# ਭਵਜਲ-ਪਾਰ ਗ੍ਰੰਥ

# ਭਾਰਤੀ ਲੋਕ ਨੀਚ ਕਿਵੇਂ ਬਣੇਂ ?

ਭਾਰਤ ਦਾ ਅਸਲੀ ਇਤਿਹਾਸ




## ਸਿਲਵਰ ਜੁਬਲੀ

## ਐਡੀਸ਼ਨ

**ਇਸੇ ਕਲਮ ਤੋਂ :**

* ਬਾਨਾਰਸਿ ਕੇ ਠੱਗ
* ਵਿਹੜਿਆਂ ਦੀ ਦਾਸਤਾਨ (ਕਵਿਤਾ ਸੰਗ੍ਰਹਿ)
* ਧਰਮ ਯੁੱਧ (ਕਹਾਣੀ ਸੰਗ੍ਰਹਿ)
* ਗੁਲਾਮਗਿਰੀ (ਫੂਲੇ ਦਰਸ਼ਨ)
* ਸੰਘਰਸ਼ ਜਾਰੀ ਹੈ
* ਕਾਂਸ਼ੀ ਰਾਮ ਦਾ ਚਿਹਰਾ ਮੋਹਰਾ
* ਕਹਿ ਰਵਿਦਾਸ ਚਮਾਰਾ (ਸੋਧਿਆ)
* ਸਿੱਖ ਲਹਿਰ ਦੇ ਸਿਰਜਕ :
  ਸੰਤ ਸਤਿਗੁਰੂ ਨਾਮਦੇਵ, ਕਬੀਰ, ਤ੍ਰਿਲੋਚਨ, ਰਵਿਦਾਸ ਅਤੇ ਸੈਣ
* ਮੈਂ ਹਿੰਦੂ ਨਹੀਂ ਮਰੂੰਗਾ (ਸੋਧਿਆ)
* ਝੂਠ ਨ ਬੋਲ ਪਾਂਡੇ (ਹਿੰਦੀ)
* ਕਹਿ ਰਵਿਦਾਸ ਚਮਾਰਾ (ਹਿੰਦੀ)
* ਖੌਲਦਾ ਮਹਾਂਸਾਗਰ
* ਵਿਆਨਾ ਗੋਲੀ ਕਾਂਡ
* 'ਬਘਿਆੜ' ਕਾਵਿ ਸੰਗ੍ਰਹਿ

ਸਿਲਵਰ ਜੁਬਲੀ ਐਡੀਸ਼ਨ

# ਭਵਜਲ ਪਾਰ ਗ੍ਰੰਥ

# ਭਾਰਤੀ ਲੋਕ ਨੀਚ ਕਿਵੇਂ ਬਣੇਂ ?

(ਭਾਰਤ ਦੇ ਸਮਾਜਿਕ, ਧਾਰਮਿਕ, ਆਰਥਿਕ, ਰਾਜਨੀਤਕ, ਸਭਿਆਚਾਰਕ ਅਤੇ ਨੈਤਿਕ ਪ੍ਰਬੰਧਾਂ ਦੇ ਇਤਿਹਾਸ ਦਾ ਇਕ ਤੁਲਨਾਤਮਕ ਅਧਿਐਨ)

ਗੁਰਨਾਮ ਸਿੰਘ ਮੁਕਤਸਰ

ਬਹੁਜਨ ਸਮਾਜ ਪ੍ਰਕਾਸ਼ਨ

**BHARTI LOK NEECH KIVEN BANE ?**
PROF. GURNAM SINGH MUKTSAR,
SHAHEED BHAGAT SINGH NAGAR, BEHIND BUS STAND, BUDDHVIHAR
MUKTSAR - 152026, PUNJAB.
PH : 01633-263348, 94178-92333
www.begamshehar.com
gurnam.singh.muktsar@gmail.com

ਪਹਿਲਾ ਐਡੀਸ਼ਨ : 1987 (ਸ੍ਰੀ ਗੁਰੂ ਰਵਿਦਾਸ ਪੁਰਬ 'ਤੇ)
ਦੂਜਾ ਐਡੀਸ਼ਨ : 1987 (ਅੰਬੇਡਕਰ ਪ੍ਰੀਨਿਰਵਾਣ ਦਿਵਸ 'ਤੇ)
ਤੀਜਾ ਐਡੀਸ਼ਨ : 1989 ('ਸਿੱਖਾਂ ਦਾ ਹਿੱਤ ਬਸਪਾ ਨਾਲ ਸੁਰੱਖਿਅਤ' ਸੰਮੇਲਨ, ਲੁਧਿਆਣਾ ਸਮੇਂ)
ਚੌਥਾ ਐਡੀਸ਼ਨ : 1994 (ਸਾਹਿਬ ਕਾਂਸ਼ੀ ਰਾਮ ਦੇ 61ਵੇਂ ਜਨਮ ਦਿਵਸ 'ਤੇ)
ਪੰਜਵਾਂ ਐਡੀਸ਼ਨ : 1999 (ਸ਼ਾਹੂ ਛਤਰਪਤੀ ਮਹਾਰਾਜ ਕੋਹਲਾਪੁਰ ਦੇ ਜਨਮ ਦਿਵਸ ਅਤੇ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਦੇ ਪ੍ਰੀਨਿਰਵਾਣ ਦਿਵਸ 'ਤੇ)
ਛੇਵਾਂ ਐਡੀਸ਼ਨ : 2002 (ਰਾਖਵੇਂਕਰਨ ਦੇ ਸਥਾਪਨਾ ਦਿਵਸ ਨੂੰ ਸਮਰਪਤ)
ਸੱਤਵਾਂ ਐਡੀਸ਼ਨ : 2005 (ਭਗਵਾਨ ਬੁੱਧ ਜੈਅੰਤੀ ਨੂੰ ਸਮਰਪਤ)
ਅੱਠਵਾਂ ਐਡੀਸ਼ਨ : 2011 ਬੁੱਧ ਜੈਅੰਤੀ ਨੂੰ ਸਮਰਪਿਤ

**ਪ੍ਰਕਾਸ਼ਕ : ਆਲ ਇੰਡੀਆ ਸਮਾਜ ਪਰਿਵਰਤਨ ਸੱਭਿਆਚਾਰ ਮੰਚ, ਪੰਜਾਬ ਵੱਲੋਂ**
**(ਬਾਮਸੇਫ਼ ਅਤੇ ਰਾਸ਼ਟਰੀ ਮੂਲ ਨਿਵਾਸੀ ਸੰਘ ਦੇ ਸੰਘਰਸ਼ ਹਿਤ)**

ਸਰਵਰਕ : ਕੰਵਲ ਪ੍ਰੀਤ ਸਿੰਘ
ਕੰਪੋਜ਼ਿੰਗ : ਰਾਮ ਮੂਰਤੀ, ਜਲੰਧਰ
ਛਾਪਕ : ਹਾਂਡਾ ਪ੍ਰਿੰਟਰਜ਼, ਜਲੰਧਰ

ਭੇਟਾ : ਪ੍ਰਦੇਸ : (ਡਾਕ ਸਮੇਤ) $40, £ 30, ..........(ਅੰਬੇਡਕਰ ਮਿਸ਼ਨ ਹਿਤ)

*ਮਹਾਤਮਾ ਬੁੱਧ, ਭਗਵਾਨ ਵਾਲਮੀਕ, ਸੰਤ ਸਤਿਗੁਰ ਨਾਮਦੇਵ,*
*ਸੰਤ ਕਬੀਰ, ਸੰਤ ਸੈਣ, ਗੁਰੂ ਨਾਨਕ, ਗੁਰੂ ਅਰਜਨ,*
*ਗੁਰੂ ਗੋਬਿੰਦ ਸਿੰਘ, ਜੋਤੀ ਰਾਓ ਫੂਲੇ, ਸ਼ਾਹੂ ਛਤਰਪਤੀ ਮਹਾਰਾਜ,*
*ਸ਼ਿਵਾ ਜੀ ਛਤਰਪਤੀ, ਆਰ ਐੱਲ ਚੰਦਾਪੁਰੀ,*
*ਈ.ਵੀ. ਰਾਮਾ ਸਵਾਮੀ, ਨਰਾਇਣਾ ਗੁਰੂ, ਬਿਰਸਾ ਮੁੰਡਾ,*
*ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਅਤੇ*
*ਸਾਹਿਬ ਕਾਂਸ਼ੀ ਰਾਮ, ਵੀ ਟੀ ਰਾਜਸ਼ੇਖਰ ਅਤੇ ਬਾਮਸੇਫ ਸੰਗਠਨ ਨੂੰ ਸਮਰਪਤ*

# ਤਤਕਰਾ

* * *

# ਭਵਜਲਪਾਰ ਗ੍ਰੰਥ ਦਾ ਅੱਠਵਾਂ ਸਿਲਵਰ ਜੁਬਲੀ ਐਡੀਸ਼ਨ-2011

ਚੌਥੀ ਵਾਰ 'ਭਾਰਤੀ ਲੋਕ ਨੀਚ ਕਿਵੇਂ ਬਣੇ' ਛਾਪਣ ਤੋਂ ਬਾਦ, ਹੋਰ ਵਧੇਰੇ ਨਾ ਛਾਪਣ ਦਾ ਖਿਆਲ ਹਰ ਵਾਰ ਮਨ ਵਿੱਚ ਆਇਆ ਪਰੰਤੂ ਸਮਾਜਿਕ ਪ੍ਰਾਣੀਆਂ ਵਿੱਚ ਆਉਂਦੀ ਜਾਗਰਤੀ ਨੇ ਅੱਠਵਾਂ ਅਡੀਸ਼ਨ ਛਾਪਣ ਲਈ ਮਜਬੂਰ ਕੀਤਾ ਹੈ।

ਇਹ ਪੁਸਤਕ ਪੱਚੀ ਵਰ੍ਹਿਆਂ ਤੋਂ ਲਗਾਤਾਰ ਵਾਰ-ਵਾਰ ਛਪੀ ਹੈ। ਹੁਣ ਇਸ ਤਰ੍ਹਾਂ ਲੱਗਦਾ ਹੈ ਕਿ ਇਹ ਸ਼ਾਇਦ ਅੱਗੇ ਤੋਂ ਵੀ ਛਪਦੀ ਰਹੇਗੀ। ਹੋ ਸਕਦਾ ਹੈ ਇਹ ਹਿੰਦੀ ਅੰਗਰੇਜੀ ਤੇ ਹੋਰ ਭਾਸ਼ਾਵਾਂ ਦਾ ਵੀ ਰੂਪ ਲਵੇ। 25 ਵਰ੍ਹਿਆਂ ਵਿੱਚ ਪਾਠਕਾਂ ਨੇ ਜੋ ਪ੍ਰਤੀਕਰਮ ਦਿੱਤਾ ਉਹ ਇਹੀ ਰਿਹਾ ਕਿ ਇਹ ਇੱਕ ਪੁਸਤਕ ਹੀ, ਜੇ ਸਹੀ ਢੰਗ ਨਾਲ ਪੜ੍ਹ ਲਈ ਜਾਵੇ, ਸਮਝ ਲਈ ਜਾਵੇ ਤਾਂ ਮਾਨਸਿਕ ਸ਼ਕਤੀ ਪ੍ਰਦਾਨ ਕਰਦੀ ਹੈ ਅਤੇ ਅਸਲੀ ਭਾਰਤ ਤੋਂ ਸਾਫ-ਸਾਫ ਜਾਣੂੰ ਕਰਵਾਉਂਦੀ ਹੈ। ਆਦਮੀ ਇੱਕ ਸੰਘਣੇ ਘੁੱਪ ਹਨੇਰੇ 'ਚੋਂ ਬਾਹਰ ਆਉਂਦਾ ਹੈ ਤੇ ਇਸਦਾ ਵਿਸਥਾਰ ਦਲਿਤ ਸਮੂਹਾਂ ਤੋਂ ਬਾਹਰ ਵੀ ਹਰ ਜਾਤੀ ਤੱਕ ਹੋਇਆ ਹੈ। ਜਿਸ ਦੀ ਜਾਣਕਾਰੀ ਅਕਸਰ ਮਿੱਤਰ ਪਾਠਕਾਂ ਦੀ ਫੋਨਕ ਵਾਰਤਾਲਾਪ ਤੋਂ ਮਿਲਦੀ ਰਹੀ ਹੈ। ਪਿਛਲੇ 6 ਮਹੀਨੇ ਤੋਂ ਪੁਸਤਕ ਖਤਮ ਹੈ ਅਗਲੀ ਜਿਲਦ ਲਈ ਹਰ ਰੋਜ ਫੋਨ ਆਉਂਦੇ ਰਹਿੰਦੇ ਹਨ।

ਇਸ ਲਈ ਅੱਠਵੇਂ ਅਡੀਸ਼ਨ ਨੂੰ ਜਿੱਥੇ ਅਸੀਂ ਸਿਲਵਰ ਜੁਬਲੀ ਐਡੀਸ਼ਨ ਵਜੋਂ ਛਾਪ ਰਹੇ ਹਾਂ ਉੱਥੇ ਇਸਨੂੰ 'ਭਵਜਲ ਪਾਰ ਗ੍ਰੰਥ' ਵਜੋਂ ਪੇਸ਼ ਕਰ ਰਹੇ ਹਾਂ। ਹੁਣ ਇਸ ਪੁਸਤਕ ਨੂੰ ਸਾਡੇ ਲੋਕ ਅਕਸਰ 'ਗ੍ਰੰਥ' ਦਾ ਨਾਂ ਦਿੰਦੇ ਹਨ। ਪੁਸਤਕ ਦਾ ਪੂਰਾ ਨਾਂ ਘੱਟ 'ਗ੍ਰੰਥ' ਆਖ ਕੇ ਜਿਆਦਾ ਪੁੱਛਦੇ ਹਨ। ਉਂਜ ਵੀ ਇਹ ਭਾਰਤ ਦੇ ਸਮਾਜ ਅਤੇ ਸਮਾਜਿਕ ਵਿਵਸਥਾ ਪੈਦਾ ਕਰਨ ਵਾਲੇ ਅਨੇਕ ਗ੍ਰੰਥਾਂ ਦਾ ਹੀ ਨਿਚੋੜ ਹੈ। ਜੋ ਵਰਨਜਾਤੀ ਵਿਵਸਥਾ ਅਤੇ ਇਸਦੇ ਖਾਤਮੇ ਉਪਰੰਤ ਬਰਾਬਰੀ ਪਿਆਰ ਭਾਈਚਾਰੇ ਅਤੇ ਅਜਾਦੀ ਵਾਲਾ ਸਮਾਜ ਸਿਰਜਣ ਵੱਲ ਸੇਧਤ ਹਨ। ਭਾਰਤੀ ਮੂਲ ਵਾਸੀ(ਐਸ.ਸੀ., ਐਸ.ਟੀ., ਓ.ਬੀ.ਸੀ.) ਤੇ 90 ਪ੍ਰਤੀਸ਼ਤ ਧਰਮ ਪ੍ਰਵਰਤਤ ਲੋਕਾਂ ਨੂੰ ਨੀਵੇਂ, ਸ਼ੂਦਰ, ਅਪਵਿੱਤਰ, ਅਛੂਤ, ਹਰੀਜਨ, ਗਿਰੀਜਨ, ਦਲਿਤ ਪਛੜੇ, ਰਾਖਸ਼, ਅਸੁਰ, ਦੈਂਤ, ਦਾਨਵ ਆਦਿ ਬਣਾ ਦਿੱਤੇ ਜਾਣ ਦੀ ਵੈਦਿਕ ਆਰੀਆ ਯੂਰੇਸ਼ੀਅਨ ਵਰਨ ਜਾਤੀ ਵਿਵਸਥਾ ਬਨਾਮ ਇਸ ਉਚ ਨੀਚ ਦੀ ਵਿਵਸਥਾ ਨੂੰ ਤਹਿਸ ਨਹਿਸ ਕਰਕੇ, ਮਨੁੱਖੀ ਬਰਾਬਰੀ ਨੂੰ ਸਮਰਪਤ ਸੰਘਰਸ਼ਾਂ ਦੀ ਰੂਪ ਰੇਖਾ ਦੇ ਅਸਲ ਇਤਿਹਾਸ ਦਾ ਵਰਨਣ ਹੈ 'ਭਾਰਤੀ ਲੋਕ ਨੀਚ ਕਿਵੇਂ ਬਣੇ' ਜੋ ਬਦੇਸ਼ੀ ਯੱਗੀ, ਵੈਦਿਕਾਂ-ਯੂਰੇਸ਼ੀਅਨ ਆਰੀਆ ਅਤੇ ਮੂਲ ਵਾਸੀ ਬਹੁਜਨਾਂ ਵਿਚਕਾਰ ਟਕਰਾਵਾਂ, ਸੰਘਰਸ਼ਾਂ, ਯੁੱਧਾਂ ਵਿਚਾਰਧਾਰਾਵਾਂ, ਮੰਤਵਾਂ, ਸੰਕਲਪਾਂ ਦਾ ਇਤਿਹਾਸ ਹੈ। ਜਿਸਨੂੰ ਸਕੂਲਾਂ ਕਾਲਜਾਂ ਤੇ ਯੂਨੀਵਰਸਿਟੀਆਂ ਦੀ ਸਮੁੱਚੀ ਵਿੱਦਿਆ ਨੇ ਮਨੁੱਖੀ ਸਮਝਾਂ ਤੋਂ ਬਾਹਰ ਰੱਖਣ ਦੇ ਵੱਡੇ ਬੇਈਮਾਨ ਉਪਰਾਲੇ ਕੀਤੇ। ਜੇ ਇਹ ਸਭ ਕੁੱਝ, ਸਾਹਿਤ ਤੇ ਇਤਿਹਾਸ ਦੀਆਂ ਅਲਮਾਰੀਆਂ ਵਿੱਚ ਸੀ ਵੀ, ਜਿਸਦਾ ਕਿਧਰੇ ਵਰਨਣ ਵੀ ਹੋਇਆ ਤਾਂ ਉਸਦੀ ਇੱਕ ਖਾਸ 'ਬ੍ਰਾਹਮਣ ਵਰਗ' ਤੋਂ ਬਿਨਾਂ ਬਾਕੀ 96-97 ਫੀਸਦੀ ਭਾਰਤੀ ਜਨਸਮੂਹ ਨੂੰ ਕੋਈ ਸਹੀ ਜਾਣਕਾਰੀ ਨਾ ਮਿਲੇ ਅਜੇਹੀ ਵਿਵਸਥਾ ਕੀਤੀ ਜਾਂਦੀ ਰਹੀ ਜੋ ਲੋਕਤੰਤਰ ਤੋਂ ਬਾਦ ਦੀਆਂ ਬ੍ਰਾਹਮਣੀ ਹਕੂਮਤਾਂ ਦੁਆਰਾ ਪ੍ਰਬੰਧਤ ਕੀਤਾ ਗਿਆ।

ਇਹ ਸਿਰਫ ਅੰਗਰੇਜੀ ਹਕੂਮਤ ਦੌਰਾਨ ਹੋਇਆ ਕਿ ਪੂਰੇ ਦੇਸ਼ ਅੰਦਰ ਬ੍ਰਾਹਮਣੀ ਵਰਨ ਜਾਤੀ ਜੁਲਮੀ ਵਿਵਸਥਾ ਨੂੰ ਹਰ ਕੋਨੇ ਵਿੱਚ ਸ਼ੂਦਰ ਅਛੂਤ ਮੂਲ ਵਾਸੀ, ਮਹਾਂਪੁਰਖ ਸਿਆਣਿਆਂ ਨੇ ਪੜ੍ਹਿਆ, ਸਮਝਿਆ, ਜਾਣਿਆ ਅਤੇ ਇਸ ਵਿਰੁੱਧ ਲੰਬੇ ਸੰਘਰਸ਼ ਲੜੇ। ਪਰੰਤੂ ਲੋਕਤੰਤਰ ਦੇ ਆਉਂਦਿਆਂ ਹੀ ਤੇ ਬ੍ਰਾਹਮਣੀ ਹਕੂਮਤਾਂ ਦੇ ਬਣਦਿਆਂ ਹੀ, ਉਸ ਸਭ ਕੁੱਝ ਨੂੰ ਸਮਾਜਕ ਦ੍ਰਿਸ਼ ਅਤੇ ਵਿੱਦਿਆ ਵਿਵਸਥਾ ਵਿਚੋਂ, ਇਤਿਹਾਸ ਅਤੇ ਸਾਹਿਤ ਵਿਚੋਂ, ਧਰਮਾਂ ਵਿਚੋਂ, ਪੁਸਤਕਾਂ ਵਿੱਚੋਂ ਐਨੀ ਬੁਰੀ ਤਰ੍ਹਾਂ ਬੋਅ ਦਿੱਤਾ ਅਤੇ ਇਸ ਦਾ ਮਲੀਆ ਮੇਟ ਕਰਨ ਲਈ ਅਜੇਹੀ ਜਾਣਕਾਰੀ ਪੇਸ਼ ਕੀਤੀ ਕਿ ਸਦੀਆਂ ਦਾ ਸ਼ਿਕਾਰ ਬਹੁ ਕਰੋੜੀ ਜਨ ਸਮੂਹ ਸਕੂਲ ਕਾਲਜ ਗਿਆ ਵੀ ਤਾਂ ਅਗਿਆਨਤਾ ਦਾ ਹੀ ਪਟਾਰਾ ਲੈ ਕੇ ਨਿਕਲਿਆਂ ਅਤੇ ਤਾਂ ਵੀ ਗੁਲਾਮਾਂ ਵਰਗਾ ਵਿਹਾਰ ਕਰਦਾ ਰਿਹਾ।

ਇਸ ਸਭ ਕੁੱਝ ਦੇ ਬਾਵਜੂਦ ਵੀ ਉਹੀ ਵਿੱਦਿਆ, 80ਵੀਂਆਂ ਤੋਂ ਬਾਦ ਰੋਸ਼ਨੀ ਦੇ ਯੁੱਗ ਦਾ ਅਧਾਰ ਬਣ ਗਈ। ਭਾਰਤ ਨੇ ਮਨੁੱਖੀ ਸੰਘਰਸ਼ ਦੇ ਇਕ ਨਵੇਂ ਪੜਾਅ ਵਿਚ ਪੈਰ ਧਰਿਆ। ਇੱਕ ਵਾਰ ਫੇਰ ਸਦੀਆਂ ਦੇ ਸੰਘਰਸ਼ਾਂ ਦੀ ਪੁਨਰ ਸੁਰਜੀਤੀ ਹੋਈ ਤੇ ਇਹ ਭਾਰਤੀ ਲੋਕ ਨੀਚ ਕਿਵੇਂ ਬਣੇ ਵਰਗੀ ਇਤਿਹਾਸਕ ਪੁਸਤਕ ਨੇ ਉਸ ਸੰਘਰਸ਼ ਵਿਚੋਂ ਜਨਮ ਲਿਆ। ਮੈਂ ਯਾਦ ਕਰ ਸਕਦਾ ਹਾਂ ਕਿ ਪੜ੍ਹੇ ਲਿਖੇ, ਨੌਕਰੀ ਪੇਸ਼ਾ ਤੇ ਅਨਪੜ੍ਹ ਸਮਾਜ ਲਈ ਇਹ ਜਾਣਕਾਰੀ 'ਏਲੀਅਨਾਂ' ਵਰਗੀ ਅਤਿਆਚੰਭਿਤ ਬਾਤ ਬਣਕੇ ਉੱਭਰੀ।

ਇੱਕ ਦਮ ਚਕਾਚੌਂਧ ਕਰ ਦੇਣ ਵਾਲੀ ਜਾਣਕਾਰੀ ਜੋ ਮਿਥਿਹਾਸ ਦੇ ਮਲਬੇ ਹੇਠੋਂ ਮੁਕੰਮਲ ਅਤੇ ਸਹੀ ਇਤਿਹਾਸ ਬਣਕੇ ਸਾਹਮਣੇ ਹੋ ਖੜ੍ਹੀ। ਕਾਬਜ ਰਹੀ ਹਾਕਮ ਜਮਾਤ ਨੇ ਮੁਸ਼ਕਲਾਂ ਖੜ੍ਹੀਆਂ ਕੀਤੀਆਂ ਪਰੰਤੂ ਲੋਕਤੰਤਰ ਦੀ ਨਿਆਂ ਪ੍ਰਣਾਲੀ ਨੂੰ ਉਹ ਫਜੂਲ ਦੀਆਂ ਅੜਚਣਾਂ ਹਜਮ ਨਹੀਂ ਹੋਈਆਂ। ਤੇ ਅਸੀਂ ਇਤਿਹਾਸ ਦੀ ਖੋਜ ਅਤੇ ਸਮਾਜਿਕ ਸੰਘਰਸ਼ ਦੇ ਵਹਿਣਾਂ ਵਿਚ ਤੁਰੇ ਰਹੇ, ਤੁਰੇ ਆਏ, ਤੇ ਤਿੰਨ ਦਹਾਕਿਆਂ ਉਪਰੰਤ 'ਭਵਜਲ ਪਾਰ ਗ੍ਰੰਥ ਦੀ ਸੰਕਲਪਨਾ ਤੱਕ ਪੁੱਜ ਗਏ ਕਿ ਸੱਚ ਮੁੱਚ ਹੀ ਅਸੀਂ ਬ੍ਰਾਹਮਣ ਦਾ ਸਿਰਜਿਆ 'ਭਵਜਲ' ਤੇ ਨਰਕ ਪਾਰ ਕਰ ਜਾਣ ਦੀ ਸਮਰੱਥਾ ਵਿੱਚ ਆ ਗਏ। ਜੋ ਸਮਾਜਕ ਅਮਲ ਤੋਂ

ਕਿਤੇ ਵੱਧ ਭਾਰਤੀ ਮੂਲ ਵਾਸੀ ਸਮਾਜ ਦੇ ਮਨਾਂ, ਦਿਲਾਂ ਤੇ ਰਸਮਾਂ ਰੀਤਾਂ ਵਿੱਚ ਧਸਿਆ ਹੋਇਆ ਹੈ। ਪੁੱਠਕੰਡੇ ਵਾਂਗ ਮੁੜਿਆ ਹੋਇਆ ਹੈ। ਨਸ਼ੇ ਵਾਂਗ ਚੜ੍ਹਿਆ ਹੋਇਆ ਹੈ ਤੇ ਜਨਮਾਂ ਜਨਮਾਂ ਤੋਂ ਪੀੜ੍ਹੀ ਦਰ ਪੀੜ੍ਹੀ, ਜੀਵਨ ਸੰਸਕਾਰ ਬਣਿਆ ਹੋਇਆ ਹੈ। ਜੋ 100 ਫੀਸਦੀ ਨਿਰਾ ਝੂਠ, ਸੁਧੀ ਬੇਈਮਾਨੀ, ਸੁਧੀ ਲੁੱਟ, ਨਿਰਾ ਕਪਟ ਅਤੇ ਪੂਰੀ ਠੱਗੀ ਤੋਂ ਬਿਨਾਂ ਕੁਝ ਵੀ ਨਹੀਂ। ਜੋ ਜਿੰਦਗੀ ਭਰ ਮਨੁੱਖ ਨੂੰ ਨਰਕ ਵਰਗੇ ਜੀਵਨ ਦੇ ਫਾਹੇ ਟੰਗ ਸਕਣ ਦੀ ਵਿਵਸਥਾ ਹੈ।

ਇਹ ਇਕ ਮਨੋਰੋਗ ਹੈ। ਮਾਨਸਿਕ ਬਿਮਾਰੀ ਹੈ ਜੋ ਪੀੜ੍ਹੀ ਦਰ ਪੀੜ੍ਹੀ ਬੰਦੇ ਨੂੰ ਸ਼ੈਤਾਨ ਦੀ ਗੁਲਾਮੀ ਕਰਨ ਲਈ ਤਿਆਰ ਕਰਦੀ ਹੈ। ਉਸ ਮਨੋਰੋਗ ਦੇ ਇਲਾਜ ਵਿੱਚ ਇਕ ਇਹ ਹੈ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਟਕਰਾਵਾਂ ਇਤਿਹਾਸਕ ਦਸਤਾਵੇਜ ਜੋ, ਮਨੁੱਖ ਨੂੰ, ਮਨੋਰੋਗ ਤੋਂ ਮੁਕਤ ਵੀ ਕਰਦਾ ਹੈ ਅਤੇ ਬੰਦਾ ਬਣਾਕੇ, ਸ਼ੈਤਾਨ ਵਿਰੁੱਧ, ਠੱਗ ਭਗਵਾਨ ਵਿਰੁੱਧ ਖੜ੍ਹੇ ਹੋਣ ਦੀ ਸਮਰੱਥਾ ਦਾ ਬੁੱਧੀ ਬਲ ਵੀ ਬਖਸ਼ਦਾ ਹੈ। ਜੋ ਇੱਕ ਵਾਰ ਮਨ ਦਿਲ ਤੇ ਚੜ੍ਹ ਜਾਵੇ ਤਾਂ ਆਦਮੀ ਖੜ੍ਹੇ ਪੈਰ 'ਬ੍ਰਾਹਮਣ ਦੇ ਸਿਰਜੇ ਭਵਜਲ' ਦੇ ਕੂੜੇ ਕਚਰੇ ਤੋਂ ਮੁਕਤ ਹੋ ਜਾਂਦਾ ਹੈ। ਇੱਕ ਘੁੱਪ ਹਨ੍ਹੇਰੇ ਛੱਟ ਜਾਂਦਾ ਹੈ। ਮਨੁੱਖ ਗਿਆਨ ਦੀ ਰੋਸ਼ਨੀ ਵਿੱਚ ਪ੍ਰਵੇਸ਼ ਕਰਦਾ ਹੈ। ਤੇ ਇਹ ਰੋਸ਼ਨੀ ਕਿਸੇ ਵਰਗ ਤੇ ਕਿਸੇ ਜਾਤ ਤੇ ਕਿਸੇ ਜਨਸਮੂਹ ਦੀਆਂ ਬੰਦਸ਼ਾਂ ਤੋਂ ਬਾਹਰ ਅਜਾਦ ਵਰਤਦੀ ਹੈ।

ਮੈਂ ਇਹ ਵੀ ਸੋਚਦਾ ਹਾਂ ਕਿ ਬ੍ਰਾਹਮਣ ਵਰਗ ਦੀ ਵਰਨਜਾਤੀ ਵਿਵਸਥਾ ਨੇ 3000 ਸਾਲ ਤੋਂ ਵਿਸ਼ਾਲ ਭਾਰਤ ਨੂੰ ਜਿੱਥੇ ਵਾਰ-ਵਾਰ ਤੋੜਿਆ ਹੈ ਜੋ ਲੰਕਾ ਬਰ੍ਹਮਾ ਤੋਂ ਅਫਗਾਨ ਦੀਆਂ ਹੱਦਾਂ ਤੱਕ ਫੈਲਿਆ ਭਾਰਤ ਸੀ ਸਿੰਧੂ ਦੇਸ਼ ਸੀ ਉਹ 'ਆਰੀਆ ਵਰਤ' ਬਣਨ ਉਪਰੰਤ ਬਾਰੂਦ ਦੇ ਢੇਰ ਤੇ ਪਿਆ ਵਰਤਮਾਨ ਭਾਰਤ ਬਣ ਗਿਆ ਹੈ ਜਿਸਦਾ 90 ਫੀਸਦੀ ਮਨੁੱਖ ਸਮਾਜਕ, ਆਰਥਕ, ਸੱਭਿਆਚਾਰਕ ਧਾਰਮਿਕ ਅਤੇ ਮਾਨਸਿਕ 'ਨਰਕ' ਵਿੱਚ ਫਸਿਆ ਖੜ੍ਹਾ ਤੜਫ ਰਿਹਾ ਹੈ। ਚਿਲਾ ਰਿਹਾ ਹੈ। ਤੇ ਬ੍ਰਾਹਮਣੀ ਧਾਰਮਕ, ਸਮਾਜਕ, ਆਰਥਕ ਤੇ ਰਾਜਨੀਤਕ ਜਕੜ ਇਸਦੀ ਤੜਫਣਾ ਦਾ ਸਿਰਫ ਤਮਾਸ਼ਾ ਵੇਖ ਰਹੀ ਹੈ। ਅਤੇ ਭਾਰਤ ਨੂੰ ਬੇਚੈਨੀ ਦੀ ਅੱਗ ਵਿੱਚ ਜਲਣ ਦਿੱਤਾ ਜਾ ਰਿਹਾ ਹੈ। ਇਹ ਵਿਵਸਥਾ ਭਗਵਾਨ ਅਤੇ ਗ੍ਰੰਥਾਂ ਦੇ ਵਿਚਾਰ ਦੀ ਪੈਦਾਵਾਰ ਹੈ ਜਿਸ ਨੂੰ ਵਿਸ਼ਾਲ, ਤਾਕਤਵਰ, ਬੇਕਾਬੂ, ਮੂੰਹ ਜੋਰ, ਬਿਜਲਈ ਅਤੇ ਅਖਬਾਰੀ ਮੀਡੀਆ ਹਰ ਪਲ ਹਰ ਘੜੀ ਬਲ ਦਿੰਦਾ ਹੈ। ਡਿੱਗਣ ਨਹੀਂ ਦਿੰਦਾ। ਕਮਜੋਰ ਨਹੀਂ ਪੈਣ ਦਿੰਦਾ। ਬੰਦੇ ਦੀ ਦ੍ਰਿਸ਼ਟੀ ਨਹੀਂ ਬਦਲਦੀ। ਸੋਚ ਨਹੀਂ ਬਦਲਦੀ, ਸਮਝ ਨਹੀਂ ਬਦਲਦੀ, ਢਾਲ ਨਹੀਂ ਬਦਲਦੀ, ਤੋਰ ਨਹੀਂ ਬਦਲਦੀ। ਰਾਜਨੀਤੀ ਤੋਂ ਫੌਜ ਅਤੇ ਨਿਆਂ ਪ੍ਰਣਾਲੀ ਤੱਕ ਸਭ ਇਕ ਜੁਟ ਹੋ ਕੇ ਨਰਕ ਅਤੇ ਭਵਜਲ ਨੂੰ ਕਾਇਮ ਦਾਇਮ ਰੱਖਣ ਦੀ ਜਿਦ ਵਿੱਚ ਡਟੇ ਖੜ੍ਹੇ ਹਨ। ਨੀਵੇਂ ਤੋਂ ਨੀਵਾਂ ਖੜ੍ਹਾ ਬੰਦਾ, ਹਰ ਉਤਲੇ ਵਾਂਗ ਮਾਨਸਿਕ ਭ੍ਰਟਸ਼ਤਾਂ ਦੇ ਚਿੱਕੜ ਨਾਲ ਲਿੱਬੜਿਆ ਖੜ੍ਹਾ ਖੁਸ਼ੀ ਵਿੱਚ ਗਿੜਧਾ ਪਾ ਰਿਹਾ ਹੈ। ਧਰਮ, ਭਗਵਾਨ, ਧਾਰਮਕ ਆਗੂ, ਸਾਧੂ ਸੰਤ, ਰੱਬ ਘਰ ਸਭ ਦੇ ਸਭ ਇਸ ਧਰਤੀ ਨੂੰ ਨਰਕ ਬਣਾਈ ਰੱਖਣ ਲਈ ਬਜਿਦ ਹਨ।

ਅਜੇਹੀ ਸਥਿਤੀ ਵਿੱਚ ਵੀ ਨੇਕ ਮਨੁੱਖ ਸੰਘਰਸ਼ ਕਰ ਰਹੇ ਹਨ। ਲੜ ਰਹੇ ਹਨ। ਮਰ ਰਹੇ ਹਨ। ਚੀਖ ਰਹੇ ਹਨ। ਜਾਗ ਰਹੇ ਹਨ। ਜਗਾ ਰਹੇ ਹਨ। ਪਰੰਤੂ ਉਹ ਬਹੁਤ ਅਜੇ ਵੀ ਬ੍ਰਾਹਮਣੀ ਵਿਵਸਥਾ ਤੋਂ ਅਣਜਾਣ ਤੇ ਇਸੇ ਦੀ ਤੰਦ ਤਾਣੀ ਦਾ ਸ਼ਿਕਾਰ ਹਨ। ਉਹ ਗਿਆਨ ਮਹਾਂ ਗਿਆਨ ਦੇ ਸੀਮਤ ਘੇਰਿਆਂ ਦੀਆਂ ਦੀਵਾਰਾਂ ਤੋਂ ਬਾਹਰ ਨਿਕਲਕੇ ਵੇਖਣ ਦੀ ਆਦਤ ਨਹੀਂ ਛੱਡ ਸਕੇ ਹਨ। ਉਹਨਾਂ ਦਾ ਬਹੁਤਾ ਸੰਘਰਸ਼ ਬ੍ਰਾਹਮਣੀ ਜਕੜਬੰਦੀ ਵਿਵਸਥਾ ਨੂੰ ਤੋੜਨ ਵਾਲਾ ਨਾ ਹੋ ਕੇ ਸੁਧਾਰਵਾਦੀ ਰਹਿੰਦਾ ਹੈ। ਜਦੋਂ ਕਿ ਸਿਰਜਣਾ ਲਈ "ਅੱਜ ਸੁੱਕੀ ਲੱਕੜ ਤੋੜ ਦਿਓ" ਦੇ ਸਿਧਾਂਤ ਦੀ ਜਰੂਰਤ ਹੈ। ਮੈਂ ਕਈ ਵਾਰ ਅਜੇਹੇ ਬ੍ਰਾਹਮਣ, ਬਣੀਆਂ ਖੱਤਰੀ ਤੇ ਹੋਰ ਉੱਚ ਜਾਤੀ ਲੋਕਾਂ ਨੂੰ ਅਕਸਰ ਵੇਖਦਾ ਹਾਂ ਜੋ ਨਰਕੀ ਢਾਂਚੇ ਵਿਰੁੱਧ ਬਹੁਤ ਛਟਪਟਾਉਂਦੇ ਹਨ। ਪੂਰੇ ਇਮਾਨ ਨਾਲ ਛਟਪਟਾਂਉਂਦੇ ਹਨ। ਦਿਲੋਂ ਮਨੋਂ ਦਿਮਾਗੋਂ ਇੱਕ ਰੂਪ ਚੀਖਦੇ ਹਨ ਪਰੰਤੂ ਉਹਨਾਂ ਦਾ ਨਿਸ਼ਾਨਾ 'ਬਿਮਾਰੀ' ਨੂੰ ਦੂਰ ਕਰਨਾ ਨਹੀਂ ਹੁੰਦਾ। ਬੀਮਾਰੀ ਦੀਆਂ ਨਿਸ਼ਾਨੀਆਂ ਦੀ ਚੀਰਫਾੜ ਕਰਨਾ ਤੇ ਜਖਮਾਂ ਨੂੰ ਧੋਣਾ ਸਿਉਣਾ ਅਤੇ ਮੱਲਮ ਪੱਟੀ ਕਰਨਾ ਹੁੰਦਾ ਹੈ। ਇਸ ਲਈ ਬਿਮਾਰੀ ਖਤਮ ਨਹੀ ਹੁੰਦੀ। ਬਣੀ ਰਹਿੰਦੀ ਹੈ।

ਭਾਰਤੀ ਲੋਕ ਨੀਚ ਕਿਵੇਂ ਬਣੇ, ਅਸਲੀ ਬੀਮਾਰੀ ਦੇ ਅਸਲੀ ਇਲਾਜ ਦਾ ਮੌਲਿਕ ਸਿਧਾਂਤ ਅਤੇ ਉਦੇਸ਼ ਪੇਸ਼ ਕਰਦੀ ਹੈ। ਇਹ ਨਰਕ ਦੀ ਜੜ੍ਹ, ਵਿਵਸਥਾ ਨੂੰ ਬਦਲ ਦੇਣ ਤੇ ਕੇਂਦਰਤ ਹੈ ਜੋ ਭਾਰਤ ਦੀ ਮੂਲਵਾਸੀ ਜਮਾਤ ਦਾ ਮਨੁੱਖੀ ਕਿਰਦਾਰ ਵੀ ਪੇਸ਼ ਕਰਦੀ ਹੈ। ਜੋ ਮਨੁੱਖੀ ਕਦਰਾਂ ਕੀਮਤਾਂ ਦਾ ਲਖਾਇਕ ਹੈ। ਅਤੇ ਹਰ ਉਸ ਧਾਰਾ ਨੂੰ ਨਸ਼ਰ ਕਰਨ ਦਾ ਯਤਨ ਹੈ ਜੋ ਵਰਨਜਾਤੀ ਗੈਰ ਮਨੁੱਖੀ ਤੇ ਮਨੁੱਖ ਦੋਖੀ ਵਿਵਸਥਾ ਨੂੰ ਕਾਇਮ ਰੱਖਣ ਲਈ ਬਜਿਦ ਹੈ।

ਇਸ ਵਾਰ ਅਸੀਂ ਇਤਿਹਾਸ ਨੂੰ ਹੋਰ ਵਿਸਥਾਰਤ ਰੂਪ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਨੂੰ ਬਹੁਤ ਖੁਸ਼ੀ ਹੈ ਕਿ ਪੁਸਤਕ 25 ਸਾਲ ਦਾ ਪੰਧ ਪੂਰਾ ਕਰਕੇ ਅਗਲੇ ਪੜਾਅ ਵਿੱਚ ਪ੍ਰਵੇਸ਼ ਕਰ ਰਹੀ ਹੈ। ਮੇਰੀ ਇਸੇ ਜਨਮ ਵਿਚ ਇਹ ਬਹੁਤ ਦ੍ਰਿੜ੍ਹ ਤਮੰਨਾ ਹੈ ਕਿ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਭਵਜਲ ਪਾਰ ਗ੍ਰੰਥ ਆਪਣੇ ਗੋਲਡਨ ਜੁਬਲੀ ਪੜਾਅ ਵਿੱਚ ਮੇਰੇ ਹੱਥੀਂ ਪ੍ਰਵੇਸ਼ ਕਰੇ। ਇਹ ਯੁੱਗ ਉਦੋਂ ਹੋਵੇਗਾ ਜਦੋਂ ਭਾਰਤ ਇੱਕ ਵਾਰ ਫੇਰ ਬੁੱਧ ਕਾਲ ਵਾਂਗ ਬ੍ਰਾਹਮਣੀ ਵਰਨਜਾਤੀ ਜੰਜਾਲ ਤੋਂ ਮੁਕਤ ਹੋ ਕੇ, ਮਨੁੱਖੀ ਬਰਾਬਰੀ ਦੇ ਦੌਰ ਦੀ ਅਜਾਦੀ ਵਿੱਚ ਪੈਰ ਪਾ ਲਵੇਗਾ। ਉਸ ਸੁਨਹਿਰੀ ਯੁੱਗ ਨੂੰ 'ਭਵਜਲ ਮੁਕਤ' ਕਾਲ ਦਾ ਨਾਂ ਦੇ ਸਕਾਂਗੇ। ਸੰਘਰਸ਼ ਜਾਰੀ ਹੈ। ਭਾਰਤ ਬਰੂਦ ਦੇ ਢੇਰ 'ਤੇ ਖੜ੍ਹਾ ਹੈ। ਇਸਨੂੰ ਬ੍ਰਾਹਮਣੀ ਵਿਵਸਥਾ ਤੋਂ ਮੁਕੰਮਲ ਅਜਾਦੀ ਦੀ ਜਰੂਰਤ ਹੈ। ਬੁੱਧ, ਕਬੀਰ, ਨਾਮਦੇਵ, ਰਵੀਦਾਸ, ਨਾਨਕ, ਫੂਲੇ, ਸ਼ਾਹੂ, ਅੰਬੇਡਕਰ ਅਤੇ ਪੈਰੀਆਰ ਦੇ ਸੁਪਨਿਆਂ ਦਾ ਭਾਰਤ ਬਣਾਉਣ ਲਈ ਅਜੇ ਲੰਬੇ ਤੇ ਮਜਬੂਤ ਸੰਘਰਸ਼ ਦੀ ਜਰੂਰਤ ਹੈ।

25 ਸਾਲ ਵਿੱਚ ਵਾਰ ਵਾਰ ਛਪੀ ਤੇ ਫਿਰ ਜਨਸਮੂਹਾਂ ਤੱਕ ਪਹੁੰਚੀ ਇਸ ਪੁਸਤਕ ਨੂੰ ਭਾਵੇਂ ਮੇਰੇ ਨਾਂ ਨਾਲ ਜੋੜ ਕੇ ਰੱਖਣ ਦੀ ਮਜਬੂਰੀ ਹੁੰਦੀ ਹੈ ਪਰੰਤੂ ਸੱਚ ਇਹ ਹੈ ਕਿ ਸਦਾ ਹੀ ਮੇਰੇ ਪਾਸ ਸੰਘਰਸ਼ਸ਼ੀਲ ਮਿੱਤਰਾਂ ਦੀ ਇੱਕ ਟੀਮ ਅਜੇਹੀ ਹੁੰਦੀ ਹੈ

ਜੋ ਮੈਨੂੰ ਇਸ ਮਕਸਦ ਨਾਲ ਜੁੜੇ ਰਹਿਣ ਦਾ ਬਲ ਦਿੰਦੀ ਹੈ। ਧਨ, ਬਲ ਅਤੇ ਜਨ ਬਲ ਵੀ ਪੈਦਾ ਕਰਦੀ ਹੈ। ਇਹ ਮਿੱਤਰ ਟੀਮ ਮੇਰੀ ਇਸ ਜਿੰਦਗੀ ਦਾ ਇੱਕ ਅਟੁੱਟ ਅਤੇ ਅਹਿਮ ਅੰਗ ਰਹੀ ਹੈ ਜਿਸਤੋਂ ਬਿਨਾਂ ਮੈਂ ਕਿਧਰੋਂ ਵੀ ਪੂਰਾ ਨਹੀਂ ਹੁੰਦਾ। ਇਹ ਲੋਕ ਮੇਰੀ ਧੜਕਣ ਹਨ, ਮੇਰੀ ਤਾਕਤ ਹਨ। ਅਸਲ ਵਿੱਚ ਇਹ ਅੰਬੇਡਕਰ ਮਿਸ਼ਨ ਦੀ ਤਾਕਤ ਹਨ। ਜੋ ਚੇਤਨ ਪ੍ਰਾਣੀਆਂ ਵਜੋਂ ਆਪਦੀ ਹੋਂਦ ਨੂੰ ਨਕਾਰਾ ਅਤੇ ਫਜੂਲ ਦੀ ਚੀਜ ਸਮਝਦਾ ਆਇਆ ਹਾਂ। ਪ੍ਰਵਾਰਕ ਰਿਸ਼ਤਿਆਂ ਦੇ ਭਰਮ ਨੂੰ, ਇਹਨਾਂ ਸਮਾਜੀ ਰਿਸ਼ਤਿਆਂ ਨੇ ਜਿਸ ਪ੍ਰੇਮ ਵਿੱਚ ਤਬਦੀਲ ਕੀਤਾ ਹੈ। ਉੱਥੇ ਇੰਜ ਦਾ ਅਹਿਸਾਸ ਰਹਿੰਦਾ ਹੈ "ਇਕ ਘੜੀ ਨਾ ਮਿਲਤੇ ਤੋ ਕਲਯੁਗ ਹੋਤਾ।"

ਅੱਜ ਵੀ, ਹੁਣ ਵੀ ਉਹ ਮੇਰੇ ਅੰਗ ਸੰਗ ਖੜ੍ਹੇ ਹਨ। ਭਵਜਲ ਪਾਰ ਗ੍ਰੰਥ ਨੂੰ ਛਾਪਣ ਅਤੇ ਲੋਕਾਂ ਤੱਕ ਲੈ ਕੇ ਜਾਣ ਦਾ ਸਾਰਾ ਪਵਿੱਤਰ ਕਾਰਜ ਉਹ ਓਟ ਕੇ ਰੱਖਦੇ ਹਨ ਤੇ ਮੈਨੂੰ ਚਿੰਤਾ ਰਹਿਤ ਰੱਖਕੇ, ਆਪਣੇ ਮਿਸ਼ਨ ਦੇ ਮਕਸਦ ਨਾਲ ਸੰਘਰਸ਼ ਵਿੱਚ ਤੁਰੇ ਰਹਿਣ ਦੀ ਵਿਵਸਥਾ ਬਣਾਉਂਦੇ ਹਨ। ਧੰਨਵਾਦ ਕਰਕੇ ਮੈਂ ਇਹਨਾਂ ਦੇ ਉੱਚੇ ਕੱਦ ਨੂੰ ਛੋਟਾ ਨਹੀਂ ਕਰਨਾ ਚਾਹੂੰਗਾ।

ਮੈਂ ਅੱਜ ਇਸ ਭਰੋਸੇ ਤੋਂ ਵਿਰਵਾ ਨਹੀਂ ਰਿਹਾ ਕਿ ਅਗਲੀ ਵਾਰ ਹੋਰ ਜਾਣਕਾਰੀ ਨਹੀਂ ਹੋਵੇਗੀ। ਅਗਲੇ ਸਾਲਾਂ ਵਿੱਚ ਮਨੁੱਖੀ ਅਤੇ ਚੇਤਨਾ ਦੇ ਸੰਘਰਸ਼ ਨੇ ਰੁਕ ਨਹੀਂ ਜਾਣਾ। ਨਾ ਜੀਵਨ ਦੇ ਮਕਸਦ ਨੇ ਬਦਲ ਜਾਣਾ ਹੈ। ਸਾਡੀ ਲੜਾਈ ਮਨੁੱਖਾਂ ਨਾਲ ਨਹੀਂ ਉਸ ਵਿਵਸਥਾ ਨਾਲ ਹੈ ਜਿਸਨੇ 3000 ਸਾਲ ਤੋਂ ਬਿਨਾਂ ਕਾਰਨ, ਬਿਨਾਂ ਅਧਾਰ ਝੂਠ ਅਤੇ ਕਪਟ ਦੇ ਬਲ ਉੱਤੇ 90 ਪ੍ਰਤੀਸ਼ਤ ਭਾਰਤੀ ਜੰਤਾ ਨੂੰ ਜਾਨਵਰ ਬਣਾਕੇ ਰੱਖਿਆ ਹੈ। ਸਗੋਂ ਜਾਨਵਰ ਤੋਂ ਵੀ ਬਦਤਰ ਸ਼ੈਅ। ਜਿਸ ਵਿਰੁੱਧ 26-2700 ਸਾਲ ਤੋਂ ਸੰਘਰਸ਼ ਜਾਰੀ ਹੈ। ਇਸਨੇ ਜਾਰੀ ਰਹਿਣਾ ਹੈ। ਤੇ ਇਤਿਹਾਸ ਨੇ ਬਣਦੇ ਜਾਣਾ ਹੈ। ਇਹ ਪੁਸਤਕ ਜੋ ਬੀਤੇ ਦੇ ਇਤਿਹਾਸ ਦਾ ਦਸਤਾਵੇਜ ਹੈ, ਇਹ ਕੋਈ ਅੰਤਮ ਖੋਜ ਨਹੀਂ ਹੈ। ਖੋਜ ਅਤੇ ਸੰਘਰਸ਼ ਨੇ ਨਹੀਂ ਰੁਕਣਾ।

ਕੱਲ ਨੂੰ ਇਸ ਸੰਘਰਸ਼ ਨੇ ਸਮਾਜਕ ਵਿਸ਼ਾਲਤਾ ਦਾ ਰੂਪ ਵੀ ਧਾਰਨ ਕਰਨਾ ਹੈ। ਉੱਪਰ ਬੈਠਾ ਆਦਮੀ ਵੀ ਸਮਝ ਸਕਦਾ ਹੈ, ਸੋਚ ਸਕਦਾ ਹੈ ਕਿ ਭਾਰਤ ਨੂੰ ਹਕੀਕਤ ਵਿੱਚ ਕਿਸ ਰੂਪ ਵਿੱਚ ਬਦਲਣ ਦੀ ਜਰੂਰਤ ਹੈ। ਜਿੱਥੇ ਦੁੱਖ ਘੱਟ ਤੇ ਖੁਸ਼ੀਆਂ ਜਿਆਦਾ ਹੋਣ। ਬਹੁਜਨ ਸੁਖਾਏ ਦਾ ਸੰਕਲਪ ਕਿਸੇ ਵੀ ਉੱਚੇ ਨੀਵੇ ਨੂੰ ਪ੍ਰੇਰਿਤ ਕਰ ਸਕਦਾ ਹੈ। ਪ੍ਰੰਤੂ ਇਹ ਸਕੰਲਪ ਹਜਾਰਾਂ ਸਾਲ ਤੋਂ ਬ੍ਰਾਹਮਣੀ ਵਰਨ ਵਿਵਸਥਾ ਦੇ ਸ਼ਿਕਾਰ ਵਿਸ਼ਾਲ ਮੂਲ ਵਾਸੀ ਜਨਸਮੂਹ ਦੀ ਤਾਂ ਬੁਨਿਆਦੀ ਜਰੂਰਤ ਹੈ ਜਿਸ ਤੋਂ ਬਿਨਾਂ ਉਹ ਬਰਾਬਰੀ ਅਤੇ ਅਜਾਦੀ ਦਾ ਜੀਵਨ ਮਾਣ ਸਕਣ ਦਾ ਸੁਪਨਾ ਵੀ ਨਹੀਂ ਲੈ ਸਕਦਾ।

ਇਹ ਲਿਖਣਾ ਵੀ ਸਹੀ ਹੋਵੇਗਾ ਕਿ ਪਿਛਲੇ ਤੀਹ ਵਰ੍ਹੇ ਦੇ ਸੰਘਰਸ਼ ਨੇ ਭਾਵੇਂ ਭਾਰਤ ਅੰਦਰ ਇਤਿਹਾਸਕ ਸਮਾਜਕ, ਰਾਜਨੀਤਕ, ਧਾਰਮਕ ਤੇ ਵਿੱਦਿਅਕ ਜਾਗਰਤੀ ਪੈਦਾ ਕੀਤੀ ਹੈ ਪਰੰਤੂ ਏਨੇ ਲੰਬੇ ਸਮੇਂ ਵਿੱਚ ਇੱਕ ਸੈਂਕੜਾ ਬੁੱਧ ਵੀ ਪੈਦਾ ਨਹੀਂ ਕੀਤੇ। ਕਿਉਂਕਿ ਮੂਲਵਾਸੀਆਂ ਦੀ ਪਥੇਰ ਮਿੱਟੀ ਨੂੰ ਹੀ ਵਰਣ ਵਿਵਸਥਾ ਨੇ ਬਦਰੰਗ ਕਰ ਦਿੱਤਾ ਹੈ ਕਿ ਆਦਮੀ ਕਦੋਂ ਗੁਲਾਮਾਂ-ਚਾਪਲੂਸਾਂ-ਖੁਦਗਰਜਾਂ ਅਤੇ ਟਕੇ ਸੇਰ ਵਿਕਣ ਵਾਲਿਆਂ ਦੀ ਕਤਾਰ ਵਿੱਚ ਜਾ ਖੜ੍ਹਦਾ ਹੈ, ਪਤਾ ਵੀ ਨਹੀਂ ਚਲਦਾ। ਤਿੰਨ ਦਹਾਕਿਆਂ ਦਾ ਸੰਘਰਸ਼ 'ਸਵੈਮਾਨ' ਦੀ ਸਿਰਜਣਾ ਦੇ ਖਿਆਲ ਤੇ ਉੱਸਰਿਆ ਸੀ ਪਰੰਤੂ ਨਤੀਜੇ ਨਿਕਲਣ ਲੱਗੇ ਤਾਂ ਸਭ ਕੁੱਝ ਖੁਦਗਰਜੀ ਤੇ ਅਪਮਾਨ ਵਿੱਚ ਤਬਦੀਲ ਹੋ ਗਿਆ। ਮਕਸਦ ਹੀ ਬਦਲ ਗਏ। ਚੁੱਕਵੇ ਚੁੱਲੇ ਹੋ ਗਏ ਲੋਕਾ ਵੱਲੋਂ ਤਾਂ ਅੰਬੇਡਕਰ ਨੂੰ ਵੀ, ਗਾਂਧੀ ਨਹਿਰੂ ਵਾਂਗ ਖੁਦਗਰਜ ਤਾਕਤ ਪੈਦਾ ਕਰਨ ਵਾਲੀ ਰਾਮਾ ਭਗਤੀ ਬਣਾ ਲਿਆ ਗਿਆ।

ਫਿਰ ਵੀ ਸੰਘਰਸ਼ ਨੇ ਜੋ ਇਤਿਹਾਸਕ ਸਿਰਜਣਾ ਕੀਤੀ ਉਸ ਵਿੱਚੋਂ ਅਨੇਕ ਯੋਧਾ ਪੁਰਸ਼ ਅਜੇਹੇ ਵੀ ਪੈਦਾ ਹੋਏ ਜਿੰਨ੍ਹਾਂ ਨੇ ਬੁੱਧ ਕਬੀਰ ਨਾਨਕ ਤੇ ਅੰਬੇਡਕਰ ਦੀ ਧਾਰਾ ਦੇ ਬ੍ਰਾਹਮਣੀ ਵਿਵਸਥਾ ਵਿਰੋਧੀ ਇਤਿਹਾਸਕ ਸਿਆਣਪਾਂ ਨੂੰ ਮਿਟਣ ਮਰਨ ਨਹੀਂ ਦਿੱਤਾ। ਆਪਣੇ ਬੌਧਿਕ ਬਲ ਨਾਲ ਜੀਵਤ ਤੇ ਚੱਲਦਾ ਰੱਖਿਆ। ਉੱਠੇ ਸਮਾਜਕ ਤੂਫਾਨ ਨੂੰ ਗਰਕ ਨਹੀਂ ਹੋਣ ਦਿੱਤਾ। ਇਸ ਦੌਰ ਵਿੱਚ ਪੈਦਾ ਹੋਏ, ਬਾਮਸੇਫ ਸੰਘ ਦੀ ਇਹੀ ਪ੍ਰਾਪਤੀ ਰਹੀ ਕਿ ਅੰਬੇਡਕਰ ਧਾਰਾ ਤੇਜੀ ਨਾਲ ਜੜ੍ਹਾਂ ਫੈਲਾਅ ਰਹੀ ਹੈ ਜੋ ਕਿਸੇ ਵੀ ਸਮੇਂ ਬੋਦੀ ਵਾਲੇ ਭਵੰਡਰ ਵਾਂਗ ਬ੍ਰਾਹਮਣੀ ਵਿਵਸਥਾ ਦੇ ਕੂੜ ਪਸਾਰੇ ਦਾ ਕੂੜਾ ਕਚਰਾ ਉਡਾ ਦੇਵੇਗੀ। ਉਹ ਬੱਚਾ ਜਨਮ ਲੈ ਚੁੱਕਾ ਹੈ ਜਿਸਨੇ ਇਸ ਵਿਵਸਥਾ ਦਾ ਕਾਲ ਬਣਨਾ ਹੈ। ਏਨੀ ਗੱਲ ਤਾਂ ਸਮਝ ਪੈਂਦੀ ਹੈ ਕਿ ਕਰੋੜਾਂ ਸਿਰਾਂ ਵਿੱਚ ਸੁਰਜੀਤ ਹੋਇਆ ਮਹਾਤਮਾ ਰਾਵਣ ਆਪਣੇ ਨਵੇਂ ਯੁੱਗ ਵਿੱਚ ਲੰਕਾ ਨੂੰ ਅੱਗ ਲਾਉਣ ਅਤੇ ਗੈਰਾਂ ਹੱਥੋਂ ਹਰਾਉਣ ਵਾਲਿਆਂ ਨੂੰ ਬਖਸ਼ੇਗਾ ਨਹੀਂ। ਹੋ ਸਕਦਾ ਹੈ ਇਸ ਯੁੱਗ ਨੂੰ ਅਸੀਂ ਆਪਣੇ ਜੀਵਨ ਵਿੱਚ ਨਾ ਵੇਖ ਸਕੀਏ। ਪਰੰਤੂ ਕਲਯੁੱਗ ਦੇ ਵਰਤਾਰੇ ਦਾ ਵਰਤਣਾ ਤਾਂ ਤਹਿ ਹੈ। ਕਲਯੁੱਗ ਮੂਲ ਨਿਵਾਸੀ ਬਹੁਜਨਾਂ ਦਾ ਯੁੱਗ। ਬੁੱਧ ਕਬੀਰ ਨਾਨਕ ਤੇ ਅੰਬੇਡਕਰ ਦੀ ਧਾਰਾ ਦਾ ਯੁੱਗ। ਅਸੁਰ ਸਿੰਧੂ ਯੁੱਗ।

ਇਸ ਉਮੀਦ ਨਾਲ ਕਿ ਅਸੀਂ ਵੀ ਸ਼ਾਇਦ ਭਾਰਤ ਦਾ ਸੁਨਹਿਰੀ ਯੁੱਗ ਅਸਲ ਵਿੱਚ ਆਉਂਦਾ ਵੇਖ ਸਕੀਏ ਤੇ ਭਾਰਤੀ ਲੋਕ ਨੀਚ ਕਿਵੇਂ ਬਣੇ ਦੀ ਗੋਲਡਨ ਜੁਬਲੀ ਮਨਾ ਸਕੀਏ, ਭਵਜਲ ਪਾਰ ਗ੍ਰੰਥ ਦੀ ਅੱਠਵੀਂ ਸੋਧ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ।

ਅਸੀਂ ਜਦੋਂ ਅੱਠਵੇਂ ਐਡੀਸ਼ਨ ਨੂੰ ਅੰਤਮ ਛੋਹਾਂ ਦੇ ਰਹੇ ਹਾਂ ਤਾਂ ਇਸ ਸਮੇਂ ਦੌਰਾਨ ਵਿਸ਼ਵ ਦੇ ਤਖਤੇ 'ਤੇ ਇਕ ਵੱਡੀ ਸਮਾਜੀ ਕ੍ਰਾਂਤੀ ਵਰਤੀ ਹੈ, ਮਿਸਰ ਦੀ ਕ੍ਰਾਂਤੀ, ਜੋ ਉਸ ਨਿਜ਼ਾਮ ਦੇ ਭ੍ਰਿਸ਼ਟ, ਠੱਗ, ਲੁਟੇਰੇ, ਬੇਈਮਾਨ, ਕਮੀਨੇ ਤੇ ਅੱਤਿਆਚਾਰੀ ਹਾਕਮਾਂ ਵਿਰੁੱਧ ਜਨਤਕ ਕ੍ਰਾਂਤੀ ਸੀ। ਅਸੀਂ ਸੰਸਾਰ ਦੇ ਹੋਰ ਇਨਕਲਾਬਾਂ ਨੂੰ ਪੜ੍ਹਿਆ ਸੀ, ਸੁਣਿਆ ਸੀ, ਸਮਝਿਆ ਸੀ, ਪ੍ਰੰਤੂ ਜਿਸ ਨੂੰ ਮੀਡੀਏ ਰਾਹੀਂ ਅਸੀਂ ਸਾਖਸ਼ਾਤ ਵੇਖ ਸਕੇ ਉਹ ਇਹ ਮਿਸਰ ਦੀ ਕ੍ਰਾਂਤੀ ਸੀ ਜਿੱਥੇ ਲੱਖਾਂ ਲੋਕਾਂ ਨੇ ਹਾਕਮਾਂ ਦੀ ਰਾਜਧਾਨੀ ਅਤੇ ਲੁਟੇਰੇ ਵਰਗ ਦੇ ਸ਼ਹਿਰ ਨੂੰ ਘੇਰਾ ਪਾਇਆ ਤੇ ਫਿਰ ਉਦੋਂ ਤੱਕ ਵਾਪਸ ਨਹੀਂ ਪਰਤੇ ਜਦੋਂ ਤੱਕ, ਹਾਕਮ ਦੇਸ਼ ਛੱਡ ਕੇ ਦੌੜ ਨਹੀਂ ਗਏ ਤੇ ਅਹਿੰਸਕ ਸਮਾਜੀ ਸਮੂਹਾਂ, ਜੋ ਲੰਬੇ ਸਮੇਂ ਤੋਂ ਲਾਚਾਰ, ਮਜਬੂਰ, ਬੇਜ਼ਾਰ, ਬੇਸਹਾਰਾ ਭੁੱਖੇ ਨੰਗੇ ਮਹਿਸੂਸ ਕਰ ਰਹੇ ਸਨ, ਦਾ ਇਹ 'ਦੇਸ਼ ਛੱਡੋ ਅੰਦੋਲਨ' ਸੀ

ਜਿਸ ਨੂੰ ਸੰਸਾਰ ਨੇ ਕਾਮਯਾਬ ਹੁੰਦਾ ਵੇਖਿਆ।

ਅਸੀਂ ਜਦੋਂ 2500 ਸਾਲ ਤੋਂ ਭਾਰਤ ਅੰਦਰ ਵਰਤੀਆਂ ਸਮਾਜਿਕ ਕ੍ਰਾਂਤੀਆਂ ਦਾ ਲੰਬਾ ਇਤਿਹਾਸਕ ਜ਼ਿਕਰ ਛੇੜਿਆ ਹੋਇਆ ਹੈ ਤਾਂ ਸਾਡਾ ਮਕਸਦ ਭਾਰਤੀ ਮੂਲ ਨਿਵਾਸੀਆਂ ਅੰਦਰ ਬੌਧਿਕ ਅੰਦੋਲਨ ਦੀਆਂ ਜੜ੍ਹਾਂ ਬਣਾਉਣਾ ਤੇ ਮਜ਼ਬੂਤ ਕਰਨਾ ਹੈ। ਬੁੱਧ ਦੀ ਕ੍ਰਾਂਤੀ ਗੁਰੂ ਗੋਰਖ ਕ੍ਰਾਂਤੀ, ਬਾਬਾ ਫਰੀਦ ਤੇ ਨਾਮਦੇਵ, ਕਬੀਰ, ਰਵਿਦਾਸ, ਨਾਨਕ ਕ੍ਰਾਂਤੀ ਜੋ ਗੁਰੂ ਤੇਗ ਬਹਾਦਰ ਤੱਕ ਪੂਰੀ ਤਰ੍ਹਾਂ ਅਹਿੰਸਕ ਰਹੀ, ਪ੍ਰੰਤੂ ਗੁਰੂ ਗੋਬਿੰਦ ਸਿੰਘ ਨੂੰ ਬ੍ਰਾਹਮਣਵਾਦੀ ਹਿੰਦੂ ਹਾਕਮਾਂ ਨੇ ਬੁਰੇ ਹਾਲਾਤ ਪੈਦਾ ਕਰਕੇ, ਜੰਗ ਵਿਚ ਲਿਆਂਦਾ ਤੇ ਫਿਰ ਮੁਗਲ ਸ਼ਹਿਨਸ਼ਾਹਾਂ ਦੇ ਦਰਬਾਰ ਵਿਚ ਸਥਾਪਤ ਕੀਤੀਆਂ ਆਪਣੀਆਂ ਬਾਹਮਣੀ ਸ਼ਕਤੀਆਂ ਦੀ ਵਰਤੋਂ ਕਰਕੇ ਹਥਿਆਰਬੰਦ ਬਣੀ ਲਹਿਰ ਨੂੰ ਖੇਰੂੰ-ਖੇਰੂੰ ਹੀ ਨਹੀਂ ਕੀਤਾ, ਜ਼ੋਰਦਾਰ ਹਿੰਸਾ ਨਾਲ, ਉੱਭਰੇ ਮਨੁੱਖੀ ਤੇ ਮਾਨਵਵਾਦੀ ਸਮੂਹ ਨੂੰ 90 ਪ੍ਰਤੀਸ਼ਤ ਮੌਤ ਦੇ ਘਾਟ ਉਤਾਰ ਦਿੱਤਾ। ਜਿਸ ਵਿਚੋਂ ਇਕ ਦਿਨ ਗੁਰੂ ਗੋਬਿੰਦ ਸਿੰਘ ਖੁਦ ਇਕੱਲੇ ਪੈ ਗਏ। ਉਹਨਾ ਤੋਂ ਬਾਅਦ ਇਹਨਾਂ ਬ੍ਰਾਹਮਣੀ ਤਾਕਤਾਂ ਨੇ ਹਾਕਮ ਮੁਗਲ, ਮੁਸਲਮਾਨ ਅਤੇ 1300 ਘੋੜਿਆਂ ਦੀ ਫੌਜ ਵਾਲੇ ਬਾਬਾ ਬੀਰ ਸਿੰਘ (ਅਛੂਤ) ਨੂੰ ਵੀ ਤਬਾਹ ਕਰ ਦਿੱਤਾ। ਸਗੋਂ ਮਨੁੱਖੀ ਆਜ਼ਾਦੀ ਦੇ ਬਰਾਬਰੀ ਦੇ ਸੰਤ ਅੰਦੋਲਨ ਦੀ ਸੱਤਿਆ ਹੀ ਕੱਢ ਦਿੱਤੀ, ਜਿਸ ਨੂੰ ਮੁੜ ਸੁਰਜੀਤ ਕਰਨ ਲਈ ਹਰ ਵਿਰੋਧ ਦੇ ਹੁੰਦਿਆਂ ਕ੍ਰਾਂਤੀਕਾਰੀ ਧਿਰਾਂ ਦਾ ਜ਼ੋਰ ਲੱਗਾ ਹੋਇਆ ਹੈ। ਗੱਲ ਸਮਝ ਪੈ ਰਹੀ ਹੈ।

ਉਸ ਤੋਂ ਬਾਅਦ ਇਸ 2000 ਸਾਲ ਦੀ ਸਾਂਝੀ ਵਿਚਾਰਧਾਰਾ ਦੀ ਲਹਿਰ ਨੇ 1848 ਵਿਚ ਮਹਾਤਮਾ ਫੂਲੇ ਦੀ ਕ੍ਰਾਂਤੀ ਵਜੋਂ ਮੁੜ ਜਨਮ ਲਿਆ, ਜੋ ਸ਼ਾਹੂ, ਅੰਬੇਡਕਰ ਤੇ ਪੈਰੀਅਰ ਵਰਗੇ ਮਹਾਂਪੁਰਸ਼ਾਂ ਨੇ ਚਲਾਈ ਤੇ ਜੋ 1950 ਦੇ ਸੰਵਿਧਾਨਕ ਅਧਿਕਾਰਾਂ ਵਿਚ ਪ੍ਰਵਰਤਿਤ ਹੋਈ। ਭਾਵੇਂ ਇਨ੍ਹਾਂ ਅਧਿਕਾਰਾਂ ਨੂੰ ਜਾਤਪਾਤੀ ਮਾਨਸਿਕਤਾ ਵਿਚ ਜਾਤੀਆਂ ਦੀ ਰਾਜਸੀ ਤੇ ਪ੍ਰਸ਼ਾਸਨੀ ਚੌਧਰ ਅਧੀਨ ਪੂਰੀ ਤਰ੍ਹਾਂ ਨਾਕਾਮ ਕਰਨ ਦਾ ਹਰ ਸ਼ਾਸਕੀ, ਪ੍ਰਸ਼ਾਸਕੀ, ਨਿਆਇਕ ਅਤੇ ਸਮਾਜਿਕ ਵਿਰੋਧ ਗਤੀਸ਼ੀਲ ਹੈ। 1848 ਤੋਂ 1956 ਤੱਕ ਇਹ ਲਹਿਰ ਅਹਿੰਸਕ ਰੂਪ ਵਿਚ ਚੱਲੀ ਤੇ ਅੰਸ਼ਿਕ ਰੂਪ ਵਿਚ ਕਾਮਯਾਬ ਹੋਈ।

1956 ਤੋਂ 1975 ਤੱਕ ਦਾ ਸਮਾਂ ਸਮਾਜਿਕ ਖਮੋਸ਼ੀ ਦਾ ਸਮਾਂ ਹੈ ਜਦੋਂ ਬ੍ਰਾਹਮਣੀ ਲਹਿਰ ਵਿਰੁੱਧ ਇਕ ਆਰ ਪੀ ਆਈ ਦੇ ਜੇਲ੍ਹ ਭਰੋ ਅੰਦਲੋਨ ਤੋਂ ਬਿਨਾਂ ਕਿਸੇ ਦੂਜੀ ਸਮਾਜਿਕ ਕ੍ਰਾਂਤੀ ਨੇ ਜਨਮ ਨਹੀਂ ਲਿਆ ਜੋ ਬਹੁਜਨਾਂ ਦੀ ਮੁਕਤੀ ਦੀ ਲਹਿਰ ਹੁੰਦੀ। ਇਸ ਸਮੇਂ ਦੌਰਾਨ ਬ੍ਰਾਹਮਣੀ ਸ਼ਕਤੀਆਂ ਨੇ ਸ਼ਾਸ਼ਨ ਅਤੇ ਪ੍ਰਸ਼ਾਸਨ ਵਿਚ ਨਿਆਂ ਪਾਲਿਕਾ ਅਤੇ ਫੌਜ ਵਿਚ, ਵਿੱਦਿਆ ਅਤੇ ਵਪਾਰ ਵਿਚ ਖਾਸ ਕਰਕੇ ਨਹਿਰੂ ਤੇ ਇੰਦਰਾ ਦੇ ਸਮੇਂ ਤੇ ਫਿਰ ਨਰਸਿਮ੍ਹਾ ਰਾਓ ਅਤੇ ਵਾਜਪਾਈ ਦੇ ਸਮੇਂ ਜ਼ਬਰਦਸਤ ਕਬਜ਼ਾ ਕੀਤਾ। ਤੇ ਬਹੁਜਨਾਂ ਦੇ ਸੰਵਿਧਾਨਕ ਅਧਿਕਾਰਾਂ ਨੂੰ ਬੁਰੀਂ ਤਰ੍ਹਾਂ ਕੁਚਲ ਦਿੱਤਾ। ਉਸ ਤੋਂ ਬਾਅਦ ਵੀ ਇਹ ਜ਼ੋਰ ਜਬਰ ਜਾਰੀ ਹੈ। ਸਹੀ ਅਰਥਾਂ ਵਿਚ ਮੰਡਲ ਕਮਿਸ਼ਨ ਅਤੇ ਬਾਮਸੇਫ ਦੀ ਸ਼ੁਰੂਆਤ ਹੀ ਭਾਰਤ ਵਿਚ ਉਹ ਚੌਥੀ ਮੂਲਵਾਸੀ ਸ਼ੂਦਰ ਬਹੁਜਨਾਂ ਦੀ ਸਮਾਜਿਕ ਕ੍ਰਾਂਤੀ ਹੈ, ਜਿਸ ਦਾ ਆਧਾਰ ਬੁੱਧ, ਨਾਮਦੇਵ, ਕਬੀਰ, ਰਵਿਦਾਸ, ਤੁਕਾ ਰਾਮ, ਚੋਖਾ ਮੇਲਾ, ਨਾਨਕ, ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ, ਬੰਦਾ ਸਿੰਘ ਬਹਾਦਰ, ਸ਼ਿਵਾ ਜੀ ਛਤਰਪਤੀ, ਮਹਾਤਮਾ ਫੂਲੇ, ਸ਼ਾਹੂ ਛਤਰਪਤੀ, ਬਾਬਾ ਸਾਹਿਬ ਅੰਬੇਡਕਰ, ਆਰ ਐੱਲ ਚੰਦਾਪੁਰੀ ਪਟਨਾ, ਗੁਰੂ ਚੰਦ ਠਾਕੁਰ, ਹਰੀਚੰਦ ਠਾਕਰ, ਨਰਾਇਣਾ ਗੁਰੂ, ਵਿਰਸਾ ਮੁੰਡਾ, ਪੈਰੀਅਰ ਰਾਮਾ ਸਵਾਮੀ ਆਦਿ ਮਹਾਂਪੁਰਸ਼ਾਂ ਦੇ ਜੀਵਨ ਸੰਘਰਸ਼ ਵਿਚ ਵਿਚਾਰਧਾਰਾ ਉੱਤੇ ਅਧਾਰਤ ਰਹੀ, ਭਾਵ ਜਿਸ ਨੇ ਪਹਿਲੀ ਵਾਰ ਸਮਾਜਿਕ ਕ੍ਰਾਂਤੀਆਂ ਦੇ 2600 ਸਾਲ ਦੇ ਵਿਚਾਰਕ ਉਦੇਸ਼ ਨੂੰ ਸੰਗਠਿਤ ਰੂਪ ਦੇ ਕੇ, ਸੰਗਠਿਤ ਅੰਦੋਲਨ ਬੌਧਿਕ ਪੱਧਰ ’ਤੇ ਖੜਾ ਕੀਤਾ। ਜਿਸ ਨੂੰ ਕਰਮਚਾਰੀ ਵਰਗ ਨੇ ਓਟਿਆ। ਜੋ ਆਪਣੀਆਂ ਨਾਕਾਮਯਾਬੀਆਂ ਅਤੇ ਕਾਮਯਾਬੀਆਂ ਵਿਚੋਂ ਹੀ ਗੁੱਜਰ ਕੇ ਅੱਗੇ ਵਧ ਰਿਹਾ ਹੈ।

ਜਿਸ ਦੇ 30 ਸਾਲਾਂ ਦੇ ਲੰਬੇ ਸੰਘਰਸ਼ ਨੂੰ ਇਸ ਪੁਸਤਕ ਦੇ ਲੇਖਕ ਨੇ ਸੰਘਰਸ਼ ਵਿਚ ਤੁਰ ਕੇ, ਬਣਦੀਆਂ ਜ਼ਿੰਮੇਵਾਰੀਆਂ ਉਠਾ ਕੇ ਨਿਭਾ ਕੇ, ਇਸ ਲਹਿਰ ਦੇ ਮੁਖੀਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ, ਉਤਲੀਆਂ ਸਫਾਂ ਵਿਚ ਰਹਿ ਕੇ ਜੋ ਸੰਘਰਸ਼ ਕੀਤਾ ਅਤੇ ਪਛਾਣਿਆ ਹੈ ਉਸ ਦਾ ਸਭ ਤੋਂ ਵੱਡਾ ਪ੍ਰਮਾਣ ਹੈ ‘ਭਾਰਤੀ ਲੋਕ ਨੀਚ ਕਿਵੇਂ ਬਣੇ’ ? ਜੋ 25ਵਰ੍ਹਿਆਂ ਤੋਂ ਵੱਧ ਉਮਰ ਹੰਢਾ ਕੇ, ਅਗਲੇ ਦੌਰ ਦੇ ਅੱਠਵੇਂ ਰੂਪ ਵਿਚ ਤਿਆਰ ਹੋ ਰਹਿਆ ਕ੍ਰਾਂਤੀਆਂ ਦਾ ਸਮਿਲਤ ਇਤਿਹਾਸ ਹੈ। ਬਾਮਸੇਫ ਦੇ ਇਸ ਸੰਘਰਸ਼ ਨੂੰ ਮਾਨਯੋਗ ਦੀਨਾ ਭਾਨਾ, ਡੀ ਕੇ ਖਾਪਰਡੇ ਅਤੇ ਕਾਸ਼ੀ ਰਾਮ ਜੀ (ਤਿੰਨੇ ਅਛੂਤ ਮੂਲ ਵਾਸੀ) ਨੌਕਰੀ ਪੇਸ਼ਾ ਲੋਕ (ਇਕ ਰਾਜਸਥਾਨ ਤੋਂ, ਦੂਜਾ ਮਹਾਰਾਸ਼ਟਰ ਤੋਂ ਤੀਜਾ ਪੰਜਾਬ ਤੋਂ) ਨੇ ਨਵੀਂ ਬੁਨਿਆਦ ਦਿੱਤੀ ਜੋ ਬਾਬਾ ਸਾਹਿਬ ਦੀ ਪੁਸਤਕ ‘ਜਾਤ-ਪਾਤ ਦਾਬੀਜ ਨਾਸ’ ਵਿਚਾਰਧਾਰਾ ਹੈ ਜੋ ਅਹਿੰਸਕ ਰੂਪ ਵਿਚ, ਬ੍ਰਾਹਮਣੀ ਆਰੀਅਨ ਵੈਦਿਕ ਵਿਚਾਰਧਾਰਾ ਜੋ ਵਰਨ ਜਾਤ ਅਤੇ ਊਚ ਨੀਚ ’ਤੇ ਆਧਾਰਤ ਹੈ, ਵਿਰੁੱਧ ਜੂਝ ਰਹੀ ਹੈ।

ਕਦੀ-ਕਦੀ ਇੰਜ ਵੀ ਜਾਪਦਾ ਹੈ ਕਿ ਜੇ ਅਸ਼ੋਕ ਸਾਮਰਾਟ ਨੇ ‘ਆਰੀਅਨ ਹਿੰਸਾ ਦਾ ਭਿਆਨਕ ਰੰਗ ਰੂਪ ਪੜ੍ਹਿਆ ਸਮਝਿਆ ਹੁੰਦਾ ਤੇ ਬਿਪਰਾਂ ਨਾਲ ਪੇਸ਼ ਆਉਣ ਸਮੇਂ ਇਹਨਾਂ ਦੀ ਇਸ ਖੂਨੀ ਬਿਰਤੀ ਨੂੰ ਧਿਆਨ ਵਿਚ ਰੱਖ ਕੇ ਯੋਗ ਕਾਰਵਾਈ ਵੱਲ ਧਿਆਨ ਦਿੱਤਾ ਹੁੰਦਾ ਤਾਂ ਸ਼ਾਇਦ ਭਾਰਤ ਉਸ ਤੋਂ ਬਾਅਦ ਕਦੀ ਵੀ ਬ੍ਰਾਹਮਣੀ ਹਿੰਸਾ ਦਾ ਸ਼ਿਕਾਰ ਨਾ ਹੁੰਦਾ ਅਤੇ ਸ਼ੂਦਰ ਸਮਾਜ ਦਾ ਸਿਰ ਮੁੜ 50-100 ਰੁਪਈਆ ਦੀ ਭੇਟ ਨਾ ਚੜ੍ਹਿਆ ਹੁੰਦਾ ਤੇ ਸੰਸਾਰ ਦੇ ਉੱਚ ਕੋਟੀ ਦੇ ਵਿਦਵਾਨ ਬੋਧ, ਭਿਖਸ਼ੂ ਲੱਖਾਂ ਦੀ ਗਿਣਤੀ ’ਚ ਕਤਲ ਨਾ ਹੁੰਦੇ ਅਤੇ ਨਲੰਦਾ ਵਰਗੀਆਂ ਯੂਨੀਵਰਸਿਟੀਆਂ ਹਥੌੜਿਆਂ ਅਤੇ ਅੱਗ ਦੀ ਭੇਟ ਨਾ ਚੜ੍ਹਦੀਆਂ। ਭਾਵ ਭਾਰਤ ਦੇ ਮੂਲਵਾਸੀ ਬਹੁਜਨ ਦੀਆਂ ਗੁਲਾਮੀ ਵਿਰੁੱਧ ਸਮਾਜਿਕ ਕ੍ਰਾਂਤੀਆਂ ਸਦਾ ਹੀ ਅਹਿੰਸਕ ਰਹੀਆਂ, ਪ੍ਰੰਤੂ ਇਨ੍ਹਾਂ ਨੂੰ ਕੁਚਲਣ ਲਈ ਬ੍ਰਾਹਮਣੀ ਸ਼ਕਤੀਆਂ ਨੇ ਸਦਾ ਹੀ ਵਾਰ-ਵਾਰ, ਪਰਸ਼ੂ ਰਾਮ ਵਰਗੀ, ਭਿਆਨਕ ਹਿੰਸਾ ਭਰੀ ਜਾਲਮਾਨਾ ਵਿਧੀ ਤੋਂ ਕੰਮ ਲਿਆ। ਅਨੇਕਾਂ ਕਤਲੇਆਮ ਮਚਾਏ ਅਤੇ ਵਰਤਮਾਨ ਤੱਕ ਜਾਰੀ ਰੱਖੇ ਹਨ।

ਬਿਨਾਂ ਸ਼ੱਕ ਹਿੰਦੂ ਮਹਾਤਮਾ-ਗਾਂਧੀ ਨੇ ਅਹਿੰਸਕ ਲਹਿਰ ਖੜ੍ਹੀ ਕਰਕੇ ਅੰਗਰੇਜ਼ੀ ਸ਼ਾਸਕਾਂ ਨੂੰ ਭਾਰਤ ਛੱਡਣ ਲਈ ਮਜਬੂਰ ਕੀਤਾ। ਭਾਵੇਂ ਬ੍ਰਾਹਮਣ ਵਰਗ ਹੋਰਨਾਂ ਨੂੰ ਨਾਲ ਲੈ ਕੇ ਬਹੁਤ ਵਾਰ ਹਿੰਸਕ ਵੀ ਹੋਇਆ ਪ੍ਰੰਤੂ ਅਹਿੰਸਕ ਕਾਰਗੁਜ਼ਾਰੀ ਵਧੇਰੇ ਠੋਸ ਰੂਪ ਵਿੱਚ 100

ਸਾਲ ਤੱਕ ਅੱਗੇ ਵਧੀ ਤੇ ਅੰਗਰੇਜ਼ਾਂ ਨੂੰ ਭਾਰਤ ਛੱਡਣਾ ਪਿਆ।

'ਭਾਰਤੀ ਲੋਕ ਨੀਚ ਕਿਵੇਂ ਬਣੇ' ਇਕ ਤਰ੍ਹਾਂ ਬ੍ਰਾਹਮਣੀ ਹਿੰਸਾ ਵਿਰੁੱਧ, ਮੂਲ ਵਾਸੀ ਅਹਿੰਸਾ ਦੇ ਸਮਾਜਿਕ ਸੰਘਰਸ਼ਾਂ ਦਾ ਇਤਿਹਾਸ ਹੈ, ਕਿਉਂਕਿ ਬ੍ਰਾਹਮਣਵਾਦ ਮਨੂੰਵਾਦ ਜਾਤੀਵਾਦ, ਵਰਣਵਾਦ, ਹਿੰਦੂਵਾਦ, ਬ੍ਰਾਹਮਣ ਵਰਗ ਦੀ ਉਪਜ ਹੈ ਤੇ ਬ੍ਰਾਹਮਣ ਹੀ ਹੈ ਜਿਸ ਨੇ ਕਿਸੇ ਹੋਰ ਨੂੰ ਆਪਣੀ ਥਾਂ ਤੇ ਆਉਣ ਜਾਂ ਖੜ੍ਹਨ ਨਹੀਂ ਦਿੱਤਾ ਹੈ। ਇਸ ਲਈ ਕੁਦਰਤੀ ਹੀ ਬ੍ਰਾਹਮਣਵਾਦ ਦੇ ਨਾਲ-ਨਾਲ ਬ੍ਰਾਹਮਣ ਪ੍ਰਭੂ ਦਾ ਨਾਂ ਵੀ ਆਵੇਗਾ ਜਿਸ ਨੇ ਬ੍ਰਾਹਮਣਵਾਦ ਨੂੰ ਸਿਰਜਿਆ ਹੈ।

ਮੇਰੇ ਅੰਤਹਕਰਨ ਵਿਚ ਇਹ ਧਾਰਨਾ ਅਕਸਰ ਉੱਭਰਦੀ ਹੈ ਕਿ ਜਦੋਂ ਹੀ ਭਾਰਤ ਦੇ ਮੂਲ ਵਾਸੀ 'ਨੀਚ', 'ਸ਼ੂਦਰ', 'ਹਰੀਜਨ' 'ਦਲਿਤ ਪੱਛੜੇ', ਐੱਸ ਸੀ, ਐੱਸ ਟੀ, ਓ ਬੀ ਸੀ', 'ਦੱਬੇ ਕੁਚਲੇ', ਆਸੁਰ-ਰਾਖਸ਼-ਦੈਂਤ, ਬਾਨਰ (ਬਣਨਰ), ਦਾਨਵ, ਅਛੂਤ ਸਛੂਤ ਕਹੇ ਜਾਂਦੇ 85-90 ਪ੍ਰਤੀਸ਼ਤ ਲੋਕ ਮਿਸਰ ਵਰਗੀ ਕ੍ਰਾਂਤੀ ਨੂੰ ਕਰਨ ਲਈ ਸੰਗਠਤ ਰੂਪ ਵਿਚ ਖੜੇ ਹੋਣਗੇ ਤਾਂ ਬ੍ਰਾਹਮਣ ਵਰਗ ਆਪਣੀ ਪ੍ਰਭੂਸੱਤਾ ਨੂੰ ਸ਼ੂਦਰਾਂ ਦੇ ਪੈਰਾਂ ਵਿਚ ਰੱਖ ਕੇ ਲੰਬਾ ਪੈ ਜਾਵੇਗਾ, ਜਿਸ 'ਤੇ ਅਜੇ ਉਹ ਬੁਰੀ ਤਰ੍ਹਾਂ ਅੜਿਆ ਹੋਇਆ ਹੈ, ਜਿਸ ਦੀ ਖਾਤਰ ਉਸ ਨੇ ਸ਼ਾਸਨ ਪ੍ਰਸ਼ਾਸਨ, ਨਿਆਂ ਪ੍ਰਣਾਲੀ, ਦੌਲਤ, ਪੁਲਸ, ਫੌਜ, ਵਪਾਰ ਆਦਿ ਸਭ ਸ਼ਕਤੀਆਂ ਨੂੰ ਝੋਕਿਆ ਹੋਇਆ ਹੈ।

**ਬਾਬਾ ਸਾਹਿਬ ਦਾ ਇਕ ਕਥਨ ਹੈ ਕਿ**

'ਬ੍ਰਾਹਮਣ ਵਰਨ ਜਾਤ ਨੂੰ ਉਦੋਂ ਤੱਕ ਨਹੀਂ ਛੱਡੇਗਾ, ਜਦੋਂ ਤੱਕ ਉਸ ਨੂੰ ਇਸ ਦੀ ਪੀੜ ਦਾ ਅਹਿਸਾਸ ਜੀਭ 'ਤੇ ਪਏ ਦਗਦੇ ਕੋਲੇ ਵਰਗਾ ਨਹੀਂ ਹੁੰਦਾ।' ਭਾਵ ਉਹ ਇਸ ਨੂੰ ਛੱਡੇਗਾ ਜ਼ਰੂਰ ਪਰ ਜਦੋਂ ਉਸ ਦੀ ਆਪਣੀ ਬਣਾਈ ਜਾਤ ਤੇ ਵਰਨ ਉਸੇ ਲਈ ਭਿਆਨਕ ਮੁਸੀਬਤ ਦੀ ਪੀੜ ਬਣ ਜਾਣਗੇ।

ਇਸ ਸਮੇਂ ਮੈਂ ਇਹ ਕਹਿ ਸਕਦਾ ਹਾਂ ਕਿ ਵਾਮਨ ਮਹੇਸ਼ ਰਾਮ ਰਾਸ਼ਟਰੀ ਪ੍ਰਧਾਨ ਬਾਮਸੇਫ ਦੀ ਅਗਵਾਈ ਵਿਚ ਰਾਸ਼ਟਰੀ ਅੰਦੋਲਨ ਅੱਗੇ ਵਧ ਰਿਹਾ ਹੈ। ਵੀ. ਟੀ. ਰਾਜ ਸ਼ੇਖਰ ਚਿੰਤਕ (ਦਲਿਤ ਵਾਇਸ) ਅਤੇ ਇਸ ਨਾਲ ਜੁੜੇ ਅੰਬੇਡਕਰੀ ਬੁੱਧੀਮਾਨਾਂ ਦੇ ਯੋਗਦਾਨ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ। ਮੈਂ ਮਾਇਆਵਤੀ ਨਾਲ ਕਰੀਬ 1982 ਤੋਂ 2002 ਤੱਕ ਬਹੁਤ ਕਰੀਬ ਰਹਿ ਕੇ ਸੰਘਰਸ਼ ਵਿਚ ਕੰਮ ਕੀਤਾ ਹੈ, ਪ੍ਰੰਤੂ ਮੇਰੀ ਧਾਰਨਾ ਕਦੀ ਨਹੀਂ ਬਦਲੀ ਕਿ ਬੀਬੀ ਮਾਇਆਵਤੀ ਦੀ ਮਾਨਸਿਕਤਾ ਅੰਦਰੂਨੀ ਤੇ ਬੌਧਿਕ ਰੂਪ ਵਿਚ ਅੰਬੇਡਕਰੀ ਮਿਸ਼ਨ ਨਾਲ ਗੁੰਨ੍ਹੀ ਹੋਈ ਨਹੀਂ ਹੈ। ਜਿਸ ਕਰਕੇ 25-30 ਸਾਲ ਦੇ ਸੰਘਰਸ਼ ਤੋਂ ਬਾਅਦ ਵੀ ਬਹੁਜਨ ਸਮਾਜ ਤਿਲਕ ਤੇ ਬ੍ਰਾਹਮਣੀ ਦਿਸ਼ਾ ਵੱਲ ਵਧ ਗਿਆ ਹੈ। ਸੰਭਵ ਹੈ ਕਿ ਮਾਇਆਵਤੀ ਇਸ ਸੱਚ ਦਾ ਅਹਿਸਾਸ ਕਦੇ ਕਰ ਲਵੇ। ਕਿਉਂਕਿ ਰਾਜਨੀਤੀ ਸਦਾ ਸੰਭਾਵਨਾਵਾਂ ਦੀ ਖੇਡ ਹੁੰਦੀ ਹੈ, ਜੋ ਇਕਤਰਫਾ ਹਾਲਤਾਂ ਤੋਂ ਹੀ ਪ੍ਰਭਾਵਿਤ ਨਹੀਂ ਰਹਿੰਦੀ, ਇਸ ਨੂੰ ਬਹੁਤ ਪਾਸੇ ਪ੍ਰਭਾਵਿਤ ਕਰਦੇ ਹਨ। ਜਿਨ੍ਹਾਂ ਨੂੰ ਮੈਰਿਟ ਦੇ ਆਧਾਰ 'ਤੇ ਚੁਣਨਾ, ਦੇਖਣਾ ਤੇ ਨਿਪਟਣਾ ਹੁੰਦਾ ਹੈ। ਸਥਾਪਤੀ ਤੇ ਵਿਚਾਰ ਅਜਿਹੀ ਸ਼ਤਰੰਜ ਤੇ ਨਿਰਭਰ ਹੁੰਦੇ ਹਨ। ਬੁਹਜਨ ਸੰਘਰਸ਼ ਲਈ ਉਹ ਵਕਤ, ਸ਼ਾਨਦਾਰ ਮੋੜ ਸਾਬਤ ਹੋਵੇਗਾ, ਜਿਸ ਦੀ ਕੋਈ ਸੰਭਾਵਨਾ ਭਾਵੇਂ ਅਜੇ ਦਿਸ ਨਹੀਂ ਰਹੀ।

ਮੈਨੂੰ ਖੁਸ਼ੀ ਹੈ ਕਿ ਭਰਪੂਰ ਜੁਆਨ ਅਵਸਥਾ ਤੋਂ ਸ਼ੁਰੂ ਹੋ ਕੇ ਮੈਂ ਵਿਅਕਤੀਗਤ ਰੂਪ ਵਿਚ ਕਾਸ਼ੀ ਰਾਮ ਨਾਲ, ਡੀ ਕੇ ਖਾਪਰਡੇ, ਮਾਇਆਵਤੀ, ਤਜਿੰਦਰ ਸਿੰਘ ਝੱਲੀ, ਬੀ ਡੀ ਬੋਡਕਰ, ਗੰਗਾ ਵਾਣੇ ਨਾਲ, 30ਵਰ੍ਹਿਆਂ ਦੇ ਸੰਘਰਸ਼ ਵਿਚ ਕੰਮ ਕੀਤਾ ਹੈ ਤੇ ਇਸ ਸਮੇਂ ਮੈਂ ਵਾਮਨ ਮੇਸ਼ਰਾਮ ਅਤੇ ਵੀ ਟੀ ਰਾਜਸ਼ੇਖਰ ਨਾਲ ਮਿਲ ਕੇ ਸਮਾਜਿਕ ਮਿਸ਼ਨ ਦਾ ਕੰਮ ਕਰ ਰਿਹਾ ਹਾਂ। ਮੇਰੇ ਇਸ ਕੰਮ ਵਿਚ ਡੇਰਾ ਸੱਚ ਖੰਡ ਬੱਲਾਂ ਅਤੇ ਡੇਰਾ ਵਾਲਮੀਕ ਤੀਰਥ ਅੰਮ੍ਰਿਤਸਰ ਦੇ ਦਲਿਤ ਸੰਤ ਪੁਰਖਾਂ ਦਾ ਵੀ ਪੂਰਾ ਸਹਿਯੋਗ ਰਿਹਾ ਵੀ ਤੇ ਹੈ ਵੀ।

ਮੈਂ ਇਸ ਖੁਸ਼ੀ ਨੂੰ ਸਦਾ ਤਾਜ਼ਾ ਰੱਖਦਾ ਹਾਂ ਕਿ ਆਪਣੇ ਮਿੱਤਰ ਸਾਥੀਆਂ ਦੇ ਸਹਿਯੋਗ ਨਾਲ, ਬਾਬਾ ਸਾਹਿਬ ਅੰਬੇਡਕਰ ਦੇ ਸਮੇਂ ਦੇ ਮਹਾਨ ਕ੍ਰਾਂਤੀਕਾਰੀ ਆਰ ਐੱਲ ਚੰਦਾ ਪੁਰੀ ਨੂੰ ਮੈਂ ਕਈ ਵਰ੍ਹੇ ਪਹਿਲਾਂ ਸਿਕੰਦਰਾ ਬਾਦ ਵਿਖੇ ਹੋਈ ਬਾਮਸੇਫ ਸਾਲਾਨਾ ਕਨਵੈਨਸ਼ਨ ਵਿਚ ਮਿਲ ਸਕਿਆ ਵੇਖ ਸਕਿਆ, ਉਹਨਾਂ ਦੇ ਪੈਰ ਛੋਹ ਸਕਿਆ ਜਿਨ੍ਹਾਂ ਮੈਨੂੰ ਆਪਣੇ ਹੱਥਾਂ ਨਾਲ ਲਿਖ ਕੇ ਕਈ ਪੁਸਤਕਾਂ ਭੇਟ ਕੀਤੀਆਂ ਜੋ ਮੇਰਾ ਖਜ਼ਾਨਾ ਹਨ। ਚੰਦਾ ਪੁਰੀ ਪੱਛੜੇ ਵਰਗ ਦੇ ਨੇਤਾ ਵਜੋਂ ਸੰਘਰਸ਼ਸ਼ੀਲ ਹੋਏ ਤੇ ਅੰਤ ਬਾਬਾ ਸਾਹਿਬ ਅੰਬੇਡਕਰ ਦੇ ਸੰਘਰਸ਼ ਵਿਚ ਇਕਮਿਕ ਹੋ ਗਏ ਸਨ। ਪੱਛੜੀ ਜਾਤੀ ਦੇ ਜਨਮੇ ਵੀ ਟੀ ਰਾਜਸ਼ੇਖਰ ਨੂੰ ਮੈਂ 80-81 ਤੋਂ ਪੜ੍ਹ ਰਿਹਾ ਹਾਂ ਜਦੋਂ ਮੈਂ ਬਾਮਸੇਫ ਦਾ ਮਨੋ ਤਨੋ ਮੈਂਬਰ ਬਣਨ ਦੀ ਤਿਆਰੀ ਕਰ ਰਿਹਾ ਸਾਂ। ਅਸੀਂ ਵੀ ਟੀ ਰਾਜਸ਼ੇਖਰ ਦੇ ਅਨੇਕ ਸਮਾਗਮਾਂ ਵਿਚ ਹਿੱਸਾ ਲੈਂਦੇ ਹਾਂ। ਇਸੇ ਤਰ੍ਹਾਂ ਸਾਨੂੰ ਪਿਛਲੇ ਵਰ੍ਹਿਆਂ ਵਿਚ, ਨਾਗਪੁਰ ਵਿਖੇ ਤਿੰਨ ਦਿਨਾਂ ਇੰਟਰ ਨੈਸ਼ਨਲ ਬੁੱਧਿਸਟ ਕਨਵੈਨਸ਼ਨ ਵਿਚ ਭਾਗ ਲੈਣ ਦਾ ਮੌਕਾ ਮਿਲਿਆ। ਇਸ ਸਮੇਂ ਤੱਕ ਅਸੀਂ ਪੂਰੀ ਟੀਮ ਦੇ ਸਾਥੀ, ਭਾਰਤ ਟੂਰ 'ਤੇ ਨਿਕਲ ਕੇ ਲੁੰਬਨੀ, ਮਗਹਰ, ਕੁਸ਼ੀਨਗਰ, ਵਿਸ਼ਾਲੀ, ਨਾਲੰਦਾ, ਰਾਜਗੀਰ, ਗਯਾ, ਸਾਰਨਾਥ, ਕਪਿਲਵਸਤੂ, ਕਾਸ਼ੀ ਬਨਾਰਸ ਤੋਂ ਲੈ ਕੇ, ਪੂਨਾ ਨਾਗਪੁਰ, ਚੈਤਯ ਭੂਮੀ, ਬੰਬਈ, ਔਰੰਗਾਬਾਦ ਤੱਕ ਅਨੇਕ ਸਫਰ ਕਰਕੇ ਕਰੀਬ 30-40 ਘੰਟਿਆਂ ਦੀ ਰਿਕਾਰਡਿੰਗ ਕਰ ਚੁੱਕੇ ਹਾਂ। ਬਾਕੀ ਭਾਰਤ ਦੀਆਂ ਧੁਰ ਦੱਖਣ ਤੱਕ ਖਿੰਡੀਆਂ ਯਾਦਾਂ ਨੂੰ ਰਿਕਾਰਡ ਕਰਨ ਦਾ ਪ੍ਰੋਗਰਾਮ ਮਿਥਿਆ ਹੋਇਆ ਹੈ।

ਇਸ ਇਤਿਹਾਸਕ ਸੰਘਰਸ਼ ਦਾ ਮਨੋਰਥ ਇਕੋ ਹੈ ਕਿ ਭਾਰਤ ਦੇ ਮੂਲ ਵਾਸੀ ਬਹੁਜਨ, ਹਰ ਹਾਲ, ਬ੍ਰਾਹਮਣੀ ਵਿਵਸਥਾ ਤੋਂ ਪੂਰੀ ਤਰ੍ਹਾਂ ਮੁਕਤ ਹੋ ਜਾਣ ਅਤੇ ਆਪਣੇ ਮੁਲਕ ਦੀ ਤਕਦੀਰ ਨੂੰ ਆਪਣੇ ਹੱਥੀ ਲਿਖਣ ਅਤੇ ਸਵਾਰਨ 'ਸਮਾਜਕ ਪਰਿਵਰਤਨ' ਮਨੋਰਥ ਹੈ ਤੇ ਸੰਘਰਸ਼ ਜੀਵਨ ਹੈ। ਭਾਰਤੀ ਲੋਕ ਨੀਚ ਕਿਵੇਂ ਬਣੇ ਭਾਰਤੀ ਮੂਲਵਾਸੀ ਬਹੁਜਨਾਂ ਦਾ ਮੁਕੰਮਲ ਇਤਿਹਾਸ ਹੈ। ਕਿਉਂਕਿ ਇਤਿਹਾਸ ਦੀ ਜਾਣਕਾਰੀ ਬਿਨਾਂ ਕੋਈ ਕੌਮ ਆਪਣਾ ਇਤਿਹਾਸ ਸਿਰਜਣ ਦੀ ਕਾਬਲ ਨਹੀਂ ਹੋ ਸਕਦੀ।

ਪੂਰੀ ਉਮੀਦ ਹੈ, ਯਕੀਨ ਹੈ ਕਿ ਬਾਮਸੇਫ ਦਾ ਸੰਘਰਸ਼ ਇੱਕ ਦਿਨ, ਅੱਗੇ ਪਿੱਛੇ, ਭਾਰਤ ਨੂੰ ਸਮਾਜਿਕ ਪਰਿਵਰਤਨ ਦੇ ਦੁਆਰ 'ਤੇ ਲਿਜਾ ਖੜ੍ਹਾ ਕਰੇਗਾ। ਜਿਸ ਦੇ ਨਿਰੰਤਰ ਅਤੇ ਸ਼ਕਤੀਸ਼ਾਲੀ ਵਿਕਾਸ ਨੂੰ ਅਸੀਂ 'ਅੱਖੀਂ ਵੇਖਿਆ ਤੇ ਹੱਡੀਂ ਹੰਢਾਇਆ ਹੈ।

**ਗੁਰਨਾਮ ਸਿੰਘ ਮੁਕਤਸਰ**

* * *

# ਸਿਲਵਰ ਜੁਬਲੀ ਭਵਜਲ ਪਾਰ ਗ੍ਰੰਥ ਲਈ ਸ਼ੁੱਭ-ਕਾਮਨਾਵਾਂ

ਗੁਰਨਾਮ ਸਿੰਘ ਮੁਕਤਸਰ ਅਤੇ ਉਸ ਦੀ ਲੇਖਣੀ ਭਾਵੇਂ ਕਿਸੇ ਜਾਣ-ਪਛਾਣ ਦੀ ਮੁਹਤਾਜ ਨਹੀਂ, ਪਰ ਫਿਰ ਵੀ ਮੈਂ ਜਦੋਂ ਅੱਜ ਉਸ ਨਾਲ ਬਿਤਾਏ ਜ਼ਿੰਦਗੀ ਦੇ ਅੱਧੀ ਸਦੀ ਦੇ ਸਫਰ ਵੱਲ ਵੇਖਦਾ ਤੇ ਉਸ ਦੇ ਜੀਵਨ ਸੰਘਰਸ਼ 'ਤੇ ਝਾਤੀ ਮਾਰਦਾ ਹਾਂ ਤਾਂ ਇਹ ਲਿਖਣ ਲਈ ਦਿਲ ਉਮੜ ਆਇਆ ਹੈ-ਖ਼ਾਸ ਕਰਕੇ ਇਸ ਮੌਕੇ ਜਦੋਂ ਉਹ ਆਪਣੇ ਇਤਿਹਾਸਕ ਗ੍ਰੰਥ 'ਭਾਰਤੀ ਲੋਕ ਨੀਚ ਕਿਵੇਂ ਬਣੇ' ਦਾ ਅੱਠਵਾਂ ਸਿਲਵਰ ਜੁਬਲੀ ਐਡੀਸ਼ਨ ਦੇਣ ਜਾ ਰਿਹਾ ਹੈ। ਉਸ ਦੀਆਂ ਇਤਿਹਾਸਕ ਲਿਖਤਾਂ ਅਤੇ ਸਮੁੱਚੇ ਦਲਿਤ ਸੰਘਰਸ਼ ਦੇ ਇਹ ਵਰ੍ਹੇ ਮੇਰੇ ਸਾਹਮਣਿਓਂ ਗੁਜਰੇ ਹਨ। ਇਹ ਦਲਿਤ ਜਗਤ ਲਈ ਤਾਂ ਮਾਣ ਵਾਲੀ ਗੱਲ ਹੈ ਹੀ ਪੰਜਾਬੀ ਸਾਹਿਤ ਜਗਤ ਵਿਚ ਵੀ ਕਿਸੇ ਵਿਰਲੀ ਕਿਤਾਬ ਦੇ ਹੀ ਇੰਨੇ ਐਡੀਸ਼ਨ ਛਪੇ ਹੋਣਗੇ, ਜਿਸ ਨੂੰ ਦੋ ਚਾਰ ਜਮਾਤਾਂ ਪਾਸ ਲੋਕਾਂ ਨੇ ਵੀ ਖ਼ੂਬ ਪੜ੍ਹਿਆ ਹੈ। ਪੰਜਾਬੀ ਸਾਹਿਤ ਜਗਤ ਵਿਚ ਆਮ ਪ੍ਰਚਲਿਤ ਇਸ ਮਿੱਥ ਨੂੰ ਕਿ "ਪੰਜਾਬੀ ਪਾਠਕ ਬੜੇ ਘੱਟ ਹਨ" ਜਾਂ "ਪੰਜਾਬੀਆਂ ਵਿਚ ਪੜ੍ਹਨ ਦੀ ਰੁਚੀ ਬਹੁਤ ਘੱਟ ਹੈ", ਗੁਰਨਾਮ ਸਿੰਘ ਦੀ ਇਹ ਕਿਤਾਬ ਝੂਠ ਸਾਬਤ ਕਰਦੀ ਹੈ ਤੇ ਨਵਾਂ ਤੱਥ ਉਘਾੜਦੀ ਹੈ ਕਿ "ਲੋਕਾਂ ਦੇ ਹਿਤ ਵਿਚ ਪੂਰੇ ਦੀਨ ਈਮਾਨ ਨਾਲ ਲਿਖਿਆ ਹਰ ਅੱਖਰ ਸਹੀ ਲੋਕੀਂ ਅੱਖਾਂ 'ਤੇ ਬਿਠਾਉਣ ਨੂੰ ਤਿਆਰ ਹੁੰਦੇ ਹਨ।"

ਪਿਛਲਾ ਐਡੀਸ਼ਨ ਖਤਮ ਹੋਇਆ ਤਾਂ ਗੁਰਨਾਮ ਸਿੰਘ ਨੂੰ ਤਾਂ ਪਤਾ ਨਹੀਂ ਕਿੰਨੇ ਕੁ ਫੋਨ ਆਏ ਹੋਣਗੇ ਮੈਨੂੰ ਵੀ ਬਹੁਤ ਫੋਨ ਆਏ ਕਿ ਤੁਸੀਂ ਗੁਰਨਾਮ ਸਿੰਘ ਦੇ ਬਹੁਤ ਨਜ਼ਦੀਕੀ ਮਿੱਤਰ ਹੋ ਤੁਹਾਡੇ ਕੋਲ ਜ਼ਰੂਰ ਕੋਈ ਕਿਤਾਬ ਬਚੀ ਪਈ ਹੋਵੇਗੀ, ਸਾਨੂੰ ਜ਼ਰੂਰੀ ਚਾਹੀਦੀ ਹੈ, ਜੋ ਮਰਜ਼ੀ ਕੀਮਤ ਲੈ ਲੈਣਾ। ਇਕ ਜ਼ਿਲ੍ਹੇ ਦਾ ਉੱਚ ਅਧਿਕਾਰੀ ਪਹਿਲਾਂ ਤਾ ਫੋਨ ਕਰਦਾ ਰਿਹਾ ਫਿਰ ਇਕ ਦਿਨ ਸੁਵਖਤੇ ਹੀ ਆਪਣੀ ਡਾਕਟਰ ਪ੍ਰੋਫੈਸਰ ਬੇਟੀ ਨਾਲ ਸਾਡੇ ਘਰ ਆ ਗਿਆ ਤੇ ਕਹਿਣ ਲੱਗਾ ਕਿ ਜਦੋਂ ਤੱਕ ਕਿਤਾਬ ਨਹੀਂ ਛਪਦੀ ਆਪਣੀ ਲਾਇਬਰੇਰੀ ਵਾਲੀ ਕਾਪੀ ਹੀ ਮੈਨੂੰ ਦੇ ਦਿਓ, ਮੈਨੂੰ ਜ਼ਰੂਰ ਚਾਹੀਦੀ ਹੈ। ਪਰ ਆਪਣੀ ਕਾਪੀ ਮੈਂ ਪਹਿਲਾਂ ਹੀ ਇਹੋ ਜਿਹੇ ਇਕ ਸੱਜਣ ਨੂੰ ਦਈ ਬੈਠਾ ਸੀ। ਉਹ ਕਹਿਣ ਲੱਗਾ ਐਤਕੀਂ ਮੈਂ ਦੋ ਤਿੰਨ ਕਾਪੀਆਂ ਰੱਖਾਂਗਾ, ਇਕ ਆਪਣੇ ਲਈ ਤੇ ਬਾਕੀ ਦੋਸਤਾਂ ਨੂੰ ਵਾਰੀ-ਵਾਰੀ ਪੜ੍ਹਾਉਣ ਲਈ। ਬੜੀ ਗਜ਼ਬ ਦੀ ਦਸਤਾਵੇਜ਼ੀ ਕਿਤਾਬ ਹੈ। ਜਾਦੂ ਉਹ ਜੋ ਸਿਰ ਚੜ੍ਹ ਬੋਲੇ। ਇਸ ਕਿਤਾਬ ਨੂੰ ਪੜ੍ਹਨ ਵਾਲਿਆਂ ਦੇ ਇਹੀ ਵਿਚਾਰ ਬਣਦੇ ਹਨ। ਇਕ ਬਦਲਿਆ ਹੋਇਆ ਮਨੁੱਖ ਅੰਦਰੋਂ ਬਾਹਰ ਆਉਂਦਾ ਹੈ।

ਲੋਕਾਂ ਦੀ ਕਚਹਿਰੀ ਵਿਚ ਸੱਚੇ-ਸੁੱਚੇ ਸਾਹਿਤ ਦੀ ਕੀਮਤ ਜ਼ਰੂਰ ਪੈਂਦੀ ਹੈ। ਲੇਖਕ ਭਾਵੇਂ ਪੜ੍ਹਿਆ-ਲਿਖਿਆ, ਸਿਆਣਾ ਵਿਦਵਾਨ ਤੇ ਤਜ਼ਰਬੇਕਾਰ ਹੁੰਦਾ ਹੈ ਮੁਕਾਬਲੇ ਵਿਚ ਪਾਠਕ ਏਨੇ ਵਿਦਵਾਨ ਨਹੀਂ ਹੁੰਦੇ ਪਰ ਉਹਨਾਂ ਦੀ ਪਾਰਖੂ ਨਜ਼ਰ ਸੱਚੇ ਸੁੱਚੇ ਸਾਹਿਤ ਨੂੰ ਪਛਾਣ ਹੀ ਲੈਂਦੀ ਹੈ। ਹਾਂ ਪਰ ਉਹਨਾਂ ਦਾ ਹਿਤੈਸ਼ੀ ਲੇਖਕ ਹੀ ਉਹਨਾਂ ਦੀ ਸੱਥ ਵਿਚ ਥਾਂ ਬਣਾ ਸਕਦਾ ਹੈ। ਵਧੀਆ ਸਾਹਿਤ ਦੀ ਇਕ ਕਸਵੱਟੀ 'ਸੱਤਵਾਦੀ ਅਤੇ ਕਲਿਆਣਕਾਰੀ ਹੁੰਦੀ ਹੈ, ਜਿਸ ਅਨੁਸਾਰ ਸੱਚ ਹੀ ਕਲਿਆਣਕਾਰੀ ਹੁੰਦਾ ਹੈ ਅਤੇ ਸੁੰਦਰ ਵੀ ਉਹੋ ਹੀ ਹੁੰਦਾ ਹੈ, ਜੋ ਕਲਿਆਣਕਾਰੀ ਹੋਵੇ। ਗੁਰਨਾਮ ਸਿੰਘ ਮੁਕਤਸਰ ਦਾ ਗ੍ਰੰਥ ਇਸ ਪੈਮਾਨੇ 'ਤੇ ਪੂਰਾ ਉਤਰਦਾ ਹੈ। ਗ੍ਰੰਥ ਨਾਂ ਇਸ ਨੂੰ ਲੋਕਾਂ ਨੇ ਦਿੱਤਾ ਹੈ। ਉਸ ਨੇ ਇਸ ਵਿਚ ਉਹ ਸੱਚ ਬਿਆਨਿਆ ਹੈ ਜੋ ਸਦੀਆਂ ਤੋਂ ਤੁਰਿਆ ਆ ਰਿਹਾ ਹੈ। ਇਸ ਭਾਰਤ ਦੇਸ਼ ਅਤੇ ਇੱਥੋਂ ਦੇ ਲੋਕਾਂ ਦੀ ਦੁਰਦਸ਼ਾ ਦਾ ਆਖਰੀ ਸੱਚ ਹੈ। ਇਸ ਛੁਪੇ ਹੋਏ ਸੱਚ ਨੂੰ ਬਿਆਨ ਕਰਨ ਦਾ ਵਿਰਲਿਆਂ ਨੇ ਸਾਹਸ ਕੀਤਾ ਹੈ, ਛੁਪਾਇਆ ਬਹੁਤਿਆਂ ਨੇ ਹੈ। ਸਕੂਲ ਕਾਲਜਾਂ ਤੇ ਯੂਨੀਵਰਸਿਟੀਆਂ ਵਿਚੋਂ ਇਹ ਸਭ ਗਾਇਬ ਰਿਹਾ। ਇਸ ਸੱਚ ਨੂੰ ਜ਼ਾਹਿਰ ਕਰਨ ਵਾਲਿਆਂ ਦੀ ਸੱਚਾਈ ਇਹ ਹੈ ਕਿ ਉਹ ਸਦੀਆਂ ਬੀਤ ਜਾਣ ਬਾਅਦ ਅੱਜ ਵੀ ਲੋਕਾਂ ਦੇ ਨਾਇਕ ਹਨ। ਇਹ ਗੱਲ ਵੱਖਰੀ ਹੈ ਕਿ ਸੱਚ ਦੇ ਦੋਖੀਆਂ ਨੇ ਉਹਨਾਂ ਨੂੰ ਲੋਕ ਨਾਇਕ ਤੋਂ ਖਿਸਕਾ ਕੇ ਪੂਜਣਯੋਗ ਜਾਂ ਫਿਰ ਵਿਸਾਰਨ ਯੋਗ ਵਸਤੂ ਬਣਾ ਧਰਿਆ ਹੈ। ਉਹਨਾਂ ਦੀ ਮਨੁੱਖੀ ਸਮਾਜ ਦੇ ਬਦਲਾਅ ਦੀ ਸੋਚ ਅਤੇ ਉਹਨਾਂ ਦੇ ਫ਼ਲਸਫੇ ਨੂੰ ਖੁੰਢਾ ਕਰਨ ਲਈ ਉਹਨਾਂ ਨੂੰ ਮੂਰਤੀਆਂ, ਬੁੱਤਾਂ ਤੇ ਬੁੱਤ ਖਾਨਿਆਂ ਵਿਚ ਕੈਦ ਕਰਕੇ ਧੂਫ਼ ਬੱਤੀਆਂ, ਨਾਲ ਉਹਨਾਂ ਨੂੰ ਕੈਦ ਕਰ ਲਿਆ ਹੈ। ਜਾਤੀਆਂ ਵਿਚ ਵੰਡ ਲਿਆ ਹੈ। ਢੋਲਕੀਆਂ, ਛੈਣੇ, ਵਾਜਿਆਂ ਦੀ ਉੱਚੀ ਆਵਾਜ਼ ਵਿਚ ਉਨ੍ਹਾਂ ਦੀ ਆਵਾਜ਼ ਰੋਲ ਦਿੱਤੀ ਹੈ। ਇਹਨਾਂ ਲੋਕ ਨਾਇਕਾਂ ਦਾ ਜਿਉਂਦੇ ਜੀਅ ਭਾਵੇ ਦੋਖੀਆਂ ਨੇ ਕੱਦੂਕਸ਼ ਕਰਨ ਵਿਚ ਕੋਈ ਕਸਰ ਨਾ ਰੱਖੀ ਪਰ ਜਾਣ ਤੋਂ ਬਾਅਦ ਉਹਨਾਂ ਨੂੰ ਅਵਤਾਰ, ਗੁਰੂ, ਇਥੋਂ ਤੱਕ ਕਿ ਰੱਬ ਤੱਕ ਦਾ ਦਰਜਾ ਦੇ ਦਿੱਤਾ ਤੇ ਇਸ ਦੇ ਨਾਲ ਹੀ ਉਹਨਾਂ ਦੀ ਸਿੱਖਿਆ ਤੇ ਉਹਨਾਂ ਦੀ ਦਿੱਤੀ ਸੇਧ ਦਾ ਮੂੰਹ ਦੂਜੇ ਪਾਸੇ ਮੋੜ ਦਿੱਤਾ ਗਿਆ ਹੈ, ਜਦੋਂ ਕਿ ਚਾਹੀਦਾ ਤਾਂ ਇਹ ਸੀ ਕਿ ਉਹਨਾਂ ਦੇ ਸੰਘਰਸ਼ ਦੇ ਪੂਰਨੇ ਨਵੀਆਂ ਪੀੜ੍ਹੀਆਂ ਦੇ ਮਨਾਂ 'ਤੇ ਪਾਏ ਜਾਂਦੇ।

ਬੁੱਧ, ਨਾਨਕ, ਰਵਿਦਾਸ, ਕਬੀਰ ਸਮੇਤ ਕਿੰਨੇ ਹੀ ਨਾਂ ਇਸ ਲਾਈਨ ਵਿਚ ਸ਼ਾਮਲ ਕੀਤੇ ਜਾ ਸਕਦੇ ਹਨ ਅਤੇ ਫੂਲੇ, ਸ਼ਾਹੂ, ਨਰਾਇਣਾ ਗੁਰੂ, ਰਾਮਾਸਵਾਮੀ, ਅੰਬੇਡਕਰ ਸਮੇਤ ਕਿੰਨੇ ਹੀ ਹੋਰ ਨਾਂ ਇਸ ਵਿਚ ਸ਼ਾਮਿਲ ਹੋਣ ਦੇ ਕਿਨਾਰੇ ਖੜ੍ਹੇ ਹਨ। ਇਸ ਸਾਰੀ ਸੱਚਾਈ ਦੇ ਸੱਚ ਨੂੰ ਬਿਆਨ ਕਰਨ ਦਾ ਮਹਾਨ ਕੰਮ ਕਰਦੀ ਹੈ। ਗੁਰਨਾਮ ਸਿੰਘ ਦੀ ਕਿਸੇ ਵੇਲੇ 10-12 ਸਫ਼ਿਆਂ ਤੋਂ ਸ਼ੁਰੂ ਹੋਈ ਹੁਣ ਅੱਜ ਨੌਂ ਸੌ ਸਫਿਆਂ ਤੱਕ ਪਹੁੰਚੀ ਇਹ ਵੱਡੀ ਕਿਤਾਬ। ਜਿਉਂ-ਜਿਉਂ ਪੜ੍ਹਦੇ ਜਾਂਦੇ ਹਾਂ ਸੱਚਾਈ ਦੀ ਪਰਤ ਦਰ ਪਰਤ ਖੁੱਲ੍ਹਦੀ ਜਾਂਦੀ ਹੈ ਅਤੇ ਅਖੀਰ ਵਿਚ ਅਸੀਂ ਇਹ ਜਾਣ ਸਕਣ ਦੇ ਕਾਬਲ ਹੋ ਜਾਂਦੇ ਹਾਂ ਕਿ ਅਸਲ ਵਿਚ ਇਸ ਏਡੇ ਵੱਡੇ ਦੇਸ ਦੀ ਏਡੀ ਵੱਡੀ ਲੋਕਾਂ ਦੀ ਬਹੁਗਿਣਤੀ ਦੀ ਜਾਨਵਰਾਂ ਤੋਂ ਵੱਧ ਭੈੜੀ ਦਸ਼ਾ ਦਾ ਮੂਲ ਕਾਰਨ ਕਿੱਥੇ ਛੁਪਿਆ ਹੋਇਆ ਹੈ। ਇਹ ਦੂਜੀ ਵਿਰੋਧੀ ਧਿਰ ਵਿਚ ਖੜ੍ਹੇ ਵੈਦਿਕ ਆਰੀਆ ਧਰਮ/ਬ੍ਰਾਹਮਣਵਾਦ ਦੇ ਮੁਕੰਮਲ ਦਰਸ਼ਨ ਕਰਵਾ ਦੇਣ ਵਾਲਾ ਮੂਲ ਵਾਸੀ ਗ੍ਰੰਥ ਹੈ। ਇਹੀ ਸੱਚ ਲੋਕਾਂ ਲਈ ਕਲਿਆਣਕਾਰੀ ਬਣ

ਸਕਦਾ ਹੈ ਤੇ ਇਹੀ ਇਸ ਦੀ ਸੁੰਦਰਤਾ ਹੈ। ਲੇਖਕ ਦੀ ਕਾਰਾਗਰੀ ਇਹ ਹੈ ਕਿ ਆਪਣੇ ਕੋਲੋਂ ਸਿੱਧਾ ਕੁਝ ਨਾ ਕਹਿ ਕੇ ਜੋ ਪਹਿਲਾਂ ਇਤਿਹਾਸ ਮਿਥਿਹਾਸ ਨੇ ਕਿਹਾ ਉਸ ਨੂੰ ਹੀ ਇਸ ਢੰਗ ਨਾਲ ਬਿਆਨਿਆ ਹੈ ਕਿ ਆਪਣੇ ਵੱਲੋਂ ਸਭ ਕੁਝ ਕਹਿ ਵੀ ਦਿੱਤਾ ਹੈ। ਕਿਸੇ ਦੇ ਕਿੰਤੂ ਪ੍ਰੰਤੂ ਕਰਨ ਲਈ ਥਾਂ ਹੀ ਨਹੀਂ ਛੱਡੀ। ਉਹ ਜੋ ਬੁਰਾ ਵਰਤਿਆ ਹੈ, ਆਪਣੀ ਹਕੀਕਤ ਖ਼ੁਦ ਬਿਆਨ ਕਰਦਾ ਹੈ।

ਚਿੰਤਕ ਲੇਖਕ ਨੇ ਇਸ ਵਾਰੀ ਦੇ ਐਡੀਸ਼ਨ ਬਾਰੇ ਬਹੁਤ ਦੱਸਿਆ ਕਿ 'ਹੋਰ ਪੱਛੜੇ ਵਰਗਾਂ' ਲਈ ਉਚੇਚੇ ਤੌਰ 'ਤੇ ਬਹੁਤ ਕੁਝ ਸ਼ਾਮਿਲ ਕੀਤਾ ਗਿਆ ਹੈ। ਕਿਉਂਕਿ ਇਸ ਵਰਗ ਵਿਚ ਜਾਗ੍ਰਿਤੀ ਦੀ ਬਹੁਤ ਘਾਟ ਮਹਿਸੂਸ ਕੀਤੀ ਜਾ ਰਹੀ ਹੈ। ਇਸ ਲਈ ਉਸ ਦਾ ਕਹਿਣਾ ਹੈ ਕਿ ਅਸਲੀਅਤ ਸਾਹਮਣੇ ਲਿਆ ਕੇ ਇਸ ਵਰਗ ਦੀ ਸੋਚ ਵਿਚ ਇਨਕਲਾਬ ਭਰਨਾ ਬਹੁਤ ਜ਼ਰੂਰੀ ਹੈ। ਜੋ ਅੱਧਿਓਂ ਵੱਧ ਆਬਾਦੀ ਹੈ ਭਾਰਤ ਦੀ। ਲੇਖਕ ਦੀ ਇਸ ਗੱਲ ਵਿਚ ਵੱਡੀ ਸੱਚਾਈ ਹੈ। ਇਹ ਵਰਗ ਸਮਾਜਿਕ ਦਸ਼ਾ ਦੀ ਹੋਂਦ ਦੀ ਅਸਲੀਅਤ ਤੋਂ ਅਣਭਿੱਜ ਜਾਪਦਾ ਹੈ। ਮਿਹਨਤ ਮੁਸ਼ੱਕਤ ਕਰਕੇ ਪੈਸਾ ਕਮਾਉਣਾ ਜਾਂ ਵਿਰਲਾ ਟਾਂਵਾਂ ਅਹੁਦਾ ਪ੍ਰਾਪਤ ਕਰ ਲੈਣਾ ਹੋਰ ਗੱਲ ਹੈ ਅਤੇ ਸਮਾਜ ਵਿਚ ਸਨਮਾਨਯੋਗ ਸਥਾਨ ਪ੍ਰਾਪਤ ਕਰਨਾ ਅਤੇ ਰਾਜ ਭਾਗ ਵਿਚ ਬਣਦਾ ਹੱਕ ਪ੍ਰਾਪਤ ਕਰਨਾ ਹੋਰ ਗੱਲ ਹੈ। ਅੱਜ ਇਹਨਾਂ ਵਰਗਾਂ ਦੀ ਤ੍ਰਾਸਦੀ ਇਹ ਹੈ ਕਿ ਅਨੁਸੂਚਿਤ ਵਰਗ ਉੱਪਰ ਉੱਠਣ ਲਈ ਜਾਗ੍ਰਿਤ ਹੋਣਾ ਸ਼ੁਰੂ ਹੋ ਚੁੱਕਿਆ ਹੈ ਅਤੇ ਸਭ ਤੋਂ ਉਪਰਲਾ ਰਾਜਪਾਟ ਦਾ ਮਾਲਕ ਵਰਗ ਅੰਦਰੋਂ ਘਬਰਾਇਆ ਹੋਇਆ ਪਰ ਉੱਪਰੋਂ ਸ਼ੇਰ ਬਣ ਕੇ ਪੂਰੀ ਸਤਰਕਤਾ ਅਤੇ ਥੋਥੀ ਜਾਤੀ ਦੇ ਘੁਮੰਡ ਨਾਲ ਡਟਿਆ ਹੋਇਆ ਖਲੋਤਾ ਹੈ। ਪਛੜਿਆ ਵਰਗ ਅੱਧਨਿੰਦਰਿਆ ਹੋਣ ਕਰਕੇ ਵਿਚ ਵਿਚਾਲੇ ਫਸਿਆ ਸੈਂਡਵਿਚ ਬਣਦਾ ਜਾ ਰਿਹਾ ਪ੍ਰਤੀਤ ਹੁੰਦਾ ਹੈ। ਜੇ ਕਿਤੇ-ਕਿਤੇ ਲਾਲੂ ਵਰਗੇ ਪਛੜੇ ਨੇਤਾਵਾਂ ਨੂੰ ਵੇਖ ਕੇ ਜਾਗੇ ਹੋਣ ਦਾ ਅਹਿਸਾਸ ਹੁੰਦਾ ਵੀ ਹੈ ਤਾਂ ਉਹ ਸਹੀ ਦਿਸ਼ਾ ਵਿਚ ਨਾ ਹੋਣ ਕਾਰਨ ਕਿਸੇ ਕੰਢੇ ਲੱਗਦਾ ਨਜ਼ਰ ਨਹੀਂ ਆਉਂਦਾ। ਗੁਰਨਾਮ ਸਿੰਘ ਨੇ ਨਿਵੇਕਲੇ ਤੌਰ 'ਤੇ ਜੋ ਹਲੂਣਾ ਇਹਨਾਂ ਵਰਗਾਂ ਨੂੰ ਦੇਣ ਦਾ ਯਤਨ ਕੀਤਾ ਹੈ, ਆਸ ਹੈ ਉਹ ਜ਼ਰੂਰ ਰੰਗ ਲਿਆਵੇਗਾ।

ਅੰਤ ਵਿਚ ਇਸ ਕਲਮ ਨੂੰ ਹੋਰ ਤਾਕਤਵਰ ਤੇ ਤਿੱਖੀ ਤਲਵਾਰ ਬਣ ਕੇ, ਸਦੀਆਂ ਤੋਂ 'ਨੀਚ' ਬਣਾਏ ਲੋਕਾਂ ਦੇ ਹੱਕ ਵਿਚ ਲਗਾਤਾਰ ਵਗਦੀ ਰਹਿਣ ਲਈ ਮੈਂ ਸ਼ੁੱਭ ਕਾਮਨਾਵਾਂ ਭੇਟ ਕਰਦਾ ਹਾਂ। ਗੁਰਨਾਮ ਸਿੰਘ ਮੁਕਤਸਰ ਦੀ ਵਿਸ਼ਾਲਤਾ ਨੂੰ ਵੇਖਦਿਆਂ ਮੈਂ ਸਦਾ ਹੀ ਮਾਣ-ਮਹਿਸੂਸ ਕਰਦਾ ਰਹਾਂਗਾ ਕਿ ਉਸ ਨੂੰ ਅੰਬੇਡਕਰਵਾਦ ਵੱਲ ਮੋੜਨ ਦਾ ਮੇਰੇ ਵੱਲੋਂ ਕਿਸੇ ਵੇਲੇ ਇਕ ਬਹੁਤ ਹੀ ਚੰਗਾ ਤੇ ਸਾਰਥਕ ਕੰਮ ਹੋਇਆ ਸੀ, ਜੋ ਸੰਘਰਸ਼ ਦੇ ਅਨੇਕ ਮੀਲ ਪੱਥਰ ਬਣ ਖੜ੍ਹਾ ਹੈ। ਉਸ ਦੇ ਕਹਿਣ ਅਨੁਸਾਰ ਬ੍ਰਾਹਮਣਵਾਦੀ ਵਿਚਾਰਧਾਰਾ ਦੇ ਕਿਸੇ ਵੀ ਕਰਮਕਾਂਡੀ ਜਾਂ ਵੇਦ ਆਰੀਅਨ ਪ੍ਰਚਲਣ ਤੋਂ ਮੁਕਤੀ ਪਾ ਲੈਣ ਕਰਕੇ, ਇਸੇ ਧਰਤੀ ਉੱਤੇ, ਇਸੇ ਜਨਮ ਵਿਚ ਨਿਰਮਾਣ ਪ੍ਰਾਪਤ ਕਰਨ ਉਪਰੰਤ ਉਸ ਨੇ ਆਪਣਾ ਨਾਂ ਗੁਰਨਾਮ ਸਿੰਘ 'ਮੁਕਤਸਰ' ਰੱਖ ਲਿਆ ਸੀ। ਪ੍ਰੰਤੂ ਵਿਹੜਿਆਂ ਬਸਤੀਆਂ ਦੇ ਜਨਸਮੂਹ ਨੇ ਤਿੰਨ ਦਹਾਕਿਆਂ ਤੋਂ ਉਸ ਨੂੰ ਪ੍ਰੋਫੈਸਰ ਦੀ ਡਿਗਰੀ ਦੇ ਰੱਖੀ ਹੈ, ਜਿਸ ਦੇ ਉਹ ਸਮਰੱਥ ਵੀ ਹੈ। ਉਸ ਦਾ ਸਮਾਜਿਕ ਚਿੰਤਨ ਉਸ ਨੂੰ ਇਹ ਉਚਤਾ ਹਾਸਲ ਕਰਨ ਦੇ ਯੋਗ ਬਣਾ ਦੇਂਦਾ ਹੈ।

**ਫਤਿਹਜੰਗ ਸਿੰਘ**

ਮੋ: 9872670278 255/15-ਏ ਚੰਡੀਗੜ੍ਹ

* * *

## ਕਹਿਣੀ, ਕਰਨੀ ਅਤੇ ਲੇਖਣੀ ਦੇ ਸੁਮੇਲ, ਪ੍ਰਪੱਕ, ਸੰਘਰਸ਼ਸ਼ੀਲ ਤੇ ਕ੍ਰਾਂਤੀਕਾਰੀ ਵਿਦਵਾਨ ਪੁਰਸ਼ ; ਪ੍ਰੋ: ਗੁਰਨਾਮ ਸਿੰਘ ਮੁਕਤਸਰ

ਪ੍ਰੋ: ਗੁਰਨਾਮ ਸਿੰਘ ਮੁਕਤਸਰ ਕਿਸੇ ਜਾਣ ਪਛਾਣ ਦੇ ਮੁਥਾਜ ਨਹੀਂ ਹਨ। ਉਹ ਭਾਰਤੀ ਦਲਿਤ ਪਛੜੇ ਮੂਲ ਨਿਵਾਸੀ ਬਹੁਜਨ ਸਮਾਜ ਦੇ ਉੱਗਲਾਂ ਤੇ ਗਿਣੇ ਜਾਣ ਵਾਲੇ ਅਤਿ ਸੰਵੇਦਨਸ਼ੀਲ ਅਤੇ ਸੰਘਰਸ਼ਸ਼ੀਲ ਵਿਦਵਾਨਾਂ ਵਿੱਚੋਂ ਇੱਕ ਹਨ, ਜਿੰਨ੍ਹਾਂ ਨੇ ਆਪਣਾ ਪੂਰਾ ਜੀਵਨ ਬਹੁਜਨ ਸਮਾਜ ਦੇ ਮਹਾਂਪੁਰਸ਼ਾਂ ਦੀ ਵਿਚਾਰਧਾਰਾ ਅਤੇ ਮਿਸ਼ਨ ਨੂੰ ਸਮਰਪਿਤ ਕੀਤਾ ਹੋਇਆ ਹੈ। ਮੈਂ ਜਦ ਉਨ੍ਹਾਂ ਦੇ ਜੀਵਨ ਅਤੇ ਸੰਘਰਸ਼ ਬਾਰੇ ਲਿਖ ਰਿਹਾ ਹਾਂ ਤਾਂ ਸੋਚ ਰਿਹਾ ਹਾਂ ਕਿ ਮੈਂ ਉਨ੍ਹਾਂ ਦੇ ਸੰਘਰਸ਼ ਨਾਲ ਪੂਰਾ ਨਿਆਂ ਕਰ ਵੀ ਸਕਾਂਗਾ ਜਾਂ ਨਹੀਂ। ਕਿਉਂਕਿ ਭਾਰਤੀ ਸਮਾਜ ਦੇ ਮਹਾਂਪੁਰਸ਼ਾਂ ਦੇ ਮਿਸ਼ਨ ਨੂੰ ਸਮਝਣ ਲਈ ਉਹਨਾਂ ਨੇ ਕਠੋਰ ਤਪੱਸਿਆ ਕੀਤੀ ਅਤੇ ਆਪਣੀ ਭਰ ਜਵਾਨੀ ਉਨ੍ਹਾਂ ਦੇ ਮਿਸ਼ਨ ਨੂੰ ਬਹੁਜਨ ਬਸਤੀਆਂ ਅੰਦਰ ਵੰਡਣ ਤੇ ਲਗਾ ਦਿੱਤੀ। ਪਿਛਲੇ ਸਾਲ ਦੌਰਾਨ ਜਦ ਮੈਂ ਉਨ੍ਹਾਂ ਦੇ ਜੀਵਨ ਤੇ ਲਿਖਣ ਦੀ ਕੋਸ਼ਿਸ਼ ਕੀਤੀ ਤਾਂ ਮੈਂ ਕਾਫੀ ਕਸ਼ਮਕਸ਼ ਤੋਂ ਬਾਦ 'ਨਿਰੰਤਰ' ਖੌਲਦੇ ਮਹਾਂਸਾਗਰ ਦੀ ਕਥਾ ਕਹਾਣੀ ਸਿਰਲੇਖ ਦੇ ਅਧੀਨ ਉਨ੍ਹਾਂ ਦੇ ਜੀਵਨ ਨੂੰ ਕਲਮਬੱਧ ਕੀਤਾ ਜੋ 'ਬੇਗਮ ਸ਼ਹਿਰ ਦੇ ਮੈਗਜ਼ੀਨ ਦੇ ਜੂਨ/ਜੁਲਾਈ '08 ਅੰਕ ਵਿੱਚ ਛਪਿਆ। ਉਸ ਲੇਖ ਨੂੰ ਪੜ੍ਹਨ ਤੋਂ ਬਾਦ ਅਬਦੁਰ ਰਸ਼ੀਦ ਫਾਰਾਨ (ਸੰਪਾਦਕ-ਫਾਰਨ, ਮਾਲੇਰਕੋਟਲਾ), ਸ. ਜਗਰੂਪ ਸਿੰਘ ਰੂਪ, ਡਾ.ਕੁਲਦੀਪ ਰਾਏ ਐਮ.ਡੀ. (ਗੜ੍ਹਸ਼ੰਕਰ) ਅਤੇ ਹੋਰ ਸੂਝਵਾਨ ਸੱਜਣਾਂ ਨੇ ਮੇਰੇ ਤੱਕ ਜੋ ਭਾਵਨਾਵਾਂ ਪੁੱਜਦੀਆਂ ਕੀਤੀਆਂ, ਉਨ੍ਹਾਂ ਦੇ ਆਧਾਰ ਤੇ ਹੀ ਮੈਂ ਮੁਕਤਸਰ ਜੀ ਦੇ ਜੀਵਨ ਅਤੇ ਸੰਘਰਸ਼ ਨੂੰ ਕਲਮਬੱਧ ਕਰਨ ਦੀ ਇਕ ਹੋਰ ਇਮਾਨਦਾਰ ਕੋਸ਼ਿਸ਼ ਕਰ ਰਿਹਾ ਹਾਂ।

ਗੁਰਨਾਮ ਸਿੰਘ ਮੁਕਤਸਰ ਜੀ ਦਾ ਜਨਮ 26 ਅਕਤੂਬਰ 1947 ਨੂੰ ਪਿਤਾ ਸ. ਕਰਤਾਰ ਸਿੰਘ ਅਤੇ ਮਾਤਾ ਸ਼੍ਰੀਮਤੀ ਭਗਵਾਨ ਕੌਰ ਜੀ ਦੀ ਕੁੱਖੋਂ ਪਿੰਡ ਧੂੜਕੋਟ ਰਣਸੀਂਹ ਵਿਖੇ ਹੋਇਆ। ਜੋ ਨਿਹਾਲ ਸਿੰਘ ਵਾਲਾ ਜਿਲ੍ਹਾ ਮੋਗਾ ਅਧੀਨ ਪੈਂਦਾ ਹੈ। ਪਿਤਾ ਜੀ ਰਾਗੀ ਸਨ ਅਤੇ ਪਿੰਡ ਦੇ ਨੇੜੇ ਤੇੜੇ ਅਨੰਦ ਕਾਰਜ, ਖੁਸ਼ੀ-ਗਮੀ ਸਮੇਂ ਕੀਰਤਨ ਕਰਿਆ ਕਰਦੇ ਸਨ। ਘਰ ਵਿੱਚ ਤਾਣੀ ਬੁਣਨ ਦਾ ਕੰਮ ਵੀ ਕਰਦੇ ਸਨ। ਉਹਨਾਂ ਨੂੰ ਕੁਝ ਸਮਾਂ ਰਾਜਸਥਾਨ ਨਹਿਰ 'ਤੇ ਮਿੱਟੀ ਪੁੱਟਣ ਦੀ ਠੇਕੇਦਾਰੀ ਕਰਨ ਸਮੇਂ ਅੰਗਰੇਜ ਅਫਸਰਾਂ ਤੇ ਕਰਮਚਾਰੀਆਂ ਨੂੰ ਦੇਖਣ ਦਾ ਮੌਕਾ ਮਿਲਿਆ। ਜਿਸ ਤੋਂ ਉਨ੍ਹਾਂ ਦੇ ਮਨ ਅੰਦਰ ਆਪਣੇ ਬੱਚਿਆਂ ਨੂੰ ਚੰਗੀ ਪੜ੍ਹਾਈ ਕਰਵਾਉਣ ਦੀ ਠੋਸ ਰੀਝ ਪੈਦਾ ਹੋਈ। ਜਿਸਦੇ ਨਤੀਜੇ ਵਜੋਂ ਉਨ੍ਹਾਂ ਨੇ ਬਹੁਤ ਸਖਤ ਮੇਹਨਤ ਕਰਕੇ ਆਪਣੇ ਸਾਰੇ ਬੱਚਿਆਂ ਨੂੰ ਚੰਗੀ ਵਿੱਦਿਆ ਦਿੱਤੀ ਤਾਂ ਕਿ ਉਹ ਵੀ ਬਜ਼ੁਰਗਾਂ ਵਾਂਗ ਬੁੱਤੀਆਂ ਪੂਰੀਆਂ ਕਰਨ ਵਾਲੇ ਹੀ ਨਾ ਰਹਿ ਜਾਣ। ਇਸ ਤਰ੍ਹਾਂ ਘਰ ਵਿੱਚ ਪੜ੍ਹਾਈ ਦਾ ਮਹੌਲ ਹੋਣ ਕਰਕੇ ਉਨ੍ਹਾਂ ਨੇ ਮਿਡਲ ਤੱਕ ਦੀ ਪੜ੍ਹਾਈ ਪਿੰਡ ਦੇ ਸਕੂਲ ਤੋਂ ਕੀਤੀ ਅਤੇ ਅਗਲੀ ਪੜ੍ਹਾਈ ਲਈ ਖਾਲਸਾ ਹਾਈ ਸਕੂਲ, ਤਖਤੂਪੁਰਾ ਵਿਖੇ ਦਾਖਲਾ ਲੈਣਾ ਪਿਆ। ਜਦ ਉਹ ਦਸਵੀਂ ਕਲਾਸ ਵਿੱਚ ਸਨ ਤਾਂ ਇੱਕ ਸਿੱਖ ਸਾਧ ਵੱਲੋਂ ਪ੍ਰੇਰਨਾ ਦੇਣ ਤੇ ਕਿ ਨਾਮ ਜਪਣ ਨਾਲ ਚੰਗੇ ਨੰਬਰ ਆਉਣਗੇ ਤਾਂ ਉਹਨਾਂ ਨੇ ਦਿਨ ਰਾਤ ਨਾਮ ਜਪਣਾ ਸ਼ੁਰੂ ਕਰ ਦਿੱਤਾ। ਨਾਮ ਜਪਣ ਤੇ ਜਿਆਦਾ ਜ਼ੋਰ ਦੇਣ ਕਰਕੇ ਉਹ ਦਸਵੀਂ ਚੋਂ ਔਸਤ ਅੰਕ ਹੀ ਪ੍ਰਾਪਤ ਕਰ ਸਕੇ। ਪਰ ਪੜ੍ਹਨ ਦੀ ਲਗਨ ਕਾਰਨ ਅਤੇ ਉਕਤ ਘਟਨਾ ਤੋਂ ਬਾਦ ਉਹ ਪੜ੍ਹਾਈ ਵਿੱਚ ਖਾਸ ਧਿਆਨ ਦੇਣ ਲੱਗੇ। ਇਸ ਤਰ੍ਹਾਂ ਗੁਰੂ ਨਾਨਕ ਕਾਲਜ ਰੋਡੇ ਤੋਂ 12ਵੀਂ ਪਾਸ ਕਰਨ ਉਪਰੰਤ ਗੁਰੂ ਗੋਬਿੰਦ ਸਿੰਘ ਕਾਲਜ ਚੰਡੀਗੜ੍ਹ ਤੋਂ ਗਰੈਜੂਏਸ਼ਨ ਦੀ ਪੜ੍ਹਾਈ ਕੀਤੀ। ਆਪਣੇ ਵੱਡੇ ਭਰਾ ਜਗਰੂਪ ਸਿੰਘ ਰੂਪ, ਅਮਰਜੀਤ ਸਿੰਘ ਕੋਲ ਚੰਡੀਗੜ੍ਹ ਵਿਚ ਨੌਕਰੀ ਕਰਦੇ ਹੋਏ ਉਨ੍ਹਾਂ ਨੇ ਐਮ.ਏ. (ਪੰਜਾਬੀ) ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਕੀਤੀ। ਉਹ ਇੱਥੇ ਹੀ ਨਹੀਂ ਰੁਕੇ ਸਗੋਂ ਜਦੋਂ ਉਸ ਸਮੇਂ ਸਾਡੇ ਸਮਾਜ ਦੇ ਬਹੁਤ ਘੱਟ ਮੁੰਡੇ ਕੁੜੀਆਂ ਮੈਟ੍ਰਿਕ ਪਾਸ ਕਰਦੇ ਸਨ, ਉਨ੍ਹਾਂ ਨੇ ਦੂਜੀ ਐਮ.ਏ. (ਰਾਜਨੀਤੀ ਸ਼ਾਸ਼ਤਰ) ਪੰਜਾਬੀ ਯੂਨੀਵਰਸਿਟੀ ਚੰਡੀਗੜ੍ਹ ਤੋਂ ਪ੍ਰਾਪਤ ਕੀਤੀ। ਉਹ ਅੱਜ ਵੀ ਯਾਦ ਕਰਦੇ ਹਨ ਕਿ ਕਈ ਡਿਗਰੀਆਂ ਕਰਨ ਤੋਂ ਬਾਅਦ ਵੀ ਉਹਨਾਂ ਨੇ ਬਾਬਾ ਸਾਹਿਬ ਡਾ. ਅੰਬੇਡਕਰ ਦਾ ਨਾਂ ਕਦੀ ਵੀ ਕਿਸੇ ਅਧਿਆਪਕ ਜਾਂ ਪ੍ਰੋਫੈਸਰ ਤੋਂ ਨਹੀਂ ਸੀ ਸੁਣਿਆ।

ਆਪ ਨੇ ਕੁਝ ਸਮਾਂ ਏ.ਜੀ. ਪੰਜਾਬ ਵਿੱਚ ਬਤੌਰ ਐਡੀਟਰ ਨੌਕਰੀ ਕੀਤੀ ਅਤੇ ਇੱਕ ਬੈਂਕ ਦੀ ਨੌਕਰੀ ਕਰਨ ਉਪਰੰਤ ਬਾਦ ਵਿੱਚ ਸਿੱਖਿਆ ਵਿਭਾਗ ਅੰਦਰ ਲੈਕਚਰਾਰ ਭਰਤੀ ਹੋ ਗਏ। ਆਪਨੇ ਪੂਰੀ ਨੌਕਰੀ ਇਮਾਨਦਾਰੀ, ਤਨਦੇਹੀ ਅਤੇ ਸਮਾਜ ਦੇ ਭ੍ਰਿਸ਼ਟਾਚਾਰ ਢਾਂਚੇ ਤੋਂ ਅਭਿੱਜ ਰਹਿਕੇ ਕੀਤੀ। ਭਾਵੇਂ ਉਨ੍ਹਾਂ ਨੂੰ ਇਸ ਗੱਲ ਦਾ ਖਮਿਆਜਾ ਵੀ ਭੁਗਤਣਾ ਪਿਆ ਕਿ ਆਪ ਦੇ ਨਾਲ ਨੌਕਰੀ ਕਰਦੇ ਲੋਕ ਪ੍ਰਮੋਸ਼ਨਾਂ ਲੈ ਕੇ ਚੰਗੀਆਂ ਰਾਜ ਪੱਧਰੀ ਪਦਵੀਆਂ ਤੋਂ ਰਿਟਾਇਰ ਹੋਏ। ਉਹ ਦੱਸਦੇ ਹਨ ਕਿ ਮੁੱਢ ਤੋਂ ਹੀ ਉਹਨਾਂ ਨੂੰ ਦਬਾ ਕੇ ਰੱਖਣ ਦਾ ਸਿਲਸਿਲਾ ਸ਼ੁਰੂ ਹੋ ਗਿਆ ਸੀ। ਉਹਨਾਂ ਦੀ ਛੋਟੀ ਉਮਰੇ ਉੱਚੀ ਵਿੱਦਿਆ ਨੇ ਉਹਨਾਂ ਵਿਰੁੱਧ ਮੋਰਚਾ ਖੋਲ੍ਹ ਕੇ ਰੱਖਿਆ। ਜਿਸਨੂੰ ਅੰਤ ਤੱਕ ਹੰਢਾਇਆ। ਪਰ ਆਪਨੇ ਹਮੇਸ਼ਾ ਇਮਾਨਦਾਰੀ ਨੂੰ ਤਰਜੀਹ ਦਿੱਤੀ। ਆਪਨੇ 15 ਸਾਲ ਦੇ ਕਰੀਬ ਬਤੌਰ ਪ੍ਰਿੰਸੀਪਲ ਸੇਵਾ ਨਿਭਾਈ ਅਤੇ ਜਿਹੜੀ ਸੰਸਥਾ ਵਿੱਚ ਗਏ, ਉੱਥੇ ਅਕਾਦਮਿਕ, ਸੱਭਿਆਚਾਰਕ ਅਤੇ ਉਸਾਰੂ ਦਿੱਖ ਪੱਖੋਂ ਵਿਕਾਸ ਕੀਤਾ ਪਰੰਤੂ ਬਰਾਬਰੀ ਦੀ ਸੁਚੱਜੀ ਭਾਵਨਾ ਨਾਲ ਲੈਸ ਉਹਨਾਂ ਦਾ ਖੁਦਾਰ ਕਿਰਦਾਰ, ਜਾਤਪਾਤੀ ਸਮਾਜ ਵਿੱਚ ਉਹਨਾਂ ਲਈ ਮੁਸ਼ਕਲਾਂ ਪੈਦਾ ਕਰਦਾ ਰਿਹਾ। ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਹੋਰ ਮਹਾਂਪੁਰਸ਼ਾਂ

ਦੀ ਵਿਚਾਰਧਾਰਾ ਅਤੇ ਮਿਸ਼ਨ ਘਰ ਘਰ ਪਹੁੰਚਾਉਣ ਦੇ ਮਕਸਦ ਨਾਲ ਉਨ੍ਹਾਂ ਨੇ ਇੱਛਾ ਅਨੁਸਾਰ ਨੌਕਰੀ ਤੋਂ ਆਖਰ ਅਗਾਉਂ ਅਸਤੀਫਾ ਦੇ ਦਿੱਤਾ ਅਤੇ ਪੈਨਸ਼ਨ ਲੈ ਲਈ ਤਾਂ ਕਿ ਮਿਸ਼ਨ ਦੇ ਕੰਮ ਨੂੰ ਹੋਰ ਜ਼ੋਰਦਾਰ ਕੀਤਾ ਜਾ ਸਕੇ। ਸਰਕਾਰੀ ਸੇਵਾ ਵਿੱਚ ਉਹਨਾਂ ਨੂੰ ਕੋਈ ਦਿਨ ਅਜੇਹਾ ਯਾਦ ਨਹੀਂ ਜਦੋਂ ਡਿਉਟੀ ਦੀ ਉਹਨਾਂ ਨੇ ਦੁਰਵਰਤੋਂ ਕੀਤੀ ਹੋਵੇ ਪਰੰਤੂ ਬਹੁਤ ਵਾਰ ਉਹਨਾਂ ਨੇ ਆਪਣੇ ਹੱਕ ਲਈ ਨਿਆਂ ਦਾ ਸਹਾਰਾ ਲਿਆ।

ਆਪਣੇ ਸਕੂਲੀ ਦਿਨਾਂ ਨੂੰ ਯਾਦ ਕਰਦਿਆਂ ਉਹ ਅਕਸਰ ਜਿਕਰ ਕਰਦੇ ਹਨ ਕਿ ਉਨ੍ਹਾਂ ਨਾਲ ਪਿੰਡ ਵਿਚਲੇ ਜੱਟਾਂ, ਤਰਖਾਣਾਂ, ਚਮਾਰਾਂ, ਝਿਉਰਾਂ, ਬਾਜੀਗਰਾਂ ਮਜ਼ਬੀਆਂ ਦੇ ਮੁੰਡੇ ਹਮਜਮਾਤੀ ਸਨ। ਉਹ ਆਪਸ ਵਿੱਚ ਬਹੁਤ ਘੁਲਮਿਲ ਕੇ ਰਹਿੰਦੇ ਸਨ। ਇਕੱਠੇ ਪੜ੍ਹਦੇ ਸਨ। ਇਕੱਠੇ ਖੇਡਦੇ ਸਨ। ਆਪਸ ਵਿੱਚ ਅਜੇ ਕੋਈ ਭਿੰਨ-ਭੇਦ ਨਹੀਂ ਸੀ ਕਰਦੇ। ਪਰ ਜਦ ਉਹ ਇੱਕ ਦੂਜੇ ਦੇ ਘਰ ਜਾਂਦੇ ਤਾਂ ਜਾਤੀ ਵਿਤਕਰਾ ਸਪਸ਼ਟ ਨਜ਼ਰ ਆਉਣ ਲੱਗਦਾ ਸੀ। ਕਈ ਵਾਰ ਜਦ ਉਹ ਜੱਟਾਂ ਜਾਂ ਤਰਖਾਣਾਂ ਦੇ ਘਰ ਜਾਂਦੇ ਤਾਂ ਖਾਣ-ਪੀਣ ਸਮੇਂ ਉਨ੍ਹਾਂ ਦੇ ਭਾਂਡਿਆਂ ਨੂੰ ਅਲੱਗ ਰੱਖਿਆ ਜਾਂਦਾ। ਕਈ ਵਾਰ ਚਿਮਟੇ ਨਾਲ ਚੁੱਕ ਕੇ ਚੁੱਲ੍ਹੇ ਵਿੱਚ ਵੀ ਸੁੱਟਿਆ ਜਾਂਦਾ ਰਿਹਾ। ਇਸ ਤਰ੍ਹਾਂ ਬਚਪਨ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਜਾਤੀ ਵਿਤਕਰਾ ਉਨ੍ਹਾਂ ਨੇ ਆਪਣੇ ਪਿੰਡੇ ਤੇ ਹੰਡਾਇਆ। ਬਚਪਨ ਵਿੱਚ ਉਹ ਹੋਰ ਜੀਆਂ ਨਾਲ ਕਿਸੇ ਦੇ ਖੇਤ ਕਣਕ ਵੱਢਣ ਜਾਂ ਨਰਮਾਂ ਚੁਗਣ ਜਾਂਦੇ ਤਾਂ ਹੱਥਾਂ ਉੱਤੇ ਦੂਰ ਕਰਕੇ ਰੋਟੀਆਂ ਸੁੱਟੀਆਂ ਜਾਂਦੀਆਂ। ਲੱਸੀ ਪਾਣੀ ਵੀ ਦੂਰ ਤੋਂ ਪਾਇਆ ਜਾਂਦਾ। ਉਹਨਾਂ ਬਚਪਨ ਵਿੱਚ ਵਾਢੀਆਂ ਕੀਤੀਆਂ, ਕਪਾਹਾਂ ਚੁਗੀਆਂ, ਬਾਲਣ ਚੁਗਿਆ, ਘਾਹ ਢੋਇਆ, ਘਾਹ ਖੋਤਿਆ, ਗੋਹਾ ਬਾਲਣ ਕੱਠਾ ਕੀਤਾ ਤਾਂ ਕਿ ਘਰ ਦਾ ਗੁਜਾਰਾ ਤੁਰਦਾ ਰਹੇ। ਹਾਲਾਂਕਿ ਉਹ ਇੱਕ ਅਗਾਂਹ ਵਧੂ, ਸਾਫ ਸੁਥਰੇ ਮੇਹਨਤੀ ਤੇ ਗੁਜ਼ਾਰਾ ਯੋਗ ਮਾਤਾ ਪਿਤਾ ਦੇ ਬੱਚੇ ਸਨ ਜੋ ਸਭ ਦੇ ਸਭ ਸਕੂਲਾਂ ਤੇ ਕਾਲਜਾਂ ਵਿੱਚ ਸਨ। ਜਾਤੀ ਵਿਤਕਰੇ ਦੀ ਇਹ ਤੇ ਇਕ ਦੋ ਹੋਰ ਘਟਨਾਵਾਂ ਉਨ੍ਹਾਂ ਦੇ ਮਨ ਤੇ ਸਦਾ ਲਈ ਕੌੜੀ ਯਾਦ ਬਣ ਗਈਆਂ। ਇੱਕ ਹੋਰ ਘਟਨਾ ਇਸ ਤਰ੍ਹਾਂ ਸੀ ਕਿ ਇੱਕ ਵਾਰ ਉਹ ਗੁਰਦਆਰੇ ਦੇ ਲੰਗਰ ਵਿੱਚ ਦਾਲ ਦੀ ਬਾਲਟੀ ਚੁੱਕ ਕੇ ਸੇਵਾ ਕਰ ਰਹੇ ਸਨ ਤਾਂ ਇੱਕ ਅੰਮ੍ਰਿਤਧਾਰੀ ਸਿੰਘ ਨੇ ਉਨ੍ਹਾਂ ਕੋਲੋਂ ਦਾਲ ਦੀ ਬਾਲਟੀ ਖੋਹ ਲਈ। ਇਸੇ ਤਰ੍ਹਾਂ ਪਿੰਡ ਦੇ ਗੁਰੂ ਘਰ ਵਿੱਚ ਵੀ ਉਸਨੂੰ ਲੰਗਰ ਵਿੱਚ ਵੜਨ ਤੋਂ ਰੋਕ ਦਿੱਤਾ ਸੀ। ਲੰਗਰ ਲਈ ਮਜ਼ਬੀਆਂ ਤੇ ਚਮਾਰਾਂ ਦੇ ਘਰਾਂ ਚੋਂ ਰਾਸ਼ਨ ਸੀਦਾ ਨਹੀਂ ਸੀ ਲਿਆ ਜਾਂਦਾ। ਇਹ ਯਾਦਾਂ ਹਨ ਉਹਨਾਂ ਦੀਆਂ। ਦੂਜੀ ਘਟਨਾ, ਜੋ ਨੌਕਰੀ ਤੋਂ ਬਾਅਦ ਉਨ੍ਹਾਂ ਨੇ ਆਪਣਾ ਘਰ ਪੱਕਾ ਕਰਨ ਲਈ ਇੱਟਾਂ ਮੰਗਵਾਈਆਂ ਤਾਂ ਪਿੰਡ ਦੇ ਗੁਆਂਢੀ ਜੱਟ ਪ੍ਰਵਾਰ ਨੇ ਇਸ ਦਾ ਬਹੁਤ ਤਕੜਾ ਵਿਰੋਧ ਕੀਤਾ ਅਤੇ ਪੱਕਾ ਘਰ ਬਣਾਉਣ ਤੋਂ ਰੋਕਿਆ। ਜਿਸ ਸਿੱਖ ਸਾਧ ਦੇ ਉਹ ਸੇਵਕ ਬਣੇ ਉਸਦੇ ਲੰਗਰ ਵਿੱਚ ਅਛੂਤਾਂ ਦੇ ਭਾਂਡੇ ਵੱਖਰੇ ਸਨ। ਇਸ ਤਰ੍ਹਾਂ ਆਪਦੇ ਜਾਤੀ ਵਿਤਕਰੇ ਦੇ ਅਨੁਭਵਾਂ ਤੇ ਜਾਤੀ ਵਿਵਸਥਾ ਨੇ ਮਨ ਨੂੰ ਗਹਿਰੀ ਚੋਟ ਮਾਰੀ। ਪਰੰਤੂ ਕਾਰਨ ਸਮਝ ਨਹੀਂ ਪਾਏ। ਇੱਕ ਸਿੱਖ ਸਾਧ ਦੇ ਗੁਰੂ ਘਰ ਵਿੱਚ ਪੂਰਾ ਦਿਨ ਸੇਵਾ ਕਰਕੇ ਜੁਲਾਹਿਆਂ, ਮਜ਼ਬੀਆਂ ਤੇ ਚਮਾਰਾਂ ਆਦਿ ਨੂੰ ਰੋਟੀ ਚਾਹ ਲਈ ਭਾਂਡੇ ਅੱਡ ਲੈਣੇ ਪੈਂਦੇ ਸਨ। ਸਰਕਾਰੀ ਨੌਕਰੀ ਦੌਰਾਨ ਵੀ ਕਈ ਅਪਮਾਨ ਜਨਕ ਘਟਨਾਵਾਂ ਵਾਪਰੀਆਂ ਜਿੰਨ੍ਹਾਂ ਵਿਰੁੱਧ ਉਹ ਲੜਦੇ ਰਹੇ। ਜੋ ਜਾਤੀ ਪਾਤੀ ਮਾਨਸਿਕਤਾ ਦੀ ਉਪਜ ਸਨ। ਭਾਵੇਂ ਸਾਰਾ ਸਮਾਜ ਇੱਕੋ ਤਰ੍ਹਾਂ ਦਾ ਨਹੀਂ ਸੀ। ਪਰੰਤੂ ਹਰ ਕੋਈ ਇਹ ਵਰਤਾਰਾ ਕਰਦਾ ਸੀ। ਮਜ਼ਬੀਆਂ ਅਤੇ ਚਮਾਰਾਂ ਨੂੰ ਤਾਂ ਖਾਸ ਤੌਰ ਤੇ ਹਰ ਕੋਈ ਭਿਆਨਕ ਘਿਰਨਾ ਕਰਦਾ ਸੀ। ਉਹ ਵੀ ਜਿੰਨ੍ਹਾਂ ਦੇ ਆਪਦੇ ਨਾਲ ਦੂਜੇ ਘਿਰਨਾ ਕਰਦੇ ਸਨ।

ਸਾਹਿਤ ਲਿਖਣ ਦੇ ਪ੍ਰੇਰਨਾ ਸਰੋਤ ਉਹ ਘਰ ਵਿੱਚ ਗੁਰਬਾਣੀ ਦਾ ਮਾਹੌਲ, ਰਾਗੀ ਪਿਤਾ ਅਤੇ ਵੱਡੇ ਭਰਾ ਜਗਰੂਪ ਸਿੰਘ ਰੂਪ ਦੀ ਸਾਹਿਤਿਕ ਰੁਚੀ ਦੇ ਪ੍ਰਭਾਵ ਨੂੰ ਮੰਨਦੇ ਹਨ। ਆਪਣੀ ਰਚਨਾ ਬਾਰੇ ਉਹ ਦੱਸਦੇ ਹਨ ਕਿ ਸਕੂਲ ਵਿਚ ਪੜ੍ਹਦਿਆਂ ਜਦ ਉਹ 12-13 ਸਾਲ ਦੇ ਸਨ ਤਾਂ ਆਪਦੇ ਅਧਿਆਪਕ 'ਆਤਮ ਹਮਰਾਹੀ' ਨੇ ਕਵਿਤਾਵਾਂ ਦੀ ਕਾਪੀ ਵੇਖੀ ਤਾਂ ਹੈਰਾਨੀ ਭਰੀ ਸ਼ਾਬਾਸ਼ ਦਿੱਤੀ। ਉਸ ਸਮੇਂ ਕੀ ਲਿਖਿਆ ਸੀ? ਇਸਦਾ ਚੇਤਾ ਤਾਂ ਉਨ੍ਹਾਂ ਨੂੰ ਨਹੀਂ ਹੈ। ਪਰ ਇਹ ਸਾਹਿਤਕ ਰਚਨਾ ਦਾ ਆਗਾਜ ਸੀ। ਕਾਲਜ ਦੇ ਦਿਨਾ ਵਿੱਚ ਉਹਨਾਂ ਨੂੰ ਕੁਝ ਕੁਮੈਂਟਰੀ ਕਰਨ ਲਈ ਪ੍ਰੋਫੈਸਰਾਂ ਨੇ ਜਿੰਮੇਵਾਰੀ ਸੌਂਪੀ। ਜਦ ਉਨ੍ਹਾਂ ਨੇ ਦੋ ਦਿਨ ਲਗਾਤਾਰ ਕੁਮੈਂਟਰੀ ਕੀਤੀ ਤਾਂ ਪੂਰੇ ਕਾਲਜ ਵਿੱਚ ਸਮੇਤ ਪ੍ਰੋਫੈਸਰਾਂ ਅਤੇ ਪ੍ਰਿੰਸੀਪਲ ਦੇ, ਕੁਮੈਂਟਰੀ ਦੇ ਬੋਲਾਂ ਅਤੇ ਅੰਦਾਜ ਨੂੰ ਇੱਕ ਮਾਹਰ ਵਜੋਂ ਕਬੂਲਿਆ ਗਿਆ। ਇਸ ਘਟਨਾ ਨੇ ਉਨ੍ਹਾਂ ਅੰਦਰ ਹੋਰ ਮਨੋਬਲ ਪੈਦਾ ਕੀਤਾ। ਜੋ ਲਗਾਤਾਰ ਵਧਣ ਲੱਗਾ। ਭਾਵੇਂ ਇਸ ਸਮੇਂ ਜਮਾਤ ਵਿੱਚ ਕੁੱਝ ਕਹਿਣ ਜਾਂ ਬਾਲ ਸਭਾ ਵਿੱਚ ਬੋਲਣ ਸਮੇਂ ਉਹ ਕੰਬ ਜਾਂਦੇ ਸੀ ਤੇ ਇੱਕ ਭੈਅ ਸਵਾਰ ਹੁੰਦਾ ਸੀ। ਉਹ ਆਪਣੇ ਬਹੁਤ ਅਧਿਆਪਕਾਂ ਅਤੇ ਪ੍ਰੋਫੈਸਰਾਂ ਨੂੰ ਅੱਜ ਵੀ ਬਹੁਤ ਯਾਦ ਕਰਦੇ ਹਨ। ਜਿੰਨ੍ਹਾਂ ਨੇ ਉਹਨਾਂ ਨੂੰ ਨਿੱਘਾ ਪਿਆਰ ਅਤੇ ਬਲ ਦਿੱਤਾ।

ਕਾਲਜ ਪੜ੍ਹਦਿਆਂ ਕਮਿਊਨਿਸਟ ਲਹਿਰ ਦੇ ਸੰਪਰਕ ਵਿੱਚ ਆਏ ਤਾਂ ਵੱਡੇ ਪੱਧਰ ਤੇ ਕਮਿਊਨਿਸਟ ਸਾਹਿਤ ਪੜ੍ਹਿਆ। ਲੈਨਿਨ, ਮਾਊ-ਜੇ-ਤੁੰਗ, ਗੋਰਕੀ ਅਤੇ ਕਮਿਊਨਿਸਟ ਦ੍ਰਿਸ਼ਟੀਕੋਣ ਤੋਂ ਹੀ ਕਵਿਤਾਵਾਂ, ਕਹਾਣੀਆਂ ਅਤੇ ਲੇਖ ਲਿਖੇ ਜੋ 1970 ਤੋਂ 1980 ਦਰਮਿਆਨ ਪੰਜਾਬੀ ਦੇ ਸਿਰਮੌਰ ਪੇਪਰਾਂ ਸਰਦਲ, ਪੈਗਾਮ, ਆਰਸੀ ਪ੍ਰੀਤਲੜੀ, ਪੰਜ ਦਰਿਆ, ਲਕੀਰ ਆਦਿ ਪੇਪਰਾਂ ਵਿੱਚ ਛਪਦੇ ਸਨ। ਅੱਜ ਉਹ ਆਪਣੇ ਆਪ ਨੂੰ 'ਧਰਤੀ ਦਾ ਜਾਇਆ' ਦੇ ਪਾਤਰ ਵਰਗਾ ਮਹਿਸੂਸ ਕਰਦੇ ਹਨ। ਜਿਸਨੂੰ ਇਨਕਲਾਬ ਆ ਜਾਣ ਉਪਰੰਤ ਖਿੜਕੀ ਮੂਹਰੇ ਖੜ੍ਹੇ ਨੂੰ ਰਾਸ਼ਨ ਨਹੀਂ ਸੀ ਦਿੱਤਾ, ਸਗੋਂ ਧੱਕੇ ਮਾਰਕੇ ਪਾਰਟੀ ਦੇ ਦਫਤਰੋਂ ਕੱਢ ਦਿੱਤਾ ਸੀ। ਅਜੇਹਾ ਕਹਿਣਾ ਹੈ ਉਹਨਾਂ ਦਾ। ਪਰ 1980 ਵਿੱਚ ਉਨ੍ਹਾਂ ਦੀ ਜਿੰਦਗੀ ਵਿੱਚ ਨਵਾਂ ਮੋੜ ਆਇਆ ਜਦ ਸਮਾਜਿਕ ਕ੍ਰਾਂਤੀ ਦੀ ਅੰਬੇਡਕਰਵਾਦੀ ਲਹਿਰ ਦੀ ਜਾਣਕਾਰੀ ਸ. ਫਤਹਿਜੰਗ ਸਿੰਘ ਚੰਡੀਗੜ੍ਹ (ਸੇਵਾ ਮੁਕਤ ਡਿਪਟੀ ਡਾਇਰੈਕਟਰ) ਪਾਸੋਂ ਅਚਾਨਕ ਪ੍ਰਾਪਤ ਹੋਈ। ਇਸ ਬਾਰੇ ਮੁਢਲੀ ਜਾਣਕਾਰੀ ਮਿਲਣ ਤੋਂ ਬਾਅਦ ਕਾਂਸ਼ੀ ਰਾਮ ਜੀ ਵੱਲੋਂ ਬੂਟਾ ਮੰਡੀ (ਜਲੰਧਰ) ਵਿਖੇ 'ਪੂਨਾ ਪੈਕਟ ਧਿਕਾਰ ਦਿਵਸ' ਉੱਤੇ ਦਿੱਤੇ ਭਾਸ਼ਣ ਨੇ ਬਾਬਾ ਸਾਹਿਬ ਅੰਬੇਡਕਰ ਦੇ ਜੀਵਨ ਦੀ ਦਰੁਸਤ ਜਾਣਕਾਰੀ ਦਿੱਤੀ।

ਇਹ ਜਾਣਕਾਰੀ ਨਵੀਂ, ਅਕੱਥ, ਸਹੀ, ਅਚੰਭਤ ਰੋਸ਼ਨੀ ਅਤੇ ਜਾਗਿਰਤੀ ਨਾਲ ਭਰਪੂਰ ਸੀ। ਇਸ ਨਵੀਂ ਰੋਸ਼ਨੀ ਨੇ ਆਪਦੇ ਜੀਵਨ ਦਾ ਮਕਸਦ ਬਦਲ ਦਿੱਤਾ ਅਤੇ ਉਹਨਾਂ ਦੇ ਦੱਸਣ ਅਨੁਸਾਰ ਜਾਤੀ ਵਿਤਕਰਿਆਂ, ਜਾਤੀਆਂ, ਵਰਣ ਜਾਤ ਪ੍ਰਨਾਲੀ ਅਤੇ ਬ੍ਰਾਹਮਣ ਆਰੀਆ ਦੀ ਸਮਝ ਪੈਣੀ ਸ਼ੁਰੂ ਹੋਈ। ਜਾਤੀ ਸਿਸਟਮ ਦੀ ਜਾਣਕਾਰੀ ਮਿਲੀ। ਬ੍ਰਾਹਮਣਵਾਦੀ ਸਿਸਟਮ ਦਾ ਪਤਾ ਲੱਗਿਆ। ਆਰੀਆ ਬਨਾਮ ਅਨਆਰੀਆ ਸੰਘਰਸ਼ ਦੀ ਸੂਝ ਮਿਲੀ। ਮਹਾਤਮਾ ਬੁੱਧ ਤੋਂ ਲੈ ਕੇ ਬਾਬਾ ਸਾਹਿਬ ਅੰਬੇਡਕਰ ਦੇ ਸੰਘਰਸ਼ ਬਾਰੇ ਜਾਣਕਾਰੀ ਮਿਲੀ। ਨਵੀਂ ਰੌਸ਼ਨੀ ਨੇ ਚਕਾਚੌਂਧ ਕੀਤਾ ਅਤੇ ਆਪਨੇ ਬਹੁਤ ਤੇਜੀ ਨਾਲ ਸੰਤ ਮਹਾਂਪੁਰਸ਼ਾਂ ਦੇ ਜੀਵਨ ਨੂੰ ਪੜ੍ਹਨ ਲਈ ਦਿਨ ਰਾਤ ਇੱਕ ਕਰ ਦਿੱਤਾ। ਹਿੰਦੂ ਧਰਮ ਗ੍ਰੰਥਾਂ ਨੂੰ ਪੜ੍ਹਿਆ। ਗੁਰੂ ਗ੍ਰੰਥ ਸਾਹਿਬ, ਬਾਈਬਲ, ਕੁਰਆਨ ਤੇ ਉੱਤਮ ਮਹਾਂਪੁਰਸ਼ ਤੇ ਚੋਟੀ ਦੇ ਵਿਦਵਾਨਾਂ ਨੂੰ ਪੜ੍ਹਿਆ ਅਤੇ ਉਨ੍ਹਾਂ ਦੇ ਮਿਸ਼ਨ ਅਤੇ ਵਿਚਾਰਧਾਰਾ ਦੀ ਥਾਹ ਪਾਈ। ਫਿਰ ਕੀ ਸੀ। ਉਸ ਤੋਂ ਬਾਦ ਚੱਲ ਸੋ ਚੱਲ। ਭਾਰਤੀ ਸੰਵਿਧਾਨ ਦੀ ਰਾਖਵਾਂਕਰਨ ਨੀਤੀ ਅਤੇ ਡਾ. ਅੰਬੇਡਕਰ ਦੇ 40 ਸਾਲਾ ਸੰਘਰਸ਼ ਕਾਰਨ ਮਿਲੀ ਸਰਕਾਰੀ ਨੌਕਰੀ ਦੌਰਾਨ, 1982 ਤੋਂ ਬਹੁਤ ਤੇਜੀ ਨਾਲ ਉੱਤਰੀ ਭਾਰਤ ਸਮੇਤ ਪੂਰੀ ਦਿੱਲੀ ਅਤੇ ਯੂ.ਪੀ. ਤੱਕ ਆਪਣੀ ਸਰਗਰਮੀ ਦਾ ਖੇਤਰ ਬਣਾ ਲਿਆ। ਦੋ ਵਾਰ ਸਾਈਕਲ ਚਲਾ ਕੇ ਕਰੀਬ 100 ਸਾਥੀਆਂ ਨਾਲ ਦਿੱਲੀ ਤੱਕ ਸਫਰ ਮਿਸ਼ਨ ਨੂੰ ਸਮਰਪਤ ਕੀਤਾ। ਸਫਰ ਕੀਤਾ ਤੇ ਦੇਸ਼ ਦੀ ਸੰਸਦ ਨੂੰ ਦੇਖਿਆ। ਪਹਿਲੀ ਵਾਰ ਲਾਲ ਕਿਲਾ, ਬੋਟ ਕਲੱਬ, ਸੰਸਦ ਅਤੇ ਰਾਸ਼ਟਰਪਤੀ ਭਵਨ ਅਤੇ ਸਾਹਮਣੇ ਖੜ੍ਹੀ ਅੰਬੇਡਕਰ ਦੀ ਮੂਰਤੀ ਦਾ ਸੰਕਲਪ ਉੱਭਰਿਆ।

ਇਸ ਨਵੀਂ ਰੋਸ਼ਨੀ. ਨੂੰ ਆਪ ਨੇ ਜਿੱਥੇ ਬਹੁਜਨ ਸਮਾਜ ਦੀਆਂ ਬਸਤੀਆਂ ਅੰਦਰ ਵੰਡਿਆ, ਉਥੇ ਵੱਡੇ ਪੱਧਰ 'ਤੇ ਜਨ ਜਾਗ੍ਰਿਤੀ ਲਈ ਸਾਹਿਤ ਰਚਿਆ। ਆਪ ਦੀਆਂ ਹਜ਼ਾਰਾਂ ਰਚਨਾਵਾਂ ਬਹੁਜਨ ਸੰਗਠਨ, ਬਹੁਜਨ ਸੰਦੇਸ਼, ਜਨਤਕ ਲਹਿਰ, ਦੇਸ ਪੰਜਾਬ, ਅੱਜ ਦੀ ਆਵਾਜ ਅਤੇ ਹੋਰ ਅਨੇਕ ਪੇਪਰਾਂ ਵਿੱਚ ਛਪੀਆਂ ਜਿੰਨ੍ਹਾਂ ਨੇ ਪੂਰੇ ਸਮਾਜ ਨੂੰ ਆਪਣੇ ਵੱਲ ਖਿੱਚਿਆ। ਅਤੇ ਭਾਸ਼ਾਈ ਸੁੰਦਰਤਾ ਪੈਦਾ ਕੀਤੀ। ਜਿੰਨ੍ਹਾਂ ਨੂੰ ਬਹੁਜਨ ਸਮਾਜ ਦੇ ਚੇਤੰਨ ਆਮ ਮਨੁੱਖ ਨੇ ਵੀ ਜੀਅ-ਜਾਨ ਨਾਲ ਪੜ੍ਹਿਆ। ਉਨ੍ਹਾਂ ਦੀਆਂ ਰਚਨਾਵਾਂ ਨੂੰ ਪੜ੍ਹਨ ਲਈ ਵਿਸ਼ੇਸ਼ ਉਤਸ਼ਾਹ ਹੁੰਦਾ ਸੀ ਬਹੁਜਨ ਬੰਦੇ ਵਿੱਚ। ਉਹ ਬੇਵਾਕ ਬੋਲਦੇ ਹਨ, ਲਿਖਦੇ ਹਨ ਅਤੇ ਧੁਰ ਅੰਦਰ ਹਲੂਣ ਦਿੰਦੇ ਹਨ। ਲੋਕ ਜਿੱਥੇ ਉਹਨਾਂ ਨੂੰ ਪੜ੍ਹਨ ਲਈ ਅਹੁਲਦੇ ਸਨ ਉਥੇ ਸੁਣਨ ਲਈ ਦੌੜ ਪੈਂਦੇ ਹਨ। ਉਹਨਾਂ ਨੇ ਸੈਂਕੜੇ ਵਾਰ ਲੱਖਾਂ ਦੇ ਇਕੱਠਾਂ ਨੂੰ ਸੰਬੋਧਨ ਕੀਤਾ ਹੈ। ਤੇ ਲੱਖਾਂ ਦੇ ਇਕੱਠਾਂ ਦਾ ਆਯੋਜਨ ਵੀ ਕੀਤਾ ਹੈ।

ਪੰਜਾਬੀ ਸਾਹਿਤ ਦੇ ਇਤਿਹਾਸਕ ਖੇਤਰ ਵਿੱਚ ਉਨ੍ਹਾਂ ਦਾ ਵਿਸ਼ੇਸ਼ ਯੋਗਦਾਨ ਹੈ। ਆਪਣੇ ਮਕਸਦ ਨੂੰ ਹਮੇਸ਼ਾ ਲਈ ਸਮਰਪਿਤ 'ਸੰਘਰਸ਼ ਜਾਰੀ ਹੈ' ਨਾਂ ਦੀ ਪਹਿਲੀ ਪੁਸਤਕ ਉਹਨਾਂ ਨੇ ਸਮਾਜ ਨੂੰ ਭੇਂਟ ਕੀਤੀ। ਤੇ ਫਿਰ ਬਹੁਜਨ ਸਮਾਜ ਦੇ ਮਹਾਨ ਨਾਇਕ 'ਕਾਂਸ਼ੀ ਰਾਮ ਦਾ ਚਿਹਰਾ ਮੋਹਰਾ' ਰਾਹੀਂ ਕਾਂਸ਼ੀ ਰਾਮ ਦੇ ਜੀਵਨ ਅਤੇ ਸੰਘਰਸ਼ ਨੂੰ ਸਮਰਪਿਤ ਦੂਸਰੀ ਪੁਸਤਕ ਭੇਂਟ ਕੀਤੀ। ਤੇ ਫਿਰ ਇਸੇ ਕਾਲਮ 'ਚੋਂ ਨਿਕਲੀ 'ਦਲਿਤਾਂ ਦੀ ਬਾਈਬਲ' ਕਹੀ ਗਈ ਭਾਰਤੀ ਲੋਕ ਨੀਚ ਕਿਵੇਂ ਬਣੇਂ?' ਜਿਸਦਾ ਸਤਵਾਂ ਐਡੀਸ਼ਨ ਵੀ ਖਤਮ ਹੋ ਚੁੱਕਾ ਹੈ। ਇਹ ਅੱਠ ਸਫਿਆਂ ਵਿੱਚ ਛਪੀ ਪਹਿਲੀ ਸਾਇਕਲੋ-ਸਟਾਇਲ ਐਡੀਸ਼ਨ, ਅੱਜ ਅੱਠਵੇਂ ਐਡੀਸ਼ਨ ਤੱਕ ਨੌ ਸੌ ਸਫੇ ਦੀ ਹੋਣ ਜਾ ਰਹੀ ਹੈ। ਇਹ ਉਨ੍ਹਾਂ ਦੀ ਨਿਰੰਤਰ ਖੋਜ ਸਾਹਿਤਕ ਅਤੇ ਇਤਿਹਾਸਕ ਵਿਕਾਸ ਦੀ ਕਹਾਣੀ ਬਿਆਨ ਕਰਦੀ ਹੈ ਜੋ ਉਹਨਾਂ ਦੇ ਸੁੱਚੇ ਸੰਘਰਸ਼ ਉੱਤੇ ਅਧਾਰਤ ਹੈ। ਜਿਸਦੀ ਮੰਗ ਤੇ ਮਹੱਤਤਾ ਕਦੀ ਖਤਮ ਨਹੀਂ ਹੋਈ। ਅਸੀਂ ਉਹਨਾਂ ਦੀ ਟੀਮ ਦੇ ਸਾਥੀ ਜਾਣਦੇ ਹਾਂ ਕਿ ਸਾਨੂੰ ਉਹਨਾਂ ਦੀ ਹਰ ਪੁਸਤਕ ਲਈ ਕਿਵੇਂ ਤੇਜੀ ਨਾਲ ਸਾਧਨ ਜੁਟਾਕੇ ਰੱਖਣੇ ਪੈਂਦੇ ਹਨ। ਉਹਨਾਂ ਦੀ ਪੜ੍ਹਨ ਦੀ, ਲਿਖਣ ਦੀ ਅਤੇ ਵਖਿਆਨ ਕਰਨ ਦੀ ਸਮਰੱਥਾ ਹੈਰਾਨੀਜਨਕ ਹੈ। ਇਹ ਪੁਸਤਕ ਦਲਿਤ ਪਛੜੇ ਸਮਾਜ ਤੋਂ ਅਗਾਂਹ ਹਰ ਵਰਗ ਦੇ ਚੇਤੰਨ ਮਨੁੱਖਾਂ ਦੀ ਜਰੂਰੀ ਲੋੜ ਬਣਦੀ ਜਾ ਰਹੀ ਹੈ। ਇਸ ਪੁਸਤਕ ਰਾਹੀਂ ਉਨ੍ਹਾਂ ਨੇ ਹੀ ਭਾਰਤ ਦੇ ਦਲਿਤ ਇਤਿਹਾਸ ਨੂੰ ਭਾਰਤ ਵਿੱਚ ਪਹਿਲੀ ਵਾਰ ਲੜੀ ਵਿੱਚ ਪਰੋਇਆ ਹੈ। ਇਸ ਪੁਸਤਕ ਵਿੱਚ ਆਰੀਆਂ ਦੇ ਆਗਮਨ, ਉਨ੍ਹਾਂ ਦੇ ਭਾਰਤੀ ਮੂਲ ਨਿਵਾਸੀਆਂ 'ਤੇ ਹਮਲੇ ਕਰਨ, ਆਪਣੀ ਵਿਵਸਥਾ ਸਥਾਪਿਤ ਕਰਨ, ਮੂਲ ਨਿਵਾਸੀ ਬਹੁਜਨਾਂ ਦਾ ਨੀਵਾਂ ਦਰਜਾ ਸਥਾਪਿਤ ਕਰਨ ਤੇ ਉਸ ਵਿਰੁੱਧ ਉੱਠੀਆਂ ਕਰਾਂਤੀਆਂ ਦੀ ਸੱਚੀ ਕਹਾਣੀ ਦਾ ਬਾਖੂਬੀ ਵਰਨਣ ਹੈ। ਇਸ ਪੁਸਤਕ ਨੂੰ ਪੜ੍ਹਨ ਤੋਂ ਬਾਦ ਤੁਹਾਨੂੰ ਹਿੰਦੂ ਧਰਮ ਦੇ ਗ੍ਰੰਥਾਂ ਦੀ ਜਾਣਕਾਰੀ, ਕੀਤੇ ਗਏ ਛੜਯੰਤਰਾਂ ਅਤੇ ਫਤਵਿਆਂ ਦੀ ਪੂਰਨ ਝਲਕ ਮਿਲਦੀ ਹੈ। ਭਾਰਤ ਅੰਦਰ ਮੂਲ ਨਿਵਾਸੀਆਂ ਦੀ ਅਜਾਦੀ ਅਤੇ ਮੁਕਤੀ ਖਾਤਰ ਕੀਤੇ ਗਏ ਸੰਘਰਸ਼ਾਂ ਨੂੰ ਪੂਰਨ ਰੂਪ ਵਿੱਚ ਲੜੀ ਬੱਧ ਕੀਤਾ ਗਿਆ ਹੈ। ਪਹਿਲੀ ਵਾਰ ਮਹਾਤਮਾ ਬੁੱਧ ਦੇ ਸੰਘਰਸ਼ ਤੋਂ ਲੈ ਕੇ ਕਾਂਸ਼ੀ ਰਾਮ ਦੇ ਸੰਘਰਸ਼ ਅਤੇ ਵਰਤਮਾਨ ਬਾਮਸੇਫ਼ ਤੱਕ ਨੂੰ ਉਹਨਾਂ ਨੇ ਲੜੀ ਬੱਧ ਕੀਤਾ ਹੈ। ਅੱਠਵੇਂ ਐਡੀਸ਼ਨ ਵਿੱਚ ਸਾਹਿਬ ਕਾਂਸ਼ੀ ਰਾਮ ਤੋਂ ਬਾਦ ਅਗਲੇ ਸੰਘਰਸ਼ ਦੀ ਰੂਪ ਰੇਖਾ ਦੀ ਲੜੀ ਨੂੰ ਅੱਗੇ ਤੋਰਿਆ ਜਾ ਰਿਹਾ ਹੈ। ਇਸ ਪੁਸਤਕ ਬਾਰੇ ਉਹ ਖੁਦ ਕਹਿੰਦੇ ਹਨ ਕਿ "ਇਸ ਪੁਸਤਕ ਨੇ ਮੈਨੂੰ ਬਣਾਇਆ ਹੈ ਜਾਂ ਇਸ ਪੁਸਤਕ ਨੂੰ ਮੈਂ ਬਣਾਇਆ ਹੈ, ਇਹ ਮੇਰੀ ਸਮਝ ਤੋਂ ਬਾਹਰ ਹੈ। ਪਰੰਤੂ ਇਹ ਸਭ ਮੇਰੇ ਜੀਵਨ ਸੰਘਰਸ਼ ਦੀ ਪੈਦਾਵਾਰ ਹੈ। ਇਹ ਹਕੀਕਤ ਹੈ।"

'ਭਾਰਤੀ ਲੋਕ ਨੀਚ ਕਿਵੇਂ ਬਣੇ'? ਪੁਸਤਕ ਸਮੇਤ ਉਹਨਾਂ ਨੇ ਕਰੀਬ ਇੱਕ ਦਰਜਨ ਪੁਸਤਕਾਂ ਦੀ ਰਚਨਾ ਕੀਤੀ। ਜਿੰਨ੍ਹਾਂ ਵਿੱਚ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਗਹਿਰ ਗੰਭੀਰ ਚਿੰਤਨ ਕਰਕੇ, ਗੁਰੂ ਗ੍ਰੰਥ ਸਾਹਿਬ ਦੇ ਅਸਲ ਆਸ਼ੇ ਨੂੰ ਪਹਿਲੀ ਵਾਰ ਸਹੀ ਦਿਸ਼ਾ ਵਿੱਚ ਸਿੱਖ ਇਨਕਲਾਬ ਦੇ ਸਹੀ ਦ੍ਰਿਸ਼ਟੀਕੋਣ ਤੋਂ ਲੋਕਾਂ ਸਾਹਮਣੇ ਰੱਖਿਆ। ਅਤੇ ਪੂਰੇ ਦੇਸ਼ ਅਤੇ ਦੁਨੀਆਂ ਤੱਕ ਲਿਜਾਣ ਦਾ ਸਹੀ ਯਤਨ ਕੀਤਾ। ਉਨ੍ਹਾਂ ਨੇ ਗੁਰੂ ਸਾਹਿਬਾਨ ਦੇ ਅਛੂਤ ਸੰਤ ਸਤਿਗੁਰ ਸੰਤਪੁਰਸ਼ਾਂ ਬਾਰੇ ਕਹੇ ਸ਼ਬਦਾਂ ਨੂੰ ਅਸਲੀ ਰੂਪ ਵਿੱਚ ਪੇਸ਼ ਕਰਕੇ ਇਹ ਸਾਬਿਤ ਕੀਤਾ ਕਿ ਸਿੱਖ ਲਹਿਰ ਦੇ ਅਸਲੀ ਸਿਰਜਕ ਮਹਾਂਪੁਰਸ਼ ਅਛੂਤ ਸੰਤ ਸਤਿਗੁਰੂ ਨਾਮਦੇਵ, ਕਬੀਰ, ਰਵਿਦਾਸ ਅਤੇ ਸੈਣ ਹਨ। ਜਿੰਨ੍ਹਾਂ ਨੂੰ ਉੱਚ ਜਾਤੀ ਕਾਬਜ ਸਿੱਖ ਸਮਾਜ ਨੇ ਉਹਨਾਂ ਦੀ ਨੀਵੀਂ ਜਾਤੀ ਦੇ ਹੋਣ ਕਾਰਨ ਪ੍ਰਵਾਨ ਨਹੀਂ ਕੀਤਾ। ਗੁਰੂ ਗ੍ਰੰਥ ਸਾਹਿਬ ਅੰਦਰ ਬ੍ਰਾਹਮਣਵਾਦ ਅਤੇ ਉਸਦੀਆਂ ਰਹੁਰੀਤਾਂ ਦੇ ਖਿਲਾਫ ਦਿੱਤੇ ਫਤਵਿਆਂ ਨੂੰ

ਬਹੁਜਨ ਸਮਾਜ ਸਾਹਮਣੇ ਉਜਾਗਰ ਕੀਤਾ ਅਤੇ ਇਹ ਸਾਬਿਤ ਕੀਤਾ ਕਿ ਮਹਾਤਮਾ ਬੁੱਧ ਤੋਂ ਬਾਦ "ਸਿੱਖ ਲਹਿਰ" ਅਛੂਤ ਸਛੂਤ ਬਹੁਜਨ ਸਮਾਜ ਦੀ ਅਜਾਦੀ ਤੇ ਮੁਕਤੀ ਦੀ ਖਾਤਰ ਲੜਿਆ ਗਿਆ ਦੂਜਾ ਧਰਮੋਂ ਸਮਾਜੀ ਇਨਕਲਾਬ ਸੀ। ਇਸ ਇਨਕਲਾਬ ਨੇ ਸਦੀਆਂ ਤੋਂ ਲਤਾੜੇ ਪਛਾੜੇ ਅਤੇ ਅਪਮਾਨਿਤ ਕੀਤੇ ਗਏ ਮਨੁੱਖ ਦੀ ਖਾਤਰ ਮਨੁੱਖੀ ਬਰਾਬਰੀ, ਸਮਤਾ, ਸਮਾਨਤਾ ਅਤੇ ਭਾਈਚਾਰਕ ਅਜਾਦੀ ਦੀ ਲੜਾਈ ਲੜੀ। ਗੁਰੂਆਂ ਨੇ ਇਸ ਲੜਾਈ ਨੂੰ ਅਤੇ ਅਛੂਤ ਸੰਤ ਸਤਿਗੁਰਾਂ ਦੇ ਮਿਥੇ ਉਦੇਸ਼ ਨੂੰ ਕਦੇ ਫਿੱਕਾ ਨਹੀਂ ਪੈਣ ਦਿੱਤਾ, ਭਾਵੇਂ ਉਨ੍ਹਾਂ ਨੂੰ ਇਸਦੀ ਖਾਤਰ ਆਪਣੀਆਂ ਜਾਨਾਂ ਵੀ ਕੁਰਬਾਨ ਕਰਨੀਆਂ ਪਈਆਂ। ਪਰਿਵਾਰ ਕੁਰਬਾਨ ਕਰਨੇ ਪਏ। ਹਰ ਤਰ੍ਹਾਂ ਦੀਆਂ ਮੁਸੀਬਤਾਂ ਨੂੰ ਪਿੰਡੇ ਤੇ ਸਹਿਣਾ ਪਿਆ। ਪ੍ਰੋ: ਗੁਰਨਾਮ ਸਿੰਘ ਮੁਕਤਸਰ ਨੇ 'ਸਿੱਖ ਲਹਿਰ' ਦੇ ਸਿਰਜਕ : ਸੰਤ ਸਤਿਗੁਰ ਨਾਮਦੇਵ, ਕਬੀਰ, ਰਵਿਦਾਸ, ਤ੍ਰਿਲੋਚਨ ਅਤੇ ਸੈਣ ਅਤੇ ਝੂਠ ਨਾ ਬੋਲ ਪਾਂਡੇ (ਹਿੰਦੀ) ਅਤੇ ਕਹਿ ਰਵਿਦਾਸ ਚਮਾਰਾ ਰਾਹੀਂ, ਸਿੱਖ ਲਹਿਰ ਦੇ ਅਸਲੀ ਸਰੂਪ ਨੂੰ ਮੂਲ ਨਿਵਾਸੀ ਬਹੁਜਨ ਸਾਹਮਣੇ ਰੱਖਿਆ ਹੈ। ਸਥਾਪਿਤ ਧਾਰਨਾਵਾਂ ਨੂੰ ਸੰਤ ਗੁਰੂ ਆਸ਼ੇ ਮੁਤਾਬਿਕ ਪੇਸ਼ ਕਰਨ ਦਾ ਸੁਚੱਜਾ ਤੇ ਸਹੀ ਯਤਨ ਕੀਤਾ ਹੈ। ਕਿਉਂਕਿ ਬ੍ਰਾਹਮਣਵਾਦੀ ਘੁਸਪੈਠ ਕਾਰਨ ਗੁਰੂ ਗ੍ਰੰਥ ਸਾਹਿਬ ਦੇ ਅਸਲੀ ਮਕਸਦ ਨੂੰ ਉਲਟਾਉਣ ਦਾ ਯਤਨ ਕੀਤਾ ਗਿਆ। ਜਿਸਨੂੰ ਮੋੜਾ ਲਾਉਣ ਦਾ ਵੱਡਾ ਕਾਰਜ ਇਸ ਸਖਸ਼ ਨੇ ਕੀਤਾ।

'ਕਹਿ ਰਵਿਦਾਸ ਚਮਾਰਾ' (ਹਿੰਦੀ-ਪੰਜਾਬੀ) ਦੇ ਰਾਹੀਂ ਉਨ੍ਹਾਂ ਨੇ ਅਛੂਤ ਸੰਤ ਪੁਰਸ਼ਾਂ ਦੀ ਅਸਲੀ ਲਹਿਰ ਬਾਰੇ ਚਿੰਤਨ ਪੇਸ਼ ਕੀਤਾ ਹੈ। ਇਸ ਪੁਸਤਕ ਦੇ ਤਿੰਨ ਐਡੀਸ਼ਨ ਛਪ ਚੁੱਕੇ ਹਨ। ਪਿਛਲੇ ਸਾਲਾਂ ਦੌਰਾਨ ਦਲਿਤ ਪਛੜੇ ਸਮਾਜ ਦੇ ਸੂਝਵਾਨ ਮਨੁੱਖਾਂ ਦੇ ਸੁਝਾਅ ਦਿੱਤਾ ਕਿ ਉਨ੍ਹਾਂ ਦੇ ਵੱਖ-ਵੱਖ ਅਖਬਾਰਾਂ, ਰਸਾਲਿਆਂ, ਮੈਗਜ਼ੀਨਾਂ ਅੰਦਰ ਛਪੇ ਉੱਚ ਕੋਟੀ ਦੇ ਲੇਖਾਂ ਨੂੰ ਪੁਸਤਕ ਦਾ ਰੂਪ ਦਿੱਤਾ ਜਾਵੇ। ਇਸ ਮਕਸਦ ਨਾਲ ਜਦ ਖੋਜਬੀਣ ਸ਼ੁਰੂ ਹੋਈ ਅਤੇ ਮੈਟਰ ਨੂੰ ਇਕੱਠਾ ਕਰਨਾ ਸ਼ੁਰੂ ਕੀਤਾ ਗਿਆ ਤਾਂ ਮਣਾਂ ਮੂੰਹੀ ਪੇਪਰਾਂ ਦਾ ਢੇਰ ਇਕੱਠਾ ਹੋ ਗਿਆ। ਫਿਰ ਲੇਖਾਂ ਨੂੰ ਛਾਂਟਿਆਂ ਗਿਆ। ਤੇ ਪਹਿਲਾ ਭਾਗ 'ਖੌਲਦਾ ਮਹਾਂਸਾਗਰ' ਹੋਂਦ ਵਿੱਚ ਆਇਆ। ਇਸ ਮਹਾਂਸਾਗਰ ਅੰਦਰ ਭਾਰਤੀ ਸਮਾਜ ਦੇ ਉਹਨਾਂ ਮਹਾਂਪੁਰਸ਼ਾਂ ਦਾ ਚਿੰਤਨ ਹੈ, ਜਿੰਨ੍ਹਾਂ ਨੇ ਭਾਰਤੀ ਸਮਾਜ ਅੰਦਰ ਵੱਡੇ ਪੱਧਰ ਤੇ ਇਨਕਲਾਬ ਕੀਤਾ। ਇਸ ਮਹਾਂਸਾਗਰ ਅੰਦਰ ਜਦ ਮਨੁੱਖ ਗੋਤੇ ਲਾਉਂਦਾ ਹੈ ਤਾਂ ਉਸਨੂੰ ਵਾਕਿਆ ਹੀ ਦਿਲ ਦਾ ਮਨ ਦਾ ਖੌਲਦਾ ਮਹਾਂਸਾਗਰ ਪ੍ਰਤੀਤ ਹੁੰਦਾ ਹੈ। ਉਨ੍ਹਾਂ ਮੁਤਾਬਿਕ ਇਹ ਸਾਗਰ ਉਦੋਂ ਤੱਕ ਖੌਲਦਾ ਰਹੇਗਾ ਜਦ ਤੱਕ ਬਹੁਜਨ ਸਮਾਜ ਅਜ਼ਾਦੀ ਉੱਤੇ ਮੁਕਤੀ ਦੀ ਜੰਗ ਜਿੱਤ ਨਹੀਂ ਜਾਂਦਾ। 'ਖੌਲਦਾ ਮਹਾਂਸਾਗਰ' ਦਾ ਦੂਜਾ ਭਾਗ ਛਪਣਾ ਅਜੇ ਬਾਕੀ ਹੈ। ਤੀਜੀ ਜਿਲਦ ਵੀ ਤਿਆਰ ਹੈ। ਇਸ ਸਮੇਂ ਉਹ ਬਾਮਸੇਫ਼ ਦੇ ਸੰਘਰਸ਼ ਦੇ ਨਾਲ ਨਾਲ ਬੁੱਧ ਦੀ ਵਿਚਾਰਧਾਰਕ ਤੇ ਕ੍ਰਾਂਤੀ ਦਾ ਅਧਿਐਨ ਕਰ ਰਹੇ ਹਨ। ਜਿਸਨੂੰ ਉਹ ਆਪਣੇ ਜੀਵਨ ਦਾ ਇੱਕ ਵਿਸ਼ੇਸ਼ ਮਕਸਦ ਮੰਨਦੇ ਹਨ।

ਅਗਸਤ 09 ਨੂੰ ਉਹਨਾਂ ਨੇ "ਮੈਂ ਹਿੰਦੂ ਨਹੀਂ ਮਰੂੰਗਾ" ਦਾ ਸੋਧਿਆ ਹੋਇਆ ਦੂਜਾ ਐਡੀਸ਼ਨ ਰਿਲੀਜ ਕੀਤਾ। ਇਸ ਐਡੀਸ਼ਨ ਵਿੱਚ ਗੁਰਨਾਮ ਸਿੰਘ ਮੁਕਤਸਰ ਨੇ ਬਾਬਾ ਸਾਹਿਬ ਡਾ. ਅੰਬੇਡਕਰ ਦੇ ਤਿੰਨ ਗੁਰੂ-ਮਹਾਤਮਾ ਬੁੱਧ, ਸਤਿਗੁਰ ਕਬੀਰ ਅਤੇ ਮਹਾਤਮਾ ਜੋਤੀਬਾ ਫੂਲੇ ਦੀ ਵਿਚਾਰਧਾਰਕ ਇਕਸੁਰਤਾ ਵਿੱਚ ਮਿਸ਼ਨ ਅਤੇ ਉਦੇਸ਼ ਦੀ ਚਰਚਾ ਕੀਤੀ ਹੈ। ਇਸ ਪੁਸਤਕ ਵਿੱਚ ਉਨ੍ਹਾਂ ਨੇ ਮਹਾਤਮਾ ਬੁੱਧ ਦੇ ਵਿਚਾਰਾਂ ਨੂੰ ਸਿੱਖ ਮੱਤ ਦੇ ਵਿਚਾਰਾਂ ਨਾਲ, ਗੁਰੂ ਗ੍ਰੰਥ ਦੇ ਸੰਕਲਪਾਂ ਵਿਚਾਰਧਾਰਕ ਪੱਧਰ ਤੇ ਜਿਵੇਂ ਇੱਕਮਿਕ ਹੈ, ਘਿਓ ਖਿਚੜੀ ਹੈ ਨੂੰ ਬਾਖੂਬੀ ਬਿਆਨਿਆ ਹੈ ਕਿ ਇਹ ਕ੍ਰਿਤ ਰਾਸ਼ਟਰੀ ਪੱਧਰ ਦੀਆਂ ਕ੍ਰਾਂਤੀਆਂ ਦਾ ਸੁਮੇਲ ਬਣ ਗਈ ਹੈ। ਆਪਣੀ ਕਿਸਮ ਦੀ ਇਹ ਰਾਸ਼ਟਰੀ ਸਾਹਿਤ ਵਿੱਚ ਇਕਹਿਰੀ ਪੁਸਤਕ ਹੈ। ਇਸ ਪੁਸਤਕ ਰਾਹੀਂ ਉਹਨਾਂ ਨੇ ਬਹੁਜਨ ਸਮਾਜ ਨੂੰ ਸੰਦੇਸ਼ ਦਿੱਤਾ ਹੈ ਕਿ ਬਾਬਾ ਸਾਹਿਬ ਅੰਬੇਡਕਰ ਦੇ ਵਿਚਾਰਾਂ ਨੂੰ ਅਪਨਾ ਕੇ ਇੱਕ ਦਿਨ ਹਿੰਦੂ ਧਰਮ ਦੀ ਰਹੁ ਰੀਤ ਅਤੇ ਗ੍ਰੰਥਾਂ ਨੂੰ ਤਿਲਾਂਜਲੀ ਦੇ ਦੇਣਾ ਹੀ ਇਨਕਲਾਬ ਹੋਵੇਗਾ। ਸ਼ਖਸ਼ ਭਾਵੇਂ ਕੋਈ ਵੀ ਹੋਵੇ ਜੋ ਚਾਹੇ ਸਿੱਖ ਹੋਵੇ, ਮੁਸਲਮਾਨ, ਅੰਬੇਡਕਰੀ ਜਾਂ ਕੋਈ ਹੋਰ ਇੱਕ ਦਿਨ ਅਕਲਵਾਨ ਹੋ ਕੇ ਆਪਣਾ ਦੀਪਕ ਆਪ ਬਣਕੇ ਹੀ ਸੱਚਾ ਬਹੁਜਨ ਮਨੁੱਖ ਅਖਵਾ ਸਕੇਗਾ। ਇਹ ਪੁਸਤਕ ਆਪਣੇ ਸਹੀ ਅਰਥਾਂ ਵਿੱਚ ਪੀ.ਐਚ.ਡੀ. ਦਾ ਮੁਕੰਮਲ ਥੀਸਸ ਹੈ ਜੋ ਹਜ਼ਾਰਾਂ ਉੱਚ ਕੋਟੀ ਦੇ ਥੀਸਸਾਂ ਤੋਂ ਕਿਵੇਂ ਵੀ ਘੱਟ ਨਹੀਂ। ਜੋ ਅਕਾਦਮਕ ਨਾ ਹੋਕੇ ਸਮਾਜਕ ਹੈ ਜਿਸ ਨੂੰ ਆਮ ਲੋਕ ਵੀ ਪੜ੍ਹ ਸਕੇ ਹਨ। ਜੋ ਲਾਇਬਰੇਰੀਆਂ ਦੀ ਥਾਂ ਘਰਾਂ ਅਤੇ ਦਿਲਾਂ ਦਾ ਖਜ਼ਾਨਾ ਹੈ।

ਉਪਰੋਕਤ ਚਰਚਿਤ ਪੁਸਤਕਾਂ ਤੋਂ ਇਲਾਵਾ ਉਨ੍ਹਾਂ ਨੇ 'ਧਰਮ ਯੁੱਧ' (ਕਹਾਣੀਆਂ) ਦੀ ਕਿਤਾਬ ਲਿਖੀ ਹੈ ਜਿਸ ਵਿੱਚ ਦਲਿਤ ਬਸਤੀਆਂ ਅੰਦਰ ਵਾਪਰਦੇ ਜਾਤੀ ਵਰਤਾਰੇ ਛੂਆ-ਛਾਤ ਅਤੇ ਮਨੁੱਖ ਉਪਰ ਹੁੰਦੇ ਜਾਤੀ ਬਿਰਤਾਂਤਾਂ ਦਾ ਕਹਾਣੀਆਂ ਰਾਹੀਂ ਚਿਤਰਣ ਕੀਤਾ ਗਿਆ। 'ਵਿਹੜਿਆਂ ਦੀ ਦਾਸਤਾਂ' (ਕਵਿਤਾ ਸੰਗ੍ਰਹਿ) ਵੀ ਇੱਕ ਅਜਿਹੀ ਪੁਸਤਕ ਹੈ ਜਿਸ ਵਿੱਚ ਕਵਿਤਾ ਰਾਹੀਂ ਅਛੂਤ ਪਛੜੇ ਮਨੁੱਖ ਦੀ ਕਹਾਣੀ ਕਹੀ ਗਈ ਹੈ। ਭਵਿੱਖ ਬਾਰੇ ਉਨ੍ਹਾਂ ਦਾ ਸੋਚਣਾ ਹੈ ਕਿ ਦਲਿਤ ਦ੍ਰਿਸ਼ਟੀਕੋਣ ਤੋਂ ਕੋਈ ਵੀ ਅਜਿਹਾ ਭਾਗ ਅਛੂਤਾ ਨਾ ਰਹੇ, ਜਿਸ ਉੱਪਰ ਉਹ ਨਾ ਲਿਖ ਸਕਣ। 'ਵਾਲਮੀਕਿ ਰਮਾਇਣ' ਨੂੰ ਉਨ੍ਹਾਂ ਨੇ ਕਈ ਵਾਰ ਪੜ੍ਹਿਆ ਹੈ ਅਤੇ ਹਵਾਲੇ ਵੀ ਦਿੱਤੇ ਹਨ। ਪਰ ਉਹ ਚਾਹੁੰਦੇ ਹਨ ਕੇ 'ਵਾਲਮੀਕਿ ਰਮਾਇਣ' ਤੇ ਕਿਤਾਬ ਲਿਖਕੇ ਇਸਦੇ ਅਸਲੀ ਸੱਚ ਨੂੰ ਉਭਾਰਿਆ ਜਾ ਸਕੇ। ਆਪ ਅਜਿਹੇ ਮਨੁੱਖ ਹਨ ਜਿੰਨ੍ਹਾਂ ਨੂੰ ਤੁਸੀਂ ਚੌਵੀ ਘੰਟੇ ਜਾਗਦੇ ਹੋਏ ਮਹਿਸੂਸ ਕਰ ਸਕਦੇ ਹੋ। ਟੈਲੀਫੋਨ ਦੀ ਘੰਟੀ ਭਾਵੇਂ ਅੱਧੀ ਰਾਤ ਨੂੰ ਖੜਕੇ ਭਾਵੇਂ ਸਵੇਰੇ ਜਾਂ ਕਿਸੇ ਵੇਲੇ ਵੀ ਉਹ ਹਰ ਫੋਨ ਨੂੰ ਅਟੈਂਡ ਕਰਨ ਦੀ ਕੋਸ਼ਿਸ਼ ਕਰਦੇ ਹਨ। ਅਸੀਂ ਲੱਖਾਂ ਨੇ ਵੇਖਿਆ ਕਿ ਚੌਵੀ ਘੰਟੇ ਵਿੱਚੋਂ 18-19 ਘੰਟੇ ਕੰਮ ਕਰਨ ਦੀ ਸਮਰੱਥਾ ਹੈ, ਉਨ੍ਹਾਂ ਵਿੱਚ। ਉਹ ਵੀ ਨਿਰੰਤਰ ਪਿਛਲੇ 27-28 ਸਾਲਾਂ ਤੋਂ। ਉਹ ਇਕੋ ਸਮੇਂ ਕਈ ਕੰਮ ਕਰਨ ਦੀ ਸਮਰੱਥਾ ਰੱਖਦੇ ਹਨ। ਘਰ ਵਿੱਚ ਪਏ ਕੰਪਿਊਅਰ ਉੱਪਰ ਵੀ.ਸੀ.ਡੀ. ਬਣਾਉਣਾ। ਉਨ੍ਹਾਂ ਦੀ ਸੁਧਾਈ ਕਰਨਾ। ਐਡੀਟਿੰਗ ਕਰਨਾ। ਰਚਨਾਵਾਂ ਲਿਖਣਾ। ਟੀ.ਵੀ. ਉੱਪਰ ਆਉਂਦੀਆਂ ਖਬਰਾਂ ਨੂੰ ਲਗਾਤਾਰ ਸੁਣਨਾ ਤੇ ਵਾਚਣਾ। ਉਹਨਾਂ ਤੇ ਟਿੱਪਣੀਆਂ ਲਿਖਣਾ। ਹਰ ਪਲ ਵਰਤਦੀਆਂ ਆਰਥਿਕ,

ਸਮਾਜਿਕ, ਰਾਜਨੀਤਕ ਅਤੇ ਸਭਿਆਚਾਰਕ ਘਟਨਾਵਾਂ ਤੇ ਨਜ਼ਰਸਾਨੀ ਕਰਨਾ। ਦੇਸ਼ ਵਿਦੇਸ਼ ਵਿੱਚ ਬਹੁਜਨ ਸਮਾਜ ਦੀਆਂ ਸੰਗਠਨਾਤਮਕ ਸਰਗਰਮੀਆਂ ਤੇ ਨਜ਼ਰ ਰੱਖਣਾ। ਪ੍ਰੋਗਰਾਮ ਬਣਾਉਣਾ। ਸਾਥੀਆਂ ਨੂੰ ਸੁਨੇਹੇ ਲਾਉਣੇ। ਪ੍ਰੋਗਰਾਮਾਂ ਤੇ ਜਾਣ ਲਈ ਗੱਡੀਆਂ ਦੀ ਰਿਜਰਵੇਸ਼ਨ ਤੈਅ ਕਰਨਾ। ਤਿੰਨ ਕੈਮਰਿਆਂ ਦੀ ਸਾਂਭ ਸੰਭਾਲ, ਉਨ੍ਹਾਂ ਦੇ ਨਾਲ ਜੁੜੇ ਹਰ ਯੰਤਰ ਨੂੰ ਠੀਕ ਰੱਖਣਾ, ਮੌਕੇ ਅਤੇ ਪ੍ਰੋਗਰਾਮਾਂ ਅਨੁਸਾਰ ਉਨ੍ਹਾਂ ਦੀ ਸੈਟਿੰਗ ਕਰਨਾ। ਮਹਾਨ ਮਹਾਂਪੁਰਸ਼ਾਂ ਅਤੇ ਵਿਦਵਾਨਾਂ ਦੀਆਂ ਕਿਤਾਬਾਂ ਨੂੰ ਪੜ੍ਹਨਾ। ਨੋਟ ਕਰਨਾ। ਚਿੱਠੀਆਂ ਦੇ ਜਵਾਬ ਦੇਣੇ। ਦੇਸ਼ ਵਿਦੇਸ਼ 'ਚੋਂ ਆਉਂਦੀ ਕਿਤਾਬਾਂ ਦੀ ਮੰਗ ਅਨੁਸਾਰ ਕਿਤਾਬਾਂ ਭੇਜਣਾ। ਪਾਰਸਲ ਕਰਵਾਉਣੇ ਮਹੀਨਾਵਾਰ 'ਬੇ-ਗਮ ਸ਼ਹਿਰ' ਦੀ ਸੰਪਾਦਕੀ ਦਾ ਕੰਮ ਦੇਖਣਾ। ਗਲਤੀਆਂ ਲਾਉਣਾ। ਅਤੇ ਪੂਰੇ ਪੇਪਰ ਦੀ ਸੈਟਿੰਗ ਕਰਨਾ ਅਤੇ ਪਰੂਫ ਰੀਡਿੰਗ ਦਾ ਕੰਮ ਕਰਨਾ। ਸਾਰੇ ਕੰਮਾਂ ਨੂੰ ਉਹ ਕਿਵੇਂ ਮੈਨੇਜ ਕਰਦੇ ਹਨ, ਅਸੀਂ ਇਸ ਗੱਲੋਂ ਹੈਰਾਨ ਹੁੰਦੇ ਹਾਂ। ਅਸੀਂ ਨਿੱਜੀ ਤੌਰ 'ਤੇ ਮਹਿਸੂਸ ਕਰਦੇ ਹਾਂ ਕਿ ਜਿੰਨਾਂ ਕੰਮ ਉਹ ਇਕੱਲੇ ਕਰ ਰਹੇ ਹਨ, ਉਨਾਂ ਕੰਮ ਦਲਿਤ ਪਛੜੇ ਸਮਾਜ ਦੀਆਂ ਵੱਡੀਆਂ ਸੰਸਥਾਵਾਂ ਵੀ ਕਰਨ ਤੋਂ ਅਸਮਰਥ ਹਨ। ਆਪਣੇ ਆਪ ਨੂੰ ਦਲਿਤਾਂ ਦੀ ਭਲਾਈ ਦੀ ਹਾਮੀ ਭਰਨ ਵਾਲੀਆਂ ਸੰਸਥਾਵਾਂ ਵੀ ਉਨ੍ਹਾਂ ਜਿੰਨਾਂ ਨਿੱਗਰ ਯੋਗਦਾਨ ਨਹੀਂ ਪਾ ਰਹੀਆਂ। ਇਹ ਉਨ੍ਹਾਂ ਦੇ ਕੰਮ ਕਰਨ ਦੀ ਸਮਰੱਥਾ ਅਤੇ ਦ੍ਰਿੜ ਇਰਾਦਾ ਹੀ ਹੈ ਕਿ ਉਹ ਮਿਸ਼ਨ ਦਾ ਕੰਮ ਕਰਦੇ ਸਮੇਂ, ਨਾ ਥੱਕਦੇ ਹਨ, ਨਾ ਅੱਕਦੇ ਹਨ। ਉਹਨਾਂ ਨੇ ਪੁੱਛੇ ਜਾਣ ਤੇ ਦੱਸਿਆ ਕਿ 84-85 ਵਿੱਚ ਉਹਨਾਂ ਇਕ ਬਹੁਤ ਪੁਰਾਣਾ ਮੋਟਰ ਸਾਈਕਲ ਖਰੀਦ ਲਿਆ ਸੀ। ਕਾਸ਼ੀਰਾਮ ਜੀ ਪਾਸੋਂ ਆਉਂਦੇ ਹਰ ਆਦੇਸ਼ ਤੇ ਪ੍ਰੋਗਰਾਮਾਂ ਦੀ ਸੂਚਨਾ ਦੇਣ ਉਹ ਸਵੇਰੇ ਚਾਰ ਵਜੇ ਨਿਕਲਦੇ। ਮੁਕਤਸਰ, ਬਠਿੰਡਾ, ਬਰਨਾਲਾ, ਫਰੀਦਕੋਟ ਤੇ ਫਿਰੋਜਪੁਰ ਤੱਕ ਸੂਚਨਾ ਦੇ ਕੇ ਅੱਧੀ ਰਾਤ ਤੱਕ ਘਰ ਪਰਤ ਆਉਂਦੇ। 8-9 ਵਰ੍ਹਿਆਂ ਵਿੱਚ ਵਰਕਰਾਂ ਤੇ ਲੋਕਾਂ ਨੂੰ ਮੋਟਰ ਸਾਈਕਲ ਦੀ ਅਵਾਜ ਦੀ ਵੀ ਪਛਾਣ ਹੋ ਗਈ ਸੀ। ਆਪਣੇ ਸੈਂਕੜੇ ਵੱਡੇ ਤੇ ਹਜ਼ਾਰਾਂ ਛੋਟੇ ਸਮਾਗਮ ਅਯੋਜਤ ਕੀਤੇ। ਲੰਬੇ ਭਾਸ਼ਣਾਂ ਨੂੰ ਸੁਣਨ ਵੀ ਲੋਕ ਵਹੀਰਾਂ ਘੱਤ ਲੈਂਦੇ। ਅੱਜ ਵੀ ਉਹਨਾਂ ਦੇ ਕਰੀਬ 60-70 ਪ੍ਰੋਗਰਾਮਾਂ ਦੀਆਂ ਸੀਡੀਆਂ ਬਦੇਸ਼ਾਂ ਵਿੱਚ ਵੀ ਆਮ ਦੇਖੀਆਂ ਸੁਣੀਆਂ ਜਾਂਦੀਆਂ ਹਨ। ਹਾਂ, ਸਮਾਜ ਦੇ ਪੜ੍ਹੇ ਲਿਖੇ ਲੋਕਾਂ ਦੇ ਆਪ ਹੁਦਰੇਪਨ ਤੇ ਗੁੱਸਾ ਵੀ ਕੱਢਦੇ ਹਨ। ਵਿਕਾਊ ਆਗੂਆਂ ਬਾਰੇ ਟਿੱਪਣੀ ਕਰਦੇ ਹਨ ਕਿ ਇਨ੍ਹਾਂ ਨੇ ਸਾਡੇ ਸਮਾਜ ਦਾ ਬੇੜਾ ਗਰਕ ਕੀਤਾ ਹੈ। ਇੱਥੇ ਪੜ੍ਹਿਆ ਵੀ, ਅਨਪੜ੍ਹ ਵੀ, ਆਗੂ ਵੀ ਸਮਾਜਿਕ ਸੰਗਠਨ ਵਿੱਚ ਕੰਮ ਕਰਨ ਦੀ ਬਜਾਏ ਗੋਲਾ ਜਾਂ ਚਮਚਾ ਬਣਨ ਨੂੰ ਜਿਆਦਾ ਤਰਜੀਹ ਦਿੰਦਾ ਹੈ। ਅਜੇਹੇ ਚਮਚਾ ਲੋਕ ਭਾਰਤੀ ਗਿਣਤੀ ਵਿੱਚ ਉਦੋਂ ਵੀ ਵਧਦੇ ਰਹੇ ਜਦੋਂ ਵਰ੍ਹਿਆਂ ਤੱਕ ਉਹ ਕਾਂਸ਼ੀ ਰਾਮ ਦੇ ਸੰਘਰਸ਼ ਵਿੱਚ ਰਹਿਕੇ ਚਮਚਾ ਯੁੱਗ ਵਾਲਿਆਂ ਨੂੰ ਨਕਾਰਦੇ ਰਹੇ ਸਨ ਪਰ ਬਹੁਤੇ ਫਿਰ ਇੱਕ ਦਿਨ ਉਸੇ ਬੋੜੇ ਖੂਹ ਵਿੱਚ ਛਾਲ ਮਾਰ ਗਏ ਲੱਗਦੇ ਹਨ।

ਗੁਰਨਾਮ ਸਿੰਘ ਮੁਕਤਸਰ ਨੂੰ ਪਿਛਲੇ ਇਕ ਦਹਾਕੇ ਤੋਂ ਡੇਰਾ ਸੱਚ ਖੰਡ ਬੱਲਾਂ ਦੇ ਸੰਤ ਮਹਾਂਪੁਰਸ਼ਾਂ ਦੇ ਸੰਪਰਕ ਵਿੱਚ ਦੇਖਿਆ ਹੈ। ਉਦੋਂ ਤੋਂ ਅੱਜ ਤੱਕ ਉਨ੍ਹਾਂ ਦੀ ਮਾਨਤਾ ਹੈ ਕਿ ਬਹੁਜਨ ਸਮਾਜ ਜਿੱਥੇ ਵੀ ਕਿਸੇ ਦੂਸਰੇ ਪਾਸ ਸ਼ਰਧਾ ਨਾਲ ਜਾਂਦਾ ਹੈ, ਉੱਥੇ ਹੀ ਅਪਮਾਨਿਤ ਹੁੰਦਾ ਹੈ। ਇਸ ਲਈ ਉਹ ਆਪਣੇ ਸੰਤ ਮਹਾਂਪੁਰਸ਼ਾਂ ਕੋਲ ਹੀ ਜਾਵੇ ਤਾਂ ਕਿ ਉਸਦਾ ਬਣਦਾ ਮਾਣ-ਸਨਮਾਨ ਬਰਕਰਾਰ ਰਹੇ ਅਤੇ ਸਮਾਜ ਦੀ ਉਰਜਾ ਵੀ ਦੁਸ਼ਮਣ ਦੇ ਖੇਮੇ ਵਿੱਚ ਨਾ ਜਾਵੇ। ਡੇਰਾ ਬੱਲਾਂ ਦੇ ਮੁਖੀ ਸੰਤ ਨਿਰੰਜਨ ਦਾਸ ਜੀ ਉਨ੍ਹਾਂ ਨੂੰ ਬਹੁਤ ਪਿਆਰ ਕਰਦੇ ਹਨ। ਸੰਤ ਰਾਮਾਨੰਦ ਜੀ ਨਾਲ ਉਹਨਾਂ ਦਾ ਅੰਤਾਂ ਦਾ ਮੋਹ ਸੀ। ਉਨ੍ਹਾਂ ਨਾਲ ਬੈਠਕੇ ਉਹ ਘੰਟਿਆਂ ਬੱਧੀ ਸਮਾਜ ਦੀਆਂ ਸੱਸਿਆਵਾਂ ਤੇ ਚਰਚਾ ਕਰਦੇ ਰਹਿੰਦੇ ਸਨ। ਇਸੇ ਕਰਕੇ ਉਨ੍ਹਾਂ ਦੀ ਸ਼ਹਾਦਤ ਨਾਲ ਆਪ ਨੂੰ ਗੰਭੀਰ ਸਦਮਾ ਲੱਗਿਆ ਅਤੇ ਸੰਤ ਰਾਮਾਨੰਦ ਜੀ ਨੂੰ ਯਾਦ ਕਰਦੇ ਹਨ ਤਾਂ ਕਹਿੰਦੇ ਹਨ ਕਿ ਉਹ ਡੇਰੇ ਦੀ ਰੂਹ ਸਨ। ਉਹਨਾਂ ਦੇ ਚਲੇ ਜਾਣ ਨਾਲ ਬਹੁਜਨ ਸਮਾਜ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਸੰਤ ਰਾਮਾਨੰਦ ਜੀ ਆਪ ਦੀਆਂ ਲਿਖਤਾਂ ਨੂੰ ਬਹੁਤ ਧਿਆਨ ਨਾਲ ਪੜ੍ਹਦੇ ਸਨ। ਮੈਂ ਸੁਣਿਆ ਦੇਖਿਆ ਕਿ ਸੰਤ ਰਾਮਾ ਨੰਦ ਅਕਸਰ ਹੀ ਮੰਚ ਤੋਂ ਇਹਨਾਂ ਦੀ ਰਚਨਾ ਪੜ੍ਹ ਦਿੰਦੇ ਜਾਂ 15-20 ਮਿੰਟ ਸੰਗਤ ਵਿੱਚ ਇਹਨਾਂ ਦੀ ਕਾਰਜ ਵਿਧੀ ਤੇ ਚਰਚਾ ਕਰਦੇ ਰਹਿੰਦੇ। ਉਹ ਸਫਰ ਦੌਰਾਨ ਇਹਨਾਂ ਦੀਆਂ ਪੁਸਤਕਾਂ ਨਾਲ ਰੱਖਦੇ ਸਨ ਅਤੇ ਪੜ੍ਹਦੇ ਸਨ। ਸਾਨੂੰ ਯਾਦ ਆਉਂਦਾ ਹੈ ਕਿ ਸੰਤ ਸਰਵਣ ਦਾਸ ਜੀ ਦੀ ਬਰਸੀ ਸਮਾਗਮ ਤੇ, ਉਨ੍ਹਾਂ ਨੇ ਬੇਗਮ ਸ਼ਹਿਰ ਮੈਗਜ਼ੀਨ ਵਿੱਚ ਸੰਤ ਸਰਵਣ ਦਾਸ ਬਾਰੇ ਲਿਖੇ ਪ੍ਰੋ:ਸਾਹਿਬ ਦੇ ਵਿਚਾਰਾਂ ਦਾ ਪੂਰਾ ਲੇਖ ਪੜ੍ਹਨ ਤੋਂ ਬਾਦ ਦੱਸਿਆ ਕਿ ਇਸਨੂੰ ਪੜ੍ਹਕੇ ਉਹ ਖੁਦ ਸੌਂ ਨਹੀਂ ਸੀ ਸਕੇ। ਸੰਤ ਰਾਮਾਨੰਦ ਜੀ ਦੀ ਸ਼ਹਾਦਤ ਹੋਣ ਉਪਰੰਤ ਉਨ੍ਹਾਂ ਨੇ ਪੂਰੇ ਘਟਨਾਕ੍ਰਮ ਤੇ ਨਜ਼ਰ ਰੱਖੀ ਅਤੇ ਇਸਦੀ ਪੂਰੀ ਜਾਣਕਾਰੀ ਦੇਸ਼ ਵਿਦੇਸ਼ ਵਿੱਚ ਵਸਦੀਆਂ ਸੰਗਤਾਂ ਨੂੰ ਦੇਣ ਦਾ ਯਤਨ ਕੀਤਾ। ਉਹ ਲਗਾਤਾਰ ਪੰਜਾਬੀ, ਹਿੰਦੀ ਅਤੇ ਅੰਗਰੇਜੀ ਵਿੱਚ ਛਪਦੇ ਦਲਿਤ ਪੇਪਰਾਂ ਨੂੰ ਵਿਆਨਾਂ ਗੋਲੀ ਕਾਂਡ ਅਸਲੀ ਕਾਰਨਾਂ ਬਾਰੇ ਲੇਖ ਭੇਜਦੇ ਰਹੇ। ਲੋਕਾਂ ਨੂੰ ਫੋਨ ਰਾਹੀਂ ਜਾਣਕਾਰੀ ਦਿੰਦੇ। ਖੁਫੀਆ ਏਜੰਸੀਆਂ ਦੇ ਆਪ ਤੇ ਪੂਰੀ ਨਜਰ ਰੱਖੀ ਹੋਈ ਸੀ। ਉਹਨਾਂ ਦੀ ਡਾਕ ਰੋਕੀ ਗਈ। ਵੱਖ-ਵੱਖ ਮੈਗਜ਼ੀਨਾਂ ਨੂੰ ਭੇਜੇ ਆਰਟੀਕਲ ਸਬੰਧਤ ਮੈਗਜ਼ੀਨਾਂ ਤੱਕ ਨਹੀਂ ਜਾਂਦੇ ਸਨ। ਇਹ ਵਰਤਾਰਾ ਪੂਰੇ ਦੋ ਮਹੀਨੇ ਤੱਕ ਰਿਹਾ। ਪਰ ਉਨ੍ਹਾਂ ਨੇ ਇਹਨਾਂ ਰੋਕਾਂ ਦੀ ਪਰਵਾਹ ਨਾ ਕਰਕੇ ਹੋਰ ਸਾਧਨਾਂ ਰਾਹੀਂ ਬਹੁਜਨ ਸਮਾਜ ਤੱਕ ਵਿਆਨਾ ਕਾਂਡ ਤੇ ਜਾਣਕਾਰੀ ਦੇਣ ਦਾ ਕੰਮ ਜਾਰੀ ਰੱਖਿਆ। ਕੁਝ ਤੇ ਸੂਝਵਾਨ ਸਾਥੀਆਂ ਰਾਇ ਦੇਣ ਤੇ ਉਨ੍ਹਾਂ ਨੇ ਆਪਣੇ ਇਨ੍ਹਾਂ ਆਰਟੀਕਲਾਂ ਦਾ ਸੰਗ੍ਰਹਿ ਕਰਕੇ "ਵਿਆਨਾ ਗੋਲੀ ਕਾਂਡ" ਪੁਸਤਕ ਛਾਪਣ ਦਾ ਮਨ ਬਣਾਇਆ ਜੋ ਬਹੁਤ ਜਰੂਰੀ ਸੀ। ਇਸ ਪੁਸਤਕ ਵਿੱਚ ਸਿਆਣੇ ਸਿੱਖ ਵਿਦਵਾਨਾਂ ਦੇ ਵਿਚਾਰਾਂ ਨੂੰ ਵੀ ਸ਼ਾਮਲ ਕੀਤਾ ਗਿਆ। ਸਿੱਖ ਧਰਮ ਅੰਦਰ ਵਾਪਰਦੀਆਂ ਬ੍ਰਾਹਮਣਵਾਦੀ ਰਹੁ ਰੀਤਾਂ ਬਾਰੇ ਵੀ ਪੁਸਤਕ ਅੰਦਰ ਵੱਡੀ ਜਾਣਕਾਰੀ ਦਿੱਤੀ ਗਈ ਹੈ।

ਆਪ 1998 ਤੋਂ ਮਾਸਿਕ ਪੇਪਰ ਕੱਢ ਰਹੇ ਹਨ। 1998 ਵਿੱਚ ਉਨ੍ਹਾਂ ਨੇ 'ਬੇਗਮਪੁਰੇ ਦਾ ਵਾਸੀ' ਮੈਗਜ਼ੀਨ ਸ਼ੁਰੂ ਕੀਤਾ। ਕਰੀਬ ਪੰਜ ਸਾਲ ਚੱਲਣ ਉਪਰੰਤ ਕੁਝ ਤਕਨੀਕੀ ਕਾਰਨਾਂ ਕਰਕੇ ਇਸ ਪੇਪਰ ਦਾ ਨਾਂ ਬੇਗਮ ਸ਼ਹਿਰ ਰੱਖਣਾ ਪਿਆ। ਜੋ ਅੱਜ ਤੱਕ ਨਿਰੰਤਰ ਚੱਲ ਰਿਹਾ ਹੈ। ਇਸ ਮਾਸਿਕ ਪੇਪਰ ਵਿੱਚ ਉਹ ਬਹੁਜਨ ਸਮਾਜ ਦੀਆਂ ਸਮੱਸਿਆਵਾਂ ਤੇ ਵੱਡੀ ਚਰਚਾ ਕਰਦੇ

ਹਨ। ਮਹਾਂਪੁਰਸ਼ਾਂ ਦੇ ਜੀਵਨ ਬਾਰੇ ਦਸਦੇ ਹਨ। ਬਹੁਜਨ ਲਹਿਰ ਦੇ ਵੱਖ-ਵੱਖ ਸੰਗਠਨਾਂ ਬਾਰੇ ਲੇਖ ਛਾਪਦੇ ਹਨ। ਤਾਂ ਕਿ ਸਾਡਾ ਸਮਾਜ ਕਿਸੇ ਸਹੀ ਪਲੇਟਫਾਰਮ ਤੇ ਇਕੱਠਾ ਹੋ ਸਕੇ। ਬਾਮਸੇਫ਼ ਦੀਆਂ ਸਰਗਰਮੀਆਂ ਤੇ ਜਾਣਕਾਰੀ ਲਗਾਤਾਰ ਛਪਦੀ ਹੈ। ਵੱਖ-ਵੱਖ ਮੈਗਜ਼ੀਨਾਂ ਅਤੇ ਅਖਬਾਰਾਂ ਅੰਦਰ ਦਲਿਤ ਪੱਖੀ ਖਬਰਾਂ ਅਤੇ ਲੇਖਾਂ ਨੂੰ ਟਿੱਪਣੀ ਸਮੇਤ ਪੇਪਰ ਵਿੱਚ ਥਾਂ ਦਿੱਤੀ ਜਾਂਦੀ ਹੈ। ਮਹਾਤਮਾ ਬੁੱਧ, ਕਬੀਰ, ਰਵਿਦਾਸ, ਸੈਣ, ਨਾਮਦੇਵ, ਵਾਲਮੀਕ, ਜੋਤੀਬਾ ਫੂਲੇ, ਪੈਰੀਆਰ, ਰਾਮਾ ਸੁਆਮੀ, ਕਾਂਸ਼ੀ ਰਾਮ ਅਤੇ ਹੋਰ ਬਹੁਜਨ ਮਹਾਂਪੁਰਸ਼ਾਂ ਦੇ ਵਿਚਾਰਾਂ ਨੂੰ ਖਾਸ ਥਾਂ ਦਿੱਤੀ ਜਾਂਦੀ ਹੈ। ਬੇਸ਼ੱਕ ਦਲਿਤ ਪਛੜੇ ਸਮਾਜ ਅੰਦਰ ਪੜ੍ਹਨ ਲਿਖਣ ਦੀ ਰੁਚੀ ਦੀ ਘਾਟ ਹੈ। ਇਸਦੇ ਬਾਵਜੂਦ ਵੀ ਉਨ੍ਹਾਂ ਦਾ ਦ੍ਰਿੜ ਨਿਸ਼ਚਾ ਹੈ ਕਿ ਤੰਗੀਆਂ-ਤੁਰਸ਼ੀਆਂ, ਔਕੜਾਂ ਅਤੇ ਸਰਕਾਰੀ ਬੇਰੁਖੀ ਦੇ ਬਾਵਜੂਦ ਪੇਪਰ ਦਸ ਸਾਲਾਂ ਤੋਂ ਲਗਾਤਾਰ ਛਪ ਰਿਹਾ ਹੈ। ਚਾਹੇ ਉਹਨਾਂ ਦਾ ਇਹ ਵਿਸ਼ਵਾਸ਼ ਹੈ ਕਿ ਮਿਸ਼ਨ ਅਤੇ ਉਹਨਾਂ ਦੀ ਟੀਮ ਦਾ ਸਹਿਯੋਗ ਹੀ ਕੰਮ ਦੀ ਤਾਕਤ ਦਾ ਅਸਲ ਸਰੋਤ ਹੈ। ਫਿਰ ਵੀ ਬਹੁਤਾ ਕੰਮ ਉਹਨਾਂ ਨੂੰ ਹੀ ਕਰਨਾ ਪੈਂਦਾ ਹੈ।

ਜਦ ਉਨ੍ਹਾਂ ਦੇ ਮਾਣ-ਸਨਮਾਨ ਦੀ ਗੱਲ ਹੁੰਦੀ ਹੈ ਤਾਂ ਉਹ ਅਕਸਰ ਕਿਹਾ ਕਰਦੇ ਹਨ ਕਿ ਜਿਸ ਦਿਨ ਬਹੁਜਨ ਸਮਾਜ ਬ੍ਰਾਹਮਣਵਾਦ ਤੋਂ ਮੁਕਤੀ ਹਾਸਿਲ ਕਰ ਲਵੇਗਾ, ਉਹ ਦਿਨ ਉਹਨਾਂ ਲਈ ਵੱਡੇ ਸਨਮਾਨ ਵਾਲਾ ਹੋਵੇਗਾ। ਨਿੱਜੀ ਮਾਨ ਸਨਮਾਨ ਦੀ ਨਾ ਉਨ੍ਹਾਂ ਅੰਦਰ ਤਾਂਘ ਹੈ, ਨਾ ਉਹ ਇਸ ਮਕਸਦ ਨੂੰ ਸਾਮਹਣੇ ਰੱਖਕੇ ਸਾਹਿਤ ਰਚਨਾ ਕਰਦੇ ਹਨ। ਪਰ ਫਿਰ ਵੀ ਉਨ੍ਹਾਂ ਨੂੰ ਦਲਿਤਾਂ ਦੀਆਂ ਉੱਚਕੋਟੀ ਦੀਆਂ ਸੰਸਥਾਵਾਂ ਨੇ ਗੋਲਡ ਮੈਡਲਾਂ ਨਾਲ ਸਨਮਾਨਿਤ ਕੀਤਾ ਹੈ। ਜੇਕਰ ਉਨ੍ਹਾਂ ਦੇ ਜੀਵਨ ਦੇ ਸਾਰੇ ਸਨਮਾਨਾਂ ਦੀ ਗੱਲ ਕੀਤੀ ਜਾਵੇ ਤਾਂ ਸੂਚੀ ਬਹੁਤ ਲੰਬੀ ਹੋ ਜਾਵੇਗੀ। ਪਰ ਇਥੇ ਕੁਝ ਮਾਨ ਸਨਮਾਨਾਂ ਦਾ ਜਿਕਰ ਕਰਨਾ ਜਰੂਰੀ ਹੈ। ਉਹਨਾਂ ਵਿੱਚ 'ਪੰਜਾਬੀ ਸੱਥ' ਲਾਂਬੜਾਂ (ਜਲੰਧਰ) ਨੇ ਉਹਨਾਂ ਨੂੰ 'ਭਾਈ ਗੁਰਦਾਸ ਐਵਾਰਡ' ਨਾਲ ਸਨਮਾਨਿਤ ਕੀਤਾ ਹੈ। ਅੰਬੇਡਕਰ ਸੰਘ ਅਤੇ ਬਾਮਸੇਫ਼ ਨੇ ਉਨ੍ਹਾਂ ਨੂੰ ਦੀ "ਪ੍ਰੋਫੈਸਰ ਇੰਨ ਸੋਸ਼ੀਓ ਰੀਲੀਜੀਅਸ ਸਟੱਡੀਜ" ਦੀ ਡਿਗਰੀ ਨਾਲ ਸਨਮਾਨਿਤ ਕੀਤਾ ਹੈ। ਐਸ.ਸੀ.ਐਸ.ਟੀ.ਬੀ.ਸੀ. ਮੁਲਾਜਮ ਜਥੇਬੰਦੀ ਲੁਧਿਆਣਾ ਨੇ ਉਨ੍ਹਾਂ ਨੂੰ 'ਯੁੱਗ ਪੁਰਸ਼ ਡਾ. ਅੰਬੇਡਕਰ ਸਨਮਾਨ' ਨਾਲ ਸਨਮਾਨਿਤ ਕੀਤਾ ਹੈ। ਡੇਰਾ ਸੱਚਖੰਡ ਬੱਲਾਂ (ਜਲੰਧਰ) ਦੇ ਸੰਤ ਮਹਾਂਪੁਰਸ਼ਾਂ ਨੇ ਆਪ ਜੀ ਨੂੰ ਦੋ ਵਾਰ ਗੋਲਡ ਮੈਡਲ ਨਿਵਾਜਿਆ ਹੈ। ਇਸੇ ਲੜੀ ਨੂੰ ਅੱਗੇ ਤੋਰਦਿਆਂ ਵਿਦੇਸ਼ ਦੀਆਂ ਸ਼੍ਰੀ ਗੁਰੂ ਰਵਿਦਾਸ ਸਭਾਵਾਂ ਨੇ ਵੀ ਆਪ ਜੀ ਨੂੰ ਗੋਲਡ ਮੈਡਲ ਨਾਲ ਸਨਮਾਨਿਤ ਕੀਤਾ ਹੈ। ਇਨ੍ਹਾਂ ਵਿੱਚ ਗੁਰੂ ਰਵਿਦਾਸ ਸਭਾ ਕੈਲਗਰੀ ਵੈਨਕੂਵਰ, ਟਰਾਂਟੋ ਅਤੇ ਇਟਲੀ ਦੀਆਂ ਸਭਾਵਾਂ ਸ਼ਾਮਿਲ ਹਨ। ਇਸ ਤੋਂ ਇਲਾਵਾ ਦਲਿਤ ਸਾਹਿਤ ਅਕਾਦਮੀ ਦਿੱਲੀ ਨੇ ਵੀ ਆਪ ਨੂੰ ਕਈ ਵਾਰ ਸਨਮਾਨ ਲਈ ਚੁਣਿਆ। ਹੋਰ ਵੀ ਸੈਂਕੜੇ ਸਨਮਾਨ ਉਨ੍ਹਾਂ ਦੀ ਝੋਲੀ ਪੈ ਚੁੱਕੇ ਹਨ। ਜਿੰਨ੍ਹਾਂ ਨੂੰ ਉਹਨਾਂ ਦੇ ਨਿੱਜੀ ਕਮਰਿਆਂ ਵਿੱਚ ਵੇਖਿਆ ਜਾ ਸਕਦਾ ਹੈ। ਜੋ ਉਹਨਾਂ ਦੇ ਕਮਰਿਆਂ ਵਿੱਚ ਸਜੇ ਹੋਏ ਹਨ। ਡਾ. ਅੰਬੇਡਕਰ ਇੰਟਰਨੈਸ਼ਨਲ ਮਿਸ਼ਨ ਕਨੇਡਾ ਨੇ ਉਹਨਾਂ ਨੂੰ ਦੋ ਵਾਰ ਮੁੰਬਈ ਵਿਖੇ ਵਿਸ਼ੇਸ਼ ਮਾਨ ਪੱਤਰਾਂ ਨਾਲ ਸਨਮਾਨਤ ਕੀਤਾ। ਬਲਦੇਵ ਬੰਬੀਹਾ ਨੇ, ਲੁਧਿਆਣਾ ਵਿਖੇ ਅਤੇ ਬਾਘਾ ਪੁਰਾਣਾ ਵਿਖੇ ਭਾਰਤੀ ਲੋਕ ਨੀਚ ਕਿਵੇਂ ਬਣੇ ਤੇ ਵਿਸ਼ੇਸ਼ ਗੋਸ਼ਟੀਆਂ ਕਰਵਾਈਆਂ।

ਆਪ 1970 ਤੋਂ ਹੁਣ ਤੱਕ ਲਗਾਤਾਰ ਸਾਹਿਤ ਅਤੇ ਇਤਿਹਾਸ ਰਚਨਾ ਕਰ ਰਹੇ ਹਨ। 1970 ਤੋਂ 1980 ਤੱਕ ਆਪ ਦੀਆਂ ਰਚਨਾਵਾਂ ਕਮਿਊਨਿਸਟ ਦ੍ਰਿਸ਼ਟੀਕੋਣ ਤੋਂ ਲਿਖੀਆਂ। ਜੋ ਉਸ ਸਮੇਂ ਦੇ ਉੱਚ ਕੋਟੀ ਪੰਜਾਬੀ ਪੇਪਰਾਂ ਵਿੱਚ ਛਪੀਆਂ। 1980 ਤੋਂ ਅੱਜ ਤੱਕ ਉਹ ਅੰਬੇਡਕਰਵਾਦੀ ਦ੍ਰਿਸ਼ਟੀਕੋਣ ਤੋਂ ਲਿਖ ਰਹੇ ਹਨ। ਇਸ ਤਰ੍ਹਾਂ ਆਪ ਲਗਾਤਾਰ 40 ਸਾਲਾਂ ਤੋਂ ਨਿਰੰਤਰ ਸਾਹਿਤ ਦੀ ਰਚਨਾ ਕਰ ਰਹੇ ਹਨ। 1980-81 ਤੋਂ ਆਪ ਮਹਾਨ ਚਿੰਤਕ ਵੀ.ਟੀ. ਰਾਜਸ਼ੇਖਰ ਦੇ 'ਦਲਿਤ ਵੁਆਇਸ' (ਅੰਗਰੇਜੀ) ਬੰਗਲੌਰ ਨਾਲ ਜੁੜੇ ਹੋਏ ਹਨ। ਇਸ ਪੇਪਰ ਦੇ ਜਨਮ ਤੋਂ ਲੈ ਕੇ ਅੱਜ ਤੱਕ ਆਪ ਲਗਾਤਾਰ ਇਸ ਪੇਪਰ ਵਿਚ ਛਪ ਰਹੇ ਹਨ। ਇਹ ਪੇਪਰ ਭਾਰਤ ਦਾ ਹੀ ਨਹੀਂ ਸਗੋਂ ਅੰਗਰੇਜੀ ਭਾਸ਼ਾ ਵਿਚ ਦਲਿਤ ਦ੍ਰਿਸ਼ਟੀਕੋਣ ਤੋਂ ਛਪਣ ਵਾਲਾ ਸੰਸਾਰ ਦਾ ਉੱਚ ਕੋਟੀ ਦਾ ਪੇਪਰ ਹੈ। ਇਸਦੇ ਸੰਪਾਦਕ ਵੀ.ਟੀ. ਰਾਜਸ਼ੇਖਰ ਨਾਲ ਆਪ ਦੇ ਨਿੱਘੇ ਰਿਸ਼ਤੇ ਹਨ। ਉਹ ਵੀ ਉਨ੍ਹਾਂ ਨੂੰ ਭਰਾ ਕਹਿਕੇ ਸੰਬੋਧਨ ਕਰਦੇ ਹਨ।

ਇਸ ਤੋਂ ਇਲਾਵਾ ਇਨ੍ਹਾਂ ਦੀਆਂ ਰਚਨਾਵਾਂ ਫ਼ਾਰਾਨ (ਮਲੇਰਕੋਟਲਾ), ਬੇਗਮਪੁਰਾ ਸ਼ਹਿਰ (ਜਲੰਧਰ), ਜਾਗੋ ਮੂਲ ਨਿਵਾਸੀ (ਫਗਵਾੜਾ), ਬਹੁਜਨੋ ਕਾ ਬਹੁਜਨ ਭਾਰਤ (ਦਿੱਲੀ), ਹਿਮਾਇਤੀ ਦਿੱਲੀ, ਦਲਿਤ ਟੂਡੇ (ਲਖਨਊ), ਅੰਬੇਡਕਰ ਮਿਸ਼ਨ ਪੱਤਰਿਕਾ (ਪਟਨਾ), ਨਾਗਸੇਨ (ਮਹਾਂਰਾਸ਼ਟਰ) ਆਦਿ ਅਤੇ ਬਦੇਸ਼ਾਂ ਦੇ ਅਨੇਕਾਂ ਪੰਜਾਬੀ ਪਰਚਿਆਂ ਵਿੱਚ ਲਗਾਤਾਰ ਛਪਦੀਆਂ ਹਨ। ਆਪ ਦੀਆਂ ਰਚਨਾਵਾਂ ਨੂੰ ਕੈਨੇਡਾ, ਅਮਰੀਕਾ, ਜਰਮਨ ਅਤੇ ਇਟਲੀ ਆਦਿ ਵਿੱਚ ਛਪਦੇ ਦਲਿਤ ਮੈਗਜ਼ੀਨਾਂ ਅੰਦਰ ਪ੍ਰਮੁੱਖਤਾ ਨਾਲ ਛਾਪਿਆ ਜਾਂਦਾ ਹੈ। ਜਦ ਅਸੀਂ ਟੀਮ ਸਮੇਤ ਦੇਸ਼ ਦੇ ਦੂਜੇ ਭਾਗਾਂ ਵਿੱਚ ਜਾਂਦੇ ਹਾਂ ਤਾਂ ਅਸੀਂ ਹੈਰਾਨ ਹੁੰਦੇ ਹਾਂ ਕਿ ਉਨ੍ਹਾਂ ਨੂੰ ਜਾਨਣ ਵਾਲੇ ਅਤੇ ਪੜ੍ਹਨ ਵਾਲੇ ਹਰ ਭਾਸ਼ਾ ਅਤੇ ਹਰ ਵਰਗ ਦੇ ਲੋਕ ਬਹੁਤ ਚਾਅ ਨਾਲ ਮਿਲਦੇ ਹਨ। ਜੋ ਉਨ੍ਹਾਂ ਨਾਲ ਗੱਲ ਕਰਕੇ ਫੋਟੋ ਖਿਚਵਾਕੇ ਆਪਣੇ ਆਪ ਨੂੰ ਵਡਭਾਗਾ ਸਮਝਦੇ ਹਨ। ਅਸੀਂ ਦੇਖਦੇ ਹਾਂ ਕਿ ਹਜ਼ਾਰਾਂ ਲੋਕ, ਪੜ੍ਹੇ ਲਿਖੇ, ਵਿਦਵਾਨ, ਮਰਦ ਔਰਤਾਂ, ਬਜ਼ੁਰਗ ਤੇ ਬੱਚੇ ਉਹਨਾਂ ਦੇ ਪੈਰੀਂ ਹੱਥ ਲਾਉਣ ਵਿੱਚ ਖੁਸ਼ੀ ਮਹਿਸੂਸ ਕਰਦੇ ਹਨ। ਇਹ ਸਭ ਸਾਡਾ ਅੱਖੀਂ ਦੇਖਿਆ ਬਿਰਤਾਂਤ ਹੈ। ਜੋ ਵਰਤਾਰਾ ਦੇਸ਼ ਦੇ ਅਲੱਗ-ਅਲੱਗ ਥਾਵਾਂ ਤੇ ਵਰਤਦਾ ਹੈ। ਸਾਡੀ ਸਭ ਦੀ ਹਾਜ਼ਰੀ ਵਿੱਚ। ਲੱਖਾਂ ਲੋਕ ਚੇਤਨ ਵੀ ਹਨ ਉਹਨਾਂ ਨੂੰ ਇੱਕ ਸਿਰੜੀ ਤੇ ਸੁੱਚੇ ਸਾਧੂ ਪੁਰਸ਼ ਵਜੋਂ ਵੇਖਦੇ ਅਤੇ ਮੰਨਦੇ ਹਨ।

ਪਿਛਲੇ ਦਹਾਕੇ ਤੋਂ ਉਹ ਇਸ ਕੋਸ਼ਿਸ਼ ਵਿੱਚ ਹਨ ਕਿ ਪੂਰੇ ਭਾਰਤ ਅੰਦਰ ਜਿੱਥੇ ਵੀ ਸਾਡੇ ਮਹਾਨ ਮਹਾਂਪੁਰਸ਼ਾਂ ਦਾ ਇਤਿਹਾਸ ਜਾਂ ਯਾਦਗਾਰ ਪਈ ਹੈ ਉਸਦੀ ਰਿਕਾਰਡਿੰਗ ਕਰਕੇ ਪ੍ਰਿੰਟ ਮੀਡੀਏ ਅਤੇ ਇਲੈਕਟ੍ਰਾਨਿਕ ਮੀਡੀਏ ਰਾਹੀਂ ਬਹੁਜਨ ਸਮਾਜ ਕੋਲ ਪੁੱਜਦਾ ਕੀਤਾ ਜਾਵੇ। ਇਸੇ ਮਕਸਦ ਨਾਲ ਉਹ ਸਾਡੀ 15-20 ਆਦਮੀਆਂ ਦੀ ਟੀਮ ਨਾਲ ਦੇਸ਼ ਦੇ ਵੱਖ-ਵੱਖ ਭਾਗਾਂ ਦਾ

ਦੌਰਾ ਕਰਕੇ ਇਤਿਹਾਸ ਨੂੰ ਕੈਮਰਿਆਂ ਰਾਹੀਂ ਰਿਕਾਰਡ ਕਰ ਰਹੇ ਹਨ। ਇਸ ਤਰ੍ਹਾਂ ਉਨ੍ਹਾਂ ਨੇ ਮਹਾਤਮਾ ਬੁੱਧ ਦੇ ਪੂਰੇ ਜੀਵਨ ਕਾਲ ਦੀਆਂ ਯਾਦਗਾਰਾਂ ਨੂੰ ਕੈਮਰਿਆਂ ਰਾਹੀਂ ਰਿਕਾਰਡ ਕੀਤਾ ਹੈ। ਉਹ ਯਾਦਗਾਰਾਂ ਜਿੰਨ੍ਹਾਂ ਨੂੰ ਅੰਗਰੇਜ ਸਿਆਣਿਆਂ ਨੇ ਖੋਜਿਆ ਵੀ ਅਤੇ ਬਰਬਾਦੀਆਂ ਦੀ ਧਰਤੀ ਤੋਂ ਬਾਹਰ ਕੱਢਕੇ ਲੋਕਾਂ ਵਿੱਚ ਪੇਸ਼ ਵੀ ਕੀਤਾ। ਜਿਸਨੂੰ ਸਹੀ ਰੂਪ ਵਿੱਚ ਪੇਸ਼ਕਾਰੀ ਲਈ ਡਾਕੂਮੈਂਟਰੀ ਕਰਨ ਦਾ ਕੰਮ ਅਜੇ ਚਲ ਰਿਹਾ ਹੈ। ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਮਹਾਤਮਾ ਜੋਤੀਬਾ ਫੂਲੇ ਦੀਆਂ ਅਹਿਮ ਯਾਦਗਾਰਾਂ ਨੂੰ ਵੀ ਰਿਕਾਰਡ ਕਰ ਲਿਆ ਹੈ। ਗੁਰੂ ਰਵਿਦਾਸ ਅਤੇ ਕਬੀਰ ਸਾਹਿਬ 'ਤੇ ਕੁਝ ਰਿਕਾਰਡਿੰਗ ਕੀਤੀ ਹੈ। ਪਰ ਅਜੇ ਹੋਰ ਬਹੁਤ ਸਾਰੀਆਂ ਯਾਦਗਾਰਾਂ ਦੇ ਇਤਿਹਾਸ ਨੂੰ ਰਿਕਾਰਡ ਕਰਨ ਦਾ ਕੰਮ ਬਾਕੀ ਹੈ ਜੋ ਪੂਰੇ ਮੁਲਕ ਨੂੰ ਘੁੰਮਕੇ ਇਕੱਠਾ ਕਰਨਾ ਹੈ। ਉਨ੍ਹਾਂ ਨੇ ਬਹੁਜਨ ਸਮਾਜ ਦੇ ਸਾਰੇ ਮਹਾਂਪੁਰਸ਼ਾਂ ਦੀਆਂ ਯਾਦਗਰਾਂ ਨੂੰ ਰਿਕਾਰਡ ਕਰਨ ਦਾ ਕੰਮ ਜਾਰੀ ਰੱਖਣ ਦਾ ਸੰਕਲਪ ਕੀਤਾ ਹੋਇਆ ਹੈ। ਉਨ੍ਹਾਂ ਦੀ ਇਹ ਤਮੰਨਾ ਹੈ ਕਿ ਇਸ ਕਾਰਜ ਉਪਰ ਚਾਹੇ ਜਿੰਨ੍ਹਾਂ ਮਰਜੀ ਸਮਾਂ ਲੱਗ ਜਾਵੇ, ਧੰਨ ਖਰਚ ਆਵੇ, ਉਹ ਇਸ ਕਾਰਜ ਨੂੰ ਹਰ ਹਾਲਤ ਵਿੱਚ ਪੂਰਾ ਕਰਨਾ ਲੋਚਦੇ ਹਨ। ਕਿਉਂਕਿ ਉਹ ਬਰਬਾਦ ਕਰ ਦਿੱਤੇ ਬਜੁਰਗਾਂ ਦੇ ਇਤਿਹਾਸ ਨੂੰ ਸੁਰਜੀਤ ਕਰਨ ਵਾਸਤੇ ਲੋਕਾਂ ਤੱਕ ਸੀਡੀਆਂ ਰਾਹੀਂ ਲੈ ਜਾਣਾ ਚਾਹੁੰਦੇ ਹਨ। ਇਸ ਤੋਂ ਇਲਾਵਾ ਉਨ੍ਹਾਂ ਨੇ ਪਿਛਲੇ ਬਹੁਜਨ ਸੰਘਰਸ਼ ਦੀਆਂ ਲਗਭਗ 100 ਡੀ.ਵੀ.ਡੀਆਂ ਤਿਆਰ ਕੀਤੀਆਂ ਹਨ। ਉਹ ਸਮਝਦੇ ਹਨ ਕਿ ਸਾਰੇ ਸੰਘਰਸ਼ਾਂ ਨੂੰ, ਆਉਣ ਵਾਲੀਆਂ .ਪੀੜ੍ਹੀਆਂ ਦੇਖ ਸਕਣ। ਮਿਸ਼ਨਰੀ ਬੰਦਿਆਂ ਦੀ ਪਹਿਚਾਣ ਕਰ ਸਕਣ। ਵਿਕਾਊ ਲੀਡਰਾਂ ਨੂੰ ਵੀ ਵੇਖ ਸਕਣ। ਲਹਿਰ ਦੇ ਉਤਰਾਅ ਚੜ੍ਹਾਅ ਨੂੰ ਸਮਝ ਸਕਣ। ਇਤਿਹਾਸ ਤੋਂ ਸਬਕ ਸਿੱਖ ਕੇ ਨਵੇਂ ਇਤਿਹਾਸ ਦੀ ਸਿਰਜਣਾ ਕਰ ਸਕਣ। ਤਾਂਕਿ ਸੰਘਰਸ਼ ਜਾਰੀ ਰਹੇ, ਮੁਕਤੀ ਅਜਾਦੀ ਤੇ ਬਰਾਬਰੀ ਦੀ ਬਹਾਲੀ ਤੱਕ।

ਉਨ੍ਹਾਂ ਦੀ ਦਿਲੀ ਇੱਛਾ ਹੈ ਕਿ ਦਲਿਤ ਦ੍ਰਿਸ਼ਟੀਕੋਣ ਤੋਂ ਛਪਦੇ ਸਾਰੇ ਪੇਪਰਾਂ ਦਾ ਆਪਸੀ ਤਾਲਮੇਲ ਹੋਵੇ ਤਾਂ ਕਿ ਬ੍ਰਾਹਮਣਵਾਦੀ ਮੀਡੀਏ ਦਾ ਮੁਕਾਬਲਾ ਕੀਤਾ ਜਾ ਸਕੇ। ਇਸ ਮਕਸਦ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੇ ਅਕਤੂਬਰ 05 ਵਿੱਚ ਟੀਚਰਜ ਹੋਮ ਬਠਿੰਡਾ ਵਿਖੇ ਤਿੰਨ ਦਿਨਾਂ ਸੈਮੀਨਾਰ ਆਯੋਜਿਤ ਕੀਤਾ। ਜਿਸ ਵਿੱਚ ਉਨ੍ਹਾਂ ਨੇ ਦਲਿਤ ਦ੍ਰਿਸ਼ਟੀਕੋਣ ਤੋਂ ਛਪਦੇ 200 ਦੇ ਕਰੀਬ ਪੇਪਰਾਂ ਨੂੰ ਬਹੁਜਨ ਮੀਡੀਆ ਸਥਾਪਿਤ ਕਰਨ ਦੀ ਸਲਾਹ ਦਿੱਤੀ। 50 ਦੇ ਕਰੀਬ ਸੰਪਾਦਕਾਂ ਨੂੰ ਬੁਲਾਵਾ ਭੇਜਿਆ ਤਾਂ ਕਿ ਬਹੁਜਨ ਮੀਡੀਏ ਤੇ ਚਰਚਾ ਕਰਕੇ ਸੂਚਨਾਵਾਂ ਦਾ ਆਦਾਨ-ਪ੍ਰਦਾਨ ਦਾ ਇੱਕ ਨੈਟਵਰਕ ਸਥਾਪਿਤ ਕੀਤਾ ਜਾ ਸਕੇ। ਭਾਵੇਂ ਉਨ੍ਹਾਂ ਦੀਆਂ ਆਸਾਂ ਨੂੰ ਬੂਰ ਨਾ ਪਿਆ। ਪਰ ਉਹ ਨਿਰਾਸ਼ ਨਹੀਂ ਹੋਏ। ਅੱਜ ਵੀ ਉਹ ਲਗਾਤਾਰ ਵੱਖ-ਵੱਖ ਪੇਪਰਾਂ ਦੇ ਸੰਪਰਕ ਵਿੱਚ ਹਨ ਅਤੇ ਆਪਸੀ ਤਾਲਮੇਲ ਵਧਾਉਣ ਦੀ ਕੋਸ਼ਿਸ਼ ਵਿਚ ਹਨ। ਉਹ ਭਾਰਤ ਦੇ ਕਰੀਬ ਤਿੰਨ ਹਿੱਸੇ ਅਤੇ ਵਿਦੇਸ਼ਾਂ ਵਿੱਚ ਕਨੇਡਾ, ਇਟਲੀ ਅਤੇ ਗਰੀਸ ਦੀਆਂ ਯਾਤਰਾਵਾਂ ਕਰਕੇ ਬਹੁਜਨ ਸਮਾਜ ਨੂੰ ਇਕੱਠਾ ਕਰਨ ਵਿੱਚ ਲੱਗੇ ਹੋਏ ਹਨ। ਪਰੰਤੂ ਥਾਂ-ਥਾਂ ਦਫਤਰਾਂ ਤੇ ਮਹੱਲਿਆਂ ਵਿਚ ਹਜ਼ਾਰਾਂ, ਅੰਬੇਡਕਰ ਦੇ ਨਾਂ ਤੇ ਬਣੇ ਸੰਗਠਨਾਂ ਨੂੰ ਉਹ ਜਾਤਾਂ ਵਰਗੀ ਨਫਰਤ ਨਾਲ ਲੈਸ ਸਮਾਜਕ ਤੋੜ ਭੰਨ ਦਾ ਕਾਰਨ ਮੰਨਦੇ ਹਨ ਜੋ ਜੁੜਨ ਦੀ ਥਾਂ ਅੱਡ ਡਫਲੀ ਵਜਾਉਣ ਦਾ ਫਜੂਲ ਅਨੰਦ ਲੈਣ ਵਾਲੇ ਹਨ। ਅਸਲ ਵਿੱਚ ਜਿੰਨ੍ਹਾਂ ਨੇ ਸਮਾਜ ਨੂੰ ਤੋੜਨ ਦਾ ਕੰਮ ਕੀਤਾ ਹੈ।

1980 ਤੋਂ ਕਾਂਸ਼ੀ ਰਾਮ ਦੇ ਸੰਪਰਕ ਵਿੱਚ ਆਉਣ 'ਤੇ ਉਨ੍ਹਾਂ ਨੇ ਬਹੁਤ ਤੇਜੀ ਨਾਲ ਉਤਰੀ ਭਾਰਤ ਦੇ ਮੁਲਾਜਮ ਸਾਥੀਆਂ ਨੂੰ ਜਥੇਬੰਦ ਕੀਤਾ। ਆਪ ਲਗਾਤਾਰ ਸਮਾਜ ਅੰਦਰ ਸਰਗਰਮ ਤੇ ਨਿਸ਼ਠਾਵਾਨ ਸਮਾਜਕ ਆਗੂ ਵਜੋਂ ਵਿਚਰਦੇ ਰਹੇ। ਅਤੇ ਸਰਕਾਰੀ ਨੌਕਰੀ ਵਿੱਚ ਸੌ ਫੀਸਦੀ ਇਮਾਨਦਾਰੀ ਕਰਦਿਆਂ ਤੇ ਬਾਕੀ ਸਮਾਂ "ਪੇ ਬੈਕ ਟੂ ਸੁਸਾਇਟੀ" ਸਮਾਜ ਨੂੰ ਵੀ ਕੁਝ ਪ੍ਰਦਾਨ ਕਰੋ ਦੇ ਅੰਬੇਡਕਰੀ ਆਦਰਸ਼ ਅਧੀਨ ਬਾਮਸੇਫ਼ ਸੰਗਠਨ ਨੂੰ ਮਜਬੂਤ ਕਰਨ ਵਿੱਚ ਆਪ ਦਾ ਬਹੁਤ ਵੱਡਾ ਹੱਥ ਹੈ। ਜਿਸ ਤੋਂ ਪੂਰਾ ਦੇਸ਼ ਵਾਕਫ ਹੈ। ਇਸਤੋਂ ਬਾਦ ਸਮਾਜਿਕ ਸੰਗਠਨ ਡੀ.ਐਸ.ਫ਼ੋਰ. ਦੇ ਪ੍ਰੋਗਰਾਮ ਦੀ ਰੂਪ ਰੇਖਾ ਤੈਅ ਕਰਨੀ, ਉਨ੍ਹਾਂ ਦਾ ਸੰਚਾਲਨ ਕਰਨਾ, ਲੋਕਾਂ ਨੂੰ ਜਥੇਬੰਦ ਕਰਨਾ, ਸੂਚਨਾਵਾਂ ਭੇਜਣੀਆਂ ਆਦਿ ਸਾਰੇ ਕੰਮਾਂ ਦੀ ਦੇਖ ਰੇਖ ਆਪ ਖੁਦ ਕਰਦੇ ਸਨ। ਜਦੋਂ ਸੂਚਨਾ ਭੇਜਦੇ ਸਨ ਤਾਂ ਇਕੋ ਸਮੇਂ ਚਾਰ ਪੰਜ ਸੌ ਪਤਿਆਂ ਨੂੰ ਜਬਾਨੀ ਲਿਖਾ ਕੇ ਚਿੱਠੀਆਂ ਭੇਜ ਦਿੰਦੇ ਸਨ। ਉਹ ਹਜ਼ਾਰਾਂ ਵਿਅਕਤੀਆਂ ਦੇ ਘਰ, ਪਤੇ ਅਤੇ ਸਮਾਜਿਕ ਸਬੰਧ ਬਾਰੇ ਅਸੀਮ ਜਾਣਕਾਰੀ ਰੱਖਦੇ ਹਨ। ਆਪ ਉਂਗਲਾਂ 'ਤੇ ਗਿਣੇ ਜਾਣ ਵਾਲੇ ਮਨੁੱਖਾਂ ਵਿਚੋਂ ਇਕ ਹਨ, ਜਿੰਨ੍ਹਾਂ ਨੇ ਕਾਂਸ਼ੀ ਰਾਮ ਦੇ ਨਾਲ ਨਾਲ ਚੱਲਦੇ ਲੰਬਾ ਸਮਾਂ ਬਿਤਾਇਆ, ਹੰਡਾਇਆ ਅਤੇ ਲਹਿਰ ਦੀ ਰੂਪ ਰੇਖਾ ਨੂੰ ਚਿਤਰਕੇ ਬਹੁਜਨ ਬਸਤੀਆਂ ਅੰਦਰ ਲਾਗੂ ਕੀਤਾ। ਆਪ ਦੀ ਲਗਨ ਅਤੇ ਪ੍ਰਤੀਬੱਧਤਾ ਹੀ ਹੈ ਕਿ ਆਪ ਤੁਰਦੇ ਰਹੇ। ਬੰਦਿਆਂ ਤੋਂ ਹਜ਼ਾਰਾਂ, ਅਪਮਾਨਜਨਕ ਗਾਲਾਂ, ਤਾਹਨੇ-ਮਿਹਣੇ ਅਤੇ ਸਿੱਧੇ ਹਮਲੇ ਸਹਿ ਕੇ ਵੀ ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਸਾਹਿਬ ਕਾਂਸ਼ੀ. ਰਾਮ ਦੇ ਮਿਸ਼ਨ ਤੇ ਲਗਾਤਾਰ ਪਹਿਰਾ ਦੇ ਰਹੇ ਹਨ। ਨਾ ਕਿਤੇ ਰੁਕੇ ਹਨ। ਨਾ ਭਟਕੇ ਹਨ। ਅਪਮਾਨ ਸਹਿਕੇ ਵੀ ਸੰਘਰਸ਼ ਨੂੰ ਅਗਲੇ ਪੜਾਵਾਂ ਵੱਲ ਲੈ ਕੇ ਨਿਰੰਤਰ ਤੁਰੇ ਜਾ ਰਹੇ ਹਨ। ਉਨ੍ਹਾਂ ਦੁਆਰਾ ਕੀਤੇ ਗਏ ਸੰਘਰਸ਼ ਦਾ ਸਬੂਤ ਹੈ ਕਿ ਉਹਨਾ ਪਿਛਲੇ 27 ਵਰ੍ਹਿਆਂ ਦੌਰਾਨ ਆਪਣੀ ਕਾਰ ਰਾਹੀਂ ਰਿਕਾਰਡ ਹੋਇਆ 5 ਲੱਖ ਕਿਲੋਮੀਟਰ ਦਾ ਸਫਰ ਤੈਅ ਕੀਤਾ ਹੈ। ਜੋ ਐਵੇਂ ਕਿਹਾ ਕਹਾਇਆ ਨਹੀਂ। ਸਾਇਕਲਾਂ ਕਾਰਾਂ, ਗੱਡੀਆਂ ਅਤੇ ਹਵਾਈ ਜਵਾਜ ਤੇ ਕੀਤਾ ਗਿਆ ਸਫਰ ਦਾ ਰਿਕਾਰਡ ਅੱਡ ਹੈ। ਬਹੁਜਨ ਸਮਾਜ ਦੇ ਮੁਲਾਜਮਾਂ ਨੇ ਉਨ੍ਹਾਂ ਨੂੰ ਕਾਰ ਭੇਂਟ ਕੀਤੀ ਤਾਂ ਉਸਦਾ ਮੀਟਰ ਦੱਸਦਾ ਸੀ ਕਿ ਉਹ ਦਿਨ ਰਾਤ ਚਲਦੀ ਰਹਿੰਦੀ ਸੀ ਤੇ ਆਪ ਪਿਛਲੇ ਸੀਟ ਤੇ ਬੈਠਕੇ ਪੜ੍ਹ ਰਹੇ ਹੁੰਦੇ ਜਾਂ ਥੋੜ੍ਹਾ ਅਰਾਮ ਕਰਦੇ। ਫਿਰ ਸੋਚਦੇ। ਪ੍ਰੋਗਰਾਮ ਦੀ ਰੂਪ ਰੇਖਾ ਬਣਾਉਂਦੇ ਰਹਿੰਦੇ। ਜਦੋਂ ਲੋੜ ਪੈਂਦੀ ਤਾਂ ਗੱਡੀ ਵਿੱਚ ਹੀ ਅਰਾਮ ਕਰਦੇ। ਜਦ ਕਾਰ ਅਗਲੇ ਪੜਾਅ ਤੇ ਰੁਕਦੀ ਤਾਂ ਉਹ ਬਹੁਜਨ ਬਸਤੀਆਂ ਵਿਚ ਗਿਆਨ ਵੰਡ ਰਹੇ ਹੁੰਦੇ। ਬਹੁਤ ਸਮਾਂ ਉਹ ਆਪ ਗੱਡੀ ਚਲਾਉਂਦੇ ਤੇ ਰਸਤੇ ਵਿੱਚ ਸਾਥੀਆਂ ਨੂੰ ਮਿਸ਼ਨ ਤੇ ਮਕਸਦ ਦਾ ਸਬਕ ਦਿੰਦੇ ਜਾਂਦੇ। ਅੱਜ ਵੀ ਉਹ ਉਸੇ ਤਰ੍ਹਾਂ ਚੱਲਦੇ ਹਨ।

1985 ਵਿੱਚ ਜਦ ਬਾਮਸੇਫ ਟੁੱਟੀ ਤਾਂ ਆਪਨੇ ਕਾਂਸ਼ੀਰਾਮ ਨਾਲ ਖੜ੍ਹਨ ਦਾ ਨਿਸ਼ਚਾ ਕੀਤਾ। ਕਾਂਸ਼ੀ ਰਾਮ ਨਾਲ ਮਿਲਕੇ

ਉਨ੍ਹਾਂ ਨੇ ਬਹੁਜਨ ਸਮਾਜ ਨੂੰ ਵੱਡੇ ਪੱਧਰ ਤੇ ਤਿਆਰ ਕੀਤਾ। ਜਦ ਪੰਜਾਬ, ਹਰਿਆਣਾ, ਰਾਜਸਥਾਨ ਅੰਦਰ ਚੋਣਾਂ ਹੁੰਦੀਆਂ ਤਾਂ ਆਪ ਸਰਕਾਰੀ ਨੌਕਰੀ ਤੇ ਹੁੰਦਿਆਂ ਹੋਇਆਂ ਵੀ ਟਿਕਟਾਂ ਦੀ ਵੰਡ ਕਰਦੇ। ਉਮੀਦਵਾਰਾਂ ਨੂੰ ਚੁਣਦੇ, ਸਮਾਗਮਾਂ ਨੂੰ ਸੰਬੋਧਨ ਕਰਦੇ। ਚੋਣਾਂ ਦੀ ਰੂਪ ਰੇਖਾ ਤਹਿ ਕਰਦੇ ਅਤੇ ਲੀਡਰਾਂ ਨੂੰ ਅਗਵਾਈ ਦਿੰਦੇ। ਉਨ੍ਹਾਂ ਦਾ ਬਹੁਜਨ ਸਮਾਜ ਪਾਰਟੀ ਨੂੰ ਬਣਾਉਣ, ਚਲਾਉਣ ਅਤੇ ਸਿਖਰ ਤੱਕ ਲੈ ਕੇ ਜਾਣ ਵਿੱਚ ਵੱਡਾ ਹੱਥ ਹੈ। ਬੀ.ਐਸ.ਪੀ. ਦੇ ਸ਼ੁਰੂਆਤੀ ਦਿਨਾਂ ਅੰਦਰ ਉਨ੍ਹਾਂ ਨੇ ਮਾਇਆਵਤੀ ਦੀਆਂ ਬਿਜਨੌਰ ਅਤੇ ਹਰਿਦੁਆਰ ਦੀ ਚੋਣਾ ਵਿੱਚ ਸਾਥੀਆਂ ਸਮੇਤ ਕੰਮ ਕੀਤਾ। ਪੰਜਾਬ ਵਿੱਚੋਂ ਪੈਸਾ ਇਕੱਠਾ ਕਰਕੇ ਅਤੇ ਸੈਂਕੜੇ ਸਾਥੀ ਲੈ ਕੇ ਯੂ.ਪੀ. ਦੀਆਂ ਚੋਣਾਂ ਵਿੱਚ ਹਿੱਸਾ ਲੈਂਦੇ ਰਹੇ ਅਤੇ ਉੱਤਰਪ੍ਰਦੇਸ਼ ਬੀ.ਐਸ.ਪੀ. ਨੂੰ ਤਕੜਾ ਕਰਨ ਵਿੱਚ ਲੱਗੇ ਰਹੇ। ਆਪਦੇ ਪਿੰਡ, ਸ਼ਹਿਰ ਅੰਦਰ ਲੱਗੇ ਹਜ਼ਾਰਾਂ ਕੈਡਰ ਕੈਂਪ ਅੱਜ ਵੀ ਲੋਕਾਂ ਦੀ ਜ਼ੁਬਾਨ ਤੇ ਹਨ। ਜਦ ਉਹ ਕੈਡਰ ਕੈਂਪ ਲੈਂਦੇ ਤਾਂ ਮੁਰਦਿਆਂ ਵਿੱਚ ਜਾਨ ਪਾ ਦਿੰਦੇ ਹਨ। ਉਹ ਜਦ ਬੋਲਦੇ ਹਨ ਤਾਂ ਕਿਸੇ ਨੂੰ ਕੰਨ ਖੁਰਕਣਾ ਵੀ ਯਾਦ ਨਹੀਂ ਆਉਂਦਾ। ਉਹ ਲਗਾਤਾਰ ਤਿੰਨ-ਤਿੰਨ ਚਾਰ-ਚਾਰ ਘੰਟੇ ਬੋਲਦੇ ਰਹਿੰਦੇ, ਮਹਾਂਪੁਰਸ਼ਾਂ ਦੀ ਵਿਚਾਰਧਾਰਾ ਦਾ ਗੁਣਗਾਨ ਕਰਦੇ ਰਹਿੰਦੇ ਤੇ ਲੋਕ ਬਿਨਾਂ ਅੱਕੇ, ਥੱਕੇ ਬਿਨਾਂ ਆਪਣੇ ਕੰਮ ਧੰਦਿਆਂ ਦੀ ਪ੍ਰਵਾਹ ਕੀਤੇ ਉਨ੍ਹਾਂ ਨੂੰ ਸੁਣਦੇ ਰਹਿੰਦੇ ਹਨ। ਜਦ ਉਹ ਕਾਰ ਤੇ ਪੰਜਾਬ, ਹਰਿਆਣਾ, ਜੰਮੂ ਕਸ਼ਮੀਰ ਦੇ ਟੂਰਾਂ ਤੇ ਨਿਕਲਦੇ ਤਾਂ ਲੋਕ ਆਪਣੀਆਂ ਬਸਤੀਆਂ ’ਚੋਂ ਨਿਕਲਕੇ ਸੜਕਾਂ ’ਤੇ ਉਨ੍ਹਾਂ ਦੇ ਸਤਿਕਾਰ ਵਿੱਚ ਖੜ੍ਹੇ ਰਹਿੰਦੇ ਸਨ। ਲੋਕ ਉਹਨਾਂ ਨੂੰ ਸੁਨਣ ਲਈ ਅੱਜ ਵੀ ਦੌੜਦੇ ਹਨ। ਯਾਦ ਹੈ ਕਿ ਅੰਬਾਲੇ ਕੋਲ ਤੁੰਦ ਵਾਲੀ ਵਿਖੇ ਸੰਤ ਸੰਮੇਲਨ ਹੋਇਆ, ਉਹਨਾਂ ਨਾਲ ਅਸੀਂ ਵੀ ਗਏ। ਇਹਨਾਂ ਨੂੰ ਰਾਤ ਦੇ 1:30 ਵੱਜੇ ਸਮਾਂ ਮਿਲਿਆ ਤਾਂ ਬਿੱਖਰਿਆਂ ਜਨ ਸਮੂਹ ਇੱਕ ਲੱਖ ਤੋਂ ਵੱਧ ਇਕ ਦਮ ਸ਼ਾਂਤ ਹੋ ਕੇ ਆ ਬੈਠਾ। ਬੋਲਣ ਉਪਰੰਤ ਹਾਜ਼ਰ ਸਾਧੂਆਂ ਨੇ ਪ੍ਰੋਫੈਸਰ ਜੀ ਦੇ ਪੈਰ ਛੂਹੇ, ਹਾਰ ਪਾਏ। ਪਰੰਤੂ ਯੂ.ਪੀ. ਤੋਂ ਆਏ ਮਿਲੇ ਵਰ੍ਹਿਆਂ ਬਾਦ ਸਾਥੀਆਂ ਨੇ ਇਹ ਲੜਾਈ ਕੀਤੀ ਕਿ ਉਹ ਥੋੜ੍ਹਾ ਸਮਾਂ ਕਿਉਂ ਬੋਲੇ। ਸੰਤ ਰਾਮਾ ਨੰਦ ਜੀ ਨੇ ਖੁਦ ਹਾਰ ਪਾ ਕੇ ਮੁਕਤਸਰ ਜੀ ਨੂੰ 10000/- ਰੁਪਏ ਭੇਟ ਕੀਤੇ। ਇਹ ਇੱਕ ਉਦਾਹਰਣ ਹੈ ਉਹਨਾਂ ਦੇ ਗਿਆਨ ਅਤੇ ਸ਼ਖਸ਼ੀ ਪ੍ਰਭਾਵ ਦੀ।

ਬਹੁਜਨ ਲਹਿਰ ਦਾ ਰੁਖ ਜਦ ਗੰਗਾ ਜਮੁਨਾ ਦੇ ਮੁਹਾਣਿਆਂ ਵੱਲ ਹੋ ਤੁਰਿਆ ਤਾਂ ਉਹਨਾਂ ਨੇ ਇਸ ਲਹਿਰ ਨਾਲੋਂ ਆਪਣੇ ਆਪ ਨੂੰ ਵੱਖ ਕਰ ਲਿਆ। ਪਰ ਬਾਬਾ ਸਾਹਿਬ ਦੇ ਮਿਸ਼ਨ ਦੇ ਕਾਫਲੇ ਨੂੰ ਅੱਗੇ ਲਿਜਾਣ ਦਾ ਸੰਕਲਪ ਨਹੀਂ ਛੱਡਿਆ, ਸਗੋਂ ਹੋਰ ਜਿਆਦਾ ਤਕਤਵਰ ਹੋ ਕੇ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਲਿਜਾਣ ਦਾ ਨਿੱਗਰ ਜਤਨ ਕਰ ਰਹੇ ਹਨ। ਉਨ੍ਹਾਂ ਨੇ ਆਪਣੀਆਂ ਮਿਸ਼ਨ ਦੀਆਂ ਗਤੀਵਿਧੀਆਂ ਨੂੰ ਨਾ ਕਦੀ ਰੁਕਣ ਦਿੱਤਾ। ਨਾ ਬੰਦ ਹੋਣ ਦਿੱਤਾ। ਉਨ੍ਹਾਂ ਦੀ ਬਾਜ ਅੱਖ ਹਮੇਸ਼ਾ ਇਸ ਗੱਲ ਤੇ ਲੱਗੀ ਰਹਿੰਦੀ ਹੈ ਕਿ ਕਿਹੜੀ ਲਹਿਰ ਮਹਾਨ ਬਜ਼ੁਰਗਾਂ ਦੇ ਮਿਸ਼ਨ ਨੂੰ ਅੱਗੇ ਲੈ ਕੇ ਜਾ ਰਹੀ ਹੈ। ਜਿਸ ਲਹਿਰ ਅੰਦਰ ਉਹ ਮਿਸ਼ਨ ਦੀ ਪ੍ਰਤੀਬੱਧਤਾ ਅਤੇ ਇਮਾਨਦਾਰੀ ਦੇਖਦੇ ਹਨ, ਉਹ ਉਸੇ ਲਹਿਰ ਦਾ ਹਿੱਸਾ ਬਣਕੇ ਮਿਸ਼ਨ ਨੂੰ ਅੱਗੇ ਤੋਰਨ ਦੇ ਯਤਨ ਵਿੱਚ ਲੱਗੇ ਹੋਏ ਹਨ ਤਾਂ ਕਿ ਮਿਸ਼ਨ ਦੀ ਲਹਿਰ ਨੂੰ ਦੁਬਾਰਾ ਪੈਰਾਂ ਸਿਰ ਖੜ੍ਹਾ ਕੀਤਾ ਜਾ ਸਕੇ। ਹਾਂ, ਉਹਨਾਂ ਨੂੰ ਬਹੁਤ ਵਾਰ ਗੰਭੀਰ ਉਦਾਸੀ ਵਿੱਚ ਵੇਖਿਆ ਅਤੇ ਸੁਣਿਆ ਜਾ ਸਕਦਾ ਹੈ।

ਪ੍ਰੋ: ਗੁਰਨਾਮ ਸਿੰਘ ਮੁਕਤਸਰ ਬਹੁਜਨ ਸਮਾਜ ਦੀ ਵਿਚਾਰਧਾਰਕ ਧਾਰਾ ਦੀ ਮੁਕੰਮਲ ਅਤੇ ਬਹੁਮੁਖੀ ਸੰਸਥਾ ਹਨ। ਉਨ੍ਹਾਂ ਨੇ ਆਪਣੇ ਰਹਿਣ ਬਸੇਰੇ ਨੂੰ ‘ਬੁੱਧ ਵਿਹਾਰ’ ਦਾ ਰੂਪ ਦੇ ਕੇ ਮਹਾਨ ਬਜ਼ੁਰਗਾਂ ਦੀਆਂ ਵਿਚਾਰਧਾਰਾਵਾਂ ਦਾ ਮਾਨ ਸਰੋਵਰ ਬਣਾਉਣ ਦੇ ਯਤਨ ਜਾਰੀ ਰੱਖਣ ਦੀ ਗਵਾਹੀ ਭਰੀ ਹੈ। ਉਹ ਬਹੁਜਨ ਸਮਾਜ ਦੇ ਅਸਲੀ ਇਤਿਹਾਸ ਦੀ ਸਿਰਜਣਾ ਵਿੱਚ ਹਮੇਸ਼ਾ ਲੱਗੇ ਰਹਿੰਦੇ ਹਨ। ਉਨ੍ਹਾਂ ਦੀ ਸਿਰਜਣਾ ਨੂੰ ਜਦ ਬਹੁਜਨ ਬੰਦਾ ਪੜ੍ਹਦਾ ਹੈ ਤਾਂ ਅੰਦਰੋਂ ਹਿਲਦਾ ਹੈ। ਸੱਚ ਅਤੇ ਝੂਠ ਦੀਆਂ ਹੱਦਾਂ ਮਾਪਣ ਲੱਗਦਾ ਹੈ। ਉਹਨਾਂ ਦੀ ਹਰ ਰਚਨਾ, ਹਰ ਵਿਚਾਰ, ਹਰ ਸੋਚ ਲਗਾਤਾਰ ਅੰਦਰੋਂ ਖੋਲ ਰਹੀ ਧਾਰਾ ਵਰਗੀ ਹੁੰਦੀ ਹੈ। ਉਹਨਾਂ ਨਾਲ ਲੱਖਾਂ ਲੋਕ ਤੁਰੇ। ਰਾਹਾਂ ਵਿਚ ਭਟਕ ਗਏ। ਰੁਕ ਗਏ। ਪਰ ਉਹ ਸਫਰ ਦੇ ਰਾਹ ਤੇ ਦਰਿਆ ਵਾਂਗ ਵਗਦੇ ਜਾ ਰਹੇ ਹਨ। ਉਹ ਭਾਰਤ ਅੰਦਰ ਵੱਸਦਿਆਂ ਸੰਘਰਸ਼ਸ਼ੀਲ ਧਿਰਾਂ ਦੀ ਹੌਸਲਾ ਅਫਜਾਈ ਕਰਨਾ ਨਹੀਂ ਭੁੱਲਦੇ। ਯਥਾ ਜੋਗ ਆਰਿਥਕ ਮਦਦ ਵੀ ਕਰਦੇ ਹਨ। ਮਾਨਵਵਾਦੀ ਧਿਰਾਂ ਦੀ ਧਿਰ ਬਣਨ ਲਈ ਹਮੇਸ਼ਾ ਉਤਸੁਕ ਰਹਿੰਦੇ ਹਨ। ਉਨ੍ਹਾਂ ਨਾਲ ਸਨੇਹੀ ਰਿਸ਼ਤੇ ਕਾਇਮ ਕਰਦੇ ਹਨ। ਆਪਸੀ ਤਾਲਮੇਲ ਵਧਾਉਂਦੇ ਹਨ, ਹੌਂਸਲਾ ਅਫਜਾਈ ਕਰਦੇ ਹਨ। ਬਲਦੇਵ ਬੰਬੀਹਾ ਵਰਗੇ ਜੱਟ ਕਾਮਰੇਡ ਅਤੇ ਮਲਕੀਤ ਸਿੰਘ ਬੰਬੀਹਾ ਭਾਈ, ਹਰਪਾਲ ਸਿੰਘ ਖਾਲਸਾ ਵਰਗੇ (ਜੱਟ) ਸਿੱਖ ਮਿਸ਼ਨਰੀ ਲੋਕਾਂ ਨੇ ਉਹਨਾਂ ਦਾ ਇੱਕ ਵਾਰ ਲੜ ਫੜਿਆ ਤੇ ਅੱਜ ਤੱਕ ਨਾਲ ਨਿਭ ਰਹੇ ਹਨ। ਜਿੰਨ੍ਹਾਂ ਮੁੜ ਕਦੀ ਪਿੱਛੇ ਮੁੜਕੇ ਨਹੀਂ ਵੇਖਿਆ। ਪ੍ਰੋ: ਗੁਰਨਾਮ ਸਿੰਘ ਹੀ ਅਜੇਹੇ ਆਗੂ ਹਨ ਜਿੰਨ੍ਹਾਂ ਨਾਲ ਜੱਟ ਤੋਂ ਲੈ ਕੇ ਪਛੜੇ ਅਤੇ ਦਲਿਤ ਅਛੂਤਾਂ ਦੀਆਂ ਅਨੇਕ ਜਾਤੀਆਂ ਦੇ ਕਾਰਜ ਕਰਤਾ ਨਿਸ਼ਚੇ ਨਾਲ ਕੰਮ ਕਰ ਰਹੇ ਹਨ।

ਇਕ ਖਾਸ ਗੱਲ ਜੋ ਉਨ੍ਹਾਂ ਦੀ ਫਿਤਰਤ ਵਿੱਚ ਸਦਾ ਕਾਇਮ ਹੈ ਕਿ ਉਹ ਹਰ ਦਿਨ ਸੰਘਰਸ਼ ਅਤੇ ਚਿੰਤਨ ਵਿਚੋਂ ਲੰਘਦਿਆਂ ਆਪਣੇ ਦਰਜਨਾਂ ਸੁੱਘੜ ਸਾਥੀਆਂ ਦੇ ਸੰਪਰਕ ਵਿੱਚ ਗੁਜਰਦੇ ਹਨ। ਅਕੀਦੇ ਸਾਂਝੇ ਕਰਦੇ ਹਨ ਅਤੇ ਨਿੱਤ ਨਵੀਂ ਕਹਾਣੀ ਸ਼ੁਰੂ ਕਰਦੇ ਹਨ ਅਤੇ ਉਹਨਾਂ ਨਾਲ ਹਰ ਪਹਿਲੂ ਤੇ ਵਿਚਾਰ ਕਰਦੇ ਹਨ। ਉਹ ਪਹਿਲਾਂ ਸਾਥੀਆਂ ਨਾਲ ਸਲਾਹ ਮਸ਼ਵਰਾ ਕਰਦੇ ਨੇ ਫਿਰ ਫੈਸਲਾ ਕਰਦੇ ਹਨ। ਇਕ ਐਸਾ ਵਿਅਕਤੀ ਜਿਸ ਦੀ ਨਾ ਮੰਜਲ ਬਦਲਦੀ ਹੈ, ਨਾ ਨਿਸ਼ਾਨਾ, ਨਾ ਮਾਰਗ। ਬੜੇ ਸੱਜਣ ਸਾਥੀ ਆਉਂਦੇ ਹਨ, ਕਿਸੇ ਨਾ ਕਿਸੇ ਮੋੜ ਤੇ ਰੁਕ ਜਾਂਦੇ ਹਨ, ਪਰ ਆਪ ਸਦਾ ਖੌਲਦੇ ਮਹਾਂਸਾਗਰ ਦੀ ਤਰ੍ਹਾਂ ਸਦਾ ਜਾਗਦੇ ਅਤੇ ਵਿਸ਼ਾਲ ਝਰਨੇ ਤੇ ਦਰਿਆ ਵਾਂਗ ਵਹਿੰਦੇ ਰਹਿੰਦੇ ਹਨ। ਆਪ ਕੋਲ ਹਮੇਸ਼ਾ ਮਿਸ਼ਨਰੀ ਅਤੇ ਸਮਰਪਿੱਤ ਸਾਥੀਆਂ ਦੀ ਸਥਾਈ ਟੀਮ ਰਹਿੰਦੀ ਹੈ, ਜੋ ਆਪ ਦੀ ਤਾਕਤ ਵਿੱਚ ਕਈ ਗੁਣਾ ਵਾਧਾ ਕਰਦੀ ਹੈ। ਇਸ ਟੀਮ ਦੀ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਨਾਲ ਹਰ ਸ਼ੂਦਰ ਜਾਤੀ ਦੇ ਮਨੁੱਖ ਨਾਲੋ ਨਾਲ ਚਲਦੇ ਹਨ। ਇਨ੍ਹਾਂ ਅੰਬੇਡਕਰੀ ਮਿੱਤਰਾਂ ਦੀ ਟੀਮ ਸਦਕਾ ਹੀ ਉਹ ਵੱਡੀਆਂ

ਪੁਲਾਂਘਾਂ ਪੁੱਟਣ ਦੀ ਤਾਂਘ ਵਿੱਚ ਰਹਿੰਦੇ ਹਨ। ਇਹ ਅੰਬੇਡਕਰੀ ਮਿਸ਼ਨਰੀ ਸਾਥੀ ਹੀ ਹਨ, ਜੋ ਕਿਤਾਬਾਂ ਦੇ ਖਰਚੇ ਨੂੰ ਸਹਿਣ ਕਰਦੇ ਹਨ। ਲੋਕਾਂ ਅੰਦਰ ਕਿਤਾਬਾਂ ਨੂੰ ਲਿਜਾਂਦੇ ਹਨ। ਲੋਕਾਂ ਅੰਦਰ ਹਰ ਵਿਸ਼ੇ ਤੇ ਚਰਚਾ ਕਰਦੇ ਹਨ। ਕਿਤਾਬਾਂ ਨੂੰ ਛਪਾਉਣ, ਬਣਾਉਣ ਵੰਡਣ ਅਤੇ ਹੋਰ ਭੱਜ ਨੱਠ ਦੇ ਸਾਰੇ ਕੰਮਾਂ ਦਾ ਜਿੰਮਾ ਆਪਣੇ ਸਿਰ ਤੇ ਲੈਂਦੇ ਹਨ। ਆਪਣੀ ਸਮਾਜਿਕ ਜਿੰਮੇਵਾਰੀ ਨੂੰ ਤਨਦੇਹੀ ਨਾਲ ਨਿਭਾਉਂਦੇ ਹਨ। ਮੀਟਿੰਗਾਂ ਦਾ ਪ੍ਰਬੰਧ ਕਰਦੇ ਹਨ। ਰੇਲਵੇ ਰਿਜਰਵੇਸ਼ਨਾਂ ਲਈ ਭੱਜ ਨੱਠ ਕਰਦੇ ਹਨ। ਟੂਰ ਪ੍ਰੋਗਰਾਮਾਂ ਨੂੰ ਸਹੀ ਢੰਗ ਨਾਲ ਨੇਪਰੇ ਚਾੜ੍ਹਨ ਦੀ ਵਿਵਸਥਾ ਕਰਦੇ ਹਨ। ਆਪਣੇ ਕੋਲੋਂ ਪੈਸਾ ਖਰਚ ਕਰਦੇ ਹਨ ਅਤੇ ਆਪਣੇ ਇਸ ਆਗੂ ਦੀ ਸਿਹਤ ਅਤੇ ਲੋੜ ਦਾ ਪੂਰਾ ਧਿਆਨ ਰੱਖਦੇ ਹਨ। ਗੁਰਨਾਮ ਸਿੰਘ ਮੁਕਤਸਰ ਨੂੰ ਅਸੀਂ ਐਸੇ ਆਗੂ ਵਿਅਕਤੀ ਦੇ ਰੂਪ ਵਿੱਚ ਵੇਖਿਆ ਹੈ ਜਿਸਦੇ ਮੂੰਹੋਂ ਨਿਕਲੇ ਸ਼ਬਦ ਨੂੰ ਹੁਕਮ ਮੰਨਕੇ ਸਾਥੀ ਲੋਕ ਦੌੜ ਪੈਂਦੇ ਹਨ ਤੇ ਸਾਥੀ ਵਿਚ ਇੱਕ ਜੁੱਟ ਜਾਂਦੇ ਹਨ। ਮਾਣ ਮਹਿਸੂਸ ਕਰਦੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਗੈਰ ਮਿਸ਼ਨਰੀ ਅਤੇ ਬੇਈਮਾਨ ਆਦਮੀ ਉਨ੍ਹਾਂ ਨਾਲ ਲੰਬਾ ਸਮਾਂ ਨਹੀਂ ਚੱਲ ਸਕਦਾ। ਉਹ ਹਮੇਸ਼ਾ ਆਪਣੇ ਸਾਥੀਆਂ ਤੇ ਵੀ ਹਰ ਨਿਗ੍ਹਾ ਰੱਖਦੇ ਹਨ। ਜਦ ਵੀ ਉਹ ਗਲਤੀ ਕਰਦੇ ਹਨ ਤਾਂ ਸਿੱਧੇ ਸ਼ਬਦਾਂ ਵਿੱਚ ਟੋਕਦੇ ਹਨ, ਰੋਕਦੇ ਹਨ। ਉਨ੍ਹਾਂ ਨੂੰ ਆਪਣੇ ਸਾਥੀਆਂ ਦੀ ਕੋਈ ਵੀ ਗੈਰਮਿਸ਼ਨਰੀ ਗਲਤੀ ਕਦੇ ਪ੍ਰਵਾਨ ਨਹੀਂ ਹੁੰਦੀ। ਉਹ ਹਮੇਸ਼ਾ ਇਸ ਗੱਲ ਲਈ ਚੇਤੰਨ ਰਹਿੰਦੇ ਹਨ ਕਿ ਜੋ ਵੀ ਸਾਥੀ ਬਾਬਾ ਸਾਹਿਬ ਡਾ. ਅੰਬੇਡਕਰ ਦੇ ਮਿਸ਼ਨ ਦੇ ਕਾਰਵਾਂ ਨੂੰ ਲੈ ਕੇ ਚੱਲੇ ਉਹ ਹਮੇਸ਼ਾ ਸਾਫ ਸੁਥਰਾ ਰਹਿਕੇ, ਬਿਨਾਂ ਛਲ ਕਪਟ, ਬਿਨਾਂ ਲਾਲਚ ਦੇ ਚਲੇ। ਉਹ ਆਪਣੀ ਚਿੰਤਾ ਹਮੇਸ਼ਾ ਸਾਥੀਆਂ ਨਾਲ ਸਾਂਝੀ ਕਰਦੇ ਰਹਿੰਦੇ ਹਨ। ਅਤੇ ਸੁਚੇਤ ਵੀ ਕਰਦੇ ਹਨ ਕਿ ਜੇ ਲੁੱਟ-ਖੋਹ ਬੇਈਮਾਨੀ ਜਾਂ ਗੈਰ ਇਖਲਾਕੀ ਗੱਲਾਂ ਕਰਨੀਆਂ ਹਨ ਤਾਂ ਪੂਰਾ ਸੰਸਾਰ ਖੁੱਲ੍ਹਾ ਹੈ। ਉਹ ਜਿੱਥੇ ਮਰਜੀ ਜਾਕੇ ਆਪਣੀ ਹਸਰਤ ਪੂਰੀ ਕਰ ਸਕਦੇ ਹਨ। ਪਰ ਜਦ ਉਹ ਬੁੱਧ ਅਤੇ ਅੰਬੇਡਕਰ ਦੇ ਪਵਿੱਤਰ ਮਿਸ਼ਨ ਦੇ ਸਾਥੀ ਸੰਗੀ ਹਨ ਤਾਂ ਉਨ੍ਹਾਂ ਨੂੰ ਹਮੇਸ਼ਾ ਇਮਾਨਦਾਰ ਅਤੇ ਪਵਿੱਤਰ ਰਹਿਕੇ ਹੀ ਮਿਸ਼ਨ ਦਾ ਕੰਮ ਕਰਨਾ ਹੋਵੇਗਾ। ਉਹਨਾਂ ਦਾ ਇੱਕ ਠੋਸ ਕਿਰਦਾਰ ਹੈ। ਕੋਈ ਉਹਨਾਂ ਨਾਲ ਆਮ ਤਰ੍ਹਾਂ ਨਹੀਂ ਚੱਲ ਸਕਦਾ। ਮਿਸ਼ਨ ਦੇ ਕਾਰਜ ਵਿੱਚ ਉਹ ਕਿਸੇ ਨੂੰ ਸ਼ਰਾਬ ਪੀਣ ਤੇ ਕੋਈ ਗੈਰ ਇਖਲਾਕੀ ਕੂੜ ਢੰਗ ਕਰਨ ਦੀ ਖੁੱਲ ਨਹੀਂ ਦਿੰਦੇ। ਤੇ ਨਾ ਕਿਸੇ ਦੇ ਘਰ ਦੀ ਅਜਾਦੀ ਵਿੱਚ ਕੋਈ ਦਖਲ ਦੇਣਾ ਪਸੰਦ ਕਰਦੇ ਹਨ।

ਉਨ੍ਹਾਂ ਦੇ ਸਾਥੀਆਂ ਦੀ ਟੀਮ ਦੇ ਮੈਂਬਰਾਂ ਵਿੱਚ ਦਰਜਨਾਂ ਸਾਥੀ ਅਜਿਹੇ ਹਨ ਜੋ ਪਿਛਲੇ ਕਰੀਬ 25 ਸਾਲਾਂ ਤੋਂ ਆਪ ਦੇ ਸੰਗੀ-ਸਾਥੀ ਹਨ। ਜੋ ਨਾ ਰੁਕੇ ਹਨ। ਨਾ ਥੱਕੇ ਹਨ। ਨਾ ਭਟਕੇ ਹਨ। ਲਗਾਤਾਰ ਆਪ ਦੀ ਤਾਕਤ ਬਣ ਰਹੇ ਹਨ। ਜਿੰਨ੍ਹਾਂ ਦੇ ਸਿਰ ਤੇ ਉਹ ਮਿਸ਼ਨ ਦੇ ਕੰਮ ਨੂੰ ਵੱਡੀ ਪੱਧਰ ਤੇ ਕਰਨ ਦੀ ਸਮਰੱਥਾ ਪੈਦਾ ਕਰ ਸਕੇ ਹਨ। ਮੁਕਤਸਰ ਜੀ ਨੂੰ ਸੁਣਕੇ ਹਜ਼ਾਰਾਂ-ਹਜ਼ਾਰਾਂ ਲੋਕਾਂ ਨੇ ਆਪਣਾ ਨਿੱਜੀ ਜੀਵਨ ਸੰਵਾਰਿਆ ਹੈ। ਜਿੰਨ੍ਹਾਂ ਸਾਥੀਆਂ ਦਾ ਮਿਸ਼ਨ ਵਿੱਚ ਬਹੁਤ ਵੱਡਾ ਸਹਿਯੋਗ ਰਿਹਾ ਹੈ ਅਤੇ ਲੰਬੇ ਸਮੇਂ ਤੋਂ ਆਪ ਜੀ ਨਾਲ ਸੰਘਰਸ਼ਸ਼ੀਲ ਹਨ। ਇਨ੍ਹਾਂ ਸਾਥੀਆਂ ਵਿੱਚ ਸ. ਹਰਪਾਲ ਸਿੰਘ ਖਾਲਸਾ, ਨਿਰੰਜਨ ਸਿੰਘ ਬੁੱਟਰ ਬਖੂਆ, ਮੱਖਣ ਸਿੰਘ ਭਾਈਰੂਪਾ, ਜਰਨੈਲ ਸਿੰਘ ਸਮਾਣਾ, ਕਰਮਜੀਤ ਸਿੰਘ ਕੈਂਥ, ਜੋਗਿੰਦਰ ਸਿੰਘ ਬੱਲਮਗੜ੍ਹ, ਬਲਦੇਵ ਸਿੰਘ ਬੰਬੀਹਾ ਭਾਈ, ਨੰਦ ਲਾਲ ਕਲਿਆਣਪੁਰੀ, ਮੋਹਨ ਲਾਲ ਜੇ.ਈ. ਫਗਵਾੜਾ, ਰਾਮ ਪ੍ਰਕਾਸ਼ ਮੰਗੂਵਾਲ, ਗੁਰਬਚਨ ਸਿੰਘ ਸ਼ਕਤੀਨਗਰ (ਜਲੰਧਰ), ਜਸਵੰਤ ਸਿੰਘ ਮਾਨਸਾ, ਜੀਤ ਰਾਮ ਬਠਿੰਡਾ, ਮੰਗੂ ਸਿੰਘ ਭਗਤਾ ਭਾਈਕਾ, ਸੁਖਦੇਵ ਸਿੰਘ ਰਾਮਪੁਰਾ, ਕੌਰ ਸਿੰਘ ਰਾਮਪੁਰਾ, ਤਾਰਾ ਸਿੰਘ ਭੀਖੀ, ਮਨਜੀਤ ਸਿੰਘ ਬੰਬੀਹਾ ਭਾਈ, ਸ਼ਿੰਦਰ ਸਿੰਘ ਲੁਧਿਆਣਾ, ਡਾ. ਕੁਲਦੀਪ ਰਾਏ, ਚਰਨ ਸਿੰਘ ਅਕਬਰਪੁਰ, ਸ਼ਿੰਦਰਪਾਲ ਸਿੰਘ ਹਰੀਕੇ ਕਲਾਂ, ਗੁਰਬਚਨ ਸਿੰਘ ਹਰੀਕੇ ਕਲਾਂ, ਕਰਨੈਲ ਸਿੰਘ ਬਲਦੇਵ ਸਿੰਘ ਹਰੀਕੇ ਕਲਾਂ ਜਗਸੀਰ ਸਿੰਘ ਖਾਰਾ, ਜਗਦੇਵ ਸਿੰਘ ਵਾਂਦਰ, ਲਾਭ ਸਿੰਘ ਡੋਡ, ਗੁਰਸੇਵ ਸਿੰਘ ਬੱਲਮਗੜ੍ਹ, ਸੁਖਦਰਸ਼ਨ ਸਿੰਘ, ਮਨੋਹਰ ਲਾਲ, ਜਗਰੂਪ ਸਿੰਘ ਕੋਟਕਪੂਰਾ, ਬੀਰਬਲ ਸਿੰਘ, ਹਰਮੇਸ਼ ਸੰਧੀ ਟੂਰਾਂਟੋ, ਤਲਵਿੰਦਰ ਸਿੰਘ ਟੂਰਾਂਟੋ, ਸ਼ਿੰਦਾ ਕੌਲਧਰ, ਦੇਸ ਰਾਜ ਯੂਰਪ, ਅਸ਼ੋਕ ਲੱਧੜ, ਜਨਕ ਰਾਜ ਗਰੀਸ, ਰੰਧਾਵਾ ਵੈਨਕੂਵਰ, ਜਗਰੂਪ ਸਿੰਘ ਰੂਪ, ਅਜੈਬ ਸਿੰਘ ਬਾਜਾਖਾਨਾ, ਰਜਪਾਲ ਸਿੰਘ ਭਾਗੂ, ਸੁਖਰਾਜ ਸਿੰਘ, ਰਣਜੀਤ ਸਿੰਘ, ਅਮਰਜੀਤ ਸਿੰਘ, ਰਜਿੰਦਰ ਸਿੰਘ ਜਗਰਾਵਾਂ, ਤੀਰਥ ਸਿੰਘ, ਕਰਨੈਲ ਸਿੰਘ ਲੁਧਿਆਣਾ, ਬਲਜਿੰਦਰ ਸਿੰਘ ਅਸਟਰੇਲੀਆ, ਸੋਨੂੰ ਅੰਬੇਡਕਰ ਅਮਰੀਕਾ, ਪ੍ਰੋ: ਹਰਨੇਕ ਸਿੰਘ ਪਟਿਆਲਾ, ਫਤਹਿਜੰਗ ਸਿੰਘ ਚੰਡੀਗੜ੍ਹ, ਬਿੱਕਰ ਸਿੰਘ ਬੜਾਗੁੜਾ, ਮੰਗਤ ਰਾਏ ਕਲਾਂ ਵਾਲੀ, ਜਗਦੀਸ਼ ਸਿੰਘ ਬੁਢਲਾਡਾ, ਆਦਿ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਡੇਰਾ ਸੱਚਖੰਡ ਬੱਲਾਂ ਦੇ ਸੰਤ ਮਹਾਂ ਪੁਰਸ਼ਾਂ ਅਤੇ ਵਾਲਮੀਕ ਤੀਰਥ, ਅੰਮ੍ਰਿਤਸਰ ਦੇ ਸੰਤ ਪੂਰਨ ਨਾਥ ਜੀ ਦਾ ਆਪ ਨੂੰ ਵੱਡਾ ਸਹਿਯੋਗ ਪ੍ਰਾਪਤ ਹੈ। ਵਰਤਮਾਨ ਸਮੇਂ ਵਾਮਨ ਮੇਸ਼ਰਾਮ ਰਾਸ਼ਟਰੀ ਪ੍ਰਧਾਨ ਬਾਮਸੇਫ ਨਾਲ ਉਹਨਾਂ ਦੀ ਕਰੀਬੀ ਸਾਂਝ ਹੈ।

ਆਪ ਪੂਰੇ ਬ੍ਰਾਹਮਣਵਾਦੀ ਛੜਯੰਤਰ ਤੋਂ ਵਾਕਫ ਹਨ। ਉਨ੍ਹਾਂ ਨੂੰ ਡੂੰਘੀ ਸਮਝ ਹੈ ਕਿ ਕਿਵੇਂ ਬ੍ਰਾਹਮਣਾਂ ਨੇ ਕਾਂਗਰਸ ਦਾ ਗਠਨ ਕੀਤਾ। ਉਸ ਸਮੇਂ ਅੰਗਰੇਜ਼ਾਂ ਤੋਂ ਭਾਰਤੀ ਸੇਵਾਵਾਂ ਅੰਦਰ ਵੱਧ ਨੁਮਾਇੰਦਗੀ ਲਈ। ਜਦ ਮਹਾਤਮਾ ਜੋਤੀਬਾ ਫੂਲੇ ਅਤੇ ਸ਼ਾਹੂ ਛਤਰਪਤੀ ਦੇ ਸੰਘਰਸ਼ ਦੀ ਕਮਾਨ ਬਾਬਾ ਸਾਹਿਬ ਡਾ. ਅੰਬੇਡਕਰ ਦੇ ਹੱਥ ਵਿੱਚ ਆਈ ਤੇ ਬਾਬਾ ਸਾਹਿਬ ਭਾਰਤੀ ਸਮਾਜ ਅੰਦਰ ਤੁਰਨ ਲੱਗੇ ਤਾਂ ਬ੍ਰਾਹਮਣਵਾਦੀ ਲੋਕਾਂ ਨੇ ਕਾਂਗਰਸ ਦੇ ਨਾਲ ਨਾਲ 1922 'ਚ ਹਿੰਦੂ ਮਹਾਂ ਸਭਾ, 1925 ਵਿੱਚ ਆਰ.ਐਸ.ਐਸ. ਅਤੇ ਕਮਿਊਨਿਸਟ ਪਾਰਟੀਆਂ ਦਾ ਗਠਨ ਕੀਤਾ। ਉਦੋਂ 1925 ਵਿੱਚ ਹੀ ਸ਼੍ਰੋਮਣੀ ਕਮੇਟੀ ਵੀ ਬਣਾਈ ਗਈ। ਤਾਂ ਕਿ ਬਹੁਜਨ ਸਮਾਜ ਨੂੰ ਬਾਬਾ ਸਾਹਿਬ ਨਾਲੋਂ ਤੋੜਕੇ ਛੜਯੰਤਰ ਰਾਹੀਂ ਇਨ੍ਹਾਂ ਸੰਗਠਨਾਂ ਨਾਲ ਬੰਨ੍ਹਕੇ ਰੱਖਿਆ ਜਾ ਸਕੇ ਅਤੇ ਬਾਬਾ ਸਾਹਿਬ ਡਾ. ਅੰਬੇਡਕਰ ਦੇ ਮਗਰ ਲੱਗਣ ਵਾਲੇ ਲੋਕਾਂ ਨੂੰ ਘੇਰ ਕੇ ਰੱਖਿਆ ਜਾ ਸਕੇ। 1980 ਤੋਂ ਪਹਿਲਾਂ ਆਰ.ਐਸ.ਐਸ. ਨੇ ਕਾਂਗਰਸ ਨੂੰ ਸਮਰਥਨ ਦਿੱਤਾ ਹੋਇਆ ਸੀ। 1977 ਤੋਂ ਬਾਦ ਜਦ ਦਲਿਤ ਪਛੜੇ ਲੋਕ ਕਾਂਗਰਸ ਤੋਂ ਬਾਗੀ ਹੋਣੇ ਸ਼ੁਰੂ ਹੋਏ ਅਤੇ 1979-80 ਵਿਚ ਆਏ ਮੰਡਲ ਕਮਿਸ਼ਨ ਨੇ ਪਛੜੇ ਲੋਕਾਂ ਵਿੱਚ ਚੇਤੰਨਤਾ ਪੈਦਾ ਕਰਨੀ ਸ਼ੁਰੂ ਕੀਤੀ ਤੇ

ਕਾਂਗਰਸ ਦੀ ਵਿਰੋਧੀ ਧਿਰ ਦੀ ਲੋੜ ਮਹਿਸੂਸ ਕੀਤੀ ਗਈ ਤਾਂ ਬ੍ਰਾਹਮਣਾਂ ਨੇ ਮਿਲਕੇ 1980 ਵਿੱਚ ਭਾਜਪਾ ਦਾ ਗਠਨ ਕੀਤਾ। ਇਸ ਤਰ੍ਹਾਂ ਕਾਂਗਰਸ ਬ੍ਰਾਹਮਣਾਂ ਦੀ ਪਾਰਟੀ, ਉਸਦੀ ਵਿਰੋਧੀ ਪਾਰਟੀ ਹੈ ਭਾਜਪਾ ਅਤੇ ਕਮਿਊਨਿਸਟ ਪਾਰਟੀਆਂ ਵੀ ਬ੍ਰਾਹਮਣਾਂ ਦੀਆਂ ਪਾਰਟੀਆਂ ਹਨ। ਇਨ੍ਹਾਂ ਨੇ ਬਹੁਜਨ ਸਮਾਜ ਨੂੰ ਗੁੰਮਰਾਹ ਕਰਨ ਲਈ ਅਲੱਗ ਅਲੱਗ ਮਖੌਟੇ ਪਾਏ ਹੋਏ ਹਨ। ਤਿੰਨੇ ਪਾਰਟੀਆਂ ਬ੍ਰਾਹਮਣੀ ਵਿਵਸਥਾ ਨੂੰ ਬਰਕਰਾਰ ਰੱਖਣ ਲਈ ਕੰਮ ਕਰ ਰਹੀਆਂ ਹਨ। ਇਹੀ ਕਾਰਨ ਹੈ ਕਿ ਅੱਜ ਦੇਸ਼ ਦੇ ਛੋਟੇ ਅਹੁਦੇ ਤੋਂ ਲੈ ਕੇ ਉਚਤਮ ਅਹੁਦੇ ਤੱਕ ਪਹੁੰਚ ਕੇ ਵੀ ਸਾਡੇ ਲੋਕਾਂ ਦਾ ਮਾਨ ਸਨਮਾਨ ਬਹਾਲ ਨਹੀਂ ਹੋ ਰਿਹਾ। ਅਸੀਂ ਕਿਸੇ ਵੀ ਅਹੁਦੇ ਤੇ ਪਹੁੰਚ ਜਾਈਏ, ਉਥੇ ਵੀ ਅਸੀਂ ਕੰਮੀ ਕੰਮੀਨ ਅਤੇ ਲਾਗੀ ਵਗਾਰੀ ਸਾਬਿਤ ਹੋ ਰਹੇ ਹਾਂ। ਇਹ ਸਮਝ ਵੱਡੀ ਪੱਧਰ ਤੇ ਆਮ ਜਨਤਾ ਤੱਕ ਪ੍ਰਦਾਨ ਕੀਤੀ ਲਿਖਤਾਂ ਤੇ ਭਾਸ਼ਨਾਂ ਰਾਹੀਂ। ਉਹਨਾਂ ਦੀਆਂ ਰਾਜਨੀਤਕ ਵਰਤਾਰਿਆਂ ਤੇ ਲਿਖੀਆਂ ਭਵਿੱਖਬਾਣੀਆਂ ਸੌ ਫੀਸਦੀ ਸੱਚ ਸਾਬਤ ਹੋਈਆਂ ਹਨ। ਅਤੇ ਇਤਿਹਾਸਕ ਹਵਾਲਿਆਂ ਨੇ ਪਾਠਕਾਂ ਅੰਦਰ ਜਬਰਦਸਤ ਚੇਤਨਾ ਪੈਦਾ ਕੀਤੀ ਹੈ। ਅਸੀਂ ਉਹਨਾਂ ਸਭ ਲੋਕਾਂ ਦਾ ਜਿਕਰ ਨਹੀਂ ਕਰ ਸਕਦੇ ਜਿੰਨ੍ਹਾਂ ਨੇ ਆਪਣੇ ਸ਼ੁਭਚਿੰਤਕ ਸੰਦੇਸ਼ ਜਾਰੀ ਰੱਖੇ ਹੋਏ ਹਨ।

ਪ੍ਰੋ: ਗੁਰਨਾਮ ਸਿੰਘ ਮੁਕਤਸਰ ਦਾ ਮੰਨਣਾ ਹੈ ਕਿ ਭਾਰਤ ਦੇ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਅੰਦਰ ਵਿੱਦਿਆ ਦੇ ਨਾਂ ਤੇ ਬ੍ਰਾਹਮਣੀ ਅਵਿੱਦਿਆ ਪੜ੍ਹਾਈ ਜਾ ਰਹੀ ਹੈ, ਜੋ ਦਲਿਤਾਂ ਪਛੜਿਆਂ ਨੂੰ ਗੁਲਾਮ ਬਣਾਈ ਰੱਖਣ ਵਾਲੀ ਪ੍ਰਤੀ ਚੇਤਨਾ ਹੈ। ਇਸੇ ਕਾਰਨ ਵਿੱਦਿਆ ਪਰਉਪਕਾਰੀ ਸਾਬਤ ਨਹੀਂ ਹੋ ਰਹੀ। ਅਤੇ ਇਥੋਂ ਦਾ ਜਿਆਦਾ ਪੜ੍ਹਿਆ ਲਿਖਿਆ ਮਨੁੱਖ ਭ੍ਰਿਸ਼ਟਾਚਾਰ, ਗੈਰ ਇਖਲਾਕੀ ਅਤੇ ਬੇਈਮਾਨ ਸਾਬਤ ਹੋ ਰਿਹਾ ਹੈ।, ਇਸਦੇ ਬਾਵਜੂਦ ਵੀ ਉਹ ਹੰਕਾਰੀ ਹੈ, ਡਿਗਰੀਆਂ ਦਾ ਮਾਣ ਕਰਦਾ ਹੈ ਅਤੇ ਆਮ ਮਨੁੱਖ ਨਾਲੋਂ ਉੱਚਾ ਅਤੇ ਸੁੱਚਾ ਵੀ ਸਮਝਦਾ ਹੈ। ਭਾਰਤ ਦੀ ਵਿੱਦਿਆ ਪ੍ਰਣਾਲੀ ਲੁੱਟ ਖਸੁੱਟ ਦੀ ਪ੍ਰਣਾਲੀ ਬਣਦੀ ਜਾ ਰਹੀ ਹੈ। ਇਸ ਸਥਿਤੀ ਵਿੱਚ ਅਗਰ ਬਹੁਜਨ ਸਮਾਜ ਨੇ ਸਹੀ ਸਮਝ ਅਤੇ ਸੋਚ ਪੈਦਾ ਕਰਨੀ ਹੈ ਤਾਂ ਉਸਨੂੰ ਬਾਮਸੇਫ ਨਾਂ ਦੀ ਯੂਨੀਵਰਸਿਟੀ ਵਿੱਚ ਦਾਖਲਾ ਲੈਣਾ ਚਾਹੀਦਾ ਹੈ। ਬਾਮਸੇਫ ਹੀ ਸਹੀ ਬਹੁਜਨ ਸਮਾਜ ਨੂੰ ਸਹੀ ਇਤਿਹਾਸ ਅਤੇ ਸਹੀ ਸਮਝ ਦੇ ਸਕਦੀ ਹੈ। ਇਹ ਬਾਮਸੇਫ ਹੀ ਹੈ ਜਿਸਨੇ ਬੁੱਧ, ਕਬੀਰ, ਰਵਿਦਾਸ, ਨਾਨਕ, ਫੂਲੇ ਸ਼ਾਹੂ ਮਹਾਰਾਜ, ਅੰਬੇਡਕਰ ਪੈਰੀਆਰ ਅਤੇ ਵਾਲਮੀਕ ਬਾਰੇ ਸਹੀ ਇਤਿਹਾਸ ਲਿਖਿਆ ਹੈ। ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਤੇ ਸੰਘਰਸ਼ ਨੂੰ ਸਹੀ ਅਰਥਾਂ ਵਿੱਚ ਲੋਕਾਂ ਅੰਦਰ ਲੈ ਕੇ ਆਂਦਾ ਹੈ, ਮੁਕਤਸਰ ਜੀ ਨੇ।

ਗੁਰਨਾਮ ਸਿੰਘ ਮੁਕਤਸਰ ਨੇ ਬੁੱਧ ਧਰਮ, ਸਿੱਖ ਧਰਮ, ਕੁਰਆਨ ਅਤੇ ਬਾਈਬਲ ਦਾ ਗੰਭੀਰ ਅਧਿਐਨ ਕੀਤਾ ਹੈ। ਇਹਨਾਂ ਵਿਸ਼ਾਲ ਸਮੁੱਚੀਆਂ ਪ੍ਰਾਪਤੀਆਂ ਕਰਨ ਲਈ ਆਮ ਜਨਤਾ ਨੇ ਉੱਚੀਆਂ ਡਿਗਰੀਆਂ ਅਤੇ ਰੁਤਬੇ ਕਾਰਨ ਉਹਨਾਂ ਨੂੰ 'ਪ੍ਰੋਫੈਸਰ' ਵਜੋਂ ਮਾਣਤਾ ਦਿੱਤੀ ਜੋ ਸਰਕਾਰੀ ਨਹੀਂ ਪਰ ਇੱਕ ਜਨਤਕ ਰੁਤਬਾ ਹੈ। ਉਹਨਾਂ ਨੇ ਇਨ੍ਹਾਂ ਸਭ ਧਰਮਾਂ ਨੂੰ ਮਾਨਵਤਾਵਾਦੀ ਧਰਮ ਵਜੋਂ ਸਮਝਾਇਆ। ਜਦ ਕਿ ਹਿੰਦੂ ਧਰਮ ਮਾਨਵਤਾ ਵਿਰੋਧੀ ਅਤੇ ਮਨੁੱਖ ਦੋਖੀ ਧਰਮ ਹੈ ਜੋ ਆਪਣੇ ਹੀ ਧਰਮ ਤੇ ਤਿੰਨ ਚੌਥਾਈ ਲੋਕਾਂ ਨੂੰ ਨੀਵਾਂ, ਸ਼ੂਦਰ ਅਤੇ ਅਪਮਾਨਿਤ ਮਨੁੱਖ ਸਮਝਦਾ ਹੈ। ਉਨ੍ਹਾਂ ਨੇ ਮਾਨਵਵਾਦੀ ਧਰਮਾਂ, ਬੁੱਧ ਧਰਮ, ਸਿੱਖ ਧਰਮ, ਇਸਲਾਮ ਅਤੇ ਇਸਾਈ ਧਰਮ ਦੀਆਂ ਸਮਾਨਤਾਵਾਂ ਨੂੰ ਖੋਜਿਆ ਹੈ। ਇਸ ਗੱਲ ਦਾ ਪ੍ਰਮਾਣ ਹੈ ਕਿ ਹਿੰਦੂ ਧਰਮ ਨੂੰ ਤਿਆਗ ਕਰਕੇ ਉਕਤ ਧਰਮ ਅਪਨਾਉਣ ਵਾਲੇ ਸਭ ਤੋਂ ਜਿਆਦਾ ਮਨੁੱਖ ਸ਼ੂਦਰ ਮਨੁੱਖ ਹਨ ਜਿੰਨ੍ਹਾਂ ਨੇ ਮਨੁੱਖੀ ਬਰਾਬਰੀ ਦੀ ਖਾਤਰ ਉਕਤ ਧਰਮਾਂ ਦੀ ਸ਼ਰਣ ਲਈ। ਇਹ ਵੱਖਰੀ ਗੱਲ ਹੈ ਕਿ ਉਹ ਜਿਹੜੇ ਵੀ ਧਰਮ ਵਿੱਚ ਗਏ ਜਾਤੀ ਅਤੇ ਛੂਤ-ਛਾਤ ਨੇ ਉਨ੍ਹਾਂ ਦਾ ਖਹਿੜਾ ਨਹੀਂ ਛੱਡਿਆ। ਸਿੱਖ ਧਰਮ ਦੇ ਬਾਰੇ ਤਾਂ ਉਹਨਾਂ ਦਾ ਮੰਨਣਾ ਹੈ ਕਿ ਇਹ ਬੁੱਧ ਧਰਮ ਦੀ ਪੁਨਰ ਸੁਰਜੀਤੀ ਹੈ। ਸਿੱਖ ਧਰਮ ਦੇ ਬੁਨਿਆਦੀ ਸਿਧਾਂਤ ਬੁੱਧ ਧਰਮ ਨਾਲ ਸਿੱਧੇ ਮੇਲ ਖਾਂਦੇ ਹਨ। ਬੁੱਧ ਦਾ ਸਿਧਾਂਤ ਆਤਮਾਂ ਅਤੇ ਪ੍ਰਮਾਤਮਾ ਦੀ ਹੋਂਦ ਨੂੰ ਨਹੀਂ ਮੰਨਦਾ। ਉਥੇ ਸਿੱਖ ਧਰਮ ਵੀ ਆਤਮਾ ਅਤੇ ਪ੍ਰਮਾਤਮਾ ਨੂੰ ਪੂਰੀ ਤਰ੍ਹਾਂ ਨਕਾਰਦਾ ਹੈ। ਆਤਮਾ-ਪਰਮਾਤਮਾ, ਨਰਕ-ਸਵਰਗ ਜੋ ਗੈਰ ਕੁਦਰਤੀ ਵਰਤਾਰੇ ਹਨ। ਸਿੱਖ ਧਰਮ ਵਿੱਚ ਰੱਬ, ਪ੍ਰਮੇਸ਼ਰ, ਵਾਹਿਗੁਰੂ ("ਵਾਹ ! ਹੇ ਗੁਰੂ"), ਸੈਭੰ, ਹਰਿ, ਅੱਲ੍ਹਾ, ਅਕਾਲ ਪੁਰਖ ਦਾਤਾ, ਕਰਤਾ, ਅਨੰਤ, ਕਰਤਾਰ, ਗੁਣਵੰਤਾ, ਰਹੀਮ ਕਰੀਮ, ਗੋਬਿੰਦ, ਰਾਮ ਰਸਾਇਣ, ਏਕ ਅਨੇਕ ਏਕੰਕਾਰ ਆਦਿ ਸ਼ਬਦ ਬ੍ਰਹਮੰਡੀ ਵਰਤਾਰੇ ਦੇ ਗੁਣ ਹਨ। ਜਿੰਨ੍ਹਾਂ ਦਾ ਵਰਨਣ ਪੂਰੇ ਗੁਰੂ ਗ੍ਰੰਥ ਵਿੱਚ ਹੈ ਜੋ ਬ੍ਰਹਮਿੰਡੀ ਰਚਨਾ ਦੇ ਕੁਦਰਤੀ ਗੁਣਾਂ ਦਾ ਨਿਰੂਪਣ ਹਨ। ਕੋਈ ਅਦਿੱਖ ਸ਼ਕਤੀ ਨਹੀਂ ਹੈ। ਭੌਤਿਕ ਰਸਾਇਣ ਪ੍ਰਕਿਰਿਆ ਦੇ ਨਤੀਜਿਆਂ ਦਾ ਨਾਮ ਕਰਨ ਹੈ। ਪਰ ਆਤਮਾ ਅਤੇ ਪ੍ਰਮਾਤਮਾ ਸ਼ਬਦ ਗੁਰੂ ਗ੍ਰੰਥ ਵਿੱਚ ਨਹੀਂ ਹਨ। ਜਿਸਦਾ ਖੁੱਲ੍ਹਾ ਵਰਨਣ ਉਹਨਾਂ ਨੇ ਸਿੱਖ ਲਹਿਰ ਦੇ ਸਿਰਜਕ ਵਿੱਚ ਬਾ-ਸਬੂਤ ਕੀਤਾ ਹੈ। ਉਨ੍ਹਾਂ ਨੇ ਮੁਸਲਿਮ ਧਰਮ ਅਤੇ ਸਿੱਖ ਧਰਮ ਦੀਆਂ ਸਮਾਨਤਾਵਾਂ ਨੂੰ ਵੀ ਲੱਭਿਆ ਹੈ। ਜਿਵੇਂ ਲੰਗਰ ਪ੍ਰਥਾ ਅਤੇ ਦਬੇ ਕੁਚਲੇ ਲੋਕਾਂ ਨੂੰ ਬਰਾਬਰੀ ਦਾ ਹੱਕ। ਮੁਸਲਿਮ ਧਰਮ ਅੰਦਰ ਅੱਲ੍ਹਾ ਹੂ ਅਕਬਰ, ਪਰਵਦਗਾਰ, ਅੱਲਾ ਕਬਰ ਰਹਿਤ ਹੈ, ਅਮਰ ਹੈ, ਅਮਿੱਟ ਹੈ। ਗੁਰਬਾਣੀ ਦੇ ਅਕਾਲ ਪੁਰਖ ਦਾ ਭਾਵ ਹੈ ਕਿ ਕਰਤਾ ਪੁਰਖ ਕਾਲ ਰਹਿਤ ਹੈ। ਇਸ ਤਰ੍ਹਾਂ ਅੱਲ੍ਹਾ ਅਤੇ ਅਕਾਲ ਪੁਰਖ ਦੋਵੇਂ ਸਮਾਨਅਰਥੀ ਸ਼ਬਦ ਹਨ। ਇਸ ਤਰ੍ਹਾਂ ਬੁੱਧ ਧਰਮ, ਸਿੱਖ ਧਰਮ ਅਤੇ ਇਸਲਾਮ ਧਰਮ ਦੀ ਸਾਂਝਾਂ ਨੂੰ ਪ੍ਰਗਟ ਕਰਕੇ ਉਹ ਦਬੇ ਕੁਚਲੇ ਧਰਮ ਪ੍ਰਵਰਤਿਤ ਲੋਕਾਂ ਨੂੰ ਬ੍ਰਾਹਮਣਵਾਦੀ ਧਰਮ ਖਿਲਾਫ ਜੰਗ ਕਰਨ ਦਾ ਇਕ ਮਹੌਲ ਬਣਾ ਰਹੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਅਛੂਤ ਮਨੁੱਖ ਜਿੱਥੇ ਵੀ ਜਾਂਦਾ ਹੈ। ਉਥੇ ਹੀ ਉਸ ਨਾਲ ਬਰਾਬਰਤਾ ਦਾ ਵਿਵਹਾਰ ਨਹੀਂ ਕੀਤਾ ਜਾਂਦਾ। ਚਾਹੇ ਉਹ ਕੋਈ ਧਰਮ ਹੋਵੇ, ਧਾਰਮਿਕ ਸਥਾਨ ਜਾਂ ਡੇਰਾ ਆਦਿ। ਇਸ ਸਮੱਸਿਆ ਤੋਂ ਉਠਣ ਲਈ ਉਹ ਬਹੁਜਨ ਸਮਾਜ ਨੂੰ ਦਸਦੇ ਹਨ ਕਿ ਉਹ ਸਿਰਫ ਆਪਣੇ ਹੀ ਡੇਰਿਆਂ ਲਈ ਸ਼ਰਧਾ ਪੈਦਾ ਕਰਨ। ਉਨ੍ਹਾਂ ਤੇ ਹੀ ਵਿਸ਼ਵਾਸ਼ ਬਣਾਉਣ। ਜਿੱਥੇ ਵੀ ਉਨ੍ਹਾਂ ਦਾ ਮਾਨ ਸਨਮਾਨ ਨਹੀਂ ਹੁੰਦਾ, ਬਰਾਬਰਤਾ ਨਹੀਂ ਮਿਲਦੀ, ਭਾਈਚਾਰਕ ਏਕਤਾ ਮਜਬੂਤ ਨਹੀਂ ਹੁੰਦੀ, ਜਾਰੀ ਨਫਰਤ ਨੂੰ ਤਿਲਾਂਜਲੀ ਨਹੀਂ ਦਿੱਤੀ ਜਾਂਦੀ, ਜਿੱਥੇ ਸਾਡੇ ਮਹਾਂਪੁਰਸ਼ਾਂ ਦੀ ਗੱਲ ਨਹੀਂ ਕੀਤੀ ਜਾਂਦੀ, ਉਨ੍ਹਾਂ

ਧਾਰਮਿਕ ਸੰਮੇਲਨਾਂ ਤੇ ਧਾਰਮਕ ਸਾਧਨਾਂ ਵਿੱਚ ਬਹੁਜਨ ਸਮਾਜ ਨੂੰ ਨਹੀਂ ਜਾਣਾ ਚਾਹੀਦਾ। ਘਿਰਨਾ ਕਰਨ ਵਾਲੀਆਂ ਸਫਾਂ ਤੇ ਵਿਸ਼ਵਾਸ਼ ਕਰਨਾ ਹੀ ਗਲਤ ਹੈ। ਗੁਰੂ ਗ੍ਰੰਥ ਬਾਰੇ ਉਹ ਸਮਝਦੇ ਹਨ ਕਿ ਸਾਡੀ ਮੁਕਤੀ ਅਤੇ ਅਜ਼ਾਦੀ ਦਾ ਸਾਧਨ ਹੈ। ਇਸ ਆਪਣੀ ਵਿਚਾਰਧਾਰਕ ਸੀਖ ਹਮੇਸ਼ਾ ਹਰ ਬਹੁਜਨ ਮਨੁੱਖ ਨੂੰ ਰੱਖਣੀ ਚਾਹੀਦੀ ਹੈ। ਕਿਉਂਕਿ ਇਸ ਦਬੇ ਕੁਚਲੇ ਸਮਾਜ ਦੀ ਅਜ਼ਾਦੀ ਅਤੇ ਮੁਕਤੀ ਦਾ ਪ੍ਰਬੰਧ ਹੈ। ਪਰ ਇਸ ਉਪਰ ਕਬਜਾ ਬ੍ਰਾਹਮਣਵਾਦੀ ਲੋਕਾਂ ਨੇ ਕੀਤਾ ਹੋਇਆ ਹੈ। ਇਸ ਵਿੱਚ ਸਾਡਾ ਵੀ ਕਸੂਰ ਹੈ ਕਿ ਅਸੀਂ ਕਾਬਲ ਵਾਰਸ ਨਹੀਂ ਬਣ ਸਕੇ।

ਸਭ ਤੋਂ ਅਹਿਮ ਗੱਲ ਕਿ ਉਹ ਕਹਿਣੀ ਕਰਨੀ ਅਤੇ ਲੇਖਣੀ ਵਿਚ ਇਕਸੁਰ ਹਨ। ਉਹ ਜੋ ਕਹਿੰਦੇ ਹਨ, ਉਹੀ ਕਰਦੇ ਹਨ, ਜੋ ਕਰਦੇ ਹਨ, ਉਹੀ ਲਿਖਦੇ ਹਨ। ਉਨ੍ਹਾਂ ਦਾ ਜੀਵਨ ਅਤੇ ਸੰਘਰਸ਼ ਸਪੱਸ਼ਟ, ਪਾਰਦਰਸ਼ੀ ਅਤੇ ਬਿਨਾਂ ਕਿਸੇ ਲੁਕੋ-ਛੁਪਾ ਤੋਂ ਹੈ। ਉਹ ਆਪਣੀ ਧੁੰਨ ਦੇ ਪੱਕੇ ਹਨ। ਉਨ੍ਹਾਂ ਦੇ ਇਰਾਦਿਆਂ ਨੂੰ ਕੋਈ ਬਦਲ ਨਹੀਂ ਸਕਦਾ। ਉਹ ਆਪਣੇ ਪਰਿਵਾਰਿਕ ਰਿਸ਼ਤਿਆਂ ਨਾਲੋਂ ਸਮਾਜਿਕ ਰਿਸ਼ਤਿਆਂ ਨੂੰ ਤਰਜੀਹ ਦਿੰਦੇ ਹਨ। ਹਰ ਮਿਸ਼ਨਰੀ ਸਾਥੀ ਦੇ ਦੁੱਖ-ਸੁੱਖ ਵਿੱਚ ਭਾਗੀਦਾਰ ਬਣਦੇ ਹਨ। ਸਮਾਜਿਕ ਰਿਸ਼ਿਤਆਂ ਨੂੰ ਨਿਰੰਤਰ ਨਿਭਾਉਂਦੇ ਹਨ। ਵਿਆਹ ਸ਼ਾਦੀਆਂ, ਨਾਚ ਗਾਣੇ ਵਿੱਚ ਘੱਟ ਹੀ ਜਾਂਦੇ ਹਨ। ਆਪਣੇ ਸਮੇਂ ਦੀ ਸੁਚੱਜੀ ਵਰਤੋਂ ਕਰਦੇ ਹਨ। ਉਨ੍ਹਾਂ ਨਾਲ ਤੁਰਦੇ ਸਾਥੀ ਜਾਣਦੇ ਹਨ ਕਿ ਸਮਾਂ ਕੀ ਹੁੰਦਾ ਹੈ। ਜੋ ਸਮਾਂ ਦਿੱਤਾ ਗਿਆ। ਉਸਤੋਂ ਇਧਰ ਉਧਰ ਨਹੀਂ। ਉਹ ਸਮੇਂ ਸਿਰ ਪਹੁੰਚਦੇ ਹਨ। ਉਹ ਕਿਸੇ ਦਾ ਇੰਤਜਾਰ ਨਹੀਂ ਕਰਦੇ। ਉਹ ਸਮਝਦੇ ਹਨ ਕਿ ਜੇ ਕ੍ਰਾਂਤੀ ਕਰਨੀ ਹੈ ਤਾਂ ਸਮਾਂ ਅਤੇ ਇਮਾਨਦਾਰੀ ਨੂੰ ਪਹਿਲ ਦੇਣੀ ਹੋਵੇਗੀ। ਜਦ ਉਹ ਪ੍ਰੋਗਰਾਮਾਂ ਤੇ ਜਾਂਦੇ ਹਨ ਤਾਂ ਬਿਨਾਂ ਕਿਸੇ ਦੀ ਉਡੀਕ ਕੀਤਿਆਂ ਘਰੋਂ ਨਿਕਲ ਜਾਂਦੇ ਹਨ। ਜੇ ਕਿਸੇ ਸਾਥੀ ਨੇ ਨਾਲ ਜਾਣਾ ਹੈ ਤਾਂ ਉਸਨੂੰ ਸਮੇਂ ਸਿਰ ਆਉਣਾ ਹੀ ਪੈਂਦਾ ਹੈ। ਉਹ ਆਪਣੇ ਸਾਥੀਆਂ ਨਾਲ ਸਿੱਧੇ ਸ਼ਬਦਾਂ ਵਿੱਚ ਬਿਨਾਂ ਕਿਸੇ ਲੁਕ-ਲਪੇਟ ਦੀ ਗੱਲ ਕਰਦੇ ਸਮਝਉਂਦੇ ਹਨ। ਸਾਥੀਆਂ ਵਿੱਚੋਂ ਖਰਾ-ਖੋਟਾ ਪਰਖ ਕੇ ਰੱਖਦੇ ਹਨ।

ਜਦ ਉਹ ਘਰ ਤੋਂ ਬਾਹਰ ਪ੍ਰੋਗਰਾਮਾਂ ਅਤੇ ਸਮਾਗਮਾਂ ਵਿੱਚ ਭਾਗ ਲੈਣ ਲਈ ਜਾਦੇ ਹਨ ਤਾਂ ਉਸ ਧਰਤੀ ਅਤੇ ਸਾਥੀਆਂ ਨੂੰ ਨੀਝ ਨਾਲ ਵੇਖਦੇ ਹਨ, ਸਮਝਦੇ ਹਨ। ਨਾਲੋ ਨਾਲ ਸਾਥੀਆਂ ਨਾਲ ਗੱਲਾਂ ਸਾਂਝੀਆਂ ਕਰਦੇ ਹਨ। ਕਿ ਸਾਨੂੰ ਜਦ ਵੀ ਭਾਰਤ ਦੀ ਤਕਦੀਰ ਘੜਨ ਦਾ ਮੌਕਾ ਮਿਲੇਗਾ ਅਸੀਂ ਇਸ ਤਰ੍ਹਾਂ ਦੀਆਂ ਯੋਜਨਾਵਾਂ ਲਾਗੂ ਕਰਾਂਗੇ। ਬਹੁਜਨ ਸਮਾਜ ਲਈ ਕੀ-ਕੀ ਕੰਮ, ਕਿਵੇਂ ਕਰਨੇ ਹਨ, ਬਾਰੇ ਵਿਸਥਾਰ ਨਾਲ ਚਰਚਾ ਕਰਦੇ ਰਹਿੰਦੇ ਹਨ। ਉਹ ਹਮੇਸ਼ਾ ਕਹਿੰਦੇ ਹਨ ਕਿ ਅਸੀਂ ਆਪਣੇ ਸੁਪਨਿਆਂ ਦਾ ਭਾਰਤ ਇਕ ਦਿਨ ਜਰੂਰ ਸਿਰਜਾਂਗੇ। ਉਨ੍ਹਾਂ ਦੀ ਆਪਣੀ ਤੇ ਪਰਾਈ ਦਲਿਤ ਬਹੁਜਨ ਦੀ ਪੀੜਾ ਵਿੱਚ ਇਕ ਮਿਕਤਾ ਹੈ, ਇਕ ਸੁਰਤਾ ਹੈ। ਉਹ ਅਕਸਰ ਮਹਿੰਗਾਈ ਬਾਰੇ ਜਿਕਰ ਕਰਦੇ ਹਨ ਕਿ ਸਾਡੇ ਲੋਕਾਂ ਦਾ ਕੀ ਬਣੇਗਾ? ਭਾਰਤ ਦਲਿਤਾਂ ਪਛੜੇ ਤੇ ਹੁੰਦੀਆਂ ਜਿਆਦਤੀਆਂ ਦਾ ਉਨ੍ਹਾਂ ਦੇ ਮਨ ਤੇ ਗਹਿਰਾ ਅਸਰ ਪੈਂਦਾ ਹੈ। ਉਨ੍ਹਾਂ ਨੂੰ ਹਰ ਕਾਂਡ ਯਾਦ ਹੈ, ਜੋ ਬਹੁਜਨ ਬੰਦੇ ਨਾਲ ਵਾਪਰਦਾ ਹੈ। ਉਹ ਆਪਣੀ ਪੀੜਾ ਦਾ ਅਹਿਸਾਸ ਆਪਣੇ ਸ਼ਬਦਾਂ ਰਾਹੀਂ ਕਰਵਾਉਂਦੇ ਹਨ ਅਤੇ ਬਹੁਜਨ ਬੰਦੇ ਨੂੰ ਅਹਿਸਾਸ ਕਰਵਾਉਂਦੇ ਹੋਏ ਅਕਸਰ ਹੀ ਆਖਦੇ ਹਨ। ਤੁਸੀਂ ਪੰਜ ਦਸ ਕਰੋੜ ਲੋਕ, ਭੈਅ ਵਿੱਚ ਹੀ ਸਹੀ ਚੀਕਾਂ ਹੀ ਮਾਰਨ ਲੱਗ ਜਾਵੋ ਤਾਂ ਬ੍ਰਾਹਮਣਵਾਦੀ ਦੁਸ਼ਮਨ ਡਰ ਕੇ ਭੱਜ ਜਾਵੇਗਾ। ਤੁਹਾਡਾ ਉਸਦੇ ਬੇਤਾਲਾਂ ਜਿੰਨਾਂ ਤੋਂ ਖਹਿੜਾ ਛੁੱਟ ਜਾਵੇਗਾ ਉਹ ਅਕਸਰ ਕਹਿੰਦੇ ਹਨ।

ਸ਼ਾਇਦ ਇਹ ਸਦੀਆਂ ਦੀ ਗੁਲਾਮੀ ਹੀ ਹੈ ਕਿ ਸਾਨੂੰ ਅਜ਼ਾਦੀ ਚੰਗੀ ਨਹੀਂ ਲੱਗਦੀ। ਜੋ ਵੀ ਮਨੁੱਖ ਸਾਨੂੰ ਅਜ਼ਾਦੀ ਦਿਵਾਉਣ ਲਈ ਅੱਗੇ ਆਉਂਦਾ ਹੈ, ਆਪ ਨਿਛਾਵਰ ਕਰਦਾ ਹੈ, ਪਰ ਅਸੀਂ ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹਾਂ? ਅਸੀਂ ਉਸਨੂੰ ਜਲੀਲ ਕਰਨ, ਅਪਮਾਨਿਤ ਕਰਨ, ਗਾਲੀ ਗਲੋਚ ਕਰਨ ਅਤੇ ਧੱਕੇ ਮਾਰਕੇ ਪਿੱਛੇ ਸੁੱਟਣ ਵਿੱਚ ਮਾਹਿਰ ਹੋ ਗਏ ਹਾਂ। ਪੂਰਾ ਇਤਿਹਾਸ ਇਸ ਗੱਲ ਦਾ ਗੁਆਹ ਹੈ ਕਿ ਸਾਡਾ ਜੋ ਵੀ ਮਹਾਂਪੁਰਸ਼ ਸਾਡੀ ਅਜ਼ਾਦੀ ਅਤੇ ਮੁਕਤੀ ਦੀ ਖਾਤਿਰ ਆਇਆ, ਲੜਿਆ, ਮਰਿਆ ਤੇ ਅੰਤ ਤੱਕ ਨਿਰਾਸ਼ ਹੋ ਕੇ ਇਸ ਦੁਨੀਆਂ ਤੋਂ ਰੁਖਸਤ ਹੋ ਗਿਆ। ਪਰ ਅਸੀਂ ਨਾ ਸਮਝ ਉਸ ਦੀਆਂ ਕੀਤੀਆਂ ਮਿਹਰਬਾਨੀਆਂ ਨੂੰ ਮਾਣਕੇ ਵੀ ਉਸਦੇ ਮਿਸ਼ਨ ਨੂੰ ਅੱਗੇ ਨਹੀਂ ਤੋਰਦੇ। ਅਸੀਂ ਅਕ੍ਰਿਤਘਣ ਲੋਕ ਹਾਂ ਪਤਾ ਨਹੀਂ ਕਿਉਂ? ਸਾਨੂੰ ਅਜ਼ਾਦੀ ਤੋਂ ਡਰ ਲੱਗਦਾ ਹੈ। ਇਹੀ ਕੁਝ ਵਾਪਰਿਆ ਪ੍ਰੋ: ਗੁਰਨਾਮ ਸਿੰਘ ਮੁਕਤਸਰ ਨਾਲ। ਬਹੁਜਨ ਸਮਾਜ ਦੀ ਖਾਤਰ ਸੰਘਰਸ਼ ਕਰਦਿਆਂ ਹੀ ਸਾਡੇ ਲੋਕਾਂ ਨੇ ਉਨ੍ਹਾਂ ਤੇ ਕਈ ਮੁਕਦਮੇ ਦਰਜ ਕਰਵਾਏ। ਗਾਲੀ-ਗਲੋਚ ਕੀਤਾ। ਮਾਰਨ ਕੁੱਟਣ ਤੱਕ ਗਏ। ਸਟੇਜਾਂ ਤੋਂ ਥੱਲੇ ਧੱਕਿਆ। ਅਤੇ ਕਈ ਵਾਰ ਜਲੀਲ ਕੀਤਾ। ਜਾਤੀਵਾਦੀ ਕਿਹਾ ਗਿਆ। ਘਮੰਡੀ-ਹੰਕਾਰੀ ਕਿਹਾ ਗਿਆ। ਉਹਨਾਂ ਦੀ ਹੀ ਤਾਕਤ ਨਾਲ ਉਠੇ, ਉੱਭਰੇ, ਬਹੁਜਨ ਸਮਾਜ ਦੇ ਆਗੂ ਕਹਾਉਂਦੇ ਲੋਕਾਂ ਨੇ ਉਹਨਾਂ ਨੂੰ ਹਰ ਪਾਸਿਓ ਘੇਰਨ ਦਾ ਯਤਨ ਕੀਤਾ। ਉਨ੍ਹਾਂ ਤੇ ਬਹੁਜਨ ਸੰਘਰਸ਼ ਦੌਰਾਨ ਕਈ ਮੁਕਦਮੇ ਦਰਜ ਹੋਏ। ਜਿੰਨ੍ਹਾਂ ਨੂੰ ਉਨ੍ਹਾਂ ਨੇ ਆਪਣੇ ਪਿੰਡੇ ਤੇ ਝੱਲਿਆ। ਅੰਤਰ 'ਕੂੜ ਨਿਖੁੱਟੇ ਨਾਨਕਾ ਓੜਕ ਸੱਚ ਰਹੀ। ਅਨੁਸਾਰ ਉਹ ਹਰ ਮੁਕਦਮੇ ਵਿੱਚ ਜੇਤੂ ਰਹੇ। ਪਰ ਜਿੰਨ੍ਹਾਂ ਦਾ ਉਹਨਾਂ ਨੇ ਕਦੀ ਜਿਕਰ ਤੱਕ ਨਹੀਂ ਕੀਤਾ। ਖੁਦ ਝੱਲ ਲਿਆ ਸਭ ਕੁਝ। ਉਨ੍ਹਾਂ ਅੰਦਰ ਔਕੜਾਂ, ਮੁਸੀਬਤਾਂ, ਨੂੰ ਲਿਤਾੜ ਕੇ ਅੱਗੇ ਵਧਣ ਦੀ ਜਬਰਦਸਤ ਸ਼ਕਤੀ ਹੈਂ।

ਉਹ ਦੁਸ਼ਮਣ ਨੂੰ ਸਮਝ ਕੇ ਅੱਗੇ ਤੁਰਦੇ ਹਨ। ਉਹ ਦੁਸ਼ਮਣ ਨਾਲ ਸਿੱਧੀ ਟੱਕਰ ਲੈਣ ਦੀ ਬਜਾਏ ਸਹੀ ਸੋਚ ਦੀ ਤਲਾਸ਼ ਵਿੱਚ ਰਹਿੰਦੇ ਹਨ। ਤੇ ਜਦ ਵੀ ਮੌਕਾ ਮਿਲਦਾ ਹੈ ਉਹ ਦੁਸ਼ਮਣ ਦੀ ਸੋਚ ਨੂੰ ਚਿਤ ਕਰ ਦਿੰਦੇ ਹਨ। ਬਾਬਾ ਸਾਹਿਬ ਡਾ. ਅੰਬੇਡਕਰ ਦੇ ਸੰਘਰਸ਼ ਸਮੇਂ ਵੀ ਬ੍ਰਾਹਮਣਵਾਦੀ ਲੋਕਾਂ ਨੇ ਪਹਿਲਾਂ ਉਨ੍ਹਾਂ ਤੋਂ ਪਛੜੇ ਵਰਗ ਦੇ ਲੋਕਾਂ ਨੂੰ ਅਲੱਗ ਕੀਤਾ। ਗਾਂਧੀ, ਨਹਿਰੂ ਕਾਂਗਰਸੀ ਅਤੇ ਹੋਰ ਬ੍ਰਾਹਮਣਵਾਦੀ ਲੋਕਾਂ ਉਨ੍ਹਾਂ ਬਾਰੇ ਕਿਹਾ ਗਿਆ ਕਿ ਉਹ ਸਿਰਫ ਮਹਾਂਰਾਸ਼ਟਰ ਦੇ ਨੇਤਾ ਹਨ। ਭਾਵੇਂ ਉਹਨਾਂ ਦਾ ਜਨ ਅੰਦੋਲਨ ਪੂਰੇ ਭਾਰਤ ਅੰਦਰ ਸੀ। ਫਿਰ ਹੌਲੀ-ਹੌਲੀ ਮਹਾਂਰਾਸ਼ਟਰ ਤੇ ਬਾਹਰਲੇ ਸੂਬਿਆਂ ਤੋਂ ਉਹਨਾਂ ਦੇ

ਸਮਰਥਕਾਂ ਅਤੇ ਲੀਡਰਾਂ ਨੂੰ ਖਰੀਦਿਆ ਗਿਆ। ਉਸਤੋਂ ਬਾਦ ਉਨ੍ਹਾਂ ਨੂੰ ਕਿਹਾ ਕਿ ਉਨ੍ਹਾਂ ਦਾ ਪ੍ਰਭਾਵ ਮਹਾਂਰਾਸ਼ਟਰ ਦੇ ਸੀਮਤ ਖੇਤਰ ਅੰਦਰ ਹੈ। ਅੰਤ ਬ੍ਰਾਹਮਣਵਾਦੀ ਦੁਸ਼ਮਣ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਡਾ. ਅੰਬੇਡਕਰ ਸਿਰਫ ਮਹਾਰਾਂ ਦੇ ਨੇਤਾ ਹਨ। ਇਤਿਹਾਸਕ ਤੌਰ 'ਤੇ ਇਹੀ ਕੁਝ ਪ੍ਰੋ: ਗੁਰਨਾਮ ਸਿੰਘ ਮੁਕਤਸਰ ਨਾਲ ਵਾਪਰਿਆ ਬਹੁਜਨ ਸਮਾਜ ਦੇ ਬਹੁਤ ਲੋਕ ਜਾਣਦੇ ਹਨ ਕਿ ਉਹ ਸਾਹਿਬ ਕਾਂਸ਼ੀ ਰਾਮ ਅਤੇ ਮਾਇਆਵਤੀ ਤੋਂ ਬਾਦ ਸਭ ਤੋਂ ਵੱਧ ਮਾਨਤਾ ਪ੍ਰਾਪਤ ਆਗੂ ਰਹੇ ਹਨ। ਪਰ ਇਸਦੇ ਬਾਵਜੂਦ ਵੀ ਉਨ੍ਹਾਂ ਨੂੰ ਪਹਿਲਾਂ ਹਰਿਆਣਾ, ਰਾਜਸਥਾਨ ਅਤੇ ਜੰਮੂ ਕਸ਼ਮੀਰ ਦੇ ਆਗੂ ਲੋਕਾਂ ਨੇ ਉਨ੍ਹਾਂ ਨੂੰ ਅਲੱਗ-ਅਲੱਗ ਥਾਵਾਂ ਤੇ ਨਾ ਜਾਣ ਲਈ ਕਿਹਾ ਅਤੇ ਆਪਣੇ ਖੇਤਰਾਂ ਅੰਦਰ ਉਨ੍ਹਾਂ ਨੂੰ ਬਹੁਜਨ ਸਮਾਜ ਨਾਲੋਂ ਕੱਟਿਆ ਤਾਂ ਕਿ ਉਹ ਆਪਣੇ ਆਪ ਅੱਗੇ ਨਿਕਲ ਸਕਣ। ਫਿਰ ਉਨ੍ਹਾਂ ਸਿਰ ਜਾਤੀ ਦੋਸ਼ ਮੜੇ ਗਏ ਅਤੇ ਇਹ ਕੋਸ਼ਿਸ਼ ਕੀਤੀ ਗਈ ਕਿ ਉਹ ਸਿਰਫ ਇੱਕ ਜਾਤੀ ਨਾਲ ਬੱਝਕੇ ਰਹਿ ਜਾਣ।

ਪਰ ਅੱਜ ਪੂਰਾ ਬਹੁਜਨ ਸਮਾਜ ਇਹ ਦੇਖ ਸਕਦਾ ਹੈ ਕਿ ਉਹ ਅਖੌਤੀ ਲੀਡਰ ਦੂਜੀਆਂ ਬ੍ਰਾਹਮਣੀ ਪਾਰਟੀਆਂ ਦੇ ਲੀਡਰ ਜੋ ਪ੍ਰੋ: ਗੁਰਨਾਮ ਸਿੰਘ ਤੇ ਦੋਸ਼ ਲਾਉਂਦੇ ਸਨ, ਉਹ ਅੱਜ ਬਹੁਜਨ ਸਮਾਜ ਨਾਲ ਕਿੱਥੇ ਖੜ੍ਹੇ ਹਨ? ਕੀ ਉਹ ਇਮਾਨਦਾਰ ਸਨ? ਕੀ ਉਹ ਬਾਬਾ ਸਾਹਿਬ ਦੇ ਮਿਸ਼ਨ ਨੂੰ ਸਮਰਪਿਤ ਸਨ? ਕੀ ਉਹ ਸਾਹਿਬ ਕਾਂਸ਼ੀ ਰਾਮ ਦੇ ਸੱਚੇ ਸੇਵਕ ਸਨ? ਕੀ ਉਨ੍ਹਾਂ ਨੇ ਬਹੁਜਨ ਸਮਾਜ ਨਾਲ ਧੋਖਾ ਨਹੀਂ ਕੀਤਾ? ਇਹ ਪ੍ਰਸ਼ਨ ਅੱਜ ਬਹੁਜਨ ਸਮਾਜ ਨੂੰ ਉਨ੍ਹਾਂ ਤੋਂ ਪੁੱਛਣਾ ਬਣਦਾ ਹੈ। ਕਿਉਂਕਿ ਬਹੁਜਨ ਲਹਿਰ ਦੇ ਮੁੱਖ ਦੋਖੀ ਇਹੀ ਅਖੌਤੀ ਲੀਡਰ ਹਨ ਜਿੰਨ੍ਹਾਂ ਨੇ ਸਮਾਜ ਦਾ ਬੇੜਾ ਡੋਬਿਆ ਤੇ ਦੁਸ਼ਮਣ ਜਮਾਤ ਨਾਲ ਸਾਂਝ ਖੜ੍ਹੀ ਕਰਕੇ ਹਜ਼ਾਰਾਂ ਮਿਸ਼ਨਰੀ ਆਗੂਆਂ ਨੂੰ ਦੇਸ਼ ਭਰ ਵਿੱਚ ਲਾਂਭੇ ਕਰ ਮਾਰਿਆ। ਤੇ ਆਪ ਮਾਲਕ ਜਾਤੀਆਂ ਦੇ ਤਾਬੇਦਾਰ ਜਾ ਬਣੇ ਜਾਂ ਫਿਰ ਕੀਤੀਆਂ ਬੁਰਾਈਆਂ ਦਾ ਮੁੱਲ ਵੱਟਿਆ। ਅੰਦਰ ਵੀ ਬਾਹਰ ਵੀ।

ਪ੍ਰੋ: ਗੁਰਨਾਮ ਸਿੰਘ ਮੁਕਤਸਰ ਹਨ ਹਰ ਮੁਸੀਬਤ ਦੇਖ ਕੇ ਵੀ ਆਪਣੇ ਸਮਾਜ ਦਾ ਪੱਲਾ ਕਦੇ ਲਹੀਂ ਛੱਡਿਆ। ਮਹਾਂਪੁਰਸ਼ਾਂ ਦੀ ਵਿਚਾਰਧਾਰਾ ਨੂੰ ਨਹੀਂ ਛੱਡਿਆ। ਮਿਸ਼ਨ ਦੇ ਅਕੀਦੇ ਨੂੰ ਫਿੱਕਾ ਨਹੀਂ ਪੈਣ ਦਿੱਤਾ। ਉਹ ਅੱਜ ਵੀ ਲੋਕਾਂ ਅੰਦਰ ਵਿਚਰਦੇ ਹਨ। ਸਮਾਜ ਨੂੰ ਹੌਸਲਾ ਦਿੰਦੇ ਹਨ। ਸਮਾਜਿਕ ਸਮੱਸਿਆ ਤੇ ਚਰਚਾ ਕਰਦੇ ਹਨ। ਬਹੁਜਨ ਲਹਿਰ ਦੇ ਵਿਖਰਨ ਦੇ ਕਾਰਨਾਂ ਨੂੰ ਲੋਕਾਂ ਨੂੰ ਸਮਝਾਉਂਦੇ ਹਨ। ਬਾਬਾ ਸਾਹਿਬ ਦੇ ਕਾਰਵਾਂ ਨੂੰ ਅੱਗੇ ਲਿਜਾਣ ਦਾ ਹਰ ਯਤਨ ਕਰਦੇ ਹਨ। ਉਨ੍ਹਾਂ ਆਪਣੇ ਤੇ ਲੱਗੇ ਦੋਸ਼ਾਂ ਦੀ ਕਦੇ ਪਰਵਾਹ ਨਹੀਂ ਕੀਤੀ। ਆਪਣੇ ਲੱਖ ਅਪਮਾਨ, ਗਾਲ੍ਹਾਂ, ਤਾਹਨੇ-ਮਿਹਣੇ ਅਤੇ ਅਖੌਤੀ ਲੀਡਰਾਂ ਦੇ ਆਪ ਉੱਪਰ ਕੀਤੇ ਮੁਕੱਦਮੇ, ਜਾਨ ਤੋਂ ਮਾਰਨ ਤੱਕ ਦੀਆਂ ਧਮਕੀਆਂ ਦੀ ਪਰਵਾਹ ਕੀਤੇ ਬਿਨਾਂ ਉਹ ਬਾਬਾ ਸਾਹਿਬ ਦੇ ਕਾਰਵਾਂ ਨੂੰ ਅੱਗੇ ਲਿਜਾ ਰਹੇ ਹਨ। ਉਹ ਬ੍ਰਾਹਮਣਵਾਦੀ ਦੁਸ਼ਮਣ ਅੱਗੇ ਨਾ ਝੁਕੇ ਹਨ, ਨਾ ਰੁਕੇ ਹਨ, ਨਾ ਉਹਨਾਂ ਨਾਲ ਕੋਈ ਸਾਂਝ ਕੀਤੀ ਹੈ। ਉਹ ਹਮੇਸ਼ਾ ਡੰਕੇ ਦੀ ਚੋਟ ਤੇ ਆਖਦੇ ਹਨ ਕਿ ਜਿੰਨ੍ਹਾਂ ਬ੍ਰਾਹਮਣਵਾਦੀ ਲੋਕਾਂ ਨੇ ਸਾਡੇ ਮਹਾਂਪੁਰਸ਼ਾਂ ਨੂੰ ਪੈਰਾਂ ਹੇਠ ਰੋਲਿਆ, ਮਾਰਿਆ, ਕੁੱਟਿਆ, ਤਬਾਹ ਕੀਤਾ, ਉਨ੍ਹਾਂ ਦਾ ਪੂਰਾ ਹਿਸਾਬ ਕਿਤਾਬ ਧਰਮਰਾਜ ਦੀ ਕਚਹਿਰੀ ਵਾਂਗ ਕੀਤਾ ਜਾਵੇਗਾ। ਸਾਡੀਆਂ ਰਗਾਂ ਅੰਦਰ ਉਨ੍ਹਾਂ ਮਹਾਨ ਬਜੁਰਗਾਂ ਦਾ ਪਵਿੱਤਰ ਖੂਨ ਹੈ। ਇਥੋਂ ਤੱਕ ਉਹ ਆਪਣੇ ਸਾਥੀਆਂ ਨੂੰ ਤਾਗੀਦ ਕਰਦੇ ਹਨ ਕਿ ਕਿ ਉਹਨਾਂ ਦੇ ਕੋਲ ਮਹਾਤਮਾ ਬੁੱਧ ਅਤੇ ਬਾਬਾ ਸਾਹਿਬ ਦਾ ਪਵਿੱਤਰ ਮਿਸ਼ਨ ਹੈ। ਇਸ ਮਿਸ਼ਨ ਵਿੱਚ ਰਹਿੰਦਿਆਂ ਜੋ ਵੀ ਬੋਲਣਾ ਹੈ, ਕਰਨਾ ਹੈ, ਉਹ ਵੀ ਪਵਿੱਤਰ ਹੋਣਾ ਚਾਹੀਦਾ ਹੈ। ਨਹੀਂ ਤਾਂ ਹਰ ਕੋਈ ਜਿਥੇ ਮਰਜੀ ਜਾ ਕੇ ਤੁਸੀਂ ਜੋ ਦਿਲ ਵਿੱਚ ਆਵੇ ਕਰ ਸਕਦੇ ਹੋ।

ਅੱਜ ਕਲ ਉਹ ਬਾਮਸੇਫ ਦੇ ਰਾਸ਼ਟਰੀ ਪ੍ਰਧਾਨ ਸ੍ਰੀ ਵਾਮਨ ਮੇਸ਼ਰਾਮ ਨਾਲ ਮੋਢੇ ਨਾਲ ਮੋਢਾ ਜੋੜਕੇ ਬਾਬਾ ਸਾਹਿਬ ਡਾ. ਅੰਬੇਡਕਰ ਦੇ ਕਾਰਵਾਂ ਨੂੰ ਅੱਗੇ ਤੋਰ ਰਹੇ ਹਨ। ਇਹ ਉਹ ਸਾਥੀ ਹਨ ਜਿੰਨ੍ਹਾਂ ਨੇ 1985 ਵਿੱਚ ਸਾਹਿਬ ਸ੍ਰੀ ਕਾਂਸ਼ੀ ਰਾਮ ਤੋਂ ਕਈ ਕਾਰਨਾ ਕਰਕੇ ਅਲੱਗ ਹੋਏ। ਪਰ ਮਿਸ਼ਨ ਨੂੰ ਇਮਾਨਦਾਰੀ ਅਤੇ ਸਮਰਪਿਤ ਭਾਵਨਾਂ ਨਾਲ ਚਲਾਉਂਦੇ ਰਹੇ। ਇਸੇ ਬਾਮਸੇਫ ਦੇ ਸਰਪ੍ਰੱਸਤ ਦੀਨਾ ਭਾਨਾ ਜੀ ਸਨ। ਜੋ 25 ਅਗਸਤ 2009 ਨੂੰ ਇਸ ਦੁਨੀਆਂ ਤੋਂ ਚਲੇ ਗਏ। ਮੇਸ਼ਰਾਮ ਸਾਹਿਬ ਨੇ ਡੀ.ਕੇ. ਖਾਪਰਡੇ ਸਾਹਿਬ ਦੇ ਪ੍ਰੀ-ਨਿਵਾਰਣ ਉਪਰੰਤ ਬਾਮਸੇਫ ਦੀ ਵਾਗਡੋਰ ਸੰਭਾਲੀ। ਉਨ੍ਹਾਂ ਨੇ ਵਿਆਹ ਨਹੀਂ ਕਰਵਾਇਆ। ਉਹ ਸਾਹਿਬ ਕਾਂਸ਼ੀ ਰਾਮ ਦੀ ਤਰ੍ਹਾਂ ਦਿਨ ਰਾਤ ਇਕ ਕਰਕੇ ਪੂਰੇ ਭਾਰਤ ਅੰਦਰ ਬਹੁਜਨ ਲਹਿਰ ਨੂੰ ਤਕੜਾ ਕਰ ਰਹੇ ਹਨ। ਉਨ੍ਹਾਂ ਨੇ ਪਲਾਨ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਜੋਰਦਾਰ ਜਨ-ਅੰਦੋਲਨ ਖੜ੍ਹਾ ਕਰਨਾ ਹੈ। ਕਿਉਂਕਿ ਹੁਣ ਵੋਟਾਂ ਰਾਹੀਂ ਭਾਰਤ ਅੰਦਰ ਪਰਿਵਰਤਨ ਕਰਨਾ ਸੰਭਵ ਨਹੀਂ ਹੈ। ਬਾਮਸੇਫ ਸਮਝਦੀ ਹੈ ਕਿ ਬ੍ਰਾਹਮਣਵਾਦੀ ਦੁਸ਼ਮਣ ਕੋਲ ਵਿਸ਼ਾਲ ਆਰਥਿਕ, ਸਮਾਜਕਿ, ਰਾਜਨੀਤਕ, ਸੱਭਿਆਚਾਰਕ ਤਾਕਤ ਹੈ। ਉਸਦਾ ਨਿਆਂ ਪਾਲਿਕਾਂ ਤੇ ਕਬਜਾ ਹੈ। ਪ੍ਰੈਸ ਅਤੇ ਮੀਡੀਆ ਤੇ 100 ਫੀਸਦੀ ਕਬਜਾ ਹੈ। ਇਸ ਕਰਕੇ ਦੁਸ਼ਮਣ ਦੇ ਬਰਾਬਰ ਦੀ ਤਾਕਤ ਪੈਦਾ ਕਰਨੀ ਹੈ। ਅਸੀਂ ਬਹੁਗਿਣਤੀ ਲੋਕ ਹਾਂ। ਉਹ ਪੂਰੇ ਸਬਰ ਨਾਲ ਆਪਣਾ ਮੀਡੀਆ ਸਥਾਪਿਤ ਕਰਨ ਅਤੇ ਜਨ ਜਾਗ੍ਰਿਤੀ ਪੈਦਾ ਕਰਨ ਵਿੱਚ ਲੱਗੇ ਹੋਏ ਹਨ। ਪ੍ਰੋ: ਗੁਰਨਾਮ ਸਿੰਘ ਦਾ ਮੰਨਣਾ ਹੈ ਕਿ ਬਾਮਸੇਫ ਹੀ ਅਜਿਹਾ ਸੰਗਠਨ ਹੈ ਜੋ ਆਰ.ਐਸ.ਐਸ. ਦਾ ਮੁਕਾਬਲਾ ਕਰ ਸਕਦਾ ਹੈ। ਤੇ ਜਿਸਨੇ ਭਾਰਤ ਦੇ ਆਮ ਅਦਾਮੀ ਨੂੰ ਵੀ ਬ੍ਰਾਹਮਣਵਾਦ ਤੋਂ ਜਾਣੂੰ ਕਰਵਾਇਆ ਹੈ। ਉਹ ਇਹ ਵੀ ਮੰਨਦੇ ਹਨ ਕਿ ਸਮਾਜਿਕ, ਰਾਜਨੀਤਕ ਅਤੇ ਸਭਿਆਚਾਰਕ ਪਰਿਵਰਤਨ ਕਰਨ ਦੀ ਅਗਰ ਕੋਈ ਤਾਕਤ ਰੱਖਦਾ ਹੈ, ਸਮਰੱਥਾ ਰੱਖਦਾ ਹੈ ਤਾਂ ਉਹ ਬਾਮਸੇਫ ਸੰਗਠਨ ਹੀ ਹੈ। ਜੋ ਸਮਾਜਿਕ ਸੰਗਠਨ ਵਜੋਂ ਮੂਲ ਨਿਵਾਸੀ ਸੰਘ ਦੀ ਅਗਵਾਈ ਕਰਕੇ ਜਨ ਅੰਦੋਲਨ ਕਰਨ ਦੀ ਸਮਰੱਥਾ ਰੱਖਦਾ ਹੈ। ਉਨ੍ਹਾਂ ਦੇ ਦਲਿਤ ਬੁੱਧੀਜੀਵੀਆਂ ਅਤੇ ਸੰਘਰਸ਼ ਕਰਨ ਜਾ ਰਹੀਆਂ ਧਿਰਾਂ ਨੂੰ ਵੀ ਬਾਮਸੇਫ ਦਾ ਸਾਥ ਦੇਣ ਦੀ ਅਪੀਲ ਕੀਤੀ ਹੈ। ਉਨ੍ਹਾਂ ਦੇ ਸੰਪਰਕ ਵਿੱਚ ਚੱਲਦੇ ਦਲਿਤ ਪੇਪਰਾਂ ਨੂੰ ਵੀ ਉਹ ਬਾਮਸੇਫ ਨਾਲ ਜੋੜਨ ਦੀ ਚਾਹਤ ਵਿੱਚ ਹਨ। ਭਾਰਤ ਦੇ ਦਲਿਤ ਸਕਾਲਰਾਂ ਜਿਵੇਂ ਵੀ.ਟੀ. ਰਾਜੇਸ਼ਖਰ, ਬੁੱਧ ਸ਼ਰਨ ਹੰਸ, ਅਬਦੁਲ ਰਸ਼ੀਦ ਫਾਰਾਨ, ਇੰਤਜਾਰ ਨਈਮ ਆਦਿ ਨੂੰ ਬਾਮਸੇਫ

ਦੀ ਧਿਰ ਬਣਾਉਣ ਲਈ ਉਤਸਕ ਹਨ ਤਾਂ ਕਿ ਸਾਰੇ ਇਕੱਠੇ ਹੋ ਕੇ ਬ੍ਰਾਹਮਣਵਾਦੀ ਸਿਸਟਮ ਦਾ ਮੁਕਾਬਲਾ ਕੀਤਾ ਜਾ ਸਕੇ। ਉਹ ਬਾਮਸੇਫ ਨੂੰ ਬੁੱਧ, ਕਬੀਰ, ਨਾਨਕ, ਫੂਲੇ ਅਤੇ ਅੰਬੇਡਕਰ ਦੇ ਵਿਚਾਰਾਂ ਦੀ ਅਸਲ ਯੂਨੀਵਰਸਿਟੀ ਵਜੋਂ ਮਾਨਤਾ ਦਿੰਦੇ ਹਨ। ਉਹ ਸਮਝਦੇ ਹਨ ਕਿ ਅਗਰ ਬਹੁਜਨ ਸਮਾਜ ਨੇ ਅਜਾਦੀ ਅਤੇ ਮੁਕਤੀ ਲੈਣੀ ਹੈ ਤਾਂ ਬਹੁਜਨ ਸਮਾਜ ਦੇ ਚੇਤੰਨ ਮਨੁੱਖਾਂ ਨੂੰ ਇਸ ਯੂਨੀਵਰਸਿਟੀ ਵਿੱਚ ਦਾਖਲਾ ਲੈਣਾ ਪਵੇਗਾ। ਭਾਰਤ ਦੀ ਕੋਈ ਯੂਨੀਵਰਸਿਟੀ ਬਾਮਸੇਫ ਤੋਂ ਉੱਤਮ ਤੇ ਮਾਨਵਤਾਵਾਦੀ ਪਾਰਕਰਮ ਨਹੀਂ ਰੱਖਦੀ।

ਉਹ ਸਾਹਿਬ ਕਾਸ਼ੀ ਨੂੰ ਆਪਣਾ ਪ੍ਰੇਰਨਾ ਸਰੋਤ ਮੰਨਦੇ ਹਨ। ਉਹ ਅਕਸਰ ਕਹਿੰਦੇ ਹਨ ਕਿ ਅਗਰ ਕਾਂਸ਼ੀ ਰਾਮ ਨਾ ਮਿਲਦੇ ਤਾਂ ਇਹ ਜੀਵਨ ਭੰਗ ਦੇ ਭਾਣੇ ਜਾਣਾ ਸੀ। ਅੱਜ ਅਗਰ ਉਹ ਬੁੱਧ, ਕਬੀਰ, ਰਵਿਦਾਸ, ਵਾਲਮੀਕ, ਨਾਮਦੇਵ, ਨਾਨਕ, ਰਾਮਾ ਸੁਆਮੀ ਨਇਕਰ, ਫੂਲੇ ਅੰਬੇਡਕਰ ਅਤੇ ਹੋਰ ਮਹਾਂਪੁਰਸ਼ਾਂ ਦੇ ਜੀਵਨ ਅਤੇ ਵਿਚਾਰਧਾਰਾ ਦਾ ਚਿੰਤਨ ਕਰ ਰਹੇ ਹਨ, ਇਹ ਸਭ ਸਾਹਿਬ ਕਾਂਸ਼ੀ ਰਾਮ ਕਰਕੇ ਹੀ ਸੰਭਵ ਹੋ ਸਕਿਆ। ਬਾਮਸੇਫ ਨੂੰ ਉਹ ਉੱਤਮ ਸੰਗਠਨ ਸਮਝਦੇ ਹਨ ਜਿਸਨੇ ਭਾਰਤ ਨੂੰ ਵਿਚਾਰਧਾਰਕ ਰਿੜਕਣੇ ਵਿੱਚ ਪਾਇਆ ਹੋਇਆ ਹੈ। ਉਹ ਮੰਨਦੇ ਹਨ ਕਿ ਬਾਮਸੇਫ ਦੇ ਅਧਿਐਨ ਤੋਂ ਹੀ ਉਹ ਬਹੁਜਨ ਸਮਾਜ ਦੇ ਮਹਾਂਪੁਰਸ਼ਾਂ ਦੇ ਗਿਆਨ ਦੀ ਥਾਹ ਪਾ ਸਕੇ ਹਨ। ਤੇ ਉਹ ਧਰਮ ਗ੍ਰੰਥਾਂ ਦੇ ਅਧਿਐਨ ਤੇ ਵਿਚਾਰਧਾਰਕ ਉਤਮਤਾ ਪਾ ਸਕੇ ਹਨ। ਉਹ ਦੇਸ਼ ਭਰ ਦੇ ਅੰਬੇਡਕਰੀ ਉੱਤਮ ਸਾਹਿਤ ਨੂੰ ਹਮੇਸ਼ਾ ਪੜ੍ਹਦੇ ਰਹਿੰਦੇ ਹਨ। ਅੰਬੇਡਕਰੀ ਸਾਹਿਤ ਤੇ ਉਤਮ ਸਾਹਿਤਕਾਰਾਂ ਨੂੰ ਪੜਨਾ ਅਤੇ ਚਿੰਤਨ ਕਰਨਾ ਉਨ੍ਹਾਂ ਦੀ ਰੋਜਮਰਾ ਦੀ ਜਿੰਦਗੀ ਵਿਚ ਸ਼ਾਮਿਲ ਹੈ। ਉਨ੍ਹਾਂ ਦੇ ਬੈਡ ਤੇ ਉਚ ਕੋਟੀ ਦੀਆਂ ਵਿਚਾਰਧਾਰਕ ਪੁਸਤਕਾਂ ਦਾ ਢੇਰ ਪਿਆ ਰਹਿੰਦਾ ਹੈ। ਉਹ ਭਾਰਤ ਭਰ ਦੇ ਦਲਿਤ ਦ੍ਰਿਸ਼ਟੀਕੋਣ ਤੋਂ ਛਪਦੇ ਮਾਸਿਕ ਪੇਪਰਾਂ ਨੂੰ ਪੜ੍ਹਦੇ ਹਨ ਤੇ ਭਾਰਤ ਅੰਦਰ ਚੱਲ ਰਹੀਆਂ ਅੰਬੇਡਕਰੀ ਅਤੇ ਮਾਨਵਵਾਦੀ ਲਹਿਰਾਂ ਦੀ ਜਾਣਕਾਰੀ ਰੱਖਦੇ ਹਨ। ਉਹ ਸੂਝਵਾਨਾਂ ਤੇ ਸਹੀ ਵਿਦਵਾਨਾਂ ਨੂੰ ਪੜ੍ਹਨ ਨੂੰ ਤਰਜੀਹ ਦਿੰਦੇ ਹਨ। ਉਹਨਾਂ ਨੇ ਬ੍ਰਾਹਮਣੀ ਦ੍ਰਿਸ਼ਟੀਕੋਣ ਤੋਂ ਫੈਲੀ ਵਿੱਦਿਆ ਤੇ ਲੇਖਣ ਨੂੰ ਬਹੁਤ ਖੂਬ ਜਾਣਿਆ ਤੇ ਨਕਾਰਿਆ ਹੈ। ਅੱਜ ਵੀ, ਉਹ ਸਵੇਰੇ ਦੋ-ਢਾਈ ਤਿੰਨ ਵਜੇ ਉਠਦੇ ਹਨ ਤੇ ਉਚਤਮ ਵਿਚਾਰਧਾਰਕ ਪੁਸਤਕਾਂ ਲੈ ਕੇ ਪੜ੍ਹਨ ਬੈਠ ਜਾਂਦੇ ਹਨ ਤੇ ਹਰ ਸਫੇ ਤੇ ਨੋਟ ਲਾਉਂਦੇ ਹਨ ਜਾਂ ਕਿਸੇ ਗੰਭੀਰ ਵਿਸ਼ੇ ਤੇ ਲਿਖਦੇ ਹਨ।

ਇਸ ਤਰ੍ਹਾਂ ਸਵੇਰ ਦੇ ਪੰਜ-ਛੇ-ਘੰਟੇ ਉਹ ਅੰਬੇਡਕਰ ਮਿਸ਼ਨ ਦਾ ਸਿਮਰਨ ਕਰਦੇ ਹਨ। ਉਸ ਤੋਂ ਬਾਅਦ ਦਿਨ ਭਰ ਦੇ ਪਲਾਨ ਕੀਤੇ ਕੰਮ ਨੂੰ ਕਰਨ ਵਿੱਚ ਜੁਟ ਜਾਂਦੇ ਹਨ। ਸਮਾਜਿਕ ਕ੍ਰਾਂਤੀ ਅਤੇ ਸਭਿਆਚਾਰਕ ਕ੍ਰਾਂਤੀ ਦੀ ਕਲਾ ਉਹ ਹਰ ਰੋਜ ਲਿਖਦੇ ਹਨ। ਉਹਨਾਂ ਦਾ ਮੰਨਣਾ ਹੈ ਕਿ ਸਮਾਜਿਕ ਅਤੇ ਸਭਿਆਚਾਰਕ ਪਰਿਵਰਤਨ ਤੋਂ ਬਿਨਾਂ ਰਾਜਨੀਤਕ ਪਰਿਵਰਤਨ ਕਿਸੇ ਕੰਮ ਦਾ ਨਹੀਂ। ਉਹ ਹਰ ਰੋਜ ਬਹੁਜਨ ਸਮਾਜ ਦੀਆਂ ਗੰਭੀਰ ਸਮੱਸਿਆਵਾਂ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਕਾਰਨਾਂ ਦਾ ਵਿਸ਼ਲੇਸ਼ਣ ਕਰਦੇ ਹਨ। ਕਾਰਨਾਂ ਨੂੰ ਦੂਰ ਕਰਨ ਲਈ ਮਹਾਨ ਮਨੁੱਖਾਂ ਨੂੰ ਪੜ੍ਹਦੇ ਹਨ, ਚੇਤੰਨ ਮਨੁੱਖਾਂ ਤੱਕ ਪਹੁੰਚਣ ਲਈ ਲਿਖਦੇ ਹਨ, ਅਨਪੜ੍ਹ, ਅਗਿਆਨੀ ਅਤੇ ਦਬਾਕੇ ਰੱਖੇ ਗਏ ਆਮ ਬਹੁਜਨ ਸਮਾਜ ਦੇ ਲੋਕਾਂ ਵਿੱਚ ਜਾ ਕੇ ਬੋਲਦੇ ਹਨ। ਮਹਾਨ ਮਹਾਂਪੁਰਸ਼ਾਂ ਦੀ ਵਿਚਾਰਧਾਰਾ ਨੂੰ ਸਮਝਾਉਂਦੇ ਹਨ। ਲੱਖਾਂ-ਲੱਖਾਂ ਲੋਕਾਂ ਤੱਕ ਬੁੱਧ ਅੰਬੇਡਕਰ ਅਤੇ ਸਾਹਿਬ ਕਾਂਸ਼ੀ ਰਾਮ ਦਾ ਖਿਆਲ ਪੁੱਜਦਾ ਕਰਦੇ ਹਨ। ਤੇ ਸਾਡੇ ਨਾਲ ਫੋਨ ਤੇ ਵਿਸ਼ੇਸ਼ ਵਰਤਾਰਿਆਂ ਤੇ ਲਗਾਤਾਰ ਚਰਚਾ ਕਰਦੇ ਹਨ। ਆਮ ਤੋਂ ਆਮ ਮਰਦ ਤੇ ਔਰਤ ਮਗਨ ਫਲਸਫਾ ਸਮਝਾ ਦੇਣ ਦੀ ਸਮਰੱਥਾ ਹੈ ਉਹਨਾਂ ਪਾਸ। ਉਹਨਾਂ ਨੂੰ ਮਹਿਜ ਇੱਕ ਲੇਖਕ ਕਹਿਣਾ ਮੰਨਣਾ, ਇੱਕ ਤਰ੍ਹਾਂ ਦੀ ਗੁਸਤਾਖੀ ਵਰਗਾ ਹੈ। ਉਹਨਾਂ ਦਾ ਜੀਵਨ ਇੱਕ ਸੁੱਚੇ-ਸੱਚੇ ਤੇ ਸੰਘਰਸ਼ਸ਼ੀਲ ਸਮਾਜਕ ਆਗੂ ਵਾਲਾ ਹੀ ਰਿਹਾ ਹੈ।

ਪ੍ਰੋ: ਗੁਰਨਾਮ ਸਿੰਘ ਮੁਕਤਸਰ ਦੀ ਜਿੰਦਗੀ ਦਾ ਮੰਤਵ ਹੈ - ਸਮਾਜਿਕ ਤੇ ਸਭਿਆਚਾਰਕ ਪ੍ਰੀਵਰਤਨ ਅਤੇ ਜਾਤਪਾਤ ਦਾ ਬੀਜਨਾਸ਼। ਉਨ੍ਹਾਂ ਦੇ ਜੀਵਨ ਦਾ ਇੱਕ ਸ਼ੌਂਕ ਹੈ ਅੰਬੇਡਕਰ ਮਿਸ਼ਨ ਅਤੇ ਮਨੋਰਥ। ਉਨ੍ਹਾਂ ਦਾ ਦਰਦ ਹੈ - ਦਲਿਤ ਬਹੁਜਨ ਬੰਦੇ (ਅਨਪੜ੍ਹ ਜਾਂ ਪੜ੍ਹੇ ਲਿਖੇ) ਦਾ ਦੁਸ਼ਮਣ ਦੀ ਪੂਜਾ ਕਰਨਾ। ਆਗੂ ਦਾ ਵੀ ਵਿਕ ਜਾਣਾ। ਦੁਸ਼ਮਣ ਦੀ ਪਰਾਧੀਨਤਾ ਕਰਨਾ। ਪਰਿਵਰਤਨ ਦੀ ਹਾਮੀ ਭਰਨ ਵਾਲੇ 90 ਫੀਸਦੀ ਆਗੂਆਂ ਦਾ ਵਿਕ ਜਾਣਾ। ਮਨੋਰਥ ਤੋਂ ਭਟਕ ਜਾਣਾ। ਲਹਿਰ ਦਾ ਬ੍ਰਾਹਮਣੀਕਰਨ ਹੋ ਜਾਣਾ। ਦੁਸ਼ਮਣ ਦੀ ਲਹਿਰ ਅੰਦਰ ਘੁਸਪੈਠ ਅਤੇ ਬਹੁਜਨ ਸਮਾਜ ਦਾ ਲਾਚਾਰ ਬੇਵੱਸ ਹੋ ਕੇ ਗੁਲਾਮੀ ਸਹਿਣਾ। ਉਹ ਅਕਸਰ ਸਧਾਰਨ ਖਾਣਾ ਪਸੰਦ ਕਰਦੇ ਹਨ। ਭਾਵੇਂ ਸਮਾਜ ਨੇ ਉਨ੍ਹਾਂ ਨੇ ਅਚੰਭਤ ਅਤੇ ਉੱਤਮ ਖਾਣੇ ਵੀ ਪ੍ਰਦਾਨ ਕੀਤੇ ਹਨ। ਉਹ ਹਰ ਕਿਸਮ ਦੇ ਨਸ਼ੇ ਤੋਂ ਦੂਰ ਰਹਿੰਦੇ ਹਨ। ਉਸਾਰੂ ਅਤੇ ਉੱਤਮ ਕਿਸਮ ਦੇ ਗੀਤ ਤੇ ਸੰਗੀਤ ਸੁਣਨਾ ਬਹੁਤ ਪਸੰਦ ਕਰਦੇ ਹਨ। ਵਿਆਹ ਸ਼ਾਦੀਆਂ ਵਿੱਚ ਸੀਮਤ ਅਤੇ ਲੋੜ ਅਨੁਸਾਰ ਜਾਣਾ। ਖੁਸ਼ੀ ਗਮੀ ਤੇ ਹਰ ਮਿਸ਼ਨਰੀ ਬੰਦੇ ਦੇ ਦੁੱਖ ਨੂੰ ਸਾਂਝਾ ਕਰਨਾ ਉਨ੍ਹਾਂ ਦੀ ਫਿਤਰਤ ਵਿੱਚ ਸ਼ਾਮਿਲ ਹੈ। ਹਰ ਵਕਤ ਉੱਤਮ ਖਿਆਲ ਨੂੰ ਦਿਲ ਅੰਦਰ ਵਸਾਉਣਾ, ਪੜ੍ਹਣਾ, ਲਿਖਣਾ ਤੇ ਬੋਲਣਾ। ਚੰਗੇ ਮਨੁੱਖ ਅਤੇ ਸਿਰਫ ਮਿਸ਼ਨਰੀ ਮਨੁੱਖਾਂ ਦੀ ਸੰਗਤ ਕਰਨਾ। ਮਿਸ਼ਨਰੀ ਕਾਰਜਾਂ ਅੰਦਰ ਵਾਪਰਦੇ ਹਰ ਚੰਗੇ ਮਾੜੇ ਨੂੰ ਨੀਝ ਨਾਲ ਦੇਖਣਾ। ਸਮਾਂ ਰਹਿੰਦੇ ਬੁਰਾਈਆਂ ਤੋਂ ਸੁਚੇਤ ਕਰਨਾ। ਸਹੀ ਮਾਰਗ ਦਾ ਪਤਾ ਕਰਨਾ। ਉਸ ਉਪਰ ਤੁਰਨਾ ਅਤੇ ਸਾਥੀਆਂ ਦੀ ਅਗਵਾਈ ਕਰਨਾ। ਸਾਥੀਆਂ ਵਿਚਕਾਰ ਜਦ ਵੀ ਕਦੇ ਉਹ ਗੈਰ ਮਿਸ਼ਨਰੀ ਗੱਲ ਵੇਖਦੇ ਹਨ ਜਾਂ ਸੁਣਦੇ ਹਨ ਤਾਂ ਉਨ੍ਹਾਂ ਦਾ ਗੁੱਸਾ ਸੱਤਵੇਂ ਅਸਮਾਨ ਤੇ ਹੁੰਦਾ ਹੈ ਫਿਰ ਉਹ ਗੁੱਸੇ ਵਿੱਚ ਬੋਲਦੇ ਹਨ, ਕਈ ਵਾਰ ਸੁੱਤੇ ਸਿੱਧ ਗਾਲ੍ਹਾਂ ਵੀ ਕੱਢਦੇ ਹਨ, ਖੌਲਦੇ ਹਨ, ਪਰੰਤੂ ਇੱਕ ਮਕਸਦ ਅਧੀਨ। ਅਸੀਂ ਹੈਰਾਨ ਹੁੰਦੇ ਹਾਂ ਕਿ ਹਰ ਵਕਤ ਸ਼ਾਂਤ ਅਤੇ ਗੰਭੀਰ ਰਹਿਣ ਵਾਲਾ ਮਨੁੱਖ ਅੱਗ ਬਗੋਲਾ ਕਿਵੇਂ ਹੋ ਜਾਂਦਾ ਹੈ? ਇਸ ਤੋਂ ਅਸਲ ਵਿੱਚ ਉਨ੍ਹਾਂ ਅੰਦਰ ਛੁਪੀ ਮਿਸ਼ਨ ਅਤੇ ਮਨੋਰਥ ਦੀ ਦੀਰਘ ਭਾਵਨਾ ਦਾ ਪਤਾ ਲਗਦਾ ਹੈ।

ਇੰਨੀ ਰੁਝੇਵੇਂ ਭਰੀ ਜਿੰਦਗੀ ਹੋਣ ਦੇ ਬਾਵਜੂਦ ਵੀ ਉਹ ਘਰ ਦੀਆਂ ਛੋਟੀਆਂ-ਛੋਟੀਆਂ ਲੋੜਾਂ ਦਾ ਧਿਆਨ ਰੱਖਦੇ ਹਨ। ਹਰ ਛੋਟੇ-ਮੋਟੇ ਕੰਮ ਨੂੰ ਮਿੰਟਾਂ ਸਕਿੰਟਾਂ ਵਿੱਚ ਕਰ ਦਿੰਦੇ ਹਨ। ਭਾਵੇਂ ਦਰਵਾਜਾ ਠੀਕ ਕਰਨਾ ਹੋਵੇ ਜਾਂ ਕੋਈ ਪੇਚ ਢਿੱਲਾ ਹੋਵੇ ਤਾਂ ਉਹ ਝੱਟ ਤੇਸਾ, ਆਰੀ, ਪੇਚਕਸ ਚੁੱਕਦੇ ਹਨ ਤੇ ਠੀਕ ਕਰ ਦਿੰਦੇ ਹਨ। ਖੁਦ ਆਪਣੇ ਕਮਰੇ ਦੀ ਸਫਾਈ ਕਿਤਾਬਾਂ ਦੀ ਸਾਂਭ ਸੰਭਾਲ, ਟੀ.ਵੀ., ਕੰਪਿਊਟਰ, ਸੀਡੀਆਂ, ਕਾਗਜ ਪੱਤਰਾਂ, ਚਿੱਠੀਆਂ ਨੂੰ ਸੰਭਾਲਣਾ ਆਦਿ ਸਾਰੇ ਕੰਮਾਂ ਨੂੰ ਬਾਖੂਬੀ ਨਿਭਾਉਂਦੇ ਹਨ। ਹਰਮੋਨੀਅਮ ਤੇ ਸੁਰਾਂ ਕੱਢਦੇ ਹਨ। ਸੰਗੀਤ ਦੀਆਂ ਸਾਰੀਆਂ ਸੁਰਾਂ ਦਾ ਚੋਖਾ ਗਿਆਨ ਹੈ। ਕਈ ਵਾਰ ਤਾਂ ਉਹ ਰਾਗੀਆਂ, ਕਲਾਕਾਰਾਂ ਅਤੇ ਗਾਇਕਾਂ ਨੂੰ ਦੱਸਦੇ ਹਨ ਕਿ ਉਨ੍ਹਾਂ ਨੂੰ ਕਿਹੜਾ ਸੁਰ ਉਨ੍ਹਾਂ ਦੀ ਅਵਾਜ ਲਈ ਠੀਕ ਬੈਠਦਾ ਹੈ। ਉਨ੍ਹਾਂ ਨੇ ਬਹੁਤ ਸਾਰੇ ਮਿਸ਼ਨਰੀ ਕਲਾਕਾਰਾਂ ਨੂੰ ਦਿਸ਼ਾ ਦੇ ਕੇ ਉਭਾਰਿਆ ਹੈ। ਉਹ ਗੀਤ ਦੇ ਬੋਲਾਂ ਨੂੰ ਸੁਣਦਿਆਂ ਹੀ ਸਹੀ ਤਾਲ ਵਿੱਚ ਮਾਪ ਦਿੰਦੇ ਹਨ। ਸੰਗੀਤ, ਉੱਚ ਪਾਏ ਦਾ ਗੀਤ ਤੇ ਸੁੰਦਰ ਅਵਾਜ ਉਹਨਾਂ ਦੀ ਖੁਰਾਕ ਹੈ।

ਜਦ ਕਦੇ ਸਮਾਗਮ ਦੇ ਪ੍ਰਬੰਧ ਦੀ ਗੱਲ ਹੁੰਦੀ ਹੈ ਤਾਂ ਉਹ ਸਾਥੀਆਂ ਨਾਲ ਬੈਠਦੇ ਹਨ। ਉਨ੍ਹਾਂ ਨੂੰ ਜਿੰਮੇਵਾਰੀਆਂ ਸੌਂਪਦੇ ਹਨ। ਕੀ ਬਣਾਉਣਾ ਹੈ। ਕੀ ਪਕਾਉਣਾ ਹੈ। ਕਿਸ ਤਰ੍ਹਾਂ ਖੁਆਉਣਾ ਹੈ, ਬਾਰੇ ਸਮਝਾਉਂਦੇ ਹਨ। ਉਹ ਛੋਟੇ ਤੋਂ ਛੋਟੇ ਫਜੂਲ ਖਰਚੇ ਨੂੰ ਪਸੰਦ ਨਹੀਂ ਕਰਦੇ। ਉਹ ਅਕਸਰ ਕਹਿੰਦੇ ਹਨ ਕਿ ਇਹ ਕੌਮ ਦਾ ਪੈਸਾ ਹੈ, ਕਿਸੇ ਵੀ ਹਾਲਤ ਵਿੱਚ ਅਜਾਈ ਨਹੀਂ ਜਾਣ ਦੇਣਾ ਚਾਹੀਦਾ। ਸਮਾਗਮ ਵਿੱਚ ਆਏ ਮਹਿਮਾਨ ਦਾ ਧਿਆਨ ਕਿਵੇਂ ਰੱਖਣਾ ਹੈ। ਮਾਨ ਸਨਮਾਨ ਕਿਵੇਂ ਕਰਨਾ ਹੈ। ਕਿਸ ਮਨੁੱਖ ਨੂੰ ਕਿਹੜੀ ਜਿੰਮੇਵਾਰੀ ਦੇਣੀ ਹੈ। ਇਸ ਬਾਰੇ ਆਪ ਚੰਗੀ ਤਰ੍ਹਾਂ ਜਾਣਦੇ ਹਨ ਤੇ ਸਮਾਗਮ ਅੰਦਰ ਵਾਪਰਦੇ ਘਟਨਾਕ੍ਰਮ ਤੇ ਨਜ਼ਰ ਰੱਖਦੇ ਹਨ। ਪਹਿਲਾਂ ਵੀ ਤੇ ਬਾਦ ਵਿੱਚ ਵੀ ਸੁਚੇਤ ਕਰਦੇ ਹਨ। ਚਾਦਰ ਵੇਖ ਕੇ ਪੈਰ ਧਰਦੇ ਹਨ।

ਉਨ੍ਹਾਂ ਅੰਦਰ ਪੜ੍ਹਨ ਦੀ, ਲਿਖਣ ਦੀ, ਬੋਲਣ ਦੀ ਅਥਾਹ ਸਮਰੱਥਾ ਹੈ। ਉਹ ਘੰਟਿਆਂ ਬੱਧੀ ਪੜ੍ਹਦੇ ਹਨ। ਘੰਟਿਆਂ ਬੱਧੀ ਲਿਖਦੇ ਹਨ ਤੇ ਘੰਟਿਆਂ ਬੱਧੀ ਬੋਲਦੇ ਹਨ। ਇਥੋਂ ਤੱਕ ਕਿ ਦਲਿਤ ਇਤਿਹਾਸ ਦੀ ਸਿਰਜਣਾ ਦੇ ਮੰਤਵ ਲਈ ਕੈਮਰਾ ਲੈ ਕੇ ਕਈ ਘੰਟੇ ਆਪ ਤਸਵੀਰਾਂ ਲੈਂਦੇ ਤੇ ਰਿਕਾਰਡ ਕਰਦੇ ਰਹਿੰਦੇ ਹਨ ਤੇ ਅਸੀਂ ਮਗਰ ਮਗਰ ਉਹਨਾਂ ਨੂੰ ਵੇਖਦੇ ਤੁਰੇ ਜਾਂਦੇ ਹਾਂ। ਉਹ ਚੰਗੇ ਪ੍ਰਬੰਧਕ ਹਨ। ਉਹਨਾਂ ਨੇ ਉੱਤਰੀ ਭਾਰਤ ਵਿੱਚ ਲੱਖਾਂ ਦੇ ਇਕੱਠਾਂ ਦਾ ਅਯੋਜਨ ਕੀਤਾ ਹੈ, ਜਿੰਨ੍ਹਾਂ ਵਿੱਚ ਅਸੀਂ ਸ਼ਾਮਿਲ ਹੁੰਦੇ ਹਾਂ। ਦੇਖਦੇ ਹਾਂ। ਮਾਣਦੇ ਹਾਂ ਇੱਕ ਮਨੁੱਖ ਦੀ ਕਦਵਾਰ ਪਛਾਣ ਨੂੰ। ਉਹ ਚੰਗੇ ਸਹਿਯੋਗੀ ਹਨ। ਉੱਚਕੋਟੀ ਦੇ ਮਿਸ਼ਨਰੀ। ਆਪਣੇ ਮਿਸ਼ਨ ਤੇ ਮਨੋਰਥ ਤੇ ਅਟਲ ਰਹਿਣ ਵਾਲੇ। ਧੁੰਨ ਤੇ ਇਰਾਦੇ ਦੇ ਪੱਕੇ। ਆਪਣੀ ਸਹੀ ਸੇਧ ਵਿੱਚ ਰਹਿਣ ਵਾਲੇ। ਕੋਈ ਕੁਝ ਵੀ ਕਹੇ, ਆਪਣੇ ਅਕੀਦੇ ਤੇ ਲਗਾਤਾਰ ਪਹਿਰਾ ਦੇਣ ਵਾਲੇ। ਮਨੁੱਖ ਹਨ-ਪ੍ਰੋ: ਗੁਰਨਾਮ ਸਿੰਘ ਮੁਕਤਸਰ। ਆਪਣੇ ਘਰ ਨੂੰ ਬਣਾਉਣ ਸੰਵਾਰਨ ਅਤੇ ਰੱਖ ਰਖਾਅ ਵਿੱਚ ਵੀ ਉਹ ਮਾਹਿਰ ਹਨ। ਉਹ ਅਜਤੱਕ ਆਪਣੇ ਬਣਾਏ 'ਬੁੱਧ ਵਿਹਾਰ' ਅੰਦਰ ਰਹਿ ਰਹੇ ਹਨ। ਇਹ ਵੀ ਉਨ੍ਹਾਂ ਦੀ ਅਥਾਹ ਸਮਰੱਥਾ ਦਾ ਨਮੂਨਾ ਮਾਤਰ ਹੀ ਹੈ। ਜਿਸਨੂੰ ਅਸੀਂ ਨਾਲ ਤੁਰਕੇ ਵੇਖਿਆ, ਸੁਣਿਆ ਅਤੇ ਮਾਣਿਆ ਹੈ। ਉਹਨਾਂ ਨੇ ਆਪਣੇ ਬੁੱਧ ਵਿਹਾਰ ਘਰ ਦੀ ਨੀਂਹ ਵਿੱਚ ਸਾਥੋਂ ਕਰੀਬ ਸੌ ਸੱਜਣ ਸਾਥੀਆਂ, ਗੁਆਂਢੀਆਂ ਤੇ ਬੱਚਿਆਂ ਤੋਂ ਇੱਟਾਂ ਰਖਵਾਈਆਂ ਤੇ ਕਿਹਾ ਕਿ ਕਿਸੇ ਦਿਨ ਇਹ ਘਰ 'ਬੁੱਧ ਵਿਹਾਰ' ਕਰਕੇ ਜਾਣਿਆ ਜਾਵੇਗਾ। ਸਮਾਜਿਕ ਰਿਸ਼ਤਿਆਂ ਨੂੰ ਬਣਾਉਣ, ਪਰੰਤੂ ਮਿਸ਼ਨਰੀ ਰਿਸ਼ਤਿਆਂ ਨੂੰ ਲੰਬੇ ਸਮੇਂ ਤੱਕ ਨਿਭਾਉਣ ਅਤੇ ਉਹਨਾਂ ਦੀ ਅਹਿਮਿਅਤ ਬਾਰੇ ਉਹ ਬਾਖੂਬੀ ਜਾਣਦੇ ਹਨ। ਰਿਸ਼ਤਿਆਂ ਅੰਦਰ ਅਨੁਪਾਤ ਅਤੇ ਮਿਠਾਸ ਨੂੰ ਹਮੇਸ਼ਾ ਕਾਇਮ ਰੱਖਣ ਵਾਲੇ। ਆਮ ਮਨੁੱਖ ਉਨ੍ਹਾਂ ਨੂੰ ਸਖਤ ਅਤੇ ਗੰਭੀਰ ਮਨੁੱਖ ਸਮਝਦੇ ਹਨ ਤੇ ਉਨ੍ਹਾਂ ਨਾਲ ਬਹੁਤ ਸੀਮਤ ਗੱਲ ਕਰਨਾ ਹੀ ਪਸੰਦ ਕਰਦੇ ਹਨ। ਪਰ ਉਨ੍ਹਾਂ ਦੇ ਨਜ਼ਦੀਕ ਰਹਿਣ ਵਾਲੇ ਜਾਣੇ ਹਨ ਕਿ ਉਹ ਖੁੱਲ੍ਹਕੇ ਹੱਸਦੇ ਹਨ, ਹਸਾਉਂਦੇ ਹਨ। ਮਜਾਕ ਕਰਦੇ ਹਨ। ਮਿਸ਼ਨਰੀ ਨੋਕ-ਝੋਕ ਵੀ ਕਰਦੇ ਹਨ। ਬਹੁਤ ਖੁੱਲ੍ਹੀਆਂ ਤੇ ਕਟਾਖ ਭਰੀਆਂ ਗੱਲਾਂ ਕਰਦੇ ਹਨ। ਵੱਡੇ ਕੁਨਬੇ ਦੇ ਬਜ਼ੁਰਗ ਵਾਂਗ ਆਪਣੀ ਟੀਮ ਦੇ ਮੈਂਬਰਾਂ ਨੂੰ ਖੁਸ਼ ਰੱਖਦੇ ਹਨ। ਉਨ੍ਹਾਂ ਦੀਆਂ ਛੋਟੀਆਂ-ਛੋਟੀਆਂ ਲੋੜਾਂ ਦਾ ਧਿਆਨ ਰੱਖਦੇ ਹਨ। ਝਿੜਕਦੇ ਵੀ ਹਨ। ਪਿਆਰ ਵੀ ਦਿੰਦੇ ਹਨ। ਦਿਲਾਸਾ ਦਿੰਦੇ ਹਨ। ਹਰ ਕੌੜੀ ਕੁਸੈਲੀ ਗੱਲ ਵੀ ਕਹਿ ਦਿੰਦੇ ਹਨ। ਜਿਸ ਸਾਥੀ ਬਾਰੇ ਜੋ ਵੀ ਦਿਲ ਵਿੱਚ ਹੁੰਦਾ ਹੈ, ਉਸਨੂੰ ਕਹਿ ਦਿੰਦੇ ਹਨ।

ਆਪਣੇ ਖਾਸ ਸਾਥੀਆਂ ਪਾਸੋਂ ਆਪਣੇ ਬਾਰੇ ਹਰ ਚੰਗੀ ਮਾੜੀ ਗੱਲ ਸੁਣਦੇ ਹਨ। ਉਨ੍ਹਾਂ ਦੀ ਜਾਨਣ ਦੀ ਖਾਹਿਸ਼ ਹੁੰਦੀ ਹੈ ਕਿ ਉਨ੍ਹਾਂ ਦੇ ਸਾਥੀ ਉਨ੍ਹਾਂ ਬਾਰੇ ਕੀ ਸੋਚਦੇ ਹਨ, ਤਾਂ ਕਿ ਉਨ੍ਹਾਂ ਨੂੰ ਆਪਣੇ ਬਾਰੇ ਸਹੀ ਪਤਾ ਲੱਗਦਾ ਰਹੇ। ਜਦ ਆਮ ਮਨੁੱਖ ਵੀ ਉਨ੍ਹਾਂ ਨਾਲ ਗੱਲ ਕਰਦਾ ਹੈ ਤਾਂ ਉਹ ਚੁੱਪ ਕਰਕੇ ਧਿਆਨ ਨਾਲ ਉਨ੍ਹਾਂ ਦੀ ਗੱਲ ਦੇਰ ਤੱਕ ਸੁਣਦੇ ਹਨ। ਉਹ ਇਸ ਗੱਲ ਦਾ ਵੀ ਧਿਆਨ ਰੱਖਦੇ ਹਨ ਕਿ ਜੇ ਉਨ੍ਹਾਂ ਨੇ ਲਿਖਿਆ ਜਾਂ ਬੋਲਿਆ ਉਸ ਬਾਰੇ ਸਾਧਾਰਨ ਤੋਂ ਸਾਧਾਰਨ ਮਨੁੱਖ ਕਿਵੇਂ ਸੋਚਦਾ ਹੈ। ਉਸਨੂੰ ਗੱਲ ਸਮਝ ਕਿੰਨੀ ਕੁ ਲੱਗੀ? ਇਸ ਬਾਰੇ ਵੀ ਉਹ ਮੁਲਆਂਕਣ ਕਰਦੇ ਰਹਿੰਦੇ ਹਨ। ਹਰ ਨਵੇਂ ਮਨੁੱਖ ਨੂੰ ਕੁਝ ਕਹਿਣ ਤੋਂ ਪਹਿਲਾਂ ਉਸਨੂੰ ਦੇਰ ਤੱਕ ਸੁਣਦੇ ਰਹਿਣਾ ਵੀ ਬਹੁਤ ਹੈ ਉਹਨਾਂ ਦੀ ਆਦਤ ਵਿੱਚ। ਅਜੇਹਾ ਮਨੁੱਖ ਜੋ ਸਮਾਨ ਖਿਆਲਾਂ ਦਾ ਨਾ ਹੋ ਕੇ ਵਿਰੋਧੀ ਸੁਰ ਵਾਲਾ, ਉਸਨੂੰ ਦਿਲ ਨਾਲ ਲੰਬਾ ਸਮਾਂ ਚੁੱਪ ਚਾਪ ਸੁਣਕੇ ਸ਼ਾਂਤ ਕਰਨ ਦੀ ਸਮਰੱਥਾ ਹੈ ਇਸ ਵਿਅਕਤੀ ਪਾਸ। ਬਿਨਾਂ ਕੁੱਝ ਕਿਹਾ ਬੋਲਿਆ ਜਾਂ ਪ੍ਰਤੀਕਰਮ ਕੀਤਿਆਂ।

ਉਹ ਪਰਿਵਾਰਕ ਤੌਰ ਤੇ ਵੀ ਥੋੜ੍ਹਾ ਬਹੁਤ ਸਫਲ ਮਨੁੱਖ ਹਨ। ਭਾਵੇਂ ਮਿਸ਼ਨ ਦੇ ਮਾਮਲੇ ਵਿੱਚ ਉਹ ਮਹਿਸੂਸ ਕਰਦੇ ਹਨ ਕਿ ਪਿਤਾ ਦੇ ਕੁਣਬੇ ਵਿਚੋਂ ਕੇਵਲ ਉਹ ਦੋ ਹੀ ਵਜੂਦ ਹਨ ਜਿੰਨ੍ਹਾਂ ਨੇ ਮਿਸ਼ਨ ਅਪਨਾਇਆ। ਬਾਕੀ ਹਿੰਦੂਵਾਦੀ ਮਾਨਸਿਕਤਾ ਵਾਲੇ ਵਿਰੋਧੀਆਂ ਦੀ ਭੀੜ ਹਨ। ਜਿਸ ਕਾਰਨ ਵੁਹ ਉਹਨਾਂ ਨੂੰ ਬਹੁਤਾ ਸਮਾਂ ਨਹੀਂ ਦਿੰਦੇ। ਉਹ ਅਕਸਰ ਆਖਦੇ ਹਨ ਕਿ ਬਾਬਾ ਸਾਹਿਬ ਨੇ ਉਨ੍ਹਾਂ ਦੀ ਇੰਨੀ ਝੋਲੀ ਭਰ ਦਿੱਤੀ ਹੈ ਕਿ ਹੋਰ ਮੰਗਣ ਲਈ ਕੁਝ ਵੀ ਨਹੀਂ ਰਿਹਾ। ਹਾਂ, ਹੁਣ ਸਮਾਜ ਨੂੰ ਉਸਦਾ ਮੁੱਲ ਮੋੜਨਾ ਹੈ। ਚੰਗੀ ਨੌਕਰੀ ਮਿਲੀ। ਮਾਨ-ਸਨਮਾਨ ਮਿਲਿਆ। ਪੈਸਾ, ਕੋਠੀਆਂ ਕਾਰਾਂ ਦੇਖੀਆਂ। ਉਤਮ ਜੀਵਨ,

ਤੰਦਰੁਸਤੀ ਸਭ ਕੁਝ ਹੈ, ਉਨ੍ਹਾਂ ਪਾਸ। ਪਰ ਉਹ ਸਮਝਦੇ ਹਨ ਕਿ ਇਲ੍ਹਾਂ ਕੁਝ ਹੋਣ ਦੇ ਬਾਵਜੂਦ ਵੀ ਉਨ੍ਹਾਂ ਦੀ ਪੀੜਾ ਕਿਸੇ ਦਬੇ-ਕੁਚਲੇ ਅਪਮਾਨਿਤ ਮਨੁੱਖ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ। ਕਿਉਂਕਿ ਉਨ੍ਹਾਂ ਨੂੰ ਪੂਰੇ ਦਲਿਤ ਬਹੁਜਨ ਮਨੁੱਖ ਦੀ ਪੀੜਾ ਦਾ ਅਹਿਸਾਸ ਪੂਰੇ ਸਿਖਰ ਤੇ ਹੈ। ਉਹ ਬਹੁਤ ਸੰਵੇਦਨਸ਼ੀਲ ਹਨ। ਉਹ ਜਦ ਵੀ ਬਜਾਰ ਵਿੱਚ ਜਾ ਕੇ ਮਹਿੰਗਾਈ ਦੇ ਵਧੇ ਰੇਟਾਂ ਤੇ ਵਸਤਾਂ ਖਰੀਦ ਰਹੇ ਹੁੰਦੇ ਹਨ ਤਾਂ ਇਹੀ ਸੋਚਦੇ ਹਨ ਕਿ ਮੇਰਾ ਸਮਾਜ ਇਹ ਸਭ ਕਿਵੇਂ ਖਰੀਦਦਾ ਹੋਵੇਗਾ? ਇਹ ਗੱਲ ਉਹ ਵਾਰ-ਵਾਰ ਦੁਹਰਾਉਂਦੇ ਰਹਿੰਦੇ ਹਨ ਕਿ ਮੈਂ ਤਾਂ ਖਰੀਦ ਕਰ ਲਵਾਂਗਾ, ਪਰ ਉਹ ਸਭ ਕੀ ਖਾਂਦੇ ਹੋਣਗੇ ਇਸ ਮਾਰ ਹੇਠ? ਲੁਟੇਰੇ ਤੇ ਬਦਮਾਸ਼ ਲੋਕਾਂ ਦਾ ਕਬਜ਼ਾ ਸਾਡੇ ਤੋਂ ਕਦ ਲਹੇਗਾ?

ਗੁਰਨਾਮ ਸਿੰਘ ਆਮ ਗੱਲਬਾਤ ਰਾਹੀਂ ਅਤੇ ਬੋਲਦੇ ਸਮੇਂ ਮਹਾਂਪੁਰਖਾਂ ਦੇ ਕਹੇ ਸ਼ਬਦਾਂ ਨੂੰ ਬਹੁਜਨ ਦੀ ਅਵਾਜ ਬਣਾਉਣ ਲਈ ਹਜ਼ਾਰਾਂ ਵਾਰ ਬੋਲਦੇ ਹਨ। ਉਹ ਅਕਸਰ ਹੀ ਮਹਾਤਮਾ ਬੁੱਧ ਦੇ ਕਥਨ ਨੂੰ ਉਚਾਰਦੇ ਹਨ ਕਿ ਅਗਿਆਨਤਾ ਹੀ ਦੁੱਖਾਂ ਦਾ ਮੂਲ ਕਾਰਨ ਹੈ। ਕਾਰਨ, ਬ੍ਰਾਹਮਣਵਾਦ ਹੈ। ਬ੍ਰਾਹਮਣਵਾਦ ਦਾ ਖਾਤਮਾ ਕਰਕੇ ਅਸੀਂ ਸੁਖੀ ਜਿੰਦਗੀ ਜਿਉਂ ਸਕਦੇ ਹਾਂ। ਮਹਾਤਮਾ ਜੋਤੀਬਾ ਫੂਲੇ ਦੇ ਕਥਨ ਕਿ ਅੰਗਰੇਜ਼ੀ ਸਾਮਰਾਜ ਦੌਰਾਨ ਬਹੁਜਨ ਸਮਾਜ ਕੋਲ ਮੌਕਾ ਹੈ ਕਿ ਉਹ ਆਪਣੀ ਅਜਾਦੀ ਤੇ ਮੁਕਤੀ ਪ੍ਰਾਪਤ ਕਰ ਲੈਣ। ਸ਼ਾਹੂ ਮਹਾਰਾਜ ਦੇ 50 ਫੀਸਦੀ ਰਾਖਵਾਂਕਰਨ ਦੇਣ ਬਾਰੇ। ਬਾਬਾ ਸਾਹਿਬ ਡਾ. ਅੰਬੇਡਕਰ ਦੇ ਕਥਨ ਜਿਵੇਂ ਤੁਹਾਨੂੰ ਬੁੱਧ ਅਤੇ ਨਾਨਕ ਦੀ ਤਰ੍ਹਾਂ ਬ੍ਰਾਹਮਣਵਾਦ ਖਿਲਾਫ ਲੜਾਈ ਲੜਣੀ ਹੋਵੇਗੀ। ਬ੍ਰਾਹਮਣਵਾਦੀ ਲੋਕ ਤੁਹਾਨੂੰ ਅਹੁਦਾ ਦੇ ਦੇਣਗੇ ਪਰ ਤਾਕਤ ਨਹੀਂ ਦੇਣਗੇ। ਸਮਾਜਿਕ ਅਤੇ ਧਾਰਮਿਕ ਪ੍ਰਵਰਤਕ ਤੋਂ ਬਿਨਾਂ ਸਥਾਈ ਰਾਜਨੀਤਕ ਪਰਿਵਰਤਨ ਨਹੀਂ ਹੋ ਸਕਦਾ। ਵਿੱਦਿਆ ਸ਼ੇਰਨੀ ਦਾ ਦੁੱਧ ਹੈ, ਜੋ ਵੀ ਪੀਏਗਾ ਉਹ ਗੁਰਗਰਾਏਗਾ। ਸਤਿਗੁਰ ਨਾਮਦੇਵ ਦੇ ਕਥਨ :

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤ ਕਰਤ ਨਾਮਾ ਪਕੜ ਉਠਾਇਆ॥
ਸੂਦ ਸੂਦ ਕਰ ਮਾਰ ਉਠਾਇਓ, ਕਹਾ ਕਰਉ ਬਾਪ ਬੀਠਲਾ।
ਏ ਪੰਡੀਆ ਮੋਕਉ ਢੇਡ ਕਹਿਤ॥
ਲੇ ਕੰਬਲੀ ਉਠ ਚਲਿਉ ਪਲਟਾਇ। ਪੰਡੀਅਨ ਕਉ ਪਿਛਵਾਰਲਾ॥ (ਬਾਣੀ ਗੁਰੂ ਗ੍ਰੰਥ)

ਲਿਖਤ ਬਾਰੇ ਉਹ ਦੱਸਦੇ ਹਨ ਕਿ ਇਹ ਸ਼ਬਦ ਹੀ ਮਹਾਤਮਾ ਬੁੱਧ ਤੋਂ ਬਾਦ ਭਾਰਤ ਦੀ ਧਰਤੀ ਤੇ ਉਠੀ ਦੂਜੀ ਵਿਚਾਰਧਾਰਕ ਸਿੱਖ ਕ੍ਰਾਂਤੀ ਦਾ ਅਧਾਰ ਬਣਿਆ। ਸਤਿਗੁਰ ਕਬੀਰ ਦੇ ਸਲੋਕ - "ਕਬੀਰਾ ਜਹਾ ਗਿਆ ਤਹਾ ਧਰਮ ਹੈ॥ ਜਹਾ ਝੂਠ ਤਹਾ ਪਾਪ॥" ਅਤੇ ਗੁਰੂ ਰਵਿਦਾਸ ਦੇ ਸ਼ਬਦ "ਐਸਾ ਚਾਹੂੰ ਰਾਜ ਮੈਂ ਜਹਾਂ ਮਿਲੇ ਸਬਕ ਕੋ ਅੰਨ॥ ਛੋਟ ਬੜੇ ਸਬ ਸਮ ਬਸੈਂ ਰਵਿਦਾਸ ਰਹੈ ਪ੍ਰਸੰਨ॥" ਅਤੇ ਸਾਹਿਬ ਕਾਂਸ਼ੀ ਰਾਮ ਦੇ 15/85 ਫਾਰਮੂਲੇ ਨੂੰ ਬਹੁਜਨ ਸਮਾਜ ਸਾਹਮਣੇ ਵਾਰ-ਵਾਰ ਬੋਲਦੇ ਤੇ ਲਿਖੇ ਹਨ ਤਾਂ ਕਿ ਇਹੀ ਪ੍ਰਵਚਨ ਉਨ੍ਹਾਂ ਦੀ ਤਕਦੀਰ ਬਣ ਜਾਣ ਅਤੇ ਮੁਕਤੀ ਹਾਸਿਲ ਕਰਨ ਦਾ ਜਰ੍ਹੀਆ ਬਣ ਜਾਣ।

ਸੰਘਰਸ਼ ਦੇ ਇਸ ਪੜਾਅ ਤੇ ਉਨ੍ਹਾਂ ਦਾ ਮੰਨਣਾ ਹੈ ਕਿ ਬ੍ਰਾਹਮਣਵਾਦੀ ਸੰਗਠਨ ਜੋ ਜਿੰਨਾ ਮਰਜੀ ਜੋਰ ਲਗਾ ਲੈਣ ਬਹੁਜਨ ਸਮਾਜ, ਇਕ ਨਾ ਦਿਨ ਬ੍ਰਾਹਮਣਵਾਦ ਦੀ ਮੁਕਤੀ ਹਾਸਿਲ ਕਰਕੇ ਰਹੇਗਾ। ਉਹ ਸਮਝਦੇ ਹਨ ਕਿ ਸਾਹਿਬ ਕਾਂਸ਼ੀ ਰਾਮ ਸ਼੍ਰੀ ਡੀ.ਕੇ. ਖਾਪਰਡੇ ਅਤੇ ਦੀਨਾ ਭਾਨਾ ਦੁਆਰਾ ਬਾਮਸੇਫ ਦਾ ਸੰਗਠਨ ਹੀ ਬ੍ਰਾਹਮਣਵਾਦ ਦੇ ਕਫਨ ਵਿੱਚ ਕਿੱਲ ਸਾਬਿਤ ਹੋਵੇਗਾ। ਜਿੰਨ੍ਹਾਂ ਦੇ ਸੰਘਰਸ਼ ਦੀ ਉਹ ਖੁਦ ਵਰਤਮਾਨ ਦੀ ਇੱਕ ਮਜਬੂਤ ਕੜੀ ਹਨ। ਉਹ ਇਹ ਵੀ ਜਿਕਰ ਕਰਦੇ ਹਨ ਕਿ ਮਹਾਤਮਾ ਬੁੱਧ ਦੀ ਕ੍ਰਾਂਤੀ ਅਤੇ ਮੌਰੀਆ ਵੰਸ਼ ਦੇ ਪਤਨ ਤੋਂ ਬਾਦ ਪਹਿਲੀ ਵਾਰ ਭਾਰਤ ਦੀ ਧਰਤੀ ਤੇ ਵਿਚਾਰਧਾਰਕ ਪਰਿਵਰਤਨ ਦੀ ਧਾਰਾ ਨੇ ਇੰਨਾਂ ਵਿਸ਼ਾਲ ਰੂਪ ਧਾਰਿਆ ਹੈ। ਇਹ ਕਾਰਵਾਂ ਹੁਣ ਰੁਕਣ ਵਾਲਾ ਨਹੀਂ ਹੈ। ਇਹ ਬਹੁਜਨ ਸਮਾਜ ਦੀ ਮੁਕਤੀ ਅਤੇ ਅਜਾਦੀ ਤੋਂ ਬਾਦ ਹੀ ਰੁਕੇਗਾ। ਅੱਜ ਦੇ ਸੰਦਰਭ ਵਿੱਚ ਉਨ੍ਹਾਂ ਦਾ ਮੰਨਣਾ ਹੈ ਕਿ ਮੌਜੂਦਾ ਗੁਲਾਮੀ ਲਈ ਬ੍ਰਾਹਮਣਵਾਦ ਜਿਆਦਾ ਜਿੰਮੇਵਾਰ ਨਹੀਂ, ਸਗੋਂ ਸਾਡੀਆਂ ਆਪਣੀਆਂ ਕਮਜ਼ੋਰੀਆਂ ਹੀ ਗੁਲਾਮੀ ਦਾ ਕਾਰਨ ਹਨ। ਜਿਸ ਦਿਨ ਅਸੀਂ ਆਪਣੀਆਂ ਕਮਜ਼ੋਰੀਆਂ ਦੂਰ ਕਰ ਲਵਾਂਗੇ, ਉਸੇ ਦਿਨ ਅਜ਼ਾਦੀ ਪ੍ਰਾਪਤ ਕਰ ਲਵਾਂਗੇ। ਉਹ ਮੰਨਦੇ ਹਨ ਪੂਰਾ ਭਾਰਤ ਵਿਚਾਰਧਾਰਕ ਰਿੜਕਣੇ ਵਿੱਚ ਪਿਆ ਹੋਇਆ ਹੈ। ਇਸ ਰਿੜਕਣੇ ਵਿਚੋਂ ਬਹੁਜਨ ਸਮਾਜ ਦੇ ਬਜ਼ੁਰਗਾਂ ਦਾ ਸਹੀ ਇਤਿਹਾਸ ਬਾਹਰ ਆਵੇਗਾ ਜੋ ਬ੍ਰਾਹਮਣਵਾਦ ਦੇ ਬੀਜਨਾਸ਼ ਦਾ ਕਾਰਨ ਬਣੇਗਾ। ਅੱਜ ਲੋੜ ਹੈ ਤਾਂ ਇਹ ਕਿ ਆਮ ਆਜ਼ਾਦੀ ਤੇ ਮੁਕਤੀ ਦੀ ਜੰਗ ਨੂੰ ਹੋਰ ਤੇਜ਼ ਅਤੇ ਪ੍ਰਚੰਡ ਕਰੀਏ।

ਪ੍ਰੋ: ਗੁਰਨਾਮ ਸਿੰਘ ਮੁਕਤਸਰ ਨੂੰ ਜਦ ਅਸੀਂ ਉਮਰ ਦੇ ਜਿਸ ਪੜਾਅ ਤੇ ਦੇਖ ਰਹੇ ਹਾਂ ਤਾਂ ਉਹਨਾਂ ਅੰਦਰ ਅਜੇ ਵੀ ਨੌਜਵਾਨਾਂ ਵਾਂਗ ਕੰਮ ਕਰਨ ਦੀ ਤਾਕਤ ਹੈ। ਸਮਰੱਥਾ ਹੈ। ਉਹ ਸਮਝਦੇ ਹਨ ਕਿ ਮੇਰੀ ਸਮਾਜ ਨੂੰ ਬਹੁਤ ਲੋੜ ਹੈ। ਇਸ ਕਰਕੇ ਉਹ ਆਪਣੀ ਸਿਹਤ ਅਤੇ ਸੁਰੱਖਿਆ ਦਾ ਖਾਸ ਧਿਆਨ ਰੱਖਦੇ ਹਨ। ਮਰਨਾ ਭਾਵੇਂ ਨਿਸ਼ਚਿਤ ਹੈ ਪਰੰਤੂ ਫਜ਼ੂਲ ਮਰਜਾਣਾ ਉਹਨਾਂ ਨੂੰ ਨਹੀਂ ਭਾਉਂਦਾ। ਉਹ ਅਣਥੱਕ ਯੋਧੇ ਹਨ। ਮਿਸ਼ਨ ਅਤੇ ਪ੍ਰਵਰਤਨ ਲਈ ਸਮਾਜਿਕ ਲਹਿਰ ਉਨ੍ਹਾਂ ਦੀ ਸ਼ਕਤੀ ਹੈ। ਅੱਜ ਲੋੜ ਹੈ ਸਾਨੂੰ ਉਨ੍ਹਾਂ ਦੀ ਲਹਿਰ ਪ੍ਰਤੀ ਸਮਰਪਤ ਭਾਵਨਾ ਨੂੰ ਸਮਝਕੇ ਉਨ੍ਹਾਂ ਦੀ ਅਗਵਾਈ ਨੂੰ ਕਬੂਲ ਕਰਨ ਦੀ। ਉਨ੍ਹਾਂ ਦੀ ਇੱਛਾ ਹੈ ਕਿ ਉਹ ਸੰਘਰਸ਼ ਕਰਦੇ ਹੀ ਇਸ ਬਹੁਜਨ ਸਮਾਜ ਦੀ ਖਾਤਰ ਦੁਨੀਆਂ ਤੋਂ ਰੁਖਸਤ ਹੋਣ। ਐਸੀ ਕਰਨੀ ਕਰਕੇ ਜਾਈਏ ਕਿ ਰੁਖਸਤ ਹੋਣ ਸਮੇਂ ਅਸੀਂ ਹੱਸੀਏ ਤੇ ਜੱਗ ਰੋਵੇ। ਅਸੀਂ ਜਿੰਨ੍ਹਾਂ ਨੇ ਉਹਨਾਂ ਤੋਂ ਸਾਡੀ ਜਿੰਦਗੀ ਦਾ ਸੱਚ ਸਿੱਖਿਆ ਹੈ ਉਹਨਾਂ ਦੇ ਨਾਲ ਜੀਵਨ ਭਰ ਸੰਘਰਸ਼ ਕਰਨ ਦਾ ਮਨੋਬਲ ਪੈਦਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਲੱਖਾਂ ਲੋਕ ਇੱਕ ਗੱਲ ਮੰਨਦੇ ਹਨ ਕਿ ਇਸ ਮਨੁੱਖ ਨੇ ਹੀ ਉਹਨਾਂ ਨੂੰ ਪੜ੍ਹਨਾ ਬੋਲਣਾ ਤੇ ਸੋਚਣਾ ਸਿਖਾਇਆ ਹੈ। ਹਜ਼ਾਰਾਂ ਲੋਕ ਹਰ ਥਾਂ ਇਹੀ ਗੱਲ ਦੁਹਰਾਉਂਦੇ ਸੁਣਦੇ ਹਾਂ ਅਸੀਂ।

ਉਹਨਾਂ ਦਾ ਕਹਿਣਾ ਹੈ ਕਿ ਕਿਸੇ ਦਾ ਜੰਮਣਾ ਕੋਈ ਨਿਸ਼ਚਿਤ ਨਹੀਂ ਹੈ। ਪਰੰਤੂ ਜਨਮ ਲੈ ਕੇ ਮਰਨਾ ਨਿਸ਼ਚਿਤ ਹੈ। ਪਰ ਮਰਨ ਦਾ ਸਮਾਂ ਲਿਖਿਆ ਹੋਣ ਦੀ ਕਲਪਨਾ ਕੋਰਾ ਝੂਠਾ ਹੈ। ਧਰਮ ਜੀਵਨ ਨੂੰ ਸੰਵਾਰਨ ਤੇ ਚੰਗਾ ਨੇਕ ਬਣਾਉਣਾ ਹੈ ਨਾ ਕਿ ਪਾਠ ਪੂਜਾ ਵਿੱਚ ਮਸਤ ਹੋ ਕੇ ਜਿੰਦਗੀ ਨੂੰ ਨਰਕ ਵਿੱਚ ਗੁਜ਼ਾਰ ਦੇਣਾ। ਸੁਆਲ ਸਿਰਫ ਜਿਉਣ ਦਾ ਨਹੀਂ ਜਿਉਣ ਦੇ ਪੱਧਰ ਦਾ ਹੈ ਕਿ ਆਦਮੀ  ਜਿੰਦਗੀ ਲੰਘਾਉਂਦਾ ਕਿਵੇਂ ਹੈ।

ਅਸੀਂ ਸਦੀਆਂ ਤੋਂ ਨਰਕ ਇਸ ਲਈ ਭੋਗਿਆ ਹੈ ਕਿਉਂਕਿ ਅਸੀਂ ਦੁਸ਼ਮਣ ਦੀ ਪਾਠ ਪੂਜਾ ਵਿੱਚ ਡਟੇ ਰਹੇ ਹਾਂ। ਅਸੀਂ ਆਪਣੇ ਮਹਾਂਪੁਰਸ਼ਾਂ ਦੀ ਯਾਦ ਨਹੀਂ ਵਿਸਾਰੀ। ਪਰ ਦੁਸ਼ਮਣ ਦੇ ਗੀਤ ਬਹੁਤ ਗਾਏ। ਮਾਲਾ ਬਹੁਤ ਫੇਰੀ। ਸਾਡਾ ਹਰ ਅਜੇਹਾ ਆਦਮੀ ਸਾਡੇ ਨਰਕ ਲਈ ਜ਼ਿੰਮੇਵਾਰ ਹੈ ਇਹ ਕਹਿਣਾ ਹੈ ਮੁਕਤਸਰ ਜੀ ਦਾ।

ਜੇ ਸੱਚ ਕਹੀਏ ਤਾਂ ਅਸੀਂ ਹਜ਼ਾਰਾਂ ਲੋਕਾਂ ਨੇ ਇਸ ਮਨੁੱਖ ਦੇ ਜੀਵਨ ਤੋਂ ਪ੍ਰੇਰਿਤ ਹੋ ਕੇ, ਘਰੌਂਦਿਆਂ 'ਚੋਂ ਨਿਕਲ ਦੇਸ਼ ਭਰ ਵਿੱਚ ਘੁੰਮਦਿਆਂ ਵਿਸ਼ਾਲ ਜਾਣਕਾਰੀ ਪਾਈ ਹੈ। ਅਸੀਂ ਖੂਹਾਂ 'ਚੋਂ ਨਿਕਲਕੇ ਸਾਗਰ ਨੂੰ ਗਾਹਿਆ ਹੈ। ਸਾਡੇ ਨਿੱਜੀ ਜੀਵਨ ਵਿੱਚ ਜੋ ਤਬਦੀਲੀ ਵਾਪਰੀ ਹੈ ਉਸ ਪਿੱਛੇ ਪ੍ਰੋ: ਗੁਰਨਾਮ ਸਿੰਘ ਮੁਕਤਸਰ ਦਾ ਵੱਡਾ ਹੱਥ ਹੈ। ਜੋ ਇੱਕ ਸਹੀ ਸਮਝ ਸੋਚ ਬਣਕੇ ਸਾਡੇ ਮਨਾਂ ਤੱਕ ਗਏ ਹਨ। ਇਸ ਦੀ ਸਾਨੂੰ ਰੱਬ ਵਰਗੀ ਖੁਸ਼ੀ ਹੈ।

ਸਾਨੂੰ ਮਾਣ ਹੈ ਕਿ ਅਸੀਂ ਅਜੇਹੇ ਵਿਅਕਤੀ ਦੇ ਸੰਘਰਸ਼ ਵਿੱਚ ਉਸਦੇ ਨਾਲ ਖੜ੍ਹੇ ਹਾਂ।

**ਪ੍ਰਿੰਸੀਪਲ ਜੁਗਿੰਦਰ ਸਿੰਘ ਬੱਲਮਗੜ੍ਹ**
ਮੋਬਾਇਲ : 94650-55056

* * *

# ਸੱਤਵੇਂ ਐਡੀਸ਼ਨ ਦੀ ਭੂਮਿਕਾ

ਮੈਨੂੰ ਇਸ ਤਰ੍ਹਾਂ ਦਾ ਕਦੀ ਕੋਈ ਅਨੁਭਵ ਨਹੀਂ ਹੋਇਆ ਕਿ ਮੇਰੀ ਪੁਸਤਕ, ਜੋ ਸਾਈਕਲੋ-ਸਟਾਈਲ ਕੀਤੇ ਪੰਜ ਸੱਤ ਸਫਿਆਂ ਨਾਲ ਕਰੀਬ ਵੀਹ ਵਰ੍ਹੇ ਪਹਿਲਾਂ ਸ਼ੁਰੂ ਹੋਈ ਸੀ, ਦਾ ਵਿਕਾਸ ਸਫ਼ਰ ਕਦੀ ਖਤਮ ਨਹੀਂ ਹੋਵੇਗਾ। ਅੱਜ ਜਦੋਂ ਮੈਂ ਇਹ ਸ਼ਬਦ ਲਿਖ ਰਿਹਾ ਹਾਂ ਤਾਂ ਪੁਸਤਕ ਦਾ ਛੇਵਾਂ ਐਡੀਸ਼ਨ ਖਤਮ ਹੋ ਚੁੱਕਾ ਹੈ। ਅੱਜ ਸਵੇਰੇ ਦੂਰ ਤੋਂ ਆਏ ਇਕ ਵਿਦਿਆਰਥੀ ਨੂੰ ਰਾਖਵੀਆਂ ਵਿਚੋਂ ਪੁਸਤਕ ਦਿੰਦਿਆਂ, ਮਨ ਨੇ ਮੰਨ ਲਿਆ ਕਿ ਪੁਸਤਕ ਦਾ ਇਕ ਹੋਰ ਐਡੀਸ਼ਨ ਛਾਪੇ ਬਿਨਾਂ ਨਹੀਂ ਸਰਨਾ। ਕੋਈ ਦਿਨ ਅਜੇਹਾ ਨਹੀਂ ਲੰਘਦਾ ਜਦੋਂ ਕੋਈ ਧੰਨਵਾਦੀ ਹੁੰਦਿਆਂ ਜੀਅ ਜਾਨ ਨਾਲ ਪੁਸਤਕ ਪੜ੍ਹਦਿਆਂ, ਮਿਸ਼ਰੀ ਵਰਗੇ ਬੋਲ ਫੋਨ ਰਾਹੀਂ ਜਾਂ ਲਿਖ ਕੇ ਨਹੀਂ ਭੇਜਦਾ। ਕਦੀ ਕਿਸੇ ਦਾ ਸਿਫਤਾਂ ਭਰਿਆ ਪੱਤਰ ਆ ਮਿਲਦਾ ਹੈ ਤੇ ਕੋਈ ਅੱਧੀ ਰਾਤੀਂ ਦੂਰ-ਦਰਾਜ ਤੋਂ ਕਹਿ ਉੱਠਦਾ ਹੈ ਕਿ ਤੁਸੀਂ ਭਾਰਤ ਦੀ ਦਲਿਤ ਕੌਮ ਨੂੰ ਜੋ ਏਨਾ ਵੱਡਾ ਇਤਿਹਾਸ ਦਿੱਤਾ ਹੈ, ਉਸ ਦੇ ਸ਼ੁਕਰਾਨੇ ਵਜੋਂ ਸਿਰ, ਧੜ ਤੇ ਇਹ ਜੀਵਨ ਹਾਜ਼ਰ ਹੈ।

ਇਸ ਪੁਸਤਕ ਨੂੰ ਮੈਂ ਬਣਾਇਆ ਹੈ ਜਾਂ ਇਸ ਪੁਸਤਕ ਨੇ ਮੈਨੂੰ, ਇਹ ਨਿਰਣਾ ਕਰ ਲੈਣਾ ਮੇਰੇ ਲਈ ਸੰਭਵ ਨਹੀਂ ਰਿਹਾ ਪ੍ਰੰਤੂ ਮੇਰੇ ਉਦਾਸ ਜੀਵਨ ਨੂੰ, ਮੇਰੀ ਦੁਨੀਆਂ ਦੇ ਹਨ੍ਹੇਰੇ ਜੰਗਲ ਵਿ ਚ, ਜੇ ਕੋਈ ਖੁਸ਼ੀ ਨਿੱਠ ਕੇ ਮਿਲਦੀ ਹੈ ਤਾਂ ਇਨ੍ਹਾਂ ਭੁਟ ਭੁਟ ਬੋਲਦੀਆਂ ਪੁਸਤਕਾਂ ਵਿਚੋਂ ਹੀ ਮਿਲਦੀ ਹੈ। ਹਰ ਵਾਰ ਸੋਚਦਾ ਹਾਂ ਕਿ ਇਹ ਪੁਸਤਕ ਹੁਣ ਹੋਰ ਨਹੀਂ ਛਾਪਣੀ ਪ੍ਰੰਤੂ ਹਰ ਦਿਨ ਮੈਨੂੰ ਮਜਬੂਰ ਕਰਦਾ ਹੈ ਕਿ ਇਸ ਪੁਸਤਕ ਨੇ ਕਿਤੇ ਨਹੀਂ ਰੁਕਣਾ ਕਿਉਂਕਿ ਇਸ ਕਿਰਤ ਦਾ ਘੇਰਾ ਆਪਣੀਆਂ ਜਾਤੀ ਸੀਮਾਵਾਂ ਨੂੰ ਪਾਰ ਕਰਕੇ, ਮਨੁੱਖ ਦੀ ਸਹੀ ਸੋਚ ਦੀਆਂ ਜ਼ਰੂਰਤਾਂ ਵਿਚ ਪ੍ਰਵੇਸ਼ ਕਰ ਗਿਆ ਹੈ। ਇਸ ਪੁਸਤਕ ਨੇ ਭਾਰਤੀ ਬੰਦੇ ਨੂੰ ਇਤਿਹਾਸ ਦੀਆਂ ਦਰੁਸਤ ਗਲੀਆਂ ਦਾ ਪ੍ਰਵੇਸ਼ ਦੁਆਰ ਦਿਖਾਇਆ ਹੈ। ਭਾਰਤ ਦੀ ਅਸਲੀ ਤਸਵੀਰ ਦਿਖਾਈ ਹੈ। ਏਥੇ ਮਨੁੱਖ ਨੇ ਜੋ ਪੜ੍ਹਿਆ, ਜੋ ਸੁਣਿਆ, ਜੋ ਜਾਣਿਆ ਤੇ ਜੋ ਲਿਖਿਆ ਹੈ, ਉਸ ਵਿਚ ਖਲ਼ਬਲੀ ਮਚਾਈ ਹੈ। ਇਕ ਮਨੋਵਿਗਿਆਨਕ ਅਤੇ ਸਮਾਜਕ ਸੇਧਾਂ ਦੀ ਜੰਗ ਛੇੜੀ ਹੈ। ਇਹ ਕਹਿਣ ਦੀਆਂ ਬਾਤਾਂ ਨਹੀਂ ਰਹੀਆਂ, ਵਰਤ ਰਹੇ ਸੱਚ ਦੀ ਕਥਾ ਕਹਾਣੀ ਹੈ।

ਮੈਂ ਇਸ ਸੱਤਵੇਂ ਐਡੀਸ਼ਨ ਦੀ ਭੂਮਿਕਾ ਲਿਖਦਿਆਂ ਪਾਠਕ ਮਿੱਤਰਾਂ ਨੂੰ ਇਕ ਕਥਾ ਕਹਾਣੀ ਕਹਿਣਾ ਚਾਹੁੰਦਾ ਹਾਂ ਕਿ ਗਿਆਨ ਦਾ ਨਿਕਾਸ ਤੇ ਵਿਕਾਸ ਜੋ ਜਾਂ ਤਾਂ ਸ਼ੁਰੂ ਨਹੀਂ ਹੁੰਦਾ ਪਰ ਜੇ ਸਹੀ ਦਿਸ਼ਾ ਵਿਚ ਸ਼ੁਰੂ ਹੋ ਜਾਵੇ ਤਾਂ ਪਤਾ ਨਹੀਂ ਕਿਹੜੀਆਂ ਕਿਹੜੀਆਂ ਸਰਹੱਦਾਂ ਪਾਰ ਕਰਕੇ ਕਿੱਧਰ ਨੂੰ ਨਿਕਲ ਜਾਂਦਾ ਹੈ ਤੇ ਕਿੰਨਾ ਕੁੱਝ ਨਵਾਂ ਪੇਸ਼ ਕਰ ਜਾਂਦਾ ਹੈ।

ਮੈਨੂੰ ਇਹ ਜ਼ਰੂਰ ਜਾਪਦਾ ਰਿਹਾ ਹੈ ਕਿ ਬੁੱਧ ਧਰਮ ਦੇ ਮੂਲ ਨਿਵਾਸੀ ਰਾਜਾਂ ਦੀ ਤਬਾਹੀ ਅਤੇ ਸਮਾਪਤੀ ਤੋਂ ਬਾਦ ਜਦੋਂ ਬ੍ਰਾਹਮਣੀ ਵਿਵਸਥਾ ਜ਼ੋਰਾਂ 'ਤੇ ਸਥਾਪਤ ਹੋਣ ਵੱਲ ਵਧ ਰਹੀ ਸੀ, ਜਿਸ ਨੇ ਕਰੋੜਾਂ-ਕਰੋੜ ਲੋਕਾਂ ਨੂੰ ਅਛੂਤਪੁਣੇ ਵਿਚ ਧੱਕ ਕੇ, ਸਮਾਜ ਨਾਲੋਂ ਪੂਰੀ ਤਰ੍ਹਾਂ ਤੋੜ ਕੇ, ਬੁਰੀ ਤਰ੍ਹਾਂ ਨਰਕ ਵੱਲ ਪਰਤਾ ਦਿੱਤਾ ਸੀ ਤਾਂ ਬਾਹਰੋਂ ਮੁਸਲਮਾਨ ਹਮਲਾਵਰਾਂ ਦੇ ਹੱਥ ਚੰਗਾ ਮੌਕਾ ਲੱਗ ਗਿਆ ਸੀ, ਇੰਡੀਆ ਨੂੰ ਕਾਬੂ ਕਰਨ ਦਾ। ਇਹ ਨਹੀਂ ਭੁੱਲਣਾ ਚਾਹੀਦਾ ਕਿ ਇਸ ਦਾ ਮੂਲ ਕਾਰਨ ਸੀ ਬ੍ਰਾਹਮਣੀ ਵਿਵਸਥਾ ਦਾ ਮੁੜ ਪੈਰਾਂ ਸਿਰ ਖੜ੍ਹੇ ਹੋਣਾ, ਮਨੂੰ ਸਿਮਰਤੀ ਦਾ ਵਿਧਾਨ ਬਣਨਾ, ਦੇਸ ਅੰਦਰ ਵਰਨ ਜਾਤ ਅਤੇ ਛੂਤਛਾਤ ਦਾ ਲਾਗੂ ਹੋਣਾ ਅਤੇ ਸ਼ੂਦਰ ਸਮਾਜ ਵਿਰੁੱਧ, ਬ੍ਰਾਹਮਣਾਂ ਦੁਆਰਾ ਮਨੁੱਖੀ ਜ਼ੁਲਮਾਂ ਦੇ ਅਣਗਿਣਤ ਫਤਵੇ ਅਮਲ ਵਿਚ ਲਿਆਉਣਾ। ਭਾਰਤ ਦੇਸ ਦੀਆਂ ਲੰਬੀਆਂ ਗੁਲਾਮੀਆਂ, ਬਿਦੇਸੀ ਹਮਲਿਆਂ, ਜਨ ਸਮੂਹਿਕ ਨਰਕਾਂ, ਗੁਰਬਤਾਂ, ਲੋਕ ਦੁਰਦਸ਼ਾਵਾਂ, ਸਰੀਰਕ ਤੇ ਬੌਧਿਕ ਬਿਮਾਰੀਆਂ ਦਾ ਬੁਨਿਆਦੀ ਕਾਰਨ, ਇਸ ਬ੍ਰਾਹਮਣੀ ਵਰਨ ਜਾਤੀ ਵਿਵਸਥਾ ਤੋਂ ਵੱਧ ਹੋਰ ਕੋਈ ਨਹੀਂ ਹੈ। ਇਸ ਦੀ ਸਥਾਪਤੀ ਨੇ ਭਾਰਤੀ ਬੰਦੇ ਨੂੰ ਨਿਹੱਥੇ ਤੇ ਬੇਸਹਾਰਾ ਜਾਨਵਰ ਬਣਾ ਕੇ ਰੱਖ ਦਿੱਤਾ, ਜਿਨ੍ਹਾਂ ਨੂੰ ਕਰੋੜਾਂ ਦੀ ਗਿਣਤੀ 'ਚ ਹੁੰਦਿਆਂ ਵੀ ਕਾਬੂ ਕਰਨਾ ਕੋਈ ਔਖਾ ਕੰਮ ਨਹੀਂ ਸੀ ਰਿਹਾ। ਮਨੂੰ ਦੇ ਵਿਧਾਨ ਨੇ ਜਿਥੇ ਭਾਰਤੀ ਸਮਾਜ ਦੀ ਤਬਾਹੀ ਕੀਤੀ ਉਥੇ ਕਲਜੋਗਣਾਂ ਵਾਂਗ ਇਸ ਦਾ ਕੱਦੂਕਸ਼ ਕੀਤਾ ਅਤੇ ਲਹੂ ਵੀ ਪੀਤਾ। ਮਨੂੰ ਸਿਮਰਤੀ ਵਿਸ਼ਵ ਦਾ ਮਨੁੱਖਾਂ ਵਿਰੁੱਧ ਸਭ ਤੋਂ ਘਟੀਆ ਅਤੇ ਜ਼ਾਲਮਾਨਾ ਵਿਧਾਨ ਹੈ।

ਇਸਲਾਮ ਦਾ ਦੌਰ ਸ਼ੁਰੂ ਹੋਇਆ। ਮੁਹੰਮਦ ਬਿਨ ਕਾਸਮ ਤੋਂ ਲੈ ਕੇ ਸੂਫੀ ਸੰਤ ਬਾਬਾ ਫਰੀਦ ਤੱਕ ਇਸਲਾਮੀ ਲਹਿਰ ਨੇ ਭਾਰਤ ਦੇ ਬੋਧੀ ਅਛੂਤ ਸਮਾਜ ਨੂੰ ਅਤਿ ਦੁਖੀ ਦਸ਼ਾ ਵਿਚੋਂ, ਵੱਡੇ ਸਹਾਰੇ ਵਾਂਗ ਆਪਣੇ ਵੱਲ ਖਿੱਚਿਆ। ਕਿਉਂਕਿ ਇਸਲਾਮ ਵਰਨ ਜਾਤੀ ਵਿਤਕਰਿਆਂ, ਊਚ-ਨੀਚ, ਛੂਤ-ਛਾਤ ਨੂੰ ਨਹੀਂ ਸੀ ਮੰਨਦਾ। ਮਨੁੱਖੀ ਬਰਾਬਰੀ ਅਤੇ ਇੱਕ ਰਹੀਮ ਕਰੀਮ ਪਰਵਦਗਾਰ ਨੂੰ ਮੰਨਦਾ ਸੀ। ਇਸਲਾਮ ਵਿਚ ਭਾਈਚਾਰਾ ਸੀ, ਬਰਾਬਰੀ ਸੀ, ਸਾਂਝਾ ਲੰਗਰ ਸੀ। ਇਸ ਲਈ ਵਰਨ ਜਾਤ ਤੋਂ ਦੁਖੀ ਸਮਾਜ ਬ੍ਰਾਹਮਣੀ ਵਿਵਸਥਾ ਤੋਂ ਮੁਕਤੀ ਲਈ ਤੇਜ਼ ਗਤੀ ਨਾਲ ਉਸ ਵੱਲ ਖਿੱਚਿਆ ਗਿਆ ਕਿਉਂਕਿ ਇਸਲਾਮ ਵਿਚ ਬੁੱਧ ਦੇ ਸਿਧਾਂਤ ਮੌਜੂਦ ਸਨ। ਸ਼ਾਇਦ ਸਾਡੇ ਲੋਕ ਨਹੀਂ ਜਾਣਦੇ ਕਿ ਬੁੱਧ ਦਾ ਧਰਮ, ਪ੍ਰੇਮ ਦੀ ਸ਼ਕਤੀ ਨਾਲ, ਧੁਰ ਅਫਗਾਨਿਸਤਾਨ ਦੇ ਸਹਾਰਾ ਮਾਰੂਥਲਾਂ ਤੱਕ ਫੈਲਿਆ ਹੋਇਆ ਸੀ ਅਤੇ ਮੰਨਿਆ ਜਾਂਦਾ ਸੀ। ਇਸ ਲਈ ਕਰੋੜਾਂ ਬੋਧੀ ਅਛੂਤ ਇਸਲਾਮ ਵਿਚ ਚਲੇ ਗਏ। ਜੋ ਨਹੀਂ ਜਾ ਸਕੇ ਉਨ੍ਹਾਂ ਦੀ ਮੁਕਤੀ ਲਈ ਕਰੀਬ ਤੇਰ੍ਹਵੀਂ ਸਦੀ ਵਿਚ ਅਛੂਤ ਸੰਤਾਂ ਦੀ ਅਗਵਾਈ ਵਿਚ ਸਿੱਖ ਗੁਰਮਤਿ ਲਹਿਰ ਨੇ ਜਨਮ ਲਿਆ ਜਿਸ ਦੇ ਸਾਰੇ ਮੂਲ ਸਿਧਾਂਤ ਮਹਾਤਮਾ ਬੁੱਧ ਅਤੇ ਅਛੂਤ ਨਾਥ ਜੋਗੀਆਂ ਦੇ ਮਨੁੱਖਤਾਵਾਦੀ ਸਿਧਾਂਤਾਂ 'ਤੇ ਟਿਕੇ ਪ੍ਰਵਾਨਤ ਹੁੰਦੇ ਹਨ। ਜਿਨ੍ਹਾਂ ਬੁਨਿਆਦਾਂ 'ਤੇ ਸਿੱਖ ਇਨਕਲਾਬ ਖੜ੍ਹਾ ਹੋਇਆ, ਉਨ੍ਹਾਂ ਵਿਚ ਇਸਲਾਮੀ ਸੂਫੀ ਮੱਤ ਦਾ ਵੀ ਅਸਰ ਸੀ। ਨਹੀਂ ਤਾਂ ਬਾਬਾ ਫਰੀਦ ਦੀ ਬਾਣੀ ਕਦੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਹੁੰਦੀ।

ਇਉਂ ਇਕ ਇਨਕਲਾਬ ਨੇ ਜਨਮ ਲਿਆ। 7ਵੀਂ, 8ਵੀਂ ਸਦੀ ਤੋਂ ਲੈ ਕੇ 13ਵੀਂ ਸਦੀ ਤੱਕ ਦਾ ਸਮਾਂ ਅਜੇਹਾ ਸਮਾਂ ਹੈ ਜਦੋਂ ਭਾਰਤ ਅੰਦਰ ਹਰ ਤਰ੍ਹਾਂ ਦੀ ਉਥਲ ਪੁਥਲ ਹੋਈ। ਰਾਜਨੀਤਕ, ਧਾਰਮਕ, ਸਮਾਜਿਕ, ਵਿਦਿਅਕ ਅਤੇ ਸੱਭਿਆਚਾਰਕ, ਹਰ ਪ੍ਰਕਾਰ ਦੀ, ਉਹ ਵੀ ਵਿਸ਼ਾਲ ਪੱਧਰ 'ਤੇ। ਪ੍ਰੰਤੂ ਇਸ ਸਾਰੇ ਸਮੇਂ ਵਿਚ ਮੈਨੂੰ ਕੋਈ ਅਜੇਹੀ ਭਾਰਤੀ ਲਹਿਰ, ਦਿਖੀ- ਲੱਭੀ ਨਹੀਂ ਸੀ ਜੋ ਇਨ੍ਹਾਂ ਪੰਜ ਛੇ ਸਦੀਆਂ ਦੀ ਵਿੱਥ ਨੂੰ ਪੂਰ ਕੇ ਬੁੱਧ ਧੱਮ-ਕਾਲ ਅਤੇ ਸਿੱਖ ਲਹਿਰ ਨੂੰ ਜੋੜਦੀ ਹੋਵੇ। ਇਹ ਵੀ ਸੰਭਵ ਨਹੀਂ ਸੀ ਕਿ ਐਨੀਆਂ ਸਦੀਆਂ ਵਿਚ ਕੁਝ ਵਾਪਰਿਆ ਹੀ ਨਾ ਹੋਵੇ ਤੇ ਬ੍ਰਾਹਮਣੀ ਵਿਵਸਥਾ ਵਿਰੁੱਧ ਕੋਈ ਲਹਿਰ ਨਾ ਉੱਠੀ ਹੋਵੇ। ਭਾਰਤ ਦੇ ਸਮਾਜਕ ਸਾਗਰ ਕਦੀ ਸ਼ਾਂਤ ਨਹੀਂ ਹੋਏ। ਬ੍ਰਾਹਮਣਵਾਦ ਪੂਰਨ ਅਸ਼ਾਂਤੀ ਪੈਦਾ ਕਰਨ ਵਾਲਾ 'ਸੰਸਾਰ' ਹੈ। ਬੁੱਧ ਧਰਮ, ਬੁੱਧ ਜਨ ਸ਼ਕਤੀ, ਬੁੱਧ ਰਾਜਸੀ ਤਾਕਤ, ਬੁੱਧ ਸੰਸਥਾਵਾਂ ਆਦਿ ਦੀ ਤਬਾਹੀ ਤੋਂ ਬਾਦ ਵੀ ਇਹ ਮੰਨਣਾ ਔਖਾ ਸੀ ਕਿ ਸਭ ਕੁੱਝ ਮਰ ਖਪ ਗਿਆ ਸੀ। ਇੰਜ ਨਹੀਂ ਸੀ ਹੋ ਸਕਦਾ। ਇਸ ਲਈ ਜਾਗੇ ਮਨ ਦੀਆਂ ਖੁੱਲ੍ਹੀਆਂ ਅੱਖਾਂ ਅਜੇਹੇ ਕਿਸੇ ਵਰਤਾਰੇ ਨੂੰ ਲੱਭਦੀਆਂ ਰਹੀਆਂ। ਪੂਰੇ ਦੋ ਦਹਾਕਿਆਂ ਬਾਦ, ਸਿਆਣੇ ਮਨੁੱਖਾਂ ਦੀਆਂ ਇਤਿਹਾਸਕ ਸਮਾਜੀ ਲੱਭਤਾਂ ਵੇਖਦਿਆਂ ਭਾਲਦਿਆਂ, ਉਹ ਦ੍ਰਿਸ਼ ਲੱਭ ਪਿਆ, ਜਿਸ ਦੀ ਤਲਾਸ਼ ਜਾਰੀ ਸੀ।

ਸ਼ਾਇਦ ਸਾਡੇ ਲੋਕਾਂ ਨੂੰ ਇਹ ਸੁਣ ਕੇ ਅਚੰਭਾ ਲੱਗੇ ਕਿ ਇਸ ਲੰਬੇ ਕਾਲ ਦੀ ਵੱਡੀ ਵਿੱਥ ਵਿਚ ਦਲਿਤ ਮੂਲ ਦੇ ਬੁੱਧਾਂ ਦੀ ਨਾਥ ਜੋਗੀ ਲਹਿਰ ਖੜ੍ਹੀ ਸੀ, ਜਿਨ੍ਹਾਂ ਦਾ ਜ਼ਿਕਰ ਅਨਆਰੀਆ 'ਯੋਗੀ' ਅਤੇ 'ਜਤੀ' ਦੇ ਤੌਰ 'ਤੇ ਰਿੱਗ ਵੇਦ ਵਿਚ ਹੋਇਆ ਹੈ। ਯਾਦ ਆਇਆ ਕਿ ਬਚਪਨ ਵਿਚ ਸਾਡੇ ਪਿੰਡ ਦੇ ਲੋਕ ਗੁਰੂ ਮਛੰਦਰ ਨਾਥ, ਗੁਰੂ ਗੋਰਖ ਨਾਥ, ਗੁਰੂ ਜਲੰਧਰ ਨਾਥ, ਗੋਪੀ ਚੰਦ ਤੇ ਭਰਥਰੀ ਹਰੀ ਨਾਥਾਂ ਦੀਆਂ ਜਿਥੇ ਆਮ ਗੱਲਾਂ ਕਰਿਆ ਕਰਦੇ ਸਨ, ਉਥੇ ਉਨ੍ਹਾਂ ਦੇ ਚਿੱਠੇ ਵੀ ਸੁਣਿਆ ਕਰਦੇ ਸਨ। ਗੁਰੂ ਗੋਰਖ ਨਾਥ ਦਾ ਜ਼ਿਕਰ ਬਹੁਤ ਆਮ ਹੁੰਦਾ ਸੀ। ਇਨ੍ਹਾਂ ਸਿੱਧਾਂ ਜੋਗੀਆਂ ਦੇ ਟਿੱਲਿਆਂ ਦੀਆਂ ਗੱਲਾਂ ਆਮ ਹੁੰਦੀਆਂ ਸਨ। ਪ੍ਰੰਤੂ ਇਸ ਨੂੰ ਕਿਸੇ ਲਹਿਰ ਦੇ ਰੂਪ ਵਿੱਚ ਨਾ ਕਦੀ ਵੇਖਿਆ ਸੀ ਨਾ ਕਦੀ ਸੁਣਿਆ ਸੀ। ਬੜੀ ਦੇਰ ਬਾਦ ਇਸ ਦੀ ਸਮਝ ਪਈ। ਇਸ ਦਰੁਸਤ ਲੜੀ ਨੇ ਇਕ ਹੈਰਾਨੀਜਨਕ ਨਵਾਂ ਨਰੋਆ ਗਿਆਨ ਬਖਸ਼ਿਆ ਹੈ ਅਤੇ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੁਸਤਕ ਦੇ ਇਤਿਹਾਸ ਨੂੰ ਕਰੀਬ ਕਰੀਬ ਸੰਪੂਰਨ ਕੀਤਾ ਹੈ।

ਭਲਾਂ ਭਾਰਤੀ ਮਨੁੱਖ, ਲਹਿਰਾਂ ਦੇ ਇਤਿਹਾਸ ਦੀ ਇਸ ਲੜੀ ਨੂੰ ਕਿਉਂ ਨਹੀਂ ਜਾਣਨਾ ਚਾਹੇਗਾ ? ਜਦ ਕਿ ਉਸ ਨੇ ਇਸ ਪੁਸਤਕ ਨੂੰ ਸਮਾਜਕ, ਆਰਥਕ ਅਤੇ ਰਾਜਨੀਤਕ ਮੁਸ਼ਕਿਲਾਂ ਵਿਚ ਵੀ ਸੱਤਵੀਂ ਵਾਰ ਛਾਪਣ ਲਈ ਮਜਬੂਰ ਕੀਤਾ ਹੈ। ਨਾਥ ਜੋਗੀਆਂ ਦੀ ਇਹ ਲਹਿਰ, ਮੁੱਖ ਰੂਪ ਵਿੱਚ ਦਲਿਤ ਮੂਲਵਾਸੀਆਂ ਦੁਆਰਾ ਬ੍ਰਾਹਮਣਵਾਦ ਵਿਰੁੱਧ ਉਠਾਈ ਗਈ ਲੋਕ ਲਹਿਰ ਸੀ, ਜੋ ਕਈ ਸਦੀਆਂ ਤੱਕ ਵਰਤੀ। ਜਿਸ ਨੇ ਖਾਸ ਤੌਰ 'ਤੇ ਉੱਤਰੀ ਭਾਰਤ ਨੂੰ ਸਿੰਜਿਆ। ਸਾਨੂੰ ਅੱਜ ਇਹ ਗੱਲ ਸਮਝ ਪੈਂਦੀ ਹੈ ਕਿ ਸਿੱਖ ਗੁਰਮਤਿ ਲਹਿਰ, ਜਿਸ ਨੂੰ ਅਛੂਤ ਸੰਤਾਂ ਵੱਲੋਂ ਖੜ੍ਹਾ ਕੀਤਾ ਗਿਆ, ਉੱਪਰ ਇਸ ਜੋਗੀ ਲਹਿਰ ਦਾ ਪ੍ਰਭਾਵ ਦੇਖਣਾ ਔਖਾ ਨਹੀਂ। ਗੱਲ ਬੜੀ ਸਪੱਸ਼ਟ ਹੈ ਕਿ ਸੰਤਾਂ ਅਤੇ ਗੁਰੂਆਂ ਦੀਆਂ ਸਿੱਧ ਜੋਗੀਆਂ ਨਾਲ ਗੋਸ਼ਟੀਆਂ ਹੋਈਆਂ। ਉਨ੍ਹਾਂ ਨੇ ਨਾਥ ਜੋਗੀਆਂ ਦੀਆਂ ਕਰਾਮਾਤੀ ਗੱਲਾਂ ਦਾ ਵੱਡਾ ਖੰਡਨ ਕੀਤਾ। ਜਿਸ ਤੋਂ ਲਗਦਾ ਹੈ ਕਿ ਦੋਵੇਂ ਲਹਿਰਾਂ ਵਿਰੋਧੀ ਸਨ ਪ੍ਰੰਤੂ ਇਕ ਅਸਲੀਅਤ ਇਹ ਸੀ ਕਿ ਉਸ ਵੇਲੇ ਤੱਕ ਨਾਥ ਜੋਗੀ ਲਹਿਰ ਨੂੰ ਬ੍ਰਾਹਮਣ ਪ੍ਰਵਰਤਤ ਨਾਥ ਜੋਗੀਆਂ ਨੇ ਘੇਰਾ ਪਾ ਲਿਆ ਹੋਇਆ ਸੀ, ਜਿਸ ਤਰ੍ਹਾਂ ਬੁੱਧ ਧਰਮ ਨੂੰ ਪੁੱਠੇ ਗੇੜ ਵਿਚ ਪਾਉਣ ਵੇਲੇ ਹੋਇਆ। ਇਨ੍ਹਾਂ ਨਾਥ ਜੋਗੀਆਂ ਦੀਆਂ ਕਰਾਮਾਤੀ ਘੁਣਤਰਾਂ ਅਤੇ ਰਹਿਣ ਬਹਿਣ ਉਨ੍ਹਾਂ ਵਰਗਾ ਨਹੀਂ ਸੀ ਜੋ ਮੂਲਵਾਸੀ ਬੁੱਧਾਂ ਦੀ ਪਿੱਠ ਭੂਮੀ ਵਿਚੋਂ ਉੱਠੇ ਸਨ। ਅਜੇਹੀ ਸੱਚਾਈ ਗੁਰੂ ਗੋਰਖ ਨਾਥ ਦੀ ਬਾਣੀ ਵਿਚ ਦਰਜ ਹੈ ਜੋ ਬ੍ਰਾਹਮਣਵਾਦ ਵਿਰੁੱਧ ਜੰਗਜੂ ਹੈ ਅਤੇ ਸੰਤ ਬਾਣੀ ਨਾਲ ਮਿਲਦੀ ਹੈ। ਦੂਜੀ ਗੱਲ ਕਿ ਇਹ ਬਹੁਤੇ ਜੋਗੀ ਦਲਿਤ ਮੂਲ ਦੇ ਸਨ। ਉਨ੍ਹਾਂ ਦੀ ਆਮ ਬਾਤ ਇਸ ਤੱਥ ਨੂੰ ਪ੍ਰਮਾਣਤ ਕਰਦੀ ਹੈ। ਉਨ੍ਹਾਂ ਦੀਆਂ ਨਿਮਨ ਜਾਤੀਆਂ ਦਾ ਵਰਨਣ ਬਕਾਇਦਾ ਮਿਲਦਾ ਹੈ। ਜਿਨ੍ਹਾਂ ਜਾਤੀਆਂ ਵਿਚ ਸਾਡਾ ਮਨੁੱਖ ਜੀਅ ਰਿਹਾ ਹੈ।

ਮਨੁੱਖ ਗਿਆਨ ਵਿਚ ਜੀਵਨ ਭਰ ਸੰਪੂਰਨ ਨਹੀਂ ਹੋ ਸਕਦਾ। ਗਿਆਨ ਅਨੰਤ ਬ੍ਰਹਿਮੰਡ ਦੀ ਤਰ੍ਹਾਂ ਹੀ ਵਿਸ਼ਾਲ ਹੈ। ਆਦਮੀ ਉਸ ਅਨੰਤਤਾ ਵਿਚ ਆਪਣੀ ਸੀਮਤ ਸਮਰੱਥਾ ਅਨੁਸਾਰ ਉੱਡਦਾ, ਮੁੱਠੀਆਂ ਭਰਨ ਦਾ ਯਤਨ ਕਰਦਾ ਹੈ। ਅਸੀਂ ਭਾਰਤ ਦੇ ਇਤਿਹਾਸ ਨੂੰ ਸਿੰਧੂ ਘਾਟੀ ਦੀ ਸੱਭਿਅਤਾ ਉੱਤੇ ਆਰੀਅਨ ਹਮਲਿਆਂ ਅਤੇ ਜਿੱਤਾਂ ਤੋਂ ਸ਼ੁਰੂ ਕੀਤਾ ਸੀ। ਅਸੀਂ ਸਿੱਖ ਕੇ ਚੱਲੇ ਸਾਂ ਕਿ ਰਿਗ ਵੇਦ ਨੇ ਭਾਰਤ ਨੂੰ ਵਰਨ ਅਤੇ ਉਚ ਨੀਚ ਦਾ ਸਿਧਾਂਤ ਦਿੱਤਾ। ਬ੍ਰਾਹਮਣ ਅਤੇ ਜਾਤਪਾਤ ਦਾ ਸਿਸਟਮ ਦਿੱਤਾ। ਆਰੀਆ ਧਰਮ ਅਨੁਸਾਰ ਅਸੀਂ ਸਾਰੇ ਮਨੁੱਖ ਬ੍ਰਾਹਮਣ, ਕਸ਼ੱਤਰੀ, ਵੈਸ਼ ਸ਼ੂਦਰ ਅਤੇ ਅਤੀ ਸ਼ੂਦਰ ਬਣੇ। ਪਹਿਲੇ ਤਿੰਨਾਂ ਨੂੰ ਅਸੀਂ ਆਰੀਆ ਵਰਨ ਮੰਨਿਆ ਤੇ ਲਿਖਦੇ ਵੀ ਰਹੇ। ਬ੍ਰਾਹਮਣ ਨੂੰ ਵਿਸ਼ੇਸ਼ ਤੌਰ 'ਤੇ ਆਰੀਆ ਵਰਨ ਮੰਨਿਆ ਗਿਆ, ਜਿਸ ਦੇ ਸਬੂਤ ਵਜੋਂ ਬ੍ਰਾਹਮਣਾਂ ਦੀਆਂ ਆਪਣੀਆਂ ਲਿਖਤਾਂ ਅਤੇ ਸੰਸਾਰ ਵਿਦਵਾਨਾਂ ਦੇ ਹਵਾਲੇ ਦਿੱਤੇ ਗਏ। ਉਧਰ ਸ਼ੂਦਰਾਂ ਨੂੰ ਭਾਵੇਂ ਪੱਕੇ ਤੌਰ 'ਤੇ ਨਾ ਸਹੀ, ਮੂਲ ਵਾਸੀ ਭਾਰਤੀ ਵਰਨ ਮੰਨਿਆ ਗਿਆ। ਹੁਣ ਤੱਕ ਅਸੀਂ ਇਹੋ ਮੰਨਿਆ, ਇਹੋ ਲਿਖਿਆ। ਭਾਵੇਂ ਸ਼ੂਦਰ ਵਰਨ ਨੂੰ ਆਰੀਆ ਵਰਨ ਵੀ ਕਿਹਾ ਗਿਆ।

ਪ੍ਰੰਤੂ ਗਿਆਨ ਦੀ ਕੋਈ ਸੀਮਾ ਨਹੀਂ ਹੁੰਦੀ। ਬਹੁਤ ਕੁਝ ਪੜ੍ਹਨ ਲਿਖਣ ਤੇ ਸਮਝਣ ਤੋਂ ਬਾਦ, ਅੱਜ ਫੇਰ ਅਚੰਭਤ ਅਵਸਥਾ ਵਿਚ ਹਾਂ ਕਿ ਰਿਗ ਵੇਦ, ਕੇਵਲ ਬ੍ਰਾਹਮਣਾਂ ਨੂੰ ਹੀ ਆਰੀਆ ਵਰਨ ਸਥਾਪਤ ਕਰਦਾ ਹੈ। ਸ਼ੂਦਰਾਂ ਵਾਂਗ ਕਸ਼ੱਤਰੀ ਅਤੇ ਵੈਸ਼ ਵੀ ਮੂਲਵਾਸੀ ਸਾਬਤ ਹੁੰਦੇ ਹਨ। ਮਹਾਤਮਾ ਜੋਤੀ ਰਾਓ ਫੂਲੇ ਅਤੇ ਡਾ. ਅੰਬੇਡਕਰ ਵੀ ਇਹੋ ਸੱਚ ਸਾਬਤ ਕਰਦੇ ਹਨ ਕਿ ਕਸ਼ੱਤਰੀ ਭਾਰਤ ਦੇ ਮੂਲਵਾਸੀ ਹਨ। ਰਿਗ ਵੇਦ ਆਪਣੀ ਵਰਨ ਰਚਨਾ ਵਿਚ ਬਾਕੀ ਦੇ ਵਰਨਾਂ ਦੀ ਰਚਨਾ ਨੂੰ ਆਸੁਰਾਂ ਨਾਲ ਜੋੜਦਾ ਹੈ। ਇਸ ਦੇ ਮੂਲ ਪ੍ਰਮਾਣ ਇਸ ਐਡੀਸ਼ਨ ਵਿਚ ਦਿੱਤੇ ਗਏ ਹਨ। ਇਉਂ ਸਾਡੇ ਪਹਿਲੇ ਨਿਰਨੇ ਸ਼ੋਧ ਪ੍ਰਕਿਰਿਆ ਵਿਚ ਆ ਗਏ ਹਨ। ਇਕ ਬਹੁਤ ਵੱਡਾ ਪ੍ਰਸ਼ਨ ਅਸੀਂ ਅੱਠਵੇਂ ਐਡੀਸ਼ਨ ਵਿਚ ਪੇਸ਼ ਕਰਨਾ ਹੈ ਤੇ ਸਿਆਣੇ ਸਮਾਜ ਨੂੰ ਇਸ ਖੋਜ ਬਾਰੇ ਹੋਰ ਗਹਿਰਾ ਅਧਿਐਨ ਕਰਨ ਦੇ ਰਾਹ ਪਾਉਣਾ ਹੈ। ਜੇ ਇਹ ਸੱਚ ਸਾਬਤ ਹੋ ਜਾਂਦਾ ਹੈ ਕਿ ਕਸ਼ੱਤਰੀ ਤੇ ਵੈਸ਼ ਸ਼ੂਦਰ ਵਰਨ ਹਨ ਤਾਂ ਇਤਿਹਾਸ ਵਿਚ ਬਹੁਤ ਬਦਲਾਅ ਹੋਵੇਗਾ। ਬਹੁਤ ਕੁਝ ਹੇਠ ਉੱਤੇ ਹੋਵੇਗਾ। ਹਾਂ ਇਕ ਵਾਰ, ਇਹ ਖੋਜ ਸਮਾਜ ਨੂੰ ਵੱਡਾ ਝਟਕਾ ਜ਼ਰੂਰ ਦੇਵੇਗੀ। ਸਮਾਜ ਦੀ ਪੂਰੀ ਬਣਤਰ ਨੂੰ ਭੰਨ-ਤੋੜ ਮਾਰੇਗੀ।

ਤੀਜੀ ਗੱਲ ਕਿ ਭਾਵੇਂ ਅਸੀਂ ਸ਼ੂਦਰਾਂ ਅਛੂਤਾਂ ਦੀ ਦੁਰਦਸ਼ਾ ਪੈਦਾ ਕਰਨ ਵਾਲੇ ਅਨੇਕ ਹਵਾਲੇ ਮੂਲ ਰੂਪ ਵਿੱਚ ਪਹਿਲਾਂ ਵੀ ਦਿੱਤੇ ਹਨ, ਇਸ ਐਡੀਸ਼ਨ ਵਿਚ ਅਸੀਂ ਹੋਰ ਹਵਾਲੇ ਦਿਆਂਗੇ। ਕਿਉਂਕਿ ਤੱਥਾਂ ਨੂੰ ਨਿਖਾਰਨ ਲਈ ਇਨ੍ਹਾਂ ਦੀ ਵਧੇਰੇ ਜ਼ਰੂਰਤ ਹੈ। ਤੱਥਾਂ ਨੂੰ

ਸਮਝਣ ਸਮਝਾਉਣ ਵਿੱਚ ਇਹ ਹਵਾਲੇ ਹੀ ਸਭ ਤੋਂ ਵੱਡੇ ਸਬੂਤ ਹੁੰਦੇ ਹਨ, ਜਿਨ੍ਹਾਂ ਨੂੰ ਝੂਠ ਨਹੀਂ ਕਿਹਾ ਜਾ ਸਕਦਾ। ਕਿਉਂਕਿ ਇਹੀ ਅਸਲੀ ਇਤਿਹਾਸ ਹਨ। ਉਹ ਸਭ ਸਿਆਣੇ ਸੱਜਣ, ਜਿਨ੍ਹਾਂ ਨੇ ਦੁਨੀਆਂ ਲਈ ਭਾਰਤੀ ਸਮਾਜਕ ਇਤਿਹਾਸ ਦੀਆਂ ਅਨੇਕ ਪਰਤਾਂ ਫਰੋਲੀਆਂ ਹਨ, ਜਿਨ੍ਹਾਂ ਨੇ ਆਪਣੇ ਗਿਆਨ ਨਾਲ ਸਭ ਨੂੰ ਰੁਸ਼ਨਾਇਆ ਹੈ, ਉਨ੍ਹਾਂ ਦੇ ਰਿਣੀ ਹੋਣਾ, ਨੈਤਿਕ ਫਰਜ਼ ਹੈ ਸਾਡਾ।

ਅਖੀਰ ਵਿਚ ਲਿਖਣਾ ਚਾਹੁੰਦਾ ਹਾਂ ਕਿ ਮੇਰੀ ਗਿਆਨ ਪ੍ਰਾਪਤੀ ਦੀ ਇਹ ਅਵਸਥਾ ਬਣਾਉਣ ਵਿਚ ਬਾਮਸੇਫ ਨੇ ਮੂਲ ਭੂਮਿਕਾ ਨਿਭਾਈ ਹੈ। ਬਾਮਸੇਫ ਅੱਜ ਵੀ ਪੂਰੇ ਦੇਸ ਵਿਚ ਸਰਗਰਮ ਹੈ। ਕਰੀਬ ਕਰੀਬ ਬਾਮਸੇਫ਼ ਦੇ ਜਨਮ ਦੇ ਦਿਨਾਂ ਤੋਂ ਹੀ 'ਦਲਿਤ ਵੁਆਇਸ' ਵਿਚਾਰਧਾਰਕ ਲਹਿਰ ਦਾ ਉਦੇ ਹੋਇਆ, ਜਿਸ ਨੇ ਮੇਰੀ ਮਾਨਸਿਕ ਸੋਚਣੀ ਸਮਝਣੀ ਨੂੰ ਵਿਸ਼ਾਲ ਗਿਆਨ ਪ੍ਰਦਾਨ ਕੀਤਾ। ਵੀ.ਟੀ. ਰਾਜਸ਼ੇਖਰ ਨੂੰ ਭਾਰਤ ਦਾ ਚੋਟੀ ਦਾ ਵਿਚਾਰਧਾਰਕ ਵਿਦਵਾਨ ਕਹਿਣਾ ਮੰਨਣਾ ਦਰੁਸਤ ਹੈ। ਬਾਬਾ ਸਾਹਿਬ ਤੋਂ ਬਾਦ ਭਾਰਤ ਦੀ ਸਮਾਜਿਕ ਬਣਤਰ ਨੂੰ ਸਮਝਣ ਵਿਚ ਵੀ.ਟੀ. ਰਾਜਸ਼ੇਖਰ ਪਹਿਲੇ ਦਰਜੇ ਦਾ ਬੁੱਧੀਮਾਨ ਚਿੰਤਕ ਹੈ। ਉਹ ਬਹੁਜਨ ਮੁਕਤੀ ਲਹਿਰ ਦਾ ਇਕ ਪੂਰਨ ਦ੍ਰਿਸ਼ਟੀਕੋਣ ਹੈ, ਜਿਸ ਨੇ ਭਾਰਤ ਨੂੰ ਸੰਸਾਰ ਦੇ ਤਖ਼ਤ 'ਤੇ ਲਿਜਾ ਖੜ੍ਹਾ ਕੀਤਾ ਹੈ। ਪ੍ਰੰਤੂ ਉਹ ਲਹਿਰ ਜਿਸ ਨੂੰ ਅਸੀਂ ਸਮਾਜਕ ਪ੍ਰਵਰਤਨ ਦੀ ਲਹਿਰ ਕਿਹਾ ਕਰਦੇ ਸਾਂ, ਦੋ ਦਹਾਕਿਆਂ ਤੋਂ ਵੱਧ ਸਮੇਂ ਲਈ ਜਿਸ ਵਿਚ ਅਸੀਂ ਨਿਰੰਤਰ ਸੰਘਰਸ਼ ਕੀਤਾ, ਉਹ ਲਹਿਰ ਆਪਣੀਆਂ ਉਦੇਸ਼ਤ ਦਿਸ਼ਾਵਾਂ ਛੱਡ ਕੇ ਖਲਤ ਮਲਤ ਹੋ ਜਾਣ ਵੱਲ ਵਧ ਰਹੀ ਹੈ। ਇਸ ਲਹਿਰ ਵਿਚੋਂ ਹੀ 'ਭਾਰਤੀ ਲੋਕ ਨੀਚ ਕਿਵੇਂ ਬਣੇ' ਵਰਗੀਆਂ ਪੁਸਤਕਾਂ ਨੇ ਜਨਮ ਲਿਆ, ਜੋ ਅੱਜ 'ਕਹਿ ਰਵਿਦਾਸ ਚਮਾਰਾ' ਅਤੇ 'ਝੂਠ ਨਾ ਬੋਲ ਪਾਂਡੇ' ਹਿੰਦੀ ਪੁਸਤਕਾਂ ਦੀ ਖੋਜ ਤੱਕ ਵਿਕਾਸ ਕਰ ਗਈਆਂ ਹਨ। ਇਹ ਖੋਜਾਂ ਅਸਲ ਵਿਚ ਸਮਾਜਿਕ ਪਰਿਵਰਤਨ ਲਹਿਰ ਦਾ ਇਤਿਹਾਸ ਹਨ, ਜਿਨ੍ਹਾਂ ਦੀ ਹੋਂਦ ਵਿਚ ਸਾਡੀਆਂ ਅਗਲੀਆਂ ਪੀੜ੍ਹੀਆਂ, ਸਾਡੇ ਵਾਂਗ ਬਹੁਤਾ ਅਣਜਾਣ ਨਹੀਂ ਰਹਿਣਗੀਆਂ। ਜੋ ਗਿਆਨ ਸਾਨੂੰ ਦੇਸ ਦੇ ਸਕੂਲਾਂ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪਾਠਕਰਮਾਂ ਰਾਹੀਂ ਨਹੀਂ ਦਿੱਤਾ ਗਿਆ, ਅਧਿਆਪਕਾਂ ਰਾਹੀਂ ਨਹੀਂ ਦਿੱਤਾ ਗਿਆ, ਉਸ ਦੀ ਸਹੀ ਖੋਜ ਕਰਕੇ, ਆਪਣੀਆਂ ਪੁਸ਼ਤਾਂ ਲਈ ਰੱਖ ਜਾਣਾ ਸਾਡੀ ਜ਼ਿੰਮੇਵਾਰੀ ਹੈ।

'ਭਾਰਤੀ ਲੋਕ ਨੀਚ ਕਿਵੇਂ ਬਣੇ' ਨੂੰ ਸਾਡੇ ਲੋਕਾਂ ਨੇ ਇਕ ਗ੍ਰੰਥ ਦਾ ਦਰਜਾ ਦਿੱਤਾ ਹੈ। ਸਾਡੇ ਲਈ ਸੰਸਾਰ ਦਾ ਇਹੀ ਸਭ ਤੋਂ ਵੱਡਾ ਇਨਾਮ ਹੈ, ਇਸ ਜੀਵਨ ਵਿਚ, ਜਿਸ ਨੇ ਗਿਆਨ ਬਿਨਾਂ ਕੌਡੀਆਂ ਘੱਟੇ ਰੁਲ ਜਾਣਾ ਸੀ।

ਹੋਰ ਚੰਗੀਆਂ ਉਮੀਦਾਂ ਨਾਲ

1 ਜੂਨ 2005

**ਗੁਰਨਾਮ ਸਿੰਘ ਮੁਕਤਸਰ**

* * * * *

# ਛੇਵੇਂ ਐਡੀਸ਼ਨ ਦੀ ਭੂਮਿਕਾ

ਸਾਨੂੰ 84ਵਿਆਂ 85ਵਿਆਂ ਵਿਚ ਨਹੀਂ ਸੀ ਪਤਾ ਕਿ ਕੁਝ ਇਕ ਵਰਕਿਆਂ ਤੇ ਸਾਈਕਲੋਸਟਾਈਲ ਕਰਕੇ ਪੇਸ਼ ਕੀਤੀ ਗਈ 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੀ ਕਥਾ ਕਹਾਣੀ ਇਕ ਦਿਨ ਗ੍ਰੰਥ ਦਾ ਰੂਪ ਧਾਰਨ ਕਰ ਜਾਵੇਗੀ ਅਤੇ ਸਾਨੂੰ ਛੇਵੀਂ ਵਾਰ ਇਸ ਨੂੰ ਛਾਪਣ ਲਈ ਮਜਬੂਰ ਹੋਣਾ ਪਵੇਗਾ। ਪੰਜਵਾਂ ਐਡੀਸ਼ਨ ਖਤਮ ਹੋਇਆ ਕੁਝ ਮਹੀਨ ਹੀ ਬੀਤੇ ਹਨ। ਪ੍ਰੰਤੂ ਹਰ ਰੋਜ਼ ਕੋਈ ਪੱਤਰ, ਕੋਈ ਫੋਨ, ਕੋਈ ਵਿਅਕਤੀ, 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੀ ਮੰਗ ਪੇਸ਼ ਕਰਦਾ ਹੈ।

ਅੱਜ ਤੱਕ ਇਸ ਦੇ ਖਰਚਿਆਂ ਨੂੰ ਭਾਵੇਂ ਸਾਡੇ ਸਾਥੀਆਂ ਨੇ ਹੀ ਆਪਣੇ ਸਿਰ ਲਿਆ ਹੈ ਤੇ ਹੁਣ ਵੀ ਉਹ ਇਸ ਸਮਾਜਿਕ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਤਿਆਰ ਬੈਠੇ ਹਨ ਪਰ ਅਸੀਂ ਇਹ ਜਾਣਦੇ ਹਾਂ ਕਿ ਵੱਡੇ ਖਰਚਿਆਂ ਦੇ ਵੱਡੇ ਪ੍ਰਬੰਧ ਕਰਨੇ ਐਨੇ ਸੌਖੇ ਨਹੀਂ ਹੁੰਦੇ। ਮਨ ਵਿਚ ਇਹ ਵੀ ਧਾਰਿਆ ਹੋਇਆ ਹੈ ਕਿ ਛੇਵਾਂ ਐਡੀਸ਼ਨ ਸ਼ਾਨਦਾਰ ਜਿਲਦ ਵਾਲਾ ਅਤੇ ਰੰਗੀਨ ਤਸਵੀਰਾਂ ਵਾਲਾ ਹੋਵੇਗਾ। ਏਸ ਕੰਮ ਲਈ ਕਾਫੀ ਸਮੇਂ ਤੋਂ ਅਸੀਂ ਆਪਣੇ ਸਾਥੀਆਂ ਨੂੰ ਤਿਆਰ ਕਰਦੇ ਆਏ ਹਾਂ ਕਿ ਤੁਸੀਂ ਇਹ ਜ਼ਿੰਮੇਵਾਰੀ ਨਿਭਾਉਣ ਲਈ ਤਿਆਰੀਆਂ ਕਰੋ ਤੇ ਉਨ੍ਹਾਂ 'ਚੋਂ ਕਾਫੀਆਂ ਨੇ ਆਪਣੀ ਕਮਾਈ ਦਾ ਲੋੜੀਂਦਾ ਭਾਗ ਅਰਪਣ ਕਰ ਦਿੱਤਾ ਹੈ। ਜਲਦੀ ਹੀ ਸਾਨੂੰ ਹੌਸਲਾ ਹੋ ਗਿਆ ਹੈ ਕਿ ਅਸੀਂ ਅਗਲੇ ਦੋ ਤਿੰਨ ਮਹੀਨਿਆਂ ਵਿਚ ਆਪਣਾ ਇਹ ਕਾਰਜ ਵੀ ਪੂਰਾ ਕਰ ਲਵਾਂਗੇ।

ਹੁਣੇ-ਹੁਣੇ ਅਸੀਂ ਗੁਰੂ ਰਵਿਦਾਸ ਮਿਸ਼ਨ, ਜੀਵਨ ਤੇ ਸੰਘਰਸ਼ ਦੇ ਪ੍ਰਸੰਗ ਵਿਚ 'ਕਹਿ ਰਵਿਦਾਸ ਚੁਮਾਰਾ', ਪੁਸਤਕ ਤਿਆਰ ਕਰਕੇ ਸਮਾਜ ਦੇ ਹੱਥਾਂ ਵਿਚ ਭੇਜੀ ਹੈ। ਸਮਾਣਾ, ਬਠਿੰਡਾ, ਅੰਬਾਲਾ, ਪਠਾਨਕੋਟ, ਸ਼ਾਹਪੁਰ ਕੰਢੀ, ਲੁਧਿਆਣਾ ਤੇ ਕਾਲੇਵਾਲ ਭਗਤਾਂ, ਯੂਨਿਟਾਂ ਨੇ ਉਸ ਪੁਸਤਕ ਨੂੰ ਸਮਾਜ ਤੱਕ ਪਹੁੰਚਾਉਣ ਦੀ ਜੋ ਜ਼ਿੰਮੇਵਾਰੀ ਨਿਭਾਈ ਹੈ ਉਹ ਹੌਸਲਾ ਬਣਾਉਮ ਵਾਲੀ ਹੈ। ਭਾਵੇਂ ਅਜੇ ਉਹ ਪੁਸਤਕ ਲੋਕਾਂ ਤੱਕ ਪਹੁੰਚਾਉਣ ਤੇ ਹੋਰ ਸਮਾਂ ਲੱਗੇਗਾ, ਪੇਰ ਵੀ ਭਾਰਤੀ ਲੋਕ ਨੀਚ ਕਿਵੇਂ ਬਣੇ ਪੁਸਤਕ ਦੀ ਨਿਰੰਤਰ ਮੰਗ ਨੇ ਸਾਡਾ ਧਿਆਨ ਜੋਰ ਨਾਲ ਖਿੱਚਿਆ ਹੈ।

ਸਾਡੀ ਬਦਕਿਸਮਤੀ ਹੈ ਕਿ ਜਿੰਨਾ ਕੁ ਚਾਨਣ ਅਸੀਂ ਆਪਣੇ ਮਨਾਂ ਅੰਦਰ ਬਾਲਿਆ ਸੀ, ਉਸ ਨਾਲ ਅੰਧੇਰੀਆਂ ਗਲੀਆਂ ਰੁਸ਼ਨਾਉਣ ਦੀ ਥਾਂ ਅਸੀਂ ਘਰ ਦੇ ਦੀਵੇ ਨਾਲ ਆਪਣੇ ਘਰ ਜਲਾਉਣ ਵੱਲ ਜ਼ਿਆਦਾ ਰੁਚੀ ਦਿਖਾਈ ਹੈ। ਇਸ ਕਰੇਕ ਸਾਡੀ ਸਮਰੱਥਾ ਵੀ ਮਿੱਟੀ ਦੇ ਤੇਲ ਦੇ ਦੀਵਿਆਂ ਵਰਗੀ ਲਾਚਾਰ ਜਿਹੀ ਬਣ ਗਈ ਹੈ। ਫੇਰ ਵੀ ਅੰਦਰੀਂ ਬਲੀਆਂ ਚੰਗਿਆੜੀਆਂ ਰੁਕਣ ਨਹੀਂ ਦਿੰਦੀਆਂ, ਖੜ੍ਹਨ ਨਹੀਂ ਦਿੰਦੀਆਂ, ਧੱਕੇ ਮਾਰ-ਮਾਰ ਤੋਰਦੀਆਂ ਹਨ, ਇਸ ਇਕ ਵਾਰ ਹਰਿਆ ਹੋ ਕੇ ਸੁੱਕ ਗਏ, ਮੁੜ੍ਹਕ ਗਏ ਜੰਗਲ ਵਿਚ। ਉਹ ਸਭ ਲੋਕ ਜੋ ਹਰਿਆ ਬਾਗਾਂ ਨੂੰ ਉਜਾੜਨ ਤੇ ਉਖਾੜਨ ਦੇ ਜ਼ਿੰਮੇਵਾਰ ਹੁੰਦੇ ਹਨ, ਉਨ੍ਹਾਂ ਨੂੰ ਕਿਸੇ ਨੇ ਪੁੱਛਣਾ ਨਹੀਂ ਹੁੰਦਾ। ਪ੍ਰੰਤੂ ਕਲਮਾਂ ਪਿਉਂਦ ਕਰਕੇ ਹਰਿਆਲੀਆਂ ਦੀ ਖੇਤੀ ਕਰਨ ਵਾਲਿਆਂ ਲਈ ਮੁਸ਼ਕਲਾਂ ਮੁਸੀਬਤਾਂ ਤਾਅਨੇ ਮੇਹਣੇਂ ਤੇ ਊਝਾਂ ਗੜੇਮਾਰ ਮੀਂਹ ਵਾਂਗ ਵਰ੍ਹਦੇ ਹਨ।

ਇਸ ਵਾਰ ਅਸੀਂ ਛੇਵੇਂ ਐਡੀਸ਼ਨ ਨੂੰ ਸੁੰਦਰ ਰੂਪ ਵਿਚ ਸਾਜ਼ਿਲਦ ਤੇ ਚਿਤਕਰਕਲਾ ਨਾਲ ਸਜਾਉਣ ਦਾ ਮਨ ਬਣਾਇਆ ਹੈ। ਮਹਿੰਗਾਈਆਂ ਤਾਂ ਵੈਸੇ ਹੀ ਬਹੁਤ ਹਨ, ਜੋ ਕੌੜੀਆਂ ਵੇਲਾਂ ਵਾਂਗ ਵਧਦੀਆਂ ਹਨ। ਅਸੀਂ ਇਸੇ ਸਥਿਤੀ ਵਿਚ ਹਰ ਮਹਿੰਗਾਈ ਦਾ ਲੇਖਾ-ਜੋਖਾ ਕਰਕੇ, ਆਪਣੇ ਸਮਾਜ ਦੀ ਭਰਪੂਰ ਮੰਗ ਨੂੰ ਧਿਆਨ ਵਿਚ ਰੱਖਦਿਆਂ, ਵੱਡੀ ਪੁਸਤਕ ਦਾ ਛੇਵਾਂ ਵਾਧਾ ਪੇਸ਼ ਕਰਨ ਦੀ ਹਿੰਮਤ ਜੁਟਾ ਰਹੇ ਹਾਂ।

ਇਸ ਵਿਚ ਘਟਾਇਆ ਤਾਂ ਕੁਝ ਨਹੀਂ ਗਿਆ ਸਗੋਂ ਦੋ ਹੋਰ ਵਿਸ਼ੇ ਜੋੜੇ ਗਏ ਹਨ, ਜਿਨ੍ਹਾਂ ਵਿਚੋਂ ਇਕ ਵਿਸ਼ਾ ਹੈ ਕੁਰਾਨ ਦਾ ਸਿਧਾਂਤ। ਬਾਬਾ ਫਰੀਦ ਐਂਵੇਂ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਹੋ ਗਏ।

ਅੱਲਾ ਦਾ ਸਿਧਾਂਤ, ਬਾਣੀ ਦਾ ਅਕਾਲ ਪੁਰਖ ਏਕੰਮਕਾਰ ਪਾਰਬ੍ਰਹਮ ਐਵੇਂ ਨਹੀਂ ਬਣ ਗਿਆ। ਗੁਰੂ ਨਾਨਕ ਨੇ ਐਵੇਂ ਹੀ ਮੌਲਵੀ ਤੋਂ ਵਿਦਿਆ ਨਹੀਂ ਲਈ। ਦਰਬਾਰ ਸਾਹਿਬ ਦੀ ਜ਼ਮੀਨ ਦਾ ਪੱਟਾ ਜੋ ਅਕਬਰ ਤੋਂ ਮਿਲਿਆ, ਉਸ ਦਰਬਾਰ ਸਾਹਿਬ ਦੀ ਨੀਂਹ ਮੀਆਂ ਮੀਰ ਨੇ ਐਵੇਂ ਨਹੀਂ ਰੱਖੀ ਤੇ ਪੀਰ ਬੁੱਧੂ ਸ਼ਾਹ ਆਪਣੇ ਪੰਜ ਸੌ ਮੁਰੀਦਾਂ ਨੂੰ ਨਾਲ ਲੈ ਕੇ ਗੁਰੂ ਗੋਬਿੰਦ ਸਿੰਘ ਵੱਲੋਂ ਹਿੰਦੂ ਹਮਲਾਵਰਾਂ ਵਿਰੁੱਧ ਐਵੇਂ ਨਹੀਂ ਲੜਿਆ। ਯਾਦ ਰੱਖਣ ਵਾਲੀ ਗੱਲ ਹੈ ਕਿ ਪੁਰਾਣੇ ਭਾਰਤ ਦੀ ਮੁਸਲਿਮ ਅਬਾਦੀ ਵਿਚ 90 ਫੀਸਦੀ ਅਬਾਦੀ ਅੱਜ ਵੀ ਦਲਿਤ ਪਛੜੇ ਬਹੁਜਨ ਸਮਾਜ ਦੀ ਹੈ, ਜਿਸ ਨੇ ਮਨੂੰਵਾਦ ਦੇ ਧਰਮ ਨੂੰ ਅਲਵਿਦਾ ਆਖ ਕੇ ਅੱਲਾ ਦਾ ਧਰਮ ਕਬੂਲ ਫੁਰਮਾਇਆ। ਇਸ ਕਰਕੇ ਅਸੀਂ ਕੁਰਾਨ ਦੇ ਉਹ ਕੁਝ ਸਿਧਾਂਤ ਆਪਣੇ ਛੇਵੇਂ ਐਡੀਸ਼ਨ ਵਿਚ ਲਿਖੇ ਹਨ ਤਾਂ ਜੋ ਬੁਨਿਆਦੀ ਨੇੜਤਾਵਾਂ ਤੇ ਸਮਾਜਿਕ ਵਿਰੋਧਤਾਈਆਂ ਨੂੰ ਗਹਿਰਾਈ ਨਾਲ ਸਮਝਿਆ ਜਾ ਸਕੇ। ਇਸੇ ਤਰ੍ਹਾਂ ਅਸੀਂ ਦੂਸਰਾ 'ਮਾਸੁ ਮਾਸੁ ਕਰ ਮੂਰਖ ਝਗੜੈ' ਦੇ ਆਧਾਰ 'ਤੇ ਇਕ ਲੰਬੀ ਵਿਆਖਿਆ ਬਾਸਬੂਤ ਪੇਸ਼ ਕਰ ਰਹੇ ਹਾਂ, ਜੋ ਸਾਨੂੰ ਹਨੇਰੇ ਵਿਚੋਂ ਬਾਹਰ ਕੱਢਣ ਵਿਚ ਬਹੁਤ ਸਹਾਈ ਹੋਵੇਗੀ। ਭਰਮ ਭੁਲੇਖੇ ਨਿਕਲਣਗੇ ਤੇ ਅੰਧਵਿਸ਼ਵਾਸ ਦੀ ਛੱਟ ਸਾਫ ਹੋਵੇਗੀ ਅਤੇ ਗਿਆਨ ਦੇ ਆਧਾਰ 'ਤੇ ਆਪਸੀ ਸਾਂਝ ਅਤੇ ਵੈਰ ਵਿਰੋਧ ਸਗੋਂ ਘਟੇਗਾ।

ਇਸ ਛੇਵੇਂ ਵਾਧੇ ਨੂੰ ਨਿਰੂਪਣ ਕਰਨ ਵਿਚ ਜਿੱਥੇ ਉਨ੍ਹਾਂ ਸਭ ਮਿੱਤਰਾਂ ਦਾ ਹੱਥ ਹੈ, ਜੋ ਲਗਾਤਾਰ ਇਸ ਦੀ ਮੰਗ ਕਰ ਰਹੇ ਹਨ, ਉੱਥੇ ਉਨ੍ਹਾਂ ਦਾ ਵੱਡਾ ਹੱਥ, ਜਿਨ੍ਹਾਂ ਨੇ ਇਸ ਦਾ ਬੋਝ ਉਠਾਉਣ ਲਈ ਆਪਣੀ ਕਮਾਈ ਨੂੰ ਸਮਾਜਿਕ ਜ਼ਿੰਮੇਵਾਰੀ ਦੇ ਸਪੁਰਦ ਕੀਤਾ ਹੈ। ਉਹ ਨਾਂ ਲਏ ਬਗੈਰ ਸਾਡੀ ਇਹ ਮੰਜ਼ਿਲ ਅਧੂਰੀ ਰਹੇਗੀ। ਉਹ ਚੰਗੇ ਮਿੱਤਰ ਸੱਜਣ ਸਾਥੀ ਹਨ : ਸ੍ਰ. ਜਰਨੈਲ ਸਿੰਘ ਸਮਾਣਾ, ਮੱਖਣ ਸਿੰਘ

ਭਾਈਰੂਪਾ, ਸੰਤ ਸੁਰਿੰਦਰ ਦਾਸ ਬਾਵਾ ਡੇਰਾ ਬੱਲਾਂ, ਹਰਦਿਆਲ ਸਿੰਘ, ਚਰਨ ਸਿੰਘ ਅਕਬਰਪੁਰ, ਰਵਿੰਦਰ ਸਿੰਘ ਸਮਾਣਾ, ਲਾਲ ਸਿੰਘ ਸਮਾਣਾ, ਸਤਿਗੁਰ ਸਿੰਘ ਕੌਹਰੀਆਂ, ਹਰਵਿੰਦਰ ਸਿੰਘ ਕਾਲੇਵਾਲ ਭਗਤਾਂ, ਕਰਮਜੀਤ ਸਿੰਘ ਕੈਂਥ ਲੁਧਿਆਣਾ, ਜੁਗਿੰਦਰ ਸਿੰਘ, ਹੁਸਨ ਲਾਲ, ਹਰਮੇਸ਼ ਸਿੱਧੂ, ਚਾਨਣ ਸਿੰਘ ਲੁਧਿਆਣਾ, ਜਸਵੰਤ ਸਿੰਘ ਮਾਨਸਾ ਤੇ ਬੀਰਬਲ ਸਿੰਘ ਪਟਵਾਰੀ, ਵਿਰਸਾ ਸਿੰਘ ਤੇ ਸੁਖਦੇਵ ਸਿੰਘ ਰਾਮਪੁਰਾ, ਮਨਜੀਤ ਸਿੰਘ, ਜੀਤ ਰਾਮ ਤੇ ਸ਼ਿੰਦਰਪਾਲ ਸਿੰਘ ਬਠਿੰਡਾ, ਹਰਪਾਲ ਸਿੰਘ ਖਾਲਸਾ, ਤੀਰਥ ਸਿੰਘ ਲੁਧਿਆਣਾ, ਸ੍. ਗੁਰਬਚਨ ਸਿੰਘ ਸ਼ਕਤੀ ਨਗਰ ਜਲੰਧਰ, ਨੰਦ ਲਾਲ ਕਲਿਆਣਪੁਰੀ, ਸ੍. ਸਤਨਾਮ ਸਿੰਘ, ਜਿਨ੍ਹਾਂ ਦਾ ਧੰਨਵਾਦ ਕਰਕੇ ਮਾਣ ਘਟਾਉਣ ਨੂੰ ਜੀਅ ਨਹੀਂ ਕਰਦਾ। ਕਿਸੇ ਵੀ ਰਹਿ ਗਈ ਗਲਤੀ ਲਈ ਮੁਆਫੀ ਚਾਹਾਂਗੇ। ਉਸ ਨੂੰ ਦਰੁਸਤ ਕਰਨ ਲਈ ਵਚਨਬੱਧ ਰਹਾਂਗੇ। ਇਸ ਪੁਸਤਕ ਦਾ ਛੇਵਾਂ ਐਡੀਸ਼ਨ ਬੇਗਿਣਤ ਸਮਾਜ ਦੀਆਂ ਸ਼ੁੱਭ ਇੱਛਾਵਾਂ ਅਤੇ ਸਿਫਤ ਸਲਾਹਾਂ ਨੂੰ ਕਾਰਗਰ ਸਾਬਤ ਕਰਦਾ ਹੈ।

ਅਸੀਂ ਜਾਣਦੇ ਹਾਂ ਕਿ ਭਾਰਤ ਦਾ ਅਸਲੀ ਇਤਿਹਾਸ ਏਨਾ ਕਮਜ਼ੋਰ ਅਤੇ ਖੇਰੂੰ-ਖੇਰੂੰ ਕਰ ਦਿੱਤਾ ਗਿਆ ਹੈ ਕਿ ਪੂਰਾ ਸਮੁੰਦਰ ਰਿੜਕਣ ਤੋਂ ਬਾਅਦ ਹੀ ਮੁੱਠੀ ਅੰਮ੍ਰਿਤ ਪੱਲੇ ਪੈਂਦਾ ਹੈ ਪਰ ਜੋ ਪੱਲੇ ਪਿਆ ਹੈ ਇਹ ਬਹੁਤ ਜ਼ਿਆਦਾ ਪ੍ਰਭਾਵੀ ਬਣ ਨਿਬੜਿਆ ਹੈ। ਇਸ ਇਤਿਹਾਸ ਦੀ ਤਲਬ ਲਈ ਆਉਂਦੇ ਸੱਜਣ ਮਿੱਤਰ, ਚਿੱਠੀਆਂ ਪੱਤਰ ਤੇ ਸੁਨੇਹੇ ਇਸ ਕੰਮ ਲਈ ਮਜਬੂਰ ਕਰਦੇ ਹਨ। ਇਸ ਵਾਰ ਵੀ ਜਿਨ੍ਹਾਂ ਸਾਥੀਆਂ ਨੇ ਆਪਣੀ ਮਾਇਕ ਸਮਰੱਥਾ ਜੁਟਾਈ ਹੈ, ਉਨ੍ਹਾਂ ਦੇ ਅਸੀਂ ਹਮੇਸ਼ਾ ਵਾਂਗ ਰਿਣੀ ਹਾਂ। ਉਨ੍ਹਾਂ ਨੇ ਸਮਾਜਿਕ ਜ਼ਿੰਮੇਵਾਰੀ ਨੂੰ ਪਹਿਲ ਦਿੱਤੀ, ਇਸ ਲਈ ਉਹ ਹੋਰ ਵੀ ਧੰਨਵਾਦ ਦੇ ਪਾਤਰ ਹਨ। ਪੁਸਤਕ ਬਾਰੇ ਜਿਨ੍ਹਾਂ ਸੱਜਣਾਂ ਨੇ ਹੋਰ ਪੱਤਰ ਲਿਖੇ, ਹੌਸਲਾ ਵਧਾਇਆ ਉਨ੍ਹਾਂ ਦਾ ਧੰਨਵਾਦ ਵੀ ਕਰਦੇ ਹਾਂ।

ਇਸ ਦੀ ਹਿੰਦੀ ਐਡੀਸ਼ਨ ਛਾਪਣ 'ਤੇ ਅਜੇ ਸਮਾਂ ਲੱਗੇਗਾ।

ਧੰਨਵਾਦ ਸਹਿਤ

**ਹਿਤੂ ਗੁਰਨਾਮ ਸਿੰਘ ਮੁਕਤਸਰ**

ਮਿਤੀ 15 ਜੂਨ 2002

* * *

# ਪੰਜਵੇਂ ਐਡੀਸ਼ਨ ਬਾਰੇ

ਜਦੋਂ ਕਰੀਬ 16-17 ਵਰ੍ਹੇ ਪਹਿਲਾਂ ਅਸੀਂ, ਭਾਰਤੀ ਲੋਕ ਨੀਚ ਕਿਵੇਂ ਬਣੇ ਦੀ ਚੁਵਰਕੀ ਕੱਢੀ ਸੀ, ਤਾਂ ਤੁਰੰਤ ਸਾਨੂੰ ਦੂਜਾ ਐਡੀਸ਼ਨ ਬਣਾ ਕੇ ਹੋਰ ਵਾਧਾ ਕਰਕੇ ਸਾਈਕਲੋ ਸਟਾਈਲ ਕਰਨਾ ਪਿਆ ਸੀ। ਇਸ ਦੀ ਸ਼ੁਰੂਆਤ ਏਨੀ ਤੇਜ਼ ਤੇ ਤਿੱਖੀ ਸੀ ਕਿ ਮੈਨੂੰ ਉਦੋਂ ਹੀ ਇਸ ਦੀ ਗਹਿਰਾਈ ਦਾ ਅਨੁਭਵ ਹੋ ਗਿਆ ਸੀ। ਬਹੁਤ ਸਾਰੇ ਸਾਥੀਆਂ ਦੀਆਂ ਭਾਵਨਾਵਾਂ ਨੇ ਬਲ ਦਿੱਤਾ, ਧਨ ਦਿੱਤਾ, ਸਮਾਂ ਦਿੱਤਾ, ਇਸ ਦੀ ਵਿਕਰੀ ਦਾ ਸਿੱਧਾ ਪ੍ਰਬੰਧ ਕੀਤਾ ਤੇ ਇੰਜ ਹੀ ਚਲਦਿਆਂ-ਚਲਦਿਆਂ ਅਸੀਂ ਰਲ ਕੇ, ਅੱਜ ਪੰਜਵੀਂ ਵੱਡੀ ਛਪਾਈ ਤੱਕ ਪਹੁੰਚ ਚੁੱਕੇ ਹਾਂ। ਮੇਰੇ ਪਿਆਰੇ ਸੱਜਣਾਂ ਸਹਿਯੋਗੀਆਂ ਤੇ ਸਮਰਪਿਤ ਵਿਅਕਤੀਆਂ ਦੇ ਕਿੰਨੇ ਹੀ ਨਾਂ ਹਨ, ਜਿਨ੍ਹਾਂ ਦਾ ਜ਼ਿਕਰ ਕਰਨਾ ਮੈਂ ਕਦੀ ਭੁੱਲਦਾ ਨਹੀਂ ਹਾਂ। ਉਹ ਅੱਜ ਵੀ ਅਡੋਲ ਮੇਰੇ ਅੰਗ-ਸੰਗ ਖੜੇ ਹਨ। ਮੇਰੇ ਉਹ ਮਾਣ ਹਨ, ਤਾਣ ਹਨ, ਉਹਨਾ ਸਦਕਾ ਅੱਜ ਮੇਰੀ ਇਹ ਪੁਸਤਕ ਸੰਸਾਰ ਭਰ ਦੇ ਪੰਜਾਬੀ ਲੋਕਾਂ ਅੰਦਰ ਪਹੁੰਚ ਚੁੱਕੀ ਹੈ ਅਤੇ ਇਸ ਦੀ ਮੰਗ ਜਿਉਂ ਦੀ ਤਿਉਂ ਕਾਇਮ ਹੈ। ਪੰਜਵੀਂ ਛਪਾਈ ਬਾਰੇ ਧਨ ਦਾ ਫਿਕਰ, ਪਹਿਲਾਂ ਵਾਂਗ ਹੀ ਮੇਰੇ ਭਾਈਆਂ ਵਰਗੇ ਸੰਗੀ-ਸਾਥੀ ਤੇ ਮਿੱਤਰ ਪਿਆਰੇ ਕਰਨਗੇ। ਪ੍ਰੰਤੂ ਇਸ ਦੀ ਜ਼ਰੂਰਤ ਕਿਉਂ ਹੈ, ਇਸ ਦਾ ਖੁਲਸਾ ਮੈਂ ਆਪਣੇ ਸ਼ਬਦਾਂ ਵਿਚ ਨਾ ਕਰਕੇ ਹੇਠਾਂ ਦਿੱਤੇ ਜਾ ਰਹੇ ਪੱਤਰਾਂ ਨਾਲ ਕਰਨਾ ਜ਼ਿਆਦਾ ਬੇਹਤਰ ਸਮਝਦਾ ਹਾਂ, ਅਫਸੋਸ ਹੈ ਕਿ ਬਹੁਤ ਪੱਤਰ ਮੇਰੇ ਤੋਂ ਸੰਭਲ ਨਹੀਂ ਹੋਏ, ਅਣਜਾਣੇ 'ਚ ਗੁੰਮ ਹੋ ਗਏ, ਪਰ ਜੋ ਸੰਭਾਲ ਲਏ ਗਏ, ਇਸ ਪੁਸਤਕ ਦੀ ਲੋੜ ਦਾ ਇਜਹਾਰ ਕਰਦੇ ਹਨ। ਇਸ ਤੋਂ ਵਧੀਆ ਪੰਜਵੀਂ ਛਪਾਈ ਬਾਰੇ ਹੋਰ ਕਿਹਾ ਵੀ ਕੀ ਜਾ ਸਕਦਾ ਹੈ। ਆਓ ਦੇਖੋ ਇਸ ਪੁਸਤਕ ਬਾਰੇ ਸਨੇਹੀਆਂ ਪਾਠਕਾਂ ਦੀ ਕੀ ਰਾਏ ਹੈ।

ਤੁਸੀਂ ਸਨੇਹੀ ਸੱਜਣਾਂ ਦੀਆਂ ਇਹ ਚਿੱਠੀਆਂ ਪੜ੍ਹਨ ਤੋਂ ਬਾਅਦ ਇਹ ਜ਼ਰੂਰ ਮਹਿਸੂਸ ਕਰੋਗੇ ਕਿ ਇਸ ਪੁਸਤਕ ਨੂੰ ਇਕ ਵਾਰ ਹੋਰ ਛਾਪਣਾ ਸਾਡੀ ਕਿੱਡੀ ਵੱਡੀ ਲੋੜ ਹੈ। ਸਾਡੇ ਯਤਨ ਨੇ ਹਜ਼ਾਰਾਂ ਲੋਕਾਂ ਨੂੰ ਸਾਡੇ ਕਰੀਬ ਲਿਆਂਦਾ ਹੈ ਅਤੇ ਹਜ਼ਾਰਾਂ ਵਰ੍ਹਿਆਂ ਤੋਂ ਤੁਰੀ ਆ ਰਹੀ ਸਮਾਜਿਕ ਪਰਿਵਰਤਨ ਦੀ ਲਹਿਰ ਨੂੰ ਮੁੜ ਸੁਰਜੀਤ ਕੀਤਾ ਹੈ। ਬੁਨਿਆਦੀ ਕਾਰਨਾਂ ਨੂੰ ਸੱਥਾਂ ਵਿਚ ਲਿਆ ਰੱਖਿਆ ਹੈ। ਇਸ ਪ੍ਰਸੰਗ ਵਿਚ ਮੈਂ ਆਪਣੀ ਅਜੋਕੀ ਹੋਂਦ ਵਿਚੋਂ ਤਿੰਨ ਵਿਸ਼ੇਸ਼ ਵਿਅਕਤੀਆਂ ਨੂੰ ਵਿਸਾਰ ਨਹੀਂ ਸਕਦਾ। ਇਕ ਫਤਹਿ ਜੰਗ ਸਿੰਘ ਚੰਡੀਗੜ੍ਹ, ਜਿਸ ਨੇ ਅੱਸੀਵਿਆਂ ਦੇ ਸ਼ੁਰੂ ਵਿਚ ਮੈਨੂੰ ਤੇਜ਼ ਰਫਤਾਰ ਤੁਰੇ ਜਾਂਦੇ ਨੂੰ ਫੜ ਕੇ ਖਲ੍ਹਾਰਿਆ ਤੇ ਫਿਰ ਜ਼ੋਰਦਾਰ ਸੱਚ, ਸੂਝ ਅਤੇ ਸਿਆਣਪ ਨਾਲ ਮੈਨੂੰ ਜੀਵਨ ਦੀ ਏਸ ਹਕੀਕੀ ਦਿਸ਼ਾ ਵੱਲ ਝਾਕਣ-ਵੇਖਣ ਲਈ ਤਿਆਰ ਕੀਤਾ ਤੇ ਆਖਿਰ ਮੈਂ ਇਨ੍ਹਾਂ ਰਾਹਾਂ ਦਾ ਹੋ ਕੇ ਰਹਿ ਗਿਆ। ਦੂਜੇ ਵਿਅਕਤੀ ਨੇ ਸਾਹਿਬ ਕਾਸ਼ੀ ਰਾਮ ਜਿਨ੍ਹਾਂ ਨੇ 1983 ਤੋਂ 1989 ਤੱਕ ਮੇਰਾ ਵਿਸ਼ੇਸ਼ ਮਾਰਗ ਦਰਸ਼ਨ ਕੀਤਾ। ਮੇਰੀ ਇਹ ਕਿੰਨੀ ਖੁਸ਼ਕਿਸਮਤੀ ਹੈ ਕਿ ਮੈਂ ਇਸ ਮਹਾਨ ਕ੍ਰਾਂਤੀਕਾਰੀ ਇਨਸਾਨ ਨਾਲ ਹਜ਼ਾਰਾਂ ਮੀਲ ਦਾ ਸਫਰ ਕੀਤਾ ਅਤੇ ਪਤਾ ਨਹੀਂ ਕਿੰਨੀਆਂ ਸਾਲਮ ਰਾਤਾਂ ਉਸ ਨੂੰ ਇਕੱਲਿਆਂ-ਦੁਕੱਲਿਆਂ ਬੈਠ ਕੇ ਜਾਗ ਕੇ, ਸੁਣਿਆ ਅਤੇ ਸਮਝਿਆ। ਉਸ ਨੇ ਮੇਰੀ ਬੋਧ ਨੂੰ ਕਿੰਨੀਆਂ ਜਰਬਾਂ ਦਿੱਤੀਆਂ ਇਹ ਤਾਂ ਗਿਣਿਆ ਮਾਪਿਆਂ ਨਹੀਂ ਜਾ ਸਕਦਾ, ਪ੍ਰੰਤੂ ਮੈਂ ਆਪਣੇ ਵਰਗੇ ਕਰੋੜਾਂ ਭਾਰਤੀਆਂ ਦੇ ਜੀਵਨ ਦਾ ਅਸਲੀ ਭਿਆਨਕ ਵਿਰਾਟ ਰੂਪ, ਲੱਖਾਂ ਮੀਲ ਸਫਰ ਕਰਕ ਵੇਖਿਆ ਅਤੇ ਨਸ-ਨਸ ਤੱਕ ਅਨੁਭਵ ਕੀਤਾ। ਉਸ ਦੇ ਮਾਰਗ ਦਰਸ਼ਨ ਨੇ ਸੰਸਾਰ ਗਿਆਨ ਵੱਲ ਮੈਨੂੰ ਘੁਮਾ ਦਿੱਤਾ। ਉਸੇ ਅਨੁਭਵ ਵਿਚੋਂ ਨਿਕਲੀ ਸੀ ਇਹ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੁਸਤਕ।

ਤੀਜਾ ਇਨਸਾਨ ਜਿਸ ਤੋਂ ਬਿਨਾਂ ਮੈਂ ਆਪਣੇ-ਆਪ ਨੂੰ ਬਿਨਾਂ ਬਾਹਾਂ ਵਾਲਾ ਮਨੁੱਖ ਮਹਿਸੂਸ ਕਰਦਾ ਹਾਂ ਤੇ ਜਿਸ ਦੀ ਹੋਂਦ ਨੂੰ ਆਪਣੀ ਹੋਂਦ ਮੰਨਦਾ ਹਾਂ, ਉਹ ਹੈ ਸ੍ਰ. ਗੁਰਬਚਨ ਸਿੰਘ, ਸ਼ਕਤੀ ਨਗਰ, ਜਲੰਧਰ। ਸ੍ਰ. ਗੁਰਬਚਨ ਸਿੰਘ ਅਜਿਹਾ ਅਨੁਭਵੀ ਵਿਅਕਤੀ ਹੈ, ਜਿਸ ਨੇ ਲੋਕ ਮੁਕਤੀ ਲਈ ਬਹੁਤ ਲੰਬਾ ਸੰਘਰਸ਼ ਕੀਤਾ ਹੈ। ਪ੍ਰੰਤੂ ਆਪਣੇ ਸਮਾਜਿਕ ਵਾਤਾਵਰਣ ਤੋਂ ਉਲਟ ਇਕੋ ਸਮੇਂ ਮਾਰਕਸੀ, ਗੁਰਮੁਖ ਅਤੇ ਅੰਬੇਡਕਰੀ ਹੈ। ਵੱਡੇ ਘੋਲਾਂ ਤੋਂ ਬਾਅਦ ਉਸ ਨੇ ਭਾਰਤ ਦੇ ਦਲਿਤ ਪਛੜੇ ਵਰਗਾਂ ਦੀ ਬ੍ਰਾਹਮਣੀ ਜਾਤਪਾਤੀ ਪ੍ਰਬੰਧ ਤੋਂ ਮੁਕਤੀ ਦੀ ਤਮੰਨਾ, ਜਿਸ ਕਦਰ ਦਿਖਾਈ ਅਤੇ ਨਿਭਾਈ ਹੈ। ਇਸ ਨੂੰ ਮੇਰੇ ਤੋਂ ਵਧੇਰੇ ਸ਼ਾਇਦ ਕੋਈ ਹੋਰ ਨਾ ਜਾਣ ਸਕਿਆ ਹੋਵੇ। ਦਲਿਤ ਲਹਿਰ ਦੀ ਹਰ ਪੀੜ ਉਸ ਨੂੰ ਕੁਰੇਦਦੀ ਹੈ, ਦੁਖੀ ਕਰਦੀ ਹੈ। ਬੱਸ ਇਸ ਪੀੜ ਨੇ ਸਾਨੂੰ ਬਹੁਤ ਕਰੀਬ ਲੈ ਆਂਦਾ ਹੈ। ਮੈਂ ਸੋਚਦਾ ਹਾਂ ਕਿ ਖੁਦਾ ਨਾ ਕਰੇ ਕਦੀ ਕੋਈ ਹਾਦਸਾ ਸਾਨੂੰ ਇਕ-ਦੂਜੇ ਤੋਂ ਦੂਰ ਕਰ ਦੇਵੇ ਤਾਂ ਉਹ ਦੂਰੀ ਬਹੁਤ ਭਿਆਨਕ ਹੋਵੇਗੀ। ਸਮੁੱਚੇ ਜੀਵਨ 'ਤੇ ਅਸਰਅੰਦਾਜ਼ ਹੋਣ ਵਾਲੀ। ਅਜਿਹਾ ਮਨੁੱਖ ਜੋ ਬਹੁਤ ਕੁਝ ਕਰਕੇ ਵੀ ਪ੍ਰਗਟ ਰੂਪ ਵਿਚ ਸਫਾ ਸਾਹਮਣੇ ਆਉਣ ਤੋਂ ਕੰਨੀ ਕਤਰਾਉਂਦਾ ਹੈ ਅਤੇ ਆਪਣੇ ਜੀਵਨ ਦਾ ਹਰ ਪਲ ਸਮਾਜਿਕ, ਪਰਿਵਰਤਨ ਲਈ ਸਮਰਪਿਤ ਕਰਨ ਤੋਂ ਜਰਾ ਵੀ ਪਿੱਛੇ ਨਹੀਂ ਹਟਦਾ, ਉਸ ਨੂੰ ਗੁਆ ਕੇ, ਘੱਟੋ-ਘੱਟ ਮੈਂ ਆਪਣੇ-ਆਪ ਨੂੰ ਪੂਰੀ ਤਰ੍ਹਾਂ ਅਧੂਰਾ ਆਦਮੀ ਸਮਝਾਂਗਾ। ਉਹ ਮੇਰੇ ਦਿਸਦੇ ਵਿਚਰਦੇ ਰੂਪ ਪਿੱਛੇ ਖੜਾ ਇਕ ਉੱਚਾ ਸੁੱਚਾ ਤੇ ਕੱਦਾਵਾਰ ਇਨਸਾਨ ਹੈ, ਜੋ ਮੇਰੇ ਲਈ ਪੂਰਾ ਇਨਸਾਨ ਬਣਨ ਲਈ ਸ਼ਕਤੀ ਦੇ ਅਮੁੱਕ ਸਰੋਤ ਵਾਂਗ ਹੈ। ਜਿਸ ਕਾਰਨ ਮੈਂ ਚਸ਼ਮਿਆਂ ਵਾਂਗ ਨਿਰੰਤਰ ਵਸਦਾ ਜਾ ਰਿਹਾ ਹਾਂ। ਇਨ੍ਹਾਂ ਤਿੰਨ ਵਿਸ਼ੇਸ਼ ਵਿਅਕਤੀਆਂ ਤੋਂ ਇਲਾਵਾ ਅਜਿਹੇ ਸੈਂਕੜੇ ਵਿਅਕਤੀ ਹਨ, ਜੋ ਸਦਾ ਮੇਰੇ ਅੰਗ-ਸੰਗ ਰਹਿੰਦੇ ਹਨ, ਮੇਰੇ ਮੂੰਹੋਂ ਗੱਲ ਨਹੀਂ ਨਿਕਲਣ ਦੇਂਦੇ, ਉਸ ਨੂੰ ਪੂਰੀ ਤਰ੍ਹਾਂ ਸੱਖਣੀ ਤੇ ਹੀਣੀ ਧਰਤੀ ਵੀ ਭਰੀ-ਭਰੀ ਲੱਗਦੀ ਹੈ। ਪੂਰਾ ਪੰਜਾਬ ਅਜਿਹੇ ਸੱਜਣਾਂ ਨਾਲ ਭਰਿਆ ਪਿਆ ਹੈ ਤੇ ਖਾਸ ਕਰਕੇ ਮਾਲਵਾ, ਜਿੱਥੇ ਮੈਂ ਉਨ੍ਹਾਂ ਵਿਚ ਲਗਾਤਾਰ ਵਿਚਰਦਾ ਹਾਂ। ਜਿਨ੍ਹਾਂ ਨੂੰ ਵੇਖੇ, ਮਿਲੇ ਬਿਨਾਂ ਮਨ ਉਦਾਸ ਹੋ ਜਾਂਦਾ ਹੈ। ਜਿਨ੍ਹਾਂ ਦੇ ਬੋਲ ਸੁਣ ਕੇ ਚਿਹਰੇ ਵੇਖ ਕੇ ਸਕੂਨ ਜਿਹਾ ਰਗਾਂ ਵਿਚ ਦੌੜਨ ਲੱਗਦਾ ਹੈ। ਇਨ੍ਹਾਂ ਨੂੰ ਹੋਣ ਮੈਂ ਨਾਵਾਂ ਵਿਚ ਬੰਦ ਨਹੀਂ ਕਰ ਸਕਦਾ। ਜਿਨ੍ਹਾਂ ਦਾ ਜ਼ਿਕਰ ਮੇਰੀਆਂ ਕਿਰਤਾਂ ਵਿਚ

ਹੁੰਦਾ ਰਹਿੰਦਾ ਹੈ। ਇਹ ਉਹ ਲੋਕ ਹਨ, ਜਿਨ੍ਹਾਂ ਨੇ ਸਮਾਨਤਾ, ਭਾਈਚਾਰਾ, ਆਜ਼ਾਦੀ ਅਤੇ ਸਨਮਾਨ ਲਈ ਮੇਰੇ ਨਾਲ ਕਦਮ ਦਰ ਕਦਮ ਤੁਰ ਕੇ ਸੰਘਰਸ਼ ਕੀਤਾ ਹੈ। ਸ਼ਕਤੀ ਦੇ ਸਰੋਤ, ਇਨ੍ਹਾਂ ਸਾਰੇ ਇਨਸਾਨਾਂ ਦਾ ਇਹ ਨਿੱਕੇ-ਨਿੱਕੇ ਸ਼ਬਦ ਧੰਨਵਾਦ ਨਹੀਂ ਕਰ ਸਕਦੇ।

ਮੈਂ ਕੁਝ ਅਜਿਹੇ ਪਿਆਰੇ ਨਾਂ ਲੈਵਾ ਨਹੀਂ ਭੁੱਲ ਸਕਦਾ, ਜਿਨ੍ਹਾਂ ਨੇ ਮੇਰੇ ਪਹਿਲੇ ਬੋਲ 'ਤੇ ਲੱਖਾਂ ਰੁਪਏ ਦਾ ਪ੍ਰਬੰਧ ਕਰਨ ਦਾ ਬਚਨ ਪੂਰਾ ਕੀਤਾ। ਇਹ ਹਨ ਸ੍. ਬੂਟਾ ਸਿੰਘ ਐੱਸ ਡੀ ਓ, ਡਾ. ਜਸਵੰਤ ਸਿੰਘ, ਡਾ. ਗੁਰਦੀਪ ਸਿੰਘ, ਬਲਵੀਰ ਸਿੰਘ ਐੱਸ ਡੀ ਓ, ਹਰਪਾਲ ਸਿੰਘ ਜੇ ਈ, ਮਨਜੀਤ ਸਿੰਘ ਜੇ ਈ, ਜੀਤ ਰਾਮ ਸੁਪਰਵਾਈਜ਼ਰ, ਦਰਸ਼ਨ ਸਿੰਘ ਬਰਾੜ ਜੇ ਈ, ਸ਼ਾਮ ਸਿੰਘ ਐਡਵੋਕੇਟ, ਜਗਸੀਰ ਸਿੰਘ, ਪ੍ਰੋ. ਹੰਸ ਸਿੰਘ, ਸਿੰਦਰਪਾਲ ਸਿੰਘ ਜੇ ਈ, ਬਦਨ ਸਿੰਘ ਜੇ ਈ, ਦਰਸ਼ਨ ਸਿੰਘ, ਸ਼ੇਰ ਸਿੰਘ ਜੇ ਈ, ਪ੍ਰੀਤਮ ਸਿੰਘ ਬੀ ਪੀ ਓ, ਮੱਖਣ ਸਿੰਘ ਭਾਈਰੂਪਾ, ਭਰਪੂਰ ਸਿੰਘ ਭਾਈ ਰੂਪਾ, ਜੋਰਾਵਰ ਸਿੰਘ ਬੱਧਣੀ ਕਲਾਂ, ਮੋਹਨ ਸਿੰਘ ਪਟਵਾਰੀ, ਬਲਵੀਰ ਸਿੰਘ ਬਰੇਟਾ, ਭੋਲਾ ਸਿੰਘ ਬੁਢਲਾਡਾ, ਜਸਵੰਤ ਸਿੰਘ, ਨਾਜਰ ਸਿੰਘ, ਬਲਵੰਤ ਸਿੰਘ ਅੱਕਾਂਵਾਲੀ, ਕਿਸ਼ਨ ਕਾਕਾ ਮਾਣਸਾ, ਲਛਮੀਰ ਸਿੰਘ ਭੰਬਾ ਵੱਟੂ, ਡਾ. ਸਵਰਨਜੀਤ ਸਿੰਘ, ਮੁਕੰਦ ਸਿੰਘ ਕੋਟਭਾਈ, ਨਰੰਜਣ ਸਿੰਘ ਬੁੱਟਰ ਬਖੂਆ, ਜੰਗ ਲਾਲ ਮਲੋਟ, ਜਲੌਰ ਸਿੰਘ ਮਾਛੀਕੇ, ਅਮਰ ਨਾਥ ਸਿੰਘ ਮਾਮਗੜ੍ਹ, ਗੁਰਦੇਵ ਸਿੰਘ ਬੱਧਣੀ, ਜਰਨੈਲ ਸਿੰਘ ਸਮਾਣਾ, ਰਾ. ਸਿੰਘ ਰਾਏ, ਸੂਬੇਦਾਰ ਪ੍ਰੇਮ ਸਿੰਘ, ਸੀਤਲ ਸਿੰਘ, ਦਲਬਾਰਾ ਸਿੰਘ, ਬਲਜੀਤ ਸਿੰਘ ਰਾਮਪੁਰਾ, ਪ੍ਰੋ. ਬਲਵਿੰਦਰ ਸਿੰਘ ਅਤੇ ਡਾ. ਜਸਪਾਲ ਸਿੰਘ ਆਦਿ। ਇਨ੍ਹਾਂ ਸਭ ਨੂੰ ਸਤਿਕਾਰ ਨਾਲ ਸਿਰ ਝੁਕਾਉਂਦਾ ਹੋਇਆ ਇਹ ਪੰਜਵਾਂ ਐਡੀਸ਼ਨ ਸਮਾਜ ਪਰਿਵਰਤਨ ਦੀ ਲਹਿਰ ਨੂੰ ਭੇਟ ਕਰ ਰਿਹਾ ਹਾਂ। ਜਿਸ ਦੀ ਛਪਾਈ ਲਈ ਜਰਨੈਲ ਸਿੰਘ ਸਮਾਣਾ ਵਰਗੇ ਹੋਰ ਅਨੇਕ ਸਾਥੀ ਹਾਜ਼ਰ ਹਨ। ਇਸ ਵਾਰ ਅਸੀਂ 'ਮੱਦ ਭਗਵਤ ਪੁਰਾਣ' ਗ੍ਰੰਥ ਦੀਆਂ ਵਿਸ਼ੇਸ਼ ਕਥਾਵਾਂ ਦਾ ਸੰਖੇਪ ਮੂਲ ਰੂਪ ਵਿਚ ਦੇ ਕੇ, ਨਵਾਂ ਵਾਧਾ ਕਰ ਰਹੇ ਹਾਂ। ਜਿਸ ਗ੍ਰੰਥ ਦੇ ਮੁੱਢ ਵਿਚ ਹੀ ਲਿਖਿਆ ਹੋਇਆ ਹੈ ਕਿ ਇਹ ਸਾਰੇ ਹਿੰਦੂ ਧਾਰਮਿਕ ਗ੍ਰੰਥਾਂ ਦਾ ਨਿਚੋੜ ਹੈ। ਇਸ ਇਕ ਗ੍ਰੰਥ ਨੂੰ ਪੜ੍ਹਨ ਨਾਲ ਸਾਰੇ ਗ੍ਰੰਥਾਂ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਵਾਧੇ ਨਾਲ ਵਿਚਾਰਧਾਰਾਵਾਂ ਅੰਦਰ ਹੋਰ ਜ਼ਿਆਦਾ ਨਿਖਾਰ ਆਉਣਾ ਨਿਸ਼ਚਿਤ ਹੈ। ਇਸ ਤੋਂ ਇਲਾਵਾ ਸੰਤ ਗੁਰ ਬਾਣੀ ਨੂੰ ਇਸ ਦੇ ਅਸਲੀ ਪ੍ਰਸੰਗ ਵਿਚ ਨਵੇਂ ਰੂਪ ਵਿਚ ਸੋਧ ਕੇ ਪੇਸ਼ ਕਰ ਰਹੇ ਹਾਂ ਅਤੇ ਕੋਸ਼ਿਸ਼ ਕਰ ਰਹੇ ਹਾਂ ਕਿ ਜੋ ਹਕੀਕਤਾਂ ਜਾਤੀਵਾਦੀ, ਮਾਨਸਿਕਤਾ ਕਾਰਨ ਛੁਪਾ ਕੇ, ਉਲਟ-ਪੁਲਟ ਕਰਕੇ ਪੇਸ਼ ਕੀਤੀਆਂ ਗਈਆਂ, ਉਹ ਆਪਣੇ ਹਕੀਕੀ ਰੂਪ ਵਿੱਚ ਪੇਸ਼ ਹੋਣ ਤਾਂ ਕਿ ਲੋਕ ਖੁਦ ਫੈਸਲਾ ਕਰਨ ਕਿ ਝੂਠ ਕੀ ਹੈ ਤੇ ਸੱਚ ਕੀ ਹੈ। ਤੀਜਾ ਇਸ ਪੁਸਤਕ ਨੂੰ ਵਿਸ਼ਾਲਤਾ ਦੇਣ ਲਈ ਹੋਰ ਵੀ ਲੋੜੀਂਦੀਆਂ ਸੋਧਾਂ ਕੀਤੀਆਂ ਹਨ ਅਤੇ ਨਵੇਂ ਚੈਪਟਰ ਜੋੜੇ ਹਨ।

ਮੈਂ ਪੰਜਾਬੀ ਸੱਥ ਲਾਂਬੜਾ (ਜਲੰਧਰ) ਦੇ ਸਮੂਹ ਕਰਾਜ ਕਰਤਾਵਾਂ ਨੂੰ ਅੱਖੋਂ ਓਹਲੇ ਨਹੀਂ ਕਰ ਸਕਦਾ। ਜਿਨ੍ਹਾਂ ਨੇ ਮੇਰੀਆਂ ਕਿਰਤਾਂ ਲਈ ਭਾਈ ਗੁਰਦਾਸ ਪੁਰਸਕਾਰ ਨਾਲ 24 ਜਨਵਰੀ 1999 ਨੂੰ ਲਾਂਬੜਾ ਵਿਖੇ ਸਾਲਾਨਾ ਸਮਾਗਮ ਵਿਚ ਕੇਵਲ ਸਨਮਾਨਿਤ ਹੀ ਕੀਤਾ, ਸਗੋਂ ਪੁਸਤਕ ਲਈ ਇਕ ਰਕਮ ਵੀ ਪ੍ਰਦਾਨ ਕੀਤੀ। ਬਹੁਜਨ ਸਮਾਜ ਪ੍ਰਕਾਸ਼ਨ ਪੰਜਾਬੀ ਸੱਥ ਲਾਂਬੜਾ ਦਾ ਧੰਨਵਾਦੀ ਰਹੇਗਾ।

ਸਾਡਾ ਮਕਸਦ ਭਾਰਤੀ ਸਮਾਜ, ਇਸ ਦੇ ਧਰਮ ਅਤੇ ਧਰਮਾਂ ਦੇ ਸਮਾਜਿਕ ਅਤੇ ਮਨੁੱਖੀ ਪ੍ਰਸੰਗਾਂ ਅਤੇ ਉਨ੍ਹਾਂ ਦੇ ਆਰਥਿਕ, ਰਾਜਨੀਤਿਕ, ਵਿੱਦਿਅਕ ਅਤੇ ਸਭਿਆਚਾਰਕ ਪ੍ਰਭਾਵਾਂ ਦਾ ਆਹਮੋ-ਸਾਹਮਣੇ ਰੱਖ ਕੇ ਅਧਿਐਨ ਕਰਨਾ ਹੈ ਅਤੇ ਅਜਿਹੀਆਂ ਮੂਲ ਤੇ ਠੋਸ ਹਕੀਕਤਾਂ ਨੂੰ ਸੱਥਾਂ ਵਿਚ ਲਿਆਉਣਾ ਹੈ ਕਿ ਚਲਾਕ ਮੱਕਾਰ ਤੇ ਫਰੇਬੀ ਲੋਕਾਂ ਨੂੰ ਝੂਠ ਮਾਰਨਾ ਔਖਾ ਹੋ ਜਾਵੇ। ਉਮੀਦ ਹੈ ਕਿ ਇਸ ਪੁਸਤਕ ਦਾ ਇਹ ਐਡੀਸ਼ਨ ਵੀ ਸਾਡੇ ਲੋਕਾਂ ਨੂੰ ਪਹਿਲਾਂ ਵਾਂਗ ਹੀ ਪ੍ਰਵਾਨ ਹੋਵੇਗਾ। ਇਸ ਪੁਸਤਕ ਵਿਚ ਇਸ ਵਾਰ ਜੋ ਨਵਾਂ ਜੋੜਿਆ ਹੈ, ਉਸ ਦੀ ਮੁਢਲੀ ਜਾਣਕਾਰੀ ਦੇਣੀ ਜ਼ਰੂਰੀ ਹੋ ਜਾਂਦੀ ਹੈ। ਇਸ ਵਾਰ ਮੱਦ ਭਾਗਵਤ ਪੁਰਾਣ ਦੀਆਂ ਮਹੱਤਵਪੂਰਨ ਕਥਾਵਾਂ ਜੋੜੀਆਂ ਗਈਆਂ ਹਨ, ਜੋ ਸਾਨੂੰ ਹਿੰਦੂਵਾਦ ਦੀ ਰੂਪਰੇਖਾ ਦਾ ਮਕਸਦ ਅਤੇ ਚਰਿੱਤਰ ਦਾ ਗਹਿਰਾ ਗਿਆਨ ਦੇਂਦੀਆਂ ਹਨ ਅਤੇ ਮੱਕਾਰੀ ਨੂੰ ਹਕੀਕਤਾਂ ਬਾਰੇ ਸੋਚਣ ਅਤੇ ਠੀਕ-ਗਲਤ ਦਾ ਨਿਰਣਾ ਕਰਨ ਲਈ ਤਿਆਰ ਕਰਦੀਆਂ ਹਨ। ਮੁੱਖ ਰੂਪ ਵਿਚ ਇਸ ਤੱਥ ਦੀ ਸਮਝ ਪੈਂਦੀ ਹੈ ਕਿ ਹਿੰਦੂ ਭਗਵਾਨ ਜਾਂ ਅਵਤਾਰ ਧਰਤੀ ਤੋਂ ਜ਼ੁਲਮ ਅਤੇ ਧਰਮ ਦੀ ਹਾਨੀ ਨੂੰ ਸਮਾਪਤ ਕਰਨ ਲਈ ਆਏ। ਪ੍ਰੰਤੂ ਇਹ ਧਰਮ ਦੀ ਹਾਨੀ ਤੇ ਜ਼ੁਲਮ ਕੀ ਹੁੰਦਾ ਹੈ। ਮੱਦ ਭਾਗਵਤ ਪੁਰਾਣ ਵਿਚ ਵਾਰ-ਵਾਰ ਸਪੱਸ਼ਟ ਕੀਤਾ ਗਿਆ ਹੈ ਕਿ ਜਦੋਂ ਬ੍ਰਾਹਮਣ, ਬ੍ਰਾਹਮਣੀ ਧਰਮ ਗਊ ਅਤੇ ਬ੍ਰਾਹਮਣੀ ਰਾਜ ਪਾਠ ਨੂੰ ਖਤਰਾ ਪੈਦਾ ਹੁੰਦਾ ਹੈ ਭਾਵ, ਇਸ ਧਰਤੀ ਉੱਤੇ ਰਹਿੰਦੇ ਦੂਸਰੇ ਲੋਕ ਬ੍ਰਾਹਮਣੀ ਧਰਮ 'ਤੇ ਰਾਜ ਪਾਠ ਨੂੰ ਖਤਮ ਕਰਕੇ, ਵਰਨ ਜਾਤ ਤੇ ਉਚ ਨੀਚ ਤੋਂ ਵਿਰੋਧੀ ਸਮਾਜਿਕ ਸਿਸਟਮ ਰਾਖਵਾਂ, ਦੈਂਤਾਂ, ਦਲਿਤਾਂ, ਬਣਨਰਾਂ, ਪਛੜਿਆਂ, ਸ਼ੂਦਰਾਂ, ਨੀਚਾਂ ਆਦਿ ਦਾ ਨਾਸ਼ ਕਰਦਾ ਹੈ ਤੇ ਧਰਤੀ 'ਤੇ ਬ੍ਰਾਹਮਣੀ ਧਰਮ ਨੂੰ ਮੁੜ ਸਥਾਪਤ ਕਰਦਾ ਹੈ।

ਦੂਜੇ ਵਾਧੇ ਵਿਚ ਦਲਿਤ ਸੰਤ ਗੁਰੂ, ਨਾਮਦੇਵ, ਕਬੀਰ, ਰਵੀਦਾਸ ਅਤੇ ਸੈਣ ਆਦਿ ਰਹਿਬਰਾਂ ਦੀ ਅਸਲੀ ਸ਼ਕਤੀ ਦਾ ਵਰਨਣ ਹੈ ਕਿ ਇਹ ਮਹਾਂਪੁਰਸ਼ ਹੀ ਸਿੱਖ ਲਹਿਰ ਦੇ ਬਾਨੀ ਸਿਰਜਕ ਹਨ ਤੇ ਸਿੱਖ ਧਰਮ ਨੂੰ ਇਨ੍ਹਾਂ ਨੇ ਹੀ ਨਿਸ਼ਚਿਤ ਕੀਤਾ। ਅਜਿਹੀ ਧਾਰਨਾ ਆਪ ਵਿਅਕਤੀਆਂ ਦੀ ਨਹੀਂ ਹੈ, ਸਗੋਂ ਸਾਰੇ ਗੁਰੂਆਂ ਦੀ ਹੈ। ਅਸੀਂ ਉਨ੍ਹਾਂ ਦੇ ਆਪਣੇ ਲਿਖੇ ਸ਼ਬਦ ਦਿੱਤੇ ਹਨ। ਜੋ ਸਾਨੂੰ ਹਨੇਰੇ ਵਿਚੋਂ ਬਾਹਰ ਕੱਢਦੇ ਹਨ। ਹਕੀਕਤਾਂ ਦੇ ਇਰਦ-ਗਿਰਦ ਜੋ ਜਾਤਪਾਤੀ ਜਾਲ ਤਣਿਆ ਗਿਆ ਹੈ। ਉਸ ਤੋਂ ਮੁਕਤ ਹੋਣ ਦਾ ਮਾਰਗ ਸਪੱਸ਼ਟ ਕਰਦੇ ਹਨ। ਜਾਤਪਾਤੀ ਮਾਨਸਿਕਤਾ ਅਧੀਨ ਢੇਰਾਂ ਦੇ ਢੇਰ ਪੈਦਾ ਕੀਤੇ ਗਏ ਸਿੱਖ ਇਤਿਹਾਸ ਤੋਂ ਪਰਦਾ ਚੁੱਕਦੇ ਹਨ। ਸਾਨੂੰ ਮਹਾਨ ਦਲਿਤ ਸੰਤਾਂ ਦੀਆਂ ਉੱਚੀਆਂ ਸੁੱਚੀਆਂ ਅਤੇ ਕ੍ਰਾਂਤੀਕਾਰੀ ਸ਼ਖਸੀਅਤਾਂ ਦੇ ਦਰਸ਼ਨ ਕਰਾਉਂਦੇ ਹਨ। ਅੰਧ ਵਿਸ਼ਵਾਸਾਂ ਤੋਂ ਮੁਕਤ ਕਰਵਾ ਕੇ ਧਰਮ ਦੇ ਅਸਲੀ ਮਾਰਗ ਦੇ ਦਰਸ਼ਨ ਕਰਾਉਂਦੇ ਹਨ।

ਸਾਡੀ ਖਾਸ ਕਰਕੇ ਦਲਿਤ ਪਛੜੇ ਲੋਕਾਂ ਦੀ ਇਹ ਮੂਰਖਤਾ ਹੀ ਹੋਵੇਗੀ ਕਿ ਜੇ ਅਸੀਂ ਹੁਣ ਵੀ ਇਤਿਹਾਸ ਦੀਆਂ ਹਕੀਕੀ ਪਰਤਾਂ ਨੂੰ ਸਮਝ ਨਾ ਸਕਾਂਗੇ। ਮੈਂ ਸਮਝਦਾ ਹਾਂ ਕਿ ਇਸ ਅਸਲ ਹਕੀਕਤ ਤੱਕ ਪਹੁੰਚਣਾ ਸਾਡੀ ਵੱਡੀ ਪ੍ਰਾਪਤੀ ਹ। ਇਸ ਤੋਂ ਕਿਤੇ ਵੱਡੀ ਪ੍ਰਾਪਤੀ ਸੱਚ ਨੂੰ ਮੰਨ ਕੇ ਚੱਲਣਾ ਅਤੇ ਰਹਿਬਰਾਂ ਦੇ ਅਧੂਰੇ ਸੁਪਨੇ ਪੂਰੇ ਕਰਨ ਲਈ ਨਿਰੰਤਰ ਸੰਘਰਸ ਨੂੰ ਸਿਰੇ ਲਾਉਣ ਖਾਤਰ ਸੰਘਰਸ਼ ਕਰਨਾ ਅਤੇ ਆਪਣੇ ਅੰਦਰ ਮਨੁੱਖੀ ਸਮਾਨਤਾ ਅਤੇ ਸਵੈਮਾਣ ਦਾ ਜਜ਼ਬਾ ਪੈਦਾ ਕਰ ਨਾ। ਤੀਜਾ ਭਾਗ ਜੋ ਜੋੜਿਆ ਗਿਆ ਉਹ ਹੈ ਪੰਜਾਬ ਅੰਦਰ 1926 ਤੋਂ ਸ਼ੁਰੂ ਹੋਇਆ ਆਦਿ ਧਰਮ ਅੰਦੋਲਨ ਜਿਸ ਨੇ ਪੰਜਾਬ ਦੇ ਅਛੂਤਾਂ ਨੂੰ ਅਨੇਕ ਮਨੁੱਖੀ ਅਧਿਕਾਰ ਦੁਆਏ। ਇਹ

ਅੰਦੋਲਨ ਸਾਬਤ ਕਰਦਾ ਹੈ ਕਿ ਪੰਜਾਬ ਦੇ ਹਿੰਦੂਆਂ ਸਮੇਤ ਉੱਚੀ ਜਾਤ ਦੇ ਸਿੱਖ ਵੀ ਜਾਤਪਾਤੀ ਜ਼ੁਲਮਾਂ ਵਿਚ ਸ਼ਾਮਲ ਸਨ। ਪੰਜਾਬ ਪਿੰਡਾਂ ਦਾ ਸੂਬਾ ਰਿਹਾ ਹੈ। ਪਿੰਡਾਂ ਵਿਚ ਸਿੱਖਾਂ ਨੇ ਉਸੇ ਤਰ੍ਹਾਂ ਜ਼ੁਲਮ ਕੀਤੇ ਹਨ ਜਿਵੇਂ ਬਾਹਰ ਬ੍ਰਾਹਮਣ, ਠਾਕਰ ਤੇ ਬਾਣੀਆ ਆਦਿ ਕਰਦੇ ਰਹੇ। ਇਨ੍ਹਾਂ ਦੇ ਮੁਕਾਬਲੇ ਤੇ ਮੁਸਲਮਾਨ ਆਮ ਲੋਕ ਅਛੂਤਾਂ ਨਾਲ ਦੁਰਵਿਹਾਰ ਨਹੀਂ ਕਰਦੇ ਸਨ। ਆਮ ਖਾਸ ਸਿੱਖਾਂ ਦਾ ਵਿਹਾਰ ਹਿੰਦੂਆਂ ਵਾਂਗ ਮਾੜਾ ਸੀ। ਜਿਸ ਨੂੰ ਅੱਜ ਅੱਸੀ ਵਰ੍ਹਿਆਂ ਬਾਅਦ ਵੀ ਮਹਿਸੂਸ ਕੀਤਾ ਜਾ ਸਕਦਾ ਹੈ। ਕਰੀਬ-ਕਰੀਬ ਸਾਰੀਆਂ ਦਲਿਤ ਜਾਤੀਆਂ ਪਿੰਡਾਂ ਦੇ ਸਿੱਖਾਂ ਦਾ ਸ਼ਿਕਾਰ ਹਨ ਅਤੇ ਉਨ੍ਹਾਂ ਤੋਂ ਅਪਮਾਨਿਤ ਹੁੰਦੀਆਂ ਹਨ।

ਆਦਿ ਧਰਮ ਅੰਦੋਲਨ ਨੂੰ ਗਹਿਰਾਈ ਨਾਲ ਪੜ੍ਹੀਏ ਤਾਂ ਸਮਝ ਪੈਂਦੀ ਹੈ ਕਿ ਪਿੰਡਾਂ ਦੇ ਸਮੂਹ ਦਲਿਤ ਜਾਤਪਾਤੀ ਸਿੱਖ ਚੌਧਰੀਆਂ ਤੋਂ ਵੀ ਹਿੰਦੂਆਂ ਵਾਂਗ ਹੀ ਦੁਖੀ ਸਨ। ਇਸ ਇਤਿਹਾਸਕ ਚਰਚਾ ਨੂੰ ਅਸੀਂ ਜਾਰੀ ਰੱਖਾਂਗੇ। ਚੌਥਾ ਅਤੀ ਮਹੱਤਵਪੂਰਣ ਭਾਗ ਹੈ ਆਜ਼ਾਦੀ ਸੰਗਰਾਮ ਵਿਚ ਅਛੂਤਾਂ ਦਾ ਯੋਗਦਾਨ।

ਲੋਕ ਕਹਿਣਗੇ ਕਿ ਅਸੀਂ ਸ਼ਹੀਦਾਂ ਦੀ ਜਾਤੀ ਵੰਡ ਕਰ ਰਹੇ ਹਾਂ। ਪਰ ਸੱਚਾਈ ਇਸ ਤੋਂ ਉਲਟ ਹੈ, ਦਲਿਤਾਂ ਅਤੇ ਪਛੜਿਆਂ ਦੀ ਅਜ਼ਾਦੀ ਸੰਗਰਾਮ ਵਿੱਚ ਬਾਕੀ ਲੋਕਾਂ ਦੀਆਂ ਕੁਰਬਾਨੀਆਂ ਤੋਂ ਸੈਂਕੜੇ ਗੁਣਾਂ ਵੱਧ ਹਨ। ਪ੍ਰੰਤੂ ਦਲਿਤ ਪਛੜੇ ਲੋਕ ਆਪਣੇ ਅਸਲੀ ਇਤਿਹਾਸ ਤੋਂ ਨਾਵਾਕਫ ਰਹਿ ਕੇ, ਸੰਗਠਨ ਨਾ ਹੋ ਕੇ, ਉੱਚੀਆਂ ਜਾਤੀਆਂ ਦੀ ਪੂਛ ਬਣ ਕੇ, ਕੋਈ ਲਾਭ ਨਹੀਂ ਉਠਾ ਸਕੇ। ਪ੍ਰੰਤੂ ਉੱਚੀ ਜਾਤੀ ਦੇ ਲੋਕਾਂ ਨੇ ਉਂਗਲਾਂ 'ਤੇ ਗਿਣਨ ਜੋਗੀਆਂ ਕੁਰਬਾਨੀਆਂ ਕਰਕੇ, ਆਪਣੇ ਮੀਡੀਏ ਰਾਹੀਂ ਉਨ੍ਹਾਂ ਦਾ ਖ਼ੂਬ ਪ੍ਰਚਾਰ ਕਰਕੇ, ਦੇਸ ਦਾ ਰਾਜ ਪਾਠ ਆਪਣੇ ਹੱਥਾਂ ਵਿਚ ਲੈ ਲਿਆ, ਜਿਵੇਂ ਸਿੱਖਾਂ ਨੇ ਪੰਜਾਬ ਦਾ ਰਾਜ ਲੈ ਲਿਆ। ਪ੍ਰੰਤੂ ਦਲਿਤਾਂ ਦੀਆਂ ਕੁਝ ਕੁਰਬਾਨੀਆਂ ਦੀ ਗਿਣਤੀ ਤੀਹ ਹਜ਼ਾਰ ਤੋਂ ਵੀ ਵਧੇਰੇ ਸਾਬਤ ਹੁੰਦੀ ਹੈ। ਫਰਕ ਕੇਵਲ ਇਹ ਹੈ ਕਿ ਦਲਿਤ ਪਛੜੇ ਇਕੋ ਸਮੇਂ ਦੇਸ ਵਿਚਲੀਆਂ ਜਾਤੀਵਾਦੀ ਧਾਰਮਿਕ ਅਤੇ ਜਗੀਰੂ ਸ਼ਕਤੀਆਂ ਦੇ ਨਾਲ-ਨਾਲ ਉਨ੍ਹਾਂ ਦੀ ਪਿੱਠ ਪੂਰਦੀ ਅੰਗਰੇਜ਼ੀ ਹਕੂਮਤ ਨਾਲ ਲੜਦੇ ਰਹੇ। ਦੋਵੇਂ ਸ਼ਕਤੀਆਂ ਇਨ੍ਹਾਂ ਨੂੰ ਬਰਾਬਰ ਕੁਚਲਦੀਆਂ ਰਹੀਆਂ। ਧਨਵਾਨ ਅਤੇ ਜਗੀਰੂ ਤਾਕਤਾਂ ਅੰਗਰੇਜ਼ਾਂ ਦਾ ਸਾਥ ਦੇਂਦੀਆਂ ਰਹੀਆਂ। ਜਦੋਂ ਦੱਬਿਆ-ਕੁਚਲਿਆ ਸਮਾਜ 1848 ਤੋਂ ਬਾਅਦ ਉੱਠ ਕੇ ਖੜ੍ਹਾ ਹੋਣ ਲੱਗਾ ਤਾਂ ਹਿੰਦੂ ਤਾਕਤਾਂ ਨੇ ਬਰਾਬਰ ਧਿਰ ਖੜੀ ਕਰਕੇ, ਆਜ਼ਾਦੀ ਦੀ ਲੜਾਈ ਆਪਣੇ ਸ਼ਾਤਰ ਵਿਧੀ ਨਾਲ ਆਰੰਭ ਕੀਤੀ।

ਤੁਸੀਂ ਵੇਖੋ ਕਿ ਸ਼ਾਹੂ ਛਤਰਪਤੀ ਨੇ 1887 ਵਿਚ ਗੱਦੀ ਸੰਭਾਲੀ ਤੇ ਕਾਂਗਰਸ 1885 ਵਿਚ ਖੜੀ ਹੋਈ। ਦੋਹਾਂ ਵਿਰੋਧੀ ਤਾਕਤਾਂ ਦੀ ਸਰਦਾਰੀ ਮਹਾਂਰਾਸ਼ਟਰ ਤੋਂ ਉੱਠੀ। ਸ਼ਾਹੂ ਛਤਰਪਤੀ ਪਛੜੀ ਜਾਤੀ ਦੇ ਸਨ ਤੇ ਕਾਂਗਰਸ ਦੇ ਕਰਤਾ ਧਰਤਾ ਬਾਲਗੰਗਾਧਰ ਤਿਲਕ ਬ੍ਰਾਹਮਣ (ਦੋਵੇਂ ਮਹਾਰਾਸ਼ਟਰ ਦੇ), 1992 ਤੱਕ ਦੋਹਾਂ ਦੀ ਮੌਤ ਹੋ ਗਈ। 1925 ਤੱਕ ਦਲਿਤਾਂ ਪਛੜਿਆਂ ਦੇ ਨੇਤਾ ਮਹਾਰਾਸ਼ਟਰ ਤੋਂ ਡਾ. ਅੰਬੇਡਕਰ ਬਣੇ। 1925 'ਚ ਮਹਾਰਾਸ਼ਟਰ ਦੇ ਬ੍ਰਾਹਮਣ ਐੱਸ ਏ ਡਾਂਗ ਨੇ ਕਮਿਊਨਿਸਟ ਪਾਰਟੀ ਸਥਾਪਤ ਕਰ ਲਈ ਅਤੇ ਇਸ ਸਮੇਂ ਗੁਰੂ ਗਵਾਲਕਰ ਬ੍ਰਾਹਮਣ ਨੇ ਨਾਗਪੁਰ ਮਹਾਰਾਸ਼ਟਰ ਤੋਂ ਆਰ ਐੱਸ ਐੱਸ ਸ਼ੁਰੂ ਕਰ ਦਿੱਤੀ। 1928 'ਚ ਡਾ. ਅੰਬੇਡਕਰ ਤੇ ਘੱਟ ਗਿਣਤੀਆਂ ਨੇ ਸਾਈਮਨ ਕਮਿਸ਼ਨ ਦਾ ਸੁਆਗਤ ਕੀਤਾ ਅਤੇ ਕਾਂਗਰਸ ਅਤੇ ਹਿੰਦੂਆਂ ਨੇ ਗੋ-ਬੈਕ ਕਿਹਾ। 1930 ਵਿਚ ਮਹਾਤਮਾ ਗਾਂਧੀ ਤੇ ਕਾਂਗਰਸ ਨੇ ਗੋਲਮੇਜ ਕਾਨਫਰੰਸ ਦਾ ਬਾਈਕਾਟ ਕੀਤਾ, ਪ੍ਰੰਤੂ ਦਲਿਤਾਂ, ਸਿੱਖਾਂ, ਇਸਾਈਆਂ, ਮੁਸਲਮਾਨਾਂ ਤੇ ਪਾਰਸੀਆਂ ਨੇ ਭਾਗ ਲਿਆ। 1932 'ਚ ਅਛੂਤਾਂ ਧਾਰਮਿਕ ਘੱਟ ਗਿਣਤੀਆਂ ਵਾਂਗ ਰਾਖਵਾਂਕਰਨ ਦੇ ਅਧਿਕਾਰ ਮਿਲੇ। ਮਹਾਤਮਾ ਗਾਂਧੀ ਨੇ ਕਾਂਗਰਸ ਦੀ ਇੱਛਾ ਅਨੁਸਾਰ ਇਨ੍ਹਾਂ ਮਨੁੱਖੀ ਹੱਕਾਂ ਵਿਰੁੱਧ 20 ਸਤੰਬਰ 1932 ਨੂੰ ਜੇਲ੍ਹ ਵਿਚ ਮਰਨ ਵਰਤ ਰੱਖਿਆ। 1942-43 ਵਿਚ ਡਾ. ਅੰਬੇਡਕਰ ਗਵਰਨਰ ਕੌਂਸਲ ਦੇ ਲੇਬਰ ਮੰਤਰੀ ਬਣੇ ਤੇ 1942 'ਚ ਕਾਂਗਰਸ ਨੇ ਭਾਰਤ ਛੱਡੋ ਅੰਦੋਲਨ ਸ਼ੁਰੂ ਕਰ ਦਿੱਤਾ। 1946 'ਚ ਡਾ. ਅੰਬੇਡਕਰ ਬੰਬੇ ਤੋਂ ਚੋਣ ਲੜੇ। ਜਿਨ੍ਹਾਂ ਨੂੰ ਮਹਾਤਮਾ ਗਾਂਧੀ ਤੇ ਡਾਂਗੇ ਦੀਆਂ ਪਾਰਟੀਆਂ ਨੇ ਰਲਕੇ ਹਰਾ ਦਿੱਤਾ।

ਡਾ. ਅੰਬੇਡਕਰ ਨੂੰ ਪੱਛਮੀ ਬੰਗਾਲ ਤੋਂ ਅਛੂਤ ਚੰਡਾਲਾਂ ਨੇ ਸਿਲਗੜੀ ਜੇਹੇ ਇਲਾਕੇ ਤੋਂ ਮੁੜ ਜਿਤਾ ਦਿੱਤਾ ਤਾਂ ਕਾਂਗਰਸ ਨੇ ਇਹ ਇਲਾਕਾ ਪੂਰਬੀ ਪਾਕਿਸਤਾਨ ਵਿਚ ਪੁਆ ਦਿੱਤਾ। ਡਾ. ਅੰਬੇਡਕਰ ਫੇਰ ਵੀ ਜਿੱਤ ਕੇ ਸੰਵਿਧਾਨ ਦੇ ਮੁਖੀ ਬਣ ਗਏ ਤਾਂ ਹਿੰਦੂਆਂ ਨੇ ਪਛੜੀ ਜਾਤੀ ਦੇ ਪਟੇਲ ਨੂੰ ਗ੍ਰਹਿ ਮੰਤਰੀ ਬਣਾ ਕੇ ਡਾ. ਅੰਬੇਡਕਰ ਲਈ ਪੱਕਾ ਅੜਿੱਕਾ ਪੈਦਾ ਕਰ ਦਿੱਤਾ। ਜੋ ਡਾ. ਅੰਬੇਡਕਰ ਨੂੰ ਅੱਗੇ ਵਧਣ ਤੋਂ ਰੋਕਣ ਲਈ ਲੋਹ ਪੁਰਸ਼ ਬਣਿਆ। ਇਹ ਜ਼ਿਕਰ ਡਾ. ਅੰਬੇਡਕਰ ਨੇ ਆਪਣੀਆਂ ਲਿਖਤਾਂ ਵਿਚ ਵੀ ਕੀਤਾ ਹੈ। ਡਾ. ਅੰਬੇਡਕਰ ਨੂੰ ਸੁਪਰੀਮ ਕੋਰਟ ਦਾ ਪਹਿਲਾ ਮੁੱਖ ਜੱਜ ਸਥਾਪਿਤ ਕੀਤਾ ਜਾਣ ਲੱਗਾ ਤੇ ਪੰਡਤ ਨਹਿਰੂ ਦੀ ਸ਼ਾਤਰ ਚਾਲ ਅਧੀਨ ਪਟੇਲ ਨੇ ਤੁਰੰਤ ਇਕ ਦੂਜੇ ਨੰਬਰ ਨੂੰ ਨਿਯੁਕਤ ਕਰ ਦਿੱਤਾ। 1857 ਤੱਕ ਭਾਰਤ ਅੰਦਰ ਅੰਗਰੇਜ਼ਾਂ ਵਿਰੁੱਧ ਕੁਝ ਵੀ ਨਹੀਂ ਸੀ। ਹਿੰਦੂ ਅੰਗਰੇਜ਼ਾਂ ਤੇ ਤਾਬਿਆਦਾਰ ਸਨ। 1848 ਵਿਚ ਜੋਤੀ ਰਾਓ ਫੂਲੇ ਨੇ ਦਲਿਤ ਪੱਛੜੀਆਂ ਜਾਤੀਆਂ ਨੂੰ ਪੈਰਾਂ ਸਿਰ ਖੜੇ ਕਰਨ ਅਤੇ ਚੇਤਨਤਾ ਪੈਦਾ ਕਰਨ ਦਾ ਸੰਘਰਸ਼ ਸ਼ੁਰੂ ਕੀਤਾ ਤਾਂ 1857 ਦਾ ਕਾਂਡ ਵੀ ਵਾਪਰਿਆ ਤੇ ਫੇਰ 1947 ਤੱਕ ਦੋਵੇਂ ਧਿਰਾਂ ਬਰਾਬਰ ਲੜਦੀਆਂ ਰਹੀਆਂ। ਅੰਤ ਆਜ਼ਾਦੀ ਦਾ ਰਾਜ ਪਾਠ ਹਿੰਦੂਆਂ ਦੇ ਹੱਥ ਚਲਾ ਗਿਆ ਤੇ ਦਲਿਤ ਪੱਛੜੇ ਹਮੇਸ਼ਾ ਵਾਂਗ ਖੜੇ ਰਹਿ ਗਏ।

ਦਲਿਤਾਂ ਨੇ ਬੇਸ਼ੁਮਾਰ ਕੁਰਬਾਨੀਆਂ ਕੀਤੀਆਂ, ਪ੍ਰੰਤੂ ਉਹ ਇਤਿਹਾਸ ਵਿਚੋਂ ਗਾਇਬ ਹੋ ਗਏ। ਹੁਣ ਅਸੀਂ ਕੋਸ਼ਿਸ਼ ਕਰਕੇ ਉਨ੍ਹਾਂ ਕੁਝ ਕੁਰਬਾਨੀਆਂ ਦੇ ਭਾਗ ਲੱਭ ਕੇ ਇਸ ਪੁਸਤਕ ਰਾਹੀਂ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ। ਜੋ ਸਨਮਾਨ ਅਤੇ ਸਵੈਮਾਣ ਪੈਦਾ ਕਰਨ ਲਈ ਕਾਫੀ ਹੋ ਸਕਦਾ ਹੈ। ਇਹ ਪੁਸਤਕ ਦਾ ਇਹ ਪੰਜਵਾਂ ਐਡੀਸ਼ਨ ਭਾਰਤ ਦੇ ਅਸਲੀ ਇਤਿਹਾਸ ਦੀ ਨਵੇਂ ਸਿਰਿਓਂ ਸਿਰਜਣਾ ਕਰਨ ਲਈ ਲਾਹੇਵੰਦ ਸਾਬਤ ਹੋਵੇਗਾ। ਅਜਿਹਾ ਵਿਸ਼ਵਾਸ ਰੱਖ ਕੇ ਅਸੀਂ ਅੱਗੇ ਵਧੇ ਹਾਂ। ਪਾਠਕਾਂ ਦਾ ਹੁੰਗਾਰਾ ਸਾਨੂੰ ਹੋਰ ਅੱਗੇ ਵਧਣ ਦੀ ਹਿੰਮਤ ਤੇ ਹੌਸਲਾ ਦੇਵੇਗਾ।

**ਗੁਰਨਾਮ ਸਿੰਘ ਮੁਕਤਸਰ**

* * *

# ਪੁਸਤਕ ਦੀ ਜਾਣ-ਪਛਾਣ ਕਰਾਉਂਦੇ ਪੱਤਰ

ਸਤਿਕਾਰਯੋਗ ਵੀਰ ਗੁਰਨਾਮ ਸਿੰਘ ਜੀ, ਜੈ ਭੀਮ,

1. ਸਖਤ ਮੇਹਨਤ ਅਤੇ ਦਾਰਸ਼ਨਿਕਤਾ ਸਦਕਾ ਦਲਿਤ ਬਹੁਜਨ ਸਮਾਜ ਦੇ ਸੰਘਰਸ਼ ਦਾ ਇਤਿਹਾਸਕ ਗ੍ਰੰਥ ਭਾਰਤੀ ਲੋਕ ਨੀਚ ਕਿਵੇਂ ਬਣੇ, ਇਸ ਸੁੱਤੇ ਹੋਏ ਸਮਾਜ ਨੂੰ ਜਗਾਉਣ ਲਈ ਬਹੁਤ ਹੀ ਮਹੱਤਵਪੂਰਨ ਰੋਲ ਅਦਾ ਕਰ ਰਿਹਾ ਹੈ। ਇਸ ਲਈ ਆਪ ਜੀ ਦਾ ਬਹੁਤ-ਬਹੁਤ ਧੰਨਵਾਦ। ਜਦੋਂ ਵੀ ਕਦੀ ਆਪਣੇ ਦੋਸਤਾਂ ਅਤੇ ਦਲਿਤ ਸਮਾਜ ਦੇ ਲੋਕਾਂ ਨਾਲ ਇਸ ਇਤਿਹਾਸਕ ਗ੍ਰੰਥ ਬਾਰੇ ਵਿਚਾਰ ਕਰਦੇ ਹਾਂ ਤਾਂ ਸਾਰੇ ਹੀ ਪੁੱਛਦੇ ਹਨ ਕਿ ਕੀ ਇਹ ਦਲਿਤ ਸੰਘਰਸ਼ ਦਾ ਇਤਿਹਾਸ ਹਿੰਦੀ ਵਿਚ ਨਹੀਂ ਮਿਲ ਸਕਦਾ ?

**ਆਪ ਦਾ ਸ਼ੁੱਭਚਿੰਤਕ,**
**ਤਰਸੇਮ ਸਿੰਘ ਸੇਰੋਂ, ਦੀਮਾਪੁਰ ਨਾਗਾਲੈਂਡ।**

2. ਆਪ ਦੀ ਕਿਤਾਬ ਬਾਰੇ ਇਸ ਤਰ੍ਹਾਂ ਹੈ ਕਿ ਆਪ ਦੀ ਖੋਜ ਭਰਪੂਰ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ, ਜੋ ਖਬਰਾਂ ਕੈਲੇਫੋਰਨੀਆ, ਨਿਊ ਯਾਰਕ, ਇੰਗਲੈਂਡ, ਕੈਨੇਡਾ, ਆਸਟਰੇਲੀਆ ਆਦਿ ਦੀਆਂ ਸੰਗਤਾਂ ਵੱਲੋਂ ਮਿਲੀਆਂ ਹਨ, ਉਹ ਬਹੁਤ ਹੀ ਹੌਂਸਲਾ ਅਫਜਾਊ ਹਨ। ਇਹ ਪੁਸਤਕ ਬਾਬਾ ਸਾਹਿਬ ਦੇ ਸਮਾਜਿਕ ਅਤੇ ਰਾਜਨੀਤਿਕ ਮਿਸ਼ਨ ਨੂੰ ਅੱਗੇ ਲੈ ਜਾਣ ਵਾਸਤੇ ਬਹੁਤ ਹੀ ਵੱਡਾ ਯੋਗਦਾਨ ਪਾ ਰਹੀ ਹੈ। ਇਸ ਤਰ੍ਹਾਂ ਦੇ ਹਾਲਤ ਵਿਚ ਐਸੀ ਖੋਜ ਭਰਪੂਰ ਪੁਸਤਕ ਲਿਖਣਾ ਬੜੇ ਹੀ ਦਿਲ ਗੁਰਦੇ ਦਾ ਕੰਮ ਹੈ। ਇਤਿਹਾਸ ਨੂੰ ਖੋਜ ਕੇ ਠੋਸ ਸੱਚਾਈਆਂ ਨਾਲ ਨਿੱਗਰ ਅਤੇ ਸਹੀ ਹਾਲ ਪੇਸ਼ ਕਰਨ ਦੀ ਜੁਰਅਤ ਸਿਰਫ ਆਪ ਜੀ ਦੀ ਕਲਮ ਦੇ ਹਿੱਸੇ ਆਈ ਹੈ। ਇਤਿਹਾਸ ਨੂੰ ਇਸ ਤਰ੍ਹਾਂ ਤੁਸੀਂ ਹੀ ਪੇਸ਼ ਕਰ ਸਕਦੇ ਹੋ।

**ਵਤਨ ਚੰਦ ਪਾਲ, ਸੋਹਣ ਸਿੰਘ ਢੋਲਾ, ਧਰਮ ਸਿੰਘ ਭਾਰਤੀ,**
**ਬੰਸੀ ਲਾਲ ਬੰਗੜ, ਸੂਬੇਦਾਰ ਜੁਗਿੰਦਰ ਸਿੰਘ ਅਤੇ ਹੋਰ ਯੂ ਐੱਸ ਏ**

3. ਆਪ ਜੀ ਦੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਜਿਹੜੀ ਕਿ ਆਪ ਜੀ ਦੀ ਦਸ ਸਾਲਾਂ ਦੀ ਸਖਤ ਮਿਹਨਤ ਤੋਂ ਬਾਅਦ ਦਲਿਤ ਵਰਗ ਦੇ ਹੱਥਾਂ ਵਿਚ ਪਹੁੰਚੀ, ਉਸ ਨੂੰ ਪੜ੍ਹ ਕੇ ਮਨ ਬਹੁਤ ਪਸੀਜ ਗਿਆ ਕਿ ਇਹਨਾਂ ਲੋਕਾਂ ਨੇ ਏਨਾ ਜ਼ੁਲਮ ਅਤੇ ਅੱਤਿਆਚਾਰ ਸਾਡੇ ਵਰਗ 'ਤੇ ਕੀਤਾ ਹੈ। ਜਿਸ ਕਿਸੇ ਨੇ ਵੀ ਇਸ ਪੁਸਤਕ ਨੂੰ ਪੜ੍ਹਿਆ ਕਿਤਾਬ ਦੀ ਸ਼ਲਾਘਾ ਕੀਤੀ।

**ਮਲਕੀਅਤ ਸਿੰਘ ਲੈਕਚਰਾਰ, ਕਲਿਆਣ, ਪਟਿਆਲਾ।**

4. ਤੁਹਾਡੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ, ਮੰਗਵਾ ਕੇ ਵੰਡਾਂਗੇ ਆਪ ਦੇ ਲਿਟਰੇਚਰ ਨੇ ਲੋਕਾਂ ਦੇ ਦਿਮਾਗਾਂ ਨੂੰ ਝੰਜੋੜ ਕੇ ਰੱਖ ਦਿੱਤਾ ਹੈ। ਆਪ ਦੇ ਲਿਟਰੇਚਰ ਦੀ ਮੰਗ ਦਿਨੋ-ਦਿਨ ਵਧ ਰਹੀ ਹੈ।

**ਭਾਰਤੀ, ਢੋਲਾ ਅਤੇ ਪਾਲ, ਪਿਟਸਬਰਗ**

5. ਤੁਹਾਡੀ ਲਿਖੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਦੇਖੀ, ਕਾਫੀ ਅੱਛੀ ਲੱਗੀ ਅਸੀਂ ਇਸ ਦੀ ਥੋਕ ਵਿਕਰੀ ਕਰਨਾ ਚਾਹੁੰਦੇ ਹਾਂ। ਚਿੱਠੀ ਮਿਲਦੇ ਹੀ ਇਸ ਦੀਆਂ 50 ਕਾਪੀਆਂ ਭੇਜ ਕੇ ਧੰਨਵਾਦੀ ਬਣਾਓ।

**ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ।**

6. ਮੇਰਾ ਚਿੱਠੀ ਲਿਖਣ ਦਾ ਕਾਰਨ ਭਾਰਤੀ ਲੋਕ ਨੀਚ ਕਿਵੇਂ ਬਣੇ ਹੈ। ਮੈਂ ਇਹ ਕਿਤਾਬ ਕਿਸੇ ਕੋਲੋਂ ਲੈ ਕੇ ਪੜ੍ਹੀ, ਪ੍ਰੰਤੂ ਬਦਕਿਸਮਤੀ ਨਾਲ ਮੈਂ ਇਸ ਦੇ ਥੋੜ੍ਹੇ ਪੰਨੇ ਹੀ ਪੜ੍ਹ ਸਕਿਆ। ਕਿਤਾਬ ਖਾਤਰ ਸਾਰੇ ਲੁਧਿਆਣੇ ਦੀਆਂ ਸਾਰੀਆਂ ਬੁੱਕ ਸਟਾਲਾਂ ਗਾਹ ਮਾਰੀਆਂ ਪ੍ਰੰਤੂ ਕਿਤਾਬ ਨਹੀਂ ਮਿਲੀ। ਆਪ ਮੈਨੂੰ ਕਿਤਾਬ ਭੇਜ ਦੇਵੋ।

**ਹਰਜਿੰਦਰ ਸਿੰਘ ਲਾਲ, ਦਸਮੇਸ ਨਗਰ, ਲੁਧਿਆਣਾ।**

7. ਬਾਬਾ ਸਾਹਿਬ ਡਾ. ਅੰਬੇਡਕਰ ਦੇ ਮਿਸ਼ਨ ਨੂੰ ਸਮਰਪਿਤ ਆਪ ਦੁਆਰਾ ਲਿਖਤ ਸਾਹਿਤ, ਜੋ ਸਮਾਜ ਨੂੰ ਸੇਧ ਦੇ ਰਿਹਾ ਹੈ, ਦੇਂਦਾ ਰਹੇਗਾ, ਮੈਨੂੰ ਵੀ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਆਪਣੀ ਫੌਜੀ ਨੌਕਰੀ ਦੌਰਾਨ ਜਦੋਂ ਵੀ ਮੇਰਾ ਕੋਈ ਦੋਸਤ ਮਿੱਤਰ ਕਿਧਰੇ ਦੂਸਰੀ ਥਾਂ ਜਾਵੇਗਾ ਤਾਂ ਅਸੀਂ ਵਿਦਾਇਗੀ ਸਮੇਂ ਆਪ ਦੁਆਰਾ ਲਿਖਤ ਦਲਿਤ ਇਤਿਹਾਸ ਹੀ ਤੋਹਫੇ ਵਜੋਂ ਦੇਵਾਂਗੇ। ਭਾਰਤੀ ਲੋਕ ਨੀਚ ਕਿਵੇਂ ਬਣੇ, ਗੁਲਾਮਗਿਰੀ ਅਤੇ ਬਨਾਰਸ ਕੇ ਠੱਗ ਕਿਤਾਬਾਂ ਵੀ ਪੀ ਪੀ ਰਾਹੀਂ ਭੇਜ ਦਿਓ।

**ਨਾਇਬ ਸੂਬੇਦਾਰ, ਲਾਲ ਸਿੰਘ**

8. ਪਿਛਲੇ ਕੁਝ ਦਿਨਾਂ ਤੋਂ ਤੁਹਾਡੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹ ਰਿਹਾ ਹਾਂ। ਤੁਸੀਂ ਉਹ ਸੱਚ ਲੋਕਾਂ ਅੱਗੇ ਰੱਖਿਆ ਹੈ, ਜਿਸ ਤੋਂ ਦੁਨੀਆ ਅੱਜ ਤੱਕ ਅਜੇ ਵੀ ਮੁਨਕਰ ਹੈ। ਤੁਹਾਡੀ ਇਹ ਸਫਲ ਖੋਜ ਵਾਕਿਆ ਹੀ ਸ਼ਲਾਘਾਯੋਗ ਹੈ।

**ਤਰਸੇਮ ਭੰਗੂ, ਥੀਨ ਡੈਮ (ਪਠਾਨਕੋਟ)**

9. ਆਪ ਜੀ ਦੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਤਿੰਨ ਵਾਰ ਪੜ੍ਹੀ, ਬਹੁਤ ਪਸੰਦ ਆਈ।

**ਮੱਲ ਸਿੰਘ ਪਿੰਡ ਜਲਾਲ, ਬਠਿੰਡਾ।**

10. ਇਸ ਪੱਤਰ ਤੋਂ ਪਹਿਲਾਂ ਵੀ ਖਤ ਲਿਖਿਆ ਸੀ ਕਿ ਆਪ ਦੀ ਲਿਖੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਵੀ ਪੀ ਪੀ ਦੁਆਰਾ ਭੇਜ ਕੇ ਧੰਨਵਾਦੀ ਬਣਾਉਣਾ।

**ਡਾ. ਰਾਮ ਲੁਭਾਇਆ ਦਰਾਵੜ, ਦਸੂਹਾ।**

11. ਮੈਨੂੰ ਅਤਿਅੰਤ ਪ੍ਰਸੰਨਤਾ ਹੈ ਕਿ ਤੁਸੀਂ ਦਲਿਤ ਚਿੰਤਨ ਅਤੇ ਅਧਿਕਾਰ ਚੇਤਨਾ ਨੂੰ ਪੂਰੀ ਤਰ੍ਹਾਂ ਸਮਰਪਿਤ ਹੋ ਅਤੇ ਕਈ ਚਰਚਿਤ ਪੁਸਤਕਾਂ ਦੇ ਲੇਖਕ ਹੋ। ਗੁਰਦੇਵ ਸਿੰਘ ਦੁਖੀਆ ਨੇ ਤੁਹਾਡੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇਂ ਦਿਖਾਈ। ਮੇਰਾ ਸਹਿਯੋਗ ਤੁਹਾਡਾ ਨਾਲ ਆਏਗਾ।

**ਬਲਬੀਰ ਮਾਧੋਪੁਰੀ, ਨਵੀਂ ਦਿੱਲੀ।**

12. ਮਨੂੰ ਦੇ ਧਰਮ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਵਿਚ ਲਿਖਿਆ ਆਖਰ ਉਹ ਕੀ ਹੈਕ, ਜਿਸਾਂ ਪਿੱਛੇ ਲੱਗਣ ਦਾ ਧਾਰਮਿਕ ਹੁਕਮ ਹੋਇਆ ਹੈ ਅਤੇ ਜਿਸ ਉੱਤੇ ਕਿੰਤੂ ਕਰਨ ਦਾ ਅਰਥ ਕਾਫਰ ਗਰਦਾਨਿਆ ਜਾਣਾ ਅਤੇ ਸਮਾਜ ਵਿਚੋਂ ਛੇਕਿਆ ਜਾਣਾ ਦੱਸਿਆ ਗਿਆ ਹੈ। ਗੁਰਨਾਮ ਸਿੰਘ ਮੁਕਤਸਰ ਨੇ ਆਪਣੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇਂ ਵਿਚ ਇਸ ਨੂੰ ਬਿਆਨ ਕਰਨ ਦਾ ਯਤਨ ਕੀਤਾ ਹੈ। ਜਾਤ ਪਾਤ ਦੇ ਖਾਤਮੇ ਲਈ ਜੂਝ ਰਹੇ ਸਾਥੀ ਜਿਹੜੇ ਭਾਸ਼ਾ ਜਾਂ ਕਿਸੇ ਹੋਰ ਸਮੱਸਿਆ ਕਰਨ ਜਾਤਪਾਤ ਨੂੰ ਰੱਬੀ ਕਰਾਰ ਦੇਣ ਵਾਲੇ ਗ੍ਰੰਥਾਂ ਨੂੰ ਨਹੀਂ ਪੜ੍ਹ ਸਕਦੇ ਉਹਨਾਂ ਲਈ ਗੁਰਨਾਮ ਸਿੰਘ ਸੰਗ੍ਰਹਿ ਕਾਫੀ ਸਹਾਈ ਹੋ ਸਕਦਾ ਹੈ।

**ਰਸਾਲਾ-ਪੈਗਾਮ ਅਗਸਤ 1987**

13. ਆਪ ਨੇ ਜੋ ਆਪਣੀ ਜ਼ਿੰਦਗੀ ਦਲਿਤਾਂ ਵਾਸਤੇ ਇਤਿਹਾਸ ਨੂੰ ਖੋਜਣ ਬਾਰੇ ਲਾਈ ਹੈ ਅਤੇ ਕਿਤਾਬਾਂ ਛਾਪ ਕੇ ਤੁਸੀਂ ਸਾਨੂੰ ਦਿੱਤੀਆਂ ਹਨ, ਇਸ ਦੀ ਅਸੀਂ ਦਲਿਤ ਕੀਮਤ ਨਹੀਂ ਦੇ ਸਕਦੇ। ਕ੍ਰਿਪਾ ਕਰਕੇ ਇਹ ਪੁਸਤਕਾਂ ਸ੍ਰੀ ਗੁਰੂ ਰਵਿਦਾਸ ਲਾਇਬਰੇਰੀਆਂ ਭੁੱਲਾਰਾਈ ਫਗਵਾੜਾ ਲਈ ਭੇਜ ਦੇਣੀਆਂ।

**ਪ੍ਰਬੰਧਕ, ਲਾਇਬਰੇਰੀ ਭੁਲਾਰਾਈ।**

14. ਤੁਹਾਡੀਆਂ ਲਿਖੀਆਂ ਪੁਸਤਕਾਂ ਗੁਲਾਮਿਗਰੀ ਅਤੇ ਭਾਰਤੀ ਰਲੋਕ ਨੀਚ ਕਿਵੇਂ ਬਣੇ ਪੜ੍ਹੀਆਂ ਪੜ੍ਹ ਕੇ ਅਜਿਹੀ ਸਥਿਤੀ ਦਾ ਪਤਾ ਲੱਗਿਆ ਕਿ ਮੈਂ ਜੋ ਇਹ ਨਾ ਪੜ੍ਹਦਾ ਤਾਂ ਮੇਰਾ ਜੀਵਨ ਅਧੂਰਾ ਸੀ।

**ਡਾ: ਨਵਗੀਤ ਸਿੰਘ, ਪਰਸਰਾਮ ਨਗਰ ਬਠਿੰਡਾ।**

15. ਤੁਹਾਡੀ ਲਿਖੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਕਿਸੇ ਕੋਲੋਂ ਲੈ ਕੇ ਪੜ੍ਹੀ, ਜਿਸ ਨੂੰ ਪੜ੍ਹ ਕੇ ਜਾਗਰਤੀ ਆਈ। ਮੈਨੂੰ ਅਫਸੋਸ ਹੈ ਕਿ ਮੈਂ ਇਹ ਕਿਤਾਬ ਮੁੱਲ੍ਹ ਨਹੀਂ ਲੈ ਸਕਦਾ। ਕਿਰਪਾ ਕਰਕੇ ਇਹ ਕਿਤਾਬ ਮੈਨੂੰ ਭੇਜ ਦਿਓ।

**ਰਕੇਸ਼ ਕੁਮਾਰ, ਘੁਰਾਲਾ (ਗੁਰਦਾਸਪੁਰ)**

16. ਬੇਹੱਦ ਮਿਹਨਤ ਨਾਲ ਲਿਖੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹੀ ਹੈ. ਇਸ ਕੰਮ ਦੇ ਲਈ ਮੈਂ ਤੁਹਾਡਾ ਬਹੁਤ ਜ਼ਿਆਦਾ ਧੰਨਵਾਦ ਕਰਦਾ ਹਾਂ। ਕਦੀ ਅਸੀਂ ਵੀ ਉਸ ਅੱਗ ਵਿਚ ਸੜੇ ਸੀ ਜਿਸਨੂੰ ਤੁਸੀਂ ਖੇੜਿਆ ਅਤੇ ਹੰਢਾਇਆ ਹੈ।

**ਤੁਹਾਡਾ ਜਰਨੈਲ ਲੋਅਰ ਕੈਂਪ ਸੁਬਾਥੂ ਸੋਲਨ, ਹਿਮਾਚਲ।**

17. ਅਸੀਂ ਆਪ ਦਾ ਬਹੁਤ ਧੰਨਵਾਦ ਕਰਦੇਹਾਂ ਕਿ ਜਿਨ੍ਹਾਂ ਨੇ ਸਾਨੂੰ ਆਪਣਾ ਖਾਸਾ ਪਛਾਨਣ ਲਈ ਦਿਨ ਰਾਤ ਕਰੜੀ ਮਿਹਨਤ ਕਰਕੇ ਇਕ ਐਸੀ ਪੁਸਤਕ ਤਿਆਰ ਕਰਕੇ ਦਿੱਤੀ ਹੈ, ਜਿਸਦਾ ਬਦਲ ਅਜੇ ਨਜ਼ਰ ਨਹੀਂ ਆਉਂਦਾ। ਜਨਤਾ ਵੱਲੋਂ ਜੋ ਨਿੱਗਰ ਹੁੰਗਾਰਾ ਅਤੇ ਸ਼ਲਾਘਾ ਮਿਲੀ ਹੈ ਉਹ ਸੱਤ ਸਾਲਾਂ ਵਿਚ ਨਹੀਂ ਮਿਲ ਸਕੀ। ਲੋਕਾਂ ਦੀ ਆਵਾਜ਼ ਹੈ ਕਿ ਇਸ ਪੁਸਤਕ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਉਨ੍ਹੀਂ ਘੱਟ ਹੈ।

**ਇੰਟਰਨੈਸ਼ਨਲ ਬਹੁਜਨ ਆਰਗੇਨਾਈਜ਼ੇਸ਼ਨ, ਕੈਲੀਫੋਰਨੀਆਂ ਯੂ.ਐਸ.ਏ.**

18. ਯੂ.ਪੀ. ਦੇ ਸਾਥੀਆਂ ਦੀ ਮੰਗ ਹੈ ਕਿ ਜੋ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਹਿੰਦੀ ਐਡੀਸ਼ਨ ਛਪ ਚੁੱਕਾ ਹੈ ਤਾਂ ਸਾਨੂੰ ਚਿੱਠੀ ਰਾਹੀਂ ਦੱਸਿਆ ਜਾਵੇ ਤਾਂ ਕਿ ਪੈਸੇ ਭੇਜ ਕੇ ਮੰਗਵਾ ਸਕੀਏ।

**ਅਮਰਜੀਤ ਸਿੰਘ, ਲੰਗੜੋਆ, ਨਵਾਂਸ਼ਹਿਰ।**

19. ਆਪ ਜੀ ਦੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹੀ। ਬਹੁਤ ਪਸੰਦ ਆਈ। ਮੈਂ ਖੁਦਾ ਨੂੰ ਦੁਆ ਕਰਦਾ ਹਾਂ ਕਿ ਤੁਸੀਂ ਹੋਰ ਵੀ ਜ਼ਿਆਦਾ ਇਸ ਤਰ੍ਹਾਂ ਦੀਆਂ ਕਿਤਾਬਾਂ ਲਿਖ ਸਕੋ।

**ਬੈਜੀਮਨ ਕਰਮ ਚੰਦ, ਚਰਚ ਹਾਊਸ, ਮਹਿਤਪੁਰ (ਜਲੰਧਰ)**

20. ਪਹਿਲਾਂ ਵੀ ਪੁਸਤਕ ਮੰਗਵਾਈ ਸੀ। ਹੁਣ ਅਸੀਂ ਚੌਥਾ ਐਡੀਸ਼ਨ ਮੰਗਵਾਉਣਾ ਚਾਹੁੰਦੇ ਹਾਂ। ਸਾਨੂੰ ਦਸੋ ਕਿ ਕਿੰਨੇ ਪੈਸੇ ਭੇਜੀਏ।

**ਕੁਲਵੰਤ ਸਿੰਘ, ਬੂਟਮੇਕਰ ਲਹੌਰੀ ਗੇਟ, ਪਟਿਆਲਾ।**

21. ਕਿਰਪਾ ਕਰਕੇ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਚੌਥਾ ਐਡੀਸ਼ਨ ਵੀ.ਪੀ.ਪੀ. ਰਾਹੀਂ ਭੇਜ ਦਿਓ।

**ਹੇਮ ਰੱਜਾ ਮਜੋਤਰਾ, ਮਹਿਸਾਨਾ, ਗੁਜਰਾਤ।**

22. ਮੈਂ ਆਪਜੀ ਦੁਆਰਾ ਲਿਖੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹੀ। ਇਸ ਪੁਸਤਕ ਨੂੰ ਪੜ੍ਹਨ 'ਤੇ ਆਪਣੇ ਪਿਛੋਕੜ ਦਾ ਬਹੁਤ ਗਹਿਰਾ ਅਨੁਭਵ ਹੋਇਆ ਹੈ। ਜੋ ਨਵੀਂ ਚੇਤਨਾ ਇਸ ਪੁਸਤਕ ਨੂੰ ਪੜ੍ਹਨ ਤੋਂ ਮਿਲੀ ਕਿਸੇ ਹੋਰ ਤੋਂ ਨਹੀਂ ਮਿਲੀ। ਇਹ ਪੁਸਤਕ ਵਿਸ਼ਾਲ ਅਤੇ ਗਹਿਰੇ ਸਮੁੰਦਰ ਦੀ ਭਾਂਤੀ ਹੈ। ਜਿਨ੍ਹਾਂ ਡੂੰਘਾ ਗੋਤਾ ਲਾਉ, ਉਨੇ ਹੀ ਗਿਆਨ ਦੇ ਬਹੁਮੁੱਲੇ ਰਤਨ ਮਿਲਦੇ ਹਨ।

**ਹਰਵਿੰਦਰ ਸਿੰਘ, ਕਾਲੇਵਾਲ ਭਗਤਾ, ਹੁਸ਼ਿਆਰਪੁਰ।**

23. ਤੁਹਾਡੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਮੈਨੂੰ ਮੇਰੇ ਦੋਸਤ ਸੋਹਣ ਸਿੰਘ ਢੋਲਾ ਦੀ ਕ੍ਰਿਪਾ ਰਾਹੀਂ ਮਿਲੀ। ਆਪ ਦਾ ਬਹੁਤ ਬਹੁਤ ਧੰਨਵਾਦ। ਮੇਰੇ ਪਾਸ ਲਫਜ਼ ਨਹੀਂ ਕਿ ਮੈਂ ਆਪ ਜੀ ਦਾ ਕਿਵੇਂ ਧੰਨਵਾਦ ਕਰਾਂ। ਅਸੀਂ ਤਾਂ ਸਾਰੀ ਜ਼ਿੰਦਗੀ ਭੁੱਲੇ ਹੀ ਰਹੇ ਕਿ ਅਸੀਂ ਕੀ ਹਾਂ ਅਤੇ ਕਿੱਥੇ ਖੜ੍ਹੇ ਹਾਂ।

**ਕੇ.ਕੇ. ਸੋਨੀ, ਸੈਕਰਾਮੈਂਟੋ, ਯੂ.ਐਸ.ਏ.**

24. ਬੜੇ ਭਾਗਾਂ ਵਾਲੇ ਹੋ ਕਿ ਸਮਾਜ ਅਤੇ ਧਰਮ ਦੇ ਠੇਕੇਦਾਰਾਂ ਦੀਆਂ ਡਾਂਗਾ ਖਾ ਕੇ ਮੁਕਤੀ ਦੇ ਸਰ ਖਿਦਰਾਣੇ ਦੀ ਢਾਬ 'ਤੇ ਕਲਗੀਆਂ ਵਾਲੇ ਦੀਆਂ ਅਸੀਸਾਂ ਲੈ ਕੇ, ਪੱਥਰੀਆਂ ਤਾਰਨ ਵਾਲੇ ਦੀਆਂ ਵਾਰਾਂ ਗਾਈ ਜਾ ਰਹੇ ਹੋ। ਸਰਬ ਸ਼ਕਤੀਮਾਨ ਤੁਹਾਨੂੰ ਚੜ੍ਹਦੀ ਕਲਾ 'ਚ ਰੱਖੇ। ਬਿਲਕੁਲ ਮੈਦਾਨ ਨਹੀਂ ਛੱਡਣਾ।

**ਦਲੀਪ ਕੁਮਾਰ ਭਾਰਤੀ, ਇਲਫੋਰਡ ਗਾਂਟਸ ਹਿੱਲ, ਇੰਗਲੈਂਡ।**

25. ਅਸੀਂ ਯੂ.ਪੀ. ਦੇ ਰਹਿਣ ਵਾਲੇ ਹਾਂ। ਨੌਂਵੀਂ ਪਾਸ ਕੀਤੀ ਹੈ। ਹੁਣ ਇਕ ਪਰਾਪਰਟੀ ਡੀਲਰ ਕੋਲ ਸਫਾਈ ਦਾ ਕੰਮ ਕਰਦਾ ਹਾਂ। ਮੈਂ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਚੌਥਾ ਐਡੀਸ਼ਨ ਕਾਮਰੇਡ ਗੁਰਦੀਪ ਸਿੰਘ ਜੀ ਦੀ ਮਿਹਰਬਾਨੀ ਨਾਲ ਪੜ੍ਹ ਸਕਿਆ ਹਾਂ। ਮੈਨੂੰ ਤੁਹਾਡੀ ਕਿਤਾਬ ਬਹੁਤ-ਬਹੁਤ ਚੰਗੀ ਲੱਗੀ। ਕਿਤਾਬ ਪੜ੍ਹਨ ਤੋਂ ਪਹਿਲਾਂ ਮੈਂ ਬਿਲਕੁਲ ਅਣਜਾਣ ਸੀ, ਇਸ ਕਿਤਾਬ ਨਾਲ ਮੇਰੀਆਂ ਅੱਖਾਂ ਖੁੱਲ੍ਹ ਗਈਆਂ ਹਨ। ਮੇਰਾ ਜੀਵਨ ਸਫਲ ਹੋ ਗਿਆ। ਮੇਰੇ ਪਿਤਾ ਜੀ ਦੀ ਕਾਰਪੋਰੇਸ਼ਨ ਵਿਚ ਗੰਦਗੀ ਢੋਣ ਦੀ ਨੌਕਰੀ ਹੈ।

(ਖਤ ਲੁਧਿਆਣੇ ਤੋਂ ਹੈ, ਜਾਪਦਾ ਹੈ, ਪਾਠਕ ਨਾਂਅ ਪਤਾ ਲਿਖਣ ਭੁੱਲ ਗਿਆ ਹੈ)

26. ਏਥੇ ਨਾਂਦੇੜ 'ਚ ਹੋਲੀ, ਦੁਸਹਿਰੇ ਤੇ ਲੁਧਿਆਣਾ ਤੋਂ ਸਿੱਖ ਬੁੱਕ ਸੈਂਟਰ ਵਾਲੇ ਪੁਸਤਕ ਪ੍ਰਦਰਸ਼ਨੀ ਲਾਉਂਦੇ ਹਨ। ਉਨ੍ਹਾਂ ਦੇ ਉਪਰਾਲੇ ਸਦਕਾ ਆਪ ਜੀ ਦੀ ਪੁਸਤਕ ਮੈਨੂੰ ਮਿਲ ਸਕੀ। ਮੇਰੇ ਵਿਚਾਰ ਨਾਲ ਆਪ ਜੀ ਦੀ ਪੁਸਤਕ ਹਰ ਘਰ ਵਿਚ ਹੋਣੀ ਚਾਹੀਦੀ ਹੈ। ਇਹ ਬੜੇ ਦੁੱਖ ਦੀ ਗੱਲ ਹੈ ਕਿ ਹਿੰਦੀ ਬੋਲਣ ਵਾਲਾ ਵਰਗ ਇਸ ਪੁਸਤਕ ਦਾ ਲਾਭ ਨਹੀਂ ਉਠਾ ਸਕਦਾ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਦਿਨੋਂ-ਦਿਨ ਇਹ ਪੁਸਤਕ ਚੜ੍ਹਦੀਕਲਾ ਵਿਚ ਪਹੁੰਚੇ। ਵਾਹਿਗੁਰੂ ਆਪ ਦੀ ਉਮਰ ਦਰਾਜ ਕਰੇ।

**ਜਸਵੰਤ ਸਿੰਘ, ਇੰਚਾਰਜ ਵਾਟਰ ਸਪਲਾਈ, ਗੁਰਦੁਆਰਾ ਸੱਚ ਖੰਡ ਨਾਂਦੇੜ (ਮਹਾਂਰਾਸ਼ਟਰ)**

27. ਮੈਂ ਤੁਹਾਡੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹੀ ਤੇ ਪੜ੍ਹ ਕੇ ਬਹੁਤ ਸਾਰੀ ਜਾਣਕਾਰੀ ਹਾਸਲ ਕੀਤੀ।

**ਮਨੋਹਰ ਲਾਲ, ਕੁਲੀਆਂ ਡਰਫ ਗੁਰਦਾਸਪੁਰ।**

28. ਮੈਂ ਤੁਹਾਡੀ ਲਿਖੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ, ਸਾਰੀ ਪੜ੍ਹ ਚੁੱਕਿਆ ਹਾਂ ਜੀ। ਬਹੁਤ ਹੀ ਪੁਰਾਣੀਆਂ ਗੱਲਾਂ ਮਿਲੀਆਂ ਪੜ੍ਹਨ ਵਾਸਤੇ। ਜੋ ਕੁਝ ਲਿਖਿਆ ਸਭ ਬੜੀ ਤੁਹਾਡੀ ਮਿਹਨਤ ਤੇ ਬਰਖਰਦਾਰ ਹਾਂ ਜੀ। ਤੁਹਾਡਾ ਅਤੀ ਧੰਨਵਾਦੀ ਹਾਂ।

**ਸੰਤ ਰਾਮ, ਕੋਟ ਬਖਤੂ (ਤਲਵੰਡੀ ਸਾਬੋ)**

29. ਮੈਂ ਕਿਸੇ ਤੋਂ ਲੈ ਕੇ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹੀ। ਮੈਨੂੰ ਇਸ ਕਿਤਾਬ ਤੋਂ ਬਹੁਤ ਗਿਆਨ ਹੋਇਆ। ਕ੍ਰਿਪਾ ਕਰਕੇ ਮੈਨੂੰ ਇਹ ਕਿਤਾਬ ਭੇਜਣੀ।

**ਨਾਇਬ ਸੂਬੇਦਾਰ ਉਜਾਗਰ ਸਿੰਘ, ਫੜਤੂਲਾ ਪੁਰ (ਰੋਪੜ)**

30. ਮੈਂ ਦਲਿਤ ਚੇਤਨਾ ਤੇ ਰਿਸਰਚ ਦਾ ਕੰਮ ਕਰ ਰਹੀ ਹਾਂ ਤੇ ਮੈਨੂੰ ਆਪ ਦੀ ਕਿਤਾਬ 'ਭਾਰਤੀ ਲੋਕ ਨੀਚ ਕਿਵੇਂ ਬਣੇ' ਚਾਹੀਦੀ ਹੈ। ਮੈਨੂੰ ਡਾ: ਸਤਿੰਦਰ ਸਿੰਘ ਨੂਰ ਨੇ ਕਿਹਾ ਸੀ ਕਿ ਮੈਂ ਤਾਂ ਤੁਹਾਨੂੰ ਲਿਖਾਂ ਉਮੀਦ ਹੈ, ਤੁਸੀਂ ਮੈਨੂੰ ਇਹ ਕਿਤਾਬ ਜਲਦੀ ਤੋਂ ਜਲਦੀ ਭੇਜ ਦਿਉਗੇ।

**ਗੁਰਿੰਦਰ ਕੌਰ, ਪੂਰਬੀ ਕੈਲਾਸ਼ ਨਵੀਂ ਦਿੱਲੀ।**

31. ਤੁਹਾਡੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਮੈਨੂੰ ਬਹੁਤ ਲੋੜੀਂਦੀ ਹੈ। ਬਥੇਰੀ ਤਲਾਸ਼ ਕਰਨ 'ਤੇ ਵੀ ਮੈਨੂੰ ਨਹੀਂ ਮਿਲ ਸਕੀ।

**ਡਾ: ਮਨਜੀਤਸਿੰਘ, ਰੀਡਰ ਪੀ.ਜੀ. ਖਾਲਸਾ, ਈਵਨਿੰਗ ਕਾਲਜ ਨਵੀਂ ਦਿੱਲੀ।**

32. ਤੁਹਾਡੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹ ਕੇ ਬਹੁਤ ਵਧੀਆ ਲੱਗੀ। ਮੈਨੂੰ ਹੁਣ ਦੋ ਕਿਤਾਬਾਂ ਦੀ ਜ਼ਰੂਰਤ ਹੈ।

**ਕਮਲਜੀਤ ਸਿੰਘ ਐਡਵੋਕੇਟ, ਕਚਹਿਰੀਆਂ ਫਤਹਿਗੜ੍ਹ ਸਾਹਿਬ।**

33. ਮੇਰੇ ਮਨ ਨੂੰ 'ਭਾਰਤੀ ਲੋਕ ਨੀਚ ਕਿਵੇਂ ਬਣੇ' ਕਿਤਾਬ ਬਹੁਤ ਚੰਗੀ ਲੱਗੀ। ਬਹੁਤ ਵਧੀਆ ਦੇਣ ਹੈ ਸਮਾਜ ਨੂੰ। ਤੁਹਾਡੀ ਜਿੰਨੀ ਵੀ ਤਰੀਫ ਲਿਖਾਂ ਉਤਨੀ ਥੋੜ੍ਹੀ ਹੈ। ਵਾਹਿਗੁਰੂ ਆਪ ਨੂੰ ਤੇ ਤੁਹਾਡੇ ਇਰਾਦਿਆਂ ਨੂੰ ਚੜ੍ਹਦੀਕਲਾ ਬਖਸ਼ੇ।

**ਜਸਵੰਤ ਰਾਏ, ਮੇਨ ਬਾਜ਼ਾਰ ਸ਼ਾਹਕੋਟ।**

34. ਬਾਬਿਓ! ਤੁਹਾਡੀਆਂ ਭੇਜੀਆ ਪੁਸਤਕਾਂ ਮਿਲ ਗਈਆਂ ਹਨ। ਤੁਹਾਡੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਬਹੁਤ ਹੀ ਕਾਬਲੇ ਤਾਰੀਫ ਹੈ। ਪੜ੍ਹ ਕੇ ਬਹੁਤ ਹੈਰਾਨ ਹੋਇਆ ਹਾਂ। ਇਹ ਪੁਸਤਕ ਬਹੁਤ ਹੀ ਸੂਚਨਾ ਅਤੇ ਗਿਆਨ ਨਾਲ ਭਰਭੂਰ ਹੈ। ਪੜ੍ਹ ਕੇ ਬਹੁਤ ਸੁੱਖ ਮਿਲਿਆ ਹੈ ਅਤੇ ਆਪਣੇ ਵਿਰਸੇ ਦੀ ਅਸਲੀਅਤ ਦਾ ਪਤਾ ਚਲਿਆ ਹੈ। ਤੁਹਾਡੀ ਮਿਹਨਤ ਲਗਨ ਅਤੇ ਸਿਰੜ ਪ੍ਰੇਰਨਾ ਜਾਇਜ਼ ਹਨ। ਮੇਰੀ ਜਾਚੇ ਦਲਿਤ ਚੇਤਨਾ ਦੇ ਸਾਹਿਤ ਨੂੰ ਜਿਸ ਸੰਜੀਦਗੀ ਨਾਲ ਤੁਸੀਂ ਵਿਚਾਰਿਆ ਹੈ, ਉਹ ਸ਼ਾਇਦ ਹੀ ਹੋਰ ਕਿਸੇ ਨੇ ਵਿਚਾਰਿਆ ਹੋਵੇ। ਮੇਰੀਆਂ ਸ਼ੁੱਭ ਇਛਾਵਾਂ ਤੁਹਾਡੇ ਲਈ ਹਮੇਸ਼ਾ ਰਾਖਵੀਆ ਹਨ।

**ਡਾ: ਮਨਜੀਤ ਸਿੰਘ, ਬੀ-60, ਫਤਹਿ ਨਗਰ, ਨਵੀਂ ਦਿੱਲੀ।**

35. ਪ੍ਰਮਾਤਮਾ ਤੁਹਾਡੀ ਉਮਰ ਲੰਬੀ ਕਰੇ। ਕਿਉਂਕਿ ਤੁਹਾਡੇ ਜਿਹੇ ਨੇਕ ਇਨਸਾਨਾਂ ਦੀ ਸਮਾਜ ਨੂੰ ਬਹੁਤ ਜ਼ਿਆਦਾ ਲੋੜ ਹੈ। ਤੁਸੀਂ ਸਮਾਜ ਨੂੰ ਜਾਗਰਤ ਕਰਨ ਦੇ ਬਹੁਤ ਉਪਰਾਲੇ ਕਰ ਰਹੇ ਹੋ। ਤੁਹਾਡੀਆਂ ਭੇਜੀਆਂ ਪੁਸਤਕਾਂ ਮਿਲ ਗਈਆਂ ਹਨ। ਤੁਹਾਡਾ ਫੇਰ ਬਹੁਤ-

ਬਹੁਤ ਧੰਨਵਾਦ, ਕਿਉਂਕਿ ਤੁਸੀਂ ਸਾਡੇ ਸਮਾਜ ਦੇ ਇਕ ਅਨਮੋਲ ਰਤਨ ਹੋ।

**ਮਲਕੀਤ ਸਿੰਘ ਲੈਕਚਰਾਰ, ਕਲਿਆਣ, ਪਟਿਆਲਾ।**

36. ਆਪ ਜੀ ਦੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹ ਕੇ ਲਹਿਰਾ ਨਾਲ ਜੁੜਿਆ ਹਾਂ।

**ਰੇਸ਼ਮ ਕਦਰਾਲ, ਗੜ੍ਹੀ ਅਜੀਤ ਸਿੰਘ, ਨਵਾਂਸ਼ਹਿਰ।**

37. ਬੇਨਤੀ ਹੈਕਿ ਸਤਿਗੁਰੂ ਰਵਿਦਾਸ ਜੀ ਦੀ ਜੀਵਨੀ, ਮਾਰਗ ਦਰਸ਼ਨ ਲਈ ਗ਼ਲਤ ਪ੍ਰੰਪਰਾਵਾਂ ਨੂੰ ਕੱਟ ਕੇ, ਪੂਰਾ ਗ੍ਰੰਥ ਲਿਖੋ, ਜਿਵੇਂ ਕਿ 'ਭਾਰਤੀ ਲੋਕ ਨੀਚ ਕਿਵੇਂ ਬਣੇ' ਛਪਿਆ ਹੈ, ਲਿਖਣ ਦੀ ਕ੍ਰਿਪਾਲਤਾ ਕਰੋ ਤਾਂ ਕਿ ਗੁਰੂ ਰਵਿਦਾਸ ਟੈਂਪਲ ਫਗਵਾੜਾ ਦੀ ਤਰਫ ਤੋਂ ਛਪਵਾਇਆ ਜਾ ਸਕੇ।

**ਮੋਹਨ ਲਾਲ ਜੇ.ਈ., ਨਵਾਂ ਸਤਨਾਮ ਨਗਰ-4 ਫਗਵਾੜਾ।**

38. ਮੈਨੂੰ ਤੁਹਾਡੀ ਪੁਸਤਕ ਪੜ੍ਹਨ ਦਾ ਮੌਕਾ ਮਿਲਿਆ, ਜਿਸ ਨੂੰ ਮੈਂ ਬਹੁਤ ਹੀ ਜ਼ਿਆਦਾ ਪਸੰਦ ਕੀਤਾ।

ਡਾ: ਵਿਜੇ ਪਾਲ ਖਣਗਵਾਲ, ਰੋਹਤਕ, ਹਰਿਆਣਾ।

39. ਤੁਸੀਂ 'ਜਨ ਪਰਉਪਕਾਰੀ ਆਏ' ਦੀ ਸੱਚੀ ਉਦਾਹਰਣ ਹੋ। ਮੈਂ ਤੁਹਾਡਾ, ਮਹਾਨ ਸੰਤਾਂ ਦੀ ਵਿਚਾਰਧਾਰਾ 'ਤੇ ਲਿਖਤਾ ਲਈ ਧੰਨਵਾਦੀ ਹਾਂ। ਤੁਸੀਂ ਪੰਜਾਬੀ ਵਿਚ ਵੱਡੇ ਯਤਨਾਂ ਨਾਲ ਬਹੁਤ ਕੀਮਤੀ ਸਾਹਿਤ ਪੈਦਾ ਕਰ ਰਹੇ ਹੋ, ਦਲਿਤ ਸਮੂਹ ਦੀ ਮੁਕਤੀ ਵਾਸਤੇ।

**ਜਗਦੀਸ਼ ਕੁਮਾਰ ਸਿੰਘ, ਲੰਗੜੋਆ, ਨਵਾਂਸ਼ਹਿਰ।**

40. ਆਪ ਦੀ ਜਬਰਦਸਤ ਲੇਖਣੀ ਦਾ ਸਮਾਜ ਨੂੰ ਉਵੇਂ ਲੱਭ ਹੋਵੇਗਾ, ਜਿਵੇਂ ਬਾਬਾ ਸਾਹਿਬ ਦੀਆਂ ਲਿਖਤਾਂ ਦਾ ਅੱਜ ਲਾਭ ਹੋ ਰਿਹਾ ਹੈ। ਮੇਰਾ ਭਾਵ ਹੈ ਜਿਨ੍ਹਾਂ ਪਾਸ ਆਪ ਦੀ ਰਚਨਾ ਜਾਵੇਗੀ। ਆਪ ਰਾਹੀਂ ਬਾਬਾ ਸਾਹਿਬ ਦੀ ਪਾਲ ਦੇ ਸੰਤ ਭਗਤ ਅਤੇ ਗੁਰੂ ਜਾਣਗੇ। ਜੇ ਮਾਨਸਿਕਤਾ ਬਦਲ ਦਿੱਤੀ ਜਾਵੇ, ਇਹੋ ਕਲਚਰ ਬਦਲਣਾ ਹੈ। ਆਪ ਕੋਲੋਂ ਬਹੁਤ ਮਹਾਨ ਕਾਰਜ ਹੋ ਰਿਹਾ ਹੈ। ਜੀਅ ਕਰਦਾ ਹੈ ਕਿ ਆਪ ਦੀ ਟੁੱਟ ਕੇ ਸਹਾਇਤਾ ਕਰਾਂ।

**ਬਲਦੇਵ ਬੰਬੀਹਾ, ਬੰਬੀਹਾ ਭਾਈ ਫਰੀਦਕੋਟ।**

41. ਆਪ ਦੁਆਰਾ ਲਿਖੀ ਗਈ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੀਆਂ ਛੇ ਕਾਪੀਆਂ ਡਾਕ ਰਾਹੀਂ ਭੇਜਣ ਦੀ ਕ੍ਰਿਪਾਲਤਾ ਕਰਨੀ। ਇਸ ਪੁਸਤਕ ਨੂੰ ਲਿਖਣ ਵਿਚ ਆਪ ਦੁਆਰਾ ਕੀਤੀ ਗਈ ਅਣਥੱਕ ਮਿਹਨਤ ਅਤੇ ਲਗਨ ਅਸੀਂ ਲੋਕਾਂ ਵਿਚ ਪ੍ਰਚਾਰਨਾਂ ਚਾਹੁੰਦੇ ਹਾਂ। ਅਕਾਲ ਪੁਰਖ ਆਪ ਨੂੰ ਇਸ ਢੰਗ ਨਾਲ ਕੌਮ ਦੀ ਸੇਵਾ ਕਰਨ ਦੀ ਸਮਰੱਥਾ ਬਖਸ਼ੇ।

**ਕਿਸ਼ਨ ਦਾਸ ਮਹੇ, ਰਿਟਾਇਰਡ ਡਿਪਟੀ ਡੀ.ਈ.ਓ., ਨੂਰਪੁਰ, ਜਲੰਧਰ।**

42. ਸਰਦਾਰ ਸਾਹਿਬ ਜੀ, ਜਿੱਥੇ ਉੱਤਰੀ ਭਾਰਤ ਵਿਚ ਤੁਹਾਡੇ ਸ਼ੁੱਭਚਿੰਤਕ, ਸ਼ਰਧਾਵਾਨ ਅਤੇ ਤੁਹਾਨੂੰ ਅਥਾਹ ਪਿਆਰ ਕਰਨ ਵਾਲੇ ਹਨ, ਉਨ੍ਹਾਂ ਲੱਖਾਂ, ਹਜ਼ਾਰਾਂ ਵਿਚੋਂ ਮੈਂ ਵੀ ਇੱਕ ਹਾਂ। ਮਹਾਨ ਪੁਰਸ਼ਾਂ ਨੂੰ ਆਮ ਲੋਕਾਂ ਵਿਚ ਭਾਵ ਜ਼ਰੂਰਤਮੰਦ ਪੀੜਤ ਲੋਕਾਂ ਵਿਚ ਸਥਾਪਤ ਕਰਨ ਵਾਸਤੇ ਆਪ ਵਰਗੇ ਮਹਾਨ ਚਿੰਤਕ ਅਤੇ ਦ੍ਰਿੜ ਇਰਾਦੇ ਦੇ ਇਨਸਾਨਾਂ ਦੀ ਬਹੁਤ ਜ਼ਿਆਦਾ ਲੋੜ ਹੈ। ਦਲਿਤ ਸਮਾਜ ਕੋਲ ਬਹੁਤ ਸੀਮਤ ਸਾਧਨ ਹਨ। ਇੰਜ ਕਹਿ ਲਈਏ ਕਿ ਤੁਹਾਡੇ ਵਰਗੇ ਹੱਠੀ ਇਨਸਾਨਾਂ ਦਾ ਨਿੱਗਰ ਉਦਮ ਹੀ ਹੈ।

**ਇੰਜ. ਅਮਰੀਕ ਸਿੰਘ, ਸ਼ਾਹਪੁਰ ਕੰਡੀ ਪਠਾਨਕੋਟ।**

43. ਸਰਬ ਪ੍ਰਥਮ ਮੈਂ ਨਤਮਸਤਕ ਹੋਤਾ ਹੂੰ ਕਿ ਦਲਿਤੋਂ ਕੇ ਦਬੇ ਹੂਏ ਇਤਿਹਾਸ ਕੋ ਆਪਨੇ ਉਨੇਕੇ ਸਾਹਮਣੇ ਪੇਸ਼ ਕੀਆ। ਆਪ ਦੁਆਰਾ ਰਚਿਤ 'ਭਾਰਤੀ ਲੋਕ ਨੀਚ ਕੈਸੇ ਬਣੇ' ਪੁਸਤਕ ਦਾ ਪੰਜਾਬੀ ਰੂਪ ਥੋੜ੍ਹਾ ਸਾ ਪੜ੍ਹਾ ਮੁਝੇ ਬਹੁਤ ਹੀ ਅੱਛਾ ਲਗਾ।

**ਭੀਮ ਸਿਰ ਸ਼ੁੰਠਵਾਲ, ਨਾਰਨੌਲ ਮਹਿੰਦਰਗੜ੍ਹ, ਹਰਿਆਣਾ।**

44. ਮੈਂ ਹਿਮਾਚਲ ਪ੍ਰਦੇਸ਼ ਦਾ ਰਹਿਣ ਵਾਲਾ ਹਾਂ। ਦਲਿਤ ਸਮਾਜ ਨਾਲ ਸਬੰਧ ਰੱਖਦਾ ਹਾਂ। ਆਪਣੇ ਇਸ ਪਛੜੇ ਸਮਾਜ ਨੂੰ ਜਾਗਰਤ ਕਰਨ ਲਈ ਮੈਨੂੰ ਆਪ ਦੀ ਲਿਖੀ ਹੋਈ 'ਭਾਰਤੀ ਲੋਕ ਨੀਚ ਕਿਵੇਂ ਬਣੇ' ਕਿਤਾਬ ਦੀ ਸਖਤ ਜ਼ਰੂਰਤ ਹੈ। ਜੇਕਰ ਹਿੰਦੀ ਐਡੀਸ਼ਨ ਹੋਵੇ ਤਾਂ ਸੋਨੇ 'ਤੇ ਸੁਹਾਗਾ ਹੋਵੇਗਾ। ਇਹ ਕਿਤਾਬ ਏਥੇ ਧਾਰਮਿਕ ਗ੍ਰੰਥ ਵਾਂਗ ਕੰਮ ਆਵੇਗੀ।

**ਓਮ ਪ੍ਰਕਾਸ਼,ਪਿੰਡ ਬਾਸਾ, ਕਾਂਗੜਾ**

45. 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੇ ਤੀਜੇ ਵੱਡੇ ਐਡੀਸ਼ਨ ਦੀਆਂ ਤਿੰਨ ਕਾਪੀਆਂ ਚਾਹੀਦੀਆਂ ਹਨ।

**ਨੰਦ ਲਾਲ ਕਲਿਆਣਪੁਰੀ, ਕਲਿਆਣਪੁਰ, ਧਾਲੀਵਾਲ।**

46. ਆਪ ਜੀ ਦੀ ਵੱਡਮੁੱਲੀ ਰਚਨਾ 'ਭਾਰਤੀ ਲੋਕ ਨੀਚ ਕਿਵੇਂ ਬਣੇ' ਅਜੇ ਪੂਰੀ ਤਰ੍ਹਾਂ ਪੜ੍ਹ ਨਹੀਂ ਸੀ ਸਕਿਆ, ਤੇ ਪਿਤਾ ਜੀ ਨੇ ਆਪਣੇ ਦੋਸਤ ਨੂੰ ਪੜ੍ਹਨ ਲਈ ਦੇ ਦਿੱਤੀ। ਇਕ ਹੋਰ ਅੱਗੇ ਤੁਰਦੀ ਗਈ ਤੇ ਵਾਪਸ ਨਹੀਂ ਆਈ। ਇੱਕ ਪੀਸ ਹੋਵੇ ਤਾਂ ਕ੍ਰਿਪਾ ਕਰਕੇ ਭੇਜ ਦਿਓ।

**ਅਵਤਾਰ ਸਿੰਘ ਗੁਲਸ਼ਨ, ਗੈਸ ਮਾਰਕੀਟ, ਤਰਨਤਾਰਨ।**

47. ਮੈਨੂੰ ਆਪ ਦੀ ਪ੍ਰਸੰਸਾ ਕਰਨ ਲਈ ਲਫ਼ਜ਼ ਨਹੀਂ ਮਿਲ ਰਹੇ ਕਿ ਮੈਂ ਇਹੋ ਜਿਹੇ ਵਿਅਕਤੀ ਦੀ ਕਿਸ ਤਰ੍ਹਾਂ ਪ੍ਰਸੰਸਾ ਕਰਦਿਆਂ ਇਹ ਪੱਤਰ ਸ਼ੁਰੂ ਕਰਾਂ, ਜਿਸ ਨੇ ਏਨੀ ਵੱਡੀ ਦਲੇਰੀ ਕਰਕੇ ਇਹ ਕਿਤਾਬ ਲਿਖ ਕੇ ਸਾਡੇ ਵਰਗੇ ਮੂਰਖ ਦਲਿਤ ਲੋਕਾਂ ਨੂੰ ਸਮਝਾਉਣ ਲਈ ਸਾਡੇ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ। ਆਪ ਜੀ ਦੀ ਲਿਖੀ, ਤਿਆਰ ਕੀਤੀ ਹੋਈ ਕਿਤਾਬ ਕੁਝ ਦਿਨ ਹੋਏ ਆਈ, ਪੜ੍ਹ ਕੇ ਮਨ ਇਕਦਮ ਉੱਛਲ ਪਿਆ, ਦਿਮਾਗ ਅੰਦਰ ਉਥਲ-ਪੁੱਥਲ ਹੋਣੀ ਸ਼ੁਰੂ ਹੋ ਗਈ। ਮੇਰੇ ਦਿਮਾਗ ਅੰਦਰ ਹੋਰ ਗਿਆਨ ਦੀ ਲੋਅ ਉਤਪੰਨ ਹੋਈ।

**-ਗੁਪਾਲ ਦਾਸ, ਬੀ. ਐਸ. ਐਫ. ।**

48. ਆਪ ਜੀ ਦੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਪਿਛਲੇ ਹਫਤੇ ਪੜ੍ਹਨ ਨੂੰ ਮਿਲੀ। ਪੜ੍ਹ ਕੇ ਬਹੁਤ ਹੀ ਬੇਹੱਦ ਖੁਸ਼ੀ ਹੋਈ ਕਿ ਤੁਸੀਂ ਦਲਿਤ ਵਰਗ ਦੀ ਨਿੱਗਰ ਅਤੇ ਵੱਡਮੁੱਲੀ ਸੇਵਾ ਕੀਤੀਹੈ। ਇਸ ਤੋਂ ਉਪਰੰਤ ਇਹ ਪੰਜਾਬੀ ਸਾਹਿਤ ਵਿਚ ਵੱਡਮੁੱਲੀ ਦੇਣ ਹੈ। ਜਿਸ ਨੂੰ ਆਉਣ ਲਈ ਪੀੜ੍ਹੀ ਪੜ੍ਹੇਗੀ ਅਤੇ ਆਪਣੇ ਵਿਰਸੇ ਦੀ ਪਛਾਣ ਕਰੇਗੀ। ਮੈਂ ਸਮੂਹ ਦਲਿਤ ਵਰਗ ਦੇ ਵੀਰਾਂ ਨੂੰ ਅਪੀਲ ਕਰਦਾ ਹਾਂ ਕਿ ਹਰ ਇਕ ਵੀਰ ਇਸ ਪੁਸਤਕ ਨੂੰ ਖਰੀਦ ਕੇ ਪੜ੍ਹੇ। ਆਪਣੇ ਮਿੱਤਰਾਂ ਨੂੰ, ਦੋਸਤਾਂ ਨੂੰ ਅਤੇ ਪਰਿਵਾਰ ਨੂੰ ਪੜ੍ਹਾਵੇ ਤਾਂ ਕਿ ਲੇਖਕ ਦੀ ਕੀਤੀ ਮਿਹਨਤ ਦਾ ਮੁੱਲ ਪੈ ਸਕੇ।

**ਗੁਲਜ਼ਾਰ ਸਿੰਘ ਸ਼ੌਕੀ, ਧੂਰੀ।**

49. ਮੈਂ ਆਪਜੀ ਨੂੰ ਪਹਿਲਾਂ ਵੀ ਲਿਖ ਚੁੱਕਾ ਹੈ ਕਿ ਮੈਂ ਇਸ ਕਿਤਾਬ ਨੂੰ ਹਾਸਲ ਕਰਨ ਲਈ ਜ਼ਮੀਨ ਅਸਮਾਨ ਇਕ ਕਰ ਦਿੱਤਾ ਹੈ। ਪ੍ਰੰਤੂ ਕਿਤਾਬ ਫੇਰ ਵੀ ਨਹੀਂ ਮਿਲੀ। ਮੈਂ ਵੀ ਇਹ ਸੌਂਹ ਖਾਧੀ ਹੋਈ ਹੈ ਕਿ ਕਿਤਾਬ ਤਦ ਹੀ ਪੜ੍ਹਨੀ ਹੈ ਜਦ ਮੈਂ ਇਹ ਕਿਤਾਬ ਨਿੱਜੀ ਤੌਰ 'ਤੇ ਪ੍ਰਾਪਤ ਕਰ ਲਵਾਂ। ਮੈਂ ਇਹ ਪੁਸਤਕ ਖਰੀਦਣ ਲਈ 500 ਰੁਪਏ ਤੱਕ ਖਰਚਣ ਲਈ ਤਿਆਰ ਹਾਂ।

**ਡਾ. ਕੇ. ਐੱਸ. ਅਤਰੀ, ਮਾਨ ਕੌਰ ਸਿੰਘ, ਗੁਰਦਾਸਪੁਰ।**

50. I am writing you as we require five copies of your book bharti log neech kasai bane. I hope you will surely send the books.

**Vir Singh, Technical Officer, Jammu.**

51. ਮੈਂ ਬਹੁਜਨ ਸਮਾਜ ਦਾ ਵਿਦਿਆਰਥੀ ਹਾਂ। ਮੈਂ ਤੁਹਾਡੀ ਲਿਖੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ, ਸਾਰੀ ਪੜ੍ਹੀ ਹੈ। ਕਾਂਸ਼ੀ ਰਾਮ ਜੀ ਦੀ ਅਗਵਾਈ ਵਿੱਚ ਉਸਰ ਰਹੀ ਲਹਿਰ ਮੈਨੂੰ ਬਹੁਤ ਚੰਗੀ ਲਗਦੀ ਹੈ।

**ਸੁਖਵਿੰਦਰ ਸਿੰਘ, ਖੇਤੀ ਯੂਨੀਵਰਸਿਟੀ ਲੁਧਿਆਣਾ**

52. ਮੈਂ ਤੁਹਾਨੂੰ ਨਿੱਜੀ ਤਰੌਂ 'ਤੇ ਨਹੀਂ ਜਾਣਦਾ, ਕੇਵਲ ਜਾਣਦਾ ਹਾਂ, ਤੁਹਾਡੀ ਲਿਖੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਰਾਹੀਂ। ਤੁਸੀਂ ਤੱਥਾਂ ਦੇ ਆਧਾਰ 'ਤੇ ਬਹੁਤ ਵੱਡੀ ਘਾਲਣਾ ਘਾਲੀ ਹੈ ਤੇ ਇਹ ਸਿੱਧ ਕਰਨ ਵਿੱਚ ਸਫਲ ਹੋਏ ਹੋ ਕਿ ਲੋਕ ਬਦ (ਰਾਖਸ਼) ਨਹੀਂ ਸਨ। ਇਹ ਆਪਣੇ ਵੱਡੇ ਵਡੇਰੇ ਸਨ। ਜੋ ਇੱਥੋਂ ਦੇ ਖੁਦ ਮਾਲਕ ਤੇ ਹਾਕਮ ਸਨ। ਸਾਡੇ ਸਮਾਜਿਕ ਤੌਰ 'ਤੇ ਲੋਕਾਂ ਦੀਆਂ ਸ਼ੁੱਭ-ਕਾਮਨਾਵਾਂ ਕਿ ਤੁਸੀਂ ਹੋਰ ਵੱਧ ਸੇਵਾ ਕਰ ਸਕੋ।

**ਮਾਸਟਰ ਬਲਦੇਵ ਸਿੰਘ, ਪਿੰਡ ਵਾਂਦਰ ਜਟਾਣਾ, ਫਰੀਦਕੋਟ।**

53. ਮੈਂ ਤੁਹਾਡਾ ਕਿੰਨ੍ਹਾਂ ਸ਼ਬਦਾਂ ਨਾਲ ਧੰਨਵਾਦ ਕਰਾਂ, ਮੈਂ ਤੁਹਾਡਾ ਸਦਾ ਰਿਣੀ ਹਾਂ। ਤੁਹਾਡੇ ਵੱਲੋਂ ਲਿਖੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹੀ ਅਤੇ ਰੋਮ-ਰੋਮ 'ਚੋਂ ਖੂਨ ਖੌਲ ਉਠਿਆ। ਤੁਹਾਡੇ ਵੱਲੋਂ ਲਿਖੇ ਲਫ਼ਜ਼ ਮੇਰੇ ਲਈ ਨਵਾਂ ਰਸਤਾ ਲੈ ਕੇ ਆਇਆ। ਜੋ ਵੀਹ ਸਾਲ ਤੋਂ ਅਣਜਾਣ ਸੀ, ਇਸ ਪੁਸਤਕ ਤੋਂ ਉਹ ਸਭ ਕੁਝ ਜਾਣ ਗਿਆ ਕਿ ਅਸਲੀਅਤ ਕੀ ਹੈ। ਜਿਵੇਂ ਕਿਸੇ ਨੇ ਸਮੁੰਦਰ 'ਚੋਂ ਹੀਰਾ ਭਾਲ ਕੇ ਲਿਆਂਦਾ ਹੋਵੇ, ਮੈਂ ਤੁਹਾਡਾ ਅਤੀ ਦਿਲੋਂ ਸ਼ੁੱਕਰ ਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਨਿੱਡਰ ਹੋ ਕੇ ਜ਼ਿੰਦਗੀ ਦੀਆਂ ਰਾਹਾਂ 'ਤੇ ਚੱਲਣ ਦੇ ਕਾਬਲ ਬਣਾਇਆ ਹੈ।

**ਸੁਖਵਿੰਦਰ ਸਿੰਘ, ਪਿੰਡ ਨਵਾਂ ਕੋਟ, ਜੰਡਿਆਲਾ ਗੁਰੂ।**

54. ਅੱਜ ਤੋਂ ਸੱਤ-ਅੱਠ ਸਾਲ ਪਹਿਲਾਂ ਜਦੋਂ ਸਾਡੇ ਘਰ ਵਿਚ ਬਹੁਜਨ ਸਮਾਜ ਦੀ ਗੱਲ ਹੁੰਦੀ ਤਾਂ ਮੈਨੂੰ ਬਹੁਤ ਗੁੱਸਾ ਆਉਂਦਾ। ਇੱਕ ਦਿਨ, ਸਾਲ ਪਹਿਲਾਂ ਦੀ ਗੱਲ ਹੈ ਕਿ ਸਾਡੇ ਘਰ ਵਿੱਚ ਇਕ ਕਿਤਾਬ ਮਿਲੀ। ਜਦੋਂ ਮੈਂ ਅਚਾਨਕ ਕਿਤਾਬ ਚੁੱਕੀ ਤੇ ਖੋਲ੍ਹੀ, ਮੈਂ ਕਿਤਾਬ ਨੂੰ ਪੜ੍ਹਨ ਲੱਗੀ ਅਤੇ ਪੜ੍ਹਦੀ ਹੀ ਗਈ। 15 ਦਿਨਾਂ ਵਿੱਚ ਕਿਤਾਬ ਨੂੰ ਚਾਰ ਵਾਰ ਪੜ੍ਹਿਆ, ਪਤਾ ਲੱਗਿਆ ਕਿ ਸਾਡੇ ਲੋਕਾਂ ਨਾਲ ਬ੍ਰਾਹਮਣਵਾਦ ਨੇ ਇਤਨਾ ਕੁਝ ਬੁਰਾ-ਭੈੜਾ ਕੀਤਾ ਹੈ। ਜਿਸ ਮੇਰੇ ਵੀਰ ਨੇ ਇਹ ਕਿਤਾਬ ਲਿਖ ਕੇ ਸਾਡੇ ਲੋਕਾਂ ਨੂੰ ਜ਼ਿੰਦਗੀ ਦਾ ਰਾਹ ਦੱਸਿਆ ਅਤੇ ਸਾਡੀਆਂ ਅੱਖਾਂ ਖੋਲ੍ਹੀਆਂ, ਸਾਡਾ ਬਹੁਜਨ ਸਮਾਜ ਰਹਿੰਦੀ ਦੁਨੀਆਂ ਤੱਕ ਇਸ ਵੀਰ ਦਾ ਅਸਾਨਮੰਦ ਰਹੇਗਾ। ਸਾਡੇ ਬਹੁਜਨ ਸਮਾਜ ਦੀ ਔਰਤ ਇਸ ਵੀਰ ਦਾ ਕਰਜ਼ਾ ਨਹੀਂ ਉਤਾਰ ਸਕਦੀ। ਮੈਂ ਜਿਹੜੀ ਕਿਤਾਬ ਪੜ੍ਹੀ, ਉਸ ਦਾ ਨਾਂਅ 'ਭਾਰਤੀ ਲੋਕ ਨੀਚ ਕਿਵੇਂ ਬਣੇ' ਹੈ ਤੇ ਮੇਰੇ ਵੀਰ ਦਾ ਨਾਂਅ ਗੁਰਨਾਮ ਸਿੰਘ ਹੈ।

**-ਰਣਜੀਤ ਕੌਰ ਪਤਨੀ ਸ. ਜਸਬੀਰ ਸਿੰਘ, ਭਾਰਤੀ ਕਲੋਨੀ ਬਠਿੰਡਾ।**

55. ਆਪ ਜੀ ਦੀ ਸ਼ੁੱਭ ਕਲਮ ਦੁਆਰਾ ਰਚਿਤ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਕੁਝ ਪਲ ਹੀ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਸਿਰਫ ਪੰਚ-ਸੱਤ ਮਿੰਟ ਹੀ ਉਸ ਪੁਸਤਕ ਦਾ ਆਨੰਦ ਮਾਣ ਸਕਿਆ। ਦੋਸਤ ਨੇ ਉਸ ਪੁਸਤਕ ਬਾਰੇ ਕਿਹਾ ਕਿ ਕੁਝ ਟਾਈਮ ਬਾਅਦ ਹੀ ਇਹ ਪੁਸਤਕ ਮਿਲ ਸਕੇਗੀ। ਮੈਨੂੰ ਆਪ ਜੀ ਦੀ ਪੁਸਤਕ ਦੀ ਮਨੋ ਤਾਂਘ ਹੈ। ਨਿਮਰਤਾ ਸਹਿਤ ਬੇਨਤੀ ਹੈ ਕਿ ਕ੍ਰਿਪਾ ਕਰਕੇ ਭੇਜ ਦੇਣਾ।

**ਨਿਰਮਲ ਜੀਤ, ਰਿਹਾਇਸ਼ੀ ਕਾਲੋਨੀ, ਸ਼ਾਹਪੁਰ ਕੰਢੀ।**

56. ਪਤਾ ਲੱਗਾ ਕਿ ਕਿਤਾਬ ਦੁਬਾਰਾ ਸੋਧੇ ਹੋਏ ਐਡੀਸ਼ਨ ਨਾਲ ਛਪ ਰਹੀ ਹੈ। ਮੈਂ ਸੋਚਿਆ ਸੀ ਕਾਨਫਰੰਸ ਮੌਕੇ ਕਿਤਾਬ ਲਵਾਂਗੇ। ਪ੍ਰੰਤੂ ਕਾਨਫਰੰਸ 8 ਮਈ ਨੂੰ ਹੋ ਗਈ। ਮੇਰੇ ਪਿਤਾ ਜੀ ਤੇ ਬਾਕੀ ਸਾਰਾ ਪਰਿਵਾਰ ਲੁਧਿਆਣੇ ਪਹੁੰਚੇ ਸਨ। ਕ੍ਰਿਪਾ ਕਰਕੇ ਤੁਸੀਂ ਖੁਦ ਹੀ ਇੱਕ ਕਾਪੀ ਭੇਜ ਦਿਓ।

**ਅਵਤਾਰ ਸਿੰਘ ਗੁਲਸ਼ਨ, ਤਰਨ ਤਾਰਨ।**

57. ਮੈਂ ਆਪ ਜੀ ਦੀ ਪਹਿਲੀ ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹ ਚੁੱਕਿਆ ਹਾਂ। ਮੈਂ ਦੂਸਰਾ ਅਤੇ ਤੀਸਰਾ ਐਡੀਸ਼ਨ ਪੜ੍ਹੇ ਹਨ। ਹੁਣ ਚੌਥਾ ਐਡੀਸ਼ਨ ਪੜ੍ਹਨ ਦਾ ਇੱਛੁਕ ਹਾਂ। ਕ੍ਰਿਪਾ ਕਰਕੇ ਕਿਤਾਬ ਛੇਤੀ ਤੋਂ ਛੇਤੀ ਭੇਜਣ ਦੀ ਕ੍ਰਿਪਾਲਤਾ ਕਰਨੀ।

**ਬਾਬੂ ਸਿੰਘ, ਮੁਹੱਲਾ ਸੂਦ ਵਾਲਾ, ਪਟਿਆਲਾ।**

58. ਮੈਂ ਸ. ਹੰਸ ਸਿੰਘ ਨੂੰ ਭਾਰਤੀ ਲੋਕ ਨੀਚ ਕਿਵੇਂ ਬਣੇ ਲਈ 1500 ਰੁਪਏ ਅਡਵਾਂਸ ਜਮ੍ਹਾਂ ਕਰਾਏ ਸਨ। ਮੈਨੂੰ 25 ਕਿਤਾਬਾਂ ਭੇਜ ਦੇਣਾ।

**ਬਲਜੀਤ ਸਿੰਘ, ਰਾਮਪੁਰਾ ਫੂਲ।**

59. ਕਿਤਾਬ ਬਾਰੇ ਪੜ੍ਹ ਕੇ ਖੁਸ਼ੀ ਹੋਈ। ਲੋਕਾਂ ਦੀ ਕਾਫੀ ਮੰਗ ਸੀ। ਕੋਈ ਮੰਨੇ ਨਾ ਮੰਨੇ ਲਿਖਤਾਂ ਰਾਹੀਂ ਜਨ ਅਧਾਰ ਬਣਾਉਣ ਵਿਚ ਤੇਰਾ ਬਹੁਤ ਵੱਡਾ ਰੋਲ ਹੈ। ਇਹ ਕਿਤਾਬ ਤਾਂ ਇਨਕਲਾਬੀ ਹੋ ਨਿੱਬੜੀ ਹੈ। ਵਕਤ ਜ਼ਰੂਰ ਇਸ ਦੀ ਕਦਰ ਪਾਵੇਗਾ। ਤਰਕ, ਰਵਾਨਗੀ, ਜਾਣਕਾਰੀ ਤੇ ਵਿਕਲਤਾ ਦੀ ਕੋਈ ਘਾਟ ਨਹੀਂ ਹੈ।

**ਫਤਹਿ ਜੰਗ, ਚੰਡੀਗੜ੍ਹ।**

60. ਅਖ਼ਬਾਰ ਵਿੱਚ ਪੜ੍ਹਿਆ ਹੈ ਕਿ ਭਾਰਤੀ ਲੋਕ ਨੀਚ ਕਿਵੇਂ ਬਣੇ ਤਿਆਰ ਹੋ ਚੁੱਕੀ ਹੈ। ਮੇਹਰਬਾਨੀ ਕਰਕੇ ਹੇਠ ਲਿਖੇ ਪਤੇ 'ਤੇ ਇੱਕ ਕਾਪੀ ਭੇਜ ਦੇਣਾ।

**ਜਗਜੀਤ ਸਿੰਘ, ਟਾਂਡਾ ਉੜਮੁੜ, ਹੁਸ਼ਿਆਰਪੁਰ।**

61. ਆਪਜੀ ਦੀ ਰਚਿਤ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹ ਰਹੇ ਹਾਂ। ਜੋ ਵਾਕਿਆ ਹੀ ਬਾਈਬਲ ਆਫ਼ ਦਲਿਤ ਹੈ। ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ। ਅਸੀਂ ਤੁਹਾਡੀ ਇਸ ਅਣਥੱਕ ਮਿਹਨਤ ਦੇ ਵਿਸ਼ੇਸ਼ ਧੰਨਵਾਦੀ ਹਾਂ। ਇਲਾਕੇ ਵਿੱਚ ਆਪ ਦੀ ਬਹੁਤ ਪ੍ਰਸੰਸਾ ਹੈ।

**ਈ. ਟੀ. ਟੀ. ਵਿਦਿਆਰਥੀ, ਜਗਤਾਰ ਸਿੰਘ ਸੰਦੋਹਾ,<br>ਸੋਹਣ ਸਿੰਘ ਪੱਕਾ ਕਾਲੇ ਵਾਲਾ, ਰਾਮ ਪ੍ਰਕਾਸ਼ ਬੋਹਾ ਅਤੇ ਹੋਰ ਸਾਥੀ।**

62.1. **ਸਿੰਘ ਬਰਦਰਜ਼ ਅੰਮ੍ਰਿਤਸਰ**

ਪੁਸਤਕ ਭਾਰਤੀ ਲੋਕ ਨੀਚ ਕਿਵੇਂ ਬਣੇ ਜਾਣਕਾਰੀ ਦਿਉ ਤਾਂ ਕਿ ਆਰਡਰ ਭੇਜਿਆ ਜਾ ਸਕੇ।

2. **ਸਿੱਖ ਬੁੱਕ ਸੈਂਟਰ।**

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਕ੍ਰਿਪਾ ਕਰਕੇ 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੀਆਂ ਦਸ ਕਾਪੀਆਂ ਭੇਜਣ ਦੀ ਖੇਚਲ ਕੀਤੀ ਜਾਵੇ।

**ਹਰਭਜਨ ਸਿੰਘ।**

3. **ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ**

ਸਾਨੂੰ ਭਾਰਤੀਲੋਕ ਨੀਚ ਕਵਿੇਂ ਬਣੇ ਦੀਆਂ 20 ਕਾਪੀਆਂ ਹੋਰ ਭੇਜ ਦਿਉ।

4. **ਲਾਹੌਰ ਬੁੱਕ ਸ਼ਾਪ ਲੁਧਿਆਣਾ।**

ਅਸੀਂ ਤੁਹਾਨੂੰ ਪਹਿਲਾਂ ਵੀ ਲਿਖਿਆ ਸੀ ਤੇ ਆਰਡਰ ਭੇਜਿਆ ਸੀ। ਦੁਬਾਰਾ ਫੇਰ ਆਰਡਰ ਭੇਜ ਰਹੇ ਹਾਂ ਕਿ ਕ੍ਰਿਪਾ ਕਰਕੇ ਪੁਸਤਕਾਂ ਜਲਦੀ ਭੇਜਣ ਦੀ ਖੇਚਲ ਕਰਨ।

ਭਾਰਤੀ ਲੋਕ ਨੀਚ ਕਿਵੇਂ ਬਣੇ-20<br>
ਬਾਨਾਰਸ ਕੇ ਠੱਗ-5<br>
ਧਰਮ ਯੁੱਧ ਕਹਾਣੀ ਸੰਗ੍ਰਹਿ-5<br>
ਗੁਲਾਮ ਗਿਰੀ-5

5. ਚੇਤਨਾ ਪ੍ਰਕਾਸ਼ ਪੰਜਾਬੀ ਭਵਨ, ਲੁਧਿਆਣਾ.

ਭਾਰਤੀ ਲੋਕ ਨੀਚ ਕਿਵੇਂ ਬਣੇ ਤੁਹਾਡੀ ਪ੍ਰਕਾਸ਼ਿਤ ਪੁਸਤਕ ਹੈ ਜਾਂ ਕਿਸੇ ਹੋਰ ਦੀ ਜਾਣਕਾਰੀ ਭੇਜਣਾ।

63. ਮੈਂ ਆਪ ਜੀ ਦੀ ਲਿਖੀ ਕਿਤਾਬ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹੀ ਤੇ ਬਹੁਤ ਪਸੰਦ ਆਈ ਪਰ ਉਹ ਕਿਤਾਬ ਮੇਰੇ ਕੋਲੋਂ ਕੋਈ ਹੋਰ ਲੈ ਗਿਆ। ਇਹ ਕਿਤਾਬ ਮੈਨੂੰ ਚਾਰ ਐਡੀਸ਼ਨਾਂ ਵਿੱਚ ਹੀ ਵੀ. ਪੀ. ਰਾਹੀਂ ਭੇਜਣ ਦੀ ਕ੍ਰਿਪਾਲਤਾ ਕਰਨੀ।

**ਗੁਰਵਿੰਦਰ ਸਿੰਘ, ਪਿੰਡ ਖੁੰਰਾਣਾ, ਅਮਲੋਹ।**

**64. ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਖੋਜ ਵਿਦਿਆਰਥਣਾਂ ਹਾਂ। ਤੁਹਾਡੀਆਂ ਕਿਤਾਬਾਂ** 'ਭਾਰਤੀ ਲੋਕ ਨੀਚ ਕਿਵੇਂ ਬਣੇ'ਦੇ ਚਾਰੇ ਐਡੀਸ਼ਨ ਬਨਾਰਸ ਕੇ ਠੱਗ, ਵਿਹੜਿਆਂ ਦੀ ਦਾਸਤਾਂ, ਧਰਮ ਯੁੱਧ ਅਤੇ ਬੇਗਮਪੁਰੇ ਦਾ ਵਾਸੀ ਦੇ ਅੰਕਾਂ ਦੀ ਜ਼ਰੂਰਤ ਹੈ। ਮੇਰੇ ਪਤੇ 'ਤੇ ਕਿਤਾਬਾਂ ਭੇਜ ਦੇਣੀਆਂ।

**ਅਮਨਦੀਪ ਹੀਰਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।**

65. ਮੈਂ ਜਗਰੂਪ ਸਿੰਘ ਬੰਬੀਹਾ ਭਾਈ (ਮਰਹੂਮ) ਦਾ ਛੋਟਾ ਭਾਈ ਹਾਂ। ਸਾਨੂੰ ਆਪ ਜੀ ਦੀ ਜੋ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਭੇਟਾ ਕੀਤੀ ਹੈ। ਮੈਂ ਕਈ ਲੋਕਾਂ ਨੂੰ ਪੜ੍ਹਾਈ ਹੈ। ਖਰੀਦ ਕੇ ਵੀ ਵੰਡੀਆਂ ਹਨ। ਤੁਹਾਡਾ ਅਨੇਕ ਵਾਰ ਧੰਨਵਾਦ।

**ਚਰਨ ਸਿੰਘ ਬੰਬੀਹਾ ਭਾਈ, ਪਟਿਆਲਾ।**

66. ਆਪ ਜੀ ਦੀ ਲਿਖੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਕਈ ਗਾਹਕ ਸਾਥੋਂ ਮੰਗਦੇ ਹਨ, ਪਰ ਸਿ ਕਿਤਾਬ ਦੇ ਸਾਡੇ ਸਟਾਕ ਵਿਚ ਨਾ ਹੋਣ ਕਰਕੇ ਗਾਹਕ ਨੂੰ ਖਾਲੀ ਮੁੜਨਾ ਪੈਂਦਾ ਹੈ। ਵਾਪਸੀ ਜਵਾਬ ਦੇਣਾ ਕਿ ਘੱਟੋ-ਘੱਟ ਕਿੰਨੀਆਂ ਕਾਪੀਆਂ ਦੇ ਸਕੋਗੇ।

**ਸਟਾਲ ਚੌੜਾ ਬਾਜ਼ਾਰ ਲੁਧਿਆਣਾ।**

67. ਆਪ ਜੀ ਦੀ ਕਿਤਾਬ ਮੈਂ ਕਿਸੇ ਲਾਇਬ੍ਰੇਰੀ ਵਿਚ ਪੜ੍ਹੀ ਸੀ। ਪੜ੍ਹ ਕੇ ਬਹੁਤ ਕੁਝ ਸਿੱਖਣ ਨੂੰ ਮਿਲਿਆ ਅਤੇਫਿਰ ਉਤਸ਼ਾਹ ਪੈਦਾ ਹੋ ਗਿਆ। ਮੈਨੂੰ ਕਿ ਕਿਤਾਬ ਭੇਜ ਦਿਓ।

**ਬੱਚਾ ਹਰਭਜਨ ਸਿੰਘ, ਕ੍ਰਿਸ਼ਨਾ ਨਗਰ, ਜਲੰਧਰ।**

68. ਅੱਜ-ਕੱਲ੍ਹ ਮੈਂ ਆਪ ਜੀ ਦੀ ਲਿਕੀ ਕਿਤਾਬ ਭਾਰਤੀ ਲੋਕ ਨੀਚ ਕਿਵੇਂ ਬਣੇ ਪੜ੍ਹ ਰਿਹਾ ਹਾਂ। ਅੱਜ ਤੱਕ ਮੈਂ ਜਿਤਨੀਆਂ ਵੀ ਕਿਤਾਬਾਂ ਪੜ੍ਹੀਆਂ ਹਨ, ਇਸ ਦਾ ਦਰਜਾ ਮੇਰੀ ਆਪਣੀ ਰਾਇ ਨਾਲ ਬਹੁਤ ਉੱਚਾ ਹੈ। ਇਹ ਕਿਤਾਬ ਆਪ ਨੇ ਬਹੁਤ ਹੀ ਸੂਝ ਨਾਲ ਵਿਚਾਰ ਕੇ ਲਿਖੀ ਹੈ। ਜਿਸ ਲਈ ਆਪ ਬਹੁਤ ਹੀ ਧੰਨਵਾਦ ਦੇ ਪਾਤਰ ਹੋ। ਮੇਰੇ ਪਾਸ ਸ਼ਬਦ ਨਹੀਂ ਜਿਨ੍ਹਾਂ ਨਾਲ ਮੈਂ ਆਪ ਦੀ ਸਿਫਤ ਕਰਾਂ।

**ਹਵਾਲਦਾਰ ਪ੍ਰਕਾਸ਼ ਚੁੰਬਰ, ਚੂਵਾਲੀ ਫਲੌਰ।**

69. ਆਪ ਦੀ ਨਵੀਂ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹੀ ਅਤੇ ਇਸ ਪੁਸਤਕ ਵਿਚੋਂ ਅੱਛੀਆਂ ਬਾਤਾਂ ਔਰ ਜ਼ਰੂਰੀ ਜਾਣਕਾਰੀ ਮਿਲੀ। ਇਸ ਲੀਏ ਆਪ ਕੋ ਸ਼ੁੱਭ ਕਾਮਨਾ ਭੇਜਤਾ ਹੂੰ। ਆਪ ਜੈਸੇ ਮਹਾਨ ਵਿਦਵਾਨ ਨੇ ਬਹੁਜਨ ਸਮਾਜ ਕੇ ਏਕ ਚੌਕੀਦਾਰ ਕੇ ਲੀਏ ਕੀਮਤੀ ਸਮੇਂ ਨਿਕਾਲਾ, ਮੇਰੇ ਲੀਏ ਧੰਨ ਹੈ।

**ਤੀਰਥ ਰਾਮ, ਫਿਰੋਜ਼ਪੁਰ।**

70. ਮੈਂ ਆਪ ਜੀ ਦੀਆਂ ਲਿਖੀਆਂ ਰਚਨਾਵਾਂ ਪੜ੍ਹੀਆਂ ਹਨ। ਭਾਰਤ ਦੀ ਸੈਂਕੜੇ ਸਾਲ ਪੁਰਾਣੀ ਕੋਹੜ ਰੂਪੀ ਜਾਤ-ਪਾਤ ਦੀ ਬਿਮਾਰੀ ਦਾ ਨਿਕਾਸ ਅਤੇ ਵਿਕਾਸ, ਬਾਰੇ ਡੂੰਘੀ ਖੋਜ ਅਤੇ ਅਧਿਐਨ ਵੇਖ ਕੇਬਹੁਤ ਪ੍ਰਭਾਵਤ ਹੋਇਆ ਹਾਂ। ਬ੍ਰਾਹਮਣ ਰੂਪੀ ਅੰਧਕਾਰਾ ਸਾਗਰ ਵਿਚ ਕਰੋੜਾਂ ਭਾਰਤੀਆਂ ਲਈ ਤੁਸੀਂ ਚਾਨਣ ਮੁਨਾਰਾ ਜਾਪਦੇ ਹੋ। ਆਪ ਜੀ ਦੀ ਲਿਖੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹ ਕੇ ਤੁਹਾਡੀ ਵਿਦਤਾ ਅਤੇ ਤੀਖਣ ਬੁੱਧੀ ਬਾਰੇ ਗਿਆਨ ਹੋਇਆ। ਤੁਸੀਂ ਆਉਣਵਾਲੇ ਖੋਜੀਆਂ ਤੇ ਸਮਾਜ ਸੁਧਾਰਕਾਂ ਲਈ ਕਿ ਮਹਾਨ ਗ੍ਰੰਥ ਦੀ ਰਚਨਾ ਕੀਤੀ ਹੈ। ਜੋ ਵਿਗਿਆਨਕ ਹੈ। ਸਚਾਈ 'ਤੇ ਅਧਾਰਤ ਹੈ। ਸਮਾਜਿਕ ਬਰਾਬਰੀ, ਜਾਤ ਅਤੇ ਜਮਾਤ ਰਹਿਤ ਸਮਾਜ,ਵਿਸ਼ਵ ਭਾਈਚਾਰੇ ਦੇ ਮਹਾਨ ਤੇ ਉੱਚ ਸਿਧਾਂਤਾਂ ਨਾਲ ਭਰਪੂਰ ਹੈ।

**ਗੁਰਬਖਸ਼ ਸਿੰਘ ਹੰਸ, 47 ਸੀ, ਚੰਡੀਗੜ੍ਹ।**

71. ਖਤ ਦਾ ਜਵਾਬ ਪੜ੍ਹ ਕੇ ਆਸ ਦੀ ਕਿਰਨ ਮਿਲੀ ਜ਼ਿੰਦਗੀ ਵਿਚ ਸੰਘਰਸ਼ ਕਰਨ ਦੇ ਕਾਬਲ ਬਣਾ ਦਿੱਤਾ। ਆਪ ਜੀ ਵੱਲੋਂ ਲਿਖੀ ਪੁਸਤਕ ਨੇ ਮੈਨੂੰ ਹੋਰ ਕਿਤਾਬਾਂ ਪੜ੍ਹਨ ਦੀ ਪ੍ਰੇਰਨਾ ਦਿੱਤੀ। 'ਭਾਰਤੀ ਲੋਕ ਨੀਚ ਕਿਵੇਂ ਬਣੇ' ਦਾ ਤੀਸਰਾ ਐਡੀਸ਼ਨ ਬੁੱਕ ਸਟਾਲ ਤੋਂਨਹੀਂ ਮਿਲ ਰਿਹਾ। ਕਿੱਥੋਂ ਮਿਲੇਗਾ?

**ਸੁਖਵਿੰਦਰਸਿੰਘ, ਨਵਾਂ ਕੋਟ, ਜੰਡਿਆਲਾ ਗੁਰੂ, ਅੰਮ੍ਰਿਤਸਰ।**

72. ਮੈਨੂੰ ਤੁਹਾਡੀ ਵਿਰਾਸਤੀ ਯਾਦਾਂ ਨਾਲ ਭਰੀ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹਨ ਨੂੰ ਮਿਲੀ ਹੈ। ਇਹ ਕਿ ਤਰ੍ਹਾਂ ਦੀ ਦਬੇ-ਕੁਚਲੇ, ਦੁਰਕਾਰੇ, ਸਤਾਏ ਭਾਰਤੀ ਲੋਕਾਂ ਦੀ ਬਾਈਬਲ ਹੈ। ਤੁਸੀਂ ਇਕ ਤਰ੍ਹਾਂ ਨਾਲ ਭਾਰਤ ਦੇ ਦਲਿਤ ਪਛੜੇ ਵਰਗਾਂਲਈ ਅਤਿ ਲੋੜੀਂਦੀ ਗਿਆਨ ਅਤੇਸੂਚਨਾ ਨੂੰ ਇਕੱਠਾ ਕਰਨ ਲਈਇਕ ਮਧੂ ਮੱਖੀ ਦਾਕੰਮਕੀਤਾ ਹੈ। ਅਸਲ ਬਿਮਾਰੀ ਦੀ ਚੀਰਫਾੜ ਅਤੇ ਪਛਾਣ ਜੋ ਸਹੀ ਤਰੀਕੇ ਨਾਲ ਕੀਤੀ ਗਈ ਹੈ, ਮਹੱਤਵਪੂਰਨ ਹੈ ਤੇ ਇਸ ਬਿਮਾਰੀ ਨੂੰ ਦੂਰ ਕਰਨ ਦੇ ਸਹੀ ਤੌਰ ਤਰੀਕੇ ਤੇ ਯੋਜਨਾਵਾਂ, ਦਰੁਸਤ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਦਿੱਤੀਆਂ ਹਨ। ਜਦੋਂ ਵੀ ਇੰਡੀਆ ਆਇਆ ਹੋਰ ਮਸ਼ਵਰਾ ਕਰਾਂਗੇ।

**ਹਮੇਸ਼ਾ ਲਈ ਤੁਹਾਡਾ,**

**ਰਾਮਕਿਸ਼ਨ,128, ਆਈ.ਈ. ਕਲਾਵਗਜ਼, ਸੀਂ.. 95035**

73. ਮੈਂ ਤਿੰਨ ਕੁ ਸਾਲ ਪਹਿਲਾਂ ਆਪ ਵੱਲੋਂ ਲਿਖੀਇਕ ਅਲੌਕਿਕ ਤੇ ਅਨਮੋਲ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹੀ। ਸ਼ਬਦਾਂ ਵਿਚ ਤਾਂ ਮੈਂ ਨਹੀਂ ਲਿਖ ਸਕਦਾ ਕਿ ਇਸ ਕਿਤਾਬ ਨੇ ਮੇਰੇ 'ਤੇ ਕਿੰਨਾ ਡੂੰਘਾ ਪ੍ਰਭਾਵ ਪਾਇਆ। ਪ੍ਰੰਤੂ ਇਸ ਕਿਤਾਬ ਨੇਮੇਰੀ ਸੋਚਣੀ 'ਤੇ ਬਹੁਤ ਗਹਿਰਾ ਪ੍ਰਭਾਵ ਪਾਇਆ ਹੈ। ਮੈਂ ਕਿਤਾਬ ਚਾਰ ਪੰਜ ਵਾਰ ਪੜ੍ਹੀ ਹੈ। ਤੁਸੀਂ ਬਹੁਤ ਮਿਹਨਤ ਕੀਤੀ ਹੈ ਅਤੇ ਮਾਂ ਬੋਲੀ ਪੰਜਾਬੀ ਦੀ ਝੋਲੀ ਵਿਚ ਇਹ ਬੇਥਾਹ ਕੀਮਤੀ ਕਿਤਾਬ ਪਾਈ ਹੈ। ਸਹੀ ਤਸਵੀਰ ਦੁਨੀਆ ਸਾਹਮਣੇ ਪੇਸ਼ ਕੀਤੀ ਹੈ। ਕੋਈ ਸੱਜਣ ਮੇਰੇ ਕੋਲੋਂ ਕਿਤਬ ਪੜ੍ਹਨ ਲਈ ਲੈ ਗਿਆ, ਪਰ ਵਾਪਸ ਨਹੀਂ ਕੀਤੀ। ਕੀ ਤੁਸੀਂ ਇਹ ਕਿਤਾਬ ਭੇਜ ਸਕਦੇ ਹੋ।

**ਅੰਗਰੇਜ਼ ਸਿੰਘ, ਢਿੱਲੋਂ ਮਾਰਗ, ਪਟਿਆਲਾ।**

74. 'ਭਾਰਤੀ ਲੋਕ ਨੀਚ ਕਿਵੇਂ ਬਣੇ' ਅਤੇ ਬਨਾਰਸ ਕੇ ਠੱਗ, ਜਿਹੀਆਂ ਮਹਾਨ ਇਤਿਹਾਸਕ ਅਤੇ ਦਸਤਾਵੇਜ਼ੀ ਪੁਸਤਕੰ ਦੇਰਚੇਤਾ ਸਦੀਆਂ ਤੋਂ ਸਿੱਧੀ ਅਤੇ ਲਤਾੜੀ ਸੋਚ ਨੂੰ ਛੱਡ ਕੇ, ਦਲਿਤਾਂ ਵਿਚ ਇਨਸਾਨੀ ਸੋਚ ਨੂੰ ਬਦਲਣ ਵਰਗੇ ਮਹਾਨ ਕਾਰਜ ਵਿਚ ਜੁੱਟੇ ਬਹੁਜਨ ਸਮਾਜ ਦੇਮਸੀਹਾ ਸਾਹਿਬ ਕਾਂਸ਼ੀ ਰਾਮ ਦੇ ਨਕਸ਼ੇ ਕਦਮਾਂ 'ਤੇ ਅੱਗੇ ਵਧਣ ਵਾਲੇ ਨਿਧੜਕ ਲੇਖਕ ਬਾਬਾ ਸਾਹਿਬ ਡਾ: ਭੀਮ ਰਾਓ ਅੰਬੇਡਕਰ ਦੇ ਮਿਸ਼ਨ ਵਿਚ ਬਣਦਾ ਯੋਗਦਾਨ ਪਾ ਰਹੇ ਸਰਗਰਮ ਵੀਰ ਗੁਰਨਾਮ ਸਿੰਘ ਮੁਕਤਸਰ, ਸਮੂਹ ਚੇਤਨ ਵਰਗ ਦੀਆਂ ਬੇਗਮਪੁਰੇ ਦਾ ਵਾਸੀ ਮਾਸਕ ਪੱਤਰ ਲੈ ਕੇ ਸਾਡੇ ਬੂਹਿਆਂ 'ਤੇ ਦਸਤਕ ਦੇਰਹੇ ਹਨ। ਆਓ ਅਣਖੀ ਅਤੇ ਹੱਕੀ ਆਵਾਜ਼ ਨਾਲ ਜੁੜੀਏ।

**ਦਲਜੀਤ ਬਹਾਦਰ ਖਾਨਖਾਨਾ, ਸੰਪਾਦਕ ਬਹੁਜਨ ਬੁਲਿਟਨ(ਪੰਜਾਬੀ),**

**5-ਐਲਬੀਅਨ ਏਵ, ਵਿਲਨ ਹਾਲ, ਵੈਸਟ ਮਿਡਲੈਂਡਜ਼, w.V-13 INW U.K.**

75. ਮੈਂ ਆਪ ਦੁਆਰਾ ਲਿਖੀ 'ਭਾਰਤੀ ਲੋਕ ਨੀਚ ਕਿਵੇਂ ਬਣੇ' ਬੜੇ ਧਿਆਨ ਨਾਲ ਪੜ੍ਹੀ ਹੈ। ਇਸ ਪੁਸਤਕ ਨੂੰ ਪੜ੍ਹਕੇ ਮੇਰੇ ਮਨ ਅੰਦਰਲਾ ਹਨ੍ਹੇਰਾ ਖਤਮ ਹੋ ਗਿਆ ਹੈ। ਅਸੀਂ ਤੁਹਾਡੇ ਵਰਗੇ ਲੇਖਕਾਂ ਦੇ ਰਿਣੀ ਹਾਂ, ਜੋ ਭਾਰਤੀ ਲੋਕਾਂ ਨੂੰ ਹਨ੍ਹੇਰੇ ਵਿਚੋਂ ਕੱਢ ਰਹੇ ਹਨ।

**ਪਾਠਕ, ਬੇਗਮਪੁਰੇ ਦਾ ਵਾਸੀ, ਪਿੰਡ ਡਾਲਾ, ਮੋਗਾ।**

76. ਮੈਂ ਭਾਵੇਂ ਤੁਹਾਨੂੰ ਖਤ ਪਹਿਲੀ ਵਾਰ ਲਿਖ ਰਿਹਾ ਹਾਂ, ਪਰ ਮੈਂ ਤੁਹਾਡੀ ਖੋਜ ਭਰਪੂਰ ਕਿਤਾਬ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੜ੍ਹ ਚੁੱਕਿਆ ਹਾਂ। ਜਿਸ ਨੂੰ ਪੜ੍ਹਕੇ ਹਰ ਭਾਰਤੀ ਆਪਣੇ ਦੇਸ਼ ਅਤੇ ਆਪਣੇ ਬਾਰੇ ਜਾਣ ਸਕਦਾ ਹੈ। ਮੈਂ ਤਾਂ ਗੁਜਾਰਸ਼ ਕਰਦਾ ਹਾਂ ਕਿ ਇਹ ਪੁਸਤਕ ਹਰ ਘਰ ਵਿਚ ਪੜ੍ਹੀ ਅਤੇ ਰੱਖੀ ਜਾਵੇ।

**ਸੱਤਪਾਲ ਸੰਤੋਖਪੁਰੀ, ਸਾਥੀ ਲਾਲ ਸਿੰਘ, ਔਲਨੇ ਸਾਊਸ ਬੋਇਸ-ਫਰਾਂਸ।**

77. ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਦੂਸਰਾ ਐਡੀਸ਼ਨ ਕਦੋਂ ਛਪ ਰਿਹਾ ਹੈ ? ਆਪਦੀ ਲਿਖੀ ਹੋਈ ਇਹ ਪੁਸਤਕ ਸਾਡੇ ਸਮਾਜ ਵਿਚ ਬਹੁਤ ਸਲਾਹੀ ਗਈ ਹੈ। ਇਸ ਕਿਤਾਬ ਅੱਜ ਵੀ ਬਹੁਤ ਹੈ,ਦੱਸਣਾ ਕਿ ਇਹ ਕਿਥੋਂ ਮਿਲੇਗੀ ?

**ਕਮਲਜੀਤ ਚਾਹਲ, ਗੁਰਾਇਆ।**

78. ਮੈਂ ਤੁਹਾਡੀ 1989 ਵਾਲੀ ਛਪੀ ਕਿਤਾਬ 'ਭਾਰਤੀ ਲੋਕ ਨੀਚ ਕਿਵੇਂ ਬਣੇ' ਆਪਣੀ ਹੋਈ ਦੁਰਦਸ਼ਾ ਪੜ੍ਹਕੇ ਅੱਖਾਂ ਭਰ ਆਈਆਂ। ਮੈਨੂੰ ਆਪਣੀ ਕੌਮ ਦੇ ਸਾਰੇ ਬਜ਼ੁਰਗਾਂ ਦੀ ਹਿਸਟਰੀ ਚਾਹੀਦੀ ਹੈ।

**ਜਗਦੇਵ ਸਿੰਘ, ਪਾਇਲ, ਲੁਧਿਆਣਾ।**

79. 'ਭਾਰਤੀ ਲੋਕ ਨੀਚ ਕਿਵੇਂ ਬਣੇ' ਇੱਕੀਵੀਂ ਸਦੀ ਦਾ ਮਹਾਨ ਖੋਜ ਗ੍ਰੰਥ ਹੈ। ਜੋ ਭਾਰਤ ਦੇ ਦੱਬੇਕੁਚਲੇ ਲੋਕਾਂ ਲਈ ਜ਼ਰੂਰੀ ਹੈ। ਇਸਗ੍ਰੰਥ ਨੂੰ ਇਕਾਗਰ ਚਿੱਤ ਹੋ ਕੇ ਪੜ੍ਹਨਾ ਚਾਹੀਦਾ ਹੈ।

**ਚਰਨ ਸਿੰਘ ਬੰਬੀਹਾ ਭਾਈ (ਫਰੀਦਕੋਟ)**

* * *

# ਲਿਖਤ, ਲਿਖਾਰੀ ਅਤੇ ਪਾਠਕ

ਗਿਆਨੀ ਕਰਤਾਰ ਸਿੰਘ ਦੇ ਘਰ ਮਾਤਾ ਭਗਵਾਨ ਕੌਰ ਜੀ ਦੀ ਕੁੱਖੋਂ ਜਨਮੇ, ਪੰਜ ਭਰਾਵਾਂ ਅਤੇ ਤਿੰਨ ਭੈਣਾਂ ਵਿਚ ਪਲੇ, ਪੜ੍ਹੇ ਅਤੇ 'ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਜੀ' ਦੇ ਅਧੂਰੇ ਕਾਰਵਾਂ ਨੂੰ ਅੱਗੇ ਲੈ ਜਾ ਰਹੇ 'ਸਾਹਿਬ ਸ੍ਰੀ ਕਾਂਸ਼ੀ ਰਾਮ' ਜੀ ਦੀ ਭਾਰਤ ਵਰਸ਼ ਵਿਚ 'ਸਮਾਜਿਕ ਪਰਿਵਰਤਨ ਆਰਥਿਕ ਮੁਕਤੀ' ਦੀ ਲਹਿਰ ਨੂੰ ਪੰਜਾਬ, ਹਰਿਆਣਾ ਤੇ ਰਾਜਸਥਾਨ ਵਿਚ ਅੱਗੇ ਲਿਜਾਣ ਲਈ ਯਤਨਸ਼ੀਲ, ਅਣਥੱਕ, ਅਰੋਕ ਵਰਕਰ, ਦਲਿਤ ਵਕਤਾ ਅਤੇ ਦਲਿਤ ਲੇਖਕ ਪ੍ਰੋਫੈਸਰ ਸਰਦਾਰ ਗੁਰਨਾਮ ਸਿੰਘ ਜੀ ਮੁਕਤਸਰ ਨੂੰ ਕੌਣ ਨਹੀਂ ਜਾਣਦਾ ? ਪ੍ਰੋਫੈਸਰ ਸਾਹਿਬ ਕਿਸੇ ਵਿਸ਼ੇਸ਼ ਜਾਣ-ਪਛਾਣ ਦੇ ਮੁਥਾਜ ਨਹੀਂ ਹਨ, ਬਲਕਿ ਉਹ ਆਪਣੀ ਪਛਾਣ 'ਸਮਾਜਿਕ ਪਰਿਵਰਤਨ ਆਰਥਿਕ ਮੁਕਤੀ' ਅਤੇ 'ਜਾਤ ਤੋੜ ਸਮਾਜ ਜੋੜੋ' ਲਹਿਰ ਵਿਚ 'ਉਤਪ੍ਰੇਰਕ' ਵਜੋਂ ਖੁਦ ਆਪ ਹੀ ਹਨ। ਫਿਰ ਵੀ ਮੈਂ ਇਨ੍ਹਾਂ ਦੀ ਲਿਖਤੀ ਪੁਸਤਕ 'ਭਾਰਤੀ ਲੋਕ ਨੀਚ ਕਿਵੇਂ ਬਣੇ' ਤੇ ਪ੍ਰੋਫੈਸਰ ਸਾਹਿਬ ਅਤੇ ਉਨ੍ਹਾਂ ਦੇ ਪਾਠਕਾਂ ਬਾਰੇ ਦੋ ਸ਼ਬਦ ਲਿਖਣ ਲਈ ਆਗਿਆ ਪਾਤਰ ਹੋਣ ਦਾ ਮਾਣ ਲੈ ਰਿਹਾ ਹਾਂ।

ਪ੍ਰੋਫੈਸਰ ਸਾਹਿਬ ਇਕ ਸਾਧਾਰਨ ਵਿਅਕਤੀ ਨਾ ਹੋ ਕੇ ਇਕ ਗਹਿਰ ਗੰਭੀਰ ਵਿਚਾਰਧਾਰਾ ਦੇ ਮਾਲਕ, ਦੁਰਦ੍ਰਿਸ਼ਟ ਫਿਲਾਸਫਰ, 'ਬਹੁਜਨ ਸੁਖਾਏ ਬਹੁਜਨ ਹਿਤਾਏ' ਦੇ ਭਵਿੱਖ ਚਿੰਤਕ ਹੁੰਦੇ ਹੋਏ ਉਸ ਦੇ ਸਮਾਧਾਨ ਲਈ ਕ੍ਰਿਯਾਸ਼ੀਲ ਹਸਤੀ ਹਨ। 'ਵਿਦਿਆ ਵਿਚਾਰੀ ਤਾਂ ਪਰਉਪਕਾਰੀ' ਵਾਲੇ ਗੁਣ ਇਨ੍ਹਾਂ ਵਿਚ ਬਚਪਨ ਤੋਂ ਹੀ ਬਿਰਾਜ਼ਮਾਨ ਹਨ। ਆਪਣੀ ਹੀ ਰੁਚੀ ਅਨੁਸਾਰ ਜ਼ਿੰਦਗੀ ਦਾ ਕਾਰਜ ਮੰਤਵ ਚੁਣਨ ਲਈ ਪਰਿਵਾਰਕ ਜੀਵਨ 'ਚੋਂ ਵਿਚਰ ਕੇ ਇਨ੍ਹਾਂ ਨੂੰ ਵੱਖ-ਵੱਖ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਸੰਸਥਾਵਾਂ ਵਿਚੋਂ ਲੰਘਣਾ ਪਿਆ। ਹਰ ਇਕ ਉਹ ਸੰਸਥਾ, ਜਿਸ ਵਿਚ ਪ੍ਰੋਫੈਸਰ ਸਾਹਿਬ ਗੁਜਰੇ, ਬੇਸ਼ੱਕ ਉਸ ਸੰਸਥਾ ਦੀ ਵਿਚਾਰਧਾਰਾ ਸਹੀ ਸੀ ਪਰ ਉਨ੍ਹਾਂ ਸੰਸਥਾਵਾਂ 'ਤੇ ਕਾਬਜ਼ ਮੌਕੇ ਦੇ ਮੋਹਰੀਆਂ ਦੀ ਨੀਤੀ ਸਾਫ ਨਾ ਹੋਣ ਕਰਕੇ ਇਨ੍ਹਾਂ ਨੂੰ ਆਤਮਿਕ ਤੇ ਮਾਨਸਿਕ ਸੰਤੁਸ਼ਟੀ ਨਾ ਮਿਲ ਸਕੀ।

ਅਚਾਨਕ ਅੱਜ ਤੋਂ ਲੱਗਭੱਗ ਚੌਦਾਂ ਸਾਲ ਪਹਿਲਾਂ ਪ੍ਰੋਫੈਸਰ ਸਾਹਿਬ ਨੂੰ ਸਾਹਿਬ ਸ੍ਰੀ ਕਾਸ਼ੀ ਰਾਮ ਜੀ ਦੇ ਸੰਪਰਕ ਵਿਚ ਆਉਣ ਦਾ ਜਦ ਸੁਭਾਗ ਪ੍ਰਾਪਤ ਹੋਇਆ ਤਾਂ ਬੱਸ ਜ਼ਿੰਦਗੀ ਤਰੋਤਾਜ਼ਾ ਹੋ ਗਈ। ਜੋ ਬੀਜ ਆਪਣੇ ਅੰਤਰ ਆਤਮੇ ਵਿਚ 'ਬਹੁਜਨ ਸੁਖਾਏ ਬਹੁਜਨ ਹਿਤਾਏ' ਦਾ ਸੰਜੋ ਕੇ ਰੱਖਿਆ ਸੀ ਉਹ ਪੁੰਗਰ ਪਿਆ। ਜਿੱਥੇ ਬੀਤੀ ਜ਼ਿੰਦਗੀ ਔਰ ਸਮਾਂ ਅਜਾਈਂ ਜਾਣ ਦਾ ਪਛਾਤਾਵ ਸੀ ਉੱਥੇ ਸਾਹਿਬ ਸ੍ਰੀ ਕਾਸ਼ੀ ਰਾਮ ਜੀ ਪਾਸੋਂ 'ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਜੀ' ਬਾਰੇ ਵਧਰੇ ਸੂਝ ਮਿਲੀ ਅਤੇ ਸਹੀ ਮਾਰਗ ਦਰਸ਼ਨ ਮਿਲਿਆ। ਗੁਰਬਾਣੀ ਦੀਆਂ ਬਚਪਨ ਵਿਚ ਕੰਠ ਹੋਈਆਂ ਅਨੇਕਾਂ ਪੰਕਤੀਆਂ ਪ੍ਰੋਫੈਸਰ ਸਾਹਿਬ ਦੇ ਦਿਮਾਗ ਅੰਦਰ ਗੂੰਜਣ ਲੱਗ ਪਈਆਂ। ਸਾਹਿਬ ਸ੍ਰੀ ਕਾਸ਼ੀ ਰਾਮ ਜੀ ਦੇ ਦਰਸ਼ਨ ਪਾ ਕੇ ਪ੍ਰੋਫੈਸਰ ਸਾਹਿਬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਅਟੱਲ ਸੱਚਾਈ ਪ੍ਰਗਟ ਹੁੰਦੀ ਪ੍ਰਤੀਤ ਹੋਈ ਅਤੇ ਭਾਰਤ ਵਰਸ਼ ਵਿਚ ਬ੍ਰਾਹਮਣਵਾਦ ਵੱਲੋਂ ਫੈਲਾਏ ਹੋਏ ਧਾਰਮਿਕ ਸਮਾਜਿਕ ਤੇ ਰਾਜਨੀਤਿਕ ਭਰਮਜਾਲ ਦਾ ਪਰਦਾਫਾਸ਼ ਹੋ ਗਿਆ ਤੇ ਆਤਮਿਕ ਤੇ ਮਾਨਸਿਕ ਸੰਤੁਸ਼ਟੀ ਸੁਰਜੀਤ ਹੋਣੀ ਸ਼ੁਰੂ ਹੋ ਗਈ। ਜਿਵੇਂ :

ਪੂਰਬ ਕਰਮ ਅੰਕਰੁ ਜਬ ਪ੍ਰਗਟੇ ਭੇਟਿਓ ਪੁਰਖ ਰਸਿਕ ਬੈਰਾਗੀ।
ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ।

ਹੁਣ ਪ੍ਰੋਫੈਸਰ ਸਾਹਿਬ ਨੂੰ ਆਪਣੀ ਜ਼ਿੰਦਗੀ ਵਿਚ ਨਵੀਂ ਚੇਤਨਾ, ਨਵਾਂ ਮੋੜ, ਨਵਾਂ ਦ੍ਰਿਸ਼ਟੀਕੋਣ, ਦਿਲ ਅਤੇ ਦਿਮਾਗ ਵਿਚ ਨਵੀਂ ਕ੍ਰਾਂਤੀ ਦੀ ਤਸਵੀਰ ਸਾਫ ਦਿਸਣ ਲੱਗ ਪਈ। ਜਿੱਥੇ ਇਨ੍ਹਾਂ ਨੇ ਆਪਣੇ ਪੁਖਤਾ ਇਰਾਦਿਆਂ ਨੂੰ ਨੇਪਰੇ ਚਾੜ੍ਹਨ ਲਈ ਹੱਥਾਂ ਪੈਰਾਂ ਵਿਚ ਬਰਕਤ ਪੈਦਾ ਕਰਨ ਲਈ ਹਰਕਤ ਦੀ ਲੋੜ ਨੂੰ ਮਹਿਸੂਸ ਕੀਤਾ, ਉੱਥੇ ਇਨ੍ਹਾਂ ਦੀ ਕਲਮ ਨੂੰ ਵੀ ਹਰਕਤ ਵਿਚ ਆਉਣ ਦੀ ਚੇਤਨਾ ਜਾਗੀ। ਹੁਣ ਪ੍ਰੋਫੈਸਰ ਸਾਹਿਬ ਜੀ ਦਾ ਆਪਣੇ ਹਰ ਗਿਆਨ ਇੰਦਰੇ ਦੀ ਨਵੀਂ ਰੋਸ਼ਨੀ ਵਿਚ ਰੋਮ-ਰੋਮ ਅੰਦੋਲਿਤ ਹੋ ਉੱਠਿਆ। ਇਨ੍ਹਾਂ ਦੇ ਅੱਸੀਵਿਆਂ (ਸੰਨ 1980) ਤੋਂ ਮੁਕਤਸਰ ਦੀ ਧਰਤੀ ਤੋਂ ਇਸ ਨਵੇਂ ਜਨ ਜਾਗਰਨ ਅਭਿਆਨ ਦੀ ਸ਼ੁਰੂਆਤ ਕੀਤੀ। ਇਨ੍ਹਾਂ ਦੀ ਦਾਨਿਸ਼ਮੰਦਗੀ ਤੋਂ ਪ੍ਰਭਾਵਿਤ ਕੁਝ ਸੱਜਣ ਪੁਰਸ਼ਾਂ ਨੇ ਇਨ੍ਹਾਂ ਦਾ ਸਹਿਯੋਗੀ ਬਣਨ ਦੀ ਇੱਛਾ ਪ੍ਰਗਟ ਕੀਤੀ। ਬਸ ਫਿਰ ਕੀ ਸੀ, ਅੱਜ ਹੋਰ ਕੱਲ੍ਹ ਹੋਰ। ਜਿੱਥੇ ਇਨ੍ਹਾਂ ਦੇ ਸਹਿਯੋਗੀਆਂ ਦੀ ਗਿਣਤੀ ਉਂਗਲਾਂ 'ਤੇ ਗਿਣੇ ਜਾਣ ਤੋਂ ਸ਼ੁਰੂ ਹੋਈ, ਉੱਥੇ ਹੁਣ ਸੈਂਕੜਿਆਂ ਤੋਂ ਹਜ਼ਾਰਾਂ ਤੱਕ ਪੁੱਜ ਗਈ ਹੈ ਅਤੇ ਇਨ੍ਹਾਂ ਨੂੰ ਸੁਣਨ ਵਾਲੇ ਚਹੇਤਿਆਂ ਦੀ ਤਾਦਾਦ ਲੱਖਾਂ ਤੱਕ ਪੁੱਜ ਗਈ ਹੈ। ਮੁਸ਼ਕਲਾਂ ਭਰੀਆਂ ਰਾਹਾਂ ਵਿਚ ਸਮਾਂ ਆਪਣੀ ਚਾਲ ਚੱਲਦਾ ਰਿਹਾ। ਪਰ ਪ੍ਰੋਫੈਸਰ ਸਾਹਿਬ ਨੇ ਜੋ ਆਪਣਾ ਕਾਰਜ ਖੇਤਰ ਪੰਜਾਬ, ਹਰਿਆਣਾ ਤੇ ਰਾਜਸਥਾਨ ਨੂੰ ਚੁਣਿਆ ਸੀ, ਆਪਣੇ ਸਹਿਯੋਗੀਆਂ ਨਾਲ ਉਨ੍ਹਾਂ ਨੂੰ ਅੰਬੇਡਕਰ ਅਤੇ ਬ੍ਰਾਹਮਣਵਾਦ ਦੀ ਸਿੱਖਿਆ ਦਿੰਦੇ ਹੋਏ ਅਤੇ ਜਨ-ਜਨ ਤੱਕ ਪ੍ਰਚਾਰ ਕਰਦੇ ਤੇ ਕਰਾਉਂਦੇ ਹੋਏ ਵਿਚਰਦੇ ਰਹੇ।

ਆਪ ਜੀ ਦੇ ਅੰਦਰ ਵਿਦਮਾਨ ਕਾਮਿਲ ਵਕਤਾਂ ਦੇ ਗੁਣ ਜਦੋਂ ਸਰੋਤਿਆਂ ਤੱਕ ਪਹੁੰਚਦੇ ਹਨ ਤਾਂ ਸਰੋਤੇ ਮੰਤਰ ਮੁਗਦ ਹੋ ਜਾਂਦੇ ਹਨ। ਆਪ ਦੇ ਕੋਲ ਸਰੋਤਿਆਂ ਨੂੰ ਉਨ੍ਹਾਂ ਦੇ ਅਤੀਤ ਤੋਂ ਜਾਣੂ ਕਰਾਉਣ, ਵਰਤਮਾਨ ਨੂੰ ਸੰਭਾਲਣ ਤੇ ਭਵਿੱਖ ਨੂੰ ਬਣਾਉਣ ਦੀ ਪ੍ਰੇਰਨਾ ਦੇਣ ਦੀ ਜੋ ਕਲਾ ਹੈ, ਉਹ ਕਿਸੇ ਵਿਰਲੇ ਮਨੁੱਖ ਵਿਚ ਹੀ ਵੇਖਣ ਨੂੰ ਮਿਲਦੀ ਹੈ।

ਪ੍ਰੋਫੈਸਰ ਸਾਹਿਬ ਨੇ ਪਿਛਲੇ ਚੌਦਾ ਸਾਲਾਂ ਵਿਚ ਭਾਰਤ ਦੇ ਲੱਖਾਂ ਦੀ ਗਿਣਤੀ ਵਿਚ ਲੋਕਾਂ ਤੱਕ ਆਪਣੇ ਵਿਚਾਰ ਪਹੁੰਚਾ ਕੇ ਉਨ੍ਹਾਂ

ਨੂੰ ਸੁਣਨ, ਸਮਝਣ ਬੋਲਣ ਅਤੇ ਸਮਝਾਉਣ ਦੇ ਕਾਬਲ ਬਣਾਇਆ ਹੈ। ਇਨ੍ਹਾਂ ਨੂੰ ਕਿਸੇ ਆਰਥਿਕ ਜਾਂ ਸਮੇਂ ਦੀ ਘਾਟ ਕਾਰਨ ਜਾਂ ਫਿਰ ਰਾਜਨੀਤਿਕ ਮਜਬੂਰੀ ਕਾਰਨ ਨਾ ਸੁਣ ਸਕਣ ਵਾਲੇ ਲੋਕਾਂ ਦੀ ਜ਼ਰੂਰਤ ਨੂੰ ਮਹਿਸੂਸ ਕਰਦਿਆਂ ਹੋਇਆਂ, ਅਣਥੱਕ ਮਿਹਨਤ ਕਰਕੇ ਵੇਦਾਂ, ਸ਼ਾਸਤਰਾਂ, ਗ੍ਰੰਥਾਂ, ਸਿਮਰਤੀਆਂ ਪੁਰਾਣਾਂ, ਵਿਦਵਾਨਾਂ ਅਤੇ ਰਾਜਨੀਤਿਕ ਵਿਦਵਾਨਾਂ ਦੇ ਵਿਚਾਰਾਂ ਦਾ ਅਧਿਐਨ ਕਰਕੇ ਆਪਣੀ ਕਲਮ ਦੀ ਸੇਧ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੁਸਤਕ ਨੂੰ ਦਿੱਤੀ। ਪ੍ਰੋਫੈਸਰ ਸਾਹਿਬ ਦੇ ਵਿਚਾਰਾਂ ਤੋਂ ਪ੍ਰੇਰਨਾ ਲੈ ਕੇ ਚੁੱਕੇ ਜਾਂ ਇਨ੍ਹਾਂ ਬਾਰੇ ਸੁਣ ਚੁੱਕੇ ਲੋਕਾਂ ਤੱਕ ਜਿਸ ਵਕਤ ਇਹ ਪੁਸਤਕ ਪਹੁੰਚੀ ਦਾ ਮੰਗ ਏਨੀ ਵਧ ਗਈ ਕਿ ਪੁਸਤਕ ਦੁਬਾਰਾ ਛਪਵਾਉਣ ਦਾ ਉਪਰਾਲਾ ਕਰਨ ਦੇ ਬੇਨਤੀ ਪੱਤਰ ਸਰਦਾਰ ਸਾਹਬ ਕੋਲ ਪਹੁੰਚਣ ਲੱਗੇ। ਵਿਦੇਸ਼ਾਂ ਤੋਂ ਵੀ ਕਈ ਪੱਤਰ ਸਰਦਾਰ ਸਾਹਿਬ ਨੂੰ ਮਿਲੇ। ਇਸ ਪਾਠਕ ਨੇ ਤਾਂ ਆਪਣੇ ਪੱਤਰ ਵਿਚ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪੁਸਤਕ ਨੂੰ 'ਬਾਈਬਲ ਆਫ ਦਲਿਤ' ਲਿਖ ਕੇ ਭੇਜਿਆ ਹੈ।

ਇਸ ਪੁਸਤਕ ਨੂੰ ਪੜ੍ਹ ਕੇ ਅਤੇ ਸਰਦਾਰ ਸਾਹਿਬ ਦੇ ਵਿਚਾਰਾਂ ਤੋਂ ਜਾਣੂ ਹੋ ਕੇ ਅੱਜ ਬਹੁਤ ਸਾਰੇ ਸੱਜਣ ਸਫਲ ਪ੍ਰਚਾਰਕ ਬਣ ਚੁੱਕੇ ਹਨ। ਕਈ ਸੱਜਣ ਤਾਂ ਇਨ੍ਹਾਂ ਦੁਆਰਾ ਚਲਾਏ ਜਾ ਰਹੇ ਜਨ ਜਾਗਰਣ ਅਭਿਆਨ ਵਿਚ ਵਿਅਕਤੀਗਤ ਤੌਰ 'ਤੇ ਕਈ ਸਾਲ ਸੇਵਾ ਕਰਦੇ ਹੋਏ ਏਨੇ ਪ੍ਰਭਾਵਿਤ ਹੋ ਚੁੱਕੇ ਹਨ ਕਿ ਆਪਣਾ ਆਪ ਕਾਸ਼ੀ ਰਾਮ ਨੂੰ ਸਮਰਪਿਤ ਕਰ ਚੁੱਕੇ ਹਨ। ਅਜੋਕੇ ਯੁੱਗ ਵਿਚ ਆਪਣਾ ਆਪ ਸਮਰਪਿਤ ਕਰਨ ਵਾਲੇ ਵਿਅਕਤੀਆਂ ਦੀ ਸੋਚ ਦੇ ਬਣਨ ਪਿੱਛੇ ਸਰਦਾਰ ਗੁਰਨਾਮ ਸਿੰਘ ਦੀ ਬੜੀ ਨੇਕ ਨੀਤੀ ਅਤੇ ਨਿਪੁੰਨਤਾ ਨਾਲ ਗੁਰਮਤਿ ਦੀ ਇਸ ਪੰਕਤੀ ਦਾ ਦ੍ਰਿੜ੍ਹ ਕਰਵਾਉਣਾ ਹੈ :

"ਪੈਹਲਾ ਮਰਣ ਕਬੂਲ ਕਰ ਜੀਵਨ ਕੀ ਛਡ ਆਸ।
ਹੋਇ ਸਬਨਾ ਕੀ ਰੇਣੁਕਾ ਤਓ ਆਓ ਹਮਾਰੇ ਪਾਸ।"

ਇਹ ਪਹਿਲੀ ਵਾਰ ਹੈ, ਭਾਰਤ ਵਰਸ਼ ਵਿਚ ਬ੍ਰਾਹਮਣਵਾਦ ਵਿਰੁੱਧ 3500 ਸਾਲਾ ਵਿਚ ਜਾਤਪਾਤ ਵਿਰੋਧੀ ਲਹਿਰ ਨੂੰ ਜੇ ਕਿਸੇ ਨੇ ਇਕ ਲੜੀ ਵਿਚ ਪਰੋ ਕੇ ਸਾਬਤ ਕੀਤਾ ਹੈ ਤਾਂ ਉਹ ਵਿਅਕਤੀ ਸਰਦਾਰ ਗੁਰਨਾਮ ਸਿੰਘ ਹੈ।

ਕਹਿੰਦੇ ਹਨ ਕੇ ਜੇ ਕਿਸੇ ਨੂੰ ਤੈਰਨਾ ਸਿਖਾਉਣਾ ਹੋਵੇ ਤਾਂ ਪਹਿਲਾਂ ਆਪ ਪਾਣੀ ਵਿਚ ਤੈਰ ਕੇ ਸਿਖਾਉਣਾ ਪੈਂਦਾ ਹੈ। ਚੌਂਦਾ ਸਾਲਾਂ ਤੋਂ ਚੱਲੇ ਆ ਰਹੇ ਕਾਸ਼ੀ ਰਾਮ ਜੀ ਦੇ 'ਸਮਾਜਿਕ ਪਰਿਵਰਤਨ ਆਰਥਿਕ ਮੁਕਤੀ' ਸੰਘਰਸ਼ ਵਿਚ ਕਈ ਉਤਾਰ ਚੜਾਅ ਆਏ ਅਤੇ ਕੁਝ ਸਾਥੀ ਸ਼ਹਾਦਤਾਂ ਪਾ ਕੇ ਸਦੀਵੀ ਵਿਛੋੜਾ ਦੇ ਗਏ ਹਨ।

ਇਕ ਦਫਾ ਕਾਮਯਾਬ ਨਾ ਹੋ ਸਕੀ ਇਕ ਦੁਰਘਟਨਾ, ਜਿਸ ਵਿਚ ਪ੍ਰੋਫੈਸਰ ਸਾਹਿਬ ਦੀ ਬਿਜਲੀ ਦਾ ਕਰੰਟ ਲੱਗਣ ਨਾਲ ਜਾਨ ਜਾ ਸਕਦੀ ਸੀ, ਕੁਦਰਤਨ ਕੁਝ ਦੇਰ ਬਾਅਦ (ਲੱਗਭੱਗ ਇਕ ਘੰਟੇ ਬਾਅਦ) ਪ੍ਰੋਫੈਸਰ ਸਾਹਿਬ ਘਟਨਾ ਵਾਪਰਨ ਸਮੇਂ ਆਪਣੇ ਘਰ ਇਕੱਲੇ ਹੀ ਸਨ, ਨੇ ਮੈਨੂੰ ਦੱਸਿਆ ਕਿ ਅੱਜ ਮੈਂ ਕੁੱਤੇ ਦੀ ਮੌਤ ਮਰ ਜਾਣਾ ਸੀ' ਜੋ ਕਿ ਮੇਰੀ ਪਸੰਦ ਦੀ ਮੌਤ ਨਹੀਂ ਸੀ। ਪ੍ਰੋਫੈਸਰ ਸਾਹਿਬ ਨੇ ਇਨ੍ਹਾਂ ਸ਼ਬਦਾਂ ਤੋਂ ਪਾਠਕ ਉਨ੍ਹਾਂ ਦੀ ਉੱਚੀ ਤੇ ਸੁੱਚੀ ਸੋਚ ਦਾ ਅੰਦਾਜ਼ਾ ਚੰਗੀ ਤਰ੍ਹਾਂ ਲਗਾ ਸਕਦੇ ਹਨ।

ਇਨ੍ਹਾਂ ਸ਼ਬਦਾਂ ਦਾ ਅਰਥ ਅੱਗੇ ਚੱਲ ਕੇ ਹੋਰ ਵੀ ਸਾਫ ਹੋ ਜਾਂਦਾ ਹੈ ਜਦ ਇਕ ਹੋਰ ਸਹਿਯੋਗੀ ਸਾਥੀ ਦੇ ਸ਼ਹੀਦ ਹੋਣ ਉਪਰੰਤ ਸ਼ਹੀਦ ਦੇ ਪਰਵਾਰ ਨਾਲ ਦੁਖ ਵਿਚ ਸ਼ਰੀਕ ਹੁੰਦਿਆਂ ਹੋਇਆਂ ਪ੍ਰੋਫੈਸਰ ਸਾਹਿਬ ਨੇ ਗੁਰਬਾਣੀ ਦੀ ਇਹ ਪੰਕਤੀ ਉਚਾਰੀ, "ਮਰਨਾ ਮੁਣਸਾ ਸੂਰਿਆ" ਅਤੇ ਕਿਹਾ ਕਿ ਮਨ ਵਿਚ ਧਾਰਨ ਕੀਤੇ ਹੋਏ ਪ੍ਰਣ ਨੂੰ ਪੂਰਾ ਕਰਨ ਵਾਸਤੇ ਮਰਨਾ, "ਸ਼ਹੀਦ ਹੋਣਾ" ਇਹ ਸੂਰਮਿਆ ਦੇ ਮਨ ਦੀ ਮਨਸ਼ਾ ਪਹਿਲਾਂ ਹੀ ਪੱਕ ਚੁੱਕੀ ਹੁੰਦੀ ਹੈ। ਫਿਰ ਆਪਣੇ-ਆਪ 'ਤੇ ਘਟੀ ਘਟਨਾ, ਜਿਸ ਵਿਚ ਮਰ ਜਾਣਾ ਸੀ ਪਰ ਸੂਰਮਗਤੀ ਜਾਂ ਸ਼ਹਾਦਤ ਪ੍ਰਾਪਤ ਨਹੀਂ ਸੀ ਹੋਣੀ, 'ਤੇ ਦੁਖ ਪ੍ਰਗਟ ਕੀਤਾ।

ਪਾਠਕ ਜਨ ਆਪਣੀ ਨਿੱਜ ਤੀਖਣ ਬੁੱਧ ਨਾਲ ਭਲੀਭਾਂਤ ਇਹ ਜਾਣ ਸਕਦੇ ਹਨ ਕਿ ਸਰਦਾਰ ਗੁਰਨਾਮ ਸਿੰਘ ਦੀ ਸੇਵਾ ਦਾ ਕੀ ਲਕਸ਼ ਹੋ ਸਕਦਾ ਹੈ।

ਜਿਸ ਕਿਰਦਾਰ ਦੇ ਮਾਲਕ ਪ੍ਰੋਫੈਸਰ ਸਾਹਿਬ ਆਪ ਹਨ ਓਹੀ ਕਿਰਦਾਰ ਉਹ ਆਪਣੇ ਸਹਿਯੋਗੀ ਸੱਜਣਾਂ ਵਿਚ ਪੈਦਾ ਕਰਨ ਦੀ ਮੰਗ ਰੱਖਦੇ ਹਨ ਅਤੇ ਪਹਿਲਾਂ ਆਪ ਉਸ 'ਤੇ ਅਮਲ ਕਰਕੇ 'ਕਥਨੀ ਕਰਨੀ' 'ਤੇ ਪੂਰੇ ਉਤਰਦੇ ਹਨ। ਇਕ ਲੇਖਕ ਸਾਥੀ ਦੁਆਰਾ ਪ੍ਰੋਫੈਸਰ ਸਾਹਿਬ ਦੀ ਜੀਵਨੀ ਲਿਖ ਕੇ ਛਪਵਾਉਣ ਦੀ ਇੱਛਾ ਤੇ ਉਨ੍ਹਾਂ ਦਾ ਜੁਆਬ "ਪ੍ਰੋਫੈਸਰ ਸਾਹਿਬ ਪ੍ਰਤੀ" ਕਿਸੇ ਸ਼ੱਕ ਦੀ ਗੁੰਜਾਇਸ਼ ਬਾਕੀ ਨਹੀਂ ਛੱਡਦਾ।

"ਮੈਂ ਆਪਣੀ ਜੀਵਨੀ ਛਪਵਾਉਣ ਦੀ ਆਗਿਆ ਦੇ ਕੇ ਉਨ੍ਹਾਂ ਲੋਕਾਂ ਦੇ ਮਨ ਅਤੇ ਮਾਨਸਿਕ ਪੀੜਾ ਦਾ ਕਾਰਨ ਨਹੀਂ ਬਣਨਾ, ਚਾਹੁੰਦਾ ਜਿਨ੍ਹਾਂ ਲੋਕਾਂ ਦੀ ਜੀਵਨੀ ਵਪਾਰ ਦੇ ਤੌਰ 'ਤੇ ਨਾਂ ਚਮਕਾਉਣ ਵਾਸਤੇ ਛਾਪੀ ਜਾਂਦੀ ਹੈ।"

"ਕਬੀਰ ਸੰਤ ਨਾ ਛਾਡੇ ਸੰਤਈ ਜਉ ਕੋਟਕ ਮਿਲਹਿ ਅਸੰਤ॥
ਸਲਿਆਗਰ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥
ਪਰਤੱਖ ਨੂੰ ਪਰਮਾਣ ਦੀ ਲੋੜ ਨਹੀਂ।
ਹਜ਼ਾਰ ਅਰਾਇਸ਼ੇ ਸਦਕੇ ਹੈ ਉਸਕੀ ਸਾਦਾਵਾਜੀ ਪਰ,
ਨਹੀ ਮੋਹਤਾਜ ਜੇਵਰ ਇਲਮੇਂ ਅਕਲ ਨੇ ਜਿਸਕੋ ਸੰਵਾਰਾ ਹੈ।

ਹਥਲੀ ਪੁਸਤਕ, ਜਿਨ੍ਹਾਂ ਨੂੰ ਪ੍ਰੋਫੈਸਰ ਸਾਹਿਬ ਨੇ ਪਾਠਕਾਂ ਦੇ ਮਜਬੂਰ ਕਰਨ 'ਤੇ ਦੁਬਾਰਾ ਛਪਵਾਉਣ ਦਾ ਉਪਰਾਲਾ ਕੀਤਾ ਹੈ ਵਿਚ ਪਾਠਕਾਂ ਦੀ ਜਾਣਕਾਰੀ ਹਿਤ ਬੜੀ ਮਿਹਨਤ ਨਾਲ ਹੋਰ ਇਤਿਹਾਸਕ ਜਾਣਕਾਰੀ ਦਿੱਤੀ ਗਈ ਹੈ, ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਜੀ ਦੇ ਸੰਘਰਸ਼ ਸਮੇਂ ਦੇ ਚਿੱਤਰ ਅਤੇ ਮੌਜੂਦਾ 'ਕਿੰਗ ਮੇਕਰ' ਤੇ 'ਕੈਲਕੁਲੇਟਿਵ ਪਾਲਟੀਸ਼ੀਅਨ' ਦਾ ਖਿਤਾਬ ਹਾਸਲ ਕਰ ਚੁੱਕੇ ਦਲਿਤ ਉਧਾਰਕ ਸਾਹਿਬ ਸ੍ਰੀ ਕਾਸ਼ੀ ਰਾਮ ਜੀ ਦੇ ਸੰਘਰਸ਼ ਦੇ ਵੀ ਚਿਤਰ ਛਾਪ ਕੇ ਇਸ ਪੁਸਤਕ ਦੀ ਮਹੱਤਤਾ ਵਿਚ ਵਾਧਾ ਕੀਤਾ ਹੈ। ਕਿਉਂਕਿ ਜਦੋਂ ਵੀ ਤੁਸੀਂ ਪ੍ਰੋਫੈਸਰ ਸਾਹਿਬ ਸ. ਗੁਰਨਾਮ ਸਿੰਘ ਜੀ ਨੂੰ ਸੁਆਲ ਕਰੋਗੇ ਤਾਂ ਉਨ੍ਹਾਂ ਦਾ ਜੁਆਬ ਇਹੀ ਹੁੰਦਾ ਹੈ ਕਿ ਕਿ

'ਮੈਂ ਜੋ ਵੀ ਹਾਂ, ਸਾਹਿਬ ਕਾਸ਼ੀ ਰਾਮ ਜੀ ਦੀ ਕ੍ਰਿਸ਼ਮਈ ਕ੍ਰਿਪਾ ਕਰਕੇ ਹੀ ਹਾਂ।"

ਜਿਸ ਤਰ੍ਹਾਂ ਪ੍ਰੋਫੈਸਰ ਸਾਹਿਬ ਨੇ ਵਰਤਮਾਨ ਸਿੱਖ ਲਹਿਰ ਤੇ ਭਾਰਤੀ ਕਮਿਊਨਿਸਟ ਲਹਿਰ ਨੂੰ ਨੇੜਿਓਂ ਹੋ ਕੇ ਵੇਖਿਆ, ਹੰਡਾਇਆ ਤੇ ਤੋਲਿਆ, ਤਾਂ ਪਾਇਆ ਕਿ :

ਆਹ ਸ਼ੂਦਰ ਕੇ ਲਿਏ ਹਿਦੋਸਤਨਾਂ ਗਮ ਖਾਨਾ ਹੈ।
ਦਰਦੇ ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨਾ ਹੈ॥

ਅੰਤ ਵਿਚ ਪ੍ਰੋਫੈਸਰ ਸਾਹਿਬ ਸਰਦਾਰ ਗੁਰਨਾਮ ਸਿੰਘ ਜੀ ਦੀ ਕਲਮ ਤੋਂ ਭਵਿੱਖ ਵਿਚ ਵੀ ਦਲਿਤ ਮਾਰਗ ਦਰਸ਼ਨ ਲਈ ਆਸ ਰੱਖਦੇ ਹੋਇਆ ਉਨ੍ਹਾਂ ਦੀ ਦੇਹ ਅਰੋਗਤਾ ਦੀ ਕਾਮਨਾ ਕਰਦਾ ਹਾਂ ਤਾਂ ਕਿ ਉਹ ਦਲਿਤ ਸਮਾਜ ਦੀ ਸੇਵਾ ਵਿਚ ਕਰਦੇ ਰਹਿਣ।

ਸੋਤੇ ਮੇਂ ਕਟ ਗਈ ਕੁਝ ਗੁਨਾਹੋ ਮੇਂ ਕਟ ਗਈ।
ਰੋਤੇ ਮੇਂ ਕਟ ਗਈ, ਕੁਝ ਆਹੋਂ ਮੇ ਕਟ ਗਈ॥
ਮੰਜਿਲ ਪੇ ਚਲਨੇ ਵਾਲੇ ਮੰਜਿਲ ਪੇ ਜਾ ਲਗੇ।
ਰਾਹ ਬਦਲਨੇ ਵਾਲੋਂ ਕੀ ਰਾਹੋਂ ਮੇ ਕੱਟ ਗਈ॥

**ਦਲਿਤ ਦਾਸਰੋ,**
**ਇੰਦਰ ਸਿੰਘ (ਹਰੀਕੇ),**
**ਪਿੰਡ ਤੇ ਡਾਕਖਾਨਾ, ਹਰੀਕੇ ਕਲਾਂ,**
**ਤਹਿਸੀਲ : ਮੁਕਤਸਰ, ਜ਼ਿਲ੍ਹਾ : ਫਰੀਦਕੋਟ।**

* * *

## ਪੁਸਤਕ ਬਾਰੇ

ਵੱਖ-ਵੱਖ ਸਮਿਆਂ 'ਤੇ ਕਾਬਜ਼ ਰਹਿੰਦਿਆਂ ਵਿਚਾਰਧਾਰਾਵਾਂ ਵੱਖਰੀ-ਵੱਖਰੀ ਸੋਚ ਵਾਲੇ ਮਨੁੱਖਾਂ ਦੀ ਦੇਣ ਹੁੰਦੀਆਂ ਹਨ, ਜੋ ਸਮੇਂ ਅਤੇ ਸਮਾਜ ਦੇ ਪ੍ਰਸੰਗ ਵਿਚ ਕਿਸੇ ਵੇਲੇ ਸਿਰਜ ਕੇ ਪ੍ਰਚਲਿਤ ਕੀਤੀਆਂ ਜਾਂਦੀਆਂ ਹਨ ਤੇ ਉਹ ਉਸ ਸਮੇਂ ਚੱਲ ਰਹੀਆਂ, ਮੰਨੀਆਂ ਜਾ ਰਹੀਆਂ ਪ੍ਰੰਪਰਾਵਾਂ ਦੇ ਪ੍ਰਤੀਕੂਲ ਕੋਈ ਨਵਾਂ ਉਦੇਸ਼ ਜਾਂ ਨਵਾਂ ਨਾਅਰਾ ਲੈ ਕੇ ਅੱਗੇ ਵਧਦੀਆਂ ਹਨ। ਇਹ ਦੋ ਵਿਚਾਰਧਾਰਾਵਾਂ ਦੇ ਆਪਸੀ ਟਕਰਾਅ ਦਾ ਸਮਾਂ ਹੁੰਦਾ ਹੈ। ਕਈ ਵਾਰ ਤਾਂ ਨਵੀਂ ਵਿਚਾਰਧਾਰਾ ਪੁਰਾਣੀ ਨੂੰ ਢਾਅ ਕੇ, ਆਪਣੇ ਅਨੁਕੂਲ ਸਮਾਜ ਦੀਆਂ ਪ੍ਰਵਿਰਤੀਆਂ ਤੇ ਪ੍ਰੰਪਰਾਵਾਂ ਨੂੰ ਖੜ੍ਹੇ ਕਰਨ ਵਿਚ ਕਾਮਯਾਬ ਹੋ ਜਾਂਦੀ ਹੈ, ਪ੍ਰੰਤੂ ਕਈ ਵਾਰ ਪੁਰਾਣੀਆਂ ਲੀਹਾਂ ਜੋ ਬਹੁਤ ਗਹਿਰੀਆਂ ਤੇ ਮਜ਼ਬੂਤ ਹੁੰਦੀਆਂ ਹਨ, ਉਹ ਨਵੀਂਆਂ ਧਾਰਨਾਵਾਂ ਲੈ ਕੇ ਵੀ ਦੁਨੀਆ ਨੂੰ ਆਪਣੇ ਅਨੁਸਾਰ ਹੀ ਚਲਾ ਕੇ ਰੱਖ ਸਕਣ ਵਿਚ ਕਾਮਯਾਬ ਰਹਿੰਦੀਆਂ ਹਨ।

ਅਸੀਂ ਵੇਖਦੇ ਹਾਂ ਕਿ ਆਰੀਆ ਦੇ ਆਉਣ ਤੋਂ ਪਹਿਲਾਂ ਯਾਨੀ ਪ੍ਰਵਾਨਿਤ ਸਮੇਂ ਅਨੁਸਾਰ ਲੱਗਭੱਗ 4000 ਕੁ ਸਾਲ ਪਹਿਲਾਂ ਭਾਰਤ ਅੰਦਰ ਦਰਾਵੜਾਂ ਦੀ ਸਿੰਧੂ ਸਭਿਅਤਾ ਨੂੰ ਸਾਰੀ ਦੁਨੀਆ ਦੇ ਇਤਿਹਾਸਕਾਰ ਦੁਨੀਆ ਦੀ ਉੱਤਮ ਤੇ ਅਮੀਰ ਸਭਿਅਤਾ ਪ੍ਰਵਾਨ ਕਰਦੇ ਹਨ, ਜਿਸ ਨੂੰ ਆਰੀਆਨ ਹਮਲਾਵਰਾਂ ਨੇ ਕਈ ਸੌ ਸਾਲਾਂ ਅੰਦਰ ਤਹਿਸ-ਨਹਿਸ ਕਰ ਦਿੱਤਾ ਅਤੇ ਦਰਾਵੜ ਲੋਕਾਂ ਨੂੰ ਆਪਣੇ ਗੁਲਾਮ ਕਰ ਲਿਆ। 'ਸਿੰਧੂ ਸਭਿਅਤਾ ਅਤੇ ਆਰੀਆ ਲੋਕ' ਭਾਗ ਵਿਚ ਇਹ ਜ਼ਿਕਰ ਕੀਤਾ ਗਿਆ ਹੈ।

ਗੁਲਾਮਾਂ ਨੂੰ ਹਮੇਸ਼ਾ-ਹਮੇਸ਼ਾ ਲਈ ਗੁਲਾਮ ਬਣਾਈ ਰੱਖਣ ਦੀ ਤਮੰਨਾ ਨਾਲ ਆਰੀਆ ਨੇ ਵਰਣ ਵਿਵਸਥਾ ਪੈਦਾ ਕੀਤੀ। ਭਾਵ ਸਮਾਜ ਨੂੰ ਅਧਿਕਾਰੀ ਅਤੇ ਅਣ-ਅਧਿਕਾਰੀ ਵਰਗ ਵਿਚ ਵੰਡਿਆ। ਜਿਵੇਂ ਆਰੀਆ ਨੇ ਆਪਣੇ ਹੀ ਲੋਕਾਂ ਵਿਚ ਅਧਿਕਾਰ ਇਸ ਪ੍ਰਕਾਰ ਵੰਡੇ, ਸਭ ਤੋਂ ਉੱਤਮ ਅਧਿਕਾਰੀ ਬ੍ਰਾਹਮਣ, ਜਿਸ ਨੂੰ ਵਿੱਦਿਆ ਹੁਕਮ ਤੇ ਸਰਬਉੱਚਤਾ ਦਾ ਅਧਿਕਾਰੀ ਥਾਪਿਆ ਗਿਆ। ਉਸ ਤੋਂ ਬਾਅਦ ਕਸ਼ੱਤਰੀ ਨੂੰ ਬ੍ਰਾਹਮਣ ਵਰਗ ਦੀ ਰਾਖੀ ਲਈ, ਉਨ੍ਹਾਂ ਨੂੰ ਹਮਲੇ ਤੋਂ ਬਚਾਉਣ ਲਈ ਸਮੁੱਚੇ ਰੂਪ ਵਿਚ ਹਥਿਆਰਾਂ ਦਾ ਅਧਿਕਾਰੀ ਬਣਾਇਆ ਗਿਆ ਤੇ ਦੂਜੇ ਲੋਕਾਂ ਨੂੰ ਹਥਿਆਰ ਰੱਖਣ ਦੀ ਮਨਾਹੀ ਕਰ ਦਿੱਤੀ ਗਈ। ਤੀਜਾ ਅਧਿਕਾਰੀ ਆਰੀਆਨ ਲੋਕਾਂ 'ਚੋਂ ਵੈਸ਼ ਨੂੰ ਥਾਪਿਆ ਗਿਆ, ਜਿਸ ਨੂੰ ਦਰਾਵੜਾਂ ਦੀ ਜ਼ਮੀਨ ਅਤੇ ਵਪਾਰ ਦੇ ਅਧਿਕਾਰ ਸੌਂਪੇ ਗਏ। ਭਾਵ ਤਿੰਨਾਂ ਵਰਗਾਂ ਲਈ ਧਨ ਅਤੇ ਬਾਕੀ ਸਾਧਨ ਮੁਹੱਈਆ ਕਰਨਾ ਵੈਸ਼ ਦਾ ਕੰਮ ਰਿਹਾ। ਪੈਸਾ ਕਮਾਉਣ ਦੇ ਸਾਰੇ ਸਾਧਨ ਇਸ ਵਰਗ ਨੂੰ ਸੌਂਪ ਦਿੱਤੇ ਗਏ। ਸਿੰਧ ਸਭਿਅਤਾ ਨੂੰ ਤਬਾਹ ਕਰਨ ਵਿਚ ਇੰਦਰ ਅਤੇ ਵਿਸ਼ਨੂੰ ਦਾ ਰਿਗਵੇਦ ਵਿਚ ਵਿਸ਼ੇਸ਼ ਜ਼ਿਕਰ ਆਇਆ ਹੈ।

ਅੰਤ ਵਿਚ ਇਕ ਵਰਗ ਨੂੰ ਸ਼ੂਦਰ ਬਣਾ ਕੇ, ਉਸ ਨੂੰ ਸਾਰੇ ਅਧਿਕਾਰਾਂ ਤੋਂ ਵਰਜਿਤ ਕਰ ਦਿੱਤਾ ਗਿਆ। ਇਹ ਅਣ-ਅਧਿਕਾਰਤ ਵਰਗ ਦਰਾਵੜ ਲੋਕ ਸਨ, ਜਿਨ੍ਹਾਂ ਨੂੰ ਆਰੀਆ ਨੇ ਆਪਣਾ ਗੁਲਾਮ ਬਣਾ ਲਿਆ। ਸੋ ਇਸ ਵਿਸ਼ਾਲ ਵਰਗ ਨੂੰ ਰਾਜ ਭਾਗ, ਹੁਕਮ, ਵਿੱਦਿਆ, ਹਥਿਆਰ, ਜ਼ਮੀਨ, ਵਪਾਰ ਸਭ ਕੁਝ ਤੋਂ ਪੂਰਨ ਰੂਪ ਵਿਚ ਵਾਂਝੇ ਕਰਕੇ ਸੇਵਾਦਾਰ ਦਾ ਦਰਵਜਾ ਦਿੱਤਾ ਗਿਆ ਤੇ ਇਸ ਦਾ ਖਾਣਾ, ਪੀਣਾ, ਪਹਿਨਣਾ ਤੇ ਕੰਮ ਕਰਨਾ, ਉਪਰੋਕਤ ਤਿੰਨਾਂ ਵਰਗਾਂ ਦੀ ਮਨਮਰਜ਼ੀ 'ਤੇ ਨਿਰਭਰ ਕਰ ਦਿੱਤਾ ਗਿਆ। ਮਨੁੱਖ ਦੀ ਸ਼ਕਤੀ ਅਤੇ ਆਜ਼ਾਦੀ ਲਈ ਉਸ ਪਾਸ ਪੰਜ ਅਧਿਕਾਰ ਹੋਣੇ ਜ਼ਰੂਰੀ ਹਨ। ਉਹ ਹਨ :-

1. ਬੁੱਧੀਬਲ (ਦਿਮਾਗੀ ਜਾਂ ਵਿਚਾਰਧਾਰਕ ਸ਼ਕਤੀ), 2. ਤਨ ਬਲ (ਸਵੈ ਰਾਖੀ ਲਈ ਹਥਿਆਰਬੰਦੀ), 3. ਧਨ ਬਲ (ਧਨ ਦੌਲਤ ਤੇ ਹੋਰ ਆਰਥਿਕ ਸਾਧਨਾਂ 'ਤੇ ਕਬਜ਼ਾ), 4. ਜਨ ਬਲ (ਜਨਤਾ ਦੇ ਮਜ਼ਬੂਤ ਸੰਗਠਨ ਭਾਵ ਏਕਤਾ), 5. ਮਨੋ ਬਲ (ਹੌਸਲਾ ਕੁਝ ਕਰਨ ਦੀ ਤਮੰਨਾ, ਇੱਛਾ, ਜਿਗਰਾ)।

ਜੇ ਮਨੁੱਖ ਪਾਸ ਇਨ੍ਹਾਂ ਵਿਚੋਂ ਕੋਈ ਦੋ ਜਾਂ ਤਿੰਨ ਸ਼ਕਤੀਆਂ ਹੀ ਰਹਿਣ ਤਾਂ ਵੀ ਉਹ ਕਿਸੇ ਸਮੇਂ ਵੀ ਆਪਣੀ ਆਜ਼ਾਦੀ ਬਹਾਲ ਕਰਨ ਦੀ ਹਿੰਮਤ ਕਰ ਸਕਦਾ ਹੈ ਤੇ ਕਾਬਜ਼ ਸ਼੍ਰੇਣੀ ਨੂੰ ਵੰਗਾਰ ਸਕਦਾ ਹੈ। ਪ੍ਰੰਤੂ ਅਸੀਂ ਦੇਖਦੇ ਹਾਂ ਕਿ ਦਰਾਵੜਾਂ ਪਾਸੋਂ ਇਹ ਸਾਰੇ ਮਨੁੱਖੀ ਅਧਿਕਾਰ ਖੋਹ ਕੇ ਆਰੀਆ ਨੇ ਉਨ੍ਹਾਂ ਨੂੰ ਹਰ ਖੇਤਰ ਵਿਚ ਅਪਾਹਜ ਕਰ ਦਿੱਤਾ। ਉਹ ਸਿਰਫ ਕੰਮ ਕਰ ਸਕਦੇ ਸਨ ਤੇ ਉਸ ਦਾ ਫਲ ਦੇਣਾ ਜਾਂ ਨਾ ਦੇਣਾ ਆਰੀਆ 'ਤੇ ਨਿਰਭਰ ਸੀ।

ਬੁੱਧੀ ਬਲ ਤੋਂ ਭਾਵ ਸ਼ੂਦਰਾਂ ਨੂੰ ਵਿੱਦਿਆ ਤੋਂ, ਸੋਚਣ ਤੋਂ, ਬੋਲਣ ਤੋਂ, ਸੁਣਨ ਤੋਂ, ਹਮੇਸ਼ਾ-ਹਮੇਸ਼ਾ ਲਈ ਵੰਚਿਤ ਕਰ ਦਿੱਤਾ ਗਿਆ। ਸਰੀਰਿਕ ਬਲ ਭਾਵ ਆਪਣੇ ਖੁੱਸੇ ਅਧਿਕਾਰਾਂ ਲਈ ਲੜਨ ਦੀ ਤਾਕਤ, ਹਥਿਆਰ ਵੀ ਖੋਹ ਲਏ ਗਏ। ਇੱਥੋਂ ਤੱਕ ਕਿ ਹੱਥ ਚੁੱਕਣ ਦੀ ਸਜ਼ਾ ਨਿਸ਼ਚਿਤ ਕਰ ਦਿੱਤੀ ਗਈ, ਉਸ ਦਾ ਅੰਗ ਕੱਟ ਦੇਣਾ। ਧਨ ਜੋ ਜ਼ਮੀਨ ਵਿਚੋਂ ਪੈਦਾ ਹੁੰਦਾ ਹੈ ਤੇ ਜੋ ਜ਼ਿੰਦਗੀ ਨੂੰ ਜਿਉਣ ਲਈ ਸਾਰੇ ਸਾਧਨ ਮੁਹੱਈਆ ਕਰਦਾ ਹੈ, ਉਹ ਵੀ ਖੋਹ ਲਿਆ ਗਿਆ।

ਵੈਸੇ ਗੱਲ ਇਥੋਂ ਤੱਕ ਨਹੀਂ ਰਹਿਣ ਦਿੱਤੀ, ਵਿਸ਼ਾਲ ਸ਼ੂਦਰ ਵਰਗ ਨੂੰ, ਜਨਤਾ ਦੇ ਹਰ ਉਭਾਰ ਨੂੰ ਰੋਕਣ ਲਈ ਜਾਤਾਂ-ਪਾਤਾਂ ਵਿਚ ਵੰਡ ਕੇ ਬੁਰੀ ਤਰ੍ਹਾਂ ਟੁਕੜੇ-ਟੁਕੜੇ ਕਰ ਦਿੱਤਾ ਤਾਂ ਕਿ ਉਨ੍ਹਾਂ ਅੰਦਰ ਮੁੜ ਜੁੜ ਸਕਣ ਦੀ, ਸੰਗਠਨ ਬਣਾ ਸਕਣ ਦੀ ਤਾਕਤ ਹੀ ਨਾ ਰਹੇ। ਇਸ ਦੇ ਨਾਲ ਹੀ ਛੂਆ ਛਾਤ ਏਨੀ ਵੱਡੀ ਪੱਧਰ 'ਤੇ ਲਾਗੂ ਕੀਤੀ ਗਈ ਕਿ ਸਾਰੇ ਸ਼ੂਦਰਾਂ ਦਾ (ਜਿਨ੍ਹਾਂ ਨੂੰ ਅੱਜ ਐੱਸ ਸੀ, ਐੱਸ ਟੀ, ਬੀ ਸੀ ਅਤੇ ਐੱਮ ਸੀ ਕਿਹਾ ਜਾਂਦਾ ਹੈ) ਮਨੋਬਲ ਗਿਰ ਗਿਆ, ਹੌਸਲ ਗਿਰ ਗਿਆ। ਜਿਸ ਪਾਸ ਕੋਈ ਤਾਕਤ ਨਾ ਰਹੇ, ਉਸ ਦਾ ਮਨੋਬਲ ਕਿੰਨਾ ਕੁ ਚਿਰ ਠਹਿਰ ਸਕਦਾ ਹੈ। ਅਜਿਹੀ ਸਦੀਵੀ ਗੁਲਾਮੀ ਪੈਦਾ ਕਰਨ ਲਈ ਜੋ ਨਿਯਮ ਕਾਨੂੰਨ ਘੜੇ ਗਏ ਉਨ੍ਹਾਂ ਨੂੰ

ਬ੍ਰਾਹਮਣਵਾਦ, ਮਨੂੰਵਾਦ ਤੇ ਗਾਂਧੀਵਾਦ ਕਹਿੰਦੇ ਹਨ।

ਗੁਲਾਮੀ ਦੇ ਲਗਪਗ 1500 ਸਾਲ ਬਾਅਦ ਸ਼ੂਦਰਾਂ ਦੀ ਇਸ ਚਾਰੇ ਤਰਫਾਂ ਖੁੱਸੀ ਤਾਕਤ ਨੂੰ ਮੁੜ ਇਕੱਠੇ ਕਰਨ ਦਾ ਯਤਨ, ਪਹਿਲਾਂ ਮਹਾਨ ਬੁੱਧ ਨੇ ਕੀਤਾ ਤੇ ਉਸ ਨੇ ਸ਼ੂਦਰਾਂ ਨੂੰ ਪੰਜੇ ਬਲ ਪੈਦਾ ਕਰਨ ਲਈ ਸੰਗਠਿਤ ਕੀਤਾ। ਸਿੱਟੇ ਵਜੋਂ ਸ਼ੂਦ ਰਾਜ ਮੁੜ ਸਥਾਪਤ ਹੋਇਆ ਤੇ ਸੁਨਹਿਰੀ ਯੁਗ ਕਹਾਇਆ। ਪਰ ਇਸ ਨੂੰ ਵੀ ਬ੍ਰਾਹਮਣਵਾਦ ਅੰਤ ਨਿਗਲ ਗਿਆ। ਫਿਰ ਮਨੂੰ ਸਿਮਰਤੀ ਅੱਗੇ ਆਈ। ਮਨੂੰਵਾਦ ਅਤੇ ਜਾਤੀਵਾਦ ਲਾਗੂ ਹੋਇਆ। ਛੂਆ-ਛੂਤ ਜ਼ੋਰਾਂ 'ਤੇ ਸਥਾਪਤ ਕੀਤੀ ਗਈ, ਜਿਸ ਦਾ ਮਨੋਰਥ ਜਾਤਾਂ ਵਿਚਕਾਰ ਆਪਸੀ ਨਫਰਤ ਭਰਨਾ ਸੀ। ਭਿੱਟ ਦਾ ਸਿਧਾਂਤ ਮਨੁੱਖਾਂ ਨੂੰ ਹਮੇਸ਼ਾ-ਹਮੇਸ਼ਾ ਲਈ ਤੋੜਨ ਵਿਚ ਕਾਮਯਾਬ ਹੋਇਆ।

ਇਸ ਤੋਂ ਲਗਪਗ 1000 ਸਾਲ ਬਾਅਦ ਫਿਰ ਸਤਿਗੁਰੂ ਕਬੀਰ ਅਤੇ ਗੁਰੂ ਰਵਿਦਾਸ ਜੀ ਤੇ ਸਿੱਖ ਗੁਰੂਆਂ ਦੀ ਅਗਵਾਈ ਵਿਚ ਸਿੱਖ ਲਹਿਰ ਨੇ ਜਨਮ ਲਿਆ। ਇਸ ਲਹਿਰ ਨੂੰ ਸ਼ੂਦਰਾਂ ਨੂੰ ਪੰਜ ਬਲ ਜੋੜਨ ਲਈ ਤਿਆਰ ਕੀਤਾ। ਸ਼ੂਦਰ ਮੁੜ ਜਰਨੈਲ ਬਣੇ। ਵੱਡੀਆਂ ਮੱਲਾਂ ਮਾਰੀਆਂ, ਪ੍ਰੰਤੂ ਇਹ ਲਹਿਰ ਵੀ ਅੰਤ ਬ੍ਰਾਹਮਣਵਾਦ ਦੇ ਢਹੇ ਚੜ੍ਹ ਗਈ। ਲਗਪਗ 250-300 ਸਾਲ ਬਾਅਦ ਓਹੀ ਬਲ ਮਹਾਤਮਾ ਜੋਤੀਬਾ ਫੂਲੇ, ਸ਼ਾਹੂ ਜੀ, ਪੈਰੀਆਰ ਤੇ ਡਾ. ਅੰਬੇਡਕਰ ਨੇ ਇਕੱਠੇ ਕਰਕੇ ਸ਼ੂਦਰ ਸਮਾਜ ਨੂੰ ਉਭਾਰਨ ਦਾ ਯਤਨ ਕੀਤਾ ਤੇ ਇਹ ਸਮਾਜ ਕਾਫੀ ਕੁਝ ਲੈ ਗਿਆ। ਪ੍ਰੰਤੂ ਸਭ ਕੁਝ ਬ੍ਰਾਹਮਣਵਾਦ ਦੇ ਅਨੁਕੂਲ ਵਹਿ ਗਿਆ, ਜਿਸ ਦਾ ਕੋਈ ਫਾਇਦਾ ਨਾ ਹੋ ਸਕਿਆ।

ਹੁਣ ਅਸੀਂ ਵੇਖਣਾ ਹੈ ਕਿ ਬ੍ਰਾਹਮਣਵਾਦ ਕਿਨ੍ਹਾਂ ਸਿਧਾਂਤਾਂ 'ਤੇ ਉਸਾਰਿਆ ਗਿਆ? ਉਹ ਸਿਧਾਂਤ ਲਿਖੇ ਹਨ, ਹਿੰਦੂ ਧਾਰਮਿਕ ਗ੍ਰੰਥਾਂ ਵਿਚ ਤੇ ਇਹ ਧਾਰਮਿਕ ਗ੍ਰੰਥ ਹਨ : ਵੇਦ ਸ਼ਾਸਤਰ, ਸਿਮਰਤੀਆਂ, ਸਰੁਤੀਆਂ, ਤੁਲਸੀ ਰਮਾਇਣ, ਮਨੂੰ ਸਿਮਰਤੀ, ਗੀਤਾ, ਮਹਾਂਭਾਰਤ ਅਤੇ ਪੁਰਾਣ ਆਦਿ। ਇਨ੍ਹਾਂ ਗ੍ਰੰਥਾਂ ਨੂੰ ਰੱਬੀ ਕਰਾਰ ਦਿੱਤਾ ਗਿਆ। ਇਹ ਗ੍ਰੰਥ ਕੋਈ ਧਾਰਮਿਕ ਗ੍ਰੰਥ ਨਹੀਂ ਹਨ। ਉਨ੍ਹਾਂ ਕਾਨੂੰਨਾਂ ਦੀਆਂ ਕਿਤਾਬਾਂ ਹਨ, ਜਿਨ੍ਹਾਂ ਦੇ ਬਲਬੂਤੇ 'ਤੇ ਬ੍ਰਾਹਮਣਵਾਦ ਉਸਾਰਿਆ ਗਿਆ। ਇਸ ਢਾਂਚੇ ਦੇ ਬਿਲਕੁੱਲ ਉਲਟ ਸਿੱਖ ਲਹਿਰ ਉੱਠੀ। ਇਸ ਸਿੱਖ ਲਹਿਰ ਦੇ ਕਾਇਦੇ, ਨਿਯਮ ਗੁਰੂ ਗ੍ਰੰਥ ਸਾਹਿਬ ਵਿਚ ਦਰਜਨ ਹਨ, ਜਿਸ ਨੂੰ ਗੁਰਮਤਿ ਕਿਹਾ ਜਾਂਦਾ ਹੈ। ਏਸੇ ਤਰ੍ਹਾਂ ਜੋ ਲਹਿਰ ਅੰਬੇਡਕਰ ਨੇ ਉਸਾਰੀ ਤੇ ਜਿਹੜੇ ਕਾਨੂੰਨ ਬ੍ਰਾਹਮਣਵਾਦ ਨੂੰ ਖਤਮ ਕਰਨ ਲਈ ਬਾਬਾ ਸਾਹਿਬ ਡਾ. ਅੰਬੇਡਕਰ ਨੇ ਤਿਆਰ ਕੀਤੇ, ਉਹ ਭਾਰਤੀ ਸੰਵਿਧਾਨ ਵਿਚ ਦਰਜ ਹਨ, ਜਿਸ ਨੂੰ ਗੁਰਮਤਿ ਕਹਿਆ ਜਾਂਦਾ ਹੈ। ਏਸੇ ਤਰ੍ਹਾਂ ਜੋ ਲਹਿਰ ਅੰਬੇਡਕਰ ਨੇ ਉਸਾਰੀ ਤੇ ਜਿਹੜੇ ਕਾਨੂੰਨ ਬ੍ਰਾਹਮਣਵਾਦ ਨੂੰ ਖਤਮ ਕਰਨ ਲਈ ਬਾਬਾ ਸਾਹਿਬ ਡਾ. ਅੰਬੇਡਕਰ ਨੇ ਤਿਆਰ ਕੀਤੇ, ਉਹ ਭਾਰਤੀ ਸੰਵਿਧਾਨ ਵੱਖ-ਵੱਖ ਮਤਾਂ ਦੇ ਸੰਵਿਧਾਨ ਹਨ, ਜਿਨ੍ਹਾਂ ਅੰਦਰ ਸਮਾਜ ਦੀ ਤੋਰ ਨੂੰ ਚਲਾਉਣ ਜਾਂ ਬਦਲਣ ਲਈ ਅਜਿਹੇ ਕਾਨੂੰਨ ਜਾਂ ਨੇਮ ਨਿਸ਼ਚਿਤ ਕੀਤੇ ਗਏ ਹਨ ਜੋ ਇਕ-ਦੂਜੇ ਨੂੰ ਕੱਟ ਕੇ ਆਪਣੀ ਵਿਚਾਰਧਾਰਾ ਅਨੁਸਾਰ ਸਮਾਜ ਸਿਰਜਣਾ ਕਰਨਾ ਲੋਚਦੇ ਹਨ। ਇਨ੍ਹਾਂ ਸਾਰੇ ਕਿਸਮ ਦੇ ਸੰਵਿਧਾਨਾਂ ਦੀ ਵਿਆਖਿਆ ਹੀ 'ਭਾਰਤੀ ਲੋਕ ਨੀਚ ਕਿਵੇਂ ਬਣੇ' ਪਸਤਕ ਵਿਚ ਕੀਤੀ ਗਈ ਹੈ। ਇਸ ਵਿਚਲੇ ਤੱਥਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਧਰਮ ਅਤੇ ਰਾਜਨੀਤੀ ਵਿਚ ਕੋਈ ਅੰਤਰ ਨਹੀਂ। ਰੱਬ ਦਾ ਸਿਧਾਂਤ ਆਖਿਰ ਹੀ ਰਾਜ ਦੀ ਸਥਾਪਨਾ ਵਿਚ ਤਬਦੀਲ ਹੋ ਜਾਂਦਾ ਹੈ। ਇਕ ਜਮਾਤ ਦਾ ਰੱਬ ਦੂਜੀ ਜਮਾਤ ਦੇ ਰੱਬ ਨਾਲ ਮੇਲ ਨਹੀਂ ਖਾਂਦਾ। ਜਿਸ ਜਮਾਤ ਨੇ ਜਿਹੜਾ ਜਿਹੜਾ ਰੱਬ ਘੜਿਆ ਹੁੰਦਾ ਹੈ, ਉਹ ਉਸੇ ਜਮਾਤ ਦੇ ਹੱਕ ਵਿਚ ਭੁਗਤਦਾ ਹੈ। ਦੂਜੀ ਜਮਾਤ ਨੂੰ ਉਸ ਦਾ ਕੋਈ ਲਾਭ ਨਹੀਂ ਹੁੰਦਾ। ਆਰੀਅਨਾਂ ਦੇ ਲਿਖੇ ਇਨ੍ਹਾਂ ਗ੍ਰੰਥਾਂ ਵਿਚੋਂ ਜੋ ਸੰਵਿਧਾਨ ਹਨ, ਉਨ੍ਹਾਂ ਵਿਚ ਸਮਾਜ ਅੰਦਰ ਸਮੂਹਿਕ ਸਮਤਾ, ਸਮਾਨਤਾ, ਆਜ਼ਾਦੀ ਅਤੇ ਭਾਈਚਾਰਾ ਖਤਮ ਕਰਕੇ, ਇਕ ਵਰਗ (ਭਾਵ ਆਰੀਅਨਾਂ) ਦੀ ਸਰਬਪੱਖੀ ਉੱਚਿਤ ਸਥਾਪਤ ਕੀਤੀ ਗਈ ਹੈ। ਇਸ ਦੇ ਬਿਲਕੁੱਲ ਉਲਟ ਬੁੱਧਮੱਤ ਅਤੇ ਗੁਰਮੱਤ ਦੇ ਸੰਵਿਧਾਨ ਅੰਦਰ ਸਮੂਹਿਕ ਸਮਤਾ, ਸਮਾਨਤਾ, ਭਾਈਚਾਰਾ ਅਤੇ ਆਜ਼ਾਦੀ ਸਥਾਪਤ ਕਰਨ ਖਾਤਰ ਪ੍ਰਾਣੀ ਲਈ ਨਿਯਮ ਸਥਾਪਤ ਕੀਤੇ ਗਏ ਹਨ। ਇਹ ਸਾਰੀ ਕਿਸਮ ਦੇ ਸੰਵਿਧਾਨ ਦੇ ਰੱਬ ਦੇ ਨਾਂਅ 'ਤੇ ਜਾਂ ਧਰਮ ਦੇ ਨਾਂਅ 'ਤੇ ਸਥਾਪਤ ਕੀਤੇ ਗਏ ਹਨ। ਮਸਲਾ ਸਮਾਜ ਨੂੰ ਸਮਾਜ ਦੇ ਬੰਦੇ ਦੀ ਤੋਰ ਨੂੰ ਬਦਲਣ ਦਾ ਹੈ।

ਪ੍ਰੰਤੂ ਡਾ. ਅੰਬੇਡਕਰ ਦਾ ਸੰਵਿਧਾਨ ਸਮਾਜ ਦੇ ਨਾਂਅ 'ਤੇ ਸਿਰਜਿਆ ਗਿਆ, ਜਿਸ ਵਿਚ ਸਮਤਾ, ਸਮਾਨਤਾ, ਭਾਈਚਾਰਾ ਅਤੇ ਆਜ਼ਾਦੀ ਨੂੰ ਕਾਨੂੰਨੀ ਤਾਕਤ ਬਣਾ ਕੇ ਨਿਸ਼ਚਿਤ ਕੀਤਾ ਗਿਆ, ਕਿਉਂਕਿ ਰਾਜਸੀ ਢਾਂਚਾ ਪ੍ਰਜਾਤੰਤਰ ਦਾ ਰੂਪ ਧਾਰਨ ਕਰ ਗਿਆ ਸੀ। ਆਓ ਵੇਖੀਏ ਕਿ ਇਨ੍ਹਾਂ ਸੰਵਿਧਾਨਾਂ ਦੀਆਂ ਮੁੱਖ ਧਾਰਾਵਾਂ ਨੂੰ ਲਾਗੂਕਰਨ ਲਈ ਲੰਬਾ ਸਮਾਂ ਜ਼ਿੰਦਗੀ ਦੇ ਖੇਤਰਾਂ ਵਿਚ ਆਰੀਅਨ ਬ੍ਰਾਹਮਣਾਂ, ਮਹਾਂਰਿਸ਼ੀ ਬਾਲਮੀਕਿ ਰਮਾਇਣ, ਨਰਾਇਣਾ ਗੁਰੂ ਅਤੇ ਡਾ. ਅੰਬੇਡਕਰ ਨੂੰ ਕਿਵੇਂ ਕਰੜਾ ਸੰਘਰਸ਼ ਕਰਨਾ ਪਿਆ। ਸਭ ਤੋਂ ਪਹਿਲਾਂ ਅਸੀਂ ਸਿੰਧੂ ਸਭਿਅਤਾ ਤੇ ਆਰੀਆ ਪ੍ਰਵੇਸ਼ ਬਾਰੇ ਇਤਿਹਾਸ ਦੀ ਗਵਾਹੀ ਭਰਾਂਗੇ ਤੇ ਫੇਰ ਸਿੰਧੂ ਘਾਟੀ ਦੀ ਸਭਿਅਤਾ ਅਤੇ ਆਰੀਆ ਲੋਕਾਂ ਦੇ ਆਗਮਨ ਬਾਰੇ ਜਾਨਣ ਦੀ ਕੋਸ਼ਿਸ਼ ਕਰਾਂਗੇ।

**ਤੀਜੇ ਐਡੀਸ਼ਨ ਬਾਰੇ**

ਅੱਜ ਅਸੀਂ ਆਪਣੀ ਜਨਤਾ ਸਾਹਮਣੇ ਇਸ ਪੁਸਤਕ ਦਾ ਤੀਜਾ ਐਡੀਸ਼ਨ ਪੇਸ਼ ਕਰ ਰਹੇ ਹਾਂ। ਕਾਰਨ ਪੁਸਤਕ ਦੀ ਵਧ ਰਹੀ ਮੰਗ ਅਤੇ ਜ਼ਰੂਰਤ ਹੈ। ਇਸ ਐਡੀਸ਼ਨ ਵਿਚ ਕਾਫੀ ਸਾਰਾ ਵਾਧਾ ਕੀਤਾ ਗਿਆ ਹੈ, ਜੋ ਪਹਿਲੀ ਵਾਰ ਤੇ ਦੂਜੀ ਵਾਰ ਪ੍ਰਾਪਤ ਨਹੀਂ ਸੀ ਹੋ ਸਕਿਆ ਜਾਂ ਪੁਸਤਕ ਦੀ ਛਪਾਈ ਵਿਚ ਗਲਤੀਆਂ ਰਹਿ ਗਈਆਂ ਹਨ, ਜਿਹੜੀਆਂ ਅਰਥਾਂ ਦਾ ਅਨਰਥ ਕਰ ਦੇਂਦੀਆਂ ਹਨ। ਦੂਜੀ ਗੱਲ ਹੈ ਕਿ ਜਿਸ ਮੰਤਵ ਨੂੰ ਲੈ ਕੇ ਇਹ ਪੁਸਤਕ ਸ਼ੁਰੂ ਕੀਤੀ ਗਈ ਸੀ, ਉਸ ਨੂੰ ਹੁਣ ਪੂਰਾ ਕਰਨ ਦਾ ਭਰਪੂਰ ਯਤਨ ਕੀਤਾ ਗਿਆ ਹੈ।

**ਚੌਥੇ ਐਡੀਸ਼ਨ ਬਾਰੇ**

ਤੀਜਾ ਐਡੀਸ਼ਨ ਕੱਢਣ ਤੋਂ ਬਾਅਦ ਇਸ ਦੇ ਲੋਕਾਂ ਦੇ ਹੱਥ ਪਹੁੰਚਣ ਤੋਂ ਬਾਅਦ 1994 ਤੱਕ, ਦੇਸ਼ ਦੇ ਕੋਨੇ-ਕੋਨੇ ਤੋਂ ਤੇ ਖਾਸ ਤੌਰ 'ਤੇ ਪੰਜਾਬ, ਹਰਿਆਣਾ, ਰਾਜਸਥਾਨ, ਜੰਮੂ ਅਤੇ ਹਿਮਾਚਲ ਦੇ ਪੰਜਾਬੀ ਬੋਲਦੇ ਇਲਾਕਿਆਂ ਤੋਂ ਅਣਗਿਣਤ ਪੱਤਰ ਮਿਲਦੇ ਰਹੇ ਹਨ, ਜਿਨ੍ਹਾਂ ਵਿਚ ਇਸ ਪੁਸਤਕ ਦਾ ਜ਼ਿਕਰ ਕਿਸੇ ਵੀ ਸਮੇਂ ਦੇ ਗ੍ਰੰਥਾਂ ਬਰਾਬਰ ਕੀਤਾ ਗਿਆ ਹੈ ਤੇ ਇਸ ਕੰਮ ਨੂੰ ਬੇਹੱਦ ਸ਼ਾਨਦਾਰ ਕਾਰਗੁਜ਼ਾਰੀ ਕਹਿ ਕੇ ਮੇਰਾ ਸਨਮਾਨ ਕੀਤਾ ਹੁੰਦਾ ਹੈ। ਬਾਹਰਲੇ ਦੇਸਾਂ ਤੋਂ ਵੀ ਅਨੇਕ ਪੱਤਰ ਪ੍ਰਾਪਤ ਹੋਏ ਹਨ। ਅੱਜ ਜਦੋਂ ਮੈਂ ਚੌਥੇ

ਐਡੀਸ਼ਨ ਦੀ ਛਪਾਈ ਸੰਬੰਧੀ ਸੋਚਣ ਬੈਠਾ ਹਾਂ ਤਾਂ ਨਾਂਦੇੜ ਮਹਾਰਾਸ਼ਟਰ ਤੋਂ ਪੱਤਰ ਪ੍ਰਾਪਤ ਹੋਇਆ ਹੈ। ਹਜ਼ਾਰਾਂ ਪੱਤਰਾਂ ਨੇ ਮੈਨੂੰ ਇਹ ਅਨੁਭਵ ਕਰਾਇਆ ਹੈ ਕਿ ਮੇਰੀ ਮੇਹਨਤ ਅਜਾਈਂ ਨਹੀਂ ਗਈ। ਇਸ ਦੇਸ ਦੇ ਦੱਬੇ-ਕੁਚਲੇ ਤੇ ਸਿਆਣੇ ਲੋਕਾਂ ਨੇ ਮੇਰੀ ਕਿਰਤ ਨੂੰ ਧੁਰ ਮਸਤਕ ਤੀਕ ਪ੍ਰਵਾਨ ਕੀਤਾ ਹੈ। ਕਿਉਂਕਿ ਮੈਂ ਵਾਲਮੀਕਿ, ਬੁੱਧ, ਨਾਮਦੇਵ, ਕਬੀਰ, ਰਵੀਦਾਸ, ਨਾਨਕ, ਗੋਬਿੰਦ ਸਿੰਘ, ਜੋਤੀਬਾ ਫੂਲੇ, ਸਵਿੱਤਰੀ ਬਾਈ, ਪੈਰੀਅਰ ਰਾਮਾ ਸਵਾਮੀ, ਨਰਾਇਣਾ ਗੁਰੂ, ਸ਼ਾਹੂ ਛਤਰਪਤੀ ਮਹਾਰਾਜਾ ਕੋਹਲਾਪੁਰ ਅਤੇ ਬਾਬਾ ਸਾਹਿਬ ਅੰਬੇਡਕਰ ਦਾ ਪੈਰੋਕਾਰ ਹਾਂ ਅਤੇ ਸਾਹਿਬ ਕਾਸ਼ੀ ਰਾਮ ਦਾ ਇਕ ਨਿਮਾਣਾ ਜੇਹਾ ਕਾਰਜ ਕਰਤਾ ਹਾਂ, ਇਸ ਲਈ ਮੇਰਾ ਇਹ ਸਭ ਕੁਝ, ਭਾਰਤੀ ਪ੍ਰਸੰਗ ਵਿਚ, ਸਮਾਜਿਕ ਪਰਿਵਰਤਨ, ਆਰਥਿਕ ਮੁਕਤੀ ਅਤੇ ਸਮਾਨ ਭਾਈਚਾਰਾ, ਸਿਧਾਂਤ ਲਈ ਸਮਰਪਿਤ ਹੈ। ਸਮਾਜ ਨੇ ਮੇਰੀ ਇਸ ਪੁਸਤਕ ਨੂੰ ਇਸ ਪਰਿਵਰਤਨ ਲਈ ਇਕ ਨਿੱਗਰ ਯੋਗਦਾਨ ਵਜੋਂ ਕਬੂਲ ਕੀਤਾ ਹੈ। ਮੈਂ ਅਕਸਰ ਸ਼ਿੱਦਤ ਨਾਲ ਮੰਗਦੇ ਹਨ ਕਿ ਮੈਂ ਨਿਰਉੱਤਰ ਹੋ ਕੇ ਰਹਿ ਜਾਂਦਾ ਹਾਂ। ਪਰ ਹੁਣ ਮੈਂ ਇਹ ਫੈਸਲਾ ਲੈਣ ਲਈ ਮਜਬੂਰ ਹਾਂ ਕਿ ਆਪਣੇ ਸਾਥੀਆਂ ਦੇ ਵੱਡੇ ਤੇ ਨਿੱਘੇ ਸਹਿਯੋਗ ਨਾਲ ਇਕ ਵਾਰ ਫਿਰ ਇਸ ਦਾ ਚੌਥਾ ਐਡੀਸ਼ਨ ਕਢਵਾਉਣਾ ਲਾਜ਼ਮੀ ਹੋ ਗਿਆ ਹੈ। ਮੇਰੀ ਇਹ ਇੱਛਾ ਸੀ ਕਿ ਮੈਂ ਇਸ ਵਾਰ ਇਸ ਪੁਸਤਕ ਦਾ ਹਿੰਦੀ ਐਡੀਸ਼ਨ ਕੱਢਦਾ। ਪ੍ਰੰਤੂ ਅਜੇ ਇਹ ਸੰਭਵ ਨਹੀਂ ਹੋ ਸਕਣਾ ਤੇ ਉਦੋਂ ਤੀਕ ਪੰਜਾਬੀ ਭਾਸ਼ਾ ਵਿਚ ਹੀ ਇਸ ਦਾ ਅਗਲਾ ਐਡੀਸ਼ਨ ਛਾਪਣ ਦਾ ਮਨ ਬਣਾ ਲਿਆ ਹੈ। ਕਿੰਨੇ ਚੰਗੇ ਹਨ ਉਹ ਸੰਗੀ ਸਾਥੀ ਜਿਹੜੇ ਵੱਡੀ ਗਿਣਤੀ ਵਿਚ ਸਹਿਯੋਗ ਕਰਨ ਲਈ ਤਿਆਰ ਹਨ। ਤੇ ਵਾਰ-ਵਾਰ ਪ੍ਰੇਰਨਾ ਦੇ ਰਹੇ ਹਨ ਕਿ ਸਮਾਜਿਕ ਚੇਤਨਾ ਦੇ ਇਸ ਸ਼ਾਨਦਾਰ ਨੂੰ ਲਟਕਾਉਣਾ ਨਹੀਂ ਚਾਹੀਦਾ।

ਮੇਰਾ ਜੀਅ ਕਰਦਾ ਸੀ ਕਿ ਮੈਂ ਬਹੁਤ ਚਿੱਠੀਆਂ ਮੂਲ ਰੂਪ ਵਿਚ ਇਸ ਐਡੀਸ਼ਨ ਵਿਚ ਛਾਪਦਾ। ਪ੍ਰੰਤੂ ਪੁਸਤਕ ਵਿਚ ਹੋਰ ਜ਼ਰੂਰੀ ਵਾਧੇ ਕਾਰਨ ਮੈਂ ਅਜਿਹਾ ਨਹੀਂ ਕਰ ਸਕਾਂਗਾ। ਫਿਰ ਵੀ ਮੈਂ ਬਹੁਤ ਬਹੁਤ ਧੰਨਵਾਦੀ ਹਾਂ ਉਨ੍ਹਾਂ ਹਜ਼ਾਰਾਂ ਪਾਠਕਾਂ ਤੇ ਸਾਥੀਆਂ ਦਾ ਜਿਨ੍ਹਾਂ ਨੇ ਮੈਨੂੰ ਵਡਿਆਈ ਦਿੱਤੀ ਹੈ। ਹੌਸਲਾ ਦਿੱਤਾ ਹੈ। ਮਾਣ ਦਿੱਤਾ ਹੈ ਤੇ ਮੰਗ ਕੀਤੀ ਹੈ ਕਿ ਇਸ ਪੁਸਤਕ ਨੂੰ ਰੁਕਣ ਨਾ ਦਿੱਤਾ ਜਾਵੇ। ਇਹ ਇਕ ਸ਼ਕਤੀ ਹੈ ਬਲ ਹੈ ਸਾਹਸ ਹੈ ਜੋ ਮਨੁੱਖ ਨੂੰ ਹੋਰ ਅੱਗੇ ਵਧਣ ਦੀ ਪ੍ਰਬਲ ਚਾਹਤ ਦੇਂਦਾ ਹੈ। ਜੇ ਇਹ ਸ਼ਕਤੀ ਹਾਸਲ ਹੁੰਦੀ ਰਹੀ ਤਾਂ ਮੈਂ ਆਪਣੇ ਸਾਥੀਆਂ ਨਾਲ ਮਿਲ ਕੇ ਇਸ ਪੁਸਤਕ ਦਾ ਹਿੰਦੀ ਐਡੀਸ਼ਨ ਤਿਆਰ ਕਰਵਾਉਣ ਦਾ ਭਰਪੂਰ ਯਤਨ ਕਰਾਂਗਾ। ਮੇਰੀ ਖੁਦ ਹੀ ਇਹ ਇੱਛਾ ਹੈ ਕਿ ਮੈਂ ਦੂਰ-ਦੂਰ ਤੱਕ ਫੈਲੇ ਸਮਾਜ ਤੱਕ ਆਪਣੀ ਗੱਲ ਪਹੁੰਚਾ ਸਕਾਂ ਤੇ ਸਾਰੇ ਸਮਾਜ ਨੂੰ ਇਕ ਲੜੀ ਵਿਚ ਪ੍ਰੋ ਸਕਾਂ। ਤਾਂ ਕਿ ਸਮਾਜਿਕ ਪਰਿਵਰਤਨ ਹੋ ਸਕੇ। ਸਮਾਜ ਅੰਦਰੋਂ ਜਾਤੀ ਪ੍ਰਥਾ ਊਚ-ਨੀਚ, ਛੂਤ-ਛਾਤ, ਨਾ ਬਰਾਬਰੀ, ਆਪਸੀ ਘਿਰਨਾ ਹਮੇਸ਼ਾ-ਹਮੇਸ਼ਾ ਲਈ ਖਤਮ ਹੋ ਸਕੇ। ਇਕ ਸਾਮਾਨ ਸਮਾਜ ਦੀ ਸਿਰਜਣਾ ਹੋ ਸਕੇ। ਬ੍ਰਾਹਮਣਵਾਦੀ, ਮਨੂੰਵਾਦੀ, ਜਾਤੀਵਾਦੀ ਪ੍ਰਬੰਧ ਦਾ ਬੀਜ ਨਾਸ ਹੋ ਸਕੇ ਤਾਂ ਕਿ ਭਾਰਤ ਦੀ ਅਰਬ ਦੇ ਕਰੀਬ ਪਹੁੰਚਣ ਵਾਲੀ ਅਬਾਦੀ ਸੁਖਚੈਨ ਅਤੇ ਆਨੰਦ ਦਾ ਸਾਵਾਂ ਅਤੇ ਇਕ ਸਾਮਾਨ ਇੱਜ਼ਤ ਸਨਮਾਨ ਵਾਲਾ ਜੀਵਨ ਬਸਰ ਕਰ ਸਕੇ ਤੇ ਸਾਡਾ ਭਾਰਤ ਸੰਸਾਰ ਲਈ ਸ਼ਾਨਦਾਰ ਨਮੂਨਾ ਬਣ ਸਕੇ।

ਇਸ ਮਨੋਰਥ ਲਈ ਸਾਡੇ ਵਰਣਿਤ ਮਹਾਨ ਪੁਰਸ਼ਾਂ ਨੇ ਜੀਵਨ ਭਰ ਸੰਘਰਸ਼ ਕੀਤਾ। ਅਜੇ ਤੀਕ ਇਸ ਸੰਘਰਸ਼ ਲੜੀ ਨੂੰ ਸ਼ੈਤਾਨ ਲੋਕਾਂ ਨੇ ਤੋੜ ਕੇ ਰੱਖਿਆ ਤੇ ਹਕੀਕਤਾਂ ਸਮਾਜ ਦੇ ਪਿੜ ਪੱਲੇ ਨਹੀਂ ਪੈਣ ਦਿੱਤੀਆਂ। ਕਾਸ਼ੀ ਰਾਮ ਦੀ ਸਮਾਜਿਕ ਪਰਿਵਰਤਨ ਦੀ ਲਹਿਰ ਨੇ ਮੇਰੇ ਵਰਗੇ ਬੰਦੇ ਨੂੰ ਇਸ ਕਾਬਲ ਬਣਾ ਦਿੱਤਾ ਕਿ ਮੈਂ ਸਮਾਜਿਕ ਕ੍ਰਾਂਤੀਆਂ ਵਿਚਕਾਰ ਸਾਂਝ ਨੂੰ ਪ੍ਰਗਟ ਕਰ ਸਕਿਆ ਹਾਂ।

ਅੱਜ ਸਮਾਜ ਬਦਲਾਓ ਦੇ ਦੌਰ 'ਚ ਪਹੁੰਚ ਗਿਆ ਹੈ। ਸਾਰੀਆਂ ਸ਼ਕਤੀਆਂ ਨੂੰ ਸੰਗਠਿਤ ਕਰਨ ਲਈ ਵਿਚਾਰਧਾਰਕ ਸੰਘਰਸ਼ ਹੋਰ ਤੇਜ਼ ਕਰਨਾ ਜ਼ਰੂਰੀ ਹੋ ਜਾਂਦਾ ਹੈ। ਹਜ਼ਾਰਾਂ ਸਾਲਾਂ ਤੋਂ ਅਨਪੜ੍ਹ ਅਤੇ ਅਣਜਾਣ ਰੱਖੇ ਸਮਾਜ ਨੂੰ ਧੁਰ ਹੇਠਾਂ ਤੱਕ ਚੇਤੰਨ ਕੀਤੇ ਬਿਨਾਂ ਕ੍ਰਾਂਤੀਆਂ ਸਿੱਟਿਆਂ ਤੱਕ ਨਹੀਂ ਪਹੁੰਚਦੀਆਂ। ਸਾਡੇ ਸਾਹਮਣੇ ਇਹ ਮਹਾਨ ਕਾਰਜ ਹੈ ਕਿ ਅਸੀਂ ਆਪਣੇ ਮਹਾਨ ਬਜ਼ੁਰਗਾਂ ਦੀਆਂ ਠੋਸ ਸੱਚਾਈਆਂ ਸਮਾਜ ਦੇ ਸਾਹਮਣੇ ਰੱਖੀਏ ਤੇ ਜਿਹੜੇ ਹਜ਼ਾਰਾਂ ਸਾਲ ਨੀਚ ਬਣ ਕੇ ਜਿਉਂਦੇ ਮਰਦੇ ਰਹੇ, ਉਹ ਇਸ ਨੀਚਤਾ ਤੋਂ ਮੁਕਤ ਹੋਣ ਦੀ ਹਿੰਮਤ ਕਰ ਲੈਣ।

ਵਿਰੋਧੀ ਧਿਰਾਂ ਸਮਾਜ ਨੂੰ ਹਮੇਸ਼ਾ ਵਾਂਗ ਗੁਲਾਮ ਅਤੇ ਨੀਚ ਬਣਾ ਕੇ ਰੱਖਣ ਦਾ ਪ੍ਰਬੰਧ ਕਰਨਗੀਆਂ। ਅਸੀਂ ਇਸ ਜੰਜਾਲ ਨੂੰ ਤੋੜਨਾ ਹੈ ਤੇ ਬ੍ਰਾਹਮਣਵਾਦ ਦੇ ਭਵਸਾਗਰ ਨੂੰ ਪਾਰ ਕਰਕੇ ਜ਼ਿੰਦਗੀ ਦਾ ਸੁਨਹਿਰਾ ਮੂੰਹ ਤੱਕਣਾ ਹੈ। ਇਸ ਆਸ਼ੇ ਨੂੰ ਮੁੱਖ ਰੱਖ ਕੇ ਅਸੀਂ ਸਮਾਜ ਸਾਹਮਣੇ 'ਭਾਰਤੀ ਲੋਕ ਨੀਚ ਕਿਵੇਂ ਬਣੇ ?' ਦਾ ਚੌਥਾ ਐਡੀਸ਼ਨ ਪੇਸ਼ ਕਰਨ ਦਾ ਨਿਮਾਣਾ ਯਤਨ ਕਰ ਰਹੇ ਹਾਂ। ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਕਿਉਂਕਿ ਸਾਡੇ ਮਹਾਨ ਬਜ਼ੁਰਗਾਂ ਦਾ ਜੀਵਨ ਸੰਘਰਸ਼ ਇਸ ਜਾਤੀ ਬੁੱਧ ਵਖਰੇਵੇਂ ਤੋੜ ਕੇ ਮਨੁੱਖਤਾ ਨੂੰ ਇਕ ਸਮਾਨ ਸਮਾਜ ਵਿਚ ਤਬਦੀਲ ਕਰਨਾ ਸੀ ਤੇ ਇਸੇ ਸੁਪਨੇ ਨੂੰ ਜਦੋਂ ਸਾਹਿਬ ਕਾਸ਼ੀ ਰਾਮ ਪੂਰਾ ਕਰਨ ਦਾ ਯਤਨ ਕਰ ਰਹੇ ਹਨ ਤਾਂ ਸਮਾਜ ਵਿਚ ਪੈਦਾ ਕੀਤੀਆਂ ਹਜ਼ਾਰਾਂ ਜਾਤਾਂ ਵਿਚੋਂ ਕਰੋੜਾਂ ਮਨੁੱਖ ਉੱਡ ਕੇ ਜਾਤੀ ਵਲਗਣਾ ਤੋੜ ਕੇ, ਆਪਸੀ ਭਾਈਚਾਰਾ ਬਣਾ ਕੇ, ਪ੍ਰਾਂਤਕ ਬੋਲੀਆਂ ਤੇ ਪਹਿਰਾਵੇ ਤੇ ਵਿਤਰਕੇ ਤੋੜ ਕੇ ਜੁੜ ਰਹੇ ਹਨ ਤੇ ਇਸ ਸੰਕਲਪ ਨਾਲ ਜੁੜ ਰਹੇ ਹਨ ਕਿ ਭਾਰਤ ਵਿਚੋਂ ਜਾਤਪਾਤ ਦਾ ਬੀਜ ਨਾਸ ਕਰਕੇ ਇਕ ਸਾਮਾਨ ਸਮਾਜ ਦੀ ਸਿਰਜਣਾ ਕਰਨਾ ਜਿੱਥੇ ਭਾਰਤੀ ਲੋਕਾਂ ਦੀ ਜ਼ਿੰਦਗੀ ਨੂੰ ਸੋਹਣੇ ਸਾਵੇਂ ਪੱਧਰ 'ਤੇ ਇਕ ਸਮਾਨ ਰਾਹਾਂ 'ਤੇ ਤੋਰਨ ਦਾ ਕ੍ਰਿਸ਼ਮਾ ਹੋਵੇਗਾ ਉੱਥੇ ਸੰਸਾਰ ਭਰ ਦੇ ਸਮਾਜਾਂ ਅੰਦਰ ਸਮਾਨਤਾ ਦਾ ਸੰਕਲਪ ਹੋਰ ਵੀ ਮਜ਼ਬੂਤ ਹੋਵੇਗਾ ਤੇ ਭਾਰਤ ਮਹਾਨ ਬਣੇਗਾ। ਇਸ ਮਨੋਰਥ ਨੂੰ ਸਮਰਪਿਤ ਹੈ ਇਹ ਪੁਸਤਕ। ਪ੍ਰੰਤੂ, ਕੋਈ ਵੀ ਕੰਮ ਮਨੁੱਖ ਇਕੱਲਾ ਨਹੀਂ ਕਰ ਸਕਦਾ। ਖਾਸ ਕਰਕੇ ਕੋਈ ਵੱਡਾ ਕੰਮ। ਇਸ ਵੱਡੀ ਪੁਸਤਕ ਨੂੰ ਤਿਆਰ ਕਰਨ ਅਤੇ ਛਪਵਾਉਣ ਦਾ ਜਿਨ੍ਹਾਂ ਨੇ ਵੱਡਾ ਯਤਨ ਕੀਤਿਾ ਹੈ ਮੈਂ ਉਨ੍ਹਾਂ ਦਾ ਨਾਂ ਲਏ ਬਿਨਾਂ ਇਸ ਪੁਸਤਕ ਨੂੰ ਅਧੂਰਾ ਸਮਝਦਾ ਹਾਂ। ਕਿਉਂਕਿ ਜੋ ਲੋਕ ਸੁੱਖ-ਦੁਖ ਤੇ ਚੰਗਿਆਂ ਉਪਰਾਲਿਆਂ ਵਿਚ ਭਰਵਾਂ ਸਾਥ ਦਿੰਦੇ ਹਨ ਉਹ ਇਕ ਪਰਵਾਰ ਬਣ ਜਾਂਦੇ ਹਨ। ਸਾਡੇ ਇਸ ਕੰਮ ਵਿਚ ਜਿਨ੍ਹਾਂ ਨੇ ਤਨ-ਮਨ-ਧਨ ਦਾ ਸਾਥ ਦਿੱਤਾ ਹੈ, ਉਹ ਸਹਿਯੋਗੀ ਸਾਥੀ ਇਸ ਪ੍ਰਕਾਰ ਹਨ :

ਸਰਵਸ੍ਰੀ ਬੂਟਾ ਸਿੰਘ, ਅਸ਼ੋਕ ਕੁਮਾਰ, ਸੇਖਾ ਸਿੰਘ, ਬਲਵੀਰ ਸਿੰਘ, ਜਸਵੰਤ ਸਿੰਘ, ਜਗਦੀਸ਼ ਰਾਏ, ਓਮ ਪ੍ਰਕਾਸ਼, ਬਿਹਾਰੀ ਲਾਲ, ਮੰਗਤ ਰਾਮ, ਗੁਰਚਰਨ ਸਿੰਘ, ਗੁਰਦੀਪ ਸਿੰਘ, ਗੁਰਨਾਮ ਸਿੰਘ, ਸਰਬਣ ਕੁਮਾਰ, ਬੁੱਧ ਰਾਮ, ਹੰਸ ਸਿੰਘ, ਹਰਪਾਲ ਸਿੰਘ ਖਾਲਸਾ,

ਗੁਰਦੇਵ ਸਿੰਘ ਖਾਲਸਾ, ਬਚਨ ਸਿੰਘ, ਜੀਤ ਰਾਮ, ਸ਼ਿੰਦਰਪਾਲ ਸਿੰਘ, ਮਨਜੀਤ ਸਿੰਘ, ਸ਼ਾਮ ਸਿੰਘ ਜੌੜਾ, ਸੁਖਦੇਵ ਨਾਨਕਪੁਰੀ, ਰੇਸ਼ਮ ਸਿੰਘ, ਬਿੱਕਰ ਸਿੰਘ, ਤਾਰਾ ਚੰਦ, ਦਰਸ਼ਨ ਸਿੰਘ, ਅਜੈਬ ਸਿੰਘ, ਬਲਜਿੰਦਰ ਭੀਮ, ਜੀਤ ਸਿੰਘ, ਮਲਕੀਤ ਸਿੰਘ, ਗੁਰਦੀਪ ਸਿੰਘ, ਭਰਪੂਰ ਸਿੰਘ, ਬੂਟਾ ਸਿੰਘ, ਵੀਰ ਸਿੰਘ, ਮੰਗੂ ਸਿੰਘ ਭਗਤਾ, ਮੱਖਣ ਸਿੰਘ, ਪਰਭੂਰ ਸਿੰਘ, ਮੁਕੰਦ ਸਿੰਘ, ਪ੍ਰੀਤਮ ਸਿੰਘ, ਲਾਭ ਸਿੰਘ ਗੁੰਮਟੀ, ਜਗਦੀਪ ਸਿੰਘ ਗੋਗੀ, ਧੰਨਾ ਸਿੰਘ, ਭਾਨ ਸਿੰਘ, ਗੁਰਜੰਟ ਸਿੰਘ ਬੰਗੀ, ਬੱਗਾ ਸਿੰਘ, ਨੇਕ ਸਿੰਘ, ਕ੍ਰਿਸ਼ਨ ਕਾਕਾ, ਬਲਵੀਰ ਸਿੰਘ, ਭੋਲਾ ਸਿੰਘ, ਦਲੌਰ ਸਿੰਘ, ਨਿੱਕਾ ਸਿੰਘ, ਸੰਤ ਰਾਮ, ਬਲਵਿੰਦਰ ਸਿੰਘ ਘਾਲੀ, ਬਖਤਾਵਰ ਸਿੰਘ, ਜੋਰਾਵਰ ਸਿੰਘ, ਸੁਦਰਸ਼ਨ ਸਿੰਘ ਕੜਿਆਲ, ਗੁਰਸੇਵਕ ਸਿੰਘ, ਜਗਰੂਪ ਸਿੰਘ, ਲਾਲ ਸਿੰਘ ਸੁਲਹਾਨੀ, ਤਾਰਾ ਸਿੰਘ, ਗੁਰਮੀਤ ਸਿੰਘ ਸੋਢੀ, ਦੇਸ ਰਾਜ ਚੌਹਾਨ, ਬਲਵੀਰ ਸਿੰਘ, ਜੁਗਿੰਦਰ ਸਿੰਘ, ਨਰੰਜਣ ਸਿੰਘ, ਪ੍ਰੀਤਮ ਸਿੰਘ, ਨਵਤੇਜ ਸਿੰਘ, ਜੰਗ ਲਾਲ, ਭਾਗ ਸਿੰਘ, ਸਵਰਨਜੀਤ ਸਿੰਘ, ਹਾਕਮ ਪੰਛੀ, ਨਿਰਮਲ ਸਿੰਘ ਨਿੰਮਾ, ਮਨਜੀਤ ਕੌਰ, ਦਰਸ਼ਨ ਲਾਲ, ਫਤਿਹ ਜੰਗ ਸਿੰਘ, ਵਰਿਆਮ ਸਿੰਘ, ਲਾਲ ਸਿੰਘ ਗਿੱਲ, ਮੇਜਰ ਪ੍ਰਿਤਪਾਲ ਸਿੰਘ, ਮੇਜਰ ਸੋਮ ਨਾਥ, ਅਮਰੀਕ ਸਿੰਘ, ਪਿਆਰਾ ਲਾਲ, ਸ਼ਮਸ਼ੇਰ ਸਿੰਘ, ਮਰਹੂਮ ਸ੍ਰ. ਜੀਤ ਸਿੰਘ, ਮਰਹੂਮ ਸ੍ਰ. ਪ੍ਰਭ ਦਿਆਲ ਮਾਂਡੀਆ, ਮਰਹੂਮ ਸ੍ਰੀ ਸੋਹਨ ਲਾਲ ਰਤਨ, ਹਰਭਜਨ ਲਾਖਾ, ਡਾ. ਨਿਰਮਲ ਸਿੰਘ ਲਾਂਬੜਾ, ਗੁਰਬਖਸ਼ ਸਿੰਘ, ਨਰਾਇਣ ਸਿੰਘ, ਬਲਦੇਵ ਕ੍ਰਿਸ਼ਨ, ਹੁਕਮ ਚੰਦ, ਦਲੀਪ ਸਿੰਘ ਫੌਜੀ, ਲਛਮੀਰ ਸਿੰਘ ਰਾਏ, ਰਾਮ ਪ੍ਰਸਾਦ ਮਹਿਰਾ, ਇੰਦਰ ਸਿੰਘ ਹਰੀਕੇ, ਤਾਰਾ ਚੰਦ, ਜਸਵੀਰ ਸਿੰਘ, ਜਗਰੂਪ ਸਿੰਘ ਰੂਪ, ਸਰੂਪ ਸਿੰਘ, ਚਿਮਨ ਲਾਲ, ਮੱਖਣ ਸਿੰਘ, ਅਮਰਜੀਤ ਸਿੰਘ, ਬਲਦੇਵ ਸਿੰਘ ਬੰਬੀਹਾ, ਜੁਗਿੰਦਰ ਪਾਲ ਜੌਹਰੀ, ਗਿਆਨੀ ਸੇਵਾ ਸਿੰਘ, ਸੁਖਮਿੰਦਰ ਸਿੰਘ, ਬਲਵੀਰ ਸਿੰਘ, ਸੁਰਿੰਦਰ ਕੌਰ, ਨਰਿੰਦਰ ਸਿੰਘ, ਅਮਰ ਸਿੰਘ, ਸਾਗਰ ਸਿੰਘ ਸਾਗਰ, ਮਿੱਤ ਸਿੰਘ ਸਹਿਜੜਾ, ਸਰਦੂਲ ਸਿੰਘ ਨੋਨਾ, ਗੁਰਬਚਨ ਸਿੰਘ ਅਤੇ ਹੋਰ ਉਹ ਸਾਥੀ ਜਿਨ੍ਹਾਂ ਨੇ ਉਤਸ਼ਾਹ ਧਨ ਅਤੇ ਸੁੱਚੀ ਕਿਰਤ ਦੀ ਬਖਸ਼ਿਸ਼ ਕੀਤੀ।

ਅੰਤ ਵਿਚ ਮੈਂ ਧੰਨਵਾਦੀ ਹਾਂ ਉਸ ਸਾਰੇ ਸਮਾਜ ਦਾ ਜਿਨ੍ਹਾਂ ਨੇ ਇਸ ਪੁਸਤਕ ਨੂੰ ਪੜ੍ਹਿਆ ਅਤੇ ਹਜ਼ਾਰਾਂ ਪੱਤਰ ਲਿਖ ਕੇ ਮੇਰੇ ਅੰਦਰਲੇ ਮਨੁੱਖ ਨੂੰ ਸੰਘਰਸ਼ਮਈ ਮਾਰਗ 'ਤੇ ਤੁਰਨ ਲਈ ਅਨੂਠੀ ਪ੍ਰੇਰਨਾ ਦਿੱਤੀ।

**ਗੁਰਨਾਮ ਸਿੰਘ ਮੁਕਤਸਰ**

* * *

## ਦੋ ਸ਼ਬਦ

ਪ੍ਰੋ. ਗੁਰਨਾਮ ਸਿੰਘ ਉਨ੍ਹਾਂ ਕੁਝ ਕੁ ਸ਼ਖ਼ਸੀਅਤਾਂ ਵਿਚੋਂ ਹਨ, ਜਿਨ੍ਹਾਂ ਨੇ ਇਸ ਸਮਾਜ ਨੂੰ ਖ਼ੂਬਸੂਰਤ ਬਨਾਉਣ ਲਈ ਅਮਲੀ ਸੰਘਰਸ਼ ਦੇ ਨਾਲ-ਨਾਲ ਵਿਚਾਰਧਾਰਕ ਸੰਘਰਸ਼ ਦਾ ਝੰਡਾ ਵੀ ਚੁੱਕਿਆ ਹੋਇਆ ਹੈ। ਉਨ੍ਹਾਂ ਦੀਆਂ ਭਾਰੀ ਅਮਲੀ ਸਰਗਰਮੀਆਂ ਨੂੰ ਵੇਖ ਕੇ ਕੋਈ ਵਿਅਕਤੀ ਵੀ ਇਹ ਅੰਦਾਜ਼ਾ ਨਹੀਂ ਲਾ ਸਕਦਾ ਕਿ ਉਹ ਸਦੀਆਂ ਤੋਂ ਦੱਬੇ-ਕੁਚਲੇ ਆਪਣੇ ਸਮਾਜ ਦੇ ਲੋਕਾਂ ਦੇ ਦਿਮਾਗਾਂ 'ਚੋਂ ਗਲਤ ਵਿਚਾਰਾਂ ਦੀ ਛਾਈ ਹੋਈ ਧੁੰਦ ਨੂੰ ਸਾਫ ਕਰਨ ਲਈ ਏਨਾ ਸੁਚੱਜਾ ਯਤਨ ਕਰ ਸਕਦੇ ਹਨ। ਮੁੱਢ ਤੋਂ ਹੀ ਲੋਕ ਦੋਖੀ ਵਿਚਾਰਧਾਰਾ ਬ੍ਰਾਹਮਣਵਾਦ ਵਿਰੁੱਧ ਅਮਲੀ ਤੇ ਵਿਚਾਰਧਾਰਕ ਪੱਧਰ 'ਤੇ ਲੜਦੇ ਆ ਰਹੇ ਮਹਾਂਪੁਰਖਾਂ ਤੇ ਗੁਰੂ ਸਾਹਿਬਾਨ ਦੇ ਵਿਚਾਰਾਂ ਦਾ ਇਹ ਸੰਗ੍ਰਹਿ 'ਭਾਰਤੀ ਲੋਕ ਨੀਚ ਕਿਵੇਂ ਬਣੇ' ਉਨ੍ਹਾਂ ਦੇ ਇਨ੍ਹਾਂ ਯਤਨਾਂ ਦੀ ਮੂੰਹ ਬੋਲਦੀ ਤਸਵੀਰ ਹੈ। ਅੱਜ ਸਪੱਸ਼ਟ ਤੌਰ 'ਤੇ ਨਜ਼ਰ ਆ ਰਹੇ ਦਲਿਤ ਤੇ ਪਛੜੇ ਵਰਗਾਂ ਦੇ ਉਭਾਰ ਲਈ ਇਹੋ ਜਿਹੇ ਯਤਨਾਂ ਦਾ ਵੀ ਅਹਿਮ ਰੋਲ ਹੈ। ਪਰ ਇਸ ਤੋਂ ਵੀ ਅਹਿਮ ਗੱਲ ਇਸ ਕਿਤਾਬ ਦੇ ਲਿਖਣ ਪਿੱਛੇ ਪ੍ਰੇਰਨਾ ਦਾ ਕੰਮ ਕਰ ਰਹੇ ਜਜ਼ਬਾਤ ਹਨ। ਇਹੀ ਜਜ਼ਬਾਤ ਹਨ ਜਿਹੜੇ ਹਜ਼ਾਰਾਂ ਸਾਲਾਂ ਤੋਂ ਸਮਾਜਕ ਤੌਰ 'ਤੇ ਜਾਤੀ ਨਫਰਤ ਦਾ ਪਾਤਰ ਬਣੇ ਆ ਰਹੇ ਨੀਚ ਕਹੇ ਜਾਂਦੇ ਲੋਕਾਂ ਨੂੰ ਭਵਿੱਖ ਦਾ ਮਾਲਕ ਬਣਨਾ ਦੇਖਣਾ ਚਾਹੁੰਦੇ ਹਨ। ਤ੍ਰਿਸਕਾਰੇ ਤੇ ਲਿਤਾੜੇ ਜਾਂਦੇ ਲੋਕਾਂ ਦਾ ਆਪਣੀ ਹੋਣੀ ਦੇ ਮਾਲਕ ਆਪ ਬਣਨ ਦਾ ਇਹ ਸੁਪਨਾ ਹੁਣ ਕੋਈ ਬਹੁਤ ਦੂਰ ਭਵਿੱਖ ਦੀ ਗੱਲ ਨਹੀਂ ਹੈ। ਅੱਜ ਅਸੀਂ ਉਸ ਦੌਰ ਵਿਚੋਂ ਗੁਜ਼ਰ ਰਹੇ ਹਾਂ ਜਦੋਂ ਅਸੀਂ ਛੇਤੀ ਹੀ ਨਵੀਂ ਸਦੀ ਵਿਚ ਦਾਖਲ ਹੋਣ ਜਾ ਰਹੇ ਹਾਂ। ਪਰ ਹੁਣ ਇਹ ਕਥਨ ਇਕ ਅਟੱਲ ਸਚਾਈ ਜਾਪਦਾ ਹੈ ਕਿ ਨਵੀਂ ਸਦੀ ਦੇ ਨਾਲ ਹੀ ਅਸੀਂ ਨਵੇਂ ਯੁੱਗ ਵਿਚ ਪੈਰ ਧਰਨ ਜਾ ਰਹੇ ਹਾਂ। ਇਹ ਯੁੱਗ ਦੱਬੇ ਕੁਚਲੇ ਲੋਕਾਂ ਦਾ ਯੁੱਗ ਹੋਵੇਗਾ। ਇਹ ਯੁੱਗ ਦਲਿਤਾਂ ਤੇ ਪਛੜੇ ਵਰਗਾਂ ਦੀ ਆਜ਼ਾਦੀ ਦਾ ਯੁੱਗ ਹੋਵੇਗਾ। ਇਹ ਯੁੱਗ ਬ੍ਰਾਹਮਣਵਾਦ ਦੀਆਂ ਸਤਾਈਆਂ ਹੋਈਆਂ ਧਾਰਮਕ ਘੱਟ ਗਿਣਤੀਆਂ ਦੀ ਆਜ਼ਾਦੀ ਦਾ ਯੁੱਗ ਹੋਵੇਗਾ।

ਇਸ ਸਦੀ ਦੇ ਸਾਡੇ ਦੇਸ ਦੇ ਸਭ ਤੋਂ ਮਹਾਨ ਚਿੰਤਕ ਅਤੇ ਦਲਿਤ ਮਸੀਹਾ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਡਕਰ ਨੇ ਬੜੇ ਭਰੇ ਮਨ ਨਾਲ ਆਪਣੇ ਲੋਕਾਂ ਨੂੰ ਅਪੀਲ ਕਰਦਿਆਂ ਹੋਇਆਂ ਕਿਹਾ ਸੀ ਕਿ ਦਲਿਤਾਂ ਤੇ ਪਛੜੇ ਲੋਕਾਂ ਦਾ ਕਾਫਲਾ ਜਿਥੇ ਉਹ ਸਾਰੀ ਉਮਰ ਅਣਥੱਕ ਮਿਹਨਤ ਕਰਕੇ ਲੈ ਕੇ ਆਏ ਹਨ, ਉਹ ਇਸ ਨੂੰ ਪਿੱਛੇ ਨਾ ਮੁੜਨ ਦੇਣ। ਅੱਜ ਪੂਰੇ ਵਿਸ਼ਵਾਸ ਨਾਲ ਇਹ ਗੱਲ ਕਹੀ ਜਾ ਸਕਦੀ ਹੈ ਕਿ ਇਹ ਕਾਫਲਾ ਹੁਣ ਕਦੀ ਵੀ ਪਿੱਛੇ ਨਹੀਂ ਮੁੜ ਸਕਦਾ ਤੇ ਇਹ ਹੁਣ ਅੱਗੇ ਹੀ ਅੱਗੇ ਵਧਦਾ ਜਾਵੇਗਾ। ਹੁਣ ਤਾਂ ਇਹ ਗੱਲ ਵੀ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਜਲਦੀ ਹੀ ਇਹ ਕਾਫਲਾ ਬਾਬਾ ਸਾਹਿਬ ਦੇ ਦਲਿਤਾਂ ਤੇ ਪਛੜੇ ਵਰਗਾਂ ਦੇ ਆਪਣੀ ਹੋਣੀ ਦੇ ਆਪ ਮਾਲਕ ਬਣਨ ਲਈ ਸਿਆਸੀ ਸਤ੍ਹਾ 'ਤੇ ਕਬਜ਼ਾ ਕਰਨ ਦੇ ਸੁਪਨੇ ਨੂੰ ਪੂਰਾ ਕਰਨ ਜਾ ਰਿਹਾ ਹੈ।

ਦੁਨੀਆਂ ਦਾ ਇਤਿਹਾਸ ਇਹ ਦੱਸਦਾ ਹੈ ਕਿ ਜਦੋਂ ਵੀ ਕੋਈ ਜਮਾਤ, ਵਰਗ ਜਾਂ ਵਰਤਾਰਾ ਆਪਣੇ ਅੰਤ ਵੱਲ ਵਧ ਰਿਹਾ ਹੁੰਦਾ ਹੈ ਤਾਂ ਉਹ ਆਪਣੇ ਜਿਉਂਦੇ ਰਹਿਣ ਵਾਸਤੇ ਵੱਧ ਹੱਥ ਪੈਰ ਮਾਰਦਾ ਹੈ। ਖਾਸ ਕਰਕੇ ਪਿਛਾਂਹਖਿਚੂ ਵਰਗ ਤੇ ਵਰਤਾਰੇ ਆਪਣੇ ਅੰਤ ਨੂੰ ਦੇਖ ਕੇ ਬੌਖਲਾ ਜਾਂਦੇ ਹਨ ਤੇ ਉਹ ਹੋਰ ਵਹਿਸ਼ੀ, ਕਮੀਨੇ ਤੇ ਨੀਚ ਹੋ ਜਾਂਦੇ ਹਨ। ਅੱਜ ਆਪਣੇ ਖਾਤਮੇ ਵੱਲ ਵਧ ਰਿਹਾ ਬ੍ਰਾਹਮਣਵਾਦ ਕੋਈ ਇਸ ਤੋਂ ਵੱਖਰਾ ਨਹੀਂ ਹੈ। ਇਸ ਲਈ ਦਲਿਤਾਂ ਤੇ ਗਰੀਬਾਂ ਦੇ ਸਾਥੀ ਬੁੱਧੀਜੀਵੀਆਂ 'ਤੇ ਬਹੁਤ ਹੀ ਗੰਭੀਰ ਜ਼ਿੰਮੇਵਾਰੀ ਆਇਦ ਹੁੰਦੀ ਹੈ ਕਿ ਉਹ ਬਿਨਾਂ ਕਿਸੇ ਭੜਕਾਹਟ 'ਚ ਆਇਓ ਬ੍ਰਾਹਮਣਵਾਦ ਦੇ ਇਨ੍ਹਾਂ ਕੋਝੇ ਤੇ ਕਮੀਨੇ ਵਾਰਾਂ ਦਾ ਬੜੇ ਤਹਮੱਲ ਤੇ ਸੋਚ ਵਿਚਾਰ ਨਾਲ ਜੁਆਬ ਦੇਣ। ਇਸ ਲਈ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਮੌਜੂਦਾ ਸਮੇਂ ਦੇ ਗਿਆਨ-ਵਿਗਿਆਨ ਨਾਲ ਦੋ ਚਾਰ ਹੁੰਦੇ ਹੋਏ ਵੱਧ ਤੋਂ ਵੱਧ ਗਿਆਨਵਾਨ ਹੋਣ ਦੀ ਕੋਸ਼ਿਸ਼ ਕਰਨ। ਦਲਿਤ ਵਿਦਵਾਨਾਂ ਨੂੰ ਸੱਚ ਦੀ ਭਾਲ 'ਚ ਨਿਰੰਤਰ ਲੱਗੇ ਰਹਿਣਾ ਚਾਹੀਦਾ ਹੈ। ਇਉਂ ਕਰਦੇ ਹੋਏ ਉਨ੍ਹਾਂ ਨੂੰ ਹਲੀਮੀ ਤੇ ਲੋਕ ਸੇਵਾ ਦਾ ਪੱਲਾ ਕਦੇ ਵੀ ਨਹੀਂ ਛੱਡਣਾ ਚਾਹੀਦਾ। 'ਕਮਿਊਨਿਸਟਾਂ' ਦੇ ਦੁਖਦਾਈ ਅੰਤ ਦਾ ਇਕ ਕਾਰਨ ਇਹ ਵੀ ਹੈ ਕਿ ਉਹ ਬਹੁਤ ਘੁਮੰਡੀ ਹੋ ਗਏ ਸਨ ਤੇ ਉਨ੍ਹਾਂ ਨੂੰ ਇਉਂ ਭਾਸਣ ਲੱਗ ਪਿਆ ਸੀ ਕਿ ਸਮੇਂ ਦਾ ਸਾਰਾ ਸੱਚ ਉਨ੍ਹਾਂ ਦੇ ਪੱਲੇ ਹੀ ਹੈ, ਜਦੋਂ ਕਿ ਸਮੇਂ ਦਾ ਸੱਚ ਹਮੇਸ਼ਾ ਬਦਲਦਾ ਤੇ ਹੱਥੋਂ ਤਿਲਕਦਾ ਰਹਿੰਦਾ ਹੈ। ਪ੍ਰੋ. ਗੁਰਨਾਮ ਸਿੰਘ ਦੀ ਇਹ ਪੁਸਤਕ ਦਲਿਤ ਵਰਗਾਂ ਦੇ ਵਿਦਿਆਰਥੀਆਂ ਲਈ ਅਹਿਮ ਜਾਣਕਾਰੀ ਦੇ ਸੋਮੇ ਦਾ ਕੰਮ ਕਰ ਸਕਦੀ ਹੈ ਪਰ ਇਸ ਜਾਣਕਾਰੀ ਨੂੰ ਲਗਾਤਾਰ ਵਧਾਉਣ ਲਈ ਦਲਿਤ ਬੁੱਧੀਜੀਵੀਆਂ ਨੂੰ ਦੁਨੀਆਂ ਭਰ ਦੇ ਹਰ ਤਰ੍ਹਾਂ ਦੇ ਗਿਆਨ ਦੀ ਜ਼ਰੂਰਤ ਹੈ। ਹੁਣ ਜਦੋਂ ਇਹ ਵਰਗ ਆਪਣੀ ਹੋਣੀ ਦੇ ਆਪ ਮਾਲਕ ਬਣਨ ਜਾ ਰਹੇ ਹਨ ਤਾਂ ਉਨ੍ਹਾਂ ਨੂੰ ਦੁਨੀਆਂ ਭਰ ਦੇ ਅਰਥਚਾਰੇ, ਸਮਾਜ ਸ਼ਾਸਤਰ, ਮਨੋਵਿਗਿਆਨ ਤੇ ਵਿਗਿਆਨ ਦੀਆਂ ਖੋਜਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਪ੍ਰਾਪਤ ਕਰਨ ਦੀ ਤਾਂਘ ਹੋਣੀ ਬਹੁਤ ਜ਼ਰੂਰੀ ਹੈ। ਸਭ ਤੋਂ ਵੱਧ ਉਨ੍ਹਾਂ ਲਈ ਇਸ ਕਿਤਾਬ ਦੇ ਪ੍ਰੇਰਨਾਸਰੋਤ ਜਜ਼ਬੇ ਨੂੰ ਆਪਣੇ ਅੰਦਰ ਆਤਮਸਾਤ ਕਰਨ ਦੀ ਲੋੜ ਹੈ।

**ਗੁਰਬਚਨ ਸਿੰਘ**

*****

## ਪੜ੍ਹਨ ਤੋਂ ਪਹਿਲਾਂ ਜ਼ਰੂਰੀ ਗੱਲਾਂ

ਇਕ ਲੰਬਾ ਅਰਸਾ ਮਾਰਕਸਵਾਦ ਪੜ੍ਹਿਆ। ਭਾਰਤ ਅੰਦਰ ਕਮਿਊਨਿਸਟਾਂ ਦੀਆਂ ਤਿੰਨ ਵੱਖ-ਵੱਖ ਲਹਿਰਾਂ ਸੀ ਪੀ ਆਈ, ਸੀ ਪੀ ਐੱਮ ਅਤੇ ਨਕਸਲਬਾੜੀ ਨੂੰ ਚੜ੍ਹਦਿਆਂ-ਢਹਿੰਦਿਆਂ ਵੇਖਿਆ। ਆਰਥਿਕ ਆਧਾਰਾਂ 'ਤੇ ਵਰਗ ਸੰਘਰਸ਼ ਦਾ ਸੰਕਲਪ ਬਣਿਆ ਰਿਹਾ। ਪੰਜਾਬ ਦੇ ਜੁਝਾਰੂ ਲੋਕਾਂ ਦੀਆਂ ਚੜ੍ਹਦੀਆਂ ਵੇਖੀਆਂ, ਗਰਜਾਂ ਸੁਣੀਆਂ। ਦਮਨ ਦਾ ਮਾਨਸਿਕ ਸੰਤਾਪ ਹੰਢਾਇਆ। ਆਂਧਰਾ, ਬੰਗਾਲ, ਬਿਹਾਰ, ਕੇਰਲਾ ਆਦਿ ਦੇ ਦੁਖਾਂਤਕ ਬਿਰਤਾਂਤ ਪੜ੍ਹੇ। ਹਰ ਪਾਸੇ ਹਾਰ ਹੀ ਹਾਰ। ਹਰ ਪਾਸੇ 'ਵਰਗ ਸੰਘਰਸ਼' ਦੀ ਥਾਂ 'ਆਪਸੀ ਯੁੱਧ' ਦੇਖਿਆ, ਸੁਣਿਆ, ਪੜ੍ਹਿਆ। ਬਚਪਨ ਵਿਚ ਬਾਪੂ ਗਾਂਧੀ ? ਤੇ ਚਾਚਾ ਨਹਿਰੂ ? ਦੀਆਂ ਵਾਰਾਂ ਸੁਣੀਆਂ। ਸਟੇਜਾਂ 'ਤੇ ਖੜ੍ਹ-ਖੜ੍ਹ 'ਦੇਸ਼ ਆਜ਼ਾਦ ਕਰਾਇਆ ਬਾਪੂ ਗਾਂਧੀ ਨੇ' ਲੰਬੀਆਂ ਹੇਕਾਂ 'ਤੇ ਨੱਚ-ਨੱਚ ਕੇ ਗਾਇਆ। ਬਾਲ ਗੰਗਾਧਰ ਤਿਲਕ, ਲਾਲਾ ਲਾਜਪਤ ਰਾਏ, ਮੋਤੀ ਲਾਲ ਨਹਿਰੂ, ਕਦੀ-ਕਦੀ ਭਗਤ ਸਿੰਘ, ਸੁਭਾਸ਼ ਚੰਦਰ ਬੋਸ ਆਦਿ ਨੂੰ ਸਮਾਜ ਦੇ ਵਿਲੱਖਣ ਵਿਅਕਤੀ ਪ੍ਰਵਾਨ ਕੀਤਾ। ਗਾਂਧੀ, ਨਹਿਰੂ ਬਣਨ ਦੀ ਤਮੰਨਾ ਬਚਪਨ ਵਿਚ ਹੀ ਜਗਾਈ ਗਈ। ਛੋਟੇ ਸਕੂਲਾਂ ਵਿਚ ਲਗਪਗ ਸਾਰੇ ਅਧਿਆਪਕਾਂ ਤੋਂ ਚਾਹੇ ਉਹ ਕਿਸੇ ਵੀ ਜਾਤ ਦੇ ਸਨ, ਪਿਆਰ ਮਿਲਿਆ, ਹਮਦਰਦੀ ਮਿਲੀ, ਮਦਦ ਮਿਲੀ। ਪ੍ਰੰਤੂ ਜਿਸ ਪਿੰਡ ਵਿਚ ਬਚਪਨ ਗੁਜਾਰਿਆ, ਤਰਖਾਣਾਂ ਦੇ ਮੁੰਡੇ ਸਾਥੀ ਬੇਲੀ ਸਨ, ਪਰ ਉਨ੍ਹਾਂ ਦੀਆਂ ਮਾਵਾਂ ਭਾਂਡਿਆਂ ਨੂੰ ਹੱਥ ਨਾ ਲਾਉਣ ਦੇਂਦੀਆਂ। ਰਸੋਈ ਵੱਲ ਨਾ ਜਾਣ ਦੇਂਦੀਆਂ। ਜੱਟਾਂ, ਬਾਣੀਆਂ ਦੇ ਮੁੰਡੇ ਸਨ, ਉਹ ਸਾਡੇ ਘਰ ਰੁੱਖੀ ਮਿੱਸੀ ਖਾ ਜਾਂਦੇ, ਪਰ ਉਨ੍ਹਾਂ ਦੇ ਘਰ ਅਸੀਂ ਪੂਰਾ ਅਰਸਾ ਕਦੀ ਨਾ ਖਾ ਸਕੇ। ਇਕ ਵਾਰ ਭੁੱਲ ਭੁਲਾ ਕੇ ਅਸਲੋਂ ਗਰੀਬ ਜੱਟ ਦੇ, ਨਾਲ ਪੜ੍ਹਦੇ ਮੁੰਡਿਆਂ ਨੇ, ਨਾਲ ਖੁਆ ਲਿਆ ਤਾਂ ਉਨ੍ਹਾਂ ਦੀ ਮਾਂ ਨੇ ਉਨ੍ਹਾਂ ਨੂੰ ਗਾਲ੍ਹਾਂ ਕੱਢੀਆਂ। ਇਕ ਹੋਰ ਘਰੇ, ਨਾਲ ਪੜ੍ਹਦੇ ਮੁੰਡੇ ਨੇ ਲੱਸੀ ਪਿਆ ਦਿੱਤੀ, ਪ੍ਰੰਤੂ ਉਸ ਦੀ ਮਾਂ ਨੇ ਮੇਰਾ ਗਲਾਸ ਚਿਮਟੇ ਨਾਲ ਚੁੱਕ ਕੇ ਚੁੱਲੇ ਵਿਚ ਸੁੱਟਿਆ ਸੀ। ਇਕ ਗੁਆਂਢਣ ਜੱਟੀ ਸਾਡੇ ਘਰ ਸਾਰੀ ਦਿਹਾੜੀ ਨਲੀਆਂ ਵੱਟਦੀ, ਪ੍ਰੰਤੂ ਪਾਣੀ ਆਪਣੇ ਘਰ ਪੀ ਕੇ ਆਉਂਦੀ। ਏਸੇ ਤਰ੍ਹਾਂ ਇਕ ਗੁਆਂਢਣ ਜੱਟੀ ਜਦੋਂ ਸਾਡੇ ਕੋਲ ਦੀ ਲੰਘਦੀ ਤਾਂ ਸਲਵਾਰ ਕਮੀਜ਼ ਤੇ ਚੁੰਨੀ-ਚਾਦਰ ਸਮੇਟ ਕੇ ਲੰਘਦੀ। ਗੁਰਦੁਆਰੇ ਦੇ ਲੰਗਰ ਵਿਚ ਜਦੋਂ ਮੈਂ ਰੋਟੀ ਦਾਲ ਵਰਤਾਉਣ ਲੱਗਾ ਸਾਂ ਤਾਂ ਮੈਨੂੰ ਇਕ ਜੱਟ ਬੰਦੇ ਨੇ ਹਟਾ ਕੇ, ਭੱਠੀ 'ਚ ਝੋਕਾ ਲਾਉਣ 'ਤੇ ਲਗਾ ਦਿੱਤਾ ਸੀ। ਏਸੇ ਤਰ੍ਹਾਂ ਸਾਡੇ ਗੁਆਂਢ ਵਿਚ ਪਾਥੀਆਂ ਪੱਥਦਾ ਜੋਗਿੰਦਰ ਛੜਾ ਸਾਡੀ ਖੂਹੀ ਤੋਂ ਪਾਣੀ ਲੈ ਕੇ ਬੱਠਲ (ਬਾਲਟੀ) ਧੋ ਲੈਂਦਾ, ਪਰ ਪਾਣੀ ਨਾ ਪੀਂਦਾ। ਫੇਰ ਪੂਰੇ ਬੁਢਾਪੇ 'ਚ ਉਹ ਸਾਡੇ ਹੀ ਘਰਾਂ 'ਚੋਂ ਦਾਲ ਰੋਟੀ ਮੰਗ ਕੇ ਖਾ ਲੈਂਦਾ। ਦੂਜੇ ਪਾਸੇ ਮੇਰੀ ਮਾਂ ਮਜ਼੍ਹਬੀਆਂ ਜਾਂ ਚੁਮਾਰਾਂ ਦੇ ਮੁੰਡਿਆਂ ਨੂੰ ਛੇਤੀ ਕੀਤੇ ਭਾਂਡਿਆਂ ਨੂੰ ਹੱਥ ਨਾ ਲਾਉਣ ਦੇਂਦੀ। ਦੋ-ਚਾਰ ਬੰਦਿਆਂ ਨੂੰ ਮੈਂ ਆਪਣੇ ਹੀ ਘਰ ਬਾਰ 'ਚ ਬੈਠਿਆ ਵੇਖਿਆ। ਉਹ ਸ਼ਾਇਦ ਸਾਡੇ ਨਾਲੋਂ ਵੀ ਛੋਟੀ ਜਾਤ ਦੇ ਸਨ। ਸਾਡੇ ਹੀ ਘਰ ਪਾਠੀ ਨੇ ਆਪ ਦੇਗ ਬਣਾ ਕੇ ਬਾਕੀਆਂ ਨੂੰ ਵਰਤਾ ਦਿੱਤੀ, ਪ੍ਰੰਤੂ ਆਪ ਨਹੀਂ ਖਾਧੀ। ਇਕ ਵਾਰ ਹਨੇਰੇ ਪਏ ਤਿੰਨ ਚਾਰ ਰਾਹੀ ਔਰਤਾਂ ਘਰ ਆ ਗਈਆਂ, ਰਾਤ ਕੱਟੀ, ਉਨ੍ਹਾ ਮੰਜਾ ਬਿਸਤਰਾ ਤਾਂ ਲੈ ਲਿਆ, ਪ੍ਰੰਤੂ ਰੋਟੀ ਜੱਟਾਂ ਦੇ ਘਰਾਂ ਤੋਂ ਲਿਆਉਣ ਲਈ ਕਿਹਾ ਤੇ ਅਸੀਂ ਇਹੋ ਕੀਤਾ। ਸਕੂਲ ਵਿਚ ਦਸਵੀਂ ਤੱਕ ਕਿਸੇ ਨਫਰਤ ਦਾ ਸਾਹਮਣਾ ਨਹੀਂ ਕਰਨਾ ਪਿਆ, ਸਗੋਂ ਮੁੰਡੇ-ਕੁੜੀਆਂ ਰਲ ਮਿਲ ਕੇ ਪਿਆਰ ਨਾਲ ਰਹੇ। ਫਿਰ ਕਾਲਜ ਵਿਚ ਦਾਖਲਾ ਲਿਆ ਤਾਂ ਪੂਰੇ ਚਾਰ ਸਾਲ ਤੱਕ ਜਾਂਦੇ। ਜਾਤ ਦਾ ਨਾਂ ਲੈ-ਲੈ ਕੇ ਪੁਕਾਰਦੇ, ਨਿਰਾਦਰ ਤੇ ਈਰਖਾ ਕਰਦੇ। ਪ੍ਰਤੀਨਿਧੀ ਚੋਣਾਂ ਵਿਚ ਕਦੀ ਵੋਟ ਨਾ ਪਾਉਂਦੇ, ਜੋ ਹਰ ਵੇਲੇ ਸਾਥ ਦੇਂਦੇ, ਨਾਲ ਖੜ੍ਹਦੇ। ਸ਼ਹਿਰ ਦੇ ਕਾਲਜ ਵਿਚ ਜਾ ਕੇ ਜਾਂ ਜਾਤ ਲੁਕਾ ਕੇ ਰੱਖਣੀ ਪਈ। ਫਿਰ ਨੌਕਰੀ ਮਿਲੀ। ਸ਼ਹਿਰੀ ਨੌਕਰੀ 'ਚ ਆਮ ਜਿਹੀ ਜਾਤੀ ਸੋਚ ਦਾ ਸਾਹਮਣਾ ਕੀਤਾ। ਪ੍ਰੰਤੂ ਪਿੰਡਾਂ ਵਿਚ ਆ ਕੇ ਤਾਂ ਜਾਤੀ ਨਫਰਤ ਨੇ ਇਕ ਵਾਰ ਮੌਤ ਦੇ ਮੂੰਹ ਤੱਕ ਲੈ ਆਂਦਾ। ਉਦੋਂ ਸੋਚਿਆ ਕਿ ਨਾ ਸਾਡੇ ਖੂਹਾਂ 'ਤੇ ਰੱਬ ਵਸਦਾ ਹੈ ਤੇ ਨਾ ਪਿੰਡਾਂ ਵਿਚ। ਆਪਣੇ ਆਪ ਨੂੰ ਵੱਡੇ ਕਾਮਰੇਡ ਅਖਵਾਉਂਦੇ ਬੰਦੇ ਵੀ ਅੱਗੋਂ ਜਾਤੀ ਜ਼ਹਿਰ ਉਗਲਦੇ। ਸੀ ਪੀ ਆਈ, ਸੀ ਪੀ ਐੱਮ ਅਤੇ ਨਕਸਲਬਾੜੀ ਸੋਚ ਦੇ ਬੰਦੇ ਵੀ ਆਪਣੀ ਬੋਲੀ 'ਚ ਜਾਤੀ ਤਵਾਜ਼ਨ ਦੀ ਗੱਲ ਕਰਦੇ। ਕਵੀ ਸੰਤਰਾਮ ਉਦਾਸੀ ਨੂੰ ਚੂੜ੍ਹਾ ਜਾਂ ਢੇਡ ਕਹਿ ਕੇ ਪੁਕਾਰਿਆ ਜਾਂਦਾ ਕੰਨੀ ਸੁਣਿਆ।

ਇਸ ਦੌਰ ਵਿਚੋਂ ਲੰਘਦਿਆਂ ਜਾਤੀ ਪ੍ਰਬੰਧ ਦਾ ਸੰਤਾਪ ਹਢਾਉਂਦਿਆਂ ਅਖੀਰ ਫਤਹਿ ਜੰਗ ਸਿੰਘ ਚੰਡੀਗੜ੍ਹ ਤੋਂ ਡਾਕਟਰ ਅੰਬੇਡਕਰ ਨੂੰ ਪੜ੍ਹਨ ਦੀ ਸਖਤ ਪ੍ਰੇਰਨਾ ਮਿਲੀ। ਉਸ ਨੂੰ ਪੜ੍ਹਿਆ ਤਾਂ ਲੱਗਿਆ ਜਿਵੇਂ ਹੁਣੇ ਤੀਕ ਹਨੇਰਾ ਹੀ ਢੋਇਆ ਹੈ, ਕਵਾੜ ਖੁੱਲ੍ਹ ਗਏ। ਸਾਰੇ ਆਲੇ-ਦੁਆਲੇ ਦੀ ਸਮਝ ਕੁਝ ਹੀ ਸਮੇਂ ਵਿਚ ਪੈ ਗਈ। ਵਰਣ ਪ੍ਰਬੰਧ, ਬ੍ਰਾਹਮਣਵਾਦ, ਮਨੂੰਵਾਦ, ਪੂੰਜੀਵਾਦ, ਜਾਤੀ ਪ੍ਰਬੰਧ, ਧਰਮ, ਛੂਆਛਾਤ, ਆਰਥਿਕਤਾ, ਸਮਾਜਿਕ ਵਿਵਸਥਾ, ਵਿਦਿਅਕ ਪ੍ਰਬੰਧ, ਰਾਜਨੀਤਿਕ ਪ੍ਰਬੰਧ, ਸਭ ਕੁਝ ਸਮਝ 'ਚ ਆ ਗਿਆ। ਬੀਤੇ ਦੀਆਂ ਕੌੜੀਆਂ ਯਾਦਾਂ ਦੀ ਪਿੱਠ ਭੂਮੀ ਭੁੱਲ ਗਈ। ਇਕ ਵਿਸ਼ਾਲ ਰੋਸ਼ਨੀ ਉਮੜ ਪਈ। ਅੰਤ ਇਹ ਅਨੁਭਵ ਹੋਇਆ ਕਿ ਜਿਸ ਨੇ ਡਾ. ਅੰਬੇਡਕਰੇ ਨਹੀਂ ਪੜ੍ਹਿਆ, ਉਸ ਨੇ ਭਾਰਤ ਦਾ ਕੀ ਜਾਣਿਆ ਅਤੇ ਕੀ ਸਮਝਿਆ ਹੈ ? ਬੇਸ਼ੁਮਾਰ ਲਹਿਰਾਂ ਜਿਵੇਂ ਬੁੱਧ ਲਹਿਰ, ਸਿੱਖ ਲਹਿਰ, ਫੂਲੇ ਲਹਿਰ, ਨਾਈਕਰ ਲਹਿਰ, ਈਜਵਾ ਲਹਿਰ, ਰੈਗਰ ਲਹਿਰ, ਜਾਟਵ ਲਹਿਰ, ਆਦਿਧਰਮ ਲਹਿਰ, ਆਦਿ ਆਂਧਰਾ, ਆਦਿ ਕਰਨਾਟਕਾ ਲਹਿਰ, ਕਮਿਊਨਿਸਟ ਲਹਿਰ, ਨਕਸਲਬਾੜੀ ਲਹਿਰ, ਕਾਂਗਰਸ ਤੇ ਹੋਰ ਪਾਰਟੀਆਂ ਦੇ ਨਾਲ-ਨਾਲ ਗਾਂਧੀਵਾਦ, ਨਹਿਰੂਵਾਦ ਦੀ ਸਮਝ ਪਈ ਤੇ ਇਸ ਸਭ ਕੁਝ ਦਾ ਮੂਲ ਲੱਭਿਆ ਹਿੰਦੂ ਧਾਰਮਿਕ ਗ੍ਰੰਥਾਂ ਵਿਚੋਂ। ਜਿਨ੍ਹਾਂ ਬਾਰੇ ਬਾਬਾ ਸਾਹਿਬ ਅੰਬੇਡਕਰ ਨੇ ਕਿਹਾ ਸੀ ਕਿ ਇਹ ਹਿੰਦੂ ਗ੍ਰੰਥ ਧਾਰਮਿਕ ਪੁਸਤਕਾਂ ਨਹੀਂ ਹਨ, ਇਹ ਤਾਂ ਕਾਨੂੰਨ ਦੀਆਂ ਕਿਤਾਬਾਂ ਹਨ, ਜੋ ਇਸ ਦੇਸ ਦੇ ਵਰਣ ਪ੍ਰਬੰਧ ਨੂੰ ਘੜਦੀਆਂ ਹਨ ਅਤੇ ਰੱਬ ਦੇ ਨਾਂ 'ਤੇ ਪੱਕਾ ਕਰਦੀਆਂ ਹਨ। ਇਸ ਦੇਸ ਦਾ ਆਮ ਪ੍ਰਬੰਧ ਇਨ੍ਹਾਂ ਧਾਰਮਿਕ ਗ੍ਰੰਥਾਂ ਅਨੁਸਾਰ ਹੀ ਚੱਲ ਰਿਹਾ ਹੈ, ਚੱਲਦਾ ਆਇਆ ਹੈ। ਚਾਹੇ ਬ੍ਰਾਹਮਣ-ਕਸ਼ੱਤਰੀ ਰਾਜ ਸੀ, ਚਾਹੇ ਮੁਗਲ ਰਾਜ, ਚਾਹੇ ਅੰਗੇਰਜ਼ ਰਾਜ ਤੇ ਚਾਹੇ ਲੋਕਤੰਤਰ, ਸਦਾ ਉਹ ਕਾਨੂੰਨ ਦੀ ਸਮਾਜ 'ਤੇ ਲਾਗੂ ਰਹੇ ਹਨ, ਜੋ ਇਨ੍ਹਾਂ ਧਾਰਮਿਕ ਗ੍ਰੰਥਾਂ ਵਿਚ ਦਰਜ ਹਨ। ਹਰ ਲਹਿਰ 'ਤੇ ਮਨੂੰਵਾਦ ਦਾ ਪੂਰਾ ਅਸਰ ਸਾਫ ਦਿਖਾਈ ਦੇ ਰਿਹਾ ਹੈ। ਚਾਹੇ ਉਹ ਗਾਂਧੀਵਾਦੀ ਲਹਿਰ ਹੈ ਤੇ ਚਾਹੇ ਸਮਾਜਵਾਦੀ। ਮਨੂੰ ਅਜੇ ਹਰ ਥਾਂ ਜਿਉਂਦਾ ਜਾਗਦਾ ਹੈ। ਮਨੂੰ ਅਜੇ ਮਰਿਆ ਨਹੀਂ, ਸਗੋਂ ਤਕੜਾ ਹੋਇਆ ਹੈ। ਹੁਣ ਤਾਂ ਰਾਜਸਥਾਨ ਹਾਈ ਕੋਰਟ ਨੇ ਸਾਹਮਣੇ ਮਨੂੰ, ਜਿਸ ਨੇ ਸੰਸਾਰ ਦਾ ਸਭ ਤੋਂ ਘਟੀਆ ਅਤੇ ਮਨੁੱਖੀ ਦੋਖੀ ਵਿਧਾਨ 'ਮਨੂੰ ਸਿਮਰਤੀ' ਲਿਖਿਆ, ਦਾ ਬੁੱਤ ਵੀ ਲੱਗਾ ਦਿੱਤਾ ਗਿਆ ਹੈ।

ਹੁਣ ਜਦੋਂ ਇਨ੍ਹਾਂ ਧਾਰਮਿਕ ਗ੍ਰੰਥਾਂ ਦਾ ਵੀ ਅਧਿਐਨ ਕੀਤਾ ਤਾਂ ਉਹ ਕਾਨੂੰਨ ਧਾਰਨਾਵਾਂ, ਜੋ ਭਾਰਤੀਆਂ ਦੀ ਮਾਨਸਿਕ ਅਵਸਥਾ ਬਣ ਚੁੱਕੀਆਂ ਹਨ, ਉਨ੍ਹਾਂ ਨੂੰ ਕੱਢ ਕੇ ਆਮ ਲੋਕਾਂ ਤੱਕ ਪਹੁੰਚਾਉਣ ਦਾ ਯਤਨ ਕੀਤਾ ਹੈ ਤਾਂ ਜੋ ਬੁੱਧੀਜੀਵੀ ਵਰਗ ਤੇ ਮਿਸ਼ਨਰੀ ਵਰਗ ਇਸ ਹਕੀਕਤ ਤੋਂ ਜਾਣੂ ਹੋ ਸਕੇ ਕਿ ਆਖਰ ਉਹ ਜਿਹੜੀ ਸ਼ਕਤੀ ਹੈ, ਜੋ ਇਸ ਦੇਸ ਦਾ ਕਾਰੋਬਾਰ ਏਨੇ ਨਿੱਘਰ ਚੁੱਕੇ ਮਾਹੌਲ ਵਿਚ ਵੀ ਚਲਾ ਸਕਣ ਦੇ ਯੋਗ ਹੈ।

ਅੰਤ ਵਿਚ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਜੋ ਲੋਕਾਂ ਵਿਚ ਪ੍ਰਚਾਰਿਆ ਜਾਂਦਾ ਹੈ, ਉਹ ਹੋਰ ਹੈ, ਜੋ ਹਕੀਕਤ ਹੈ, ਉਹ ਹੋਰ ਹੈ। ਕਿਉਂਕਿ ਪ੍ਰਚਾਰ ਦੇ ਸਾਰੇ ਸਾਧਨ 'ਮਾਲਕ' ਪਾਸ ਹਨ, ਉਹ ਜੋ ਆਖਦਾ ਹੈ, ਕਰਦਾ ਨਹੀਂ, ਜੋ ਕਰਦਾ ਹੈ, ਉਹ ਆਖਦਾ ਨਹੀਂ। ਪਰ ਜੋ ਮਨਾਉਣਾ ਚਾਹੁੰਦਾ ਹੈ ਉਹ ਮਨਾ ਲੈਂਦਾ ਹੈ, ਜੋ ਬਨਾਉਣਾ ਚਾਹੁੰਦਾ ਹੈ ਬਣਾ ਲੈਂਦਾ ਹੈ। ਉਹ ਹਮੇਸ਼ਾ ਦੂਹਰਾ ਰੋਲ ਕਰਦਾ ਹੈ। ਮੈਂ ਆਪਣੇ ਸੰਭਵ ਯਤਨਾਂ ਨਾਲ ਬਿਨਾਂ ਕਿਸੇ ਟਿੱਪਣੀ ਦੇ ਇਹ ਹਕੀਕਤ ਜਨਤਾ ਸਾਹਮਣੇ ਪੇਸ਼ ਕਰ ਰਿਹਾ ਹਾਂ ਤਾਂ ਕਿ ਅਸੀਂ ਹਰ ਆਡੰਬਰ ਦੀ ਬੁਨਿਆਦ ਨੂੰ ਜਾਣ ਸਕੀਏ, ਸਮਝ ਸਕੀਏ। ਪੂਰੀ ਸਮਝ ਤੋਂ ਬਗੈਰ ਠੀਕ ਰਸਤੇ ਦੀ ਚੋਣ ਨਹੀਂ ਹੋ ਸਕਦੀ। ਗਲਤ ਰਸਤਾ ਮੰਜ਼ਿਲ ਤੱਕ ਨਾ ਕਦੀ ਪਹੁੰਚਿਆ ਹੈ ਨਾ ਪਹੁੰਚੇਗਾ।

**ਗੁਰਨਾਮ ਸਿੰਘ**
**ਐੱਮ ਏ ਪੰਜਾਬੀ, ਰਾਜਨੀਤੀ ਅਤੇ ਬੀ ਐੱਡ**

* * *

## ਭਾਰਤ ਦੀ ਮੂਲ ਸਮੱਸਿਆ : ਜਾਤ-ਪਾਤ

ਹਵਾਲਾ ਪੁਸਤਕ : ਜਾਤ ਪਾਤ ਦਾ ਬੀਜ ਨਾਸ
ਮੂਲ ਲੇਖਕ : ਡਾ. ਅੰਬੇਡਕਰ
ਪੰਜਾਬੀ ਅਨੁਵਾਦ : ਲਹੌਰੀ ਰਾਮ ਬਾਲੀ (ਪ੍ਰਸਿੱਧ ਅੰਬੇਡਕਰੀ)
ਭੀਮ ਪੱਤਰਕਾ ਪ੍ਰਕਸ਼ਨ ਜਲੰਧਰ ।

ਜਾਤ ਪਾਤ ਦਾ ਬੀਜ ਨਾਸ ਇਕ ਆਦਰਸ਼ ਹੈ ਅਤੇ ਇਸ ਦਾ ਅਰਥ ਉਸ ਗਲਬੇ ਨੂੰ ਖਤਮ ਕਰਨਾ ਹੈ ਜੋ ਇਕ ਵਿਅਕਤੀ ਦੂਜੇ ਵਿਅਕਤੀ ਉੱਤੇ ਰੱਖਦਾ ਹੈ।

– "ਮੇਰਾ ਇਹ ਵਿਸ਼ਵਾਸ਼ ਨਹੀਂ ਕਿ ਜਦ ਤੱਕ ਇਕ ਵਰਗ ਦਾ ਦੂਜੇ ਵਰਗ ਨਾਲ ਇਸ ਭੈੜੇ ਵਰਤਾਓ ਅਤੇ ਦਬਾਅ ਦੇ ਰੱਖਣ ਦਾ ਨਿਸ਼ਾਨ ਤੱਕ ਵੀ ਬਾਕੀ ਹੈ। ਉਸ ਵੇਲੇ ਤੱਕ ਅਸੀਂ ਭਾਰਤ ਵਿੱਚ ਇਕ ਆਜਾਦ ਸਮਾਜ ਉਸਾਰ ਸਕਦੇ ਹਾਂ। ਸੋਸ਼ਲਿਸਟ ਆਦਰਸ਼ ਵਿਚ ਵਿਸ਼ਵਾਸ਼ ਰੱਖਦੇ ਹੋਏ ਮੇਰਾ ਇਹ ਅਟੱਲ ਵਿਸ਼ਵਾਸ਼ ਹੈ ਕਿ ਭਿੰਨ ਵਰਗ ਅਤੇ ਟੋਲਿਆਂ ਵਿਚ ਆਪਸੀ ਵਰਤਾਓ ਵਿਚ ਬਰਾਬਰੀ ਹੋਣੀ ਚਾਹੀਦੀ ਹੈ।"(42)

– "ਕਿਹੜੀ ਗੱਲ ਉਨ੍ਹਾਂ ਲੋਕਾਂ ਨੂੰ ਇਕ ਕ੍ਰਾਂਤੀ ਲਈ ਹਰਕਤ ਵਿਚ ਲਿਆਵੇਗੀ? ਮੈਨੂੰ ਲਗਦਾ ਹੈ ਕਿ ਬਾਕੀ ਗੈਂਲਾਂ ਇਕੋ ਜਿਹੀਆਂ ਹੋਣ ਤਾਂ ਕੇਵਲ ਇਕ ਗੱਲ ਹੀ ਕਿਸੇ ਆਦਮੀ ਨੂੰ ਕ੍ਰਾਂਤੀ ਲਈ ਹਰਕਤ ਵਿਚ ਲਿਆਵੇਗੀ ਅਤੇ ਉਹ ਹੈ, ਇਸ ਗੱਲ ਦਾ ਅਹਿਸਾਸ ਕਿ ਦੂਸਰੇ ਆਦਮੀ ਜੋ ਇਸ ਕੰਮ ਵਿਚ ਉਸ ਦੇ ਸਾਥੀ ਹਨ, ਬਰਾਬਰੀ ਅਤੇ ਭਰੱਪਣ ਦੀਆਂ ਭਾਵਨਾਵਾਂ ਅਤੇ ਸਭ ਤੋਂ ਵੱਧ ਕੇ ਇਨਸਾਫ ਦੀ ਭਾਵਨਾ ਕਾਰਨ ਹਰਕਤ ਵਿਚ ਆਏ ਹਨ। ਜਾਇਦਾਦ ਨੂੰ ਬਰਬਾਦ ਕਰਨ ਵਾਲੀ ਕ੍ਰਾਂਤੀ ਵਿਚ ਲੋਕ ਉਸ ਵੇਲੇ ਤੱਕ ਸ਼ਾਮਿਲ ਨਹੀਂ ਹੋਣਗੇ ਜਦ ਤੱਕ ਉਨ੍ਹਾਂ ਨੂੰ ਇਹ ਪਤਾ ਨਾ ਹੋਵੇ ਕਿ ਕ੍ਰਾਂਤੀ ਸਫਲ ਹੋ ਚੁੱਕਣ ਤੋਂ ਪਿਛੋਂ ਉਨ੍ਹਾਂ ਨਾਲ ਬਰਾਬਰੀ ਦਾ ਵਰਤਾਵਾ ਹੋਵੇਗਾ ਅਤੇ ਜਾਤ ਜਾਂ ਵਿਸ਼ਵਾਸ਼ ਦੇ ਆਧਾਰ ਉਤੇ ਕੋਈ ਵਿਤਕਰਾ ਨਹੀਂ ਕੀਤਾ ਜਾਵੇਗਾ।(43)

ਆਪ ਜਿਸ ਪਾਸੇ ਵੀ ਚਾਹੇ ਮੁੜ ਕੇ ਵੇਖੋ ਜਾਤ ਦੇ ਜਿੰਨ ਨੂੰ ਆਪਣੇ ਰਾਹ ਵਿਚ ਖੜ੍ਹਾ ਪਾਓਗੇ। ਜਦ ਤੱਕ ਆਪ ਇਸ ਜਿੰਨ ਨੂੰ ਮੌਤ ਦੇ ਘਾਟ ਨਹੀਂ ਉਤਾਰਦੇ ਉਸ ਸਮੇਂ ਤੱਕ ਆਪ ਕੋਈ ਰਾਜਸੀ ਜਾਂ ਆਰਥਿਕ ਸੁਧਾਰ ਨਹੀਂ ਕਰ ਸਕਦੇ। (45)

– ਜਾਤ ਪਾਤ ਸਿਸਟਮ ਕੇਵਲ ਮਿਹਨਤ ਦੀ ਵੰਡ ਨਹੀਂ ਹੈ। ਇਹ ਮਿਹਨਤਕਸ਼ਾਂ ਦੀ ਵੰਡ ਹੈ। ਜਾਤ ਪਾਤ ਸਿਸਟਮ ਕੇਵਲ ਮਿਹਨਤ ਦੀ ਵੰਡ ਤੋਂ ਬਿਲਕੁਲ ਅੱਡ ਕਿਸਮ ਦੀ ਮਿਹਨਤ ਕਰਨ ਵਾਲਿਆਂ ਦੀ ਵੰਡ ਹੀ ਨਹੀਂ ਹੈ ਸਗੋਂ ਇਹ ਇਕ ਅਜਿਹਾ ਪਿਤਾ ਪੁਰਖੀ ਸ਼ਾਸਨ ਹੈ ਜਿਸ ਵਿਚ ਮਿਹਨਤ ਕਰਨ ਵਾਲਿਆਂ ਨੂੰ ਇਕ ਦੇ ਉੱਪਰ ਦੂਜਾ ਦਰਜੇਵਾਰ ਵੰਡਿਆ ਜਾਂਦਾ ਹੈ। ਕਿਸੇ ਵੀ ਦੂਸਰੇ ਦੇਸ਼ ਵਿਚ ਮਿਹਨਤ ਦੇ ਨਾਲ ਮਿਹਨਤਕਸ਼ਾਂ ਦੇ ਇਹ ਦਰਜੇ ਨਹੀਂ ਹਨ। ਜਾਤ ਪਾਤ ਸਿਸਟਮ ਦੇ ਇਸ ਦ੍ਰਿਸ਼ਟੀਕੋਣ ਦੇ ਵਿਰੁੱਧ ਨੁਕਤਾਚੀਨੀ ਦਾ ਇਕ ਤੀਜਾ ਨੁਕਤਾ ਵੀ ਹੈ। ਮਿਹਨਤ ਦੀ ਇਹ ਵੰਡ ਖੁਦਮੁਖਤਿਆਰੀ ਜਾਂ ਆਪਣੀ ਮਰਜ਼ੀ ਨਾਲ ਨਹੀਂ ਹੈ ਅਤੇ ਇਹ ਕੁਦਰਤੀ ਲਗਾਓ ਅਤੇ ਕਾਬਲੀਅਤ ਉੱਤੇ ਆਧਾਰਿਤ ਨਹੀਂ। (45)

– ਜਾਤ ਪਾਤ ਸਿਸਟਮ ਵਿਚ ਇਹ ਅਸੂਲ ਤੋੜ ਦਿੱਤਾ ਗਿਆ ਹੈ ਕਿਉਂਕਿ ਇਸ ਸਿਸਟਮ ਵਿਚ ਵਿਅੱਕਤੀਆਂ ਲਈ ਕਿੱਤਾ ਪਹਿਲਾਂ ਹੀ ਨੀਅਤ ਕਰ ਦਿੱਤਾ ਜਾਂਦਾ ਹੈ। ਜੋ ਸਿਧਾਈ ਹੋਈ ਕੁਦਰਤੀ ਯੋਗਤਾ ਦੇ ਆਧਾਰ ਉੱਤੇ ਨਹੀਂ ਸਗੋਂ ਮਾਤਾ–ਪਿਤਾ ਦੇ ਸਮਾਜੀ ਰੁਤਬੇ ਦੇ ਆਧਾਰ 'ਤੇ ਚੁਣੇ ਜਾਂਦੇ ਹਨ। ਇਕ ਹੋਰ ਦ੍ਰਿਸ਼ਟੀਕੋਣ ਤੋਂ ਦੇਖਣ 'ਤੇ ਕਿੱਤਿਆਂ ਦੀ ਇਹ ਦਰਜਾਬੰਦੀ, ਜੋ ਜਾਤ ਪਾਤ ਸਿਸਟਮ ਦਾ ਫਲ ਹੈ, ਸਪਸ਼ਟ ਤੌਰ ਤੇ ਘਾਤਕ ਹੈ। (46)

ਇਕ ਆਰਥਿਕ ਸ਼ਾਸਨ ਵਜੋਂ ਜਾਤ–ਪਾਤ ਸਿਸਟਮ ਇਕ ਹਾਨੀਕਾਰਕ ਸੰਸਥਾ ਹੈ। ਕਿਉਂਕਿ ਇਸ ਦੇ ਅੰਦਰ ਇਨਸਾਨ ਦੀਆਂ ਕੁਦਰਤੀ ਯੋਗਤਾਵਾਂ ਅਤੇ ਮਨ ਦੇ ਝੁਕਾਓ ਨੂੰ ਸਮਾਜਿਕ ਨਿਯਮਾਂ ਦੀਆਂ ਲੋੜਾਂ ਦੇ ਅਧੀਨ ਕਰ ਦਿੱਤਾ ਜਾਂਦਾ ਹੈ।(47)

– ਕਿਸੇ ਦਰਖਤ ਦੀ ਕੀਮਤ ਉਨ੍ਹਾਂ ਫਲਾਂ ਤੋਂ ਲਗਾਈ ਜਾਣੀ ਚਾਹੀਦੀ ਹੈ ਜੋ ਉਨ੍ਹਾਂ ਨੂੰ ਲੱਗਦੇ ਹਨ। ਜੇ ਜਾਤ ਪਾਤ ਨਸਲ ਸੁਧਾਰ ਵਿਗਿਆਨ ਅਨੁਸਾਰ ਹੈ ਤਾਂ: ਇਸਨੂੰ ਕਿਸ ਕਿਸਮ ਦੇ ਨਸਲ ਦੇ ਆਦਮੀ ਪੈਦਾ ਕਰਨੇ ਚਾਹੀਦੇ ਸਨ। ਸਰੀਰਕ ਤੌਰ ਤੇ ਹਿੰਦੂ ਤੀਜੇ ਦਰਜੇ ਦੇ ਲੋਕ ਹਨ। ਉਹ ਬੌਣਿਆਂ ਅਤੇ ਠਿਗਣੇ ਲੋਕਾਂ ਦੀ ਨਸਲ ਹੈ ਜੋ ਕੱਦ ਵਿਚ ਛੋਟੇ ਅਤੇ ਸ਼ਕਤੀ ਤੋਂ ਖਾਲੀ ਹਨ। ਇਹ ਅਜਿਹੀ ਕੌਮ ਹੈ ਜਿਸਦਾ 9/10 ਫੀਸਦੀ ਹਿੱਸਾ ਫੌਜੀ ਸੇਵਾ ਲਈ ਨਾਕਾਬਿਲ ਘੋਸ਼ਿਤ ਕੀਤਾ ਗਿਆ ਹੈ। ਇਸ ਤੋਂ ਇਹ ਪਤਾ ਚੱਲਦਾ ਹੈ ਕਿ ਜਾਤ ਪਾਤ ਸਿਸਟਮ ਆਧੁਨਿਕ ਸਾਇੰਸਦਾਨਾਂ ਦੇ ਨਸਲ ਸੁਧਾਰ ਉੱਤੇ ਆਧਾਰਿਤ ਨਹੀਂ। ਇਹ ਇਕ ਅਜਿਹਾ ਸਮਾਜਿਕ ਸਿਸਟਮ ਹੈ ਜੋ ਹਿੰਦੂਆਂ ਦੇ ਇਕ ਅਜਿਹੇ ਵਿਗੜੇ ਹੋਏ ਫਿਰਕੇ ਦੀ ਗੁਸਤਾਖੀ ਅਤੇ ਸੁਆਰਥ ਉੱਤੇ ਆਧਾਰਿਤ ਹੈ ਜੋ (ਫਿਰਕਾ) ਜਾਤ–ਪਾਤ ਨੂੰ ਰਿਵਾਜ ਵਿਚ ਲਿਆਉਣ ਦੇ ਯੋਗ ਹੋਣ ਲਈ, ਸਮਾਜਿਕ ਦਰਜੇ ਵਿਚ ਕਾਫੀ ਉੱਚਾ ਸੀ ਅਤੇ ਜੋ ਆਪਣੇ ਤੋਂ ਹੇਠਲੇ ਲੋਕਾ ਉੱਤੇ ਇਸ ਸਿਸਟਮ ਨੂੰ ਠੋਸਣ ਦੀ ਸ਼ਰਤ ਰੱਖਦਾ ਸੀ।

– ਹਿੰਦੂ ਸਮਾਜ ਕੇਵਲ ਇਕ ਖਿਆਲੀ ਚੀਜ ਹੈ। ਸ਼ਬਦ 'ਹਿੰਦੂ' ਆਪ ਹੀ ਇਕ ਵਿਦੇਸ਼ੀ ਨਾਮ ਹੈ, ਇਹ ਨਾਮ ਮੁਸਲਮਾਨਾਂ

ਦੇ ਹਮਲੇ ਤੋਂ ਪਹਿਲਾਂ ਕਿਸੇ ਸੰਸਕ੍ਰਿਤ ਕਿਤਾਬ ਵਿਚ ਨਹੀਂ ਮਿਲਦਾ। ਹਿੰਦੂਆਂ ਨੇ ਆਪਣੇ ਲਈ ਇਕ ਸਾਂਝੇ ਨਾਮ ਦੀ ਲੋੜ ਅਨੁਭਵ ਨਹੀਂ ਕੀਤੀ ਸੀ ਕਿਉਂਕਿ ਉਨ੍ਹਾਂ ਨੂੰ ਇਹ ਖਿਆਲ ਹੀ ਨਹੀਂ ਸੀ ਆਇਆ ਕਿ ਉਹ ਕੋਈ ਸਾਂਝੀ ਜਾਤੀ ਹਨ। ਹਿੰਦੂ ਸਮਾਜ ਦੀ ਇਕ ਸਮਾਜ ਦੇ ਤੌਰ 'ਤੇ ਕੋਈ ਹੋਂਦ ਨਹੀਂ, ਇਹ ਕੇਵਲ ਜਾਤਾਂ ਦਾ ਇਕੱਠ ਹੈ। ਹਰ ਇਕ ਜਾਤ ਆਪਣੀ ਹੋਂਦ ਤੋਂ ਜਾਣੂੰ ਹੈ। ਆਪਣੀ ਇਸ ਹੋਂਦ ਨੂੰ ਜੀਉਂਦਾ ਰੱਖਣਾ ਹੀ ਉਸਦੇ ਲਈ ਸਭ ਕੁਝ ਹੈ। ਜਾਤਾਂ ਇਕ ਸਾਂਝਾ ਸੰਘ ਵੀ ਨਹੀਂ ਬਣਾਉਂਦੀਆਂ। ਕਿਸੇ ਜਾਤ ਨੂੰ ਇਹ ਅਹਿਸਾਸ ਨਹੀਂ ਕਿ ਉਹ ਦੂਜੀਆਂ ਜਾਤਾਂ ਨਾਲ ਸਬੰਧਤ ਹੈ, ਸਿਵਾਏ ਉਸ ਵੇਲੇ ਦੇ ਕਿ ਹਿੰਦੂ ਮੁਸਲਮ ਫਸਾਦ ਹੋਵੇ। ਬਾਕੀ ਸਭ ਸਮਿਆਂ ਵਿੱਚ ਹਰ ਇੱਕ ਜਾਤ, ਆਪਣੇ ਆਪ ਨੂੰ ਵੱਖਰਿਆਂ ਰੱਖਣ ਅਤੇ ਆਪਣੀ ਪਛਾਣ ਸਥਿਰ ਰੱਖਣਾ ਦਾ ਯਤਨ ਕਰਦੀ ਹੈ। ਹਰ ਇਕ ਜਾਤ ਨਾ ਕੇਵਲ ਆਪਣੇ ਵਿਚਕਾਰ ਹੀ ਖਾਣਾ ਖਾਂਦੀ ਅਤੇ ਆਪਣੇ ਵਿਚਕਾਰ ਹੀ ਸ਼ਾਦੀ ਕਰਦੀ ਹੈ ਸਗੋਂ ਹਰ ਇਕ ਜਾਤ ਆਪਣੇ ਆਪ ਨੂੰ ਵੱਖਰਿਆਂ ਦੱਸਣ ਵਾਲਾ ਪਹਿਰਾਵਾ ਵੀ ਨਿਯੁਕਤ ਕਰਦੀ ਹੈ। ਨਹੀਂ ਤਾਂ ਭਾਰਤ ਦੇ ਮਰਦਾਂ ਅਤੇ ਇਸਤਰੀਆਂ ਦੇ ਪਹਿਰਾਵੇ ਦੇ ਅਣਗਿਣਤ ਨਮੂਨਿਆਂ, ਜੋ ਸੈਲਾਨੀ ਲੋਕਾਂ ਦੇ ਮਨੋਰੰਜਨ ਦਾ ਕਾਰਨ ਬਣਦੇ ਹਨ, ਦੀ ਹੋਰ ਕੀ ਵਿਆਖਿਆ ਹੋ ਸਕਦੀ ਹੈ। ਸੱਚ ਤਾ ਇਹ ਹੈ ਕਿ ਇਕ ਆਦਰਸ਼ ਹਿੰਦੂ ਤਾਂ ਉਹ ਹੈ ਜੋ ਉਸ ਚੂਹੇ ਦੀ ਤਰ੍ਹਾਂ ਹੈ ਜੋ ਦੂਜਿਆਂ ਨਾਲ ਕਿਸੇ ਮੇਲ ਮਿਲਾਪ ਤੋਂ ਇਨਕਾਰ ਕਰਕੇ ਆਪਣੀ ਹੀ ਖੁੱਡ ਵਿਚ ਰਹਿੰਦਾ ਹੈ। ਹਿੰਦੂਆਂ ਵਿਚ ਉਹ ਚੀਜ਼ ਜਿਸ ਨੂੰ ਸਮਾਜ-ਵਿਗਿਆਨ ਦੇ ਵਿਦਵਾਨ ਇਕ ਪਰਕਾਰਤਾ (ਅਨੇਕਤਾ) ਦੀ ਚੇਤਨਾ ਕਹਿੰਦੇ ਹਨ, ਦੀ ਬੁਰੀ ਤਰ੍ਹਾਂ ਅਣਹੋਂਦ ਹੈ। ਹਿੰਦੂਆਂ ਵਿਚ ਪਰਕਾਰਤਾ ਦੀ ਚੇਤਨਾ ਹੈ ਹੀ ਨਹੀਂ। ਹਰ ਇਕ ਹਿੰਦੂ ਵਿਚ ਜੋ ਚੇਤਨਾ ਹੈ, ਉਹ ਆਪਣੀ ਜਾਤ ਦੀ ਚੇਤਨਾ ਹੈ। ਇਹੀ ਕਾਰਨ ਕਿ ਹਿੰਦੂਆਂ ਨੂੰ ਇਕ ਸਮਾਜ ਜਾਂ ਇਕ ਕੌਮ ਨਹੀਂ ਕਿਹਾ ਜਾ ਸਕਦਾ। ਫਿਰ ਵੀ ਅਜਿਹੇ ਬਹੁਤ ਸਾਰੇ ਭਾਰਤੀ ਹਨ ਜਿਨ੍ਹਾਂ ਦੀ ਦੇਸ਼ ਭਗਤੀ ਉਨ੍ਹਾਂ ਨੂੰ ਇਹ ਪਰਵਾਨ ਕਰਨ ਦੀ ਆਗਿਆ ਨਹੀਂ ਦਿੰਦੀ ਕਿ ਭਾਰਤੀ ਇਕ ਕੌਮ ਨਹੀਂ ਹਨ ਸਗੋਂ ਇਹ ਕੇਵਲ ਲੋਕਾਂ ਦੀ ਇਕ ਬੇ-ਸ਼ਕਲ ਭੀੜ ਹੈ।(52)

– ਹਿੰਦੂਆਂ ਦੀਆਂ ਭਿੰਨ-ਭਿੰਨ ਜਾਤਾਂ ਜੋ ਤਿਓਹਾਰ ਮਨਾਉਂਦੀਆਂ ਹਨ, ਉਹ ਇਕੋ ਹਨ, ਤਾਂ ਵੀ ਭਿੰਨ-ਭਿੰਨ ਜਾਤਾਂ ਦੇ ਇਨ੍ਹਾਂ ਮਿਲਦੀ ਜੁਲਦੀ ਸ਼ਕਲ ਤੇ ਤਿਓਹਾਰਾਂ ਨੂੰ ਇਕੋ ਜਿਹੇ ਢੰਗ ਨਾਲ ਮਨਾਉਣ ਲਈ ਇਹਨਾਂ ਜਾਤਾਂ ਨੂੰ ਇਕ ਠੋਸ ਇਕਾਈ ਵਿਚ ਨਹੀਂ ਗੰਢਿਆ।

ਸਾਂਝੀ ਸਰਗਰਮੀ ਵਿਚ ਇਕ ਵਿਅਕਤੀ ਦਾ ਇਉਂ ਹਿੱਸੇਦਾਰ ਅਤੇ ਸਾਥੀ ਬਣਾਇਆ ਜਾਣਾ ਕਿ ਉਹ ਇਸ ਸਰਗਰਮੀ ਦੀ ਸਫਲਤਾ ਵਿਚ ਆਪਣੀ ਸਫਲਤਾ ਅਨੁਭਵ ਕਰੇ ਅਤੇ ਇਸ ਅਸਫਲਤਾ ਵਿਚ ਆਪਣੀ ਅਸਫਲਤਾ। ਇਹੀ ਅਸਲੀ ਚੀਜ਼ ਹੈ ਜੋ ਇਨਸਾਨਾਂ ਨੂੰ ਆਪਸ ਵਿਚ ਗੰਢਦੀ ਹੈ ਅਤੇ ਉਨ੍ਹਾਂ ਨੂੰ ਇਕ ਸਮਾਜ ਬਣਾ ਦਿੰਦੀ ਹੈ। ਜਾਤ ਪਾਤ ਸਿਸਟਮ ਸਾਂਝੀ ਸਰਗਰਮੀ ਨੂੰ ਰੋਕਦਾ ਹੈ ਅਤੇ ਸਾਂਝੀ ਸਰਗਰਮੀ ਨੂੰ ਰੋਕ ਕੇ ਇਸ ਨੇ ਹਿੰਦੂਆਂ ਨੂੰ ਇਕ ਅਜਿਹਾ ਸਮਾਜ ਬਣਨ ਤੋਂ ਰੋਕ ਦਿੱਤਾ ਹੈ। ਜਿਸ ਦਾ ਏਕਤਾ ਭਰਿਆ ਜੀਵਨ ਹੋਵੇ ਅਤੇ ਜਿਸ ਨੂੰ ਆਪਣੀ ਹਸਤੀ ਦੀ ਅਨੁਭਵਤਾ (ਅਹਿਸਾਸ) ਹੋਵੇ।(53)

– ਸਮਾਜ-ਦੁਸ਼ਮਣ ਭਾਵਨਾਵਾਂ ਉਨ੍ਹਾਂ ਦੇ ਆਪਣੇ ਜਾਤ ਪਾਤ ਸਿਸਟਮ ਦੀ ਸਭ ਤੋਂ ਭੈੜੀ ਵਿਸ਼ੇਸ਼ਤਾ ਹੈ। ਇਕ ਜਾਤ ਕਿਸੇ ਦੂਜੀ ਜਾਤ ਦੇ ਵਿਰੁੱਧ ਘ੍ਰਿਣਾ ਦੇ ਰਾਗ ਅਲਾਪ ਕੇ ਓਨਾ ਹੀ ਸੁਆਦ ਮਾਣਦੀ ਹੈ ਜਿੰਨਾ ਕਿ ਜਰਮਨ ਲੋਕ ਪਿਛਲੀ ਲੜਾਈ ਵਿਚ ਅੰਗਰੇਜ਼ਾਂ ਵਿਰੁੱਧ ਆਪਣੀ ਘ੍ਰਿਣਾ ਦੇ ਰਾਗ ਅਲਾਪ ਕੇ ਖੁਸ਼ ਹੁੰਦੇ ਸਨ। ਹਿੰਦੂਆਂ ਦਾ ਸਾਹਿਤ ਅਜਿਹੇ ਜਾਤ ਪਾਤ ਦੀਆਂ ਵੰਸ਼ਾਵਲੀਆਂ ਨਾਲ ਭਰਿਆ ਪਿਆ ਹੈ। ਜਿੰਨ੍ਹਾਂ ਵਿਚ ਕਿਸੇ ਇਕ ਜਾਤ ਨੂੰ ਸ੍ਰੇਸ਼ਟ ਅਤੇ ਬਾਕੀਆਂ ਨੂੰ ਤੁੱਛ ਆਰੰਭ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।(54)

– ਬ੍ਰਾਹਮਣ ਦਾ ਸਭ ਤੋਂ ਪਹਿਲਾਂ ਫਿਕਰ ਗੈਰ-ਬ੍ਰਾਹਮਣਾਂ ਦੇ ਹਿੱਤਾਂ ਵਿਰੁੱਧ ਆਪਣੇ ਹਿੱਤਾਂ ਦੀ ਰੱਖਿਆ ਕਰਨਾ ਹੈ ਅਤੇ ਗੈਰ ਬ੍ਰਾਹਮਣ ਦਾ ਸਭ ਤੋਂ ਪਹਿਲਾ ਫਿਕਰ ਬ੍ਰਾਹਮਣਾਂ ਦੇ ਹਿੱਤਾਂ ਵਿਰੁੱਧ ਆਪਣੇ ਹਿੱਤਾਂ ਦੀ ਰੱਖਿਆ ਹੈ। ਇਸ ਲਈ ਹਿੰਦੂ ਲੋਕ ਕੇਵਲ ਜਾਤਾਂ ਦੀ ਕਿਸਮਬੰਦੀ ਨਹੀਂ ਸਗੋਂ ਕੇਵਲ ਆਪਣੇ ਲਈ, ਅਤੇ ਸੁਆਰਥ ਭਰੇ ਆਦਰਸ਼ ਲਈ, ਜੀਣ ਵਾਲੇ ਆਪਸ ਵਿਚ ਜੰਗ ਕਰਦੇ ਹੋਏ, ਭਿੰਨ-ਭਿੰਨ ਟੋਲੇ ਹਨ।

– ਜਾਤ ਦੀ ਇਕ ਹੋਰ ਵਿਸ਼ੇਸ਼ਤਾ ਵੀ ਹੈ ਕਿ ਜੋ ਅਫਸੋਸ ਦੇ ਕਾਬਲ ਹੈ। ਅੱਜ ਕੱਲ੍ਹ ਦੇ ਅੰਗਰੇਜ਼ਾਂ ਦੇ ਬਾਪ ਦਾਦਾ, 'ਗੁਲਾਬਾਂ ਦੀ ਜੰਗ' ਅਤੇ 'ਕਰਾਮਵੈਲ ਦੀ ਜੰਗ' ਵਿਚ ਇਕ ਜਾਂ ਦੂਜੇ ਧੜੇ ਵਲੋਂ ਲੜੇ ਸਨ। ਪਰ ਇਕ ਧੜੇ ਵਲੋਂ ਲੜਨ ਵਾਲਿਆਂ ਦੀ ਔਲਾਦ ਦੂਜੇ ਧੜੇ ਵਲੋਂ ਲੜਨ ਵਾਲਿਆਂ ਦੀ ਔਲਾਦ ਨਾਲ ਕਿਸੇ ਦੁਸ਼ਮਣੀ ਜਾਂ ਸਾੜੇ ਦੀ ਭਾਵਨਾ ਨਹੀਂ ਰੱਖਦੀ। ਝਗੜਾ ਭੁਲਾਇਆ ਜਾ ਚੁੱਕਿਆ ਹੈ। ਪਰ ਅੱਜ ਕੱਲ੍ਹ ਦੇ ਗੈਰ-ਬ੍ਰਾਹਮਣ ਅੱਜ ਕੱਲ ਦੇ ਬ੍ਰਾਹਮਣਾਂ ਨੂੰ ਉਸ ਬੇਇੱਜ਼ਤੀ ਲਈ ਖਿਮਾ ਨਹੀਂ ਕਰ ਸਕਦੇ ਜੋ ਬ੍ਰਾਹਮਣਾਂ ਦੇ ਬਾਪ ਦਾਦਿਆਂ ਨੇ ਉਨ੍ਹਾਂ ਦੇ ਬਾਪ-ਦਾਦਿਆਂ ਉੱਤੇ ਥੱਪੀ ਸੀ। ਇਹ ਫਰਕ ਕਿਸ ਕਾਰਨ ਹੈ? ਜ਼ਾਹਿਰ ਹੈ ਕਿ ਇਸ ਦਾ ਕਾਰਨ ਜਾਤ ਸਿਸਟਮ ਹੈ। ਜਾਤ ਅਤੇ ਜਾਤ ਦੀ ਮਾਨਸਿਕ ਚੇਤੰਨਤਾ ਦੀ ਹੋਂਦ ਨੇ ਜਾਤਾਂ ਵਿਚਾਲੇ ਪੁਰਾਣੇ ਝਗੜਿਆਂ ਦੀ ਯਾਦ ਨੂੰ ਤਾਜ਼ਾ ਰੱਖਿਆ ਹੈ ਅਤੇ ਏਕਤਾ ਨੂੰ ਰੋਕਿਆ ਹੈ।(55)

ਆਦਿਵਾਸੀਆਂ ਨੂੰ ਸੱਭਿਯਾ ਬਣਾਉਣ ਦੇ ਅਰਥ ਹਨ ਉਨ੍ਹਾਂ ਨੂੰ ਅਪਣਾ ਲੈਣਾ, ਉਨ੍ਹਾਂ ਦੇ ਵਿਚਕਾਰ ਰਹਿਣਾ ਅਤੇ ਉਨ੍ਹਾਂ ਵਿਚ ਸਾਥੀ ਹੋਣ ਦੀ ਭਾਵਨਾ ਉਪਜਾਉਣਾ, ਸੰਖੇਪ ਇਹ ਕਿ ਉਨ੍ਹਾਂ ਨੂੰ ਪਿਆਰ ਕਰਨਾ। ਕਿਸੇ ਹਿੰਦੂ ਲਈ ਇਹ ਕਰਨਾ ਕਿਵੇਂ ਸੰਭਵ ਹੈ? ਉਸ ਦਾ ਸਾਰਾ ਜੀਵਨ ਹੀ ਆਪਣੀ ਜਾਤ ਨੂੰ ਸਥਿਰ ਰੱਖਣ ਰੱਖਣ ਦਾ ਇਕ ਲੰਬਾ ਫਿਕਰ-ਭਰਿਆ ਯਤਨ ਹੈ। ਜਾਤ ਤਾਂ ਉਸ ਦੀ ਕੀਮਤੀ ਪੂੰਜੀ ਹੈ ਜਿਸ ਨੂੰ ਉਹ ਕਿਸੇ ਵੀ ਕੀਮਤ 'ਤੇ ਜ਼ਰੂਰ ਬਚਾਏਗਾ। ਆਦਿਵਾਸੀਆਂ, ਜੋ ਕਿ ਵੈਦਿਕ ਜ਼ਮਾਨੇ ਦੇ ਘ੍ਰਿਣਿਤ, ਗੈਰ-ਆਰੀਆ ਲੋਕਾਂ ਵਿਚੋਂ ਬਚੇ ਖੁਚੇ ਲੋਕ ਹਨ, ਨਾਲ ਸੰਬੰਧ ਕਾਇਮ ਕਰਕੇ ਉਹ ਜਾਤ ਗੁਆਉਣ ਲਈ ਰਾਜ਼ੀ ਨਹੀਂ ਹੋ ਸਕਦਾ।(56)

ਫਰਜ ਦਾ ਅਹਿਸਾਸ ਭਾਵੇਂ ਕਿੰਨਾ ਵੀ ਹੋਵੇ ਉਹ ਹਿੰਦੂ ਨੂੰ ਆਪਣੀ ਜਾਤ ਕਾਇਮ ਰੱਖਣ ਦੇ ਫਰਜ਼ ਉੱਤੇ ਕਾਬੂ ਪਾ ਲੈਣ ਦੇ ਯੋਗ ਨਹੀਂ ਬਣਾ ਸਕਦਾ। ਹਿੰਦੂਆਂ ਨੇ ਕਿਉਂ ਆਪਣੀ ਸੱਭਿਅਤਾ ਦੇ ਵਿਚਕਾਰ, ਬਿਨਾਂ ਕਿਸੇ ਸ਼ਰਮ ਦੀ ਭਾਵਨਾ ਜਾਂ ਬਿਨਾ ਕਿਸੇ ਲੱਜਾ ਅਤੇ ਪਛਤਾਵਾ ਮਹਿਸੂਸ ਕੀਤੇ ਉਨ੍ਹਾਂ ਨੂੰ ਜਾਂਗਲੀ ਰਹਿਣ ਦਿੱਤਾ, ਇਸ ਸਵਾਲ ਦਾ ਅਸਲੀ ਉੱਤਰ ਜਾਤ ਹੀ ਹੈ।(57)

ਹਿੰਦੂਆਂ ਨੇ ਨਾ ਕੇਵਲ ਜਾਂਗਲੀਆਂ ਨੂੰ ਸੱਭਿਯਾ ਬਣਾਉਣ ਦੇ ਮਨੁੱਖੀ ਹਮਦਰਦੀ ਦੇ ਨੇਕ ਕੰਮ ਲਈ ਕੋਈ ਯਤਨ ਨਹੀਂ ਕੀਤਾ, ਸਗੋਂ ਉੱਚੀ ਜਾਤ ਦੇ ਹਿੰਦੂਆਂ ਨੇ ਨੀਵੀਆਂ ਜਾਤਾਂ ਜੋ ਕਿ ਹਿੰਦੂ ਧਰਮ ਦੇ ਖੇਤਰ ਵਿਚ ਹੀ ਹਨ, ਨੂੰ ਉੱਚੀਆਂ ਜਾਤਾਂ ਦੀ ਸੰਸਕ੍ਰਿਤਿਕ ਪੱਧਰ ਤੱਕ ਉੱਠਣ ਤੋਂ ਜਾਣ ਬੁਝ ਕੇ ਰੋਕਿਆ ਹੈ।(57)

ਜਾਤ ਪਾਤ ਦੀ ਹੋਂਦ ਅਤੇ ਧਰਮ ਪਰਿਵਰਤਨ ਦਾ ਆਪਸ ਵਿਚ ਮੇਲ ਨਹੀਂ। ਕੇਵਲ ਵਿਸ਼ਵਾਸ਼ਾਂ ਅਤੇ ਨੇਮਾਂ ਦਾ ਦਿਮਾਗ ਵਿਚ ਬਿਠਾਉਣਾ ਹੀ ਇਕ ਸਮੱਸਿਆ ਨਹੀਂ, ਜੋ ਧਰਮ ਪਰਿਵਰਤਨ ਵਿਚ ਜ਼ਰੂਰੀ ਹੈ। ਧਰਮ ਤਬਦੀਲ ਕਰਨ ਵਾਲੇ ਲਈ ਬਰਾਦਰੀ ਦੇ ਸਮਾਜੀ ਜੀਵਨ ਵਿਚ ਥਾਂ ਹਾਸਿਲ ਕਰਨਾ ਦੂਜੀ ਅਤੇ ਵਧੇਰੇ ਮਹੱਤਵ ਵਾਲੀ ਸਮੱਸਿਆ ਹੈ, ਜੋ ਧਰਮ ਪਰਿਵਰਤਨ ਨਾਲ ਉਪਜਦੀ ਹੈ। ਮੁਸ਼ਕਲ ਇਹ ਹੈ ਕਿ ਨਵਾਂ ਧਰਮ ਧਾਰਨ ਕਰਨ ਵਾਲੇ ਨੂੰ ਥਾਂ ਕਿਹੜੀ ਅਤੇ ਕਿਸ ਜਾਤ ਵਿਚ ਦਿੱਤੀ ਜਾਵੇ।

– ਜਾਤਾਂ ਸਵਾਧੀਨ ਹਨ ਅਤੇ ਕਿਤੇ ਕੋਈ ਅਜਿਹੀ ਸ਼ਕਤੀ ਨਹੀਂ ਜੋ ਜਾਤ ਨੂੰ ਆਪਣੇ ਸਮਾਜੀ ਜੀਵਨ ਵਿਚ ਕਿਸੇ ਨਵੇਂ ਆਉਣ ਵਾਲੇ ਨੂੰ ਦਾਖਲ ਕਰਨ ਲਈ ਮਜ਼ਬੂਰ ਕਰੇ? ਹਿੰਦੂ ਸਮਾਜ ਇਕ ਜਾਤਾਂ ਦਾ ਇਕੱਠ ਹੁੰਦੇ ਹੋਏ ਅਤੇ ਹਰ ਇਕ ਜਾਤ ਇਕ ਬੰਦ ਜਮਾਤ ਹੁੰਦੇ ਹੋਏ, ਨਵਾਂ ਧਰਮ ਧਾਰਨ ਕਰਨ ਵਾਲੇ ਲਈ ਕੋਈ ਥਾਂ ਪੇਸ਼ ਨਹੀਂ ਕਰ ਸਕਦੇ।(59)

– ਗਰੁੱਪ ਦੇ ਮਿਆਰਾਂ, ਗਰੁੱਪ ਦੇ ਅਧਿਕਾਰਾਂ ਅਤੇ ਗਰੁੱਪ ਦੇ ਹਿੱਤਾਂ ਦੇ ਵਿਰੁੱਧ ਕਿਸੇ ਇਕੱਲੇ ਆਦਮੀ ਦਾ ਆਪਣੀ ਰਾਏ ਅਤੇ ਵਿਸ਼ਵਾਸ਼ਾਂ, ਆਪਣੀ ਸੁਤੰਤਰਤਾ ਅਤੇ ਹਿੱਤਾਂ ਦਾ ਜ਼ੋਰ ਭਰਿਆ ਦਾਅਵਾ ਹੀ ਸਾਰਿਆਂ ਸੁਧਾਰਾਂ ਦਾ ਆਰੰਭ ਹੈ। ਪਰ ਇਸ ਸੁਧਾਰ ਦਾ ਜਾਰੀ ਰਹਿਣਾ ਇਸ ਗੱਲ ਅਤੇ ਆਧਾਰਿਤ ਹੈ ਕਿ ਗਰੁੱਪ ਇਕੱਲੇ ਆਦਮੀ ਵੱਲੋਂ ਕੀਤੇ ਗਏ ਇਸ ਦਾਅਵੇ ਲਈ ਕੀ ਗੁੰਜਾਇਸ਼ ਪੇਸ਼ ਕਰਦਾ ਹੈ।

– ਇਕ ਜਾਤ ਆਸਾਨੀ ਨਾਲ ਕਿਸੇ ਸੁਧਾਰਕ ਦੇ ਜੀਵਨ ਨੂੰ ਨਰਕ ਬਣਾ ਸੁੱਟਣ ਲਈ ਆਪਣੇ ਆਪ ਨੂੰ ਇਕ ਸਾਜਿਸ਼ ਵਿਚ ਸੰਗਠਿਤ ਕਰ ਸਕਦੀ ਹੈ ਅਤੇ ਜੇ ਕੋਈ ਸਾਜਿਸ਼ ਜੁਰਮ ਹੈ ਤਾਂ ਮੈਂ ਇਹ ਨਹੀਂ ਸਮਝਦਾ ਕਿ ਕਿਉਂ ਜਾਤ ਦੇ ਨੇਮਾਂ ਵਿਰੁੱਧ ਕਿਸੇ ਕੰਮ ਦੀ ਦਲੇਰੀ ਕਰਨ ਲਈ, ਕਿਸੇ ਆਦਮੀ ਦੇ ਬਰਾਦਰੀ ਤੋਂ ਕੱਢਣ ਦੇ ਯਤਨ ਜਿਹੇ ਘਿਨਾਉਣੇ ਕੰਮ ਨੂੰ ਕਾਨੂੰਨ ਵਜੋਂ ਸਜ਼ਾ-ਯੋਗ ਜੁਰਮ ਨਾ ਬਣਾ ਦਿੱਤਾ ਜਾਏ? (63)

– ਜਾਤ ਪਾਤ ਨੇ ਜਨਤਕ ਭਲਾਈ ਦੀ ਭਾਵਨਾ ਮਾਰ ਮੁਕਾਈ ਹੈ। ਜਾਤ ਪਾਤ ਨੇ ਜਨਤਕ ਦਾਨ ਦੇ ਅਹਿਸਾਸ ਨੂੰ ਤਬਾਹ ਕਰ ਦਿੱਤਾ ਹੈ। ਜਾਤ ਨੇ ਜਨਤਕ ਰਾਏ ਅਸੰਭਵ ਬਣਾ ਦਿੱਤੀ ਹੈ। ਇਕ ਹਿੰਦੂ ਦੀ ਜਨਤਾ ਤਾਂ ਕੇਵਲ ਉਸ ਦੀ ਜਾਤ ਦੇ ਲੋਕ ਹਨ। ਉਸ ਦੀ ਜਿੰਮੇਵਾਰੀ ਕੇਵਲ ਆਪਣੀ ਜਾਤ ਦੇ ਲੋਕਾਂ ਲਈ ਹੈ। ਉਸ ਦੀ ਵਫਾਦਾਰੀ ਕੇਵਲ ਆਪਣੀ ਜਾਤ ਤੱਕ ਹੀ ਸੀਮਤ ਹੈ। ਨੇਕੀ ਜਾਤ ਹੇਠ ਦਬ ਕੇ ਰਹਿ ਗਈ ਹੈ ਅਤੇ ਸਦਾਚਾਰ ਜਾਤ ਦੇ ਖੇਤਰ ਤੱਕ ਸੀਮਤ ਹੋ ਕੇ ਰਹਿ ਗਿਆ ਹੈ। ਯੋਗਤਾ ਰੱਖਣ ਵਾਲਿਆਂ ਲਈ ਕੋਈ ਹਮਦਰਦੀ ਨਹੀਂ। ਗੁਣਵਾਨਾਂ ਲਈ ਕੋਈ ਕਦਰਦਾਨੀ ਨਹੀਂ ਲੋੜਵੰਦਾਂ ਲਈ ਕੋਈ ਦਾਨ ਨਹੀਂ। ਦੁੱਖਾਂ ਦਰਦਾਂ ਲਈ ਕੋਈ ਜਵਾਬੀ-ਧਿਆਨ ਨਹੀਂ। ਦਾਨ ਹੈ ਪਰ ਉਹ ਜਾਤ ਨਾਲ ਆਰੰਭ ਹੁੰਦਾ ਹੈ ਅਤੇ ਜਾਤ ਨਾਲ ਹੀ ਖਤਮ ਹੋ ਜਾਂਦਾ ਹੈ। ਹਮਦਰਦੀ ਹੈ, ਪਰ ਉਹ ਦੂਜੀ ਜਾਤ ਦੇ ਲੋਕਾਂ ਲਈ ਨਹੀਂ।(64)

– ਇਕ ਹਿੰਦੂ ਵਿਚ ਆਪਣੀ ਜਾਤ ਨੂੰ ਛੱਡ ਕੇ ਕਿਸੇ ਮਨੁੱਖ ਦੀਆਂ ਚੰਗਿਆਈਆਂ ਦੀ ਕਦਰ ਪਛਾਨਣ ਦੀ ਯੋਗਤਾ ਮੌਜੂਦ ਨਹੀਂ। ਨੇਕੀ ਦੀ ਕਦਰ ਪਛਾਣੀ ਜਾਂਦੀ ਹੈ ਪਰ ਕੇਵਲ ਤਾਂ ਹੀ ਜਦ ਉਹ ਆਦਮੀ ਆਪਣਾ ਜਾਤ-ਭਾਈ ਹੋਵੇ। ਸਾਰੇ ਸਦਾਚਾਰ ਕਬਾਇਲੀ ਸਦਾਚਾਰਾਂ ਜਿੰਨੇ ਹੀ ਬੁਰੇ ਹਨ। ਉਹ ਮੇਰਾ ਜਾਤ-ਭਾਈ ਹੈ, ਠੀਕ ਹੈ ਭਾਵੇਂ ਗਲਤ। ਉਹ ਮੇਰਾ ਜਾਤ-ਭਾਈ ਹੈ, ਚੰਗਾ ਹੈ ਭਾਵੇਂ ਬੁਰਾ ਹੈ। ਇਹ ਨੇਕੀ ਦਾ ਪੱਖ ਪੂਰਨ ਅਤੇ ਬਦੀ ਦਾ ਪੱਖ ਨਾ ਪੂਰਨ ਦਾ ਮਾਮਲਾ ਨਹੀਂ। ਕੀ ਹਿੰਦੂ ਆਪਣੀਆਂ ਜਾਤਾਂ ਦੇ ਹਿੱਤਾਂ ਲਈ ਆਪਣੇ ਦੇਸ਼ ਦੇ ਵਿਰੁੱਧ ਗੱਦਾਰੀ ਨਹੀਂ ਕਰਦੇ ਰਹੇ।(64)

– ਜੇਕਰ ਤੁਸੀਂ ਜਾਤ ਪਾਤ ਨਹੀਂ ਚਾਹੁੰਦੇ ਤਾਂ ਤੁਹਾਡਾ ਆਦਰਸ਼ ਸਮਾਜ ਕੀ ਹੈ? ਜੇ ਤੁਸੀਂ ਮੈਨੂੰ ਪੁੱਛੋ ਤਾਂ ਮੇਰਾ ਆਦਰਸ਼ ਹੋਵੇਗਾ ਇਕ ਅਜਿਹਾ ਸਮਾਜ ਜਿਸ ਦੀ ਨੀਂਹ ਆਜ਼ਾਦੀ, ਬਰਾਬਰੀ ਅਤੇ ਭਰੱਪਣ ਹੋਵੇ। ਭਰੱਪਣ ਦੇ ਵਿਰੁੱਧ ਕੀ ਇਤਰਾਜ ਹੋ ਸਕਦਾ ਹੈ? ਅਜਿਹਾ ਕੋਈ ਇਤਰਾਜ ਮੇਰੇ ਖਿਆਲ ਵਿਚ ਨਹੀਂ ਆਉਂਦਾ। ਇਕ ਆਦਰਸ਼ ਸਮਾਜ ਨੂੰ ਗਤੀਵਾਨ ਹੋਣਾ ਚਾਹੀਦਾ ਹੈ ਅਤੇ ਉਸ ਨੂੰ ਆਪਣੇ ਇਕ ਹਿੱਸੇ ਵਿਚ ਵਾਪਰਨ ਵਾਲੀਆਂ ਤਬਦੀਲੀਆਂ ਨੂੰ ਬਾਕੀ ਦੂਜੇ ਹਿੱਸਿਆਂ ਵਿਚ ਲੈ ਜਾਣ ਵਾਲੇ ਰਾਹਾਂ ਨਾਲ ਭਰਪੂਰ ਹੋਣਾ ਚਾਹੀਦਾ ਹੈ। ਇਕ ਆਦਰਸ਼ ਸਮਾਜ ਵਿਚ ਲੋਕਾਂ ਦੀਆਂ ਬਹੁਤ ਸਾਰੀਆਂ ਭਿੰਨ-ਭਿੰਨ ਦਿਲਚਸਪੀਆਂ ਹੋਣੀਆਂ ਚਾਹੀਦੀਆਂ ਹਨ ਜਿਹੜੀਆਂ ਚੇਤਨਤਾ ਸਹਿਤ ਦੂਜਿਆਂ ਤਾਈਂ ਪੁਚਾਈਆਂ ਜਾਣ ਅਤੇ ਉਨ੍ਹਾਂ ਨਾਲ ਸਾਂਝੀਆਂ ਕੀਤੀਆਂ ਜਾਣ। ਦੂਜੀ ਤਰ੍ਹਾਂ ਦੀਆਂ ਸਭਾਵਾਂ ਨਾਲ ਮਿਲਾਪ ਦੇ ਕਈ ਤਰ੍ਹਾਂ ਦੇ ਅਤੇ ਆਜ਼ਾਦ ਸਥਾਨ ਹੋਣੇ ਚਾਹੀਦੇ ਹਨ। ਦੂਜੇ ਸ਼ਬਦਾਂ ਵਿਚ ਸਮਾਜਿਕ ਖਿੱਚ-ਭਰਪੂਰ ਮੇਲ ਹੋਣਾ ਚਾਹੀਦਾ ਹੈ। ਇਹ ਭਾਈਪਣ ਹੈ ਜੋ ਲੋਕਰਾਜ ਦਾ ਕੇਵਲ ਦੂਜਾ ਨਾਮ ਹੈ। ਲੋਕਰਾਜ ਕੇਵਲ ਇਕ ਹਕੂਮਤ ਦਾ ਢੰਗ ਨਹੀਂ। ਇਹ ਸਭ ਤੋਂ ਪਹਿਲਾਂ ਸਮੂਹਿਕ ਜੀਵਨ ਜੀਉਣ ਅਤੇ ਸਾਂਝੇ ਅਨੁਭਵ ਹਾਸਲ ਕਰਨ ਦਾ ਤਰੀਕਾ ਹੈ। ਇਸ ਦਾ ਨਿਚੋੜ ਦੂਜੇ ਲੋਕਾਂ ਲਈ ਆਦਰ ਅਤੇ ਇੱਜ਼ਤ ਦਾ ਵਤੀਰਾ ਹੈ।(65)

– ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਅਜਿਹੇ ਨਾਮ ਹਨ, ਜੋ ਹਰ ਇਕ ਹਿੰਦੂ ਦੇ ਮਨ ਵਿੱਚ ਇੱਕ ਨਿਸ਼ਚਿਤ ਅਤੇ

ਪੱਕੀ ਰਾਏ ਦੇ ਨਾਲ ਜੁੜੇ ਹੋਏ ਹਨ। ਉਹ ਰਾਏ ਹੈ ਜਨਮ ਉੱਤੇ ਆਧਾਰਿਤ ਪਿਤਾ-ਪੁਰਖੀ ਸ਼ਾਸਨ। ਜਦੋਂ ਤੱਕ ਇਹ ਨਾਮ ਜਾਰੀ ਰਹਿੰਦੇ ਹਨ, ਹਿੰਦੂ ਲੋਕ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਨਾਵਾਂ ਨੂੰ ਜਨਮ 'ਤੇ ਅਧਾਰਿਤ ਪਿਤਾ ਪੁਰਖੀ ਸ਼ਾਸਨ ਦੇ ਉੱਚੇ ਅਤੇ ਨੀਵੇਂ ਹਿੱਸੇ ਹੀ ਵਿਚਾਰਦੇ ਰਹਿਣਗੇ ਅਤੇ ਉਸ ਦੇ ਅਨੁਸਾਰ ਅਮਲ ਕਰਦੇ ਰਹਿਣਗੇ। ਹਿੰਦੂ ਦੇ ਮਨ ਤੋਂ ਇਹ ਸਭ ਕੁਝ ਭੁਲਾਇਆ ਜਾਣਾ ਚਾਹੀਦਾ ਹੈ।(69)

– ਪੁਰਾਣੇ ਨਾਮ ਜਾਰੀ ਰੱਖਣ ਦਾ ਅਰਥ ਹੈ ਸੁਧਾਰ ਨੂੰ ਬੇ-ਅਰਥ ਬਣਾਉਣਾ। ਯੋਗਤਾ ਉੱਤੇ ਆਧਾਰਿਤ ਇਸ ਚਾਤੁਰਵਰਣ ਨੂੰ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਜਿਹੇ ਬਦਬੂਦਾਰ ਨਾਵਾਂ ਜੋ ਜਨਮ ਉੱਤੇ ਆਧਾਰਿਤ ਸਮਾਜਿਕ ਵੰਡ ਵੱਲ ਇਸ਼ਾਰਾ ਕਰਦੇ ਹਨ, ਦੀ ਆਗਿਆ ਦੇਣਾ ਇਕ ਧੋਖੇ ਭਰਿਆ ਜਾਲ ਹੈ।(69)

– ਚਤੁਰਵਰਣ ਦੇ ਦਾਅਵੇਦਾਰ ਇਸ ਨੂੰ ਪਹਿਲਾਂ ਲਿਖਤ ਅਰਥ ਦਿੰਦੇ ਹਨ। ਉਹ ਕਹਿੰਦੇ ਹਨ ਕਿ ਸ਼ੂਦਰ ਨੂੰ ਧਨ ਇਕੱਠਾ ਕਰਨ ਦਾ ਕਸ਼ਟ ਕਰਨ ਦੀ ਕੀ ਲੋੜ ਹੈ, ਜਦੋਂ ਉਸ ਦੇ ਪਾਲਣ ਅਤੇ ਉਸ ਦੀ ਸਹਾਇਤਾ ਕਰਨ ਲਈ ਤਿੰਨ ਵਰਣ ਮੌਜੂਦ ਹਨ? ਸ਼ੂਦਰ ਨੂੰ ਵਿਦਿਆ ਗ੍ਰਹਿਣ ਕਰਨ ਦੀ ਕੀ ਲੋੜ ਹੈ, ਜਦੋਂ ਬ੍ਰਾਹਮਣ ਮੌਜੂਦ ਹੈ, ਇਸ ਦੇ ਕੋਲ ਉਹ ਪੜ੍ਹਨ ਜਾਂ ਲਿਖਣ ਦਾ ਮੌਕਾ ਪੈਦਾ ਹੋਣ ਦੀ ਸੂਰਤ ਵਿਚ ਜਾ ਸਕਦਾ ਹੈ? ਸ਼ੂਦਰ ਨੂੰ ਹਥਿਆਰਬੰਦ ਹੋਣ ਦੀ ਕੀ ਲੋੜ ਹੈ, ਜਦੋਂ ਉਸ ਦੀ ਰੱਖਿਆ ਲਈ ਕਸ਼ੱਤਰੀ ਮੌਜੂਦ ਹੈ। ਇਨ੍ਹਾਂ ਅਰਥਾਂ ਵਿਚ ਸਮਝੇ ਗਏ ਚਾਤੁਰਵਰਣ ਦੀ ਥਿਊਰੀ ਸੰਬੰਧੀ ਕਿਹਾ ਜਾ ਸਕਦਾ ਹੈ ਕਿ ਉਸ ਦੀ ਨਜ਼ਰ ਵਿਚ ਤਿੰਨ ਵਰਣ ਸ਼ੂਦਰ ਦੇ ਸਰਪ੍ਰਸਤ ਹਨ ਅਤੇ ਸ਼ੂਦਰ ਉਨ੍ਹਾਂ ਦੀ ਸਰਪ੍ਰਸਤੀ ਅਧੀਨ।(74)

– ਵਿੱਦਿਆ ਹਰ ਇਕ ਨੂੰ ਲਾਜ਼ਮੀ ਤੌਰ 'ਤੇ ਮਿਲਣੀ ਚਾਹੀਦੀ ਹੈ। ਰੱਖਿਆ ਦੇ ਸਾਧਨ ਹਰ ਇੱਕ ਕੋਲ ਹੋਣੇ ਚਾਹੀਦੇ ਹਨ। ਹਰ ਇਕ ਇਨਸਾਨ ਦੇ ਜੀਵਨ-ਬਚਾਓ ਲਈ ਇੱਕ ਮਹਾਨ ਲੋੜਾਂ ਹਨ। ਇੱਕ ਅਨਪੜ੍ਹ ਅਤੇ ਬੇ-ਹਥਿਆਰ ਇਨਸਾਨ ਨੂੰ ਇਸ ਗੱਲ ਤੋਂ ਕੀ ਸਹਾਇਤਾ ਮਿਲ ਸਕਦੀ ਹੈ ਕਿ ਉਸ ਦਾ ਗਵਾਂਢੀ ਪੜ੍ਹਿਆ ਲਿਖਿਆ ਜਾਂ ਹਥਿਆਰਬੰਦ ਹੈ? ਇਹ ਸਾਰੀ ਥਿਊਰੀ ਹੀ ਬਕਵਾਸ ਹੈ।(75)

– ਬ੍ਰਾਹਮਣ ਨੇ ਕਸ਼ੱਤਰੀ ਦੀ ਚਾਪਲੂਸੀ ਕੀਤੀ ਅਤੇ ਦੋਹਾਂ ਨੇ ਵੈਸ਼ ਨੂੰ ਇਸ ਲਈ ਜੀਣ ਦਿੱਤਾ ਤਾਂ ਜੋ ਉਸ ਦੀ ਮਿਹਨਤ ਉੱਤੇ ਆਪ ਆਰਾਮ ਨਾਲ ਜੀ ਸਕਣ। ਪਰ ਇਹ ਤਿੰਨੇ ਸ਼ੂਦਰ ਨੂੰ ਜ਼ਬਰਦਸਤੀ ਥੱਲੇ ਰੱਖਣ 'ਤੇ ਸਹਿਮਤ ਸਨ। ਉਸ ਨੂੰ ਧਨ ਇਕੱਠਾ ਕਰਨ ਦੀ ਆਗਿਆ ਨਹੀਂ ਸੀ ਤਾਂ ਜੋ ਉਹ ਕਿਤੇ, ਤਿੰਨਾਂ ਵਰਣਾਂ ਤੋਂ ਆਜ਼ਾਦ ਨਾ ਹੋ ਜਾਵੇ। ਉਸ ਨੂੰ ਵਿਦਿਆ ਗ੍ਰਹਿਣ ਕਰਨਾ ਵਰਜਿਤ ਸੀ ਤਾਂ ਜੋ ਕਿਤੇ ਉਹ ਆਪਣੇ ਹਿੱਤਾਂ ਉੱਤੇ ਲਗਾਤਾਰ ਨਜ਼ਰ ਨਾ ਰੱਖੇ ਉਸ ਨੂੰ ਹਥਿਆਰ ਰੱਖਣਾ ਵਰਜਿਤ ਸੀ ਤਾਂ ਜੋ ਕਿਤੇ ਉਸ ਦੇ ਕੋਲ ਇਨ੍ਹਾਂ ਤਿੰਨ ਵਰਣਾਂ ਦੇ ਵਿਰੁੱਧ ਬਗ਼ਾਵਤ ਕਰ ਦੇਣ ਦੇ ਸਾਧਨ ਨਾ ਹੋ ਜਾਣ। ਮਨੂੰ ਦੇ ਕਾਨੂੰਨਾਂ ਤੋਂ ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਇਹੀ ਤਰੀਕਾ ਸੀ ਜਿਸ ਨਾਲ ਤਿੰਨੇ ਵਰਣ ਸ਼ੂਦਰ ਨਾਲ ਵਰਤਾਵਾ ਕਰਦੇ ਸਨ।(75)

– ਇਸ ਪ੍ਰਸ਼ਨ ਨੇ ਮੈਨੂੰ ਲਗਾਤਾਰ ਪ੍ਰੇਸ਼ਾਨ ਕੀਤਾ ਹੈ ਕਿ ਹਿੰਦੁਸਤਾਨ ਵਿਚ ਸਮਾਜੀ ਇਨਕਲਾਬ ਕਿਉਂ ਨਹੀਂ ਆਏ? ਕੇਵਲ ਇਕ ਹੀ ਉੱਤਰ ਹੈ ਜੋ ਮੈਂ ਦੇ ਸਕਦਾ ਹਾਂ ਅਤੇ ਉਹ ਇਹ ਹੈ ਕਿ ਚਤੁਰਵਰਣ ਦੇ ਇਸ ਮਨਹੂਸ ਸਿਸਟਮ ਦੇ ਕਾਰਨ ਹਿੰਦੂਆਂ ਦੀਆਂ ਹੇਠਲੀਆਂ ਸ਼੍ਰੇਣੀਆਂ ਹਿੰਸਕ ਕਾਰਵਾਈ ਦੇ ਮੁਕੰਮਲ ਅਯੋਗ ਬਣਾ ਦਿੱਤੀਆਂ ਗਈਆਂ ਸਨ। ਉਹ ਹਥਿਆਰ ਨਹੀਂ ਰੱਖ ਸਕਦੇ ਸਨ ਅਤੇ ਬਿਨਾ ਹਥਿਆਰਾਂ ਦੇ ਬਗਾਵਤ ਨਹੀਂ ਕਰ ਸਕਦੇ ਸਨ। ਉਹ ਸਾਰੇ ਹੀ ਹਲ਼ ਚਲਾਉਣ ਵਾਲੇ ਜਾਂ ਇੰਝ ਕਹੋ ਕਿ ਹਲ਼ ਚਲਾਉਣ ਵਾਲੇ ਬਣਨ ਲਈ ਬੇਬਸੀ ਲੋਕੀ ਸਨ ਅਤੇ ਉਨ੍ਹਾਂ ਨੂੰ ਆਪਣੇ ਹਲ਼ਾਂ ਦੇ ਫਾਲਿਆਂ ਨੂੰ ਤਲਵਾਰਾਂ ਵਿਚ ਬਦਲਣ ਦਾ ਸਮਾਂ ਨਹੀਂ ਦਿੱਤਾ ਗਿਆ। ਉਨ੍ਹਾਂ ਦੇ ਕੋਲ ਕੋਈ ਸੰਗੀਨਾਂ ਨਹੀਂ ਸਨ ਇਸ ਲਈ ਹਰ ਕੋਈ ਜੋ ਚਾਹੁੰਦਾ ਸੀ ਉਨ੍ਹਾਂ ਉੱਤੇ ਬੈਠ ਸਕਦਾ ਸੀ ਅਤੇ ਬੈਠਿਆ। ਚਾਤੁਰਵਰਣ ਦੇ ਕਾਰਨ ਉਹ ਕੋਈ ਵਿਦਿਆ ਗ੍ਰਹਿਣ ਨਹੀਂ ਕਰ ਸਕਦੇ ਸਨ। ਉਹ ਨੀਚ ਬਣੇ ਰਹਿਣ ਉੱਤੇ ਬੇਬਸ ਸਨ ਅਤੇ ਬਚ ਨਿਕਲਣ ਦਾ ਰਾਹ ਨਾ ਮਿਲਣ ਕਰਕੇ ਅਤੇ ਬਚ ਨਿਕਲਣ ਦੇ ਸਾਧਨ ਨਾ ਹੋਣ ਕਾਰਨ ਉਨ੍ਹਾਂ ਨੇ ਸਦੀਵੀ ਗੁਲਾਮੀ ਨਾਲ ਸਮਝੌਤਾ ਕਰ ਲਿਆ ਅਤੇ ਇਸ ਸਦੀਵੀ ਗੁਲਾਮੀ ਨੂੰ ਉਨ੍ਹਾਂ ਨੇ ਆਪਣੀ ਅਜਿਹੀ ਕਸਮ ਮੰਨ ਲਿਆ ਜਿਸ ਤੋਂ ਕੋਈ ਛੁਟਕਾਰਾ ਨਾ ਹੋਵੇ।(76)

– ਸਮਾਜੀ ਸ਼ਾਸਨ ਦਾ ਕੋਈ ਹੋਰ ਸਿਸਟਮ ਚਤੁਰਵਰਣ ਤੋਂ ਵੱਧ ਕੇ ਜ਼ਲੀਲ ਕਰਨ ਵਾਲਾ ਨਹੀਂ ਹੋ ਸਕਦਾ। ਇਹ ਉਹ ਸਿਸਟਮ ਹੈ ਜੋ ਲੋਕਾਂ ਨੂੰ ਮੁਰਦਾ ਬਣਾ ਕੇ, ਉਨ੍ਹਾਂ ਦੇ ਅੰਗ ਪੈਰ ਮਾਰ ਕੇ ਅਤੇ ਅਪਾਹਜ ਬਣਾ ਕੇ ਕਿਸੇ ਲਾਭਵੰਦ ਅੰਦੋਲਨ ਦੇ ਅਯੋਗ ਬਣਾ ਦਿੰਦਾ ਹੈ। ਭਾਰਤੀ ਇਤਿਹਾਸ ਵਿਚ ਕੇਵਲ ਇੱਕ ਯੁੱਗ ਹੈ ਜੋ ਆਜ਼ਾਦ, ਮਹਾਨਤਾ ਅਤੇ ਸ਼ਾਨ ਦਾ ਯੁੱਗ ਹੈ ਅਤੇ ਉਹ ਮੌਰੀਆ ਸਾਮਰਾਜ। ਬਾਕੀ ਸਾਰੇ ਸਮਿਆਂ ਦੇ ਯੁੱਗ ਵਿਚ ਦੇਸ਼ ਹਾਰ ਅਤੇ ਹਨ੍ਹੇਰ ਦਾ ਦੁੱਖ ਸਹਿੰਦਾ ਰਿਹਾ ਹੈ। ਪਰ ਮੌਰੀਆ ਯੁੱਗ ਅਜਿਹਾ ਯੁੱਗ ਸੀ ਜਦ ਚਾਤੁਰਵਰਣ ਦਾ ਪੂਰਨ ਤੌਰ 'ਤੇ ਖੁਰਾ ਖੋਜ ਮਿਟਾ ਦਿੱਤਾ ਗਿਆ ਸੀ। ਜਦ ਸ਼ੂਦਰ ਜੋ ਕਿ ਜਨਤਾ ਦਾ ਸਭ ਤੋਂ ਵੱਡਾ ਭਾਗ ਸਨ, ਆਪਣੇ ਮਾਲਕ ਆਪ ਬਣੇ ਅਤੇ ਦੇਸ਼ ਦੇ ਹਾਕਮ ਬਣੇ। ਹਾਰ ਅਤੇ ਹਨ੍ਹੇਰ ਦਾ ਯੁੱਗ ਉਹ ਸੀ ਜਦ ਚਾਤੁਰਵਰਣ ਦਾ ਬੋਲਬਾਲਾ ਸੀ ਅਤੇ ਇਸ ਕਾਰਨ ਦੇਸ਼ ਦੇ ਲੋਕਾਂ ਦਾ ਵਧੇਰੇ ਵੱਡਾ ਹਿੱਸਾ ਤਸੀਹੇ ਭੁਗਤ ਰਿਹਾ ਸੀ। (77)

– ਕਿੰਨੀ ਹੀ ਵਾਰ ਬ੍ਰਾਹਮਣਾਂ ਨੇ ਕਸ਼ੱਤਰੀਆਂ ਦਾ ਬੀਜਨਾਸ਼ ਕੀਤਾ ਹੈ। ਕਿੰਨੀ ਹੀ ਵਾਰ ਕਸ਼ੱਤਰੀਆਂ ਨੇ ਬ੍ਰਾਹਮਣਾਂ ਦਾ ਖੁਰਾ ਖੋਜ ਮਿਟਾਇਆ ਹੈ। ਮਹਾਂਭਾਰਤ ਅਤੇ ਪੁਰਾਣ, ਬ੍ਰਾਹਮਣ ਅਤੇ ਕਸ਼ੱਤਰੀਆਂ ਦੇ ਵਿਚਕਾਰ ਝਗੜਿਆਂ ਦੀਆਂ ਘਟਨਾਵਾਂ ਨਾਲ ਭਰੇ ਪਏ ਹਨ।(77)

– ਸਿੱਖਾਂ ਜਾਂ ਮੁਸਲਮਾਨਾਂ ਵਿਚ ਜਾਤ ਹੋ ਸਕਦੀ ਹੈ ਪਰ ਸਿੱਖ ਜਾਂ ਮੁਸਲਮਾਨ ਕਿਸੇ ਸਿੱਖ ਜਾਂ ਮੁਸਲਮਾਨ ਨੂੰ ਆਪਣੀ

ਜਾਤ ਤੋੜਨ 'ਤੇ ਜਾਤ ਤੋਂ ਛੇਕਦੇ ਨਹੀਂ। ਸੱਚ ਤਾਂ ਇਹ ਹੈ ਕਿ ਬਰਾਦਰੀ ਤੋਂ ਛੇਕਣ ਦਾ ਖਿਆਲ ਤੱਕ ਸਿੱਖਾਂ ਅਤੇ ਮੁਸਲਮਾਨਾਂ ਲਈ ਅਜਨਬੀ ਹੈ। ਪਰ ਹਿੰਦੂ ਦੇ ਮਾਮਲੇ ਵਿੱਚ ਹਾਲਤ ਪੂਰਨ ਤੌਰ ਤੇ ਭਿੰਨ ਹੈ ਜੇ ਉਹ ਜਾਤ ਤੋੜੇ ਤਾਂ ਉਹ ਯਕੀਨੀ ਤੌਰ ਤੇ ਜਾਤ ਤੋਂ ਛੇਕਿਆ ਜਾਵੇਗਾ।(81)

– ਗੈਰ-ਹਿੰਦੂਆਂ ਵਿਚ ਜਾਤ ਕੋਈ ਧਾਰਮਿਕ ਪਵਿੱਤਰਤਾ ਨਹੀਂ ਰੱਖਦੀ ਪਰ ਹਿੰਦੂਆਂ ਵਿੱਚ ਇਹ ਯਕੀਨੀ ਤੌਰ 'ਤੇ ਰੱਖਦੀ ਹੈ। ਗੈਰ-ਹਿੰਦੂਆਂ ਵਿਚ ਜਾਤ ਇਕ ਰਿਵਾਜ਼ ਹੈ, ਪਵਿੱਤਰ ਸੰਸਥਾ ਨਹੀਂ। ਉਹ ਇਸ ਦਾ ਆਰੰਭ ਨਹੀਂ ਕਰਦੇ। ਉਨ੍ਹਾਂ ਵਿਚ ਜਾਤ ਇਕ ਕਿਸੇ ਤਰ੍ਹਾਂ ਬਚੀ ਹੋਈ ਚੀਜ਼ ਹੈ। ਉਹ ਜਾਤ ਨੂੰ ਧਾਰਮਿਕ ਹੁਕਮ ਖ਼ਿਆਲ ਨਹੀਂ ਕਰਦੇ। ਮਜ਼ਹਬ ਹਿੰਦੂਆਂ ਨੂੰ ਜਾਤ ਦੇ ਵੱਖਰੇਪਣ ਅਤੇ ਅੱਡਰੇਪਣ ਨੂੰ ਪੁੰਨ ਦਾ ਕੰਮ ਸਮਝਣ ਲਈ ਮਜ਼ਬੂਰ ਕਰਦਾ ਹੈ। ਮਜ਼ਹਬ ਗੈਰ-ਹਿੰਦੂਆਂ ਨੂੰ ਜਾਤ ਸੰਬੰਧੀ ਅਜਿਹਾ ਵਤੀਰਾ ਧਾਰਨ ਕਰਨ ਲਈ ਮਜਬੂਰ ਨਹੀਂ ਕਰਦਾ। ਜੇ ਹਿੰਦੂ ਜਾਤ ਨੂੰ ਤੋੜਨਾ ਚਾਹੁਣ ਤਾਂ ਉਨ੍ਹਾਂ ਦਾ ਮਜਹਬ ਉਨ੍ਹਾਂ ਦੀ ਰਾਹ ਵਿਚ ਰੋਕ ਹੋਵੇਗਾ। ਪਰ ਗੈਰ-ਹਿੰਦੂਆਂ ਦੇ ਮਾਮਲੇ ਵਿਚ ਅਜਿਹਾ ਨਹੀਂ ਹੋਵੇਗਾ।(81)

– ਬਹੁਤ ਸਾਰੀਆਂ ਜਾਤਾਂ ਹਨ ਜਿੰਨ੍ਹਾਂ ਵਿੱਚ ਆਪਸੀ ਸਹਿਭੋਜ ਦੀ ਆਗਿਆ ਹੈ ਪਰ ਇਹ ਆਮ ਤਜਰਬਾ ਹੈ ਕਿ ਇਹ ਆਪਸੀ ਸਹਿਭੋਜ ਜਾਤ ਦੇ ਜਜ਼ਬੇ ਅਤੇ ਜਾਤ ਦੇ ਅਹਿਸਾਸ ਨੂੰ ਖਤਮ ਕਰਨ ਵਿਚ ਸਫਲ ਨਹੀਂ ਹੋਏ। ਮੈਨੂੰ ਯਕੀਨ ਆ ਗਿਆ ਹੈ ਕਿ ਅਸਲ ਇਲਾਜ ਆਪਸੀ ਸ਼ਾਦੀਆਂ ਹਨ। ਖ਼ੂਨ ਦਾ ਮਿਲਾਪ ਹੈ ਜੋ ਆਪਣਾਪਣ ਅਤੇ ਰਿਸ਼ਤੇਦਾਰੀ ਹੋਣ ਦਾ ਅਹਿਸਾਸ ਪੈਦਾ ਕਰ ਸਕਦਾ ਹੈ ਅਤੇ ਜਦੋਂ ਤੱਕ ਰਿਸ਼ਤੇਦਾਰੀ ਦਾ ਤੇ ਆਪਣੇਪਣ ਦਾ ਅਹਿਸਾਸ ਸਭ ਤੋਂ ਉੱਚਾ ਅਹਿਸਾਸ ਨਹੀਂ ਬਣ ਜਾਂਦਾ। ਉਸ ਵੇਲੇ ਤੱਕ ਜਾਤ ਦਾ ਪੈਦਾ ਕੀਤਾ ਵੱਖਰੇਪਣ ਦਾ ਅਹਿਸਾਸ ਅਤੇ ਬੇਗਾਨਾ ਹੋਣ ਦਾ ਅਹਿਸਾਸ ਮਿਟ ਨਹੀਂ ਸਕਦਾ।(85)

– ਜਾਤ ਤਾਂ ਇੱਕ ਵਿਸ਼ਵਾਸ਼ ਹੈ ਅਤੇ ਇਹ ਮਨ ਦੀ ਇੱਕ ਹਾਲਤ ਹੈ। ਇਸ ਲਈ ਜਾਤ ਦੇ ਮਲੀਆ ਮੇਟ ਕਰ ਦੇਣ ਦਾ ਅਰਥ, ਇੱਕ ਦੇਹਧਾਰੀ ਰੁਕਾਵਟ ਦਾ ਖੁਰਾ ਖੋਜ ਮਿਟਾਨਾ ਨਹੀਂ। ਇਸ ਦਾ ਅਰਥ ਹੈ ਰਾਏ ਦੀ ਤਬਦੀਲੀ। ਜਾਤ ਬੁਰੀ ਹੋ ਸਕਦੀ ਹੈ। ਜਾਤ ਦੇ ਨਤੀਜੇ ਦੇ ਤੌਰ 'ਤੇ ਵਤੀਰਾ ਇੰਨਾ ਅਤਿ ਬੁਰਾ ਹੋ ਸਕਦਾ ਹੈ ਕਿ ਇਸ ਨੂੰ ਮਨੁੱਖ ਦੀ ਮਨੁੱਖ ਨਾਲ ਅਮਨੁੱਖਤਾ ਕਿਹਾ ਜਾ ਸਕਦਾ ਹੈ। ਫੇਰ ਵੀ ਇਹ ਮੰਨਣਾ ਪਵੇਗਾ ਕਿ ਹਿੰਦੂ ਜਾਤ ਪਾਤ ਇਸ ਲਈ ਨਹੀਂ ਮੰਨਦੇ ਕਿ ਇਹ ਨਿਰਦਈ ਜਾਂ ਗਲਤ ਦਿਮਾਗ ਦੇ ਲੋਕ ਹਨ। ਉਹ ਜਾਤ ਇਸ ਲਈ ਮੰਨਦੇ ਹਨ ਕਿ ਉਹ ਦਿਲ ਦੀ ਡੂੰਘਾਈ ਤੋਂ ਧਾਰਮਿਕ ਹਨ। ਲੋਕ ਜਾਤ ਪਾਤ ਮੰਨਣ ਵਿੱਚ ਗਲਤ ਨਹੀਂ ਹਨ। ਮੇਰੀ ਨਜ਼ਰ ਵਿਚ ਗਲਤ ਹੈ ਉਨ੍ਹਾਂ ਦਾ ਧਰਮ ਜਿਸ ਨੇ ਜਾਤ ਪਾਤ ਦਾ ਇਹ ਖਿਆਲ ਦਿਲ ਵਿਚ ਬਿਠਾਇਆ। ਜੇ ਇਹ ਗੱਲ ਠੀਕ ਹੈ ਤਾਂ ਸਾਫ ਪ੍ਰਗਟ ਹੈ ਕਿ ਟਾਕਰੇ ਲਈ ਦੁਸ਼ਮਣ ਉਹ ਲੋਕ ਨਹੀਂ ਜੋ ਜਾਤ ਪਾਤ ਮੰਨਦੇ ਹਨ। ਸਗੋਂ ਦੁਸ਼ਮਣ ਉਹ ਸ਼ਾਸ਼ਤਰ ਹਨ ਜੋ ਉਨ੍ਹਾਂ ਨੂੰ ਇਹ ਜਾਤ ਪਾਤ ਦਾ ਧਰਮ ਸਿਖਾਉਂਦੇ ਹਨ। (86)

– ਪਰਸਪਰ ਸਹਿਭੋਜ ਅਤੇ ਪਰਸਪਰ ਸ਼ਾਦੀਆਂ ਲਈ ਅੰਦੋਲਨ ਚਲਾਉਣਾ ਅਤੇ ਉਨ੍ਹਾਂ ਨੂੰ ਸੰਗਠਿਤ ਕਰਨਾ, ਨਕਲੀ ਤਰੀਕਿਆਂ ਨਾਲ ਦਿੱਤੀ ਗਈ ਜਬਰੀ ਖੁਰਾਕ ਦੀ ਤਰ੍ਹਾਂ ਹੈ। ਹਰ ਮਨੁੱਖ ਅਤੇ ਇਸਤਰੀ ਨੂੰ ਸ਼ਾਸਤਰਾਂ ਦੀ ਗੁਲਾਮੀ ਤੋਂ ਮੁਕਤ ਕਰ ਦੇਵੋ, ਸ਼ਾਸਤਰਾਂ ਉੱਤੇ ਅਧਾਰਿਤ ਮਾਰੂ-ਵਿਸ਼ਵਾਸਾਂ ਤੋਂ ਉਨ੍ਹਾਂ ਦਾ ਦਿਮਾਗ ਸਾਫ ਕਰ ਦੇਵੋ ਤਾਂ ਉਹ ਮਨੁੱਖ ਜਾਂ ਇਸਤਰੀ ਆਪ ਦੇ ਅਜਿਹਾ ਕਰਨ ਨੂੰ ਕਹੇ ਬਿਨਾਂ ਹੀ ਪਰਸਪਰ ਸਹਿਭੋਜ ਅਤੇ ਪਰਸਪਰ ਸ਼ਾਦੀਆਂ ਅਪਣਾ ਲੈਣਗੇ।(87)

## ਬੁੱਧ ਤੇ ਨਾਨਕ

– ਤੁਹਾਨੂੰ ਉਸ ਅਸੂਲ ਉੱਤੇ ਡਟ ਕੇ ਖੜ੍ਹਾ ਹੋਣਾ ਪਵੇਗਾ ਜਿਸ ਉੱਤੇ ਤਥਾਗਤ ਬੁੱਧ ਡਟ ਕੇ ਖਲੋਤੇ ਸਨ। ਤੁਹਾਨੂੰ ਉਸ ਅਸੂਲ 'ਤੇ ਡਟ ਕੇ ਖੜ੍ਹੇ ਹੋਣਾ ਪਵੇਗਾ ਜਿਸ 'ਤੇ ਗੁਰੂ ਨਾਨਕ ਦੇਵ ਡਟ ਕੇ ਖਲੋਤੇ ਸਨ। ਤੁਹਾਨੂੰ ਕੇਵਲ ਇਹ ਹੀ ਨਹੀਂ ਕਰਨਾ ਚਾਹੀਦਾ ਕਿ ਸ਼ਾਸਤਰਾਂ ਨੂੰ ਛੱਡ ਦਿੱਤਾ ਜਾਵੇ, ਸਗੋਂ ਤੁਹਾਨੂੰ ਬੁੱਧ ਅਤੇ ਨਾਨਕ ਦੀ ਤਰ੍ਹਾਂ ਉਨ੍ਹਾਂ ਸ਼ਾਸਤਰਾਂ ਦੇ ਹੁਕਮਾਂ ਨੂੰ ਗਲਤ ਕਹਿਣਾ ਚਾਹੀਦਾ ਹੈ। ਹਿੰਦੂਆਂ ਨੂੰ ਇਹ ਦੱਸਣ ਦਾ ਤੁਹਾਡੇ ਵਿਚ ਹੌਸਲਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਵਿਚ ਅਸਲੀ ਖਰਾਬੀ ਉਨ੍ਹਾਂ ਦਾ ਉਹ ਧਰਮ ਹੈ ਜਿਸ ਨੇ ਉਨ੍ਹਾਂ ਵਿਚ ਇਹ ਜਾਤਾਂ ਦੇ ਪਵਿੱਤਰ ਹੋਣ ਦਾ ਖਿਆਲ ਪੈਦਾ ਕਰ ਦਿੱਤਾ ਹੈ। ਕੀ ਤੁਸੀਂ ਇਹ ਹੌਸਲਾ ਕਰੋਗੇ ?(87)

– ਜਾਤ ਕੁਝ ਧਾਰਮਿਕ ਵਿਸ਼ਵਾਸਾਂ ਦੀ ਕੁਦਰਤੀ ਉਪਜ ਹੈ। ਇਨ੍ਹਾਂ ਵਿਸ਼ਵਾਸਾਂ ਨੂੰ ਅਜਿਹੇ ਸ਼ਾਸਤਰਾਂ ਦੀ ਹਮਾਇਤ ਪ੍ਰਾਪਤ ਹੈ ਜਿਨ੍ਹਾਂ ਸਬੰਧੀ ਇਹ ਯਕੀਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੇ ਹੱਕਾਂ ਦੀ ਉਲੰਘਣਾ, ਪਾਪ ਕੀਤੇ ਬਿਨਾਂ ਨਹੀਂ ਕੀਤੀ ਜਾ ਸਕਦੀ। ਜਾਤ ਦਾ ਮਲੀਆਮੇਟ ਕਰਨਾ ਇਕ ਅਜਿਹਾ ਸੁਧਾਰ ਹੈ ਜੋ ਤੀਜੀ ਕਿਸਮ ਦੇ ਅਧੀਨ ਆਉਂਦਾ ਹੈ। ਲੋਕਾਂ ਨੂੰ ਜਾਤ ਛੱਡਣ ਨੂੰ ਕਹਿਣਾ, ਉਨ੍ਹਾਂ ਨੂੰ ਆਪਣੇ ਬੁਨਿਆਦੀ ਧਾਰਮਿਕ ਵਿਚਾਰਾਂ ਦੇ ਉਲਟ ਚੱਲਣ ਨੂੰ ਕਹਿਣਾ ਹੈ। (88)

– ਜਾਤ ਦੀ ਨੀਂਹ ਰੱਬੀ ਮੰਨੀ ਜਾਂਦੀ ਹੈ। ਇਸ ਲਈ ਤੁਹਾਨੂੰ ਉਸ ਪਵਿੱਤਰਤਾ ਅਤੇ ਰੱਬੀਪਣ ਜਿਸ ਦੇ ਵਿਚ ਜਾਤ ਲਪੇਟੀ ਹੋਈ ਹੈ, ਨੂੰ ਮਲੀਆਮੇਟ ਕਰ ਦੇਣਾ ਚਾਹੀਦਾ ਹੈ। ਆਖਰੀ ਨਿਚੋੜ ਵਿਚ ਇਸ ਦਾ ਅਰਥ ਇਹ ਹੈ ਕਿ ਤੁਹਾਨੂੰ ਸ਼ਾਸਤਰਾਂ ਅਤੇ ਵੇਦਾਂ ਦੀ ਪ੍ਰਮਾਣਿਕਤਾ ਨੂੰ ਅਵੱਸ਼ ਮਲੀਆਮੇਟ ਕਰ ਦੇਣਾ ਚਾਹੀਦਾ ਹੈ।(88)

– ਬ੍ਰਾਹਮਣ ਕਿਸੇ ਰਾਜਸੀ ਸੁਧਾਰ ਲਈ ਸਭ ਤੋਂ ਮੋਹਰਲੇ ਟੋਲੇ ਵਿੱਚ ਹੁੰਦੇ ਹਨ ਅਤੇ ਕੁਝ ਮਾਮਲਿਆਂ ਵਿਚ ਆਰਥਿਕ ਸੁਧਾਰ ਦੇ ਅੰਦੋਲਨਾਂ 'ਚ ਵੀ। ਪਰ ਉਹ ਜਾਤ ਦੀਆਂ ਨਾਕਾਬੰਦੀਆਂ ਨੂੰ ਤੋੜ ਸੁੱਟਣ ਲਈ ਬਣਾਈ ਗਈ ਫੌਜ ਦੀਆਂ ਪਿਛਲੀਆਂ ਕਤਾਰਾਂ ਵਿਚ ਵੀ ਨਜ਼ਰ ਨਹੀਂ ਆਉਂਦੀ। ਕੀ ਭਵਿੱਖ ਵਿਚ ਇਸ ਮਾਮਲੇ ਵਿਚ ਬ੍ਰਾਹਮਣਾਂ ਦੇ ਰਹਿਬਰ ਬਣਨ ਦੀ ਕੋਈ ਆਸ ਹੈ।(89)

– ਇਹ ਭੁਲਾ ਦਿੱਤਾ ਜਾਂਦਾ ਹੈ ਕਿ ਜਾਤ ਪਾਤ ਸਿਸਟਮ ਦੇ ਟੁੱਟਣ ਤੋਂ ਬ੍ਰਾਹਮਣ ਜਾਤ ਉੱਤੇ ਯਕੀਨੀ ਤੌਰ ਤੇ ਹਾਨੀਕਾਰਕ ਅਸਲ ਹੋਵੇਗਾ। ਇਹ ਗੱਲ ਧਿਆਨ ਵਿੱਚ ਰੱਖਦੇ ਹੋਏ ਕੀ ਇਹ ਆਸ ਰੱਖਣਾ ਵਾਜਬ ਹੈ ਕਿ ਬ੍ਰਾਹਮਣ ਕਦੇ ਕਿਸੇ ਅਜਿਹੇ ਅੰਦੋਲਨ ਦੀ ਰਹਿਬਰੀ ਕਰਨਾ ਪਰਵਾਨ ਕਰਨਗੇ ਜਿਸ ਦਾ ਆਖਰੀ ਨਤੀਜਾ ਬ੍ਰਾਹਮਣ ਜਾਤ ਦੀ ਸ਼ਕਤੀ ਅਤੇ ਪ੍ਰਤਿਸ਼ਠਾ ਦਾ ਅੰਤ ਹੋਵੇ।(89)

– ਸੱਚ ਤਾਂ ਇਹ ਹੈ ਕਿ ਸਮਾਜਿਕ ਸੁਧਾਰ ਦੇ ਮਾਮਲਿਆਂ ਵਿਚ ਕਿਸੇ ਬ੍ਰਾਹਮਣ ਤੋਂ ਕ੍ਰਾਂਤੀਕਾਰੀ ਬਣਨ ਦੀ ਆਸ ਰੱਖਣੀ ਓਨੀ ਹੀ ਫਜ਼ੂਲ ਗੱਲ ਹੈ ਜਿੰਨੀ ਕਿ ਲੈਜਲੀ ਸਟੀਫਨ ਦੇ ਅਖਾਣ ਅਨੁਸਾਰ ਬ੍ਰਿਟਿਸ਼ ਪਾਰਲੀਮੈਂਟ ਤੋਂ ਇਹ ਆਸ ਰੱਖਣਾ ਕਿ ਇਕ ਅਜਿਹਾ ਕਾਨੂੰਨ ਪਾਸ ਕਰੇ ਜਿਸ ਦੇ ਅਨੁਸਾਰ ਸਾਰੇ ਨੀਲੀਆਂ ਅੱਖਾਂ ਵਾਲੇ ਬੱਚੇ ਕਤਲ ਕਰ ਦਿੱਤੇ ਜਾਣ।(91)

– ਬੁੱਧੀਮਾਨ ਸ਼੍ਰੇਣੀ ਉਸ ਬ੍ਰਾਹਮਣ ਜਾਤ ਦੇ ਹਿੱਤਾਂ ਅਤੇ ਸੱਧਰਾਂ ਵਿਚ ਸਾਂਝੀਵਾਲ ਹੈ ਜਿਸ ਨੇ ਆਪਣੇ ਆਪ ਨੂੰ ਦੇਸ਼ ਹਿੱਤਾਂ ਦਾ ਪਹਿਰੇਦਾਰ ਸਮਝਿਆ ਹੈ। ਇਹ ਸਭ ਕੁਝ ਅਫਸੋਸਜਨਕ ਹੋ ਸਕਦਾ ਹੈ ਪਰ ਅਸਲੀਅਤ ਇਹੀ ਹੈ ਕਿ ਬ੍ਰਾਹਮਣ ਹਿੰਦੂਆਂ ਦੀ ਬੁੱਧੀਮਾਨ ਸ਼੍ਰੇਣੀ ਹੈ ਜਿਸ ਦਾ ਬਾਕੀ ਹਿੰਦੂ ਬਹੁਤ-ਬਹੁਤ ਸਨਮਾਨ ਕਰਦੇ ਹਨ। ਹਿੰਦੂਆਂ ਨੂੰ ਸਿਖਾਇਆ ਜਾਦਾ ਹੈ ਕਿ ਬ੍ਰਾਹਮਣ ਭੂ-ਦੇਵ (ਪ੍ਰਿਥਵੀ ਦੇ ਦੇਵਤਾ) ਹਨ ਹਿੰਦੂਆਂ ਨੂੰ ਸਿਖਾਇਆ ਜਾਦਾ ਹੈ ਕਿ ਕੇਵਲ ਬ੍ਰਾਹਮਣ ਹੀ ਉਨ੍ਹਾਂ ਦੇ ਗੁਰੂ ਹੋ ਸਕਦੇ ਹਨ।(92)

– ਜਦੋਂ ਅਜਿਹੀ ਬੁੱਧੀਮਾਨ ਸ਼੍ਰੇਣੀ ਜਿਸ ਦੀ ਮੁੱਠ ਵਿਚ ਬਾਕੀ ਮਨੁੱਖਤਾ ਹੋਵੇ, ਜਾਤ-ਪਾਤ ਦੇ ਸੁਧਾਰ ਦੀ ਵਿਰੋਧੀ ਹੋਵੇ ਤਾਂ ਜਾਤ ਪਾਤ ਸਿਸਟਮ ਨੂੰ ਤੋੜਨ ਦੇ ਅੰਦੋਲਨ ਦੀ ਸਫਲਤਾ ਦੇ ਮੌਕੇ ਮੈਨੂੰ ਦੂਰ, ਬਹੁਤ ਹੀ ਦੂਰ,

* * *

# ਭਾਰਤ ਦਾ ਇਤਿਹਾਸ
## (ਹਰਿਆਣਾ ਵਿਦਿਆਲਯ ਸਿਖਸ਼ਾ ਬੋਰਡ ਚੰਡੀਗੜ੍ਹ)

**ਭੂਮਿਕਾ :** ਭਾਰਤ ਇਕ ਪਰਾਚੀਨ ਦੇਸ਼ ਹੈ, ਆਰੀਆਂ ਦੇ ਆਗਮਨ ਤੋਂ ਬਾਅਦ ਇਹ ਦੇਸ਼ ਆਰੀਆ-ਵਰਤ ਦੇ ਨਾਂ ਨਾਲ ਪ੍ਰਸਿੱਧ ਹੋਇਆ। ਬੋਧੀ ਗ੍ਰੰਥਾਂ ਵਿਚ ਦੇਸ਼ ਦਾ ਨਾਂ ਜੰਬੂ ਦੀਪ ਲਿਆ ਜਾਂਦਾ ਸੀ- ਅਫਗਾਨਿਸਤਾਨ ਤਾਂ ਬਹੁਤ ਲੰਮੇ ਸਮੇਂ ਤੱਕ ਭਾਰਤ ਦਾ ਹੀ ਇਕ ਅੰਗ ਸੀ। ... ਭਾਰਤ ਦੀ ਪ੍ਰਾਚੀਨ ਸੱਭਿਅਤਾ ਦੇ ਚਿੰਨ੍ਹ ਹੜੱਪਾ ਅਤੇ ਮੋਹਨਜੋਦੜੋ ਦੇ ਨਗਰਾਂ ਤੋਂ ਪ੍ਰਾਪਤ ਹੋਏ ਹਨ। ਇਕ ਅਤਿਅੰਤ ਵਿਕਸਤ ਅਤੇ ਉਨੱਤ ਸੱਭਿਅਤਾ ਭਾਰਤ ਦੇ ਉੱਤਰ ਅਤੇ ਪੱਛਮ ਵਿਚ ਫੈਲੀ ਹੋਈ ਸੀ। ਇਸ ਦਾ ਸੰਪਰਕ ਸੰਸਾਰ ਦੇ ਹੋਰ ਦੇਸ਼ਾਂ ਵਿਸ਼ੇਸ਼ ਕਰਕੇ ਪੱਛਮੀ ਏਸ਼ੀਆ ਦੇ ਨਾਲ ਰਿਹਾ। ਕੁਝ ਸਮੇਂ ਤੋਂ ਬਾਅਦ ਆਰੀਆ ਲੋਕਾਂ ਨੇ ਭਾਰਤ ਵਿਚ ਪ੍ਰਵੇਸ਼ ਕੀਤਾ।

ਸਫਾ : 12 ; ਸਿੰਧੂ ਘਾਟੀ ਦੀ ਸੱਭਿਅਤਾ ਕੇਵਲ ਮੋਹਨਜੋਦੜੋ ਅਤੇ ਹੜੱਪਾ ਤੱਕ ਹੀ ਸੀਮਤ ਨਹੀਂ ਸੀ, ਇਹ ਸੱਭਿਅਤਾ ਦੂਰ ਤੱਕ ਫੈਲੀ ਹੋਈ ਸੀ। ਘੱਘਰ ਘਾਟੀ, ਬੀਕਾਨੇਰ, ਗੁਜਰਾਤ ਵਿਚ ਲੋਥਲ ਅਤੇ ਰੰਗਪੁਰ, ਪੰਜਾਬ ਵਿਚ ਰੋਪੜ, ਗੰਗਾਨਗਰ ਜ਼ਿਲ੍ਹੇ ਵਿਚ ਕਾਲੀਬੰਗਾ, ਹਰਿਆਣਾ ਵਿਚ ਰਾਖੀਗੜ੍ਹੀ, ਮੇਰਠ ਵਿਚ ਆਲਮਗੀਰ ਪੁਰ, ਸਥਾਨਾਂ ਦੀ ਖੁਦਾਈ ਵਿਚੋਂ ਪ੍ਰਾਪਤ ਵਸਤੂਆਂ ਹੜੱਪਾ ਅਤੇ ਮੋਹਨਜੋਦੜੋ ਦੀਆਂ ਵਸਤੂਆਂ ਨਾਲ ਮਿਲਦੀਆਂ-ਜੁਲਦੀਆਂ ਹਨ। ਲੋਥਲ ਭਾਰਤ ਦੇ ਪੱਛਮੀ ਤੱਟ ਉੱਤੇ ਇਕ ਬਹੁਤ ਵੱਡਾ ਨਗਰ ਅਤੇ ਪ੍ਰਸਿੱਧ ਬੰਦਰਗਾਹ ਸੀ। ਲੋਥਲ ਪੂਰਨ ਰੂਪ ਵਿਚ ਯੋਜਨਾਬੱਧ ਨਗਰ ਸੀ ਅਤੇ ਇਥੋਂ ਹੀ ਪੱਛਮ ਦੇਸ਼ਾਂ ਨਾਲ ਵਪਾਰ ਹੁੰਦਾ ਸੀ।

ਸਫਾ : 14 ; ਮੋਹਨਜੋਦੜੋ ਵਿਚ ਇਕ ਵਿਸ਼ਾਲ ਭਵਨ ਮਿਲਿਆ ਹੈ, ਜੋ 85 ਫੁੱਟ ਚੌੜਾ ਅਤੇ 97 ਫੁੱਟ ਲੰਮਾ ਹੈ। ਮੋਹਨਜੋਦੜੋ ਦੇ ਘਰਾਂ ਵਿਚ ਖੂਹ ਵੀ ਮਿਲੇ ਹਨ। ਰਸੋਈ ਘਰਾਂ ਵਿਚ ਛੋਟੀਆਂ ਨਾਲੀਆਂ ਵੀ ਮਿਲੀਆਂ ਹਨ। ਮਕਾਨ ਦੀਆਂ ਬਾਹਰ ਦੀਆਂ ਨਾਲੀਆਂ ਨਗਰ ਦੀਆਂ ਵੱਡੀਆਂ ਨਾਲੀਆਂ ਨਾਲ ਮਿਲੀਆਂ ਹੁੰਦੀਆਂ ਸਨ। ਮੋਹਨਜੋਦੜੋ ਦੀਆਂ ਗਲੀਆਂ ਅਤੇ ਸੜਕਾਂ ਦੀ ਚੌੜਾਈ ਘੱਟ ਤੋਂ ਘੱਟ ਸਾਢੇ 13 ਫੁੱਟ ਅਤੇ ਵੱਧ ਤੋਂ ਵੱਧ 33 ਫੁੱਟ ਹੁੰਦੀ ਸੀ। ਸੜਕਾਂ ਦੇ ਕਿਨਾਰੇ ਅਤੇ ਹੋਰ ਨਾਲੀਆਂ ਢਕੀਆਂ ਹੁੰਦੀਆਂ ਸਨ। ਮੋਹਨਜੋਦੜੋ ਵਿਚ ਇਕ ਵਿਸ਼ਾਲ ਸਰਵਜਨਕ ਇਸ਼ਨਾਨ ਘਰ ਮਿਲਿਆ ਹੈ। ਇਹ ਇਸ਼ਨਾਨ ਘਰ ਪੱਕੀਆਂ ਇੱਟਾਂ ਦਾ ਬਣਿਆ ਹੈ।

ਸਫਾ : 19 ; ਜਦੋਂ ਸਿੰਧੂ ਘਾਟੀ ਦੀ ਸੱਭਿਅਤਾ ਆਪਣੇ ਸਿਖ਼ਰ 'ਤੇ ਪਹੁੰਚ ਚੁੱਕੀ ਸੀ ਤਾਂ ਭਾਰਤ ਵਿਚ ਆਰੀਆ ਜਾਤੀ ਨੇ ਪ੍ਰਵੇਸ਼ ਕੀਤਾ... ਇਨ੍ਹਾਂ ਦੀ (ਆਰੀਅਨਾਂ ਦੀ) ਭਾਸ਼ਾ ਸੰਸਕ੍ਰਿਤ ਸੀ... ਆਰੀਆਂ ਨੇ ਅਨਆਰੀਆਂ ਜਾਤੀਆਂ (ਭਾਰਤ ਦੇ ਮੂਲ ਨਿਵਾਸੀ) ਉੱਤੇ ਜਿੱਤ ਪ੍ਰਾਪਤ ਕੀਤੀ ਅਤੇ ਹੌਲੀ-ਹੌਲੀ ਇਹ ਲੋਕ ਭਾਰਤ ਦੇ ਵੱਖ-ਵੱਖ ਭਾਗਾਂ ਵਿਚ ਫੈਲ ਗਏ। ਇਨ੍ਹਾਂ ਹਾਰੇ ਲੋਕਾਂ ਵਿਚੋਂ ਕੁਝ ਨੂੰ ਆਰੀਆਂ ਨੇ ਆਪਣੇ ਦਾਸ ਬਣਾ ਲਿਆ ਅਤੇ ਕੁਝ ਅਨਆਰੀਆ ਲੋਕ ਉੱਤਰੀ ਭਾਰਤ ਛੱਡ ਕੇ ਦੱਖਣ ਵੱਲ ਚਲੇ ਗਏ। ਭਾਰਤ (ਬ੍ਰਾਹਮਣ, ਕਸ਼ੱਤਰੀ, ਵੈਸ਼), ਈਰਾਨ, ਯੂਨਾਨ, ਜਰਮਨੀ, ਇਟਲੀ ਅਤੇ ਬਰਤਾਨੀਆਂ ਵਿਚ ਰਹਿਣ ਵਾਲੇ ਲੋਕ ਆਰੀਆ ਜਾਤੀ ਨਾਲ ਹੀ ਸਬੰਧਤ ਹਨ। (ਰੂਸੀ ਲੋਕਾਂ ਨੂੰ ਵੀ ਆਰੀਆ ਨਸਲ ਦੇ ਲੋਕ ਮੰਨਿਆ ਜਾਂਦਾ ਹੈ)

ਸਫਾ : 20 ; ਏਸ਼ੀਆ ਮਾਈਨਰ ਦੇ ਬੋਗਾਸ ਕੋਈ ਸਥਾਨ ਵਿਚ ਲਗਪਗ 1400 ਪੂਰਵ ਈਸਵੀ ਦਾ ਇਕ ਉਲੇਖ ਮਿਲਿਆ ਹੈ, ਜਿਸ ਦੀਆਂ ਆਰੀਆਂ ਦੇ ਵੈਦਿਕ ਦੇਵਤਾ ਇੰਦਰ, ਮਿੱਤਰ ਅਤੇ ਵਰੁਣ, ਆਦਿ ਦਾ ਜ਼ਿਕਰ ਹੈ।

ਸਫਾ : 25 ; ਜਿਨ੍ਹਾਂ ਜਾਤੀਆਂ ਨੂੰ ਆਰੀਆ ਨੇ ਜਿੱਤ ਲਿਆ ਸੀ, ਉਨ੍ਹਾਂ ਨੂੰ ਦਾਸ ਅਤੇ ਦਸਿਊ ਕਿਹਾ ਜਾਣ ਲੱਗ ਪਿਆ। ਸ਼ੂਦਰ ਜਾਤੀ ਦਾ ਜਨਮ ਇਨ੍ਹਾਂ ਤੋਂ ਹੋਇਆ। ਆਰੀਆ ਖੁਦ ਬ੍ਰਾਹਮਣ ਅਤੇ ਕਸ਼ੱਤਰੀ ਕਹਿਲਾਏ।... ਆਰੀਆ ਜਾਤੀ ਨੇ ਆਪਣੇ ਸਮਾਜ ਨੂੰ ਚਾਰ ਵਰਗਾਂ ਜਾਂ ਵਰਣਾਂ ਵਿਚ ਵੰਡਿਆ ਹੋਇਆ ਸੀ : ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ।

ਸਫਾ : 29 ; ਰਮਾਇਣ ਕਾਵਿ ਦੇ ਨਾਇਕ ਰਾਮ ਆਰੀਆ ਸਭਿਅਤਾ ਦੇ ਪ੍ਰਤੀਨਿਧ ਹਨ। ਰਮਾਇਣ ਵਿਚ ਜਿਨ੍ਹਾਂ ਰਾਖਸ਼ਾਂ ਦਾ ਰਾਮ ਨਾਲ ਸੰਘਰਸ਼ ਵਰਨਣ ਹੈ, ਉਹ ਦੱਖਣੀ ਭਾਰਤ ਦੀਆਂ ਮੂਲ ਜਾਤੀਆਂ ਸਨ, ਜੋ ਆਰੀਆ ਲੋਕਾਂ ਦਾ ਸਖਤ ਵਿਰੋਧ ਕਰਦੀਆਂ ਸਨ। ਦੱਖਣ ਵਿਚ ਆਰੀਆ ਸੱਭਿਅਤਾ ਦੇ ਪ੍ਰਸਾਰ ਲਈ, ਰਿਸ਼ੀਆਂ ਮੁਨੀਆਂ ਨੇ ਵੀ ਮਹੱਤਵਪੂਰਨ ਯੋਗਦਾਨ ਪਾਇਆ। ਸਭ ਤੋਂ ਪਹਿਲਾਂ ਦੱਖਣ ਵਿਚ ਅਗਸਤਾ ਰਿਸ਼ੀ ਆਰੀਆ ਸੱਭਿਅਤਾ ਨੂੰ ਫੈਲਾਉਣ ਲਈ ਗਏ। ਰਾਮ ਦੇ ਸਮੇਂ ਆਰੀਆ ਨੇ ਗੰਗਾ-ਜਮਨਾ ਦੇ ਮੈਦਾਨ 'ਤੇ ਅਧਿਕਾਰ ਕਰ ਲਿਆ ਸੀ ਅਤੇ ਆਪਣੀ ਸੱਭਿਅਤਾ ਫੈਲਾਉਣ ਵਿਚ ਕਾਮਯਾਬ ਹੋ ਗਏ ਸਨ, ਪ੍ਰੰਤੂ ਉਹ ਵਿੰਧਿਆਚਲ ਤੋਂ ਦੱਖਣ ਵੱਲ ਅੱਗੇ ਨਹੀਂ ਵਧ ਸਕੇ ਸਨ। ਰਾਮ ਨੇ ਆਪਣੇ ਬਨਵਾਸ ਦਾ ਬਹੁਤ ਸਮਾਂ ਦੱਖਣ ਵਿਚ ਹੀ ਗੁਜ਼ਾਰਿਆ ਅਤੇ ਦੱਖਣ ਵਿਚ ਆਰੀਆ ਸੱਭਿਅਤਾ ਦਾ ਹੀ ਪ੍ਰਚਾਰ ਕੀਤਾ। ਰਮਾਇਣ ਦੁਆਰਾ ਸਾਨੂੰ ਆਰੀਆਂ ਅਤੇ ਅਨਆਰੀਆਂ ਸੱਭਿਅਤਾਵਾਂ ਵਿਚ ਹੋਏ ਸੰਘਰਸ਼ ਦੀ ਇਕ ਝਾਕੀ ਦੇਖਣ ਨੂੰ ਮਿਲਦੀ ਹੈ। ਮਹਾਂਭਾਰਤ ਦੇ ਸਮੇਂ ਆਰੀਆ ਭਾਰਤ ਦੇ ਹਰੇਕ ਵਿਚ ਫੈਲ ਗਏ ਸਨ। ਅਸੀਂ ਧੰਨਵਾਦੀ ਹਾਂ ਅੰਗਰੇਜ਼ ਅਲੈਗਜ਼ੈਂਡਰ ਕਨਿੰਘਮ (1815) ਦੇ, ਜਿਸ ਨੇ ਹੜੱਪਾ ਸੱਭਿਅਤਾ ਦੀ ਖੋਜ ਕਰਕੇ, ਇਕ ਮਹਾਨ ਕਾਰਜ ਕੀਤਾ। ਫਿਰ ਇਸ ਕਾਰਜ ਨੂੰ ਡੀ. ਆਰ. ਸਾਹਨੀ ਅਤੇ ਆਰ. ਡੀ. ਬੈਨਰਜੀ ਨੇ ਹੋਰ ਅੱਗੇ ਤੋਰਿਆ ਅਤੇ ਦੁਨੀਆਂ ਨੂੰ ਇਕ ਮਹਾਨ ਉੱਚਤਮ ਸੱਭਿਅਤਾ ਦੀ ਜਾਣਕਾਰੀ ਦਿੱਤੀ।

Anicient Indian civilization, p-22 : "The discovery and study of the Harrappan Civilization provided striking proof of the ancient and highly original nature of Indian Culture."

p-24 ; More advanced stages distinguished by dacorated pottery and more durable, buildings of unburnt bricks.

p-25 ; Scholars unearthed a citadal and regular blocks of dwelling houses.

p-28 ; The Harrapan Civilization embraced an enormous territory, which stretched for more then 1100 Kilometres from north to south and more than 1600 Kilometres from west to east.

p-31 ; The existance of large cities and a carefully defined system of town planning and architecture pointto the Light lievel of development attanied by the Harrapan Civilization.

p-34 ; Considerable attention was paid to the cities water supply and drainage systems-Public eeuels were bult in every street.

... A town of a original plan was unearthed at Lothal which was not only a trading centre but evidently a port as well. it was surrounded by a stone wall... in the east of the settlement there was a Ship Yard (ì¿çð×ÅÔ) which was linked the canals to the river and thence on to the sea.

p-39 ; Foreign trade was carried on both by sea and land routes.

p-49 ; The immidiate cause of the decline of the Harrapan cities and the whole civilization was the invasion of Aryan Tribes.

Book : 'The Hidden Herritage' S.K. Pandian.

Forward : 'The Dravdian, Shri Pandian maintain, is one of the earliest civilization and it was the Dravdians who migrated to the North. The gave rise to the Mohanjodaro and Harrappa Culture.

... There was, the Conjectutres, pre-vedic common non-Aryan religious philosophy.

p-20 Brahmi language is a Dravedian language.

Book : 'Indianisation' by Dr. Ehsan-ullah Khan.

p-25 ;  As the Aryans advanced from the north west into other parts of India, they (Aryans) graduaily absored the customs manners and traditions of the ancient dewellers (Dravdians) of the regions into their own civilization.

p-4 ; these nomads (Aryans) of central Asia had to make room for the regugees from the north and themselves moving further south ward. The senomads called themselves Aryans... For a sufficiently long time, they (Aryans) had to wage war with wild Tribes (Dravdians) inhabiting these regions. They had to drive away the wild tribes at every step. Gradualy. They move down further south. They (some) were compelled to live with the Aryns as their conquered subjects.'

p-44 ; To propetnate arians gods a particular kind of ox or cow was sacrificed and its flesh was used in the ensuing feast.

p-48 ; During the Budhist Period the Dravdian Shudras had attained a high position in the society.

‘Ancient India’ A Text Book of History for class 6 by N.C.E.R.T. deptt. of India Govt.

p-34 ; The Harrappa culture lasted for about a thousand years by 1500 BC, when Aryans began to arrive in India, The Harrapa Culture had collapsed... the Cities may have been attacked and the inhabitants unable to defend themselves.

p-36 ; untill the discovery of Mohanjodaro and Harrappa it was thought that Indian history and Civilization began with the coming of the Aryans. But now we know that it (Indian history and civilization) began much earlier.

p-38 ; The Aryans at first settled in the Panjab gradually they moved south east wards.

...Here they prepared collection of hyms Known as the ‘Rigveda.' (it is clear that vedas are written by Aryans.)... some time later, the Aryans moved still further east wards into Ganga cealley.

p-41 ;The Aryans were also divided amongest themselves into three groups. The most powerful people were the king and his warriors who were called Kashatriays, equaliy important were the priests or Brahmins and then came the Vaishyas. There was in addition a fourth group called the Shudras. This consisted of Dasyus.

* * *

# ਸਿੰਧ ਘਾਟੀ ਦੇ ਦਰਾਵੜ ਅਤੇ ਆਰੀਆ ਲੋਕ

ਵਿਦਵਾਨ ਇਤਿਹਾਸਕਾਰ ਰਾਹੁਲ ਸਾਂਕ੍ਰਿਤਯਾਨ ਆਪਣੀ ਪੁਸਤਕ "ਰਿਗਵੇਦਕ ਆਰੀਆ" ਦੇ ਸਫਾ 6 'ਤੇ ਲਿਖਦਾ ਹੈ : ਮੋਹਨਜੋਦੜੋ-ਹੜੱਪਾ (ਸਿੰਧੂ) ਦੀ ਸੱਭਿਅਤਾ ਦਾ ਅੰਤਮ ਉਤਕਰਸ਼ ਕਾਲ ਈ. ਪੂਰਵ 2400 ਮੰਨਿਆ ਜਾਂਦਾ ਹੈ। ਉਸ ਤੋਂ ਹਜ਼ਾਰ ਵਰ੍ਹੇ ਬਾਅਦ ਆਰੀਆਂ ਦਾ ਪ੍ਰਵੇਸ਼ (ਦਾਖਲ ਹੋਣਾ) ਉਨ੍ਹਾ ਦੀ ਧਰਤੀ 'ਤੇ ਹੋਇਆ ਅਤੇ ਘੱਟੋ-ਘੱਟ 300 ਸਾਲ ਬਾਅਦ (1200 ਈ. ਪੂਰਵ) ਭਾਰਦਵਾਜ, ਵਸ਼ਿਸ਼ਠ ਅਤੇ ਵਿਸ਼ਵਾ ਮਿੱਤਰ ਆਦਿ ਨੇ ਆਪਣੇ ਪਦੇ ਲਿਖੇ। ਆਰੀਆਂ ਅਤੇ ਸਿੱਧੂ ਦੇ ਪੁਰਾਣੇ ਨਿਵਾਸੀਆਂ ਦੇ ਸੰਘਰਸ਼ ਦੀ ਜਾਣਕਾਰੀ ਰਿਗਵੇਦ ਵਿਚੋਂ ਦੇਵਾਂ ਅਤੇ ਅਸੁਰਾਂ ਦੇ ਯੁੱਧ ਦੀ ਬਾਣੀ (ਕਾਵਿ ਰਚਨਾ) ਦੇ ਰੂਪ ਵਿਚ ਵੀ ਮਿਲਦੀ ਹੈ।

ਸਫਾ 14 'ਤੇ ਉਸ ਨੇ ਵਰਣਨ ਕੀਤਾ ਹੈ ਕਿ ਆਰੀਆਂ ਨੇ ਸਿੰਧੂ ਦੀ ਪੁਰਾਣੀ ਸੱਭਿਅਤਾ ਨੂੰ ਤਬਾਹ ਕਰਨ ਅਤੇ ਸਮਾਜ ਦੇ ਚੱਕਰ ਨੂੰ ਉਲਟਾ ਘੁਮਾਉਣ ਦੀ ਕੋਸ਼ਿਸ਼ ਕੀਤੀ। ਸਿੰਧੂ ਸਭਿਅਤਾ ਦੇ ਧਨੀਆਂ ਕੋਲ ਮੋਹਨਜੋਦੜੋ ਵਰਗੇ ਮਹਾਨ ਨਗਰ ਸਨ, ਜਿਸ ਦੇ ਬਾਰੇ ਇਕ ਅੰਗਰੇਜ਼ ਲੇਖਕ ਲਿਖਦਾ ਹੈ, "ਮਾਲੂਮ ਹੁੰਦਾ ਹੈ ਕਿ ਅਸੀਂ ਅੱਜਕੱਲ੍ਹ ਦੇ ਲੰਕਾਸ਼ਾਇਰ ਜਿਹੇ ਕਿਸੇ ਨਗਰ ਦੇ ਭੀੜ-ਭੜਕੇ (ਵਸੋਂ) ਵਿਚ ਘਿਰੇ ਹੋਏ ਹਾਂ। ਉਥੇ (ਸਿੰਧੂ ਵਿਚ) ਉੱਤਰ ਤੋਂ ਦੱਖਣ ਵੱਲ ਜਾਣ ਵਾਲੀ ਸੜਕ ਏਨੀ ਚੌੜੀ ਸੀ ਕਿ ਜਿਸ ਤੋਂ ਪਹੀਏ ਵਾਲੀਆਂ ਸਵਾਰੀਆਂ ਅਤੇ ਪੈਦਲ ਲੋਕ ਮਜ਼ੇ ਨਾਲ ਚੱਲ ਸਕਦੇ ਸਨ। ਨਗਰ ਨੂੰ ਇਕ ਸਹੂਲਤਾਂ ਭਰਪੂਰ ਯੋਜਨਾ ਨਾਲ ਤਿਆਰ ਕੀਤਾ ਗਿਆ ਸੀ।"

ਸੜਕਾਂ 9 ਤੋਂ 34 ਫੁੱਟ ਤੱਕ ਚੌੜੀਆਂ ਸਨ। ... ਉਹ ਇਕ ਦੂਜੀ ਨੂੰ ਕੱਟ ਕੇ ਚੌਰਾਹਾ ਬਣਾਉਂਦੀਆਂ ਸਨ। ਜ਼ਿਆਦਾ ਘਰਾਂ ਵਿਚ ਆਪਣੇ ਨਿੱਜੀ ਖੂਹ ਅਤੇ ਨਹਾਉਣ ਵਾਲੇ ਗੁਸਲਖਾਨੇ ਸਨ... ਪਾਣੀ ਕੱਢਣ ਵਾਸਤੇ ਨਾਲੀਆਂ ਅਤੇ ਮੋਰੀਆਂ ਇਸ ਤਰ੍ਹਾਂ ਲਗਾਈਆਂ ਗਈਆਂ ਸਨ ਕਿ ਅੱਜ ਕੱਲ੍ਹ ਦੇ ਨਾਗਰਿਕਾਂ ਨੂੰ ਜਿਸ ਨਾਲ ਈਰਖਾ ਹੋ ਸਕਦੀ ਹੈ। ... ਨਗਰ ਦੇਖਣ ਤੋਂ ਇਕ ਲੋਕਤੰਤਰਕ ਪੂੰਜੀਵਾਦੀ (ਭਾਵ ਲੋਕ ਰਾਜੀ ਅਮੀਰ) ਲਗਦਾ ਹੈ। ਮਕਾਨ ਵਧੇਰੇ ਕਰਕੇ ਪੱਕੀਆਂ ਇੱਟਾਂ ਦੇ ਬਣੇ ਹਨ। ... ਇੱਟਾਂ ਦਾ ਜੋੜ ਇੰਨਾ ਬਰੀਕ ਹੈ ਕਿ ਉਸ ਵਿਚ ਬਰੀਕ ਚਾਕੂ ਦਾ ਫਲ ਘੁਮਾਉਣਾ ਵੀ ਔਖਾ ਹੈ। ਹਰੇਕ ਘਰ ਬਹੁਤ ਸੁਖਦਾਇਕ ਅਤੇ ਸਾਫ਼ ਸੁੰਦਰ ਸੀ। ਸਭ ਤੋਂ ਛੋਟੇ ਘਰਾਂ ਵਿਚ ਦੋ ਕਮਰੇ ਸਨ ਅਤੇ ਵੱਡੇ-ਵੱਡੇ ਘਰ ਤਾਂ ਮਹਿਲਾਂ ਵਾਂਗ ਸਨ। ਵਿਚਕਾਰ ਪੱਕੀਆਂ ਇੱਟਾਂ ਦਾ ਬਣਿਆ ਵਿਹੜਾ ਸੀ। ਕਿਨਾਰਿਆਂ ਵੱਲ ਕਮਰੇ, ਦਰਵਾਜ਼ੇ ਅਤੇ ਖਿੜਕੀਆਂ ਸਨ। ਮੁੱਖ ਦਰਵਾਜ਼ਾ ਸੜਕ ਵੱਲ ਖੁੱਲ੍ਹਦਾ ਸੀ। ਹਰ ਘਰ ਦਾ ਗੁਸਲਖਾਨਾ ਸੜਕ ਦੇ ਨਾਲ ਹੁੰਦਾ ਸੀ। ... ਇਹ ਵੀ ਪਤਾ ਲਗਦਾ ਹੈ ਕਿ ਸ਼ਹਿਰ ਵਿਚ ਸੜਕਾਂ 'ਤੇ ਰਾਤ ਨੂੰ ਦੀਪਕ ਜਗਿਆ ਕਰਦੇ ਸਨ।

ਲੋਕ ਕਣਕ ਅਤੇ ਜੌਂ ਦੀ ਖੇਤੀ ਕਰਦੇ ਸਨ। ਚੌਲ (ਧਾਨ), ਤਿਲ ਅਤੇ ਮਟਰ ਵੀ ਪੈਦਾ ਕੀਤੇ ਜਾਂਦੇ ਸਨ। ... ਉਹ ਸੂਤੀ ਅਤੇ ਊਨੀ ਕੱਪੜੇ ਪਹਿਨਦੇ ਸਨ। ... ਇਸਤਰੀਆਂ ਦਾ ਪਹਿਰਾਵਾ ਵੀ ਪੁਰਸ਼ਾਂ ਵਰਗਾ ਹੀ ਸੀ। ਆਦਮੀ ਕੜਾ, ਕੰਠਾ ਅਤੇ ਅੰਗੂਠੀ ਪਹਿਨਦੇ ਸਨ। ... ਨਾਪ ਤੋਲ ਤੋਂ ਪਤਾ ਲੱਗਦਾ ਹੈ ਕਿ ਉਹ ਵਸਤੂ ਵੰਡ ਅੱਜਕੱਲ੍ਹ ਦੇ ਰੁਪਇਆਂ ਦੀ ਤਰ੍ਹਾਂ 16 ਤੋਂ ਹੀ ਕਰਦੇ ਸਨ। ... ਲੜਨ ਲਈ ਉਨ੍ਹਾਂ ਕੋਲ ਤਾਂਬੇ ਜਾਂ ਪਿੱਤਲ ਦੇ ਬਰਛੇ, ਭਾਲੇ, ਕਟਾਰ ਅਤੇ ਤਲਵਾਰ ਸਨ। ਧਨੁੱਸ਼ ਬਾਣ ਵੀ ਸਨ। (ਸਫਾ 17) ਅਸੀਂ ਦੇਖ ਚੁੱਕੇ ਹਾਂ ਕਿ ਆਰੀਆ ਨੇ ਕਿਹੋ ਜਿਹੀ ਸੱਭਿਅਤਾ ਅਤੇ ਭੌਤਿਕ ਜੀਵਨ ਨੂੰ ਤਬਾਹ ਕਰਨ ਦਾ ਯਤਨ ਕੀਤਾ... ਬਹੁਤ ਨਗਰ ਵਿਰਾਨ ਹੋ ਗਏ। ਪਿੰਡਾਂ ਦੇ ਬਹੁਤ ਲੋਕ ਪੂਰਬ ਅਤੇ ਦੱਖਣ ਵੱਲ ਦੌੜ ਗਏ। ਜੋ ਰਹਿ ਗਏ, ਉਨ੍ਹਾਂ ਨੂੰ ਜੇਤੂਆਂ (ਆਰੀਆ) ਨੇ ਦਾਸ ਜਾਂ ਨੌਕਰ ਬਣਾ ਲਿਆ। ਪ੍ਰਧਾਨ ਜਨਾਂ (ਆਰੀਆ ਨੇ) ਨੇ ਸਿੰਧੂ ਤੋਂ ਲੈ ਕੇ ਪੂਰਬ ਤੱਕ ਭੂਮੀ 'ਤੇ ਅਧਿਕਾਰ ਜਮਾ ਲਿਆ।"

ਆਰੀਆ ਦੇ ਪੰਜ ਮੁੱਖ ਵੰਸ਼ ਸਨ : 1. ਪੁਰੂ ਵੰਸ਼ (ਦੇਵ ਦਾਸ ਸੁਦਾਸ), 2. ਯਦੂ ਵੰਸ਼ (ਕ੍ਰਿਸ਼ਨ ਵੰਸ਼), 3. ਤੁਰਵਸ਼ ਵੰਸ਼, 4. ਦਰੁਹੂ ਵੰਸ਼ ਅਤੇ 5 ਅਨੂੰ ਵੰਸ਼। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਲਗਪਗ ਚਾਰ ਹਜ਼ਾਰ ਵਰ੍ਹੇ ਪਹਿਲਾਂ ਦੁਨੀਆਂ ਭਰ ਦੀ ਜੋ ਸਭ ਤੋਂ ਉੱਤਮ ਸੱਭਿਅਤਾ ਭਾਰਤ ਵਿਚ ਮੌਜੂਦ ਸੀ ਤੇ ਜਿਸ ਨੂੰ ਬਦੇਸ਼ੀ ਆਰੀਆਂ ਨੇ ਤਬਾਹ ਕੀਤਾ, ਉਸ ਦੇ ਵਾਰਸਾਂ ਨੂੰ ਅੱਜ ਦਰਾਵੜ, ਸ਼ੂਦਰ, ਅਵਰਨ, ਅਛੂਤ, ਸਛੂਤ, ਦਾਸ, ਦਸਿਊ, ਆਸੁਰ, ਦੈਂਤ, ਰਾਖਸ਼, ਬਾਨਰ, ਦਾਨਵ, ਹਰੀਜਨ, ਗਿਰੀਜਨ, ਅਨੁਸੂਚਿਤ ਜਾਤੀਆਂ, ਪੱਛੜੀਆਂ ਜਾਤੀਆਂ ਅਤੇ ਨਿੱਕੀਆਂ ਸੁੱਕੀਆਂ ਜਾਤਾਂ ਕਹਿ ਕੇ ਪੁਕਾਰਿਆ ਜਾਂਦਾ ਹੈ। ਪ੍ਰੰਤੂ ਸੰਸਾਰ ਭਰ ਦਾ ਇਤਿਹਾਸ ਗਵਾਹ ਹੈ ਕਿ ਇਹ ਲੋਕ ਮਹਾਨ ਸਿੰਧੂ ਸੱਭਿਅਤਾ ਦੇ ਵਾਰਸ ਹਨ ਅਤੇ ਭਾਰਤ ਦੇ ਮੂਲ ਨਿਵਾਸੀ ਵੰਸ਼ ਹਨ।

**ਪੰਜਾਬੀ ਟ੍ਰਿਬਿਊਨ 2 ਅਕਤੂਬਰ, 1988 (ਡਾ. ਟੀ.ਆਰ. ਸ਼ਰਮਾ)**

ਪਰ ਸ਼ਾਇਦ ਇਸ ਲਈ ਸਦੀ ਦੀ ਸਭ ਤੋਂ ਵੱਡੀ ਖੋਜ 4500 ਸਾਲ ਪੁਰਾਣਾ ਸ਼ਹਿਰ ਮੋਹਨਜੋਦੜੋ ਹੈ, ਜਿਹੜਾ ਹਜ਼ਾਰਾਂ ਸਾਲ ਪਾਕਿਸਤਾਨ ਦੀ ਪ੍ਰਸਿੱਧ ਬੰਦਰਗਾਹ ਕਰਾਂਚੀ ਤੋਂ ਤਕਰੀਬਨ 250 ਮੀਲ ਦੂਰ ਉੱਤਰ ਵਿਚ ਧਰਤੀ ਹੇਠਾਂ ਲੁਕਿਆ ਰਿਹਾ ਅਤੇ ਜਿਸ ਦਾ ਪਤਾ ਮਨੁੱਖ ਨੂੰ ਕੇਵਲ 1921 ਵਿਚ ਲੱਗਾ। ਪ੍ਰਾਚੀਨ ਸੰਸਾਰ ਦਾ ਇਹ ਸਭ ਤੋਂ ਵੱਡਾ ਸ਼ਹਿਰ ਲਾਲ ਰੰਗ ਦੀਆਂ ਪੱਕੀਆਂ ਇੱਟਾਂ ਦਾ ਬਣਿਆ, ਸਿੰਧੂ ਘਾਟੀ ਦੀ ਮਹਾਨ ਸੱਭਿਅਤਾ ਦਾ ਪਹਿਲਾ ਪੰਘੂੜਾ ਸਮਝਿਆ ਜਾਂਦਾ ਹੈ। ਇਹ ਸੰਸਾਰ ਦਾ ਪਹਿਲਾ ਸ਼ਹਿਰ ਹੈ, ਜਿਸ ਨੂੰ ਵਿਉਂਤ ਅਨੁਸਾਰ ਉਲੀਕਿਆ ਗਿਆ ਸੀ, ਜਿਸ ਦੀਆਂ ਨਾਲੀਆਂ ਧਰਤੀ ਥੱਲੇ ਵਗਦੀਆਂ ਸਨ ਤੇ ਜਿਥੇ ਸੰਸਾਰ ਦਾ ਰੂੰ ਕੱਤਣ ਤੇ ਬੁਣਨ ਦਾ ਪਹਿਲਾ ਕਾਰਖਾਨਾ ਲਗਾਇਆ ਗਿਆ ਸੀ। ਭਾਰਤੀ ਉਪ ਮਹਾਂਦੀਪ ਦਾ ਇਹ ਪ੍ਰਸਿੱਧ ਮਹਾਨ ਨਗਰ ਸੀ। ਇੰਜ ਲਗਦਾ ਹੈ ਕਿ ਸ਼ਹਿਰ ਦੇ ਟਾਊਨਪਲੈਨਰ ਨੂੰ ਵਸਨੀਕਾਂ ਦੀਆਂ ਸਰੀਰਕ, ਸਮਾਜਿਕ, ਬੌਧਿਕ, ਆਰਥਿਕਤ ਤੇ ਸੱਭਿਆਚਾਰਕ ਲੋੜਾਂ ਦਾ ਪੂਰਾ-ਪੂਰਾ ਗਿਆਨ ਸੀ ਤੇ ਉਹ ਸਿਹਤ ਵਿਗਿਆਨ ਅਤੇ ਗਣਿਤ ਤੇ ਜੁਮੈਟਰੀ ਦੇ ਨਿਯਮਾਂ ਤੋਂ ਪੂਰੀ ਤਰ੍ਹਾਂ ਜਾਣੂ ਸੀ। ਸ਼ਹਿਰ ਦੀ ਬਣਤਰ ਵਿਸ਼ਾਲ

ਆਇਤਾਕਾਰ ਦੇ ਰੂਪ ਵਿਚ ਹੈ। ਉੱਤਰ ਤੋਂ ਦੱਖਣ ਵੱਲ ਅਤੇ ਪੂਰਬ ਤੋਂ ਪੱਛਮ ਵੱਲ ਸਿੱਧੀਆਂ ਤੇ ਚੌੜੀਆਂ ਇੱਟਾਂ ਪੱਥਰਾਂ ਦੀਆਂ ਬਣੀਆਂ ਸੜਕਾਂ ਸ਼ਹਿਰ ਦੇ ਵਿਚੋਂ ਦੀ ਦੌੜਦੀਆਂ ਸਨ। ਉਨ੍ਹਾਂ ਨਾਲ ਜੁੜੀਆਂ ਸਨ ਪੱਕੀਆਂ ਗਲੀਆਂ, ਉਹ ਵੀ ਬਿਲਕੁੱਲ ਸਿੱਧੀਆਂ ਤੇ ਚੌੜੀਆਂ। ਗਲੀਆਂ ਦੇ ਥੱਲੇ ਪਾਣੀ ਦੇ ਨਿਕਾਸ ਦੀਆਂ ਅਤੇ ਸੀਵਰ ਦੀਆਂ ਨਾਲੀਆਂ ਦਾ ਬੜਾ ਠੋਸ ਪ੍ਰਬੰਧ ਸੀ। ਇਥੋਂ ਦੀ ਲਿੱਪੀ ਦੀ ਪ੍ਰਕਿਰਤੀ ਬਾਰੇ ਵੀ ਮਤਭੇਦ ਹਨ। ਮੋਹਨਜੋਦੜੋ ਸ਼ਹਿਰ ਵਿਚਲੀਆਂ ਕੰਧਾਂ 'ਤੇ ਬੰਦਿਆਂ, ਮੱਛੀਆਂ, ਪੰਛੀਆਂ, ਪੱਤਿਆਂ, ਰੁੱਖਾਂ, ਫਲਾਂ ਆਦਿ ਦੇ ਚਿੱਤਰ ਮਿਲਦੇ ਹਨ। ਇਸ ਤੋਂ ਇਲਾਵਾ ਜੁਮੈਟਰੀ ਦੀਆਂ ਭਿੰਨ-ਭਿੰਨ ਸ਼ਕਲਾਂ- ਸਿੱਧੀਆਂ ਲਕੀਰਾਂ, ਚਕੋਰਾਂ, ਵਰਗਾਂ, ਆਇਤਾਂ, ਗੋਲਿਆਂ, ਤ੍ਰਿਕੋਣਾਂ, ਛੇਕੋਣਾਂ ਆਦਿ ਵੀ ਕਾਫੀ ਮਾਤਰਾ ਵਿਚ ਵੇਖਣ ਵਿਚ ਆਉਂਦੀਆਂ ਹਨ। ਕਈ ਮਾਹਰਾਂ ਦਾ ਖਿਆਲ ਹੈ ਕਿ ਮੋਹਨਜੋਦੜੋ ਦੀ ਲਿੱਪੀ ਵਿਚ ਪਸ਼ੂ-ਪੰਛੀਆਂ ਦੇ ਚਿੱਤਰਾਂ ਅਤੇ ਜੁਮੈਟਰੀ ਦੀਆਂ ਸ਼ਕਲਾਂ ਦਾ ਮਿਸ਼ਰਣ ਹੈ। ਕੁਝ ਕੁ ਵਿਦਵਾਨ ਇਹ ਵੀ ਕਹਿੰਦੇ ਹਨ ਕਿ ਮੋਹਨਜੋਦੜੋ ਦੇ ਵਸਨੀਕਾਂ ਦੀ ਭਾਸ਼ਾ ਡਰਾਵੀਡੀਅਨ (ਦਰਾਵੜੀਅਨ) ਭਾਸ਼ਾ ਹੋਵੇਗੀ, ਜਿਹੜੀ ਹੁਣ ਬਿਲਕੁੱਲ ਖਤਮ ਹੋ ਚੁੱਕੀ ਹੈ ਤੇ ਜਿਸ ਵਿਚੋਂ ਤਾਮਿਲ, ਤੇਲਗੂ, ਕੰਨੜ ਆਦਿ ਭਾਸ਼ਾਵਾਂ ਦਾ ਜਨਮ ਹੋਇਆ ਹੈ। ਕਿਉਂਕਿ ਉਸ ਵੇਲੇ ਦੀ ਲਿੱਪੀ ਨੂੰ ਅਜੇ ਪੜ੍ਹਿਆ ਨਹੀਂ ਜਾ ਸਕਿਆ। ਇਸ ਲਈ ਕਿਹਾ ਨਹੀਂ ਜਾ ਸਕਦਾ ਕਿ ਉਨ੍ਹਾਂ ਲੋਕਾਂ ਦਾ ਸਮਾਜਿਕ, ਅਧਿਆਤਮਕ ਅਤੇ ਸਿਆਸੀ ਜੀਵਨ ਕਿਸ ਤਰ੍ਹਾਂ ਦਾ ਹੋਵੇਗਾ, ਪਰ ਸ਼ਹਿਰ ਦੇ ਖੰਡਰਾਂ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਦਾ ਸਮਾਜ ਸਮਾਨਤ ਵਾਦੀ ਸੀ। ਸ਼ਹਿਰ ਵਿਚ ਤਕਰੀਬਨ 40,000 ਬੰਦੇ ਰਹਿੰਦੇ ਸਨ, ਜਿਨ੍ਹਾਂ ਦੇ ਮਕਾਨ ਇਕ ਕਮਰੇ ਦੀਆਂ ਬੈਰਕਾਂ ਤੋਂ ਲੈ ਕੇ ਦੋ ਮੰਜ਼ਲਾਂ ਵਾਲੇ ਵੀਹ-ਵੀਹ ਕਮਰਿਆਂ ਦੇ ਮਕਾਨਾਂ ਵਰਗੇ ਭਿੰਨ-ਭਿੰਨ ਕਿਸਮ ਦੇ ਸਨ। ਸ਼ਹਿਰ ਵਿਚ ਬਣੇ ਵਿਸ਼ਾਲ ਇਸ਼ਨਾਨ ਘਰ, ਦਾਣਿਆਂ ਦੇ ਗੋਦਾਮ ਅਤੇ ਕਿੰਨੇ ਸਾਰੇ ਸਤੰਭਾਂ 'ਤੇ ਖੜ੍ਹੀ ਛੱਤ ਵਾਲਾ ਵਿਸ਼ਾਲ ਹਾਲ, ਆਮ ਜਨਤਾ ਦੀ ਵਰਤੋਂ ਲਈ ਸਨ। ਕਈ ਲੇਖਕ ਇਹ ਵੀ ਲਿਖਦੇ ਹਨ ਕਿ ਸ਼ਾਇਦ ਇਥੇ ਲੋਕਤੰਤਰ ਪ੍ਰਣਾਲੀ ਵਾਲਾ ਗਣਰਾਜ ਸੀ।

ਸਿੰਧੂ ਘਾਟੀ ਦੀ ਸੱਭਿਅਤਾ ਦੇ ਚਿੰਨ੍ਹ ਹੋ ਕਈ ਥਾਵਾਂ, ਜਿਵੇਂ ਲੁਧਿਆਣਾ, ਰੋਪੜ ਆਦਿ ਵਿਚ ਵੀ ਮਿਲੇ ਹਨ। ਇਨ੍ਹਾਂ ਥਾਵਾਂ 'ਤੇ ਮਿਲੇ ਪੁਰਾਣੇ ਸ਼ਹਿਰਾਂ ਦੀ ਰੂਪ-ਰੇਖਾ ਵਿਚ ਕਾਫੀ ਸਾਂਝ ਹੈ, ਮਾਪ ਅਤੇ ਤੋਲ ਦੇ ਪੈਮਾਨੇ ਇਕੋ ਜਿਹੇ ਹਨ। ਮੋਹਨਜੋਦੜੋ ਦੇ ਵਸਨੀਕ ਸੁੰਦਰਤਾ ਦੀ ਸ਼ਲਾਘਾ ਕਰਦੇ ਸਨ, ਉਹ ਮਨਪ੍ਰਚਾਵੇ ਦੀ ਲੋੜ ਤੋਂ ਵੀ ਅਣਭਿੱਜ ਨਹੀਂ ਸਨ। ਸਰ ਜਾਨ ਮਾਰਸ਼ਲ, ਜਿਸ ਨੇ ਮੁੱਢਲੀ ਖੁਦਾਈ ਕਰਵਾਈ ਸੀ, ਲਿਖਦਾ ਹੈ ਕਿ ਉਸ ਵੇਲੇ ਦੀਆਂ ਔਰਤਾਂ, ਚਾਂਦੀ-ਸੋਨੇ ਦੇ ਬੜੇ ਬਰੀਕ ਪੇਚੀਦਾ ਤੇ ਮਨਮੋਹਕ ਜੇਵਰ ਪਹਿਨਦੀਆਂ ਸਨ, ਗਹਿਣਿਆਂ ਦੀ ਫਿਨਿਸ਼ਿੰਗ ਇੰਨੀ ਵਧੀਆ ਤੇ ਚਮਕ ਇੰਨੀ ਤਿਲਸਮਾਤੀ ਸੀ ਕਿ ਗਹਿਣੇ ਹੁਣੇ-ਹੁਣੇ ਲੰਦਨ ਦੇ ਸ਼ਰਾਫਾਂ ਦੀਆਂ ਦੁਕਾਨਾਂ ਵਿਚੋਂ ਲਿਆਂਦੇ ਜਾਪਦੇ ਹਨ। ਔਰਤਾਂ ਰੰਗਦਾਰ ਪੋਸ਼ਾਕਾਂ ਨਾਲ ਆਪਣੇ-ਆਪ ਨੂੰ ਸਜਾਉਂਦੀਆਂ ਸੰਵਾਰਦੀਆਂ ਸਨ। ਉਹ ਲੋਕ, ਮਰਦ ਅਤੇ ਔਰਤ ਚੋਪਟ ਅਤੇ ਸ਼ਤਰੰਜ ਦਾ 'ਲੁਤਫ' ਵੀ ਲੈਂਦੇ ਸਨ। ਸ਼ਿਲਪਕਾਰ ਮਿੱਟੀ ਦੇ ਸੁੰਦਰ ਖਿਡੌਣੇ ਬੱਚਿਆਂ ਲਈ ਅਤੇ ਸਜਾਵਟ ਲਈ ਬਣਾਉਂਦੇ ਸਨ। ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਲੋਕਾਂ ਨੇ ਰਾਤ ਨੂੰ ਗਲੀਆਂ ਵਿਚ ਰੌਸ਼ਨੀ ਕਰਨ ਦਾ ਵੀ ਪ੍ਰਬੰਧ ਕੀਤਾ ਹੋਇਆ ਸੀ। ਵੱਡੀਆਂ-ਵੱਡੀਆਂ ਸੜਕਾਂ ਅਤੇ ਨਿੱਕੀਆਂ-ਨਿੱਕੀਆਂ ਗਲੀਆਂ ਦੇ ਚੌਰਸਤਿਆਂ 'ਤੇ ਉੱਚੇ-ਉੱਚੇ ਮੀਨਾਰ ਬਣਾ ਕੇ ਉਨ੍ਹਾਂ 'ਤੇ ਬੱਤੀਆਂ ਬਾਲਣ ਦਾ ਬੜਾ ਸਫਲ ਪ੍ਰਬੰਧ ਸੀ। ਹੋਰ ਤਾਂ ਹਰ ਪਬਲਿਕ ਇਸ਼ਨਾਨ ਘਰ ਵਿਚ ਠੰਢੇ ਅਤੇ ਗਰਮ ਪਾਣੀ ਦੋਵਾਂ ਦਾ ਇੰਤਜ਼ਾਮ ਸੀ। ਉੱਤਰੀ ਦਰਾਵੜ ਸੱਭਿਅਤਾ ਦਾ ਖੇਤਰ : ਬਲੋਚਸਤਾਨ, ਅਫਗਾਨਿਸਤਾਨ, ਪਾਕਿਸਤਾਨ, ਪੰਜਾਬ, ਰਾਜਸਥਾਨ, ਗੁਜਰਾਤ ਅਤੇ ਉੱਤਰ ਪ੍ਰਦੇਸ਼। ਦੱਖਣੀ ਖੇਤਰ : ਕਰਨਾਟਕ, ਆਂਧਰਾ, ਕੇਰਲ, ਤਾਮਿਲਨਾਡੂ, ਉੜੀਸਾ ਦੇ ਆਸ-ਪਾਸ। ਪ੍ਰਮੁੱਖ ਸਥਾਨ: ਮੋਹਨਜੋਦੜੋ, ਹੜੱਪਾ, ਕਾਲੀਬੰਗਾ, ਲੋਥਲ, ਰੋਪੜ, ਚਹੁਨਜੋਦੜੋ, ਸੰਘੋਲ ਆਦਿ।

ਸੰਸਾਰ ਭਰ ਦੇ ਇਤਿਹਾਸਕਾਰਾਂ ਨੇ ਸਮੂਹਿਕ ਰੂਪ ਵਿਚ ਇਹ ਗੱਲ ਮੰਨੀ ਹੈ ਕਿ ਈਸਾ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਜਿਹੜੀਆਂ ਸੱਭਿਆਤਾਵਾਂ ਭਾਵ ਮਨੁੱਖੀ ਅਬਾਦੀਆਂ, ਇਸ ਧਰਤੀ 'ਤੇ ਮੌਜੂਦ ਸਨ, ਉਨ੍ਹਾਂ ਵਿਚੋਂ ਇਕ ਸੱਭਿਅਤਾ ਸਿੰਧੂ ਘਾਟੀ ਦੀ ਦਰਾਵੜ ਸੱਭਿਅਤਾ ਸੀ, ਜਿਸ ਨੇ ਹੈਰਾਨੀਜਨਕ ਤਰੱਕੀ ਕੀਤੀ ਹੋਈ ਸੀ। ਇਸ ਦੀ ਇਹ ਉਦਾਹਰਣ ਹੀ ਕਾਫੀ ਹੈ ਕਿ ਇਸ ਘਾਟੀ ਦੇ ਲੋਕ ਜਹਾਜ਼ ਬਣਾਇਆ ਕਰਦੇ ਸਨ ਤੇ ਇਨ੍ਹਾਂ ਜਹਾਜ਼ਾਂ ਰਾਹੀਂ ਬਾਹਰਲੇ ਦੇਸ਼ਾਂ ਨਾਲ ਵਪਾਰ ਕਰਦੇ ਸਨ। ਇਨ੍ਹਾਂ ਜਹਾਜ਼ਾਂ ਦੇ ਖੜ੍ਹਨ ਲਈ ਬਣਾਈ ਗਈ ਬੰਦਰਗਾਹ ਅੱਜ ਵੀ ਸਮੁੰਦਰ ਦੇ ਕਿਨਾਰੇ 'ਤੇ ਮੌਜੂਦ ਹੈ। ਸ਼ਹਿਰਾਂ ਦੀ ਬਣਤਰ, ਕਿਲ੍ਹਿਆਂ ਦੀ ਬਣਤਰ, ਗੁਦਾਮਾਂ ਅਤੇ ਕਾਰਖਾਨਿਆਂ ਦੀ ਬਣਤਰ, ਸੜਕਾਂ ਦੀ ਹੋਂਦ, ਗੰਦੇ ਪਾਣੀ ਦਾ ਨਿਕਾਸ ਪ੍ਰਬੰਧ, ਸਾਫ ਪਾਣੀ ਦੀ ਪਹੁੰਚ ਦਾ ਪ੍ਰਬੰਧ, ਪੱਕੀਆਂ ਇੱਟਾਂ ਅਤੇ ਮੂਰਤੀ ਕਲਾ, ਹਾਰ ਸ਼ਿੰਗਾਰ, ਕਣਕ ਦੀ ਉਗਾਈ ਆਦਿ ਸਭ ਕੁਝ ਨੂੰ ਵੇਖ ਕੇ ਇਤਿਹਾਸਕਾਰ ਇਸ ਸ਼ਾਨਦਾਰ ਤਰੱਕੀ 'ਤੇ ਹੈਰਾਨੀ ਪ੍ਰਗਟ ਕਰਦੇ ਹਨ। (ਦੇਖੋ ਰੂਸੀ ਇਤਿਹਾਸਕਾਰਾਂ ਦੀ ਲਿਖੀ ਪੁਸਤਕ 'ਭਾਰਤ ਦਾ ਇਤਿਹਾਸ') ਹੁਣ ਸਾਡੇ ਸਾਹਮਣੇ ਪ੍ਰਸਨ ਇਹ ਹੈ ਕਿ ਏਨੀ ਤਰੱਕੀਯਾਫਤਾ ਸੱਭਿਅਤਾ ਵਿਚ ਵਸਣ ਵਾਲੇ ਲੋਕ ਕੌਣ ਸਨ ? ਉਨ੍ਹਾਂ ਲੋਕਾਂ ਬਾਰੇ ਜੋ ਜਾਣਕਾਰੀ ਅੱਜ ਤੱਕ ਪ੍ਰਾਪਤ ਹੋਈ ਹੈ, ਉਸ ਵਿਚੋਂ ਕੁਝ ਜ਼ਰੂਰੀ ਵਰਣਨ ਕਰਕੇ ਉਸ ਸੱਭਿਅਤਾ ਦੇ ਮਾਲਕਾਂ ਬਾਰੇ ਠੀਕ-ਠੀਕ ਪਤਾ ਕਰਨ ਦਾ ਯਤਨ ਕਰਾਂਗੇ। ਰਿਗਵੇਦ ਆਰੀਆਂ ਦਾ ਸਭ ਤੋਂ ਪੁਰਾਣਾ ਗ੍ਰੰਥ ਹੈ। ਜਿਸ ਦੇ ਹਵਾਲਿਆਂ ਨਾਲ ਅਸੀਂ ਉਪਰੋਕਤ ਤੱਥ ਜਾਨਣਾ ਠੀਕ ਸਮਝਾਂਗੇ ਕਿਉਂਕਿ ਇਹ ਗ੍ਰੰਥ ਆਰੀਆਂ ਨੇ ਲਿਖਿਆ ਹੈ ਅਤੇ ਇਸ ਗ੍ਰੰਥ ਵਿਚ ਆਰੀਆਂ ਅਤੇ ਸਿੰਧੂ ਲੋਕਾਂ ਬਾਰੇ ਵੱਡੀ ਪੱਧਰ 'ਤੇ ਜਾਣਕਾਰੀ ਦਿੱਤੀ ਹੋਈ ਹੈ। ਆਓ ਵੇਖੀਏ ਰਿਗਵੇਦ ਕਿਸ-ਕਿਸ ਦੀ ਗਵਾਹੀ ਭਰਦਾ ਹੈ।

ਰਿਗਵੇਦ (1, 53, 8/1, 103, 3) ਦਸਿਊ (ਭਾਵ ਸਿੰਧੂ ਘਾਟੀ ਦੇ ਲੋਕ) ਸ਼ਹਿਰਾਂ ਵਿਚ ਰਹਿੰਦੇ ਸਨ। ਉਨ੍ਹਾਂ ਪਾਸ ਪਰਚਰ ਦਰੱਵ ਸੀ। ਗਊਆਂ, ਘੋੜੇ ਅਤੇ ਰੱਥ ਸਨ।

ਰ.ਵ.- (2, 15, 4) : ਇਹ ਸਭ (ਭਾਵ ਪਦਾਰਥ ਤੇ ਪਸ਼ੂ) 100 ਫਾਟਕਾਂ ਵਾਲੇ ਨਗਰ ਵਿਚ ਰੱਖੇ ਜਾਂਦੇ ਸਨ।

ਰ.ਵ.- (70, 09, 3) : ਇੰਦਰ ਨੇ ਇਹ ਸਭ ਕੁਝ ਲੈ ਕੇ ਆਪਣੇ ਭਗਤ ਆਰੀਆਂ ਨੂੰ ਦੇ ਦਿੱਤੇ।

ਰ.ਵ.- (1, 176, 4) : ਦਸਿਊ ਧਨੀ ਸਨ।

ਰ.ਵ.- (10, 69, 6) : ਉਨ੍ਹਾਂ ਦੇ ਵਸਤਰ ਸੋਨੇ ਅਤੇ ਰਤਨਾਂ ਨਾਲ ਸਜੇ ਹੁੰਦੇ ਹਨ।

ਰ.ਵ.- (1, 33, 4) : ਉਨ੍ਹਾਂ ਦੀ ਜਾਇਦਾਦ ਮੈਦਾਨ ਅਤੇ ਪਹਾੜ 'ਤੇ ਸੀ।

ਰ.ਵ.- (4, 67, 3) : ਦਸਿਊ, ਆਰੀਆਂ ਦੀ ਤਰ੍ਹਾਂ ਰੱਥ 'ਤੇ ਚੜ੍ਹ ਕੇ ਯੁੱਧ ਵਿਚ ਆਉਂਦੇ ਸਨ ਅਤੇ ਆਰੀਆਂ ਦੀ ਤਰ੍ਹਾਂ ਸ਼ਸ਼ਤਰ ਚਲਾਉਂਦੇ ਸਨ।

ਬ੍ਰਹਮ ਪੁਰਾਣ (ਅਧਿ : 73) : ਦੈਂਤ ਰਾਜ ਹਰਨਾਖਸ਼ ਨੇ ਵਿਸ਼ਵ ਵਿਜੈ ਪ੍ਰਾਪਤ ਕੀਤੀ ਸੀ, ਜੋ ਵਿਸ਼ਨੂੰ ਦਾ ਵਿਰੋਧੀ ਸੀ। ਵਿਸ਼ਨੂੰ ਉਸ ਤੋਂ ਭੈ-ਭੀਤ ਸੀ। ਪ੍ਰਲਾਦ ਦੇ ਪੁੱਤਰ ਬਲੀ ਨੇ ਚੜ੍ਹਾਈ ਕਰਕੇ ਆਰੀਆਂ ਦਾ ਰਾਜ ਜਿੱਤ ਲਿਆ ਅਤੇ ਦੇਵ ਰਾਜ ਇੰਦਰ ਉਥੋਂ ਭੱਜ ਗਿਆ। ਬਲੀ ਨਾਮ ਦਾ ਇਕ ਵੱਡਾ ਦੈਂਤ ਸੀ ਜੋ ਦੇਵਤਾਵਾਂ (ਭਾਵ ਆਰੀਆਂ) ਦਾ ਦੁਸ਼ਮਣ ਸੀ। ਉਸ ਨੂੰ ਕੋਈ ਵੀ ਜਿੱਤ ਨਾ ਸਕਿਆ। ਉਸ ਦੇ ਰਾਜ ਵਿਚ ਤਿੰਨਾਂ ਲੋਕਾਂ ਦੇ ਦੁੱਖ ਦੂਰ ਹੁੰਦੇ ਸਨ। ਨਾ ਕੋਈ ਸ਼ਤਰੂ ਸੀ, ਨਾ ਕੋਈ ਰੋਗੀ ਅਤੇ ਨਾ ਹੀ ਕਿਸੇ ਨੂੰ ਕੋਈ ਮਾਨਸਿਕ ਚਿੰਤਾ ਸੀ ਅਤੇ ਨਾ ਹੀ ਕਿਤੇ ਗੁੰਡੇ ਜਾਂ ਬਦਮਾਸ਼ ਸਨ। ਇਹ ਲੋਕ (ਭਾਵ : ਆਰੀਆ) ਰਾਜਾ ਬਲੀ ਦੀ ਜਸਰੂਪੀ ਅਗਨੀ ਨਾਲ ਝੁਲਸ ਕੇ ਵਿਸ਼ਨੂੰ ਦੇ ਕੋਲ ਗਏ ਤੇ ਕਿਹਾ- (73-15) ਆਪ (ਵਿਸ਼ਨੂੰ) ਬ੍ਰਾਹਮਣ ਰੂਪ ਵਿਚ ਸ੍ਰਿਸ਼ਟੀ ਚਲਾਉਂਦੇ ਹੋ। ਤੁਸੀਂ ਆਪ ਹੀ ਦੱਸੋ ਕਿ ਅਸੀਂ ਦੈਂਤਾਂ ਦੇ ਅੱਗੇ ਕਿਵੇਂ ਸਿਰ ਝੁੱਕਾ ਦੇਈਏ। ਸਪੱਸ਼ਟ ਹੈ ਕਿ ਸਿੰਧੂ ਘਾਟੀ ਦੇ ਦਰਾਵੜ ਆਦਿਵਾਸੀਆਂ ਦੀ ਸੱਭਿਅਤਾ ਇਕ ਮਹਾਨ ਅਤੇ ਅਮੀਰ ਸੱਭਿਅਤਾ ਸੀ। ਇਸ ਬਾਰੇ ਆਰੀਆਂ ਨੇ ਆਪਣੇ ਗ੍ਰੰਥਾਂ ਵਿਚ ਬਹੁਤ ਹੀ ਸਪੱਸ਼ਟ ਕਰਕੇ ਲਿਖਿਆ ਹੈ। ਖਾਸ ਕਰਕੇ ਰਿਗਵੇਦ ਵਿਚ ਆਰੀਆਂ ਅਤੇ ਦਰਾਵੜਾਂ ਦੇ ਯੁੱਧਾਂ ਦਾ ਵਰਣਨ ਵੱਡੀ ਪੱਧਰ 'ਤੇ ਮਿਲਦਾ ਹੈ। ਦਰਾਵੜਾਂ ਦੀ ਰਹਿਣੀ-ਬਹਿਣੀ ਅਤੇ ਸਮਾਜਿਕ-ਆਰਥਿਕ ਪੱਧਰ ਦਾ ਵੀ ਜ਼ਿਕਰ ਕੀਤਾ ਗਿਆ ਹੈ, ਜਿਵੇਂ ਕਿ ਅਸੀਂ ਉਪਰੋਕਤ ਹਵਾਲਿਆਂ ਵਿਚ ਵੇਖ ਚੁੱਕੇ ਹਾਂ।

ਮਹਾਨ ਦਰਾਵੜ ਸੱਭਿਅਤਾ ਦੀ ਤਬਾਹੀ ਕਿਵੇਂ ਹੋਈ, ਇਸ ਬਾਰੇ ਕੁਝ ਵਰਣਨ ਕਰਨ ਤੋਂ ਪਹਿਲਾਂ ਜ਼ਰੂਰੀ ਹੋਵੇਗਾ ਕਿ ਆਰੀਆ ਨਸਲ ਦੇ ਲੋਕਾਂ ਬਾਰੇ ਵੀ ਜਾਣਕਾਰੀ ਪ੍ਰਾਪਤ ਕਰ ਲਈ ਜਾਵੇ ਤਾਂ ਕਿ ਕਿਸੇ ਠੋਸ ਨਿਰਣੇ 'ਤੇ ਪਹੁੰਚਿਆ ਜਾ ਸਕੇ। ਵੱਖ-ਵੱਖ ਇਤਿਹਾਸਕਾਰਾਂ ਅਤੇ ਖੋਜਕਾਰਾਂ ਨੇ ਆਰੀਆਂ ਬਾਰੇ ਇਸ ਪ੍ਰਕਾਰ ਲਿਖਿਆ ਹੈ : ਪੰਡਤ ਬਾਲ ਗੰਗਾਧਰ ਤਿਲਕ : ਪੁਸਤਕ 'ਆਰੀਅਨ' ਵਿਚ ਲਿਖਦੇ ਹਨ ਕਿ ਆਰੀਆ ਲੋਕ ਸਭ ਤੋਂ ਪਹਿਲਾਂ ਉੱਤਰੀ ਧਰੁਵ ਦੇ ਵਸਨੀਕ ਸਨ। ਪੰਡਤ ਜਵਾਹਰ ਲਾਲ ਨਹਿਰੂ: 'ਪਿਤਾ ਕੀ ਓਰ ਸੇ ਪੁੱਤਰੀ ਕੇ ਨਾਮ ਪੱਤਰ' ਵਿਚ ਲਿਖਦੇ ਹਨ, "ਉੱਤਰ ਵੱਲੋਂ ਆਰੀਆਂ ਨੇ ਇਨ੍ਹਾਂ ਦਰਾਵੜ ਲੋਕਾਂ 'ਤੇ ਹਮਲਾ ਕੀਤਾ। ਜ਼ਰੂਰ ਹੀ ਇਨ੍ਹਾਂ ਆਰੀਆ ਲੋਕਾਂ ਦਾ ਮੱਧ ਏਸ਼ੀਆ ਵਿਚ ਬਹੁਤ ਵੱਡਾ ਸਮੂਹ ਹੋਵੇਗਾ। ਲਾਲਾ ਲਾਜਪਤ ਰਾਏ : 'ਭਾਰਤ ਵਰਸ਼ ਦਾ ਇਤਿਹਾਸ' ਵਿਚ ਸਫਾ 21-22 'ਤੇ ਲਿਖਦੇ ਹਨ ਕਿ ਕੀ ਹਿੰਦੂ (ਕਹਿਣ ਤੋਂ ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼ ਜਾਤੀ ਦੇ ਲੋਕ) ਭਾਰਤ ਦੇ ਮੂਲ ਨਿਵਾਸੀ ਹਨ ? ਪ੍ਰਸ਼ਨ ਉਠਾ ਕੇ ਆਪ ਹੀ ਉੱਤਰ ਦਿੰਦੇ ਹਨ: ਮੇਰੇ ਵਿਚਾਰ ਅਨੁਸਾਰ ਇਸ ਗੱਲ ਨੂੰ ਇਤਿਹਾਸਕ ਤੌਰ 'ਤੇ ਸਵੀਕਾਰ ਕਰ ਲੈਣਾ ਚਾਹੀਦਾ ਹੈ ਕਿ ਹਿੰਦੂ ਆਰੀਆ ਭਾਰਤ ਦੇ ਮੂਲ ਨਿਵਾਸੀ ਨਹੀਂ ਹਨ।

Hevell in "Aryan rule in Idnia" Page-32

Vishnu, popularly, was a deified Hero, a great cashatria teacher, reincarnated from time to instruct the Aryan Race and led them to victory.

ਹੈਵਲ- 'ਭਾਰਤ ਵਿਚ ਆਰੀਆਂ ਦਾ ਸ਼ਾਸ਼ਨ' ਸਫਾ-32

ਵਿਸ਼ਨੂੰ, ਜਿਸ ਤਰ੍ਹਾਂ ਮਸ਼ਹੂਰ ਹੈ, ਇਕ ਪੂਜਾਯੋਗ ਹੀਰੋ ਸੀ। ਕਿ ਮਹਾਨ ਕਸ਼ੱਤਰੀ ਆਗੂ ਜਿਸ ਨੇ ਸਮੇਂ-ਸਮੇਂ ਸਿਰ ਆਰੀਅਨ ਵੰਸ਼ ਨੂੰ ਰਾਹ ਪਾਉਣ ਲਈ ਅਤੇ ਉਨ੍ਹਾਂ ਨੂੰ ਜਿੱਤ ਤੱਕ ਲੈ ਜਾਣ ਲਈ ਵਾਰ-ਵਾਰ ਜਨਮ ਲਿਆ।

Ramesh Chandra Majumdar M.A. Ph.D. in Outline of Ancient India, History and civilization, page 21-22, "The dravdians were firmly settled in different parts of Northern and Southren India more than four thousand years ago when fair complexioned aryan rided the north west accross the Hindu Kush mountains and entered India through Afganistan. The Dravdians naturally resisted the new-comers with all their might and a fierce and protracted struggle ensured. It was not merely a struggle between two nationalities but a conflict between two types of civilisations."

ਰਮੇਸ਼ ਚੰਦਰ ਮਜੂਮਦਾਰ ਐੱਮ.ਏ., ਪੀ.ਐੱਚ.ਡੀ. "ਪੁਰਾਤਨ ਭਾਰਤੀ ਇਤਿਹਾਸ ਅਤੇ ਸੱਭਿਅਤਾ ਦਾ ਖਾਕਾ" ਸਫਾ 21-22 ਵਿਚ ਲਿਖਦੇ ਹਨ : "ਦਰਾਵੜ ਚਾਰ ਹਜ਼ਾਰ ਸਾਲ ਤੋਂ ਪਹਿਲਾਂ ਭਾਰਤ ਦੇ ਦੱਖਣੀ ਅਤੇ ਉੱਤਰੀ ਭਾਗਾਂ ਵਿਚ ਚੰਗੀ ਤਰ੍ਹਾਂ ਵਸੇ ਹੋਏ ਸਨ। ਜਦੋਂ ਸਾਫ-ਰੰਗੇ ਆਰੀਅਨ, ਉੱਤਰ-ਪੱਛਮ ਦੇ ਹਿੰਦੂ-ਕੁਸ਼ ਪਹਾੜਾਂ ਨੂੰ ਪਾਰ ਕਰਕੇ ਅੱਗੇ ਵਧੇ ਅਤੇ ਅਫਗਾਨਿਸਤਾਨ ਵਿਚੋਂ ਦੀ ਲੰਘਦਿਆਂ ਭਾਰਤ ਅੰਦਰ ਦਾਖਲ ਹੋਏ ਤਾਂ ਦਰਾਵੜਾਂ ਨੇ ਕੁਦਰਤੀ ਹੀ ਆਪਣੀ ਸਾਰੀ ਤਾਕਤ ਲਾ ਕੇ ਨਵੇਂ ਬਦੇਸ਼ੀਆਂ ਨੂੰ ਰੋਕਣ ਦੀ ਵਾਹ ਲਾਈ ਅਤੇ ਇਕ ਭਿਆਨਕ ਲੰਬੀ ਜੱਦੋ-ਜਹਿਦ ਹੋਈ। ਇਹ ਕੋਈ ਦੋ ਕੌਮੀਅਤਾਂ ਵਿਚਕਾਰ ਜੱਦੋ-ਜਹਿਦ ਨਹੀਂ ਸੀ, ਪ੍ਰੰਤੂ ਇਕ ਯੁੱਧ ਸੀ, ਟਕਰਾਅ ਸੀ, ਦੋ ਵੱਖਰੀਆਂ-ਵੱਖਰੀਆਂ ਸੱਭਿਆਤਾਵਾਂ ਵਿਚਕਾਰ।

Pt. Jawahar Lal Nehru in 'Discovery of India' page 75-76

The Ramayna and the Mahabharta deal with the days of Indo-aryans, their conquest and civil wars.

ਪੰਡਤ ਜਵਾਹਰ ਲਾਲ ਨਹਿਰੂ 'ਭਾਰਤ ਦੀ ਖੋਜ' ਸਫਾ 75-76

"ਰਮਾਇਣ ਅਤੇ ਮਹਾਂਭਾਰਤ ਇੰਡੋ-ਆਰੀਅਨ ਦੇ ਸਮੇਂ ਦੀਆਂ, ਉਨ੍ਹਾਂ ਦੀਆਂ ਜਿੱਤਾਂ ਤੇ ਉਨ੍ਹਾਂ ਦੀਆਂ ਘਰੇਲੂ ਲੜਾਈਆਂ ਦੀਆਂ ਕਹਾਣੀਆਂ ਹਨ।"

Page 62:- The coming of Aryan into India raised new problem social and political in conqured race the Dravdians had a Long backgrond of civilisation behind them, but there is little doubt that the Aryans considered themselves vastly superior to them and wide gulf separated the Iwo.

ਸਫਾ 62 : ਆਰੀਆਂ ਦੇ ਭਾਰਤ ਵਿਚ ਆਉਣ ਨਾਲ ਨਵੀਆਂ ਸਮਾਜਿਕ ਅਤੇ ਰਾਜਨੀਤਿਕ ਸਮੱਸਿਆਵਾਂ ਖੜ੍ਹੀਆਂ ਹੋਈਆਂ, ਜਿਨ੍ਹਾਂ ਨੂੰ ਆਰੀਆਂ ਨੇ ਜਿੱਤੀਆਂ ਭਾਵ ਦਰਾਵੜ ਕੌਮ ਦੀ ਇਕ ਲੰਬੀ ਸੱਭਿਅਤਾ ਵਾਲੀ ਪਿੱਠ ਭੂਮੀ ਸੀ, ਪ੍ਰੰਤੂ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਆਰੀਆਂ ਨੇ ਆਪਣੇ ਆਪ ਨੂੰ, ਉਨ੍ਹਾਂ ਦਰਾਵੜਾਂ ਨਾਲੋਂ ਬੇਹੱਦ ਚੰਗੇ ਉੱਚੇ ਸਮਝਿਆ ਤੇ ਇਸ ਵਿਸ਼ਾਲ ਖਾਈ ਨੇ ਦੋਹਾਂ ਨੂੰ ਅਲੱਗ-ਥਲੱਗ ਕਰ ਦਿੱਤਾ।

page-82 :- The Ramayana story is one of the Aryan expansion on the South.

ਸਫਾ- 82 : ਰਮਾਇਣ ਦੀ ਕਹਾਣੀ (ਆਰੀਆਂ ਵੱਲੋਂ) ਦੱਖਣ ਵੱਲ ਰਾਜ ਵਧਾਉਣ ਦੀ ਕਹਾਣੀ ਹੈ।

The Historians History of World vol. 2 at page 531

The Ramayana distinguished the SURAS who indulged themselves in these liquors from ASURAS who obtained from them.

ਇਤਿਹਾਸਕਾਰ : ਸੰਸਾਰ ਦਾ ਇਤਿਹਾਸ, ਜਿਲਦ-2 ਸਫਾ 531,

ਰਮਾਇਣ ਨੇ ਸੁਰਾਂ ਨੂੰ ਵੱਖਰੇ ਕਰ ਦਿੱਤਾ, ਉਹ ਸੁਰ ਜਿਹੜੇ ਆਮ ਤੌਰ 'ਤੇ ਨਸ਼ਾ ਪੀਂਦੇ ਸਨ, ਉਨ੍ਹਾਂ ਆਸੁਰਾਂ ਨਾਲੋਂ ਜਿਨ੍ਹਾਂ ਨੇ ਇਹ ਨਸ਼ਾ ਉਨ੍ਹਾਂ ਤੋਂ ਪ੍ਰਾਪਤ ਕੀਤਾ। (ਭਾਵ ਸੁਰ ਜੋ ਨਸ਼ਾ ਪੀਂਦੇ ਸਨ/ਆਸੁਰ ਜੋ ਨਹੀਂ ਪੀਂਦੇ ਸਨ। ਭਾਵ ਸੁਰ ਆਰੀਅਨ/ਆਸੁਰ ਦਰਾਵੜ)

A.C. Dass M.A.B.L. in 'Rig Vedic India' page 151., "The followers and the worshipers of Indra and other deities were called the DEVAS and the opponents of Indra worshipers and sacrifice were called the ASURAS and these terms became the hateful terms to one party or the other.

ਏ.ਬੀ. ਦਾਸ ਐਮ.ਏ., ਬੀ.ਐਲ. 'ਰਿਗਵੇਦਕ ਭਾਰਤ' ਸਫਾ-151, "ਇੰਦਰ ਅਤੇ ਹੋਰ ਦੇਵੀ-ਦੇਵਤਿਆਂ ਦੇ ਪੂਜਣ ਵਾਲਿਆਂ ਨੂੰ ਦੇਵ ਪੁਰਸ਼ ਕਿਹਾ ਗਿਆ ਅਤੇ ਇਨ੍ਹਾਂ ਨੇ ਇੰਦਰ ਅਤੇ ਬਲੀਆਂ ਦਾ ਵਿਰੋਧ ਕੀਤਾ ਉਨ੍ਹਾਂ ਨੂੰ ਆਸੁਰ ਕਿਹਾ ਗਿਆ। ਇਹ ਸ਼ਬਦ (ਦੇਵ/ਆਸੁਰ) ਇਕ ਦੂਜੀ ਪਾਰਟੀ ਲਈ ਘ੍ਰਿਣਾ ਦਾ ਕਾਰਨ ਬਣੇ।"

P.H. Gupta, In 'My Studies in Ramayna' (page-1 Chapter 1)

The Ramayna is not a religious book, it is the story of the conquest of South India by the alien Aryans, after their occupation of the North. Valmiki himself avows that his epic narrates the story of the victory of Rama (yudha kanda chapter 130)

ਪੀ.ਐਚ. ਗੁਪਤਾ 'ਮੇਰੀ ਰਮਾਇਣ' ਸਫਾ 1 ਚੈਪਟਰ 1

ਰਮਾਇਣ ਕੋਈ ਧਾਰਮਿਕ ਪੁਸਤਕ ਨਹੀਂ। ਇਹ ਤਾਂ ਬਦੇਸ਼ੀ ਆਰੀਆਂ ਵੱਲੋਂ ਦੱਖਣੀ ਭਾਰਤ ਉੱਤੇ ਜਿੱਤ ਦੀ ਕਹਾਣੀ ਹੈ। ਉੱਤਰੀ ਭਾਰਤ ਦੇ ਜਿੱਤੇ ਜਾਣ ਤੋਂ ਬਾਅਦ ਵਾਲਮੀਕ ਆਪ ਲਿਖਦੇ ਹਨ ਕਿ ਉਨ੍ਹਾਂ ਦਾ ਇਹ ਮਹਾਂਕਾਵਿ ਰਾਮ ਦੀ ਜਿੱਤ ਦਾ ਬਿਰਤਾਂਤ ਹੈ। (ਯੁੱਧ ਕਾਂਡ ਚੈਪਟਰ 130 ਵਾਲਮੀਕੀ ਰਾਮਾਇਣ)

page 28 :- The aim of Rama was not just to kill Ravana and recover seeta. but the destruction of the whole of Rakhsha Race.

ਉਪਰੋਕਤ ਸਫਾ-28 : ਰਾਮ ਦਾ ਮਨੋਰਥ ਸਿਰਫ ਰਾਵਣ ਨੂੰ ਮਾਰਨਾ ਹੀ ਨਹੀਂ ਸੀ ਸੀਤਾ ਨੂੰ ਮੋੜ ਲਿਆਉਣਾ ਹੀ ਨਹੀਂ ਸੀ, ਪ੍ਰੰਤੂ ਉਸ ਦਾ ਮੰਤਵ ਵੀ ਸਾਰੇ ਰਾਖਸ਼ ਵੰਸ਼ ਦਾ ਖਾਤਮਾ ਕਰ ਦੇਣਾ ਸੀ।

page-29:- This is obivious that the ethics of war of the Aryan Invaders of India were not less barbarous than those of the Muslims; Spanish is and other white imperialists, expansionists and coloniser.

ਉਪਰੋਕਤ ਸਫਾ-29 : ਇਹ ਗੱਲ ਸਾਫ ਜ਼ਾਹਰ ਹੈ ਕਿ ਆਰੀਅਨ ਹਮਲਾਵਰਾਂ ਦੇ ਯੁੱਧ ਢੰਗ, ਮੁਸਲਮਾਨਾਂ, ਸਪੇਨਸ਼ਾਂ ਅਤੇ ਹੋਰ ਗੋਰੇ ਸਾਮਰਾਜੀਆਂ, ਪਸਾਰਵਾਦੀਆਂ ਅਤੇ ਬਸਤੀਵਾਦੀਆਂ ਨਾਲੋਂ ਘੱਟ ਅਸਭਿਅਕ ਨਹੀਂ ਸਨ।

D. Raghava Chandraya Sath Shastri secretary, write in The Real Indian National Congress party, "Is not the Brahmin a foreigner?

page 21 : (a) And the Brahmin's own deffnitions, Aryan thrai-Varnikah Anaryah Sudrah (sanskrit) the three Dwijas (Highcasted) i.e. the Brahmin, the Kashatria and the Vyshas are

three Aryan communities where as the sudras are non-Aryans. (Hara datta's Commentry on Gauthama Dharma sutra)

ਡੀ. ਰਾਘਵ ਚੰਦਰਈਆ ਸਬ ਸ਼ਾਸਤਰੀ ਸੈਕਟਰੀ, 'ਅਸਲੀ ਨੈਸ਼ਨਲ ਕਾਂਗਰਸ ਪਾਰਟੀ', "ਕੀ ਬ੍ਰਾਹਮਣ ਬਦੇਸ਼ੀ ਨਹੀਂ ?" ਸਫਾ 21 "ਬ੍ਰਾਹਮਣਾਂ ਦੀਆਂ ਆਪਣੀਆਂ ਵਿਆਖਿਆਵਾਂ 'ਆਰੀਆਂ ਥਰਾਏ ਵਰਨੀਕਾਹ, ਅਨਆਰੀਆ ਸ਼ੂਦਰਾ (ਸੰਸਕ੍ਰਿਤ ਸ਼ਲੋਕ) ਭਾਵ ਤਿੰਨ ਦਵਿਜ (ਉੱਚ) ਜਾਤੀਆਂ ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼, ਤਿੰਨੇ ਆਰੀਅਨ ਜਾਤੀਆਂ ਹਨ ਅਤੇ ਸ਼ੂਦਰ ਲੋਕ ਅਨ-ਆਰੀਅਨ। (ਹਰ ਦੱਤਾ ਦੇ 'ਗੌਤਮ ਧਰਮ ਸੂਤਰ' ਉੱਪਰ ਵਿਚਾਰ)

K. Veera Mani M.A., B.L. in 'Why reservation? page-3, It is Known fact that the original inhabitants of India were only Dravdians. The advent of Aryans lead to the dicisions amongst Dravidians, the SC's, S.T's and B.C.'s were all Dravdians.

ਕੇ. ਵੀਰਾ ਮਨੀ ਐੱਮ.ਏ.ਬੀ.ਐੱਲ. 'ਰਾਖਵਾਂਕਰਨ ਕਿਉਂ ? ਸਫਾ-3,

ਇਹ ਪ੍ਰਵਾਨਤ ਸੱਚਾਈ ਹੈ ਕਿ ਭਾਰਤ ਦੇ ਮੂਲ ਵਾਸ਼ਿੰਦੇ ਕੇਵਲ ਦਰਾਵੜ ਸਨ। ਆਰੀਆ ਦੇ ਦਾਖਲੇ ਨੇ ਦਰਾਵੜਾਂ ਵਿਚਕਾਰ ਵੰਡੀਆਂ ਪਾ ਦਿੱਤੀਆਂ। ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲੇ ਅਤੇ ਪੱਛੜੀਆਂ ਜਾਤੀਆਂ ਸਭ ਦਰਾਵੜ ਹੀ ਸਨ।

ਦਸੌਂਧਾ ਸਿੰਘ 'ਅਨੁਸੂਚਿਤ ਜਾਤੀਆਂ ਦਾ ਗੌਰਵਮਈ ਨਿਕਾਸ ਅਤੇ ਵਿਕਾਸ' ਵਿਚ-ਸਫਾ-5,

1500 ਪੂਰਬ ਈਸਾ ਮਸੀਹ ਦੇ ਕਰੀਬ ਆਰੀਆ ਲੋਕ ਹਿੰਦੁਸਤਾਨ ਵਿਚ ਆਏ। ਉਸ ਸਮੇਂ ਉੱਤਰ-ਪੱਛਮੀ ਭਾਰਤ ਵਿਚ ਬੜੀ ਉੱਨਤ ਅਤੇ ਖੁਸ਼ਹਾਲ ਸੰਸਕ੍ਰਿਤੀ ਮੌਜੂਦ ਸੀ... ਇਹ ਸੱਭਿਅਤਾ ਸੰਸਾਰ ਦੀਆਂ ਉੱਨਤ ਸੱਭਿਅਤਾਵਾਂ ਵਿਚੋਂ ਇਕ ਸੀ। ਉਨ੍ਹਾਂ ਨੇ ਲੋਥਲ (ਗੁਜਰਾਤ) ਵਿਚ 700 ਫੁੱਟ ਦੀ ਪੱਕੀ ਬੰਦਰਗਾਹ ਬਣਾਈ ਹੋਈ ਸੀ, ਜੋ ਬੜੀ ਲਾਸਾਨੀ ਸੀ। ਏਥੇ ਉਹ ਆਪਣੇ ਜਹਾਜ਼ਾਂ ਵਿਚ ਮਾਲ ਲੱਦਦੇ ਅਤੇ ਉਤਾਰਦੇ ਸਨ।

ਸਫਾ-6 : ਜਦ ਆਰੀਆ ਲੋਕ ਹਿੰਦੁਸਤਾਨ ਵਿਚ ਆਏ ਤਾਂ ਉਹ ਤਿੰਨ ਜਾਤਾਂ ਵਿਚ ਵੰਡੇ ਹੋਏ ਸਨ-

(1) ਕਬੀਲਿਆਂ ਦੇ ਸਰਦਾਰ ਅਤੇ ਉਨ੍ਹਾਂ ਦੇ ਯੋਧੇ ਖੱਤਰੀ ਉੱਤਮ ਗਿਣੇ ਗਏ ਅਤੇ ਕਬੀਲਿਆਂ ਦੇ ਹਾਕਮ। (2) ਇਨ੍ਹਾਂ ਦੇ ਪਿੱਛੋਂ ਬ੍ਰਾਹਮਣ ਦਾ ਦਰਜਾ ਆਉਂਦਾ ਹੈ ਅਤੇ ਉਨ੍ਹਾਂ ਦਾ ਕੰਮ ਧਾਰਮਿਕ ਪੂਜਾ ਅਰਚਨਾ ਬਾਰੇ ਧਿਆਨ ਰੱਖਣਾ ਸੀ। (ਨੋਟ- ਰਿਗਵੇਦ ਅਨੁਸਾਰ ਬਰਾਹਮਣ ਦਾ ਦਰਜਾ ਉੱਤਮ ਹੈ, ਜੋ ਬ੍ਰਹਮਾ ਨੇ ਆਪਣੇ ਸਿਰ ਤੋਂ ਪੈਦਾ ਕੀਤਾ ਹੈ ਅਤੇ ਕਸ਼ਤਰੀ ਦਾ ਦਰਜਾ ਦੂਜਾ ਹੈ, ਜੋ ਬ੍ਰਾਹਮਣ ਦੀਆਂ ਬਾਹਾਂ ਵਿਚੋਂ ਉਤਪੰਨ ਹੋਇਆ ਹੈ। (3) ਵੈਸ਼- ਇਨ੍ਹਾਂ ਦਾ ਕੰਮ ਪਸ਼ੂ ਚਾਰਨਾ ਸੀ. ਇਹ ਚਰਵਾਹੇ ਗਿਣੇ ਜਾਂਦੇ ਸਨ। ਇਨ੍ਹਾਂ ਵਿਚੋਂ ਕੁਝ ਵਪਾਰ ਕਰਦੇ ਸਨ। ਸਫਾ-7- ਇਨ੍ਹਾਂ ਵਿਚ ਸ਼ੂਦਰ ਨਹੀਂ ਸਨ, ਜੋ ਬਾਅਦ ਵਿਚ ਹੋਂਦ ਵਿਚ ਆਏ ਸਨ। ਨੋਟ- ਉਪਰੋਕਤ ਕਥਨ ਅਨੁਸਾਰ ਆਰੀਆਂ ਦੀਆਂ ਮੂਲ ਤਿੰਨ ਜਾਤੀਆਂ ਸਨ, ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼।

ਡੀ.ਆਰ. ਨਿਮ 'ਆਰੀਆ ਅਨ-ਆਰੀਆ ਸੰਘਰਸ਼' ਵਿਚ, ਸਫਾ-37

ਜੋ ਆਰੀਆ ਦੇ ਸਾਹਮਣੇ ਸਿਰ ਨਹੀਂ ਝੁਕਾਉਂਦੇ ਸਨ, ਜੋ ਵਿਦਰੋਹੀ ਹੋ ਕੇ ਜੰਗਲਾਂ ਜਾਂ ਪਹਾੜਾਂ ਵਿਚ ਛੁੱਪ ਕੇ, ਆਰੀਆਂ ਦੀਆਂ ਬਸਤੀਆਂ 'ਤੇ ਹਮਲੇ ਕਰਦੇ ਸਨ, ਉਨ੍ਹਾਂ ਨੂੰ ਆਰੀਆ ਨੇ 'ਦਸਿਊ' ਨਾਮ ਦਿੱਤਾ।

Dalit Voice 1-15/88 Feb. page 15

Writes KC. Mishra, 'A Brahmin scholar in his latest book, Tribes in Maharashtra 1987 comes out with a rare truth that Aryans destroyed the identity of indigenious people of India and created the heirrcically graded castes out the egalitarians tribal groups. The following are the excerpts from his conclusions. page 383-388

ਦਲਿਤ ਵਾਇਸ 1-15-88 ਫਰਵਰੀ ਸਫਾ 15.

ਕੇ.ਸੀ. ਮਿਸ਼ਰਾ, "ਇਕ ਬ੍ਰਾਹਮਣ ਵਿਦਵਾਨ ਆਪਣੀ ਨਵੀਂ ਪੁਸਤਕ 'ਮਹਾਂਰਾਸ਼ਟਰ ਦੇ ਕਬੀਲੇ-1987" ਵਿਚ ਇਕ ਅਣ-ਸਧਾਰਨ ਸੱਚਾਈ ਪੇਸ਼ ਕਰਦਾ ਹੈ ਕਿ ਆਰੀਅਨਾਂ ਨੇ ਭਾਰਤ ਦੇ ਮੂਲ ਨਿਵਾਸੀ ਲੋਕਾਂ ਦੀ ਪਛਾਣ ਤਬਾਹ ਕਰ ਦਿੱਤੀ ਅਤੇ ਪੁਰਖੀ ਆਧਾਰ 'ਤੇ ਸਮਾਨ ਵਸਿੰਦੇ ਕਬੀਲੇ ਗਰੋਹਾਂ ਨੂੰ ਜਾਤੀ ਆਧਾਰਾਂ 'ਤੇ ਦਰਜਾ ਬਦਰਜਾ (ਉਚ-ਨੀਚ) ਵੰਡ ਕੇ ਰੱਖ ਦਿੱਤਾ। ਇਹ ਉਸ ਦੁਆਰਾ ਕੱਢੇ ਗਏ ਸਿੱਟਿਆਂ ਦਾ ਸਾਰ ਅੰਸ਼ ਹਨ। ਸਫਾ 383-388.

Khushwant Singh (Dalit voice Nov. 87 page-8)

"Hinduism was brought in by Aryans and Islam by Muslims"

ਖੁਸ਼ਵੰਤ ਸਿੰਘ (ਪੱਤਰਕਾਰ) ਦਲਿਤ ਵਾਇਸ ਨਵੰਬਰ 87 ਸਫਾ 8 (ਟਾਈਮਜ਼ ਆਫ ਇੰਡੀਆ 9 ਅਕਤੂਬਰ 87) "ਹਿੰਦੂਵਾਦ ਆਰੀਆਂ ਦੁਆਰਾ ਅਤੇ ਇਸਲਾਮ ਮੁਸਲਮਾਨਾਂ ਦੁਆਰਾ ਲਿਆਂਦਾ ਗਿਆ।"

E.M.S. Namoodaripad (A top Brahmin Marxist leader) speech at Sultan battery Feb. 1O, 87 (Dalit Voice April 87) page 19 'Hinduism is not born in India. It is as foreign as other religions but is got flourished in India."

ਈ.ਐਮ.ਐੱਸ. ਨਬੂੰਦਰੀਪਾਦ (ਉੱਚ ਜਾਤੀ ਬ੍ਰਾਹਮਣ ਮਾਰਕਸਵਾਦੀ) 10 ਫਰਵਰੀ, 1987 ਨੂੰ ਸੁਲਤਾਨ ਬਾਟਰੀ ਵਿਖੇ ਦਿੱਤੇ ਗਏ ਭਾਸ਼ਣ ਵਿਚੋਂ, ਦਲਿਤ ਵਾਇਸ ਅਪ੍ਰੈਲ 1987 (ਸਫਾ-19) "ਹਿੰਦੂਵਾਦ ਭਾਰਤ ਵਿਚ ਨਹੀਂ ਜਨਮਿਆਂ। ਇਹ ਦੂਜੇ ਧਰਮਾਂ

(ਇਸਾਈ, ਮੁਸਲਮ ਧਰਮ) ਵਾਂਗ ਹੀ ਬਦੇਸ਼ੀ ਹੈ। ਪ੍ਰੰਤੂ ਇਹ ਭਾਰਤ ਦੀ ਧਰਤੀ 'ਤੇ ਵਧਿਆ, ਫਲਿਆ ਤੇ ਫੈਲਿਆ।

Great African thinkers voL I by Sheikh Anta Diop page 135-141 (Ref. D.V. March 87) :- It is the invading Aryans who enslaved women, destroyed the Indus Civilisation, it is the abnovious Aryan ideas that gave birth to the sati (window buming) and jati system. says runoko Rashidi. Aryans are barbarins. they had no culture. It is the Aryans who enforsed caste system on the black pouplation (the original habitants of India) page 141.

Says Rashidi-It was only during Moryan period blacks recovered a little. Iran the lanu of the Aryans had caste system. Budha was the first man to revolt ageist Aryans and their cast system.

ਮਹਾਨ ਅਫਰੀਕਨ ਵਿਚਾਰਕ ਡਾਇਪ ਜਿਲਦ 1 ਵੱਲੋਂ ਸ਼ੇਖ ਅੰਤਾ ਸਫਾ 135-141

ਦਲਿਤ ਵਾਇਸ ਮਾਰਚ 87, ਇਹ ਹਮਲਾਵਰ ਆਰੀਅਨ ਹਨ, ਜਿਨ੍ਹਾਂ ਨੇ ਔਰਤਾਂ ਨੂੰ ਗੁਲਾਮ ਬਣਾਇਆ, ਸਿੰਧੂ ਸੱਭਿਅਤਾ ਤਬਾਹ ਕੀਤੀ। ਇਹ ਗੈਰ-ਮਨੁੱਖੀ ਆਰੀਅਨ ਵਿਚਾਰਧਾਰਾ ਹੈ, ਜਿਸ ਨੇ ਸਤੀ ਪ੍ਰਥਾ ਨੂੰ ਜਨਮ ਦਿੱਤਾ (ਵਿਧਵਾਵਾਂ ਨੂੰ ਸਾੜਨਾ) ਅਤੇ ਜਾਤੀ ਪ੍ਰਬੰਧ ਨੂੰ ਜਨਮ ਦਿੱਤਾ। ਇਹ ਗੱਲ ਰੁਨੋਕੇ ਰਸ਼ੀਦੀ ਲਿਖਦਾ ਹੈ ਕਿ ਆਰੀਅਨ ਅਸਭਿਅਕ ਘੁਮੰਤਰੂ ਕਬੀਲੇ ਸਨ। ਉਨ੍ਹਾਂ ਦਾ ਕੋਈ ਸਭਿਆਚਾਰ ਨਹੀਂ ਸੀ। ਇਹ ਆਰੀਅਨ ਹੀ ਹਨ, ਜਿਨ੍ਹਾਂ ਨੇ ਸਾਂਵਲੀ ਅਬਾਦੀ ਭਾਰਤ ਦੇ ਮੂਲ ਨਿਵਾਸੀਆਂ (ਦਰਾਵੜ ਲੋਕਾਂ) ਉੱਪਰ ਜਾਤੀ ਪ੍ਰਬੰਧ ਠੋਸਿਆ।

ਸਫਾ 141 : ਰਸ਼ੀਦੀ ਕਹਿੰਦੇ ਹਨ ਕਿ ਇਹ ਕੇਵਲ ਮੌਰੀਆ ਦਾ ਸਮਾਂ ਸੀ ਜਦੋਂ ਦਰਾਵੜਾਂ ਨੇ ਕੁਝ ਉੱਨਤੀ ਕੀਤੀ। ਇਰਾਨ, ਜੋ ਆਰੀਆਂ ਦੀ ਧਰਤੀ ਹੈ, ਉਥੇ ਜਾਤੀ ਸਿਸਟਮ ਸੀ। ਬੁੱਧ ਪਹਿਲਾ ਮਨੁੱਖ ਸੀ, ਜਿਸ ਨੇ ਆਰੀਆ ਅਤੇ ਉਨ੍ਹਾਂ ਦੇ ਜਾਤੀ ਪ੍ਰਬੰਧ ਵਿਰੁੱਧ ਸੰਘਰਸ਼ ਲਾਮਬੰਦ ਕੀਤਾ।

S.K. Pandian in 'The hidden heritage CEdu. Secretary to the govt of Andhra Pardesh) DV March 87 page 18

The auther says, "Dravdians is one of the earliest civilisation It was the Dravdians who imigrated to North and created the Indus Civilisation Which Bears close similarity to the Tung Bhadra valley south. Aggressive imposition of Brahminism and forced sanskritization brought the end of a glorious preAryan Civilisation.

ਐੱਸ.ਕੇ. ਪੰਡੀਅਨ ਸਿੱਖਿਆ ਸਕੱਤਰ ਆਂਧਰਾ ਸਰਕਾਰ 'ਦੀ ਹਿਡਨ ਹੈਰੀਟੇਜ' ਵਿਚ ਲਿਖਦਾ ਹੈ, ਦਰਾਵੜ ਸਭਿਅਤਾ ਮੁੱਢਲੀਆਂ ਸੱਭਿਆਤਾਵਾਂ 'ਚੋਂ ਇਕ ਹੈ। ਇਹ ਦਰਾਵੜ ਹੀ ਸਨ ਜੋ ਉੱਤਰ ਵੱਲ ਫੈਲੇ ਅਤੇ ਜਿਨ੍ਹਾਂ ਨੇ ਸਿੰਧੂ ਘਾਟੀ ਸੱਭਿਅਤਾ ਦਾ ਨਿਰਮਾਣ ਕੀਤਾ, ਜਿਸ ਦਾ ਦੱਖਣ ਦੀ ਤੁੰਗ ਭੱਦਰਾ ਸੱਭਿਅਤਾ ਨਾਲ ਨੇੜੇ ਦਾ ਸੰਬੰਧ ਹੈ। ਬ੍ਰਾਹਮਣਵਾਦ ਅਤੇ ਸੰਸਕ੍ਰਿਤ ਦੇ ਜ਼ਬਰਦਸਤੀ ਲਾਗੂ ਹੋਣ ਨਾਲ ਆਰੀਆਂ ਦੇ ਆਉਣ ਤੋਂ ਪਹਿਲਾਂ ਦੀ ਸ਼ਾਨਦਾਰ ਸਭਿਅਤਾ ਦਾ ਅੰਤ ਹੋ ਗਿਆ।

History of Ancient wortd' by F. Korovkin (U:S.S.R Historian)

He says (page-81) Aryan tribes entered India from the North West. The

Aryans were nomads at that time-In cultural development. The Aryans Nomads were for behind the ancient city devellers of the Indus valley. They had no writing and passed their ancient tales down from the older generations to the younger orrally. About a thousand years B.C. the Indians learned to mine, Iron, ore and make things out of it. He further says: It was the Aryans who introduced caste system in India and divided the people. He also says that untouchables had suffered the most humilitating life. those who broke the caste laws were punished.""

page-83 :- Religion supported the state owning state while the state supported the religion. He says that Brahmins emerged as rulers with the help of caste system. What the Brahmin likes, must be given without regret (ibid)

'ਪੁਰਾਤਨ ਸੰਸਾਰ ਦਾ ਇਤਿਹਾਸ' ਲੇਖਕ ਸੋਵੀਅਤ ਇਤਿਹਾਸਕਾਰ ਐੱਫ. ਕੋਰੋਵਕਿਨ,

ਸਫਾ 81 : ਉਹ ਆਖਦਾ ਹੈ ਕਿ ਆਰੀਅਨ ਕਬੀਲੇ ਉੱਤਰ-ਪੱਛਮ ਵੱਲੋਂ ਭਾਰਤ ਅੰਦਰ ਦਾਖਲ ਹੋਏ। ਆਰੀਅਨ ਉਸ ਸਮੇਂ ਘੁਮੰਤਰੂ ਕਬੀਲੇ ਹੀ ਸਨ। ਇਹ ਘੁਮੰਤਰੂ ਆਰੀਅਨ, ਸਿੰਧੂ ਘਾਟੀ ਦੇ ਪੁਰਾਤਨ ਸ਼ਹਿਰੀਆਂ ਤੋਂ ਬਹੁਤ ਜ਼ਿਆਦਾ ਪੱਛੜੇ ਹੋਏ ਲੋਕ ਸਨ। ਉਹ ਲਿਖਣਾ ਨਹੀਂ ਜਾਣਦੇ ਸਨ ਅਤੇ ਆਪਣੀਆਂ ਪੁਰਾਣੀਆਂ ਕਥਾਵਾਂ ਨੂੰ ਜ਼ੁਬਾਨੀ ਬਜ਼ੁਰਗ ਪੀੜ੍ਹੀ ਤੋਂ ਅਗਲੀ ਜਵਾਨ ਪੀੜ੍ਹੀ ਤੱਕ ਪਹੁੰਚਾਉਂਦੇ ਸਨ। ਈਸਾ ਤੋਂ ਲਗਪਗ 1000 ਸਾਲ ਪਹਿਲਾਂ ਭਾਰਤੀ (ਦਰਾਵੜ) ਲੋਹਾ ਢਾਲਣ, ਕੋਲਾ ਤਿਆਰ ਕਰਨ ਅਤੇ ਉਨ੍ਹਾਂ ਤੋਂ ਵਸਤੂਆਂ ਬਣਾਉਣੀਆਂ ਜਾਣਦੇ ਸਨ। ਅੱਗੇ ਜਾ ਕੇ ਉਹ ਕਹਿੰਦਾ ਹੈ ਕਿ ਆਰੀਆ ਹੀ ਸਨ, ਜਿਨ੍ਹਾਂ ਨੇ ਭਾਰਤ ਅੰਦਰ ਜਾਤੀ ਪ੍ਰਬੰਧ

ਲਾਗੂ ਕੀਤਾ ਅਤੇ ਲੋਕਾਂ ਨੂੰ ਜਾਤਾਂ ਕੁਜਾਤਾਂ ਵਿੱਚ ਵੰਡ ਦਿੱਤਾ। ਉਹ ਇਹ ਵੀ ਕਹਿੰਦਾ ਹੈ ਕਿ ਅਛੂਤਾਂ ਨੂੰ ਸਭ ਤੋਂ ਵੱਧ ਨਿਰਾਦਰੀ ਭਰੇ ਜੀਵਨ ਦੇ ਦੁੱਖ ਝੱਲਣੇ ਪਏ।

ਸਫਾ 83 ; ਉਹ ਲੋਕ ਜਿਨ੍ਹਾਂ ਨੇ ਜਾਤ ਦੇ ਕਾਨੂੰਨ ਤੋੜੇ ਉਨ੍ਹਾਂ ਨੂੰ ਬੁਰੀਆਂ ਸਜ਼ਾਵਾਂ ਦਿੱਤੀਆਂ ਗਈਆਂ।

ਧਰਮ ਨੇ ਗੁਲਾਮਦਾਰੀ ਵਾਲੀ ਸਟੇਟ ਦੀ ਧਾਰਨਾ ਪੈਦਾ ਕੀਤੀ। ਉਹ ਇਹ ਕਹਿੰਦਾ ਹੈ ਕਿ ਜਾਤੀ ਪ੍ਰਬੰਧ ਦੀ ਸਹਾਇਤਾ ਨਾਲ, ਬ੍ਰਾਹਮਣ ਸ਼ਾਸਕਾਂ ਵਜੋਂ ਉਭਰੇ, ਜੋ ਕੁਝ ਬ੍ਰਾਹਮਣ ਪਸੰਦ ਕਰਦਾ ਸੀ ਭਾਵ ਚਾਹੁੰਦਾ ਸੀ, ਉਹ ਬਿਨਾਂ ਕਿਸੇ ਮੁਆਫੀ ਜਾਂ ਛੋਟ ਤੋਂ ਦਿੱਤਾ ਜਾਣਾ ਜ਼ਰੂਰੀ ਸੀ।

V.T. Rajshekarin D.V. Dec (page-14):- We (means S.C, S.T., O.B.G.and converted) belong to this land, we are the original inhabitants of this land, we were descendants of that great civilisation of Indus valley. The world" s most ancient and most glorious. In our own land we are enslaved by persons who come as invaders.

ਵੀ.ਟੀ. ਰਾਜ ਸ਼ੇਖਰ ਦਲਿਤ ਵਾਇਸ ਦਸੰਬਰ 86, ਸਫਾ-14

ਅਸੀਂ (ਭਾਵ ਐੱਸ.ਸੀ., ਐੱਸ.ਟੀ., ਓ.ਬੀ.ਸੀ. ਅਤੇ ਧਰਮ ਬਦਲੇ) ਇਸ ਧਰਤੀ ਨਾਲ ਸੰਬੰਧਤ ਹਾਂ। ਅਸੀਂ ਇਸ ਧਰਤੀ (ਭਾਵ ਭਾਰਤ) ਦੇ ਮੂਲ ਬਾਸ਼ਿੰਦੇ ਹਾਂ। ਅਸੀਂ ਮਹਾਨ ਸਿੰਧੂ ਘਾਟੀ ਸੱਭਿਅਤਾ ਦੇ ਸਿਰਜਨਹਾਰ ਹਾਂ, ਉਹ ਸਭਿਅਤਾ ਜੋ ਦੁਨੀਆਂ ਦੀ ਸਭ ਤੋਂ ਪੁਰਾਣੀ ਅਤੇ ਸਭ ਤੋਂ ਸ਼ਾਨਦਾਰ ਅਬਾਦੀ ਸੀ। ਸਾਡੀ ਆਪਣੀ ਧਰਤੀ 'ਤੇ ਸਾਨੂੰ, ਉਨ੍ਹਾਂ ਲੋਕਾਂ ਰਾਹੀਂ ਜੋ ਬਾਹਰੋਂ ਹਮਲਾਵਰ ਬਣ ਕੇ ਆਏ, ਗੁਲਾਮ ਬਣਾ ਲਿਆ ਗਿਆ ਹੈ।

P.N. Deshpande (P.T.I. Indian post May, 21,87) Nagpur

Aryans destroyed the advanced Sindhu civilisation in Harrappa........

That the Sindhu civilisation was the most advanced in the world and the

Aryans were responsible for plundering it. A great civilisation existed mush before the Aryans, basically barbarians came and brought about its down fall. He said, "It was the Aryans who created the caste distinctions in India. they did this by subjugating and humiliting the local people of Indus valley and dividing them into lower categories. This was the reason for the existance of scheduled castes and scheduled tribes in the country."

In Times of India (May 23, 1987) he says, "Aryans were arsnists who burned down the urban settlements of the Indus civilisation. That was why the ruins found today were mostly remnants of burnt down cities. Oeshmukh said the word, 'Arya' meant, came from outside. These people while they mixed with locals kept them at a lower leveL"

ਪੀ.ਐੱਨ. ਦੇਸ਼ ਪਾਂਡੇ (ਪੀ.ਟੀ.ਆਈ. ਇੰਡੀਅਨ ਪੋਸਟ ਮਈ 21, 87 ਨਾਗਪੁਰ)

ਆਰੀਆਂ ਨੇ ਹੜੱਪਾ ਦੀ ਉੱਨਤ ਸਿੰਧੂ ਸਭਿਅਤਾ ਨੂੰ ਤਬਾਹ ਕੀਤਾ। ਇਹ ਸਿੰਧੂ ਸਭਿਅਤਾ, ਜੋ ਦੁਨੀਆਂ ਵਿੱਚ ਉੱਤਮ ਸਭਿਅਤਾ ਸੀ ਅਤੇ ਆਰੀਅਨ ਲੋਕ ਇਸ ਦੀ ਤਬਾਹੀ ਦੇ ਜ਼ਿੰਮੇਵਾਰ ਸਨ। ਇਸ ਮਹਾਨ ਸਭਿਅਤਾ ਆਰੀਆਂ ਦੇ ਆਉਣ ਤੋਂ ਬਹੁਤ ਚਿਰ ਪਹਿਲਾਂ ਸਥਾਪਤ ਸੀ। ਅਸਲ ਵਿੱਚ ਅਸੱਭਿਅਕ ਆਰੀਆ ਆਏ ਤੇ ਉਨ੍ਹਾਂ ਇਸ ਦਾ ਸਤਿਆਨਾਸ ਕਰ ਦਿੱਤਾ। ਇਹ ਆਰੀਆ ਹੀ ਸਨ, ਜਿਨ੍ਹਾਂ ਨੇ ਭਾਰਤ ਅੰਦਰ ਜਾਤੀ ਵੰਡ ਪੈਦਾ ਕੀਤੀ। ਅਜਿਹਾ ਉਨ੍ਹਾਂ ਨੇ ਸਥਾਨਕ ਸਿੰਧੂ ਲੋਕਾਂ (ਭਾਵ ਦਰਾਵੜਾਂ) ਦਾ ਦਮਨ ਅਤੇ ਅਪਮਾਨ ਕਰਕੇ ਕੀਤਾ ਅਤੇ ਉਨ੍ਹਾਂ ਨੂੰ ਨੀਵੀਆਂ ਜਾਤੀਆਂ ਵਿੱਚ ਵੰਡ ਕੇ ਕੀਤਾ। ਇਹੀ ਕਾਰਨ ਸੀ ਕਿ ਭਾਰਤ ਅੰਦਰ ਅਨੁਸੂਚਿਤ ਜਾਤੀਆਂ ਅਤੇ ਅਨੁਸੂਸਿਕਤ ਕਬੀਲੇ ਹੋਂਦ ਵਿੱਚ ਆਏ। ਟਾਈਮਜ਼ ਆਫ ਇੰਡੀਆ 23 ਮਈ 1987 'ਚ ਉਹ ਲਿਖਦੇ ਹਨ ਕਿ ਆਰੀਅਨ ਅੱਗਾਂ ਲਾਉਂਦੇ ਸਨ। ਉਨ੍ਹਾਂ ਨੇ ਸਿੰਧੂ ਆਬਾਦੀ ਦੇ ਕਸਬਿਆਂ ਨੂੰ ਅੱਗਾਂ ਲਾ ਕੇ ਸਾੜ ਦਿੱਤਾ। ਇਹੀ ਕਾਰਨ ਹੈ ਕਿ ਜੋ ਖੰਡਰਾਤ ਅੱਜ ਮਿਲਦੇ ਹਨ, ਉਹ ਜਲਾਏ ਗਏ ਸ਼ਹਿਰਾਂ ਦਾ ਬਚਿਆ ਖੁਚਿਆ ਭਾਗ ਹਨ। ਦੇਸ਼ਮੁਖ ਨੇ ਕਿਹਾ : ਸ਼ਬਦ ਆਰੀਆ ਦਾ ਅਰਥ ਹੈ ਬਾਹਰੋਂ ਆਏ ਲੋਕ। ਇਹ ਲੋਕ ਜਦੋਂ ਇਥੋਂ ਦੇ ਲੋਕਾਂ ਨਾਲ ਘੁਲੇ-ਮਿਲੇ ਤਾਂ ਇਨ੍ਹਾਂ (ਆਰੀਆ) ਸਥਾਨਕ ਲੋਕਾਂ ਨੂੰ (ਭਾਵ ਦਰਾਵੜਾਂ) ਨੂੰ ਨੀਵੇਂ ਦਰਜੇ ਦਾ ਬਣਾ ਕੇ ਰੱਖ ਦਿੱਤਾ।

ਐੱਮ.ਐੱਸ. ਮਨਕਦ 'ਆਰੀਅਨ ਭਾਰਤ' ਦਲਿਤ ਵਾਇਸ ਜਨਵਰੀ 86 (ਸਫਾ-12)

ਆਰੀਆਵਾਦ, ਆਰੀਆਂ ਤੋਂ ਪਹਿਲਾਂ ਦੀ ਸਭਿਅਤਾ ਦੀਆਂ ਪ੍ਰਾਪਤੀਆਂ ਦੀ ਕਹਾਣੀ ਹੈ। ਉਹ ਸਭਿਅਤਾ, ਜਿਸ ਨੂੰ ਆਰੀਅਨ ਹਮਲਾਵਰਾਂ ਨੇ ਪੂਰੇ ਦਮਨ ਨਾਲ ਤਬਾਹ ਕੀਤਾ ਅਤੇ ਜਿਨ੍ਹਾਂ ਨੇ ਜਾਤੀ ਪ੍ਰਬੰਧ ਲਾਗੂ ਕਰਕੇ ਇਸ ਧਰਤੀ ਦੇ ਮੂਲ ਨਿਵਾਸੀਆਂ ਨੂੰ ਅਧੀਨ ਕਰ ਲਿਆ, ਅਨ-ਆਰੀਅਨ (ਭਾਵ ਦਰਾਵੜ) ਬਹੁ ਗਿਣਤੀ ਵਿੱਚ ਸਨ। ਪ੍ਰੰਤੂ ਆਰੀਅਨ ਹਮਲਾਵਰ ਜੋ ਕਿ ਅੱਜ ਵੀ ਭਾਰਤ 'ਤੇ ਰਾਜ ਕਰਦੇ ਹਨ, ਅਸਲ ਵਿੱਚ ਬਹੁ-ਗਿਣਤੀ ਨੂੰ ਘੱਟ ਗਿਣਤੀਆਂ ਕਹਿੰਦੇ ਸਨ। ਆਰੀਆਂ ਦੇ ਆਉਣ ਤੋਂ ਪਹਿਲੇ ਦਿਨਾਂ ਵਿੱਚ ਏਥੇ ਕੋਈ ਹਿੰਦੂਵਾਦੀ ਨਹੀਂ ਸੀ, ਜਿਹੜਾ ਕਿ ਆਰੀਆਂ ਦੁਆਰਾ ਭਾਰਤ ਵਿੱਚ ਲਿਆਂਦਾ ਗਿਆ। ਉਨ੍ਹਾਂ (ਆਰੀਆ) ਨੇ ਮੂਲ ਨਿਵਾਸੀਆਂ ਨੂੰ ਹਿੰਦੂ ਧਰਮ ਵਿੱਚ ਬਦਲ ਲਿਆ, ਸ਼ਾਮਲ ਕਰ ਲਿਆ, ਜੋ ਕਿ ਉਨ੍ਹਾਂ (ਦਰਾਵੜਾਂ) ਦਾ ਆਪਣਾ ਧਰਮ ਨਹੀਂ ਹੈ।

. M.S. Mankad (an Aryan India) Ref. O.V.jan 1986, page 12)

Aryanism the story of the acheivements of the glorious pre-Aryan

civilisation destroyed by the Aryan invaders who imposed caste system in and subjugated the original injhabitants of India the non-Aryans are in majority, but the aryan invaders who are today, ruling India, call the real majority as minorities. In the pre-Aryan days there was no Hinduism which was brought to India by Aryans. They converted the original inhabitants in Hinduism which is not their religion. Runoko Rashidi (an African Historian) in 'The black presence in ancient and modern India:

Ref. D. V. April, 1988 page 1.

Often refered to as Dravdians, these proud blacks of the Indus valley

were eventually pushed into the central and southren regions of India by the increasingly aggressive incursions of the Indo-European tribes. By 800 B.C. these nomad Aryan people had conqured most of norhren India and renamed their newly won dominions Arya Varla (the Aryan Land). Through out Aryavarta a rigid carte regimented social order was established with masses of conqured blacks (sudras) positioned as the lowest castes. With the passage 'of time this bruttaly harsh caste system became the basis of the religion which in now practiced throughout India. This is the religion known as Hinduism.

ਰੁਨਕੋ ਰਸ਼ੀਦੀ (ਅਫਰੀਕਨ ਇਤਿਹਾਸਕਾਰ) 'ਪੁਰਾਤਨ ਅਤੇ ਨਵੀਨ ਭਾਰਤ ਵਿੱਚ ਕਾਲੇ ਲੋਕਾਂ ਦੀ ਹੋਂਦ' ਦਲਿਤ ਵਾਇਸ ਅਪ੍ਰੈਲ 1988

ਸਫਾ- ; ਜਿਨ੍ਹਾਂ ਨੂੰ ਅਕਸਰ ਦਰਾਵੜ ਕਹਿ ਕੇ ਪੁਕਾਰਿਆ ਜਾਂਦਾ ਹੈ, ਸਿੰਧੂ ਸਭਿਅਤਾ ਦੇ ਸਨਮਾਨ ਯੋਗ ਕਾਲੇ ਲੋਕਾਂ ਨੂੰ, ਅਖੀਰ ਅੱਗੇ ਵਧਦੇ ਹੋਏ ਲਾਪਰਵਾਹ ਹਮਲਾਵਰ ਯੂਰਪੀਨ ਕਬੀਲਿਆਂ ਵੱਲੋਂ ਭਾਰਤ ਦੇ ਕੇਂਦਰੀ ਅਤੇ ਦੱਖਣੀ ਭਾਗਾਂ ਵੱਲ ਧੱਕ ਦਿੱਤਾ ਗਿਆ। ਈਸਾ ਤੋਂ ਲਗਭਗ 800 ਸਾਲ ਪਹਿਲਾਂ, ਇਨ੍ਹਾਂ ਘੁਮੰਤਰੂ ਆਰੀਅਨ ਕਬੀਲਿਆਂ ਨੇ ਉਤਰੀ ਭਾਰਤ ਦਾ ਬਹੁਤ ਸਾਰਾ ਹਿੱਸਾ ਜਿੱਤ ਲਿਆ ਸੀ। ਇਸ ਜਿੱਤੇ ਇਲਾਕਿਆਂ ਦਾ ਨਾਂ ਆਰੀਆ ਵਰਤ ਰੱਖ ਲਿਆ (ਭਾਵ ਆਰੀਆਂ ਦੀ ਧਰਤੀ)। ਸਾਰੀ ਆਰੀਆਵਰਤ ਧਰਤੀ 'ਤੇ ਇੱਕ ਜਾਤੀ ਵਖਰੇਵਿਆਂ ਵਾਲਾ ਸਮਾਜਿਕ ਪ੍ਰਬੰਧ ਪੱਕੇ ਤੌਰ 'ਤੇ ਲਾਗੂ ਕਰ ਦਿੱਤਾ ਗਿਆ ਅਤੇ ਜਿੱਤੀ ਹੋਈ ਕਾਲੇ ਰੰਗ ਦੀ (ਸ਼ੂਦਰ) ਜਨਤਾ ਨੂੰ ਨੀਵੀਆਂ ਜਾਤਾਂ ਕਰਾਰ ਦਿੱਤਾ ਗਿਆ, ਜੋ ਹੁਣ ਭਾਰਤ ਵਿੱਚ ਲਾਗੂ ਹੈ। ਇਸ ਧਰਮ ਦਾ ਨਾਂ 'ਹਿੰਦੂਵਾਦ' ਹੈ।

N.K. Sharma New Delhi, "Is it correct to say India is 85 percent 'Hindu'T (D.V.june88)

In 1892 upper classes clarified that these lower castes have no place in Arya Dharma, Vedic Dharma or Hinduism. They continued to describe themselves as Aryans or Belong to Vedic Dharma. BalGanga Dhar Tilak and Madan mohan Malvea, the then two brahmin leaders, when asked by the British as to who are the 'Hindu? they replied saying 'Hindus' are those who subscribe to the authority of the Vedas thus confining their religion of Hinduism to Brahmins, Kashatryas, Vaishas and Sudras. Untouchables are thus excluded. Untouchables means outsiders to Hinduism. SCs, BCs, STs are all untouchables to Hinduism and accordiug to Arya Dharma or Vedic Dharma.

ਐੱਨ.ਕੇ. ਸ਼ਰਮਾ (ਨਵੀਂ ਦਿੱਲੀ) 'ਕੀ ਇਹ ਕਹਿਣਾ ਦਰੁਸਤ ਹੈ ਕਿ 85% ਭਾਰਤ ਹਿੰਦੂ ਹੈ ?' ਦਲਿਤ ਵਾਇਸ ਜੂਨ 1988.

1892 ਵਿੱਚ ਉੱਚ ਜਾਤੀ ਲੋਕਾਂ ਨੇ ਸਪੱਸ਼ਟ ਕੀਤਾ ਕਿ ਇਹ ਨੀਵੀਆਂ ਜਾਤੀਆਂ ਆਰੀਆ ਧਰਮ/ਵੈਦਿਕ ਧਰਮ ਜਾਂ ਹਿੰਦੂ ਧਰਮ ਵਿੱਚ ਕੋਈ ਸਥਾਨ ਨਹੀਂ ਰੱਖਦੀਆਂ। ਉਨ੍ਹਾਂ (ਭਾਵ ਉੱਚੀਆਂ ਜਾਤੀਆਂ) ਨੇ ਆਪਣੇ-ਆਪ ਨੂੰ ਆਰੀਅਨ ਜਾਂ ਵੈਦਿਕ ਧਰਮ ਵਾਲੇ ਸਾਬਤ ਕਰਨਾ ਜਾਰੀ ਰੱਖਿਆ। ਉਸ ਵੇਲੇ ਦੇ ਦੋ ਬ੍ਰਾਹਮਣ ਨੇਤਾਵਾਂ, ਬਾਲ ਗੰਗਾਧਰ ਤਿਲਕ ਅਤੇ ਮਦਨ ਮੋਹਨ ਮਾਲਵੀਆ ਨੂੰ ਜਦੋਂ ਅੰਗਰੇਜ਼ਾਂ ਨੇ ਪੁਛਿਆ ਕਿ ਹਿੰਦੂ ਕੌਣ ਹਨ ? ਤਾਂ ਉਨ੍ਹਾਂ ਉੱਤਰ ਦਿੱਤਾ ਕਿ ਹਿੰਦੂ ਉਹ ਲੋਕ ਹਨ ਜਿਹੜੇ ਵੇਦਾਂ ਦੀ ਸ਼ਕਤੀ ਨੂੰ ਮੰਨਦੇ ਹਨ। ਇਸ ਤਰ੍ਹਾਂ ਉਨ੍ਹਾਂ ਆਪਣੇ ਹਿੰਦੂਵਾਦੀ ਧਰਮ ਨੂੰ ਬ੍ਰਾਹਮਣਾ, ਕਸ਼ੱਤਰੀਆਂ ਅਤੇ ਵੈਸ਼ਾਂ ਨਾਲ ਜੋੜ ਕੇ ਪੇਸ਼ ਕੀਤਾ ਅਤੇ ਸ਼ੂਦਰ-ਅਛੂਤ ਇਸ ਵਿੱਚੋਂ ਬਾਹਰ ਰੱਖੇ ਗਏ। ਅਛੂਤਾਂ ਦਾ ਅਰਥ ਹੈ ਹਿੰਦੂ ਧਰਮ ਤੋਂ ਬਾਹਰੀ ਲੋਕ। ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲੇ ਸਭ ਹਿੰਦੂਵਾਦ ਅਨੁਸਾਰ ਅਛੂਤ ਹਨ। ਇਹ ਸਭ ਕੁਝ ਆਰੀਅਨ ਧਰਮ ਜਾਂ ਵੈਦਿਕ ਧਰਮ ਅਨੁਸਾਰ ਹੈ।

Ref: Kaumi Udarian july 88 page 20. G.E.O. Australia's Geographical Magazine June August 1984, page 91, "When the Aryans invaded India from the West in 1500 B.C. They found an advanced civilisation in the Indus River Valley. The river was the first large water course the invades sfrom ancient Persia (Iran) discovered on their march East.

ਹਵਾਲਾ ਕੌਮੀ ਉਡਾਰੀਆਂ ਜੁਲਾਈ 1988 ਸਫਾ-20.

ਜੀ.ਈ.ਓ. ਆਸਟਰੇਲੀਆ ਜੀਓਗਰਾਫੀਕਲ ਮੈਗਜ਼ੀਨ ਜੂਨ–ਅਗਸਤ 1984 ਸਫਾ–91.

1500 ਪੂਰਵ ਈਸਵੀ ਸਮੇਂ ਜਦੋਂ ਆਰੀਆਂ ਨੇ ਭਾਰਤ ਉੱਪਰ ਹਮਲਾ ਕੀਤਾ ਤਾਂ ਉਨ੍ਹਾਂ ਨੇ ਵੇਖਿਆ ਕਿ 'ਸਿੰਧੂ ਦਰਿਆ–ਘਾਟੀ' ਇੱਕ ਉੱਨਤ ਸਭਿਅਤਾ ਸੀ। ਇਹ ਦਰਿਆ ਹੀ ਪਹਿਲਾ ਵਿਸ਼ਾਲ ਜਲ ਮਾਰਗ ਸੀ ਜਿਹੜਾ ਕਿ ਪੂਰਬ ਵੱਲ ਵਧਣ ਸਮੇਂ ਹਮਲਾਵਰ ਬਣ ਕੇ ਆਏ ਪੁਰਾਤਨ ਪਰਸੀਆ (ਇਰਾਨ) ਨੇ ਲੱਭਿਆ।

ਕੌਮੀ ਉਡਾਰੀਆਂ ਜੁਲਾਈ 88 ਸਫਾ–19.

'ਪੰਜਾਬ ਦਾ ਇਤਿਹਾਸਕ ਅਤੇ ਸੱਭਿਆਚਾਰਕਪਿਛੋਕੜ' ਡਾ. ਹਰਦੇਵ ਬਾਹਰੀ: ਹੜੱਪਾ (ਜ਼ਿਲ੍ਹਾ ਮਿੰਟਗੁਮਰੀ) ਤੇ ਮੋਹਨਜੋਦੜੋ (ਸਿੰਧੂ) ਦੀ ਸਾਰੀ ਸਭਿਅਤਾ ਨੂੰ ਵੇਖ ਕੇ ਅੰਦਾਜ਼ਾ ਕੀਤਾ ਜਾ ਸਕਦਾ ਹੈ ਕਿ ਆਰੀਆਂ ਦੇ ਆਉਣ ਤੋਂ ਪਹਿਲਾਂ ਪੰਜਾਬ ਅਤੇ ਸਿੰਧ ਇੱਕ ਸਨ। ਆਰੀਆਂ ਨੇ ਪੰਜਾਬ ਨੂੰ ਪਹਿਲੀ ਭਾਰਤੀ ਬਸਤੀ ਬਣਾਇਆ। ਆਰੀਆਂ ਦੇ ਕਬੀਲੇ ਆਏ ਅਤੇ ਦੁਆਬਿਆਂ (ਭਾਵ ਦਰਿਆਵਾਂ ਦੇ ਵਿਚਕਾਰਲੇ ਮੈਦਾਨਾਂ 'ਚ) ਵਿੱਚ ਵਸਣ ਲੱਗੇ।

ਉਹੀ, ਸਫਾ–19 : ਲੇਖਕ ਸ੍ਰ ਸਮਸ਼ੇਰ ਸਿੰਘ ਅਸ਼ੋਕ 'ਪੰਜਾਬੀ ਗੱਦ ਦਾ ਮੁੱਢ ਤੇ ਵਿਕਾਸ' ਵਿੱਚ ਲਿਖਦੇ ਹਨ, ਆਰੀਆ ਲੋਕ ਮੱਧ ਏਸ਼ੀਆ ਵਿੱਚੋਂ ਆ ਕੇ ਪੰਜਾਬ ਦੀਆਂ ਪ੍ਰਸਿੱਧ ਨਦੀਆਂ ਜਿਹਲਮ, ਚਨਾਬ, ਰਾਵੀ, ਬਿਆਸ, ਸਤਲੁਜ ਆਦਿ ਦੇ ਕੰਢਿਆਂ 'ਤੇ ਅਬਾਦ ਹੋਏ......

ਉਹੀ, ਸਫਾ 20. ਲੇਖਕ : ਪ੍ਰੋ: ਰਾਮੇਸ਼ਵਰ ਗੁਪਤਾ ਐੱਮ.ਏ. ਪੁਸਤਕ 'ਮਾਨਵ ਕੀ ਕਹਾਨੀ' ਵਿੱਚ ਲਿਖਦੇ ਹਨ : "ਜਿਨ੍ਹਾਂ ਲੋਕਾਂ ਨੇ ਇਸ ਸਭਿਅਤਾ (ਸਿੰਧੂ ਘਾਟੀ ਸਭਿਅਤਾ) ਦਾ ਵਿਕਾਸ ਕੀਤਾ ਉਹ ਆਰੀਆ ਨਹੀਂ ਸਨ....."

ਸਫਾ :–3; 1947 ਈ: ਦੀ ਵੰਡ ਤੋਂ ਪਹਿਲਾਂ ਭਾਰਤ, ਰੂਸ ਨੂੰ ਛੱਡ ਕੇ ਸਾਰੇ ਯੂਰਪ ਦੇ ਬਰਾਬਰ ਅਤੇ ਇਕੱਲੇ ਇੰਗਲੈਂਡ ਤੋਂ ਵੀਹ ਗੁਣਾ ਵੱਡਾ ਸੀ। ਵੈਦਕ ਕਾਲ (ਜਦੋਂ ਵੇਦ ਲਿਖੇ ਗਏ) ਵਿੱਚ ਇਸ ਨੂੰ (ਭਾਵ ਜਦੋਂ ਜੰਬੂ ਦੀਪ, ਸਪਤ ਸਿੰਧੂ, ਸਿੰਧੂ ਘਾਟੀ ਦੇ ਦਰਾਵੜ ਲੋਕ ਆਰੀਆਂ ਤੋਂ ਹਾਰ ਗਏ ਤਾਂ) ਕਿਹਾ ਜਾਂਦਾ ਸੀ।

ਸਫਾ:–25 ; ਮੱਧ ਕਾਲ (ਜਦੋਂ ਮੁਸਲਮਾਨਾਂ ਨੇ ਭਾਰਤ ਵਿੱਚ ਪ੍ਰਵੇਸ਼ ਕੀਤਾ) ਸਮੇਂ ਇਸ ਦਾ ਨਾਂ ਹਿੰਦੁਸਤਾਨ ਸੀ, ਜਿਸ ਦੇ ਸ਼ਾਬਦਕ ਅਰਥ ਹਨ ਹਿੰਦੂਆਂ ਦੀ ਧਰਤੀ ਭਾਵ ਆਰੀਆਂ ਦੀ ਧਰਤੀ–(ਪ੍ਰੰਤੂ ਕੀ ਇਹ ਧਰਤੀ ਆਰੀਆਂ ਹਿੰਦੂਆਂ ਦੀ ਹੈ ਜਾਂ ਦਰਾਵੜ ਸਿੰਧੂਆਂ ਦੀ ? ਇਹ ਗੱਲ ਪਾਠਕ ਖੁਦ ਸਮਝਣ।) ਹਿੰਦੂ (ਆਰੀਆ ਵੰਸ਼) ਵੇਦ ਉਪਨਿਸ਼ਦ, ਰਮਾਇਣ (ਤੁਲਸੀ) ਅਤੇ ਮਹਾਂਭਾਰਤ (ਲੇਖਕ ਗੀਤਾ ਅਤੇ ਮਨੂੰ ਸਿਮਰਤੀ ਦਾ ਜ਼ਿਕਰ ਕਰਨਾ ਭੁੱਲ ਗਏ ਜਾਪਦੇ ਹਨ) ਨੂੰ ਪਵਿੱਤਰ ਗ੍ਰੰਥ ਮੰਨਦੇ ਹਨ। ਬ੍ਰਹਮਾ, ਵਿਸ਼ਨੂੰ, ਸ਼ਿਵ, ਰਾਮ ਅਤੇ ਕ੍ਰਿਸ਼ਨ ਦੀ ਪੂਜਾ ਸਾਰੇ ਭਾਰਤ ਵਿੱਚ ਇੱਕ ਸਮਾਨ ਪ੍ਰਚੱਲਤ ਹੈ। (ਕਿਉਂਕਿ ਹਾਕਮ ਲੋਕ ਹਮੇਸ਼ਾ ਆਪਣਾ ਸੱਭਿਆਚਾਰ ਲਾਗੂ ਕਰਦੇ ਹਨ) ਹਿੰਦੂਆਂ ਦੇ ਕੁੱਲ 68 ਤੀਰਥ ਸਥਾਨ ਹਨ। ਉਦਹਾਰਣ ਲਈ ਕਸ਼ਮੀਰ ਵਿੱਚ ਅਮਰਨਾਥ, ਕਾਂਗੜਾ ਵਿੱਚ ਜਵਾਲਾਜੀ, ਯੂ.ਪੀ. ਵਿੱਚ ਕਾਸ਼ੀ, ਮਥਰਾ ਅਤੇ ਬਿੰਦਰਾਬਣ, ਪੱਛਮੀ ਭਾਰਤ ਵਿੱਚ ਸੋਮਨਾਥ, ਉੜੀਸਾ ਵਿੱਚ ਜਗਨਨਾਥ ਪੁਰੀ, ਦੱਖਣ ਵਿੱਚ ਰਮੇਸ਼ਵਰ ਆਦਿ ਪ੍ਰਸਿੱਧ ਤੀਰਥ ਅਸਥਾਨ ਹਨ।

–ਇੱਕ ਵਿਅਕਤੀ ਨੂੰ ਮੁਕਤੀ ਦੀ ਪ੍ਰਾਪਤੀ ਲਈ ਅਯੁੱਧਿਆ, ਮਥਰਾ, ਹਰਦੁਆਰ, ਕਾਸ਼ੀ, ਕਾਂਚੀ, ਅਵਾਂਤਿਕਾ, ਪੁਰੀ, ਦੁਆਰਾ ਆਦਿ ਪਵਿੱਤਰ ਸਥਾਨਾਂ 'ਤੇ ਯਾਤਰਾ ਕਰਨੀ ਚਾਹੀਦੀ ਹੈ।

ਸਫਾ:–31; ਇਤਿਹਾਸ ਜਾਂ ਦੂਜੇ ਗ੍ਰੰਥ ਲਿਖਣਾ ਜਾਤੀ ਪ੍ਰਥਾ ਅਨੁਸਾਰ ਬ੍ਰਾਹਮਣਾਂ ਦਾ ਹੀ ਕੰਮ ਸੀ।

ਸਫਾ:–33; ਹਿੰਦੂਆਂ ਦੇ ਧਾਰਮਿਕ ਗ੍ਰੰਥ (ਜੋ ਬ੍ਰਾਹਮਣਾਂ ਨੇ ਹੀ ਲਿਖੇ) ਪੁਰਾਤਨ ਭਾਰਤੀ ਇਤਿਹਾਸ ਦੇ ਬਹੁਤ ਮਹੱਤਵਪੂਰਨ ਸੋਮੇ ਹਨ। ਇਨ੍ਹਾਂ ਗ੍ਰੰਥਾਂ ਵਿੱਚ ਸਭ ਤੋਂ ਪੁਰਾਣਾ ਗ੍ਰੰਥ ਰਿਗਵੇਦ ਹੈ)

ਇਹ ਆਰੀਆਂ ਦੀ ਸਭ ਤੋਂ ਪੁਰਾਣੀ ਸੱਭਿਅਤਾ ਦਾ ਇੱਕ ਮਾਤਰ ਸੋਮਾ ਹੈ।.... ਰਿਗਵੇਦ ਤੋਂ ਸਾਨੂੰ ਆਰੀਆ ਦੇ ਦਸਿਊਆਂ (ਭਾਵ ਭਾਰਤੀ ਮੂਲ ਨਿਵਾਸੀਆਂ–ਰਾਖਸ਼ਾਂ, ਦਾਨਵਾਂ, ਦੈਂਤਾਂ, ਬਾਨਰਾਂ, ਕਿੰਨਰਾਂ, ਯਕਸ਼ਾਂ, ਸਿੰਧੂਆਂ, ਆਸੁਰਾਂ ਦਨੂੰਆਂ ਦਰਾਵੜ ਜਾਤੀਆਂ, ਜਿਨ੍ਹਾਂ ਨੂੰ ਅੱਜ ਐੱਸ.ਸੀ., ਐੱਸ.ਟੀ., ਓ.ਬੀ.ਸੀ.ਤੇ ਮਾਇਨਾਰਟੀ ਦੇ ਲੋਕ ਕਿਹਾ ਜਾਂਦਾ ਹੈ) ਨਾਲ ਕੀਤੇ ਗਏ ਯੁੱਧਾਂ ਤੇ ਉਨ੍ਹਾਂ ਦੀ ਯੁੱਧ ਪ੍ਰਣਾਲੀ ਦੇ ਵਿਸ਼ੇ ਵਿੱਚ ਗਿਆਨ ਪ੍ਰਾਪਤ ਹੁੰਦਾ ਹੈ।.....

ਰਿਗਵੇਦ ਪਿੱਛੋਂ, ਸਾਮਵੇਦ, ਯਜੁਰਵੇਦ, ਅਥਰਵਵੇਦ, ਬ੍ਰਾਹਮਣ, ਅਰਣਯਕ ਉਪਨਿਸ਼ਦ ਆਦਿ ਹਿੰਦੂਆਂ ਦੇ ਮਹਾਨ ਗ੍ਰੰਥਾਂ ਦੀ ਰਚਨਾ ਕੀਤੀ। ਇਨ੍ਹਾਂ ਤੋਂ ਸਾਨੂੰ ਆਰੀਆਂ ਦੀ ਉਤਰ ਵੈਦਕ ਕਾਲ ਦੀ ਸੱਭਿਅਤਾ ਦਾ ਗਿਆਨ ਹੁੰਦਾ ਹੈ। ਇਨ੍ਹਾਂ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਕਿਸ ਤਰ੍ਹਾਂ ਆਰੀਆਂ ਦਾ ਇਸ ਸਮੇਂ ਤੱਕ ਉੱਤਰੀ ਭਾਰਤ (ਭਾਵ ਅਫਗਾਨਿਸਤਾਨ, ਪਾਕਿਸਤਾਨ, ਪੰਜਾਬ, ਗੁਜਰਾਤ, ਯੂ.ਪੀ. ਆਦਿ ਤੱਕ) ਅਥਵਾ 'ਆਰੀਆ ਵਰਤ' ਵਿੱਚ ਫੈਲਾਅ ਹੋ ਚੁੱਕਾ ਸੀ ਅਤੇ ਉਨ੍ਹਾਂ ਦੇ ਸ਼ਕਤੀਸ਼ਾਲੀ ਰਾਜ ਸਥਾਪਤ ਹੋ ਚੁੱਕੇ ਸਨ।

ਸਫਾ:–47:–ਆਰੀਆ (ਭਾਵ ਬ੍ਰਾਹਮਣ ਕਸ਼ੱਤਰੀ) ਦੇ ਭਾਰਤ ਵਿੱਚ ਆਉਣ ਤੋਂ ਪਹਿਲਾਂ ਇੱਥੇ ਇੱਕ ਉੱਨਤ ਸ਼ਹਿਰੀ ਸੱਭਿਅਤਾ (ਸਿੰਧੂ ਘਾਟੀ–ਦਰਾਵੜ ਸੱਭਿਅਤਾ) ਕਾਇਮ ਸੀ। ਸਰ ਜਾਨ ਮਾਰਸ਼ਲ ਦੇ ਕਥਨ ਅਨੁਸਾਰ, "ਸਿੰਧੂ ਘਾਟੀ ਸੱਭਿਅਤਾ (ਭਾਵ ਅੱਜ ਦੀਆਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ, ਪੱਛੜੀਆਂ ਜਾਤੀਆਂ ਤੇ ਉਹ ਲੋਕ ਜੋ ਮੁਸਲਮਾਨ, ਸਿੱਖ, ਇਸਾਈ, ਬੋਧੀ ਬਣ ਗਏ ਹਨ) ਮੁੱਖ ਰੂਪ ਵਿੱਚ ਸੁਤੰਤਰ ਅਤੇ ਸਵਦੇਸ਼ੀ ਸੱਭਿਅਤਾ ਸੀ, ਜੋ ਭਾਰਤ ਦੀ ਧਰਤੀ ਦੀ ਉਪਜ ਸੀ (ਭਾਵ ਆਰੀਆਂ ਨੇ ਮੱਧ ਏਸ਼ੀਆ ਵਰਗੇ ਇਲਾਕਿਆਂ ਵਿੱਚੋਂ ਆ ਕੇ ਇਸ ਨੂੰ ਤਬਾਹ ਕੀਤਾ–ਜਿੱਤਿਆ ਅਤੇ ਆਪਣਾ ਹਿੰਦੂ ਸਭਿਆਚਾਰ ਲਾਗੂ ਕੀਤਾ।)..... ਇਹ ਸੱਭਿਅਤਾ ਬਲੋਚਸਤਾਨ–ਬਹਾਵਲਪੁਰ ਰਿਆਸਤ, (ਪਾਕਿਸਤਾਨ)–ਰਾਜਸਥਾਨ, ਪੰਜਾਬ, ਹਰਿਆਣਾ, ਉੱਤਰ ਪ੍ਰਦੇਸ਼, ਗੁਜਰਾਤ–ਅਰਬ ਸਾਗਰ ਤੋਂ ਹਿਮਾਲਾ ਪਰਬਤ ਤੱਕ.... ਸਿੰਧੂ ਨਦੀ ਤੋਂ ਤਾਪਤੀ ਨਦੀ ਤੱਕ ਫੈਲੀ ਹੋਈ ਸੀ। ਦੱਖਣ ਵਿੱਚ ਹੈਦਰਾਬਾਦ, ਕਰਨਾਟਕ ਅਤੇ ਨੀਲਗੀਰੀ ਪਰਬਤ ਤੱਕ ਸੀ।

ਸਫਾ:-48:- ਸਿੰਧੂ ਘਾਟੀ ਦੀ ਸੱਭਿਅਤਾ ਅਵੱਸ਼ ਹੀ ਸ਼ਹਿਰੀ ਸੱਭਿਅਤਾ ਸੀ। .... ਉਹ ਲੋਕ ਨਗਰ ਯੋਜਨਾ ਬਣਾਉਣ ਵਿੱਚ ਬਹੁਤ ਮਾਹਰ ਹਨ। ਉੱਥੇ ਇੱਕ, ਕਈ ਕਮਰਿਆਂ ਵਾਲਾ ਵਿਸ਼ਾਲ ਭਵਨ ਮਿਲਿਆ ਹੈ, ਜੋ 230 ਫੁੱਟ ਲੰਬਾ ਅਤੇ 78 ਫੁੱਟ ਚੌੜਾ ਹੈ। ਉੱਥੇ 90 ਫੁੱਟ ਲੰਬਾ ਅਤੇ 90 ਫੁੱਟ ਚੌੜਾ ਇੱਕ ਵੱਡਾ ਹਾਲ ਮਿਲਿਆ ਹੈ।

.... ਹੜੱਪਾ ਦਾ ਸਭ ਤੋਂ ਵੱਡਾ ਭਵਨ ਇੱਕ ਵਿਸ਼ਾਲ ਗੁਦਾਮ ਹੈ ਜੋ 169 ਫੁੱਟ ਲੰਬਾ ਤੇ 135 ਫੁੱਟ ਚੌੜਾ ਹੈ। ...... ਹਰ ਇੱਕ ਗਲੀ ਵਿੱਚ ਇੱਕ ਫੁੱਟ ਤੱਕ ਡੂੰਘੀਆਂ 9 ਇੰਚ ਤੋਂ ਇੱਕ ਫੁੱਟ ਤੱਕ ਚੌੜੀਆਂ ਨਾਲੀਆਂ ਬਣੀਆਂ ਹੋਈਆਂ ਸਨ। ਸ਼ਹਿਰ ਦੇ ਵੱਡੇ ਨਾਲਿਆਂ ਦਾ ਘੇਰਾ 2 ਫੁੱਟ ਤੋਂ ਲੈ ਕੇ 5 ਫੁੱਟ ਤੱਕ ਸੀ।' .... ਨਾਲੀਆਂ ਦਾ ਵਿਸਥਾਰਮਈ ਪ੍ਰਬੰਧ ਸਿੰਧੂ ਘਾਟੀ ਦੀ ਸੱਭਿਅਤਾ ਦੀ ਇੱਕ ਅਦੁੱਤੀ ਵਿਸ਼ੇਸ਼ਤਾ ਹੈ ਕਿ ਉਸ ਪ੍ਰਾਚੀਨ ਯੁੱਗ ਦੇ ਸੰਸਾਰ ਦੇ ਕਿਸੇ ਹੋਰ ਨਗਰ ਵਿੱਚ ਅਜਿਹੀ ਵਿਵਸਥਾ ਨਹੀਂ ਪਾਈ ਗਈ।"

(64) ਇਹ ਮੰਨਣਾ ਠੀਕ ਪ੍ਰਤੀਤ ਹੁੰਦਾ ਹੈ ਕਿ ਸਿੰਧੂ ਘਾਟੀ ਦੇ (ਹੜੱਪਾ) ਲੋਕਾਂ ਦਾ ਈਸਾ ਪੂਰਵ ਦੀ ਸਤਾਰ੍ਹਵੀਂ ਸਦੀ ਜਾਂ ਉਸ ਦੇ ਲਗਭਗ ਪਤਨ ਹੋਇਆ ਤੇ ਉਹ ਹਮਲਾਵਰ ਆਰੀਆਂ ਤੋਂ ਉਸੇ ਤਰ੍ਹਾਂ ਹਾਰੇ, ਜਿਸ ਤਰ੍ਹਾਂ ਕਿ ਵੇਦਾਂ ਦੇ ਮੰਤਰ ਦੱਸਦੇ ਹਨ। (ਸਰ ਮੈਰਟੀਅਰ ਵੀਲਰ)

(2) ਸਿੰਧੂ ਸੱਭਿਅਤਾ ਦੇ ਲੋਕਾਂ ਨੂੰ ਆਧੁਨਿਕ ਵਿਦਵਾਨਾਂ ਨੇ ਦਰਾਵੜ ਜਾਤੀ ਦੇ ਮੰਨਿਆ ਹੈ, ਜਦੋਂ ਕਿ ਵੈਦਿਕ ਸੱਭਿਅਤਾ ਦੇ ਲੋਕ ਆਰੀਆ ਜਾਤੀ ਦੇ ਹਨ। ਆਰੀਆ ਲੋਕ, ਇਨ੍ਹਾਂ ਦਰਾਵੜ ਲੋਕਾਂ ਜਾਂ ਅਣ-ਆਰੀਆ ਲੋਕਾਂ ਨੂੰ ਬਹੁਤ ਨਫ਼ਰਤ ਕਰਦੇ ਸਨ। ਰਿਗਵੇਦ ਤੋਂ ਪਤਾ ਲੱਗਦਾ ਹੈ ਕਿ ਉਹ ਕਈ ਵਰ੍ਹਿਆਂ ਤੱਕ ਉਨ੍ਹਾਂ ਦੇ ਵਿਰੁੱਧ ਲੜਾਈਆਂ ਲੜਦੇ ਰਹੇ, ਅਖੀਰ ਵਿਚ ਆਰੀਆਂ ਨੇ ਉਨ੍ਹਾਂ ਨੂੰ ਹਰਾ ਦਿੱਤਾ ਤੇ ਉਨ੍ਹਾਂ ਦੀ (ਦਰਾਵੜ) ਸੱਭਿਅਤਾ ਨੂੰ ਨਸ਼ਟ ਕਰ ਦਿੱਤਾ।

ਸਫਾ : 65-5 ; ਸਿੰਧੂ ਸੱਭਿਅਤਾ ਦੇ ਲੋਕ ਅਮਨ ਪਸੰਦ ਸਨ।

ਸਫਾ : 75 ; ਲੋਕਮਾਨੀਯ ਬਾਲ ਗੰਗਾਧਰ ਤਿਲਕ (ਸਾਰਵਸਤ ਬ੍ਰਾਹਮਣ) ਦੇ ਕਥਨ ਅਨੁਸਾਰ ਆਰੀਆ ਜਾਤੀ ਨੇ 6000 ਈ. ਪੂਰਵ ਭਾਰਤ ਵਰਸ਼ ਵਿਚ ਪ੍ਰਵੇਸ਼ ਕੀਤਾ ਅਤੇ ਉਸ ਸਮੇਂ ਆਪਣੇ ਪ੍ਰਸਿੱਧ ਗ੍ਰੰਥ ਰਿਗਵੇਦ ਦੀ ਰਚਨਾ ਕੀਤੀ। ... ਆਰੀਆ ਲੋਕ ਭਾਰਤ ਵਿਚ ਇਕ ਵਾਰ ਨਹੀਂ ਆਏ ਬਲਕਿ ਕਈ ਵਰ੍ਹਿਆਂ ਤੱਕ ਆਉਂਦੇ ਰਹੇ... ਹਿੰਦੂਕਸ਼ ਅਤੇ ਅਫਗਾਨਿਸਤਾਨ ਨੂੰ ਪਾਰ ਕਰਕੇ ਭਾਰਤ ਆਉਂਦੇ ਰਹੇ ਅਤੇ ਅੱਗੇ ਵਧਦੇ ਰਹੇ।

ਸਫਾ : 142 ; ਹਿੰਦੂ ਧਰਮ (ਪੁਰਾਤਨ ਆਰੀਆ ਧਰਮ-ਜਾਂ ਵੇਦਕ ਧਰਮ) ਦੇ ਪ੍ਰਸਿੱਧ ਗ੍ਰੰਥ ਵੇਦ ਉਪਨਿਸ਼ਦ, ਬ੍ਰਾਹਮਣ ਗ੍ਰੰਥ, ਰਮਾਇਣ, ਮਹਾਂਭਾਰਤ ਆਦਿ ਪਰਾਚੀਨ ਕਾਲ ਦੀ ਸੰਸਕ੍ਰਿਤ ਭਾਸ਼ਾ ਵਿਚ ਲਿਖੇ ਗਏ ਸਨ।

ਸਫਾ : 397 ; ਗੁਪਤ ਕਾਲ ਵਿਚ ਬ੍ਰਾਹਮਣਾਂ ਨੂੰ ਸਭ ਤੋਂ ਉੱਚਾ ਦਰਜਾ ਪ੍ਰਾਪਤ ਸੀ। ਗੁਪਤ ਹਾਕਮ ਬ੍ਰਾਹਮਣਾਂ ਦਾ ਬਹੁਤ ਸਤਿਕਾਰ ਕਰਦੇ ਸਨ। ਬ੍ਰਾਹਮਣਾਂ ਨੂੰ ਸਮਾਜ ਵਿਚ ਖਾਸ ਅਧਿਕਾਰ ਪ੍ਰਾਪਤ ਸਨ। ਉਨ੍ਹਾਂ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ ਸੀ, ਭਾਵੇਂ ਉਨ੍ਹਾਂ ਨੇ ਕਿੰਨਾ ਵੀ ਵੱਡਾ ਅਪਰਾਧ ਕਿਉਂ ਨਾ ਕੀਤਾ ਹੋਵੇ। ਉਨ੍ਹਾਂ ਦੀ ਹੱਤਿਆ ਕਰਨ ਵਾਲੇ ਅਪਰਾਧੀ ਨੂੰ ਸਭ ਤੋਂ ਸਖਤ ਸਜ਼ਾ ਦਿੱਤੀ ਜਾਂਦੀ ਸੀ। ਹਰ ਇਕ ਬ੍ਰਾਹਮਣ ਨੂੰ ਇਕ ਸਮੇਂ ਹੀ ਤਿੰਨ ਇਸਤਰੀਆਂ ਨਾਲ ਵਿਆਹ ਕਰਾਉਣ ਦਾ ਅਧਿਕਾਰ ਪ੍ਰਾਪਤ ਸੀ। ਕਸ਼ੱਤਰੀਆਂ ਅਤੇ ਵੈਸ਼ਾਂ ਨੂੰ ਵੀ ਸਮਾਜ ਵਿਚੋਂ ਸਨਮਾਨਪੂਰਵਕ ਸਥਾਨ ਪ੍ਰਾਪਤ ਸੀ, ਪ੍ਰੰਤੂ ਸ਼ੂਦਰਾਂ (ਦਰਾਵੜਾਂ) ਦੀ ਹਾਲਤ ਤਸੱਲੀ ਬਖਸ਼ ਨਹੀਂ ਸੀ। ਗੁਪਤ ਕਾਲ ਦੇ ਸ਼ਾਸਕ ਵੈਸ਼ ਸਨ।

ਇਸ ਤਰ੍ਹਾਂ ਜੋ ਸਥਿਤੀ ਉੱਭਰ ਕੇ ਸਾਹਮਣੇ ਆਉਂਦੀ ਹੈ, ਉਹ ਇਹ ਹੈ ਕਿ ਲਗਪਗ 4000 ਸਾਲ ਪਹਿਲਾਂ ਭਾਰਤ ਦੀ ਧਰਤੀ 'ਤੇ ਇਕ ਮਹਾਨ ਸੱਭਿਅਤਾ ਮੌਜੂਦ ਸੀ, ਜਿਸ ਦਾ ਨਾਂ ਸਿੰਧੂ ਘਾਟੀ ਦੀ ਸੱਭਿਅਤਾ ਸੀ, ਜੋ ਦੂਰ-ਦੂਰ ਤੱਕ ਫੈਲੀ ਹੋਈ ਸੀ। ਇਸ ਸਭਿਅਤਾ ਦੇ ਵਾਸ਼ਿੰਦਿਆਂ ਨੇ ਅਸਚਰਜ ਕਰਨ ਵਾਲੀ ਤਰੱਕੀ ਕੀਤੀ ਹੈ। ਦੂਜੀ ਸਥਿਤੀ ਇਹ ਹੈ ਕਿ ਇਸ ਸੱਭਿਅਤਾ ਨੂੰ ਵੱਡੀ ਪੱਧਰ 'ਤੇ ਆਰੀਆ ਲੋਕਾਂ ਨੇ ਤਬਾਹ ਕੀਤਾ ਅਤੇ ਇਹ ਆਰੀਆ ਲੋਕ ਬਦੇਸ਼ੀ ਲੋਕ ਸਨ ਜੋ ਮੱਧ ਏਸ਼ੀਆ ਦੇ ਆਸ-ਪਾਸ ਤੋਂ ਆਏ। ਸੈਂਕੜੇ ਸਾਲ ਭਾਰਤ ਦੇ ਮੂਲ ਨਿਵਾਸੀਆਂ ਨੂੰ ਹਰਾਉਣ ਵਿਚ ਲੱਗੇ ਰਹੇ।

ਇਹ ਵੇਖਣਾ ਹੈ ਕਿ ਇਸ ਸੱਭਿਅਤਾ ਦੇ ਸਬੰਧ ਵਿਚ ਜੋ ਆਰੀਆਨ-ਅਨਆਰੀਅਨ ਸੰਘਰਸ਼ ਹੋਇਆ, ਕੀ ਉਸ ਦਾ ਜ਼ਿਕਰ ਇਤਿਹਾਸ ਦੇ ਪੰਨਿਆਂ 'ਤੇ ਅੰਕਤ ਹੈ ? ਇਸ ਪ੍ਰਸੰਗ ਵਿਚ ਉਪਰੋਕਤ ਤੱਥ ਐੱਸ.ਐੱਸ. ਸੀਕਰੀ ਅਤੇ ਏ.ਸੀ. ਅਰੋੜਾ ਲਿਖਤ ਪੁਸਤਕ ਇਤਿਹਾਸ ਦਾ ਪ੍ਰਾਚੀਨ ਕਾਲ ਵਿਚੋਂ ਹਨ।

ਰਿਗਵੇਦ ਦੇ ਹਵਾਲੇ ਦੱਸਣਾ ਵਧੇਰੇ ਉਚਿਤ ਹੋਵੇਗਾ, ਕਿਉਂਕਿ ਇਹ ਗ੍ਰੰਥ ਖੁਦ ਆਰੀਆਂ ਦਾ ਲਿਖਿਆ ਪਹਿਲਾ ਪੁਰਾਤਨ ਗ੍ਰੰਥ ਹੈ ਅਤੇ ਇਹ ਉਸ ਸਮੇਂ ਦੇ ਸੰਘਰਸ਼ ਦੌਰਾਨ ਹੀ ਲਿਖਿਆ ਜਾਪਦਾ ਹੈ। ਆਓ ਵੇਖੀਏ ਕਿ ਰਿਗਵੇਦ ਵਿਚ ਆਰੀਆਂ ਅਤੇ ਆਦਿਵਾਸੀਆਂ ਦਾ ਕਿਸ ਤਰ੍ਹਾਂ ਦਾ ਜ਼ਿਕਰ ਮਿਲਦਾ ਹੈ। ਰਿਗਵੇਦ ਵਿਚ ਦਸਿਊਆਂ ਦੇ ਮਾਰੇ ਜਾਣ ਦਾ ਜ਼ਿਕਰ ਇਸ ਪ੍ਰਕਾਰ ਹੈ-

| | | |
|---|---|---|
| ਰਿਗਵੇਦ ਪੰਨਾ- | (6)-16-13 | 50000 ਦਸਿਊ ਮਾਰੇ ਗਏ। |
| | (4) 30-21 | 30000 ਦਸਿਊ ਮਾਰੇ ਗਏ। |
| | (4) 30-15 | 50000 ਦਸਿਊ ਮਾਰੇ ਗਏ। |
| | (6) 26-6 | 60000 ਦਸਿਊ ਮਾਰੇ ਗਏ। |
| | (7) 18-4 | 66000 ਦਸਿਊ ਮਾਰੇ ਗਏ। |
| | (8) 99-5 | 10000 ਦਸਿਊ ਮਾਰੇ ਗਏ। |

ਰ.ਵ. (3)-34-9 :- ਉਸ ਨੇ (ਇੰਦਰ ਨੇ) ਦਸਿਊ ਦੀ ਹੱਤਿਆ ਕਰਕੇ ਆਰੀਆ ਵਰਣ ਦੀ ਸਦਾ ਰੱਖਿਆ ਕੀਤੀ ਹੈ।

ਰ.ਵ. (8)-53-3 :- ਹੇ ਇੰਦਰ! ਮੈਨੂੰ ਇਕ-ਇਕ ਸੌ ਘੋੜੇ, ਗਧੇ ਅਤੇ ਦਾਸ ਪਰਦਾਨ ਕਰੋ। (ਦਾਸ ਤੋਂ ਭਾਵ ਜੋ ਜਿੱਤ ਲਏ ਗਏ

ਜਾਂ ਬੰਦੀ ਬਣਾ ਲਏ ਗਏ)

ਰ.ਵ. (6)-18-5 :- ਤੂਨੇ ਅੰਗਰਾਓ ਵਿਚ ਯੁੱਧ ਸ਼ਕਤੀ ਨਾਲ ਬਲ ਨਾਂ ਦੇ ਦੈਂਤ ਨੂੰ ਮਾਰਿਆ ਸੀ ਅਤੇ ਉਸ ਦੇ ਨਗਰਾਂ ਦੇ ਦਰਵਾਜ਼ੇ ਖੋਲੇ ਸਨ।

ਰ.ਵ. (6)-20-10 :- ਤੂਨੇ (ਇੰਦਰ ਨੇ) ਸੱਤ ਜ਼ਬਰਦਸਤ ਕਿਲ੍ਹਿਆਂ ਨੂੰ ਤੋੜ ਦਿੱਤਾ, ਜਿਨ੍ਹਾਂ ਵਿਚ ਦਾਸ ਸ਼ਰਨ ਲੈਂਦੇ ਸਨ।

ਰ.ਵ. (6)-28-10 :- ਹੇ ਇੰਦਰ ਤੂਨੇ ਛੋਟੀ ਨੱਕ ਵਾਲੇ ਦਸਿਊਆਂ ਨੂੰ ਸਸ਼ਤਰਾਂ ਨਾਲ ਮਾਰਿਆ ਅਤੇ ਸੰਗਰਾਮ ਵਿਚ ਬੋਲਣ ਵਾਲਿਆਂ ਨੂੰ ਮਾਰਿਆ।

ਰ.ਵ. (4)-16-13 :- ਹੇ ਇੰਦਰ, ਤੂਨੇ ਪੰਜ ਹਜ਼ਾਰ ਕਾਲੇ ਵਰਣ ਦੇ ਆਸੁਰਾਂ ਨੂੰ ਮਾਰਿਆ ਅਤੇ ਜਿਸ ਤਰ੍ਹਾਂ ਲੋਕ ਜੀਰਣ-ਸ਼ੀਰਨ ਕੱਪੜਿਆਂ ਨੂੰ ਪਾੜ ਦਿੰਦੇ ਹਨ, ਉਸੇ ਤਰ੍ਹਾਂ ਤੂੰ ਸ਼ੱਤਰੂ ਦੇ ਨਗਰਾਂ ਨੂੰ ਤੋੜ ਦਿੱਤਾ।

ਰ.ਵ. (7)-5-3 :- ਹੇ ਅਗਨੀ ! ਜਦੋਂ ਤੂੰ ਪੁਰੂ ਰਾਜਾ ਵਾਸਤੇ ਤੇਜਮਾਨ ਹੋ ਕੇ ਸ਼ੱਤਰੂ ਦੇ ਨਗਰਾਂ ਨੂੰ ਜਲਾ ਦਿੱਤਾ ਤਾਂ ਭੈ-ਭੀਤ ਹੋ ਕੇ ਸ਼ੱਤਰੂ ਦੀ ਕਾਲੇ ਰੰਗ ਦੀ ਪਰਜਾ ਭੋਜਨ ਆਦਿ ਤਿਆਗ ਕੇ ਭੱਜ ਉੱਠੀ।

ਰ.ਵ. (7)-18-9:- ਤਾਂ ਇੰਦਰ ਨੇ ਸੁਦਾਸ ਦੇ ਵਧਰੀਵਾਸ ਸ਼ੱਤਰੂਆਂ ਨੂੰ ਆਪਣੇ ਵੱਸ ਕਰ ਲਿਆ।

ਰ.ਵ. (7)-18-13:- ਹੇ ਇੰਦਰ ! ਸਾਡੇ 'ਤੇ ਅਜਿਹੀ ਕ੍ਰਿਪਾ ਕਰੋ ਕਿ ਅਸੀਂ ਇਨ੍ਹਾਂ ਵਰਿਧਰਵਾਚਾਂ (ਦਰਾਵੜਾਂ) 'ਤੇ ਵਿਜੈ ਪਾ ਸਕੀਏ।

ਰ.ਵ. (10)-22-8:- ਅਸੀਂ (ਭਾਵ ਆਰੀਆ) ਦਸਿਊਆਂ ਦੇ ਵਿਚਕਾਰ ਰਹਿੰਦੇ ਹਾਂ। ਇਹ ਲੋਕ ਯੱਗ ਨਹੀਂ ਕਰਦੇ ਅਤੇ ਕਿਸੇ ਵਿਚ ਭਗਤੀ ਭਾਵ ਨਹੀਂ ਰੱਖਦੇ (ਆਰੀਅਨ ਕਰਮ ਕਾਂਡ) ਇਨ੍ਹਾਂ ਦੀਆਂ ਰੀਤਾਂ ਪ੍ਰਿਥਕ ਹਨ। ... ਸ਼ੱਤਰੂਆਂ ਦਾ ਨਾਸ ਕਰਨ ਵਾਲੇ ਇੰਦਰ, ਇਨ੍ਹਾਂ ਲੋਕਾਂ ਦਾ (ਭਾਵ ਅਨ-ਆਰੀਅਨ ਦਸਿਊਆਂ ਦਾ) ਨਾਸ਼ ਕਰੋ।

ਰ.ਵ. (2)-19-6:- ਇੰਦਰ ਨੇ ਆਪਣੇ ਆਰੀਆਂ ਭਗਤ ਦੇਵਦਾਸ ਲਈ ਸਾਂਭਰ ਦੇ 99 ਨਗਰਾਂ ਨੂੰ ਤੋੜ ਦਿੱਤਾ। (ਭਾਵ ਢਾਅ ਦਿੱਤਾ ਜਾਂ ਜਲਾ ਦਿੱਤਾ)

ਰ.ਵ. (6)-31-4:- ਹੇ ਇੰਦਰ ! ਤੂੰ ਸਾਂਬਰ ਨਾਲ ਦਸਿਊ ਦੇ 100 ਨਗਰਾਂ ਨੂੰ ਢਾਹ ਦਿੱਤਾ।

ਰ.ਵ. (6)-20-10:- ਹੇ ਇੰਦਰ ! ਤੂੰ ਸੁਰਦਾਸੁਰ ਦੀਆਂ ਸੱਤ ਪੁਰੀਆਂ ਨੂੰ ਬੱਜਰਾਂ ਨਾਲ ਭੂਰ-ਚੂਰ ਕਰ ਦਿੱਤਾ।

ਰ.ਵ. (3)-12-6:- ਹੇ ਇੰਦਰ ! ਤੂੰ ਪਹਿਲੀ ਚਾਹਨਾਂ ਨਾਲ ਹੀ ਆਸੁਰਾਂ ਦੇ 90 ਨਗਰਾਂ ਨੂੰ ਇਕੋ ਸਮੇਂ ਹੀ ਕੰਬਾ ਦਿੱਤਾ। (ਭਾਵ ਢਾਅ ਦਿੱਤਾ ਜਾਂ ਤੋੜ-ਭੰਨ ਦਿੱਤਾ)

ਰ.ਵ. (1)-51-1:- ਹੇ ਇੰਦਰ ! ਤੂੰ ਪਿਪਰੂ ਨਾਂ ਦੇ ਦਸਿਊ ਦਾ ਕਿਲ੍ਹਾ ਤੋੜ ਕੇ, ਯੁੱਧ ਵਿਚ ਦਸਿਊਆਂ ਦਾ ਨਾਸ਼ ਕਰਕੇ ਸ਼ਹਿਜਸਬ ਦੀ ਰੱਖਿਆ ਕੀਤੀ।

ਰ.ਵ. (1)-51-6:- ਹੇ ਇੰਦਰ, ਤੂੰ ਸ਼ੂਗਣ ਨਾਲ ਯੁੱਧ ਕਰਕੇ ਕੁਤਸ ਨੂੰ ਬਚਾ ਲਿਆ। ਸ਼ਾਬਰ ਨੂੰ ਅਤਿਥਿਗਣ (ਆਰੀਆ) ਤੋਂ ਜਿਤਵਾਇਆ। ਅਵਰਥ ਨਾਂ ਦੇ ਆਸੁਰ ਨੂੰ ਪੈਰਾਂ ਨਾਲ ਕੁਚਲ ਦਿੱਤਾ। ਤੁਸੀਂ ਦਸਿਊਆਂ ਦਾ ਨਾਸ਼ ਕਰਨ ਲਈ ਹੀ ਉਤਪੰਨ ਹੋਏ ਹੋ।

ਰ.ਵ. (10)-29-7:- ਜਦੋਂ ਉਸ ਨੇ (ਭਾਵ ਇੰਦਰ ਨੇ) ਦਸਿਊਆਂ ਦਾ ਕਤਲ ਕੀਤਾ ਅਤੇ ਉਸ ਦੀਆਂ ਅਨੇਕ ਨਗਰੀਆਂ ਨੂੰ ਤਬਾਹ ਕੀਤਾ।

ਰ.ਵ. (2)-20-7: ਉਸ ਬਰਿੱਤਰ ਨੂੰ ਮਾਰਨ ਵਾਲੇ ਅਤੇ ਸ਼ੱਤਰੂਆਂ ਦੀਆਂ ਨਗਰੀਆਂ ਨੂੰ ਤੋੜਨ ਵਾਲੇ ਇੰਦਰ ਨੇ ਸਾਰੀਆਂ ਕਾਲੀਆਂ ਦਾਸੀਆਂ ਨੂੰ ਮਾਰ ਦਿੱਤਾ।

ਰ.ਵ. (2)-20-8:- ਜਦੋਂ ਇੰਦਰ ਨੇ ਬੱਜਰ ਹੱਥ ਵਿਚ ਲਿਆ ਤਾਂ ਉਸ ਨਾਲ ਦਸਿਊਆਂ ਨੂੰ ਮਾਰ ਕੇ ਉਨ੍ਹਾਂ ਦੇ ਲੋਹੇ ਦੇ ਕਿਲ੍ਹੇ ਨੂੰ ਤੋੜ ਦਿੱਤਾ।

ਰ.ਵ. (1)-30-7:- ਹੇ ਇੰਦਰ, ਤੂੰ ਪੁਰੂ ਦੇਵਦਾਸ ਲਈ ਸ਼ੱਤਰੂ (ਭਾਵ ਦਰਾਵੜਾਂ) ਦੇ ਕਿਲ੍ਹੇ (ਦੁਰਗ) ਨੂੰ ਤੋੜਿਆ। ਆਪਣੀ ਤਾਕਤ ਨਾਲ ਅਤਿਥਿਗਣ ਨੂੰ ਬੇਅੰਤ ਧਨ ਦਿੱਤਾ ਅਤੇ ਸ਼ਾਬਰ ਨੂੰ ਪਰਬਤ ਤੋਂ ਗਿਰਾ ਦਿੱਤਾ।

ਰ.ਵ. (2)-11-19:- ਹੇ ਇੰਦਰ, ਤੇਰੇ ਇਸ ਅਸ਼ਤਰ ਨੇ ਹੰਕਾਰੀਆਂ (ਭਾਵ ਜੋ ਆਪਣੀ ਹੋਂਦ ਲਈ ਡਟੇ ਰਹੇ)ਦਸਿਊਆਂ ਨੂੰ ਭਜਾ ਦਿੱਤਾ।

ਰ.ਵ. (10)-99-6:- ਇੰਦਰ ਨੇ ਦਸਿਊਆਂ 'ਤੇ ਸ਼ਾਸਨ ਕੀਤਾ।

ਰ.ਵ. (6)-25-3:- ਹੇ ਇੰਦਰ, ਪਾਸ ਜਾਂ ਦੂਰ ਤੋਂ ਜੋ ਸ਼ੱਤਰੂ ਸਾਡੇ ਸਾਹਮਣੇ ਆ ਕੇ ਹਿੰਸਾ ਕਰਨਾ ਚਾਹੁੰਦਾ ਹੈ, ਉਨ੍ਹਾਂ ਸ਼ੱਤਰੂਆਂ ਦਾ ਆਪਣੇ ਬਲ ਨਾਲ ਨਾਸ਼ ਕਰੋ।

ਰ.ਵ. (2)-11-4- ਹੇ ਇੰਦਰ, ਤੁਸੀਂ ਉਨ੍ਹਾਂ ਦਾਸਾਂ ਨੂੰ ਸੂਰਜ ਦੇ ਤੇਜ਼ ਦੇ ਸਮਾਨ ਹਰਾਉਂਦੇ ਹੋ।

ਰ.ਵ. (6)-20-12:- ਅਤੇ (6) 45-1 : ਇੰਦਰ ਯਦੂ ਅਤੇ ਤਰਿਤਵਾ ਸਾਊਆ ਨੂੰ ਸਮੁੰਦਰ ਪਾਰੋਂ ਬਹੁਤ ਦੂਰ ਤੋਂ ਸੁਰੱਖਿਆ ਪੂਰਵਕ ਲੈ ਕੇ ਆਏ ਹੋ।

ਰ.ਵ. (6)-16-15:- ਤੁਸੀਂ ਦਸਿਊਆਂ ਨੂੰ ਮਰਨ ਵਾਲੇ ਅਤੇ ਧਨ ਜਿੱਤਣ ਵਾਲੇ ਹੋ।

ਰ.ਵ. (2)-12-4:- ਜਿਸ ਨੇ ਸੰਸਾਰ ਰਚਿਆ ਅਤੇ ਦਾਸ ਵਰਣ ਨੂੰ ਨੀਵੀਆਂ ਗੁਫਾਵਾਂ ਵਿਚ ਵਸਾਇਆ ਅਤੇ ਜੋ ਸ਼ੱਤਰੂ ਦੇ ਧਨ ਨੂੰ ਜਿੱਤਦਾ ਹੈ, ਉਹ ਇੰਦਰ ਹੈ।

ਰ.ਵ. (5)-34-6:- ਸ਼ੱਤਰੂਆਂ ਦਾ ਯੁੱਧ ਵਿਚ ਨਾਸ਼ ਕਰਨ ਵਾਲੇ ਇੰਦਰ ਰੱਥ ਦੇ ਪਹੀਏ ਨੂੰ ਤੇਜ਼ ਹੋਣ ਦੀ ਸ਼ਕਤੀ ਦਿੰਦੇ ਹਨ।

ਰ.ਵ. (1)–103–3:– ਬੱਜਰਧਾਰੀ ਉਹ ਇੰਦਰ ਦਾਸਾਂ ਦੇ ਕਿਲ੍ਹਿਆਂ ਨੂੰ ਨਸ਼ਟ ਕਰ ਜਾਂਦੇ ਹਨ। ਹੇ ਇੰਦਰ, ਦਸਿਊਆਂ 'ਤੇ ਬੱਜਰ ਮਾਰੋ ਅਤੇ ਆਰੀਆਂ ਦੇ ਬਲ ਅਤੇ ਜਸ ਵਿਚ ਵਾਧਾ ਕਰੋ।

ਰ.ਵ. (4)–30–13:– ਜਦੋਂ ਤੂੰ ਸ਼ੁਸਣ ਦੇ ਨਗਰਾਂ ਨੂੰ ਨਸ਼ਟ ਕੀਤਾ ਤਾਂ ਤੂੰ ਉਸ ਦੇ ਧਨ ਨੂੰ ਵੀ ਲੁੱਟਿਆ।

ਰ.ਵ. (1)–176–4:– ਹੇ ਇੰਦਰ, ਸੋਮ (ਇਕ ਕਿਸਮ ਦੀ ਮਦਰਾ) ਦੀ ਵਰਤੋਂ ਨਾ ਕਰਨ ਵਾਲਿਆਂ ਅਤੇ ਕਠਿਨਾਈਆਂ ਨਾਲ ਵੱਸ ਵਿਚ ਆਉਣ ਵਾਲਿਆਂ ਦਾ ਕਤਲ ਕਰੋ, ਕਿਉਂਕਿ ਉਹ ਤੈਨੂੰ ਸੁਖੀ ਨਹੀਂ ਕਰ ਸਕਦੇ। ਉਨ੍ਹਾਂ ਦਾ ਧਨ ਅਸਾਨੂੰ ਦਿਓ। ਤੁਹਾਡੀ ਸ਼ਕਤੀ ਧਨ ਪ੍ਰਾਪਤ ਕਰਨ ਦੇ ਯੋਗ ਹੈ।

ਰ.ਵ. (3)–37–9:– ਉਸ ਨੇ ਪਾਪੀਆਂ (ਭਾਵ ਦਸਿਊਆਂ ਭਾਵ ਦਰਾਵੜਾਂ) ਦਾ ਸੰਹਾਰ ਕਰਕੇ ਆਰੀਆ–ਵਰਣ ਦੀ ਸਦਾ ਹੀ ਰਾਖੀ ਕੀਤੀ।

ਰ.ਵ. (6)–28–4:– ਹੇ ਇੰਦਰ, ਤੁਸੀਂ ਸਾਰੇ ਦਸਿਊਆ ਨੂੰ ਸਦਗੁਣਾਂ ਤੋਂ ਵਿਹੀਨ ਕਰਦੇ ਹੋ।

ਰ.ਵ. (4)–16–13:– ਹੇ ਇੰਦਰ, ਤੂਨੇ ਪਿਪਰ ਅਤੇ ਪਰਵਿਰਧ ਨਾਂ ਦੇ ਆਸੁਰਾਂ ਨੂੰ ਕਤਲ ਕੀਤਾ। ਤੂਨੇ ਵਿਦੀਥ ਦੇ ਪੁੱਤਰ ਸ਼ਰਿੰਜਸਵਾ ਨੂੰ ਬੰਦੀ ਬਣਾਇਆ ਅਤੇ 50 ਹਜ਼ਾਰ ਕਾਲੇ ਰੰਗ ਵਾਲੇ ਦੈਂਤਾਂ (ਭਾਵ ਦਰਾਵੜਾਂ) ਨੂੰ ਮਾਰ ਦਿੱਤਾ।

ਰ.ਵ. (7)–5–6:– ਹੇ ਅਗਨੀ, ਤੂੰ ਆਰੀਆਂ ਵਾਸਤੇ ਅਧਿਕ ਤੇਜ਼ ਉਤਪੰਨ ਕਰਕੇ ਦਸਿਊਆਂ ਨੂੰ ਉਨ੍ਹਾਂ ਦੇ ਸਥਾਨਾਂ ਤੋਂ ਕੱਢ ਦਿੱਤਾ। ਇਹ ਦਸਿਊਆਂ ਦੀਆਂ ਅਬਾਦੀਆਂ ਨੂੰ ਅੱਗ ਲਗਾ ਕੇ ਤਬਾਹ ਕਰਨ ਦਾ ਸੰਕੇਤ ਜਾਪਦਾ ਹੈ।

ਰ.ਵ. (4)–16–16:– ਹੇ ਇੰਦਰ, ਤੂਨੇ 50000 ਕਾਲੇ ਰੰਗ ਵਾਲੇ ਲੋਕਾਂ ਨੂੰ ਮਾਰ ਦਿੱਤਾ।

ਰ.ਵ. (1)–133–5:– ਹੇ ਇੰਦਰ... ਤੁਸੀਂ ਸਾਰੇ ਰਾਖਸ਼ਾਂ (ਭਾਵ ਅਨ–ਆਰੀਆਂ) ਨੂੰ ਸਮਾਪਤ ਕਰ ਦਿਓ।

ਗੌਤਮ ਧਰਮ ਸ਼ੂਤਰ (10)–69:– ਅਨੁਸਾਰ ਅਨ–ਆਰੀਆ ਸ਼ੂਦਰ ਹਨ। ਬੁੱਧ ਦੇ ਅਨੁਸਾਰ ਜੋ ਲੋਕ ਭੈ–ਭੀਤ ਸਨ, ਨੀਵੇਂ ਦਰਜੇ ਦੇ ਕੰਮ ਕਰਨ ਵਾਲੇ ਸਨ, ਉਹ ਸ਼ੂਦਾਂ (ਭਾਵ ਸ਼ੂਦਰ) ਦੇ ਤੌਰ 'ਤੇ ਜਾਣੇ ਜਾਂਦੇ ਸਨ।

ਰਾਹੁਲ ਸਾਂਕਰਤਿਆਨ "ਰਿਗਵੈਦਿਕ ਆਰੀਆ ਮੇਂ", ਸਫਾ–6

"ਤਾਮਰ ਪਿੱਤਲ ਯੁੱਗ ਵਿਚ ਹੁੰਦੇ ਹੋਏ ਵੀ ਸਿੰਧੂ ਵਾਸੀ ਧਨ–ਦੌਲਤ ਵਿਚ ਸੰਪੰਨ, ਵੱਡੇ–ਵੱਡੇ ਮਹਿਲਾਂ ਵਿਚ, ਸਾਫ–ਸੁਥਰੇ ਅਤੇ ਆਰਾਮ ਨਾਲ ਰਹਿੰਦੇ ਸਨ। ਨਾਗਰਿਕ, ਸਵਸਥ ਅਤੇ ਸਫਾਈ ਦੇ ਨਿਯਮਾਂ ਵਿਚ ਉਹ ਆਪਣੇ ਅੱਜ ਦੇ ਉਤਰਾਧਿਕਾਰੀ ਨਾਲੋਂ ਕਿਤੇ ਅੱਗੇ ਸਨ। ਉਹ ਸੁੰਦਰ ਕਪਾਹ ਦੇ ਕੱਪੜੇ ਪਾਉਂਦੇ ਸਨ, ਜਦੋਂ ਕਿ ਉਨ੍ਹਾਂ ਦੀ ਥਾਂ ਲੈਣ ਵਾਲੇ ਆਰੀਆ ਗਰਮ ਦੇਸ਼ ਵਿਚ ਹਮੇਸ਼ਾ ਹੀ ਊਨੀ ਅਤੇ ਚਮੜੇ ਦੀ ਪੋਸ਼ਾਕ ਹੀ ਪਾਈ ਰੱਖਦੇ। ਮੋਹਨਜੋਦੜੋ, ਹੜੱਪਾ ਦੀ ਸੱਭਿਅਤਾ ਦਾ ਆਖਰੀ ਉੱਤਰਕਾਲ ਈ: ਪੂ: 2400 ਮੰਨਿਆ ਜਾਂਦਾ ਹੈ। ਉਸ ਦੇ ਹਜ਼ਾਰਾਂ ਸਾਲਾਂ ਬਾਅਦ ਉਨ੍ਹਾਂ ਦੀ ਧਰਤੀ ਵਿਚ ਆਰੀਆਂ ਦਾ ਆਉਣ ਮੰਨਿਆ ਜਾਂਦਾ ਹੈ। ਇਸ ਤੋਂ ਘੱਟ ਤੋਂ ਘੱਟ ਤਿੰਨ ਸੌ ਸਾਲ ਪਿੱਛੋਂ ਭਾਰਦੁਆਜ, ਵਸ਼ਿਸ਼ਠ, ਵਿਸ਼ਵਾ ਮਿੱਤਰ ਆਦਿ ਨੇ ਆਪਣੀ ਪਦ ਰਚਨਾ ਕੀਤੀ। ਆਰੀਆ ਅਤੇ ਸਿੰਧੂ ਦੇ ਪੁਰਾਣੇ ਨਿਵਾਸੀਆਂ ਦੇ ਸੰਘਰਸ਼ ਦੀ ਜਾਣਕਾਰੀ ਰਿਗਵੇਦ ਅਤੇ ਦੋਹੇ ਅਤੇ ਆਸੁਰਾਂ ਦੀ ਪ੍ਰਤੀਧਵਨੀ ਦੇ ਰੂਪ ਵਿਚ ਹੀ ਮਿਲਦੀ ਹੈ।

ਸਫਾ–11 (ਰਿਗਵੇਦ 6/31/4) ਜਿਥੇ ਪ੍ਰਤਾਪੀ ਰਾਜੇ ਸੰਬਰ ਨੇ ਦਿਵੋਦਾਸ ਦੇ ਛੱਕੇ ਛੁਡਾਏ ਸੀ। ਉਸ ਦੇ ਸੌ ਕਿਲ੍ਹੇ ਆਰੀਆਂ ਦੇ ਲਈ ਲੋਹੇ ਦੇ ਚਨੇ ਸੀ।

ਸਫਾ–13 ਪਹਾੜ ਦੇ ਰਾਜਾ ਕਿਰਾਤ ਸੰਬਰ ਨਾਲ ਅਨੇਕਾਂ ਜਬਰਦਸਤ ਲੜਾਈਆਂ ਲੜ ਕੇ 40 ਸਾਲ ਬਾਅਦ ਦਿਵੋਦਾਸ ਜੇਤੂ ਹੋਣ ਵਿਚ ਸਫਲ ਹੋਇਆ।

ਸਫਾ–29 ਆਰੀਆਂ ਦੇ ਨੇੜੇ ਦੇ ਸਬੰਧਾਂ ਅਤੇ ਸੰਘਰਸ਼ ਵਿਚ ਆਉਣ ਵਾਲੇ (1) ਮੋਹਨਜੋਦੜੋ ਅਤੇ ਹੜੱਪਾ ਦੀ ਸੱਭਿਆ ਜਾਤੀ ਦਰਾਵਿੜ ਅਤੇ (2) ਕਸ਼ਮੀਰ ਤੋਂ ਆਸਾਮ ਅੱਗੇ ਦੇ ਪਹਾੜਾਂ ਅਤੇ ਤਰਾਈ ਵਿਚ ਵਸਣ ਵਾਲੀ ਮੁੱਖ ਜਾਤੀ ਕਿਰਾਤ ਸੀ।

ਸਫਾ–33 ਆਰੀਆ ਆਪਣੇ ਦੁਸ਼ਮਣਾਂ ਨੂੰ ਦਾਸ ਅਤੇ ਦਸਿਊ ਵੀ ਕਿਹਾ ਕਰਦੇ ਸੀ।

ਰਿਗਵੇਦ 2/12/4 ਜਿਸ ਨੇ ਇਸ ਦੁਨੀਆਂ ਨੂੰ ਬਣਾਇਆ, ਜਿਹਨੇ ਦਾਸ ਵਰਣਾ ਨੂੰ ਨੀਚ ਅਤੇ ਗੁਹਾਵਾਸੀ ਬਣਾਇਆ, ਜੋ ਵਿਆਧੀ ਦੀ ਤਰ੍ਹਾਂ ਆਰੀਆ ਪੁਸ਼ਤ ਧਨ ਨੂੰ ਦਿੰਦਾ ਹੈ, ਮਨੁੱਖੋ! ਉਹੀ ਇੰਦਰ ਹੈ।

ਰਿਗਵੇਦ 7/8/4 ਸੁਦਾਸ ਦੇ ਨਾਲ ਸੰਘਰਸ਼ ਵਿਚ ਦੁਰਹਵੋ ਅਤੇ ਅਣੂਆਂ (ਦਰਾਵਿੜਾਂ) ਅਤੇ 66 ਹਜ਼ਾਰ ਆਦਮੀ ਮਾਰੇ ਗਏ।

– 6/20/4 ਇੰਦਰ ਤੁਹਾਡੇ ਕ੍ਰਿਪਾ ਪਾਤਰ ਕਵੀ ਤੋਂ ਸੈਂਕੜੇ ਪਨੀ (ਸਿੰਧੂ ਵਪਾਰੀ) ਭੱਜ ਗਏ। ਸਫਾ 81 (ਪਨੀ ਰਾਜਨੀਤਿਕ ਸੰਘਰਸ਼ ਛੱਡ ਚੁੱਕੇ ਸਿੰਧੂ ਜਾਤੀ ਦੇ ਹੀ ਆਦਮੀ ਸਨ)

ਸਫਾ–92 ਪਹਾੜੀ ਦਾਸ ਹਿਮਾਲਾ ਦੇ ਕਿਰਾਤ ਸੀ। ਇਨ੍ਹਾਂ ਨੂੰ ਖਤਮ (ਬਰਬਾਦ) ਕਰਨ ਲਈ ਆਰੀਆ ਤੁਲੇ ਹੋਏ ਸੀ।

ਰਿਗਵੇਦ 2/20/7 ਇੰਦਰ ਨੇ ਕ੍ਰਿਸ਼ਨ (ਕਾਲੇ) ਚਮੜੀ ਵਾਲਿਆਂ ਨੂੰ ਮਾਰਿਆ।

– 7/18/21 ਇੰਦਰ ਨੇ ਮਾਇਆਵੀ ਦਾਨਵ ਨੂੰ ਮਾਇਆ (ਧੋਖੇ) ਨਾਲ ਹੀ ਮਾਰਿਆ। ਗਰੀਤਸੱਮਦ 2/12/4 ਹੇ ਇੰਦਰ ਧਨੀ ਦਸਿਊਆਂ ਨੂੰ ਮਾਰੋ।

ਗਰੀਤਸੱਮਦ 2/12/4 ਹੇ ਇੰਦਰ ਧਨੀ ਦਸਿਊਆਂ ਨੂੰ ਮਾਰੋ।

– 4/16/13 ਇੰਦਰ ਨੇ 40000 ਕ੍ਰਿਸ਼ਨਾ (ਕਾਲਿਆਂ) ਨੂੰ ਮਾਰਿਆ। ਉਨ੍ਹਾਂ ਦੇ ਕਿਲ੍ਹਿਆਂ ਨੂੰ ਬਰਬਾਦ ਕੀਤਾ।

– 2/20/18 ਇੰਦਰ ਨੇ ਦਸਿਊਆਂ ਨੂੰ ਮਾਰ ਕੇ ਉਨ੍ਹਾਂ ਦੀਆਂ ਆਰਾਮਦਾਇਕ ਹਵੇਲੀਆਂ (ਪੁਰਾਂ) ਨੂੰ ਤਬਾਹ ਕਰ ਦਿੱਤਾ।

– 4/30/21 ਦਭੀਤੀ ਦੇ ਲਈ 30000 ਦਾਸ ਮਾਰ ਦਿੱਤੇ।

– 9/19/2 ਇੰਦਰ ਤੂੰ ਕੁੱਤਸਕੀ ਦੀ ਰੱਖਿਆ ਕੀਤੀ। ਇੰਦਰ ਨੂੰ ਦਾਸ ਸੂਸਨ ਅਤੇ ਕੁਯਵ ਨੂੰ ਅਰਜਨ ਦੇ ਲਈ ਮਾਰਿਆ।

– 4/16/12 ਕੁੱਤਸ ਦੇ ਲਈ ਸੂਸਨ ਅਸੁਰਾਂ ਨੂੰ ਮਾਰਿਆ। ਇੰਦਰ ਤੂੰ ਕੁਯਵ ਦੇ ਹਜ਼ਾਰਾਂ ਦਸਿਊਆਂ ਦਾ ਤੁਰੰਤ ਹਨਨ ਕੀਤਾ।

– 6/42/21–4/30/14 ਸੌ ਹਜ਼ਾਰ ਵੀਰ ਦੇ ਨਾਲ ਵਰਚਾ (ਅਸੁਰ ਰਾਜਾ) ਨੂੰ ਮਾਰਿਆ।

– 7/99/4 ਇੰਦਰ ਅਤੇ ਵਿਸ਼ਨੂੰ ਨੇ ਸੰਬਰ (ਦਰਾਵਿੜ ਰਾਜਾ) ਦਿਆਂ 99 ਵੱਡੇ ਸ਼ਹਿਰਾਂ ਨੂੰ ਤਬਾਹ ਕੀਤਾ।

– 7/27/3 ਇੰਦਰ ਜਗਤ ਦੇ ਲੋਕਾਂ ਦਾ ਰਾਜਾ, ਧਰਤੀ ਵਿਚਲਾ ਜੋ ਧਨ ਹੈ, ਉਸ ਦਾ ਰਾਜਾ ਹੈ।

– 10/6/20 ਹੇ ਇੰਦਰ... ਤੂਨੇ ਦਾਸਾਂ ਦੀ ਸ਼ਰਨ ਵਾਲੇ ਸੱਤ ਕਿਲ੍ਹਿਆਂ ਨੂੰ ਬਰਬਾਦ ਕੀਤਾ।

– 8/1/103 ਹੇ ਇੰਦਰ, ਜਿਵੇਂ ਤੁਸੀਂ ਸੁਸ਼ਨ, ਪਿੱਪਰੂ, ਕੁਯਵ, ਵਿੱਤਰਕੋ ਅਤੇ ਸੰਬਰ ਦੇ ਵੱਡੇ ਸ਼ਹਿਰਾਂ (ਪੁਰਾਂ) ਨੂੰ ਤਬਾਹ ਕੀਤਾ।

– 4/1/33 ਹੇ ਇੰਦਰ, ਸ਼ਕਤੀਸ਼ਾਲੀ ਮੁਹਤੋ (ਹਾਥੀ) ਦੇ ਨਾਲ ਜਾਂ ਇਕੱਲੇ ਤੁਸੀਂ ਧਨੀ ਦਸਿਊਆਂ ਨੂੰ ਘਨ (ਹਥੌੜਾ ਵੱਜਰ) ਨਾਲ ਮਾਰਿਆ।

– 13/2/20 (ਗਰੀਤ ਸੱਮਦ) ਹੇ ਇੰਦਰ ਤੂਨੇ 50 ਹਜ਼ਾਰ ਕਾਲਿਆਂ ਨੂੰ ਤਬਾਹ (ਨਸ਼ਟ ਕੀਤਾ)।

– 21/4/30 (ਵਾਮਦੇਵ) ਇੰਦਰ ਨੇ ਦਭੀਤੀ ਦੇ ਲਈ ਆਪਨੀ ਮਾਇਆ (ਸ਼ਕਤੀ ਧੋਖੇਭਰੀ) ਅਤੇ ਹਥਿਆਰਾਂ ਨਾਲ 30000 ਦਾਸਾਂ ਨੂੰ ਮਾਰ ਕੇ ਸੁਲਾ ਦਿੱਤਾ।

– 8/1/43 (ਸੰਵਯ ਅੰਗਰਸ) ਹੇ ਇੰਦਰ, ਤੂਨੇ ਕਰੰਜ ਅਤੇ ਪਰਨਯ ਨੂੰ ਮਾਰਿਆ... ਵੰਗਰਿਦ ਦੀਆਂ ਸੌ ਪੁਰੀਆਂ (ਸ਼ਹਿਰਾਂ) ਨੂੰ ਤਬਾਹ ਕੀਤਾ।

– 49/7/99 (ਵਸ਼ਿਸ਼ਠ) ਹੇ ਇੰਦਰ ਅਤੇ ਵਿਸ਼ਨੂੰ ਤੂਨੇ ਸੰਬਰ ਦੇ 99 ਮਜ਼ਬੂਤ ਕਿਲ੍ਹਿਆਂ ਨੂੰ ਤਬਾਹ ਕੀਤਾ। ਨਾਲ ਹੀ ਤੂੰ ਵਰਚਾ ਅਸੁਰ ਦੇ ਸੌ ਹਜ਼ਾਰ ਅਪ੍ਰੀਤਮ ਵੀਰਾਂ ਨੂੰ ਮਾਰਿਆ।

– 2/1/174 (ਅਗਸਤਯ) ਹੇ ਇੰਦਰ ਜਦੋਂ ਤੂਨੇ ਦਾਨਵ ਪਰਜਾ ਦੀਆਂ ਰਹਿਣ ਵਾਲੀਆਂ ਸੱਤ ਸਰਦੀ ਰੁੱਤ ਦੀਆਂ ਰਹਿਣ ਵਾਲੀਆਂ (Airconditioned) ਸ਼ਹਿਰਾਂ (ਪੁਰੀਆਂ) ਨੂੰ ਤਬਾਹ ਕੀਤਾ।

– 8/46–1/43 (ਅੰਗਰਸ) ਹੇ ਇੰਦਰ ਤੂਨੇ ਕਰੰਜ ਅਤੇ ਪਰਨਾਯ ਨੂੰ ਮਾਰਿਆ।

ਸ਼ੂਦਰ ਕੌਣ (ਅਮਰ ਕੋਸ਼ (2) 10–5–10)

ਮਾਲੀ, ਧੋਬੀ, ਘੁਮਿਆਰ, ਚਮਾਰ, ਠਠੇਰੇ, ਸਾਖਕਾਰ, ਚਿੱਤਰਕਾਰ, ਲੁਹਾਰ, ਪਥੇਰੇ, ਬੁਣਕਰ, ਦਰਜੀ, ਸੁਨਿਆਰ, ਤਰਖਾਮ, ਨਟ, ਨਚਾਰ ਅਤੇ ਗਾਉਣ ਵਾਲੇ ਸਭ ਸ਼ੂਦਰ ਹਨ।

ਇਹ ਪ੍ਰਵਾਨਤ ਹਵਾਲੇ ਸਪੱਸ਼ਟ ਕਰਦੇ ਹਨ ਕਿ ਦਸਿਊਆਂ ਦੀ ਮੁਕੰਮਲ ਤਬਾਹੀ ਦਾ ਜ਼ਿੰਮੇਵਾਰ ਇੰਦਰ ਹੈ, ਜੋ ਵਿਸ਼ਨੂੰ ਦਾ ਵੱਡਾ ਭਰਾ ਹੈ। ਇੰਦਰ ਅਤੇ ਵਿਸ਼ਨੂੰ, ਦਖਸ਼ ਦੀ ਪੁੱਤਰੀ ਅਦਿੱਤੀ ਦੇ ਪੁੱਤਰ ਦੱਸੇ ਜਾਂਦੇ ਹਨ। (ਦੇਖੋ ਆਰੀਆ–ਅਨਆਰੀਆ ਸੰਘਰਸ਼ ਲੇਖਕ ਡੀ.ਆਰ. ਨਿਮ : ਸਫਾ–17) ਜਾਪਦਾ ਹੈ ਕਿ ਇਨ੍ਹਾਂ ਦੋਹਾਂ ਯੋਧਿਆਂ ਦੀ ਸ਼ਕਤੀ ਨੂੰ ਮਾਪ ਕੇ ਹੀ ਆਰੀਆ ਲੋਕਾਂ ਨੇ ਉਨ੍ਹਾਂ ਨੂੰ ਆਪਣੇ ਪ੍ਰਮੁੱਖ ਦੇਵਤਿਆਂ ਵਜੋਂ ਮਾਨਤਾ ਦਿੱਤੀ ਹੈ, ਕਿਉਂਕਿ ਉਨ੍ਹਾਂ ਨੇ ਆਰੀਆਂ ਦੇ ਮੋਹਰੀ ਬਣ ਕੇ, ਦਰਾਵੜਾਂ, ਦਸਿਊਆਂ, ਦਾਸਾਂ ਦੀਆਂ ਅਬਾਦੀਆਂ ਨੂੰ ਤਬਾਹ ਕਰਕੇ, ਉਨ੍ਹਾਂ ਦੇ ਸ਼ਕਤੀਸ਼ਾਲੀ ਰਾਜਿਆਂ ਨੂੰ ਹਰਾ ਕੇ, ਆਰੀਆਂ ਦੇ ਗੁਲਾਮ ਬਣਾਉਣ ਵਿਚ ਸਭ ਤੋਂ ਵੱਡੀ ਜ਼ਿੰਮੇਵਾਰੀ ਨਿਭਾਈ, ਜਿਹਾ ਕਿ ਰਿਗਵੇਦ ਦੇ ਪੰਨਿਆਂ ’ਤੇ ਅੰਕਤ ਹੈ। ਇੰਦਰ ਨੂੰ ਸੁਰਗ ਦਾ ਦੇਵਤਾ ਅਤੇ ਮੀਂਹ ਦੇ ਦੇਵਤੇ ਵਜੋਂ, ਵਿਸ਼ਨੂੰ ਨੂੰ ਸ਼੍ਰਿਸਟੀ ਦੇ ਪਾਲਣਹਾਰ ਵਜੋਂ, ਬ੍ਰਹਮਾ, ਵਿਸ਼ਨੂੰ ਸ਼ਿਵਜੀ ਦੇ ਬਰਾਬਰ ਦਰਜਾ ਦਿੱਤਾ ਗਿਆ ਹੈ। ਸ਼ਾਇਦ ਹੀ ਕੋਈ ਅਜਿਹਾ ਭਾਰਤੀ ਹੋਵੇ, ਜਿਸ ਨੂੰ ਘੱਟੋ–ਗੱਟ ਇਨ੍ਹਾਂ ਚਾਰ ਸ਼ਕਤੀਆਂ, ਭਾਵ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਅਤੇ ਇੰਦਰ ਬਾਰੇ ਕੁਝ ਪਤਾ ਨਾ ਹੋਵੇ। ਅੱਜ ਦੇ ਪ੍ਰਸੰਗ ਵਿਚ ਕਿਹਾ ਜਾ ਸਕਦਾ ਹੈ ਕਿ ਵੱਡੀ ਗਿਣਤੀ ਵਿਚ ਭਾਰਤੀ ਲੋਕ ਇੰਦਰ ਨੂੰ ਦੇਵਤੇ ਦੇ ਰੂਪ ਵਿਚ ਅਤੇ ਵਿਸ਼ਨੂੰ ਨੂੰ ਭਗਵਾਨ ਦੇ ਰੂਪ ਵਿਚ ਪੂਜਦੇ ਹਨ ਅਤੇ ਉਨ੍ਹਾਂ ਦੀ ਉਪਾਸਨਾ ਕਰਦੇ ਹਨ। ਇਥੋਂ ਤੱਕ ਕਿ ਮਹਾਤਮਾ ਬੁੱਧ, ਜਿਸ ਦਾ ਕਿਸੇ ਦੈਵੀ ਸ਼ਕਤੀ ਵਿਚ ਕੋਈ ਵਿਸ਼ਵਾਸ ਨਹੀਂ ਸੀ, ਨੂੰ ਵੀ ਭਗਵਾਨ ਵਿਸ਼ਨੂੰ ਦਾ ਅਵਤਾਰ ਬਣਾਇਆ ਹੈ। ਇਸੇ ਕਰਕੇ ਉਸ ਨੂੰ ਬਾਅਦ ਵਿਚ ਭਗਵਾਨ ਬੁੱਧ ਕਿਹਾ ਜਾਣ ਲੱਗ ਪਿਆ ਹੈ। ਗ੍ਰੰਥਾਂ ਦੇ ਹਵਾਲਿਆਂ ਵਿਚ ਇਹ ਗੱਲ ਆਉਂਦੀ ਹੈ ਕਿ ਇੰਦਰ ਨੇ ਕਈ ਰਾਖਸ਼, ਦੈਂਤ ਰਾਜਿਆਂ ਤੋਂ ਹਾਰ ਖਾਧੀ ਜਿਵੇਂ ਨਹੁਸ਼, ਹਰਨਾਖਸ਼, ਬਲੀ, ਹਿਰਨਾਕਸ਼ਪ ਆਦਿ ਤੋਂ। ਜਦੋਂ ਇੰਦਰ ਹਾਰ ਖਾ ਕੇ ਦੌੜ ਗਿਆ ਤੇ ਲੁਕ–ਛਿਪ ਕੇ ਰਹਿਣ ਲੱਗ ਪਿਆ ਤਾਂ ਇਹ ਉਸ ਦਾ ਭਰਾ ਵਿਸ਼ਨੂੰ ਹੀ ਸੀ, ਜਿਸ ਨੇ ਉਸ ਨੂੰ ਰਾਜਨੀਤਿਕ ਸਲਾਹ ਦੇ ਕੇ ਮੁੜ ਕਾਮਯਾਬ ਕਰ ਦਿੱਤਾ।

ਦੱਖਣ ਦੇ ਰਾਖਸ਼ ਰਾਜਾ ਰਾਵਣ ਦੇ ਲੜਕੇ ਮੇਘਨਾਥ ਨੇ ਜਦੋਂ ਇੰਦਰ ਨੂੰ ਵੀ ਹਰਾ ਦਿੱਤਾ ਤਾਂ ਉਸ ਨੂੰ ਇੰਦਰਜੀਤ ਦੇ ਨਾਂ ਨਾਲ ਪੁਕਾਰਿਆ ਜਾਣ ਲੱਗਾ। ਉਹ ਇੰਦਰ ਨੂੰ ਸੁਰਗ ’ਚੋਂ ਜੰਜ਼ੀਰਾਂ ਨਾਲ ਬੰਨ੍ਹ ਕੇ ਆਪਣੇ ਦੇਸ਼ ਲੰਕਾ ਲੈ ਆਇਆ ਸੀ। (ਦੇਖੋ ਮਾਈ ਸਟੱਡੀਜ਼ ਇਨ ਰਮਾਇਣਾ ਪੀ.ਐਚ. ਗੁਪਤਾ ਸਫਾ 159) ਇਸ ਤਰ੍ਹਾਂ ਅਸੀਂ ਇਤਿਹਾਸ ਵਿਚੋਂ ਇਸ ਫੈਸਲੇ ’ਤੇ ਪਹੁੰਚ ਸਕਦੇ ਹਾਂ, ਜਿਸ ਨੂੰ ਭਾਰਤ ਦੇ ਹੀ ਨਹੀਂ ਸਗੋਂ ਸੰਸਾਰ ਭਰ ਦੇ ਪੰਡਿਤ ਇਤਿਹਾਸਕਾਰਾਂ ਨੇ ਮੰਨ ਲਿਆ ਹੈ ਕਿ ਸਿੰਧੂ ਘਾਟੀ ਦੀ ਮਹਾਨ ਸੱਭਿਅਤਾ ਨੂੰ ਆਰੀਆ ਲੋਕਾਂ ਨੇ ਤਬਾਹ ਕੀਤਾ। ਆਰੀਆ ਨੇ ਦਰਾਵੜਾਂ, ਦੈਂਤਾਂ, ਰਾਖਸ਼ਾਂ, ਅਸੁਰਾਂ, ਕਾਲੇ ਲੋਕਾਂ, ਬਾਨਰਾਂ ਦੀਆਂ ਕੌਮਾਂ ਸਨ ਅਤੇ ਜੋ ਬਹੁਤ ਹੀ ਹੈਰਾਨੀਜਨਕ ਤਰੱਕੀ ਕਰ ਚੁੱਕੀਆਂ ਸਨ। ਇਨ੍ਹਾਂ ਆਰੀਆਂ ਨੇ ਵੱਡੀ ਪੱਧਰ ’ਤੇ ਇਨ੍ਹਾਂ ਦਾਸਾਂ, ਦਸਿਊਆਂ, ਆਸੁਰਾਂ ਨੂੰ ਮਾਰ ਕੇ, ਹਰਾ ਕੇ, ਲੁੱਟ ਕੇ ਆਪਣੇ ਗੁਲਾਮ ਬਣਾ ਲਿਆ। ਅੰਤ ਇਨ੍ਹਾਂ ਹੀ ਗੁਲਾਮਾਂ ਨੂੰ, ਜੋ ਕਦੀ ਮਾਲਕ ਸਨ ਇਕ ਸ਼ਾਨਦਾਰ ਸਭਿਅਤਾ ਦੇ, ਸ਼ੂਦਰ ਦਰਜਾ ਦਿੱਤਾ ਅਤੇ ਆਰੀਆਂ ਦੀ ਸੇਵਾ ਵਿਚ ਲਗਾ ਲਿਆ ਗਿਆ। ਇਹੋ ਸਥਿਤੀ ਹਜ਼ਾਰਾਂ ਸਾਲਾਂ ਤੋਂ ਜਿਉਂ ਦੀ ਤਿਉਂ ਬਣੀ ਹੋਈ ਹੈ। ਵਰਣਵੰਡ, ਜਾਤੀ ਵੰਡ, ਛੂਆ–ਛਾਤ ਸਭ ਆਰੀਆਂ ਦੀ ਦੇਣ ਹੈ। ਇਸ ਸੱਚ ਨੂੰ ਸੰਸਾਰ ਭਰ ਦੇ ਇਤਿਹਾਸਕਾਰਾਂ ਨੇ ਪ੍ਰਵਾਨ ਕੀਤਾ ਹੈ। ਇਨ੍ਹਾਂ ਵਿਚੋਂ ਕੁਝ ਹਵਾਲਿਆਂ ਨਾਲ ਅਸੀਂ ਇਸ ਸਥਿਤੀ ਨੂੰ ਸਪੱਸ਼ਟ ਕਰਨ ਦੀ ਕੋਸ਼ਿਸ ਕੀਤੀ ਹੈ।

## ਭਾਗ ਤੀਜਾ

**ਦਰਾਵੜ ਆਰੀਅਨ ਰਾਜੇ (ਮੂਲ ਆਦਿਵਾਸੀ ਦਰਾਵੜ ਰਾਜੇ)**

ਸਰਹੱਦ : ਉੱਤਰ ਪੱਛਮੀ ਸੀਮਾ : 'ਅਫਗਾਨਿਸਤਾਨ', ਪੂਰਬੀ ਸੀਮਾ 'ਬਰ੍ਹਮਾ', ਦੱਖਣੀ ਸੀਮਾ 'ਲੰਕਾ'।

ਰਾਜੇ : ਕਾਬਲ 'ਤੇ 'ਬਾਲਹੀਕ ਪਿਸ਼ਾਵਰ 'ਤੇ ਆਰਜਿਕ।

ਪੰਜਾਬ ਅਤੇ ਸਿੰਧ ਵਿਚ : ਪਣੀ, ਪਾਰਾਵਤ, ਦੈਂਤਰਾਜ ਹਰਨਾਖਸ਼, ਹਰਨਾਕਸ਼ਪ, ਪ੍ਰਹਲਾਦ, ਵਿਰੋਚਨ, ਬਲੀ ਬਜਰਾਂਗ, ਬਰਿਜਨਾਭੀ ਅਤੇ ਅੰਧਕ ਭੈਰਵੀ (ਭੈਰੋਂ) ਮਹਿਖਾਸੁਰ (ਮੈਸੂਰ) ਆਦਿ।

ਮੋਹਨਜੋਦੜੋ 'ਤੇ ਮੁਜਬਨ

ਦਾਸ ਰਾਜੇ : ਰਾਜਾ ਬਰਚੀ, ਸਾਂਬਰ, ਬਰਮੰਜ ਅਤੇ ਅਯੂ, ਸੁਸ਼ਣ।

ਅਸੁਰ ਰਾਜੇ : ਕਪਲਾਸੁਰ, ਕਧਲ ਵਦਰ, ਸਹਸਤਰਬਾਹੂ, ਕਾਰਤਬੀਰ, ਅਰਜਨ, ਤਿਰੁਪੁਰ ਅਤੇ ਜਲੰਧਰ।

ਦਾਨਵ ਰਾਜੇ : ਮੇਰਠ ਤੇ ਰਾਜਾ ਮਯ।

ਦੱਖਣੀ ਅਬਧ ਤੇ ਕੀਕਟ (ਰਾਜਾ ਪਰਮ ਮੰਡ)

ਮੱਧ ਰਾਜਸਥਾਨ ਅਤੇ ਦੱਖਣ ਵਿਚ : ਬਾਨਰ ਜਾਤੀ 'ਬਾਲੀ'। ਰਾਖਸ਼ਸ਼ ਜਾਤੀ 'ਰਾਵਣ'।

ਮਹਿਸ਼ ਮੰਡਲ (ਮੈਸੂਰ) ਤੇ ਮਹਿਸ਼ ਵੰਸ਼ੀ ਰਾਜਾ ਮਹਿਖਾਸੁਰ।

ਹੋਰ ਆਦਿਵਾਸੀ ਰਾਜੇ, ਮਹਾਰਾਜ ਧੀਰਾਜ, ਤਾਰਕਾਸੁਰ, ਯਮ ਆਦਿ।

ਨਿਸ਼ਧ (ਵਰਤਮਾਨ ਅਗਰ ਕੰਟਕ ਪਰਬਤ) ਨਾਗਵੰਸ਼ੀ ਰਾਜੇ।

ਨਾਗ ਜਾਤੀ ਦੇ ਰਾਜੇ ਤਕਸ਼ਿਲਾ, ਭੱਦਰਵਾਹ, ਮਣੀਪੁਰ, ਸਥਾਨਾਂ ਉੱਪਰ ਰਾਜ ਕਰਦੇ ਸਨ। ਵਰਤਮਾਨ ਨਾਗਪੁਰ ਨਾਗ ਰਾਜਿਆਂ ਦੀ ਰਾਜਧਾਨੀ ਸੀ। ਦੱਖਣੀ ਪੂਰਬੀ ਭਾਗ ਵੱਲ ਦਰਾਵੜ ਜਾਤੀ ਦੀ ਗੋਂਡ, ਭੀਲ, ਕੋਲ, ਸੰਥਾਲ ਆਦਿ ਜਾਤੀਆਂ ਦੇ ਰਾਜ ਸਨ।

ਮੂਲਰੂਪ ਵਿਚ ਇਹ ਦਰਾਵੜ ਜਾਤੀ ਦੇ ਰਾਜ ਸਨ, ਜਿਨ੍ਹਾਂ ਨੂੰ ਦਰਾਵੜੀਅਨ, ਆਦਿਵਾਸੀ, ਬਾਲਹੀਕ, ਦੈਂਤ, ਦਾਨਵ, ਨਾਗ, ਆਸੁਰ, ਰਾਖਸ਼ਸ਼, ਬਾਨਰ, ਭੀਲ ਆਦਿ ਨਾਵਾਂ ਨਾਲ ਪੁਕਾਰਿਆ ਜਾਂਦਾ ਸੀ। ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਰਾਜੇ ਸਨ, ਜਿਵੇਂ ਦੱਖਣੀ ਭਾਰਤ ਦੇ ਰਾਜੇ ਦਰਾਵੜ, ਗੋਂਡ, ਭੀਲ ਅਤੇ ਸੰਥਾਲ।

ਕੁਝ ਹੋਰ ਰਾਜੇ ਸਨ : ਸ਼ਾਬਰ (ਆਸੁਰ) ਮਹਾ ਪਦਮਣੀ, ਮੈਨਾਕ, ਉਰਧਵਕ, ਸਿਤਕੇਸ਼, ਵਿਕਚ, ਸੁਬਾਹੂ, ਵਿਆਧਰਾਕਸ਼, ਏਕਾਕਸ਼, ਰਾਜਸਕੰਧ, ਰਾਜਸ਼ੀਰਸ਼, ਕਾਲ ਚਿੰਨਹਾ, ਕਪਿਲਾਕਸ਼, ਧੇਨਕ, ਯੁਬਰਾਜ ਬਾਣ, ਅਤਾਯੁਬ, ਨਮੁਚੀ, ਯਮ, ਪਲੋਮਾਂ, ਹੈਗੀਰਵ, ਅਨੁਲਾਦ (ਹਿਰਨਾਕਸ਼ ਦਾ ਲੜਕਾ ਪ੍ਰਹਿਲਾਦ ਦਾ ਭਾਈ) ਏਕਚਕਰ, ਰਾਹੂ, ਵਿਪਰਚਿਤ ਦਾਨਵ, ਕੇਸ਼ੀ ਦਾਨਵ, ਹੇਮਾਯਲੀ, ਵਰਿਤਾਸੁਰ ਆਦਿ।

ਹਿੰਦੂ ਦੇਵਤੇ : ਅਗਨੀ, ਵਾਯੂ, ਇੰਦਰ, ਸਰੂਤਗਣ, ਅਰਿਤੂ, ਸੋਮ, ਵਰੁਣ, ਅਸ਼ਵਨੀ ਕੁਮਾਰ, ਸਵਿਤਾ, ਜਲ, ਬ੍ਰਾਹਮਣਸਪਤੀ, ਊਸ਼ਾ ਪੂਸ਼ਾ, ਰੁਦਰ, ਵਿਸ਼ਵਦੇਵ, ਮਿਤਰਾਵਰੁਣ, ਵਿਸ਼ਣੂ, ਅਸ਼ਵ, ਅੰਨ, ਬ੍ਰਿਹਸਪਤੀ, ਤੁਵਸ਼ਪ, ਸ਼ੁਕਰ, ਗੌਂ, ਭਗਦੇਵਤਾ, ਧਰਜਨ (ਬੱਦਲ) ਮੰਡੂਕ, ਸਰਸਵਤੀ ਕਸ਼ਤਰਪਤੀ। ਇਨ੍ਹਾਂ ਦਰਾਵੜ ਰਾਜਿਆਂ ਨਾਲ ਬਦੇਸ਼ੀ ਆਰੀਅਨ ਜਾਤੀ ਦੇ ਲੋਕਾਂ ਨੇ ਯੁੱਧ ਕੀਤੇ। ਇਹ ਯੁੱਧ ਲਗਪਗ 500 ਸਾਲ ਤੱਕ ਜਾਰੀ ਰਹੇ।

ਹਿੰਦੂ ਗ੍ਰੰਥਾਂ ਵਿਚ ਆਰੀਅਨ ਜਾਤੀ ਦੇ ਲੋਕਾਂ ਨੂੰ ਕਿਹਾ ਗਿਆ ਹੈ-

ਦੇਵ, ਦੇਵਤੇ, ਸੁਰ, ਰਿਸ਼ੀ-ਮੁਨੀ, ਗੁਰੂ ਆਦਿ।

ਆਰੀਅਨ ਜਾਤੀ ਦੇ ਮੁਖੀ, ਜਿਨ੍ਹਾਂ ਦਾ ਵਰਨਣ ਵੇਦਾਂ, ਗ੍ਰੰਥਾਂ, ਸ਼ਾਸਤਰਾਂ ਵਿਚ ਆਉਂਦਾ ਹੈ, ਉਹ ਹਨ- ਇੰਦਰ, ਬ੍ਰਹਮਾਂ, ਵਿਸ਼ਨੂੰ, ਮਹੇਸ਼, ਦੁਰਗਾ, ਸ਼ਿਵ, ਸਾਰੇ ਰਿਸ਼ੀ ਅਤੇ ਮੁਨੀ, ਰਾਮ ਅਤੇ ਕ੍ਰਿਸ਼ਨ ਦੇਵਤੇ ਹਨ।

ਆਰੀਅਨਾਂ ਦੇ ਲਿਖੇ ਗ੍ਰੰਥਾਂ ਹਨ : ਚਾਰੇ ਵੇਦ, ਸ਼ਾਸਤਰ, ਪੁਰਾਣ, ਸਿਮਰਤੀਆਂ, ਸਰੁਤੀਆਂ, ਮਨੂੰ ਸਿਮਰਤੀ, ਮਹਾਂਭਾਰਤ, ਤੁਲਸੀ ਰਮਾਇਣ ਅਤੇ ਗੀਤਾ। ਇਨ੍ਹਾਂ ਧਾਰਮਿਕ ਗ੍ਰੰਥਾਂ ਵਿਚੋਂ ਜੋ ਮਿਲਦਾ ਹੈ:-

* ਆਰੀਅਨ ਅਤੇ ਅਨਆਰੀਅਨ ਦਰਾਵੜ ਰਾਜਿਆਂ ਦੇ ਯੁੱਧਾਂ ਦਾ ਵਰਨਣ।

* ਆਰੀਅਨਾਂ ਦੇ ਆਪਸੀ ਯੁੱਧਾਂ ਦਾ ਵਰਨਣ ਜਿਵੇਂ ਬ੍ਰਾਹਮਣ, ਕਸ਼ੱਤਰੀ ਤੇ ਵੈਸ਼ ਰਾਜਿਆਂ ਦੇ ਆਪਸੀ ਯੁੱਧਾਂ ਦਾ ਵਰਨਣ।

* ਬ੍ਰਾਹਮਣਵਾਦ ਦੀ ਸਿਰਜਣਾ : ਸਵਰਨ ਜਾਂ ਦਵਿਜ ਜਾਂ ਉਚ ਜਿਵੇਂ ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼ ਵਰਣ (ਆਰੀਅਨ) ਸ਼ੂਦਰ (ਅਨ ਆਰੀਅਨ) ਨੀਚ।

* ਆਰੀਅਨਾਂ ਦਾ ਮੁੱਢਲਾ ਧਰਮ ਵੈਦਕ ਧਰਮ, ਦੂਜਾ ਨਾਂ ਬ੍ਰਾਹਮਣੀ ਧਰਮ (ਵਰਣ ਵੰਡ), ਤੀਜਾ ਨਾਂ ਮਨੂੰਵਾਦ (ਜਾਤਪਾਤੀ ਪ੍ਰਬੰਧ ਤੇ ਛੂਆਛਾਤ), ਚੌਥਾ ਨਾਂ ਹਿੰਦੂ ਧਰਮ, ਜੋ ਆਰੀਆਂ ਦੀ ਆਪਣੀ ਉਪਜ ਨਹੀਂ ਸਗੋਂ ਮੁਸਲਮਾਨਾਂ ਨੇ ਏਧਰ ਆ ਕੇ ਇਨ੍ਹਾਂ ਨੂੰ ਇਹ ਨਾਂ ਦਿੱਤਾ।

**ਅਜੋਕੇ ਭਾਰਤ ਵਿਚ ਸ਼ੂਦਰ ਜਾਤੀਆਂ (ਅਨਆਰੀਅਨ)**

ਪਹਿਲਾਂ ਦਾਸ ਤੇ ਦਸਿਊ, ਰਾਖਸ਼ ਦੈਂਤ ਦਾਨਵ, ਬਾਨਰ, ਕਿੰਨਰ, ਆਸੁਰ ਫਿਰ ਸ਼ੂਦਰ, ਫਿਰ ਅਛੂਤ, ਅਛੂਤ ਕਬੀਲੇ, ਸਛੂਤ।

1919 ਤੋਂ ਬਾਅਦ ਦਬੀਆਂ ਕੁਚਲੀਆਂ ਜਮਾਤਾਂ।

1932 ਤੋਂ ਬਾਅਦ ਅਨੁਸੂਚਿਤ ਜਾਤੀ-ਅਨੁਸੂਚਿਤ ਕਬੀਲੇ-ਪਛੜੀਆਂ ਸ਼੍ਰੇਣੀਆਂ ਅਤੇ ਹਰੀਜਨ-ਗਿਰੀਜਨ।

1947 ਤੋਂ ਬਾਅਦ ਅਨੂ-ਜਾਤੀਆਂ, ਅਨੂ-ਕਬੀਲੇ (ਗਿਰੀਰਾਜ) ਪਛੜੀਆਂ ਸ਼੍ਰੇਣੀਆਂ, ਧਾਰਮਿਕ ਘੱਟ ਗਿਣਤੀਆਂ ਜਿਵੇਂ ਸਿੱਖ, ਇਸਾਈ, ਮੁਸਲਮਾਨ ਅਤੇ ਬੋਧੀ ਆਦਿ।

1960 ਤੋਂ ਬਾਅਦ ਨਵਾਂ ਨਾਂ ਦਲਿਤ ਲੋਕ।
1978 ਤੋਂ ਬਾਅਦ ਦਲਿਤ ਸ਼ੋਸਤ ਸਮਾਜ।
1984 ਤੋਂ ਬਾਅਦ ਬਹੁਜਨ ਸਮਾਜ।
ਜਿਨ੍ਹਾਂ ਮਹਾਂਪੁਰਸ਼ਾਂ ਨੇ ਇਨ੍ਹਾਂ ਦਰਾਵੜ ਜਾਤੀਆਂ ਦੀ ਜਾਤੀ ਬੰਧਨਾਂ ਤੋਂ ਮੁਕਤੀ ਲਈ ਘੋਲ ਲੜੇ-
* ਮਹਾਂ ਰਿਸ਼ੀ ਬਾਲਮੀਕ=ਰਿਸ਼ੀ ਸ਼ੰਭੂਕ।
* ਮਹਾਤਮਾ ਬੁੱਧ ਲਗਪਗ 2600 ਸਾਲ ਪਹਿਲਾਂ (ਪ੍ਰਾਪਤੀ ਮੌਰੀਆ ਵੰਸ਼ ਸ਼ੂਦਰ ਰਾਜ-ਸੁਨਹਿਰੀ ਯੁੱਗ)
* ਗੁਰੂ ਰਵੀਦਾਸ, ਗੁਰੂ ਕਬੀਰ, ਗੁਰੂ ਨਾਮਦੇਵ, ਗੁਰੂ ਸੈਣ ਜੀ ਆਦਿ 14ਵੀਂ ਸਦੀ।
* ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤੱਕ 14ਵੀਂ ਤੋਂ 17ਵੀਂ ਸਦੀ ਤੱਕ।
* ਮਹਾਤਮਾ ਜੋਤੀ ਰਾਓ ਫੂਲੇ (19ਵੀਂ ਸਦੀ)।
* ਸੀਆ ਜੀ ਮਹਾਰਾਜ ਤੇ ਸਾਹੂ ਜੀ ਮਹਾਰਾਜ 19ਵੀਂ ਤੇ 20ਵੀਂ ਸਦੀ।
* ਡਾਕਟਰ ਅੰਬੇਡਕਰ, ਪੈਰੀਅਰ ਰਾਮਾਸੁਆਮੀ ਨਾਈਕਰ-ਨਰਾਇਣਾ, ਗੁਰੂ ਘਾਸੀ ਦਾਸ, ਬਿਰਸਾ ਮੁੰਡਾ ਆਦਿ 19ਵੀਂ ਅਤੇ 20ਵੀਂ ਸਦੀ।
* ਕਾਂਸ਼ੀ ਰਾਮ : ਵੀਹਵੀ ਸਦੀ ਦੇ ਸੱਤਰਵਿਆਂ 'ਚ।

ਇੱਥੇ ਇਹ ਜ਼ਿਕਰ ਕਰਨਾ ਵੀ ਜ਼ਰੂਰੀ ਹੈ ਕਿ ਮੁਸਲਮਾਨ ਅਤੇ ਮੁਗ਼ਲ ਰਾਜ ਦੌਰਾਨ ਇਨ੍ਹਾਂ ਦਲਿਤ ਸ਼੍ਰੇਣੀਆਂ ਨੂੰ ਮੁਕਤ ਕਰਨ ਲਈ ਕੋਈ ਯਤਨ ਨਹੀਂ ਕੀਤਾ ਗਿਆ, ਸਗੋਂ ਜਿਨ੍ਹਾਂ ਲੋਕਾਂ ਨੇ ਕਰੋੜਾਂ ਦੀ ਗਿਣਤੀ ਵਿੱਚ ਮੁਸਲਮ ਧਰਮ ਅਪਨਾਇਆ ਉਹ ਲੋਕ ਵੀ ਇਨ੍ਹਾਂ ਜਾਤਪਾਤ ਦੇ ਬੰਧਨਾਂ ਅਤੇ ਗਰੀਬੀ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕੇ। 1947 ਤੋਂ ਬਾਅਦ ਤਾਂ ਮੁਸਲਮ ਲੋਕਾਂ ਦੀ ਹਾਲਤ ਬਹੁਤ ਜ਼ਿਆਦਾ ਬਦਤਰ ਹੋ ਗਈ। ਮੁਸਲਮਾਨ ਜਾਂ ਮੁਗ਼ਲ ਰਾਜਿਆਂ ਨੇ ਸਗੋਂ ਜਾਤੀ ਪ੍ਰਬੰਧਕ ਕਾਇਮ ਰੱਖਿਆ।

* ਮਰਾਠਾ ਰਾਜ, ਜੋ ਅਸਲ ਵਿੱਚ ਪਛੜੀਆਂ ਜਾਤੀਆਂ ਦਾ ਸ਼ੂਦਰ ਰਾਜ ਸੀ, ਦੌਰਾਨ ਵੀ ਬ੍ਰਾਹਮਣੀ ਪ੍ਰਬੰਧ ਹੀ ਕਾਬਜ਼ ਰਿਹਾ, ਕਿਉਂਕਿ ਸਾਰਾ ਕਾਰੋਬਾਰ ਪੇਸ਼ਵਾਵਾਂ ਦੇ ਹੱਥ ਹੀ ਰਿਹਾ, ਜੋ ਸਵਰਨ ਚਿਤਪਾਵਨ ਬ੍ਰਾਹਮਣ ਸਨ।

* ਸਿੱਖ ਲਹਿਰ ਦੌਰਾਨ ਦਲਿਤ ਸ਼੍ਰੇਣੀਆਂ ਨੇ ਸਨਮਾਨ ਤੇ ਬਰਾਬਰੀ ਹਾਸਲ ਕੀਤੀ। ਪ੍ਰੰਤੂ ਸਿੱਖ ਮਿਸਲਾਂ ਅਤੇ ਰਣਜੀਤ ਸਿੰਘ ਦੇ (ਸਾਂਸੀ-ਅਛੂਤ) ਰਾਜ ਤੋਂ ਸਿੱਖ ਸਮਾਜ ਅੰਦਰ ਜਾਤ-ਪਾਤ ਅਤੇ ਬ੍ਰਾਹਮਣੀ ਕਰਮਕਾਂਡ ਭਾਰੂ ਹੋ ਗਿਆ। ਭਾਵੇਂ ਰਣਜੀਤ ਸਿੰਘ ਖੁਦ ਸਾਂਸੀ ਜਾਤ ਦਾ ਅਛੂਤ ਰਾਜਾ ਸੀ, ਪ੍ਰੰਤੂ ਉਸ ਦਾ ਕਾਰੋਬਾਰ ਸਾਰੇ ਦਾ ਸਾਰਾ ਬ੍ਰਾਹਮਣਵਾਦੀ ਲੋਕਾਂ ਦੇ ਹੀ ਹੱਥ ਸੀ। ਉਸ ਦੇ ਸਮੇਂ ਵਿੱਚ ਗੁਰਦੁਆਰਿਆਂ ਦਾ ਸਾਰਾ ਪ੍ਰਬੰਧ ਸਵਰਨਾਂ ਕੋਲ ਚਲਾ ਗਿਆ। ਇੱਥੋਂ ਤੀਕ ਕਿ ਸਿੱਖਾਂ ਅੰਦਰ ਸਤੀ ਰਸਮ ਵੀ ਪ੍ਰਵੇਸ਼ ਕਰ ਗਈ। ਰਣਜੀਤ ਸਿੰਘ ਦੇ ਰਾਜ ਵਿੱਚ (ਜੋ ਖੁਦ ਸਾਂਸੀ ਜਾਤੀ ਦਾ ਦਲਿਤ ਸੀ) ਦਲਿਤਾਂ, ਇੱਥੋਂ ਤੀਕ ਕਿ ਜੱਟਾਂ, ਜੋ ਆਪਣੇ-ਆਪ ਨੂੰ ਦਲਿਤ ਨਹੀਂ ਮੰਨਦੇ, ਪ੍ਰੰਤੂ ਹਨ ਸ਼ੂਦਰ ਹੀ, ਨੂੰ ਵੀ ਕੋਈ ਵਿਸ਼ੇਸ਼ ਪ੍ਰਤੀਨਿਧਤਾ ਨਹੀਂ ਮਿਲੀ।

* ਵਰਨਣ ਯੋਗ ਸਮਾਂ ਹੈ ਅੰਗਰੇਜ਼ੀ ਰਾਜ :- ਗੁਲਾਮੀ-ਕੋਈ ਵੀ ਹੋਵੇ ਕਿਸੇ ਦੀ ਵੀ ਹੋਵੇ, ਇਹ ਗੈਰ ਇਨਸਾਨੀ ਵਤੀਰਾ ਹੈ। ਅੰਗਰੇਜ਼ ਬਦੇਸ਼ੀ ਸਨ। ਉਨ੍ਹਾਂ ਦੋ ਸਦੀਆਂ ਤੋਂ ਉਪਰ ਭਾਰਤ 'ਤੇ ਰਾਜ ਕੀਤਾ। ਉਹ ਸਾਮਰਾਜੀ ਲੋਕ ਸਨ। ਉਨ੍ਹਾਂ ਭਾਰਤ ਨੂੰ ਚੌਹੀਂ ਹੱਥੀਂ ਲੁੱਟਿਆ, ਪ੍ਰੰਤੂ ਅੰਗਰੇਜ਼ੀ ਰਾਜ ਦੀ ਦਲਿਤਾਂ ਨੂੰ ਜੋ ਦੇਣ ਹੈ ਉਹ ਭੁੱਲਣ ਯੋਗ ਨਹੀਂ, ਸਗੋਂ ਹਰ ਥਾਂ ਵਰਨਣਯੋਗ ਹੈ, ਜਿਸ ਦਾ ਜ਼ਿਕਰ ਅੱਗੇ ਕੀਤਾ ਜਾਵੇਗਾ।

ਦਲਿਤਾਂ ਦੀਆਂ, ਫੂਲੇ ਲਹਿਰ, ਰਾਮਾ ਸੁਆਮੀ ਲਹਿਰ, ਨਰਾਇਣ ਗੁਰੂ ਦੀ ਈਜਵਾ ਲਹਿਰ ਆਦਿ ਆਂਧਰਾ, ਆਦਿ ਕਰਨਾਟਕਾ ਲਹਿਰ, ਰੈਗਰ ਲਹਿਰ, ਜਾਟਵ ਲਹਿਰ ਆਦਿ ਧਰਮ ਲਹਿਰ, ਇਹ ਦਲਿਤ ਲਹਿਰਾਂ ਅੰਗਰੇਜ਼ੀ ਰਾਜ ਸਮੇਂ ਹੀ ਉੱਠ ਸਕੀਆਂ। ਅੰਬੇਡਕਰ, ਅੰਗਰੇਜ਼ੀ ਰਾਜ ਸਮੇਂ ਹੀ ਪੜ੍ਹ ਕੇ ਮਹਾਨ ਬਣ ਸਕੇ। 1919 ਦੇ ਐਕਟ ਰਾਹੀਂ, ਪੱਛੜੀਆਂ ਸ਼੍ਰੇਣੀਆਂ ਨੂੰ ਮਾਨਤਾ ਪਹਿਲੀ ਵਾਰ ਕਾਨੂੰਨੀ ਤੌਰ 'ਤੇ ਮਿਲੀ। 1932 'ਚ ਅੰਬੇਡਕਰ ਦਲਿਤਾਂ ਲਈ ਬੁਨਿਆਦੀ ਅਧਿਕਾਰ ਲੈ ਸਕੇ। 1935 ਦੇ ਐਕਟ 'ਚ ਕਾਨੂੰਨੀ ਮਾਨਤਾ ਲੈ ਸਕੇ। 1946 'ਚ ਚੋਣ ਜਿੱਤ ਕੇ ਸੰਵਿਧਾਨ ਅਸੰਬਲੀ 'ਚ ਪਹੁੰਚੇ ਅਤੇ ਫਿਰ ਸੰਵਿਧਾਨ ਦੇ ਨਿਰਮਾਤਾ ਬਣੇ। ਦਲਿਤ ਸ਼੍ਰੇਣੀਆਂ ਨੂੰ ਅੰਗਰੇਜ਼ੀ ਰਾਜ ਦਾ ਮੁਤਾਲਿਆ ਇਸ ਦ੍ਰਿਸ਼ਟੀਕੋਣ ਤੋਂ ਅਵੱਸ਼ ਕਰਨਾ ਹੋਵੇਗਾ, ਕਿਉਂਕਿ ਸਾਡਾ ਵਿਸ਼ਵਾਸ਼ ਮਾਨਵਤਾ ਵਿੱਚ ਹੈ। ਮਾਨਵ ਕਲਿਆਣ ਲਈ ਕੋਈ ਵੀ ਕਿਧਰੇ ਵੀ ਆ ਕੇ ਕੁਝ ਵੀ ਕਰ ਸਕਦਾ ਹੈ।

ਅੱਜ ਦੀ 'ਕਾਂਸ਼ੀ ਰਾਮ ਲਹਿਰ' ਉਪਰੋਕਤ ਵਰਨਣ ਕੀਤੇ ਗਏ ਸਮੁੱਚੇ ਇਤਿਹਾਸ ਉੱਪਰ ਅਧਾਰਿਤ ਹੈ, ਜੋ ਜਾਤਪਾਤੀ ਪ੍ਰਬੰਧ ਨੂੰ ਖਤਮ ਕਰਕੇ, ਸਮਤਾ, ਸਮਾਨਤਾ, ਭਾਈਚਾਰਾ ਅਤੇ ਅਜ਼ਾਦੀ ਦੀ ਪ੍ਰਾਪਤੀ ਦਾ ਮੰਤਵ ਲੈ ਕੇ ਅੱਗੇ ਵਧ ਰਹੀ ਹੈ ਤਾਂ ਜੋ ਭਾਰਤ ਮੁੜ 'ਸੁਨਹਿਰੀ ਯੁੱਗ' ਵਿੱਚ ਪ੍ਰਵੇਸ਼ ਕਰ ਸਕੇ ਅਤੇ ਭਾਰਤੀ ਲੋਕ ਹਰ ਤਰ੍ਹਾਂ ਦੀ ਬਰਾਬਰੀ ਮਾਣ ਸਕਣ। ਕਾਂਸ਼ੀ ਰਾਮ ਦੀ ਲਹਿਰ ਦੇ ਮਗਰ 2600 ਸਾਲਾਂ ਤੋਂ ਜਾਰੀ ਮਾਨਵਵਾਦੀ ਸੰਘਰਸ਼ ਦਾ ਇਤਿਹਾਸ ਖੜੋਤਾ ਹੈ, ਜਿਸ ਦਾ ਜ਼ਿਕਰ ਅਸੀਂ ਅਗਲੇ ਸਫਿਆਂ 'ਤੇ ਕਰਨਾ ਹੈ।

**ਆਰੀਅਨਾਂ ਦੀ ਭਾਸ਼ਾ : ਸੰਸਕ੍ਰਿਤ**

ਜਿਹਨੂੰ ਦੇਵ-ਬਾਣੀ ਵੀ ਕਿਹਾ ਗਿਆ। ਇਸ ਨੂੰ ਦਰਾਵੜ ਨਹੀਂ ਪੜ੍ਹ ਸਕਦੇ ਸਨ। ਇਸ ਦੇ ਵੇਖਣ, ਸੁਣਨ, ਪੜ੍ਹਨ ਤੇ ਬੋਲਣ ਲਈ ਭਿਆਨਕ ਸਜ਼ਾਵਾਂ ਰੱਖੀਆਂ ਸਨ। (ਇਹੀ ਕਾਰਨ ਹੈ ਕਿ ਆਮ ਲੋਕਾਂ ਭਾਵ ਦਰਾਵੜਾਂ, ਸ਼ੂਦਰਾਂ, ਗੁਲਾਮਾਂ ਨੇ ਪ੍ਰਾਕ੍ਰਿਤ (ਬ੍ਰਾਹਮੀ ਭਾਸ਼ਾ), ਜੋ ਬੁੱਧ ਸਮੇਂ ਪਾਲੀ ਅਖਵਾਈ, ਅਪਨਾਈ। ਤਾਮਿਲ ਨੂੰ ਵੀ ਦਰਾਵੜਾਂ ਦੀ ਮੂਲ ਭਾਸ਼ਾ ਕਿਹਾ ਜਾ ਸਕਦਾ ਹੈ। ਪਾਲੀ ਬੋਲੀ ਭਾਰਤ ਦੇ ਸਮੁੱਚੇ ਸ਼ੂਦਰਾਂ ਦੀ ਮੂਲ ਭਾਸ਼ਾ ਹੈ। ਪੰਜਾਬੀ ਇਸੇ ਵਿਚੋਂ ਉਤਪੰਨ ਹੋਈ ਹੈ।

**ਆਰੀਆਂ ਦਾ ਨੈਤਕ ਪੋਲ ਪ੍ਰਕਾਸ਼, ਵਿੱਚੋਂ**

(28) ਵਿਸ਼ਨੂੰ ਨੇ ਹਿਰਣਾਕਸ਼ਪ ਨੂੰ ਸ਼ੇਰ ਦਾ ਪੰਜਾ ਤੇ ਖੱਲ ਪਾ ਕੇ ਧੋਖੇ ਨਾਲ ਮਾਰਿਆ।

(29) ਉਸ ਦੇ ਲੜਕੇ ਪ੍ਰਹਿਲਾਦ ਨੇ ਵਿਸ਼ਨੂੰ ਦੀ ਸਹਾਇਤਾ ਕੀਤੀ, ਪ੍ਰੰਤੂ ਬਾਅਦ ਵਿੱਚ ਉਸ ਨੂੰ ਆਰੀਆਂ ਦੀ ਕੂਟਨੀਤੀ ਸਮਝ ਲੱਗੀ। ਫਿਰ ਉਹ ਆਪਣੇ ਪੁੱਤਰ ਵਿਰੋਚਨ ਨਾਲ ਰਲ ਕੇ ਆਰੀਆਂ ਨਾਲ ਲੜਿਆ। ਵਿਰੋਚਨ ਦੇ ਪੁੱਤਰ ਬਲੀ ਨੂੰ ਵੀ ਧੋਖੇ ਨਾਲ ਮਾਰਿਆ ਗਿਆ।

(30) ਕਾਗ ਭਸੁੰਡ ਕਾਂ ਨਹੀਂ ਸੀ ਇੱਕ ਆਦਿਵਾਸੀ ਵਿਦਵਾਨ ਸੀ।

(30) ਜਾਮਵੰਤ ਰਿੱਛ ਜਾਂ ਭਾਲੂ ਨਹੀਂ ਸਨ, ਰਾਜਨੀਤੀਵੇਤਾ ਮੰਤਰੀ ਸਨ।

(30) ਜਟਾਊ ਗਿੱਧ (ਗਿਰਝ) ਨਹੀਂ ਸਨ ਆਦਿਵਾਸੀ ਜਾਟ, ਜਾਟਵ ਜਾਂ ਜਾਦਵ ਸਨ।

ਰਾਮ ਨੇ ਭੀਲਣੀ ਦੇ ਜੂਠੇ ਬੇਰ ਇਸ ਲਈ ਖਾਧੇ ਤਾਂ ਜੋ ਉਸ ਦੇ ਲੋਕ ਰਾਖਸ਼ ਰਾਜ ਖਤਮ ਕਰਨ ਵਿੱਚ ਉਸ ਦੀ ਸਹਾਇਤਾ ਕਰਨ।

(33) ਲਛਮਣ ਦੇ ਸਹਿਯੋਗ ਨਾਲ ਰਾਮ ਨੇ ਸ਼ੂਦਰ ਤਪੱਸਵੀ ਸ਼ੰਭੂਕ ਨੂੰ ਦੰਡਾਕਾਰਨੀਆਂ ਵਿੱਚ, ਭਾਰਤ ਤੇ ਸ਼ਤਰੂਘਣ ਨੇ ਰਿਸ਼ੀ ਸੰਭੂਕ ਦੇ ਚੇਲੇ ਲਵਣਾਸੁਰ ਨੂੰ ਮਧੂਬਨ-ਗਥਮ ਵਿੱਚ ਅਤੇ ਕ੍ਰਿਸ਼ਨ ਦੇ ਵੱਡੇ ਭਰਾ ਬਲਰਾਮ ਨੇ ਲੋਮਹਰਸ਼ਣ ਨੂੰ ਮਾਰਿਆ।

(36) ਮਗਧ ਨਰੇਸ਼ (ਬ੍ਰਹਿਦਰਥ ਦੇ ਪੁੱਤਰ) ਜਰਾਸੰਧ ਨੇ ਆਪਣੇ ਪ੍ਰਧਾਨ ਸੈਨਾਪਤੀ ਕਲਾਯਬਨ ਦੀ ਅਗਵਾਈ ਵਿੱਚ ਤੇਈ ਖੂਹਣੀਆਂ ਸੈਨਾ ਸਮੇਤ ਕ੍ਰਿਸ਼ਨ ਉੱਪਰ, ਕੰਸ ਦੀ ਮੌਤ ਤੋਂ ਬਾਅਦ, ਚੜ੍ਹਾਈ ਕਰ ਦਿੱਤੀ।.... ਲਹੂ ਲੁਹਾਨ, ਫਟੇਹਾਲ ਅਤੇ ਮੈਲੇ ਕੁਚੈਲੇ ਕਈ ਦਿਨਾਂ ਦਾ ਮਾਰਗ ਪੈਦਲ ਤਹਿ ਕਰਕੇ ਕੁਝ ਗਵਾਲਿਆਂ ਸਮੇਤ ਕ੍ਰਿਸ਼ਨ ਆਪਣੇ ਆਦਿ ਨਿਵਾਸੀ ਮਿੱਤਰ 'ਇਕਲੇ' ਦੇ ਪਾਸ ਸ਼ਰੰਗਬੇਰਪੁਰ ਪਹੁੰਚਿਆ ਅਤੇ ਰੋ-ਰੋ ਕੇ ਆਪਣੀ ਬੀਤੀ ਦੁਰਦਸ਼ਾ ਵਾਰ-ਵਾਰ ਕਹਿ ਸੁਣਾਈ। ਤਰਸ ਖਾ ਕੇ ਦਾਨਵੀਰ ਇਕਲਵੇ ਨੇ, ਆਪਣੀ ਦਵਾਰਕਾਪੁਰੀ (ਮਹੱਲ) ਉਸ ਨੂੰ ਦਾਨ ਕਰ ਦਿੱਤੀ। ..... ਇਹ ਬਾਅਦ ਵਿੱਚ ਆਭੀਰ ਪ੍ਰਦੇਸ ਕਿਹਾ ਜਾਣ ਲੱਗਾ, ਜਿਸ ਨੂੰ ਗੁਜਰਾਤ ਕਿਹਾ ਜਾਂਦਾ ਹੈ।

(37) ਦੁਸ਼ਾਸਨ ਨੇ ਜਦੋਂ ਦਰੋਪਤੀ ਦੀ ਸਾੜ੍ਹੀ ਖਿੱਚ ਕੇ ਉਸ ਨੂੰ ਅੱਧੀ ਨੰਗੀ ਕਰ ਦਿੱਤਾ ਤਾਂ ਉਸ ਦੇ ਛੋਟੇ ਭਰਾ 'ਵਿਕਰਣ' ਨੇ ਆਪਣੀ ਗਦਾ ਉਠਾ ਕੇ, ਲਲਕਾਰ ਕੇ ਦੁਸ਼ਾਸਨ ਨੂੰ ਰੋਕ ਦਿੱਤਾ ਸੀ।

(38) ਵਿਕਰਣ ਧਰਿਤਰਾਸ਼ਟਰ ਦਾ ਛੋਟਾ ਲੜਕਾ ਸੀ। ਉਸ ਨੇ ਕਿਹਾ, "ਸਾੜ੍ਹੀ ਛੱਡ ਦੇਹ ਦੁਰਯੋਧਨ! ਜੂਏ ਵਿੱਚ ਜਿੱਤੀ ਦਰੋਪਤੀ ਸਹਿਤ, ਸਾਰੀਆਂ ਵਸਤੂਆਂ, ਯੁਧਿਸ਼ਟਰ ਨੂੰ ਵਾਪਸ ਕਰ ਦੇਹ।"

(38) ਇਸ ਘਟਨਾ ਸਮੇਂ ਕ੍ਰਿਸ਼ਨ ਹਜ਼ਾਰ ਮੀਲ ਦੂਰ ਰੁਕਮਣੀ ਵਿਲਾਸ ਦਵਾਰਕਾਪੁਰੀ ਵਿੱਚ ਅਨੰਦ ਮਾਣ ਰਿਹਾ ਸੀ।

(39) ਜਦੋਂ ਗੁਜਰਾਤ (ਦਵਾਰਕਾਪੁਰੀ) ਪ੍ਰਦੇਸ਼ ਵਿੱਚੋਂ ਅਭੀਰਾਂ ਦੀ ਆਬਾਦੀ ਵਧੀ ਤਾਂ ਉਹ ਲੋਕ ਇਕਲਵੇ ਦੇ ਦੂਜੇ ਨਾਲ ਦੇ ਪ੍ਰਦੇਸ਼ ਭੀਲਵਾੜਾ ਉੱਤੇ ਹੌਲੀ-ਹੌਲੀ ਕਬਜ਼ਾ ਕਰਨ ਲੱਗੇ। ਕ੍ਰਿਸ਼ਨ (ਜਿਸ ਨੂੰ ਇਕਲਵੇ ਨੇ ਦਵਾਰਕਾਪੁਰੀ ਜਿੱਤੀ) ਦੀ ਨਵੀਂ ਨਰਾਇਣੀ ਸੈਨਾ ਅਤੇ ਇਕਲਵੇ ਦੀ ਸੈਨਾ ਵਿੱਚ ਮੁਕਾਬਲਾ ਹੋਇਆ। ਇਕਲਵੇ ਹੀ 'ਜਰਾ' ਨਾਮਕ ਬਹੇਲੀਆ ਬਣਿਆ, ਜਿਸ ਨੇ ਕ੍ਰਿਸ਼ਨ ਨੂੰ ਮਾਰਿਆ। ਇਕਲਵੇ ਦੇ ਪਿਤਾ ਦਾ ਨਾਮ ਹਿਰਣਧਨੁਸ਼ ਸੀ। ਧਾਰਮਿਕ ਇਤਿਹਾਸ ਜਿਸ ਨੂੰ ਮਿਥਿਹਾਸ ਕਹਿ ਕੇ ਲੋਕਾਂ ਤੋਂ ਦੂਰ ਰੱਖਿਆ ਗਿਆ ਤੇ ਜੋ ਪੂਰਥਲੇ ਸਮਾਜ ਦੀ ਮੁਕੰਮਲ ਤਸਵੀਰ ਹੈ, ਅਨੁਸਾਰ ਆਰੀਅਨ ਦੇਵਤੇ ਇਸ ਪ੍ਰਕਾਰ ਹਨ :

(1) ਇੰਦਰ, (2) ਵਿਸ਼ਨੂੰ, (3) ਬ੍ਰਹਮਾ, (4) ਸ਼ਿਵਜੀ (ਮਹੇਸ਼, ਜਿਸ ਦੇ ਦਰਾਵੜ ਹੋਣ ਬਾਰੇ ਅਜੇ ਸ਼ੰਕਾ ਮੌਜੂਦ ਹੈ ਤੇ ਹੋਰ ਖੋਜ ਦੀ ਜ਼ਰੂਰਤ ਹੈ), (5) ਗਣੇਸ਼, (6) ਰਾਮ, (7) ਕ੍ਰਿਸ਼ਨ, (8) ਪਰਸੂ ਰਾਮ, (9) ਸੱਤ ਦੇਵੀਆਂ-ਜਿਵੇਂ ਦੁਰਗਾ, ਅੰਬੇ, ਕਾਲਕਾ, ਨੈਣਾ ਦੇਵੀ, ਵੈਸ਼ਨੋ ਦੇਵੀ, ਚੰਡੀ ਅਤੇ ਗੰਗਾ-ਸਰਸਵਤੀ।

ਇਸੇ ਤਰ੍ਹਾਂ ਬੇਸ਼ੁਮਾਰ ਦੇਵਤੇ ਹਨ, ਜਿਨ੍ਹਾਂ ਦੇ ਨਾਂ ਲਿਖਣੇ ਬੰਦੇ ਦੇ ਵੱਸ ਦੀ ਗੱਲ ਨਹੀਂ।

ਆਰੀਅਨਾਂ ਦੁਆਰਾ ਰਚਿਤ ਗ੍ਰੰਥ-1. ਚਾਰ ਦੇਵ ਰਿਗਵੇਦ, ਯਜੁਰ ਵੇਦ, ਅਥਰਵ ਵੇਦ, ਸਾਮਵੇਦ। 2. ਸਿਮਰਤੀਆਂ ਸਰੁਤੀਆਂ- ਮਨੂੰ ਸਿਮਰਤੀ। 3. ਵਿਸ਼ਨੂੰ ਪੁਰਾਣ-ਗਰੁੜ ਪੁਰਾਣ। 4. ਸ਼ਾਸਤਰ ਜਿਵੇਂ ਕੁਟੱਲਿਅ ਸ਼ਾਸ਼ਤਰ 5. ਗੀਤਾ 6. ਮਹਾਂਭਾਰਤ 7. ਤੁਲਸੀ ਰਮਾਇਣ (ਰਾਮ ਚਰਿੱਤ ਮਾਨਸ) (ਜੋ ਅਕਬਰ ਦੇ ਸਮੇਂ ਤੁਲਸੀ ਬ੍ਰਾਹਮਣ ਦੁਆਰਾ ਲਿਖੀ ਗਈ) 8. ਉਪਨਿਸ਼ਦ

ਨੋਟ:- ਵਾਲਮੀਕ ਰਮਾਇਣ ਆਰੀਅਨ ਗ੍ਰੰਥ ਨਹੀਂ ਹੈ।

ਇਸ ਵਿੱਚ ਆਰੀਅਨਾਂ ਅਤੇ ਦਰਾਵੜ ਰਾਜਿਆਂ ਦੇ ਯੁੱਧਾਂ ਦਾ ਵਰਨਣ ਹੈ। ਇਸ ਵਿੱਚ ਰਾਜਾਸ਼ਾਹੀ, ਸਮਾਜਿਕ, ਧਾਰਮਿਕ, ਆਰਥਿਕ, ਨੈਤਿਕ ਅਤੇ ਵਿਦਿਅਕ ਵਿਵਸਥਾ ਦਾ ਜ਼ਿਕਰ ਹੈ। ਇਸੇ ਕਰਕੇ ਇਹ ਗ੍ਰੰਥ ਹਿੰਦੂ ਮੰਦਰਾਂ ਵਿੱਚ ਨਹੀਂ ਰੱਖਿਆ ਜਾਂਦਾ, ਸਗੋਂ ਤੁਲਸੀ ਰਮਾਇਣ ਹੈ ਜੋ ਇੱਕ ਬ੍ਰਾਹਮਣ ਨੇ ਲਿਖੀ ਹੈ।

8. ਰਿਸ਼ੀ-ਮੁਨੀ ਆਰੀਅਨ ਸਮਾਜ ਦੇ ਆਗੂ ਸਨ, ਜੋ ਰਾਜਿਆਂ ਦੀ ਅਗਵਾਈ ਕਰਦੇ ਸਨ ਤੇ ਉਨ੍ਹਾਂ ਨੂੰ ਯੁੱਧਨੀਤੀ ਹੀ ਨਹੀਂ, ਸਮਾਜਿਕ, ਆਰਥਿਕ, ਧਾਰਮਿਕ, ਰਾਜਨੀਤਕ, ਨੈਤਿਕ ਅਤੇ ਵਿਦਿਅਕ ਢਾਂਚੇ ਬਾਰੇ ਪੂਰੀ ਜਾਣਕਾਰੀ ਦਿੰਦੇ ਸਨ। ਜਿਵੇਂ ਰਿਸ਼ੀ ਭਾਰਦਵਾਜ, ਸ਼ਰਿੰਗ ਰਿਸ਼ੀ, ਅਗਸਤਯ ਰਿਸ਼ੀ, ਵਸ਼ਿਸ਼ਠ ਮੁਨੀ, ਵਿਸ਼ਵਾ ਮਿੱਤਰ, ਦਰੋਣਾਚਾਰੀਆ ਆਦਿ ਵਿਸ਼ੇਸ਼ ਕਰਕੇ ਮਸ਼ਹੂਰ ਰਹੇ। ਪੂਰਾ ਇਤਿਹਾਸ ਪੜ੍ਹਨ ਤੋਂ ਬਾਅਦ ਪਤਾ ਲੱਗ ਜਾਂਦਾ ਹੈ ਕਿ ਅਸਲ ਰੂਪ ਵਿੱਚ ਆਰੀਅਨ ਸਮਾਜ ਦਾ ਮੁੱਖ ਸੰਚਾਲਕ ਬ੍ਰਾਹਮਣ ਹੀ ਸੀ, ਜਿਸ ਪਾਸ ਏਨੀਆਂ ਵਿਸ਼ਾਲ ਤੇ ਅਸੀਮ ਸ਼ਕਤੀਆਂ ਸਨ ਕਿ ਉਹ ਆਪਣੇ ਈਸ਼ਵਰ ਨੂੰ ਵੀ ਸਰਾਪ ਦੇ ਕੇ ਮਰਜ਼ੀ ਦੀ ਜੂਨੀ ਪਾ ਸਕਦਾ ਸੀ। ਵਿੱਦਿਆ, ਧਰਮ ਅਤੇ ਅੰਤਮ ਹੁਕਮ ਸਿਰਫ਼ ਬ੍ਰਾਹਮਣ ਪਾਸ ਸਨ। ਬ੍ਰਾਹਮਣ ਪਾਸ ਸਮਾਜਿਕ ਜੀਵਨ ਦੀ ਪੂਰੀ ਅਜਾਰੇਦਾਰੀ ਸੀ ਜਿਸ ਨੂੰ ਚੈਲਿੰਜ ਕਰਨਾ ਰੱਬ ਦੇ ਮੂਹਰੇ ਹੋਣਾ ਸੀ। ਉਹੀ ਸਮਾਜ ਦਾ ਆਗੂ ਸੀ, ਰਿਸ਼ੀ ਸੀ, ਗੁਰੂ ਸੀ, ਮੁਨੀ ਸੀ, ਦੇਵਤਾ ਸੀ ਅਤੇ ਹਾਕਮ ਸੀ। ਉਸ ਦੇ ਮੂੰਹੋਂ ਨਿਕਲੇ ਸ਼ਬਦ ਸੰਸਾਰ ਦੇ ਲੋਕਾਂ ਦਾ ਧਰਮ ਸੀ। ਸੀ ਨਹੀਂ ਅੱਜ ਵੀ ਹੈ। ਬੱਸ ਰੂਪ ਰੰਗ ਢੰਗ ਬਦਲ ਗਿਆ ਹੈ, ਬਾਕੀ ਸਭ ਕੁਝ ਉਸੇ ਤਰ੍ਹਾਂ ਹੈ।

## ਬੈਕੁੰਠ

1. ਸਫਾ 5. ਬ੍ਰਾਹਮਣ ਆਰੀਆ ਦੁਆਰਾ ਪਰਚਾਰਿਆ ਗਿਆ 'ਬੈਕੁੰਠ' ਪੂਰਵੀ ਪਰਸ਼ੀਆ ਦਾ ਇੱਕ ਇਲਾਕਾ ਸੀ, ਜਿਸ ਨੂੰ ਅੱਜ-ਕੱਲ੍ਹ ਇਰਾਨੀਅਨ ਪੈਰਾਡਾਈਜ਼ (ਸੁਰਗ) ਕਿਹਾ ਜਾਂਦਾ ਹੈ। ਇਹ ਦੇਮਾਬੰਦ ਐਲਬੁਰਜ ਪਰਬਤ 'ਤੇ ਹੈ। ਬੈਕੁੰਠ ਧਾਮ ਕਿਸੇ ਸਮੇਂ ਬੈਕੁਸ਼ਠ ਜਾਤੀ ਦੀ ਰਾਜਧਾਨੀ ਸੀ। (ਕਿਉਂਕਿ ਆਰੀਆ ਏਸੇ ਤਰਫੋਂ ਆਏ ਸਨ, ਇਸ ਕਰਕੇ ਉਨ੍ਹਾਂ ਨੇ ਬੈਕੁੰਠ ਨੂੰ ਸੁਰਗ ਕਹਿ ਕੇ ਪਰਚਾਰਿਆ। ਪ੍ਰੰਤੂ ਭਾਰਤੀ ਮੂਲ ਨਿਵਾਸੀਆਂ ਨੂੰ ਦੱਸਿਆ ਗਿਆ ਕਿ ਜੋ ਬ੍ਰਾਹਮਣ ਕਸ਼ੱਤਰੀ ਤੇ ਵੈਸ਼ ਵਰਣਾਂ ਦੀ ਸੇਵਾ ਕਰੇਗਾ ਉਹ ਬੈਕੁੰਠ ਜਾਵੇਗਾ ਜੋ ਰੱਬ ਦਾ ਘਰ ਹੈ।

2. ਉਰਵਸ਼ੀ ਅਪਸਰਾ ਮਿਸਰ ਦੇ ਉੱਪਰ ਪ੍ਰਦੇਸ ਦੀ ਇੱਕ ਅਤਿ ਸੁੰਦਰ ਲੜਕੀ ਸੀ।

(6) ਨਹੁਸੰ ਆਸੁਰਾਂ ਦਾ ਪਹਿਲਾ ਚੱਕਰਵਰਤੀ ਰਾਜ ਸੀ ਜਿਸ ਨੇ ਇੰਦਰ ਨੂੰ ਮਾਰ ਕੇ ਦੌੜਾ ਦਿੱਤਾ ਸੀ। ਇਸ ਸਮੇਂ ਦੈਂਤਾਂ ਦਾ ਸੈਨਾਪਤੀ ਪ੍ਰਹਲਾਦ ਸੀ (ਹਿਰਨਾਕੁਸ਼ ਦਾ ਪੁੱਤਰ) ਤੇ ਨਹੁੱਸ਼ ਦਾ ਛੋਟਾ ਭਰਾ ਰਜੀ ਸੀ, ਜਿਸ ਨੇ ਦੇਵ ਆਸੁਰ ਯੁੱਧ ਵਿੱਚ ਦੇਵਤਿਆਂ ਦਾ ਪੱਖ ਲਿਆ ਅਤੇ ਆਪਣੀ ਕੌਮ ਨਾਲ ਗ਼ਦਾਰੀ ਕੀਤੀ, ਪ੍ਰੰਤੂ ਬਾਅਦ ਵਿੱਚ ਉਸ ਨੇ ਇੰਦਰ ਆਸਣ 'ਤੇ ਕਬਜ਼ਾ ਕਰ ਲਿਆ ਸੀ।

(7) (ਸਿੰਧੂ ਸੱਭਿਅਤਾ) ਬਲੋਚਸਤਾਨ ਦੇ ਰਾਜਾ ਮੂਰਤੋ ਨਾਲ ਇੰਦਰ ਨੇ ਸੰਧੀ ਕੀਤੀ ਤੇ 100 ਸੈਨਿਕ ਅੱਡੇ ਬਣਾ ਲਏ ਜਿਸ ਦਾ ਅਸੁਰਾਂ ਨੇ ਵਿਰੋਧ ਕੀਤਾ। ਅਸੁਰ ਰਾਜੇ ਤਵਸ਼ਟਾ ਨੇ ਇੰਦਰ ਨੂੰ ਭਜਾ ਦਿੱਤਾ, ਤਾਂ ਵਿਸ਼ਨੂੰ ਦੀ ਸਲਾਹ 'ਤੇ ਇੰਦਰ ਨੇ ਬਰਿਤਰ ਨਾਲ ਫੇਰੇ ਸੰਧੀ ਕਰ ਲਈ, ਪ੍ਰੰਤੂ ਮੌਕਾ ਪਾ ਕੇ ਇੰਦਰ ਨੇ (ਧੋਖੇ ਨਾਲ) ਬਰਿਤਰ ਨੂੰ ਮਾਰ ਦਿੱਤਾ ਤਾਂ ਦੇਵਤਿਆਂ ਨੇ ਅਚਾਨਕ ਦਾਸਾਂ (ਦਰਾਵੜਾਂ) 'ਤੇ ਹਮਲਾ ਕਰਕੇ ਮੋਹਨਜੋਦੜੋ ਤੇ ਹੜੱਪਾ ਨੂੰ ਇੰਦਰ ਦੀ ਅਗਵਾਈ ਵਿੱਚ ਤਬਾਹ ਕਰ ਦਿੱਤਾ। ਇਸੇ ਤਰ੍ਹਾਂ ਇੰਦਰ ਨੇ ਸੁਦਾਸ ਦੀ ਸਹਾਇਤਾ ਨਾਲ ਨਹੁੱਸ਼ ਵੰਸ਼ੀਆ ਨੂੰ ਹਰਾਇਆ। ਵਸ਼ਿਸ਼ਠ ਦੇ ਕਹਿਣ 'ਤੇ ਸਮਬਰਣ ਆਰੀਆ ਨੇ ਸੁਦਾਸ ਨੂੰ ਵੀ ਅਖੀਰ ਕਤਲ ਕਰ ਦਿੱਤਾ।

(10) ਨਰਕ:- ਵਰੁਣ ਨੇ ਯਮ ਨੂੰ ਪਿਤਰ ਲੋਕ ਦਾ ਲੋਕ ਪਾਲ ਬਣਾਇਆ। ਉਹ 'ਨਰਕ' ਨਾਂ ਦੀ ਰਾਜਧਾਨੀ ਬਣਾ ਕੇ ਰਹਿਣ ਲੱਗੇ। ਵਰਤਮਾਨ ਈਰਾਨ ਵਿੱਚ ਅਯਵਰਤ ਸਥਾਨ ਨੂੰ ਅੱਜ ਦੋਜ਼ਖ ਕਹਿੰਦੇ ਹਨ। (ਸਪੱਸ਼ਟ ਹੈ ਕਿ ਆਰੀਆਂ ਨੇ ਏਸੇ ਨਰਕ ਜਾਂ ਦੋਜ਼ਖ ਦਾ ਨਾਂ ਵਰਤ ਕੇ, ਯਮਾਂ ਦਾ ਨਾਂ ਵਰਤ ਕੇ ਮੂਲ ਭਾਰਤੀ ਨਿਵਾਸੀਆਂ ਅੰਦਰ ਡਰ-ਭੈਅ ਨਾਲ ਮਾਨਸਿਕ ਗੁਲਾਮੀ ਪੈਦਾ ਕੀਤੀ ਤੇ ਆਰੀਆਂ ਦੀ ਪੂਜਾ ਲਈ ਬੈਕੁੰਠ ਦਾ ਲਾਲਚ ਦਿੱਤਾ।)

(11) ਏਸ਼ੀਆ ਮਾਈਨਰ ਵਿੱਚ ਦੈਂਤ ਤੇ ਨਾਗ ਜਾਤੀਆਂ ਦੇ ਰਾਜਾ ਸਨ।

(15) ਪੁਰਾਣਾਂ ਅਨੁਸਾਰ ਸਮੁੰਦਰ ਦੇ ਇੱਕ ਹਿੱਸੇ ਦਾ ਨਾਂ 'ਪਤਾਲ' ਹੈ ਜੋ ਰਾਜਾ ਬਲੀ ਦਾ ਨਗਰ ਸੀ। ਪਤਾਲ ਵਿੱਚ ਅਸੁਰ, ਨਾਗ ਤੇ ਰਾਖਸ਼ ਰਹਿੰਦੇ ਸਨ ਤੇ ਕੁਝ ਦੇਵ ਲੋਕ ਵੀ ਸਨ। ਹਿਰਣਾਕਸ਼ਪ ਦੇ ਦੇਵ ਲੋਕਾਂ ਦੀ ਰਾਜਧਾਨੀ ਅਮਰਾਵਤੀ 'ਤੇ ਕਬਜ਼ਾ ਕਰ ਲਿਆ ਸੀ ਤੇ ਉਸ ਦੇ ਪੁੱਤਰ ਅੰਧਰ ਨੇ ਵੀ ਦੇਵਤਿਆਂ ਨੂੰ ਹਰਾ ਦਿੱਤਾ ਸੀ। ਬਾਅਦ ਵਿੱਚ ਵਿਸ਼ਨੂੰ ਨੇ ਧੋਖੇ ਨਾਲ ਹਿਰਨਾਖਸ਼ ਨੂੰ ਮਾਰ ਦਿੱਤਾ ਸੀ।

(16) ਤਾਰਾਕਸੁਰ ਨੇ ਵੀ ਅਮਰਾਵਤੀ 'ਤੇ ਅਧਿਕਾਰ ਜਮਾਇਆ। ਆਸੁਰ ਜਲੰਧਰ ਨੇ ਸਾਰੀ ਦੇਵ ਸੈਨਾ ਨੂੰ ਹਰਾ ਦਿੱਤਾ ਸੀ ਤਾਂ ਹੀ ਵਿਸ਼ਨੂੰ ਨੇ ਉਸ ਦੀ ਪਤਨੀ ਸੀਤਲਾ (ਬਰਿੰਦਾ) ਦੀ ਧੋਖੇ ਨਾਲ ਪੱਤ ਲੁੱਟੀ ਸੀ।

(28) ਸਾਂਬਰ ਉੱਤਰੀ ਪੰਜਾਬ ਦਾ ਸ਼ਕਤੀਸ਼ਾਲੀ ਆਸੁਰ ਰਾਜਾ ਸੀ, ਜਿਸ ਦੇ ਨਗਰਾਂ ਨੂੰ ਇੰਦਰ ਨੇ ਅੱਗ ਲਗਾ ਕੇ ਨਸ਼ਟ ਕੀਤਾ। ਦੇਖੋ ਰਿਗਵੇਦ 1-54-6/7-19-5

(29) ਕ੍ਰਿਸ਼ਨ ਆਸੁਰ ਆਪਣੀ 10000 ਸੈਨਾ ਲੈ ਕੇ ਆਰੀਆਂ ਨਾਲ ਲੜਿਆ, ਪ੍ਰੰਤੂ ਇੰਦਰ ਨੇ ਦੂਜੇ ਦਾਸ ਰਾਜਾ ਜਿਤਵਨ ਦੀ ਮਦਦ ਨਾਲ ਉਸ ਨੂੰ ਅਤੇ ਉਸ ਜਾਤੀ ਦੀਆਂ ਔਰਤਾਂ ਨੂੰ ਵੀ ਮਾਰ ਦਿੱਤਾ।

ਰਿਗਵੇਦ (1-133-5) 'ਤੇ ਕਿਹਾ ਹੈ, "ਹੇ ਇੰਦਰ, ਤੂੰ ਸਾਰੇ ਰਾਖਸ਼ਾਂ ਅਤੇ ਅਨਾਰੀਆਂ ਨੂੰ ਸਮਾਪਤ ਕਰ ਦੇ।"

ਰਿਵਗਵੇਦ ਸਫਾ (4-16-16) 'ਤੇ ਕਿਹਾ ਹੈ, "ਹੇ ਅਗਨੀ, ਤੂਨੇ ਆਰੀਆਂ ਲਈ ਅਧਿਕ ਤੇਜ਼ ਪੈਦਾ ਕਰਕੇ ਦਸਿਊਆਂ ਨੂੰ ਉਨ੍ਹਾਂ ਦੇ ਸਥਾਨਾਂ ਤੋਂ ਨਿਕਾਲ ਦਿੱਤਾ।

(21) ਦੱਖਣੀ ਭਾਰਤ ਵਿੱਚ ਨਿਸ਼ਾਦ, ਕਿਰਾਤ, ਨਾਗ, ਸਾਂਬਰ, ਗੁਰਤਵ, ਪੁਲਿੰਦ, ਪ੍ਰੰਤੂ, ਆਂਧਰ, ਦਰਾਵੜ, ਪੁਕਸ ਗਿੱਧ ਆਦਿ ਅਨਾਰੀਆ ਦਾਸ ਜਾਤੀਆਂ ਰਹਿੰਦੀਆਂ ਸਨ।

(32) ਮੁੰਡਾ ਭਾਸ਼ਾ ਭਾਰਤੀ ਅਨਾਰੀਆ ਦੀ ਪ੍ਰਾਚੀਨ ਭਾਸ਼ਾ ਹੈ। ਆਰੀਆ ਸੰਸਕ੍ਰਿਤ ਦੇਵ ਬਾਣੀ ਬੋਲਦੇ ਸਨ। ਅਨਾਰੀਆਂ ਪ੍ਰਾਕ੍ਰਿਤ ਬੋਲਦੇ ਸਨ, ਜੋ ਬਾਅਦ ਵਿੱਚ ਪਾਲੀ ਬੋਲੀ ਕਰਕੇ ਮਸ਼ਹੂਰ ਹੋਈ ਤੇ ਜਿਸ ਨੇ ਅਨੇਕ ਭਾਸ਼ਾਵਾਂ ਨੂੰ ਜਨਮ ਦਿੱਤਾ। ਤਾਮਿਲ ਭਾਸ਼ਾ ਸ਼ਾਇਦ ਮੁੰਡਾ ਭਾਸ਼ਾ ਹੀ ਹੋਵੇ ਜਾਂ ਉਸ ਦੀ ਕੋਈ ਉਪ ਭਾਸ਼ਾ। ਇਹ ਦਰਾਵੜ ਭਾਸ਼ਾਵਾਂ ਹਨ।

(37) ਦਾਸ ਉਹ ਲੋਕ ਕਹੇ ਗਏ ਜਿਨ੍ਹਾਂ ਆਰੀਆਂ ਦੀ ਅਧੀਨਗੀ ਕਬੂਲ ਕਰ ਲਈ। ਜੋ ਅਧੀਨਗੀ ਕਬੂਲ ਨਾ ਕਰਕੇ ਜੰਗਲਾਂ 'ਚ ਦੌੜ ਗਏ ਤੇ ਆਰੀਆਂ ਨਾਲ ਲੜਦੇ ਰਹੇ, ਉਨ੍ਹਾਂ ਨੂੰ ਦਸਿਊ ਕਿਹਾ ਗਿਆ।

ਹਵਾਲਾ ਪੁਸਤਕ ਆਰੀਆ-ਅਨਾਰੀਆ ਸੰਘਰਸ਼ (ਡੀ.ਆਰ. ਨਿੰਗ)

(43) ਨਿਸ਼ਾਦ ਅਨਾਰੀਆ ਜਾਤੀ ਨਾਲ ਦਸ਼ਰਥ ਰਾਜਾ ਆਰੀਆ ਨੇ ਮਿੱਤਰਤਾ ਬਣਾ ਲਈ ਸੀ। ਗਿਰਾਧਾਰਸ ਇੱਕ ਹੋਰ ਘੁਮੰਤਰੂ ਜਾਤੀ ਸੀ, ਜਿਸ ਦੇ ਰਾਜਾ ਜਟਾਊ ਤੇ ਸਭਾਪਤੀ ਸਨ। ਦਸ਼ਰਥ ਦੀ ਮਿੱਤਰਤਾ ਜਟਾਊ (ਅਨਾਰੀਆ) ਨਾਲ ਸੀ। ਇਸੇ ਕਰਕੇ ਉਨ੍ਹਾਂ ਰਾਮ ਚੰਦਰ ਦਾ ਸਾਥ ਦਿੱਤਾ, ਤੇ ਸੀਤਾ ਦੀ ਦੇਖਭਾਲ ਕੀਤੀ।

(44) ਨਾਗਜਾਤੀ ਦੇ ਰਾਜਾ ਸਨ ਬਾਸੂਕੀ, ਤਕਸ਼ਕ, ਸ਼ਾਖ ਆਦਿ। ਸੁਰਸਾ ਇੱਕ ਨਗ ਲੜਕੀ ਸੀ, ਜਿਸ ਨੇ ਹਨੂੰਮਾਨ ਦਾ ਮੁਕਾਬਲਾ ਕੀਤਾ ਸੀ (ਕਿਉਂਕਿ ਉਹ ਆਰੀਆਂ ਨਾਲ ਰਲਿਆ ਹੋਇਆ ਸੀ ਤੇ ਰਾਵਣ ਨੂੰ ਮਾਰਨ ਲਈ ਰਾਮ ਚੰਦਰ ਆਰੀਆਂ ਦੀ ਸਹਾਇਤਾ ਕਰ ਰਿਹਾ ਸੀ।)

(45) ਰਾਵਣ ਜਨਮ:- ਵਿਧੁਤ ਕੇਸਾ ਰਾਜਾ ਨੇ ਸੰਧਿਆ ਦੀ ਪੁਤਰੀ ਤਲਾਕ ਟੰਕਪ ਨਾਲ ਵਿਆਹ ਕੀਤਾ, ਜਿਸ ਤੋਂ ਸੁਕੇਸਾ ਨਾਂ ਦਾ ਪੁੱਤਰ ਪੈਦਾ ਹੋਇਆ। ਸੁਕੇਸਾ ਦੇ ਘਰ ਤਿੰਨ ਪੁੱਤਰ ਪੈਦਾ ਹੋਏ ਮਾਲ ਯਾਵਨ, ਸੁਮਾਲੀ ਅਤੇ ਮਾਲੀ, ਸੁਮਾਲੀ ਦੀ ਪੁੱਤਰੀ ਕੈਕਸੀ ਵਿਸ਼ਰਵਾ ਨਾਲ ਵਿਆਹੀ ਗਈ, ਜਿਸ ਨੇ ਕੁੰਭਕਰਣ, ਸਰੂਪਨਖਾ ਅਤੇ ਰਾਵਣ ਨੂੰ ਜਨਮ ਦਿੱਤਾ। ਰਾਵਣ ਦਾ ਵਿਆਹ ਮੰਦੋਦਰੀ ਨਾਲ ਹੋਇਆ, ਜਿਸ ਨੇ ਮੇਘਨਾਥ-ਇੰਦਰਜੀਤ ਵਰਗੇ ਬਲੀ ਨੂੰ ਜਨਮ ਦਿੱਤਾ।

(46) ਅਸੁਰ ਅਤੇ ਰਾਖਸ਼ ਰਿਸ਼ਤੇਦਾਰ ਸਨ।

(47) ਬਾਨਰ ਜਾਤੀ, ਜੋ ਬਾਲੀ ਦੇ ਮਾਰੇ ਜਾਣ ਤੋਂ ਬਾਅਦ ਆਰੀਆ ਰਾਮ ਚੰਦਰ ਨਾਲ ਰਲ ਗਈ, ਦੀਆਂ ਤਿੰਨ ਉਪ ਜਾਤੀਆਂ ਸਨ, ਰਾਖਸ਼ਸ਼, ਗੋਲਾਨ ਅਤੇ ਬਾਨਰ। ਬਾਨਰ ਅਰੀਆਂ ਦੇ ਦੇਵਤਿਆਂ ਦੀ ਪੂਜਾ ਕਰਨ ਲੱਗ ਪਏ ਸਨ। ਬਾਨਰ ਜਾਤੀ ਦਾ ਮਹਾਨ ਇੰਜੀਨੀਅਰ 'ਨਲ' ਸੀ।

(55) ਦਖਸ਼ ਦੀ ਵੱਡੀ ਧੀ ਦਤਿ ਤੋਂ ਦੈਂਤ ਵੰਸ਼ ਚਲਿਆ। ਹਿਰਣਾਕਸ਼ਪ ਤੇ ਹਿਰਨਾਖਸ਼ ਦੋਵੇਂ ਉਸ ਦੇ ਪੁੱਤਰ ਸਨ, ਜਿਨ੍ਹਾਂ ਨੂੰ ਵਿਸ਼ਨੂੰ ਨੇ ਰੂਪ ਵਟਾ ਕੇ ਮਾਰ ਦਿੱਤਾ ਸੀ।

(57) ਦਰੋਪਤੀ ਦੇ ਚੀਰ ਹਰਣ ਦਾ ਸਾਰੇ ਭਾਰਤੀਆਂ ਨੂੰ ਪਤਾ ਹੈ, ਪ੍ਰੰਤੂ ਕ੍ਰਿਸ਼ਨ ਨੇ ਰੁਕਮਣੀ, ਅਰਜਨ ਨੇ ਸੁਭੱਦਰਾ, ਭੀਮ ਨੇ ਕਾਸ਼ੀ ਰਾਜ ਦੀਆਂ ਤਿੰਨਾਂ ਲੜਕੀਆਂ ਅਤੇ ਪ੍ਰਿਥਵੀਰਾਜ ਨੇ ਸੰਯੋਗਤਾ ਦਾ ਜ਼ਬਰਦਸਤ ਹਰਣ ਕੀਤਾ। ਲਈ ਆਰੀਆਂ ਦਾ ਕੋਈ ਭਗਵਾਨ ਨਹੀਂ ਬਹੁੜਿਆ। ਸ਼ਾਇਦ ਇਸ ਕਰਕੇ ਕਿ ਇਹ ਸਾਰੇ ਆਰੀਆ ਪੁੱਤਰ ਸਨ, ਜਿਨ੍ਹਾਂ ਨੂੰ ਪਾਪ ਕਰਮ ਦਾ ਕੋਈ ਦੋਸ਼ ਨਹੀਂ ਲਗਦਾ। ਪ੍ਰੰਤੂ ਦਰਾਵੜ ਰਾਵਣ ਨੇ ਸੀਤਾ ਨੂੰ ਸਿਰਫ਼ ਉਠਾਇਆ ਤੇ ਘਰ ਲਿਜਾ ਕੇ ਉਸ ਦੀ ਇੱਛਾ ਬਗੈਰ ਉਸ ਨੂੰ ਛੂਹਿਆ ਤੱਕ ਨਹੀਂ। ਭਾਰਤੀ ਆਰੀਆ ਤਾਂ ਕੀ, ਦਰਾਵੜਾਂ ਦੀ ਕੁਲੱਛਣੀ ਔਲਾਦ ਵੀ 'ਰਾਵਣ' ਦੀਆਂ ਆਏ ਸਾਲ ਵੱਖੀਆਂ ਪਾੜਦੀ ਹੈ ਤੇ 'ਦੁਸ਼ਟ' ਆਤਮਾ ਹੈ, ਤੋਂ ਘੱਟ ਗੱਲ ਨਹੀਂ ਕਰਦੇ। ਇਹ ਕੇਹਾ ਨਿਆਂ ਹੈ ?

(59) ਜੇ ਸੀਤਾ ਹਰਣ ਕਾਰਨ ਰਾਵਣ ਨੂੰ ਗਧੇ ਦਾ ਸਿਰ ਲਗਾਇਆ ਜਾਂਦਾ ਹੈ ਤਾਂ ਕ੍ਰਿਸ਼ਨ ਭੀਸ਼ਮ, ਪ੍ਰਿਥਵੀ ਰਾਜ ਅਤੇ ਅਰਜਨ ਦੇ ਕਿਉਂ ਨਹੀਂ ?

(64) ਆਸੁਰਾਂ ਅਤੇ ਦੈਂਤਾਂ ਦੇ ਪ੍ਰਸਿੱਧ ਸ਼ਕਤੀਸ਼ਾਲੀ ਰਾਜਾ ਹਿਰਣਾਕਸ਼, ਹਿਰਣਾਕਸ਼ਪ, ਜਲੰਧਰ, ਰਾਵਣ, ਬਕਾਸੁਰ, ਤਾਰਕਾਸੁਰ, ਬਾਲੀ ਅਤੇ ਬਲੀ ਹੋਏ ਹਨ, ਜਿਨ੍ਹਾਂ ਦਾ ਆਰੀਆ ਨੇ ਕਿਵੇਂ ਨਾ ਕਿਵੇਂ ਮੌਕਾ ਪਾ ਕੇ ਕਤਲ ਕੀਤਾ। ਸਪੱਸ਼ਟ ਹੋ ਜਾਂਦਾ ਹੈ ਕਿ ਆਰੀਆ ਹਮਲੇ ਕਰਕੇ, ਅੱਗ ਲਗਾ ਕੇ, ਧੋਖੇ ਨਾਲ ਕਤਲ ਕਰਦੇ, ਸੰਧੀ ਕਰਨ ਤੇ ਪਿੱਛੋਂ ਮੌਕੇ ਨਾਲ ਕਤਲ ਕਰਕੇ ਜਾਂ ਉਸੇ ਕੌਮ ਦੇ ਰਾਜਿਆਂ ਨੂੰ ਨਾਲ ਲੈ ਕੇ ਜਾਂ ਆਰੀਆ ਕੰਨਿਆਵਾਂ ਭੇਜ ਕੇ ਜਾਂ ਜ਼ਹਿਰ ਦੇ ਕੇ, ਅਨਆਰੀਆ ਰਾਜਿਆਂ ਨੂੰ ਮਾਰ ਕੇ ਕਾਮਯਾਬ ਹੁੰਦੇ ਰਹੇ। ਭਰਾਵਾਂ ਨੂੰ ਰਾਜ ਧਨ ਦਾ ਲਾਲਚ ਦੇ ਕੇ ਭੇਦ ਲੈ ਕੇ ਮਾਰਦੇ ਰਹੇ। ਉਹਲਿਆਂ ਦੀ ਓਟ ਲੈ ਕੇ ਵੀ ਮਾਰਦੇ ਰਹੇ। ਲਗਪਗ ਹਰ ਅਨਾਰੀਆ ਰਾਜੇ ਨਾਲ ਇਹੋ ਕੁਝ ਵਾਪਰਿਆ।

**ਬਾਨਰ ਰਾਜਾ ਬਾਲੀ ਅਤੇ ਰਾਖਸ਼ ਰਾਜਾ ਰਾਵਣ**

ਬਲੀ, ਜੋ ਚੱਕਰਵਤੀ ਰਾਜਾ ਸੀ, ਉਸ ਨੂੰ ਵਿਸ਼ਨੂੰ ਨੇ ਬਾਮਨ ਦਾ ਰੂਪ ਧਾਰ ਕੇ, ਪਰੋਹਿਤ-ਬ੍ਰਹਿਸਪਤੀ ਦੀ ਸਹਾਇਤਾ ਨਾਲ ਕਾਬੂ ਕਰ ਲਿਆ ਸੀ ਤੇ ਗ੍ਰਿਫਤਾਰ ਕਰਕੇ ਸਤਪੁੜਾ ਜਾਂ ਅਮਰ ਕੰਟਕ ਵਿੱਚ ਬੰਦੀ ਬਣਾ ਕੇ ਰੱਖਿਆ, ਜਿੱਥੇ ਉਸ ਦੀ ਮੌਤ ਹੋਈ। ਇਸੇ ਤਰ੍ਹਾਂ ਰਾਮ ਚੰਦਰ ਨੇ ਬਾਲੀ ਨੂੰ ਦਰੱਖਤ ਉਹਲੇ ਖੜ੍ਹ ਕੇ ਤੀਰ ਨਾਲ ਮਾਰਿਆ ਸੀ ਅਤੇ ਰਾਵਣ ਨੂੰ ਉਸ ਦੇ ਭਰਾ ਭਵੀਖਣ ਅਤੇ ਬਾਨਰ ਸੈਨਾਪਤੀ ਹਨੂੰਮਾਨ ਦੀ ਸਹਾਇਤਾ ਨਾਲ ਭੇਤ ਲੈ ਕੇ ਮਾਰਿਆ ਸੀ। ਬ੍ਰਿਹਿਦਰਥ ਦੇ ਪੁੱਤਰ ਜਰਾਸੰਧ ਨੂੰ ਕ੍ਰਿਸ਼ਨ ਨੇ ਪਹਿਲਾਂ ਭੀਮ ਨਾਲ ਟਕਰਾ ਕੇ ਤੇ ਫਿਰ ਆਪ ਸਹਾਇਤਾ ਕਰਕੇ ਮਾਰ ਦਿੱਤਾ। ਹਿਰਨਾਖਸ਼ ਨੂੰ ਉਸ ਦੇ ਪੁੱਤਰ ਪ੍ਰਹਲਾਦ ਦੀ ਸਹਾਇਤਾ ਨਾਲ ਵਿਸ਼ਨੂੰ ਨੇ ਨਰਸਿੰਘ ਦਾ ਰੂਪ ਧਾਰਨ ਕਰਕੇ ਧੋਖੇ ਨਾਲ, ਉਹਲੇ ਦੀ ਆੜ ਲੈ ਕੇ ਮਾਰਿਆ ਸੀ। ਰਾਜਾ ਤਾਰਕਾਸੁਰ ਨੂੰ ਇਕ ਆਰੀਆ ਪੁੱਤਰ ਨੇ ਉਸ ਦੀ ਸ਼ਰਨ ਲੈ ਕੇ, ਮੌਕਾ ਪਾ ਕੇ ਇਕ ਦਿਨ ਉਸ ਦੇ ਦੁੱਧ ਵਿੱਚ ਜ਼ਹਿਰ ਮਿਲਾ ਕੇ ਮਾਰ ਦਿੱਤਾ ਸੀ ਤੇ ਮਗਰੋਂ ਗਰਦਨ ਕੱਟ ਦਿੱਤੀ ਸੀ। ਆਦਿਵਾਸੀਆਂ ਦੇ ਸੈਨਾਪਤੀ ਜਮ ਨੂੰ ਵਿਸ਼ਨੂੰ ਨੇ ਧੋਖੇ ਨਾਲ ਸੁਦਰਸ਼ਨ ਚੱਕਰ ਨਾਲ ਮਾਰ ਦਿੱਤਾ ਸੀ। ਆਰੀਆ ਕੰਨਿਆ 'ਦੁਰਗਾ' ਨੇ (ਜੋ ਅੱਜ ਦੇਵੀ ਦੇ ਰੂਪ ਵਿੱਚ ਪੂਜੀ ਜਾਂਦੀ ਹੈ) ਮਹਿਖਾਸੁਰ ਨੂੰ ਬੇਹੋਸ਼ੀ ਦੀ ਦਵਾ ਪਿਲਾ ਕੇ ਉਸ ਦਾ ਸਿਰ ਕੱਟ ਲਿਆ ਸੀ।

(ਉਪਰੋਕਤ ਜ਼ਿਕਰ ਪੁਸਤਕ 'ਆਰੀਆ ਦਾ ਨੈਤਕ ਪੋਲ' ਪ੍ਰਕਾਸ਼ ਦੇ ਪੰਨਿਆਂ 14-19 'ਤੇ ਹੈ।)

* * *

## ਆਰੀਆਂ-ਅਨਾਰੀਆਂ ਬਾਰੇ ਵਿਸ਼ੇਸ਼ ਜਾਣਕਾਰੀ

ਆਰੀਆਂ ਦਾ ਨੈਤਕ ਪੋਲ ਪ੍ਰਕਾਸ਼ (ਸਫਾ 71) ਅਗਸਤਯ ਬ੍ਰਾਹਮਣ ਨੇ ਸਮੁੰਦਰ ਦਾ ਪਾਣੀ ਪੀ ਲਿਆ। ਫਿਰ ਪਿਸ਼ਾਬ ਕਰ ਦਿੱਤਾ। ਫਲਸਰੂਪ ਸਮੁੰਦਰ ਦਾ ਪਾਣੀ ਖਾਰਾ ਹੋ ਗਿਆ।"

ਨਿਯੋਗ ਪ੍ਰਥਾ ਕੀ ਹੈ... ਮਨੂੰ (1/59/1)

"ਸੰਤਾਨ ਦੇ ਨਾ ਹੋਣ 'ਤੇ ਇਸਤਰੀ ਪਤੀ ਦੇ ਨਿਯੁਕਤ ਕਰਨ 'ਤੇ ਦਿਉਰ ਜਾਂ ਹੋਰ ਕਿਸੇ ਸਹਿਵੰਸ਼ੀ ਆਦਮੀ ਤੋਂ ਇੱਛਾ ਨਾਲ ਸੰਤਾਨ ਪੈਦਾ ਕਰ ਲਵੇ।"

ਉਦਾਹਰਣ : (ਮਹਾਂ ਭਾਰਤ ਆਦਿ ਪਰਵ ਅਧਿ :105:)

ਵਿਆਸ ਰਿਸ਼ੀ ਨੇ ਕਿਹਾ, "ਜੇਕਰ ਅੰਬਕਾ ਮੇਰੇ ਕਰੂਪ ਅਤੇ ਦੁਰਗੰਧ ਭਰੇ ਸਰੀਰ ਅਤੇ ਕੁਵੇਸ ਨੂੰ ਸਹਿ ਸਕੇ ਤਾਂ ਉਹ ਅੱਜ ਹੀ ਗਰਭਵਤੀ ਹੋ ਜਾਵੇ। (ਇਸ ਦਾ ਸਪੱਸ਼ਟ ਅਰਥ ਹੈ ਕਿ ਮਸਲਾ ਸਰੀਰ ਭੋਗਣ ਦਾ ਹੈ ਤੇ ਵਿਆਸ ਕੋਲੋਂ ਗਰਭ ਧਾਰਨ ਕਰਨ ਦਾ ਹੈ।)

ਇਹ ਵੀ ਦ੍ਰਿਸ਼ਟਾਂਤ ਹੈ ਕਿ ਸੱਤਿਅਤਾਵਤੀ ਨੂੰ ਬਹੁਤ ਕੁਝ ਸਮਝਾ ਬੁਝਾ ਕੇ ਅੰਬਕਾ ਨੂੰ ਪੁੱਤਰ ਪ੍ਰਾਪਤੀ ਲਈ, ਵਿਆਸ ਨਾਲ ਸਹਿਵਾਸ ਕਰਨ ਲਈ ਰਾਜ਼ੀ ਕਰਨਾ ਪਿਆ ਤੇ ਸੱਤਿਆਵਤੀ ਨੇ ਆਪਣੀ ਨੂੰਹ ਅੰਬਕਾ ਨੂੰ ਇਕਾਂਤ ਵਿੱਚ ਲਿਜਾ ਕੇ ਕਿਹਾ:-

(ਸਲੋਕ 46-47-98) 'ਹੇ ਕੁਸ਼ੱਲਿਆ, ਤੈਨੂੰ ਜੋ ਧਰਮ ਅਨੁਸਾਰ ਸਲਾਹ ਦਿੰਦੀ ਹਾਂ, ਉਹ ਤੂੰ ਸੁਣ! ਭੀਸ਼ਣ ਨੇ ਮੈਨੂੰ ਦੁਖੀ ਹੋ ਕੇ, ਆਪਣੇ ਵੰਸ਼ ਨੂੰ ਖਤਮ ਹੁੰਦੇ ਵੇਖ ਕੇ ਇਸ ਕੁਲ ਦੇ ਵਾਧੇ ਲਈ ਇੱਕ ਤਰਕੀਬ ਦੱਸੀ ਹੈ-ਇਹ ਤਰਕੀਬ ਤੇਰੇ ਲਈ ਹੈ। ਇਸ ਨਸ਼ਟ ਹੋਏ ਭਾਰਤ ਵੰਸ਼ ਦਾ ਫਿਰ ਤੋਂ ਉਦਾਰ ਕਰੋ।

'ਹੇ ਸੁੰਦਰੀ! ਤੇਜ਼ ਵਿੱਚ ਦੇਵਰਾਜ ਸਮਾਨ ਪੁੱਤਰ ਪੈਦਾ ਕਰੋ। ਉਹ ਕੁਮਾਰ ਸਾਡੇ ਕੁਲ ਦੇ ਇਸ ਵੱਡੇ ਰਾਜ ਨੂੰ ਸੰਭਾਲੇਗਾ।' ਸੱਤਿਆਵਤੀ ਨੇ, ਉਸ ਧਰਮ ਨੂੰ ਅਨੁਸਾਰ ਵਿਖਿਆਨ ਕਰਕੇ ਕਿਸੇ ਪ੍ਰਕਾਰ ਰਾਜ਼ੀ ਕਰ ਲਿਆ।

ਇਸ ਪ੍ਰਸੰਗ ਵਿੱਚ ਰਾਮ ਲਛਮਣ ਜਨਮ ਬਾਰੇ ਇਹ ਪ੍ਰਸੰਗ ਵੇਖੋ- ਵਾਲਮੀਕ ਰਮਾਇਣ ਅਧਿ: 12 ਸਫਾ 92 (ਪੰਜਾਬੀ ਰੂਪ)

ਪੁੱਤਰ ਲਈ ਬਹੁਤ ਤਰਸਣ 'ਤੇ ਵੀ ਮੈਨੂੰ ਸੰਤਾਨ ਦਾ ਸੁੱਖ ਨਹੀਂ ਮਿਲਿਆ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਅਸ਼ਵਮੇਧ ਯੱਗ ਕਰਾਂ। ਇਹ ਯੱਗ ਮੈਂ ਸ਼ਾਸਤਰ ਦੀ ਵਿਧੀ (ਧਰਮ ਵਿਧੀ) ਅਨੁਸਾਰ ਕਰਨਾ ਚਾਹੁੰਦਾ ਹਾਂ। ਮੈਨੂੰ ਯਕੀਨ ਹੈ ਕਿ ਰਿਸ਼ੀ ਸ਼ਰੰਗ ਜੀ ਦੀ ਕ੍ਰਿਪਾ ਨਾਲ ਮੇਰਾ ਮਨੋਰਥ ਪੂਰਾ ਹੋ ਜਾਵੇਗਾ। (ਸਲੋਕ 37-41) (96) ਤਦ ਵਸ਼ਿਸ਼ਠ ਆਦਿ ਪ੍ਰਮੁੱਖ ਬ੍ਰਾਹਮਣਾਂ ਨੇ ਰਿਸ਼ੀ ਸ਼ਰੰਗ ਨੂੰ ਅੱਗੇ ਕਰਕੇ ਯੱਗਸ਼ਾਲਾ ਵਿੱਚ 'ਵਿਧੀ' ਅਨੁਸਾਰ ਯੱਗ ਕਾਰਜ ਸ਼ੁਰੂ ਕੀਤਾ ਅਤੇ ਮਹਾਰਾਜ ਨੇ ਰਾਣੀਆਂ ਸਹਿਤ ਯੱਗ ਦੀ ਦੀਖਿਆ ਲਈ।" (ਬਾਕੀ ਸ਼ਲੋਕ ਰਮਾਇਣ ਚੈਪਟਰ ਵਿੱਚ ਦੇ ਦਿੱਤੇ ਗਏ ਹਨ।)

ਮਹਾਂਭਾਰਤ ਅਧਿ :106 (ਸ਼ਲੋਕ 1-2) ਤਾਂ ਅੰਬਕਾ ਨੂੰ ਨਿਯੋਗ ਕਾਲ ਵਿੱਚ ਰਿਤੁ ਇਸ਼ਨਾਨ ਕਰਨ 'ਤੇ ਸਤਿਆਵਤੀ ਨੂੰ ਅੱਛੇ ਸਜੇ ਹੋਏ ਬਿਸਤਰੇ 'ਤੇ ਬਿਠਾ ਕੇ ਕਿਹਾ, "ਹੇ ਕੌਸ਼ਲਿਆ, ਅੱਜ ਅੱਧੀ ਰਾਤ ਨੂੰ ਤੇਰਾ ਦਿਉਰ ਤੇਰੇ ਪਾਸ ਆਵੇਗਾ ਤੂੰ ਸਾਵਧਾਨ ਹੋ ਕੇ ਉਸ ਦਾ ਇੰਤਜ਼ਾਰ ਕਰੀਂ।"

(ਸ਼ਲੋਕ 6) ਵਿਆਸ ਨੇ ਮਾਤਾ ਦੀ ਇੱਛਾ ਪੂਰੀ ਕਰਨ ਲਈ ਅੰਬਕਾ ਨਾਲ ਅੱਛੀ ਤਰ੍ਹਾਂ ਸੰਗਮ ਕੀਤਾ।

(ਸ਼ਲੋਕ 26) ਹੇ ਰਾਜਨ, ਵਰਤਸ਼ੀਲ ਮਹਾਰਿਸ਼ੀ ਵਿਆਸ, ਉਸ ਦਾਸੀ ਕੋਲ ਇਕੱਠੇ ਰਹਿ ਕੇ, ਉਸ ਨਾਲ ਕਾਮ ਭੋਗ ਕਰਕੇ ਬਹੁਤ ਖੁਸ਼ ਹੋਏ।

ਅਧਿ :121 ਸ਼ਲੋਕ 2-3-4-5 : ਕੁੰਤੀ ਨੇ ਪਾਂਡੂ ਨੂੰ ਨਿਯੋਗ ਸਮੇਂ ਕਿਹਾ, "ਹੇ ਧਰਮ ਨੂੰ ਜਾਣਨ ਵਾਲੇ, ਮੈਂ ਤੁਹਾਡੀ ਧਰਮ ਪਤਨੀ ਹਾਂ ਅਤੇ ਕੰਵਲ ਵਰਗੀਆਂ ਅੱਖਾਂ ਵਾਲੇ ਮੈਂ ਤੁਹਾਨੂੰ ਪਿਆਰ ਕਰਦੀ ਹਾਂ। ਤੁਹਾਡੇ ਲਈ, ਮੈਨੂੰ ਅਜਿਹੀ ਗੱਲ (ਭਾਵ ਕਿਸੇ ਨਾਲ ਨਿਯੋਗ) ਕਹਿਣੀ ਠੀਕ ਨਹੀਂ ਹੈ।"

"ਹੇ, ਮਹਾਂ ਬਾਹੂ ਵੀਰ ਭਾਰਤ! ਧਰਮ ਅਨੁਸਾਰ ਤੁਸੀਂ ਹੀ ਆਪਣੇ ਵੀਰਜ ਨਾਲ ਮੇਰੇ ਤੋਂ ਸੰਤਾਨ ਉਤਪੰਨ ਕਰੋ। ਹੇ ਕੁਰੂ ਨੰਦਨ ਤੁਸੀਂ ਹੀ ਸੰਤਾਨ ਲਈ ਮੇਰੇ ਨਾਲ ਸੰਭੋਗ ਕਰੋ। ਮੈਂ ਤੁਹਾਨੂੰ ਛੱਡ ਕੇ ਕਿਸੇ ਦੂਜੇ ਪੁਰਸ਼ ਨਾਲ ਮਨ ਕਲਪਨਾ ਵਿੱਚ ਵੀ ਨਹੀਂ ਜਾ ਸਕਦੀ।"

ਹਿੰਦੂ ਜਾਤੀ ਕਾ ਉਥਾਨ ਔਰ ਪਤਨ (ਰ.ਕ. ਸ਼ਾਸਤਰੀ, ਸਫਾ 60) ਫੇਰ ਪਾਂਡੂ ਨੇ ਕੁੰਤੀ ਨੂੰ ਨਿਯੋਗ ਪ੍ਰਤੀ ਅਨੇਕ ਪੁਰਾਣੇ ਧਾਰਮਿਕ ਹਵਾਲੇ ਦੇ ਕੇ ਮਸਾਂ ਰਾਜ਼ੀ ਕੀਤਾ ਤੇ ਕੁੰਤੀ ਆਪਣੇ ਪਤੀ ਦੀ ਆਗਿਆ ਨੂੰ ਟਾਲ ਨਾ ਸਕੀ ਅਤੇ ਧਰਮ ਰਾਜ ਵਾਯੂ (ਜਿਸ ਨੇ ਅੰਜਨਾਂ ਨਾਲ ਜ਼ਬਰਦਸਤੀ ਕਰਕੇ ਹਨੂੰਮਾਨ ਪੈਦਾ ਕੀਤਾ-ਸ਼ਲੋਕ ਦੇਖੋ ਰਮਾਇਣ-ਚੈਪਟਰ ਵਿੱਚ) ਅਤੇ ਇੰਦਰ ਦੇਵਤਿਆਂ ਨਾਲ ਨਿਯੋਗ ਕਰਕੇ ਯੁਧਿਸ਼ਟਰ, ਭੀਮ ਅਤੇ ਅਰਜਨ ਪੈਦਾ ਕੀਤੇ। ਇਸੇ ਤਰ੍ਹਾਂ ਦੂਜੀ ਰਾਣੀ ਮਾਦਰੀ ਨੇ ਅਸ਼ਨੀ ਕੁਮਾਰਾਂਨਾਲ ਨਿਯੋਗ ਕਰਕੇ, ਨਕੁਲ ਅਤੇ ਸਹਿਦੇਵ ਪੈਦਾ ਕੀਤੇ।"

(ਉਹੀ-ਸਫਾ 64.) ਵਸ਼ਿਸ਼ਠ ਸਿਮਰਤੀ : ਕੰਨਿਆਂ ਦਾ ਪਿਤਾਵਰ ਕਹਿੰਦਾ ਹੈ ਕਿ ਮੈਂ ਆਪਣੀ ਭਾਗਹੀਣ ਕੰਨਿਆ ਨੂੰ ਹਾਰ ਸ਼ਿੰਗਾਰ ਕਰਕੇ ਤੁਹਾਨੂੰ ਇਸ ਸ਼ਰਤ 'ਤੇ ਦਿੰਦਾ ਹਾਂ ਕਿ ਇਸ ਕੰਨਿਆ ਤੋਂ ਜੋ ਪੁੱਤਰ ਪੈਦਾ ਹੋਵੇਗਾ, ਉਹ ਮੇਰਾ ਹੋਵੇਗਾ।"

ਹਿੰਦੂ ਮਿਥਿਹਾਸ ਕੋਸ਼-167 'ਕਰਣ' ਪ੍ਰਿਥਾ ਜਾਂ ਕੁੰਤੀ ਦਾ ਪੁੱਤਰ ਸੀ, ਜਿਹੜਾ ਸੂਰਜ ਦੇ ਸੰਜੋਗ ਨਾਲ ਉਸ ਦੇ ਪਾਂਡੂ ਨਾਲ ਵਿਆਹ

ਹੋਣ ਤੋਂ ਪਹਿਲਾਂ (ਕੁਆਰੀ) ਪੈਦਾ ਹੋਇਆ ਸੀ।

ਇਨ੍ਹਾਂ ਹਵਾਲਿਆਂ ਤੋਂ ਸ਼ਪੱਸ਼ਟ ਹੁੰਦਾ ਹੈ ਕਿ ਨਿਯੋਗ ਪ੍ਰਥਾ ਆਰੀਆਂ ਦੀ ਇੱਕ ਵਿਸ਼ੇਸ਼ ਧਾਰਮਿਕ ਵਿਧੀ ਹੈ ਜੋ ਅਸ਼ਵਮੇਧ ਯੱਗ ਜਾਂ ਪੁਤਰੇਸ਼ਠ ਯੱਗ ਨਾਲ ਜੁੜੀ ਹੋਈ ਹੈ। ਪ੍ਰੰਤੂ ਅਸਲੀਅਤ ਇਹੀ ਹੈ ਕਿ ਤੀਜੇ ਆਦਮੀ ਵਿਸ਼ੇਸ਼ ਤੌਰ 'ਤੇ ਰਿਸ਼ੀਆਂ, ਦੇਵਤਿਆਂ, ਬ੍ਰਾਹਮਣਾਂ ਆਦਿ ਤੋਂ ਪੁੱਤਰ ਪੈਦਾ ਕਰਵਾਉਣ ਲਈ ਹੀ ਇਸ ਢੰਗ ਨੂੰ ਧਾਰਮਿਕ ਵਿਧੀ ਦਾ ਨਾਂ ਦਿੱਤਾ ਗਿਆ।

**ਵਿਸ਼ੇਸ਼ ਜਾਣਕਾਰੀ**

(ਹਿੰਦੂ ਮਿਥਿਹਾਸ ਕੋਸ਼, ਭਾਸ਼ਾ ਵਿਭਾਗ ਪਟਿਆਲਾ):

ਅਕਸ : ਰਾਵਣ ਦਾ ਵੱਡਾ ਲੜਕਾ ਜਿਸ ਨੂੰ ਹਨੂੰਮਾਨ ਨੇ ਮਾਰਿਆ।

ਅੰਬਾ : ਦੁਰਗਾ ਦਾ ਦੂਜਾ ਨਾਂ (ਅੰਬੇ) ਕਾਸ਼ੀ ਦੇ ਰਾਜਾ ਦੀ ਵੱਡੀ ਲੜਕੀ। ਭੀਸ਼ਮ ਇਸ ਨੂੰ ਅਤੇ ਇਸ ਦੀਆਂ ਦੋ ਭੈਣਾਂ ਅੰਬਕਾ ਅਤੇ ਅੰਬਾਲਿਕਾ ਨੂੰ ਚੁੱਕ ਕੇ ਲੈ ਗਿਆ ਸੀ। ਦੁਰਗਾ ਨੇ ਸ਼ਿਖੰਡੀ ਦਾ ਰੂਪ ਧਾਰ ਕੇ ਭੀਸ਼ਮ ਨੂੰ ਮਾਰ ਬਦਲਾ ਲਿਆ।

ਇੰਦਰ : (74-75-76) ਇਸ ਨੂੰ ਆਸੁਰਾਂ, ਅਰਥਾਤ ਅਸਮਾਨੀ ਦਾਨਵਾਂ ਦਸਯੂ ਜਾਂ ਭਾਰਤ ਦੇ ਆਵਿਾਸੀਆਂ ਦੇ ਪੱਥਰਾਂ ਨਾਲ ਬਣੇ ਹੋਏ ਸ਼ਹਿਰਾਂ ਦਾ ਵਿਨਾਸ਼ ਕਰਦੇ ਹੋਏ ਵਿਖਾਇਆ ਗਿਆ ਹੈ।

-ਇਸ ਦੀ ਯੁਧਾਂ ਵਿੱਚ ਮਰੁਤਾ ਦੀ ਸੈਨਾ ਸਹਾਇਤਾ ਕਰਦੀ ਹੈ ਅਤੇ ਮਿੱਤਰ ਅਤੇ ਵਿਸ਼ਨੂੰ ਇਸ ਦਾ ਸਾਥ ਦਿੰਦੇ ਹਨ।

-ਇਹ ਸਵਰਗ ਉੱਤੇ, ਜਿੱਥੇ ਦੇਵਤੇ ਅਤੇ ਸੋਹਣੀਆਂ ਰੂਹਾਂ (ਪਰੀਆਂ ਅਤੇ ਅਪਸਰਾਵਾਂ) ਦਾ ਵਾਸਾ ਹੈ, ਰਾਜ ਕਰਦਾ ਹੈ।

-ਇਹ ਸੋਮ ਰਸ ਪੀਣ ਦਾ ਬਹੁਤ ਸ਼ੌਕੀਨ ਹੈ।

-ਲੰਕਾ ਦੇ ਰਾਜੇ ਰਾਵਣ ਨੇ ਸਵਰਗ ਵਿੱਚ ਜਾ ਕੇ ਇਸ ਨਾਲ ਯੁੱਧ ਕੀਤਾ। ਇੰਦਰ ਹਾਰ ਗਿਆ ਤੇ ਰਾਵਣ ਦੇ ਪੁੱਤਰ ਮੇਘ ਨਾਥ ਨੇ ਇਸ ਨੂੰ ਬੰਦੀ ਬਣਾ ਕੇ ਲੰਕਾ ਲੈ ਆਂਦਾ ਜਿਸ ਕਰਕੇ ਉਸ ਦਾ ਨਾਂ ਇੰਦਰਜੀਤ ਹੈ।

-ਇੰਦਰਾਣੀ ਨੂੰ (ਭੋਗ) ਵਿਲਾਸਤਾ ਕਾਰਨ ਹੀ ਹੋਰਾਂ ਦੇਵਤਿਆਂ ਦੇ ਮੁਕਾਬਲੇ ਵਿੱਚ ਆਪਣੀ ਪਤਨੀ ਚੁਣਿਆ।

-ਉਸ ਦਾ ਸਤ ਭੰਗ ਕੀਤਾ। ਉਸ ਦੇ ਪਿਤਾ ਨੂੰ ਵੀ ਮਾਰ ਦਿੱਤਾ।

-ਇਹ ਬੜੇ ਹੀ ਅਵਾਰਾ ਚਰਿਤਰ ਦਾ ਸੀ। ਇਹ ਰਿਸ਼ੀਆਂ ਅਤੇ ਤਪੱਸਵੀਆਂ ਦੀ ਤੱਪਸਿਆ ਅਤੇ ਭਗਤੀ ਭੰਗ ਕਰਨ ਲਈ ਅਪਸਰਾਵਾਂ ਨੂੰ ਉਨ੍ਹਾਂ ਕੋਲ ਭੇਜਿਆ ਕਰਦਾ ਸੀ।

-ਇਸ ਦੇ ਵਿਸ਼ੇਸ਼ਣ ਤੇ ਉਪਾਧੀਆਂ ਵੀ ਬਹੁਤ ਹਨ।

ਦੂਜੀ ਤਰਫ ਦਰਾਵੜ ਔਰਤਾਂ ਦਾ ਕਿਰਦਾਰ ਦੇਖੋ-

ਵਿਸ਼ਨੂੰ 115-116 (ਹਿੰਦੂ ਜਾਤੀ ਕਾ ਉਥਾਨ ਔਰ ਪਤਨ) ਰੁਦਰ ਸਹੰਤਾ ਯੁੱਧ ਕਾਂਡ ਅਧਿ : 24

ਵਿਸ਼ਨੂੰ ਨੇ, ਉਸ ਸਮੇਂ ਜਦੋਂ ਸ਼ਿਵਜੀ, ਜਲੰਧਰ ਰਾਜਾ (ਦਰਾਵੜ) ਨਾਲ ਯੁੱਧ ਕਰ ਰਿਹਾ ਸੀ ਤਾਂ, ਜਲੰਧਰ ਦੇ ਭੇਸ ਵਿਚ ਜਾ ਕੇ ਜਲੰਧਰ ਦੀ ਪਤਨੀ ਬ੍ਰਿੰਦਾ ਦਾ ਸਤ ਭੰਗ ਕਰ ਦਿੱਤਾ। ਜਦੋਂ ਉਸ ਨੂੰ ਪਤਾ ਲੱਗਾ ਤਾਂ ਉਸ ਨੇ ਕਿਹਾ-

"ਹੇ ਵਿਸ਼ਨੂੰ, ਪਰਾਈ ਇਸਤਰੀ ਨਾਲ ਵਿਭਚਾਰ ਕਰਨ ਵਾਲੇ! ਤੇਰੇ ਇਸ ਆਚਰਣ 'ਤੇ ਧਿਕਾਰ ਹੈ। ਹੁਣ ਮੈਂ ਤੈਨੂੰ ਚੰਗੀ ਤਰ੍ਹਾਂ ਜਾਣ ਗਈ ਹਾਂ। ਤੂੰ ਦੇਖਣ ਨੂੰ ਤਾਂ ਮਹਾਂ ਸਾਧ ਦਿਸ ਰਿਹਾ ਹੈ ਤੂੰ ਮਹਾਂ ਧੋਖੇਬਾਜ਼।"

"ਓ, ਦੈਂਤਾਂ ਦੇ ਵੈਰੀ ਅਤੇ ਦੂਜਿਆਂ ਦਾ ਧਰਮ ਵਿਗਾੜਨ ਵਾਲੇ ਮਹਾਂਨੀਚ (ਸ਼ਠ) ਮੇਰਾ ਦਿੱਤਾ ਹੋਇਆ ਸਰਾਪ ਤੈਨੂੰ ਲੱਗੇ।"

(ਜਦੋਂ ਕਿ ਅਹੱਲਿਆ-ਰਿਸ਼ੀ ਦੀ ਪਤਨੀ ਆਰੀਆ ਵੰਸ਼ੀ ਨੇ ਇੰਦਰ ਦਾ ਜ਼ਰਾ ਵੀ ਵਿਰੋਧ ਨਹੀਂ ਸੀ ਕੀਤਾ ਸਗੋਂ ਖੁਸ਼ ਹੋਈ ਸੀ।)

ਸ੍ਰੀਮਦ ਭਗਵਤ ਸਕੰਧ 3 ਅਧਿ :12 ਸ਼ਲੋਕ (28-29)

ਮੈਤਰੇ ਕਹਿੰਦੇ ਹਨ ਕਿ ਹੇ ਬਿਦਰ ਅਸੀਂ ਸੁਣਿਆ ਹੈ ਕਿ ਬ੍ਰਹਮਾ ਨੇ ਆਪਣੀ ਕਾਮ ਰਹਿਤ (ਭਾਵ ਬਿਲਕੁਲ ਨਬਾਲਗ) ਕੰਨਿਆਂ ਸਰਵਸਤੀ ਦੀ ਕਾਮਨਾ ਕਾਮਗ੍ਰਸਤ ਹੋ ਕੇ ਕੀਤੀ। ਪਿਤਾ ਦੀ ਇਸ ਅਧਰਮੀ ਬੁੱਧੀ ਨੂੰ ਵੇਖ ਕੇ ਮਰੀਚਿਆ ਆਦਿ ਪੁੱਤਰਾਂ ਨੇ ਉਸ ਨੂੰ ਨੇਮ ਪੂਰਵਕ ਸਮਝਾਇਆ (ਪ੍ਰੰਤੂ ਉਹ ਟਲਿਆ ਨਹੀਂ।)

ਸਤੀ : (95) ਦਕਸ਼ ਦੀ ਪੁੱਤਰੀ ਅਤੇ ਸ਼ਿਵਜੀ (ਰੁਦਰ ਦੂਜਾ ਨਾਂ) ਦੀ ਪਤਨੀ।

ਸ਼ੰਭੂਕ (99) ਇੱਕ ਸ਼ੂਦਰ ਰਿਸ਼ੀ। ਰਘੂਵੰਸ਼ ਵਿੱਚ ਲਿਖਿਆ ਹੈ ਕਿ ਇਸ ਨੇ ਆਪਣੀ ਜਾਤੀ ਦੇ ਵਿਰੁੱਧ ਸ਼ਾਸਤਰਾਂ ਦੀ ਆਗਿਆ ਦਾ ਪਾਲਣ ਨਾ ਕਰਦਿਆਂ ਬੜੀ ਕਠੋਰ ਤਪੱਸਿਆ ਕੀਤੀ। ਮਹਾਂਰਿਸ਼ੀ ਵਾਲਮੀਕ ਸਮੇਂ ਦਾ ਪਹਿਲਾਂ ਕ੍ਰਾਂਤੀਕਾਰੀ, ਜਿਸ ਨੇ ਆਰੀਅਨਾਂ ਦੇ ਖਿਲਾਫ਼ ਵੱਡੀ ਬਗਾਵਤ (ਭਗਤੀ) ਕਰਨ ਦਾ ਯਤਨ ਕੀਤਾ। ਪ੍ਰੰਤੂ ਬ੍ਰਾਹਮਣਾਂ ਦੇ ਹੁਕਮ ਅਨੁਸਾਰ ਰਾਮ ਨੇ ਇਸ ਨੂੰ ਕਤਲ ਕੀਤਾ ਤਾਂ ਜੋ ਕੋਈ ਆਰੀਆਂ ਵਿਰੁੱਧ ਅਜਿਹਾ ਕਰਨ ਦੀ ਮੁੜ ਹਿੰਮਤ ਨਾ ਕਰ ਸਕੇ। ਦੱਸਿਆ ਜਾਂਦਾ ਹੈ ਕਿ ਭੀਲ ਇਕਲਵਿਆ ਇਸੇ ਸ਼ੂਦਰ ਰਿਸ਼ੀ ਦਾ ਪੈਰੋਕਾਰ ਸੀ।

ਸੋਮ (ਸੋਮਰਸ) (143) ਇੱਕ ਦੋਧੀਆ ਵੇਲ ਦਾ ਰਸ ਜੋ ਇਸ ਦਾ ਅਰਕ ਕੱਢ ਕੇ ਅਤੇ ਉਬਾਲ ਕੇ ਬਣਾਇਆ ਜਾਂਦਾ ਹੈ ਤੇ ਇਹ ਇੱਕ ਕਿਸਮ ਦੀ ਮਦਰਾ (ਸ਼ਰਾਬ) ਬਣ ਜਾਂਦੀ ਹੈ।

..... ਇਸ ਨੂੰ ਬ੍ਰਾਹਮਣ ਵੀ ਪੀਂਦੇ ਹਨ।

ਹਿਰਣਾਕਸ਼ (ਹਰਨਾਕਸ਼) 156, ਸੁਨਿਹਰੀ ਅੱਖਾਂ ਵਾਲਾ ਇੱਕ ਦੈਂਤ ਹਿਰਣਾਕਸ਼ਪ ਦਾ ਭਰਾ। ਇਸ ਨੂੰ ਵਿਸ਼ਨੂੰ ਨੇ ਵਰਾਹ (ਭਾਵ ਸੂਰ) ਦਾ ਅਵਤਾਰ (ਭਾਵ ਭੇਸ) ਧਾਰ ਕੇ ਮਾਰ ਦਿੱਤਾ ਸੀ।

ਹਿਰਣਾਕਸ਼ਪ (ਸੁਨਹਿਰੀ ਪੁਸ਼ਾਕ ਵਾਲਾ) ਇੱਕ ਦੈਂਤ ਰਾਜਾ, ਜਿਸ ਨੇ ਸ਼ਿਵਜੀ ਤੋਂ ਤਰਲੋਕੀ ਦਾ ਰਾਜ (ਭਾਵ ਪਹਾੜ, ਮੈਦਾਨ ਅਤੇ ਸਮੁੰਦਰ ਭਾਵ ਸਵਰਗ ਧਰਤੀ ਅਤੇ ਸਮੁੰਦਰ ਭਾਵ ਸਵਰਗ ਧਰਤੀ ਅਤੇ ਪਤਾਲ ਦਾ ਰਾਜ) ਜਿੱਤ ਲਿਆ ਸੀ।

(ਇਸ ਦਾ ਪੁੱਤਰ ਪ੍ਰਲਾਦ ਆਰੀਆਂ ਨਾਲ ਰਲ ਗਿਆ ਸੀ ਤੇ ਵਿਸ਼ਨੂੰ ਦੀ ਸਿੱਖਿਆ ਲੈਣ ਲੱਗ ਪਿਆ ਸੀ। ਇਸੇ ਕਰਕੇ, ਹਿਰਣਾਕਸ਼ਪ ਨੇ ਪ੍ਰਲਾਦ ਉੱਤੇ ਵਿਸ਼ਨੂੰ (ਆਰੀਅਨ) ਦੀ ਭਗਤੀ ਕਰਨ ਦੇ ਦੋਸ਼ ਕਾਰਨ ਬੜੇ ਅੱਤਿਆਚਾਰ ਕੀਤੇ ਸਨ।)

(ਨੋਟ– ਇਸੇ ਪੁਸਤਕ ਵਿੱਚ ਵਰਨਣ ਹੈ ਕਿ ਜਦੋਂ ਪ੍ਰਲਾਦ ਕਾਰਨ ਉਸ ਦੇ ਪਿਤਾ ਨੂੰ ਵਿਸ਼ਨੂੰ ਨੇ ਨਰ ਸਿੰਘ ਦਾ ਭੇਸ ਧਾਰ ਕੇ ਮਾਰ ਦਿੱਤਾ ਸੀ ਤਾਂ ਉਹ ਰਾਜਾ ਬਣਿਆ ਤੇ ਜਲਦੀ ਹੀ ਉਸ ਨੇ ਆਰੀਆਂ ਦੀਆਂ ਕਰਤੂਤਾਂ ਸਮਝ ਕੇ, ਉਨ੍ਹਾਂ ਨੂੰ ਆਪਣੇ ਰਾਜ ਵਿੱਚੋਂ ਭਜਾ ਦਿੱਤਾ ਸੀ ਤੇ ਉਨ੍ਹਾਂ ਵਿਰੁੱਧ ਲੜਾਈਆਂ ਕੀਤੀਆਂ ਸਨ। ਆਰੀਆਂ ਵੰਸ਼ੀ ਬ੍ਰਾਹਮਣਾਂ ਨੇ ਪ੍ਰਲਾਦ ਨੂੰ, ਆਪਣਾ ਪਿਉ ਆਰੀਆਂ ਹੱਥੋਂ ਮਰਵਾ ਦੇਣ ਕਾਰਨ ਹੀ, ਧਰੂ ਭਗਤ ਦੀ ਪਦਵੀ ਦਿੱਤੀ। ਜਿਵੇਂ ਹਨੂੰਮਾਨ ਨੂੰ ਮਹਾਂਬਲੀ, ਬਜਰੰਗ ਬਲੀ ਆਦਿ।

ਕਾਲ ਨੇਮੀ (179) ਇੱਕ ਰਾਖਸ਼। ਰਾਵਣ ਦਾ ਚਾਚਾ। ਇੱਕ ਵੱਡਾ ਆਸੁਰ ਅਤੇ ਵਿਰੋਚਣ ਦਾ ਪੁੱਤਰ, ਹਿਰਣਾਕਸ਼ਪ ਦੈਂਤ ਦਾ ਪੋਤਰਾ ਸੀ, ਨੂੰ ਵਿਸ਼ਨੂੰ ਨੇ ਮਾਰ ਦਿੱਤਾ ਸੀ। (ਭਾਵ ਰਾਖਸ਼ ਅਤੇ ਦੈਂਤ ਸਕੇ ਰਿਸ਼ਤੇਦਾਰ ਸਨ ਇੱਕੋ ਕੌਮ–ਇੱਕੋ ਖੂਨ, ਭਾਰਤੀ ਮੂਲ ਨਿਵਾਸੀ ਰਾਜੇ ਤੇ ਪਰਜਾ)

ਕਾਲਿਕਾ (180) ਕਾਲੀ ਦੇਵੀ, ਮਹਾਂ ਮਾਯਾ,

ਕ੍ਰਿਸ਼ਨ (186) ਇਸ ਨੇ ਪ੍ਰਲੰਭ, ਨਰਕ, ਜੰਭ, ਪੀਥ ਅਤੇ ਵੱਡੇ ਆਸੁਰ ਗੁਰੂ ਨੂੰ ਮਾਰਿਆ ਸੀ। ਇਸ ਨੇ ਜਰਾਸੰਧ ਨੂੰ ਮਾਰਿਆ। ਇਸ ਨੇ ਦੈਂਤਾਂ ਦੇ ਨਗਰ 'ਸੌਭ' ਨੂੰ ਤਬਾਹ ਕੀਤਾ। ਇਸ ਨੇ ਅੰਗਸ, ਬੰਗਸ ਕਬੀਲਿਆਂ ਨੂੰ ਜਿੱਤਿਆਂ। ਸਮੁੰਦਰੀ ਦੈਂਤਾਂ ਨਾਲ ਲੜਾਈਆਂ ਲੜੀਆਂ। ਪੰਚਜਨ ਨੂੰ ਮਾਰਿਆ। ਇਸ ਨੇ (187) ਨਿਸ਼ਾਦਾਂ (ਦਰਾਵੜਾਂ) ਦੇ ਰਾਜੇ ਇਕਲਵਿਆ ਨੂੰ ਮਾਰਿਆ। (ਜਿਸ ਨੇ ਉਸ ਨੂੰ ਤਰਸ ਖਾ ਕੇ ਆਪਣੀ ਦੁਆਰਕਾ ਪੁਰੀ ਦਿੱਤੀ ਸੀ।) ਇਸ ਨੇ ਗੁਰੂ, ਓਘ ਤੇ ਨਰਕ ਨਾਂ ਦੇ ਰਾਖਸ਼ਾਂ ਨੂੰ ਮਾਰਿਆ ਅਤੇ ਅੰਤ ਸਰਸ (ਭੀਲ ਬਹੇਲੀਆ ਜੋ ਏਕਲਵਿਆ ਹੀ ਸੀ, ਜਿਸ ਨਾਲ ਕ੍ਰਿਸ਼ਨ ਨੇ ਧੋਖਾ ਕੀਤਾ ਸੀ।) ਹੱਥੋਂ ਮਾਰਿਆ ਗਿਆ। (ਸਰਸ ਭੀਲ ਬਹੇਲੀਆ, ਏਕਲਵਿਆ ਦਾ ਵਟਾਇਆ ਨਾਂ ਹੈ ਜਿਸ ਨੇ ਤਰਸ ਖਾ ਕੇ ਕ੍ਰਿਸ਼ਨ ਨੂੰ ਦੁਆਰਕਾ ਪੁਰੀ ਦਿੱਤੀ, ਪ੍ਰੰਤੂ ਉਸ ਨੇ ਇਕਲਵੇ 'ਤੇ ਹੀ ਚੜ੍ਹਾਈ ਕੀਤੀ ਤੇ ਉਸੇ ਹੱਥੋਂ ਮਾਰਿਆ ਗਿਆ।)

ਕੁਬੇਰ (201) ਇਹ ਰਾਵਣ ਦਾ ਮਤਰੇਆ ਭਰਾ ਸੀ। 'ਵਿਸ਼ਵਕਰਮਾ' ਦੁਆਰਾ ਬਣਾਈ ਲੰਕਾ ਪਹਿਲਾਂ ਇਸ ਦੇ ਹੱਥ ਸੀ, ਪ੍ਰੰਤੂ ਇਹ ਬ੍ਰਹਮਾਂ (ਆਰੀਆਂ) ਨਾਲ ਰਲਿਆ ਹੋਇਆ ਸੀ। ਇਸ ਕਰਕੇ ਰਾਵਣ ਨੇ ਇਸ ਨੂੰ ਮਾਰ ਕੇ, ਆਪਣਾ ਰਾਜ ਭਾਵ ਲੰਕਾ ਰਾਜ ਆਪਣੇ ਅਧੀਨ ਕਰ ਲਿਆ ਸੀ। ਬ੍ਰਹਮਾਂ ਕੁਬੇਰ ਦਾ ਸਹਾਇਕ ਸੀ।

ਕੇਤੂ (203) (ਇਹ ਬ੍ਰਾਹਮਣਾਂ ਦੀਆਂ ਪੱਤਰੀਆਂ ਵਾਲਾ ਕੇਤੂ ਹੀ ਹੈ, ਜਿਸ ਤੋਂ ਭੈਅ ਖਾਣ ਕਾਰਨ ਹੀ ਰਾਹੂ ਕੇਤੂ ਨੂੰ ਅਸ਼ੁਭ ਗਿਣਿਆ ਗਿਆ।) ਇਹ ਬੋਦੀ ਵਾਲਾ ਤਾਰਾ ਤੇ ਨੌਵਾਂ ਗ੍ਰਹਿ ਹੈ। (ਭਾਵ ਅੱਜ ਤੱਕ ਵੀ ਆਰੀਅਨ ਬ੍ਰਾਹਮਣ ਇਸ ਤੋਂ ਭੈਅ ਖਾਂਦੇ ਹਨ ਤੇ ਪੂਜਾ ਕਰਦੇ ਹਨ। ਇਸ ਗ੍ਰਹਿ ਨੂੰ ਟਾਲਣ ਦਾ ਉਪਾਅ ਕਰਦੇ ਹਨ।)

ਅਸਲੀਅਤ ਇਹ ਹੈ ਕਿ : ਇਹ ਦਾਨਵ ਵਿਪ੍ਰਚਿਤੀ ਸਹਿੰਕਾ ਦਾ ਪੁੱਤਰ ਸੀ (ਜਿਸ ਨੇ ਆਰੀਅਨਾਂ ਦੇ ਛੱਕੇ–ਛੁਡਾਏ ਹੋਣਗੇ, ਤੇ ਉਨ੍ਹਾਂ ਲਈ ਇਹ ਮਹਾਂ ਭਿਅੰਕਰ ਦਾਨਵ ਹੋਇਆ ਜਾਪਦਾ ਹੈ। ਰਾਖਸ਼ਾਂ ਦੈਂਤਾਂ ਦਾਨਵਾਂ ਤੇ ਆਸੁਰਾਂ ਦੀ ਸੰਤਾਨ ਲਈ ਤਾਂ ਇਹ ਪੂਜਕ ਹੋਣਾ ਚਾਹੀਦਾ ਹੈ।)

ਖਰ (210) ਇਹ ਰਾਵਣ ਦਾ ਛੋਟਾ ਭਰਾ (ਰਾਖਸ਼) ਸੀ, ਜਿਸ ਨੂੰ ਰਾਮ ਚੰਦਰ ਨੇ ਮਾਰਿਆ ਸੀ।

ਗੰਧਰਵ (215) ਇਹ ਦੇਵਤਿਆਂ ਲਈ ਸੋਮਰਸ (ਭਾਵ ਸ਼ਰਾਬ) ਤਿਆਰ ਕਰਦੇ ਸਨ ਅਤੇ ਔਰਤਾਂ ਦੇ ਸ਼ੌਕੀਨ ਸਨ। ਇਹ ਗਾਇਕ ਤੇ ਸੰਗੀਤਕਾਰ ਸਨ।

ਇਨ੍ਹਾਂ ਦੀ 'ਨਾਗਾਂ' (ਭਾਰਤੀ ਮੂਲ ਨਿਵਾਸੀਆਂ) ਨਾਲ ਵੀ ਲੜਾਈ ਹੋਈ।

ਗੋਪੀਆਂ (225) ਗੁਆਲਿਆਂ ਦੀਆਂ ਕੁਆਰੀਆਂ ਤੇ ਵਿਆਹੀਆਂ ਇਸਤਰੀਆਂ, ਜਿਨ੍ਹਾਂ ਨਾਲ ਕ੍ਰਿਸ਼ਨ ਜਵਾਨੀ ਵਿੱਚ ਰਾਸ ਲੀਲਾ ਰਚਾਇਆ ਕਰਦੇ ਸਨ।

ਚੰਡੀ (229) ਦੁਰਗਾ ਦਾ ਦੂਜਾ ਨਾਂ। (ਇਸ ਨੇ ਮਹਾਂਬਲੀ ਆਸੁਰ ਮਹਿਖਾਸੁਰ ਨੂੰ ਮਾਰਿਆ ਸੀ।) ਚੰਡੀ ਉਹ ਰੂਪ ਹੈ, ਜਿਹੜਾ ਇਸ ਨੇ ਮਹਿਸ਼ ਰਾਖਸ਼ (ਮਹਿਖਾਸੁਰ) ਨੂੰ ਮਾਰਨ ਲਈ ਧਾਰਿਆ ਸੀ।

ਜਟਾਸੁਰ (246) ਇੱਕ ਰਾਖਸ਼ ਜਿਸ ਨੇ ਬ੍ਰਾਹਮਣ ਦਾ ਭੇਸ ਧਾਰ ਕੇ ਯੁਧਿਸ਼ਟਰ, ਸਹਿਦੇਵ, ਨਕੁਲ ਅਤੇ ਦਰੋਪਤੀ ਨੂੰ ਚੁੱਕ ਲਿਆ ਸੀ।

ਜੰਬੂ ਰਮਲੀ (248) ਇਕ ਰਾਖਸ਼ ਜੋ ਰਾਵਣ ਦਾ ਜਰਨੈਲ ਸੀ।

ਜਰਾਸੰਧ (252) ਇਹ ਬ੍ਰਿਹਿਦਰਥ ਦਾ ਪੁੱਤਰ ਅਤੇ ਮਗਧ ਦਾ ਰਾਜਾ ਸੀ। ਇਸ ਦਾ ਕ੍ਰਿਸ਼ਨ ਨਾਲ ਯੁੱਧ ਹੋਇਆ, ਜਿਸ ਨੇ ਇਸ ਦੀਆਂ ਭਾਵ ਜਰਾਸੰਧ ਦੀਆਂ ਦੋ ਧੀਆਂ ਅਤੇ ਕੰਸ ਨੂੰ ਮਾਰ ਦਿੱਤਾ ਸੀ। ਇਸ ਨੇ ਮਥਰਾ ਦਾ ਘੇਰਾ ਘੱਤ ਲਿਆ ਅਤੇ ਕ੍ਰਿਸ਼ਨ ਉੱਪਰ ਅਠਾਰਾਂ ਵਾਰ ਹਮਲਾ ਕੀਤਾ। ... ਕ੍ਰਿਸ਼ਨ ਏਨਾ ਕਮਜ਼ੋਰ ਹੋ ਗਿਆ ਸੀ ਕਿ ਉਹ ਦਵਾਰਕਾ ਚਲਾ ਗਿਆ। (ਇਕਲਵਿਆ ਦੀ ਸ਼ਰਨ ਗਿਆ ਸੀ ਜਿਸ ਨੇ ਤਰਸ ਖਾ ਕੇ ਦੁਆਰਕਾ ਪੁਰੀ ਕ੍ਰਿਸ਼ਨ ਨੂੰ ਰਹਿਣ ਲਈ ਦੇ ਦਿੱਤੀ ਸੀ।)

... ਜਰਾਸੰਧ ਨੇ ਕਿੰਨੇ ਹੀ ਰਾਜਿਆਂ ਨੂੰ ਕੈਦੀ ਬਣਾਇਆ ਹੋਇਆ ਸੀ। (ਜਰਾਸੰਧ ਦੀ ਮੌਤ ਭੀਮ ਨਾਲ ਲੜਦਿਆਂ ਪ੍ਰੰਤੂ ਦੂਰੋਂ ਕ੍ਰਿਸ਼ਨ ਦੁਆਰਾ ਕੀਤੇ ਵਾਰ ਨਾਲ ਹੋਈ। ਜੱਗ ਬਾਣੀ ਪੱਤਰਕਾ 42ਵੀਂ ਕਿਸ਼ਤ ਵਿਚ ਇਸ ਤਰ੍ਹਾਂ ਦਾ ਇਸ਼ਾਰਾ ਮਿਲਦਾ ਹੈ।)

ਦਾਸ (288) ਨੌਕਰ (ਗੁਲਾਮ) ਭਾਰਤ ਦੇ ਲੋਕ ਅਤੇ ਕਬੀਲੇ, ਜਿਨ੍ਹਾਂ ਨੇ ਹਮਲਾਵਰ ਆਰੀਆਂ ਦੇ ਵਿਕਾਸ (ਭਾਵ ਅੱਗੇ ਵਧਣ) ਦਾ ਵਿਰੋਧ ਕੀਤਾ ਸੀ।

ਦਾਨਵ (289) ਇਹ ਦੈਂਤ ਸਨ, ਜੋ ਦੇਵਤਿਆਂ (ਭਾਵ ਆਰੀਆਂ) ਵਿਰੁੱਧ ਲੜੇ।

ਦੁਰਗਾ (292) ਸ਼ਿਵ ਦੀ (ਆਰੀਅਨ) ਪਤਨੀ।

ਨਰਕ (311) ਇਹ ਆਸੁਰ, ਪ੍ਰਾਗ ਯੋਤਸ਼ ਦਾ ਰਾਜਾ, ਨਰਕ, ਦੇਵਤਿਆਂ ਦਾ ਜਾਨੀ ਦੁਸ਼ਮਣ ਸੀ।

ਬਲੀ (376) ਦੈਂਤਾਂ ਦਾ ਇਕ ਰਾਜਾ, ਜੋ ਬੜਾ ਹੀ ਨੇਕਨਾਮੀ ਸੀ। ਇਹ ਹਿਰਣਾਕਸ਼ਪ ਦਾ ਪੜਪੋਤਰਾ, ਪ੍ਰਲਾਦ ਦਾ ਪੋਤਰਾ ਅਤੇ ਵਿਰੋਚਨ ਦਾ ਪੁੱਤਰ ਸੀ। ਇਸ ਨੇ ਇੰਦਰ ਨੂੰ ਹਰਾ ਦਿੱਤਾ। ਦੇਵਤਿਆਂ (ਭਾਵ ਬਦੇਸ਼ੀ ਹਮਲਾਵਰ ਆਰੀਆਂ) ਨੂੰ ਅਪਮਾਨਤ ਕੀਤਾ। ਇਸ ਨੂੰ ਵਿਸ਼ਨੂੰ ਨੇ ਵਾਮਨ ਦਾ ਰੂਪ ਧਾਰ ਕੇ ਕੈਦੀ ਬਣਾ ਲਿਆ ਸੀ।

ਬਾਣ (377) ਇਕ ਰਾਖਸ ਜੋ ਬਲੀ ਦਾ ਪੁੱਤਰ ਸੀ ਅਤੇ ਵਿਸ਼ਨੂੰ ਦਾ ਦੁਸ਼ਮਣ ਸੀ।

ਮਯ (423) ਇਕ ਦੈਂਤ ਜਿਹੜਾ ਵਿਸ਼ਕਰਮਾਂ ਦੀ ਤਰ੍ਹਾਂ ਆਸੁਰਾਂ ਦਾ ਉਸਰਈਆ ਤੇ ਸ਼ਿਲਪਕਾਰ ਸੀ। ਇਹ ਰਾਵਣ ਦੀ ਪਤਨੀ ਮੰਦੋਦਰੀ ਦਾ ਪਿਤਾ ਸੀ।

(432) ਕਿ ਰਾਖਸ਼, ਜੋ ਤਾਰਕਾ ਦਾ ਪੁੱਤਰ ਸੀ, ਰਾਵਣ ਦਾ ਵਜ਼ੀਰ।

ਕੁਰੂ ਜਾਂ ਗੁਰੂ (437) ਇਕ ਵੱਡਾ ਦੈਂਤ। ਦੈਂਤ ਨਰਕ ਦਾ ਸਾਥੀ। ਇਸ ਨੂੰ ਕ੍ਰਿਸ਼ਨ ਨੇ ਮਾਰਿਆ।

ਮੌਰੀਆ ਵੰਸ਼ (439) ਜੋ ਚੰਦਰ ਗੁਪਤ ਤੋਂ ਚੱਲਿਆ।

2 ਬਿੰਦੂਸਾਰ, 3 ਅਸ਼ੋਕ ਵਰਧਨ, 4 ਸੁਯਸਸ਼, 5 ਦਸ਼ਰਥ, 6 ਸੰਗਤ, 7 ਸ਼ਾਲੀ ਸ਼ੂਕ, 8 ਸੋਮ-ਸ਼ਰਮਨ, 9 ਸ੍ਰਸਧਰਮਨ, 10 ਬ੍ਰਿਹਦਰਥ।

ਵਿਸ਼ਵਕਰਮਾ (520) ਜਿਸ ਨੇ ਰਾਖਸ਼ਾਂ ਲਈ ਲੰਕਾ ਸ਼ਹਿਰ ਬਣਾਇਆ ਸੀ।

* * *

## ਆਰੀਆਂ ਦਾ ਨੈਤਿਕ ਪੋਲ ਪ੍ਰਕਾਸ਼ ਪੁਸਤਕ

**ਉੱਚ ਜਾਤੀਆਂ ਦੇ ਬਾਰੇ ਇਤਿਹਾਸ ਕਹਿੰਦਾ ਹੈ:**

(7) ਸਿੰਧੂ ਨਰੇਸ਼ ਦਾਹਰ ਦੇ ਦੇਵੀ ਜੀ ਦੇ ਮੰਦਰ ਦੇ ਬ੍ਰਾਹਮਣ ਪੁਜਾਰੀ ਨੇ ਰਾਜਾ ਦਾਹਰ ਦੇ ਹਾਰ ਜਾਣ ਦੀ ਵਿਉਂਤ (ਕੇਸਰੀ ਝੰਡਾ ਮੰਦਰ ਤੋਂ ਉਤਾਰਨ ਬਾਰੇ) ਮੁਹੰਮਦ ਬਿਨ ਕਾਸਮ ਨੂੰ ਦੱਸੀ।

* ਸੋਮ ਨਾਥ ਦੇ ਮੰਦਰ ਨੂੰ ਲੁਟਵਾਉਣ ਲਈ ਉਸ ਮੰਦਰ ਦੇ ਫਾਟਕ ਨੂੰ ਵੱਡੇ ਪੁਜਾਰੀ ਬ੍ਰਾਹਮਣ ਨੇ ਖੋਲ੍ਹਿਆ ਸੀ।

* ਭਾਰਤ ਨੂੰ ਗੁਲਾਮ ਕਰਾਉਣ ਲਈ ਜੈ ਚੰਦ ਦੀ ਚਿੱਠੀ ਲੈ ਕੇ, ਇਕ ਬ੍ਰਾਹਮਣ ਮੁਹੰਮਦ ਗੌਰੀ ਦੇ ਪਾਸ ਗਿਆ ਸੀ।

* ਮੀਰ ਜ਼ਾਫਰ, ਜੋ ਆਰੀਆਂ ਤੋਂ ਮੁਸਲਮਾਨ ਬਣਿਆ ਸੀ, ਅੰਗਰੇਜ਼ਾਂ ਨਾਲ ਜਾ ਮਿਲਿਆ ਸੀ।

* ਗੁਰੂ ਗੋਬਿੰਦ ਸਿੰਘ ਦੇ ਬੱਚੇ ਨੀਹਾਂ ਵਿਚ ਚਿਣਵਾਉਣ ਵਾਲਾ ਇਕ ਬ੍ਰਾਹਮਣ ਗੰਗੂ ਸੀ।

* ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਨਾਸ਼ ਕਰਨ ਵਾਲਾ ਲਾਲ ਸਿੰਘ ਬ੍ਰਾਹਮਣ ਸੀ।

* ਰਿਸ਼ੀ ਦਇਆਨੰਦ ਸਰਸਵਤੀ ਨੂੰ ਇਕ ਬ੍ਰਾਹਮਣ ਨੇ ਜ਼ਹਿਰ ਦੇ ਕੇ ਮਾਰ ਦਿੱਤਾ ਸੀ।

* ਸ਼ੂਦਰ ਰਾਜਾ ਬ੍ਰਿਹਦਰਥ ਦਾ ਕਤਲ ਉਸ ਦੇ ਬ੍ਰਾਹਮਣ ਸੈਨਾਪਤੀ ਪੁਸ਼ਯ ਮਿੱਤਰ ਨੇ ਕੀਤਾ ਸੀ।

* ਰਾਸ਼ਟਰ ਪਿਤਾ ਮੋਹਨ ਦਾਸ ਕਰਮ ਚੰਦ ਗਾਂਧੀ ਨੂੰ ਪੂਨੇ ਦੇ ਬ੍ਰਾਹਮਣ ਗੋਡਸੇ ਨੇ ਗੋਲੀ ਮਾਰੀ ਸੀ।

(82) ਸ਼ੰਕਰਾਚਾਰੀਆ ਦੀ ਇੱਛਾ ਅਨੁਸਾਰ ਰਾਜਾ ਸੁਧੰਬਾ ਨੇ ਆਪਣੇ ਭਾਈਆਂ ਨੂੰ ਹੁਕਮ ਦਿੱਤਾ ਸੀ ਕਿ ਰਮੇਸ਼ਵਰ ਸੇਤੂ ਤੋਂ ਹਿਮਾਲਿਆ ਅਰਥਾਤ ਦੱਖਣ ਤੋਂ ਉੱਤਰ ਤੱਕ ਬੋਧੀਆਂ ਨੂੰ, ਉਨ੍ਹਾਂ ਦੇ ਬਜ਼ੁਰਗਾਂ ਅਤੇ ਬੱਚਿਆਂ ਨੂੰ ਮਾਰ ਦਿੱਤਾ ਜਾਵੇ।

* ਪੁਸ਼ਯ ਮਿੱਤਰ ਸ਼ੁੰਗ ਵੰਸ਼ੀ ਬ੍ਰਾਹਮਣ ਰਾਜੇ ਨੇ ਪਾਟਲੀਪੁੱਤਰ ਤੇ ਜਲੰਧਰ ਦੇ ਸਾਰੇ ਬੁੱਧ ਵਿਹਾਰਾਂ ਨੂੰ ਜਲਾ ਦਿੱਤਾ ਸੀ। ਉਸ ਨੇ ਹੁਕਮ ਦਿੱਤਾ ਸੀ ਕਿ ਜੋ ਵਿਅਕਤੀ ਜਿੰਨੇ ਭਿਖਸ਼ੂਆਂ ਦਾ ਸਿਰ ਕੱਟ ਕੇ ਲਿਆਵੇਗਾ ਉਸ ਨੂੰ ਪ੍ਰਤੀ ਸਿਰ ਇਕ ਸੌ ਅਸ਼ਰਫੀਆਂ ਇਨਾਮ ਦਿੱਤੀਆਂ ਜਾਣਗੀਆਂ।

(82) ਪੰਜਾਬ ਦੇ ਆਰੀਆ ਹਿੰਦੂ ਰਾਜਾ ਮਿਹਿਰਗੁਲ ਨੇ ਪੰਜਾਂ ਖੰਡਾਂ ਦੇ ਬੋਧੀ ਭਿਖਸ਼ੂਆਂ ਨੂੰ ਮਾਰ ਦੇਣ ਦੀ ਆਗਿਆ ਦਿੱਤੀ।

* ਇਸ ਨੇ ਸਿੰਧੂ ਨਦੀ ਦੇ ਤਟ ’ਤੇ ਤਿੰਨ ਲੱਖ ਬੋਧੀਆਂ ਦਾ ਇਕੋ ਸਮੇਂ ਕਤਲ ਕੀਤਾ।

* ਸਿੱਖਾਂ ਦੇ ਗੁਰੂ ਅਰਜਨ ਨੂੰ ਮੁਗਲ ਸਮਰਾਟ ਵੱਲੋਂ ਤੱਤੀ ਤਵੀ ਉੱਤੇ ਬਿਠਾ ਕੇ ਜਲਾਉਣ ਪਿੱਛੇ ਇਕ ਆਰੀਅਨ ਦਾ ਹੱਥ ਸੀ।

* ਸਿੱਖਾਂ ਦੇ ਨੌਵੇਂ ਗੁਰੂ ਤੇਗ ਬਹਾਦਰ ਨੂੰ ਵੀ ਕਸ਼ਮੀਰ ਦੇ ਬ੍ਰਾਹਮਣਾਂ ਕਾਰਨ ਮੁਗਲ ਬਾਦਸ਼ਾਹ ਪਾਸੋਂ ਸੀਸ ਲੁਹਾਉਣਾ ਪਿਆ, ਜਦੋਂ ਕਿ ਉਸੇ ਸਮੇਂ ਉੱਚ ਜਾਤੀ ਦੇ ਲੋਕ ਆਪਣੀਆਂ ਧੀਆਂ ਮੁਗਲ ਬਾਦਸ਼ਾਹਾਂ ਨੂੰ ਦੇ ਕੇ, ਆਪਣੀ ਸ਼ਾਨ-ਸ਼ੌਕਤ ਕਾਇਮ ਰੱਖਦੇ ਹਨ।

* 23 ਮਾਰਚ ਦੀ ਰਾਤ ਨੂੰ ਭਗਤ ਸਿੰਘ ਨੂੰ ਦਿੱਤੀ ਫਾਂਸੀ ਤੋਂ ਬਾਅਦ ਝੂਠ-ਮੂਠ ਸਿੱਖ ਸੰਸਕਾਰਾਂ ਅਨੁਸਾਰ ਕੀਤੇ ਸਸਕਾਰ ਦੀ ਗਵਾਹੀ ਕਸੂਰ ਦੇ ਗ੍ਰੰਥੀ ਅਤੇ ਪੰਡਤਾਂ ਤੋਂ ਪੁਆਈ ਗਈ।

* ਹਿੰਦੂਆਂ ਦੀ ਗਦਾਰੀ ਕਾਰਨ ਰਾਣਾ ਪ੍ਰਤਾਪ ਨੂੰ ਕਤਲ ਕੀਤਾ ਗਿਆ, ਪ੍ਰੰਤੂ ਭੀਲ ਆਦਿ ਵਾਸੀਆਂ ਨੇ ਜਾਨ ’ਤੇ ਖੇਡ ਕੇ ਉਸ ਦੇ ਪਰਿਵਾਰ ਦੀ ਰਾਖੀ ਕੀਤੀ।

* ਹਿੰਦੂ ਸਰਦਾਰਾਂ ਨੇ ਸ਼ਿਵਾ ਜੀ ਨੂੰ ਕੈਦ ਕਰਵਾਇਆ, ਪ੍ਰੰਤੂ ਇਕ ਅਛੂਤ ਮੇਹਤਰ ਉਸ ਨੂੰ ਮਠਿਆਈ ਦੀ ਟੋਕਰੀ ਵਿਚ ਬਿਠਾ ਕੇ ਕੱਢ ਲਿਆਇਆ।

* ਸ਼ਿਵਾ ਜੀ ਦੇ ਲੜਕੇ ਸ਼ੰਭਾਜੀ ਦੀਆਂ ਬ੍ਰਾਹਮਣ ਸਰਦਾਰਾਂ ਨੇ ਅੱਖਾਂ ਕੱਢੀਆਂ ਤੇ ਫਿਰ ਕਤਲ ਕਰ ਦਿੱਤਾ।

ਜਾਣੇ-ਪਛਾਣੇ ਹੋਰ ਤੱਥ : ਮਹਾਤਮਾ ਜੋਤੀਬਾ ਫੂਲੇ ਨੂੰ ਮਾਰਨ ਲਈ ਬ੍ਰਾਹਮਣਾਂ ਨੇ ਦੋ ਅਛੂਤ ਖਰੀਦੇ ਅਤੇ ਅੱਧੀ ਰਾਤ ਹਮਲਾ ਕਰਨ ਲਈ ਭੇਜੇ।

* ਸ਼ਾਹੂ ਹੀ ਮਹਾਰਾਜ ਨੂੰ ਪਰਿਵਾਰ ਸਮੇਤ ਬੰਬ ਨਾਲ ਮਰਾਨ ਲਈ ਬ੍ਰਾਹਮਣਾਂ ਨੇ ਕਈ ਵਾਰ ਯਤਨ ਕੀਤਾ, ਪ੍ਰੰਤੂ ਕਾਮਯਾਬ ਨਾ ਹੋ ਸਕੇ।

* 1984 ਤੋਂ ਬਾਅਦ ਦੇਸ਼ ਦੀ ਸੁਰੱਖਿਆ ਸਬੰਧੀ ਗੁਪਤ ਦਸਤਾਵੇਜ਼ ਬਦੇਸ਼ਾਂ ਨੂੰ ਵੇਚਣ ਵਾਲੇ ਫੜੇ ਗਏ ਸਾਰੇ ਲੋਕ ਉੱਚ ਜਾਤੀ ਦੇ ਸਨ।

* ਰਾਜਾ ਬਲੀ ਨੂੰ ਵਿਸਨੂੰ ਨੇ ਬ੍ਰਾਹਮਣ ਬਣ ਕੇ ਮਾਰਿਆ।

* ਸ਼ੂਦਰ ਰਿਸ਼ੀ ਸ਼ੰਭੂਕ ਦਾ ਕਤਲ, ਰਾਮ ਚੰਦਰ ਨੇ ਬ੍ਰਾਹਮਣਾਂ ਦੇ ਕਹਿਣ ’ਤੇ ਕੀਤਾ।

* ਬ੍ਰਾਹਮਣਾਂ ਨੇ, ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨੂੰ, ਦੇਸ਼ ਦਾ ਇਕ ਨੰਬਰ ਦਾ ਸ਼ਹਿਰੀ ਹੋਣ ਦੇ ਬਾਵਜੂਦ ਵੀ, ਅਛੂਤ ਹੋਣ ਕਾਰਨ, ਕੇਰਲਾ ਦੇ ਗੁਰੂ ਵਯੂਰ ਮੰਦਰ ਵਿਚ ਦਾਖਲ ਨਹੀਂ ਹੋਣ ਦਿੱਤਾ।

* ਅੰਗਰੇਜ਼ੀ ਹਕੂਮਤ ਸਮੇਂ ਕਾਰਤੂਸਾਂ ਦੇ ਮਗਰ ਲਗਾਈ ਜਾਂਦੀ ਚਰਬੀ ਦੀ ਸਪਲਾਈ ਇਕ ਹਿੰਦੂ ਠੇਕੇਦਾਰ ਨੇ ਕੀਤੀ ਸੀ। (ਡਾ. ਅੰਬੇਡਕਰ ਨੇ ਕਿਆ ਕੀਆ-88)

* ਅਕਬਰ ਦਾ ਵਿਆਹ ਮਾਨ ਸਿੰਘ ਰਾਜਪੂਤ ਦੀ ਧੀ ਮਾਨਬਾਈ ਨਾਲ ਹੋਇਆ।
* ਜਹਾਂਗੀਰ ਨੇ ਰਾਜਾ ਉਦੇ ਸਿੰਘ ਦੀ ਬੇਟੀ ਜੋਧਾਬਾਈ ਨਾਲ ਵਿਆਹ ਕੀਤਾ।
* ਜਹਾਂਗੀਰ ਦੇ ਹਰਮ ਵਿਚ, ਜਗਨਨਾਥ ਪੁਰੀ ਦੇ ਰਾਜਾ ਪ੍ਰਸ਼ੋਤਮ ਦਾਸ ਅਤੇ ਜਗਤ ਸਿੰਘ ਨੇ ਆਪਣੀਆਂ ਧੀਆਂ ਦਿੱਤੀਆਂ।
* ਸ਼ਾਹਜਹਾਂ ਜੋਧਾਬਾਈ ਦਾ ਪੁੱਤਰ ਸੀ।
* ਔਰੰਗਜ਼ੇਬ ਦੇ ਵੱਡੇ ਲੜਕੇ ਮੁਅੱਜਮ ਦਾ ਵਿਆਹ ਰਾਜਾ ਰੂਪ ਸਿੰਘ ਦੀ ਬੇਟੀ ਨਾਲ ਹੋਇਆ।
* ਬਹਾਦਰ ਸ਼ਾਹ ਲੀਲਾ ਬਾਈ ਦਾ ਪੁੱਤਰ ਸੀ।
* ਬਹਾਦਰ ਸ਼ਾਹ ਦੀ ਪਤਨੀ ਦਾ ਨਾਂ ਲਾਲ ਕੁੰਵਰ ਸੀ।
* ਫਿਰੋਜ਼ਸ਼ਾਹ ਤੁਗਲਕ ਦੀ ਮਾਂ ਹਿੰਦੂ ਸੀ।
* ਸਿਕੰਦਰ ਲੋਧੀ ਨੂੰ ਪੰਜਾਬ ਦੀ ਹਿੰਦੂ ਔਰਤ ਜੀਬਾ ਨੇ ਜਨਮਿਆ।
– (ਡਾ. ਅੰ. ਨੇ ਕਿਆ, ਕੀਆ ਸਫਾ 50)

ਹਿੰਦੂ ਮੁਸਲਮਾਨ ਬਣੇ :– ਵਿਦੇਸ਼ਾਂ ਵਿਚੋਂ ਆਏ ਮੁਸਲਮਾਨ 'ਅਸ਼ਰਾਫ' ਕਹਾਏ। ਉੱਚ ਜਾਤੀ ਹਿੰਦੂਆਂ 'ਚੋਂ ਬਣੇ ਮੁਸਲਮਾਨ, 'ਅਜਲਫ' ਕਹਾਏ। ਸ਼ੂਦਰ ਨੀਚ ਜਾਤੀਆਂ 'ਚੋਂ ਬਣੇ ਮੁਸਲਮਾਨ, 'ਅਰਜਲ' ਕਹਾਏ।

* ਮਹਿਮੂਦ ਗਜ਼ਨਵੀ ਦਾ ਇਕ ਸੈਨਾਪਤੀ 'ਤਿਲਕ' (ਸਾਰਸਵਤ ਬ੍ਰਾਹਮਣ ਜਾਤੀ) ਨਾਂ ਦਾ ਹਿੰਦੂ ਸੀ।
* ਅਕਬਰ ਦੇ ਰਾਜ ਵਿਚੋਂ ਬ੍ਰਾਹਮਣਾਂ ਨੇ 'ਅੱਲਮ ਉਪਨਿਸ਼ਦ' ਲਿਖਿਆ।

ਜਰਨਲ ਵੈਲਸਲੇ :– ਵਸ਼ਿੰਗਟਨਜ਼ ਸਪਲੀਮੈਂਟ ਡਿਸਪੈਚਜ 1797–1805

* ਹਿੰਦੂ ਬਹੁਤ ਧੋਖੇਬਾਜ਼ ਤੇ ਸ਼ਰਾਰਤੀ ਨਸਲ ਦੇ ਲੋਕ ਹਨ, ਜਿਹੋ ਜਿਹੇ ਨਾ ਕਦੀ ਮੈਂ ਪੜ੍ਹੇ ਤੇ ਨਾ ਵੇਖੇ। ਮੈਂ ਇਕ ਵੀ ਅਜਿਹੇ ਹਿੰਦੂ ਨੂੰ ਨਹੀਂ ਮਿਲਿਆ, ਜਿਸ ਵਿਚ ਇਕ ਵੀ ਚੰਗਾ ਗੁਣ ਹੋਵੇ। ਇਮਾਨਦਾਰ ਮੁਸਲਮਾਨ ਵੀ ਨਹੀਂ ਹਨ।"
* 1818 ਤੱਕ ਬ੍ਰਾਹਮਣਾਂ ਨੂੰ ਮੌਤ ਦੰਡ ਨਹੀਂ ਦਿੱਤਾ ਜਾ ਸਕਦਾ ਸੀ, ਭਾਵੇਂ ਕਿੱਡਾ ਵੀ ਗੁਨਾਹ ਕਿਉਂ ਨਾ ਕੀਤਾ ਹੋਵੇ।
* ਬ੍ਰਾਹਮਣ, ਗੈਰ ਬ੍ਰਾਹਮਣਾਂ, ਖਾਸ ਕਰਕੇ ਕਾਲੀਕਟ ਦੇ ਜਮੋਰੀਨ ਅਤੇ ਵਾਸ਼ਨਵਾਂ ਦੇ ਵਲਬਚਾਰੀਆ ਸੰਪਰਦਾਇ ਦੀਆਂ ਨਵ–ਵਿਆਹੀਆਂ ਲੜਕੀਆਂ ਦਾ ਸਤ ਭੰਗ ਕਰਨ ਦਾ ਆਪਣਾ ਅਧਿਕਾਰ ਸਮਝਦੇ ਸਨ। (ਡਾ. ਅੰ. ਨੇ ਕਿਆ ਕੀਆ–86)
* 23–24 ਮਾਰਚ ਨੂੰ ਮਹਾਰਾਜਾ ਬੜੋਦਾ ਦੀ ਪ੍ਰਧਾਨਗੀ ਹੇਠ ਛੂਤ–ਛਾਤ ਵਿਰੁੱਧ ਪਾਸ ਮਤੇ 'ਤੇ ਬ੍ਰਾਹਮਣ ਬਾਲ ਗੰਗਾਧਰ ਤਿਲਕ ਨੇ ਦਸਖਤ ਨਹੀਂ ਸਨ ਕੀਤੇ।
* ਮਹਾਤਮਾ ਬੁੱਧ ਨੂੰ, ਲੋਕਾਂ ਦੇ ਸਾਹਮਣੇ ਬੈਠਿਆਂ, ਆਪਣੇ ਪੇਟ ਦੇ ਕੱਪੜੇ ਹੇਠ ਲੀੜਾ ਕੱਪੜ ਤੁੰਨ ਕੇ, ਕਿੰਚੀ ਨਾਂ ਦੀ ਬ੍ਰਾਹਮਣੀ ਨੇ ਜ਼ਲੀਲ ਕਰਨ ਦਾ ਯਤਨ ਕੀਤਾ ਸੀ।
* ਸ਼ਾਹੂ ਛਤਰਪਤੀ ਦਾ ਸਭ ਤੋਂ ਵੱਡਾ ਵਿਰੋਧੀ ਬਾਲ ਗੰਗਾਧਰ ਤਿਲਕ ਸੀ।
* ਬਾਲ ਗੰਗਾਧਰ ਤਿਲਕ ਦੇ ਮਰਨ ਸਮੇਂ, ਗਾਂਧੀ ਜੋ ਕਿ ਵੈਸ਼ ਸੀ, ਨੂੰ ਮੁਰਦਾ ਦੇਹ ਦੇ ਕੋਲ ਨਹੀਂ ਜਾਣ ਦਿੱਤਾ ਗਿਆ ਸੀ।
* ਭਾਰਤ ਦੇ ਰਾਸ਼ਟਰਪਤੀ ਰਜਿੰਦਰ ਪ੍ਰਸਾਦ ਨੇ ਗੱਦੀ 'ਤੇ ਬੈਠਣ ਤੋਂ ਪਹਿਲਾਂ ਬ੍ਰਾਹਮਣਾਂ ਦੇ ਪੈਰ ਧੋ ਕੇ ਪੀਤੇ ਸਨ।
* 1972 ਤੱਕ ਹਿੰਦੂ ਮੰਦਰਾਂ ਪਾਸ 138 ਕੁਇੰਟਲ ਤੇ 79 ਕਿਲੋ ਸੋਨਾ ਐਲਾਨ ਕੀਤਾ ਗਿਆ।
* ਗੁਜਰਾਤ ਵਿਚ ਇਕ ਸਵਰਨ ਔਰਤ ਨੇ ਅਛੂਤ ਡਾਕਟਰ ਕੋਲੋਂ ਅਪਰੇਸ਼ਨ ਨਹੀਂ ਕਰਾਇਆ ਅਤੇ ਮਰ ਗਈ।
* ਤੀਰ ਅੰਦਾਜ਼ੀ ਵਿਚ ਨਿਪੁੰਨ ਭੀਲ ਏਕਲਵਿਆ ਦਾ ਅੰਗੂਠਾ ਬ੍ਰਾਹਮਣ ਗੁਰੂ ਦਰੋਣਾਚਾਰੀਆ ਨੇ ਛਲ ਨਾਲ ਲੁਹਾ ਲਿਆ ਸੀ।

* * *

# ਵੇਦਾਂ ਅਤੇ ਬ੍ਰਾਹਮਣਾਂ ਦੀ ਉੱਚਤਾ

**(ਪੁਸਤਕ : ਜਾਤ-ਪਾਤ ਤੇ ਸਿੱਖ : ਜਗਜੀਤ ਸਿੰਘ)**

(ਸਫਾ-16) ਮਨੂੰ ਨੇ ਵੇਦਾਂ ਨੂੰ ਸਿੱਧਾ ਭਗਵਾਨ ਵੱਲੋਂ ਉਤਰੇ ਹੋਏ ਦੱਸਿਆ ਹੈ ਅਤੇ ਇਨ੍ਹਾਂ ਨੂੰ ਹੀ ਸਾਰੇ ਦੁਨਿਆਵੀ ਤੇ ਰੂਹਾਨੀ ਗਿਆਨ ਦਾ ਸੋਮਾ ਸਮਝਣ ਲਈ ਕਿਹਾ ਹੈ।

– ਜੋ ਕੁਝ ਵੀ ਵੇਦਾਂ ਤੋਂ ਬਾਹਰ ਹੈ ਜਾਂ ਜੋ ਕੁਝ ਵੀ ਮਨੂੰ ਦੀ ਸੰਪੂਰਨ ਸਿਆਣਪ ਰਾਹੀਂ ਵੇਦਾਂ ਵਿਚੋਂ ਲੈ ਕੇ ਧਰਮ ਸ਼ਾਸਤਰ ਵਿਚ ਲਿਖਿਆ ਗਿਆ, ਉਹ ਮਨੁੱਖੀ ਕੰਮ ਹੈ। ਬੇਕਾਰ ਹੈ ਅਤੇ ਝੂਠ ਹੈ।

– ਵੇਦਾਂ ਵਿਚ ਵਿਸ਼ਵਾਸ ਨਾ ਕਰਨਾ ਘੋਰ ਪਾਪ ਹੈ।

– ਜੋ ਕੋਈ ਕਾਫਰ ਕਿਤਾਬਾਂ ਦਾ ਆਸਰਾ ਲੈ ਕੇ ਧੁਰੋਂ ਉਤਰੇ ਹੋਏ ਵੇਦਾਂ ਅਤੇ ਧਰਮ ਸ਼ਾਸਤਰਾਂ ਦੇ ਅਧਿਕਾਰ ਉੱਤੇ ਕਿੰਤੂ ਕਰਦਾ ਹੈ, ਉਹ ਕਾਫਰ ਸਮਝਿਆ ਜਾਣ ਯੋਗ ਅਤੇ ਸਦਾਚਾਰੀ ਲੋਕਾਂ ਦੇ ਸਮਾਜ ਵਿਚੋਂ ਛੇਕੇ ਜਾਣ ਦੇ ਯੋਗ ਹੈ।(ਇਹੀ ਕਾਰਨ ਹੈ ਕਿ ਉੱਚੀ ਜਾਤੀ ਲੋਕਾਂ ਵਲੋਂ, ਜਿਨ੍ਹਾਂ ਦਾ ਵੇਦਾਂ ਆਦਿ ਵਿਚ ਵਿਸ਼ਵਾਸ ਸੀ, ਸ਼ੰਭੂਕ, ਮਹਾਨ ਬੁੱਧ, ਕਬੀਰ, ਰਵੀਦਾਸ, ਨਾਮਦੇਵ, ਗੁਰੂ ਨਾਨਕ, ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ, ਮਹਾਤਮਾ ਫੂਲੇ, ਸ਼ਾਹ ਮਹਾਰਾਜ, ਬਾਬਾ ਸਾਹਿਬ ਅੰਬੇਡਕਰ ਆਦਿ 'ਤੇ ਮਾਰੂ ਹਮਲੇ ਕੀਤੇ ਜਾਂਦੇ ਰਹੇ।)

– ਜੋ ਵੇਦਾਂ ਦੇ ਅਧਿਕਾਰ ਨੂੰ ਨਹੀਂ ਮੰਨਦਾ, ਸ਼ਾਸਤਰਾਂ ਦੀ ਸਿੱਖਿਆ ਦੀ ਪਾਲਣਾ ਨਹੀਂ ਕਰਦਾ, ਉਹ ਆਪਣਾ ਬੇੜਾ ਆਪ ਡੋਬਦਾ ਹੈ।

– ਉਹ ਬ੍ਰਾਹਮਣ ਜੋ ਆਪਣੇ-ਆਪ ਨੂੰ ਪੰਡਤ ਸਮਝਦਾ ਹੈ (ਜਿਵੇਂ ਵਾਲਮੀਕ ਰਮਾਇਣ ਦਾ ਰਿਸ਼ੀਯਵਾਲੀ) ਪਰ ਵੇਦਾਂ ਦੀ ਨਿੰਦਿਆ ਕਰਦਾ ਹੈ, ਵਾਦ ਦੀਆਂ ਹੁਜੱਤਾਂ 'ਤੇ ਦਲੀਲਬਾਜ਼ੀ ਵਿਚ ਪੈਂਦਾ ਹੈ, ਸਦਾਚਾਰਕ ਲੋਕਾਂ ਨਾਲ ਆ ਕੇ ਬਹਿਸ ਸ਼ੁਰੂ ਕਰਦਾ ਹੈ ਤੇ ਆਪਣੀ ਤਰਕ ਵਿਧੀ ਨਾਲ ਉਨ੍ਹਾਂ ਨੂੰ ਹਰਾਉਂਦਾ ਹੈ, ਬ੍ਰਾਹਮਣ ਗ੍ਰੰਥਾਂ ਨੂੰ ਨਿਸ਼ਾਨਾ ਬਣਾਉਂਦਾ ਹੋਇਆ ਮੰਦੇ ਬਚਨ ਬੋਲਦਾ ਹੈ, ਉਹ ਸਾਰੇ ਜੱਗ ਦਾ ਛਟਿਆ ਹੋਇਆ ਸ਼ੱਕੀ ਤੇ ਮੂਰਖ ਹੁੰਦਾ ਹੈ ਅਤੇ ਉਸ ਨੂੰ ਨਿਆਣੀ ਬੁੱਧੀ ਵਾਲਾ ਸਮਝਣਾ ਚਾਹੀਦਾ ਹੈ। ਲੋਕ ਉਸ ਨੂੰ ਇਕ ਕੁੱਤਾ ਸਮਝਦੇ ਹਨ। ਜਿਵੇਂ ਕੁੱਤੇ ਦਾ ਕੰਮ ਭੌਂਕਣਾ ਹੈ, ਇਸੇ ਤਰ੍ਹਾਂ ਅਜਿਹਾ ਬੰਦਾ ਪਵਿੱਤਰ ਗ੍ਰੰਥਾਂ ਬਾਰੇ ਖੱਪ ਪਾਉਂਦਾ ਅਤੇ ਉਨ੍ਹਾਂ ਦੀ ਹੇਠੀ ਕਰਦਾ ਹੈ।

– ਵਾਧੂ ਦੀ ਦਲੀਲਬਾਜ਼ੀ ਛੱਡ ਕੇ ਵੇਦਾਂ ਤੇ ਸਿਮਰਤੀਆਂ ਦੇ ਪਿੱਛੇ ਲੱਗਣਾ ਚਾਹੀਦਾ ਹੈ।

– ਬ੍ਰਾਹਮਣਾਂ ਦੀ ਸਿੱਖਿਆ ਮਨੁੱਖਾਂ ਵਾਸਤੇ ਸਿੱਕੇਬੰਦ ਹੈ, ਕਿਉਂਕਿ ਇਸ ਦੀ ਨੀਂਹ ਵੇਦ ਹਨ।

(18) ਮਨੂੰ ਦਾ ਦਾਅਵਾ ਹੈ ਕਿ ਬ੍ਰਹਮਾਂ ਨੇ ਕਾਨੂੰਨ ਪ੍ਰਣਾਲੀ ਆਪ ਤਿਆਰ ਕੀਤੀ ਹੈ ਅਤੇ ਉਸ ਨੂੰ (ਮਨੂੰ ਨੂੰ) ਸਿਖਾਈ ਹੈ। ਮਨੂੰ ਨੇ ਇਹ ਭ੍ਰਿਗੂ ਨੂੰ ਸਮਝਾਈ ਅਤੇ ਭ੍ਰਿਗੂ ਨੇ ਫੇਰ ਇਹ ਰਿਸ਼ੀਆਂ ਨੂੰ ਸਿਖਾਈ।

– ਜੋ ਆਦਮੀ ਆਪਣੇ ਜਾਤੀ ਬਾਪ ਨੂੰ ਨਹੀਂ ਮੰਨਦਾ, ਉਹ ਦੈਂਤ ਦੀ ਜੂਨ ਪੈਂਦਾ ਹੈ।

ਮਹਾਂਭਾਰਤ-ਪਸ਼ੂਆਂ ਲਈ ਜਿਵੇਂ ਜਲ ਕੁੰਡ ਹੈ, ਖੇਤ ਲਈ ਆਡਾਂ ਹਨ, ਧਰਮ ਦਾ ਸਦੀਵੀ ਰਹਿਣ ਵਾਲਾ ਕਾਨੂੰਨ ਸਿਮਰਤੀ ਹੈ ਜੋ ਕਦੀ ਵੀ ਗਲਤ ਨਹੀਂ ਹੋ ਸਕਦਾ।

– ਰਾਜੇ ਨੂੰ ਆਪਣੇ ਧਰਮ ਦੀ ਪਾਲਣਾ ਲਈ ਵੇਦਾਂ ਵਿਚੋਂ ਅਤੇ ਧਰਮ ਸ਼ਾਸਤਰਾਂ 'ਤੇ ਨਿਰਭਰ ਹੋਣਾ ਚਾਹੀਦਾ ਹੈ।

(21) ਤ੍ਰਿਤਅ ਬ੍ਰਾਹਮਣ ਗ੍ਰੰਥ- ਬਲੀ ਰਾਹੀਂ ਦੇਵਤੇ ਸੁਰਗ ਪ੍ਰਾਪਤ ਕਰ ਸਕਦੇ ਹਨ।

– ਅਥਰਵ ਵੇਦ- ਜੇ ਬਲੀ ਦੇਣ ਵਿਚ ਜ਼ਰਾ ਵੀ ਦੇਰ ਹੋ ਜਾਵੇ ਤਾਂ ਦੇਵਤੇ ਵਰਖਾ ਨੂੰ ਰੋਕ ਦੇਣਗੇ। ਸੂਰਜ ਦਾ ਉਦੇ ਅਤੇ ਅਸਤ (ਚੜ੍ਹਨਾ ਲਹਿਣਾ) ਸਮੇਂ ਸਿਰ ਨਹੀਂ ਹੋਵੇਗਾ। ਨਾ ਹੀ ਫਸਲਾਂ ਉਗਣਗੀਆਂ, ਪੱਕਣਗੀਆਂ, ਕਿਉਂਕਿ ਫੇਰ ਉਹ ਅਜਿਹਾ ਨਾ ਹੀ ਕਰਨਾ ਚਾਹੁੰਣਗੇ ਅਤੇ ਨਾ ਹੀ ਸ਼ਾਇਦ ਕਰ ਸਕਣ ਦੇ ਸਮਰੱਥ ਹੋਣਗੇ।

– ਰਿਗਵੇਦ- ਜੋ ਵੀ ਇੰਦਰ ਨੂੰ ਅਰਘ ਨਹੀਂ ਦਿੰਦਾ, ਭਾਵੇਂ ਉਹ ਕਿੰਨਾ ਵੀ ਬਲੀ ਕਿਉਂ ਨਾ ਹੋਵੇ, ਇੰਦਰ ਉਸ ਨੂੰ ਮਾਰ ਦੇਵੇਗਾ।

– ਜੋ ਬੰਦਾ ਅਰਘ ਨਹੀਂ ਦਿੰਦਾ ਉਸ ਨੂੰ ਮਾਰ ਦੇਵੋ।

– ਕੋਈ ਚੋਰ, ਪਾਪੀ, ਕੁਕਰਮੀ, ਜੋ ਬਲੀ ਦੇਣਾ ਚਾਹੁੰਦਾ ਹੈ, ਉਹ ਚੰਗਾ ਬੰਦਾ ਹੈ।

(23) ਮਹਾਂਕਾਵਿ (ਮਤੰਗਾ ਸ਼ੂਦਰ) ਆਪਣੇ ਖੁੱਸੇ ਹੋਏ ਜਾਤੀ ਰੁਤਬੇ ਨੂੰ ਹਾਸਿਲ ਕਰਨ ਲਈ ਮੁਤੰਗਾ ਨੇ ਸੈਂਕੜੇ ਸਾਲਾਂ ਤੱਕ ਤਪੱਸਿਆ ਕੀਤੀ। ਆਪਣੇ ਸਿੰਘਾਸਨ 'ਤੇ ਬਿਰਾਜਮਾਨ ਇੰਦਰ ਦੇਵਤਾ ਵੀ ਪਸੀਜ ਗਿਆ ਤੇ ਉਸ ਨੂੰ ਖਾਸ ਰਿਆਇਤਾਂ ਦੇਣ ਦਾ ਬਚਨ ਦਿੱਤਾ (ਜਿਵੇਂ ਬ੍ਰਾਹਮਣ ਦੀ ਸੇਵਾ ਕਰਦਿਆਂ ਗਿਆਨੀ ਜੈਲ ਸਿੰਘ, ਬਾਬੂ ਜਗਜੀਵਨ ਰਾਮ, ਸ. ਬੂਟਾ ਸਿੰਘ, ਸੋਲੰਕੀ, ਕਰਪੂਰੀ ਠਾਕਰ, ਅਮਰ ਸਿੰਘ ਚੌਧਰੀ, ਰਾਮ ਧਨ ਆਦਿ ਨੂੰ ਰਿਆਇਤਾਂ ਮਿਲੀਆਂ। 1947-89) ਪੁਰਾਤਨ ਯੁੱਗ ਵਿਚ ਹਨੂੰਮਾਨ, ਸੁਗਰੀਵ ਤੇ ਭਵੀਖਣ ਨੂੰ ਰਾਮ ਭਗਤੀ ਕਾਰਨ ਇਹ ਮੁਰਾਦਾਂ ਮਿਲੀਆਂ ਹਨ। ਪ੍ਰੰਤੂ ਮੁਤੰਗਾ ਨੇ ਇਹ ਰਿਆਇਤ ਮੰਗੀ ਕਿ ਉਸ ਨੂੰ ਉਚੇਰੀ ਜਾਤ ਵਿਚ ਸ਼ਾਮਲ ਕਰ ਲਿਆ ਜਾਵੇ। ਇਹ ਅਸੰਭਵ ਹੈ, ਇੰਦਰ ਨੇ ਉੱਤਰ ਦਿੱਤਾ।

– "ਨੀਵੀਂ ਜਾਤ ਤੋਂ ਉੱਚੀ ਜਾਤ ਵਿਚ ਦਾਖਲਾ ਲੈਣ ਲਈ ਹਜ਼ਾਰਾਂ ਤੇ ਲੱਖਾਂ ਜਨਮ ਲੈਣੇ ਪੈਂਦੇ ਹਨ।"

(ਸੱਚ ਇਹ ਹੈ ਕਿ ਜਾਤ-ਪਾਤ ਆਰੀਆਂ ਨੇ ਹੀ ਬਣਾਈ। ਫਿਰ ਜੇ ਸ਼ੂਦਰ ਹੀ ਉੱਚਾ ਹੋ ਗਿਆ ਤਾਂ ਉੱਚਾ ਕੌਣ ਰਹੇਗਾ ? ਤੇ ਜੇ ਆਰੀਆਂ ਪਾਸੋਂ ਉਚਤਾ ਹੀ ਖੁੱਸ ਗਈ ਤੇ ਸ਼ੂਦਰਾਂ ਕੋਲੋਂ ਨੀਚਤਾਂ, ਆਰੀਆਂ ਦਾ ਕਬਜ਼ਾ ਤਾਂ ਗਿਆ।)

(25) ਇਕ ਨਾਇਰ ਜਾਤੀ ਦਾ ਬੰਦਾ ਨਬੂੰਦਰੀਪਾਦ ਬ੍ਰਾਹਮਣ ਦੇ ਪਾਸ ਤਾਂ ਜਾ ਸਕਦਾ ਸੀ ਪ੍ਰੰਤੂ ਉਸ ਨੂੰ ਛੂਹ ਨਹੀਂ ਸੀ ਸਕਦਾ। ਇਕ ਤਿਆਨ (ਤਾੜੀ ਸ਼ਰਾਬ ਤਿਆਰ ਕਰਨ ਵਾਲਾ) ਉਸ ਤੋਂ 36 ਕਦਮ ਦੂਰ ਰਹਿੰਦਾ। ਇਕ ਪੁਲਾਇਣ (ਪਾਨਾਨ) ਤਿੰਨ ਜਾਂ ਚਾਰ ਕਦਮ ਦੂਰ ਰਹਿੰਦਾ। ਇਕ ਪਲਾਇਣ (ਅਛੂਤ) ਬ੍ਰਾਹਮਣ ਤੋਂ 36 ਕਦਮ ਦੂਰ ਰਹਿੰਦਾ।

**ਨੀਵੀਆਂ ਜਾਤਾਂ ਦਾ ਸਿਧਾਂਤ**

ਇਕ ਪਾਨਾਨ, ਇਕ ਤਾਇਣ ਪਾਸ ਜਾ ਤਾਂ ਸਕਦਾ ਸੀ, ਪ੍ਰੰਤੂ ਉਸ ਨੂੰ ਛੂਹ ਨਹੀਂ ਸੀ ਸਕਦਾ। ਇਹ ਪੁਲਾਇਣ ਇਕ ਪਾਨਾਨ-ਪੁਲਾਇਣ ਦੇ ਪਾਸ ਢੁੱਕ ਨਹੀਂ ਸੀ ਸਕਦਾ।

(27) ਕਰਮ ਸਿਧਾਂਤ-"ਕੋਈ ਸਨਾਤਨੀ ਹਿੰਦੂ ਜਦ ਕਿਸੇ ਪਲੀਤ ਜਾਤੀ ਦੇ ਬੰਦੇ ਦੀ ਮਾੜੀ ਦਸ਼ਾ ਦੇਖਦਾ ਹੈ ਤਾਂ ਸਿਰਫ ਇਹ ਸੋਚਦਾ ਹੈ ਕਿ ਉਹ ਬੰਦਾ, ਪਿਛਲੇ ਜਨਮ ਦੇ ਪਾਪਾਂ ਦਾ ਫਲ ਭੋਗ ਰਹਿਆ ਹੈ।"

- ਭਾਗਵਤ ਪੁਰਾਣ ਗ੍ਰੰਥ (ਪੁ. 11 ਕਾਂਡ 10) ਭਗਵਤ ਧਰਮ ਦੇ ਪੈਰੋਕਾਰ, ਆਪਣੀਆਂ ਸਾਰੀਆਂ ਤਾਂਘਾਂ ਨੂੰ ਤਿਆਗ ਕੇ ਜਾਤਾਂ ਦੇ ਨਿਯਮਾਂ ਅਨੁਸਾਰ ਚੱਲਣ।

(29) ਆਪਣੀ ਜਾਤੀ ਦੇ ਕਰਮਾਂ ਅਤੇ ਨਿਯਮਾਂ ਦੀ ਉਲੰਘਣਾ ਕਰਨਾ ਘੋਰ ਪਾਪ ਹੈ।

- 'ਸੱਭ ਤੋਂ ਘੋਰ ਜੁਰਮ ਹੈ ਜੋ ਜਾਤਪਾਤੀ ਪ੍ਰਬੰਧ ਵਿਰੁੱਧ ਕੀਤਾ ਜਾਵੇ।'

- ਜਾਤਪਾਤ ਦੇ ਕਰਮਾਂ ਅਤੇ ਨਿਯਮਾਂ ਦੀ ਉਲੰਘਣਾ ਕਰਨ ਵਾਲਾ ਆਪਣੀ ਜਾਤ ਅਤੇ ਧਰਮ ਦੋਵਾਂ ਤੋਂ ਹੱਥ ਧੋਅ ਬਹਿੰਦਾ ਹੈ।

(31) "ਕੋਈ ਜਾਤ ਭਾਵੇਂ ਕਿੰਨੀ ਵੀ ਨਫਰਤ ਨਾਲ ਵੇਖੀ ਜਾਂਦੀ ਹੋਵੇ, ਪਰ ਇਸ ਦੇ ਬਾਵਜੂਦ ਜੇ ਉਹ ਬ੍ਰਾਹਮਣੀ ਰੀਤਾਂ ਅਤੇ ਨਿਯਮਾਂ ਦੀ ਵਧੇਰੇ ਪਾਲਣਾ ਕਰਦੀ ਹੈ ਤਾਂ ਉਸ ਨੂੰ ਵਡਿਆਈ ਮਿਲਦੀ ਹੈ।"

**ਬ੍ਰਾਹਮਣਾਂ ਤੇ ਸ਼ੂਦਰਾਂ ਦੀ ਉਤਪਤੀ**

ਤੈਤਰੇਅ ਬ੍ਰਾਹਮਣ (1.2.6.7) ਬ੍ਰਾਹਮਣਾਂ ਦੀ ਉਤਪਤੀ ਦੇਵਤਿਆਂ ਤੋਂ ਅਤੇ ਸ਼ੂਦਰ ਦੀ ਆਸੁਰਾਂ ਤੋਂ ਹੋਈ ਹੈ।

ਬ੍ਰਹਮ ਵੈਵਰਤ ਪੁਰਾਣ :- ਬ੍ਰਹਮ ਖੰਡ ਅਧਿਆਇ 10, ਸਲੋਕ 19, 20-21 ਵਿਸ਼ਵਕਰਮਾ ਨੇ ਸ਼ੂਦਰਾਂ ਨੂੰ ਵੀਰਯ ਦਾਨ ਕੀਤਾ, ਜਿਸ ਤੋਂ ਸ਼ਿਲਪਾਕਾਰ 9 ਪੁੱਤਰ ਪੈਦਾ ਹੋਏ। ਮਾਲੀ, ਲੁਹਾਰ, ਸ਼ਾਖਕਾਰ, ਜੁਲਾਹਾ, ਘੁਮਾਰ, ਕੇਸਮ, ਠਠੇਰਾ ਤੇ ਤਮੇੜਾ ਆਦਿ 6 ਸ੍ਰੇਸ਼ਠ ਹਨ।

**ਵਰਤਾਂ ਬਾਰੇ**

ਸਮਵਰਤ ਸਿਮਰਤੀ (165 ਤੋਂ 168)

- ਆਦਮੀ ਜਦੋਂ ਗਊ ਨਾਲ ਭੋਗ ਕਰੇ ਤਾਂ ਉਸ ਨੂੰ ਵੀ ਸ਼ੁੱਧ ਹੋਣ ਲਈ ਚੰਦਰਾਇਣ ਵਰਤ ਕਰਨਾ ਚਾਹੀਦਾ ਹੈ।

- ਗੁਰੂ ਦੀ ਪੁੱਤਰੀ ਅਤੇ ਪਿਤਾ ਦੀ ਭੈਣ (ਭਾਵ ਭੂਆ) ਅਤੇ ਉਸ ਦੀ ਧੀ ਨਾਲ ਗਮਨ ਭਾਵ ਭੋਗ ਕਰਨ 'ਤੇ ਵੀ ਚੰਦਰਾਇਣ ਵਰਤ ਰੱਖਣਾ ਚਾਹੀਦਾ ਹੈ।

- ਮਾਮੀ ਸਨਾਭੀ, ਮਾਮੇ ਦੀ ਪੁੱਤਰੀ ਅਤੇ ਉਸ ਦੀ ਬਹੂ, ਇਨ੍ਹਾਂ ਨਾਲ ਗਮਨ ਮੋਹਵਸ ਕਰੇ ਤਾਂ ਪਗਨ ਨਾਲ ਸ਼ੁੱਧੀ ਹੁੰਦੀ ਹੈ।

- ਚਾਚੇ ਦੀ ਔਰਤ, ਭਾਈ ਦੀ ਵਹੁਟੀ ਨਾਲ ਗਮਨ ਕਰਨ 'ਤੇ ਗੁਰੂ ਤਲਪ ਗਮਨ ਦਾ ਹੀ ਵਰਤ ਕਰਨਾ ਚਾਹੀਦਾ ਹੈ।

- ਜੋ ਮਨੁੱਖ ਪਿਤਾ ਦੀ ਦੂਜੀ ਪਤਨੀ ਦਾ ਕੇਵਲ ਆਪਣੀ ਮਾਂ ਨੂੰ ਛੱਡ ਕੇ ਗਮਨ ਕਰੇ, ਭੈਣ, ਮਾਮੇ ਦੀ ਪੁੱਤਰੀ ਅਤੇ ਭੈਣ, ਜੋ ਦੂਜੀ ਮਾਂ ਤੋਂ ਪੈਦਾ ਹੋਈ ਹੋਵੇ, ਇਨ੍ਹਾਂ ਤਿੰਨਾਂ ਇਸਤਰੀਆਂ ਨਾਲ ਗਮਨ ਕਰੇ, ਉਸ ਨੂੰ ਤਪਤ ਕਰੁਛ ਵਰਤ ਰੱਖਣਾ ਚਾਹੀਦਾ ਹੈ।

ਮਨੂੰ ਸਿਮਰਤੀ ਅਧਿਆਏ 2, ਸਲੋਕ 155

- ਬ੍ਰਾਹਮਣ ਦੀ ਵਿੱਦਿਆ ਤੋਂ, ਕਸ਼ੱਤਰੀਆ ਦੀ ਬਲ ਤੋਂ, ਵੈਸ਼ਾਂ ਦੀ ਧਨ ਤੋਂ ਅਤੇ ਸ਼ੂਦਰਾਂ ਦੀ ਜਨਮ ਤੋਂ ਸ੍ਰੇਸ਼ਠਤਾ ਹੁੰਦੀ ਹੈ।

- ਕੁਆਰੀ ਦੇ ਗਮਨ ਨਾਲ ਅਤੇ ਵੈਸ਼ਿਆ ਦੇ ਗਮਨ ਤੇ ਪਰਜਾਪਤ ਵਰਤ ਕਰਨਾ ਚਾਹੀਦਾ ਹੈ।

- ਜੇ ਕੋਈ ਬ੍ਰਾਹਮਣੀ ਕਿਸੇ ਵੀ ਤਰ੍ਹਾਂ ਸ਼ੂਦਰ ਦੇ ਸੰਪਰਕ ਵਿਚ ਆ ਜਾਵੇ ਤਾਂ ਉਸ ਨੂੰ ਕਰੁਛ ਚੰਦਰਾਇਣ ਵਰਤ ਹੀ ਪਰਮ ਪਾਵਨ ਕਰਦਾ ਹੈ।

- ਚੰਡਾਲ, ਪੁਕਸ਼-ਸੁਵਪਾਕ ਅਤੇ ਪਤਿਤ ਨਾਲ ਜੇ ਕੋਈ ਸ੍ਰੇਸ਼ਠ ਔਰਤ ਗੁਮਨ ਕਰੇ ਤਾਂ ਸ਼ੁੱਧੀ ਲਈ ਤਿੰਨ ਚੰਦਰਾਇਣ ਵਰਤ ਕਰੇ। (ਇਹ ਆਰੀਆ ਧਰਮ ਹੈ!)

ਰਿਗਵੇਦ 10/72/8 ਅਦਿਤੀ ਦੇ ਅੱਠ ਪੁੱਤਰ ਹੋਏ।

ਮਿਤਰ, ਵਰੁਣ, ਦਾਬ, ਅਰਯੰਮਾ, ਅੰਸ਼ ਭਗ, ਵਿਵਸਬਾਨ ਅਤੇ ਆਦਿਤ। ਇਨ੍ਹਾਂ ਵਿਚੋਂ ਸੱਤਾਂ ਨੂੰ ਲੈ ਕੇ ਉਹ ਦੇਵ ਲੋਕ ਗਈ ਅਤੇ ਅੱਠਵੇਂ ਸੂਰਜ ਨੂੰ ਅਕਾਸ਼ ਵਿਚ ਛੱਡ ਦਿੱਤਾ।

ਰਿਗਵੇਦ 90/85/1 ਦੇਵਤਿਆਂ 'ਚੋਂ ਸੱਤ ਸਰੂਪ ਬ੍ਰਹਮਾ ਨੇ ਪ੍ਰਿਥਵੀ ਨੂੰ ਅਕਾਸ਼ ਵਿਚ ਰੋਕ ਰੱਖਿਆ ਹੈ।

ਦੇਵਲੋਕ-ਮਾਤ ਲੋਕ ਤੇ ਪਤਾਲ (ਸੁਰਗ-ਧਰਤੀ ਤੇ ਨਰਕ, ਅਕਾਸ਼-ਪਤਾਲ)

ਦੇਵੀ ਭਾਗਵਤ ਸਕੰਧ 3, ਅਧਿ: 13

ਕੰਵਲ ਤੋਂ ਉਤਪੰਨ ਬ੍ਰਹਮਾ ਜੀ ਨੇ ਸ੍ਰਿਸ਼ਟੀ ਰਚੀ। ਉਨ੍ਹਾਂ ਦਾ ਬ੍ਰਹਮ ਲੋਕ ਵੀ ਹਿਮਾਲਿਆ 'ਤੇ ਹੈ। ਸਭ ਤੋਂ ਉੱਪਰ ਬੈਕੁੰਠ ਵਿਚ ਵਿਸ਼ਨੂੰ ਭਗਵਾਨ ਦਾ ਕਰੀੜਾ ਸਥਲ ਹੈ। ਸ਼ਿਵਜੀ ਵੀ ਕੈਲਾਸ਼ ਪਰਬਤ 'ਤੇ ਭੂਤਗਣਾਂ ਦੇ ਨਾਲ ਰਹਿੰਦੇ ਹਨ। ਇੰਦਰ ਦੇ ਸਵਰਗ ਦੀ ਮੇਰੂ

ਪਰਬਤ (ਤਿੱਬਤ) 'ਤੇ ਕਲਪਨਾ ਕੀਤੀ ਗਈ ਹੈ। ਏਥੇ ਅਨੇਕ ਪ੍ਰਕਾਰ ਦੇ ਅਨੋਖੇ ਰਤਨ ਵੀ ਮੌਜੂਦ ਹਨ।

ਕੇਦਾਰ ਕਲਪ ਉਪਰ ਪੁਰਾਣ ਪਲਟ-18 ਉਥੇ ਸਵਰਗ ਦੀ ਸੋਭਾ ਦੇ ਸਮਾਨ ਪ੍ਰਕਾਸ਼ਤ ਇੰਦਰਪੁਰੀ ਦਿਖਾਈ ਦਿੰਦੀ ਹੈ। ਫੇਰ ਉੱਤਰ ਦਿਸ਼ਾ ਵੱਲ ਬ੍ਰਹਮਪੁਰੀ ਅਤੇ ਵਿਸ਼ਨੂੰਪੁਰੀ ਹੈ ਅਤੇ ਕੈਲਾਸ਼ ਦੇ ਸਿਖਰ 'ਤੇ ਸ਼ੰਕਰਪੁਰੀ ਹੈ ਜੋ ਅਤਿਅੰਤ ਮਨੋਹਰ ਅਤੇ ਮੰਗਲ ਹੈ।

**ਵੈਸ਼ਨੂੰ ਦੇਵੀ**

**(ਸਰਿਤਾ ਮੁਕਤਾ ਰੀਪਰਿੰਟ ਸੈੱਟ-4)**

7. ਤਰੇਤਾ ਯੁੱਗ ਵਿਚ ਜਦੋਂ ਪ੍ਰਿਥਵੀ 'ਤੇ ਰਾਵਣ, ਕੁੰਭਕਰਣ, ਖਰਦੂਸ਼ਣ, ਤਾੜਕਾ ਆਦਿ ਰਾਖਸ਼ਾਂ ਨੇ ਬਹੁਤ ਹੀ ਅਤਿਆਚਾਰ ਸ਼ੁਰੂ ਕੀਤੇ (ਵਾਲਮੀਕ ਰਮਾਇਣ ਅਨੁਸਾਰ ਇਹ ਦੇਵਤਿਆਂ, ਬ੍ਰਾਹਮਣਾਂ ਰਿਸ਼ੀਆਂ, ਮੁਨੀਆਂ ਨੂੰ ਮਾਰਨਾ, ਤੰਗ ਕਰਨਾ, ਯੱਗ ਨਾ ਕਰਨ ਦੇਣਾ, ਬਲੀਆਂ ਨਾ ਕਰਨ ਦੇਣਾ ਭਾਵ ਆਰੀਆ ਵੈਦਕ ਧਰਮ ਨਾ ਚੱਲਣ ਦੇਣਾ) ਤਾਂ ਭਗਵਤੀ ਦੀਆਂ ਸਾਰੀਆਂ ਸ਼ਕਤੀਆਂ ਨੇ ਇਕੱਠੇ ਹੋ ਕੇ, ਧਰਮ (ਆਰੀਆ ਵੇਦਕ ਧਰਮ-ਕਰਮ ਕਾਂਡ ਅਤੇ ਸਾਧੂਆਂ ਭਾਵ ਰਿਸ਼ੀਆਂ-ਮੁਨੀਆਂ) ਦੀ ਰੱਖਿਆ ਲਈ ਆਪਣੇ ਸਮੂਹ ਤੇਜ਼ ਪ੍ਰਤਾਪ ਤੋਂ ਇਕ ਦਿੱਬ ਸ਼ਕਤੀ ਨੂੰ ਜਨਮ ਦਿੱਤਾ। (ਉਂਜ ਉਪਰੋਕਤ ਰਾਖਸ਼ਾਂ ਨੂੰ ਮਾਰਨ ਲਈ ਕਸ਼ੱਤਰੀ ਰਾਜੇ ਰਾਮ ਦਾ ਅਵਤਾਰ ਪੈਦਾ ਹੋਇਆ ਸੀ, ਜਿਸ ਨੇ ਬ੍ਰਾਹਮਣੀ ਧਰਮ ਦੀ ਰੱਖਿਆ ਕੀਤੀ ਅਤੇ ਰਾਖਸ਼ਾਂ ਨੂੰ ਮਾਰਿਆ) ਇਕ ਕੰਨਿਆ ਦਾ ਜਨਮ ਹੋਇਆ ਜੋ ਰਤਨਾਕਰ ਸਾਗਰ ਦੀ ਪੁੱਤਰੀ ਬਣ ਕੇ ਰਹੀ। ਇਸ ਕੰਨਿਆ ਦਾ ਜਨਮ ਧਰਮ (ਬ੍ਰਾਹਮਣੀ ਧਰਮ) ਦਾ ਹਿਤ ਕਰਨਾ ਸੀ। ਕੰਨਿਆ ਦਾ ਜਨਮ, ਰਤਨਾਕਰ ਦੇ ਘਰ, ਵਿਸ਼ਨੂੰ ਦੀ ਕ੍ਰਿਪਾ ਨਾਲ ਹੋਇਆ (ਵਿਸ਼ਨੂੰ ਕ੍ਰਿਪਾ ਦਾ ਅਰਥ ਸਾਰੇ ਬਹੁਤ ਹਵਾਲੇ ਦਿੱਤੇ ਗਏ ਹਨ) ਇਸ ਲਈ ਇਹ ਤਰਿਕੁੱਪ ਦੇ ਨਾਲ-ਨਾਲ ਵੈਸ਼ਨਵੀ (ਭਾਵ ਵੈਸ਼ਨੂੰ ਦੇਵੀ) ਵੀ ਕਹਿਲਾਈ।

ਵੈਸ਼ਨੂੰ ਦੇਵੀ ਦਾ ਨਾਂ ਫੈਲਿਆ। ਲੋਕ ਦੂਰ-ਦੂਰ ਤੋਂ ਦਰਸ਼ਨ ਕਰਨ ਆਉਣ ਲੱਗੇ। ਲੇਕਿਨ ਬਜਾਏ ਧਰਮ ਹਿੱਤ ਦਾ ਕੋਈ ਕੰਮ ਕਰਨ ਦੇ, ਦੇਵੀ ਨੇ ਰਾਮ ਨੂੰ ਪਾਉਣ ਲਈ ਤਪੱਸਿਆ (ਯਤਨ) ਸ਼ੁਰੂ ਕਰ ਦਿੱਤੀ।

ਸੀਤਾ ਦੀ ਤਲਾਸ਼ ਵਿਚ ਲੰਕਾ ਜਾਂਦਿਆਂ ਹੋਇਆਂ ਰਾਮ ਨੇ ਵੈਸ਼ਨੂੰ ਦੇਵੀ ਨੂੰ ਕਿਹਾ, "ਮੈਂ ਇਸ ਅਵਤਾਰ ਵਿਚ, ਇਕ ਪਤਨੀ ਵਰਤ ਹੋਣ ਦਾ ਵਰਤ ਲਿਆ ਹੈ, ਲੇਕਿਨ ਤੇਰੇ ਤਪ ਦਾ ਫਲ ਤੈਨੂੰ ਮਿਲੇ, ਇਸ ਲਈ ਮੈਂ ਕਿਸੇ ਦਿਨ ਵੇਸ਼ (ਭਾਵ ਰੂਪ ਵੇਸ) ਬਦਲ ਕੇ ਤੇਰੇ ਪਾਸ ਆਊਂਗਾ। ਕਿਹਾ ਜਾਂਦਾ ਹੈ ਕਿ ਲੰਕਾ ਤੋਂ ਵਾਪਸ ਲੌਟਦੇ ਹੋਏ ਰਾਮ ਵੈਸ਼ਨੂੰ ਦੇਵੀ ਦੇ ਪਾਸ, ਬਿਰਧ ਦੇ ਭੇਸ ਵਿਚ ਗਏ ਪ੍ਰੰਤੂ ਦੇਵੀ ਉਸ ਨੂੰ ਪਛਾਣ ਨਾ ਸਕੀ। ਇਸ ਗੱਲ ਦਾ ਨਤੀਜਾ ਇਹ ਨਿਕਲਿਆ ਕਿ ਤਿਰਕੁਪ ਪਰਬਤ 'ਤੇ ਵੈਸ਼ਨੂੰ ਦੇਵੀ ਨੂੰ ਹਜ਼ਾਰਾਂ ਸਾਲਾਂ ਤੋਂ ਰਾਮ ਨੂੰ ਪਤੀ ਦੇ ਰੂਪ ਵਿਚ ਪ੍ਰਾਪਤ ਕਰਨ ਲਈ ਤਪੱਸਿਆ ਕਰਨੀ ਪੈ ਰਹੀ ਹੈ।

**ਦੂਜੀ ਕਹਾਣੀ**

(8) ਜਦੋਂ ਦੁਰਗਾ (ਵੈਸ਼ਨੂੰ ਦੇਵੀ) ਰਾਖਸ਼ਾਂ ਨੂੰ ਮਾਰਨ ਤੋਂ ਬਾਅਦ ਮੈਤਰੀ ਪੁੱਤਰ ਵਿਚ ਨਦੀ ਦੇ ਕਿਨਾਰੇ ਰਹਿ ਰਹੀ ਸੀ ਤਾਂ ਇਕ ਦਿਨ ਭੈਰੋਂ ਰਾਖਸ਼ (ਭੈਰੋਂ ਆਦਿਵਾਸੀ ਹੈ) ਘੁੰਮਦਾ ਹੋਇਆ ਆਇਆ। ਦੁਰਗਾ ਨੂੰ ਵੇਖ ਕੇ ਉਸ ਦੇ ਮਨ ਵਿਚ ਕਾਮਵਾਸ਼ਨਾ ਪੈਦਾ ਹੋ ਗਈ। ਦੁਰਗਾ ਨੇ ਭੈਰੋਂ ਦਾ ਜਦੋਂ ਇਹ ਦੁਰਸਾਹਸ ਵੇਖਿਆ ਤਾਂ ਉਥੋਂ ਉਹ ਚੱਲ ਪਈ। ਹਮਾਲੀ ਨਾਮਕ ਪਿੰਡ ਵਿਚ ਉਸ ਨੇ ਯੱਗ ਕੀਤਾ। ਭੈਰੋਂ ਨੇ ਯੱਗ ਨੂੰ ਖੰਡਨ ਕੀਤਾ, (ਜਾਪਦਾ ਹੈ ਕਿ ਅਜਿਹੇ ਯੱਗ, ਦਰਾਵੜਾਂ ਵਿਰੁੱਧ ਕਿਸੇ ਸਾਜ਼ਿਸ਼ ਦਾ ਕੇਂਦਰ ਹੋਣਗੇ, ਜਿਸ ਕਰਕੇ ਸਾਰੇ ਆਸੁਰ, ਰਾਖਸ਼ ਜਾਂ ਦੈਂਤ ਦਾਨਵ, ਇਨ੍ਹਾਂ ਯੱਗਾਂ ਨੂੰ ਭੰਗ ਕਰਦੇ ਰਹੇ) ਤਾਂ ਭੈਰੋਂ ਅਤੇ ਦੁਰਗਾ ਵਿਚਕਾਰ ਲੜਾਈ ਹੋਈ। ਭੈਰੋਂ ਹਾਰ ਗਿਆ, ਪ੍ਰੰਤੂ ਉਸ ਨੇ ਦੁਰਗਾ ਦਾ ਪਿੱਛਾ ਕਰਨਾ ਜਾਰੀ ਰੱਖਿਆ। (ਕਿਉਂਕਿ ਉਹ ਆਰੀਅਨ ਪੁੱਤਰੀ ਸੀ, ਜੋ ਦਰਾਵੜਾਂ ਨੂੰ ਮਾਰ ਰਹੀ ਸੀ।) ਆਖਰੀ ਵਾਰ ਦੋਵਾਂ ਵਿਚ ਇਕ ਗੁਫਾ ਦੇ ਬਾਹਰ ਲੜਾਈ ਹੋਈ, ਜਿਸ ਵਿਚ ਦੁਰਗਾ ਨੇ ਚੱਕਰ ਨਾਲ ਉਸ ਦਾ ਸਿਰ ਕੱਟ ਦਿੱਤਾ।

**ਤੀਜੀ ਕਹਾਣੀ**

ਰਾਮ ਨੇ ਜਦੋਂ ਵੈਸ਼ਨੋ ਦੇਵੀ ਨੂੰ ਤਿਰਕੁੱਪ ਪਰਬਤ 'ਤੇ ਤਪੱਸਿਆ ਕਰਨ ਲਈ ਕਿਹਾ, ਉਸ ਸਮੇਂ ਸਤਿਲੁਜ ਤੋਂ ਜੇਲ੍ਹਮ ਨਦੀ ਤੱਕ ਦੇ ਇਲਾਕੇ 'ਤੇ ਭੈਰੋਂ ਦਾ ਆਪਣਾ ਰਾਜ ਕਾਇਮ ਸੀ। ਉਹ ਵੈਸ਼ਨੂੰ ਭਗਤਾਂ ਦਾ ਦੁਸ਼ਮਣ ਸੀ, ਕਿਉਂਕਿ ਇਹ ਸਭ ਆਰੀਅਨ ਸਨ ਅਤੇ ਦਰਾਵੜਾਂ ਦਾ ਰਾਜ ਖਤਮ ਕਰਨ ਵਿਚ ਲੱਗੇ ਹੋਏ ਸਨ। ਇਹ ਦੇਖ ਕੇ ਵੈਸ਼ਨੋ ਦੇਵੀ ਨੇ ਭੈਰੋਂ ਵਿਰੁੱਧ ਮੁਹਿੰਮ ਸ਼ੁਰੂ ਕੀਤੀ। ... ਇਹ ਦੇਖ ਕੇ ਭੈਰੋਂ ਨੂੰ ਗੁੱਸਾ ਆ ਗਿਆ। ... ਇਕ ਦਿਨ ਉਹ ਦੇਵੀ ਦੁਆਰਾ ਦਿੱਤੇ ਜਾਣ ਵਾਲੇ ਭੰਡਾਰ ਵਿਚ ਗੁਪਤ ਰੂਪ ਵਿਚ ਸ਼ਾਮਲ ਹੋ ਗਿਆ। ਉਥੇ ਦੇਵੀ ਨੂੰ ਦੇਖ ਕੇ ਉਸ ਨੇ ਫੈਸਲਾ ਕੀਤਾ ਕਿ ਉਹ ਉਸ ਨਾਲ ਸ਼ਾਦੀ ਕਰੇਗਾ। ਦੇਵੀ ਨੇ ਉਸ ਦੀ ਤਮੰਨਾ ਠੁਕਰਾ ਦਿੱਤੀ। ਇਸ ਤੋਂ ਦੋਵਾਂ ਵਿਚਕਾਰ ਲੜਾਈ ਸ਼ੁਰੂ ਹੋ ਗਈ। ਕਦੀ ਭੈਰੋਂ ਜਿੱਤਦਾ ਤੇ ਕਦੀ ਦੇਵੀ। ਇਹ ਭੱਜ-ਦੌੜ ਚਲਦੀ ਰਹੀ। ਰਿਆਸੀ ਅਤੇ ਸਲਾਲ ਸਥਾਨਾਂ ਨੂੰ ਦੇਵੀ ਨੇ ਜਲਦੀ ਹੀ ਭੈਰੋਂ ਦੇ ਕਬਜ਼ੇ ਤੋਂ ਛੁਡਾ ਲਿਆ। ਆਦੀ-ਕੁਆਰੀ ਵਿਚ ਦੇਵੀ ਨੇ ਯੁੱਧ ਦਾ ਸੰਚਾਲਨ ਇਕ ਗੁਫਾ ਵਿਚ ਬੈਠ ਕੇ ਕੀਤਾ। ਬਾਅਦ ਵਿਚ ਦੋ ਯੁੱਧਾਂ ਵਿਚ ਭੈਰੋਂ ਨੂੰ ਹਾਰ ਹੋਈ। ਇਸ ਨਾਲ ਦੇਵੀ ਨੂੰ ਕਿਸ਼ਤਵਾੜ, ਰਾਮ ਨਗਰ ਅਤੇ ਭਦਰਵਾਹ ਵਿਚ ਆਪਣਾ ਸਾਮਰਾਜ ਕਾਇਮ ਕਰਨ ਵਿਚ ਸਹਾਇਤਾ ਮਿਲੀ। ਇਸ ਸ਼ਾਸਨ ਨੂੰ ਚਲਾਉਣ ਲਈ ਵੈਸ਼ਨੋ ਦੇਵੀ ਨੇ ਕੁਝ ਦੇਵੀਆਂ ਨਿਯੁਕਤ ਕੀਤੀਆਂ, ਜੋ ਉਸ ਦੀਆਂ ਭੈਣਾਂ ਹੀ ਸਨ। ਅੰਤਮ ਲੜਾਈ ਵਿਚ ਭੈਰੋਂ ਦੀ ਮ੍ਰਿਤੂ ਹੋ ਗਈ। ਇਸ ਤਰ੍ਹਾਂ ਉਸ ਦੇ ਸਾਮਰਾਜ ਤੇ ਵੈਸ਼ਨੋ ਦੇਵੀ ਦਾ ਅਧਿਕਾਰ ਹੋ ਗਿਆ। (ਸਪੱਸ਼ਟ ਹੈ ਕਿ ਜਿੰਨਾ ਆਦਮੀਆਂ ਨੇ ਭਾਰਤੀ ਮੂਲ ਨਿਵਾਸੀ ਰਾਜਿਆਂ ਨੂੰ ਹਰਾ ਕੇ, ਮਾਰ ਕੇ ਆਰੀਅਨ ਰਾਜ ਕਾਇਮ ਕੀਤਾ, ਉਨ੍ਹਾਂ ਨੂੰ ਦੇਵਤਿਆਂ ਦਾ ਖਤਾਬ ਮਿਲਿਆ। ਜਿਨ੍ਹਾਂ ਔਰਤਾਂ (ਆਰੀਆ ਪੁੱਤਰੀਆਂ) ਨੇ ਅਜਿਹਾ ਕੀਤਾ ਉਨ੍ਹਾਂ ਨੂੰ ਦੇਵੀਆਂ ਦੀ ਉਪਾਧੀ ਮਿਲੀ। ਮਸਲਾ ਆਰੀਆਂ ਅਨਆਰੀਆਂ ਯੁੱਧਾਂ ਦਾ ਹੈ।)

**ਕ੍ਰਿਸ਼ਨ ਜਨਮ**

ਕ੍ਰਿਸਨ ਨੇ, ਜਿਸ ਨੂੰ ਹਿੰਦੂ ਆਪਣਾ ਭਗਵਾਨ ਕਹਿੰਦੇ ਹਨ, ਮੰਨਦੇ ਹਨ, ਪੂਜਦੇ ਨੇ, ਭਗਵਤ ਗੀਤਾ 4/8 ਵਿਚ ਕਿਹਾ ਹੈ- ਸੱਜਣ ਜਨਾ ਦੀ ਰੱਖਿਆ ਲਈ ਦੁਰਜਨਾਂ ਦੇ ਵਿਨਾਸ ਲਈ ਅਤੇ ਧਰਮ ਨੂੰ ਭਲੀ-ਭਾਂਤ ਸਥਾਪਤ ਕਰਨ ਲਈ, ਮੈਂ ਸਮੇਂ-ਸਮੇਂ ਜਨਮ ਲੈਂਦਾ ਹਾਂ।

(ਬ੍ਰਾਹਮਣੀ ਧਰਮ ਗ੍ਰੰਥਾਂ ਅਨੁਸਾਰ ਧਰਮ ਦਾ ਅਰਥ ਹੈ : ਬ੍ਰਾਹਮਣੀ ਵਰਣ ਵੰਡ, ਜਾਤਪਾਤ, ਛੂਆ-ਛਾਤ, ਊਚ-ਨੀਚ ਕਾਇਮ ਰੱਖਣਾ। ਤੋੜਨ ਵਾਲਿਆਂ ਨੂੰ ਸਜ਼ਾਵਾਂ ਦੇਣੀਆਂ। ਬ੍ਰਾਹਮਣ ਦੀ ਉਚਤਾ ਸਦਾ ਕਾਇਮ ਰੱਖਣੀ ਅਤੇ ਆਸੁਰਾਂ, ਰਾਖਸ਼ਾਂ, ਦਾਨਵਾਂ, ਦੈਂਤਾਂ, ਬਾਨਰਾਂ ਕਿੰਨਰਾਂ ਆਦਿ ਦੀ ਸੰਤਾਨ ਨੀਚ ਵਰਗ ਨੂੰ ਹਰ ਸਹੂਲਤ ਤੋਂ ਵਾਂਝਿਆ ਕਰਨਾ। ਆਰੀਅਨ ਰਾਜ ਦੀ ਸਥਾਪਤੀ, ਦਰਾਵੜ ਰਾਜ ਦਾ ਵਿਨਾਸ਼ ਦੇਵਤਿਆਂ, ਦੇਵੀਆਂ, ਰਿਸ਼ੀਆਂ-ਮੁਨੀਆਂ ਅਤੇ ਬ੍ਰਾਹਮਣਾਂ ਤੇ ਉਨ੍ਹਾਂ ਦੇ ਕਰਮ ਕਾਂਡ ਦੀ ਰਾਖੀ ਕਰਨਾ ਧਰਮ ਹੈ। ਇਸ ਦੇ ਉਲਟ ਕਿਸੇ ਵੀ ਵਿਚਾਰ ਧਾਮ ਨੂੰ ਖਤਮ ਕਰਨਾ ਧਰਮ ਹੈ। ਇਸ ਤਰ੍ਹਾਂ ਦਾ ਵਿਚਾਰ ਹਿੰਦੂ ਧਾਰਮਿਕ ਗ੍ਰੰਥਾਂ ਦੇ ਸਫਿਆਂ 'ਤੇ ਭਰਿਆ ਪਿਆ ਹੈ।) ਕ੍ਰਿਸ਼ਨ ਲਈ ਸੱਜਣ ਜਨ, ਆਰੀਆ ਜਾਤੀ ਦੇ ਲੋਕ ਹਨ ਤੇ ਦੁਰਜਨ ਦਰਾਵੜ ਮੂਲ ਨਿਵਾਸੀ। ਜਾਂ ਫਿਰ ਉਹ ਦੁਰਜਨ ਹੈ ਜੋ ਅਨਾਰੀਆ ਹੋ ਕੇ ਵੀ ਬ੍ਰਾਹਮਣੀ ਮੂਲਾਂ ਸਿਧਾਂਤਾਂ ਦੀ ਪਾਲਣਾ ਨਹੀਂ ਕਰਦਾ। ਭਗਵਾਨ ਨੇ ਜਿੰਨੇ ਵੀ ਅਵਤਾਰ ਲਏ, ਸਭਨੇ ਰਾਖਸ਼ਾਂ, ਦਾਨਵਾਂ, ਦੈਂਤਾਂ, ਬਾਨਰਾਂ ਕਿੰਨਰਾਂ ਭਾਵ ਦਰਾਵੜ ਜਾਤੀਆਂ ਦੇ ਰਾਜਿਆਂ ਨੂੰ ਕਿਵੇਂ ਨਾ ਕਿਵੇਂ ਖਤਮ ਕਰਕੇ, ਆਰੀਅਨ ਰਾਜ ਸਥਾਪਤ ਕੀਤਾ।) ਪ੍ਰੰਤੂ ਦਰਾਵੜ ਰਾਜਿਆਂ ਨੇ ਵੀ ਇਨ੍ਹਾਂ ਅਵਤਾਰਾਂ ਨਾਲ ਡਟ ਕੇ ਆਢਾ ਲਿਆ। ਅੰਤਮ ਸਮੇਂ ਤੱਕ ਆਪਣੀ ਸੱਭਿਅਤਾ ਲਈ ਲੜਦੇ ਰਹੇ।

ਕ੍ਰਿਸਨ ਦੇ ਮੂੰਹੋਂ ਹੀ ਸੁਣੋ:-

ਮਹਾਂ ਭਾਰਤ ਸਭਾ, ਅਧਿ : 14/67 (ਸੈੱਟ-4)

ਯੁਧਿਸ਼ਟਰ ਸਾਹਮਣੇ ਇਹ ਤੱਥ ਬਿਆਨ ਕੀਤਾ ਗਿਆ:

'ਹੇ ਮਹਾਰਾਜ, ਤਾਂ ਅਸੀਂ ਜਰਾਸੰਧ (ਬ੍ਰਿਹਿਦਰਥ ਦਾ ਪੁਤਰ ਦੇ ਭੈਅ ਤੋਂ, ਮਥਰਾ ਛੱਡ ਕੇ ਦੁਆਰਕਾ ਪੁਰੀ (ਜੋ ਕ੍ਰਿਸਨ 'ਤੇ ਤਰਸ ਖਾ ਕੇ ਇਕਲਵਿਆ ਨੇ ਭੇਂਟ ਕੀਤੀ ਸੀ) ਵਿਚ ਚਲੇ ਗਏ ਸੀ। ਇਸ ਤੋਂ ਬਾਅਦ ਜਰਾਸੰਧ ਵੀ ਉਥੇ ਜਾ ਪਹੁੰਚਿਆ ਤਾਂ ਕ੍ਰਿਸ਼ਨ ਪਰਵਿਰਸ਼ਣ ਪਰਬਤ 'ਤੇ ਜਾ ਛੁਪੇ। ਜਰਾਸੰਧ ਉਥੇ ਅੱਗ ਲਾ ਕੇ ਮੁੜ ਆਇਆ, ਪ੍ਰੰਤੂ ਕ੍ਰਿਸ਼ਨ ਜਿਵੇਂ ਕਿਵੇਂ ਬਚ ਨਿਕਲੇ।'

(16) ਦੇਵੀ ਭਗਵਤ ਸਕੰਧ 4/25 (ਸੈੱਟ-4)

ਇਕ ਵਾਰ ਕ੍ਰਿਸਨ ਸ਼ਿਵਜੀ ਪਾਸ ਜਾ ਕੇ ਬੋਲੇ, ਹੇ ਸ਼ਿਵ ਸ਼ੰਕਰ, ਰੁਕਮਣੀ ਸੰਤਾਨਵਤੀ ਅਤੇ ਆਪਣੇ ਆਪ ਨੂੰ ਨਿਰਸੰਤਾਨ ਦੇਖ ਕੇ ਜਾਂਬਤੀ ਨੇ ਮੈਨੂੰ ਪੁੱਤਰ ਪ੍ਰਾਪਤੀ ਲਈ ਤਪ ਕਰਨ ਨੂੰ ਕਿਹਾ ਹੈ। ਉਹ ਤਾਂ ਮੈਂ ਕਰ ਲਿਆ ਹੈ। ਹੁਣ ਤੁਹਾਡੇ ਤੋਂ ਪੁੱਤਰ ਸੁੱਖ ਦੀ ਕਾਮਨਾ ਕਰਦਾ ਹਾਂ।

**ਨਾਸਤਕ ਕੌਣ ਹੈ ?**

ਮਨੂੰ ਸਿਮਰਤੀ 2/11 ਜੋ ਦਵਿੱਜ (ਬ੍ਰਾਹਮਣ) ਕਸ਼ੱਤਰੀ ਵੈਸ਼) ਤਰਕ ਸ਼ਾਸਤਰ ਦਾ ਸਹਾਰਾ ਲੈ ਕੇ ਧਰਮ ਦੇ ਦੋ ਮੁੱਲਾਂ (ਵੇਦਾਂ ਤੇ ਸਿਮਰਤੀਆਂ) ਦਾ ਨਿਰਾਦਰ ਕਰਦਾ ਹੈ, ਉਹ ਵੇਦ ਨਿੰਦਕ ਨਾਸਤਕ ਹੈ ਅਤੇ ਸੱਜਣਾ ਦੁਆਰਾ ਵਹਿਸ਼ਕਾਰ (ਤਿਆਗਣ) ਦੇ ਯੋਗ ਹੈ।

ਮਹਾਂਭਾਰਤ ਆਦਿ ਪਰਵ ਅਧਿ : 96 (5-6-7) ਸੈੱਟ-4

ਇਕ ਵਾਰ ਰਜਾ ਸ਼ਾਂਤਨੂੰ ਦੇ ਪਿਤਾ ਰਾਜਾ ਪ੍ਰਤੀਪ ਹਰਿਦੁਆਰ ਵਿਚ ਬੈਠੇ ਪੂਜਾ ਕਰ ਰਹੇ ਸਨ ਤਾਂ ਗੰਗਾ ਇਕ ਸੁੰਦਰ ਯੁਵਤੀ ਦਾ ਰੂਪ ਧਾਰਨ ਕਰਕੇ ਨਿਕਲੀ ਅਤੇ ਉਸ ਦੇ ਪੱਟ 'ਤੇ ਬੈਠ ਗਈ। ਪ੍ਰਤੀਪ ਨੇ ਜਦੋਂ ਉਸ ਦੀ ਇੱਛਾ ਪੁੱਛੀ ਤਾਂ ਬੋਲੀ-

ਗੰਗਾ-ਰਾਜਨ ਮੈਂ ਤੁਹਾਨੂੰ ਚਾਹੁੰਦੀ ਹਾਂ। ਤੁਹਾਡੇ ਪ੍ਰਤੀ ਮੈਨੂੰ ਮੋਹ ਹੈ, ਤੁਸੀਂ ਮੈਨੂੰ ਸਵੀਕਾਰ ਕਰੋ। ਕਾਮ ਦੇ ਅਧੀਨ ਹੋ ਕੇ ਆਪਣੇ ਪਾਸ ਆਈ ਹੋਈ ਇਸਤਰੀ ਦੇ ਤਿਆਗ ਦੀ ਸਾਧੂ ਪੁਰਸ਼ਾਂ ਨੇ ਨਿੰਦਾ ਕੀਤੀ ਹੈ।

ਪ੍ਰਤੀਪ ਬੋਲੇ- ਸੁੰਦਰੀ ਮੈਂ ਕਾਮ ਵੱਸ ਪਰਾਈ ਇਸਤਰੀ ਨਾਲ ਸਮਾਗਮ ਨਹੀਂ ਕਰ ਸਕਦਾ। ਜੋ ਆਪਣੇ ਵਰਣ (ਜਾਤ) ਦੀ ਨਾ ਹੋਵੇ ਉਸ ਨਾਲ ਮੈਂ ਸਬੰਧ ਨਹੀਂ ਰੱਖ ਸਕਦਾ। ਇਹ ਮੇਰਾ ਧਰਮ ਅਨੁਕੂਲ ਵਰਤ ਹੈ।

ਗੰਗਾ ਬੋਲੀ- ਰਾਜਨ ਮੈਂ ਅਸ਼ੁੱਭ ਜਾਂ ਅਮੰਗਲ ਕਰਨ ਵਾਲੀ ਨਹੀਂ ਹਾਂ। ਸਮਾਗਮ ਦੇ ਅਯੋਗ ਨਹੀਂ ਹਾਂ ਕਿ ਕੋਈ ਕਦੇ ਮੇਰੇ 'ਤੇ ਕਲੰਕ ਲਗਾਏ। ਮੈਂ ਆਪ ਪ੍ਰਤੀ ਅਨੁਰਕਤ ਹੋ ਕੇ ਆਈ ਦਿਵਯ ਸੁੰਦਰੀ ਕੰਨਿਆ ਹਾਂ।

**ਮਹਾਂਰਿਸ਼ੀ ਪਰਾਸ਼ਰ ਤੇ ਸੱਤਿਆਵਤੀ**

ਮਹਾਂ ਭਾਰਤ ਆਦਿ ਪਰਵ ਅਧਿ : 104 (5-14)

ਸੱਤਿਆਵਤੀ ਨੇ ਦੱਸਿਆ : ਮੇਰੇ ਧਰਮਾਤਮਾ ਪਿਤਾ ਪਾਸ ਇਕ ਕਿਸ਼ਤੀ ਸੀ, ਜਿਸ ਦਾ ਪ੍ਰਯੋਗ ਧਰਮ ਅਰਤ ਹੁੰਦਾ ਸੀ। ਇਕ ਦਿਨ ਮੈਂ ਉਸ ਕਿਸ਼ਤੀ 'ਤੇ ਬੈਠੀ ਸੀ। ਉਸ ਸਮੇਂ ਮਹਾਂਰਿਸ਼ੀ ਪਰਾਸ਼ਰ ਕਿਸ਼ਤੀ ਰਾਹੀਂ ਯਮਨਾ ਪਾਰ ਕਰਨ ਆਏ। ਉਹ ਮੁਨੀ ਕਾਮਪੀੜਤ ਹੋ ਕੇ ਮੇਰੇ ਨਿਕਟ ਆਏ ਤੇ ਮੈਨੂੰ ਸਮਝਾਉਂਦੇ ਹੋਏ ਉਨ੍ਹਾਂ ਆਪਣਾ ਉੱਤਮ ਜਨਮ ਅਤੇ ਕੁਲ ਦੱਸਿਆ।

ਮੈਂ ਕਿਹਾ : ਭਗਵਾਨ ਮੈਂ ਤਾਂ ਨਿਸ਼ਾਦ ਕੰਨਿਆ ਹਾਂ।

- ਮਹਾਂਰਿਸ਼ੀ ਨੇ ਮੈਨੂੰ 'ਦੁਰ ਲੱਭ ਵਰ' ਦੇ ਕੇ ਉਤਸਾਹਤ ਕੀਤਾ। ਉਨ੍ਹਾਂ ਨੇ ਮੈਨੂੰ ਬਾਲਿਕਾ ਨੂੰ ਆਪਣੇ ਤੇਜ਼ ਨਾਲ ਪਰਾਭੂਤ ਕਰਕੇ ਉਸ ਨੌਕਾ ਵਿਚ ਹੀ ਵੱਸ ਵਿਚ ਕਰ ਲਿਆ। ਉਨ੍ਹਾਂ ਚਾਰੋਂ ਤਰਫ ਕੋਰਾ ਧੁੰਦ ਫੈਲਾ ਕੇ ਪਰਦਾ ਕਰ ਲਿਆ। ਉਸ ਨੇ ਬਾਅਦ ਮੁਨੀ ਮੈਨੂੰ ਬੋਲੇ : ਇਸ ਨਦੀ ਦੇ ਦੀਪ, ਵਿਚ ਮੇਰਾ ਗਰਭ ਤਿਆਗ ਕੇ ਤੂੰ ਫੇਰ ਕੰਨਿਆ ਹੀ ਹੋ ਜਾਵੇਗੀ।'

(ਉਸ ਗਰਭ ਤੋਂ ਪਰਾਸ਼ਰ ਪੁੱਤਰ ਮਹਾਂਯੋਗੀ ਵਿਆਸ ਪ੍ਰਗਟ ਹੋਏ। ਇਹ ਮੇਰੀ ਕੰਨਿਆ ਅਵਸਥਾ ਦਾ ਪੁੱਤਰ ਹੈ।)

* ਸਤੀ ਨਾ ਹੋਣ ਤੇ ਸਮਾਜ ਵਿਚ ਵਿਧਵਾਵਾਂ ਦਾ ਜਿਊਣਾ ਦੁੱਭਰ ਹੋ ਜਾਂਦਾ ਹੈ। ਬਿੰਦਰਾਵਨ ਵਿਚ ਕਥਿਤ ਭਗਵਾਨ ਸੇਵਾ ਵਿਚ ਗਾਉਣ ਵਜਾਉਣ ਵਿਚ ਮਜਬੂਰ ਵਿਧਵਾਵਾਂ।

**ਸ਼ੰਕਰਾਚਾਰੀਆ ਪੁਰੀ ਆਖਦਾ ਹੈ**

**(ਜਨਤਕ ਪੈਗਾਮ ਸਫਾ 31 ਸਤੰਬਰ, 1988)**

1. ਵਰਣ ਵਿਵਸਥਾ ਅੱਜ ਵੀ ਮੰਨਣਯੋਗ ਹੈ। ਸਾਡੇ ਏਥੇ ਜਾਤ ਪਾਤ ਪਹਿਲਾਂ ਤੋਂ ਹੈ। ਪਰਮਾਤਮਾ ਨੇ ਆਪਣੇ ਸਰੀਰ ਤੋਂ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਪੈਦਾ ਕੀਤੇ ਉਨ੍ਹਾਂ ਨੂੰ ਆਪਣਾ ਕੰਮ ਦੱਸ ਦਿੱਤਾ ਗਿਆ। ਭਾਵ ਜਾਤ ਪਾਤ ਵਰਣ ਵੰਡ ਪ੍ਰਮਾਤਮਾ ਨੇ ਪੈਦਾ ਕੀਤੀ ਹੈ ਤੇ ਹਰ ਇਕ ਲਈ ਉਸ ਦਾ ਕਿੱਤਾ ਨਿਸ਼ਚਿਤ ਕਰਕੇ ਜਨਮ ਦਿੱਤਾ ਹੈ। ਇਹੀ ਉਹ ਪ੍ਰਮਾਤਮਾ ਹੈ, ਜਿਸਨੂੰ ਮਹਾਤਮਾ ਬੁੱਧ ਨੇ ਕਿਹਾ ਸੀ ਕਿ ਉਹ ਨਹੀਂ ਹੈ। ਨਾ ਆਤਮਾ ਹੈ ਨਾ ਉਸਦਾ ਨਰਕ ਹੈ ਨਾ ਸੁਰਗ। ਇਹੀ ਉਹ ਪ੍ਰਮਾਤਮਾ ਹੈ ਜਿਸ ਦੇ ਬਰਾਬਰ ਗੁਰਬਾਣੀ ਨੇ ਅਜਿਹਾ ਰੱਬ ਪੇਸ਼ ਕੀਤਾ ਜੋ ਸਭ ਨੂੰ ਬਰਾਬਰ ਪੈਦਾ ਕਰਦਾ ਹੈ। ਕਿਸੇ ਦਾ ਕੋਈ ਕਾਰੋਬਾਰ ਜਾਂ ਜਾਤ ਨਿਸ਼ਚਿਤ ਨਹੀਂ ਕਰਦਾ। ਇਸ ਜਨਮ 'ਚ ਚੰਗੇ ਕੰਮ ਕਰਨ ਵਾਲਾ ਚੰਗਾ ਤੇ ਬੁਰੇ ਕੰਮ ਕਰਨ ਵਾਲਾ ਬੁਰਾ। ਸਾਰਾ ਫੈਸਲਾ ਇਸ ਜਨਮ ਦੇ ਚੰਗੇ ਬੁਰੇ ਕਰਮਾਂ 'ਤੇ ਹੈ।

2. ਜੇ ਅੱਜ ਜਾਤ-ਪਾਤ ਨੂੰ ਨਾ ਮੰਨਿਆ ਗਿਆ ਤਾਂ ਅਨਰਥ ਹੋ ਜਾਵੇਗਾ। (ਅਨਰਥ ਤਾਂ ਹੋਵੇਗਾ ਹੀ ਜਦੋਂ ਸਦੀਆਂ ਤੋਂ ਕੁੱਤੇ ਬਿੱਲੇ ਸਮਝੇ ਜਾਣ ਵਾਲੇ ਬੰਦੇ ਸ਼ੰਕਰਾਚਾਰੀਆ ਵਰਗਿਆਂ ਨਾਲ ਹਿਸਾਬ ਕਿਤਾਬ ਕਰਨਗੇ।)

3. ਸੰਸਾਰ ਵਿਚ ਸ਼ਾਂਤੀ ਤਾਂ ਹੀ ਹੋ ਸਕਦੀ ਹੈ ਜੇ ਵਰਣ ਵਿਵਸਥਾ ਦਾ ਪਾਲਣ ਕੀਤਾ ਜਾਵੇ। (ਭਾਵ ਗੁਲਾਮ ਗੁਲਾਮੀ ਕਰੇ ਤੇ ਮਾਲਕ ਮਾਲਕੀ ਕਰਦਾ ਰਹੇ।)

4. ਅੰਤਰ ਜਾਤੀ ਵਿਆਹ ਬਹੁਤ ਬੁਰਾ ਹੈ। (ਕਿਉਂਕਿ ਇਸ ਨਾਲ ਜਾਤ ਪਾਤ ਟੁੱਟੇਗੀ, ਤਾਂ ਖੂਨ ਸਾਂਝਾ ਹੋਵੇਗਾ, ਨਫਰਤ ਘਟੇਗੀ, ਪਿਆਰ ਵਧੇਗਾ, ਸ਼ਾਂਤੀ ਕਾਇਮ ਹੋ ਜਾਵੇਗੀ। ਭਾਈਚਾਰਾ ਸ਼ਾਂਤੀ ਕਾਇਮ ਕਰਨ ਦਾ ਬੁਨਿਆਦੀ ਸਾਧਨ ਹੈ।

ਕੀ ਗੱਲ ਹੈ ਕਿ ਖੋਤੇ ਤੇ ਘੋੜੀ ਤੋਂ ਖੱਚਰ ਪੈਦਾ ਹੁੰਦੀ ਹੈ। ਕੁੱਤਾ ਕੁੱਤੀ ਤੋਂ ਬੱਚੇ ਪੈਦਾ ਕਰਦਾ ਹੈ। ਇਸ ਤਰ੍ਹਾਂ ਮਨੁੱਖ ਨੂੰ ਅੰਤਰਜਾਤੀ ਵਿਆਹ ਨਹੀਂ ਕਰਨਾ ਚਾਹੀਦਾ, ਸਗੋਂ ਆਪਣੀ ਜਾਤੀ ਵਿਚ ਸਬੰਧ ਬਣਾਉਣੇ ਚਾਹੀਦੇ ਹਨ। (ਭਾਵ ਸ਼ੰਕਰਾਚਾਰੀਆ ਇਹ ਦਲੀਲ ਦਿੰਦਾ ਹੈ ਕਿ ਮਨੁੱਖ ਵੀ ਪਸ਼ੂ ਹੈ। ਪਸ਼ੂ ਦੀ ਤਾਂ ਜਾਤ ਹੁੰਦੀ ਹੈ, ਜਾਨਵਰ ਦੀ ਵੀ ਜਾਤ ਹੁੰਦੀ ਹੈ, ਪਰੰਤੂ ਸਾਡੀ ਦਲੀਲ ਇਹ ਹੈ ਕਿ ਘੋੜੀ ਅਤੇ ਖੋਤੇ ਦੀ ਥਾਂ ਦੁਨੀਆ ਦਾ ਕੋਈ ਬੰਦਾ ਤੇ ਉੱਚ ਜਾਤੀ ਦੀ ਕੋਈ ਔਰਤ ਸ਼ਾਦੀ ਕਰ ਲੈਣ, ਉਨ੍ਹਾਂ ਤੋਂ ਨਾ ਖੱਚਰ ਪੈਦਾ ਹੋਵੇਗਾ ਨਾ ਕਤੂਰਾ। ਬਸ ਇਨਸਾਨ ਦਾ ਬੱਚਾ ਹੀ ਜਨਮੇਂਗਾ। ਜਿਵੇਂ ਪਾਰਸੀ ਫਿਰੋਜ ਗਾਂਧੀ ਅਤੇ ਇੰਦਰਾ ਜੀ ਦੇ ਦੋ ਬੱਚੇ ਹੋਏ, ਜਿਨ੍ਹਾਂ ਵਿਚੋਂ ਇਕ ਅੱਜ ਕਦੇ ਦੇਸ਼ ਦਾ ਪ੍ਰਧਾਨ ਮੰਤਰੀ ਸੀ ਅਤੇ ਉਸ ਨੇ ਇਟਲੀ ਦੀ ਇਕ ਔਰਤ ਨਾਲ ਵਿਆਹ ਕਰ ਲਿਆ ਤੇ ਉਸ ਤਾਂ ਵੀ ਦੋ ਸੁੰਦਰ ਇਨਸਾਨੀ ਬੱਚੇ ਪੈਦਾ ਹੋਏ ਹਨ। ਸ਼ੰਕਰਾਚਾਰੀਆ ਦਾ ਘੋੜੇ ਗਧਿਆਂ ਤੇ ਕੁੱਤਿਆਂ ਵਾਲਾ ਸਿਧਾਂਤ ਇਥੇ ਤਾਂ ਲਾਗੂ ਨਹੀਂ ਹੋਇਆ। ਪ੍ਰਧਾਨ ਮੰਤਰੀ ਦੇ ਬੱਚੇ ਵੀ, ਹੋ ਸਕਦਾ ਹੈ ਬ੍ਰਾਹਮਣਾਂ ਦੇ ਘਰ ਸ਼ਾਦੀ ਨਾ ਕਰਾਉਣ। ਇਵੇਂ ਜਿਹੜੀਆਂ ਰਾਜਪੂਤ ਜਾਂ ਹੋਰ ਉੱਚ ਜਾਤੀਆਂ ਨੇ ਆਪਣੀਆਂ ਲੜਕੀਆਂ ਮੁਗਲ ਜਾਂ ਮੁਸਲਮਾਨ ਬਾਦਸ਼ਾਹਾਂ ਨੂੰ ਦਿੱਤੀਆਂ, ਉਨ੍ਹਾਂ ਤੋਂ ਕੋਈ ਜਾਨਵਰ ਨਹੀਂ, ਸਗੋਂ ਇਨਸਾਨ ਪੈਦਾ ਹੋਏ ਤੇ ਬਾਦਸ਼ਾਹ ਬਣੇ। ਜਗਜੀਵਨ ਰਾਮ ਦੇ ਲੜਕੇ ਘਰ ਵੀ ਇਕ ਠੁਕਰਾਣੀ ਜਾਂ ਜਾਣਣੀ ਦੱਸੀ ਜਾਂਦੀ ਹੈ। ਇਸੇ ਤਰ੍ਹਾਂ ਸੈਂਕੜੇ ਨੀਵੀਂ ਜਾਤੀ ਆਈ.ਏ.ਐਸ. ਕਾਡਰ ਦੇ ਲੜਕੇ ਹੋਣਗੇ ਜਿਨ੍ਹਾਂ ਨੂੰ ਉੱਚੀ ਜਾਤੀ ਦੇ ਲੋਕਾਂ ਨੇ ਆਪਣੀਆਂ ਲੜਕੀਆਂ ਦਿੱਤੀਆਂ ਹੋਈਆਂ ਹਨ। ਕੀ ਉਨ੍ਹਾਂ ਤੋਂ ਬੰਦਿਆਂ ਵਰਗੇ ਬੱਚੇ ਪੈਦਾ ਨਹੀਂ ਹੋਏ ?

- ਸ਼ੰਕਰਾਚਾਰੀਆ ਦਾ ਸਿਧਾਂਤ ਜਾਤ ਪਾਤ ਪੱਕਾ ਰੱਖਣ ਦਾ ਸਿਧਾਂਤ ਹੈ। ਕੋਈ ਵਿਗਿਆਨਕ ਦਲੀਲ ਨਹੀਂ। ਉਸ ਦਾ ਇਹ ਸਿਧਾਂਤ ਸਤਿਯੁਗ ਦਾ, ਦੁਆਪਰ ਦਾ ਜਾਂ ਤਰੇਤੇ ਦਾ ਸਿਧਾਂਤ ਤਾਂ ਹੋ ਸਕਦਾ ਹੈ ਪਰੰਤੂ ਇਹ ਕਲਯੁਗ ਹੈ। ਇਸ ਯੁੱਗ ਵਿਚ ਵੇਦਾਂ ਦਾ, ਸ਼ਾਸਤਰਾਂ ਦਾ ਤੇ ਉਸ ਵਿਚਲੇ ਪ੍ਰਮਾਤਮਾ ਦਾ ਸੱਚ ਨਹੀਂ ਚਲਦਾ।

ਅਜੇ ਤਾਂ ਘੋਰ ਕਲਯੁੱਗ ਦੇ ਆਉਣ ਦੀ ਪੂਰੀ ਉਮੀਦ ਹੈ। ਉਸ ਸਮੇਂ ਇਹ ਜਾਤ ਪਾਤ, ਉਚ ਨੀਚ ਛੂਤ ਛਾਤ, ਨਹੀਂ ਰਹੇਗੀ। ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਦਾ ਸਿਧਾਂਤ ਘੜਨ ਵਾਲਾ ਸਭ ਨਕਾਰ ਦਿੱਤਾ ਜਾਵੇਗਾ। ਉਸ ਘੋਰ ਕਲਯੁੱਗ ਸਮੇਂ ਸਾਰੇ ਇਨਸਾਨ ਹੋਣਗੇ, ਬਸ ਇਨਸਾਨ। ਉਨ੍ਹਾਂ ਇਨਸਾਨਾਂ ਨੂੰ ਸ਼ੰਕਰਾਚਾਰੀਆ ਦੇ ਸਿਧਾਂਤ ਨਹੀਂ, ਇਨਸਾਨੀਅਤ ਦੇ ਸਿਧਾਂਤ ਚੱਲਣਗੇ।

5. ਵੇਦਾਂ ਅਨੁਸਾਰ ਵਿਧਵਾ ਨੂੰ ਸਨਿਆਸਣ ਬਣ ਚਾਹੀਦਾ ਹੈ। ਵਿਧਵਾ ਦਾ ਦੁਬਾਰਾ ਵਿਆਹ ਨਹੀਂ ਹੋਣਾ ਚਾਹੀਦਾ। (ਘੋਰ ਕਲਿਯੁੱਗ ਵਿਚ ਸ਼ਾਇਦ ਵਿਧਵਾ ਤੇ ਆਮ ਔਰਤਾਂ ਪੁੱਛਣਗੀਆਂ ਕਿ ਪ੍ਰਮਾਤਮਾ ਨੇ ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਬਣਾਏ ਹਨ ਤਾਂ ਬ੍ਰਾਹਮਣੀ, ਕਸ਼ੱਤਰਾਣੀ, ਵੈਸ਼ਰਾਣੀ ਅਤੇ ਸ਼ੂਦਰਾਣੀ ਨੂੰ ਵੀ ਆਪਣੇ ਸ਼ਰੀਰ 'ਚੋਂ ਹੀ ਪੈਦਾ ਕੀਤਾ ਹੋਵੇਗਾ ਤੇ ਜਿਹੜੇ ਅਧਿਕਾਰ ਬ੍ਰਾਹਮਣ ਬੰਦੇ ਨੂੰ ਹਨ, ਉਹ ਬ੍ਰਾਹਮਣ ਔਰਤ ਨੂੰ ਕਿਉਂ ਨਹੀਂ ?)

6. ਔਰਤ ਦਾ ਆਪਣੇ ਪਤੀ ਦੀ ਮੌਤ ਤੋਂ ਬਾਅਦ ਮਰ ਜਾਣਾ ਹੀ ਬੇਹਤਰ ਹੈ।

7. ਦੇਸ਼ ਵਿਚ ਇਕ ਵੀ 'ਹਰੀਜਨ' ਐਸਾ ਨਹੀਂ ਜਿਹੜਾ ਬ੍ਰਾਹਮਣ ਦੇ ਬਰਾਬਰ ਯੋਗ ਹੋਵੇ। (ਹਰੀਜਨ ਦਾ ਅਰਥ ਹੈ ਅਜਿਹੀ ਸੰਤਾਨ ਜਿਸਦੇ ਬਾਪ ਦਾ ਪਤਾ ਨਾ ਹੋਵੇ। ਇਹ ਗੁਜਰਾਤੀ ਭਾਸ਼ਾ ਦਾ ਸ਼ਬਦ ਹੈ। ਭਾਵ ਪਾਪ ਜੋਨੀ ਦੀ ਔਲਾਦ। ਇਹ ਸ਼ਬਦ ਮਹਾਤਮਾ ਗਾਂਧੀ ਨੇ 1932 ਵਿਚ ਭਾਰਤ ਦੇ 18-20 ਕਰੋੜ ਅਛੂਤਾਂ ਲਈ ਵਰਤਿਆ।) ਫਿਰ ਇਨ੍ਹਾਂ ਦਾ ਨਾਂ ਅੰਗਰੇਜ਼ਾਂ ਸਮੇਂ ਅਨੁ: ਜਾਤੀਆਂ ਅਤੇ ਅਨੁ: ਕਬੀਲੇ ਪੈ ਗਿਆ। ਹੁਣ ਇਹ ਆਮ ਹੀ ਅਛੂਤਾਂ ਲਈ ਵਰਤਿਆ ਜਾਂਦਾ ਹੈ। ਬੇਸ਼ੱਕ ਇਹ ਸ਼ਬਦ ਭਾਰਤ ਸਰਕਾਰ ਅਤੇ ਪੰਜਾਬ ਸਰਕਾਰ ਵਲੋਂ ਵਰਤਣਾ ਬੰਦ ਕੀਤਾ ਗਿਆ ਹੈ, ਫਿਰ ਵੀ ਦੇਸ਼ ਦੇ ਪ੍ਰਧਾਨ ਮੰਤਰੀ ਲਾਲ ਕਿਲ੍ਹੇ ਤੋਂ ਹਰੀਜਨ ਹਰੀਜਨ ਪੁਕਾਰਦੇ ਜਾ ਰਹੇ ਹਨ ਤੇ ਅਛੂਤ ਤਾੜੀਆਂ ਮਾਰਦੇ ਜਾ ਰਹੇ ਹਨ।

ਹੁਣ ਸਵਾਲ ਹੈ ਕਿ ਕੀ ਇਕ ਵੀ ਅਛੂਤ, ਬ੍ਰਾਹਮਣ ਦੇ ਬਰਾਬਰ ਯੋਗ ਨਹੀਂ ? ਸ਼ੰਕਰਾਚਾਰੀਆ ਜੀ ਤੁਹਾਡੀ ਜਮਾਤ ਹਜ਼ਾਰਾਂ ਸਾਲਾਂ ਵਿਚ ਇਕ ਵੀ ਅੰਬੇਡਕਰ ਪੈਦਾ ਨਹੀਂ ਕਰ ਸਕੀ। ਇਕ ਵੀ ਵਾਲਮੀਕ ਪੈਦਾ ਨਹੀਂ ਕਰ ਸਕੀ। ਅਛੂਤਾਂ ਨੂੰ ਸ਼ੰਕਰਾਚਾਰੀਆ ਦਾ ਚੈਲੰਜ ਕਬੂਲ ਕਰ ਲੈਣਾ ਚਾਹੀਦਾ ਹੈ ਅਤੇ ਉਸ ਨੂੰ ਯਾਦ ਕਰਵਾ ਦੇਣਾ ਚਾਹੀਦਾ ਹੈ ਕਿ 'ਅਗਨੀ ਮਿਜ਼ਾਈਲ' ਬਣਾਉਣ ਵਾਲਾ ਮੁਸਲਮਾਨ ਡਾ. ਅਬਦੁੱਲ ਕਲਾਮ ਇਕ ਅਛੂਤ ਹੈ।

* * *

# ਬ੍ਰਾਹਮਣਵਾਦ ਅਤੇ ਮਨੂੰਵਾਦ ਦੇ ਸੰਵਿਧਾਨ ਦੀਆਂ ਮੁੱਖ ਧਾਰਾਵਾਂ

1. ਬ੍ਰਾਹਮਣ ਜਨਮ ਲੈਂਦਿਆਂ ਹੀ ਪ੍ਰਿਥਵੀ ਦੇ ਸਾਰੇ ਜੀਵਾਂ ਤੋਂ ਸ੍ਰੇਸ਼ਟ ਹੈ। 2. ਉਹ ਸਾਰੇ ਪ੍ਰਾਣੀਆਂ ਦਾ ਈਸ਼ਵਰ ਹੈ ਅਤੇ ਧਰਮ ਦੇ ਖਜ਼ਾਨੇ ਦਾ ਰੱਖਿਅਕ ਹੈ। 3. ਸੰਸਾਰ ਅੰਦਰ ਜੋ ਵੀ ਸੰਪੱਤੀ ਹੈ, ਉਹ ਸਾਰੀ ਬ੍ਰਾਹਮਣ ਦੀ ਨਿੱਜੀ ਹੈ। ਬਾਕੀ ਸਾਰੇ ਲੋਕ ਬ੍ਰਾਹਮਣ ਦੀ ਦਇਆ ਤੋਂ ਹੀ ਭੋਜਨ ਆਦਿ ਪ੍ਰਾਪਤ ਕਰਦੇ ਹਨ। 4. ਸੰਸਾਰ ਵਿਚ ਬ੍ਰਾਹਮਣ ਤੋਂ ਵੱਧ ਕੇ ਕੋਈ ਪ੍ਰਾਣੀ ਨਹੀਂ ਹੈ। 5. ਸੰਸਾਰ, ਦੇਵਤੇ ਅਤੇ ਮੰਤਰ ਬ੍ਰਾਹਮਣ ਦੇ ਅਧੀਨ ਹਨ। 6. ਬ੍ਰਾਹਮਣ ਦੀ ਕ੍ਰੋਪੀ ਤੋਂ ਕੋਈ ਬਚਾ ਨਹੀਂ ਸਕਦਾ। ਬ੍ਰਾਹਮਣ ਕਰੋਧ ਕਰੋੜਾਂ ਕੁਲਾਂ ਨੂੰ ਭਸਮ ਕਰ ਦਿੰਦਾ ਹੈ। 7. ਸਾਰੇ ਨਰ-ਨਾਰੀ ਬ੍ਰਾਹਮਣ ਦੇ ਚਰਨਾਂ ਦੇ ਸੇਵਕ ਹਨ। 8. ਕੋਈ ਸ਼ੂਦਰ, ਬ੍ਰਾਹਮਣ ਇਸਤਰੀ ਨਾਲ ਭੋਗ ਨਹੀਂ ਕਰ ਸਕਦਾ। ਉਹ ਦੰਡ ਦਾ ਭਾਗੀ ਹੋਵੇਗਾ। 9. ਚਾਰ ਵਰਣ ਹਨ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ। ਚਾਰੇ ਇਕ-ਦੂਜੇ ਨਾਲੋਂ ਹੇਠ ਉੱਤੇ ਸ੍ਰੇਸ਼ਟ ਹਨ। 10. ਬ੍ਰਾਹਮਣ ਤੋਂ ਬਿਨਾਂ ਕੋਈ ਤਪੱਸਿਆ ਨਹੀਂ ਕਰ ਸਕਦਾ।

11. ਬ੍ਰਾਹਮਣ ਨੂੰ ਸ਼ੂਦਰ ਦੇ ਰਾਜ ਵਿਚ ਨਹੀਂ ਰਹਿਣਾ ਹੋਵੇਗਾ। 12. ਬ੍ਰਾਹਮਣ ਭੈੜੇ ਕੰਮ ਕਰਕੇ ਵੀ ਅਪਵਿੱਤਰ ਨਹੀਂ ਹੁੰਦਾ। 13. ਸ਼ੂਦਰ ਨੂੰ ਧਰਮ ਕਰਮ ਸਿਖਾਉਣ ਵਾਲਾ ਬ੍ਰਾਹਮਣ ਨਰਕ ਨੂੰ ਜਾਵੇਗਾ। 14. ਸ਼ੂਦਰ ਦਾ ਨਾਂ ਘ੍ਰਿਣਾਯੋਗ ਹੋਣਾ ਚਾਹੀਦਾ ਹੈ। 15. ਬ੍ਰਾਹਮਣ ਦਾ, ਸ਼ੂਦਰ ਦਾ ਅੰਨ ਖਾਣ ਨਾਲ ਸਭ ਕੁਝ ਭ੍ਰਿਸ਼ਟਿਆ ਜਾਂਦਾ ਹੈ। 16. ਬ੍ਰਾਹਮਣ 'ਤੇ ਹਮਲਾ ਕਰਨ ਵਾਲੇ ਸ਼ੂਦਰ ਦੇ ਦੋਨੋਂ ਹੱਥ ਕੱਟ ਦਿਉ। 17. ਸ਼ੂਦਰ ਜਾਂ ਉਸ ਦੀ ਵਸਤੂ ਨਾਲ ਲੱਗ ਕੇ ਬ੍ਰਾਹਮਣ ਅਪਵਿੱਤਰ ਹੋ ਜਾਵੇ ਤਾਂ ਪੰਜ ਗਵੈ, ਗਾਂ ਦੇ ਦੁੱਧ, ਮੱਖਣ ਘਿਓ, ਪਿਸ਼ਾਬ ਤੇ ਦਹੀਂ ਖਾ ਕੇ ਪਵਿੱਤਰ ਹੋਵੇ। 18. ਬ੍ਰਾਹਮਣ ਤਿੰਨ ਵਰਨਾਂ ਦੀਆਂ ਕੁੜੀਆਂ ਨਾਲ ਵਿਆਹ ਕਰਾਉਣ ਦਾ, ਖੱਤਰੀ ਦੋ ਅਤੇ ਵੈਸ਼ ਇੱਕ ਵਰਨ ਵਿਆਹ ਕਰਾਉਣ ਦੇ ਅਧਿਕਾਰ ਹਨ। 19. ਸਾਰੇ ਗਿਆਨ (ਭਾਵ ਵਿੱਦਿਆ) ਦਾ ਮਾਲਕ ਬ੍ਰਾਹਮਣ ਹੈ। 20. ਬ੍ਰਾਹਮਣ ਦੇ ਮੂੰਹ ਰਾਹੀਂ ਦੇਵਤੇ ਤੇ ਪਿਤਰ ਆਪਣਾ ਹਿੱਸਾ ਖਾਂਦੇ ਹਨ।

21. ਰਾਜਾ ਬ੍ਰਾਹਮਣ ਨੂੰ ਦੁਖੀ ਨਹੀਂ ਕਰ ਸਕਦਾ। 22. ਬ੍ਰਾਹਮਣ ਤੇ ਕਸ਼ੱਤਰੀ ਰਲ ਕੇ ਹੀ ਮਾਨਤਾ ਪਾ ਸਕਦੇ ਹਨ। 23. ਬ੍ਰਾਹਮਣ ਸ਼ੂਦਰ ਤੋਂ ਧਨ ਖੋਹ ਸਕਦਾ ਹੈ। 24. ਰਾਜਾ ਬ੍ਰਾਹਮਣ ਤੋਂ ਟੈਕਸ ਨਹੀਂ ਲੈ ਸਕਦਾ। 25. ਰਾਜਾ ਬ੍ਰਾਹਮਣ ਦੀ ਰੱਖਿਆ ਕਰੇਗਾ। 26. ਰਾਜਾ ਬ੍ਰਾਹਮਣ ਨੂੰ ਇਸਤਰੀਆਂ, ਘਰ, ਗੱਡੀ, ਧਨ ਅਤੇ ਖਾਸ ਪਦਾਰਥ ਦੇਵੇਗਾ। 27. ਬ੍ਰਾਹਮਣ ਦਾ ਖੂਨ (ਕਤਲ) ਕਰਨ ਵਾਲੇ ਦਾ ਮਾਸ ਗਿੱਦੜ, ਕੁੱਤੇ ਤੇ ਗਿਰਜਾਂ ਖਾਂਦੇ ਹਨ। 28. ਹਰ ਆਦਮੀ ਬ੍ਰਾਹਮਣ ਨੂੰ ਪ੍ਰਣਾਮ ਕਰੇਗਾ। 29. ਬ੍ਰਾਹਮਣ ਦੀ ਪੂਜਾ ਕਰੋ। 30. ਬ੍ਰਾਹਮਣ ਦੀ ਰਾਖੀ ਕਰਨ ਵਾਲਾ ਹੱਤਿਆ ਤੋਂ ਮੁਕਤ ਹੋਵੇਗਾ।

31. ਬ੍ਰਾਹਮਣ ਨੂੰ ਭੋਜਨ ਕਰਾਉਣ ਵਾਲਾ ਗਊ ਹੱਤਿਆ ਦਾ ਪਾਪ ਵੀ ਨਸ਼ਟ ਹੋ ਜਾਂਦਾ ਹੈ। 32. ਬ੍ਰਾਹਮਣ ਨੂੰ ਮਾਰਨਾ ਘੋਰ ਜ਼ੁਲਮ ਹੈ। 33. ਸ਼ਰਾਬੀ, ਮਾਰਨ ਵਾਲਾ, ਗਾਲ੍ਹਾਂ ਦੇਣ ਵਾਲਾ, ਚਰਿੱਤਰ ਹੀਣ ਤੇ ਮੂਰਖ ਬ੍ਰਾਹਮਣ ਵੀ ਪੂਜਾ ਯੋਗ ਹੈ। 34. ਬ੍ਰਾਹਮਣ ਗਾਊ ਮਾਸ ਖਾ ਸਕਦਾ ਹੈ। 35. ਭਗਵਾਨ, ਗਊ, ਦੇਵਤਾ, ਸੰਤਾਂ ਦੀ ਰਾਖੀ ਲਈ ਬੰਦੇ ਦਾ ਰੂਪ ਧਾਰਨ ਕਰਕੇ ਆਉਂਦਾ ਹੈ। 36. ਸੰਸਾਰ 'ਚ ਉੱਤਮ ਪੂਜਾ ਬ੍ਰਾਹਮਣ ਨੂੰ ਪੂਜਣਾ ਹੈ। 37. ਗਾਇਤਰੀ ਪਾਠ ਕਰਨ ਨਾਲ ਤਿੰਨ ਵੇਦਾਂ ਦਾ ਫਲ ਮਿਲਦਾ ਹੈ। 38. ਧਨ ਦੇ ਕੇ ਬ੍ਰਾਹਮਣ ਨੂੰ ਇਸਤਰੀ ਭੋਗ ਲਈ ਬੁਲਾਇਆ ਜਾ ਸਕਦਾ ਹੈ। 39. ਸ਼ੂਦਰ ਦਾ ਅੰਨ ਖਾਣ ਵਾਲਾ ਬ੍ਰਾਹਮਣ ਪਿੰਡ ਦਾ ਕੁੱਤਾ ਬਣੇਗਾ ਜਾਂ ਸੂਰ ਬਣੇਗਾ। 40. ਰਾਜਾ ਸ਼ੂਦਰਾਂ ਤੋਂ ਨਿਸ਼ਚਿਤ ਕੀਤੇ ਕੰਮ ਲਵੇ।

41. ਅਪੂਰਨ ਯੱਗ ਸ਼ੂਦਰਾਂ ਦੇ ਘਰ ਲੁੱਟ ਕੇ ਪੂਰਾ ਕੀਤਾ ਜਾਵੇ। 42. ਸ਼ੂਦਰ ਨੂੰ ਕੁਦਰਤ ਨੇ ਗੁਲਾਮ ਬਣਾ ਕੈ ਪੈਦਾ ਕੀਤਾ ਹੈ। 43. ਬ੍ਰਾਹਮਣ ਨੇ ਆਪਣੇ ਮੂੰਹ 'ਚੋਂ ਬ੍ਰਾਹਮਣਾਂ, ਬਾਹਾਂ 'ਚੋਂ ਕਸ਼ੱਤਰੀ, ਲੱਤਾਂ 'ਚੋਂ ਵੈਸ਼ ਅਤੇ ਪੈਰਾਂ 'ਚੋਂ ਸ਼ੂਦਰ ਨੂੰ ਪੈਦਾ ਕੀਤਾ। 44. ਈਸ਼ਵਰ ਦਾ ਸ਼ੂਦਰ ਲਈ ਆਦੇਸ਼ ਹੈ, ਉੱਪਰਲੇ ਤਿੰਨਾਂ ਵਰਨਾਂ (ਸਵਰਨਾ) ਦੀ ਸੇਵਾ ਕਰੇ। 45. ਸ਼ੂਦਰ ਨੂੰ ਖਾਣ ਲਈ ਦਵਿਜਾਂ ਦੀ ਜੂਠ ਤੇ ਪਹਿਨਣ ਲਈ ਫਟੇ ਪੁਰਾਣੇ ਕੱਪੜੇ ਦਿਓ। 46. ਨੀਚਾਂ ਦੀ ਸੰਪਤੀ ਕੁੱਤੇ ਗਧੇ ਤੇ ਸੂਰ ਹੋਵੇਗੀ। ਇਹ ਪਿੰਡ ਤੋਂ ਬਾਹਰ ਵਸਣਗੇ। 47. ਇਹ ਮੁਰਦਿਆਂ ਤੋਂ ਲਾਹੇ ਕੱਪੜੇ ਪਹਿਨਣਗੇ। ਟੁੱਟੇ ਬਰਤਨਾਂ 'ਚ ਖਾਣਗੇ। 48. ਸ਼ੂਦਰ ਦੀ ਰੋਜ਼ੀ ਦਵਿਜਾਂ ਦੇ ਅਧੀਨ ਹੋਵੇਗੀ। 49. ਸ਼ੂਦਰ ਪਤਿਤ ਹਨ। 50. ਪੰਚ ਗਵੈ ਪੀਣ ਵਾਲਾ ਸ਼ੂਦਰ ਨਰਕ ਨੂੰ ਜਾਵੇਗਾ।

51. ਸ਼ੂਦਰ ਦਾ ਅੰਨ ਖਾਣ ਵਾਲਾ ਬ੍ਰਾਹਮਣ ਸੱਤ ਜਨਮ ਕੁੱਤਾ ਬਣੇਗਾ। 52. ਸ਼ੂਦਰ ਨੂੰ ਅਕਲ ਨਹੀਂ ਸਿਖਾਉਣੀ। 53. ਸ਼ੂਦਰ ਪਾਸੋਂ ਸਿਰਫ ਸੇਵਾ ਕਰਾਉਣੀ ਹੈ। 54. ਬ੍ਰਾਹਮਣ ਜਾਤ ਦੀ ਇਸਤਰੀ ਨਾਲ ਵਿਸ਼ਾ ਕਰਨ ਵਾਲੇ ਸ਼ੂਦਰ ਨੂੰ ਜਿੰਦਾ ਅੱਗ ਵਿੱਚ ਸੁੱਟਣ ਦੀ ਸਜ਼ਾ ਹੈ। 55. ਨਿਸ਼ਚਤ ਕੀਤਾ ਧਰਮ ਤੇ ਕਰਮ ਛੱਡਣ ਵਾਲੇ ਲੋਕਾਂ ਨੂੰ ਰਾਜਾ ਸਜ਼ਾ ਦੇਵੇਗਾ। 56. ਆਪਣਾ ਨਿਸ਼ਚਤ ਧਰਮ (ਭਾਵ ਸੇਵਾ ਧਰਮ) ਪਾਲਣ ਵਾਲਾ ਸ਼ੂਦਰ ਸਵਰਗ ਨੂੰ ਜਾਵੇਗਾ। 57. ਸ਼ੂਦਰ ਆਪਣੀ ਜਾਨ, ਧਨ ਅਤੇ ਇਸਤਰੀ ਬ੍ਰਾਹਮਣ ਦੀ ਸੇਵਾ 'ਚ ਅਰਪਨ ਕਰਨਗੇ। 58. ਸ਼ੂਦਰ ਨੂੰ ਸੋਮਰਸ ਨਹੀਂ ਪਿਆਉਣਾ। 59. ਸ਼ੂਦਰ ਹੱਥ ਜੋੜ ਕੇ, ਹੇਠਾਂ ਝੁਕ ਕੇ, ਅੱਗੇ ਨੂੰ ਹੱਥ ਵਧਾ ਕੇ, ਨਮਸਕਾਰ ਕਰੇਗਾ॥ 60. ਜੇ ਸ਼ੂਦਰ, ਬ੍ਰਾਹਮਣ ਨੂੰ ਉਪਦੇਸ਼ ਕਰੇ ਤਾਂ ਰਾਜਾ ਉਸ ਦੇ ਮੂੰਹ 'ਚ ਤੱਤਾ ਤੇਲ ਭਰਵਾ ਦੇਵੇ। ਜੇ ਉਹ ਦਵਿਜ ਦਾ ਅਪਮਾਨ ਕਰੇ ਤਾਂ ਵੱਡਾ ਸਰੀਆ ਮੂੰਹ ਵਿੱਚ ਪਾਇਆ ਜਾਵੇ।

61. ਸ਼ੂਦਰ ਵੇਦ ਪਾਠ ਪੜ੍ਹੇ ਜਾ ਸੁਣੇ ਤਾਂ ਉਸ ਦੇ ਕੰਨਾਂ 'ਚ ਪਿਘਲਾਇਆ ਸ਼ੀਸ਼ਾ ਪਾ ਦਿਉ। 62. ਦਾਸ ਜਾਤੀਆਂ ਯੱਗ ਨਹੀਂ ਕਰਨਗੀਆਂ। 63. ਸ਼ੂਦਰਾਂ ਨੂੰ ਗਰੀਬ ਬਣਾਈ ਰੱਖਣਾ ਹੀ ਹਿੰਦੂ ਧਰਮ ਦਾ ਪਾਲਣ ਕਰਨਾ ਹੈ। 64. ਸੇਵਾ ਕਰਨਾ ਹੀ ਸ਼ੂਦਰਾਂ ਦਾ ਪਰਮੋ

ਧਰਮ ਹੈ। 65. ਇਸਤਰੀਆਂ ਅਤੇ ਸ਼ੂਦਰਾਂ ਨੂੰ ਲੜਾਉਂਦੇ ਰਹਿਣਾ ਚਾਹੀਦਾ ਹੈ। 66. ਭੰਗੀ ਮੁਰਦੇ ਢੋਣਗੇ। 67. ਸ਼ੂਦਰਾਂ ਨੂੰ ਵਿਧਾਤਾ (ਭਗਵਾਨ) ਨੇ ਬ੍ਰਾਹਮਣਾਂ ਦੇਦਾਸ (ਗੁਲਾਮ) ਹੀ ਬਣਾਇਆ ਹੈ। 68. ਅਤੀ ਸਿਆਣਾ ਸ਼ੂਦਰ ਵੀ ਆਦਰਯੋਗ ਨਹੀਂ। 69. ਨੀਚ ਜਾਤੀਆਂ ਦੇ ਲੋਕ ਪਿੰਡ ਜਾਂ ਨਗਰ ਵਿੱਚ ਨਾ ਰਹਿਣਗੇ ਅਤੇ ਨਾ ਹੀ ਘੁੰਮਣਗੇ। 70. ਸ਼ੂਦਰਾਂ ਦਾ ਕੰਮ ਹੈ ਗੰਦੇ ਕਿੱਤੇ ਕਰਨਾ।

71. ਯੱਗ ਸਮੇਂ ਬਲੀਆਂ ਦੇਣਾ ਧਰਮ ਕਰਮ ਹੈ। 72. ਪਰਮਾਤਮਾ ਦਾ ਸ਼ੂਦਰ ਲਈ ਹੁਕਮ ਹੈ ਤਿੰਨਾਂ ਵਰਨਾਂ ਦੀ ਸੇਵਾ ਕਰਨਾ। 73. ਅਛੂਤ ਲੋਕ ਗੈਰਕਾਸ਼ਤਕਾਰ ਰਹਿਣਗੇ। 74. ਸਫਾਈ ਮਜ਼ਦੂਰ ਸਫਾਈ ਤੋਂ ਨਾਂਹ ਕਰੇ ਤਾਂ ਉਸ ਨੂੰ ਕੈਦ ਕਰ ਦਿਓ। 75. ਅਛੂਤਾਂ ਦਾ ਮੰਦਰ ਪ੍ਰਵੇਸ਼ ਕਰਨਾ, ਜੁਰਮ ਤੇ ਸਜ਼ਾ ਦਾ ਭਾਗੀ ਹੈ। 76. ਨੀਚ ਜਾਤੀ ਤੇ ਔਰਤਾਂ ਕੀੜੇ ਸਮਾਨ ਹਨ। 77. ਸ਼ੂਦਰ ਦਾ ਅਪਮਾਨ ਕਰਨ ਦੀ ਕੋਈ ਸ਼ਜ਼ਾ ਨਹੀਂ ਹੈ। 78. ਦਵਿਜ ਜਾਤੀਆਂ ਖਾਸ ਕਰਕੇ ਬ੍ਰਾਹਮਣ ਨੂੰ ਹਰ ਪ੍ਰਕਾਰ ਦਾ ਮਾਸ ਖਾਣ ਦੀ ਆਗਿਆ ਹੈ। ਸ਼ਰਾਧ 'ਚ ਉਹ ਗਊ ਮਾਸ ਵੀ ਖਾ ਸਕਦਾ ਹੈ। 79. ਪਿੱਤਰਾਂ ਦੀ ਮੁਕਤੀ ਲਈ ਬ੍ਰਾਹਮਣਾਂ ਨੂੰ ਸਰਾਧ ਖੁਆਉਣੇ ਪੁੰਨ ਕਰਮ ਹੈ। 80. ਜੋ ਰਮੇਸ਼ਵਰ ਤੀਰਥ ਤੇ ਗੰਗਾ ਜਲ ਲਿਆ ਕੇ ਚੜ੍ਹਾਉਣਗੇ ਉਹ ਸੁਰਗ ਨੂੰ ਜਾਣਗੇ।

81. ਸ਼ੰਕਰਾਚਾਰੀਆਂ ਦੀ ਇੱਛਾ ਹੈ ਕਿ ਰਮੇਸ਼ਵਰ ਤੋਂ ਲੈ ਕੇ ਹਿਮਾਲੀਆ ਤੀਕ ਬੋਧੀਆਂ ਨੂੰ ਮਾਰ ਦਿੱਤਾ ਜਾਵੇ, ਸਮੇਤ ਬੱਚੇ-ਬੁੱਢੇ। 82. ਆਰੀਅਨ ਸੁਰਾ ਪਾਨ ਕਰੇਗਾ। 83. ਦੇਵਤੇ ਲੋਕ ਭਾਵ ਬ੍ਰਾਹਮਣ ਵਾਰੁਣੀ ਸੁਰਾ ਪੀਣਗੇ। 84. ਹਰ ਦੇਵਤੇ ਨੂੰ ਵਿਆਹੀ ਜਾਂ ਕੁਆਰੀ ਔਰਤ ਨਾਲ ਬਲਾਤਕਾਰ ਕਰਨ ਦੀ ਆਗਿਆ ਹੈ। 85. ਇਸਤਰੀਆ ਸੁਭਾਅ ਤੋਂ ਹੀ ਮੂਰਖ ਤੇ ਗਿਆਨ ਹੀਣ ਮੰਨੀਆਂ ਜਾਣ। 86. ਇੰਦਰ ਨੂੰ ਦਾਸਾਂ ਦਾ ਕਤਲ ਕਰਨ ਲਈ ਸਥਾਪਤ ਕੀਤਾ ਹੈ। 87. ਹਰ ਔਰਤ, ਜਿਸ ਦੇ ਦਸ ਪਤੀ ਹੋਣ, ਜੇ ਗਿਆਰਵਾਂ ਬ੍ਰਾਹਮਣ ਉਸ ਦੀ ਬਾਂਹ ਫੜ ਲਵੇ ਤਾਂ ਉਹ ਉਸ ਦੀ ਹੋ ਜਾਵੇਗੀ। 88. ਦੇਵਤਿਆਂ ਨੂੰ ਆਪਣੀਆਂ ਧੀਆਂ ਨਾਲ ਵੀ ਭੋਗ ਵਿਲਾਸ ਦੀ ਖੁੱਲ੍ਹ ਹੈ। 89. ਆਦਮੀ ਪਸ਼ੂਆਂ ਨਾਲ ਵੀ ਭੋਗ ਕਰਨ ਉਪਰੰਤ ਪਵਿੱਤਰ ਹੋ ਸਕਦਾ ਹੈ। 90. ਗੁਰੂ ਦੀ ਪਤਨੀ, ਭੂਆ ਅਤੇ ਸਕੀ ਭੈਣ ਨਾਲ ਵੀ ਭੋਗ ਕਰਨ ਦੀ ਦਵਿਜਾਂ ਨੂੰ ਆਗਿਆ ਹੈ। ਚੰਦਰਾਇਣ ਵਰਤ ਨਾਲ ਇਹੋ ਜਿਹੇ ਆਦਮੀ ਪਵਿੱਤਰ ਹੋ ਜਾਣਗੇ।

91. ਬ੍ਰਾਹਮਣ, ਮਾਸੂਮ ਲੜਕੀਆਂ ਨੂੰ ਦੇਵਦਾਸੀਆਂ ਬਣਾ ਕੇ ਭੇਟਾ ਵਜੋਂ ਲੈ ਸਕਦਾ ਹੈ। ਇਨ੍ਹਾਂ ਅਣਵਿਆਹੀਆਂ ਦੇਵ ਦਾਸੀਆਂ ਦੇ ਪੇਟੋਂ ਜਨਮੇਂ ਬੱਚੇ ਦਾ ਨਾਮ 'ਹਰੀਜਨ' ਹੋਵੇਗਾ। 92. ਯੱਗ ਤੋਂ ਸਾਰੇ ਫਲ ਪ੍ਰਾਪਤ ਹੁੰਦੇ ਹਨ। 93. ਯੱਗ 'ਚ ਮਰਿਆ ਪਸ਼ੂ ਸੁਰਗ ਨੂੰ ਪਹੁੰਚਦਾ ਹੈ। 94. ਜੋ ਯੱਗ ਅਤੇ ਸਰਾਧਾਂ ਅੰਦਰ ਬਲੀਦਾਨ (ਭਾਵ ਬਲੀ ਚੜ੍ਹਾਏ ਜਾਨਵਰ ਦਾ ਮਾਸ) ਨਹੀਂ ਖਾਂਦਾ, ਉਹ 21 ਜਨਮ ਸੂਰ ਬਣਦਾ ਹੈ। 95. ਗਊ ਨੂੰ ਕੁਹਾੜੀ ਨਾਲ ਮਾਰ ਕੇ ਬਲੀ ਦਿਉ। 96. ਸੁੰਦਰ, ਸੁਡੌਲ ਨੌਜਵਾਨ, ਦੁਰਗਾ, ਸਾਹਮਣੇ ਬਲੀ ਚੜ੍ਹਾਏ ਜਾਣ। 97. ਯੱਗਾਂ ਅੰਦਰ ਲੱਖਾਂ ਪਸ਼ੂ ਤੇ ਆਦਮੀ ਕਤਲ ਕੀਤੇ ਜਾ ਸਕਦੇ ਹਨ। 98. ਕੋਈ ਵੀ ਨੀਚ ਜਾਤ ਦਾ ਆਦਮੀ ਵਿੱਦਿਆ ਜਾਂ ਗਿਆਨ ਹਾਸਲ ਨਹੀਂ ਕਰ ਸਕਦਾ। 99. ਜਿਉਂਦਾ ਤੇ ਮਰਿਆ ਬੰਦਾ ਵੀ ਬੱਚੇ ਨੂੰ ਜਨਮ ਦੇ ਸਕਦਾ ਹੈ। 100. ਘਾਹ ਫੂਸ 'ਤੇ ਡਿੱਗਿਆ ਵੀਰਜ ਵੀ ਬੱਚੇ ਪੈਦਾ ਕਰ ਸਕਦਾ ਹੈ।

101. ਦੇਵਤੇ ਯੋਗ ਮਾਇਆ ਨਾਲ ਕਿਸੇ ਔਰਤ ਦੇ ਗਰਭ ਵਿੱਚ ਵੜ ਸਕਦੇ ਹਨ। 102. ਦੇਵਤਿਆਂ, ਰਿਸ਼ੀਆਂ, ਮੁਨੀਆਂ ਨੂੰ ਸੁੰਦਰ ਔਰਤਾਂ 'ਤੇ ਮੋਹਤ ਹੋ ਕੇ ਉਨ੍ਹਾਂ ਨਾਲ ਭੋਗ ਕਰਨ 'ਤੇ ਵੀ ਕੋਈ ਪਾਪ ਨਹੀਂ ਲਗਦਾ। 103. ਦਾਨ ਨਾ ਕਰਨ ਵਾਲੇ ਭਿਆਨਕ ਯਮ ਲੋਕ ਵਿੱਚ ਜਾ ਕੇ ਸਜ਼ਾਵਾਂ ਪਾਉਣਗੇ। 104. ਬ੍ਰਾਹਮਣ ਦਾ ਧਨ ਖਾਣ ਨਾਲ ਬੰਦਾ ਸੱਤ ਪੀੜ੍ਹੀਆਂ ਦੁੱਖੀ ਹੋਵੇਗਾ। 105. ਪਤੀ ਨਾਲ ਨਾ ਮਰਨ ਵਾਲੀ ਇਸਤਰੀ 84 ਜਨਮਾਂ ਤੀਕ ਸਰੀਰ ਧਾਰਨ ਕਰਕੇ ਦੁੱਖ ਭੋਗਣੇ ਪੈਣਗੇ। 106. ਤੀਰਥ ਯਾਤਰੀਆਂ ਨੂੰ ਲੁੱਟਣ ਵਾਲਾ ਕਸਾਈ ਦਾ ਬੱਕਰਾ ਬਣੇਗਾ। 107. ਬ੍ਰਾਹਮਣ ਨੂੰ ਵਿਵਾਦ ਵਿੱਚ ਜਿੱਤਣ ਵਾਲਾ ਰਾਖਸ਼ ਬਣੇਗਾ। 108. ਬ੍ਰਾਹਮਣ ਨੂੰ ਗਊਆਂ, ਸੋਨਾ, ਚਾਂਦੀ, ਜ਼ਮੀਨ ਇਸਤਰੀ, ਸੁੰਦਰ ਮਿੱਠੇ ਪਕਵਾਨ, ਤਰ੍ਹਾਂ-ਤਰ੍ਹਾਂ ਦਾ ਮਾਸ, ਸੁੰਦਰ ਬਸਤਰ, ਸੁੰਦਰ ਘਰ ਅਤੇ ਅੰਨ ਨਾਲ ਭਰੇ 12 ਘੜੇ ਦਾਨ ਕਰੋ। 109. ਬ੍ਰਾਹਮਣ ਪ੍ਰਮਾਤਮਾ ਨੂੰ ਵੀ ਸਰਾਪ ਦੇ ਸਕਦਾ ਹੈ। 110. ਨਰਕ ਅਤੇ ਸੁਰਗ ਵਿੱਚ ਪ੍ਰਾਣੀ ਨੂੰ ਬ੍ਰਾਹਮਣਾਂ ਨੂੰ ਦਾਨ ਕੀਤੀ ਹੋਈ ਵਸਤੂ ਹੀ ਪ੍ਰਾਪਤ ਹੋ ਸਕਦੀ ਹੈ।

111. ਬ੍ਰਾਹਮਣ ਦੇਵਤੇ ਹੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ, ਪਾਲਣ ਵਾਲੇ ਤੇ ਵਿਨਾਸ਼ ਕਰਨ ਵਾਲੇ ਹਨ। 112. ਔਰਤਾਂ, ਸ਼ੂਦਰ ਤੇ ਚੰਡਾਲ ਸਭ ਪਾਪਾਂ ਦੀ ਔਲਾਦ ਹਨ। 113. ਔਰਤ ਕਦੇ ਆਜ਼ਾਦੀ ਦੇ ਯੋਗ ਨਹੀਂ ਹੁੰਦੀ। 114. ਪਤਨੀ, ਬਦਚਲਣ, ਕਰੂਪ, ਨਿਕੰਮੇ, ਵਿਹਲੜ, ਮਾਰਨ ਵਾਲੇ ਮੂਰਖ ਪਤੀ ਨਾਲ ਹੀ ਰਹੇਗੀ, ਉਸ ਦੀ ਸੇਵਾ ਕਰੇਗੀ, ਇਹੀ ਉਸ ਦਾ ਧਰਮ ਹੈ। 115. 30 ਸਾਲ ਦਾ ਆਦਮੀ 12 ਸਾਲ ਦੀ ਲੜਕੀ ਨਾਲ ਸ਼ਾਦੀ ਕਰ ਸਕਦਾ ਹੈ। 116. ਔਰਤ ਦਾ ਘੋੜੇ ਨਾਲ ਵੀ ਸੰਪਰਕ ਕਰਾਇਆ ਜਾ ਸਕਦਾ ਹੈ। 117. ਪਤੀ ਦੇ ਮਰਨ ਬਾਅਦ ਦੂਜਾ ਵਿਆਹ ਕਰਾਉਣ ਵਾਲੀ ਪਤਨੀ ਪਰਲੋਕ ਵਿੱਚ ਗਿੱਦੜ ਦੀ ਜੂਨ ਵਿੱਚ ਪਵੇਗੀ। 118. ਜਿਉਂਦੀ ਪਤਨੀ, ਮਰੇ ਪਤੀ ਨਾਲ ਜਲ ਮਰੇ, ਇਹੀ ਉਸ ਦਾ ਧਰਮ ਹੈ। 119. ਅਜਿਹੀ ਪਤਨੀ ਨੂੰ ਸਵਰਗ ਦੇ ਸਾਰੇ ਸੁੱਖ ਪ੍ਰਾਪਤ ਹੁੰਦੇ ਹਨ ਅਤੇ ਉਹ ਪਤੀ ਨਾਲ ਉਥੇ ਹਜ਼ਾਰਾਂ ਸਾਲ ਖੁਸ਼ੀ ਬਤੀਤ ਕਰਦੀ ਹੈ। 120. ਔਰਤ ਗਿਆਰਾਂ ਆਦਮੀਆਂ ਨਾਲ ਭੋਗ ਕਰ ਸਕਦੀ ਹੈ।

121. ਇਸਤਰੀ ਦਾ ਦਿਲ ਕਪਟ, ਪਾਪਾਂ ਤੇ ਔਗੁਣਾਂ ਦੀ ਖਾਣ ਹੈ। 122. ਇਸਤਰੀ ਨੂੰ ਅਕਲ ਘੱਟ ਹੁੰਦੀ ਹੈ। 123. ਢੋਲ, ਪਸ਼ੂ, ਔਰਤ ਅਤੇ ਸ਼ੂਦਰ, ਕੁੱਟੇ ਜਾਣ ਦੇ ਹੀ ਅਧਿਕਾਰੀ ਹਨ। 124. ਇਸਤਰੀਆਂ ਨੀਚਾਂ ਤੋਂ ਨੀਚ ਹਨ। 125. ਇਸਤਰੀਆਂ ਨੂੰ ਪਰਾਏ ਬੰਦੇ ਤੋਂ ਨਿਯੋਗ ਰਾਹੀਂ ਸੰਤਾਨ ਪੈਦਾ ਕਰਨ ਦੀ ਖੁੱਲ੍ਹ ਹੈ। 126. ਦੂਜੀਆਂ ਜਾਤੀਆਂ ਦੀਆਂ ਔਰਤਾਂ ਨਾਲ ਭੋਗ ਕਰਨ ਦਾ ਦਰਜਾ ਵੱਖਰੇ-ਵੱਖਰੇ ਤੀਰਥਾਂ 'ਤੇ ਇਸ਼ਨਾਨ ਕਰਨ ਬਰਾਬਰ ਹੈ। 127. ਜੋ ਗਊ ਰੱਖਿਆ ਵਿੱਚ ਵਿਸ਼ਵਾਸ਼ ਨਹੀਂ ਰੱਖਦਾ, ਉਹ ਹਿੰਦੂ ਨਹੀਂ। 128. ਜਾਤ-ਪਾਤ ਬਣਾਉਣਾ ਅਦੁੱਤੀ ਸ਼ਕਤੀ ਹੈ। 129. ਵਰਣ ਵਿਵਸਥਾ ਜਨਮ 'ਤੇ ਅਧਾਰਿਤ ਹੈ। 130. ਵਿਅਕਤੀ ਦਾ ਪੇਸ਼ਾ ਪਹਿਲੇ ਹੀ ਨਿਸ਼ਚਤ ਹੈ। ਇਸ ਨੂੰ ਛੱਡਣਾ ਪਾਪ ਹੈ।

131. ਭੰਗੀਆਂ ਦਾ ਟੱਟੀ ਚੁੱਕੀ ਜਾਣਾ ਪਵਿੱਤਰ ਕੰਮ ਹੈ। 132. ਬ੍ਰਾਹਮਣ ਹਿੰਦੂ ਧਰਮ ਦਾ ਅਤੇ ਮਾਨਵਤਾ ਦਾ ਸਭ ਤੋਂ ਸੁੰਦਰ ਫੁੱਲ

ਹੈ। 133. ਤੀਰਥ ਯਾਤਰਾ ਕਰਨਾ, ਦੇਵੀ-ਦੇਵਤਿਆਂ ਦੀ ਪੂਜਾ ਕਰਨਾ, ਪੁਨਰ ਜਨਮ ਕਰਮ ਕਾਂਡ ਵਿੱਚ ਵਿਸ਼ਵਾਸ ਕਰਨਾ ਹੀ ਅਸਲੀ ਧਰਮ ਹੈ। 134. ਚੰਗਾ ਮਾੜਾ ਜੀਵਨ ਪੂਰਬਲੇ ਜਨਮ ਦੇ ਚੰਗੇ ਮਾੜੇ ਕਰਮ ਕਰਕੇ ਹੈ। 135. ਬ੍ਰਾਹਮਣ ਨੂੰ ਕਿਸੇ ਦੀ ਪਤਨੀ ਜਾਂ ਹੋਰ ਔਰਤ ਨਾਲ ਘਰ ਦੇ ਜੀਆਂ ਸਾਹਮਣੇ ਹੀ ਭੋਗ ਲਈ ਲੈ ਜਾਣ ਦੀ ਆਗਿਆ ਹੈ। 136. ਬੰਦਾ ਪੂਰਬਲੇ ਜਨਮਾਂ ਦੇ ਕਰਮਾਂ ਦਾ ਫਲ ਅਗਲੀ ਜੂਨੀ ਵਿੱਚ ਭੋਗਦਾ ਹੈ। 137. ਗੰਗਾ ਇੱਕ ਅਤਿ ਪਵਿੱਤਰ ਨਦੀ ਹੈ, ਜਿਸ ਵਿੱਚ ਇਸ਼ਨਾਨ ਕਰਨ ਨਾਲ ਜਨਮ-ਜਨਮਾਂਤਰਾਂ ਦੇ ਪਾਪ ਕੱਟੇ ਜਾਂਦੇ ਹਨ। 138. ਦੇਵਤੇ ਆਪਣਾ ਅਹਾਰ ਬ੍ਰਾਹਮਣਾਂ ਰਾਹੀਂ ਪ੍ਰਾਪਤ ਕਰਦੇ ਹਨ। 140. ਆਦਮੀਆਂ ਤੇ ਪਸ਼ੂਆਂ ਦੀਆਂ ਬਲੀਆਂ ਦੇਣ ਨਾਲ ਸੁਰਗ ਪ੍ਰਾਪਤ ਹੁੰਦਾ ਹੈ। 141. ਤੀਰਥ ਯਾਤਰਾਵਾਂ ਪੁੰਨ ਦਾ ਕੰਮ ਹੈ। 142. ਮਨੁੱਖ ਨੂੰ ਸਾਰਾ ਜੀਵਨ ਬ੍ਰਾਹਮਣਾਂ ਨੂੰ ਦਾਨ ਪੁੰਨ ਕਰਨ ਲਈ ਲਗਾਉਣਾ ਚਾਹੀਦਾ ਹੈ। 143. ਮੰਦਰਾਂ ਵਿੱਚ ਹਜ਼ਾਰਾਂ ਕੁਆਰੀਆਂ, ਦੇਵਦਾਸੀਆਂ ਵਜੋਂ ਰੱਖੀਆਂ ਜਾ ਸਕਦੀਆਂ ਹਨ।

* * *

# ਬ੍ਰਾਹਮਣ ਦੀ ਉੱਚਤਾ ਸਥਾਪਤ ਕਰਨ ਬਾਰੇ

ਮਨੂੰ ਸਿਮਰਤੀ (1, 99-100)-ਬ੍ਰਾਹਮਣ ਜਨਮ ਲੈਂਦਿਆਂ ਹੀ ਪ੍ਰਿਥਵੀ ਦੇ ਸਾਰੇ ਜੀਵਾਂ ਤੋਂ ਸ੍ਰੇਸ਼ਟ ਹੈ। ਉਸ ਸਾਰੇ ਪ੍ਰਾਣੀਆਂ ਦਾ ਈਸ਼ਵਰ ਹੈ ਅਤੇ ਧਰਮ ਦੇ ਖ਼ਜਾਨੇ ਦਾ ਰੱਖਿਅਕ ਹੈ। ਇਸ ਸੰਸਾਰ ਵਿੱਚ ਜੋ ਵੀ ਸੰਪਤੀ ਹੈ, ਉਹ ਸਾਰੀ ਬ੍ਰਾਹਮਣ ਦੀ ਨਿੱਜੀ ਹੈ। ਆਪਣੇ ਉੱਤਮ ਜਨਮ ਦੇ ਕਾਰਨ ਹੀ ਬ੍ਰਾਹਮਣ ਸਾਰੀਆਂ ਸੰਪਤੀਆਂ ਗ੍ਰਹਿਣ ਕਰਨ ਦੇ ਯੋਗ ਹੈ। ਬ੍ਰਾਹਮਣ ਜਦੋਂ ਪਰਾਇਆ ਅੰਨ ਖਾਂਦਾ ਹੈ, ਪਰਾਇਆ ਵਸਤਰ ਪਹਿਨਦਾ ਹੈ ਅਤੇ ਪਰਾਏ ਧਨ ਲੈ ਕੇ ਦੂਜਿਆਂ ਨੂੰ ਦਿੰਦਾ ਹੈ ਤਾਂ ਉਹ ਸਭ ਉਸੇ ਦੇ ਹੀ ਰਿਣੀ ਹਨ, ਕਿਉਂਕਿ ਬਾਕੀ ਸਾਰੇ ਲੋਕ ਬ੍ਰਾਹਮਣ ਦੀ ਦਇਆ ਤੋਂ ਹੀ ਭੋਜਨ ਆਦਿ ਪ੍ਰਾਪਤ ਕਰਦੇ ਹਨ।

(1-95) ਮਨੂੰ-ਦੇਵਤਾ ਲੋਕ ਬ੍ਰਾਹਮਣ ਦੇ ਮੂੰਹ ਰਾਹੀਂ ਹੀ ਭੋਜਨ ਕਰਦੇ ਹਨ। ਇਸ ਲਈ ਸੰਸਾਰ ਵਿੱਚ ਬ੍ਰਾਹਮਣ ਤੋਂ ਵੱਧ ਕੇ ਕੋਈ ਪ੍ਰਾਣੀ ਨਹੀਂ ਹੈ।

ਯਮਿਆਤਨਮ (51-53/8)-ਜੋ ਰਾਜਾ ਹੋ ਕੇ ਬ੍ਰਾਹਮਣ ਨੂੰ ਭੂਮੀ ਦਾਨ ਨਹੀਂ ਕਰਦਾ, ਉਹ ਸੰਸਾਰ ਵਿੱਚ ਦੂਜੇ ਜਨਮ ਵਿੱਚ ਇੱਕ ਪਿੰਡ ਵਿੱਚ ਕੁਟੀਆ ਵੀ ਨਹੀਂ ਪਾ ਸਕਦਾ।

ਰਿਗਵੇਦ-ਸਾਰਾ ਸੰਸਾਰ ਦੇਵਤਿਆਂ ਦੇ ਅਧੀਨ ਹੈ। ਦੇਵਤੇ ਮੰਤਰਾਂ ਦੇ ਅਧੀਨ ਹਨ। ਮੰਤਰ ਬ੍ਰਾਹਮਣਾਂ ਦੇ ਅਧੀਨ ਹਨ। ਇਸ ਲਈ ਬ੍ਰਾਹਮਣਾਂ ਨੂੰ ਪੂਜੋ ਅਤੇ ਇਨ੍ਹਾਂ ਦਾ ਹੁਕਮ ਮੰਨੋ।

ਗਾਂਧੀ-ਬ੍ਰਾਹਮਣ ਹਿੰਦੂ ਧਰਮ ਅਤੇ ਮਾਨਵਤਾ ਦਾ ਸਭ ਤੋਂ ਚੰਗਾ ਫੁੱਲ ਹੈ। ਮੈਂ ਅਜਿਹਾ ਕੁਝ ਨਹੀਂ ਕਰਾਂਗਾ, ਜਿਸ ਨਾਲ ਇਹ ਮੁਰਝਾ ਜਾਵੇ।

ਰਾਮ ਚੰਦਰ (ਤੁਲਸੀ ਰਮਾਇਣ ਵਿੱਚ) ਅਰਣ ਕਾਂਡ (39-4) ਮੈਨੂੰ ਬ੍ਰਾਹਮਣ ਕੁਲ ਦਾ ਦੋਖੀ ਅੱਛਾ ਨਹੀਂ ਲਗਦਾ। (ਨੋਟ-ਤੁਲਸੀ ਰਮਾਇਣ ਮੁਗਲ ਅਕਬਰ ਦੇ ਸਮੇਂ ਲਿਖੀ ਗਈ)

ਤੁਲਸੀ ਰਮਾਇਣ ਬਾਲ ਕਾਂਡ (165-3)- ਭਲਾ ਬ੍ਰਾਹਮਣ ਅਤੇ ਗੁਰੂ ਦੇ ਤੋਂ ਕ੍ਰੋਧ ਤੋਂ ਕੌਣ ਬਚ ਸਕਦਾ ਹੈ ?

(204-3)-ਬ੍ਰਾਹਮਣ ਦਾ ਸਰਾਪ ਬਹੁਤ ਭਿਆਨਕ ਹੈ। ਇਹ ਕਿਸੇ ਵੀ ਹਾਲਤ ਟਲ ਨਹੀਂ ਸਕਦਾ। ਬ੍ਰਾਹਮਣ ਦਾ ਸਰਾਪ ਕਦੇ ਝੂਠ ਨਹੀਂ ਹੋ ਸਕਦਾ।

ਅਯੁਧਿਆ ਕਾਂਡ (126-2) ਬ੍ਰਾਹਮਣਾਂ ਦਾ ਖੁਸ਼ ਹੋਣਾ ਹੀ ਸਾਰੀਆਂ ਖੁਸ਼ੀਆਂ ਦੀ ਖਾਣ ਹੈ। ਬ੍ਰਾਹਮਣਾਂ ਦਾ ਕ੍ਰੋਧ ਕਰੋੜਾਂ ਕੁਲਾਂ ਨੂੰ ਭਸਮ ਕਰ ਦਿੰਦਾ ਹੈ।

ਉੱਤਰ ਕਾਂਡ (44-4)-ਸਾਰੇ ਨਰ-ਨਾਰੀ ਬ੍ਰਾਹਮਣਾਂ ਦੇ ਚਰਨਾਂ ਦੇ ਸੇਵਕ ਹਨ।

ਬ੍ਰਿਹਤ ਪਰਾਸ਼ਰ ਸੰਹਤਾ (ਅ-2)-ਬ੍ਰਾਹਮਣ, ਵੇਦ-ਵਿਰੁੱਧ ਕੰਮ ਕਰਨ 'ਤੇ ਵੀ ਦੋਸ਼ੀ ਨਹੀਂ ਹੁੰਦਾ।

ਸੰਵਰਤ ਸਹੰਤਾ (152-54, 166-168)-ਬ੍ਰਾਹਮਣ ਜਾਤ ਦੀ ਇਸਤਰੀ ਨਾਲ ਵਿਸ਼ਾ (ਭੋਗ) ਕਰਨ ਵਾਲੇ ਸ਼ੂਦਰ ਨੂੰ ਅੱਗ ਵਿੱਚ ਸੁੱਟ ਦੇਵੋ।

ਤੇਤਰੀਆ ਬ੍ਰਾਹਮਣ-ਸਾਰੀ ਸ੍ਰਿਸ਼ਟੀ ਬ੍ਰਹਮ ਤੋਂ ਬਣੀ (ਉਪਜੀ) ਹੈ। ਰਿਗਵੇਦ ਤੋਂ ਵੈਸ਼ ਬਣੇ, ਯਜੁਰ ਵੇਦ ਤੋਂ ਕਸ਼ੱਤਰੀ ਬਣੇ ਅਤੇ ਸਾਮਵੇਦ ਤੋਂ ਬ੍ਰਾਹਮਣ ਪੈਦਾ ਹੋਏ। ਵਿਸ਼ਨੂੰ (5, 19, 25)- ਜੇਕਰ ਸ਼ੂਦਰ, ਬ੍ਰਾਹਮਣ ਨੂੰ ਉਪਦੇਸ਼ ਦੇਵੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਹ ਸ਼ੂਦਰ ਦਾ ਮੂੰਹ ਗਰਮ ਤੇਲ ਨਾਲ ਭਰ ਦੇਵੇ।

ਅਪਸਤੰਭ ਧਰਮ ਸੂਤਰ (1, 4, 5)-ਚਾਰ ਵਰਣ ਹਨ। ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ। ਸ਼ੂਦਰ ਨਾਲੋਂ ਵੈਸ਼, ਵੈਸ਼ ਨਾਲੋਂ ਖੱਤਰੀ ਅਤੇ ਖੱਤਰੀ ਨਾਲੋਂ ਬ੍ਰਾਹਮਣ ਸ੍ਰੇਸ਼ਟ ਹਨ।

ਮਨੂੰ ਸਿਮਰਤੀ (5, 95)-ਬ੍ਰਾਹਮਣ, ਸ਼ੂਦਰ ਦੇ ਰਾਜ ਵਿੱਚ ਨਾ ਰਹੇ ਅਤੇ ਨਾ ਹੀ ਉਥੇ ਰਹੇ ਜਿੱਥੇ ਪਤਿਤ, ਨਾਸਤਕ ਤੇ ਨੀਚ ਰਹਿੰਦੇ ਹੋਣ। ਜੋ ਬ੍ਰਾਹਮਣ ਸ਼ੂਦਰ ਦਾ ਯੱਗ ਕਰਾਉਂਦਾ ਹੈ ਉਸ ਨੂੰ ਸ਼ਰਧਾ ਨਾਲ ਦੂਜੇ ਬ੍ਰਾਹਮਣ ਸਮਾਨ ਨਾ ਬੁਲਾਉ।

ਬਾਲਮੀਕੀ ਰਮਾਇਣ (4, 16, 22)-ਸਤਿਯੁਗ ਵਿੱਚ ਬ੍ਰਾਹਮਣ ਤੋਂ ਬਿਨਾਂ ਹੋਰ ਕੋਈ ਤਪੱਸਿਆ ਨਹੀਂ ਕਰ ਸਕਦਾ ਅਤੇ ਤਰੇਤਾ ਯੁੱਗ ਵਿੱਚ ਬ੍ਰਾਹਮਣ ਤੇ ਖੱਤਰੀ ਤਪੱਸਿਆ ਕਰ ਸਕਦੇ ਹਨ, ਹੋਰ ਕੋਈ ਨਹੀਂ।

ਰਿਗਵੇਦ (ਮੰਡਲ 10 ਸੂਤਰ 10, ਖੰਡ 11-12)-ਮੂੰਹ ਬ੍ਰਾਹਮਣ ਹੈ। ਬਾਹਾਂ ਖੱਤਰੀ, ਲੱਤਾਂ ਵੈਸ਼ ਅਤੇ ਪੈਰ ਸ਼ੂਦਰ ਹਨ।

ਮਨੂੰ ਸਿਮਰਤੀ (2/13)-ਦਸ ਸਾਲ ਦੇ ਬ੍ਰਾਹਮਣ ਅਤੇ ਸੌ ਸਾਲ ਦੇ ਖੱਤਰੀ ਨੂੰ ਕ੍ਰਮਵਾਰ ਪਿਤਾ ਅਤੇ ਪੁੱਤਰ ਸਮਝੋ।

ਮਨੂੰ ਸਿਮਰਤੀ (9/31, 18/93/9)-ਜਿਸ ਤਰ੍ਹਾਂ ਤੇਜ਼ ਵਾਲੀ ਅੱਗ ਸ਼ਮਸਾਨਘਾਟ ਵਿੱਚ ਮੁਰਦਿਆਂ ਨੂੰ ਜਲਾ ਕੇ ਅਪਵਿੱਤਰ ਨਹੀਂ ਹੁੰਦੀ, ਇਸੇ ਤਰ੍ਹਾਂ ਬ੍ਰਾਹਮਣ ਭੈੜੇ ਕੰਮ ਕਰਨ ਤੋਂ ਬਾਅਦ ਵੀ ਅਪਵਿੱਤਰ ਨਹੀਂ ਹੁੰਦਾ ਅਤੇ ਉਸ ਸਭ ਦੇ ਪੂਜਣਯੋਗ ਹੀ ਰਹੇਗਾ, ਕਿਉਂਕਿ ਬ੍ਰਾਹਮਣ ਪਰਮ ਦੇਵਤਾ ਸਰੂਪ ਹੈ।

ਮਨੂੰ ਸਿਮਰਤੀ (7/61)-ਜੋ ਬ੍ਰਾਹਮਣ ਆਪਣੇ ਧਰਮ ਦੇ ਭੇਦ ਕਿਸੇ ਸ਼ੂਦਰ ਨੂੰ ਸਿਖਾਏਗਾ ਤਾਂ ਉਹ ਉਸੇ ਸ਼ੂਦਰ ਦੇ ਸਾਥ ਨਰਕ ਵਿੱਚ ਸੁੱਟਿਆ ਜਾਵੇਗਾ।

ਮਨੂੰ ਸਿਮਰਤੀ (2-31)-ਬ੍ਰਾਮਹਣ ਦਾ ਨਾਉਂ ਮੰਗਲਕਾਰੀ, ਕਸ਼ੱਤਰੀ ਦਾ ਨਾਉਂ ਬਲਸ਼ਾਲੀ ਸੂਚਕ, ਵੈਸ਼ ਦਾ ਧਨਸ਼ਾਲੀ ਸੂਚਕ, ਸ਼ੂਦਰ ਦਾ ਘਿਰਣਾ ਅਤੇ ਨਿੰਦਨ ਯੋਗ ਹੋਣਾ ਚਾਹੀਦਾ ਹੈ।

ਆਂਗਰਸ ਸਿਮਰਤੀ :-ਜੋ ਬ੍ਰਾਹਮਣ ਸ਼ੂਦਰ ਦੇ ਪ੍ਰਣਾਮ ਨਾ ਕਰਨ 'ਤੇ ਵੀ 'ਤੇਰਾ ਕਲਿਆਣ ਹੋ' ਕਹਿ ਦਿੰਦਾ ਹੈ ਤਾਂ ਇਸ ਪਾਪ ਲਈ ਸ਼ੂਦਰ ਅਤੇ ਉਸ ਨੂੰ ਅਸੀਰਵਾਦ ਦੇਣ ਵਾਲਾ (ਬ੍ਰਾਹਮਣ) ਦੋਵੇਂ ਨਰਕਧਾਰੀ ਹੁੰਦੇ ਹਨ।

ਮਹਾਂਰਿਸ਼ੀ ਆਂਗਰਸ:-ਅਗਨੀ ਭੇਟ ਕਰਨ ਵਾਲਾ ਬ੍ਰਾਹਮਣ ਜੇ ਸ਼ੂਦਰ ਦਾ ਅੰਨ ਖਾ ਲਵੇ ਤਾਂ ਉਸ ਦਵਿਜ ਦੇ ਵੇਦ-ਪਾਠ, ਆਤਮਾ ਅਤੇ ਹਵਨ, ਤਿੰਨੇ ਭ੍ਰਸ਼ਟ ਹੋ ਜਾਂਦੇ ਹਨ।

ਮਨੂੰ ਸਿਮਰਤੀ (5-104):- ਬ੍ਰਾਹਮਣ ਨੂੰ ਚਾਹੀਦਾ ਹੈ ਕਿ ਉਹ ਕਿਸੇ ਵੀ ਸ਼ੂਦਰ ਨੂੰ ਬ੍ਰਾਹਮਣ ਦੀ ਮ੍ਰਿਤਕ ਦੇਹ ਨੂੰ ਵੀ ਨਾ ਛੂਹਣ ਦੇਵੇ, ਨਹੀਂ ਤਾ ਬ੍ਰਾਹਮਣ ਸਵਰਗ 'ਚ ਨਹੀਂ ਜਾ ਸਕੇਗਾ।

ਮਨੂੰ ਸਿਮਰਤੀ (2-283):-ਜਦੋਂ ਕੋਈ ਅਭਿਮਾਨੀ ਸ਼ੂਦਰ, ਬ੍ਰਾਹਮਣ ਦੀ ਬੋਦੀ, ਪੈਰ, ਦਾੜ੍ਹੀ, ਗਰਦਨ ਜਾਂ ਅੰਡਕੋਸ਼ ਨੂੰ ਹੱਥ ਪਾਵੇ ਤਾਂ ਰਾਜਾ ਬਿਨਾਂ ਕਿਸੇ ਵਿਚਾਰ ਕੀਤਿਆਂ, ਉਸ ਦੇ ਦੋਵੇਂ ਹੱਥ ਕਟਵਾ ਦੇਵੇ।(8-280) ਜਦੋਂ ਕੋਈ ਅਛੂਤ ਕਿਸੇ ਬ੍ਰਾਹਮਣ ਨੂੰ ਮਾਰਨ ਲਈ ਹੱਥ ਉਠਾਵੇ ਤਾਂ ਉਸਦਾ ਹੱਥ ਕਟਵਾ ਦੇਣਾ ਚਾਹੀਦਾ ਹੈ।

ਅਤਰੇ ਸਿਮਰਤੀ-ਜਦੋਂ ਚੰਡਾਲ ਅਤੇ ਬ੍ਰਾਮਹਣ ਇਕ ਹੀ ਦਰੱਖਤ ਤੇ ਚੜ੍ਹ ਕੇ ਫਲ ਖਾਂਦੇ ਹੋਣ ਤਾਂ ਉਸਦੇ ਪਛਤਾਵੇ ਲਈ ਬ੍ਰਾਹਮਣਾਂ ਤੋਂ ਦੇਸ਼ ਲੈ ਕੇ ਸਣੇ ਬਸਤਰ ਇਸ਼ਨਾਨ ਕਰੇ ਤੇ ਇਕ ਰਾਤ ਉਪਵਾਸ ਕਰਕੇ, ਪੰਚ ਗਵਿਆ ਪੀਵੇ ਤਾਂ ਹੀ ਅਪਵਿੱਤਰਤਾ ਦੂਰ ਹੋ ਸਕਦੀ ਹੈ।(ਨੋਟ-ਪੰਜ ਗਵਿਆ 3-3 ਮਾਸ਼ੇ ਗਊ ਦਾ ਗੋਬਰ ਤੇ ਪਿਸ਼ਾਬ ਅਤੇ 8-8 ਮਾਸ਼ੇ ਗਊ ਦਾ ਘਿਉ, ਦੁੱਧ ਅਤੇ ਦਹੀਂ)

ਔਸ਼ਨਿਸ਼ ਸਿਮਰਤੀ (32-34)-ਬ੍ਰਾਹਮਣ ਦੁਆਰਾ ਵੈਸ਼ ਇਸਤਰੀ ਨਾਲ ਚੋਰੀ-ਚੋਰੀ ਜਾਰਚਰਮ (ਭੋਗ) ਕਰਨ ਨਾਲ ਘੁਮਿਆਰ ਪੈਦਾ ਹੁੰਦਾ ਹੈ। ਉਹ ਮਿੱਟੀ ਦੇ ਬਰਤਨ ਬਣਾ ਕੇ ਰੋਜੀ ਕਮਾਵੇ।

ਯਮਨ ਬਾਲਕਿਆ ਸਿਮਰਤੀ (57)-ਬ੍ਰਾਹਮਣ ਤਿੰਨਾਂ ਵਰਣਾਂ ਦੀਆਂ ਕੁੜੀਆਂ ਨਾਲ ਵਿਆਹ ਕਰਵਾ ਸਕਦਾ ਹੈ। ਖੱਤਰੀ ਦੋ ਵਰਣਾਂ ਦੀਆਂ ਕੁੜੀਆਂ ਨਾਲ ਅਤੇ ਵੈਸ਼ ਆਪਣੇ ਹੀ ਵਰਣ ਦੀ ਕੁੜੀ ਨਾਲ ਵਿਆਹ ਕਰਵਾ ਸਕਦਾ ਹੈ।

ਵੇਦ ਵਿਆਸ ਸਿਮਰਤੀ (9-10)-ਬ੍ਰਾਹਮਣੀ ਅਤੇ ਸ਼ੂਦਰ ਪਿਤਾ ਤੋਂ ਪੈਦਾ ਹੋਇਆ ਚੰਡਾਲ ਧਰਮ ਤੋਂ ਵਰਜਿਤ ਹੁੰਦਾ ਹੈ।

ਅਪਸਤੰਭ ਸਿਮਰਤੀ (11)- ਸ਼ੂਦਰ ਦਾ ਅੰਨ ਪੇਟ ਵਿਚ ਹੋਵੇ ਤੇ ਉਹ ਬ੍ਰਾਹਮਣ ਮਰ ਜਾਵੇ ਤਾਂ ਉਹ ਸੂਰ ਜਾਂ ਕੁੱਤੇ ਦਾ ਜਨਮ ਲੈਂਦਾ ਹੈ।

ਰਮਾਇਣ ਬਾਲਮੀਕ (ਸੁੰਦਰ ਕਾਂਡ ਚੈਪਟਰ 28)-ਸਾਰੇ ਗਿਆਨ ਦਾ ਮਾਲਕ ਬ੍ਰਾਹਮਣ ਸੀ। ਰਾਜਾ ਬ੍ਰਾਹਮਣਾਂ ਦੀ ਸਲਾਹ ਨਾਲ ਹੀ ਰਾਜ ਚਲਾਉਂਦਾ ਸੀ।

ਮਨੂੰ ਸਿਮਰਤੀ (ਸ਼ਲੋਕ 95, 96, 98-99, 100-101 ਅਧਿ-1) ਬ੍ਰਾਹਮਣ ਦੇ ਮੂੰਹ ਰਾਹੀਂ ਦੇਵਤਾ ਲੋਕ ਆਪਣਾ ਹਿੱਸਾ ਅਤੇ ਪਿਤਰ ਲੋਕ ਆਪਣਾ ਹਿੱਸਾ ਖਾਂਦੇ ਹਨ। ਬ੍ਰਾਹਮਣ ਤੋਂ ਸ਼੍ਰੇਸ਼ਟ ਕੌਣ ਹੋ ਸਕਦਾ ਹੈ।

ਪਦਾਰਥਾਂ ਵਿੱਚੋਂ ਪ੍ਰਾਣੀ, ਪ੍ਰਾਣੀਆਂ ਵਿੱਚੋਂ ਬੁੱਧੀ ਜੀਵੀ, ਬੁੱਧੀ-ਜੀਵੀਆਂ ਵਿਚੋਂ ਮਨੁੱਖ ਸ਼੍ਰੇਸ਼ਟ ਹੈ ਅਤੇ ਮਨੁੱਖਾਂ ਵਿੱਚੋਂ ਬ੍ਰਾਹਮਣ ਦੀ ਦੇਹ ਧਰਮ ਦੀ ਦੇਹ ਹੈ। ਧਰਮ ਲਈ ਪੈਦਾ ਕੀਤਾ ਬ੍ਰਾਹਮਣ ਮੁਕਤੀ ਪ੍ਰਾਪਤ ਕਰਨ ਦੇ ਯੋਗ ਹੈ। ਜਨਮ ਲੈਣ ਤੋਂ ਹੀ ਬ੍ਰਾਹਮਣ ਸ਼੍ਰੇਸ਼ਟ ਧਰਮੀਂ ਮੰਨਿਆ ਜਾਂਦਾ ਹੈ, ਕਿਉਂਕਿ ਉਹ ਧਰਮ ਦੀ ਰੱਖਿਆ ਦੇ ਸਮਰੱਥ ਹੈ। ਪ੍ਰਿਥਵੀ ਤੇ ਜੋ ਵੀ ਹੈ, ਉਹ ਸਭ ਬ੍ਰਾਹਮਣ ਦਾ ਹੀ ਹੈ। ਬ੍ਰਹਮਾ ਦੇ ਮੁੱਖ ਤੋਂ ਪੈਦਾ ਹੋਣ ਕਰਕੇ ਤੇ ਪਵਿੱਤਰ ਹੋਣ ਕਾਰਨ ਉਹ ਪ੍ਰਿਥਵੀ ਦੇ ਸਾਰੇ ਧਨ ਦਾ ਮਾਲਕ ਹੈ। ਦੂਜੇ ਸਾਰੇ ਲੋਕ ਬ੍ਰਾਹਮਣ ਦੀ ਦਇਆ ਦੇ ਕਾਰਨ ਹੀ ਸਾਰੇ ਪਦਾਰਥ ਭੋਗ ਰਹੇ ਹਨ।

2 (9/313)- ਮਹਾਂ ਬਿਪਤਾ ਵਿਚ ਫਸ ਕੇ ਰਾਜਾ ਬ੍ਰਾਹਮਣਾਂ ਨੂੰ ਦੁੱਖੀ ਨਾ ਕਰੇ, ਕਿਉਂਕਿ ਦੁੱਖੀ ਬ੍ਰਾਹਮਣ, ਸੈਨਾ ਅਤੇ ਸਾਧਨਾਂ ਸਹਿਤ ਰਾਜੇ ਨੂੰ ਨਸ਼ਟ ਕਰ ਦਿੰਦੇ ਹਨ।

3 (9/315-316)-ਜੋ ਬ੍ਰਾਹਮਣ ਸਵਰਗ ਲੋਕ ਅਤੇ ਲੋਕਪਾਲਾਂ ਦੀ ਰਚਨਾ ਕਰਦੇ ਹਨ ਅਤੇ ਜੋ ਕ੍ਰੋਧੀ ਹੋ ਕੇ ਸਰਾਪ ਆਦਿ ਨਾਲ ਦੇਵਤਿਆਂ ਨੂੰ ਵੀ ਅਦੇਵ ਬਣਾ ਦਿੰਦੇ ਹਨ, ਉਹਨਾਂ ਨੂੰ ਦੇਵ-ਪਨ ਤੋਂ ਡੇਗ ਸਕਦੇ ਹਨ, ਉਹਨਾਂ ਬ੍ਰਾਹਮਣਾਂ ਨੂੰ ਪੀੜਤ ਕਰਨ ਵਾਲਾ ਕਿਹੜਾ ਆਦਮੀ ਤਰੱਕੀ ਕਰ ਸਕਦਾ ਹੈ?

4 (9/316)-ਯੱਗ ਆਦਿ ਕਰਾਉਣ ਵਾਲੇ ਬ੍ਰਾਹਮਣਾਂ ਦੇ ਆਸਰੇ ਹੀ ਪ੍ਰਿਥਵੀ-ਲੋਕ ਅਤੇ ਇੰਦਰ-ਲੋਕ ਸਥਿਤ ਹਨ।

(317) ਮੂਰਖ ਅਤੇ ਵਿਦਵਾਨ ਦੋਨੋਂ ਬ੍ਰਾਹਮਣ ਹੀ ਸ਼੍ਰੇਸ਼ਟ ਦੇਵਤਾ ਹਨ।

(318)-ਜੇ ਬ੍ਰਾਹਮਣ ਨਿੰਦਣ ਯੋਗ ਕੰਮਾਂ 'ਚ ਲੱਗ ਜਾਵੇ ਤਾਂ ਵੀ ਉਹ ਪੂਜਣ ਯੋਗ ਹੈ।

(319) ਕਿਉਂਕਿ ਬ੍ਰਾਹਮਣ ਸਭ ਤੋਂ ਉੱਤਮ ਦੇਵਤਾ ਹੈ।

ਮਨੂੰ (8/22)- ਜਿਸ ਰਾਜੇ ਦੇ ਰਾਜ ਵਿਚ ਬ੍ਰਾਹਮਣ ਨਾ ਹੋਣ ਉਹ ਰਾਜ ਪੀੜਤ ਹੋ ਕੇ ਨਸ਼ਟ ਹੋ ਜਾਂਦਾ ਹੈ।

(9/322)-ਬ੍ਰਾਮਹਣ ਤੋਂ ਬਿਨਾਂ ਕਸ਼ੱਤਰੀ ਅਤੇ ਕਸ਼ੱਤਰੀ ਤੋਂ ਬਿਨਾਂ ਬ੍ਰਾਹਮਣ, ਦੋਹਾਂ ਲੋਕਾਂ ਵਿਚ ਮਾਨਤਾ ਨਹੀਂ ਪਾ ਸਕਦੇ।

(11/13) ਜਦੋਂ ਕਿਸੇ ਕਸ਼ੱਤਰੀ ਆਦਿ ਤੋਂ ਧਨ ਨਾ ਮਿਲੇ ਤਾਂ ਬ੍ਰਾਹਮਣ ਬੇ-ਰਹਿਮੀ ਨਾਲ ਸ਼ੂਦਰ ਦੇ ਘਰੋਂ ਖੋਹ ਲਵੇ।

(7/133)-ਬਹੁਤ ਗਰੀਬ ਹੋ ਜਾਣ ਤੇ ਵੀ ਰਾਜਾ ਬ੍ਰਾਹਮਣ ਤੋਂ ਟੈਕਸ ਨਾ ਲਵੇ ਬਲਕਿ ਧਿਆਨ ਰੱਖੇ ਕਿ ਉਸਦੇ ਦੇਸ਼ ਵਿੱਚ ਰਹਿੰਦਾ ਬ੍ਰਾਹਮਣ ਭੁੱਖ ਨਾਲ ਦੁੱਖੀ ਨਾ ਹੋਵੇ।

(7-134) ਜਿਸ ਰਾਜੇ ਦੇ ਦੇਸ਼ ਵਿੱਚ ਬ੍ਰਾਹਮਣ ਭੁੱਖ ਨਾਲ ਮਰਦਾ ਹੋਵੇ, ਉਥੇ ਰਾਜੇ ਦਾ ਸਾਰਾ ਰਾਜ ਹੀ ਭੁੱਖ ਨਾਲ ਪੀੜਤ ਹੋ ਜਾਂਦਾ ਹੈ। ਰਾਜ ਵਿਚ ਖਤਰਨਾਕ ਕਾਲ ਪੈ ਸਕਦਾ ਹੈ।

(6/135-136)-ਜਿਸ ਤਰ੍ਹਾਂ ਪਿਤਾ ਸਕੇ ਪੁੱਤਰ ਦੀ ਰੱਖਿਆ ਕਰਦਾ ਹੈ, ਉਸੇ ਤਰ੍ਹਾਂ ਹੀ ਰਾਜਾ ਬ੍ਰਾਹਮਣ ਦੀ ਰੱਖਿਆ ਕਰੇ। ਰਾਜੇ ਦੁਆਰਾ ਸੁਰੱਖਿਅਤ ਬ੍ਰਾਹਮਣ ਪ੍ਰਤੀ ਦਿਨ ਜੋ ਧਰਮ ਦੇ ਕੰਮ ਕਰਦਾ ਹੈ, ਉਸ ਨਾਲ ਰਾਜੇ ਦੀ ਉਮਰ, ਉਸ ਦਾ ਧਨ ਅਤੇ ਰਾਜ ਵਧਦਾ ਰਹਿੰਦਾ ਹੈ।

(7/79)-ਰਾਜਾ ਵੱਡੀਆਂ-ਵੱਡੀਆਂ ਦਖਸ਼ਣਾਂ ਵਾਲਾ ਯੱਗ ਕਰੇ। ਧਰਮ ਕਰਮ ਲਈ ਬ੍ਰਾਹਮਣਾ ਨੂੰ ਇਸਤਰੀ, ਘਰ, ਮੋਟਰ-ਗੱਡੀ, ਖਾਧ ਪਦਾਰਥ ਤੇ ਧਨ ਦੇਵੇ।

(7/82) ਬ੍ਰਾਹਮਣ ਨੂੰ ਦਿੱਤੇ ਦਾਨ ਨੂੰ ਚੋਰ ਚਰਾਉਂਦੇ ਨਹੀਂ, ਦੁਸ਼ਮਣ ਖੋਹਦੇ ਨਹੀਂ।

(7/85) ਗੈਰ ਬ੍ਰਾਹਮਣ ਨੂੰ ਦਾਨ ਦੇਣ ਲਈ ਸਧਾਰਨ ਫਲ ਮਿਲਦਾ ਹੈ। ਬ੍ਰਾਹਮਣਾਂ ਵਾਲੇ ਕੰਮ ਕਰਨ ਵਾਲੇ, ਜਾਤ ਮਾਤਰ ਬ੍ਰਾਹਮਣ ਨੂੰ ਦਾਨ ਦੇ ਕੇ ਦੁੱਗਣਾ ਫਲ ਮਿਲਦਾ ਹੈ। ਵਿਦਵਾਨ ਬ੍ਰਾਹਮਣ ਨੂੰ ਦਾਨ ਦੇਣ ਨਾਲ ਦਸ ਲੱਗ ਗੁਣਾ ਫਲ ਮਿਲਦਾ ਹੈ। ਵੇਦਾਂ ਦੇ ਗਿਆਤਾ ਬ੍ਰਾਹਮਣਾ ਨੂੰ ਦਾਨ ਦੇਣ ਦਾ ਇੰਨਾ ਫਲ ਮਿਲਦਾ ਹੈ ਕਿ ਉਸਦਾ ਹਿਸਾਬ ਨਹੀਂ ਕੀਤਾ ਜਾ ਸਕਦਾ।

(4/166)-ਜਾਣ ਬੁੱਝ ਕੇ ਕਰੋਧ ਨਾਲ ਜੋ ਬ੍ਰਾਹਮਣ ਨੂੰ ਇਕ ਤਿਣਕੇ ਨਾਲ ਵੀ ਮਾਰੇ ਉਹ 21 ਵਾਰ ਕੁੱਤੇ ਬਿੱਲਿਆਂ ਦੀਆਂ ਪਾਪ ਜੋਨੀਆਂ 'ਚ ਜਨਮ ਲੈਂਦਾ ਹੈ।

ਮਨੂੰ (167, 168, 169) ਜੋ ਬ੍ਰਾਹਮਣ ਦੇ ਖੂਨ ਵਿਚੋਂ ਖੂਨ ਗਿਰਾਉਂਦਾ ਹੈ, ਉਹ ਮਰਨ ਤੋਂ ਬਾਦ ਬਹੁਤ ਵੱਡੇ ਦੁੱਖ ਪਾਉਂਦਾ ਹੈ। ਬ੍ਰਾਹਮਣ ਦਾ ਖੂਨ ਡਿੱਗ ਕੇ ਜਿੰਨੇ ਕਣਾਂ ਨੂੰ ਗਿੱਲਾ ਕਰਦਾ ਹੈ, ਉਤਨੇ ਵਰਸ਼ ਤਕ ਹਮਲਾ ਕਰਨ ਵਾਲੇ ਨੂੰ ਗਿੱਦੜ ਕੁੱਤੇ ਅਤੇ ਗਿਰਝਾਂ ਆਦਿ ਖਾਂਦੇ ਹਨ।

(4/39)-ਜੇ ਰਸਤੇ ਵਿਚ ਬ੍ਰਾਹਮਣ ਮਿਲ ਜਾਵੇ ਤਾਂ ਮਿਲਣ ਵਾਲਾ ਆਦਮੀ ਪਹਿਲਾਂ ਬ੍ਰਾਹਮਣ ਨੂੰ ਪ੍ਰਨਾਮ ਕਰੇ, ਫਿਰ ਪੂਜਾ ਕਰੇ ਤੇ ਫਿਰ ਅੱਗੇ ਜਾਵੇ।

(4/48) ਬ੍ਰਾਹਮਣ ਬਹੁਤ ਪਵਿੱਤਰ ਹੈ। ਇਸ ਕਰਕੇ, ਉਸ ਨੂੰ ਦੇਖਦੇ ਹੋਏ ਪਿਸ਼ਾਬ ਵੀ ਨਹੀਂ ਕਰਨਾ ਚਾਹੀਦਾ।

(3/209)-ਸਰਾਧਾਂ ਵਿਚ ਬ੍ਰਾਹਮਣ ਨੂੰ ਆਸਣ ਤੇ ਬਿਠਾ ਕੇ ਉਸ ਦੀ ਪੂਜਾ ਕਰੋ।

(3/237)- ਜੋ ਵਸਤੂ ਉਸਨੂੰ ਪਸੰਦ ਹੈ, ਉਸ ਨੂੰ ਖੁਸ਼ੀ ਨਾਲ ਪਰੋਸੋ।

'ਪਰਾਸ਼ਰ ਸਿਮਰਤੀ (2/17)-ਜੋ ਬ੍ਰਾਹਮਣ ਤੋਂ ਜਪ-ਤਪ ਕਰਵਾਉਂਦਾ ਹੈ, ਉਹਨਾਂ ਨੂੰ ਦਾਨ ਦਖਸ਼ਨਾ ਦਿੰਦਾ ਹੈ, ਉਸ ਨੂੰ ਜਪ ਤਪ ਦਾ ਪੂਰਾ ਫਲ ਮਿਲਦਾ ਹੈ।

(7/38-39) ਅਗਨੀ, ਜਲ, ਵੇਦ, ਸੋਮ, ਵਾਯੂ ਇਹ ਸਭ ਬ੍ਰਾਹਮਣ ਦੇ ਸੱਜੇ ਕੰਨ ਵਿਚ ਹਨ।

(8/30) ਵੇਦ ਜਾਨਣ ਵਾਲਾ ਬ੍ਰਾਹਮਣ ਸਰਲਭੱਖੀ (ਭਾਵ ਮੀਟ ਸ਼ਰਾਬ ਤੇ ਹੋਰ ਕਰ ਪ੍ਰਕਾਰ ਦੇ ਕਰਮ) ਹੋ ਕੇ ਵੀ ਪਵਿੱਤਰ ਰਹਿੰਦਾ ਹੈ।

(8/43) ਜੋ ਆਦਮੀ, ਬ੍ਰਾਹਮਣ ਦੀ ਰਾਖੀ ਲਈ ਜਾਨ ਦੀ ਬਾਜੀ ਲਗਾ ਦੇਵੇ ਤਾਂ ਉਹ ਹੱਤਿਆ ਵਰਗੇ ਮਾੜੇ ਅਪਰਾਧ ਤੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ।

(8/49, 50) ਗਊ ਹੱਤਿਆ ਬਹੁਤ ਵੱਡਾ ਪਾਪ ਹੈ। ਪ੍ਰੰਤੂ ਬ੍ਰਾਹਮਣਾਂ ਨੂੰ ਭੋਜਨ ਕਰਵਾ ਕੇ, ਉਹਨਾਂ ਨੂੰ ਦਾਨ ਦਖਸ਼ਣਾ ਦੇਣ ਨਾਲ ਗਊ ਹੱਤਿਆ ਪਾਪ ਨਸ਼ਟ ਹੋ ਜਾਂਦਾ ਹੈ।

ਪਰਾਸ਼ਰ ਸਿਮਰਤੀ (8/17)-ਤਿੰਨ ਚਾਰ ਬ੍ਰਾਹਮਣ ਜਿਸ ਨੂੰ ਪਵਿਤਰ ਕਹਿ ਦੇਣ, ਉਹ ਉਸੇ ਤਰ੍ਹਾਂ ਪਾਪ ਰਹਿਤ ਹੋ ਜਾਂਦਾ ਹੈ ਤੇ ਸ਼ੁੱਧ ਹੋ ਜਾਂਦਾ ਹੈ, ਜਿਵੇਂ ਪੱਥਰ ਉਪਰੋਂ ਬਿਲਕੁਲ ਸੁੱਕ ਜਾਂਦਾ ਹੈ।

(12/53)- ਜੋ ਬ੍ਰਾਹਮਣ ਬਰਤਨ ਨਾਲ ਪਾਣੀ ਪੀਂਦਾ ਹੈ, ਹੱਥਾਂ ਨਾਲ ਨਹੀਂ, ਉਹ ਹਰ ਹਾਲਤ ਕੁੱਤੇ ਦੀ ਜੂਨ ਜਨਮਦਾ ਹੈ।

(11/6) ਜਦੋਂ ਬ੍ਰਾਹਮਣ ਮੇਂਡਕ (ਡੱਡੂ) ਤੇ ਚੂਹੇ ਦਾ ਮਸਾ ਖਾ ਲਵੇ ਤਾਂ ਉਸ ਨੂੰ ਇਕ ਦਿਨ ਜੌਂ ਖਾ ਲੈਣੇ ਚਾਹੀਦੇ ਹਨ ਉਸ ਤੇ ਬੁਰੇ ਪ੍ਰਭਾਵ ਨਹੀਂ ਪੈਣਗੇ।

ਯਜੁਰ ਵੇਦ-ਹੋਰ ਆਦਮੀ ਦੇ ਮੁਕਾਬਲੇ ਬ੍ਰਾਹਮਣਾਂ ਨੂੰ ਮਾਰਨਾ ਘੋਰ ਜ਼ੁਲਮ ਹੈ।

ਰਮਾਇਣ ਤੁਲਸੀ ਦਾਸ- ਬ੍ਰਾਮਹਣ ਦੀ ਨਿੰਦਿਆ ਕਰਨ ਵਾਲਾ ਅਨੇਕ ਜਨਮ ਭੋਗ ਕੇ ਕਾਂ ਦੇ ਜਾਮੇਂ ਪੈਂਦਾ ਹੈ।

ਅਪਸਤੰਵ ਧਰਮ ਸੂਤਰ- ਬ੍ਰਾਹਮਣ ਰੱਬ ਨੂੰ ਵੀ ਸਰਾਪ ਦੇ ਸਕਦਾ ਹੈ। ਬ੍ਰਾਹਮਣ ਦੇ ਪੈਰਾਂ ਵਿਚ ਕਾਲ ਵੀ ਸਿਰ ਝੁਕਾ ਦਿੰਦਾ ਹੈ।

"ਈਸਟ ਇੰਡੀਆ ਕੰਪਨੀ" ਨੇ 1817 ਤੱਕ ਬ੍ਰਾਹਣ ਨੂੰ ਮੌਤ ਦੀ ਸਜ਼ਾ ਤੋਂ ਛੋਟ ਦੇ ਰੱਖੀ ਸੀ। ਇਹ ਛੋਟ ਹਿੰਦੂ ਧਾਰਮਿਕ ਗਰੰਥਾਂ ਦੇ ਹੁਕਮ ਨਾਮਿਆਂ ਅਨੁਸਾਰ ਸੀ।

ਰਮਾਇਣ ਤੁਲਸੀ ਦਾਸ- ਜੋ ਆਦਮੀ ਬ੍ਰਾਹਮਣਾਂ ਦੀ ਉੱਚਤਾ ਸਵੀਕਾਰ ਨਹੀਂ ਕਰਦੇ। ਉਹਨਾਂ ਨੂੰ ਰਾਮ ਕਥਾ ਨਹੀਂ ਸੁਣਾਉਣੀ ਚਾਹੀਦੀ।

ਜਦੋਂ ਬ੍ਰਾਹਮਾਂ ਨੂੰ ਕਰੋਧ ਹੋਵੇ ਤਾਂ ਬ੍ਰਾਹਮਣ ਬਚਾ ਲੈਂਦਾ ਹੈ। ਪਰੰਤੂ ਜਦ ਬ੍ਰਾਹਮਣ ਕ੍ਰੋਧਵਾਨ ਹੋ ਜਾਵੇ ਤਾਂ ਕੋਈ ਬਚਾਉਣ ਵਾਲਾ ਨਹੀਂ ਹੈ।

ਬ੍ਰਾਹਮਣਾਂ ਦਾ ਸਰਾਪ ਬਹੁਤ ਭਿਆਨਕ ਹੁੰਦਾ ਹੈ। ਇਸ ਨੂੰ ਕਿਸੇ ਤਰ੍ਹਾਂ ਵੀ ਟਾਲਿਆ ਨਹੀਂ ਜਾ ਸਕਦਾ।

ਰਮਾਇਣ ਤੁਲਸੀ ਦਾਸ)- ਜੋ ਮਨ ਸ਼ੁੱਧ ਕਰਮ ਨਾਲ ਛਲ ਕਪਟ ਛੱਡ ਕੇ ਬ੍ਰਾਹਮਣ ਦੀ ਸੇਵਾ ਕਰਦਾ ਹੈ, ਤਾਂ ਉਸਦੇ ਮੈਂ (ਰਾਮ), ਬ੍ਰਹਮਾਂ ਅਤੇ ਸ਼ਿਵ ਜੀ ਵਰਗੇ ਦੇਵਤਾ ਵੱਸ ਵਿਚ ਜਾਂਦੇ ਹਨ।

ਬ੍ਰਾਹਮਣ ਚਾਹੇ ਸਰਾਪ ਦੇਵੇ, ਚਾਹੇ ਮਾਰ ਦੇਵੇ, ਚਾਹੇ ਗਲ੍ਹਾਂ ਕੱਢੇ, ਫਿਰ ਵੀ ਪੂਜਣ ਯੋਗ ਚਾਹੇ ਉਹ ਚਰਿਤਰ-ਰਹਿਤ ਵੀ ਕਿਉਂ ਨਾ

ਹੋਵੇ, ਚਾਹੇ ਉਸ ਵਿਚ ਕੋਈ ਵੀ ਅਵਗੁਣ ਹੋਵੇ, ਚਾਹੇ ਉਹ ਬਿਲਕੁਲ ਅਗਿਆਨੀ ਹੋਵੇ, ਜੇ ਉਹ ਬ੍ਰਾਹਮਣ ਹੈ ਤਾਂ ਪੂਜਨ ਯੋਗ ਹੈ।

ਮਹਾਂ ਭਾਰਤ (ਸ਼ਾਂਤੀ ਪਰਵ 188) ਬ੍ਰਾਹਮਣ ਗੋਰੇ ਰੰਗ ਦੇ, ਕਸ਼ੱਤਰੀ ਲਾਲ ਰੰਗ ਦੇ, ਵੈਸ਼ ਪੀਲੇ ਰੰਗ ਦੇ ਅਤੇ ਸ਼ੂਦਰ ਕਾਲੇ ਰੰਗ ਦੇ ਹੁੰਦੇ ਹਨ।

ਤੁਲਸੀ ਰਮਾਇਣ (ਬਾਲ ਕਾਂਡ 149) ਇਕ ਵਾਰ ਬ੍ਰਾਹਮਣ ਨਾਰਦ ਨੇ ਭਗਵਾਨ ਨੂੰ ਹੀ ਸਰਾਪ ਦੇ ਦਿੱਤਾ।

ਬਾਲ ਕਾਂਡ (149-1, 3) ਬ੍ਰਾਹਮਣ ਦਾ ਕੋਈ ਪਾਰ ਨਹੀਂ ਪਾ ਸਕਦਾ। ਹੇ ਰਾਜਨ ਤੇਰਾ ਨਾਸ਼ ਹੋਏਗਾ ਤਾਂ ਸਿਰਫ ਬ੍ਰਾਹਮਣ ਦੇ ਸਰਾਪ ਨਾਲ ਹੀ ਹੋਏਗਾ।

ਰਾਮ ਚੰਦਰ (ਸੁੰਦਰ ਕਾਂਡ 49)- ਜੋ ਗੁਣਧਾਰੀ ਬ੍ਰਾਹਮਣ ਦੇ ਉਪਾਸ਼ਕ ਹਨ, ਜਿਨ੍ਹਾਂ ਦਾ ਬ੍ਰਾਹਮਣਾਂ ਦੇ ਚਰਨਾਂ ਨਾਲ ਪ੍ਰੇਮ ਹੈ ਉਹ ਲੋਕ ਮੈਨੂੰ ਆਪਣੇ ਪ੍ਰਾਣਾਂ ਵਾਂਗ ਪਿਆਰੇ ਹਨ।

ਅਥਰਵ ਵੇਦ (ਕਾਂਡ 3 ਸੂਚਕ 32) ਜੋ ਬ੍ਰਾਹਮਣ ਯੱਗ ਵਿਚ ਬੈਲ ਦੀ ਬਲੀ ਦਿੰਦਾ ਹੈ ਉਸਦੀ ਸਾਰੇ ਦੇਵਤਾ ਸਹਾਇਤਾ ਕਰਦੇ ਹਨ। ਐਤਰੈਅ ਬ੍ਰਾਹਮਣ ਲਈ ਹਰ ਦਿਨ ਗਊ ਮਾਸ ਛੱਕਣ ਦਾ ਦਿਨ ਸੀ। ਬ੍ਰਾਹਮਣ ਸਭ ਤੋਂ ਵੱਧ ਮਾਸ ਖਾਂਦੇ ਸਨ। ਬ੍ਰਾਹਮਣ ਗੁਰੂ ਦਰੋਣਾਚਾਰੀਆ ਨੇ ਆਦਿਵਾਸੀ ਭੀਲ ਲੜਕੇ ਏਕਲੱਵਯ ਦਾ ਅੰਗੂਠਾ ਧੋਖੇ ਨਾ ਦਾਨ-ਦੱਖਨ ਤੇ ਨਾਮ ਕਟਵਾਇਆ ਤਾਂ ਕਿ ਉਹ ਆਰੀਅਨ ਹਮਲਾਵਰਾਂ ਲਈ ਖਤਰਾ ਨਾ ਬਣ ਸਕੇ।

ਤੁਲਸੀ ਰਮਾਇਣ-ਵਰ ਦੇ ਬਲ ਨਾਲ ਬ੍ਰਾਹਮਣ ਸਦਾ ਬਲਵਾਨ ਰਹਿੰਦੇ ਹਨ। ਉਹਨਾਂ ਦੇ ਕ੍ਰੋਧ ਤੋਂ ਰੱਖਿਆ ਕਰਨ ਵਾਲਾ ਕੋਈ ਨਹੀਂ।

ਉੱਤਰ ਕਾਂਡ (157) ਸ਼ੂਦਰ ਲੋਕ ਬ੍ਰਾਹਮਣ ਦੇ ਨਾਲ ਵਿਵਾਦ ਕਰਦੇ ਹਨ ਤੇ ਕਹਿੰਦੇ ਕਿ ਅਸੀਂ ਤੁਹਾਡੇ ਨਾਲੋਂ ਕਿਹੜੀ ਗੱਲੋਂ ਘੱਟ ਹਾਂ ? ਇਹ ਕਹਿਕੇ ਅੱਖਾਂ ਦਖਾਉਂਦੇ ਹਨ ਕਿ ਜੋ ਬ੍ਰਾਹਮਣ (ਕੁਦਰਤੀ ਪਸਾਰ) ਨੂੰ ਜਾਣਦਾ ਹੈ, ਉਹੀ ਬ੍ਰਾਹਮਣ ਹੈ।

ਬਾਲ ਕਾਂਡ (146-3, 4) -ਜਦੋਂ ਜਦੋਂ (ਬ੍ਰਾਹਮਣਵਾਦ) ਦੀ ਹਾਨੀ ਹੁੰਦੀ ਹੈ, ਨੀਚ (ਭਾਰਤੀ ਆਦਿਵਾਸੀ ਦਰਾਵੜ ਨਾਗ) ਹੰਕਾਰੀ (ਰਾਵਣ, ਹਰਨਾਖਸ਼ ਤੇ ਬਾਲੀ ਵਰਗੇ ਕੌਮ ਰੱਖਿਅਕ), ਅਸੁਰ (ਦੈਂਤ, ਰਾਖਸ਼, ਦਾਨਵ, ਬਾਨਰ ਸ਼ੂਦਰ ਆਦਿ ਵੱਧ ਜਾਂਦੇ ਹਨ, ਜਿਸ ਤੋਂ ਬ੍ਰਾਹਮਣ, ਗੁਰੂ ਦੇਵਤੇ ਅਤੇ ਧਰਤੀ ਦੁੱਖ ਪਾਉਂਦੇ ਹਨ ਤਾਂ ਪ੍ਰਭੂ ਰੂਪ ਧਾਰਨ ਕਰਕੇ ਸੱਜਨ ਲੋਕਾਂ ਦੇ ਦੁੱਖ ਦੂਰ ਕਰਦਾ ਹੈ।

ਬਾਲ ਕਾਂਡ (224) ਭਗਵਾਨ ਨੇ ਗਊ, ਦੇਵਤਾ ਅਤੇ ਸੰਤਾਂ ਦੇ ਹਿਤਾਂ ਦੀ ਰਾਖੀ ਲਈ ਮਨੁੱਖ ਦਾ ਰੂਪ ਧਾਰਨ ਕੀਤਾ।

ਬਾਲ ਕਾਂਡ (230-3) ਭਗਵਾਨ (ਭਾਵ ਰਾਮ ਚੰਦਰ) ਦੀ ਛਾਤੀ ਤੇ ਬ੍ਰਾਹਮਣ ਦੇ ਚਰਨ ਦਾ ਹੀ ਚਿੰਨ ਸੀ।

ਤੁਲਸੀ-ਬ੍ਰਾਹਮਣ ਜਨਮ ਤੋਂ ਹੀ ਦੇਵਤਿਆਂ ਦਾ ਦੇਵਤਾ ਹੈ। ਸੰਸਾਰ ਵਿਚ ਇਕ ਹੀ ਪੂਜਾ ਹੈ ਉਹ ਹੈ ਬ੍ਰਾਹਮਣਾਂ ਨੂੰ ਪੂਜਣਾ।

ਬਾਲ ਕਾਂਡ (284-1) ਹੇ ਦੇਵਤਾ, ਬ੍ਰਾਹਮਣ ਅਤੇ ਗਊ ਦੀ ਰੱਖਿਆ ਕਰਨ ਵਾਲੇ! ਆਪ ਕੀ ਜੈ ਹੋ।

ਤੁਲਸੀ ਰਮਾਇਣ ਅਰਣ ਕਾਂਡ (15-3) ਪਹਿਲਾਂ ਤਾਂ ਬ੍ਰਾਹਮਣਾਂ ਦੇ ਚਰਨਾਂ 'ਚ ਅਥਾਹ ਪ੍ਰੀਤ ਹੋਵੇ ਅਤੇ ਵੇਦ-ਰੀਤੀ ਅਨੁਸਾਰ ਆਪਣੇ ਆਪਣੇ ਵਰਣ (ਭਾਵ-ਜਾਤ ਕਰਮ) ਕਰਮ ਵਿਚ ਲੱਗਾ ਰਹੇ।

ਮਨੂੰ ਸਿਮਰਤੀ (ਅਧਿ-2) ਜੋ ਪ੍ਰਾਣੀ ਸਵੇਰੇ ਸ਼ਾਮ ਗਾਇਤ੍ਰੀ ਪਾਠ ਕਰੇ ਤਾਂ ਉਸਨੂੰ ਤਿੰਨ ਵੇਦ ਪੜ੍ਹਨ ਸਮਾਨ ਫਲ ਮਿਲਦਾ ਹੈ।

ਗਾਇਤ੍ਰੀ ਨੂੰ ਬ੍ਰਹਮਾ (ਆਦਿ ਬ੍ਰਾਹਮਣ) ਅਤੇ ਵੇਦ ਦੇ ਮੁੱਖ ਸਮਝਣਾ ਚਾਹੀਦਾ ਹੈ।

ਮਹਾਂ ਆਦਿ ਪਰਵ (ਅਧਿ-104) ਬ੍ਰਹਮ ਪੁਰਾਣ-ਕਿਸੇ ਗੁਣਵਾਨ ਬ੍ਰਾਹਮਣ ਨੂੰ ਧਨ ਦੇ ਕੇ ਬਲਾਓ ਜੋ ਵਸਤ੍ਰ ਵੀਰਜ ਨਾਲ ਇਸਤਰੀਆਂ ਵਿਚ ਸੰਤਾਨ ਪੈਦਾ ਕਰ ਸਕੇ।

ਵਸ਼ਿਸ਼ਠ ਧਰਮ ਸੂਤਰ (6-26)-ਜਿਸ ਬ੍ਰਾਹਮਣ ਨੇ ਸ਼ੂਦਰ ਦਾ ਅੰਨ ਨਾ ਖਾਧਾ ਹੋਵੇ, ਉਹ ਸਰਬ ਉੱਤਮ ਪਾਤਰ ਹੈ।

(6, 27, 19) ਜਦੋਂ ਬ੍ਰਾਹਮਣ ਸ਼ੂਦਰ ਦਾ ਅੰਨ ਖਾ ਕੇ ਮਰ ਜਾਵੇ ਤਾਂ ਉਹ ਸ਼ੂਦਰ ਦੇ ਘਰ ਜਨਮ ਲਵੇਗਾ ਜਾਂ ਪਿੰਡ ਦਾ ਕੁੱਤਾ ਹੋਵੇਗਾ।

* * *

# ਆਦਿਵਾਸੀ (ਸ਼ੂਦਰ) ਦੀ ਨੀਚਤਾ ਸਥਾਪਤ ਕਰਨ ਬਾਰੇ

ਰਿਗਵੇਦ (ਮੰਡਲ, ਸੂਤਰ 10 ਮੰਤਰ 11-12):-ਮੂੰਹ ਬ੍ਰਾਹਮਣ, ਬਾਹਾਂ ਖੱਤਰੀ ਹਨ। ਲੱਤਾਂ ਵੈਸ਼ ਹਨ ਤੇ ਪੈਰ ਸ਼ੂਦਰ ਹਨ।

ਮਨੂੰ ਸਿਮਰਤੀ (8/415): ਜੋ ਯੁੱਧ ਵਿਚੋਂ ਜਿੱਤ ਕੇ ਲਿਆਂਦੇ ਗਏ, ਉਹਨਾਂ ਨੂੰ ਦਾਸ ਹੀ ਬਣਾਇਆ ਗਿਆ।

ਮਨੂੰ (8/418): ਰਾਜੇ ਨੂੰ ਚਾਹੀਦਾ ਹੈ ਕਿ ਉਹ ਸਖਤੀ ਨਾਲ ਸ਼ੂਦਰਾਂ ਨੂੰ ਉਹਨਾਂ ਲਈ ਨੀਯਤ ਕੀਤੇ ਹੋਏ ਕੰਮ ਕਰਨ ਲਈ ਲਾਵੇ। ਅਗਰ ਉਹ ਆਪਣੇ ਨੀਯਤ ਕੀਤੇ ਕੰਮ ਤੋਂ ਮੁਨਕਰ ਹੋਣਗੇ ਤਾਂ ਉਹ ਸਾਰੇ ਜਗਤ ਨੂੰ ਹੀ ਪ੍ਰੇਸ਼ਾਨੀ ਵਿਚ ਪਾ ਦੇਣਗੇ।

ਮਨੂੰ (11/13): ਜਦੋਂ ਯੱਗ ਦੇ ਦੋ ਜਾਂ ਤਿੰਨ ਹਿੱਸੇ ਅਪੂਰਨ ਰਹਿ ਜਾਣ ਤਾਂ ਸ਼ੂਦਰਾਂ ਦੇ ਘਰਾਂ ਨੂੰ ਲੁੱਟ ਕੇ ਯੱਗ ਨੂੰ ਪੂਰਾ ਕੀਤਾ ਜਾਵੇ।

ਗੀਤਾ (4/7, 4/8) ਕ੍ਰਿਸ਼ਨ: ਜਦੋਂ ਵੀ ਧਰਮ ਦਾ ਪਤਨ ਅਤੇ ਅਧਰਮ ਦਾ ਬੋਲਬਾਲਾ ਹੁੰਦਾ ਹੈ ਤਾਂ ਮੈਂ ਸਾਧੂਆਂ ਦੀ ਰਖਸ਼ਾਂ ਲਈ, ਦੁਸ਼ਟਾਂ (ਸ਼ੂਦਰਾਂ ਦਾ) ਨਾਸ਼ ਕਰਨ ਲਈ ਹਰ ਯੁੱਗ ਵਿਚ ਜਨਮ ਲੈਂਦਾ ਹਾਂ।

ਮਨੂੰ ਸਿਮਰਤੀ (7/61): ਜੋ ਬ੍ਰਾਹਮਣ ਆਪਣੇ ਧਰਮ ਦੇ ਵੇਦ ਕਿਸੇ ਸ਼ੂਦਰ ਨੂੰ ਸਿਖਾਉਂਦਾ ਹੈ ਉਸ ਨੂੰ ਉਸੇ ਸ਼ੂਦਰ ਦੇ ਨਾਲ ਹੀ ਨਰਕ ਵਿਚ ਸੁੱਟਿਆ ਜਾਵੇਗਾ।

ਮਨੂੰ (10/129) ਜੇ ਕਿਸੇ ਸ਼ੂਦਰ ਨੂੰ ਆਜ਼ਾਦ ਵੀ ਕਰ ਦਿੱਤਾ ਜਾਵੇ ਤਾਂ ਵੀ ਉਸ ਨੂੰ ਆਜ਼ਾਦ ਨਹੀਂ ਸਮਝਿਆ ਜਾਵੇਗਾ, ਕਿਉਂਕਿ ਕੁਦਰਤ ਨੇ ਉਸ ਨੂੰ ਗੁਲਾਮ ਬਣਾ ਕੇ ਹੀ ਪੇਸ਼ ਕੀਤਾ ਹੈ।

ਮਨੂੰ (5/22): ਜੇ ਕਿਸੇ ਸ਼ੂਦਰ ਦਾ ਹੱਥ ਬ੍ਰਾਹਮਣ ਦੇ ਖਾਣੇ ਨੂੰ ਲੱਗ ਜਾਵੇ ਤਾਂ ਬ੍ਰਾਹਮਣ ਨੂੰ ਉਹ ਖਾਣਾ ਬਿਲਕੁਲ ਨਹੀਂ ਖਾਣਾ ਚਾਹੀਦਾ।

ਮਨੂੰ ਸਿਮਰਤੀ (ਅਧਿ1 ਸ਼ਲੋਕ 287) : ਉਸ ਮਹਾਨ ਤੇਜ ਵਾਲੇ ਬ੍ਰਾਹਮਾਂ ਨੇ ਇਸ ਲੋਕ ਦੀ ਰੱਖਿਆ ਲਈ, ਆਪਣੇ ਮੂੰਹ, ਬਾਹਾਂ, ਜੰਘਾ ਅਤੇ ਪੈਰਾਂ ਵਿਚੋਂ ਕਰਮਵਾਰ ਚੌਂਹਾਂ ਵਰਣਾਂ ਨੂੰ ਉਤਪੰਨ ਕੀਤਾ ਅਤੇ ਇਹਨਾਂ ਦੇ ਕੰਮ ਅਲੱਗ-ਅਲੱਗ ਨਿਸ਼ਚਿਤ ਕਰ ਦਿੱਤੇ ਹਨ।

ਮਨੂੰ ਸਿਮਰਤੀ (1/91): ਈਸ਼ਵਰ ਨੇ ਸ਼ੂਦਰਾਂ ਲਈ ਇਹ ਹੀ ਕੰਮ ਕਰਨ ਦਾ ਆਦੇਸ਼ ਦਿੱਤਾ ਹੈ ਕਿ ਉਹ ਦੂਜੇ ਤਿੰਨਾਂ ਵਰਣਾਂ (ਸਵਰਨਾਂ) ਦੀ ਸੇਵਾ ਕਰਨ।

(8/313): ਅਗਰ ਇਹ ਨੀਚ ਵਰਗ ਆਪਣੇ ਕੰਮ ਨੂੰ (ਸੇਵਾ ਭਾਵ ਗੁਲਾਮੀ ਨੂੰ) ਨਹੀਂ ਕਰਨਗੇ ਤਾਂ ਸਾਰੇ ਜਗਤ ਨੂੰ ਦੁਖੀ ਬਣਾ ਦੇਣਗੇ।

(2/31): ਬ੍ਰਾਹਮਣ ਦਾ ਨਾਮ ਮੰਗਲਕਾਰੀ, ਕਸ਼ੱਤਰੀ ਦਾ ਬਲਸ਼ਾਲੀ ਅਤੇ ਵੈਸ਼ ਦਾ ਨਾਮ ਧਨਸ਼ਾਲੀ, ਅਤੇ ਸ਼ੂਦਰ ਦਾ ਘਿਰਣਾ ਅਤੇ ਨਿੰਦਣਯੋਗ ਹੋਣਾ ਚਾਹੀਦਾ ਹੈ ਤਾਂ ਕਿ ਉਸਦਾ ਨਾਉਂ ਸੁਣਦਿਆਂ ਹੀ ਨਫ਼ਰਤ ਦੀ ਭਾਵਨਾ ਪੈਦਾ ਹੋ ਸਕੇ।

(10/125): ਸ਼ੂਦਰਾਂ ਨੂੰ ਖਾਣ ਲਈ ਦਵਿਜਾਂ ਦੀ ਜੂਠ, ਪਹਿਨਣ ਲਈ ਫਟੇ ਪੁਰਾਣੇ ਕੱਪੜੇ ਅਤੇ ਜੇ ਉਹਨਾਂ ਨੂੰ ਅੰਨ ਦੇਣਾ ਹੋਵੇ ਤਾਂ ਬਿਲਕੁਲ ਘਟੀਆ ਅੰਨ ਦਿੱਤਾ ਜਾਵੇ। ਕੁੱਤਿਆਂ, ਪਤਿਤਾਂ (ਸ਼ੂਦਰਾਂ), ਨੀਚ ਪਾਪੀ, ਰੋਗੀ, ਕਾਵਾਂ ਤੇ ਕੀੜਿਆਂ ਨੂੰ ਜੇ ਚੀਜ਼ ਦੇਣੀ ਹੋਵੇ ਤਾਂ ਦੂਰੋਂ ਸੁੱਟ ਦਿੱਤੀ ਜਾਵੇ।

(10/15): ਚੰਡਾਲ, ਭੰਗੀ, ਚਮਿਆਰ ਆਦਿ ਜਾਤੀਆਂ ਪਿੰਡਾਂ ਤੋਂ ਬਾਹਰ ਰਹਿਣਾ ਜਾਂ ਵਸਣ। ਇਹਨਾਂ ਦੇ ਬਰਤਨ ਬਹੁਤ ਘਟੀਆ ਹੋਣ। ਇਹਨਾਂ ਦੀ ਸੰਪਤੀ ਕੁੱਤੇ, ਗਧੇ ਅਤੇ ਸੂਰ ਆਦਿ ਹੋਣਗੇ।

(10/52): ਇਹ (ਸ਼ੂਦਰ) ਮੁਰਦਿਆਂ ਦੇ ਕੱਪੜੇ ਲਾਹ ਕੇ ਪਹਿਨਣ। ਟੁੱਟੇ ਬਰਤਨਾਂ ਵਿਚ ਰੋਟੀ ਖਾਣ। ਲੋਹੇ ਦੇ ਗਹਿਣੇ ਪਹਿਨਣ ਅਤੇ ਇਧਰ-ਉੱਧਰ ਪਿੰਡਾਂ ਵਿਚ ਘੁੰਮਦੇ ਰਹਿਣ।

(15/53):ਪਰਮਾਤਮਾ ਲੋਕ (ਉੱਚ ਜਾਤੀਏ) ਇਹਨਾਂ ਨਾਲ ਵਿਵਹਾਰ ਵਰਤ-ਵਰਤਾਰਾ ਨਾ ਕਰਨ। ਇਹਨਾਂ ਨੂੰ ਵੇਖਣਾ ਵੀ ਪਾਪ ਸਮਝਣ। ਇਹਨਾਂ ਦੀਆਂ ਸ਼ਾਦੀਆਂ ਵੀ ਆਪਸ ਵਿਚ ਹੋਣ ਤੇ ਲੈਣ ਦੇਣ ਵੀ ਆਪਸ ਵਿਚ ਹੀ ਕਰਨ।

(10/54): ਇਹਨਾਂ ਦੀ ਰੋਜੀ ਵੀ ਦਵਿਜਾਂ (ਸਵਰਨਾਂ) ਦੇ ਅਧੀਨ ਹੈ। ਇਹਨਾਂ ਨੂੰ ਟੁੱਟੇ ਬਰਤਨਾਂ ਵਿਚ ਅੰਨ ਦੇਣਾ ਚਾਹੀਦਾ ਹੈ। ਇਹ ਲੋਕ ਸੰਧਿਆ ਜਾਂ ਰਾਤ ਦੇ ਸਮੇਂ ਪਿੰਡ ਜਾਂ ਸ਼ਹਿਰ ਤੋਂ ਬਾਹਰ ਨਾ ਨਿਕਲਣ।

(10/59): ਘਿਰਣਾ ਯੋਗ ਵਿਅਕਤੀ (ਸ਼ੂਦਰ) ਤੋਂ ਧੰਨ ਲੈਣਾ, ਉਸ ਦੇ ਨਾਲ ਵਣਜ ਵਪਾਰ ਕਰਨਾ ਅਤੇ ਉਸਦੀ ਸੇਵਾ ਕਰਨਾ, ਇਹ ਕੁਕਰਮ ਹੈ।

(12/131): ਸ਼ੂਦਰ ਦੀ ਹੱਤਿਆ ਕੁੱਤੇ ਦੇ ਬਰਾਬਰ ਹੈ। * ਅਪਸਤੰਭ ਧਰਮ ਸੂਤਰ (1, 4, 5) : ਚਾਰ ਵਰਣ ਹਨ: ਬ੍ਰਾਹਮਣ ਕਸ਼ੱਤਰੀ, ਵੈਸ਼ ਤੇ ਸ਼ੂਦਰ। ਇਹਨਾਂ ਚਾਰਾਂ ਵਰਣਾਂ ਚੋਂ ਹਰ ਕੋਈ ਵਰਣ ਕਰਮ ਅਨੁਸਾਰ ਆਪਣੇ ਨਿਚਲੇ ਵਰਗ ਤੋਂ ਉੱਤਮ ਹੈ। * ਸ਼ੂਦਰ ਪਤਿਤ ਹੈ। ਉਸ ਨੂੰ ਛੱਡ ਕੇ ਬਾਕੀ ਤਿੰਨਾਂ ਵਰਣਾਂ ਨੂੰ ਜਨੇਊ ਪਾਉਣ, ਵੇਦਪਾਠ ਅਤੇ ਯੱਗ ਕਰਨ ਦਾ ਅਧਿਕਾਰ ਹੈ।

ਲਘੂਅਤਰ ਸਹਿੰਤਾ (ਅ-5): ਸ਼ੂਦਰ ਦਾ ਅੰਨ ਲਹੂ ਬਰਾਬਰ ਹੈ। ਸ਼ੂਦਰ ਦਾ ਅੰਨ ਪੇਟ ਵਿਚ ਹੁੰਦਿਆ ਹੋਇਆ ਜੇ ਔਲਾਦ ਪੈਦਾ ਹੋਵੇਗੀ, ਉਹ ਸ਼ੂਦਰ ਹੀ ਸਮਝੀ ਜਾਵੇਗੀ।

ਮਨੂੰ (ਅ-4 ਸ਼ਲੋਕ 60): ਸ਼ੂਦਰ ਦੇ ਰਾਜ ਵਿਚ ਵੱਸਣਾ ਨਹੀਂ ਚਾਹੀਦਾ।

ਵਿਸ਼ਨੂੰ ਸਿਮਰਤੀ (ਅ-54): ਜੇਕਰ ਸ਼ੂਦਰ ਪੰਚ-ਗਵੈ ਪੀਵੇ ਤਾਂ ਨਰਕ ਨੂੰ ਚਲਿਆ ਜਾਂਦਾ ਹੈ।

(ਪੰਚਗਵਿਆ=ਗਾਂ ਦਾ ਗੋਹਾ+ਗਊ ਦਾ ਮੂਤਰ+ਗਊ ਦੁੱਧ+ ਦਹੀਂ+ਘੀ)

ਬਿਰਧ ਅਤਰ ਸਹਿੰਤਾ (ਅ-5) ਸ਼ੂਦਰ ਦਾ ਅੰਨ ਖਾ ਕੇ ਬ੍ਰਾਹਮਣ ਸੱਤ ਜਨਮ ਕੁੱਤਾ ਹੁੰਦਾ ਹੈ, ਨੌਂ ਜਨਮ ਸੂਰ ਅਤੇ ਅੱਠ ਜਨਮ ਗਿਰਝ ਬਣਦਾ ਹੈ।

ਪਰਾਸ਼ਰ ਸੰਹਿਤਾ (ਅ-2) ਕਪਿਲਾ ਗਊ ਦਾ ਦੁੱਧ ਪੀਣ ਨਾਲ ਅਤੇ ਵੇਦ ਦਾ ਅਖਰ ਉਚਾਰਨ ਨਾਲ, ਸ਼ੂਦਰ ਨਰਕ ਨੂੰ ਜਾਂਦਾ ਹੈ।

ਵਸ਼ਿਸ਼ਠ ਸੰਹਿਤਾ (ਅ-18): ਸ਼ੂਦਰ ਨੂੰ ਅਕਲ ਨਾ ਸਿਖਾਵੇ। ਧਰਮ ਦਾ ਉਪਦੇਸ਼ ਨਾ ਕਰੇ ਅਤੇ ਵਰਤ ਆਦਿਕ ਨਾ ਦੱਸੇ। ਜੋ ਸ਼ੂਦਰ ਨੂੰ ਇਹ ਗੱਲਾਂ ਸਿਖਾਉਂਦਾ ਹੈ ਉਹ ਸ਼ੂਦਰ ਸਮੇਤ ਘੁੱਪ ਹਨੇਰੇ ਵਿਚ ਜਾ ਪੈਂਦਾ ਹੈ।

ਸਤਪਥ ਬ੍ਰਾਹਮਣ (4/1/1/10): ਧਰਮ ਕਰਮ ਅਤੇ ਯੱਗ ਕਰਨ ਸਮੇਂ ਕੋਈ ਸ਼ੂਦਰ ਤੁਹਾਡੇ ਕੋਲ ਨਾ ਹੋਵੇ।

ਮਨੂੰ ਸਿਮਰਤੀ (8/413-10/128): ਸ਼ੂਦਰ ਪਾਸੋਂ ਆਪਣੀ ਸੇਵਾ ਹੀ ਕਰਵਾਏ ਚਾਹੇ ਉਹ ਮੁੱਲ ਖਰੀਦਿਆ ਹੋਵੇ ਜਾ ਨਾ। ਬ੍ਰਹਮਾਂ ਨੇ ਸ਼ੂਦਰ ਨੂੰ ਤਾਂ ਸੇਵਾ ਲਈ ਹੀ ਪੈਦਾ ਕੀਤਾ ਹੈ।

(4/80) ਸ਼ੂਦਰ ਨੂੰ ਅਕਲ ਦੀ ਗੱਲ ਨਹੀਂ ਦੱਸਣੀ ਚਾਹੀਦੀ।

ਮਨੂੰ ਸਿਮਰਤੀ (10/96): ਜੇ ਸ਼ੂਦਰ (ਨੀਚ ਜਾਤ) ਉੱਚੀ ਜਾਤ ਵਾਲੇ ਕੰਮ ਕਰਕੇ ਧੰਨ ਕਮਾ ਲਵੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਸ ਤੋਂ ਧਨ ਖੋਹ ਕੇ ਉਸ ਨੂੰ ਦੇਸ਼ ਨਿਕਾਲਾ ਦੇ ਦੇਵੇ।

ਅੰਤਰੀ ਸੰਹਿਤਾ (19): ਜੇ ਸ਼ੂਦਰ ਜਪ ਕਰਦਾ ਹੈ ਜਾਂ ਹਵਨ ਆਦਿਕ ਧਾਰਮਿਕ ਕੰਮ ਕਰਦਾ ਹੈ ਤਾਂ ਰਾਜਾ ਉਸ ਨੂੰ ਕਠੋਰ ਸਜ਼ਾ ਦੇਵੇ।

ਸੰਵਰਤ ਸੰਹਿਤਾ (152-54, 166-60): ਬ੍ਰਾਹਮਣ ਜਾਤ ਦੀ ਇਸਤਰੀ ਨਾਲ ਵਿਸ਼ਾ ਕਰਨ ਵਾਲੇ ਸ਼ੂਦਰ ਨੂੰ ਅੱਗ ਵਿਚ ਸੁੱਟ ਦੇਵੇ।

ਬ੍ਰਹਮ ਸੂਤਰ (1/3/38): ਸ਼ੂਦਰਾਂ ਨੂੰ ਗਿਆਨ ਨਹੀਂ ਦੇਣਾ ਚਾਹੀਦਾ। ਸ਼ੂਦਰ ਸ਼ਮਸ਼ਾਨ ਭੂਮੀ ਦੇ ਬਰਾਬਰ ਹੁੰਦਾ ਹੈ। ਇਸ ਲਈ ਉਸ ਦੇ ਲਾਗੇ ਖੜ੍ਹਨਾ ਵੀ ਨਹੀਂ ਚਾਹੀਦਾ।

ਵਿਆਸ ਸਿਮਰਤੀ (1/11/12) ਕੰਜਰ, ਚੰਡਾਲ, ਭੰਗੀ ਆਦਿ ਨਾਲ ਗੱਲ ਕਰਨ ਦਾ ਦੋਸ਼ ਇਸ਼ਨਾਨ ਕਰਨ ਨਾਲ, ਉਹਨਾਂ ਨੂੰ ਦੇਖਣ ਦਾ ਦੋਸ਼ ਸੂਰਜ ਵੱਲ ਵੇਖਣ ਨਾਲ ਦੂਰ ਹੋ ਜਾਂਦਾ ਹੈ।

ਅਤਰੈ ਸਿਮਰਤੀ (17-18): ਜੋ ਆਪਣਾ ਧਰਮ ਛੱਡ ਕੇ ਦੂਜੇ ਧਰਮ ਵਿੱਚ ਚਲੇ ਜਾਂਦੇ ਹਨ, ਐਸੇ ਲੋਕਾਂ ਨੂੰ ਸਜਾ ਦੇਣ ਵਾਲਾ ਰਾਜਾ ਸਵਰਗ ਨੂੰ ਜਾਂਦਾ ਹੈ। * ਆਪਣੇ ਧਰਮ ਦਾ ਪਾਲਣ ਕਰਨ ਵਾਲਾ ਸ਼ੂਦਰ ਵੀ ਸਵਰਗ ਨੂੰ ਪ੍ਰਾਪਤ ਕਰਦਾ ਹੈ।

ਵਿਸ਼ਨੂੰ (5/11): ਜੋ ਸ਼ੂਦਰ ਆਪਣੀ ਜਾਨ, ਧਨ ਅਤੇ ਇਸਤਰੀ ਨੂੰ ਬ੍ਰਾਹਮਣ ਦੀ ਸੇਵਾ ਵਿਚ ਅਰਪਨ ਕਰ ਦੇਵੇ, ਉਹ ਸ਼ੂਦਰ ਦਾ ਅੰਨ ਭੋਜਨ ਯੋਗ ਹੁੰਦਾ ਹੈ ਅਤੇ ਹੋਰ ਸ਼ੂਦਰਾਂ ਦਾ ਅੰਨ ਭੋਜ ਯੋਗ ਨਹੀਂ ਹੁੰਦਾ।

ਹਰੀਤ ਸਿਮਰਤੀ (2/13/14): ਸ਼ੂਦਰ ਪੁਰਾਣੇ ਕੱਪੜੇ ਪਹਿਨੇ, ਜੂਠ ਖਾਵੇ ਅਤੇ ਆਪਣੀ ਹੀ ਜਾਤੀ ਨਾਲ ਪ੍ਰੇਮ ਕਰੇ। ਜੇਕਰ ਸ਼ੂਦਰ ਮਨ-ਬਚਨ, ਕਰਮ ਨਾਲ ਅਜਿਹਾ ਕਰੇਗਾ ਤਾਂ ਉਸਦੇ ਪਾਪਾਂ ਦਾ ਨਾਸ਼ ਹੋਵੇਗਾ ਤੇ ਉਹ ਇੰਦਰ ਦੀ ਪਦਵੀ ਤੱਕ ਪਹੁੰਚੇਗਾ।

ਕਥਨ ਸਹਿੰਤਾ (31,2): ਜਿਸ ਗਾਂ ਦਾ ਦੁੱਧ ਅਗਨੀ ਹੋਮ ਲਈ ਕੰਮ ਆਉਂਦੇ ਹੋਵੇ, ਉਸ ਨੂੰ ਸ਼ੂਦਰ ਵੇਖੇ ਤੱਕ ਨਾਂ।

ਗੌਤਮ ਰਿਸ਼ੀ (ਅਧਿ-12) ਮਹਾਂਰਿਸ਼ੀ ਵਸ਼ਿਸਠ ਸਿਮਰਤੀ (ਅਧਿ-18): ਅਗਰ ਸ਼ੂਦਰ ਕਿਸੇ ਦਵਿਜ (ਸਵਰਨ) ਦੇ ਖਿਲਾਫ਼ ਬੋਲੇ, ਉਸ ਤੇ ਹਮਲਾ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਸ਼ੂਦਰ ਦਾ ਉਹੀ ਅੰਗ ਕਟਵਾ ਦੇਵੇ, ਜਿਸ ਨਾਲ ਉਸਨੇ ਹਮਲਾ ਕੀਤਾ ਹੈ।

ਸਤਪਭ ਬ੍ਰਾਹਮਣ (3/1/10): ਯੱਗ ਕਰਨ ਸਮੇਂ ਸ਼ੂਦਰ ਨਾਲ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਅਤੇ ਨਾ ਹੀ ਸ਼ੂਦਰ ਦੀ ਹਾਜ਼ਰੀ ਵਿਚ ਯੱਗ ਕਰਨਾ ਚਾਹੀਦਾ। ਸ਼ੂਦਰ ਨੂੰ ਸੋਮ ਰੱਸ ਨਹੀਂ ਪਿਆਉਣਾ ਚਾਹੀਦਾ।

ਮੈਤਰਯਾਨੀ ਸਹਿੰਤਾ (4, 113, 8): ਗੌਤਮ ਰਿਸ਼ੀ (ਅਧਿ-12) ਵਸ਼ਿਸ਼ਠ ਸਿਮਰਤੀ (ਅਧਿ-18): ਅਗਰ ਸ਼ੂਦਰ ਸਵਰਨ ਔਰਤ ਨਾਲ ਭੋਗ ਕਰੇ ਤਾਂ ਰਾਜਾ ਉਸ ਦਾ ਲਿੰਗ (ਇੰਦਰੀ) ਕਟਵਾ ਦੇਵੇ। ਜੇ ਕਰ ਉਹ ਵੇਦ ਮੰਤਰ ਦਾ ਉਚਾਰਨ ਕਰੇ, ਤਾਂ ਉਸਦੀ ਜੀਭ ਕਟਵਾ ਦੇਵੇ।

ਐਤਰੇ ਬ੍ਰਾਹਮਣ (7, 28, 4) ਸ਼ੂਦਰ ਸਿਰਫ ਦੂਜਿਆਂ ਦਾ ਸੇਵਾਦਾਰ ਹੈ। ਇਸ ਤੋਂ ਬਿਨਾਂ ਉਸਨੂੰ ਕੋਈ ਅਧਿਕਾਰ ਨਹੀਂ ਹੈ।

ਅਪਸਤੰਭ (2, 10, 27, 8, 9): ...ਅਗਰ ਕੋਈ ਸਵਰਨ (ਦਵਿਜ) ਸ਼ੂਦਰ ਇਸਤਰੀ ਨਾਲ ਭੋਗ ਕਰੇ ਤਾਂ ਉਸਨੂੰ ਦੇਸ਼ ਵਿਚੋਂ ਕੱਢ ਦਿਉ। ਪਰ ਜੇਕਰ ਸ਼ੂਦਰ ਕਿਸੇ ਸਵਰਨ ਇਸਤਰੀ ਨਾਲ ਸੰਭੋਗ ਕਰੇ ਤਾਂ ਉਸਨੂੰ ਮੌਤ ਦੀ ਸਜਾ ਦਿੱਤੀ ਜਾਵੇ।

ਰਿਗਵੇਦ (8, 24, 27) ਅਸੀਂ ਭਾਵ ਆਰੀਆ ਲੋਕ, ਦਾਸ ਜਾਤੀਆਂ ਵਿਚਕਾਰ ਰਹਿੰਦੇ ਹਾਂ ਜੋ ਯੱਗ ਨਹੀਂ ਕਰਦੀਆਂ। ਇਹਨਾਂ ਦੇ ਰਿਵਾਜ ਵੱਖਰੇ ਹਨ। ਇਹ ਮਨੁੱਖ ਕਹਾਉਣ ਦੇ ਯੋਗ ਨਹੀਂ। ਹੇ ਸ਼ਤਰੂਆਂ ਦਾ ਨਾਸ਼ ਕਰਨ ਵਾਲੇ ਇੰਦਰ ਇਹਨਾਂ ਲੋਕਾਂ ਦਾ ਨਾਸ਼ ਕਰ ਦਿਓ। ਹੇ, ਇੰਦਰ! ਤੂੰ ਸਾਡੀ ਰਾਖਸ਼ਾਂ (ਸ਼ੂਦਰਾਂ) ਤੋਂ ਰਾਖੀ ਕੀਤੀ ਹੈ ਜੋ ਸਿੰਧੂ ਨਦੀ ਦੇ ਤਟ 'ਤੇ ਰਹਿੰਦੇ ਹਨ।

ਵਾਲਮੀਕੀ ਰਮਾਇਣ (18-1623) ਅਯੁੱਧਿਆ ਪਤੀ ਰਾਮ! ... ਸ਼ੂਦਰ ਦਾ ਤਪ ਕਰਨਾ ਮਹਾਨ ਅਨਰਥ ਮੰਨਿਆ ਗਿਆ ਹੈ।

ਮਹਾਂ ਭਾਰਤ (ਸ਼ਾਂਤੀ ਪਰਵ ਮੰਤਰ 1-2) ਕ੍ਰਿਸ਼ਨ ਨੇ ਮੂੰਹ ਵਿਚੋਂ 100 ਸਰੇਸ਼ਠ ਬ੍ਰਾਹਮਣਾਂ ਨੂੰ ਦੋਹਾਂ ਬਾਹਾਂ 'ਚੋਂ 100 ਖੱਤਰੀਆਂ ਨੂੰ, ਦੋਹਾਂ ਲੱਤਾਂ 'ਚੋਂ 100 ਵੈਸ਼ਾਂ ਨੂੰ ਅਤੇ ਦੋਹਾਂ ਪੈਰਾਂ 'ਚੋਂ 100 ਸ਼ੂਦਰਾਂ ਨੂੰ ਪੈਦਾ ਕੀਤਾ।

ਮਹਾਂਰਿਸ਼ੀ ਆਗਰਸ : ਸ਼ੂਦਰ ਦਾ ਅੰਨ ਲੈਣਾ, ਸ਼ੂਦਰ ਨਾਲ ਮੇਲ ਜੋਲ ਰੱਖਣਾ, ਸ਼ੂਦਰ ਦੇ ਨਾਲ ਇਕ ਥਾਂ ਬੈਠਣਾ ਤੇ ਸ਼ੂਦਰ ਤੋਂ ਗਿਆਨ ਪ੍ਰਾਪਤ ਕਰਨਾ, ਇਨ੍ਹਾਂ 'ਚੋਂ ਕੀ ਕੰਮ ਤੇਜੱਸਵੀ ਦਵਿਜ ਦਾ ਪਤਨ ਕਰ ਸਕਦਾ ਹੈ। (ਅਜਿਹਾ ਕਰਨ ਨਾਲ ਦੂਜੇ ਦਵਿਜ ਉਸਦਾ

ਹੁੱਕਾ ਪਾਣੀ ਤਿਆਗ ਦੇਣਗੇ)

* ਮਨੂੰ : ਸ਼ੂਦਰ ਨੂੰ ਗਰੀਬ ਬਣਾਈ ਰੱਖਣਾ ਹੀ ਹਿੰਦੂ ਧਰਮ ਦਾ ਪਾਲਣ ਕਰਨਾ ਹੈ। * ਸ਼ੂਦਰ ਧਨਵਾਨ ਜਾਂ ਸਮਰੱਥ ਹੋ ਕੇ ਦਵਿਜ ਨੂੰ ਦੁੱਖ ਪਹੁੰਚਾਉਂਦਾ ਹੈ।

* ਮਹਾਂਰਿਸ਼ੀ ਆਗਰਸ : ਅਗਨੀ ਭੇਟਾ ਕਰਨ ਵਾਲਾ ਬ੍ਰਾਹਮਣ ਜੇ ਸ਼ੂਦਰ ਦਾ ਅੰਨ ਖਾ ਲਵੇ ਤਾਂ ਉਸ ਦਵਿਜ ਦੇ ਵੇਦ ਪਾਠ, ਆਤਮਾ ਅਤੇ ਹਵਨ ਤਿੰਨੇ ਨਸ਼ਟ ਹੋ ਜਾਣਗੇ। * ਸ਼ੂਦਰ ਦਾ ਅੰਨ ਖਾ ਕੇ ਸੰਤਾਨ ਪੈਦਾ ਕਰਨ ਵਾਲੇ ਬ੍ਰਾਹਮਣ ਦੀ ਔਲਾਦ ਵੀ ਸ਼ੂਦਰ ਹੋ ਜਾਂਦੀ ਹੈ। * ਧੋਬੀ, ਚਮਾਰ, ਬਾਜੀਗਰ, ਬਰੂੜ, ਮਲਾਹ, ਭੇਦ, ਭੀਲ, ਇਹ ਸੱਤ ਜਾਤਾਂ ਨੀਚ ਹਨ। ਇਨ੍ਹਾਂ ਦੇ ਬਰਤਨਾਂ ਵਿਚ ਖਾਣਾ, ਇਨ੍ਹਾਂ ਦੇ ਖੂਹ ਤੋਂ ਭੁੱਲ ਕੇ ਪਾਣੀ ਪੀ ਲੈਣਾ, ਦਵਿੱਜਾਂ ਨੂੰ ਭ੍ਰਿਸ਼ਟ ਬਣਾਉਂਦਾ ਹੈ।

ਗੀਤਾ (ਅ-18 ਸ਼ਲੋਕ 44) : ਸੇਵਾ ਕਰਨਾ ਸ਼ੂਦਰਾਂ ਦਾ ਸੁਭਾਵਕ ਧਰਮ ਹੈ।

(ਅ-9 ਸ਼ਲੋਕ 32) : ਔਰਤਾਂ, ਵੈਸ਼, ਸ਼ੂਦਰ ਤੇ ਚੰਡਾਲ, ਸਭ ਪਾਪ ਦੀ ਜੋਨੀ ਵਿਚੋਂ ਪੈਦਾ ਹੁੰਦੇ ਹਨ।

ਸ਼ੰਕਰਾਚਾਰੀਆ : ਇਸਤਰੀਆਂ ਅਤੇ ਸ਼ੂਦਰਾਂ ਨੂੰ ਲੜਾਇਆ ਜਾਣਾ ਚਾਹੀਦਾ ਹੈ।

ਮਨੂੰ ਸਿਮਰਤੀ (5-104) : ਬ੍ਰਾਹਮਣਾਂ ਨੂੰ ਚਾਹੀਦਾ ਹੈ ਕਿ ਉਹ ਕਿਸੇ ਵੀ ਸ਼ੂਦਰ ਨੂੰ ਬ੍ਰਾਹਮਣ ਦੀ ਮਿਰਤਕ ਦੇਹ ਵੀ ਨਾ ਛੂਹਣ ਦੇਣ। ਜਦੋਂ ਸ਼ੂਦਰ ਬ੍ਰਾਹਮਣ ਦੀ ਮਿਰਤਕ ਦੇਹ ਨੂੰ ਸਪਰਸ਼ ਕਰੇਗਾ ਤਾਂ ਬ੍ਰਾਹਮਣ ਸੁਰਗ ਨਹੀਂ ਜਾ ਸਕੇਗਾ। (10-511) ਚੰਡਾਲ, ਭੰਗੀ, ਚਮਾਰ ਆਦਿ ਜਾਤੀਆਂ ਪਿੰਡ ਤੋਂ ਬਾਹਰ ਰਹਿਣ। ਉਹ ਬਰਤਨ ਨਾ ਰੱਖਣ. ਉਨ੍ਹਾਂ ਦੀ ਜਾਇਦਾਦ ਕੁੱਤੇ ਤੇ ਗਧੇ ਹਨ। (10-55) ਇਹ ਲੋਕ ਆਪਣੇ ਸਾਥ ਅਜਿਹਾ ਕੋਈ ਚਿੰਨ ਰੱਖਣ ਜਿਸ ਤੋਂ ਪਤਾ ਲੱਗੇ ਕਿ ਇਹ ਭੰਗੀ ਹਨ। ਰਾਜੇ ਦੇ ਆਦੇਸ਼ ਅਨੁਸਾਰ ਦਿਨੇ ਹੀ ਕੰਮ ਕਰਨ ਅਤੇ ਲਵਾਰਸ ਮੁਰਦੇ ਢੋਣ।

ਔਸ਼ਨਿਸ ਸਿਮਰਤੀ (32-34) : ਬ੍ਰਾਹਮਣ ਦੁਆਰਾ ਵੈਸ਼ ਇਸਤਰੀ ਨਾਲ ਚੋਰੀ-ਚੋਰੀ ਯਾਰ ਕਰਮ ਨਾਲ ਘੁਮਿਆਰ ਪੈਦਾ ਹੁੰਦਾ ਹੈ।

ਅਪਸਤੰਭ ਸਿਮਰਤੀ (11) : ਸ਼ੂਦਰ ਦਾ ਅੰਨ ਪੇਟ ਵਿਚ ਹੋਏ ਤੇ ਬ੍ਰਾਹਮਣ ਮਰ ਜਾਵੇ ਤਾਂ ਉਹ ਸੂਰ ਜਾਂ ਕੁੱਤੇ ਦਾ ਜਨਮ ਲੈਂਦਾ ਹੈ।

ਮਨੂੰ (11-13) : ਜਦੋਂ ਕਿਸੇ ਵੈਸ਼ ਤੋਂ ਧਨ ਆਦਿ ਨਾ ਮਿਲੇ ਤਾਂ ਬ੍ਰਾਹਮਣ ਬੇ-ਰਹਿਮੀ ਨਾਲ ਸ਼ੂਦਰ ਦੇ ਘਰੋਂ ਧਨ ਖੋਹ ਲਵੇ। (8-13) ਸ਼ੂਦਰ ਬ੍ਰਾਹਮਣ ਦੇ ਵਿਧਾਤਾ ਦੁਆਰਾ ਬਣਾਏ ਹੋਏ ਦਾਸ ਹਨ।

ਪਰਾਸ਼ਰ ਸਿਮਰਤੀ (8/33) : ਸ਼ੂਦਰ ਜਾਤੀ ਦਾ ਵਿਅਕਤੀ ਚਾਹੇ ਕਿੰਨਾ ਵੀ ਸੁੱਘੜ ਸਿਆਣਾ ਹੋਵੇ, ਉਹ ਆਦਰਯੋਗ ਨਹੀਂ ਹੈ। (6/26) ਚੰਡਾਲ ਦਾ ਬਰਤਨ ਜੇ ਖੂਹ ਨਾਲ ਲੱਗ ਜਾਵੇ ਤੇ ਖੂਹ ਤੋਂ ਕੋਈ ਪਾਣੀ ਪੀ ਲਵੇ ਤਾਂ ਉਸ ਨੂੰ ਤਿੰਨ ਦਿਨ ਤੱਕ ਗਊ ਦਾ ਪਿਸ਼ਾਬ ਪੀਣਾ ਚਾਹੀਦਾ ਹੈ।

ਮਨੂੰ (10/54) : ਨੀਚ ਜਾਤੀਆਂ ਦੇ ਲੋਕ ਰਾਤ ਨੂੰ ਪਿੰਡ ਤੇ ਨਗਰ ਵਿਚ ਨਾ ਘੁੰਮਣ (8/20) : ਸ਼ੂਦਰ ਚਾਹੇ ਕਿੰਨਾ ਵੀ ਯੋਗ ਕਿਉਂ ਨਾ ਹੋਵੇ, ਉਹ ਅਧਿਕਾਰੀ ਬਣ ਜਾਣ ਦਾ ਹੱਕਦਾਰ ਨਹੀਂ।

ਭਿਰਗੂ ਸਹਿੰਤਾ : ਚੰਡਾਲਾ, ਸੱਤ ਅਛੂਤ ਜਾਤਾਂ, ਅੰਤਰਜਾਤੀ ਵਿਆਹ ਦੀ ਸੰਤਾਨ, ਮਲੇਛਾ, ਨੀਚਾਂ ਅਤੇ ਪਤਿਤਾਂ ਨੂੰ ਮੰਦਰ ਛੂਹਣ ਦੀ, ਉਨ੍ਹਾਂ ਅੰਦਰ ਜਾਣ ਦੀ, ਮੰਦਰ ਪੂਜਾ ਕਰਨ ਦੀ ਅਤੇ ਉਸ ਨੂੰ ਵੇਖਣ ਦੀ ਮਨਾਹੀ ਹੈ।

ਅਪਸਤੰਭ ਧਰਮ ਸ਼ੂਤਰ : ਜਿਵੇਂ ਕੁੱਤਾ ਹੈ ਤਿਵੇਂ ਸ਼ੂਦਰ ਹੈ।

ਨਾਰਦ ਸਿਮਰਤੀ (ਅ-5) ਸ਼ੂਦਰ ਦਾ ਕੰਮ ਦਰਵਾਜਿਆਂ, ਟੱਟੀ ਖਾਨਿਆਂ, ਸੜਕਾਂ ਅਤੇ ਕੂੜਾ ਸੁੱਟਣ ਦੀ ਥਾਂ ਝਾੜੂ ਫੇਰਨਾ, ਸਰੀਰ ਦੇ ਗੁਪਤ ਅੰਗਾਂ ਦੀ ਮਾਲਸ਼ ਕਰਨਾ, ਜੂਠਾ ਭੋਜਨ ਅਤੇ ਟੱਟੀ ਪਿਸ਼ਾਬ ਇਕੱਠਾ ਕਰਕੇ ਸੁੱਟਣਾ।

ਕੌਟੱਲਿਆ ਅਰਥ ਸ਼ਾਸਤਰ : ਸ਼ੂਦਰ ਦਾ ਧਰਮ ਹੈ, ਖੇਤੀ ਪਸ਼ੂਪਾਲਣ, ਕਾਰੀਗੀਰੀ ਅਤੇ ਗਾਉਣ ਵਜਾਉਣ ਲਈ ਕੌਤਕ ਵਿਖਾਉਣਾ।

ਵਿਆਸ ਸਿਮਰਤੀ : ਬੜਈ (ਤਰਖਾਣ) ਨਾਈ, ਗਵਾਲੇ, ਘੁਮਿਆਰ, ਵਣਿਕ, ਕਿਰਾਤ, ਕਾਇਸਥ, ਮਾਲੀ, ਭੰਗੀ, ਕੋਲ, ਚੰਡਾਲ, ਸਭ ਅਪਵਿੱਤਰ ਹਨ।

ਵਸ਼ਿਸ਼ਟ ਧਰਮ ਸੂਤਰ : ਮੋਚੀ, ਧੋਬੀ, ਬੜਈ, ਖਟੀਕ ਦੇ ਹੱਥਾਂ ਦਾ ਅੰਨ ਨਾ ਖਾਣ ਦਾ ਆਦੇਸ਼ ਹੈ।

ਮਨੂੰ ਸਿਮਰਤੀ : ਨਟ ਦਰਜੀ, ਲੁਹਾਰ, ਮਲਾਹ, ਰੰਗਸਾਜ, ਸੁਨਿਆਰ, ਬੰਸ ਮੋਰ ਅਤੇ ਰੰਗਰੇਜ ਦਾ ਅੰਨ ਨਾ ਖਾਓ। ਸੁਨਿਆਰ ਦਾ ਅੰਨ ਉਮਰ, ਚਮਿਆਰ ਦਾ ਅੰਨ ਵਡਿਆਈ ਘਟਾਉਂਦਾ ਹੈ। ਬੜੀ (ਤਰਖਾਣ) ਦਾ ਅੰਨ ਸੰਤਾਨ ਅਤੇ ਰੰਗਰੇਜ ਦਾ ਅੰਨ ਤਾਕਤ ਨਸ਼ਟ ਕਰਦਾ ਹੈ।

ਵੇਦ : ਪੁਸ਼ਵਮੇਘ ਯੱਗ ਸਮੇਂ 184 ਨਰ-ਨਾਰੀਆਂ ਦੀ ਬਲੀ ਦਿੱਤੀ ਗਈ। ਜਿਨ੍ਹਾਂ ਵਿਚ ਇਕ ਬ੍ਰਾਹਮਣ, ਇਕ ਖੱਤਰੀ, ਇਕ ਵੈਸ਼ ਅਤੇ ਬਾਕੀ ਨੀਚ ਜਾਤੀਆਂ ਵਿਚੋਂ 16-17 ਆਦਮੀ ਬਲੀ ਚੜ੍ਹਾਏ ਜਾਂਦੇ ਸਨ।

ਮਨੂੰ ਸਿਮਰਤੀ : ਪ੍ਰਮਾਤਮਾ ਨੇ ਸ਼ੂਦਰ ਨੂੰ ਸਿਰਫ ਇਕ ਹੁਕਮ ਦਿੱਤਾ ਹੈ ਕਿ ਉਹ ਉੱਪਰ ਵਾਲੇ ਤਿੰਨਾਂ ਵਰਣਾਂ ਦੀ ਸੇਵਾ ਕਰੇ।

ਸ਼ਤਪਥ ਬ੍ਰਾਹਮਣ (1/41/1/31) ਇਸਤਰੀ, ਸ਼ੂਦਰ, ਕੁੱਤੇ ਅਤੇ ਕਾਂ ਵਿਚ ਝੂਠ ਪਾਪ ਅਤੇ ਅੰਧਕਾਰ ਬਣੇ ਰਹਿੰਦੇ ਹਨ।

ਪੰਜਾਬ ਕਾਨੂੰਨ 1872 : ਇਸ ਕਾਨੂੰਨ ਅਨੁਸਾਰ ਨਗਰ ਵਿਚ ਮਰਨ ਵਾਲੇ, ਮੁਰਦਾ ਪਸ਼ੂਆਂ ਨੂੰ ਉਠਾਉਣਾ ਸਫਾਈ ਮਜਦੂਰ ਦਾ ਕੰਮ ਸੀ। ਇਸ ਦੇ ਬਦਲੇ ਇਸ ਨੂੰ ਕੋਈ ਮਿਹਨਤਾਨਾ ਨਹੀਂ ਸੀ ਦਿੱਤਾ ਜਾਂਦਾ। ਪੰਜਾਬ ਵਿਚ ਕਿਸੇ ਭੰਗੀ ਨੂੰ ਕਿਸੇ ਰਾਹ ਵਿਚੋਂ ਲੰਘਣ ਲਈ, ਦੂਰ ਹਟੋ, ਦੂਰ ਹਟੋ ਕਹਿਣਾ ਪੈਂਦਾ ਸੀ। ਪੰਜਾਬ ਲੈਂਡ ਐਲੀਨੇਸ਼ਨ ਐਕਟ: ਅਨੁਸਾਰ ਅਛੂਤਾਂ ਨੂੰ ਗੈਰ ਕਾਸ਼ਤਕਾਰ ਕਰਾਰ ਦਿੱਤਾ ਗਿਆ ਹੈ। ਉਹ ਖੇਤੀ ਲਈ ਤਾਂ ਕੀ, ਮਕਾਨ ਵਾਸਤੇ ਵੀ ਜਮੀਨ ਨਹੀਂ ਸੀ ਖਰੀਦ ਸਕਦਾ। ਮਿਉਂਸਪਲ ਸਰਵੈਂਟਸ ਐਕਟ 1890 ਧਾਰਾ 3: ਜੇਕਰ ਨੀਵੀਆਂ ਜਾਤੀਆਂ ਦਾ ਕੋਈ ਸਫਾਈ ਮਜਦੂਰ ਬਿਨਾਂ ਸੂਚਨਾ ਦਿੱਤੇ ਕੰਮ ਤੋਂ ਗੈਰ ਹਾਜਰ ਹੁੰਦਾ ਜਾਂ ਤਿਆਗ ਪੱਤਰ ਦਿੰਦਾ

ਸੀ ਤਾਂ ਉਸਨੂੰ ਕੈਦ ਦੀ ਸਜਾ ਹੁੰਦੀ ਸੀ।

ਮਦਰਾਸ ਰੈਗੂਲੇਸ਼ਨ ਨੰ: 11 (1816) ਜੇਕਰ ਨੀਵੀਆਂ ਜਾਤੀਆਂ ਦਾ ਕੋਈ ਵਿਅਕਤੀ ਅਪਰਾਧ ਕਰੇ ਤਾਂ ਉਸਨੂੰ ਡੰਡ ਲਾ ਦਿੱਤਾ ਜਾਂਦਾ ਸੀ, ਪਰ ਉੱਚੀਆਂ ਜਾਤੀਆਂ ਲਈ ਇਸ ਦੀ ਛੋਟ ਸੀ। 1898 ਵਿਚ ਗਟੇਕਰ ਕਮਿਸ਼ਨ ਦੇ ਫੈਸਲੇ ਅਨੁਸਾਰ ਫੌਜ ਦੀ ਵੰਡ ਜਾਤੀ ਵੰਡ ਦੇ ਆਧਾਰ 'ਤੇ ਮਰਾਠਾ, ਰਾਜਪੂਤ, ਸਿੱਖ, ਗੋਰਖਾ ਅਤੇ ਜਾਟ ਰਜਮੈਂਟਾਂ, ਇਸ ਤਰ੍ਹਾਂ ਕਰ ਦਿੱਤੀ। 1892 ਵਿਚ ਅਛੂਤਾਂ ਨੂੰ ਫੌਜ ਵਿਚੋਂ ਬਾਹਰ ਕੱਢ ਦਿੱਤਾ ਗਿਆ।

22-24 ਮਾਰਚ 1918 ਨੂੰ ਡੀਪਰੈਸਡ ਕਲਾਸਜ ਮਿਸ਼ਨ ਸੁਸਾਇਟੀ ਆਫ ਇੰਡੀਆ ਦੀ ਬੰਬਈ 'ਚ ਕਾਨਫਰੰਸ ਹੋਈ, ਜਿਸ ਦੀ ਪ੍ਰਧਾਨਗੀ ਮਹਾਰਾਜਾ ਬੜੌਦਾ ਨੇ ਕੀਤੀ। ਬਹੁਤ ਸਾਰੇ (ਸਵਰਨ) ਲੀਡਰਾਂ ਨੇ ਛੂਆ ਛਾਤ ਮਿਟਾਉਣ ਲਈ ਅਹਿਦਨਾਮੇ ਤੇ ਦਸਖਤ ਕੀਤੇ ਪਰ ਇਸ ਮੈਨੀਫੈਸਟੋ ਵਿਚ ਬਾਲ ਗੰਗਾਧਰ ਤਿਲਕ ਨੇ (ਹਿੰਦੂਆਂ ਦਾ ਪ੍ਰਤੀਨਿਧ ਹੋਣ ਦੀ ਸੂਰਤ ਵਿਚ) ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ। 1921, 22, 23, 30, ਵਿਚ ਗਾਂਧੀ ਨੇ ਤਿਲਕ ਸਵਰਾਜ ਵੰਡ ਦੇ ਨਾਉਂ ਦੇ ਫੰਡ ਵਿਚ, ਅਛੂਤਾਂ ਦੇ ਕਲਿਆਣ ਕਰਨ ਦੇ ਨਾਉਂ ਤੇ 1, 19, 415 ਰੁਪਏ 15 ਆਨੇ 7 ਪਾਈ ਇਕੱਠੇ ਕੀਤੇ, ਪਰੰਤੂ ਅਛੂਤਾਂ ਦੀ ਭਲਾਈ ਲਈ ਕੇਵਲ 43, 381 ਰੁਪਏ ਹੀ ਖਰਚ ਕੀਤੇ।

ਮਾਰਚ 1926 ਵਿਚ ਇਕ ਅਛੂਤ ਨੂੰ ਮਦਰਾਸ ਦੇ ਇਕ ਮੰਦਰ ਵਿਚ ਪ੍ਰਵੇਸ਼ ਕਰਨ ਦੇ ਜੁਰਮ ਵਿਚ ਸਜਾ ਦਿੱਤੀ ਗਈ। 1927 ਵਿਚ ਅਛੂਤਾਂ ਦੇ ਰਹਿਬਰ ਡਾ. ਅੰਬੇਡਕਰ ਨੂੰ ਮਾਰਨ ਦੀ ਸਾਜਿਸ਼ ਸਵਰਨਾਂ ਵਲੋਂ ਉਸ ਸਮੇਂ ਘੜੀ ਗਈ ਜਦੋਂ ਉਹ ਸ਼ਿਵਾਜੀ ਦੇ ਸਮੇਂ ਦੇ ਇਕ ਕਿਲ੍ਹੇ ਨੂੰ ਵੇਖਣ ਗਏ ਅਤੇ ਉਥੇ ਰਾਤ ਨੂੰ ਸੌਂ ਰਹੇ ਸਨ, ਪਰ ਅਛੂਤਾਂ ਦੀ ਚੌਕਸੀ ਕਾਰਨ ਸਵਰਨ ਇਸ ਸਾਜਿਸ਼ ਵਿਚ ਸਫਲ ਨਹੀਂ ਹੋ ਸਕੇ।

* ਰਮਾਇਣ ਤੁਲਸੀ ਦਾਸ : ਕੋਲ, ਕਿਰਾਤ, ਨੀਚ ਜਾਤੀਆਂ ਦੀ ਰਚਨਾ ਭਗਵਾਨ ਨੇ ਆਪ ਹੀ ਕੀਤੀ ਹੈ ਅਤੇ ਜੰਗਲਾਂ ਵਿਚ ਉਨ੍ਹਾਂ ਦਾ ਖਾਣਾ ਵੀ ਆਪ ਹੀ ਨਿਸ਼ਚਿਤ ਕੀਤਾ ਹੈ।

* ਨੀਚ ਜਾਤੀਆਂ ਦੀਆਂ ਔਰਤਾਂ ਪੱਥਰ ਦੇ ਕੀੜੇ ਸਮਾਨ ਕੌੜੇ ਸੁਭਾਅ ਦੀਆਂ ਹੁੰਦੀਆਂ ਹਨ।

* ਸ਼ੂਦਰ ਗੁਣਵਾਨ ਹੁੰਦੇ ਹੋਏ ਵੀ ਪੂਜਣ ਯੋਗ ਨਹੀਂ ਹੈ।

ਮਹਾਂ ਭਾਰਤ (ਸ਼ਾਂਤੀ ਪਰਵ 188) ਬ੍ਰਾਹਮਣ ਗੋਰੇ ਰੰਗ ਦੇ, ਕਸ਼ੱਤਰੀ ਲਾਲ ਰੰਗ ਦੇ, ਵੈਸ਼ ਪੀਲੇ ਰੰਗ ਦੇ ਅਤੇ ਸ਼ੂਦਰ ਕਾਲੇ ਰੰਗ ਦੇ ਹੁੰਦੇ ਹਨ।

(ਰਿਗਵੇਦ 10, 49, 3) : ਇੰਦਰ: ਮੈਂ ਦਸਿਊਆਂ ਨੂੰ ਆਰੀਆ ਕਹਿਣਾ ਕਹਾਉਣਾ ਬੰਦ ਕਰ ਦਿੱਤਾ ਹੈ।

(8, 24, 27) : ਹੇ ਇੰਦਰ ਤੂੰ ਸਾਡੇ ਲੋਕਾਂ ਦੀ ਰਾਖਸ਼ਾਂ ਅਤੇ ਆਰੀਆਂ (ਜੋ ਰਾਖਸ਼ਾਂ ਨਾਲ ਮਿਲੇ ਹੋਏ ਸਨ) ਤੋਂ ਰੱਖਿਆ ਕੀਤੀ, ਜੋ ਸਿੰਧੂ ਨਦੀ ਦੇ ਤੱਟ 'ਤੇ ਰਹਿੰਦੇ ਹਨ। ਹੁਣ ਦਾਸਾਂ (ਸ਼ੂਦਰਾਂ) ਨੂੰ ਵੀ ਨਿਹੱਥੇ ਕਰ ਦੇਹ।

ਗੌਤਮ ਧਰਮ ਸੂਤਰ (12-8-13) ਸ਼ੂਦਰਾਂ ਨੂੰ ਗਾਲਾਂ ਕੱਢਣ ਦੀ ਕੋਈ ਸਜ਼ਾ ਨਹੀਂ ਹੈ।

ਨਾਰਦ ਸਿਮਰਤੀ : ਜਦੋਂ ਕੋਈ ਸ਼ੂਦਰ ਕਿਸੇ ਦਵਿਜ ਤੇ ਝੂਠਾ ਦੋਸ਼ ਲਗਾਏ ਤਾਂ ਰਾਜਾ ਦੇ ਕਰਮਚਾਰੀਆਂ ਨੂੰ ਚਾਹੀਦਾ ਹੈ ਕਿ ਉਸ ਦੀ ਜੀਭ ਦੇ ਟੁੱਕੜੇ ਕਰ ਦੇਣ ਅਤੇ ਉਸ ਨੂੰ ਸੂਲੀ 'ਤੇ ਚੜ੍ਹਾ ਦੇਣ।

* * *

## ਮਨੂੰਵਾਦੀ ਹੁਕਮਨਾਮੇ

**(ਬਹੁਜਨ ਸੰਗਠਕ, ਹਿੰਦੀ, 24 ਜੂਨ 2002 (ਨਵੀਂ ਦਿੱਲੀ)**

ਦਸੰਬਰ 1930 ਵਿਚ ਦਲਿਤਾਂ ਵਿਰੁੱਧ ਰਾਮਨਾਡ ਮਦਰਾਸ ਪ੍ਰੈਜੀਡੈਂਸੀ ਦੇ ਕਲਾਰਾਂ ਨੇ ਅੱਠ ਪ੍ਰਤੀਬੰਧ (ਬੰਦਸ਼ਾਂ) ਲਗਾਈਆਂ।

1. ਆਦਿ ਦਰਾਵੜਾਂ (ਦਲਿਤ ਪਛੜੇ ਵਰਗ) ਦੀਆਂ ਇਸਤਰੀਆਂ ਸੋਨੇ ਤੇ ਚਾਂਦੀ ਦੇ ਗਹਿਣੇ ਨਹੀਂ ਪਾਉਣਗੀਆਂ।

2. ਉਨ੍ਹਾਂ ਦੇ ਮਰਦ ਗੋਡਿਆਂ ਤੋਂ ਥੱਲੇ ਅਤੇ ਕੁੱਲ੍ਹਿਆਂ ਤੋਂ ਉੱਤੇ ਕੱਪੜੇ ਨਹੀਂ ਪਹਿਨਣਗੇ।

(ਨੋਟ – ਅੱਜ ਵੀ ਆਜ਼ਾਦ ਭਾਰਤ ਅੰਦਰ ਤੁਸੀਂ ਕਰੋੜਾਂ ਮਰਦਾਂ ਅਤੇ ਔਰਤਾਂ ਨੂੰ ਇਸੇ ਤਰ੍ਹਾਂ ਦੀ ਨਗਨ ਅਵਸਥਾ ਵਿਚ ਦੇਖ ਸਕਦੇ ਹੋ।)

3. ਉਨ੍ਹਾਂ ਦੇ ਮਰਦ ਕੋਟ, ਕਮੀਜ਼ ਤੇ ਬਨੈਣ ਨਹੀਂ ਪਾਉਣਗੇ।

4. ਕੋਈ ਵੀ ਆਦਿ ਦਰਾਵੜ ਆਪਣੇ ਵਾਲ ਨਹੀਂ ਕਟਵਾਏਗਾ।

5. ਆਦਿ ਦਰਾਵੜ ਆਪਣੇ ਘਰਾਂ ਵਿਚ ਕੇਵਲ ਮਿੱਟੀ ਦੇ ਬਰਤਨ ਹੀ ਵਰਤਣਗੇ।

6. ਉਨ੍ਹਾਂ ਦੀਆਂ ਔਰਤਾਂ ਆਪਣੇ ਸਰੀਰ ਦੇ ਉੱਪਰਲੇ ਭਾਗ ਨੂੰ ਕੱਪੜਿਆਂ ਜਾਂ ਰਾਬੂਕਾਈ ਜਾਂ ਥਾਵਨੀ (ਖਾਸ ਬਸਤਰ) ਨਾਲ ਨਹੀਂ ਢੱਕਣਗੀਆਂ।

7. ਉਨ੍ਹਾਂ ਦੀਆਂ ਔਰਤਾਂ ਫੁੱਲਾਂ ਜਾਂ ਕੇਸਰ ਦੇ ਵੱਟਣੇ ਦਾ ਇਸਤੇਮਾਲ ਨਹੀਂ ਕਰਨਗੀਆਂ।

8. ਮਰਦ ਲੋਕ ਨਾ ਤਾਂ ਧੁੱਪ ਅਤੇ ਮੀਂਹ ਤੋਂ ਬਚਣ ਲਈ ਛਤਰੀ ਦਾ ਇਸਤੇਮਾਲ ਕਰਨਗੇ ਅਤੇ ਨਾ ਹੀ ਚੱਪਲ ਪਹਿਨਣਗੇ। ਜਦੋਂ ਕੁਝ ਸਮੇਂ ਤੱਕ ਦਰਾਵੜਾਂ ਨੇ ਇਨ੍ਹਾਂ ਪਾਬੰਦੀਆਂ ਦਾ ਪਾਲਣ ਪੂਰੀ ਤਰ੍ਹਾਂ ਨਾ ਕੀਤਾ ਤਾਂ ਗਿਆਰਾਂ ਪਾਬੰਦੀਆਂ ਦੀ ਰਚਨਾ ਕੀਤੀ ਗਈ :–

1. ਆਦਿ ਦਰਾਵੜਾਂ (SC., S.T., & OBC ਆਦਿ ਕਹੇ ਜਾਣ ਵਾਲੇ ਲੋਕ) ਅਤੇ ਦਵੇਂਦਰ ਕੁਲ ਬੇਲਾਂਰ ਆਪਣੇ ਗੋਡਿਆਂ ਤੋਂ ਥੱਲੇ ਬਸਤਰ ਨਹੀਂ ਪਾਉਣਗੇ।

2. ਉੱਪਰ ਦੱਸੇ ਦਲਿਤ ਵਰਗਾਂ ਦੇ ਪੁਰਸ਼ ਅਤੇ ਇਸਤਰੀਆਂ ਸੋਨੇ ਦੇ ਜੇਵਰ ਨਹੀਂ ਪਾਉਣਗੇ।

3. ਇਸਤਰੀਆਂ ਕੇਵਲ ਮਿੱਟੀ ਦੇ ਬਰਤਨਾਂ ਵਿਚ ਪਾਣੀ ਲੈ ਸਕਣਗੀਆਂ। ਤਾਂਬੇ ਜਾਂ ਪਿੱਤਲ ਦੇ ਬਰਤਣਾਂ ਵਿਚ ਨਹੀਂ। ਪਾਣੀ ਵਾਲੇ ਬਰਤਨਾਂ ਨੂੰ ਢੋਣ ਲਈ ਉਹ ਕੇਵਲ ਪੁਆਲ (ਢਾਕ) ਦਾ ਇਸਤੇਮਾਲ ਕਰਨਗੀਆਂ। ਇਸ ਕੰਮ ਲਈ ਉਹ ਕੱਪੜੇ ਦੀ ਵਰਤੋਂ ਨਹੀਂ ਕਰਨਗੀਆਂ।

4. ਉਨ੍ਹਾਂ ਦੇ ਬੱਚੇ ਨਹੀਂ ਪੜ੍ਹਨਗੇ ਤੇ ਨਾ ਹੀ ਉਹ ਅੱਖਰ ਗਿਆਨ ਜਾਂ ਸਿੱਖਿਆ ਪ੍ਰਾਪਤ ਕਰਨਗੇ।

5. ਬੱਚੇ ਕੇਵਲ ਮਿਰਾਸਦਾਰਾਂ (ਜਿਮੀਂਦਾਰਾਂ) ਦੇ ਪਸ਼ੂ ਚਰਾਉਣਗੇ।

6. ਉਨ੍ਹਾਂ ਦੇ ਪੁਰਸ਼ ਅਤੇ ਇਸਤਰੀਆਂ ਆਪਣੀਆਂ–ਆਪਣੀਆਂ ਪਨਾਈਆਂ ਵਿਚ ਮਿਰਾਸਦਾਰਾਂ ਦੇ ਗੁਲਾਮਾਂ ਦੇ ਰੂਪ ਵਿਚ ਕੰਮ ਕਰਨਗੇ।

7. ਉਹ ਮਿਰਾਸਦਾਰਾਂ ਤੋਂ ਭੂਮੀ ਜਾਂ ਬਾਗ ਪਟੇ ਦੇ ਰੂਪ ਵਿਚ ਲੈ ਕੇ ਖੇਤੀ ਕਰਨਗੇ।

8. ਉਨ੍ਹਾਂ ਮਿਰਾਸਦਾਰਾਂ ਨੂੰ ਆਪਣੀ ਜ਼ਮੀਨ ਬਹੁਤ ਹੀ ਸਸਤੇ ਭਾਅ ਤੇ ਵੇਚਣੀ ਪਵੇਗੀ। ਜੇਕਰ ਉਹ ਅਜਿਹਾ ਨਹੀਂ ਕਰਨਗੇ ਤਾਂ ਉਨ੍ਹਾਂ ਨੂੰ ਜ਼ਮੀਨ ਦੀ ਸਿੰਜਾਈ ਲਈ ਪਾਣੀ ਨਹੀਂ ਦਿੱਤਾ ਜਾਵੇਗਾ। ਜੇਕਰ ਮੀਂਹਾਂ ਦੇ ਪਾਣੀ ਨਾਲ ਕੋਈ ਚੀਜ਼ ਉਗਾ ਲਈ ਜਾਵੇਗੀ ਤਾਂ ਕਟਾਈ ਦੇ ਯੋਗ ਹੋਣ ਤੇ ਫਸਲਾਂ ਨੂੰ ਲੁੱਟ ਲਿਆ ਜਾਵੇਗਾ।

9. ਉਨ੍ਹਾਂ ਨੂੰ ਸਵੇਰੇ ਸੱਤ ਵਜੇ ਤੋਂ ਲੈ ਕੇ ਸ਼ਾਮ ਦੇ ਛੇ ਵਜੇ ਤੱਕ ਮਿਰਾਸਦਾਰਾਂ ਦੇ ਥੱਲੇ ਕੁਲੀ ਦੇ ਰੂਪ ਵਿਚ ਕੰਮ ਕਰਨਾ ਹੀ ਹੋਵੇਗਾ, ਜਿਸ ਲਈ ਮਰਦਾਂ ਨੂੰ ਚਾਰ ਆਨੇ ਅਤੇ ਔਰਤਾਂ ਨੂੰ 2 ਆਨੇ ਮਜ਼ਦੂਰੀ ਦਿੱਤੀ ਜਾਵੇਗੀ।

10. ਉਕਤ ਜਾਤੀਆਂ ਆਪਣੇ ਵਿਆਹ ਆਦਿ ਦੇ ਮੌਕਿਆਂ 'ਤੇ ਭਾਰਤੀ ਸੰਗੀਤ (ਗੇਲਮ) ਦੀ ਵਰਤੋਂ ਨਹੀਂ ਕਰਨਗੀਆਂ।

11. ਵਿਆਹ ਵਿਚ ਥਾਲੀ ਸੂਤਰ ਬੰਨ੍ਹਣ ਤੋਂ ਪਹਿਲਾਂ ਘੋੜੀ ਕੱਢਣ ਦੀ ਆਪਣੀ ਰਸਮ ਉਨ੍ਹਾਂ ਨੂੰ ਬੰਦ ਕਰਨੀ ਹੋਵੇਗੀ। ਉਨ੍ਹਾਂ ਨੂੰ ਸ਼ਾਦੀ ਦੇ ਜਲੂਸ ਲਈ ਪਾਲਕੀ ਦਾ ਕੰਮ ਆਪਣੇ ਘਰ ਦੇ ਦਰਵਾਜ਼ੇ ਤੋਂ ਹੀ ਲੈਣਾ ਹੋਵੇਗਾ। ਕਿਸੇ ਵੀ ਕੰਮ ਲਈ ਉਹ ਕਿਸੇ ਗੱਡੀ ਦਾ ਇਸਤੇਮਾਲ ਨਹੀਂ ਕਰ ਸਕਣਗੇ।

ਮੂਲ ਲੇਖਕ ਬਾਬਾ ਸਾਹਿਬ ਡਾ. ਅੰਬੇਡਕਰ
ਸੰਪੂਰਨ ਜਿਲਦਾਂ, ਖੰਡ 10
ਡਾ. ਅੰਬੇਡਕਰ ਪ੍ਰਤੀਸ਼ਠਾਨ
ਕਲਿਆਣ ਮੰਤਰਾਲਾ ਭਾਰਤ ਸਰਕਾਰ
ਨਵੀਂ ਦਿੱਲੀ ਦੁਆਰਾ ਪ੍ਰਕਾਸ਼ਤ।

**ਉਹੀ ਭਾਗ - 2**

ਮਈ 1927 ਵਿਚ ਸਵਰਨ ਹਿੰਦੂਆਂ ਭਾਵ ਕਲੋਣਾਵਾਂ, ਰਾਜਪੂਤਾਂ ਅਤੇ ਬ੍ਰਾਹਮਣਾਂ ਨੇ ਜਿਨ੍ਹਾਂ ਵਿਚ ਕਨਾਰੀਆਂ, ਵਿਛੌਲੀ, ਹਾਫਸੀ, ਮਰਦਾਨਾਂ ਪਿੰਡਾਂ ਦੇ ਅਤੇ ਇੰਦੌਰ ਜ਼ਿਲ੍ਹੇ ਦੇ ਕੋਈ 15 ਹੋਰ ਪਿੰਡਾਂ ਦੇ ਪਟੇਲ ਅਤੇ ਪਟਵਾਰੀ (ਪੱਛੜੇ ਵਰਗ) ਸ਼ਾਮਲ ਸਨ, ਨੇ ਆਪਣੇ-ਆਪਣੇ ਪਿੰਡਾਂ ਦੇ ਬਲਾਈਆਂ (ਅਛੂਤਾਂ) ਨੂੰ ਸੂਚਤ ਕੀਤਾ ਕਿ ਜੇਕਰ ਉਨ੍ਹਾਂ ਦੇ ਵਿਚ ਰਹਿਣਾ ਹੈ ਤਾਂ ਉਨ੍ਹਾਂ ਨੂੰ ਹੇਠ ਲਿਖੇ ਨਿਯਮਾਂ ਦਾ ਪਾਲਣ ਕਰਨਾ ਪਵੇਗਾ :

1. ਬਲਾਈ ਲੋਕ ਸੁਨਹਿਰੀ ਜਰੀ ਦੀ ਕਿਨਾਰੀ ਲੱਗੀਆਂ ਪੱਗਾਂ ਨਹੀਂ ਬੰਨ੍ਹਣਗੇ।

2. ਉਹ ਰੰਗਦਾਰ ਜਾਂ ਵਧੀਆ ਕਿਨਾਰੀ ਵਾਲੀਆਂ ਧੋਤੀਆਂ ਨਹੀਂ ਪਹਿਨਣਗੇ।

3. ਉਨ੍ਹਾਂ, ਕਿਸੇ ਹਿੰਦੂ ਦੇ ਮਰਨ ਦਾ ਸੰਦੇਸ਼ ਮ੍ਰਿਤਕ ਦੇ ਰਿਸ਼ਤੇਦਾਰਾਂ ਤੱਕ ਪਹੁੰਚਾਉਣਾ ਹੋਵੇਗਾ। ਭਾਵੇਂ ਉਹ ਰਿਸ਼ਤੇਦਾਰ ਕਿੰਨੇ ਵੀ ਦੂਰ ਕਿਉਂ ਨਾ ਰਹਿੰਦੇ ਹੋਣ।

4. ਹਿੰਦੂਆਂ ਦੇ ਸਾਰੇ ਵਿਆਹਾਂ ਵਿਚ, ਬਰਾਤ ਦੇ ਅੱਗੇ ਅਤੇ ਵਿਆਹ ਦੇ ਦੌਰਾਨ ਬਲਾਈਆਂ ਨੂੰ ਗਾਉਣ ਵਜਾਉਣ ਦਾ ਕੰਮ ਕਰਨਾ ਹੋਵੇਗਾ।

5. ਬਲਾਈ ਔਰਤਾਂ ਸੋਨੇ ਅਤੇ ਚਾਂਦੀ ਦੇ ਗਹਿਣੇ ਨਹੀਂ ਪਾਉਣਗੀਆਂ। ਉਹ ਵਧੀਆ ਲਹਿੰਗਾ ਅਤੇ ਕੁੜਤਾ ਨਹੀਂ ਪਹਿਨਣਗੀਆਂ।

6. ਬਲਾਈ ਔਰਤਾਂ ਨੂੰ ਹਿੰਦੂ ਘਰਾਂ ਵਿਚ ਦਾਈ ਬਗੈਰਾ ਦਾ ਕੰਮ ਕਰਨਾ ਹੀ ਹੋਵੇਗਾ।

7. ਬਲਾਈਆਂ ਨੂੰ ਬਿਨਾਂ ਕਿਸੇ ਉਜਰਤ ਤੋਂ ਸੇਵਾ ਕਰਨੀ ਪਵੇਗੀ ਤੇ ਉਹੀ ਸਵੀਕਾਰ ਕਰਨਾ ਪਵੇਗਾ, ਜੋ ਹਿੰਦੂ ਆਪਣੀ ਖੁਸ਼ੀ ਨਾਲ ਦੇਣਗੇ।

8. ਜੇਕਰ ਬਲਾਈ ਇਨ੍ਹਾਂ ਸ਼ਰਤਾਂ (ਪਾਬੰਦੀਆਂ) ਨੂੰ ਪ੍ਰਵਾਨ ਨਹੀਂ ਕਰਨਗੇ ਤਾਂ ਉਨ੍ਹਾਂ ਨੂੰ ਪਿੰਡ ਛੱਡਣਾ ਪਵੇਗਾ।

-ਰਵੇਤੀ ਪਿੰਡ ਦੇ ਹਿੰਦੂਆਂ ਨੇ, ਬਲਾਈਆਂ ਨੂੰ ਹੁਕਮ ਦਿੱਤਾ ਕਿ ਉਹ ਹੋਰ ਪਿੰਡਾਂ ਦੇ ਹਿੰਦੂਆਂ ਦੁਆਰਾ ਬਲਾਈਆਂ ਦੇ ਖਿਲਾਫ ਬਣਾਏ ਗਏ ਨਿਯਮਾਂ ਅਨੁਸਾਰ ਪੱਕੇ ਕਾਗਜ਼ 'ਤੇ ਦਸਤਖਤ ਕਰਨ।

(ਦੇਖਣ ਨੂੰ ਇਹ ਵਿਵਸਥਾ ਧੁਰ ਮਦਰਾਸ ਦੀ ਹੈ ਪਰੰਤੂ ਤਿੰਨ ਕੁ ਦਹਾਕੇ ਪਹਿਲਾਂ ਇਸੇ ਵਿਵਸਥਾ ਨੂੰ ਕੁਝ ਬਦਲਵੇਂ ਰੂਪ ਵਿਚ ਵਿਸ਼ਾਲ ਪੰਜਾਬ ਤੇ ਰਾਜਸਥਾਨ ਵਿਚ ਆਮ ਵੇਖਿਆ ਜਾ ਸਕਦਾ ਸੀ। ਅਸਲ ਵਿਚ ਅਜਿਹੀਆਂ ਸਮਾਜਕ ਪਾਬੰਦੀਆਂ ਦਾ ਆਧਾਰ ਮਨੂੰ ਸਿਮਰਤੀ ਵਿਚ ਮੌਜੂਦ ਹੈ।)

(ਟਿੱਪਣੀ) ਬੰਦਾ ਸਿੰਘ ਬਹਾਦਰ ਤੱਕ, ਖਾਸ ਕਰਕੇ, ਸਿੱਖ ਸਮਾਜ ਵਿਚ ਦਲਿਤ ਪੱਛੜੇ ਲੋਕ ਸਰਦਾਰੀ ਅਤੇ ਬਰਾਬਰੀ ਮਾਣ ਸਕੇ। ਮਿਸ਼ਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਉਪਰੰਤ ਬਰਾਬਰੀ ਨੂੰ ਤਿਲਾਂਜਲੀ ਦੇ ਦਿੱਤੀ ਗਈ।

* * *

## ਵਾਲਮੀਕੀ ਰਮਾਇਣ ਅਤੇ ਹੋਰ ਰਮਾਇਣਾਂ ਅਨੁਸਾਰ 'ਰਾਮ'

* (ਅਯੁਧਿਆ ਕਾਂਡ ਸਰੰਗ 53/10) : ਰਾਮ ਚੰਦਰ, "ਹੇ ਲਛਮਣ, ਸੰਸਾਰ ਵਿਚ ਕੋਈ ਅਜਿਹਾ ਅਨਪੜ੍ਹ (ਮੂਰਖ) ਮਨੁੱਸ਼ ਵੀ ਭਲਾ ਹੋਵੇਗਾ, ਜੋ ਆਪਣੀ ਇਸਤਰੀ ਖਾਤਰ ਮੇਰੇ ਵਰਗੇ ਆਗਿਆਕਾਰੀ ਪੁੱਤਰ ਨੂੰ ਤਿਆਗ ਦੇਵੇਗਾ।

* (ਅਯੁਧਿਆ ਕਾਂਡ 53/7, 6, 14, 15) : ਰਾਮ ਚੰਦਰ ਨੇ ਲਛਮਣ ਨੂੰ ਕਿਹਾ ਕਿ ਕਾਮਨਾ ਪੂਰੀ ਹੋ ਜਾਣ 'ਤੇ ਕੈਕਈ ਬਹੁਤ ਖੁਸ਼ ਹੋਵੇਗੀ। ਮੈਨੂੰ ਇਹੀ ਚਿੰਤਾ ਹੈ ਕਿ ਕੈਕਈ, ਭਰਤ ਨੂੰ ਦੇਖ ਕੇ ਪੂਰਾ ਰਾਜ ਹਥਿਆਉਣ ਲਈ ਕਿਤੇ ਮਹਾਰਾਜਾ ਦਸ਼ਰਥ ਦੇ ਪ੍ਰਾਣ ਨਾ ਲੈ ਲਵੇ।

(6-7) : ਮੇਰਾ ਤਾਂ ਖਿਆਲ ਹੈ ਕਿ ਮਹਾਰਾਜਾ ਦਸ਼ਰਥ ਦੀ ਮੌਤ, ਮੇਰਾ ਬਨਵਾਸ ਅਤੇ ਭਰਤ ਨੂੰ ਰਾਜਾ ਬਣਾਉਣ ਦੀ ਇੱਛਾ ਲਈ ਹੀ ਕੈਕਈ ਦਾ ਜਨਮ ਹੋਇਆ।

(14) ਕੈਕਈ ਖੋਟੇ ਕਰਮ ਵਾਲੀ ਇਸਤਰੀ ਹੈ।

(18) ਇਸ ਲਈ ਇਹ ਮੇਰੀ ਅਤੇ ਤੇਰੀ ਮਾਂ ਨੂੰ ਜ਼ਹਿਰ ਵੀ ਦੇ ਸਕਦੀ ਹੈ।

* (ਅਯੁਧਿਆ ਕਾਂਡ ਸਰਗ 59/8-17) ਰਾਮ : ਕਾਮੀਂ ਮਹਾਰਾਜ ਦਸ਼ਰਥ ਕੈਕਈ ਦੇ ਵੱਸ ਹੈ। ਉਹ ਬਿਰਧ ਵੀ ਹੈ ਤੇ ਮੇਰੇ ਨਾ ਰਹਿਣ ਕਰਕੇ ਅਨਾਥ ਵੀ ਹੈ। ਹੇ ਲਛਮਣ! ਅਜਿਹਾ ਮੂਰਖ ਮਨੁੱਖ ਭਲਾ ਕੌਣ ਹੋਵੇਗਾ ਜੋ ਇਸਤਰੀ ਵਾਸਤੇ ਮੇਰੇ ਵਰਗੇ ਆਗਿਆਕਾਰੀ ਪੁੱਤਰ ਨੂੰ ਤਿਆਗ ਦੇਵੇਗਾ।

* (ਅਰਣਾ ਕਾਂਡ ਸਰਗ 18/20-21) : ਅਨੁਸਾਰ ਰਾਮ ਨੇ ਲਛਮਣ ਨੂੰ ਕਿਹਾ ਕਿ ਇਸ ਸਰੂਪਨਖਾ ਰਾਖਸ਼ਣ ਨੂੰ ਕਰੂਪ ਕਰਦੇ। ਰਾਮ ਦੇ ਅਜਿਹਾ ਕਹਿਣ 'ਤੇ ਮਹਾਂਬਲੀ ਲਛਮਣ ਨੇ ਉਸ ਦੇ ਨੱਕ ਅਤੇ ਕੰਨ ਕੱਟ ਦਿੱਤੇ।

* ਅਰਣਾ ਕਾਂਡ ਸਰਗ (46/32-35) : ਅਨੁਸਾਰ ਸੀਤਾ ਨੇ, ਹਰਨ ਸਮੇਂ, ਰਾਵਣ ਦੀ ਜ਼ਰੂਰੀ ਸਾਰੀਆਂ ਵਸਤਾਂ ਨਾਲ ਪੂਜਾ ਕੀਤੀ। ਉਸ ਨੂੰ ਬੈਠਣ ਲਈ ਆਸਣ ਦਿੱਤਾ। ਪੈਰ ਧੋਣ ਲਈ ਜਲ ਦਿੱਤਾ, ਤੇ ਫੇਰ ਭੋਜਨ ਖਾਣ ਲਈ ਪ੍ਰਾਰਥਨਾ ਕੀਤੀ। ਸੀਤਾ ਨੇ ਕਿਹਾ ਕਿ ਹੇ ਬ੍ਰਾਹਮਣ ਦੇਵਤਾ (ਰਾਵਣ ਬ੍ਰਾਹਮਣ ਰੂਪ ਬਣਾ ਕੇ ਆਇਆ ਹੋ ਸਕਦਾ ਹੈ), ਇਹ ਬੈਠਣ ਲਈ ਆਸਣ ਹੈ। ਆਪ ਨਿਸ਼ਚਿੰਤ ਹੋ ਕੇ ਭੋਜਨ ਖਾਓ। (ਏਥੇ ਲਛਮਣ ਰੇਖਾ ਵਾਲੀ ਗੱਲ ਝੂਠ ਸਾਬਤ ਹੁੰਦੀ ਹੈ।)

* (ਯੁੱਧ ਕਾਂਡ ਸਰਗ 119/8-10) : ਅਨੁਸਾਰ ਸੀਤਾ ਨੇ ਰਾਮ ਨੂੰ ਕਿਹਾ, ਕਿ ਜਿਸ ਸਮੇਂ ਰਾਵਣ ਨੇ ਮੇਰੇ ਸਰੀਰ ਨੂੰ ਛੁਹਿਆ, ਉਸ ਸਮੇਂ ਮੈਂ ਬੇਵੱਸ ਸੀ। ਉਸ ਨੇ ਮੇਰੀ ਇੱਛਾ ਅਨੁਸਾਰ ਮੈਨੂੰ ਨਹੀਂ ਛੂਹਿਆ। ਦੇਵਤਿਆਂ ਦੀ ਅਜਿਹੀ ਹੀ ਮਰਜ਼ੀ ਸੀ। ਮੈਂ ਨਿਰਦੋਸ਼ ਹਾਂ। ਜਿਸ ਹਿਰਦੇ 'ਤੇ ਮੇਰਾ ਅਧਿਕਾਰ ਹੈ, ਇਹ ਅੱਜ ਵੀ ਤੁਹਾਡੇ ਨਾਲ ਜੁੜਿਆ ਹੈ। ਸਰੀਰ 'ਤੇ ਮੇਰਾ ਕੋਈ ਅਧਿਕਾਰ ਨਹੀਂ ਸੀ। ਕਾਰਨ ਇਹ ਹੈ ਕਿ ਮੈਂ ਨਿਰਬਲ ਇਸਤਰੀ ਹੋਣ ਕਾਰਨ, ਉਸ ਦੀ ਰੱਖਿਆ ਨਹੀਂ ਕਰ ਸਕਦੀ ਸੀ। ਇਸ ਲਈ ਮੈਂ ਨਿਰਦੋਸ਼ ਹਾਂ।

(ਉੱਤਰ ਕਾਂਡ ਸਰਗ 43/16-22) ਰਾਮ ਨੂੰ ਭੱਦਰ ਨੇ ਕਿਹਾ ਕਿ ਰਾਵਣ ਦੇ ਮਾਰਨ ਨਾਲ ਸੀਤਾ ਦਾ ਛੁਟਕਾਰਾ ਜ਼ਰੂਰ ਹੋਇਆ ਹੈ, ਪ੍ਰੰਤੂ ਰਾਵਣ ਦੇ ਸਪਰਸ਼ ਨਾਲ ਜੋ ਦੋਸ਼ ਪੈਦਾ ਹੋਇਆ, ਰਾਮ ਚੰਦਰ ਨੇ ਉਸ ਦਾ ਕੋਈ ਵਿਚਾਰ ਨਹੀਂ ਕੀਤਾ ਅਤੇ ਸੀਤਾ ਨੂੰ ਪਵਿੱਤਰ ਸਮਝ ਕੇ ਘਰ ਵਿਚ ਰੱਖ ਲਿਆ।

(ਯੁੱਧ ਕਾਂਡ ਸਰਗ 118/19-24) : ਹੇ ਸੀਤਾ! ਹਰਣ ਸਮੇਂ ਰਾਵਣ ਨੇ ਤੈਨੂੰ ਗੋਦ ਵਿਚ ਉਠਾਇਆ, ਬੁਰੀ ਨਜ਼ਰ ਨਾਲ ਵੇਖਿਆ ਤੇ ਮੈਂ ਇਕ ਮਹਾਨ ਕੁਲ ਵਿਚ ਪੈਦਾ ਹੋ ਕੇ ਤੈਨੂੰ ਕਿਸ ਤਰ੍ਹਾਂ ਸਵੀਕਾਰ ਕਰ ਸਕਦਾ ਹਾਂ। ਮੈਂ ਰਾਵਣ ਨੂੰ ਮਾਰ ਕੇ ਉਸ ਦੇ ਹੱਥੋਂ ਤੇਰਾ ਛੁਟਕਾਰਾ ਕਰਾ ਦਿੱਤਾ ਹੈ। ਮੇਰਾ ਉਦੇਸ਼ ਪੂਰਾ ਹੋ ਗਿਆ। ਹੁਣ ਤੇਰੇ ਨਾਲ ਮੇਰਾ ਕੋਈ ਸਬੰਧ ਨਹੀਂ। ਤੂੰ ਜਿਥੇ ਚਾਹੇ ਜਾ ਸਕਦੀ ਹੈ। ਹੇ ਕਲਿਆਣੀ ਮੈਂ ਬਹੁਤ ਵਿਚਾਰ ਕੀਤਾ ਹੈ, ਸੋਚਿਆ ਹੈ ਅਤੇ ਸਮਝਿਆ ਹੈ। ਅੰਤ ਇਹ ਹੀ ਨਿਸ਼ਚਾ ਕੀਤਾ। ਇਸ ਲਈ ਹੁਣ ਤੂੰ ਆਪਣੇ ਜੀਵਨ ਨਿਰਬਾਹ ਲਈ ਲਛਮਣ ਜਾਂ ਭਰਤ ਪਾਸ ਜਾ ਕੇ ਰਹਿ ਸਕਦੀ ਹੈ। ਸ਼ੱਤਰੂਘਣ, ਸੁਗਰੀਵ ਜਾਂ ਰਾਖਸ਼ ਰਾਜਾ ਭਵੀਖਣ ਕੋਲ ਜਾ ਕੇ ਰਹਿ ਸਕਦੀ ਹੈ ਜਾਂ ਜਿਥੇ ਚੰਗਾ ਲੱਗੇ ਉਥੇ ਰਹੋ। ਹੇ ਸੀਤਾ! ਆਪਣੇ ਘਰ 'ਚ ਰਹਿੰਦਿਆਂ, ਤੇਰੇ ਇਸ ਸੁੰਦਰ ਰੂਪ ਨੂੰ ਦੇਖ ਕੇ ਰਾਖਸ਼ ਰਾਜਾ ਰਾਵਣ ਇੰਨੇ ਦਿਨਾਂ ਤੱਕ ਕਾਮਪੀੜਾ ਨੂੰ ਕਿਵੇਂ ਸਹਿਣ ਕਰ ਸਕਿਆ ਹੋਵੇਗਾ।

(ਯੁੱਧ ਕਾਂਡ ਸਰਗ 17/22-30) : ਲਛਮਣ ਨੇ ਰਾਮ ਨੂੰ ਕਿਹਾ ਕਿ ਹੇ ਰਾਘਵ ਏਸੇ ਭਰਤ ਦੇ ਕਾਰਨ ਆਪ ਨੂੰ, ਮੈਨੂੰ ਅਤੇ ਸੀਤਾ ਨੂੰ ਕਿੰਨੇ ਕਸ਼ਟ ਸਹਿਣੇ ਪਏ ਹਨ। ਆਪ ਨੂੰ ਆਪਣੇ ਰਾਜ ਤੋਂ ਵਾਂਝੇ ਹੋਣਾ ਪਿਆ ਹੈ। ਇਹ ਸਾਡਾ ਦੁਸ਼ਮਣ ਹੈ। ਇਸ ਨੂੰ ਮਾਰਨ ਵਿਚ ਕੋਈ ਦੋਸ਼ ਨਹੀਂ ਦਿਸਦਾ। ਜਿਸ ਨੇ ਪਹਿਲਾਂ ਅਪਰਾਧ ਕੀਤਾ ਹੈ, ਉਸ ਨੂੰ ਮਾਰਨ ਵਿਚ ਕੋਈ ਅਪਰਾਧ ਨਹੀਂ। ਇਹ ਸਾਡੇ ਲਈ ਪਹਿਲਾ ਅਪਰਾਧੀ ਹੈ। ਹੇ ਰਾਘਵ! ਇਸ ਨੇ ਧਰਮ ਤਿਆਗਿਆ ਹੈ। ਇਸ ਦੁਸ਼ਟ ਦੇ ਮਰ ਜਾਣ 'ਤੇ ਤੁਸੀਂ ਨਿਸ਼ਚਿੰਤ ਹੋ ਕੇ ਧਰਤੀ 'ਤੇ ਰਾਜ ਕਰੋਗੇ। ਲਛਮਣ : ਰਾਜ ਦੀ ਲਾਲਚਣ ਕੈਕਈ ਆਪਣੇ ਬੇਟੇ ਨੂੰ ਮੇਰੇ ਹੱਥੋਂ ਇਸ ਪ੍ਰਕਾਰ ਮਾਰਿਆ ਹੋਇਆ ਵੇਖੇ ਜਿਵੇਂ ਹਾਥੀ ਰੁਖ ਨੂੰ ਉਖਾੜ ਕੇ ਟੁਕੜੇ-ਟੁਕੜੇ ਕਰ ਦਿੰਦਾ ਹੈ। ਮੈਂ ਕੈਕਈ, ਮੰਥਰਾ ਅਤੇ ਉਸ ਦੇ ਸਬੰਧੀਆਂ ਨੂੰ ਸਮਾਪਤ ਕਰ ਦੇਵਾਂਗਾ।

(ਅਰਣਾ ਕਾਂਡ ਸਰਗ 18/11-12) ਅਨੁਸਾਰ ਲਛਮਣ ਨੇ ਸਰੂਪਨਖਾ ਨੂੰ ਕਿਹਾ ਕਿ ਸੀਤਾ ਕਰੂਪ ਹੈ, ਕਰਕਸ਼ਾ ਹੈ, ਵੇਖਣ ਵਿਚ ਭਿਆਨਕ ਹੈ। ਉਸ ਦੀ ਕਮਰ ਬਹੁਤ ਪਤਲੀ ਹੈ। ਰਾਮ ਉਸ ਬੁੱਢੀ ਨੂੰ ਛੱਡ ਕੇ ਤੇਰਾ ਹੀ ਸਨਮਾਨ ਕਰਨਗੇ। ਸੰਸਾਰ ਵਿਚ ਭਲਾ ਅਜਿਹਾ

ਕੌਣ ਸਮਝਦਾਰ ਮਨੁੱਖ ਹੋਵੇਗਾ, ਜੋ ਤੇਰੇ ਵਰਗੀ ਲਾਵਣਮਈ ਲਲਨਾਂ ਨੂੰ ਛੱਡ ਕੇ ਮਾਨੁਸ਼ੀ ਨੂੰ ਪਿਆਰ ਕਰੇਗਾ।

(ਅਰਣਾ ਕਾਂਡ ਸਰਗ 15/5, 21, 27) ਅਨੁਸਾਰ ਜਦੋਂ ਮਾਰੀਚ ਨੇ ਮਰਨ ਸਮੇਂ ਹੇ ਲਛਮਣ, ਹੇ ਸੀਤੇ, ਕਿਹਾ ਤਾਂ ਸੀਤਾ ਨੇ ਕਰੋਧਤ ਹੋ ਕੇ ਕਿਹਾ ਕਿ ਲਛਮਣ ! ਇਉਂ ਲੱਗਦਾ ਹੈ ਜਿਵੇਂ ਤੂੰ ਆਪਣੇ ਭਾਈ ਰਾਮ ਦਾ ਮਿੱਤਰ ਬਣ ਕੇ ਵੀ, ਉਸ ਦਾ ਸ਼ੱਤਰੂ ਹੈ। ਤਾਂ ਹੀ ਤਾਂ ਅਜਿਹੀ ਹਾਲਤ ਵਿਚ ਤੂੰ ਦੌੜ ਕੇ ਉਸ ਦੇ ਪਾਸ ਨਹੀਂ ਜਾ ਰਿਹਾ। ਲਛਮਣ ਤੂੰ ਚਾਹੁੰਦਾ ਹੈ ਕਿ ਰਾਮ ਮਰ ਜਾਵੇ ਤੂੰ ਮੈਨੂੰ ਆਪਣੀ ਇਸਤਰੀ ਬਣਾ ਲਵੇਂ। ਮੈਨੂੰ ਪਾਉਣ ਦੇ ਲਾਲਚ ਕਾਰਨ ਤੂੰ ਰਾਮ ਦੇ ਨਾਲ ਨਹੀਂ ਜਾ ਰਿਹਾ। ਜਿੰਨੀ ਤੇਰੇ ਮਨ ਵਿਚ ਦੁਰਵਾਸ਼ਨਾ ਹੈ, ਓਨੀ ਭਾਈ ਦੇ ਵਾਸਤੇ ਪ੍ਰੀਤ ਨਹੀਂ ਹੈ।'

ਫਿਰ ਸੀਤਾ ਨੇ ਕਿਹਾ ਕਿ ਓ ਅਨਆਰੀਆ, ਓ ਨਿਰਦਈ, ਓ ਕੁੱਤੇ, ਓ ਕੁਲਾਗਰ, ਮੈਂ ਸਮਝਦੀ ਹਾਂ ਕਿ ਅੱਜ (ਰਾਮ ਦਾ) ਵਿਨਾਸ਼ ਹੀ ਤੈਨੂੰ ਪਿਆਰਾ ਹੈ। ਉਸ ਨੂੰ ਮੌਤ ਕਿਨਾਰੇ ਵੇਖ ਕੇ ਹੀ ਤੂੰ ਅਜਿਹੀਆਂ ਗੱਲਾਂ ਕਰ ਰਿਹਾ ਹੈ... ਤੇਰੇ ਜੈਸਾ ਕਰੂਰ ਅਤੇ ਕਪਟੀ ਮਿੱਤਰ ਅਜਿਹਾ ਹੀ ਕਰਦੇ ਹਨ। ਤੂੰ ਬਹੁਤ ਦੁਸ਼ਟ ਹੈ। ਮੈਨੂੰ ਆਪਣੀ ਔਰਤ ਬਣਾਉਣ ਲਈ ਜਾਂ ਭਰਤ ਦੀ ਪਰੇਰਣਾ 'ਤੇ ਤੂੰ ਇਕੱਲਾ (ਉਰਮਲਾ ਨੂੰ ਛੱਡ ਕੇ) ਸਾਡੇ ਨਾਲ ਜੰਗਲ 'ਚ ਆਇਆ ਹੈ। ਲਛਮਣ ! ਤੂੰ ਅੱਛੀ ਤਰ੍ਹਾਂ ਸਮਝ ਲੈ ਕਿ ਤੇਰੀ ਤੇ ਭਾਰਤ ਦੀ ਇਹ ਦੂਸ਼ਤ ਕਾਮਨਾ ਕਦੇ ਪੂਰੀ ਨਹੀਂ ਹੋਵੇਗੀ। ਰਾਮ ਦੀ ਪਤਨੀ ਹੋ ਕੇ ਤੇਰੇ ਜੈਸੇ ਨੀਚ ਦੀ ਔਰਤ ਮੈਂ ਕਦੀ ਨਹੀਂ ਬਣਾਂਗੀ।

(ਕਿਸ਼ਕੰਧਾ ਕਾਂਡ ਸਰਗ 1/22-23) : ਵਿਚ ਰਾਮ ਨੇ ਲਛਮਣ ਨੂੰ ਕਿਹਾ ਕਿ ਮੈਨੂੰ ਕਾਮਦੇਵ ਸਤਾ ਰਿਹਾ ਹੈ।

(ਬਾਲ ਕਾਂਡ ਸੁਰਗ 6/19) : ਰਾਜਾ ਦਸ਼ਰਥ ਦੇ ਰਾਜ ਵਿਚ ਕਸ਼ੱਤਰੀ ਬ੍ਰਾਹਮਣ ਦੇ ਅਤੇ ਵੈਸ਼ ਕਸ਼ੱਤਰੀ ਦੇ ਅਨੁਆਈ ਸਨ। ਸ਼ੂਦਰ ਆਪਣੇ ਧਰਮ 'ਤੇ ਚਲਦੇ ਹੋਏ ਤਿੰਨਾਂ ਵਰਣਾਂ ਦੀ ਸੇਵਾ ਕਰਦੇ ਸਨ। 9(104) ਰਾਮ ਰਾਜ ਵਿਚ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਲੋਭ ਰਹਿਤ ਹੋ ਕੇ ਆਪਣੇ-ਆਪਣੇ ਕੰਮਾਂ 'ਚ (ਜੋ ਬ੍ਰਾਹਮਣ ਨਿਸ਼ਚਤ ਕਰਦਾ ਸੀ) ਸੰਤੁਸ਼ਟ ਰਹਿੰਦੇ ਸਨ।

(ਯੁੱਧ ਕਾਂਡ ਸਰਗ 128/43-44) : ਅਨੁਸਾਰ ਰਾਮ ਆਗਮਨ ਦੀ ਪ੍ਰਸੰਨਤਾ ਵਿਚ ਭਰਤ ਨੇ ਹਨੂੰਮਾਨ ਨੂੰ ਇਕ ਲੱਖ ਗਊ, ਇਕ ਸੌ ਪਿੰਡ, ਵਸਤਰਾਂ ਨਾਲ ਸਜੀਆਂ, ਜਿਨ੍ਹਾਂ ਦਾ ਰੰਗ ਸੋਨੇ ਸਮਾਨ ਸੀ, ਸੁੰਦਰ ਨੱਕ ਤੇ ਸੁੰਦਰ ਲੱਤਾਂ ਵਾਲੀਆਂ ਸ਼੍ਰੇਸ਼ਠ ਕੁਲ ਵਿਚ ਪੈਦਾ ਹੋਇਆ 16 ਲੜਕੀਆਂ, ਇਸਤਰੀਆਂ ਬਣਾਉਣ ਲਈ ਦਿੱਤੀਆਂ।

ਉਤਰ ਕਾਂਡ (ਚੈਪਟਰ 123) ਰਾਮ ਚੰਦਰ ਨੇ ਸਰਊ ਦਰਿਆ ਵਿਚ ਛਾਲ ਮਾਰ ਕੇ ਆਤਮ ਹੱਤਿਆ ਕੀਤੀ। ਰਾਮ ਤੋਂ ਪਹਿਲਾਂ ਲਛਮਣ ਨੇ ਛਾਲ ਮਾਰ ਕੇ ਆਤਮਘਾਤ ਕੀਤਾ।

(ਰਮਾਇਣ ਤੁਲਸੀ ਦਾਸ) ਰਾਮ ਚੰਦਰ : ਬ੍ਰਾਹਮਣਕੁਲ ਨਾਲ ਧਰੋਹ ਕਰਨ ਵਾਲਾ ਮੈਨੂੰ ਚੰਗਾ ਨਹੀਂ ਲਗਦਾ।

(ਅਰਣਾ ਕਾਂਡ 39-4) ਰਾਮ ਚੰਦਰ : ਸੀਤਾ ਨੂੰ ਹੁਣ ਫੇਰ ਇਸ ਮਹਾਂਤੀਰਥ ਪਰਿਆਹ ਨੂੰ ਦੇਖੋ ਜਿਸ ਦੇ ਦਰਸ਼ਨਾਂ ਨਾਲ ਕਰੋੜਾਂ ਜਨਮਾਂ ਦੇ ਪਾਪ ਲਹਿ ਜਾਂਦੇ ਹਨ। ਫਿਰ ਤਾਂ ਤ੍ਰਿਵੇਣੀ ਦੇ ਦਰਸ਼ਨ ਕਰੋ, ਜੋ ਦੁੱਖਾਂ ਨੂੰ ਖਤਮ ਕਰਨ ਵਾਲੀ ਅਤੇ ਪ੍ਰਭੂ ਦੇ ਧਾਮ ਤੱਕ ਪਹੁੰਚਾਣ ਵਾਲੀ ਪਾਉੜੀ ਦੇ ਸਮਾਨ ਹੈ।

ਵਾਲਮੀਕੀ ਰਮਾਇਣ (2, 53, 8, 9) : ਸੀਤਾ (ਗੰਗਾ ਨੂੰ) 'ਹੇ ਦੇਵੀ ਗੰਗਾ ! ਜਦੋਂ ਮੈਂ ਬਨਵਾਸ ਯਾਤਰਾ ਖਤਮ ਕਰਕੇ ਠੀਕ-ਠਾਕ ਆਪਣੇ ਪਤੀ ਨਾਲ ਵਾਪਸ ਆਉਂਗੀ ਤਾਂ ਇਕ ਹਜ਼ਾਰ ਘੜਾ ਸੁਰਾ (ਸ਼ਰਾਬ) ਅਤੇ ਅਨੇਕ ਪ੍ਰਕਾਰ ਦੇ ਮਾਸ ਤੋਂ ਬਣੇ ਭੋਜਨ, ਮਿੱਠੇ ਫਲ, ਤਾਮਬੂਲ ਅਤੇ ਬਸਤਰਾਂ ਨਾਲ ਮੈਂ, ਰਾਮ ਜੀ ਅਤੇ ਲਛਮਣ ਦੇ ਨਾਲ ਤੇਰੀ ਪੂਜਾ ਕਰੂੰਗੀ ਅਤੇ ਬ੍ਰਾਹਮਣਾਂ ਨੂੰ ਭੋਜਨ ਕਰਵਾਉਂਗੀ।

(ਅਯੁਧਿਆ ਕਾਂਡ 108) : ਵਿਦਵਾਨ ਜਵਾਲੀ ਰਾਮ ਚੰਦਰ ਨੂੰ ਕਹਿੰਦਾ ਹੈ, "ਮੈਂ ਉਨ੍ਹਾਂ ਵਿਅਕਤੀਆਂ ਲਈ ਚਿੰਤਤ ਹਾਂ ਜੋ ਇਸ ਲੋਕ ਦੀ ਚਿੰਤਾ ਛੱਡ ਕੇ ਪ੍ਰਲੋਕ ਦੀ ਚਿੰਤਾ 'ਚ ਡੁੱਬੇ ਰਹਿੰਦੇ ਹਨ। ਮੈਂ ਹੋਰ ਕਿਸੇ ਵਿਅਕਤੀ ਲਈ ਚਿੰਤਾ ਨਹੀਂ ਕਰਦਾ। ਚਿੰਤਾਗ੍ਰਸਤ ਤਾਂ ਉਹ ਲੋਕ ਹਨ ਜੋ ਹਰ ਸਾਲ ਆਪਣੇ ਮਰੇ ਪਿੱਤਰਾਂ ਦਾ ਸਰਾਧ ਕਰਨ ਦੇ ਨਾਉਂ 'ਤੇ ਅੰਨ ਨਸ਼ਟ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਸਬੰਧੀ ਲੋਕ ਘਰ ਬੈਠੇ ਹੀ ਕਿਸੇ ਬ੍ਰਾਹਮਣ ਨੂੰ ਭੋਜਨ ਕਰਵਾ ਦਿੰਦੇ ਤਾਂ ਕਿ ਯਾਤਰਾ 'ਤੇ ਨਿਕਲੇ ਹੋਏ ਵਿਅਕਤੀਆਂ ਦਾ ਪੇਟ ਭਰ ਸਕੇ। ਹੇ ਰਾਮ ! ਇਹ ਸਾਰੇ ਦੇ ਸਾਰੇ ਧਰਮ ਅਤੇ ਆਦੇਸ਼ (ਹੁਕਮ) ਉਨ੍ਹਾਂ ਸ਼ੈਤਾਨ ਵਿਅਕਤੀਆਂ ਦੁਆਰਾ ਪੈਦਾ ਕੀਤੇ ਗਏ ਹਨ, ਜੋ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਨ 'ਚ ਰੁੱਝੇ ਹੋਏ ਸਨ। ਇਸ ਤਰ੍ਹਾਂ ਹੋਰਨਾਂ ਨੂੰ ਦਾਨ ਦਖਣਾ ਦੇਣ ਲਈ ਉਕਸਾ ਕੇ, ਆਪ ਧਨ ਇਕੱਠਾ ਕਰਨ ਦੇ ਸੌਖੇ ਤਰੀਕੇ ਤਿਆਰ ਕਰਦੇ ਰਹਿੰਦੇ ਸਨ। ਉਨ੍ਹਾਂ ਦਾ ਸਿਧਾਂਤ ਤਾਂ ਉਹੀ ਸੀ ਕਿ ਦੂਜਿਆਂ ਨੂੰ ਕਹੋ 'ਯੱਗ ਕਰੋ। ਆਪ ਵਰਤ ਰੱਖੋ। ਮਾਸ ਸਾਨੂੰ ਦਿਓ।' ਹੇ ਰਾਮ ! ਆਪ ਬੁੱਧੀ ਤੋਂ ਕੰਮ ਲਓ। ਇਸ ਜੀਵਨ ਤੋਂ ਇਲਾਵਾ ਹੋਰ ਕੋਈ ਜੀਵਨ ਮਿਲਣ ਵਾਲਾ ਨਹੀਂ ਹੈ।"

ਤੁਲਸੀ (ਅਰਣਾ ਕਾਂਡ-9) : ਇਸਤਰੀ ਸੁਭਾਅ ਤੋਂ ਹੀ ਅਪਵਿੱਤਰ ਹੈ।

(ਕਿਸ਼ਕਿੰਧਾ ਕਾਂਡ) ਰਾਮ ਚੰਦਰ : ਹੇ ਨੀਚ ਬਾਲੀ ! ਮੇਰੇ ਬਾਹੂਬਲ ਦੇ ਆਸਰੇ ਪਲਣ ਵਾਲੇ ਸੁਗਰੀਵ (ਬਾਲੀ ਦਾ ਛੋਟਾ ਭਰਾ) ਨੂੰ ਤੂੰ ਮਾਰਨ ਦਾ ਹੌਂਸਲਾ ਕਿਵੇਂ ਕਰ ਲਿਆ ?

ਬਾਲੀ : 'ਹੇ ਰਾਮ ! ਜਦੋਂ ਆਪਣੇ ਧਰਮ ਦੀ ਰਾਖੀ ਲਈ ਅਵਤਾਰ ਲਿਆ ਹੈ ਤਾਂ ਮੇਰੇ 'ਤੇ ਇਸ ਤਰ੍ਹਾਂ ਨਿਸ਼ਚਿੰਤ ਹੋ ਕੇ ਪ੍ਰਾਣ ਖਤਮ ਕਰਨ ਵਾਲਾ ਬਾਣ (ਤੀਰ) ਕਿਉਂ ਚਲਾਇਆ ?'

ਤੁਲਸੀ ਰਮਾਇਣ (148, 3-4) : ਹਿਰਨਾਕਸ਼ਪ (ਹਰਨਾਖਸ਼) ਅਤੇ ਹਿਰਨਾਯਕਸ਼ ਦੋ ਆਸੁਰ (ਮੂਲ ਨਿਵਾਸੀ) ਭਰਾ ਸਨ। ਵਿਸ਼ਨੂੰ ਨੇ ਹਿਰਨਾਯਕਸ਼ ਨੂੰ ਸੂਰ ਦਾ ਰੂਪ ਧਾਰ ਕੇ ਮਾਰਿਆ ਅਤੇ ਹਰਨਾਕਸ਼ ਨੂੰ ਨਰ ਸਿੰਘ ਦਾ ਰੂਪ ਧਾਰ ਕੇ ਮਾਰਿਆ। (ਵਿਸ਼ਨੂੰ ਇੰਦਰ ਦਾ ਚਚੇਰਾ ਭਾਈ ਹੈ ਅਤੇ ਦੋਵੇਂ ਆਰੀਅਨ ਕਮਾਂਡਰ ਸਨ।)

(ਬਾਲ ਕਾਂਡ 8/233-25) : ਦਸ਼ਰਥ ਨੇ ਭਵਨ ਵਿਚ ਜਾਂਦੀਆਂ ਆਪਣੀਆਂ ਪਿਆਰੀਆਂ ਰਾਣੀਆਂ ਨੂੰ ਕਿਹਾ ਕਿ ਆਪ ਦੀਖਸ਼ਾ ਲੈਣ ਲਈ ਤਿਆਰ ਹੋ ਜਾਓ। ਅਸੀਂ ਪੁੱਤਰ ਪ੍ਰਾਪਤੀ ਦੇ ਯੱਗ ਕਰਾਂਗੇ।

(ਸਰਗ 14/33-35) : ਤਾਂ ਮਹਾਰਾਣੀ ਕੁਸ਼ੱਲਿਆ ਨੇ ਬਹੁਤ ਹੀ ਖੁਸ਼ੀ ਮਨ ਨਾਲ, ਉਸ ਘੋੜੇ ਦੀ ਪੂਜਾ ਕੀਤੀ ਤੇ ਤਿੰਨ ਵਾਰ

ਤਲਵਾਰ ਚਲਾ ਕੇ ਘੋੜੇ ਦਾ ਕਤਲ ਕੀਤਾ। ਧਰਮ ਦੇ ਅਨੁਸਾਰ ਕਾਮਨਾ ਲੈ ਕੇ, ਮਹਾਰਾਣੀ ਇਕ ਮਨ ਹੋ ਕੇ, ਇਕ ਰਾਤ ਉਸ ਘੋੜੇ ਨਾਲ ਹੀ ਰਹੀ। ਉਸ ਤੋਂ ਬਾਅਦ ਘੋੜਾ, ਅਧਿਵਰਯੂ ਅਤੇ ਉਦਰਗਾਤਾ ਦੀ ਆਗਿਆ ਨਾਲ ਮਹਾਰਾਜਾ ਦੀਆਂ ਕਸ਼ੱਤਰੀ ਰਾਣੀਆਂ, ਵੈਸ਼ ਜਾਤੀ ਦੀਆਂ ਇਸਤਰੀਆਂ ਨੂੰ ਘੋੜੇ ਦੇ ਲਿੰਗ ਨਾਲ ਸਪੱਰਸ਼ ਕਰਾਇਆ ਗਿਆ।

(ਉਤਰ ਕਾਂਡ 62/16/19) ਵਾਲਮੀਕ ਰਮਾਇਣ)

ਆਹਮਣੇ-ਸਾਹਮਣੇ ਦੀ ਲੜਾਈ ਵਿਚ ਲਵਣਾਸੁਰ ਨੂੰ ਹਰਾਉਣਾ ਬਹੁਤ ਹੀ ਔਖਾ ਸੀ। ਇਸ ਲਈ ਰਾਮ ਨੇ ਸ਼ੱਤਰੂਗਣ ਨੂੰ ਛਲਕਪਟ ਨਾਲ ਕੰਮ ਲੈਣ ਦੀ ਸਲਾਹ ਦਿੰਦਿਆਂ ਕਿਹਾ :-

"ਜਦੋਂ ਲਵਣਾਸੁਰ ਸ਼ਸਤਰ ਰਹਿਤ ਹੋ ਕੇ ਭੋਜਨ ਲਈ, ਪੂਜਾ ਗ੍ਰਹਿ ਤੋਂ ਬਾਹਰ ਨਿਕਲੇ ਤਾਂ ਉਸ ਦੇ ਮੁੜਨ ਤੋਂ ਪਹਿਲੇ ਹੀ ਤੂੰ ਸ਼ਸਤਰ ਸਜਾ ਕੇ ਬੂਹੇ 'ਤੇ ਖੜ੍ਹੇ ਹੋ ਜਾਣਾ ਅਤੇ ਉਸ ਦਾ ਇੰਤਜ਼ਾਰ ਕਰਨਾ। ਉਹ ਆਵੇਗਾ, ਉਸ ਦੇ ਘਰ ਵਿਚ ਦਾਖਲ ਹੋਣ ਤੋਂ ਪਹਿਲਾਂ ਹੀ ਤੂੰ ਉਸ ਨੂੰ ਮਾਰ ਦੇਣਾ। ਇਸ ਤਰੀਕੇ ਨਾਲ ਉਸ ਦਾ ਮਰਨਾ ਸੰਭਵ ਹੈ। (ਨੋਟ : ਇਹੋ ਢੰਗ ਵਿਸ਼ਨੂੰ ਨੇ ਆਦਿਵਾਸੀ ਦਰਾਵੜ ਰਾਜੇ ਹਰਨਾਖਸ਼ ਨੂੰ ਮਾਰਨ ਸਮੇਂ ਵਰਤਿਆ ਸੀ, ਜਿਸ ਨੂੰ ਉੱਪਰ ਨਰਿਸੰਘ ਅਵਤਾਰ ਕਿਹਾ ਗਿਆ ਹੈ।)

(ਅਰਣਾ ਕਾਂਡ 10 ਸਰਗ) : ਰਾਮ, ਮੈਂ ਕੇਵਲ ਰਾਖਸ਼ਾਂ ਨੂੰ ਮਾਰਨ ਲਈ ਵਣ (ਜੰਗਲ 'ਚ) ਗਿਆ ਸੀ। ਮੈਂ ਰਾਖਸ਼ਾਂ ਦਾ ਸੰਹਾਰ (ਕਤਲੇਆਮ) ਕਰਨ ਦਾ ਬ੍ਰਾਹਮਣਾਂ ਨੂੰ ਬਚਨ ਦਿੱਤਾ ਸੀ।

(ਅਰਣਾ ਕਾਂਡ ਸਰਗ) : ਰਾਮ ਨੇ ਰਾਖਸ਼ਾਂ ਨੂੰ ਲੜਾਈ ਵਿਚ ਪਾਉਣ ਦਾ ਨਿਸ਼ਚਾ ਕੀਤਾ ਅਤੇ ਸੀਤਾ ਵਲੋਂ ਵਿਰੋਧ ਕਰਨ ਤੇ ਵੀ ਉਨ੍ਹਾਂ ਨੇ ਰਾਵਣ ਦੇ ਦੇਸ ਵਿਚ ਪ੍ਰਵੇਸ਼ ਕੀਤਾ।

(ਅਰਣਾ ਕਾਂਡ ਸਰਗ 21) : ਖਰ ਨਾਲ ਲੜਦੇ ਹੋਏ ਰਾਮ ਨੇ ਕਿਹਾ, "ਲੋਭ ਤੋਂ ਪ੍ਰੇਰਤ ਹੋ ਕੇ ਮੈਂ ਕੇਵਲ ਰਾਖਸ਼ਾਂ ਦਾ ਬਧ (ਕਤਲ) ਕਰਨ ਹਿੱਤ ਵਣ ਵਿਚ ਆਇਆ ਹਾਂ। (ਦਰਾਵੜ ਆਦਿਵਾਸੀਆਂ ਦਾ ਖੇਤਰੀ ਨਾਮ ਹੀ ਰਾਖਸ਼ ਸੀ, ਜਿਸ ਦਾ ਅਰਥ ਹੈ ਰੱਖਿਆ ਕਰਨ ਵਾਲੇ।)

ਲੰਕਾ : (ਸਫਾ 487 ਹਿੰਦੂ ਮਿਥਿਹਾਸ ਕੋਸ਼ ਪੰਜਾਬੀ) (ਲੰਕਾ ਦਾ) ਇਹ ਸ਼ਹਿਰ ਵਿਸ਼ਵਕਰਮਾ ਨੇ ਬਣਾਇਆ ਸੀ। (ਵਿਸ਼ਵਕਰਮਾ ਜੋ ਭਾਰਤੀ ਮੂਲ ਨਿਵਾਸੀ ਕਾਰੀਗਰਾਂ ਦਾ ਦੇਵਤਾ ਹੈ।)

ਵਾਲਮੀਕ ਰਮਾਇਣ (1-4-33) ਰਾਮ ਚੰਦਰ "ਮੇਰੀ ਮਾਂ ਕੌਸ਼ਲਿਆ ਨੇ ਧਰਮ ਇੱਛਾ ਨਾਲ ਇਕ ਰਾਤ ਉਸ ਅਸ਼ਵ (ਘੋੜੇ) ਦੇ ਨਾਲ ਗੁਜ਼ਾਰੀ ਸੀ, ਇਸ ਤੋਂ ਪਹਿਲਾਂ ਅਸ਼ਵ ਦੀ ਭਲੀ ਪ੍ਰਕਾਰ..... (ਯਦਿਚਰਿਆ) ਕਰਕੇ ਵੀ ਤਿੰਨਾਂ ਤਲਵਾਰਾਂ ਨਾਲ ਉਸ ਦਾ ਸਪੱਰਸ਼ ਕੀਤਾ ਸੀ।

(4-7-22) ਬਾਲੀ ਰਾਮ ਚੰਦਰ ਨੂੰ, "ਤੂੰ ਮੰਦ ਬੁੱਧੀ ਵਾਲਾ ਹੈਂ, ਤੂੰ ਧਰਮ (ਧਰੋਹੀ) ਹੈ। ਦਿਖਾਉਣ ਲਈ ਧਰਮ ਦਾ ਚੋਲਾ ਪਾਇਆ ਹੋਇਆ ਹੈ ਤੇ ਅਸਲ ਵਿੱਚ ਅਧਰਮੀਂ ਹੈ। ਤੇਰਾ ਅਚਾਰ ਵਿਹਾਰ ਪਾਪ ਦਾ ਭਰਿਆ ਹੈ। ਤੂੰ ਘਾਹ ਫੂਸ ਵਿੱਚ ਛੁਪੇ ਸੱਪ ਵਾਂਗ ਦੇਣ ਧੋਖਾ ਵਾਲਾ ਹੈ।"

(4-17-24) "ਤੂੰ ਕਾਮ ਇੱਛਾ ਦਾ ਗੁਲਾਮ ਹੈ। ਕਰੋਧੀ ਹੈ। ਅਸੂਲਾਂ 'ਤੇ ਨਾ ਚੱਲਣ ਵਾਲਾ ਹੈਂ। ਰਾਜਿਆਂ ਦੇ ਅਸੂਲਾਂ ਦਾ ਵਿਚਾਰ ਜਾਂ ਧਿਆਨ ਕੀਤੇ ਬਿਨਾਂ ਤੂੰ ਕਿਸੇ ਨੂੰ ਵੀ ਆਪਣੇ ਤੀਰ ਦਾ ਨਿਸ਼ਾਨਾ ਬਣਾ ਸਕਦਾ ਹੈਂ।"

ਰਾਮ ਚੰਦਰ :ਨਾਰਦ ਮੁਨੀ ਨੇ ਦੱਸਿਆ ਕਿ ਮੇਰੇ ਰਾਜ ਵਿੱਚ ਕਿਸੇ ਸੀਮਾਂ 'ਤੇ ਕੋਈ ਸ਼ੂਦਰ ਤਪੱਸਿਆ ਕਰ ਰਿਹਾ ਹੈ। ਉਸੇ ਕਾਰਨ ਉਸ ਬ੍ਰਾਹਮਣ ਦਾ ਬਾਲਕ ਮਰ ਗਿਆ ਹੈ। ਤਾਂ ਮੈਂ ਦੱਖਣ ਦਿਸ਼ਾ ਵੱਲ ਗਿਆ..... ਮੈਂ ਤਪੱਸਿਆ ਕਰਦੇ ਉਸ ਤਪੱਸਵੀ ਕੋਲ ਪਹੁੰਚਿਆ...... । ਪੁੱਛਿਆ, "ਤੂੰ ਕਿਸ ਜਾਤੀ ਵਿੱਚ ਪੈਦਾ ਹੋਇਆ ਹੈ ? ਕਿਸ ਚੀਜ਼ ਨੂੰ ਪਾਉਣ ਦੀ ਇੱਛਾ ਹੈ ?"

ਸ਼ੰਭੂਕ : "ਹੇ ਮਹਾਂ ਸ਼ਸ਼ਤਰਧਾਰੀ ਰਾਮ, ਮੈਂ ਸ਼ੂਦਰ ਜੋਨੀ ਤੋਂ ਪੈਦਾ ਹੋਇਆ ਹਾਂ.... ਮੈਂ ਝੂਠ ਨਹੀਂ ਬੋਲਦਾ। ਮੈਂ ਦੇਵਲੋਕ (ਆਰੀਆ ਦੇ ਕਬਜ਼ੇ 'ਚ ਜੋ ਇਲਾਕਾ ਸੀ) 'ਤੇ ਜਿੱਤ ਪ੍ਰਾਪਤੀ ਦੀ ਇੱਛਾ ਨਾਲ ਤਪੱਸਿਆ ਕਰ ਰਿਹਾ ਹਾਂ।" (ਸਵੈਰਾਜ ਲਈ ਯਤਨ)

ਰਾਮ : "ਮੈਂ ਆਵ ਦੇਖਿਆ ਨਾ ਤਾਵ" ਆਪਣੀ ਮਿਆਨ ਤੋਂ ਚਮਕਦੀ ਹੋਈ ਤਲਵਾਰ ਖਿੱਚੀ ਅਤੇ ਉਸ (ਸ਼ੰਭੂਕ) ਦਾ ਸਿਰ ਕੱਟ ਦਿੱਤਾ।"

(106) ਰਾਮ : ਲੋਕਾਂ ਨੇ ਮੇਰੀ ਸੈਨਿਕ ਸ਼ਕਤੀ ਵੇਖ ਲਈ ਹੈ। ਮੈਨੂੰ ਇਸ ਗੱਲ ਦੀ ਪ੍ਰਸੰਨਤਾ ਹੈ ਕਿ ਮੇਰਾ ਯਤਨ ਸਫਲ ਰਿਹਾ। ਮੈਂ ਇੱਥੇ ਰਾਵਣ ਨੂੰ ਮਾਰਨ ਅਤੇ ਆਪਣਾ ਅਪਜਸ਼ ਧੋਣ ਆਇਆ ਸੀ। ਮੈਂ ਇਹ ਸਭ ਕੁਝ (ਸੀਤਾ ਨੂੰ) ਤੇਰੇ ਲਈ ਨਹੀਂ ਕੀਤਾ। ਮੈਨੂੰ ਤੇਰੇ ਆਚਰਣ 'ਤੇ ਸੰਦੇਹ ਹੈ। ਰਾਵਣ ਨੇ ਹਰ ਹਾਲਤ ਤੇਰਾ ਸ਼ੀਲ ਭੰਗ ਕੀਤਾ ਹੋਵੇਗਾ। ਤੈਨੂੰ ਵੇਖ ਕੇ ਮੈਨੂੰ ਬਹੁਤ ਘਿਰਣਾ ਹੁੰਦੀ ਹੈ। ਜਨਕ ਦੀ ਪੁੱਤਰੀ !...... ਮੇਰੀ ਤਰਫੋਂ ਤੈਨੂੰ ਛੁੱਟੀ। ਜਿੱਥੇ ਜੀ ਕਰੇ ਚਲੀ ਜਾਓ..... ਇਹ ਗੱਲ ਤਾਂ ਮੈਂ ਮੰਨ ਨਹੀਂ ਸਕਦਾ ਕਿ ਤੇਰੀ ਵਰਗੀ ਸੁੰਦਰ ਔਰਤ ਨੂੰ ਵੇਖ ਕੇ ਰਾਵਣ ਨੇ ਤੇਰਾ ਉਪਯੋਗ ਨਾ ਕੀਤਾ ਹੋਵੇਗਾ। (ਯੁੱਧ ਕਾਂਡ ਚੈਪਟਰ 117) ਉਸ ਨੇ ਕਈ ਮਹੀਨਿਆਂ ਦੀ ਗਰਭਵਤੀ ਸੀਤਾ ਨੂੰ ਜੰਗਲ ਵਿੱਚ ਛੱਡ ਦਿੱਤਾ। ਇੱਥੇ ਨਾ ਉਸ ਦਾ ਕੋਈ ਜਾਣਕਾਰ ਸੀ, ਨਾ ਖਾਣ-ਪੀਣ ਤੇ ਰਹਿਣ ਦਾ ਪ੍ਰਬੰਧ ਸੀ..... ਇਹ ਸਭ ਕੁਝ ਧੋਖੇ ਨਾਲ ਕੀਤਾ ਗਿਆ। ਸੀਤਾ ਨੂੰ ਲਛਮਣ ਛੱਡ ਕੇ ਗਿਆ ਸੀ। ਧੁਰ ਜੰਗਲ 'ਚ ਜਾ ਕੇ ਲਛਮਣ ਨੇ ਕਿਹਾ ਕਿ ਉਹ ਤਾਂ ਰਾਜਾ ਰਾਮ ਤੇ ਵੱਡੇ ਭਰਾ ਦਾ ਹੁਕਮ ਵਜਾਉਣ ਆਇਆ ਸੀ। ਰਾਮ ਨੇ ਸੀਤਾ ਦੀ ਕੋਈ ਇੱਛਾ ਪੁੱਛੀ ਸੀ ਤਾਂ ਸੀਤਾ ਨੇ ਕਿਹਾ ਸੀ ਕਿ ਉਹ ਕੁਝ ਸਮਾਂ, ਗੰਗਾ ਕਿਨਾਰੇ ਜਾ ਕੇ ਕਿਸੇ ਰਿਸ਼ੀ ਦੇ ਆਸ਼ਰਮ 'ਤੇ ਆਰਾਮ ਨਾਲ ਬਿਤਾਉਣਾ ਚਾਹੁੰਦੀ ਹੈ। ਇਸੇ ਇੱਛਾ ਪੂਰਤੀ ਦੇ ਬਹਾਨੇ ਸੀਤਾ ਨਾਲ ਧੋਖਾ ਕੀਤਾ ਗਿਆ।

ਸੀਤਾ ਨੂੰ ਛੱਡਣ ਸਮੇਂ ਲਛਮਣ ਨੇ ਕਿਹਾ, "ਹੇ ਨਿਰਦੋਸ਼ ਰਾਣੀ ! ਜੋ ਕੁਝ ਮੈਂ ਕਰ ਰਿਹਾ ਹਾਂ ਉਸ ਲਈ ਮੈਨੂੰ ਮੁਆਫ ਕਰੀਂ। ਮੇਰੇ ਭਾਈ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਤੈਨੂੰ ਇਸ ਥਾਂ ਤਿਆਗ ਦਿੱਤਾ ਜਾਵੇ, ਕਿਉਂਕਿ ਲੋਕ ਉਸ ਉਪਰ ਦੋਸ਼ ਲਾਉਂਦੇ ਹਨ। ਤੈਨੂੰ ਘਰ ਰੱਖਣ

ਕਰਕੇ ਲੋਕ ਰਾਮ ਦੀ ਨਿੰਦਿਆ ਕਰਦੇ ਹਨ।"

ਵਾਲਮੀਕ : ਹੇ ਦਸ਼ਰਥ ਪੁੱਤਰ, ਇਹ ਹੈ ਸੀਤਾ, ਜਿਸ ਨੂੰ ਤੂੰ ਲੋਕਾਂ ਵਿਚ ਫੈਲੀ ਬਦਨਾਮੀ ਕਾਰਨ ਤਿਆਗ ਦਿੱਤਾ ਹੈ। ਤੁਸੀਂ ਕਹੋ ਤਾਂ ਇਹ ਕਸਮ ਖਾ ਕੇ ਆਪਣੀ ਪਵਿੱਤਰਤਾ ਸਿੱਧ ਕਰੇਗੀ। ਇਹ ਹਨ ਤੇਰੇ ਜੁੜਵੇਂ (ਜੋੜੇ) ਪੁੱਤਰ।"

ਨੋਟ:- ਵਾਲਮੀਕ ਦੁਆਰਾ, ਕੱਖਾਂ ਨਾਲ ਬਣਾਏ ਬੱਚੇ ਵਾਲੀ ਕਹਾਣੀ ਝੂਠੀ ਹੈ.... (ਦੇਖੋ ਬਿਆਨ ਵਾਲਮੀਕ) "ਜਿਨ੍ਹਾਂ ਦਾ ਪਾਲਣ-ਪੋਸ਼ਣ ਮੈਂ ਆਪਣੇ ਆਸ਼ਰਮ ਵਿੱਚ ਕੀਤਾ ਹੈ।"

ਰਮਾਇਣ ਵਾਲਮੀਕ (ਯੁੱਧ ਕਾਂਡ ਚੈਪਟਰ 130): ਰਮਾਇਣ ਵਾਲਮੀਕ ਰਾਮ ਦੀ ਜਿੱਤ ਦੀ ਕਹਾਣੀ ਹੈ। ਨੋਟ :- ਕਿਸਕੰਧਾ ਅਤੇ ਲੰਕਾ ਦਰਾਵੜ (ਆਦਿ ਵਾਸੀ) ਭਾਰਤੀ ਐੱਸ ਸੀ, ਬੀ ਸੀ ਲੋਕਾਂ ਦੀਆਂ ਰਾਜਧਾਨੀਆਂ ਸਨ, ਜਿੱਥੇ ਰਾਖਸ਼ (ਰਾਵਣ) ਅਤੇ ਬਾਨਰ (ਬਾਲੀ) ਕੌਮਾਂ ਰਾਜ ਕਰਦੀਆਂ ਸਨ। ਇਹ ਰਾਜ ਮੈਸੂਰ ਅਤੇ ਆਂਧਰਾ ਦੇ ਇਲਾਕੇ ਮਦਰਾਸ ਅਤੇ ਕੇਰਲਾ (ਜਿਸ ਵਿੱਚ ਲੰਕਾ ਦਾ ਟਾਪੂ ਵੀ ਸ਼ਾਮਲ ਸੀ) ਵਿੱਚ ਫੈਲਿਆ ਹੋਇਆ ਸੀ। ਇੱਥੇ ਨਾ ਕੋਈ ਰੱਬ ਸੀ, ਨਾ ਨਰਕ ਅਤੇ ਨਾ ਸੁਰਗ, ਨਾ ਕੋਈ ਦੇਵੀ-ਦੇਵਤੇ, ਨਾ ਜਾਤਪਾਤ ਅਤੇ ਨਾ ਛੂਆਛਾਤ। ਇਨ੍ਹਾਂ ਦੇ ਹਾਰਨ ਤੋਂ ਬਾਅਦ ਸਾਡਾ ਭਾਰਤ, ਅਯੁੱਧਿਆ ਦੇ ਰਾਜੇ ਰਾਮ (ਆਰੀਅਨ) ਕੋਲ ਆ ਗਿਆ।

ਯੁੱਧ ਕਾਂਡ (ਚੈਪਟਰ 20-24) ਰਾਵਣ ਨੇ ਦਰਾਵੜ ਸੁਗਰੀਵ ਨੂੰ ਆਰੀਆ ਦੇ ਵਿਰੁੱਧ ਸਾਂਝਾ ਮੋਰਚਾ ਬਣਾਉਣ ਦੀ ਅਪੀਲ ਕੀਤੀ। (ਚੈਪਟਰ 39) : ਬਾਲੀ ਅਤੇ ਰਾਵਣ ਵਿਚਕਾਰ ਦੋਸਤੀ ਅਤੇ ਸਹਾਇਤਾ ਦੀ ਪੱਕੀ ਸੰਧੀ ਹੋਈ ਸੀ।

ਯੁੱਧ ਕਾਂਡ (ਚੈਪਟਰ 114): ਦੱਖਣ 'ਤੇ ਜਿੱਤ ਪ੍ਰਾਪਤ ਕਰ ਲੈਣ ਤੋਂ ਬਾਅਦ ਰਾਮ ਨੇ ਜਲਦੀ ਹੀ ਭਰਤ ਦੀ ਕਮਾਂਡ ਹੇਠ, ਪੱਛਮ ਵੱਲ ਰਾਜ ਕਰਦੇ, ਗੰਧਰਵ (ਭਾਰਤੀ) ਰਾਜਿਆਂ 'ਤੇ ਚੜ੍ਹਾਈ ਕਰ ਦਿੱਤੀ ਤੇ ਇਨ੍ਹਾਂ ਨੂੰ ਖਤਮ ਕਰਕੇ ਆਪਣੇ ਰਾਜ ਵਿੱਚ ਮਿਲਾ ਲਿਆ। ਇਹ ਰਾਜ ਸਿੰਧ ਦਰਿਆ ਦੇ ਨਾਲ-ਨਾਲ ਸੀ।

ਅਯੁੱਧਿਆ ਕਾਂਡ (ਚੈਪਟਰ 96): ਹਿਰਨ ਦਾ ਭੁੱਜਿਆ (ਰੋਸ਼ਟਡ) ਮਾਸ ਰਾਮ ਚੰਦਰ ਦਾ ਮਨ ਭਾਉਂਦਾ ਖਾਣਾ ਸੀ।

ਵਾਲਮੀਕ ਰਮਾਇਣ (6-24-1) (6-97-15) : ਸੀਤਾ 'ਮੇਰਾ ਚਰਿੱਤਰ ਸ਼ੁੱਧ ਹੈ ਤਾਂ ਵੀ ਮੈਨੂੰ ਦੋਸ਼ੀ ਸਮਝਿਆ ਜਾ ਰਿਹਾ ਹੈ..... ਸੁਮਿਤਰਾ ਨੰਦਨ! ਮੇਰੇ ਵਾਸਤੇ ਚਿਤਾ ਤਿਆਰ ਕਰ ਦਿਓ। ਮੇਰੇ ਇਸ ਦੁੱਖ ਦੀ ਇਕ ਹੀ ਦਵਾ ਹੈ।..... ਝੂਠ ਨਾਲ ਕਲੰਕਤ ਹੋ ਕੇ ਮੈਂ ਜਿਉਂਦੀ ਨਹੀਂ ਰਹਿ ਸਕਦੀ।...... ਮੈਂ ਮਨ, ਬਾਣੀ (ਬੋਲ ਬਾਣੀ) ਅਤੇ ਕਾਰਵਿਹਾਰ (ਕਰਮ) ਵਿੱਚ ਕੇਵਲ ਸ੍ਰੀ ਰਾਮ ਦੀ ਹੀ ਅਰਾਧਨਾ ਕਰਦੀ ਹਾਂ। ਜੇ ਇਹ ਸੱਚ ਹੈ ਤਾਂ ਧਰਤੀ ਮਾਂ ਮੈਨੂੰ ਆਪਣੀ ਗੋਦ ਵਿੱਚ ਸਮਾ ਲੈ। ਸਾਰੇ ਲੋਕਾਂ ਦੇ ਦੇਖਦਿਆਂ-ਦੇਖਦਿਆਂ ਸੀਤਾ ਧਰਤੀ ਵਿੱਚ ਸਮਾਂ ਗਈ। (ਭਾਵ ਚਿਤਾ ਵਿੱਚ ਛਾਲ ਮਾਰ ਗਈ।)

(ਉਤਰ ਕਾਂਡ ਸਰਗ 42 ਸਲੋਕ 28-21) ਰਾਜਾ ਦਸ਼ਰਥ ਦੇ ਵੰਸ਼ ਵਿੱਚ ਪੈਦਾ ਹੋਏ ਰਾਮ ਚੰਦਰ ਨੇ ਸੀਤਾ ਜੀ ਨੂੰ ਹੱਥ ਤੋਂ ਫੜ੍ਹ ਕੇ ਪਵਿੱਤਰ 'ਮੈਰੇਅ' ਨਾਮ ਦੀ ਸ਼ਰਾਬ ਜਿਵੇਂ ਇੰਦਰ ਸ਼ਾਚੀ ਨੂੰ ਪਿਲਾਉਂਦਾ ਹੈ, ਏਸੇ ਤਰ੍ਹਾਂ ਪਿਲਾਈ। ਨੌਕਰ, ਉੱਤਮ ਪ੍ਰਕਾਰ ਦਾ ਪੱਕਿਆਂ ਮਾਸ ਅਤੇ ਕਈ ਪ੍ਰਕਾਰ ਦੇ ਫਲ ਰਾਮ ਚੰਦਰ ਪਾਸ ਲੈ ਆਏ। ਰਾਮ ਚੰਦਰ ਦੇ ਸਾਹਮਣੇ ਜਾ ਕੇ ਨੱਚਣ, ਗਾਉਣ ਵਿੱਚ ਮਾਹਰ ਅਪੱਸਰਾਂ, ਨਾਗ ਲੜਕੀਆਂ (ਸ਼ੂਦਰ ਲੜਕੀਆਂ) ਕਿੰਨਰੀਆਂ ਅਤੇ ਹੋਰ ਗੁਣੀ ਤੇ ਸੋਹਣੀਆਂ ਸੁੰਦਰ ਇਸਤਰੀਆਂ ਸ਼ਰਾਬ ਦੇ ਨਸ਼ੇ ਵਿੱਚ ਮਤਵਾਲੀਆਂ ਹੋ ਕੇ ਨੱਚਣ ਲੱਗੀਆਂ।

ਦੇਵਤਿਆਂ ਨੇ, ਬ੍ਰਾਹਮਣਾਂ ਦੇ ਆਦੇਸ਼ਾਂ ਨੂੰ ਪੂਰਾ ਕਰਨ ਲਈ ਨਾ ਕੇਵਲ ਯਕਸ਼ਾਂ ਅਤੇ ਨਾਗਾਂ ਦੀਆਂ ਕੁਵਾਰੀਆਂ ਲੜਕੀਆਂ ਨਾਲ ਵਿਭਚਾਰ ਕੀਤਾ ਬਲਕਿ ਰਾਖਸ਼ਾਂ, ਵਿਦਰਾਘਰਾਂ, ਗੰਧਰਵਾਂ, ਕਿੰਨਰਾਂ ਅਤੇ ਬਾਨਰਾਂ ਦੀਆਂ ਧਰਮ ਪਤਨੀਆਂ ਨਾਲ ਵੀ ਵਿਭਚਾਰ ਕੀਤਾ ਤਾਂ ਕਿ ਹੋਰ ਅਜਿਹੇ ਬਾਨਰਾਂ ਨੂੰ ਪੈਦਾ ਕੀਤਾ ਜਾਵੇ ਜੋ ਰਾਮ ਚੰਦਰ ਦੇ ਸਹਿਯੋਗੀ ਬਣ ਸਕਣ। ਯਕਸ਼, ਨਾਗ, ਰਾਖਸ਼, ਬਾਨਰ ਆਦਿ ਜਾਤੀਆਂ ਦੇ ਲੋਕ ਅਨਆਰੀਅਨ ਭਾਰਤ ਦੇ ਮੂਲ ਨਿਵਾਸੀ ਸਨ, ਜੋ ਬਾਲੀ ਅਤੇ ਸੁਗਰੀਵ ਤੋਂ ਪਹਿਲਾਂ ਆਰੀਆਂ ਦੇ ਗੁਲਾਮ ਹੋ ਚੁੱਕੇ ਸਨ ਤੇ ਗੁਲਾਮਾਂ ਨੂੰ ਆਪਣੇ ਹਿੱਤ ਲਈ ਵਰਤ ਰਹੇ ਸਨ। (ਦੇਵਤੇ ਭਾਵ ਆਰੀਆਨ ਭਾਵ ਬ੍ਰਾਹਮਣ, ਕਸ਼ੱਤਰੀ ਤੇ ਵੈਸ਼)

ਉੱਤਰ ਕਾਂਡ (ਚੈਪਟਰ 18) ਰਾਖਸ਼ ਰੱਬੀ ਜਾਲ ਤੋਂ ਮੁਕਤ ਸਨ ਅਤੇ ਬਾਦਸ਼ਾਹ ਰਾਵਣ ਦੇਵਤੇ ਤੇ ਬ੍ਰਾਹਮਣ ਲਈ ਇੱਕ ਭੈ ਬਣਿਆ ਹੋਇਆ ਸੀ। ਉਹ ਭਾਵ ਰਾਵਣ ਯੱਗ, ਬਲੀਆਂ, ਹਿੰਸਾ ਤੇ ਧਰਮ ਦੇ ਨਾਉਂ 'ਤੇ ਪਾਪ ਨਹੀਂ ਸੀ ਕਰਨ ਦਿੰਦਾ। ਪਸ਼ੂਆਂ ਅਤੇ ਬੰਦਿਆਂ ਦੀਆਂ ਬਲੀਆਂ ਦੇ ਵਿਰੁੱਧ ਸੀ। ਜਿੱਥੇ ਅਜਿਹਾ ਹੁੰਦਾ ਸੀ, ਉੱਥੇ ਉਹ ਅਜਿਹੇ ਕਰਮਾਂ ਵਿੱਚ ਲੱਗੇ ਆਰੀਅਨਾਂ 'ਤੇ ਹਮਲਾ ਕਰ ਦਿੰਦਾ ਅਤੇ ਪ੍ਰਾਣੀਆਂ ਦੀ ਬਲੀਆਂ ਤੋਂ ਜਾਨ ਛੁਡਵਾ ਦਿੰਦਾ ਸੀ। ਇਸ ਲਈ ਆਰੀਅਨ ਉਸ ਤੋਂ ਬਹੁਤ ਦੁਖੀ ਸਨ।

ਚੈਪਟਰ (31, 33, 34) ਰਾਵਣ ਨੇ ਦੇਵਲੋਕ ਭਾਵ ਆਰੀਅਨਾਂ ਦੇ ਸਵਰਗ ਨੂੰ ਜਿੱਤ ਕੇ ਇੰਦਰ ਨੂੰ ਕੈਦ ਕਰ ਲਿਆ ਸੀ।

(ਕਿਸ਼ਕਿੰਧਾ ਕਾਂਡ ਚੈਪਟਰ 24) : (ਗਦਾਰ ਸੁਗਰੀਵ) ਆਪਣੇ ਬਹਾਦਰ ਅਤੇ ਭਲੇ ਭਰਾ ਨੂੰ ਰਾਮ ਤੋਂ ਮਰਵਾਉਣ ਮਗਰੋਂ ਅਤੇ ਰਾਵਣ ਵਿਰੁੱਧ ਲੜਾਈ ਵਿੱਚ ਸ਼ਾਮਲ ਹੋਣ ਲਈ ਰਾਮ ਨਾਲ ਕੀਤੀ ਸੰਧੀ ਮਗਰੋਂ, ਜਦੋਂ (ਸਭ ਕੁਝ ਲੁਟਵਾ ਕੇ) ਸੁਗਰੀਵ ਨੂੰ ਅਕਲ ਆਈ ਤਾਂ ਉਸ ਨੇ ਕਿਹਾ, "ਮੈਂ ਆਪਣੀ ਹੀ ਕੌਮ ਦਾ ਨਾਸ਼ਕ ਹਾਂ।"

(ਸੁੰਦਰ ਕਾਂਡ ਚੈਪਟਰ 35) ਜੇ ਹਨੂੰਮਾਨ ਨਾ ਹੁੰਦਾ ਤਾਂ ਰਾਮ ਚੰਦਰ ਭੁਲ ਕੇ ਵੀ ਲੰਕਾ ਵੱਲ ਮੂੰਹ ਨਾ ਕਰਦਾ ਅਤੇ ਨਾ ਹੀ ਕਿਸ਼ਕੰਧਾ ਅਤੇ ਲੰਕਾ ਨੂੰ ਜਿੱਤ ਸਕਦਾ।

(ਯੁੱਧ ਕਾਂਡ ਚੈਪਟਰ 74-22) ਜਦੋਂ ਰਾਮ ਤੇ ਲਛਮਣ ਨੇ ਸਰੂਪਨਖਾ ਨਾਲ ਬੇਇੱਜ਼ਤੀ ਭਰਿਆ ਸਲੂਕ ਕੀਤਾ, ਉਸ ਦਾ ਨੱਕ, ਛਾਤੀਆਂ ਕੱਟ ਦਿੱਤੀਆਂ ਤਾਂ ਰਾਵਣ ਨੇ ਆਪਣੇ ਸਲਾਹਕਾਰਾਂ ਨੂੰ ਕਿਹਾ, "ਮੇਰੀ ਭੈਣ ਨੇ ਦੁੱਖ ਅਤੇ ਬੇਇੱਜ਼ਤੀ ਝੱਲੀ ਹੈ। ਮੈਂ ਆਪਣੀ ਕੌਮ ਦੀ ਸੌਂਹ ਖਾ ਕੇ ਰਾਮ ਨੂੰ ਸਜ਼ਾ ਦੇਣਾ ਮੇਰਾ ਫਰਜ਼ ਬਣਦਾ ਹੈ।"

(ਉੱਤਰ ਕਾਂਡ ਚੈਪਟਰ 46) ਦੇਵਰਿਸ਼ੀ ਨਾਰਦ ਨੇ ਕਿਹਾ ਰਾਵਣ ਨੇ ਸੀਤਾ ਨੂੰ ਆਪਣੀ ਮਾਤਾ ਤੋਂ ਵੀ ਵੱਧ ਧਿਆਨ ਨਾਲ ਰੱਖਿਆ ਹੋਇਆ ਹੈ।

**ਵਾਲਮੀਕ ਰਮਾਇਣ ਦਾ ਸੱਚ**

(ਇਹ ਹਵਾਲੇ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵੱਲੋਂ ਛਾਪੀ (ਪੰਜਾਬੀ ਰੂਪ) ਵਾਲਮੀਕ ਰਾਮਾਇਣ ਵਿੱਚੋਂ ਲਏ ਹਨ।)

62 (80-81) ਫੇਰ (ਰਾਮ) ਸੀਤਾ ਜੀ ਨੂੰ ਮਿਲੇ ਪਰ ਉਨ੍ਹਾਂ ਨੂੰ ਬੜੀ ਲੱਜਿਆ ਆਈ। ਉਸ ਤੋਂ ਪਿੱਛੋਂ ਭਰੀ ਸਭਾ ਵਿੱਚ ਸੀਤਾ ਜੀ ਨੂੰ ਰਾਮ ਜੀ ਨੇ ਕੁਝ ਕਠੋਰ ਬਚਨ ਕਹੇ। ਉਨ੍ਹਾਂ ਦੀ ਗੱਲ ਨੂੰ ਸੀਤਾ ਨਾ ਸਹਿ ਸਕੀ। ਆਖਰਕਾਰ ਉਹ ਅਗਨੀ ਵਿੱਚ ਪ੍ਰਵੇਸ਼ ਕਰ ਗਈ। (ਸੀਤਾ ਨੂੰ ਰਾਮ ਚੰਦਰ ਕਾਰਨ ਜੰਗਲਾਂ 'ਚ ਭਟਕਣਾ ਪਿਆ ਅਤੇ ਉਸ ਦੀ ਮੌਤ ਵੀ ਅੰਤ ਰਾਮ ਚੰਦਰ ਦੇ ਵਤੀਰੇ ਕਾਰਨ ਹੋਈ।)

75 (1) ਜਿਸ ਵੰਸ਼ ਵਿੱਚ ਉਹ ਮਹਾਰ ਨਾਂ ਦੇ ਰਾਜਾ ਹੋਏ, ਜਿਨ੍ਹਾਂ ਦੇ ਪਿੱਛੇ-ਪਿੱਛੇ ਸੱਠ ਹਜ਼ਾਰ ਪੁੱਤਰ ਤੁਰਿਆ ਕਰਦੇ ਸਨ ਅਤੇ ਜਿਨ੍ਹਾਂ ਨੇ ਸਮੁੰਦਰ ਨੂੰ ਖੋਦਿਆ ਸੀ।

**ਰਾਮ ਰਾਜ**

79 (18) ਉੱਥੋਂ ਦੇ ਕਸ਼ੱਤਰੀ ਬ੍ਰਾਹਮਣਾਂ ਦੇ ਆਗਿਆਕਾਰੀ ਵੈਸ਼ ਕਸ਼ੱਤਰੀਆਂ ਦੇ ਕਹਿਣ 'ਤੇ ਤੁਰਨ ਵਾਲੇ ਅਤੇ ਸ਼ੂਦਰ ਵਰਣ ਦੇ ਧਰਮ ਅਨੁਸਾਰ ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼ ਜਾਤੀ ਦੇ ਲੋਕਾਂ ਦੀ ਸੇਵਾ ਕਰਨ ਵਾਲੇ ਸਨ। (ਭਾਵ ਰਾਮ ਰਾਜ, ਬ੍ਰਾਹਮਣ ਰਾਜ ਸੀ ਜੋ ਵਰਣ ਵੰਡ ਦੇ ਅਧਾਰ 'ਤੇ ਚਲਦਾ ਸੀ, ਜਿਸ ਵਿੱਚ ਬ੍ਰਾਹਮਣ ਉੱਤਮ ਸੀ, ਕਸ਼ੱਤਰੀ ਤੇ ਵੈਸ਼ ਅਧਿਕਾਰੀ ਸਨ, ਪ੍ਰੰਤੂ ਸ਼ੂਦਰਾਂ ਨੂੰ ਤਿੰਨਾਂ ਵਰਣਾਂ ਦੀ ਮੁਫ਼ਤ ਸੇਵਾ ਕਰਨ ਤੋਂ ਬਿਨ੍ਹਾਂ ਕੋਈ ਅਧਿਕਾਰ ਨਹੀ ਸੀ।) (ਆਰੀਅਨ ਰਾਜਾ ਦਸ਼ਰਥ ਕੋਈ ਪੁੱਤਰ ਪੈਦਾ ਨਹੀਂ ਕਰ ਸਕਿਆ।)

83 (6) ਮੈਂ ਪੁੱਤਰ ਲਈ ਬਹੁਤ ਦੁਖੀ ਹਾਂ, ਮੈਨੂੰ ਪੁੱਤਰ ਸੁੱਖ ਨਹੀਂ ਪ੍ਰਾਪਤ ਹੋਇਆ। ਇਸ ਲਈ ਪੁੱਤਰ ਪ੍ਰਾਪਤ ਲਈ ਅਸ਼ਵਮੇਧ ਯੱਗ ਕਰਨ ਦੀ ਮੇਰੀ ਇੱਛਾ ਹੈ। ਮੈਂ ਸ਼ਾਸਤਰ ਦੇ ਕਹੇ ਢੰਗ ਅਨੁਸਾਰ ਯੱਗ ਕਰਨਾ ਚਾਹੁੰਦਾ ਹਾਂ। ਤੁਸੀਂ ਸੋਚ ਵਿਚਾਰ ਕੇ ਦੱਸੋ ਕਿ ਸਾਡੀ ਇਸ਼ਟ ਸਿੱਧੀ ਕਿਵੇਂ ਹੋ ਸਕਦੀ ਹੈ ?

85 (9-11) ਹੇ ਰਾਜਨ ਜਿਵੇਂ ਹੋ ਸਕੇ ਤਿਵੇਂ ਵਿਭਾਡਕ ਮੁਨੀ ਦੇ ਪੁੱਤਰ ਰਿਸ਼ਯਸ਼੍ਰਿੰਗ ਨੂੰ ਇੱਥੇ ਲਿਆਉ। ਉਨ੍ਹਾਂ ਨੂੰ ਇਥੇ ਲਿਆ ਕੇ ਉਨ੍ਹਾਂ ਦਾ ਸਤਿਕਾਰ ਕਰੋ ਅਤੇ ਵਿਧੀ ਅਨੁਸਾਰ ਉਨ੍ਹਾਂ ਨਾਲ ਪੁੱਤਰੀ ਸ਼ਾਂਤਾ ਦਾ ਵਿਆਹ ਕਰੋ।

(ਪੁੱਤਰ ਰਿਸ਼ੀ ਸ਼੍ਰਿੰਗ ਤੋਂ ਮਿਲੇ)

86 (16-17) ਰਾਜਾ ਵੇਸਵਾਵਾਂ ਰਾਹੀਂ ਰਿਸ਼ੀ ਪੁੱਤਰ ਨੂੰ ਸੱਦਣਗੇ ਅਤੇ ਉਨ੍ਹਾਂ ਦੇ ਆਉਣ 'ਤੇ ਵਰਖਾ ਹੋਵੇਗੀ ਅਤੇ ਰਾਜਾ ਦੀ ਪੁੱਤਰੀ ਸ਼ਾਂਤਾ ਨੂੰ ਰਿਸ਼ੀ ਨਾਲ ਵਿਆਹ ਦੇਣਗੇ। ਉਹ ਰਿਸ਼ਯਸ਼੍ਰਿੰਗ ਆਪ ਜੀ ਨੂੰ ਪੁੱਤਰ ਦੇਣਗੇ। ਇਹ ਕਥਾ ਮੈਨੂੰ ਸਨਤ ਕੁਮਾਰ ਜੀ ਨੇ ਪਹਿਲਾਂ ਹੀ ਕਹੀ ਅਤੇ ਉਹ ਹੀ ਅੱਜ ਮੈਂ ਆਪ ਜੀ ਨੂੰ ਕਹੀ ਹੈ।

(ਹੇਠਲੇ ਪੈਰ੍ਹੇ ਨੂੰ ਪੜ੍ਹ ਕੇ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਆਰੀਅਨ ਰਿਸ਼ੀ ਨੂੰ ਲਿਆਉਣ ਲਈ ਕਾਮਣੀਆਂ ਵੇਸ਼ਵਾਵਾਂ ਦੀ ਲੋੜ ਹੈ- ਕੋਈ ਹੋਰ ਢੰਗ ਤਰੀਕਾ ਨਹੀਂ।)

87 (3-4) ਇਸ ਲਈ ਮਨੁੱਖ ਨੂੰ ਮੋਹ ਲੈਣ ਵਾਲੀਆਂ ਇੰਦਰੀਆਂ ਦੇ ਵਿਸ਼ਿਆਂ ਰਾਹੀਂ ਅਸੀਂ ਉਨ੍ਹਾਂ ਨੂੰ ਛੇਤੀ ਨਗਰ ਵਿੱਚ ਲੈ ਆਵਾਂਗੇ। ਬੱਸ ਹੁਣ ਇਸ ਦਾ ਛੇਤੀ ਨਿਸ਼ਚਾ ਕਰਨਾ ਚਾਹੀਦਾ ਹੈ। ਰੂਪਵਤੀ ਅਤੇ ਗਹਿਣਿਆਂ ਨਾਲ ਸਜੀਆਂ ਬਣੀਆਂ ਠਣੀਆਂ ਵੇਸ਼ਵਾਵਾਂ ਭੇਜੀਆਂ ਜਾਣ। ਉਹ ਮੁਨੀ ਨੂੰ ਤਰ੍ਹਾਂ-ਤਰ੍ਹਾਂ ਦੇ ਲਾਲਚ ਦੇ ਕੇ ਸਤਿਕਾਰ ਪੂਰਵਕ ਲੈ ਆਉਣਗੀਆਂ।

ਰਿਸ਼ੀ ਬ੍ਰਾਹਮਣ ਹੀ ਹੋ ਸਕਦਾ ਹੈ ਜੋ ਘਰ-ਬਾਰ ਛੱਡ ਕੇ ਜੰਗਲ 'ਚ ਚਲਾ ਜਾਵੇ

87 (11-13) ਹੇ ਬ੍ਰਾਹਮਣ ਤੁਸੀਂ ਕਿਸ ਜਾਤੀ ਦੇ ਹੋ ? ਕਿਸ ਦੇ ਲੜਕੇ ਹੋ ? ਤੁਹਾਡਾ ਕੀ ਨਾਂ ਹੈ ਅਤੇ ਤੁਸੀਂ ਇਥੇ ਕੀ ਕਰਦੇ ਹੋ ? ਅਸੀਂ ਇਹ ਜਾਣਨਾ ਚਾਹੁੰਦੀਆਂ ਹਾਂ ਕਿ ਤੁਸੀਂ ਕਿਸ ਲਈ ਇਸ ਸੁੰਨੇ ਜੰਗਲ ਵਿੱਚ ਇਕੱਲੇ ਘੁੰਮਦੇ-ਫਿਰਦੇ ਹੋ ? ਰਿਸ਼ਯਸ਼੍ਰਿੰਗ ਨੇ ਤਾਂ ਅੱਜ ਤੋਂ ਪਹਿਲਾਂ ਕਦੀ ਸੁੰਦਰ ਰੂਪ ਜੋਬਨ ਵਾਲੀਆਂ ਇਸਤਰੀਆਂ ਜੰਗਲ ਵਿੱਚ ਵੇਖੀਆਂ ਨਹੀਂ ਸਨ। ਉਨ੍ਹਾਂ ਦਾ ਮਨ ਮੋਹਿਤ ਹੋ ਗਿਆ ਤੇ ਉਨ੍ਹਾਂ ਦੇ ਪ੍ਰੇਮ ਜਾਲ ਵਿੱਚ ਫਸ ਕੇ ਆਪਣੇ ਪਿਤਾ ਦਾ ਨਾਂ ਦੱਸਣ ਲਈ ਤਿਆਰ ਹੋ ਗਏ। ਉਨ੍ਹਾਂ ਕਿਹਾ ਮੇਰੇ ਪਿਤਾ ਨੂੰ ਵਿਭਾਂਡਕ ਕਹਿੰਦੇ ਹਨ ਅਤੇ ਮੈਂ ਉਨ੍ਹਾਂ ਦਾ ਸਕਾ ਪੁੱਤਰ ਹਾਂ। ਮੇਰਾ ਨਾਂ ਰਿਸ਼ਯਸ਼੍ਰਿੰਗ ਹੈ। ਮੇਰਾ ਨਾਂ ਅਤੇ ਮੈਂ ਜੋ ਕਾਰਜ ਇੱਥੇ ਕਰਦਾ ਹਾਂ ਉਹ ਸਭ ਨੂੰ ਮਾਲੂਮ ਹੈ। ਹੇ ਸੁੰਦਰੀ ਇੱਥੋਂ ਨੇੜੇ ਹੀ ਮੇਰਾ ਆਸ਼ਰਮ ਹੈ। ਉਥੇ ਮੈਂ ਉਸੇ ਵਿਧੀ ਅਨੁਸਾਰ ਆਪਦਾ ਸਤਿਕਾਰ ਕਰਾਂਗਾ। (ਵੱਡੇ-ਵੱਡੇ ਰਿਸ਼ੀਆਂ ਦਾ ਔਰਤਾਂ 'ਤੇ ਮੋਹਤ ਹੋ ਜਾਣਾ ਤੇ ਉਨ੍ਹਾਂ ਨਾਲ ਸਬੰਧ ਪੈਦਾ ਕਰ ਲੈਣੇ, ਸਾਰੇ ਗ੍ਰੰਥਾਂ ਵਿੱਚ ਇਹ ਕਥਾਵਾਂ ਦਰਜ ਹਨ।)

88 (23-26) ਅਗਲੇ ਦਿਹਾੜੇ ਉਹ ਆਪ ਮੁੜ ਉੱਥੇ ਪੁੱਜੇ ਜਿੱਥੇ ਪਹਿਲੇ ਦਿਨ ਉਨ੍ਹਾਂ ਦੀ ਭੇਂਟ ਉਨ੍ਹਾਂ ਦਾ ਮਨਮੋਹਨ ਵਾਲੀਆਂ ਬਣੀਆਂ ਠਣੀਆਂ ਵੇਸ਼ਵਾਵਾਂ ਨਾਲ ਹੋਈ ਸੀ। ਰਿਸ਼ੀ ਕੁਮਾਰ ਨੂੰ ਉੱਥੇ ਆਉਂਦਾ ਵੇਖ ਕੇ ਵੇਸ਼ਵਾਵਾਂ ਬਹੁਤ ਖੁਸ਼ ਹੋਈਆਂ ਅਤੇ ਉਨ੍ਹਾਂ ਪਾਸ ਜਾ ਕੇ ਇਹ ਕਹਿਣ ਲੱਗੀਆਂ, ਮਹਾਰਾਜ ! ਆਉ ਸਾਡਾ ਆਸ਼ਰਮ ਵੀ ਵੇਖੋ। ਇਥੇ ਨਾਲੋਂ ਉਥੇ ਆਪ ਦਾ ਵੱਧ ਸਤਿਕਾਰ ਹੋਵੇਗਾ। ਇਹ ਸੁਣ ਕੇ ਰਿਸ਼ੀ ਕੁਮਾਰ ਦੇ ਮਨ ਵਿੱਚ ਉਨ੍ਹਾਂ ਦੇ ਨਾਲ ਜਾਣ ਦੀ ਇੱਛਾ ਹੋਈ ਅਤੇ ਉਨ੍ਹਾਂ ਨੂੰ ਵੇਸ਼ਵਾਵਾਂ ਆਪਣੇ ਨਾਲ ਲੈ ਆਈਆਂ।

89 (2) ਅੰਗੇਜ ਦੇ ਪੁੱਤਰ ਰੋਮਪਾਦ ਕੋਲ ਬਹੁਤ ਯਸ਼ ਵਾਲੇ ਮਹਾਰਾਜ ਦਸ਼ਰਥ ਜਾਣਗੇ ਅਤੇ ਕਹਿਣਗੇ ਕਿ ਮੇਰੇ ਸੰਤਾਨ ਹੋਣ ਲਈ ਯੱਗ ਕਰਾਉਣ ਵਾਸਤੇ ਤੁਸੀਂ ਸ਼ਾਂਤਾ ਅਤੇ ਰਿਸ਼ਯਸ਼੍ਰਿੰਗ ਨੂੰ ਮੇਰੇ ਪਾਸ ਭੇਜਣ ਦੀ ਖੇਚਲ ਕਰੋ। (ਪੁੱਤਰ ਪੈਦਾ ਹੋਣ ਬਾਰੇ ਪਹਿਲਾਂ ਹੀ ਨਿਸ਼ਚਿਤ ਕਰ ਦਿੱਤਾ ਗਿਆ ਹੈ। ਇਸ ਪ੍ਰਾਪਤੀ ਲਈ ਰਿਸ਼ਯਸ਼੍ਰਿੰਗ ਨੂੰ ਤਿਆਰ ਕੀਤਾ ਗਿਆ ਤੇ ਇਹ ਕੰਮ ਵੇਸ਼ਵਾਵਾਂ ਨੇ ਕੀਤਾ।)

90 (6-8) ਮਨ ਵਿਚ ਬਹੁਤ ਖੁਸ਼ ਹੋ ਕੇ ਮਹਾਰਾਜ ਦਸ਼ਰਥ ਉਸ ਸ੍ਰੇਸ਼ਠ ਰਿਸ਼ੀ ਨੂੰ ਨਾਲ ਲੈ ਜਾਣਗੇ। ਯੱਗ ਕਰਵਾਉਣ ਦੀ ਇੱਛਾ ਰੱਖਣ ਵਾਲੇ ਦਸ਼ਰਥ ਹੱਥ ਜੋੜ ਕੇ ਧਰਮਾਤਮਾ ਰਿਸ਼ਯਸ਼੍ਰਿੰਗ ਨੂੰ ਯੱਗ ਕਰਵਾਉਣ ਲਈ ਵਰਤੋਂ ਕਰਨਗੇ। ਅਰਥਾਤ ਪੁੱਤਰ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਯੱਗ ਵਿਚ ਪੁਰੋਹਿਤ ਬਣਾਉਣਗੇ। ਇਸ ਯੱਗ ਦੇ ਪ੍ਰਭਾਵ ਨਾਲ ਮਹਾਰਾਜ ਦਸ਼ਰਥ ਦੇ ਬਹੁਤ ਪਰਾਕ੍ਰਮੀ ਚਾਰ ਪੁੱਤਰ ਹੋਣਗੇ।

91 (26-29) ਨਗਰ ਵਿਚ ਇੰਦਰ ਵਾਂਗ ਪਰਾਕ੍ਰਮੀ ਮਹਾਰਾਜ ਦਸ਼ਰਥ ਰਾਹੀਂ ਰਿਸ਼ਯਸ਼੍ਰਿੰਗ ਦਾ ਧੂਮ-ਧਾਮ ਨਾਲ ਸਵਾਗਤ ਹੋਇਆ ਵੇਖ ਕੇ ਸਾਰੇ ਨਗਰ ਨਿਵਾਸੀ ਬਹੁਤ ਖੁਸ਼ ਹੋਏ। ਦਰਬਾਰ ਵਿਚ ਉਨ੍ਹਾਂ ਦੇ ਜਾਣ 'ਤੇ ਉਥੇ ਵੀ ਸ਼ਾਸਤਰ ਵਿਧੀ ਅਨੁਸਾਰ ਉਨ੍ਹਾਂ ਦਾ ਪੂਜਨ ਕੀਤਾ ਗਿਆ ਅਤੇ ਮਹਾਰਾਜ ਨੇ ਮੁਨੀ-ਸ਼੍ਰੇਸ਼ਠ ਦੇ ਆਉਣ 'ਤੇ ਆਪਣੇ ਆਪ ਨੂੰ ਵਡਭਾਗੀ ਮੰਨਿਆ। ਹਰਮ ਵਿਚ ਰਹਿਣ ਵਾਲੀਆਂ ਸਾਰੀਆਂ ਰਾਣੀਆਂ ਨੇ ਬਹੁਤ ਅਨੰਦ ਦੇ ਨਾਲ ਉਨ੍ਹਾਂ ਦੀ ਪਤਨੀ ਵੱਡੀਆਂ-ਵੱਡੀਆਂ ਅੱਖਾਂ ਨਾਲ ਸ਼ਾਂਤਾ ਨੂੰ ਆਇਆਂ ਵੇਖ ਕੇ ਉਤਸਵ ਮਨਾਇਆ। ਰਾਣੀਆਂ ਨਾਲ ਖਾਸ ਕਰਕੇ ਮਹਾਰਾਜ ਦਸ਼ਰਥ ਰਾਹੀਂ ਪੂਜੀ ਗਈ ਸ਼ਾਂਤਾ ਆਪਣੇ ਪਤੀ ਰਿਸ਼ਯਸ਼੍ਰਿੰਗ ਨਾਲ ਰਣਵਾਸ ਵਿਚ ਕੁਝ ਦਿਨਾਂ ਤੱਕ ਸੁੱਖ ਨਾਲ ਰਹੀ।

92 (7-11) ਪੁੱਤਰ ਲਈ ਤਰਸਣ 'ਤੇ ਵੀ ਮੈਨੂੰ ਸੰਤਾਨ ਦਾ ਸੁੱਖ ਨਹੀਂ ਮਿਲਿਆ ਹੈ, ਇਸ ਲਈ ਮੈਂ ਚਾਹੁੰਦਾ ਹਾਂ ਕਿ ਅਸ਼ਵਮੇਧ ਯੱਗ ਕਰਾਂ। ਇਹ ਯੱਗ ਮੈਂ ਸ਼ਾਸਤਰ ਦੀ ਵਿਧੀ ਅਨੁਸਾਰ ਕਰਨਾ ਚਾਹੁੰਦਾ ਹਾਂ। ਮੈਨੂੰ ਯਕੀਨ ਹੈ ਕਿ ਰਿਸ਼ਯਸ਼੍ਰਿੰਗ ਜੀ ਦੀ ਕ੍ਰਿਪਾ ਨਾਲ ਮੇਰਾ ਮਨੋਰਥ ਪੂਰਨ ਹੋਵੇਗਾ। ਵਸ਼ਿਸ਼ਠ ਆਦਿ ਪ੍ਰਮੁੱਖ ਬ੍ਰਾਹਮਣਾਂ ਨੇ ਮਹਾਰਾਜ ਦੇ ਮੂੰਹੋਂ ਇਹ ਗੱਲ ਸੁਣ ਕੇ ਬੜੀ ਸਿਫਤ ਕੀਤੀ। ਰਿਸ਼ਯਸ਼੍ਰਿੰਗ ਆਦਿ ਬ੍ਰਾਹਮਣ ਦਸ਼ਰਥ ਨੂੰ ਕਹਿਣ ਲੱਗੇ : ਤੁਸੀਂ ਹੁਣ ਯੱਗ ਕਰਨ ਲਈ ਸਾਰਾ ਸਾਮਾਨ ਇਕੱਠਾ ਕਰਵਾਓ ਅਤੇ ਯੱਗ ਦਾ ਘੋੜਾ ਛੁੜਵਾਓ। ਜਦ ਆਪ ਦੀ ਬੁੱਧੀ ਪੁੱਤਰ ਪ੍ਰਾਪਤੀ ਲਈ ਇਸ ਤਰ੍ਹਾਂ ਧਰਮਮਈ ਹੋ ਰਹੀ ਹੈ ਤਦ ਨਿਸਚੈ ਹੀ ਤੁਹਾਡੇ ਬਹੁਤ ਪਰਾਕ੍ਰਮੀ ਚਾਰ ਪੁੱਤਰ ਹੋਣਗੇ।

96 (36-40) ਤਦ ਵਸ਼ਿਸ਼ਠ ਅਤੇ ਰਿਸ਼ਯਸ਼੍ਰਿੰਗ ਦੋਹਾਂ ਦੇ ਕਹਿਣ 'ਤੇ ਸ਼ੁੱਭ ਦਿਨ ਅਤੇ ਨਕਸ਼ੱਤਰ ਵਿਚ ਮਹਾਰਾਜ ਦਸ਼ਰਥ ਯੱਗ ਸ਼ਾਲਾ ਵਿਚ ਗਏ। ਤਦ ਵਸ਼ਿਸ਼ਠ ਆਦਿ ਪ੍ਰਮੁੱਖ ਬ੍ਰਾਹਮਣਾਂ ਨੇ ਰਿਸ਼ਯਸ਼੍ਰਿੰਗ ਨੂੰ ਅੱਗੇ ਕਰਕੇ ਯੱਗ ਸ਼ਾਲਾ ਵਿਚ ਵਿਧੀ ਅਨੁਸਾਰ ਯੱਗ ਕਾਰਜ ਸ਼ੁਰੂ ਕੀਤਾ ਅਤੇ ਮਹਾਰਾਜ ਨੇ ਰਾਣੀਆਂ ਸਹਿਤ ਯੱਗ ਦੀ ਦੀਖਿਆ ਲਈ।

98 (29-35) ਉਨ੍ਹਾਂ ਖੰਭਿਆਂ ਵਿਚ ਤਿੰਨ ਸੌ ਪਸ਼ੂ ਅਤੇ ਹਰ ਇਕ ਦਿਸ਼ਾ ਵਿਚ ਘੁੰਮ ਕੇ ਆਇਆ ਹੋਇਆ ਮਹਾਰਾਜ ਦਾ ਬਹੁਤ ਉੱਤਮ ਘੋੜਾ ਬੰਨ੍ਹਿਆ ਗਿਆ। ਕੌਸ਼ਲਿਆ ਜੀ ਨੇ ਉਸ ਘੋੜੇ ਦੀ ਚੰਗੀ ਤਰ੍ਹਾਂ ਪੂਜਾ ਕੀਤੀ ਅਤੇ ਖੁਸ਼ ਹੋ ਕੇ ਤਿੰਨ ਤਲਵਾਰਾਂ ਨਾਲ ਉਸ ਘੋੜੇ ਦੇ ਟੁਕੜੇ ਕੀਤੇ। ਮੁੜ ਪਰਮਸਿੱਧੀ ਦੀ ਕਾਮਨਾ ਨਾਲ ਕੌਸ਼ਲਿਆ ਜੀ ਉਸ ਮਰੇ ਹੋਏ ਘੋੜੇ ਦੀ ਹੱਤਿਆ ਕਰਨ ਲਈ ਇਕ ਰਾਤ ਮੁਰਦੇ ਦੀ ਛੂਹਣ 'ਤੇ ਘ੍ਰਿਣਾ ਤੋਂ ਰਹਿਤ ਮਨ ਨਾਲ ਉਸ ਪਾਸ ਰਹੀ। ਮੁੜ ਹੋਤਾ (ਪੁਜਾਰੀ) ਅਧਵਰਯੂ ਅਤੇ ਉਦਗਾਤਾ (ਮੰਤਰ ਪੜ੍ਹਨ ਵਾਲੇ) ਨੇ ਕੌਸ਼ਲਿਆ ਜੀ ਨੂੰ ਪਰਿਵਤੀ ਨੂੰ ਅਤੇ ਵਾਵਾਤਾਂ ਨੂੰ ਘੋੜੇ ਨਾਲ ਨਿਯੋਜਿਤ ਕੀਤਾ। ਇਕਾਗਰਚਿਤ ਹੋ ਕੇ ਰਿਤਵਿਜਾਂ ਨੇ ਉਸ ਘੋੜੇ ਦੀ ਚਰਬੀ ਲਈ ਅਤੇ ਉਸ ਨੂੰ ਢੰਗ ਅਨੁਸਾਰ ਅੱਗ 'ਤੇ ਚੜ੍ਹਾ ਕੇ ਪਕਾਇਆ। ਮਹਾਰਾਜ ਦਸ਼ਰਥ ਹੋਮ ਦੇ ਸਮੇਂ ਵਿਚ ਚਰਬੀ ਦੇ ਪਕਾਉਣ 'ਤੇ ਨਿਕਲੀ ਹੋਈ ਗੰਧ ਨੂੰ ਸ਼ਾਸਤਰ ਦੀ ਵਿਧੀ ਅਨੁਸਾਰ ਸੁੰਘ-ਸੁੰਘ ਕੇ ਆਪਣੇ ਪਾਪਾਂ ਨੂੰ ਖਤਮ ਕਰਨ ਲੱਗੇ। ਸੋਲਾਂ ਰਿਤਵਿਜ ਉਸ ਘੋੜੇ ਦੇ ਅੰਗ ਕੱਟ-ਕੱਟ ਕੇ ਵਿਧੀ ਪੂਰਵਕ ਅੱਗ ਵਿਚ ਹਵਨ ਕਰਨ ਲੱਗੇ। (ਨਿਯੋਗ ਦਾ ਅਰਥ ਬਾਕੀ ਭਾਗਾਂ ਵਿਚ ਸਪੱਸ਼ਟ ਕੀਤਾ ਗਿਆ ਹੈ।)

100 (54-55-56) ਮਹਾਰਾਜਾ ਦਸ਼ਰਥ ਇਸ ਉੱਤਮ ਯੱਗ ਨੂੰ ਸਮਾਪਤ ਕਰਕੇ ਰਿਸ਼ਯਸ਼੍ਰਿੰਗ ਜੀ ਨੂੰ ਕਹਿਣ ਲੱਗੇ, 'ਹੇ ਸੁਵਰਤ! ਹੁਣ ਤੁਸੀਂ ਮੇਰੇ ਕੁਲ ਦੇ ਵਾਧੇ ਲਈ ਉਪਾਅ ਕਰੋ। ਇਹ ਸੁਣ ਕੇ ਅਤੇ 'ਇਹ ਹੀ ਹੋਵੇਗਾ' ਕਹਿ ਕੇ ਬ੍ਰਾਹਮਣ ਸ਼੍ਰੇਸ਼ਠ ਰਿਸ਼ਯਸ਼੍ਰਿੰਗ ਕਹਿਣ ਲੱਗੇ, "ਹੇ ਰਾਜਨ! ਤੁਹਾਡੇ ਵੰਸ਼ ਨੂੰ ਵਧਾਉਣ ਵਾਲੇ ਚਾਰ ਪੁੱਤਰ ਹੋਣਗੇ।' ਹੇ ਰਾਜਨ! ਮੈਂ ਤੁਹਾਡੇ ਲਈ ਅਥਰਵਵੇਦ ਵਿਚ ਕਹੀ ਹੋਈ ਪੁੱਤਰੇਸ਼ਟੀ ਯੱਗ ਦੀ ਵਿਧੀ ਅਨੁਸਾਰ, ਸਿੱਧੀ ਦੇਣ ਵਾਲਾ ਪੁਤਰੇਸ਼ਟੀ ਯੱਗ ਕਰਾਂਗਾ, ਜਿਸ ਨਾਲ ਤੁਹਾਡੀ ਮਨੋਕਾਮਨਾ ਪੂਰੀ ਹੋਵੇਗੀ। ਇਹ ਕਹਿ ਕੇ ਪੁੱਤਰ ਪ੍ਰਾਪਤੀ ਲਈ ਉਨ੍ਹਾਂ ਪੁਤਰੇਸ਼ਟ ਯੱਗ ਸ਼ੁਰੂ ਕੀਤਾ।

**ਪੁੱਤਰ ਦੇਣ ਵਾਲੀ ਖੀਰ ਤਿਆਰ ਹੋਈ**

104 (0) ਉਧਰ ਮਹਾਰਾਜ ਦਸ਼ਰਥ ਦੇ ਅਗਨੀ ਕੁੰਡ ਵਿਚੋਂ ਅਗਨੀ ਤੋਂ ਮਹਾਂਬਲੀ ਅਤੁਲ ਪ੍ਰਭਾ ਵਾਲੇ, ਕਾਲੇ ਰੰਗ ਦਾ, ਲਾਲ ਬਸਤਰ ਧਾਰਨ ਕੀਤੇ ਹੋਏ, ਲਾਲ ਰੰਗ ਦੇ ਮੂੰਹ ਵਾਲਾ, ਨਗਾੜੇ ਜਿਹਾ ਸ਼ਬਦ ਕਰਦਾ ਹੋਇਆ, ਸ਼ੇਰ ਦੇ ਨੌਹਾਂ ਵਾਂਗ ਰੋਮ ਅਤੇ ਮੁੱਛਾਂ ਵਾਲਾ, ਸ਼ੁੱਭ ਲੱਛਣਾਂ ਵਾਲਾ, ਬਲਦੀ ਹੋਈ ਅੱਗ ਦੀ ਲਾਟ ਵਾਂਗ ਰੂਪ ਵਾਲਾ, ਪਤੀ ਦੀ ਤਰ੍ਹਾਂ ਪਿਆਰਾ... ਹੈਰਾਨ ਕਰਨ ਵਾਲਾ ਕਿ ਪੁਰਸ਼ ਨਿਕਲਿਆ ਤੇ ਕਹਿਣ ਲੱਗਾ :-

104 (17-19) ਦੇਵਤਿਆਂ ਦੀ ਪੂਜਾ ਕਰਨ ਨਾਲ ਅੱਜ ਤੁਹਾਨੂੰ ਇਹ ਪਦਾਰਥ ਮਿਲਿਆ ਹੈ। ਹੇ ਰਾਜਨ ਇਹ ਦੇਵਤਿਆਂ ਦੀ ਬਣਾਈ ਹੋਈ ਖੀਰ ਹੈ, ਜਿਹੜੀ ਸੰਤਾਨ ਦੇਣ ਵਾਲੀ ਅਤੇ ਧਨ ਤੇ ਪ੍ਰਤਿਸ਼ਠਾ ਨੂੰ ਵਧਾਉਣ ਵਾਲੀ ਹੈ. ਇਸ ਨੂੰ ਆਪਣੀਆਂ ਰਾਣੀਆਂ ਨੂੰ ਖਵਾਓ। ਇਸ ਦੇ ਪ੍ਰਭਾਵ ਨਾਲ ਆਪ ਦੀਆਂ ਰਾਣੀਆਂ ਦੇ ਪੁੱਤਰ ਪੈਦਾ ਹੋਣਗੇ ਅਤੇ ਜਿਸ ਲਈ ਤੁਸਾਂ ਇਹ ਯੱਗ ਕੀਤਾ ਹੈ।

105 (30-31) ਉਸ ਤੋਂ ਬਾਅਦ ਉਨ੍ਹਾਂ ਉੱਤਮ ਰਾਣੀਆਂ ਨੇ, ਮਹਾਰਾਜ ਦੀ ਵੱਖਰੀ-ਵੱਖਰੀ ਦਿੱਤੀ ਹੋਈ ਖੀਰ ਖਾ ਕੇ ਅਗਨੀ ਅਤੇ ਸੂਰਜ ਦੇ ਸਾਮਾਨ ਤੇਜ਼ ਵਾਲੇ ਗਰਭ ਧਾਰਣ ਕੀਤੇ। ਮਹਾਰਾਜ ਦਸ਼ਰਥ ਵੀ ਆਪਣੀਆਂ ਰਾਣੀਆਂ ਨੇ ਗਰਭਵਤੀ ਅਤੇ ਆਪਣੇ ਮਨੋਰਥ ਨੂੰ ਪੂਰਾ ਹੁੰਦਿਆਂ ਵੇਖ ਕੇ ਇੰਜ ਖੁਸ਼ ਹੋਏ ਜਿਵੇਂ ਭਗਵਾਨ ਵਿਸ਼ਨੂੰ ਦੇਵਤਿਆਂ ਅਤੇ ਸਿੱਧਾਂ ਤੋਂ ਪੂਜੇ ਜਾਣ ਤੋਂ ਬਾਅਦ ਸਵਰਗ ਵਿਚ ਖੁਸ਼ ਹੁੰਦੇ ਹਨ।

ਦੇਵਤਿਆਂ ਦੀ ਖੀਰ ਖਾ ਕੇ ਗਰਭ ਧਾਰਨ ਹੋ ਗਿਆ ਤੇ ਖੁਸ਼ੀਆਂ ਬਿਖਰ ਗਈਆਂ।

(ਹੇਠਲੇ ਪੈਰ੍ਹੇ ਨੂੰ ਪੜ੍ਹ ਕੇ ਸਾਫ ਹੋ ਜਾਂਦਾ ਹੈ ਕਿ ਆਰੀਅਨ ਰਾਜਾ ਦਸ਼ਰਥ, ਰਾਖਸ਼ਾਂ ਭਾਵ ਮੂਲ ਨਿਵਾਸੀ ਦਰਾਵੜਾਂ ਨਾਲ ਲੜਨ ਦੇ ਸਮਰੱਥ ਨਹੀਂ ਸੀ। ਉਸ ਦੇ ਯੋਧੇ ਵੀ ਉਨ੍ਹਾਂ ਨਾਲ ਨਹੀਂ ਲੜ ਸਕਦੇ ਤੇ ਰਾਮ ਅਜੇ ਬੱਚਾ ਹੈ, ਰਾਖਸ਼ ਬਹੁਤ ਸ਼ਕਤੀਸ਼ਾਲੀ ਹਨ। ਯੱਗ ਆਰੀਆਂ ਦੀ ਰਸਮ ਹੈ, ਜਿਸ ਨੂੰ ਭਾਰਤੀ ਮੂਲ ਨਿਵਾਸੀ ਪਸੰਦ ਨਹੀਂ ਕਰਦੇ, ਇਸੇ ਕਰਕੇ ਉਹ ਯੱਗ ਸਮੇਂ ਵਿਘਨ ਪਾਉਂਦੇ ਸਨ। ਉਨ੍ਹਾਂ ਦੀ ਧਰਤੀ ਆਰੀਆਂ ਦੇ ਅਧੀਨ ਹੋ ਰਹੀ ਸੀ, ਜਿਸ ਕਾਰਨ ਉਹ ਬਹੁਤ ਦੁਖੀ ਸਨ।)

114 (1-6) ਮੇਰੇ ਕਮਲ ਨੈਣ ਸ੍ਰੀ ਰਾਮ ਜੀ ਅਜੇ ਕੁਲ 15 ਵਰ੍ਹਿਆਂ ਦੇ ਹੀ ਹਨ। ਮੈਂ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਰਾਖਸ਼ਾਂ ਨਾਲ ਲੜਨ ਦੇ ਯੋਗ ਨਹੀਂ ਸਮਝਦਾ। ਮੇਰੇ ਕੋਲ ਜਿਹੜੀ ਵੱਡੀ ਫੌਜ ਹੈ, ਉਸ ਨੂੰ ਨਾਲ ਲੈ ਕੇ ਮੈਂ ਉਨ੍ਹਾਂ ਰਾਖਸ਼ਾਂ ਨਾਲ ਲੜਾਂਗਾ। ਇਹ ਮੇਰੇ ਸੂਰਬੀਰ, ਪ੍ਰਾਕਰਮੀ ਅਤੇ ਯੁੱਧ ਵਿੱਦਿਆ ਵਿਚ ਯੋਧੇ ਰਾਖਸ਼ਾਂ ਨਾਲ ਯੁੱਧ ਕਰਨ ਦੇ ਯੋਗ ਨਹੀਂ ਹਨ। ਤੁਸੀਂ ਰਾਮ ਨੂੰ ਨਾ ਲੈ ਕੇ ਜਾਵੋ। ਮੈਂ ਆਪ ਧਨੁਸ਼ ਨਿਪੁੰਨ ਬਾਣ ਲੈ ਕੇ ਰਣ-ਖੇਤਰ ਵਿਚ ਆਪ ਦੇ ਯੱਗ ਦੀ ਰੱਖਿਆ ਕਰਦਾ ਹੋਇਆ ਤਦ ਤੱਕ ਲੜਾਂਗਾ ਜਦ ਤੱਕ ਸਰੀਰ ਵਿਚ ਪ੍ਰਾਣ ਰਹਿਣਗੇ। ਤੁਹਾਡਾ ਯੱਗ ਨਿਰਵਿਘਨ ਸਮਾਪਤ ਹੋਵੇਗਾ। ਮੈਂ ਆਪ ਉਥੇ ਜਾਵਾਂਗਾ। ਤੁਸੀਂ ਰਾਮ ਨੂੰ ਨਾ ਲੈ ਕੇ ਜਾਵੋ, ਕਿਉਂ ਜੋ ਸ੍ਰੀ ਰਾਮ ਜੀ ਅਜੇ ਨਿਰੇ ਬੱਚੇ ਹੀ ਹਨ। ਉਹ ਨਾ ਤਾਂ ਅਨੁਭਵੀ ਹੀ ਹਨ ਨਾ ਹੀ ਦੁਸ਼ਮਣ ਦੀ ਤਾਕਤ ਤੇ ਕਮਜ਼ੋਰੀ ਨੂੰ ਸਮਝਦੇ ਹਨ ਅਤੇ ਨਾ ਹੀ ਯੁੱਧ ਦੀ ਵਿੱਦਿਆ ਵਿਚ ਹੀ ਨਿਪੁੰਨ ਹਨ।

115 (13-18) ਹੇ ਰਾਜਨ, ਮਹਾਰਿਸ਼ੀ ਪੁਲਸਤਸ ਦੇ ਵੰਸ਼ ਵਿਚ ਪੈਦਾ ਹੋਇਆ ਰਾਵਣ ਨਾਂ ਦਾ ਰਾਖਸ਼, ਜਿਸ ਨੂੰ ਬ੍ਰਹਮਾਂ ਜੀ ਨੇ ਵਰਦਾਨ ਦੇ ਰੱਖਿਆ ਹੈ, ਤਿੰਨਾਂ ਲੋਕਾਂ ਨੂੰ ਬਹੁਤ ਸਤਾਉਂਦਾ ਹੈ। ਉਹ ਆਪ ਬਹੁਤ ਬਲਵਾਨ ਅਤੇ ਬਹੁਤ ਪ੍ਰਾਕਰਮੀ ਹੈ ਅਤੇ ਅਨੇਕਾਂ ਰਾਖਸ਼ ਉਸ ਦੇ ਅਨੁਯਾਈ ਹਨ। ਅਸੀਂ ਸੁਣਦੇ ਹਾਂ ਕਿ ਉਹ ਮਹਾਂਵੀਰ ਰਾਖਸ਼ ਰਾਵਣ ਰਾਖਸ਼ਾਂ ਦਾ ਰਾਜਾ ਹੈ। ਉਹ ਸਾਖਿਆਤ ਕੁਬੇਰ ਦਾ ਭਰਾ ਅਤੇ ਵਿਸ਼ਵਾ ਮੁਨੀ ਦਾ ਪੁੱਤਰ ਹੈ। ਉਹ ਮਾਂਹਬਲੀ ਨਿੱਕੇ ਯੱਗਾਂ ਵਿਚ ਆਪ ਤਾਂ ਵਿਘਨ ਨਹੀਂ ਪਾਉਂਦਾ, ਪ੍ਰੰਤੂ ਉਸ ਦੀ ਪ੍ਰੇਰਣਾ ਤੋਂ ਬਹੁਤ ਬਲਵਾਨ ਦੋ, ਰਾਖਸ਼ ਜਿਨ੍ਹਾਂ ਦਾ ਨਾਂ ਮਾਰੀਚ ਅਤੇ ਸ਼ੁਬਾਹੂ ਹੈ, ਅਜਿਹੇ ਯੱਗਾਂ ਵਿਚ ਵਿਘਨ ਪਾਉਂਦੇ ਹਨ। ਮੈਂ ਤਾਂ ਉਸ ਦੁਸ਼ਟ ਦਾ ਸਾਹਮਣਾ ਨਹੀਂ ਕਰ ਸਕਦਾ।

(ਰਾਵਣ ਪ੍ਰਾਕਰਮੀ ਹੈ। ਬਲਵਾਨ ਹੈ। ਰਾਖਸ਼ਾਂ ਦਾ ਰਾਜਾ ਹੈ। ਭਾਵ ਮੂਲ ਨਿਵਾਸੀ ਰਾਜਾ ਹੈ। ਉਸ ਦਾ ਸਾਹਮਣਾ ਕਰਨ ਤੋਂ ਆਰੀਆ ਡਰਦੇ ਸਨ। ਉਹ ਇਤਨਾ ਬਲਵਾਨ ਸੀ ਕਿ ਦੇਵਤਾ, ਦਾਨਵ ਅਤੇ ਗੰਧਰਵ ਆਦਿ, ਜੋ ਪਹਿਲਾਂ ਰਾਵਣ ਨਾਲ ਯੁੱਧ ਕਰ ਚੁੱਕੇ ਹਨ, ਉਸ ਨੂੰ ਜਿੱਤ ਨਹੀਂ ਸਕੇ। ਉਸ ਤੋਂ ਦਸ਼ਰਥ ਪੂਰੀ ਤਰ੍ਹਾਂ ਭੈ-ਭੀਤ ਹੈ। ਪ੍ਰੰਤੂ ਆਰੀਅਨ ਰਿਸ਼ੀ ਹਰ ਹਾਲ ਰਾਵਣ ਨੂੰ ਜਿੱਤਣ ਦੀ ਵਿਉਂਤ ਬਣਾ ਰਿਹਾ ਸੀ।) ਰਾਵਣ ਦੀ ਸ਼ਕਤੀ ਬਾਰੇ ਅਗਲਾ ਪ੍ਰਸੰਗ ਪੜ੍ਹੋ:-

116 (20-27) ਜਦ ਦੇਵਤਾ, ਦਾਨਵ, ਗੰਧਰਵ, ਯਕਸ, ਪੰਛੀ ਅਤੇ ਸੱਪ ਵੀ ਰਾਵਣ ਨੂੰ ਲੜਾਈ ਵਿਚ ਜਿੱਤ ਨਹੀਂ ਸਕਦੇ ਤਾਂ ਵਿਚਾਰੇ ਮਨੁੱਖ ਕਿਸ ਗਿਣਤੀ ਵਿਚ ਹਨ। ਰਾਵਣ ਯੁੱਧ ਵਿਚ ਬਲਵਾਨਾਂ ਦੇ ਬਲ ਨੂੰ ਨਸ਼ਟ ਕਰ ਦਿੰਦਾ ਹੈ। ਇਸ ਲਈ ਮੈਂ ਉਸ ਦੀ ਫੌਜ ਨਾਲ ਯੁੱਧ ਕਰਕੇ ਪਾਰ ਨਹੀਂ ਪਾ ਸਕਦਾ। ਮੁੜ ਮੈਂ ਉਨ੍ਹਾਂ ਲੋਕਾਂ ਨਾਲ ਲੜਨ ਲਈ ਆਪਣੇ ਪੁੱਤਰ ਨੂੰ ਕਿਵੇਂ ਭੇਜ ਦਿਆਂ। ਜਿਹੜਾ ਦੇਵਤਿਆਂ ਵਾਂਗ ਰੂਪ ਵਾਲਾ ਹੈ। ਜੋ ਬਹੁਤ ਬਲਵਾਨ ਅਤੇ ਯੁੱਧ ਕਰਨ ਲਈ ਵੀ ਪੂਰੇ ਕੁਸ਼ਲ ਹਨ ਅਤੇ ਯੱਗ ਵਿਚ ਵਿਘਨ ਕਰਨ ਵਾਲੇ ਹਨ, ਉਨ੍ਹਾਂ ਨਾਲ ਲੜਨ ਲਈ ਮੈਂ ਆਪਣੇ ਪੁੱਤਰ ਨੂੰ ਨਹੀਂ ਦਿਆਂਗਾ। ਉਨ੍ਹਾਂ ਨੂੰ ਛੱਡ ਕੇ ਤੁਸੀਂ ਜਿਸ ਨੂੰ ਕਹੋ, ਉਸ ਨਾਲ ਆਪਣੇ ਮਿੱਤਰ ਅਤੇ ਦੋਸਤਾਂ ਸਹਿਤ ਮੈਂ ਲੜਨ ਲਈ ਤਿਆਰ ਹਾਂ।

126 (13-163) ਇਸ ਲਈ ਹੇ ਰਾਮ, ਤੁਸੀਂ ਇਸ ਦੁਸ਼ਟਾ ਡਰਾਉਣੀ ਅਤੇ ਬਲਵਾਨ ਤਾੜਕਾ ਨੂੰ ਮਾਰ ਕੇ ਗਊ ਬ੍ਰਾਹਮਣ ਦੀ ਭਲਾਈ ਦਾ ਉਪਾਇ ਕਰੋ, ਕਿਉਂ ਜੋ ਹੋਰ ਕੋਈ ਮਨੁੱਖ ਇਸ ਸਰਾਪ ਵਾਲੀ ਨੂੰ ਨਹੀਂ ਮਾਰ ਸਕਦਾ। ਹੇ ਨਰੋਤਮ ਤਿੰਨਾਂ ਲੋਕਾਂ ਵਿਚ ਤੁਹਾਡੇ ਤੋਂ ਇਲਾਵਾ ਹੋਰ ਕੋਈ ਨਹੀਂ ਜਿਹੜਾ ਇਸ ਨੂੰ ਮਾਰ ਸਕੇ। ਚਾਰ ਵਰਣਾਂ ਦੀ ਭਲਾਈ ਕਰਨ ਵਾਲੇ ਰਾਜ ਕੁਮਾਰ ਅਰਥਾਤ ਕਸ਼ੱਤਰੀ ਦਾ ਇਹ ਕਰਤੱਵ ਹੈ। ਹੇ ਰਾਮ ਇਸ ਅਧਰਮ ਕਰਨ ਵਾਲੀ ਤਾੜਕਾ ਨੂੰ ਮਾਰੋ। ਇਸ ਤਾੜਕਾ ਵਿਚ ਤਾਂ ਤਿਲ ਭਰ ਵੀ ਧਰਮ ਨਹੀਂ। ਸੁਣਿਆ ਜਾਂਦਾ ਹੈ ਕਿ ਪਹਿਲਾਂ ਵਿਰੋਚਨ ਰਾਜੇ ਦੀ ਲੜਕੀ ਮੰਥਰਾ ਨੂੰ, ਜਿਹੜੀ ਪ੍ਰਿਥਵੀ ਰਾਜ ਦਾ ਨਾਸ਼ ਕਰਨਾ ਚਾਹੁੰਦੀ ਸੀ, ਇੰਦਰ ਨੇ ਜਾਨੋ ਮਾਰ ਸੁੱਟਿਆ ਸੀ। ਇਸੇ ਤਰ੍ਹਾਂ ਹੇ ਰਾਮ! ਭਗਵਾਨ ਵਿਸ਼ਨੂੰ ਨੇ ਵੀ ਭ੍ਰਿਗੂ ਦੀ ਪਤੀਵਰਤਾ ਪਤਨੀ ਅਤੇ ਸ਼ੁਕਰ ਦੀ ਮਾਤਾ ਨੂੰ ਜਿਹੜੀ ਇੰਦਰ ਦਾ ਨਾਸ ਕਰਨਾ ਚਾਹੁੰਦੀ ਸੀ, ਨੂੰ ਮਾਰ ਦਿੱਤਾ ਸੀ। (ਉੱਪਰ ਅਸੀਂ ਦੇਖਦੇ ਹਾਂ ਕਿ ਆਰੀਆਂ 'ਤੇ ਹਮਲਾ ਪੁਰਸ਼ ਰਾਜਿਆਂ ਨੇ ਹੀ ਨਹੀਂ ਕੀਤਾ, ਸਗੋਂ ਦਰਾਵੜਾਂ ਦੀਆਂ ਬਲਵਾਨ ਔਰਤਾਂ ਨੇ ਵੀ ਕੀਤਾ, ਜੋ ਆਪਣੇ ਰਾਜ ਦੀ ਰਾਖੀ ਲਈ, ਆਰੀਅਨਾਂ ਹੱਥੋਂ ਮਾਰੀਆਂ ਗਈਆਂ। ਭਾਵ ਰਾਖਸ਼ਾਂ ਦੀਆਂ ਔਰਤਾਂ ਵੀ ਬਹਾਦਰ ਤੇ ਸੁਚੇਤ ਸਨ, ਜੋ ਦੂਜੇ ਲੋਕਾਂ ਦੀ ਗੁਲਾਮੀ ਕਬੂਲ ਕਰਨ ਦੀ ਥਾਂ ਮਰ ਜਾਣਾ ਬੇਹਤਰ ਸਮਝਦੀਆਂ ਸਨ।)

ਰਾਜਾ ਵਿਰੋਚਨ ਦੇ ਪੁੱਤਰ ਬਾਲੀ ਨੇ ਇੰਦਰ ਅਤੇ ਮਰੁਨਾਣ ਸਹਿਤ ਦੇਵਤਿਆਂ ਨੂੰ ਜਿੱਤ ਕੇ ਸੰਸਾਰ ਵਿਚ ਪ੍ਰਸਿੱਧ ਤਿੰਨਾਂ ਲੋਕਾਂ ਦਾ ਰਾਜ ਕੀਤਾ ਸੀ। ਭਾਵ ਦਰਾਵੜਾਂ ਦਾ ਇਕ ਹੋਰ ਰਾਜਾ ਸੀ, ਜਿਹੜਾ ਬਲੀ ਦੇ ਨਾਂ ਨਾਲ ਮਸ਼ਹੂਰ ਹੈ, ਜਿਸ ਦਾ ਤਿੰਨਾਂ ਲੋਕਾਂ ਭਾਵ ਪਹਾੜਾਂ, ਮੈਦਾਨਾਂ ਅਤੇ ਸਮੁੰਦਰਾਂ 'ਤੇ ਵੀ ਰਾਜ ਸੀ। ਪ੍ਰੰਤੂ ਆਰੀਅਨ ਦੇਵਤਾ ਵਿਸ਼ਨੂੰ ਨੇ ਬੜੀ ਚਲਾਕੀ ਨਾਲ ਬਲੀ ਨੂੰ ਮਾਰ ਮੁਕਾਇਆ ਸੀ ਤੇ ਉਸ ਦਾ ਰਾਜ ਅਧੀਨ ਕਰ ਲਿਆ ਸੀ। ਅਗਲਾ ਪੈਰ੍ਹਾ ਦੇਖੋ :-

135-136 (17-20) ਇਹ ਸੁਣ ਕੇ ਮਹਾਂ ਤੇਜੱਸਵੀ ਭਗਵਾਨ ਵਿਸ਼ਨੂੰ ਅਦਿਤੀ ਦੇ ਗਰਭ ਤੋਂ ਵਾਮਨ ਰੂਪ ਧਾਰਨ ਕਰਕੇ ਰਾਜਾ ਬਲੀ ਪਾਸ ਗਏ ਅਤੇ ਉਨ੍ਹਾਂ ਪਾਸੋਂ ਤਿੰਨ ਕਦਮ ਭੂਮੀ ਦੀ ਯਾਚਨਾ ਕੀਤੀ ਅਤੇ ਤਿੰਨਾਂ ਕਦਮਾਂ ਵਿਚ ਸਭ ਦੀ ਭਲਾਈ ਲਈ ਤਿੰਨਾਂ ਲੋਕਾਂ ਨੂੰ ਮਾਪ ਦਿੱਤਾ। ਮੁੜ ਇੰਦਰ ਨੂੰ ਤਿੰਨਾਂ ਲੋਕਾਂ ਦਾ ਰਾਜ ਦੇ ਕੇ ਬਲੀ ਨੂੰ ਆਪਣੇ ਬਲ ਦੇ ਪ੍ਰਭਾਵ ਨਾਲ ਬੰਨ੍ਹ ਲਿਆ ਅਤੇ ਪਾਤਾਲ ਵਿਚ ਭੇਜ ਦਿੱਤਾ।

ਮਹਾਂਦੇਵ ਭਾਵ ਸ਼ਿਵਜੀ ਅਤੇ ਪਾਰਵਤੀ ਵੀ ਕੋਈ ਪੁੱਤਰ ਪੈਦਾ ਨਾ ਕਰ ਸਕੇ।

150 (5-6) ਹੇ ਰਾਮ, ਪੂਰਬ ਕਾਲ ਵਿਚ ਮਹਾਂ ਤਪੱਸਵੀ ਮਹਾਂਦੇਵ ਜੀ ਦਾ ਵਿਆਹ ਪਾਰਵਤੀ ਜੀ ਦੇ ਨਾਲ ਹੋਇਆ। ਉਹ ਉਨ੍ਹਾਂ ਨੂੰ ਵੇਖ ਕੇ ਕਾਮ ਵੱਸ ਹੋ ਕੇ ਉਨ੍ਹਾਂ ਨਾਲ ਵਿਹਾਰ ਕਰਨ ਲੱਗੇ। ਸੋ ਵਰ੍ਹਿਆਂ ਤੱਕ ਨੀਲਕੰਠ ਮਹਾਂਦੇਵ ਜੀ ਦੇ ਦੇਵੀ ਦੇ ਨਾਲ ਵਿਹਾਰ ਕਰਨ 'ਤੇ ਵੀ ਕੋਈ ਸੰਤਾਨ ਨਾ ਹੋਈ। (ਇਕ ਆਮ ਲੋਕ ਕਥਾ ਅਨੁਸਾਰ ਪਾਰਵਤੀ ਦੇ ਪੇਟੋਂ ਗਣੇਸ਼ ਪੈਦਾ ਹੋਇਆ, ਜਦੋਂ ਸ਼ਿਵਜੀ 12 ਸਾਲ ਲਈ ਘਰ ਛੱਡ ਕੇ ਤਪੱਸਿਆ ਲਈ ਗਏ ਹੋਏ ਸਨ। ਸ਼ਿਵਜੀ ਦੇ ਵਾਪਸ ਪਰਤਣ ਸਮੇਂ ਇਹ ਪੁੱਤਰ ਉਸ ਨੂੰ ਘਰ ਦੇ ਬੂਹੇ 'ਤੇ ਬੈਠਾ

ਮਿਲਿਆ- ਜਿਸ ਦਾ ਸ਼ਿਵਜੀ ਨੇ ਗਲ ਕੱਟ ਦਿੱਤਾ ਸੀ, ਪਰ ਮਗਰੋਂ ਪਾਰਵਤੀ ਦੇ ਕਹਿਣ 'ਤੇ ਉਸ ਨੂੰ ਹਾਥੀ ਦਾ ਸਿਰ ਲਗਾ ਦਿੱਤਾ।)

**ਗੰਗਾ ਦੇਵੀ ਨੇ ਅਗਨੀ ਦੇਵ ਤੋਂ ਗਰਭ ਧਾਰਨ ਕੀਤਾ**

152 9 (11-12) ਅਗਨੀ ਦੇਵ ਨੇ ਦੇਵਤਿਆਂ ਨਾਲ ਇਹ ਕਾਰਜ ਕਰਨ ਦੀ ਪ੍ਰਤਿੱਗਿਆ ਕੀਤੀ ਅਤੇ ਗੰਗਾ ਜੀ ਨੂੰ ਕਿਹਾ- ਹੇ ਦੇਵੀ ਤੂੰ ਮੇਰੇ ਕੋਲੋਂ ਗਰਭ ਧਾਰਨ ਕਰ, ਕਿਉਂ ਜੋ ਇਹ ਦੇਵਤਿਆਂ ਨੂੰ ਪਸੰਦ ਹੈ। ਅਗਨੀ ਦੇਵ ਦਾ ਇਹ ਬਚਨ ਸੁਣ ਕੇ ਗੰਗਾ ਦੇਵੀ ਨੇ ਦੇਵੀ ਇਸਤਰੀ ਦਾ ਰੂਪ ਧਾਰਨ ਕੀਤਾ। ਅਗਨੀ ਨੇ ਗੰਗਾ ਜੀ ਦੀ ਸੁੰਦਰਤਾ ਵੇਖ ਕੇ ਸਭ ਅੰਗਾਂ ਤੋਂ ਤੇਜ਼ ਛੱਡਿਆ।

**ਰਿਸ਼ੀ ਸ਼ਕੰਦ ਦਾ ਪੈਦਾ ਹੋਣਾ**

153 (23-25) ਤਕ ਸਭ ਦੇਵਤਿਆਂ ਨੇ ਕਿਹਾ 'ਇਹ ਬਾਲਕ ਤੁਹਾਡਾ ਪੁੱਤਰ ਵੀ ਅਖਵਾਏਗਾ ਅਤੇ ਉਸ ਦਾ 'ਕਾਰਤਿਕੇਯ' ਨਾਂ ਰੱਖ ਕੇ ਕਿਹਾ 'ਇਹ ਬਾਲਕ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋਵੇਗਾ। ਇਹ ਸੁਣ ਕੇ ਕ੍ਰਿਤਿਕਾਵਾਂ ਨੇ ਗਿਰੇ ਹੋਏ ਗਰਭ ਤੋਂ ਉਤਪੰਨ ਉਸ ਕੁਮਾਰ ਨੂੰ ਚੰਗੀ ਤਰ੍ਹਾਂ ਨੁਹਾਇਆ, ਜਿਸ ਨਾਲ ਉਸ ਬਾਲਕ ਦਾ ਸਰੀਰ ਅਗਨੀ ਵਾਂਗ ਚਮਕਣ ਲੱਗਾ। ਇਹ ਬਾਲਕ ਗਰਭਸਰਣ ਤੋਂ ਪੈਦਾ ਹੋਇਆ ਸੀ, ਇਸ ਲਈ ਦੇਵਤਿਆਂ ਨੇ ਉਸ ਦਾ ਸ਼ਕੰਦ ਨਾਮ ਰੱਖਿਆ।

**ਦੇਵਤੇ ਸੁਰ ਕਹਿਲਾਏ ਕਿਉਂਕਿ ਉਹ ਸ਼ਰਾਬ ਪੀਂਦੇ ਸਨ**

172 (36-38) ਹੇ ਰਾਮ, ਦਿੱਤੀ ਦੇ ਪੁੱਤਰਾਂ ਨੇ ਤਾਂ ਵਰੁਣ ਦੀ ਬੇਟੀ ਨੂੰ ਗ੍ਰਹਿਣ ਨਾ ਕੀਤਾ ਪਰ ਆਦਿੱਤੀ ਦੇ ਪੁੱਤਰਾਂ ਨੇ ਉਸ ਅਨੰਦਿਤ ਵਾਰੁਪਣੀ ਸੁਰਾ ਸ਼ਰਾਬ ਨੂੰ ਗ੍ਰਹਿਣ ਕੀਤਾ। ਸੁਰਾ ਅਰਥਾਤ ਮਦਿਰਾ ਨੂੰ ਨਾ ਗ੍ਰਹਿਣ ਕਰਨ ਵਾਲੇ ਆਸੁਰ ਅਤੇ ਉਸ ਨੂੰ ਗ੍ਰਹਿਣ ਕਰਨ ਵਾਲੇ ਸੁਰ ਕਹਿਲਾਏ। ਸੁਰ ਅਰਥਾਤ ਦੇਵਤਾ ਸੁਰਾਂ ਨੂੰ ਗ੍ਰਹਿਣ ਕਰਕੇ ਬਹੁਤ ਖ਼ੁਸ਼ ਹੋਏ।

**ਦੇਵਤਿਆਂ ਅਤੇ ਦੈਤਾਂ ਦਾ ਯੁੱਧ, ਆਰੀਆ ਅਤੇ ਅਨਆਰੀਆ 'ਚ ਹੋਇਆ**

172 (43-44) ਦੇਵਤਿਆਂ ਅਤੇ ਦੈਤਾਂ ਦੇ ਇਸ ਘੋਰ ਸੰਗਰਾਮ ਵਿਚ ਆਦਿੱਤੀ ਦੇ ਪੁੱਤਰਾਂ ਨੇ ਅਰਥਾਤ ਦੇਵਤਿਆਂ ਨੇ ਅਦਿੱਤੀ ਦੇ ਪੁੱਤਰਾਂ ਨੂੰ ਛਿੰਨ ਭਿੰਨ ਕਰ ਦਿੱਤਾ। ਆਦਿੱਤੀ ਦੇ ਪੁੱਤਰ ਅਰਥਾਤ ਅਸੁਰਾਂ ਨੂੰ ਮਾਰ ਕੇ ਇੰਦਰ ਨੇ ਰਾਜ ਪਾਇਆ ਅਤੇ ਉਹ ਰਿਸ਼ੀਆਂ ਅਤੇ ਚਾਰਣਾਂ ਸਾਹਿਤ ਪ੍ਰਸੰਨ ਹੋ ਕੇ ਰਾਜ ਕਰਨ ਲੱਗਾ।

**ਇੰਦਰ ਨੇ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਨਾਲ ਵਿਹਾਰ ਕੀਤਾ**

179 (16-28) ਸ੍ਰੀ ਰਾਮ ਇਸ ਤਰ੍ਹਾਂ ਅਹੱਲਿਆ ਨਾਲ ਸਮਾਗਮ ਕਰਕੇ ਇੰਦਰ ਜਦ ਉਸ ਕੁਟੀਆ ਤੋਂ ਬਾਹਰ ਨਿਕਲੇ ਤਦ ਗੌਤਮ ਦੇ ਆਉਣ ਦੀ ਆਸ਼ੰਕਾ ਦੇ ਡਰ ਨਾਲ ਬੜੀ ਉਤਾਵਲੀ ਨਾਲ ਛੇਤੀ ਛੇਤੀ ਨੱਸਣ ਦੀ ਕੋਸ਼ਿਸ ਕਰਨ ਲੱਗੇ। ਇੰਨੇ ਵਿਚ ਹੀ ਉਨ੍ਹਾਂ ਨੇ ਵੇਖਿਆ ਕਿ ਦੇਵਤਿਆਂ ਅਤੇ ਦਾਨਵਾਂ ਲਈ ਵੀ ਪੂਜਨੀਕ ਤਪੋਬਾਲ ਵਾਲੇ ਮਾਹਮੁਨੀ ਗੌਤਮ ਹੱਥ ਵਿਚ ਯੱਗ ਦੀਆਂ ਲੱਕੜਾਂ ਲੈ ਕੇ ਆਸ਼ਰਮ ਵਿਚ ਦਾਖਿਲ ਹੋਏ। ਉਨ੍ਹਾਂ ਦਾ ਸਰੀਰ ਤੀਰਥ ਦੇ ਜਲ ਨਾਲ ਭਿਜਿਆ ਹੋਇਆ ਸੀ ਅਤੇ ਉਹ ਬਲਦੀ ਅੱਗ ਵਾਂਗ ਪ੍ਰਜਵਲਿਤ ਹੋ ਰਹੇ ਸਨ। ਉਨ੍ਹਾਂ ਨੂੰ ਵੇਖਦਿਆਂ ਹੀ ਦੇਵਰਾਜ ਇੰਦਰ ਡਰ ਨਾਲ ਕੰਬ ਉੱਠੇ। ਉਨ੍ਹਾਂ ਦਾ ਮੂੰਹ ਫੱਕ ਹੋ ਗਿਆ।

ਦੁਰਾਚਾਰੀ ਇੰਦਰ ਨੂੰ ਮੁਨੀ ਦਾ ਵੇਸ ਧਾਰਨ ਕੀਤੇ ਦੇਖਕੇ ਗੌਤਮ ਨੇ ਗੁੱਸੇ ਵਿਚ ਭਰ ਕੇ ਕਿਹਾ ਮੂਰਖ ਤੂੰ ਮੇਰਾ ਵੇਸ ਧਾਰਨ ਕਰਕੇ ਇਹ ਅਯੋਗ ਪਾਪ ਕਰਮ ਕੀਤਾ ਹੈ ਇਸ ਲਈ ਤੂੰ ਅੰਡਕੋਸ਼ਾਂ ਤੋਂ ਰਹਿਤ ਹੋ ਜਾਵੇਗਾ। ਗੁੱਸੇ ਵਿਚ ਭਰੇ ਹੋਏ ਮਹਾਤਮਾ ਗੌਤਮ ਦੇ ਅਜਿਹਾ ਕਹਿੰਦੇ ਸਾਰ ਹੀ ਹਜਾਰ ਅੱਖਾਂ ਵਾਲੇ ਇੰਦਰ ਦੇ ਦੋਵੇਂ ਅੰਡਕੋਸ਼ ਉਸੇ ਜ਼ਮੀਨ 'ਤੇ ਡਿੱਗ ਪਏ।

**ਭੋਗ ਵਿਲਾਸੀ ਵਿਸ਼ਵਾਮਿੱਤਰ ਤੇ ਮੇਨਕਾ**

210 (4-7) ਬੱਦਲਾਂ ਵਿਚ ਗਰਜਦੀ ਹੋਈ ਬਿਜਲੀ ਵਾਂਗ ਮੇਨਕਾ ਦੀ ਸੁੰਦਰਤਾ ਵੇਖ ਕੇ ਵਿਸ਼ਵਾਮਿੱਤਰ ਮੁਨੀ ਕਾਮ ਆਕਰਸ਼ਤ ਹੋ ਕੇ ਉਸਨੂੰ ਕਹਿਣ ਲੱਗੇ 'ਹੇ ਅਪਛਰਾ, ਮੈਂ ਤੇਰਾ ਸੁਆਗਤ ਕਰਦਾ ਹਾਂ, ਤੂੰ ਮੇਰੇ ਇਸ ਆਸ਼ਰਮ ਵਿਚ ਰਹਿ। ਤੇਰਾ ਭਲਾ ਹੋਵੇ ਤੂੰ ਮੇਰੇ 'ਤੇ ਕ੍ਰਿਪਾ ਕਰ, ਕਿਉਂ ਜੋ ਤੈਨੂੰ ਵੇਖ ਕੇ ਕਾਮ ਆਕਰਸ਼ਤ ਹੋ ਗਿਆ ਹਾਂ। ਇਹ ਸੁਣ ਕੇ ਉਹ ਸੁੰਦਰੀ ਮੇਨਕਾ ਰਿਸ਼ੀ ਦੇ ਆਸ਼ਰਮ ਵਿਚ ਰਹਿਣ ਲੱਗੀ। ਮੇਨਕਾ ਉਥੇ ਆਸ਼ਰਮ ਵਿਚ ਰਹਿਣ ਵਜੋਂ ਵਿਸ਼ਵਾਮਿੱਤਰ ਜੀ ਦੀ ਤਪੱਸਿਆ ਵਿਚ ਬਹੁਤ ਵਿਘਨ ਪਿਆ। ਹੇ ਰਾਘਵ, ਮੇਨਕਾ ਅਪਛਰਾ ਦਸ ਵਰ੍ਹੇ ਤੱਕ ਵਿਸ਼ਵਾਮਿੱਤਰ ਦੇ ਉਸ ਆਸ਼ਰਮ ਵਿਚ ਸੁੱਖ ਪੂਰਵਕ ਰਹੀ। ਮੁਨੀ ਰਾਜ ਵਿਸ਼ਵਾਮਿੱਤਰ ਨਾਲ ਭੋਗ ਵਿਲਾਸ ਵਿਚ, ਦਸ ਵਰ੍ਹੇ ਲੰਘਾ ਦਿੱਤੇ। ਦਸ ਵਰ੍ਹੇ ਬੀਤਣ 'ਤੇ ਮਹਾਂਰਿਸ਼ੀ ਵਿਸ਼ਵਾਮਿੱਤਰ ਜੀ ਸ਼ਰਮਸਾਰ ਹੋਏ ਅਤੇ ਚਿੰਤਾ ਵਿਚ ਪੈ ਕੇ ਦੁਖੀ ਹੋਏ।

**ਸੀਤਾ ਦਾ ਰਾਮ ਨਾਲ, ਉਰਮਿਲਾ ਦਾ ਲਛਮਣ ਨਾਲ ਵਿਆਹ ਹੋਇਆ**

229 (19-21) ਹੇ ਮਹਾਂਰਿਸ਼ੀ ਇਹ ਮੇਰਾ ਛੋਟਾ ਭਰਾ ਹੈ ਅਤੇ ਮੈਂ ਇਸ ਦਾ ਵੱਡਾ ਭਰਾ ਹਾਂ। ਹੇ ਮੁਨੀਸ਼ਰੇਸ਼ਠ ਮੈਂ ਬੜੀ ਪ੍ਰੀਤੀ ਨਾਲ ਦੋ ਬਹੂਆਂ ਆਪ ਨੂੰ ਦੇਂਦਾ ਹਾਂ। ਉਨ੍ਹਾਂ ਵਿਚੋਂ ਸੀਤਾ ਸ੍ਰੀ ਰਾਮ ਚੰਦਰ ਲਈ ਅਤੇ ਉਰਮਿਲਾ ਲਛਮਣ ਲਈ ਦੇਂਦਾ ਹਾਂ। ਵੀਰਯਸੁਲਕਾ ਸੀਤਾ ਜਿਹੜੀ ਦੇਵ ਕੰਨਿਆ ਵਾਂਗ ਹੈ ਅਤੇ ਦੂਜੀ ਉਰਮਿਲਾ ਮੈਂ ਤਰਤੀਬ ਵਾਰ ਸ੍ਰੀ ਰਾਮ ਚੰਦਰ ਅਤੇ ਲਛਮਣ ਨੂੰ ਤ੍ਰਿਵਾਜਾਂ ਕਰਕੇ ਦੇਂਦਾ ਹਾਂ। ਹੁਣ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ। ਹੁਣ ਤੁਸੀਂ ਦੋਹਾਂ ਰਾਜਕੁਮਾਰਾਂ ਤੋਂ ਗੋਦਦਾ ਕਰਾਓ।

323 (2-3) ਇਸ ਤਰ੍ਹਾਂ ਵਿਰਲਾਪ ਕਰਦੀ ਹੋਈ ਕੌਸ਼ਲਿਆ ਜੀ ਪ੍ਰਤੀ ਲਛਮਣ ਜੀ ਦੁਖੀ ਹੋਕੇ ਕਹਿਣ ਲੱਗੇ- ਹੇ ਮਾਤਾ ਇਹ ਗੱਲ ਅੱਛੀ ਨਹੀਂ ਲਗਦੀ ਕਿ ਨਾਰੀ ਦੇ ਵੱਸ ਪਏ ਮਹਾਰਾਜ ਦੇ ਕਹਿਣ 'ਤੇ ਰਾਜ ਲੱਛਮੀ ਨੂੰ ਛੱਡ ਕੇ ਸ੍ਰੀ ਰਾਮ ਚੰਦਰ ਜੀ ਵਣਾਂ ਨੂੰ ਚਲੇ ਜਾਣ। ਬਹੁਤ ਵਿਰਧ ਹੋਣ ਕਾਰਨ ਮਹਾਰਾਜ ਦੀ ਬੁੱਧੀ ਵਿਪਰੀਤ ਹੋ ਗਈ ਹੈ ਅਤੇ ਇਸ ਬੁਢਾਪੇ ਵਿਚ ਵੀ ਉਹ ਵਿਸ਼ੇ ਵਾਸਨਾਂ ਵਿਚ ਇਸ ਤਰ੍ਹਾਂ ਫਸੇ ਹਨ ਜਿਸ ਦਾ ਕੋਈ ਟਿਕਾਣਾ ਨਹੀਂ। ਕਾਮਗ੍ਰਸਤ ਮਨੁੱਖ ਦੂਜੇ ਦੀ ਪ੍ਰੇਰਣਾ ਨਾਲ ਕੀ ਕੁਝ ਨਹੀਂ ਕਹਿ ਸਕਦਾ। (ਇਹ ਪੈਰਾ ਸਪੱਸ਼ਟ ਕਰਦਾ ਹੈ ਕਿ ਦਸ਼ਰਥ ਬੁਢਾਪੇ ਵਿਚ ਵੀ ਆਪਣੀ ਵਾਸਨਾ ਦਾ ਗੁਲਾਮ ਸੀ, ਜਿਸ ਕਾਰਨ ਉਸ ਨੇ ਆਪਣੇ ਬੱਚਿਆਂ ਨੂੰ ਬਨਵਾਸ ਭੇਜਿਆ)

**ਰਾਮ ਅਤੇ ਲਛਮਣ ਦੀ ਸ਼ਕਤੀ ਦਾ ਤੋਲ**

324 (7-9) ਹੇ ਭਾਈ, ਲੋਕਾਂ ਵਿਚ ਅਸ਼ਾਂਤੀ ਫੈਲਣ ਤੋਂ ਪਹਿਲਾਂ ਆਪ ਇਸ ਰਾਜ ਨੂੰ ਆਪਣੇ ਕਾਬੂ ਕਰ ਲਉ। ਮੈਂ ਇਸ ਕੰਮ ਵਿਚ ਤੁਹਾਡੀ ਮਦਦ ਕਰਾਂਗਾ। ਹੇ ਰਾਮ ਜਦ ਮੈਂ ਕਾਲ ਦੀ ਤਰ੍ਹਾਂ ਹੱਥ ਵਿਚ ਧਨੁੱਸ਼ ਲਈ ਆਪ ਦੀ ਰੱਖਿਆ ਲਈ ਆਪ ਦੇ ਨੇੜੇ ਖੜ੍ਹਾਂ ਹਾਂ ਤਾਂ ਕਿਸੇ ਦੀ ਮਜਾਲ ਕਿ ਅੱਖ ਉਠਾ ਕੇ ਆਪ ਵੱਲ ਵੇਖ ਸਕੇ। ਫਿਰ ਇਕ ਦੋ ਦਾ ਤਾਂ ਕਹਿਣਾ ਹੀ ਕੀ ਜੇ ਸਾਰੇ ਦੇ ਸਾਰੇ ਅਯੁੱਧਿਆ ਵਾਸੀ ਮਿਲ ਕੇ ਇਸ ਕੰਮ ਵਿਚ ਵਿਘਨ ਪਾਉਣ ਤਾਂ ਮੈਂ ਆਪਣੇ ਤਿੱਖੇ ਬਾਣਾਂ ਨਾਲ ਇਸ ਅਯੁੱਧਿਆ ਨੂੰ ਸੁੰਨਸਾਨ ਕਰ ਦੇਵਾਂਗਾ।

324 (10-12) ਭਰਤ ਦੇ, ਜੋ ਪੱਖਪਾਤੀ ਹਨ ਜਾਂ ਉਸ ਦੇ ਮਿੱਤਰ ਹਨ, ਉਨ੍ਹਾਂ ਵਿਚੋਂ ਇਕ ਨੂੰ ਵੀ ਜਿਉਂਦਾ ਨਹੀਂ ਛੱਡਾਂਗਾ, ਸਾਰਿਆਂ ਨੂੰ ਮਾਰ ਦੇਵਾਂਗਾ ਕਿਉਂਕਿ ਜੋ ਸਰਲ ਸਿੱਧੇ ਹੁੰਦੇ ਹਨ, ਲੋਕ ਉਨ੍ਹਾਂ ਨੂੰ ਹੀ ਦਬਾਉਂਦੇ ਹਨ। ਜੇ ਕੈਕਈ ਦੇ ਉਕਸਾਉਣ 'ਤੇ ਸਾਡੇ ਦੁਸ਼ਟ ਪਿਤਾ ਦੁਸ਼ਮਣ ਬਣ ਜਾਣ ਤਾਂ ਬਿਰਧ ਹੋਣ 'ਤੇ ਵੀ ਉਨ੍ਹਾਂ ਨੂੰ ਮਾਰ ਦੇਣਾ ਚਾਹੀਦਾ ਹੈ।

(ਆਗਿਆਕਾਰੀ ਪੁੱਤਰ ਲਛਮਣ, ਭਰਤ, ਕੈਕਈ ਅਤੇ ਪਿਤਾ ਬਾਰੇ ਜੋ ਵਿਚਾਰ ਰੱਖਦਾ ਹੈ ਉਹ ਉਪਰੋਕਤ ਪੈਰੇ ਤੋਂ ਸਪੱਸ਼ਟ ਹਨ। ਇਸ ਤੋਂ ਅੱਗੇ ਲਛਮਣ ਆਖਦਾ ਹੈ, ਕੈਕਈ ਦੇ ਵੱਸ ਵਿਚ ਰਹਿਣ ਵਾਲੇ ਬਿਰਧ, ਨਿਰਦਈ ਚੰਚਲ ਅਤੇ ਥੋੜੀ ਬੁੱਧੀ ਵਾਲੇ ਪਿਤਾ ਨੂੰ, ਜਿਨ੍ਹਾਂ ਦੀ ਬੁੱਧੀ ਬੁਢੇਪੇ ਨਾਲ ਵਿਗੜ ਗਈ ਹੈ ਮਾਰ ਦੇਵਾਂਗਾ।

**ਸੀਤਾ ਦੇ ਰਾਮ ਪ੍ਰਤੀ ਵਿਚਾਰਾਂ ਦੀ ਇਕ ਝਲਕ**

352-353 (2-4) ਹੇ ਰਾਮ, ਜੇ ਮੇਰੇ ਪਿਤਾ ਮਿਥਲੇਸ਼ ਇਹ ਜਾਣਦੇ ਕਿ ਤੁਸੀਂ ਵੇਖਣ ਪਾਖਣ ਲਈ ਪੁਰਸ਼ ਹੋ, ਵਿਹਾਰ ਵਿਚ ਇਸਤਰੀ ਹੋ, ਤਾਂ ਉਹ ਕਦੇ ਵੀ ਮੇਰਾ ਵਿਆਹ ਤੁਹਾਡੇ ਨਾਲ ਕਰਕੇ ਤੁਹਾਨੂੰ ਆਪਣਾ ਜਵਾਈ ਨਾ ਬਣਾਉਂਦੇ। ਦੁੱਖ ਦੀ ਗੱਲ ਹੈ ਕਿ ਲੋਕ ਅਣਜਾਣਪੁਣੇ ਵਿਚ ਹੀ ਕਹਿਣ ਲੱਗ ਪਏ ਕਿ ਰਾਮ ਸੂਰਜ ਵਾਂਗ ਤੇਜੱਸਵੀ ਹਨ। ਦਰਅਸਲ ਤੁਹਾਡੇ ਵਿਚ ਤੇਜ ਨਹੀਂ ਹੈ। ਹੇ ਰਾਮ ਤੁਸੀਂ ਕਿਸ ਕਾਰਣ ਏਨੇ ਉਦਾਸ ਹੋ ਰਹੇ ਹੋ ? ਕਿਉਂ ਏਨੇ ਡਰ ਰਹੇ ਹੋ ਕਿ ਮੇਰੇ ਵਰਗੀ ਭਗਤਣੀ ਨੂੰ ਇਥੇ ਛੱਡ ਕੇ ਵਣ ਜਾਣਾ ਚਾਹੁੰਦੇ ਹੋ।

ਹੇ ਪਵਿੱਤਰ ਤੁਸੀਂ ਜਿਸ ਨੂੰ ਪਿਆਰ ਕਰਦੇ ਹੋ ਤੇ ਜਿਸ ਦੇ ਕਾਰਣ ਤੁਹਾਡੇ ਤਿਲਕ ਵਿਚ ਰੁਕਾਵਟ ਪਈ ਹੈ, ਉਸ ਦੇ ਵੱਸ ਵਿਚ ਆਗਿਆਕਾਰ ਬਣ ਕੇ ਤੁਸੀਂ ਹੀ ਰਹੋ। ਮੈਂ ਉਸ ਦੀ ਆਗਿਆਕਾਰ ਬਣ ਕੇ ਇਥੇ ਨਹੀਂ ਰਹਿਣਾ ਚਾਹੁੰਦੀ। ਇਸ ਲਈ ਤੁਸੀਂ ਮੈਨੂੰ ਆਪਣੇ ਨਾਲ ਵਣ ਲੈ ਚਲੋ। ਭਾਵੇਂ ਤੁਸੀਂ ਪਾਪ ਕਰੋ। ਭਾਵੇਂ ਬਨਵਾਸ ਜਾਂ ਸਵਰਗ ਵਿਚ ਰਹੋ, ਮੇਰਾ ਤਾਂ ਤੁਹਾਡੇ ਨਾਲ ਹੀ ਰਹਿਣਾ ਬਣਦਾ ਹੈ।

(ਇਸ ਪੈਰ੍ਹੇ 'ਚੋਂ ਪਤਾ ਲੱਗਦਾ ਹੈ ਕਿ ਸੀਤਾ ਨੂੰ ਭਰਤ ਨਾਲ ਤੇ ਕੈਕਈ ਨਾਲ ਸਖਤ ਨਫਰਤ ਹੈ। ਉਹ ਉਨ੍ਹਾਂ ਦੀ ਗੁਲਾਮ ਬਣ ਕੇ ਰਹਿਣ ਨੂੰ ਤਿਆਰ ਨਹੀਂ। ਉਹ ਸਵੈ ਜੀਵਨ ਦੇ ਦੁੱਖਾਂ ਵਿਚ ਵੀ ਆਜ਼ਾਦੀ ਮਹਿਸੂਸ ਕਰਦੀ ਹੈ ਤੇ ਆਜ਼ਾਦ ਰਹਿਣ ਲਈ ਹਰ ਕਸ਼ਟ ਸਹਿਣ ਨੂੰ ਤਿਆਰ ਹੈ। ਉਹ ਰਾਜ ਭਾਗ ਦੇ ਖੁੱਸ ਜਾਣ 'ਤੇ ਵੀ ਚਿੰਤਾਵਾਨ ਜਾਪਦੀ ਹੈ। ਉਸ ਦੀ ਰਾਜ ਭਾਗ ਦੀ ਤਮੰਨਾ ਹੇਠ ਲਿਖੇ ਪੈਰ੍ਹੇ ਤੋਂ ਝਲਕਦੀ ਹੈ।)

426 (86-88) ਹੇ ਸ਼ੋਭਾਵਤੀ ! ਮੈਂ ਆਪ ਨੂੰ ਪ੍ਰਣਾਮ ਕਰਦੀ ਹਾਂ ਅਤੇ ਆਪ ਦੀ ਉਸਤਤੀ ਕਰਦੀ ਹਾਂ। ਜਦੋਂ ਸ੍ਰੀ ਰਾਮ ਚੰਦਰ ਜੀ ਠੀਕ ਠਾਕ ਵਣ ਤੋਂ ਆਉਣਗੇ ਤੇ ਉਨ੍ਹਾਂ ਨੂੰ ਰਾਜ ਮਿਲ ਜਾਵੇਗਾ ਤਾਂ ਮੈਂ ਆਪ ਦੀ ਇਸ ਖੁਸ਼ੀ ਲਈ ਇਕ ਲੱਖ ਗਊਆਂ, ਸੁੰਦਰ ਬਸਤਰ ਅਤੇ ਅੰਨ ਬ੍ਰਾਹਮਣਾਂ ਨੂੰ ਦਾਨ ਕਰਾਂਗੀ। ਅਯੁੱਧਿਆ ਵਿਚ ਵਾਪਸ ਆ ਕੇ ਮੈਂ ਅੰਮ੍ਰਿਤ ਤੇ ਮਾਸ ਵਾਲੇ ਚੌਲਾਂ ਦੇ ਹਜਾਰ ਘੜੇ ਤੁਹਾਨੂੰ ਦੇ ਕੇ ਪੂਜਾ ਕਰਾਂਗੀ।

(ਸਾਫ ਹੈ ਕਿ ਆਰੀਅਨ ਲੋਕ ਧਰਮ ਅਯੁੱਧਿਆ ਰਾਜ ਵਿਚ ਮਾਸ ਅਤੇ ਸ਼ਰਾਬ ਦੀ ਵਰਤੋਂ ਆਮ ਕਰਦੇ ਸਨ, ਉਹ ਸਗੋਂ ਪੂਜਾ ਲਈ ਵੀ ਆਮ ਵਰਤੀ ਜਾਂਦੀ ਸੀ।)

**ਰਾਮ ਬਾਪ ਦਸ਼ਰਥ ਦੇ ਕਾਮੀਂ ਹੋਣ ਅਤੇ ਰਾਜ ਖੁੱਸਣ ਕਾਰਨ ਦੁਖੀ ਹੈ**

428 (8-2) ਇਸ ਦੁੱਖ ਨੂੰ ਤੇ ਮਹਾਰਾਜ ਦੀ ਵੱਡੀ ਕੁਮੱਤ ਨੂੰ ਵੇਖ ਕੇ ਮੈਂ ਤਾਂ ਇਹੀ ਸਮਝਦਾ ਹਾਂ ਕਿ ਅਰਥ ਅਤੇ ਧਰਮ ਦੋਹਾਂ ਨਾਲੋਂ ਕਾਮ ਵਧੇਰੇ ਪ੍ਰਬਲ ਹੈ। ਹੇ ਲਛਮਣ ਕੋਈ ਮੂਰਖ ਵੀ ਇਸ ਤਰ੍ਹਾਂ ਨਾ ਕਰੇ ਕਿ ਇਸਤਰੀ ਦੇ ਕਹਿਣ 'ਤੇ ਮੇਰੇ ਵਰਗੇ ਆਗਿਆਕਾਰੀ ਪੁੱਤਰ ਨੂੰ ਤਿਆਗ ਦੇਵੇ। ਇਕੱਲੇ ਕੈਕਈ ਪੁੱਤਰ ਭਰਤ ਹੀ ਆਪਣੀ ਪਤਨੀ ਨਾਲ ਸੁਖੀ ਹੋਣਗੇ, ਕਿਉਂਕਿ ਉਹ ਬਹੁਤ ਪ੍ਰਸੰਨ ਹੋ ਕੇ ਸਾਰੀ ਅਯੁੱਧਿਆ ਦਾ ਰਾਜ ਕਿਸੇ ਵੱਡੇ ਰਾਜੇ ਵਾਂਗ ਮਾਨਣਗੇ। ਹੁਣ ਭਰਤ ਸਾਰੇ ਰਾਜ ਦੇ ਮੁੱਖ ਸ਼ਾਸ਼ਕ ਹੋ ਜਾਣਗੇ, ਕਿਉਂਕਿ ਮਹਾਰਾਜ ਦੀ ਉਮਰ ਤਾਂ ਬੀਤਣ ਵਾਲੀ ਹੈ ਅਤੇ ਮੈਂ ਇਥੇ ਵਣਾਂ ਵਿਚ ਆ ਗਿਆ ਹਾਂ। ਜੋ ਮਨੁੱਖ ਧਰਮ ਤੇ ਅਰਥ ਨੂੰ ਛੱਡ ਕੇ ਕੇਵਲ ਕਾਮਵਸ ਹੋ ਜਾਂਦਾ ਹੈ, ਉਸ 'ਤੇ ਉਸੇ ਤਰ੍ਹਾਂ ਬਿਪਤਾ ਪੈਂਦੀ ਹੈ ਜਿਵੇਂ ਮਹਾਰਾਜ ਦਸ਼ਰਥ 'ਤੇ ਪਈ ਹੈ। ਹੇ ਭਲੇ ਪੁਰਸ਼, ਮੈਂ ਸਮਝਦਾ ਹਾਂ ਕਿ ਮਹਾਰਾਜ ਨੂੰ ਮਾਰਨ, ਮੈਨੂੰ ਵਣ ਭੇਜਣ ਤੇ ਭਰਤ ਨੂੰ ਰਾਜ ਦਿਵਾਉਣ ਲਈ ਹੀ ਕੈਕਈ ਸਾਡੇ ਘਰ ਆਈ। ਮੈਨੂੰ ਡਰ ਹੈ ਕਿ ਕੈਕਈ ਆਪਣੇ ਸੁਭਾਅ ਤੋਂ, ਖੁਸ਼ ਹੋ ਕੇ ਮੇਰੇ ਸਬੰਧ ਦੇ ਕਾਰਣ ਕਿਧਰੇ ਕੌਸ਼ਲਿਆ ਤੇ ਸੁਮਿਤ੍ਰਾ ਕਸ਼ਟ ਨਾ ਪਾਉਣ। ਹੇ ਲਛਮਣ ਤੁਸੀਂ ਕਲ੍ਹ ਹੀ ਅਯੁੱਧਿਆ ਜਾ ਪਹੁੰਚੋ ਸੀਤਾ ਨੂੰ ਲੈ ਕੇ। ਮੈਂ ਇਕੱਲਾ ਹੀ ਦੰਡਕ ਵਣ ਚਲਾ ਜਾਵਾਂਗਾ। ਤੁਸੀਂ ਅਯੁੱਧਿਆ ਪਹੁੰਚ ਕੇ ਅਨਾਥ ਕੌਸ਼ਲਿਆ ਦੀ ਰੱਖਿਆ ਕਰੋ। ਉਸ ਕੈਕਈ ਦੀ ਆਦਤ ਬਹੁਤ ਹੀ ਹੋਛੀ ਹੈ। ਉਹ ਸਾਡੇ ਨਾਲ ਵੈਰ ਭਾਵ ਕਰਕੇ ਤੁਹਾਡੀ ਅਤੇ ਮੇਰੀ ਮਾਤਾ ਨੂੰ ਜਹਿਰ ਦੇ ਦੇਵੇਗੀ। ਹੇ ਲਛਮਣ, ਪਹਿਲੇ ਜਨਮ ਵਿਚ ਮੇਰੀ ਮਾਤਾ ਨੇ ਜ਼ਰੂਰ ਹੀ ਇਸਤਰੀਆਂ ਦਾ ਉਨ੍ਹਾਂ ਦੇ ਪੁੱਤਰਾਂ ਤੋਂ ਵਿਛੋੜਾ ਕਰਾਇਆ ਸੀ। ਇਸ ਜਨਮ ਵਿਚ ਉਸ ਦਾ ਫਲ ਸਾਹਮਣੇ ਆਇਆ ਹੈ। ਮੈਨੂੰ ਧਿਰਕਾਰ ਹੈ ਜਿਸ ਮਾਤਾ ਨੇ ਵੱਡੇ-ਵੱਡੇ ਦੁੱਖ ਸਹਿ ਕੇ ਮੇਰਾ ਪਾਲਣ ਪੋਸ਼ਣ ਕਰਕੇ ਮੈਨੂੰ ਏਨਾ ਵੱਡਾ ਕੀਤਾ ਹੈ ਉਸੇ ਮਾਂ ਨੂੰ ਜਦ ਸੁੱਖ ਦੇਣ ਦਾ ਵਕਤ ਆਇਆ ਤਾਂ ਮੈਂ ਤਿਆਗ ਦਿੱਤਾ। ਹੇ ਲਛਮਣ, ਕੋਈ ਵੀ ਸੁਭਾਗਵਤੀ ਇਸਤਰੀ ਮੇਰੇ ਵਰਗੇ ਪੁੱਤਰ ਨੂੰ ਜੋ ਮਾਤਾ ਨੂੰ ਕਸ਼ਟ ਦੇ ਰਿਹਾ ਹੈ ਕਦੇ ਜਨਮ ਨਾ ਦੇਵੇ।

(ਰਾਮ ਇਕ ਸਧਾਰਨ ਆਦਮੀ ਵਾਂਗ ਸੋਚਦਾ ਹੈ। ਉਸ ਦਾ ਇਹ ਭਰੋਸਾ ਹੈ ਕਿ ਕੌਸ਼ਲਿਆ ਨੇ ਪਿਛਲੇ ਜਨਮ ਵਿਚ ਅਜਿਹਾ ਮੰਦਾ ਕੰਮ ਕੀਤਾ ਹੈ ਜਿਸ ਕਰਕੇ ਉਹ ਇਸ ਜਨਮ ਵਿਚ ਸਜਾ ਭੁਗਤ ਰਹੀ ਹੈ। ਇਹ ਬ੍ਰਾਹਮਣਵਾਦੀ ਸਿਧਾਂਤ ਕਰਮਕਾਂਡ ਦੀ ਪੁਸ਼ਟੀ ਕਰਦਾ

ਹੈ ਇਹ ਸਜ਼ਾ ਰਾਮ ਨੂੰ ਭੁਗਤਣੀ ਪੈ ਰਹੀ ਹੈ। ਰਾਮ ਦਾ ਭਰੋਸਾ ਕਰਮਕਾਂਡ ਵਿਚ ਹੈ। ਇਸ ਲਈ ਇਹ ਸਧਾਰਨ ਵਿਅਕਤੀ ਹੈ, ਜੋ ਖੁਦ ਕਰਮਾਂ ਦੇ ਚੱਕਰ ਵਿਚ ਫਸਿਆ ਦਿਖਾਈ ਦਿੰਦਾ ਹੈ। ਥੱਲੇ ਦੇਖੋ, ਸੀਤਾ ਇਕ ਨਦੀ ਨੂੰ ਨਮਸਕਾਰ ਕਰਦੀ ਹੈ ਅਤੇ ਉਸ ਤੋਂ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰਨ ਬਾਰੇ ਪ੍ਰਾਰਥਨਾ ਕਰਦੀ ਹੈ।)

436 (17-21) ਜਮਨਾ ਨਦੀ ਦੇ ਵਿਚਕਾਰ ਆ ਜਾਣ 'ਤੇ ਸੀਤਾ ਨੇ ਉਸ ਨੂੰ ਨਮਸਕਾਰ ਕੀਤਾ ਤੇ ਕਿਹਾ, ਹੇ ਕਲਿਆਣਮਈ ਦੇਵੀ ਮੈਂ ਤੇਰੇ ਪਾਰ ਜਾ ਰਹੀ ਹਾਂ। ਤੂੰ ਮੇਰੇ ਪਤੀ ਦੀ ਪ੍ਰਤੀਗਿਆ ਪੂਰੀ ਕਰੀਂ। ਮਹਾਰਾਜ ਇਕਗਵਾਦੂ ਦੀ ਨਗਰੀ ਵਿਚ ਸ੍ਰੀ ਰਾਮ ਦੇ ਰਾਜੀ ਖੁਸ਼ੀ ਆਉਣ 'ਤੇ ਮੈਂ ਹਜ਼ਾਰ ਗਊਆਂ ਦਾਨ ਕਰਕੇ ਅਤੇ ਸੌ ਘੜੇ ਸੁਰਾ ਚੜ੍ਹਾ ਕੇ ਤੇਰੀ ਪੂਜਾ ਕਰਾਂਗੀ। ਇਸ ਤਰ੍ਹਾਂ ਹੱਥ ਜੋੜ ਕੇ ਜਮਨਾ ਦੀ ਮੰਨਤ ਮਨਾਉਂਦੀ ਹੋਈ ਸੀਤਾ ਸੂਰਜ ਦੀ ਪੁੱਤਰੀ, ਤੇਜ ਵਹਿਣ ਅਤੇ ਲਹਿਰਾਂ ਵਾਲੀ ਜਮਨਾ ਦੇ ਸੱਜੇ ਕੰਢੇ 'ਤੇ ਪਹੁੰਚ ਗਈ।

(ਸੀਤਾ ਜਮਨਾ ਸਾਹਮਣੇ ਹੱਥ ਜੋੜਦੀ ਹੈ। ਸੌ ਗਊ ਅਤੇ ਸੌ ਸ਼ਰਾਬ ਦੇ ਘੜੇ ਦੀ ਸੁੱਖਣਾ ਸੁੱਖਦੀ ਹੈ। ਇਕ ਅਤਿ ਸਧਾਰਨ ਔਰਤ ਵਾਂਗ ਹੀ ਉਹ ਪਾਣੀਆਂ ਦੀ ਪੂਜਾ ਕਰਦੀ ਹੈ।

436 (23-24) ਹਰੇ ਪੱਤਿਆਂ ਵਾਲੇ ਸਾਂਵਲੇ ਅਤੇ ਠੰਢੇ ਬੋਹੜ ਦੇ ਰੁੱਖ ਕੋਲ ਪਹੁੰਚ ਗਏ। ਬੋਹੜ ਦੇ ਲਾਗੇ ਪਹੁੰਚ ਕੇ ਵਿਦੇਹ ਰਾਜ ਦੀ ਪੁੱਤਰੀ ਨੇ ਇਹ ਬਚਨ ਕਹੇ, ਹੇ ਮਹਾਨ ਰੁੱਖ ਨਮਸਕਾਰ ਕਰਦੀ ਹਾਂ। ਮੇਰਾ ਪਤੀ ਆਪਣੀ ਪ੍ਰਤੀਗਿਆ ਨੂੰ ਪੂਰਾ ਕਰੇ ਅਤੇ ਮੈਂ ਮਾਤਾ ਕੌਸ਼ਲਿਆ ਅਤੇ ਮਾਤਾ ਸੁਮਿਤਰਾ ਨੂੰ ਮੁੜ ਵੇਖ ਸਕਾਂ।

(ਸੀਤਾ ਦਰਖਤਾਂ ਤੋਂ ਆਸ਼ਾ ਰੱਖਦੀ ਹੈ, ਉਸਦੀ ਪੂਜਾ ਕਰਦੀ ਹੈ ਤੇ ਆਪਣੇ ਰਾਮ ਦੀ ਖੈਰ ਮੰਗਦੀ ਹੈ।)

439 (21-22) ਅਸੀਂ ਹਿਰਨ ਦਾ ਮਾਸ ਲਿਆ ਕੇ ਇਸ ਕੁਟੀਆ ਵਿਚ ਯੱਗ ਕਰਾਂਗੇ ਕਿਉਂਕਿ ਹੇ ਲਛਮਣ, ਜਿੱਥੇ ਕਿਸੇ ਨੇ ਚਿਰਕਾਲ ਵੱਸਣਾ ਹੋਵੇ ਉਥੇ ਮਕਾਨ ਲਈ ਯੱਗ ਕਰਨਾ ਚਾਹੀਦਾ ਹੈ ਤੇ ਸ਼ੁਭ ਦਰਸ਼ਨਾਂ ਵਾਲੇ ਲਛਮਣ, ਜਲਦੀ ਇਕ ਹਿਰਨ ਮਾਰ ਕੇ ਇਥੇ ਲੈ ਆਉ। ਜੋ ਸ਼ਾਸਤਰਾਂ ਵਿਚ ਵਿਧੀ ਦੱਸੀ ਗਈ ਹੈ, ਉਸ ਅਨੁਸਾਰ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ।

(ਅੱਗੇ ਜਾ ਕੇ ਦੇਖਾਂਗੇ ਕਿ ਹਿਰਨ ਦਾ ਮਾਸ ਕਿਸੇ ਘਰ ਵਿਚ ਪ੍ਰਵੇਸ਼ ਕਰਨ ਸਮੇਂ ਇਕ ਯੱਗ ਦੀ ਰਸਮ ਹੀ ਨਹੀਂ ਸਗੋਂ ਇਹ ਮਾਸ, ਖਾਸ ਕਰਕੇ ਹਿਰਨ ਦਾ ਮਾਸ ਰਾਮ ਚੰਦਰ ਦਾ ਮਨਭਾਉਂਦਾ ਖਾਣਾ ਵੀ ਸੀ। ਹੇਠਲਾ ਪ੍ਰਸੰਗ ਵੀ ਇਸ ਵੱਲ ਇਸ਼ਾਰਾ ਕਰਦਾ ਹੈ।)

439 (24-27) ਇਕ ਹਿਰਨ ਦੇ ਮਾਸ ਨੂੰ ਪਕਾਉ। ਅਸੀਂ ਕੁੱਟੀਆਂ ਲਈ ਯੱਗ ਕਰਾਂਗੇ। ਹੇ ਸੁਸ਼ੀਲ ਲਛਮਣ ਜਲਦੀ ਕਰੋ। ਇਹ ਮਹੂਰਤ ਬਹੁਤ ਚੰਗਾ ਹੈ ਅਤੇ ਦਿਨ ਵੀ ਅੱਛਾ ਹੈ। ਪ੍ਰਤਾਪੀ ਲਛਮਣ ਦੇ ਕਾਲੇ ਹਿਰਨ ਨੂੰ ਮਾਰ ਕੇ ਅਗਨੀ ਦੇ ਖੂਬ ਬਾਲਣ ਬਾਅਦ ਉਸਨੂੰ ਉਸ ਵਿਚ ਪਾਇਆ। ਜਦੋਂ ਤਪ ਕੇ ਉਸਦਾ ਲਹੂ ਸੁੱਕ ਗਿਆ ਅਤੇ ਮਾਸ ਚੰਗੀ ਤਰ੍ਹਾਂ ਭੁੱਜ ਗਿਆ, ਤਦ ਲਛਮਣ ਨੇ ਪੁਰਸ਼ਾਂ ਵਿਚੋਂ ਸ਼ੀਂਹ ਤੁੱਲ ਸ੍ਰੀ ਰਾਮ ਚੰਦਰ ਨੂੰ ਕਿਹਾ, ਇਸ ਕਾਲੇ ਹਿਰਨ ਦੇ ਸੱਭ ਅੰਗ ਸਮਾਪਤ ਹੋ ਚੁੱਕੇ ਹਨ ਕਿਉਂਕਿ ਇਹ ਹਿਰਨ ਪੂਰੀ ਤਰ੍ਹਾਂ ਭੁੱਜ ਗਿਆ ਹੈ। ਹੇ ਦੇਵਤਾ ਤੁੱਲ ਤੇਜੱਸਵੀ ਸ੍ਰੀ ਰਾਮ ਤੁਸੀਂ ਦੇਵਤਾ ਲਈ ਯੱਗ ਕਰੋ। ਤੁਸੀਂ ਇਸ ਦੇ ਯੋਗ ਹੋ।

460 (49-50) ਤੁਸੀਂ ਆਪਣੇ ਮਨ ਵਿਚ ਬ੍ਰਾਹਮਣ ਦੀ ਹੱਤਿਆ ਦੇ ਭੈ ਨੂੰ ਕੱਢ ਦਿਉ। ਮੈਂ ਬ੍ਰਾਹਮਣ ਨਹੀਂ ਹਾਂ। ਇਸ ਲਈ ਤੁਹਾਡੇ ਮਨ ਵਿਚ ਇਹ ਫਿਕਰ ਨਹੀਂ ਹੋਣਾ ਚਾਹੀਦਾ। ਹੇ ਮਹਾਰਾਜ ਮੇਰੀ ਮਾਂ ਸ਼ੂਦਰ ਹੈ ਤੇ ਮੈਂ ਵੈਸ਼ ਹਾਂ।

(ਸਪੱਸ਼ਟ ਹੈ ਕਿ ਰਾਮ ਰਾਜ ਵਿਚ, ਰਾਮ ਨੂੰ ਵੀ ਬ੍ਰਾਹਮਣ ਨੂੰ ਮਾਰਨ ਦਾ ਅਧਿਕਾਰ ਨਹੀਂ ਸੀ। ਬ੍ਰਾਹਮਣ ਸ਼ਕਤੀਸ਼ਾਲੀ ਸੀ। ਹਰ ਰਾਜਾ ਉਸ ਦੇ ਆਦੇਸ਼ਾਂ ਅਨੁਸਾਰ ਰਾਜ ਚਲਾਉਂਦਾ ਸੀ। ਇਸ ਦੇ ਉਲਟ ਸ਼ੂਦਰ ਜਾਂ ਵੈਸ਼ ਨੂੰ ਕਤਲ ਕਰਨ 'ਤੇ ਕੋਈ ਪਾਪ ਨਹੀਂ ਲਗਦਾ।)

520 (15-17) ਇਹ ਦੇਸ਼ ਤੁਹਾਡੇ ਘਰ ਦੇ ਬਗੀਚੇ ਵਰਗਾ ਹੈ। ਤੁਸੀਂ ਸਾਨੂੰ ਆਉਣ ਦੀ ਖਬਰ ਨਾ ਦੇ ਕੇ ਸਾਨੂੰ ਆਪਣੀ ਸੇਵਾ ਤੋਂ ਵਾਂਝਿਆ ਰੱਖਿਆ ਹੈ। ਪਰ ਅਸੀਂ ਸਭ ਤੁਹਾਡੇ ਹਾਂ। ਅਸੀਂ ਸਾਰੇ ਹੀ ਤੁਹਾਡੇ ਸਾਹਮਣੇ ਬੇਨਤੀ ਕਰਦੇ ਹਾਂ ਕਿ ਤੁਸੀਂ ਆਪਣੇ ਦਾਸਾਂ ਦੇ ਘਰ ਨਿਵਾਸ ਕਰੋ। ਭੀਲਾਂ ਦੁਆਰਾ ਲਿਆਂਦੇ ਗਏ ਬਣਾਂ ਦੇ ਕੰਦਮੂਲ ਤੇ ਫਲ ਹਾਜਰ ਹਨ। ਤਾਜਾ ਅਤੇ ਸੁੱਕਾ ਮਾਸ ਅਤੇ ਵਣ ਵਿਚ ਮਿਲਣ ਵਾਲੇ ਛੋਟੇ ਮੋਟੇ ਪਦਾਰਥ ਵੀ ਹਾਜਰ ਹਨ। ਮੇਰੀ ਬੇਨਤੀ ਹੈ ਕਿ ਅੱਜ ਦੀ ਰਾਤ ਫੌਜ ਸਾਡੇ ਖਾਏ ਪੀਏ ਅਤੇ ਰਾਤ ਗੁਜਾਰੇ। ਸਾਡੀਆਂ ਮਨ ਦੀਆਂ ਸਾਧਨਾਂ ਅਨੁਸਾਰ ਪੂਜਾ ਕਰਵਾ ਕੇ ਕਲ੍ਹ ਤੁਸੀਂ ਆਪਣੀ ਫੌਜ ਸਮੇਤ ਚਲੇ ਜਾਣਾ।

(ਜਾਪਦਾ ਹੈ ਕਿ ਭੀਲ ਦਸ਼ਰਥ ਰਾਜ ਦੇ ਅਧੀਨ ਹੋ ਚੁੱਕੇ ਸਨ ਤੇ ਉਹ ਹੁਣ ਮਾਲਕਾਂ ਤੋਂ ਦਾਸ ਬਣ ਕੇ ਜੰਗਲਾਂ ਅੰਦਰ ਗੁਜਾਰਾਂ ਕਰਨ ਲੱਗ ਪਏ ਸਨ। ਉਹ ਆਰੀਅਨ ਹਾਕਮਾਂ ਦੀ ਸੇਵਾ ਤਾਜੇ ਸੁੱਕੇ ਮਾਸ ਅਤੇ ਜੰਗਲੀ ਫਲਾਂ ਨਾਲ ਕਰਦੇ ਸਨ।)

526 (13-17) ਅਨੇਕ ਭਾਂਤ ਦੇ ਅੰਨ ਅਤੇ ਖਾਣੇ, ਕਈ ਪ੍ਰਕਾਰ ਦੇ ਫਲ ਅਤੇ ਕੰਦਮੂਲ ਲਿਆ ਕੇ ਸ੍ਰੀ ਰਾਮ ਲਈ ਉਨ੍ਹਾਂ ਅੱਗੇ ਭੇਟਾ ਕੀਤੇ। ਸੱਚੇ ਸੂਰਬੀਰ ਰਾਮ ਨੇ ਮੇਰਾ ਮਨ ਰੱਖਣ ਲਈ ਸਵੀਕਾਰ ਕਰ ਲਿਆ ਪਰ ਕਸ਼ੱਤਰੀ ਧਰਮ ਨੂੰ ਯਾਦ ਰੱਖਦਿਆਂ ਹੋਇਆਂ ਕੁਝ ਵੀ ਨਹੀਂ ਲਿਆ। ਹੇ ਮਹਾਰਾਜ ਉਨ੍ਹਾਂ ਮਹਾਤਮਾਂ ਸ੍ਰੀ ਰਾਮ ਨੇ ਸਾਨੂੰ ਇਹ ਸਮਝਾਇਆ ਕਿ ਸਾਨੂੰ ਕਸ਼ੱਤਰੀਆਂ ਨੂੰ ਕਿਸੇ ਤੋਂ ਕੁਝ ਲੈਣਾ ਨਹੀਂ ਚਾਹੀਦਾ। ਹਮੇਸ਼ਾ ਦੂਜਿਆਂ ਨੂੰ ਦੇਣਾ ਹੀ ਚਾਹੀਦਾ ਹੈ। ਉਸ ਮਹਾਨ ਮਨ ਵਾਲੇ ਸ੍ਰੀ ਰਾਮ ਨੇ ਸੀਤਾ ਸਮੇਤ ਲਛਮਣ ਦੁਆਰਾ ਲਿਆਂਦੇ ਪਾਣੀ ਨੂੰ ਪੀ ਕੇ ਉਪਵਾਸ ਕੀਤਾ। ਉਸ ਤੋਂ ਬਾਅਦ ਬਚੇ ਹੋਏ ਪਾਣੀ ਨੂੰ ਪੀ ਕੇ ਲਛਮਣ ਨੇ ਵੀ ਉਪਵਾਸ ਕੀਤਾ ਅਤੇ ਤਿੰਨਾਂ ਨੇ ਮੌਨ ਇਕਾਗਰਚਿੱਤ ਹੋ ਕੇ ਸੰਧਿਆ ਦੀ ਪੂਜਾ ਕੀਤੀ।

(ਭੀਲ, ਜੋ ਦਰਾਵੜਾਂ ਤੋਂ ਦਾਸ ਬਣ ਚੁੱਕੇ ਸਨ, ਉਨ੍ਹਾਂ ਆਪਣੇ ਵਿਤ ਅਨੁਸਾਰ ਆਰੀਅਨ ਰਾਜ ਕੁਮਾਰ, ਰਾਮ ਦੀ ਸੇਵਾ ਵਿਚ ਸਭ ਕੁਝ ਅਰਪਣ ਕੀਤਾ ਪਰੰਤੂ ਕਸ਼ੱਤਰੀ ਧਰਮ, ਜੋ ਬ੍ਰਾਹਮਣ ਦੇ ਹੁਕਮ ਨਾਮਿਆਂ ਅਨੁਸਾਰ ਪ੍ਰਚੱਲਤ ਕੀਤਾ ਗਿਆ ਸੀ, ਅਨੁਸਾਰ ਸ਼ੂਦਰਾਂ ਦੇ ਹੱਥੋਂ ਖਾਣਾ, ਪਾਪ ਸੀ, ਅਧਰਮ ਸੀ। ਇਸ ਕਰਕੇ ਰਾਮ ਨੇ ਭੀਲਾਂ ਹੱਥੋਂ ਨਾ ਖਾ ਕੇ ਲਛਮਣ ਦੁਆਰਾ ਲਿਆਂਦਾ ਪਾਣੀ ਪੀ ਕੇ ਰਾਤ ਕੱਟੀ। ਭੀਲਣੀ ਦੇ ਬੇਰ ਖਾਣਾ ਰਾਮ ਦੀ ਮਜਬੂਰੀ ਸੀ ਜਾਂ ਫਿਰ ਲਛਮਣ ਦੇ ਦੱਸਣ 'ਤੇ ਉਸਨੂੰ ਪਤਾ ਲੱਗਾ ਕਿ ਉਸ ਨੇ ਸ਼ੂਦਰ ਔਰਤ ਹੱਥੋਂ ਬੇਰ ਖਾ ਕੇ ਅਧਰਮ ਕੀਤਾ ਹੈ ਤਾਂ ਉਸ ਨੇ ਬੇਰ ਸੁੱਟ ਦਿੱਤੇ ਸਨ। ਅਜਿਹੀ ਲੋਕ ਕਥਾ ਅੱਜ ਤੀਕ ਸੁਣਾਈ ਜਾਂਦੀ ਹੈ।)

537 (46-47) ਭਾਰਦਵਾਜ ਜੀ ਦੇ ਹੁਕਮ ਨਾਲ ਅਲੰਬੁਸ਼, ਮਿਸ਼ਰਕੇਸੀ ਖੁੰਡਰੀਕਾ ਅਤੇ ਵਾਸਨਾ ਦੀਆਂ ਅਪਸਰਾਵਾਂ ਭਰਤ ਦੇ

ਅੱਗੇ ਨੱਚਣ ਲੱਗ ਪਈਆਂ। ਜਿੰਨੇ ਫੁੱਲਾਂ ਦੇ ਹਾਰ ਦੇਵਤਿਆਂ ਕੋਲ ਹਨ ਜਿੰਨੇ ਚੈਤਰਨਯ ਨਾਂ ਦੇ ਬਾਗ ਵਿਚ ਹਨ, ਉਨੇ ਹੀ ਭਾਰਤਵਾਜ ਜੀ ਦੇ ਪ੍ਰਭਾਵ ਸਦਕਾ ਪ੍ਰਯੋਗ ਵਿਚ ਵਿਖਾਈ ਦੇਣ ਲੱਗੇ।

(ਰਿਸ਼ੀ ਭਾਰਦਵਾਜ ਦੇ ਆਸ਼ਰਮ ਵਿਚ ਅਪਛਰਾਵਾਂ ਸਨ ਜੋ ਦਿਲ ਬਹਿਲਾਉਣ ਲਈ ਨਾਚ ਦਾ ਕੰਮ ਕਰਦੀਆਂ ਸਨ। ਗੱਲ ਇਥੇ ਹੀ ਬਸ ਨਹੀਂ, ਸ਼ਰਾਬ, ਮਾਸ ਅਤੇ ਸੇਵਾ ਟਹਿਲ ਕਰਨ ਵਾਲੀਆਂ ਸੁੰਦਰ ਔਰਤਾਂ ਦੀ ਚਹਿਲ ਪਹਿਲ ਸੀ।) ਇਹ ਅਗਲਾ ਪ੍ਰਸੰਗ ਵੇਖੋ:

538 (50) ਟਾਹਲੀ, ਔਲਾ, ਜਾਮਣ, ਬੇਲਾ ਵਣਾਂ ਵਿਚ ਹੀ ਹੁੰਦੀਆਂ ਹਨ, ਉਹ ਸਭ ਔਰਤਾਂ ਦਾ ਰੂਪ ਧਾਰਣ ਕਰਕੇ ਭਾਰਦਵਾਜ ਰਿਸ਼ੀ ਦੇ ਆਸ਼ਰਮ ਵਿਚ ਆ ਪੁੱਜੀਆਂ ਅਤੇ ਲੋਕਾਂ ਨੂੰ ਕਹਿਣ ਲੱਗੀਆਂ ਸ਼ਰਾਬ ਪੀਣ ਵਾਲੇ ਲੋਕੋ ਤੁਸੀਂ ਸ਼ਰਾਬ ਪੀਓ ਤੇ ਭੁੱਖੇ ਲੋਕੋ ਤੁਸੀਂ ਖੀਰ ਖਾਓ। ਜਿੰਨੀ ਤੁਹਾਡੀ ਇੱਛਾ ਹੋਵੇ ਉਨਾ ਵਧੀਆ ਮਾਸ ਖਾਓ। ਇਕ-ਇਕ ਆਦਮੀ ਨੂੰ ਸੱਤ-ਸੱਤ ਅੱਠ-ਅੱਠ ਸੁੰਦਰ ਅੱਖਾਂ ਵਾਲੀਆਂ ਔਰਤਾਂ ਮਾਲਸ਼ ਕਰਦੀਆਂ ਅਤੇ ਉਨ੍ਹਾਂ ਨੂੰ ਸੁੰਦਰ ਨਦੀਆਂ ਦੇ ਕੰਢਿਆਂ 'ਤੇ ਮਲ ਮਲ ਕੇ ਨਹਿਲਾਉਂਦੀਆਂ ਸਨ। (ਮੌਜ ਮੇਲੇ ਦੀ ਹੋਰ ਝਲਕ ਇਸ ਪ੍ਰਸੰਗ ਵਿਚੋਂ ਡੁੱਲ ਡੁੱਲ ਪੈਂਦੀ ਹੈ)

539 (58-60) ਅਪਰਛਾਵਾਂ ਦੀਆਂ ਟੋਲੀਆਂ ਨਾਲ ਘੁੰਮਦੇ ਹੋਏ ਫੌਜੀ ਕਹਿਣ ਲੱਗੇ ਅਸੀਂ ਹੁਣ ਨਾ ਤਾਂ ਅਯੁੱਧਿਆ ਜਾਵਾਂਗੇ ਅਤੇ ਨਾ ਹੀ ਦੰਡਕ ਵਣ ਨੂੰ ਜਾਵਾਂਗੇ। ਭਰਤ ਜੀ ਸੁਖਸਾਂਦ ਰਹਿਣ ਅਤੇ ਸ੍ਰੀ ਰਾਮ ਚੰਦਰ ਜੀ ਵੀ ਸੁੱਖ ਵਿਚ ਵਸਣ। ਇਸ ਤਰ੍ਹਾਂ ਪੈਦਲ ਸੈਨਿਕ, ਹਾਥੀ ਅਤੇ ਘੋੜਿਆਂ ਦੇ ਸਵਾਰ ਸੁਤੰਤਰ ਹੋ ਕੇ ਉਸ ਖੁੱਲ੍ਹ ਅਤੇ ਮੌਜ ਭਰੇ ਸਤਿਕਾਰ ਤੋਂ ਪ੍ਰਸੰਨ ਹੋ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲੱਗੇ ਅਤੇ ਪ੍ਰਸੰਨ ਹੋਏ ਹਜਾਰਾਂ ਸੈਨਿਕ ਮੌਜਾਂ ਕਰਨ ਲੱਗ ਪਏ।

548 (64-73) ਕਿਸੇ ਵੀ ਆਦਮੀ ਦੇ ਕੇਸਾਂ ਨੂੰ ਧੂੜ ਲੱਗੀ ਨਹੀਂ ਸੀ ਦਿਸਦੀ। ਬੱਕਰਿਆਂ ਅਤੇ ਜੰਗਲੀ ਸੂਰਾਂ ਦੇ ਮਾਸ ਅਤੇ ਅਨੇਕ ਪ੍ਰਕਾਰ ਦੇ ਪਕਵਾਨਾਂ ਨਾਲ, ਜਿਹੜੇ ਕਿ ਫਲਾਂ ਦੇ ਰਸਾਂ ਵਿਚ ਪਕਾਏ ਗਏ ਸਨ, ਖੁਸ਼ਬੂਦਾਰ ਮਸਾਲਿਆਂ ਨਾਲ ਤਿਆਰ ਕੀਤੀਆਂ ਗਈਆਂ ਦਾਲਾਂ ਨਾਲ ਫੁੱਲਾਂ ਦੀਆਂ ਝੰਡੀਆਂ ਨਾਲ ਸੱਜੀਆਂ ਦੁੱਧ ਵਰਗੀਆਂ ਚਿੱਟੀਆਂ ਤਿਆਰ ਚੀਜ਼ਾਂ ਨਾਲ ਭਰੀਆਂ ਕੜ੍ਹਾਹੀਆਂ ਨੂੰ ਚੋਹੀਂ ਪਾਸੀ ਵੇਖ ਕੇ ਹਜ਼ਾਰਾਂ ਲੋਕੀਂ ਹੈਰਾਨ ਹੁੰਦੇ ਸਨ, ਮੈਰੇਯ ਸ਼ਰਾਬ ਨਾਲ ਭਰੀਆਂ ਅਤੇ ਕੀਮਾਂ ਅਤੇ ਮਾਸ ਦੇ ਢੇਰਾਂ ਨਾਲ ਘਿਰੀਆਂ ਹੋਈਆਂ ਸਨ। ਹਿਰਨਾਂ, ਗੋਹਾਂ ਅਤੇ ਕੁੱਕੜਾਂ ਨਾਲ ਸਾਫ ਕੀਤੇ ਅਤੇ ਚੰਗੀ ਤਰ੍ਹਾਂ ਪਕਾਏ ਹੋਏ ਮਾਸ ਦੇ ਢੇਰ ਲੱਗੇ ਹੋਏ ਸਨ। ਸੋਨੇ ਦੇ ਕਰੋੜਾਂ ਹੀ ਬਰਤਨ ਅਤੇ ਬਿਲਕੁਲ ਚਿੱਟੇ, ਖੁਸ਼ਬੂਦਾਰ ਅਤੇ ਥੋੜਾ ਚਿਰ ਪਹਿਲਾਂ ਤਿਆਰ ਕੀਤੇ ਮਿੱਠੇ ਮੱਠੇ ਦੇ ਤਲਾਅ ਨਾਲ ਭਰੇ ਹੋਏ ਸਨ। ਕੁਝ ਚਿੱਟੇ ਦਹੀਂ ਦੇ ਸਨ, ਕੁਝ ਵਿਚ ਸੀ ਖੀਰ ਅਤੇ ਕੁਝ ਵਿਚ ਸ਼ੱਕਰ ਦੇ ਢੇਰ ਸਨ। ਕਿਤੇ ਨਹਾਉਣ ਲਈ ਕਈ ਤਰ੍ਹਾਂ ਦੇ ਚੂਰਣ ਅਤੇ ਵਟਣੇ ਆਦਿ ਤਿਆਰ ਕੀਤੇ ਪਏ ਸਨ।

(ਬੱਕਰਾ, ਸੂਰ, ਹਿਰਨ, ਗੋਹ, ਕੁੱਕੜ, ਕੀਮਾਂ ਆਦਿ ਵਰਤਾਏ ਜਾਂਦੇ ਸਨ ਤੇ ਮੈਰੇਯ ਨਾਂ ਦੀ ਸ਼ਰਾਬ ਪੀਤੀ ਜਾਂਦੀ ਸੀ। ਇਹ ਟਹਿਲ ਮੇਘ ਭਾਰਦਵਾਜ ਰਿਸ਼ੀ ਵਲੋਂ ਹੋ ਰਹੀ ਸੀ।)

ਰਾਮ ਅਤੇ ਸੀਤਾ ਵੱਲੋਂ ਵਰਤੇ ਜਾਂਦੇ ਮਾਸ ਦਾ ਜਿਕਰ ਹੇਠਲੇ ਪ੍ਰਸੰਗ ਵਿਚ ਦਰਜ਼ ਹੈ-

550 (1) ਇਸ ਤਰ੍ਹਾਂ ਸੀਤਾ ਜੀ ਨੂੰ ਉਹ ਪਹਾੜੀ ਨਦੀ ਵਿਖਾ ਕੇ ਸ੍ਰੀ ਰਾਮ ਉਸਨੂੰ ਮਾਸ ਨਾਲ ਖੁਸ਼ ਕਰਦੇ ਹੋਏ ਪਹਾੜ ਦੀ ਚੋਟੀ ਉੱਤੇ ਬੈਠ ਗਏ। ਇਹ ਮਾਸ ਖਾਣ ਯੋਗ ਹੈ। ਇਹ ਬਹੁਤ ਸੁਆਦੀ ਮਾਸ ਹੈ। ਇਹ ਅੱਗ ਵਿਚ ਚੰਗੀ ਤਰ੍ਹਾਂ ਭੁੰਨਿਆ ਹੋਇਆ ਹੈ। ਇਸ ਤਰ੍ਹਾਂ ਧਰਮਾਤਮਾ ਸ੍ਰੀ ਰਾਮ ਸੀਤਾ ਜੀ ਨਾਲ ਬੈਠੇ ਗੱਲਾਂ ਕਰ ਰਹੇ ਸਨ।

552 (21-25) ਹੇ ਸ੍ਰੀ ਰਾਮ ਜਿਸ ਭਰਤ ਕਾਰਨ, ਤੁਹਾਨੂੰ ਮੈ ਅਤੇ ਸੀਤਾ ਜੀ ਨੂੰ ਇਸ ਹਾਲਤ ਵਿਚ ਪੈਣਾ ਪਿਆ ਹੈ ਅਤੇ ਜਿਸਦੇ ਕਾਰਣ ਤੁਹਾਨੂੰ ਸਦੀਵੀ ਰਾਜ ਤੋਂ ਹਟਾ ਦਿੱਤਾ ਗਿਆ, ਉਹ ਵੀ ਹੁਣ ਇਥੇ ਆ ਗਿਆ ਹੈ। ਇਸ ਲਈ ਹੇ ਸੂਰਬੀਰ ਭਰਤ ਮੇਰੇ ਹੱਥੋਂ ਮਾਰੇ ਜਾਣ ਯੋਗ ਹੀ ਹੈ। ਹੇ ਰਘੂਵੰਸ਼ੀ ਸ੍ਰੀ ਰਾਮ, ਮੈਂ ਭਰਤ ਦੇ ਮਾਰਨ ਵਿਚ ਕੋਈ ਪਾਪ ਨਹੀਂ ਸਮਝਦਾ। ਜਿਸ ਨੇ ਪਹਿਲਾਂ ਕੋਈ ਬੁਰਾਈ ਕੀਤੀ ਹੋਵੇ, ਉਸ ਦੇ ਤਿਆਗ ਦੇਣ ਵਿਚ ਕੋਈ ਪਾਪ ਨਹੀਂ। ਭਰਤ ਪਹਿਲਾਂ ਸਾਡੀ ਬੁਰਾਈ ਕਰ ਚੁੱਕਿਆ ਹੈ ਅਤੇ ਉਸ ਨੇ ਧਰਮ ਨੂੰ ਵੀ ਛੱਡ ਦਿੱਤਾ ਹੈ। ਇਸ ਭਰਤ ਦੇ ਮਾਰੇ ਜਾਣ 'ਤੇ ਤੁਸੀਂ ਸਾਰੀ ਧਰਤੀ ਦਾ ਰਾਜ ਭੋਗਣਾ। ਰਾਜ ਦੀ ਕਾਮਨਾ ਕਰਨ ਵਾਲੀ ਕੈਕਈ ਅੱਜ ਆਪਣੇ ਪੁੱਤਰ ਨੂੰ ਲੜਾਈ ਵਿਚ ਮੇਰੇ ਹੱਥੋਂ ਮਾਰੇ ਗਏ ਨੂੰ ਦੁੱਖੀ ਹੋ ਕੇ ਵੇਖੇ। ਮੈਂ ਉਸਨੂੰ ਉਸੇ ਤਰ੍ਹਾਂ ਪੁੱਟ ਸੁੱਟਾਂਗਾ ਜਿਵੇਂ ਹਾਥੀ ਰੁੱਖਾਂ ਨੂੰ ਪੁੱਟ ਸੁੱਟਦਾ ਹੈ। ਮੈਂ ਕੈਕਈ ਨੂੰ ਵੀ ਉਸ ਦੇ ਨੌਕਰਾਂ ਚਾਕਰਾਂ ਅਤੇ ਸਬੰਧੀਆਂ ਸਮੇਤ ਮਾਰ ਦੇਵਾਂਗਾ।

(ਲਛਮਣ, ਰਾਜ ਖੁੱਸ ਜਾਣ ਕਾਰਨ ਭਰਤ ਤੇ ਕੈਕਈ ਦਾ ਦੁਸ਼ਮਣ ਬਣ ਗਿਆ ਸੀ। ਧਰਤੀ ਦੇ ਰਾਜ ਦੀ ਲਾਲਸਾ ਉਸਨੂੰ ਬੇਚੈਨ ਕਰੀ ਖੜੋਤੀ ਸੀ ਤੇ ਉਹ ਮਰਨ ਮਾਰਨ ਲਈ ਤਿਆਰ ਹੋ ਚੁੱਕਾ ਸੀ।

560 (36-38) ਇਸ ਤਰ੍ਹਾਂ ਭਰਤ ਬਹੁਤ ਦੁੱਖੀ ਹੋ ਕੇ ਵਿਰਲਾਪ ਕਰ ਰਹੇ ਸਨ। ਉਹਨਾਂ ਦਾ ਕੰਵਲ ਵਰਗਾ ਮੁਖੜਾ ਪਸੀਨੇ ਨਾਲ ਤਰ ਹੋ ਗਿਆ ਸੀ। ਉਹ ਰੋਂਦੇ ਹੋਏ ਸ੍ਰੀ ਰਾਮ ਦੇ ਪੈਰਾਂ 'ਤੇ ਡਿੱਗਣ ਤੋਂ ਪਹਿਲਾਂ ਹੀ ਡਿੱਗ ਪਏ। ਦੁੱਖ ਨਾਲ ਤਪੇ ਹੋਏ ਮਹਾਂਬਲੀ ਰਾਜ ਕੁਮਾਰ ਭਰਤ ਸਿਰਫ ਇਕ ਵਾਰ ਆਰਯ ਹੀ ਕਹਿ ਸਕੇ। ਉਨ੍ਹਾਂ ਦੇ ਮੂੰਹੋਂ ਕੋਈ ਗੱਲ ਨਾ ਨਿਕਲ ਸਕੀ। ਤੇਜਸਵੀ ਸ਼੍ਰੀ ਰਾਮ ਦੇ ਵੇਖਦਿਆਂ ਹੀ ਭਰਤ ਦਾ ਗਲਾ ਭਰ ਗਿਆ ਸੀ। ਇਸੇ ਲਈ ਕੇਵਲ ਆਰਯ ਕਹਿ ਕੇ ਹੋਰ ਕੁਝ ਵੀ ਨਾ ਬੋਲ ਸਕੇ। (**ਇਸ ਸ਼ਲੋਕ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਰਾਮ ਆਰੀਅਨ ਹੈ**)

513 (24) ਤੁਸੀਂ ਉੱਤਮ ਲੋਕਾਂ ਨੂੰ ਉੱਤਮ ਕੰਮਾਂ 'ਤੇ ਮੱਧਮ ਲੋਕਾਂ ਨੂੰ ਮੱਧਮ ਕੰਮਾਂ ਤੇ ਅਤੇ ਛੋਟੇ ਸੇਵਕਾਂ ਨੂੰ ਛੋਟੇ ਕੰਮਾਂ ਤੇ ਹੀ ਨਿਯੁਕਤ ਕੀਤਾ ਹੈ ਨਾ?

ਰਾਮ ਰਾਜ ਸਮੇਂ ਤੱਕ ਸਮਾ ਉੱਤਮ ਮੱਧਮ ਅਤੇ ਨੀਚ ਸੇਵਕ ਲੋਕਾਂ ਵਿਚ ਵੰਡਿਆ ਜਾ ਚੁੱਕਾ ਸੀ। ਆਰੀਆ ਉੱਤਮ ਸਨ ਤੇ ਦਰਾਵੜ ਅਨਆਰੀਆ ਸੇਵਕ ਨੀਚ।)

(ਮਹਾਂਰਿਸ਼ੀ ਵਾਲਮੀਕ ਦੀ ਰਮਾਇਣ ਦਾ ਹੇਠਲਾ ਦ੍ਰਿਸ਼ਟਾਂਤ ਮਨੁੱਖਾਂ ਨੂੰ ਬ੍ਰਾਹਮਣਵਾਦੀ ਕਰਮਕਾਂਡਾਂ ਵਿਚੋਂ ਨਿਕਲ ਜਾਣ ਦਾ

ਤਰਕ ਪੇਸ਼ ਕਰਦਾ ਹੈ):-

588 (13-15) ਇਸ ਸੰਸਾਰ ਦੇ ਲੋਕ ਜੋ ਪਿੱਤਰਾਂ ਅਤੇ ਦੇਵਤਿਆਂ ਦੇ ਨਿਮਿਤ ਹਰ ਸਾਲ ਅਸਟਕਾ ਆਦਿ ਸ਼ਰਾਧ ਕਰਦੇ ਹਨ, ਉਹ ਅੰਨ ਦਾ ਹੀ ਨਾਸ਼ ਕਰਦੇ ਹਨ। ਕੀ ਕੋਈ ਮਰਿਆ ਹੋਇਆ ਆਦਮੀ ਵੀ ਕੁਝ ਖਾ ਸਕਦਾ ਹੈ। ਜੇ ਇਥੇ ਕਿਸੇ ਦਾ ਖਾਧਾ ਭੋਜਨ ਕਿਸੇ ਹੋਰ ਸਰੀਰ ਨੂੰ ਪ੍ਰਾਪਤ ਹੋ ਜਾਂਦਾ ਤਾਂ ਪ੍ਰਦੇਸ਼ ਗਏ ਦੇ ਨਾਂ 'ਤੇ ਵੀ ਸਰਾਧ ਕਰ ਦਿਆ ਕਰਦੇ। ਉਸ ਨੂੰ ਰਸਤੇ ਵਾਸਤੇ ਭੋਜਨ ਨਾਲ ਬੰਨ੍ਹਣ ਦੀ ਕੀ ਲੋੜ ਹੈ ?

588 (15-18) ਪਰਾਇਆ ਧਨ ਲੁੱਟਣ ਵਿਚ ਚਤੁਰ ਲੋਕਾਂ ਨੇ ਦਾਨ ਦੇ ਫੰਦੇ ਵਿਚ ਫਸਾਉਣ ਲਈ ਇਹ ਗ੍ਰੰਥ ਰਚੇ ਸਨ, ਜਿਨ੍ਹਾਂ ਵਿਚ ਲਿਖਿਆ ਹੈ, "ਯੱਗ ਕਰੋ, ਦਾਨ ਦਿਉ, ਗੁਰੂ ਸਿੱਖਿਆ ਲਓ, ਤਪ ਕਰੋ ਅਤੇ ਸਭ ਕੁਝ ਤਿਆਗ ਕੇ ਸੰਨਿਆਸ ਲੈ ਲਓ। ਇਸ ਸੰਸਾਰ ਤੋਂ ਇਲਾਵਾ ਹੋਰ ਕੋਈ ਪ੍ਰਲੋਕ ਨਹੀਂ ਹੈ। ਹੇ ਮਹਾਨ ਬੁੱਧੀਮਾਨ ਸ੍ਰੀ ਰਾਮ ਤੁਸੀਂ ਇਹੋ ਆਪਣੇ ਮਨ ਵਿੱਚ ਵਸਾ ਲਓ। ਜੋ ਕੁਝ ਪ੍ਰਤੱਖ ਹੈ, ਉਸ ਨੂੰ ਮੰਨੋ। ਜੋ ਪ੍ਰਤੱਖ ਨਹੀਂ ਹੈ, ਉਸ ਨੂੰ ਛੱਡ ਦਿਉ। ਸਾਰੇ ਲੋਕਾਂ ਦੀ ਰਾਏ ਵਾਲੀ ਸੱਜਣ ਪੁਰਸ਼ਾਂ ਦੀ ਅਕਲ ਨੂੰ ਮੁੱਖ ਮੰਨ ਕੇ ਭਰਤ ਜੀ ਦੀ ਪ੍ਰਾਰਥਨਾ ਅਨੁਸਾਰ ਤੁਸੀਂ ਰਾਜ ਨੂੰ ਸਵੀਕਾਰ ਕਰੋ।"

(ਪ੍ਰਤੱਖ ਹੈ ਕਿ ਰਾਮ ਸਮੇਂ ਵੀ ਅਜਿਹੇ ਬੁੱਧੀਮਾਨ ਲੋਕ ਮੌਜੂਦ ਸਨ, ਜਿੰਨ੍ਹਾਂ ਨੇ ਬ੍ਰਾਹਮਣਵਾਦੀ ਕਰਮ ਕਾਂਡਾਂ ਨੂੰ ਧਰ ਕੇ ਲਿਆ ਅਤੇ ਇਕ ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਮਾਰਗ ਦਰਸ਼ਨ ਪੇਸ਼ ਕੀਤਾ। ਭਾਵੇਂ ਰਾਮ ਚੰਦਰ ਦਾ ਕਸ਼ੱਤਰੀ ਧਰਮ ਉਸ ਨੂੰ ਅਜਿਹਾ ਕਰਨ ਤੋਂ ਵਰਜਦਾ ਹੈ, ਕਿਉਂਕਿ ਕਸ਼ੱਤਰੀ ਦਾ ਹਰ ਕਰਮ ਬ੍ਰਾਹਮਣਾਂ ਦੇ ਹੁਕਮਨਾਮਿਆਂ ਅਧੀਨ ਨਿਸ਼ਚਿਤ ਸੀ, ਫਿਰ ਵੀ ਹਰ ਯੁੱਗ ਵਿੱਚ ਸਿਆਣੇ ਲੋਕ ਸਹੀ ਮਾਰਗ ਦਰਸ਼ਨ ਪੇਸ਼ ਕਰਦੇ ਰਹੇ ਹਨ।)

592 (34-35) ਉਸ ਤੋਂ ਪਹਿਲਾਂ ਦੇ ਪੁਰਾਤਨ ਅਤੇ ਸ੍ਰੇਸ਼ਠ ਲੋਕਾਂ ਨੇ ਅਨੇਕ ਸ਼ੁੱਧ ਧਰਮ ਕਰਮ ਕੀਤੇ ਸਨ ਅਤੇ ਉਨ੍ਹਾਂ ਸਭ ਕਰਮਾਂ ਸਦਕਾ ਹੀ ਉਨ੍ਹਾਂ ਨੇ ਇਸ ਲੋਕ ਪਰਲੋਕ ਨੂੰ ਜਿੱਤਿਆ ਸੀ। ਇਸੇ ਲਈ ਨੇਕੀ ਦੇ ਕੰਮ ਕਰਨਾ, ਯੱਗ ਕਰਨਾ ਆਦਿ ਹੀ ਬ੍ਰਾਹਮਣਾਂ ਦਾ ਧਰਮ ਹੈ। ਜਿਹੜੇ ਸਦਾ ਧਰਮ ਕਰਮ ਵਿੱਚ ਲੱਗੇ ਹੋਏ ਸੱਜਣ ਪੁਰਸ਼ਾਂ ਦੇ ਸਤਿਸੰਗ ਵਿੱਚ ਰਹਿਣ ਵਾਲੇ, ਤੇਜੱਸਵੀ, ਦਾਨ ਦੇ ਗੁਣ ਵਿੱਚ ਪ੍ਰਧਾਨ ਹਿੰਸਾ ਤੋਂ ਦੂਰ ਅਤੇ ਪਾਪਾਂ ਤੋਂ ਪਰੇ, ਸ੍ਰੇਸ਼ਠ ਮੁਨੀ ਹਨ, ਉਹੀ ਪੂਜਾ ਦੇ ਯੋਗ ਹਨ।

(ਇਸ ਪ੍ਰਸੰਗ ਰਾਹੀਂ ਨੇਕ ਅਤੇ ਗੁਣਾਂ ਵਾਲੇ ਕਰਮ ਕਰਨ ਵਾਲੇ ਲੋਕਾਂ ਨੂੰ ਹੀ ਪ੍ਰਧਾਨ ਜਾਂ ਮਹਾਨ ਕਿਹਾ ਗਿਆ ਹੈ, ਜੋ ਪਾਪ ਕਰਨ ਤੋਂ ਪਰ੍ਹੇ ਰਹਿਣ। ਉਪਰੋਕਤ ਵਿਚਾਰ ਜਬਾਲੀ ਰਿਸ਼ੀ ਦੇ ਹਨ।)

610 (8-12) ਨੇਕ ਸੁਭਾਅ ਵਾਲੀ ਅਤੇ ਨੇਕੀ ਦੇ ਕੰਮਾਂ ਵੱਲ ਲੱਗੀ ਸੀਤਾ ਕਿਸ ਤਰ੍ਹਾਂ ਅਨੁਚਿਤ ਕੰਮ ਕਰ ਸਕਦੀ ਹੈ ਅਤੇ ਉਹ ਵੀ ਖਾਸ ਕਰਕੇ ਤਪੱਸਵੀਆਂ ਦੇ ਨਾਲ। ਅਸਲ ਗੱਲ ਇਹ ਹੈ ਕਿ ਤੁਹਾਡੇ ਰਾਖਸ਼ਾਂ ਨੇ ਰਿਸ਼ੀਆਂ 'ਤੇ ਜ਼ਿਆਦਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਇਸੇ ਲਈ ਦੁਖੀ ਹੋ ਕੇ ਰਿਸ਼ੀ ਲੋਕ ਆਪਸ 'ਚ ਗੱਲਾਂ ਕਰਦੇ ਰਹਿੰਦੇ ਹਨ। ਇਥੇ ਕੋਈ ਖਰ ਨਾਂ ਦਾ ਰਾਖਸ਼ ਹੈ, ਜੋ ਰਾਵਣ ਦਾ ਭਰਾ ਹੈ। ਉਹ ਜਨਸਥਾਨ ਦੇ ਰਹਿਣ ਵਾਲੇ ਤਪੱਸਵੀਆਂ ਨੂੰ ਉਨ੍ਹਾਂ ਦੇ ਘਰਾਂ ਵਿੱਚੋਂ ਪੁੱਟ ਕੇ ਕੱਢ ਰਿਹਾ ਹੈ। ਉਹ ਬਹੁਤ ਢੀਠ, ਲੜਾਈਆਂ ਵਿੱਚ ਜਿੱਤ ਪ੍ਰਾਪਤ ਕਰਨ ਵਾਲਾ, ਨਿਰਦਈ, ਹੰਕਾਰੀ ਪਾਪੀ ਅਤੇ ਆਦਮਖੋਰ ਹੈ। ਉਹ ਤੁਹਾਨੂੰ ਬਰਦਾਸ਼ਤ ਨਹੀਂ ਕਰ ਰਿਹਾ। ਇਸ ਲਈ ਹੇ ਪਿਆਰੇ ਸ੍ਰੀ ਰਾਮ, ਜਦ ਤੀਕ ਤੁਸੀਂ ਇਸ ਆਸ਼ਰਮ ਵਿੱਚ ਰਹੋਗੇ, ਉਦੋਂ ਤੀਕ ਰਾਖਸ਼ ਤਪੱਸਵੀ ਲੋਕਾਂ ਦੇ ਵਿਰੁੱਧ ਕੁਝ ਨਾ ਕੁਝ ਕਰਦੇ ਹੀ ਰਹਿਣਗੇ।

(ਇਹ ਵਿਖਿਆਨ ਸਪੱਸ਼ਟ ਕਰਦਾ ਹੈ ਕਿ ਰਾਖਸ਼ ਆਰੀਅਨ ਰਾਜਿਆਂ, ਰਿਸ਼ੀਆਂ, ਮੁਨੀਆਂ ਨੂੰ ਬਰਦਾਸ਼ਤ ਨਹੀਂ ਕਰਦੇ ਸਨ, ਕਿਉਂਕਿ ਉਹ ਆਪਣੇ ਰਾਜ ਅੰਦਰ ਬਦੇਸ਼ੀ ਦਖਲ ਨਹੀਂ ਚਾਹੁੰਦੇ ਸਨ। ਹਰ ਆਜ਼ਾਦ ਕੌਮ ਇਸੇ ਤਰ੍ਹਾਂ ਸੋਚਦੀ ਹੈ। ਇਹੀ ਕਾਰਨ ਹੈ ਕਿ ਉਨ੍ਹਾਂ ਰਾਖਸ਼ਾਂ ਨੂੰ ਪਾਪੀ, ਨਿਰਦਈ, ਹੰਕਾਰੀ, ਆਦਮਖੋਰ, ਜਾਬਰ ਆਦਿ ਨਾਵਾਂ ਨਾਲ ਪੁਕਾਰਿਆ ਗਿਆ। ਰਾਖਸ਼ਾਂ ਨੇ ਆਰੀਅਨਾਂ ਦੇ ਦਖਲ ਕਾਰਨ ਹੋਰ ਵੀ ਭਿਆਨਕ ਰੂਪ ਧਾਰ ਕੇ ਹਮਲੇ ਜਾਰੀ ਰੱਖੇ ਹੋਏ ਸਨ। ਉਹ ਬ੍ਰਾਹਮਣੀ ਕਰਮਕਾਂਡ ਤੋਂ ਦੁਖੀ ਸਨ। ਇਹ ਉਨ੍ਹਾਂ ਦੀਆਂ ਰੀਤਾਂ ਜਾਂ ਰਿਵਾਜ ਨਹੀਂ ਸਨ।) ਇਹ ਵਰਨਣ ਵੇਖੋ:-

610 (13-16) ਉਹ ਤਪੱਸਵੀਆਂ ਨੂੰ ਬੜੇ ਡਰਾਉਣੇ, ਭਿਆਨਕ, ਕਠੋਰ ਤੇ ਕਈ ਤਰ੍ਹਾਂ ਦੇ ਉਲਟੇ ਸਿੱਧੇ ਰੂਪ ਅਤੇ ਟੇਢੀਆਂ ਵਿੰਗੀਆਂ ਅੱਖਾਂ ਵਿਖਾ ਕੇ ਡਰਾਉਂਦੇ ਰਹਿੰਦੇ ਹਨ। ਉਹ ਤਪੱਸਵੀਆਂ ਦੇ ਆਸ਼ਰਮਾਂ ਵਿੱਚ ਭੈੜੀਆਂ ਅਤੇ ਅਪਵਿੱਤਰ ਚੀਜ਼ਾਂ ਸੁੱਟਦੇ ਰਹਿੰਦੇ ਹਨ ਅਤੇ ਕਦੇ-ਕਦੇ ਤਾਂ ਉਹ ਦੁਸ਼ਟ, ਸਾਹਮਣੇ ਖੜ੍ਹੇ ਪ੍ਰਾਣੀ ਨੂੰ ਮਾਰ ਵੀ ਦੇਂਦੇ ਹਨ। ਨੀਚ ਬੁੱਧੀ ਵਾਲੇ ਉਹ ਰਾਖਸ਼ ਅਲੱਗ-ਅਲੱਗ ਆਸ਼ਰਮਾਂ ਵਿੱਚ ਬਿਨਾਂ ਕਿਸੇ ਨੂੰ ਪਤਾ ਦਿੱਤੇ ਛੁਪ ਕੇ ਜਾਂਦੇ ਹਨ ਅਤੇ ਤਪੱਸਵੀਆਂ ਨੂੰ ਮਾਰ ਛੱਡਦੇ ਹਨ। ਜਦ ਰਿਸ਼ੀ ਲੋਕ ਹਵਨ ਕਰਨ ਲੱਗਦੇ ਤਾਂ ਉਹ ਰਾਖਸ਼ ਯੱਗ ਦੇ ਭਾਂਡਿਆਂ ਨੂੰ ਚੁੱਕ ਕੇ ਸੁੱਟ ਦੇਂਦੇ ਹਨ, ਅੱਗ ਉੱਤੇ ਪਾਣੀ ਪਾ ਦੇਂਦੇ ਹਨ ਅਤੇ ਕਲਸ਼ਾਂ ਨੂੰ ਭੰਨ ਸੁੱਟਦੇ ਹਨ।

610 (17-19) ਉਨ੍ਹਾਂ ਦੁਸ਼ਟ ਰਾਖਸ਼ਾਂ ਦੇ ਤੰਗ ਕਰਨ 'ਤੇ ਆਸ਼ਰਮਾਂ ਨੂੰ ਛੱਡ ਕੇ ਜਾਣ ਦੇ ਚਾਹਵਾਨ ਰਿਸ਼ੀ ਮੈਨੂੰ ਹੁਣ ਕਿਸੇ ਹੋਰ ਥਾਂ ਜਾਣ ਲਈ ਕਹਿ ਰਹੇ ਸਨ। ਹੇ ਸ੍ਰੀ ਰਾਮ, ਉਹ ਰਾਖਸ਼ ਤਪੱਸਵੀਆਂ ਨੂੰ ਸਰੀਰਕ ਤੌਰ 'ਤੇ ਵੀ ਤੰਗ ਕਰਨ ਲੱਗ ਪਏ ਹਨ ਅਤੇ ਉਹ ਉਨ੍ਹਾਂ ਦੀ ਹੱਤਿਆ ਵੀ ਕਰ ਦਿੰਦੇ ਹਨ। ਇਸ ਲਈ ਅਸੀਂ ਇਸ ਆਸ਼ਰਮ ਨੂੰ ਛੱਡ ਦਿਆਂਗੇ। ਇਥੋਂ ਹੀ ਇਕ ਵਣ ਹੈ, ਜਿਸ ਵਿੱਚ ਬਹੁਤ ਸਾਰੇ ਫਲ ਅਤੇ ਕੰਦਮੂਲ ਹਨ। ਮੈਂ ਆਪਣੇ ਸਾਰੇ ਤਪੱਸਵੀਆਂ ਨੂੰ ਨਾਲ ਲੈ ਕੇ ਉਸ ਪੁਰਾਣੇ ਆਸ਼ਰਮ ਵਿਚ ਜਾ ਰਹਾਂਗਾ।

(ਮੂਲ ਰੂਪ ਵਿੱਚ ਦੇਵ-ਰਾਖਸ਼ ਸੰਘਰਸ਼ ਆਰੀਅਨਾਂ ਅਤੇ ਦਰਵੜਾਂ ਵਿਚਕਾਰ ਹੋ ਰਹੀ ਰਾਜਸੀ ਜੰਗ ਸੀ।)

**ਨੌਵਾਂ ਅਧਿਆਇ, ਅਰਣਯ ਕਾਂਡ**

641 (7-8) ਪਰ ਇਹ ਤੀਜੀ ਭਿਆਨਕ ਬੁਰਿਆਈ ਦੂਜਿਆਂ ਦੇ ਪ੍ਰਾਣ ਲੈਣ ਵਾਲੀ ਹੈ। ਇਹ ਬੁਰਿਆਈ ਮੋਹ ਦੇ ਕਾਰਨ ਪੈਦਾ ਹੁੰਦੀ ਹੈ। ਇਹ ਦੋਸ਼ ਹੁਣ ਤੁਹਾਡੇ ਵਿੱਚ ਉਪਸਥਿਤ ਹੋ ਰਿਹਾ ਹੈ, ਕਿਉਂਕਿ ਹੇ ਵੀਰ ਤੁਸੀਂ ਦੰਡਕ ਜੰਗਲ ਵਿੱਚ ਰਹਿਣ ਵਾਲੇ ਰਿਸ਼ੀਆਂ

ਦੀ ਰੱਖਿਆ ਕਰਨ ਲਈ ਯੁੱਧ ਵਿੱਚ ਰਾਖਸ਼ ਨੂੰ ਮਾਰਨ ਦੀ ਪ੍ਰਤਗਿਆ ਕਰ ਚੁੱਕੇ ਹੋ ਅਤੇ ਇਸ ਕਾਰਨ ਤੁਸੀਂ ਦੰਡਕ ਵਣ ਵਿੱਚ ਤੀਰ-ਕਮਾਣ ਚੁੱਕ ਕੇ ਆਪਣੇ ਭਰਾ ਨਾਲ ਜਾ ਰਹੇ ਹੋ। ਤੁਹਾਨੂੰ ਇਸ ਤਰ੍ਹਾਂ ਜਾਂਦੇ ਵੇਖ ਕੇ ਮੇਰਾ ਮਨ ਚਿੰਤਤ ਹੈ। (9-12)

645 (17-18) ਮੈਨੂੰ ਭਾਵੇਂ ਆਪਣੇ ਪ੍ਰਾਣ ਕਿਉਂ ਨਾ ਨਿਛਾਵਰ ਕਰਨੇ ਪੈਣ, ਭਾਵੇਂ ਲਛਮਣ ਸਹਿਤ ਤੈਨੂੰ ਕਿਉਂ ਨਾ ਛੱਡਣਾ ਪਵੇ, ਮੈਂ ਆਪਣੀ ਪ੍ਰਤਗਿਆ ਨੂੰ ਨਹੀਂ ਤੋੜ ਸਕਦਾ। ਖਾਸ ਕਰ ਉਨ੍ਹਾਂ ਬ੍ਰਾਹਮਣਾਂ ਨਾਲ ਕੀਤੀ ਹੋਈ ਪ੍ਰਤਿਗਿਆ ਨੂੰ। ਇਸ ਲਈ ਹੇ ਸੀਤਾ! ਰਿਸ਼ੀਆਂ ਦੀ ਆਗਿਆ ਦੀ ਪਾਲਣਾ ਤਾਂ, ਭਾਵੇਂ ਉਹ ਮੈਨੂੰ ਕਹਿਣ ਜਾਂ ਨਾ ਕਹਿਣ, ਮੈਨੂੰ ਜ਼ਰੂਰ ਹੀ ਕਰਨੀ ਹੈ ਅਤੇ ਜਦੋਂ ਪ੍ਰਤੱਗਿਆ ਹੀ ਕਰ ਲਈ, ਤਾਂ ਫਿਰ ਕੀ ਕਹਿਣਾ।

(ਇਹ ਪ੍ਰਸੰਗ ਬੁਨਿਆਦੀ ਗੱਲ ਨੂੰ ਸਪੱਸ਼ਟ ਕਰ ਦਿੰਦਾ ਹੈ ਕਿ ਰਾਮ ਨੇ ਬ੍ਰਾਹਮਣ ਰਿਸ਼ੀਆਂ ਨਾਲ ਪ੍ਰਣ ਕੀਤਾ ਕਿ ਉਹ ਰਾਖਸ਼ਾਂ ਨੂੰ ਖਤਮ ਕਰ ਦੇਵੇਗਾ। ਇਹੀ ਉਸ ਦਾ ਕਸ਼ੱਤਰੀ ਧਰਮ ਹੈ। ਇਸ ਧਰਮ ਦੇ ਸਾਹਮਣੇ ਸੀਤਾ ਜਾਂ ਲਛਮਣ ਕੋਈ ਚੀਜ਼ ਨਹੀਂ ਹਨ। ਕਿਉਂਕਿ ਕਸ਼ੱਤਰੀ ਦਾ ਧਰਮ ਹੀ ਬ੍ਰਾਹਮਣਾਂ ਦੀ ਰੱਖਿਆ ਕਰਨਾ ਹੈ, ਇਸ ਲਈ ਰਾਮ ਦੀ ਤਲਵਾਰ ਦਾ ਨਿਸ਼ਾਨਾ ਮੂਲ ਨਿਵਾਸੀ ਦਰਾਵੜ ਸੰਤਾਨ ਰਾਖਸ਼ ਹਨ। ਇਹੀ ਉਸ ਦੀ ਮਰਿਯਾਦਾ ਹੈ, ਇਹੀ ਮਰਿਆਦਾ ਧਰਮ ਹੈ, ਜੋ ਉਸ ਨੇ ਆਖਰ ਪੂਰਾ ਕੀਤਾ ਬਾਲੀ ਤੇ ਰਾਵਣ ਰਾਜ ਨੂੰ ਆਪਣੇ ਅਧੀਨ ਕਰਕੇ।)

ਸਫਾ 658-59 (28) ਹੇ ਰਾਮ, ਸੁਰਸਾ ਨੇ ਨਾਗਾਂ ਨੂੰ ਅਤੇ ਕਦਰੂ ਨੇ ਸੱਪਾਂ ਨੂੰ ਜਨਮ ਦਿੱਤਾ। ਹੇ ਨਰ ਸ੍ਰੇਸ਼ਠ ਮਨੂੰ ਨਾਂ ਦੀ ਇਸਤਰੀ ਤੋਂ ਮਨੁੱਖ ਉਤਪੰਨ ਹੋਏ। ਜਿਹੜੇ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਹਨ। (29) ਮਹਾਤਮਾ ਕਸ਼ਯਪ ਦੇ ਮੂੰਹ ਤੋਂ ਬ੍ਰਾਹਮਣ, ਪੇਟ ਤੋਂ ਕਸ਼ੱਤਰੀ, ਪੱਟਾਂ ਤੋਂ ਵੈਸ਼ ਅਤੇ ਪੈਰਾਂ ਤੋਂ ਸ਼ੂਦਰਾਂ ਦੀ ਉਤਪਤੀ ਹੋਈ। (ਇਸ ਤਰ੍ਹਾਂ ਸਮਾਜ ਦੀ ਵੰਡ ਆਰੀਆ ਨਸਲ ਅਤੇ ਅਨਾਰੀਆ ਨਸਲ ਵਿਚਕਾਰ ਹੋਈ, ਜਿਸ ਦਾ ਮੁੱਢਲਾ ਜ਼ਿਕਰ ਰਿਗਵੇਦ ਵਿੱਚ ਹੈ।)

**ਸਰੂਪਨਖਾ ਨਾਲ ਰਾਮ ਭਰਾਵਾਂ ਦੀ ਵਾਰਤਾ**

ਸਫਾ 669 (2-4) ਮੇਰਾ ਇਹ ਲਛਮਣ ਨਾਂ ਦਾ ਛੋਟਾ ਭਰਾ ਬੜਾ ਹੀ ਚਰਿੱਤਰਵਾਨ ਅਤੇ ਸੁੰਦਰ ਹੈ। ਇਸ ਕੋਲ ਪਤਨੀ ਨਹੀਂ ਹੈ ਅਤੇ ਇਹ ਬੜਾ ਹੀ ਬਲਵਾਨ ਅਤੇ ਸ਼ੋਭਾ ਵਾਲਾ ਹੈ। ਇਹ ਜਵਾਨ ਹੈ, ਸੁੰਦਰ ਹੈ ਅਤੇ ਇਸਤਰੀ ਦਾ ਇੱਛੁਕ ਹੈ। ਵੇਖਣ ਵਿੱਚ ਵੀ ਚੰਗਾ ਹੋਣ ਕਰਕੇ ਇਹ ਪਤੀ ਰੂਪ ਵਿੱਚ ਸਭ ਭਾਂਤ ਤੇਰੇ ਯੋਗ ਸਿੱਧ ਹੋਵੇਗਾ। ਹੇ ਦੀਰਘ ਨੈਣੀ, ਤੂੰ ਮੇਰੇ ਭਰਾ ਨੂੰ ਆਪਣਾ ਪਤੀ ਬਣਾ ਲੈ। (ਜਦੋਂ ਕਿ ਲਛਮਣ ਉਰਮਿਲਾ ਨਾਲ ਵਿਆਹਿਆ ਜਾ ਚੁੱਕਾ ਹੈ। ਉਰਮਲਾ ਸੀਤਾ ਦੀ ਛੋਟੀ ਭੈਣ ਹੈ। ਉਸ ਨੂੰ ਇਕ ਲੜਕਾ ਵੀ ਪੈਦਾ ਹੋ ਚੁੱਕਾ ਹੈ। ਪ੍ਰੰਤੂ ਰਾਮ ਕਹਿੰਦਾ ਹੈ ਕਿ ਉਸ ਕੋਲ ਪਤਨੀ ਨਹੀਂ ਹੈ।)

ਸਫਾ 669 (8-11) ਹੇ ਕੰਵਲ ਵਰਗੇ ਸਰੀਰ ਵਾਲੀ, ਤੂੰ ਮੇਰੇ ਵਰਗੇ ਪਰਾਧੀਨ ਦੀ ਪਤਨੀ ਬਣ ਕੇ ਕਿਉਂ ਦਾਸੀ ਬਣਨਾ ਚਾਹੁੰਦੀ ਹੈ? ਕਿਉਂਕਿ ਮੈਂ ਤਾਂ ਆਪਣੇ ਭਰਾ ਦੇ ਅਧੀਨ ਹਾਂ। ਹੇ ਦੀਰਘ ਨੈਣੀ ਜੇ ਤੂੰ ਮੇਰੇ ਇਸ਼ਰਤ ਭਰਪੂਰ ਇਸ ਭਰਾ ਦੀ ਛੋਟੀ ਪਤਨੀ ਬਣੇਗੀ ਤਾਂ ਤੇਰੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋਣਗੀਆਂ ਅਤੇ ਤੂੰ ਬੜੀ ਖੁਸ਼ ਹੋਵੇਗੀ ਅਤੇ ਫਿਰ ਇਹ ਇਸ ਕਰੂਪ, ਭਿਆਨਕ ਵੱਡੇ ਪੇਟ ਵਾਲੀ ਅਤੇ ਬੁੱਢੀ ਪਤਨੀ (ਭਾਵ ਸੀਤਾ) ਨੂੰ ਛੱਡ ਕੇ ਤੈਨੂੰ ਹੀ ਆਦਰ ਸਹਿਤ ਸਵੀਕਾਰ ਕਰ ਲੈਣਗੇ। ਹੇ ਵਰ ਚੁਣਨ ਵਾਲੀ ਸੁੰਦਰੀ, ਅਜਿਹਾ ਕੌਣ ਵਿਅਕਤੀ ਹੋਵੇਗਾ ਜੋ ਤੇਰੇ ਇਸ ਸ੍ਰੇਸ਼ਠ ਰੂਪ ਨੂੰ ਛੱਡ ਕਿ ਮਨੁੱਖੀ ਜਾਤੀ ਨਾਲ ਪਿਆਰ ਕਰੇਗਾ?

**ਮਾਸ ਦਾ ਸੇਵਨ**

ਸਫਾ 750 (22-23) ਹੇ ਸ੍ਰੇਸ਼ਠ ਬ੍ਰਾਹਮਣ, ਅਸੀਂ ਆਪਣੀ ਸ਼ਕਤੀ ਨਾਲ ਇਸ ਭਿਆਨਕ ਜੰਗਲ ਵਿੱਚ ਘੁੰਮ ਰਹੇ ਹਾਂ। ਤੁਸੀਂ ਕੁਝ ਦੇਰ ਇਥੇ ਰਹਿ ਕੇ ਆਰਾਮ ਕਰੋ। ਮੇਰੇ ਪਤੀ ਜੰਗਲੀ ਚੀਜ਼ਾਂ ਲੈ ਕੇ ਹੁਣ ਆ ਜਾਣਗੇ। ਉਹ ਹਿਰਨ, ਗੋਹ ਅਤੇ ਜੰਗਲੀ ਸੂਰਾਂ ਨੂੰ ਮਾਰ ਕੇ ਬਹੁਤ ਸਾਰਾ ਮਾਸ ਲਿਆਉਣਗੇ।

**ਲੰਕਾ ਵਰਨਣ ਵੇਖੋ**

ਸਫਾ 774 (6-9) ਉਹ ਮਹਿਲ ਇਕ ਹਵੇਲੀ ਵਾਂਗ ਜਾਪਦਾ ਸੀ। ਉਥੇ ਕਈ ਪ੍ਰਕਾਰ ਦੇ ਚੁਬਾਰੇ ਸਨ। ਉੱਥੇ ਹਜ਼ਾਰਾਂ ਇਸਤਰੀਆਂ ਦਾ ਨਿਵਾਸ ਸੀ। ਕਈ ਤਰ੍ਹਾਂ ਦੇ ਪੰਛੀ ਉਥੇ ਕਲੋਲਾਂ ਕਰ ਰਹੇ ਸਨ। ਅਨੇਕ ਪ੍ਰਕਾਰ ਦੇ ਰਤਨ ਜੜੇ ਹੋਏ ਸਨ। ਉਸ ਮਹਿਲ ਦੇ ਥੰਮ ਹਾਥੀ ਦੰਦ, ਸੋਨਾ, ਸਫਟਿਕ ਮਣੀ, ਚਾਂਦੀ ਅਤੇ ਵੈਦੂਰਯ ਮਣੀ ਨਾਲ ਜੜੇ ਤੇ ਸਜੇ ਹੋਏ ਸਨ ਅਤੇ ਵੇਖਣ ਵਿੱਚ ਬੜੇ ਸੁੰਦਰ ਸਨ। ਉਥੇ ਸੁਰੀਲੇ ਨਗਾੜੇ ਵਜ ਰਹੇ ਸਨ ਅਤੇ ਦਰਵਾਜ਼ਿਆਂ ਉਪਰ ਸੋਨੇ ਦੇ ਬੰਦਨਵਾਰ ਲਟਕ ਰਹੇ ਸਨ। ਸੀਤਾ ਦੇ ਨਾਲ ਰਾਵਣ ਸੋਨੇ ਦੀਆਂ ਪੌੜੀਆਂ ਉੱਪਰ ਚੜ੍ਹਿਆ। ਉਥੇ ਉਸ ਦੇ ਚੁਬਾਰਿਆਂ ਦੇ ਝਰੋਖੇ ਹਾਥੀ ਦੰਦ ਦੇ ਬਣੇ ਹੋਏ ਸਨ। ਉਥੇ ਕਈ ਅਜਿਹੇ ਚੁਬਾਰੇ ਵੀ ਸਨ, ਜਿਨ੍ਹਾਂ ਨੂੰ ਸੋਨੇ ਦੇ ਜੰਗਲੇ ਲੱਗੇ ਹੋਏ ਸਨ।

**ਚਿੰਤਾਗ੍ਰਸਤ ਰਾਮ ਚੰਦਰ**

ਸਫਾ 783 (14-17) ਹੇ ਲਛਮਣ, ਸੀਤਾ ਨੂੰ ਜੰਗਲ ਵਿੱਚ ਇਕੱਲੇ ਛੱਡ ਕੇ ਤੂੰ ਚੰਗਾ ਨਹੀਂ ਕੀਤਾ। ਤੂੰ ਉਨ੍ਹਾਂ ਕਠੋਰ ਰਾਖਸ਼ਾਂ ਨੂੰ ਮੇਰੇ ਕੋਲੋਂ ਬਦਲਾ ਲੈਣ ਦਾ ਮੌਕਾ ਦੇ ਦਿੱਤਾ। ਮੇਰੇ ਦੁਆਰਾ ਖਰ ਦੇ ਮਾਰੇ ਜਾਣ ਕਾਰਨ ਮਾਸਾਹਾਰੀ ਰਾਖਸ਼ ਦੁਖੀ ਸਨ। ਉਨ੍ਹਾਂ ਭਿਅੰਕਰ ਰਾਖਸ਼ਾਂ ਨੇ ਸੀਤਾ ਨੂੰ ਅਵੱਸ਼ ਹੀ ਖਾ ਲਿਆ ਹੋਵੇਗਾ। ਹੇ ਦੁਸ਼ਮਣ ਨੂੰ ਮਾਰ ਮੁਕਾਉਣ ਵਾਲੇ ਲਛਮਣ, ਮੈਂ ਤਾਂ ਬੜੇ ਭਾਰੀ ਸੰਕਟ ਵਿੱਚ ਪੈ ਗਿਆ ਹਾਂ। ਮੈਨੂੰ ਤਾਂ ਹੁਣ ਇਹ ਚਿੰਤਾ ਹੈ ਕਿ ਅਜਿਹੀਆਂ ਮੁਸੀਬਤਾਂ ਦੇ ਆ ਜਾਣ ਕਾਰਨ ਮੈਂ ਕੀ ਕਰਾਂਗਾ।

ਸਫਾ 783 (18) ਭੁਖ ਪਿਆਸ ਅਤੇ ਥਕਾਵਟ ਦੇ ਮਾਰੇ ਸ੍ਰੀਰਾਮ ਦਾ ਮੂੰਹ ਸੁੱਕ ਗਿਆ ਤੇ ਚੇਹਰੇ ਦਾ ਰੰਗ ਫਿੱਕਾ ਪੈ ਗਿਆ।

ਸਫਾ 784 (3) ਹੇ ਲਛਮਣ, ਤੈਨੂੰ ਸੀਤਾ ਤੋਂ ਬਿਨਾਂ ਆਉਂਦੇ ਵੇਖ ਕੇ ਦੂਰੋਂ ਹੀ ਮੇਰੀ ਖੱਬੀ ਅੱਖ ਤੇ ਖੱਬੀ ਬਾਂਹ ਫੜਕਣ ਲੱਗ ਪਈਆਂ ਸਨ ਅਤੇ ਮੇਰਾ ਹਿਰਦਾ ਧੜਕਣ ਲੱਗ ਪਿਆ ਸੀ।

ਸਫਾ 785 (16-19) ਮੇਰੇ ਉੱਪਰ ਤੂੰ ਬਦਨੀਤ ਹੋ ਗਿਆ ਹੈ, ਪਰ ਯਾਦ ਰੱਖੀ ਸ੍ਰੀ ਰਾਮ ਦੇ ਮਰ ਜਾਣ 'ਤੇ ਵੀ ਤੂੰ ਮੈਨੂੰ ਪ੍ਰਾਪਤ ਨਹੀਂ

ਕਰ ਸਕਦਾ। ਤੂੰ ਭਰਤ ਦੇ ਇਸ਼ਾਰੇ ਨਾਲ ਹੀ ਸ੍ਰੀ ਰਾਮ ਦੇ ਨਾਲ ਇਥੇ ਆਇਆ ਹੈਂ। ਇਸ ਲਈ ਸ੍ਰੀ ਰਾਮ ਦੁਆਰਾ ਬੁਲਾਏ ਜਾਣ 'ਤੇ ਵੀ ਤੂੰ ਸਹਾਇਤਾ ਕਰਨ ਲਈ ਉਸ ਕੋਲ ਨਹੀਂ ਜਾਂਦਾ। ਤੂੰ ਛੁਪਿਆ ਹੋਇਆ ਮਿੱਤਰ ਰੂਪੀ ਦੁਸ਼ਮਣ ਹੈ ਅਤੇ ਮੇਰੇ ਕਾਰਨ ਹੀ ਸ੍ਰੀ ਰਾਮ ਨਾਲ ਇੱਥੇ ਆਇਆ। ਤੂੰ ਸਦਾ ਇਸ ਮੌਕੇ ਦੀ ਤਲਾਸ਼ ਵਿੱਚ ਰਹਿੰਦਾ ਹੈਂ ਕਿ ਕਦੋਂ ਸ੍ਰੀ ਰਾਮ ਜਾਣ ਅਤੇ ਕਦੋਂ ਤੂੰ ਮੈਨੂੰ ਪ੍ਰਾਪਤ ਕਰੇ। ਇਸੇ ਲਈ ਤੂੰ ਸ੍ਰੀ ਰਾਮ ਦੀ ਮਦਦ ਲਈ ਨਹੀਂ ਜਾਂਦਾ। (ਉਪਰੋਕਤ ਸ਼ਬਦ ਸੀਤਾ ਦੇ ਹਨ ਜੋ ਉਸ ਨੇ ਲਛਮਣ ਨੂੰ ਕਹੇ ਜਦੋਂ ਰਾਮ ਚੰਦਰ ਜੰਗਲ 'ਚ ਉਸ ਨੂੰ ਕਿਸੇ ਮੁਸੀਬਤ ਵਿੱਚ ਘਿਰਿਆ ਪ੍ਰਤੀਤ ਹੋਇਆ। ਵੇਖਣ ਵਾਲੀ ਗੱਲ ਇਹ ਹੈ ਕਿ ਇੰਨੇ ਅਣਹੋਣੇ ਸ਼ਬਦ ਕਿਵੇਂ ਕਹੇ ਗਏ ?)

787 (1) ਮਾਰੀਚ ਨੂੰ ਮਾਰ ਕੇ ਆਸ਼ਰਮ ਵਲ ਆਉਂਦੇ ਹੋਏ ਸ੍ਰੀ ਰਾਮ ਦੀ ਖੱਬੀ ਅੱਖ ਦਾ ਹੇਠਲਾ ਪਾਸਾ ਚਾਰ ਵਾਰ ਫੜਕਿਆ। ਚੱਲਣ ਲੱਗੇ ਅਚਾਨਕ ਹੀ ਉਨ੍ਹਾਂ ਦਾ ਪੈਰ ਫਿਸਲ ਗਿਆ ਅਤੇ ਸਰੀਰ ਕੰਬਣ ਲੱਗਾ। ਇਸ ਤਰ੍ਹਾਂ ਦੇ ਬਦਸ਼ਗਣਾਂ ਨੂੰ ਵੇਖ ਕੇ ਸ੍ਰੀ ਰਾਮ ਸੋਚੀਂ ਪੈ ਗਏ ਕਿ ਸੀਤਾ ਪਤਾ ਨਹੀਂ ਠੀਕ ਹੈ ਕਿ ਨਹੀਂ।

(ਇਹ ਦ੍ਰਿਸ਼ਟਾਂਤ ਰਾਮ ਚੰਦਰ ਨੂੰ ਇਕ ਅਤਿ ਸਧਾਰਨ ਆਦਮੀ ਸਾਬਤ ਕਰਦਾ ਹੈ ਜੋ ਘਟਨਾਵਾਂ ਨਾਲ ਫੜਕਦਾ, ਕੰਬਦਾ, ਫਿਸਲਦਾ ਹੈ। ਉਸ ਦੀ ਬੇਹੱਦ ਡਾਵਾਂਡੋਲ ਸਥਿਤੀ ਹੇਠਲੇ ਭਾਗ ਵਿੱਚ ਜ਼ਾਹਰ ਹੁੰਦੀ ਹੈ।)

ਸਫਾ 790 (34-36) ਇਸ ਤਰ੍ਹਾਂ ਵਾਰ-ਵਾਰ ਵਿਰਲਾਪ ਕਰਦੇ ਹੋਏ ਰਾਮ ਚੰਦਰ ਜੀ ਜੰਗਲ ਵਿੱਚ ਇਧਰ ਉਧਰ ਦੌੜਦੇ ਫਿਰਦੇ ਸਨ। ਕਦੇ ਤਾਂ ਭੱਜਦੇ-ਭੱਜਦੇ ਉਹ ਡਿੱਗ ਪੈਂਦੇ ਅਤੇ ਕਦੇ ਹਵਾ ਵਾਂਗ ਚੱਕਰ ਕੱਟਣ ਲੱਗਦੇ ਸਨ। ਆਪਣੀ ਪਤਨੀ ਦੀ ਖੋਜ ਵਿੱਚ ਉਹ ਪਾਗਲਾਂ ਵਾਂਗ ਬੜੀ ਤੇਜ਼ੀ ਨਾਲ ਨਦੀਆਂ, ਜੰਗਲਾਂ, ਪਹਾੜਾਂ ਅਤੇ ਝਰਨਿਆਂ ਕੋਲ ਘੁੰਮ ਰਹੇ ਸਨ।

ਸਫਾ 791 (5) ਹੇ ਲਛਮਣ ਸੀਤਾ ਤੋਂ ਬਿਨਾਂ ਮੈਂ ਜਿਉਂਦਾ ਨਹੀਂ ਰਹਿ ਸਕਦਾ। ਸੀਤਾ ਚੁਰਾ ਲਏ ਜਾਣ ਦੀ ਬਹੁਤ ਵੱਡੀ ਚਿੰਤਾ ਨੇ ਮੈਨੂੰ ਘੇਰ ਲਿਆ ਹੈ।

792 (27-32) ਸੀਤਾ ਹਰਣ ਦੇ ਦੁੱਖ ਨਾਲ ਬੇਚੈਨ ਸ੍ਰੀ ਰਾਮ ਇਸ ਤਰ੍ਹਾਂ ਵਿਰਲਾਪ ਕਰਦੇ ਹੋਏ ਉਦਾਸੀ ਅਤੇ ਸੋਗ ਨਾਲ ਘਬਰਾ ਕੇ ਪਲ ਲਈ ਦੁੱਖ ਵਿੱਚ ਡੁੱਬ ਗਏ। ਦੁੱਖ ਹੋਣ ਕਰਕੇ ਕਮਜ਼ੋਰ, ਬੇਸ਼ੁੱਧ, ਚੇਸ਼ਟਾ ਰਹਿਤ, ਬੇਚੈਨ ਅਤੇ ਦੀਨ ਹੋ ਕੇ ਉਹ ਲੰਮੇ-ਲੰਮੇ ਸਾਹ ਲੈਣ ਲੱਗੇ। ਕੰਵਲ ਨੈਣ ਸ੍ਰੀ ਰਾਮ ਵਾਰ-ਵਾਰ ਲੰਮਾ ਸਾਹ ਲੈ ਕੇ 'ਹਾਏ ਪਿਆਰੀ' ਕਹਿ ਕੇ ਉੱਚੀ-ਉੱਚੀ ਰੋਣ ਲੱਗ ਪਏ। ਸ੍ਰੀ ਰਾਮ ਦੀ ਅਜਿਹੀ ਹਾਲਤ ਵੇਖ ਕੇ ਉਨ੍ਹਾਂ ਦੇ ਪਿਆਰੇ ਭਰਾ ਧਰਮਾਤਮਾ ਲਛਮਣ ਨੇ ਹੱਥ ਜੋੜ ਕੇ ਉਨ੍ਹਾਂ ਨੂੰ ਕਈ ਤਰ੍ਹਾਂ ਨਾਲ ਹੌਂਸਲਾ ਦਿੱਤਾ, ਪਰ ਸ੍ਰੀ ਰਾਮ ਪਿਆਰੀ ਸੀਤਾ ਨੂੰ ਨਾ ਵੇਖ ਕੇ ਲਛਮਣ ਦੀਆਂ ਕਹੀਆਂ ਗੱਲਾਂ ਦੀ ਉਪੇਖਿਆ ਕਰਕੇ ਵਾਰ-ਵਾਰ ਉੱਚੀ ਆਵਾਜ਼ ਵਿੱਚ ਰੋਣ ਲੱਗੇ।

795 (3-5) ਪਹਿਲੇ ਜਨਮ ਵਿੱਚ ਮੈਂ ਜ਼ਰੂਰ ਹੀ ਬਹੁਤ ਪਾਪ ਕੀਤੇ ਹੋਣੇ ਹਨ ਜੋ ਕਿ ਉਨ੍ਹਾਂ ਦਾ ਫਲ ਮੈਨੂੰ ਅੱਜ ਭੋਗਣਾ ਪੈ ਰਿਹਾ ਹੈ ਅਤੇ ਇਸੇ ਕਾਰਨ ਮੇਰੇ ਉੱਪਰ ਇਕ ਤੋਂ ਬਾਅਦ ਇੱਕ ਦੁੱਖ ਪੈ ਰਿਹਾ ਹੈ। ਪਹਿਲਾਂ ਰਾਜ ਗੱਦੀ ਦਾ ਤਿਆਗ, ਫੇਰ ਆਪਣੇ ਰਿਸ਼ਤੇਦਾਰਾਂ ਤੋਂ ਵਿਛੋੜਾ, ਫੇਰ ਪਿਤਾ ਦੀ ਮੌਤ, ਮਾਂ ਤੋਂ ਵਿਛੋੜਾ। ਇਨ੍ਹਾਂ ਗੱਲਾਂ ਨੂੰ ਜਦ ਮੈਂ ਯਾਦ ਕਰਦਾ ਹਾਂ ਤਾਂ ਮੇਰਾ ਮਨ ਸੋਗ ਨਾਲ ਭਰ ਜਾਂਦਾ ਹੈ। ਹੇ ਲਛਮਣ, ਇਸ ਸੁੰਨੇ ਜੰਗਲ ਵਿੱਚ ਆ ਕੇ ਮੈਂ ਸਭ ਦੁੱਖਾਂ ਨੂੰ ਭੁੱਲ ਗਿਆ ਸੀ, ਪਰ ਸੀਤਾ ਦੇ ਵਿਛੜ ਜਾਣ ਨਾਲ ਮੇਰੇ ਭੁੱਲੇ ਹੋਏ ਦੁੱਖ ਫੇਰ ਉਸੇ ਤਰ੍ਹਾਂ ਨਵੇਂ ਹੋ ਗਏ ਹਨ, ਜਿਵੇਂ ਲੱਕੜੀ ਦੀ ਰਗੜ ਨਾਲ ਅੱਗ ਬਲ ਉੱਠਦੀ ਹੈ।

(ਰਾਮ ਚੰਦਰ ਨੂੰ ਬ੍ਰਹਮਾਂ ਦਾ ਅਵਤਾਰ ਮੰਨਿਆ ਗਿਆ ਹੈ, ਜਿਸ ਨੇ ਰਾਖਸ਼ਾਂ ਨੂੰ ਖਤਮ ਕਰਨ ਲਈ ਜਨਮ ਲਿਆ। ਪ੍ਰੰਤੂ ਰਾਮ ਚੰਦਰ ਤਾਂ ਆਪਣੇ-ਆਪ ਨੂੰ ਪਿਛਲੇ ਜਨਮ ਵਿੱਚ ਕੀਤੇ ਗਏ ਪਾਪਾਂ ਨਾਲ ਜੋੜਦਾ ਹੈ।)

801 (51-53) ਵੇਖੋ ਸੀਤਾ ਦੇ ਹਰਣ ਦੇ ਸਮੇਂ ਇਸ ਜੰਗਲ ਵਿੱਚ ਧਰਮ ਨੇ ਵੀ ਉਸ ਦੀ ਰਖਿਆ ਨਹੀਂ ਕੀਤੀ। ਹੇ ਲਛਮਣ, ਮਰਨ ਵੇਲੇ ਜੇ ਸੀਤਾ ਦੀ ਕਿਸੇ ਨੇ ਰੱਖਿਆ ਨਹੀਂ ਕੀਤੀ ਤਾਂ ਇਸ ਸੰਸਾਰ ਵਿਚ ਦਿਬ ਸ਼ਕਤੀ ਵਾਲਾ ਕੌਣ ਵਿਅਕਤੀ ਮੇਰਾ ਕੁਝ ਸੰਵਾਰ ਸਕਦਾ ਹੈ ?

(ਰਾਮ ਚੰਦਰ ਕਿਸੇ ਦੂਸਰੀ ਸ਼ਕਤੀ ਦੇ ਆਸਰੇ ਲਈ ਬੇਸਬਰ ਹੈ। ਉਹ ਧਰਮ ਜਾਂ ਕਿਸੇ ਵਿਅਕਤੀ ਤੋਂ ਪਰਿਵਾਰ ਦੀ ਅਤੇ ਆਪਣੀ ਰੱਖਿਆ ਦੀ ਤਮੰਨਾ ਕਰਦਾ ਹੈ।)

ਦੂਜੇ ਪਾਸੇ ਪਹਿਲੇ ਤੋਂ ਉਲਟ ਕਿੱਡਾ ਅਜੀਬ ਕਿਸਮ ਦਾ ਇਹ ਦ੍ਰਿਸ਼ਟਾਂਤ ਹੈ;

802 (61-63) ਜੇ ਦੇਵਤੇ ਸੀਤਾ ਨੂੰ ਠੀਕ-ਠਾਕ ਮੈਨੂੰ ਵਾਪਸ ਨਹੀਂ ਕਰਨਗੇ ਤਾਂ ਮੈਂ ਤਿੰਨਾਂ ਲੋਕਾਂ ਵਿੱਚ ਪਰਲੋ ਲਿਆ ਦੇਵਾਂਗਾ। ਹੇ ਲਛਮਣ, ਮੈਂ ਹੁਣੇ ਉਨ੍ਹਾਂ ਨੂੰ ਆਪਣੀ ਤਾਕਤ ਵਿਖਾ ਦੇਵਾਂਗਾ। ਆਕਾਸ਼ ਵਿੱਚ ਜਾ ਕੇ ਵੀ ਕੋਈ ਨਹੀਂ ਬਚ ਸਕੇਗਾ। ਮੇਰੇ ਧਨੁਸ਼ ਤੋਂ ਛੁਟੇ ਹੋਏ ਤੀਰਾਂ ਨਾਲ ਸਾਰੇ ਪ੍ਰਾਣੀ ਦੁਖੀ ਹੋਣਗੇ। ਪਸ਼ੂ, ਪੰਛੀ ਸਭ ਮੇਰੇ ਤੀਰਾਂ ਨਾਲ ਫੱਟੜ ਹੋ ਕੇ ਅਤੇ ਘਬਰਾ ਕੇ ਨਸ਼ਟ ਹੋ ਜਾਣਗੇ।

802 (64-70) ਹੇ ਲਛਮਣ, ਵੇਖੀਂ ਅੱਜ ਸਾਰਾ ਸੰਸਾਰ ਘਬਰਾ ਕੇ ਮਰਿਆਦਾ ਨੂੰ ਤਿਆਗ ਦੇਵੇਗਾ। ਸੀਤਾ ਲਈ ਮੈਂ ਆਪਣੇ ਧਨੁਸ਼ ਦੀ ਡੋਰ ਕੰਨ ਤੱਕ ਖਿੱਚ ਕੇ ਜੀਵ ਲੋਕ ਲਈ ਨਾ ਸਹੇ ਜਾਣ ਵਾਲੇ ਤੀਰ ਛਡਾਂਗਾ ਅਤੇ ਸਾਰੇ ਸੰਸਾਰ ਨੂੰ ਪਿਸ਼ਾਚਾਂ ਅਤੇ ਰਾਖਸ਼ਾਂ ਤੋਂ ਰਹਿਤ ਕਰ ਦੇਵਾਂਗਾ। ਅੱਜ ਮੇਰੇ ਇਨ੍ਹਾਂ ਤੀਰਾਂ ਦੀ ਮਹਿਮਾ ਨੂੰ, ਜਿਨ੍ਹਾਂ ਨੂੰ ਮੈਂ ਕਰੋਧ ਨਾਲ ਭਰ ਕੇ ਚਲਾਵਾਂਗਾ ਅਤੇ ਜੋ ਬਹੁਤ ਦੂਰ ਤੱਕ ਜਾਣਗੇ, ਦੇਵਤਾ ਲੋਕ ਦੇਖਦੇ ਰਹਿ ਜਾਣਗੇ। ਦੇਵਤੇ, ਪਿਸ਼ਾਚ, ਰਾਖਸ਼-ਇਹ ਸਭ ਕਰੋਧ ਨਾਲ ਤ੍ਰਿਲੋਕੀ ਦਾ ਨਾਸ਼ ਕਰਨ ਵਾਲੇ ਮੇਰੇ ਸਾਹਮਣੇ ਟਿਕ ਨਹੀਂ ਸਕਣਗੇ। ਦੇਵਤਿਆਂ, ਦਾਨਵਾਂ, ਯਕਸ਼ਾਂ ਅਤੇ ਰਾਖਸ਼ਾਂ ਦੇ ਵੀ ਜਿਹੜੇ ਲੋਕ ਹਨ, ਉਹ ਮੇਰੇ ਤੀਰਾਂ ਦੀ ਚੋਟ ਨਾਲ ਟੁਕੜੇ-ਟੁਕੜੇ ਹੋ ਕੇ ਥੱਲੇ ਡਿੱਗ ਪੈਣਗੇ। ਅੱਜ ਮੈਂ ਆਪਣੇ ਤੀਰਾਂ ਨਾਲ ਇਨ੍ਹਾਂ ਸਾਰੇ ਲੋਕਾਂ ਨੂੰ ਮਰਿਆਦਾ ਰਹਿਤ ਕਰ ਦੇਵਾਂਗਾ। ਜੇ ਦੇਵਤੇ ਮੇਰੀ ਸੀਤਾ ਨੂੰ ਭਾਵੇਂ ਉਹ ਹਰ ਲਈ ਗਈ ਹੋਵੇ ਜਾਂ ਮਰ ਗਈ ਹੋਵੇ, ਠੀਕ-ਠਾਕ ਵਾਪਸ ਨਹੀਂ ਕਰਨਗੇ ਤਾਂ ਮੈਂ ਜੜ ਚੇਤਨ-ਸੰਸਾਰ ਨੂੰ ਹੀ ਨਹੀਂ ਸਗੋਂ ਤਿੰਨਾਂ ਲੋਕਾਂ ਨੂੰ ਆਪਣੇ ਤੀਰਾਂ ਨਾਲ ਨਸ਼ਟ ਕਰ ਦੇਵਾਂਗਾ।

803 (75-76) ਹੇ ਲਛਮਣ, ਜਿਵੇਂ ਬੁਢੇਪੇ ਨੂੰ, ਮੌਤ ਦੇ ਸਮੇਂ ਨੂੰ ਅਤੇ ਕਿਸਮਤ ਨੂੰ ਕੋਈ ਰੋਕ ਨਹੀਂ ਸਕਦਾ, ਉਸੇ ਤਰ੍ਹਾਂ ਗੁੱਸੇ ਨਾਲ

ਭਰੇ ਹੋਏ ਮੈਨੂੰ ਵੀ ਨਿਸ਼ਚੇ ਹੀ ਕੋਈ ਕਿਸੇ ਤਰ੍ਹਾਂ ਰੋਕ ਨਹੀਂ ਸਕਦਾ। ਸੁਹਣੇ ਦੰਦਾਂ ਵਾਲੀ ਤੇ ਕਿਸੇ ਤਰ੍ਹਾਂ ਦੀ ਬੁਰਿਆਈ ਤੋਂ ਰਹਿਤ ਸੀਤਾ ਜੇ ਮੈਨੂੰ ਨਾ ਮਿਲੀ ਤਾਂ ਮੈਂ ਗੰਧਰਵ, ਮਨੁੱਖ ਪੰਨਗੇ (ਸੱਪ) ਅਤੇ ਪਹਾੜਾਂ ਸਹਿਤ ਸਾਰੇ ਸੰਸਾਰ ਨੂੰ ਨਸ਼ਟ ਕਰ ਦੇਵਾਂਗਾ।

ਅਗਲੇ ਹੀ ਪਲ ਰਾਮ ਚੰਦਰ ਦੀ ਇਹ ਸਥਿਤੀ ਹੈ; 809 (21) ਧੀਰਜ ਵਾਲੇ ਹੁੰਦੇ ਹੋਏ ਸ੍ਰੀ ਰਾਮ ਦਾ ਦੁੱਖ ਦੁੱਗਣਾ ਹੋ ਗਿਆ ਅਤੇ ਉਹ ਜ਼ਮੀਨ ਉਪਰ ਡਿੱਗ ਕੇ ਲਛਮਣ ਸਮੇਤ ਰੋਣ ਲੱਗੇ।

**ਬਦਕਿਸਮਤ ਰਾਮ**

809 (23-29) ਰਾਜ ਗੱਦੀ ਤੋਂ ਉਤਰਨਾ, ਬਨਵਾਸ, ਸੀਤਾ ਹਰਣ ਅਤੇ ਇਸ ਪੰਛੀ ਦੀ ਮੌਤ ਇਹ ਸਭ ਮੇਰੇ ਖੋਟੇ ਭਾਗਾਂ ਦਾ ਹੀ ਨਤੀਜਾ ਹੈ। ਮੇਰੇ ਇਹ ਖੋਟੇ ਭਾਗ ਵੀ ਜੇ ਚਾਹੁਣ ਤਾਂ ਅੱਗ ਨੂੰ ਵੀ ਸੁਆਹ ਕਰ ਸਕਦੇ ਹਨ। ਮੈਂ ਆਪਣੇ ਭਾਗਾਂ ਦਾ ਕੀ ਵਰਨਣ ਕਰਾਂ? ਜੇ ਮੈਂ ਆਪਣੇ ਦੁੱਖ ਦੀ ਸ਼ਾਂਤੀ ਵਾਸਤੇ ਸਮੁੰਦਰ ਵਿੱਚ ਵੀ ਛਾਲ ਮਾਰਾਂ ਤਾਂ ਉਹ ਵੀ ਮੇਰੇ ਖੋਟੇ ਭਾਗਾਂ ਨਾਲ ਸੁੱਕ ਜਾਵੇਗਾ। ਇਸ ਜੜ੍ਹ ਚੇਤਨਾ ਸੰਸਾਰ ਵਿੱਚ ਮੇਰੇ ਵਰਗਾ ਬਦਨਸੀਬ ਹੋਰ ਕੋਈ ਨਹੀਂ ਹੈ, ਕਿਉਂਕਿ ਇਸ ਬਦਕਿਸਮਤੀ ਦੇ ਕਾਰਨ ਹੀ ਮੈਨੂੰ ਮਹਾਨ ਦੁੱਖ ਰੂਪੀ ਜਾਲ ਵਿੱਚ ਫਸਣਾ ਪਿਆ ਹੈ। ਇਹ ਗਿੱਧਾ ਦਾ ਰਾਜਾ ਜਟਾਯੂ ਮੇਰੇ ਪਿਤਾ ਦਾ ਮਿੱਤਰ ਹੈ। ਮੇਰੀ ਬਦਕਿਸਮਤੀ ਕਾਰਨ ਹੀ ਇਹ ਜ਼ਮੀਨ ਉੱਪਰ ਡਿਗਿਆ ਪਿਆ ਹੈ।

809 (28) ਮੇਰੀ ਪ੍ਰਾਣਾਂ ਤੋਂ ਵੀ ਵੱਧ ਪਿਆਰੀ ਸੀਤਾ ਕਿੱਥੇ ਹੈ? ਇਹ ਕਹਿ ਕੇ ਸ੍ਰੀ ਰਾਮ ਜ਼ਮੀਨ ਉਪਰ ਡਿੱਗ ਪਏ।

ਕੋਈ ਆਮ ਵਿਅਕਤੀ ਤੇਜੱਸਵੀ ਰਾਮ ਅਤੇ ਲਛਮਣ ਨੂੰ ਹੇਠ ਲਿਖੀ ਅਕਲ ਸਿਖਾਉਂਦਾ ਹੈ।

882 (6-9) ਹੇ ਰਾਮ, ਸੁਣੋ ਮੈਂ ਹੁਣ ਦੱਸਦਾ ਹਾਂ ਕਿ ਸੀਤਾ ਕਿਵੇਂ ਮਿਲੇਗੀ। ਇਸ ਸੰਸਾਰ ਵਿਚ ਕੰਮ ਕਰਨ ਦੇ ਛੇ ਨਿਯਮ ਹਨ, ਸੰਧੀ (ਮੇਲ), ਵਿਗ੍ਰਹ (ਲੜਾਈ), ਯਾਨ (ਦੁਸ਼ਮਣ ਉੱਤੇ ਹਮਲਾ ਕਰਨਾ), ਆਸਨ (ਵੈਰੀ ਦੇ ਸਾਹਮਣੇ ਫੌਜਾਂ ਨੂੰ ਰੋਕ ਲੈਣਾ), ਦਵੈਦੀਭਾਵ (ਪਰਸਪਰ ਇਕ ਦੂਜੇ ਨੂੰ ਲੜਾ ਦੇਣਾ) ਅਤੇ ਸੰਸ੍ਰਯ (ਕਿਸੇ ਦੀ ਮਦਦ ਲੈਣੀ)। ਉੱਤਮ ਪੁਰਸ਼ ਇਨ੍ਹਾਂ ਦੀ ਸਹਾਇਤਾ ਨਾਲ ਹੀ ਸਭ ਗੱਲਾਂ ਉੱਪਰ ਵਿਚਾਰ ਕਰਦੇ ਹਨ। ਜਿਸ ਮਨੁੱਖ ਨੂੰ ਮੁਸੀਬਤ ਘੇਰ ਲੈਂਦੀ ਹੈ, ਉਸ ਦੀ ਦੁਰਦਸ਼ਾ ਹੀ ਹੁੰਦੀ ਚਲੀ ਜਾਂਦੀ ਹੈ। ਤੁਸੀਂ ਦੋਵੇਂ ਰਾਮ ਅਤੇ ਲਛਮਣ, ਮੁਸੀਬਤ ਨਾਲ ਘਿਰੇ ਹੋਏ ਹੋ। ਤੁਸੀਂ ਅਵੱਸ਼ ਹੀ ਉਸ (ਸੁਗਰੀਵ) ਨਾਲ ਮਿੱਤਰਤਾ ਕਰ ਲਉ। ਬਿਨਾਂ ਮਿੱਤਰਤਾ ਕੀਤੇ ਤੁਹਾਡੇ ਕੰਮ ਵਿਚ ਸਫਲਤਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਮੇਰਾ ਵਿਚਾਰ ਹੈ।

832 (10) ਹੇ ਰਾਮ ਸੁਣੋ, ਮੈਂ ਦਸ ਰਿਹਾ ਹਾਂ ਕਿ ਸੁਗਰੀਵ ਨਾਂ ਦਾ ਇਕ ਵਾਨਰ ਹੈ, ਜਿਸ ਨੂੰ ਇੰਦਰ ਦੇ ਪੁੱਤਰ ਬਾਲੀ ਨੇ, ਜੋ ਕਿ ਉਸ ਦਾ ਭਰਾ ਹੈ, ਗੁੱਸੇ ਵਿਚ ਆ ਕੇ ਘਰੋਂ ਕੱਢ ਦਿੱਤਾ ਹੈ।

821, 823 (13-14) ਉਸ ਮਹਾਂਬਲੀ ਨੂੰ ਉਸ ਦੇ ਵੱਡੇ ਭਰਾ ਬਾਲੀ ਨੇ ਰਾਜ ਪਿੱਛੇ ਬਾਹਰ ਕੱਢ ਦਿੱਤਾ ਹੈ। ਨਿਸ਼ਚੈ ਹੀ ਉਹ ਤੁਹਾਡੇ ਨਾਲ ਮਿੱਤਰਤਾ ਕਰੇਗਾ ਅਤੇ ਸੀਤਾ ਨੂੰ ਢੂੰਡਣ ਵਿਚ ਤੁਹਾਡੀ ਸਹਾਇਤਾ ਕਰੇਗਾ। ਹੇ ਰਾਮ, ਤੁਸੀਂ ਦੁਖੀ ਨਾ ਹੋਵੋ।

823 (16-17) ਹੇ ਸੂਰਬੀਰ, ਉਸ ਮਹਾਂਬਲੀ ਸੁਗਰੀਵ ਕੋਲ ਜਲਦੀ ਜਾਉ। ਅੱਜ ਜਲਦੀ ਹੀ ਉਸ ਕੋਲ ਜਾ ਕੇ ਉਸ ਨਲ ਦੋਸਤੀ ਗੰਢ ਲਉ। ਤੁਸੀਂ ਅੱਗ ਨੂੰ ਗਵਾਹ ਬਣਾ ਕੇ ਮਿੱਤਰਤਾ ਕਰਨਾ ਤਾਂ ਜੋ ਬਾਅਦ ਵਿਚ ਝਗੜਾ ਨਾ ਹੋਵੇ। ਇਹ ਵੀ ਯਾਦ ਰੱਖਣਾ ਕਿ ਵਾਨਰਾਂ ਦੇ ਰਾਜਾ ਸੁਗਰੀਵ ਦਾ ਤੁਸੀਂ ਕਦੇ ਵੀ ਅਪਮਾਨ ਨਾ ਕਰਨਾ।

825 (13-14) ਹੇ ਰਾਮ, ਤੁਸੀਂ ਉਨ੍ਹਾਂ ਘਿਉ ਦੇ ਡਲਿਆਂ ਵਰਗੇ ਮੋਟੇ-ਮੋਟੇ ਪੰਛੀਆਂ ਨੂੰ ਅਤੇ ਰੋਹਿਤ, ਵਕਰ, ਤੁੰਡ ਅਤੇ ਨਾਲ ਨਾਂ ਦੀਆਂ ਮੱਛੀਆਂ ਨੂੰ ਮਾਰ-ਮਾਰ ਕੇ ਖਾਣਾ। ਹੇ ਰਾਮ, ਪੰਪਾਂ ਵਿਚ ਰਹਿਣ ਵਾਲੀਆਂ ਮੱਛੀਆਂ ਦੇ ਪੰਖ ਨਹੀਂ ਹਨ। ਉਹ ਬੜੀਆਂ ਮੋਟੀਆਂ, ਮੋਟੀ ਚਮੜੀ ਵਾਲੀਆਂ ਅਤੇ ਕੰਡੇਦਾਰ ਹਨ। ਅਜਿਹੀਆਂ ਮੱਛੀਆਂ ਨੂੰ ਕੰਡੇ ਵਿਚ ਵਿੰਨ੍ਹ ਕੇ ਅੱਗ ਉੱਤੇ ਭੁੰਨ ਕੇ ਬੜੇ ਚਾਅ ਨਾਲ ਲਛਮਣ ਤੁਹਾਨੂੰ ਦੇਣਗੇ। ਇਸ ਤਰ੍ਹਾਂ ਤੁਸੀਂ ਕੰਵਲ ਫੁੱਲਾਂ ਦੇ ਵਿਚਕਾਰ ਘੁੰਮ ਰਹੀਆਂ ਬਹੁਤ ਸਾਰੀਆਂ ਮੱਛੀਆਂ ਖਾਉਗੇ।

823 (19-23) ਭਾਵੇਂ ਉਸ ਦਾ ਕੰਮ ਪੂਰਾ ਹੋਵੇ ਜਾਂ ਨਾ ਹੋਵੇ, ਉਹ ਤੁਹਾਡੀ ਸਹਾਇਤਾ ਜ਼ਰੂਰ ਕਰੇਗਾ। ਉਹ ਰਿਕਸ਼ਰਾਜ ਨਾਂ ਦੇ ਵਾਨਰ ਦਾ ਬੇਟਾ ਹੈ। ਉਹ ਭਰਾ ਦੇ ਡਰ ਦੇ ਮਾਰੇ ਪੰਪਾ ਨਾਂ ਦੇ ਸਰੋਵਰ ਦੇ ਕਿਨਾਰੇ ਘੁੰਮਦਾ ਹੈ। ਉਹ ਸੂਰਜ ਦਾ ਸੱਕਾ ਪੁੱਤਰ ਹੈ। ਉਹ ਬਾਲੀ ਨਾਲ ਦੁਸ਼ਮਣੀ ਹੋਣ ਕਰਕੇ ਬੜਾ ਦੁਖੀ ਰਹਿੰਦਾ ਹੈ। ਤੁਸੀਂ ਸਾਰੇ ਹਥਿਆਰ ਰੱਖ ਕੇ ਰਿਸ਼ਯਮੂਕ ਪਰਬਤ 'ਤੇ ਰਹਿਣ ਵਾਲੇ ਵਾਨਰ ਨਾਲ ਜ਼ਰੂਰ ਮਿੱਤਰਤਾ ਕਰੋ, ਕਿਉਂਕਿ ਵਾਨਰਾਂ ਵਿਚ ਹਾਥੀ ਵਰਗਾ ਉਹ ਸੁਗਰੀਵ ਮਨੁੱਖਾਂ ਨੂੰ ਖਾ ਜਾਣ ਵਾਲੇ ਰਾਖਸ਼ਾਂ ਦੀਆਂ ਸਭ ਥਾਵਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਹੇ ਰਾਮ ਸੰਸਾਰ ਵਿਚ ਕੋਈ ਵੀ ਥਾਂ ਅਜਿਹੀ ਨਹੀਂ, ਜਿਸ ਨੂੰ ਉਹ ਨਾ ਜਾਣਦਾ ਹੋਵੇ।

(ਸੁਗਰੀਵ ਦਰਾਵੜ ਰਾਜੇ ਬਾਲੀ ਦਾ ਛੋਟਾ ਭਾਈ ਹੈ, ਜੋ ਹਰ ਚੀਜ਼ ਦਾ ਭੇਤੀ ਹੈ।)

**ਕਾਮ ਪੀੜਤ ਰਾਮ**

837 (34-37) ਹੇ ਲਛਮਣ, ਮੈਂ ਚਿੰਤਾ ਅਤੇ ਦੁੱਖ ਨਾ ਪੀੜਤ ਹਾਂ। ਉਹ ਮ੍ਰਿਗਨੈਣੀ ਸੀਤਾ ਮੈਨੂੰ ਵਧੇਰੇ ਦੁਖੀ ਕਰ ਰਹੀ ਹੈ। ਇਹ ਮੋਰ ਹਵਾ ਵਿਚ ਕੰਬ ਰਹੇ ਅਤੇ ਫੈਲੇ ਖੰਭਾਂ ਵਿਚ ਇਧਰ-ਉਧਰ ਨੱਚਦੇ ਹੋਏ ਬੜੇ ਸੁਹਣੇ ਭਾਸ ਰਹੇ ਹਨ। ਉਨ੍ਹਾਂ ਦੇ ਫੈਲੇ ਹੋਏ ਖੰਭ ਬਲੌਰ ਮਣੀ ਦੇ ਬਣੇ ਝਰੋਖਿਆਂ ਵਾਂਗ ਜਾਪ ਰਹੇ ਹਨ। ਮੋਰਨੀਆਂ ਨਾਲ ਘਿਰੇ ਹੋਏ ਇਹ ਮਦਹੋਸ਼ ਮੋਰ ਕਾਮ ਤੋਂ ਸਤੇ ਹੋਏ ਮੇਰੀ ਕਾਮ-ਪੀੜ ਨੂੰ ਹੋਰ ਅਧਿਕ ਵਧਾ ਰਹੇ ਹਨ। ਹੇ ਲਛਮਣ ਉਹ ਵੇਖੋ ਪਹਾੜ ਦੀ ਚੋਟੀ 'ਤੇ ਮੋਰ ਨਚ ਰਿਹਾ ਹੈ ਤੇ ਆਪਣੇ ਨਰ ਦੇ ਨਾਲ ਉਹ ਮੋਰਨੀ ਦੀ ਕਾਮ ਵਾਸ਼ਨਾ ਤੋਂ ਪੀੜਿਤ ਹੋ ਕੇ ਨੱਚ ਰਹੀ ਹੈ।

838 (41-43) ਵੇਖੋ ਇਹ ਮੋਰਨੀ ਕਾਮ ਵਾਸਨਾ ਨਾਲ ਆਪਣੇ ਸਵਾਮੀ ਨਰ ਮੋਰ ਅੱਗੇ ਆ ਖਲੋਤੀ। ਵੱਡੀਆਂ-ਵੱਡੀਆਂ ਅੱਖਾਂ ਵਾਲੀ ਉਹ ਸੀਤਾ ਵੀ, ਜੇ ਉਸ ਦਾ ਅਪਹਰਣ ਨਾ ਹੋਇਆ ਹੁੰਦਾ ਤਾਂ ਇਸੇ ਤਰ੍ਹਾਂ ਪਿਆਰ ਭਾਵ ਅਤੇ ਆਦਰ ਸਹਿਤ ਮੇਰੇ ਕੋਲ ਆ ਜਾਂਦੀ।

839 (55-58) ਇਨ੍ਹਾਂ ਉੱਤੇ ਪੰਛੀਆਂ ਦੀ ਇਹ ਚਹਿਕ (ਵਿਰਹੀ ਲੋਕਾਂ ਦੀ) ਕਾਮ ਭਾਵਨਾ ਨੂੰ ਵਧਾ ਦੇਣ ਵਾਲੀ ਹੈ। ਹਵਾ

ਦੁਆਰਾ ਝੰਜੋੜੇ ਗਏ ਤਿਲਕ ਬ੍ਰਿਛ ਦੇ ਫੁੱਲਾਂ ਦੇ ਗੁੱਛੇ (ਮੰਜਰੀ) ਵੱਲ ਇਹ ਭੌਰਾ ਤੇਜ਼ੀ ਨਾਲ ਇਉਂ ਅੱਗੇ ਵਧ ਰਿਹਾ ਹੈ ਜਿਵੇਂ ਕਿ ਉਹ ਮੰਜਰੀ ਕਾਮ ਭਾਵਨਾ ਦੀ ਮਸਤੀ ਨਾਲ ਕੰਬ ਰਹੀ, ਉਸ ਦੀ ਪ੍ਰਿਯਾ ਹੋਵੇ। ਇਹ ਅਸ਼ੋਕ ਬ੍ਰਿਛ ਬਿਰਹੀ ਕਮੀ ਪੁਰਸ਼ਾਂ ਨੂੰ ਬਾਹਲਾ ਦੁਖੀ ਕਰਦਾ ਹੈ।

842 (92−93) ਇਹ ਬੱਤਖ ਪੰਪਾ ਸਰੋਵਰ ਦੇ ਸਵੱਛ ਜਲ ਵਿਚ ਦਾਖਲ ਹੋ ਕੇ ਆਪਣੀ ਪ੍ਰਿਯਾ ਨਾਲ ਆਨੰਦ ਮਾਣ ਰਿਹਾ ਹੈ। ਇਹ ਪੰਛੀ ਜਿਵੇਂ ਮੇਰੀ ਕਾਮ ਭਾਵਨਾ ਨੂੰ ਜਗਾ ਰਿਹਾ ਹੈ। ਗੰਗਾ ਨਦੀ ਵਾਂਗ ਸੁੰਦਰ ਇਹ ਪੰਪਾ ਸਰੋਵਰ ਦੀ ਸ਼ੋਭਾ ਮਨ ਨੂੰ ਮੋਹ ਲੈਣ ਵਾਲੀ ਹੈ।

**ਲਛਮਣ ਮਹਾਂ ਤੇਜੱਸਵੀ ਭਰਾ ਨੂੰ ਅਕਲ ਦੀ ਗੱਲ ਸਿਖਾਉਂਦਾ ਹੈ**

845 (120−122) ਹੇ ਭਾਈ, ਉਤਸ਼ਾਹ ਹੀ ਬਲਵਾਨ ਹੁੰਦਾ ਹੈ। ਉਤਸਾਹ ਤੋਂ ਵੱਧ ਕੇ ਕੋਈ ਵੀ ਪਦਾਰਥ ਦੁਰਲੱਭ ਨਹੀਂ ਹੁੰਦਾ। ਉਤਸ਼ਾਹਪੂਰਣ ਮਨੁੱਖ ਦੁੱਖਾਂ ਵਿਚ ਵੀ ਆਪਣਾ ਹੌਸਲਾ ਨਹੀਂ ਛੱਡਦੇ। ਅਸੀਂ ਕੇਵਲ ਉਤਸ਼ਾਹ ਦਾ ਸਹਾਰਾ ਲੈ ਕੇ ਹੀ ਸੀਤਾ ਨੂੰ ਮੁੜ ਪ੍ਰਾਪਤ ਕਰਨ ਵਿਚ ਸਫਲ ਹੋ ਸਕਦੇ ਹਾਂ। ਸ਼ੋਕ ਜਾਂ ਦੁੱਖ ਦੇ ਭਾਵ ਨੂੰ ਪਿੱਛੇ ਛੱਡ ਕੇ ਤੁਸੀਂ ਕਾਮੀ ਅਥਵਾ ਬਿਰਹੀ ਮਨੁੱਖਾਂ ਵਾਲੇ ਵਿਵਹਾਰ ਦਾ ਤਿਆਗ ਕਰੋ।

852 (20−22) ਮੈਂ ਵੀ ਵਾਨਰ ਹਾਂ ਤੇ ਮੇਰਾ ਨਾਂ ਹਨੂੰਮਾਨ ਹੈ। ਉਹ ਧਰਮਾਤਮਾ ਸੁਗਰੀਵ ਤੁਸਾਂ ਦੋਹਾਂ ਨਾਲ ਦੋਸਤੀ ਕਰਨਾ ਚਾਹੁੰਦਾ ਹੈ। ਮੈਂ ਉਸ ਦਾ ਮੰਤਰੀ ਹਾਂ। ਮੈਂ ਵਾਯੂ ਦੇਵਤਾ ਦਾ ਪੁੱਤਰ ਵਾਨਰ ਹਾਂ। ਮੈਂ ਆਪਣੀ ਇੱਛਾ ਅਨੁਸਾਰ ਜਿਥੇ ਚਾਹਵਾਂ ਜਾ ਸਕਦਾ ਹਾਂ ਅਤੇ ਜੋ ਰੂਪ ਚਾਹਵਾਂ ਧਾਰ ਸਕਦਾ ਹਾਂ। ਸੁਗਰੀਵ ਦਾ ਹਿਤ ਕਰਨ ਦੇ ਮਨੋਰਥ ਨਾਲ ਮੈਂ ਇਸ ਵੇਲੇ ਇਕ ਭਿਕਸ਼ੂ ਦਾ ਕਪਟੀ ਭੇਖ ਧਾਰ ਕੇ ਰਿਸ਼ਯਮੂਕ ਪਰਬਤ ਤੋਂ ਇਥੇ ਆਇਆ ਹਾਂ। (ਹਨੂੰਮਾਨ ਵੀ ਵਾਨਰ ਦਰਾਵੜ ਜਾਤੀ ਵਿਚੋਂ ਹੈ ਜੋ ਸਮਾਜਿਕ ਤੌਰ 'ਤੇ ਕੇਸਰੀਨ ਦਾ ਬੇਟਾ ਹੈ। ਉਹ ਸੁਗਰੀਵ ਪੱਖੀ ਹੈ ਤੇ ਰਾਮ ਨਾਲ ਦੋਸਤੀ ਕਰਨ ਦਾ ਇੱਛਾਵਾਨ ਹੈ।)

**ਵਡਿਆਉਣ ਅਤੇ ਮਿੱਤਰਤਾ ਦੀ ਨੀਤੀ ਤਿਆਰ ਹੋਈ**

853 (33−37) ਹੇ ਨਿਰਪਾਪ ਲਛਮਣ, ਜਿਸ ਰਾਜਾ ਕੋਲ ਇਹੋ ਜਿਹਾ ਦੂਤ ਨਾ ਹੋਵੇ ਉਸ ਰਾਜਾ ਨੂੰ ਆਪਣੇ ਕੰਮਾਂ ਵਿਚ ਸਫਲਤਾ ਕਿਵੇਂ ਪ੍ਰਾਪਤ ਹੋ ਸਕਦੀ ਹੈ। ਜਿਸ ਦੇ ਕੰਮ ਨੂੰ ਪੂਰਾ ਕਰਨ ਵਾਲੇ ਇਹੋ ਜਿਹੇ ਸ਼੍ਰੇਸ਼ਟ ਗੁਣਾਂ ਨਾਲ ਭਰਪੂਰ ਦੂਤ ਹੁੰਦੇ ਹਨ, ਉਹ ਰਾਜਾ ਦੇ ਸਭ ਮਨੋਰਥ ਉਨ੍ਹਾਂ ਦੂਤਾਂ ਦੀ ਗੱਲਬਾਤ ਰਾਹੀਂ ਹੀ ਸਫਲ ਹੋ ਜਾਂਦੇ ਹਨ। ਸ੍ਰੀ ਰਾਮ ਦੀ ਇਹ ਗੱਲ ਸੁਣ ਕੇ ਗੱਲਬਾਤ ਕਰਨ ਵਿਚ ਚਤੁਰ ਲਛਮਣ ਨੇ ਗੱਲਾਂ ਵਿਚ ਪ੍ਰਵੀਣ ਉਸ ਪਵਨ ਪੁੱਤਰ ਵਾਨਰ ਹਨੂੰਮਾਨ ਨੂੰ, ਜੋ ਸੁਗਰੀਵ ਦਾ ਮੰਤਰੀ ਸੀ, ਇਨ੍ਹਾਂ ਸ਼ਬਦਾਂ ਨਾਲ ਸੰਬੋਧਿਤ ਕੀਤਾ : ਹੇ ਵਿਦਵਨ ਵਾਨਰ, ਅਸੀਂ ਮਹਾਤਮਾ ਸੁਗਰੀਵ ਦੇ ਗੁਣਾਂ ਤੋਂ ਜਾਣੂ ਹਾਂ। ਇਸ ਵੇਲੇ ਅਸੀਂ ਉਸੇ ਵਾਨਰਪਤੀ ਸੁਗਰੀਵ ਨੂੰ ਢੂੰਡ ਰਹੇ ਹਾਂ। ਹੇ। ਸ਼੍ਰੇਸ਼ਟ ਹਨੂੰਮਾਨ, ਤੁਸੀਂ ਸੁਗਰੀਵ ਵਲੋਂ ਕੁਝ ਕਿਹਾ ਹੈ, ਦੋਸਤੀ ਕਰਨ ਦੀ ਜਿਹੜੀ ਗੱਲ ਤੁਸਾਂ ਕੀਤੀ ਹੈ, ਉਹ ਸਾਨੂੰ ਸਵੀਕਾਰ ਹੈ। ਅਸੀਂ ਤੁਹਾਡੇ ਆਖੇ ਅਨੁਸਾਰ ਹੀ ਕਰਾਂਗੇ।

854 (1) ਹੁਣ ਅਵੱਸ਼ ਹੀ ਮਹਾਤਮਾ ਸੁਗਰੀਵ ਨੂੰ ਰਾਜ ਭਾਗ ਦੀ ਪ੍ਰਾਪਤੀ ਹੋ ਜਾਵੇਗੀ, ਕਿਉਂਕਿ ਉਹ (ਸ੍ਰੀ ਰਾਮ) ਕਿਸੇ ਖਾਸ ਕੰਮ ਨੂੰ ਮਨ ਵਿਚ ਧਾਰ ਕੇ ਇਥੇ ਆਏ ਹਨ ਅਤੇ ਇਹ ਕੰਮ ਸੁਗਰੀਵ ਰਾਹੀਂ ਹੀ ਸਿੱਧ ਹੋਣ ਵਾਲਾ ਪ੍ਰਤੀਤ ਹੁੰਦਾ ਹੈ। (ਸੁਗਰੀਵ ਨੂੰ ਆਪਣੇ ਵੱਡੇ ਭਾਈ ਤੋਂ ਰਾਜ ਖੋਹਣ ਦੀ ਲਾਲਸਾ ਤੰਗ ਕਰ ਰਹੀ ਹੈ, ਓਵੇਂ ਜਿਵੇਂ ਲਛਮਣ ਭਰਤ ਨੂੰ ਮਾਰ ਕੇ ਅਯੁੱਧਿਆ ਰਾਜ ਲੈਣ ਲੀ ਤਿਆਰ ਸੀ।)

857 (30) ਹੇ ਭਾਈ ਸ੍ਰੀ ਰਾਮ ਇਹ ਪਵਨ ਪੁੱਤਰ ਵਾਨਰ ਹਨੂੰਮਾਨ ਸਾਡੇ 'ਤੇ ਅਤਿਅੰਤ ਪ੍ਰਸੰਨ ਹੈ। ਇਹ ਜਿਵੇਂ ਆਖਦਾ ਹੈ, ਉਸ ਤੋਂ ਇੰਜ ਜਾਪਦਾ ਹੈ ਕਿ ਇਸ ਦੇ ਸਵਾਮੀ ਨੂੰ ਵੀ ਤੁਹਾਥੋਂ ਕੁਝ ਕੰਮ ਹੈ। ਇਹ ਹਾਲਤ ਵਿਚ ਤੁਸੀਂ ਆਪਣਾ ਕੰਮ ਸਿੱਧ ਹੋਇਆ ਹੀ ਸਮਝੋ। (ਲਛਮਣ ਸੁਗਰੀਵ ਵੀ ਲਾਲਸਾ ਨੂੰ ਹਨੂੰਮਾਨ ਦੀ ਗੱਲਬਾਤ ਵਿਚੋਂ ਭਾਂਪ ਗਿਆ ਹੈ।)

ਕਿਸੇ ਦੀ ਵਡਿਆਈ ਕਰਕੇ ਮਨ ਜਿੱਤਣਾ ਤੇ ਨੇੜੇ ਹੋਣਾ ਰਣਨੀਤੀ ਹੈ;

859 (8) ਤੁਸੀਂ ਧਰਮ ਦੇ ਗਿਆਨੀ, ਮਹਾਨ ਤਪੱਸਵੀ ਤੇ ਸਭਨਾਂ ਪ੍ਰਾਣੀਆਂ ਉੱਤੇ ਦਇਆ ਕਰਨ ਵਾਲੇ ਹੋਰ। ਪਵਨ ਪੁੱਤਰ ਹਨੂੰਮਾਨ ਨੇ ਤੁਹਾਡੇ ਗੁਣਾਂ ਦਾ ਵਖਾਨ ਠੀਕ ਹੀ ਕੀਤਾ ਹੈ। (ਰਾਮ ਨੇ ਸੁਗਰੀਵ ਨੂੰ ਸਹਾਇਤਾ ਦੇਣ ਦੀ ਪਹਿਲ ਕੀਤੀ ਤਾਂ ਜੋ ਰਸਤੇ ਵਿਚੋਂ ਰੋੜਾ ਹਟਾਇਆ ਜਾ ਸਕੇ।)

868 (20) ਮੈਂ ਅੱਜ ਹੀ ਤੁਹਾਡੀ ਪਤਨੀ ਦਾ ਅਪਹਰਣ ਕਰਨ ਵਾਲੇ ਉਸ ਬਾਲੀ ਦਾ ਵੱਧ ਕਰਾਂਗਾ।

868 (23) ਤੁਸੀਂ ਵੇਖਣਾ, ਇਨ੍ਹਾਂ ਬਾਣਾਂ ਨਾਲ ਮੈਂ ਬਾਲੀ ਨਾਂ ਦੇ ਤੁਹਾਡੇ ਭਰਾ ਨੂੰ, ਜੋ ਤੁਹਾਡਾ ਦੁਸ਼ਮਣ ਹੈ ਤੇ ਜਿਸ ਨੇ ਤੁਹਾਡਾ ਅਹਿਤ ਕੀਤਾ ਹੈ, ਮਾਰ ਛੱਡਾਂਗਾ। ਉਹ ਟੁੱਟੇ ਤੇ ਖਿੱਲਰੇ ਹੋਏ ਪਹਾੜ ਵਾਂਗ ਭੋਂਇ 'ਤੇ ਪਿਆ ਹੋਵੇਗਾ। (ਬਾਲੀ ਸੁਗਰੀਵ ਤੋਂ ਦੁਖੀ ਹੋਇਆ ਸੀ ਕਿਉਂਕਿ ਬਾਲੀ ਨੂੰ ਮਾਰਨ ਆਇਆ ਦੁਸ਼ਮਣ ਇਕ ਖੁਡ ਵਿਚ ਵੜ ਗਿਆ ਸੀ। ਬਾਲੀ ਸੁਗਰੀਵ ਨੂੰ ਬਾਹਰ ਰੋਕ ਕੇ ਅੰਦਰ ਚਲਾ ਗਿਆ, ਪ੍ਰੰਤੂ ਸੁਗਰੀਵ ਨੇ ਮੌਕਾ ਪਾ ਕੇ ਬਾਲੀ ਦਾ ਰਾਜ ਸਿੰਘਾਸਨ ਅਤੇ ਔਰਤ ਕਾਬੂ ਕਰ ਲਈ।)

872 (2) ਜਦੋਂ ਤੀਕ ਮੈਂ ਇਸ ਖੁੱਡ ਵਿਚ ਦਾਖਲ ਹੋ ਕੇ ਲੜਾਈ ਵਿਚ ਸ਼ੱਤਰੂ ਨੂੰ ਮਾਰ ਕੇ ਵਾਪਸ ਨਹੀਂ ਮੁੜਦਾ, ਤਦੋਂ ਤੀਕ ਹੇ ਸੁਗਰੀਵ ਤੂੰ ਇਸ ਦੇ ਦੁਆਰ 'ਤੇ ਸੁਚੇਤ ਹੋ ਕੇ ਖਲੋ ਰਹੀਂ।

872 (14−18) ਉਸ ਖੁੱਡ ਵਿਚ ਦਾਖਲ ਹੋਇਆ ਉਸ ਨੂੰ ਇਕ ਵਰ੍ਹੇ ਤੋਂ ਵੀ ਵੱਧ ਸਮਾਂ ਬੀਤ ਗਿਆ ਤੇ ਮੈਂ ਸਮਝਿਆ ਕਿ ਉਹ ਕਿਤੇ ਮਰ ਮੁੱਕ ਗਿਆ ਹੋਵੇਗਾ। ਇਸ ਤਰ੍ਹਾਂ ਮੇਰੇ ਮਨ ਵਿਚ ਉਸ ਦੇ ਮਾਰ ਦਿੱਤੇ ਜਾਣ ਬਾਰੇ ਸ਼ੰਕਾ ਹੋਣ ਲੱਗ ਪਈ। ਉਸ ਖੁੱਡ ਤੋਂ ਅਚਾਨਕ ਝੱਗ ਰਲੀ ਖੂਨ ਦੀ ਧਾਰ ਬਾਹਰ ਵੱਲ ਨਿਕਲੀ। ਉਸ ਨੂੰ ਵੇਖ ਕੇ ਮੈਂ ਬੇਹੱਦ ਦੁਖੀ ਹੋਇਆ। ਤਦ ਮੈਂ ਉਸ ਖੁੱਡ ਦੇ ਦੁਆਰ 'ਤੇ ਇਕ ਬਹੁਤ ਵੱਡੀ ਚਟਾਨ ਰੱਖ ਦਿੱਤੀ ਤੇ ਉਸ ਦੁਆਰ ਨੂੰ ਬੰਦ ਕਰ ਦਿੱਤਾ।

873 (19-20) ਬਾਲੀ ਦੀ ਮੌਤ ਦੀ ਅਸਲੀਅਤ ਨੂੰ ਮੈਂ ਮੰਤਰੀਆਂ ਕੋਲੋਂ ਯਤਨ ਨਾਲ ਛੁਪਾ ਰਿਹਾ ਸੀ। ਪ੍ਰੰਤੂ ਉਨ੍ਹਾਂ ਇਹ ਗੱਲ ਕਿਸੇ ਤਰ੍ਹਾਂ ਜਾਣ ਲਈ। ਇਸ ਉਪਰੰਤ ਸਭਨਾਂ ਨੇ ਮਿਲ ਕੇ ਮੇਰਾ ਰਾਜ ਤਿਲਕ ਕਰ ਦਿੱਤਾ ਤੇ ਮੈਂ ਹੇ ਰਘੂਵੰਸ਼ੀ ਸ੍ਰੀ ਰਾਮ, ਨਿਆਂ ਪੂਰਵਕ ਰਾਜ ਚਲਾਉਣ ਲੱਗ ਪਿਆ। ਇਸ ਦੇ ਕੁਝ ਸਮੇਂ ਮਗਰੋਂ ਉਹ ਵਾਨਰ ਬਾਲੀ ਆਪਣੇ ਸ਼ੱਤਰੂ ਨੂੰ ਮਾਰ ਕੇ ਘਰ ਪਰਤ ਆਇਆ। ਵਾਪਸ ਪਰਤ ਆਉਣ 'ਤੇ ਜਦ ਉਸ ਨੇ ਵੇਖਿਆ ਕਿ ਮੇਰਾ ਰਾਜ ਤਿਲਕ ਹੋ ਚੁੱਕਾ ਹੈ, ਤਦ ਉਸ ਦੀਆਂ ਅੱਖਾਂ ਰੋਹ ਨਾਲ ਲਾਲ ਹੋ ਗਈਆਂ।

(ਇਹ ਵਿਖਿਆਨ ਸੁਗਰੀਵ ਰਾਮ ਚੰਦਰ ਨੂੰ ਖੁਦ ਸੁਣਾ ਰਿਹਾ ਹੈ।)

874 (17) ਹੇ ਸੁਗਰੀਵ, ਜਦੋਂ ਤੀਕ ਮੈਂ ਆਪਣੇ ਇਸ ਸ਼ੱਤਰੂ ਨੂੰ ਮਾਰ ਨਹੀਂ ਲੈਂਦਾ ਤਦੋਂ ਤੀਕ ਮੈਂ ਰਾਜਧਾਨੀ ਨੂੰ ਵਾਪਸ ਨਹੀਂ ਜਾ ਸਕਦਾ। ਇਸ ਲਈ ਜਦ ਤੱਕ ਮੈਂ ਉਸ ਨੂੰ ਮਾਰ ਕੇ ਵਾਪਸ ਨਹੀਂ ਪਰਤਦਾ, ਤਦ ਤੱਕ ਤੂੰ ਇਸ ਖੁੱਡ ਦੇ ਦੁਆਰ 'ਤੇ ਖਲੋਕੇ ਮੇਰੀ ਉਡੀਕ ਕਰੀਂ।

(ਇਹ ਬਾਲੀ ਦਾ ਛੋਟੇ ਭਰਾ ਨੂੰ ਹੁਕਮ ਸੀ। ਚਾਹੀਦਾ ਤਾਂ ਇਹ ਸੀ ਕਿ ਉਹ ਲਛਮਣ ਵਾਂਗ ਵੱਡੇ ਭਰਾ ਦੀ ਸੱਜੀ ਬਾਂਹ ਬਣਦਾ ਪ੍ਰੰਤੂ ਉਸ ਨੇ ਤਾਂ ਰਾਜ ਸਾਂਭਣ ਦੀ ਕੀਤੀ, ਜਿਸ ਕਾਰਨ ਭਰਾ-ਭਰਾ ਦਾ ਵੈਰੀ ਬਣ ਗਿਆ ਤੇ ਸਿੱਟਾ ਇਹ ਨਿਕਲਿਆ):-

884 (73-75) ਬਾਲੀ ਬਹਾਦਰ ਹੈ ਤੇ ਉਸ ਨੂੰ ਆਪਣੀ ਬਹਾਦਰੀ ਦਾ ਮਾਣ ਹੈ। ਉਸ ਦੀ ਸ਼ਕਤੀ ਤੇ ਸਾਹਸ ਪ੍ਰਸਿੱਧ ਹੈ। ਉਸ ਸ਼ਕਤੀਸ਼ਾਲੀ ਵਾਨਰ ਨੂੰ ਕਦੇ ਵੀ ਯੁੱਧ ਵਿਚ ਹਾਰ ਨਹੀਂ ਹੋਈ ਹੈ। ਉਹ ਬਾਲੀ ਅਜਿਹੇ ਕੰਮ ਕਰਨ ਦੀ ਸਮਰੱਥਾ ਰੱਖਦਾ ਹੈ, ਜਿਨ੍ਹਾਂ ਨੂੰ ਕਰਨਾ ਦੇਵਤਿਆਂ ਲਈ ਵੀ ਔਖਾ ਹੈ। ਇਸੇ ਗੱਲ ਦਾ ਖਿਆਲ ਕਰਕੇ ਮੈਂ ਭੈਭੀਤ ਹਾਂ ਤੇ ਮੈਂ ਇਸ ਰਿਸ਼ਯਮੂਕ ਪਰਬਤ ਦੀ ਸ਼ਰਣ ਲਈ ਹੈ। ਉਸ ਨੂੰ ਜਿੱਤਣਾ ਅਸੰਭਵ ਹੈ ਤੇ ਉਸ ਉੱਤੇ ਵਾਰ ਕਰਨਾ ਵੀ ਅਸੰਭਵ ਹੈ। ਵਾਨਰਾਂ ਦਾ ਰਾਜਾ ਉਹ ਬਾਲੀ ਸ਼ੱਤਰੂ ਦੀ ਵੰਗਾਰ ਨੂੰ ਵੀ ਨਹੀਂ ਸਹਿ ਸਕਦਾ।

888 (12-14) ਹੇ ਸੁਗਰੀਵ, ਅਸੀਂ ਛੇਤੀ ਹੀ ਇਸ ਥਾਂ ਤੋਂ ਕਿਸ਼ਕੰਧਾ ਵੱਲ ਚਲਦੇ ਹਾਂ। ਤੂੰ ਸਾਥੋਂ ਪਹਿਲਾਂ ਹੀ ਜਾਹ ਤੇ ਉਸ ਬਾਲੀ ਨੂੰ, ਜੋ ਤੇਰਾ ਭਰਾ ਬਣਿਆ ਫਿਰਦਾ ਹੈ, ਯੁੱਧ ਲਈ ਵੰਗਾਰ। ਇਸ ਉਪਰੰਤ ਉਹ ਸਭ ਬਾਲੀ ਦੀ ਰਾਜਧਾਨੀ ਕਿਸ਼ਕੰਧਾ ਵੱਲ ਚਲ ਪਏ। ਉਸ ਦੇ ਨੇੜੇ ਪੁੱਜ ਕੇ ਉਹ ਸੰਘਣੇ ਬੀੜ ਵਿਚ ਬ੍ਰਿਛਾਂ ਦੀ ਆੜ ਵਿਚ ਲੁਕ ਕੇ ਖਲੋ ਗਏ। ਸੁਗਰੀਵ ਨੇ ਆਪਣੀ ਕਮਰ ਚੰਗੀ ਤਰ੍ਹਾਂ ਬੰਨ੍ਹ ਲਈ ਤੇ ਭਿਆਨਕ ਗਰਜਣਾ ਕਰਕੇ ਉਸ ਨੇ ਬਾਲੀ ਨੂੰ ਯੁੱਧ ਲਈ ਵੰਗਾਰਿਆ। ਉਹ ਪੂਰੇ ਜ਼ੋਰ ਨਾਲ ਗਜਿਆ। ਉਸ ਦੀ ਗਰਜ ਨਾਲ ਅਸਮਾਨ ਜਿਵੇਂ ਪਾੜਿਆ ਗਿਆ।

(ਦੋਹਾਂ ਭਰਾਵਾਂ ਦਾ ਸਿੱਧਾ ਵਿਰੋਧ ਸ਼ੁਰੂ ਹੋਇਆ ਤੇ ਰਾਮ ਚੰਦਰ ਨੇ ਇਕ ਦਰਖਤ ਉਹਲੇ ਲੁਕ ਕੇ ਬਾਲੀ ਨੂੰ ਮਾਰਨ ਦੀ ਵਿਉਂਤ ਬਣਾਈ।) ਪ੍ਰੰਤੂ :-

889 (18-19) ਤਦ ਹੱਥ ਵਿਚ ਧਨੁਸ਼ ਫੜ ਕੇ ਸ੍ਰੀ ਰਾਮ ਨੇ ਉਨ੍ਹਾਂ ਦੋਹਾਂ ਵੱਲ ਵੇਖਿਆ। ਅਸ਼ਵਨੀ ਕੁਮਾਰਾਂ ਵਾਂਗ ਉਨ੍ਹਾਂ ਦੋਹਾਂ ਦੀ ਸ਼ਕਲ ਇਕ ਦੂਜੇ ਨਾਲ ਮਿਲਦੀ ਸੀ। ਸ੍ਰੀ ਰਾਮ ਨੂੰ ਇਹ ਪਤਾ ਨਾ ਲੱਗਾ ਕਿ ਉਨ੍ਹਾਂ ਦੋਵਾਂ ਵਿਚੋਂ ਸੁਗਰੀਵ ਕਿਹੜਾ ਹੈ ਤੇ ਬਾਲੀ ਕਿਹੜਾ। ਇਸ ਕਰਕੇ ਉਨ੍ਹਾਂ ਨੇ ਆਪਣੇ ਮਾਰੂ ਬਾਣ ਚਲਾਉਣ ਦਾ ਖਿਆਲ ਛੱਡ ਦਿੱਤਾ।

889 (29) ਹੇ ਸੁਗਰੀਵ, ਤੂੰ ਤੇ ਤੇਰਾ ਭਰਾ ਬਾਲੀ ਭੇਖ, ਅਲੰਕਾਰ, ਕੱਦ ਤੇ ਚਾਲ ਵਿਚ ਵੀ ਇਕ ਦੂਜੇ ਨਾਲ ਮਿਲਦੇ ਜੁਲਦੇ ਹੋ।

890 (31) ਹੇ ਸ਼੍ਰੇਸ਼ਟ ਵਾਨਰ ਤੁਸਾਂ ਦੋਹਾਂ ਦੀ ਸਮਾਨਤਾ ਨੂੰ ਵੇਖ ਕੇ ਮੈਂ ਸੰਦੇਹ ਵਿਚ ਪੈ ਗਿਆ ਤੇ ਇਸ ਲਈ ਮੈਂ ਆਪਣੇ ਮਾਰੂ ਤੇ ਵੇਗ ਭਰਪੂਰ ਬਾਣ ਦਾ ਪ੍ਰਯੋਗ ਨਹੀਂ ਕੀਤਾ।

890 (37-38) ਹੇ ਵਾਨਰਾਂ ਦੇ ਰਾਜਾ, ਤੂੰ ਆਪਣੀ ਪਛਾਣ ਲਈ ਕੋਈ ਨਿਸਾਨੀ ਧਾਰ ਲੈ ਤਾਂ ਜੋ ਮੈਂ ਯੁੱਧ ਖੇਤਰ ਵਿਚ ਲੜਦਿਆਂ ਤੈਨੂੰ ਭਲੀ-ਭਾਂਤ ਪਛਾਣ ਲਵਾਂ। ਹੇ ਲਛਮਣ, ਉਹ ਸੁਹਣੀ ਤੇ ਚੰਗੇ ਲੱਛਣਾਂ ਵਾਲੀ ਰਾਜਪੁਸ਼ਪੀ ਦੀ ਬੇਲ ਫੁੱਲੀ ਹੋਈ ਹੈ। ਇਸ ਨੂੰ ਪੁੱਟ ਕੇ ਤੂੰ ਮਹਾਤਮਾ ਸੁਗਰੀਵ ਦੇ ਗਲ ਵਿਚ ਪਾ ਦੇ।

**ਸਕੇ ਭਰਾਵਾਂ ਵਿਚਕਾਰ ਲੜਾਈ ਦਾ ਅਗਲਾ ਦੌਰ ਫਿਰ ਤੋਂ ਸ਼ੁਰੂ ਹੋਇਆ**

897 (2) ਤਦ ਸੋਨੇ ਵਾਂਗ ਪੀਲੀ ਚਮਕ ਵਾਲੇ ਬਾਲੀ ਦਾ ਸਰੀਰ ਰੋਹ ਨਾਲ ਭਰ ਗਿਆ।

898 (12-14) ਮੇਰਾ ਵਿਚਾਰ ਹੈ ਕਿ ਸੁਗਰੀਵ ਇਸ ਵਾਰੀ ਕਿਸੇ ਸ਼ਕਤੀਸ਼ਾਲੀ ਸਹਾਇਕ ਤੋਂ ਬਿਨਾਂ ਇੱਥੇ ਨਹੀਂ ਆਇਆ। ਉਹ ਕਿਸੇ ਬਲਵਾਨ ਸਹਾਇਕ ਨੂੰ ਨਾਲ ਲੈ ਕੇ ਹੀ ਆਇਆ ਜਾਪਦਾ ਹੈ ਤੇ ਉਸੇ ਦੇ ਜ਼ੋਰ 'ਤੇ ਉਹ ਇਸ ਤਰ੍ਹਾਂ ਗੱਜ ਰਿਹਾ ਹੈ। ਉਹ ਵਾਨਰ ਸੁਗਰੀਵ ਸੁਭਾਅ ਤੋਂ ਚਤੁਰ ਤੇ ਬੁੱਧੀਮਾਨ ਹੈ। ਉਹ ਕਿਸੇ ਅਜਿਹੇ ਵਿਅਕਤੀ ਨਾਲ ਮਿੱਤਰਤਾ ਨਹੀਂ ਕਰੇਗਾ, ਜਿਸ ਦੀ ਤਾਕਤ ਨੂੰ ਉਸ ਨੇ ਭਲੀ-ਭਾਂਤ ਨਾ ਪਰਖ ਲਿਆ ਹੋਵੇ। ਹੇ ਵੀਰ, ਮੈਂ ਪਹਿਲਾਂ ਵੀ ਕੰਵਰ ਅੰਗਦ ਦੇ ਮੂੰਹੋਂ ਇਹ ਗੱਲ ਸੁਣੀ ਹੈ। ਇਸ ਲਈ ਮੈਂ ਤੁਹਾਡੇ ਹਿੱਤ ਦੀ ਉਹ ਗੱਲ ਦਸਦੀ ਹਾਂ।

(ਬਾਲੀ ਦੀ ਸਿਆਣੀ ਪਤਨੀ ਤਾਰਾ ਹਾਲਤਾਂ ਤੋਂ ਸਮਝ ਗਈ ਹੈ ਕਿ ਸੁਗਰੀਵ ਸਮਝ ਬੂਝ ਵਾਲਾ ਹੈ ਤੇ ਉਹ ਕਿਸੇ ਦੂਜੀ ਸ਼ਕਤੀ ਦੇ ਆਸਰੇ ਏਨਾ ਗਰਜ ਰਿਹਾ ਹੈ।)

(ਇਸ ਦੇ ਨਾਲ ਹੀ ਤਾਰਾ ਨੇ ਪਤੀ ਬਾਲੀ ਨੂੰ ਸਮਝਾਇਆ ਕਿ ਭਰਾ ਬਹੁਤ ਵੱਡਾ ਆਸਰਾ ਹੁੰਦੇ ਹਨ। ਨਹੁੰ ਮਾਸ ਦਾ ਰਿਸ਼ਤਾ ਹੈ। ਉਸ ਨਾਲ ਸਮਝੌਤਾ ਕਰਨ 'ਤੇ ਉਸ ਨਾਲ ਪਿਆਰ ਬਣਾ ਕੇ ਰੱਖਣ ਵਿਚ ਹੀ ਭਲਾਈ ਹੈ। (ਦਰਾਵੜ ਔਰਤਾਂ ਦੀ ਸਿਆਣਪ ਦਾ ਜ਼ਿਕਰ ਅਸੀਂ ਪਹਿਲਾਂ ਵੀ ਕਰ ਆਏ ਹਾਂ। ਉਹ ਸਮਝਦਾਰ ਵੀ ਹਨ ਤੇ ਸੁਚੇਤ ਹੀ। ਦੂਰਦਰਸ਼ੀ ਵੀ। ਤਾਰਾ ਦੀ ਸਮਝ ਦਾ ਨਮੂਨਾ ਵੇਖੋ।)

1899 (24-28) ਇਹ ਵਾਨਰ ਸੁਗਰੀਵ ਤੁਹਾਡਾ ਛੋਟਾ ਭਰਾ ਹੈ। ਇਸ ਲਈ ਇਹ ਤੁਹਾਡੇ ਪਿਆਰ ਤੇ ਸਨੇਹ ਦਾ ਪਾਤਰ ਹੈ। ਉਹ ਭਾਵੇਂ ਪਰਬਤ ਰਿਸ਼ਯਮੂਕ 'ਤੇ ਵਾਸ ਕਰੇ ਭਾਵੇਂ ਇਥੇ ਕਿਸ਼ਕੰਧਾ ਵਿਖੇ ਰਹੇ ਉਹ ਤੁਹਾਡਾ ਭਰਾ ਹੈ। ਮੇਰੇ ਖਿਆਲ ਵਿਚ ਇਸ ਦੁਨੀਆ ਵਿਚ ਉਸ ਵਰਗਾ ਤੁਹਾਡਾ ਕੋਈ ਬੰਧੂ ਨਹੀਂ। ਉਸ ਨੂੰ ਉਚਿਤ ਭੇਟਾ ਦੇ ਕੇ ਉਸ ਦਾ ਸਤਿਕਾਰ ਕਰਕੇ ਤੁਸੀਂ ਆਪਣਾ ਦਿਲੀ ਦੋਸਤ ਬਣਾ

ਲਓ ਤਾਂ ਜੋ ਉਹ ਇਸ ਵੈਰ ਭਾਵ ਨੂੰ ਛੱਡ ਕੇ ਇਥੇ ਹੀ ਤੁਹਾਡੇ ਕੋਲ ਰਵ੍ਹੇ। ਭਾਰੀ ਧੌਣ ਵਾਲਾ ਉਹ ਸੁਗਰੀਵ ਸਭ ਤੋਂ ਵੱਡਾ ਬੰਧੂ ਹੈ। ਇਹ ਮੇਰਾ ਵਿਚਾਰ ਹੈ। ਤੁਹਾਡਾ ਸਭ ਤੋਂ ਵੱਡਾ ਸਹਾਰਾ ਹੈ। ਉਸ ਦੀ ਸਦਭਾਵਨਾ ਪ੍ਰਾਪਤ ਕਰਨ ਤੋਂ ਬਿਨਾਂ ਤੁਹਾਡੇ ਲਈ ਕੋਈ ਦੂਜੀ ਗਤੀ ਨਹੀਂ। ਜੇਕਰ ਤੁਸੀਂ ਮੇਰੀ ਭਲਾਈ ਲੋਚਦੇ ਹੋ ਤੇ ਜੇਕਰ ਤੁਸੀਂ ਮੈਨੂੰ ਆਪਣੀ ਹਿਤੂ ਸਮਝਦੇ ਹੋ ਤਾਂ ਤੁਸੀਂ ਮੇਰੀ ਇਹ ਨੇਕ ਸਲਾਹ ਮੰਨ ਲਓ। ਮੈਂ ਤੁਹਾਨੂੰ ਪਿਆਰ ਭਾਵ ਨਾਲ ਬੇਨਤੀ ਕਰਦੀ ਹਾਂ।

901 (6) ਤੂੰ ਘਬਰਾਹਟ ਛੱਡ ਦੇਹ। ਮੈਂ ਅੱਗੇ ਵੱਧ ਕੇ ਸੁਗਰੀਵ ਦਾ ਮੁਕਾਬਲਾ ਕਰਾਂਗਾ। ਮੈਂ ਉਸ ਦੇ ਅਭਿਮਾਨ ਨੂੰ ਨਸ਼ਟ ਕਰ ਦਿਆਂਗਾ, ਪ੍ਰੰਤੂ ਮੈਂ ਉਸ ਨੂੰ ਜਾਨ ਤੋਂ ਨਹੀਂ ਮਾਰਾਂਗਾ। ਜਦ ਸੁਗਰੀਵ ਯੁੱਧ ਦੇ ਮੈਦਾਨ ਵਿਚ ਆਵੇਗਾ ਤਦ ਮੈਂ ਉਸ ਦੀ ਜੋ ਵੀ ਇੱਛਾ ਹੋਵੇਗੀ, ਉਹ ਪੂਰੀ ਕਰਾਂਗਾ।

(ਬਾਲੀ ਵੀ, ਜੋ ਸ਼ਕਤੀਸ਼ਾਲੀ ਹੈ, ਸਮਝਦਾਰ ਹੈ, ਭਰਾ ਨਾਲ ਪਿਆਰ ਭਾਵਨਾ ਰੱਖਦਾ ਹੈ, ਉਸ ਨੂੰ ਯੋਗ ਸਜ਼ਾ ਦੇਣਾ ਚਾਹੁੰਦਾ ਹੈ। ਪ੍ਰੰਤੂ ਮਾਰਨਾ ਨਹੀਂ ਚਾਹੁੰਦਾ, ਸਗੋਂ ਉਸ ਦੀਆਂ ਇੱਛਾਵਾਂ ਪੂਰੀਆਂ ਕਰਨਾ ਲੋਚਦਾ ਹੈ। ਕਿਉਂਕਿ ਸੁਗਰੀਵ ਉਸ ਨੂੰ ਲਲਕਾਰ ਰਿਹਾ ਹੈ, ਇਸ ਲਈ ਉਸ ਨੂੰ ਛੋਟੇ ਭਰਾ ਨਾਲ ਲੜਨ ਲਈ ਮਜਬੂਰ ਹੋਣਾ ਪਿਆ ਹੈ।)

903 (26) ਬਾਲੀ ਨੇ ਸੁਗਰੀਵ ਦਾ ਘੁਮੰਡ ਚੂਰ-ਚੂਰ ਕਰ ਦਿੱਤਾ ਤੇ ਸੁਗਰੀਵ ਦੀ ਤਾਕਤ ਮੰਦ ਪੈਣ ਲੱਗੀ। ਤਦ ਬਾਲੀ ਪ੍ਰਤੀ ਗੁੱਸੇ ਵਿਚ ਭਰ ਕੇ ਉਸ ਨੇ ਸ੍ਰੀ ਰਾਮ ਨੂੰ ਆਪਣੀ ਹਾਲਤ ਬਾਰੇ ਸ਼ਰਮਿੰਦਾ ਕੀਤਾ।

(ਇਸ ਉਪਰੰਤ ਦਰਖਤ ਉਹਲੇ ਖੜੋਤੇ ਰਾਮ ਚੰਦਰ ਨੇ ਆਪਣਾ ਧਨੁੱਸ਼ ਹਰਕਤ ਵਿਚ ਲਿਆਂਦਾ।)

903 (34-35) ਉਸ ਨੇ ਆਪਣਾ ਉਹ ਬਾਨ ਬਾਲੀ ਵੱਲ ਛੱਡ ਦਿੱਤਾ। ਉਹ ਬਾਣ ਉਸ ਦੀ (ਬਾਲੀ ਦੀ) ਛਾਤੀ 'ਤੇ ਡਿੱਗਿਆ। ਉਹ ਬਾਣ ਵਾਨਰਾਂ ਦੇ ਰਾਜਾ ਬਾਲੀ ਉੱਤੇ ਪੂਰੇ ਜ਼ੋਰ ਨਾਲ ਡਿੱਗਿਆ ਤੇ ਉਸ ਨਾਲ ਫੱਟੜ ਹੋ ਕੇ ਮਹਾਨ ਤੇਜੱਸਵੀ ਤੇ ਸ਼ਕਤੀਸ਼ਾਲੀ ਬਾਲੀ ਉਸ ਵੇਲੇ ਧਰਤੀ 'ਤੇ ਡਿੱਗ ਪਿਆ।

(ਧਰਤੀ 'ਤੇ ਡਿੱਗਣ ਵੇਲੇ ਸੂਰਬੀਰ ਬਾਲੀ ਨੇ ਰਾਮ ਨੂੰ ਇਨ੍ਹਾਂ ਸ਼ਬਦਾਂ ਨਾਲ ਸੰਬੋਧਨ ਕੀਤਾ।)

907 (19-22) ਮੈਂ ਤੁਹਾਡੇ ਉੱਚੇ ਖਾਨਦਾਨ ਬਾਰੇ ਵੀ ਜਾਣੂ ਸਾਂ। ਇਸੇ ਕਰਕੇ ਤਾਰਾ ਦੇ ਮਨ੍ਹਾ ਕਰਨ 'ਤੇ ਵੀ ਮੈਂ ਸੁਗਰੀਵ ਨਾਲ ਯੁੱਧ ਕਰਨ ਲਈ ਆ ਗਿਆ। ਮੈਂ ਤੁਹਾਨੂੰ ਪਹਿਲਾਂ ਕਦੇ ਨਹੀਂ ਸੀ ਵੇਖਿਆ, ਤਾਂ ਵੀ ਮੇਰੇ ਮਨ ਵਿਚ ਇਹੋ ਵਿਚਾਰ ਉੱਠਦਾ ਸੀ ਕਿ ਕਿਸੇ ਦੂਜੇ ਨਾਲ ਜੂਝਦਿਆਂ ਮੈਨੂੰ ਤੁਸੀਂ ਬੇਖਬਰੀ ਦੀ ਹਾਲਤ ਵਿਚ ਆਪਣੇ ਬਾਣ ਨਾਲ ਨਹੀਂ ਵਿੰਨ੍ਹੋਗੇ। ਪ੍ਰੰਤੂ ਅੱਜ ਮੈਨੂੰ ਪਤਾ ਲੱਗਾ ਕਿ ਤੁਹਾਡੀ ਆਤਮਾ ਮਰ ਚੁੱਕੀ ਹੈ। ਤੁਸੀਂ ਧਰਮੀ ਹੋਣ ਦਾ ਪਾਖੰਡ ਕਰਦੇ ਹੋ, ਕਿੰਤੂ ਅਸਲ ਵਿਚ ਧਰਮੀ ਨਹੀਂ ਹੋ। ਤੁਹਾਡਾ ਆਚਾਰ ਵਿਹਾਰ ਪਾਪ ਨਾਲ ਭਰਪੂਰ ਹੈ ਤੇ ਤੁਸੀਂ ਘਾਹ ਫੂਸ ਨਾਲ ਢਕੇ ਸੱਪ ਵਾਂਗ ਧੋਖਾ ਦੇਣ ਵਾਲੇ ਹੋ। ਤੁਸਾਂ ਨੇ ਸਾਧੂ ਸੰਤਾਂ ਵਾਲਾ ਭੇਖ ਧਾਰਿਆ ਹੋਇਆ ਹੈ, ਪ੍ਰੰਤੂ ਤੁਸੀਂ ਪਾਪੀ ਹੋ। ਸੁਆਹ ਨਾਲ ਢਕੀ ਅੱਗ ਵਾਂਗ ਤੁਹਾਡਾ ਅਸਲੀ ਰੂਪ ਸਾਧੂ ਦੇ ਭੇਖ ਵਿਚ ਲੁਕ ਗਿਆ ਹੈ। ਮੈਂ ਨਹੀਂ ਸਾਂ ਜਾਣਦਾ ਕਿ ਤੁਸਾਂ ਲੋਕਾਂ ਨੂੰ ਛਲਣ ਲਈ ਧਰਮੀ ਹੋਣ ਦਾ ਪਾਖੰਡ ਕੀਤਾ ਹੋਇਆ ਹੈ। ਮੈਂ ਨਾ ਤੁਹਾਡੇ ਰਾਜ ਵਿਚ ਸਾਂ ਨਾ ਤੁਹਾਡੇ ਸ਼ਹਿਰ ਵਿਚ। ਕੋਈ ਅਪਰਾਧ ਨਹੀਂ ਸਾਂ ਕਰ ਰਿਹਾ ਤੇ ਨਾ ਹੀ ਤੁਹਾਡਾ ਅਪਮਾਨ ਕਰ ਰਿਹਾ ਸਾਂ, ਤਾਂ ਤੁਸਾਂ ਨਿਰਅਪਰਾਧ ਨੂੰ ਆਪਣੇ ਬਾਣ ਨਾਲ ਮੈਨੂੰ ਕਿਉਂ ਵਿੰਨਿਆ। ਮੈਂ ਸਦਾ ਫੁੱਲ ਮੂਲ ਦਾ ਆਹਾਰ ਕਰਨ ਵਾਲਾ ਤੇ ਵਣ ਵਿਚ ਹੀ ਵਿਚਰਣ ਕਰਨ ਵਾਲਾ ਵਾਨਰ ਹਾਂ। ਮੈਂ ਤੁਹਾਡੇ ਨਾਲ ਯੁੱਧ ਨਹੀਂ ਸਾਂ ਕਰ ਰਿਹਾ। ਕਿਸੇ ਦੂਜੇ ਨਾਲ ਮੈਂ ਜੂਝ ਰਿਹਾ ਸਾਂ, ਫਿਰ ਤੁਸਾਂ ਮੇਰੇ 'ਤੇ ਹਮਲਾ ਕਿਉਂ ਕੀਤਾ?

907 (26-27) ਬੁੱਧੀ ਤੋਂ ਰਹਿਤ ਧਾਰਮਿਕ ਭੇਖ ਦੇ ਧਾਰਨੀ ਹੋ ਕੇ ਵੀ ਕੌਣ ਦੂਜਾ ਮਨੁੱਖ ਅਜਿਹਾ ਘੋਰ ਪਾਪ ਕਰਮ ਕਰ ਸਕਦਾ ਹੈ? ਹੇ ਸ੍ਰੀ ਰਾਮ ਤੁਸੀਂ ਰਘੂਵੰਸ਼ੀ ਰਾਜਿਆਂ ਦੀ ਸੰਤਾਨ ਹੋ ਅਤੇ ਤੁਸੀਂ ਧਰਮ ਦੇ ਧਾਰਨੀ ਮੰਨੇ ਗਏ ਹੋ। ਜੇਕਰ ਤੁਸੀਂ ਆਪਣੇ ਅਸਲੀ ਰੂਪ ਵਿਚ ਇੰਨੇ ਪਾਪੀ ਹੋ ਤਾਂ ਤੁਸਾਂ ਸਾਧੂ-ਸੰਤਾਂ ਦਾ ਇਹ ਰੂਪ ਕਿਉਂ ਧਾਰਨ ਕੀਤਾ ਹੋਇਆ ਹੈ।

908 (32-34) ਪ੍ਰੰਤੂ ਤੁਸੀਂ ਤਾਂ ਆਪਣੀ ਮਨਮਰਜ਼ੀ ਕਰਨ ਵਾਲੇ ਹੋ ਤੇ ਰੋਹਲੇ ਅਤੇ ਚੰਚਲਭਾਵ ਦੇ ਮਨੁੱਖ ਹੋ। ਨੀਤੀ ਅਨੁਸ਼ਾਸਨ ਆਦਿਕ ਰਾਜਾਂ ਦੇ ਜਿਹੜੇ ਧਰਮ ਹਨ, ਉਨ੍ਹਾਂ ਦਾ ਤੁਸੀਂ ਬੇਮੌਕਾ ਤੇ ਅਨੁਚਿਤ ਪ੍ਰਯੋਗ ਕਰਨ ਵਾਲੇ ਹੋ। ਤੁਸੀਂ ਮਨਮਰਜ਼ੀ ਨਾਲ ਜਿਸ ਕਿਸੇ 'ਤੇ ਬਾਣ ਚਲਾਉਂਦੇ ਫਿਰਦੇ ਹੋ। ਤੁਹਾਡੇ ਮਨ ਅੰਦਰ ਧਰਮ ਲਈ ਆਦਰ ਭਾਵ ਨਹੀਂ ਹੈ ਤੇ ਨਾ ਹੀ ਤੁਹਾਡਾ ਮਨ ਅਰਥ ਦੀ ਸਾਧਨਾ ਵਿਚ ਰੁੱਝਿਆ ਹੋਇਆ ਹੈ। ਹੇ ਰਾਜਾ ਸ੍ਰੀ ਰਾਮ ਤੁਸੀਂ ਮਨਮਰਜ਼ੀ ਵਾਲੇ ਹੋ, ਇਸ ਲਈ ਤੁਹਾਡੀਆਂ ਇੰਦਰੀਆਂ ਤੁਹਾਨੂੰ ਕਿਤੇ ਵੀ ਖਿੱਚ ਲੈ ਜਾਂਦੀਆਂ ਹਨ। ਹੇ ਕੁਕਤਸਥ ਵੰਸ਼ੀ ਰਾਜਾ, ਮੈਂ ਹਰ ਹਾਲਾਤ ਵਿਚ ਨਿਰਅਪਰਾਧ ਸਾਂ ਤਾਂ ਵੀ ਤੁਸਾਂ ਮੇਰੇ 'ਤੇ ਬਾਣ ਨਾਲ ਪ੍ਰਹਾਰ ਕੀਤਾ। ਇਹ ਨਿੰਦਣਯੋਗ ਕੰਮ ਕਰਕੇ ਹੁਣ ਤੁਸੀਂ ਸੱਜਣ ਪੁਰਸ਼ਾਂ ਵਿਚਕਾਰ ਆਪਣੇ ਬਾਰੇ ਕੀ ਕਹੋਗੇ? ਆਪਣੇ ਇਸ ਕੰਮ ਦੀ ਕੀ ਸਫਾਈ ਪੇਸ਼ ਕਰੋਗੇ?

909 (37-50) ਤੁਹਾਡੇ ਵਰਗੇ ਧਰਮੀ ਲੋਕਾਂ ਲਈ ਮਾਸ ਖਾਣਾ ਵੀ ਵਰਜਿਤ ਹੈ। ਹੇ ਰਘੂਵੰਸ਼ੀ ਸ੍ਰੀ ਰਾਮ, ਬ੍ਰਾਹਮਣਾਂ ਤੇ ਕਸ਼ੱਤਰੀਆਂ ਲਈ ਪੰਜ ਨਹੁੰਆਂ ਵਾਲੇ ਜੀਵਾਂ ਵਿਚੋਂ ਕੇਵਲ ਪੰਜ ਜੀਵ ਹੀ ਖਾਣ ਯੋਗ ਦੱਸੇ ਗਏ ਹਨ। ਇਹ ਪੰਜ ਜੀਵ ਹਨ- ਸ਼ੇਰ, ਗੈਂਡਾ, ਗੋਹ, ਖਰਗੋਸ਼ ਅਤੇ ਕੱਛੂ। ਹੇ ਸ੍ਰੀ ਰਾਮ ਬੁੱਧੀਮਾਨ ਮਨੁੱਖ ਸਾਡੀ ਖੱਲ ਤੇ ਹੱਡੀਆਂ ਦਾ ਸਪੱਰਸ਼ ਨਹੀਂ ਕਰਦੇ। ਸਾਡਾ ਮਾਸ ਵੀ ਉਨ੍ਹਾਂ ਲਈ ਖਾਣ ਯੋਗ ਨਹੀਂ ਹੁੰਦਾ। ਇਸ ਤਰ੍ਹਾਂ ਮੈਂ ਪੰਜ ਨਹੁੰਆਂ ਵਾਲਾ ਜੀਵ ਹਾਂ ਜਿਸ ਦਾ ਸਭ ਕੁਝ ਤੁਹਾਡੇ ਵਰਗੇ ਲੋਕਾਂ ਲਈ ਵਰਜਿਤ ਹੈ। ਤਾਂ ਵੀ ਤੁਸੀਂ ਮੈਨੂੰ ਮਾਰ ਛੱਡਿਆ ਹੈ। ਮੇਰੀ ਬੁੱਧੀਮਾਨ ਪਤਨੀ ਤਾਰਾ ਨੇ ਮੈਨੂੰ ਸੱਚੀ ਤੇ ਹਿਤ ਭਰੀ ਗੱਲ ਆਖੀ ਸੀ ਪ੍ਰੰਤੂ ਆਪਣੀ ਮੂੜ੍ਹਤਾ ਕਾਰਨ ਮੈਂ ਉਸ ਦੀ ਗੱਲ ਨਹੀਂ ਮੰਨੀ ਤੇ ਫਲਸਰੂਪ ਮੌਤ ਦੇ ਵੱਸ ਪੈ ਗਿਆ ਹਾਂ। ਤੇ ਕੁਕਤਸਥ ਵੰਸ਼ੀ ਸ੍ਰੀ ਰਾਮ ਜਿਸ ਤਰ੍ਹਾਂ ਚੰਗੇ ਸ਼ੀਲ ਸੁਭਾਅ ਵਾਲੀ ਇਸਤਰੀ ਆਪਣੇ ਪਾਪੀ ਪਤੀ ਦੁਆਰਾ ਸੁਰੱਖਿਅਤ ਨਹੀਂ ਰਹਿ ਸਕਦੀ, ਇਸੇ ਤਰ੍ਹਾਂ ਤੁਹਾਡੇ ਵਰਗੇ ਸੁਆਮੀ ਜਾਂ ਰਾਜੇ ਨੂੰ ਪਾ ਕੇ ਇਹ ਧਰਤੀ ਵੀ ਸੁਖੀ ਨਹੀਂ ਰਹਿ ਸਕਦੀ। ਤੁਸੀਂ ਚਲਾਕ ਤੇ ਦੁਸ਼ਟ, ਦੂਜਿਆਂ ਦਾ ਬੁਰਾ ਕਰਨ ਵਾਲੇ ਨੀਚ ਸੁਭਾਅ ਵਾਲੇ ਅਤੇ ਸ਼ਾਂਤ-ਚਿੱਤ ਹੋਣ ਦਾ ਪਾਖੰਡ ਕਰਨ ਵਾਲੇ ਮਨੁੱਖ ਹੋ। ਮਹਾਤਮਾ ਰਾਜਾ ਦਸ਼ਰਥ ਨੇ ਤੁਹਾਡੇ ਵਰਗੇ ਪਾਪੀ ਪੁੱਤਰ ਨੂੰ ਕਿਵੇਂ ਜਨਮ ਦਿੱਤਾ?

ਜਿਸ ਮਨੁੱਖ ਨੇ ਸਦਾਚਾਰ ਦੇ ਸਭ ਬੰਧਨ ਤੋੜ ਦਿੱਤੇ ਹਨ, ਜਿਸ ਨੇ ਸ਼੍ਰੇਸ਼ਠ ਪੁਰਸਾਂ ਦੇ ਧਰਮ ਅਤੇ ਮਰਿਆਦਾ ਦੀ ਉਲੰਘਣਾ ਕੀਤੀ ਹੈ ਅਤੇ ਜਿਸ ਨੇ ਧਰਮ ਦੇ ਅੰਕੁਸ਼ ਨੂੰ ਉੱਕਾ ਹੀ ਤਿਆਗ ਦਿੱਤਾ ਹੈ। ਉਸ ਰਾਮ ਰੂਪੀ ਹਾਥੀ ਨੇ ਮੈਨੂੰ ਮਾਰ ਮੁਕਾਇਆ ਹੈ। ਅਜਿਹਾ ਅਸ਼ੁਭ ਅਨੁਚਿਤ ਅਤੇ ਸ਼ਰੇਸ਼ਠ ਪੁਰਸ਼ਾਂ ਦੀ ਨਿਖੇਧੀ ਪ੍ਰਾਪਤ ਕਰਨ ਵਾਲਾ ਕੰਮ ਕਰਕੇ ਤੁਸੀਂ ਸਾਧੂ ਸੁਭਾਅ ਦੇ ਮਨੁੱਖਾਂ ਅੱਗੇ ਆਪਣੇ ਇਸ ਕੰਮ ਬਾਰੇ ਕੀ ਕਹੋਗੇ ? ਹੇ ਸ੍ਰੀ ਰਾਮ ਅਸੀਂ ਤੁਹਾਡਾ ਕੁਝ ਨਹੀਂ ਵਿਗਾੜਿਆ, ਫਿਰ ਵੀ ਤੁਸਾਂ ਸਾਡੇ 'ਤੇ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕੀਤਾ ਹੈ। ਜਿਨ੍ਹਾਂ ਤੁਹਾਡਾ ਬੁਰਾ ਕੀਤਾ ਹੈ, ਉਨ੍ਹਾਂ ਪ੍ਰਤੀ ਤੁਸਾਂ ਆਪਣੀ ਸ਼ਕਤੀ ਵਿਖਾਈ ਹੋਵੇ, ਇਹ ਮੈਨੂੰ ਨਹੀਂ ਦਿਸਦਾ। ਜੇਕਰ ਤੁਸੀਂ ਮੇਰੇ ਸਾਹਮਣੇ ਹੋ ਕੇ ਮੇਰੇ ਨਾਲ ਯੁੱਧ ਕਰਦੇ ਤਾਂ ਅੱਜ ਅਵੱਸ਼ ਹੀ ਮੇਰੇ ਦੁਆਰਾ ਮਾਰੇ ਜਾਂਦੇ ਤੇ ਸੂਰਜ ਦੇ ਪੁੱਤਰ ਯਮਰਾਜ ਦਾ ਦਰਸ਼ਨ ਕਰ ਰਹੇ ਹੁੰਦੇ। ਮੈਨੂੰ ਯੁੱਧ ਖੇਤਰ ਵਿਚ ਅਜਿੱਤ ਹੋਣ ਦਾ ਮਾਣ ਹੈ, ਪਰ ਤੁਸਾਂ ਲੁਕ ਕੇ ਧੋਖੇ ਨਾਲ ਮਾਰਿਆ ਹੈ, ਜਿਵੇਂ ਕਿ ਕੋਈ ਸੱਪ ਕਿਸੇ ਸੁੱਤੇ ਹੋਏ ਮਨੁੱਖ ਨੂੰ ਡੰਗ ਮਾਰ ਦੇਵੇ। ਅਜਿਹਾ ਕੰਮ ਕਰਕੇ ਤੁਸੀਂ ਪਾਪ ਦੇ ਭਾਗੀ ਬਣ ਗਏ ਹੋ, ਜਿਸ ਉਦੇਸ਼ ਨੂੰ ਮੁੱਖ ਰੱਖ ਕੇ ਤੁਸੀਂ ਸੁਗਰੀਵ ਦਾ ਭਲਾ ਚਾਹੁਣ ਨਾਲ ਮੇਰੇ 'ਤੇ ਘਾਤਕ ਪ੍ਰਹਾਰ ਕੀਤਾ ਹੈ, ਉਸੇ ਉਦੇਸ਼ ਦੀ ਪੂਰਤੀ ਲਈ ਜੇਕਰ ਤੁਸੀਂ ਪਹਿਲਾਂ ਮੈਨੂੰ ਆਖਦੇ ਤਾਂ ਮੈਂ ਇਕ ਦਿਨ ਵਿਚ ਸੀਤਾ ਨੂੰ ਲੱਭ ਕੇ ਤੁਹਾਡੇ ਕੋਲ ਪਹੁੰਚਾ ਦਿੰਦਾ।

910 (51-52) ਤੁਸਾਂ ਮੈਨੂੰ ਯੁੱਧ ਖੇਤਰ ਵਿਚ ਧੋਖੇ ਨਾਲ ਮਾਰਿਆ ਹੈ। ਭਾਵੇਂ ਲੋਕੀਂ ਕਦੇ ਨਾ ਕਦੇ ਕਾਲ ਜਾਂ ਮੌਤ ਦੇ ਵੱਸ ਪੈਂਦੇ ਹੀ ਹਨ ਤੇ ਇਹ ਦੁਨੀਆ ਦਾ ਸੁਭਾਅ ਹੀ ਹੈ ਤਾਂ ਵੀ ਮੈਨੂੰ ਇਸ ਤਰ੍ਹਾਂ ਧੋਖੇ ਨਾਲ ਮਾਰਨ ਬਾਰੇ ਕੀ ਸਫਾਈ ਦਿੰਦੇ ਹੋ ?

**ਰਾਮ ਦਾ ਸਪੱਸ਼ਟੀਕਰਣ**

913 (25-26) ਸੁਗਰੀਵ ਨਾਲ ਮਿੱਤਰਤਾ ਹੋ ਚੁੱਕੀ ਹੈ। ਇਸ ਲਈ ਮੇਰੇ ਦਿਲ ਵਿਚ ਉਹੋ ਸਨੇਹ ਭਾਵ ਹੈ, ਜੋ ਲਛਮਣ ਲਈ ਹੈ। ਉਹ ਆਪਣੀ ਪਤਨੀ ਨਾਲ ਰਾਜ ਮੁੜ ਪ੍ਰਾਪਤ ਕਰਨ ਲਈ ਤਿਆਰ ਹੈ। ਮੈਂ ਵਾਨਰਾਂ ਅੱਗੇ ਇਸ ਨੂੰ ਇਸ ਦੀ ਪਤਨੀ ਤੇ ਰਾਜ ਦਿਲਾਉਣ ਦੀ ਪ੍ਰਤਿਗਿਆ ਕਰ ਲਈ ਹੈ। ਅਜਿਹੀ ਹਾਲਤ ਵਿਚ ਮੇਰੇ ਵਰਗਾ ਮਨੁੱਖ ਆਪਣੀ ਕੀਤੀ ਪ੍ਰਤਿਗਿਆ ਤੋਂ ਕਿਵੇਂ ਮੂੰਹ ਮੋੜ ਸਕਦਾ ਹੈ ?

915 (36-38) ਹੇ ਸਰੇਸ਼ਠ ਵਾਨਰ ਆਪਣੇ ਇਸ ਕੰਮ ਲਈ ਨਾ ਮੇਰੇ ਮਨ ਵਿਚ ਕੋਈ ਸੰਤਾਪ ਤੇ ਨਾ ਹੀ ਕੋਈ ਰੋਹ ਦਾ ਭਾਵ। ਲੋਕੀਂ ਵੱਡੇ-ਵੱਡੇ ਜਾਲ ਵਿਛਾ ਕੇ ਫੰਦੇ ਫੈਲਾ ਕੇ ਅਨੇਕ ਪ੍ਰਕਾਰ ਦੇ ਕਪਟ ਭਰਪੂਰ ਉਪਾਅ ਕਰਕੇ, ਪਹਿਲਾਂ ਲੁਕ ਕੇ ਤੇ ਪਿੱਛੋਂ ਸਾਹਮਣੇ ਆ ਕੇ ਬਹੁਤ ਸਾਰੇ ਹਿਰਨਾਂ ਨੂੰ ਫੜ ਲੈਂਦੇ ਹਨ, ਭਾਵੇਂ ਉਹ ਹਿਰਨ ਭੈ ਭੀਤ ਹੋ ਕੇ ਨੱਠਣ ਤੇ ਭਾਵੇਂ ਵਿਸ਼ਵਾਸ ਵਿਚ ਆ ਕੇ ਕੋਲ ਹੀ ਬੈਠੇ ਰਹਿਣ। ਮਾਸ ਦਾ ਅਹਾਰ ਕਰਨ ਵਾਲੇ ਲੋਕੀਂ ਜਾਨਵਰਾਂ ਨੂੰ ਬੁਰੀ ਤਰ੍ਹਾਂ ਵਿੰਨ੍ਹ ਦਿੰਦੇ ਹਨ, ਭਾਵੇਂ ਉਹ ਜਾਨਵਰ ਖਬਰਦਾਰ ਹਾਲਤ ਵਿਚ ਹੋਣ ਜਾਂ ਬੇਖਬਰ ਹਾਲਤ ਵਿਚ ਤੇ ਭਾਵੇਂ ਉਹ ਨੱਚ ਰਹੇ ਹੋਣ। ਅਜਿਹਾ ਕੰਮ ਕਰਨ ਵਾਲੇ ਨੂੰ ਦੋਸ਼ ਨਹੀਂ ਲੱਗਦਾ।

(ਕਹਿਣ ਦਾ ਭਾਵ ਹੈ ਕਿ ਛਲ, ਕਪਟ, ਧੋਖਾ, ਫਰੇਬ ਜੋ ਵੀ ਕੰਮ ਆ ਸਕੇ ਕਰ ਲੈਣਾ ਚਾਹੀਦਾ ਹੈ। ਇਹ ਆਰੀਆ ਰਣਨੀਤੀ ਹੈ। ਇਤਿਹਾਸ ਦੇ ਪੰਨਿਆਂ ਤੋਂ ਜਾਹਰ ਹੈ ਕਿ ਆਰੀਅਨਾਂ ਨੇ ਆਦਿਵਾਸੀ ਦਰਾਵੜ ਰਾਜਿਆਂ ਨੂੰ ਵੱਡੀ ਗਿਣਤੀ ਵਿਚ ਇਸੇ ਛਲ ਕਪਟ ਦੀ ਨੀਤੀ ਨਾਲ ਮਾਰਿਆ। ਕਿਉਂਕਿ ਛਲ ਕਪਟ ਦੀ ਨੀਤੀ ਦਰਾਵੜ ਨੀਤੀ ਨਹੀਂ ਸੀ, ਇਸੇ ਕਰਕੇ ਦਰਾਵੜ ਮਾਰ ਖਾਂਦੇ ਗਏ, ਹਾਰਦੇ ਗਏ ਤੇ ਅੰਤ ਸਭ ਕੁਝ ਗੁਆ ਲਿਆ। ਉਹ ਆਰੀਅਨਾਂ ਦੀ ਛਲ ਕਪਟ ਦੀ ਨੀਤੀ ਨੂੰ ਸਮਝਣ ਵਿਚ ਅਸਮਰਥ ਰਹੇ। ਇਸ ਸਬੰਧੀ ਰਾਮ ਚੰਦਰ ਨੇ ਆਪਣੇ ਵਿਚਾਰਾਂ ਦੀ ਪੁਸ਼ਟੀ ਇਸ ਪ੍ਰਕਾਰ ਕੀਤੀ)—

915 (39-41) ਧਰਮ ਦੇ ਗਿਆਤਾ ਰਾਜ-ਰਿਸ਼ੀ ਵੀ ਦੁਨੀਆਂ ਵਿਚ ਸ਼ਿਕਾਰ ਕਰਦੇ ਹਨ ਤੇ ਬਹੁਤ ਸਾਰੇ ਪ੍ਰਾਣੀਆਂ ਦਾ ਘਾਤ ਕਰਦੇ ਹਨ। ਹੇ ਵਾਨਰ, ਮੈਂ ਇਸ ਯੁੱਧ ਵਿਚ ਤੁਹਾਨੂੰ ਆਪਣੇ ਬਾਣ ਦਾ ਨਿਸ਼ਾਨਾ ਬਣਾਇਆ ਹੈ। ਭਾਵੇਂ ਤੁਸੀਂ ਮੇਰੇ ਨਾਲ ਯੁੱਧ ਕਰ ਰਹੇ ਸੀ, ਭਾਵੇਂ ਨਹੀ ਕਰ ਰਹੇ ਸੀ, ਤੁਹਾਡੇ ਵੱਧ ਯੋਗ ਹੋਣ ਵਿਚ ਕੋਈ ਅੰਤਰ ਨਹੀਂ ਆਉਂਦਾ, ਕਿਉਂਕਿ ਤੁਸੀਂ ਵਾਨਰ ਹੋ। ਰਾਜਾ ਲੋਕ ਦੁਰਲਭ ਧਰਮ ਦੇ ਜੀਵਨ ਦੇ ਰਾਹ ਤੇ ਸੰਸਾਰਕ ਕਲਿਆਣ ਦੇ ਦੇਣ ਵਾਲੇ ਹੁੰਦੇ ਹਨ। ਇਸ ਵਿਚ ਕੋਈ ਸੰਦੇਹ ਨਹੀਂ ਹੈ। ਇਸ ਲਈ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਰਾਜੇ ਦਾ ਵਧ ਨਾ ਕਰਨ, ਉਸ ਦੀ ਨਿੰਦਾ ਨਾ ਕਰਨ, ਉਸ 'ਤੇ ਦੋਸ਼ ਨਾ ਲਗਾਉਣ ਅਤੇ ਉਸ ਪ੍ਰਤੀ ਕੌੜੇ ਸ਼ਬਦ ਨਾ ਉਚਾਰਨ, ਕਿਉਂਕਿ ਇਹ ਰਾਜੇ ਅਸਲ ਵਿਚ ਦੇਵਤਾ ਹਨ ਜੋ ਕਿ ਧਰਤੀ 'ਤੇ ਮਨੁੱਖ ਦੇ ਭੇਖ ਵਿਚ ਵਿਚਰਦੇ ਹਨ। (ਇਸ ਤਰ੍ਹਾਂ ਰਾਮ ਚੰਦਰ ਨੇ ਆਪਣੇ ਦੇਵ ਧਰਮ ਦੀ ਆੜ ਵਿਚ, ਬਾਲੀ ਨੂੰ ਹੋਰ ਕੁਝ ਵੀ ਬੋਲਣ ਤੋਂ ਰੋਕ ਦਿੱਤਾ ਤੇ ਆਪਣੇ ਆਪ ਨੂੰ ਧਰਮ ਅਤੇ ਸੰਸਾਰ ਦੇ ਕਲਿਆਣ ਦੇ ਦੇਵਤਾ ਦਾ ਰੂਪ ਬਣਾ ਕੇ ਪੇਸ਼ ਕੀਤਾ।)

(ਤਾਂ ਸਾਡੇ ਸਾਹਮਣੇ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਰਣਨੀਤੀ ਵਿਚ ਹਰ ਛਲਕਪਟ ਧੋਖਾ ਵਾਜ਼ਬ ਹੈ ਤਾਂ ਆਪਣੀ ਭੈਣ ਦਾ ਨੱਕ ਕੰਨ ਅਤੇ ਛਾਤੀਆਂ ਕੱਟੇ ਜਾਣ ਤੇ ਰਾਜਾ ਰਾਵਣ ਦੀ ਬਦਲੇ ਦੀ ਭਾਵਨਾ ਉਚਿਤ ਕਿਵੇਂ ਨਹੀਂ ਹੈ ?)

920 (8-) ਜੇ ਰਾਜ ਭਾਗ ਦੇ ਲਾਲਚ ਕਰਕੇ ਉਸ ਨਿਰਦਈ ਭਰਾ ਸੁਗਰੀਵ ਨੇ ਸ੍ਰੀ ਰਾਮ ਨੂੰ ਪ੍ਰੇਰਿਤ ਕਰਕੇ ਉਨ੍ਹਾਂ ਦੁਆਰਾ ਛੱਡੇ ਗਏ ਤੇ ਦੂਰ ਤੀਕ ਮਾਰ ਕਰਨ ਵਾਲੇ ਬਾਣਾ ਦੇ ਪ੍ਰਹਾਰ ਨਾਲ ਆਪਣੇ ਭਰਾ ਨੂੰ ਮਰਵਾ ਦਿੱਤਾ ਹੈ ਤਾਂ ਤੁਸੀਂ ਭੈ ਭੀਤ ਹੋ ਕੇ ਇੱਧਰ ਉੱਧਰ ਕਿਉਂ ਭੱਜ ਰਹੇ ਹੋ ? (ਇਸ ਤਰ੍ਹਾਂ ਤਾਰਾ ਆਪਣੇ ਰਾਜ ਦੇ ਬਾਕੀ ਲੋਕਾਂ ਨੂੰ ਵੰਗਾਰਦੀ ਹੈ।)

923 (3-6) ਯੁੱਧ ਵਿਚ ਭਿਆਨਕ ਵੀਰਤਾ ਤੇ ਬਹਾਦਰੀ ਵਿਖਾਉਣ ਵਾਲੇ ਹੇ ਮਹਾਨ ਵੀਰ ਤੇ ਵਾਨਰਾਂ ਦੇ ਰਾਜਾ, ਇਹ ਮੈਂ ਇਸ ਵੇਲੇ ਤੁਹਾਡੇ ਸਾਹਮਣੇ ਖਲੋਤੀ ਹਾਂ। ਅੱਜ ਤੁਸੀਂ ਮੇਰੇ ਨਾਲ ਗੱਲ ਕਿਉਂ ਨਹੀਂ ਕਰਦੇ। ਹੇ ਸ਼ਰੇਸ਼ਠ ਵਾਨਰ, ਤੁਸੀਂ ਉੱਠੋ ਤੇ ਵਧੀਆ ਸੇਜ 'ਤੇ ਲੰਮੇ ਪਉ। ਤੁਹਾਡੇ ਵਰਗੇ ਨੇਕ ਰਾਜਾ ਭੋਏ 'ਤੇ ਨਹੀਂ ਪੈਂਦੇ। ਹੇ ਧਰਤੀ ਦੇ ਸਵਾਮੀ, ਨਿਸਚੇ ਹੀ ਇਹ ਧਰਤੀ ਤੁਹਾਨੂੰ ਅਤਿਅੰਤ ਪਿਆਰੀ ਹੈ। ਤਦੇ ਤਾਂ ਬੇਜਾਨ ਹੋ ਜਾਣ 'ਤੇ ਵੀ ਤੁਸੀਂ ਮੈਨੂੰ ਛੱਡ ਕੇ ਇਸ ਧਰਤੀ ਨੂੰ ਗਲਵਕੜੀ ਪਾਈ ਹੈ। ਹੇ ਵੀਰ, ਤੁਸਾਂ ਧਰਮ ਯੁੱਧ ਕਰਕੇ ਸਵਰਗ ਲੋਕ ਦੇ ਰਸਤੇ 'ਤੇ ਵੀ ਅਵੱਸ ਹੀ ਕਿਸ਼ਕੰਧਾ ਵਾਂਗ ਕੋਈ ਰਮਣੀਕ ਨਗਰੀ ਆਪਣੇ ਨਿਵਾਸ ਲਈ ਬਣਾ ਲਈ ਹੈ।

(ਸੁਗਰੀਵ ਨੇ ਮਹਾਨ ਬਲੀ ਨੂੰ ਜਦੋਂ ਧਰਤੀ 'ਤੇ ਮਰਿਆ ਪਿਆ ਵੇਖਿਆ ਤਾਂ ਉਹ ਇਸ ਤਰ੍ਹਾਂ ਕੁਰਲਾਇਆ ਤੇ ਉਸ ਨੂੰ ਆਪਣੀ

ਮਹਾਂ ਮੂਰਖਤਾ ਦਾ ਚੇਤਾ ਆਇਆ)—

936 (6–7) ਕਿੰਤੂ ਆਪਣੇ ਭਰਾ ਦਾ ਵੱਧ (ਕਤਲ) ਕਰਕੇ ਜੇ ਹੁਣ ਮੈਨੂੰ ਸਵਰਗ ਲੋਕ ਦਾ ਰਾਜ ਵੀ ਮਿਲ ਜਾਵੇ ਤਾਂ ਮੈਂ ਉਸ ਨੂੰ ਵੀ ਆਪਣੇ ਲਈ ਚੰਗਾ ਨਹੀਂ ਸਮਝਦਾ। ਬੁੱਧੀਮਾਨ ਮਹਾਂਤਮਾ ਬਾਲੀ ਨੇ ਯੁੱਧ ਦੇ ਸਮੇਂ ਮੈਨੂੰ ਆਖਿਆ ਸੀ ਕਿ ਤੂੰ ਚਲਾ ਜਾਹ, ਮੈਂ ਤੇਰੀ ਜਾਨ ਨਹੀਂ ਲੈਣਾ ਚਾਹੁੰਦਾ।

(ਸੁਗਰੀਵ ਆਪਣੇ ਭਰਾ ਦਾ ਅਸਲੀ ਰੂਪ ਪੇਸ਼ ਕਰਦਾ ਹੈ ਕਿ ਉਹ ਬੁੱਧੀਮਾਨ ਸੀ, ਗੁਣਵੰਤ ਸੀ, ਮਹਾਤਮਾ ਪੁਰਸ਼ ਸੀ, ਉਹ ਭਰਾ ਨੂੰ ਮਾਰਨਾ ਕੁਲ ਨੂੰ ਕਲੰਕਤ ਕਰਨਾ ਸਮਝਦਾ ਸੀ)

936 (8–9) ਉਹ ਭਰਾ ਹੋ ਕੇ ਆਪਣੇ ਮਹਾਨ ਤੇ ਗੁਣਵੰਤੇ ਭਰਾ ਦੇ ਵੱਧ ਨੂੰ ਕਿਵੇਂ ਚੰਗਾ ਸਮਝਦਾ ਹੈ ? ਬਾਲੀ ਦੇ ਮਨ ਵਿਚ ਮੈਨੂੰ ਮਾਰਨ ਦਾ ਕੋਈ ਖਿਆਲ ਨਹੀਂ ਸੀ ਕਿਉਂਕਿ ਇੰਜ ਕਰਨ ਨਾਲ ਉਸ ਨੂੰ ਆਪਣੇ ਗੌਰਵ ’ਤੇ ਵਡਿਆਈ ਉੱਤੇ ਕਲੰਕ ਲਗਣ ਦਾ ਡਰ ਸੀ। ਦੂਜੇ ਪਾਸੇ ਮੇਰੀ ਹੀ ਬੁੱਧੀ ਦੁਸ਼ਟਤਾ ਭਰੀ ਹੋਈ ਸੀ, ਜਿਸ ਕਰਕੇ ਮੈਂ ਆਪਣੇ ਧਰਮ ਦੀ ਉਲੰਘਣਾ ਕੀਤੀ ਤੇ ਆਪਣੇ ਭਰਾ ਦੀ ਮੌਤ ਦਾ ਕਾਰਨ ਬਣਿਆ।

937 (10–11) “ਜਾਹ ਮੁੜ ਤੂੰ ਮੇਰੇ ਨਾਲ ਕਦੇ ਯੁੱਧ ਨਾ ਕਰੀ।” ਬਾਲੀ ਨੇ ਸਦਾ ਹੀ ਮੇਰੇ ਪ੍ਰਤੀ ਭਰਾਤਰੀ ਭਾਵ ਕੀਤੇ। ਆਪਣੇ ਚਰਿੱਤਰ ਦੀ ਉਦਾਰਤਾ ਤੇ ਆਪਣੇ ਧਰਮ ਦੀ ਰੱਖਿਆ ਕੀਤੀ ਹੈ, ਪ੍ਰੰਤੂ ਮੈਂ ਉਸ ਪ੍ਰਤੀ ਹਮੇਸ਼ਾਂ ਆਪਣੇ ਰੋਹ ਤੇ ਸੁਆਰਥ ਦਾ ਭਾਵ ਹੀ ਪ੍ਰਗਟ ਕੀਤਾ ਤੇ ਆਪਣਾ ਬਾਂਦਰਪੁਣਾ ਹੀ ਵਿਖਾਇਆ।

(ਸਪੱਸ਼ਟ ਹੋ ਗਿਆ ਹੈ ਕਿ ਬਾਲੀ ਸਹੀ ਸੀ ਪਰੰਤੂ ਸੁਗਰੀਵ ਦਾ ਮਨ ਸੁਆਰਥ ਨਾਲ ਭਰਿਆ ਹੋਣ ਕਰਕੇ ਉਸ ਨੇ ਦੂਜੇ ਬੰਦਿਆਂ ਨਾਲ ਲੈਣ ਦੇਣ ਦੀ ਸੰਧੀ ਕਰਕੇ ਭਰਾ ਨੂੰ ਮਰਵਾ ਦਿੱਤਾ। ਉਹ ਆਪਣੇ ਕੀਤੇ ’ਤੇ ਪਛਤਾਵਾ ਕਰ ਕੇ ਕਹਿੰਦਾ ਹੈ)–

936 (12) ਤਿਵੇਂ ਹੀ ਆਪਣੇ ਭਰਾ ਦਾ ਵੱਧ ਕਰਾ ਕੇ ਮੈਂ ਵੀ ਪਾਪ ਦਾ ਭਾਗੀ ਬਣ ਗਿਆ ਹਾਂ। ਇਹ ਪਾਪ ਅਜਿਹਾ ਹੈ, ਜਿਸਨੂੰ ਕਰਨਾ ਤਾਂ ਕਿ ਉਸ ਬਾਰੇ ਸੋਚਣਾ ਵੀ ਅਨੁਚਿਤ ਸੀ। ਅਜਿਹਾ ਪਾਪ ਸ੍ਰੇਸ਼ਠ ਪੁਰਸ਼ਾਂ ਲਈ ਸਭ ਭਾਂਤ ਤਿਆਗਣ ਯੋਗ ਹੈ। ਉਸ ਬਾਰੇ ਇੱਛਾ ਕਰਨੀ ਜਾਂ ਉਸ ਵੱਲ ਤੱਕਣਾ ਵੀ ਅਯੋਗ ਹੈ।

(ਸੁਗਰੀਵ ਸਮਝ ਚੁੱਕਾ ਹੈ ਕਿ ਉਸਨੇ ਸੁਆਰਥ ਕਰਕੇ ਮਹਾਂ ਨੀਚ ਕੰਮ ਕੀਤਾ ਹੈ ਤੇ ਆਪਣੀ ਲੁਕਾਈ ਨੂੰ ਵੱਡੀ ਹਾਨੀਂ ਪਹੁੰਚਾਈ ਹੈ।)

937 (14–15) ਹੇ ਰਘੂਵੰਸ਼ੀ ਸ੍ਰੀ ਰਾਮ, ਆਪਣੇ ਖਾਨਦਾਨ ਦਾ ਨਾਸ਼ ਕਰਨ ਵਾਲਾ ਅਜਿਹਾ ਪਾਪ ਪੂਰਣ ਕੰਮ ਕਰਕੇ ਮੈਂ ਹੁਣ ਪਰਜਾ ਦੇ ਆਦਰ ਤੇ ਸਤਿਕਾਰ ਦਾ ਪਾਤਰ ਨਹੀਂ ਰਿਹਾ। ਮੈਂ ਯੁਵਰਾਜ ਬਣਨ ਦੇ ਯੋਗ ਵੀ ਨਹੀਂ ਰਿਹਾ। ਰਾਜ ਭਾਗ ਪ੍ਰਾਪਤ ਕਰਨ ਦੀ ਗੱਲ ਤਾਂ ਦੂਰ ਦੀ ਹੈ। ਮੈਂ ਨਿੰਦਿਆਂ ਯੋਗ ਪਾਪ ਕਰਮ ਕੀਤਾ ਹੈ। ਅਜਿਹਾ ਪਾਪ ਕਰਮ ਨੀਚ ਪੁਰਸ਼ਾਂ ਦੇ ਯੋਗ ਹੈ ਤੇ ਸਭ ਦੁਨੀਆਂ ਲਈ ਹਾਨੀਕਾਰਕ ਹੈ। (ਸੁਰਗੀਵ ਨੇ ਅੰਤ ਅਨੁਭਵ ਕੀਤਾ ਹੈ ਕਿ ਉਸਨੇ ਦਰਾਵੜੀ ਸਦਾਚਾਰ ਦਾ ਕਤਲ ਕੀਤਾ ਹੈ।)

938 (18) ਹੇ ਸ੍ਰੇਸ਼ਠ ਸ੍ਰੀ ਰਾਮ, ਮੈਂ ਜਿਹੜਾ ਅਸਹਿ ਪਾਪ ਕੀਤਾ ਹੈ, ਉਹ ਮੇਰੇ ਹਿਰਦੇ ਵਿਚ ਸਥਿਤ ਸਦਾਚਾਰ ਨੂੰ ਉਸੇ ਤਰ੍ਹਾਂ ਨਸ਼ਟ ਕਰ ਰਿਹਾ ਹੈ ਜਿਸ ਤਰ੍ਹਾਂ ਅੱਗ ਵਿਚ ਤਪਾਇਆ ਜਾਣ ਵਾਲਾ ਖੋਟ ਭਰਿਆ ਸੋਨਾ ਆਪਣੇ ਅੰਦਰ ਦੀ ਖੋਟ ਨੂੰ ਨਸ਼ਟ ਕਰ ਦਿੰਦਾ ਹੈ।

(ਸੁਗਰੀਵ, ਦਰੱਖਤ ਉਹਲੇ ਖੜ੍ਹਕੇ ਤੀਰ, ਮਾਰਨ ਵਾਲੇ ਨੂੰ ਦੋਸ਼ੀ ਨਹੀਂ ਸਮਝਦਾ, ਸਗੋਂ ਆਪਣੇ ਮਹਾਤਮਾ ਭਰਾ ਦੇ ਕਤਲ ਦਾ ਕਾਰਨ ਆਪਣੇ ਆਪ ਨੂੰ ਮੰਨਦਾ ਹੈ।) (ਉਸ ਨੇ ਆਪਣੇ ਆਪ ਨੂੰ ਹਤਿਆਰਾ ਅਤੇ ਅਪਰਾਧੀ ਮੰਨ ਲਿਆ ਅਤੇ ਆਪਣੇ ਵੰਸ਼ ਨੂੰ ਖਤਮ ਕਰਨ ਵਾਲਾ ਕਬੂਲ ਕੀਤਾ।)

ਵੀਰ ਅੰਗਦ ਹੁਣ ਸ਼ਾਇਦ ਜੀਉਂਦਾ ਨਾ ਰਹੇ। ਆਪਣੇ ਪੁੱਤਰ ਤੋਂ ਬਿਨਾਂ ਉਸਦੀ ਮਾਤਾ ਵੀ ਦੁੱਖ ਨਾਲ ਕਮਜ਼ੋਰ ਹੋ ਕੇ ਜੀਉਂਦੀ ਨਾ ਰਹਿ ਸਕੇਗੀ—ਇਹ ਗੱਲ ਨਿਸ਼ਚਿਤ ਹੈ ਕਿ ਕਿਉਂਕਿ ਉਹ ਤਾਂ ਆਪਣੇ ਪੁੱਤਰ ਦੀ ਰਾਖੀ ਲਈ ਹੀ ਜਿਉਂਦੀ ਰਹਿ ਸਕਦੀ ਹੈ।)

937–938 (22) ਮੈਂ ਆਪਣੇ ਵੰਸ ਦਾ ਹਤਿਆਰਾ ਹਾਂ ਤੇ ਇਸ ਤਰ੍ਹਾਂ ਅਪਰਾਧੀ ਹਾਂ। ਮੈਂ ਦੁਨੀਆਂ ਵਿਚ ਜੀਉਂਦਾ ਰਹਿਣ ਜੋਗਾ ਨਹੀਂ ਰਿਹਾ।

ਉੱਧਰ ਦੁੱਖਾਂ ਵਿਚ ਲਿਪਟੀ ਤਾਰਾ, ਆਖਦੀ ਹੈ—

939 (32) ਤੁਸਾਂ ਕਿਸ ਬਾਣ ਨਾਲ ਮੇਰੇ ਪਤੀ ਦਾ ਵੱਧ ਕੀਤਾ ਹੈ ਉਸੇ ਨਾਲ ਤੁਸੀਂ ਮੈਨੂੰ ਵੀ ਮਾਰ ਦਿਉ। ਮੈਂ ਮਰ ਕੇ ਉਨ੍ਹਾਂ ਕੋਲ ਚਲੀ ਜਾਵਾਂਗੀ। ਹੇ ਵੀਰ ਸ੍ਰੀ ਰਾਮ, ਮੈਥੋਂ ਬਿਨਾਂ ਬਾਲੀ ਕਿਤੇ ਵੀ ਸੁਖੀ ਨਹੀਂ ਰਹਿ ਸਕਣਗੇ।

ਤਾਰਾ ਨੇ ਆਪਣੇ ਦੁੱਖ ਨੂੰ ਰਾਮ ਤੇ ਸੀਤਾ ਦੇ ਦੁਖ ਨਾਲ ਮੇਲ ਕੇ ਪ੍ਰਸ਼ਨ ਪੈਦਾ ਕਰ ਦਿੱਤਾ ਤੇ ਕਿਹਾ :

939 (34) ਹੇ ਸ੍ਰੀ ਰਾਮ, ਮੇਰੇ ਪਤੀ ਬਾਲੀ ਮੈਥੋਂ ਬਿਨਾਂ ਸਵਰਗ ਲੋਕ ਵਿਚ ਵੀ ਸੋਗ ਤੇ ਦੁੱਖ ਮਨਾਉਣਗੇ ਤੇ ਉਨ੍ਹਾਂ ਦੀ ਦੇਹ ਤੇ ਆਭਾ ਫਿੱਕੀ ਪੈ ਜਾਵੇਗੀ। ਉਹ ਉਸੇ ਤਰ੍ਹਾਂ ਦੁਖੀ ਰਹਿਣਗੇ ਜਿਸ ਤਰ੍ਹਾਂ ਰਿਸ਼ਯਮੂਕ ਪਰਬਤ ਦੀਆਂ ਇਨ੍ਹਾਂ ਮਨੋਹਰ ਪ੍ਰਦੇਸ਼ਾਂ ਵਿਚ ਸੀਤਾ ਤੋਂ ਬਿਨਾਂ ਤੁਸੀਂ ਦੁੱਖ ਅਨੁਭਵ ਕਰਦੇ ਹੋ।

939 (35–36) ਆਪਣੀ ਪ੍ਰਿਯਾ ਪਤਨੀ ਤੋਂ ਬਿਨਾਂ ਜਵਾਨ ਪੁਰਸ਼ ਨੂੰ ਜੋ ਦੁੱਖ ਭੋਗਣਾ ਪੈਂਦਾ ਹੈ ਉਸ ਨੂੰ ਤੁਸੀਂ ਭਲੀ ਭਾਂਤ ਸਮਝ ਸਕਦੇ ਹੋ। ਇਸ ਤੱਥ ਨੂੰ ਸਮਝ ਕੇ ਤੁਸੀਂ ਮੈਨੂੰ ਵੀ ਮਾਰ ਮੁਕਾਓ ਤਾਂ ਜੋ ਬਾਲੀ ਨੂੰ ਮੇਰੇ ਬਿਰਹਾ ਦਾ ਦੁੱਖ ਨਾ ਭੋਗਣਾ ਪਵੇ। ਹੇ ਰਾਜ ਕੁਮਾਰ, ਤੁਸੀਂ ਵੱਡੀ ਆਤਮਾ ਵਾਲੇ ਪੁਰਸ਼ ਹੋ, ਇਸ ਲਈ ਜੇਕਰ ਤੁਸੀਂ ਇਹ ਚਾਹੁੰਦੇ ਹੋ ਕਿ ਮੈਨੂੰ ਇਸਤਰੀ ਹੱਤਿਆ ਦਾ ਪਾਪ ਨਾ ਲੱਗੇ ਤਾਂ ਇਹ ਬਾਲੀ ਦੀ ਆਤਮਾ ਹੈ। “ਇੰਜ ਸਮਝ ਕੇ ਮੇਰਾ ਵੱਧ ਵੀ ਕਰ ਦਿਉ ਤਾਂ ਜੋ ਤੁਹਾਨੂੰ ਇਸਤਰੀ ਹੱਤਿਆ ਦਾ ਪਾਪ ਨਾ ਲੱਗੇ।”

(ਦੂਜੇ ਪਾਸੇ ਰਾਮ ਚੰਦਰ ਸਾਹਮਣੇ ਵਾਪਰੀ ਹੋਣੀ ਤੋਂ, ਜਿਸ ਵਿਚ ਉਹ ਖ਼ੁਦ ਸ਼ਰੀਕ ਹੈ, ਸਬੰਧਤ ਲੋਕਾਂ ਦਾ ਧਿਆਨ ਸਵਰਗ ਦੇ ਨਾਂ ’ਤੇ ਮੋੜ ਦਿੰਦਾ ਹੈ ਤੇ ਜਲਦੀ ਕਿਰਿਆ ਕਰਮ ਕਰਨ ਵੱਲ ਰੁਚੀ ਦਿਖਾਉਂਦਾ ਹੈ।)

942 (9-10) ਮਹਾਤਮਾ ਬਾਲੀ ਨੇ ਆਪਣੇ ਧਰਮ ਦੀ ਪਾਲਣਾ ਕਰਕੇ ਸਵਰਗ ਲੋਕਾਂ ਨੂੰ ਜਿੱਤਿਆ ਹੈ ਤੇ ਯੁੱਧ ਵਿਚ ਆਪਣੇ ਪ੍ਰਾਣਾਂ ਦੀ ਬਲੀ ਦੇ ਕੇ ਉਸਨੇ ਉਸ ਸਵਰਗ ਲੋਕ ਆਪਣੇ ਅਧੀਨ ਕਰ ਲਿਆ ਹੈ। ਇਹ ਨਿਯਤੀ ਹੀ ਸਭ ਤੋਂ ਸ਼੍ਰੇਸ਼ਠ ਜਾਂ ਬਲਵਾਨ ਹੈ। ਇਸ ਲਈ ਉਸ ਲਈ ਸੋਗ ਕਰਨਾ ਵਿਅਰਥ ਹੈ। ਹੁਣ ਤੁਸੀਂ ਸਭ ਅਵਸਰ ਦੇ ਮੁਤਾਬਿਕ ਜੋ ਕਰਨਾ ਬਣਦਾ ਹੈ, ਉਹ ਕਰੋ।

942 (16-17) ਖਾਸ ਕਰਕੇ ਅਜਿਹੇ ਮੌਕੇ 'ਤੇ ਫੁਰਤੀ ਵਿਖਾਉਣੀ ਚੰਗੀ ਹੈ। ਪਾਲਕੀ ਨੂੰ ਉਠਾ ਲੈਣ ਯੋਗ ਬਲਵਾਨ ਸਮਰਥ ਵਾਨਰ ਤਿਆਰ ਹੋ ਜਾਣ। ਉਹੋ ਬਾਲੀ ਨੂੰ ਇਥੋਂ ਮਰਘਟ ਤੀਕ ਲੈ ਜਾਣਗੇ। (ਅਜਿਹੇ ਸਮੇਂ ਤੇ ਫੁਰਤੀ ਕਿਉਂ ? ਮਤੇ ਸੁਗਰੀਵ ਵਿਗੜ ਖੜੋਵੇ ਜਾਂ ਦੁੱਖ ਵਿਚ ਭਿੱਜੀ ਜਨਤਾ ਉਬਾਲਾ ਖਾ ਜਾਵੇ। ਜਾਂ ਤਾਰਾ ਆਪਣੀ ਸੈਨਾਂ ਤੋਂ ਕੋਈ ਕਾਰਾ ਕਰਵਾ ਦੇਵੇ। ਇਸ ਬਣੇ ਹੋਰੇ ਡਰ ਨੂੰ ਭਾਂਪ ਕੇ ਰਾਮ ਚੰਦਰ ਜਲਦੀ-ਜਲਦੀ ਬਾਲੀ ਨੂੰ ਮਰਘਟ ਵਿਚ ਲੈ ਜਾਣ ਲਈ ਆਖਦਾ ਹੈ।)

934 (26-27) ਹੁਣ ਛੇਤੀ ਹੀ ਬਾਲੀ ਨੂੰ ਇਸ ਵਿਚ ਪਾ ਕੇ ਮਰਘਟ ਵੱਲ ਲੈ ਚਲੋ ਤੇ ਉਸਦਾ ਅੰਤਿਮ ਸੰਸਕਾਰ ਕਰੋ। ਤਦ ਅੰਗਦ ਨਾਲ ਕਰੁਣ ਵਿਰਲਾਪ ਕਰਦਿਆਂ ਸੁਗਰੀਵ ਨੇ ਬਾਲੀ ਨੂੰ ਚੁੱਕ ਕੇ ਉਸ ਪਾਲਕੀ ਵਿਚ ਰੱਖਿਆ।

ਅੰਤ ਤਾਰਾ ਦਾ ਵਿਰਲਾਪ ਸੱਚ ਉਘਾੜ ਦਿੰਦਾ ਹੈ।

944-945 (42) ਹੇ ਵਾਨਰਾਂ ਦੇ ਰਾਜਾ, ਸ੍ਰੀ ਰਾਮ ਦੇ ਰੂਪ ਵਿਚ ਇਹ ਕਾਲ ਹੀ ਤੁਹਾਨੂੰ ਖਿੱਚ ਕੇ ਲੈ ਜਾ ਰਿਹਾ ਹੈ, ਉਸ ਸ੍ਰੀ ਰਾਮ ਦੇ ਰੂਪ ਵਿਚ, ਜਿਸਨੇ ਯੁੱਧ ਦੇ ਖੇਤਰ ਵਿਚ ਇਕੋ ਬਾਣ ਮਾਰ ਕੇ ਸਾਨੂੰ ਸਭ ਨੂੰ ਵਿਧਵਾ ਬਣਾ ਦਿੱਤਾ ਹੈ।

949 (28-29) ਸ਼੍ਰੇਸ਼ਠ ਬ੍ਰਾਹਮਣਾਂ ਨੂੰ ਭਾਂਤ-ਭਾਂਤ ਦਿਆ ਰਤਨਾਂ, ਬਸਤ੍ਰਾਂ ਤੇ ਖਾਦ ਪਦਾਰਥਾਂ ਨਾਲ ਖੁਸ਼ ਕਰਕੇ ਸ਼ਰੇਸ਼ਠ ਵਾਨਰ ਸੁਗਰੀਵ ਦਾ ਵਿਧੀ ਪੂਰਬਕ ਰਾਜ ਤਿਲਕ ਜਾਂ ਅਭਿਸ਼ੇਕ ਦਾ ਕਾਰਜ ਕਰਨਾ ਆਰੰਭ ਕੀਤਾ ਹੈ। ਫਿਰ ਉਨ੍ਹਾਂ ਨੇ ਮੰਤਰ ਦੁਆਰਾ ਪਵਿੱਤਰ ਕੀਤੇ ਗਏ ਹਵੀ-ਪਦਾਰਥ ਦੀ ਆਹੂਤੀ ਦਿੱਤੀ।

(ਦਰਾਵੜ ਬਾਲੀ ਦਾ ਅਜ਼ਾਦ ਰਾਜ ਹੁਣ ਸੁਗਰੀਵ ਦੇ ਨਾਂ ਰਾਮ ਰਾਜ ਬਣ ਗਿਆ ਹੈ। ਰਾਮ ਰਾਜ ਵਿਚ ਬ੍ਰਾਹਮਣ ਹੀ ਸ਼੍ਰੇਸ਼ਠ ਹਨ। ਉਹ ਅਸਲੀ ਮਾਲਕ ਹਨ, ਤੇ ਹੁਣ ਉਹਨਾਂ ਦੇ ਹੁਕਮ ਅਨੁਸਾਰ ਰਾਜ ਚੱਲੇਗਾ। ਇਸ ਰਾਜ ਦਾ ਅਗਲਾ ਨਿਸ਼ਾਨਾ ਰਾਵਣ ਰਾਜ ਹੈ।)

(945-46) ਹੇ ਰਾਜਾ ਸ਼੍ਰੀ ਰਾਮ, ਜਿਵੇਂ ਤੁਸਾਂ ਆਖਿਆ ਹੈ, ਵਾਨਰਾਂ ਦੇ ਰਾਜਾ ਸੁਗਰੀਵ ਤੁਹਾਡਾ ਇਹ ਮਨੋਰਥ ਪੂਰਾ ਕਰ ਦੇਣਗੇ। ਇਸ ਲਈ ਤੁਸੀਂ ਸ਼ੱਤਰੂ ਦਾ ਨਾਸ਼ ਕਰਨਾ ਦਾ ਪੱਕਾ ਇਰਾਦਾ ਕਰਗੇ ਸਰਦੀ ਦੀ ਰੁੱਤ ਦੀ ਉਡੀਕ ਕਰੋ।

(ਹੇਠਲਾ ਪ੍ਰਸੰਗ ਰਾਮ ਚੰਦਰ ਦੀ ਅਸਲੀ ਸਥਿਤੀ ਇਸ ਤਰ੍ਹਾਂ ਪੇਸ਼ ਕਰਦਾ ਹੈ।)

961-962 (57-58) ਹੇ ਲਛਮਣ, ਮੈਂ ਆਪਣੇ ਵਿਸ਼ਾਲ ਰਾਜ ਤੋਂ ਵੀ ਲਾਹ ਦਿੱਤਾ ਗਿਆ ਹਾਂ, ਤੇ ਮੇਰੀ ਪਤਨੀ ਵੀ ਉਧਾਲ ਲਈ ਗਈ ਹੈ। ਇਸ ਤਰ੍ਹਾਂ ਪਾਣੀ ਨਾਲ ਗਲ ਗਏ ਨਦੀ ਦੇ ਕੰਢੇ ਵਾਂਗ ਮੈਂ ਦੁੱਖ ਭੋਗ ਰਿਹਾ ਹਾਂ। ਮੇਰੀ ਪੀੜ ਬਹੁਤ ਵੱਧ ਗਈ ਹੈ ਤੇ ਵਰਖਾ ਦੀ ਇਹ ਰੁੱਤ ਕੱਟਣਾ ਮੈਨੂੰ ਬਹੁਤ ਔਖਾ ਹੋ ਗਿਆ। ਰਾਵਣ ਮੈਨੂੰ ਇਸ ਵੇਲੇ ਇਕ ਵੱਡਾ ਸ਼ਤਰੂ ਜਾਣ ਪੈਂਦਾ ਹੈ, ਜਿਸਨੂੰ ਜਿੱਤਣਾ ਮੇਰੇ ਲਈ ਔਖਾ ਹੈ।

(ਰਾਮ ਚੰਦਰ ਭੈ ਭੀਤ ਹੈ ਕਿ ਉਹ ਰਾਵਣ ਨੂੰ ਜਿੱਤ ਨਹੀਂ ਸਕੇਗਾ।)

963 (1-5) ਵਾਯੂ-ਪੁੱਤਰ ਹਨੂੰਮਾਨ ਸ਼ਾਸਤਰਾਂ ਦੇ ਸਿਧਾਂਤਾਂ ਦਾ ਗਿਆਤਾ ਸੀ। ਉਹ ਇਹ ਭਲੀ-ਭਾਂਤ ਜਾਣਦਾ ਸੀ ਕਿ ਕੀ ਕਰਨਾ ਚਾਹੀਦਾ ਹੈ ਤੇ ਕੀ ਨਹੀਂ ਤੇ ਕਿਸ ਵੇਲੇ ਕਿਸ ਵਿਸ਼ੇਸ਼ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ। ਉਹ ਗੱਲਬਾਤ ਕਰਨ ਵਿਚ ਵੀ ਚਤੁਰ ਸੀ। ਹੁਣ ਸੁਗਰੀਵ ਦਾ ਮਤਲਬ ਨਿਕਲ ਗਿਆ ਹੈ। ਇਸ ਲਈ ਉਹ ਧਰਮ ਦੇ ਕੰਮਾਂ 'ਚ ਤੇ ਧਨ-ਸੰਗ੍ਰਹਿ ਵਿਚ ਢਿੱਲ ਦੇਣ ਲੱਗ ਪਿਆ ਹੈ। ਉਹ ਮੰਦੇ ਲੋਕਾਂ ਦੇ ਮਾਰਗ 'ਤੇ ਚੱਲਣ ਲੱਗ ਪਿਆ ਹੈ। ਹੁਣ ਉਹ ਆਪਣੀ ਪਤਨੀ ਨਾਲ ਇਕਾਂਤ ਵਿਚ ਰਹਿਣਾ ਅਧਿਕ ਪਸੰਦ ਕਰਨ ਲੱਗ ਪਿਆ ਹੈ। ਹੁਣ ਉਸਦਾ ਮਤਲਬ ਸਿੱਧ ਹੋ ਗਿਆ ਹੈ। ਉਸਦਾ ਮਤਲਬ ਨਿੱਕਲ ਗਿਆ ਹੈ। ਹੁਣ ਉਹ ਹਰ ਵੇਲੇ ਮੁਟਿਆਰ ਇਸਤ੍ਰੀਆਂ ਨਾਲ ਭੋਗ ਵਿਲਾਸਾ ਵਿਚ ਹੀ ਰੁੱਝਿਆ ਰਹਿੰਦਾ ਹੈ। ਆਖਰ ਉਸਦੀ ਇੱਛਾ ਪੂਰੀ ਹੋ ਗਈ ਹੈ। ਉਸਨੇ ਆਪਣੀ ਪਿਆਰੀ ਪਤਨੀ ਰੁਮਾ ਤੇ ਸੁੰਦਰੀ ਤਾਰਾ ਨੂੰ ਵੀ ਪ੍ਰਾਪਤ ਕਰ ਲਿਆ ਹੈ। ਹੁਣ ਸਦਾ ਮਨੋਰਥ ਪੂਰਾ ਹੋ ਗਿਆ ਹੈ। ਹੁਣ ਉਹ ਬੇਫਿਕਰੀ ਨਾਲ ਰਾਤੀ ਤੇ ਦਿਨੇ ਭੋਗ ਵਿਲਾਸਾਂ ਵਿਚ ਰੰਗ ਰਲੀਆਂ ਮਨਾਉਂਦਾ ਫਿਰਦਾ ਹੈ। ਰਾਜ ਦੇ ਮੰਤਰੀ ਭਲੇ ਲੋਕ ਹਨ, ਇਸ ਲਈ ਉਨ੍ਹਾਂ ਤੋਂ ਰਾਜ ਨੂੰ ਕਿਸੇ ਤਰ੍ਹਾਂ ਦੀ ਹਾਨੀ ਹੋਣ ਦਾ ਖਤਰਾ ਨਹੀਂ ਪ੍ਰੰਤੂ ਸੁਗਰੀਵ ਆਪ ਹੀ ਸਵੈ-ਇੱਛਾ ਹੁੰਦਾ ਜਾ ਰਿਹਾ ਹੈ।

**ਰਾਮ ਚੰਦਰ, ਸੁਗਰੀਵ ਤੋਂ ਦੁੱਖੀ ਹੋ ਕੇ ਇਹ ਸਿੱਟਾ ਕੱਢਦਾ ਹੈ ਕਿ :-**

ਹਨੂੰਮਾਨ ਜਾਣਕਾਰ ਤੇ ਚਤੁਰ ਹੈ (ਬਾਲੀ ਨੂੰ ਮਰਵਾਉਣ ਵਿਚ ਜਾਂ ਵਿਉਂਤ ਵਿਚ ਵੱਡਾ ਹੱਥ ਹਨੂੰਮਾਨ ਦਾ ਸੀ, ਉਹ ਬਾਨਰ ਰਾਜ ਦਾ ਸੈਨਾਪਤੀ ਸੀ।) ਪਰੰਤੂ ਉਸ ਦੀਆਂ ਰਗਾਂ ਵਿਚ ਆਪਣੇ ਬਾਨਰ ਪਿਤਾ ਕੈਸਰੀਨ ਦਾ ਨਹੀਂ, ਆਰੀਅਨ ਦੇਵਤਾ ਦਾ ਖੂਨ ਸੀ। ਦੂਜਾ ਸੁਗਰੀਵ ਭੋਗ ਵਿਲਾਸੀ ਹੋ ਗਿਆ ਹੈ। ਅਸਲ ਵਿਚ ਉਸਨੇ ਇਸੇ ਮੰਤਵ ਲਈ ਭਰਾ ਦਾ ਵਧ ਕਰਾਇਆ। ਤੀਜਾ ਰਾਮ ਦੇ ਕਹਿਣ ਅਨੁਸਾਰ ਇੰਦਰ ਗੰਧਰਵਰਤਾਂ ਅਤੇ ਅਪਰਛਰਾਵਾਂ ਨਾਲ ਰੰਗ ਰਲੀਆਂ ਮਨਾਉਣ ਵਾਲਾ ਹੈ। ਚੌਥਾ ਬਾਨਰ ਰਾਜ ਦੇ ਮੰਤਰੀ ਸਿਆਣੇ ਹਨ ਜੋ ਆਪਣਾ ਰਾਜ ਭਾਗ ਠੀਕ ਚਲਾ ਰਹੇ ਹਨ, ਪਰੰਤੂ ਮੂਰਖ ਸੁਗਰੀਵ ਤਾਂ ਐਸ਼ਪ੍ਰਸਤ ਹੈ। ਇਹੀ ਕਾਰਨ ਹੈ ਕਿ ਬਾਲੀ ਉਸ ਨੂੰ ਰਾਜ ਤੋਂ ਦੂਰ ਰੱਖਦਾ ਸੀ।

**ਰਾਮ ਚੰਦਰ ਕਾਮ ਗ੍ਰਸਤ ਹੋ ਕੇ ਇਸ ਤਰ੍ਹਾਂ ਆਪਣੇ ਮਨੋਭਾਵ ਪ੍ਰਗਟ ਕਰਦਾ ਹੈ :-**

971 (37-38) ਇਸ ਰੁੱਤ ਗਊਆਂ ਵਿਚਕਾਰ ਖਲੋਤੇ ਸੰਢੇ ਬੇਹੱਦ ਖੁਸ਼ੀ ਵਿਚ ਭਬਕ ਮਾਰ ਰਹੇ ਹਨ। ਹੌਲੇ-ਹੌਲੇ ਵਿਚਰਦੀ ਹੋਈ ਚੰਗੀ ਨਸਲ ਦੀ ਇਹ ਹਥਿਣੀ ਆਪਣੇ ਮਤਵਾਲੇ ਪ੍ਰਿਯ ਹਾਥੀ ਨੂੰ ਘੇਰ ਕੇ ਉਸਦਾ ਪਿੱਛਾ ਕਰ ਰਹੀ ਹੈ। ਇਸ ਹਥਣੀ ਵਿਚ ਕਾਮਵਾਸਨਾ ਜਾਗ ਪਈ ਹੈ ਤੇ ਇਸ ਦੀ ਕਾਮ ਕੇਲੀ ਦੀ ਇੱਛਾ ਤੀਬਰ ਹੋ ਗਈ ਹੈ।

975 (65-68) ਹੇ ਲਛਮਣ, "ਮੈਂ ਆਪਣੀ ਪਿਆਰੀ ਸੀਤਾ ਤੋਂ ਵਿਛੜਿਆ ਹੋਇਆ ਹਾਂ। ਮੇਰਾ ਰਾਜ ਵੀ ਅੱਜ ਮੇਰੇ ਕੋਲ ਨਹੀਂ

ਤੇ ਮੈਂ ਦੇਸ਼ ਤੋਂ ਕੱਢਿਆ ਗਿਆ ਹਾਂ। ਇਸ ਪ੍ਰਕਾਰ ਮੈਂ ਹਰ ਤਰ੍ਹਾਂ ਨਾਲ ਦੁੱਖੀ ਹਾਂ। ਫਿਰ ਵੀ ਰਾਜਾ ਸੁਗਰੀਵ ਮੇਰੇ ਤੇ ਦਇਆ ਨਹੀਂ ਕਰ ਰਿਹਾ ਹੈ। ਹੇ ਪਿਆਰੇ ਭਾਈ ਮੈਂ ਅੱਜ ਅਨਾਥ ਹਾਂ। ਮੇਰਾ ਰਾਜ ਅੱਜ ਮੇਰੇ ਕੋਲ ਨਹੀਂ ਹੈ। ਰਾਵਨ ਨੇ ਮੇਰਾ ਅਪਮਾਨ ਕੀਤਾ ਹੈ। ਮੈਂ ਅੱਜ ਦਇਆ ਦਾ ਪਾਤਰ ਹਾਂ। ਮੈਂ ਆਪਣੇ ਘਰ ਤੋਂ ਬਹੁਤ ਦੂਰ ਹਾਂ। ਸੁਗਰੀਵ ਇਹ ਸਭ ਕੁਝ ਜਾਣਦਾ ਇਨ੍ਹਾਂ ਕਾਰਣਾਂ ਕਰਕੇ ਹੀ ਵਾਨਰਾਂ ਦਾ ਰਾਜਾ ਦੁਸ਼ਟ ਉਹ ਸੁਗਰੀਵ ਅੱਜ ਮੈਨੂੰ ਜਲੀਲ ਕਰ ਰਿਹਾ ਹੈ ਕਿ ਮੈਂ ਆਪਣੇ ਸ਼ਤਰੂਆਂ ਦਾ ਨਾਸ਼ ਕਰਨ ਦੀ ਸਮਰੱਥਾ ਰੱਖਦਾ ਹਾਂ। ਉਸ ਨੇ ਸੀਤਾ ਦੀ ਖੋਜ ਕਰਨ ਲਈ ਸਮਾਂ ਨਿਸ਼ਚਿਤ ਕਰ ਦਿੱਤਾ ਸੀ। ਉਹ ਦੁਸ਼ਟ ਵਾਨਰ ਪ੍ਰਤਿਗਿਆ ਕਰਕੇ ਵੀ ਉਸ ਨੂੰ ਪੂਰੀ ਕਰਨ ਵਿਚ ਅਣਗਹਿਲੀ ਕਰ ਰਿਹਾ ਹੈ।

(ਰਾਮ ਚੰਦਰ ਆਖਦਾ ਹੈ ਕਿ ਉਹ ਦਇਆ ਦਾ ਪਾਤਰ ਹੈ, ਅਨਾਥ ਹੈ, ਬੇਘਰ ਹੈ। ਆਪਣੇ ਮਨੋਰਥ ਲਈ ਉਸ ਨੇ ਸੁਗਰੀਵ ਦੀ ਸ਼ਰਨ ਲਈ ਹੈ ਤੇ ਸੁਗਰੀਵ ਉਸ ਦੀ ਸਹਾਇਤਾ ਨਹੀਂ ਕਰ ਰਿਹਾ ਜਿਸ ਕਾਰਨ ਉਹ ਲਾਚਾਰ, ਮਜਬੂਰ ਤੇ ਬੇਚੈਨ ਹੈ।)

**ਫਿਰ ਉਹ ਆਪਣਾ ਧਾਰਮਿਕ ਬਾਣ ਛੱਡਦਾ ਹੈ :-**

975 (69-72) ਹੇ ਲਛਮਣ, ਤੂੰ ਮੇਰੀ ਆਗਿਆ ਨਾਲ ਕਿਸ਼ਕੰਧਾ ਨਗਰੀ ਜਾ ਕੇ ਵਿਸ਼ਾ ਭੋਗ ਵਿਚ ਰੁੱਝੇ ਉਸ ਮੂਰਖ ਵਾਨਰਪਤੀ ਸੁਗਰੀਵ ਨੂੰ ਇੰਝ ਆਖ ਕਿ ਜਿਹੜਾ ਪੁਰਸ਼ ਸ਼ਕਤੀਸ਼ਾਲੀ ਤੇ ਉਪਕਾਰ ਕਰ ਚੁੱਕੇ ਪੁਰਸ਼ ਦੇ ਕੰਮਾਂ ਨੂੰ ਪੂਰਾ ਕਰਨ ਦੀ ਪ੍ਰਤਿਗਿਆ ਕਰਕੇ ਉਸ ਪੁਰਸ਼ ਨੂੰ ਇਸ ਬਾਰੇ ਪੂਰੀ ਆਸ ਦਿਲਾ ਕੇ ਮਗਰੋਂ ਆਪਣੀ ਪ੍ਰਤਿਗਿਆ ਨੂੰ ਤੋੜ ਦਿੰਦਾ ਹੈ, ਉਸ ਇਸ ਦੁਨੀਆ ਵਿਚ ਸਭ ਤੋਂ ਨੀਚ ਪੁਰਸ਼ ਹੈ। ਜਿਹੜਾ ਪੁਰਸ਼ ਆਪਣੇ ਮੂੰਹ ਤੋਂ ਕੱਢੇ ਚੰਗੇ ਜਾਂ ਮੰਦੇ ਕਿਸੇ ਤਰ੍ਹਾਂ ਦੇ ਬਚਨ ਨੂੰ ਅਵੱਸ਼ ਪੂਰਾ ਕਰਨ ਯੋਗ ਮੰਨ ਕੇ ਸੱਚਾਈ ਦੀ ਰੱਖਿਆ ਲਈ ਉਸਦੀ ਪਾਲਣਾ ਕਰਦਾ ਹੈ, ਉਹ ਵੀਰ ਸਭਨਾਂ ਪੁਰਸ਼ਾਂ ਵਿਚ ਸਰੇਸ਼ਠ ਮੰਨਿਆ ਜਾਂਦਾ ਹੈ। ਜਿਹੜੇ ਪੁਰਸ਼ ਆਪਣਾ ਸਵਾਰਥ ਸਿੱਧ ਹੋ ਜਾਣ'ਤੇ ਉਨ੍ਹਾਂ ਮਿੱਤਰਾਂ ਦੀ ਸਹਾਇਤਾ ਨਹੀਂ ਕਰਦੇ, ਜਿੰਨ੍ਹਾਂ ਨੇ ਮਨੋਰਥ ਪੂਰੇ ਨਹੀਂ ਹੋਏ, ਉਨ੍ਹਾਂ ਪੁਰਸ਼ਾਂ ਦੇ ਮਰਨ 'ਤੇ ਮਾਸ ਖਾਣ ਵਾਲੇ ਜੀਵ ਜੰਤੂ ਵੀ ਉਨ੍ਹਾਂ ਦਾ ਮਾਸ ਖਾਣ ਤੋਂ ਸੰਕੋਚ ਕਰਦੇ ਹਨ।

976 (78) ਰਾਮ—ਅਸੀਂ ਸੋਗ ਨਾਲ ਵਿਆਕੁਲ ਹਾਂ ਫਿਰ ਵੀ ਉਹ (ਸੁਗਰੀਵ) ਸਾਡੇ ਤੇ ਦਇਆ ਨਹੀਂ ਕਰਦਾ। (76) ਕਿਉਂਕਿ ਉਸਦਾ ਆਪਣਾ ਸਵਾਰਥ ਸਿੱਧ ਹੋ ਚੁੱਕਾ ਹੈ।

***ਦੂਜਾ ਬਾਣ ਡਰਾਵੇ ਦਾ ਛੱਡਿਆ ਜਾਂਦਾ ਹੈ***

977 (83) ਤੂੰ ਆਪਣੇ ਨਿੱਤ ਧਰਮ ਜਾਂ ਕਰਤੱਵ ਦਾ ਖਿਆਲ ਕਰਕੇ ਆਪਣੀ ਕੀਤੀ ਪ੍ਰਤਿਗਿਆ ਨੂੰ ਪੂਰੀ ਕਰ। ਕਿਤੇ ਇੰਜ ਨਾ ਹੋਵੇ ਕਿ ਮੇਰੇ ਹੱਥੋਂ ਮਾਰਿਆ ਜਾਵੇਂ ਤੇ ਤੂੰ ਅੱਜ ਹੀ ਯਮਲੋਕ ਵਿਖੇ ਬਾਲੀ ਦਾ ਦਰਸ਼ਨ ਕਰਨ ਲਈ ਮਜਬੂਰ ਹੋ ਜਾਵੇਂ।

(2-3) ਸੁਗਰੀਵ ਦੀ ਬੁੱਧੀ ਮਾਰੀ ਗਈ ਹੈ, ਇਸ ਲਈ ਉਹ ਸੰਸਾਰਕ ਵਿਸ਼ਾ-ਭੋਗਾਂ ਵਿਚ ਰੁੱਝ ਗਿਆ ਹੈ। ਤੁਹਾਡੀ ਕ੍ਰਿਪਾ ਦੇ ਫਲ ਵਜੋਂ ਉਸ ਨੂੰ ਰਾਜ ਦੀ ਪ੍ਰਾਪਤੀ ਹੋਈ ਹੈ, ਇਸ ਲਈ ਉਹ ਹੁਣ ਸਾਡੇ ਹੱਥੋਂ ਮਾਰਿਆ ਜਾਵੇਗਾ ਤੇ ਛੇਤੀ ਹੀ ਆਪਣੇ ਭਰਾ ਬਾਲੀ ਦੇ ਦਰਸ਼ਨ ਕਰੇਗਾ। ਆਪਣਾ ਬਚਨ ਪੂਰਾ ਨਾ ਕਰਨ ਵਾਲੇ ਸੁਗਰੀਵ ਨੂੰ ਮੈਂ ਅੱਜ ਹੀ ਮਾਰ ਮੁਕਾਵਾਂਗਾ।

981 (37) ਕਿੰਤੂ ਸੁਗਰੀਵ ਨਸ਼ੇ ਵਿਚ ਧੁੱਤ ਪਿਆ ਸੀ ਤੇ ਉਹ ਕਾਮਵਾਸਨਾ ਵਿਚ ਬੇਸੁੱਧ ਹੋਇਆ ਪਿਆ ਸੀ। ਉਸ ਦੀਆਂ ਅੱਖਾਂ ਵਿਚ ਨੀਂਦਰ ਛਾਈ ਹੋਈ ਸੀ।

**ਨਸ਼ੇ ਵਿਚ ਧੁੱਤ ਸੁਗਰੀਵ ਇਸ ਤਰ੍ਹਾਂ ਆਖਦਾ ਹੈ :**

984 (5-6) ਉਂਜ ਮੈਨੂੰ ਲਛਮਣ ਜਾਂ ਸ੍ਰੀ ਰਾਮ ਤੋਂ ਵੀ ਕੋਈ ਭੈ ਨਹੀਂ ਹੈ, ਫਿਰ ਵੀ ਇਕਤਰਫੇ ਢੰਗ ਨਾਲ ਨਾਰਾਜ਼ ਹੋਇਆ ਮਿੱਤਰ ਚਿੱਤ ਵਿਚ ਘਬਰੇਵਾਂ ਪੈਦਾ ਕਰਦਾ ਹੀ ਹੈ। ਕਿਸੇ ਨੂੰ ਮਿੱਤਰ ਬਨਾਉਣਾ ਅਸਾਨ ਹੈ ਪ੍ਰੰਤੂ ਮਿੱਤਰਤਾ ਨੂੰ ਕਾਇਮ ਰੱਖਣਾ ਬੜਾ ਹੀ ਔਖਾ ਕੰਮ ਹੈ ਕਿਉਂਕਿ ਮਨੁੱਖੀ ਜੀਵਨ ਬੜਾ ਅਸਥਿਰ ਤੇ ਚੰਚਲ ਹੁੰਦਾ ਹੈ, ਇਸ ਲਈ ਇਕ ਨਿੱਕੀ ਜਿਹੀ ਗੱਲ ਪਿੱਛੇ ਵੀ ਮਿੱਤਰਤਾ ਜਾਂ ਪਿਆਰ ਵਿਚ ਫਰਕ ਆ ਜਾਂਦਾ ਹੈ।

(ਤੇ ਤਾਰਾ, ਲਛਮਣ ਨੂੰ ਵੇਖ ਕੇ ਬਾਹਰ ਆਉਂਦੀ ਹੈ।)

989 (37-39) ਸੁਗਰੀਵ ਦੇ ਇੰਝ ਕਹਿਣ ਤੇ ਸ਼ੁਭ ਲਛਣਾਂ ਵਾਲੀ ਉਹ ਤਾਰਾ ਲਛਮਣ ਕੋਲ ਗਈ। ਵਾਨਰਪਤੀ ਦੀ ਪਤਨੀ ਤਾਰਾ ਉੱਤੇ ਨਜ਼ਰ ਪੈਂਦਿਆਂ ਸਾਰ ਲਛਮਣ ਆਪਣਾ ਮੂੰਹ ਨੀਵਾਂ ਕਰਕੇ ਸ਼ਾਂਤ ਹੋ ਵਿਹਾਰ ਭਰੇ ਭਾਵ ਨਾਲ ਇਕ ਪਾਸੇ ਹੋ ਗਿਆ। ਇਕ ਤੀਵੀਂ ਨੂੰ ਆਪਣੇ ਕੋਲ ਖਲੋਤੀ ਵੇਖ ਕੇ ਉਸਦਾ ਕ੍ਰੋਧ ਸ਼ਾਂਤ ਹੋ ਗਿਆ। ਮਦਿਰਾ ਪੀਣ ਕਾਰਨ ਤਾਰਾ ਆਪਣੀ ਲੱਜਾ ਗੁਆ ਚੁੱਕੀ ਸੀ।

(ਸਿਆਣੀ ਔਰਤ ਤਾਰਾ ਵੀ ਹੁਣ ਸੁਗਰੀਵ ਕਾਰਨ, ਸ਼ਰਮ ਹਯਾ ਗੁਆ ਚੁੱਕੀ ਹੈ, ਕਿਉਂਕਿ ਸੁਗਰੀਵ ਨੇ ਆਪਣੇ ਵੱਡੇ ਭਰਾ ਦੀ ਪਤਨੀ ਨੂੰ ਵੀ ਸਾਂਭ ਲਿਆ ਹੈ।) ਲਛਮਣ ਤਾਰਾ ਨੂੰ ਇਸ ਤਰ੍ਹਾਂ ਆਖਦਾ ਹੈ :-

990 (42-44) ਆਪਣੇ ਪਤੀ ਦੀ ਹਿਤਚਿੰਤਕ ਤਾਰਾ, ਤੇਰਾ ਪਤੀ ਵਿਸ਼ੇ ਵਾਸਨਾਵਾਂ ਦੇ ਵੱਸ ਹੋ ਕੇ ਧਰਮ ਤੇ ਅਰਥ ਵੱਲ ਅਣਗਹਿਲੀ ਵਿਖਾ ਰਿਹਾ ਹੈ। ਕੀ ਤੈਨੂੰ ਇਹ ਸਭ ਪਤਾ ਨਹੀਂ ਹੈ ? ਤੂੰ ਉਸ ਨੂੰ ਸਮਝਾਉਂਦੀ ਕਿਉਂ ਨਹੀਂ ? ਹੇ ਤਾਰਾ ਆਪਣਾ ਰਾਜ ਭਾਗ ਭੋਗਣ ਵਿਚ ਰੁਝਿਆ ਸੁਗਰੀਵ ਸਾਡੇ ਬਾਰੇ ਕੁਝ ਵੀ ਨਹੀਂ ਸੋਚ ਰਿਹਾ ਹੈ ਤੇ ਅਸੀਂ ਸੋਗ ਨਾਲ ਵਿਆਕੁਲ ਹਾਂ। ਆਪਣੇ ਮੰਤਰੀਆਂ ਦੇ ਰਾਜ ਦਰਬਾਰ ਤੇ ਹੋਰ ਦਰਬਾਰੀਆਂ ਸਹਿਤ ਉਸ ਕੇਵਲ ਵਿਸ਼ੇ ਭੋਗਾਂ ਦਾ ਹੀ ਸੇਵਨ ਕਰ ਰਿਹਾ ਹੈ। ਪ੍ਰੰਤੂ ਮਦਿਰਾ ਦੇ ਨਸ਼ੇ ਵਿਚ ਚੂਰ ਉਹ ਵਿਸ਼ੇ ਭੋਗਾਂ ਵਿਚ ਰੁੱਝ ਕੇ ਇਸ ਬਾਰੇ ਸਭ ਕੁਝ ਭੁੱਲ ਗਿਆ ਹੈ।

(ਸਪੱਸ਼ਟ ਹੈ ਕਿ ਰਾਮ ਅਤੇ ਲਛਮਣ ਨਾ ਤਾਂ ਸੀਤਾ ਦੀ ਤਲਾਸ਼ ਕਰਨ ਯੋਗ ਹਨ ਅਤੇ ਨਾ ਹੀ ਰਾਵਣ ਵਰਗੇ ਬਲੀ ਯੋਧੇ ਨਾਲ ਮੁਕਾਬਲਾ ਕਰਨ ਦੇ ਕਾਬਲ ਹਨ। ਇਸੇ ਕਰਕੇ ਉਹ ਵਿਸ਼ਈ ਤੇ ਸੁਆਰਥੀ ਸੁਗਰੀਵ ਨਾਲ ਮਿੱਤਰਤਾ ਕਰਦੇ ਹਨ ਤੇ ਸਮਝਦਾਰ ਬਾਲੀ ਨੂੰ ਮਾਰ ਦਿੰਦੇ ਹਨ। ਦੁੱਖਾਂ ਵਿਚ ਲਚਾਰੀ ਵਿਚ ਡੁੱਬੇ ਰਹਿਣ ਤੋਂ ਇਲਾਵਾ ਉਹਨਾਂ ਪਾਸ ਕੁਝ ਨਹੀਂ ਹੈ। ਉਹ ਆਸਰਾ ਭਾਲ ਰਹੇ ਹਨ।)

991 (53-54) ਹੇ ਸ੍ਰੇਸ਼ਟ ਮਨੁੱਖ ਸਰੀਰਕ ਵਿਸ਼ਾ ਵਾਸਨਾਵਾਂ ਦੇ ਅਸਹਿ ਵੇਗ ਤੋਂ ਵੀ ਮੈਂ ਭਲੀ-ਭਾਂਤ ਪ੍ਰੀਚਤ ਹਾਂ। ਮੈਂ ਇਹ

ਜਾਣਦੀ ਹਾਂ ਕਿ ਸੁਗਰੀਵ ਕਾਮ ਦੇ ਵੱਸ ਪੈ ਕੇ ਕਿਸ ਸੁੰਦਰੀ ਦੇ ਪਿਆਰ ਵਿਚ ਰੁੱਝਿਆ ਹੋਇਆ ਹੈ। ਇਹ ਵੀ ਸੱਚ ਹੈ ਕਿ ਕਾਮਵਾਸਨਾ ਵਿਚ ਰੁੱਝੇ ਹੋਣ ਕਾਰਣ ਇਨ੍ਹੀਂ ਦਿਨੀਂ ਉਸ ਦਾ ਮਨ ਕਿਸੇ ਹੋਰ ਕੰਮ ਵਿਚ ਨਹੀਂ ਲੱਗਦਾ। ਤੁਸੀਂ ਇਕਦਮ ਕ੍ਰੋਧ ਦੇ ਵੱਸ ਪੈ ਗਏ ਹੋ—ਇਸ ਤੋਂ ਜਾਪਦਾ ਅਤੇ ਸਥਾਨ ਦੀ, ਧਰਮ ਅਤੇ ਅਰਥ ਦੀ ਕੋਈ ਚਿੰਤਾ ਨਹੀਂ ਕਰਦਾ। ਉਹ ਇਨ੍ਹਾਂ ਵਿਚੋਂ ਬੇਖਬਰ ਹੋ ਜਾਂਦਾ ਹੈ। ਸ਼ਤਰੂ ਵੀਰ ਦਾ ਨਾਸ਼ ਕਰਨ ਵਾਲੇ ਹੇ ਰਾਜਕੁਮਾਰ, ਵਾਨਰਪਤੀ ਸ਼ੁਗਰੀਵ ਵਿਸ਼ਾ ਭੋਗਾਂ ਦੇ ਵੱਸ ਹੋ ਕੇ ਇਸ ਸਮੇਂ ਮੇਰੇ ਕੋਲ ਹੀ ਸਨ। ਕਾਮਵਾਸਨਾ ਦੀ ਤੀਬਰਤਾ ਵਿਚ ਉਨ੍ਹਾਂ ਆਪਣੀ ਸੁਭਾਵਕ ਲੱਜਾ ਨੂੰ ਵੀ ਭੁੱਲਾ ਦਿੱਤਾ ਹੈ।

(ਤਾਰਾ ਅਜੇ ਵੀ ਰਾਜਸੀ ਸੂਝਬੂਝ ਦੀ ਮਾਲਕ ਹੈ ਤੇ ਸਪੱਸ਼ਟ ਆਖਦੀ ਹੈ ਕਿ ਕਾਮ ਵਾਸਨਾਵਾਂ ਅਤੇ ਹੋਰ ਐਸ਼ ਵਿਚ ਰੁੱਝਿਆ ਮਨੁੱਖ ਆਪਣਾ ਸਭ ਕੁਝ ਖੋਅ ਬੈਠਦਾ ਹੈ। ਸ਼ਰਮ, ਲੱਜਾ, ਸਿਆਣਪ ਸਭ ਗੁਆਚ ਜਾਂਦੇ ਹਨ ਕਿਉਂਕਿ ਬਾਲੀ ਅਜਿਹੇ ਐਸ਼ ਕਰਨ ਤੋਂ ਰਹਿਤ ਸੀ, ਇਸ ਕਰਕੇ ਹੀ ਉਸ ਨੂੰ ਰਸਤੇ 'ਚੋਂ ਹਟਾਇਆ ਗਿਆ। ਸੁਆਰਥੀ ਅਤੇ ਨੀਚ ਬੁੱਧੀ ਵਾਲਾ ਬੰਦਾ ਹੀ ਕਿਸੇ ਦਾ ਸੁਆਰਥ ਪੂਰਾ ਕਰਨ ਲਈ ਕੁਰਬਾਨ ਹੋ ਸਕਦਾ ਹੈ।)

993 (5) ਇਸਤਰੀਆਂ ਵਿਚਕਾਰ ਖਲੋਤਾ ਸੁਗਰੀਵ ਤਾਰਿਆਂ ਵਿਚਕਾਰ ਲਿਸ਼ਕਦੇ ਚੰਦਰਮਾ ਵਾਂਗ ਭਾਸ ਰਿਹਾ ਸੀ। ਉਸ ਨੂੰ ਵੇਖਕੇ ਕ੍ਰੋਧ ਵਿਚ ਭਰ ਕੇ ਲਛਮਣ ਨੇ ਕਿਹਾ :-

994 (12-14) ਹੇ ਵਾਨਰ ਤੂੰ ਨੀਚ, ਕ੍ਰਿਤਘਨ ਤੇ ਝੂਠਾ ਹੈ। ਸ੍ਰੀ ਰਾਮ ਦੀ ਸਹਾਇਤਾ ਨਾਲ ਪਹਿਲਾਂ ਤੂੰ ਆਪਣਾ ਕੰਮ ਬਣਾ ਲਿਆ, ਪ੍ਰੰਤੂ ਹੁਣ ਉਸ ਲਈ ਤੂੰ ਕੁਝ ਨਹੀਂ ਕਰ ਰਿਹਾ। ਹੇ ਵਾਨਰ ਤੇਰਾ ਕਾਰਜ ਸਿੱਧ ਹੋ ਚੁੱਕਾ ਹੈ। ਇਸ ਲਈ ਹੁਣ ਤੈਨੂੰ ਉਪਕਾਰ ਦਾ ਬਦਲਾ ਚੁਕਾਉਣ ਲਈ ਸ੍ਰੀ ਰਾਮ ਦੀ ਪਤਨੀ ਸੀਤਾ ਦੀ ਖੋਜ ਬਾਰੇ ਯਤਨ ਕਰਨਾ ਚਾਹੀਦਾ ਹੈ। ਸ੍ਰੀ ਰਾਮ ਤੇਰੇ ਬਾਰੇ ਅਸਲੀਅਤ ਨਹੀਂ ਜਾਣਦੇ ਕਿ ਤੂੰ ਡੱਡੂ ਦੀ ਬੋਲੀ ਬੋਲਣ ਵਾਲਾ ਸੱਪ ਹੈ। (ਹੁਣ ਧਰਮ ਕਰਮ ਦੇ ਅਰਥ ਬਦਲ ਚੁੱਕੇ ਹਨ। ਬਾਲੀ ਨੂੰ ਮਾਰਨ ਸਮੇਂ ਇਸ ਧਰਮ ਕਰਮ ਦੇ ਅਰਥ ਹੋਰ ਸਨ, ਹੁਣ ਹੋਰ। ਉੱਥੇ ਛਲ ਕਪਟ ਧੋਖਾ ਜਾਇਜ਼ ਸੀ, ਇਥੇ ਅਧਰਮ ਹੈ।)

**ਤਾਰਾ ਅੱਗੇ ਹੋ ਕੇ ਸੁਗਰੀਵ ਦਾ ਚਰਿੱਤਰ ਇਸ ਤਰ੍ਹਾਂ ਬਿਆਨ ਕਰਦੀ ਹੈ :-**

995 (1-2) ਹੇ ਲਛਮਣ, ਤੁਹਾਨੂੰ ਸੁਗਰੀਵ ਪ੍ਰਤੀ ਇਹ ਸਭ ਕੁਝ ਨਹੀਂ ਕਹਿਣਾ ਚਾਹੀਦਾ। ਇਹ ਵਾਨਰਾਂ ਦੇ ਰਾਜਾ ਹਨ, ਇਸ ਲਈ ਇਹ ਆਖ ਕਰਕੇ ਤੁਹਾਡੇ ਮੂੰਹੋਂ ਇਸ ਤਰ੍ਹਾਂ ਦੇ ਕਠੋਰ ਸ਼ਬਦ ਸੁਣਨ ਦੇ ਯੋਗ ਨਹੀਂ ਹਨ ਤੇ ਵੀਰ ਵਾਨਰ ਪ੍ਰਤੀ ਸੁਗਰੀਵ ਕ੍ਰਿਤਘਨ ਨਹੀਂ ਹਨ ਤੇ ਨਾ ਉਹ ਦੁਸ਼ਟ ਤੇ ਨਿਰਦਈ ਹਨ। ਉਹ ਝੂਠੇ ਤੇ ਕੁਟਿਲ ਸੁਭਾਵ ਦੇ ਵੀ ਨਹੀਂ ਹਨ।

996 (4-5) ਸ਼ਤਰੂਆਂ ਨੂੰ ਪੀੜਤ ਕਰਨ ਵਾਲੇ ਹੇ ਲਛਮਣ, ਸ੍ਰੀ ਰਾਮ ਦੀ ਕ੍ਰਿਪਾ ਨਾਲ ਹੀ ਸੁਗਰੀਵ ਨੇ ਵਾਨਰਾਂ ਦੇ ਅਖੰਡ ਰਾਜ ਨੂੰ ਜਸ ਨੂੰ, ਰੂਮਾ ਨੂੰ ਅਤੇ ਮੈਨੂੰ ਪ੍ਰਾਪਤ ਕੀਤਾ ਹੈ। ਪਹਿਲਾਂ ਏਨਾ ਬੜਾ ਦੁੱਖ ਭੋਗਿਆ ਹੈ। ਹੁਣ ਇਸ ਸ੍ਰੇਸ਼ਟ ਸੁੱਖਾਂ ਨੂੰ ਪ੍ਰਾਪਤ ਕਰਕੇ ਇਹ ਉਸ ਵਿਚ ਇੰਨੇ ਰੁੱਝ ਗਏ ਹਨ ਕਿ ਉਨ੍ਹਾਂ ਨੂੰ ਉਚਿਤ ਸਮੇਂ ਦਾ ਖਿਆਲ ਨਹੀਂ ਰਿਹਾ। ਠੀਕ ਉਸੇ ਤਰ੍ਹਾਂ ਜਿਵੇਂ ਮੁਨੀ ਵਿਸ਼ਵਾਮਿੱਤਰ ਨੂੰ ਮੇਨਕਾ ਦੇ ਪਿਆਰ ਵਿਚ ਰੁੱਝ ਜਾਣ ਕਰਕੇ ਸਮੇਂ ਦਾ ਗਿਆਨ ਨਹੀਂ ਰਿਹਾ ਸੀ।

(ਇਸ ਤਰ੍ਹਾਂ ਤਾਰਾ ਨੇ ਇਕ ਚੋਟ ਮਾਰੀ। ਜਾਪਦਾ ਹੈ ਕਿ ਉਹ ਆਰੀਅਨ ਧਰਮ ਤੋਂ ਵਾਕਫ ਹੈ ਤਾਂ ਹੀ ਉਹ ਕਹਿੰਦੀ ਹੈ ਕਿ ਸੁਗਰੀਵ ਅੱਜ ਰਿਸ਼ੀ ਵਿਸ਼ਵਾਮਿੱਤਰ ਵਾਂਗ ਹੀ ਪਿਆਰ ਵਿਚ ਗਲਤਾਨ ਹੈ। ਵਿਸ਼ਵਾਮਿੱਤਰ (ਬ੍ਰਾਹਮਣ ਗੁਰੂ) ਮੇਨਕਾ ਨਾਲ ਗਲਤਾਨ ਹੈ ਤਾਂ ਉਹ ਰਿਸ਼ੀ ਹੈ, ਮੁਨੀ ਹੈ, ਉੱਤਮ ਤੇ ਸ੍ਰੇਸ਼ਟ ਹੈ, ਪਰੰਤੂ ਜੇ ਸੁਗਰੀਵ ਗਲਤਾਨ ਹੈ ਤਾਂ ਉਹ ਕ੍ਰਿਤਘਣ, ਨੀਚ ਤੇ ਝੂਠਾ ਹੈ।)

***ਇਸ ਦੇ ਨਾਲ ਹੀ ਉਹ ਰਾਖਸ਼ਾਂ ਦੀ ਤਾਕਤ ਨੂੰ ਬਿਆਨ ਕਰਦੀ ਹੈ***

996 (13-16) ਸੁਗਰੀਵ ਨੀਚ ਰਾਖਸ਼ ਦਾ ਵਧ ਕਰਕੇ ਸ੍ਰੀ ਰਾਮ ਦਾ ਸੀਤਾ ਨਾਲ ਉਸੇ ਤਰ੍ਹਾਂ ਮੇਲ ਕਰਾਉਣਗੇ ਜਿਵੇਂ ਚੰਦਰਮਾ ਤੇ ਰੋਹਿਣੀ ਨਾਲ ਮੇਲ ਹੁੰਦਾ ਹੈ। ਉਹ ਸਭ ਰਾਖਸ਼ ਇੱਛਾ ਅਨੁਸਾਰ ਭਾਂਤ-ਭਾਂਤ ਦੇ ਰੂਪ ਧਾਰਣ ਕਰ ਸਕਣ ਵਾਲੇ ਤੇ ਅਜਿੱਤ ਹਨ। ਉਨ੍ਹਾਂ ਸਭਨਾਂ ਦਾ ਨਾਸ਼ ਕੀਤੇ ਬਿਨਾਂ ਉਸ ਰਾਵਣ ਦਾ ਵਧ ਨਹੀਂ ਕੀਤਾ ਜਾ ਸਕਦਾ, ਜਿਸ ਨੇ ਜਨਕ ਪੁੱਤਰੀ ਸੀਤਾ ਦਾ ਹਰਣ ਕੀਤਾ ਹੈ। ਹੇ ਲਛਮਣ, ਬਿਨਾਂ ਕਿਸੇ ਦੀ ਸਹਾਇਤਾ ਲਏ ਕੋਈ ਇਕੱਲਾ ਵੀਰ ਯੁੱਧ ਵਿਚ ਉਨ੍ਹਾਂ ਰਾਖਸ਼ਾਂ ਦਾ ਨਾਸ਼ ਨਹੀਂ ਕਰ ਸਕਦਾ। ਖਾਸ ਕਰਕੇ ਇਕੱਲੇ ਸੁਗਰੀਵ ਉਨ੍ਹਾਂ ਰਾਖਸ਼ਾਂ ਦਾ, ਰਾਵਣ ਦਾ ਵਧ ਨਹੀਂ ਕਰ ਸਕਣਗੇ।

***ਉਪਾਅ ਹੱਲ, ਸਾਮ, ਦਾਨ, ਭੇਦ (ਫੁੱਟ)***

1060 (5-8) ਚਾਰ ਉਪਾਵਾਂ ਦੰਡ ਵਿੱਚੋਂ ਤੀਜੇ-ਭੇਦ ਦੇ ਪ੍ਰਯੋਗ ਕਰਦਿਆਂ ਉਸ ਨੇ ਆਪਣੀ ਬਾਣੀ ਦੀ ਚਤੁਰਤਾ ਰਾਹੀਂ ਉਨ੍ਹਾਂ ਸਭ ਵਾਨਰਾਂ ਨੂੰ ਤੋੜਨਾ ਸ਼ੁਰੂ ਕਰ ਦਿੱਤਾ। ਜਦ ਉਨ੍ਹਾਂ ਸਭ ਵਾਨਰਾਂ ਵਿਚ ਫੁੱਟ ਪੈ ਗਈ, ਤਦ ਉਸਨੇ ਚੌਥੇ ਉਪਾਅ ਰਾਹੀਂ ਕਈ ਤਰੀਕਿਆਂ ਨਾਲ ਡਰਾ ਕੇ ਅੰਗਦ ਨੂੰ ਕਿਹਾ, ਹੇ ਤਾਰਾ ਪੁੱਤਰ ਤੂੰ ਯੁੱਧ ਵਿਚ ਪਿਉ ਵਾਂਗ ਅਤਿਅੰਤ ਸ਼ਕਤੀਸ਼ਾਲੀ ਹੈ। ਇਸ ਵਿਚ ਕਿਸੇ ਨੂੰ ਕੋਈ ਸ਼ੱਕ ਨਹੀਂ ਜਿਸ ਤਰ੍ਹਾਂ ਤੇਰੇ ਪਿਤਾ ਬਾਲੀ ਵਾਨਰਾਂ ਦਾ ਰਾਜ ਸੰਭਾਲਦੇ ਸਨ, ਉਸੇ ਤਰ੍ਹਾਂ ਤੂੰ ਵੀ ਉਸ ਨੂੰ ਕੁਸ਼ਲ ਪੂਰਵਕ ਸੰਭਾਲ ਸਕਦਾ ਹੈ। ਆਪਣੀ ਇਸਤਰੀ ਤੋਂ, ਸੰਤਾਨ ਤੋਂ ਵੱਖ ਹੋ ਕੇ ਤੁਹਾਡੀ ਆਗਿਆ ਦਾ ਪਾਲਣਾ ਕਰਨਾ ਇਸ ਲਈ ਅਸਹਿ ਹੈ।

1067 (4-5) ਹੇ ਪੰਛੀ ਪਹਿਲੇ ਸਮੇਂ ਵਿਚ ਵਾਨਰਾਂ ਦਾ ਇਕ ਪ੍ਰਤਾਪੀ ਰਾਜਾ ਸੀ ਜਿਸਦਾ ਨਾਂਅ ਰਿਕਸ਼ਰਜਾ ਸੀ। ਰਾਜਾ ਰਿਕਸ਼ਰਜਾ ਮੇਰੇ ਦਾਦਾ ਲਗਦੇ ਸਨ। ਉਨ੍ਹਾਂ ਦੇ ਦੋ ਧਰਮਾਤਮਾ ਪੁੱਤਰ ਹੋਏ : ਸੁਗਰੀਵ ਅਤੇ ਬਾਲੀ। ਉਹ ਦੋਵੇਂ ਹੀ ਮਹਾਂਬਲੀ ਸਨ। ਉਨ੍ਹਾਂ ਵਿਚੋਂ ਬਾਲੀ ਮੇਰੇ ਪਿਤਾ ਸਨ। ਉਹ ਆਪਣੇ ਬਲ ਤੇ ਸਾਹਸ ਕਾਰਣ ਸਾਰੀ ਦੁਨੀਆਂ ਵਿਚ ਪ੍ਰਸਿੱਧ ਸਨ।

1068 (11-13) ਸ੍ਰੀ ਰਾਮ ਨੇ ਮੇਰੇ ਚਾਚਾ ਮਹਾਤਮਾ ਸੁਗਰੀਵ ਨਾਲ ਮਿੱਤਰਤਾ ਕੀਤੀ ਅਤੇ ਉਸਦੇ ਕਹਿਣ ਤੇ ਉਨ੍ਹਾਂ ਮੇਰੇ ਪਿਤਾ ਦਾ ਵਧ ਕਰ ਦਿੱਤਾ। ਇਸ ਲਈ ਸ੍ਰੀ ਰਾਮ ਨੇ ਉਸ ਨੂੰ ਰਾਜਗੱਦੀ 'ਤੇ ਥਾਪਿਆ ਤੇ ਹੁਣ ਉਹ ਵਾਨਰਾਂ ਤੇ ਉਨ੍ਹਾਂ ਦੀਆਂ ਦਲਪਤੀਆਂ ਦਾ ਰਾਜਾ ਹੈ। ਉਸ ਨੂੰ ਸਾਨੂੰ ਸੀਤਾ ਦੀ ਖੋਜ ਕਰਨ ਲਈ ਭੇਜਿਆ ਹੈ।

1071 (18-22) ਉਹ ਰਾਵਣ ਮਹਾਂਰਿਸ਼ੀ ਵਿਸ਼੍ਰਵਾ ਦਾ ਪੁੱਤਰ ਹੈ ਕੁਬੇਰ ਦਾ ਭਰਾ ਹੈ। ਉਹ ਰਾਖਸ਼ ਲੰਕਾ ਨਗਰੀ ਵਿਖੇ ਵਾਸ

ਕਰਦਾ ਹੈ। ਇੱਥੋਂ ਇਕ ਸੌ ਯੋਜਨ ਚਾਰ ਸੌ ਕੋਹ ਦੀ ਦੂਰੀ 'ਤੇ ਸਮੁੰਦਰ ਵਿਚਕਾਰ ਇਕ ਦੀਪ ਹੈ। ਉਸ ਵਿਚ ਵਿਸ਼ਵਕਰਮਾ ਨੇ ਅਤਿਅੰਤ ਰਮਣੀਕ ਲੰਕਾ ਨਗਰੀ ਦਾ ਨਿਰਮਾਣ ਕੀਤਾ ਹੈ। ਉਸ ਨਗਰੀ ਦੇ ਵਚਿੱਤਰ ਦੁਆਰ ਅਤੇ ਵੱਡੇ-ਵੱਡੇ ਮਹਿਲ ਸੋਨੇ ਦੇ ਬਣੇ ਹੋਏ ਹਨ। ਉਨ੍ਹਾਂ ਮਹਿਲ ਅੰਦਰ ਸੋਨੇ ਦੀਆਂ ਵੇਦਿਕਾਵਾਂ ਬਣੀਆਂ ਹੋਈਆਂ ਹਨ। ਉਸ ਨਗਰੀ ਦੀ ਚਾਰ ਦੀਵਾਰੀ ਬਹੁਤ ਵਿਸ਼ਾਲ ਹੈ ਤੇ ਉਹ ਸੂਰਜ ਵਾਂਗ ਲਿਸ਼ਕਦੀ ਰਹਿੰਦੀ ਹੈ। ਉਸ ਰਾਵਣ ਦੀ ਨਗਰੀ ਵਿਚ ਪੀਲੇ ਰੰਗ ਦੀ ਰੇਸ਼ਮੀ ਸਾੜ੍ਹੀ ਵਿਚ ਵਿਚਾਰੀ ਸੀਤਾ ਰਹਿੰਦੀ ਹੈ। ਉਹ ਰਾਵਣ ਦੇ ਜਨਾਨਾਖਾਨੇ ਵਿਚ ਨਜ਼ਰਬੰਦ ਹੈ। ਬਹੁਤ ਸਾਰੀਆਂ ਰਾਖਸ਼ ਇਸਤਰੀਆਂ ਉਸ 'ਤੇ ਪਹਿਰਾ ਦੇ ਰਹੀਆਂ ਹਨ। ਉੱਥੇ ਪੁੱਜ ਕੇ ਤੁਸੀਂ ਜਨਕ ਦੀ ਪੁਤਰੀ ਸੀਤਾ ਨੂੰ ਵੇਖ ਸਕੋਗੇ।

ਹਨੂੰਮਾਨ ਦਾ ਜਨਮ ਕਿਵੇਂ ਹੋਇਆ ?

1090 (8) ਉਹ ਰੂਪ ਸੁੰਦਰਤਾ ਵਿਚ ਅਦੁੱਤੀ ਸੀ ਤੇ ਇਸ ਲਈ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸੀ। ਉਸ ਦਾ ਨਾਂ ਅੰਜਨਾ ਸੀ। ਉਹ ਵਾਨਰਪਤੀ ਕੇਸਰੀਨ ਦੀ ਪਤਨੀ ਬਣੀ। (ਕੇਸਰੀਨ, ਜੋ ਹਨੂੰਮਾਨ ਦਾ ਪਿਤਾ ਹੈ, ਬਾਨਰ ਜਾਤੀ ਦਾ ਹੈ, ਭਾਵ ਦਰਾਵੜ ਜਾਤੀ ਦਾ।)

1990 (9-13) ਇਕ ਸਮੇਂ ਦੀ ਗੱਲ ਹੈ ਕਿ ਸੁਹੱਪਣ ਅਤੇ ਜਵਾਨੀ ਨਾਲ ਭਰਪੂਰ ਅੰਜਨਾ ਮਨੁੱਖੀ ਇਸਤਰੀ ਦਾ ਰੂਪ ਧਾਰ ਕੇ ਵਰਖਾ ਦੇ ਬਦਲ ਵਾਂਗ ਸਾਵੀ ਆਭਾ ਵਾਲੀ ਪਹਾੜ ਦੀ ਚੋਟੀ ਤੇ ਘੁੰਮ ਫਿਰ ਰਹੀ ਸੀ। ਉਸ ਦੀ ਦੇਹ ਰੇਸ਼ਮੀ ਸਾੜ੍ਹੀ ਨਾਲ ਕੱਸੀ ਹੋਈ ਸੀ ਤੇ ਉਹ ਫੁੱਲਾਂ ਤੇ ਵਚਿੱਤਰ ਗਹਿਣਿਆਂ ਨਾਲ ਸਜੀ ਹੋਈ ਸੀ। ਵੱਡੀਆਂ-ਵੱਡੀਆਂ ਅੱਖਾਂ ਵਾਲੀ ਉਸ ਮੁਟਿਆਰ ਦੀ ਸੁਹਣੀ ਸਾੜ੍ਹੀ ਪੀਲੇ ਰੰਗ ਦੀ ਸੀ ਪਰੰਤੂ ਉਸ ਦੀ ਕਿਨਾਰੀ ਲਾਲ ਰੰਗ ਦੀ ਸੀ। ਉਹ ਪਹਾੜ ਦੀ ਚੋਟੀ ਉੱਤੇ ਖਲੋਤੀ ਸੀ। ਉਸ ਵੇਲੇ ਵਾਯੂ ਦੇਵਤਾ ਨੇ ਉਸ ਦੇ ਸਰੀਰ ਦੇ ਕੱਪੜੇ ਹੌਲੇ ਜਿਹੇ ਹਰ ਲਿਆ। ਜਦ ਉਸ ਵਾਯੂ ਦੇਵਤਾ ਨੇ ਉਸ ਮੁਟਿਆਰ ਦੇ ਆਪਸ ਵਿਚ ਜੁਟੇ ਪੱਟਾਂ ਨੂੰ, ਇਕ ਦੂਜੇ ਨਾਲ ਲੱਗੀਆਂ ਛਾਤੀਆਂ ਨੂੰ ਤੇ ਉਸਦੇ ਸੁਹਣੇ ਚਿਹਰੇ ਨੂੰ ਵੇਖਿਆ ਉਸਦੇ ਕੁਲ੍ਹੇ ਉੱਚੇ ਤੇ ਚੌੜੇ ਸਨ ਤੇ ਉਸਦਾ ਲੱਕ ਪਤਲਾ ਸੀ। ਉਸਦੇ ਸਾਰੇ ਅੰਗ ਬਾਹਲੇ ਸੋਹਣੇ ਸਨ। ਅਜਿਹੀ ਉਸ ਜਸਵੰਤੀ ਅੰਜਨਾ ਦੇ ਅੰਗਾਂ ਨੂੰ ਵੇਖ ਕੇ ਵਾਯੂ ਦੇਵਤਾ ਕਾਮਵਾਸਨਾ ਦੇ ਵੱਸ ਹੋ ਗਿਆ।

1091 (14-16) ਵਾਯੂ ਦੇਵਤਾ ਨੇ ਉਸ ਸ਼ਲਾਘਾਯੋਗ ਸੁਹੱਪਣ ਭਰਪੂਰ ਮੁਟਿਆਰ ਨੂੰ ਆਪਣੀਆਂ ਲੰਮੀਆਂ ਬਾਹਾਂ ਵਿਚ ਭਰ ਲਿਆ। ਉਸ ਦੇ ਸਭ ਅੰਗ ਪੂਰਣ ਭਾਂਤ ਕਾਮਵਾਸਨਾਂ ਅਧੀਨ ਹੋ ਗਏ ਸਨ। ਇਸ ਲਈ ਉਹ ਇਸ ਹੱਲਤ ਵਿਚ ਪੈ ਕੇ ਉਸ ਵੇਲੇ ਇਕ ਦਮ ਘਬਰਾ ਗਈ। ਉਸਨੇ ਕਿਹਾ ਇਹ ਕੌਣ ਹੈ, ਜਿਹੜਾ ਪਤੀਵਰਤਾ ਧਰਮ ਦਾ ਨਾਸ਼ ਕਰਨਾ ਚਾਹੁੰਦਾ ਹੈ।

(ਅੰਜਨਾ ਜੋ ਦਰਾਵੜ ਔਰਤ ਹੈ, ਨੇ ਇਸ ਤਰ੍ਹਾਂ ਕਿਸੇ ਦੇ ਹੱਥ ਲੱਗਣ ਨੂੰ ਪ੍ਰਵਾਨ ਨਾ ਕਰਦਿਆਂ ਪਤੀਵਰਤਾ ਧਰਮ ਦੀ ਗੱਲ ਕੀਤੀ।)

1091 (16-19) ਅੰਜਨਾ ਦੀ ਗੱਲ ਸੁਣ ਕੇ ਵਾਯੂ ਦੇਵਤਾ ਉੱਤਰ ਦਿੱਤਾ, 'ਹੇ ਸੁੰਦਰੀ, ਮੈਂ ਤੇਰੇ ਪਤੀਵਰਤਾ ਧਰਮ ਦਾ ਨਾਸ਼ ਨਹੀਂ ਕੀਤਾ। ਤੈਨੂੰ ਮੈਥੋਂ ਡਰਨਾ ਨਹੀਂ ਚਾਹੀਦਾ। ਹੇ ਜਸਵੰਤੀ ਮੈਂ ਅਪ੍ਰਗਟ ਰੂਪ ਵਿਚ ਤੈਨੂੰ ਜੱਫੀ ਵਿਚ ਲਿਆ ਹੈ ਅਤੇ ਮਾਨਸਿਕ ਸੰਕਲਪ ਰਾਹੀਂ ਤੇਰੇ ਨਾਲ ਸੰਭੋਗ ਕੀਤਾ ਹੈ। ਇਸ ਲਈ ਤੈਨੂੰ ਸ਼ਕਤੀ ਤੇ ਬੁੱਧੀ ਨਾਲ ਸੰਪੰਨ ਪੁੱਤਰ ਪ੍ਰਾਪਤ ਹੋਵੇਗਾ। ਉਹ ਤੇਰਾ ਪੁੱਤਰ ਧੀਰਜ ਵਾਲਾ, ਤੇਜਸੱਵੀ, ਮਹਾਂਬਲੀ ਤੇ ਸਾਹਸੀ ਹੋਵੇਗਾ। ਉਹ ਛਾਲ ਮਾਰਨ ਤੇ ਤੈਰਨ ਵਿਚ ਮੇਰੇ ਤੁਲ ਹੀ ਹੋਵੇਗਾ। ਹੇ ਵੱਡੀਆਂ ਬਾਹਾਂ ਵਾਲੇ ਸ੍ਰੇਸ਼ਠ ਵਾਨਰ, ਉਸ ਉਪਰੰਤ ਉਸ ਨੇ ਤੈਨੂੰ ਇਕ ਗੁਫਾ ਵਿਖੇ ਜਨਮ ਦਿੱਤਾ।

(ਭਾਵ ਹਨੂੰਮਾਨ ਕੇਸਰੀਨ ਦਾ ਆਪਣਾ ਲਹੂ ਨਹੀਂ। ਇਸ ਵਾਯੂ ਦੇਵਤਾ ਦੁਆਰਾ ਕੀਤੇ ਗਏ ਭੋਗ ਦੀ ਉਤਪਤੀ ਹੈ ਜਿਸ ਕਰਕੇ ਹਨੂੰਮਾਨ ਨੂੰ ਪਵਨ ਪੁੱਤਰ ਕਿਹਾ ਗਿਆ ਹੈ। ਦੇਵਤਿਆਂ ਬਾਰੇ ਹਰ ਥਾਂ ਇਹ ਗੱਲ ਮਿਲਦੀ ਹੈ ਕਿ ਉਹ ਇਕੱਲੀ ਔਰਤ ਨੂੰ ਵੇਖ ਕੇ ਕਾਮ ਵੱਸ ਹੋ ਕੇ ਉਸ ਨਾਲ ਮਨਮਰਜੀ ਕਰਦੇ ਸਨ।)

ਲੰਕਾ ਦੀ ਸੁੰਦਰਤਾ ਦਾ ਵਰਨਣ

1119 (17-18) ਹਨੂੰਮਾਨ ਨੇ ਵੇਖਿਆ ਕਿ ਲੰਕਾਂ ਦੇ ਬਾਹਰ ਫਾਟਕ ਸੋਨੇ ਦੇ ਬਣੇ ਹੋਏ ਸਨ ਅਤੇ ਲੰਕਾ ਦੀਆਂ ਦੀਵਾਰਾਂ ਉੱਤੇ ਬੇਲਾਂ ਦੇ ਚਿੱਤਰ ਸ਼ੋਭਾ ਪਾਉਂਦੇ ਸਨ। ਉਨ੍ਹਾਂ ਨੇ ਲੰਕਾ ਨੂੰ ਇਸ ਤਰ੍ਹਾਂ ਵੇਖਿਆ ਜਿਵੇਂ ਕੋਈ ਦੇਵਤਾ ਦੇਵਪੁਰੀ ਨੂੰ ਵੇਖਦਾ ਹੈ। ਤੇਜੱਸਵੀ ਹਨੂੰਮਾਨ ਸੁੰਦਰ ਤੇ ਚਿੱਟੇ ਭਵਨਾਂ ਨਾਲ ਸੁਸ਼ੋਭਿਤ ਅਤੇ ਪਹਾੜ ਦੀ ਚੋਟੀ ਉੱਤੇ ਵੱਸੀ ਹੋਈ ਲੰਕਾ ਨੂੰ ਇਸ ਤਰ੍ਹਾਂ ਵੇਖਿਆ, ਜਿਵੇਂ ਉਹ ਆਕਾਸ਼ ਵਿਚ ਵਿਚਰਨ ਵਾਲੀ ਨਗਰੀ ਹੋਵੇ।

1119 (14) ਲੰਕਾਪੁਰੀ ਨੂੰ ਵਿਸ਼ਵਕਰਮਾ ਨੇ ਬਣਾਇਆ ਸੀ ਅਤੇ ਰਾਖਸ਼ਾਂ ਦਾ ਰਾਜਾ ਰਾਵਣ ਉਸ ਦੀ ਰੱਖਿਆ ਕਰਦਾ ਸੀ। ਹਨੂੰਮਾਨ ਨੂੰ ਉਹ ਪੂਰੀ ਤਰ੍ਹਾਂ ਵਿਖਾਈ ਦਿੱਤੀ ਜਾਵੇ ਉਹ ਅਕਾਸ਼ ਅੰਦਰ ਤੈਰ ਰਹੀ ਹੋਵੇ।

(ਇਸ ਲੰਕਾ ਨੂੰ ਵਿਸ਼ਵਕਰਮਾ ਨੇ ਬਣਾਇਆ ਸੀ। ਭਾਵ ਵਿਸ਼ਵਕਰਮਾ ਰਾਵਣ ਦਾ ਸਰਵੋਤਮ ਸ਼ਿਲਪਕਾਰ ਸੀ। ਲੰਕਾ ਦਾ ਜਿਕਰ ਹਨੂੰਮਾਨ ਦੀ ਜ਼ੁਬਾਨੀ ਇਸ ਪ੍ਰਕਾਰ ਹੈ।)—

1120 (22-27) ਲੰਕਾ ਨੇ ਆਪਣੀਆਂ ਉੱਚੀਆਂ-ਉੱਚੀਆਂ ਅਟਾਰੀਆਂ ਉੱਤੇ ਜਿਵੇਂ ਅਕਾਸ਼ ਨੂੰ ਚੁੱਕਿਆ ਹੋਵੇ। ਉਸਦੀ ਬਨਾਵਟ ਅਦਭੁਤ ਸੀ। ਉਸਦੀ ਰਚਨਾ ਬਹੁਤ ਹੀ ਸੋਹਣੇ ਢੰਗ ਨਾਲ ਕੀਤੀ ਗਈ ਸੀ। ਉਹ ਹਨੂੰਮਾਨ ਨੂੰ ਸਾਫ ਵਿਖਾਈ ਦਿੰਦੀ ਸੀ। ਭਿਆਨਕ ਰਾਖਸ਼ ਹੱਥਾਂ ਵਿਚ ਤ੍ਰਿਸ਼ੂਲ ਅਤੇ ਢਾਲ ਲੈ ਕੇ ਉਸ ਦੀ ਰੱਖਿਆ ਕਰਦੇ ਸਨ। ਉਸ ਨਗਰੀ ਦੀ ਬੜੀ ਭਾਰੀ ਚੌਕਸੀ ਸੀ। ਉਸਦੇ ਚਾਰੇ ਪਾਸੇ ਸਮੁੰਦਰ ਦੀ ਖਾਈ ਅਤੇ ਰਾਵਣ ਜਿਹੇ ਭਿਆਨਕ ਸ਼ਤਰੂ ਨੂੰ ਵੇਖਕੇ ਹਨੂੰਮਾਨ ਆਪਣੇ ਮਨ ਵਿਚ ਇਸ ਤਰ੍ਹਾਂ ਸੋਚਣ ਲੱਗੇ :ਜੇ ਵਾਨਰ ਇਥੇ ਕਿਸੇ ਤਰ੍ਹਾਂ ਆ ਵੀ ਗਏ ਤਾਂ ਉਨ੍ਹਾਂ ਦਾ ਇਥੇ ਆਉਣਾ ਨਿਸਫਲ ਹੋਵੇਗਾ ਕਿਉਂਕਿ ਲੜਾਈ ਕਰਕੇ ਦੇਵਤਾ ਵੀ ਲੰਕਾ ਉੱਤੇ ਜਿੱਤ ਨਹੀਂ ਪਾ ਸਕਦੇ। ਇਹ ਲੰਕਾ ਬੜੇ ਹੀ ਸੰਕਟ ਨਾਲ ਭਰੇ ਸਥਾਨ ਵਾਂਗ ਹੈ ? ਇਨ੍ਹਾਂ ਰਾਖਸ਼ਾਂ ਉੱਤੇ ਸਾਮ ਨੀਤੀ ਦੀ ਕੋਈ ਗੁੰਜਾਇਸ਼ ਨਹੀਂ ਹੈ। ਇਨ੍ਹਾਂ ਉੱਤੇ ਤਾਂ ਦਾਨ, ਭੇਦ ਅਤੇ ਯੁੱਧ ਦੀ ਨੀਤੀ ਦਾ ਪ੍ਰਯੋਗ ਵੀ ਸਫਲ ਹੁੰਦਾ ਨਹੀਂ ਵਿਖਾਈ ਦਿੰਦਾ ਹੈ। ਇਥੇ ਤਾਂ ਬੜੇ ਵੇਗ ਨਾਲ ਚੱਲਣ ਵਾਲੇ ਚਾਰ ਵਾਨਰ ਹੀ ਪੁੱਜ ਸਕਦੇ ਹਨ, ਬਾਲੀ ਦਾ ਪੁੱਤਰ ਅੰਗਦ, ਨੀਲ, ਮੈਂ ਅਤੇ ਬੁੱਧੀਮਾਨ ਰਾਜਾ ਸੁਗਰੀਵ।

1121 (40-424) ਮੈਨੂੰ ਅਜਿਹਾ ਢੰਗ ਅਪਨਾਉਣਾ ਚਾਹੀਦਾ ਹੈ ਜਿਸ ਨਾਲ ਸਵਾਮੀ ਦਾ ਕੰਮ ਨਾ ਵਿਗੜੇ। ਮੈਨੂੰ ਵੀ ਘਬਰਾਹਟ ਜਾਂ ਬੇਸਮਝੀ ਨਾ ਸਤਾਏ ਅਤੇ ਮੇਰਾ ਇਸ ਸਮੁੰਦਰ ਨੂੰ ਪਾਰ ਕਰਨਾ ਵੀ ਨਿਸਫਲ ਨਾ ਹੋਵੇ। ਜੇ ਰਾਖਸ਼ਾਂ ਨੇ ਮੈਨੂੰ ਵੇਖ ਲਿਆ ਤਾਂ ਰਾਵਣ ਦਾ ਅਨਰਥ ਚਾਹੁਣ ਵਾਲੇ ਅਤੇ ਜਗਤ ਵਿਚ ਪ੍ਰਸਿੱਧ ਸ੍ਰੀ ਰਾਮ ਦਾ ਇਹ ਕੰਮ ਸਫਲ ਨਹੀਂ ਹੋ ਸਕਦਾ। ਇਥੇ ਕਿਸੇ ਹੋਰ ਰੂਪ ਵਿਚ ਠਹਿਰ ਸਕਣਾ ਵੀ ਮੁਸ਼ਕਲ ਹੈ। ਰਾਖਸ਼ ਦਾ ਰੂਪ ਬਣਾ ਕੇ ਵੀ ਇੱਥੇ ਇਨ੍ਹਾਂ ਭਿਆਨਕ ਰਾਖਸ਼ਾਂ ਤੋਂ ਛੁੱਪ ਸਕਣਾ ਅਸੰਭਵ ਹੈ। ਜੇ ਮੈਂ ਇੱਥੇ ਆਪਣੇ ਇਸ ਰੂਪ ਨਾਲ ਛੁਪ ਕੇ ਹੀ ਰਹਾਂਗਾ ਤਾਂ ਮੈਂ ਮਾਰਿਆ ਜਾਵਾਂਗਾ ਅਤੇ ਮੇਰੇ ਸਵਾਮੀ ਦੇ ਕੰਮ ਨੂੰ ਨੁਕਸਾਨ ਹੋਵੇਗਾ।

(ਇਸ ਤਰ੍ਹਾਂ ਇਸ ਸਿੱਟੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਸੱਚ ਇਹ ਹੈ ਕਿ ਹਨੂੰਮਾਨ ਲੰਕਾ ਪੁਰੀ ਦੇ ਮਾਲਕ ਰਾਵਣ ਅਤੇ ਉਸ ਦੇ ਰਾਖਸ਼ਾਂ ਤੋਂ ਇਤਨਾ ਭੈਭੀਤ ਹੈ ਕਿ ਉਸ ਨੂੰ ਮਾਰੇ ਜਾਣ ਦਾ ਵੀ ਡਰ ਹੈ।)

ਲੰਕਾ ਪੁਰੀ 'ਚ 7-7 ਮੰਜਲੇ ਘਰ ਸਨ

1122 (51-53) ਉਹ ਵਿਸ਼ਾਲ ਨਗਰ ਸੱਤ ਮੰਜਲੇ ਅਤੇ ਅੱਠ ਮੰਜਲੇ ਘਰਾਂ ਨਾਲ ਅਤੇ ਸੋਨੇ ਨਾਲ ਜੜੇ ਹੋਏ ਸੰਗਮਰਮਰ ਦੇ ਫਰਸ਼ਾਂ ਨਾਲ ਸੁਸ਼ੋਭਿਤ ਸੀ। ਉਨ੍ਹਾਂ ਵਿਚ ਨੀਲਮ ਜੜਿਆ ਹੋਇਆ ਸੀ, ਜਿਸ ਨਾਲ ਉਨ੍ਹਾਂ ਦੀ ਸ਼ੋਭਾ ਹੋਰ ਵੀ ਵਧ ਰਹੀ ਸੀ। ਉਨ੍ਹਾਂ ਵਿਚ ਮੋਤੀਆਂ ਦੀ ਜਾਲੀਆਂ ਲੱਗੀਆਂ ਹੋਈਆਂ ਸਨ, ਜੋ ਉਨ੍ਹਾਂ ਮਹਿਲਾਂ ਦੀ ਸ਼ੋਭਾ ਨੂੰ ਹੋਰ ਵੀ ਵਧਾਉਂਦੀਆਂ ਸਨ। ਇਸ ਤਰ੍ਹਾਂ ਸਜੇ ਹੋਏ ਰਾਖਸ਼ਾਂ ਦੇ ਭਵਨ-ਸ਼ੋਭਾ ਪਾ ਰਹੇ ਸਨ। ਸੋਨੇ ਦੇ ਬਣੇ ਵਚਿੱਤਰ ਫਾਟਕ ਸਭ ਪਾਸਿਓਂ ਸਜੀ ਹੋਈ ਲੰਕਾ ਨੂੰ ਹੋਰ ਵੀ ਜਗਮਗਾ ਰਹੇ ਸਨ।

1123 (55) ਲੰਕਾ ਅੰਦਰ ਆਪਸ ਵਿਚ ਜੁੜੀਆਂ ਹੋਈਆਂ ਚਿੱਟੇ ਰੰਗ ਦੇ ਮਹਿਲਾਂ ਦੀਆਂ ਕਤਾਰਾਂ ਉਸ ਦੀ ਸ਼ੋਭਾ ਨੂੰ ਵਧਾ ਰਹੀਆਂ ਸਨ। ਘਰਾਂ ਨੂੰ ਸੋਨੇ ਦੀਆਂ ਜਾਲੀਆਂ ਨਾਲ ਅਤੇ ਬੰਦਨਵਾਰਾਂ ਨਾਲ ਸਜਾਇਆ ਹੋਇਆ ਸੀ। ਭਿਆਨਕ ਅਤੇ ਤਾਕਤਵਰ ਰਾਖਸ਼ ਉਸ ਨਗਰ ਦੀ ਚੰਗੀ ਤਰ੍ਹਾਂ ਰੱਖਿਆ ਕਰਦੇ ਸਨ। ਉਹ ਰਾਵਣ ਦੀਆਂ ਬਾਹਵਾਂ ਦੇ ਬਲ ਨਾਲ ਸੁਰੱਖਿਅਤ ਸੀ। ਉਸਦੀ ਕੀਰਤੀ ਦੂਰ-ਦੂਰ ਤਕ ਫੈਲੀ ਹੋਈ ਸੀ।

1124 (3) ਉਸ ਨਗਰੀ ਦੇ ਸੁੰਦਰ ਦੁਆਰਾਂ ਉੱਤੇ ਸੁੰਦਰ ਹਾਥੀ ਸ਼ੋਭਾ ਪਾ ਰਹੇ ਸਨ। ਉਸ ਨਗਰੀ ਦੇ ਅੰਦਰਲੇ ਅਤੇ ਬਾਹਰਲੇ ਦਰਵਾਜ਼ੇ ਚਿੱਟੇ ਰੰਗ ਦੇ ਸਨ।

1124 (5) ਇਸ ਲੰਕਾ ਵਿਖੇ ਸੋਨੇ ਦਾ ਬਣਿਆ ਹੋਇਆ ਵਿਸ਼ਾਲ ਪਰਕੋਟਾ ਸੀ। ਉਸ ਉੱਤੇ ਝੰਡੀਆਂ ਅਤੇ ਝੰਡੇ ਲੱਗੇ ਹੋਏ ਸਨ, ਜਿਨ੍ਹਾਂ ਨਾਲ ਛੋਟੀਆਂ-ਛੋਟੀਆਂ ਘੰਟੀਆਂ ਬੰਨੀਆਂ ਹੋਈਆਂ ਸਨ ਅਤੇ ਉਨ੍ਹਾਂ ਘੰਟੀਆਂ ਦੀ ਝਨਕਾਰ ਨਿੱਤ ਸੁਣਾਈ ਦਿੰਦੀ ਰਹਿੰਦੀ ਸੀ।

1125 (7-9) ਸੋਨੇ ਦੇ ਬਣੇ ਹੋਏ ਦਰਵਾਜਿਆਂ ਨਾਲ ਉਸ ਦੀ ਨਗਰੀ ਦੀ ਅਨੋਖੀ ਸ਼ੋਭਾ ਸੀ। ਸਾਰੇ ਦਰਵਾਜ਼ਿਆਂ ਉੱਤੇ ਨੀਲਮ ਦੇ ਚਬੂਤਰੇ ਬਣੇ ਹੋਏ ਸਨ। ਸਾਰੇ ਦਰਵਾਜ਼ੇ ਹੀਰੇ ਤੇ ਮੋਤੀਆਂ ਨਾਲ ਜੜੇ ਹੋਏ ਸਨ। ਮੋਤੀਆਂ ਨਾਲ ਜੜੇ ਫਰਸ਼ ਉਨ੍ਹਾਂ ਦੀ ਸ਼ੋਭਾ ਵਧਾਉਂਦੇ ਸਨ। ਸੋਨੇ ਦੇ ਬਣੇ ਹੋਏ ਹਾਥੀ ਸਜਦੇ ਸਨ। ਉਨ੍ਹਾਂ ਦੁਆਲੇ ਕੰਧਾਂ ਬਣੀਆਂ ਹੋਈਆਂ ਸਨ ਅਤੇ ਦਰਵਾਜਿਆਂ ਦੇ ਅੰਦਰਲੇ ਪਾਸੇ ਸੰਗਮਰਮਰ ਦੇ ਬਣੇ ਹੋਏ ਸਨ, ਜੋ ਧੂੜ ਘੱਟੇ ਤੋਂ ਰਹਿਤ ਸਨ। ਉਹ ਸਾਰੇ ਦਰਵਾਜੇ ਬੜੇ ਸੋਹਣੇ ਅਤੇ ਏਨੇ ਉੱਚੇ ਸਨ ਕਿ ਆਕਾਸ਼ ਨੂੰ ਛੂੰਹਦੇ ਹੋਏ ਦਿਸੱਦੇ ਸਨ।

1125 (12-13) ਰਾਖਸ਼ ਰਾਜਾ ਦੀ ਉਹ ਸੁੰਦਰ ਲੰਕਾ ਪੁਰੀ ਉੱਤਮ ਅਤੇ ਸਮਰਿੱਧ ਸੀ। ਉਸ ਨੂੰ ਵੇਖ ਕੇ ਪ੍ਰਾਕਰਮੀ ਹਨੂੰਮਾਨ ਇਸ ਤਰ੍ਹਾਂ ਸੋਚਣ ਲੱਗ ਪਏ : ਰਾਵਣ ਦੇ ਬਹਾਦਰ ਸੈਨਿਕ ਹੱਥਾਂ ਵਿਚ ਅਨੇਕ ਪ੍ਰਕਾਰ ਦੇ ਹਥਿਆਰ ਲੈ ਕੇ ਇਸ ਨਗਰੀ ਦੀ ਰੱਖਿਆ ਕਰ ਰਹੇ ਹਨ। ਇਸ ਲਈ ਕੋਈ ਵੀ ਦੂਜਾ ਵਿਅਕਤੀ ਜ਼ਬਰਦਸਤੀ ਇਸ ਉੱਤੇ ਕਾਬੂ ਨਹੀਂ ਪਾ ਸਕਦਾ।

1125-1126 (17-18) ਹਨੂੰਮਾਨ ਨੂੰ ਵੇਖਿਆ ਕਿ ਸਭ ਪ੍ਰਕਾਰ ਸਜੀ ਹੋਈ ਰਾਵਣ ਦੀ ਨਗਰੀ ਕੱਪੜਿਆਂ ਅਤੇ ਗਹਿਣਿਆਂ ਨਾਲ ਸਜੀ ਹੋਈ ਸੁੰਦਰ ਮੁਟਿਆਰ ਵਾਂਗ ਭਾਸਦੀ ਸੀ। ਰਤਨਾਂ ਨਾਲ ਜੁੜੇ ਹੋਏ ਪਰਕੋਟੇ ਵੀ ਉਸ ਦੇ ਕੱਪੜੇ ਸਨ। ਪਰਕੋਟਿਆਂ ਉੱਤੇ ਬਣੇ ਹੋਏ ਜੰਤਰ ਘਰ ਮਾਨੋ ਉਸ ਮੁਟਿਆਰ ਦੀਆਂ ਉਠੀਆਂ ਹੋਈਆਂ ਛਾਤੀਆਂ ਸਨ। ਲੰਕਾ ਨਗਰੀ ਸਭ ਤਰ੍ਹਾਂ ਦੀ ਧਨ ਦੌਲਤ ਨਾਲ ਭਰੀ ਹੋਈ ਸੀ, ਜਿਵੇਂ ਪ੍ਰਕਾਸ਼ ਅਤੇ ਦੀਵਿਆ ਅਤੇ ਮਹਾਨ ਤਾਰਿਆ ਨੇ ਉਥੋਂ ਦੇ ਹਨ੍ਹੇਰੇ ਦਾ ਨਾਸ਼ ਕਰ ਦਿੱਤਾ ਹੋਵੇ।

1125 (20-13) ਸ੍ਰੇਸ਼ਠ ਵਾਨਰ ਹਨੂੰਮਾਨ ਨੂੰ ਵੇਖਦਿਆਂ ਹੀ ਰਾਵਣ ਦੀ ਪਾਲੀ ਹੋਈ ਲੰਕਾ ਆਪਣੇ ਆਪ ਉੱਠ ਖੜ੍ਹੀ ਹੋਈ। ਉਸ ਦੀ ਸ਼ਕਲ ਬਹੁਤ ਹੀ ਡਰਾਉਣੀ ਸੀ। ਉਹ ਵੀਰ ਪੁੱਤਰ ਹਨੂੰਮਾਨ ਦੇ ਸਾਹਮਣੇ ਖੜ੍ਹੀ ਹੋ ਗਈ ਅਤੇ ਜ਼ੋਰ ਨਾਲ ਗੱਜ ਕੇ ਕਹਿਣ ਲੱਗੀ—ਹੇ ਜੰਗਲਾਂ ਅੰਦਰ ਰਹਿਣ ਵਾਲੇ ਵਾਨਰ ਤੂੰ ਕੌਣ ਹੈ ? ਕਿਸ ਕੰਮ ਲਈ ਇਥੇ ਆਇਆ ਹੈਂ। ਆਪਣੇ ਆਉਣ ਦਾ ਠੀਕ-ਠੀਕ ਕਾਰਣ ਦੱਸ ਦੇ, ਜਦ ਤੱਕ ਜਿਉਂਦਾ ਹੈਂ। ਹੇ ਵਾਨਰ, ਰਾਵਣ ਦੀ ਸੈਨਾ ਸਾਰੇ ਪਾਸਿਉਂ ਇਸ ਨਗਰੀ ਦੀ ਰੱਖਿਆ ਕਰਦੀ ਹੈ। ਤੂੰ ਇਸ ਲੰਕਾ ਵਿਚ ਦਾਖਲ ਨਹੀਂ ਹੋ ਸਕਦਾ।

(ਮਹਾਂਰਿਸ਼ੀ ਵਾਲਮੀਕ ਅਨੁਸਾਰ ਰਾਵਣ ਮਹਾਤਮਾ ਸੀ।)

1126 (27-29) ਮੈਂ ਮਹਾਤਮਾ ਰਾਖਸ਼ ਰਾਜਾ ਰਾਵਣ ਦੇ ਹੁਕਮ ਨੂੰ ਉਡੀਕਣ ਵਾਲੀ ਉਨ੍ਹਾਂ ਦੀ ਸੇਵਿਕਾ ਹਾਂ। ਮੇਰੇ ਉੱਤੇ ਹਮਲਾ ਕਰਨਾ ਕਿਸੇ ਲਈ ਵੀ ਬਹੁਤ ਮੁਸ਼ਕਲ ਹੈ। ਮੈਂ ਇਸ ਨਗਰੀ ਦੀ ਰੱਖਿਆ ਕਰਦੀ ਹਾਂ। ਮੇਰੇ ਪ੍ਰਵਾਨ ਕੀਤੇ ਬਿਨਾਂ ਕੋਈ ਵੀ ਇਸ ਨਗਰੀ ਵਿਚ ਦਾਖਲ ਨਹੀਂ ਹੋ ਸਕਦਾ। ਅੱਜ ਤੂੰ ਵੀ ਮੇਰੇ ਹੱਥੋਂ ਮਾਰਿਆ ਜਾਵੇਂਗਾ ਅਤੇ ਤੇਰਾ ਨਿਰਜੀਵ ਸਰੀਰ ਧਰਤੀ ਤੇ ਪਿਆ ਹੋਏਗਾ। ਹੇ ਵਾਨਰ, ਮੈਂ ਆਪ ਲੰਕਾ ਨਗਰੀ ਹਾਂ। ਇਸ ਵਾਸਤੇ ਸਭ ਪਾਸਿਉਂ ਇਸਦੀ ਰੱਖਿਆ ਕਰਦੀ ਹਾਂ। ਇਸ ਲਈ ਮੈਂ ਤੈਨੂੰ ਸਾਫ-ਸਾਫ ਕਹਿ ਦਿੱਤਾ ਹੈ।

ਹਨੂੰਮਾਨ ਨੇ ਉਸ ਨਗਰੀ ਵਿਚ ਬਹੁਤ ਸਾਰੇ ਸ੍ਰੇਸ਼ਠ ਬੁੱਧੀ ਵਾਲੇ, ਸੁੰਦਰ ਬੋਲਣ ਵਾਲੇ, ਚੰਗੀ ਸ਼ਰਧਾ ਰੱਖਣ ਵਾਲੇ, ਕਈ ਤਰ੍ਹਾਂ ਦੇ ਰੂਪ ਰੰਗ ਵਾਲੇ ਅਤੇ ਸੋਹਣਾ ਨਾਮ ਧਾਰਨ ਵਾਲੇ ਸੰਸਾਰ ਵਿਚ ਪ੍ਰਸਿੱਧ ਰਾਖਸ਼ ਵੀ ਵੇਖੇ। ਉਹ ਰਾਖਸ਼ ਬੜੇ ਸੁੰਦਰ ਰੂਪ ਵਾਲੇ ਕਈ ਤਰ੍ਹਾਂ ਦੇ

ਗੁਣਾਂ ਭਰੇ ਹੋਏ ਤੇ ਆਪਣੇ ਗੁਣਾਂ ਅਨੁਸਾਰ ਹੀ ਵਿਵਹਾਰ ਕਰਨ ਵਾਲੇ ਬੜੇ ਤੇਜਸੱਵੀ ਸਨ। ਉਨ੍ਹਾਂ ਨੂੰ ਵੇਖ ਕੇ ਹਨੂੰਮਾਨ ਬਹੁਤ ਖੁਸ਼ ਹੋਏ। ਉਨ੍ਹਾਂ ਸੁੰਦਰ ਰੂਪਾਂ ਵਾਲੇ ਰਾਖਸ਼ਾਂ ਵਿਚ ਹਨੂੰਮਾਨ ਨੇ ਕਈ ਕਰੂਪ ਰਾਖਸ਼ ਵੀ ਵੇਖੇ।

(ਜਿਨਾਂ ਰਾਖਸ਼ਾਂ ਸ਼ਕਲ ਤੇ ਸੋਚ ਇੰਨੀ ਬਦਸ਼ਕਲ ਤੇ ਡਰਾਉਣੀ ਪੇਸ਼ ਕੀਤੀ ਗਈ ਹੈ, ਉਹਨਾਂ ਦੀ ਸੁੰਦਰਤਾ ਦਾ ਅਸਲੀ ਰੂਪ ਇਸ ਪੈਰੇ ਵਿਚੋਂ ਝਲਕ ਪੈਂਦਾ ਹੈ।)

**ਅੱਗੇ ਔਰਤਾਂ ਦੀ ਸੁੰਦਰਤਾ ਵਰਣਨ ਦਿੱਤਾ ਗਿਆ ਹੈ :-**

1135 (18-19) ਹਨੂੰਮਾਨ ਨੇ ਉਨ੍ਹਾਂ ਸਾਰੀਆਂ ਇਸਤ੍ਰੀਆਂ ਨੂੰ ਆਪਣੇ-ਆਪਣੇ ਪ੍ਰੀਤਮ ਦੀ ਗੋਦ ਵਿਚ ਸੁਖ ਚੈਨ ਨਾਲ ਬੈਠੀਆਂ ਨੂੰ ਵੇਖਿਆ। ਕਈ ਇਸਤ੍ਰੀਆਂ ਸੋਨੇ ਦੀ ਰੇਖਾ ਵਾਂਗ ਸੁੰਦਰ ਦਿਖਾਈ ਦਿੰਦੀਆਂ ਸਨ। ਉਨ੍ਹਾਂ ਨੇ ਆਪਣੀਆਂ ਚੁੰਨੀਆਂ ਉਤਾਰ ਦਿੱਤੀਆਂ ਹੋਈਆਂ ਸਨ। ਕਈਆਂ ਦਾ ਰੰਗ ਤਪੇ ਹੋਏ ਸੋਨੇ ਵਾਂਗ ਸੀ ਅਤੇ ਕਈ ਬਿਰਹਾ ਦੀਆਂ ਮਾਰੀਆਂ ਇਸਤ੍ਰੀਆਂ ਦਾ ਰੰਗ ਚੰਦਰਮਾਂ ਵਾਂਗ ਪੀਲਾ ਹੋਇਆ-ਹੋਇਆ ਸੀ। ਉਨ੍ਹਾਂ ਇਸਤ੍ਰੀਆਂ ਦਾ ਰੰਗ ਤੇ ਕਾਂਤੀ ਬੜੀ ਹੀ ਸੁੰਦਰ ਸੀ।

1135 (21) ਉਨ੍ਹਾਂ ਨੇ ਚੰਦਰਮਾ ਵਾਂਗ ਚਮਕਦੇ ਹੋਏ ਚਿਹਰਿਆਂ ਦੀਆਂ ਕਤਾਰਾਂ, ਸੁੰਦਰ ਪਲਕਾਂ ਵਾਲੇ ਤਿਰਛੇ ਦੀਆਂ ਕਤਾਰਾਂ, ਚਮ-ਚਮਾਂਦੀਆਂ ਹੋਈਆਂ ਤੇ ਬਿਜਲੀ ਵਾਂਗ ਦਿਸਦੀਆਂ ਹੋਈਆਂ ਇਸਤ੍ਰੀਆਂ ਦੀਆਂ ਕਤਾਰਾਂ ਵੀ ਵੇਖੀਆਂ।

1137 (8-12) ਰਾਵਣ ਅੱਗੇ ਸਦਾ ਝੁਕਣ ਵਾਲੇ ਤੀਰ ਰਾਖਸ਼ ਉਸ ਮਹਿਲ ਦੀ ਰੱਖਿਆ ਕਰਦੇ ਸਨ। ਉਸ ਮਹਿਲ ਵਿਚ ਸਭ ਥਾਵਾਂ 'ਤੇ ਬੜੀਆਂ ਸੁੰਦਰ-ਸੁੰਦਰ ਇਸਤਰੀਆਂ ਰਹਿ ਰਹੀਆਂ ਸਨ। ਉਥੋਂ ਦੀਆਂ ਹੀਰੇ ਵਰਗੀਆਂ ਸਹੁਣੀਆਂ ਇਸਤਰੀਆਂ ਸਦਾ ਖੁਸ਼ ਰਹਿੰਦੀਆਂ ਸਨ ਅਤੇ ਸੁੰਦਰ ਗਹਿਣਿਆਂ ਦੀ ਝਨਕਾਰ ਨਾਲ ਰਾਖਸ਼ ਰਾਜਾ ਰਾਵਣ ਦੇ ਮਹਿਲ ਨੂੰ, ਜੋ ਸਭ ਤਰ੍ਹਾਂ ਦੀ ਰਾਜਸੀ ਸਮੱਗਰੀ ਨਾਲ ਭਰਿਆ ਹੋਇਆ ਸੀ, ਮਧੁਰ ਆਵਾਜ਼ ਵਾਂਗ ਗੂੰਜਦੀਆਂ ਰਹਿੰਦੀਆਂ ਸਨ। ਸੁੰਦਰ ਚੰਦਨ ਨਾਲ ਸਜਿਆ ਹੋਇਆ ਸੀ, ਉਹ ਨਗਰ, ਜੋ ਪ੍ਰਧਾਨ ਪੁਰਸ਼ਾਂ ਨਾਲ ਭਰਪੂਰ ਸੀ ਜਿਵੇਂ ਕੋਈ ਵਿਸ਼ਾਲ ਜੰਗਲ ਸ਼ੀਹਾਂ ਨਾਲ ਭਰਪੂਰ ਹੁੰਦਾ ਹੈ। ਉਸ ਰਾਜ ਮਹਿਲ ਵਿਚ ਸਭ ਪਾਸਿਉਂ ਨਗਾੜਿਆਂ ਅਤੇ ਮ੍ਰਿਦੰਗਾ ਦੀ ਆਵਾਜ਼ ਸੁਣਾਈ ਦਿੰਦੀ ਸੀ।

1139 (33-36) ਰਾਖਸ਼ ਰਾਜ ਰਾਵਣ ਦੇ ਮਹਿਲ ਵਿਚ ਉਨ੍ਹਾਂ ਨੇ ਹਜ਼ਾਰਾਂ ਇਹੋ ਜਿਹੀਆਂ ਸੈਨਾਵਾਂ ਵੀ ਵੇਖੀਆਂ, ਜਿਹੜੀਆਂ ਸੋਨੇ ਦੇ ਗਹਿਣਿਆਂ ਨਾਲ ਸੱਜੀਆਂ ਹੋਈਆਂ ਸਨ। ਸੋਨੇ ਦੇ ਗਹਿਣਿਆਂ ਨਾਲ ਢਕੇ ਹੋਏ ਸਨ ਜਿਹੜੇ ਕਿ ਪ੍ਰਭਾਤ ਦੇ ਸੂਰਜ ਵਾਂਗ ਚਮਕ ਰਹੇ ਸਨ। ਕਈ ਪ੍ਰਕਾਰ ਦੀਆਂ ਪਾਲਕੀਆਂ ਬੇਲਾਂ ਦੇ ਘਰ, ਚਿਤਰਸ਼ਲਾਵਾਂ ਖੇਡਣ ਦੇ ਸਥਾਨ, ਲੱਕੜੀ ਦੇ ਬਣੇ ਹੋਏ ਖੇਡ ਪਰਬਤ, ਸੁੰਦਰ ਵਿਲਾਸ ਭਵਨ ਅਤੇ ਦਿਨ ਵਿਚ ਵਰਤੇ ਜਾਣ ਵਾਲੇ ਵਿਲਾਸ ਭਵਨ ਵੀ ਵੇਖੇ।

(ਰਾਵਣ ਦੀਆਂ ਇਸਤਰੀਆਂ ਉੱਤਮ ਕੁਲ ਦੀਆਂ ਸੁੰਦਰ ਤੇ ਸੁਚੱਜੀਆਂ ਸਨ।)

1152 (69-70) ਰਾਜਕੁਮਾਰੀ ਸੀਤਾ ਨੂੰ ਛੱਡ ਕੇ, ਜਿਹੜੀ ਸ੍ਰੇਸ਼ਠ ਪੁਰਸ਼ ਸ੍ਰੀ ਰਾਮ ਚੰਦਰ ਦੇ ਯੋਗ ਸੀ, ਕੋਈ ਵੀ ਹੋਰ ਦੂਜੀ ਇਸਤਰੀ ਨਹੀਂ ਸੀ ਜੋ ਸਿਵਾਏ ਰਾਵਣ ਦੇ ਹੋਰ ਕਿਸੇ ਦੀ ਇੱਛਾ ਰੱਖਦੀ ਹੋਵੇ ਜਾਂ ਜਿਸਦਾ ਕੋਈ ਹੋਰ ਪਹਿਲਾ ਪਤੀ ਰਿਹਾ ਹੋਵੇ। ਰਾਵਣ ਦੀ ਕੋਈ ਪਤਨੀ ਅਜਿਹੀ ਨਹੀਂ ਸੀ ਜੋ ਕਿਸੇ ਉੱਤਮ ਕੁੱਲ ਦੀ ਨਾ ਹੋਵੇ ਜਾਂ ਜਿਹੜੀ ਕਰੂਪ ਅਤੇ ਕੁਚੱਜੀ ਹੋਵੇ, ਜਿਸ ਦੇ ਕੋਲ ਸ੍ਰੇਸ਼ਟ ਕੱਪੜੇ ਅਤੇ ਗਹਿਣੇ ਨਾ ਹੋਣ, ਜਿਹੜੀ ਆਪਣੀ ਸੁੰਦਰਤਾ ਦੀ ਸ਼ਕਤੀ ਤੋਂ ਹੀਨ ਹੋਵੇ ਅਤੇ ਆਪਣੇ ਪਤੀ ਨੂੰ ਪਿਆਰੀ ਨਾ ਲਗਦੀ ਹੋਵੇ।

1154 (6-9) ਮਹਾਨ ਵਾਨਰ ਹਨੂੰਮਾਨ ਨੇ ਉਸ ਪ੍ਰਕਾਸ਼ਮਾਨ ਪਲੰਘ ਉੱਤੇ ਵੀਰ ਰਾਖਸ਼ ਰਾਜਾ ਰਾਵਨ ਨੂੰ ਸੁੱਤਿਆ ਹੋਇਆ ਵੇਖਿਆ। ਉਹ ਰਾਵਣ ਗਹਿਣਿਆਂ ਨਾਲ ਸਜਿਆ ਹੋਇਆ ਸੀ। ਉਸ ਨੇ ਸਵਰਗਿਕ ਗਹਿਣੇ ਵੀ ਪਾਏ ਹੋਏ ਸਨ ਅਤੇ ਉਹ ਸੁੰਦਰ ਰੂਪ ਵਾਲਾ ਸੀ। ਉਸਦਾ ਸਰੀਰ ਲਾਲ ਅਤੇ ਸੁਗੰਧਿਤ ਚੰਦਨ ਨਾਲ ਲੇਪਿਆ ਹੋਇਆ ਸੀ। ਉਸਦੇ ਸਰੀਰ ਦਾ ਰੰਗ ਬੱਦਲ ਵਾਂਗ ਲਾਲ ਸੀ। ਉਸ ਦੀਆਂ ਅੱਖਾਂ ਲਾਲ ਸਨ ਅਤੇ ਬਾਹਵਾਂ ਵੱਡੀਆਂ ਸਨ। ਉਸਦੇ ਕੱਪੜੇ ਸੁਨਹਿਰੀ ਰੰਗ ਦੇ ਸਨ। ਉਹ ਰਾਤ ਦੇ ਸਮੇਂ ਇਸਤਰੀਆਂ ਨਾਲ ਮਨੋਰੰਜਨ ਕਰਕੇ ਅਤੇ ਸ਼ਰਾਬ ਪੀ ਕੇ ਆਰਾਮ ਕਰ ਰਿਹਾ ਸੀ।

ਰਾਵਣ ਦੀ ਸੁੰਦਰਤਾ

1195 (29-30) ਹਨੂੰਮਾਨ ਜੀ ਬੜੇ ਤੇਜੱਸਵੀ ਸਨ, ਪਰੰਤੂ ਰਾਵਣ ਦਾ ਨੂਰ ਉਹਨਾਂ ਨਾਲੋਂ ਵਧ ਸੀ। ਰਾਵਣ ਰਾਜ ਦੀਆਂ ਬੇਮਿਸਾਲ ਸੁੰਦਰ ਔਰਤਾਂ।

1166 (19) ਹਨੂੰਮਾਨ ਨੇ ਉਹ ਵਿਦਿਆਧਰ ਇਸਤਰੀਆਂ ਵੀ ਵੇਖੀਆਂ, ਜਿਨ੍ਹਾਂ ਦੇ ਰੂਪ ਤੇ ਸੁੰਦਰਤਾ ਦੀ ਤੁਲਨਾ ਸੰਸਾਰ ਵਿਚ ਕੋਈ ਇਸਤਰੀ ਨਹੀਂ ਸੀ ਕਰ ਸਕਦੀ।

ਰਾਵਣ ਦਾ ਸੀਤਾ ਪ੍ਰਤੀ ਵਿਹਾਰ

1198 (5-6) ਜਨਕ ਨੰਦਨੀ, ਇੰਜ ਹੋਣ 'ਤੇ ਵੀ ਮੈਂ ਉਸ ਵੇਲੇ ਤੱਕ ਤੈਨੂੰ ਨਹੀਂ ਛੋਹਾਂਗਾ ਜਦ ਤਕ ਤੂੰ ਮੈਨੂੰ ਆਪ ਨਹੀਂ ਚਾਹੇਂਗੀ। ਇਸ ਲਈ ਹੇ ਪਿਆਰੀ ਤੈਨੂੰ ਭੈਅ ਨਹੀਂ ਕਰਨਾ ਚਾਹੀਦਾ। ਮੇਰੇ 'ਤੇ ਭਰੋਸਾ ਰੱਖ ਅਤੇ ਵਿਅਰਥ ਹੀ ਰੋਣ ਦੀ ਲੋੜ ਨਹੀਂ।

ਸੀਤਾ ਰਾਵਣ ਨੂੰ ਇਸ ਤਰ੍ਹਾਂ ਆਖਦੀ ਹੈ

1203 (1417) ਤੂੰ ਆਪਣੇ ਧਨ ਦੌਲਤ ਨਾਲ ਮੈਨੂੰ ਨਹੀਂ ਲੁਭਾ ਸਕਦਾ। ਮੈ ਸ੍ਰੀ ਰਾਮ ਚੰਦਰ ਨਾਲ ਉਸੇ ਤਰ੍ਹਾਂ ਜੁੜੀ ਹੋਈ ਹਾਂ ਜਿਸ ਤਰ੍ਹਾਂ ਧੁੱਪ ਸੂਰਜ ਨਾਲ ਜੁੜੀ ਹੋਈ ਹੁੰਦੀ ਹੈ। ਮੈਂ ਉਨ੍ਹਾਂ ਤੋਂ ਵੱਖ ਨਹੀਂ ਹੋ ਸਕਦੀ। ਸੰਸਾਰ ਦੇ ਸਵਾਮੀ ਸ੍ਰੀ ਰਾਮ ਚੰਦਰ ਦੀ ਬਾਂਹ ਉੱਤੇ ਸਿਰ ਰੱਖਣ ਦਾ ਆਦਰ ਮੈਂ ਪਾ ਚੁੱਕੀ ਹਾਂ। ਹੁਣ ਕਿਸੇ ਦੂਜੇ ਦੀ ਬਾਂਹ 'ਤੇ ਸਿਰ ਨਹੀਂ ਰੱਖ ਸਕਦੀ। ਮੈਂ ਉਸ ਮਹਾਂਪੁਰਸ਼ ਦੀ ਧਰਮ ਪਤਨੀ ਹਾਂ। ਜਿਵੇਂ ਵੇਦ ਵਿਦਿਆ ਆਤਮ ਗਿਆਨੀ ਬ੍ਰਾਹਮਣ ਦੀ ਸੰਪਤੀ ਹੁੰਦੀ ਹੈ। ਹੇ ਰਾਵਣ, ਤੇਰੇ ਲਈ ਇਹ ਚੰਗਾ ਹੈ ਕਿ ਮੈਨੂੰ ਬਨਵਾਸੀ ਰਾਮ ਨਾਲ ਮਿਲਾ ਦੇ ਜਿਸ ਤਰ੍ਹਾਂ ਕੋਈ ਦੁਖੀਆ ਹਥਣੀ ਨੂੰ ਉਸਦੇ ਹਾਥੀ ਨਾਲ ਮਿਲਾ ਦਿੰਦਾ ਹੈ।

ਬਾਲੀ ਅਤੇ ਸੁਗਰੀਵ ਕੌਮੀ ਤੌਰ 'ਤੇ ਰਾਵਣ ਦੇ ਭਾਈ ਹਨ

1361 (1-2) ਹੇ ਰਾਖਸ਼ ਰਾਜਾ, ਮੈਂ ਸੁਗਰੀਵ ਦਾ ਸੁਨੇਹਾ ਲੈ ਕੇ ਇੱਥੇ ਤੁਹਾਡੇ ਕੋਲ ਆਇਆ ਹਾਂ। ਸੁਗਰੀਵ ਵਾਨਰਾਂ ਦੇ ਰਾਜਾ ਹਨ ਅਤੇ ਤੁਹਾਡੇ ਭਰਾ ਹਨ। ਇਸ ਨਾਤੇ ਉਨ੍ਹਾਂ ਤੁਹਾਡੀ ਕੁਸ਼ਲ ਪੁੱਛੀ ਹੈ। ਹੁਣ ਤੁਸੀਂ ਆਪਣੇ ਭਰਾ ਮਹਾਤਮਾ ਸੁਗਰੀਵ ਦਾ ਸੁਨੇਹਾ ਸੁਣੋ, ਜਿਹੜਾ ਧਰਮ ਅਤੇ ਅਰਥ ਦੇ ਅਨੁਕੂਲ ਹੈ। ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਲਾਭ ਦੇਣ ਵਾਲਾ ਹੈ।

ਰਾਇ ਪੇਸ਼ ਕਰਨ ਦਾ ਅਧਿਕਾਰ

1321 (4-5) ਹੇ ਰਾਖਸ਼ ਰਾਜ ਖਿਮਾ ਕਰੋ। ਗੁੱਸੇ ਨੂੰ ਛੱਡ ਕੇ ਖੁਸ਼ ਹੋਵੋ ਅਤੇ ਮੇਰੀ ਗੱਲ ਸੁਣੋ ਉਚ ਨੀਚ ਦਾ ਗਿਆਨ ਰੱਖਣ ਵਾਲੇ ਸ਼੍ਰੇਸ਼ਠ ਰਾਜਾ ਦੂਤ ਨੂੰ ਕਦੇ ਨਹੀਂ ਮਾਰਦੇ। ਹੇ ਮਹਾਰਾਜ, ਇਸ ਵਾਨਰ ਨੂੰ ਮਾਰਨਾ ਧਰਮ ਦੇ ਖਿਲਾਫ ਹੈ ਅਤੇ ਲੋਕਾਚਾਰ ਦੀ ਨਜ਼ਰ ਵਿਚ ਵੀ ਨਿੰਦਾ ਯੋਗ ਕੰਮ ਹੈ। ਆਪ ਜਿਹੇ ਬਹਾਦੁਰ ਲਈ ਕਦੇ ਠੀਕ ਨਹੀਂ ਹੈ।

1321 (6-8) ਆਪ ਧਰਮ ਨੂੰ ਜਾਣਦੇ ਹੋ, ਉਪਕਾਰ ਨੂੰ ਮੰਨਦੇ ਹੋ ਅਤੇ ਰਾਜ ਧਰਮ ਦੇ ਪਾਰਖੀ ਹੋ। ਤੁਹਾਨੂੰ ਬੁਰੇ ਭਲੇ ਦਾ ਗਿਆਨ ਹੈ। ਤੁਸੀਂ ਪਰਮਾਰਥ ਨੂੰ ਸਮਝਦੇ ਹੋ। ਜੇ ਤੁਹਾਡੇ ਜਿਹੇ ਵਿਦਵਾਨ ਵੀ ਗੁੱਸੇ ਆ ਜਾਣ ਤਾਂ ਸਾਰੇ ਸ਼ਾਸਤਰਾਂ ਦੀ ਪੰਡਿਤਾਈ ਨੂੰ ਹਾਸਲ ਕਰਨਾ ਕੋਰੀ ਮਿਹਨਤ ਹੀ ਹੋਵੇਗੀ। ਇਹ ਸਭ ਸੋਚ ਕੇ ਇਸ ਨੂੰ ਦੂਤ ਦੇ ਯੋਗ ਸਜ਼ਾ ਦਿਉ।

(ਇਹ ਵਿਖਿਆਨ ਰਾਵਣ ਦੇ ਚਰਿੱਤਰ ਦਾ ਨਮੂਨਾ ਪੇਸ਼ ਕਰਦਾ ਹੈ। ਹਨੂੰਮਾਨ ਦੇ ਫੜੇ ਜਾਣ ਤੇ ਉਸ ਲਈ ਸਜ਼ਾ ਤਜਵੀਜ਼ ਹੋਣ ਦਾ ਅਰਥ ਹੈ ਕਿ ਰਾਵਣ ਦਾ ਕਾਰੋਬਾਰ ਉਸਦੇ ਮੰਤਰੀ ਮੰਡਲ ਰਾਹੀਂ ਚਲਦਾ ਸੀ।)

1322 (12-14) ਹੇ ਰਾਜਨ ਚੰਗੇ ਪੁਰਸ਼ਾਂ ਦਾ ਕਹਿਣਾ ਹੈ ਕਿ ਦੂਤ ਕਿਸੇ ਵੇਲੇ ਅਤੇ ਕਿਤੇ ਵੀ ਮਾਰਨ ਦੇ ਯੋਗ ਨਹੀਂ ਹੁੰਦੇ। ਸ੍ਰੇਸ਼ਠ ਮਨੁੱਖ ਨੂੰ ਦੂਤ ਦਾ ਮਾਰਨਾ ਠੀਕ ਨਹੀਂ ਸਮਝਿਆ ਜਾਂਦਾ। ਦੂਤ ਲਈ ਹੋਰ ਕਈ ਤਰ੍ਹਾਂ ਦੀਆਂ ਸਜਾਵਾਂ ਸੁਝਾਈਆਂ ਗਈਆਂ ਹਨ। ਉਸਦਾ ਕੋਈ ਅੰਗ ਤੋੜਿਆ ਜਾ ਸਕਦਾ ਹੈ। ਉਸ ਨੂੰ ਕੋਰੜੇ ਮਰਵਾਏ ਜਾ ਸਕਦੇ ਹਨ। ਉਸਦਾ ਸਿਰ ਮੁਨਾ ਕੇ ਸਰੀਰ ਵਿਚ ਕੋਈ ਨਿਸ਼ਾਨ ਦਾਗਿਆ ਜਾ ਸਕਦਾ ਹੈ। ਇਹੋ ਸਜ਼ਾਵਾਂ ਦੂਤ ਲਈ ਠੀਕ ਦੱਸੀਆਂ ਗਈਆਂ ਹਨ। ਉਸ ਲਈ ਮੌਤ ਦੀ ਸਜਾ ਕਦੇ ਨਹੀਂ ਸੁਣੀ।

(ਰਾਵਣ ਨੇ ਅਨੇਕ ਦੇਵਤਾ ਹਰਾਏ ਸਨ ਤੇ ਉਹ ਅਜਿੱਤ ਸੀ।)

(16-17) ਹੇ ਵੀਰ, ਦੂਜਾ ਅਜਿਹਾ ਵਿਅਕਤੀ ਨਹੀਂ ਹੈ ਜਿਹੜਾ ਤੁਹਾਡੀ ਇਸ ਧਰਮ ਦੀ ਵਿਆਖਿਆ ਕਰੇ, ਲੋਕਾਚਾਰ ਦਾ ਪਾਲਣ ਕਰਨ ਵਾਲਾ ਹੋਵੇ ਅਤੇ ਸ਼ਾਸਤਰਾਂ ਦੇ ਅਸੂਲਾਂ ਨੂੰ ਸਮਝਦਾ ਹੋਵੇ। ਤੁਸੀਂ ਸਭ ਦੇਵਤਿਆਂ ਦੇ ਅਸੁਰਾਂ ਦੇ ਅਨੁਕੂਲ ਹੋ। ਜਿਹੜੇ ਦੇਵਤਾ ਅਤੇ ਅਸੁਰ ਬੜੇ ਪ੍ਰਤਾਪੀ ਅਤੇ ਉਤਸ਼ਾਹੀ ਹਨ, ਉਹ ਵੀ ਤੁਹਾਨੂੰ ਨਹੀਂ ਜਿੱਤ ਸਕਦੇ। ਤੁਹਾਡੀ ਸ਼ਕਤੀ ਅਪਾਰ ਹੈ। ਤੁਸੀਂ ਕਈ ਲੜਾਈਆਂ ਵਿਚ ਦੇਵਤਿਆਂ ਅਤੇ ਰਾਜਿਆਂ ਨੂੰ ਹਰਾਇਆ ਹੈ।

(ਭਾਵ ਰਾਖਸ਼ ਦੇਵਤਿਆਂ ਨਾਲ ਲਗਾਤਾਰ ਜੰਗ ਕਰਦੇ ਰਹੇ।)

1323 (22-) ਹੇ ਵੈਰੀਆਂ ਦੇ ਨਗਰ ਨੂੰ ਜਿੱਤਣ ਵਾਲੇ ਮਹਾਰਾਜ, ਤੁਹਾਨੂੰ ਇਸ ਦੂਤ ਦੇ ਮਾਰਨ ਦਾ ਯਤਨ ਨਹੀਂ ਕਰਨਾ ਚਾਹੀਦਾ। ਤੁਸੀਂ ਤਾਂ ਇਸ ਦੇ ਯੋਗ ਹੋ ਕਿ ਇੰਦਰ ਸਮੇਤ ਸਾਰੇ ਦੇਵਤਿਆਂ 'ਤੇ ਵੀ ਹਮਲਾ ਕਰ ਸਕਦੇ ਹੋ। ਤੁਹਾਨੂੰ ਦੇਵਤੇ ਅਤੇ ਦੈਂਤ ਵੀ ਨਹੀਂ ਜਿੱਤ ਸਕਦੇ।

(ਇਹ ਪ੍ਰਸੰਗ ਵਿਚ ਰਾਵਣ ਦੀ ਵਿਸ਼ਾਲ ਸ਼ਕਤੀ ਦਾ ਜ਼ਿਕਰ ਕੀਤਾ ਗਿਆ ਹੈ।)

ਪੁਸਤਕ 'ਰਮਾਇਣ ਦਾ ਸੱਚਾ ਅਧਿਐਨ'

ਕੁਝ ਹੋਰ ਉੱਚ ਕੋਟੀ ਦੇ ਵਿਦਵਾਨਾਂ ਨੇ ਵਾਲਮੀਕ ਰਮਾਇਣ ਦੇ ਕੁਝ ਹੋਰ ਰਮਾਇਣਾਂ ਉੱਪਰ ਖੋਜ ਕੀਤੀ ਹੈ। ਇਨ੍ਹਾਂ 'ਚੋਂ ਇਕ ਖੋਜ ਪੈਰੀਅਰ ਈ.ਵੀ. ਰਾਮਾਸੁਆਮੀ ਤਾਮਿਲਨਾਡੂ ਸੀ। ਉਸ ਦੀ ਪੁਸਤਕ 'ਤੇ ਉੱਤਰ ਪ੍ਰਦੇਸ਼ ਸਰਕਾਰ ਨੇ ਬੰਦਸ਼ ਲਗਾ ਦਿੱਤੀ ਸੀ, ਪਰੰਤੂ ਹਾਈਕੋਰਟ ਨੇ ਇਹ ਬੰਦਸ਼ ਤੋੜ ਦਿੱਤੀ ਸੀ। ਯੂ.ਪੀ. ਸਰਕਾਰ ਸੁਪਰੀਮ ਕੋਰਟ ਵਿਚ ਗਈ, ਪਰੰਤੂ ਸੁਪਰੀਮ ਕੋਰਟ ਨੇ ਸਰਕਾਰ ਦੀ ਅਪੀਲ 1976 ਵਿਚ ਰੱਦ ਕਰਕੇ ਹਾਈ ਕੋਰਟ ਦਾ ਫੈਸਲਾ ਲਾਗੂ ਰਖਿਆ। ਭਾਵ ਇਸ ਪੁਸਤਕ ਵਿਚਲੇ ਤੱਥਾਂ ਨੂੰ ਉੱਚ ਨਿਆਲਿਆ ਨੇ ਪ੍ਰਵਾਨ ਕੀਤਾ।

ਉਸ ਵਿਚੋਂ ਕੁਝ ਜ਼ਰੂਰੀ ਤੱਥ ਇਸ ਪ੍ਰਕਾਰ ਹਨ :

ਸਫਾ 7(3) ਰਾਵਣ ਇਕ ਅਤੀ ਸ਼ਾਨਦਾਰ ਪਾਤਰ ਹੈ।

(12) ਆਰੀਅਨਾਂ ਨੇ ਜਦੋਂ ਦਰਾਵੜਾਂ ਦੀ ਪੁਰਾਤਨ ਭੂਮੀ 'ਤੇ ਆਕ੍ਰਮਣ ਕੀਤਾ ਤਾਂ ਉਹਨਾਂ ਦਰਾਵੜਾਂ ਨਾਲ ਭੈੜਾ ਸਲੂਕ ਕੀਤਾ ਅਤੇ ਉਹਨਾਂ ਨੂੰ ਬੇਇੱਜ਼ਤ ਕੀਤਾ। (ਉਹਨਾਂ ਨੂੰ ਰਾਖਸ਼, ਬਾਂਦਰ, ਰਿੱਛ, ਗਿੱਧ, ਨੀਚ, ਦੈਂਤ ਆਦਿ ਕਿਹਾ ਅਤੇ ਆਪ ਉੱਤਮ ਲੋਕ ਅਖਵਾਏ।)

(17) ਜੇ ਅਸੀਂ ਇਮਾਨਦਾਰੀ ਨਾਲ ਸੋਚੀਏ ਤਾਂ ਇਹ ਅਸਾਨੀ ਨਾਲ ਸਪੱਸ਼ਟ ਹੋ ਜਾਵੇਗਾ ਕਿ ਯੱਗਾਂ ਦਾ ਪ੍ਰਬੰਧ, ਢੰਗ ਤਰੀਕਾ ਅਤੇ ਯੱਗ ਅਨੁਸਾਰ ਵਾਪਰ ਰਹੀਆਂ ਚੀਜ਼ਾਂ ਸ਼ਾਸਤਰ ਅਤੇ ਪੁਰਾਣ ਬੱਚਿਆਂ ਦੇ ਜਨਮ ਦਾ ਕਾਰਨ ਨਹੀਂ ਬਣ ਸਕਦੇ। ਪਰੰਤੂ ਇਹ ਪਰੋਹਿਤਾਂ ਕਾਰਨ ਸੀ ਕਿ ਸ਼ਾਹੀ ਔਰਤਾਂ ਨੂੰ ਗਰਭ ਹੋਇਆ।

(18) ਤਿੰਨ ਔਰਤਾਂ, ਤਿੰਨ ਪਰੋਹਿਤਾਂ ਨੂੰ ਇਕ-ਇਕ ਕਰਕੇ ਦਿੱਤੀਆਂ ਗਈਆਂ, ਜਿਹਨਾਂ ਨੇ ਉਹਨਾਂ ਨਾਲ ਆਪਣੀ ਇੱਛਾ ਤੱਕ ਸਹਿਵਾਸ ਕੀਤਾ, ਜਿਵੇਂ ਕਿ ਉਹਨਾਂ ਚੋਣ ਕੀਤੀ ਸੀ ਤੇ ਰਾਜਾ ਨੂੰ ਵਾਪਸ ਕਰ ਦਿੱਤੀਆਂ ਅਤੇ ਇਸ ਕੰਮ ਲਈ, ਜੋ ਉਨ੍ਹਾਂ ਨਿਭਾਇਆ ਰਾਜਾ ਤੋਂ ਮਿਹਨਤਾਨਾ ਲਿਆ।

(26) 8. ਰਾਮ ਨੇ ਆਪਣੀ ਮਾਂ ਨੂੰ ਭਰੇ ਹੋਏ ਦਿਲ ਨਾਲ ਕਿਹਾ, "ਹਕੂਮਤ ਜੋ ਮੇਰੀ ਬਣਨ ਵਾਲੀ ਸੀ, ਮੇਰੇ ਹੱਥਾਂ ਵਿਚੋਂ ਨਿਕਲ ਗਈ ਹੈ।" (ਅਯੁ: ਕਾਂਡ, 20,26,96 ਚੈਪਟਰ)

(10) ਰਾਮ ਦੀਆਂ ਕਈ ਪਤਨੀਆਂ ਸਨ। (ਅਯੁ.ਕਾਂਡ, ਚੈਪਟਰ 8 ਸਫਾ 28-ਸੀ.ਆਰ. ਲਿੰਗਾਰ)

(33-47) ਲਛਮਣ ਨੂੰ ਦਰਿਆ ਵਿਚ ਸੁੱਟਣ ਤੋਂ ਬਾਅਦ ਰਾਮ ਨੇ ਇਕ ਸਧਾਰਨ ਆਦਮੀ ਵਾਂਗ ਦਰਿਆ ਵਿਚ ਛਾਲ ਮਾਰ ਦਿੱਤੀ ਅਤੇ ਮਰ ਗਿਆ। (ਉਤਰ ਕਾਂਡ, ਚੈਪਟਰ 106-110)

(36-7) ਤੂੰ ਦੇਖਣ ਨੂੰ ਆਦਮੀ ਜਾਪਦਾ ਹੈਂ, ਪਰੰਤੂ ਸੱਚ ਇਹ ਹੈ ਕਿ ਤੇਰੇ ਵਿਚ ਮਰਦਪੁਣਾ ਨਹੀਂ ਹੈ ਸੀਤਾ ਨੇ ਰਾਮ ਨੂੰ ਕਿਹਾ।

(38-20) ਜਦੋਂ ਵੀ ਰਾਮ ਸੀਤਾ ਦੇ ਵਿਛੋੜੇ ਕਾਰਨ ਦੁੱਖੀ ਹੁੰਦਾ ਤਾਂ ਲਛਮਣ ਆਮ ਤੌਰ ਤੇ ਹੀ ਆਖਦਾ "ਤੂੰ ਇਕ ਸਾਧਾਰਨ ਔਰਤ ਵਾਸਤੇ ਆਪਣੇ ਆਪ ਨੂੰ ਕਿਉਂ ਦੁਖੀ ਕਰਦਾ ਹੈਂ।" (ਅਰਨਾ ਕਾਂਡ, ਚੈਪਟਰ 66)

(38-23) ਸੀਤਾ ਨੇ ਲਛਮਣ ਨੂੰ ਕਿਹਾ, "ਤੂੰ ਚੁਸਤ ਹੈਂ। ਤੂੰ ਆਪਣੇ ਅੰਦਰ ਮੇਰੇ ਲਈ ਭੁੱਖ ਰੱਖੀ ਹੋਈ ਹੈ, ਤੇ ਤੂੰ ਮੌਕਾ ਭਾਲਦਾ ਫਿਰਦਾ ਹੈਂ, ਜਦੋਂ ਮੇਰੇ ਤੇ ਝਾਕ ਸਕੇਂ।" (ਅਯੁ. ਕਾਂਡ ਚੈਪਟਰ 45)

(40-31) ਰਾਮ ਨੇ ਕਿਹਾ, ਸੀਤਾ! ਰਾਵਣ ਨੇ ਤੈਨੂੰ ਹਥਿਆਏ ਬਗੈਰ ਕਿਵੇਂ ਛੱਡਿਆ ਹੋਵੇਗਾ?

(40-35) ਜਦੋਂ ਰਾਮ ਨੇ ਸੀਤਾ ਨੂੰ ਸਹੁੰ ਖਾਣ ਲਈ ਕਿਹਾ ਤਾਂ ਉਹ ਡਿੱਗ ਕੇ ਮਰ ਗਈ। (ਉੱਤਰ ਕਾਂਡ, ਚੈਪਟਰ 97)

(45-5-6) ਲਛਮਣ ਨੇ ਇੱਛਾ ਪ੍ਰਗਟ ਕੀਤੀ ਕਿ ਪਿਤਾ ਦਸ਼ਰਥ ਨੂੰ ਮਾਰ ਦਿੱਤਾ ਜਾਵੇ। ਉਸਨੇ ਇਹ ਵੀ ਕਿਹਾ ਕਿ ਮੰਨੂੰ ਦੇ ਦੱਸਣ ਅਨੁਸਾਰ ਪਿਤਾ ਨੂੰ ਮਾਰਨਾ ਧਰਮ ਹੈ।

(46-10) ਉਸਨੇ ਵੰਗਾਰ ਪਾਈ ਕਿ ਉਹ ਦਸ਼ਰਥ ਅਤੇ ਕੈਕਈ ਨੂੰ ਜੰਗਲ ਵਿਚ ਛੱਡ ਸਕਦਾ ਹੈ ਅਤੇ ਰਾਮ ਨੂੰ ਗੱਦੀ 'ਤੇ ਬਿਠਾ ਸਕਦਾ ਹੈ।

(46-11) ਜੇ ਉਹ ਰਾਮ ਆਪਣੀ ਤਾਜਪੋਸ਼ੀ ਕਰਨ ਲਈ ਤਿਆਰ ਨਹੀਂ ਹੈ ਤਾਂ ਮੈਂ ਰਾਜ ਖੋਹਾਂਗਾ ਅਤੇ ਇਸ 'ਤੇ ਰਾਜ ਕਰਾਂਗਾ। (ਅਯੁ. ਕਾਂਡ ਚੈਪਟਰ 23)

(46-14) ਭਰਤ ਨੂੰ ਵੇਖ ਕੇ ਲਛਮਣ ਨੇ ਕਿਹਾ, ਮੈਂ ਹੁਣੇ ਉਸਨੂੰ ਮਾਰਨ ਜਾਂਦਾ ਹਾਂ। (ਅਯੁ. ਕਾਂਡ ਚੈਪਟਰ 96)

(46-19) ਲਛਮਣ ਨੇ ਸਰੂਪਨਖਾ ਨੂੰ ਸੀਤਾ ਪ੍ਰਤੀ ਕਿਹਾ, ਸੀਤਾ ਤਾਂ ਚਰਿਤਰਹੀਨ ਔਰਤ ਹੈ ਉਸ ਦੀਆਂ ਛਾਤੀਆਂ ਢਿਲਕ ਚੁੱਕੀਆਂ ਹਨ। (ਅਰਨਾ ਕਾਂਡ, ਚੈਪਟਰ 18)

(47-18) ਉਸਨੇ ਰਾਮ ਨੂੰ ਕਿਹਾ, "ਲੈ ਜਾਣ ਦੇ ਜਿਹੜਾ ਸੀਤਾ ਨੂੰ ਲਿਜਾਂਦਾ ਹੈ। ਭਾਵੇਂ ਉਹ ਮੇਰੀ ਵਲੋਂ ਮਰ ਜਾਵੇ। ਕੀ ਫਰਕ ਪੈ ਜਾਵੇਗਾ? ਕੀ ਅਸੀਂ ਇਕ ਘਟੀਆ ਔਰਤ ਲਈ ਦੁੱਖ ਉਠਾਉਣ ਲਈ ਜਿਉਂਦੇ ਹਾਂ?"

(47-19) ਤਥਾਗਤੀ, ਸਰੂਪਨਖਾ ਅਤੇ ਅਯੋਮੁਕੀ ਨਾਂ ਦੀਆਂ ਔਰਤਾਂ ਨੂੰ ਲਛਮਣ ਦੇ ਤਸੀਹੇ ਦਿੱਤੇ ਅਤੇ ਉਹਨਾਂ ਦੇ ਕੰਨ, ਨੱਕ ਅਤੇ ਛਾਤੀਆਂ ਕੱਟ ਦਿੱਤੀਆਂ।

ਭਰਤ ਦਾ ਚਰਿੱਤਰ

(48-4-5) ਭਰਤ ਨੇ ਆਪਣੀ ਮਾਂ 'ਤੇ ਗਾਲ੍ਹਾਂ ਦੀ ਬੁਛਾੜ ਕਰ ਦਿੱਤੀ ਕਿ ਉਹ ਦੇਸ਼ ਵਿਚੋਂ ਭੱਜ ਜਾਵੇ ਜਾਂ ਮਰ ਜਾਵੇ ਚੰਗਾ ਹੈ। ਉਸ ਨੇ ਕੈਕਈ ਨੂੰ ਘਟੀਆਂ ਨਾਵਾਂ ਨਾਲ ਪੁਕਾਰਿਆ। ਉਸ ਨੇ ਆਪਣੇ ਪਿਤਾ ਨੂੰ ਜ਼ਾਲਮ ਕਿਹਾ।

(48-6) ਤੇ ਜੰਗਲ ਵਿਚ ਜਾ ਕੇ ਆਪਣੇ ਭਰਾ ਨੂੰ ਕਿਹਾ, "ਭਰਾ ਦੇਸ਼ ਵਾਪਸ ਪਰਤ ਆ ਅਤੇ ਹੱਸਦੀਆਂ, ਖੇਡਦੀਆਂ, ਨਚਦੀਆਂ ਟਪਦੀਆਂ ਸ਼ਾਹੀ ਔਰਤਾਂ ਵਿਚਕਾਰ ਖੜ੍ਹੋ ਕੇ (ਅਯੁਧਿਆਪਤੀ ਦਾ) ਤਾਜ ਪਹਿਨ ਲੈ।" (ਅਯੁ. ਕਾਂਡ, ਚੈਪਟਰ 105)

ਕੈਕਈ

(50-2) ਦੋ ਸਮਿਆਂ 'ਤੇ ਉਸਨੇ ਆਪਣੇ ਪਤੀ ਦੀ ਜਾਨ ਬਚਾਈ ਸੀ।

(50-4) ਜਦੋਂ ਭਰਤ ਨੇ ਉਸਨੂੰ ਕਿਹਾ ਕਿ ਰਾਮ ਦੇ ਆਉਣ 'ਤੇ ਉਹ ਉਹਨੂੰ ਤਾਜ ਪਹਿਨਾਂ ਦੇਵੇਗਾ ਤਾਂ ਉਸ ਔਰਤ ਨੇ ਕਦੇ ਵੀ ਵਿਰੋਧ ਪ੍ਰਗਟ ਨਹੀਂ ਕੀਤਾ ਨਾ ਇਤਰਾਜ ਕੀਤਾ। ਉਸ ਦੀਆਂ ਭਾਵਨਾਵਾਂ ਸ਼ੈਤਾਨੀ ਵਾਲੀਆਂ ਨਹੀਂ ਸਨ। ਉਹ ਸਿਰਫ ਆਪਣੇ ਪੁੱਤਰ ਲਈ ਰਾਜ ਸਿੰਘਾਸਨ ਦੇ ਹੱਕ 'ਤੇ ਅੜੀ ਸੀ, ਕਿਉਂਕਿ ਉਸ ਨੇ ਆਪਣੇ ਪਤੀ ਦੀ ਦੋ ਵਾਰ ਜਾਨ ਬਚਾਈ ਸੀ। ਜਿਸ ਤਰ੍ਹਾਂ ਕੌਸ਼ਲਿਆ ਰਾਮ ਤੇ ਸਭ ਤੋ ਵੱਡਾ ਹੋਣ ਕਾਰਨ ਆਪਣਾ ਹੱਕ ਜਤਾ ਰਹੀ ਸੀ।

ਬਾਲੀ

(52-1) ਉਹ ਆਪਣੇ ਭਰਾ ਨੂੰ ਮਾਰਨਾ ਨਹੀਂ ਸੀ ਚਾਹੁੰਦਾ। 3. ਉਹ ਸਭ ਤੋਂ ਬੁਰਾ ਕਰਨ ਵਾਲਾ ਨਹੀਂ ਸੀ। ਉਸ ਵਿਚ ਕੋਈ ਭੈੜ ਨਹੀਂ ਸੀ। 5. ਉਹ ਬਹੁਤ ਹੀ ਸੁਧਾਰ ਵਾਲਾ ਅਤੇ ਸ਼ਕਤੀਸ਼ਾਲੀ ਆਦਮੀ ਸੀ। 6. ਉਹ ਇਕ ਸਹੀ ਅਤੇ ਨਿਆਂ ਕਰਨ ਵਾਲਾ ਆਦਮੀ ਸੀ। 7. ਖੁਲ੍ਹੀ ਸਿੱਧੀ ਲੜਾਈ ਵਿਚ ਉਸਦੇ ਸਾਹਮਣੇ ਆਉਣ ਜਾਂ ਹਰਾਉਣ ਦੀ ਕੋਈ ਹਿੰਮਤ ਨਹੀਂ ਸੀ ਕਰਦਾ। 9. ਉਸਨੇ ਰਾਮ ਨੂੰ ਇਕ ਇਮਾਨਦਾਰ ਸਮਝ ਕੇ ਗਲਤੀ ਕੀਤੀ। 10. ਬਾਲੀ ਨੂੰ ਮਰਵਾ ਕੇ ਸੁਗਰੀਵ ਨੇ ਧਾਹਾਂ ਮਾਰਦਿਆਂ ਕਿਹਾ, "ਮੈਂ ਇਹੋ ਜਿਹੇ ਮਹਾਨ ਭਰਾ ਨੂੰ ਗੁਆ ਕੇ ਜਿਉਂਦਾ ਰਹਿਣ ਲਈ ਤਿਆਰ ਨਹੀਂ ਹਾਂ।" ਮੈਂ ਅੱਗ ਵਿਚ ਛਾਲ ਮਾਰ ਕੇ ਮਰ ਜਾਵਾਂਗਾ ਤੇ ਉੱਧਰ ਰਾਮ ਚੰਦਰ ਬਾਲੀ ਨੂੰ ਕਹਿੰਦਾ ਹੈ, "ਜੰਗਲੀ ਜਾਨਵਰਾਂ ਨੂੰ ਮਾਰਨ ਸਮੇਂ ਧਰਮ ਦੇ ਕਾਨੂੰਨ ਲਾਗੂ ਨਹੀਂ ਹੁੰਦੇ।"

ਰਾਮ ਅਨੁਸਾਰ ਬਾਲੀ (ਸ਼ੂਦਰ) ਇਕ ਜੰਗਲੀ ਜਾਨਵਰ ਹੈ। ਉਸਦਾ ਕੋਈ ਧਰਮ ਨਹੀਂ। ਮਹਾਂਰਿਸ਼ੀ ਵਾਲਮੀਕ ਨੇ ਆਰੀਆਂ ਦੇ ਹਰ ਕਰਮ 'ਤੇ ਵਿਅੰਗ ਕਸਿਆ ਹੈ ਤੇ ਉਹਨਾਂ ਨੇ ਆਪਣੇ ਮੂੰਹੇ ਹੀ ਆਪਣੇ ਅਣ-ਮਨੁੱਖੀ ਵਿਹਾਰ ਤੋਂ ਪਰਦਾ ਲੁਹਾਇਆ ਹੈ। ਦੂਜੇ ਪਾਸੇ ਨੇਕ ਇਨਸਾਨਾਂ ਦੀ ਇਨਸਾਨੀਅਤ ਨੂੰ ਚੁੱਪਚਾਪ ਸਾਹਮਣੇ ਰੱਖਣ ਦਾ ਸ਼ਾਨਦਾਰ ਕਾਰਜ ਨਿਭਾਇਆ ਹੈ। ਉਸ ਮਹਾਨ ਪੁਰਸ਼ ਨੇ ਪਾਤਰਾਂ ਦੇ ਕਿਰਦਾਰ ਨਾਲ ਹੀ ਉਹਨਾਂ ਦੇ ਚੰਗੇ ਮਾੜੇ ਦੀ ਪਰਖ ਕਰਵਾ ਦਿੱਤੀ ਹੈ, ਮੂੰਹੋਂ ਉਹ ਲੱਖ ਧਰਮ ਕਰਮ ਦੀਆਂ ਗੱਲਾਂ ਕਹੀ ਜਾਣ, ਕਿਉਂਕਿ ਮਨੁੱਖ ਦਾ ਅਸਲ ਤਾਂ ਉਸ ਦੇ ਕੀਤੇ ਕੰਮਾਂ ਵਿੱਚੋਂ ਹੀ ਦਿਸਦਾ ਹੈ, ਗੱਲਾਂ 'ਚੋਂ ਨਹੀਂ। ਇਸੇ ਵਿਚ ਵਾਲਮੀਕ ਦੀ ਮਹਾਨਤਾ ਹੈ ਕਿ ਉਸ ਨੇ ਆਰੀਆਂ ਦਾ ਹਰ ਕਿਰਦਾਰ ਇਕ ਅਲੋਕਾਰ ਢੰਗ ਨਾਲ ਪੇਸ਼ ਕਰ ਦਿੱਤਾ ਹੈ।

ਸੁਗਰੀਵ

(52) ਉਹ ਆਪਣੇ ਭਰਾ ਨੂੰ ਮਰਵਾਉਣ ਲਈ ਰਾਮਚੰਦਰ ਦਾ ਗੁਲਾਮ ਬਣ ਗਿਆ।

(53-1) ਵਭੀਸ਼ਣ ਨੇ ਵੀ ਲੰਕਾ ਦਾ ਰਾਜ ਪ੍ਰਾਪਤ ਕਰਨ ਖਾਤਰ ਆਰੀਅਨ ਰਾਮ ਚੰਦਰ ਨਾਲ ਹੱਥ ਮਿਲਾਇਆ ਅਤੇ ਆਪਣੇ ਭਰਾ ਨੂੰ ਮਰਾਉਣ ਦੀ ਖਾਤਰ ਆਪਣੀ ਕੌਮ ਦੇ ਵਿਰੋਧੀ ਸਾਹਮਣੇ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਉਸਨੇ ਸੱਪਸ਼ਟ ਸ਼ਬਦਾਂ ਵਿਚ ਆਪਣੇ ਭਰਾ ਨੂੰ ਦੁਸ਼ਮਣ ਕਿਹਾ। (ਉੱਤਰ ਕਾਂਡ, ਚੈਪਟਰ 49)

(53-3) ਰਾਮ ਨੇ ਉਸ ਬਾਰੇ ਕਿਹਾ, "ਸਾਨੂੰ ਵੀ ਇਹੋ ਜਿਹੇ ਨਿੱਘਰਿਆਂ ਦੀ ਲੋੜ ਹੈ।"

ਰਾਵਣ ਦੇ ਜਿਉਂਦਿਆਂ ਹੀ ਰਾਮ ਨੇ ਭਵੀਸ਼ਣ ਨੂੰ ਰਾਜਤਿਲਕ ਦੇ ਦਿੱਤਾ। (ਇਸ ਲਈ ਉਸਨੇ ਰਾਮ ਨੂੰ ਬਹੁਤ ਸਾਰੇ ਗੁਪਤ ਭੇਦ ਦੱਸ ਦਿੱਤੇ।) (ਉੱਤਰ ਕਾਂਡ, ਚੈਪਟਰ 17-18)

ਰਾਵਣ

(54-1) ਉਹ ਉੱਚ ਕੋਟੀ ਦਾ ਵਿਦਵਾਨ ਸੀ। 2. ਇਕ ਮਹਾਤਮਾ ਆਦਮੀ ਸੀ। 3. ਵੇਦਾਂ ਸ਼ਾਸਤਰਾਂ ਤੋਂ ਜਾਣੂ ਸੀ। (ਕਿ ਇਹਨਾਂ ਦਾ ਸੱਚ ਕੀ ਹੈ।) 4. ਇਕ ਬਹਾਦਰ ਆਦਮੀ। 5. ਬਹੁਤ ਸ਼ਕਤੀਸ਼ਾਲੀ ਆਦਮੀ। 6. ਇਕ ਪਾਕ ਪਵਿੱਤਰ ਆਦਮੀ। ਇਸੇ ਕਰਕੇ ਭਵੀਸ਼ਣ ਨੇ ਕਿਹਾ, "ਤੂੰ ਕਦੀ ਵੀ ਇਨਸਾਫ ਕਰਨ ਤੋਂ ਨਹੀਂ ਉੱਕਿਆ। ਤੂੰ ਹਮੇਸ਼ਾਂ ਵਿਦਵਾਨ ਲੋਕਾਂ ਦੀ ਕਦਰ ਕੀਤੀ ਹੈ।" (ਉੱਤਰ ਕਾਂਡ, ਚੈਪਟਰ 111)

(56-5) ਵਾਲਮੀਕ ਨੇ ਖੁਦ ਰਾਵਣ ਨੂੰ ਮਹਾਤਮਾ ਕਿਹਾ।

ਰਾਮ ਲਛਮਣ ਦੇ ਜਨਮ ਬਾਰੇ

(61) ਬਹੁਤ ਸਾਰੀਆਂ ਕਿਸਮਾਂ ਦੇ ਪੰਛੀ ਜੰਗਲੀ ਜਾਨਵਰ ਅਤੇ ਹੋਰ ਸਾਰੇ ਜੀਵ ਜੰਤੂਆਂ ਨੂੰ ਅੱਗ ਵਿਚ ਸੁਕਾ ਕੇ ਭੁੰਨਿਆ ਗਿਆ (ਭਾਵ ਪਵਿੱਤਰ ਕੀਤਾ ਗਿਆ।) ਤੇ ਬ੍ਰਾਹਮਣਾਂ ਨੇ ਇਸ ਨੂੰ ਖਾਧਾਂ। ਫੇਰ ਦਸ਼ਰਥ ਦੀਆਂ ਰਾਣੀਆਂ ਪੁਰੋਹਿਤਾਂ ਨੂੰ ਦਿੱਤੀਆਂ ਗਈਆਂ। (ਜਿੰਨਾ ਨੇ ਯੱਗ ਕੀਤਾ ਸੀ) ਉਹਨਾਂ ਨੇ ਰਾਣੀਆਂ ਨੂੰ ਗਰਭ ਕੀਤਾ।

ਬੰਗਾਲੀ ਪੰਡਤ ਮਾਥਾਨਾਥ ਥਥਾਰ ਤੇ ਰਮਾਇਣ ਦਾ ਇਕ ਅਨੁਵਾਦਕ ਇਸ ਨੁਕਤੇ 'ਤੇ ਇੰਜ ਲਿਖਦਾ ਹੈ—ਕੌਸ਼ਲਿਆ ਨੇ ਤਿੰਨ ਵਾਰ ਕਰਕੇ ਘੋੜੇ ਨੂੰ ਪ੍ਰਸੰਨਤਾ ਨਾਲ ਢੇਰੀ ਕਰ ਦਿੱਤਾ। ਉਸ ਨੇ ਸਾਰੀ ਰਾਤ ਮਰੇ ਹੋਏ ਘੋੜੇ ਨਾਲ ਬਿਨਾਂ ਕਿਸੇ ਪਛਤਾਵੇ ਦੇ ਗੁਜਾਰੀ। ਹੱਥਾ, ਅਧਵਰਯੂ, ਉਕਥਾ ਅਤੇ ਹੋਰ ਪੁਰੋਹਿਤਾਂ (ਰਿਕਵਿਕਾ) ਨੇ ਸ਼ਾਹੀ ਔਰਤਾਂ ਨਾਲ ਸੰਭੋਗ ਕੀਤਾ।

ਸਫਾ (78-79) ਸੀਤਾ ਨੇ ਰਾਮ ਨੂੰ ਕਿਹਾ, ਮੈਂ ਕੀ ਕਰਾਂ ? ਭਰਤ ਮੈਨੂੰ ਪਸੰਦ ਨਹੀਂ ਕਰਦਾ ਮੈਂ ਉਸ ਨਾਲ ਕਿਵੇਂ ਰਹਿ ਸਕਦੀ ਹਾਂ।

ਵਾਲਮੀਕ ਨੇ ਸੀਤਾ ਦੇ ਮੂੰਹੋਂ ਅਖਵਾਇਆ, "ਹੇ ਰਾਮ ! ਤੂੰ ਕੋਈ ਹੀਰੋ ਨਹੀਂ। ਤੂੰ ਸਿਰਫ ਇਕ ਨਿਪੁੰਸਕ ਆਦਮੀ ਹੈ। ਤੂੰ ਚਾਹੁੰਦਾ ਹੈ ਕਿ ਮੈਂ ਭਰਤ ਨਾਲ ਸਹਿਵਾਸ ਕਰਾਂ, ਜਿਵੇਂ ਕੋਈ ਵੇਸ਼ਵਾ ਹੋਵਾਂ, ਇਸ ਕਰਕੇ ਕਿ ਤੂੰ ਅਯੁਧਿਆ ਦਾ ਬਾਦਸ਼ਾਹ ਬਣਨ ਦਾ ਫਾਇਦਾ ਲੈ ਸਕੇਂ।"

ਰਮੇਸ਼ਚੰਦਰ ਮਜੂਮਦਾਰ M.A., Ph.D. in Outline of Ancient Indian History and Civilisation. ਸਫਾ (21-22) ਰਮਾਇਣ ਅਤੇ ਮਹਾਂਭਾਰਤ ਦਰਾਵੜਾਂ ਅਤੇ ਆਰੀਆ ਦੇ ਸਮੇਂ ਦਾ ਉਹਨਾਂ ਦੀਆਂ ਜਿੱਤਾਂ ਦਾ ਅਤੇ ਆਪਸੀ ਲੜਾਈਆਂ ਦਾ ਵਰਣਨ ਹਨ।

ਜਵਾਹਰ ਲਾਲ ਨਹਿਰੂ ਡਿਸਕਵਰੀ ਆਫ ਇੰਡੀਆ (ਸਫਾ 62)

"ਰਮਾਇਣ ਆਰੀਆਂ ਦੇ ਦੱਖਣ ਵੱਲ ਵੱਧਣ ਦੀ ਕਹਾਣੀ ਹੈ।"

ਇਸ ਤਰ੍ਹਾਂ ਅਸੀਂ ਅੱਛੇ-ਅੱਛੇ ਵਿਦਵਾਨਾਂ ਵੱਲੋਂ ਤਿਆਰ ਕੀਤੇ ਗਏ, ਵਾਲਮੀਕ ਰਮਾਇਣ ਅਤੇ ਹੋਰ ਰਮਾਇਣਾਂ ਦੇ ਟੀਕਿਆਂ ਜਾਂ ਉਲੱਥਿਆਂ ਤੋਂ ਅਸਾਨੀ ਨਾਲ ਸਮਝ ਸਕਦੇ ਹਾਂ ਕਿ ਭਾਰਤੀ ਜਨਤਾ ਨੂੰ ਜਾਣ ਬੁੱਝ ਕੇ ਸਚਾਈ ਤੋਂ ਦੂਰ ਰੱਖਿਆ ਗਿਆ ਹੈ ਤੇ ਰੱਖਿਆ ਜਾ ਰਿਹਾ ਹੈ। ਵਿਦਵਾਨਾਂ ਨੂੰ ਨਹੀਂ ਆਮ ਪੜ੍ਹੇ ਲਿਖੇ ਸਮਾਜ ਨੂੰ ਇਸ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਹਨਾਂ ਕਥਾਵਾਂ ਨੇ ਬਹੁਤ ਵਿਸ਼ਾਲ ਸਮਾਜ ਨੂੰ ਮਾਨਸਿਕ ਗੁਲਾਮੀ ਵਿਚ ਬੰਨ੍ਹਿਆ ਹੋਇਆ ਹੈ, ਜਿਸ ਤੋਂ ਮੁਕਤੀ ਪਾਉਣੀ ਦੇਸ਼ ਦੇ ਹਿੱਤ ਵਿਚ ਹੈ।

* * *

## ਵਾਲਮੀਕ ਰਮਾਇਣ ਤੇ ਤੁਲਸੀ ਰਮਾਇਣ ਵਿਚ ਅੰਤਰ

ਜਿਸ ਤਰ੍ਹਾਂ ਕੁਰਾਨ ਨੂੰ ਨਾ ਮੰਨਣ ਵਾਲਿਆਂ ਨੂੰ ਕਾਫਰ ਕਿਹਾ ਜਾਂਦਾ ਹੈ, ਉਸ ਤਰ੍ਹਾਂ ਵੇਦਾਂ ਸ਼ਾਸਤਰਾਂ ਦੇ ਧਰਮ ਨੂੰ ਨਾ ਮੰਨਣ ਵਾਲਿਆਂ ਨੂੰ ਨੀਚ ਕਿਹਾ ਗਿਆ। ਦੁਸ਼ਟ ਕਿਹਾ ਗਿਆ। ਰਿੱਛ ਕਿਹਾ ਗਿਆ। ਜਾਨਵਰ ਕਿਹਾ ਗਿਆ। ਭੂਤ, ਪ੍ਰੇਤ, ਜਿੰਨ, ਦਿਉ, ਆਦਿ ਵੀ ਕਿਹਾ ਗਿਆ। ਜਿਨ੍ਹਾਂ ਨੇ ਆਰੀਆ ਧਰਮ ਫੈਲਾਇਆ ਅਤੇ ਆਰੀਆ ਦੀ ਦਰਾਵੜ ਦੀ ਧਰਤੀ 'ਤੇ ਸਥਾਪਤੀ ਕਰਵਾਈ, ਉਹਨਾਂ ਨੂੰ ਪਰਜਾਪਤੀ ਦੇਵਤੇ, ਰਿਸ਼ੀ, ਮੁਨੀ, ਮਹਾਤਮਾਂ, ਤਪੱਸਵ, ਧਰਮਾਤਮਾ, ਸਵਾਮੀ, ਸ਼ੰਕਰਾਚਾਰੀਆ, ਔਰਤਾਂ ਨੂੰ ਦੇਵੀਆਂ, ਜਗਤਗੁਰੂ ਮਹਾਂਬਲੀ, ਜਤੀ ਸਤੀਸੰਨਿਆਸੀ, ਜਪੀ ਤਪੀ ਆਦਿ ਵਿਸ਼ੇਸ਼ਣਾਂ ਨਾਲ ਨਿਵਾਜਿਆ ਗਿਆ ਅਤੇ ਅਨਾਰੀਆ ਨੇ ਆਰੀਆ ਦਾ ਸਾਥ ਦਿੱਤਾ, ਉਹਨਾਂ ਨੂੰ ਵੀ ਉੱਚੀਆਂ ਪਦਵੀਆਂ ਦਿੱਤੀਆਂ ਗਈਆਂ।

ਹਨੂੰਮਾਨ ਵਲੋਂ ਰਾਵਣ ਨੂੰ ਕਹੀਆਂ ਗਈਆਂ ਹੇਠ ਲਿਖੀਆਂ ਪੰਕਤੀਆਂ ਇਸਦਾ ਪ੍ਰਮਾਣ ਹਨ :

ਹੇ ਰਾਵਣ, ਤੁਸੀਂ ਰਾਮ ਦੇ ਚਰਨ ਕਮਲ ਨੂੰ ਹਿਰਦੇ ਵਿਚ ਧਾਰਨ ਕਰ ਲਵੋ ਅਰਥਾਤ ਉਸਦੀ ਅਧੀਨਤਾ ਕਬੂਲ ਕਰ ਲਵੋ ਅਤੇ ਲੰਕਾ ਉੱਪਰ ਬੇਰੋਕ ਰਾਜ ਕਰੋ। ਰਿਸ਼ੀ ਪੁਲਸਤਿਆਂ (ਜੋ ਅਨਾਰੀਆ ਸੀ) ਦਾ ਯਸ਼ ਨਿਰਮਲ ਚੰਦਰਮਾਂ ਦੀ ਤਰ੍ਹਾਂ ਹੈ। ਉਸ ਚੰਦਰਮਾਂ ਵਿਚ ਤੁਸੀਂ ਕਲੰਕ ਨਾ ਬਣੋ। ਅਰਥਾਤ ਜਿਸ ਤਰ੍ਹਾਂ ਪੁਲਸਤਿਆਂ ਨੇ ਆਰੀਆ ਦੀ ਦ੍ਰਿਸ਼ਟੀ ਵਿਚ ਯਸ਼ ਪ੍ਰਾਪਤ ਕੀਤਾ ਹੈ, ਉਸੇ ਤਰ੍ਹਾਂ ਤੁਸੀਂ ਵੀ ਕਰੋ। (ਹਿੰਦੂ ਸਮਾਜ ਦੇ ਪੱਥ-ਭ੍ਰਸ਼ਟਕ ਤੁਲਸੀਦਾਸ ਸਫਾ 12) (ਭਾਵ ਜਿਸ ਤਰ੍ਹਾਂ ਭਰਾ ਬਾਲੀ ਨੂੰ ਮਰਵਾ ਕੇ ਸੁਗਰੀਵ ਨੇ ਉਸਦਾ ਸੈਨਾਪਤੀ ਹਨੂੰਮਾਨ ਖੁਦ ਪੁਲਸਤਿਆਂ ਵਾਂਗ, ਰਾਮਚੰਦਰ ਦੇ ਗੁਲਾਮ ਬਣ ਗਏ, ਉਸੇ ਤਰ੍ਹਾਂ ਇਕ ਗੁਲਾਮ ਆਪਣੇ ਮਹਾਨ ਰਾਜਾ ਨੂੰ ਆਰੀਆ ਦੀ ਗੁਲਾਮੀ ਕਬੂਲ ਕਰਨ ਦੀ ਪ੍ਰੇਰਨਾ ਦਿੰਦਾ ਹੈ। ਇਹੀ ਕਾਰਨ ਹੈ ਕਿ ਹਿੰਦੂ ਹਨੂੰਮਾਨ ਨੂੰ ਵਧੇਰੇ ਪੂਜਦੇ ਹਨ ਤੇ ਮਹਾਂਬਲੀ ਬਜਰੰਗ ਬਲੀ ਦਾ ਖਿਤਾਬ ਦਿੰਦੇ ਹਨ ਕਿਉਂਕਿ ਉਸਨੇ ਅਨਾਰੀਆ ਦੇ ਸ਼ਕਤੀਸ਼ਾਲੀ ਰਾਜ ਖਤਮ ਕਰਨ ਵਿਚ ਵੱਡਾ ਹਿੱਸਾ ਪਾਇਆ, ਜਿਸਦੇ ਬਦਲੇ ਉਸਨੂੰ ਮਿਲੇ, 16 ਸੁੰਦਰੀਆਂ, ਇਕ ਮਹਿਲ ਅਤੇ ਕਰੋੜਾਂ ਰੁਪਏ। ਸ਼ਾਇਦ ਉਸ ਦੀਆਂ ਰਗਾਂ ਵਿਚ ਆਰੀਅਨ ਵਾਯੂ ਦੇਵਤਾ ਦਾ ਖ਼ੂਨ ਸੀ ਤੇ ਉਸ ਦੀ ਮਾਂ ਅੰਜਨਾ ਦਾ ਅਸਲੀ ਪਤੀ ਕੇਸਰੀਨ ਵੀ ਆਰੀਆ ਨਾਲ ਰਲ ਚੁੱਕਾ ਸੀ। ਜੋ ਖੁਦ ਅਨਾਰੀਆ ਜਾਤੀ ਵਿਚੋਂ ਸੀ।

(14) ਜਦੋਂ ਵਿਸ਼ਨੂੰ ਦੇ ਚਾਰ ਬਾਹਾਂ, ਬ੍ਰਹਮਾਂ ਦੇ ਚਾਰ ਮੂੰਹ, ਸ਼ਿਵ ਦੇ ਪੰਜ ਮੂੰਹ, ਦੁਰਗਾ ਦੇ ਅੱਠ ਬਾਹਾਂ, ਗਣੇਸ਼ ਦੇ ਸਿਰ 'ਤੇ ਹਾਥੀ ਦਾ ਸਿਰ, ਕਾਮਧੇਨ ਗਊ ਦੇ ਸਿਰ 'ਤੇ ਔਰਤ ਦਾ ਸਿਰ ਤਾਂ ਰਾਵਣ ਦੇ ਦਸ ਸਿਰ ਕਹਿ ਦੇਣ ਨਾਲ ਉਹ ਰਾਖਸ਼ਸ ਜਾਂ ਦਾਵਨ ਕਿਵੇਂ ਬਣ ਗਿਆ। ਉਸਨੇ ਸਿਰਫ ਇਕ ਵਾਰ ਸੀਤਾ ਨੂੰ ਚੁਰਾਇਆ ਤੇ ਉਹ ਵੀ ਉਸਨੂੰ ਇੱਜ਼ਤ ਨਾਲ ਰੱਖਿਆ। ਦੂਜੇ ਪਾਸੇ ਬ੍ਰਹਮਾ, ਵਿਸ਼ਨੂੰ, ਇੰਦਰ, ਸ਼ਿਵ, ਰਿਸ਼ੀ ਮੁਨੀ, ਬ੍ਰਾਹਮਣ, ਕ੍ਰਿਸ਼ਨ, ਰਾਮ, ਲਛਮਣ, ਯੁਧਿਸ਼ਟਰ ਆਦਿ ਨੇ ਜੋ ਕੀਤਾ, ਉਹ ਇਸੇ ਪੁਸਤਕ ਵਿਚ ਦਰਜ ਹੈ। ਰਾਵਣ ਏਡੀ ਵੱਡੀ ਸਜਾ ਦਾ ਹੱਕਦਾਰ ਕਿਉਂ ਹੈ ? ਜਿਸਨੇ ਆਪਣੀ ਭੈਣ ਦਾ ਨੱਕ, ਕੰਨ ਤੇ ਛਾਤੀਆਂ ਕੱਟ ਦੇਣ ਦਾ ਬਦਲਾ ਲਿਆ ਤੇ ਉਹ ਬਦਲਾ ਵੀ ਆਚਰਣਕ। ਫਿਰ ਇਹ ਸਜਾ ਕਿਸ ਲਈ ? ਬੱਸ ਇਕ ਅਨਾਰੀਆ ਰਾਜਾ ਹੋਣ ਕਰਕੇ, ਜਿਸ ਨੇ ਮਰਨਾ ਕਬੂਲ ਕੀਤਾ ਪਰ ਆਰੀਆ ਦੀ ਸੰਸਕ੍ਰਿਤੀ ਤੇ ਗੁਲਾਮੀ ਕਬੂਲ ਨਹੀਂ ਕੀਤੀ।

(21) ਤੁਲਸੀ ਲਿਖਦਾ ਹੈ ਕਿ ਜਿਸ ਧਨੁੱਸ਼ ਨੂੰ 10000 ਰਾਜੇ ਰਲਕੇ ਵੀ ਚੁੱਕ ਨਹੀਂ ਸਨ ਸਕਦੇ, ਉਹ ਰਾਮ ਨੇ ਪਲਕ ਵਿਚ ਤੋੜ ਦਿੱਤਾ ਜਦੋਂ ਕਿ ਉਹ ਉਸ ਸਮੇਂ ਇਕ ਮਾਸੂਮ ਬਾਲ ਅਵਸਥਾ 'ਚ ਸੀ।

(22) ਤੁਲਸੀ : ਰਾਵਣ ਨੇ ਕਰੋਧ ਵਿਚ ਆ ਕੇ ਜਦੋਂ ਵਾਰ ਕੀਤਾ ਤਾਂ ਰਾਮ ਮੂਰਛਤ ਹੋ ਕੇ ਡਿੱਗ ਪਏ।

ਤੇ ਫਿਰ ਭਵੀਸ਼ਣ (ਭਰਾ) ਦੇ ਨਿਰਦੇਸ਼ 'ਤੇ ਹੀ ਰਾਵਣ ਦੀ ਧੁੰਨੀ (ਜਿੱਥੇ ਸੰਜੋਅ ਨਹੀਂ ਸੀ) ਤੇ ਬਾਣ ਚਲਾ ਕੇ ਰਾਮ (ਭਗਵਾਨ) ਉਸਨੂੰ ਮਾਰ ਸਕੇ।

(23) ਰਾਵਣ ਦੇ ਗਿਰਦਿਆਂ ਹੀ ਧਰਤੀ ਹਿੱਲ ਗਈ...ਦੇਵਤਿਆਂ ਨੇ ਨਗਾੜੇ ਵਜਾਏ ਕਿਉਂਕਿ ਆਰੀਆ ਨੇ ਦੱਖਣ ਵੀ ਫਤਹਿ ਕਰ ਲਿਆ ਸੀ।

(26) ਰਾਮ ਨੇ ਕੇਵਲ ਬ੍ਰਾਹਮਣ ਨੂੰ ਨਿਰਭੈ ਕਰਨ ਲਈ ਹੀ ਰਾਖਸ਼ਾਂ ਨੂੰ ਮਾਰਿਆ। (ਕਿਉਂਕਿ ਕਸ਼ੱਤਰੀ ਦਾ ਧਰਮ ਹੀ ਬ੍ਰਾਹਮਣਾਂ, ਰਿਸ਼ੀਆਂ-ਮੁਨੀਆਂ ਤੇ ਦੇਵਤਿਆਂ ਦੀ ਰਾਖੀ ਕਰਨਾ ਸੀ—ਕਿਸ ਤੋਂ ? ਧਰਤੀ ਦੇ ਅਸਲੀ ਮਾਲਕ, ਰਾਖਸ਼ਾਂ, ਦੈਤਾਂ, ਅਸੁਰਾਂ ਤੋਂ।)

(31) "ਰਾਮ ਜੋ ਕਰਨਾ ਚਾਹੁੰਦੇ ਹਨ ਉਹੀ ਹੁੰਦਾ ਹੈ।" ਇੰਨੀ ਸ਼ਕਤੀ ਵਾਲਾ ਭਗਵਾਨ ਕਦੀ ਸੁਗਰੀਵ ਦੀਆਂ, ਕਦੀ ਹਨੂੰਮਾਨ ਦੀਆਂ, ਕਦੀ ਭਵੀਸ਼ਣ ਦੀਆਂ ਮਿੰਨਤਾਂ ਕਰਦਾ ਦਿਖਾਈ ਦਿੰਦਾ ਹੈ।

(ਜਾਂ ਤਾਂ ਰਮਾਇਣ ਦਾ ਰਚਿਤਾ, ਅਨਜਾਣ ਜਾਂ ਅਗਿਆਨੀ ਹੈ ਜਾਂ ਫਿਰ ਉਪਰੋਕਤ ਵਿਖਿਆਨ ਸੱਚ ਨਹੀਂ, ਕਿਉਂਕਿ ਭਗਵਾਨ ਰਾਮ ਤਾਂ ਸੁਗਰੀਵ ਦਾ ਰਾਜ ਤਿਲਕ ਕਰਨ ਤੋਂ ਬਾਅਦ ਬਾਨਰਾਂ ਤੋਂ ਸਮੁੰਦਰ ਪਾਰ ਕਰਨ ਦਾ ਉਪਾਅ ਪੁੱਛਦਾ ਹੈ। (ਸਫਾ 42)

45-46 ਵਾਲਮੀਕ ਰਮਾਇਣ ਦਾ ਸੱਚ

ਵਾਲਮੀਕ ਨੇ ਤਾਂ ਰਾਮ ਕਥਾ ਦੇ ਮਾਧਿਅਮ ਰਾਹੀਂ ਰਾਮ ਦੇ ਚਰਿੱਤਰ 'ਤੇ ਟੇਢੇ ਰੂਪ ਵਿਚ ਵਿਅੰਗ ਕੀਤਾ ਹੈ। ਦੂਜੇ ਸ਼ਬਦਾਂ ਵਿਚ ਅਸੀਂ ਵਾਲਮੀਕੀ ਰਮਾਇਣ ਨੂੰ ਅਪ੍ਰਤੱਖ ਸ਼ੈਲੀ ਵਿਚ ਲਿਖੀ ਗਈ ਇਕ ਵਿਅੰਗਮਈ ਰਚਨਾ ਵੀ ਕਹਿ ਸਕਦੇ ਹਾਂ। ਉਸ ਵਿਚ ਵਰਨਤ

ਰਾਮ ਆਰੰਭ ਤੋਂ ਅੰਤ ਤੱਕ ਸਮੱਸਿਆਵਾਂ ਵਿਚ ਘਿਰਿਆ ਹੋਇਆ, ਮਨੋ ਉਲਝਿਆ ਵਿਅਕਤੀ ਹੈ, ਜੋ ਆਖਰ ਆਪਣੀ ਮੁਸ਼ਕਿਲਾਂ ਤੋਂ ਤੰਗ ਆ ਕੇ ਸਰਿਊ ਨਦੀ ਵਿਚ ਡੁੱਬ ਕੇ ਆਤਮ ਹੱਤਿਆ ਕਰ ਲੈਂਦਾ ਹੈ।...ਸੀਤਾ ਜੈਸੀ ਪਤਨੀ ਦੇ ਚਰਿੱਤਰ 'ਤੇ ਵੀ ਉਸ ਦੀ ਵਾਰ-ਵਾਰ ਪ੍ਰੀਖਿਆ ਲੈ ਕੇ ਵੀ ਵਿਸ਼ਵਾਸ ਨਹੀਂ ਹੁੰਦਾ ਤਾਂ ਉਸਨੂੰ ਗਰਭਵਤੀ ਹੋਣ ਦੇ ਬਾਵਜੂਦ ਵੀ ਜੰਗਲ ਵਿਚ ਛੜਵਾ ਦਿੰਦਾ ਹੈ ਤਾਂ ਕਿ ਜੰਗਲੀ ਪਸ਼ੂਆਂ ਦੁਆਰਾ ਉਸ ਦਾ ਅੰਤ ਹੋ ਜਾਵੇ। ਸੀਤਾ ਇਸ ਪ੍ਰਕਾਰ ਵਾਰ-ਵਾਰ ਅਪਮਾਨਤ ਹੋ ਕੇ ਇਕ ਖੱਡੇ ਵਿਚ ਛਾਲ ਮਾਰ ਕੇ ਆਤਮਹੱਤਿਆ ਕਰ ਲੈਂਦੀ ਹੈ। ਏਸੇ ਤਰ੍ਹਾਂ ਇਕ ਜਰਾ ਜਿੰਨੀ ਗੱਲ ਕਾਰਨ ਰਾਮ ਨੇ ਲਛਮਣ ਜਿਹੇ ਭਾਈ ਨੂੰ ਦੇਸ਼ ਨਿਕਾਲੇ ਦੇ ਦੰਡ ਦੇ ਕੇ ਜਦੋਂ ਉਸਦਾ ਅਪਮਾਨ ਕੀਤਾ ਤਾਂ ਉਹ ਵੀ ਸਹਿਨ ਨਾ ਕਰ ਸਕਿਆ ਤੇ ਉਸਨੇ ਵੀ ਸਰਿਊ ਵਿਚ ਡੁੱਬ ਕੇ ਆਤਮਹੱਤਿਆ ਕਰ ਲਈ। ਆਪਣੇ ਜੀਵਨ ਦੀਆਂ ਸਾਰੀਆਂ ਹਰਕਤਾਂ ਅਤੇ ਪੂਰੇ ਜੀਵਨ ਦਰਸ਼ਨ ਦਾ ਖੋਖਲਾਪਣ ਮਹਿਸੂਸ ਕਰਕੇ ਹੀ ਤਾਂ ਰਾਮ ਨੂੰ ਅੰਤ ਵਿਚ ਖੁਦ ਵੀ ਆਤਮ ਹੱਤਿਆ ਤੋਂ ਬਿਨਾਂ ਕੋਈ ਹੋਰ ਰਾਹ ਨਹੀਂ ਲੱਭਿਆ।

ਲੇਕਿਨ ਵਾਲਮੀਕ ਦਾ ਵਿਅੰਗ ਕੇਵਲ ਇਸ ਗੱਲ ਤੋਂ ਪੂਰਾ ਨਹੀਂ ਹੁੰਦਾ। ਉਹ ਤਾਂ ਕੁੱਲ ਮਿਲਾ ਕੇ ਇਹ ਸਿੱਧ ਕਰਨਾ ਚਾਹੁੰਦਾ ਸੀ ਕਿ ਇਸ ਪ੍ਰਕਾਰ ਕੁੰਠਤ ਅਤੇ ਅਵਿਗਿਆਨਕ ਵਿਚਾਰਧਾਰਾ ਵਾਲੇ ਰਾਜਾ, ਖੁਦ ਤਾਂ ਡੁੱਬਦੇ ਹੀ ਹਨ, ਨਾਲ ਸਾਰੀ ਪਰਜਾ ਨੂੰ ਵੀ ਲੈ ਡੁੱਬਦੇ ਹਨ। ਇਸ ਲਈ ਰਮਾਇਣ ਦੇ ਅੰਤ ਵਿਚ ਰਾਮ ਇਕੱਲਾ ਨਹੀਂ ਡੁੱਬਦਾ ਸਗੋਂ ਅਯੁੱਧਿਆ ਦੇ ਸਾਰੇ ਨਾਗਰਿਕਾਂ ਸਮੇਤ ਸਰਿਊ ਵਿਚ ਸਮਾਉਂਦਾ ਦਿਖਾਇਆ ਗਿਆ ਹੈ।

(ਉਸਦੇ ਰਾਜ ਦਾ ਸੱਚ ਤਾਂ ਜਵਾਲੀ ਰਿਸ਼ੀ ਅਤੇ ਬਾਲੀ ਦੇ ਮੂੰਹੋਂ ਮਹਾਂਰਿਸ਼ੀ ਵਾਲਮੀਕ ਨੇ ਸਪੱਸ਼ਟ ਸ਼ਬਦਾਂ ਵਿਚ ਅਖਵਾਇਆ ਹੈ। (ਵਾ: ਰਾ: ਅਯੁੱਧਿਆ ਕਾਂਡ 108) ਇਹੀ ਕਾਰਨ ਹੈ ਕਿ ਹਜ਼ਾਰਾਂ ਸਾਲਾਂ ਬਾਅਦ ਜਦੋਂ ਅਕਬਰ ਰਾਜ ਸੀ ਤਾਂ ਆਰੀਆ ਨੇ, ਵਾਲਮੀਕ ਰਮਾਇਣ ਦਾ ਸੱਚ ਛੁਪਾਉਣ ਲਈ ਤੁਲਸੀ ਬ੍ਰਾਹਮਣ ਤੋਂ ਨਵੀਂ ਰਮਾਇਣ ਲਿਖਾਈ, ਜੋ ਹਿੰਦੂਆਂ ਦੇ ਵੇਦਾਂ ਸਿਮ੍ਰਤੀਆਂ ਵਾਂਗ ਉੱਤਮ ਧਾਰਮਿਕ ਗ੍ਰੰਥ ਮੰਨਿਆ ਜਾਂਦਾ ਹੈ, ਜਿਸ ਵਿਚ ਰਾਮ ਨੂੰ ਭਗਵਾਨ ਬਣਾ ਦਿੱਤਾ ਗਿਆ ਹੈ ਤੇ ਕਿਹਾ ਗਿਆ ਕਿ ਉਸਦੀ ਹੋਣੀ ਨੂੰ ਕੋਈ ਟਾਲ ਨਹੀਂ ਸਕਦਾ।

(60) ਤੁਲਸੀ ਰਮਾਇਣ :- ਜਾਂਦਿਆਂ-ਜਾਂਦਿਆਂ ਜਦੋਂ ਰਾਮ ਨੇ ਤਾੜਕਾ ਰਾਖਸ਼ਣੀ ਨੂੰ ਵੇਖਿਆ, ਜੋ ਕ੍ਰੋਧ ਨਾਲ ਉਹਨਾਂ ਵੱਲ ਦੋੜੀ ਤਾਂ ਰਾਮ ਚੰਦਰ ਨੇ ਇਕੋ ਹੀ ਬਾਣ ਨਾਲ ਉਸ ਦੇ ਪ੍ਰਾਣ ਖਤਮ ਕਰ ਦਿੱਤੇ (ਕਿਉਂਕਿ ਉਹ ਸਮਝਦੀ ਸੀ ਕਿ ਇਹ ਆਰੀਅਨ ਉਹਨਾਂ ਦਾ ਰਾਜ ਭਾਗ ਖੋਹਣ ਲਈ ਅੱਗੇ ਵੱਧ ਰਹੇ ਹਨ।) (ਬਾਲ ਕਾਂਡ, 241-3)

(81) ਰਾਵਣ ਰਾਜ ਸਮੇਂ ਦੇ ਹਾਲਾਤ :- ਕਿਧਰੇ ਕੁਝ ਵੀ ਸ਼ੁਭ ਆਚਰਣ ਨਹੀਂ ਰਹਿ ਗਿਆ ਸੀ। ਦੇਵਤਾਵਾਂ, ਬ੍ਰਾਹਮਣਾਂ ਅਤੇ ਗੁਰੂਆਂ ਨੂੰ ਕੋਈ ਪੁਛਦਾ ਨਹੀਂ ਸੀ। (ਇਸ ਤੁੱਕ ਦੇ ਦੋ ਅਰਥ ਹੋ ਸਕਦੇ ਹਨ ਕਿ ਦੇਵਤਿਆਂ, ਬ੍ਰਾਹਮਣਾਂ ਤੇ ਗੁਰੂਆਂ ਦਾ ਕੋਈ ਸ਼ੁਭ ਆਚਰਣ ਨਹੀਂ ਰਹਿ ਗਿਆ ਸੀ ਇਸੇ ਕਰਕੇ ਕੋਈ ਉਹਨਾਂ ਨੂੰ ਪੁੱਛਦਾ ਨਹੀਂ ਸੀ। ਦੂਜਾ ਲੋਕਾਂ ਦਾ ਆਚਰਣ ਇਹਨਾਂ ਦੇਵਤਿਆਂ, ਬ੍ਰਾਹਮਣਾਂ ਦੇ ਗੁਰੂਆਂ ਵਾਲਾ ਨਹੀਂ ਸੀ ਜਿਸ ਕਰਕੇ ਉਹ ਇਹਨਾਂ ਨੂੰ ਪੁੱਛਦੇ ਨਹੀਂ ਸਨ। ਇਸੇ ਕਰਕੇ ਭਗਵਾਨ ਰਾਮ ਰਾਖਸ਼ਾਂ ਅਤੇ ਦੈਂਤਾਂ ਨੂੰ ਮਾਰਨ ਦਾ ਕਾਰਜ ਲੈ ਕੇ ਤੁਰੇ ਸਨ। (ਬਾਲ ਕਾਂਡ, 214-4)

(82) ਭਗਵਾਨ ਰਾਮ ਵੀ ਬ੍ਰਾਹਮਣਾਂ ਦਾ ਦਾਸ ਸੀ ਕਿਉਂਕਿ ਉਸ ਦੀ ਛਾਤੀ ਤੇ ਬ੍ਰਹਮਾਂ ਦੇ ਪੈਰ ਦਾ ਨਿਸ਼ਾਨ ਸੀ। ਏਸੇ ਕਰਕੇ ਭਗਵਾਨ ਨੂੰ ਬ੍ਰਾਹਮਣਾਂ ਦਾ ਦੋਖੀ ਚੰਗਾ ਨਹੀਂ ਸੀ ਲੱਗਦਾ। (ਬਾਲ ਕਾਂਡ, 230-3)

(160) ਜੇ ਰਾਮ ਦੇ ਯੁੱਧ ਵਿਚ ਐਸੀ ਭਗਤੀ (ਕਬੀਰ, ਰਵੀਦਾਸ, ਨਾਮਦੇਵ, ਸੈਣ, ਧੰਨਾ ਆਦਿ ਅਤੇ ਯੱਗ ਤੱਪ ਕਰਦੇ ਤਾਂ ਸੰਭਵ ਹੈ ਕਿ ਸ਼ੰਭੂਕ ਦੀ ਤਰ੍ਹਾਂ ਉਹਨਾਂ ਦੇ ਵੀ ਗਲੇ ਕੱਟ ਦਿੱਤੇ ਜਾਂਦੇ। (ਰਾਮ ਪ੍ਰਿਆ ਸ਼ਰਨ ਸਿੰਘ ਰਤਨੇਸ਼)

**ਮਾਸ ਤੇ ਰਾਮ**

ਵਾਲਮੀਕ ਰਮਾਇਣ (2-52-89) : ਵਣਾਂ 'ਚ ਜਾਣ ਦੀ ਸੂਚਨਾ ਪਾ ਕੇ ਰਾਮ ਆਪਣੀ ਮਾਂ ਦੇ ਪਾਸ ਗਏ ਤੇ ਕਿਹਾ, "ਹੁਣ ਤਾਂ ਮੁਨੀਜਨ ਕਥਿਤ ਮਾਸਦਾਇਕ ਭੋਜਨ ਨੂੰ ਛੱਡ ਕੇ ਮਧੂ, ਕੰਦਮੂਲ, ਫਲ ਆਦਿ ਮੇਰੇ ਭੋਜਨ ਦੇ ਪਦਾਰਥ ਹੋਣਗੇ।"

(5-76-41) ਅਸ਼ੋਕ ਵਾਟਿਕਾ ਜਾ ਕੇ ਹਨੂੰਮਾਨ ਨੇ ਸੀਤਾ ਨੂੰ ਕਿਹਾ, "ਤੁਹਾਡੇ ਵਿਯੋਗ ਵਿਚ ਨਾ ਰਾਮ ਮਾਸ ਖਾਂਦੇ ਹਨ ਅਤੇ ਨਾ ਮਧੂ ਸੇਵਨ ਕਰਦੇ ਹਨ।"

* * *

## ਗੰਗਾ ਆਦਿ ਤੀਰਥਾਂ, ਸੁਰਾ-ਸੋਮਰਸ, ਸ਼ਿਵ, ਮੰਦਰ, ਸਮਾਜਿਕ ਅਤੇ ਨੈਤਿਕ ਆਦਰਸ਼, ਯੱਗਾਂ ਆਦਿ ਬਾਰੇ

(ਮਹਾਂਭਾਰਤ ਅਸ਼ਾਸਨ ਪਰਵ ਸਲੋਕ 30, 32, 26, 62, 120 ਆਦਿ) : ਗੰਗਾ ਦਾ ਦਰਸ਼ਨ ਉਸਦੇ ਜਲ ਦਾ ਸਪਰਸ਼ ਅਤੇ ਉਸਦੇ ਵਿਚ ਇਸ਼ਨਾਨ ਕਰਕੇ, ਮਨੁੱਖ ਸੱਤ ਪੀੜ੍ਹੀਆਂ ਪਹਿਲੇ ਪੂਰਵਜਾਂ ਦਾ ਅਤੇ ਸੱਤ ਪੀੜ੍ਹੀਆਂ ਹੋਣ ਵਾਲੇ ਪਰਿਵਾਰਾਂ ਦਾ, ਇਸ ਤੋਂ ਵੀ ਜ਼ਿਆਦਾ ਪਿਤਰ ਅਤੇ ਸੰਤਾਨ ਦਾ ਕਲਿਆਣ ਕਰਦਾ ਹੈ। ਗੰਧਲੇ ਮੈਲੇ ਬਿਮਾਰੀਆਂ ਭਰੇ ਪਾਣੀ ਵਿਚ ਨਹਾਉਣ ਦਾ ਸੱਦਾ ਦੇ ਕੇ, ਲਾਲਚ ਦੇ ਕੇ, ਠੱਗਣ ਦਾ ਇਕ ਢੰਗ ਹੈ।)

ਗੰਗਾ ਦਾ ਪਵਿੱਤਰ ਪਾਣੀ ਜਿਸ ਦੀ ਹਾਲਤ ਇਸ ਪ੍ਰਕਾਰ ਹੈ :–

*ਇੰਡੀਅਨ ਸਾਇੰਸ ਕਾਮਰਸ ਦੇ ਪ੍ਰਧਾਨ ਏ.ਕੇ. ਸ਼ਰਮਾ (1981) 'ਗੰਗਾ ਦੁਨੀਆਂ ਦੀ ਸਭ ਤੋਂ ਜ਼ਿਆਦਾ ਅਪਵਿੱਤਰ ਹੋ ਚੁੱਕੀ ਨਦੀਂ ਹੈ।' * ਸਰਕਾਰੀ ਬਿਆਨ ਉੱਤਰ ਪ੍ਰਦੇਸ਼ ਵਿਧਾਨ ਸਭਾ : 'ਕਾਨਪੁਰ ਦੇ ਚਮੜੇ ਦੇ ਕਾਰਖਾਨਿਆਂ ਰਾਹੀਂ ਗੰਗਾ ਦਾ 25% ਪਾਣੀ ਗੰਦਾ ਹੁੰਦਾ ਹੈ। 60% ਪਾਣੀ ਦੀ ਗੰਦਗੀ, ਗੰਦਿਆਂ ਨਾਲਿਆਂ ਦੇ ਡਿੱਗਣ ਕਾਰਨ ਹੈ। * ਗੰਗਾ ਦਾ ਪਵਿੱਤਰ ਸੰਗਮ (ਗੰਗਾ, ਜਮਨਾ ਤੇ ਸਰਸਵਤੀ) ਅਲਾਹਾਬਾਦ ਰਸਾਇਣ ਖਾਦਾਂ ਦੇ ਮਾਧਿਅਮ ਤੋਂ 5600 ਘਣ ਮੀਟਰ, ਜ਼ਹਿਰੀਲੇ ਪਦਾਰਥ ਰੋਜ਼ਾਨਾ ਗੰਗਾਂ ਵਿਚ ਪੈਂਦੇ ਹਨ। * 1950 ਦੇ ਕੁੰਭ ਦੇ ਮੇਲੇ ਦੇ ਇਸ਼ਨਾਨ ਤੋਂ ਬਾਅਦ ਗੰਗਾ ਦੇ ਪਾਣੀ ਵਿਚ ਬੀਮਾਰੀਆਂ ਦੇ ਕੀਟਾਣੂ (ਜੀਵਾਣੂ) 1300 ਗੁਣਾ ਵਧ ਗਏ ਸਨ ਅਤੇ 1985–86 ਵਿਚ ਇਹ ਬੀਮਾਰੀਆਂ ਦੇ ਕੀਟਾਣੂ 9 ਕਰੋੜ ਪ੍ਰਤੀ ਮਿਲੀ–ਲੀਟਰ ਪਾਣੀ ਵਿਚ ਪਾਏ ਗਏ। * ਇਕੱਲੇ ਵਾਰਾਨਸੀ (ਬਨਾਰਸ) ਸ਼ਮਸ਼ਾਨ ਘਾਟ ਤੋਂ 20 ਤੋਂ 30 ਹਜ਼ਾਰ ਲਾਸ਼ਾਂ ਗੰਗਾ ਕਿਨਾਰੇ ਜਲਾਈਆਂ ਜਾਂਦੀਆਂ ਹਨ। ਤਿੰਨ ਹਜ਼ਾਰ ਟਨ ਸੁਆਹ ਅਤੇ 110 ਤੋਂ 150 ਟਨ ਅਣਜਲਿਆ ਮਾਸ ਹਰ ਸਾਲ ਗੰਗਾ ਵਿਚ ਪੈਂਦਾ ਹੈ। * ਗੰਗਾ ਦਾ ਪਵਿੱਤਰ ਪਾਣੀ ਹੈਜਾ, ਮਿਆਦੀ ਬੁਖਾਰ, ਪੀਲੀਆ ਅਤੇ ਹੋਰ ਬਹੁਤ ਸਾਰੇ ਰੋਗ ਫੈਲਾਉਂਦਾ ਹੈ। * ਵਾਰਾਨਸੀ ਦੇ ਪਾਣੀਆਂ ਵਿਚ 100 ਲੀਟਰ ਪਾਣੀ ਵਿਚ 50000 ਕਾਲੀਫਾਰਮ ਜੀਵਾਣੂ ਪਾਏ ਜਾਂਦੇ ਹਨ, ਜਦੋਂ ਕਿ ਸ਼ੁੱਧ ਪੀਣ ਵਾਲੇ ਪਾਣੀ ਵਿਚ ਇਕ ਵੀ ਨਹੀਂ ਹੋਣਾ ਚਾਹੀਦਾ। * 1980 ਵਿਚ ਗੰਗਾ ਦੇ ਪਾਣੀ ਨਾਲ, ਆਸਪਾਸ ਦੇ ਇਲਾਕੇ ਵਿਚ, ਅੱਖਾਂ ਦੀ ਖੁਰਕ ਦਾ ਰੋਗ ਫੈਲਿਆ ਸੀ। * ਗੰਗਾ ਦਾ ਹੁਗਲੀ (ਕਲਕੱਤਾ) ਦਾ ਮੁਹਾਣਾ ਕਾਰਖਾਨਿਆਂ ਦੇ ਕਚਰਿਆਂ ਨਾਲ ਭਰਿਆ ਪਿਆ ਹੈ। ਇਥੇ 361 ਸ਼ਹਿਰੀ ਨਾਲਿਆਂ ਦਾ ਗੰਦਾ ਪਾਣੀ ਗੰਗਾ ਵਿਚ ਪੈਂਦਾ ਹੈ।

*ਰਿਪੋਰਟ :– ਵਿਗਿਆਨ ਅਤੇ ਉਦਯੋਗਕ ਅਨੁਸੰਧਾਨ ਪ੍ਰੀਸ਼ਦ, ਵਜ਼ੀਰਾਬਾਦ ਵਿਚ ਜਮਨਾ ਦੇ ਪਾਣੀ ਵਿਚ 100 ਘਣ ਸੈਂਟੀਮੀਟਰ ਪਾਣੀ ਵਿਚ 7500 ਕਾਲੀਫਾਰਮ ਹਨ ਅਤੇ ਓਖਲਾ ਨੇੜੇ 2 ਕਰੋੜ 40 ਲੱਖ।

* (ਵਾਰਤਾ ਜੂਨ 14) ਗੰਗਾ ਵਿਚ 10 ਕਰੋੜ ਲੀਟਰ ਗੰਦਾ ਪਾਣੀ ਰੋਜ਼ਾਨਾ ਪੈਂਦਾ ਹੈ। ਹਰੀਸ਼ਚੰਦਰ ਘਾਟ 'ਤੇ ਔਸਤਨ 32 ਲਾਸ਼ਾਂ ਰੋਜ਼ਾਨਾਂ ਰੋੜ੍ਹੀਆਂ ਜਾਂਦੀਆਂ ਹਨ। 37 ਸ਼ਹਿਰਾਂ ਦਾ ਗੰਦ, ਗੰਦੇ ਨਾਲਿਆਂ ਰਾਹੀਂ ਪਵਿੱਤਰ ਗੰਗਾ ਵਿਚ ਹਰ ਸਾਲ ਡਿੱਗਦਾ ਹੈ।

ਦੂਜੇ ਪਾਸੇ, ਮਹਾਂਭਾਰਤ ਬਨਪਰਵ (85–86) ਜਦੋਂ ਕੋਈ ਵਿਅਕਤੀ ਸੈਂਕੜੇ ਪਾਪਾ ਕਰਮ ਕਰਕੇ ਗੰਗਾ ਵਿਚ ਨਹਾ ਲਵੇ ਤਾਂ ਗੰਗਾ ਦਾ ਪਾਣੀ, ਉਸਦੇ ਉਹਨਾਂ ਪਾਪਾਂ ਨੂੰ ਉਸੇ ਤਰ੍ਹਾਂ ਜਲਾ ਦਿੰਦਾ ਹੈ, ਜਿਸ ਤਰ੍ਹਾਂ ਅੱਗ ਈਧਨ ਨੂੰ ਜਲਾ ਦਿੰਦੀ ਹੈ।

(ਮਹਾਂਭਾਰਤ ਅਨੁਸ਼ਾਸਨ ਪਰਵ 26) ਜੋ ਮਨੁੱਖ ਦੀ ਪਹਿਲੀ ਅਵਸੱਥਾ ਵਿਚ ਪਾਪ–ਕਰਮ ਕਰਕੇ ਵੀ, ਪਿੱਛੋਂ ਗੰਗਾ ਜਲ ਦਾ ਸੇਵਨ ਜਲਪਾਨ ਕਰਦੇ ਹਨ, ਉਹ ਵੀ ਉੱਤਮ ਗਤੀ ਪ੍ਰਾਪਤ ਕਰਦੇ ਹਨ।

ਰਮਾਇਣ ਤੁਲਸੀਦਾਸ

* ਜੋ ਆਦਮੀ ਰਮੇਸ਼ਵਰ ਜੀ ਦਾ ਦਰਸ਼ਨ ਕਰਨ ਆਉਣਗੇ, ਉਹ ਸਰੀਰ ਛੱਡਣ ਤੋਂ ਬਾਅਦ ਸੁਰਗ ਲੋਕ ਜਾਣਗੇ। ਜੋ ਲੋਕ ਗੰਗਾ ਜਲ ਲਿਆ ਕੇ ਚੜ੍ਹਾਉਣਗੇ, ਉਹ ਮੁਕਤ ਹੋ ਜਾਣਗੇ। * ਰਾਮਚੰਦਰ : (ਸੀਤਾ ਨੂੰ) ਹੁਣ ਫੇਰ ਇਸ ਮਹਾਂ–ਤੀਰਥ ਪਰਿਆਗ ਨੂੰ ਦੇਖੋ, ਜਿਸਦੇ ਦਰਸ਼ਨਾਂ ਨਾਲ ਕਰੋੜਾਂ ਜਨਮਾਂ ਦੇ ਪਾਪ ਲਹਿ ਜਾਂਦੇ ਹਨ। ਫਿਰ ਮਹਾਂ ਪਵਿੱਤਰ ਦੇ ਦਰਸ਼ਨ ਜੋ ਦੁੱਖਾਂ ਨੂੰ ਖਤਮ ਕਰਨ ਵਾਲੀ ਅਤੇ ਪ੍ਰਭੂ ਦੇ ਧਾਮ ਤੱਕ ਪਹੁੰਚਾਣ ਵਾਲੀ ਪੌੜੀ ਦੇ ਸਮਾਨ ਹੈ। ਅੰਤ ਸੋਚਣ ਵਾਲੀ ਗੱਲ ਹੈ ਕਿ ਮਹਾਂ ਅਪਵਿੱਤਰ ਪਾਣੀ, ਜਿਸ ਨੂੰ ਸ਼ੁੱਧ ਕਰਨ ਲਈ 250 ਕਰੋੜ ਰੁਪਏ ਇਕ ਸਾਲ ਵਿਚ ਖਰਚੇ ਗਏ ਹਨ, ਕੀ ਨਹਾਉਣ ਨਾਲ ਜਾਂ ਪੀਣ ਨਾਲ ਸ਼ੁੱਧ ਕਰ ਸਕਦਾ ਹੈ ?

ਸੁਰਾ/ਸੋਮਰਸ ਜਾਂ ਨਸ਼ੀਲੀ ਵਸਤੂ

ਆਰੀਅਨ ਲੋਕਾਂ ਦੇ ਆਉਣ 'ਤੇ ਜੋ ਲੋਕ ਸੁਰਾ ਪੀਂਦੇ ਉਹਨਾਂ ਨੂੰ ਸੁਰ ਕਿਹਾ ਜਾਂਦਾ ਸੀ। ਜੋ ਲੋਕ ਨਹੀਂ ਪੀਂਦੇ ਸਨ, ਉਹ ਅਸੁਰ ਅਖਵਾਏ।

* ਯਜੁਰਵੇਦ : ਪਾਣੀ ਤਾਂ ਪਸ਼ੂਆਂ ਦੇ ਪੀਣ ਲਈ ਬਣਿਆ ਹੈ। ਮਨੁੱਖ ਦੇ ਪੀਣ ਵਾਲੀ ਚੀਜ਼ ਤਾਂ ਸੁਰਾ ਹੈ। * ਹੇ ਇੰਦਰ ! ਆਉ ਅਤੇ ਉਤਮ ਸੁਰਾ ਨੂੰ ਪੀ ਕੇ ਪ੍ਰਸੰਨ ਹੋਵੋ ਅਤੇ ਯੱਗ ਵਿਰੋਧੀ ਅਸੁਰਾਂ ਦਾ ਸੰਹਾਰ ਕਰੋ (ਭਾਵ ਮਾਰ ਦਿਉ।) *ਆਰਸ ਗਰੰਥ (ਸਰਗ 45 ਸਲੋਕ 38) : ਲੋਕ ਉਹ ਆਸੁਰ ਹਨ ਜੋ ਸੁਰਾ ਨਹੀਂ ਪੀਂਦੇ। ਦੇਵਤੇ ਲੋਕ ਵਾਰੂਣੀ ਦਾ ਸੁਰਾ ਪਾਨ ਕਰਕੇ ਹਰਸ਼ਿਤ, ਪ੍ਰਭੁਦਿਤ ਅਤੇ ਰਿਸ਼ਟ ਪੁਸ਼ਟ ਹੁੰਦੇ ਹਨ।

ਵਾਲਮੀਕ ਰਮਾਇਣ (5,11,20) ਸੁਗੰਧਤ ਅਤੇ ਮਸਾਲੇਦਾਰ ਸ਼ਰਾਬ ਨੂੰ ਮੈਰੇਅ ਕਹਿੰਦੇ ਹਨ। ਫਲਾਂ, ਫੁੱਲਾਂ ਅਤੇ ਸ਼ੱਕਰ ਨਾਲ ਬਣੀ ਸ਼ਰਾਬ ਨੂੰ ਵਾਰੁਨੀ ਕਹਿੰਦੇ ਹਨ। ਜੋ ਸਭ ਤੋਂ ਨਸ਼ੀਲੀ ਹੁੰਦੀ ਹੈ ਜੋ ਖਜੂਰ ਅਤੇ ਅਨੇਕ ਬਨਸਪਤੀਆਂ ਨੂੰ ਪੀਹ ਕੇ ਬਣਾਈ ਜਾਂਦੀ ਹੈ, ਜਿਸ ਨੂੰ ਪੀਦਿਆਂ ਹੀ ਨਸ਼ਾ ਚੜ੍ਹ ਜਾਂਦਾ ਹੈ, ਉਸਨੂੰ ਮੰਡ ਕਹਿੰਦੇ ਹਨ। ਸਾਧਾਰਨ ਕਿਸਮ ਦੀ ਸ਼ਰਾਬ ਨੂੰ 'ਸੌਵੀਰਕ' ਕਹਿੰਦੇ ਹਨ।

ਵਾਲਮੀਕ ਰਮਾਇਣ :-(2,53, 80) ਸੀਤਾ, "ਹੇ ਦੇਵੀ ਗੰਗਾ! ਜਦੋਂ ਮੈਂ ਬਨਵਾਸ ਖਤਮ ਕਰਕੇ ਠੀਕ ਠਾਕ ਆਪਣੇ ਪਤੀ ਨਾਲ ਵਾਪਸ ਆਉਂਗੀ ਤਾਂ ਇਕ ਹਜ਼ਾਰ ਘੜਾ ਸ਼ਰਾਬ (ਸੁਰਾ) ਅਤੇ ਅਨੇਕ ਪ੍ਰਕਾਰ ਦੇ ਮਾਸ ਤੋਂ ਬਣੇ ਭੋਜਨ, ਮਿੱਠੇ ਫਲ, ਤਾਮਬੂਲ ਅਤੇ ਵਸਤਰਾਂ ਨਾਲ ਮੈਂ ਰਾਮ ਜੀ ਅਤੇ ਲਛਮਣ ਦੇ ਨਾਲ, ਤੇਰੀ ਪੂਜਾ ਕਰੂੰਗੀ ਅਤੇ ਬ੍ਰਾਹਮਣਾਂ ਨੂੰ ਭੋਜਨ ਕਰਵਾਊਂਗੀ।"

ਮਾਰਕੰਡਾ ਪੁਰਾਣ : ਦੁਰਗਾ (ਦੇਵ ਅਸੁਰ ਯੁੱਧ ਸਮੇਂ) ਕਹਿੰਦੀ, ਹੇ ਓ ਮੂਰਖ! ਉਦੋਂ ਤੱਕ ਠਹਿਰ ਜਦੋਂ ਤੀਕ ਮੈਂ ਸ਼ਰਾਬ ਪੀ ਰਹੀ ਹਾਂ।" ਫੇਰ ਪੀਓ ਪੀਓ ਜਦੋਂ ਤੱਕ ਧਰਤੀ 'ਤੇ ਨਾ ਡਿੱਗ ਜਾਓ। ਡਿੱਗ ਜਾਓ ਫੇਰ ਉਠੋ, ਫਿਰ ਪੀਓ ਤਾਂ ਫਿਰ ਤੁਹਾਡਾ ਪੁਨਰਜਨਮ ਨਹੀਂ ਹੋਵੇਗਾ। ਮੁਕਤ ਹੋ ਜਾਓਗੇ।

ਸ਼ਿਵ (ਸ਼ੰਕਰ)

ਸ਼੍ਰੀਮਦ ਭਗਵਤ (ਸਕੰਧ 7ਅ-12) : (ਸ਼ਿਵ ਸ਼ੰਕਰ, ਭਗਵਾਨ ਸ਼ੰਕਰ, ਸ਼ਿਵ ਸ਼ੰਭੂ, ਭੋਲੇ ਨਾਥ) ਨੇ ਕ੍ਰੀੜਾ ਕਰਦੀ ਮੋਹਣੀ ਨੂੰ ਜ਼ਬਰਦਸਤੀ ਫੜਿਆ।

(ਵਿਸ਼ਨੂੰ ਨੇ ਹੀ ਸ਼ਿਵਸ਼ੰਕਰ ਦੀ ਵਾਸਨਾਂ ਪੂਰੀ ਕਰਨ ਲਈ ਮੋਹਣੀ ਦਾ ਰੂਪ ਧਾਰਿਆ ਹੋਇਆ ਸੀ।)

(ਸ਼ੰਕਰ ਪਾਰਵਤੀ ਦਾ ਪਤੀ ਹੈ—ਸ਼ਿਵ ਸ਼ਬਦ ਦਾ ਅਰਥ ਤਾਂ ਕਲਿਆਣ ਹੈ। ਸ਼ਿਵ ਸ਼ਕਤੀ ਹੈ। ਸ਼ੰਕਰ ਇਕ ਦੇਵਤਾ ਹੈ ਜਿਸ ਨੂੰ ਸ਼ਿਵਜੀ ਕਿਹਾ ਜਾਣ ਲੱਗਾ ਅਤੇ ਸ਼ਿਵ ਸ਼ੰਕਰ ਵੀ।

(ਸਲੋਕ 30-31-32) ਉਹ ਛੁਡਾ ਕੇ ਭੱਜ ਨਿਕਲੀ ਮਹਾਂਦੇਵ ਸ਼ਿਵਜੀ ਵੀ ਮਗਰ ਭੱਜਿਆ ਪਰ ਕਾਮ ਗ੍ਰਸਤ ਹਥਣੀਂ ਮਗਰ ਮਸਤ ਹਾਥੀ ਵਾਂਗ ਉਸ ਦਾ ਵੀਰਜ ਡਿੱਗਣ ਲੱਗ ਪਿਆ।

ਸ਼ਿਵਪੁਰਾਣ ਕੋਟਰੁਦਰ (ਸਹਿੰਤਾ 4 ਅਧਿ: 12) ਦਾਰੂ ਨਾਂਅ ਦੇ ਜੰਗਲ ਵਿਚ ਸ਼ਿਵ ਜੀ ਘੁੰਮ ਰਹੇ ਸਨ। ਅਲਫ ਨੰਗੇ। ਰਿਸ਼ੀਆਂ ਦੀ ਪ੍ਰਵਾਹ ਨਾ ਕਰਦਿਆਂ ਕਾਮ-ਤ੍ਰਿਪਤੀ ਦੀਆਂ ਚਾਹਵਾਨ ਰਿਸ਼ੀ ਪਤਨੀਆਂ, ਸ਼ਿਵ ਨੂੰ ਕਾਮ ਗ੍ਰਸਤ ਤੱਕ ਕੇ ਆਪ ਵੀ ਉਤੇਜਿਤ ਹੋਈਆਂ ਫਿਰਨ। ਰਿਸ਼ੀ ਪਰਤ ਕੇ ਆਏ ਤਾਂ ਕਾਮਕ ਦ੍ਰਿਸ਼ ਨੂੰ ਦੇਖ ਕੇ ਰੋਹ ਵਿਚ ਆ ਗਏ। ਸ਼ਿਵ ਨੂੰ ਬੇ-ਹਯਾਈ ਦੇ ਬਦਲੇ ਨਰ-ਅੰਗ ਟੁੱਟਣ ਦਾ ਸਰਾਪ ਦਿੱਤਾ। ਨਰ-ਅੰਗ ਧਰਤੀ 'ਤੇ ਡਿੱਗ ਪਿਆ ਤਾਂ ਉਸ ਵਿੱਚੋਂ ਪ੍ਰਚੰਡ ਅੱਗ ਭੜਕ ਉੱਠੀ। ਲੱਗੀ ਤਿਰਲੋਕੀ ਸਾੜਨ।

ਦੇਵਤੇ ਤੇ ਰਿਸ਼ੀ ਭੈ-ਭੀਤ ਹੋ ਕੇ ਬ੍ਰਹਮਾਂ ਕੋਲ ਆਏ। ਆਖਰ ਸਾਰੇ ਇਕੱਠੇ ਹੋ ਕੇ ਪਾਰਬਤੀ ਦੀਆਂ ਮਿੰਨਤਾਂ ਕਰਨ ਲੱਗੇ ਤੇ ਪਾਰਬਤੀ ਨੇ ਅਰਜੋਈਆਂ ਮੰਨਕੇ ਨਰ-ਅੰਗ, ਯੋਨੀਰੂਪ ਹੋ ਕੇ ਸਦਾ ਲਈ ਧਾਰਨ ਕਰ ਲਿਆ। (ਇਸ ਤੋਂ ਪੱਥਰ ਦੇ ਲਿੰਗ-ਯੋਨੀ ਦੀ ਪੂਜਾ ਸ਼ੁਰੂ ਹੋਈ ਦੱਸੀ ਜਾਂਦੀ ਹੈ।)

ਤੁਲਸੀ ਰਮਾਇਣ (ਬਾਲ ਕਾਂਡ 126-4) :ਸ਼ਿਵਜੀ ਅਤੇ ਪਾਰਬਤੀ ਤਰ੍ਹਾਂ-ਤਰ੍ਹਾਂ ਦੇ ਭੋਗ ਵਿਲਾਸ ਕਰਦੇ ਹੋਏ ਆਪਣੇ ਲੋਕਾਂ ਦੇ ਨਾਲ ਕੈਲਾਸ਼ (ਪਰਬਤ) 'ਤੇ ਰਹਿਣ ਲੱਗੇ। ਸ਼ਿਵ ਅਤੇ ਪਾਰਬਤੀ ਨਿੱਤ ਨਵਾਂ ਵਿਹਾਰ ਕਰਦੇ ਸਨ।

(ਬਾਲ ਕਾਂਡ 152-2-3) ਪਾਰਬਤੀ : ਇਸਤਰੀਆਂ ਸੁਭਾਅ ਤੋਂ ਹੀ ਮੂਰਖ ਅਤੇ ਗਿਆਨਹੀਨ ਹੁੰਦੀਆਂ ਹਨ। (ਤੁਲਸੀ ਰਮਾਇਣ) ਰਾਮਚੰਦਰ ਕਹਿੰਦਾ ਹੈ, "ਜੋ ਮਨੁੱਖ ਰਮੇਸ਼ਵਰ ਜੀ (ਸ਼ਿਵਲਿੰਗ ਦਾ ਦਰਸ਼ਨ ਕਰਨ ਆਉਣਗੇ, ਉਹ ਸਰੀਰ ਛੱਡਣ ਤੋਂ ਬਾਅਦ ਸਵਰਗ-ਲੋਕ ਨੂੰ ਜਾਣਗੇ।) ਜਿੰਨ੍ਹਾਂ ਨੂੰ ਸ਼ੰਕਰ ਪਿਆਰਾ ਹੈ, ਪਰ ਮੇਰੇ ਵਿਰੋਧੀ ਹਨ ਅਤੇ ਜੋ ਸ਼ਿਵਜੀ ਦੇ ਵਿਰੋਧੀ ਹਨ ਪਰ ਮੇਰੇ ਦਾਸ ਬਣਨਾ ਚਾਹੁੰਦੇ ਹਨ, ਉਹ ਮਨੁੱਖ ਘੋਰ ਨਰਕ ਵਿਚ ਪੈਣਗੇ।"

ਮੰਦਰ

ਸਾਰੇ ਦੇਸ਼ ਵਿਚ ਲਗਪਗ 15 ਲੱਖ ਮੰਦਰ ਹਨ। ਇਨ੍ਹਾਂ ਮੰਦਰਾਂ ਪਾਸ 100 ਅਰਬ ਰੁਪਏ ਦੀ ਜਾਇਦਾਦ ਹੈ। ਆਂਧਰਾ ਪ੍ਰਦੇਸ਼ ਵਿਚ 34000 ਦੇ ਕਰੀਬ, ਮਦਰਾਸ ਵਿਚ 52000 ਦੇ ਕਰੀਬ, ਇਕਲੇ ਵਿਰੰਦਾਵਣ ਵਿਚ 1000 ਤੋਂ ਉੱਪਰ ਮੰਦਰ ਹਨ। ਭਗਵਾਨ ਬਾਲਾ ਜੀ ਦੇ ਮੰਦਰ ਵਿਚ ਲਗਪਗ 13 ਕਰੋੜ ਦੀ ਸਲਾਨਾ ਆਮਦਨ ਹੈ। ਬਾਲਾਂ ਦੇ ਮੁੰਡਨ ਤੋਂ ਹੀ 30 ਲੱਖ ਰੁਪੈ ਦੀ ਆਮਦਨੀ ਹੈ।

ਤੰਜੌਰ ਦੇ ਬ੍ਰਹਿਦੇਸ਼ਵਰ ਮੰਦਰ ਕੋਲ ਲਗਪਗ 60000 ਏਕੜ ਉਪਜਾਊ ਜ਼ਮੀਨ ਹੈ। ਇਸੇ ਪ੍ਰਕਾਰ ਅਨੇਕਾਂ ਮੰਦਰਾਂ ਵਿਚ ਅਥਾਹ ਸੋਨਾ ਚਾਂਦੀ ਪਿਆ ਹੈ ਅਤੇ ਸਭ ਤੋਂ ਘ੍ਰਿਣਤ ਗੱਲ ਇਹ ਹੈ ਕਿ ਕਈ ਮੰਦਰਾਂ ਅੰਦਰ ਅਜੇ ਵੀ ਦੇਵਦਾਸੀਆਂ ਰੱਖੀਆਂ ਹੋਈਆਂ ਹਨ। (ਜੋ ਸਮਾਜਿਕ ਗਿਰਾਵਟ ਅਤੇ ਬਦਚਲਣੀ ਦਾ ਪ੍ਰਤਖ ਨਮੂਨਾ ਹੈ।)

ਜਗਨਨਾਥ ਦੇ ਪ੍ਰਸਿੱਧ ਮੰਦਰ ਵਿਚ ਆਦਮੀਆਂ ਅਤੇ ਔਰਤਾਂ ਦੇ 64 ਸੰਭੋਗ ਆਸਣ ਪੱਥ੍ਰ-ਮੂਰਤੀਆਂ ਰਾਹੀਂ ਦਿਖਾਏ ਗਏ ਹਨ। ਰਾਤ ਪੈਣ 'ਤੇ ਬੰਦ ਦਰਵਾਜਿਆਂ ਅੰਦਰ 120 ਲੜਕੀਆਂ ਹੁੰਦੀਆਂ ਹਨ। ਹਰ ਰੋਜ਼ ਇਕ ਲੜਕੀ ਨਾਚ ਕਰਦੀ-ਕਰਦੀ ਅਲਫ ਨੰਗੀ ਹੋ ਕੇ ਆਪਣਾ ਸਰੀਰ ਜਗਨਨਾਥ ਦੇਵਤੇ ਨੂੰ ਭੇਟ ਕਰਦੀ ਹੈ। ਉਸ ਸਮੇਂ ਉੱਥੇ ਸਿਰਫ ਬ੍ਰਾਹਮਣ ਪੁਜਾਰੀ ਹੀ ਹੁੰਦਾ ਹੈ। ਇਹ ਲੜਕੀਆਂ ਹੌਲੀ-ਹੌਲੀ ਵੇਸਵਾ ਬਣ ਜਾਂਦੀਆਂ ਹਨ, ਜੋ ਪਹਿਲਾਂ ਦੇਵਦਾਸੀਆਂ ਹੁੰਦੀਆਂ ਹਨ।

* (ਸਰਿਤਾ 6/1980) ਹਰਿਦੁਆਰ ਵਿਚ ਭਾਰਤ ਮਾਤਾ ਮੰਦਰ ਉੱਤੇ 35 ਲੱਖ ਰੁਪਏ ਲਗਾਉਣ ਦੀ ਯੋਜਨਾ ਤਿਆਰ ਹੋਈ ਹੈ।

* ਹੈਦਰਾਬਾਦ ਵੈਂਕਟੇਸ਼ਵਰ ਦੇ ਮੰਦਰ 1000 ਟਨ ਸੰਗਮਰਮਰ ਅਤੇ 85 ਲੱਖ ਰੁਪਏ ਲਗਾਉਣ ਦੀ ਯੋਜਨਾ ਹੈ।

* 1977 ਵਿਚ ਨਾਸਕ ਦੇ ਇਕ ਮੰਦਰ 'ਤੇ 85 ਲੱਖ ਰੁਪਏ ਖਰਚ ਆਏ।

*ਜਗਨਨਾਥ ਦੇ ਮੰਦਰ ਦੀ ਆਮਦਨ ਪ੍ਰਤੀ ਵਰਸ਼ ਅੱਠ ਕਰੋੜ ਰੁਪਏ ਹੈ। ਬ੍ਰਹਿਦੇਸ਼ਵਰ ਮੰਦਰ ਦੇ ਪਾਸ 60 ਹਜ਼ਾਰ ਏਕੜ ਜ਼ਮੀਨ ਹੈ। ਤ੍ਰਿਮੁਲਾ, ਤਿਰੁਪਤੀ ਵੈਂਕਟੇਸ਼ਵਰ ਮੰਦਰ ਵਿਚ ਹਰ ਰੋਜ਼ 3 ਲੱਖ ਤੋਂ ਲੈ ਕੇ 6 ਲੱਖ ਰੁਪਏ ਤੱਕ ਚੜ੍ਹਾਵਾ ਚੜ੍ਹਦਾ ਹੈ। ਜੋ 10 ਲੱਖ

ਰੋਜ਼ਾਨਾ ਤੱਕ ਵੀ ਹੋ ਜਾਂਦਾ ਹੈ।

* ਅੰਗਰੇਜ਼ਾਂ ਵੇਲੇ ਤਾਮਿਲਨਾਡੂ 423 ਮੰਦਰ ਅਤੇ 64 ਮੱਠ ਸਨ। ਇਹਨਾਂ ਦੇ ਨਾਂ 20 ਲੱਖ ਏਕੜ ਭੂਮੀ ਸੀ। ਬਟਾਈਦਾਰਾਂ ਦੇ ਜ਼ੁੰਮੇਂ 23 ਕਰੋੜ 3 ਲੱਖ ਰੁਪਏ ਦਾ ਕਰਜਾ ਚੜ੍ਹਿਆ ਹੋਇਆ ਸੀ।

*712 ਈ: ਵਿਚ ਸਿੰਧ ਦੀ ਇਕ ਦੇਵੀ ਦੇ ਮੰਦਰ ਉੱਤੇ ਹਮਲਾ ਕਰਕੇ 16 ਹਜ਼ਾਰ ਸੌ ਮਣ ਸੋਨੇ ਦੀਆਂ ਮੂਰਤੀਆਂ ਹਮਲਾਵਰ ਲੁੱਟ ਕੇ ਲੈ ਗਿਆ।

*1008 ਈ: ਵਿਚ ਨਗਰਕੋਟ ਵਿਚ ਦੇਵੀ ਦਾ ਮੰਦਰ ਲੁੱਟਿਆ ਗਿਆ, ਜਿੱਥੋਂ 7 ਲੱਖ ਚਾਂਦੀ ਦੇ ਦੀਨਾਰ, 3040 ਮਣ ਸੋਨੇ ਦੇ ਬਰਤਣ, 20 ਮਣ ਹੀਰੇ ਤੇ ਮੋਤੀ ਲੁੱਟੇ ਗਏ।

* ਗਿਆਰ੍ਹਵੀਂ ਸਦੀ ਵਿਚ ਸੋਮਨਾਥ ਦੇ ਮੰਦਰ ਵਿਚੋਂ 200 ਮਣ ਸੋਨੇ ਦਾ ਟੱਲ, 35 ਵਿਸ਼ਾਲ ਥੰਮ, ਜਿਨ੍ਹਾਂ ਵਿਚ ਹੀਰੇ ਅਤੇ ਮੋਤੀ ਲੱਗੇ ਹੋਏ ਸਨ, ਲੁੱਟੇ ਗਏ।

ਗਪਬੀਆ ਪਿੱਲੇ ਕਮਿਸ਼ਨ ਰਿਪੋਰਟ ਅਨੁਸਾਰ ਥੰਜਾਵੂਰ ਮੰਦਰ ਕੋਲ 2 ਲੱਖ ਏਕੜ ਭੂਮੀ ਗੈਰ ਕਾਨੂੰਨੀ ਤੌਰ 'ਤੇ ਰੱਖੀ ਹੋਈ ਹੈ। ਭਾਰਤ ਦੇ ਕੁਲ ਮੰਦਰਾਂ ਵਿਚ 138 ਕੁਇੰਟਲ 79 ਕਿਲੋ ਸੋਨਾ ਪਿਆ ਹੈ। (ਰਿਪੋਰਟ 1972)

ਵੇਦਾਂ ਪੁਰਾਣਾਂ ਵਿੱਚ ਆਦਿਵਾਸੀਆਂ ਬਾਰੇ

*ਉਨ੍ਹਾਂ ਦੇ ਨਾਂਅ : ਗਹਿਰਸ, ਕਪੀ, ਨਾਗ, ਤਖਸ਼ਕ, ਰਾਖਸ਼ਸ, ਪਿਸ਼ਾਚ, ਯਖਸ਼, ਗੰਧਰਵ, ਅਪਸਰਸ, ਕੀਕਟ, ਮਗ, ਕਿਰਾਤ, ਅਰਜਕ, ਯਾਤੂਧਾਨ, ਦਸਿਊ, ਦਾਸ, ਸਿੰਧੂ, ਦੈਂਤ, ਦਾਨਵ, ਮਹਾਵਰਿਸ਼, ਬਾਨਰ, ਬਾਲਹੀਦ ਅਤੇ ਮੁਜਵਨ ਆਦਿ।

*ਭਾਰਤੀ ਆਦਿਵਾਸੀਆਂ ਦੀ ਸਭ ਤੋਂ ਪ੍ਰਥਮ ਬੋਲੀ ਤਾਮਲ ਭਾਸ਼ਾ ਸੀ, ਜੋ ਮਦਰਾਸੀ ਕੇਰਲੀ ਲੋਕ ਬੋਲਦੇ ਹਨ।

ਰਿਗਵੇਦ (4-30-15) : "ਹੇ ਇੰਦਰ! ਤੂੰਨੇ ਵਰਚੀ ਵਿਚ ਪੰਜ ਸੌ ਸਹੰਸਰ (ਪੰਜ ਲੱਖ) ਸ਼ਸਤਰਧਾਰੀ ਦਾਸਾਂ ਦਾ ਕਤਲ ਕੀਤਾ।"

(4-30-20) : "ਹੇ ਇੰਦਰ! ਆਪ ਨੇ ਸ਼ਾਂਬਰ ਨਾਮਕ ਦਾਸ ਦੇ ਪੱਥਰ ਨਾਲ ਬਣੇ ਸੌ ਨਗਰਾਂ ਨੂੰ ਜਿੱਤ ਕੇ, ਦੇਵਤਿਆਂ ਦੇ ਸਾਥੀ ਦੇਵਦਾਸ ਨੂੰ ਖੁਸ਼ੀ ਨਾਲ ਦੇ ਦਿੱਤੇ।"

(4-30-31) : ਹੇ ਇੰਦਰ! ਤੂੰਨੇ ਦਭੀਤ ਲਈ ਆਪਣੀ ਮਾਇਆ ਦੇ ਬਲ ਨਾਲ ਤਿੰਨ ਲੱਖ ਦਾਸਾਂ ਨੂੰ ਸ਼ਸਤਰਾਂ ਨਾਲ ਕਤਲ ਕਰਕੇ ਸੁਆ ਦਿੱਤਾ।

(1-133-4) : ਹੇ ਇੰਦਰ! ਤੂੰਨੇ ਆਪਣੇ ਇਕੋ ਹਮਲੇ ਨਾਲ ਦਾਸ ਰਾਜਿਆਂ ਦੇ ਨੱਬੇ (90) ਨਗਰਾਂ ਨੂੰ ਕੰਬਾ ਦਿੱਤਾ।

(1-10-4-4) : ਅਯੂ (ਆਦਿਵਾਸੀ ਰਾਜਾ) ਪਾਣੀ ਵਿਚ ਬਣਾਏ ਇਕ ਗੁਪਤ ਕਿਲ੍ਹੇ ਵਿਚ ਰਹਿੰਦਾ ਹੈ।

(10-22-8) : ਅਸੀਂ ਚਾਰੇ ਤਰਫ ਤੋਂ ਦਸਿਊ ਜਾਤੀ ਨਾਲ ਘਿਰੇ ਹੋਏ ਹਾਂ। ਇਹ ਯੱਗ ਨਹੀਂ ਕਰਦੇ। ਇਨ੍ਹਾਂ ਦੇ ਕਰਮਕਾਂਡ ਭਿੰਨ ਹਨ। ਇਹ ਮਨੁੱਖ ਨਹੀਂ ਹਨ। ਹੇ ਸ਼ਤਰੂ ਮਾਰਨ ਵਾਲੇ, ਇਨ੍ਹਾਂ ਨੂੰ ਮਾਰੋ। ਦਸਿਊ ਜਾਤੀ ਦਾ ਵਿਨਾਸ਼ ਕਰੋ।

ਅਮਰ ਕੋਸ਼ (1-12) : ਅਸੁਰ, ਦੈਂਤ, ਦੈਤਅ, ਦਨੁੱਜ, ਇੰਦਰ ਦੇ ਸ਼ਤੱਰੂ ਦਾਨਵ ਸ਼ੂਦਰ-ਸ਼ਿਛ, ਦਿੱਤੀ ਸੁੱਤ ਆਦਿ ਦੇਵਤਿਆਂ ਤੋਂ ਪਹਿਲਾਂ ਦੇ ਰਹਿਣ ਵਾਲੇ ਅਤੇ ਸੁਰਾਂ (ਦਵਿਜਾਂ-ਆਰੀਆਂ) ਦੇ ਵਿਰੋਧੀ ਸਨ।

ਗੌਤਮ ਸਿਮਰਤੀ (1, 31) : ਚੌਥਾ ਵਰਣ ਸ਼ੂਦਰ ਇਕ ਜਾਤੀ ਹੈ।

ਰਿਗਵੇਦ (8,24,27) : ਹੇ ਇੰਦਰ, ਤੂੰ ਸਾਡੇ ਲੋਕਾਂ ਦੀ ਰਾਖਸ਼ਾਂ ਅਤੇ ਉਨ੍ਹਾਂ ਆਰੀਆਂ (ਜੋ ਰਾਖਸ਼ਾਂ ਨਾਲ ਰਲ ਗਏ ਹੋਣਗੇ) ਤੋਂ ਰੱਖਿਆ ਕੀਤੀ, ਜੋ ਸਿੰਧੂ ਨਦੀ 'ਤੇ ਰਹਿੰਦੇ ਹਨ। ਹੁਣ ਦਾਸਾਂ ਨੂੰ ਵੀ ਨਿਹੱਥੇ ਕਰ ਦੇ।

ਰਿਗਵੇਦ (1,53,8/1, 103, 3) : ਦਸਿਊ ਸ਼ਹਿਰਾਂ ਵਿਚ ਰਹਿੰਦੇ ਹਨ। ਉਨ੍ਹਾਂ ਪਾਸ ਪਰਚਰ ਦ੍ਰਵ ਸੀ, ਗਊਆਂ, ਘੋੜੇ ਅਤੇ ਰੱਥ ਸਨ।

(2,15,4) : ਇਹ ਸਭ ਸੌ ਫਾਟਕਾਂ ਵਾਲੇ ਨਗਰ ਵਿਚ ਰੱਖੇ ਜਾਂਦੇ ਸਨ।

(70,09,3) : ਇੰਦਰ ਨੇ ਇਹ ਸਭ ਲੈ ਕੇ (ਲੁੱਟ ਖੋਹ ਕੇ) ਆਪਣੇ ਭਗਤ ਆਰੀਆਂ ਨੂੰ ਦੇ ਦਿੱਤੇ।

(1,176,4) : ਦਸਿਊ ਧਨੀ ਸਨ।

(1,33,4) : ਉਨ੍ਹਾਂ ਦੀ ਜਾਇਦਾਦ ਮੈਦਾਨ ਅਤੇ ਪਹਾੜਾਂ 'ਤੇ ਸੀ।

(10,69,6) : ਉਨ੍ਹਾਂ ਦੇ ਵਸਤਰ ਸੋਨੇ ਅਤੇ ਰਤਨਾਂ ਨਾਲ ਸਜੇ ਹੁੰਦੇ ਸਨ।

(1,33,8) : ਉਨ੍ਹਾਂ ਪਾਸ ਬਹੁਤ ਦੁਰਗ ਸਨ।

(1,3,13/8, 17,14) : ਦਸਿਊ, ਆਸੁਰ ਲੋਕ ਅਤੇ ਆਰੀਆ ਦੇਵਗਣ (ਜੋ ਸ਼ਾਇਦ ਪਹਿਲਾਂ ਆ ਕੇ ਦਸਿਊਆਂ ਦੇ ਆਸਰੇ ਜਾਂ ਦੋਸਤੀ ਪਾ ਕੇ ਰਹਿਣ ਲੱਗੇ ਹੋਣਗੇ ਅਤੇ ਨਵੇਂ ਆਰੀਆਂ ਲਈ ਰਾਹ ਦਸੇਰਾ ਬਣ ਗਏ ਹੋਣਗੇ। ਸਭ ਸੋਨੇ ਚਾਂਦੀ ਅਤੇ ਲੋਹੇ ਦੇ ਕਿਲਿਆਂ 'ਚ ਰਹਿੰਦੇ ਸਨ।)

(2,20,8) : ਇੰਦਰ ਨੇ ਦਸਿਊਆਂ ਦੇ 100 ਪੱਥਰ ਦੇ ਕਿਲ੍ਹੇ ਜਿੱਤ ਲਏ।

(4,30,20) : ਆਰੀਆਂ ਦੀ ਪੂਜਾ ਤੋਂ ਸੰਤੁਸ਼ਟ ਹੋ ਕੇ ਅਗਨੀ ਨੇ ਦਸਿਊਆਂ ਦੇ ਨਗਰਾਂ ਨੂੰ ਸੁਆਹ ਕਰ ਦਿੱਤਾ।

(4,67,3) : ਦਸਿਊ ਰਥ 'ਚ ਚੜ੍ਹਕੇ ਆਰੀਆਂ ਦੀ ਤਰ੍ਹਾਂ ਯੁੱਧ ਵਿਚ ਆਉਂਦੇ ਸਨ ਅਤੇ ਆਰੀਆਂ ਦੀ ਤਰ੍ਹਾਂ ਸ਼ਸਤਰ ਚਲਾਉਂਦੇ ਸਨ।

* (ਬ੍ਰਹਮ ਪੁਰਾਣ ਅਧਿ: 73) : ਦੈਂਤ ਰਾਜ ਹਿਰਨਾਖਸ਼ ਨੇ ਵਿਸ਼ਵ ਵਿਜੈ ਪ੍ਰਾਪਤ ਕੀਤੀ ਸੀ, ਜੋ ਵਿਸ਼ਨੂੰ ਦਾ ਵਿਰੋਧੀ ਸੀ। ਵਿਸ਼ਨੂੰ ਉਸ ਤੋਂ ਭੈ-ਭੀਤ ਸੀ।

* ਪ੍ਰਹਿਲਾਦ ਦੇ ਪੋਤਰੇ ਬਲੀ ਨੇ ਚੜ੍ਹਾਈ ਕਰਕੇ, ਆਰੀਆਂ ਦਾ ਸਵਰਾਜ ਜਿੱਤ ਲਿਆ ਅਤੇ ਦੇਵਰਾਜ ਇੰਦਰ ਉੱਥੋਂ ਭੱਜ ਗਿਆ ਸੀ।

*ਬਲੀ ਨਾਮ ਦਾ ਇਕ ਵੱਡਾ ਦੈਂਤ ਸੀ, ਜੋ ਦੇਵਤਿਆਂ ਦਾ ਦੁਸ਼ਮਣ ਸੀ। ਉਸ ਨੂੰ ਕੋਈ ਵੀ ਜਿੱਤ ਨਾ ਸਕਿਆ। ਉਸ ਦੇ ਰਾਜ ਕਾਲ ਵਿਚ ਤਿੰਨਾਂ ਲੋਕਾਂ ਦੇ ਦੁੱਖ ਦੂਰ ਹੋ ਗਏ ਸਨ। ਨਾ ਕੋਈ ਸ਼ੱਤਰੂ ਸੀ, ਨਾ ਕੋਈ ਰੋਗੀ ਅਤੇ ਨਾ ਹੀ ਕਿਸੇ ਨੂੰ ਮਾਨਸਿਕ ਚਿੰਤਾ ਸੀ। ਨਾ ਹੀ ਕਿਤੇ ਗੁੰਡੇ ਜਾਂ ਬਦਮਾਸ਼ ਸਨ।

ਉਸ ਨੇ ਉਨੱਤੀ ਰੂਪੀ ਬਾਣ ਚੁੱਭਣ ਨਾਲ, ਉਸ ਦੀ ਕੀਰਤੀ ਵਾਲੀ ਤਲਵਾਰ ਦੇ ਵਾਰ ਕਾਰਨ ਦੇਵਤਾ ਅਤੇ ਲੋਕ (ਆਰੀਅਨ) ਬੇਚੈਨ ਹੋ ਗਏ।...ਇਹ ਲੋਕ ਰਾਜਾ ਬਲੀ ਦੀ ਯਸ਼ (ਵਡਿਆਈ) ਰੂਪੀ ਅਗਨੀ ਨਾਲ ਝੁਲਸ ਕੇ ਵਿਸ਼ਨੂੰ ਦੇ ਕੋਲ ਗਏ ਅਤੇ ਕਿਹਾ :

(7315) ਆਪ ਬ੍ਰਾਹਮਣ ਰੂਪ ਵਿਚ ਸਰਿਸ਼ਟੀ ਚਲਾਉਂਦੇ ਹੋ। ਆਪ ਹੀ ਦੱਸੋ, ਅਸੀਂ ਲੋਕ ਦੈਂਤਾਂ ਦੇ ਅੱਗੇ ਕਿਵੇਂ ਸਿਰ ਝੁਕਾ ਦੇਈਏ ?

ਤੁਲਸੀ ਰਮਾਇਣ (ਕਿਸ਼ਕੰਧਾ ਕਾਂਡ) : ਰਾਮ ਚੰਦਰ "ਹੇ ਨੀਚ ਬਲੀ ! ਮੇਰੇ ਬਾਜੂਬਲ ਦੇ ਆਸਰੇ ਰਹਿਣ ਵਾਲੇ ਸੁਗਰੀਵ (ਬਾਲੀ ਦਾ ਛੋਟਾ ਭਰਾ) ਨੂੰ ਮਾਰਨ ਦਾ ਤੂੰ ਹੌਂਸਲਾ ਕਿਵੇਂ ਕਰ ਲਿਆ।"

ਬਾਲੀ : ਹੇ ਰਾਮ ! ਜਦੋਂ ਆਪ ਨੇ ਧਰਮ ਦੀ ਰਾਖੀ ਲਈ ਅਵਤਾਰ ਲਿਆ ਹੈ ਤਾਂ ਮੇਰੇ 'ਤੇ ਪ੍ਰਾਣ ਖਤਮ ਕਰਨ ਵਾਲਾ ਤੀਰ (ਛੁਪ ਕੇ) ਕਿਉਂ ਚਲਾਇਆ ?

ਕਥਾ : (ਸ੍ਰਿਸ਼ਟੀ ਦੇ ਆਰੰਭ ਵਿਚ ਬ੍ਰਹਮਾ ਨੇ ਆਪਣੇ ਪੁੱਤਰਾਂ ਨੂੰ ਬੁਲਾ ਕੇ ਮਨੁੱਖ ਮਾਤਰ ਦੀ ਰਖਸ਼ਾ ਕਰਨ ਲਈ ਕਿਹਾ। ਕੁਝ ਪੁੱਤਰਾਂ ਨੇ ਮਾਨਵ ਰਖਸ਼ਾ ਕਰਨ ਦਾ ਪ੍ਰਣ ਕੀਤਾ। ਜਿਨ੍ਹਾਂ ਲੋਕਾਂ ਦੀ ਅਸੀਂ ਰਖਸ਼ਾਂ ਕਰਾਂਗੇ, ਕਿਹਾ, ਅਜਿਹਾ ਪਰਨ ਲਿਆ, ਉਹ ਰੱਖਿਆ ਕਰਨ ਵਾਲੇ ਰਾਖਸ਼ ਕਹਿਲਾਏ।)

ਸਮਾਜਿਕ ਅਤੇ ਨੈਤਿਕ ਆਦਰਸ਼ (ਆਚਰਣ)

ਅਥਰਵਵੇਦ : ਅਗਰ ਕਿਸੇ ਔਰਤ ਦੇ ਦਸ ਪਤੀ ਹੋਣ ਪਰੰਤੂ ਉਨ੍ਹਾਂ ਤੋਂ ਬਾਅਦ ਉਸ ਦਾ ਹੱਥ ਕੋਈ ਬ੍ਰਾਹਮਣ ਫੜ ਲਵੇ ਤਾਂ ਉਹ ਉਸੇ (ਬ੍ਰਾਹਮਣ) ਦੀ ਹੋਵੇਗੀ। ਬ੍ਰਾਹਮਣ ਹੀ ਖਾਵੰਦ ਹੈ, ਕਸ਼ੱਤਰੀ ਨਾ ਵੈਸ਼।

ਰਿਗਵੇਦ : (10-85/47) ਔਰਤ ਤੇ ਆਦਮੀ ਨੂੰ ਗਿਆਰਾਂ ਵਿਅਕਤੀਆਂ ਨਾਲ ਸੰਭੋਗ ਕਰਨ ਦੀ ਆਗਿਆ ਹੈ।

ਰਿਗਵੇਦ (10-8/7) ਜਦੋਂ ਪਿਤਾ ਨੇ ਪੁੱਤਰੀ ਨਾਲ ਮਿਲ ਕੇ ਵੀਰਜ ਪੈਦਾ ਕੀਤਾ ਤਾਂ ਸਕੂਤੀ ਦੇਵੀ ਨੇ ਇਸ ਤੋਂ ਬਰਤ-ਰਖਸ਼ਕ (ਰੁਦਰ) ਦੇਵਤਾ ਬਣਾਇਆ।

(8/6/7) : ਤੇਰੇ ਸੌਂ ਜਾਣ 'ਤੇ ਤੇਰਾ ਭਰਾ ਅਤੇ ਪਿਤਾ ਜਦੋਂ ਤੇਰੇ ਨਾਲ (ਸਭੀਪ) ਭੋਗ ਕਰਦੇ ਹਨ।

ਯਜੁਰਵੇਦ (23/15 ਅਤੇ 23/20) ਵਿਚ ਔਰਤ ਨੂੰ ਘੋੜੇ ਨਾਲ ਸੰਭੋਗ ਅਤੇ ਸੰਭੋਗੀ ਵਾਰਤਾਲਾਪ ਕਰਦੇ ਦਿਖਾਇਆ ਗਿਆ ਹੈ ਤੇ ਜਜਮਾਨ ਆਪਣੀ ਪਤਨੀ ਨਾਲ ਅਜਿਹਾ ਕਰਨ ਲਈ ਘੋੜੇ ਸਾਹਮਣੇ ਬੇਨਤੀਆਂ ਪੜ੍ਹ ਰਿਹਾ ਹੈ।

ਸ਼ੰਕਰਾਚਾਰੀਆ : ਇਸਤਰੀਆਂ ਅਤੇ ਸ਼ੂਦਰਾਂ ਨੂੰ ਲੜਾਇਆ ਜਾਣਾ ਚਾਹੀਦਾ ਹੈ।

ਤੰਤਰ ਗ੍ਰੰਥ : (ਗੁਪਤ ਸਾਧਨ ਤੰਤਰ) ਨਟਣੀ, ਕਪਾਲਵੀ, ਵੇਸ਼ਵਾ, ਧੋਬਣ, ਨਾਇਣ, ਬ੍ਰਾਹਮਣ, ਸ਼ੂਦਰ ਦੀ ਲੜਕੀ, ਗਵਾਲਣ ਦੀ ਧੀ, ਇਹ ਨੌਂ ਕੰਨਿਆਂ ਸਾਧਨਾਂ ਵਿਚ ਕੰਮ ਆਉਣੀਆਂ ਚਾਹੀਦੀਆਂ ਹਨ।

ਗਿਆਨ ਸਕੱਲਨੀ ਤੰਤਰ : ਮਾਤਾ ਦੀ ਜੋਨੀ ਛਡ ਕੇ, ਸਾਰੀਆਂ ਜੋਨੀਆਂ ਨਾਲ ਵਿਹਾਰ ਕਰੋ।

ਰੁਦਰ ਯਾਮਨ ਤੰਤਰ : ਰਜਸਬਾਲਾ ਦੇ ਨਾਲ ਭੋਗ ਕਰਨ 'ਤੇ ਪੁਸ਼ਕਰ ਇਸ਼ਨਾਨ ਫਲ, ਚੰਡਾਲ ਸੰਗ ਕਰਨ ਤੇ ਕਾਸ਼ੀ ਯਾਤਰਾ, ਚਮਾਰੀ ਸੰਗ ਭੋਗ ਕਰਨ 'ਤੇ ਪਰਿਆਗ ਇਸ਼ਨਾਨ, ਧੋਬਣ ਦੇ ਸੰਗ ਸਮਾਗਮ ਕਰਨ 'ਤੇ ਮਥਰਾ ਯਾਤਰਾ ਅਤੇ ਕੰਜਰੀ ਦੇ ਸਾਥ ਸਮਾਗਮ ਕਰਨ 'ਤੇ ਅਯੁਧਿਆ ਤੀਰਥ ਯਾਤਰਾ ਫਲ ਮਿਲਦਾ ਹੈ।

ਗੋਸਵਾਮੀ ਤੁਲਸੀ ਦਾਸ : ਇੰਦਰ (ਸੁਰਗ ਦਾ ਦੇਵਤਾ) ਨੇ ਗੌਤਮ ਰਿਸ਼ੀ ਦੇ ਘਰ ਵਾਲੀ ਅਹੱਲਿਆ ਨਾਲ ਗੌਤਮ ਦੇ ਬਾਹਰ ਨਹਾਉਣ ਚਲੇ ਜਾਣ 'ਤੇ ਹਨ੍ਹੇਰੇ ਵਿਚ ਗੌਤਮ ਦਾ ਭੇਸ ਧਾਰ ਕੇ ਭੋਗ ਕੀਤਾ।

(ਕਥਾ 17 ਤੋਂ 22)

ਰੁਦਰਾ ਸੰਹਿਤਾ (ਯੁੱਧ ਖੰਡ ਅ-24) ਜਦੋਂ ਸ਼ੂਦਰ ਦਾ ਰਾਜਾ ਜਲੰਧਰ, ਆਰੀਅਨ ਦੇਵਤਾ ਸ਼ਿਵਜੀ ਨਾਲ ਆਪਣੀ ਹੋਂਦ ਲਈ ਯੁੱਧ ਕਰ ਰਿਹਾ ਸੀ ਤਾਂ ਵਿਸ਼ਨੂੰ ਨੇ ਜਲੰਧਰ ਦਾ ਭੇਸ ਧਾਰ ਕੇ ਜਲੰਧਰ ਦੀ ਪਤਨੀ ਨਾਲ ਬਲਾਤਕਾਰ ਕੀਤਾ। ਇਸ 'ਤੇ ਬਰਿੰਦਾ ਨੇ ਕਿਹਾ, "ਹੇ ਵਿਸ਼ਨੂੰ ਪਰਾਈ ਔਰਤ ਨਾਲ ਵਿਭਚਾਰ ਕਰਨ ਵਾਲੇ, ਤੇਰੇ ਆਚਰਣ ਪਰ ਧਿਕਾਰ ਹੈ। ਤੂੰ ਵੇਖਣ ਨੂੰ ਤਾਂ ਮਹਾਂ ਸਾਧੂ ਦਿਸ ਰਿਹਾ ਹੈਂ ਪਰ ਹੈਂ ਤੂੰ ਮਹਾਂ ਛਲੀਆ।"

ਸ੍ਰੀਮਦਭਗਵਤ (ਸੰਕੰਧ 1ਅ-20) (35,36,37,38,39) ਇੰਦਰ ਆਦਿ ਦੇਵਤਿਆਂ ਦੇ ਗੁਰੂ ਬ੍ਰਹਿਸਪਤੀ ਨੇ ਆਪਣੇ ਹੀ ਭਾਈ ਦੀ ਗਰਭਵਤੀ ਔਰਤ ਮਮਤਾ ਨਾਲ ਜ਼ਬਰਦਸਤੀ ਮੈਥੁਨ ਕੀਤਾ।

ਮਹਾਂਭਾਰਤ (ਆਦਿ ਪਰਵ ਅ-63,95-76) ਦੇਵਤਿਆਂ ਦੇ ਪਿਤਾ ਮਹਾਂ ਰਿਸ਼ੀ (ਬ੍ਰਾਹਮਣ) ਪਰਾਸ਼ਰ ਨੇ ਯਮਨਾ ਨਦੀ ਪਾਰ ਕਰ ਰਹੀ ਸੱਤਿਆਵਤੀ ਨਾਲ ਉਸ ਦੇ ਲੱਖ ਮਨ੍ਹਾਂ ਕਰਨ 'ਤੇ ਵੀ ਭੋਗ ਕੀਤਾ। ਸੱਤਿਆਵਤੀ ਨੇ ਇਹ ਵੀ ਕਿਹਾ ਕਿ ਉਹ ਉਸ ਦੀ ਲੜਕੀ ਦੇ ਸਮਾਨ ਹੈ।

ਮਹਾਂਭਾਰਤ (ਆਦਿ ਪਰਵ ਅ-72,7-8-9) : ਮਹਾਂ ਰਿਸ਼ੀਆਂ ਵਿਚੋਂ ਸ੍ਰੇਸ਼ਠ ਵਿਸ਼ਵਾਮਿੱਤਰ ਨੇ ਮੇਨਕਾ ਨਾਉਂ ਦੀ ਸੁੰਦਰ ਔਰਤ ਨਾਲ ਕਾਮਵਾਸਨਾ ਪੂਰੀ ਕੀਤੀ, ਜਿਸ ਤੋਂ ਦੁਸ਼ਿਅੰਤ ਵਾਲੀ ਸ਼ਕੁੰਤਲਾ ਪੈਦਾ ਹੋਈ।

ਸ੍ਰੀਮਦਭਗਵਤ (ਸਕੰਧ 9ਅ-22) : ਚੰਦਰ ਦੇ ਸਾਥੀ ਸੂਰੀਆ ਨੇ ਕ੍ਰਿਸ਼ਨ ਦੀ ਭੂਆ ਕੁੰਤੀ ਨਾਲ ਕੁਆਰੀ ਅਵਸਥਾ ਵਿਚ ਹੀ ਕੁਕਰਮ ਕੀਤਾ।

* ਇਸ ਤਰ੍ਹਾਂ ਦਰੋਪਤੀ ਦੇ ਪਾਂਡੋ ਪੰਜ ਪਤੀ ਸਨ, ਉਸ ਤਰ੍ਹਾਂ ਜਟਿਲ ਗੋਮਤੀ ਦੇ 7 ਪਤੀ ਸਨ।

ਮਹਾਂਭਾਰਤ ਵਿਚਲਾ 'ਤੀਧਰਤਾ' ਏਨਾ ਕਾਮੀ ਸੀ ਕਿ ਸ਼ਰੇਆਮ ਪਸ਼ੂਆਂ ਵਾਂਗ ਭੋਗ ਕਰਦਾ ਸੀ।

* ਵੇਣ ਦੇ ਪਿਤਾ ਰਾਜਾ ਅੰਗ ਨੇ ਆਪਣੀ ਪਿਤਰ ਕੰਨਿਆਂ ਭੈਣ ਸੁਨੀਤਾ ਨਾਲ, ਵਿਵਸਵਆਨੂੰ ਦੇ ਪੁੱਤਰ ਮਨੂੰ ਨੇ ਆਪਣੀ ਭੈਣ ਸ਼ਰਧਾ ਨਾਲ ਅਤੇ ਅਗਰਿਸ਼ ਵੰਸ਼ੀ ਭਰਤ ਨੇ ਆਪਣੀਆਂ ਤਿੰਨ ਭੈਣਾਂ ਨਾਲ ਵਿਆਹ ਕੀਤਾ।

* ਗਲਵ ਨੇ ਗੁਰੂ ਦਖਸ਼ਣਾਂ ਵਿਚ ਵਿਸ਼ਵਾਮਿਤਰ ਲਈ 800 ਘੋੜੇ ਮਹਾਰਾਜਾ ਯਜਾਤੀ ਤੋਂ ਮੰਗੇ।ਉਸ ਨੇ ਆਪਣੀ ਸੁੰਦਰ ਲੜਕੀ ਮਾਧਵੀ ਤਿੰਨ ਰਾਜਿਆਂ ਨੂੰ ਕਿਰਾਏ 'ਤੇ ਦਿੱਤੀ।ਫੇਰ ਕੁਝ ਦਿਨ ਵਿਸ਼ਵਾਮਿਤਰ ਨੇ ਰੱਖੀ ਤਾਂ ਜਾ ਕੇ ਘੋੜਿਆਂ ਦੀ ਦਾਨ ਦਖਸ਼ਣਾ ਪੂਰੀ ਹੋ ਸਕੀ।

* ਗੋਰਖਪੁਰ ਮਹਾਰਾਜਾ ਚਾਰਵਾਕ ਦੀ ਸੁੰਦਰ ਰਾਣੀ ਦਾ ਪਰੋਹਿਤਾਂ ਦੀ ਆਗਿਆ ਅਨੁਸਾਰ ਅਸ਼ਮੇਧ ਯੱਗ ਵਿਚ ਘੋੜਿਆਂ ਨਾਲ ਸੰਭੋਗ ਕਰਾਇਆ ਗਿਆ, ਜਿਸ ਕਾਰਨ ਰਾਣੀ ਦੀ ਮੌਤ ਹੋ ਗਈ।(ਸੰਭਵ ਹੈ ਕਿ ਰਾਣੀ ਨੇ ਪੰਡਤਾਂ ਪਰੋਹਿਤਾਂ ਨਾਲ ਵਿਭਚਾਰ ਕਰਨ ਤੋਂ ਇਨਕਾਰ ਕਰ ਦਿੱਤਾ ਹੋਵੇ ਤਾਂ ਪੰਡਤਾਂ ਨੇ ਧਾਰਮਿਕ ਆੜ ਵਿਚ ਰਾਣੀ ਨਾਲ ਇਹ ਦੁਰਵਿਹਾਰ ਕੀਤਾ ਹੋਵੇ ਤੇ ਗੈਰ ਮਨੁੱਖੀ ਸਜ਼ਾ ਦੇ ਕੇ ਮਾਰਨਾ ਚਾਹਿਆ ਹੋਵੇ-ਲੇਖਕ)

* ਸੱਤਿਆਵਾਦੀ ਹਰੀਸ਼ ਚੰਦਰ ਦੀ ਬੁੱਢੀ ਅਵਸਥਾ ਸਮੇਂ ਵਰੁਣਦੇਵ ਨੇ ਪੁੱਤਰੇਸ਼ਟ ਯੱਗ ਵਿਚ ਹਰੀਸ਼ ਚੰਦਰ ਦੀ ਰਾਣੀ ਸ਼ੈਬਿਆ ਨਾਲ ਨਿਯੋਗ ਕਰਕੇ ਰੋਹਿਤਾਸ਼ਬ ਨਾਂ ਦਾ ਪੁੱਤਰ ਪੈਦਾ ਕੀਤਾ।(ਇਸ ਤਰ੍ਹਾਂ ਦਾ ਹੀ ਹਵਨਯੱਗ ਰਾਜਾ ਦਸ਼ਰਥ ਨੇ ਕਰਾਇਆ ਸੀ।ਸਿੱਟੇ ਵਜੋਂ ਰਾਮ, ਲਛਮਣ, ਭਰਤ ਅਤੇ ਸ਼ੱਤਰੂਘਣ ਪੈਦਾ ਹੋਏ ਦੱਸੇ ਗਏ ਹਨ।)

'ਆਰੀਆਂ ਦਾ ਨੈਤਿਕ ਪੋਲ ਪ੍ਰਕਾਸ਼' ਵਿਚੋਂ :-

ਆਰੀਆਂ ਦੇਵਤਿਆਂ, ਰਿਸ਼ੀਆਂ ਅਤੇ ਮੁਨੀਆਂ ਬਾਰੇ

(ਸਫਾ 45) ਬ੍ਰਹਮਾ ਨੇ ਆਪਣੀ ਪੁੱਤਰੀ ਸਰਸਵਤੀ ਨਾਲ ਸੰਭੋਗ ਕੀਤਾ।

—ਵਿਸ਼ਨੂੰ ਨੇ ਆਦਿਵਾਸੀ ਰਾਜਾ ਜਲੰਧਰ ਦੀ ਪਤਨੀ ਬਰਿੰਦਾ ਅਤੇ ਸ਼ੰਖਚੂੜ ਦੀ ਪਤਨੀ ਤੁਲਸੀ ਨੂੰ ਛਲਿਆ ਭਾਵ ਧੋਖੇ ਨਾਲ ਭੋਗ ਕੀਤਾ।

-ਇੰਦਰ ਨੇ ਵਿਸ਼ਵ ਸੁੰਦਰੀ ਅਹੱਲਿਆ ਦਾ ਸਤੀਤਵ ਨਸ਼ਟ ਕੀਤਾ।

-ਚੰਦਰਮਾ ਨੇ ਮਹਿਮਾਨੀ ਵਿਚ ਆਈ ਗੁਰੂ ਬ੍ਰਹਿਸਪਤੀ ਦੀ ਪਤਨੀ ਤਾਰਾ ਤੋਂ ਬੁੱਧ ਨਾਮਕ ਪੁੱਤਰ ਪੈਦਾ ਕੀਤਾ।

-ਜਦੋਂ ਇੰਦਰ ਅਹੱਲਿਆ ਨਾਲ ਵਾਸਨਾ ਪੂਰੀ ਕਰਨ ਲਈ ਗਿਆ ਤਾਂ ਚੰਦਰਮਾ ਨੇ ਹੀ ਅੱਧੀ ਰਾਤ ਨੂੰ ਬਾਂਗ ਦੇ ਕੇ ਗੌਤਮ ਰਿਸ਼ੀ ਨੂੰ ਭੁਲੇਖਾ ਦੇ ਕੇ, ਘਰੋਂ ਬਾਹਰ ਇਸ਼ਨਾਨ ਕਰਨ ਲਈ ਭੇਜਿਆ ਸੀ।

(46) ਬੁੱਧ ਨੇ ਜੰਗਲ ਵਿਚ ਸਹੇਲੀਆਂ ਨਾਲੋਂ ਵਿਛੜੀ ਹੋਈ ਕੰਨਿਆ ਇਲਾ ਨਾਲ ਜ਼ਬਰਦਸਤੀ ਭੋਗ ਕੀਤਾ, ਜਿਸ ਤੋਂ ਪੁਰੂਰਬ ਨਾਂ ਦਾ ਪੁੱਤਰ ਪੈਦਾ ਹੋਇਆ।

-ਗੁਰੂ ਬ੍ਰਹਿਸਪਤੀ ਨੇ ਆਪਣੇ ਵੱਡੇ ਭਾਈ ਉਤਥਯ ਦੀ ਗਰਭਵਤੀ ਔਰਤ ਮਮਤਾ ਨਾਲ ਸੰਭੋਗ ਕੀਤਾ, ਜਿਸ ਤੋਂ ਰਿਸ਼ੀ ਭਾਰਦਵਾਜ ਪੈਦਾ ਹੋਏ।

-ਸੁਧੀਸ਼ਣ ਨੇ ਆਪਣੇ ਗੁਰੂ ਦੀ ਪਤਨੀ ਨੂੰ ਫੁਸਲਾ ਕੇ ਉਸ ਨਾਲ ਭੋਗ ਕੀਤਾ।ਬਾਅਦ ਵਿਚ ਗੁਰੂ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ।

-ਸੂਰਯ (ਦੇਵਤਾ) ਨੇ ਕੁੰਤੀ ਦੇ ਨਾਲ ਕੁਆਰੇਪਣ ਸਮੇਂ ਜਬਰਨ ਰਮਣ (ਸੰਭੋਗ) ਕਰਕੇ ਕਰਣ ਨਾਂ ਦਾ ਪੁੱਤਰ ਪੈਦਾ ਕੀਤਾ।ਕੁੰਤੀ ਨੇ ਉਸ ਨੂੰ ਗੰਗਾ ਨਦੀ ਵਿਚ ਵਹਾ ਦਿੱਤਾ।

-ਪਰਾਸ਼ਰ ਨੇ ਕੇਵਟ ਪੁੱਤਰੀ ਸੱਤਿਆਵਤੀ ਦੇ ਕੁਆਰੇਪਣ ਸਮੇਂ ਜਬਰਨ ਭੋਗ ਕਰਕੇ ਵਿਆਸ ਨਾਂ ਦਾ ਪੁੱਤਰ ਪੈਦਾ ਕੀਤਾ।

-ਰਿਸ਼ੀ ਵਿਸ਼ਵਾਮਿੱਤਰ ਨੇ ਨੰਗੀ ਹਾਲਤ ਵਿਚ ਮੇਨਕਾ ਨੂੰ ਚੁੰਗੀਆਂ ਭਰਦੇ ਵੇਖਿਆ, ਤਪੱਸਿਆ ਤੋਂ ਉਠ ਖੜੋਤੇ, ਉਸ ਦੇ ਪਾਸ ਗਏ, ਉਸ ਨੂੰ ਫੁਸਲਾਇਆ।

(46) ਰਿਸ਼ੀ ਭਾਰਦਵਾਜ ਨੇ ਗੰਗਾ ਇਸ਼ਨਾਨ ਸਮੇਂ ਧਰਿਤਾ ਦੀ ਅੱਪੱਛਰਾ ਨੂੰ ਖਿਸਕਦੇ ਵਸਤਰਾਂ ਹੇਠ ਨਗਨ ਦਸ਼ਾ ਵਿਚ ਵੇਖਿਆ। ਕਾਮ ਪੀੜਤ ਹੋ ਜਾਣ ਕਰਕੇ ਉਸ ਦਾ ਵੀਰਜ ਨਿਕਲ ਗਿਆ, ਜਿਸ ਨੂੰ ਉਸ ਨੇ ਦਰੋਣ ਨਾਮ ਪੱਤੇ 'ਤੇ ਰੱਖ ਦਿੱਤਾ।ਉਸ ਤੋਂ ਦ੍ਰੋਣ ਨਾਂ ਦਾ ਆਦਮੀ ਪੈਦਾ ਹੋਇਆ।

(47) ਵਿਭਾਂਡਕ ਰਿਸ਼ੀ ਝੀਲ ਵਿਚ ਇਸ਼ਨਾਨ ਕਰ ਰਿਹਾ ਸੀ। ਉਹ ਉਰਵਸ਼ੀ ਅੱਪੱਛਰਾ ਨੂੰ ਵੇਖ ਕੇ ਕਾਮ ਪੀੜਤ ਹੋ ਗਿਆ। ਉਸਦਾ ਵੀਰਜ ਖਿਸਕ ਗਿਆ, ਜੋ ਇਕ ਪਿਆਸੀ ਹਿਰਨੀ ਨੇ ਪੀ ਲਿਆ।ਹਿਰਨੀ ਨੇ ਗਰਭ ਵਿਚੋਂ ਸ਼੍ਰੰਗੀ ਰਿਸ਼ੀ ਪੈਦਾ ਹੋਇਆ।(ਜਿਸ ਨੂੰ ਕਸ਼ੱਤਰੀ ਰਾਜਾ ਦਸ਼ਰਥ ਨੇ ਪੁੱਤਰੇਸ਼ਠ ਯੱਗ ਲਈ ਬੁਲਾਇਆ ਸੀ।)

(47) ਮਿੱਤਰ ਅਤੇ ਵਰਣ ਨੇ ਉਰਵਸ਼ੀ ਨੂੰ ਤਲਾਅ ਵਿਚ ਚੁੰਗੀਆਂ ਭਰਦੇ (ਕ੍ਰੀੜਾ ਕਰਦੇ) ਦੇਖਿਆ।ਦੋਹਾਂ ਨੇ ਘੜੇ ਨੂੰ ਥੋਨੀ ਮੰਨ ਕੇ ਉਸ ਵਿਚ ਆਪਣਾ ਵੀਰਜ ਰੱਖ ਦਿੱਤਾ। ਉਸ ਤੋਂ ਅਗਸਤ ਰਿਸ਼ੀ ਅਤੇ ਵਸ਼ਿਸ਼ਠ ਦੋ ਪੁੱਤਰ ਪੈਦਾ ਹੋਏ। (ਇਹੀ ਵਸ਼ਿਸ਼ਠ ਰਾਜਾ ਦਸ਼ਰਥ ਦਾ ਪੁਰੋਹਿਤ ਸੀ।)

-ਨਾਰਦ ਮੁਨੀ ਇਕ ਵਾਰ ਸਜਯ ਰਾਜਾ ਦੀ ਕੰਨਿਆ ਸੁਦੰਤੀ ਨੂੰ ਦੇਖ ਕੇ ਮੋਹਿਤ ਹੋ ਗਿਆ ਤੇ ਰਾਜੇ ਨੂੰ ਕਿਹਾ ਕਿ ਇਸ ਦਾ ਵਿਆਹ ਉਸ ਨਾਲ ਕਰ ਦੇਵੇ।ਰਾਜੇ ਨੇ ਉਸ ਨੂੰ ਨੌਕਰਾਂ ਤੋਂ ਖੂਬ ਪਿਟਵਾਇਆ।

-ਵਿਆਸ ਰਿਸ਼ੀ ਇਕ ਵਾਰ ਧਰਿਤਾ ਰੰਡੀ ਨੂੰ ਵੇਖ ਕੇ ਕਾਮ ਪੀੜਤ ਹੋ ਗਿਆ। ਉਸ ਦਾ ਵੀਰਜ ਅਰਣੀ ਨਾਂ ਦੀਆਂ ਲੱਕੜੀਆਂ 'ਤੇ ਡਿੱਗ ਪਿਆ। ਉਸ ਤੋਂ ਮੁਨੀ ਸ਼ੁਕਰ ਦੇਵ ਪੈਦਾ ਹੋਇਆ।

(48) ਕੁੰਤੀ ਜੋ (ਕ੍ਰਿਸ਼ਨ ਦੀ ਭੂਆ) ਪਾਂਡੂ ਦੀ ਇਸਤਰੀ ਸੀ, ਨੇ ਨਿਯੋਗ ਪ੍ਰਥਾ ਦੁਆਰਾ ਧਰਮ ਰਾਜ ਤੋਂ ਯੁਧਿਸ਼ਠ੍ਰ, ਇੰਦਰ ਦੁਆਰਾ ਅਰਜਨ, ਪਵਨ ਦੁਆਰਾ ਭੀਮ ਅਤੇ ਅਸ਼ਵਨੀ ਕੁਮਾਰਾਂ ਦੁਆਰਾ ਨਕੁਲ ਅਤੇ ਸਹਿਦੇਵ ਨੂੰ ਪੈਦਾ ਕੀਤਾ।

-ਲੱਛਮੀ ਵਿਸ਼ਨੂੰ ਦੀ ਪਤਨੀ ਸੀ। ਇਸ ਲੱਛਮੀ ਦਾ ਨਜਾਇਜ਼ ਸਬੰਧ ਇੰਦਰ ਨਾਲ ਵੀ ਸੀ।

(51) ਹਰੀਸ਼ ਚੰਦਰ ਦੀ ਬਿਰਧ ਅਵਸਥਾ ਵਿਚ ਉਸ ਦੀ ਆਗਿਆ ਤੋਂ ਵਰੁਣ ਦੇਵ ਨੇ ਪੁੱਤਰੇਸ਼ਠ ਯੱਗ ਦੇ ਬਹਾਨੇ, ਨਿਯੋਗ ਦੁਆਰਾ ਹਰੀਸ਼ ਚੰਦਰ ਦੀ ਰਾਣੀ ਸ਼ੈਵਿਆਂ ਤੋਂ ਰੋਹਿਤਾਸ਼ਵ ਨੂੰ ਇਸ ਸ਼ਰਤ 'ਤੇ ਪੈਦਾ ਕੀਤਾ ਕਿ ਰੋਹਿਤਾਸ਼ਵ ਨੂੰ ਨਰਮੇਧ ਯੱਗ ਦੁਆਰਾ ਵਰੁਣ ਦੇਵ ਨੂੰ ਭੇਟ ਕਰ ਦਿੱਤਾ ਜਾਵੇਗਾ।

(52) ਅਯੁਧਿਆ ਨਰੇਸ਼ ਦਸ਼ਰਥ ਦੀ ਪੁੱਤਰੀ ਸ਼ਾਂਤਾ ਨੂੰ ਉਸ ਦੇ ਮਿੱਤਰ ਅੰਗਨਰੇਸ਼ ਰੋਮਪਾਦ ਨੂੰ ਸੰਤਾਨਹੀਣ ਹੋਣ ਕਾਰਨ ਪਾਲਿਆ। ਅੰਗ ਦੇਸ਼ ਦਾ ਸੋਕਾ ਦੂਰ ਕਰਨ ਲਈ, ਸ਼੍ਰੰਗੀ ਰਿਸ਼ੀ ਨੂੰ ਬੁਲਾਇਆ ਗਿਆ। ਉਸ ਦੇ ਆਉਣ 'ਤੇ ਅੰਗ ਦੇਸ਼ 'ਚ ਪਾਣੀ ਵਰਸਿਆ। ਸ਼ਾਂਤਾ ਨੇ ਸ਼੍ਰੰਗੀ ਰਿਸ਼ੀ ਦੀ ਖੂਬ ਸੇਵਾ ਕੀਤੀ ਤਾਂ ਲਾਜ ਰੱਖਣ ਲਈ ਰੋਮਪਾਦ ਨੇ ਸ਼ਾਂਤਾ ਦਾ ਵਿਆਹ ਸ਼੍ਰੰਗੀ ਰਿਸ਼ੀ ਨਾਲ ਕਰ ਦਿੱਤਾ।

(53) ਕੌਸ਼ੱਲਿਆ ਆਦਿ ਰਾਣੀਆਂ ਨੇ ਸ਼੍ਰੰਗੀ ਰਿਸ਼ੀ ਅਤੇ ਪੁਰੋਹਿਤਾਂ ਆਦਿ ਦੇ ਸੰਸਰਗ ਤੋਂ ਉਸ ਜ਼ਮਾਨੇ ਦੀ ਪ੍ਰਚੱਲਤ ਸਰਵ-ਪ੍ਰਵਾਨਤ ਨਿਯੋਗ ਪ੍ਰਥਾ (ਕਿਸੇ ਦੂਜੇ ਵਿਅਕਤੀ ਦੇ ਭੋਗ ਕਰਨ ਰਾਹੀਂ) ਦੁਆਰਾ ਰਾਮ ਆਦਿ ਨੂੰ ਪੈਦਾ ਕੀਤਾ ਸੀ।

(53) ਯਜੁਰਵੇਦ ਅਨੁਸਾਰ 'ਮਹੀਧਰ' ਨੇ ਲਿਖਿਆ ਹੈ—"ਜਜਮਾਨ ਦਸ਼ਰਥ ਦੀ ਪ੍ਰਧਾਨ ਰਾਣੀ ਕੌਸ਼ਲਿਆ ਨੇ ਘੋੜੇ ਦੇ ਲਿੰਗ ਨੂੰ ਆਕਰਸ਼ਤ ਕਰਕੇ ਯੋਨੀ ਵਿਚ ਸਥਾਪਤ ਕੀਤਾ। ਅਸਲ ਵਿਚ ਕਾਮਦੇਵ ਨੂੰ ਜਗਾਉਣ ਲਈ ਇਹ ਇਕ ਕਿਰਿਆ ਮਾਤਰ ਹੈ, ਤਾਂ ਜੋ ਦੂਸਰੇ ਪੁਰਸ਼ ਨਾਲ ਸੰਭੋਗ ਕਰਾਉਣ ਲਈ ਔਰਤਾਂ ਢੀਠ (ਭਾਵ ਤਿਆਰ) ਹੋ ਜਾਣ ਅਤੇ ਖੁਸ਼ੀ ਨਾਲ (ਦੂਸਰੇ) ਪੁਰਸ਼ ਤੋਂ ਸੰਭੋਗ ਕਰਾਉਣ। ਝਿਜਕਣ ਨਾ।

ਸਰਿਤਾ ਮੁਕਤਾ ਅੰਕਤ (ਯਜੁਰਵੇਦ 23/19-20-21)

ਜਜਮਾਨ ਦੀਆਂ ਸਾਰੀਆਂ ਪਤਨੀਆਂ ਅਸ਼ਵ ਦੇ ਤਿੰਨ ਮੰਤਰਾਂ ਨਾਲ ਪਰਕਰਮਾਂ ਕਰਦੀਆਂ ਕਹਿੰਦੀਆਂ ਹਨ, 'ਹੇ ਘੋੜੇ ਤੂੰ ਗਣਰੂਪ ਦੇ ਪਾਲਕ ਹੋ। ਪਿਆਰਿਆਂ ਦੇ ਪਾਲਕ ਹੋ, ਸੁੱਖਾਂ ਦੇ ਸਾਧਨ ਹੋ। ਹੇ ਘੋੜੇ ਤੂੰ ਮੇਰੇ ਪਤੀ ਬਣ ਜਾਓ।...ਹੇ ਘੋੜੇ ਮੈਂ ਗਰਭ ਸਥਾਪਤ ਕਰਨ ਵਾਲਾ ਵੀਰਜ ਖਿੱਚ ਕੇ ਸੁੱਟਦੀ ਹਾਂ ਅਤੇ ਤੂੰ ਉਸ ਗਰਭ ਸਥਾਪਤ ਕਰਨ ਵਾਲੇ ਵੀਰਜ ਨੂੰ ਸੁੱਟਦਾ ਹੈ...।'

ਫੇਰ ਅਧਵਰਿਯੂ ਮੁੱਖ ਪੁਰੋਹਿਤ ਕਹਿੰਦਾ ਹੈ, ਹੇ ਘੋੜੇ ਅਤੇ ਹੇ ਮੁੱਖ ਪਤਨੀ ਤੁਸੀਂ ਦੋਹੇਂ ਟੰਗਾਂ ਨੂੰ ਫੈਲਾਓ।

ਇਸ ਤੋਂ ਬਾਅਦ ਜਜਮਾਨ (ਭਾਵ ਪਤਨੀਆਂ ਦਾ ਪਤੀ ਜੋ ਨਿਯੋਗ ਕਰਾਉਣਾ ਚਾਹੁੰਦਾ ਹੈ) ਕਹਿੰਦਾ ਹੈ, "ਹੇ ਘੋੜੇ ਮੇਰੀ ਪਤਨੀ ਦੀ ਗੁਦਾ ਦੇ ਉਪਰਲੇ ਭਾਗ ਉੱਤੇ ਆਪਣਾ ਵੀਰਜ ਪਾ। ਤੂੰ ਆਪਣੇ ਲਿੰਗ ਨੂੰ ਫੈਲਾਅ ਅਤੇ ਯੋਨੀ ਵਿਚ ਪ੍ਰਵੇਸ਼ ਕਰੋ, ਕਿਉਂਕਿ ਇਹ ਲਿੰਗ ਯੋਨੀ ਵਿਚ ਜਾ ਕੇ ਇਸਤਰੀਆਂ ਨੂੰ ਜੀਵਤ ਅਤੇ ਅਨੰਦਤ ਕਰਦਾ ਹੈ।"

(ਇਸ ਤਰੀਕੇ ਨਾਲ ਆਰੀਆ ਲੋਕ ਜਿੱਥੇ ਆਪਣੀਆਂ ਔਰਤਾਂ ਨੂੰ ਜ਼ਲੀਲ ਕਰਦੇ ਸਨ, ਉਥੇ ਪੁਰੋਹਿਤ ਜਾਂ ਨਿਯੋਗ ਕਰਮੀ ਲੋਕ, ਔਰਤ ਨੂੰ ਘੋੜੇ ਨਾਲ ਜੋੜ ਕੇ, ਉਸ ਦੀ ਲੱਜਾ ਸ਼ਰਮ ਖਤਮ ਕਰ ਦਿੰਦੇ ਸਨ ਤਾਂ ਕਿ ਉਹ ਬਿਨਾਂ ਝਿਜਕ ਆਪਣੇ ਪਤੀ ਤੋਂ ਇਲਾਵਾ 'ਹੱਕਦਾਰ' ਬੰਦਿਆਂ ਤੋਂ ਭੋਗ ਕਰਵਾ ਕੇ ਬੱਚਾ ਲੈ ਸਕਣ। ਇਹ ਹੈ ਨਿਯੋਗ ਪ੍ਰਥਾ ਜੋ ਆਰੀਆ ਵਿਚ ਖਾਸ ਕਰਕੇ ਰਾਜਿਆਂ ਵਿਚ ਆਮ ਸੀ।)

ਆਰੀਆਂ ਦਾ ਨੈਤਿਕ ਪੋਲ ਪ੍ਰਕਾਸ਼ 74 :- ਇਕ ਕਥਾ ਹੈ ਕਿ ਦੱਖਣ ਵਿਚ ਇਕ ਆਸੁਰ ਰਾਜਾ ਰੰਭ ਦੀ ਇਸਤਰੀ ਭੈਂਸ ਭਾਵ ਮੱਝ ਸੀ। ਉਸ ਦਾ ਪਤੀ ਮਰ ਗਿਆ ਤਾਂ ਭੈਂਸ ਵੀ ਸਤੀ ਹੋਣ ਲਈ ਮਗਰ ਗਈ। ਉਸ ਦੇ ਪੇਟ ਵਿਚ ਇਕ ਬੱਚਾ ਸੀ ਜੋ ਮਾਂ ਦੇ ਮਰਨ ਤੋਂ ਡਰ ਕੇ ਜਨਨ-ਇੰਦਰੀ ਵਿਚੋਂ ਨਿਕਲ ਕੇ ਭੱਜ ਨਿਕਲਿਆ ਤੇ ਉਸ ਦਾ ਨਾਂ ਮਹਿਖਾਸੁਰ ਦੈਂਤ ਪਿਆ। (ਇਹ ਕਥਾਵਾਂ ਅਸੁਰਾਂ ਦੇ ਦੈਂਤਾਂ ਨੂੰ ਭਾਵ ਭਾਰਤ ਦੇ ਮੂਲ ਨਿਵਾਸੀ ਦਰਾਵੜ ਰਾਜਿਆਂ ਨੂੰ ਨੀਚ ਦਿਖਾਉਣ ਲਈ ਘੜੀਆਂ ਗਈਆਂ ਹਨ। ਨਹੀਂ ਤਾਂ ਮੱਝ ਨੂੰ ਕੀ ਪਤਾ ਹੈ ਕਿ ਉਸ ਦਾ ਪਤੀ ਮਰ ਗਿਆ ਹੈ ਤੇ ਉਸ ਨੂੰ ਸਤੀ ਹੋਣਾ ਚਾਹੀਦਾ ਹੈ ਤਾਂ ਫਿਰ ਕੀ ਬ੍ਰਾਹਮਣ ਕਸੱਤਰੀ 'ਸਤੀ' ਹੋਣ ਵਾਲੀਆਂ ਔਰਤਾਂ ਵੀ ਰੰਭਾ ਦੀ ਪਤਨੀ ਵਾਂਗ ਪਸ਼ੂ ਸਨ ? ਸੱਚ ਤਾਂ ਇਹ ਹੈ ਕਿ ਮਹਿਖਾਸੁਰ ਦੈਂਤ ਨੇ (ਦੈਂਤ ਦਰਾਵੜ ਜਾਤੀ ਦਾ ਨਾਂ ਹੈ) ਮਹਿਖ ਮੰਡਲ (ਮੈਸੂਰ) ਵਸਾ ਕੇ ਰਾਜ ਕੀਤਾ। ਉਸ ਨੇ ਆਰੀਅਨ ਇੰਦਰ ਨੂੰ ਬੁਰੀ ਤਰ੍ਹਾਂ ਖਦੇੜਿਆ।) ਪਰੰਤੂ ਉਸ ਨੂੰ ਆਰੀਆ ਕੰਨਿਆ 'ਦੁਰਗਾ' ਦੇਵੀ ਨੇ ਛਲ-ਕਪਟ ਕਰਕੇ ਮਾਰਿਆ (ਸਫਾ 75) ਤਾਂ ਹੀ ਉਸ ਨੂੰ ਦੇਵੀ ਦੀ ਪਦਵੀ ਮਿਲੀ।

(ਦੂਜੇ ਪਾਸੇ ਵੇਖੋ ਆਰੀਆ ਕਰਮ)

ਰਿਗਵੇਦ 10/61/7 (ਸਰਿਤਾ ਮੁਕਤਾ 3) ਜਦੋਂ ਪਿਤਾ ਨੇ ਆਪਣੀ ਧੀ ਨਾਲ ਸੰਭੋਗ ਕੀਤਾ, ਪ੍ਰਿਥਵੀ ਨਾਲ ਮਿਲ ਕੇ ਉਸ ਸਮੇਂ ਵੀਰਜ ਸਿੰਜਿਆ ਤਾਂ ਕਰਨਕਾਰ ਦੇਵਤਿਆਂ (ਭੂੰ ਦੇਵਤੇ) ਨੇ ਉਸ ਤੋਂ ਰੁਦਰ ਦੇਵਤਾ ਦਾ ਨਿਰਮਾਣ ਕੀਤਾ। ਉਦਾਲਕ ਰਿਸ਼ੀ ਦੇ ਲੜਕੇ ਦਾ ਨਾਮ ਸੁਬੇਤ ਕੇਤੂ ਸੀ। ਇਕ ਬ੍ਰਾਹਮਣ ਸੁਬੇਤ-ਕੇਤੂ ਦੇ ਸਾਹਮਣੇ, ਉਸ ਦੀ ਮਾਂ ਨਾਲ ਭੋਗ ਕਰਨ ਲਈ, ਹੱਥ ਫੜਕੇ, ਜ਼ਬਰਦਸਤੀ ਇਕ ਇਕਾਂਤ ਝਾੜੀ ਵੱਲ ਗਿਆ। ਸੁਬੇਤ ਕੇਤੂ ਨੇ ਉਸ ਬ੍ਰਾਹਮਣ ਨੂੰ ਅਜਿਹਾ ਕੁਕਰਮ ਕਰਨ ਤੋਂ ਰੋਕਣ ਲਈ ਲਲਕਾਰਿਆ, ਪਰੰਤੂ ਉਸ ਦੇ ਪਿਤਾ ਉਦਾਲਕ ਨੇ ਕਿਹਾ, "ਇਹ ਤਾਂ ਸਨਾਤਨ ਧਰਮ ਹੈ। ਕੁਕਰਮ ਨਹੀਂ ਸੁਕਰਮ ਹੈ।" (ਅਜਿਹਾ ਸੀ ਆਰੀਆਂ ਦਾ ਵੈਦਿਕ ਧਰਮ)

-ਜਟਿਲਾ ਗੌਤਮੀ ਦੇ ਸੱਤ ਪਤੀ ਸਨ।

–ਵਰਕਸ਼ੀ ਮੁੰਨੀ ਕੰਨਿਆਂ ਨੇ ਪਚੇਤਸ ਨਾਂ ਵਾਲੇ ਦਸ ਭਾਈਆਂ ਨਾਲ ਵਿਆਹ ਕੀਤਾ।

–ਮਹਾਂਭਾਰਤ ਵਾਲਾ ਤੀਧਰਤਮਾ ਏਨਾ ਕਾਮੀ ਸੀ ਕਿ ਉਹ ਸੜਕਾਂ ਤੇ ਚੌਰਾਹਿਆਂ ਉੱਤੇ ਪਸ਼ੂਆਂ ਵਾਂਗ ਸੰਭੋਗ ਕਰਿਆ ਕਰਦਾ ਸੀ।

–ਬੇਣ ਦੇ ਪਿਤਾ ਰਾਜਾ ਅੰਗ ਨੇ ਭੈਣ ਸੁਨੀਤਾ ਨਾਲ, ਮਨੂੰ ਨੇ ਭੈਣ ਸ਼ਰਧਾ ਨਾਲ ਅਤੇ ਭਰਤ ਨੇ ਆਪਣੀਆਂ ਤਿੰਨਾਂ ਭੈਣਾਂ ਨਾਲ ਵਿਆਹ ਕੀਤਾ।

ਗਾਲਵ ਨੇ ਗੁਰੂ ਦੱਖਣਾ ਵਿਚ ਵਿਸ਼ਵਾਮਿੱਤਰ ਨੂੰ 800 ਕਾਲੇ ਘੋੜੇ ਦੇਣ ਲਈ ਮਹਾਰਾਜਾ ਯਯਾਤੀ ਤੋਂ ਮੰਗੇ। ਯਯਾਤੀ ਨੇ ਘੋੜੇ ਨਾ ਹੋਣ ਕਰਕੇ ਆਪਣੀ ਪੁੱਤਰੀ ਮਾਧਵੀ ਕਿਰਾਏ 'ਤੇ ਦੇਣ ਲਈ ਦੇ ਦਿੱਤੀ। ਇਸ ਉਪਰੰਤ ਮਾਧਵੀ ਬਦਲੇ ਦੋ–ਦੋ ਸੌ ਘੋੜੇ ਲੈ ਕੇ ਗਾਲਵ ਨੇ ਰਿਸ਼ੀ ਵਿਸ਼ਵਾਮਿੱਤਰ ਨੂੰ ਦਿੱਤੇ। ਮਾਧਵੀ ਕੁਝ ਦਿਨ ਵਿਸ਼ਵਾਮਿੱਤਰ ਪਾਸ ਵੀ ਰਹੀ ਤੇ ਫਿਰ ਵਾਪਸ ਕਰ ਦਿੱਤੀ।

(50) ਗੋਰਖਪੁਰ ਦੇ ਮਹਾਰਾਜਾ ਚਾਰਵਾਕ ਦੀ ਅਤੀ ਸੁੰਦਰ ਤੇ ਪਿਆਰੀ ਪਤਨੀ (ਰਾਣੀ) ਨੂੰ ਪੁਰੋਹਿਤਾਂ (ਬ੍ਰਾਹਮਣਾਂ) ਦੀ ਆਗਿਆ ਅਨੁਸਾਰ ਅਸ਼ਵਮੇਧ ਯੱਗ ਦੇ ਘੋੜੇ ਨਾਲ ਸੰਭੋਗ ਕਰਨ ਲਈ ਨਿਰਦਇਤਾ ਨਾਲ ਮਜ਼ਬੂਰ ਕੀਤਾ ਗਿਆ। ਇਸ ਅਣਮਨੁੱਖੀ ਕੁਕਰਮ ਕਾਰਨ ਰਾਣੀ ਮਰ ਗਈ।

ਸਰਿਤਾ ਫਰਵਰੀ '89 :–(30–40) ਰਿਸ਼ੀਆਂ ਦੀ ਕਾਮੁਕਤਾ, ਲੇਖਕ ਪ੍ਰੋਫੈਸਰ ਰਜਿੰਦਰ 'ਗਰਗ'।

1. ਵਿਸ਼ਨੂੰ ਦੁਆਰਾ ਜਲੰਧਰ ਦੈਂਤ ਦੀ ਪਤਨੀ ਦਾ ਸਤ ਭੰਗ ਕਰਨ ਦੀ ਕਥਾ ਰੁਦਰਸੰਹਿਤਾ (ਯੁੱਧ ਖੰਡ) ਅਧਿ :24 ਵਿਚ ਦਰਜ ਹੈ।

2. ਬ੍ਰਹਮਾ ਦੁਆਰਾ ਆਪਣੀ ਧੀ ਨਾਲ ਕਾਮੁਕਤਾ ਪੂਰੀ ਕਰਨ ਦੀ ਕਥਾ ਸ੍ਰੀਮਦ ਭਗਵਤ ਤੀਸਰਾ ਸਕੰਧ ਅਧਿ : 12 'ਤੇ ਹੈ।

3. ਜਦੋਂ ਵੀ ਸ਼ਿਵਜੀ ਨੂੰ ਗੁੱਸਾ ਆਉਂਦਾ ਤਾਂ ਕਿਸੇ ਸੁੰਦਰੀ ਨੂੰ ਹੀ ਉਸ ਦਾ ਗੁੱਸਾ ਠੰਡਾ ਕਰਨਾ ਪੈਂਦਾ ਸੀ। ਇਕ ਵਾਰ ਕਿਸੇ ਮੌਕੇ 'ਤੇ ਕੋਈ ਸੁੰਦਰੀ ਨਾ ਮਿਲੀ ਤਾਂ ਖੁਦ ਵਿਸ਼ਨੂੰ ਨੂੰ ਹੀ ਸ਼ਿਵ ਲਈ 'ਮੋਹਣੀ' ਦਾ ਰੂਪ ਧਾਰਨ ਕਰਨਾ ਪਿਆ ਤੇ ਉਸ ਦੀ ਕਾਮੁਕਤਾ ਪੂਰੀ ਕਰਨੀ ਪਈ।

ਇਹ ਕਥਾ : ਸ੍ਰੀਮਦ ਭਗਵਤ ਸਕੰਧ 8 ਅਧਿ : 12 ਸਲੋਕ 30–32 ਵਿਚ ਦਰਜ ਹੈ।

4. ਇੰਦਰ ਤੇ ਅਹੱਲਿਆ ਦੀ ਕਥਾ ਵਾਲਮੀਕੀ ਰਮਾਇਣ ਬਾਲ ਕਾਂਡ ਸਰਗ 48 ਸਲੋਕ 17–22।

5. ਸੂਰਯ ਦੇਵਤਾ ਤੇ ਕੁੰਤੀ ਦਾ ਮੇਲ ਸ੍ਰੀਮਤ ਭਗਵਤ ਸਕੰਧ 9 ਅਧਿ 22 ਸਲੋਕ 34, 36।

6. ਚੰਦਰਮਾ ਦੇਵਤਾ ਨੇ ਗੁਰੂ ਬ੍ਰਿਹਸਪਤੀ ਦੀ ਪਤਨੀ ਨਾਲ ਸਹਿਵਾਸ ਕੀਤਾ। ਸ੍ਰੀਮਦ ਭਗਵਤ ਸਕੰਧ 9 ਅਧਿ :14।

7. ਦੇਵਤਿਆਂ ਦੇ ਵੈਦ ਅਸ਼ਵਨੀ ਕੁਮਾਰ ਇਕ ਵਾਰ ਚਵਨ ਰਿਸ਼ੀ ਦੇ ਆਸ਼ਰਮ ਗਏ। ਰਿਸ਼ੀ ਘਰ ਨਹੀਂ ਸੀ। ਮੌਕਾ ਪਾ ਕੇ ਅਸ਼ਵਨੀ ਕੁਮਾਰਾਂ ਨੇ ਉਸ ਦੀ ਪਤਨੀ ਨੂੰ ਫੁਸਲਾ ਲਿਆ ਤੇ ਉਸ ਨੂੰ ਸਮਝਾਉਣ ਲੱਗੇ ਕਿ ਬਿਰਧ ਅਤੇ ਨਿਰਬਲ ਚਵਨ ਨੂੰ ਛੱਡ ਕੇ ਕਿਸੇ ਸੁੰਦਰ ਨੌਜਵਾਨ ਦੇ ਨਾਲ ਸਹਿਵਾਸ ਕਰਨ ਵਿਚ ਹੀ ਜਵਾਨੀ ਦਾ ਆਨੰਦ ਹੈ। (ਜਾਪਦਾ ਹੈ ਕਿ ਬਿਰਧ ਚਵਨ ਦੀ ਪਤਨੀ ਵੀ ਬਿਰਧ ਹੋਵੇਗੀ) (ਦੇਵੀ ਭਾਗਵਤ ਪੁਰਾਣ, ਦੂਜਾ ਖੰਡ ਅਧਿ 3)

8. ਰਿਗਵੇਦ (6–5–55–4) ਵਿਚ ਪੂਸ਼ਾ ਦੇਵਤੇ ਦਾ ਸੰਬੰਧ ਆਪਣੀ ਭੈਣ ਊਸ਼ਾ ਨਾਲ ਦਰਸਾਇਆ ਗਿਆ ਹੈ।

9. ਰਿਗਵੇਦ (10–1–10/7–11) ਭੈਣ ਯਮੀਂ ਆਪਣੇ ਭਰਾ ਯਮ ਨੂੰ ਆਪਣੇ ਨਾਲ ਕਾਮੁਕਤਾ ਪੂਰੀ ਕਰਨ ਲਈ ਆਖਦੀ ਹੈ, ਤੇ ਕਹਿੰਦੀ ਹੈ, 'ਭਾਈ ਦੇ ਹੁੰਦਿਆਂ ਜੇ ਭੈਣ ਦਾ ਮਨੋਰਥ ਪੂਰਾ ਨਾ ਹੋ ਸਕਿਆ ਤਾਂ ਉਸ ਭਰਾ ਦਾ ਭੈਣ ਨੂੰ ਕੀ ਫਾਇਦਾ ?'

'ਜੇ ਭਾਈ ਵੀ ਭੈਣ ਦੇ ਹੁੰਦਿਆਂ ਕਾਮ ਸੰਤੁਸ਼ਟੀ ਨਹੀਂ ਕਰਦਾ ਤਾਂ ਉਸ ਭੈਣ ਦਾ ਕੀ ਲਾਭ ਹੈ ?'

10. ਰਿਗਵੇਦ (10–5–61/6) ਵਿਚ ਪਰਜਾਪਤੀ ਦੇ ਆਪਣੀ ਹੀ ਪੁੱਤਰੀ ਊਸ਼ਾ ਨਾਲ ਕਾਮ ਸੰਬੰਧ ਦੱਸੇ ਗਏ ਹਨ, ਜਿਸ ਤੋਂ ਰੁਦਰ ਦੇਵਤਾ ਦੀ ਪੈਦਾਵਾਰ ਹੋਈ। ਕਥਾ ਇਸ ਤਰ੍ਹਾਂ ਹੈ :–

ਜਦੋਂ ਪੁੱਤਰੀ ਪਿਤਾ ਤੋਂ ਡਰ ਕੇ ਭੱਜੀ ਤਾਂ ਪਿਤਾ ਪਿੱਛਾ ਕਰਨ ਲੱਗਿਆ। ਊਸ਼ਾ ਕਈ ਪ੍ਰਕਾਰ ਦੇ ਮਾਦਾ ਜਾਨਵਰਾਂ ਦਾ ਰੂਪ ਧਾਰਨ ਕਰਦੀ ਰਹੀ, ਪਰੰਤੂ ਪਿਤਾ ਵੀ ਉਸ ਜਾਨਵਰ ਦੇ ਨਰ ਰੂਪ ਵਿਚ ਪ੍ਰਗਟ ਹੋਣ ਲੱਗੇ ਅਤੇ ਅੰਤ ਮਨੋਰਥ ਪੂਰਾ ਕਰ ਹੀ ਲਿਆ।

11. ਅਤਰੇਅ ਬ੍ਰਾਹਮਣ (7–15) ਵਿਚ ਸ਼ੁਨ–ਸ਼ੇਪ ਦੀ ਕਥਾ ਵਿਚ, ਪੁਰਸ਼ ਨੇ ਆਪਣੀ ਮਾਂ ਅਤੇ ਭੈਣ ਨਾਲ ਸੰਬੰਧ ਦਿਖਾਏ ਗਏ ਹਨ।

12. ਵਿਸ਼ਵਾਮਿੱਤਰ ਅਤੇ ਮੇਨਕਾ ਦੇ ਸੰਬੰਧਾਂ ਦਾ ਜ਼ਿਕਰ ਮਹਾਂਭਾਰਤ ਆਦਿ ਪਰਵ ਅਧਿ 72 ਸਲੋਕ 7–9।

13. ਰਿਸ਼ੀ ਸੌਭਰੀ 12 ਵਰ੍ਹਿਆਂ ਤੱਕ ਪਾਣੀ 'ਚ ਖੜ੍ਹੇ ਤਪੱਸਿਆ ਕਰਦੇ ਰਹੇ। ਇਕ ਦਿਨ ਅਚਾਨਕ ਕਾਮ ਪੀੜਾ ਤੋਂ ਦੁਖੀ ਹੋ ਕੇ ਉਸ ਨੇ ਰਾਜਾ ਮੰਧਾਤਾ ਤੋਂ ਉਸ ਦੀ ਪੁੱਤਰੀ ਮੰਗ ਲਈ। ਰਿਸ਼ੀ ਦੇ ਸਰਾਪ ਤੋਂ ਡਰਦਿਆਂ ਰਾਜੇ ਨੂੰ 50 ਕੰਨਿਆਵਾਂ ਸੌਭਰੀ ਨੂੰ ਦੇਣੀਆਂ ਪਈਆਂ। (ਵਿਸ਼ਨੂੰ ਪੁਰਾਣ 4/2/69–96)।

14. ਮਹਾਂਰਿਸ਼ੀ ਪਰਾਸਰ ਨੇ ਮਲਮ ਦੀ ਲੜਕੀ ਸੱਤਿਆਵਤੀ ਨਾਲ ਭੋਗ ਕੀਤਾ, ਜਿਸ ਤੋਂ ਮਹਾਂਰਿਸ਼ੀ ਵੇਦ ਵਿਆਸ ਪੈਦਾ ਹੋਇਆ। ਏਸੇ ਕੰਨਿਆ ਨਾਲ ਰਾਜਾ ਸ਼ਾਤਨੂੰ ਦਾ ਵਿਆਹ ਹੋਇਆ, ਜਿਸ ਤੋਂ ਵਚਿੱਤਰ ਵੀਰਯ ਤੇ ਚਿਤਰਾਂਗਦਾ ਪੈਦਾ ਹੋਏ।

ਇਨ੍ਹਾਂ ਦੋਹਾਂ ਦੇ ਨਿਰਸੰਤਾਨ ਮਰ ਜਾਣ 'ਤੇ ਉਨ੍ਹਾਂ ਦੀਆਂ ਪਤਨੀਆਂ ਅਤੇ ਦਾਸੀ ਨੂੰ ਰਿਸ਼ੀ ਵੇਦ ਵਿਆਸ ਨੇ ਗਰਭਵਤੀ ਕੀਤਾ, ਜਿਸ ਤੋਂ ਧਰਿਤਰਾਸ਼ਟਰ, ਪਾਂਡੂ ਤੇ ਬਿਦੁਰ ਪੈਦਾ ਹੋਏ।

ਮਹਾਂਭਾਰਤ ਆਦਿ ਪਰਵ ਅਧਿ : 63 (ਸਲੋਕ 75/76)

(ਇਕ ਹੋਰ ਆਰੀਆ ਕਥਾ)

15. ਜਵਾਲਾ ਦੇ ਪੁੱਤਰ ਜਵਾਲ ਨੇ ਜਦੋਂ ਆਪਣੀ ਮਾਂ ਨੂੰ ਪੁੱਛਿਆ ਕਿ ਉਸ ਦਾ ਪਿਤਾ ਕੌਣ ਸੀ? ਤਾਂ ਮਾਂ ਨੇ ਪੁੱਤਰ ਨੂੰ ਸਮਝਾਇਆ, "ਜਵਾਨੀ ਵਿਚ ਮੈਂ ਕਈ ਪੁਰਸ਼ਾਂ ਨਾਲ ਸੌਂ ਚੁੱਕੀ ਹਾਂ, ਇਸ ਲਈ ਮੈਨੂੰ ਪਤਾ ਨਹੀਂ ਕਿ ਉਨ੍ਹਾਂ ਵਿਚੋਂ ਕੌਣ ਤੇਰਾ ਪਿਤਾ ਹੈ।"

16. ਮਨੂੰ ਸਿਮਰਤੀ (9-23) ਰਾਜਾ ਦਸ਼ਰਥ ਦੇ ਰਾਜ ਪੁਰੋਹਿਤ ਮਹਾਂਰਿਸ਼ੀ ਵਸ਼ਿਸ਼ਠ ਅਕਸ਼ਮਾਲਾ ਨਾਂ ਦੀ ਸ਼ੂਦਰ ਵਰਣ ਦੀ ਇਸਤਰੀ 'ਤੇ ਮੋਹਤ ਹੋ ਗਏ ਅਤੇ ਉਸ ਨਾਲ ਕਾਮੁਕ ਸੰਬੰਧ ਪੈਦਾ ਕੀਤਾ। ਏਸੇ ਤਰ੍ਹਾਂ ਰਿਸ਼ੀ ਮੰਡਪਾਲ ਨੇ ਸਾਰੰਗੀ ਨਾਂ ਦੀ ਇਸਤਰੀ ਨਾਲ ਸਹਿਵਾਸ ਕੀਤਾ।

ਯੱਗਾਂ ਬਾਰੇ

ਵਿਸ਼ਨੂੰ ਸਿਮਰਤੀ (ਅ-51) ਯੱਗ ਸਭ ਫਲਾਂ ਦੇ ਦੇਣ ਵਾਲਾ ਹੈ। ਯੱਗ ਕਰਕੇ ਹੀ ਦੇਵਤੇ ਜਿਉਂਦੇ ਹਨ। ਜੋ ਪਸ਼ੂ ਯੱਗਾਂ ਵਿਚ ਮਾਰਿਆ ਜਾਂਦਾ ਹੈ, ਉਹ ਮਾਰਨ ਵਾਲੇ ਸਮੇਤ ਸੁਰਗ ਨੂੰ ਪ੍ਰਾਪਤ ਹੁੰਦਾ ਹੈ। ਬ੍ਰਹਮਾਂ ਜੀ ਨੇ ਪਸ਼ੂ ਯੱਗ ਵਾਸਤੇ ਹੀ ਬਣਾਏ ਹਨ। ਯੱਗ ਵਿਚ ਪਸ਼ੂ ਮਾਰਨ ਕਰਕੇ ਸਾਰੇ ਸੰਸਾਰ ਦਾ ਭਲਾ ਹੁੰਦਾ ਹੈ, ਇਸ ਲਈ ਹਿੰਸਾ ਦਾ ਕੋਈ ਦੋਸ਼ (ਪਾਪ) ਨਹੀਂ।

ਮਨੂੰ (ਅ-5 ਸਲੋਕ 35, 39, 40) ਜੋ ਯੱਗ ਵਿਚ ਅਤੇ ਸਰਾਧ ਵਿਚ ਬਲੀਦਾਨ ਕੀਤੇ ਹੋਏ ਮਾਸ ਨੂੰ ਨਹੀਂ ਖਾਂਦਾ, ਉਹ ਮਰਨ ਉਪਰੰਤ 21 ਵਾਰ ਸੂਰ ਬਣ ਕੇ ਜਨਮਦਾ ਹੈ।

ਮਨੂੰ (11/13) ਜਦੋਂ ਯੱਗ ਦੇ ਦੋ ਜਾਂ ਤਿੰਨ ਹਿੱਸੇ ਅਪੂਰਨ ਰਹਿ ਜਾਣ ਤਾਂ ਸ਼ੂਦਰ ਦੇ ਘਰ ਨੂੰ ਲੁੱਟ ਕੇ ਯੱਗ ਨੂੰ ਪੂਰਾ ਕੀਤਾ ਜਾਵੇ।

ਅਥਰਵਵੇਦ (ਕਾਂਡ 3 ਸੂਤਕ 32) ਜੋ ਬ੍ਰਾਹਮਣ ਯੱਗ ਵਿਚ ਬੈਲ ਦੀ ਬਲੀ ਦਿੰਦਾ ਹੈ, ਉਸ ਦੀ ਸਾਰੇ ਦੇਵਤਾ ਸਹਾਇਤਾ ਕਰਦੇ ਹਨ।

ਰਿਗਵੇਦ (10-91-14) ਅਗਨੀ ਦੇਵਤਾ ਵਾਸਤੇ ਘੋੜਿਆਂ, ਬੌਲਦਾਂ, ਬਾਂਝ ਗਊਆਂ ਅਤੇ ਮੇਂਢਿਆਂ ਦੀ ਬਲੀ ਦਿੱਤੀ ਜਾਂਦੀ ਸੀ।

(10-72-6) ਗਊ ਨੂੰ ਤਲਵਾਰ ਜਾਂ ਕੁਹਾੜੀ ਨਾਲ ਮਾਰਿਆ ਜਾਂਦਾ ਸੀ।

(ਐਤਰੇਅ ਬ੍ਰਾਹਮਣ) : ਇੰਦਰ ਨੂੰ ਬਲੀ ਦੇਣੀ ਹੋਵੇ ਤਾਂ ਅਜਿਹਾ ਬੈਲ ਹੋਵੇ, ਜਿਸ ਦੇ ਸਿੰਗ ਲਟਕਦੇ ਹੋਣ ਅਤੇ ਜਿਸ ਦੇ ਮੱਥੇ 'ਤੇ ਟਿਕਾ ਹੋਵੇ।...ਰੁਦਰ ਦੇਵਤੇ ਨੂੰ ਲਾਲ ਗਊ ਦੀ ਬਲੀ ਦੇਣੀ ਚਾਹੀਦੀ ਹੈ।

ਪਸ਼ੂ ਦੇ 36 ਟੁਕੜੇ ਇਕ ਖਾਸ ਢੰਗ ਨਾਲ ਕੀਤੇ ਜਾਂਦੇ ਹਨ ਅਤੇ 36 ਬ੍ਰਾਹਮਣਾਂ ਨੂੰ ਦਰਜੇ ਅਨੁਸਾਰ ਵੰਡੇ ਜਾਂਦੇ ਹਨ। ਪੂਛ ਬ੍ਰਾਹਮਣ ਪਤਨੀਆਂ ਨੂੰ ਦਿੱਤੀ ਜਾਂਦੀ ਸੀ।

ਬਰਹਾ ਵੈਵਰਤ ਪੁਰਾਣ (ਖੰਡ-2 ਅ-64) : ਬਲੀਦਾਨ ਦੇਣ ਵਾਲੇ ਨੂੰ ਚਾਹੀਦਾ ਹੈ ਕਿ ਇਕ ਅਜਿਹਾ ਨੌਜਵਾਨ ਲਿਆਵੇ ਜਿਸ ਦੇ ਮਾਂ-ਬਾਪ ਨਾ ਹੋਣ, ਜਿਸ ਨੂੰ ਕੋਈ ਰੋਗ ਨਾ ਹੋਵੇ, ਜੋ ਵਿਆਹਿਆ ਨਾ ਹੋਵੇ ਤੇ ਜਿਸ ਦਾ ਵਿਭਚਾਰ ਨਾਲ ਜਨਮ ਨਾ ਹੋਇਆ ਹੋਵੇ। ਉਸ ਤੇ ਰਿਸ਼ਤੇਦਾਰਾਂ ਨੂੰ ਪੈਸੇ ਦੇ ਕੇ ਅਜਿਹਾ ਨੌਜਵਾਨ ਖਰੀਦ ਲਵੋ।...ਅੱਠਵੀਂ ਅਤੇ ਨੌਵੀਂ ਤਿੱਥੀ ਦੀ ਸ਼ਾਮ ਨੂੰ ਉਸ ਨੌਜਵਾਨ ਨੂੰ ਦੁਰਗਾ ਦੇ ਸਾਹਮਣੇ ਬਲੀ ਚੜ੍ਹਾ ਦਿਓ। ਬਲੀ ਕਰਾਉਣ ਵਾਲਾ ਬ੍ਰਾਹਮਣ ਨੂੰ ਦਾਨ ਦੱਖਣਾ ਦੇਵੇ।

ਬ੍ਰਾਹਮਣ ਵਰਤ ਪੁਰਾਣ (ਪਰਕਿਰਤੀ ਖੰਡ ਅ-54 ਸਲੋਕ 47, 48, 49) :

ਰਾਜਾ ਸੁਯੱਗ ਨੇ ਨਰਬਦਾ ਨਦੀ ਦੇ ਕਿਨਾਰੇ ਅਸ਼ਵਮੇਧ ਯੱਗ ਕੀਤੇ ਜਿਨ੍ਹਾਂ ਵਿਚ ਲੱਖਾਂ ਘੋੜੇ, ਗਊਆਂ ਅਤੇ ਮਨੁੱਖ ਕਤਲ ਕੀਤੇ ਗਏ।

(ਨੋਟ : ਆਦਿ ਭਾਰਤਵਾਸੀ ਦੈਂਤ, ਰਾਖਸ਼ ਆਦਿ ਇਨ੍ਹਾਂ ਬਲੀਆਂ ਦੇ ਵਿਰੁੱਧ ਸਨ। ਉਹ ਨਾ ਸ਼ਰਾਬ ਪੀਂਦੇ ਸਨ ਅਤੇ ਨਾ ਪਸ਼ੂ ਮਾਰਦੇ ਸਨ। ਇਸ ਕਰਕੇ ਰਾਵਣ ਆਦਿ ਆਦਿਵਾਸੀ ਮਹਾਰਾਜਿਆਂ ਨੂੰ ਜਦੋਂ ਵੀ ਯੱਗਾਂ ਦਾ ਪਤਾ ਚਲਦਾ ਤਾਂ ਉਹ ਨਿਰਦੋਸ਼ ਬਲੀ ਚੜ੍ਹਾਏ ਜਾਣ ਵਾਲੇ ਜੀਵਾਂ ਨੂੰ ਮੌਤ ਦੇ ਮੂੰਹ ਵਿਚੋਂ ਬਚਾਉਣ ਦਾ ਹਰ ਹੀਲਾ ਕਰਦੇ। ਇਸੇ ਕਰਕੇ ਬ੍ਰਾਹਮਣੀ ਗ੍ਰੰਥਾਂ ਵਿਚ ਰਾਖਸ਼ਾਂ, ਦੈਂਤਾਂ ਨੂੰ ਯੱਗਾਂ ਵਿਚ ਵਿਘਨ ਪਾਉਣ ਵਾਲੇ ਕਿਹਾ ਗਿਆ ਹੈ। ਇਕ ਇਹ ਹੀ ਕਾਰਨ ਸੀ ਕਿ ਬ੍ਰਾਹਮਣਾਂ ਨੂੰ ਇਹ ਸਭ ਤੋਂ ਵੱਡੇ ਦੁਸ਼ਮਣ ਜਾਪਦੇ ਸਨ ਅਤੇ ਇਸੇ ਕਰਕੇ ਬ੍ਰਾਹਮਣ, ਕਸ਼ੱਤਰੀਆਂ ਰਾਹੀਂ ਇਨ੍ਹਾਂ ਧਰਮੀ ਆਦਿਵਾਸੀਆਂ ਨੂੰ ਖਤਮ ਕਰਨ 'ਤੇ ਤੁਲੇ ਹੋਏ ਸਨ। ਬਲੀਆਂ ਅੰਦਰ ਜੋ ਆਦਮੀ ਕਤਲ ਕੀਤੇ ਜਾਂਦੇ ਸਨ, ਉਨ੍ਹਾਂ ਵਿਚੋਂ ਵੱਡੀ ਗਿਣਤੀ ਆਦਿਵਾਸੀ ਸ਼ੂਦਰਾਂ ਦੀ ਹੁੰਦੀ ਸੀ। ਪਸ਼ੂ ਬਲੀ ਦਾ ਅਰਥ ਤਾਂ ਧਰਮ ਦੇ ਬਹਾਨੇ ਮਾਸ ਪ੍ਰਾਪਤ ਕਰਨਾ ਹੀ ਜਾਪਦਾ ਹੈ, ਕਿਉਂਕਿ ਮੰਤਰ ਪੜ੍ਹ ਕੇ ਹਰ ਮਾਸ ਖਾਣ ਦੀ ਆਗਿਆ ਸੀ।)

* * *

# ਸ਼ੂਦਰ ਸ਼ੰਭੂਕ ਰਿਸ਼ੀ ਦਾ ਕਤਲ

(ਨੋਟ :–ਵਾਲਮੀਕ ਰਮਾਇਣ ਦੇ ਭਾਗ 2 ਵਿਚ, ਸਫ਼ਾ 1623 ਤੋਂ 1627 'ਤੇ ਇਹ ਕਤਲ ਕਥਾ ਦਰਜ ਹੈ।)

ਰਾਮ ਨੇ ਹਰੇ–ਭਰੇ ਪਰਬਤ ਦੀ ਗੋਦ ਵਿਚ ਫੈਲੇ ਹੋਏ ਝੌਂਪੜਿਆਂ ਦੀ ਤਰਫ ਹੱਥ ਉਠਾਉਂਦੇ ਹੋਏ ਕਿਹਾ, "ਰਾਜਗੁਰੂ ਔਹ ਦੂਰ, ਸੁੰਦਰ ਤਲਾਬ ਅਤੇ ਪੁਸ਼ਪਾਂ ਨਾਲ ਢਕੀਆਂ ਹੋਈਆਂ ਝੌਂਪੜੀਆਂ ਦਾ ਝੁੰਡ ਕੀ ਹੈ ?"

"ਕੋਈ ਆਸ਼ਰਮ ਹੋਵੇਗਾ ਮਹਾਰਾਜ।" ਰਾਜਗੁਰੂ ਵਸ਼ਿਸ਼ਠ ਨੇ ਉੱਤਰ ਦਿੱਤਾ।

"ਕੇਹਾ ਸ਼ਾਂਤੀ ਭਰਿਆ ਰਾਜ ਹੈ ! ਸਾਰਥੀ, ਰੱਥ ਰੋਕੋ। ਸੈਨਾਪਤੀ, ਰਿਸ਼ੀ ਆਸ਼ਰਮ ਵਿਚ ਮੇਰੇ ਆਗਮਨ ਦਾ ਸਮਾਚਾਰ ਪਹੁੰਚਾ ਦਿੱਤਾ ਜਾਵੇ। ਅਸੀਂ ਇਸ ਆਸ਼ਰਮ ਦੇ ਤਪੱਸਵੀਆਂ ਦੇ ਦਰਸ਼ਨ ਕਰਾਂਗੇ।"

ਗੁਰੂ ਵਸ਼ਿਸ਼ਠ ਅਤੇ ਉੱਚ ਸੈਨਿਕ ਅਧਿਕਾਰੀਆਂ ਦੇ ਵਿਚਕਾਰ ਖੜ੍ਹੇ ਹੋ ਕੇ ਸ੍ਰੀ ਰਾਮ ਨੇ ਤਪੱਸਵੀਆਂ ਨੂੰ ਪ੍ਰਨਾਮ ਕੀਤਾ ਅਤੇ ਮਿੱਠੀ ਆਵਾਜ਼ ਵਿਚ ਕਿਹਾ, "ਤਪੱਸਵੀਓ, ਆਪ ਦੇ ਆਸ਼ਰਮ ਦੀ ਸ਼ੋਭਾ ਵਰਨਣਯੋਗ ਹੈ। ਮੈਂ ਆਸ਼ਰਮ ਵਾਸੀਆਂ ਅਤੇ ਇਸ ਆਸ਼ਰਮ ਦੇ ਮਾਲਕ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।" ਇਕ ਬਿਰਧ ਤਪੱਸਵੀ ਨੇ ਅੱਗੇ ਵਧ ਕੇ ਰਾਮ ਨੂੰ ਆਸ਼ੀਰਵਾਦ ਦਿੱਤਾ ਤੇ ਕਿਹਾ, "ਹੇ ਰਾਜਨ, ਇਹ ਆਸ਼ਰਮ ਮਹਾਂਰਿਸ਼ੀ ਸ਼ੰਭੂਕ ਦਾ ਹੈ। ਸ਼ੰਭੂਕ ਚਾਰੇ ਵੇਦਾਂ ਅਤੇ ਧਰਮ ਸ਼ਾਸਤਰਾਂ ਦੇ ਪਰੋੜ ਪੰਡਤ ਹਨ। (ਵੇਦਾਂ ਦੇ ਗਿਆਤਾ ਦਾ ਅਰਥ ਹੈ ਕਿ ਗਿਆਤਾ ਜਾਣਦਾ ਹੈ ਕਿ ਵੇਦਾਂ ਸ਼ਾਸਤਰਾਂ ਦੀ ਹਕੀਕਤ ਕੀ ਹੈ ?) ਰਾਮ ਪ੍ਰਸੰਨਤਾ ਨਾਲ ਵਧਦੇ ਹੋਏ, ਤਪੱਸਵੀਆਂ ਦੇ ਨਾਲ ਸ਼ੰਭੂਕ ਰਿਸ਼ੀ ਦੇ ਆਸ਼ਰਮ ਵੱਲ ਚੱਲ ਪਏ। ਮਹਾਂਰਿਸ਼ੀ ਸ਼ੰਭੂਕ ਉਸ ਸਮੇਂ ਧਿਆਨ ਅਵਸਥਾ ਵਿਚ ਸਨ। ਰਾਮ ਨੇ ਅੱਗੇ ਵਧ ਕੇ ਪ੍ਰਨਾਮ ਕੀਤਾ ਤੇ ਕਿਹਾ, "ਮਹਾਂਰਿਸ਼ੀ ਮੈਂ ਦਸ਼ਰਥ ਦਾ ਪੁੱਤਰ ਰਾਮ ਹਾਂ। ਆਪ ਦੇ ਆਸ਼ਰਮ ਦੀ ਸ਼ੋਭਾ ਤੋਂ ਪ੍ਰਭਾਵਿਤ ਹੋ ਕੇ ਮੈਨੂੰ ਆਪ ਦੇ ਦਰਸ਼ਨਾਂ ਦੀ ਅਭਿਲਾਸ਼ਾ ਹੋਈ ਹੈ। ਆਪ ਦਾ ਵੰਸ਼ ਕੀ ਹੈ ?" ਸ਼ੰਭੂਕ ਨੇ ਖੜ੍ਹੇ ਹੋ ਕੇ ਰਾਮ ਨੂੰ ਆਸ਼ੀਰਵਾਦ ਦਿੱਤਾ ਤੇ ਕਿਹਾ, "ਰਾਮ ਮੇਰਾ ਨਾਉ ਸ਼ੰਭੂਕ ਹੈ ਅਤੇ ਮੈਂ ਸ਼ੂਦਰ ਹਾਂ।" ਰਾਮ ਦੀਆਂ ਅੱਖਾਂ ਦੇ ਡੋਰੇ ਖਿਚੇ ਗਏ। ਬਾਹਵਾਂ ਫਰਕਣ ਲੱਗੀਆਂ। ਉਸ ਨੇ ਖੜਗ 'ਤੇ ਹੱਥ ਧਾਰਦਿਆਂ ਹੋਇਆ ਕਿਹਾ, "ਸ਼ੂਦਰ ਤੇਰੇ ਲਹੂ ਨਾਲ ਪਿਆਸ ਬੁਝਾਉਣ ਲਈ ਮੇਰੇ ਇਸ ਖੜਗ ਨੇ ਦੇਸ਼ ਦਾ ਕੋਨਾ–ਕੋਨਾ ਛਾਣ ਦਿੱਤਾ ਹੈ। ਤੂੰ ਸ਼ੂਦਰ ਹੋ ਕੇ ਬ੍ਰਾਹਮਣ ਬਣਨ ਦੀ ਮੂਰਖਤਾ ਕੀਤੀ ਹੈ। (ਭਾਵ ਅਧਿਕਾਰ ਪ੍ਰਾਪਤ ਕਰਨਾ ਬ੍ਰਾਹਮਣਾਂ ਦਾ ਹੱਕ ਹੈ ਸ਼ੂਦਰ ਦਾ ਨਹੀਂ।) (ਮਰਿਯਾਦਾ ਦਾ ਅਰਥ ਹੈ ਬ੍ਰਾਹਮਣੀ ਰਸਮ ਰਿਵਾਜ, ਕਰਮ ਕਾਂਡ) "ਤੂੰ ਮਰਿਯਾਦਾ ਦਾ ਉਲੰਘਣ ਕੀਤਾ ਹੈ। ਤੇਰਾ ਅਪਰਾਧ ਮੁਆਫ ਨਹੀਂ ਕੀਤਾ ਜਾ ਸਕਦਾ।" ਇਉਂ ਰਾਮ ਚੰਦਰ ਦਾ ਤੇਜ਼ਧਾਰ ਖੜਗ ਮਿਆਨ ਵਿਚੋਂ ਬਾਹਰ ਨਿਕਲ ਆਇਆ। ਸ਼ੰਭੂਕ ਨੇ ਨਿਰਭੈ ਹੋ ਕੇ ਸਿਰ ਉਠਾਇਆ ਤੇ ਹੈਰਾਨ ਹੋ ਕੇ ਪੁੱਛਿਆ, "ਕਿਹੜਾ ਅਪਰਾਧ ਮਹਾਰਾਜ ?" ਰਾਮ ਨੇ ਸਿਰ ਉੱਚਾ ਕਰਕੇ ਕਿਹਾ, "ਮੂਰਖ, ਤੂੰ ਧਰਮ ਦੀਆਂ ਨਿਰਧਾਰਤ ਧਾਰਨਾਵਾਂ ਨੂੰ ਤੋੜਨ ਦਾ ਸਾਹਸ ਕੀਤਾ ਹੈ। ਤੂੰ ਪ੍ਰੰਪਰਾ ਅਤੇ ਸਮਾਜ (ਬ੍ਰਾਹਮਣ ਸਮਾਜ ਵਿਰੁੱਧ) ਦੇ ਵਿਰੁੱਧ ਵਿਦਰੋਹ ਕੀਤਾ ਹੈ। ਤੂੰ ਸ਼ੂਦਰ ਸੇਵਾ ਦਾ ਧਰਮ ਤਿਆਗ ਕੇ ਉੱਚੀ ਜਾਤ ਵਾਲਾ ਬਣਨ ਦਾ ਘੋਰ ਪਾਪ ਕੀਤਾ ਹੈ। ਤੇਰੇ ਇਸ ਕੁਕਰਮ ਕਰਕੇ ਮੇਰੇ ਰਾਜ ਵਿਚ ਬ੍ਰਾਹਮਣ ਦਾ ਪੁੱਤਰ ਮੌਤ ਦੇ ਮੂੰਹ ਵਿਚ ਜਾ ਪਿਆ ਹੈ। ਤੂੰ ਹੀ ਬ੍ਰਾਹਮਣ ਪੁੱਤਰ ਦੀ ਮੌਤ ਦਾ ਕਾਰਨ ਹੈ। ਤੂੰ ਹਤਿਆਰਾ ਹੈਂ। ਇਸ ਲਈ ਰਾਜ ਦੰਡ ਦੇ ਅਨੁਸਾਰ ਤੂੰ ਮੌਤ ਦਾ ਭਾਗੀ ਹੈਂ।" ਸ਼ੰਭੂਕ ਨੇ ਸਾਗਰ ਵਾਂਗ ਗੰਭੀਰ ਹੋ ਕੇ ਗਰਜਦੇ ਹੋਇਆ ਕਿਹਾ, "ਰਾਮ, ਜ਼ਰਾ ਆਪਣੇ ਮਨ ਦਰਪਣ ਵਿਚ ਝਾਕ ਕੇ ਦੇਖ, ਤੇਰੀ ਆਕ੍ਰਿਤੀ ਕਿੰਨੀ ਭ੍ਰਿਸ਼ਟ ਹੋ ਗਈ ਹੈ। ਦੰਭ ਅਤੇ ਅਗਿਆਨ ਦੇ ਅੰਧਕਾਰ ਨੂੰ ਕੁਝ ਛਿਣਾਂ ਲਈ ਤਿਆਗ ਕੇ ਵੇਖ। ਮੈਨੂੰ ਸੁਪਨੇ ਵਿਚ ਵੀ ਉਮੀਦ ਨਹੀਂ ਸੀ ਕਿ ਦੇਵਤਿਆਂ ਦੁਆਰਾ ਮਾਨਤਾ ਪ੍ਰਾਪਤ ਦਸ਼ਰਥ ਪੁੱਤਰ ਰਾਮ ਦਾ ਇੰਨਾ ਨੈਤਿਕ ਪਤਨ ਹੋ ਜਾਵੇਗਾ ਅਤੇ ਉਹ ਆਪਣੇ ਕੁ–ਕਰਮਾਂ ਦਾ ਫਲ ਦੂਜਿਆਂ 'ਤੇ ਲੱਦ ਕੇ ਰਾਜ ਦੰਡ ਦੀ ਆੜ ਵਿਚ ਤਪੱਸਵੀਆਂ ਦੇ ਕਤਲ ਲਈ ਵੀ ਉਤੇਜਿਤ ਹੋ ਜਾਏਗਾ। ਬ੍ਰਾਹਮਣ ਬਾਲਕ ਦੀ ਮੌਤ ਦਾ ਕਾਰਨ ਮੈਂ ਨਹੀਂ, ਤੂੰ ਖੁਦ ਹੈਂ। ਤੇਰੇ ਆਪਣੇ ਪਾਪ ਕਰਮ ਹਨ।

ਰਾਮ ਦਾ ਉੱਚਾ ਖੜਗ ਨੀਵਾਂ ਹੋ ਗਿਆ। ਉਸ ਦੇ ਮੂੰਹ 'ਚੋਂ ਆਪ ਨਿਕਲ ਪਿਆ, 'ਮੇਰੇ ਪਾਪ ਕਰਮ ?'

'ਹਾਂ, ਤੇਰੇ ਪਾਪ ਕਰਮ ! ਧਰਮ–ਕਰਮ ਨੂੰ ਤਿਆਗ ਕੇ ਤੇਰੇ ਰਾਜ ਪ੍ਰਸਾਦਿ ਦੇ ਸੁਆਦੀ ਭੋਜਨ ਉੱਤੇ ਪਲਣ ਵਾਲੇ ਇਹ ਬ੍ਰਾਹਮਣ ਅਤੇ ਰਿਸ਼ੀ ਜਨ ਤੈਨੂੰ ਕੀ ਦਸਣਗੇ ? ਇਹ ਤਾਂ ਅਚੇਤ ਨਯੇਤਰਾਂ ਦੇ ਸਮਾਨ ਹਨ। ਤੂੰ ਰਾਗ ਛੇੜਦਾ ਹੈਂ ਅਤੇ ਇਹ ਤੇਰੀ ਇੱਛਾ ਅਨੁਸਾਰ ਰਾਗ ਅਲਾਪਦੇ ਹਨ।' 'ਰਾਮ, ਤੂੰ ਉਸ ਸੱਪ ਦੀ ਤਰ੍ਹਾਂ ਹੈ, ਜੋ ਧੋਖੇ ਨਾਲ ਰਾਹੀ ਨੂੰ ਡੱਸ ਲਵੇ। ਤੂੰ ਬਾਲੀ ਅਤੇ ਸੁਗਰੀਵ ਨੂੰ ਯੁੱਧ ਵਿਚ ਉਲਝਾ ਕੇ ਸੱਤਾਂ ਦਰੱਖਤਾਂ ਦੀ ਓਟ ਲੈਂਦਿਆਂ ਤੀਰ ਚਲਾ ਕੇ ਬਾਲੀ ਦਾ ਕਤਲ ਕੀਤਾ। ਤੂੰ ਕਸ਼ੱਤਰੀ ਹੋ ਕੇ, ਕਸ਼ੱਤਰੀ ਧਰਮ ਤਿਆਗਿਆ। ਪਰੰਤੂ ਉਸ ਸਮੇਂ ਤਾਂ ਕਿਸੇ ਬ੍ਰਾਹਮਣ ਦਾ ਪੁੱਤਰ ਨਾ ਮਰਿਆ ਤੇ ਅੱਜ ਵੇਦ ਸ਼ਾਸਤਰਾਂ ਅਨੁਸਾਰ ਸਮਾਜ ਦੇ ਸੜੇ ਹੋਏ ਅੰਗ ਦੀ ਮੱਲਮ–ਪੱਟੀ ਲਈ ਪਸ਼ੂਆਂ ਤੋਂ ਵੀ ਜ਼ਿਆਦਾ ਘ੍ਰਿਣਤ, ਸ਼ੂਦਰਾਂ ਦੇ ਭਲੇ ਦੀ ਚੇਸਟਾ ਨੂੰ ਅਪਰਾਧ ਘੋਸ਼ਿਤ ਕਰਕੇ ਤੂੰ ਮੇਰਾ ਕਤਲ ਕਰਨ ਲਈ ਉਤੇਜਿਤ ਹੋ ਰਿਹਾ ਹੈ।' ਮਹਾਂਗਿਆਨੀ ਰਿਸ਼ੀ ਵਸ਼ਿਸ਼ਠ ਅੱਗੇ ਅਤੇ ਚੋਟ ਖਾਂਦੇ ਹੋਏ ਜ਼ਹਿਰੀ ਸੱਪ ਵਾਂਗ ਫੁੰਕਾਰਦੇ ਹੋਏ ਬੋਲੇ, "ਸ਼ੂਦਰ, ਭਰਾ ਦੀ ਪਤਨੀ, ਪੁੱਤਰੀ ਦੇ ਸਮਾਨ ਹੁੰਦੀ ਹੈ। ਬਾਲੀ ਨੇ ਪਸ਼ੂਬਲ ਦਾ ਆਸਰਾ ਲੈ ਕੇ, ਛੋਟੇ ਭਰਾ ਸੁਗਰੀਵ ਦੀ ਪਤਨੀ ਨਾਲ ਗੈਰ ਮਨੁੱਖੀ ਸੰਬੰਧ ਬਣਾ ਲਿਆ। ਸ਼ਿਸ਼ਟਾਚਾਰ ਅਤੇ ਭੱਦਰਪੁਣੇ ਦੀ ਸੀਮਾ ਦਾ ਉਲੰਘਣ ਕਰਨ ਦਾ ਫਲ ਰਾਮ ਨੇ ਉਸ ਨੂੰ ਦਿੱਤਾ। ਸ਼ੰਭੂਕ ਨੇ ਵਸ਼ਿਸ਼ਠ ਵੱਲ ਗਹਿਰੀਆਂ ਅੱਖਾਂ ਨਾਲ ਦੇਖਦੇ ਹੋਏ ਪੁੱਛਿਆ, "ਤੇ ਵੱਡੇ ਭਾਈ ਦੀ ਪਤਨੀ ?" ਵਸ਼ਿਸ਼ਠ ਨੇ ਉੱਤਰ ਦਿੱਤਾ, "ਮਾਤਾ ਦੇ ਸਮਾਨ।"

ਸ਼ੰਭੂਕ ਨੇ ਗਰਵ ਨਾਲ ਸਿਰ ਉੱਚਾ ਉਠਾ ਕੇ ਕਿਹਾ, "ਰਾਮ ਦੁਆਰਾ ਵੱਡੇ ਭਾਈ ਦਾ ਕਤਲ ਕਰਵਾ ਕੇ ਜਦੋਂ ਸੁਗਰੀਵ ਵੱਡੇ ਭਾਈ

ਦੀ ਪਤਨੀ ਨੂੰ ਭੋਗ ਵਿਲਾਸ ਦੀ ਸਮੱਗਰੀ ਬਣਾ ਕੇ ਆਪਣੇ ਭਵਨ ਵਿਚ ਲੈ ਆਇਆ ਸੀ, ਉਸ ਵੇਲੇ ਤੁਹਾਡੀ ਮਰਿਯਾਦਾ ਕਿੱਥੇ ਸੀ ? ਉਦੋਂ ਤਿੱਖੇ ਤੀਰਾਂ ਨਾਲ ਭਰਿਆ ਤੁਹਾਡਾ ਤਰਕਸ਼ ਕਿੱਥੇ ਸੀ ?....ਰਾਮ ਤੂੰ ਪਾਪ ਨੂੰ ਪੁੰਨ, ਅਪਰਾਧ ਨੂੰ ਧਰਮ....।'

"ਆਪਣੀ ਜ਼ਹਿਰ ਉਗਲਦੀ ਹੋਈ ਜੀਭ ਨੂੰ ਰੋਕ ਸ਼ੰਭੂਕ, ਨਹੀਂ ਤਾਂ ਮੇਰਾ ਇਹ ਖੜਗ ਬਿਜਲੀ ਵਾਂਗ ਡਿੱਗ ਕੇ ਤੇਰਾ ਅੰਤ ਕਰ ਦੇਵੇਗਾ।" ਰਾਮ ਨੇ ਕ੍ਰੋਧ ਨਾਲ ਕੰਬਦੇ ਹੋਏ ਕਿਹਾ। "ਆਪਣੇ ਅਪਰਾਧਾਂ ਨੂੰ ਸੁਣਨ ਵਾਸਤੇ ਬੜਾ ਧੀਰਜ ਚਾਹੀਦਾ ਹੈ। ਰਾਜਨ ਤੂੰ ਸਚਾਈ ਨੂੰ ਝੂਠੇ ਤਰਕ ਨਾਲ ਕੁਚਲ ਨਹੀਂ ਸਕਦਾ। ਤੂੰ ਆਪਣੇ ਪਾਪ ਦੇ ਕਲੰਕ ਨੂੰ ਹਮੇਸ਼ਾ ਲਹੂ ਨਾਲ ਧੋਤਾ ਹੈ। ਤੇਰੇ ਵਾਸਤੇ ਮਰਿਯਾਦਾ ਕੇਵਲ ਪੱਥਰ ਦੀਆਂ ਕੋਰੀਆਂ ਸ਼ਿਲਾਵਾਂ ਹਨ। ...ਤੂੰ ਪਰਜਾ ਦੀ ਆੜ ਲੈ ਕੇ, ਇਕ ਧੋਬੀ ਦੇ ਕਹਿਣ 'ਤੇ ਆਪਣੀ ਸਤਿਆਵਤੀ ਪਤਨੀ ਸੀਤਾ ਨੂੰ ਤਿਆਗ ਦਿੱਤਾ।" ਰਾਮ ਨੇ ਸੁਣਿਆ ਅਤੇ ਹੰਕਾਰ ਨਾਲ ਸਿਰ ਉੱਚਾ ਕਰਕੇ ਕਿਹਾ, "ਮੈਂ ਆਪਣੇ ਹਰ ਇਕ ਕੰਮ ਨੂੰ ਬੁੱਧੀ ਦੀ ਕਸੌਟੀ 'ਤੇ ਪਰਖ ਕੇ ਕਰਦਾ ਹਾਂ। ਭਾਵਨਾਵਾਂ ਨਾਲੋਂ ਕਰਤੱਵ ਸਦਾ ਉੱਚਾ ਹੁੰਦਾ ਹੈ, ਸ਼ੂਦਰ।" ਸ਼ੰਭੂਕ ਦੇ ਹੋਂਠ ਖੁੱਲ੍ਹੇ ਅਤੇ ਦੱਬੀ ਹੋਈ ਆਵਾਜ਼ ਨਿਕਲੀ, "ਰਾਮ ਆਪਣੇ ਆਪ ਨਾਲ ਧੋਖਾ ਨਾ ਕਰ। ਇਉਂ ਕਹਿ ਕਿ ਮੈਂ ਹਰ ਕੰਮ ਨੂੰ ਨਿੱਜੀ ਸੁਆਰਥ ਦੀ ਕਸੌਟੀ 'ਤੇ ਰੱਖਦਾ ਹਾਂ। ਤੂੰ ਆਪਣੀ ਗਰਭਵਤੀ ਪਤਨੀ ਪ੍ਰਤੀ ਧਰਮ ਨੂੰ ਭਾਵਨਾ ਕਹਿ ਕੇ ਅਤੇ ਇਕ ਮਹਾਂ ਮੂਰਖ ਦੇ ਮੂੰਹ 'ਚੋਂ ਨਿਕਲੇ ਹੋਏ ਬੇ-ਦਲੀਲ ਸ਼ਬਦਾਂ ਦੇ ਪਾਲਣ ਨੂੰ ਕਰਤੱਵ ਕਹਿ ਕੇ ਸੰਬੰਧੀਆਂ, ਮਿੱਤਰਾਂ ਅਤੇ ਗੁਰੂਜਨਾਂ ਦੀਆਂ ਅੱਖਾਂ ਵਿਚ ਧੂੜ ਪਾ ਦਿੱਤੀ।"

"ਜਦੋਂ ਕਿ ਰਾਜਾ ਹੋਣ ਦੇ ਨਾਤੇ ਪਰਜਾ ਨੂੰ ਸੰਤੁਸ਼ਟ ਰੱਖਣਾ ਤੇਰਾ ਕਰਤੱਵ ਹੈ, ਪਤਨੀ ਅਤੇ ਪੁੱਤਰ ਦੇ ਪ੍ਰਤੀ ਧਰਮ ਭਾਵਨਾ ਹੈ ਤਾਂ ਜਦੋਂ ਭਰਤ, ਜੰਤਾ, ਮਿੱਤਰ ਅਤੇ ਸੰਬੰਧੀਆਂ ਨੂੰ ਨਾਲ ਲੈ ਕੇ ਤੈਨੂੰ ਜੰਗਲ ਵਿਚੋਂ ਵਾਪਸ ਲਿਆਉਣ ਲਈ ਤੇਰੇ ਪਾਸ ਗਏ, ਉਸ ਸਮੇਂ ਪਰਜਾ ਦੀ ਬੇਨਤੀ ਨੂੰ ਤੂੰ ਇਹ ਕਹਿ ਕੇ ਕਿਉਂ ਠੁਕਰਾ ਦਿੱਤਾ ਕਿ ਪਿਤਾ ਦੀ ਆਗਿਆ ਦਾ ਪਾਲਣ ਕਰਨਾ ਮੇਰਾ ਕਰੱਤਵ ਹੈ ?"

"ਉਹ ਧੋਬੀ ਦਾ ਦੋਸ਼ ਨਹੀਂ ਸੀ, ਸ਼ੂਦਰ। ਉਹ ਮੇਰੇ ਨਿੱਜੀ ਨਿਸ਼ਚੇ ਦੇ ਵਿਰੁੱਧ ਪਰਜਾ ਦੇ ਮਨ ਵਿਚ ਉਠਦੀ ਹੋਈ ਅਸ਼ਾਂਤੀ ਦਾ ਸੰਕੇਤ ਸੀ।" ਬਾਣ ਠੀਕ ਜਗ੍ਹਾ 'ਤੇ ਲੱਗਿਆ ਵੇਖ ਕੇ ਸ਼ੰਭੂਕ ਨੇ ਗੰਭੀਰ ਹੋ ਕੇ ਕਿਹਾ, "ਉਹ ਪਰਜਾ ਦੇ ਮਨ ਦੀ ਅਸ਼ਾਂਤੀ ਨਹੀਂ ਸੀ ਰਾਮ, ਉਹ ਤੇਰੇ ਸੌੜੇ ਅਤੇ ਹਨੇਰੇ ਮਨ ਦਾ ਭਰਮ ਸੀ। ਰਾਵਣ ਦੇ ਰਾਜ ਖੇਤਰ ਵਿਚ ਰਹਿਣ ਕਰਕੇ, ਸੀਤਾ ਦੀ ਅਗਨੀ ਪ੍ਰੀਖਿਆ ਲਈ ਗਈ। ਤੂੰ ਸੀਤਾ ਨੂੰ ਵਸਾਉਣ ਤੋਂ ਇਨਕਾਰ ਕਰ ਦਿੱਤਾ। ਹਜ਼ਾਰਾਂ ਮਨੁੱਖਾਂ ਦੇ ਵਿਚਕਾਰ ਸੀਤਾ ਨੂੰ ਅਪਮਾਨਤ ਕੀਤਾ ਤੇ ਕਿਹਾ ਕਿ ਤੂੰ ਇਕ ਮਾਮੂਲੀ ਔਰਤ ਨੂੰ ਪ੍ਰਾਪਤ ਕਰਨ ਵਾਸਤੇ ਸੰਘਣੇ ਜੰਗਲਾਂ, ਸਾਗਰ ਅਤੇ ਨਦੀਆਂ ਨੂੰ ਪਾਰ ਨਹੀਂ ਕੀਤਾ, ਸਗੋਂ ਆਪਣੇ ਅਪਮਾਨ ਦਾ ਬਦਲਾ ਲੈਣ ਲਈ ਇਹ ਸਭ ਕੁਝ ਕੀਤਾ ਸੀ। ਉਸ ਸਮੇਂ ਤੇਰੇ ਵਿਰੁੱਧ ਇਕ ਆਵਾਜ਼ ਉੱਠੀ ਸੀ। ਤੂੰ ਝੱਟ-ਪੱਟ ਸਮਝ ਗਿਆ। ਰਿਸ਼ੀਆਂ-ਮੁਨੀਆਂ ਅਤੇ ਦੇਵਤਿਆਂ ਨੇ ਇਕ ਅਵਾਜ਼ ਨਾਲ ਸੀਤਾ ਨੂੰ ਅੰਮ੍ਰਿਤ ਦੇ ਸਮਾਨ ਪਵਿੱਤਰ ਮੰਨ ਲਿਆ, ਪਰੰਤੂ ਤੇਰੇ ਮਨ ਵਿਚ ਸ਼ੰਕਾ ਦਾ ਬੀਜ, ਤੇਰੀਆਂ ਕਮਜ਼ੋਰੀਆਂ ਦੀ ਖਾਦ ਨਾਲ ਰੋਜ਼ ਦਿਨ ਫਲਣ-ਫੁਲਣ ਲੱਗਾ। ਤੂੰ ਬਹਾਨਾ ਲੱਭਣ ਲੱਗਿਆ ਅਤੇ ਪਹਿਲਾਂ ਹੀ ਬਹਾਨਾ ਮਿਲਦਿਆਂ ਸਾਰ ਪਰਜਾ ਦੀ ਆੜ ਲੈ ਕੇ ਤੂੰ ਆਪਣੀ ਗਰਭਵਤੀ ਇਸਤਰੀ ਨੂੰ ਧੋਖੇ ਨਾਲ ਖੂੰਖਾਰ ਪਸ਼ੂਆਂ ਦੇ ਰਹਿਣ 'ਤੇ ਅਣਜਾਣੇ ਜੰਗਲਾਂ ਵਿਚ ਛੁਡਵਾ ਦਿੱਤਾ। ਤੂੰ ਜਦੋਂ ਪਤੀ ਧਰਮ ਦਾ ਤਿਆਗ ਕੀਤਾ, ਉਸ ਸਮੇਂ ਕਿਸੇ ਬ੍ਰਾਹਮਣ ਦਾ ਪੁੱਤ ਛੋਟੀ ਉਮਰ ਵਿਚ ਨਾ ਮਰਿਆ ਅਤੇ ਅੱਜ ਯੁੱਗਾਂ-ਯੁੱਗਾਂ ਤੋਂ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜੇ ਹੋਏ ਇਨ੍ਹਾਂ ਸ਼ੂਦਰ ਕਹੇ ਜਾਣ ਵਾਲੇ ਲੋਕਾਂ ਨੇ ਹਨੇਰੇ ਜੀਵਨ ਨੂੰ ਰੁਸ਼ਨਾਉਣ ਦੇ ਯਤਨ ਨੂੰ ਬ੍ਰਾਹਮਣ ਪੁੱਤਰ ਦੀ ਮੌਤ ਦੱਸ ਰਿਹਾ ਹੈ। ਰਾਮ ਤੂੰ ਤਾਂ ਸਧਾਰਨ ਹਮਦਰਦੀ ਦੇ ਮੁਕਾਬਲੇ ਵੀ ਸਿਫਰ ਹੈ।"

"ਮੂੰਹ ਬੰਦ ਕਰੋ, ਸ਼ੂਦਰ।" ਰਾਮ ਨੇ ਜ਼ਖਮੀ ਸ਼ੇਰ ਵਾਂਗ ਦਹਾੜਦਿਆਂ ਕਿਹਾ... । ਬਿਜਲੀ ਵਾਂਗ ਚਮਕਦਾ ਹੋਇਆ ਖੜਗ ਮਿਆਨ ਵਿਚੋਂ ਬਾਹਰ ਨਿਕਲ ਆਇਆ। ਸ਼ੰਭੂਕ ਰਾਮ ਦੇ ਸਾਹਮਣੇ ਆ ਕੇ ਖੜ੍ਹਾ ਹੋ ਗਿਆ। ਉਸ ਨੇ ਨਿਡਰਤਾ ਨਾਲ ਕਿਹਾ, "ਰਾਮ ਤੇਰੇ ਰਾਜ ਸੁਖ ਭੋਗਦੇ ਹੋਏ ਅਤੇ ਜਿਉਂਦੇ ਜੀ ਤੇਰੇ ਦੋ ਪੁੱਤਰ ਅਨਾਥ ਬੱਚਿਆਂ ਦੀ ਤਰ੍ਹਾਂ ਦੂਜਿਆਂ ਦੀ ਦਯਾ 'ਤੇ ਪਲ ਰਹੇ ਹਨ। ਕੀ ਤੂੰ ਆਪਣੀ ਸੰਤਾਨ ਪ੍ਰਤੀ ਧਰਮ ਦਾ ਪਾਲਣ ਕਰ ਰਿਹਾ ਹੈ ? ਰਾਮ ! ਤੂੰ ਕਸ਼ੱਤਰੀ ਹੋ ਕੇ ਕਸ਼ੱਤਰੀ ਧਰਮ ਦਾ ਪਾਲਣ ਨਹੀਂ ਕੀਤਾ। ਗ੍ਰਹਿਸਥੀ ਹੋ ਕੇ ਗ੍ਰਹਿਸਥ ਧਰਮ ਨੂੰ ਤਿਆਗ ਦਿੱਤਾ। ਪਿਤਾ ਹੋ ਕੇ ਸੰਤਾਨ ਪ੍ਰਤੀ ਆਪਣੇ ਧਰਮ ਤੋਂ ਬੇ-ਮੁੱਖ ਹੋ ਗਿਆ, ਪਰੰਤੂ ਕਿਸੇ ਬ੍ਰਾਹਮਣ ਪੁੱਤਰ ਦੀ ਛੋਟੀ ਉਮਰ ਵਿਚ ਮੌਤ ਨਹੀਂ ਹੋਈ ਤੇ ਅੱਜ...।" ਰਾਮ ਬੇਕਾਬੂ ਹੋ ਕੇ ਚਿੱਲਾ ਉਠਿਆ, "ਜੇ ਇਕ ਵੀ ਸ਼ਬਦ ਤੇਰੇ ਮੂੰਹ ਵਿਚੋਂ ਨਿਕਲਿਆ ਤਾਂ...।" "ਮੈਨੂੰ ਧਮਕਾਉਣ ਦੀ ਕੋਸ਼ਿਸ਼ ਨਾ ਕਰ ਰਾਮ, ਮੈਨੂੰ ਮੌਤ ਦਾ ਡਰ ਨਹੀਂ ਹੈ। ਇੱਜ਼ਤ ਅਤੇ ਸੁਤੰਤਰਤਾ ਦਾ ਥੋੜ੍ਹਾ ਜੀਵਨ, ਗੁਲਾਮੀ ਅਤੇ ਅਪਮਾਨ ਨਾਲ ਭਰੀ ਹੋਈ ਲੰਬੀ ਉਮਰ ਨਾਲੋਂ ਲੱਖ ਦਰਜੇ ਜ਼ਿਆਦਾ ਸੁਖਦਾਈ ਹੈ। ਤੇਰੇ ਖੜਗ ਦੁਆਰਾ ਮੇਰਾ ਕਤਲ, ਮੈਨੂੰ ਸਿੱਧਾ ਸਵਰਗ ਲੈ ਜਾਵੇਗਾ। ਇਸ ਲਈ ਨਹੀਂ ਕਿ ਤੁਸੀਂ ਮਰਿਯਾਦਾ-ਪ੍ਰਸ਼ੋਤਮ ਰਾਮ ਹੋ, ਬਲਕਿ ਇਸ ਲਈ ਕਿ ਮੈਂ ਸੱਚਾਈ 'ਤੇ ਹਾਂ ਅਤੇ ਤੂੰ ਅਧਰਮ, ਪਾਖੰਡ, ਝੂਠੀ ਮਰਿਯਾਦਾ ਅਤੇ ਰਾਜ-ਦੰਡ ਬਲ 'ਤੇ ਭੋਲੇ ਪਸ਼ੂ ਪੰਛੀਆਂ ਦਾ ਸ਼ਿਕਾਰ ਖੇਡਣ ਵਾਲਾ ਇਕ ਬਾਘ ਹੈ।"

ਰਾਮ ਦਾ ਖੜਗ ਸ਼ੰਭੂਕ ਦੇ ਹਿਰਦੇ ਨੂੰ ਚੀਰਦਾ ਹੋਇਆ ਉਸ ਦੇ ਕਮਜ਼ੋਰ ਸਰੀਰ ਦੇ ਦੂਜੇ ਪਾਸੇ ਨਿਕਲ ਗਿਆ। ਰਾਮ ਨੇ ਝਟਕਾ ਦੇ ਕੇ ਲਹੂ ਲਿਬੜੇ ਖੜਗ ਨੂੰ ਖਿੱਚ ਲਿਆ ਅਤੇ ਫਿਰ ਸਿਰ ਤੋਂ ਉੱਚਾ ਉਠ ਕੇ ਇਕ ਹੋਰ ਸਖਤ ਵਾਰ ਸ਼ੂਦਰ ਦੇ ਲੁੜਕਦੇ ਹੋਏ ਸਰੀਰ 'ਤੇ ਕਰ ਦਿੱਤਾ। ਪਲਕਾਂ 'ਚ ਹੀ ਸ਼ੰਭੂਕ ਦਾ ਸਿਰ ਧੜ ਨਾਲੋਂ ਦੂਰ ਜਾ ਡਿਗਿਆ। ਮੌਤ ਦੇ ਸੱਨਾਟੇ ਨੂੰ ਭੰਗ ਕਰਦੇ ਹੋਏ ਮਹਾਂ ਮੁਨੀ ਵਸ਼ਿਸ਼ਠ ਦੇ ਕੰਠ 'ਚੋਂ 'ਮਹਾਂ ਬਲੀ ਰਾਮ ਦੀ ਜੈ' ਦੀਆਂ ਅਵਾਜ਼ਾਂ ਉੱਚੇ ਪਰਬਤਾਂ ਨਾਲ ਟਕਰਾ ਕੇ ਗੂੰਜ ਉਠੀਆਂ। ਰਾਮ ਦੇ ਸੈਨਿਕ ਚਿੱਲਾ ਉਠੇ, 'ਅਯੁੱਧਿਆਪਤੀ ਰਾਮ ਦੀ ਜੈ। ਮਰਿਯਾਦਾ ਪ੍ਰਸ਼ੋਤਮ ਰਾਮ ਦੀ ਜੈ। ਮਹਾਂ ਬਲੀ ਰਾਮ ਦੀ ਜੈ।'

ਨੋਟ :- ਜਦੋਂ ਰਾਮ ਨੇ ਕਤਲ ਕੀਤਾ ਉਸ ਸਮੇਂ ਸ਼ੰਭੂਕ ਦੀ ਉਮਰ 132 ਸਾਲ ਦੀ ਸੀ।

ਵਾਲਮੀਕ ਰਮਾਇਣ (ਅਧਿ : 4/1622) ਸਤਿਯੁਗ ਵਿਚ ਬ੍ਰਾਹਮਣ ਤੋਂ ਬਗੈਰ ਹੋਰ ਕੋਈ ਤਪੱਸਿਆ ਨਹੀਂ ਕਰ ਸਕਦਾ ਤਰੇਤਾ ਯੁਗ ਵਿਚ ਬ੍ਰਾਹਮਣ ਤੇ ਖੱਤਰੀ ਤਪੱਸਿਆ ਕਰ ਸਕਦੇ ਹਨ, ਕੋਈ ਹੋਰ ਨਹੀਂ। ਵਾਲਮੀਕ ਰਮਾਇਣ : ਰਾਮ ਚੰਦਰ ਤੂੰ ਸ਼ੂਦਰ ਹੈਂ ! ਮੇਰੇ ਰਾਜ ਵਿਚ ਤੈਨੂੰ ਤਪੱਸਿਆ ਕਰਨ ਦਾ ਅਧਿਕਾਰ ਨਹੀਂ। ਉੱਤਰ ਕਾਂਡ : ਰਾਮ, ਮੈਂ ਝੂਠ ਨਹੀਂ ਬੋਲਦਾ। ਦੇਵ ਲੋਕ 'ਤੇ ਜਿੱਤ ਪ੍ਰਾਪਤ ਕਰਨ ਦੀ ਇੱਛਾ ਨਾਲ ਹੀ ਮੈਂ ਤਪੱਸਿਆ ਵਿਚ ਲੱਗਾ ਹਾਂ। ਆਪ ਮੈਨੂੰ ਸ਼ੂਦਰ ਜਾਣੋਂ। ਮੇਰਾ ਨਾਂ ਸ਼ੰਭੂਕ ਹੈ। * * *

## ਗੀਤਾ ਦਾ ਮਾਨਵਵਾਦੀ ਮਹਾਨਾਇਕ "ਅਰਜੁਨ"

ਹਵਾਲਾ : ਸ੍ਰੀਮਦਭਗਵਦ ਗੀਤਾ (ਪੰਜਾਬੀ ਰੂਪ)
ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ
ਬਾਜ਼ਾਰ ਮਾਈ ਸੇਵਾ ਅੰਮ੍ਰਿਤਸਰ।

ਕ੍ਰਿਸ਼ਨ ਭਗਵਾਨ ਅਰਜੁਨ ਸੇ ਬੋਲੇ, ਹੇ ਅਰਜਨ ਤੇਰਾ ਰਥ ਮੈਨੇ ਕੌਰਵੋਂ ਕੀ ਸੇਨਾ ਕੇ ਸਨਮੁਖ ਖੜਾ ਕੀਆ ਹੈ ਤੂੰ ਇਨਕੋ ਦੇਖ।

ਤਬ ਅਰਜਨ ਨੇ ਕੌਰਵੋਂ ਕੀ (ਪਾਂਡਵਾਂ ਦੇ ਵਿਰੁੱਧ ਉੱਤਰੀ) ਸੇਨਾ ਮੇਂ ਜੋ ਯੋਧਾ ਦੇਖੇ ਸੋ ਕੌਣ ਕੌਣ ਯੋਧਾ ਦੇਖੇ ?

ਪਿਤਾਮਹ ਦੇਖੇ, ਗੁਰੂ ਦੇਖੇ, ਮਾਤੁਲ ਦੇਖੇ, ਪੁੱਤਰ ਦੇਖੇ, ਪੋਤਰ ਦੇਖੇ, ਸਖਾ ਦੇਖੇ, ਸਸੁਰ ਦੇਖੇ, ਔਰ ਮਿਤ੍ਰ ਦੇਖੇ। ਉਨ ਦੋਨੋ ਸੇਨਾ (ਕਾਰੋਂ ਪਾਂਡਵਾਂ) ਮੇਂ ਆਪਨੀ ਹੀ ਕਟੁੰਬੀ ਕੋ ਦੇਖ ਕਰ ਅਰਜਨ ਕੋ 'ਦਇਆ' ਉਪਜੀ—ਤਬ ਅਰਜੁਨ ਸ੍ਰੀ ਕ੍ਰਿਸ਼ਨ ਭਗਵਾਨ ਸੇ ਬੋਲੇ।

'ਹੇ ਭਗਵਾਨ! ਇਸ ਸੇਨਾ ਮੇਂ ਮੈਨੇ ਸਭ ਆਪਨੇ ਭਾਈ ਬੰਧੂ ਔਰ ਸੱਜਣ ਦੇਖੇ ਹੈ, ਜੋ ਯੋਧਾ ਰਣ ਮੇਂ ਆਏ ਹੈਂ ਉਨਕੋ ਦੇਖ ਕਰ ਮੇਰਾ ਸਰੀਰ ਬਹੁਤ ਦੁਖ ਪਾਤਾ ਹੈ। ਮੁਖ (ਮੂੰਹ) ਸੂਖ ਗਇਆ ਹੈ ਔਰ ਸਭ ਸਰੀਰ ਮੇਂ ਪਸੀਨਾ ਆ ਗਿਆ ਹੈ। ਮੇਰੇ ਰੋਮ-ਰੋਮ ਖੜੇ ਹੋ ਗਏ ਹੈਂ। ਗਾਂਡੀਵ ਨਾਮੀ ਧਨੁਸ਼ ਮੇਰੇ ਹਾਥ ਸੇ ਗਿਰ ਪੜਾ ਹੈ। ਔਰ ਤਵਚਾ (ਚਮੜੀ) ਜਲ ਉਠੀ ਹੈ) ਮੈਂ ਖੜਾ ਵੀ ਨਹੀਂ ਹੋ ਸਕਤਾ।....

ਹੇ ਕੇਸ਼ਵ! ਇਸ ਯੁੱਧ ਮੇਂ ਭਾਈਉਂ ਕੇ ਮਾਰਨੇ ਸੇ ਮੈਂ ਆਪਣੀ ਕਲਿਆਣ ਵੀ ਨਹੀਂ ਦੇਖਤਾ।

ਹੇ ਸ੍ਰੀ ਕ੍ਰਿਸ਼ਨ ਮੈਂ ਆਪਨੀ ਵੀ ਜੈ ਵੀ ਨਹੀਂ ਚਾਹਤਾ। ਮੁਝਕੋ ਰਾਜ ਨੀ ਵੀ ਵਾਂਛਾ ਨਹੀਂ ਔਰ ਨ ਸੁਖ ਕੀ ਹੈ। ਹੇ ਗੋਬਿੰਦ! ਰਾਜ ਕਿਸ ਕਾਮ ਕਾ ਹੈ ਔਰ ਰਾਜ ਕੇ ਭੋਗ ਕਿਸ ਕਾਮ ਕੇ ਹੈਂ, ਜਿਨਕੇ ਨਮਿਤ ਰਾਜ ਲੇਤੇ ਹੈਂ, ਜਿਸ ਕਟੁੰਬ ਕੇ ਲੋਗੋਂ ਕੋ ਮਾਰ ਕਰ ਰਾਜ ਮਿਲੇਗਾ। ਯਿਹ ਸਭੀ ਕਟੁੰਬ ਕੇ ਯੋਧਾ ਲੋਕ ਇਕੱਤ੍ਰ ਹੂਏ ਹੈਂ.......

ਗੁਰੂ ਹੈ, ਪਿਤਾਮਾ ਹੈ, ਤਾਏ ਹੈਂ, ਮਾਮੇ ਹੈਂ, ਪੁੱਤ੍ਰ ਪੋਤਰੇ ਹੈਂ, ਸਾਲੇ ਹੈਂ, ਔਰ ਕਟੁੰਬ ਹੈਂ। ਹੇ ਮਧੂਸੂਦਨ ਇਨਕੋ ਮਾਰਨੇ ਕੀ ਮੁਝ ਕੋ ਇੱਛਾ ਨਹੀਂ। ਇਨ ਪਰ ਮੁਝ ਕੋ ਦਯਾ ਆਤੀ ਹੈ।

'ਹੇ ਧਰਤੀ ਦੇ ਤਾਰਨ-ਹਾਰੇ' ਸ੍ਰੀ ਕ੍ਰਿਸ਼ਨ ਭਗਵਾਨ!

ਮੈਂ ਇਨਕੋ ਮਾਰ ਕਰ ਤ੍ਰਿਲੋਕੀ ਕਾ ਰਾਜ ਪਾਊਂ ਤੋ ਵੀ ਨਾ ਮਾਰੂੰਗਾ ਭੂਮੀ ਕੇ ਰਾਜ ਕੀ ਬਾਤ ਹੀ ਕਿਆ ਹੈ।? ਹੇ ਜਨਾਰਧਨ। ਧ੍ਰਿਤਰਾਸ਼ਟਰ ਕੇ ਪੁਤਰੋਂ ਕੋ ਮਾਰਨੇ ਸੇ ਹਮਾਰਾ ਕਲਿਆਣ ਨਹੀਂ। ਇਨਕੋ ਮਾਰਨੇ ਸੇ ਬੜਾ ਪਾਪ ਲੱਗੇਗਾ। ਯਦੀ ਯਿਹ ਮਹਾਂ ਪਾਪੀ ਹੈ ਤੋ ਭੀ ਨਹੀਂ ਮਰੂੰਗਾ। ਯਿਹ ਭੀ ਪੂਜਣੇ ਯੋਗਯ ਹੈ, ਭਾਈ ਬੰਧੂ, ਕਟੁੰਬ, ਇਨਕੋ ਮਾਰਨੇ ਸੇ ਹਮ ਕੋ ਸੁਖ ਕਹਾਂ ? ਔਰ ਮੁਕਤਿ ਕਹਾਂ ?

ਹੇ ਜਨਾਰਧਨ, ਕੁਲ ਕਾ ਨਾਸ ਕਰਨੇ ਸੇ ਕੁਲ ਕੇ ਜੋ ਪੁਰਾਤਨ ਧਰਮ ਚਲੇ ਆਏ ਹੈਂ ਉਨਕਾ ਭੀ ਨਾਸ਼ ਹੋਤਾ ਹੈ। ਕੁਲ ਧਰਮ ਕੇ ਨਸ਼ਟ ਹੋਨੇ ਸੇ ਕੁਲ ਕੀ ਇਸਤ੍ਰੀਆਂ ਦੁਰਚਾਰਨੀ ਹੋ ਜਾਤੀ ਹੈਂ, ਉਨ ਇਸਤ੍ਰੀਓਂ ਕੇ ਵਰਨਸ਼ੰਕਰ (ਪਰਾਈ) ਸੰਤਾਨ ਉਪਜਤੀ ਹੈ।

.... ਜਿਸ ਨੇ ਕੁਲ ਕੋ ਨਸ਼ਟ ਕੀਆ ਤਿਸਨੇ ਇਤਨੇ ਪਾਪ ਕੀਏ ਸੋ ਸਭ ਪਾਪ ਕੁਲ ਕੋ ਨਸ਼ਟ ਕਰਨਹਾਰੇ ਕੇ ਸਿਰ ਪਰ ਹੋਤੇ ਹੈਂ।

.... ਸੋ ਪ੍ਰਾਨੀ ਸਦਾ ਨਰਕ ਭੋਗਤਾ ਹੈ, ਨਯਾਯ (ਨਿਆਂ) ਸ਼ਾਸਤ੍ਰ ਮੇਂ ਮੈਨੇ ਯਿਹ ਸ੍ਰਵਣ ਕੀਆ ਹੈ..... ਅਬ ਮੈਂ ਆਪਣੇ ਹਾਥ ਮੇਂ ਸ਼ਾਸਤਰ ਨਾ ਪਕੜੂੰਗਾ। (ਸਫਾ 13 ਤੋਂ 18 ਮੂਲ ਸੰਖੇਪ ਵਾਰਤਾ)

ਦੂਸਰਾ ਅਧਿਆਇ

ਹੇ ਮਧੂਸੂਦਨ ਜੀ! ਭੀਸ਼ਮ ਔਰ ਦਰੋਣਾ-ਚਾਰੀਯ ਤੋ ਪੂਜਾ ਕੇ ਯੋਗ ਹੈ, ਇਨਕੀ ਪੂਜਾ ਕੀਜੇ, ਇਨ ਪਰ ਬਣੋਂ ਕਾ ਪ੍ਰਹਾਰ ਕਿਸ ਭਾਂਤੀ ਕਰੀਏ, ਯਿਹ ਤੋ ਬਡੇ ਮਹਾਂ ਗੁਰੂ ਹੈਂ, ਇਨਕੋ ਮਾਰਨੇ ਸੇ ਮੇਰਾ ਕਲਯਾਨ ਕਹਾਂ ਹੈ ?.... ਜਿਨਕੋ ਮਾਰ ਕਰ ਹਮ ਜੀਣਾ ਨਹੀਂ ਚਾਹਤੇ ਵੋਹ ਧ੍ਰਿਤਰਾਸ਼ਟਰ ਕੇ ਪੁੱਤ੍ਰ ਹਮਾਰੇ ਸਨਮੁਖ ਖੜੇ ਹੈਂ।

ਆਪ ਨੇ ਹੀ ਕਹਾ, ਨੀਚ ਬੁਧਿ ਪਾਪ ਕੋ ਮਾਨਤਾ ਨਹੀਂ, ਔਰ ਮੈਂ ਐਸਾ ਮੂਰਖ ਹੋ ਗਿਆ ਹੂੰ ਜੋ ਅਧਰਮ ਕੋ ਭੀ ਨਹੀਂ ਸਮਝਦਾ, ਜੋ ਧਰਮ ਮੁਝਕੋ ਇਸ ਕਰਕੇ ਹੈ ਔਰ ਅਧਰਮ ਕੈਸੇ ਹੈ। (26-27)

**ਸ੍ਰੀ ਭਗਵਾਨ ਵਾਚ** (ਭਾਵ ਭਗਵਾਨ ਕ੍ਰਿਸ਼ਨ ਕੇ ਬਚਨ)

ਹੇ ਅਰਜਨ ! ਜੋ ਵਿਵੇਕੀ ਪੁਰਸ਼ ਹੈ ਵੋ ਕਿਸੀ ਵਸਤੂ ਕੀ ਚਿੰਤਾ ਨਹੀਂ ਕਰਤੇ ਜਿਨਕੇ ਮਾਰਨੇ ਕੀ ਚਿੰਤਾ ਤੁਮਨੇ ਕੀ ਹੈ, ਸੋ ਤੇਰੇ ਕਹਿਣੇ ਸੇ ਮਾਰੇ ਨਹੀਂ ਜਾਤੇ।.... ਆਤਮਾ ਹੈ ਸੋ ਅਵਿਨਾਸ਼ੀ ਹੈ।.... ਸਰੀਰ ਉਪਜਤੇ ਤਭੀ ਹੈਂ ਔਰ ਵਿਨਾਸ਼ ਵੀ ਹੋਤੇ ਹੈਂ ਔਰ ਆਤਮਾ ਨਿਤ ਅਮਰ ਹੈ ਫਿਰ ਕੈਸਾ ਹੈ ?

...... ਆਤਮਾ ਅਮਰ ਹੈ, ਜਨਮ ਮਰਨ ਸੇ ਰਹਿਤ ਹੈ, ਨਿਤ ਅਭਿਨਾਸ਼ੀ ਹੈ, ਸੂਸਤ ਹੈ, ਪੁਰਤਾਨ ਔਰ ਕਿਸੀ ਕੇ ਕਹੇ ਮਾਰਾ ਨਹੀਂ ਜਾਤਾ, ਸਰੀਰ ਮਰਤੇ ਹੈਂ। ਇਨਕਾ ਮਰਨਾ ਹੀ ਧਰਮ ਹੈ। ਪ੍ਰੰਤੂ ਮਰਨਾ ਆਤਮਾ ਕਾ ਧਰਮ ਨਹੀਂ।.... ਫਿਰ ਆਤਮਾ ਕੈਸੇ ਹੈ ? ਸ਼ਸ਼ਤ੍ਰੋਂ ਸੇ ਕਾਟਾ ਨਹੀਂ ਜਾਤਾ ਅਗਨੀ ਸੇ ਜਲਾਯਾ ਨਹੀਂ ਜਾਤਾ, ਜਲਮੇ ਡੂਬਤਾ ਨਹੀਂ, ਪਵਨ ਕੇ ਸੂਖਤਾ ਨਹੀਂ, ਆਤਮਾ ਛੇਦਨੇ ਸੇ ਰਹਿਤ ਹੈ। ਜਲਮੇਂ ਸਡੂਬਨੇ ਸੁਖਨੇ ਸੇ ਰਹਿਤ ਹੈ। ਅਵਿਨਾਸ਼ੀ ਹੈ, ਸਰਬ ਵਿਆਪੀ ਹੈ.... ਸਨਾਤਨ ਪੁਰਾਤਨ ਹੈ।......... ਜੋ ਤੂੰ ਆਤਮਾ ਕੋ ਐਸੀ ਨ ਜਾਨੇ ਤੋ ਭੀ ਚਿੰਤਾ ਕਿਸੀ ਬਾਤ ਕੀ ਨਹੀਂ ਕਰਨੀ ਚਾਹੀਏ। ਜੋ ਜਨਮਾ ਹੈ ਨਿਸ਼ਚੇ ਮਰੇਗਾ। ਜੋ ਮਰੇਗਾ ਤਿਸਕਾ ਨਿਸ਼ਚੇ ਕਰ ਜਨਮ

ਹੈ।.........

— ਯਿਹ ਅਵਿਨਾਸ਼ੀ ਹੈ। ਇਸ ਕਾਰਣ ਹੇ ਅਰਜੁਨ। ਤੂੰ ਕਿਸੀ ਭੂਤ ਪ੍ਰਾਣੀ ਕੀ ਚਿੰਤਾ ਮਤ-ਕਰ। ਤੂੰ ਖੱਤ੍ਰੀ ਹੈ। ਯੁੱਧ ਕਰਨਾ ਤੇਰਾ ਧਰਮ ਹੈ। ਤੂੰ ਆਪਣੇ ਧਰਮ ਸੇ ਮਤ ਗਿਰ। ਐਸੇ ਯੁੱਧ ਵਿਸ਼ੇ ਕਲਯਾਣ ਸ਼ਤ੍ਰੀਓਂ ਕੇ ਦੁਰਲਭ ਹੈ। ਆਪਣੀ ਇੱਛਾ ਸੇ ਯਿਹ ਸਭੀ ਯੋਧਾ ਆਏ ਹੈਂ ਸੁਰਗ ਕੇ ਦੁਆਰ ਇਨਕੇ ਲੀਏ ਖੁਲੇ ਹੈ। ਹੇ ਅਰਜਨ! ਇਸ ਯੁੱਧ ਕੇ ਮਾਰਗ ਸੇ, ਸੁਖ ਸੇ ਹੀ ਸੂਰਗ ਕੋ ਜਾ ਪ੍ਰਾਪਤ ਹੋਏਂਗੇ ਔਰ ਜੋ ਤੂੰ ਯਿਹ ਧਰਮ ਦਾ ਸੰਗਰਾਮ ਨਹੀਂ ਕਰੇਗਾ ਤੋ ਤੇਰਾ ਧਰਮ ਔਰ ਕੀਰਤੀ ਭੀ ਜਾਏਗੀ। ਆਪਣੇ ਧਰਮ ਔਰ ਕੀਰਤੀ ਕੋ ਛੋੜ ਕਰ ਪਾਪ ਕੋ ਪ੍ਰਾਪਤ ਹੋਏਗਾ ਜੋ ਲੋਕ ਤੇਰੀ ਕੀਰਤੀ ਕਰਤੇ ਹੈਂ ਸੋ ਹੀ ਤੇਰੀ ਨਿੰਦਾ ਕਰੇਂਗੇ ਕਿ ਅਰਜਨ ਬਲਹੀਨ ਹੈ। ਲੋਗੋਂ ਮੇਂ ਜਿਸਕੀ ਨਿੰਦਾ ਹੋ ਉਸਕੇ ਜੀਵਨ ਸੇ ਮਰਨਾ ਭਲਾ ਹੈ।......

ਜੋ ਤੂੰ ਯੁੱਧ ਮੇਂ ਸਰੀਰ ਛੋੜੇਂਗਾ, ਤੋ ਸਵਰਗ ਮੇਂ ਜਾਏਗਾ। ਜੋ ਤੂੰ ਜੀਤੇਂਗਾ ਤੋ ਪ੍ਰਿਥਵੀ ਕੇ ਰਾਜ ਕਾ ਸੁਖ ਪ੍ਰਾਪਤ ਹੋਗਾ।

ਤੂੰ ਉਠ ਖੜਾ ਹੋ ਯੁੱਧ ਕਾ ਨਿਸ਼ਚੇ ਕਰ। ਸੁਖ ਔਰ ਦੁੱਖ ਕੋ ਸਮਾਨ ਜਾਨ ਕਰ ਯੁੱਧ ਕਰ ਤੋ ਤੁਝੇ ਪਾਪ ਨਹੀਂ ਲਗੇਗਾ।

ਹੇ ਅਰਜਨ-ਮੈਂਨੇ ਤੁਝ "ਸੰਖ ਸਾਸ਼ਤਰ" ਕਾ ਮਤ ਸੁਣਾਇਆ ਹੈ। (ਸਫਾ 26 ਤੋਂ 35)

ਤੇਰੇ ਜੋ 'ਸ਼ਤ੍ਰੀ' ਧਰਮ ਹੈ ਸੋ ਕਰ, ਫਲ ਕੁਛ ਨਾ ਮਾਂਗ। ਹਾਰ ਜੀਤ ਏਕਸਮਾਨ ਜਾਨ, ਯੁੱਧ ਕਰੋ। ਹਰਖ ਸ਼ੋਕ ਸੇ ਰਹਿਤ ਹੋ....

ਜੋ ਵਿਵੇਕੀ ਪੁਰਸ਼ ਹੈ ਸੋ ਫਲ ਕਿਸੀ ਕਰਮ ਕਾ ਨਹੀਂ ਬਾਂਛਤੇ, ਮੇਰੇ ਸਾਥ ਜੁੜਤੇ ਹੈਂ। ਜੋ ਫਲ ਬਾਂਛਤੇ ਹੈ ਸੋ ਨੀਚ ਮਤ ਹੈਂ.... (38-39)

(ਟਿੱਪਣੀ : ਅਸੀਂ ਪਿਛਲੀ ਅਰਜੁਨ ਵਾਰਤਾਲਾਪ ਵਿਚ ਦੇਖਿਆ ਕਿ ਅਰਜੁਨ ਸਿਰਫ ਆਪਣਿਆਂ ਨਾਲ ਯੁੱਧ ਤੋਂ ਇਨਕਾਰ ਕਰ ਰਿਹਾ ਹੈ ਪ੍ਰੰਤੂ ਕਿਸੇ ਨਰਕ ਸੁਰਗ, ਰਾਜ ਪਾਠ ਦੀ ਕੋਈ ਫਲ ਇੱਛਾ ਨਹੀਂ ਕਰ ਰਿਹਾ ਉਸ ਦੇ ਮਨ ਵਿਚ ਦਇਆ ਹੈ। ਪਾਪ ਮੁਕਤ ਭਾਵਨਾ)

**ਕ੍ਰਿਸ਼ਨ** : ਹੇ ਅਰਜਨ ! ਜਿਸ ਕੀ ਕਾਮਨਾ ਕਿਸੀ ਬਾਤਪਰ ਨਹੀਂ ਉੱਠਤੀ, ਆਪਣੀ ਆਤਮਾ ਕੋ ਪਾ ਕਰ ਸੰਤੁਸ਼ਟ ਹੈ ਉਸ ਕੋ ਤੂੰ ਨਿਹਚਲ ਬੁੱਧਿ ਜਾਨ, ਫਿਰ ਕੈਸਾ ਹੈ, ਜਿਸ ਕੀ ਦੇਹ ਦੁਖ ਲੱਗੇ ਤੋ ਚਿੰਤਾ ਨਾ ਕਰੇ। ਸੁਖ ਕੀ ਇੱਛਾ ਨਾ ਕਰੇ। ਕਿਸੀ ਸੇ ਜਿਸਕਾ ਮੋਹ ਨਹੀਂ, ਕਿਸੀ ਕਾ ਡਰ ਨਹੀਂ, ਕਿਸੀ ਕੇ ਸਾਥ ਵੈਰ ਨਹੀਂ, ਕਿਸੇ ਸੇ ਕ੍ਰੋਧ ਨਹੀਂ ਹੋਤਾ.... (41)

ਜੋ ਮੂਲ ਬੁਧਿ ਹੈਂ ਸੋ ਇੰਦ੍ਰੀਓਂ ਕੋ ਰੋਕ ਕਰ ਮਨ ਸੇ ਉਠੇ ਭੋਗੋ ਕਾ ਧਿਆਨ ਕਰਤਾ ਹੈ ਵੋਹ ਦੰਭੀ ਕਹਾਤਾ ਹੈ। ਹਾਂ ਜੋ ਪੁਰਸ਼ ਇੰਦ੍ਰੀਓਂ ਕੀ ਲਗਾਮ ਮਨ ਸੇ ਥਾਮੇ ਹੁਏ, ਭੋਗੋਂ ਮੇਂ ਲਿਪਤ ਹੁਏ ਬਿਨਾਂ, ਕਰਮ ਇੰਦ੍ਰੀਓਂ ਸੇ ਕਰਮ ਕਰਤਾ ਹੈ, ਵੋਹ ਸ੍ਰੇਸ਼ਟ ਹੈ।

ਇਸ ਲੀਏ ਤੂੰ ਕਰਮ ਕਰ, ਕਰਮ ਨਾ ਕਰਨੇ ਸੇ ਕਰਮ ਕਰਨਾ ਸਦਾ ਅੱਛਾ ਹੈ। (51)......... ਹੇ ਅਰਜੁਨ! ਤੂੰ ਅਨਾਸਤਕ ਰਹਿ ਕਰ ਕਰਮ ਕਰ। ਇਸ ਪ੍ਰਕਾਰ ਕਰਮ ਕਰਨੇ ਵਾਲਾ ਮਨੁਸ਼ ਪ੍ਰਮਾਤਮਾ ਕੋ ਪ੍ਰਾਪਤ ਕਰਤਾ ਹੈ। (53)

.... ਹੇ ਅਰਜੁਨ! ਆਤਮਾ ਵਿਮੁਖ ਹੋ ਕਰ ਮੁਝੇ ਸਭ ਕਰਮੋ ਕੋ ਅਰਪਿਤ ਕਰ, ਆਸ਼ਾ, ਸੰਗਤਾ ਕਾ ਤਿਆਗ ਕਰ, ਨਿਸ਼ਚਿੰਤ ਹੋ ਯੁੱਧ ਕਰ, ਜੋ ਮਨੁੱਖ ਸ਼੍ਰਧਾ ਸੇ ਮੇਰੀ ਸਲਾਹ ਮਾਨਤੇ ਹੈਂ ਵੋਹ ਸਭ ਕਰਤਾ ਬੰਧਨ ਸੇ ਛੂਟ ਜਾਤੇ ਹੈਂ। (55-56)

ਕ੍ਰਿਸ਼ਨ : ਹੇ ਭਗਤ! ਜਬ ਧਰਮ ਕੀ (ਭਾਵ: ਵੈਦਕ ਵਰਨ ਜਾਤੀ ਧਰਮ ਕੀ) ਹਾਨੀ ਔਰ ਅਧਰਮ ਕੀ ਬ੍ਰਿਧੀ ਹੋਤੀ ਹੈ ਤਬ ਮੈਂ ਆਪਣੇ ਰੂਪ ਕੋ ਪ੍ਰਗਟ ਕਰਤਾ ਹੂੰ। ਸਾਧ ਪੁਰਸ਼ੋਂ ਕਾ ਉਧਾਰ, ਪਾਪੀਉਂ ਕਾ ਵਿਨਾਸ਼ ਤਥਾ ਧਰਮ ਕੋ ਸਥਾਪਤ ਕਰਨੇ ਕੀ ਲੀਏ ਜਬ ਪ੍ਰਗਟ ਹੋਤਾ ਹੂੰ ਜੋ ਪੁਰਸ਼ ਮੇਰੇ ਇਸ ਦਿਵਯ ਜਨਮ ਔਰ ਕਰਮ ਕੋ ਸੱਚਾ ਜਾਣ ਲੇਤਾ ਹੈ। ਵੋਹ ਫਿਰ ਜਨਮ ਜਨਮ ਕੇ ਬੰਧਨ ਸੇ ਛੂਟ ਕਰ ਪ੍ਰਮਾਤਮਾ ਮੇਂ ਅਧਿਸ਼ਿਠਤ (ਵਲੀਨ) ਹੋ ਜਾਤਾ ਹੈ। (63)

ਗੁਣ ਔਰ ਕਰਮੋਂ ਕੇ ਬਟਵਾਰੇ ਸੇ ਬ੍ਰਾਹਮਣ ਸ਼ਤ੍ਰੀਯ, ਵੈਸ਼ਯ ਔਰ ਸ਼ੂਦਰ ਕੀ ਰਚਨਾ ਕੋ ਭੀ ਅਵਿਨਾਸ਼ੀ ਅਕ੍ਰਿਤ ਪ੍ਰਮਾਤਮਾ ਕੀ ਰਚਨਾ ਸਮਝ। ਜੋ ਯਹ ਜਾਨਤਾ ਹੈ ਕਿ ਪ੍ਰਮਾਤਮਾ ਕੋ ਕਰਮ ਫਲ ਕੀ ਇੱਛਾ ਨਹੀਂ ਹੈ ਸੋ ਉਸੇ ਕਰਮੋਂ ਕਾ ਲੇਪ ਨਹੀਂ ਹੋਤਾ। (64)

(ਨੋਟ : ਉਕਤ ਕਥਨ ਦਾ ਸਰਧਾ ਭਾਵ ਕਿ ਬ੍ਰਾਹਮਣ ਕਸ਼ੱਤਰੀ ਵੈਸ਼ ਤੇ ਸ਼ੂਦਰ ਪ੍ਰਮਾਤਮਾ ਦੀ ਰਚਨਾ ਹੈ। ਪ੍ਰੰਤੂ ਬਾਕੀ ਸੰਸਾਰ ਵਿੱਚ ਇਹ ਚਾਰੇ ਵਰਨ ਕਿਧਰੇ ਨਹੀਂ ਹਨ। ਇਸ ਦਾ ਇਕ ਅਰਥ ਇਹ ਹੈ ਕਿ ਇਕ ਪ੍ਰਮਾਤਮਾ ਆਪਣੇ ਮਨੁੱਖਾਂ ਨਾਲ ਵਿਤਕਰਾ ਕਰਦਾ ਹੈ ਤੇ ਉਸ ਦਾ ਕਰਮ ਵੀ ਅਲੱਗ ਅਲੱਗ ਹੈ। ਤੀਜਾ ਪ੍ਰਮਾਤਮਾ ਬ੍ਰਾਹਮਣ ਕਸ਼ੱਤਰੀ ਵੈਸ਼ ਤੇ ਸ਼ੂਦਰ ਮਨੁੱਖਾਂ ਦੀ ਤਾਂ ਰਚਨਾ ਹੈ। ਪ੍ਰੰਤੂ ਔਰਤਾਂ ਨੂੰ ਕਿਤੇ ਪੈਦਾ ਨਹੀਂ ਕਰਦਾ ਜਦੋਂਕਿ ਔਰਤ ਹੀ ਪੁਰਸ਼ ਦੀ ਜਨਣੀ ਹੈ)

**ਅਰਜੁਨ ਨੂੰ ਉਪਦੇਸ਼** : ਜੋ ਪੁਰਸ਼ ਗਿਆਨੀ ਹੈ, ਸ਼ਰਧਾਲੂ ਭੀ ਨਹੀਂ, ਡਾਵਾਂਡੋਲ ਹੈ ਇਸ ਲੋਕ ਅਰ ਪ੍ਰਲੋਕ ਮੇਂ ਵਿਸ਼ਵਾਸ ਨਹੀਂ ਰਖਤਾ ਵੋਹ ਮਾਰਾ ਮਾਰਾ ਫਿਰਤਾ ਹੈ, ਅੰਤ ਆਤਮਾ ਕੋ ਚੈਨ ਨਹੀਂ ਮਿਲਤਾ।

ਹੇ ਯਦੂ ਵੰਸ਼ੀ ਅਰਜੁਨ! ਤੂੰ ਅਗਿਆਨ ਸੇ ਉਤਪਨ ਆਪਣੇ ਹਿਰਦੇ ਮੈਂ ਸਥਿਤ ਇਸ ਸੰਸੇ ਕੋ, ਗਿਆਨ ਕੀ ਤਲਵਾਰ ਸੇ ਕਾਟ ਕਰ ਤਿਆਗ ਦੇ। )70-71)

(ਪਿੱਛੇ ਸਫਾ 64 ਦੇ ਹਵਾਲੇ ਵਿਚ ਹੀ) ਹੇ ਧਨੰਜੇ! ਪ੍ਰਮਾਤਮਾ ਸੇ ਬਾਹਰ ਕੁਛ ਭੀ ਇਸ ਸੰਸਾਰ ਮੇਂ ਨਹੀਂ ਹੈ। ਜਿਸ ਪ੍ਰਖਾਰ ਧਾਗੇ ਮੇਂ ਮਣੀ ਪਰੋਈ ਜਾਤੀ ਹੈ। ਐਸੇ ਧਾਗਾ ਸੰਸਾਰ ਮੁਝ (ਪ੍ਰਮਾਤਮਾ) ਮੇਂ ਪਰੋਯਾ ਹੂਆ ਹੈ। (98)

(ਨੋਟ : 1. ਬ੍ਰਾਹਮਣ ਕਸ਼ੱਤਰੀ ਵੈਸ਼ ਤੇ ਸ਼ੂਦਰ ਪ੍ਰਮਾਤਮਾ ਦੀ ਰਚਨਾ ਹਨ। ਜੋ ਉੱਚੇ ਨੀਵੇਂ ਤੇ ਪਵਿੱਤਰ ਅਪਵਿੱਤਰ ਹਨ) 2. ਪ੍ਰਮਾਤਮਾ ਅਜਿਹੀ ਰਚਨਾ ਬਾਕੀ ਸੰਸਾਰ ਦੀ ਨਹੀਂ ਕਰਦਾ।

3. ਪ੍ਰਮਾਤਮਾ ਇਸਤਰੀਆਂ ਦੀ ਸਿਰ ਤੋਂ ਬਾਹਾਂ ਤੋਂ, ਜੰਘਾਂ ਤੋਂ ਜਾਂ ਪੈਰਾਂ ਤੋਂ ਵੀ ਕੋਈ ਉਤਪਤੀ ਨਹੀਂ ਕਰਦਾ। .ਫਿਰ ਔਰਤ ਨੂੰ ਕਿਸਨੇ ਰਚਿਆ?

4. ਪ੍ਰੰਤੂ ਉਕਤ ਬਚਨ ਅਨੁਸਾਰ ਸਾਰਾ ਸੰਸਾਰ ਇਕ ਸਮਾਨ ਮਾਲਾ ਵਾਂਗ, ਪ੍ਰਮਾਤਮਾ ਨੇ ਪੈਦਾ ਕੀਤਾ ਹੈ ਇਸ ਰਚਨਾ ਅਨੁਸਾਰ ਤਾਂ

ਬ੍ਰਾਹਮਣ ਕਸ਼ੱਤਰੀ ਵੈਸ਼ ਤੇ ਸ਼ੂਦਰ ਸਮੇਤ ਔਰਤ ਸਭ ਇਕ ਸਮਾਨ ਹਨ।)

ਹੇ ਅਰਜੁਨ ! ਬ੍ਰਾਹਮਣ ਜੋ ਪੁੰਨ ਜਨਮ ਹੈ ਸੋ ਮੇਰਾ ਮੁਖ ਹੈ, ਖਤਰੀ ਮੇਰੀ ਭੁਜ ਹੈ, ਉਨਕੋ ਕ੍ਰਿਤਾਰਥ ਹੋਣਾ ਕੁਛ ਅਸਚਰਜ ਨਹੀਂ, ਜਿਸ ਕਾਰਨ ਸੇ ਹੇ ਅਰਜੁਨ ! ਮਨੁਸ਼ ਕੀ ਤੁਝ ਕੋ ਭਈ ਹੈ, ਐਸੀ ਦੇਹ ਕੋ ਪਾਇਕਰ ਮੇਰਾ ਭਜਨ ਕਰ (123)

.... ਮਨ ਕਾ ਦ੍ਰਿੜ ਨਿਸਚੇ ਮੇਰੇ ਮੇਂ ਰਖ, ਮੇਰਾ ਭਗਤ ਹੋ, ਮੇਰੀ ਪੂਜਾ ਕਰ ਮੁਝਕੋ ਨਮਸਕਾਰ ਕਰ.... (134)

(ਨੋਟ ਭਾਵ, ਜੋ ਮੈਂ ਕਹਿ ਰਹਿਆ ਹਾਂ ਉਹੀ ਕਰ)

ਜੋ ਮੁਝਕੋ ਕਾਰਣ ਰਹਿਤ ਔਰ ਅਜਨਮਾ ਸਭ ਲੋਕੋ ਕਾਂ ਮਹੇਸ਼ਵਰ ਕਰੇ ਮਾਨਤਾ ਵੋਹ ਪੰਡਤ ਸਭ ਪਾਪੋਂ ਸੇ ਮੁਕਤ ਹੋ ਜਾਤਾ ਹੈ। (137)

— ਮੈਂ ਲੋਕੋਂ ਕਾ ਨਾਸ ਕਰਨੇ ਵਾਲਾ ਬੜਾ ਹੁਆ ਮਹਾਂਕਾਲ ਹੂੰ। ਜੋ ਯੋਧਾ ਸੇਨਾਓਂ ਮੇਂ ਸਥਿਤ ਹੈ ਵੋ ਤੇਰੇ ਯੁੱਧ ਨਾ ਕਰਨੇ ਪਰ ਵੀ ਨਾ ਰਹੇਂਗੇ। ਇਨਕਾ ਨਾਸ਼ ਤੋ ਅਵੱਸ਼ ਹੈ। ਸੋ ਅਰਜੁਨ ‘ ਕਮਰਕਸ, ਕੀਰਤੀ ਕਾਮਾ, ਸ਼ਤਰੂਓਂ ਕੋ ਜੀਤ ਕਰ ਪ੍ਰਿਥ੍ਵੀ ਕਾ ਰਾਜ ਭੋਗਨ ਕਰ।

ਇਨਕਾ ਨਾਸ਼ ਤੋਂ ਮੇਰੇ ਦੁਵਾਰਾ ਹੋ ਹੀ ਚੁੱਕਾ ਹੈ। ਤੂੰ ਕੇਵਲ ਨਿਮਿੱਤ ਤੋ ਬਨ। ਦ੍ਰੋਣ ਭੀਸ਼ਮ, ਜਯਦ੍ਰਥ, ਕਰਣ ਤਥਾ ਔਰ ਵੀਰ ਯੋਧਾ ਮੇਰੇ ਦਵਾਰਾ ਮਰੇ ਹੁਏਂ ਹੈਂ। ਉਨੇ ਤੂੰ ਮਾਰ। ਇਸ ਦੁਖ ਮੇਂ ਦੁਖ ਕਰਨੇ ਕੀ ਅਵਸ਼ਕਤਾ ਨਹੀਂ। ਯੁੱਧ ਮੇਂ ਵੈਰੀਓਂ ਕੋ ਜੀਤੇਗਾ। (156)

— ਮੇਰੇ ਲੀਏ ਕਰਮ ਕਰਨੇ ਵਾਲਾ ਬਣ, ਮੇਰੇ ਲੀਏ ਕਰਮ ਕਰਤਾ ਹੂਆ ਭੀ ਸਫਲਤਾ ਕੋ ਪ੍ਰਾਪਤ ਕਰ ਲੇਗਾ। ਯਦੀ ਯਿਹ ਭੀ ਨ ਬਣ ਪੜੇ ਤੋ ਮਨ ਕੋ ਜੀਤ ਕਰ ਮੇਰੀ ਪ੍ਰਾਪਤੀ ਰੂਪ ਯੋਗ ਮੇਂ ਚਿਤ ਦੇਕਰ ਸਭ ਕਰਮ ਫਲੋਂ ਕੋ ਮੇਰੇ ਲੀਏ ਤਿਆਗ ਦੀ। (168)

— ਇਸ ਗਿਆਨ ਕੇ ਅਨੁਸਾਰ ਕਰਨੇ ਵਾਲੇ ਪੁਰਸ਼ ਪ੍ਰਮੇਸ਼ਵਰ ਕੇ ਸਾਥ ਏਕ ਰੂਪ ਹੋ ਜਾਨੇ ਕੇ ਕਾਰਣ, ਸ੍ਰਿਸ਼ਟੀ ਕੇ ਆਦਿ ਮੇਂ ਪੁਨ ਉਤਪਨ ਨਹੀਂ ਹੋਤੇ ਔਰ ਪਰਲੈ ਮੇਂ ਭੀ ਕਲੇਸ਼ ਨਹੀਂ ਪਾਤੇ। (186)

— ਹੇ ਅਰਜੁਨ ! ਪ੍ਰਮਾਤਮਾ ਕੇ ਓਮ ਤਤ ਸੱਤ ਯੇ ਤੀਨ ਨਾਮ ਬਤਾਏ ਹੈ। ਉਸ ਨੇ ਸ੍ਰਿਸ਼ਟੀ ਕੇ ਆਰੰਭ ਮੇਂ ਯੱਗ, ਵੇਦ ਔਰ ਉਨਕੋ ਕਰਨੇ ਵਾਲੇ ਮਨੁਸ਼ ਬ੍ਰਾਹਮਣੋਂ ਕੋ ਰਚਾ ਹੈ।

ਇਸ ਲੀਏ ਈਸ਼ਵਰਵਾਦੀ ਆਸਤਕ ਜਨ, ਯੋਗਦਾਨ, ਔਰਤ ਪਕੀ ਕ੍ਰਿਯਾਓਂ ਕੇ ਆਰੰਭ ਮੇਂ ਓਮ ਇਸ ਪ੍ਰਮਾਤਮਾ ਕੇ ਨਾਮ ਕਾ ਉਚਾਰਣ ਕਰਕੇ ਹੀ ਕਰਤੇ ਹੈਂ। (220)

— ਜਿਸ ਮਨੁਸ਼ ਮੇਂ ਖੱਤ੍ਰੀ ਪਨ ਕਾ ਅਭਿਮਾਨ ਨਹੀਂ, ਜੋ ਕਰਤਵ ਕਰਮ ਕਾ ਨ੍ਰਿਵਾਹ ਕਰਨੇ ਕੇ ਸੇ ਉਸ ਕਰਮ ਮੇਂ ਲਿਪਤ ਨਹੀਂ ਹੋਤਾ, ਵੋਹ ਚਾਹੇ ਸਭ ਲੋਕੋਂ ਕੋ ਮਾਰ ਭੀ ਡਾਲੇ ਤਬ ਭੀ ਨਹੀਂ ਮਰਤਾ। ਸ਼ਤਰੀ ਯੁੱਧ ਕਰਨਾ ਵੇਦ ਵਿਹਿਨੀ ਕਰਮ ਹੈ। ਯੁੱਧ ਕੇ ਸਮੇਂ ਕਰਤਵ ਬੁੱਧ ਸੇ ਮਾਰਨਾ ਨਹੀਂ ਕਹਿਲਾਤਾ। (231-32)

— ਹੇ ਅਰਜੁਨ ! ਬ੍ਰਾਹਮਣ ਸ਼ਤ੍ਰੀ ਵੈਸ਼ ਔਰ ਸ਼ੂਦ੍ਰੋਂ ਕੇ ਕਰਮ, ਸਭਾਵ ਸੇ ਉੱਤਮ ਗੁਣੋਂ ਕੇ ਕਾਰਨ ਹੀ ਬਾਂਟੇ ਹੈ।... ਬ੍ਰਾਹਮਣ ਸੁਭਾਵਿਕ ਕਰਮ ਹੈ। (ਜਿਵੇਂ) ਅੰਤਹਕਰਣ ਕਾ ਨਿਗ੍ਰਹ, ਇੰਦ੍ਰੀਯੋਂ ਕਾ ਦਮਨ, ਬਾਹਰ ਭੀਤਰ ਕੀ ਸ਼ੁੱਧੀ, ਸ਼ਹਿਨਸ਼ੀਲਤਾ, ਸਰਲਤਾ, ਆਸਤਿਕ ਸ਼ੁੱਧੀ, ਗਯਾਨ ਔਰ ਪ੍ਰਮਾਤਮਾ ਤੱਤਵ ਕਾ ਅਨੁਭਵ।

- ਸ਼ਤਰੀ ਕਾ ਸੁਭਾਵਕ ਧਰਮ ਹੈ ਸ਼ੂਰਤਾ, ਤੇਜ਼, ਧੀਰਤਾ, ਚਤੁਰਤਾ, ਯੁੱਧ ਸੇਨਾ ਭਾਗਨੇ ਕਾ ਸੁਭਾਵ, ਦਾਨ ਔਰ ਸਵਾਮੀ ਭਾਵ।
- ਖੇਤੀ, ਗੋਪਾਲਣ, ਕ੍ਰਯ ਵਿਕ੍ਰਯ, ਲੇਨ-ਦੇਨ ਆਦਿ ਪੇਸ਼ਾ ਯੇ ਵੈਸ਼ ਕੇ ਸੁਭਾਵਿਕ ਧਰਮ ਹੈਂ।
- ਸ਼ੂਦਰੋਂ ਦਾ ਸੁਭਾਵਿਕ ਧਰਮ ਸਭ ਵਰਣੋਂ ਕੀ ਸੇਵਾ ਕਰਨਾ ਹੈ। ਸੁਭਾਵ ਕੇ ਅਨੁਸਾਰ ਆਪਨੇ ਕਰਮ ਕਰਨੇ ਵਾਲਾ ਮਨੁਸ਼ ਉਸ ਮੇਂ ਸਫਲਤਾ ਕੋ ਪ੍ਰਾਪਤ ਹੋਤਾ ਹੈ। (238)

(ਨੋਟ : ਸ਼ੱਤਰੀ ਭਾਵ ਅਰਜਨ ਦਾ ਧਰਮ ਹੈ, ਮੂਹਰੇ ਕੋਈ ਵੀ ਹੈ, ਉਸ ਨਾਲ ਯੁੱਧ ਕਰਨਾ ਹੀ ਉਸ ਦਾ ਦੈਵੀ ਧਰਮ ਹੈ। ਦੈਵੀ ਕਰਮ ਹੈ। ਜਿਸ ਤੋਂ ਮੂੰਹ ਮੋੜਨਾ ਪਾਪ ਹੈ ਅਧਰਮ ਹੈ ਅਜਿਹਾ ਉਪਦੇਸ਼ ਹੈ ਹਿੰਦੂ ਭਗਵਾਨ ਕ੍ਰਿਸ਼ਨ ਦਾ ਜਿਸ ਦਾ ਅਵਤਾਰ ਬ੍ਰਾਹਮਣ, ਵੇਦ ਅਤੇ ਗਊ ਦੀ ਰਖਸ਼ਾ ਲਈ ਹੁੰਦਾ ਹੈ (ਪੜ੍ਹੋ ਮਦਭਾਗਵਤ ਪੁਰਾਣ)

— ਯਦਿ ਅਹੰਕਾਰ ਕੇ ਕਾਰਣ ਤੂੰ ਐਸਾ ਮਨ ਨੂੰ ਐਸਾ ਮਨ ਮੇਂ ਕਹੇ ਕੇ ਮੈਂ ਯੁੱਧ ਨਹੀਂ ਕਰੂੰਗਾ ਤੋ ਯਿਹ ਨਿਸ਼ਚੇ ਮਿਥਿਆ ਹੈ। (242)

(ਨੋਟ : ਅਸੀਂ ਅਰਜੁਨ ਦੇ ਮਨ ਦੇ ਭਾਵ ਜੋ ਆਪਣੇ ਹੀ ਸਾਕੇਦਾਰ ਮਿੱਤਰ ਕਟੁੰਭ ਨਾਲ ਯੁੱਧ ਕਰਨ ਤੋਂ ਤੌਬਾ ਕਰਨ ਵਾਲੇ ਦਿਯਾਲੂ ਤੇ ਮੈਤਰੀ ਹਨ ਵਿੱਚ ਅਹੰਕਾਰ ਦੀ ਕੋਈ ਭਾਵਨਾ ਨਹੀਂ ਵੇਖੀ ਹੈ। “ਮੈਂ ਯੁੱਧ ਨਹੀਂ ਕਰੂੰਗਾ” ਬੋਲਾਂ ਵਿਚ ਭਲਾਂ ਕਿਸ ਕਿਸਮ ਦਾ ਅਹੰਕਾਰ ਹੈ, ਸਾਡੀ ਸਮਝ ਨਹੀਂ ਪਿਆ।) ਅਰਜਨ ਮੋਹ ਵੱਸ ਵੀ ਨਹੀਂ ਹੈ। ਪ੍ਰੰਤੂ ਮਨੁੱਖੀ ਰਿਸ਼ਤਿਆਂ ਦੇ ਸੁੱਚਾ ਨਿੱਘਦੇ ਅਹਿਸਾਸ ਜੋ ਕੁਦਰਤੀ ਹੈ ਬਹੁਤ ਸਹੀ ਤੇ ਬਹੁਤ ਗੰਭੀਰ ਹੈ ਜੋ ਸੁਖਚੈਨ ਆਨੰਦ ਅਤੇ ਪ੍ਰੇਮ ਨਾਲ ਲਵਰੇਜ਼ ਹੈ। ਮੈਂ ਨਹੀਂ ਪੜ੍ਹਿਆ, ਅਜਿਜਹਾ ਕੋਈ ਯੋਧਾ ਪੁਰਸ਼ ਸੰਸਾਰ ਦੇ ਇਤਿਹਾਸ ਵਿਚ ਜੋ ਜੰਗ ਦੇ ਮੈਦਾਨ ਵਿਚ ਖੜ੍ਹਾ ਵੀ ਮਾਨਵੀ ਰਿਸ਼ਤਿਆਂ ਦੀ ਪ੍ਰੀਤ ਨੂੰ ਤਲਵਾਰ ਅਤੇ ਮਨੁੱਖੀ ਖ਼ੂਨ ਤੋਂ ਕਿਤੇ ਉੱਤਮ ਅਤੇ ਅਪਵਿੱਤਰ ਮੰਨਦੇ ਹੋਵੇ। ਅਰਜਨ ਇਕ ਮਹਾਨ ਯੋਧਾ, ਦਇਆਵਾਨ, ਮਾਨਵਵਾਦੀ, ਭੋਲਾ ਤੇ ਭਲਾ ਪੁਰਸ਼, ਤਿਆਗੀ ਤੇ ਬੇਵੱਸ ਹੈ। ਮਹਾਭਾਰਤ ਦਾ ਫੈਸਲਾ ਭਾਵ ‘ਯੁੱਧ’ ਜਾਂ ‘ਨਹੀ’ ਉਸ ਦੇ ਫੈਸਲੇ ਤੇ ਨਿਰਭਰ ਹੈ। ਇਸ ਲਈ ਅਰਜਨ ਮਹਾਭਾਰਤ ਵਿਚ ਇਕ ਮਹਾਨ ਮਾਨਵਵਾਦੀ ਪੁਰਸ਼ ਸਾਬਤ ਹੁੰਦਾ ਹੈ ਚਾਹੇ ਉਸ ਨੂੰ ਯੁੱਧ ਕਰਨਾ ਪਿਆ, ਜਿੱਤਣਾ ਪਿਆ। (ਗ.ਸ.)

— ਹੇ ਅਰਜੁਨ ! ਆਪਣੇ ਸੁਭਾਵ ਉਤਪਨ ਕਰਮ ਸੇ ਬੰਧਾ ਹੂਆ ਤੂੰ ਯਦਿ ਅਗਯਾਨ ਸੇ, ਆਪਣੇ ਸੁਭਾਵਿਕ ਇਸ ਯੁੱਧ ਆਦਿ ਕਰਮ ਕੋ ਭੀ ਨਹੀਂ ਕਰਨਾ ਚਾਹਤਾ ਤੋਂ ਵੀ ਵਿਵਸਥਾ ਸੇ (ਵਰਨ ਜਾਤੀ ਦੈਵੀ ਵੈਦਿਕ ਵਿਵਸਥਾ) ਤੂਮੇਂ ਵੋਹ ਕ ਰਨਾ ਹੀ ਹੋਗਾ। (242)

— ਐਸਾ, ਕਰਨੇ ਸੇ ਨਿਸ਼ਚੇ ਹੀ ਤੂੰ ਮੁਝ ਮੇਂ ਲੀਨ ਹੋਗਾ। ਮੈਂ ਤੇਰੇ ਲੀਏ ਸੱਤ ਪ੍ਰਤਿਯਗਾ ਕਰਤਾ ਹੂੰ। ਤੂੰ ਮੇਰਾ ਪ੍ਰੀਯ ਸਖਾ ਹੈ।... ਹੇ ਅਰਜਨ ਯਿਹ ਤੋ ਤੇਰੇ ਹਿਤ ਕੇ ਲੀਏ ਮੈਨੇ ਕਹਾ ਹੈ.... ਇਸ ਸੇ ਸਭ ਪਾਪੋਂ ਸੇ ਮੁਕਤ ਹੋ ਜਾਏਂਗਾ ਤੂੰ ਸ਼ੋਕ ਮਤ ਕਰ। (243-44)

— ਹੇ ਅਰਜਨ ! ਬਤਾ ਤੋ ਸਹੀ ਤੂਨੇ ਧਯਾਨ ਸੇ ਸੁਣਾ ਹੈ ਯਾ ਨਹੀਂ ? “ਅਗਯਾਨ” ਨਸ਼ਟ ਹੂਆ ਹੈ ਯਾ ਨਹੀਂ ?

ਅਰਜਨ ਬੋਲਾ 'ਹੇ ਅਚੁਤ, ਆਪ ਕੀ ਕ੍ਰਿਪਾ ਸੇ ਮੇਰਾ ਮੋਹ ਨਸ਼ਟ ਹੋ ਗਿਆ ਹੈ। ਮੁਝੇ ਸਮਰਣ ਹੋ ਆਯਾ। ਅਬ ਮੇਰਾ ਸੰਦੇਹ ਦੂਰ ਹੋ ਗਿਆ ਹੈ। ਅਬ ਮੈਂ ਆਪਕੀ ਆਗਿਆ ਕਾ ਪਾਲਨ ਕਰੂੰਗਾ'' (245)

(ਨੋਟ : ਅਸੀਂ ਮਦ ਭਾਗਵਤ ਗੀਤਾ ਦੇ ਵਿਚੋਂ ਉਕਤ ਅਨੁਸਾਰ ਦੋ ਦ੍ਰਿਸ਼ਟੀਕੋਣ ਪੇਸ਼ ਕੀਤੇ ਹਨ। ਇਕ ਦ੍ਰਿਸ਼ਟੀਕੋਣ ਅਰਜੁਨ ਦਾ ਹੈ ਤੇ ਦੂਸਰਾ ਭਗਵਾਨ ਕ੍ਰਿਸ਼ਨ ਦਾ। ਭਾਵੇਂ ਅੰਤ ਜਿੱਤ ਕ੍ਰਿਸ਼ਨ ਦਾ ਦ੍ਰਿਸ਼ਟੀਕੋਣ ਜੋ ਵੈਦਿਕ ਧਰਮੀ ਹੈ, ਹੀ ਪ੍ਰਾਪਤ ਕਰਦਾ ਹੈ ਤੇ ਅਰਜੁਨ ਯੁੱਧ ਲਈ ਤਿਆਰ ਹੋ ਜਾਂਦਾ ਹੈ, ਪ੍ਰੰਤੂ ਉਸ ਦੇ ਅੰਤਿਸ਼ਕਰਨ ਵਿਚ ਉਪਜੀ ਮੈਤਰੀ ਅਤੇ ਦਯਾ ਭਰਪੂਰ ਭਾਵਨਾ ਬਿਨਾ ਸ਼ੱਕ ਉਸ ਨੂੰ ਮਾਨਵਵਾਦੀ ਮਹਾਂਨਾਇਕ ਸਾਬਤ ਕਰਦੀ ਹੈ ਜੋ ਸੰਸਾਰ ਨੂੰ ਪਰਵਾਰਾਂ ਨੂੰ, ਕੁਣਬਿਆਂ ਦੇ ਰਾਜਾਂ ਨੂੰ ਦੇਸਾਂ ਨੂੰ ਯੁੱਧਾਂ ਦੇ ਕਤਲਾਮ ਤੋਂ ਬਚਾ ਕੇ ਸਮਾਜਿਕ ਸੁੱਖ ਸ਼ਾਂਤੀ ਅਤੇ ਪ੍ਰਗਤੀ ਪ੍ਰਦਾਨ ਕਰਨ ਦੀ ਸਮਰੱਥ ਸਮਝ ਤੇ ਅੱਜ ਭਾਵਨਾ ਹੈ। ਅਰਜਨ ਯੁੱਧ ਵਿਚ ਕਸ਼ੱਤਰੀ ਭਰਾਵਾਂ ਦੇ ਆਪਸੀ ਯੁੱਧ ਵਿਚ ਖਪ ਗਈਆਂ ਖੂਹਣੀਆਂ ਤੋਂ ਮੁੱਢ ਵਿਚ ਹੀ ਭੈਭੀਤ ਸੀ। ਉਸ ਨੂੰ ਭਿਆਨਕ ਨਤੀਜਿਆਂ ਦੀ ਪੂਰੀ ਸਮਝ ਸੀ ਪ੍ਰੰਤੂ 'ਕਸ਼ੱਤਰੀ' ਹੋਣ ਕਰਕੇ ਉਹ ਯੁੱਧ ਦੇ ਮੈਦਾਨ ਅੰਦਰ ਧਰਮ ਅਤੇ ਬੇਵਸੀ ਲਈ ਮਜਬੂਰ ਹੋ ਕੇ ਅਤੇ ਯੁੱਧ ਸ਼ੁਰੂ ਕਰਨ ਲਈ ਤਿਆਰ ਹੋ ਗਿਆ, ਕਿਉਂਕਿ ਉਸ ਨੂੰ ਕਸ਼ੱਤਰੀ ਧਰਮ ਨਿਭਾਉਣ ਬਿਨਾਂ ਕੋਈ ਦੂਸਰਾ ਚਾਰਾ ਨਹੀਂ ਸੀ।

* * *

## ਸ੍ਰੀ ਮਦਭਾਗਵਤ, ਪੁੰਨ ਦਾਨ, ਕ੍ਰਿਸ਼ਨ, ਇਸਤਰੀਆਂ ਅਤੇ ਔਰੰਗਜ਼ੇਬ ਬਨਾਮ ਬ੍ਰਾਹਮਣਾਂ ਬਾਰੇ

**(ਅੱਜ ਦੇ ਸਮੇਂ ਮੁਤਾਬਿਕ ਅਜੀਬ ਗੱਲ)**

(ਸਕੰਧ 6 ਅਧਿ: 18) : ਦਿੱਤੀ ਨੇ ਪਰਜਾਪਤੀ ਦੇ ਉਸ ਤੇਜ਼ (ਵੀਰਜ) ਨੂੰ 100 ਸਾਲ ਤੱਕ ਧਾਰਨ ਕਰੀ ਰੱਖਿਆ ਜੋ ਸ਼ਤਰੂਆਂ ਦੇ ਤੇਜ਼ ਨੂੰ ਨਸ਼ਟ ਕਰਨ ਵਾਲਾ ਸੀ। ਉਸ ਨੂੰ ਇੰਦਰ ਤੋਂ ਡਰ ਲੱਗਦਾ ਸੀ।

(ਸਕੰਧ 9 ਅਧਿ : 21) : ਇਕ ਵਾਰ ਉਰਵਸ਼ੀ ਨੂੰ ਵੇਖ ਕੇ ਸਤਿਆਧਰਿਤ ਦੇ ਪੁੱਤਰ ਸ਼ਾਰਦਵਾਨੂੰ ਦਾ ਵੀਰਜ ਫੂਸ ਦੇ ਬਿਰਖ 'ਤੇ ਡਿੱਗ ਪਿਆ। ਵੀਰਜ ਸੁੰਦਰ ਜੋੜਾ ਬਣ ਗਿਆ। ਰਾਜਾ ਸ਼ਾਂਤਨੂੰ ਨੇ ਉਨ੍ਹਾਂ ਨੂੰ ਦਇਆ ਕਰਕੇ ਘਰ ਲਿਆਂਦਾ। ਲੜਕੇ ਦਾ ਨਾਂ ਕਿਰਪਾ (ਕਿਰਪਾਚਾਰੀਆ) ਤੇ ਕੰਨਿਆ ਦਾ ਨਾਮ 'ਕ੍ਰਿਪੀ' ਰੱਖਿਆ, ਜੋ ਦਰੋਣਾਚਾਰੀਆ ਦੀ ਪਤਨੀ ਬਣੀ।

(ਸਕੰਦ 6 ਅਧਿ: 8) : ਯੋਗੀ ਇੰਦਰ, ਯੋਗ ਮਾਇਆ ਦੇ ਬਲ ਨਾਲ ਦਿੱਤੀ ਦੇ ਗਰਭ 'ਚ ਵੜ ਗਿਆ। ਉਥੇ ਉਸ ਨੇ ਸੋਨੇ ਦੇ ਸਮਾਨ ਚਮਕਦੇ ਗਰਭ ਨੂੰ ਬੱਜਰ ਮਾਰ ਕੇ ਸੱਤ ਟੁਕੜੇ ਕਰ ਦਿੱਤੇ। ਰੋਂਦੇ ਹੋਏ ਟੁਕੜਿਆਂ ਨੂੰ 'ਰੋਵੋ ਮੱਤ' ਕਹਿੰਦਿਆਂ ਇੰਦਰ ਨੇ ਹਰ ਇਕ ਦੇ ਹੋਰ ਸੱਤ-ਸੱਤ ਟੁਕੜੇ ਕਰ ਦਿੱਤੇ। ਜਦੋਂ ਇੰਦਰ ਹੋਰ ਟੁਕੜੇ ਕਰਨ ਲੱਗਾ ਤਾਂ ਉਹ ਹੱਥ ਜੋੜ ਕੇ ਬੋਲੇ, "ਇੰਦਰ ਸਾਨੂੰ ਕਿਉਂ ਮਾਰਨਾ ਚਾਹੁੰਦਾ ਹੈ ? ਅਸੀਂ ਤੇਰੇ ਭਰਾ ਹਾਂ।"

(ਸਕੰਧ 9 ਅਧਿ: 22) : ਬ੍ਰਿਹਿਦਰਥ ਦੀ ਦੂਜੀ ਪਤਨੀ ਦੇ ਗਰਭ ਵਿਚ ਮਾਨਵ ਸਰੀਰ ਦੇ ਦੋ ਭਾਗ ਪੈਦਾ ਹੋਏ, ਜੋ ਉਸ ਨੇ ਬਾਹਰ ਸੁੱਟ ਦਿੱਤੇ। 'ਜਰਾਹ' ਨੇ ਉਨ੍ਹਾਂ ਦੋਹਾਂ ਟੁਕੜਿਆਂ ਨੂੰ ਮਿਲਾ ਕੇ 'ਜੀਓ' 'ਜੀਓ' ਕਹਿੰਦਿਆਂ ਜਿਉਂਦੇ ਕਰ ਲਿਆ। ਇਸ ਕਰਕੇ ਇਸ ਬਾਲਕ ਦਾ ਨਾਂ ਜਰਾਸੰਧ ਪਿਆ। (ਜਰਾਸੰਧ ਮੂਲ ਨਿਵਾਸੀ ਰਾਜਾ ਸੀ।)

(ਸਕੰਧ 11 ਅਧਿ: 18 ਸਲੋਕ 18) : ਧਰਨੀ ਦੇ ਪੁੱਤਰ ਰਿਸ਼ੀ ਸ਼ਰੰਗ ਇਸਤਰੀਆਂ ਦੇ ਸਲੀਲ ਗਾਉਣ ਵਜਾਉਣ ਸੁਣਨ ਤੇ ਨਾਚ ਨੂੰ ਵੇਖ ਕੇ ਉਨ੍ਹਾਂ ਦੇ ਵੱਸ ਹੋ ਗਏ।

ਪੁੰਨ ਦਾਨ ਦੇ ਨਾਂਅ 'ਤੇ ਲਾਲਚ ਅਤੇ ਡਰਾਵੇ

ਯਮਿਆ ਤਨਮ (17-1) ਜੋ ਲੋਕ ਦਾਨ ਦੇਣ ਵਾਲੇ ਹਨ, ਉਹ ਮੁਕਤੀ ਪ੍ਰਾਪਤ ਕਰਦੇ ਹਨ ਅਤੇ ਜੋ ਲੋਕ ਦਾਨੀ ਨਹੀਂ ਹਨ, ਉਹ ਯਮਾਂ ਦੇ ਤਸੀਹੇ ਸਹਿੰਦੇ ਹੋਏ ਯਮਲੋਕ ਜਾਂਦੇ ਹਨ।

ਗਰੁੜ ਪੁਰਾਣ (30/31/1) : ਪ੍ਰਾਣ ਨਿਕਲਦੇ ਸਮੇਂ ਯਮਦੂਤ ਮਿਲਦੇ ਹਨ, ਜਿਨ੍ਹਾਂ ਦਾ ਮੁਖ ਭਿਆਨਕ ਹੈ। ਦੰਦਾਂ ਨੂੰ ਕ੍ਰੋਧ ਨਾਲ ਪੀਹ ਰਹੇ ਸਨ। ਉਨ੍ਹਾਂ ਦੇ ਕੇਸ ਉਪਰ ਉਠੇ ਹੋਏ ਹਨ। ਉਨ੍ਹਾਂ ਪਾਸ ਟੇਢੇ ਮੂੰਹ ਵਾਲੇ ਤਿੱਖੇ ਸ਼ਸਤਰ ਹਨ। ਉਨ੍ਹਾਂ ਨੂੰ ਦੇਖਦਿਆਂ ਹੀ ਪ੍ਰਾਣੀ ਮਲਮੂਤਰ ਕਰਨ ਲੱਗ ਜਾਂਦਾ ਹੈ।

(45/1) : ਜਿਨ੍ਹਾਂ ਦਾ ਪਿੰਡਦਾਨ ਨਹੀਂ ਹੁੰਦਾ, ਉਹ ਇਕ ਉਮਰ ਪ੍ਰੇਤ ਜੂੰਨੀ 'ਚ ਰਹਿ ਕੇ ਨਿਰਜਨ ਵਣ ਅੰਦਰ ਦੁੱਖ ਪੂਰਵਕ ਘੁੰਮਦੇ ਰਹਿੰਦੇ ਹਨ।

(4-8/2) : ਉਸ ਯਮਲੋਕ ਵਿਚ ਬਿਰਛ ਦੀ ਛਾਂ ਨਹੀਂ ਹੈ। ਉਥੇ ਕਿਧਰੇ ਵੀ ਪਾਣੀ ਦਿਖਾਈ ਨਹੀਂ ਦਿੰਦਾ। ਸੂਰਜ ਇਉਂ ਚਮਕਦਾ ਹੈ ਜਿਵੇਂ ਪਰਲੋ ਦੇ ਅੰਤ 'ਤੇ ਤਪਦਾ ਹੈ। ਉਥੇ ਠੰਢ ਨਾਲ ਜੀਵ ਪੀੜਤ ਹੁੰਦਾ ਹੈ। ਕਿਧਰੇ ਵਿਸ਼ ਭਰੇ ਸੱਪਾਂ ਤੋਂ ਕਟਾਇਆ ਜਾਂਦਾ ਹੈ। ਕਿਧਰੇ ਕੰਡੇ ਮਿਧਦਾ ਹੈ। ਕਿਤੇ ਭਿਆਨਕ ਸ਼ੇਰਾਂ, ਬਘਿਆੜਾਂ ਅਤੇ ਕੁੱਤਿਆਂ ਰਾਹੀਂ ਖਾਧਾ ਜਾਂਦਾ ਹੈ। ਕਿਤੇ ਬਿੱਛੂਆਂ ਤੋਂ ਕਟਵਾਇਆ ਜਾਂਦਾ ਹੈ। ਕਿਤੇ ਅਗਨੀ ਵਿਚ ਜਲਾਇਆ ਜਾਂਦਾ ਹੈ। (ਇਹ ਡਰਾਵੇ ਦੇ ਕੇ ਹੀ ਬ੍ਰਾਹਮਣਾਂ ਨੇ ਜਨਸਾਧਾਰਨ ਨੂੰ ਪੁੰਨ-ਦਾਨ ਲਈ ਮਜ਼ਬੂਰ ਕੀਤਾ।)

(30-37-2/2) : ਜੋ ਆਦਮੀ ਅੱਗੇ ਜਾ ਕੇ ਇਕ ਭਿਆਨਕ ਨਦੀ ਵੈਤਰਨੀ ਨਦੀ ਦੇ ਕਸ਼ਟ ਸਹਿੰਦਾ ਹੈ, ਉਸ ਦਾ ਕਾਰਨ ਬ੍ਰਾਹਮਣ ਇਉਂ ਦਸਦੇ ਹਨ, "ਨਾ ਬ੍ਰਾਹਮਣ ਦੀ ਪੂਜਾ ਕੀਤੀ, ਨਾ ਗੰਗਾ ਇਸ਼ਨਾਨ ਕੀਤਾ, ਨਾ ਸਾਧੂਆਂ ਦੀ ਸੇਵਾ ਕੀਤੀ, ਨਾ ਪਰਉਪਕਾਰ ਕੀਤਾ, ਨਾ ਗਊ ਬ੍ਰਾਹਮਣ ਦੇ ਅਹਾਰ ਲਈ ਕੁਝ ਭੇਟ ਕੀਤਾ। ਇਸ ਲਈ ਹੀ ਸਰੀਰ (ਮਰਕੇ) ਆਪਣੇ ਮਾੜੇ ਕਰਮਾਂ ਦਾ ਫਲ ਭੋਗਦਾ ਹੈ।"

(ਇਉਂ ਬ੍ਰਾਹਮਣਾਂ ਨੇ ਚਲਾਕੀ ਨਾਲ ਲੋਕਾਂ ਨੂੰ ਉਪਰੋਕਤ ਕੰਮ ਲਈ ਉਕਸਾ ਲਿਆ।)

ਬ੍ਰਾਹਮਣਾਂ ਨੂੰ ਮਾਰਨ ਵਾਲੇ, ਗਊਆਂ ਨੂੰ ਮਾਰਨ ਵਾਲੇ, ਬਾਲਕਾਂ ਨੂੰ ਮਾਰਨ ਵਾਲੇ, ਗੁੜ, ਚੀਨੀ, ਸ਼ਹਿਦ, ਮਠਿਆਈ, ਘਿਉ, ਦੁੱਧ ਵੇਚਣ ਵਾਲੇ ਬ੍ਰਾਹਮਣ, ਉਹ ਜੋ ਸ਼ੂਦਰ ਨੂੰ ਵੇਦ ਦੇ ਅੱਖਰ ਪੜ੍ਹਾਉਂਦਾ ਹੈ। ਸ਼ੂਦਰ, ਜੋ ਕਪਲਾ ਗਊ ਦਾ ਦੁੱਧ ਪੀਂਦਾ ਹੈ, ਜਨੇਊ ਧਾਰਨ ਕਰਦਾ ਹੈ ਜਾਂ ਬ੍ਰਾਹਮਣੀ ਦਾ ਪਤੀ ਬਣਦਾ ਹੈ, ਉਹ ਯਕੀਨਨ ਨਰਕ ਨੂੰ ਜਾਂਦੇ ਹਨ। ਆਸ਼ਾ ਲੈ ਕੇ ਘਰ ਆਏ ਬ੍ਰਾਹਮਣ ਨੂੰ ਜੋ ਭੋਜਨ ਨਹੀਂ ਦਿੰਦੇ, ਉਹ ਵੀ ਯਕੀਨਨ ਨਰਕਾਂ ਨੂੰ ਹੀ ਜਾਂਦੇ ਹਨ।

(38-38/5) : ਛਲ ਕਪਟ ਨਾਲ ਖਾਧਾ ਬ੍ਰਾਹਮਣ ਦਾ ਧਨ ਸੱਤ ਪੀੜ੍ਹੀਆਂ ਤੱਕ ਜਲਾਉਂਦਾ ਹੈ। ਲੋਹੇ ਅਤੇ ਪੱਥਰ ਦੇ ਚੂਰਨ ਅਤੇ

ਜ਼ਹਿਰ ਨੂੰ ਤਾਂ ਆਦਮੀ ਪਚਾ ਸਕਦਾ ਹੈ ਪਰ ਬ੍ਰਾਹਮਣ ਦੇ ਧਨ ਨੂੰ ਤਿੰਨ ਲੋਕਾਂ ਵਿਚ ਕੌਣ ਪਚਾ ਸਕਦਾ ਹੈ ?

(48/5) : ਬ੍ਰਾਹਮਣ ਨੂੰ ਜੀਵਨ ਅਹਾਰ ਲਈ ਇਕ ਲੱਖ ਗਊਆਂ ਦਾਨ ਦੇਣ ਨਾਲ ਪੁੰਨ ਹੁੰਦਾ ਹੈ। ਬ੍ਰਾਹਮਣ ਦਾ ਅਹਾਰ ਲੈਣ ਨਾਲ ਕੁੱਤੇ ਅਤੇ ਬਾਂਦਰ ਦੀ ਜੂਨੀ ਪ੍ਰਾਪਤ ਹੁੰਦੀ ਹੈ।

(51-53/8) : ਜੇ ਆਦਮੀ ਪਿਆਰ ਨਾਲ ਜ਼ਮੀਨ ਬ੍ਰਾਹਮਣ ਨੂੰ ਦਾਨ ਕਰਦਾ ਹੈ, ਉਹ ਸੁਰਾਂ ਅਤੇ ਅਸੁਰਾਂ ਵਿਚ ਪੂਜਣ ਯੋਗ ਹੋ ਕੇ ਚੰਦਰ ਲੋਕ ਨੂੰ ਜਾਂਦਾ ਹੈ।

* ਜੇ ਰਾਜਾ ਹੋ ਕੇ ਬ੍ਰਾਹਮਣ ਨੂੰ ਭੂਮੀ ਦਾਨ ਨਹੀਂ ਕਰਦਾ, ਉਹ ਸੰਸਾਰ ਵਿਚ ਦੂਜੇ ਜਨਮ ਵਿਚ ਇਕ ਪਿੰਡ ਵਿਚ ਕੁੱਟੀਆ ਵੀ ਨਹੀਂ ਪਾ ਸਕਦਾ।

(117-118/8) : ਜੇ ਲੋਭ ਕਾਰਨ ਦਾਨ ਨਹੀਂ ਕਰਦਾ, ਹੇ ਗਰੁੜ, ਉਹ ਕ੍ਰਿਪਨ ਪਾਪੀ ਮਰਨ ਉਪਰੰਤ ਪਛਤਾਉਂਦਾ ਹੈ। ਜੋ ਭਾਈ, ਪੁੱਤਰ, ਪੋਤਰੇ, ਸੰਗੋਤਰੇ ਅਤੇ ਮਿੱਤਰ ਦੀ ਮਿਰਤੂ ਦੇ ਸਮੇਂ ਦਾਨ ਨਹੀਂ ਕਰਦੇ, ਉਹ ਬਿਨਾਂ ਸ਼ੱਕ ਦੇ ਬ੍ਰਾਹਮਣ ਹਤਿਆਰੇ ਹਨ।

(35-35/10) : ਪਤੀ ਦੇ ਮਰਨ 'ਤੇ ਜਦੋਂ ਤੀਕ ਇਸਤਰੀ ਆਪਣੀ ਦੇਹ ਨੂੰ ਨਹੀਂ ਜਲਾ ਦਿੰਦੀ, ਉਸ ਨੂੰ ਹਰ ਜਨਮ ਵਿਚ ਇਸਤਰੀ ਦਾ ਸਰੀਰ ਧਾਰਨ ਕਰਨਾ ਪੈਂਦਾ ਹੈ। ਇਸ ਲਈ ਸਾਰੇ ਯਤਨਾਂ ਨਾਲ ਮਨ, ਬਚਨ ਅਤੇ ਕਰਮਾਂ ਨਾਲ ਆਪਣੇ ਜੀਵਤ ਪਤੀ ਦੀ ਸੇਵਾ ਕਰੇ ਅਤੇ ਮਰਨ 'ਤੇ ਉਸਦੇ ਨਾਲ ਜਾਏ। ਪਤੀ ਦੇ ਮਰਨ ਨਾਲ ਹੀ ਜੋ ਨਾਰੀ ਅਗਨੀ ਵਿਚ ਪ੍ਰਵੇਸ਼ ਕਰਦੀ ਹੈ, ਉਹ ਸੁਰਗ ਲੋਕ ਵਿਚ ਅਨੰਦ ਮਾਣਦੀ ਹੈ ਅਤੇ ਪਤੀ ਦੇ ਨਾਲ ਰਹਿੰਦੀ ਹੈ। ਸੁੰਦਰ ਅਪਸਰਾਵਾਂ ਉਸ ਦੀ ਉਸਤਤੀ ਕਰਦੀਆਂ ਹਨ। (ਸਤੀ ਰਸਮ ਬ੍ਰਾਹਮਣੀ ਧਰਮ ਦਾ ਪੱਕਾ ਅੰਗ ਹੈ।)

(35-55/10) : ਜੋ ਵਿਧਵਾ ਛਿਣ ਭਰ ਕੇ ਸਰੀਰਕ ਦੁਖ ਤੋਂ ਡਰ ਕੇ ਅਜਿਹੇ ਸੁੱਖ ਨੂੰ ਛੱਡ ਦਿੰਦੀ ਹੈ, ਉਹ ਮੂਰਖ ਜਨਮ ਭਰ ਬਿਰਹਾ ਦੀ ਅੱਗ ਵਿਚ ਜਲਦੀ ਰਹਿੰਦੀ ਹੈ। ਇਸ ਲਈ ਪਤੀ ਨੂੰ ਸ਼ਿਵ ਜਾਣ ਕੇ ਇਸਤਰੀ ਉਸ ਦੇ ਨਾਲ ਸਰੀਰ ਜਲਾ ਦੇਵੇ।

(6-15-12) : ਹੇ ਗਰੁੜ, ਪਿਤਰਾਂ ਨੂੰ ਤਾਰਨ ਲਈ ਗਊ ਦਾਨ ਦਿਉ।

(16-17/22) : ਬ੍ਰਾਹਮਣ ਦੇ ਚਰਨ ਧੋ ਕੇ, ਬਸਤਰ ਆਦਿ ਨਾਲ ਪੂਜਾ ਕਰੋ ਅਤੇ ਲੱਡੂ, ਮਾਲ ਪੂੜੇ ਆਦਿ ਸ਼ੁਧ ਅੰਨ ਅਤੇ ਦੁੱਧ ਨਾਲ ਉਸ ਨੂੰ ਤ੍ਰਿਪਤ ਕਰੋ।

(77-78/12) : ਵਿੱਤ ਅਨੁਸਾਰ ਗਊ ਅਤੇ ਸੋਨੇ ਦਾ ਨਾਗ ਬਣਾ ਕੇ ਬ੍ਰਾਹਮਣ ਨੂੰ ਦਾਨ ਕਰੋ ਅਤੇ ਹੱਥ ਜੋੜ ਕੇ ਕਹੋ ਹੇ ਨਾਗ ਪ੍ਰਸੰਨ ਹੋਵੋ। ਇਸ ਤਰ੍ਹਾਂ ਉਹ ਸਵਰਗ ਪ੍ਰਾਪਤ ਕਰਦੇ ਹਨ ਅਤੇ ਸਾਰੇ ਪਾਪਾਂ ਤੋਂ ਛੁਟਕਾਰਾ ਪਾ ਲੈਂਦੇ ਹਨ।

* (3-35) : ਬ੍ਰਾਹਮਣ ਨੂੰ ਮਾਰਨ ਵਾਲਾ ਕਸ਼ੈਯ ਰੋਗ ਨਾਲ ਪੀੜਤ ਹੁੰਦਾ ਹੈ। ਗਊ ਬ੍ਰਾਹਮਣ ਨੂੰ ਲੱਤ ਮਾਰਨ ਵਾਲਾ ਪਿੰਗਲਾ ਹੁੰਦਾ ਹੈ।

* ਜੋ ਸ਼ੂਦਰਾਂ ਦੇ ਯੱਗ ਕਰਦੇ ਹਨ, ਉਹ ਪਿੰਡ ਦੇ ਸੂਅਰ ਬਣਦੇ ਹਨ।

* ਤੀਰਥ ਕਰਨ ਵਾਲੇ ਯਾਤਰੀਆਂ ਨੂੰ ਲੁੱਟਣ ਵਾਲਾ, ਕਸਾਈ ਦੇ ਘਰ ਬੱਕਰਾ ਬਣਦਾ ਹੈ।

* ਗੁਰੂ ਨੂੰ ਜਵਾਬ ਦੇਣ ਵਾਲਾ ਅਤੇ ਵਾਦ-ਵਿਵਾਦ ਕਰਕੇ ਬ੍ਰਾਹਮਣਾਂ ਨੂੰ ਜਿੱਤਣ ਵਾਲਾ ਸੁਰ ਰਾਖਸ਼ ਬਣਦਾ ਹੈ।

* ਬ੍ਰਾਹਮਣ ਹੱਤਿਆ ਕਰਨ ਵਾਲਾ ਆਦਮੀ ਗਧਾ, ਊਠ, ਮੱਧ ਆਦਿ ਦੀ ਜੂਨੀ ਪੈਂਦਾ ਹੈ।

(56/13) : ਅਨੇਕ ਪ੍ਰਕਾਰ ਦੇ ਸੁੰਦਰ ਮਿੱਠੇ ਪਕਵਾਨਾਂ ਨਾਲ ਬ੍ਰਾਹਮਣ ਨੂੰ ਭੋਜਨ ਕਰਵਾਓ ਅਤੇ ਉਨ੍ਹਾਂ ਨੂੰ ਦੱਖਣਾ ਦੇ ਨਾਲ ਜਲ ਅਤੇ ਅੰਨ ਨਾਲ ਭਰੇ 12 ਘੜੇ ਦਾਨ ਕਰੋ।

(110-113/13) : ਗਯਾ-ਸਰਾਧ ਕਰਨ ਨਾਲ ਪਿਤਰ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ। ਕੁਲ ਨੂੰ ਆਨੰਦ ਦੇਣ ਵਾਲੇ ਜੋ ਗਯਾ 'ਚ ਜਾ ਕੇ ਪਿੰਡਦਾਨ ਕਰਦੇ ਹਨ, ਉਹ ਪਿਤਰਾਂ ਨੂੰ ਸੰਤੁਸ਼ਟ ਕਰਨ ਵਾਲੇ ਹੁੰਦੇ ਹਨ। ਉਨ੍ਹਾਂ ਦਾ ਜਨਮ ਸਫਲ ਹੈ।

(ਰਾਮ ਚਰਿਤ ਮਾਨਸ (ਤੁਲਸੀ ਦਾਸ) ਬਾਲ ਕਾਂਡ 149-1) : ਭਗਵਾਨ ਦੁਆਰਾ ਮਾਰੇ ਜਾਣ 'ਤੇ ਵੀ ਉਹ ਮੁਕਤ ਨਹੀਂ ਹੋਇਆ, ਕਿਉਂਕਿ ਬ੍ਰਾਹਮਣ ਨੇ ਉਸ ਨੂੰ ਤਿੰਨ ਜਨਮ ਤੱਕ ਸਰਾਪ ਦਿੱਤਾ ਹੈ।

ਬਾਲ ਕਾਂਡ (182-2) : ਇਕ ਵਾਰ ਬ੍ਰਾਹਮਣ ਨਾਰਦ ਨੇ ਖੁਦ ਭਗਵਾਨ ਨੂੰ ਸਰਾਪ ਦੇ ਦਿੱਤਾ। ਇਸ ਲਈ ਇਕ ਜਨਮ ਗ੍ਰਹਿਣ ਕਰਨਾ ਪਿਆ।

ਬਾਲ ਕਾਂਡ (165-3) : ਬ੍ਰਾਹਮਣ ਅਤੇ ਗੁਰੂ ਦੇ ਕਰੋਧ ਤੋਂ ਕੌਣ ਰੱਖਿਆ ਕਰ ਸਕਦਾ ਹੈ ?

(ਗਰੁੜ ਪੁਰਾਣ) : ਮ੍ਰਿਤਕ ਜੀਵ ਆਪਣੇ ਦੁਸ਼ਕਰਮਾਂ ਕਰਕੇ ਨਰਕਾਂ 'ਚ ਜਾਂਦਾ ਹੈ, ਪਰ ਉਥੇ ਉਸ ਨੂੰ ਅੰਨ, ਪਾਣੀ, ਕੱਪੜਾ, ਜੁੱਤੀ ਅਤੇ ਛੱਤਰੀ ਆਦਿ ਸਮਾਨ ਪਿਛਲੇ ਕੁਟੰਬੀਆਂ ਦਾ ਦਿੱਤਾ ਬ੍ਰਾਹਮਣ ਰਾਹੀਂ ਪੁੱਜਦਾ ਹੈ। ਨਾ ਕੇਵਲ ਨਰਕ ਵਿਚ ਸਗੋਂ ਸੁਰਗ ਵੀ ਹਰ ਵਸਤੂ ਬ੍ਰਾਹਮਣਾਂ ਰਾਹੀਂ ਪੁਜਦੀ ਹੈ।

ਗ੍ਰੰਥਾਂ ਵਿੱਚ ਕ੍ਰਿਸ਼ਨ ਲੀਲਾਵਾਂ

* ਕ੍ਰਿਸ਼ਨ (ਗੀਤਾ ਅਧਿ : 7/4-5-6) : ਮੈਂ ਅਬਿਨਾਸ਼ੀ ਸਰੂਪ ਅਜਨਮ ਅਤੇ ਸਭ ਪ੍ਰਾਣੀਆਂ ਦਾ ਈਸ਼ਵਰ ਹੋਣ 'ਤੇ ਵੀ ਆਪਣੀ ਪ੍ਰਕਿਰਤੀ ਦਾ ਆਸਰਾ ਲੈ ਕੇ ਆਪਣੀ ਮਾਇਆ ਦੁਆਰਾ ਉਤਪੰਨ ਹੁੰਦਾ ਹਾਂ। (ਇਸੇ ਗੀਤਾ ਵਿਚ ਕ੍ਰਿਸ਼ਨ ਆਪਣੇ ਆਪ ਨੂੰ ਯਾਦਵ ਜਾਤ ਦੇ ਵਾਸੂਦੇਵ ਦਾ ਲੜਕਾ ਦੱਸਦਾ ਹੈ, ਜਿਸ ਨੂੰ ਇਕ ਭੀਲ ਬਹੇਲੀਆ ਨੇ ਤੀਰ ਮਾਰ ਕੇ ਮਾਰ ਦਿੱਤਾ ਸੀ।)

ਪ੍ਰਿਥਵੀ, ਜਲ, ਅਗਨੀ, ਵਾਯੂ, ਅਕਾਸ਼ ਮਨ, ਬੁੱਧੀ ਤਥਾ ਹੰਕਾਰ ਇਹ ਮੇਰੀ ਅਸ਼ਟਧਾ-ਅਧਮ (ਜੜ੍ਹ) ਅਤੇ ਮਸ (ਚੇਤਨ) ਪ੍ਰਕਿਰਤੀ ਹੈ, ਜਿਸ ਤੋਂ ਇਹ ਸਾਰਾ ਜਗ ਉਤਪੰਨ ਹੋਇਆ ਹੈ।

* ਬ੍ਰਹਮ ਵੈਵਰਤ ਪੁਰਾਣ (ਬ੍ਰਹਮ ਪਰਵ ਅਧਿ : 5 ਅਤੇ 49 ਸਲੋਕ 25, 26,39,41,49) : ਰਾਧਾ ਦਾ ਵਿਆਹ ਰਾਇਣ ਨਾਂ

ਦੇ ਵੈਸ਼ ਨਾਲ ਕੀਤਾ ਗਿਆ। ਕ੍ਰਿਸ਼ਨ ਦੀ ਮਾਂ ਯਸ਼ੋਧਾ ਦਾ ਰਾਇਣ ਸਕਾ ਭਰਾ ਸੀ। (ਇੰਜ ਰਾਧਾ ਕ੍ਰਿਸ਼ਨ ਦੀ ਸਕੀ ਮਾਮੀ ਸੀ।)

ਬ੍ਰਹਮ ਵੈਵਰਤ ਪੁਰਾਣ (ਅਧਿ : 72 ਸਲੋਕ 53-64) : ਕ੍ਰਿਸ਼ਨ ਬੋਲੇ, "ਹੇ ਭਾਗਸ਼ਾਲੀ ਨੀਂਦ ਛੱਡ ਦੇਹ। ਮੈਨੂੰ ਸ਼ਰੰਗਾਰ ਦਾਨ ਕਰ। ਪ੍ਰਥਮ ਜਨਮ ਵਿਚ ਤੂੰ ਰਾਵਣ ਦੀ ਭੈਣ ਸਰੂਪਨਖਾ ਸੀ। ਹੇ ਪਿਆਰੀ, ਜਦੋਂ ਮੈਂ ਰਾਮ ਜਨਮ ਲਿਆ ਸੀ ਤਾਂ ਤੂੰ ਮੇਰੇ ਲਈ ਤਪੱਸਿਆ ਕੀਤੀ ਸੀ। ਹੁਣ ਅਨੰਦ ਦਾ ਇਕ ਭੋਗ ਕਰਕੇ, ਮੇਰੇ ਧਾਮ ਨੂੰ ਜਾਓ।" ਇਹ ਕਹਿ ਕੇ ਕ੍ਰਿਸ਼ਨ ਨੇ ਉਸ ਨੂੰ ਛਾਤੀ 'ਤੇ ਪਾ ਲਿਆ। ਉਸ ਨੇ ਕੁਬਜ਼ਾ ਨੂੰ ਨੰਗਾ ਕਰਕੇ ਉਸ ਨਾਲ ਸੰਭੋਗ ਕੀਤਾ ਅਤੇ ਉਸ ਕਾਮਣੀ ਦੇ ਚੁੰਮਣ ਲਏ। ਉਸ ਕੁਬਜ਼ਾਂ ਨੇ ਮੁਸਕਰਾਉਂਦੇ ਹੋਏ ਅਤੇ ਸੰਗਮ ਨਾਲ ਸ਼ਰਮਾਉਂਦੇ ਹੋਏ ਕ੍ਰਿਸ਼ਨ ਦੀ ਗਲ੍ਹ ਚੁੰਮ ਲਈ ਅਤੇ ਲੱਛਮੀ ਵਾਂਗ ਉਸ ਨੂੰ ਬਾਹਾਂ 'ਚ ਘੁੱਟ ਲਿਆ। ਕੁਬਜ਼ਾਂ ਅਤੇ ਕ੍ਰਿਸ਼ਨ ਦੋਨੋਂ ਹੀ ਭੋਗ ਕਰਨ ਵਿਚ ਮਾਹਰ ਸਨ। ਉਨ੍ਹਾਂ ਦਾ ਇਹ ਮਿਲਣ ਸਮਾਪਤ ਨਹੀਂ ਹੋ ਰਿਹਾ ਸੀ। ਅਨੇਕ ਪ੍ਰਕਾਰ ਦਾ ਮਿਲਣ ਹੋਇਆ। ਭਗਵਾਨ ਕ੍ਰਿਸ਼ਨ ਨੇ ਆਪਣੇ ਤਿੱਖੇ ਨੌਹਾਂ ਨਾਲ ਉਸ ਦੀਆਂ ਛਾਤੀਆਂ ਅਤੇ ਦੋਹਾਂ ਪੱਟਾਂ ਨੂੰ ਘਾਇਲ ਕਰ ਦਿੱਤਾ ਅਤੇ ਦੰਦਾਂ ਨਾਲ ਸੁੰਦਰ ਹੋਠਾਂ ਨੂੰ ਕੱਟ ਲਿਆ। ਉਸ ਨੇ ਰਾਤ ਸਮਾਪਤ ਹੋਣ 'ਤੇ ਕੁਬਜ਼ਾਂ ਅੰਦਰ ਵੀਰਜ-ਦਾਨ ਕੀਤਾ।

ਸੁਖਦਾਇਕ ਸੰਭੋਗ ਕਾਰਨ, ਉਹ ਸੁੰਦਰੀ ਬੇਹੋਸ਼ ਹੋ ਗਈ ਅਤੇ ਕ੍ਰਿਸ਼ਨ ਦੀ ਛਾਤੀ 'ਤੇ ਪਏ-ਪਏ ਹੀ ਉਸ ਨੂੰ ਨੀਂਦ ਆ ਗਈ। ਭਗਵਾਨ ਕ੍ਰਿਸ਼ਨ ਵੀ ਉਥੋਂ ਥੋੜ੍ਹੀ ਦੇਰ ਠਹਿਰ ਕੇ ਆਪਣੇ ਘਰ ਗਏ, ਜਿੱਥੇ ਨੰਦ ਠਹਿਰੇ ਹੋਏ ਸਨ।

ਭਗਵਤ ਗੀਤਾ (ਸਕੰਧ 10 ਅਧਿ : 42) : ਕ੍ਰਿਸ਼ਨ ਜਾ ਰਹੇ ਸਨ ਕਿ ਉਸ ਨੇ ਇਕ ਸੁੰਦਰ ਚਿਹਰੇ ਵਾਲੀ ਕੁਬੜੀ ਮੁਟਿਆਰ ਨੂੰ ਅੰਗ ਵਲੇਪ (ਚੰਦਨ ਲੇਪ) ਦਾ ਬਰਤਨ ਲੈ ਕੇ ਜਾਂਦੇ ਹੋਏ ਵੇਖਿਆ। ਰਸੀਏ ਕ੍ਰਿਸ਼ਨ ਨੇ ਹਸਦੇ ਹੋਏ ਉਸ ਰਾਹਗੀਰ ਨੂੰ ਪੁੱਛਿਆ, "ਹੇ ਸੁੰਦਰ ਜੰਘਾਂ (ਲੱਤਾਂ) ਵਾਲੀ, ਤੂੰ ਕੌਣ ਹੈ? ਹੇ ਸੋਹਣੇ ਅੰਗਾਂ ਵਾਲੀ! ਇਹ ਲੇਪ ਕਿਸ ਦਾ ਹੈ? ਮੈਨੂੰ ਠੀਕ-ਠੀਕ ਦੱਸ।

ਵਿਸ਼ਨੂੰ ਪੁਰਾਣ (ਅੰਸ਼ 5 ਅਧਿ : 13-59) : ਉਹ ਪਿਆਰ ਰੱਤੀਆਂ ਗੋਪੀਆਂ ਆਪਣੇ ਪਤੀਆਂ, ਪਿਤਾਵਾਂ ਅਤੇ ਭਰਾਵਾਂ ਦੇ ਰੋਕਣ 'ਤੇ ਵੀ ਰਾਤ ਨੂੰ ਕ੍ਰਿਸ਼ਨ ਦੇ ਸੰਗ ਜਾਂਦੀਆਂ ਸਨ। ਘੁੰਮਦੀਆਂ ਸਨ।

ਭਗਵਤ ਗੀਤਾ (ਸਕੰਧ 10 ਅ-29) : ਘਰ ਵਾਲਿਆਂ ਦੇ ਮਨ੍ਹਾਂ ਕਰਨ ਦੇ ਬਾਵਜੂਦ ਗੋਪੀਆਂ ਕ੍ਰਿਸ਼ਨ ਨੂੰ ਮਿਲਣ ਗਈਆਂ। ਜੋ ਘਰਾਂ ਤੋਂ ਨਿਕਲ ਨਹੀਂ ਸਕੀਆਂ, ਉਨ੍ਹਾਂ ਕ੍ਰਿਸ਼ਨ ਦੇ ਅਲਿੰਗਨ ਦੇ ਧਿਆਨ ਵਿਚ ਹੀ ਪ੍ਰਾਣ ਤਿਆਗ ਦਿੱਤੇ।

ਭਗਵਤ ਗੀਤਾ (ਸਕੰਧ 10ਅ-29) : ਕ੍ਰਿਸ਼ਨ ਨੇ ਗੋਪੀਆਂ ਸੰਗ, ਠੰਢੀ ਰੇਤ ਵਾਲੀ ਨਦੀ ਪੁਲਨ 'ਤੇ ਪਹੁੰਚ ਕੇ ਰਮਣ ਕੀਤਾ। ਉਹ ਸਥਾਨ ਚੰਚਲ ਅਤੇ ਸੁਗੰਧਤ ਹਵਾ ਨਾਲ ਅਨੰਦਦਾਇਕ ਹੋ ਰਿਹਾ ਸੀ। ਬਾਹਾਂ ਫੈਲਾਉਣਾ, ਅਲਿੰਗਨ ਕਰਨਾ, ਗੋਪੀਆਂ ਦੇ ਹੱਥ ਖਿੱਚਣਾ, ਦਬਾਉਣਾ, ਵਾਲਾਂ ਨੂੰ ਖਿੱਚਣਾ, ਲੱਤਾਂ 'ਤੇ ਹੱਥ ਫੇਰਨਾ, ਨਾਲੇ ਅਤੇ ਸਤੱਨਾਂ 'ਤੇ ਹੱਥ ਫੇਰਨਾ, ਛੂਹਣਾ, ਨਰਮ ਅੰਗਾਂ ਨੂੰ ਨੌਹਾਂ ਨਾਲ ਨੋਚਣਾ, ਤਿਰਛੀ ਨਜ਼ਰ ਵੇਖਣਾ, ਹਾਸਾ-ਮਜ਼ਾਕ ਕਰਨਾ ਆਦਿ ਕਿਰਿਆਵਾਂ ਕਰਦੇ ਹੋਏ ਕ੍ਰਿਸ਼ਨ ਨੇ ਗੋਪੀਆਂ ਦੀ ਕਾਮਵਾਸਨਾ ਜਗਾਉਂਦੇ ਹੋਏ ਰਮਨ ਕੀਤਾ।

ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਜਨਮ ਖੰਡ 4ਅ-28) : ਇਕ ਵਾਰ ਕ੍ਰਿਸ਼ਨ ਰਾਤ ਨੂੰ ਬਰਿੰਦਾਵਣ ਵਿਚ ਗਏ ਜਿੱਥੇ ਉਸ ਨੇ ਕੌਤਕ ਪੂਰਨ ਮਨ ਨੂੰ ਮੋਹਣ ਵਾਲੀ ਬੰਸਰੀ ਵਜਾਈ। ਇਹ ਮੁਰਲੀ ਕਾਮਣੀ ਗੋਪੀਆਂ ਅੰਦਰ ਕਾਮਵਾਸਨਾ ਉਤੇਜਿਤ ਕਰਨ ਵਾਲੀ ਸੀ। ਗੋਪੀਆਂ ਇਹ ਸੁਣ ਕੇ ਬਣ ਵਿਚ ਆ ਗਈਆਂ। ਰਸੀਏ ਕ੍ਰਿਸ਼ਨ ਨੇ ਗੋਪੀਆਂ ਦੇ ਅੱਠ ਪ੍ਰਕਾਰ ਦੇ ਉੱਤਮ ਚੁੰਮਣ ਲਏ, ਜੋ ਕਾਮ ਸ਼ਾਸਤਰ ਵਿਚ ਵੀ ਵਰਨਣ ਨਹੀਂ ਹਨ। ਇਹ ਚੁੰਮਣ ਗੋਪੀਆਂ ਦਾ ਮਨ ਹਰਨ ਵਾਲੇ ਸਨ। ਕਾਮਵਾਸਨਾ ਨਾਲ ਭਰੇ ਕ੍ਰਿਸ਼ਨ ਨੇ ਆਪਣੇ ਅੰਗਾਂ ਨਾਲ ਗੋਪੀਆਂ ਦੇ ਅੰਗ ਅਤੇ ਪ੍ਰਤੀ ਅੰਗਾਂ ਸਾਥ ਪ੍ਰਤੀ ਅੰਗ ਮਿਲਾ ਕੇ ਉਨ੍ਹਾਂ ਕਾਮਣੀਆਂ ਨਾਲ ਸੁੱਖ ਦੇਣ ਵਾਲਾ ਅਲਿੰਗਨ ਕੀਤਾ। ਇਸ ਤਰ੍ਹਾਂ ਕ੍ਰਿਸ਼ਨ ਨੇ ਆਪਣੀਆਂ ਭਿੰਨ-ਭਿੰਨ ਮੂਰਤੀਆਂ ਬਣਾ ਕੇ ਗੋਪੀਆਂ ਦੇ ਨਾਲ ਸੁੰਦਰ ਘਰਾਂ ਵਿਚ ਅਤੇ ਰਾਸ ਮੰਡਲ ਵਿਚ ਰਮਨ ਕੀਤਾ। ਅੰਦਰ ਸੰਭੋਗ ਕਰਕੇ, ਬਾਹਰ ਵੇਖਣ ਲੱਗੇ। ਕਿਸੇ ਕਾਮਗ੍ਰਸਤ ਗੋਪੀ ਨੇ ਕ੍ਰਿਸ਼ਨ ਨੂੰ ਬਲਪੂਰਵਕ ਖਿੱਚ ਲਿਆ। ਹੱਥ 'ਚੋਂ ਬਾਂਸਰੀ ਖੋਹ ਲਈ। ਉਸ ਦਾ ਕੱਪੜਾ ਖਿੱਚ ਲਿਆ। ਕਿਸੇ ਕਾਮ-ਮਤਵਾਲੀ ਨੇ ਕ੍ਰਿਸ਼ਨ ਨੂੰ ਨਰਮ ਕਰਕੇ ਉਸ ਦਾ ਪੀਲਾ ਕਪੜਾ ਲੈ ਲਿਆ ਅਤੇ ਹਸਣ ਲੱਗੀ। ਉਥੇ ਸੰਭੋਗ ਦੀ ਬਹੁਲਤਾ ਕਾਰਨ, ਸੁੰਦਰ ਸੁਆਦ ਹੋਇਆ। ਉਹ ਸਾਰੀਆਂ ਗੋਪੀਆਂ ਨਵੇਂ ਸੰਭੋਗ ਕਾਰਨ ਮੂਰਛਤ ਹੋ ਗਈਆਂ। ਗੋਪੀਆਂ ਤੇ ਕ੍ਰਿਸ਼ਨ ਨੇ ਇਕ ਦੂਜੇ 'ਤੇ ਨੌਹਾਂ ਅਤੇ ਦੰਦਾਂ ਦਾ ਹਮਲਾ ਕੀਤਾ। ਕ੍ਰਿਸ਼ਨ ਨੇ ਉਨ੍ਹਾਂ ਦੇ ਸਤਨਾਂ 'ਤੇ ਨੌਹਾਂ ਦੀ ਚੋਟ ਕੀਤੀ। ਉਨ੍ਹਾਂ ਦੇ ਕਠੋਰ ਨਿਤੰਬਾਂ 'ਤੇ ਵੀ ਨੌਹਾਂ ਨਾਲ ਨਿਸ਼ਾਨ ਪਾ ਦਿੱਤੇ। ਉਨ੍ਹਾਂ ਗੋਪੀਆਂ ਦਾ ਨਾਲਾ ਢਿਲਾ ਹੋ ਗਿਆ। ਵਾਲਾਂ ਦਾ ਜੂੜਾ ਖੁੱਲ ਗਿਆ। ਪੈਰਾਂ ਅਤੇ ਕਮਰ 'ਤੇ ਬੰਨੇ ਛੋਟੇ-ਛੋਟੇ ਘੁੰਗਰੂ ਖਿੱਲਰ ਗਏ। ਉਨ੍ਹਾਂ ਦੇ ਸੁੰਦਰ ਬਸਤਰ ਸਰੀਰ ਨਾਲੋਂ ਅਲੱਗ ਹੋ ਗਏ, ਕਿਉਂਕਿ ਕ੍ਰਿਸ਼ਨ ਨੇ ਨੌਂ ਪ੍ਰਕਾਰ ਦਾ ਸੰਭੋਗ, ਅਲਿੰਗਨ ਅਤੇ ਅੱਠ ਪ੍ਰਕਾਰ ਦਾ ਚੁੰਮਣ ਕੀਤਾ ਸੀ। ਰਸੀਏ ਕ੍ਰਿਸ਼ਨ ਨੇ ਆਪਣੇ ਸਾਰੇ ਅੰਗਾਂ ਨਾਲ ਗੋਪੀਆਂ ਦੇ ਅੰਗ ਮਿਲਾ ਕੇ ਸੋਲਾਂ ਪ੍ਰਕਾਰ ਦਾ ਸੰਭੋਗ ਕੀਤਾ। ਕ੍ਰਿਸ਼ਨ ਨੇ ਜਲ ਥਲ ਵਿਚ, ਘਰ ਦੇ ਅੰਦਰ, ਘਰ ਦੇ ਬਾਹਰ ਅਸੀਮਤ ਇਸਤਰੀਆਂ ਨਾਲ 30 ਦਿਨ ਤੇ ਰਾਤਾਂ ਸੰਭੋਗ ਕੀਤਾ। ਫਿਰ ਵੀ ਉਨ੍ਹਾਂ ਦਾ ਕਾਮ ਸ਼ਾਂਤ ਨਾ ਹੋਇਆ।

ਰਾਜ ਸਰਗ (3-47) : ਕ੍ਰਿਸ਼ਨ ਨੇ ਰਾਤ-ਰਾਤ ਭਰ ਜਾਗ ਕੇ ਆਪਣੇ ਸਾਥੀਆਂ ਸਮੇਤ ਆਪਣੇ ਤੋਂ ਅਧਿਕ ਅਵਸਥਾ ਵਾਲੀਆਂ ਤੇ ਮਾਤਾਵਾਂ ਜਿਹੀਆਂ ਲੱਗਣ ਵਾਲੀਆਂ ਗੋਪੀਆਂ ਨਾਲ ਵੀ ਭੋਗ ਕੀਤਾ। ਅਜਿਹਾ ਕ੍ਰਿਸ਼ਨ ਨੇ ਗੋਪੀਆਂ ਦੀ ਇੱਛਾ ਪੂਰਤੀ ਲਈ ਹੀ ਕੀਤਾ।

(ਉਤਰ ਖੰਡ, ਅਧਿ : 2, 4, 5) : ਅਜਿਹੀਆਂ ਗੋਪੀਆਂ ਕ੍ਰਿਸ਼ਨ ਦੇ ਕਰੋੜਾਂ ਕਾਮਦੇਵਾ ਤੋਂ ਵੀ ਅਧਿਕ ਸੁੰਦਰ ਰੂਪ ਵੇਖ ਕੇ, ਕਾਮਬਾਣਾਂ ਤੋਂ ਜਾਣੂ ਹੋ ਗਈਆਂ। ਪ੍ਰਾਚੀਨ ਕਾਲ ਵਿਚ ਦੰਡਾਕਾਰਣੀਆਂ ਵਾਸੀ ਰਿਸ਼ੀ, ਵਿਸ਼ਨੂੰ ਦੇ ਅਵਤਾਰ ਰਾਮ ਨੂੰ ਵੇਖਕੇ, ਉਸ ਦਾ ਸੁੰਦਰ ਸਰੀਰ ਭੋਗਣ ਦੀ ਇੱਛਾ ਕਰਨ ਲੱਗੇ। ਉਹ ਔਰਤਾਂ ਬਣ ਕੇ ਗੋਕਲ ਵਿਚ ਜਨਮੇ ਤੇ ਕਾਮਵਾਸ਼ਨਾਂ ਦੇ ਸਹਾਰੇ ਹੀ ਭਗਵਾਨ (ਕ੍ਰਿਸ਼ਨ) ਨੂੰ ਪਾ ਕੇ ਸੰਸਾਰ ਰੂਪ ਸਾਗਰ ਨੂੰ ਪਾਰ ਕਰ ਗਏ।

(ਵਿਲਾਸ ਖੰਡ, ਸਰਗ 5) : ਇਕ ਵਾਰ ਦੇਵ-ਪਤਨੀਆਂ (ਬ੍ਰਾਹਮਣ ਔਰਤਾਂ) ਨੂੰ ਪਤਾ ਲੱਗਾ ਕਿ ਸੀਤਾ ਛੂਹਣ ਯੋਗ ਨਹੀਂ ਹੈ।

ਭਾਵ ਉਸ ਨੂੰ ਮਾਹਵਾਰੀ ਹੋਈ ਹੈ। ਉਹਨਾਂ ਦੇ ਆਪਸ ਵਿਚ ਸਲਾਹ ਕੀਤੀ ਅਤੇ ਸੁੰਦਰ ਕਪੜੇ, ਗਹਿਣੇ ਆਦਿ ਨਾਲ ਸੱਜਕੇ ਅੱਧੀ ਰਾਤ ਦੇ ਸਮੇਂ ਰਾਮ ਕੋਲ ਚਲ ਪਈਆਂ। ਉਹ ਰਾਮ ਦੀ ਸੁੰਦਰਤਾ ਨੂੰ ਵੇਖ ਕੇ ਮਤਵਾਲੀਆਂ ਹੋ ਗਈਆਂ ਸਨ। ਰਾਮ ਉਹਨਾਂ ਦੀ ਇੱਛਾ ਜਾਣ ਕੇ ਬੋਲੇ :-

'ਮੇਰੀ ਗੱਲ ਸੁਣੋ। ਇਸ ਨਾਲ ਤੁਹਾਡਾ ਦੁੱਖ ਦੂਰ ਹੋ ਜਾਵੇਗਾ। ਮੈਂ ਦੁਆਰਕਾ ਵਿਚ ਕ੍ਰਿਸ਼ਨ ਦਾ ਰੂਪ ਧਾਰ ਕੇ ਗੋਪਾਂ ਦੇ ਸਵਾਮੀ ਨੰਦ ਦੇ ਦੁਆਰ ਪਾਲ ਬ੍ਰਜ 'ਚ ਜਨਮ ਲਵਾਂਗਾ। ਉਸ ਸਮੇਂ ਸਾਰੇ ਦੇਵਤਾ ਮੇਰੇ ਵਰਦਾਨ ਨਾਲ ਗੋਪਾਲ ਬਣ ਜਾਣਗੇ। ਉਸ ਸਮੇਂ ਉੱਥੇ ਇੰਦਰ ਨੰਦ ਬਣਨਗੇ। ਉਸ ਸਮੇਂ ਤੁਸੀਂ ਸਭ ਨੇ ਬ੍ਰਜ ਵਿਚ ਗੋਪੀਆਂ ਬਣ ਜਾਣਾ। ਉਸ ਸਮੇਂ ਤੁਹਾਡੀ ਸੰਭੋਗ ਇੱਛਾ ਭਲੀ ਪ੍ਰਕਾਰ ਪੂਰੀ ਕਰੂੰਗਾ। ਤੁਹਾਡੇ ਨਾਲ ਰਾਸਲੀਲਾ ਕਰੂੰਗਾ। ਇਸ ਵਿਚ ਕੋਈ ਸ਼ੱਕ ਨਹੀਂ ਹੈ। ਇਹ ਵਿਹਾਰ ਬਿੰਦਰਾਵਣ ਵਿਚ ਯਮਨਾ ਦੀ ਬਾਲੂ (ਰੇਤ) 'ਤੇ ਰਾਤ ਦੇ ਸਮੇਂ ਬਹੁਤ ਦੇਰ ਤਕ ਚਲੇਗਾ। ਹੁਣ ਤੁਸੀਂ ਆਪਣਾ ਮਨ ਸ਼ਾਂਤ ਕਰੋ ਅਤੇ ਅਨੰਦ ਪੂਰਵਕ ਆਪਣੇ ਘਰਾਂ ਨੂੰ ਜਾਓ।

ਬ੍ਰਹਮ ਵੈਵਰਤ ਪੁਰਾਣ (ਅਧਿ : 549 ਸਲੋਕ 25, 26,39,41,49) : ਰਾਧਾ ਦਾ ਵਿਆਹ ਰਾਇਣ ਨਾਂ ਦੇ ਵੈਸ਼ ਨਾਲ ਕੀਤਾ ਗਿਆ। ਰਾਇਣ ਕ੍ਰਿਸ਼ਨਾ ਦੀ ਮਾਂ ਦਾ ਸਕਾ ਭਰਾ ਸੀ ਅਤੇ ਰਾਧਾ ਕ੍ਰਿਸ਼ਨ ਦੀ ਮਾਮੀ ਸੀ।

ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਜਨਮ, ਖੰਡ ਅਧਿ : 69) : ਕ੍ਰਿਸ਼ਨ ਨੇ ਚੌਂਹਠ ਕਲਾਵਾਂ ਅਨੁਸਾਰ ਰਾਧਾ ਨਾਲ ਸੰਭੋਗ ਕੀਤਾ। ਕ੍ਰਿਸ਼ਨ ਰਾਧਾ ਨਾਲ ਰਾਸ ਦੇ ਅਨੰਦ ਲਈ ਉਤਸਕ ਰਹਿੰਦਾ ਸੀ। ਜਖਮਾਂ ਕਾਰਨ ਰਾਧਾ ਦੇ ਨਿਤੰਬ ਦੇ ਸਤੱਨ ਜ਼ਖਮੀ ਹੋ ਗਏ। ਉਸਦਾ ਚੰਦਨ ਅਤੇ ਸੰਧੂਰ ਲਹਿ ਗਿਆ। ਰਾਧਾ ਸੁਖਕਾਰੀ ਸੰਭੋਗ ਵਿਚ ਲੀਨ ਹੋ ਕੇ ਨੰਗੀ ਹੋ ਗਈ ਅਤੇ ਕਸ਼ਟ ਕਾਰਨ ਉਸ ਨੂੰ ਮੂਰਛਾ ਆ ਗਈ। (ਪੁਲਕ ਦੇ ਕਾਰਨ) ਉਸਦਾ ਸਾਰਾ ਅੰਗ ਭਰ ਗਿਆ। ਰਾਧਾ ਨੂੰ ਨੀਂਦ ਆ ਗਈ।

ਕ੍ਰਿਸ਼ਨ ਖੰਡ 4 ਅਧਿ : 28 (ਸਲੋਕ 62, 64, 65, 72, 73, 76, 94, 100) : ਕ੍ਰਿਸ਼ਨ ਨੇ ਰਾਧਾ ਨੂੰ ਸੀਨੇ 'ਤੇ ਅਲੰਗਨ ਕੀਤਾ ਅਤੇ ਚੁੰਮਿਆ। ਸੁੱਤੀ ਰਾਧਾ ਨੂੰ ਕ੍ਰਿਸ਼ਨ ਦੇ ਛੋਹਣ 'ਤੇ ਹੀ ਹੋਸ਼ ਆ ਗਈ। ਰਾਧਾ ਨੇ ਵੀ ਪ੍ਰਾਣ-ਪਿਆਰੇ ਕ੍ਰਿਸ਼ਨ ਨੂੰ ਆਲਿੰਗਨ ਕਰਕੇ ਚੁੰਮ ਲਿਆ। ਇਸ ਤੋਂ ਬਾਅਦ ਕਾਮਵਾਸਨਾ ਗ੍ਰਸਤ ਕ੍ਰਿਸ਼ਨ ਰਾਧਾ ਦੇ ਸੰਗ ਸੁੰਦਰ ਸੇਜ 'ਤੇ ਸੌਂ ਗਏ। ਕ੍ਰਿਸ਼ਨ ਨੇ ਵਿਪਰੀਤ 5 ਪ੍ਰਕਾਰ ਦਾ ਭੋਗ ਕੀਤਾ। ਰਾਧਾ ਤੇ ਕ੍ਰਿਸ਼ਨ ਦੋਵੇਂ ਸੰਭੋਗ ਕਰਨ ਵਿਚ ਮਾਹਰ ਅਤੇ ਕਾਮਸ਼ਾਸਤਰ ਦੇ ਗਿਆਤਾ ਸਨ। ਇਸ ਲਈ ਦੋਹਾਂ ਦਾ ਸੰਭੋਗ ਰੂਪੀ ਯੁੱਧ ਬੰਦ ਨਹੀਂ ਸੀ ਹੋ ਰਿਹਾ।

ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਜਨਮ ਖੰਡ ਅਧਿ : 69 (8-10) : ਕ੍ਰਿਸ਼ਨ ਨੇ 64 ਕਲਾਵਾਂ (ਆਸਣਾ) ਅਨੁਸਾਰ ਰਾਧਾ ਨਾਲ ਸੰਭੋਗ ਕੀਤਾ। ਉਹ ਰਾਧਾ ਨਾਲ ਰਾਸ-ਅਨੰਦ ਲਈ ਤਤਪਰ ਰਹਿੰਦਾ ਸੀ।

(ਸਕੰਧ 9 ਅਧਿ: 24) : ਕੁੰਤੀ ਨੇ ਦੁਰਵਾਸ਼ਾ ਰਿਸ਼ੀ ਨੂੰ ਪ੍ਰਸੰਨ ਕਰਕੇ ਦੇਵਾਹੁਤੀ ਵਿਦਿਆ ਪ੍ਰਾਪਤੀ ਕੀਤੀ। ਉਸਦੀ ਸ਼ਕਤੀ ਦੀ ਪ੍ਰੀਖਿਆ ਲਈ ਉਸ ਨੇ ਸੂਰਜ ਨੂੰ ਬੁਲਾਇਆ। ਉਸ ਸਮੇਂ ਸੂਰਜ ਪਹੁੰਚ ਗਿਆ। ਹੈਰਾਨ ਹੋ ਕੇ ਕੁੰਤੀ ਬੋਲੀ, "ਮੈਂ ਵਿਸ਼ਵਾਸ ਪਾਤਰ ਵਿਦਿਆ ਦਾ ਪ੍ਰਯੋਗ ਕਰਕੇ ਵੇਖਿਆ ਸੀ। ਤੁਸੀਂ ਜਾਓ ਤੇ ਮੈਨੂੰ ਮੁਆਫ ਕਰੋ।" ਸੂਰਜ ਦੇਵਤਾ ਬੋਲੇ, 'ਮੇਰਾ ਦਰਸ਼ਨ ਵਿਅਰਥ ਨਹੀਂ ਜਾਂਦਾ। ਮੈਂ ਤੇਰੇ ਅੰਦਰ ਪੁੱਤਰ ਪੈਦਾ ਕਰਾਂਗਾ। ਹੇ ਸੁੰਦਰ ਕਮਰ ਵਾਲੀ। ਮੈਂ ਇਸ ਪ੍ਰਕਾਰ ਗਰਭਧਾਨ ਕਰਾਂਗਾ ਕਿ ਤੇਰੀ ਯੋਨ ਦੂਸ਼ਤ ਨਾ ਹੋਵੇ।' ਇਸ ਤੋਂ ਪਿੱਛੋਂ ਅੰਦਰ ਗਰਭਧਾਨ ਕਰਕੇ ਸੂਰਜ ਦੇਵ ਅਕਾਸ਼ ਵਿਚ ਚਲੇ ਗਏ। ਤੁਰੰਤ ਹੀ ਦੂਸਰੇ ਸੂਰਜ ਸਮਾਨ, ਬਾਲਕ ਨੇ ਜਨਮ ਲਿਆ। ਉਸਨੂੰ ਕੁੰਤੀ ਨੇ ਲੋਕ ਲੱਜਾ ਦੇ ਡਰ ਕਾਰਨ ਨਦੀ ਦੇ ਕਿਨਾਰੇ ਤਿਆਗ ਦਿੱਤਾ।

(ਸਕੰਧ 10 ਅਧਿ: 2) : ਭਗਵਾਨ, ਵਿਸ਼ਨੂੰ ਨੇ ਯੋਗ ਨਿੰਦਰਾ ਨੇ ਕਿਹਾ, 'ਮੇਰਾ ਅੰਸ਼ ਸ਼ੇਸ਼ ਨਾਮਕ ਤੇਜ਼ ਇਸ ਸਮੇਂ ਦੇਵਕੀ ਦੇ ਪੇਟ 'ਚ ਗਰਭ ਰੂਪ 'ਚ ਹੈ। ਉਸ ਨੂੰ ਕੱਢ ਕੇ ਰੋਹਣੀ ਦੇ ਪੇਟ ਵਿਚ ਰੱਖ ਦਿਓ।

(ਸਕੰਧ 9 ਅਧਿ: 23) : ਸਸ਼ ਬਿੰਦੂ ਸ਼ਸਵੀ ਦੇ 1000 ਇਸਤਰੀਆਂ ਸਨ, ਜਿਨ੍ਹਾਂ ਤੋਂ ਉਸਨੇ ਦਸ ਹਜ਼ਾਰ ਪੁੱਤਰ ਪੈਦਾ ਕੀਤੇ।

(ਸਕੰਧ 8 ਅਧਿ 24-44) : ਰਾਧਾ ਸਤਿਆਵਰਤ ਦੇ ਧਿਆਨ ਕਰਦਿਆਂ ਹੀ ਉਸ ਮਹਾਂਸਾਗਰ ਵਿਚ ਇਕ ਸਿੰਗ ਵਾਲੀ ਸੁਨਹਿਰੀ ਮੱਛੀ ਪੈਦਾ ਹੋਈ। ਉਸਦਾ ਵਿਸਥਾਰ ਚਾਰ ਲੱਖ ਕੋਹਾਂ ਸੀ।

ਕ੍ਰਿਸ਼ਨ

* ਗੀਤਾ ਵਿਚ : ਭਾਗ 10-12 (19), 10-29 (46), (10-23-25-29)

ਮੈਂ ਪ੍ਰਾਣੀਆਂ ਵਿਚ ਆਦਿ, ਮੱਧ ਅਤੇ ਅੰਤ ਹਾਂ। ਮੈਂ ਨਛੱਤਰਾਂ ਵਿਚ ਚੰਦਰਮਾ ਹਾਂ। ਵੇਦਾਂ ਵਿਚ ਸਾਮਵੇਦ ਹਾਂ। ਮੈਂ ਰੁਦਰਾ ਵਿਚ ਸ਼ੁਕਰ ਹਾਂ। ਮੈਂ ਸਥਿਤ ਰਹਿਣ ਵਾਲਿਆਂ ਵਿਚੋਂ ਹਿਮਾਲੀਆ ਪਰਬਤ ਹਾਂ। ਮੈਂ ਰੁੱਖਾਂ ਵਿਚ ਪਿੱਪਲ ਦਾ ਬਿਰਖ ਹਾਂ। ਮੈਂ ਵੇਦ ਰਿਸ਼ੀਆਂ ਵਿਚੋਂ ਨਾਰਦ ਹਾਂ। ਮੈਂ ਆਦਮੀਆਂ ਵਿਚ ਰਾਜਾ ਹਾਂ। ਮੈਂ ਸੰਤਨੋਪਤੀ (ਸੰਤਾਨ ਉਤਪਤੀ) ਕਰਨ ਵਾਲਾ ਕਾਮ ਵੇਦ ਹਾਂ। ਮੈਂ ਸ਼ਾਸਕਾਂ ਦਾ ਯਮਰਾਜ ਹਾਂ। ਮੈਂ ਸ਼ਾਸਤਰ-ਧਾਰੀਆਂ ਵਿਚ ਰਾਮ ਹਾਂ। ਮੈਂ ਨਦੀਆਂ ਵਿਚੋਂ ਗੰਗਾ ਨਦੀ ਹਾਂ। ਮੈਂ ਛਲ ਕਰਨ ਵਾਲਿਆਂ ਵਿਚੋਂ ਜੂਆ ਹਾਂ। ਮੈਂ ਪਾਂਡੋਆ ਵਿਚੋਂ ਅਰਜਨ ਹਾਂ।

* ਜਦੋਂ ਗੋਪੀਆਂ ਨੰਗੀਆਂ ਹੋ ਕੇ ਯਮਨਾ ਨਦੀ ਵਿਚ ਇਸ਼ਨਾਨ ਕਰ ਰਹੀਆਂ ਸਨ ਤਾਂ ਕ੍ਰਿਸ਼ਨ ਨੇ ਉਹਨਾਂ ਦੇ ਕੱਪੜੇ ਚੁਪਾ ਲਏ ਤੇ ਦਰਖਤ 'ਤੇ ਚੜ੍ਹ ਬੈਠਾ। ਜਦੋਂ ਉਹਨਾਂ ਨੇ ਪੂਰੀਆਂ ਨੰਗੀਆਂ ਹੋ ਕੇ ਮੁਆਫੀ ਮੰਗੀ ਤਾਂ ਉਹਨਾਂ ਦੇ ਕੱਪੜੇ ਵਾਪਸ ਕਰ ਦਿੱਤੇ।

* ਭਾਗ 10-29 (46) ਸ੍ਰੀ ਕ੍ਰਿਸ਼ਨ ਬਾਹਾਂ ਫੈਲਾਉਂਦੇ, ਲਿਪਟਦੇ, ਗਲ ਲਗਾਉਂਦੇ ਗੋਪੀਆਂ ਹੱਥ, ਲੱਤਾਂ, ਜੰਘਾ ਨਿਤੰਬਾਂ ਅਤੇ ਸਤੱਨਾਂ ਨੂੰ ਛੋਂਹਦੇ ਹੋਏ, ਹਾਸੀ ਮਜ਼ਾਕ ਕਰਦੇ ਹੋਏ ਚੂੰਢੀਆਂ ਵੱਢਦੇ, ਕਟਾਖ ਕਰਦੇ, ਮੰਦ-ਮੰਦ ਮੁਸਕਰਾਉਂਦੇ ਹੋਏ ਤੇ ਗੋਪੀਆਂ ਨੂੰ ਕਾਮ ਉਤੇਜਿਤ ਕਰਦੇ ਹੋਏ, ਉਹਨਾਂ ਦੇ ਸੰਗ ਘੁੰਣ ਲੱਗੇ।

(10-33-25) : ਉਹ ਹਥਣੀਆਂ ਦੇ ਝੁੰਡ ਭਾਵ ਗੋਪੀਆਂ ਨੂੰ ਲੈ ਕੇ ਮਸਤਾਨੇ ਹਾਥੀ ਵਾਂਗ ਟਹਿਲਣ ਲੱਗੇ।

(ਸਲੋਕ ਗੁਰੂ ਨਾਨਕ)

"ਜਜ ਮਹਿ ਜੋਰ ਛਲੀ ਚੰਦਰਾਵਲ ਕਾਨ੍ਹ ਕ੍ਰਿਸ਼ਨ ਯਾਦਵ ਭਇਆ।
ਪਾਰ-ਜਾਤ ਗੋਪੀ ਲੈ ਆਇਆ। ਬਿੰਦਰਾ ਬਨ ਮੇਂ ਰੰਗ ਕੀਆ।"

ਕ੍ਰਿਸ਼ਨ (ਗੀਤਾ) : ਹੇ ਅਰਜਨ ਮੇਰੀ ਸ਼ਰਨ ਵਿਚ ਆ ਕੇ ਔਰਤਾਂ, ਵੈਸ਼ ਅਤੇ ਸ਼ੂਦਰ, ਜਿੰਨਾਂ ਦਾ ਜਨਮ ਪਾਪ ਤੋਂ ਹੈ, ਪਰਮਗਤੀ ਨੂੰ ਪ੍ਰਾਪਤ ਹੋ ਜਾਂਦੇ ਹਨ।

(ਗੀਤਾ 3/5) : ਆਪਣਾ ਧਰਮ ਗੁਣ-ਹੀਣ ਵੀ ਹੋਵੇ ਤਾਂ ਵੀ ਉਹ ਚੰਗਾ ਹੈ। ਆਪਣਾ ਧਰਮ ਪਾਲਣ ਹਿੱਤ ਮਰ ਜਾਣਾ ਚੰਗਾ ਹੈ।

ਗੀਤਾ (ਅ-19 ਸਲੋਕ 32) : ਹੇ ਅਰਜਨ ! ਇਸਤਰੀ, ਵੈਸ਼, ਸ਼ੂਦਰ ਅਤੇ ਚੰਡਾਲ ਪਾਪ ਜੋਨੀ ਹੈ। ਉਹ ਮੇਰੀ ਸ਼ਰਨ ਹੋ ਕੇ ਹੀ ਪ੍ਰਮਾਤਮਾ ਨੂੰ ਪ੍ਰਾਪਤ ਕਰਦੇ ਹਨ।

ਗੀਤਾ (4-7, 4/8) : ਕ੍ਰਿਸ਼ਨ : "ਬੇ ਭਗਤ, ਜਦੋਂ ਵੀ ਧਰਮ ਦਾ ਪਤਨ ਅਤੇ ਅਧਰਮ ਦਾ ਬੋਲਬਾਲਾ ਹੁੰਦਾ ਹੈ ਤਾਂ ਮੈਂ ਸਾਧੂਆਂ (ਬ੍ਰਾਹਮਣਾਂ) ਦੀ ਰਖਸ਼ਾ ਲਈ ਅਤੇ ਦੁਸ਼ਟਾਂ (ਰਾਖਸ਼ਾਂ, ਦੈਂਤਾਂ ਦਾ, ਨਵ-ਆਰੀਆ ਭਾਵ ਅਨਾਰੀਆਂ) ਦਾ ਨਾਸ਼ ਕਰਨ ਲਈ ਹਰ ਯੁਗ ਵਿਚ ਜਨਮ ਲੈਂਦਾ ਹਾਂ।

ਗੀਤਾ (ਅ-8 ਸਲੋਕ 44) : ਸੇਵਾ ਕਰਨਾ ਸ਼ੂਦਰ ਦਾ ਸੁਭਾਵਕ ਧਰਮ ਹੈ।

(ਅ-9 ਸਲੋਕ 32) ਔਰਤਾਂ, ਵੈਸ਼, ਸ਼ੂਦਰ ਅਤੇ ਚੰਡਾਲ ਸਭ ਪਾਪ ਦੀ ਜੋਨੀ ਵਿਚੋਂ ਹੀ ਪੈਦਾ ਹੋਏ ਹਨ।

ਸ੍ਰੀਮਦ ਭਾਗਵਤ (ਸਕੰਧ 1 ਅ-20/35, 36, 37, 38, 39) : ਇੰਦਰ ਆਦਿ ਦੇਵਤਿਆਂ ਦੇ ਗੁਰੂ ਬ੍ਰਹਿਸਪਤੀ ਨੇ ਆਪਣੇ ਹੀ ਭਾਈ ਦੀ ਗਰਭਵਤੀ ਔਰਤ ਮਮਤਾ ਨਾਲ ਸੰਭੋਗ ਕੀਤਾ।

ਮਹਾਂਭਾਰਤ (ਆਦਿ ਪਰਵ ਅ-72/7-8-9) : ਮਹਾਂ ਰਿਸ਼ੀਆਂ ਵਿਚੋਂ ਸਰੇਸ਼ਠ ਵਿਸ਼ਵਾਮਿੱਤਰ ਮੇਨਕਾ ਨਾਮ ਦੀ ਸੁੰਦਰ ਔਰਤ ਨਾਲ ਭੋਗ ਕੀਤਾ, ਜਿਸ ਤੋਂ ਦੁਸ਼ਿਅੰਤ ਵਾਲੀ ਸ਼ਕੁੰਤਲਾ ਪੈਦਾ ਹੋਈ।

ਮਹਾਂਭਾਰਤ (ਆਦਿ ਪਰਵ ਅ-131) : ਲਿਖਿਆ ਹੈ ਕਿ ਰਿਸ਼ੀ ਭਾਰਦਵਾਜ ਜਦੋਂ ਗੰਗਾ ਇਸ਼ਨਾਨ ਕਰਨ ਗਏ ਧਿਰਤਾ ਦੀਆਂ ਔਰਤਾਂ 'ਤੇ ਮੋਹਤ ਹੋ ਗਏ ਅਤੇ ਉਸਦਾ ਵੀਰਜ ਨਿਕਲ ਗਿਆ।

ਸ੍ਰੀਮਦ ਭਗਵਤ (ਸਕੰਧ 9ਅ-22) : ਮਹਾਂਰਿਸ਼ੀ ਅਤਰੀ ਦੇ ਪੁੱਤਰ ਬਲਵਾਨ ਚੰਦਰ ਨੇ ਆਪਣੇ ਹੀ ਦੇਵ ਗੁਰੂ ਬ੍ਰਹਿਸਪਤੀ ਦੀ ਪਤਨੀ ਤਾਰਾ ਨੂੰ ਹੀ ਜ਼ਬਰਦਸਤੀ ਘਰ ਰੱਖ ਲਿਆ ਤੇ ਉਸ ਨੂੰ ਗਰਭਵਤੀ ਕੀਤਾ।

ਸ੍ਰੀਮਦ ਭਾਗਵਤ (ਸਕੰਧ 9ਅ-22) : ਚੰਦਰ ਦੇ ਸਾਥੀ ਸੂਰਜ ਨੇ ਕ੍ਰਿਸ਼ਨ ਦੀ ਭੂਆ ਕੁੰਤੀ ਨਾਲ ਕੁਆਰੀ ਅਵਸਥਾ ਵਿਚ ਕੁਕਰਮ ਕੀਤਾ। ਕੁੰਤੀ ਨੇ ਦੁਰਵਾਸ਼ਾ ਰਿਸ਼ੀ ਨੂੰ ਪ੍ਰਸੰਨ ਕਰਕੇ, ਉਸ ਤੋਂ ਦੇਵ-ਆਹੁਤੀ ਨਾਮ ਅਤੇ ਵਿਦਿਆ ਪ੍ਰਾਪਤ ਕੀਤੀ ਸੀ।

ਸ੍ਰੀਮਦ ਭਗਵਤ (ਸਕੰਧ 10-5 ਸਲੋਕ 21) : ਕ੍ਰਿਸ਼ਨ ਦਾ ਸੌਤੇਲਾ ਭਰਾ ਬਲਰਾਮ ਐਨਾ ਸ਼ਰਾਬੀ ਕਿਸਮ ਦਾ ਬੰਦਾ ਸੀ ਕਿ ਉਹ ਆਪਣੀ ਔਰਤੀ ਰੇਵਤੀ ਦੇ ਮੂੰਹ ਵਿਚੋਂ ਨਿਕਲੇ ਸ਼ਰਾਬ ਦੇ ਘੁੱਟ ਵੀ ਡਕਾਰ ਜਾਂਦਾ ਸੀ।

(ਕ੍ਰਿਸ਼ਨ ਦੀਆਂ 16008 ਰਾਣੀਆਂ ਸਨ) ਲੋਕ ਕਥਾ।

ਆਦਿ ਸ਼ੰਕਰਾਚਾਰੀਆ ਨੇ ਇਕ ਵਿਆਹੇ ਆਦਮੀ ਦੇ ਸਰੀਰ ਵਿਚ ਪ੍ਰਵੇਸ਼ ਕਰਕੇ ਉਸਦੀ ਪਤਨੀ ਨਾਲ ਸੰਭੋਗ ਕੀਤਾ। (ਕਥਾ)

ਸ੍ਰੀਮਦ ਭਾਗਵਤ ਗੀਤਾ (28-29) : 'ਹੇ ਕ੍ਰਿਸ਼ਨ, ਲੜਨ ਲਈ ਆਪਣੇ ਬੰਧੂਆਂ (ਰਿਸ਼ਤੇਦਾਰਾਂ) ਨੂੰ ਵੇਖਕੇ ਮੇਰੇ ਅੰਗ ਸਿੱਥਲ ਹੋ ਰਹੇ ਹਨ। ਮੇਰਾ ਸਰੀਰ ਕੰਬ ਰਿਹਾ ਹੈ...। ਇਸ ਲਈ ਹੇ ਮਾਦਵ, ਮੇਰੇ ਲਈ ਠੀਕ ਨਹੀਂ ਕਿ ਅਸੀਂ ਆਪਣੇ ਹੀ ਰਿਸ਼ਤੇਦਾਰਾਂ ਦੀਆਂ ਹੱਤਿਆਵਾਂ ਕਰੀਏ। ਅਸੀਂ ਆਪਣੇ ਰਿਸ਼ਤੇਦਾਰਾਂ ਨੂੰ ਮਾਰ ਕੇ ਦੁਖੀ ਕਿਵੇਂ ਰਹਾਂਗੇ ?" ਇਹ ਕਹਿ ਕੇ ਦੁੱਖ ਵਿਚ ਡੁੱਬੇ ਹੋਏ ਅਰਜਨ ਧਨੁੱਸ਼ ਛੱਡ ਕੇ, ਯੁੱਧ ਤੋਂ ਪਰੇ ਜਾ ਬੈਠਾ (2/34) (ਮਨੁੱਖੀ ਪਿਆਰ ਦੇ ਭਾਈਚਾਰੇ ਦਾ ਉੱਤਮ ਨਮੂਨਾ ਸੀ ਅਰਜਨ, ਪਰੰਤੂ ....)

ਕ੍ਰਿਸ਼ਨ : ਹੇ ਅਰਜਨ ! ਜੇ ਤੂੰ ਇਹ ਧਰਮ-ਯੁੱਧ ਨਹੀਂ ਕਰੇਂਗਾ, ਤਾਂ ਤੇਰੀ ਵਡਿਆਈ ਘਟੇਗੀ...ਹੇ ਅਰਜਨ ਤੂੰ ਮਾਰਿਆ ਗਿਆ ਤਾਂ ਸੁਰਗ ਮਿਲੇਗਾ। ਜੇ ਜਿੱਤ ਗਿਆ ਤਾਂ ਧਰਤੀ ਦਾ ਰਾਜ ਮਿਲੇਗਾ।

ਹੇ ਕੁੰਤੀ ਪੁੱਤਰ ! ਜਦੋਂ ਤੂੰ 'ਮੋਹ' ਦੇ ਕਾਰਨ ਯੁੱਧ ਨਹੀਂ ਕਰਨਾ ਚਾਹੇਂਗਾ ਤਾਂ ਤੇਰਾ ਕਸ਼ੱਤਰੀ ਧਰਮ, -ਸੁਭਾ ਤੈਨੂੰ ਜ਼ਬਰਦਸਤੀ ਯੁੱਧ ਵਿਚ ਝੋਕ ਦੇਵੇਗਾ (ਕਿਉਂਕਿ ਬ੍ਰਾਹਮਣ ਨੇ ਕਸ਼ੱਤਰੀ ਨੂੰ ਸਿਰਫ ਲੜਾਈ ਕਰਨ ਵਾਸਤੇ ਹੀ ਸਿਰਜਿਆ ਸੀ।)

(66) : ਸਾਰੇ ਧਰਮਾਂ ਨੂੰ ਛੱਡ ਕੇ ਤੂੰ ਮੇਰੀ ਸ਼ਰਨ ਆ ਜਾ। ਮੈਂ ਤੈਨੂੰ ਸਾਰਿਆਂ ਪਾਪਾਂ ਤੋਂ ਮੁਕਤ ਕਰ ਦਿਆਂਗਾ। ਚਿੰਤਾ ਨਾ ਕਰ।....ਅਤੇ ਯੁੱਧ ਕਰ। (ਉਹ ਵਿਅਕਤੀ ਜਿਸ ਅੰਦਰ ਆਪਣੇ ਭਾਈ ਬੰਧੂ ਮਨੁੱਖਾਂ ਲਈ ਪਿਆਰ ਹੈ, ਉਸ ਨੂੰ ਧਰਮ ਦੇ ਨਾਂ 'ਤੇ ਉਹਨਾਂ ਨਾਲ ਲੜਾਉਣਾ ਅਤੇ ਲੱਖਾਂ ਲੋਕਾਂ ਨੂੰ ਯੁੱਧ ਵਿਚ ਝੋਕ ਕੇ ਮਰਵਾ ਦੇਣਾ ਕਿਸ ਤਰ੍ਹਾਂ ਦਾ ਧਰਮ ਕਰਮ ਹੈ ? ਇਸ ਬਾਰੇ ਮਨੁੱਖ ਦਾ ਸੋਚਣਾ ਬਣਦਾ ਹੈ। ਅਰਜਨ ਅੰਦਰ ਮਨੁੱਖੀ ਪਿਆਰ ਹੈ, ਪਰੰਤੂ ਉਸ ਨੂੰ ਹਿੰਸਾ ਲਈ ਤਿਆਰ ਕੀਤਾ ਜਾਂਦਾ ਹੈ। ਉਹ ਭਰਾਵਾਂ ਨਾਲ ਲੜਨ ਲੱਗਦਾ ਹੈ ਤੇ ਲੱਖਾਂ ਲੋਕ ਮਰ ਜਾਂਦੇ ਹਨ।)

ਗ੍ਰੰਥਾਂ ਵਿਚ ਇਸਤਰੀਆਂ ਬਾਰੇ

ਮਨੂੰ ਸਿਮਰਤੀ (ਅਧਿ : 5 ਸਲੋਕ 155) : ਜੇ ਪਤੀ ਸੁਰਗਵਾਸ ਹੋ ਜਾਏ ਤਾਂ ਇਸਤਰੀ ਨੂੰ ਚਾਹੀਦਾ ਹੈ ਕਿ ਕੇਵਲ ਕੰਦਮੂਲ ਆਦਿ ਖਾਵੇ ਤੇ ਤਨ ਸੁਕਾ ਲਵੇ ਪਰ ਦੂਜੇ ਪਤੀ ਦਾ ਨਾਂਅ ਤਕ ਨਾ ਲਵੇ। ਜਿਹੜੀ ਔਰਤ ਦੂਜਾ ਪਤੀ ਬਣਾਉਂਦੀ ਹੈ, ਉਹ ਇਸ ਲੋਕ ਵਿਚ ਨਿੰਦਿਆ ਖਟਦੀ ਹੈ। ਪਰਲੋਕ ਵਿਚ ਗਿੱਦੜ ਦੀ ਜੂਨੀ ਪੈਂਦੀ ਹੈ।

ਮਨੂੰ ਸਿਮਰਤੀ (ਅਧਿ : 10 ਸੋਲਕ 123) : ਸਭੇ ਇਸਤਰੀਆਂ ਇਕੋ ਮਤ ਦੀਆਂ ਹਨ। (ਆਹ ! ਮਨੁੱਖ ਨੂੰ ਹਰ ਪਾਸਿਓਂ ਬੇਲਗਾਮ ਛੱਡ ਦੇਣਾ ਅਤੇ ਇਸਤਰੀਆਂ ਨੂੰ ਪ੍ਰਾਕ੍ਰਿਤਕ ਅਧਿਕਾਰ ਦੀ ਜਾਇਜ ਵਰਤੋਂ ਤੋਂ ਵੀ ਵਰਜਣਾ ਹੈ।) ਵਿਦਵਾਨ ਕੀਥ ਹਿੰਦ ਵਿਚ ਸਭ ਧਰਮਾਂ ਨੇ ਇਸਤਰੀ ਜਾਤੀ ਨਾਲ ਧੱਕਾ ਕੀਤਾ ਹੈ, ਪਰ ਜਿੰਨੀ ਬ੍ਰਾਹਮਣਾਂ ਨੇ ਇਸਤਰੀ ਜਾਤੀ ਨਾਲ ਘਿਰਣਾ ਕੀਤੀ ਹੈ, ਹੋਰ ਕਿਸੇ ਨੇ

ਉਨੀਂ ਨਹੀਂ ਕੀਤੀ।

* ਮੈਤ੍ਰਿਆਈ ਸਿਮਰਤੀ ਇਸਤਰੀ ਨੂੰ ਪਾਪ ਕਰਾਰ ਦਿੰਦੀ ਹੈ। * ਬ੍ਰਾਹਮਣ ਗ੍ਰੰਥ ਇਸਤਰੀ, ਸ਼ੂਦਰ, ਕੁੱਤੇ ਅਤੇ ਕਾਂ ਝੂਠ ਦਾ ਨਮੂਨਾ ਹਨ। * ਇਸਤਰੀ ਕਦੇ ਅਜ਼ਾਦੀ ਦੇ ਯੋਗ ਨਹੀਂ। * ਪਤੀ ਦਾ ਆਪਣੀ ਪਤਨੀ 'ਤੇ ਪੂਰਾ ਅਧਿਕਾਰ ਹੈ। ਜੇ ਪਤਨੀ ਜਰਾ ਵੀ ਕੌੜੀ ਗਲ ਕਹੇ ਤਾਂ ਉਹ ਉਸ ਨੂੰ ਇਕ ਦਮ ਤਿਆਗ ਸਕਦਾ ਹੈ। ਉਹ ਆਪਣੇ ਪਤੀ ਦੀ ਦੇਵਤਾ ਸਮਝ ਕੇ ਪੂਜਾ ਕਰੇ। ਭਾਵੇਂ ਉਹ ਬੇਗਾਨੀਆਂ ਇਸਤਰੀਆਂ ਨਾਲ ਐਸ਼ ਮਾਣਦਾ ਹੋਵੇ।

ਮਨੂੰ (5/156-7) : ਯਜਨਵਾਲੀਕੀਆਂ, ਜਾਤਾਂ ਤੇ ਭਾਈਚਾਰਕ ਰੁਤਬੇ ਦੀ ਕਸਵੱਟੀ ਬਣ ਗਈ ਹੈ। ਜਿਹੜੀਆਂ ਜਾਤਾਂ ਵਿਧਵਾ ਵਿਆਹ ਨਹੀਂ ਕਰਦੀਆਂ, ਉਹ ਸਿਰਫ ਮਾਣ ਪ੍ਰਾਪਤ ਕਰਦੀਆਂ ਹਨ। ਜਿਹੜੀਆਂ ਉੱਚੀਆਂ ਜਾਤਾਂ ਵਿਧਵਾ-ਵਿਆਹ ਕਰਨ ਲੱਗ ਪੈਣ, ਉਹਨਾਂ ਦਾ ਸਮਾਜਿਕ ਰੁਤਬਾ ਨੀਵਾਂ ਹੋ ਜਾਂਦਾ ਹੈ। (ਇਹੀ ਕਾਰਨ ਹੈ ਕਿ ਬ੍ਰਾਹਮਣਾਂ, ਖੱਤਰੀਆਂ ਤੇ ਵੈਸ਼ਾ ਦੀਆਂ ਵੀ ਨੀਵੀਆਂ ਜਾਤਾਂ ਮੌਜੂਦ ਹਨ।)

ਮਨੂੰ (10/94) : 30 ਸਾਲ ਦੀ ਉਮਰ ਦਾ ਆਦਮੀ 12 ਸਾਲ ਦੀ ਕੁਆਰੀ ਕੁੜੀ ਅਤੇ 24 ਸਾਲ ਦਾ ਆਦਮੀ 8 ਸਾਲ ਦੀ ਕੁੜੀ ਨਾਲ ਸ਼ਾਦੀ ਕਰੇ।

ਯਜੁਰਵੇਦ (23/19 ਸਹਿੰਤਾ 5/80) : ਜਜਮਾਨ ਦੀ ਪਤਨੀ : ਹੇ ਘੋੜੇ, ਤੁਸੀਂ ਗੁਣ ਰੂਪ ਦੇ ਮਾਲਕ ਹੋ। ਪਿਆਰਿਆਂ ਦੇ ਪਾਲਨਹਾਰੇ ਹੋ ਅਤੇ ਸਾਰੇ ਸੁੱਖਾਂ ਦੀ ਖਾਣ ਹੋ। ਹੇ ਘੋੜੇ, ਤੂੰ ਮੇਰਾ ਪਤੀ ਬਣ ਜਾ।

(23/9) : "ਹੇ ਘੋੜੇ ਮੈਂ ਗਰਭਧਾਰਨ ਕਰਨ ਵਾਲਾ ਵੀਰਜ ਖਿੱਚ ਕੇ ਸੁੱਟਦੀ ਹਾਂ ਤੇ ਤੂੰ ਗਰਭਧਾਰਨ ਵਾਲਾ ਵੀਰਜ ਸੁੱਟਦਾ ਹੈਂ।"

(23/20) ਅਧਿਵਾਯੂ : 'ਹੇ ਘੋੜੇ ਅਤੇ ਮੁੱਖ ਪਤਨੀ, ਤੁਸੀਂ ਦੋਵੇਂ ਆਪਣੀਆਂ ਟੰਗਾਂ ਨੂੰ ਫੈਲਾਓ...ਯੱਗ ਭੂਮੀ ਢਕ ਦਿਓ। ਫਿਰ ਜਜਮਾਨ ਦੀ ਮੁੱਖ ਪਤਨੀ ਘੋੜੇ ਦੇ ਲਿੰਗ ਨੂੰ ਖਿੱਚ ਕੇ ਆਪਣੀ ਯੋਨੀ ਵਿਚ ਪਾਉਂਦੀ ਹੈ ਤੇ ਕਹਿੰਦੀ ਹੈ ਕਿ ਹੇ ਵੀਰਜ ਦੇਣ ਵਾਲੇ, ਤੂੰ ਮੇਰੇ ਅੰਦਰ ਵੀਰਜ ਪਾਓ। (ਔਰਤ ਨਾਲ ਜ਼ੁਲਮ ਦੀ ਇਕ ਹੋਰ ਗਾਥਾ।)

(30-55/55) : ਜੇ ਨਾਰੀ ਪਤੀਵਰਤਾ ਹੈ ਅਤੇ ਪਤੀ ਦੇ ਹਿਤ ਲਈ ਤਤਪਰ ਰਹਿੰਦੀ ਹੈ ਅਤੇ ਪਤੀ ਦੇ ਸਾਥ ਜਾਣਾ (ਮਰਨਾ) ਚਾਹੇ ਤਾਂ ਇਸ਼ਨਾਨ ਕਰੇ, ਕੁਮਕੁ ਮ ਅੰਜਨ ਲਗਾਏ ਅਤੇ ਉਤਮ ਵਸਤਰਾਂ ਨਾਲ ਸਰੀਰ ਸਜਾਵੇ। ਬ੍ਰਾਹਮਣਾਂ ਅਤੇ ਰਿਸ਼ਤੇਦਾਰਾਂ ਨੂੰ ਦਾਨ ਕਰੇ। ਉਸ ਤੋਂ ਬਾਅਦ ਗੁਰੂ ਨੂੰ ਨਮਸਕਾਰ ਕਰੇ, ਘਰੋਂ ਬਾਹਰ ਨਿਕਲੇ। ਦੇਵ ਮੰਦਰ ਜਾ ਕੇ ਹਰੀ ਨੂੰ ਪ੍ਰਨਾਮ ਕਰਕੇ ਉੱਥੇ ਭਗਵਾਨ ਦੀ ਪੂਜਾ ਕਰੇ। ਸ੍ਰੀਫਲ ਲੈ ਕੇ ਸ਼ਰਮ ਅਤੇ ਮੋਹ ਤਿਆਗ ਕੇ ਸ਼ਮਸ਼ਾਨ ਭੂਮੀ ਜਾਏ। ਉੱਥੇ ਸੂਰਜ ਨੂੰ ਪ੍ਰਨਾਮ ਕਰਕੇ ਚਿਤਾ ਦੀ ਪਰਕਰਮਾ ਕਰੇ। ਚਿੱਤਾ ਨੂੰ ਫੁੱਲਾਂ ਦੀ ਸੇਜ ਸਮਝ ਉਸ 'ਤੇ ਚੜ੍ਹੇ ਤੇ ਆਪਣੇ ਪਤੀ ਨੂੰ ਗੋਦੀ 'ਚ ਸੁਲਾਵੇ। ਸਹੇਲੀਆਂ ਨੂੰ ਸ੍ਰੀ (ਪ੍ਰਸਾਦ) ਦੇਵੇ ਅਤੇ ਫਿਰ ਅਗਨੀ ਦਾਹ ਦੀ ਆਗਿਆ ਦੇਵੇ। ਅੱਗ ਦੀਆਂ ਲਾਟਾਂ ਨੂੰ ਗੰਗਾ ਦਾ ਇਸ਼ਨਾਨ ਸਮਝ ਕੇ ਆਪਣੇ ਸਰੀਰ ਨੂੰ ਜਲਾ ਦੇਵੇ। ਪਤੀ ਦੇ ਮਰਨ 'ਤੇ ਜਦੋਂ ਤੀਕ ਇਸਤਰੀ ਆਪਣੀ ਦੇਹ ਨੂੰ ਨਹੀਂ ਜਲਾਉਂਦੀ, ਉਸ ਨੂੰ ਹਰ ਜਨਮ ਵਿਚ ਇਸਤਰੀ ਦਾ ਸਰੀਰ ਹੀ ਧਾਰਨ ਕਰਨਾ ਪੈਂਦਾ ਹੈ। ਪਤੀ ਦੇ ਮਰਨ 'ਤੇ ਜੋ ਨਾਰੀ ਅਗਨੀ ਵਿਚ ਪ੍ਰਵੇਸ਼ ਕਰਦੀ ਹੈ, ਉਹ ਸਵਰਗੀ ਅਨੰਦ ਮਾਣਦੀ ਹੈ। ਸਾਢੇ ਤਿੰਨ ਕਰੋੜ ਰੋਮ ਆਦਮੀ ਦੇ ਸਰੀਰ 'ਤੇ ਹਨ। ਇਸ ਨਾਲ ਹੀ ਔਰਤ ਸੁਰਗ ਵਿਚ ਆਪਣੇ ਪਤੀ ਨਾਲ ਅਨੰਦ ਕਰਦੀ ਹੈ...ਜਦੋਂ ਤੀਕ ਸੂਰਜ ਤੇ ਚੰਦਰਮਾ ਪ੍ਰਕਾਸ਼ ਦਿੰਦੇ ਹਨ।

ਜੇ ਵਿਧਵਾ ਮਿੰਟ-ਸੈਕਿੰਡ ਦੇ ਦੁੱਖ ਤੋਂ ਡਰ ਕੇ ਅਜਿਹੇ ਸੁੱਖਾਂ ਨੂੰ ਛੱਡ ਦਿੰਦੀ ਹੈ, ਉਹ ਮੂਰਖ, ਜਨਮ-ਜਨਮ ਵਿਛੋੜੇ ਦੀ ਅੱਗ ਵਿਚ ਜਲਦੀ ਹੈ।

ਇਸ ਲਈ ਪਤੀ ਨੂੰ 'ਸ਼ਿਵਜੀ' ਸਮਝ ਕੇ ਉਸ ਦੇ ਨਾਲ ਹੀ ਔਰਤ ਆਪਣਾ ਸਰੀਰ ਜਲਾ ਦੇਵੇ।

ਰਿਗਵੇਦ (10-85/45) : ਔਰਤ ਅਤੇ ਆਦਮੀ ਨੂੰ ਗਿਆਰਾਂ ਵਿਅਕਤੀਆਂ ਨਾਲ ਭੋਗ ਕਰਨ ਦੀ ਆਗਿਆ ਹੈ। (ਇਹ ਵਿਅਕਤੀ ਪੁਰਸ਼ ਬ੍ਰਾਹਮਣ ਹੀ ਹੁੰਦੇ ਸਨ।)

ਧਰਮ ਸ਼ਾਸਤਰ (ਭਾਗ 2 ਪੰਨਾ 138-153 ਅਥਰਵਵੇਦ ਭਾਗ 1, 5, 7, 8, 9)

ਜਦੋਂ ਕਿਸੇ ਔਰਤ ਦੇ ਦਸ ਦੂਜੇ ਵਰਣਾਂ ਦੇ ਪਤੀ ਹੋਣ ਤੇ ਉਸ ਨੂੰ ਬ੍ਰਾਹਮਣ ਆਪਣੀ ਪਤਨੀ ਬਣਾ ਲਵੇ ਤਾਂ ਬ੍ਰਾਹਮਣ ਹੀ ਉਸਦਾ ਪਤੀ ਹੈ। (ਇਹ ਇਸਤਰੀਆਂ ਨੀਵੇਂ ਵਰਣ ਦੀਆਂ ਹੁੰਦੀਆਂ ਸਨ, ਜੋ ਇਸ ਪ੍ਰਕਾਰ ਦੇ ਜ਼ੁਲਮ ਦਾ ਸ਼ਿਕਾਰ ਸਨ।)

ਔਸ਼ਨਿਸ਼ ਸਿਮਰਤੀ (32-34) : ਬ੍ਰਾਹਮਣ ਦੁਆਰਾ ਵੈਸ਼ ਇਸਤਰੀ ਨਾਲ ਚੋਰੀ-ਚੋਰੀ ਕਰਮ ਕਰਨ ਨਾਲ ਘੁਮਿਆਰ ਪੈਦਾ ਹੁੰਦਾ ਹੈ।

ਸ੍ਰੀਮਦ ਭਗਵਤ (ਸਕੰਧ 3 ਅਧਿ : 12, 28, 29) : ਬ੍ਰਹਮਾਂ ਨੇ ਆਪਣੀ ਕਾਮ ਰਹਿਤ ਮਨੋਹਰ ਕੰਨਿਆ ਸਰਸਵਤੀ ਨਾਲ ਕਾਮ-ਗ੍ਰਸਤ ਹੋ ਕੇ ਵਾਸਨਾ ਪੂਰੀ ਕੀਤੀ।

ਵਾਲਮੀਕੀ ਰਮਾਇਣ (1-24-1, 6, 97, 15) : ਸੀਤਾ—ਮੇਰਾ ਚਰਿੱਤਰ ਸ਼ੁੱਧ ਹੈ, ਤਾਂ ਵੀ ਮੈਨੂੰ ਦੋਸ਼ੀ ਸਮਝਿਆ ਜਾ ਰਿਹਾ ਹੈ।..ਮੇਰੇ ਵਾਸਤੇ ਚਿਖਾ ਤਿਆਰ ਕਰ ਦਿਉ...। ਝੂਠੇ ਕਲੰਕ ਤੋਂ ਕਲੰਕਤ ਹੋ ਮੈਂ ਜਿਉਂਦੀ ਨਹੀਂ ਰਹਿ ਸਕਦੀ।

ਮਨੂੰ ਸਿਮਰਤੀ (9/65) : ਵਿਆਹ ਵਿਧੀ ਵਿਚ ਵਿਧਵਾ ਨੂੰ ਮੁੜ ਵਿਆਹ ਕਰਵਾਉਣ ਦੀ ਆਗਿਆ ਨਹੀਂ ਹੈ।

* ਰਮਾਇਣ ਤੁਲਸੀ ਦਾਸ : ਇਸਤਰੀ ਦਾ ਹਿਰਦਾ ਸਾਰੇ ਕਪਟਾਂ, ਪਾਪਾਂ ਅਤੇ ਔਗੁਣਾਂ ਦੀ ਖਾਣ ਹੈ।

* ਇਸਤਰੀਆਂ ਸੁਭਾ ਤੋਂ ਗਿਆਨ ਹੀਣ ਅਤੇ ਮੂਰਖ ਹੁੰਦੀਆਂ ਹਨ।

* ਇਸਤਰੀ ਆਪਣੇ ਸੁਭਾ ਤੋਂ ਹੀ ਅਪਵਿੱਤਰ ਹੈ।

ਰਿਗਵੇਦ (8-33-17) : ਇੰਦਰ, "ਇਸਤਰੀ ਨੂੰ ਸਿੱਖਿਆ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਉਹਨਾਂ ਨੂੰ ਅਕਲ ਘੱਟ ਹੁੰਦੀ

ਹੈ।”

ਮਨੂੰ ਸਿਮਰਤੀ (6-46) : ਪਤੀ ਦੁਆਰਾ ਤਿਆਗ ਦਿੱਤੇ ਜਾਣ ਜਾਂ ਕਿਸੇ ਦੂਜੇ ਦੇ ਹੱਥ ਵੇਚੇ ਜਾਣ ਤੇ ਵੀ ਉਸ ਦੇ ਵਿਵਾਹਤ ਪਤੀ ਦਾ ਉਸ ’ਤੇ ਹੱਕ ਰਹੇਗਾ।

ਅਥਰਵਵੇਦ (6-11-13) : ‘ਹੇ ਪਰਜਾਪਤੀ...ਇਸ ਲੜਕੀ ਦਾ ਜਨਮ ਨਾ ਹੋਵੇ, ਇਸ ਤੋਂ ਲੜਕੀ ਪੈਦਾ ਹੋਵੇ।’

ਤੁਲਸੀ ਰਮਾਇਣ (ਸੁੰਦਰ ਕਾਂਡ) : ਢੋਰ, ਪਸ਼ੂ, ਸ਼ੂਦਰ ਔਰ ਨਾਰੀ, ਚਾਰੋਂ ਤਾੜਨ ਕੇ ਅਧਿਕਾਰੀ (ਭਾਵ ਡੰਡੇ ਦੇ ਯਾਰ ਹਨ।)

ਵਿਸ਼ਨੂੰ (5/11) : ਜੋ ਸ਼ੂਦਰ ਆਪਣੀ ਜਾਨ, ਧਨ ਅਤੇ ਇਸਤਰੀ ਬ੍ਰਾਹਮਣ ਦੀ ਸੇਵਾ ਵਿਚ ਅਰਪਨ ਕਰ ਦੇਵੇ, ਉਸ ਸ਼ੂਦਰ ਦਾ ਅੰਨ ਭੋਜਨ ਯੋਗ ਹੁੰਦਾ ਹੈ ਅਤੇ ਹੋਰ ਸ਼ੂਦਰਾਂ ਦਾ ਭੋਜਨ ਯੋਗ ਨਹੀਂ ਹੁੰਦਾ।

ਗੀਤਾ (ਅ-9/2) : ਔਰਤਾਂ, ਸ਼ੂਦਰ, ਵੈਸ਼ ਅਤੇ ਚੰਡਾਲ ਸਭ ਪਾਪ ਜੋਨੀ ਤੋਂ ਪੈਦਾ ਹੋਏ ਹਨ।

(7/7, 8, 9, 10) : ਜੋ ਬਾਰਾਂ ਸਾਲ ਦੀ ਉਮਰ ਵਿਚ ਕੰਨਿਆ ਦਾ ਵਿਆਹ ਨਹੀਂ ਕਰਦੇ ਤਾਂ ਸਮਝੋ ਉਹ ਕੰਨਿਆ ਦਾ ਹਰ ਮਾਹਵਾਰੀ ਦਾ ਖ਼ੂਨ ਪੀਂਦੇ ਹਨ।

ਤੁਲਸੀ ਰਮਾਇਣ : ਇਸਤਰੀ ਦਾ ਹਿਰਦਾ ਸਾਰੇ ਤਰ੍ਹਾਂ ਦਾ ਪਾਪਾਂ ਅਤੇ ਔਗਣਾਂ ਦੀ ਖਾਣ ਹੁੰਦਾ ਹੈ।

* ਇਸਤਰੀ ਔਗੁਣਾ ਦੀ ਜੜ, ਪੀੜਾ ਦੇਣ ਵਾਲੀ ਅਤੇ ਦੁੱਖਾਂ ਦੀ ਖਾਣ (ਕਾਰਨ) ਹੈ।

ਤੁਲਸੀ ਰਮਾਇਣ : ਬੁੱਢਾ, ਰੋਗੀ, ਮੂਰਖ, ਧਨਹੀਣ, ਅੰਨ੍ਹਾਂ, ਬੌਣਾ, ਕਰੋਧੀ ਅਤੇ ਸਿੱਧੜ ਪਤੀ ਦਾ ਅਪਮਾਨ ਕਰਨ ’ਤੇ ਵੀ ਔਰਤ ਯਮਪੁਰੀ ਵਿਚ ਅਨੇਕ ਦੁੱਖ ਪਾਉਂਦੀ ਹੈ।

ਅਰਣਾ ਕਾਂਡ (29-4) : ਇਸਤਰੀ ਮਨੋਹਰ ਪੁਰਸ਼ ਨੂੰ ਵੇਖ ਕੇ ਹੀ, ਉਹ ਚਾਹੇ ਭਰਾ ਹੋਵੇ, ਪਿਤਾ ਹੋਵੇ ਜਾਂ ਭਾਵ ਪੁੱਤਰ ਹੀ ਕਿਉਂ ਨਾ ਹੋਵੇ, ਵਿਕਲ ਹੋ ਜਾਂਦੀ ਹੈ।

ਅਰਣਾ ਕਾਂਡ (62-1, 2) : ਹੇ ਪਾਪ ਦਾ ਨਾਸ਼ ਕਰਨ ਵਾਲੇ, ਜੋ ਨੀਚਾਂ ਤੋਂ ਨੀਚ ਹੈ, ਇਸਤਰੀਆਂ ਉਹਨਾਂ ਤੋਂ ਵੀ ਨੀਚ ਹਨ।

ਮਨੂੰ ਸਿਮਰਤੀ (9-76, 1-51) : ਇਸਤਰੀ ਨੂੰ ਨਿਯੋਗ ਕਰਕੇ (ਭਾਵ ਦੂਜੇ ਕਿਸੇ ਆਦਮੀ ਨਾਲ ਭੋਗ ਕਰਕੇ) ਸੰਤਾਨ ਪੈਦਾ ਕਰ ਲੈਣੀ ਚਾਹੀਦੀ ਅਤੇ ਜਦੋਂ ਉਸਦਾ ਪਤੀ ਵਾਪਸ ਆ ਜਾਵੇ ਤਾਂ ਨਿਯੁਕਤ ਕੀਤੇ ਦੂਜੇ ਬੰਦੇ ਨੂੰ ਤਿਆਗ ਦੇਣਾ ਚਾਹੀਦਾ ਹੈ।

ਰਿਗਵੇਦ (ਮੰਤਰ 10 ਸੂਤਰ 10 ਮੰਡਲ 10) : ਜਦੋਂ ਪਤੀ ਸੰਤਾਨ ਪੈਦਾ ਕਰਨ ਦੇ ਕਾਬਲ ਨਾ ਹੋਵੇ ਤਾਂ ਪਤਨੀ ਨੂੰ ਆਗਿਆ ਲੈ ਕੇ ਦੂਜੇ ਆਦਮੀ ਤੋਂ ਸੰਤਾਨ ਪੈਦਾ ਕੀਤੀ ਜਾ ਸਕਦੀ ਹੈ।

* ਜਿਵੇਂ : ਰਾਜਾ ਦਸ਼ਰਥ ਨੇ ਯੱਗ ਕਰਵਾ ਕੇ ਇਕ ਬ੍ਰਹਮਚਾਰੀ ਜਵਾਨ ਰਿਸ਼ੀ ਸਰੰਗੀ ਨੂੰ ਵੇਸਵਾਵਾਂ ਰਾਹੀਂ ਉਤਸੁਕ ਕਰਵਾਕੇ, ਆਪਣੀਆਂ ਪਤਨੀਆਂ ਨਾਲ ਧਰਮ ਵਿਧੀ ਅਨੁਸਾਰ ਮੇਲ ਕਰਵਾ ਕੇ ਸੰਤਾਨ ਪੈਦਾ ਕਰਵਾਈ। (ਦੇਖੋ ਰਮਾਇਣ ਵਾਲਮੀਕ।)

* ਜਿਵੇਂ ਰਾਜਾ ਸੁਦਾਸ ਨੇ ਸੰਤਾਨ ਨਾ ਹੋਣ ਕਾਰਨ ਆਪਣੀ ਪਤਨੀ ਦਮਿਅੰਤੀ ਦਾ ਵਸ਼ਿਸ਼ਠ ਰਿਸ਼ੀ ਨਾਲ ਨਿਯੋਗ ਕਰਵਾਇਆ।

* ਜਿਵੇਂ ਵਚਿੱਤਰ ਵੀਰਯ ਦੀ ਇਸਤਰੀ ਅੰਬਾ ਦਾ ਰਿਸੀ ਵਿਆਸ ਨਾਲ ਨਿਯੋਗ ਕਰਵਾਇਆ ਗਿਆ ਜਿਸ ਤੋਂ ਧਰਿਤਰਾਸ਼ਟਰ (ਕੌਰੂ) ਅਤੇ ਪਾਂਡੂ ਸੰਤਾਨ ਹੋਈ।

* ਪਾਂਡੂ ਦੀਆਂ ਦੋ ਔਰਤਾਂ ਸਨ। ਕੁੰਤੀ ਅਤੇ ਮਾਦਰੀ। ਉਹਨਾਂ ਦਾ ਨਿਯੋਗ ਧਰਮਰਾਜ ਨਾਲ ਕਰਵਾਇਆ ਗਿਆ, ਜਿਸ ਤੋਂ ਯੁਧਿਸ਼ਟਰ ਪੈਦਾ ਹੋਇਆ। ਫਿਰ ਵਾਯੂ ਦੇਵਤਾ ਨਾਲ ਨਿਯੋਗ ਕਰਵਾਇਆ ਗਿਆ ਜਿਸ ਤੋਂ ਭੀਮਸੈਨ ਪੈਦਾ ਹੋਇਆ। ਫਿਰ ਦੇਵਰਾਜ ਇੰਦਰ ਨਾਲ ਨਿਯੋਗ ਤੋਂ ਅਰਜਨ ਪੈਦਾ ਹੋਇਆ (ਕੁੰਤੀ ਕ੍ਰਿਸ਼ਨ ਦੀ ਭੂਆ ਸੀ।)

* ਫਿਰ ਮਾਦਰੀ ਦਾ ਅਸ਼ਵਨੀ ਕੁਮਾਰ ਨਾਲ ਨਿਯੋਗ ਕਰਵਾਇਆ ਗਿਆ, ਜਿਸ ਤੋਂ ਨਕੁਲ ਅਤੇ ਸਹਿਦੇਵ ਪੈਦਾ ਹੋਏ।

ਨੋਟ :- ਇਸ ਕਰਕੇ ਲੋਕਾਂ ਰਾਹੀਂ ਇਸ ਭਾਰਤ ਦੀ ਧਰਤੀ ਨੂੰ ਰਿਸ਼ੀਆਂ-ਮੁਨੀਆਂ ਦੀ ਧਰਤੀ ਕਿਹਾ ਜਾਂਦਾ ਹੈ। ਰਿਸ਼ੀਆਂ ਮੁਨੀਆਂ ਨੂੰ ਵਡਿਆਇਆ ਜਾਂਦਾ ਹੈ।

-ਜਦੋਂ ਕੁੰਤੀ ਕੁਆਰੀ ਸੀ ਤਾਂ ਸੂਰਜ ਦੇਵਤਾ ਨੇ ਉਸ ਨਾਲ ਕੰਨ ਰਾਹੀਂ ਭੋਗ ਕੀਤਾ, ਜਿਸ ਤੋਂ ਕਰਣ ਪੈਦਾ ਹੋਇਆ।

-ਮਹਾਂਭਾਰਤ ਅਨੁਸਾਰ ਉਦਾਲਕ ਰਿਸ਼ੀ ਦੀ ਪਤਨੀ ਨਾਲ ਕਈ ਬ੍ਰਾਹਮਣਾਂ ਨੇ ਉਸਦੇ ਪਤੀ ਅਤੇ ਪੁੱਤਰ ਦੇ ਸਾਹਮਣੇ ਬਲਾਤਕਾਰ ਕੀਤਾ ਜੋ ਧਾਰਮਿਕ ਰੀਤੀ ਕਰਕੇ ਬਰਦਾਸ਼ਤ ਕੀਤਾ।

-ਬ੍ਰਹਿਸਪਤੀ ਰਿਸ਼ੀ ਦੀ ਸੁੰਦਰ ਔਰਤ ਨੂੰ ਚੰਦਰਮਾ ਰਿਸ਼ੀ ਭਜਾ ਕੇ ਲੈ ਗਿਆ। ਉਸ ਤੋਂ ਬੁੱਧ ਨਾਂ ਦਾ ਲੜਕਾ ਪੈਦਾ ਹੋਇਆ।

-ਪਰਾਸ਼ਰ ਰਿਸ਼ੀ ਨੇ ਪਵਿੱਤਰ ਗੰਗਾ ਅੰਦਰ ਇਕ ਮਲਾਹ ਦੀ ਲੜਕੀ ਨਾਲ, ਉਸਦੀ ਇੱਛਾ ਦੇ ਉੱਲਟ ਜ਼ਬਰਦਸਤੀ ਭੋਗ ਕੀਤਾ ਜਿਸ ਤੋਂ ਵਿਆਸ ਪੈਦਾ ਹੋਇਆ।

-ਭਗਵਤ ਗੀਤਾ ਅਨੁਸਾਰ ਵਰੁਣ ਦੇਵਤਾ ਨੇ ਉਰਵਸ਼ੀ ਨਾਲ ਭੋਗ ਕਰਕੇ ਵਸ਼ਿਸ਼ਠ ਰਿਸ਼ੀ ਪੈਦਾ ਕੀਤਾ।

-ਬ੍ਰਹਿਸਪਤੀ ਰਿਸ਼ੀ ਨੇ ਆਪਣੇ ਭਰਾ ਦੀ ਪਤਨੀ ਮਮਤਾ ਨਾਲ ਭੋਗ ਕਰਕੇ ਭਾਰਦਵਾਜ ਰਿਸ਼ੀ ਨੂੰ ਪੈਦਾ ਕੀਤਾ।

-ਰਿਸ਼ੀ ਵਿਸ਼ਵਾਮਿੱਤਰ ਨੇ ਇੰਦਰ ਦੀ ਅਪੱਸਰਾ ਮੇਨਕਾ ਨਾਲ ਭੋਗ ਕੀਤਾ, ਜਿਸ ਤੋਂ ਸ਼ੰਕੁਤਲਾ ਪੈਦਾ ਹੋਈ।

ਜਿਵੇਂ :- ਰੁਦਰਯਾਮਲ ਤੰਤਰ : ਰਜਸਵਲਾ ਔਰਤ ਨਾਲ ਭੋਗ ਕਰਨਾ ਪੁਸ਼ਕਰ ਇਸ਼ਨਾਨ ਦੇ ਬਰਾਬਰ ਹੈ। ਚਮਾਰਨ ਦੇ ਨਾਲ ਭੋਗ ਕਰਨਾ ਪਰਿਆਗ ਤੀਰਥ ਦੇ ਸਮਾਨ ਹੈ। ਚੰਡਾਲਨੀ ਦੇ ਨਾਲ ਭੋਗ ਕਰਨਾ ਕਾਸ਼ੀ ਦੇ ਸਮਾਨ ਹੈ। ਧੋਬਣ ਨਾਲ ਭੋਗ ਕਰਨਾ ਮਥਰਾ ਬਰਾਬਰ ਹੈ। ਵੇਸਵਾ ਨਾਲ ਸਮਾਗਮ ਕਰਨਾ ਆਯੁਧਿਆ ਤੀਰਥ ਦੇ ਸਮਾਨ ਹੈ। ਨਾਇਣ ਅਤੇ ਘੁਮਿਆਰੀ ਨਾਲ ਭੋਗ ਕਰਨਾ ਹਰਿਦੁਆਰ ਤੀਰਥ ਸਮਾਨ ਹੈ।

ਇਉਂ ਬ੍ਰਾਹਮਣਵਾਦੀ ਲੋਕਾਂ ਨੂੰ ਤੀਰਥਾਂ ਦੇ ਨਾਂਅ ’ਤੇ ਭਾਰਤੀ ਅਨ-ਆਰੀਆ, ਆਦਿਵਾਸੀ ਜਾਤੀ ਦੀਆਂ ਔਰਤਾਂ ਨਾਲ

ਜਬਰਦਸਤੀ ਕਰਨ ਲਈ ਲੋਕਾਂ ਨੂੰ ਖੁਲ੍ਹ ਦਿੱਤੀ ਸੀ ਜੋ ਅੱਜ ਤੱਕ ਜਾਰੀ ਹੈ। ਇਹ ਉਹ ਧਾਰਮਿਕ ਰੀਤ ਹੈ, ਜਿਸਨੇ ਉੱਚ ਜਾਤੀ ਦੇ ਲੋਕਾਂ ਨੂੰ ਗੁੰਡਾਗਰਦੀ ਦਾ ਭੁੱਸ ਪਾ ਦਿੱਤਾ। ਇਸੇ ਕਰਕੇ ਅੱਜ ਭਾਰਤ ਅੰਦਰ ਹਰ ਸਾਲ 20 ਹਜ਼ਾਰ ਔਰਤਾਂ ਨਾਲ ਬਲਾਤਕਾਰ ਕੀਤਾ ਜਾਂਦਾ ਹੈ। ਉੱਚੀ ਜਾਤ ਦੇ ਲੋਕ ਨੀਵੀਂ ਜਾਤੀ ਦੀਆਂ ਔਰਤਾਂ ਨਾਲ ਜਬਰਦਸਤੀ ਕਰਨ ਨੂੰ ਆਪਣਾ ਧਰਮ ਸਮਝਦੇ ਹਨ ਕਿਉਂਕਿ ਅਜਿਹਾ ਗ੍ਰੰਥਾਂ 'ਚ ਦਰਜ ਹੈ। ਇਹਨਾਂ ਕੰਮਾਂ ਵਿਚ ਇਨਸਾਫ ਦਾ ਹਰ ਅਦਾਰਾ ਸ਼ਾਮਲ ਹੁੰਦਾ ਹੈ।

* ਮਹਾਂਰਿਸ਼ੀ ਭਾਰਦਵਾਜ ਨੇ ਧਰਿਤਾ ਨਾਉਂ ਦੀ ਅਪੱਸਰਾ ਨਾਲ ਅਜਿਹੇ ਢੰਗ ਨਾਲ ਭੋਗ ਕੀਤਾ ਕਿ ਉਸ ਨੂੰ ਦਰੋਣਾਚਾਰੀਆ ਪੈਦਾ ਹੋਇਆ।

(ਗੱਲ ਇਥੇ ਹੀ ਬੱਸ ਨਹੀਂ। ਬ੍ਰਾਹਮਣੀ ਸਮਾਜ ਅੰਦਰ ਪਤਨੀ, ਧੀ-ਪੁੱਤਰ, ਭਰਜਾਈ, ਵਿਧਵਾ ਆਦਿ ਦੀ ਕੋਈ ਸੰਗ ਸ਼ਰਮ ਨਹੀਂ ਸੀ। ਬਿਗਾਨੇ ਬੰਦਿਆਂ ਨਾਲ ਵੀ ਨਿਯੋਗ (ਭੋਗ) ਕਰਵਾਏ ਜਾਂਦੇ ਸਨ। ਬਿਗਾਨੀਆਂ ਔਰਤਾਂ ਨਾਲ ਕਾਮਵਾਸ਼ਨਾ ਪੂਰੀ ਕਰਨ ਦਾ ਦਰਜਾ ਤੀਰਥ ਇਸ਼ਨਾਨ ਨਾਲ ਤੋਲਿਆ ਜਾਂਦਾ ਸੀ।)

**ਔਰਤ ਮਜਲੂਮ ਕਿਵੇਂ ਬਣੀ ?**

ਮਨੂੰ ਸਿਮਰਤੀ (5/147)- ਇਕ ਲੜਕੀ, ਇਕ ਜੁਆਨ ਔਰਤ ਜਾਂ ਕਿ ਬੁੱਢੀ ਔਰਤ ਆਪਣੇ ਘਰ ਵਿਚ ਅਜ਼ਾਦੀ ਨਾਲ ਕੁਝ ਨਹੀਂ ਕਰੇਗੀ।

(9/146) : ਇਕ ਪਤਨੀ, ਪੁੱਤਰ ਤੇ ਇਕ ਗੁਲਾਮ, ਇਹਨਾਂ ਤਿੰਨਾਂ ਨੂੰ ਜਾਇਦਾਦ ਰੱਖਣ ਦਾ ਕੋਈ ਅਧਿਕਾਰ ਨਹੀਂ। ਉਹ ਜੋ ਧਨ ਪੈਦਾ ਕਰਦੇ ਹਨ, ਉਸੇ ਦਾ ਹੈ ਜਿਸ ਦੇ ਨਾਲ ਉਹ ਬੱਝੇ ਹਨ।

(2/66) : ਔਰਤਾਂ ਜ਼ਰੂਰੀ ਸਸਕਾਰ ਤਾਂ ਨਿਭਾਉਣਗੀਆਂ ਪਰੰਤੂ ਉਹ ਇਹ ਰਸਮਾਂ, ਵੇਦ ਮੰਤਰਾਂ ਨੂੰ ਪੜ੍ਹੇ ਬਿਨਾਂ ਹੀ ਕਰਨਗੀਆਂ।

(9/18) : ਔਰਤਾਂ ਨੂੰ ਵੇਦ ਪੜ੍ਹਨ ਦਾ ਕੋਈ ਅਧਿਕਾਰ ਨਹੀਂ ਹੈ। ਕਿਉਂਕਿ ਔਰਤਾਂ ਵੇਦ ਮੰਤਰ ਨਹੀਂ ਪੜ੍ਹ ਸਕਦੀਆਂ, ਇਸ ਲਈ ਉਹ ਇਕ ਝੂਠ ਜਿੰਨੀਆਂ ਹੀ ਅਪਵਿੱਤਰ ਹਨ।

(11/36) : ਇਕ ਔਰਤ ਦੁਆਰਾ ਪਰਵਾਨਤ ਰੋਜ਼ਮਰਾ ਦੀਆਂ ਬਲੀਆਂ ਨਹੀਂ ਕਰੇਗੀ।

(11/36) : ਜੇ ਉਹ ਅਜਿਹਾ ਕਰਦੀ ਹੈ ਤਾਂ ਉਹ ਨਰਕ ਨੂੰ ਜਾਵੇਗੀ।

(6/205) : ਇਕ ਬ੍ਰਾਹਮਣ 5 ਔਰਤਾਂ ਦੁਆਰਾ ਕੀਤੀ ਗਈ ਬਲੀ ਰਸਮ ਦਾ ਭੋਜਨ ਬਿਲਕੁਲ ਨਹੀਂ ਖਾਵੇਗਾ।

(6/206) : ਕਿਉਂਕਿ ਔਰਤਾਂ ਦੁਆਰਾ ਦਿੱਤੀਆਂ ਬਲੀਆਂ ਦੇਵਤਿਆਂ ਨੂੰ ਪਰਵਾਨ ਨਹੀਂ ਹੁੰਦੀਆਂ।

(11/18) : ਔਰਤਾਂ ਨੂੰ ਧਰਮ ਦਾ ਕੋਈ ਗਿਆਨ ਹੀ ਨਹੀਂ ਕਿਉਂਕਿ ਉਹ ਵੇਦ ਪੜ੍ਹਨ ਦੀਆਂ ਅਧਿਕਾਰੀ ਨਹੀਂ।

## ਔਰੰਗਜ਼ੇਬ, ਬ੍ਰਾਹਮਣਵਾਦ ਅਤੇ ਜ਼ੁਲਮ

ਹਵਾਲਾ (ਬਹੁਜਨ ਸੰਗਠਕ, 26 ਜੂਨ, 1989) 'ਦਾ ਫੀਦਰਜ਼ ਟੂ ਡੈਂਟਸ' ਲੇਖਕ ਡਾ. ਪਿਤਾਈ ਸੱਤ ਰਾਮਪਾ, ਇਸ ਪੁਸਤਕ ਵਿਚ ਲਿਖਿਆ ਹੈ ਕਿ ;

ਔਰੰਗਜ਼ੇਬ ਬੰਗਾਲ ਜਾ ਰਿਹਾ ਸੀ। ਉਹ ਵਾਰਾਨਸੀ ਕੋਲੋਂ ਦੀ ਲੰਘਿਆ ਤਾਂ ਉਸ ਦੇ ਨਾਲ ਹਿੰਦੂ ਰਾਜੇ ਵੀ ਸਨ। ਤਾਂ ਉਹਨਾਂ ਨੇ ਔਰੰਗਜ਼ੇਬ ਨੂੰ ਪ੍ਰਾਥਨਾ ਕੀਤੀ ਕਿ ਇਕ ਦਿਨ ਠਹਿਰਿਆ ਜਾਵੇ ਤਾਂ ਕਿ (ਉਹ) ਜਾਤੀਆਂ ਗੰਗਾ ਵਿਚ ਇਸ਼ਨਾਨ ਕਰਕੇ ਵਿਸ਼ਵਾਨਾਥ ਦੀ ਪੂਜਾ ਕਰ ਸਕਣ। ਫੌਜੀ ਕੈਂਪ ਵਾਰਾਨਸੀ ਤੋਂ ਪੰਜ ਮੀਲ ਦੂਰ ਸੀ। ਬਾਦਸ਼ਾਹ ਦੇ ਹੁਕਮ ਨਾਲ ਫੌਜ ਰੋਕ ਦਿੱਤੀ ਗਈ। ਰਾਣੀਆਂ ਪਾਲਕੀਆਂ ਵਿਚ ਰਵਾਨਾਂ ਹੋਈਆਂ ਅਤੇ ਗੰਗਾ ਇਸ਼ਨਾਨ ਕੀਤਾ ਤੇ ਫਿਰ ਵਿਸ਼ਵਾਨਾਥ ਮੰਦਰ ਵਿਚ ਪੂਜਾ ਕਰਨ ਗਈਆਂ। ਕੁਝ ਰਾਣੀਆਂ ਵਾਪਸ ਆ ਗਈਆਂ ਤੇ ਕੁਝ ਲਾਪਤਾ ਹੋ ਗਈਆਂ। ਹਰ ਪਾਸੇ ਉਹਨਾਂ ਦੀ ਤਲਾਸ਼ ਹੋਈ। ਪਰ ਕਿਤੇ ਨਾ ਮਿਲੀਆਂ। ਇਸ ਗੁੰਮਸ਼ਦਗੀ 'ਤੇ ਔਰੰਗਜ਼ੇਬ ਬਹੁਤ ਕ੍ਰੋਧਤ ਹੋ ਗਿਆ। ਉਸਨੇ ਇਨ੍ਹਾਂ ਰਾਣੀਆਂ ਦੀ ਭਾਲ ਲਈ ਆਪਣੇ ਉੱਚੇ ਫੌਜੀ ਅਫਸਰਾਂ ਨੂੰ ਮੰਦਰ ਵਿਚ ਭੇਜਿਆ। ਉਹਨਾਂ ਦੇਖਿਆ ਕਿ ਇਕ ਜਗ੍ਹਾ ਗਣੇਸ਼ ਦੀ ਮੂਰਤੀ ਦੀਵਾਰ ਵਿਚ ਲੱਗੀ ਹੋਈ ਹੈ ਪਰੰਤੂ ਇਹ ਹਿਲਦੀ ਰਹਿੰਦੀ ਹੈ। ਇਹ ਮੂਰਤੀ ਪਾਸੇ ਕੀਤੀ ਗਈ ਤਾਂ ਉਸਦੇ ਥੱਲੇ ਇਕ ਪੌੜੀ ਸੀ ਜੋ ਤਹਿਖਾਨੇ ਤੱਕ ਜਾਂਦੀ ਸੀ। ਉੱਥੇ ਰਾਣੀਆਂ ਨੂੰ ਵੇਖ ਕੇ ਉਹ ਹੈਰਾਨ ਹੋ ਗਏ। ਰਾਣੀਆਂ ਦੀ ਇਜ਼ੱਤ ਲੁੱਟੀ ਜਾ ਚੁੱਕੀ ਸੀ ਅਤੇ ਉਹ ਰੋ ਰਹੀਆਂ ਸਨ। ਰਾਜਿਆਂ ਨੇ ਆਪਣੀ ਫਜੀਹਤ ਤੋਂ ਬਚਣ ਲਈ ਔਰੰਗਜ਼ੇਬ ਨੂੰ ਫਰਿਆਦ ਕੀਤੀ ਕਿ ਇਹ ਪਵਿੱਤਰ ਸਥਾਨ ਅਪਵਿੱਤਰ ਹੋ ਗਿਆ ਹੈ। ਵਿਸ਼ਵਾਨਾਥ ਦੀ ਮੂਰਤੀ ਕਿਤੇ ਹੋਰ ਰੱਖ ਦਿੱਤੀ ਜਾਵੇ। ਲੇਕਿਨ ਮੰਦਰ ਤੁੜਵਾ ਦਿੱਤਾ ਜਾਵੇ। ਮਹੰਤ (ਭਾਵ ਬ੍ਰਾਹਮਣ) ਨੂੰ ਗ੍ਰਿਫਤਾਰ ਕਰਕੇ ਸਜ਼ਾ ਦਿੱਤੀ ਜਾਵੇ। ਇਸ ਤੋਂ ਪਹਿਲਾਂ ਔਰੰਗਜ਼ੇਬ ਨੇ ਕਈ ਮੰਦਰਾਂ ਨੂੰ ਜਗੀਰਾਂ ਵੀ ਦਿੱਤੀਆਂ ਸਨ। ਇਸਦਾ ਭਾਵ ਤਾਂ ਇਹੀ ਹੋ ਸਕਦਾ ਹੈ ਕਿ ਔਰੰਗਜ਼ੇਬ ਉਸ ਸਮੇਂ ਤੱਕ ਬ੍ਰਾਹਮਣਾਂ ਦਾ ਵਿਰੋਧੀ ਨਹੀਂ ਸੀ।)

ਇਸ ਘਟਨਾ ਤੋਂ ਪਿੱਛੋਂ ਔਰੰਗਜ਼ੇਬ ਨੇ ਕਈ ਮੰਦਰ ਤੁੜਵਾਏ ਅਤੇ ਬ੍ਰਾਹਮਣਾਂ ਤੇ ਪੁਜਾਰੀਆਂ ਨੂੰ ਕਰੜੀਆਂ ਸਜ਼ਾਵਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਬ੍ਰਾਹਮਣਾਂ ਵਿਚ ਹਲਚਲ ਮੱਚ ਗਈ। ਕਿਹਾ ਜਾ ਸਕਦਾ ਹੈ ਕਿ ਬ੍ਰਾਹਮਣਾਂ ਨੇ ਆਪਣੇ ਬਚਾ ਲਈ ਜਦੋਂ ਗੁਰੂ ਤੇਗ ਬਹਾਦਰ ਪਾਸ ਫਰਿਆਦ ਕੀਤੀ ਤਾਂ ਅਸਲ ਵਿਚ ਉਹਨਾਂ ਉੱਪਰ ਹੋਏ ਜ਼ੁਲਮਾਂ ਪਿੱਛੇ ਵਿਸ਼ਵਾਨਾਥ ਮੰਦਰ ਵਿਚ ਵਾਪਰ ਗੈਰਇਨਸਾਨੀ ਘਟਨਾ ਨੂੰ ਮੰਨਿਆ ਜਾ ਸਕਦਾ ਹੈ।

## ਬ੍ਰਹਮਣ ਦੀ ਸਰਬਸ਼੍ਰੇਸ਼ਠਤਾ ਦਾ ਰੂਪ

ਸ੍ਰੀ ਲੁਡੋਵੀਕੋਡੀ ਵਾਰਤੇਮਾ (Voyages of Varthema Vol ਸਫਾ 141) (ਜੋ 16 ਸਦੀ ਵਿਚ ਭਾਰਤ ਆਇਆ, ਮਾਲਾਵਾਰ ਇਲਾਕੇ ਸਬੰਧੀ)-ਇਹ ਠੀਕ ਅਤੇ ਅੱਛੀ ਗੱਲ ਲਗਦੀ ਹੈ, ਇਹ ਜਾਣ ਕੇ ਇਕ ਇਸ ਥਾਂ ਦੇ ਬ੍ਰਾਹਮਣ ਕਿਹੋ ਜਿਹੇ ਸਨ। ਇਹ ਤੁਹਾਨੂੰ ਗਿਆਨ ਹੋਣਾ ਚਾਹੀਦਾ ਹੈ ਕਿ ਸਾਡੇ ਪੁਜਾਰੀਆਂ ਦੀ ਤਰ੍ਹਾਂ ਬ੍ਰਾਹਮਣ ਵੀ ਧਰਮ ਦੇ ਮੁੱਖੀ ਹਨ। ਜਦੋਂ ਰਾਜਾ ਆਪਣੀ

ਪਤਨੀ ਵਿਆਹ ਕੇ ਲਿਆਉਂਦਾ ਹੈ ਤਾਂ ਉਹ ਪਹਿਲਾਂ, ਬ੍ਰਾਹਮਣਾਂ ਵਿਚੋਂ ਕਿਸੇ ਇਕ ਸਯੋਗ ਅਤੇ ਰਿਸ਼ਟਪੁਸ਼ਟ ਬ੍ਰਾਹਮਣ ਨੂੰ ਆਪਣੀ ਨਵੀਂ ਵਿਆਹੀ ਪਤਨੀ ਨਾਲ, ਪਹਿਲੀ ਰਾਤ ਨੂੰ ਸੌਣ ਲਈ ਚੁਣਦਾ ਹੈ। ਇਸ ਲਈ ਕਿ ਬ੍ਰਾਹਮਣ ਉਸ ਵਿਆਹੁਤਾ ਰਾਣੀ ਨੂੰ ਭ੍ਰਸ਼ਟ ਕਰੇ (ਭਾਵ ਦਾਗੀ ਕਰੇ) ਇਸ ਕੰਮ ਲਈ ਰਾਜਾ ਉਸ ਬ੍ਰਾਹਮਣ ਨੂੰ 400-500 ਸੋਨੇ ਦੇ ਸਿੱਕੇ ਦਾਨ ਕਰਦਾ ਹੈ।

**ਸਿਆਣਿਆਂ ਦੇ ਬ੍ਰਾਹਮਣਵਾਦ, ਜਾਤਪਾਤ ਅਤੇ ਛੂਤਛਾਤ ਬਾਰੇ ਵਿਚਾਰ**

ਬਹੁਜਨ ਸੰਗਠਕ ਅੰਕ 12,93- ਡਾ. ਅੰਬੇਡਕਰ ਪਾਕਿਸਤਾਨ ਜਾਂ ਭਾਰਤ ਦੀ ਵੰਡ-354-'ਜਦੋਂ ਹਿੰਦੂ ਰਾਜ ਇਕ ਹਕੀਕਤ ਬਣ ਜਾਂਦਾ ਹੈ ਤਾਂ ਬਿਨਾਂ ਸ਼ੱਕ ਇਹ ਇਸ ਦੇਸ਼ 'ਤੇ ਸਭ ਤੋਂ ਵੱਡੀ ਮੁਸੀਬਤ ਹੋਵੇਗੀ। ਹਿੰਦੂ ਚਾਹੇ ਕੁਝ ਵੀ ਕਹਿੰਦੇ ਰਹਿਣ, ਹਿੰਦੂਵਾਦ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰੇ ਲਈ ਇਕ ਖਤਰਾ ਹੈ। ਇਸ ਲਿਹਾਜ ਨਾਲ ਇਹ ਲੋਕਤੰਤਰ ਨਾਲ ਅਣਮੇਲ ਅਤੇ ਬੇਤੁਕਾ ਹੈ। ਕਿਸੇ ਵੀ ਕੀਮਤ 'ਤੇ ਹਿੰਦੂ ਰਾਜ ਦੀ ਸਥਾਪਨਾ ਨੂੰ ਰੋਕਣਾ ਚਾਹੀਦਾ ਹੈ।

ਜਵਾਹਰ ਲਾਲ ਨਹਿਰੂ (ਦਸੰਬਰ 1947)-ਅੱਜ ਭਾਰਤ ਵਿਚ ਵਰਣ ਵਿਵਸਥਾ ਲਈ ਕੋਈ ਥਾਂ ਨਹੀਂ ਹੈ। ਜੇ ਇਹ ਪ੍ਰਥਾ ਬਣੀ ਰਹੀ ਤਾਂ ਦੇਸ਼ ਕਮਜ਼ੋਰ ਹੋ ਜਾਵੇਗਾ ਅਤੇ ਉੱਨਤੀ ਦੇ ਰਾਹ 'ਤੇ ਨਹੀਂ ਤੁਰ ਸਕੇਗਾ। ਇਥੇ ਪ੍ਰਥਾ ਦੇ ਸਰਾਪ ਨਾਲ ਭਾਰਤ ਦਾ ਪਤਨ ਹੋਇਆ ਹੈ। ਉਸਦੀ ਏਕਤਾ ਨਸ਼ਟ ਹੋਈ ਹੈ। ਅੱਜ ਸੁਤੰਤਰ ਭਾਰਤ ਦਾ ਮਨੋਰਥ ਅਜੇਹੇ ਸਮਾਜ ਦਾ ਨਿਰਮਾਣ ਕਰਨਾ ਹੈ ਜਿਸ ਵਿਚ ਸਭ ਵਿਅਕਤੀਆਂ ਨੂੰ ਇਕ ਸਮਾਨ ਅਧਿਕਾਰ ਪ੍ਰਾਪਤ ਹੋ ਸਕੇ। ਵਰਣ ਵਿਵਸਥਾ ਦੇ ਰਹਿੰਦਿਆਂ ਇਹ ਉਦੇਸ਼ ਪੂਰਾ ਨਹੀਂ ਹੋ ਸਕਦਾ। ਇਸ ਲਈ ਹਰ ਸਾਲ ਇਸਦੇ ਖਤਮੇ ਲਈ ਵੱਡਾ ਯਤਨ ਕਰਨਾ ਚਾਹੀਦਾ ਹੈ।'

ਮਹਾਂ ਪੰਡਤ ਰਾਹੁ ਸੰਕਰਤਾਇਣ—'ਭਾਰਤ ਦੀ ਅਖੰਡਤਾ ਤਾਂ ਹੀ ਕਾਇਮ ਰੱਖੀ ਜਾ ਸਕਦੀ ਹੈ ਜਦੋਂ ਦਿਮਾਗੀ ਅਤੇ ਸਰੀਰਕ ਮੇਹਨਤ ਕਰਨ ਵਾਲੀ ਜੰਤਾ ਦਾ ਸ਼ਾਸ਼ਨ ਲਿਆਂਦਾ ਜਾਵੇ ਤੇ ਉਸਦੇ ਨਾਲ ਹਰ ਭਾਰਤੀ ਵਿਚ ਇਕ ਜਾਤੀ ਦੀ ਭਾਵਨਾ ਦਾ ਘਰ ਕਰ ਜਾਣਾ ਜ਼ਰੂਰੀ ਹੈ। ਜਿਸ ਲਈ ਜ਼ਰੂਰੀ ਹੈ, ਇਕ ਜਾਤੀ (ਜਾਤਪਾਤ ਦਾ ਖਾਤਮਾ) ਇਕ ਭਾਸ਼ਾ, ਇਕ ਖਾਣ ਪੀਣ (ਸਾਂਝਾ ਖਾਣ ਪੀਣ) ਅਤੇ ਸ਼ਾਦੀ ਵਿਆਹ ਦੇ ਸਾਂਝੇ ਸੰਬੰਧ।

ਕਾਰਲ ਮਾਰਕਸ- ਭਾਰਤ ਇਕ ਅਜਿਹਾ ਦੇਸ਼ ਹੈ ਜੋ ਕੇਵਲ ਹਿੰਦੂ ਮੁਸਲਮਾਨਾਂ ਵਿਚ ਹੀ ਨਹੀਂ ਵੰਡਿਆ ਹੋਇਆ ਬਲਕਿ ਇਹ ਕਬੀਲਿਆਂ ਅਤੇ ਜਾਤੀਆਂ ਵਿਚ ਬੁਰੀ ਤਰ੍ਹਾਂ ਵੰਡਿਆ ਹੋਇਆ ਹੈ। ਇਸ ਦੇ ਸਮਾਜ ਦਾ ਢਾਂਚਾ ਕੁਝ ਇਸ ਪ੍ਰਕਾਰ ਦਾ ਬਣਿਆ ਹੋਇਆ ਹੈ ਕਿ ਇਸ ਤਰ੍ਹਾਂ ਦਾ ਦੇਸ਼ ਭਾਵ ਸਮਾਜ ਹਾਰ ਹੀ ਸਕਦਾ ਹੈ ਵਿਜੇਤਾ ਨਹੀਂ ਬਣ ਸਕਦਾ।

ਸਵਾਮੀ ਵਿਵੇਕਾਨੰਦ—'ਸੰਸਾਰ ਵਿਚ ਅਜੇਹਾ ਕੋਈ ਧਰਮ ਨਹੀਂ ਹੈ ਜੋ ਹਿੰਦੂ ਧਰਮ ਦੀ ਤਰ੍ਹਾਂ ਮਾਨਵਤਾ ਦੀ ਦੁਹਾਈ ਵੀ ਦਿੰਦਾ ਹੋਵੇ ਤੇ ਜਾਤਪਾਤ ਨੂੰ ਸ਼ਾਸਤਰਾਂ ਦਾ ਧਰਮ ਦੱਸ ਕੇ, ਮਾਨਵਤਾ ਨੂੰ ਪੈਰਾ ਥੱਲੇ ਰੌਂਦਦਾ ਵੀ ਹੋਵੇ। ਇਹ ਕਿਹੋ ਜਿਹਾ ਧਰਮ ਹੈ ਜੋ ਇਸ ਪ੍ਰਧਾਨ ਵਿਚਾਰ ਅਧੀਨ ਹੀ ਇਹ ਵਿਵਹਾਰ ਕਰ ਰਿਹਾ ਕਿ 'ਮੈਨੂੰ ਮਤ ਛੂਹੋ, ਮੇਰੇ ਤੋਂ ਪਰ੍ਹਾਂ ਰਹੋ।'

ਡਾ. ਰਾਮ ਮਨੋਹਰ ਲੋਹੀਆ—ਦੇਸ਼ ਦੀ ਵਰਤਮਾਨ ਪਦਾਰਥਕ ਅਤੇ ਦਿਮਾਗੀ ਗਿਰਾਵਟ, ਦਾ ਇਕੋ ਇਕ ਸਭ ਤੋਂ ਵੱਡਾ ਕਾਰਨ ਜਾਤੀ ਪ੍ਰਥਾ ਹੈ। ਜਾਤ ਨੂੰ ਤਬਾਹ ਕੀਤੇ ਬਿਨਾਂ ਦੇਸ਼ ਵਿਚ ਲੋਕਤੰਤਰ ਸਥਾਈ ਨਹੀਂ ਰਹਿ ਸਕਦਾ।

ਭਦੰਤ ਅਨੰਦ ਕੌਸ਼ਲਿਆਨ—ਹਿੰਦੂ ਧਰਮ ਦੀ ਸਭ ਤੋਂ ਵੱਡੀ ਦੇਣ ਹੈ ਵਰਣ ਵਿਵਸਥਾ, ਜਾਤਪਾਤ ਜੋ ਉਸਦੀ ਮਰਨ ਅਵਸਥਾ ਸਿੱਧ ਹੋ ਰਹੀ ਹੈ। ਜਦੋਂ ਤੱਕ ਹਿੰਦੂ ਇਸ ਨਾਲ ਚੁੰਬੜੇ ਰਹਿਣਗੇ, ਉਹਨਾਂ ਦੀ ਬਰਬਾਦੀ ਨੂੰ ਕੋਈ ਨਹੀਂ ਰੋਕ ਸਕਦਾ।

ਵੀਰ ਸਾਵਰਕਰ—ਸਾਡੇ ਵਰਤਮਾਨ ਧਰਮ ਸ਼ਾਸਤਰ ਸਾਨੂੰ ਤਬਾਹੀ ਦੇ ਖੂਹ ਵਿਚ ਲੈ ਜਾਣਗੇ। ਇਹਨਾਂ ਨੂੰ ਇਕੱਠੇ ਕਰਕੇ ਸਮੁੰਦਰ ਵਿਚ ਸੁੱਟ ਦੇਣਾ ਹੋਵੇਗਾ। ਤੇ ਅਜੇਹੇ ਸ਼ਾਸਤਰ ਲਿਖਣੇ ਹੋਣਗੇ ਜੋ ਸਾਡੇ ਸਮਾਜ ਵਿਚ ਜੀਵਨ ਸੰਚਾਰ ਕਰ ਸਕਣ ਜੋ ਜਾਤ ਪਾਤ ਅਤੇ ਛੂਆਛਾਤ ਦੇ ਢਾਂਚੇ ਨੂੰ ਨਸ਼ਟ ਕਰ ਦੇਣ।

* * *

# ਇਕ ਮਾਨਵ ਵਿਰੋਧੀ ਦਸਤਾਵੇਜ਼

**(ਆਰ.ਐਸ.ਐਸ. ਦਾ ਇਕ ਗਸ਼ਤੀ ਪੱਤਰ)**

ਹੁਣ ਤੱਕ ਦਲਿਤ ਵਰਗ ਅਤੇ ਇਸਤਰੀ ਜਾਤੀ ਨੂੰ ਜੋ ਸਹੂਲਤਾਂ ਮਿਲੀਆਂ ਹਨ ਇਹ ਭਗਤਾਂ ਗੁਰੂਆਂ ਅਤੇ ਡਾ. ਅੰਬੇਡਕਰ ਦੀ ਦੇਣ ਹੈ। ਜਿਸਦਾ ਵਿਰੋਧ ਮਹਾਤਮਾ ਗਾਂਧੀ, ਸਰਦਾਰ ਪਟੇਲ, ਜਵਾਹਰ ਲਾਲ ਨਹਿਰੂ ਨੇ ਕੀਤਾ। ਅੰਬੇਦਕਰੀਆਂ ਦਾ ਵਿਰੋਧ ਸਵਰਨਾਂ ਵੱਲੋਂ ਹੁਣ ਵੀ ਜਾਰੀ ਹੈ, ਜਿਸਦਾ ਸਬੂਤ ਆਰ.ਐਸ.ਐਸ. ਨੇ ਰੋਜ਼ਾਨਾ 'ਅੱਜ ਦੀ ਅਵਾਜ਼' ਵਿਚ ਛਾਪੇ ਖੁਫੀਆ ਗਸ਼ਤੀ ਪੱਤਰ ਤੋਂ ਮਿਲਦਾ ਹੈ। ਜਿਸ ਵਿਚ ਹੇਠ ਲਿਖੀਆਂ ਹਦਾਇਤਾਂ ਆਪਣੇ ਵਰਕਰਾਂ ਨੂੰ ਜਾਰੀ ਕੀਤੀਆਂ ਗਈਆਂ ਹਨ। ਜਿਸ ਵਿਚ ਇਹ ਦਰਜ਼ ਹੈ ਕਿ ਸੂਚਨਾ ਮਿਲਣ ਤੋਂ ਉਪਰੰਤ ਇਸ ਪੱਤਰ ਨੂੰ ਨਸ਼ਟ ਕੀਤਾ ਜਾਵੇ ਅਤੇ ;

1. ਵੱਧ ਤੋਂ ਵੱਧ ਹਥਿਆਰ ਅਤੇ ਵਿਸਫੋਟਕ ਪਦਾਰਥ ਇਕੱਠੇ ਕਰੋ।
2. ਮੁਸਲਮਾਨਾਂ ਅਤੇ ਅੰਬੇਡਕਰੀਆਂ ਦੇ ਖਿਲਾਫ ਸਵਰਨ ਹਿੰਦੂਆਂ ਨੂੰ ਲੜਨ ਲਈ ਉਕਸਾਇਆ ਜਾਵੇ।
3. ਸਰਕਾਰੀ ਅਧਿਕਾਰੀਆਂ ਵਿਚ ਹਿੰਦੂਵਾਦ ਦੀ ਭਾਵਨਾ ਪੈਦਾ ਕੀਤੀ ਜਾਵੇ।
4. ਡਾਕਟਰਾਂ ਅਤੇ ਦਵਾਈਆਂ ਵੇਚਣ ਵਾਲਿਆਂ ਨੂੰ ਹਿੰਦੂਵਾਦੀ ਬਣਾਇਆ ਜਾਵੇ। ਅਨੁਸੂਚਿਤ ਜਾਤਾਂ, ਪਛੜੇ ਵਰਗਾਂ, ਆਦਿਵਾਸੀ ਅਤੇ ਮੁਸਲਮਾਨਾਂ ਆਦਿ ਨੂੰ ਪੁਰਾਣੀਆਂ ਅਤੇ ਘਟੀਆ ਦਵਾਈਆਂ ਦੇਣ ਲਈ ਕਹਿਣਾ। ਅਵਰਨਾ, ਸ਼ੂਦਰਾਂ, ਮੁਸਲਮਾਨਾਂ ਆਦਿ ਦੇ ਨਵਜੰਮੇ ਬੱਚਿਆਂ ਨੂੰ ਟੀਕੇ ਲਗਾ ਕੇ ਅੰਗਹੀਣ ਬਣਾਉਣਾ ਹੈ।
5. ਅਵਰਨਾਂ ਅਤੇ ਪਛੜੀ ਜਾਤੀ ਦੀਆਂ ਬਸਤੀਆਂ ਵਿਚ ਓਮ, ਅਤੇ 'ਸ੍ਰੀਰਾਮ' ਦੇ ਨਾਹਰੇ ਬੱਚਿਆਂ ਵਿਚ ਪ੍ਰਚਲਤ ਕਰਨਾ।
6. ਹਿੰਦੂ ਵਿਰੋਧੀ, ਧਰਮ ਨਿਰਪੱਖ ਪ੍ਰੋਗਰਾਮਾਂ ਦਾ ਬਾਈਕਾਟ ਕਰਨਾ।
7. ਅਵਰਨਾ, ਪੱਛੜਿਆਂ ਦੀਆਂ ਬਸਤੀਆਂ ਵਿਚ ਸ਼ਰਾਬ, ਨਸ਼ੀਲੇ ਪਦਾਰਥਾਂ, ਨਸ਼ੀਲੀਆਂ ਦਵਾਈਆਂ, ਜੂਏਬਾਜੀ ਅਤੇ ਲਾਟਰੀ ਆਦਿ ਰਾਹੀਂ ਪੈਸੇ ਕਮਾ ਰਹੇ ਵਪਾਰੀਆਂ ਦੀ ਮਦਦ ਕਰਨਾ। ਸਰਕਾਰੀ ਦਫਤਰਾਂ ਵਿਚ ਵਧੇਰੇ ਧਾਰਮਿਕ ਹਿੰਦੂ, ਸਮਾਗਮ ਜਾਗਰਣ ਕਰਨੇ ਅਤੇ ਨਵੇਂ ਪੁਰਾਣੇ ਮੰਦਰ ਉਸਾਰਨਾ। ਦੰਗਿਆਂ ਦੌਰਾਨ ਗੈਰ ਹਿੰਦੂਆਂ ਅਤੇ ਮੁਸਲਮਾਨ ਵਪਾਰੀਆਂ ਨੂੰ ਲੁੱਟਣਾ।
8. ਅਵਰਨ ਅਤੇ ਮੁਸਲਮਾਨ ਕੁੜੀਆਂ ਨੂੰ ਛੋਟੀ ਉਮਰ ਵਿਚ ਹੀ ਵੇਸਵਾਵਾਂ ਅਤੇ ਦੇਵਵਾਸੀਆਂ ਬਨਾਉਣਾ।
9. ਅਵਰਨਾ ਖਾਸ ਤੌਰ 'ਤੇ ਸਕੂਲ ਜਾਣ ਵਾਲੇ ਬੱਚਿਆਂ ਨੂੰ ਅਧਿਆਪਕਾਂ ਆਦਿ ਦੀ ਮਦਦ ਨਾਲ ਜ਼ਹਿਰੀਲੇ ਪਦਾਰਥ ਖਵਾ ਕੇ ਉਨ੍ਹਾਂ ਦਾ ਸਰੀਰਕ ਅਤੇ ਮਾਨਸਿਕ ਵਿਕਾਸ ਨਾ ਹੋਣ ਦੇਣਾ।
10. ਆਪਣੇ ਸਿਧਾਤਾਂ ਅਨੁਸਾਰ ਲਿਖਿਆ ਇਤਿਹਾਸ ਆਦਿ ਪੜ੍ਹਾਉਣ ਲਈ ਐਸ.ਸੀ./ਐਸ.ਟੀ. ਬੱਚਿਆਂ ਨੂੰ ਵੱਧ ਤੋਂ ਵੱਧ ਆਪਣੇ ਸਕੂਲਾਂ ਵਿਚ ਭਰਤੀ ਕਰਨਾ।
11. ਮੁਸਲਮਾਨਾਂ, ਅੰਬੇਡਕਾਰੀਆਂ ਤੇ ਬੋਧੀ ਆਦਿ ਹਿੰਦੂ ਵਿਰੋਧੀਆਂ ਨੂੰ ਆਪਸ ਵਿਚ ਲੜਾਉਣ ਲਈ ਗੁੰਡਿਆਂ, ਪੁਲੀਸ ਅਤੇ ਹਥਿਆਰਬੰਦ ਦਲਾਂ ਦੀ ਮਦਦ ਕਰਨਾ।
12. ਦੰਗਿਆਂ ਦੌਰਾਨ ਮੁਸਲਮਾਨ/ਅਵਰਨ ਜਨਾਨੀਆਂ ਦੀ ਵੱਧ ਤੋਂ ਵੱਧ ਪੱਤ ਲੁੱਟਣਾ। ਕੋਈ ਜਾਣ ਪਛਾਣ ਜਾਂ ਦੋਸਤੀ ਰੁਕਾਵਟ ਨਾ ਬਣੇ। "ਸੂਰਤ" ਵਾਲਾ ਨਮੂਨਾ ਵਰਤਿਆ ਜਾਵੇ।
13. ਗੈਰ ਹਿੰਦੂ ਧਰਮ ਸਥਾਨਾਂ ਨੇੜੇ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਸਥਾਪਿਤ ਕਰਨਾ। ਗਿਰਜਿਆਂ, ਮਸਜਿਦਾਂ, ਸਤੂਪਾਂ ਆਦਿ ਨੂੰ ਪੁਰਾਣੇ ਹਿੰਦੂ ਮੰਦਰ ਸਿੱਧ ਕਰਨ ਵਾਲਾ ਸਹਿਤ ਪੈਦਾ ਕਰਨਾ। ਲੋੜ ਪੈਣ ਤੇ ਮੁੱਖ ਦਫਤਰ ਨਾਲ ਸੰਪਰਕ ਕਰੋ।
14. ਇਸਲਾਮ ਅਤੇ ਬੁੱਧ ਧਰਮ ਦੇ ਖਿਲਾਫ ਸਾਹਿਤ ਲਿਖਣ ਵਿਚ ਤੇਜ਼ੀ ਲਿਆਉਣੀ ਅਤੇ ਅਜਿਹਾ ਸਿੱਧ ਕਰਨ ਲਈ ਸਾਹਿਤ ਰਚਨਾ ਕਿ ਮਹਾਨ ਅਸ਼ੋਕ 'ਬੋਧੀ' ਨਹੀਂ ਸੀ।
15. ਬ੍ਰਾਹਮਣ ਵਿਰੋਧੀ, ਦਲਿਤ, ਅੰਬੇਡਕਰੀਆਂ ਅਤੇ ਕਮਿਊਨਿਸਟ ਸਾਹਿਤ ਨੂੰ ਖਤਮ ਕਰਨਾ। ਅਜਿਹਾ ਸਾਹਿਤ ਸਰਕਾਰੀ ਅਤੇ ਜਨਤਕ ਲਾਇਬਰੇਰੀਆਂ ਵਿਚ ਨਾ ਜਾਣ ਦੇਣਾ। ਡਾ. ਅੰਬੇਡਕਰ ਉੱਤੇ ਆਪਣੇ ਵੱਲੋਂ ਲਿਖਿਆ ਸਾਹਿਤ ਹੀ ਅਵਰਨਾ ਅਤੇ ਪਛੜਿਆਂ ਤੱਕ ਪਹੁੰਚਾਉਣਾ।
16. ਹਦਾਇਤਾਂ ਅਨੁਸਾਰ ਐਸ.ਸੀ./ਐਸ.ਟੀ. ਬੈਕਲਾਗ ਪੂਰਾ ਨਾ ਹੋਣ ਦੇਣਾ।
17. ਰਾਮ ਦੇ ਸਟਿੱਕਰ, ਕੈਲੰਡਰ ਅਤੇ ਪੈਂਫਲਿਟ ਤਿਆਰ ਕਰਕੇ ਵੰਡਣਾ ਅਤੇ ਰਾਮ ਕਥਾ ਤੇ ਜਾਗਰਣ ਕਰਨਾ।
18. ਅਵਰਨਾ ਅਤੇ ਪਛੜੀਆਂ ਜਾਤਾਂ ਨੂੰ ਅੰਧ ਵਿਸ਼ਵਾਸੀ ਅਤੇ ਵਹਿਮੀ ਬਣਾਉਣ ਲਈ ਪਹਿਲਾਂ ਵਾਂਗ ਹੀ ਸਾਧੂਆਂ ਅਤੇ ਬਾਬਿਆਂ ਦੀ ਵਰਤੋਂ ਕਰਨਾ।
19. ਜੈਨੀਆਂ, ਬੋਧੀਆਂ ਅਤੇ ਸਿੱਖਾਂ ਨੂੰ ਹਿੰਦੂ ਬਣਾਉਣਾ ਜਾਰੀ ਰੱਖੋ। ਵੱਧ ਤੋਂ ਵੱਧ ਜੈਨ ਮੰਦਰਾਂ ਵਿਚ ਰਾਮ ਦੀ ਪੂਜਾ ਕਰਵਾਉਣੀ। ਪ੍ਰਗਤੀ ਦੀ ਰਿਪੋਰਟ ਮੁੱਖ ਦਫਤਰ ਭੇਜੋ। ਪਟਨੇ ਵਾਲਾ ਤਰੀਕਾ ਵਰਤਿਆ ਜਾਵੇ।
20. ਕਮਿਊਨਿਸਟਾਂ, ਅਵਰਨਾਂ ਅਤੇ ਸ਼ੂਦਰਾਂ 'ਤੇ ਹਮਲੇ ਜਾਰੀ ਰੱਖੇ ਜਾਣ।

21. ਮੰਡਲ ਵਿਰੋਧੀ ਅੰਦੋਲਨ ਤੇਜ ਕੀਤਾ ਜਾਵੇ।

22. ਕੂਟਨੀਤੀ ਰਾਹੀਂ ਅਵਰਨਾ ਅਤੇ ਪਛੜਿਆਂ ਵਿਚ ਝਗੜੇ ਕਰਾਉਣਾ।

23. ਚਾਣਕਿਆਂ ਨੀਤੀ ਦੀ ਵਰਤੋਂ ਜਾਰੀ ਰੱਖਣਾ।

24. ਅਵਰਨਾ ਅਤੇ ਅੰਬੇਡਕਰਵਾਦੀਆਂ ਵਿਚ ਦੇਵਦਾਸੀ ਪ੍ਰਥਾ ਦਾ ਪ੍ਰਚਾਰ ਕਰਨਾ। ਉਨ੍ਹਾਂ ਨੂੰ ਪ੍ਰੇਰਿਤ ਕਰਨ ਲਈ ਦੇਵਤਿਆਂ ਦੇ ਨਾਲ ਜਨਾਨੀਆਂ ਦੀਆਂ ਗੰਦੀਆਂ/ਚੁੰਮਣ ਵਾਲੀਆਂ ਤਸਵੀਰਾਂ ਦਿਖਾਉਣਾ। ਹਲਕੇ ਨਸ਼ੇ ਦੀ ਵਰਤੋਂ ਕਰਨੀ।

25. ਅਵਰਨਾ/ਆਦਿਵਾਸੀਆਂ ਨੂੰ ਭੋਜਨ ਰਾਹੀਂ ਹਲਕੀ ਜਹਿਰ (ਸਲੋਅ ਪਇਜਨਿੰਗ) ਦੇਣਾ।

26. ਅਖਬਾਰਾਂ 'ਤੇ ਕੰਟਰੋਲ ਕਰਕੇ ਮੁਸਲਿਮ ਤੇ ਮੰਡਲ ਵਿਰੋਧੀ ਅਤੇ ਹਿੰਦੂ ਤੇ ਰਾਮ ਪੱਖੀ ਸਾਹਿਤ ਲਿਖਣਾ ਅਤੇ ਸੰਪਾਦਕਾਂ ਨੂੰ ਹਿੰਦੂਵਾਦੀ ਬਣਾਉਣਾ।

27. ਹਿੰਦੂਵਾਦੀ ਵਿਚਾਰਾਂ ਵਾਲੇ ਐਸ.ਸੀ./ਐਸ.ਟੀ. ਅਤੇ ਓ.ਬੀ.ਸੀ. ਵਿਅਕਤੀਆਂ ਨੂੰ ਆਪਣੀ ਸਿਆਸੀ ਪਾਰਟੀ ਰਾਹੀਂ ਜਿਤਾਉਣਾ।

28. ਮੁਸਲਿਮ ਵਿਰੋਧੀ ਮੁਸਲਮਾਨਾਂ ਅਤੇ ਮੰਡਲ ਵਿਰੋਧੀ ਪਛੜੇ ਵਰਗਾਂ ਦੇ ਲੇਖਕਾਂ ਨੂੰ ਉਤਸ਼ਾਹਿਤ ਕਰਨਾ। ਅਖਾਉਤੀ ਧਰਮ ਨਿਰਪੱਖਤਾ ਦੇ ਸਿੱਕੇ ਦੀ ਵਰਤੋਂ ਕਰਨਾ।

29. ਵਪਾਰੀਆਂ ਅਤੇ ਸੁਨਿਆਰ-ਸ਼ਾਹੂਕਾਰਾਂ ਨੂੰ ਗੈਰ-ਹਿੰਦੂਆਂ ਦੀ ਲੁਟ-ਖਸੁੱਟ ਕਰਨ ਲਈ ਪ੍ਰੇਰਿਤ ਕਰਨਾ।

30. ਗੈਰ ਹਿੰਦੂਆਂ ਦੀਆਂ ਸਰਗਰਮੀਆਂ 'ਤੇ ਨਜ਼ਰ ਰੱਖ ਕੇ ਉਨ੍ਹਾਂ ਦੇ ਹਿੰਦੂ ਧਰਮ/ਬ੍ਰਾਹਮਣ ਵਿਰੋਧੀ ਕੰਮਾਂ ਦੀ ਅਖਬਾਰਾਂ ਦੇ ਮੁੱਖ-ਦਫਤਰਾਂ ਨੂੰ ਦੇਣਾ।

31. ਹਿੰਦੂ ਅਤੇ ਬ੍ਰਾਹਮਣ ਵਿਰੋਧੀਆਂ ਦਾ ਕਤਲ ਕਰਕੇ ਲਾਸ਼ਾਂ ਨੂੰ ਦਿੱਤੀਆਂ ਹਦਾਇਤਾਂ ਅਨੁਸਾਰ ਖੁਰਦ-ਖੁਰਦ ਕਰਨਾ ਜਾਰੀ ਰੱਖਣਾ।

32. ਪੂਰਨਮਾਸ਼ੀ ਵਾਲੇ ਦਿਨ ਸੇਵਕਾਂ ਦੀਆਂ ਮੀਟਿੰਗਾਂ ਕਰਨੀਆਂ ਜਾਰੀ ਰੱਖਣੀਆਂ।

33. ਸੀਟੀਆਂ ਵਜਾਉਣੀਆਂ ਭਾਵ ਗੁਪਤ ਸੁਨੇਹੇ ਦੇਣੇ ਜਾਰੀ ਰੱਖੇ ਜਾਣ।

"ਜੈ ਸ੍ਰੀ ਰਾਮ"

* * *

## ਮਦ ਭਾਗਵਤ ਪੁਰਾਣ ਦੀਆਂ ਅਸਲੀ ਕਥਾਵਾਂ

ਸੰਸਾਰ ਦੇ ਬਹੁਗਿਣਤੀ ਸੱਭਿਆਚਾਰ, ਭਾਵ ਮਨੁੱਖ ਦੀ ਜੀਵਨ ਜਾਚ, ਉਸਦਾ ਖਾਣਾ-ਪੀਣਾ, ਪਹਿਨਣਾ, ਮੰਨਣਾ, ਬੋਲਣਾ ਆਦਿ ਸਭ ਕੁਝ, ਉਸ ਸਮਾਜ ਵਿਚ ਪੈਦਾ ਹੋਏ ਧਰਮਾਂ ਦੀ ਦੇਣ ਹੈ। ਭਾਵ ਸੱਭਿਆਚਾਰ ਨੂੰ ਧਰਮਾਂ ਨੇ ਸਿਰਜਿਆ ਹੈ ਅਤੇ ਸਿਰਜੇ ਸੱਭਿਆਚਾਰਾਂ ਨੇ ਮੁੜ-ਮੁੜ ਹੋਰ ਨਵੇਂ ਧਰਮਾਂ ਦੀ ਸਿਰਜਣਾ ਕੀਤੀ ਹੈ। ਇਉਂ ਧਰਮ ਅਤੇ ਸੱਭਿਆਚਾਰ, ਸੱਭਿਆਚਾਰ ਅਤੇ ਧਰਮ ਇੱਕ-ਦੂਜੇ ਦਾ ਪਰਛਾਵੇਂ ਵਾਂਗ ਪਿੱਛਾ ਕਰਦੇ ਹਨ। ਨਾਲੋ-ਨਾਲ ਵਗਦੇ ਹਨ।

ਭਾਰਤ ਇੱਕ ਬਹੁਧਰਮੀ ਦੇਸ਼ ਹੈ। ਇਸ ਦਾ ਮੁੱਖ ਕਾਰਨ ਇਸ ਮੁਲਕ ਦੀ ਹਜ਼ਾਰਾਂ ਵਰ੍ਹੇ ਦੀ ਲੰਬੀ ਗੁਲਾਮੀ ਹੈ। ਸਭ ਤੋਂ ਪਹਿਲਾਂ ਏਥੇ ਆਰੀਆ ਆਏ, ਜਿਨ੍ਹਾਂ ਨੇ ਮੂਲਵਾਸੀ ਦਰਾਵੜਾਂ ਦੀ ਸਿੰਧੂ ਘਾਟੀ ਦੀ ਸੱਭਿਅਤਾ ਨੂੰ ਪੂਰਨ ਤੌਰ 'ਤੇ ਤਬਾਹ ਕੀਤਾ ਅਤੇ ਵੈਦਿਕ ਸੱਭਿਾਚਾਰ ਦੀ ਸਿਰਜਣਾ ਕੀਤੀ। ਵੈਦਿਕ ਸੱਭਿਆਚਾਰ ਦੇ ਹੁੰਦਿਆਂ, ਹੂਨ, ਮੰਗੋਲ, ਪਠਾਣ, ਮੁਸਲਮਾਨ, ਮੁਗਲ ਡੱਚ, ਅੰਗਰੇਜ਼, ਫਰਾਂਸੀਸੀ ਆਦਿ ਲੋਕ ਆਏ ਜਿਨ੍ਹਾਂ ਕਾਰਨ ਹੋਰ ਨਵੇਂ ਧਰਮਾਂ ਨੇ ਪ੍ਰਵੇਸ਼ ਕੀਤਾ। ਜਿਵੇਂ ਆਰੀਆ ਦਾ ਵੈਦਿਕ ਧਰਮ ਵਰਣ ਊਚ-ਨੀਚ, ਜਾਤ-ਪਾਤ ਤੇ ਛੂਤ-ਛਾਤ ਦਾ ਧਰਮ, ਮੁਸਲਮਾਨਾਂ ਦਾ ਇਸਲਾਮ ਧਰਮ, ਅੰਗਰੇਜ਼ਾਂ ਦਾ ਇਸਾਈ ਧਰਮ ਇਹ ਸਾਰੇ ਬਦੇਸ਼ੀ ਹਨ। ਬੇਸ਼ੱਕ ਆਰੀਆ ਧਰਮ ਏਸੇ ਧਰਤੀ 'ਤੇ ਸਿਰਜਿਆ ਗਿਆ ਸੀ।

ਭਾਰਤੀ ਮੂਲ ਦੇ ਕੇਵਲ ਦੋ ਧਰਮ ਹਨ। ਬੁੱਧ ਧਰਮ ਅਤੇ ਸਿੱਖ ਧਰਮ। ਇਹ ਸਤਰ ਕਿ "ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਵੈਰ ਰੱਖਣਾ" ਇੱਕ ਬੇਅਰਥ ਅਤੇ ਨਿਰਆਧਾਰ ਧਾਰਨਾ ਹੈ। ਸੱਭਿਆਚਾਰਾਂ ਦਾ ਟਕਰਾਅ ਬੁਨਿਆਦੀ ਰੂਪ ਵਿਚ ਧਰਮਾਂ ਦਾ ਹੀ ਟਕਰਾਅ ਹੈ। ਸੰਸਾਰ ਵਿਚ ਅੱਜ ਤਕ ਜਿੰਨੇ ਮਨੁੱਖ ਧਰਮ ਦੇ ਨਾਂ 'ਤੇ ਕਤਲ ਹੋਏ ਹਨ, ਉਨੇ ਉਂਝ ਨਹੀਂ ਮਰੇ। ਧਰਮਾਂ ਕਾਰਨ ਮਨੁੱਖ ਅਰਬਾਂ ਦੀ ਗਿਣਤੀ ਵਿਚ ਮੌਤ ਦੇ ਘਾਟ ਉਤਾਰੇ ਗਏ ਹਨ ਤੇ ਇਹ ਸਿਲਸਿਲਾ ਕਦੀ ਨਹੀਂ ਰੁਕਦਾ।

ਅਸੀਂ ਧਰਮਾਂ ਦੇ ਕਈ ਅਜਿਹੇ ਹਵਾਲੇ ਪੇਸ਼ ਕਰ ਸਕਦੇ ਹਾਂ, ਜਿਨ੍ਹਾਂ ਵਿਚ ਮਨੁੱਖਾਂ ਨੂੰ ਬਿਨਾਂ ਕਿਸੇ ਕਸੂਰ ਦੇ ਜਾਂ ਮਨੁੱਖੀ ਬਰਬਾਦੀ ਦੀ ਭਾਵਨਾ ਪ੍ਰਗਟ ਕਰਨ ਦੇ ਸਿੱਟੇ ਵਜੋਂ ਕਾਂ, ਕੁੱਤੇ, ਉੱਲੂ ਜਾਂ ਕਿਰਲੀ ਵਾਂਗ ਮਾਰ ਦੇਣ ਦੇ ਹੁਕਮਨਾਮੇ ਹਨ ਤੇ ਅਜਿਹਾ ਕਰਨ ਨੂੰ ਧਰਮ ਮਿਥਿਆ ਗਿਆ ਹੈ ਅਤੇ ਇਹ ਕੋਈ ਪਾਪ ਨਹੀਂ ਵਰਗੀਆਂ ਧਾਰਨਾਵਾਂ ਸਥਾਪਤ ਕੀਤੀਆਂ ਗਈਆਂ ਹਨ। ਪਰੰਤੂ ਜੋ ਧਰਮ ਨੇਕੀ ਅਤੇ ਪਰਉਪਕਾਰ ਦੀਆਂ ਭਾਵਨਾਵਾਂ ਉੱਪਰ ਸਥਾਪਤ ਹੋਏ ਹਨ। ਉਹਨਾਂ ਵਿਚ ਮਨੁੱਖਾਂ ਨੂੰ ਮਾਰਨ ਦਾ ਭਾਵੇਂ ਕੋਈ ਵਿਧਾਨ ਨਹੀਂ ਹੈ, ਧਾਰਨਾ ਨਹੀਂ ਹੈ, ਪਰੰਤੂ ਦੁਸ਼ਟਾਂ ਅਤੇ ਜਾਲਮਾਂ ਨੂੰ, ਜੋ ਬਾਕੀ ਪ੍ਰਾਣੀਆਂ ਨੂੰ ਬਿਨਾਂ ਵਜ੍ਹਾ ਦੁੱਖੀ ਕਰਦੇ ਹਨ, ਲੁੱਟਦੇ ਹਨ, ਮਾਰਦੇ ਹਨ, ਸ਼ਿਕਾਰ ਬਣਾਉਂਦੇ ਹਨ, ਔਰਤਾਂ ਨਾਲ ਵਿਭਚਾਰ ਕਰਨਾ ਆਪਣਾ ਅਧਿਕਾਰ ਸਮਝਦੇ ਹਨ, ਲੋਭੀ, ਹੰਕਾਰੀ, ਕ੍ਰੋਧੀ, ਘੁਮੰਡੀ ਅਤੇ ਕਾਮਗ੍ਰਸਤ ਹੋ ਕੇ, ਸੰਸਾਰ ਵਿਚ ਦੁੱਖ ਪੈਦਾ ਕਰਦੇ ਹਨ, ਉਹਨਾਂ ਨੂੰ ਮਨੁੱਖਤਾ ਦੇ ਭਲੇ ਲਈ ਮਾਰ ਦੇਣ ਨੂੰ ਪਾਪ ਨਹੀਂ ਮੰਨਿਆ ਗਿਆ। ਭਾਵੇਂ ਅਜਿਹਾ ਸਿੱਧੇ ਸਪਾਟ ਸ਼ਬਦਾਂ ਰਾਹੀਂ ਨਹੀਂ ਕੀਤਾ ਗਿਆ ਪਰੰਤੂ ਵਿਚਾਰ ਪ੍ਰਗਟ ਕਰਦਿਆਂ, ਦੋਖੀ ਪੁਰਸ਼ਾਂ ਨੂੰ ਨਿਸ਼ਾਨਾ ਜ਼ਰੂਰ ਬਣਾਇਆ ਗਿਆ ਹੈ।

ਕਈ ਵਾਰ ਇੱਕ ਧਰਮ ਨੇ ਦੂਜੇ ਧਰਮ ਨੂੰ ਜਨਮ ਦੇਣ ਲਈ ਭੂਮੀ ਤਿਆਰ ਕੀਤੀ ਹੈ ਜੋ ਬੜੀ ਸਾਫ ਤੇ ਵਿਰੋਧੀ ਭਾਵਨਾ ਵਾਲੀ ਨਜ਼ਰ ਆਉਂਦੀ ਹੈ, ਟਕਰਾਅ ਦੀ ਸਥਿਤੀ ਵਰਗੀ। ਵਿਚਾਰਾਂ ਦਾ ਟਕਰਾਅ, ਨਿਸ਼ਾਨਿਆਂ ਦਾ ਟਕਰਾਅ, ਮਨੋਰਥਾਂ ਦਾ ਟਕਰਾਅ, ਮਨਸ਼ਿਆ ਦਾ ਟਕਰਾਅ, ਕੁਦਰਤੀ ਤੌਰ 'ਤੇ, ਕਿਸੇ ਪੜਾਅ 'ਤੇ ਜਾ ਕੇ, ਮਨੁੱਖੀ ਟਕਰਾਵਾਂ ਵਿਚ ਬਦਲ ਜਾਂਦਾ ਹੈ। ਵੈਰ ਤੇ ਪੱਕੀਆਂ ਦੁਸ਼ਮਣੀਆਂ ਵਿਚ ਬਦਲ ਜਾਂਦਾ ਹੈ। ਹਿੰਸਕ ਹੋ ਨਿਬੜਦਾ ਹੈ। ਹਿੰਸਾ ਧਰਮੀਂ ਮਨੁੱਖਾਂ ਵਿਚਕਾਰ ਵਾਪਰਦੀ ਹੈ। ਇਹ ਕਹਿਣਾ ਅਤੇ ਮੰਨਣਾ ਬੇਤੁਕਾ ਹੈ ਕਿ ਮਜਹਬ ਆਪਸ ਵਿਚ ਵੈਰ ਰੱਖਣਾ, ਵੈਰ ਕਰਨਾ ਨਹੀਂ ਸਿਖਾਉਂਦਾ। ਕੁਝ ਸਿਖਾਉਂਦੇ ਹਨ, ਬੜੀ ਖੁੱਲ੍ਹੀ ਭਾਸ਼ਾ ਵਿਚ ਸਿਖਾਉਂਦੇ ਹਨ। ਵੱਡੀਆਂ ਦੁਰਘਟਨਾਵਾਂ ਲਗਾਤਾਰ ਵਾਪਰਦੀਆਂ ਹਨ। ਬੇਸ਼ੁਮਾਰ ਕਤਲ ਅਤੇ ਮੁਲਕਾਂ ਵਿਚ ਜੰਗਾਂ ਹੁੰਦੀਆਂ ਹਨ। ਸਾਰਾ ਸੰਸਾਰ ਜਾਣਦਾ ਹੁੰਦਾ ਹੈ ਕਿ ਇਸ ਕਤਲੋਗਾਰਤ ਵਿਚਕਾਰ, ਧਰਮ ਦੀਆਂ ਭਾਵਨਾਵਾਂ ਕੰਮ ਕਰਦੀਆਂ ਹਨ। ਪਰੰਤੂ ਕੋਈ ਛੇਤੀ ਕੀਤੇ ਕਿਸੇ ਧਰਮ ਨੂੰ ਜਾਂ ਉਸਦੀ ਅਜਿਹੀ ਸਾਫ ਭਾਵਨਾ ਨੂੰ ਵੀ ਮੰਦਾ ਨਹੀਂ ਲਿਖ ਸਕਦਾ। ਸੰਸਾਰ ਦੀ ਇਹ ਵਿਸ਼ਵ ਵਿਆਪੀ ਸੱਚਾਈ ਹੈ। ਕੋਈ ਵੀ ਧਰਮ ਵਾਲਾ, ਦੂਜੇ ਨੂੰ ਆਪਣੇ ਧਰਮ ਨੂੰ ਬੁਰਾ ਨਹੀਂ ਕਹਿਣ ਦਿੰਦਾ। ਕਈ ਵਾਰ ਸਮਾਜਾਂ ਦੇ ਵਿਧਾਨ ਵੀ ਅਜਿਹਾ ਕਰਨ 'ਤੇ ਪਾਬੰਦੀ ਲਗਵਾ ਦਿੰਦੇ ਹਨ। ਭਾਰਤ ਸੰਸਾਰ ਪ੍ਰਸਿੱਧ ਧਰਮਾਂ ਦੀ ਭੂਮੀ ਬਣਿਆ ਹੋਇਆ ਹੈ। ਬੁੱਧ ਧਰਮ ਅਤੇ ਸਿੱਖ ਧਰਮ ਤੋਂ ਬਿਨਾਂ ਬਾਕੀ ਤਿੰਨੇ ਵੱਡੇ ਧਰਮ ਭਾਵ ਵੈਦਿਕ ਆਰੀਆ ਧਰਮ, ਇਸਲਾਮ ਧਰਮ ਅਤੇ ਇਸਾਈ ਧਰਮ ਵਿਦੇਸ਼ੀਆਂ ਦੇ ਧਰਮ ਹਨ।

ਪਿਛਲੇ ਪੰਦਰਾਂ ਵਰ੍ਹਿਆਂ ਦੇ ਅਧਿਐਨ ਤੋਂ ਇੱਕ ਖਾਸ ਗੱਲ ਵਾਰ-ਵਾਰ ਨੋਟਿਸ ਵਿਚ ਆਉਂਦੀ ਹੈ ਕਿ ਹਿੰਦੂ ਧਰਮ ਅਤੇ ਹਿੰਦੂ ਦੇਵੀ ਦੇਵਤਿਆਂ ਸਬੰਧੀ ਬੁਰਾ ਭਲਾ ਕਹਿਣ ਜਾਂ ਲਿਖਣ ਵਾਲੇ ਲੋਕਾਂ 'ਤੇ ਸੈਂਕੜੇ ਕੇਸ ਦਰਜ ਕੀਤੇ ਗਏ ਹਨ। ਅਦਾਲਤਾਂ ਵਿਚ ਮੁਕੱਦਮੇ ਚਲਦੇ ਹਨ। ਇਹ ਪ੍ਰਕਿਰਿਆ ਕਦੀ ਵੀ ਨਹੀਂ ਮੁੱਕਦੀ। ਅਸੀਂ ਲਗਾਤਾਰ ਅਖਬਾਰਾਂ ਰਾਹੀਂ ਇਹ ਪੜ੍ਹਦੇ ਰਹਿੰਦੇ ਹਾਂ ਕਿ ਫਲਾਂ ਆਦਮੀ ਉੱਤੇ ਫਲਾਂ ਪੇਪਰ ਉੱਤੇ ਫਲਾਂ ਲੇਖਕ 'ਤੇ ਕੇਸ ਦਰਜ ਕੀਤਾ ਗਿਆ ਹੈ ਕਿ ਉਹਨਾਂ ਨੇ ਹਿੰਦੂ ਧਰਮ ਅਤੇ ਹਿੰਦੂ ਦੇਵੀ ਦੇਵਤਿਆਂ ਬਾਰੇ ਕੋਈ, ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੇ ਸ਼ਬਦ ਬੋਲੇ ਹਨ ਜਾਂ ਲਿਖੇ ਹਨ ਜਾਂ ਛਾਪੇ ਹਨ।

ਬਹੁਗਿਣਤੀ ਵਿਚ ਇਹ ਕੇਵਲ ਹਿੰਦੂ ਧਰਮ ਦੇ ਪ੍ਰਸੰਗ ਵਿਚ ਵਾਪਰਦਾ ਤੁਰਿਆ ਆ ਰਿਹਾ ਹੈ। ਬਾਕੀ ਬੁੱਧ ਧਰਮ, ਇਸਲਾਮ ਧਰਮ, ਸਿੱਖ ਧਰਮ, ਇਸਾਈ ਧਰਮ ਆਦਿ ਨੂੰ ਮੰਨਣ ਵਾਲੇ ਲੋਕਾਂ ਵੱਲੋਂ ਕਦੀ ਅਜਿਹਾ ਕੇਸ ਦਰਜ ਕਰਵਾਇਆ ਜਾਂਦਾ ਘੱਟ ਹੀ ਦੇਖਿਆ ਸੁਣਿਆ ਹੈ। ਇਸਦਾ ਅਰਥ ਇਹ ਨਹੀਂ ਕਿ ਅਸੀਂ ਅੱਖਾਂ ਬੰਦ ਕਰਕੇ, ਉਲਾਰ ਹੋ ਕੇ ਧਰਮ ਨੂੰ ਮੰਨਦੇ ਹਾਂ। ਪਿਛਲੇ ਦੋ ਮਹੀਨਿਆਂ ਵਿਚ ਹੀ ਪੰਜਾਬ ਅੰਦਰ ਹਿੰਦੂ ਧਰਮ ਦੇ ਪ੍ਰਸੰਗ ਵਿਚ, ਕਈ ਕੇਸ ਦਰਜ ਹੋਏ ਹਨ। ਅਖਬਾਰਾਂ ਵਿਚ ਛਾਏ ਹੋਏ ਹਨ, ਇਹ ਇਤਿਹਾਸਕ ਵਰਤਾਰਾ ਵੀ ਹੈ। ਬਹੁਤ ਕੇਸਾਂ ਵਿਚ ਉੱਚ ਅਦਾਲਤਾਂ ਦੇ ਫੈਸਲੇ ਵੇਖੇ ਪੜ੍ਹੇ ਹਨ।

ਮੈਂ ਸਮਝਦਾ ਹਾਂ ਕਿ ਉਹ ਲੋਕ ਉਦੋਂ ਠੀਕ ਨਹੀਂ ਕਰ ਰਹੇ ਹੁੰਦੇ ਜਦੋਂ ਹਿੰਦੂ ਧਰਮ ਸੰਬੰਧੀ ਹਿੰਦੂ ਦੇਵੀ ਦੇਵਤਿਆਂ ਸੰਬੰਧੀ ਆਪਣੇ ਵਿਚਾਰ ਦੇ ਕੇ, ਹਿੰਦੂਆਂ ਦੀਆਂ ਧਾਰਮਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦੇ ਹਨ। ਉਹਨਾਂ ਨੂੰ ਅਜਿਹਾ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਉਹਨਾਂ ਨੂੰ ਕੇਵਲ ਧਰਮਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਹਿੰਦੂ ਧਰਮ ਦੇ ਗ੍ਰੰਥਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਉਹਨਾਂ ਵਿਚ ਧਰਮ ਬਾਰੇ, ਦੇਵੀ-ਦੇਵਤਿਆਂ ਬਾਰੇ ਬਹੁਤ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ ਹੈ। ਤੁਸੀਂ ਬੁੱਧ ਧਰਮ ਅਤੇ ਸਿੱਖ ਧਰਮ ਦਾ ਅਧਿਐਨ ਕਰੋ, ਉਸ ਵਿਚੋਂ ਵੀ ਤੁਹਾਨੂੰ ਹਿੰਦੂ ਧਰਮ ਸੰਬੰਧੀ ਬਹੁਤ ਵਿਸ਼ਾਲ ਜਾਣਕਾਰੀ ਮਿਲੇਗੀ। ਰਿੱਗਵੇਦ, ਵਾਲਮੀਕ ਰਮਾਇਣ, ਤੁਲਸੀ ਰਾਮਾਇਣ, ਗਰੁੜ ਪੁਰਾਣ, ਗੀਤਾ, ਮੱਦ ਭਾਗਵਤ, ਮਹਾਂਭਾਰਤ, ਸ਼ਿਵ ਪੁਰਾਣ, ਆਦਿ ਕਿੰਨੇ ਹੀ ਹਿੰਦੂ ਧਾਰਮਿਕ ਗ੍ਰੰਥ ਹਨ, ਜਿਨ੍ਹਾਂ ਵਿਚੋਂ ਤੁਸੀਂ ਬਹੁਤ ਗਹਿਰੀ ਜਾਣਕਾਰੀ ਪ੍ਰਾਪਤ ਕਰ ਸਕਦੇ ਹੋ। ਬੇਸ਼ੱਕ ਹਜ਼ਾਰਾਂ ਵਰ੍ਹੇ ਇਹਨਾਂ ਗ੍ਰੰਥਾਂ ਨੂੰ ਪੜ੍ਹਨ 'ਤੇ ਪਾਬੰਦੀ ਰਹੀ। ਇਸ ਪਾਬੰਦੀ ਨੂੰ ਤੋੜਨ ਵਾਲਾ ਵੀ ਸਜ਼ਾ ਦਾ ਭਾਗੀ ਸੀ। ਪਾਪੀ ਸੀ। ਰਾਖਸ਼ ਸੀ।

ਪਰੰਤੂ ਪਿਛਲੇ ਸੌ ਵਰ੍ਹੇ ਵਿਚ ਹਿੰਦੂ ਵਿਦਵਾਨਾਂ ਨੇ ਤੇ ਹੋਰ ਵਿਦਵਾਨਾਂ ਨੇ, ਇਹਨਾਂ ਦਾ ਅੰਗਰੇਜ਼ੀ, ਹਿੰਦੀ, ਪੰਜਾਬੀ ਤੇ ਹੋਰ ਭਾਸ਼ਾਵਾਂ ਵਿਚ ਉਲੱਥਾ ਕੀਤਾ ਹੈ ਅਤੇ ਛਾਪਿਆ ਹੈ। ਗੀਤਾ ਪ੍ਰੈੱਸ ਵਾਲੇ ਵੀ ਅਨੁਵਾਦ ਕਰਕੇ, ਧਰਮ ਗ੍ਰੰਥਾਂ ਨੂੰ ਲੋਕਾਂ ਤਕ ਪਹੁੰਚਾਉਣ ਦਾ ਵੱਡਾ ਯਤਨ ਕਰਦੇ ਹਨ। ਕਈ ਵਾਰ ਇੰਜ ਲੱਗਦਾ ਹੈ ਜਿਵੇਂ ਅਨੁਵਾਦ ਪੂਰਨ ਰੂਪ ਵਿਚ ਨਹੀਂ ਹੁੰਦਾ। ਜਿਵੇਂ ਕਾਫੀ ਕੁਝ ਘਟਾ-ਵਧਾ ਦਿੱਤਾ ਜਾਂਦਾ ਹੋਵੇ।

ਹੁਣ ਲੋਕਤੰਤਰ ਵਿਚ ਇਹਨਾਂ ਗ੍ਰੰਥਾਂ ਨੂੰ ਪੜ੍ਹਨ 'ਤੇ ਕੋਈ ਪਾਬੰਦੀ ਨਹੀਂ ਹੈ। ਫਿਰ ਜੋ ਸਹੀ ਗੱਲ ਹੈ ਉਹ ਇਹ ਹੈ ਕਿ ਹਿੰਦੂ ਧਰਮ ਦਾ ਅਧਿਐਨ ਕਰੋ, ਇਸੇ ਪ੍ਰਸੰਗ ਵਿਚ ਬੁੱਧ ਧਰਮ ਅਤੇ ਸਿੱਖ ਧਰਮ ਦਾ ਅਧਿਐਨ ਕਰੋ। ਤੁਸੀਂ ਸਿਰਫ ਇਹ ਵੇਖੋ ਕਿ ਧਰਮ ਕੀ ਹੁੰਦਾ ਹੈ। ਧਰਮ ਗ੍ਰੰਥਾਂ ਦਾ ਸਿਰਜਕ ਕੀ ਆਖਦਾ ਹੈ। ਜਿਥੇ ਆਪਸ ਵਿਚ ਵਿੱਥਾਂ ਹਨ, ਟਕਰਾਅ ਹਨ ਸਾਫ ਨਜ਼ਰ ਆ ਜਾਂਦੇ ਹਨ।

ਸਮੱਸਿਆਵਾਂ ਇਸ ਲਈ ਪੈਦਾ ਹੋ ਰਹੀਆਂ ਹਨ ਕਿਉਂਕਿ ਲੋਕਾਂ ਨੂੰ ਇਹਨਾਂ ਵਿਸ਼ਿਆਂ ਦੀ ਪੂਰੀ ਜਾਣਕਾਰੀ ਨਹੀਂ ਹੈ। ਇਸ ਜਾਣਕਾਰੀ ਦੇ ਨਾ ਹੋਣ ਕਾਰਨ, ਤੱਥ ਤੇ ਹਕੀਕਤ ਦਾ ਪਤਾ ਨਾ ਹੋਣ ਕਾਰਨ, ਧਾਰਮਕ ਲੋਕ, ਸਰਕਾਰਾਂ ਅਫਸਰਾਨ, ਪੁਲਿਸ ਅਤੇ ਅਦਾਲਤਾਂ, ਮੁਸੀਬਤ ਵਿਚ ਪੈ ਜਾਂਦੀਆਂ ਹਨ। ਹਰ ਕਿਸੇ ਕੋਲ ਏਨਾ ਵਕਤ ਨਹੀਂ ਹੈ ਕਿ ਉਹ ਪਰਤਾਂ ਫਰੋਲ ਕੇ ਧਰਮਾਂ ਦਾ ਚਿਹਰਾ ਮੋਹਰਾ ਵੇਖ ਸਕੇ। ਹਕੀਕਤਾਂ ਨੂੰ ਜਾਣ ਸਕੇ। ਖਾਸ ਕਰਕੇ ਉਦੋਂ ਜਦੋਂ ਧਾਰਮਕ ਗ੍ਰੰਥਾਂ ਦੀ ਬਹੁਲਤਾ ਹੋਵੇ ਅਤੇ ਹਰ ਕੋਈ ਸਿਰਫ ਆਪਣੇ ਹੀ ਧਰਮ ਬਾਰੇ ਲੋੜ ਜੋਗਾ ਜਾਨਣਾ ਚਾਹੁੰਦਾ ਹੋਵੇ।

ਸਰਕਾਰਾਂ ਚਲਾਉਣ ਵਾਲੇ ਲੋਕ, ਪੜ੍ਹੇ-ਲਿਖੇ ਹੋ ਸਕਦੇ ਹਨ, ਪਰ ਵਿਦਵਾਨ ਤਾਂ ਹਰ ਕੋਈ ਨਹੀਂ ਹੁੰਦਾ ਜਾਂ ਫਿਰ ਆਪਣੇ ਹੀ ਧਰਮ ਤੋਂ ਬਿਨਾਂ ਉਸਨੂੰ ਬਾਕੀ ਧਰਮ ਬਾਰੇ ਜਾਨਣ ਦੀ ਰੁਚੀ, ਨਾਂਹ ਵਰਗੀ ਹੁੰਦੀ ਹੈ। ਇਸਲਾਮ ਅਤੇ ਇਸਾਈ ਧਰਮ ਦੋਹਾਂ ਵਿਚ, ਹਿੰਦੂ, ਸਿੱਖ ਅਤੇ ਬੁੱਧ ਧਰਮ ਦੇ ਪ੍ਰਸੰਗ ਨਹੀਂ ਹਨ। ਇਹਨਾਂ ਦੀ ਰਚਨਾ ਦਾ ਵਾਹ ਵਾਸਤਾ ਬਹੁਤ ਦੂਰ ਦਾ ਹੋਣ ਕਾਰਨ, ਕੋਈ ਸਾਂਝੀ ਗੱਲ ਨਹੀਂ ਉੱਠੀ। ਆਪਸੀ ਤਰਕ ਵਿਤਰਕ ਪੈਦਾ ਨਹੀਂ ਹੋਇਆ ਪਰੰਤੂ ਬੁੱਧ ਅਤੇ ਸਿੱਖ ਧਰਮ ਤਾਂ ਸਿੱਧੇ ਹੀ ਹਿੰਦੂ ਧਰਮ ਦੇ ਪ੍ਰਸੰਗ ਵਿਚੋਂ ਪੈਦਾ ਹੋਏ ਧਰਮ ਹਨ। ਇਹਨਾਂ ਦੇ ਗ੍ਰੰਥਾਂ, ਈਸ਼ਵਰ, ਨਰਕ, ਸਵਰਗ, ਦੇਵੀ, ਦੇਵਤੇ, ਕਰਮਕਾਂਡ, ਜੋਗ ਤਪ, ਸੰਨਿਆਸ, ਮੰਦਰ, ਮੱਠ, ਗੁਰਦੁਆਰੇ, ਬ੍ਰਾਹਮਣ, ਭਿਖਸ਼ੂ ਤੇ ਭਾਈ, ਕਰਮਕਾਂਡ ਅਤੇ ਮਨੋਰਥ ਹਰ ਗੱਲ ਵਿਚ ਸਾਂਝ ਅਤੇ ਤਰਕ ਵਿਤਰਕ ਦੀ ਕੜੀ ਮੌਜੂਦ ਹੈ। ਵਾਦ ਵਿਵਾਦ ਹੈ। ਸੰਤ ਕਬੀਰ ਵੇਦਾਂ ਬਾਰੇ ਬਹੁਤ ਹੀ ਉੱਚੀ ਪੱਧਰ ਦਾ ਨਿਰਣਾ ਦਿੰਦੇ ਹਨ ਕਿ ਬੇਦ ਕਤੇਬ ਕਹੋ ਮਤ ਝੂਠੇ, ਝੂਠਾ ਜੋ ਨਾ ਬੀਚਾਰੇ। ਭਾਵ ਸਹੀ ਗਲਤ, ਸੱਚ ਝੂਠ ਦਾ ਨਿਰਣਾ ਕਰਨ ਲਈ ਜ਼ਰੂਰੀ ਹੈ ਕਿਸੇ ਵਿਸ਼ੇ ਨੂੰ ਗਹਿਰਾਈ ਤਕ ਵਿਚਾਰਨਾ ਤੇ ਸਮਝਣਾ। ਐਵੇਂ ਕਿਸੇ ਗੱਲ ਨੂੰ ਝੂਠਾ ਕਹਿ ਦੇਣਾ ਦਰੁਸਤ ਫੈਸਲਾ ਨਹੀਂ ਹੈ।

ਇਸ ਰਚਨਾ ਵਿਚ ਅਸੀਂ ਕੇਵਲ ਹਿੰਦੂ ਧਰਮ ਅਤੇ ਹਿੰਦੂ ਦੇਵਤਿਆਂ ਦਾ ਪ੍ਰਸੰਗ ਚੁਣਿਆ ਹੈ ਕਿਉਂਕਿ ਧਰਮੀ ਲੋਕਾਂ, ਸਰਕਾਰਾਂ, ਅਧਿਕਾਰੀਆਂ, ਪੁਲਿਸ ਬਲਾਂ ਅਤੇ ਅਦਾਲਤਾਂ ਵਾਸਤੇ ਇਹ ਵਿਸ਼ਾ ਵਾਰ-ਵਾਰ ਸਾਹਮਣੇ ਆਉਣ ਕਾਰਨ, ਮਹੱਤਵ ਵਾਲਾ ਹੈ ਕਈ ਵਾਰ ਕੇਸ ਸੁਪਰੀਮ ਕੋਰਟ ਤਕ ਚਲੇ ਜਾਂਦੇ ਹਨ ਅਤੇ ਵਰ੍ਹਿਆਂ ਤਕ, ਇਸ ਵਿਸ਼ੇ 'ਤੇ ਬਹਿਸ ਚਲਦੀ ਰਹਿੰਦੀ ਹੈ, ਇਸ ਲਈ ਸਾਡੀ ਜ਼ਰੂਰਤ ਹੈ ਕਿ ਇਸ ਸਮੱਸਿਆ ਦਾ ਕੋਈ ਸਰਲ ਹੱਲ ਲੱਭਿਆ ਜਾਵੇ ਤਾਂ ਜੋ ਸਾਡੇ ਮੁਲਕ ਦੇ ਲੋਕ, ਸ਼ਾਸਨ, ਪ੍ਰਸ਼ਾਸਨ ਅਤੇ ਨਿਆਂਪਾਲਕਾ, ਇਸ ਸਮੱਸਿਆ ਤੋਂ ਬਚ ਸਕਣ। ਇਸ ਨਾਲ ਮੁਲਕ ਦਾ, ਮੁਲਕ ਦੇ ਮਨੁੱਖ ਦਾ ਭਲਾ ਹੋਣਾ ਨਿਸ਼ਚਿਤ ਹੈ। ਜਦੋਂ ਅਸੀਂ ਕੁਝ ਸਮੱਸਿਆਵਾਂ ਦਾ ਹੱਲ ਕਰ ਲੈਂਦੇ ਹਾਂ ਤਾਂ ਕੁਦਰਤੀ ਹੀ, ਬੋਝ ਹਲਕਾ ਹੁੰਦਾ ਹੈ। ਇਸ ਨਾਲ ਸਮਾਜ ਅੰਦਰ ਪੈਦਾ ਹੋਣ ਵਾਲੀ ਕੁੜੱਤਣ ਨੂੰ ਠੱਲ੍ਹ ਪੈਂਦੀ ਹੈ। ਸਹੀ ਵਸਤੂ ਸਾਹਮਣੇ ਆ ਜਾਂਦੀ ਹੈ।

ਜੇ ਅਸੀਂ ਹਿੰਦੂ ਧਾਰਮਿਕ ਗ੍ਰੰਥਾਂ ਅਤੇ ਹੋਰ ਗ੍ਰੰਥਾਂ ਵਿਚੋਂ ਹੀ ਧਰਮ ਅਤੇ ਦੇਵੀ ਦੇਵਤਿਆਂ ਬਾਰੇ ਵਿਚਾਰ ਜਾਣ ਲਵਾਂਗੇ ਤਾਂ ਯਕੀਨਨ, ਹਿੰਦੂ ਧਰਮ ਨੂੰ ਮੰਨਣ ਵਾਲੇ ਲੋਕਾਂ ਨੂੰ ਵੀ ਆਪਣੇ ਧਰਮ ਦੀ ਹਕੀਕਤ ਦਾ ਪਤਾ ਹੋਣ 'ਤੇ ਕੋਈ ਠੇਸ ਨਹੀਂ ਪਹੁੰਚੇਗੀ ਅਤੇ ਦੂਜੇ ਧਰਮਾਂ ਨੂੰ ਮੰਨਣ ਵਾਲੇ ਲੋਕ ਵੀ ਅਜਿਹੇ ਸ਼ਬਦਾਂ ਦਾ ਪ੍ਰਯੋਗ ਨਹੀਂ ਕਰਨਗੇ ਜਿਸ ਨਾਲ ਕੋਈ ਮੁਸ਼ਕਲ ਬਣੇ। ਤੀਜਾ ਜਿਨ੍ਹਾਂ ਸਰਕਾਰੀ ਸ਼ਕਤੀਆਂ ਨੂੰ ਇਸ ਮੁਸ਼ਕਲ ਵਿਚ ਉਲਝਣਾ ਪੈਂਦਾ ਹੈ ਉਹ ਵੀ ਪੂਰੀ ਜਾਣਕਾਰੀ ਹੋਣ ਕਾਰਨ ਆਮ ਪੱਧਰ 'ਤੇ ਹੀ ਮੁਸ਼ਕਲਾਂ ਨੂੰ ਹੱਲ ਕਰਨ ਦੇ ਯੋਗ ਹੋ ਸਕਣਗੇ ਅਤੇ ਝਮੇਲਿਆਂ ਤੋਂ ਬਚ ਸਕਣਗੇ। ਸਾਡੀ ਅਗਿਆਨਤਾ ਹੀ ਦੁੱਖਾਂ, ਮੁਸ਼ਕਲਾਂ,

ਗਲਤ ਧਾਰਨਾਵਾਂ ਅਤੇ ਗਲਤ ਨਿਰਣਿਆਂ ਦਾ ਕਾਰਨ ਬਣਦੀ ਹੈ। ਕਾਰਨਾਂ ਤੋਂ ਬਿਨਾਂ ਤਾਂ ਕੁਝ ਵੀ ਨਹੀਂ ਵਾਪਰਦਾ।

ਹਿੰਦੂ ਧਰਮ ਵੇਦਾਂ, ਸ਼ਾਸਤਰਾਂ, ਪੁਰਾਣਾਂ-ਸਿਮਰਤੀਆਂ, ਗੀਤਾ ਤੇ ਮੰਨੂੰ ਸਿਮ੍ਰਤੀ ਅਤੇ ਸਿਮ੍ਰਤੀਆਂ ਦਾ ਧਰਮ ਹੈ। ਰਾਮ ਚਰਿਤ ਮਾਣਸ ਭਾਵ ਤੁਲਸੀ ਰਾਮਾਇਣ, ਸ਼ਿਵ ਪੁਰਾਣ, ਗਰੁੜ ਪੁਰਾਣ, ਮੱਦਭਾਗਵਤ, ਆਦਿ ਹੋਰ ਗ੍ਰੰਥ ਹਨ। ਇਹਨਾਂ ਸਾਰੇ ਗ੍ਰੰਥਾਂ ਵਿਚ, ਹਿੰਦੂ ਧਰਮ ਦੀਆਂ ਧਾਰਨਾਵਾਂ ਮਨੌਤਾਂ ਅਤੇ ਕਰਮ-ਕਾਂਡ ਦੀ ਵਿਆਖਿਆ ਕੀਤੀ ਗਈ ਹੈ। ਹਿੰਦੂਆਂ ਲਈ ਇਹ ਗ੍ਰੰਥ ਉੱਨੇ ਹੀ ਪਵਿੱਤਰ ਹਨ ਜਿੰਨੇ ਸਿੱਖਾਂ ਲਈ ਗੁਰੂ ਗ੍ਰੰਥ, ਮੁਸਲਮਾਨਾਂ ਲਈ ਕੁਰਾਣ ਅਤੇ ਇਸਾਈਆਂ ਲਈ ਬਾਈਬਲ। ਇਸ ਤੋਂ ਇਲਾਵਾ ਹਿੰਦੂ ਦੇਵੀ-ਦੇਵਤਿਆਂ ਅਤੇ ਭਗਵਾਨਾਂ ਜਿਵੇਂ ਰਾਮ ਚੰਦਰ ਅਤੇ ਕ੍ਰਿਸ਼ਨ ਦੀ ਖਾਸ ਤੌਰ ’ਤੇ ਵਿਆਖਿਆ ਕੀਤੀ ਗਈ ਹੈ। ਇਨ੍ਹਾਂ ਵਿਚ ਬ੍ਰਹਮਾ, ਇੰਦਰ, ਵਿਸ਼ਨੂੰ, ਸ਼ਿਵ, ਗਣੇਸ਼, ਪਾਰਬਤੀ, ਸਵਿੱਤਰੀ, ਦੁਰਗਾ, ਰਾਧਾ ਆਦਿ ਦਾ ਵਿਸ਼ਾਲ ਵਰਨਣ ਕੀਤਾ ਗਿਆ ਹੈ ਕਿਉਂਕਿ ਇਹ ਹਿੰਦੂ ਧਰਮ ਦੇ ਰਖਵਾਲੇ ਹਨ।

ਭਾਵੇਂ ਵਾਲਮੀਕ ਰਾਮਾਇਣ ਵਿਚ ਰਾਮ ਚੰਦਰ ਅਤੇ ਰਾਵਣ ਯੁੱਧ ਭਾਵ ਦੇਵਾਂ ਦਾਨਵਾਂ, ਸੁਰਾਂ, ਆਸੁਰਾਂ, ਦੇਵਤਿਆਂ ਅਤੇ ਰਾਖਸ਼ਾਂ, ਬਾਨਰਾਂ (ਬਣਨਰਾਂ) ਅਤੇ ਕਿੰਨੇ ਹੀ ਲੱਖਾਂ ਨਾਗਾਂ, ਗੰਧਰਵਾਂ ਰਿਸ਼ੀਆਂ ਮੁੰਨੀਆਂ, ਆਰੀਆ ਦਰਾਵੜਾਂ ਦੇ ਯੁੱਧ ਦਾ ਅਤੇ ਜੀਵਨ ਦਾ ਵਰਨਣ ਕੀਤਾ ਗਿਆ ਹੈ ਅਤੇ ਦੱਸਣ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਰਾਮ ਚੰਦਰ, ਭਰਤ, ਲਛਮਣ, ਦਸ਼ਰਥ, ਜਨਕ, ਵਿਸ਼ਵਾਮਿਤਰਾ, ਵਸ਼ਿਸ਼ਟ, ਨਾਰਦ, ਮਾਰਕੰਡੇ, ਵੇਦ ਵਿਆਸ, ਸੁਕਦੇਵ, ਗਜਿੰਦਰ, ਪਰਾਸ਼ਰ, ਸਨਤ ਕੁਮਾਰ, ਸਨਕੇ, ਸਨੰਦਨ, ਭਾਰਦਵਾਜ, ਸੀਤਾ, ਵਾਯੂ ਆਦਿ ਦਾ ਉਲੇਖ ਵਿਸ਼ਾਲ ਰਚਨਾ ਰਾਹੀਂ ਕੀਤਾ ਗਿਆ ਹੈ ਪਰੰਤੂ, ਇਸ ਗ੍ਰੰਥ ਨੂੰ ਹਿੰਦੂ ਆਪਣਾ ਧਾਰਮਕ ਗ੍ਰੰਥ ਸਵੀਕਾਰ ਨਹੀਂ ਕਰਦੇ, ਨਾ ਹੀ ਇਸ ਦੀ ਉਹ ਪੂਜਾ ਕਰਦੇ ਹਨ, ਕਿਉਂਕਿ ਇਸ ਸ਼ਾਹਕਾਰ ਗ੍ਰੰਥ ਦਾ ਦ੍ਰਿਸ਼ਟੀਕੋਣ ਹਿੰਦੂ ਧਰਮ ਵਾਲਾ ਨਹੀਂ ਹੈ। ਇਸ ਦਾ ਹਰ ਕਾਂਡ ਧਰਮ ਅਤੇ ਅਧਰਮ ਵਿਚਕਾਰ ਸਾਫ ਲਕੀਰ ਖਿੱਚਦਾ ਹੈ, ਜਿਸ ਨੂੰ ਬਹੁਤ ਬਰੀਕ ਸੂਝ ਨਾਲ ਵੇਖਿਆ ਜਾ ਸਕਦਾ ਹੈ ਕਿਉਂਕਿ ਹਿੰਦੂ ਤੇ ਖਾਸ ਕਰਕੇ ਬ੍ਰਾਹਮਣ ਲੋਕਾਂ ਨੇ ਇਸ ਦੀ ਹਕੀਕਤ ਨੂੰ ਬਹੁਤ ਚੰਗੀ ਤਰ੍ਹਾਂ ਸਮਝ ਲਿਆ ਸੀ, ਇਸ ਕਰਕੇ ਉਹਨਾਂ ਨੇ ਵਾਲਮੀਕ ਰਾਮਾਇਣ ਨੂੰ ਆਪਣਾ ਧਾਰਮਕ ਗ੍ਰੰਥ ਸਵੀਕਾਰ ਨਹੀਂ ਕੀਤਾ ਅਤੇ ਉਸਦੀ ਜਗ੍ਹਾ, ਅਕਬਰ ਬਾਦਸ਼ਾਹ ਜੋ ਹਿੰਦੂ ਉਚ ਘਰਾਣਿਆਂ ਨਾਲ ਰਿਸ਼ਤੇ ਨਾਤੇ ਜੋੜ ਕੇ ਅੱਧਾ ਹਿੰਦੂ ਅਤੇ ਅੱਧਾ ਮੁਸਲਮਾਨ ਬਣ ਗਿਆ ਸੀ, ਜੋ ਇੱਕੋ ਸਮੇਂ ਹਿੰਦੂ ਦੇਵੀ-ਦੇਵਤਿਆਂ ਦੀ ਵੀ ਪੂਜਾ ਕਰਦਾ ਸੀ, ਜਿਸਦਾ ਖਾਸਮ ਖਾਸ ਵਜੀਰ ਬੀਰਬਲ ਇੱਕ ਬ੍ਰਾਹਮਣ ਸੀ, ਜਿਸਦਾ ਦੀਵਾਨ ਟੋਡਰ ਮੱਲ ਵੀ ਬ੍ਰਾਹਮਣ ਸੀ, ਜਿਸਦੇ ਰਾਜਕਾਲ ਵਿਚ ਤੁਲਸੀ ਬ੍ਰਾਹਮਣ ਨੇ ਰਾਮ ਚਰਿਤ ਮਾਨਸ ਭਾਵ ਤੁਲਸੀ ਰਾਮਾਇਣ ਲਿਖੀ ਜੋ ਬਾਈਬਲ, ਕੁਰਾਨ, ਗੁਰੂ ਗ੍ਰੰਥ ਵਾਂਗ ਹਿੰਦੂਆਂ ਦਾ ਉੱਚਤਮ ਗ੍ਰੰਥ ਹੈ। ਇਸ ਰਾਮਾਇਣ ਰਾਹੀਂ ਹੀ ਰਾਮ ਚੰਦਰ ਨੂੰ ਭਗਵਾਨ ਵਜੋਂ ਮਾਣਤਾ ਦਿੱਤੀ ਗਈ। ਹਿੰਦੂ ਮੰਦਰਾਂ ਵਿਚ ਇਸੇ ਗ੍ਰੰਥ ਦਾ ਪਾਠ ਹੁੰਦਾ ਹੈ ਜਾਂ ਫਿਰ ਗੀਤਾ ਦਾ। ਦੂਜੇ ਪਾਸੇ ਮੱਦ ਭਾਗਵਤ ਵਿਚ ਲਿਖਿਆ ਗਿਆ ਹੈ ਕਿ ਮੱਦ ਭਾਗਵਤ ਪੁਰਾਣ ਸਾਰੇ ਹਿੰਦੂ ਗ੍ਰੰਥਾਂ ਦਾ ਸੁਮੇਲ ਅਤੇ ਨਿਚੋੜ ਹੈ, ਜਿਸਨੂੰ ਪੜ੍ਹਨ ਨਾਲ ਸਾਰੇ ਹਿੰਦੂ ਗ੍ਰੰਥਾਂ ਦਾ ਗਿਆਨ ਹੋ ਜਾਂਦਾ ਹੈ। ਇੱਕ ਵਾਰ ਫੇਰ ਅਸੀਂ ਇਹ ਕਹਿਣਾ ਚਾਹਾਂਗੇ ਕਿ ਪੂਰੇ ਭਾਰਤ ਵਿਚ ਜਾਂ ਇੰਝ ਕਹਿ ਲਵੋ ਕਿ ਹਿੰਦੂਆਂ ਦੇ ਮੰਦਰਾਂ ਵਿਚ, ਜਿਥੇ ਪੁਜਾਰੀ ਬ੍ਰਾਹਮਣ ਹੈ, ਵਾਲਮੀਕ ਰਾਮਾਇਣ ਗ੍ਰੰਥ ਵਜੋਂ ਨਹੀਂ ਰੱਖਿਆ ਜਾਂਦਾ। ਨਾ ਇਸਦਾ ਪਾਠ ਕੀਤਾ ਜਾਂਦਾ ਹੈ। ਇਸਦਾ ਪਾਠ ਕੇਵਲ ਸ਼ੂਦਰ ਨਿਮਨ ਜਾਤੀਆਂ ਹੀ ਕਰਦੀਆਂ ਹਨ। ਉਹੋ ਇਸਦੀ ਪੂਜਾ ਕਰਦੇ ਹਨ। ਖਾਸ ਕਰਕੇ ਵਾਲਮੀਕੀ ਲੋਕ ਹੀ ਇਸ ਗ੍ਰੰਥ ਦੀ ਪੂਜਾ ਕਰਦੇ ਹਨ। ਪਰੰਤੂ ਬ੍ਰਾਹਮਣ ਜਾਂ ਹਿੰਦੂ ਲੋਕ ਆਪਣੀ ਲੋੜ ਪੂਰੀ ਕਰਨ ਲਈ ਇਸ ਗ੍ਰੰਥ ਦਾ ਕਦੀ ਕਦਾਈਂ ਜ਼ਿਕਰ ਕਰਦੇ ਹਨ। ਪੂਜਾ ਪਾਠ ਨਹੀਂ ਕਰਦੇ ਅਤੇ ਨਾ ਹੀ ਮੰਦਰਾਂ ਵਿਚ ਇਸਨੂੰ ਪੜ੍ਹਿਆ ਜਾ ਸੁਣਾਇਆ ਜਾਂਦਾ ਹੈ। ਪਾਠ ਕੇਵਲ ਤੁਲਸੀ ਰਾਮਾਇਣ ਦਾ ਹੁੰਦਾ ਹੈ।

ਇਹਨਾਂ ਸਾਰੇ ਧਾਰਮਕ ਗ੍ਰੰਥਾਂ ਵਿਚ ਹਿੰਦੂਆਂ ਦੇ ਧਰਮ ਅਤੇ ਭਗਵਾਨ ਰਾਮ ਕ੍ਰਿਸ਼ਨ ਅਤੇ ਦੇਵੀ ਦੇਵਤਿਆਂ ਦਾ ਭਰਪੂਰ ਜ਼ਿਕਰ ਮਿਲਦਾ ਹੈ। ਇਸਦੀ ਬਜਾਏ ਕਿ ਅਸੀਂ ਲੋਕਾਂ ਵਾਂਗ ਆਪਣੀ ਬਣਾਈ ਜਾਂ ਸੁਣਾਈ ਗੱਲ ਕਹੀਏ ਸਾਨੂੰ ਹਿੰਦੂਆਂ ਦੇ ਧਰਮ ਗ੍ਰੰਥਾਂ ਵਿਚ ਮਿਲਦੇ ਜ਼ਿਕਰ ਨੂੰ ਹੀ ਲੈਣਾ ਚਾਹੀਦਾ ਹੈ। ਸੱਚਾਈ ਨੂੰ ਸਾਹਮਣੇ ਰੱਖਣਾ ਸਾਡਾ ਮਨੋਰਥ ਹੈ। ਇੰਝ ਦੀ ਵਿਧੀ ਅਪਣਾਉਣ ਨਾਲ ਹਿੰਦੂਆਂ ਨੂੰ ਕੋਈ ਰੋਸ ਨਹੀਂ ਹੋ ਸਕਦਾ। ਉਹ ਆਪਣੇ ਧਾਰਮਿਕ ਗ੍ਰੰਥਾਂ ਦੀਆਂ ਕਥਾਵਾਂ ’ਤੇ ਰੋਸ ਕਿਉਂ ਕਰਨਗੇ ? ਹੋ ਸਕਦਾ ਹੈ ਕਿ ਬਾਕੀ ਲੋਕਾਂ ਵਾਂਗ ਬਹੁਗਿਣਤੀ ਹਿੰਦੂਆਂ ਨੂੰ ਵੀ ਅਜਿਹੀਆਂ ਕਥਾਵਾਂ ਦਾ ਪੂਰਾ ਗਿਆਨ ਨਾ ਹੋਵੇ ਕਿਉਂਕਿ ਸਾਰੇ ਹਿੰਦੂ, ਸਾਰੇ ਧਰਮ ਗ੍ਰੰਥਾਂ ਦਾ ਪਾਠ ਨਹੀਂ ਕਰਦੇ ਅਤੇ ਨਾ ਹੀ ਸਾਰੇ ਹਿੰਦੂ ਗ੍ਰੰਥਾਂ ਦਾ ਅਧਿਐਨ ਕਰਦੇ ਹਨ। ਅਸੀਂ ਕਈ ਹਿੰਦੂ ਵਿਦਵਾਨਾਂ ਦਾ ਜ਼ਿਕਰ ਵੀ ਕਰਾਂਗੇ, ਜਿਨ੍ਹਾਂ ਨੇ ਆਪਣੇ ਧਾਰਮਕ ਗ੍ਰੰਥਾਂ ਨੂੰ ਗਹੁ ਨਾਲ ਪੜ੍ਹਿਆ ਹੈ ਅਤੇ ਆਪਣੀਆਂ ਲਿਖਤਾਂ ਵਿਚ ਉਹਨਾਂ ਦਾ ਜ਼ਿਕਰ ਵਿਸ਼ੇਸ਼ ਤੌਰ ’ਤੇ ਕੀਤਾ ਹੈ।

ਜੇ ਅਸੀਂ ਨੇੜੇ ਦੀ ਗੱਲ ਕਰੀਏ ਤਾਂ, ਸੰਤ ਨਾਮਦੇਵ, ਸੰਤ ਕਬੀਰ, ਸੰਤ ਰਵਿਦਾਸ, ਸੰਤ ਸੈਣ ਆਦਿ ਸੰਤਾਂ ਨੂੰ ਛੱਡ ਕੇ ਬਾਕੀ ਦੇ ਸਾਰੇ ਸੰਤ ਜਿਵੇਂ ਰਾਮਾਨੰਦ, ਤਰਲੋਚਣ, ਜੈ ਦੇਵ ਆਦਿ ਅਤੇ ਸਾਰੇ ਗੁਰੂ ਜਿਵੇਂ ਗੁਰੂ ਨਾਨਕ, ਗੁਰੂ ਅਰਜਨ ਅਤੇ ਗੁਰੂ ਗੋਬਿੰਦ ਸਿੰਘ ਸਾਰੇ ਹੀ ਸਵਰਨ ਹਿੰਦੂ ਸੋਢੀ ਖੱਤਰੀ ਸਨ, ਜਿਨ੍ਹਾਂ ਨੇ ਹਿੰਦੂ ਧਰਮ ਅਤੇ ਦੇਵੀ-ਦੇਵਤਿਆਂ ਦੀ ਬਹੁਤ ਖੁੱਲ੍ਹੀ ਅਤੇ ਭਰਵੀਂ ਵਿਆਖਿਆ ਕੀਤੀ ਹੈ।

ਵੀਹਵੀਂ ਸਦੀ ਦੇ ਅੰਤਲੇ ਦਹਾਕਿਆਂ ਦਾ ਉੱਤਮ ਫਿਲਾਸਫਰ, ਵਿਚਾਰਵਾਨ, ਤਰਕਬੋਧੀ ਇਨਸਾਨ ਓਸ਼ੋ ਕਹਿੰਦਾ ਹੈ ਕਿ ਜੇਕਰ ਇਸ ਸੰਸਾਰ ਵਿਚ ਕੋਈ ਮਹਾਨ ਸੰਤ ਪੈਦਾ ਹੋਇਆ ਹੈ ਤਾਂ ਉਹ ਕਬੀਰ ਹੈ। ਓਸ਼ੋ ਜੋ ਕ੍ਰਿਸ਼ਮਈ ਬੁੱਧੀ ਦਾ ਮਾਲਕ ਹੈ, ਉਹ ਜਦੋਂ ਸੰਤ ਕਬੀਰ ਦੀ ਉਸਤਤ ਕਰਦਿਆਂ ਸੰਸਾਰ ਦੇ ਸੰਤ ਵਿਦਵਾਨਾਂ ਨੂੰ ਸਾਹਮਣੇ ਰੱਖਦਾ ਹੈ ਤਾਂ ਅਸੀਂ ਇਹ ਕਹਾਂਗੇ ਕਿ ਜੋ ਵਿਚਾਰ ਸੰਤ ਕਬੀਰ ਨੇ, ਹਿੰਦੂ ਧਰਮ ਅਤੇ ਹਿੰਦੂ ਦੇਵੀ ਦੇਵਤਿਆਂ ਸੰਬੰਧੀ ਕਹੇ ਹਨ ਉਹ ਸਾਧਾਰਨ ਨਹੀਂ ਹਨ। ਉਹ ਮਹੱਤਵਪੂਰਨ ਹਨ। ਅਸੀਂ ਕੇਵਲ ਮਾਨਵ ਹਾਂ। ਆਦਮੀ ਹਾਂ। ਉਹ ਮਹਾਮਾਨਵ ਹਨ। ਉੱਚਤਮ ਬੁੱਧੀ, ਵਿਚਾਰ ਦੇ ਮਾਲਕ। ਕੀ ਸਾਡੇ ਲਈ ਇਹ ਕਾਫੀ ਨਹੀਂ

ਕਿ ਅਸੀਂ ਉਹਨਾਂ ਨੂੰ ਹੀ ਸੁਣੀਏ, ਪੜ੍ਹੀਏ ਤੇ ਵਿਚਾਰੀਏ ? ਇਸ ਤੋਂ ਪਹਿਲਾਂ ਕਿ ਅਸੀਂ ਹਿੰਦੂ ਧਰਮ ਅਤੇ ਦੇਵੀ ਦੇਵਤਿਆਂ ਸੰਬੰਧੀ ਕੋਈ ਜਾਣਕਾਰੀ ਹੋਰ ਮਹਾਂਪੁਰਸ਼ਾਂ ਜਾਂ ਵਿਦਵਾਨਾਂ ਪਾਸੋਂ ਪ੍ਰਾਪਤ ਕਰੀਏ, ਸਾਨੂੰ ਹਿੰਦੂ ਧਾਰਮਕ ਗ੍ਰੰਥਾਂ ਨੂੰ ਹੀ ਆਪਣੀ ਟੇਕ ਬਣਾ ਕੇ ਚੱਲਣਾ ਚਾਹੀਦਾ ਹੈ। ਇਸ ਲਈ ਸਭ ਤੋਂ ਪਹਿਲਾਂ ਅਸੀਂ "ਮੱਦ ਭਾਗਵਤ, ਸੁੱਖ ਸਾਗਰ, ਸਕੰਦਪੁਰਾਨ" ਹਿੰਦੂ ਧਾਰਮਿਕ ਗ੍ਰੰਥ ਵਿਚੋਂ ਕੁਝ ਕਥਾਵਾਂ ਦਾ ਜ਼ਿਕਰ ਕਰਾਂਗੇ। ਜਿਸਦੇ ਸਫਾ ਚਾਰ 'ਤੇ ਲਿਖਿਆ ਹੈ, 'ਸਭ ਵੇਦਾਂ ਦਾ ਸਾਰ ਮਦਭਾਗਵਤ ਨੂੰ ਸਮਝਣਾ ਚਾਹੀਦਾ ਹੈ।' ਵੇਦ ਅਤੇ ਪੁਰਾਣਾਂ ਨੂੰ, ਵਿਆਸ ਜੀ ਨੇ ਮੰਥਨ ਕਰਕੇ, ਉਸਦਾ ਤੱਤ ਸ੍ਰੀ ਮਦਭਾਗਵਤ ਵਿਚ ਲਿਖਿਆ ਹੈ ਸਫਾ (6) 'ਜੋ ਮਨੁੱਖ ਰੋਜ਼ ਇੱਕ ਜਾਂ ਅੱਧਾ ਸਲੋਕ ਭਾਗਵਤ ਦਾ ਪੜ੍ਹੇ ਉਸਦੀ ਵੀ ਮੁਕਤੀ ਹੋ ਜਾਂਦੀ ਹੈ। ...ਜਿਸਨੇ ਮਨੁੱਖ ਦਾ ਤਨ ਧਾਰ ਕੇ ਮਦ ਭਾਗਵਤ ਦੀ ਕਥਾ ਨਹੀਂ ਸੁਣੀ ਉਸਨੂੰ ਧਿਰਕਾਰ ਹੈ ਅਤੇ ਚੰਡਾਲ ਬਰਾਬਰ ਸਮਝਣਾ ਚਾਹੀਦਾ ਹੈ।

ਇਹ ਗ੍ਰੰਥ ਪੰਜਾਬੀ ਲਿੱਪੀ ਵਿਚ, ਜਵਾਹਰ ਸਿੰਘ, ਕਿਰਪਾਲ ਸਿੰਘ ਐਂਡ ਸੰਨਜ਼, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਵੱਲੋਂ ਛਾਪਿਆ ਗਿਆ ਹੈ, ਜਿਸਦੀਆਂ ਮੂਲ ਕਥਾਵਾਂ ਇਸ ਪ੍ਰਕਾਰ ਹਨ—

***ਪਰਮਾਤਮਾ ਗੌਕਰਣ ਅਤੇ ਮਹਾਂਮੂਰਖ ਧੁੰਧਕਾਰੀ ਦੀ ਜਨਮ ਕਥਾ***

(ਸਫਾ 7-10) ਸੰਖੇਪ ਤੁੰਗਭੱਦਰਾ ਨਦੀ ਦੇ ਕਿਨਾਰੇ ਇੱਕ ਨਗਰ ਸੀ ਜਿਥੇ ਤੇਜ਼ਵਾਨ ਬ੍ਰਾਹਮਣ ਆਤਮ ਦੇਵ ਰਹਿੰਦਾ ਸੀ। ਉਸਦੀ ਇਸਤਰੀ ਧੁੰਧਲੀ ਬਹੁਤ ਦੁੱਖ ਦੇਣ ਵਾਲੀ ਸੀ। ਵਰਤ ਪੂਜਾ ਦਾਨ ਦੱਛਣਾ ਕਰਕੇ ਵੀ ਕੋਈ ਪੁੱਤਰ ਪੈਦਾ ਨਾ ਹੋਇਆ। ਚਿੰਤਾ ਗ੍ਰਸਤ ਆਤਮਦੇਵ ਨੂੰ ਇੱਕ ਸੰਨਿਆਸੀ ਮਿਲਿਆ, ਜਿਸਨੇ ਦੱਸਿਆ ਕਿ ਉਸਦੇ ਸੱਤ ਜਨਮ ਤਕ ਕੋਈ ਪੁੱਤਰ ਪੈਦਾ ਨਹੀਂ ਹੋਏਗਾ। ਜਦੋਂ ਆਤਮਦੇਵ ਨੇ ਬਹੁਤ ਬੇਨਤੀਆਂ ਕੀਤੀਆਂ ਤਾਂ ਸੰਨਿਆਸੀ ਨੇ ਇੱਕ ਫਲ ਦਿੱਤਾ ਅਤੇ ਆਪਣੀ ਔਰਤ ਨੂੰ ਖੁਆਉਣ ਲਈ ਕਿਹਾ। ਆਤਮਦੇਵ ਨੇ ਉਹ ਫਲ ਆਪਣੀ ਔਰਤ ਧੁੰਧਲੀ ਨੂੰ ਦੇ ਦਿੱਤਾ।

ਪਰੰਤੂ ਉਸਨੇ ਗਰਭ ਦੀਆਂ ਮੁਸ਼ਕਲਾਂ ਤੋਂ ਡਰਦਿਆਂ ਫਲ ਨਾ ਖਾਧਾ। ਉਸਨੂੰ ਚਿੰਤਾ ਵਿਚ ਦੇਖ ਕੇ ਧੁੰਧਲੀ ਦੀ ਭੈਣ ਨੇ ਕਿਹਾ ਕਿ ਉਸਨੂੰ ਮਹੀਨੇ ਦਾ ਗਰਭ ਹੈ। ਇਸ ਲਈ ਉਹ ਆਪਣੇ ਪਤੀ ਨੂੰ ਕਹਿ ਦੇਵੇ ਕਿ ਉਸਨੂੰ ਫਲ ਖਾ ਕੇ ਬੱਚਾ ਠਹਿਰ ਗਿਆ ਹੈ। ਧੁੰਧਲੀ ਦੀ ਭੈਣ ਨੇ, ਬੱਚਾ ਉਸਨੂੰ ਦੇ ਦੇਣ ਦਾ ਵਾਅਦਾ ਕੀਤਾ। ਧੁੰਧਲੀ ਨੇ ਫਲ ਇੱਕ ਗਊ ਨੂੰ ਖੁਆ ਦਿੱਤਾ ਅਤੇ ਆਪਣੀ ਭੈਣ ਨੂੰ ਛੁਪਾ ਕੇ ਆਪਣੇ ਘਰ ਵਿਚ ਰੱਖ ਲਿਆ। ਜਦੋਂ ਦਸ ਮਹੀਨੇ ਬਾਅਦ ਬੱਚਾ ਪੈਦਾ ਹੋ ਗਿਆ ਤਾਂ ਆਤਮਦੇਵ ਬ੍ਰਾਹਮਣ ਨੂੰ ਖੁਸ਼ੀ-ਖੁਸ਼ੀ ਦੱਸਿਆ ਗਿਆ ਤੇ ਬ੍ਰਾਹਮਣ ਨੇ ਉਸ ਲੜਕੇ ਦਾ ਨਾਮ ਧੁੰਦਕਾਰੀ ਰੱਖਿਆ।

(10) ਜਦੋਂ ਦੋ ਮਹੀਨੇ ਦਾ ਧੁੰਦਕਾਰੀ ਹੋਇਆ ਤਾਂ ਗਊ ਨੂੰ ਵੀ ਉਸ ਫਲ ਦੇ ਪ੍ਰਤਾਪ ਨਾਲ ਇੱਕ ਲੜਕਾ ਬਹੁਤ ਸੁੰਦਰ ਮਨੁੱਖ ਰੂਪ ਜਨਮਿਆਂ। ਪਰ ਬਾਲਕ ਦੇ ਦੋਨੋਂ ਕੰਨ ਗਊ ਵਰਗੇ ਸਨ। ਉਸਨੂੰ ਦੇਖ ਕੇ ਬ੍ਰਾਹਮਣ ਨੇ ਬੜੀ ਖੁਸ਼ੀ ਖੁਸ਼ੀ ਨਾਲ ਉਸਦਾ ਨਾਮ ਗੋਕਰਣ ਰੱਖਿਆ। ਗੋਕਰਣ ਪੜ੍ਹ ਲਿਖ ਕੇ ਵੱਡਾ ਪੰਡਤ, ਬੁੱਧੀਮਾਨ ਅਤੇ ਧਰਮਾਤਮਾ ਹੋਇਆ ਅਤੇ ਧੁੰਦਕਾਰੀ ਮਹਾਂਮੂਰਖ ਅਧਰਮੀ ਅਤੇ ਚੋਰ ਜੁਆਰੀਆ।' ਸਫਾ (11) ਅੰਤ ਧੁੰਧਕਾਰੀ ਪਰੇਤ ਜੂੰਨੀ ਵਿਚ ਪੈ ਗਿਆ ਜੋ ਕਦੀ ਬੈਲ, ਕਦੀ ਹਾਥੀ ਕਦੀ ਬਕਰਾ ਅਤੇ ਝੋਟਾ, ਕਦੀ ਮਨੁੱਖ ਕਦੀ ਵੱਡਾ ਛੋਟਾ ਰੂਪ ਧਾਰਨ ਕਰ ਲੈਂਦਾ ਸੀ। (12) ਮਦ ਭਾਗਵਤ ਤੋਂ ਸਿਵਾ ਕੋਈ ਦੂਸਰਾ ਉਪਾਅ ਇਹਨਾਂ ਪਾਪਾਂ ਤੋਂ ਮੁਕਤੀ ਦੁਆਉਣ ਵਾਲਾ ਨਹੀਂ ਹੈ। ਉਸ ਸਮੇਂ ਇੱਕ ਬਿਬਾਣ ਬਹੁਤ ਅੱਛਾ ਅਕਾਸ਼ ਤੋਂ ਉੱਤਰਿਆ ਅਤੇ ਧੁੰਧਕਾਰੀ ਉਸ ਬਿਬਾਣ ਵਿਚ ਚੜ੍ਹ ਕੇ ਬੈਕੁੰਠ ਵਿਚ ਚਲਾ ਗਿਆ। (13) ਕਥਾ ਸੰਪੂਰਨ ਹੋਣ ਉਪਰੰਤ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਬੈਕੁੰਠ ਤੋਂ ਉੱਥੇ ਪਹੁੰਚੇ ਅਤੇ ਗੋਕਰਣ ਨੂੰ ਆਪਣੇ ਕੋਲ ਬਿਬਾਣ 'ਤੇ ਬਿਠਾਇਆ ਅਤੇ ਸਵਰਗ ਲੋਕ ਵਿਚ ਲੈ ਗਏ।"

(ਸਫਾ 21 ਅਧਿਆਏ-3)

ਸੰਖੇਪ-ਪਹਿਲਾਂ ਨਿਰੰਕਾਰ ਨੇ ਮਾਇਆ ਸੰਯੁਕਤ ਪੁਰਸ਼ ਦਾ ਅਵਤਾਰ ਲੈ ਕੇ ਸ਼ੇਸ਼ਨਾਗ ਦੀ ਛਾਤੀ 'ਤੇ ਸੈਨ ਕੀਤਾ।

ਦੂਜਾ ਨਾਭ ਕੰਵਲ ਤੋਂ ਬ੍ਰਹਮਾ ਦਾ ਅਵਤਾਰ ਲੈ ਕੇ ਚੌਦਾਂ ਲੋਕਾਂ ਦੀ ਰਚਨਾ ਕੀਤੀ। ਪਹਿਲਾ ਅਵਤਾਰ ਅਵਸਥਾ ਬ੍ਰਹਮਚਾਰੀ ਰਹੇ। ਦੂਜਾ ਅਵਤਾਰ ਬੈਰਾਹ ਦਾ ਧਾਰ ਕੇ ਪਤਾਲ ਵਿਚੋਂ ਪ੍ਰਿਥਵੀ ਲਿਆਂਦੀ।

ਤੀਜਾ ਅਵਤਾਰ ਯਗ ਪੁਰਖ ਚਤਰਭੁਜੀ ਲੈ ਕੇ, ਸਭ ਰਾਜਿਆਂ ਨੂੰ ਯੱਗ ਕਰਨ ਦਾ ਰਾਹ ਦੱਸਿਆ।

ਚੌਥਾ ਅਵਤਾਰ ਹੈਗਰੀਵ ਭਾਵ ਸਰੀਰ ਮਨੁੱਖ ਦਾ, ਸਿਰ ਘੋੜੇ ਦਾ, ਧਾਰ ਕੇ ਬ੍ਰਹਮਾ ਨੂੰ ਵੇਦ ਪੜ੍ਹਾਇਆ।

ਪੰਜਵਾਂ ਅਵਤਾਰ ਨਰਨਰਾਇਣ ਦਾ ਲੈ ਕੇ ਬੱਕਰੀ ਕਿਰਦਾਰ ਵਿਚ ਸੰਸਾਰ ਜੀਵਾਂ ਨੂੰ ਤਪੱਸਿਆ ਦਾ ਰਾਹ ਦਿਖਾਇਆ।

ਛੇਵਾਂ ਅਵਤਾਰ ਕਪਲ ਦੇਵ ਮੁਨੀ ਦਾ ਧਾਰ ਕੇ ਸਾਂਖ ਯੋਗ ਗਿਆਨ ਦਾ ਉਪਦੇਸ਼ ਕੀਤਾ।

ਸੱਤਵਾਂ ਅਵਤਾਰ ਦੱਤ ਰਾਤਰੇ ਦਾ ਧਾਰ ਕੇ ਰਾਜ ਅਲਕਰ ਅਤੇ ਪਰਲਾਦ ਭਗਤ ਨੂੰ ਵੇਦੰਤ ਪੜ੍ਹਾਇਆ।

(ਨੋਟ ਕਰੋ)

ਅੱਠਵਾਂ ਅਵਤਾਰ ਰਿਖਵਦੇਵ, ਇੰਦਰ ਦੀ ਕੰਨਿਆ ਤੋਂ ਧਾਰ ਕੇ ਜੜ ਚਰਚਾ ਦਿਖਾਇਆ।

ਨੌਂਵਾਂ ਅਵਤਾਰ ਰਾਜਾ ਪ੍ਰਿਥੂ ਦਾ ਸਰੀਰ ਮੰਥਨ ਕੇ ਲਿਆ ਅਤੇ ਗਊ ਰੂਪੀ ਪ੍ਰਿਥਵੀ ਵਿਚੋਂ ਔਖਧੀ ਅਤੇ ਅੰਨ ਆਦਿ ਬਾਹਰ ਕੱਢੇ।

ਦਸਵਾਂ ਅਵਤਾਰ ਮੱਛ ਅਵਤਾਰ ਲਿਆ ਤੇ ਰਾਜ ਸਤਬਤ ਦੇ ਸੱਤ ਰਿਸ਼ੀਆਂ ਸਮੇਤ, ਬੇੜੀ ਵਿਚ ਬੈਠ ਕੇ ਗਿਆਨ ਉਪਦੇਸ਼ ਦਿੱਤਾ। (ਜੋਤੀ ਰਾਊ ਫੂਲੇ ਅਨੁਸਾਰ ਇਹ ਆਰੀਆਂ ਦਾ ਸਮੁੰਦਰ ਦੇ ਰਸਤੇ ਆਗਮਨ ਸੀ, ਗੁਲਾਮ ਗੀਰੀ)।

ਗਿਆਰਵਾਂ ਕੱਛ ਅਵਤਾਰ ਲੈ ਕੇ ਸਮੁੰਦਰ ਰਿੜਕਿਆਂ ਅਤੇ ਮੰਦਰਾਂਚਲ ਪਰਬਤ ਆਪਣੀ ਪਿੱਠ 'ਤੇ ਚੁੱਕਿਆ।

ਬਾਰਵਾਂ ਇੱਕ ਧਨੰਤਰ ਅਵਤਾਰ ਲੈ ਕੇ, ਅਮ੍ਰਿਤ ਕਲਸ਼ ਫੜੀ ਸਮੁੰਦਰ ਵਿਚੋਂ ਨਿਕਲੇ।

ਤੇਰਵਾਂ ਅਵਤਾਰ 'ਸੋਹਣੀ' ਦਾ ਲਿਆ ਅਤੇ ਦੈਤੰ ਨੂੰ ਆਪਣੀ ਸੁੰਦਰਤਾ ਉੱਪਰ ਮੋਹਤ ਕੀਤਾ ਅਤੇ ਅੰਮ੍ਰਿਤ ਦੇਵਤਿਆਂ ਨੂੰ

ਪਿਆਇਆ। (ਦੈਂਤ ਰਾਹੂ ਨੂੰ ਨਰਾਇਣ ਵੱਲੋਂ ਇਸ ਲਈ ਕਤਲ ਕਰ ਦਿੱਤਾ ਗਿਆ ਸੀ ਕਿਉਂਕਿ ਉਸਨੇ ਦੇਵਤਿਆਂ ਵਿਚ ਬੈਠ ਕੇ ਅੰਮ੍ਰਿਤ ਪੀ ਲਿਆ ਸੀ।)

ਚੌਧਰਾਂ ਅਵਤਾਰ ਨਰਸਿੰਘ ਦਾ ਲਿਆ ਤੇ ਹਰਨਾਖਸ਼ ਦੈਂਤ ਨੂੰ ਮਾਰਿਆ। ਪ੍ਰਲਾਦ ਭਗਤ ਦੀ ਰੱਖਿਆ ਕੀਤੀ।

ਪੰਦਰਵਾਂ ਅਵਤਾਰ ਬਾਮਨ ਦਾ ਧਾਰ ਕੇ ਰਾਜਾ ਬਲੀ (ਰਾਖਸ਼ ਦੈਂਤ ਰਾਜਾ ਪ੍ਰਲਾਦ ਦਾ ਪੋਤਰਾ, ਹਰਨਾਖਸ਼ ਦਾ ਪੜਪੋਤਰਾ) ਤੋਂ ਦਾਨ (21) (ਤਿੰਨ ਕਦਮਾਂ ਵਿਚ ਧਰਤੀ, ਭਾਵ ਸਾਰਾ ਰਾਜ ਭਾਗ) ਲਿਆ।

ਸੋਲਵਾਂ ਅਵਤਾਰ ਹੰਸ ਦਾ ਲੈ ਕੇ ਸਨਤ ਕੁਮਾਰ ਨੂੰ ਉਪਦੇਸ਼ ਕੀਤਾ।

(22) ਸਤਾਰਵਾਂ ਅਵਤਾਰ ਨਾਰਦ ਦਾ ਲੈ ਕੇ ਬੇਦ ਬਣਾਇਆ ਜਿਸ ਵਿਚ ਵੈਸ਼ਨਵ ਧਰਮ ਲਿਖਿਆ। ਅਠਾਰਵਾਂ ਅਵਤਾਰ ਹਰੀ ਦਾ ਲੈ ਕੇ ਗਜਿੰਦਰ (ਹਾਥੀ) ਨੂੰ ਗ੍ਰਹ (ਤੰਦੂਆ) ਤੋਂ ਛੁਡਾਇਆ। ਉਨੀਵਾਂ ਅਵਤਾਰ ਪਰਸਰਾਮ (ਪਰਸੂਆ) ਦਾ ਲੈ ਕੇ ਇਕੀ ਵਾਰ ਸਾਰੇ ਛਤਰੀ ਰਾਜਿਆਂ ਨੂੰ ਮਾਰਿਆ ਅਤੇ ਪ੍ਰਿਥਵੀ ਉਹਨਾਂ ਤੋਂ ਖੋਹ ਕੇ, ਬ੍ਰਾਹਮਣਾਂ ਨੂੰ ਦਾਨ ਕੀਤੀ।

ਵੀਹਵਾਂ ਅਵਤਾਰ ਰਾਮ ਚੰਦਰ ਦਾ ਲੈ ਕੇ, ਸਮੁੰਦਰ ਦਾ ਹੰਕਾਰ ਤੋੜਿਆ ਅਤੇ ਰਾਵਣ ਨੂੰ ਮਾਰਿਆ।

ਇਕੀਵਾਂ ਅਵਤਾਰ ਵੇਦਵਿਆਸ ਦਾ ਲੈ ਕੇ, ਅਠਾਰਾਂ ਪੁਰਾਣ ਅਤੇ ਮਹਾਂਭਾਰਤ ਲਿਖਿਆ।

ਬਾਈਵਾਂ ਅਵਤਾਰ ਕ੍ਰਿਸ਼ਨ ਦਾ ਲੈ ਕੇ, ਕੰਸ, ਕਾਲਯਮਨ ਅਤੇ ਜਰਾ ਸੰਧ (ਸਾਰੇ ਰਾਖਸ਼ ਰਾਜੇ) ਆਦਿ ਅਧਰਮੀ ਰਾਜਿਆਂ ਨੂੰ ਮਾਰਿਆ ਅਤੇ ਧਰਤੀ ਨੂੰ ਮੁਕਤ ਕੀਤਾ।

ਤੇਈਵਾਂ ਅਵਤਾਰ ਬੋਧ ਦਾ ਲੈ ਕੇ (ਬਿਰਤਾਂਤ ਤੋਂ ਜਾਪਦਾ ਹੈ ਕਿ ਇਹ ਅਵਤਾਰ ਮਹਾਂਵੀਰ ਜੈਨ ਪ੍ਰਭੂ ਦਾ ਹੈ, ਨਰਾਇਣ ਨੇ ਦੈਤਾਂ ਨੂੰ ਹਰ ਪ੍ਰਕਾਰ ਦੀ ਜੀਵ ਹੱਤਿਆ ਕਰਨ ਤੋਂ ਰੋਕਿਆ। ਯੱਗ ਕਰਨ ਤੋਂ ਵੀ ਰੋਕਿਆ। ਕੱਪੜੇ ਧੋਣ ਤੋਂ ਵੀ ਰੋਕਿਆ। ਇਕ ਚੌਰੀ ਨਾਲ, ਥਾਂ ਸਾਫ ਕਰਕੇ ਬੈਠਣ ਲਈ ਕਿਹਾ ਗਿਆ ਤਾਂ ਕਿ ਕੋਈ ਜੀਵ ਥੱਲੇ ਆ ਕੇ ਨਾ ਮਰ ਜਾਵੇ। ਹਰ ਢੰਗ ਨਾਲ ਹੋ ਸਕਦੀ ਜੀਵ ਹੱਤਿਆ ਨੂੰ ਰੋਕਿਆ। ਲਿਖਿਆ ਹੈ, ਇਹ ਬਾਤ ਸਮਝ ਕੇ ਦੈਤਾਂ ਨੇ ਪਰਮੇਸ਼ਰ ਦੀ ਇੱਛਾ ਨਾਲ ਯੱਗ ਕਰਨਾ (ਸਹਿ ਭੋਜ ਅਤੇ ਵਿਚਾਰ ਮੰਚ ਸਭਾ) ਬੰਦ ਕੀਤਾ ਤਾਂ ਉਨ੍ਹਾਂ ਦਾ ਧਰਮ ਜਾਂਦਾ ਰਿਹਾ (ਭਾਵ ਖਤਮ ਹੋ ਗਿਆ) ਅਤੇ ਦੇਵਤਾ ਲੋਕ ਉਹਨਾਂ 'ਤੇ ਜੇਤੂ (ਪ੍ਰਬਲ) ਹੋ ਗਏ। ਚੌਵੀਵੇਂ ਅਵਤਾਰ ਬਾਰੇ ਲਿਖਿਆ ਹੈ ਕਿ ਅਧਰਮੀਆਂ ਨੂੰ ਖਤਮ ਕਰਨ ਲਈ ਹੋਣਾ ਹੈ।

ਨਰਾਇਣ ਦੇ ਅਵਤਾਰ ਧਾਰਨ ਦੇ ਇਸ ਬਿਰਤਾਂਤ ਦੇ ਸ਼ੁਰੂ ਵਿਚ ਹੀ ਲਿਖਿਆ ਗਿਆ ਹੈ ਕਿ ਨਰਾਇਣ ਨੇ ਜਿੰਨੇ ਵੀ ਅਵਤਾਰ ਲਏ ਉਹ ਰਾਖਸ਼ਾਂ ਦੈਤਾਂ, ਦਾਨਵਾਂ (ਦਰਾਵੜ) ਮੂਲ ਵਾਸੀ ਜਾਤੀਆਂ ਅਤੇ ਉਹਨਾਂ ਦੇ ਰਾਜਿਆਂ ਦਾ ਨਾਸ਼ ਕਰਨ ਲਈ ਸਨ। ਉਨ੍ਹਾਂ ਨੂੰ ਅਧਰਮੀ ਕਰੂਪ ਅਤੇ ਹੰਕਾਰੀ ਦਰਸਾਇਆ ਗਿਆ ਹੈ। ਕਥਾਵਾਂ ਦਾ ਅੰਤ ਇਸ ਥਾਂ ਆ ਕੇ ਹੁੰਦਾ ਹੈ ਕਿ ਦੇਵਤਿਆਂ ਦੀ ਰੱਖਿਆ ਕੀਤੀ ਗਈ। ਬ੍ਰਾਹਮਣਾਂ ਨੂੰ ਧਰਮੀ ਜਿੱਤ ਕੇ ਦਾਨ ਕੀਤੀ ਗਈ ਅਤੇ ਨਰਾਇਣ ਨੇ ਅਨੇਕ ਅਵਤਾਰ ਧਾਰ ਕੇ ਇਸ ਮਨੋਰਥ ਨੂੰ ਪ੍ਰਵਾਨ ਚੜ੍ਹਾਇਆ।

### *ਕ੍ਰਿਸ਼ਨ ਦੁਆਰਾ ਅਭਿਮਨੂੰ ਪੁੱਤਰ ਪ੍ਰੀਛਤ ਦਾ ਪੇਟ ਅੰਦਰ ਰੱਖਿਆ*

ਕਥਾ (ਸਫਾ 38 ਅਧਿਆਇ-11)

ਭੀਸ਼ਮ ਪਿਤਾਮਾ ਦੇ ਸਸਕਾਰ ਅਤੇ ਕਿਰਿਆ ਕਰਮ ਉਪਰੰਤ, ਰਾਜਾ ਯੁਧਿਸ਼ਟਰ ਨੂੰ ਹਸਤਨਾਪੁਰ ਦੀ ਗੱਦੀ 'ਤੇ ਬਿਠਾਇਆ ਗਿਆ। ਸ਼ਾਮ ਸੁੰਦਰ (ਭਾਵ ਕ੍ਰਿਸ਼ਨ) ਦੁਆਰਕਾ ਵਾਪਸ ਜਾਣ ਲੱਗੇ ਤਾਂ ਉਸ ਸਮੇਂ ਅਸ਼ਵਥਾਮਾ ਨੇ ਅਪਮਾਨ ਦੇ ਬਦਲੇ ਲਈ ਪਾਂਡੂਆਂ ਉੱਤੇ ਬ੍ਰਹਮ ਅਸਤਰ ਚਲਾਇਆ, ਜਿਸਦਾ ਇੱਕ ਅੰਗਾਰਾ ਅਭਿਮਨੂੰ ਦੀ ਔਰਤ ਉਤਰਾ ਦੇ ਪੇਟ ਵਿਚ ਧਸ ਗਿਆ। ਕ੍ਰਿਸ਼ਨ ਜੀ ਬਾਲਕ ਰੂਪ ਧਾਰ ਕੇ, ਉਤਰਾ ਦੇ ਪੇਟ ਵਿਚ ਚਲੇ ਗਏ ਅਤੇ ਅੰਦਰ ਹੱਥ ਵਿਚ ਫੜੀ ਗਦਾ ਘੁਮਾਉਣ ਲੱਗੇ ਤਾਂ ਉੱਥੇ ਪ੍ਰੀਛਤ (ਜਿਸਦਾ ਜਨਮ ਨਹੀਂ ਸੀ ਹੋਇਆ ਪੇਟ ਵਿਚ ਹੀ ਸੀ।) ਨੇ ਸਾਂਵਲੀ ਤੇ ਮੋਹਣੀ ਸੂਰਤ ਦੇ ਦਰਸ਼ਨ ਕੀਤੇ ਤੇ ਉਸਨੂੰ ਦੂਸਰਾ ਬਾਲਕ ਸਮਝ ਲਿਆ। ਉਤਰਾ ਰਾਜਾ ਵਿਰਾਟ ਦੀ ਧੀ ਸੀ ਜੋ ਉੱਚੀ ਜਾਤੀ ਦਾ ਅਭਿਮਾਨ ਹੋਣ ਕਾਰਨ ਹਰੀ ਚਰਨਾਂ (ਭਾਵ ਕ੍ਰਿਸ਼ਨ) ਨਾਲ ਪ੍ਰੇਮ ਭਾਵ ਨਹੀਂ ਰੱਖਦੀ ਸੀ। ਇਸੇ ਕਰਕੇ ਅੰਗਾਰਾ ਉਸਦੇ ਪੇਟ ਵਿਚ ਧੱਸ ਗਿਆ ਸੀ। ਪਰੰਤੂ ਆਪਣੀ ਕੁੰਤੀ ਭੂਆ ਦੇ ਕਹਿਣ ਉੱਤੇ ਸ਼ਾਮਸੁੰਦਰ ਕ੍ਰਿਸ਼ਨ ਨੇ ਪੇਟ ਅੰਦਰ ਜਾ ਕੇ ਪ੍ਰੀਛਤ ਦੀ ਰੱਖਿਆ ਕੀਤੀ।

(ਸਫਾ 40) ਜਦੋਂ ਕ੍ਰਿਸ਼ਨ ਦੁਆਰਕਾ ਜਾਣ ਲੱਗੇ ਤਾਂ ਯੁਧਿਸ਼ਟਰ ਨੇ ਭਰਾ ਅਰਜਨ ਨੂੰ ਕਿਹਾ, "ਹੇ ਭਾਈ ਤੁਸੀਂ ਆਪਣੀ ਸੈਨਾ ਅਤੇ ਸੂਰਬੀਰ ਲੈ ਕੇ ਸ਼ਾਮਸੁੰਦਰ ਨੂੰ ਬੜੇ ਧਿਆਨ ਨਾਲ ਦੁਆਰਕਾ ਪਹੁੰਚਾ ਆਓ। ਇਸ ਲਈ ਕਿ ਮੇਰੇ ਦੁਸ਼ਮਣ ਬਹੁਤ ਹਨ ਅਤੇ ਮੁਰਲੀ ਮਨੋਹਰ ਮਹਾਂਭਾਰਤ ਦੀ ਲੜਾਈ ਵਿਚ ਸਾਡੇ ਸਹਾਇਕ ਸਨ। ਅਜਿਹਾ ਨਾ ਹੋਵੇ ਕਿ ਸਾਡਾ ਕੋਈ ਸ਼ਤਰੂ ਰਾਹ ਵਿਚ ਮੁਸੀਬਤ ਖੜ੍ਹੀ ਕਰੇ।

...ਜਦੋਂ ਸ਼ਾਮ ਸੁੰਦਰ ਰੱਥ 'ਤੇ ਬੈਠ ਕੇ ਦੁਆਰਕਾ ਨੂੰ ਚੱਲੇ ਤਾਂ ਹਸਤਨਾਪੁਰ ਦੇ ਵਾਸੀ ਅਤੇ ਔਰਤਾਂ ਵਿਰਲਾਪ ਕਰਦੇ ਪਿੱਛੇ ਦੌੜੇ ਤੇ ਔਰਤਾਂ ਕਹਿਣ ਲੱਗੀਆਂ "ਦੇਖੋ ਧੰਨ ਭਾਗ ਬ੍ਰਿਜ ਦੀਆਂ ਅਹੀਰਨੀਆਂ (ਯਾਦਵ ਔਰਤਾਂ) ਦੇ ਜੋ ਸ਼ਾਮ ਸੁੰਦਰ "ਵ੍ਰਿਭਵਣ-ਪਤੀ" ਦੇ ਸੰਗ ਰਾਸ ਲੀਲ੍ਹਾ ਕਰਕੇ ਆਪਣਾ ਜਨਮ ਸਫਲ ਕਰਦੀਆਂ ਸਨ ਅਤੇ ਵੱਡੇ ਭਾਗ ਰੁਕਮਣੀ ਆਦਿ ਸੋਲਾਂ ਹਜ਼ਾਰ ਇੱਕ ਸੌ ਅੱਠ ਇਸਤਰੀਆਂ ਦੇ ਸਮਝਣੇ ਚਾਹੀਦੇ ਹਨ ਜੋ ਐਸਾ ਸੁੰਦਰ ਮੋਹਣੀ ਮੂਰਤ ਸੁਆਮੀ ਪਾ ਕੇ ਉਹਨਾਂ ਦੇ ਸਾਥ ਭੋਗ ਵਿਲਾਸ ਕਰਦੀਆਂ ਹਨ।" ਅਜਿਹੀਆਂ ਗੱਲਾਂ ਕਹਿ ਕੇ ਉਹ ਸ਼ਾਮ ਸੁੰਦਰ ਉੱਪਰ ਫੁੱਲ ਵਰਸਾਉਂਦੀਆਂ ਸਨ।

(ਸਫਾ 42) ਜਦੋਂ ਭਾਗਵਤ ਕਥਾ (ਜਿਨ੍ਹਾਂ ਵਿਚੋਂ ਕੁਝ ਅੰਸ਼ ਅਸੀਂ ਲਿਖ ਰਹੇ ਹਾਂ) ਸੁਣਨ ਦੀ ਕੋਈ ਇੱਛਾ ਕਰੇ ਉਸੇ ਸਮੇਂ ਉਸਦੇ ਪਾਪਾਂ ਦੇ ਤਿੰਨ ਟੁੱਕੜੇ ਹੋ ਜਾਂਦੇ ਹਨ।

...ਜਦੋਂ ਪ੍ਰੀਛਤ ਉਤਰਾ ਦੇ ਪੇਟ 'ਚੋਂ ਪੈਦਾ ਹੋਇਆ ਤਾਂ ਅੱਖਾਂ ਖੋਲ੍ਹ ਕੇ ਚਾਰੋ ਤਰਫ ਦੇਖਣ ਲੱਗਾ ਕਿ ਉਹ ਸਰੂਪ ਜੋ ਉਸਨੇ ਮਾਂ

ਦੇ ਪੇਟ ਵਿਚ ਵੇਖਿਆ ਸੀ ਉਹ ਕਿੱਥੇ ਹੈ ? ਪਰੰਤੂ ਇਸ ਭੇਤ ਨੂੰ ਕੋਈ ਨਾ ਜਾਣ ਸਕਿਆ।

### *ਬਿਦਰ ਅਵਤਾਰ*

(ਸਫਾ 45) ਬਿਦਰ ਨੂੰ ਧਰਮ ਰਾਜ ਦਾ ਅਵਤਾਰ ਮੰਨਿਆ ਜਾਂਦਾ ਹੈ। ਭਲਾ ਕਿਉਂ ? ਇਸ ਦਾ ਉੱਤਰ ਸੂਤਰ ਨੇ ਇਸ ਪ੍ਰਕਾਰ ਦਿੱਤਾ—

ਇਕ ਸਮੇਂ ਪਾਂਡਵ ਰਿਖੀ ਦੇ ਸਿਰ ਕਿਸੇ ਨੇ ਝੂਠੀ ਚੋਰੀ ਲਗਾ ਦਿੱਤੀ। ਰਾਜੇ ਨੇ ਉਸ ਨੂੰ ਫਾਂਸੀ ਦੇ ਦਿੱਤੀ। (ਮਰਨ ਉਪਰੰਤ) ਜਦੋਂ ਧਰਮ ਰਾਜ ਕੋਲ ਪਹੁੰਚੇ ਤਾਂ ਪਾਂਡਵ ਰਿਖੀ ਨੇ ਧਰਮ ਰਾਜ ਤੋਂ ਪੁੱਛਿਆ ਕਿ ਜੋ ਚੋਰੀ ਮੈਂ ਆਪਣੇ ਹੋਸ਼ ਵਿਚ ਨਹੀਂ ਕੀਤੀ, ਉਸਨੂੰ ਕਿਸ ਪਾਪ ਬਦਲੇ ਫਾਂਸੀ ਦਿੱਤੀ ਹੈ ? "ਤਾਂ ਧਰਮ ਰਾਜ ਨੇ ਦੱਸਿਆ ਕਿ ਬਚਪਨ ਵਿਚ ਉਸਨੇ ਇੱਕ ਟਿੱਡੀ ਨੂੰ ਸੂਲ ਨਾਲ ਪਰੋ ਕੇ ਮਾਰ ਦਿੱਤਾ ਸੀ। ਫਿਰ ਰਿਖੀ (ਪਾਂਡਵ) ਨੇ ਕਿਹਾ, "ਹੇ ਧਰਮ ਰਾਜ ਲੜਕਪਣ ਵਿਚ ਪਾਪ ਪੁੰਨ ਗਿਆ ਨਹੀਂ ਹੁੰਦਾ... ਤੁਸੀਂ ਬਿਨਾਂ ਅਪਰਾਧ ਮੈਨੂੰ ਫਾਂਸੀ ਦੁਆਈ ਹੈ। ਇਸ ਲਈ ਸੌ ਸਾਲਾਂ ਲਈ ਮਾਤ ਲੋਕ ਵਿਚ ਜਾ ਕੇ, ਦਾਸੀ ਦੇ ਪੁੱਤਰ ਬਣ ਕੇ ਰਹੋ। ਉਸੇ ਸਰਾਪ ਕਾਰਨ ਧਰਮ ਰਾਜ ਨੇ ਦਾਸੀ ਪੁੱਤਰ ਬਣ ਕੇ ਬਿਦਰ ਦਾ ਅਵਤਾਰ ਲਿਆ।

ਸਫਾ 43 'ਤੇ ਲਿਖਿਆ ਹੈ ਕਿ ਇਸੇ ਦਾਸੀ ਪੁੱਤਰ ਬਿਦਰ (ਸ਼ੂਦਰ) ਨੇ ਪੰਜਾਂ ਪਾਂਡੋਆਂ ਨੂੰ ਪੁੱਤਰਾਂ ਵਾਂਗ ਪਾਲਿਆ ਸੀ। ਸੁਰੰਗ ਬਣਾ ਕੇ, ਪਾਂਡੋਆਂ ਨੂੰ ਲਾਖ ਦੇ ਮਹਿਲ ਵਿਚ ਸੜਨੋਂ ਬਚਾਇਆ ਸੀ।

### *ਭੀਲ ਡਾਕੂ*

(ਸਫਾ 46) ਜਦੋਂ ਕ੍ਰਿਸ਼ਨ ਦੇਵ ਬੈਕੁੰਠ (ਭਾਵ ਪਰਲੋਕ ਜਾਣ ਲੱਗੇ ਤਾਂ ਅਰਜਨ ਨੂੰ ਕਿਹਾ ਹੇ ਅਰਜਨ ਤੂੰ ਯਾਦਵਾਂ ਦਾ ਸਾਰਾ ਸਮਾਨ ਅਤੇ ਵਿਧਵਾ ਇਸਤਰੀਆਂ ਹਸਤਨਾਪੁਰ ਲੈ ਜਾ। ਜਦੋਂ ਅਰਜਨ ਜੀ ਉੱਥੋਂ ਸਾਰਾ ਸਮਾਨ ਲੈ ਕੇ ਤੁਰੇ ਤਾਂ ਰਸਤੇ ਵਿਚ ਡਾਕੂ ਭੀਲ (ਦਰਾਵੜ ਜਾਤੀਆਂ) ਸਾਰਾ ਅਸਬਾਬ, ਸਮੇਤ ਇਸਤਰੀਆਂ ਨੂੰ ਖੋਹ ਕੇ ਲੈ ਗਏ। ਬਥੇਰੇ ਬਾਣ ਚਲਾਏ। ਉਹੀ ਬਾਣ ਉਹੀ ਮੈਂ ਡਾਕੂਆਂ ਦਾ ਕੁੱਛ ਨਹੀਂ ਕਰ ਸਕੇ।"

(ਸਫਾ 47) ਜਦੋਂ ਕ੍ਰਿਸ਼ਨ ਜੀ ਬੈਕੁੰਠ ਨੂੰ ਗਏ। ਉਹੀ ਬਾਣ ਹੈ, ਉਹੀ ਧਨੁੱਸ਼ ਅਤੇ ਮੈਂ ਉਹੀ ਅਰਜਨ, ਜਿਸਨੇ ਭੀਸ਼ਮ ਪਿਤਾਮਾ ਅਤੇ ਕਰਣ, ਜੈਦਰਥ ਅਤੇ ਮਯ ਨਾਮੀਂ ਰਾਖਸ਼ ਨੂੰ ਜਿੱਤਿਆ ਅਤੇ ਕਈ ਰਾਜੇ ਜਿੱਤ ਕੇ ਯੱਗ ਵਾਸਤੇ ਧਨ ਲਿਆਂਦਾ ਸੀ, ਉਹਨਾਂ ਬਾਣਾਂ ਦੇ ਹੁੰਦਿਆਂ ਹੀ ਮੈਨੂੰ ਰਸਤੇ ਵਿਚ ਭੀਲ ਲੋਕ ਸਮੇਤ ਔਰਤਾਂ ਸਭ ਕੁੱਛ ਲੁੱਟ ਕੇ ਲੈ ਗਏ।

(48) ਕ੍ਰਿਸ਼ਨ ਦੇਵ ਜੀ ਤੋਂ ਬਿਨਾਂ ਸਾਡੀ ਰੱਖਿਆ ਕੌਣ ਕਰੇਗਾ ?

(ਸ਼ੂਦਰ) ਯਾਦਵਾਂ ਦਾ ਭਿੜ ਮਰਨਾ ਤੇ ਕ੍ਰਿਸ਼ਨ ਦੇਵ ਦੀ ਸੋਚ

(ਸਫਾ 48) ਜਦੋਂ ਕ੍ਰਿਸ਼ਨ ਦੇਵ ਮਹਾਂਭਾਰਤ ਕਰਵਾ ਕੇ ਦੁਆਰਕਾ ਨੂੰ ਗਏ ਤਾਂ ਦੇਖਿਆ ਕਿ ਯਾਦਵ ਬਹੁਤ ਬਲਵਾਨ ਹੋ ਗਏ ਹਨ, ਕਿਸੇ ਪਾਸੋਂ ਮਰਨ ਵਾਲੇ ਨਹੀਂ, ਸਾਡੇ ਪਿੱਛੋਂ ਉਪੱਦਰਵ (ਫਸਾਦ) ਕਰਨਗੇ ਇਸ ਲਈ ਇਹਨਾਂ ਨੂੰ ਮਾਰ ਦੇਣਾ ਯੋਗ ਹੈ। ਆਪਣੇ ਹੱਥੋਂ ਮਾਰਨਾ ਅਧਰਮ ਸਮਝ ਕੇ ਦੁਰਬਾਸ਼ਾ (ਰਿਸ਼ੀ) ਤੋਂ ਸਰਾਪ ਦੁਆ ਕੇ ਛਪੰਜਾ ਕਰੋੜ ਯਾਦਵ ਆਪਸ ਵਿਚ ਲੜ ਕੇ ਮਰ ਗਏ।

### *ਕਲਯੁੱਗ, ਧਰਮ ਅਤੇ ਧਰਤੀ*

(ਸਫਾ 49 ਅਧਿ-16)

ਬੈਲ ਰੂਪੀ ਧਰਮ ਨੇ ਗਊ ਰੂਪੀ ਧਰਤੀ ਨੂੰ ਪੁੱਛਿਆ ਕਿ ਤੈਨੂੰ ਕੀ ਦੁੱਖ ਹੋਇਆ ਹੈ ਜੋ ਤੂੰ ਰੋਂਦੀ ਹੈ। ਇਸਦਾ ਇਹ ਕਾਰਨ ਹੈ ਜੋ ਕਲਯੁੱਗ ਵਿਚ ਆ ਕੇ ਲੋਕਾਂ ਨੇ ਆਪਣਾ ਕਰਮ ਧਰਮ ਛੱਡ ਦਿੱਤਾ ਹੈ। (ਭਾਵ)... ਬ੍ਰਾਹਮਣ ਲੋਕ ਵੇਦ ਪੜ੍ਹਨ ਤੋਂ ਆਲਸ ਕਰਦੇ ਹਨ। ਸ਼ੂਦਰ ਵੇਦ ਅਤੇ ਪੁਰਾਣਾ ਦੀ ਕਥਾ ਕਰਦੇ ਹਨ, ਕਸ਼ੱਤਰੀਆਂ ਨੇ ਬ੍ਰਾਹਮਣਾਂ ਤੇ ਗਊਆਂ ਦੀ ਰੱਖਿਆ ਕਰਨੀਂ ਛੱਡ ਦਿੱਤੀ ਹੈ। ਇਸ ਵਾਸਤੇ ਤੂੰ ਰੋਂਦੀ ਹੈ।'

(ਸਫਾ 51) ਇਹ ਬੈਲ ਰੂਪੀ ਧਰਮ ਹੈ ਅਤੇ ਗਊ ਰੂਪੀ ਪ੍ਰਿਥਵੀ ਹੈ ਅਤੇ ਸ਼ੂਦਰ ਰੂਪੀ ਕਲਯੁੱਗ ਹੈ। ਏਸੇ ਸ਼ੂਦਰ ਨੇ ਧਰਮ ਦੇ ਪੈਰ ਤੋੜ ਕੇ ਧਰਤੀ ਨੂੰ ਦੁੱਖ ਦਿੱਤਾ ਹੈ।

(ਸਫਾ 52) ਰਾਜਾ ਪ੍ਰੀਛਤ (ਜਿਸਨੂੰ ਕ੍ਰਿਸ਼ਨ ਦੇਵ ਨੇ ਉਤਰਾ ਦੇ ਪੇਟ ਵਿਚ ਵੜ ਕੇ ਅੰਗਾਰੇ ਤੋਂ ਬਚਾਇਆ ਸੀ ਤੇ ਜੋ ਪਾਂਡੋਆਂ ਦੇ ਬਾਅਦ ਹਸਤਨਾਪੁਰ ਦਾ ਰਾਜਾ ਬਣਿਆ) ਨੇ ਕਿਹਾ,

"ਹੇ ਕਲਯੁੱਗ (ਸ਼ੂਦਰ) ਤੂੰ ਉੱਥੇ ਜਾ ਕੇ ਰਹੋ ਜਿਥੇ ਬਹੁਤ ਜੂਆ ਖੇਡਦੇ ਹੋਣ। ਜਿਥੇ ਸ਼ਰਾਬ ਪੀਂਦੇ ਹੋਣ। ਜਿਥੇ ਵੇਸਵਾਵਾਂ ਰਹਿੰਦੀਆਂ ਹੋਣ ਜਿਥੇ ਜੀਵ ਹਿੰਸਾ ਹੁੰਦੀ ਹੋਵੇ।' ਕਲਯੁੱਗ ਨੇ ਕਿਹਾ, ਪ੍ਰਿਥਵੀ ਨਾਥ ਤੇਰਾ ਕਹਿਣਾ ਪ੍ਰਵਾਨ ਕੀਤਾ ਮੈਂ ਉੱਥੇ ਹੀ ਰਹੂੰਗਾ। (ਇਹ ਤਾਂ ਪਾਠਕਾਂ ਨੇ ਵੇਖਣਾ ਹੈ ਕਿ ਜੂਆ ਕੌਣ ਖੇਡਦੇ ਸਨ। ਸ਼ਰਾਬ ਕੌਣ ਪੀਂਦੇ ਸਨ। ਜੀਵਾਂ ਦੀ ਹੱਤਿਆ ਕੌਣ ਕਰਦਾ ਸੀ। ਵੇਸਵਾਵਾਂ ਕੌਣ ਰੱਖਦੇ ਸਨ ?)

### *ਬ੍ਰਹਮਾ ਅਤੇ ਸੁਰੱਸਤੀ ਕੰਨਿਆ*

(ਸਫਾ 87 ਅਧਿ-12) ਹੇ ਬਿਦਰ ! ਬ੍ਰਹਮਾ ਜੀ ਨੇ... ਸੁਰੱਸਤੀ ਨਾਮ ਦੀ ਕੰਨਿਆ ਨੂੰ ਪੈਦਾ ਕੀਤਾ। ਉਹ ਲੜਕੀ ਅਤਿ ਸੁੰਦਰ, ਉੱਤਮ ਭੂਸ਼ਣ ਅਤੇ ਬਸਤਰ ਪਹਿਨ ਕੇ ਪੈਦਾ ਹੋਈ ਜਿਸਦਾ ਰੂਪ ਵੇਖਦੇ ਹੀ ਬ੍ਰਹਮਾ ਪ੍ਰਮੇਸ਼ਰ ਦੀ ਮਾਇਆ ਨਾਲ ਮੋਹਤ ਹੋ ਕੇ ਕਾਮ ਵਸ ਹੋ ਗਏ।

### *ਨਰਾਇਣ, ਬ੍ਰਹਮਾ ਅਤੇ ਬਰਾਹ ਅਵਤਾਰ*

(ਸਫਾ 88 ਅਧਿ-13) ਜਦੋਂ ਪ੍ਰਿਥਵੀ ਨੂੰ ਹਰਨਾਖਸ਼ ਦੈਂਤ ਉੱਠਾ ਕੇ ਪਤਾਲ ਵਿਚ ਲੈ ਗਿਆ (ਹਰਨਾਖਸ਼ ਇੱਕ ਦਰਾਵੜੀਅਨ ਰਾਜਾ ਸੀ। ਜਿਸ ਤੋਂ ਪਿੱਛੋਂ ਉਸਦੇ ਪੁੱਤਰ ਪ੍ਰਲਾਦ, ਫਿਰ ਪੋਤਰੇ ਵਿਰੋਚਨ ਤੇ ਫਿਰਪੜਪੋਤਰੇ ਬਲੀ ਨੇ ਰਾਜ ਕੀਤਾ। ਇਸਨੂੰ ਦੈਂਤ ਰਾਜ

ਜਾਂ ਨਾਗ ਰਾਜ ਵੀ ਕਿਹਾ ਜਾਂਦਾ ਹੈ। ਇਹਨਾਂ ਦੀ ਰਾਜਧਾਨੀ ਨਾਗਪੁਰ ਸੀ। ਮਹਾਰ-ਰਾਸ਼ਟਰ (ਮਹਾਰਾਸ਼ਟਰ) ਮਹਾਰਾਂ ਭਾਵ ਨਾਗਾਂ ਅਤੇ ਦੈਤਾਂ ਦੀ ਕੇਂਦਰੀ ਭੂਮੀ ਹੈ। ਡਾ. ਅੰਬੇਡਕਰ ਇਸੇ ਮਹਾਰ ਜਾਤੀ ਵਿਚ ਪੈਦਾ ਹੋਏ। ਜਦੋਂ ਹਰਨਾਖਸ਼ ਦੇ ਭਰਾ ਹਿਰਣਾਕਸ਼ਪ ਸੈਨਾਪਤੀ ਨੇ ਇੰਦਰ ਆਰੀਆ ਦੇਵਤਾ ਨੂੰ ਹਰਾ ਦਿੱਤਾ ਤਾਂ ਆਰੀਅਨ ਦੇਵਤਾ (ਮੁਖੀਆ) ਵਿਸ਼ਨੂੰ ਨੇ ਨਰਸਿੰਘ ਦਾ ਭੇਸ ਬਣਾ ਕੇ, ਉਸਦੇ ਮਹਿਲ ਵਿਚ ਛੁੱਪ ਕੇ ਹਰਨਾਖਸ਼ ਨੂੰ ਉਸਦੇ ਪੁੱਤਰ ਪ੍ਰਲਾਦ ਦੀ ਸਹਾਇਤਾ ਨਾਲ ਮਾਰਿਆ। ਦੂਸਰੀ ਕਥਾ ਹੈ ਕੇ (88) ਪ੍ਰਿਥਵੀ ਵਾਪਸ ਲੈਣ ਲਈ ਪ੍ਰਮੇਸ਼ਰ ਦੀ ਇੱਛਾ ਨਾਲ ਬ੍ਰਹਮਾ ਜੀ ਨੂੰ ਛਿੱਕ ਆਈ ਤਾਂ ਉਸਦੀ ਸੱਜੀ ਨਾਸ ਵਿਚੋਂ ਇੱਕ ਸੂਕਰ ਬਹੁਤ ਛੋਟਾ ਮੱਛਰ ਵਾਂਗ, ਜਿਸਨੂੰ ਬੈਰਹਾ ਕਹਿੰਦੇ ਹਨ ਡਿੱਗ ਪਿਆ। ਜਿਸਦੀ ਹਰਨਾਖਸ਼ ਦੈਂਤ ਨਾਲ ਲੜਾਈ ਹੋਈ। ਉਸਨੇ ਹਰਨਾਖਸ਼ ਨੂੰ ਮਾਰ ਮੁਕਾਇਆ ਅਤੇ ਪ੍ਰਿਥਵੀ ਪਾਣੀ ਵਿਚੋਂ ਬਾਹਰ ਲੈ ਆਂਦੀ।' (ਭਾਵ ਰਾਜਪਾਠ ਜਿੱਤ ਲਿਆ)

(ਸਫਾ 89) ਬਿਦਰ ਜੀ ਨੇ ਮੈਤ੍ਰੇ ਰਿਖੀ ਨੂੰ ਪੁੱਛਿਆ ਕਿ ਨਰਾਇਣ ਜੀ ਨੇ ਹਰਨਾਖਸ਼ ਅਤੇ ਹਿਰਨਾਕਸ਼ਪ ਦੈਂਤ ਨੂੰ ਮਾਰਨ ਵਾਸਤੇ ਆਪ ਅਵਤਾਰ ਲਿਆ। ਕੀ ਦੇਵਤਾ ਲੋਕ ਉਹਨਾਂ ਨੂੰ ਮਾਰ ਨਹੀਂ ਸਕਦੇ ਸਨ ? ਉੱਤਰ ਮਿਲਿਆ, ਸਿਵਾਏ ਨਰਾਇਣ ਜੀ ਦੇ ਦੂਸਰਾ ਕੋਈ ਉਹਨਾਂ ਨੂੰ ਮਾਰ ਨਹੀਂ ਸਕਦਾ ਸੀ।''

### *ਰਿਖਭਦੇਵ ਤੇ ਦੇਵ ਕੰਨਿਆਵਾਂ*

(ਸਫਾ 164 ਅਧਿ-5) ਤੁਸੀਂ ਬ੍ਰਾਹਮਣਾਂ ਨੂੰ ਉੱਤਮ ਸਮਝ ਕੇ ਪਰਜਾ ਦੀ ਪਾਲਣਾ ਕਰੋ। ਇਸ ਤਰ੍ਹਾਂ ਦਾ ਗਿਆਨ ਕਰਨ ਵਾਲਾ ਜਮਦੂਤਾਂ ਦੀ ਫਾਂਸੀ ਨਹੀਂ ਲੱਗਦਾ। ਰਿਖਵ ਦੇਵ ਇਹ ਗਿਆਨ ਸਮਝਾ ਕੇ ਆਪ ਵੀ ਜਗਤ ਤੋਂ ਉਦਾਸ ਹੋ ਗਏ ਅਤੇ ਆਪਣੇ ਭਰਤ ਨਾਮ ਪੁੱਤਰ ਨੂੰ ਗੱਦੀ 'ਤੇ ਬਿਠਾ ਕੇ ਉਦਾਸ ਹੋ ਕੇ ਜੜਬ੍ਰਤ ਦਾ ਰੂਪ ਧਾਰ ਲਿਆ ਅਤੇ ਵਣ ਵਿਚ (ਜਾ ਕੇ) ਤਪ ਕਰਨ ਲੱਗੇ)

ਮਲ ਮੂਤਰ ਕਰਨ 'ਤੇ ਵੀ ਆਚਾਰੀ ਕਿਰਿਆ (ਭਾਵ) ਸਾਫ ਸਫਾਈ ਬਹੁਤੀ ਨਾ ਕਰਨ। ...ਭੋਜਨ, ਬਸਤਰ ਦੀ ਲੋੜ ਨਾ ਰੱਖ ਕੇ, ਜੋ ਕੋਈ ਖੁਆਵੇ ਖਾ ਲਏ। ਉਸ ਨੇ ਇਸ਼ਨਾਨ ਆਦਿ ਕਰਨਾ ਵੀ ਛੱਡ ਦਿੱਤਾ। ਉਸ ਨੂੰ ਵੇਖ ਕੇ ਦੇਵ ਕੰਨਿਆ ਮੋਹਤ ਹੋ ਗਈਆਂ। ਚਾਲੀ ਕੋਹ 'ਤੇ ਮਲ-ਮੂਤਰ ਦੀ ਦੁਰਗੰਧ ਪਹੁੰਚਦੀ ਸੀ।

(161 ਅਧਿ. ਛੇਵਾਂ) ਰਿਖਵਦੇਵ ਨਰਾਇਣ ਜੀ ਦਾ ਅਵਤਾਰ ਸਨ।

### *ਰਿਖਵਦੇਵ ਦਾ ਪੁੱਤਰ ਭਰਤ ਹਰਨ ਬਣਿਆ*

(162-64 ਅਧਿ. ਸੱਤਵਾਂ) ਕਥਾ ਭਰਤ ਵਿੱਰਕਤ ਹੋ ਕੇ ਰਾਜ ਗੱਦੀ ਆਪਣੇ ਪੁੱਤਰ ਨੂੰ ਦੇ ਦਿੱਤੀ ਤੇ ਆਪ ਵਣਾਂ ਵਿਚ ਪੁਲਹਾਸਰ ਨਦੀ ਦੇ ਕਿਨਾਰੇ 'ਤੇ ਸਾਲਗ੍ਰਾਮ ਦੀਪੂਜਾ ਕਰਨ ਲੱਗਾ। ਇੱਕ ਗਰਭਵਤੀ ਹਿਰਨੀ ਦਾ ਡਰ ਨਾਲ ਬੱਚਾ ਡਿੱਗ ਗਿਆ ਤੇ ਉਹ ਘਬਰਾਈ ਹੋਈ ਨਦੀ ਵਿਚ ਡਿੱਗ ਕੇ ਮਰ ਗਈ। ਬੱਚਾ ਭਰਤ ਨੇ ਚੁੱਕਿਆ, ਪਾਲਿਆ-ਪੋਸਿਆ ਤੇ ਵੱਡਾ ਕੀਤਾ। ਦੋਹਾਂ ਦਾ ਬਹੁਤ ਮੋਹ ਹੋ ਗਿਆ। ਇੱਕ ਦਿਨ ਹਿਰਨ ਕਿਤੇ ਜੰਗਲ ਵਿਚ ਭੱਜ ਗਿਆ। ਹਿਰਨ ਦੇ ਵਿਰਲਾਪ ਵਿਚ ਭਰਤ ਦੀ ਮੌਤ ਹੋ ਗਈ, ਪਰ ਹਿਰਨ ਦਾ ਧਿਆਨ ਕਰਨ ਕਰਕੇ ਉਹ ਅਗਲੇ ਜਨਮ ਹਿਰਨ ਬਣ ਗਿਆ। ਪਰੰਤੂ ਉਹ ਪੂਰਬ ਜਨਮ ਦਾ ਬਿਰਤਾਂਤ ਜਾਣਦਾ ਸੀ। ਇਸ ਲਈ ਉਹ ਪ੍ਰਮੇਸ਼ਵਰ ਦਾ ਭਜਨ ਦਿਨ-ਰਾਤ ਕਰਦੇ ਰਹੇ। ਇੱਕ ਦਿਨ ਉਹ ਨਿਰਬਲ ਹੋਣ ਕਾਰਨ ਪੁਲਹਾਸ਼ਰਮ ਨਦੀ ਵਿਚ ਡੁੱਬ ਕੇ ਮਰ ਗਏ ਅਤੇ ਅਥਰਵ ਵੇਦ ਪੜ੍ਹਨ ਵਾਲੇ ਬ੍ਰਾਹਮਣ ਦੇ ਘਰ ਵਿਚ ਜਾ ਕੇ ਜਨਮ ਲਿਆ ਤੇ ਉਸ ਦਾ ਨਾਮ ਵੀ ਭਰਤ ਰੱਖਿਆ ਗਿਆ।

### *ਮਹਾਂਬਲੀ ਮਹਾਰਾਜਾ ਹਰਨਾਖਸ ਦਾ ਪੜਪੋਤਰਾ ਬਲੀ ਦਾ ਵਿਸ਼ਾਲ ਰਾਜ ਖੁੱਸਣਾ*

(ਸਫਾ 171, ਅਧਿ. 17) ਜਦੋਂ ਨਰਾਇਣ ਜੀ ਨੇ (ਬ੍ਰਾਹਮਣ ਰੂਪ) ਅਵਤਾਰ ਲੈ ਕੇ ਤਿੰਨ ਪੈਰ (ਕਦਮ) ਪ੍ਰਿਥਵੀ ਰਾਜਾ ਬਲੀ ਤੋਂ ਦਾਨ ਲਈ ਤਾਂ ਉਸ ਨਰਾਇਣ ਨੇ ਵਿਰਾਟ ਰੂਪ ਧਾਰਨ ਕਰਕੇ ਇੱਕ ਪੈਰ (ਕਦਮ) ਨਾਲ ਥੱਲੜੇ ਸੱਤੇ ਲੋਕ (ਸੂਬੇ) ਦੂਸਰੇ ਪੈਰ ਨਾਲ ਉਤਲੇ ਸੱਤੇ ਲੋਕ (ਪਹਾੜੀ ਸੂਬੇ) ਮਿਣ ਲਏ। ਜਦੋਂ ਮਹਾਰਾਜਾ ਦਾ ਚਰਨ ਬ੍ਰਹਮਪੁਰੀ ਵਿਚ ਪਹੁੰਚਿਆ (ਜਿੱਤ) ਤਾਂ ਬ੍ਰਹਮਾ ਨੇ ਸੱਜਾ ਚਰਨ ਪਰਮੇਸ਼ਰ ਦਾ ਆਪਣੀ ਪੁਰੀ ਵਿਚ ਪਹੁੰਚ ਦੇ (ਜਿੱਤ ਦੀ ਵਾਪਸੀ) ਤਿਰੰਵੀ ਕਰਮ ਅਵਤਾਰ ਹੋਣਾ ਜਾਣ ਕੇ, ਉੱਠ ਖੜ੍ਹਾ ਹੋ ਗਿਆ ਅਤੇ ਆਪਣੇ ਕਮੰਡਲ ਵਿਚ ਵਿਰਜਾ ਨਦੀ ਦਾ, ਜੋ ਬ੍ਰਹਮਸਰੂਪ ਪ੍ਰਮੇਸ਼ਰ ਦੇ ਹੰਢੂ ਡਿੱਗਣ 'ਤੇ ਬੈਕੁੰਠ ਵਿਚ ਪ੍ਰਗਟ ਹੋਈ ਸੀ, ਦਾ ਜਲ ਲੈ ਕੇ ਚਰਨਾਂ ਨੂੰ ਧੋਤਾ ਅਤੇ ਚਰਨਾਮਤ ਲਿਆ ਤੇ ਅੱਖਾਂ ਨੂੰ ਲਾਇਆ। ਅੱਗੇ ਲਿਖਿਆ ਹੈ ਕਿ ਇਹ ਚਰਨਾਮਤ ਜਲ ਜਦੋਂ ਸੁਮੇਰ ਪਰਬਤ 'ਤੇ ਗਿਆ, ਫਿਰ ਮੰਦਰਾਚਲ ਪਹਾੜ 'ਤੇ ਟਿਕਿਆ। ਉੱਥੋਂ ਧਾਰਾ ਬਣ ਕੇ ਵਗਣ ਲੱਗਾ ਤਾਂ ਇਸ ਦਾ ਨਾਮ ਗੰਗਾ ਪੈ ਗਿਆ।(171)

ਜੋ ਕੋਈ ਗੰਗਾ ਇਸ਼ਨਾਨ ਅਤੇ ਜਲ ਪਾਨ ਅਤੇ ਦਰਸ਼ਨ ਕਰਨ ਦੀ ਇੱਛਾ ਨਾਲ ਘਰ ਤੋਂ ਜਾਣ ਦੀ ਇੱਛਾ ਕਰਦਾ ਹੈ, ਉਹ ਕਰੋੜਾਂ ਜਨਮਾਂ ਦੇ ਪਾਪ ਤੋਂ ਮੁਕਤ ਹੁੰਦਾ ਹੈ। ਇਸ ਇੱਛਾ ਨਾਲ ਜਿੰਨੇ ਕਦਮ ਚੱਲ ਕੇ ਗੰਗਾ ਜੀ ਪਹੁੰਚਦਾ ਹੈ। ਇੱਕ-ਇੱਕ ਕਦਮ ਧਰਨ ਨਾਲ ਉਸ ਨੂੰ ਸੌ-ਸੌ ਜਸੂ ਯੱਗ ਅਸ਼ਵਮੇਧ ਦਾ ਫਲ ਮਿਲਦਾ ਹੈ।

ਜਾਪਦਾ ਹੈ ਕਿ ਇਹ ਬਲੀ ਨੂੰ ਰਾਜ ਜਿੱਤਣ ਦੀ ਕਥਾ ਹੈ। ਗੰਗਾ ਜਿੱਤ ਦੀ ਖੁਸ਼ੀ ਦਾ ਵਹਿਣ ਹੈ। ਜੋ ਜਿੱਤ ਨੂੰ ਹਮੇਸ਼ਾ ਲਈ ਸਥਾਈ ਬਣਾਉਂਦੀ ਹੈ। ਕਰੋੜਾਂ ਹਾਰੇ ਹੋਏ ਲੋਕ, ਅਰਬਾਂ ਬਣ ਕੇ, ਗੰਗਾ ਇਸ਼ਨਾਨ ਕਰਦੇ ਹਨ, ਪਰੰਤੂ ਉਨ੍ਹਾਂ ਨੂੰ ਕਦੀ ਵੀ ਸੌ-ਸੌ ਰਾਜਸੂ ਅਸ਼ਵਮੇਧ ਯੱਗਾਂ ਦਾ ਫਲ ਕਿਉਂ ਨਹੀਂ ਮਿਲਦਾ ? ਸ਼ਾਇਦ ਉਹ ਇਸ ਇਤਿਹਾਸਕ ਕਥਾ ਤੋਂ ਅਗਿਆਨੀ ਹਨ ਤੇ ਕੇਵਲ ਪੂਜਕ ਹਨ। ਜਿਨ੍ਹਾਂ ਨੂੰ ਗਿਆਨ ਹੈ, ਉਹ ਸਦਾ ਤੋਂ ਮਹਾਂਬਲੀ ਹਨ। ਉਨ੍ਹਾਂ ਦਾ ਰਾਜਸੂ ਯੱਗ ਸਦਾ ਸੰਪੂਰਨ ਹੁੰਦਾ ਹੈ। ਰਾਜਸੂ ਯੱਗ ਦਾ ਅਰਥ ਹੈ ਰਾਜ ਭਾਗ ਜਿੱਤਣ ਲਈ ਯੱਗ।

### *ਮੂਲ ਨਿਵਾਸੀ ਦੈਤ ਰਾਜ*

(ਸਫਾ 180 ਅਧਿ. 24) ਅਤਲ ਲੋਕ ਵਿਚ ਮੈਂ (ਮਯ) ਨਾਮ ਦਾ ਦੈਤ ਰਹਿੰਦਾ ਹੈ। ਮਾਇਆ ਕਰਨੀਆਂ ਅਤੇ ਇੰਦਰਜਾਲ

(ਆਗੀਅਨ ਯੁੱਧ ਵਿੱਦਿਆ) ਦੀ ਵਿੱਦਿਆ ਬਹੁਤ ਜਾਣਦਾ ਹੈ। ਦੈਤ ਲੋਕ ਉਸ ਵਿੱਦਿਆ ਨੂੰ ਉਸ ਤੋਂ ਪੜ੍ਹ ਕੇ ਸਭ ਨੂੰ ਜਿੱਤ ਲੈਂਦੇ ਹਨ।

ਵਿਤਲ ਲੋਕ ਵਿਚ ਮੈਂ ਦਾਨਵ (ਦੈਤ) ਦਾ ਬਾਪ ਰਾਜਾ ਬਲੀ ਦੈਤ ਰਾਜ ਕਰਦਾ ਹੈ। ਜਿਸ ਬਲੀ ਨੂੰ ਬਾਵਨ ਭਗਵਾਨ (ਬ੍ਰਾਹਮਣ ਰੂਪ ਨਰਾਇਣ) ਨੇ ਇੰਦਰ ਆਦਿਕ ਦੇਵਤਿਆਂ ਦੇ ਕਲਿਆਣ ਵਾਸਤੇ ਭੇਜਿਆ ਸੀ। ਰਾਜਾ ਬਲੀ ਨੇ ਗੁਰੂ ਸ਼ੁਕਰਾਚਾਰੀਆ ਦੇ ਵਰਜਣ 'ਤੇ ਵੀ ਤਿੰਨ ਕਦਮ ਪ੍ਰਿਥਵੀ ਬਾਵਨ ਭਗਵਾਨ ਨੂੰ ਦਾਨ ਕਰ ਦਿੱਤੀ ਸੀ।

ਤਲਾਤਲ ਲੋਕ ਵਿਚ ਤ੍ਰਿਪੁਰਾਸ਼ਰ ਦੈਤ, ਬਹੁਤ ਬਲੀ ਅਤੇ ਮਹਾਦੇਵ ਦਾ ਭਗਤ ਰਾਜ ਕਰਦਾ ਹੈ।

ਮਹਾਤਲ ਲੋਕ (ਇਲਾਕੇ) ਵਿਚ ਤੱਛਕ ਅਤੇ ਕਾਲੀ ਆਦਿ ਸਰਪ (ਨਾਗ ਕੌਮੀ) ਆਪਣੇ ਕੁਟੰਬ ਸਮੇਤ ਰਾਜ ਕਰਦੇ ਹਨ।

ਰਸਾਤਲ ਵਿਚ ਵਰਾਟ ਕੁਲ ਦਾਨਵ ਪਰਵਾਰ ਸਮੇਤ ਅਨੰਦਪੂਰਵਕ ਰਾਜ ਕਰਦਾ ਹੈ।

ਪਤਾਲ ਲੋਕ ਵਿਚ ਬਾਸ਼ਕ ਆਦਿ ਵੱਡੇ ਨਾਗ ਰਹਿੰਦੇ ਹਨ। ਸ਼ੇਸ਼ਨਾਗ (ਮਹਾਰਾਜਾ ਬਲੀ ਨਾਗ) ਵੀ ਉੱਥੇ ਹੀ ਰਹਿੰਦਾ ਹੈ। (ਇਹ ਮੂਲ ਨਿਵਾਸੀ ਰਾਜਿਆਂ ਦੇ ਰਾਜ ਪਾਠ ਦਾ ਚਿਤਰਣ ਹੈ)

### *ਨਰਕ ਅਤੇ ਉੱਥੇ ਜਾਣ ਦੇ ਕਾਰਨ*

(ਸਫਾ 183-86 ਅਧਿ. 26)

-ਪਹਿਲਾ ਕੁੰਭੀ ਨਰਕ ਹੈ, ਜਿਸ ਦਾ ਮੂੰਹ ਕੁੰਭੀ (ਝੱਜਰ) ਵਾਂਗ ਛੋਟਾ ਹੈ। ਥੱਲਾ ਬਹੁਤ ਵਿਸ਼ਾਲ ਹੈ। ਦੁਰਗੰਧ ਨਾਲ ਭਰਿਆ ਹੈ। ਜਿਸ ਨੂੰ ਦੇਖਣ ਅਤੇ ਸੁਣਨ ਨਾਲ ਭੈਅ ਆਉਂਦਾ ਹੈ। ਉਸ ਵਿਚ ਉਹ ਪਾਪੀ ਸੁੱਟੇ ਜਾਂਦੇ ਹਨ। ਜਿਨ੍ਹਾਂ ਨੇ ਗਊ ਹੱਤਿਆ ਅਤੇ ਬ੍ਰਾਹਮਣ ਹੱਤਿਆ ਕੀਤੀ ਹੈ ਤੇ ਸਾਧੂਆਂ ਨੂੰ ਲੱਤਾਂ ਨਾਲ ਮਾਰਿਆ ਹੈ।

-ਤੀਸਰਾ ਤੇਲਜੰਤ ਨਰਕ ਹੈ। ਜੋ ਬਹੁਤ ਦੁਖਦਾਈ ਹੈ। ਇਸ ਨਰਕ ਵਿਚ ਉਹ ਲੋਕ ਜਾਂਦੇ ਹਨ, ਜਿਨ੍ਹਾਂ ਨੇ ਪਰਾਈ ਜ਼ਮੀਨ ਖੋਹੀ ਹੈ ਅਤੇ ਬ੍ਰਾਹਮਣੀ ਦੇ ਨਾਲ ਭੋਗ ਕੀਤਾ ਹੈ।

-ਪੰਜਵਾਂ ਨਰਕ ਖੰਡੇ ਦੀ ਧਾਰ ਵਰਗਾ ਹੈ। ਜਿਨ੍ਹਾਂ ਨੇ ਬਾਲਕਾਂ ਨੂੰ ਡੋਬਿਆ ਹੈ। ਵਿਧਵਾ ਇਸਤਰੀ ਦਾ ਧਨ ਖੋਹਿਆ ਹੈ ਅਤੇ ਬ੍ਰਾਹਮਣਾਂ ਦੀ ਅੰਸ਼ ਚੋਰੀ ਕਰਕੇ ਜਾਂ ਛਲ ਕਰਕੇ ਖਾਧੀ ਹੈ, ਉਹ ਇਸ ਨਰਕ ਵਿਚ ਪੈਂਦੇ ਹਨ।

-ਛੇਵਾਂ ਨਰਕ ਸੂਚੀ ਮੁੱਖ ਹੈ। ਇਸ ਵਿਚ ਉਹ ਲੋਕ ਪੈਂਦੇ ਹਨ, ਜਿਨ੍ਹਾਂ ਨੇ ਪਰਾਈ ਔਰਤ ਨਾਲ ਗਮਨ ਕੀਤਾ ਹੈ ਜਾਂ ਬੇਦ ਬ੍ਰਾਹਮਣ ਦੀ ਨਿੰਦਿਆ ਕੀਤੀ ਹੈ।

-ਨੌਵਾਂ ਨਰਕ ਸਲਮੁਖ ਨਰਕ ਹੈ, ਜੋ ਰਾਜਾ ਬਿਨਾਂ ਅਪਰਾਧ ਦੰਡ ਦੇਵੇ। ਬ੍ਰਾਹਮਣਾਂ ਨੂੰ ਫਾਂਸੀ ਦੇਵੇ, ਉਸ ਨੂੰ ਸੌ ਜਮਦੂਤ ਸਲਮੁਖ ਨਰਕ ਵਿਚ ਲੈ ਜਾਂਦੇ ਹਨ ਅਤੇ ਜੀਵ ਨੂੰ ਕੋਹਲੂ ਵਿਚ ਪੀੜਦੇ ਹਨ।

-ਸੋਲਵਾਂ ਨਰਕ ਤਾਮਰਾ ਨਰਕ ਹੈ, ਜੋ ਰਾਜੇ ਹੋ ਕੇ ਅਨੀਤੀ ਕਰਦੇ ਹਨ, ਨਿਆਂ ਨਹੀਂ ਕਰਦੇ, ਬ੍ਰਾਹਮਣ ਹੋ ਕੇ ਵੇਦ ਪਾਠ ਨਹੀਂ ਕਰਦੇ, ਖੱਤਰੀ ਹੋ ਕੇ ਵਤਾ ਪਿਤਰ ਕਰਮ ਸ਼ਰਾਬ ਅਤੇ ਗਾਇਤਰੀ ਜਪ ਤਰਪਣ ਆਦਿ ਨਹੀਂ ਕਰਦੇ। ਉਹ ਇਸ ਨਰਕ ਵਿਚ ਪੈਂਦੇ ਹਨ।

-ਅਠਾਰਵਾਂ ਨਰਕ ਧਰਤ-ਨਰਕ ਹੈ। (ਭਾਵ ਜੋ ਲੋਕ ਧਰਤੀ ਉੱਪਰ ਹੀ ਭੁੱਖ-ਦੁੱਖ, ਕੰਗਾਲੀ, ਪਿੰਗਲਪਣ, ਧੱਕੇ, ਧਿਰਕਾਰੀਆਂ, ਕੁੱਟਾਂ-ਮਾਰਾਂ, ਸਜ਼ਾਵਾਂ, ਅਪਮਾਨ, ਭੋਗ ਭੋਗਦੇ ਹਨ ਅਤੇ ਦਿਸਦੇ ਹਨ, ਉਹ ਇਸ ਨਰਕ ਵਿਚ ਦਿਸਦੇ ਹਨ। ਜੋ ਆਦਮੀ ਦੇਖਦਾ ਹੈ, ਸੁਣਦਾ ਹੈ ਫਿਰ ਖੋਟਾ ਕਰਮ ਕਰਦਾ ਹੈ, ਵੇਦ ਅਤੇ ਸ਼ਾਸਤਰਾਂ ਤੋਂ ਉਲਟਾ ਚਲਦਾ ਹੈ। ਵੇਦ ਸ਼ਾਸਤਰ ਦਾ ਕਹਿਣਾ ਨਹੀਂ ਮੰਨਦਾ ਉਹ ਇਹ ਨਰਕ ਭੋਗਦਾ ਹੈ।

(ਨੋਟ ਕੁੱਲ ਅਠਾਰਾਂ ਨਰਕ ਹਨ, ਜਿਨ੍ਹਾਂ ਦੇ ਅੱਡੋ-ਅੱਡ ਨਾਂ ਹਨ। ਜਿਨ੍ਹਾਂ ਵਿਚ ਪਹੁੰਚਣ ਦੇ ਅਲੱਗ ਕਾਰਨ ਦਰਸਾਏ ਹਨ। ਇਹ ਕੁਝ ਉਹ ਨਰਕ ਹਨ ਜਿਨ੍ਹਾਂ ਦਾ ਸੰਬੰਧ ਗਊ, ਬ੍ਰਾਹਮਣ ਅਤੇ ਵੇਦ ਸ਼ਾਸਤਰ ਪੂਜਾ ਨਾਲ ਹੈ। ਜਿਵੇਂ ਉੱਪਰ ਦਰਸਾਇਆ ਗਿਆ ਹੈ। ਜਿਨ੍ਹਾਂ ਦਾ ਮੁੱਖ ਉਦੇਸ਼ ਵੇਦ ਸ਼ਾਸਤਰ ਅਤੇ ਗਊ ਬ੍ਰਾਹਮਣ ਪੂਜਾ ਹੈ। ਭਾਰਤ ਨੂੰ ਛੱਡ ਕੇ ਬਾਕੀ ਸਾਰਾ ਸੰਸਾਰ ਬ੍ਰਾਹਮਣ ਗਊ ਅਤੇ ਵੇਦ ਸ਼ਾਸਤਰਾਂ ਦੀ ਪੂਜਾ ਨਹੀਂ ਕਰਦਾ, ਇਸ ਹਿਸਾਬ ਨਾਲ ਤਾਂ ਉਹ ਸਾਰੇ ਇਨ੍ਹਾਂ ਨਰਕਾਂ ਵਿਚ ਹੀ ਜਾਣਗੇ। ਇਸ ਦਾ ਅਰਥ ਹੈ ਕਿ ਗਊ ਬ੍ਰਾਹਮਣ ਅਤੇ ਵੇਦਾਂ ਦੀ ਪੂਜਾ ਕਰਨ ਨਾਲ ਹੀ ਨਰਕਾਂ ਤੋਂ ਬਚਿਆ ਜਾ ਸਕਦਾ ਹੈ।)

### *ਬ੍ਰਾਹਮਣ ਅਜਾਮਲ ਅਤੇ ਨਰਾਇਣ*

ਕਥਾ (ਸਫਾ 188 ਤੋਂ 195) ਕਨੌਜ ਸ਼ਹਿਰ ਵਿਚ ਅਜਾਮਲ ਨਾਂ ਦਾ ਬ੍ਰਾਹਮਣ ਸੀ। ਜਿਸ ਦੀ ਇੱਕ ਵੇਸਵਾ ਨਾਲ ਪ੍ਰੀਤ ਸੀ। ਉਹ ਰੋਜ਼ ਸ਼ਰਾਬ ਪੀਂਦਾ ਤੇ ਜੂਆ ਖੇਡਦਾ ਸੀ। ਚੋਰੀ ਤੇ ਠੱਗੀ ਕਰਦਾ ਸੀ। ਮੁਸਾਫਰਾਂ ਨੂੰ ਲੁੱਟਦਾ ਸੀ। ਅਚਾਨਕ ਉਸ ਕੋਲ ਕੋਈ ਸਾਧੂ ਆਏ। ਉਸ ਦੇ ਕੰਮ ਬਾਰੇ ਪੁੱਛਿਆ। ਉਸ ਨੇ ਸਾਰਾ ਕੁਝ ਦੱਸ ਦਿੱਤਾ ਤਾਂ ਸਾਧੂਆਂ ਨੇ ਕਿਹਾ ਕਿ ਤੇਰੇ ਇੱਕ ਪੁੱਤਰ ਹੋਵੇਗਾ ਤੂੰ ਉਸ ਦਾ ਨਾਂ ਨਰਾਇਣ ਰੱਖ ਦੇਵੀਂ ਤਾਂ ਕਿ ਉਹ ਪਰਮੇਸ਼ਰ ਦਾ ਨਾਮ ਜਪ ਸਕੇ। ਪਰ ਕਿਉਂ ?

(190) ਕਿਉਂਕਿ ਪਰਮੇਸ਼ਰ ਦਾ ਨਾਂ ਲੈਣ ਨਾਲ ਵੱਡੇ-ਵੱਡੇ ਪਾਪ ਨਾਸ਼ ਹੋ ਜਾਂਦੇ ਹਨ। ਜਿਵੇਂ ਗਊ-ਬ੍ਰਾਹਮਣ ਨੂੰ ਮਾਰਨ ਦਾ। ਮਾਂ-ਪਿਓ ਨੂੰ ਮਾਰ ਦੇਣ ਦਾ। ਗੁਰੂ ਦੀ ਔਰਤ ਨਾਲ ਭੋਗ ਕਰ ਲੈਣ ਦਾ। ਮਦਰਾ ਪੀਣ ਦਾ। ਗੁਰੂ ਨੂੰ ਦੁਰਬਚਨ ਕਹਿਣ ਦਾ।

(191) ਇਹ ਉਪਦੇਸ਼ ਜਮਦੂਤਾਂ ਨੂੰ ਭਗਵਾਨ ਵਿਸ਼ਨੂੰ ਨੇ ਉਦੋਂ ਕੀਤਾ ਜਦੋਂ ਉਨ੍ਹਾਂ ਨੇ ਪ੍ਰਸ਼ਨ ਕੀਤਾ ਕਿ ਐਨੇ ਪਾਪ ਕਰਕੇ ਵੀ ਕੋਈ ਮੁਕਤ ਕਿਉਂ ਹੋ ਜਾਂਦਾ ਹੈ। ਫਿਰ ਵਿਸ਼ਨੂੰ ਭਗਵਾਨ ਦੀ ਅਜਾਮਲ ਨਾਲ ਭੇਟ ਹੋਈ। ਉਸ ਤੋਂ ਬਾਅਦ ਅਜਾਮਲ ਹਰਦੁਆਰ ਜਾ ਕੇ ਨਰਾਇਣ ਦਾ ਨਾਮ ਜਪਣ ਲੱਗਾ ਅਤੇ ਬੈਕੁੰਠ ਚਲਾ ਗਿਆ।

(193) ਧਰਮ ਗੁਰੂ ਵਿਸ਼ਵਾਮਿੱਤਰ ਅਤੇ ਅੱਪਛਰਾ ਮੇਨਕਾ ਦੇ ਸੰਜੋਗ ਤੋਂ ਨਿਗਲੋਚਾ ਨਾਂ ਦੀ ਕੰਨਿਆ ਪੈਦਾ ਹੋਈ, ਜਿਸ ਦਾ

ਚੰਦਰਮਾ ਨੇ ਵਰਹਿਖ ਦੇ ਪੁੱਤਰ ਪ੍ਰਚੇਤਾ ਨਾਲ ਉਸ ਦਾ ਵਿਆਹ ਕਰ ਦਿੱਤਾ। ਹਰੀ ਦੀ ਇੱਛਾ ਨਾਲ ਉਸ ਨੂੰ ਗਰਭ ਠਹਿਰ ਗਿਆ। ਦਸਵੇਂ ਮਹੀਨੇ ਦੱਖਯ ਨਾਂ ਦਾ ਪੁੱਤਰ ਪੈਦਾ ਹੋ ਗਿਆ। ਜਿਸ ਨੇ ਨਰਾਇਣ ਦੀ ਪੂਜਾ ਕੀਤੀ। ਨਰਾਇਣ ਨੇ ਖ਼ੁਸ਼ ਹੋ ਕੇ ਉਸ ਨੂੰ ਅਸਕੀ ਨਾਂ ਦੀ ਕੰਨਿਆ ਬਖਸ਼ੀ, ਜਿਸ ਤੋਂ ਦਸ ਹਜ਼ਾਰ ਪੁੱਤਰ ਪੈਦਾ ਹੋਏ। ਜਿਨ੍ਹਾਂ ਦਾ ਨਾਮ ਹਰ-ਯੱਸਵ ਰੱਖਿਆ ਗਿਆ। ਦੱਖਯ ਪਿਤਾ ਨੇ ਉਨ੍ਹਾਂ ਨੂੰ ਪਰਮੇਸ਼ਰ ਭਜਨ ਅਤੇ ਸੰਤਾਨ ਪੈਦਾ ਕਰਨ ਲਈ ਕਿਹਾ।

***ਪੁੱਤਰ ਵਰਤ ਦੀ ਵਿਧੀ***

(ਸਫਾ 208) ਇਸਤਰੀ ਨੂੰ ਚਾਹੀਦਾ ਹੈ ਕਿ ਸੁਆਮੀ (ਭਾਵ ਆਪਣੇ ਮਾਲਕ ਪਤੀ) ਦੀ ਆਗਿਆ ਲੈ ਕੇ ਅਗਹਨ ਨਦੀ ਮੱਸਿਆ ਨੂੰ ਇਸ਼ਨਾਨ ਕਰਕੇ, ਅਗਹਨ ਸਦੀ ਨਾਲ ਵਰਤ ਰੱਖੇ, ਬ੍ਰਹਮਚਾਰੀ ਅਤੇ ਲੱਖਮੀ ਨਰਾਇਣ ਦੀ ਪੂਜਾ ਕਰੇ, ਸਵਿੱਤਰੀ ਦੀ ਪੂਜਾ ਕਰਕੇ ਅਹੁਤੀ ਕਰੇ, ਬ੍ਰਾਹਮਣਾਂ ਨੂੰ ਖੀਰ ਖੁਆ ਕੇ ਆਪ ਖਾਵੇ, ਪੂਜਾ ਕਰਾਉਣ ਵਾਲੇ ਨੂੰ ਪ੍ਰਸੰਨ ਕਰੇ, ਉਸ ਨੂੰ ਦੇਵਤਾ ਸਮਾਨ ਪੁੱਤਰ ਪੈਦਾ ਹੁੰਦਾ ਹੈ।

***ਦੈਤਾਂ ਅਤੇ ਬ੍ਰਾਹਮਣਾਂ ਦਾ ਵਿਰੋਧ***

(ਸਫਾ 210 ਅਧਿ. ਦੂਜਾ) ਜਦੋਂ ਹਰਨਾਕਸ਼ ਦੈਂਤ ਬੈਰਾਹ ਦੇ ਹੱਥੋਂ ਮਾਰਿਆ ਗਿਆ ਤਾਂ ਹਰਨਾਕਸ਼ ਨੇ ਵਿਪਰਤੀ ਅਤੇ ਸੁਬਾਹੂ ਆਦਿ ਨੂੰ ਕਿਹਾ ਕਿ ਦੇਵਤਿਆਂ, ਜੋ ਸਾਥੋਂ ਛੋਟੇ ਹਨ (ਕਮਜ਼ੋਰ) ਨੇ ਵਿਸ਼ਨੂੰ ਭਗਵਾਨ ਨੂੰ ਕਹਿ ਕੇ ਮੇਰੇ ਭਰਾ ਨੂੰ ਮਾਰ ਦਿੱਤਾ ਹੈ। ...ਇਸ ਵਾਸਤੇ ਤੁਸੀਂ ਉਨ੍ਹਾਂ ਦਾ ਬੀਜ ਨਾਸ਼ ਕਰਨ ਦਾ ਉਪਾਅ ਕਰੋ। ਜਿਥੇ ਰਿਸ਼ੀ ਤਪੱਸਵੀ ਬ੍ਰਾਹਮਣ ਯੱਗ ਜਾਂ ਹਵਨ ਕਰਦੇ ਹੋਣ ਉਨ੍ਹਾਂ ਨੂੰ ਦੁੱਖੀ ਕਰੋ। ਸੰਸਾਰ ਵਿਚ ਕਿਸੇ ਨੂੰ ਤਪ-ਜਪ ਤੇ ਭਜਨ ਨਾ ਕਰਨ ਦਿਓ। ਇਹ ਬਾਤ ਸੁਣ ਕੇ ਦੈਂਤ ਲੋਕ ਸਭ ਜਗ੍ਹਾ ਢੂੰਡ ਕੇ ਬ੍ਰਾਹਮਣਾਂ ਨੂੰ ਦੁੱਖ ਦੇਣ ਲੱਗੇ।

(211) ਦੈਤਾਂ ਦੀ ਮਾਂ 'ਦਿੱਤੀ' ਨੇ ਕਿਹਾ ਕਿ ਪੁੱਤਰੋ ਨਰਾਇਣ ਜੀ ਨੇ ਦੇਵਤਿਆਂ ਦੀ ਸਹਾਇਤਾ ਕਰਕੇ ਤੇਰੇ ਭਰਾ ਨੂੰ ਮਾਰਿਆ ਹੈ। ਤੂੰ ਵੀ ਉਨ੍ਹਾਂ ਦੇਵਤਿਆਂ ਨੂੰ ਮਾਰ ਕੇ ਆਪਣੇ ਭਰਾ ਦਾ ਬਦਲਾ ਲੈ।

(ਇਸ ਕਥਾ ਤੋਂ ਬਹੁਤ ਸਾਫ ਮਾਲੂਮ ਹੁੰਦਾ ਹੈ ਕਿ ਭਾਰਤ ਦੇ ਮੂਲ ਨਿਵਾਸੀ ਰਾਜਿਆਂ ਮਹਾਰਾਜਿਆਂ ਨੂੰ ਆਰੀਅਨ ਦੇਵਤੇ ਅਤੇ ਭਗਵਾਨ, ਰਿਸ਼ੀਆਂ-ਮੁਨੀਆਂ ਅਤੇ ਬ੍ਰਾਹਮਣਾਂ ਦੇ ਸਹਿਯੋਗ ਨਾਲ ਖਤਮ ਕਰਦੇ ਰਹੇ ਅਤੇ ਧੁਰ ਉੱਤਰ ਤੋਂ ਲੈ ਕੇ ਦੱਖਣ ਤਕ ਦੇਵਤਿਆਂ ਭਾਵ ਆਰੀਅਨਾਂ ਅਤੇ ਦੈਤਾਂ-ਰਾਖਸ਼ਾਂ, ਬਾਨਰਾਂ (ਬਣਨਰਾਂ), ਦਾਨਵਾਂ, ਅਸਰਾਂ ਕਿਨਰਾ, ਗੰਧਰਵਾਂ, ਭੀਲਾਂ, ਚੰਡਾਲਾਂ, ਨਾਗਾਂ, (ਭਾਵ ਭਾਰਤੀ ਮੂਲ ਨਿਵਾਸੀ ਲੋਕਾਂ ਅਤੇ ਰਾਜਿਆਂ) ਵਿਚਕਾਰ ਕਈ ਸਦੀਆਂ ਤਕ ਨਿਰੰਤਰ ਜੰਗ ਹੁੰਦੀ ਰਹੀ। ਭਾਰਤੀ ਰਾਜੇ ਇਸ ਕਰਕੇ ਹਾਰਦੇ ਰਹੇ ਕਿ ਉਹ ਵਲ-ਛਲ ਤੇ ਕਪਟ ਦੀਆਂ ਨੀਤੀਆਂ ਤੋਂ ਅਣਜਾਣ ਸਨ। ਸਿੱਧੀ ਪੱਧਰੀ ਜੰਗ ਕਰ ਸਕਦੇ ਸਨ। ਇੰਦਰ ਜਾਲ ਦੀਆਂ ਕੂਟ ਨੀਤੀਆਂ ਨਹੀਂ ਜਾਣਦੇ ਸਨ।

ਉਹ ਮਹਾਂਬਲੀ ਵੀ ਸਨ। ਦੇਵਤੇ ਉਨ੍ਹਾਂ ਦਾ ਕੁਝ ਵੀ ਵਿਗਾੜਨ ਤੋਂ ਅਸਮਰਥ ਸਨ, ਪਰੰਤੂ ਨਰਾਇਣ ਦੇ ਭੇਤ ਵਿਚ ਜੋ ਛਲ ਨੀਤੀ ਵਾਰ-ਵਾਰ ਵਾਪਰਦੀ ਰਹੀ ਉਸ ਕਰਕੇ, ਦੇਵਤੇ ਜਿੱਤਦੇ ਰਹੇ ਅਤੇ ਭਾਰਤੀ ਰਾਜੇ ਹਾਰਦੇ ਰਹੇ। ਉਹ ਜੰਗ ਵਿਚ ਘੱਟ ਛਲ-ਕਪਟ ਦੇ ਜਾਲ ਵਿਚ ਵਧੇਰੇ ਫਸਦੇ ਅਤੇ ਹਾਰਦੇ ਮਲੂਮ ਹੁੰਦੇ ਹਨ। ਰਿੱਗ ਵੇਦ ਵਿਚ ਇਨ੍ਹਾਂ ਯੁੱਧਾਂ ਅਤੇ ਕਤਲਾਂ ਦਾ ਵਿਸ਼ਾਲ ਵਰਨਣ ਹੈ। ਮੱਦ ਭਾਗਵਤ ਵਿਚ ਵੀ ਵਾਰ-ਵਾਰ ਰਾਖਸ਼ਾਂ, ਦੈਤਾਂ ਅਤੇ ਦਾਨਵਾਂ ਦੀ ਹਾਰ ਅਤੇ ਗੁਲਾਮੀ ਦੀਆਂ ਕਥਾਵਾਂ ਵਧੇਰੇ ਹਨ। ਵਿਸ਼ਨੂੰ ਭਗਵਾਨ ਵੱਲੋਂ ਹਰਨਾਖਸ਼ ਨੂੰ ਮਾਰਨਾ ਅਤੇ ਦਿੱਤੀ ਵੱਲੋਂ ਬਦਲਾ ਲੈਣ ਦਾ ਉਪਦੇਸ਼ ਕਰਨਾ ਇਸ ਗੱਲ ਦੀ ਪੱਕੀ ਗਵਾਹੀ ਹੈ। ਇਹ ਵੀ ਪਤਾ ਲੱਗਾ ਹੈ ਕਿ ਜਪ, ਤਪ ਤੇ ਭਜਨ ਕੀ ਹਨ।)

(212) ਹਰਨਾਕਸ਼ ਦਾ ਰਾਜ ਸੱਤਾਂ ਦੀਪਾਂ 'ਤੇ ਸੀ। ਪ੍ਰਲਾਦ ਉਸ ਦਾ ਚੌਥਾ ਪੁੱਤਰ ਸੀ। (ਜੋ ਵਿਸ਼ਨੂੰ ਪੂਜਕ ਬਣ ਗਿਆ ਸੀ, ਜਿਸ ਕਰਕੇ ਉਸ ਦਾ ਆਪਣੇ ਪਿਤਾ ਨਾਲ ਵਿਰੋਧ ਹੋ ਗਿਆ ਸੀ।)

ਦੇਖੋ ਕਥਾ ਜਦੋਂ ਪਿਤਾ ਨੇ ਪ੍ਰਲਾਦ ਨੂੰ ਗੋਦੀ ਵਿਚ ਬਿਠਾ ਕੇ ਪਿਆਰ ਨਾਲ ਪੁੱਛਿਆ ਕਿ ਉਹ ਕੀ ਪੜ੍ਹਦਾ ਹੈ ਤਾਂ ਉਸ ਨੇ ਉੱਤਰ ਦਿੱਤਾ "ਮੈਂ ਰਾਮ ਨਾਮ ਪੜ੍ਹਿਆ ਹੈ। ਸੰਤਾਂ ਦੀ ਸੇਵਾ ਕਰਨੀ ਬ੍ਰਾਹਮਣਾਂ ਦੀ ਸੇਵਾ ਕਰਨੀ ਮੈਂ ਤਾਂ ਅੱਛੀ ਚੀਜ਼ ਸਮਝੀ ਹੈ।"

ਪਿਤਾ ਦਾ ਉੱਤਰ ਸੁਣੋ, "ਮੂਰਖ ਤੂੰ ਇਹ ਨਹੀਂ ਜਾਣਦਾ ਕਿ ਜਿਸ ਨਰਾਇਣ ਨੇ ਮੇਰੇ ਭਰਾ ਨੂੰ ਮਾਰਿਆ ਹੈ ਤੂੰ ਉਸ ਦਾ ਨਾਂ ਲੈਂਦਾ ਹੈ। ਆਪਣਾ ਧਰਮ ਛੱਡ ਕੇ ਦੂਸਰੇ ਦਾ ਧਰਮ ਧਾਰਨਾ ਚੰਗਾ ਨਹੀਂ ਹੈ। (ਕਥਾ ਵਾਰਤਾ ਤੋਂ ਬੁਨਿਆਦੀ ਵਿਰੋਧ ਦੀ ਗੱਲ ਆਸਾਨੀ ਨਾਲ ਸਮਝ ਪੈ ਜਾਂਦੀ ਹੈ।)

ਜਿਵੇਂ ਨਰਾਇਣ ਨੇ ਨਰ ਸਿੰਘ ਦਾ ਅਵਤਾਰ (ਭੇਸ) ਧਾਰ ਕੇ, ਹਰਨਾਕਸ਼ ਨੂੰ ਮਾਰ ਮੁਕਾਇਆ, ਇਹ ਕਥਾ ਸਫਾ 215 'ਤੇ ਦਰਜ ਹੈ। ਜਿਸ ਦੇ ਅੰਤ ਤੇ ਇਹ ਸਤਰ ਦਰਜ ਹੈ। 'ਨਰ ਸਿੰਘ ਜੀ ਉਸ ਦੀਆਂ ਆਂਦਰਾਂ ਦੀ ਮਾਲਾ ਪਹਿਨ ਕੇ ਰਾਜ ਸਿੰਘਾਸਣ 'ਤੇ ਬੈਠ ਗਏ ਤਾਂ ਦੇਵਤਿਆਂ ਨੇ ਬ੍ਰਹਮਾ ਜੀ ਨੂੰ ਕਿਹਾ ਕਿ ਤੁਸੀਂ ਜਾ ਕੇ ਉਪਮਾਂ ਕਰੋ।'

ਅੱਗੇ ਲਿਖਿਆ ਹੈ, '...ਤਾਂ ਇੰਦਰ ਨੇ ਬੇਨਤੀ ਕੀਤੀ ਕਿ ਹੇ ਦੀਨ ਦਿਆਲ, ਹੁਣ ਦਇਆ ਕਰਕੇ ਕ੍ਰੋਧ ਨੂੰ ਘੱਟ ਕਰੋ, ਹੁਣ ਆਪ ਦੀ ਕ੍ਰਿਪਾ ਨਾਲ ਅਸੀਂ ਰਾਜ ਕਰਾਂਗੇ।' ਪਰ ਕ੍ਰੋਧ ਨਾ ਘਟਿਆ। ਫੇਰ ਲੱਛਮੀ (ਵਿਸ਼ਨੂੰ ਭਗਵਾਨ ਦੀ ਪਤਨੀ) ਨੇ ਵੀ ਸ਼ਿੰਗਾਰ ਕਰਕੇ ਬੇਨਤੀ ਕੀਤੀ, ਪਰੰਤੂ ਉਹ ਨਹੀਂ ਮੰਨੇ। ਫੇਰ ਪ੍ਰਲਾਦ ਨੇ ਜਾ ਕੇ ਚਰਨਾਂ 'ਤੇ ਸੀਸ ਧਰਿਆ। ਪ੍ਰਲਾਦ ਜੀ ਦਾ ਚਿੱਤ ਐਨਾ ਪ੍ਰਸੰਨ ਹੋਇਆ, ਉਸ ਸਰੂਪ ਨੂੰ ਵੇਖ ਕੇ ਖੁਸ਼ੀ ਹੋ ਕੇ, ਨਮਸਕਾਰ ਅਤੇ ਉਸਤਤੀ ਕਰਨ ਲੱਗਾ।'

(216) ਜਦੋਂ ਪ੍ਰਲਾਦ ਨੇ ਬੇਨਤੀ ਕੀਤੀ ਤਾਂ ਪ੍ਰਲਾਦ ਦਾ ਸਿਰ ਉਠਾ ਕੇ ਆਪਣੀ ਗੋਦ ਵਿਚ ਰੱਖਿਆ ਤੇ ਕਿਹਾ, "ਬੇਟਾ ਡਰ ਨਾ।"

ਫਿਰ ਪ੍ਰਲਾਦ ਨੇ ਕਿਹਾ, "ਜੀ ਤੁਸੀਂ ਮੇਰੇ ਅਧਰਮੀ ਕੁਲ ਵਿਚੋਂ ਹੋਣ 'ਤੇ ਵੀ ਤੁਸੀਂ ਮੇਰੀ ਰੱਖਿਆ ਕੀਤੀ ਹੈ। ਚਾਰਾਂ ਵਰਨਾਂ ਵਿਚ

ਉੱਤਮ ਉਹ ਹੈ, ਜੋ ਆਪਦਾ ਭਜਨ ਕਰੇ। ਬ੍ਰਾਹਮਣ ਉੱਤਮ ਹੈ।"

ਤਾਂ ਭਗਵਾਨ ਨੇ ਪ੍ਰਲਾਦ ਨੂੰ ਵਰ ਦਿੱਤਾ।

(216) ਨਰ ਸਿੰਘ ਜੀ ਨੇ ਕਿਹਾ ਤੂੰ ਮੇਰਾ ਵੱਡਾ ਭਗਤ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਤੂੰ ਪਿਤਾ ਦੀ ਜਗ੍ਹਾ ਬੈਠ ਕੇ, ਕਹੱਤਰ ਚੌਂਕੜੀਆਂ ਰਾਜ ਕਰ। ਤੈਨੂੰ ਏਸੇ ਸਮੇਂ ਮੇਰੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ।"

(217) ਨਰ ਸਿੰਘ ਜੀ ਨੇ ਪ੍ਰਲਸਾਦ ਨੂੰ ਰਾਜ ਸਿੰਘਾਸਣ 'ਤੇ ਬਿਠਾਇਆ। ਤਿਲਕ ਲਗਾਇਆ ਅਤੇ ਦੇਵਤਿਆਂ ਨੇ ਉਸਤਤੀ ਕੀਤੀ। ਪ੍ਰਲਾਦ ਨੇ ਬ੍ਰਹਮਾ ਆਦਿਕ ਸ਼ੰਕਰਾਚਾਰੀਆ ਦੀ ਵਿਧੀ ਪੂਰਬਕ ਪੂਰਨ ਕਰਕੇ, ਸਾਰਿਆਂ ਦੇਵਤਿਆਂ (ਭਾਵ ਬ੍ਰਾਹਮਣਾਂ) ਨੂੰ ਵਿਦਾ ਕੀਤਾ ਅਤੇ ਆਪ ਅੱਠੋ ਪਹਿਰ, ਹਰੀ ਚਰਨਾਂ ਦਾ ਧਿਆਨ ਧਰ ਕੇ, ਰਿਖੀਸ਼ਰਾ, ਗਊ ਤੇ ਬ੍ਰਾਹਮਣਾਂ ਸਭ ਦੀ ਰੱਖਿਆ ਕਰਨ ਲੱਗਾ।

(217) ਉਹੀ ਦੋਨੋਂ ਭਰਾ (ਹਰਨਾਕਸ਼ ਤੇ ਹਿਰਨਾਕਸ਼ਪ) ਦੂਸਰੇ ਜਨਮ ਵਿਚ ਰਾਵਣ ਅਤੇ ਕੁੰਭਕਰਣ ਹੋਏ।

(ਅਸੀਂ ਮੱਦਭਾਗਵਤ ਗ੍ਰੰਥ ਦੀਆਂ ਵਿਸ਼ੇਸ਼ ਕਥਾਵਾਂ ਦਾ ਮੂਲ ਰੂਪ ਵਿਚ ਜ਼ਿਕਰ ਕਰ ਰਹੇ ਹਾਂ। ਹਰ ਕਥਾ ਦਾ ਮਨੋਰਥ ਰਾਜ ਭਾਗ 'ਤੇ ਜਾ ਕੇ ਸਮਾਪਤ ਹੋ ਜਾਂਦਾ ਹੈ। ਧਰਮ ਦਾ ਮੁੱਖ ਸੁਪਨਾ ਰਾਜ ਹੈ, ਪਰੰਤੂ ਹਰ ਕਥਾ ਵਿਚ ਇਸ ਧਰਮ ਦੇ ਰਾਜ ਦਾ ਅਰਥ, ਬ੍ਰਾਹਮਣ, ਹਿੰਦੂ ਧਰਮ ਅਤੇ ਗਊ ਰੱਖਿਆ ਕਰਨਾ ਹੈ।) ਉਦਾਹਰਣ ਲਈ ਪੜ੍ਹੋ ਇਹ ਕਥਾ – (ਸਫਾ 216 ਅਧਿ. 5) ਇੱਕ ਸਮੇਂ ਇੰਦਰ ਐਰਾਵਤ (ਹਾਥੀ) 'ਤੇ ਚੜ੍ਹ ਕੇ ਕਿਧਰੇ ਤੁਰ ਪਏ। ਰਸਤੇ ਵਿਚ ਦੁਰਬਾਸਾ (ਰਿਸ਼ੀ) ਮਿਲ ਗਿਆ। (ਯਾਦ ਰਹੇ ਕਿ ਰਿਸ਼ੀ ਮੁਨੀ ਤੇ ਦੇਵਤਾ ਕੇਵਲ ਬ੍ਰਾਹਮਣ ਹੀ ਹੋ ਸਕਦੇ ਸਨ।) ਇੰਦਰ ਨੇ ਡੰਡੌਤ ਕੀਤੀ ਉਸ ਨੇ ਆਪਣੇ ਗਲ ਦੀ ਮਾਲਾ ਪਹਿਨਣ ਨੂੰ ਦੇ ਦਿੱਤੀ, ਜੋ ਇੰਦਰ ਨੇ ਲੈ ਕੇ ਹਾਥੀ ਦੇ ਗਲ ਵਿਚ ਪਾ ਦਿੱਤੀ ਅਤੇ ਘਮੰਡ ਨਾਲ ਬੋਲਿਆ, ਇਸ ਤੋਂ ਚੰਗੀ ਮਾਲਾ ਤਾਂ ਸਵਰਗ ਵਿਚ ਹੁੰਦੀ ਹੈ ਤੇ ਹਾਥੀ ਨੇ ਉਹ ਪੈਰਾਂ ਵਿਚ ਸੁੱਟ ਦਿੱਤੀ ਤਾਂ ਰਿਸ਼ੀ ਨੇ ਉਸ ਨੂੰ ਸਰਾਪ ਦੇ ਦਿੱਤਾ ਕਿ ਤੇਰਾ ਰਾਜ-ਧਨ ਨਸ਼ਟ ਹੋ ਜਾਏਗਾ। ਇਹ ਗੱਲ ਰਾਖਸ਼ਾਂ ਨੇ ਸੁਣ ਲਈ ਤੇ ਲੜਾਈ ਕਰਕੇ ਉਸ ਦਾ ਰਾਜ ਖੋਹ ਲਿਆ। ਉਧਰ ਇੰਦਰ ਨੇ ਬ੍ਰਹਮਾ ਕੋਲ ਜਾ ਕੇ ਸਾਰਾ ਹਾਲ ਕਿਹਾ। ਬ੍ਰਹਮਾ ਨੇ ਕਿਹਾ ਮੇਰੇ ਇਹ ਗੱਲ ਵੱਸਦੀ ਨਹੀਂ। ਚਲੋ ਨਰਾਇਣ ਕੋਲ ਚੱਲੀਏ। ਸਾਰੇ ਦੇਵਤਿਆਂ ਸਮੇਤ ਖੀਰ ਸਮੁੰਦਰ ਵਿਚ ਗਏ ਅਤੇ ਪ੍ਰਾਰਥਨਾ ਕੀਤੀ ਕਿ ਸਾਡਾ ਰਾਜ ਰਾਖਸ਼ਾਂ ਨੇ ਖੋਹ ਲਿਆ ਹੈ! ਕੀ ਕਰੀਏ?

***ਰਾਜ ਵਾਪਸ ਲੈਣ ਦੀ ਨਰਾਇਣ ਵਿਧੀ***

(ਸਫਾ 227 ਅਧਿ. 6) ਉਸਤਤ ਕਰਨ ਨਾਲ ਭਗਵਾਨ ਖੁਸ਼ ਹੋਏ ਅਤੇ ਉਪਾਅ ਦੱਸਿਆ।

ਹੁਣ ਤੁਹਾਨੂੰ ਦੇਵਤਿਆਂ ਨੂੰ ਚਾਹੀਦਾ ਹੈ ਕਿ ਦੈਤਾਂ ਕੋਲ ਜਾ ਕੇ ਉਨ੍ਹਾਂ ਨਾਲ ਪ੍ਰੇਮ ਭਾਵ ਕਰੋ। ਦੋਵੇਂ ਮਿਲ ਕੇ ਖੀਰ ਸਮੁੰਦਰ ਨੂੰ ਰਿੜਕੋ। ਮੰਦਰਾ ਜਲ ਦੀ ਮਧਾਣੀ ਲਾਵੋ। ਸੱਪਾਂ ਦੀ ਰੱਸੀ ਪਾਓ। ਸਮੁੰਦਰ ਰਿੜਕਣ ਨਾਲ ਅੰਮ੍ਰਿਤ ਆਦਿ ਚੌਦਾਂ ਰਤਨ ਨਿਕਲਣਗੇ। ਉਹ ਅੰਮ੍ਰਿਤ ਦੇਵਤਿਆਂ ਨੂੰ ਪਿਆਓਗੇ ਤਾਂ ਅਮਰ ਹੋ ਕੇ ਦੈਤਾਂ ਨੂੰ ਜਿੱਤੋਗੇ। ਰਾਜ ਪ੍ਰਾਪਤ ਕਰੋਗੇ। ਦੈਤਾਂ ਨੂੰ ਖੇਚਲ ਹੀ ਰਹੇਗੀ। ਕੁਝ ਮਿਲੇਗਾ ਨਹੀਂ। ਤੁਸੀਂ ਧੀਰਜ ਰੱਖੋ। ਜਿਸ ਤਰ੍ਹਾਂ ਸੱਪ ਨੇ ਜਾਲ ਵਿਚ ਫਸ ਕੇ ਚੂਹੇ ਨਾਲ ਮਿੱਤਰਤਾ ਕੀਤੀ ਸੀ, ਉਸੇ ਤਰ੍ਹਾਂ ਜੋ ਗੱਲ ਦੈਂਤ ਲੋਕ ਕਹਿਣ ਉਹ ਮੰਨ ਲੈਣਾ। ਲੋਭ ਨਾ ਕਰਨਾ। (ਅਸੀਂ ਤਕਰੀਬਨ ਹਰ ਕਥਾ ਵਿਚ ਇਹੀ ਦੇਖਦੇ ਹਾਂ ਕਿ ਭਗਵਾਨ ਮੁੱਖ ਰੂਪ ਵਿਚ ਦੇਵਤਿਆਂ ਦੇ ਰਾਜ ਭਾਗ ਲਈ ਹੀ ਅਵਤਾਰ ਲੈ ਕੇ ਕਰੱਤਵ ਜਾਂ ਕ੍ਰਿਸ਼ਮਾ ਕਰਦਾ ਹੈ।)

ਉਸ ਸਮੇਂ (ਹਰਨਾਕਸ਼ ਦਾ ਪੜਪੋਤਰਾ ਪ੍ਰਲਾਦ ਦਾ ਪੋਤਰਾ) ਬਲੀ ਰਾਜਾ ਸੀ। ਦੇਵਤੇ ਬਲੀ ਦੇ ਪਾਸ ਗਏ। ਦੇਖ ਕੇ ਬਲੀ ਨੇ ਸੋਚਿਆ ਕਿ ਦੇਵਤੇ ਤਾਂ ਸਾਡੇ ਵੈਰੀ ਹਨ। ਬਿਨ੍ਹਾਂ ਸ਼ਸਤਰ ਕਿਵੇਂ ਆ ਗਏ ਕੀ ਕਾਰਨ ਹੈ? ਦੇਵਤਿਆਂ ਨੇ ਆ ਕੇ ਭਗਵਾਨ ਦੇ ਦੱਸੇ ਅਨੁਸਾਰ ਕਰਦਿਆਂ ਸਾਰੀ ਗੱਲ ਕਹੀ, ਤਾਂ ਰਾਜਾ ਬਲੀ ਨੇ ਕਿਹਾ ਅਸੀਂ ਮਦਦ ਤਾਂ ਦਿਆਂਗੇ ਪਰੰਤੂ ਅੰਮ੍ਰਿਤ ਆਦਿ ਸਭ ਚੀਜ਼ਾਂ ਨੂੰ ਵੰਡਾਂਗੇ। ਦੇਵਤਿਆਂ ਨੇ ਕਿਹਾ ਸਾਨੂੰ ਮਨਜ਼ੂਰ ਹੈ।

(228) ਸਮੁੰਦਰ ਰਿੜਕਿਆ ਜਾਣ ਲੱਗਾ। ਦੈਤਾਂ ਨੇ ਨਾਗ ਦੀ ਸਿਰੀ ਫੜੀ ਅਤੇ ਦੇਵਤਿਆਂ ਨੇ ਪੂਛ। ਪਹਿਲਾਂ ਜ਼ਹਿਰ ਨਿਕਲੀ। ਜੋ ਪਾਰਬਤੀ ਦੇ ਕਹਿਣ 'ਤੇ ਮਹਾਦੇਵ ਸ਼ਿਵਜੀ ਨੇ, ਦੇਵਤਿਆਂ ਖਾਤਰ, ਇੱਕੋ ਵਾਰ ਮੂੰਹ ਵਿਚ ਪਾ ਲਈ। ਫੇਰ ਕਾਮਧੇਨ ਗਊ ਨਿਕਲੀ। ਨਰਾਇਣ ਦੇ ਕਹਿਣ 'ਤੇ ਇਹ ਗਊ ਬ੍ਰਾਹਮਣਾਂ ਅਤੇ ਰਿਸ਼ੀਆਂ ਨੂੰ ਦੇ ਦਿੱਤੀ ਗਈ।

(230) ਤੀਜਾ ਉੱਚਸਰਬ ਘੋੜਾ ਨਿਕਲਿਆ ਜੋ ਦੈਤਾਂ ਨੇ ਰਾਜਾ ਬਲੀ ਵਾਸਤੇ ਲੈ ਲਿਆ। ਚੌਥਾ ਹਾਥੀ ਨਿਕਲਿਆ, ਜੋ ਦੇਵਤਿਆਂ ਨੇ ਲੈ ਲਿਆ। ਪੰਜਵਾਂ ਕੌਸਤਕ ਮਣੀ ਨਿਕਲੀ, ਜੋ ਨਰਾਇਣ ਨੇ ਦੋਵਾਂ ਨੂੰ ਮਨਾ ਕੇ ਆਪਣੇ ਗਲੇ ਵਿਚ ਪਹਿਨ ਲਈ। ਫਿਰ ਛੇਵਾਂ ਇੱਕ ਬਿਰਖ ਨਿਕਲਿਆ ਜੋ ਦੈਤਾਂ ਨੇ ਲੈ ਲਿਆ, ਪਰ ਦੇਵਤਿਆਂ ਨੇ ਯੁੱਧ ਕਰਕੇ ਇਸ ਨੂੰ ਜਿੱਤ ਲਿਆ। ਸੱਤਵੀਂ ਰੰਭਾ ਅਪਸਰਾ ਨਿਕਲੀ, ਜੋ ਵੇਸਵਾ ਹੋ ਕੇ ਰਹੀ। ਅੱਠਵੀਂ ਲੱਛਮੀ ਨਿਕਲੀ, ਜਿਸ ਨੂੰ ਵੇਖ ਕੇ ਸਾਰੇ ਮੋਹਤ ਹੋ ਗਏ ਤੇ ਸਮੁੰਦਰ ਰਿੜਕਣਾ ਬੰਦ ਕਰਕੇ, ਜਿਦਣ ਲੱਗੇ, ਪਰ ਲੱਛਮੀ ਨੇ ਸਭ ਨੂੰ ਛੱਡ ਕੇ ਬੈਕੁੰਠ ਨਾਥ ਦੇ ਗਲ ਵਿਚ ਵਰਮਾਲਾ ਪਾ ਦਿੱਤੀ। ਨੌਵੀਂ ਵਾਰ ਵਾਹੁਣੀ ਕੰਨਿਆ ਨਿਕਲੀ, ਜੋ ਦੈਤਾਂ ਨੇ ਲੈ ਲਈ। ਦਸਵੀਂ ਵਾਰ 'ਅੰਮ੍ਰਿਤ ਦਾ ਕਲਸ' ਫੜੀ ਅਤੀ ਸੁੰਦਰ ਧਨੰਤਰ ਜੀ ਨਿਕਲੇ। ਜਦੋਂ ਦੇਵਤੇ ਵੇਖ ਕੇ ਖੁਸ਼ ਹੋਏ ਕਿ ਅੰਮ੍ਰਿਤ ਨਿਕਲ ਆਇਆ ਹੈ ਤਾਂ ਇੱਕ ਦੈਂਤ ਨੇ ਭੱਜ ਕੇ ਕਲਸ, ਧਨੰਤਰ ਤੋਂ ਖੋਹ ਲਿਆ। ਦੇਵਤਿਆਂ ਨੇ ਅੱਧਾ ਮੰਗਿਆ, ਪਰ ਦੈਤਾਂ ਨੇ ਕਿਹਾ ਜੋ ਬਚੇਗਾ ਪੀ ਲੈਣਾ। ਅੰਮ੍ਰਿਤ ਪੀਣ ਖਾਤਰ ਦੈਂਤ ਆਪਸ ਵਿਚ ਲੜਨ ਲੱਗ ਪਏ।

(203-31) ਉਸ ਵਕਤ ਭਗਵਾਨ ਮੋਹਣੀ ਦਾ ਰੂਪ ਧਾਰ ਕੇ ਆ ਪਹੁੰਚੇ। ਉਸ ਸੁੰਦਰ ਸੂਰਤ ਨੂੰ ਵੇਖ ਕੇ ਸਾਰੇ ਮੋਹਤ ਹੋ ਉੱਠੇ। ਦੈਤਾਂ ਦਾ ਧਿਆਨ ਯੁੱਧ ਤੋਂ ਹੱਟ ਕੇ ਉਸ ਵੱਲ ਹੋ ਗਿਆ। ਜਦੋਂ ਮੋਹਣੀ ਉਨ੍ਹਾਂ ਵੱਲ ਵਧੀ ਤਾਂ ਦੈਤਾਂ ਨੂੰ ਅੰਮ੍ਰਿਤ ਪੀਣਾ ਵੀ ਭੁੱਲ ਗਿਆ। ਉਸ ਰੂਪਵਤੀ ਨੇ ਦੈਤਾਂ ਨੂੰ ਅਕਰਸ਼ਤ ਕੀਤਾ, ਤਾਂ ਉਨ੍ਹਾਂ ਨੇ ਅੰਤ ਮੋਹਣੀ ਨੂੰ ਅੰਮ੍ਰਿਤ ਵੰਡਣ ਲਈ ਆਪਣਾ ਪੰਚ ਬਣਾ ਲਿਆ। ਮੋਹਣੀ ਦਾ ਹੁਕਮ ਪਾ ਕੇ ਅੰਮ੍ਰਿਤ ਪੀਣ ਲਈ ਦੇਵਤੇ ਤੇ ਦੈਂਤ ਦੋ ਅਲੱਗ-ਅਲੱਗ ਪੰਗਤਾਂ ਬਣਾ ਕੇ ਬੈਠ ਗਏ। ਮੋਹਣੀ ਰੂਪ

ਭਗਵਾਨ ਨੇ ਏਕ ਕਲਸ 'ਛਲ ਦਾ' ਬਣਿਆ ਹੋਇਆ ਲਿਆ, ਜਿਸ ਵਿਚ ਦੋ ਰੱਖਣੇ ਬਣੇ ਹੋਏ ਸਨ। ਉਸ ਵਿਚ ਇਕ ਤਰਫ ਮਦਰਾ (ਸ਼ਰਾਬ) ਤੇ ਦੂਜੀ ਤਰਫ ਅੰਮ੍ਰਿਤ ਪਾ ਕੇ ਵੰਡਣ ਲੱਗੀ। ਜਿਸ ਵੇਲੇ ਦੈਤਾਂ ਵੱਲ ਜਾਂਦੀ ਤਾਂ ਮਦਰਾ ਪਿਲਾ ਦਿੰਦੀ ਅਤੇ ਦੇਵਤਿਆਂ ਨੂੰ ਅੰਮ੍ਰਿਤ ਪਿਆ ਦਿੰਦੀ। ਜਦੋਂ ਵੰਡਦੇ-ਵੰਡਦੇ ਸੂਰਜ ਅਤੇ ਚੰਦਰਮਾ ਤਕ ਪਹੁੰਚੀ ਤਾਂ 'ਰਾਹੂ ਦੈਂਤ' ਨੇ ਵੇਖ ਲਿਆ ਕਿ ਛਲ ਨਾਲ ਅੰਮ੍ਰਿਤ ਦੇਵਤੇ ਲੈ ਗਏ, ਸਾਨੂੰ ਨਹੀਂ ਮਿਲਿਆ ਤਾਂ ਉਸ ਨੇ ਦੇਵਤਾ ਬਣ ਕੇ ਸੂਰਜ ਅਤੇ ਚੰਦਰਮਾ ਵਿਚਕਾਰ ਬੈਠ ਕੇ ਅੰਮ੍ਰਿਤ ਪੀ ਲਿਆ ਤਾਂ ਸੂਰਜ ਅਤੇ ਚੰਦਰਮਾ ਨੇ ਚਿਲਾ ਕੇ ਕਿਹਾ ਮਹਾਰਾਜ ਇਹ ਦੈਂਤ ਹੈ, ਜੋ ਅੰਮ੍ਰਿਤ ਪੀ ਗਿਆ ਹੈ ਤਾਂ ਭਗਵਾਨ ਨੇ ਬਚਿਆ ਹੋਇਆ ਅੰਮ੍ਰਿਤ ਚੰਦਰਮਾ ਉੱਪਰ ਡੋਲ ਦਿੱਤਾ ਅਤੇ ਸੁਦਰਸ਼ਨ ਚੱਕਰ ਨਾਲ ਉਸ ਦਾ (ਰਾਹੂ ਦਾ) ਸਿਰ ਕੱਟ ਦਿੱਤਾ।

ਜਿਥੇ ਅਸੀਂ ਰਾਜ-ਪਾਠ (ਅੰਮ੍ਰਿਤ) ਲੈਣ ਦੀ ਛਲ-ਕਪਟ ਦੀ ਵਿਧੀ ਨੂੰ ਇਸ ਕਥਾ ਵਿਚੋਂ ਸਮਝ ਸਕਦੇ ਹਾਂ ਉੱਥੇ ਦੈਂਤ ਰਾਹੂ, ਜੋ ਦੈਤਾਂ ਵਿਚੋਂ ਸਭ ਤੋਂ ਵੱਡਾ ਬੁੱਧੀਮਾਨ ਸੀ, ਨੂੰ ਵੀ ਸਮਝ ਸਕਦੇ ਹਾਂ ਕਿਉਂਕਿ ਉਹ ਮੂਲਵਾਸੀ ਸੀ, ਰਾਹੂ ਨੂੰ ਏਸੇ ਕਰਕੇ ਅੱਜ ਤਕ ਬੁਰੀ ਸ਼ੈਅ ਪਰਚਾਰਿਆ ਗਿਆ ਹੈ। ਪੂਰੇ ਭਾਰਤ ਵਿਚ ਰਾਜ ਪਾਠ ਪ੍ਰਾਪਤ ਕਰਨ ਲਈ ਅੱਜ ਵੀ ਬਹੁਗਿਣਤੀ ਗਰੀਬ ਵੋਟਰਾਂ ਨੂੰ ਸ਼ਰਾਬ ਪਿਆਉਣ ਦੀ ਵਿਧੀ ਵਰਤੀ ਜਾਂਦੀ ਹੈ। ਇਹ ਵੀ ਵੇਖਿਆ ਜਾ ਸਕਦਾ ਹੈ ਕਿ ਦੈਂਤ, ਰਾਖਸ਼, ਦਾਨਵ, ਆਸੁਰ ਜਾਤੀਆਂ ਦੀ ਸੰਤਾਨ ਨਿਮਨ ਜਾਤੀਆਂ ਅੱਜ ਵੀ ਬਹੁਤ ਬੁਰੀ ਤਰ੍ਹਾਂ ਆਪਸ ਵਿਚ ਲੜਦੀਆਂ-ਭਿੜਦੀਆਂ ਰਹਿੰਦੀਆਂ ਹਨ। ਰਾਹੂ ਵਰਗੇ ਬੁੱਧੀਮਾਨ ਲੋਕਾਂ ਨੂੰ ਅੱਜ ਵੀ ਕਿਸੇ ਨਾ ਕਿਸੇ ਢੰਗ-ਤਰੀਕਿਆਂ ਨਾਲ ਖਤਮ ਕਰ ਦਿੱਤਾ ਜਾਂਦਾ ਹੈ, ਪਰੰਤੂ ਪ੍ਰਲਾਦ ਵਾਂਗ ਚਰਨਾਂ 'ਤੇ ਸਿਰ ਰੱਖ ਕੇ, ਪ੍ਰਸੰਨ ਹੋ ਜਾਣ ਵਾਲੇ ਲੋਕਾਂ ਨੂੰ ਪੂਰਾ ਮਾਣ ਦਿੱਤਾ ਜਾਂਦਾ ਹੈ ਅਤੇ ਰਾਜ ਗੱਦੀਆਂ ਉੱਪਰ ਬਿਠਾ ਕੇ, 'ਸਵੈਹਿਤ' ਪੂਰੇ ਜਾਂਦੇ ਹਨ।

ਇਹ ਪੁਰਾਤਨ ਕਥਾਵਾਂ ਆਖਰ, ਆਰੀਅਨ ਦੇਵਤਿਆਂ ਵੱਲੋਂ ਹੀ ਜਾਪਦੀਆਂ ਛਲ-ਕਪਟ ਦੇ ਸਹਾਰੇ ਲਏ ਗਏ ਰਾਜ ਪਾਠ ਦੀਆਂ ਵਿਧੀਆਂ ਹਨ। ਜਿਵੇਂ ਕਿ ਸਫਾ 232 ਅਧਿ. 10 ਵਿਚ ਲਿਖਿਆ ਹੈ।

'ਜਿਸ ਉੱਪਰ ਨਰਾਇਣ ਜੀ ਦੀ ਕ੍ਰਿਪਾ ਹੁੰਦੀ ਹੈ, ਉਸੇ ਨੂੰ ਅੰਮ੍ਰਿਤ ਮਿਲਦਾ ਹੈ। ਨਹੀਂ ਤਾਂ ਘਾਲਣਾ ਵਿਅਰਥ ਜਾਂਦੀ ਹੈ। ...ਦੈਤਾਂ ਨੇ ਸੋਚਿਆ ਕਿ ਉਹ ਔਰਤ ਅੰਮ੍ਰਿਤ ਪਿਆ ਕੇ ਚਲੀ ਗਈ। ਦੇਵਤਿਆਂ ਦੀ ਸਹਾਇਤਾ ਕੀਤੀ। ਏਹ ਸਮਝ ਪਾ ਕੇ ਦੈਤ, ਦੇਵਤਿਆਂ ਨਾਲ ਲੜਨ ਲੱਗੇ। (ਜਾਣੀ ਇਨ੍ਹਾਂ ਮੂਰਖਾਂ ਦੇ ਮੂਰਖਾਂ ਨੂੰ ਸਭ ਕੁਝ ਗੁਆ ਕੇ ਪਤਾ ਲੱਗਦਾ ਹੈ ਕਿ ਕੀ ਹੋ ਗਿਆ।)

(232) ਨਰਾਇਣ ਜੀ ਨੇ ਆਉਂਦਿਆਂ ਹੀ ਦੈਤਾਂ ਦੀ ਸਾਰੀ ਮਾਇਆ (ਸ਼ਕਤੀ) ਦੂਰ ਕੀਤੀ। (ਭਾਵ ਖਤਮ ਕਰ ਦਿੱਤੀ)

(233) ਜਦੋਂ ਦੇਵਤੇ ਜਿੱਤ ਗਏ ਅਤੇ ਦੈਂਤ ਹਾਰ ਗਏ ਤਾਂ ਬਲੀ ਨੇ ਕਿਹਾ, "ਕਦੀ ਸਾਡੀ ਜੈ (ਜਿੱਤ) ਹੁੰਦੀ ਹੈ, ਕਦੀ ਦੇਵਤਿਆਂ ਦੀ। ਅੱਜ ਉਨ੍ਹਾਂ ਦੇ ਦਿਨ ਚੰਗੇ ਹਨ, ਕਦੀ ਸਾਡੇ ਚੰਗੇ ਹੋਣਗੇ ਤਾਂ ਅਸੀਂ ਜਿੱਤਾਂਗੇ।"

(ਯਾਦ ਰਹੇ ਕਿ ਮਹਾਰਾਸ਼ਟਰ ਵਿਚ ਅੱਜ ਵੀ ਬਲੀ ਦੇ ਗੀਤ ਗਾਏ ਜਾਂਦੇ ਅਤੇ ਪੂਜਾ ਕੀਤੀ ਜਾਂਦੀ ਹੈ।)

### *ਮੋਹਣੀ ਉੱਤੇ ਸ਼ਿਵਜੀ ਭਗਵਾਨ ਦਾ ਮੋਹਤ ਹੋਣਾ*

(ਸਫਾ 233 ਅਧਿ. 12) ਸ਼ਿਵਜੀ ਬੈਕੁੰਠ ਵਿਚ ਨਰਾਇਣ ਕੋਲ ਗਏ ਤੇ ਕਿਹਾ ਕਿ ਮੈਂ ਆਪ ਦਾ ਮੋਹਣੀ ਰੂਪ ਵੇਖਣਾ ਚਾਹੁੰਦਾ ਹਾਂ। ਭਗਵਾਨ ਨੇ ਕਿਹਾ ਕਿ ਕਾਮਵਸ ਹੋ ਕੇ ਬਿਹਬਲ ਹੋ ਜਾਵੋਗੇ। ਸ਼ਿਵਜੀ ਨੇ ਕਿਹਾ ਰਾਕਸ਼ਾਂ ਦੀ ਤਰ੍ਹਾਂ ਨਹੀਂ ਹਾਂ। ...ਮੈਂ ਸਭ ਇੰਦਰੀਆਂ ਵੱਸ ਕੀਤੀਆਂ ਹਨ।

(234) ਦੇਖਦੇ ਹੀ ਦੇਖਦੇ ਇੱਕ ਸੁੰਦਰ ਇਸਤਰੀ ਸੁੰਦਰ ਪਹਿਰਾਵਾ ਪਹਿਨ ਕੇ, ਬਿਜਲੀ ਵਾਂਗ ਚਮਕਦੀ, ਜੜਾਊ ਗਹਿਣੇ ਪਹਿਨੇ ਹੋਏ, ਹੱਥ ਵਿਚ ਰੇਸ਼ਮ ਦੀ ਖੁੱਦੋ ਉਛਾਲਦੀ ਆ ਰਹੀ ਸੀ। ਮਹਾਦੇਵ ਦੀ ਤਰਫ ਅੱਖ ਹੋਈ ਤਾਂ ਉਸ ਨੇ ਜ਼ਰਾ ਕੁ ਅੱਖਾਂ ਮਿਲਾ ਕੇ ਮੁਸਕਰਾ ਦਿੱਤਾ। ਸ਼ਿਵਜੀ ਦੇਖਦੇ ਹੀ ਕਾਮਵਸ ਹੋ ਕੇ ਮੋਹਤ ਹੋ ਗਏ। ਮਿਰਗ ਛਾਲ ਸੁੱਟ ਦਿੱਤੀ । (ਜਿਸ 'ਤੇ ਬੈਠ ਕੇ ਭਗਤੀ ਕਰੀਦੀ ਹੈ।) ਪਾਰਬਤੀ ਨੂੰ ਇਕੱਲੀ ਛੱਡ ਕੇ ਮੋਹਣੀ ਦੇ ਪਿੱਛੇ ਨੰਗੇ ਚੱਲ ਪਏ, ਜਿਸ ਤਰ੍ਹਾਂ ਸਾਨ੍ਹ ਗਊ ਪਿੱਛੇ ਦੌੜਦਾ ਹੈ। ...ਮਹਾਂਦੇਵ ਕਾਮ ਨਾਲ ਵਿਆਕੁਲ ਹੋ ਗਏ, ਕਾਮ ਦੀ ਬਾਗ ਛੁੱਟ ਗਈ ਅਤੇ ਬੀਰਜ ਨਿਕਲਣ ਲੱਗਾ। ... ਜਦੋਂ ਫੇਰ ਪ੍ਰਗਟ ਹੋਈ ਤਾਂ ਸ਼ਿਵਜੀ ਨੇ ਉਸਦਾ ਕੱਪੜਾ ਫੜ ਲਿਆ, ਉਸ ਦਾ ਅੰਗ ਨਜ਼ਰ ਆਇਆ, ਉਸ ਕੱਪੜੇ ਨੂੰ ਲੈ ਕੇ ਸ਼ਿਵਜੀ ਬਹੁਤ ਅਨੰਦਿਤ ਹੋਏ। ...ਅਤੇ ਉਹ ਨੰਗੇ ਹੋਏ ਪਿੱਛੇ-ਪਿੱਛੇ ਦੌੜੇ। ਜਿੱਥੇ-ਜਿੱਥੇ ਵੀਰਜ ਡਿੱਗਿਆ, ਉੱਥੇ-ਉੱਥੇ ਚਾਂਦੀ ਤੇ ਸੋਨਾ ਪੈਦਾ ਹੋ ਗਿਆ।

(235) ਮਾਇਆ ਰੂਪੀ ਇਸਤਰੀ ਭਵਾਨੀ (ਕੂਟ ਨੀਤੀ ਜਾਨਣ ਵਾਲੀ) ਨੂੰ ਵੇਖ ਕੇ ਵੱਡੇ-ਵੱਡੇ ਰਿਸ਼ੀ, ਮੁਨੀ ਅਤੇ ਤਪੀਸਰਾਂ ਦਾ ਹੱਠ ਨਹੀਂਰਿਹਾ। ਉਹ ਹਾਰ ਗਏ। ...ਦੇਖੋ ਸੁੰਭ ਅਤੇ ਨਿਸੁੰਭ ਦੈਂਤ ਬਹੁਤ ਬਲੀ ਸਨ। ਜਦੋਂ ਭਵਾਨੀ ਰੂਪ ਮਾਇਆ ਉਨ੍ਹਾਂ ਕੋਲ ਗਈ ਤਾਂ ਉਹ ਸਭ ਮੋਹਤ ਹੋ ਗਏ ਤਾਂ ਭਵਾਨੀ ਨੇ ਕਿਹਾ, "ਜੋ ਬਲੀ ਭਾਵ ਤਾਕਤਵਰ ਹੋਏਗਾ ਉਸ ਪਾਸ ਰਹਾਂਗੀ। (ਉਸ ਨੂੰ ਪ੍ਰਾਪਤ ਕਰਨ ਖਾਤਰ—ਦੋਵੇਂ ਆਪਸ ਵਿਚ ਲੜ ਕੇ ਮਰ ਗਏ। (ਯਾਦ ਰਹੇ ਕਿ ਦੇਵੀ ਦੁਰਗਾ ਨੂੰ ਵੀ ਭਵਾਨੀ ਕਿਹਾ ਜਾਂਦਾ ਹੈ।)

### *ਮਨੂੰ, ਇੰਦਰ ਰਿਸ਼ੀ ਅਤੇ ਭਗਵਾਨ ਦੇ ਕੰਮ*

(ਸਫਾ 236 ਅਧਿ.-14) ਰਿਸ਼ੀ ਸੁਕਦੇਵ ਨੇ ਰਾਜਾ ਪਰੀਛਤ ਨੂੰ ਦੱਸਿਆ ਕਿ ਪਰਮੇਸ਼ਰ ਦੀ ਆਗਿਆ ਨਾਲ ਮਨੂੰ ਆਦਿ, ਦਿਗਵਿਜੈ ਪਾ ਕੇ ਧਰਮ ਚਲਾਉਂਦੇ ਹਨ। ਇੰਦਰ ਦੈਤਾਂ ਨੂੰ ਮਾਰ ਕੇ ਜਗਤ (ਭਾਵ ਦੇਵਤਿਆਂ, ਬ੍ਰਾਹਮਣਾਂ ਅਤੇ ਆਰੀਆ ਧਰਮ) ਦੀ ਰੱਖਿਆ ਕਰਦਾ ਹੈ। ਸੱਤ ਰਿਖੀ ਯੋਗ ਅਭਿਆਸ ਕਰਕੇ ਵੇਦਾਂ ਨੂੰ ਪ੍ਰਗਟ ਕਰਦੇ ਹਨ। (ਭਾਵ ਗ੍ਰੰਥਾਂ ਦੀ ਰਚਨਾ ਕਰਦੇ ਹਨ।) ਭਗਵਾਨ ਦੁਸ਼ਟਾਂ ਨੂੰ ਮਾਰ ਕੇ (ਭਾਵ ਰਾਖਸ਼ਾਂ, ਦੈਤਾਂ, ਦਾਨਵਾਂ, ਬਾਨਰਾਂ, ਕਿੰਨਰਾਂ, ਗੰਧਰਵਾਂ, ਆਸੁਰਾਂ, ਦਰਾਵੜਾਂ, ਮੂਲ ਨਿਵਾਸੀਆਂ, ਆਦਿ ਵਾਸੀਆਂ ਆਦਿ ਜਿਵੇਂ ਕਿ ਹਰੇਕ ਕਥਾ ਵਿਚ ਜ਼ਿਕਰ ਆ ਰਿਹਾ ਹੈ।) ਨੂੰ ਮਾਰ ਕੇ ਭਗਤਾਂ (ਭਾਵ ਸ਼ਰਨ ਪਏ ਸ਼ੂਦਰਾਂ ਅਨਆਰੀਆਂ) ਦੀ ਰੱਖਿਆ ਕਰਦਾ ਹੈ। (ਜਿਵੇਂ ਸੁਗਰੀਵ, ਭਵੀਖਣ, ਹਨੂੰਮਾਨ, ਪ੍ਰਲਾਦ ਆਦਿ ਦਾ ਜ਼ਿਕਰ ਹੁੰਦਾ ਹੈ।)

***ਦੈਂਤ ਗੁਰੂ ਸ਼ੁਕਰਾਚਾਰੀਆ***

(ਸਫਾ 236-37 ਅਧਿ-15) ਇਸ ਕਥਾ ਅਨੁਸਾਰ ਦਿੱਤੀ ਦੇ ਪੁੱਤਰ ਦੈਂਤਾਂ ਦਾ ਕੇਵਲ ਇੱਕ ਗੁਰੂ ਹੈ, ਜਿਸ ਨੂੰ ਦੇਵਤਿਆਂ, ਨਰਾਇਣ ਅਤੇ ਅਵਤਾਰਾਂ ਦੀਆਂ ਸਾਰੀਆਂ ਭੇਤੀ ਚਲਾਕੀਆਂ ਦਾ ਪਤਾ ਹੈ, ਉਹ ਹੈ 'ਸ਼ੁਕਰਾਚਾਰੀਆ' ਜਿਸ ਨੇ, ਪ੍ਰਲਾਦ ਦੇ ਪੋਤਰੇ ਮਹਾਰਾਜਾ ਬਲੀ ਦਾ ਰਾਜ, ਜੋ ਬਾਵਨ ਅਵਤਾਰ ਵੱਲੋਂ ਤਿੰਨ ਕਦਮ ਧਰਤੀ ਮੰਗਣ 'ਤੇ ਦਾਨ ਕਰ ਦੇਣ ਨਾਲ ਖੁੱਸ ਗਿਆ ਸੀ, ਮੁੜ ਗੁਰਾਂ ਦੀਆਂ ਸਾਰੀਆਂ ਵਿਧੀਆਂ ਅਨੁਸਾਰ ਯੱਗ ਕਰਕੇ, ਦੇਵਤਿਆਂ ਪਾਸੋਂ ਜਿੱਤ ਲਿਆ ਸੀ। ਦੇਵਤੇ ਹਾਰ ਗਏ। ਤਿੰਨਾਂ ਲੋਕਾਂ 'ਤੇ (ਭਾਵ ਧਰਤੀ, ਪਹਾੜ ਅਤੇ ਸਮੁੰਦਰ) ਦੈਂਤ ਰਾਜਾ ਬਲੀ ਦਾ ਰਾਜ ਮੁੜ ਸਥਾਪਤ ਹੋ ਗਿਆ। ਰਾਜ ਨੂੰ ਸਥਿਰ ਰੱਖਣ ਲਈ ਸ਼ੁਕਰਾਚਾਰੀਆ (ਦੈਂਤ ਗੁਰੂ) ਨੇ ਰਾਜਾ ਬਲੀ ਨੂੰ ਇੱਕੋ ਉਪਦੇਸ਼ ਕੀਤਾ ਕਿ ਯੱਗ ਲਗਾਤਾਰ ਕਰੋ। (ਯੱਗ ਜਿੱਤ ਦੀਆਂ ਵਿਧੀਆਂ ਘੜਨ ਅਤੇ ਅਭਿਆਸ ਕਰਦੇ ਰਹਿਣ ਦੀ ਸ਼ਰਧਾਮਈ ਪਰੰਪਰਾ ਹੈ।) ਏਸੇ ਗੁਰੂ ਸ਼ੁਕਰਾਚਾਰੀਆ ਨੇ ਨਰਾਇਣ ਦੇ ਬਾਵਨ ਅਵਤਾਰ ਵੱਲੋਂ 'ਤਿੰਨ ਕਦਮ ਧਰਤੀ' ਦਾਨ ਵਿਚ ਮੰਗਣ ਵੇਲੇ ਕੀਤੀ ਗਈ ਚਲਾਕੀ ਤੋਂ ਵੀ ਮਹਾਰਾਜਾ ਬਲੀ ਨੂੰ ਸਾਵਧਾਨ ਕੀਤਾ ਸੀ ਤੇ ਕਿਹਾ ਸੀ ਕਿ ਦਾਨ ਦੇਣ ਦਾ ਬਚਨ ਨਾ ਕਰੇ। ਸਿੱਟੇ ਵਜੋਂ ਰਾਜਾ ਬਲੀ ਨੂੰ ਰਾਜ ਛੱਡਣਾ ਪਿਆ ਸੀ। (ਯਾਦ ਰਹੇ ਕਿ ਸ਼ੁਕਰਾਚਾਰੀਆ ਗੁਰੂ ਵਰਗਾ ਬੁੱਧੀਮਾਨ ਦੈਂਤ 'ਰਾਹੂ' ਸੀ, ਜਿਸ ਨੇ ਮੋਹਣੀ ਅਵਤਾਰ ਵੱਲੋਂ ਕੀਤੇ ਜਾ ਰਹੇ ਛਲ ਦਾ ਪਰਦਾ ਫਾਸ਼ ਕੀਤਾ ਸੀ ਅਤੇ ਆਪਣਾ ਗਲ ਕਟਵਾ ਲਿਆ ਸੀ। ਬਰਾਬਰ ਦੀ ਚਲਾਕੀ ਕਰਕੇ ਅੰਮ੍ਰਿਤ ਵੀ ਪੀ ਲਿਆ ਸੀ।

ਦੈਂਤਾਂ ਵਿਚ ਇਹ ਕੇਵਲ ਦੋ ਵਿਅਕਤੀ ਹੀ ਵੱਡੀ ਪ੍ਰਤਿਭਾ ਦੂਰ ਦ੍ਰਿਸ਼ਟੀ ਅਤੇ ਬਾਜ਼ ਨਜ਼ਰ ਦੇ ਮਾਲਕ ਨਜ਼ਰ ਆਉਂਦੇ ਹਨ। ਜਿਨ੍ਹਾਂ ਨੂੰ ਨਰਾਇਣ ਅਵਤਾਰ ਦੇ 'ਛਲ' ਦੀ ਸਮਝ ਪੈਂਦੀ ਸੀ। ਇਸ ਕਥਾ ਅਨੁਸਾਰ ਰਾਜਾ ਬਲੀ ਨੇ ਗੁਰੂ ਸ਼ੁਕਰਾਚਾਰੀਆ ਦਾ ਹੁਕਮ ਮੰਨ ਕੇ, ਦੇਵਤਿਆਂ ਨੂੰ ਇੱਕ ਵਾਰ ਫੇਰ ਜਿੱਤ ਲਿਆ ਅਤੇ ਉਹ ਰਾਜ ਛੱਡ ਕੇ ਕਿਧਰੇ ਜਾ ਲੁਕੇ। (237)

***ਦੇਵਤਿਆਂ ਦੀ ਮਾਂ ਅਦਿੱਤੀ ਦਾ ਵਿਰਲਾਪ***

(ਸਫਾ 238 ਅਧਿ-16) ਪਤੀ ਕਸ਼ੱਯਪ ਸਾਹਮਣੇ ਹੱਥ ਜੋੜ ਕੇ ਬੋਲੀ, "ਹੇ ਸੁਆਮੀ ਕੋਈ ਅਭਿਆਮ (ਬ੍ਰਾਹਮਣ ਭਿਖਾਰੀ) ਤਾਂ ਭੁੱਖਾ ਨਹੀਂ ਗਿਆ, ਪਰੰਤੂ ਮੈਂ ਆਪਣੇ ਪੁੱਤਰਾਂ ਦੀ ਚਿੰਤਾ ਵਿਚ ਹਾਂ, ਜਿਨ੍ਹਾਂ ਦਾਰਾਜ ਦੈਤਾਂ ਨੇ ਖੋਹ ਲਿਆ ਹੈ। (ਜੋ ਗੁਰੂ ਸ਼ੁਕਰਾਚਾਰੀਆ ਦੇ ਹੁਕਮ ਅਨੁਸਾਰ ਰਾਜਾ ਬਲੀ ਨੇ ਮੁੜ ਜਿੱਤਿਆ) ਉਨ੍ਹਾਂ ਦੀਆਂ ਔਰਤਾਂ ਭੱਜ ਕੇ ਪਹਾੜਾਂ ਦੀਆਂ ਕੰਧਰਾਂ ਵਿਚ ਜਾ ਲੁੱਕੀਆਂ ਹਨ। ਸੋ ਮੈਂ ਦਿਨ-ਰਾਤ ਇਹੀ ਸੋਚਦੀ ਰਹਿੰਦੀ ਹਾਂ। ਉਸੇ ਕਾਰਨ ਮੇਰਾ ਚਿੱਤ ਉਦਾਸ ਹੋ ਰਿਹਾ ਹੈ। ਆਪ ਦਇਆ ਕਰਕੇ ਕੋਈ ਅਜਿਹਾ ਉਪਾਅ ਕਰੋ, ਜਿਸ ਨਾਲ ਦੇਵਤੇ ਫੇਰ ਰਾਜ-ਪਾਠ ਪ੍ਰਾਪਤ ਕਰ ਲੈਣ।"

ਕਸ਼ਯਪ ਜੀ ਬੋਲੇ... ਜੋ ਨਰਾਇਣ ਜੀ ਚਾਹੁੰਦੇ ਹਨ ਉਹੀ ਹੁੰਦਾ ਹੈ। ...ਪਰਮੇਸ਼ਰ ਦੀ ਮਾਇਆ ਸਮਝਣੀ ਚਾਹੀਦੀ ਹੈ।

(239) ਅਦਿੱਤੀ ਨੇ ਪਤੀ ਕਸ਼ਯਪ ਜੀ ਦੇ ਕਹੇ ਅਨੁਸਾਰ ਬਰਤ ਕੀਤਾ, ਜਿਸ ਨਾਲ ਆਦਿ ਪੁਰਖ ਭਗਵਾਨ ਨੇ ਦਰਸ਼ਨ ਦਿੱਤਾ ਅਤੇ ਅਦਿੱਤੀ ਨੇ ਕਿਹਾ, "ਹੇ ਅੰਤਰਜਾਮੀ ਇਹ ਅਭਿਲਾਸ਼ਾ ਹੈ ਕਿ ਦੈਤਾਂ ਦਾ ਰਾਜ ਹਟੇ ਅਤੇ ਇੰਦਰ ਆਦਿ ਮੇਰੇ ਬੱਚਿਆਂ ਨੂੰ ਰਾਜ ਮਿਲੇ।"

ਨਰਾਇਣ ਨੇ ਕਿਹਾ, "ਹੇ ਅਦਿੱਤੀ ਤੂੰ ਚਾਹੁੰਦੀ ਹੈ ਕਿ ਜਿਸ ਤਰ੍ਹਾਂ ਇੰਦਮਣੀ ਤੇਰੀ ਨੂੰਹ ਦੁੱਖ ਪਾਉਂਦੀ ਹੈ, ਉਸੇ ਤਰ੍ਹਾਂ ਦੈਂਤਾਂ ਦੀਆਂ ਇਸਤਰੀਆਂ ਵੀ ਦੁੱਖ ਪਾਉਣ। ...ਤੂੰ ਮੇਰਾ ਬਰਤ ਰੱਖ ਕੇ ਮੈਨੂੰ ਬਹੁਤ ਪ੍ਰਸੰਨ ਕੀਤਾ ਹੈ। ਇਸ ਲਈ 'ਛਲ ਕਰਕੇ' ਦੈਂਤਾਂ ਤੋਂ ਰਾਜ ਗੱਦੀ ਲਊਂਗਾ।"

ਅਦਿੱਤੀ ਨੇ ਕਿਹਾ, "ਮਹਾਰਾਜ ਮੈਂ ਚਾਹੁੰਦੀ ਹਾਂ ਕਿ ਤੁਸੀਂ ਮੇਰੇ ਗਰਭ ਤੋਂ ਅਵਤਾਰ ਲੈ ਕੇ ਦੇਵਤਿਆਂ ਦੀ ਰੱਖਿਆ ਕਰੋ, ਜਿਸ ਕਾਰਨ ਉਨ੍ਹਾਂ ਨੂੰ ਰਾਜ ਮਿਲੇ। ਭਗਵਾਨ ਬੋਲੇ, "ਅੱਛਾ ਤੇਰਾ ਮਨੋਰਥ ਸੰਪੂਰਨ ਹੋਵੇਗਾ।"

ਆਦਿ ਪੁਰਖ ਭਗਵਾਨ ਨੇ ਭਾਦੋਂ ਸੁਦੀ ਦੁਆਦਸ਼ੀ ਨੂੰ (ਅਗਸਤ-ਸਤੰਬਰ ਮਹੀਨਾ) ਮੱਧਯਾਨ ਸਮੇਂ ਚਤਰਭੁਜੀ ਮੂਰਤ ਬਣ ਕੇ ਦਰਸ਼ਨ ਦਿੱਤਾ। ਉਸੇ ਸਮੇਂ ਪਰਮੇਸ਼ਰ ਨੇ 'ਬਾਵਨ' ਸਰੂਪ ਅਤਿ ਸੁੰਦਰ ਧਾਰਨ ਕੀਤਾ। ...ਬ੍ਰਹਮਾ ਨੇ ਬੇਦ ਰੀਤੀ ਅਨੁਸਾਰ ਉਸ ਦਾ ਯਗਯੋ ਪਵੀਤ ਕੀਤਾ। (ਭਾਵ ਤਿਲਕ ਆਦਿ ਦਿੱਤਾ, ਜਨੇਊ ਪਾ ਕੇ ਬ੍ਰਾਹਮਣ ਰੂਪ ਧਾਰਨ ਕਰਵਾਇਆ।) ਜਿਸ ਤੋਂ ਬਾਅਦ ਬਾਵਨ ਭਗਵਾਨ ਬ੍ਰਾਹਮਣ ਰੂਪ ਹੋ ਕੇ ਰਾਜਾ ਬਲੀ ਦੇ ਕੋਲ ਯੱਗ ਸਮੇਂ ਪਹੁੰਚ ਗਿਆ ਤੇ ਕਹਿਣ ਲੱਗਾ।

(ਸਫਾ 240 ਅਧਿ-18) ਰਾਜਾ ਬਲੀ, "ਤੁਸੀਂ ਧਰਮਾਤਮਾ ਹੋ। ਮੈਂ ਬਹੁਤ ਲੋਭ ਨਹੀਂ ਕਰਦਾ। ਕੇਵਲ ਤਿੰਨ ਕਦਮ ਜ਼ਮੀਨ ਤੁਹਾਥੋਂ (ਦਾਨ ਦੱਛਣਾ ਵਿਚ) ਲੈਣਾ ਚਾਹੁੰਦਾ ਹਾਂ। ...ਲੋਭ ਨਾਲ ਜ਼ਿਆਦਾ ਮੰਗਣਾ ਠੀਕ ਨਹੀਂ। ਅਸੀਂ ਸੰਤੋਖੀ ਬ੍ਰਾਹਮਣ ਹਾਂ। ਸਿਵਾਏ ਤਿੰਨ ਕਦਮ ਧਰਤੀ ਤੋਂ ਹੋਰ ਕਿਸੇ ਵਸਤੂ ਦੀ ਇੱਛਾ ਨਹੀਂ ਹੈ। ਤੁਸੀਂ ਵੱਡੇ ਦਾਨੀਆਂ ਵਿਚੋਂ ਗਿਣੇ ਜਾਂਦੇ ਹੋ। ...ਵਿਰੋਚਨ ਦੇ ਪੁੱਤਰ, ਤੇਰੇ ਪੁਰਖੇ ਐਸੇ ਦਾਨੀ ਸੂਰਬੀਰ ਹੋਏ ਹਨ, ਜਿਨ੍ਹਾਂ ਨੇ ਕਦੀ ਦਾਨ ਤੋਂ ਹੱਥ ਨਹੀਂ ਖਿੱਚਿਆ। ਯੁੱਧ ਭੂਮੀ ਤੋਂ ਮੂੰਹ ਨਹੀਂ ਫੇਰਿਆ। ਉਸ ਕਾਲ ਵਿਚ ਕੋਈ ਲਾਲਚੀ ਅਤੇ ਅਧਰਮੀ ਨਹੀਂ ਹੋਇਆ। ਹਰਨਾਕਸ਼ ਅਤੇ ਹਿਰਨਾਕਸ਼ਪ ਤੇਰੇ ਪੜਦਾਦੇ ਅਜਿਹੇ ਪ੍ਰਤਾਪੀ ਹੋਏ ਹਨ, ਜਿਨ੍ਹਾਂ ਨੇ ਦੇਵਤਿਆਂ ਨੂੰ ਜਿੱਤ ਕੇ ਤ੍ਰਲੋਕੀ 'ਤੇ ਰਾਜ ਕੀਤਾ। ...ਤਿੰਨ ਪੈਰ ਜ਼ਮੀਨ ਸਾਨੂੰ ਬਹੁਤ ਹੈ। ਜੇ ਸੰਤੋਖ ਨਹੀਂ ਤਾਂ ਸੱਤ ਦੀਪਾਂ ਦਾ ਰਾਜ ਲੈ ਕੇ ਵੀ ਤ੍ਰਿਸ਼ਨਾ ਨਹੀਂ ਮੁੱਕੇਗੀ।

(241) ਜਦੋਂ ਰਾਜਾ ਬਲੀ ਤਿੰਨ ਕਦਮ ਧਰਤੀ ਦੇਣ ਲਈ ਤਿਆਰ ਹੋ ਗਏ ਤਾਂ 'ਸ਼ੁਕਰਾਚਾਰੀਆ' ਗੁਰੂ ਆਪਣੇ ਗਿਆਨ ਨਾਲ 'ਪਛਾਣ ਕਰਕੇ' ਉੱਠੇ ਤੇ ਰਾਜਾ ਬਲੀ ਕੋਲ ਜਾ ਕੇ ਕੰਨ ਵਿਚ ਕਹਿਣ ਲੱਗੇ, "ਹੇ ਰਾਜਨ! ਤੁਸੀਂ ਇਸ ਨੂੰ ਨਹੀਂ ਪਛਾਣਿਆ, ਇਸ ਨੂੰ ਛੋਟਾ ਜਿਹਾ ਬ੍ਰਹਮਚਾਰੀ ਨਾ ਸਮਝਣਾ। ਏਹ ਬਾਵਨ ਭਗਵਾਨ ਦੇਵਤਿਆਂ ਦੀ ਸਹਾਇਤਾ ਕਰਨ ਵਾਸਤੇ ਤੇਰੇ ਰਾਜ ਭਾਗ ਨੂੰ ਲੈਣ ਆਇਆ ਹੈ। ਤਿੰਨ ਕਦਮ ਦਾਨ ਲੈਣ ਦੇ ਬਹਾਨੇ ਤਿੰਨ ਲੋਕ ਦੇਵਤਿਆਂ ਨੂੰ ਦੇ ਜਾਣਗੇ। ਤੁਸੀਂ ਇਸ ਛਲ ਵਿਚ ਨਾ ਆਓ। ...ਇਸ ਲਈ (242) ਤੁਸੀਂ ਆਪਣੇ ਬਚਨ ਤੋਂ ਮੁੱਕਰ ਜਾਓ।"

ਪਰੰਤੂ ਰਾਜਾ ਬਲੀ ਨੇ ਅਜਿਹਾ ਨਾ ਕਰਕੇ ਆਪਣਾ ਸਾਰਾ ਰਾਜ ਖੁਹਾ ਲਿਆ। ਅਤੀ ਸੁੱਘੜ ਸਿਆਣੇ ਤੇ ਪਾਰਦਰਸ਼ੀ ਗੁਰੂ ਦੀ ਨਹੀਂ ਮੰਨੀ। ਧੋਖੇ ਵਿਚ ਆ ਗਿਆ।

(244) ਦੈਤਾਂ ਨੇ ਬਾਵਨ ਦਾ ਵਰਾਟ ਰੂਪ ਦੇਖ ਕੇ ਅਤੇ ਘਬਰਾ ਕੇ ਰਾਜਾ ਬਲੀ ਨੂੰ ਕਿਹਾ, "ਦੇਖ ਇਸ ਬ੍ਰਹਮਚਾਰੀ ਬਾਵਨ (ਬ੍ਰਾਹਮਣ) ਮਨੁੱਖ ਨੇ ਕੈਸਾ ਛਲ ਕੀਤਾ ਹੈ। ਫਿਰ ਆਪਸ ਵਿਚ ਕਹਿਣ ਲੱਗੇ ਦੇਖੋ ਸਾਡਾ ਧਰਮਾਤਮਾ ਰਾਜਾ ਬੈਠਾ ਰਾਜ ਕਰ ਰਿਹਾ ਸੀ। ਇਸ ਬ੍ਰਾਹਮਣ ਨੇ ਆ ਕੇ ਛਲ ਨਾਲ ਉਸ ਦਾ ਸਾਰਾ ਰਾਜ ਲੈ ਲਿਆ ਹੈ। ਮਹਾਰਾਜ ਤੇ ਅਸੀਂ ਲੋਕ ਕਿੱਥੇ ਰਹਾਂਗੇ ? ਰਾਜਾ ਬਲੀ ਨੇ ਜਨਮ ਭਰ ਸਾਡਾ ਪਾਲਣ ਪੋਸ਼ਣ ਕੀਤਾ। ਅੱਜ ਇਸ ਬ੍ਰਾਹਮਣ ਛਲੀਏ ਨੂੰ ਮਾਰ ਕੇ, ਪ੍ਰਿਥਵੀ (ਹਾਰਿਆ ਰਾਜ) ਖੋਹ ਲਵਾਂਗੇ ਤਾਂ ਸਾਡਾ ਛਕਿਆ ਅੰਨ-ਜਲ ਸਫਲ ਹੋਏਗਾ। ਸਾਰੇ ਦੈਂਤ ਇਹ ਸਲਾਹ ਕਰਕੇ ਆਪਣੇ ਸ਼ਸਤਰ ਲੈ ਕੇ ਨਰਾਇਣ ਨੂੰ ਚੁੰਬੜ ਗਏ, ਪਰ ਤ੍ਰਲੋਕੀ ਨਾਥ ਦੀ ਆਗਿਆ ਨਾਲ ਸੁਦਰਸ਼ਨ ਚੱਕਰ ਅਤੇ ਪਾਰਖਦੋਂ ਨੇ ਦੈਤਾਂ ਨੂੰ ਮਾਰ ਸੁੱਟਿਆ।

(ਗਹੁ ਨਾਲ ਵੇਖੀਏ ਤੇ ਪਰਖੀਏ ਤਾਂ ਇਹ ਕਹਾਣੀ ਕੇਵਲ ਦਾਨ ਲੈਣ ਦੀਆਂ ਗੱਲਾਂ ਤਕ ਸੀਮਤ ਨਹੀਂ ਜਾਪਦੀ। ਬਾਵਨ ਰੂਪੀ ਨਰਾਇਣ ਇੱਕੋ ਸਮੇਂ ਬ੍ਰਾਹਮਣ ਭਿਖਾਰੀ ਅਤੇ ਯੁੱਧਨੀਤੀ ਧਾਰਨ ਕਰਕੇ ਆਏ ਜਾਪਦੇ ਹਨ। ਰਾਜਾ ਬਲੀ ਦਾ ਸ਼ੁਕਰਾਚਾਰੀਆ ਗੁਰੂ ਦਾ ਹੁਕਮ ਨਾ ਮੰਨਣਾ ਉਸ ਨੂੰ ਹੀ ਨਹੀਂ ਪੂਰੀ ਸਲਤਨਤ ਨੂੰ ਮਹਿੰਗਾ ਪੈ ਗਿਆ ਤੇ ਹਸ਼ਰ ਬੁਰਾ ਹੋਇਆ।)

### *ਮੱਛ ਅਵਤਾਰ*

(ਸਫਾ 248 ਅਧਿ-24) "ਪਰਮੇਸ਼ਰ ਨੇ ਮੱਛੀ ਦਾ ਅਵਤਾਰ ਕਿਉਂ ਲਿਆ ? "

ਪ੍ਰੀਛਤ ਰਾਜਾ ਨੇ ਸੁਕਦੇਵ ਰਿਸ਼ੀ ਨੂੰ ਪੁੱਛਿਆ। ਉੱਤਰ ਮਿਲਿਆ 'ਜਦੋਂ ਗਊ, ਬ੍ਰਾਹਮਣ ਤੇ ਦੇਵਤਾ ਪ੍ਰਿਥਵੀ ਧਰਮ ਅਤੇ ਹਰੀ ਭਗਤਾਂ 'ਤੇ ਦੁੱਖ ਪੈਂਦਾ ਹੋਏ ਤਾਂ ਭਗਵਾਨ ਛੋਟੇ-ਵੱਡੇ ਜੀਵ ਦਾ ਵਿਚਾਰ ਨਹੀਂ ਕਰਦੇ। ਇੱਕ ਸਮੇਂ ਬ੍ਰਹਮਾ ਆਪਣੀ ਰਾਤ ਨੂੰ ਜਗਤ ਪਰਲੋਂ ਕਰਕੇ ਸੁੱਤੇ ਹੋਏ ਸੀ, ਉਨ੍ਹਾਂ ਨੂੰ ਅਚੇਤ ਜਾਣ, ਸੰਖਾਸੁਰ ਦੈਂਤ ਉਨ੍ਹਾਂ ਦੇ ਵੇਦਾਂ ਨੂੰ ਚੁਰਾ ਕੇ ਪਤਾਲ (ਭਾਵ ਕਿਸੇ ਟਾਪੂ) ਵਿਚ ਲੈ ਗਿਆ।

ਤਾਂ ਬ੍ਰਹਮਾ ਜੀ ਨੇ ਨਰਾਇਣ ਜੀ ਤੋਂ ਪੁੱਛਿਆ। ਨਰਾਇਣ ਜੀ ਨੇ ਦੱਸਿਆ ਕਿ ਇਹ ਵੇਦ ਸੰਖਾਸੁਰ ਦੈਂਤ ਲੈ ਗਿਆ ਹੈ। ਫਿਰ ਬ੍ਰਹਮਾ ਨੇ ਕਿਹਾ ਕਿ ਆਪ ਉਸ ਨੂੰ ਮਾਰ ਕੇ ਵੇਦ ਲੈ ਕੇ ਆਓ ਨਹੀਂ ਤਾਂ ਸੰਸਾਰੀ ਕੰਮਕਾਜ ਕਿਸ ਤਰ੍ਹਾਂ ਚੱਲੇਗਾ। ਅਸੀਂ ਤਾਂ ਉਸ ਨਾਲ ਲੜ ਨਹੀਂ ਸਕਦੇ।

ਆਪਣੇ ਭਗਤਾਂ ਦੀ ਜ਼ਰੂਰਤ ਲਈ ਨਰਾਇਣ ਜੀ ਨੇ ਮੱਛ ਅਵਤਾਰ ਧਾਰਨ ਕੀਤਾ।

(251) ਮੱਛ ਰੂਪ ਭਗਵਾਨ ਪਤਾਲ ਵਿਚ ਜਾ ਕੇ, ਆਪਣੀ ਗਦਾ ਨਾਲ ਸੰਖਾਸੁਰ ਨੂੰ ਮਾਰ ਕੇ ਵੇਦ ਲੈ ਆਏ ਅਤੇ ਬ੍ਰਹਮਾ ਨੂੰ ਦੇ ਕੇ ਬੈਕੁੰਠ ਨੂੰ ਚਲੇ ਗਏ।

### *ਮਨੂੰ ਇਲਾ ਤੇ ਸ਼ਿਵ ਪਾਰਬਤੀ*

(252-53 ਅਧਿ-ਇੱਕ) ਜਦੋਂ ਪਰਲੋਂ ਹੋਈ ਤਾਂ ਸੰਸਾਰ ਵਿਚ ਚਾਰੋਂ ਤਰਫ ਪਾਣੀ ਹੋ ਗਿਆ। ਇੱਕ ਨਰਾਇਣ ਤੋਂ ਬਗੈਰ ਹੋਰ ਕੁਝ ਨਾ ਰਿਹਾ। ਨਰਾਇਣ ਦੀ ਇੱਛਾ ਹੋਈ ਕਿ ਜਗਤ ਪੈਦਾ ਕਰਕੇ ਆਪਣਾ ਰੂਪ ਵੇਖਾਂ ਤਾਂ ਭਗਵਾਨ ਦੀ ਨਾਭੀ ਵਿਚੋਂ 'ਕੰਵਲ ਫੁੱਲ' ਉੱਗਿਆ। ਉਸ ਵਿਚੋਂ ਬ੍ਰਹਮਾ ਨੇ ਜਨਮ ਲਿਆ। ਬ੍ਰਹਮਾ ਨੇ ਮਨੂੰ ਨਾਮ ਦਾ ਪੁੱਤਰ ਪੈਦਾ ਕੀਤਾ। ਮਨੂੰ ਤੋਂ ਕਸ਼ਯਪ ਪੈਦਾ ਹੋਇਆ। ਕਸ਼ਯਪ ਤੋਂ ਸੂਰਜ ਅਤੇ ਸੂਰਜ ਤੋਂ ਸਰਾਧ ਦੇਵ। ਸਰਾਧ ਦੇਵ ਨੂੰ ਕੋਈ ਸੰਤਾਨ ਪੈਦਾ ਨਾ ਹੋਈ ਤਾਂ ਵਸ਼ਿਸ਼ਟ ਰਿਸ਼ੀ ਨੇ ਯੱਗ ਕਰਨ ਲਈ ਕਿਹਾ। ਸਰਾਧ ਦੇਵ ਦੀ ਪਤਨੀ ਨੇ ਵਸ਼ਿਸ਼ਟ ਰਿਸ਼ੀ ਦੇ ਨਾਲ ਅਗਨ ਕੁੰਡ ਵਿਚ ਆਹੂਤੀਆਂ ਪਾਈਆਂ ਤਾਂ ਉਸ ਔਰਤ ਨੂੰ ਇਲਾ ਨਾਮ ਦੀ ਲੜਕੀ ਪੈਦਾ ਹੋਈ। ਸਰਾਧ ਦੇਵ ਨੇ ਕਿਹਾ ਕਿ ਉਸ ਨੇ ਤਾਂ ਲੜਕੇ ਦੀ ਇੱਛਾ ਕੀਤੀ ਸੀ। ਵਸ਼ਿਸ਼ਟ ਜੀ ਦੀ ਬੇਨਤੀ 'ਤੇ ਨਰਾਇਣ, ਬੈਕੁੰਠ ਨਾਥ ਦੀ ਕ੍ਰਿਪਾ ਨਾਲ ਉਹ ਪੁੱਤਰੀ ਲੜਕਾ ਬਣ ਗਈ। ਜਿਸ ਦਾ ਨਾਮ ਸ਼ੁੱਧਮਨ ਰੱਖਿਆ ਗਿਆ। (253) ਰਾਜਾ ਸ਼ੁੱਧਮਨ ਸ਼ਿਕਾਰ ਸਮੇਂ, ਹਿਰਨ ਪਿੱਛੇ ਦੌੜਦਾ ਅੰਬਕਾ ਬਣ ਵਿਚ ਜਾ ਕੇ ਇਸਤਰੀ ਬਣ ਗਿਆ ਤੇ ਘੋੜਾ, ਘੋੜੀ ਹੋ ਗਿਆ। ਸਾਰੇ ਸੇਵਕ ਵੀ ਇਸਤਰੀਆਂ ਬਣ ਗਏ। (ਸੰਖੇਪ)

ਰਾਜਾ ਪ੍ਰੀਛਤ ਨੇ ਕਾਰਨ ਪੁੱਛਿਆ ਤਾਂ ਸੁਕਦੇਵ ਰਿਸ਼ੀ ਨੇ ਦੱਸਿਆ ਇੱਕ ਦਿਨ ਸ਼ਿਵ ਪਾਰਬਤੀ ਉਸ ਬਣ ਵਿਚ ਨੰਗੇ ਹੋ ਕੇ ਕ੍ਰੀੜਾ ਕਰ ਰਹੇ ਸਨ। ਉਸ ਸਮੇਂ ਸਨਕ ਆਦਿ ਚਾਰੇ ਭਰਾ ਉਨ੍ਹਾਂ ਦੇ ਦਰਸ਼ਨਾਂ ਲਈ ਆ ਗਏ। ਜਿਵੇਂ ਹੀ ਉਨ੍ਹਾਂ ਡੰਡੌਤ ਕੀਤੀ ਤਾਂ ਪਾਰਬਤੀ ਨੇ ਸ਼ਰਮ ਨਾਲ ਅੱਖਾਂ ਨੀਵੀਆਂ ਕਰ ਲਈਆਂ। ਰਿਸ਼ੀ ਉਦਾਸ ਹੋ ਕੇ ਬੱਦਰੀ ਕਿਦਾਰ ਨੂੰ ਚਲੇ ਗਏ ਤਾਂ ਸ਼ਿਵਜੀ ਨੇ ਸਰਾਪ ਦੇ ਦਿੱਤਾ ਕਿ ਇਸ ਦਿਨ ਜੋ ਵੀ ਉਸ ਬਣ ਵਿਚ ਆਵੇਗਾ ਇਸਤਰੀ ਹੋ ਜਾਵੇਗਾ।

(ਅਗਲੀ ਕਥਾ) ਰਾਜਾ ਸ਼ੁੱਧਮਨ ਜਦੋਂ ਇਸਤਰੀ ਹੋ ਗਿਆ। ਘੁੰਮਦੇ-ਘੁੰਮਦੇ ਦੱਖਣ ਵੱਲ ਗਿਆ ਤਾਂ ਉੱਥੇ ਚੰਦਰਮਾ ਦਾ ਪੁੱਤਰ ਬੁੱਧ ਤਪ ਕਰ ਰਿਹਾ ਸੀ। ਉਸ ਨੇ ਸ਼ੁੱਧਮਨ ਨੂੰ ਇਸਤਰੀ ਰੂਪ ਵਿਚ ਵੇਖਿਆ, ਦੇਖਦਿਆਂ ਹੀ ਮਸਤ ਹੋ ਗਿਆ। ਉਧਰ ਉਸ ਸ਼ੁੱਧਮਨ ਇਸਤਰੀ ਦਾ ਮਨ ਵੀ ਚੰਚਲਾ ਗਿਆ। ਤਾਂ ਉਹ ਆਪਸ ਵਿਚ ਗੰਧਰਵੀ ਵਿਆਹ ਕਰਕੇ ਭੋਗ ਵਿਲਾਸ ਕਰਨ ਲੱਗੇ। ਤਾਂ ਉਸ ਨੂੰ ਗਰਭ ਠਹਿਰ ਗਿਆ ਅਤੇ ਪਰੂਰਵਾ ਨਾਮ ਦਾ ਲੜਕਾ ਪੈਦਾ ਹੋਇਆ।

### *ਚਯਵਨ ਰਿਸ਼ੀ ਤੇ ਸਰਯਾਤੀ ਕੰਨਿਆ*

(ਸਫਾ 255 ਅਧਿ-3) ਰਾਜਾ ਸਰਯਾਤੀ ਦੇ ਘਰ ਇੱਕ ਲੜਕੀ ਪੈਦਾ ਹੋਈ ਜਿਸ ਨੂੰ ਉਹ ਇੱਕ ਛੋਟੇ ਅਪਰਾਧ ਕਰਮ ਬਦਲੇ ਚਯਵਨ ਰਿਸ਼ੀ ਕੋਲ ਦਾਨ ਕਰ ਆਏ। ਕੰਨਿਆ ਬਹੁਤ ਸੁੰਦਰ ਸੀ। ਇੰਦਰ ਨੇ ਕਿਹਾ ਕਿ ਉਸ ਨਾਲ ਚੱਲੇ, ਉਹ ਨਹੀਂ ਗਈ। ਫੇਰ ਕੁਬੇਰ ਦੇਵਤਾ ਨੇ ਕਿਹਾ, ਉਹ ਨਹੀਂ ਗਈ। ਅਸ਼ਵਨੀ ਕੁਮਾਰ ਨੂੰ ਆਖ ਵੇਖ ਕੇ, ਪਹਿਲਾਂ ਰਿਖੀ ਚਯਵਨ ਨੇ ਔਖਧ ਕੁੰਡ ਬਣਵਾ ਕੇ ਇਸ਼ਨਾਨ ਕੀਤਾ ਤੇ ਉਹ ਸੋਲਾਂ ਵਰ੍ਹਿਆਂ ਦਾ ਜੁਆਨ ਹੋ ਗਿਆ। ਫੇਰ ਉਸ ਨੇ ਕੰਨਿਆ ਲਈ ਤਲਾਅ ਬਣਵਾਇਆ ਜਿਸ ਵਿਚ

ਇਸ਼ਨਾਨ ਕਰਕੇ ਉਹ ਵੀ ਸੋਲਾਂ ਵਰ੍ਹਿਆਂ ਦੀ ਹੋ ਗਈ ਅਤੇ ਹਜ਼ਾਰ ਦਾਸੀਆਂ ਹੋਰ ਉਸ ਦੇ ਨਾਲ ਤਲਾਅ ਵਿਚੋਂ ਨਿਕਲੀਆਂ, ਜਿਨ੍ਹਾਂ ਨੇ ਰਾਜ ਕੰਨਿਆ ਨੂੰ ਸੋਲਾਂ ਸ਼ਿੰਗਾਰ ਕਰਵਾਏ ਤਾਂ ਚਯਵਾਨ ਜੀ ਉਸ ਨਾਲ ਭੋਗ ਵਿਲਾਸ ਕਰਨ ਲੱਗੇ। (ਸੰਖੇਪ)

### *ਰਾਜਾ ਯੁਵਨਾਸਵ ਨੂੰ ਬੱਚਾ ਪੈਦਾ ਹੋਇਆ*

(ਸਫਾ 257-58 ਅਧਿ-6) ਇੱਕ ਯੁਵਨਾਸਵ ਨਾਮ ਦਾ ਪ੍ਰਤਾਪੀ ਰਾਜਾ ਸੀ, ਜਿਸ ਦਾ ਸੱਤਾਂ ਦੀਪਾਂ 'ਤੇ ਰਾਜ ਸੀ। ਪਰ ਸੰਤਾਨ ਨਾ ਹੋਣ 'ਤੇ ਉਦਾਸ ਰਹਿੰਦਾ ਸੀ। ਪੁੱਤਰ ਲਈ ਰਿਖੀ ਜਨਾਂ ਨੂੰ ਬੇਨਤੀ ਕਰੀ। ਇੱਕ ਕਲਸ ਜਲਦਾ ਰਿਸ਼ੀਆਂ ਨੇ ਮੰਦਰ ਦੇ ਯੱਗ ਸ਼ਾਲਾ ਵਿਚ ਰੱਖ ਦਿੱਤਾ ਕਿ ਪ੍ਰਾਤਾਕਾਲ ਨੂੰ ਰਾਣੀ ਨੂੰ ਪਿਆਵਾਂਗੇ। ਰਾਤ ਨੂੰ ਰਾਜੇ ਨੂੰ ਪਿਆਸ ਲੱਗੀ। ਉਹ ਉਹੀ ਜਲ ਪੀ ਗਿਆ ਤੇ ਰਾਜੇ ਨੂੰ ਗਰਬ ਹੋ ਗਿਆ। ਦਸ ਮਹੀਨੇ ਬਾਅਦ ਰਿਸ਼ੀਆਂ ਨੇ ਪੇਟ ਪਾੜ ਕੇ ਲੜਕਾ ਕੱਢ ਲਿਆ। ਉਸ ਬਾਲਕ ਨੇ ਰੋ ਕੇ ਦੁੱਧ ਮੰਗਿਆ ਤਾਂ ਇੰਦਰ ਨੇ ਅੰਗੂਠੇ ਨਾਲ ਅੰਮ੍ਰਿਤ ਪਿਆਇਆ। ਉਸ ਦਾ ਨਾਮ 'ਮਨਧਾਤਾ' ਰੱਖਿਆ ਗਿਆ।

### *ਵਸ਼ਿਸ਼ਟ ਅਤੇ ਅਗਸਤ ਮੁਨੀ ਦਾ ਜਨਮ*

(265 ਅਧਿ-14) ਮਿਤਰ ਵਰਣ ਦੇਵਤਾ ਦਾ ਵੀਰਜ ਉਰਵਸ਼ੀ ਅਪਸਰਾ ਨੂੰ ਦੇਖ ਕੇ ਡਿੱਗ ਪਿਆ। ਉਸ ਨੂੰ ਘੜੇ ਵਿਚ ਪਾ ਦਿੱਤਾ ਗਿਆ। ਉਸ ਤੋਂ ਵਸ਼ਿਸ਼ਟ ਅਤੇ ਅਗਰਤ ਮੁਨੀ ਪੈਦਾ ਹੋਏ।

### *ਗੁਰੂ ਇਸਤਰੀ ਤਾਰਾ ਤੇ ਚੰਦਰਮਾ*

(265 ਅਧਿ-14) ਚੰਦਰਮਾ ਨੇ ਬ੍ਰਹਸਪਤੀ ਗੁਰੂ ਤੋਂ ਯੱਗ ਕਰਵਾਇਆ। ਬ੍ਰਹਸਪਤੀ ਗੁਰੂ ਦੀ ਇਸਤਰੀ ਤਾਰਾ ਨਾਮ, ਬੜੀ ਸੁੰਦਰ ਸੀ। ਉਸ 'ਤੇ ਚੰਦਰਮਾ ਮੋਹਤ ਹੋ ਗਿਆ ਅਤੇ ਛਲ ਨਾਲ ਰੱਖ ਲਈ। ਜਦੋਂ ਉਸ ਨੂੰ ਗਰਭ ਠਹਿਰ ਗਿਆ ਤਾਂ ਬ੍ਰਹਸਪਤੀ ਯੁੱਧ ਕਰਕੇ ਤਾਰਾ ਨੂੰ ਲੈ ਗਏ। ਜਦੋਂ ਉਨ੍ਹਾਂ ਨੇ ਕ੍ਰੋਧ ਕੀਤਾ ਤਾਂ ਤਾਰਾ ਨੇ ਗਰਭ ਡੇਗ ਦਿੱਤਾ। ਜੋ ਬੁੱਧ ਨਾਂਅ ਦਾ ਸੁੰਦਰ ਬਾਲਕ ਹੋ ਗਿਆ।

### *ਭਗਵਾਨ ਪਰਸੂ ਰਾਮ*

(267 ਅਧਿ-16) ਇੱਕ ਦਿਨ ਰੇਣਕਾ, ਪਰਸੂ ਰਾਮ ਦੀ ਮਾਤਾ ਗੰਗਾ ਤੋਂ ਜਲ ਲੈਣ ਗਈ। ਉੱਥੇ ਚਿਤ੍ਰਥ ਗੰਧਰਬਾ ਨੂੰ ਆਪਣੀਆਂ ਔਰਤਾਂ ਨਾਲ ਪਾਣੀ ਵਿਚ ਕ੍ਰੀੜਾ ਕਰਦੇ ਦੇਖ ਕੇ ਮਨ ਵਿਚ ਕਿਹਾ ਕਿ ਇਹ ਬਹੁਤ ਸੁੰਦਰ ਹੈ। ਉਸ ਨੂੰ ਦੇਖਦਿਆਂ ਦੇਰ ਲੱਗ ਗਈ। ਪਤੀ ਜਗਦਮਨ ਨੇ ਯੋਗ ਬਲ ਨਾਲ ਸਾਰੀ ਗੱਲ ਸਮਝ ਲਈ ਕਿ ਪਰਾਏ ਪੁਰਸ਼ ਦੇ ਰੂਪ ਨੂੰ ਵੇਖਦਿਆਂ ਉਸ ਨੂੰ ਦੇਰ ਲੱਗੀ ਹੈ।

ਉਸ ਨੇ ਆਪਣੇ ਤਿੰਨਾਂ ਪੁੱਤਰਾਂ ਨੂੰ ਕਿਹਾ ਕਿ ਇਸ ਨੂੰ ਮਾਰ ਦਿਓ, ਪਰ ਉਹ ਨਾ ਮੰਨੇ। ਫਿਰ ਪਰਸ ਰਾਮ ਨੂੰ ਕਿਹਾ ਕਿ ਬੇਟਾ ਇਨ੍ਹਾਂ ਤਿੰਨਾਂ ਭਰਾਵਾਂ ਅਤੇ ਮਾਤਾ ਨੂੰ ਮਾਰ। ਉਸ ਨੇ ਉਸੇ ਵਕਤ ਖੜਗ ਨਾਲ ਚਾਰਾਂ ਨੂੰ ਮਾਰ ਸੁੱਟਿਆ ਤਾਂ ਜਗਦਮਨ ਜੀ ਬਹੁਤ ਪ੍ਰਸੰਨ ਹੋਏ। ਜਦੋਂ ਪਰਸ ਰਾਮ ਪਾਪ ਦੂਰ ਕਰਨ ਲਈ ਤੀਰਥ ਯਾਤਰਾ 'ਤੇ ਚਲੇ ਗਏ ਤਾਂ ਸਹਚਸੇਰ ਬਾਹੂ ਦੇ ਪੁੱਤਰਾਂ ਨੇ ਪਿਤਾ ਦਾ ਬਦਲਾ ਲਿਆ ਅਤੇ ਜਗਦਮਨ ਰਿਸ਼ੀ ਦਾ ਸਿਰ ਕੱਟ ਦਿੱਤਾ। ਜਿਸ ਤੋਂ ਗੁੱਸਾ ਖਾ ਕੇ ਪਰਸੂ ਰਾਮ ਨੇ ਇੱਕੀ ਵਾਰ ਕਸ਼ੱਤਰੀਆਂ ਨੂੰ ਮਾਰ ਕੇ ਕੁਰੂਕਸ਼ੇਤਰ ਜਾ ਕੇ, ਬ੍ਰਾਹਮਣਾਂ ਨੂੰ ਸਾਰੀ ਧਰਤੀ ਦਾ (ਜਿੱਤਿਆ) ਰਾਜ ਦਾਨ ਕਰ ਦਿੱਤਾ।

### *ਇੰਦਰ ਅਤੇ ਅਹੱਲਿਆ*

(ਸਫਾ 268 ਅਧਿ-17) ਇੰਦਰ, ਗੌਤਮ ਰਿਸ਼ੀ ਦੀ ਇਸਤਰੀ ਅਹੱਲਿਆ ਦਾ ਰੂਪ ਦੇਖ ਕੇ ਮੋਹਤ ਹੋ ਗਿਆ ਸੀ, ਜਿਸ ਨਾਲ ਉਸ ਨੇ ਭੋਗ ਕਰਨ ਦੀ ਤਮੰਨਾ ਕਰੀ, ਪਰ ਗੌਤਮ ਜੀ ਦੇ ਡਰ ਕਾਰਨ ਉਹ ਉੱਥੇ ਜਾ ਨਹੀਂ ਸੀ ਸਕਦਾ। ਇੱਕ ਦਿਨ ਉਨ੍ਹਾਂ ਦਾ ਰੂਪ ਧਾਰ ਕੇ, ਬਿਰਛ 'ਤੇ ਜਾ ਬੈਠਿਆ। ਜਦੋਂ ਇੰਦਰ ਨੇ ਵੇਖਿਆ ਕਿ ਗੌਤਮ ਜੀ ਗੰਗਾ ਵਿਚ ਇਸ਼ਨਾਨ ਕਰਨ ਚਲੇ ਗਏ ਹਨ ਤਾਂ ਉਸ ਨੇ ਗੌਤਮ ਰਿਸ਼ੀ ਦਾ ਰੂਪ ਧਾਰ ਲਿਆ, ਅਹੱਲਿਆ ਨਾਲ ਭੋਗ ਕੀਤਾ। ਭੋਗ ਸਮੇਂ ਜਦੋਂ ਅਹੱਲਿਆ ਨੇ ਜਾਣਿਆ ਕਿ ਮੇਰਾ ਪਤੀ ਨਹੀਂ ਹੈ। ਕਿਸੇ ਨੇ ਕਪਟ ਰੂਪ ਧਾਰ ਕੇ ਮੇਰਾ ਸਤ ਭੰਗ ਕੀਤਾ ਹੈ ਤਾਂ ਉਸ ਨੇ ਕਿਹਾ, "ਹੇ ਅਧਰਮੀ ਚੰਡਾਲ ਤੂੰ ਕੌਣ ਹੈ? ਇਥੋਂ ਚਲਾ ਜਾਹ।" ਇਹ ਬਚਨ ਸੁਣ ਕੇ ਇੰਦਰ ਬਾਹਰ ਨਿਕਲਣ ਲੱਗਾ। ਗੌਤਮ ਰਿਸ਼ੀ ਜ਼ਿਆਦਾ ਰਾਤ ਹੋਏ ਕਾਰਨ ਮੁੜ ਆਏ ਸੀ। ਇੰਦਰ ਨੂੰ ਦੇਖਦੇ ਹੀ ਉਸ ਦੇ ਕੁਕਰਮ ਦਾ ਹਾਲ ਦੇਖਿਆ ਅਤੇ ਸਰਾਪ ਦੇ ਦਿੱਤਾ।

### *ਦੈਂਤ ਕੰਨਿਆ ਸੁਮਿਸ਼ਟਾ ਅਤੇ ਯਯਾਤੀ*

(269 ਅਧਿ-18) ਖੱਤਰੀ ਨਹੁਸ ਦੇ ਪੁੱਤਰ ਯਯਾਤੀ ਨੇ ਗੱਦੀ 'ਤੇ ਬੈਠਣ ਉਪਰੰਤ ਵਿਆਹ ਦੇਵਜਾਨੀ ਸ਼ੁਕਰ ਜੀ ਦੀ ਕੰਨਿਆ ਨਾਲ ਕੀਤਾ ਅਤੇ ਬਿਖਤਰਬਾ ਦੈਂਤ ਦੀ ਧੀ ਸੁਮਿਸ਼ਟਾ ਨਾਲ ਭੋਗ ਕੀਤਾ।

ਸੁਮਿਸ਼ਟਾ ਅਤੇ ਦੇਵਜਾਨੀ ਦਾਸੀਆਂ ਸਹਿਤ ਇਸ਼ਨਾਨ ਕਰਨ ਗਈਆਂ। ਜਦੋਂ ਉਹ ਨਹਾ ਰਹੀਆਂ ਸਨ ਤਾਂ ਦੇਵ ਇੱਛਾ ਨਾਲ ਮਹਾਦੇਵ ਅਤੇ ਨਾਰਦ ਜੀ ਆ ਗਏ। ਉਨ੍ਹਾਂ ਨੂੰ ਦੇਖ ਕੇ ਸਭ ਲੜਕੀਆਂ ਨੇ ਸ਼ਰਮ ਕਰਦਿਆਂ ਬਸਤਰ ਪਾ ਲਏ ਤਾਂ ਸੁਮਿਸ਼ਟਾ ਨੇ ਭੁੱਲ ਕੇ ਦੇਵਜਾਨੀ (ਬ੍ਰਾਹਮਣ ਦੀ ਲੜਕੀ) ਦੇ ਕੱਪੜੇ ਪਹਿਨ ਲਏ ਤਾਂ ਦੇਵਜਾਨੀ ਕ੍ਰੋਧ ਨਾਲ ਬੋਲੀ, "ਹੇ ਸੁਮਿਸ਼ਟਾ ਤੂੰ ਮੇਰੇ ਬਸਤਰ ਪਹਿਨਣ ਦੇ ਯੋਗ ਨਹੀਂ ਸੀ ਕਿਉਂਕਿ ਤੇਰਾ ਬਾਪ ਦੈਂਤ ਹੈ ਅਤੇ ਮੇਰੇ ਬਾਪ ਦਾ ਚੇਲਾ ਹੈ ਤੇ ਮੈਂ ਬ੍ਰਾਹਮਣ ਦੀ ਕੰਨਿਆ ਹਾਂ। ਤੂੰ ਮੇਰਾ ਬਸਤਰ ਕਿਉਂ ਪਾਇਆ?"

ਕਦੇ ਕੁੱਤਾ ਯੱਗ ਦੀ ਆਹੂਤੀ ਲੈ ਸਕਦਾ ਹੈ? ਇਹ ਖੋਟੇ ਵਾਕ ਸੁਣ ਕੇ ਸੁਮਿਸ਼ਟਾ ਕ੍ਰੋਧ ਨਾਲ ਬੋਲੀ, "ਹੇ ਦੇਵਜਾਨੀ ਤੂੰ ਭਿਖਾਰੀ ਦੀ ਧੀ ਹੋ ਕੇ ਮੈਨੂੰ ਅਜਿਹੀ ਗੱਲ ਕਹਿੰਦੀ ਹੈ। ਤੇਰਾ ਪਿਤਾ ਜਨਮ ਭਰ ਮੇਰੇ ਪਿਤਾ ਤੋਂ ਭੀਖ ਮੰਗ-ਮੰਗ ਕੇ ਤੈਨੂੰ ਪਾਲਦਾ ਰਿਹਾ ਹੈ। ਤੂੰ ਮੇਰੀ ਬਰਾਬਰੀ ਕਰਦੀ ਹੈ।" ਇਉਂ ਆਖਦਿਆਂ ਸੁਮਿਸ਼ਟਾ ਨੇ ਧੱਕਾ ਮਾਰ ਕੇ ਦੇਵਜਾਨੀ ਨੂੰ ਖੂਹ ਵਿਚ ਸੁੱਟ ਦਿੱਤਾ। ਜਿਥੋਂ ਯਯਾਤੀ ਰਾਜਾ ਨੇ ਸ਼ਿਕਾਰ ਸਮੇਂ ਉਸ ਨੂੰ ਨਗਨ ਅਵਸਥਾ ਵਿਚ ਕੱਢਿਆ ਤੇ ਇਉਂ ਇੱਕ ਬ੍ਰਾਹਮਣ ਦੀ ਧੀ ਦਾ ਵਿਆਹ ਕਸ਼ੱਤਰੀ ਰਾਜਾ

ਨਾਲ ਹੋਇਆ। ਉਸ ਨੇ ਸ਼ਰਤ ਨਾਲ ਸੁਮਿਸ਼ਟਾ ਨੂੰ ਆਪਣੀ ਦਾਸੀ ਵਜੋਂ ਨਾਲ ਰਖਵਾਇਆ।

### *ਦੁਸ਼ਯੰਤ ਅਤੇ ਸ਼ਕੁੰਤਲਾ ਤੇ ਭਰਤ*

ਪੁਰੂ ਬੰਸ ਦਾ ਰਾਜਾ ਦੁਸ਼ਯੰਤ ਸ਼ਿਕਾਰ ਨੂੰ ਗਿਆ। ਉਸ ਨੇ ਕੁਨਾਦ ਰਿਸ਼ੀ ਦੀ ਕੁਟੀਆ ਵਿਚ ਸੁੰਦਰ ਕੰਨਿਆ ਵੇਖ ਕੇ ਕਿਹਾ, "ਕਿਸ ਦੀ ਪੁੱਤਰੀ ਹੈਂ ?"

"ਵਿਸ਼ਵਾ ਮਿੱਤਰ ਦੀ, ਮੇਨਕਾ ਅਪਸਰਾ ਤੋ ਪੈਦਾ ਹੋਈ ਹਾਂ।" ਸ਼ਕੁੰਤਲਾ ਨੇ ਕਿਹਾ।

ਸੋ ਰਾਜਾ ਨੇ ਉਸ ਦੇ ਮਕਾਨ ਵਿਚ ਜਾ ਕੇ ਗੰਧਰਵੀ ਵਿਆਹ ਕੀਤਾ। ਉਸ ਨਾਲ ਭੋਗ ਕੀਤਾ। ਗਰਭ ਹੋਇਆ ਤਾਂ ਰਾਜਾ ਚਲੇ ਗਏ। ਪਿੱਛੋਂ ਲੜਕਾ ਹੋਇਆ। ਜਿਸ ਦਾ ਨਾਂ ਭਰਤ ਪਿਆ।

### *ਰਿਸ਼ੀ ਭਾਰਦਵਾਜ ਦਾ ਜਨਮ*

(273) ਏਸੇ ਤਰ੍ਹਾਂ ਇੱਕ ਸਮੇਂ ਬ੍ਰਹਸਪਤੀ ਨੇ ਆਪਣੇ ਭਰਾ ਦੀ ਔਰਤ ਨਾਲ ਜਬਰੀ ਭੋਗ ਕੀਤਾ। ਉਸ ਨੂੰ ਗਰਭ ਹੋਇਆ। ਉਸ ਨੇ ਪਤੀ ਦੇ ਡਰ ਤੋਂ ਇਹ ਗਰਭ ਡੇਗ ਦਿੱਤਾ। ਉਸ ਲੜਕੇ ਨੂੰ ਮੁਰਤ ਦੇਵਤਾ ਨੇ ਲਿਆ ਕੇ ਰਾਜਾ ਨੂੰ ਦਿੱਤਾ ਤੇ ਉਸ ਦਾ ਨਾਂ ਭਾਰਦਵਾਜ ਪਿਆ।

### *ਪਰਾਸ਼ਰਮੁਨੀ ਤੇ ਵੇਦ ਵਿਆਸ ਦਾ ਜਨਮ*

(ਸਫਾ 275 ਅਧਿ-22) ਰਾਜਾ ਸ਼ਾਤ ਦੀ ਤੀਜੀ ਇਸਤਰੀ ਸਤਵਤੀ ਤੋਂ ਚਿਤਰਗਧਾਂ ਅਤੇ ਬਚਿਤ੍ਰ ਵੀਰਜ ਦੋ ਪੁੱਤਰ ਪੈਦਾ ਹੋਏ। ਰਿਸ਼ੀ ਸੁਕਦੇਵ ਨੇ ਦੱਸਿਆ ਕਿ ਹੇ ਪ੍ਰੀਛਤ, ਇਹ ਸਤਵਤੀ ਉਹ ਔਰਤ ਸੀ, ਜਿਸ ਦੇ ਨਾਲ ਪਰਾਸ਼ਰ ਮੁਨੀ ਮੇਰੇ ਦਾਦਾ ਨੇ ਇੱਕ ਕਿਸ਼ਤੀ ਵਿਚ ਬਾਲਪਣ ਵਿਚ ਭੋਗ ਕੀਤਾ ਸੀ। ਉਸ ਤੋਂ ਹੀ ਮੇਰੇ ਪਿਤਾ ਵੇਦ ਵਿਆਸ ਦਾ ਜਨਮ ਹੋਇਆ ਸੀ।

### *ਧਿਰਤਰਾਸ਼ਟਰ ਤੇ ਪਾਂਡੋ ਦਾ ਜਨਮ*

(275) ਸਤਵਤੀ ਨੇ ਆਪਣਾ ਬੰਸ ਵਧਾਉਣ ਲਈ ਆਪਣੇ ਪੁੱਤਰ ਵੇਦ ਵਿਆਸ, ਜੋ ਪਰਾਸ਼ਰ ਮੁਨੀ ਤੋਂ ਪੈਦਾ ਹੋਇਆ ਸੀ, ਨੂੰ ਬੁਲਾ ਕੇ ਕਿਹਾ ਕਿ ਬਚਿਤ੍ਰ ਵੀਰਜ ਦੀਆਂ ਦੋਹਾਂ ਇਸਤਰੀਆਂ ਨੂੰ ਇੱਕ-ਇੱਕ ਪੁੱਤਰ ਪੈਦਾ ਕਰੋ। ਤਾਂ ਪਰਮੇਸ਼ਰ ਦਾ ਅਵਤਾਰ ਵੇਦ ਵਿਆਸ ਬੋਲੇ, "ਹੇ ਮਾਤਾ ਦੋਵੇਂ ਇਸਤਰੀਆਂ ਮੇਰੇ ਅੱਗੇ ਤੋਂ ਨੰਗੀਆਂ ਹੋ ਕੇ ਚਲੀਆਂ ਜਾਣ। ਮੇਰੇ ਦੇਖਣ ਨਾਲ ਹੀ ਉਨ੍ਹਾਂ ਨੂੰ ਗਰਭ ਹੋ ਜਾਵੇਗਾ।

ਅੰਬਕਾ, ਸੱਸ ਦੀ ਆਗਿਆ ਪਾ ਕੇ ਨੰਗੀ ਹੋ ਕੇ ਵੇਦ ਵਿਆਸ ਦੇ ਸਾਹਮਣਿਉਂ ਨਿਕਲੀ ਤਾਂ ਸ਼ਰਮ ਨਾਲ ਆਪਣਾ ਮੂੰਹ ਵਾਲਾਂ ਵਿਚ ਛੁਪਾ ਲਿਆ ਅਤੇ ਅੱਖਾਂ ਬੰਦ ਕਰ ਲਈਆਂ, ਜਿਸ ਕਾਰਨ ਉਸ ਦੇ ਘਰ ਅੰਧਾ ਪੁੱਤਰ ਧਰਿਤਰਾਸ਼ਟਰ ਪੈਦਾ ਹੋਇਆ। ਜਦੋਂ ਅੰਬਾਲਕਾ ਉਸ ਦੇ ਅੱਗੇ ਗਈ ਤਾਂ ਸ਼ਰਮ ਕਾਰਨ ਅੰਗਾਂ 'ਤੇ ਪਾਂਡੋ ਮਿੱਟੀ ਲਗਾ ਲਈ, ਜਿਸ ਕਰਕੇ ਰੋਗੀ ਰਾਜਾ ਪਾਂਡੋ ਪੈਦਾ ਹੋਇਆ। ਬਿਲਰਾਮ ਨਾਮ ਦਾਸੀ ਜਦੋਂ ਨੰਗੀ ਹੋ ਕੇ ਵਿਆਸ ਅੱਗੋਂ ਹੱਸਦੀ ਨਿਕਲੀ ਤਾਂ ਉਸ ਦੇ ਪੇਟ ਤੋਂ ਬਿਦਰ ਪੈਦਾ ਹੋਇਆ।

(276) ਪਾਂਡੋ, ਤੇਰੇ ਪੜਦਾਦਾ ਨੂੰ ਇੱਕ ਰਿਸ਼ੀ ਨੇ, ਜੋ ਹਿਰਨ ਦਾ ਰੂਪ ਧਾਰ ਕੇ ਹਿਰਨੀ ਨਾਲ ਭੋਗ ਕਰਦਾ ਸੀ, ਨੂੰ ਹਟਾਉਣ 'ਤੇ ਸਰਾਪ ਦਿੱਤਾ ਕਿ ਜਦੋਂ ਤੂੰ ਇਸਤਰੀ ਨਾਲ ਭੋਗ ਕਰੇਂਗਾ ਤਾਂ ਮਰ ਜਾਵੇਂਗਾ। ਇਸ ਲਈ ਉਸ ਦੇ (ਪਾਂਡੋ ਦੇ) ਕੋਈ ਸੰਤਾਨ ਨਹੀਂ ਸੀ।

ਤਾਂ ਕੁੰਤੀ ਨੇ ਆਪਣੇ ਪਤੀ ਦੀ ਆਗਿਆ ਪਾ ਕੇ, ਮੰਤਰ ਨਾਲ, ਧਰਮਰਾਜ, ਇੰਦਰ ਅਤੇ ਪਵਨ ਤਿੰਨਾਂ ਨੂੰ ਬੁਲਾ ਕੇ ਭੋਗ ਕੀਤਾ ਤਾਂ ਤਿੰਨ ਪੁੱਤਰ ਹੋਏ, ਧਰਮਰਾਜ ਤੋਂ ਯੁਧਿਸ਼ਟਰ, ਇੰਦਰ ਤੋਂ ਅਰਜਨ ਅਤੇ ਪਵਨ ਤੋਂ ਭੀਮ ਸੈਨ। ਫੇਰ ਉਸੇ ਮੰਤਰ ਨਾਲ ਅਸ਼ਵਨੀ ਕੁਮਾਰ ਨੂੰ ਬੁਲਾ ਕੇ ਭੋਗ ਕੀਤਾ। ਉਸ ਤੋਂ ਨਕੁਲ ਅਤੇ ਸਹਦੇਵ ਪੈਦਾ ਹੋਏ। ਅਰਜਨ ਦੀ ਤੀਜੀ ਔਰਤ ਨਾਗ ਕੰਨਿਆ ਸੀ, ਜਿਸ ਤੋਂ ਬੱਬਰੂ ਬਾਹਨ ਅਤੇ ਰੇਰਾਵਤ ਦੋ ਪੁੱਤਰ ਹੋਏ। ਏਸੇ ਬੱਬਰੂ ਬਾਹਨ (ਜੋ ਸ਼ੂਦਰ ਜਾਤੀ 'ਚੋਂ ਸੀ) ਨੇ ਪਿਤਾ ਅਰਜਨ ਨਾਲ ਬਹੁਤ ਭਾਰੀ ਯੁੱਧ ਕੀਤਾ।

### *ਕੁੰਤੀ ਪੁੱਤਰ ਕਰਣ*

(278) ਕੁੰਤੀ ਨੇ ਬਾਲ ਅਵਸਥਾ ਵਿਚ ਦੁਰਬਾਸਾ ਜੀ ਦੀ ਸੇਵਾ ਕਰਕੇ ਉਸ ਨੂੰ ਪ੍ਰਸੰਨ ਕੀਤਾ ਤਾਂ ਰਿਸ਼ੀਆਂ ਨੇ 'ਦੇਵਾਹੂਤ' ਮੰਤਰ ਅਜਿਹਾ ਸਿਖਾ ਦਿੱਤਾ ਕਿ ਜਿਸ ਨੂੰ ਪੜ੍ਹਨ ਨਾਲ ਦੇਵਤੇ ਚਲੇ ਆਉਣਗੇ। ਕੁਆਰੇਪਣ ਵੇਲੇ ਹੀ ਜਦੋਂ ਕੁੰਤੀ ਸਰਸਵਤੀ ਦੇ ਕਿਨਾਰੇ ਬੈਠੀ ਸੀ ਤਾਂ ਉਸ ਨੇ ਪ੍ਰੀਖਿਆ ਲੈਣ ਲਈ ਮੰਤਰ ਪੜ੍ਹ ਕੇ ਸੂਰਜ ਦੇਵਤਾ ਨੂੰ ਯਾਦ ਕੀਤਾ। ਉਸ ਸਮੇਂ ਸੂਰਜ ਭਗਵਾਨ ਰੱਥ 'ਤੇ ਬੈਠੇ ਉੱਥੇ ਪਹੁੰਚ ਗਏ। ...ਤਾਂ ਕੁੰਤੀ ਹੱਥ ਜੋੜ ਕੇ ਬੋਲੀ, "ਮੈਂ ਤਾਂ ਆਪਣੇ ਮੰਤਰ ਦੀ ਪ੍ਰੀਖਿਆ ਲਈ ਆਪ ਨੂੰ ਬੁਲਾਇਆ ਸੀ। ਹੁਣ ਤੁਸੀਂ ਦਇਆ ਕਰਕੇ ਜਾਓ।" ਇਹ ਸੁਣ ਕੇ ਸੂਰਜ ਦੇਵਤਾ ਬੋਲੇ, "ਮੇਰਾ ਆਉਣਾ ਬਿਰਥਾ ਨਹੀਂ ਹੋ ਸਕਦਾ। ਹੁਣ ਤੇਰੇ ਨਾਲ ਭੋਗ ਕਰਕੇ ਤੈਨੂੰ ਬਾਲਕ ਦੇਵਾਂਗਾ।"

ਕੁੰਤੀ ਬੋਲੀ, "ਮਹਾਰਾਜ ਮੇਰਾ ਅਜੇ ਵਿਆਹ ਨਹੀਂ ਹੋਇਆ। ਪੁੱਤਰ ਹੋਣ ਨਾਲ ਮੇਰੀ ਨਿੰਦਾ ਹੋਏਗੀ।" ਇਹ ਸੁਣ ਕੇ ਭਗਵਾਨ ਸੂਰਜ ਬੋਲੇ, "ਤੇਰਾ ਕੁਆਰਾਪਣ ਜਿਉਂ ਦਾ ਤਿਉਂ ਹੀ ਕਾਇਮ ਰਹੇਗਾ।" ਇਹ ਕਹਿ ਕੇ ਸੂਰਜ ਦੇਵਤਾ ਨੇ ਕੁੰਤੀ ਨਾਲ ਭੋਗ ਕੀਤਾ ਅਤੇ ਆਪਣੇ ਅਸਥਾਨ 'ਤੇ ਚਲੇ ਗਏ।

ਕੁੰਤੀ ਨੂੰ ਇੱਕ ਬਾਲਕ ਬਹੁਤ ਸੁੰਦਰ ਅਤੇ ਤੇਜਵਾਨ ਕੰਨਾਂ ਦੇ ਰਾਹੀਂ ਜਨਮਿਆ। ਜਿਸ ਨੂੰ ਸੰਦੂਕ ਵਿਚ ਪਾ ਕੇ ਗੰਗਾ ਵਿਚ ਵਹਾ ਦਿੱਤਾ। ਉਸ ਦਾ ਨਾਮ ਕਰਣ ਪਿਆ। (278) ਕੁੰਤੀ ਵਾਸਦੇਵ ਦੀ ਭੈਣ ਸੀ ਭਾਵ ਕ੍ਰਿਸ਼ਨ ਭਗਵਾਨ ਦੀ ਭੂਆ।

### *ਕ੍ਰਿਸ਼ਨ ਭਗਵਾਨ ਦਾ ਜਨਮ*

(278) ਵਾਸਦੇਵ ਮਹਾਰਾਜ ਦੀਆਂ ਗਿਆਰਾਂ ਇਸਤਰੀਆਂ ਸਨ। ਪਤਨੀ ਦੇਵਕੀ ਦੇ ਕੁੱਖ ਤੋਂ ਕ੍ਰਿਸ਼ਨ ਦਾ ਜਨਮ ਹੋਇਆ। ਸੱਤ ਹੋਰ ਪੁੱਤਰ ਅਤੇ ਸੁਭੱਦਰਾ ਨਾਂ ਦੀ ਲੜਕੀ ਪੈਦਾ ਹੋਈ।

### *ਕੰਸ ਦਾ ਜਨਮ*

(277 ਅਧਿ-24) ਜਦਰਥ ਅਤੇ ਸ਼ਿਸੂਪਾਲ ਦੀ ਵੰਸ਼ ਵਿਚ ਕੁਰੰਦਭੀ ਹੋਇਆ। ਉਸ ਦੇ ਘਰ ਅਹੁਕ ਨੇ ਜਨਮ ਲਿਆ। ਅਹੁਕ ਤੋਂ ਦੇਵਕ ਅਤੇ ਉਗਰਸੈਨ ਹੋਏ। ਉਗਰਸੈਨ ਦੇ ਘਰ ਕੰਸ ਆਦਿ ਅੱਠ ਪੁੱਤਰ ਤੇ ਅੱਠ ਕੰਨਿਆਵਾਂ ਪੈਦਾ ਹੋਈਆਂ। ਉਗਰਸੈਨ ਦੇ ਭਰਾ ਦੇਵਕ ਨੇ ਦੇਵਕੀ ਸਮੇਤ ਸੱਤ ਕੰਨਿਆਵਾਂ ਦਾ ਵਿਆਹ ਵਾਸਦੇਵ ਨਾਲ ਕੀਤਾ। ਜਿਸ ਦੇ ਘਰ ਕ੍ਰਿਸ਼ਨ ਨੇ ਜਨਮ ਲਿਆ। (ਇਸ ਵੰਸ਼ ਤੋਂ ਪਤਾ ਚੱਲਦਾ ਹੈ ਕਿ ਦੇਵਕੀ ਉਗਰਸੈਨ ਦੀ ਭਤੀਜੀ ਹੈ। ਉਸ ਦੇ ਭਰਾ ਦੇਵਕ ਦੀ ਲੜਕੀ। ਇਉਂ ਦੇਵਕ ਅਤੇ ਉਗਰਸੈਨ ਕ੍ਰਿਸ਼ਨ ਦੇ ਨਾਨਾ ਹਨ। ਕੁੰਤੀ ਵਾਸਦੇਵ ਦੀ ਭੈਣ ਹੈ। ਕ੍ਰਿਸ਼ਨ ਦੀ ਭੂਆ।)

### *ਦਰੋਪਤੀ ਪੰਜ ਪਾਂਡੋਆਂ ਦੀ ਪਤਨੀ ਕਿਵੇਂ ਬਣੀ*

(279) ਮਹਾਤਮਾ ਇੰਝ ਵੀ ਦੱਸਦੇ ਹਨ ਕਿ ਇੱਕ ਗਊ ਜਾ ਰਹੀ ਸੀ, ਜਿਸ ਦੇ ਪਿੱਛੇ ਪੰਜ ਸਾਨ੍ਹ ਜਾ ਰਹੇ ਸਨ, ਜੋ ਕਾਮਸੁਰ ਹੋ ਕੇ ਪਿੱਛੇ ਦੌੜ ਰਹੇ ਸਨ। ਦਰੋਪਤੀ ਇਹ ਹਾਲ ਵੇਖ ਕੇ ਹੱਸਣ ਲੱਗੀ ਤਾਂ ਉਸ ਗਊ ਨੇ ਦਰੋਪਤੀ ਨੂੰ ਸਰਾਪ ਦਿੱਤਾ ਕਿ ਤੂੰ ਹੱਸਦੀ ਹੈ ਤੇਰੇ ਵੀ ਪੰਜ ਪਤੀ ਹੋਣ। ਇਸ ਕਰਕੇ ਦਰੋਪਤੀ ਦੇ ਪੰਜ ਪਤੀ ਹੋਏ।

### *ਮਾਮਾ ਕੰਸ*

(280-81 ਅਧਿ-10) ਯਦੂ ਵੰਸੀ ਪ੍ਰਤਾਪੀ ਰਾਜਾ ਸੂਰਸੈਨ ਦੇ ਘਰ ਵਾਸਦੇਵ ਨਾਮ ਦਾ ਪੁੱਤਰ ਪੈਦਾ ਹੋ ਗਿਆ। ਜੋ ਦੇਵਕੀ ਦਾ ਬੇਟਾ ਸੀ। ਦੇਵਕੀ ਕੰਸ ਦੀ ਭੈਣ ਸੀ। (ਇਸ ਦਾ ਭਾਵ ਕੰਸ ਕ੍ਰਿਸ਼ਨ ਦਾ ਸਕਾ ਮਾਮਾ ਹੈ।)

### *ਦੈਂਤ ਪੁੱਤਰ ਕੰਸ*

(ਸਫਾ 281 ਅਧਿ-10) ਆਹੁਕ ਦੇ ਕਾਲ ਵਸ ਹੋਣ 'ਤੇ ਉਗਰਸੈਨ ਰਾਜ ਕਰਨ ਲੱਗਾ। ਉਸ ਦੀ ਰਾਣੀ 'ਪਵਨਰੇਖਾ' ਬਹੁਤ ਸੁੰਦਰ ਅਤੇ ਪਤੀਬਰਤਾ ਸੀ। ਇੱਕ ਦਿਨ ਉਹ ਰਜਸਵਨਾ ਇਸ਼ਨਾਨ ਕਰਕੇ ਜਮਨਾ ਕਿਨਾਰੇ ਘੁੰਮਣ ਚਲੀ ਗਈ। ਉੱਥੇ ਅਚਾਨਕ ਦ੍ਰਗਿਲਕ ਨਾਂ ਦਾ ਰਾਖਸ਼ ਪਹੁੰਚ ਗਿਆ ਤੇ ਸੋਚਣ ਲੱਗਾ ਕਿ ਇਸ ਨਾਲ ਭੋਗ ਕੀਤਾ ਜਾਵੇ। ਉਹ ਤੁਰੰਤ ਉਗਰਸੈਨ ਦਾ ਰੂਪ ਬਣਾ ਕੇ, ਰਾਣੀ ਦੇ ਸਾਹਮਣੇ ਚਲਾ ਗਿਆ। ਤਾਂ ਦ੍ਰਮਿਲਕ ਰਾਖਸ਼ ਨੇ ਰਾਣੀ ਦਾ ਹੱਥ ਫੜ ਕੇ ਖਿੱਚ ਲਿਆ ਤੇ ਜੋ ਮਨ ਮੰਨਿਆ ਕੀਤਾ। ਤਾਂ ਰਾਣੀ ਅਤਿ ਦੁੱਖੀ ਹੋ ਕੇ ਪਛਤਾਉਂਦੀ ਹੋਈ ਬੋਲੀ, "ਐ ਅਧਰਮੀ ਪਾਪੀ ਚੰਡਾਲ ਤੂੰ ਇਹ ਕੀ ਕੀਤਾ। ਅੰਧੇਰ ਨੀਤਮ ਮੇਰਾ ਸਤ ਭੰਗ ਕਰ ਦਿੱਤਾ, ਧਿਕਾਰ ਹੈ।" ਦ੍ਰਮਿਲਕ ਬੋਲਿਆ, "ਐ ਰਾਣੀ ਤੂੰ ਮੈਨੂੰ ਸਰਾਪ ਨਾ ਦੇ ਮੈਂ ਆਪਣੇ ਧਰਮ ਦਾ ਫਲ ਦਿੱਤਾ ਹੈ। ਤੈਨੂੰ ਗਰਭ ਦੀ ਆਸ ਹੋਈ ਹੈ। ਦਸ ਮਹੀਨੇ ਪਿੱਛੋਂ ਤੇਰੇ ਲੜਕਾ ਹੋਏਗਾ। ਨੌ ਖੰਡ ਪ੍ਰਿਥਵੀ ਜਿੱਤ ਕੇ ਰਾਜ ਕਰੇਗਾ। ਕ੍ਰਿਸ਼ਨ ਨਾਲ ਲੜੇਗਾ।

ਪਹਿਲਾਂ ਮੇਰਾ ਨਾਂ ਕਾਲਨੇਗੀ ਸੀ। ਵਿਸ਼ਨੂੰ ਨਾਲ ਯੁੱਧ ਹੋਇਆ ਸੀ। ਇਸ ਜਨਮ ਵਿਚ ਮੈਂ ਦ੍ਰਮਿਲਕ ਹਾਂ। ਤੈਨੂੰ ਪੁੱਤਰ ਦੇ ਚਲਿਆ ਹਾਂ। ਤੂੰ ਆਪਣੇ ਮਨ ਵਿਚ ਕਿਸੇ ਗੱਲ ਦੀ ਚਿੰਤਾ ਨਾ ਕਰੀਂ। ਕਹਿ ਕੇ ਕਾਲਨਾਮੀ ਚਲਾ ਗਿਆ ਅਤੇ ਰਾਣੀ ਨੂੰ ਕੁਝ ਸੋਚ ਸਮਝ ਕੇ ਧੀਰਜ ਆ ਗਿਆ। ਜਦੋਂ ਰਾਣੀ ਨੂੰ ਇਕੱਲਿਆਂ ਵੇਖ, ਦਾਸੀਆਂ ਪਹੁੰਚੀਆਂ ਤਾਂ ਉਨ੍ਹਾਂ ਨੂੰ ਚਿੰਤਤ ਵੇਖ ਪਵਨ ਰੇਖਾ ਰਾਣੀ ਨੇ ਕਿਹਾ, "ਇੱਕ ਬਾਂਦਰ ਆਇਆ ਸੀ, ਉਸ ਨੇ ਮੈਨੂੰ ਬਹੁਤ ਸਤਾਇਆ।" ਤੇ ਉਹ ਰਾਣੀ ਨੂੰ ਝਟ ਰੱਥ ਵਿਚ ਬਿਠਾ ਕੇ ਘਰ ਲੈ ਆਇਆ।

(282) ਡੋਲਦੀ ਹੋਈ ਧਰਤੀ 'ਤੇ 'ਮਾਘ ਸੁਦੀ ਤੇਰਾ' ਬ੍ਰਹਸਪਤੀ ਵਾਰ (ਵੀਰਵਾਰ) ਨੂੰ, ਦਸ ਮਹੀਨੇ ਬਾਅਦ ਕੰਸ ਨੇ ਜਨਮ ਲਿਆ। (ਏਸੇ ਕਰਕੇ ਭਾਰਤ ਵਿਚ ਵੀਰਵਾਰ ਨੂੰ ਮਾੜਾ ਦੱਸਿਆ ਗਿਆ ਹੈ, ਜੋ ਇਤਿਹਾਸਕ ਸੱਭਿਆਚਾਰਕ ਵਜੋਂ ਉੱਭਰੀ ਭਾਵਨਾ ਪ੍ਰਤੀਤ ਹੁੰਦੀ ਹੈ।

ਉਗਰਸੈਨ ਨੇ ਸਾਰੀ ਨਗਰੀ ਦੇ ਪ੍ਰਵਾਨ ਪੁਰਸ਼ਾਂ ਨੂੰ ਬੁਲਾ ਕੇ ਨਗਰੀ ਵਿਚ ਮੰਗਲਾਚਾਰ ਕਰਵਾਏ। ਜੋਤਸ਼ੀ ਪੰਡਤਾਂ ਨੇ ਕਿਹਾ ਕਿ ਇਹ ਲੜਕਾ ਰਾਜਿਆਂ ਨੂੰ ਮਾਰ ਕੇ ਰਾਜ ਕਰੇਗਾ। ਦੇਵਤਾਵਾਂ ਅਤੇ ਭਗਤਾਂ ਨੂੰ ਦੁੱਖ ਦੇਵੇਗਾ। ਓੜਕ ਭਗਵਾਨ ਦੇ ਹੱਥੋਂ ਮਾਰਿਆ ਜਾਵੇਗਾ।

(ਇਹ ਗੱਲ ਬੜੀ ਪ੍ਰਤੱਖ ਹੈ ਕਿ ਪੰਡਤ ਜੋਤਸ਼ੀ, ਬ੍ਰਾਹਮਣ, ਅੱਜ ਦੀ ਤਰ੍ਹਾਂ ਹੀ ਉਦੋਂ ਵੀ ਹਰ ਰਾਜ ਵਿਚ ਰਾਜ ਗੁਰੂ ਹੁੰਦੇ ਸਨ। ਰਾਜੇ ਉਨ੍ਹਾਂ ਦੇ ਤਹਿ ਕੀਤੇ ਮਾਰਗ ਨੂੰ ਅੱਖੋਂ ਓਹਲੇ ਨਹੀਂ ਸੀ ਕਰ ਸਕਦੇ ਕਿਉਂਕਿ ਬ੍ਰਾਹਮਣ ਤਿਲਕ ਦਿੱਤੇ ਬਿਨਾਂ ਕੋਈ ਰਾਜਾ ਗੱਦੀ ਨਸ਼ੀਨ ਨਹੀਂ ਸੀ ਹੋ ਸਕਦਾ। ਲੋਕ ਵੀ ਉਸੇ ਨੂੰ ਰਾਜਾ ਮੰਨਦੇ ਸਨ ਜੋ ਬ੍ਰਾਹਮਣ ਦੁਆਰਾ ਤਿਲਕ ਲਾ ਕੇ ਗੱਦੀ 'ਤੇ ਬਿਠਾਇਆ ਜਾਂਦਾ ਸੀ। ਉਹ ਧਰਮ ਗੁਰੂ ਤੇ ਸਰਾਪ ਦੇਣ ਵਾਲਾ ਹੁੰਦਾ ਸੀ। ਜੋ ਉਹ ਕਹਿ ਦਿੰਦਾ ਸੀ ਰਾਜੇ ਨੂੰ ਉਸੇ ਤਰ੍ਹਾਂ ਚੱਲਣਾ ਹੁੰਦਾ ਸੀ ਕਿਉਂਕਿ ਬ੍ਰਾਹਮਣ ਹੀ ਉੱਤਮ ਸਨ। ਉਹਨਾਂ ਦੀ ਪੂਜਾ ਹੀ ਧਰਮ ਸੀ। ਇਸ ਲਈ ਉਹ ਰਾਜੇ ਦੇ ਕੰਮਾਂ ਦਾ ਮਾਰਗ ਤਹਿ ਕਰਦੇ ਸਨ ਅਤੇ ਰਾਜੇ ਉਸੇ ਮਾਰਗ 'ਤੇ ਚੱਲਦੇ ਸਨ। ਉਹਨਾਂ ਨੇ ਪਹਿਲਾਂ ਹੀ ਤਹਿ ਕਰ ਦਿੱਤਾ, ਸਾਰੀ ਗੱਲ ਸਮਝ ਕੇ ਕਿ ਇਹ ਰਾਖਸ਼ ਦਾ ਬੀਜ ਹੈ, ਲਾਜ਼ਮੀ ਸ਼ਇਹ ਦੇਵਤਾਵਾਂ ਅਤੇ ਭਗਤਾਂ ਨੂੰ ਚੰਗਾ ਨਹੀਂ ਸਮਝੇਗਾ। ਬ੍ਰਾਹਮਣ ਦੁਆਰਾ ਉਸਨੂੰ ਨਫਰਤ ਕਰਨਾ ਕੁਦਰਤੀ ਸੀ ਤੇ ਬ੍ਰਾਹਮਣ ਇਹ ਵੀ ਜਾਣਦੇ ਸਨ ਕਿ ਕਸ਼ੱਤਰੀ ਵੰਸ਼ ਵਿਚ ਪੈਦਾ ਹੋ ਆਇਆ ਇਹ ਰਾਖਸ਼, ਰਾਜਾ ਵੀ ਬਣੇਗਾ। ਉਹ ਦੇਵਤਿਆਂ ਦੇ ਰਾਜ ਪ੍ਰਬੰਧ ਨੂੰ ਬਰਦਾਸ਼ਤ ਨਹੀਂ ਕਰੇਗਾ। ਟਕਰਾਅ ਨਿਸ਼ਚਿਤ ਹੈ। ਇਤਿਹਾਸਕ ਵਰਤਾਰਾ ਇਹੋ ਸੀ। ਇਸ ਲਈ ਉਹਨਾਂ ਨੇ ਪਹਿਲਾਂ ਹੀ ਤਹਿ ਕਰ ਦਿੱਤਾ ਕਿ ਇਹ ਭਗਵਾਨ ਦੁਆਰਾ ਮਾਰਿਆ ਜਾਵੇਗਾ। ਕਿਵੇਂ ਮਾਰਿਆ ਜਾ ਸਕੇਗਾ। ਇਸ ਗੱਲ ਨੂੰ ਸਦੀਆਂ ਤੋਂ ਧਰਮ ਅਤੇ ਰਾਜ ਗੁਰੂ ਰਹੇ ਬ੍ਰਾਹਮਣ ਨਹੀਂ ਜਾਣਦੇ ਸਨ ਤਾਂ ਹੋਰ ਕੌਣ ਜਾਣ ਸਕਦਾ ਸੀ। ਅਜਿਹਾ ਮਾਹੌਲ ਸਿਰਜਣਾ ਵੀ ਉਹਨਾਂ ਦੀ ਅਵਤਾਰੀ ਕਲਾ ਰਿਹਾ ਸੀ। ਨਿਸ਼ਚਿਤ ਹੀ ਉਹਨਾਂ ਦੀ ਜਿੱਤ ਹੁੰਦੀ ਸੀ। ਫਿਰ ਏਸ ਰਾਜ ਵਿਚ ਤਾਂ ਰਾਜ ਗੁਰੂ ਦੀ ਬਹੁਤ ਉੱਚਤਾ ਤੇ ਮਾਣਤਾ ਸੀ ਕਿਉਂਕਿ ਇਹ ਰਾਜ ਦੈਂਤ ਰਾਜ ਨਹੀਂ ਸਨ। ਇਕ ਪਾਸੇ ਉਹਨਾਂ ਨੇ, ਕੰਸ ਨੂੰ ਰਾਜ ਗੱਦੀ 'ਤੇ ਬੈਠਣ ਉਪਰੰਤ, ਗਾਈਡ ਕਰਨਾ ਸੀ। ਦੂਜੀ ਤਰਫ ਉਸਦੀ ਮੌਤ ਲਈ ਹਾਲਤਾਂ ਦਾ ਜਾਇਜ਼ਾ ਲੈਣਾ ਤੇ ਉਹਨਾਂ ਨੂੰ ਸਹਿਯੋਗ ਦੇਣਾ ਸੀ, ਜਿਸਦਾ

ਸਬੂਤ ਹੇਠਲੀ ਕਥਾ ਵਿਚੋਂ ਮਿਲੇਗਾ।

(ਅਸ਼ੋਕ ਦਾ ਪੋਤਰਾ) (282) ਕੰਸ ਨੇ ਪਹਿਲਾਂ ਹਮਲਾ ਮਗਧ ਦੇਸ਼ ’ਤੇ ਕੀਤਾ ਜਿਥੇ ਬ੍ਰਿਹਿਦਰਥ ਦਾ ਪੁੱਤਰ ਜਰਾਸੰਧ ਰਾਜ ਕਰਦਾ ਸੀ। ਜੋ ਬਹੁਤ ਬਲਵਾਨ ਸੀ। ਸਮਝਦਾਰ ਸੀ। ਉਸਨੇ ਕੰਸ ਦਾ ਬਲ ਤੋਲਿਆ (ਜਾਂ ਲੜਾਈ ਤੋਂ ਗੁਰੇਜ ਕੀਤਾ ਕਿਉਂਕਿ ਜਰਾਸੰਧ ਵੀ ਦੈਂਤ ਵੰਸ਼ੀ ਸੀ।) ਉਸਨੇ ਹਾਰ ਮੰਨ ਕੇ ਦੋ ਬੇਟੀਆਂ ਅਰਪਨ ਕੀਤੀਆਂ ਜਿਨ੍ਹਾਂ ਨਾਲ ਕੰਸ ਵਿਆਹ ਕਰ ਕੇ, ਮਥਰਾ ਵਾਪਸ ਆ ਗਿਆ।

ਫਿਰ ਉਸਨੇ ਉਗਰ ਸੈਨ ਨਾਲ ਵੈਰ ਵਧਾ ਲਿਆ ਕਿ ਉਹ ਰਾਮ ਨਾਮ ਕਹਿਣਾ ਛੱਡ ਦੇਵੇ। (ਇਉਂ ਦੋ ਸੰਸਕ੍ਰਿਤੀਆਂ ਵਿਚ ਟਕਰਾਅ ਸ਼ੁਰੂ ਹੋ ਗਿਆ।) ਜਦੋਂ ਉਗਰ ਸੈਨ ਨੇ ਕਿਹਾ ਕਿ ਮੇਰੇ ਤਾਂ ਸੁੱਖ ਹਰਨ ਰਾਮ ਹੀ ਹੈ। ਤਾਂ ਕੰਸ ਨੇ ਪਿਤਾ ਦੀਆਂ ਮੁਸ਼ਕਾਂ ਬੰਨ੍ਹ ਕੇ ਕੈਦ ਕਰ ਦਿੱਤਾ ਅਤੇ ਰਾਜ ਗੱਦੀ ’ਤੇ ਬੈਠ ਗਿਆ ਅਤੇ ਨਗਰ ਵਿਚ ਢੰਡੋਰਾ ਫੇਰ ਦਿੱਤਾ ਕਿ ਕੋਈ ਯੱਗ, ਦਾਨ ਧਰਮ ਤਪ ਰਾਮ ਦਾ ਨਾਂ ਨਾ ਕਹੇ। (ਇਹ ਦੋ ਸੱਭਿਾਚਾਰਾਂ ਵਿਚਕਾਰ ਜੰਗ ਸੀ)

ਐਸਾ ‘ਅਧਰਮ’ ਵਧਿਆ ਕਿ ਗਊ ਬ੍ਰਾਹਮਣ ਤੇ ਹਰੀ ਭਗਤ ਦੁੱਖ ਪਾਉਣ ਲੱਗੇ ਅਤੇ ਪ੍ਰਿਥਵੀ ਪਾਪਾਂ ਨਾਲ ਭਾਰੀ ਹੋ ਗਈ। (ਇਹ ਟਕਰਾਅ ਪਹਿਲਾਂ ਹੀ ਨਿਸ਼ਚਤ ਹੋ ਚੁੱਕਾ ਸੀ। ਰਾਜ ਗੁਰੂਆਂ ਨੇ ਇਸਦਾ ਨਕਸ਼ਾ ਖਿੱਚ ਦਿੱਤਾ ਸੀ ਅਤੇ ਉਗਰ ਸੈਨ ਨੂੰ ਦੱਸ ਦਿੱਤਾ ਸੀ) ਸਿੱਟੇ ਵਜੋਂ—

(283) ਪ੍ਰਿਥਵੀ ਗਊ ਦਾ ਰੂਪ ਧਾਰ ਕੇ ਦੇਵ ਲੋਕ ਵਿਚ ਇੰਦਰ ਪਾਸ ਗਈ ਤੇ ਕਿਹਾ ਕਿ ਸੰਸਾਰ ਵਿਚ ਆਸੁਰ, ਅਤੀ ਪਾਪ ਕਰਨ ਲੱਗੇ ਹਨ। ਇੰਦਰ ਉਹਨਾਂ ਨੂੰ ਲੈ ਕੇ ਬ੍ਰਹਮਾ ਪਾਸ ਗਏ। ਫਿਰ ਮਹਾਂਦੇਵ (ਸ਼ਿਵਜੀ) ਵੀ ਨਾਲ ਹੋ ਗਏ ਅਤੇ ਸਭ ਖਯੀਰ ਸਮੁੰਦਰ (ਇਹ ਕੋਈ ਸੁਰੱਖਿਅਤ ਟਾਪੂ ਹੋ ਸਕਦਾ ਹੈ) ਵਿਚ ਨਰਾਇਣ ਕੋਲ ਚਲੇ ਗਏ। ਉੱਧਰ ਕੰਸ ਨੇ ‘ਦੇਵਕੀ’ ਦਾ ਵਿਆਹ ਵਾਸਦੇਵ ਨਾਲ ਕਰ ਦਿੱਤਾ। ਜਦੋਂ ਵਾਸਦੇਵ, ਰੱਥ ਵਿਚ ਦੇਵਕੀ ਨੂੰ ਬਿਠਾ ਕੇ ਵਿਦਾ ਹੋਣ ਚੱਲਿਆ ਤਾਂ ਭਵਿੱਖਬਾਣੀ ਹੋਈ।

“ਇਸਦਾ ਅੱਠਵਾਂ ਗਰਭ ਤੇਰਾ ਨਾਸ਼ ਕਰੇਗਾ।”

(ਇਸਦਾ ਅਰਥ ਸਾਫ ਹੈ ਕਿ ਬ੍ਰਾਹਮਣਾਂ ਨੇ ਹੀ ਸਾਰੀ ਗੱਲ ਇੰਦਰ, ਬ੍ਰਹਮਾ, ਮਹਾਂਦੇਵ ਅਤੇ ਨਰਾਇਣ ਨੂੰ ਦੱਸੀ ਹੋਵੇਗੀ ਅਤੇ ‘ਭਵਿੱਖਬਾਣੀ’ ਵੀ ਸਦਾ ਤੋਂ ਬ੍ਰਾਹਮਣ ਹੀ ਕਰਦੇ ਆ ਰਹੇ ਹਨ। ਅੱਜ ਵੀ ਉਹੀ ਕਰਦੇ ਹਨ। ਲੱਗਦਾ ਹੈ ਕਿ ਹਾਲਤਾਂ ਨੂੰ ਬਹੁਤ ਸਹੀ ਢੰਗ ਨਾਲ ਟਕਰਾਅ ਵੱਲ ਮੋੜਿਆ ਜਾ ਰਿਹਾ ਹੈ ਅਤੇ ਕੰਸ ਦੀ ਮੌਤ ਦਾ ਜਿਵੇਂ ਪ੍ਰਬੰਧ ਹੋ ਰਿਹਾ ਹੋਵੇ ਕਿਉਂਕਿ ਉਹ ਦੇਵਰਾਣੀ ਦੇ ਪੇਟੋਂ ਪੈਦਾ ਹੋਇਆ ਰਾਖਸ਼ ਦਾ ਪੁੱਤਰ ਸੀ। ਆਰੀਆ ਨਾਂ ਦਾ ਰਾਜਾ ਬਣ ਬੈਠਾ ਸੀ ਪਰੰਤੂ ਉਹ ਅਧਰਮੀ ਸੀ। ਭਾਵ ਵੈਦਕ ਆਰੀਅਨ ਧਰਮ ਦਾ ਵਿਰੋਧੀ ਸੀ। ਇਸ ਲਈ ਉਸਦਾ ਰਾਜ ਖਾਤਮਾ ਲਾਜ਼ਮੀ ਸੀ। ਇਹ ਕੰਮ ਕੇਵਲ ਨਰਾਇਣ ਕਰ ਸਕਦਾ ਸੀ। ਬਾਕੀ ਸਾਰੇ ਬੇਵੱਸ ਸਨ।

ਇਹ ਭਵਿੱਖ ਬਾਣੀ ਸੁਣ ਕੇ, ਰਾਜਾ ਕੰਸ ਉੱਥੇ ਹੀ ਦੇਵਕੀ ਨੂੰ ਮਾਰਨ ਲਈ ਝਪਟ ਪਿਆ ਤਾਂ ਕਿ ਬਿਰਛ ਦੀ ਜੜ੍ਹ ਹੀ ਕੱਟ ਦਿੱਤੀ ਜਾਵੇ। ਵਾਸਦੇਵ ਨੇ ਕੋਈ ਚਾਰਾ ਚਲਦਾ ਨਾ ਵੇਖ ਕੇ ਬੇਨਤੀ ਕੀਤੀ। ਕੰਸ ਦੀ ਉਸਤਤ ਕੀਤੀ। (284) ਤੇ ਕਿਹਾ ਕਿ ਭੈਣ ਨੂੰ ਮਾਰਨ ਤੋਂ ਵੱਡਾ ਕੋਈ ਪਾਪ ਨਹੀਂ ਤੇ ਕਿਹਾ ਕਿ ਜੋ ਬਾਲਕ ਇਸਦੇ ਗਰਭ ਤੋਂ ਪੈਦਾ ਹੋਏਗਾ ਮੈਂ ਉਸਨੂੰ ਆਪਦੇ ਪਾਸ ਲੈ ਆਊਂਗਾ। ਸੱਚ ਮੰਨਣਾ। ਸਾਨੂੰ ਆਪਣੇ ਘਰ ਰੱਖੋ। ਇਸ ਵਾਰਤਾ ਨੂੰ ਕੰਸ ਨੇ ਮਨਜ਼ੂਰ ਕੀਤਾ ਅਤੇ ਕੈਦ ਕਰਕੇ ਦੋਹਾਂ ਨੂੰ ਉੱਥੇ ਹੀ ਰੱਖ ਲਿਆ।

(284) ਇੱਕ ਸਮੇਂ ਨਾਰਦ ਮੁਨੀ ਨੇ ਕੰਸ ਨੂੰ ਜਾ ਕੇ ਕਿਹਾ ਕਿ ਵਾਸਦੇਵ ਦੀ ਸੇਵਾ ਕਰਨ ਲਈ ਸਾਰੇ ਦੇਵਤਾਵਾਂ ਨੇ ਬਿਦਰ ਵਿਚ ਆ ਕੇ ਜਨਮ ਧਾਰੇ ਹਨ ਅਤੇ ਦੇਵਕੀ ਦਾ ਅੱਠਵੇਂ ਗਰਭ ਵਿਚ ਸ੍ਰੀ ਕ੍ਰਿਸ਼ਨ ਚੰਦ ਜਨਮ ਲੈ ਕੇ ਸਾਰੇ ਰਾਖਸ਼ਾਂ ਨੂੰ ਮਾਰ ਕੇ ਭੂਮੀ ਦਾ ਭਾਰ ਉਤਾਰਨਗੇ।

(ਇਉਂ ਅਸਲੀ ਕਹਾਣੀ ਵਿਚ ਨਿਖਾਰ ਆ ਗਿਆ ਹੈ ਕਿ ਕੀ ਵਾਪਰਨ ਵਾਲਾ ਹੈ ਅਤੇ ਕਿਉਂ ਵਾਪਰਨ ਵਾਲਾ ਹੈ ਅਤੇ ਕਿਵੇਂ ਵਾਪਰਨ ਵਾਲਾ ਹੈ ਕਿਉਂਕਿ ਭਵਿੱਖਬਾਣੀ ਨੇ ਸੱਚ ਸਾਬਤ ਹੋਣਾ ਹੈ।

ਦੂਸਰੇ ਪਾਸੇ ਕੰਸ ਆਪਣੇ ਦਰਬਾਰ ਵਿਚ ਹੁਕਮ ਕਰਦਾ ਹੈ। (284 ਅਧਿ-2) ਸੁਣੋ, ਸਾਰੇ ਦੇਵਤਾ ਨੇ ਪਿਰਥਵੀ ਉੱਪਰ ਜਨਮ ਲੈ ਲਿਆ ਹੈ। ਉਹਨਾਂ ਵਿਚ ਕ੍ਰਿਸ਼ਨ ਵੀ ਅਵਤਾਰ ਲਵੇਗਾ। ਇਹ ਭੇਤ ਮੈਨੂੰ ਨਾਰਦ ਜੀ ਨੇ ਦਿੱਤਾ ਹੈ। ਇਸ ਵਿਚ ਉੱਚਿਤ ਇਹੀ ਹੈ ਕਿ ਤੁਸੀਂ ਜਾ ਕੇ ਯਦੂ ਬੰਸੀਆਂ ਦਾ ਅਜਿਹਾ ਨਾਸ਼ ਕਰੋ ਕਿ ਇੱਕ ਵੀ ਜਿਊਂਦਾ ਨਾ ਪਾਵੇ। (ਉਸਦੀ ਫ਼ੌਜ ਨੇ ਤੁਰੰਤ ਕਾਰਵਾਈ ਸ਼ੁਰੂ ਕਰ ਦਿੱਤੀ)

(285) ਤਾਂ ਬਿਸ਼ਨੂੰ ਨੇ ਆਪਣੀਆਂ ਅੱਖਾਂ ਵਿਚੋਂ ਕਿ ਮਾਯਾ ਪੈਦਾ ਨਹੀਂ ਕੀਤੀ। ...ਮਾਯਾ ਨੂੰ ਸਮਝਾਉਂਦਿਆਂ ਨਰਾਇਣ ਜੀ ਬੋਲੇ ਕਿ ਤੂੰ ਪਹਿਲਾਂ ਜਾ ਕੇ ਇਹ ਕਾਜ ਕਰਕੇ ਨੰਦ ਦੇ ਘਰ ਜਨਮ ਲੈ। ਪਿੱਛੋਂ ਵਾਸਦੇਵ ਦੇ ਘਰ ਅਵਤਾਰ ਲੈ ਕੇ ਮੈਂ ਵੀ ਨੰਦ ਦੇ ਘਰ ਆਉਂਦਾ ਹਾਂ।

ਕ੍ਰਿਸ਼ਨ ਦਾ ਜਨਮ—ਇਸ ਰੀਤ ਨਾਲ ਸਾਵਣ ਸੁਦੀ ਬੁੱਧਵਾਰ ਨੂੰ ਬਲਦੇਵ ਜੀ ਨੇ ਗੋਕਲ ਵਿਚ ਜਨਮ ਲਿਆ। (ਯਾਦ ਰਹੇ ਕਿ ਕੰਸ ਦਾ ਜਨਮ ਦਿਨ ਵੀਰਵਾਰ ਦਾ ਹੈ ਇਸੇ ਕਰਕੇ ਲੋਕਾਂ ਵਿਚ ਮਾੜਾ ਦਿਨ ਪ੍ਰਚਾਰਿਆ ਗਿਆ। ਕ੍ਰਿਸ਼ਨ ਦਾ ਜਨਮ ਬੁੱਧਵਾਰ ਦਾ ਹੈ ਇਸੇ ਲਈ ਇਸਨੂੰ ਚੰਗਾ ਦਿਨ ਪ੍ਰਚਾਰਿਆ ਗਿਆ ਹੈ। ਮੰਗਲਵਾਰ ਦਾ ਜਨਮ ਹਨੂੰਮਾਨ ਦਾ ਹੈ। ਇਸ ਲਈ ਇਸ ਨੂੰ ਵੀ ਮਾੜਾ ਦਿਨ ਪ੍ਰਚਾਰਿਆ ਗਿਆ ਹੈ ਕਿਉਂਕਿ ਦੈਂਤ ਰਾਖਸ਼ ਤੇ ਬਾਨਰ ਜਾਤੀਆਂ ਭਾਰਤੀ ਮੂਲ ਨਿਵਾਸੀਆਂ ਦੀਆਂ ਹਨ। ਦੇਵ ਜਾਤੀਆਂ ਆਰੀਅਨ ਹਨ। ਇਹਨਾਂ ਦੋਹਾਂ ਵਿਚਕਾਰ ਰਾਜਪਾਠ ਦੀ ਜੰਗ ਜਾਰੀ ਹੈ। ਜਿਸਦਾ ਜ਼ਿਕਰ ਪੂਰੀ ਮੱਦ ਭਾਗਵਤ ਵਿਚ ਕੀਤਾ ਗਿਆ ਹੈ।

ਇਹ ਗੱਲ ਤਾਂ ਰਾਜਗੁਰੂਆਂ ਵੱਲੋਂ ਪਹਿਲਾਂ ਹੀ ਦੱਸ ਦਿੱਤੀ ਗਈ ਸੀ ਕਿ ਕੰਸ ਨੂੰ, ਕ੍ਰਿਸ਼ਨ ਮਾਰੇਗਾ। ਤੇ ਕ੍ਰਿਸ਼ਨ ਦੇਵਕੀ ਦਾ ਪੁੱਤਰ ਹੋਵੇਗਾ। ਕੰਸ ਇਸ ਮੰਤਵ ਨਾਲ ਚੱਲ ਰਿਹਾ ਸੀ ਕਿ ਦੇਵਕੀ ਦਾ ਕੋਈ ਬੱਚਾ ਨਾ ਬਚੇ। ਪਰ ਨਰਾਇਣ, ਵਿਸ਼ਨੂੰ ਤੇ ਦੇਵਤੇ ਇਸ ਯਤਨ ਵਿਚ ਸਨ ਕਿ ਕੰਸ ਕਿਸੇ ਵੀ ਕੀਮਤ 'ਤੇ ਕ੍ਰਿਸ਼ਨ ਨੂੰ ਮਾਰ ਨਾ ਸਕੇ। ਇਸ ਲਈ...।

(287) ਜਸੋਧਾਂ ਨੂੰ ਲੜਕੀ ਦੇ ਜਨਮ ਦੀ ਕੋਈ ਖਬਰ ਨਹੀਂ ਸੀ। ਇਸ ਲਈ ਵਾਸਦੇਵ ਜੀ ਨੇ ਲੜਕਾ ਜਸੋਧਾਂ ਦੀ ਗੋਦੀ ਵਿਚ ਪਾ ਦਿੱਤਾ ਅਤੇ ਲੜਕੀ ਉਠਾ ਲਈ ਅਤੇ ਤੇਜ਼ੀ ਨਾਲ ਨਦੀ ਪਾਰ ਕਰਕੇ, ਦੂਜੇ ਪਾਸੇ ਕੈਦਖਾਨੇ ਵਿਚ ਦੇਵਕੀ ਕੋਲ ਪਹੁੰਚਾ ਦਿੱਤੀ।

(288) ਜਦੋਂ ਕੰਸ ਨੂੰ ਅੱਠਵੇਂ ਬਾਲਕ ਦੇ ਜਨਮ ਦਾ ਪਤਾ ਲੱਗਾ ਤਾਂ ਉਹ ਖੜਗ ਲੈ ਕੇ ਦੇਵਕੀ ਕੋਲ ਪਹੁੰਚਿਆ ਅਤੇ ਬਾਲਕਾਂ ਨੂੰ ਖੋਹ ਕੇ ਪਟਕਾ ਮਾਰ ਦਿੱਤਾ ਤੇ ਅੰਭ ਕਹਿਣ ਲੱਗਾ।

"ਦੇਵਤਾ ਝੂਠੇ ਹਨ ਜਿਨ੍ਹਾਂ ਨੇ ਕਿਹਾ ਸੀ ਕਿ ਦੇਵਕੀ ਨੂੰ ਅੱਠਵੇਂ ਗਰਭ ਸਮੇਂ ਲੜਕਾ ਹੋਵੇਗਾ। ਸੋ ਨਹੀਂ ਹੋਇਆ। ਲੜਕੀ ਹੋਈ ਹੈ।" ਇਸ ਤੋਂ ਬਾਅਦ ਕੰਸਨੇ ਦੇਵਕੀ ਅਤੇ ਵਾਸਦੇਵ ਨੂੰ ਆਜ਼ਾਦ ਕਰ ਦਿੱਤਾ। (289) ਫਿਰ ਮੰਤਰੀਆਂ ਨੂੰ ਬੁਲਾ ਕੇ ਕਿਹਾ ਕਿ ਦੇਵੀ (ਜਿਸ ਬਾਲਕਾਂ ਨੂੰ ਕੰਸ ਮਾਰਨ ਲੱਗਾ ਸੀ, ਜੋ ਬਿਜਲੀ ਬਣ ਉਡਾਰ ਗਈ ਸੀ) ਕਹਿ ਗਈ ਹੈ ਕਿ 'ਤੇਰਾ ਵੈਰੀ ਸੰਸਾਰ ਵਿਚ ਪੈਦਾ ਹੋ ਚੁੱਕਾ ਹੈ। ਇਸ ਲਈ ਦੇਵਤਿਆਂ ਨੂੰ ਜਿਥੇ ਦੇਖੋ ਮਾਰ ਦਿਉ। ਉਹਨਾਂ ਨੇ ਮੇਰੇ ਸਾਹਮਣੇ ਝੂਠ ਕਿਹਾ ਸੀ ਕਿ ਅੱਠਵੇਂ ਗਰਭ ਵਿਚ ਤੇਰਾ ਸ਼ਤਰੂ ਪੈਦਾ ਹੋਵੇਗਾ।"

ਕੰਸ ਦੀ ਆਗਿਆ ਪਾ ਕੇ ਰਾਖਸ਼ ਚਾਰੋਂ ਤਰਫ ਦੌੜ ਗਏ ਅਤੇ ਸਾਧੂ ਬ੍ਰਾਹਮਣ ਜਮੀਤ ਸੀ। (ਰਿਸ਼ੀ ਆਦਿ) ਨੂੰ ਭਾਲ ਭਾਲ ਕੇ ਮਾਰਨ ਲੱਗੇ।

***ਭਗਵਾਨ ਕ੍ਰਿਸ਼ਨ ਲੀਲ੍ਹਾ***

(ਸਫਾ 301 ਅਧਿ-22) ਮਾਘ ਮਹੀਨੇ ਗੋਪੀਆਂ, ਜਮਨਾ ਵਿਚ ਇਸ਼ਨਾਨ ਕਰਨ ਗਈਆਂ ਅਤੇ ਬਸਤਰ ਉਤਾਰ ਕੇ ਇਸ਼ਨਾਨ ਕਰਨ ਲੱਗੀਆਂ ਤਾਂ ਕ੍ਰਿਸ਼ਨ ਵੀ ਬੰਸੀ ਘਾਟ ਨੂੰ ਤਿਆਗ ਕੇ ਚੁਪਚਾਪ ਆ ਖੜੋਤੇ ਅਤੇ ਉਹਨਾਂ ਨੂੰ ਵੇਖਣ ਲੱਗੇ। ਫੇਰ ਸਭ ਦੇ ਬਸਤਰ ਉਠਾ ਕੇ ਕਦਰਾ ਬਿਰਛ 'ਤੇ ਜਾ ਚੜ੍ਹੇ। ਪਤਾ ਲੱਗਣ 'ਤੇ ਇੱਕ ਗੋਪੀ ਹੱਥ ਜੋੜ ਕੇ ਬੇਨਤੀ ਕਰਨ ਲੱਗੀ। ਇਹ ਸੁਣ ਕੇ ਭਗਵਾਨ ਨੇ ਕਿਹਾ, "ਤੁਸੀਂ ਪਾਪ ਕੀਤਾ ਹੈ ਜੋ ਨੰਗੀਆਂ ਹੋ ਕੇ ਇਸ਼ਨਾਨ ਕੀਤਾ ਹੈ। ਸੋ ਤੁਸੀਂ ਜਲ ਤੋਂ ਬਾਹਰ ਆ ਕੇ ਸੂਰਜ ਭਗਵਾਨ ਨੂੰ ਨਮਸਕਾਰ ਕਰੋਗੀਆਂ ਤਾਂ ਬਸਤਰ ਮਿਲਣਗੇ।" ਫੇਰ ਕਿਹਾ, "ਅਰੀ ਗੋਪੀਓ। ਮੇਰੇ ਨਮਿੱਤ ਇਸ਼ਨਾਨ ਕਰਦੀਆਂ ਹੋ ਤਾਂ ਲਾਜ ਸ਼ਰਮ ਤਿਆਗ ਕੇ ਜਲ ਤੋਂ ਬਾਹਰ ਆ ਕੇ ਆਪਣੇ ਬਸਤਰ ਲਵੋ।"

ਗੋਪੀਆਂ ਅੱਗੇ ਪਿੱਛੇ ਹੱਥ ਰੱਖ ਕੇ ਪਾਣੀ ਤੋਂ ਬਾਹਰ ਆਈਆਂ ਤਾਂ ਭਗਵਾਨ ਨੇ ਕਿਹਾ, "ਅਰੇ ਗੋਪੀਓ, ਦੋਵੇਂ ਹੱਥ ਜੋੜ ਕੇ ਨਮਸਕਾਰ ਕਰੋ ਤਾਂ ਬਸਤਰ ਮਿਲਣਗੇ।" ਫਿਰ ਗੋਪੀਆਂ ਬੋਲੀਆਂ, "ਹੇ ਨੰਦ ਲਾਲ ਸਾਡੇ ਨਾਲ ਕਪਟ ਕਿਉਂ ਕਰਦੇ ਹੋ।" ਏਨਾ ਕਹਿ ਕੇ ਗੋਪੀਆਂ ਨੇ ਹੱਥ ਜੋੜ ਕੇ ਨਮਸਕਾਰ ਕੀਤਾ ਤਾਂ ਭਗਵਾਨ ਨੇ ਦਰਸ਼ਨ ਦਿੱਤੇ ਅਤੇ ਉਹਨਾਂ ਕੋਲ ਆ ਕੇ ਕਿਹਾ ਦੇਖੋ ਫੇਰ ਕਦੀ ਨੰਗ ਅੰਗ ਇਸ਼ਨਾਨ ਨਹੀਂ ਕਰਨਾ। ਹੱਛਾ ਮੇਰਾ ਮਸੂਲ੍ਹ ਮੈਨੂੰ ਦਿਓ। ਏਨੀ ਬਾਤ ਕਹਿ ਕੇ ਉਹਨਾਂ ਦੇ ਮੂੰਹ ਚੁੰਮ ਲਏ ਅਤੇ ਕੁੱਚੋ ਨੂੰ ਪਵਿੱਤਰ ਕਰ ਦਿੱਤਾ। ਜਿਵੇਂ ਹਰਨ ਹਰਨੀਆਂ ਨਾਲ ਕੀੜਾ ਕਰਦਾ ਹੈ। ਇਸ ਰੀਤ ਨਾਲ ਭਗਵਾਨ ਉਹਨਾਂ ਨਾਲ ਕਾਮ ਚੇਸ਼ਟਾ ਕਰਕੇ, ਸਭ ਨੂੰ ਸੁੱਖ ਦੇ ਕੇ ਫੇਰ ਬੰਸੀ ਘਾਟ ਤੇ ਚਲੇ ਗਏ।

(ਸਫਾ 326 ਅਧਿ-33) ਸੁਕਦੇਵ ਜੀ ਬੋਲੇ, ਹੇ ਪ੍ਰਿਥਵੀ ਨਾਥ, ਰਾਮ ਲੀਲਾ ਕਰਦਿਆਂ ਕਰਦਿਆਂ ਜੋ ਕ੍ਰਿਸ਼ਨ ਚੰਦਰ ਜੀ ਦੇ ਮਨ ਵਿਚ ਤਰੰਗ ਆਈ ਤਾਂ ਗੋਪੀਆਂ ਨੂੰ ਲੈ ਕੇ ਜਮਨਾ ਦੇ ਪਾਣੀ ਵਿਚ ਜਾ ਕੇ ਕ੍ਰੀੜਾ ਕਰਕੇ, ਥਕੇਵਾਂ ਮਿਟਾ ਕੇ ਬਾਹਰ ਨਿਕਲੇ ਤੇ ਸਭ ਦੇ ਮਨੋਰਥ ਪੂਰੇ ਕੀਤੇ। ਫਿਰ ਬੋਲੇ ਹੁਣ ਚਾਰ ਘੜੀ ਰਾਤ ਰਹਿ ਗਈ ਹੈ ਤੁਸੀਂ ਆਪਣੇ ਘਰਾਂ ਨੂੰ ਜਾਓ।

(ਸਫਾ 327) ਰਾਜਾ ਪ੍ਰੀਛਤ ਨੇ ਰਿਸ਼ੀ ਸੁਕਦੇਵ ਨੂੰ ਪੁੱਛਿਆ ਕਿ ਦੀਨ ਦਿਆਲ ਮੈਨੂੰ ਤੁਸੀਂ ਸਮਝਾਓ ਕਿ ਕ੍ਰਿਸ਼ਨ ਚੰਦਰ ਮਹਾਰਾਜ ਤਾਂ ਆਸੁਰਾਂ ਨੂੰ ਮਾਰਨ ਵਾਸਤੇ ਅਵਤਾਰ ਧਾਰ ਕੇ ਆਏ ਸਨ। ਉਹਨਾਂ ਨੇ ਪਰਾਈਆਂ ਇਸਤਰੀਆਂ ਨਾਲ ਰਾਸ ਬਿਲਾਸ ਕਿਉਂ ਕੀਤਾ। ਇਹ ਤਾਂ ਕਾਮੀਂ ਲੰਪਦਾਂ ਦਾ ਕੰਮ ਹੈ। ਅੱਛੇ ਪੁਰਸ਼ ਪਰਾਈ ਇਸਤਰੀ ਨਾਲ ਭੋਗ ਨਹੀਂ ਕਰਦੇ।

ਤਾਂ ਸੁਕਦੇਵ ਜੀ ਬੋਲੇ, ਮਹਾਰਾਜ ਨੇ ਕਿਹਾ ਹੈ—

ਹਰਿ ਕੇ ਚਰਿਤਰ ਮਾਨ ਲੀਜੈ। ਪਰ ਉਨਮੇਂ ਮਨ ਨਹੀਂ ਦੀਜੈ।
ਜੋ ਕੋਈ ਗੋਪੀ ਨਾਥ ਕਾ ਜਸ ਗਾਤਾ ਹੈ। ਸੋ ਨਿਰਭੈ ਅਟਲ ਪਰਮ ਪਾਤਾ ਹੈ।
ਔਰ ਜੈਸਾ ਫਲ ਹੋਤਾ ਹੈ ਅਠਸਠ ਤੀਰਥ ਨੂੰ ਨਹਾਨੇ ਮੇਂ
ਤੈਸਾ ਹੀ ਫਲ ਮਿਲਤਾ ਹੈ। ਸ੍ਰੀ ਕ੍ਰਿਸ਼ਨ ਚੰਦਰ ਜੀ ਕਾ ਗੁਨ ਗਾਨੇ ਸੇ।

(ਸਫਾ 331-32) ਕੰਸ ਨੇ ਜਾਦਵਾਂ ਦੀ ਕੁੱਲ ਵਿਚੋਂ ਇੱਕ ਸਿਆਣੇ ਗਿਆਨੀ ਅਤੇ ਧਰਮਾਤਮਾ ਮਨੁੱਖ ਅਕਰੂਠ ਨੂੰ ਬੁਲਾਇਆ ਅਤੇ ਉਸਨੂੰ ਬੇਨਤੀ ਕੀਤੀ ਕਿ ਉਹ ਉਸਦਾ ਇੱਕ ਕਾਰਜ ਕਰੇ।

ਜਿਵੇਂ ਇੰਦਰ ਰਾਜਾ ਇੰਦਰ ਦਾ ਕੰਮ 'ਬਾਵਨ ਅਵਤਾਰ' ਨੇ ਜਾ ਕੀਤਾ ਸੀ ਕਿ ਰਾਜਾ ਬਲੀ ਨੂੰ ਛਲ ਕੇ ਸਾਰਾ ਰਾਜ ਖੋਹ ਲਿਆ ਅਤੇ ਬਲੀ ਨੂੰ ਪਤਾਲ ਵਿਚ ਭੇਜ ਦਿੱਤਾ ਸੀ। ਇਸ ਤਰ੍ਹਾਂ ਮੇਰਾ ਇੱਕ ਕਾਰਜ ਕਰੋ ਕਿ ਇੱਕ ਵਾਰ ਬਿੰਦਰਾਬਣ ਜਾਵੋ ਅਤੇ ਦੇਵਕੀ ਦੇ ਦੋਨੋਂ ਲੜਕੇ ਨੰਦ ਰਾਇ ਨੂੰ, ਛਲ ਬਲ ਕਰਕੇ, ਇੱਕ ਵਾਰ ਏਥੇ ਲੈ ਆਓ। ਫਿਰ ਮੈਂ ਉਹਨਾਂ ਨੂੰ ਜਿਉਂਦੇ ਨਹੀਂ ਛੱਡੂੰਗਾ।

ਫੇਰ ਉਗਰ ਸੈਨ ਦਾ ਨਾਸ਼ ਕਰੂੰਗਾ ਕਿਉਂਕਿ ਉਹ ਬੜਾ ਪਾਪੀ ਹੈ। ਮੈਨੂੰ ਮਾਰਿਆ ਭਾਲਦਾ ਹੈ। ਫੇਰ ਦੇਵਕੀ ਦੇ ਪਿਤਾ, ਦੇਵਕ ਦੇ ਸਾਥ ਅੱਗ ਵਿਚ ਜਲਾਊਂਗਾ ਜਾਂ ਪਾਣੀ ਵਿਚ ਡੋਬੂੰਗਾ। ਉਸ ਦੇ ਨਾਲ ਦੇਵਕੀ ਅਤੇ ਵਾਸਦੇਵ ਨੂੰ ਮਾਰ, ਹਰੀ ਭਗਤਾਂ ਨੂੰ ਜੜ੍ਹੋਂ ਉਖਾੜੂੰਗਾ। ਫਿਰ ਨਿਹਕੰਟਕ ਰਾਜ ਕਰਕੇ ਜਰਾਸੰਧ ਨੂੰ, ਜੋ ਮੇਰਾ ਮਿੱਤਰ ਹੈ, ਸਾਰੇ ਪਰਚੰਡ ਜਿਸ ਤੋਂ ਤ੍ਰਾਸ-ਤ੍ਰਾਸ ਕਰਦੇ ਕੰਬਦੇ ਹਨ।

ਨੌਖੰਡ ਅਤੇ ਨਰਕਾਸੁਰ, ਬਲਾਸੁਰ, ਆਦਿ ਵੱਡੇ-ਵੱਡੇ ਮਹਾਂਬਲੀ ਰਾਕਸ਼ਸ਼ ਜਿਸਦੇ ਸੇਵਕ ਹਨ, ਉਹਨਾਂ ਨਾਲ ਜਾ ਮਿਲੂੰਗਾ। ਸੋ ਤੁਸੀਂ ਜਿੰਨਾ ਜਲਦੀ ਹੋ ਸਕੇ, ਕ੍ਰਿਸ਼ਨ ਜੀ ਨੂੰ ਲੈ ਆਵੋ।"

(ਕੰਸ ਦੀ ਇਸ ਬੇਨਤੀ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਕੰਸ ਦੇਵਤਿਆਂ ਦੀ ਕਿਸੇ ਅੰਸ਼ ਨੂੰ ਦੇਖਣ ਨੂੰ ਤਿਆਰ ਨਹੀਂ ਤੇ ਦੇਵ ਅੰਸ਼ ਕੰਸ ਨੂੰ ਵੇਖਣ ਨੂੰ ਤਿਆਰ ਨਹੀਂ। ਉਹ ਇੱਕ ਦੂਜੇ ਨੂੰ ਮਾਰਨ ਤੇ ਉਤਾਰੂ ਹਨ। ਕੰਸ ਨੂੰ ਅਸਲੀਅਤ ਦੀ ਪਛਾਣ ਹੋ ਚੁੱਕੀ ਹੈ ਕਿ ਦੇਵ-ਆਸੁਰ ਯੁੱਧ ਰਾਜ ਪਾਠ ਦੀ ਲੜਾਈ ਹੈ। ਉਹ ਦੇਵਤਿਆਂ ਦੇ ਵੱਲ ਛੱਲ ਨੂੰ ਵੀ ਸਮਝ ਗਿਆ ਜਾਪਦਾ ਹੈ ਤੇ ਉਸਨੂੰ ਇਹ ਸਾਫ ਨਜ਼ਰ ਆਉਣ ਲੱਗਾ ਹੈ ਕਿ ਕ੍ਰਿਸ਼ਨ ਭਗਵਾਨ ਉਸ ਨੂੰ ਮਾਰਨ ਲਈ ਪੈਦਾ ਹੋਣ ਵਾਲਾ ਬਾਲਕ ਹੀ ਹੈ। ਜਿਸਦੀ ਦੇਵਤਿਆਂ ਨੇ ਭਵਿੱਖਬਾਣੀ ਕਰ ਦਿੱਤੀ ਸੀ। ਕੰਸ ਉਸ ਸਮੇਂ ਦੇ ਮਹਾਂਬਲੀ ਆਸੁਰਾਂ ਨਾਲ ਵੀ ਮੇਲ ਜੋਲ ਕਰਨ ਦੀ ਤਮੰਨਾ ਰੱਖਦਾ ਹੈ)

ਇਸੇ ਤਰ੍ਹਾਂ ਵਿਰੋਧੀ ਧਿਰ ਦਾ ਵਰਨਣ ਹੈ। (ਸਫਾ 347 ਅਧਿ-45) ਨਰਾਇਣ ਰੂਪ ਦੇਖ ਕੇ ਵਾਸਦੇਵ ਅਤੇ ਦੇਵਕੀ ਨੂੰ ਗਿਆਨ ਹੋ ਗਿਆ। ਉਹਨਾਂ ਨੇ ਆਪਣੇ ਹਿਰਦੇ ਵਿਚ ਨਿਸ਼ਚੇ ਕਰਕੇ ਜਾਣ ਲਿਆ ਕਿ ਇਹ ਦੋਨੋਂ ਕ੍ਰਿਸ਼ਨ ਅਤੇ ਬਲਰਾਮ ਵਿਧਾਤਾ ਹਨ। ਆਸੁਰਾਂ ਨੂੰ ਮਾਰ ਕੇ ਪ੍ਰਿਥਵੀ ਦਾ ਭਾਰ ਉਤਾਰਨ ਲਈ ਸੰਸਾਰ ਵਿਚ ਅਵਤਾਰ ਲੈ ਕੇ ਆ ਗਏ ਹਨ।

(ਸਫਾ 346 ਅਧਿ 44) ਜਦੋਂ ਕੰਸ ਅਤੇ ਕ੍ਰਿਸ਼ਨ ਦਾ ਯੁੱਧ ਹੋ ਰਿਹਾ ਸੀ ਤਾਂ 'ਸੁਰ, ਨਰ, ਮੁਨ ਜਨ ਗਣ ਗੰਧਰਵਾ ਇਸ ਯੁੱਧ ਨੂੰ ਵੇਖ ਕੇ ਹੈਰਾਨ ਹੋਏ ਪੁਕਾਰ ਰਹੇ ਸਨ ਹੇ ਨਾਥ! ਇਸ ਦੁਸ਼ਟ ਨੂੰ ਸ਼ੀਘਰ ਮਾਰ ਦਿਓ। ਜਦੋਂ ਕ੍ਰਿਸ਼ਨ ਨੇ ਕੰਸ ਨੂੰ ਮਾਰ ਦਿੱਤਾ ਤਾਂ ਸੁਰ ਨਰ ਮਨੁ ਜਨ ਸਭ ਨੂੰ ਆਨੰਦ ਹੋਇਆ (348) ਤਾਂ ਨਾਨਾ ਰਾਜਾ ਉਗਰ ਸੈਨ ਨੇ ਕਿਹਾ—

"ਕਿਰਪਾ ਨਾਥ! ਮੇਰੀ ਬੇਨਤੀ ਸੁਣ ਲਓ ਕਿ ਕਿਸ ਤਰ੍ਹਾਂ ਆਪਨੇ ਕੰਸ ਨੂੰ ਸਾਰੇ ਦੁਸ਼ਟਾਂ ਸਮੇਤ ਮਾਰ ਕੇ ਭਗਤਾਂ ਨੂੰ ਸੁੱਖ ਦਿੱਤਾ ਹੈ। ਤਿਵੇਂ ਹੀ ਸੰਘਾਸਣ 'ਤੇ ਬੈਠ ਕੇ, ਮਥਰਾ ਦਾ ਰਾਜ ਕਰਕੇ, ਪਰਜਾ ਦਾ ਪਾਲਣ ਕਰੋ।"

(ਦੇਖੋ ਸਾਰੀਆਂ ਕਥਾਵਾਂ ਦਾ ਮਨੋਰਥ ਰਾਜ ਪਾਠ ਪ੍ਰਾਪਤ ਕਰਨਾ ਹੀ ਸਿੱਧ ਹੁੰਦਾ ਹੈ)

### *ਕੁਬਜਾਂ ਅਤੇ ਹਰੀ ਕ੍ਰਿਸ਼ਨ*

(ਸਫਾ 360 ਅਧਿ 48) ਉੱਜਲ ਬਿਛਾਉਣਾ ਵਿੱਛਿਆ ਹੈ। ਉਸ 'ਤੇ ਫੁੱਲਾਂ ਨਾਲ ਸਵਾਰੀ ਇੱਕ ਅੱਛੀ ਸੇਜ ਵਿਸ਼ੀ ਹੈ। ਉਸ ਤੇ ਹਰੀ ਜੀ ਵਿਰਾਜੇ ਅਤੇ ਕੁਬਜਾਂ, ਇੱਕ ਪਾਸੇ ਮੰਦਰ ਵਿਚ ਜਾ ਕੇ ਸੁਗੰਧ ਬਟਣਾ ਲਗਾਏ ਹੱਥ ਮੂੰਹ ਧੋ ਕੇ ਕੰਘੀ ਪੱਟੀ ਕਰਕੇ, ਸੁਥਰੇ ਕੱਪੜੇ ਗਹਿਣੇ ਪਹਿਨ ਕੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਸ਼ਿੰਗਾਰ, ਪਾਨ ਖਾ ਕੇ ਸੁਗੰਧੀ ਲਗਾ ਕੇ ਪੂਰੇ ਮਨ ਭਾਵ ਅਤੇ ਚਾਅ ਨਾਲ ਸ੍ਰੀ ਕ੍ਰਿਸ਼ਨ ਚੰਦਰ ਜੀ ਦੇ ਨੇੜੇ ਆਈ ਜਿਵੇਂ ਕਾਮਦੇਵ ਦੀ ਇਸਤਰੀ ਕਾਮਦੇਵ ਪਾਸ ਆਉਂਦੀ ਹੈ ਅਤੇ ਸ਼ਰਮ ਨਾਲ ਘੁੰਡ ਵਿਚ ਮੁੱਖ ਢੱਕ ਕੇ, ਪਹਿਲੀ ਮਿਲਣੀ ਦਾ ਸਮਾਂ ਜਾਣ, ਡਰ ਭੈਅ ਲਈ ਚੁੱਪ-ਚਾਪ ਖੜ੍ਹੀ ਹੋ ਗਈ। ਹਰੀ ਨੇ ਵੇਖਦੇ ਹੀ ਉਸਨੂੰ ਬਾਂਹ ਤੋਂ ਫੜ ਕੇ ਆਪਣੇ ਪਾਸ ਬਿਠਾ ਲਿਆ ਅਤੇ ਛਾਤੀ ਨਾਲ ਲਗਾ ਕੇ ਉਸਦਾ ਮਨੋਰਥ ਪੂਰਾ ਕੀਤਾ।

### *ਮਗਧ ਦਾ ਮਹਾਰਾਜਾ ਜਰਾਸੰਧ ਅਤੇ ਕਾਲ ਯਮਨ*

(ਸਫਾ 363 ਅਧਿ. 51) ਕੰਸ ਦੀਆਂ ਰਾਣੀਆਂ ਆਪਣੇ ਪਤੀ ਦੇ ਸ਼ੋਕ ਵਿਚ ਬਹੁਤ ਦੁੱਖੀ ਸਨ। ਨਾ ਉਨ੍ਹਾਂ ਨੂੰ ਨੀਂਦ ਆਉਂਦੀ ਸੀ ਨਾ ਭੁੱਖ ਪਿਆਸ ਲੱਗਦੀ ਸੀ, ਅੱਠੋਂ ਪਹਿਰ ਉਦਾਸ ਰਹਿੰਦੀਆਂ ਸਨ। ਦੋਹਾਂ ਨੇ ਫੈਸਲਾ ਕੀਤਾ ਕਿ ਪਿਤਾ ਦੇ ਘਰ ਚੱਲ ਰਹੀਏ। ਦੋਹਾਂ ਰਾਣੀਆਂ ਨੇ ਸੋਚ ਵਿਚਾਰ ਕੇ ਰਥ ਮੰਗਵਾਇਆ। ਉਸ 'ਤੇ ਚੜ੍ਹ ਕੇ ਮਗਧ ਰਾਜ ਦੇ ਪਟਨਾ ਨਗਰ ਵਿਚ ਆਪਣੇ ਪਿਤਾ ਦੇ ਪਾਸ ਆ ਗਈਆਂ। (ਮਗਧ ਰਾਜ ਬੋਧੀ ਰਾਜ ਦਾ ਵੱਡਾ ਕੇਂਦਰ ਸੀ।) ਜਿਸ ਤਰ੍ਹਾਂ ਕ੍ਰਿਸ਼ਨ ਅਤੇ ਬਲਰਾਮ ਨੇ ਸਾਰੇ ਆਸੁਮ ਸਮੇਤ ਕੰਸ ਨੂੰ ਮਾਰਿਆ ਸੀ, ਤਿਵੇਂ-ਤਿਵੇਂ ਦੋਹਾਂ ਨੇ ਰੋ-ਰੋ ਕੇ ਸਾਰਾ ਸਮਾਚਾਰ ਆਪਣੇ ਪਿਤਾ ਨੂੰ ਸੁਣਾਇਆ। ਜਰਾਸੰਧ ਨੂੰ ਬਹੁਤ ਕ੍ਰੋਧ ਆਇਆ ਅਤੇ ਉਸ ਨੇ ਆਪਣੀ ਅਤੇ ਹੋਰ ਰਾਜਿਆਂ ਦੀ ਸੈਨਾ ਲੈ ਕੇ ਮਥਰਾ 'ਤੇ ਚੜ੍ਹਾਈ ਕਰ ਦਿੱਤੀ, ਪਰ ਉਹ ਹਾਰ ਗਿਆ।

(366) ਕੁਝ ਸਮਾਂ ਪਾ ਕੇ ਜਰਾਸੰਧ ਨੇ ਫੇਰ ਸੈਨਾ ਲੈ ਕੇ ਮਥਰਾ 'ਤੇ ਹਮਲਾ ਕਰ ਦਿੱਤਾ। ਫੇਰ ਹਾਰ ਖਾ ਕੇ ਪਰਤ ਗਿਆ। ਤੀਜੀ ਵਾਰ ਫੇਰ ਉਸ ਨੇ ਜ਼ਿਆਦਾ ਸੈਨਾ ਲੈ ਕੇ ਹਮਲਾ ਕੀਤਾ, ਪਰੰਤੂ ਤੀਜੀ ਵਾਰ ਵੀ ਉਸ ਨੂੰ ਹਾਰ ਹੋ ਗਈ।

(366) ਇਸ ਤੋਂ ਅਗਲੀ ਕਥਾ ਹੈ ਕਿ ਅਜਿਹੇ ਹਾਲਤ ਵਿਚ ਨਾਰਦ ਮੁਨੀ ਦੇ ਮਨ ਵਿਚ ਕੋਈ ਗੱਲ ਆਈ ਅਤੇ ਉਹ ਜਲਦੀ ਨਾਲ ਉੱਠ ਕੇ ਕਾਲ ਯਮਨ ਕੋਲ ਗਏ ਤੇ ਕਿਹਾ ਕਿ ਜਰਾਸੰਧ ਤੋਂ ਤਾਂ ਕੁਝ ਨਹੀਂ ਹੋਇਆ ਤੂੰ ਅਮਰ ਹੈ ਮਹਾਂਬਲੀ ਹੈ। ਇਸ ਲਈ ਤੂ ਸ਼ਿਆਮ ਸੁੰਦਰ (ਭਾਵ ਕ੍ਰਿਸ਼ਨ) ਨੂੰ ਮਾਰੇ ਬਿਨਾਂ ਪਿੱਛਾ ਨਾ ਛੱਡਣਾ। (ਸੰਖੇਪ) ਇਹ ਕਹਿ ਕੇ ਨਾਰਦ ਮੁਨੀ ਚਲੇ ਗਏ।

(ਹੁਣ ਪ੍ਰਸ਼ਨ ਇਹ ਉੱਠਦਾ ਹੈ ਕਿ ਨਾਰਦ ਮੁਨੀ ਨੇ ਕੰਸ਼ ਨੂੰ ਵੀ ਅਜਿਹਾ ਹੀ ਕਿਹਾ ਸੀ ਅਤੇ ਕਾਲ ਯਮਨ ਨੂੰ ਵੀ ਇਹੋ ਕਿਹਾ। ਜਦੋਂ ਕਿ ਨਾਰਦ ਮੁਨੀ ਬ੍ਰਾਹਮਣ ਹੈ। ਉਹ ਰਾਖਸ਼ਾਂ ਨੂੰ ਅਜਿਹਾ ਕਿਉਂ ਕਹਿੰਦਾ ਹੈ? ਉੱਧਰ ਉਗਰਸੈਨ ਦਾ ਰਾਜਾ ਕਸ਼ੱਤਰੀ ਰਾਜਾ ਹੈ। ਜਿਥੇ ਦੇਵਤੇ ਸੁਖੀ ਸਨ। ਕੀ ਨਾਰਦ ਮੁਨੀ ਨੂੰ ਕਸ਼ੱਤਰੀ ਰਾਜ ਚੰਗਾ ਨਹੀਂ ਲੱਗਦਾ? ਜਿਵੇਂ ਪਰਸ਼ੂ ਰਾਮ ਨੂੰ ਜਾਂ ਉਹ ਹਰ ਸਮੇਂ ਯੁੱਧ ਕਰਵਾਉਣ ਦੀ ਨੀਤੀ 'ਤੇ ਚੱਲਦਾ ਹੈ? ਜਾਂ ਕੀ ਉਹ ਇਹ ਸੋਚਦਾ ਹੈ ਕਿ ਕ੍ਰਿਸ਼ਨ ਤੇ ਬਲਰਾਮ ਕਾਰਨ, ਮਥਰਾ ਨੇ ਇੱਕ ਤਾਕਤਵਰ ਰਾਜ ਸਥਾਪਤ ਕਰ ਲਿਆ ਹੈ, ਤੇ ਉਸ ਦੇ ਮੁਕਾਬਲੇ ਜਰਾਸੰਧ ਵੀ ਨਹੀਂ ਟਿਕ ਸਕਿਆ। ਕਾਲਯਮਨ ਨੂੰ ਵੀ ਟਕਰਾ ਕੇ ਕਮਜ਼ੋਰ ਕਰਨ ਵਿਚ ਭਲਾ ਹੈ। ਭਾਵੇਂ ਅਜਿਹੇ ਕੁਝ ਵੀ ਸਪੱਸ਼ਟ ਨਹੀਂ ਹੁੰਦਾ, ਪਰੰਤੂ ਬਿਲਾ ਕਾਰਨ ਨਾਰਦ ਮੁਨੀ ਨੇ ਕਾਲਯਮਨ ਨੂੰ ਲੜਨ ਲਈ ਕਹਿਣਾ ਸੰਭਵ ਨਹੀਂ ਹੋ ਸਕਦਾ।)

(ਸਫਾ 366) ਕਾਲ ਯਮਨ ਨੇ ਆਪਣੀ ਫ਼ੌਜ ਇਕੱਠੀ ਕੀਤੀ। ਇਸ ਤਰ੍ਹਾਂ ਕਿੰਨੇ ਦਿਨਾਂ ਵਿਚ ਉਸ ਨੇ ਤਿੰਨ ਕਰੋੜ ( ?) ਮਹਾਂ ਮਲੇਛ ਅਤੇ ਭਿਆਨਕ ਇਕੱਠੇ ਕਰ ਲਏ। ਜਿਨ੍ਹਾਂ ਦੀਆਂ ਮੋਟੀਆਂ ਬਾਹਾਂ ਵੱਡੇ-ਵੱਡੇ ਭਾਰੀ ਸਿਰ, ਭੂਰੇ ਕੇਸ, ਭੂਰੇ ਲਾਲ ਨੇਤਰ, ਉਨ੍ਹਾਂ ਨੂੰ ਨਾਲ ਲੈ ਕੇ ਮਥਰਾ ਪੁਰੀ 'ਤੇ ਚੜ੍ਹਾਈ ਕਰ ਦਿੱਤੀ ਅਤੇ ਮਥਰਾ ਨੂੰ ਚਾਰਾਂ ਤਰਫ ਤੋਂ ਘੇਰ ਲਿਆ।

ਨਤੀਜਾ—ਉਸ ਸਮੇਂ ਉਨ੍ਹਾਂ ਦਾ ਵਿਵਹਾਰ ਵੇਖ ਕੇ ਕ੍ਰਿਸ਼ਨ ਜੀ ਨੇ ਆਪਣੇ ਮਨ ਵਿਚ ਵਿਚਾਰਿਆ ਕਿ ਹੁਣ ਏਥੇ ਰਹਿਣਾ ਭਲਾ

ਨਹੀਂ ਕਿਉਂਕਿ ਅੱਜ ਇਹ ਚੜ੍ਹ ਆਇਆ ਹੈ, ਕੱਲ੍ਹ ਨੂੰ ਜਰਾਸੰਦ ਵੀ ਚੜ੍ਹ ਆਏ ਤਾਂ ਪਰਜਾ ਦੁੱਖ ਪਾਵੇਗੀ। ਇਸ ਤੋਂ ਚੰਗਾ ਇਹੀ ਹੈ ਕਿ ਏਥੇ ਨਾ ਰਿਹਾ ਜਾਵੇ। ਸਾਰਿਆਂ ਸਮੇਤ ਕਿਸੇ ਹੋਰ ਜਗਾਹ ਜਾ ਕੇ ਰਿਹਾ ਜਾਵੇ।

ਕ੍ਰਿਸ਼ਨ ਨੇ ਵਿਸ਼ਵਕਰਮਾ ਨੂੰ ਬੁਲਾਇਆ ਅਤੇ ਅਜਿਹਾ ਨਗਰ ਵਸਾਉਣ ਨੂੰ ਕਿਹਾ ਜਿਥੇ ਬਿਨ੍ਹਾ ਭੇਤ ਲੱਗੇ, ਸਾਰੀ ਪਰਜਾ ਪਹੁੰਚ ਕੇ ਸੁਖੀ ਰਹੇ। ਅਜਿਹਾ ਹੀ ਕੀਤਾ ਗਿਆ। ਕ੍ਰਿਸ਼ਨ ਜੀ ਨੇ ਉਸ ਨਗਰ ਦਾ ਨਾਮ ਦਵਾਰਕਾ ਰੱਖਿਆ। ਰਾਤੋਂ-ਰਾਤ ਹੀ ਉਗਰਸੈਨ ਅਤੇ ਵਾਸਦੇਵ ਸਮੇਤ ਸਾਰੇ ਯਦਵੰਸ਼ੀ ਅਤੇ ਸਾਰੇ ਮਥਰਾ ਨਿਵਾਸੀ ਦਵਾਰਕਾ ਵਿਚ ਪਹੁੰਚਾ ਦਿੱਤੇ ਗਏ। (ਸੰਖੇਪ)

(369) ਹਲਧਰ ਨੂੰ ਨਾਲ ਲੈ ਕੇ ਕ੍ਰਿਸ਼ਨ ਚੰਦਰ ਮਥਰਾ ਪੁਰੀ ਤੋਂ ਨਿਕਲ ਕੇ ਉੱਥੇ ਆਏ, ਜਿਥੇ ਕਾਲਯਮਨ ਕੜਕ ਰਿਹਾ ਸੀ। ਆਉਂਦੇ ਹੀ ਉਹ ਯੁੱਧ ਕਰਨ ਲੱਗੇ। ਪ੍ਰਭੂ ਕ੍ਰਿਸ਼ਨ ਨੇ ਲੜਦੇ-ਲੜਦੇ ਮਲੇਛਾਂ ਦੀ ਸੈਨਾ ਨੂੰ ਮਾਰਿਆ ਤਾਂ ਬਲਦੇਵ ਨੂੰ ਕਿਹਾ ਕਿ ਹੁਣ ਮਥਰਾ ਦੀ ਸਾਰੀ ਸੰਪਤੀ ਦੁਆਰਕਾ ਭੇਜ ਦਿੱਤੀ ਜਾਵੇ ਤਾਂ ਸ੍ਰੀ ਕ੍ਰਿਸ਼ਨ ਚੰਦਰ ਨੇ ਮਥਰਾ ਦਾ ਸਾਰਾ ਧਨ ਨਿਕਾਲ-ਨਿਕਾਲ ਕੇ ਛਕੜਿਆਂ, ਊਠਾਂ, ਗੱਡਿਆਂ, ਹਾਥੀਆਂ 'ਤੇ ਲੱਦ-ਲੱਦ ਕੇ ਦਵਾਰਕਾ ਵਿਚ ਭੇਜ ਦਿੱਤਾ। ਏਨੇ ਨੂੰ ਜਰਾਸੰਧ ਨੇ ਫੇਰ ਤੇਤੀ ਖੂਹਣੀ ਸੈਨਾ ਲੈ ਕੇ ਮਥਰਾ ਪੁਰੀ 'ਤੇ ਚੜ੍ਹਾਈ ਕਰ ਦਿੱਤੀ।

ਤਾਂ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਘਬਰਾ ਗਏ। ਕੇਵਲ ਲੋਕਾਂ ਨੂੰ ਦਿਖਾਉਣ ਵਾਸਤੇ ਅਤੇ ਉਨ੍ਹਾਂ ਦੇ ਮਨ ਦਾ ਸੰਤਾਪ ਮਿਟਾਉਣ ਨਮਿਤ ਮਥਰਾ ਤੋਂ ਭੱਜ ਨਿਕਲੇ ਤਾਂ ਸਭ ਨੇ ਜਰਾਸੰਧ ਨੂੰ ਕਿਹਾ ਕਿ ਮਹਾਰਾਜ ਆਪਦੇ ਪ੍ਰਤਾਪ ਅੱਗੇ ਕੌਣ ਐਸਾ ਬਲੀ ਹੈ, ਜੋ ਠਹਿਰੇ।

ਉਹ ਦੋਨੋਂ ਭਰਾ ਕ੍ਰਿਸ਼ਨ ਅਤੇ ਬਲਰਾਮ ਆਪਣਾ ਧਨ ਧਾਮ ਛੱਡ ਕੇ ਅਤੇ ਆਪਣੇ ਪ੍ਰਾਣ ਲੈ ਕੇ ਤੁਹਾਡੇ ਡਰ ਦੇ ਮਾਰੇ ਨੰਗੇ ਪੈਰੀਂ ਭੱਜੇ ਜਾਂਦੇ ਹਨ। ਏਨੀ ਗੱਲ ਸੁਣ ਕੇ ਜਰਾਸੰਧ ਵੀ ਸੈਨਾ ਲੈ ਕੇ ਉਨ੍ਹਾਂ ਦੇ ਪਿੱਛੇ ਦੌੜਿਆ।

ਅੱਗੇ ਕ੍ਰਿਸ਼ਨ ਅਤੇ ਬਲਰਾਮ ਭੱਜਦੇ-ਭੱਜਦੇ ਇੱਕ ਗੌਤਮ ਨਾਂ ਦੇ ਉੱਚੇ ਪਰਬਤ 'ਤੇ ਚੜ੍ਹ ਗਏ। ਜਰਾਸੰਧ ਦਾ ਹੁਕਮ ਪਾ ਕੇ ਦੁਸ਼ਟਾਂ ਨੇ ਉਸ ਪਹਾੜ ਨੂੰ ਘੇਰਾ ਪਾ ਲਿਆ ਅਤੇ ਹਰ ਜਗ੍ਹਾ ਤੋਂ ਕਾਠ ਲੱਕੜੀ ਲੈ ਕੇ ਪਰਬਤ ਨੂੰ ਚਾਰਾਂ ਪਾਸਿਆਂ ਤੋਂ ਅੱਗ ਲਗਾ ਦਿੱਤੀ।

ਫੇਰ ਸਾਰੀ ਸੈਨਾ ਨੂੰ ਲੈ ਕੇ ਜਰਾਸੰਧ ਮਥਰਾ ਪੁਰੀ ਨੂੰ ਆ ਗਿਆ ਤੇ ਉੱਥੋਂ ਦਾ ਰਾਜ ਲੈ ਕੇ ਢੰਡੋਰਾ ਪਿਟਵਾ ਕੇ ਉਗਰਸੈਨ ਅਤੇ ਵਾਸਦੇਵ ਦੇ ਮੰਦਰਾਂ ਨੂੰ ਡੇਗ ਦਿੱਤਾ ਅਤੇ ਆਪਣੇ ਨਵੇਂ-ਨਵੇਂ ਮੰਦਰ ਬਣਾ ਕੇ ਕਈ ਆਦਮੀ ਉੱਥੇ ਛੱਡ ਕੇ, ਠਾਣਾ ਬਣਾ ਕੇ, ਬਹੁਤ ਆਨੰਦ ਪ੍ਰਾਪਤ ਕਰਨੇ, ਜਿੱਤ ਦਾ ਬਾਜਾ ਵਜਾ ਕੇ ਆਪਣੇ ਘਰ ਮਗਧ ਦੇਸ਼ ਨੂੰ ਵਾਪਸ ਆ ਗਿਆ। (ਜਰਾਸੰਧ ਨੂੰ ਅਸ਼ੋਕ ਦੇ ਪੋਤਰੇ ਬ੍ਰਿਦਰਥ ਦਾ ਪੁੱਤਰ ਦੱਸਿਆ ਗਿਆ ਹੈ। ਮਗਧ ਬੋਧੀ ਰਾਜ ਹੀ ਸੀ।)

### *ਰੁਕਮਣੀ ਅਤੇ ਕ੍ਰਿਸ਼ਨ ਭਗਵਾਨ*

(371 ਅਧਿ. 53) ਬਿਦਰਭ ਦੇਸ਼ ਵਿਚ ਕੁੰਦਨ ਪੁਰ ਨਗਰ ਹੈ। ਜਿਥੇ ਭੀ ਸੁਮਨ ਨਾਮ ਦਾ ਇੱਕ ਨਰੇਸ਼ ਹੈ। ਉਸਦੇ ਘਰ ਜਾ ਕੇ ਸ੍ਰੀ ਲੱਛਮੀ ਨੇ ਅਵਤਾਰ ਲਿਆ। ਜੋਤਸ਼ੀਆਂ ਨੇ ਉਸ ਦਾ ਨਾਮ ਰੁਕਮਣੀ ਰੱਖਿਆ।

ਇੱਕ ਦਿਨ ਨਾਰਦ ਜੀ ਨੇ ਕੁੰਦਨ ਪੁਰ ਆ ਕੇ ਰੁਕਮਣੀ ਨੂੰ ਵੇਖਿਆ ਅਤੇ ਦੁਆਰਕਾ ਵਿਚ ਜਾ ਕੇ, ਸ੍ਰੀ ਕ੍ਰਿਸ਼ਨ ਚੰਦਰ ਨੂੰ ਕਿਹਾ ਕਿ ਮਹਾਰਾਜ ਕੁੰਦਨ ਪੁਰ ਵਿਚ ਰਾਜਾ ਭੀਸ਼ਮਕ ਦੇ ਘਰ ਕੰਨਿਆ ਰੂਪ ਗੁਣਸ਼ੀਲ ਦੀ ਖਾਣ, ਲੱਛਮੀ ਦੇ ਸਮਾਨ ਜੰਮੀ ਹੈ, ਜੋ ਤੁਹਾਡੇ ਯੋਗ ਹੈ।

(372) ਜਦੋਂ ਰੁਕਮਣੀ ਵਿਆਹੁਣ ਲਾਇਕ ਹੋਈ ਤਾਂ, ਭੀਸ਼ਮਕ ਦੇ ਵੱਡੇ ਪੁੱਤਰ ਰੁਕਮੀ ਨੇ ਕਿਹਾ ਕਿ ਨਗਰ ਚੰਦੇਰ ਦਾ ਰਾਜਾ ਸ਼ਿਸ਼ੂ ਪਾਲ ਹੈ, ਜੋ ਅਤਿ ਬਲਵਾਨ ਹੈ ਅਤੇ ਹਰ ਤਰ੍ਹਾਂ ਸਾਡੇ ਸਮਾਨ ਹੈ। ਉਸ ਨਾਲ ਰੁਕਮਣੀ ਦੀ ਸਗਾਈ ਕਰਨੀ ਚਾਹੀਦੀ ਹੈ।

ਫਿਰ ਛੋਟੇ ਲੜਕੇ ਰੁਕਮਾ ਕੇਸ ਨੇ ਕਿਹਾ ਕਿ ਪਿਤਾ ਜੀ ਰੁਕਮਣੀ ਕ੍ਰਿਸ਼ਨ ਜੀ ਨੂੰ ਵਿਆਹੁਣੀ ਚਾਹੀਦੀ ਹੈ। ਜੋ ਯਦ ਵੰਸ਼ੀਆਂ ਵਿਚ ਰਾਜਾ ਸੂਰ ਸੈਨ ਦੇ ਪੁੱਤਰ ਵਾਸਦੇਵ ਦਾ ਬੇਟਾ ਹੈ। ਤਾਂ ਵੱਡਾ ਭਰਾ ਰੁਕਮੀ ਬੋਲਿਆ—

ਸਮਝ ਨਾ ਬੋਲਤ ਮਹਾਂ ਗਵਾਰ। ਜਾਨਤੇ ਨਹੀਂ ਕ੍ਰਿਸ਼ਨ ਬਿਉਹਾਰ।
ਸੋਮ ਬਰਖ ਨੰਦ ਕੇ ਰਹਯੋ। ਤਬ ਅਹੀਰ ਸਬ ਕਾਹੂੰ ਕਹਯੋ।
ਕਾਮਰ ਓਢੀ ਗਾਏ ਚਮਈ। ਭਾਤ ਢਾਛ ਮੁਆਲੋਂ ਸੰਗ ਖਾਈ।

ਉਹ ਤਾਂ ਗਵਾਲ ਬਾਲ ਹੈ। ਉਸ ਦੀ ਜਾਤ-ਪਾਤ ਦਾ ਵੀ ਕੋਈ ਪਤਾ ਨਹੀਂ। ਜਿਸ ਦੇ ਬਾਪ ਦਾ ਵੀ ਭੇਤ ਨਹੀਂ ਲੱਗਦਾ। ਕੋਈ ਉਸ ਨੂੰ ਨੰਦ ਗੋਪਾਲ ਦਾ ਪੁੱਤ ਕਹਿੰਦਾ ਹੈ ਕਿ ਕੋਈ ਵਾਸਦੇਵ ਦਾ ਬਾਲਕ ਮੰਨਦਾ ਹੈ ਅਤੇ ਅੱਜ ਤਕ ਇਹ ਭੇਦ ਕਿਸੇ ਨੇ ਨਹੀਂ ਜਾਣਿਆ। ਕ੍ਰਿਸ਼ਨ ਕਿਸਦਾ ਪੁੱਤਰ ਹੈ।

ਮੇਰੇ ਅੱਗੇ ਕ੍ਰਿਸ਼ਨ ਦਾ ਨਾਂ ਵੀ ਨਾ ਲਿਆ ਜਾਵੇ। ਰਾਜਾ ਭੀਸ਼ਮਕ ਕੁਝ ਨਾ ਬੋਲਿਆ। ਉਸ ਸਮੇਂ ਰੁਕਮੀ ਨੇ ਜੋਤਸ਼ੀਆਂ ਨੂੰ ਬੁਲਾ ਕੇ ਸ਼ੁਭ ਦਿਨ ਲਗਨ ਕੱਢ ਕੇ ਬ੍ਰਾਹਮਣ ਦੇ ਹੱਥ ਰਾਜ ਸ਼ਿਸ਼ਪਾਲ ਦੇ ਕੋਲ ਟੀਕਾ (ਸਾਗ) ਭੇਜ ਦਿੱਤਾ।

(374) ਪਰ ਰੁਕਮਣੀ ਨੇ ਬ੍ਰਾਹਮਣ ਦੇ ਹੱਥ ਸੰਦੇਸ਼ ਭੇਜ ਦਿੱਤਾ ਕਿ ਉਹ ਤਾਂ ਕ੍ਰਿਸ਼ਨ ਜੀ ਦੀ ਦਾਸੀ ਹੈ।

(376) ਬ੍ਰਾਹਮਣ ਨੇ ਜਾ ਕੇ ਦੱਸ ਦਿੱਤਾ ਕਿ ਕੁੰਦਨ ਪੁਰ ਦੇ ਰਾਜਾ ਭੀਸ਼ਮਕ ਦੀ ਕੰਨਿਆ ਨੇ ਆਪ ਦਾ ਨਾਮ ਅਤੇ ਗੁਣ ਸੁਣਿਆ ਹੈ। ਇਸ ਲਈ ਉਹ ਆਪਦਾ ਹੀ ਧਿਆਨ ਕਰਦੀ ਹੈ ਅਤੇ ਚਰਨ ਸੇਵਾ ਚਾਹੁੰਦੀ ਹੈ।

(377) ਸ੍ਰੀ ਕ੍ਰਿਸ਼ਨ ਚੰਦਰ ਨੇ ਸ਼ਾਮ ਨਗਰ ਵੇਖਿਆ ਅਤੇ ਰਾਜਾ ਭੀਸ਼ਮਕ ਦੇ ਬਾਗ ਵਿਚ ਡੇਰਾ ਜਮਾ ਲਿਆ। ਫੇਰ ਸੀਤਲ ਛਾਇਆ ਵਿਚ ਬੈਠ ਕੇ ਬ੍ਰਾਹਮਣ ਨੂੰ ਕਿਹਾ ਕਿ ਦੇਵਤਾ ਤੁਸੀਂ ਪਹਿਲਾਂ ਸਾਡੇ ਆਉਣ ਦਾ ਸਮਾਚਾਰ ਰੁਕਮਣੀ ਜੀ ਨੂੰ ਸੁਣਾਓ।

ਉਧਰ ਰਾਜਾ ਸ਼ਿਸ਼ਪਾਲ, ਜਰਾਸੰਧ ਸਮੇਤ ਸਾਰੇ ਆਸੁਰ ਦਲ ਲੈ ਕੇ ਇਸ ਧੂਮ ਨਾਲ ਆਇਆ ਜਿਸ ਦਾ ਪਾਰਾਵਾਰ ਨਹੀਂ।

(378) ਰਾਜਾ ਉਗਰਸੈਨ ਨੇ ਡਰ ਨਾਲ ਬਲਰਾਮ ਨੂੰ ਕੋਲ ਬੁਲਾਇਆ ਅਤੇ ਕਿਹਾ ਕਿ ਉਹ ਸਾਰੀ ਸੈਨਾ ਲੈ ਕੇ ਕ੍ਰਿਸ਼ਨ ਜੀ ਦੇ

ਨਾਲ ਛੇਤੀ ਕੁੰਦਨ ਪੁਰ ਜਾਓ ਅਤੇ ਉਸ ਨੂੰ ਆਪਣੇ ਸੰਗ ਲੈ ਆਓ।

(379) ਇਸ ਸਮਾਚਾਰ ਨੂੰ ਸੁਣ ਕੇ ਰਾਜਾ ਭੀਸ਼ਮਕ ਦਾ ਵੱਡਾ ਪੁੱਤਰ ਅਤਿ ਕ੍ਰੋਧਿਤ ਹੋ ਕੇ ਆਪਣੇ ਪਿਤਾ ਨੂੰ ਕੋਲ ਜਾ ਕੇ ਆਖਣ ਲੱਗਾ ਕਿ, "ਪਿਤਾ ਜੀ ਸੱਚ ਕਹੋ ਕ੍ਰਿਸ਼ਨ ਏਥੇ ਕਿਸ ਦੇ ਬੁਲਾਇਆ ਆਇਆ ਹੈ। ਇਸ ਗੱਲ ਦਾ ਭੇਤ ਮੈਨੂੰ ਨਹੀਂ ਕਿ ਇਹ ਬਿਨਾਂ ਬੁਲਾਏ ਐਥੇ ਕਿਵੇਂ ਆ ਗਿਆ? ਇਹ ਵਿਆਹ ਦਾ ਕਾਰਜ ਸੁੱਖ ਦਾ ਧਾਮ ਹੈ। ਇਸ ਗੁੱਜਰ ਦਾ ਸਾਡੇ ਨਾਲ ਕੀ ਕੰਮ ਹੈ ਪਿਤਾ। ਇਹ ਦੋਨੋਂ ਕਪਟੀ ਜਿਥੇ ਵੀ ਜਾਂਦੇ ਹਨ, ਉੱਥੇ ਹੀ ਕੁਹਰਾਮ ਮਚਾਉਂਦੇ ਹਨ।"

ਰੁਕਮੀ ਇਸ ਤਰ੍ਹਾਂ ਪਿਤਾ ਨੂੰ ਧਮਕਾ ਕੇ ਉੱਥੋਂ ਉੱਠ ਕੇ ਬੁੜ-ਬੁੜਾਂਦਾ ਉੱਥੇ ਚਲਾ ਗਿਆ, ਜਿਥੇ ਰਾਜਾ ਸ਼ਿਸ਼ਪਾਲ ਅਤੇ ਜਰਾਸੰਧ ਆਪਣੀ ਸਭਾ ਵਿਚ ਬੈਠੇ ਸਨ।

(380) ਸਮਾਚਾਰ ਸੁਣ ਕੇ ਸ਼ਿਸ਼ਪਾਲ ਵਿਚਾਰ ਹੀ ਕਰ ਰਿਹਾ ਸੀ, ਜਦੋਂ ਜਰਾਸੰਧ ਬੋਲ ਉੱਠਿਆ ਕਿ ਸੁਣੋ ਇਹ ਦੋਨੋਂ ਜਿਥੇ ਵੀ ਆਉਂਦੇ ਹਨ, ਕੋਈ ਨਾ ਕੋਈ ਉਪੱਦਰ ਹੀ ਮਚਾਉਂਦੇ ਹਨ। ਇਹ ਦੋਵੇਂ ਮਹਾਂਬਲੀ ਅਤੇ ਕਪਟੀ ਹਨ। ਇਨ੍ਹਾਂ ਨੂੰ ਗਵਾਰ ਨਾ ਸਮਝੋ ਇਹ ਕਦੀ ਕਿਸੇ ਤੋਂ ਹਾਰੇ ਨਹੀਂ ਹਨ। ਏਸੇ ਕ੍ਰਿਸ਼ਨ ਨੇ ਸਤਾਰਾਂ ਵਾਰ ਮੇਰਾ ਦਲ ਹਰਾਇਆ। ਜਦੋਂ ਮੈਂ ਅਠਾਰਵੀਂ ਵਾਰ ਚੜ੍ਹਾਈ ਕੀਤੀ ਤਾਂ ਇਹ ਭੱਜ ਕੇ ਪਰਬਤ 'ਤੇ ਜਾ ਚੜ੍ਹਿਆ। ਜਦੋਂ ਮੈਂ ਉੱਥੇ ਅੱਗ ਲਾ ਦਿੱਤੀ ਤਾਂ ਇਹ ਛਲ ਕਰਕੇ ਦੁਆਰਕਾ ਨੂੰ ਚਲਾ ਗਿਆ।

(380) ਜਦੋਂ ਵਿਆਹ ਦੀਆਂ ਤਿਆਰੀਆਂ ਹੋ ਰਹੀਆਂ ਸਨ ਤਾਂ ਇੱਕ ਬ੍ਰਾਹਮਣ ਦੇ ਹੱਥ ਕ੍ਰਿਸ਼ਨ ਚੰਦਰ ਜੀ ਨੂੰ ਰੁਕਮਣੀ ਨੇ ਸੁਨੇਹਾ ਭੇਜਿਆ ਕਿ ਨਗਰ ਦੀ ਪੂਰਬ ਦਿਸ਼ਾ ਵਿਚ ਦੇਵੀ ਦਾ ਮੰਦਰ ਹੈ। ਦੋ ਘੜੀ ਦਿਨ ਰਹੇ ਤਾਂ ਮੈਂ ਜਾਊਂਗੀ। ਸੋ ਮੇਰੀ ਲਾਜ ਤੁਸੀਂ ਰੱਖਣੀ ਹੈ।

ਜਦੋਂ ਚਾਰ ਘੜੀਆਂ ਦਿਨ ਰਹਿ ਗਿਆ ਤਾਂ ਰੁਕਮਣੀ ਆਪਣੀਆਂ ਸਭ ਸਹੇਲੀਆਂ ਨੂੰ ਲੈ ਕੇ ਬਾਜੇ-ਗਾਜੇ ਨਾਲ ਪੂਜਾ ਕਰਨ ਲਈ ਮੰਦਰ ਨੂੰ ਚੱਲੀ ਅਤੇ ਰੁਕਮਣੀ-ਰੁਕਮਣੀ ਨੇ ਜਪ-ਤਪ ਬਰਤ ਪੂਜਾ ਕੀਤੇ ਦਾ ਫਲ ਪਾ ਲਿਆ ਅਤੇ ਪਿਛਲਾ ਸਾਰਾ ਦੁੱਖ ਭੁਲਾ ਦਿੱਤਾ। ਵੈਰੀ ਸ਼ਸ਼ਤਰ-ਅਸਤਰ ਲੈ ਕੇ ਖੜ੍ਹੇ-ਖੜ੍ਹੇ ਮੂੰਹ ਦੇਖਦੇ ਰਹਿ ਗਏ। 'ਪ੍ਰਭੂ' ਉਨ੍ਹਾਂ ਵਿਚੋਂ ਰੁਕਮਣੀ ਨੂੰ ਲੈ ਕੇ ਇਉਂ ਚੱਲ ਨਿਕਲੇ।

"ਜਿਉਂ ਬਹੁ ਝੁੰਡ ਸਿਯਾਰ ਕੋ ਪਰੇ ਸਿੰਗ ਬਿਚ ਆਏ।
ਆਪਣੇ ਭੋਜਨ ਲੀਏ ਕੇ ਚਲੇ ਨਿੱਡਰ ਥਹ ਗਏ।"

ਸ੍ਰੀ ਕ੍ਰਿਸ਼ਨ ਜੀ ਦੇ ਅੱਗੇ ਨਿਕਲਦਿਆਂ ਹੀ ਬਲਰਾਮ ਵੀ ਪਿੱਛੇ ਧੌਂਸਾ ਬਜਾਉਂਦਾ ਸਾਰੇ ਦਲ ਲੈ ਕੇ ਜਾ ਮਿਲਿਆ।

### *ਮਹਾਦੇਵ ਅਤੇ ਕ੍ਰਿਸ਼ਨ ਦਾ ਰੁਕਮਣੀ ਪੁੱਤਰ ਪ੍ਰਦਮਨ*

(387 ਅਧਿ. 56) ਇੱਕ ਦਿਨ ਸ੍ਰੀ ਮਹਾ ਦੇਵ ਜੀ ਆਪਣੇ ਅਸਥਾਨ 'ਤੇ ਧਿਆਨ ਵਿਚ ਬੈਠੇ ਸੀ। ਉਸ ਸਮੇਂ ਕਾਮਦੇਵ ਨੇ ਸਤਾਇਆ। ਸ੍ਰੀ ਸ਼ੰਕਰ ਦਾ ਧਿਆਨ ਟੱਪ ਅਤੇ ਅਗਿਆਨੀ ਹੋ, ਕਾਮ ਵੱਸ ਹੋ ਕੇ ਪਾਰਬਤੀ ਨਾਲ ਕਾਮਚੇਸ਼ਟਾ ਕਰਨ ਲੱਗੇ। ਦੇਰ ਪਿੱਛੋਂ ਜਦੋਂ ਕੇਲਾਂ ਕਰਦਿਆਂ ਜਦੋਂ ਗਿਆਨ ਹੋਇਆ ਤਾਂ ਕ੍ਰੋਧ ਵਿਚ ਆ ਕੇ ਕਾਮਦੇਵ ਨੂੰ ਸਰਾਪ ਦੇ ਕੇ ਭਸਮ ਕਰ ਦਿੱਤਾ।

ਕਾਮਦੇਵ ਦੇ ਸਰਾਪ ਨਾਲ ਭਸਮ ਹੋ ਜਾਣ 'ਤੇ ਪਾਰਬਤੀ ਚਿੰਤਤ ਹੋ ਉੱਠੀ ਤਾਂ ਗੌਰੀ ਸ਼ੰਕਰ ਨੇ ਕਿਹਾ, "ਹੇਰਤੀ! ਤੂੰ ਚਿੰਤਾ ਨਾ ਕਰ। ਤੇਰਾ ਪਤੀ ਤੈਨੂੰ ਹੁਣ ਜਿਵੇਂ ਮਿਲੇਗਾ ਉਹ ਭੇਤ ਸੁਣ ਕਿ ਪਹਿਲਾਂ ਤਾਂ ਉਹ ਸ੍ਰੀ ਕ੍ਰਿਸ਼ਨ ਚੰਦਰ ਦੇ ਘਰ ਜਨਮ ਲਵੇਗਾ। ਉਸ ਦਾ ਨਾਮ ਪਰਦੁਮਨ ਹੋਏਗਾ। ਪਿੱਛੋਂ ਉਸ ਨੂੰ ਸੰਬਰ ਲੈ ਜਾ ਕੇ ਸਮੁੰਦਰ ਵਿਚ ਸੁੱਟ ਦੇਵੇਗਾ। ਫਿਰ ਉਹ ਮੱਛੀ ਦੇ ਪੇਟ ਵਿਚ ਰਸੋਈ ਵਿਚ ਪਹੁੰਚੇਗਾ। ਤੂੰ ਉੱਥੇ ਜਾ ਕੇ ਰਹਿ। ਜਦੋਂ ਉਹ ਆਵੇ ਤਾਂ ਉਸ ਨੂੰ ਪਾਲਣਾ। ਉਹ ਸੰਸਾਰ ਨੂੰ ਮਾਰ ਤੈਨੂੰ ਸਾਥ ਲੈ ਕੇ ਦੁਆਰਕਾ ਵਿਚ ਸੁੱਖ ਨਾਲ ਜਾ ਕੇ ਵਸੇਗਾ।

ਰਤੀ ਪੀਆ ਦੀ ਮਿਲਣ ਦੀ ਆਸ ਨਾਲ ਰਸੋਈ ਵਿਚ ਰਹਿਣ ਲੱਗੀ ਅਤੇ ਇਧਰ ਰੁਕਮਣੀ ਨੂੰ ਗਰਭ ਹੋ ਗਿਆ ਅਤੇ ਦਸ ਮਹੀਨੇ ਬਾਅਦ ਪੂਰੇ ਦਿਨਾਂ 'ਤੇ ਲੜਕਾ ਜਨਮਿਆ। ਜੋਤਸ਼ੀਆਂ ਨੇ ਭਵਿੱਖਬਾਣੀ ਕੀਤੀ ਅਤੇ ਉਸ ਦਾ ਨਾਂ ਪਰਦੁਮਨ ਰੱਖ ਦਿੱਤਾ।

(288) ਉਸ ਸਮੇਂ ਨਾਰਦ ਜੀ ਨੇ ਸੰਬਰ ਨੂੰ ਸਮਝਾ ਕੇ ਕਿਹਾ ਕਿ ਤੇਰਾ ਵੈਰੀ ਕਾਮਕਰ ਅਵਤਾਰ ਪਰਦੁਮਨ ਸ੍ਰੀ ਕ੍ਰਿਸ਼ਨ ਦੇ ਘਰ ਜਨਮ ਧਾਰ ਆਇਆ ਹੈ। ਤਾਂ ਸੰਬਰ ਅਸੁਰ ਅਪਲ ਰੂਪ ਬਣਾ ਕੇ, ਬਾਲਕ (ਪਰਦੁਮਨ) ਨੂੰ ਚੁੱਕ ਲਿਆਇਆ। ਰੁਕਮਣੀ ਬਹੁਤ ਘਬਰਾ ਕੇ ਰੋਣ ਲੱਗੀ। ਏਨੇ ਨੂੰ ਨਾਰਦ ਨੇ ਆ ਕੇ ਕਿਹਾ, "ਬਾਲਕ ਦੇ ਜਾਣ ਦੀ ਚਿੰਤਾ ਨਾ ਕਰੋ। ਉਸ ਨੂੰ ਕੋਈ ਡਰ ਨਹੀਂ ਹੈ। ਉਹ ਜਿਥੇ ਵੀ ਜਾਏਗਾ ਉਸ ਨੂੰ ਕਾਲ ਨਹੀਂ ਵਿਆਪੇਗਾ ਅਤੇ ਬਾਲਕ ਅਵਸਥਾ ਬੀਤਣ 'ਤੇ ਉਹ ਇੱਕ ਸੁੰਦਰ ਇਸਤਰੀ ਲੈ ਕੇ ਤੁਹਾਨੂੰ ਆ ਮਿਲੇਗਾ।

ਉੱਧਰ ਸੰਬਰ ਨੇ ਪਰਦੁਮਨ ਨੂੰ ਸਮੁੰਦਰ ਵਿਚ ਸੁੱਟ ਦਿੱਤਾ। ਉਸ ਨੂੰ ਇੱਕ ਮੱਛੀ ਨੇ ਨਿਗਲ ਲਿਆ। ਮੱਛੀ ਨੂੰ ਇੱਕ ਝਿਉਰ ਨੇ ਜਾਲ ਵਿਚ ਫਸਾ ਕੇ ਬਾਹਰ ਕੱਢ ਲਿਆ। ਉਹੀ ਮੱਛੀ ਉਸ ਨੇ ਰਾਜਾ ਸੰਬਰ ਦੇ ਅੱਗੇ ਅਰਪਨ ਕੀਤੀ। ਰਾਜੇ ਨੇ ਉਹ ਰਸੋਈ ਵਿਚ ਭੇਜ ਦਿੱਤੀ। ਜਦੋਂ ਉਸ ਦਾ ਪੇਟ ਪਾੜਿਆ ਗਿਆ ਤਾਂ ਪੇਟ ਵਿਚੋਂ ਇੱਕ ਲੜ ਸ਼ਾਮ ਬਰਨ (ਕ੍ਰਿਸ਼ਨ ਵਰਗਾ) ਅਤਿ ਸੁੰਦਰ ਨਿਕਲਿਆ। ਉਹ ਲੜਕਾ ਰਤੀ ਨੂੰ ਦੇ ਦਿੱਤਾ ਗਿਆ। ਰਤੀ ਉਸ ਨੂੰ ਪਾਲਣ ਲਈ ਆਪਣੇ ਮੰਦਰ ਵਿਚ ਲੈ ਆਈ।

(289) ਜਦੋਂ ਉਹ ਬਾਲਕ ਰਤੀ ਦਾ ਪੱਲਾ ਫੜ ਕੇ ਮਾਂ-ਮਾਂ ਕਹਿਣ ਲੱਗਾ ਤਾਂ ਉਹ ਹੱਸ ਕੇ ਬੋਲੀ, "ਹੇ ਕੰਤ! ਆਪ ਇਹ ਕੀ ਕਹਿੰਦੇ ਹੋ। ਮੈਂ ਤਾਂ ਤੁਹਾਡੀ ਸੁੰਦਰ ਨਾਰ ਹਾਂ। ਮੈਨੂੰ ਪਾਰਬਤੀ ਜੀ ਨੇ ਇਹ ਕਿਹਾ ਸੀ ਕਿ ਤੂੰ ਸੰਬਰ ਦੇ ਘਰ ਜਾ ਕੇ ਰਹੁ। ਤੇਰਾ ਕੰਤ ਸ੍ਰੀ ਕ੍ਰਿਸ਼ਨ ਚੰਦਰ ਦੇ ਘਰ (ਪਰਦੁਮਨ) ਜਨਮ ਲਵੇਗਾ। ਤੇਰੇ ਆਉਣ ਨਾਲ ਮੇਰੀ ਆਸ ਪੂਰੀ ਹੋਈ ਹੈ।

ਫੇਰ ਇੱਕ ਦਿਨ ਰਤੀ ਉਸ ਤੋਂ ਸੰਬਰ ਅਸੁਰ ਨੂੰ ਮਰਵਾ ਕੇ ਆਪਣੇ ਪਤੀ ਨੂੰ ਉਸ ਦੀ ਮਾਂ ਰੁਕਮਣੀ ਕੋਲ ਦੁਆਰਕਾ ਲੈ ਆਈ।

ਤਾਂ ਘਰ-ਘਰ ਮੰਗਲ ਹੋਣ ਲੱਗਾ। (ਸੰਖੇਪ)

### *ਜਮਨਾ ਨਾਲ ਵਿਆਹ*

(ਸਫਾ 402 ਅਧਿ. 59) ਇੱਕ ਦਿਨ ਯਦੂਨਾਥ ਸ੍ਰੀ ਕ੍ਰਿਸ਼ਨ ਰਥ 'ਤੇ ਚੜ੍ਹ ਕੇ ਅਰਜਨ, ਭੀਮਸੈਨ, ਨਕੁਲ, ਸਹਿਦੇਵ ਸਮੇਤ ਸ਼ਿਕਾਰ ਨੂੰ ਗਏ। ਉੱਥੇ ਜਾ ਕੇ ਸ਼ੇਰ, ਸਹੇ, ਸੂਰ, ਹਿਰਨ, ਰਿੱਛ, ਰੋਝ ਅਨੇਕਾਂ ਹੀ ਮਾਰੇ। ਉਸ ਸਮੇਤ ਸ੍ਰੀ ਕ੍ਰਿਸ਼ਨ ਚੰਦਰ ਅਤੇ ਅਰਜਨ ਗੱਲਾਂ ਕਰਦੇ-ਕਰਦੇ, ਕਿੰਨ੍ਹੀ ਦੂਰ ਅੱਗੇ ਜਾ ਕੇ ਇੱਕ ਬਿਰਛ ਹੇਠ ਖੜ੍ਹ ਗਏ।

ਏਨੇ ਨੂੰ ਕ੍ਰਿਸ਼ਨ ਚੰਦਰ ਜੀ ਕੀ ਦੇਖਦੇ ਹਨ ਕਿ ਨਦੀ ਦੇ ਪਾਸ ਇੱਕ ਅਤੀ ਸੁੰਦਰ ਨਵ ਯੋਵਨ, ਚੰਦਰ ਮੁਖੀ... ਸ਼ਿੰਗਾਰ ਕਰਕੇ, ਪੂਰੀ ਛੱਬ ਨਾਲ ਅਕੇਲੀ ਫਿਰ ਰਹੀ ਹੈ। ਉਸ ਨੂੰ ਦੇਖਦੇ ਹੀ ਹਰੀ ਮੋਹਤ ਹੋ ਗਏ ਤੇ ਬੋਲੇ—

"ਵਾਹ ਕੋ ਸੁੰਦਰ ਬਿਹਤਰ ਅੰਗ। ਕੋਊ ਨਹੀਂ ਤਾਸ ਕੇ ਸੰਗ।"

ਅਰਜਨ ਦੇ ਪੁੱਛਣ 'ਤੇ ਕੰਨਿਆ ਬੋਲੀ

"ਕਾਲਿੰਦਰੀ ਹੈ ਮੇਰੋ ਨਾਮ, ਪਿਤਾ ਦੀਯੋ ਜਲ ਮੇਂ ਬਿਸਰਾਮ।
ਰਚੇ ਨਦੀ ਮੇਂ ਮੰਦਰ ਆਏ, ਮੋਸੋ ਪਿਤਾ ਦੀਯੋ ਸਮਝਾਏ।
ਕੀਜੈ ਸੁਤਾ ਨਦੀ ਢਿਗ ਫੇਰੋ। ਆਇ ਮਿਲੋਗੇ ਜਹਾਂ ਬਰ ਤੇਰੋ।
ਯਦ ਕੁਲ ਸ਼ਾਹਿ ਕ੍ਰਿਸ਼ਨ ਔਤਰੇ। ਤੋ ਕੋ ਕਾਰਜ ਇਹ ਤਾਂ ਸਰੈ।

ਪ੍ਰਭੂ (ਕ੍ਰਿਸ਼ਨ) ਦੇ ਦੇਖਦਿਆਂ ਹੀ ਅਰਜਨ ਨੇ ਉਸ ਦਾ ਸਾਰਾ ਭੇਦ ਕਹਿ ਸੁਣਾਇਆ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਹੱਸ ਕੇ ਝੱਟ ਉਸ ਨੂੰ ਰੱਥ ਵਿਚ ਚੜ੍ਹਾ ਕੇ ਨਗਰ ਦਾ ਰਸਤਾ ਲਿਆ।

(404) ਫਿਰ ਇੱਕ ਦਿਨ ਸ੍ਰੀ ਕ੍ਰਿਸ਼ਨ ਜੀ ਨੇ ਰਾਜਾ ਉਗਰਸੈਨ ਦੇ ਪਾਸ ਜਾ ਕੇ ਕਾਲਿੰਦੀ ਦਾ ਸਾਰਾ ਭੇਦ ਸਮਝਾ ਕੇ ਕਿਹਾ ਕਿ ਮਹਾਰਾਜ ਭਾਨ ਸੁਤਾ ਕਲਿੰਦਰੀ ਨੂੰ ਅਸੀਂ ਲੈ ਆਏ ਹਾਂ, ਤੁਸੀਂ ਵੇਦ ਵਿਧੀ ਨਾਲ ਮੇਰਾ ਉਸ ਨਾਲ ਵਿਆਹ ਕਰ ਦਿਓ। ਉਗਰਸੈਨ ਨੇ ਕ੍ਰਿਸ਼ਨ ਅਤੇ ਕਲਿੰਦਰੀ ਦਾ ਵਿਆਹ ਕਰ ਦਿੱਤਾ।

### *ਭੈਣ ਬਿੰਦਰਾ ਨਾਲ ਕ੍ਰਿਸ਼ਨ ਦਾ ਵਿਆਹ*

(ਸਫਾ 404 ਅਧਿ. 59) ਸੁਰਸੈਨ ਦੀ ਬੇਟੀ ਰਾਜਾਧ ਦੇਵੀ ਸ੍ਰੀ ਕ੍ਰਿਸ਼ਨ ਦੀ ਭੂਆ ਸੀ। ਉਸ ਦੀ ਲੜਕੀ ਸੀ ਮ੍ਰਿਤ ਬਿੰਦਰਾ। ਜਦੋਂ ਉਹ ਵਿਆਹ ਦੇ ਕਾਬਲ ਹੋ ਗਈ ਤਾਂ ਉਸ ਨੇ ਸਅੰਬਰ ਕੀਤਾ। ਉੱਥੇ ਸਾਰੇ ਦੇਸ਼ਾਂ ਦੇ ਨਰੇਸ਼ ਇਕੱਠੇ ਹੋਏ। ਇਹ ਸਮਾਚਾਰ ਸੁਣ ਕੇ ਕ੍ਰਿਸ਼ਨ ਜੀ ਵੀ ਅਰਜਨ ਨੂੰ ਲੈ ਕੇ ਉੱਥੇ ਪਹੁੰਚ ਗਏ ਅਤੇ ਜਾ ਕੇ ਸੁਅੰਬਰ ਵਿਚ ਖੜ੍ਹੇ ਹੋ ਗਏ ਤਾਂ ਬਿੰਦਰਾ ਨੇ ਇੰਝ ਕੀਤਾ—

"ਹਰਖੀ ਸੁੰਦਰ ਦੇਖ ਮੁਰਾਰ। ਹਾਰ ਤਾਰ ਮੁਖ ਹਰੀ ਨਿਹਾਰ।"

ਇਹ ਚਰਿਤਰ ਵੇਖ ਕੇ ਸਭ ਦੇਸ਼ਾਂ ਦੇ ਨਰੇਸ਼ ਲੱਜਤ ਹੋਏ ਤਾਂ ਦੁਰਜੋਧਨ ਨੇ ਜਾ ਕੇ ਉਸ ਦੇ ਭਰਾ ਮਿਤਰਸੈਨ ਨੂੰ ਕਿਹਾ ਕਿ ਸਾਕਾਦਾਰ (ਬੰਧ)

"ਤੁਮਾਰੇ ਮਾਮੇ ਕਾ ਬੇਟਾ ਹੈ ਹਰੀ। (ਕ੍ਰਿਸ਼ਨ),
ਤਿਸੇ ਦੇਖ ਭੂਲੀ ਹੈ ਸੁੰਦਰੀ।" (ਬਿੰਦਰਾ)

ਇਹ ਲੋਕ ਰੀਤ ਵਿਰੁੱਧ ਹੈ। ਇਸ ਨਾਲ ਜੱਗ ਹਸਾਈ ਹੋਏਗੀ। ਆਪ ਜਾ ਕੇ ਭੈਣ ਨੂੰ ਸਮਝਾਓ ਕਿ ਕ੍ਰਿਸ਼ਨ ਜੀ ਨੂੰ ਨਾ ਵਰੇ। ਤਾਂ ਅਰਜਨ ਨੇ ਝੁਕ ਕੇ ਕ੍ਰਿਸ਼ਨ ਚੰਦਰ ਦੇ ਕੰਨ ਵਿਚ ਕਿਹਾ ਮਹਾਰਾਜ ਕੀ ਦੇਖ ਰਹੇ ਹੋ। ਬਾਤ ਬਿਗੜ ਚੁੱਕੀ ਹੈ। ਜੋ ਕਰਨਾ ਹੈ ਕਰੋ। ਅਰਜਨ ਦੀ ਗੱਲ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਨੇ ਸੁਅੰਬਰ ਦੇ ਵਿਚੋਂ ਝੱਟ ਹੱਥ ਫੜ ਕੇ ਮਿਤ੍ਰ ਬਿੰਦਰਾ (ਆਪਣੀ ਭੂਆ ਦੀ ਲੜਕੀ) ਨੂੰ ਉਠਾ ਕੇ ਰੱਥ ਵਿਚ ਬਿਠਾ ਲਿਆ ਅਤੇ ਸਭ ਦੇ ਦੇਖਦਿਆਂ ਰੱਥ ਹੱਕ ਦਿੱਤਾ।

ਨਗਰ ਨਿਵਾਸੀ ਲੋਕ ਹੱਸ-ਹੱਸ ਤਾੜੀਆਂ ਬਜਾਉਂਦੇ ਗਾਲੀਆਂ ਦੇ-ਦੇ ਇਹ ਕਹਿਣ ਲੱਗੇ,

"ਫੁਫੀ ਸੁਤਾ ਬਿਵਾਹਨ ਆਇਓ। ਯਾਹਿ ਕਿਰਸ਼ਨ ਭਲੋ ਜਸ ਪਾਇਓ।
ਯਾ ਕੋ ਸ਼ਰਮ ਹਯਾਇ ਨਾ ਕੋਈ। ਫੁਫੀ ਸੁਤਾ ਅਗਰ ਜਿੰਨ ਢੋਈ।"

(ਸਫਾ 407) ਇਸ ਤੋਂ ਅਗਲੀਆਂ ਕਥਾਵਾਂ ਵਿਚ ਜ਼ਿਕਰ ਹੈ ਕਿ ਕ੍ਰਿਸ਼ਨ ਨੇ ਭੂਮਾਸੁਰ (ਨਰਕਾਸੁਰ) ਮੁਰ ਦੈਂਤ, ਰਾਜ ਮਯ, ਬਾਣਾਸੁਰ, ਜੋ ਮਹਾਰਾਜਾ ਬਲੀ ਦਾ ਪੁੱਤਰ, ਵਿਰੋਚਨ ਦਾ ਪੋਤਰਾ, ਪ੍ਰਲਾਦ ਦਾ ਪੜਪੋਤਰਾ ਅਤੇ ਹਰਨਾਖਸ਼ ਦਾ ਨਰੜੋਤਰਾ ਸੀ, ਜੋ ਲੜਦਿਆਂ-ਲੜਦਿਆਂ ਅੰਤ ਹਾਰ ਕੇ ਕ੍ਰਿਸ਼ਨ ਦੇ ਪੈਰੀਂ ਪੈ ਗਿਆ ਸੀ। ਦੁਵਿੰਦ ਜਰਾਸੰਧ (ਜੋ ਬਹੁਤ ਵੱਡਾ ਦਾਤਾ, ਸੱਚਾ ਇਨਸਾਨ ਅਤੇ ਬਲਸ਼ਾਲੀ ਸੀ, ਪਰ ਬ੍ਰਾਹਮਣਾਂ ਦਾ ਵਿਰੋਧੀ ਸੀ। (452) ਜਿਸ ਦੇ ਬਾਪ ਦਾ ਨਾਮ ਬ੍ਰਿਹਦਰਥ ਸੀ। ਜੋ ਮਹਾਰਾਜਾ ਅਸ਼ੋਕ ਦਾ ਪੜਪੋਤਰਾ ਸੀ, ਆਦਿ ਨੂੰ ਮਾਰਿਆ।

(457) ਜਦੋਂ ਮਹਾਰਾਜਾ ਜਰਾਸੰਧ ਭੀਮਸੈਨ ਦੁਆਰਾ ਮਾਰਿਆ ਗਿਆ ਤਾਂ ਦੇਵਤਿਆਂ ਨੇ ਜੈ-ਜੈਕਾਰ ਬੁਲਾਈ ਅਤੇ ਜਰਾਸੰਧ ਦੇ ਪੁੱਤਰ ਸਹਿਦੇਵ ਨੂੰ ਰਾਜ ਤਿਲਕ ਲਗਾ ਕੇ ਗੱਦੀ 'ਤੇ ਬਿਠਾਇਆ ਅਤੇ ਸਮਝਾਇਆ ਕਿ ਗਊ ਬ੍ਰਾਹਮਣ ਦੀ ਰੱਖਿਆ ਕਰਨਾ ਅਤੇ ਪਰਜਾ ਨੂੰ ਪੁੱਤਰਾਂ ਦੀ ਤਰ੍ਹਾਂ ਪਾਲਣਾ।

(ਸਫਾ 457 ਅਧਿ. 74) 'ਤੇ ਕਥਾ ਹੈ ਕਿ ਜਦੋਂ ਰਾਜਾ ਸਹਿਦੇਵ ਨੂੰ ਗੱਦੀ 'ਤੇ ਬਿਠਾ ਦਿੱਤਾ ਗਿਆ ਤਾਂ ਉਸ ਨੂੰ ਕਿਹਾ ਗਿਆ ਕਿ ਉਸ ਦੇ ਬਾਪ (ਜਰਾਸੰਧ) ਨੇ ਪਹਾੜਾਂ ਦੀਆਂ ਕੰਧਰਾਂ ਵਿਚ ਵੀਹ ਹਜ਼ਾਰ ਅੱਠ ਸੌ ਰਾਜਿਆਂ (ਪ੍ਰਸੰਗ ਅਨੁਸਾਰ ਇਹ ਬਹੁਤੇ ਬ੍ਰਾਹਮਣ ਲੋਕ ਹੀ ਹੋਣਗੇ ਕਿ ਜਰਾਸੰਧ ਬ੍ਰਾਹਮਣਾਂ ਦਾ ਵਿਰੋਧੀ ਸੀ) ਨੂੰ ਕੈਦ ਕੀਤਾ ਹੋਇਆ ਸੀ। ਜਿਨ੍ਹਾਂ ਨੂੰ ਕੱਢ ਕੇ ਰਾਜਾ ਸਹਿਦੇਵ ਨੇ ਭਗਵਾਨ ਕ੍ਰਿਸ਼ਨ ਦੇ ਸਾਹਮਣੇ ਪੇਸ਼ ਕੀਤਾ ਅਤੇ ਕੈਦ ਤੋਂ ਮੁਕਤ ਕਰਕੇ ਉਨ੍ਹਾਂ ਦੀ ਸੇਵਾ ਕੀਤੀ।

(460) ਰਾਜਾ ਯੁਧਿਸ਼ਟਰ ਨੇ ਕ੍ਰਿਸ਼ਨ ਨੂੰ ਸਿੰਘਾਸਣ 'ਤੇ ਬਿਠਾ ਕੇ ਅੱਠਾ ਪਟਰਾਣੀਆਂ ਸਮੇਤ ਪੂਜਾ ਕੀਤੀ। ਤਾਂ ਕਿਰਸ਼ਨ ਦੀ ਇਸ ਪੂਜਾ 'ਤੇ ਰਾਜਾ ਸ਼ਿਸ਼ੂਪਾਲ ਬਹੁਤ ਕ੍ਰੋਧਿਤ ਹੋਇਆ ਕਿ ਵੱਡੇ-ਵੱਡੇ ਗਿਆਨੀਆਂ, ਵੱਡੇ-ਵੱਡੇ ਰਿਸ਼ੀਆਂ-ਮੁਨੀਆਂ ਜਿਵੇਂ ਭੀਸ਼ਮ ਪਿਤਾਮਾ, ਦਰੋਣਾਚਾਰੀਆ, ਕਿਰਤਾਚਾਰੀਆ ਆਦਿ (ਬ੍ਰਾਹਮਣ ਗੁਰੂ) ਦੇ ਬੈਠੇ ਹੋਇਆ ਇਸ 'ਗੁੱਜਰ' ਦੀ ਪੂਜਾ ਹੋਈ ਹੈ। ਜੋ ਬਿਰਜ ਵਿਚ ਰਹਿ ਕੇ ਗਵਾਲਿਆਂ ਨਾਲ ਜੂਠਾ ਭੋਜਨ ਖਾਂਦਾ ਰਿਹਾ ਅਤੇ ਗਊਆਂ ਚਰਾਉਂਦਾ ਰਿਹਾ। ਜਿਸ ਨੇ ਗੋਪੀਆਂ ਨਾਲ ਨੇਹ ਕੀਤਾ, ਉਸ ਨੂੰ ਸਭਾ ਵਿਚ ਵੱਡਾ ਸਾਧ ਬਣਾ ਦਿੱਤਾ ਅਤੇ ਜਿਸ ਨੇ ਦੁੱਧ, ਦਹੀਂ, ਮੱਖਣ ਘਰ-ਘਰ ਤੋਂ ਚੋਰੀ ਕਰਕੇ ਖਾਧਾ ਸੀ। ਉਸ ਦਾ ਜਸ ਸਭ ਨੇ ਮਿਲ ਕੇ ਗਾਇਆ ਹੈ। ਪਰ ਨਾਰੀਆਂ ਨਾਲ ਜਿਸ ਨੇ ਛਲ-ਵਲ ਕਰਕੇ ਭੋਗ ਕੀਤਾ ਸੀ। ਇਸ ਸਭਾ ਵਿਚ ਸਭ ਨੇ ਉਸੇ ਨੂੰ ਤਿਲਕ ਲਾਇਆ। ਜਿਸ ਦੀ ਜਾਤ-ਪਾਤ ਨਹੀਂ, ਮਾਂ-ਪਿਓ ਦਾ ਪਤਾ ਨਹੀ ਕਿ ਨੰਦ ਦਾ ਪੁੱਤਰ ਹੈ ਜਾਂ ਵਾਸਦੇਵ ਦਾ, ਉਸ ਨੂੰ ਇਸ ਸਭਾ ਵਿਚ ਪ੍ਰਮੇਸ਼ਰ ਅਬਿਨਾਸ਼ੀ ਬਣਾ ਕੇ ਸਭ ਨੇ ਮਾਨਤਾ ਦਿੱਤੀ ਹੈ। ਇਸ ਤਰਵਾਂ ਕਾਲਵਸ ਹੋ ਕੇ ਰਾਜਾ ਸ਼ਿਸ਼ੂਪਾਲ ਅਨੇਕ ਬੁਰੀਆਂ ਗੱਲਾਂ ਕ੍ਰਿਸ਼ਨ ਨੂੰ ਕਹਿੰਦਾ ਸੀ।

(461) ਤਾਂ ਪ੍ਰਭੂ ਨੇ ਸੁਦਰਸ਼ਨ ਚੱਕਰ ਨੂੰ ਆਗਿਆਦਿੱਤੀ ਤੇ ਉਸ ਨੇ ਝੱਟ ਸ਼ਿਸ਼ੂਪਾਲ ਦਾ ਸਿਰ ਕੱਟ ਮਾਰਿਆ।

(461) ਇੱਕ ਗੱਲ ਇਹ ਹਰਨਾਖਸ਼ ਹੋਇਆ ਤਾਂ ਪ੍ਰਭੂ ਨੇ ਨਰ ਸਿੰਘ ਦਾ ਰੂਪ ਧਾਰ ਕੇ ਮਾਰਿਆ। ਦੂਸਰੀ ਵਾਰ ਰਾਵਣ ਹੋਇਆ ਤਾਂ ਹਰੀ ਨੇ ਰਾਮ ਅਵਤਾਰ ਲੈ ਕੇ ਮਾਰਿਆ। ਤੀਸਰੀ ਵਾਰ ਸ਼ਿਸ਼ੂਪਾਲ ਹੋਇਆ ਹੁਣ ਕ੍ਰਿਸ਼ਨ ਦੇਵ ਨੇ ਮੁਕਤੀ ਕਰ ਦਿੱਤੀ।

(ਸਫਾ 466-67) ਸ਼ਿਸ਼ੂਪਾਲ ਦੇ ਦੋ ਭਰਾਵਾਂ ਦੰਤ ਵਕਰ ਅਤੇ ਵਿਦੂਰਥ ਨੂੰ ਮਾਰਨ ਦੀ ਕਥਾ ਹੈ। ਫੇਰ ਬਲਕਰਨ ਦੈਂਤ ਨੂੰ ਮਾਰੇ ਜਾਣ ਦੀ ਕਥਾ ਹੈ।

(ਸਫਾ 479-80 ਅਧਿ. 86) ਇਹ ਤਾਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਅਰਜਨ, ਭੀਮ ਤੇ ਯੁਧਿਸ਼ਟਰ ਹੋਰੀਂ ਕ੍ਰਿਸ਼ਨ ਦੀ ਸਕੀ ਭੂਆ ਦੇ ਪੁੱਤਰ ਹਨ ਅਤੇ ਕ੍ਰਿਸ਼ਨ ਵਾਸਦੇਵ ਦਾ ਲੜਕਾ ਹੈ। ਵਾਸਦੇਵ ਦੀ ਲੜਕੀ ਅਤੇ ਕ੍ਰਿਸ਼ਨ ਦੀ ਭੈਣ ਦਾ ਨਾਂ ਸੁਭੱਦਮ ਹੈ।

ਜਦੋਂ ਅਰਜਨ ਨੇ ਮਿਰਗਨੈਣੀ ਸੁਭੱਦਮ ਨੂੰ ਵੇਖਿਆ ਤਾਂ ਮੋਹਤ ਹੋ ਕੇ ਉਸ ਨੂੰ ਮਿਲਣਾ ਚਾਹਿਆ। ਸੁਭੱਦਮ ਵੀ ਉਸ ਦੇ ਰੂਪ 'ਤੇ ਮੋਹਤ ਹੋ ਕੇ ਮਨ ਵਿਚ ਕਹਿਣ ਲੱਗੀ ਕਿ ਇਹ ਸੰਨਿਆਸੀ ਨਹੀਂ ਕੋਈ ਰਾਜ ਕੁਮਾਰ ਹੈ। ਪਰਮੇਸ਼ਰ ਇਸ ਨੂੰ ਮੇਰਾ ਪਤੀ ਬਣਾ ਦੇਣ ਤਾਂ ਅੱਛਾ ਹੈ।

ਤਾਂ ਕ੍ਰਿਸ਼ਨ ਦੀ ਭੂਆ ਦੇ ਪੁੱਤਰ ਅਰਜਨ ਨੇ ਕ੍ਰਿਸ਼ਨ ਨੂੰ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਸਭ ਮਨੋਰਥ ਮੇਰੇ ਪੂਰੇ ਕਰਦੇ ਹੋ ਉਸੇ ਤਰ੍ਹਾਂ ਇਹ ਕੰਮ ਵੀ ਪੂਰਨ ਕਰ ਦਿਓ। ਇਹ ਸੁਣ ਕੇ ਦੁਆਰਕਾ ਨਾਥ ਨੇ ਕਿਹਾ ਕਿ ਹੇ ਅਰਜਨ, ਥੋੜ੍ਹੇ ਦਿਨਾਂ ਤਕ ਸ਼ਿਵਰਾਤਰੀ ਹੈ। ਉਸ ਦਿਨ ਸਾਰੇ ਦੁਆਰਕਾ ਵਾਸੀ ਰੇਵਤ ਪਹਾੜ 'ਤੇ ਮਹਾਂਦੇਵ ਜੀ ਦੀ ਪੂਜਾ ਕਰਨ ਜਾਣਗੇ ਅਤੇ ਸੁਭੱਦਮ ਵੀ ਉੱਥੇ ਜਾਵੇਗੀ। ਉਸ ਦਿਨ ਤੂੰ ਰੱਥ 'ਤੇ ਬੈਠ ਕੇ ਜਾਣਾ ਤੇ ਮੌਕਾ ਵੇਖ ਕੇ ਸੁਭੱਦਮ ਨੂੰ ਉਠਾ ਰੱਥ ਵਿਚ ਬਿਠਾ ਕੇ ਹਸਤਨਾਪੁਰ ਨੂੰ ਚਲੇ ਜਾਣਾ ਅਤੇ ਕੋਈ ਤੇਰੇ ਨਾਲ ਲੜਨ ਆਵੇ ਉਸ ਨੂੰ ਯੁੱਧ ਕਰਕੇ ਮਾਰ ਦੇਣਾ ਅਤੇ ਮੇਰਾ ਡਰ ਨਾ ਮੰਨਣਾ। ਜਦੋਂ ਸੁਭੱਦਮ ਪੂਜਾ ਕਰਕੇ ਸਹੇਲੀਆਂ ਨਾਲ ਪਿੱਛੇ ਮੁੜੀ ਤਾਂ ਅਰਜਨ ਲਾਜ ਸ਼ਰਮ ਤਿਆਗ ਕੇ ਹੱਥ ਫੜ ਕੇ ਰੱਥ ਵਿਚ ਬਿਠਾ ਕੇ ਹਸਤਨਾਪੁਰ ਨੂੰ ਲੈ ਤੁਰਿਆ।

### ***ਕ੍ਰਿਸ਼ਨ ਪੂਜਾ ਦੀ ਤਰਕੀਬ***

(ਸਫਾ 483) ਇੱਕ ਸਮੇਂ ਰਾਜਾ ਯੁਧਿਸ਼ਟਰ ਨੂੰ ਕ੍ਰਿਸ਼ਨ ਜੀ ਨੇ ਕਿਹਾ ਕਿ, "ਹੇ ਯੁਧਿਸ਼ਟਰ! ਜਿਸ 'ਤੇ ਮੈਂ ਬਹੁਤ ਪ੍ਰਸੰਨ ਹੁੰਦਾ ਹਾਂ ਤਾਂ ਪਹਿਲਾਂ ਧਨ ਦਾ ਨਾਸ਼ ਕਰਦਾ ਹਾਂ। ਧਨਹੀਣ ਪੁਰਸ਼ ਨੂੰ ਸਾਰੇ ਸਬੰਧੀ, ਇਸਤਰੀ ਅਤੇ ਪੁੱਤਰ ਆਦਿ ਤਿਆਗ ਦਿੰਦੇ ਹਨ ਤਾਂ ਉਨ੍ਹਾਂ ਨੂੰ ਵੈਰਾਗ ਉਪਜਦਾ ਹੈ। ਵੈਰਾਗ ਪੈਦਾ ਹੋਣ 'ਤੇ ਸਭ ਦਾ ਮੋਹ ਛੱਡ ਕੇ ਉਹ ਮੇਰਾ ਭਜਨ ਕਰਦਾ ਹੈ।

### ***ਮਹਾਂਦੇਵ ਸ਼ਿਵਜੀ***

(ਸਫਾ 484 ਅਧਿ. 88) ਕਥਾ ਹੈ ਕਿ ਬ੍ਰਕਾਸੁਰ (ਦੈਂਤ) ਮਹਾਂਦੇਵ ਦੀ ਤਪੱਸਿਆ ਕਰਨ ਲੱਗਾ। ਜਿਸ ਤੋਂ ਪ੍ਰਸੰਨ ਹੋ ਕੇ ਸ਼ਿਵਜੀ ਨੇ ਵਰ ਦਿੱਤਾ। ਵਰ ਮਿਲਦਿਆਂ ਹੀ ਬ੍ਰਕਾਸੁਰ ਦਾ ਧਿਆਨ ਪਾਰਬਤੀ 'ਤੇ ਜਾ ਪਿਆ ਤਾਂ ਉਸ ਦੇ ਰੂਪ 'ਤੇ ਮੋਹਤ ਹੋ ਕੇ ਮਨ ਵਿਚ ਕਹਿਣ ਲੱਗਾ ਕਿ ਪਹਿਲਾਂ ਸ਼ਿਵਜੀ ਨੂੰ ਭਸਮ ਕਰਕੇ ਪਾਰਬਤੀ ਨੂੰ ਲੈਣਾ ਚਾਹੀਦਾ ਹੈ। ਇਹ ਸੋਚ ਕੇ ਉਹ ਸ਼ਿਵਜੀ ਦੇ ਸਿਰ 'ਤੇ ਹੱਥ ਧਰਨ ਲੱਗਾ ਤਾਂ ਉਸੇ ਸਮੇਂ ਸ਼ਿਵਜੀ ਆਸਣ ਛੱਡ ਕੇ ਭੱਜ ਨਿਕਲਿਆ ਤੇ ਪਿੱਛੇ-ਪਿੱਛੇ ਉਹ (ਬ੍ਰਕਾਸੁਰ) ਚਲਿਆ। ਜਦੋਂ ਸ਼ਿਵਜੀ ਦੌੜਦੇ-ਦੌੜਦੇ ਵਿਆਕੁਲ ਹੋਏ ਤਾਂ ਬੈਕੁੰਠ ਨਾਥ ਜੀ ਦੀ ਸ਼ਰਨ ਵਿਚ ਗਏ। ਇਸ ਤੋਂ ਅੱਗੇ ਬ੍ਰਕਾਸੁਰ ਦੇ ਮਾਰੇ ਜਾਣ ਦਾ ਬਿਰਤਾਂਤ ਹੈ।

### ***ਕ੍ਰਿਸ਼ਨ ਦੀ ਸੰਤਾਨ ਬਾਰੇ ਕਥਾ***

(ਸਫਾ 488 ਅਧਿ. 90 ਸਕੰਧ 10) ਸੋਲਾ ਹਜ਼ਾਰ ਇੱਕ ਸੌ ਅੱਠ (16108) ਇਸਤਰੀਆਂ ਸ਼ਾਮ ਸੁੰਦਰ ਦੀ ਆਪਣੇ-ਆਪਣੇ ਜੜਾਊ ਮਹਿਲ ਅਤੇ ਬਾਗਾਂ ਵਿਚ ਅਲੱਗ-ਅਲੱਗ ਤ੍ਰਿਭਵਨ ਪਤੀ ਦੇ ਸਾਥ ਭੋਗ ਬਿਲਾਸ ਕਰਕੇ ਆਪਣਾ-ਆਪਣਾ ਜਨਮ ਸਕਾਰਥ ਕਰਦੀਆਂ ਸਨ ਅਤੇ ਕ੍ਰਿਸ਼ਨ ਦੇਵ ਸੋਲਾਂ ਹਜ਼ਾਰ ਇੱਕ ਸੌ ਅੱਠ ਸਰੂਪ ਧਾਰਨ ਕਰਕੇ ਸਾਰੀਆਂ ਇਸਤਰੀਆਂ ਦੀ ਇੱਛਾ ਪੂਰੀ ਕਰਦੇ ਸਨ।

(489) ਸ਼ਾਮ ਸੁੰਦਰ ਦੀਆਂ ਸੋਲਾਂ ਹਜ਼ਾਰ ਇੱਕ ਸੌ ਅੱਠ ਇਸਤਰੀਆਂ ਦੇ ਪੁੱਤਰਾਂ ਦੀ ਸੰਖਿਆ ਇਸ ਪ੍ਰਕਾਰ ਹੈ। ਇੱਕ ਰਾਣੀ ਦੇ ਘਰ ਦਸ-ਦਸ ਪੁੱਤਰ ਅਤੇ ਇੱਕ-ਇੱਕ ਕੰਨਿਆ ਹੋਈ ਸੀ। ਉਸ ਦੇ ਅੱਗੇ ਦੀ ਕੋਈ ਗਿਣਤੀ ਨਹੀਂ ਕਿ ਕਿੰਨਾ ਕੁ ਪਰਿਵਾਰ ਹੋਇਆ। ਪੁੱਤਰ, ਦੋਹਤੇ, ਪੋਤਰੇ ਅਸੰਖ ਹੀ ਸਨ ਅਤੇ ਆਪਣੇ ਬੰਸ ਦੀ ਰੱਖਿਆ ਵਾਸਤੇ ਨਿੱਤ ਹੀ ਅਸੰਖ ਦਰਬ ਗਊ ਬ੍ਰਾਹਮਣਾਂ ਨੂੰ

ਦਾਨ ਦਿਆ ਕਰਦੇ ਸਨ।

ਉਹ ਤ੍ਰਿਭਵਨ ਪਤੀ ਦੇ ਏਨਾ ਪ੍ਰੇਮ ਰੱਖਣ 'ਤੇ ਵੀ ਦੁਰ ਬਾਸ਼ਾ ਰਿਖੀ ਦੇ ਸਰਾਪ ਨਾਲ ਸਾਰੇ ਯਦ ਬੰਸ਼ੀਆਂ ਦਾ ਨਾਸ਼ ਕਰਕੇ ਬੈਕੁੰਠ ਨੂੰ ਚਲੇ ਗਏ ਅਤੇ ਕ੍ਰਿਸ਼ਨ ਜੀ ਦੇ ਵੰਸ਼ ਵਿਚ ਕੇਵਲ ਬੱਜਰ-ਨਾਭ ਅਨੁਰਧ ਦਾ ਪੁੱਤਰ ਜਿਊਂਦਾ ਬਚਿਆ ਸੀ, ਜੋ ਮਥਰਾ ਭਾਵ ਇੰਦਰ ਪ੍ਰਸਤ ਦਾ ਰਾਜਾ ਬਣਿਆ।

ਇਨ੍ਹਾਂ ਉਪਰੋਕਤ ਕਥਾਵਾਂ ਨੂੰ ਸੰਖੇਪ ਮੂਲ ਰੂਪ ਵਿਚ ਲਿਖਣ ਦਾ ਸਾਰਾ ਮੰਤਵ ਇਹੀ ਹੈ ਕਿ ਆਰੀਆ ਅਤੇ ਵਿਦਵਾਨ ਲੋਕ ਹਿੰਦੀ ਧਰਮ ਦੇ ਮੂਲ ਨੂੰ ਸਮਝ ਸਕਣ। ਉਸ ਵਿਚਲੀਆਂ ਪ੍ਰਵਿਰਤੀਆਂ ਨੂੰ ਸਮਝ ਸਕਣ। ਕਥਾਵਾਂ ਖੁਦ ਹੀ ਆਪਣੇ ਮਨੋਰਥ ਸਪੱਸ਼ਟ ਕਰ ਦਿੰਦੀਆਂ ਹਨ।

ਹਿੰਦੂ ਧਰਮ ਦਾ ਮਨੋਰਥ ਮੱਦ ਭਾਗਵਤ ਪੁਰਾਣ ਰਾਹੀਂ ਵਾਰ-ਵਾਰ ਸਪੱਸ਼ਟ ਹੁੰਦਾ ਹੈ ਕਿ ਜਦੋਂ ਧਰਤੀ ਉੱਪਰ ਬ੍ਰਾਹਮਣ ਗਊ ਅਤੇ ਹਿੰਦੂ ਧਰਮ ਗ੍ਰੰਥ ਸੁਰੱਖਿਅਤ ਹੋਣ ਅਤੇ ਇਨ੍ਹਾਂ ਦਾ ਬੋਲ-ਬਾਲਾ ਹੋਵੇ ਤਾਂ ਧਰਤੀ 'ਤੇ ਧਰਮ ਦਾ ਰਾਜ ਹੁੰਦਾ ਹੈ। ਧਰਮ ਅਤੇ ਬ੍ਰਾਹਮਣ ਗਊ ਤੇ ਗ੍ਰੰਥਾਂ ਦੀ ਸੁਰੱਖਿਆ ਇੱਕਮਿਕ ਹਨ। ਅਧਰਮ ਦਾ ਅਰਥ ਹੈ ਕਿ ਬ੍ਰਾਹਮਣ ਗਊ ਤੇ ਗ੍ਰੰਥਾਂ ਦਾ ਵਿਰੋਧੀ ਵਰਤਾਰਾ। ਵਿਰੋਧੀਆਂ ਦੇ ਹੀ ਨਾਂ ਹਨ ਦੈਂਤ, ਦਗਿਊ ਦਾਨਵ, ਅਸੁਰ, ਰਾਖਸ਼, ਬਾਨਰ, ਕਿੰਨਰ, ਸ਼ੂਦਰ, ਅਛੂਤ ਆਦਿ। ਜੋ ਰਾਜਾ ਗਊ ਬ੍ਰਾਹਮਣ ਅਤੇ ਗ੍ਰੰਥਾਂ ਦੀ ਖਾਤਰ ਜਿਊਂਦਾ ਹੈ, ਮਰਦਾ ਹੈ, ਜੰਗ ਕਰਦਾ ਹੈ, ਨਰ ਸੰਹਾਰ ਕਰਦਾ ਹੈ। ਉਹ ਧਰਮੀ ਹੈ। ਜੋ ਇਸ ਤੋਂ ਉਲਟ ਚਲਦਾ ਹੈ, ਚਾਹੇ ਉਹ ਕਿੰਨਾ ਵੀ ਉੱਚਾ ਸੱਚਾ ਅਤੇ ਪਵਿੱਤਰ ਹੈ ਉਹ ਅਧਰਮੀ ਹੈ। ਦੁਰਾਚਾਰੀ ਹੈ, ਹੰਕਾਰੀ ਹੈ, ਪਾਪੀ ਹੈ, ਦੁਸ਼ਟ ਹੈ। ਅਜਿਹੇ ਹੰਕਾਰੀਆਂ, ਪਾਪੀਆਂ, ਦੁਸ਼ਟਾਂ ਅਤੇ ਦੁਰਾਚਾਰੀਆਂ ਦਾ ਨਾਸ਼ ਕਰਨਾ ਹੀ ਪਰਮੋ ਧਰਮ ਹੈ।

ਜਿਸ ਨੇ ਵੀ ਇਹ ਪਰਮੋ ਧਰਮ ਕਿਸੇ ਵੀ ਢੰਗ ਤਰੀਕੇ ਨਾਲ ਨਿਭਾਇਆ ਉਹ ਭਗਵਾਨ ਹੈ, ਅਵਤਾਰ ਹੈ, ਤ੍ਰਲੋਕੀ ਨਾਥਨ ਹੈ, ਪੂਜਾ ਯੋਗ ਹੈ। ਇਸ ਤਰ੍ਹਾਂ ਲੱਗਦਾ ਹੈ ਕਿ ਅੱਜ ਤਕ ਭਾਰਤੀ ਲੋਕਾਂ ਅਤੇ ਬਹੁਗਿਣਤੀ ਵਿਦਵਾਨਾਂ ਨੂੰ ਇਹ ਗੱਲ ਹੀ ਸ਼ਾਇਦ ਸਮਝ ਨਹੀਂ ਪਈ ਹੈ ਕਿ ਹਿੰਦੂ ਲੋਕਾਂ ਲਈ ਧਰਮ ਅਤੇ ਅਧਰਮ ਦੇ ਕੀ ਅਰਥ ਹਨ। ਉਹ ਧਰਮ ਨੂੰ ਚਾਰ ਥਾਂ ਰਲਗੱਡ ਕਰਕੇ ਵੇਖਦੇ ਹਨ, ਜਿਸ ਕਰਕੇ ਅੱਜ ਤਕ ਬੁੱਧ, ਕਬੀਰ, ਨਾਨਕ ਅਤੇ ਅੰਬੇਡਕਰ ਵਾਂਗ, ਬਹੁਤ ਪੜ੍ਹ ਲਿਖ ਕੇ ਵੀ ਅਸਲੀਅਤਾਂ ਦੇ ਨਿਰਣੇ ਸਹੀ ਨਹੀਂ ਕਰ ਸਕੇ।

ਸਾਡੇ ਖਿਆਲ ਮੁਤਾਬਕ ਮੱਦ ਭਾਗਵਤ ਹਰ ਤਰ੍ਹਾਂ ਹੀ ਇਸ ਨਿਰਣੇ ਨੂੰ ਸਪੱਸ਼ਟ ਕਰ ਦਿੰਦੀ ਹੈ ਕਿ ਹਿੰਦੂ ਧਰਮ ਦਾ ਮੂਲ ਗਊ ਬ੍ਰਾਹਮਣ ਤੇ ਹਿੰਦੂ ਧਰਮ ਗ੍ਰੰਥਾਂ ਦੀ ਹਰ ਹਾਲ ਸੁਰੱਖਿਆ ਹੈ। ਸੇਵਾ ਤੇ ਪੂਜਾ ਹੈ। ਮੁਕਤੀ ਦਾ ਮਾਰਗ ਹੈ। ਗੱਲ ਜਿਧਰੋਂ ਮਰਜੀ ਘੁੰਮ ਕੇ ਆਵੇ, ਆ ਕੇ ਇਸ ਕੇਂਦਰ ਬਿੰਦੂ 'ਤੇ ਟਿਕੇ ਬਿਨਾਂ ਧਰਮ ਨਹੀਂ ਬਣਦੀ।

ਕਬੀਰ ਸਤਿਗੁਰੂ ਕਹਿੰਦੇ ਹਨ ਕਿ ਵੇਦਾਂ ਕਿਤਾਬਾਂ ਨੂੰ ਝੂਠਾ ਨਾ ਕਹੋ। ਝੂਠ ਉਹ ਹੈ ਜੋ ਇਨ੍ਹਾਂ ਨੂੰ ਵਿਚਾਰਦਾ ਨਹੀਂ ਅਤੇ ਵਿਚਾਰ ਕੇ ਅਸਲੀਅਤ ਨੂੰ ਨਹੀਂ ਪਛਾਣਦਾ ਕਿਉਂਕਿ ਵਿਚਾਰੇ ਬਿਨਾਂ ਮਨੁੱਖ ਕੋਈ ਵੀ ਸਹੀ ਨਿਰਣੇ ਨਹੀਂ ਲੈ ਸਕਦਾ। ਵਿਚਾਰੇ ਤੇ ਸਮਝੇ ਬਿਨਾਂ ਲਿਆ ਗਿਆ ਨਿਰਣਾ ਠੋਸ ਨਹੀਂ ਹੋ ਸਕਦਾ। ਅਟਕਲ ਹੋ ਸਕਦੀ ਹੈ।

ਅਟਕਲਾਂ ਤੋਂ ਬਚਣ ਲਈ ਹੀ ਅਸੀਂ ਇਹ ਗੱਲ ਧਿਆਨ ਵਿਚ ਰੱਖ ਕੇ ਤੁਰ ਰਹੇ ਹਾਂ ਕਿ ਹਿੰਦੂ ਧਰਮ ਗ੍ਰੰਥ ਆਪਣੀ ਵਿਆਖਿਆ ਜੋ ਖੁਦ ਕਰਦੇ ਹਨ। ਉਸ ਨੂੰ ਸਮਝਣ ਦਾ ਹੀ ਯਤਨ ਕੀਤਾ ਜਾਵੇ। ਅਸਲੀਅਤਾਂ ਛੁਪੀਆਂ ਕਦੀ ਨਹੀਂ ਰਹਿੰਦੀਆਂ। ਸੱਚ ਨੂੰ ਉਭਰਨ ਤੋਂ ਨਾ ਰੋਕੋ ਤਾਂ ਠੀਕ ਜਗ੍ਹਾ 'ਤੇ ਜਾ ਖੜ੍ਹਾ ਰਹੇ।

***

# ਮਹਾਨ ਕ੍ਰਾਂਤੀਕਾਰੀ ਮਹਾਤਮਾ ਬੁੱਧ

• "ਨਾ ਮੈਂ ਈਸ਼ਵਰ ਦਾ ਪੁੱਤਰ ਹਾਂ, ਨਾ ਈਸ਼ਵਰ ਦਾ ਭੇਜਿਆ ਬੰਦਾ ਹਾਂ, ਨਾ ਖੁਦ ਈਸ਼ਵਰ ਹਾਂ।"

"ਮੈਂ ਇੱਕ ਸਾਧਾਰਨ ਆਦਮੀ ਹਾਂ ਤੇ ਜੋ ਕਹਿੰਦਾ ਹਾਂ ਉਹ ਅੰਤਮ ਸੱਚ ਨਹੀਂ ਹੈ। ਜੋ ਕਿਸੇ ਮਹਾਂਪੁਰਸ਼ ਨੇ ਉਪਦੇਸ਼ ਵਿਚ ਕਿਹਾ ਹੈ, ਉਹ ਵੀ ਸਹੀ ਨਹੀਂ ਹੈ। ਤਾਂ ਫਿਰ ਸਹੀ ਕੀ ਹੈ ? ਜੋ ਬਾਤ ਤਰਕ ਅਤੇ ਤੱਥ ਦੇ ਆਧਾਰ 'ਤੇ ਸਹੀ ਸਾਬਤ ਹੋਵੇ, ਉਹ ਸਹੀ ਹੈ। ਸਿਧਾਂਤਕ ਸੱਚ ਅਗਰ ਵਿਹਾਰਕ ਸੱਚ ਨਹੀਂ ਤਾਂ ਉਹ ਵੀ ਝੂਠ ਹੈ।

• ਜੋ ਦੰਡ ਦਾ ਪਾਤਰ ਹੈ, ਉਸ ਨੂੰ ਦੰਡ ਅਤੇ ਜੋ ਪੁਰਸਕਾਰ ਦਾ ਪਾਤਰ ਹੈ, ਉਸ ਨੂੰ ਪੁਰਸਕਾਰ ਅਵੱਸ਼ ਮਿਲਣਾ ਚਾਹੀਦਾ ਹੈ।

• ਜੋ ਮਨੁੱਖ ਸਚਾਈ ਅਤੇ ਨਿਆਂ ਦੀ ਰੱਖਿਆ ਲਈ ਯੁੱਧ ਕਰਦਾ ਹੈ, ਉਹ ਕਿਸੇ ਤਰ੍ਹਾਂ ਵੀ ਦੋਸ਼ੀ ਨਹੀਂ ਹੈ। ਜਦੋਂ ਸ਼ਾਂਤੀ ਰੱਖਣ ਦੇ ਸਾਰੇ ਉਪਾਅ ਖਤਮ ਹੋ ਗਏ ਹੋਣ ਤਾਂ ਯੁੱਧ ਦਾ ਦੋਸ਼ੀ ਵੀ ਉਹੋ ਹੋਵੇਗਾ ਜੋ ਇਸ ਦਾ ਕਾਰਨ ਹੈ।

• ਸ਼ੈਤਾਨੀ ਤਾਕਤਾਂ ਸਾਹਮਣੇ ਕਦੀ ਵੀ ਆਤਮ-ਸਮਰਪਣ ਨਹੀਂ ਕਰਨਾ ਚਾਹੀਦਾ। ਸੰਘਰਸ਼ ਜ਼ਰੂਰ ਹੋਣਾ ਚਾਹੀਦਾ ਹੈ, ਪਰੰਤੂ ਕਿਸੇ ਨਿੱਜੀ ਸਵਾਰਥ ਲਈ ਨਹੀਂ। (ਇਹ ਸ਼ਬਦ ਵਿਸ਼ਾਲੀ ਰਾਜ ਦੇ ਸੈਨਾਪਤੀ ਸਿੰਹ ਨਾਲ ਗੱਲਬਾਤ ਸਮੇਂ ਮਹਾਨ ਬੁੱਧ ਨੇ ਕਹੇ।)

• ਸੰਸਾਰ ਵਿਚ ਦੁੱਖ ਹੈ। ਇਸ ਦੁੱਖ ਨੂੰ ਇਸ ਦੇ ਕਾਰਨ ਨੂੰ ਮਿਟਾ ਕੇ ਦੂਰ ਕੀਤਾ ਜਾ ਸਕਦਾ ਹੈ। ਉਹ ਕਾਰਨ ਹੈ ਜਹਾਲਤ ਅਰਥਾਤ ਅਗਿਆਨਤਾ।

• ਆਪਣਾ ਦੀਪਕ ਆਪ ਬਣੋ। ਮਨੁੱਖ ਆਪਣਾ ਸਵਾਮੀ ਆਪ ਹੈ। ਹੋਰ ਕੋਈ ਉਸਦਾ ਸਵਾਮੀ ਅਰਥਾਤ ਮਾਲਕ ਨਹੀਂ ਹੈ।

• ਮੈਂ ਕੇਵਲ ਮਾਰਗ ਦਾਤਾ ਹਾਂ, ਮੁਕਤੀ ਦਾਤਾ ਨਹੀਂ।

• ਜਿਵੇਂ ਵੱਖ-ਵੱਖ ਨਦੀਆਂ ਸਮੁੰਦਰ ਵਿਚ ਮਿਲ ਜਾਣ 'ਤੇ ਆਪਣਾ ਨਾਂ, ਆਪ ਰੂਪ ਗਵਾ ਲੈਂਦੀਆਂ ਹਨ ਤਿਵੇਂ ਹੀ ਬੋਧੀ ਸਮਾਜ ਵਿਚ ਸ਼ਾਮਲ ਹੋਣ ਤੋਂ ਬਾਅਦ ਆਦਮੀ ਦੀ ਜਾਤ ਮਿਟ ਜਾਂਦੀ ਹੈ। ਫਿਰ ਉਹ ਮਹਾਨ ਬੋਧੀ ਬਰਾਦਰੀ ਦਾ ਅੰਗ ਬਣ ਜਾਂਦਾ ਹੈ। (ਬੋਧੀ ਕੋਈ ਕਿਸਮ ਨਹੀਂ ਹੈ। ਬੋਧੀ ਅਰਥ ਹੈ ਗਿਆਤਾ, ਬੁੱਧੀਵਾਨ, ਸੂਝਵਾਨ, ਸਮਝਦਾਰ, ਚੇਤੰਨ ਮਨੁੱਖ, ਬੋਧੀ ਅਤੇ ਸਿੱਖ ਸ਼ਬਦ, ਸਮਾਨਅਰਥੀ ਹਨ। ਕੇਵਲ 'ਸਿੰਘ' ਦਾ ਅੰਤਰ ਹੈ, ਜਿਸਦਾ ਅਰਥ ਹੈ ਸ਼ਾਸਤਰਾਂ ਅਤੇ ਵਿਚਾਰਧਾਰਾ ਨਾਲ ਲੈੱਸ ਸਿੱਖ। ਉਵੇਂ ਜਿਵੇਂ ਸਿੱਖ ਦਾ ਅਰਥ ਸਿੱਖਿਅਤ, ਜਿਸ ਨੇ ਵਿਸ਼ਾਲ ਗਿਆਨ ਸਿੱਖਿਆ ਹੋਵੇ, ਪ੍ਰਾਪਤ ਕੀਤਾ ਹੋਵੇ।)

• ਬੁੱਧ ਦੇ ਭਿਖਸ਼ੂਆਂ (ਉੱਤਮ ਪ੍ਰਚਾਰਕਾਂ) ਵਿਚ ਹੇਠ ਲਿਖੇ ਵਿਅਕਤੀ ਸ਼ਾਮਲ ਸਨ—ਉਮਾਲੀ ਨਾਈ, ਸੁਨੀਤ ਭੰਗੀ, ਸੋਪਾਕ ਅਤੇ ਸੁਮੇਯ ਅਛੂਤ, ਸੁਪਰ ਬੁੱਧ ਕੋੜ੍ਹੀ, ਪਰਾਕਿਰਤ ਚੰਡਾਲ, ਉਂਗਲੀਮਾਲ ਡਾਕੂ, ਸਵੱਤੀ ਮਛੇਰਾ, ਨੰਦਾ ਆਜੜੀ ਅਮਰਪਾਲੀ ਨ੍ਰਤਕੀ, ਵਿਮਲ-ਵੇਸਵਾ ਦੀ ਧੀ, ਪੂਰਨ ਦਾਸੀ ਦੀ ਧੀ, ਚੰਪਾ-ਸ਼ਿਕਾਰੀ ਦੀ ਧੀ। (ਸਾਰੇ ਸ਼ੂਦਰ)

ਜਿਸ ਲੜਕੀ ਨੇ ਗਯਾ ਦੇ ਬੋਹੜ ਹੇਠ, ਪਾਣੀ ਅਤੇ ਅਨਾਜ ਦੇ ਕੇ ਗੌਤਮ ਨੂੰ ਜਿੰਦਾ ਕਰਕੇ ਬੁੱਧ ਬਣਾਇਆ, ਉਹ ਇਕ ਆਦਿਵਾਸੀ ਅਛੂਤ ਲੜਕੀ (ਸੁਜਾਤਾ) ਸੀ। ਬੁੱਧ ਨੇ ਉਪਾਲੀ ਅਛੂਤ ਨੂੰ ਭਿਖਸ਼ੂ ਸੰਘ ਦਾ ਮੁੱਖੀ ਥਾਪਿਆ। ਜਿਵੇਂ ਬਾਬਾ ਜੀਵਨ ਸਿੰਘ ਨੂੰ ਅਛੂਤ ਸਿੱਖ ਸੈਨਾ ਦਾ ਪਹਿਲਾ ਜਰਨੈਲ ਥਾਪਿਆ ਗਿਆ। ਚਮਕੌਰ ਦੀ ਗੜ੍ਹੀ ਵਿਚ ਦੂਜਾ ਜਰਨੈਲ ਭਾਈ ਸੰਗਤ ਸਿੰਘ ਅਛੂਤ ਥਾਪਿਆ ਗਿਆ। ਇਸੇ ਤਰ੍ਹਾਂ ਸਰਹੰਦ ਜਿੱਤਣ ਤੋਂ ਬਾਅਦ ਸਰਹੰਦ ਦਾ ਗਵਰਨਰ ਬੀਰ ਸਿੰਘ ਅਛੂਤ ਨੂੰ ਥਾਪਿਆ ਗਿਆ। ਬਾਅਦ ਵਿਚ ਜੱਸਾ ਸਿੰਘ ਆਹਲੂਵਾਲੀਆ (ਅਛੂਤ ਕਲਾਲ) ਅਤੇ ਜੱਸਾ ਸਿੰਘ ਰਾਮਗੜ੍ਹੀ (ਅਛੂਤ ਤਰਖਾਣ) ਸਿੱਖ ਜਗਤ ਦੇ ਸਰਬਰਾਹ ਬਣੇ।

• ਬੁੱਧ ਨੇ ਕਿਹਾ—ਜਟਾਂ, ਦਾਹੜੀ, ਮੌਤ ਅਤੇ ਜਨਮ ਤੋਂ ਕੋਈ ਬ੍ਰਾਹਮਣ ਨਹੀਂ ਹੁੰਦਾ। ਜਿਸ ਵਿਚ ਸੱਚ ਅਤੇ ਧਰਮ ਹੈ, ਜੋ ਤਨ ਮਨ ਅਤੇ ਬਚਨ ਤੋਂ ਕੋਈ ਪਾਪ ਨਹੀਂ ਕਰਦਾ, ਜੋ ਕਾਮ ਕ੍ਰੋਧ ਤੋਂ ਰਹਿਤ ਵਰਤੀ ਅਤੇ ਸਾਊ ਹੈ, ਜਿਸ ਨੇ ਇੰਦਰੀਆਂ ਨੂੰ ਵੱਸ ਕੀਤਾ ਹੋਇਆ ਹੈ, ਜੋ ਇੱਛਾ ਰਹਿਤ ਅਤੇ ਸੰਦੇਹ ਰਹਿਤ ਹੈ, ਜੋ ਰਾਗ ਦਵੇਸ਼ ਮਾਣ ਮਦ ਰਹਿਤ ਹੈ, ਜੋ ਸ਼ੋਕ ਰਹਿਤ ਹੈ, ਨਿਰਮਲ ਅਤੇ ਸ਼ੁੱਧ ਹੈ, ਜਿਸ ਨੇ ਭਾਵ ਚੱਕਰ ਵਿਚ ਆਉਣ ਵਾਲੇ ਮੋਹ ਨੂੰ ਤਿਆਗ ਦਿੱਤਾ ਹੈ, ਜੋ ਰਤੀ ਅਤੇ ਅਰਤੀ ਨੂੰ ਛੱਡ ਕੇ ਸ਼ਾਂਤ ਹੋ ਗਿਆ ਹੈ, ਜੋ ਗੰਭੀਰ ਸੋਚ ਵਾਲਾ, ਪ੍ਰਤਿਭਾਸ਼ਾਲੀ, ਮਾਰਗ-ਕੁਮਾਰਗ ਦਾ ਜਾਣਕਾਰ ਅਤੇ ਸਰਬ ਉੱਤਮ ਅਰਥ ਨਿਰਵਾਣ ਦਾ ਅਧਿਕਾਰੀ ਹੈ, ਉਸਨੂੰ ਮੈਂ ਬ੍ਰਾਹਮਣ ਕਹਿੰਦਾ ਹਾਂ।"

• ਸ਼ਿਸ਼ ਅਨੰਦ ਨੂੰ ਬੁੱਧ ਨੇ ਕਿਹਾ, 'ਮੇਰਾ ਦੱਸਿਆ ਧਰਮ ਅਭਿਆਸ ਅਤੇ ਆਚਰਣ 'ਤੇ ਨਿਰਭਰ ਹੈ। ਇਸ ਨੂੰ ਅੰਧ-ਵਿਸ਼ਵਾਸੀ ਹੋ ਕੇ ਗ੍ਰਹਿਣ ਨਹੀਂ ਕਰਨਾ ਚਾਹੀਦਾ। ਉਸ ਵਿਚ ਲੋੜੀਂਦਾ ਸੁਧਾਰ ਵੀ ਕੀਤਾ ਜਾਣਾ ਚਾਹੀਦਾ ਹੈ। ਸਮੇਂ ਅਤੇ ਹਾਲਾਤ ਅਨੁਸਾਰ, ਲੋੜ ਪੈਣ 'ਤੇ ਇਹਨਾਂ ਨਿਯਮਾਂ ਵਿਚ ਜ਼ਰੂਰੀ ਤਬਦੀਲੀ ਕੀਤੀ ਜਾ ਸਕਦੀ ਹੈ।

• ਜੀਵਨ ਇੱਕ ਵੀਨਾ ਹੈ। ਇਸ ਦੀਆਂ ਤਾਰਾਂ ਏਨੀਆਂ ਨਾ ਕੱਸੋ ਕਿ ਟੁੱਟ ਜਾਣ। ਏਨੀਆਂ ਢਿੱਲੀਆਂ ਵੀ ਨਾ ਛੱਡੋ ਕਿ ਸੁਰ ਹੀ ਪੈਦਾ ਨਾ ਹੋਵੇ।

• ਸੰਸਾਰ ਦੁੱਖਾਂ ਦਾ ਘਰ ਹੈ। ਦੁੱਖਾਂ ਦਾ ਕਾਰਨ ਵਾਸਨਾਵਾਂ ਹਨ। (ਭਾਵ ਮਨੁੱਖ ਦੀਆਂ ਅਸੀਮ ਲਾਲਸਾਵਾਂ)। ਇਸ ਲਈ ਵਾਸਨਾਵਾਂ 'ਤੇ ਕਾਬੂ ਪਾ ਲੈਣ ਨਾਲ ਦੁੱਖਾਂ ਤੋਂ ਛੁਟਕਾਰਾ ਮਿਲ ਸਕਦਾ ਹੈ।

ਵਾਸਨਾਵਾਂ 'ਤੇ ਕਾਬੂ ਪਾਉਣ ਲਈ ਬੁੱਧ ਨੇ ਹੇਠ ਲਿਖੇ ਅਸ਼ਟ ਮਾਰਗ ਦੱਸੇ।

☛ ਸਹੀ ਦ੍ਰਿਸ਼ਟੀਕੋਣ ☛ ਸਹੀ ਸੰਕਲਪ ਸ਼ੁੱਧ ਬਚਨ ☛ ਸ਼ੁੱਧ ਆਚਰਣ ☛ ਸ਼ੁੱਧ ਜੀਵਨ ☛ ਸਹੀ ਯਤਨ ☛ ਦਰੁਸਤ ਯਾਦਾਸ਼ਤ ☛ ਸ਼ੁੱਧ ਸਮਾਧੀ ਭਾਵ ਚਿੰਤਨ।

***ਬੁੱਧ ਧਰਮ ਬਾਰੇ ਬੁੱਧੀਮਾਨਾਂ ਦੇ ਵਿਚਾਰ***

• ਕਾਰਲ ਮਾਰਕਸ "ਜੇ ਧਰਮ ਦਾ ਅਰਥ, ਅਜਿਹੇ ਪ੍ਰਬੰਧ ਤੋਂ ਹੈ, ਜਿਸ ਰਾਹੀਂ ਜ਼ਿੰਦਗੀ ਦੀਆਂ ਬਿਮਾਰੀਆਂ (ਬੁਰਾਈਆਂ) ਤੋਂ ਨਿਜਾਤ ਪਾਈ ਜਾ ਸਕਦੀ ਹੈ ਤਾਂ ਬੁੱਧਵਾਦ ਧਰਮਾਂ ਦਾ ਧਰਮ ਹੈ।"

• ਆਈਨਸਟਾਈਨ "ਜੇ ਕੋਈ ਅਜਿਹਾ ਧਰਮ ਹੈ ਜੋ ਅੱਜ ਦੇ ਵਿਗਿਆਨਕ ਮਨ ਨੂੰ ਵਿਚਾਰ ਨੂੰ ਪ੍ਰਵਾਨ ਹੈ ਤਾਂ ਇਹ ਬੁੱਧਵਾਦ ਹੈ।" (ਅਨੰਦ ਲੋਕ ਸਫਾ 63 ਅਨੰਦ ਮਿਤਰਾ)

• ਜਵਾਹਰ ਲਾਲ ਨਹਿਰੂ (ਡਿਸਕਵਰੀ ਆਫ ਇੰਡੀਆ ਸਫਾ 119) ਜੈਨ ਧਰਮ ਅਤੇ ਬੁੱਧ ਧਰਮ, ਵੇਦਾਂ ਅਤੇ ਇਸ ਦੀਆਂ ਸ਼ਾਖਾਵਾਂ ਦੇ ਧਰਮ ਤੋਂ ਵੱਖਰੇ ਮਤ ਸਨ, ਜਿਨ੍ਹਾਂ ਨੇ ਵੇਦਾਂ ਦੀ ਸਰਬਉੱਚਤਾ ਤੋਂ ਇਨਕਾਰ ਕੀਤਾ।

• ਸ੍ਰੀਮਾਨ ਈ. ਜੇ. ਮਿਲਜ਼, ਬੁੱਧ ਧਰਮ ਤੋਂ ਬਗੈਰ ਹੋਰ ਕੋਈ ਵੀ ਅਜਿਹਾ ਧਰਮ ਨਹੀਂ ਹੈ, ਜਿਸ ਨੇ ਗਿਆਨ ਦੀਆਂ ਕੀਮਤਾਂ ਅਤੇ ਅਗਿਆਨਤਾ ਦੀਆਂ ਬੁਰਾਈਆਂ ਉੱਤੇ ਪੂਰਾ ਜ਼ੋਰ ਦਿੱਤਾ ਹੋਵੇ।" (ਆਥਰ ਆਫ ਬੁੱਧਿਜਮ)

• ਪ੍ਰੋ. ਸੀ. ਜੀ. ਜੁੰਗ (ਆਥਰ ਆਫ ਸਾਈਕਾਲੋਜੀ ਸਫਾ 24) ਮੇਰਾ ਵਿਸ਼ਵਾਸ ਹੈ, ਸੰਸਾਰ ਉੱਪਰ ਵੇਖੇ ਗਏ ਧਰਮਾਂ ਵਿਚੋਂ ਸਭ ਤੋਂ ਸੰਪੂਰਨ ਧਰਮ ਬੁੱਧ ਧਰਮ ਹੈ। ਬੁੱਧ ਦਾ ਫਲਸਫਾ ਵਿਕਾਸ ਦੇ ਸਿਧਾਂਤ ਅਤੇ ਕਰਮ ਦੇ ਸਿਧਾਂਤ ਬਾਰੇ, ਹੋਰ ਕਿਸੇ ਵੀ ਧਾਰਮਿਕ ਵਿਸ਼ਵਾਸ ਨਾਲੋਂ ਕਿਤੇ ਜ਼ਿਆਦਾ ਉੱਤਮ ਸੀ।"

• ਡਵਾਈਟ ਗੋਂਡਾਰਡ (ਆਥਰ ਆਪ ਬੁਧਿਸਟ ਬਾਈਬਲ) ਦੁਨੀਆ ਭਰ ਦੇ ਧਾਰਮਿਕ ਪ੍ਰਚਾਰਕਾਂ (ਆਗੂਆਂ-ਗੁਰੂਆਂ ਅਧਿਆਪਕਾਂ ਵਿਚੋਂ ਗੌਤਮ ਬੁੱਧ ਨੂੰ ਹੀ ਸ਼ਾਨਦਾਰ ਮਾਣ ਪ੍ਰਾਪਤ ਹੈ, ਜਿਸ ਨੇ ਕਿ ਆਦਮੀ ਦੀ ਆਪਣੀ ਮੁਕਤੀ ਪ੍ਰਤੀਯੋਗਤਾ ਬਾਰੇ, ਬਿਨਾਂ ਕਿਸੇ ਗੈਰ ਜ਼ਰੂਰੀ ਜਾਂ ਬਾਹਰੀ ਸਹਾਇਤਾ ਦੇ, ਯਥਾਰਥਕ ਮਹਾਨਤਾ ਨੂੰ ਸਹੀ ਤਰੀਕੇ ਨਾਲ ਨਿਰਖਿਆ।

***ਬੁੱਧ ਦਾ ਧਰਮ***

ਬਾਬਾ ਸਾਹਿਬ ਡਾ. ਅੰਬੇਡਕਰ ਨੇ 'ਤਰੀਪਿਤਾਕਾ' (ਬੁੱਧ ਦੀਆਂ ਸਿੱਖਿਆਵਾਂ) ਦੇ ਆਧਾਰ 'ਤੇ ਬੁੱਧ ਧਰਮ ਨੂੰ ਹੇਠ ਲਿਖੇ ਅਨੁਸਾਰ ਵਿਖਿਆਣ ਕੀਤਾ—

***ਬੁੱਧ ਦੀ ਵਿਚਾਰਧਾਰਾ—***

1. ਇੱਕ ਆਜ਼ਾਦ ਸਮਾਜ ਲਈ ਧਰਮ ਦੀ ਜ਼ਰੂਰਤ ਹੈ। (ਧਰਮ ਜਿਸ ਦਾ ਅਰਥ ਹੋਵੇ ਮਾਨਵ ਕਲਿਆਣ ਨਾ ਕਿ ਆਤਮਾ ਪ੍ਰਮਾਤਮਾ ਦਾ ਚੱਕਰ)

2. ਧਰਮ ਜੀਵਨ ਦੇ ਤੱਥਾਂ ਨਾਲ ਜੁੜਿਆ ਹੋਣਾ ਚਾਹੀਦਾ ਹੈ ਨਾ ਕਿ ਰੱਬ ਬਾਰੇ ਕਿਆਫਿਆਂ ਜਾਂ ਸਿਧਾਂਤਾਂ, ਆਤਮਾ ਜਾਂ ਸੁਰਗ ਜਾਂ ਧਰਤੀ ਨਾਲ।

3. ਰੱਬ ਨੂੰ ਧਰਮ ਦਾ ਕੇਂਦਰ ਬਣਾ ਕੇ ਪੇਸ਼ ਕਰਨਾ ਗਲਤ ਹੈ।

4. ਆਤਮਾ ਦੀ ਮੁਕਤੀ ਨੂੰ ਧਰਮ ਦਾ ਕੇਂਦਰ ਬਣਾਉਣਾ ਗਲਤ ਹੈ।

5. ਪਸ਼ੂਆਂ ਦੀਆਂ ਬਲੀਆਂ ਨੂੰ ਧਰਮ ਦਾ ਕੇਂਦਰ ਬਣਾਉਣਾ ਗਲਤ ਹੈ।

6. ਅਸਲੀ ਧਰਮ ਮਨੁੱਖ ਦੇ ਦਿਲ ਵਿਚ ਵਸਦਾ ਹੈ ਨਾ ਕਿ ਸ਼ਾਸਤਰਾਂ ਵਿਚ।

7. ਆਦਮੀ ਅਤੇ ਸਦਾਚਾਰ ਹਰ ਹਾਲ ਧਰਮ ਦਾ ਕੇਂਦਰੀ ਬਿੰਦੂ ਹੋਣੇ ਜ਼ਰੂਰੀ ਹਨ।

8. ਜ਼ਿੰਦਗੀ ਦਾ ਆਦਰਸ਼ ਸਦਾਚਾਰ ਹੋਣਾ ਹੀ ਕਾਫੀ ਨਹੀਂ, ਕਿਉਂਕਿ ਏਥੇ ਕੋਈ ਰੱਬ ਨਹੀਂ ਹੈ, ਇਹ ਜੀਵਨ ਦਾ ਕਾਨੂੰਨ ਬਣਨਾ ਜ਼ਰੂਰੀ ਹੈ।

9. ਧਰਮ ਦਾ ਮੰਤਵ ਸੰਸਾਰ ਨੂੰ ਮੁੜ ਉਸਾਰਨਾ ਹੈ ਤੇ ਇਸ ਨੂੰ ਖੁਸ਼ੀਆਂ ਭਰਿਆ ਬਣਾਉਣਾ ਹੈ। ਨਾ ਕਿ ਇਹ ਦੱਸਦੇ ਰਹਿਣਾ ਕਿ ਸੰਸਾਰ ਦੀ ਉਤਪਤਾ ਜਾਂ ਖਾਤਮਾ ਕਿੱਥੇ ਹੈ ਕਿਵੇਂ ਹੈ।

10. ਸੰਸਾਰ ਵਿਚ ਦੁੱਖ ਹਿੱਤਾਂ ਦੇ ਟਕਰਾਵਾਂ ਦੇ ਕਾਰਨ ਹਨ। ਇਹਨਾਂ ਦਾ ਹੱਲ ਕੇਵਲ ਅਸ਼ਟ ਮਾਰਗ ਰਾਹੀਂ ਹੀ ਹੋ ਸਕਦਾ ਹੈ।

11. ਨਿੱਜੀ ਜਾਇਦਾਦ ਦੀ ਮਾਲਕੀ ਇੱਕ ਜਮਾਤ ਨੂੰ ਤਾਕਤ ਦਿੰਦੀ ਹੈ ਅਤੇ ਦੂਜੀ ਜਮਾਤ ਨੂੰ ਦੁੱਖ-ਗਮ।

12. ਇਸ ਲਈ ਸਮਾਜ ਦੀ ਭਲਾਈ ਵਾਸਤੇ ਇਹ ਜ਼ਰੂਰੀ ਹੈ ਕਿ ਇਸ ਦੁੱਖ ਨੂੰ ਇਸਦੇ ਕਾਰਨਾਂ ਨੂੰ ਦੂਰ ਕਰਕੇ ਮਿਟਾਇਆ ਜਾਵੇ।

13. ਸਾਰੇ ਇਨਸਾਨ ਬਰਾਬਰ ਹਨ।

14. ਆਦਮੀ ਦੀ ਕੀਮਤ ਯੋਗਤਾ ਨਾਲ ਜੁੜੀ ਹੈ ਨਾ ਕਿ ਜਨਮ ਨਾਲ।

15. ਮਹੱਤਵਪੂਰਨ ਗੱਲ ਉੱਚੇ ਖਿਆਲ ਹੋਣਾ ਹੈ ਨਾ ਕਿ ਉੱਚੀ ਜਾਤ ਵਿਚ ਜਨਮ ਹੋਣਾ।

16. ਹਰ ਇਨਸਾਨ ਨਾਲ ਮੈਤਰੀ ਭਾਵ ਤੇ ਸਹਿਯੋਗ ਕਦੀ ਵੀ ਰੁਕਣਾ ਨਹੀਂ ਚਾਹੀਦਾ। ਕਿਸੇ ਸਮੇਂ ਇਹ ਕੋਈ ਆਪਣੇ ਦੁਸ਼ਮਣ ਨਾਲ ਵੀ ਪੈਦਾ ਕਰ ਲਵੇ।

17. ਹਰ ਕਿਸੇ ਨੂੰ ਵਿੱਦਿਆ ਪੜ੍ਹਨ ਦਾ ਅਧਿਕਾਰ ਹੈ। ਵਿੱਦਿਆ (ਸਿੱਖਿਆ-ਗਿਆਨ) ਆਦਮੀ ਲਈ ਉਤਨੀ ਹੀ ਜ਼ਰੂਰੀ ਹੈ ਜਿੰਨਾ ਕਿ ਭੋਜਨ।

18. ਵਿੱਦਿਆ, ਸਦਾਚਾਰ ਤੋਂ ਬਗੈਰ ਖਤਰਨਾਕ ਹੈ।

19. ਕੁਝ ਵੀ ਨਿਸ਼ਚਿਤ ਨਹੀਂ ਹੈ। ਕੁਝ ਵੀ ਹਮੇਸ਼ਾ ਲਈ ਬੰਧੇਜ ਨਹੀਂ ਹੈ। ਹਰ ਸ਼ੈਅ ਦੀ ਪਰਖ-ਪੜਚੋਲ ਲਾਜ਼ਮੀ ਹੈ।

20. ਕੁਝ ਵੀ ਅੰਤਮ ਸੱਚ ਨਹੀਂ ਹੈ।

### *ਬੁੱਧ ਦਾ ਵਿਸ਼ਵਾਸ*

21. ਹਰ ਸ਼ੈਅ ਕਾਰਨਾਂ ਦੇ ਸਿਧਾਂਤ (Laws of Causation) ਨਾਲ ਜੁੜੀ ਹੋਈ ਹੈ।

22. ਕੋਈ ਚੀਜ਼ ਪਰਪੱਕ ਨਹੀਂ ਹੈ। ਨਾ ਹੀ ਸਨਾਤਨੀ ਹੈ। ਹਰ ਚੀਜ਼ ਬਦਲਣ ਦੇ ਯੋਗ ਹੈ। ਹੋਂਦ ਹਮੇਸ਼ਾਂ ਬਣਤਰ ਅਧੀਨ ਨਹੀਂ ਰਹਿੰਦੀ।

23. ਯੁੱਧ ਉਦੋਂ ਤੀਕ ਗਲਤ ਹੈ, ਜਦੋਂ ਇਹ ਸਚਾਈ ਅਤੇ ਇਨਸਾਫ ਲਈ ਨਾ ਲੜਿਆ ਜਾਵੇ।

ਬੁੱਧ ਅਨੁਸਾਰ ਦੁੱਖ ਅਤੇ ਨਾ ਖੁਸ਼ੀਆਂ, ਸੰਸਾਰ ਵਿਚ ਆਦਮੀ ਵੱਲੋਂ ਆਦਮੀ ਪ੍ਰਤੀ ਅਨਿਆਂਪੂਰਨ ਵਿਹਾਰ ਦਾ ਸਿੱਟਾ ਹਨ। ਇਹ ਅਨਿਆਂ ਹੇਠ ਲਿਖੇ ਅੱਠ ਮਾਰਗਾਂ ਦੁਆਰਾ ਦੂਰ ਕੀਤਾ ਜਾ ਸਕਦਾ ਹੈ।

1. ਸਹੀ ਦ੍ਰਿਸ਼ਟੀਕੋਣ-ਭਾਵ ਅੰਧ ਵਿਸ਼ਵਾਸ ਜਾਂ ਅਗਿਆਨਤਾ ਤੋਂ ਮੁਕਤ।
2. ਸਹੀ ਸੰਕਲਪ (ਨਿਸ਼ਾਨਾ ਮੰਤਵ) ਬੁੱਧੀਵਾਨ ਅਤੇ ਇਮਾਨਦਾਰ ਆਦਮੀਆਂ ਦੀ ਉੱਚੀ ਅਤੇ ਵਡਮੁੱਲੀ ਕੀਮਤ।
3. ਸ਼ੁੱਧ ਵਿਚਾਰ-ਦਇਆ ਅਤੇ ਸਚਾਈ ਭਰਪੂਰ।
4. ਸ਼ੁੱਧ ਆਚਰਣ-ਭਾਵ ਸ਼ਾਂਤ ਇਮਾਨਦਾਰ ਅਤੇ ਪਵਿੱਤਰ।
5. ਸ਼ੁੱਧ ਜੀਵਨ-ਭਾਵ ਦੂਜੇ ਜੀਵਾਂ ਨੂੰ ਕੋਈ ਦੁੱਖ ਨਾ ਪਹੁੰਚਾਉਣਾ।
6. ਸਹੀ ਯਤਨ-ਬਾਕੀ ਦੇ ਸੱਤੇ ਆਦਰਸ਼ਾਂ ਵਿਚ ਪੂਰਨਤਾ ਪਾਉਣੀ।
7. ਦਰੁਸਤ ਮਾਨਸਿਕਤਾ-ਨੀਝਵਾਨ ਅਤੇ ਚੇਤੰਨ ਚੁਸਤ ਦਿਮਾਗ।
8. ਸਹੀ ਚਿੰਤਨ-ਵਿਚਾਰ-ਭਾਵ ਜ਼ਿੰਦਗੀ ਦੇ ਦੁੱਖਾਂ ਸੰਬੰਧੀ ਗਹਿਰੇ ਅਤੇ ਇਮਾਨਦਾਰ ਵਿਚਾਰ।

ਉਪਰੋਕਤ ਸ਼ਾਨਦਾਰ ਅਸ਼ਟ ਮਾਰਗਾਂ ਦਾ ਮੰਤਵ ਹੈ, ਧਰਤੀ ਉੱਪਰ ਸੱਚ ਦਾ ਰਾਜ ਸਥਾਪਤ ਕਰਨਾ ਅਤੇ ਨਾਲੋਂ ਨਾਲ ਦੁੱਖ ਅਤੇ ਗਮਾਂ ਨੂੰ ਸੰਸਾਰ ਦੇ ਚਿਹਰੇ ਤੋਂ ਖਤਮ ਕਰ ਦੇਣਾ।

### *ਨਿਬਾਣਾ ਦਾ ਸਿਧਾਂਤ*

(ਭਾਵ ਅਸ਼ਟ ਮਾਰਗਾਂ ਨੂੰ ਸਮਝ ਸਕਣ-ਅਪਣਾ ਸਕਣ ਦੇ ਰਸਤੇ ਵਿਚ ਪੈਣ ਵਾਲੀਆਂ ਮੁਸ਼ਕਲਾਂ ਬਾਰੇ)

ਬੁੱਧ ਅਨੁਸਾਰ ਇਹ ਮੁਸ਼ਕਲਾਂ ਗਿਣਤੀ ਵਿਚ ਦਸ ਹਨ। (ਦਸ ਆਸਾਵਾਸ)

1. ਆਪੇ ਬਾਰੇ ਝੂਠਾ ਭਰਮ-(ਗਲਤਫਹਿਮੀ) ਜਦੋਂ ਆਦਮੀ ਸਿਰਫ ਆਪਣੇ ਬਾਰੇ ਸੋਚਦਾ ਹੋਵੇ ਅਤੇ ਆਪਣੀਆਂ ਦਿਲੀ ਇੱਛਾਵਾਂ ਦੀ ਪੂਰਤੀ ਪਿੱਛੇ ਦੌੜ ਲਗਾਈ ਰੱਖੇ।
2. ਸ਼ੰਕੇ ਅਤੇ ਅਯੋਗ ਫੈਸਲਾ-ਜਦੋਂ ਇੱਕ ਆਦਮੀ ਦੀ ਨਜ਼ਰ ਅਦਭੁੱਤ ਹੋਣ (ਬ੍ਰਹਿਮੰਡ ਬਾਰੇ) ਦੀ ਵਿਸ਼ਾਲਤਾ ਵੱਲ ਖੁੱਲ੍ਹੀ ਹੁੰਦੀ ਹੈ ਤਾਂ ਹਰ ਵਖਰੇਵੇਂ ਦੀ ਅਸਥਿਰਤਾ ਅਤੇ ਉਸਦੀ ਕਾਰਜਸ਼ੀਲਤਾ ਸ਼ੱਕ ਅਤੇ ਅਯੋਗ ਫੈਸਲੇ ਅਨੁਸਾਰ ਅਸਰਅੰਦਾਜ਼ ਹੁੰਦੀ ਹੈ।
3. ਰਸਮਾਂ ਰਿਵਾਜ਼ਾਂ ਦੇ ਪ੍ਰਭਾਵ ਨਿਰਭਰਤਾ-ਕੋਈ ਵੀ ਚੰਗੀ ਰਾਇ ਭਾਵੇਂ ਉਹ ਕਿੰਨੀ ਵੀ ਠੋਸ ਕਿਉਂ ਨਾ ਹੋਵੇ, ਕਿਸੇ ਪ੍ਰਾਪਤੀ ਜਾਂ ਦਿਸ਼ਾ ਵੱਲ ਨਹੀਂ ਲਿਜਾਵੇਗੀ ਜਦੋਂ ਤਕ ਕਿ ਆਦਮੀ ਆਪਣੇ ਵਿਸ਼ਵਾਸ ਦੇ ਰਸਮਾਂ ਰਿਵਾਜਾਂ ਤੋਂ ਛੁਟਕਾਰਾ ਨਹੀਂ ਪਾ ਲੈਂਦਾ। ਭਾਵ ਕੋਈ ਵੀ ਬਾਹਰੀ ਕਾਰਨ, ਕੋਈ ਪ੍ਰੋਹਤੀ ਸ਼ਕਤੀ ਅਤੇ ਪਵਿੱਤਰ ਰਸਮਾਂ ਉਸ ਨੂੰ ਇਸ ਮਾਮਲੇ ਵਿਚ ਕਿਸੇ ਕਿਸਮ ਦੀ ਸਹਾਇਤਾ ਨਹੀਂ ਦੇ ਸਕਦੇ।
4. ਸਰੀਰਕ ਵਾਸਨਾਵਾਂ।
5. ਦੂਜੇ ਮਨੁੱਖਾਂ ਪ੍ਰਤੀ ਬੁਰੀਆਂ ਭਾਵਨਾਵਾਂ।
6. ਪਦਾਰਥੀ ਸਰੀਰ ਨਾਲ ਭਵਿੱਖਤ ਜੀਵਨ ਦੀ ਖਾਹਸ਼ ਨੂੰ ਦਬਾਉਣਾ।
7. ਨਾਸ਼ਵਾਨ ਸੰਸਾਰ ਵਿਚ ਭਵਿੱਖਤ ਜੀਵਨ ਦੀ ਇੱਛਾ।
8. ਹੰਕਾਰ।
9. ਦਰੁਸਤ ਆਪੇ ਦੀ ਭਾਵਨਾ (ਭਾਵ ਆਪਣੇ ਆਪ ਨੂੰ ਹੀ ਠੀਕ ਸਮਝਣਾ।)
10. ਅਗਿਆਨਤਾ।

ਪੈਰਾਮਿਟਾ ਦਾ ਸਿਧਾਂਤ

(Doctrine of paramitas)

(ਭਾਵ ਵਿਅਕਤੀ ਵੱਲੋਂ ਜੀਵਨ ਵਿਚ 10 ਨੇਕੀਆਂ ਅਮਲ ਵਿਚ ਲਿਆਉਣਾ)

(ਡਾ. ਅੰਬੇਡਕਰ ਦੁਆਰਾ ਵਰਨਣ)

1. ਪੰਨਾ (ਸਿਆਣਪ) ਸਿਆਣਪ ਇੱਕ ਅਜਿਹੀ ਰੌਸ਼ਨੀ ਹੈ ਜੋ ਲੋਭ, ਮੋਹ ਅਤੇ ਅਗਿਆਨਤਾ ਤੋਂ ਪਰਦਾ ਚੁੱਕਦੀ ਹੈ।
2. ਸ਼ੀਲਾ (ਨੈਤਿਕ ਅਹਿਸਾਸ)-ਬੁਰਾਈ ਕਰਨ ਦੀ ਤਮੰਨਾ। ਗਲਤੀ ਕਰਨ ਦਾ ਪਛਤਾਵਾ ਕਰਨ ਵਜੋਂ ਚੰਗਿਆਈ ਕਰਨ ਦੀ ਇੱਛਾ। ਸ਼ੀਲਾ ਦਾ ਅਰਥ ਹੈ ਕਿ ਸਜ਼ਾ ਪਾਉਣ ਦੀ ਬੁਰਾਈ ਤੋਂ ਕੰਨੀ ਕਤਰਾਉਣਾ। ਸ਼ੀਲਾ ਦਾ ਅਰਥ ਗਲਤੀ ਕਰਨ ਦਾ ਡਰ ਅਹਿਸਾਸ।

3. ਨੇਖ਼ਾਮਾ-ਦੁਨਿਆਵੀ ਖੁਸ਼ੀਆਂ ਤੋਂ ਆਪੇ ਮੋੜ ਕੇ ਰੱਖਣਾ।

4. ਦਾਨ-ਬਿਨਾਂ ਕਿਸੇ ਵਾਪਸੀ ਪ੍ਰਾਪਤੀ ਇੱਛਾ ਦੇ, ਦੂਜਿਆਂ ਲੋਕਾਂ ਦੀ ਭਲਾਈ ਲਈ ਆਪਣੀਆਂ ਭਾਵਨਾਵਾਂ, ਆਪਣਾ ਖ਼ੂਨ, ਆਪਣੇ ਬੋਲ ਅਤੇ ਆਪਣੀ ਜ਼ਿੰਦਗੀ ਵਾਰ ਦੇਣਾ।

5. ਵੀਰੀਆ (ਭਾਵ ਸਹੀ ਕੋਸ਼ਿਸ਼-ਯਤਨ)-ਆਪਣੇ ਸੱਚ ਅਤੇ ਤਾਕਤ ਨਾਲ ਜੋ ਕਰਨਾ ਹੈ, ਉਸ ਲਈ ਅੱਗੇ ਵਧਦੇ ਜਾਣਾ।

6. ਖਾਂਤੀ (ਸਹਿਣਸ਼ੀਲਤਾ)-ਘ੍ਰਿਣਾ ਨਾਲ ਨਹੀਂ ਸਗੋਂ ਪਿਆਰ ਨਾਲ ਖਤਮ ਕਰਨਾ।

7. ਸੂਕਾ (ਸੱਚ)-ਸੱਚ ਬੋਲਣਾ, ਹਮੇਸ਼ਾ ਸੱਚ ਹੀ ਕਹਿਣਾ।

8. ਅਦਿੱਤਭਾਨਾ (ਮੰਜ਼ਲ ਤੇ ਪਹੁੰਚਣ ਲਈ ਦ੍ਰਿੜ੍ਹ ਸੰਕਲਪ-ਤਮੰਨਾ)।

9. ਮੈਤਾ (ਮਿੱਤਰਤਾ)-ਹਰ ਕਿਸਮ ਦੇ ਜੀਵਾਂ ਨਾਲ, ਅੱਛੇ ਬੁਰੇ ਸਭ ਮਿੱਤਰਾਂ ਵਾਲਾ ਸਲੂਕ ਕਰਨਾ।

10. ਉਪੇਖਾ-ਇੱਕ (ਅਜਿਹੀ ਮਾਨਸਿਕ ਵਿਵਸਥਾ ਜਿਥੇ ਪਸੰਦੀਆਂ ਨਾ ਪਸੰਦੀਆਂ ਦੀ ਗੱਲ ਹੀ ਨਾ ਰਹੇ। ਜਿਥੇ ਅੱਛੇ ਬੁਰੇ ਨਤੀਜਿਆਂ ਕਾਰਨ ਆਦਮੀ ਅਹਿੱਲ ਰਹੇ। ਇੱਕ ਠੋਸ ਮਾਨਸਿਕ ਸੰਤੁਲਨ।)

### *ਬੁੱਧ ਦੇ ਅਹਿੰਸਾ ਅਤੇ ਹਿੰਸਾ ਬਾਰੇ ਵਿਚਾਰ*

(ਬੁੱਧ ਸ਼ਾਕੀਆ ਰਾਜ ਨਾਲ ਸੰਬੰਧਤ ਸਨ ਜੋ ਉਸ ਸਮੇਂ ਇਕ ਪਰਜਾਤੰਤਰਕ ਰਿਆਸਤ ਸੀ।)

ਬੁੱਧ ਨੇ ਵਿਸ਼ਾਲੀ ਦੇ ਚੀਫ ਕਮਾਂਡਰ ਸਿਨਹਾ ਨੂੰ ਸੰਬੋਧਨ ਕਰਦਿਆਂ ਕਿਹਾ, "ਤੁਸੀਂ, ਜੋ ਮੈਂ ਕਹਿ ਰਿਹਾ ਹਾਂ ਉਸਨੂੰ ਗਲਤ ਸਮਝਿਆ ਹੈ। ਇੱਕ ਦੋਸ਼ੀ ਨੂੰ ਹਰ ਹਾਲਤ ਵਿਚ ਸਜ਼ਾ ਮਿਲਣੀ ਚਾਹੀਦੀ ਹੈ। ਪਰੰਤੂ ਇੱਕ ਅਣਭੋਲ ਵਿਅਕਤੀ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ। ਇਹ ਨਿਆਂਇਕ ਦਾ ਕਸੂਰ ਨਹੀਂ ਹੈ, ਜੇ ਉਹ ਦੋਸ਼ੀ ਨੂੰ ਸਜ਼ਾ ਦਿੰਦਾ ਹੈ। ਸਜ਼ਾ ਦਾ ਕਾਰਨ ਦੋਸ਼ੀ ਦਾ ਕੀਤਾ ਹੋਇਆ ਗੁਨਾਹ ਹੈ। ਜੱਜ ਜੋ ਸਜ਼ਾ ਦਿੰਦਾ ਹੈ, ਉਹ ਤਾਂ ਸਿਰਫ ਕਾਨੂੰਨ ਲਾਗੂ ਕਰਦਾ ਹੈ। ਉਸ ਉੱਤੇ ਹਿੰਸਾ ਦਾ ਧੱਬਾ ਨਹੀਂ ਲਗਾਇਆ ਜਾ ਸਕਦਾ। ਇੱਕ ਆਦਮੀ ਜੋ ਇਨਸਾਫ ਅਤੇ ਸੁਰੱਖਿਆ ਲਈ ਲੜਦਾ ਹੈ, ਨੂੰ ਦੋਸ਼ੀ ਨਹੀਂ ਕਿਹਾ ਜਾ ਸਕਦਾ। ਜਦੋਂ ਸ਼ਾਂਤੀ ਕਾਇਮ ਕਰਨ ਦੇ ਸਾਰੇ ਤੌਰ ਤਰੀਕੇ ਖਤਮ ਹੋ ਜਾਣ ਤਾਂ ਹਿੰਸਾ ਦੀ ਸਾਰੀ ਜ਼ਿੰਮੇਦਾਰੀ ਉਸ ਉੱਤੇ ਹੁੰਦੀ ਹੈ ਜੋ ਝਗੜਾ ਸ਼ੁਰੂ ਕਰਦਾ ਹੈ। ਮਨੁੱਖ ਨੂੰ ਬੁਰੀਆਂ ਤਾਕਤਾਂ ਸਾਹਮਣੇ ਹਥਿਆਰ ਨਹੀਂ ਸੁੱਟਣੇ ਚਾਹੀਦੇ। ਯੁੱਧ ਜ਼ਰੂਰ ਹੋਣਾ ਚਾਹੀਦਾ ਹੈ, ਪਰੰਤੂ ਇਹ ਸਵਾਰਥੀ ਹਿੱਤਾਂ ਨੂੰ ਮੁੱਖ ਰੱਖ ਕੇ ਨਹੀਂ। (ਬੁੱਧ ਹਿੰਸਾ ਦੇ ਖਿਲਾਫ ਸੀ, ਪਰੰਤੂ ਇਨਸਾਫ ਪਸੰਦ ਸੀ। ਜਿਥੇ ਇਨਸਾਫ ਕਰਨ ਜਾਂ ਲੈਣ ਦਾ ਮਾਮਲਾ ਆਵੇ, ਉੱਥੇ ਉਸ ਨੇ ਤਾਕਤ ਦੀ ਵਰਤੋਂ ਦੀ ਛੋਟ ਦਿੱਤੀ।)

***ਸਮਾਨਤਾ***-ਬੁੱਧ ਖੁਦ ਫਟੇ ਪੁਰਾਣੇ ਕੱਪੜੇ ਪਾਉਂਦਾ ਸੀ। ਇੱਕ ਵਾਰ ਬੁੱਧ ਦੀ ਮਾਂ ਮਹਾਂ ਪਰਜਾਪਤੀ ਗੌਤਮੀ, ਜਿਸ ਨੇ ਭਿਖਸ਼ੂ ਸੰਘ ਵਿਚ ਦਾਖਲਾ ਲੈ ਲਿਆ ਸੀ, ਨੇ ਸੁਣਿਆ ਕਿ ਬੁੱਧ ਨੂੰ ਠੰਡ ਲੱਗ ਗਈ ਹੈ। ਉਸ ਨੇ ਜਲਦੀ ਨਾਲ ਇੱਕ ਸਕਾਰਫ ਬੁਣਿਆ ਅਤੇ ਬੁੱਧ ਨੂੰ ਇਹ ਪਹਿਨਣ ਲਈ ਕਿਹਾ। ਪਰੰਤੂ ਬੁੱਧ ਨੇ ਇਹ ਕਹਿੰਦਿਆਂ ਪਹਿਨਣ ਤੋਂ ਇਨਕਾਰ ਕਰ ਦਿੱਤਾ ਕਿ ਜੇ ਇਹ ਤੋਹਫਾ ਹੈ ਤਾਂ ਇਹ ਸਾਰੇ ਸੰਘ ਲਈ ਹੀ ਹੋਣਾ ਚਾਹੀਦਾ ਹੈ, ਨਾ ਕਿ ਕਿਸੇ ਇੱਕ ਮੈਂਬਰ ਲਈ।

### *ਸਰਬ-ਉੱਚ (ਸੁਪਰੀਮੋ) ਧੰਮਾਂ (ਧਰਮ)*

ਬੁੱਧ ਦਾ 'ਧੰਮਾਂ' (ਸਿਧਾਂਤ) ਸੰਘ ਦਾ ਉੱਚਤਮ ਕਮਾਂਡਰ ਸੀ। ਉਸ ਨੇ ਖੁਦ ਡਿਕਟੇਟਰ ਬਣਨ ਤੋਂ ਇਨਕਾਰ ਕੀਤਾ ਅਤੇ ਹੋਰ ਕਿਸੇ ਨੂੰ ਡਿਕਟੇਟਰ ਬਣਾਉਣ ਤੋਂ ਇਨਕਾਰ ਕੀਤਾ। ਭਿਖਸ਼ੂ-ਸੰਘ ਦਾ ਵਿਧਾਨ ਸ਼ਾਨਦਾਰ ਪਰਜਾਤੰਤਰਕ ਵਿਧਾਨ ਸੀ।

ਚੇਲੇ ਯਸ਼ ਨੂੰ ਬੁੱਧ ਨੇ ਕਿਹਾ, "ਮੇਰਾ ਧਰਮ ਬਹੁਤ ਲੋਕਾਂ ਦੇ ਭਲੇ ਲਈ ਹੈ, ਕਿਉਂਕਿ ਬਹੁਤਿਆਂ ਦੇ ਭਲੇ ਵਿਚ ਬਹੁਤਿਆਂ ਦੀ ਖੁਸ਼ੀ ਹੈ। ਇਸ ਦੇ ਸ਼ੁਰੂ ਵਿਚ ਵੀ ਭਲਾ ਹੈ, ਦਰਮਿਆਨ ਵਿਚ ਵੀ ਅਤੇ ਇਸ ਦੇ ਅਖੀਰ ਵਿਚ ਵੀ ਭਲਾ ਹੈ। ਭੈਣੋਂ ਅਤੇ ਭਰਾਵੋਂ, ਇਹ ਮੇਰਾ ਧਰਮ ਹੈ।"

### *ਲੋਕ ਪਰਲੋਕ, ਸਰੀਰ ਆਤਮਾ ਤੇ ਪੁਨਰ ਜਨਮ ਆਦਿ ਬਾਰੇ ਬੁੱਧ ਦੇ ਵਿਚਾਰ*

ਪੱਖਪਾਤਾਂ ਦੇ ਉੱਤਰ ਵਿਚ ਬੁੱਧ ਨੇ ਦੱਸਿਆ, ਇਹ ਪ੍ਰਸ਼ਨ ਲਾਭਦਾਇਕ ਹੋਣ ਦੀ ਥਾਂ ਫਜ਼ੂਲ ਹੈ। ਇਸ ਦਾ 'ਧੰਮ' ਨਾਲ ਕੋਈ ਸੰਬੰਧ ਨਹੀਂ। ਨਾ ਤਾਂ ਇਹ ਸ਼ੁੱਧ ਵਿਹਾਰ ਤੇ ਤੱਤਾਂ ਨੂੰ ਵਧਾਉਂਦੇ ਹਨ, ਨਾ ਤੋੜਦੇ ਹਨ ਤੇ ਨਾ ਹੀ ਲਾਲਸਾਵਾਂ-ਵਾਸਨਾਵਾਂ ਦਾ ਸ਼ੁੱਧੀਕਰਨ ਕਰਦੇ ਹਨ, ਨਾ ਸ਼ਾਂਤੀ ਲਈ, ਨਾ ਮਨ ਦੀ ਤਸੱਲੀ ਲਈ, ਨਾ ਨਿਰਵਾਣ (ਮੁਕਤੀ) ਲਈ, ਨਾ ਅੰਦਰੂਨੀ ਸਮਝ ਲਈ ਇਹ ਲਾਭਦਾਇਕ ਹਨ, ਇਸ ਲਈ ਸੱਚ ਇਹ ਹੈ ਕਿ ਮੈਂ ਇਸ 'ਤੇ (ਭਾਵ ਲੋਕ ਪ੍ਰਲੋਕ, ਸਰੀਰ ਆਤਮਾ ਤੇ ਪੁਨਰ ਜਨਮ ਆਦਿ) ਕੋਈ ਰਾਇ ਪੇਸ਼ ਨਹੀਂ ਕਰਦਾ।"

### *ਬੁੱਧ ਮਤ*

ਮਹਾਤਮਾ ਬੁੱਧ ਦੇ ਵਿਚਾਰ ਧੰਮ ਅਤੇ ਧਰਮ ਨਾਲੋਂ ਮਜ਼ਹਬ ਅਤੇ ਰਿਲੀਜਨ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਧਰਮ ਦਾ ਅਰਥ ਹੈ ਇਹ ਦੱਸਣਾ ਕਿ ਸੰਸਾਰ ਕਿਵੇਂ ਬਣਿਆ। ਪਰਮਾਤਮਾ ਆਤਮਾ, ਪੁਨਰ ਜਨਮ, ਨਰਕ-ਸੁਰਗ, ਭਗਤੀ, ਪੁੰਨਦਾਨ, ਪਾਠ-ਪੂਜਾ ਇਸਦੇ ਵਿਸ਼ੇ ਹਨ। ਮਜ਼੍ਹਬ ਦਾ ਕੇਂਦਰ ਪਰਮਾਤਮਾ ਅਤੇ ਮਨੁੱਖੀ ਆਤਮਾ ਹੈ। ਧੰਮ ਦਾ ਉਦੇਸ਼ ਸੰਸਾਰ ਨੂੰ ਸੁੰਦਰ ਬਣਾਉਣਾ ਹੈ। ਪੁਨਰ-ਨਿਰਮਾਣ ਕਰਨਾ, ਦੁੱਖ ਦੇ ਕਾਰਨ ਦੂਰ ਕਰਕੇ ਸਰਵਵਿਆਪੀ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ।

ਬੁੱਧ ਦਾ ਮਾਰਗ ਧੰਮ ਹੈ ਨਾ ਕਿ ਧਰਮ। ਧੰਮ ਇੱਕ ਸਮਾਜਿਕ ਵਿਚਾਰਧਾਰਾ ਹੈ। ਧੰਮ ਇੱਕ ਪ੍ਰਤੱਖ ਸਚਾਈ ਹੈ। ਇਨਸਾਨ ਅਤੇ ਇਨਸਾਨ ਵਿਚਕਾਰ ਰਿਸ਼ਤਿਆਂ ਦਾ ਅਨੁਭਵ ਹੈ। ਧੰਮ ਸਮਾਜ ਨਾਲ ਜੁੜੀ ਹੋਈ ਵਿਚਾਰਧਾਰਾ ਹੈ।

ਕਿਰਸ਼ਨ, ਈਸਾ ਅਤੇ ਹਜ਼ਰਤ ਮੁਹੰਮਦ ਨੇ ਆਪਣੀ ਹੋਂਦ ਦਾ ਦਾਅਵਾ ਕੀਤਾ ਹੈ ਤੇ ਆਪਣੀ ਗੱਲ ਨੂੰ ਅੰਤਮ ਸੱਚ ਕਿਹਾ ਹੈ। ਪਰੰਤੂ ਬੁੱਧ ਨੇ ਆਪਣੇ ਸ਼ਿਸ਼ ਅਨੰਦ ਨੂੰ ਸੰਬੋਧਨ ਕਰਦਿਆਂ ਕਿਹਾ, "ਮੇਰਾ ਧੰਮ ਬੁੱਧੀ ਅਤੇ ਅਨੁਭਵ 'ਤੇ ਆਧਾਰਤ ਹੈ। ਮੇਰੀਆਂ

ਗੱਲਾਂ ਨੂੰ ਸਿਰਫ ਇਸ ਲਈ ਜ਼ਰੂਰੀ ਅਤੇ ਸਹੀ ਨਹੀਂ ਮੰਨ ਲੈਣਾ ਚਾਹੀਦਾ ਕਿ ਮੈਂ (ਬੁੱਧ ਨੇ) ਕਹੀਆਂ ਹਨ। ਇਹ ਗੱਲਾਂ ਕਿਉਂਕਿ ਬੁੱਧੀ ਅਤੇ ਅਨੁਭਵ 'ਤੇ ਆਧਾਰਤ ਹਨ, ਇਸ ਲਈ ਜਦੋਂ ਕਿਸੇ ਸਮੇਂ ਇਹ ਠੀਕ ਢੁੱਕਵੀਆਂ ਪ੍ਰਤੀਤ ਨਾ ਹੋਣ ਤਾਂ ਇਨ੍ਹਾਂ ਵਿਚ ਸੁਧਾਰ ਕੀਤਾ ਜਾ ਸਕਦਾ ਹੈ। ਇਥੋਂ ਤਕ ਕਿ ਇਨ੍ਹਾਂ ਵਿਚੋਂ ਕਿਸੇ ਗੱਲ ਨੂੰ ਤਿਆਗਿਆ ਵੀ ਜਾ ਸਕਦਾ ਹੈ।"

ਉਨ੍ਹਾਂ ਨੇ ਕਿਹਾ ਕਿ ਸਚਾਈ ਦਾ ਰਾਜ ਧਰਤੀ 'ਤੇ ਮੌਜੂਦ ਹੈ ਅਤੇ ਵਿਅਕਤੀ ਸ਼ੁੱਧ ਅਤੇ ਸੱਚੇ ਆਚਰਣ ਦੁਆਰਾ ਉਸ ਨੂੰ ਪ੍ਰਾਪਤ ਕਰ ਸਕਦਾ ਹੈ। ਦੁੱਖਾਂ-ਕਸ਼ਟਾਂ ਨੂੰ ਦੂਰ ਕਰਨ ਲਈ ਇਹ ਜ਼ਰੂਰੀ ਹੈ ਕਿ ਹਰ ਵਿਅਕਤੀ ਹਰ ਇਕ ਦੇ ਨਾਲ ਸ਼ੁੱਧ ਆਚਰਣਕ ਵਿਹਾਰ ਕਰੇ ਅਤੇ ਇਸ ਤਰ੍ਹਾਂ ਧਰਤੀ 'ਤੇ ਸਚਾਈ ਦਾ ਰਾਜ ਸਥਾਪਤ ਕਰਨ ਵਿਚ ਭਾਗੀਦਾਰ ਬਣੇ। ਮਾਨਵ ਦੇ ਦੁੱਖਾਂ-ਕਸ਼ਟਾਂ ਦਾ ਕਾਰਨ ਅਸਮਾਨਤਾ ਹੈ। ਕੇਵਲ ਸ਼ੁੱਧ ਆਚਰਣ ਦੁਆਰਾ ਇਸ ਅਸਮਾਨਤਾ ਅਤੇ ਇਸ ਦੇ ਕਾਰਨ ਪੈਦਾ ਹੋਣ ਵਾਲੇ ਦੁੱਖਾਂ ਕਸ਼ਟਾਂ ਨੂੰ ਦੂਰ ਕੀਤਾ ਜਾ ਸਕਦਾ ਹੈ।

ਮਹਾਤਮਾ ਬੁੱਧ ਨੇ ਵੇਦਾਂ ਦੀ ਜਾਤੀ ਪ੍ਰਥਾ ਦਾ ਡਟ ਕੇ ਵਿਰੋਧ ਕੀਤਾ। ਬੁੱਧ ਨੇ ਕਿਹਾ, "ਮਹੱਤਵਪੂਰਨ ਬਾਤ ਇਹ ਨਹੀਂ ਕਿ ਜਾਤ ਉੱਚੀ ਹੈ ਜਾਂ ਨੀਵੀਂ ਹੈ, ਪਰੰਤੂ ਮਹੱਤਵਪੂਰਨ ਬਾਤ ਹੈ 'ਉੱਚਾ ਆਦਰਸ਼'।"

ਬੁੱਧ ਨੇ ਦਾਸ (ਗੁਲਾਮ) ਰੱਖਣ ਅਤੇ ਦਾਸਾਂ ਦਾ ਵਪਾਰ ਕਰਨ ਦਾ ਵਿਰੋਧ ਕੀਤਾ।

ਐੱਮ. ਡੀ. ਗਰਟ ਨੇ ਲਿਖਿਆ ਹੈ, "ਅੱਜ ਤੋਂ 1500 ਸਾਲ ਤੋਂ ਜ਼ਿਆਦਾ ਵਰ੍ਹੇ ਪਹਿਲਾਂ ਹੀ ਗੁਲਾਮੀ ਨੂੰ ਖਤਮ ਕਰਨ ਦਾ ਸਨਮਾਨ ਬੁੱਧ ਧੰਮ ਨੂੰ ਪ੍ਰਾਪਤ ਹੈ।"

• ਬੁੱਧ ਧੰਮ ਵਿਚ ਇਸਤਰੀਆਂ ਅਤੇ ਪੁਰਸ਼ ਸਮਾਨ ਸਨ। ਬੋਧੀ ਗ੍ਰੰਥਾਂ ਵਿਚ ਇਸਤਰੀਆਂ ਦਾ ਜ਼ਿਕਰ ਪੁਰਸ਼ਾਂ ਤੋਂ ਪਹਿਲੇ ਹੁੰਦਾ ਹੈ। ਬੁੱਧ ਧੰਮ ਨੇ ਇੱਕ ਪਤਨੀ ਪ੍ਰਥਾ ਦਾ ਸਮਰਥਨ ਕੀਤਾ। ਵਿਆਹ ਤੋਂ ਪਹਿਲਾਂ ਵੀ ਅਤੇ ਬਾਅਦ ਵੀ ਸਦਾਚਾਰ 'ਤੇ ਜ਼ੋਰ ਦਿੱਤਾ।

• ਬੁੱਧ ਧੰਮ ਨੇ ਸ਼ੂਦਰਾਂ ਅਤੇ ਇਸਤਰੀਆਂ ਨੂੰ ਬਰਾਬਰ ਗਿਆਨ ਪ੍ਰਾਪਤ ਕਰਨ ਦਾ ਅਧਿਕਾਰ ਦਿੱਤਾ। ਬੁੱਧ ਧੰਮ ਨੇ ਇਨ੍ਹਾਂ ('ਪਾਪ ਦੀਆਂ ਜੂਨੀਆਂ' ਕ੍ਰਿਸ਼ਨ) ਨੂੰ ਦੂਜੇ ਵਰਗਾਂ ਦੇ ਬਰਾਬਰ ਲਿਆ ਖੜ੍ਹਾ ਕੀਤਾ।

• ਬ੍ਰਾਹਮਣਵਾਦ ਵਾਂਗ ਬੁੱਧ ਨੇ ਹਿੰਸਾ ਨੂੰ ਇੱਛਾ ਬਣਾ ਕੇ ਪੇਸ਼ ਨਹੀਂ ਕੀਤਾ, ਉਨ੍ਹਾਂ ਨੇ ਹਿੰਸਾ ਕਰਨ ਦੀ ਇੱਛਾ ਅਤੇ ਹਿੰਸਾ ਕਰਨ ਦੀ ਜ਼ਰੂਰਤ ਦੋਹਾਂ ਵਿਚਾਰਾਂ ਵਿਚ ਅੰਤਰ ਸਪੱਸ਼ਟ ਕੀਤਾ ਤੇ ਕਿਹਾ ਕਿ ਸੱਚ ਅਤੇ ਇਨਸਾਫ ਲਈ ਕੀਤੀ ਗਈ ਹਿੰਸਾ, ਹਿੰਸਾ ਨਹੀਂ ਹੈ। ਭਾਵ ਉਨ੍ਹਾਂ ਦੱਸਿਆ ਕਿ ਮਨੁੱਖੀ ਬਿਹਤਰੀ ਲਈ, ਜੋ ਸੰਸਾਰ ਦੇ ਦੁੱਖ ਅਤੇ ਕਸ਼ਟ ਦੂਰ ਕਰਨ ਲਈ ਹਿੰਸਾ ਕੀਤੀ ਗਈ ਹੋਵੇ, ਉਸ ਤੋਂ ਨਹੀਂ ਹਟਣਾ, ਪਰੰਤੂ ਹਿੰਸਾ ਨੂੰ ਪ੍ਰਵਿਰਤੀ ਬਣਾ ਕੇ ਚਲਾਉਣਾ ਮਾੜਾ ਕਰਮ ਹੈ, ਜੋ ਹੋਰ ਦੁੱਖ ਅਤੇ ਕਸ਼ਟ ਪੈਦਾ ਕਰੇਗਾ।

• ਉਨ੍ਹਾਂ ਕਿਹਾ ਕਿ ਸੱਚ ਬੋਲਣਾ ਚਾਹੀਦਾ ਹੈ, ਪਰੰਤੂ ਬੁੱਧੀ ਵਿਵੇਕ 'ਤੇ ਅਧਾਰਤ ਬਹੁਜਨ ਹਿਤਾਏ ਅਤੇ ਬਹੁਜਨ ਸੁਖਾਏ ਦਾ ਧਿਆਨ ਰੱਖ ਕੇ।

• ਜਾਤੀ ਪ੍ਰਬੰਧ ਬਾਰੇ ਬੁੱਧ ਦੇ ਵਿਚਾਰ ਸਨ, "ਜਿਵੇਂ ਵੱਖ-ਵੱਖ ਨਦੀਆਂ ਸਮੁੰਦਰ ਵਿਚ ਮਿਲ ਜਾਣ 'ਤੇ ਆਪਣਾ ਰੂਪ ਗਵਾ ਦਿੰਦੀਆਂ ਹਨ, ਤਿਵੇਂ ਹੀ ਬੋਧੀ ਸਮਾਜ ਵਿਚ ਸ਼ਾਮਲ ਹੋਣ ਤੋਂ ਬਾਅਦ ਆਦਮੀ ਦੀ ਜਾਤ ਮਿਟ ਜਾਂਦੀ ਹੈ। ਫੇਰ ਉਹ ਮਹਾਨ ਬੋਧੀ ਬਰਾਦਰੀ ਦਾ ਅੰਗ ਬਣ ਜਾਂਦਾ ਹੈ।"

• ਡਾ. ਅੰਬੇਡਕਰ ਨੇ ਕਿਹਾ ਹੈ, "ਬੁੱਧ ਧਰਮ ਸਾਨੂੰ ਪਰੱਗਿਆ ਭਾਵ ਅੰਧ ਵਿਸ਼ਵਾਸ ਅਤੇ ਕਰਾਮਾਤਾਂ ਦੇ ਉਲਟ, ਅਕਲ ਨਾਲ ਸੋਚਣ ਤੇ ਸਮਝਣ ਦਾ ਗਿਆਨ ਦਿੰਦਾ ਹੈ।

### *ਮਹਾਨ ਬੁੱਧ ਦਾ ਜੀਵਨ ਫਲਸਫਾ*

-ਭਗਵਾਨ ਬੁੱਧ ਬਾਰੇ ਇੱਕ ਗੱਲ ਬੜੇ ਭਰੋਸੇ ਨਾਲ ਆਖੀ ਜਾ ਸਕਦੀ ਹੈ ਕਿ ਉਹ ਕੁਝ ਨਹੀਂ ਸਨ, ਜੇ ਉਨ੍ਹਾਂ ਦਾ ਕਥਨ ਬੁੱਧੀ ਸੰਗਤ, ਸੂਝਬੂਝ ਵਾਲਾ, ਦਲੀਲ ਵਾਲਾ ਨਹੀਂ ਹੁੰਦਾ ਸੀ। ਦੂਜੀਆਂ ਗੱਲਾਂ ਦਾ ਲੋੜ ਅਨੁਸਾਰ ਮੁਲਾਂਕਣ ਕਰਦਿਆਂ ਇਹ ਗੱਲ ਆਖੀ ਜਾ ਸਕਦੀ ਹੈ ਕਿ ਜਿਹੜੀ ਗੱਲ ਸੂਝ-ਬੂਝ ਵਾਲੀ ਹੈ, ਦਲੀਲ ਵਾਲੀ ਹੈ, ਉਹੋ 'ਬੁੱਧ ਬਚਨ' ਹੈ।

-ਇਸ ਲਈ ਕੋਈ ਵੀ ਅਜਿਹੀ ਗੱਲ, ਜਿਸ ਦਾ ਆਦਮੀ ਦੇ ਕਲਿਆਣ ਨਾਲ ਕੋਈ ਵਾਸਤਾ ਨਹੀਂ, ਜੋ ਭਗਵਾਨ ਬੁੱਧ 'ਤੇ ਨੇ ਮੜ੍ਹੀ ਜਾਂਦੀ ਹੈ ਤਾਂ ਉਸ ਨੂੰ ਬੁੱਧ ਬਚਨ ਨਹੀਂ ਮੰਨਿਆ ਜਾ ਸਕਦਾ।

### *ਬੁੱਧ ਸੋਚਵਾਨ ਕਿਉਂ ਹੋਏ ?*

-ਘੱਟ ਪਾਣੀ ਵਿਚ ਜਿਵੇਂ ਮੱਛੀਆਂ ਤੜਫਦੀਆਂ ਹਨ, ਉਸੇ ਤਰ੍ਹਾਂ ਇੱਕ ਦੂਜੇ ਦਾ ਵਿਰੋਧ ਕਰਦੇ ਹੋਇਆ ਛਟਪਟਾਉਣ ਵਾਲੀ ਪਰਜਾ ਨੂੰ ਵੇਖ ਕੇ ਮੇਰੇ ਅੰਦਰ ਡਰ ਭੈਅ ਪੈਦਾ ਹੋਇਆ, ਕਿਉਂਕਿ ਅਖੀਰ ਤਕ ਸਾਰੀ ਜਨਤਾ ਨੂੰ ਆਪੋ ਵਿਚ ਖਿਲਾਫ ਹੋਈ ਵੇਖ ਕੇ ਮੇਰਾ ਜੀਅ ਅੱਕ ਗਿਆ।

-ਕੀ ਇਸ ਵਿਚ ਕੁਝ ਵੀ ਹੈਰਾਨੀ ਹੋ ਸਕਦੀ ਹੈ ਕਿ ਲੋਕ ਉਹਨੂੰ ਇਹ ਆਖ ਕੇ ਚੇਤੇ ਕਰਦੇ ਰਹੇ ਹੋਣ ਕਿ, "ਇਹ ਉੱਚੇ ਕੁੱਲ ਵਿਚ ਪੈਦਾ ਹੋਇਆ ਹੈ, ਮਹਾਨ ਮਾਂ-ਬਾਪ ਦੀ ਔਲਾਦ ਹੈ, ਅਮੀਰ ਹੈ, ਜਵਾਨ ਹੈ, ਸੋਹਣੇ ਸਰੀਰ ਤੇ ਸੂਝ-ਬੂਝ ਵਾਲਾ ਹੈ, ਸੁੱਖਾਂ ਵਿਚ ਪਲਿਆ ਹੈ ਤੇ ਉਹ ਆਪਣੇ ਸੰਬੰਧੀਆਂ ਨਾਲ ਇਸ ਲਈ ਲੜਿਆ ਕਿ ਧਰਤੀ 'ਤੇ ਸ਼ਾਂਤੀ ਬਣੀ ਰਹੇ ਤੇ ਜਨਤਾ ਦਾ ਭਲਾ ਹੋਵੇ।" ਲੋਕਾਂ ਦਾ ਕਹਿਣਾ ਸੀ ਕਿ ਇਹ "ਇਸ ਦਾ ਆਪਣੇ-ਆਪ ਕੀਤਾ ਗਿਆ ਤਿਆਗ ਮਹਾਨ ਹੈ। ਇਹ ਬੜੀ ਬਹਾਦਰੀ ਤੇ ਹੌਸਲੇ ਦਾ ਕੰਮ ਹੈ। ਦੁਨੀਆ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ। ਇਹ ਸ਼ਾਕਯ-ਮੁਨੀ ਜਾਂ ਸ਼ਾਕਯ-ਸ਼ੇਰ ਕਹਾਉਣ ਦਾ ਅਧਿਕਾਰੀ ਹੈ।" ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲ ਸਕੇ ਜੋ ਆਪਣੇ-ਆਪਣੇ ਘਰ ਵਿਚ ਬੁਰੀ ਤਰ੍ਹਾਂ ਫਸੇ ਹੋਏ ਹਨ ਤੇ ਜਿਹੜੇ ਦੁੱਖ ਵਿਚ ਪਏ ਹਨ, ਜਿਹੜੇ ਚਿੰਤਾ ਵਿਚ ਪਏ ਹਨ, ਜਿਨ੍ਹਾਂ ਨੂੰ ਚੈਨ ਨਹੀਂ ਹੈ ਤੇ ਜਿਨ੍ਹਾਂ ਨੂੰ ਮਦਦ ਦੀ ਲੋੜ ਹੈ। ਸਿਧਾਰਥ ਸੁਭਾਓ ਤੋਂ

ਦਯਾਵਾਨ ਸੀ। ਉਸ ਨੂੰ ਇਹ ਕਤਈ ਚੰਗਾ ਨਾ ਲੱਗਦਾ ਕਿ ਆਦਮੀ ਹੀ ਆਦਮੀ ਨੂੰ ਦੱਬੇ ਕੁਚਲੇ।

***ਚਿੰਤਾ ਦੇ ਹੋਰ ਕਾਰਨ***

–ਇੱਕ ਦਿਨ ਆਪਣੇ ਕੁਝ ਦੋਸਤਾਂ ਨੂੰ ਨਾਲ ਲੈ ਕੇ ਉਹ ਆਪਣੇ ਪਿਤਾ ਦੇ ਖੇਤਾਂ ਨੂੰ ਗਿਆ। ਉੱਥੇ ਉਸਨੇ ਦੇਖਿਆ ਕਿ ਮਜ਼ਦੂਰ ਖੇਤ ਪੁੱਟ ਰਹੇ ਹਨ, ਬੰਨ੍ਹ ਬੰਨ੍ਹ ਰਹੇ ਹਨ, ਪਰ ਉਨ੍ਹਾਂ ਦੇ ਸਰੀਰ 'ਤੇ ਲੋੜੀਂਦਾ ਕੱਪੜਾ ਨਹੀਂ ਹੈ। ਉਹ ਸੂਰਜ ਦੀ ਧੁੱਪ ਨਾਲ ਜਲ ਰਹੇ ਹਨ।

–ਉਸ ਦ੍ਰਿਸ਼ ਦਾ ਉਸ ਦੇ ਮਨ 'ਤੇ ਡੂੰਘਾ ਅਸਰ ਪਿਆ। ਉਸ ਨੇ ਆਪਣੇ ਇੱਕ ਮਿੱਤਰ ਨੂੰ ਕਿਹਾ, ਇੱਕ ਆਦਮੀ ਦੂਜੇ ਆਦਮੀ ਨੂੰ ਦਬਾਏ-ਕੁਚਲੇ, ਕੀ ਇਸ ਨੂੰ ਠੀਕ ਕਿਹਾ ਜਾਵੇਗਾ ? ਮਜ਼ਦੂਰ ਮਿਹਨਤ ਕਰੇ ਅਤੇ ਮਾਲਿਕ ਉਸ ਦੀ ਮਜ਼ਦੂਰੀ 'ਤੇ ਮੌਜ ਮਨਾਵੇ, ਇਹ ਕਿਵੇਂ ਹੋ ਸਕਦਾ ਹੈ ?

–ਉਸਦੇ ਦੋਸਤਾਂ ਕੋਲ ਇਸ ਸਵਾਲ ਦਾ ਕੋਈ ਜਵਾਬ ਨਹੀਂ ਸੀ, ਕਿਉਂਕਿ ਉਹ ਪੁਰਾਣੇ ਖਿਆਲਾਂ ਨੂੰ ਮੰਨਣ ਵਾਲੇ ਸਨ ਕਿ ਕਿਸਾਨ ਮਜ਼ਦੂਰ ਦਾ ਜਨਮ ਹੀ ਆਪਣੇ ਮਾਲਕਾਂ ਦੀ ਸੇਵਾ ਕਰਨ ਲਈ ਹੋਇਆ ਹੈ ਤੇ ਅਜਿਹਾ ਕਰਨਾ ਹੀ ਉਨ੍ਹਾਂ ਦਾ ਧਰਮ ਹੈ।

–"ਮਾਂ ਇਹ ਤਾਂ ਦੱਸ ਕਿ ਆਦਮੀ ਦਾ ਆਦਮੀ ਨੂੰ ਮਾਰਨਾ ਇੱਕ ਆਦਮੀ ਦਾ ਹੀ ਧਰਮ ਕਿਵੇਂ ਹੋ ਸਕਦਾ ਹੈ ? " ਗੌਤਮੀ ਜਵਾਬ ਦਿੰਦੀ ਹੈ, "ਇਹ ਸਭ ਦਲੀਲਬਾਜ਼ੀ ਤਾਂ ਇੱਕ ਸੰਨਿਆਸੀ ਯੋਗ ਹੈ, ਪਰ ਕਸ਼ੱਤਰੀ ਦਾ ਧਰਮ ਤਾਂ ਲੜਨਾ ਹੀ ਹੈ। ਜੇ ਕਸ਼ੱਤਰੀ ਵੀ ਨਹੀਂ ਲੜੇਗਾ ਤਾਂ ਦੇਸ਼ ਦੀ ਰੱਖਿਆ ਕੌਣ ਕਰੇਗਾ ? "

–"ਪਰ ਮਾਂ, ਜੇ ਸਾਰੇ ਕਸ਼ੱਤਰੀ ਇੱਕ ਦੂਜੇ ਨੂੰ ਆਪਸ ਵਿਚ ਪਿਆਰ ਕਰਨ, ਤਾਂ ਕੀ ਬਿਨਾਂ ਕੱਟ-ਵੱਢ ਤੋਂ ਉਹ ਦੇਸ਼ ਦੀ ਰੱਖਿਆ ਨਹੀਂ ਕਰ ਸਕਦੇ ? "

***ਜੀਵਨ ਦਾ ਮੰਤਵ ਕੀ ਹੈ ?***

–ਉਹ ਉਨ੍ਹਾਂ ਨੂੰ (ਆਪਣੇ ਸਾਥੀਆਂ ਨੂੰ) ਮਸ਼ਵਰਾ ਦਿੰਦਾ ਕਿ ਅਜਿਹੀਆਂ ਹੀ ਭਾਵਨਾਵਾਂ ਦੀ ਇੱਛਾ ਕਰਨੀ ਚਾਹੀਦੀ ਹੈ ਕਿ ਮੈਂ ਸੁਖੀ ਰਹਾਂ, ਮੇਰੇ ਰਿਸ਼ਤੇਦਾਰ ਸੁਖੀ ਰਹਿਣ ਤੇ ਸਾਰੇ ਜੀਵ ਸੁਖੀ ਰਹਿਣ।

***ਇਨਸਾਫ ਕੀ ਹੈ ?***

–ਦੇਵਦੱਤ ਦਾ ਕਹਿਣਾ ਸੀ ਕਿ ਸ਼ਿਕਾਰ ਦੇ ਨੇਮਾਂ ਮੁਤਾਬਕ ਜਿਹੜਾ ਪੰਛੀ ਮਾਰਦਾ ਹੈ, ਉਹੀ ਉਸ ਦਾ ਮਾਲਕ ਹੁੰਦਾ ਹੈ, ਇਸ ਲਈ ਉਸ ਦਾ ਹੱਕਦਾਰ ਉਹੀ ਹੈ।

–ਸਿਧਾਰਥ ਦਾ ਕਹਿਣਾ ਸੀ ਕਿ ਆਧਾਰ ਹੀ ਬਿਲਕੁਲ ਗਲਤ ਹੈ। ਜਿਹੜਾ ਕਿਸੇ ਦੀ ਹਿਫਾਜ਼ਤ ਕਰਦਾ ਹੈ, ਉਹੀ ਉਸ ਦਾ ਮਾਲਕ ਹੋ ਸਕਦਾ ਹੈ। ਹਤਿਆਰਾ ਕਿਵੇਂ ਕਿਸੇ ਦਾ ਮਾਲਕ ਹੋ ਸਕਦਾ ਹੈ ?

–"ਕਾਮ ਨੂੰ ਹੀ ਸਭ ਤੋਂ ਪਹਿਲਾਂ ਉੱਤਮ ਕੰਮ ਮੰਨ ਕੇ, ਬੀਤੇ ਸਮੇਂ ਤੋਂ ਇੰਦਰ ਤਕ ਨੇ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਨੂੰ ਛਾਤੀ ਨਾਲ ਲਾਇਆ।"

–ਇਸੇ ਤਰ੍ਹਾਂ ਅਗਸਤ ਰਿਸ਼ੀ ਨੇ ਵੀ ਸੋਮ ਪਤਨੀ ਰੋਹਿਣੀ ਨਾਲ ਭੋਗ ਕੀਤਾ ਅਤੇ ਸ਼ਰੁਤੀ ਮੁਤਾਬਕ ਲੋਪ-ਮੁਦਰਾ ਨਾਲ ਵੀ ਇਹੀ ਬੀਤੀ।

–"ਔਤੱਥਯਾ ਪਤਨੀ ਮਰੁਤ ਦੀ ਪੁੱਤਰੀ ਮਮਤਾ ਨਾਲ ਰਿਸ਼ੀ ਬ੍ਰਹਸਪਤੀ ਹਮਬਿਸਤਰ ਹੋਇਆ ਅਤੇ ਭਾਰਦਵਾਜ ਨੂੰ ਜਨਮ ਦਿੱਤਾ।"

–"ਪੂਜਾ ਕਰਦੀ ਹੋਈ ਬ੍ਰਿਹਸਪਤੀ ਦੀ ਪਤਨੀ ਨੂੰ ਚੰਦਰਮਾ ਨੇ ਅਪਣਾਇਆ ਤੇ ਰੌਸ਼ਨ ਬੁੱਧ ਨੂੰ ਜਨਮ ਦਿੱਤਾ।"

–"ਇਸੇ ਤਰ੍ਹਾਂ ਬੀਤੇ ਸਮੇਂ ਵਿਚ ਕਾਮ-ਪੀੜਤ ਹੋ ਕੇ ਪਰਾਸ਼ਰ ਰਿਸ਼ੀ ਨੇ ਜਮਨਾ ਕੰਢੇ ਵਰੁਣ ਪੁੱਤਰ ਦੀ ਪੁੱਤਰੀ ਕਾਲੀ ਨਾਲ ਭੋਗ ਕੀਤਾ।"

–"ਵਸ਼ਿਸ਼ਠ ਰਿਸ਼ੀ ਨੇ ਅਕਸ਼ਮਾਲਾ ਨਾਂ ਦੀ ਇੱਕ ਨੀਚ-ਜਾਤ ਦੀ ਔਰਤ ਨਾਲ ਭੋਗ ਕੀਤਾ ਤੇ ਕਪਿੰਜਲਾਦ ਨਾਂ ਦੇ ਪੁੱਤਰ ਨੂੰ ਜਨਮ ਦਿੱਤਾ।"

–"ਵਡੇਰੀ ਉਮਰ ਹੋਣ 'ਤੇ ਵੀ ਰਾਜਰਿਸ਼ੀ ਯਯਾਤੀ ਨੇ ਚੈਥਰਥ ਵਣ ਵਿਚ ਅਪਸਰਾ ਵਿਸ਼ਵਾਚੀ ਨਾਲ ਭੋਗ ਕੀਤਾ।"

–"ਇਹ ਜਾਣਦੇ ਹੋਏ ਵੀ ਕਿ ਪਤਨੀ ਨਾਲ ਭੋਗ ਕਰਨ ਨਾਲ ਉਸ ਦੀ ਮੌਤ ਹੋ ਜਾਵੇਗੀ, ਤਾਂ ਵੀ ਨਰੇਸ਼ ਪਾਂਡੂ ਮਾਦਰੀ ਦੇ ਰੂਪ ਅਤੇ ਗੁਣਾਂ 'ਤੇ ਮੋਹਿਤ ਹੋ ਕੇ ਪ੍ਰੇਮ ਵਿਚ ਪਾਗਲ ਹੋ ਗਿਆ।"

–"ਇਸ ਤਰ੍ਹਾਂ ਮਹਾਂਪੁਰਖਾਂ ਤਕ ਨੇ ਨਿੰਦਣ ਯੋਗ ਕਾਮ-ਭੋਗ ਭੋਗੇ। ਤਦ ਪ੍ਰਸ਼ੰਸਾਯੋਗ ਕਾਮਭੋਗ ਭੋਗਣ ਵਿਚ ਤਾਂ ਦੋਸ਼ ਹੀ ਕੀ ਹੈ? "

***ਗੌਤਮ ਵੱਲੋਂ ਸੰਘ ਦਾ ਮੈਂਬਰ ਬਣਨਾ***

–ਸ਼ਾਕਯ ਸੈਨਾਪਤੀ ਆਪਣੀ ਥਾਂ 'ਤੇ ਖੜ੍ਹਾ ਹੋਇਆ ਅਤੇ ਉਸ ਨੇ ਸੰਘ ਨੂੰ ਮੁਖਾਤਿਬ ਕੀਤਾ—"ਸ਼ਾਕਯ ਕੁਲ ਦੇ ਸ਼ਧੋਦਨ ਪਰਵਾਰ ਵਿਚ ਜਨਮਿਆ ਗੌਤਮ ਸੰਘ ਦਾ ਮੈਂਬਰ ਬਣਨਾ ਚਾਹੁੰਦਾ ਹੈ। ਉਸ ਦੀ ਉਮਰ ਪੂਰੇ ਵੀਹ ਸਾਲ ਦੀ ਹੈ ਤੇ ਉਹ ਹਰ ਤਰ੍ਹਾਂ ਨਾਲ ਸੰਘ ਦਾ ਮੈਂਬਰ ਬਣਨ ਦੇ ਯੋਗ ਹੈ। ਇਸ ਲਈ ਮੇਰਾ ਪ੍ਰਸਤਾਵ ਹੈ ਕਿ ਉਸ ਨੂੰ ਸ਼ਾਕਯ ਸੰਘ ਦਾ ਮੈਂਬਰ ਬਣਾ ਲਿਆ ਜਾਵੇ। ਜੇ ਕੋਈ ਇਸ ਪ੍ਰਸਤਾਵ ਦੇ ਖਿਲਾਫ਼ ਹੋਵੇ ਤਾਂ ਬੋਲੇ।"

–ਕਿਸੇ ਨੇ ਪ੍ਰਸਤਾਵ ਦਾ ਵਿਰੋਧ ਨਾ ਕੀਤਾ। ਸੈਨਾਪਤੀ ਬੋਲਿਆ–"ਮੈਂ ਦੂਜੀ ਵਾਰ ਪੁੱਛਦਾ ਹਾਂ ਕਿ ਜੇ ਕੋਈ ਪ੍ਰਸਤਾਵ ਦੇ ਵਿਰੁੱਧ ਹੋਵੇ ਤਾਂ ਬੋਲੇ।" ਪ੍ਰਸਤਾਵ ਦੇ ਖਿਲਾਫ਼ ਬੋਲਣ ਲਈ ਕੋਈ ਖੜ੍ਹਾ ਨਾ ਹੋਇਆ। ਸੈਨਾਪਤੀ ਨੇ ਫੇਰ ਕਿਹਾ, "ਮੈਂ ਤੀਜੀ ਵਾਰ ਵੀ

ਪੁੱਛਦਾ ਹਾਂ ਕਿ ਜੇ ਕੋਈ ਪ੍ਰਸਤਾਵ ਦੇ ਵਿਰੁੱਧ ਹੋਵੇ ਤਾਂ ਬੋਲੇ।"

–ਤੀਜੀ ਵਾਰ ਵੀ ਪ੍ਰਸਤਾਵ ਦੇ ਵਿਰੁੱਧ ਕੋਈ ਨਾ ਬੋਲਿਆ। ਸ਼ਾਕਯ ਵਿਚ ਇਹ ਨੇਮ ਸੀ ਕਿ ਬਿਨਾਂ ਪ੍ਰਸਤਾਵ ਦੇ ਕੋਈ ਵੀ ਕਾਰਵਾਈ ਨਹੀਂ ਹੋ ਸਕਦੀ ਸੀ ਤੇ ਜਦੋਂ ਤਕ ਕੋਈ ਪ੍ਰਸਤਾਵ 3 ਵਾਰ ਪਾਸ ਨਹੀਂ ਹੋ ਜਾਂਦਾ ਸੀ, ਤਦ ਤਕ ਉਹ ਅਮਲੀ ਰੂਪ ਅਖਤਿਆਰ ਨਹੀਂ ਕਰ ਸਕਦਾ ਸੀ।

–ਕਿਉਂਕਿ ਸੈਨਾਪਤੀ ਦਾ ਪ੍ਰਸਤਾਵ ਤਿੰਨ ਵਾਰ ਬਿਨਾਂ ਵਿਰੋਧ ਦੇ ਪਾਸ ਹੋ ਗਿਆ ਸੀ, ਇਸ ਲਈ ਸਿਧਾਰਥ ਦੇ ਸ਼ਾਕਯ ਸੰਘ ਦਾ ਮੈਂਬਰ ਬਣ ਜਾਣ ਦਾ ਕਾਨੂੰਨੀ ਤੌਰ 'ਤੇ ਐਲਾਨ ਕਰ ਦਿੱਤਾ ਗਿਆ।

–ਫੇਰ ਸ਼ਾਕਯ ਦੇ ਪੁਰੋਹਿਤ ਨੇ ਖੜ੍ਹੇ ਹੋ ਕੇ ਸਿਧਾਰਥ ਨੂੰ ਆਪਣੀ ਥਾਂ ਖੜ੍ਹੇ ਹੋਣ ਲਈ ਕਿਹਾ।

–ਸਿਧਾਰਥ ਨੂੰ ਮੁਖਾਤਿਬ ਕਰਕੇ ਉਸ ਨੇ ਪੁੱਛਿਆ, "ਕੀ ਤੁਹਾਨੂੰ ਇਹ ਮਹਿਸੂਸ ਹੁੰਦਾ ਹੈ ਕਿ ਸੰਘ ਨੇ ਤੁਹਾਨੂੰ ਮੈਂਬਰ ਬਣਾਉਣ ਦਾ ਮਾਣ ਬਖਸ਼ਿਆ ਹੈ ? " ਸਿਧਾਰਥ ਦਾ ਜਵਾਬ ਸੀ–"ਮੈਂ ਮਹਿਸੂਸ ਕਰਦਾ ਹਾਂ।"

–"ਕੀ ਤੁਸੀਂ ਸੰਘ ਦੇ ਮੈਂਬਰਾਂ ਦੇ ਫਰਜ਼ ਜਾਣਦੇ ਹੋ ? " ਮੈਨੂੰ ਖੇਦ ਹੈ ਕਿ ਮੈਂ ਉਨ੍ਹਾਂ ਤੋਂ ਅਣਜਾਣ ਹਾਂ, ਪਰ ਉਨ੍ਹਾਂ ਨੂੰ ਜਾਣ ਕੇ ਮੈਨੂੰ ਖੁਸ਼ੀ ਹੋਵੇਗੀ।"

–ਪੁਰੋਹਿਤ ਨੇ ਕਿਹਾ–ਮੈਂ ਸਭ ਤੋਂ ਪਹਿਲਾਂ ਤੁਹਾਨੂੰ ਦੱਸਾਂਗਾ ਕਿ ਸੰਘ ਦਾ ਮੈਂਬਰ ਹੋਣ ਦੇ ਨਾਤੇ ਤੁਹਾਡੇ ਕੀ ਫਰਜ਼ ਹਨ ? ਉਸ ਨੇ ਇੱਕ–ਇੱਕ ਕਰਕੇ ਉਨ੍ਹਾਂ ਫਰਜ਼ਾਂ ਨੂੰ ਵਾਰੀ–ਵਾਰੀ ਗਿਣਾਇਆ।

–ਤੁਹਾਨੂੰ ਆਪਣੇ ਤਨੋਂ–ਮਨੋਂ ਤੇ ਧਨੋਂ ਸ਼ਾਕਯਾਂ ਦੇ ਹਿੱਤਾਂ ਦੀ ਰੱਖਿਆ ਕਰਨੀ ਹੋਵੇਗੀ।

–ਤੁਹਾਨੂੰ ਸੰਘ ਦੀਆਂ ਸਭਾਵਾਂ ਵਿਚ ਹਾਜ਼ਰ ਰਹਿਣਾ ਪਵੇਗਾ।

–ਤੁਹਾਨੂੰ ਬਿਨਾਂ ਕਿਸੇ ਡਰ ਤੇ ਪੱਖਪਾਤ ਦੇ ਕਿਸੇ ਵੀ ਸ਼ਾਕਯ ਦੇ ਦੋਸ਼ ਨੂੰ ਖੁੱਲ੍ਹ ਕੇ ਕਹਿਣਾ ਪਵੇਗਾ।

–ਜੇ ਤੁਹਾਡੇ ਉੱਤੇ ਕੋਈ ਇਲਜ਼ਾਮ ਲਾਇਆ ਜਾਵੇ ਤਾਂ ਤੁਹਾਨੂੰ ਕਰੋਧ ਨਹੀਂ ਕਰਨਾ ਹੋਵੇਗਾ। ਦੋਸ਼ ਹੋਣ 'ਤੇ ਆਪਣਾ ਦੋਸ਼ ਕਬੂਲਣਾ ਹੋਵੇਗਾ, ਬੇਕਸੂਰ ਰਹਿਣਾ ਹੋਵੇਗਾ।"

–ਇਸ ਤੋਂ ਬਾਅਦ ਪੁਰੋਹਿਤ ਨੇ ਕਿਹਾ–ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਕੀ ਕਰਨ ਨਾਲ ਤੁਸੀਂ ਸੰਘ ਦੀ ਮੈਂਬਰੀ ਤੋਂ ਹੱਥ ਧੋ ਬੈਠੋਗੇ।

1. ਪਰਾਈ ਔਰਤ ਨਾਲ ਸੰਬੰਧ ਰੱਖਣ 'ਤੇ ਤੁਸੀਂ ਸੰਘ ਦੇ ਮੈਂਬਰ ਨਹੀਂ ਰਹਿ ਸਕੋਗੇ।
2. ਕਿਸੇ ਦੀ ਹੱਤਿਆ ਕਰਨ 'ਤੇ ਤੁਸੀਂ ਸੰਘ ਦੇ ਮੈਂਬਰ ਨਹੀਂ ਰਹਿ ਸਕੋਗੇ।
3. ਚੋਰੀ ਕਰਨ 'ਤੇ ਤੁਸੀਂ ਸੰਘ ਦੇ ਮੈਂਬਰ ਨਹੀਂ ਰਹਿ ਸਕੋਗੇ।
4. ਝੂਠੀ ਗਵਾਹੀ ਦੇਣ 'ਤੇ ਤੁਸੀਂ ਸੰਘ ਦੇ ਮੈਂਬਰ ਨਹੀਂ ਰਹਿ ਸਕੋਗੇ।

–ਸਿਧਾਰਥ ਨੇ ਜਵਾਬ ਵਿਚ ਕਿਹਾ, "ਸਤਿਕਾਰਯੋਗ ! ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸੰਘ ਦੇ ਨੇਮਾਂ ਤੋਂ ਜਾਣੂ ਕਰਵਾਇਆ। ਮੈਂ ਤੁਹਾਨੂੰ ਭਰੋਸਾ ਦਿੰਦਾ ਹਾਂ ਕਿ ਮੈਂ ਉਨ੍ਹਾਂ ਦੇ ਅਰਥਾਂ 'ਤੇ ਡੂੰਘੇ ਅਰਥਾਂ ਸਮੇਤ ਉਨ੍ਹਾਂ ਦੀ ਪਾਲਣਾ ਕਰਨ ਦਾ ਯਤਨ ਕਰਾਂਗਾ।"

### *ਸਹੀ ਧਰਮ, ਗਲਤ ਧਰਮ ਦਾ ਨਿਰਣਾ*

–"ਬ੍ਰਾਹਮਣਾਂ ਦਾ ਧਰਮ ਯੱਗ ਕਰਨਾ ਹੈ। ਕਸ਼ੱਤਰੀਆਂ ਦਾ ਧਰਮ ਯੁੱਧ ਕਰਨਾ ਹੈ। ਵੈਸ਼ਾਂ ਦਾ ਧਰਮ ਹੈ ਵਪਾਰ ਕਰਨਾ ਅਤੇ ਸ਼ੂਦਰਾਂ ਦਾ ਧਰਮ ਹੈ ਸੇਵਾ ਕਰਨਾ। ਹਰੇਕ ਨੂੰ ਆਪਣਾ ਧਰਮ ਨਿਭਾਉਣ ਵਿਚ ਹੀ ਪੁੰਨ ਮਿਲਦਾ ਹੈ। ਇਹੀ ਸ਼ਾਸਤਰਾਂ ਦਾ ਹੁਕਮ ਹੈ।"

–ਸਿਧਾਰਥ ਦਾ ਜਵਾਬ ਸੀ–"ਜਿਥੋਂ ਤਕ ਮੈਂ ਸਮਝਦਾ ਹਾਂ ਕਿ ਧਰਮ ਤਾਂ ਇਸ ਗੱਲ ਨੂੰ ਮਨ ਵਿਚ ਵਸਾਉਣ ਨਾਲ ਹੈ ਕਿ ਵੈਰ ਨਾਲ ਕਦੀ ਵੈਰ ਖਤਮ ਨਹੀਂ ਹੁੰਦਾ। ਇਹ ਸਿਰਫ ਮਿੱਤਰਤਾ ਨਾਲ ਹੀ ਸ਼ਾਂਤ ਹੋ ਸਕਦਾ ਹੈ।"

ਸਿਧਾਰਥ ਮਿਸ਼ਨਰੀ ਬਣ ਕੇ ਘਰੋਂ ਤੁਰਿਆ

–"ਮਾਂ ਹੁਣ ਮੇਰਾ ਰਾਹ ਨਾ ਰੋਕੋ। ਮੈਨੂੰ ਇਜਾਜ਼ਤ ਦਿਓ ਤੇ ਆਪਣਾ ਅਸ਼ੀਰਵਾਦ ਵੀ। ਜੋ ਕੁਝ ਹੋ ਰਿਹਾ ਹੈ, ਭਲੇ ਲਈ ਹੀ ਹੋ ਰਿਹਾ ਹੈ।"

–ਸ਼ੁਧੋਦਨ ਤੇ ਗੌਤਮੀ ਦੋਨੋਂ ਚੁੱਪ ਸਨ।

ਫੇਰ ਸਿਧਾਰਥ ਯਸ਼ੋਧਰਾ ਦੇ ਕਮਰੇ ਵਿਚ ਗਿਆ। ਉਸ ਨੂੰ ਦੇਖ ਕੇ ਸਿਧਾਰਥ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ। ਉਸ ਨੂੰ ਪਤਾ ਨਹੀਂ ਸੀ ਕਿ ਉਹ ਕੀ ਕਹੇ ਤੇ ਕਿਵੇਂ ਕਹੇ ? ਯਸ਼ੋਧਰਾ ਨੇ ਹੀ ਚੁੱਪ ਤੋੜੀ। ਬੋਲੀ, "ਪਿਲਵਸਤੂ ਵਿਚ ਸ਼ਾਕਯ ਸੰਘ ਦੀ ਸਭਾ ਵਿਚ ਜੋ ਕੁਝ ਹੋਇਆ ਹੈ, ਉਸ ਦਾ ਮੈਨੂੰ ਪਤਾ ਲੱਗ ਗਿਆ ਹੈ।"

–ਸਿਧਾਰਥ ਨੇ ਪੁੱਛਿਆ–ਮੈਨੂੰ ਦੱਸ ਕਿ ਤੈਨੂੰ ਮੇਰਾ ਸੰਨਿਆਸ ਲੈਣ ਦਾ ਫੈਸਲਾ ਕਿਹੋ ਜਿਹਾ ਲੱਗਾ ? "

–ਸਿਧਾਰਥ ਸਮਝਦਾ ਸੀ ਕਿ ਸ਼ਾਇਦ ਯਸ਼ੋਧਰਾ ਨੂੰ ਗੱਸ਼ ਪੈ ਜਾਵੇਗੀ, ਪਰ ਅਜਿਹਾ ਕੁਝ ਨਾ ਹੋਇਆ।

### *ਯਸ਼ੋਧਰਾ ਦੀ ਮਹਾਨਤਾ*

–ਆਪਣੇ ਆਪ 'ਤੇ ਚੰਗੀ ਤਰ੍ਹਾਂ ਕਾਬੂ ਪਾ ਕੇ ਉਸ ਨੇ ਜਵਾਬ ਦਿੱਤਾ–"ਜੇ ਮੈਂ ਤੁਹਾਡੀ ਥਾਂ ਹੁੰਦੀ ਤਾਂ ਹੋਰ ਦੂਜਾ ਮੈਂ ਕਰ ਹੀ ਕੀ ਸਕਦੀ ਸੀ ? ਯਕੀਨਨ ਮੈਂ ਕੌਲੀਆਂ ਦੇ ਵਿਰੁੱਧ ਛੇੜੇ ਜਾਣ ਵਾਲੇ ਯੁੱਧ ਵਿਚ ਹਿੱਸਾ ਨਾ ਲੈ ਸਕਦੀ।

–"ਤੁਹਾਡਾ ਫੈਸਲਾ ਸਹੀ ਹੈ। ਤੁਹਾਨੂੰ ਮੇਰੀ ਇਜਾਜ਼ਤ ਤੇ ਸਹਿਮਤੀ ਪ੍ਰਾਪਤ ਹੈ। ਮੈਂ ਵੀ ਤੁਹਾਡੇ ਨਾਲ ਸੰਨਿਆਸ ਲੈ ਲੈਂਦੀ। ਜੋ

ਮੈਂ ਨਹੀਂ ਲੈ ਰਹੀ ਤਾਂ ਇਸ ਦੀ ਇਕੋ ਇਕ ਇਹੀ ਵਜ੍ਹਾ ਹੈ ਕਿ ਮੈਂ ਰਾਹੁਲ ਨੂੰ ਪਾਲਣਾ ਪੋਸਣਾ ਹੈ।"

–"ਚੰਗਾ ਹੁੰਦਾ ਜੇ ਇੰਜ ਨਾ ਹੋਇਆ ਹੁੰਦਾ। ਸਾਨੂੰ ਬਹਾਦਰੀ ਨਾਲ ਹਾਲਤ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਆਪਣੇ ਮਾਂ-ਬਾਪ ਅਤੇ ਪੁੱਤਰ ਦੀ ਚਿੰਤਾ ਨਾ ਕਰਨਾ। ਮੈਂ ਜਦੋਂ ਤਕ ਜੀਆਂਗੀ, ਉਨ੍ਹਾਂ ਦੀ ਦੇਖਭਾਲ ਕਰਦੀ ਰਹਾਂਗੀ।"

–"ਹੁਣ ਮੈਂ ਐਨਾ ਹੀ ਚਾਹੁੰਦੀ ਹਾਂ ਕਿ ਆਪਣੇ ਪਿਆਰੇ ਰਿਸ਼ਤੇਦਾਰਾਂ ਨੂੰ ਛੱਡ ਕੇ ਤੁਸੀਂ ਸੰਨਿਆਸ ਲੈਣ ਜਾ ਰਹੇ ਹੋ ਤਾਂ ਕਿਸੇ ਅਜਿਹੇ ਨਵੇਂ ਰਾਹ ਦੀ ਖੋਜ ਕਰਨਾ, ਜਿਹੜਾ ਮਨੁੱਖਤਾ ਲਈ ਭਲੇ ਦਾ ਹੋਵੇ।"

***ਅਸੀਮ ਲਾਲਸਾ***

–"ਸਮੁੰਦਰ ਨਾਲ ਘਿਰੀ ਸਾਰੀ ਧਰਤੀ ਜਿੱਤ ਲੈਣ 'ਤੇ ਵੀ ਰਾਜਾ ਲੋਕ ਸਮੁੰਦਰ ਦੇ ਦੂਜੇ ਬੰਨੇ ਜਿੱਤ ਹਾਸਲ ਕਰਨ ਦੀ ਇੱਛਾ ਕਰਦੇ ਹਨ। ਜਿਸ ਤਰ੍ਹਾਂ ਆਪਣੇ ਵਿਚ ਡਿੱਗਣ ਵਾਲੀਆਂ ਨਦੀਆਂ ਨਾਲ ਸਮੁੰਦਰ ਤ੍ਰਿਪਤ ਨਹੀਂ ਹੁੰਦਾ, ਉਸੇ ਤਰ੍ਹਾਂ ਆਦਮੀ ਕਦੇ ਵੀ ਵਿਸ਼ਿਆਂ ਨਾਲ ਤ੍ਰਿਪਤ ਨਹੀਂ ਹੁੰਦਾ।"

–"ਪਾਣੀ ਪਿਆਸ ਮਿਟਾਉਣ ਲਈ ਹੁੰਦਾ ਹੈ, ਭੋਜਨ ਭੁੱਖ, ਘਰ ਹਵਾ, ਧੁੱਪ ਤੇ ਵਰਖਾ ਤੋਂ ਬਚਾਉਣ ਲਈ ਤੇ ਕੱਪੜੇ ਠੰਢ ਤੋਂ ਬਚਾਅ ਲਈ ਤੇ ਨੰਗਾਪਣ ਢਕਣ ਲਈ ਹਨ।"

–ਇਸ ਤਰ੍ਹਾਂ ਪਲੰਘ ਨੀਂਦ ਲੈਣ ਲਈ ਹੈ, ਸਵਾਰੀ ਸਫਰ ਦੀ ਥਕਾਵਟ ਮਿਟਾਉਣ ਲਈ ਹੈ, ਆਸਣ ਖੜ੍ਹੇ ਰਹਿਣ ਦੀ ਥਕਾਵਟ ਦੂਰ ਕਰਨ ਲਈ ਹੈ। ਇਸੇ ਤਰ੍ਹਾਂ ਇਸ਼ਨਾਨ ਸਰੀਰ ਦੀ ਸਫਾਈ ਤੇ ਤੰਦਰੁਸਤੀ ਦਾ ਵਸੀਲਾ ਹੈ।

–"ਜਦ ਮੈਂ ਇਸ ਸੁੱਖ-ਦੁੱਖ ਦੇ ਮੇਲ-ਮਿਲਾਪ ਨੂੰ ਦੇਖਦਾ ਹਾਂ ਤਾਂ ਮੈਂ ਹਕੂਮਤ ਅਤੇ ਗੁਲਾਮੀ ਨੂੰ ਬਰਾਬਰ ਹੀ ਸਮਝਦਾ ਹਾਂ, ਕਿਉਂਕਿ ਨਾ ਤਾਂ ਰਾਜਾ ਹੀ ਹਮੇਸ਼ਾ ਹੱਸਦਾ ਰਹਿੰਦਾ ਹੈ ਤੇ ਨਾ ਦਾਸ ਹੀ ਹਮੇਸ਼ਾ ਰੋਂਦਾ ਰਹਿੰਦਾ ਹੈ।"

–"ਅਤੇ ਕਿਉਂਕਿ ਸਾਰੀ ਧਰਤੀ ਦਾ ਰਾਜ ਜਿੱਤ ਲੈਣ 'ਤੇ ਵੀ ਰਾਜਾ ਇੱਕੋ ਹੀ ਨਗਰੀ ਵਿਚ ਰਹਿ ਸਕਦਾ ਹੈ ਅਤੇ ਉਸ ਵਿਚੋਂ ਹੀ ਸਿਰਫ ਇਕੋ ਹੀ ਮਹੱਲ ਵਿਚ ਸੌਂ ਸਕਦਾ ਹੈ। ਬਾਕੀ ਸਭ, ਕੀ ਦੂਜਿਆਂ ਲਈ ਹੀ ਨਹੀਂ ? "

–"ਤੇ ਰਾਜਾ ਵੀ ਇਕ ਜੋੜਾ ਕੱਪੜਾ ਪਹਿਨਦਾ ਹੈ ਤੇ ਭੁੱਖ ਮਿਟਾਉਣ ਲਈ ਥੋੜ੍ਹੇ ਜਿਹੇ ਭੋਜਨ ਦੀ ਲੋੜ ਹੁੰਦੀ ਹੈ, ਇਸੇ ਤਰ੍ਹਾਂ ਇੱਕੋ ਹੀ ਮੰਜੀ 'ਤੇ ਇੱਕੋ ਹੀ ਆਸਨ ਦੀ ਲੋੜ ਹੁੰਦੀ ਹੈ, ਬਾਕੀ ਸਭ ਤਾਂ ਗਰੂਰ ਲਈ ਹੀ ਹੈ।"

ਦੁੱਖਾਂ ਦਾ ਹੱਲ ਤੇ ਸ਼ਾਂਤੀ ਦੀ ਤਲਾਸ਼-ਮੈਂ ਦੁਨੀਆ ਦੇ ਕਲੇਸ਼ਾਂ ਨਾਲ ਜ਼ਖ਼ਮੀ (ਦੁੱਖੀ) ਹਾਂ। ਮੈਂ ਸ਼ਾਂਤੀ ਦੀ ਭਾਲ ਵਿਚ ਹਾਂ। ਮੈਂ ਇਸ ਦੁੱਖ ਦਾ ਨਾਸ਼ ਕਰਨ ਦੇ ਬਦਲੇ ਇਸ ਧਰਤੀ ਦਾ ਰਾਜ ਤਾਂ ਕੀ, ਦੇਵ ਲੋਕ (ਸਵਰਗ) ਦਾ ਰਾਜ ਵੀ ਨਹੀਂ ਚਾਹਾਂਗਾ।

ਮਾਰਗ ਦਰਸ਼ਨ—ਚਾਹੇ ਜਵਾਨ ਹੋਵੇ, ਚਾਹੇ ਬੁੱਢਾ ਹੋਵੇ ਤੇ ਚਾਹੇ ਲੜਕਾ ਹੋਵੇ, ਹਰੇਕ ਲਈ ਇਹੀ ਠੀਕ ਹੈ ਕਿ ਉਹ ਕਰੁਣਾ (ਦਇਆ) ਦੇ ਧਾਰਮਿਕ ਰਾਹ ਵੱਲ ਵਧੇ।

***ਯੱਗਾਂ ਦਾ ਵਿਰੋਧ***

–ਅਤੇ ਜਿਥੋਂ ਤਕ ਤੁਹਾਡਾ ਇਹ ਕਹਿਣਾ ਹੈ ਕਿ ਮੈਂ ਯੱਗ ਕਰਨ ਵਿਚ ਉੱਦਮੀ ਬਣਾਂ, ਕਿਉਂਕਿ ਉਹ ਮੇਰੀ ਕੁਲ ਦੇ ਮੁਤਾਬਕ ਹਨ ਤੇ ਮਹਾਨ ਫਲਦਾਈ ਹਨ ਤਾਂ ਅਜਿਹੇ ਯੱਗਾਂ ਨੂੰ ਨਮਸਕਾਰ ਹੈ, ਜਿਨ੍ਹਾਂ ਵਿਚ ਮਾਸੂਮ ਜੀਵਾਂ ਦਾ ਕਤਲ ਹੁੰਦਾ ਹੈ।

–ਕਿਸੇ ਅਗਲੇ ਫਲ ਲਈ ਕਿਸੇ ਵੀ ਮਾਸੂਮ ਜੀਵ ਦੀ ਹੱਤਿਆ ਕਰਨਾ ਕਿਸੇ ਵੀ ਦਇਆ ਵਾਲੇ, ਸ਼ੀਲ ਦੇ ਧਨੀ ਮਨੁੱਖ ਦੇ ਯੋਗ ਨਹੀਂ, ਭਾਵੇਂ ਫੇਰ ਉਹ ਯੱਗ ਦਾ ਫਲ ਲੰਮੇ ਸਮੇਂ ਲਈ ਹੀ ਕਿਉਂ ਨਾ ਹੋਵੇ।

***ਆਪਣਾ ਸੁੱਖ ਜਾਂ ਪਰਾਇਆ ਸੁੱਖ***

–ਅਤੇ ਜੇ ਇਹ ਵੀ ਨਾ ਮੰਨਿਆ ਜਾਵੇ ਕਿ ਆਤਮ-ਸੰਜਮ, ਸਦਾਚਾਰ ਤੇ ਕਾਮ ਉੱਤੇ ਜਿੱਤ ਪਾਉਣ ਵਾਲਾ ਹੋਣਾ ਹੀ ਸੱਚੇ ਧਰਮ ਦੀ ਨਕਲ ਕਰਨਾ ਹੈ, ਤਾਂ ਵੀ ਯੱਗ ਕਰਨ ਵਾਲਾ ਹੋਣਾ ਠੀਕ ਨਹੀਂ, ਕਿਉਂਕਿ ਯੱਗ ਦੇ ਧਰਮ ਮੁਤਾਬਕ ਉੱਚੇ ਤੋਂ ਉੱਚਾ ਫਲ ਪਸ਼ੂਆਂ ਦੀ ਹੱਤਿਆ ਕਰਨ ਨਾਲ ਹੀ ਮਿਲ ਸਕਦਾ ਹੈ।

–ਦੂਜਿਆਂ ਨੂੰ ਦੁੱਖ ਪੁਚਾ ਕੇ, ਇਸ ਜਨਮ ਵਿਚ ਜੋ ਸੁੱਖ ਆਦਮੀ ਨੂੰ ਪ੍ਰਾਪਤ ਹੁੰਦਾ ਹੈ, ਉਹੀ ਜਦੋਂ ਦਇਆਵਾਨ ਅਕਲਮੰਦ ਆਦਮੀ ਲਈ ਇੱਛਾ ਕਰਨ ਯੋਗ ਨਹੀਂ ਤਾਂ ਫੇਰ ਨਾ ਦਿੱਸਣ ਵਾਲੇ ਕਿਸੇ ਦੂਜੇ ਲੋਕ ਵਿਚ ਜੋ ਸੁੱਖ ਮਿਲਣ ਦੀ ਗੱਲ ਕਹੀ ਜਾਂਦੀ ਹੈ, ਉਸ ਦੇ ਬਾਰੇ ਤਾਂ ਕਹਿਣਾ ਹੀ ਕੀ ?

***ਬੇਅਰਥ ਅਗਲਾ ਜਨਮ***

ਮੈਂ ਅਗਲੇ ਜਨਮ ਵਿਚ ਮਿਲਣ ਵਾਲੇ ਫਲ ਦੀ ਆਸ ਨਾਲ ਕੋਈ ਅਜਿਹਾ ਕੰਮ ਕਰਨ ਲਈ ਤਿਆਰ ਨਹੀਂ ਹੋ ਸਕਦਾ। ਹੇ ਰਾਜਨ! ਮੇਰੇ ਮਨ ਨੂੰ ਅਗਲੇ ਜਨਮਾਂ ਦੀ ਕਲਪਨਾ ਵਿਚ ਸੁੱਖ ਨਹੀਂ ਮਿਲਦਾ, ਕਿਉਂਕਿ ਅਜਿਹੇ ਕੰਮਾਂ ਦੀ ਦਿਸ਼ਾ ਉਸੇ ਤਰ੍ਹਾਂ ਅਣਮਿੱਥੀ ਅਤੇ ਡਾਵਾਂਡੋਲ, ਜਿਵੇਂ ਬੱਦਲਾਂ ਤੋਂ ਪਈ ਵਰਖਾ ਮਾਰੇ ਕਿਸੇ ਪੌਦੇ ਦੀ ਹਾਲਤ।

**ਸੰਸਾਰ ਵਿਆਪੀ ਸਮੱਸਿਆਵਾਂ**

–ਸੰਜੀਦਗੀ ਨਾਲ ਸੋਚਣ ਤੇ ਉਸ ਨੂੰ ਜਵਾਬ ਮਿਲਿਆ-ਨਹੀਂ।

–ਯੁੱਧ ਦੀ ਸਮੱਸਿਆ ਲਾਜ਼ਮੀ ਤੌਰ 'ਤੇ ਵਿਰੋਧ ਦੀ ਸਮੱਸਿਆ ਹੈ। ਇਹ ਇਕ ਵੱਡੀ ਸਮੱਸਿਆ ਦਾ ਹਿੱਸਾ ਮਾਤਰ ਹੈ।

"ਇਹ ਵਿਰੋਧ ਨਾ ਸਿਰਫ ਕੌਮਾਂ ਤੇ ਰਾਜਿਆਂ ਵਿਚ ਹੀ ਮੌਜੂਦ ਹੈ, ਸਗੋਂ ਇਹ ਵਿਰੋਧ, ਇਹ ਸੰਘਰਸ਼ ਮੌਜੂਦ ਹੈ ਕਸ਼ੱਤਰੀਆਂ ਵਿਚ, ਬ੍ਰਾਹਮਣਾਂ ਵਿਚ, ਗ੍ਰਹਿਸਥੀਆਂ 'ਚ, ਮਾਂ ਦੇ ਪੁੱਤਰ ਵਿਚ, ਬਾਪ ਤੇ ਬੇਟੇ ਵਿਚ, ਭੈਣ ਤੇ ਭਰਾ ਵਿਚ ਅਤੇ ਸਾਥੀ ਤੇ ਸਾਥੀ ਵਿਚ।"

ਕੌਮਾਂ ਵਿਚ ਜੋ ਸੰਘਰਸ਼ ਹੁੰਦਾ ਹੈ, ਉਹ ਤਾਂ ਕਦੀ-ਕਦੀ ਹੁੰਦੀ ਹੈ, ਪਰ ਵਰਗਾਂ ਵਿਚਕਾਰ ਜੋ ਸੰਘਰਸ਼ ਹੁੰਦਾ ਹੈ ਉਹ ਲਗਾਤਾਰ ਜਾਰੀ ਹੈ। ਸੰਸਾਰ ਦੇ ਦੁੱਖਾਂ ਤੇ ਮੁਸੀਬਤਾਂ ਦੇ ਮੁੱਢ ਵਿਚ ਇਹ ਵਰਗ ਸੰਘਰਸ਼ ਹੀ ਹੈ।

–ਇਹ ਸੱਚ ਹੈ ਕਿ ਮੈਂ ਯੁੱਧ ਦੇ ਕਾਰਨ ਹੀ ਘਰ ਛੱਡਿਆ ਸੀ। ਪਰ ਸ਼ਾਕਯਾਂ ਤੇ ਕੋਲੀਆਂ ਦਾ ਯੁੱਧ ਖਤਮ ਹੋ ਜਾਣ 'ਤੇ ਵੀ ਘਰ ਨਹੀਂ ਪਰਤ ਸਕਦਾ। ਮੈਂ ਦੇਖਦਾ ਹਾਂ ਕਿ ਮੇਰੀ ਸਮੱਸਿਆ ਨੇ ਵਿਆਪਕ ਰੂਪ ਧਾਰ ਲਿਆ ਹੈ। ਮੈਂ ਉਸ ਸਮਾਜਿਕ ਸੰਘਰਸ਼ ਦੀ ਸਮੱਸਿਆ ਦਾ ਹੱਲ ਲੱਭਣਾ ਹੈ।

ਪੁਰਾਣੇ ਰੂੜ੍ਹੀਵਾਦੀ ਦਰਸ਼ਨਾਂ (ਫਲਸਫਿਆਂ) ਕੋਲ ਇਸ ਸਮਾਜਿਕ ਸੰਘਰਸ਼ ਦਾ ਹੱਲ ਹੈ ਜਾਂ ਨਹੀਂ ਤੇ ਜੇ ਹੈ ਤਾਂ ਕਿੱਥੋਂ ਤਕ ?

ਕੀ ਅਸੀਂ ਇਨ੍ਹਾਂ ਸਮਾਜਿਕ ਫਲਸਫਿਆਂ 'ਚੋਂ ਕਿਸੇ ਇਕ ਨੂੰ ਵੀ ਸਹੀ ਮੰਨ ਸਕਦੇ ਹਾਂ ?

ਉਸ ਨੇ ਹਰ ਰੀਤ ਦੀ, ਹਰ ਮੱਤ ਦੀ, ਆਪ ਪਰਖ ਕਰਨ ਦਾ ਫੈਸਲਾ ਕੀਤਾ।

ਉੱਚੀ ਸੁੱਚੀ ਤਮੰਨਾ–ਹਾਲੇ ਤਾਂ ਮੈਂ ਸਿਰਫ ਇੰਨਾ ਹੀ ਕਹਿ ਸਕਦਾ ਹਾਂ। (ਭ੍ਰਿਗੂ ਰਿਸ਼ੀ ਨੂੰ ਉੱਤਰ) ਕਿ ਤੁਹਾਡਾ ਇਹ ਵਿਸ਼ਵਾਸ ਸਵਰਗ ਪ੍ਰਾਪਤ ਕਰਨ ਲਈ ਹੈ, ਪਰ ਮੇਰੀ ਇੱਛਾ ਤਾਂ ਇਹੀ ਹੈ ਕਿ ਸੰਸਾਰ ਦੇ ਦੁੱਖਾਂ ਦੇ ਅਸਲ ਕਰਨ ਦਾ ਅਤੇ ਉਸ ਨੂੰ ਦੂਰ ਕਰਨ ਦਾ ਉਪਾਅ ਲੱਭਿਆ ਜਾਵੇ।

**ਤੱਪਸਿਆ ਦਾ ਤਿਆਗ**

–ਗੌਤਮ ਦੀ ਤਪੱਸਿਆ ਅਤੇ ਖੁਦ ਨੂੰ ਕਸ਼ਟ ਦੇਣਾ ਬਹੁਤ ਹੀ ਪ੍ਰਚੰਡ ਰੂਪ ਦਾ ਸੀ–ਇੰਨਾ ਪ੍ਰਚੰਡ ਜਿੰਨਾ ਪ੍ਰਚੰਡ ਹੋ ਸਕਦਾ ਸੀ। ਇਹ ਛੇ ਸਾਲ ਦੇ ਲੰਮੇ ਅਰਸੇ ਤੱਕ ਜਾਰੀ ਰਿਹਾ।

ਛੇ ਸਾਲ ਬੀਤਣ 'ਤੇ ਉਹ ਇੰਨਾ ਕਮਜ਼ੋਰ ਹੋ ਗਿਆ ਕਿ ਉਹ ਹਿਲਜੁਲ ਵੀ ਨਹੀਂ ਸਕਦਾ ਸੀ।

ਤਪੱਸਿਆ ਕੋਈ ਹੱਲ ਨਹੀਂ–ਤਦ ਵੀ ਉਸ ਨੂੰ ਕੋਈ ਨਵਾਂ ਪ੍ਰਕਾਸ਼ ਨਾ ਦਿਸਿਆ ਅਤੇ ਸੰਸਾਰ ਵਿਚ ਜੋ ਦੁੱਖ ਦੀ ਸਮੱਸਿਆ ਹੈ ਤੇ ਜਿਸ ਪਾਸੇ ਉਸ ਦਾ ਮਨ ਟਿਕਿਆ ਸੀ, ਉਸ ਸਮੱਸਿਆ ਦਾ ਕੋਈ ਹੱਲ ਉਸ ਨੂੰ ਨਾ ਦਿਸਿਆ।

–ਉਸ ਨੇ ਆਪਣੇ ਮਨ ਵਿਚ ਸੋਚਿਆ—"ਇਹ ਨਾ ਤਾਂ ਆਪਣੇ ਆਪ ਨੂੰ ਜਿੱਤਣ ਦਾ ਰਾਹ ਹੈ, ਨਾ ਪੂਰਨ ਬੋਧ (ਗਿਆਨ) ਪ੍ਰਾਪਤ ਕਰਨ ਦਾ ਰਾਹ ਹੈ, ਅਤੇ ਨਾ ਹੀ ਮੁਕਤੀ ਦਾ ਰਾਹ ਹੈ।"

**ਦੁੱਖ ਕਿਉਂ ਹਨ ?**

–"ਕੁਝ ਇਸ ਸੰਸਾਰ ਦੇ ਸੁੱਖ ਭੋਗਣ ਲਈ ਦੁੱਖ ਉਠਾਉਂਦੇ ਹਨ, ਕੁਝ ਸਵਰਗ ਦੇ ਫਾਇਦੇ ਲਈ ਦੁੱਖ ਸਹਿੰਦੇ ਹਨ। ਸਾਰੇ ਜੀਵ ਇੱਛਾ ਦੇ ਚੱਕਰ 'ਚ ਪੈ ਕੇ ਆਪਣੇ ਉਦੇਸ਼ ਨੂੰ ਪ੍ਰਾਪਤ ਨਾ ਕਰਕੇ ਸੁੱਖ ਦੀ ਭਾਲ ਕਰਦੇ ਹਨ, ਦੁੱਖ ਦੇ ਖੱਡੇ (ਟੋਏ) ਵਿਚ ਜਾ ਡਿੱਗਦੇ ਹਨ।"

–"ਕੀ ਮੇਰੇ ਨਾਲ ਵੀ ਕੁਝ–ਕੁਝ ਅਜਿਹਾ ਹੀ ਨਹੀਂ ਵਾਪਰਿਆ ਹੈ ?"

–"ਮੈਂ ਜੋ ਯਤਨ ਕੀਤਾ ਹੈ, ਮੈਂ ਇਸ ਨੂੰ ਦੋਸ਼ ਨਹੀਂ ਦੇ ਰਿਹਾ, ਪਰ ਇਹ ਧਰਤੀ ਨੂੰ ਛੱਡ ਕੇ ਆਕਾਸ਼ ਵਿਚ ਉੱਡਣ ਦਾ ਯਤਨ ਹੈ।"

ਹੱਠ ਸਿਧਾਂਤ ਦਾ ਵਿਰੋਧ—"ਮੈਂ ਪੁੱਛਦਾ ਹਾਂ, ਕੀ ਸਰੀਰ ਦਾ ਵਧ ਤੋਂ ਵਧ ਦੁੱਖ ਸਹਿਣਾ 'ਧਰਮ' ਹੋ ਸਕਦਾ ਹੈ ?"

ਵਿਚਾਰਵਾਨ ਹੋਣਾ ਜ਼ਰੂਰੀ ਹੈ—"ਕਿਉਂਕਿ ਮਨ ਦੀ ਪ੍ਰੇਰਨਾ ਤੋਂ ਹੀ ਸਰੀਰ ਜਾਂ ਤਾਂ ਕੰਮ ਕਰਦਾ ਹੈ ਜਾਂ ਕੰਮ ਕਰਨ ਤੋਂ ਦੂਰ ਰਹਿੰਦਾ ਹੈ, ਇਸ ਲਈ ਮਨ ਦੀ ਸਾਧਨਾ ਹੀ ਯੋਗ ਹੈ–ਬਿਨਾਂ ਵਿਚਾਰ ਤੋਂ ਸਰੀਰ ਕੁੱਤੇ ਵਾਂਗ ਹੈ।"

–"ਜੇ ਸਿਰਫ ਸਰੀਰ ਦੀ ਹੀ ਗੱਲ ਹੁੰਦੀ ਤਾਂ ਸ਼ਾਇਦ ਭੋਜਨ ਦੀ ਸਫਾਈ ਨਾਲ ਹੀ ਪਵਿੱਤਰਤਾ ਆ ਸਕਦੀ ਸੀ, ਪਰ ਜੋ ਕਰਨ ਵਾਲਾ ਹੈ, ਜੋ ਮਨ ਹੈ ਉਸ ਦਾ ਵੀ ਤਾਂ ਸਵਾਲ ਹੈ। ਪਰ ਇਹ ਸਭ ਕੁਝ ਇਸ ਕੰਮ ਦਾ ?"

**ਸਨਾਤਨੀ ਧਰਮ ਦਾ ਤਿਆਗ**

"ਜਿਸ ਦੇ ਸਰੀਰ ਦੀ ਤਾਕਤ ਜਾਂਦੀ ਰਹੀ, ਜਿਹੜਾ ਭੁੱਖ ਤੇ ਪਿਆਸ ਨਾਲ ਪ੍ਰੇਸ਼ਾਨ ਹੈ, ਜਿਸ ਦਾ ਮਨ ਥਕਾਵਟ ਕਰਕੇ ਇਕਾਗਰ ਤੇ ਸ਼ਾਂਤ ਨਹੀਂ ਹੈ, ਅਜਿਹੇ ਆਦਮੀ ਨੂੰ ਕਦੀ ਨਵਾਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ।"

–"ਜਿਹੜਾ ਪੂਰੀ ਤਰ੍ਹਾਂ ਸ਼ਾਂਤ ਨਹੀਂ ਹੈ, ਉਹ ਅਜਿਹੇ ਉਦੇਸ਼ ਨੂੰ, ਜਿਹੜਾ ਚਿੱਤ ਰਾਹੀਂ ਹੀ ਹਾਸਲ ਹੋਣ ਵਾਲਾ ਹੈ, ਕਿੰਜ ਹਾਸਲ ਕਰ ਸਕਦਾ ਹੈ ?"

–"ਸੱਚੀ ਸ਼ਾਂਤੀ ਅਤੇ ਚਿੱਤ ਦੀ ਇਕਾਗਰਤਾ ਸਰੀਰ ਦੀਆਂ ਲੋੜਾਂ ਨੂੰ ਪੂਰਾ ਕਰਨ ਨਾਲ ਹੀ ਠੀਕ–ਠੀਕ ਹਾਸਲ ਹੋ ਸਕਦੀ ਹੈ।"

–ਉਸ ਸਮੇਂ ਉਰੂਵੇਲਾ ਵਿਚ ਸੈਨਾਨੀ ਨਾਂ ਦਾ ਇਕ ਗ੍ਰਹਿ ਪਤੀ ਰਹਿੰਦਾ ਸੀ। ਉਸ ਦੀ ਕੰਨਿਆਂ ਦਾ ਨਾਂ ਸੁਜਾਤਾ ਸੀ।

–ਸੁਜਾਤਾ ਨੇ ਪਿੱਪਲ ਦੇ ਰੁੱਖ ਦੀ ਮੰਨਤ ਮੰਨ ਰੱਖੀ ਸੀ ਅਤੇ ਜੇ ਉਸ ਦੀ ਗੋਦੀ ਪੁੱਤਰ ਖੇਡੇ ਤਾਂ ਹਰ ਸਾਲ ਚੜ੍ਹਾਵਾ ਚੜ੍ਹਾਉਣ ਦਾ ਸੰਕਲਪ ਕੀਤਾ ਸੀ।

**ਦਾਸੀ ਪੁੰਨਾ ਨਾਲ ਮਿਲਾਪ**

–ਕਿਉਂਕਿ ਉਸਦੀ ਮੁਰਾਦ ਪੂਰੀ ਹੋਈ ਸੀ, ਇਸ ਲਈ ਉਸ ਨੇ ਆਪਣੇ ਪੁੰਨਾਂ ਨਾਂ ਦੀ ਗੋਲੀ (ਨੌਕਰਾਣੀ) ਨੂੰ ਪੂਜਾ ਦੀ ਥਾਂ ਸਾਫ ਕਰਨ ਲਈ ਭੇਜਿਆ ਸੀ।

–ਗੌਤਮ ਨੂੰ ਪਿੱਪਲ ਦੇ ਰੁੱਖ ਹੇਠਾਂ ਬੈਠਾ ਦੇਖ ਕੇ ਪੁੰਨਾਂ ਨੇ ਸੋਚਿਆ, ਅੱਜ ਰੁੱਖ ਦਾ ਦੇਵਤਾ ਹੀ ਪ੍ਰਗਟ ਹੋ ਗਿਆ ਹੈ।

–ਸੁਜਾਤਾ ਖੁਦ ਆਈ ਤੇ ਉਸ ਨੇ ਆਪਣੀ ਬਣਾਈ ਹੋਈ ਖੀਰ ਸੋਨੇ ਦੇ ਭਾਂਡੇ ਵਿਚ ਪਾ ਕੇ ਗੌਤਮ ਨੂੰ ਭੇਟ ਕੀਤੀ।

–ਉਸ ਨੇ ਸੋਨੇ ਦਾ ਭਾਂਡਾ ਲਿਆ ਤੇ ਸੁਪਤਿਠ ਨਾਂ ਦੀ ਨਦੀ ਕੰਢੇ ਨਹਾਉਣ ਤੋਂ ਬਾਅਦ ਭੋਜਨ ਖਾਧਾ।

–ਇਸ ਤਰ੍ਹਾਂ ਉਸ ਦੇ ਤਪ ਦਾ ਅੰਤ ਹੋਇਆ।

ਗੌਤਮ ਬੁੱਧ ਬਣ ਗਿਆ

ਜਿਹੜੇ ਪੰਜ ਸੰਨਿਆਸੀ ਗੌਤਮ ਦੇ ਨਾਲ ਸਨ, ਉਹ ਉਸ ਨਾਲ ਨਰਾਜ਼ ਹੋ ਗਏ, ਕਿਉਂਕਿ ਉਸ ਨੇ ਤਪੱਸਿਆ ਅਤੇ ਸਰੀਰ ਨੂੰ ਕਸ਼ਟ ਦੇਣ ਦਾ ਜੀਵਨ ਛੱਡ ਦਿੱਤਾ ਸੀ। ਉਹ ਸਿਧਾਰਥ ਗੌਤਮ ਨੂੰ ਛੱਡ ਕੇ ਚਲੇ ਗਏ।

## ਗਿਆਨ ਪ੍ਰਾਪਤੀ

ਧਿਆਨ ਕਰਨ ਦੇ ਸਮੇਂ ਵਾਸਤੇ ਗੌਤਮ ਨੇ ਇੰਨਾ ਭੋਜਨ ਜਮ੍ਹਾਂ ਕਰਕੇ ਆਪਣੇ ਕੋਲ ਰੱਖ ਲਿਆ ਸੀ ਕਿ ਚਾਲੀਆਂ ਦਿਨਾਂ ਤੱਕ ਕੋਈ ਥੁੜ ਨਾ ਆਵੇ।

–ਵਿਘਨ ਪਾਉਣ ਵਾਲੇ ਮੰਦੇ ਵਿਚਾਰਾਂ ਦਾ ਜੜ੍ਹੋਂ ਨਾਸ ਕਰਕੇ ਸਿਧਾਰਥ ਗੌਤਮ ਨੇ ਹੁਣ ਆਪਣੇ ਆਪ ਨੂੰ ਤਰੋਤਾਜ਼ਾ ਕਰ ਲਿਆ ਸੀ ਤੇ ਉਸ 'ਚ ਤਾਕਤ ਆ ਗਈ ਸੀ। ਇਸ ਤਰ੍ਹਾਂ ਉਸ ਨੇ ਬੋਧ ਪ੍ਰਾਪਤ ਕਰਨ ਲਈ ਆਪਣੀ ਤਿਆਰੀ ਕਰ ਲਈ ਸੀ।

–ਗਿਆਨ ਪ੍ਰਾਪਤ ਕਰਨ ਲਈ ਗੌਤਮ ਨੂੰ ਚਾਰ ਹਫਤਿਆਂ ਤੱਕ ਲਗਾਤਾਰ ਧਿਆਨ–ਮਗਨ ਰਹਿਣਾ ਪਿਆ। ਉਸ ਨੂੰ ਆਖਰੀ ਪੜਾਅ 'ਤੇ ਪੁੱਜਣ ਲਈ ਚਾਰ ਪੌਡੇ ਚੜ੍ਹਨੇ ਪਏ।

–ਪਹਿਲੀ ਹਾਲਤ ਦਲੀਲ ਤੇ ਵਿਚਾਰਾਂ ਦੀ ਪ੍ਰਧਾਨਤਾ ਦੀ ਸੀ। ਇਕੱਲੇਪਣ 'ਚ ਉਹ ਇਸ ਨੂੰ ਬਹੁਤ ਆਸਾਨੀ ਨਾਲ ਲੱਭ ਸਕਿਆ।

–ਦੂਜੀ ਹਾਲਤ 'ਚ ਇਸ ਵਿਚ ਇਕਾਗਰਤਾ ਆ ਕੇ ਸ਼ਾਮਲ ਹੋ ਗਈ।

–ਤੀਜੀ ਹਾਲਤ 'ਚ ਸਮਚਿੱਤਤਾ ਤੇ ਪਵਿੱਤਰਤਾ ਦਾ ਸੰਜੋਗ ਹੋ ਗਿਆ ਅਤੇ ਸਮਚਿੱਤਤਾ ਤੇ ਜਾਗ੍ਰਤੀ ਦਾ।

–ਚੌਥੇ ਹਫਤੇ ਆਖਰੀ ਦਿਨ ਉਸ ਦੀ ਰਾਹ ਕੁਝ ਰੌਸ਼ਨ ਹੋਈ। ਉਸ ਨੂੰ ਸਾਫ ਦਿਖਾਈ ਦਿੱਤਾ ਕਿ ਉਸ ਨੇ ਸਾਹਮਣੇ ਦੋ ਸੱਮਸਿਆਵਾਂ ਹਨ—ਪਹਿਲੀ ਸਮੱਸਿਆ ਇਹ ਸੀ ਕਿ ਸੰਸਾਰ 'ਚ ਦੁੱਖ ਹੈ ਅਤੇ ਦੂਜੀ ਸਮੱਸਿਆ ਇਹ ਸੀ ਕਿ ਕਿਸ ਤਰ੍ਹਾਂ ਇਸ ਦੁੱਖ ਦਾ ਨਾਸ਼ ਕੀਤਾ ਜਾਵੇ ਅਤੇ ਮਨੁੱਖ ਜਾਤੀ ਨੂੰ ਸੁਖੀ ਬਣਾਇਆ ਜਾਵੇ ?

## ਵੇਦ ਫਜ਼ੂਲ ਹਨ

–ਬੁੱਧ ਦੀ ਨਜ਼ਰ ਵਿਚ 'ਵੇਦ' ਮਾਰੂਥਲ ਵਾਂਗ ਫਜ਼ੂਲ ਹਨ।

–ਇਸ ਲਈ ਬੁੱਧ ਨੇ ਵੇਦਾਂ ਨੂੰ ਇਸ ਯੋਗ ਨਹੀਂ ਸਮਝਿਆ ਕਿ ਉਨ੍ਹਾਂ ਤੋਂ ਕੁਝ ਸਿੱਖਿਆ ਜਾ ਸਕੇ ਜਾਂ ਹਾਸਲ ਵੀ ਕੀਤਾ ਜਾ ਸਕੇ।

## ਵੈਦਿਕ ਰਿਸ਼ੀ ਸਿਧਾਂਤ ਵਿਅਰਥ

–ਇਸੇ ਤਰ੍ਹਾਂ ਬੁੱਧ ਨੂੰ ਵੈਦਿਕ ਰਿਸ਼ੀਆਂ ਦੇ ਫਸਲਫੇ ਵਿਚ ਵੀ ਕੁਝ ਸੱਚਾਈ ਨਹੀਂ ਦਿਖਾਈ ਦਿੰਦੀ ਸੀ।

## ਬ੍ਰਾਹਮਣ ਵਿਰੋਧੀ ਸੋਚ

–ਬ੍ਰਾਹਮਣਾਂ ਦੇ ਧਰਮ ਦੇ ਪਹਿਲੇ ਸਿਧਾਂਤ ਦੇ ਬੁੱਧ ਸਖਤ ਵਿਰੋਧੀ ਸਨ। ਉਨ੍ਹਾਂ ਨੇ ਬ੍ਰਾਹਮਣਾਂ ਦੇ ਇਸ ਸਿਧਾਂਤ ਦਾ ਖੰਡਨ ਕੀਤਾ ਕਿ ਵੇਦ ਈਸ਼ਵਰ–ਰਚਿਤ ਹਨ ਤੇ ਉਨ੍ਹਾਂ ਉੱਤੇ ਪ੍ਰਸ਼ਨ–ਚਿੰਨ੍ਹ ਨਹੀਂ ਲੱਗ ਸਕਦਾ।

ਵਿਚਾਰਾਂ ਦੀ ਆਜ਼ਾਦੀ

–ਆਦਮੀ ਨੂੰ ਸੱਚ ਅਤੇ ਅਸਲੀ ਸੱਚ ਜਾਨਣਾ ਚਾਹੀਦਾ ਹੈ। ਬੁੱਧ ਲਈ ਵਿਚਾਰਾਂ ਦੀ ਆਜ਼ਾਦੀ ਸਭ ਤੋਂ ਵਧ ਮਹੱਤਵ ਦੀ ਗੱਲ ਸੀ ਅਤੇ ਉਨ੍ਹਾਂ ਨੂੰ ਇਸ ਗੱਲ ਦਾ ਯਕੀਨ ਸੀ ਕਿ ਵਿਚਾਰਾਂ ਦੀ ਆਜ਼ਾਦੀ ਹੀ ਸੱਚ ਨੂੰ ਹਾਸਲ ਕਰਨ ਦਾ ਇਕੋ ਇਕ ਵਸੀਲਾ ਹੈ।

## ਬ੍ਰਾਹਮਣੀ ਦਰਜਾ ਬਦਰਜੀ

–ਮਿਲਾਪ (ਘੁਲਣ–ਮਿਲਣ) ਤੇ ਮੇਲ ਜੋਲ ਦੀ ਭਾਵਨਾ ਦੀ ਬਜਾਏ, ਬੁੱਧ ਨੇ ਸੋਚਿਆ ਕਿ ਇਹ ਦਰਜੇ ਵਾਰ ਨਾ ਬਰਾਬਰੀ ਇਕ ਤੋਂ ਹੇਠਾਂ, ਉਸ ਤੋਂ ਉੱਪਰ, ਉਸ ਤੋਂ ਹੋਰ ਉੱਪਰ, ਸਭ ਤੋਂ ਉੱਪਰਲੇ ਵਰਗਾਂ ਵਿਚ ਦਰਜਾਵਰ ਨਫਰਤ ਦੀ ਭਾਵਨਾ ਪੈਦਾ ਕਰ ਦੇਵੇਗੀ। ਦੂਜੇ ਪਾਸੇ ਉਸੇ ਤਰ੍ਹਾਂ ਸਭ ਤੋਂ ਥੱਲੇ ਦੇ ਵਰਗਾਂ ਵਿਚ ਦਰਜਾਵਰ ਹੀਣਤਾ ਦੀ ਭਾਵਨਾ ਪੈਦਾ ਕਰ ਦੇਵੇਗੀ ਤੇ ਇਸ ਨਾਲ ਸਮਾਜ ਵਿਚ ਹਮੇਸ਼ਾ ਲਈ ਸੰਘਰਸ਼ ਬਣਿਆ ਰਹਿ ਸਕਦਾ ਹੈ।

–ਬੁੱਧ ਨੂੰ ਸੱਪਸ਼ਟ ਹੋ ਗਿਆ ਕਿ ਇਸ ਬਣਤਰ (ਬ੍ਰਾਹਮਣਵਾਦ) ਤੋਂ ਸਭ ਦੇ ਕਲਿਆਣ ਦੀ ਤਾਂ ਆਸ ਹੀ ਨਹੀਂ ਕੀਤੀ ਜਾ ਸਕਦੀ, ਸਭ ਦੇ ਸੁਆਰਥਾਂ ਦੀ ਭਰਪਾਈ ਵੀ ਨਹੀਂ ਹੋ ਸਕਦੀ। ਯਕੀਨਨ ਜਾਣ–ਬੁੱਝ ਕੇ ਇਸ ਦੀ ਕਲਪਨਾ ਹੀ ਇਸ ਢੰਗ ਨਾਲ ਕੀਤੀ ਗਈ ਹੈ ਕਿ ਬਹੁਤ ਸਾਰੇ ਲੋਕ ਚੰਦ–ਕੁ ਲੋਕਾਂ ਦੇ ਸੁਆਰਥਾਂ ਦੀ ਭਰਪਾਈ ਵਿਚ ਜੁਟੇ ਰਹਿਣ। ਇਸ ਬਣਤਰ 'ਚ ਖੁਦ ਆਦਮੀ ਨੂੰ ਆਪਣੇ–ਆਪ ਆਦਮੀਆਂ 'ਚੋਂ ਵੱਡੇ ਬਣੇ ਹੋਏ ਆਦਮੀਆਂ ਦੀ ਸੇਵਾ ਵਿਚ ਝੋਕ ਦਿੱਤਾ ਗਿਆ ਸੀ। ਇਸ ਦਾ ਮਨੋਰਥ ਕਮਜ਼ੋਰਾਂ ਨੂੰ ਦਬਾਉਣਾ ਤੇ ਉਨ੍ਹਾਂ ਨੂੰ ਕੁਚਲਣਾ ਸੀ ਅਤੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਗੁਲਾਮ ਬਣਾਈ ਰੱਖਣਾ ਸੀ।

## ਕਰਮਵਾਦ ਦਾ ਸਿਧਾਂਤ

–ਬੁੱਧ ਨੇ ਸੋਚਿਆ ਕਿ ਜਿਸ 'ਕਰਮਵਾਦ' ਦੀ ਬ੍ਰਾਹਮਣਵਾਦ ਨੇ ਰਚਨਾ ਕੀਤੀ ਹੈ, ਉਸ ਦੀ ਵਿਦਰੋਹ ਦੀ ਭਾਵਨਾ ਨੂੰ ਪੂਰੀ ਤਰ੍ਹਾਂ ਸੋਕ ਜਾਣ ਲਈ ਹੈ। ਆਪਣੇ ਦੁੱਖ ਲਈ ਆਦਮੀ ਆਪ ਹੀ ਜ਼ਿੰਮੇਵਾਰ ਹੈ। ਵਿਦਰੋਹ ਕਰਨ ਨਾਲ ਵੀ ਦੁੱਖ ਦੂਰ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਸ ਦੇ ਪਹਿਲੇ ਜਨਮ ਦੇ ਕਰਮ ਨੇ ਇਹ ਪਹਿਲਾਂ ਹੀ ਫੈਸਲਾ ਕਰ ਦਿੱਤਾ ਹੈ ਕਿ ਉਹ ਇਸ ਜਨਮ ਵਿਚ ਦੁੱਖੀ ਰਹੇਗਾ।

## ਸੁਧਾਰ ਤੇ ਪੁਨਰ ਨਿਰਮਾਣ

–ਕੀ ਉਸ (ਬ੍ਰਾਹਮਣਵਾਦ) ਵਿਚ ਸੁਧਾਰ ਹੋ ਸਕਦਾ ਸੀ ? ਬੁੱਧ ਜਾਣਦੇ ਸਨ ਕਿ ਇਹ 'ਭਗਵਾਨ ਦੀ ਬਣਾਈ ਹੋਈ' ਸਮਾਜਿਕ ਬਣਤਰ ਦੱਸੀ ਜਾਂਦੀ ਹੈ। ਇਸ ਵਿਚ ਸੁਧਾਰ ਨਹੀਂ ਹੋ ਸਕਦਾ। ਇਸ ਨੂੰ ਸਿਰਫ ਖਤਮ ਹੀ ਕੀਤਾ ਜਾ ਸਕਦਾ ਹੈ।

## ਬ੍ਰਾਹਮਣਵਾਦ ਦਾ ਤਿਆਗ

ਇਨ੍ਹਾਂ ਕਾਰਨਾਂ ਕਰਕੇ ਬੁੱਧ ਨੇ ਬ੍ਰਾਹਮਣਵਾਦ ਨੂੰ 'ਸਤ ਧਰਮ' ਦਾ ਤੇ ਜੀਵਨ ਦੇ ਸੱਚੇ ਧਰਮ ਦਾ ਵੱਡਾ ਵਿਰੋਧੀ ਮੰਨ ਕੇ ਅਪ੍ਰਵਾਨ ਕਰ ਦਿੱਤਾ।

**ਫਜ਼ੂਲ ਫਲਸਫੇ**

ਇਹ ਗੱਲਾਂ ਹਨ ਜਿਨ੍ਹਾਂ ਦਾ ਬੁੱਧ ਨੇ ਪੂਰੀ ਤਰ੍ਹਾਂ ਤਿਆਗ ਕਰ ਦਿੱਤਾ :

(ੳ) ਮੈਂ ਕਿਥੋਂ ਆਇਆ ਹਾਂ, ਕਿਧਰੋਂ ਆਇਆ ਹਾਂ, ਮੈਂ ਕੀ ਹਾਂ—ਇਸ ਤਰ੍ਹਾਂ ਦੇ ਫਜ਼ੂਲ ਦੇ ਮਾਨਸਿਕ ਸੰਕਲਪ-ਵਿਕਲਪ ਚੁਕਦੇ ਰਹਿਣ ਦੀ ਬੁੱਧ ਨੇ ਨਿਖੇਧੀ ਕੀਤੀ।

(ਅ) ਉਨ੍ਹਾਂ ਨੇ 'ਆਤਮਾ' ਬਾਰੇ ਸਾਰੀਆਂ ਮਾਨਤਾਵਾਂ ਦਾ ਤਿਆਗ ਕੀਤਾ। ਉਨ੍ਹਾਂ ਨੇ ਆਤਮਾ ਨੂੰ ਨਾ ਸਰੀਰ ਹੀ ਮੰਨਿਆ, ਨਾ ਵੇਦਨਾਵਾਂ ਹੀ ਮੰਨਿਆ, ਨਾ ਚੇਤਨਾ ਹੀ ਮੰਨਿਆ ਨਾ ਸੰਸਕਾਰ ਮੰਨਿਆ ਤੇ ਨਾ ਵਿਗਿਆਨ ਹੀ ਮੰਨਿਆ।

(ੲ) ਉਨ੍ਹਾਂ ਨੇ ਇਸ ਗੱਲ ਨੂੰ ਮੰਨਣਯੋਗ ਨਹੀਂ ਠਹਿਰਾਇਆ ਕਿ ਸੰਸਾਰ ਦੇ ਵਿਕਾਸ ਦਾ ਮੁੱਢ ਕਿਸੇ ਦੇ ਗਿਆਨ ਦਾ ਬੱਝਾ ਹੋਇਆ ਹੈ।

(ਸ) ਉਨ੍ਹਾਂ ਨੇ ਇਸ ਸਿਧਾਂਤ ਦਾ ਖੰਡਨ ਕੀਤਾ ਕਿ ਈਸ਼ਵਰ ਨੇ ਆਦਮੀ ਨੂੰ ਬਣਾਇਆ ਹੈ ਜਾਂ ਉਹ ਕਿਸੇ ਬ੍ਰਹਮਾ ਦੇ ਸਰੀਰ ਦਾ ਹਿੱਸਾ ਹੈ।

(ਹ) 'ਆਤਮਾ' ਦੀ ਹੋਂਦ ਨੂੰ ਉਨ੍ਹਾਂ ਨੇ ਮੁੱਢੋਂ ਹੀ ਨਹੀਂ ਮੰਨਿਆ ਤੇ ਉਸ ਤੋਂ ਪੂਰੀ ਤਰ੍ਹਾਂ ਇਨਕਾਰ ਕਰ ਦਿੱਤਾ।

**ਕੇਂਦਰ ਬਿੰਦੂ 'ਮਨ'**

-ਉਨ੍ਹਾਂ ਦੀ (ਬੁੱਧ ਦੀ) ਸਿੱਖਿਆ ਦੀ ਪਹਿਲੀ ਖਾਸੀਅਤ ਸੀ ਕਿ 'ਮਨ' ਨੂੰ ਸਭ ਚੀਜ਼ਾਂ ਦਾ ਕੇਂਦਰ-ਬਿੰਦੂ ਮੰਨ ਲਿਆ ਗਿਆ ਸੀ। ਬੁੱਧ ਨੇ ਆਪਣਾ ਫਲਸਫਾ ਸਿਰਫ ਮਨ ਤੋਂ ਸ਼ੁਰੂ ਕੀਤਾ। ਦੂਜੀਆਂ ਗਲਾਂ ਉਸ ਨੂੰ ਇਸ ਜੀਵਨ ਲਈ ਅਰਥਹੀਣ ਜਾਪੀਆਂ।

-ਬੁੱਧ ਦੀਆਂ ਸਿੱਖਿਆਵਾਂ ਦੀ ਦੂਜੀ ਖਾਸੀਅਤ ਇਹ ਹੈ ਕਿ ਉਨ੍ਹਾਂ ਮੁਤਾਬਿਕ ਮਨ ਹੀ ਉਨ੍ਹਾਂ ਸਭ ਭਲਾਈਆਂ ਤੇ ਬੁਰਾਈਆਂ ਦਾ ਸੋਮਾ ਹੈ ਜੋ ਸਾਡੇ ਅੰਦਰ ਪੈਦਾ ਹੁੰਦੀਆਂ ਹਨ ਤੇ ਜਿਨ੍ਹਾਂ ਦਾ ਸਾਨੂੰ ਬਾਹਰੋਂ ਸ਼ਿਕਾਰ ਹੋਣਾ ਪੈਂਦਾ ਹੈ।

-ਜੋ ਕੁਝ ਵੀ ਬੁਰਾਈ ਹੈ ਜਿਸ ਦਾ ਬੁਰਾਈ ਨਾਲ ਰਿਸ਼ਤਾ ਹੈ, ਜੋ ਬੁਰਾਈ ਨਾਲ ਭਰੀ ਹੋਈ ਹੈ, ਉਹ ਮਨ ਦੀ ਹੀ ਪੈਦਾਵਾਰ ਹੈ। ਜੋ ਕੁਝ ਵੀ ਭਲਾਈ ਹੈ, ਜਿਸਦਾ ਭਲਾਈ ਨਾਲ ਰਿਸ਼ਤਾ ਹੈ, ਜੋ ਭਲਾਈ ਨਾਲ ਭਰੀ ਹੈ, ਉਹ ਸਭ ਵੀ ਮਨ ਦੀ ਹੀ ਪੈਦਾਵਾਰ ਹੈ।

-"ਹਰ ਤਰ੍ਹਾਂ ਦੀ ਕਾਮਵਾਸਨਾ ਭੜਕਾਉਣ ਵਾਲੀ ਹੁੰਦੀ ਹੈ। ਕਾਮੀ ਆਪਣੀ ਕਾਮਵਾਸਨਾ ਦਾ ਗੁਲਾਮ ਹੁੰਦਾ ਹੈ। ਸਾਰੇ ਕਾਮ-ਭੋਗਾਂ ਦੇ ਚੱਕਰ ਵਿਚ ਪਏ ਰਹਿਣਾ ਮੂਰਖਤਾ ਅਤੇ ਨੀਚ ਕਰਮ ਹੈ। ਪਰ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਸਰੀਰ ਦੀਆਂ ਸੁਭਾਵਿਕ ਲੋੜਾਂ ਨੂੰ ਪੂਰਾ ਕਰਨ ਵਿਚ ਭੈੜ ਨਹੀਂ। ਇਸ ਤੋਂ ਬਿਨਾਂ ਸਰੀਰ ਨੂੰ ਤੰਦਰੁਸਤ ਨਾ ਰੱਖ ਸਕੋਗੇ ਅਤੇ ਗਿਆਨ ਰੂਪੀ ਦੀਪਕ ਵੀ ਜਲਦਾ ਨਹੀਂ ਰਹਿ ਸਕੇਗਾ।"

-"ਹੇ ਸੰਨਿਆਸੀਓ ! ਜਿਹੜੇ ਧਰਮ ਦਾ ਉਪਦੇਸ਼ ਕਰਨ ਵਾਲੇ ਇਹ ਵੀ ਨਹੀਂ ਸਮਝ ਸਕਦੇ ਕਿ ਸੰਸਾਰ ਵਿਚ ਦੁੱਖ ਹਨ ਤੇ ਉਨ੍ਹਾਂ ਦੁੱਖਾਂ ਦੇ ਨਾਸ਼ ਦਾ ਉਪਾਓ ਹੈ, ਅਜਿਹੇ ਸ਼੍ਰਮਣ ਬ੍ਰਾਹਮਣ ਨਹੀਂ ਹਨ, ਨਾ ਉਹ ਆਪਣੇ ਆਪ ਨੂੰ ਵੱਡਾ ਤੇ ਉੱਚਾ ਸਮਝਣ ਵਾਲੇ ਇੰਨਾ ਵੀ ਸਮਝ ਸਕੇ ਹਨ ਕਿ ਧਰਮ ਦਾ ਸਹੀ-ਸਹੀ ਅਰਥ ਕੀ ਹੈ ?"

-ਉਨ੍ਹਾਂ ਨੇ ਸੰਨਿਆਸੀਆਂ ਨੂੰ ਕਿਹਾ—"ਕੋਈ ਵੀ ਆਦਮੀ ਜੋ ਚੰਗਾ ਬਣਨਾ ਚਾਹੁੰਦਾ ਹੈ, ਉਸ ਲਈ ਇਹ ਜ਼ਰੂਰੀ ਹੈ ਕਿ ਉਹ ਕੋਈ ਚੰਗਿਆਈ ਦਾ ਮਾਪ-ਦੰਡ ਕਬੂਲ ਕਰੇ।"

-"ਮੇਰੇ ਪਵਿੱਤਰਤਾ ਦੇ ਰਸਤੇ ਮੁਤਾਬਿਕ ਚੰਗੀ ਜ਼ਿੰਦਗੀ ਦੇ ਪੰਜ ਮਾਪ-ਦੰਡ ਹਨ—(1) ਕਿਸੇ ਜੀਵ 'ਤੇ ਹਿੰਸਾ ਨਾ ਕਰਨਾ, (2) ਚੋਰੀ ਨਾ ਕਰਨਾ ਭਾਵ ਕਿਸੇ ਦੂਜੇ ਦੀ ਚੀਜ਼ ਨੂੰ ਆਪਣੀ ਨਾ ਬਣਾ ਲੈਣਾ। (3) ਬੁਰੇ ਕੰਮ ਨਾ ਕਰਨਾ। (4) ਝੂਠ ਨਾ ਬੋਲਣਾ। (5) ਨਸ਼ੀਲੀਆਂ ਚੀਜ਼ਾਂ ਦਾ ਇਸਤੇਮਾਲ ਨਾ ਕਰਨਾ।

**ਜੀਵਨ ਦਾ ਮਾਪ ਦੰਡ**

-ਜਿਨ੍ਹਾਂ ਦੇ ਜੀਵਨ ਦਾ ਕੋਈ ਮਾਪ-ਦੰਡ ਨਹੀਂ ਹੁੰਦਾ, ਉਹ ਪਤਿਤ ਹੋ ਕੇ ਵੀ ਇਹ ਜਾਣਨਾ ਨਹੀਂ ਚਾਹੁੰਦੇ ਕਿ ਉਹ ਪਤਿਤ ਹਨ। ਇਸ ਲਈ ਸਦਾ ਪਤਿਤ ਹੀ ਰਹਿੰਦੇ ਹਨ। ਦੂਜੇ ਪਾਸੇ ਜਿਸ ਦੇ ਜੀਵਨ ਦਾ ਕੋਈ ਮਾਪ ਦੰਡ ਹੁੰਦਾ ਹੈ, ਉਹ ਸਦਾ ਇਸ ਗੱਲ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ ਕਿ ਪਤਿਤ ਹਾਲਤ ਤੋਂ ਉਪਰ ਉਠੇ। ਕਿਉ ? ਇਸ ਦਾ ਜਵਾਬ ਇਹੀ ਹੈ, ਉਹ ਜਾਣਦਾ ਹੈ ਕਿ ਉਹ ਡਿੱਗਾ ਹੋਇਆ ਹੈ।

**ਸ਼ਕਤੀਵਾਨ ਮਨ**

-ਮਨ ਹੀ ਇਕ ਅਜਿਹਾ ਵਸੀਲਾ ਹੈ, ਜਿਸ ਰਾਹੀਂ ਆਦਮੀ ਨੂੰ ਰੋਸ਼ਨੀ ਪ੍ਰਾਪਤ ਹੋ ਸਕਦੀ ਹੈ।

-ਕਿਉਂਕਿ ਆਦਮੀ ਵਿਚ ਇਕ ਤਾਕਤ ਹੈ, ਇਕ ਅਜਿਹੀ ਤਾਕਤ ਜਿਸ ਨੂੰ ਇੱਛਾ ਸ਼ਕਤੀ ਕਿਹਾ ਜਾਂਦਾ ਹੈ। ਜਦੋਂ ਆਦਮੀ ਸਾਹਮਣੇ ਕੋਈ ਠੀਕ ਆਦਰਸ਼ ਆਉਂਦਾ ਹੈ ਤਾਂ ਇਸ ਵਿਚ ਇੱਛਾ ਸ਼ਕਤੀ ਨੂੰ ਜਾਗ੍ਰਤ ਕੀਤਾ ਜਾ ਸਕਦਾ ਹੈ ਅਤੇ ਕ੍ਰਿਆਸ਼ੀਲ ਬਣਾਇਆ ਜਾ ਸਕਦਾ ਹੈ।

-ਇਸ ਲਈ ਜੇ ਆਦਮੀ ਕੈਦ ਵਿਚ ਹੈ ਤਾਂ ਵੀ ਉਹ ਆਜ਼ਾਦ ਹੋ ਸਕਦਾ ਹੈ। ਉਹ ਕਿਸੇ ਵੀ ਵੇਲੇ ਅਜਿਹਾ ਪਹਿਲਾ ਕਦਮ ਚੁੱਕ ਸਕਦਾ ਹੈ, ਜਿਸ ਨਾਲ ਉਹ ਇਕ ਨਾ ਇਕ ਦਿਨ ਆਜ਼ਾਦ ਹੋ ਕੇ ਰਹੇ।

-ਇਹ ਇਸ ਲਈ ਕਿ ਅਸੀਂ ਜਿਸ ਪਾਸੇ ਵੱਲ ਵੀ ਆਪਣੇ ਮਨ ਨੂੰ ਲੈ ਜਾਣਾ ਚਾਹੀਏ, ਅਸੀਂ ਉਸ ਨੂੰ ਉਸ ਪਾਸ ਲੈ ਜਾ ਸਕਦੇ ਹਾਂ। ਮਨ ਹੀ ਹੈ ਜੋ ਸਾਨੂੰ ਜ਼ਿੰਦਗੀ ਦਾ ਕੈਦੀ ਬਣਾਉਂਦਾ ਹੈ ਅਤੇ ਮਨ ਹੀ ਹੈ ਜੋ ਸਾਨੂੰ ਕੈਦੀ ਬਣਾਈ ਰੱਖਦਾ ਹੈ।

**ਅਗਿਆਨ ਕੀ ਹੈ ?**

-ਤਦ ਸੰਨਿਆਸੀ ਨੇ ਸਵਾਲ ਕੀਤਾ, "ਬੁੱਧ ਸਮੱਯਕ ਦ੍ਰਿਸ਼ਟੀ ਦਾ ਆਖਰੀ ਮਕਸਦ ਕੀ ਹੈ ?" ਬੁੱਧ ਨੇ ਦੱਸਿਆ, "ਅਗਿਆਨ

ਦਾ ਨਾਸ਼ ਹੀ ਸੱਮਯਕ ਦ੍ਰਿਸ਼ਟੀ ਦਾ ਮਕਸਦ ਹੈ। ਇਹ ਗਲਤ ਨਜ਼ਰ ਵੀ ਵੈਰਨ ਹੈ।"

–ਅਤੇ ਅਗਿਆਨ ਦਾ ਅਰਥ ਹੈ ਕਿ ਆਦਮੀ ਦੁੱਖ ਨੂੰ ਨਾ ਜਾਣ ਸਕੇ, ਆਦਮੀ ਦੁੱਖ ਰੋਕਣ ਦੇ ਉਪਾਓ ਨੂੰ ਨਾ ਜਾਣ ਸਕੇ, ਆਦਮੀ ਇਨ੍ਹਾਂ ਉਤਮ ਸੱਚਾਈਆਂ ਨੂੰ ਨਾ ਜਾਣ ਸਕੇ।

**ਗਿਆਨ ਕੀ ਹੈ ?**

–ਸੱਮਯਕ–ਦ੍ਰਿਸ਼ਟੀ ਦਾ ਮਤਲਬ ਹੈ ਕਿ ਆਦਮੀ ਕਰਮ–ਕਾਂਡ ਨੂੰ ਫਜ਼ੂਲ ਸਮਝੇ। ਸ਼ਾਸਤਰਾਂ ਦੀ ਪਵਿੱਤਰਤਾ ਦੀ ਝੂਠੀ ਧਾਰਨਾ ਤੋਂ ਮੁਕਤ ਹੋਵੇ।

**ਮੁਕਤੀ ਤੋਂ ਭਾਵ**

–ਸੱਮਯਕ–ਦ੍ਰਿਸ਼ਟੀ ਦਾ ਮਤਲਬ ਹੈ ਕਿ ਆਦਮੀ ਝੂਠੇ ਵਿਸ਼ਵਾਸਾਂ ਤੋਂ ਆਜ਼ਾਦ ਹੋਵੇ। ਆਦਮੀ ਇਹ ਨਾ ਸਮਝਦਾ ਰਹੇ ਕਿ ਕੋਈ ਵੀ ਗੱਲ ਕੁਦਰਤ ਦੇ ਨੇਮਾਂ ਦੇ ਖਿਲਾਫ ਵਾਪਰ ਸਕਦੀ ਹੈ।

–ਆਦਮੀ ਝੂਠੇ ਵਿਸ਼ਵਾਸਾਂ ਤੋਂ ਮੁਕਤ ਹੋਵੇ, ਜੋ ਆਦਮੀ ਦੇ ਮਨ ਦਾ ਛਲਾਵਾ ਹਨ ਤੇ ਜਿਨ੍ਹਾਂ ਦਾ ਅਨੁਭਵ ਜਾਂ ਅਸਲੀਅਤ ਨਾਲ ਕਿਸੇ ਤਰ੍ਹਾਂ ਦਾ ਕੋਈ ਰਿਸ਼ਤਾ ਨਹੀਂ।

–ਆਦਮੀ ਦਾ ਮਨ ਆਜ਼ਾਦ ਹੋਵੇ, ਆਦਮੀ ਦੇ ਖਿਆਲ ਆਜ਼ਾਦ ਹੋਣ।

–ਸਾਡੀਆਂ ਇਛਾਵਾਂ ਉੱਚ ਪੱਧਰ ਦੀਆਂ ਹੋਣ, ਨੀਵੀਂ ਪੱਧਰ ਦੀਆਂ ਨਾ ਹੋਣ, ਸਾਡੇ ਯੋਗ ਹੋਣ, ਸਾਡੇ ਅਯੋਗ ਨਾ ਹੋਣ।

–ਸੱਮਯਕ–ਵਾਣੀ ਦਾ ਮਤਲਬ ਹੈ ਕਿ ਆਦਮੀ (1) ਸੱਚ ਹੀ ਬੋਲੇ (2) ਆਦਮੀ ਝੂਠ ਨਾ ਬੋਲੇ (3) ਆਦਮੀ ਹੋਰਾਂ ਦਾ ਬੁਰਾ ਨਾ ਕਰਦਾ ਰਹੇ (4) ਆਦਮੀ ਹੋਰਾਂ ਬਾਰੇ ਝੂਠੀਆਂ ਗੱਲਾਂ ਨਾ ਫੈਲਾਉਂਦਾ ਰਹੇ (5) ਆਦਮੀ ਕਿਸੇ ਨੂੰ ਗਾਲ੍ਹ ਨਾ ਕੱਢੇ ਜਾਂ ਬੁਰੇ ਸ਼ਬਦਾਂ ਦਾ ਇਸਤੇਮਾਲ ਨਾ ਕਰੇ। (6) ਦੂਜਿਆਂ ਨਾਲ ਹਲੀਮੀ ਨਾਲ ਪੇਸ਼ ਆਵੇ। (7) ਆਦਮੀ ਫਜ਼ੂਲ ਬੇਸਿਰ ਪੈਰ ਦੀਆਂ ਗੱਲਾਂ ਨਾ ਕਰਦਾ ਰਹੇ, ਬਲਕਿ ਉਸ ਦੀ ਵਾਣੀ ਸੂਝ–ਬੂਝ ਵਾਲੀ ਹੋਵੇ, ਜਿਸ ਦਾ ਕੋਈ ਚੰਗਾ ਭਾਵ ਨਿਕਲੇ। ਜਿਸ ਦਾ ਕੋਈ ਚੰਗਾ ਉਦੇਸ਼ ਹੋਵੇ, ਉਹ ਵਾਣੀ ਹੋਵੇ।

ਸਾਡਾ ਹਰੇਕ ਕੰਮ ਅਜਿਹਾ ਹੋਵੇ ਜਿਸ ਨੂੰ ਕਰਨ ਵੇਲੇ ਅਸੀਂ ਦੂਜਿਆਂ ਦੀਆਂ ਭਾਵਨਾਵਾਂ ਅਤੇ ਹੱਕਾਂ ਦਾ ਖਿਆਲ ਰੱਖੀਏ। ਸਾਡਾ ਹਰੇਕ ਕੰਮ ਜੀਵਨ ਦੇ ਜੋ ਮੁਖ ਨੇਮ ਹਨ, ਉਨ੍ਹਾਂ ਨਾਲ ਵੱਧ ਤੋਂ ਵੱਧ ਮੇਲ ਰੱਖਣ ਦਾ ਹੋਵੇ।

**ਕਮਾਈ**

–ਭਲੇ ਢੰਗ ਉਹ ਹਨ, ਜਿਨ੍ਹਾਂ ਨਾਲ ਕਿਸੇ ਦਾ ਨੁਕਸਾਨ ਕੀਤੇ ਬਗੈਰ ਜਾਂ ਕਿਸੇ ਨਾਲ ਬੇਇਨਸਾਫੀ ਕੀਤੇ ਬਗੈਰ ਆਦਮੀ ਰੋਜ਼ੀ ਕਮਾ ਸਕਦਾ ਹੈ। ਇਹੀ ਸੱਮਯਕ ਕਮਾਈ ਹੈ।

–ਸੱਮਯਕ–ਅਭਿਆਸ ਅਗਿਆਨ ਦਾ ਨਾਸ਼ ਕਰਨ ਦੇ ਯਤਨ ਦਾ ਪਹਿਲਾ ਪੌਡਾ ਹੈ। ਇਸ ਦੁੱਖਦਾਈ ਕੈਦ ਦੇ ਦਰਵਾਜ਼ੇ ਤੱਕ ਪਹੁੰਚਣ ਦਾ ਰਾਹ ਤਾਂ ਜੋ ਉਸ ਨੂੰ ਖੋਲ੍ਹਿਆ ਜਾ ਸਕੇ।

–ਸੱਮਯਕ–ਅਭਿਆਸ ਦੇ ਚਾਰ ਉਦੇਸ਼ ਹਨ–

(ੳ) ਇਕ ਹੈ ਅਸ਼ਟਾਂਗਕ ਮਾਰਗ ਵਿਰੋਧੀ ਮਨ ਦੀਆਂ ਹਰਕਤਾਂ ਦੀ ਪੈਦਾਇਸ਼ ਨੂੰ ਰੋਕਣਾ।

(ਅ) ਦੂਜਾ ਹੈ ਅਜਿਹੀਆਂ ਮਨ ਦੀਆਂ ਹਰਕਤਾਂ ਨੂੰ ਦਬਾਉਣਾ, ਜੋ ਪੈਦਾ ਹੋ ਗਈਆਂ ਹੋਣ।

(ੲ) ਤੀਜਾ ਹੈ ਅਜਿਹੀਆਂ ਮਨ ਦੀਆਂ ਹਰਕਤਾਂ ਨੂੰ ਪੈਦਾ ਕਰਨਾ ਜੋ ਅਸ਼ਟਾਂਗਕ ਮਾਰਗ ਦੀਆਂ ਲੋੜਾਂ ਨੂੰ ਪੂਰਾ ਕਰਨ 'ਚ ਮਦਦਗਾਰ ਹੋਣ।

(ਸ) ਚੌਥਾ ਹੈ ਅਜਿਹੀਆਂ ਮਨ ਦੀਆਂ ਹਰਕਤਾਂ ਵਿਚ ਹੋਰ ਵੀ ਜ਼ਿਆਦਾ ਵਾਧਾ ਕਰਨਾ ਤੇ ਉਨ੍ਹਾਂ ਦਾ ਵਿਕਾਸ ਕਰਨਾ।

–ਸੱਮਯਕ–ਚੇਤਨਾ ਦਾ ਮਤਲਬ ਹੈ ਹਰੇਕ ਗੱਲ ਉੱਤੇ ਧਿਆਨ ਦੇ ਸਕਣ। ਇਹ ਮਨ ਦੀ ਸਦਾ ਰਹਿਣ ਵਾਲੀ ਜਾਗ੍ਰਤੀ ਹੈ। ਮਨ ਵਿਚ ਜੋ ਭੈੜੇ ਵਿਚਾਰ ਉਠਦੇ ਹਨ, ਉਨ੍ਹਾਂ ਦੀ ਰਾਖੀ ਕਰਨ ਸੱਮਯਕ ਚੇਤਨਾ ਦਾ ਹੀ ਦੂਜਾ ਨਾਂ ਹੈ।

–"ਜੋ ਆਦਮੀ ਸੱਮਯਕ–ਦ੍ਰਿਸ਼ਟੀ (ਸਹੀ ਨਜ਼ਰ) ਸੱਮਯਕ–ਸੰਕਲਪ (ਸਹੀ ਇਰਾਦੇ) ਸੱਮਯਕ–ਵਾਣੀ (ਸਹੀ ਕੰਮ), ਸੱਮਯਕ ਕਮਾਈ, ਸੱਮਯਕ ਵਰਜਿਸ਼ ਅਤੇ ਸੱਮਯਕ ਚੇਤਨਾ ਨੂੰ ਪਾਉਣਾ ਚਾਹੁੰਦਾ ਹੈ, ਉਸ ਦੇ ਰਸਤੇ ਵਿਚ ਪੰਜ ਰੁਕਾਵਟਾਂ ਆਉਂਦੀਆਂ ਹਨ।"

ਇਹ ਹਨ ਲੋਭ, ਈਰਖਾ, ਸੁਸਤੀ, ਸ਼ੰਕਾ ਤੇ ਬੇ–ਯਕੀਨੀ। ਇਨ੍ਹਾਂ ਰੁਕਾਵਟਾਂ ਨੂੰ ਜੋ ਅਸਲ 'ਚ ਕਰੜੇ ਬੰਧਨ ਹੀ ਹਨ, ਜਿੱਤ ਲੈਣਾ ਜਾਂ ਤੋੜਨਾ ਜ਼ਰੂਰੀ ਹੈ। ਇਨ੍ਹਾਂ ਬੰਧਨਾਂ ਤੋਂ ਮੁਕਤ ਹੋਣ ਦਾ ਉਪਾਓ ਸਮਾਧੀ ਹੈ। ਪਰ ਇਹ ਜਾਣ ਲੈਣਾ ਚਾਹੀਦਾ ਹੈ ਕਿ ਸਮਾਧੀ ਅਤੇ 'ਸੱਮਯਕ ਸਮਾਧੀ' ਇਕੋ ਗੱਲਾਂ ਨਹੀਂ ਹਨ।

ਸਮਾਧੀ ਦਾ ਮਤਲਬ ਹੈ ਸਿਰਫ ਚਿੱਤ ਦੀ ਇਕਾਗਰਤਾ। ਇਸ ਨਾਲ ਅਜਿਹੇ ਧਿਆਨਾਂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, ਜਿਨ੍ਹਾਂ ਦੇ ਰਹਿੰਦਿਆਂ ਇਹ ਪੰਜ ਬੰਧਨ ਬਣੇ ਰਹਿੰਦੇ ਹਨ।

ਪਰ ਧਿਆਨ ਦੀਆਂ ਹਾਲਤਾਂ ਥੋੜ੍ਹੇ ਚਿਰ ਲਈ ਹਨ। ਇਸ ਲਈ ਬੰਧਨ ਵੀ ਕੁਝ ਚਿਰ ਲਈ ਰੁਕੇ ਰਹਿੰਦੇ ਹਨ। ਜ਼ਰੂਰਤ ਹੈ ਚਿੱਤ ਨੂੰ ਪੱਕੇ ਤੌਰ 'ਤੇ ਤਬਦੀਲ ਕਰਨ ਦੀ। ਇਸ ਤਰ੍ਹਾਂ ਦੀ ਪੱਕੀ ਤਬਦੀਲੀ 'ਸੱਮਯਕ ਸਮਾਧੀ' ਰਾਹੀਂ ਹੀ ਲਿਆਂਦੀ ਜਾ ਸਕਦੀ ਹੈ। ਸੱਮਯਕ ਸਮਾਧੀ ਇਕ ਭਾਵਮਈ ਸ਼ੈਅ ਹੈ। ਇਹ ਮਨ ਨੂੰ ਸ਼ੁੱਭ ਕੰਮਾਂ ਦੀ ਇਕਾਗਰਤਾ ਨਾਲ ਚਿੰਤਨ ਕਰਨ ਦੀ ਆਦਤ ਪਾਉਂਦੀ ਹੈ। ਮਨ ਬੰਧਨਾਂ ਤੋਂ ਪੈਦਾ ਭੈੜੇ ਕੰਮਾਂ ਵੱਲ ਖਿੱਚੇ ਜਾਣ ਦੀ ਲਗਨ ਨੂੰ ਹੀ ਖਤਮ ਕਰ ਦਿੰਦੀ ਹੈ। ਸੱਮਯਕ ਸਮਾਧੀ ਮਨ ਨੂੰ ਚੰਗਾ ਤੇ ਸਦਾ ਚੰਗਾ ਹੀ ਚੰਗਾ ਸੋਚਣ ਦੀ ਆਦਤ ਪਾਉਂਦੀ ਹੈ। ਸੱਮਯਕ ਸਮਾਧੀ ਮਨ ਨੂੰ ਲੋੜਵੰਦ ਤਾਕਤ ਦਿੰਦੀ ਹੈ।

–ਉਨ੍ਹਾਂ ਨੇ ਉਨ੍ਹਾਂ ਨੂੰ ਦੱਸਿਆ ਕਿ ਸ਼ੀਲ ਦੇ ਰਸਤੇ ਦਾ ਰਾਹੀ ਹੋਣ ਦਾ ਮਤਲਬ ਹੈ ਇਨ੍ਹਾਂ ਚੰਗੇ ਕੰਮਾਂ ਦੀ ਮਸ਼ਕ ਕਰਨਾ (1) ਸ਼ੀਲ

(2) ਦਾਨ, (3) ਉਪੇਕਸ਼ਾ (ਅਯੋਗ ਸਮਝ ਕੇ ਧਿਆਨ ਨਾ ਦੇਣਾ) (4) ਨੈਸ਼ ਕ੍ਰਮ (5) ਵੀਰਯ (6) ਸ਼ਾਂਤੀ (7) ਸੱਚ (8) ਅਧਿਸ਼ਠਾਨ (9) ਕਰੁਣਾ ਤੇ (10) ਮੈਤ੍ਰੀ।

–ਸ਼ੀਲ ਦਾ ਮਤਲਬ ਹੈ ਨੈਤਿਕਤਾ, ਅਸ਼ੁੱਭ ਨਾ ਕਰਨ ਦੀ ਲਗਨ, ਬੁਰਾਈ ਕਰਨ 'ਚ ਸ਼ਰਮ ਮੰਨਣਾ। ਸ਼ਰਮ ਦੇ ਡਰ ਕਾਰਨ ਪਾਪ ਤੋਂ ਬਚੇ ਰਹਿਣ ਦਾ ਯਤਨ ਕਰਨਾ ਸ਼ੀਲ ਹੈ। ਸ਼ੀਲ ਦਾ ਮਤਲਬ ਹੈ ਪਾਪਾਂ ਤੋਂ ਡਰਨਾ।

–ਨੈਸ਼ ਕ੍ਰਮ ਦਾ ਮਤਲਬ ਹੈ ਸੰਸਾਰ ਦੇ ਕਾਮ–ਭੋਗਾਂ ਦਾ ਤਿਆਗ।

–ਦਾਨ ਦਾ ਮਤਲਬ ਹੈ, ਬਦਲੇ 'ਚ ਕਿਸੇ ਵੀ ਤਰ੍ਹਾਂ ਦੇ ਸੁਆਰਥ ਦੀ ਆਸ ਤੋਂ ਬਿਨਾਂ ਦੂਜਿਆਂ ਦੀ ਭਲਾਈ ਨਮਿੱਤ ਆਪਣੀ ਜਾਇਦਾਦ, ਆਪਣੇ ਖ਼ੂਨ, ਆਪਣੇ ਸਰੀਰ ਦੇ ਅੰਗਾਂ ਅਤੇ ਇਥੋਂ ਤੱਕ ਕਿ ਆਪਣੀ ਜਾਨ ਨੂੰ ਵੀ ਵਾਰ ਦੇਣਾ।

–ਵੀਰਯ ਦਾ ਮਤਲਬ ਹੈ ਸੱਮਯਕ–ਯਤਨ। ਜੋ ਕੁਝ ਇਕ ਵਾਰੀ ਕਰਨ ਦਾ ਇਰਾਦਾ ਬਣਾ ਲਿਆ। ਉਸ ਨੂੰ ਆਪਣੀ ਪੂਰੀ ਸਮਰੱਥਾ ਨਾਲ ਕਰਨ ਦਾ ਯਤਨ ਕਰਨਾ ਅਤੇ ਉਸ ਨੂੰ ਪੂਰਾ ਕੀਤੇ ਬਗੈਰ ਮੁੜ ਕੇ ਨਾ ਦੇਖਣਾ (ਭਾਵ ਪੱਕਾ ਇਰਾਦਾ)।

–ਸ਼ਾਂਤੀ ਦਾ ਮਤਲਬ ਹੈ ਖਿਮਾ ਸ਼ੀਲਤਾ। ਨਫਰਤ ਬਦਲੇ ਨਫਰਤ ਨਾ ਕਰਨਾ। ਇਹੀ ਇਸ ਦਾ ਨਿਚੋੜ ਹੈ। ਖਿਮਾ ਕਰਨ ਨਾਲ ਹੀ ਨਫਰਤ ਖਤਮ ਹੁੰਦੀ ਹੈ।

–ਸੱਚ ਦਾ ਮਤਲਬ ਹੈ ਝੂਠ ਬੋਲਣ ਦਾ ਆਦੀ ਨਾ ਹੋਣਾ। ਆਦਮੀ ਨੂੰ ਕਦੀ ਝੂਠ ਨਹੀਂ ਬੋਲਣਾ ਚਾਹੀਦਾ। ਉਸ ਨੂੰ ਸੱਚ ਤੇ ਸਿਰਫ ਸੱਚ ਹੀ ਬੋਲਣਾ ਚਾਹੀਦਾ ਹੈ।

–ਅਧਿਸ਼ਠਾਨ ਦਾ ਭਾਵ ਹੈ ਆਪਣੇ ਮਿਸ਼ਨ ਲਈ ਪਿਆਰ ਭਰੀ ਦਯਾ।

–ਮੈਤ੍ਰੀ ਦਾ ਮਤਲਬ ਹੈ ਸਾਰੇ ਜੀਵਾਂ ਵਾਸਤੇ ਭਾਈਚਾਰੇ ਦੀ ਭਾਵਨਾ ਹੋਵੇ, ਸਾਰੇ ਜਿਉਂਦੇ ਜੀਵਾਂ ਲਈ।

–ਉਪਕੇਸ਼ਾਂ ਦਾ ਮਤਲਬ ਹੈ ਅਯੋਗ ਸਮਝ ਕੇ ਧਿਆਨ ਨਾ ਦੇਣਾ। ਇਹ ਦੂਜਿਆਂ ਦੇ ਦੁੱਖ ਸੁੱਖ ਲਈ ਨਿਰਪੱਖ ਭਾਵ ਰੱਖਣ ਤੋਂ ਪੂਰੀ ਤਰ੍ਹਾਂ ਵੱਖਰੀ ਸ਼ੈਅ ਹੈ। ਇਹ ਚਿੱਤ (ਮਨ) ਦੀ ਉਹ ਹਾਲਤ ਹੈ ਜਿਸ ਵਿਚ ਆਪਣਾ ਪਰਾਇਆ ਕੋਈ ਨਹੀਂ। (ਨਾ ਕੋਈ ਵੈਰੀ ਨਾ ਹੀ ਬਿਗਾਨਾ)

–ਇਨ੍ਹਾਂ ਚੰਗੇ ਗੁਣਾਂ ਦੀ ਆਦਮੀ ਨੂੰ ਆਪਣੀ ਪੂਰੀ ਸਮਰੱਥਾ ਨਾਲ ਮਸ਼ਕ ਕਰਨੀ ਪੈਂਦੀ ਹੈ। ਇਸ ਲਈ ਉਸ ਨੂੰ 'ਪਾਰਮਿਤਾ' (ਪੂਰਨਤਾ) ਆਖਿਆ ਗਿਆ ਹੈ।

–ਸ਼ੀਲ ਜਾਂ ਚੰਗੇ ਗੁਣਾਂ ਬਾਰੇ ਬੁੱਧ ਨੇ ਕਿਹਾ, "ਕੀ ਥੁੜ੍ਹ ਵਾਲਿਆਂ ਦੀ ਥੁੜ੍ਹ ਦੂਰ ਕਰਨ ਲਈ, ਕੀ ਕੰਗਾਲਾਂ ਦੀ ਕੰਗਾਲੀ ਦੂਰ ਕਰਨ ਲਈ ਤੇ ਆਮ ਲੋਕਾਂ ਦੇ ਭਲੇ ਲਈ ਦਾਨ ਜ਼ਰੂਰੀ ਨਹੀਂ ਹੈ? ਕੀ ਜਿੱਥੇ ਦੁੱਖ ਹਨ, ਜਿੱਥੇ ਕੰਗਾਲੀ ਹੈ, ਉਸ ਪਾਸੇ ਵੱਲ ਖਿਆਲ ਕਰਕੇ ਉਸ ਨੂੰ ਦੂਰ ਕਰਨ ਲਈ ਕਰੁਣਾ ਦੀ ਲੋੜ ਨਹੀਂ? ਕੀ ਬਿਨਾਂ ਸੁਆਰਥ ਭਾਵ ਦੇ ਕੰਮ ਕਰਨ ਲਈ ਨਿਸ਼ਕਾਮ ਭਾਵਨਾ ਦੀ ਜ਼ਰੂਰਤ ਨਹੀਂ? ਕੀ ਆਪਣਾ ਫਾਇਦਾ ਨਾ ਹੋਣ 'ਤੇ ਵੀ ਲਗਾਤਾਰ ਯਤਨ ਵਿਚ ਲੱਗੇ ਰਹਿਣ ਲਈ ਉਪੇਕਸ਼ਾ (ਲਾਪ੍ਰਵਾਹੀ) ਦੀ ਲੋੜ ਨਹੀਂ?"

**ਭਲਾ ਆਦਮੀ**

–"ਭਲਾ ਆਦਮੀ ਅਸੀਂ ਉਸੇ ਨੂੰ ਹੀ ਕਹਾਂਗੇ ਜਿਹੜਾ ਕੋਈ ਭੈੜਾ ਕੰਮ ਨਾ ਕਰੇ। ਭੈੜੀ ਗੱਲ ਨਾ ਸੋਚੇ, ਭੈੜੇ ਤਰੀਕੇ ਨਾਲ ਆਪਣੀ ਰੋਜ਼ੀ ਨਾ ਕਮਾਵੇ ਤੇ ਮੂੰਹ 'ਚੋਂ ਕੋਈ ਅਜਿਹੀ ਗਾਲ ਵੀ ਨਾ ਕੱਢੇ ਜਿਸ ਨਾਲ ਕਿਸੇ ਦਾ ਨੁਕਸਾਨ ਹੁੰਦਾ ਹੋਵੇ ਜਾਂ ਕਿਸੇ ਨੂੰ ਤਕਲੀਫ ਪਹੁੰਚੇ।"

–ਪਰ ਕੀ ਸੱਚੇ ਕੰਮ ਵੀ ਇਕ ਅੰਨ੍ਹੇ ਵਾਂਗ ਕੀਤੇ ਜਾਣੇ ਚਾਹੀਦੇ ਹਨ? ਮੈਂ ਕਹਿੰਦਾ ਹਾਂ ਕਿ ਨਹੀਂ।

–ਇਸ ਲਈ ਚੰਗੇ ਗੁਣਾਂ ਮੁਤਾਬਿਕ ਚੱਲਣਾ ਵੀ ਪ੍ਰਗਿਆ ਨਾਲ ਹੋਣਾ ਚਾਹੀਦਾ ਹੈ, ਭਾਵ ਨਿਰਮਲ ਸੂਝ ਨਾਲ।

–ਮੇਰੀ ਥਾਪਨਾ ਹੈ ਕਿ ਆਦਮੀ ਨੂੰ ਇਸ ਗੱਲ ਦੀ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਭੈੜੇ ਕੰਮਾਂ ਦਾ ਜਨਮ ਕਿਵੇਂ ਹੁੰਦਾ ਹੈ? ਇਸੇ ਤਰ੍ਹਾਂ ਉਸ ਨੂੰ ਚੰਗੇ ਕੰਮ ਦੀ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਇਨ੍ਹਾਂ ਦਾ ਜਨਮ ਕਿਵੇਂ ਹੁੰਦਾ ਹੈ? ਇਸੇ ਤਰ੍ਹਾਂ ਆਦਮੀ ਨੂੰ ਚੰਗੇ ਤੇ ਭੈੜੇ ਕੰਮ ਦਾ ਫਰਕ ਵੀ ਚੰਗੀ ਤਰ੍ਹਾਂ ਮਲੂਮ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਗਿਆਨ ਤੋਂ ਬਿਨਾਂ ਭਾਵੇਂ ਕੰਮ ਵਿਸ਼ੇਸ਼ ਆਪਣੇ ਆਪ 'ਚ ਭਲਾ ਕੰਮ ਹੀ ਕਿਉਂ ਨਾ ਹੋਵੇ, ਭਾਵੇਂ ਸ਼ੁੱਭ ਕੰਮ ਆਪਣੇ ਆਪ 'ਚ ਸ਼ੁੱਭ ਕੰਮ ਹੀ ਕਿਉਂ ਨਾ ਹੋਵੇ, ਤਾਂ ਅਸਲ ਭਲੇ ਦਾ ਭਾਵ ਜਾਂ ਅਸਲ ਸ਼ੁੱਭ ਭਾਵ ਨਹੀਂ ਹੁੰਦਾ। ਇਸ ਲਈ ਮੇਰਾ ਕਹਿਣਾ ਹੈ ਕਿ ਪ੍ਰੱਗਿਆ ਇਕ ਲੋੜੀਂਦਾ ਚੰਗਾ ਗੁਣ ਹੈ।

**ਬੁੱਧ ਧਰਮ ਕੀ ਹੈ?**

"ਹੋ ਸਕਦਾ ਹੈ ਕਿ ਤੁਸੀਂ ਮੇਰੇ ਧਰਮ ਨੂੰ ਨਿਰਾਸ਼ਾਵਾਦੀ ਧਰਮ ਸਮਝ ਬੈਠੋ, ਕਿਉਂਕਿ ਮੈਂ ਆਦਮੀਆਂ ਦਾ ਧਿਆਨ ਮਾਨਵ ਜਾਤੀ ਦੇ ਦੁੱਖ ਵੱਲ ਖਿੱਚਦਾ ਹਾਂ। ਮੇਰੇ ਧਰਮ ਬਾਰੇ ਅਜਿਹੀ ਧਾਰਨਾ ਬਣਾ ਲੈਣਾ ਗਲਤੀ ਹੋਵੇਗੀ।"

–"ਯਕੀਨਨ ਮੇਰਾ ਧਰਮ ਦੁੱਖ ਦੀ ਹੋਂਦ ਨੂੰ ਕਬੂਲ ਕਰਦਾ ਹੈ, ਪਰ ਇਹ ਓਨਾ ਹੀ ਜ਼ੋਰ ਉਸ ਨੂੰ ਦੂਰ ਕਰਨ ਤੇ ਵੀ ਦਿੰਦਾ ਹੈ।

–"ਮੇਰੇ ਧਰਮ 'ਚ ਦੋਵੇਂ ਗੱਲਾਂ ਹਨ—ਇਸ ਵਿਚ ਮਾਨਵ ਜੀਵਨ ਦਾ ਉਦੇਸ਼ ਵੀ ਕਾਇਮ ਹੈ ਅਤੇ ਇਹ ਆਪਣੇ ਆਪ 'ਚ ਆਸ ਦਾ ਸੰਦੇਸ਼ ਵੀ ਹੈ।"

"ਇਸ ਦਾ ਉਦੇਸ਼ ਹੈ ਅਗਿਆਨ ਦਾ ਖਾਤਮਾ, ਜਿਸਦਾ ਮਤਲਬ ਹੈ ਦੁੱਖ ਦੀ ਹੋਂਦ ਦੇ ਸੰਬੰਧ 'ਚ ਅਗਿਆਨ ਦਾ ਖਾਤਮਾ।"

ਇਹ ਆਸ ਦਾ ਪੈਗਾਮ ਵੀ ਹੈ, ਕਿਉਂਕਿ ਇਹ ਦੁੱਖ ਖਾਤਮੇ ਦਾ ਰਾਹ ਦਿਖਾਉਂਦਾ ਹੈ।

–(ਦੁਨੀਆਂ ਦੇ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਿਸੇ ਵੀ ਧਰਮ ਦੇ ਬਾਨੀ ਨੇ ਕਦੀ ਇਹ ਸਿਖਿਆ ਨਹੀਂ ਦਿੱਤੀ ਕਿ ਦੁਨੀਆ ਦੇ ਦੁੱਖ ਨੂੰ ਕਬੂਲਣਾ ਹੀ ਧਰਮ ਦੀ ਅਸਲ ਨੀਂਹ ਹੈ।)

–(ਦੁਨੀਆ ਦੇ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਦੀ ਕਿਸੇ ਨੇ ਵੀ ਮੁਕਤੀ ਦਾ ਅਜਿਹਾ ਰਾਹ ਨਹੀਂ ਦਿਖਾਇਆ ਸੀ ਜੋ ਐਨਾ

ਸੌਖਾ ਹੋਵੇ, ਜੋ ਪਾਖੰਡਾਂ ਅਤੇ ਗੈਰ ਕੁਦਰਤੀ ਤਾਕਤਾਂ ਦੀ ਵਿਚੋਲਗਿਰੀ ਤੋਂ ਐਨਾ ਮੁਕਤ ਹੋਵੇ, ਜੋ ਐਨਾ ਆਜ਼ਾਦ ਹੀ ਨਹੀਂ ਬਲਕਿ ਜੋ ਕਿਸੇ ਆਤਮਾ ਜਾਂ ਪ੍ਰਮਾਤਮਾ ਦੇ ਵਿਸ਼ਵਾਸ ਦਾ ਐਨਾ ਵਿਰੋਧੀ ਹੋਵੇ ਅਤੇ ਜੋ ਮੋਕਸ਼ ਲਾਭ ਲਈ ਮਰਨ ਤੋਂ ਬਾਅਦ ਕਿਸੇ ਜੀਵਨ 'ਚ ਯਕੀਨ ਰੱਖਣਾ ਜਾਂ ਨਾ ਰੱਖਣਾ ਵੀ ਜ਼ਰੂਰੀ ਨਾ ਮੰਨਦਾ ਹੋਵੇ।)

–(ਦੁਨੀਆ ਦੇ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਿਸੇ ਨੇ ਵੀ ਕਦੀ ਅਜਿਹੇ ਧਰਮ ਦੀ ਥਾਪਨਾ ਨਹੀਂ ਕੀਤੀ, ਜਿਸ ਦਾ 'ਇਲਹਾਮ' ਜਾਂ 'ਈਸ਼ਵਰ ਬਚਨ' ਨਾਲ ਕਿਸੇ ਵੀ ਤਰ੍ਹਾਂ ਦਾ ਕੋਈ ਸੰਬੰਧ ਨਾ ਹੋਵੇ ਅਤੇ ਜਿਸ ਦੇ ਅਨੁਸ਼ਾਸਨ ਆਦਮੀ ਦੀਆਂ ਸਮਾਜੀ ਲੋੜਾਂ ਦੇ ਅਧਿਐਨ ਦੇ ਨਤੀਜੇ ਹੋਣ ਅਤੇ ਜੋ ਕਿਸੇ ਈਸ਼ਵਰ ਦੇ ਹੁਕਮ ਨਾ ਹੋਣ।)

–(ਦੁਨੀਆ ਦੇ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਿਸੇ ਨੇ ਵੀ ਮੋਕਸ਼ ਦਾ ਇਹ ਅਰਥ ਨਹੀਂ ਕੀਤਾ ਕਿ ਉਹ ਇਕ ਅਜਿਹਾ ਸੁੱਖ ਹੈ ਜਿਸ ਨੂੰ ਆਦਮੀ ਧਰਮ ਮੁਤਾਬਿਕ ਜੀਵਨ ਬਿਤਾਉਣ ਨਾਲ, ਆਪਣੇ ਹੀ ਯਤਨ ਰਾਹੀਂ ਇਥੇ ਹੀ ਧਰਤੀ ਉੱਤੇ ਪਾ ਸਕਦਾ ਹੈ।)

–"ਕੌਣ ਹੈ, ਜਿਹੜਾ ਸਾਨੂੰ ਬਣਾਉਂਦਾ ਹੈ ਅਤੇ ਸਾਨੂੰ ਜਿਵੇਂ ਚਾਹੁੰਦਾ ਹੈ, ਚਲਾਉਂਦਾ ਹੈ ? ਕੀ ਇਹ ਕੋਈ ਈਸ਼ਵਰ ਹੈ ? ਕੋਈ ਸੰਸਾਰ ਰਚਣ ਵਾਲਾ ? ਜੇ ਈਸ਼ਵਰ ਹੀ ਬਨਾਉਣ ਵਾਲਾ ਹੈ ਤਾਂ ਸਾਰੇ ਜੀਵਾਂ ਨੂੰ ਚੁੱਪਚਾਪ ਉਸ ਦੀ ਇੱਛਾ ਮੁਤਾਬਿਕ ਚਲਣਾ ਪਵੇਗਾ। ਉਹ ਘੁਮਾਰ ਦੇ ਬਣਾਏ ਹੋਏ ਭਾਂਡਿਆਂ ਵਾਂਗ ਹੋਣਗੇ। ਜੇ ਇਹ ਸੰਸਾਰ ਈਸ਼ਵਰ ਨਹੀਂ ਬਣਾਇਆ ਗਿਆ ਹੁੰਦਾ ਤਾਂ ਉਸ ਵਿਚ ਦੁੱਖ, ਕਲੇਸ਼ ਤੇ ਪਾਪ ਕਿਵੇਂ ਹੁੰਦੇ ? ਕਿਉਂਕਿ ਚੰਗੇ ਮਾੜੇ ਦੋਹਾਂ ਦਾ ਰਚਣਹਾਰਾ ਤਾਂ ਉਸ ਨੂੰ ਹੀ ਮੰਨਣਾ ਹੋਵੇਗਾ। ਤਾਂ ਉਸ ਤੋਂ ਵੱਖ ਅਤੇ ਉਸ ਤੋਂ ਮੁਕਤ ਇਕ ਹੋਰ ਕਾਰਨ ਮੰਨਣਾ ਹੋਵੇਗਾ। ਜੇ ਦੁੱਖ, ਮੁਸੀਬਤਾਂ ਦੇ ਪਾਪਾਂ ਦਾ ਅਸਲ ਜਨਮਦਾਤਾ ਈਸ਼ਵਰ ਨੂੰ ਮੰਨਿਆ ਜਾਵੇ, ਤਾਂ ਉਸ ਤੋਂ ਵੱਖ ਅਤੇ ਉਸ ਤੋਂ ਮੁਕਤ ਇਕ ਹੋਰ ਕਾਰਨ ਮੰਨਣਾ ਪਵੇਗਾ। ਤਦ ਈਸ਼ਵਰ ਘਟ–ਘਟ ਵਿਚ ਸਮਾਉਣ ਵਾਲਾ ਨਹੀਂ ਰਹੇਗਾ।" ਇਸ ਤਰ੍ਹਾਂ ਡਿੱਠਾ ਹੈ ਕਿ ਈਸ਼ਵਰ ਦੇ ਵਿਚਾਰ ਦੀ ਜੜ ਹੀ ਪੁੱਟ ਹੋ ਗਈ।

**ਬ੍ਰਹਮ ਬਾਰੇ**

"ਤਾਂ ਫੇਰ ਕੀ 'ਬ੍ਰਹਮ ਤੋਂ ਦੁਨੀਆ ਬਣੀ ? 'ਬ੍ਰਹਮ' ਵੀ ਦੁਨੀਆ ਦਾ ਕਾਰਨ ਨਹੀਂ ਹੋ ਸਕਦਾ। ਜਿਸ ਤਰ੍ਹਾਂ ਬੀਜ ਤੋਂ ਪੌਦਾ ਪੈਦਾ ਹੁੰਦਾ ਹੈ–ਉਸੇ ਤਰ੍ਹਾਂ ਸਾਰੀਆਂ ਚੀਜ਼ਾਂ ਦੀ ਪੈਦਾਇਸ਼ ਹੁੰਦੀ ਹੈ। ਤਾਂ ਫੇਰ ਇਕੋ ਬ੍ਰਹਮ ਤੋਂ ਸਾਰੀਆਂ ਚੀਜ਼ਾਂ ਕਿਵੇਂ ਪੈਦਾ ਹੋ ਸਕਦੀਆਂ ਹਨ ? ਜੋ ਬ੍ਰਹਮ ਘਟ–ਘਟ ਵਿਚ ਸਮਾਇਆ ਹੈ ਤਾਂ ਫੇਰ ਉਹ ਯਕੀਨੀ ਤੌਰ ਤੇ ਉਨ੍ਹਾਂ ਨੂੰ ਬਨਾਉਣ ਵਾਲਾ ਤਾਂ ਹੈ ਹੀ ਨਹੀਂ।"

"ਫੇਰ ਇਹ ਵੀ ਕਿਹਾ ਜਾਂਦਾ ਹੈ ਕਿ ਆਤਮਾ ਤੋਂ ਹੀ ਪੈਦਾਇਸ਼ ਹੋਈ ਹੈ। ਜੇ ਆਤਮਾ ਹੀ ਬਨਾਉਣ ਵਾਲੀ ਹੈ ਤਾਂ ਉਸ ਨੇ ਸਾਰੀਆਂ ਚੀਜ਼ਾਂ ਨੂੰ ਇੱਛਾ ਮੁਤਾਬਿਕ ਰੂਪ ਕਿਉਂ ਦਿੱਤਾ ? ਦੁੱਖ ਸੁੱਖ ਅਸਲ ਸਚਾਈ ਹਨ ਅਤੇ ਉਨ੍ਹਾਂ ਦੀ ਬਾਹਰਲੀ ਹੋਂਦ ਹੈ। ਉਹ ਆਤਮਾ ਦੀ ਰਚਨਾ ਕਿਵੇਂ ਹੋ ਸਕਦੇ ?

–"ਜੇ ਤੁਸੀਂ ਇਹ ਮੰਨ ਲਵੋ ਕਿ ਨਾ ਤੇ ਕੋਈ ਦੁਨੀਆ ਰਚਣ ਵਾਲਾ ਹੈ ਤੇ ਨਾ ਕੋਈ ਸਮੱਗਰੀ ਹੈ, ਜਿਸ ਤੋਂ ਦੁਨੀਆ ਬਣਦੀ ਹੈ ਤਾਂ ਫੇਰ ਜ਼ਿੰਦਗੀ ਵਿਚ ਜਿਹੜੀ ਸਾਧਨਾ (ਜੀਵਨ ਦੇ ਕਾਰਜ) ਕੀਤੀ ਜਾਂਦੀ ਹੈ, ਵਿਧੀ ਪ੍ਰਾਪਤ ਲਈ ਜੋ ਕੋਸ਼ਿਸ਼ ਕੀਤੀ ਜਾਂਦੀ ਹੈ, ਉਸ ਸਾਰੇ ਦਾ ਕੋਈ ਮਤਲਬ ਮੰਤਵ ਨਹੀਂ ਹੋਵੇਗਾ ?"

**ਕਾਰਨ ਸੰਸਾਰ ਦੀ ਬੁਨਿਆਦ ਹੈ**

–ਇਸ ਲਈ ਸਾਡਾ ਕਹਿਣਾ ਹੈ ਕਿ ਜਿਹੜੀਆਂ ਵੀ ਚੀਜ਼ਾਂ ਹੋਂਦ ਵਿਚ ਆਉਂਦੀਆਂ ਹਨ, ਉਨ੍ਹਾਂ ਦਾ ਕੋਈ ਕਾਰਨ ਹੁੰਦਾ ਹੈ। ਨਾ ਉਹ ਈਸ਼ਵਰ ਰਾਹੀਂ ਬਣਦੀਆਂ ਹਨ, ਨਾ 'ਬ੍ਰਹਮ' ਰਾਹੀਂ, ਨਾ ਆਤਮਾ ਰਾਹੀਂ ਅਤੇ ਨਾ ਬਿਨਾਂ ਕਾਰਨ ਅਤੇ ਨਾ ਬਿਨਾ ਕਾਰਨ ਦੇ ਐਵੇਂ ਹੀ ਹੋਂਦ ਵਿਚ ਆਉਂਦੀਆਂ ਹਨ। ਸਾਡੇ ਆਪਣੇ ਹੀ ਕੰਮ ਹਨ, ਜੋ ਚੰਗੇ ਤੋਂ ਮਾੜੇ ਨੂੰ ਜਨਮ ਦਿੰਦੇ ਹਨ।

–'ਸਾਰਾ ਸੰਸਾਰ' 'ਪਰੀਤਤਯ–ਸੁਮੱਤਪਾਦ (ਕਾਰਨ–ਕਰੀਅ) ਦੇ ਨੇਮ ਨਾਲ ਬੱਝਾ ਹੋਇਆ ਹੈ ਅਤੇ ਜਿੰਨੇ ਵੀ ਕਾਰਨ ਹਨ ਉਹ ਚੇਤਨਾ ਰਹਿਤ ਨਹੀਂ ਹਨ। ਜਿਸ ਸੋਨੇ ਨਾਲ ਸੋਨੇ ਦਾ ਪਿਆਲਾ ਬਣਦਾ ਹੈ, ਉਹ ਮੁੱਢ ਤੋਂ ਆਖਿਰ ਤੱਕ ਸੋਨਾ ਹੁੰਦਾ ਹੈ।

**ਮੁਕਤੀ ਕਿਸ ਚੀਜ਼ ਤੋਂ ?**

–"ਇਸ ਲਈ ਅਸੀਂ ਈਸ਼ਵਰ ਅਤੇ ਉਸ ਨੂੰ ਪ੍ਰਾਰਥਨਾ ਕਾਰਨ ਸਬੰਧੀ ਝੂਠੀਆਂ–ਧਾਰਨਾਵਾਂ ਦਾ ਤਿਆਗ ਕਰੀਏ। ਅਸੀਂ ਫਜ਼ੂਲ ਦੀਆਂ ਛੋਟੀਆਂ–ਛੋਟੀਆਂ ਕਲਪਨਾਮਈ ਉਡਾਨਾ ਵਿਚ ਨਾ ਉਲਝੇ ਰਹੀਏ। ਅਸੀਂ ਆਤਮਾ ਅਤੇ ਆਤਮਾਰਥ ਤੋਂ ਮੁਕਤ ਹੋਈਏ, ਕਿਉਂਕਿ ਸਾਰੀਆਂ ਚੀਜ਼ਾਂ ਕਾਰਨ ਵਾਲੀਆਂ ਹਨ, ਇਸ ਲਈ ਅਸੀਂ ਚੰਗਾ ਕੰਮ ਕਰੀਏ ਤਾਂ ਜੋ ਉਸ ਦਾ ਸਿੱਟਾ ਵੀ ਚੰਗਾ ਨਿਕਲੇ।"

**ਜੀਵਨ ਮਾਰਗ**

–ਮੇਰਾ ਕਹਿਣਾ ਹੈ ਕਿ ਗ੍ਰਹਿਸਥੀ ਹੀ ਬਣੇ ਰਹੋ। ਆਪਣੇ ਕਾਰੋਬਾਰ ਵਿਚ ਬਿਨਾਂ ਬੌਖਲਾਹਟ ਦੇ ਲੱਗੇ ਰਹੋ। ਆਦਮੀ ਦਾ ਜੀਵਨ, ਐਸ਼–ਅਰਾਮ ਅਤੇ ਅਧਿਕਾਰ ਉਸ ਨੂੰ ਆਪਣੇ ਗੁਲਾਮ ਨਹੀਂ ਬਣਾਉਂਦੇ, ਪਰ ਜੀਵਨ, ਐਸ਼–ਅਰਾਮ ਅਤੇ ਅਧਿਕਾਰਾਂ ਲਈ ਜੋ ਆਦਮੀ ਦਾ ਮੋਹ ਹੈ, ਉਹ ਉਸ ਨੂੰ ਆਪਣਾ ਗੁਲਾਮ ਬਣਾ ਲੈਂਦਾ ਹੈ।"

**ਬੁੱਧ ਦਾ ਧੰਮ ਮਾਰਗ**

–ਮੇਰਾ ਧਰਮ ਹਰ ਆਦਮੀ ਤੋਂ ਇਹੀ ਮੰਗ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਝੂਠੇ ਦਿਖਾਵੇ ਤੋਂ ਮੁਕਤ ਰੱਖੇ। ਉਸਦਾ ਹਿਰਦਾ ਸ਼ੁੱਧ ਹੋਵੇ, ਉਸ ਨੂੰ ਕਾਮ ਭੋਗ ਆਦਿ ਸੁੱਖਾਂ ਦੀ ਪਿਆਸ ਨਾ ਹੋਵੇ ਤੇ ਉਹ ਚੰਗਾ ਜੀਵਨ ਬਿਤਾਏ।

–"ਤੇ ਆਦਮੀ ਭਾਵੇਂ ਕੁਝ ਕਰੇ, ਚਾਹੇ ਉਹ ਰਾਜ–ਗਿਰੀ ਕਰੇ, ਚਾਹੇ ਉਹ ਵਪਾਰ ਕਰੇ, ਚਾਹੇ ਉਹ ਸਰਕਾਰੀ ਨੌਕਰੀ ਕਰੇ ਜਾਂ ਦੁਨੀਆ ਦਾ ਤਿਆਗ ਕਰਕੇ ਧਿਆਨ ਮਗਨ ਰਹੇ, ਉਸਨੂੰ ਆਪਣਾ ਕੰਮ ਪੂਰੀ ਦਿਲਚਸਪੀ ਨਾਲ ਕਰਨਾ ਚਾਹੀਦਾ ਹੈ, ਉਸ ਨੂੰ ਮਿਹਨਤੀ ਤੇ ਹਿੰਮਤੀ ਹੋਣਾ ਚਾਹੀਦਾ ਹੈ। ਜੇ ਉਹ ਉਸ ਕਮਲ ਵਾਂਗ ਹੈ ਜੋ ਪਾਣੀ ਵਿਚ ਰਹਿੰਦਾ ਹੋਇਆ ਵੀ ਪਾਣੀ ਤੋਂ ਅਛੂਤਾ ਰਹਿੰਦਾ ਹੈ, ਜ਼ਿੰਦਗੀ–ਘੋਲ 'ਚ ਲੱਗੇ ਰਹਿਣ 'ਤੇ ਵੀ ਆਪਣੇ ਮਨ ਵਿਚ ਈਰਖਾ ਤੇ ਨਫਰਤ ਨੂੰ ਥਾਂ ਨਹੀਂ ਦਿੰਦਾ, ਜੇ ਉਹ ਸੰਸਾਰ ਵਿਚ

ਰਹਿੰਦੇ ਹੋਏ ਵੀ ਸੁਆਰਥ ਭਰਿਆ ਨਹੀਂ ਬਲਕਿ ਪਰਮਾਰਥ-ਭਰਿਆ ਜੀਵਨ ਬਤੀਤ ਕਰਦਾ ਹੈ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਦਾ ਮਨ ਆਨੰਦ, ਸ਼ਾਂਤੀ ਤੇ ਸੁੱਖ ਨਾਲ ਭਰ ਜਾਵੇਗਾ।"

-"ਜਿਸ ਚੀਜ਼ ਦੀ ਸਭ ਤੋਂ ਵੱਧ ਲੋੜ ਹੈ, ਉਹ ਹੈ ਮਿੱਤਰਤਾ ਭਰਿਆ ਹਿਰਦਾ।"

**ਰਾਜ ਕਿਹੋ ਜਿਹਾ ਹੋਵੇ ?**

-ਆਪਣੀ ਪਰਜਾ ਨੂੰ ਆਪਣੀ ਇਕ ਇਕਲੌਤੀ ਔਲਾਦ ਵਾਂਗ ਸਮਝੋ। ਉਨ੍ਹਾਂ ਨੂੰ ਕਸ਼ਟ ਨਾ ਦਿਉ, ਉਨ੍ਹਾਂ ਨੂੰ ਨਾ ਉਜਾੜੋ। ਆਪਣੇ ਸਰੀਰ ਦੇ ਸਾਰੇ ਅੰਗਾਂ ਤੇ ਕਾਬੂ ਰੱਖੋ। ਕੁਰਾਹ ਛੱਡ ਕੇ ਸਹੀ ਰਾਹ ਉੱਤੇ ਚਲੋ। ਦੂਜਿਆਂ ਨੂੰ ਹੇਠਾਂ ਸੁੱਟ ਕੇ ਆਪਣੇ ਆਪ ਨੂੰ ਉਪਰ ਨਾ ਉਠਾਓ। ਦੁਖੀ ਨੂੰ ਸੁੱਖ ਅਤੇ ਧੀਰਜ ਦਿਓ।

-ਰਾਜ ਦੇ ਠਾਠ-ਬਾਠ ਨੂੰ ਹੀ ਜ਼ਿਆਦਾ ਮਹੱਤਤਾ ਨਾ ਦਿਉ ਤੇ ਖੁਸ਼ਾਮਦ ਕਰਨ ਵਾਲਿਆਂ ਦੀਆਂ ਮਿੱਠੀਆਂ ਗੱਲਾਂ ਨਾ ਸੁਣੋ।

-"ਅਸੀਂ ਚੁਫੇਰਿਉਂ ਦੁੱਖਾਂ ਅਤੇ ਕਲੇਸ਼ਾਂ ਦੀਆਂ ਚਟਾਨਾਂ ਨਾਲ ਘਿਰੇ ਹੋਏ ਹਾਂ ਤੇ ਧਰਮ ਦਾ ਵਿਚਾਰ ਕਰਨ ਨਾਲ ਹੀ ਅਸੀਂ ਇਨ੍ਹਾਂ ਦੁੱਖਾਂ ਕਲੇਸ਼ਾਂ ਨੂੰ ਪਾਰ ਕਰ ਸਕਦੇ ਹਾਂ।

-"ਜਦੋਂ ਕੋਈ ਰੁੱਖ ਅੱਗ ਵਿਚ ਝੁਲਸ ਰਿਹਾ ਹੋਵੇ ਤਾਂ ਪੰਛੀ ਉਸ ਉੱਤੇ ਆਪਣਾ ਆਲ੍ਹਣੇ ਕਿਵੇਂ ਬਣਾ ਸਕਦੇ ਹਨ ? ਜਿੱਥੇ ਰਾਗ-ਦਵੇਸ਼ ਦਾ ਵਾਸਾ ਹੈ, ਉੱਥੇ ਸੱਚ ਕਿਵੇਂ ਠਹਿਰ ਸਕਦਾ ਹੈ ?"

-ਜਿਸ ਨੂੰ ਇਹ ਗਿਆਨ ਪ੍ਰਾਪਤ ਹੈ, ਉਹ ਹੀ ਪਰੱਗਿਆ ਪਾ ਸਕਦਾ ਹੈ। ਇਸ ਤੋਂ ਮੂੰਹ ਮੋੜਨਾ, ਜੀਵਨ ਦੀ ਅਸਫਲਤਾ ਦੀ ਨਿਸ਼ਾਨੀ ਹੈ।

**ਸੱਚ ਦਾ ਦਰਜਾ**

-ਇਹ ਸੱਚ ਸਿਰਫ ਸੰਨਿਆਸੀਆਂ ਲਈ ਹੀ ਨਹੀਂ ਹੈ, ਇਸ ਦਾ ਸੰਬੰਧ ਮਨੁੱਖ ਨਾਲ ਹੈ। ਸਾਧੂ ਤੇ ਗ੍ਰਹਿਸਥੀ ਨਾਲ ਵੀ ਇਸੇ ਤਰ੍ਹਾਂ ਹੈ। ਵਰਤ ਰੱਖਣ ਵਿਚ, ਸੰਨਿਆਸ ਵਿਚ ਤੇ ਗ੍ਰਹਿਸਥੀ 'ਚ ਅਸਲ ਵਿਚ ਕੋਈ ਫਰਕ ਨਹੀਂ। ਸੰਨਿਆਸੀ ਵੀ ਪਤਿਤ ਹੋ ਕੇ ਤਬਾਹ ਹੋ ਜਾਂਦੇ ਹਨ ਅਤੇ ਗ੍ਰਹਿਸਥ ਵੀ ਇਸ ਸੱਚ ਦਾ ਪਾਲਨ ਕਰਨ ਨਾਲ ਰਿਸ਼ੀਆਂ ਦੇ ਦਰਜੇ ਤੱਕ ਪੁੱਜ ਜਾਂਦੇ ਹਨ।

(ੳ) ਦੁਨੀਆ ਤਬਾਹ ਹੋਣ ਵਾਲੀ ਹੈ ਤੇ ਲਗਾਤਾਰ ਬਦਲਣ ਵਾਲੀ ਹੈ।

(ਅ) ਦੁਨੀਆ ਦਾ ਕੋਈ ਮਾਲਕ ਜਾਂ ਰਖਵਾਲਾ ਨਹੀਂ ਹੈ।

(ੲ) ਸਾਡਾ ਕੁਝ ਵੀ ਨਹੀਂ। ਅਸੀਂ ਸਭ ਕੁਝ ਪਿੱਛੇ ਛੱਡ ਜਾਣਾ ਹੈ।

(ਸ) ਤ੍ਰਿਸ਼ਨਾ ਦੇ ਵੱਸ ਪੈਣ ਕਰਕੇ ਹੀ ਦੁਨੀਆ ਦੁਖੀ ਹੈ।

-"ਕਿਉਂਕਿ ਮੈਂ ਸੰਸਾਰ ਦੇ ਦੁਖਦਾਈ ਰੂਪ ਤੋਂ ਚੰਗੀ ਤਰ੍ਹਾਂ ਜਾਣੂ ਹਾਂ। ਇਸ ਲਈ ਮੈਂ ਸੰਬੰਧੀਆਂ ਦਾ ਤਿਆਗ ਕਰਨ ਲਈ ਮਜਬੂਰ ਹਾਂ।"

**ਦੁੱਖਾਂ ਦਾ ਅਸਲੀ ਕਾਰਨ ਅਗਿਆਨਤਾ**

"ਸਾਰਾ ਦੁੱਖ ਅਗਿਆਨ ਤੋਂ ਪੈਦਾ ਹੋਇਆ ਹੈ।"

-"ਸੋਨੇ ਦਾ ਮਹੱਲ ਤਾਂ ਮੈਨੂੰ ਜਾਪਦਾ ਹੈ ਜਿਵੇਂ ਉਸ ਵਿਚ ਅੱਗ ਲੱਗੀ ਹੋਈ ਹੈ, ਵਧੀਆ ਤੋਂ ਵਧੀਆ ਖਾਣੇ ਜ਼ਹਿਰ ਰਲੇ ਜਾਪਦੇ ਹਨ ਤੇ ਕਮਲ ਦੇ ਫੁੱਲਾਂ ਨਾਲ ਸਜੀ ਹੋਈ ਸੇਜ ਉੱਤੇ ਲੱਗਦਾ ਹੈ ਜਿਵੇਂ ਮਗਰਮਛ ਲੇਟ ਰਹੇ ਹੋਣ।"

-"ਮੈਂ ਕਿਸੇ ਅਜਿਹੇ ਸਿਧਾਂਤ ਨੂੰ ਨਹੀਂ ਮੰਨ ਸਕਦਾ ਜੋ ਅਗਿਆਨਤਾ 'ਤੇ ਟਿਕਿਆ ਹੋਇਆ ਹੈ ਅਤੇ ਜਿਸ ਦਾ ਸਿਰ ਹੇਠਾਂ ਤੇ ਪੈਰ ਉੱਪਰ ਵੱਲ ਹੋਣ। ਮੈਂ ਕਿਸੇ ਅਜਿਹੇ ਸਿਧਾਂਤ ਨੂੰ ਨਹੀਂ ਮੰਨਦਾ, ਜਿਸ ਵਿਚ ਸੈਂਕੜੇ ਗੱਲਾਂ ਐਵੇਂ ਹੀ ਪਹਿਲਾਂ ਤੋਂ ਸਹੀ ਮੰਨ ਕੇ ਚੱਲਣਾ ਪੈਂਦਾ ਹੈ। ਕਿਹੜਾ ਅਕਲਮੰਦ ਆਦਮੀ ਸਿਰਫ ਕਿਸੇ ਦੂਜੇ ਦੇ ਆਸਰੇ ਕਿਸੇ ਗੱਲ 'ਤੇ ਯਕੀਨ ਕਰੇਗਾ ? ਆਦਮਜਾਤ ਤਾਂ ਹਨ੍ਹੇਰੇ ਵਿਚ ਇਕ ਅੰਨੇ ਮਗਰ ਚਲਣ ਵਾਲੀ ਅੱਖ ਤੋਂ ਰਹਿਤ ਜਾਤੀ ਬਣੀ ਹੋਈ ਹੈ।"

-"ਪਰ ਜੇ ਕੋਈ ਸੱਚ ਤੇ ਝੂਠ ਵਿਚ ਫਰਕ ਨਾ ਕਰ ਸਕੇ, ਜੇ ਕੋਈ ਭਲਾਈ ਤੇ ਬੁਰਾਈ ਬਾਰੇ ਸ਼ੱਕੀ ਹੋਵੇ ਤਾਂ ਵੀ ਉਸ ਨੂੰ ਆਪਣਾ ਚਿੱਤ ਭਲਾਈ ਵਿਚ ਲਾਈ ਰੱਖਣਾ ਚਾਹੀਦਾ ਹੈ। ਚੰਗੇ ਸੁਭਾਉ ਵਾਲੇ ਲਈ ਥੋੜ੍ਹੀ, ਬਿਨਾਂ ਮਤਲਬ ਦੀ ਮਿਹਨਤ ਕਲਿਆਣਕਾਰੀ ਹੀ ਹੁੰਦੀ ਹੈ।"

-"ਮੈਂ ਜਲਦੀ ਹੋਈ ਅੱਗ ਵਿਚ ਦਾਖਲ ਹੋ ਜਾਵਾਂਗਾ, ਪਰ ਬਿਨਾਂ ਆਪਣੇ ਮੰਤਵ (ਮਾਨਵਤਾ ਦੇ ਕਲਿਆਣ ਦੇ) ਨੂੰ ਕੀਤਿਆਂ ਘਰ ਨਹੀਂ ਮੁੜ ਸਕਦਾ।"

-"ਜਿਹੜੇ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਸਮਝ ਬੈਠਦੇ ਹਨ, ਅਜਿਹੇ ਝੂਠਿਆਂ ਨੂੰ ਕਦੀ ਵੀ ਫਾਇਦਾ ਨਹੀਂ ਹੋ ਸਕਦਾ।"

-"ਜਿਹੜੇ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਜਾਣ ਲੈਂਦੇ ਹਨ, ਅਜਿਹੇ ਗਿਆਨਵਾਨ ਲੋਕਾਂ ਨੂੰ ਹੀ ਫਾਇਦਾ ਹੁੰਦਾ ਹੈ।"

**ਕਮੀਨਿਆਂ ਦੀ ਜਮਾਤ**

-"ਜੋ ਨੀਚਾਂ ਅਤੇ ਕਮੀਨਿਆਂ ਨਾਲ ਰਹਿੰਦਾ ਹੈ, ਉਹ ਉਸੇ ਤਰ੍ਹਾਂ ਹੀ ਨੀਚ ਤੇ ਕਮੀਨਾ ਹੋ ਜਾਂਦਾ ਹੈ, ਜਿਵੇਂ ਕਿਸੇ ਬਦਬੂਦਾਰ ਪਦਾਰਥ ਨੂੰ ਲੈਣ ਵਾਲਾ ਖੁਦ ਮੁਸ਼ਕ ਮਾਰਨ ਲੱਗ ਪੈਂਦਾ ਹੈ, ਉਹ ਅੱਗੇ ਤੋਂ ਅੱਗੇ ਘਟੀਆ ਹੁੰਦਾ ਜਾਂਦਾ ਹੈ ਤੇ ਭੈੜ ਹੀ ਕਰਨ 'ਚ ਮਾਹਿਰ ਹੋ ਜਾਂਦਾ ਹੈ।

**ਅਕਲਮੰਦ ਦੀ ਜਮਾਤ**

-"ਪਰ ਜਿਹੜਾ ਅਕਲਮੰਦ, ਅਕਲਮੰਦ ਨਾਲ ਰਹਿੰਦਾ ਹੈ, ਉਹ ਵੀ ਉਸੇ ਤਰ੍ਹਾਂ ਦਾ ਹੀ ਹੋ ਜਾਂਦਾ ਹੈ, ਠੀਕ ਜਿਵੇਂ ਕਿਸੇ ਖੁਸ਼ਬੂਦਾਰ ਪਦਾਰਥ ਨੂੰ ਪਾਉਣ ਵਾਲੇ ਦੇ ਸਰੀਰ ਤੋਂ ਵੀ ਖੁਸ਼ਬੂ ਆਉਣ ਲੱਗ ਪੈਂਦੀ ਹੈ। ਉਹ ਅੱਗੇ ਤੋਂ ਅੱਗੇ ਅਕਲਮੰਦ ਹੁੰਦਾ ਜਾਂਦਾ ਹੈ, ਸ਼ੀਲਵਾਨ

ਹੁੰਦਾ ਜਾਂਦਾ ਹੈ ਤੇ ਸੰਤੋਖ ਪਾਉਂਦਾ ਹੈ।

–"ਚਾਹੇ ਆਦਮੀ ਨੰਗਾ ਰਹਿੰਦਾ ਹੋਵੇ, ਚਾਹੇ ਵੱਡੀਆਂ–ਵੱਡੀਆਂ ਜਟਾਵਾਂ ਵਧਾ ਕੇ ਰਹਿੰਦਾ ਹੋਵੇ, ਚਾਹੇ ਕੁਝ ਪੱਤਿਆਂ ਜਾਂ ਰੁੱਖਾਂ ਦੀ ਛਿੱਲ ਦੇ ਕੱਪੜੇ ਨਾਲ ਹੀ ਆਪਣਾ ਸਰੀਰ ਢੱਕਦਾ ਹੋਵੇ, ਚਾਹੇ ਉਹ ਸਰੀਰ ਉੱਤੇ ਸੁਆਹ ਹੀ ਮਲਦਾ ਹੋਵੇ ਤੇ ਪੱਥਰਾਂ ਉੱਤੇ ਸੌਂਦਾ ਹੋਵੇ, ਪਰ ਇਸ ਸਭ ਨਾਲ ਉਹ ਤ੍ਰਿਸ਼ਨਾ ਤੋਂ ਛੁਟਕਾਰਾ ਨਹੀਂ ਪਾ ਸਕਦਾ।"

–"ਭੂਤਾਂ ਨੂੰ ਬਲੀ–ਭੇਟ ਦੇਣਾ, ਤਾਂ ਜੋ ਪੁੰਨ ਲਾਭ ਹੋਵੇ, ਜਾਂ ਪਰਲੋਕ ਵਿਚ ਫਲ ਮਿਲੇ, ਸੱਚੇ ਪੁਰਖਾਂ ਦਾ ਸਤਿਕਾਰ ਕਰਨ ਦੇ ਚੌਥੇ ਹਿੱਸੇ ਬਰਾਬਰ ਵੀ ਨਹੀਂ ਹੈ।"

**ਸਦਾਚਾਰੀ ਜੀਵਨ**

–"ਜੋ ਸਦਾਚਾਰੀ ਹੈ, ਜੋ ਵੱਡਿਆਂ ਲਈ, ਬਜ਼ੁਰਗਾਂ ਲਈ ਸਦਾ ਆਦਰ ਦਾ ਭਾਵ ਦਿਖਾਉਂਦਾ ਹੈ–ਉਸ ਨੂੰ ਇਨ੍ਹਾਂ ਚੌਂਹ ਚੀਜ਼ਾਂ ਦੀ ਪ੍ਰਾਪਤੀ ਹੁੰਦੀ ਹੈ–ਉਮਰ ਦੀ, ਵਰਣ ਦੀ, ਸੁੱਖ ਦੀ ਤੇ ਤਾਕਤ ਦੀ।

–ਜਿਸ ਤਰ੍ਹਾਂ ਰਸਤੇ 'ਚ ਪਏ ਕਿਸੇ ਕੂੜੇ–ਕਚਰੇ ਦੇ ਢੇਰ ਉੱਤੇ ਇਕ ਖ਼ੁਸ਼ਬੂਦਾਰ ਫੁੱਲ ਵੀ ਉੱਗ ਸਕਦਾ ਹੈ, ਉਸੇ ਤਰ੍ਹਾਂ ਇਸ ਅੰਨੇ ਜੱਗ ਵਿਚ, ਇਸ ਕੂੜਾ ਕਚਰਾ ਸੰਸਾਰ ਵਿਚ ਬੁੱਧ ਪੁੱਤਰ ਵੀ ਨੂਰ ਫੈਲਾ ਸਕਦਾ ਹੈ।

–"ਭਗਵਾਨ ਬੁੱਧ ਜਾਣਦੇ ਹਨ ਕਿ ਬ੍ਰਾਹਮਣਾਂ ਦਾ ਖਿਆਲ ਹੈ ਕਿ ਸ਼ੂਦਰ ਔਰਤਾਂ ਕਦੀ ਮੋਕਸ਼ ਨਹੀਂ ਪਾ ਸਕਦੀਆਂ ਕਿਉਂਕਿ ਉਹ ਅਪਵਿੱਤਰ ਹੁੰਦੀਆਂ ਹਨ ਅਤੇ ਮਰਦਾ ਦੇ ਮੁਕਾਬਲੇ ਨੀਚ ਜਾਤ ਦੀਆਂ ਹੁੰਦੀਆਂ ਹਨ। ਇਸ ਲਈ ਉਹ ਸ਼ੂਦਰਾਂ ਅਤੇ ਔਰਤਾਂ ਨੂੰ ਸੰਨਿਆਸ ਨਹੀਂ ਲੈਣ ਦਿੰਦੇ ? ਤਾਂ ਕੀ ਤਥਾਗਤ (ਬੁੱਧ) ਦਾ ਨਜ਼ਰੀਆ ਵੀ ਬ੍ਰਾਹਮਣਾਂ ਵਰਗਾ ਹੀ ਹੈ।"

–"ਕੀ ਤਥਾਗਤ ਨੇ ਠੀਕ ਉਸੇ ਤਰ੍ਹਾਂ ਸ਼ੂਦਰਾਂ ਨੂੰ ਵੀ ਸੰਘ ਵਿਚ ਸ਼ਾਮਲ ਨਹੀਂ ਕੀਤਾ ਜਿਵੇ ਬ੍ਰਾਹਮਣਾਂ ਨੂੰ ? ਭਗਵਾਨ ! ਔਰਤਾਂ ਨਾਲ ਹੀ ਇਹ ਭਿੰਨ–ਭੇਦ ਦਾ ਕੀ ਕਾਰਨ ਹੈ ?"

–"ਕੀ ਤਥਾਗਤ ਦਾ ਇਹ ਖਿਆਲ ਹੈ ਕਿ ਤਥਾਗਤ ਦੇ ਧਰਮ ਅਤੇ ਸਿਖਿਆ ਮੁਤਾਬਿਕ ਚਲ ਕੇ ਔਰਤਾਂ ਨਿਰਵਾਣ ਪ੍ਰਾਪਤ ਨਹੀਂ ਕਰ ਸਕਦੀਆਂ।"

**ਔਰਤਾਂ ਵੀ ਮਨੁੱਖ ਵਾਂਗ ਨਿਰਵਾਣ ਅਧਿਕਾਰੀ ਹਨ**

–ਤਥਾਗਤ ਬੋਲੇ, "ਆਨੰਦ ! ਮੈਨੂੰ ਗਲਤ ਨਾ ਸਮਝ। ਮੇਰਾ ਖਿਆਲ ਹੈ ਕਿ ਮਰਦਾਂ ਵਾਂਗ ਔਰਤਾਂ ਵੀ ਨਿਰਵਾਣ ਪ੍ਰਾਪਤ ਕਰ ਸਕਦੀਆਂ ਹਨ। ਅਨੰਦ ! ਮੈਨੂੰ ਗਲਤ ਨਾ ਸਮਝ। ਮੈਂ ਮਰਦਾਂ ਨੂੰ ਔਰਤਾਂ ਦੇ ਮੁਕਾਬਲੇ ਕਿਸੇ ਵੀ ਤਰ੍ਹਾਂ ਦੀ ਵੱਧ ਮਹੱਤਤਾ ਨਹੀਂ ਦਿੰਦਾ। ਮਹਾਂਪਰਜਾਪਤੀ ਗੌਤਮੀ (ਬੁੱਧ ਦੀ ਮਤਰੇਈ ਮਾਂ, ਸਕੀ ਮਾਸੀ) ਦੀ ਬੇਨਤੀ ਨੂੰ ਜੇ ਮੈਂ ਨਹੀਂ ਮੰਨਿਆਂ ਹੈ ਤਾਂ ਉਹ ਔਰਤਾਂ ਨੂੰ ਮਰਦਾਂ ਦੇ ਮੁਕਾਬਲੇ ਹੀਣ ਸਮਝਣ ਦੇ ਕਾਰਨ ਨਹੀਂ ਬਲਕਿ ਵਿਹਾਰਿਕ ਕਾਰਨਾਂ ਕਰਕੇ ਹੀ।"

**ਇਨਸਾਫ ਅਤੇ ਧਰਮ ਦਾ ਰਾਹ ਹੀ ਉੱਚਤਾ ਹੈ**

–"ਭਾਗਾਂ ਵਾਲੀਏ ਹੇ ਪ੍ਰਾਕ੍ਰਿਤ ! ਬੇਸ਼ੱਕ ਤੂੰ ਚੰਡਾਲਾਂ ਦੀ ਲੜਕੀ ਏਂ, ਪਰ ਤੂੰ ਚੰਗੇ ਮਰਦਾਂ ਤੇ ਔਰਤਾਂ ਲਈ ਮਿਸਾਲ ਦਾ ਕੰਮ ਦੇਵੇਂਗੀ। ਤੂੰ ਨੀਚ ਜਾਤ ਹੀ ਸਹੀ, ਪਰ ਬ੍ਰਾਹਮਣ ਤੈਥੋਂ ਸਿਖਿਆ ਲੈਣਗੇ। ਇਨਸਾਫ ਅਤੇ ਧਰਮ ਦੇ ਰਾਹ ਤੋਂ ਵੱਖ ਨਾ ਹੋਵੀਂ, ਤੇਰਾ ਯੱਸ਼ ਰਾਜ–ਸਿੰਘਾਸਨ ਉੱਤੇ ਬੈਠੀਆਂ ਹੋਈਆਂ ਰਾਣੀਆਂ ਦੇ ਯਸ਼ ਤੋਂ ਵਧ ਜਾਵੇਗਾ।

–ਬੁੱਧ ਦੀਆਂ ਸਿਖਿਆਵਾਂ ਨੂੰ ਅਪਨਾਉਣ ਨਾਲ ਉਂਗਲੀਮਾਰ ਡਾਕੂ ਇਕ ਸੰਤ ਬਣ ਗਿਆ। ਉਸ ਨੇ ਕਿਹਾ—"ਜਿਹੜਾ ਪਹਿਲਾਂ ਗਲਤੀ ਕਰਕੇ ਵੀ ਆਪਣੀ ਗਲਤੀ ਠੀਕ ਕਰ ਲੈਂਦਾ ਹੈ, ਉਹ ਬੱਦਲਾਂ ਤੋਂ ਮੁਕਤ ਚੰਦਰਮਾਂ ਵਾਂਗ ਲੋਕਾਂ ਨੂੰ ਰੋਸ਼ਨ ਕਰ ਦਿੰਦਾ ਹੈ।"

1. ਸ਼ੀਲ ਲਾਭ ਕੀ ਹੈ ?

ਇਕ ਆਦਮੀ ਜੀਵ–ਹਿੰਸਾ ਨਹੀਂ ਕਰਦਾ, ਮਿੱਠਾ ਬੋਲਦਾ ਹੈ, ਫਜ਼ੂਲ ਨਹੀਂ ਬੋਲਦਾ, ਇਹ ਸ਼ੀਲ ਲਾਭ ਹੈ।

2. ਚਿੱਤ ਲਾਭ ਕੀ ਹੈ ?

ਇਕ ਆਦਮੀ ਨਾ ਲੋਭੀ ਹੈ, ਬੁਰੇ ਵਿਚਾਰਾਂ ਤੋਂ ਮੁਕਤ ਹੈ, ਇਹ ਚਿੱਤ ਲਾਭ ਹੈ।

3. ਇਸ਼ਟ ਲਾਭ ਕੀ ਹੈ ?

"ਜਿਥੇ ਕੋਈ ਆਦਮੀ ਇਸ ਤਰ੍ਹਾਂ ਦਾ ਗਲਤ ਖਿਆਲ, ਝੂਠਾ ਖਿਆਲ ਨਹੀਂ ਰੱਖਦਾ ਕਿ ਦਾਨ ਦੇਣ ਵਿਚ ਤਿਆਗ ਕਰਨ ਵਿਚ ਕੋਈ ਪੁੰਨ ਨਹੀਂ, ਚੰਗੇ–ਮੰਦੇ ਦਾ ਕੁਝ ਸਿੱਟਾ ਨਹੀਂ ਹੁੰਦਾ, ਨਾ ਇਹ ਲੋਕ ਹੈ, ਨਾ ਪਰਲੋਕ ਹੈ, ਨਾ ਮਾਂ ਹੈ, ਨਾ ਬਾਪ ਹਾਂ, ਨਾ ਆਪੇ ਪੈਦਾ ਹੋਣ ਵਾਲੇ ਜੀਵਨ ਹਨ, ਲੋਕ ਵਿਚ ਕੋਈ ਅਜਿਹਾ ਬ੍ਰਾਹਮਣ ਨਹੀਂ ਜੋ ਚੋਟੀ 'ਤੇ ਪਹੁੰਚਾ ਹੋਵੇ, ਜਿਸ ਨੇ ਪੂਰਨਤਾ ਲਾਭ ਕੀਤਾ ਹੋਵੇ, ਜਿਸ ਨੇ ਆਪਣੇ ਗਿਆਨ ਨਾਲ ਪਰਲੋਕ ਨੂੰ ਦੇਖਿਆ ਹੋਵੇ ਅਤੇ ਜੋ ਉਸ ਨੂੰ ਕਹਿ ਸਕਦੇ ਹੋਣ। ਇਹ ਦ੍ਰਿਸ਼ਟੀ ਲਾਭ ਹੈ।"

–ਮੁਕਤੀ ਦਾ ਅਰਥ ਹੈ ਕਿ ਕਿਸੇ ਆਤਮਾ ਦਾ ਸੁੱਖ ਨਹੀਂ ਬਲਕਿ ਜੀਵ ਦਾ ਸੁੱਖ।

ਦੂਜੀ ਗੱਲ ਇਹ ਹੈ ਕਿ ਦੁਨੀਆਂ ਵਿਚ ਰਹਿੰਦਿਆਂ ਜੀਵ ਦਾ ਸੁੱਖ। 'ਆਤਮਾ ਦੀ ਮੁਕਤੀ' ਬੁੱਧ ਦੇ ਵਿਚਾਰਾਂ ਤੋਂ ਪੂਰੀ ਤਰ੍ਹਾਂ ਉਲਟ ਗੱਲਾਂ ਹਨ।

ਤੀਜਾ ਵਿਚਾਰ ਹੈ ਕਿ ਜੋ ਬੁੱਧ ਦੇ ਨਿਰਵਾਣ ਦੇ ਰੂਪ ਦਾ ਅਸਲ ਅਧਾਰ (ਨੀਂਹ) ਹੈ, ਉਹ ਹੈ ਰਾਗ–ਦਵੇਸ਼ ਅੱਗ ਨੂੰ ਸ਼ਾਂਤ ਕਰਨਾ।

**ਦੁੱਖਾਂ ਦੇ ਕਾਰਨ**

–"ਭਿਕਸ਼ੂਓ, ਲੋਭ ਨਾਲ ਲੋਭੀ, ਈਰਖਾ ਨਾਲ ਧੋਖੇਬਾਜ (ਪਾਪੀ) ਅਤੇ ਮੋਹ ਨਾਲ, ਮੂਰਖ ਮਨ ਨਾਲ ਆਦਮੀ ਆਪਣੇ ਦੁੱਖਾਂ ਤੋਂ ਦੁੱਖੀ ਰਹਿੰਦਾ ਹੈ। ਆਦਮੀ ਦੂਜਿਆਂ ਦੇ ਦੁੱਖ ਤੋਂ ਦੁੱਖੀ ਰਹਿੰਦਾ ਹੈ, ਆਦਮੀ ਮਾਨਸਿਕ ਅਨੁਭੂਤੀ ਤੇ ਦੁੱਖ ਮਹਿਸੂਸ ਕਰਦਾ ਹੈ।

## ਮੁਕਤੀ, ਮੁਕਤ ਜੀਵਨ ਦਾ ਨਾਂ ਹੈ

–"ਇੰਜ ਭਿਕਸ਼ੂਓ, ਨਿਰਵਾਣ ਇਸੇ ਜੀਵਨ ਵਿਚ ਮਿਲਦਾ ਹੈ, ਅਗਲੀ ਜ਼ਿੰਗਦੀ ਵਿਚ ਹੀ ਨਹੀਂ, ਮਨ ਨੂੰ ਭਾਉਣ ਵਾਲਾ, ਮਨਮੋਹਣਾ ਅਤੇ ਅਕਲਮੰਦ ਸ਼ਾਵਕ ਸ਼ਿਸ ਇਸ ਨੂੰ ਹਥਿਆ ਸਕਦਾ ਹੈ।"

–"ਨਿਰਵਾਣ ਦਾ ਮਤਲਬ ਹੈ ਰਾਗ–ਅੱਗ, ਦਵੇਸ਼–ਅੱਗ ਤੇ ਮੋਹ ਅੱਗ ਦਾ ਬੁੱਝ ਜਾਣਾ।"

–"ਨਿਰਦੋਸ਼ ਜੀਵਨ ਦਾ ਆਧਾਰ ਨਿਰਵਾਣ ਵਿਚ ਹੈ। ਨਿਰਵਾਣ ਹੀ ਉਦੇਸ਼ ਹੈ। ਨਿਰਵਾਣ ਹੀ ਮਕਸਦ ਹੈ।"

ਮੱਧ–ਮਾਰਗ ਕਿਹੜਾ ਹੈ ? ਇਹ ਮੱਧ ਮਾਰਗ ਉੱਤਮ ਅਸ਼ਟਾਂਗ ਮਾਰਗ ਤੋਂ ਛੁੱਟ ਕੁਝ ਨਹੀਂ। ਇਹੀ ਸਮੱਯਕ ਦ੍ਰਿਸ਼ਟੀ (ਨਜ਼ਰ) ਸਮੱਯਕ ਸੰਕਲਪ (ਇਰਾਦਾ), ਸਮੱਯਕ ਵਾਣੀ (ਬੋਲ), ਸੱਮਯਕ ਕਰਮਾਂਤ (ਕੰਮ), ਸੱਮਯਕ ਆਜੀਵਕਾ (ਰੋਜ਼ੀ), ਸੱਮਯਕ ਯਤਨ (ਕਸਰਤ), ਸੱਮਯਕ ਸਿਮਰਤੀ (ਚੇਤਨਾ) ਤੇ ਸੱਮਯਰਕ ਸਮਾਧੀ। ਭਿਕਸ਼ੂਓ, ਇਹੀ ਮੱਧ–ਮਾਰਗ ਵਿਚਕਾਰਲਾ ਰਾਹ ਹੈ।

## ਬੁਰੀਆਂ ਬਿਰਤੀਆਂ

"ਕਰੋਧ ਬੁਰੀ ਸ਼ੈਅ ਹੈ, ਡਾਹ (ਜਲਨ) ਬੁਰੀ ਸ਼ੈਅ ਹੈ। ਈਰਖਾ ਬੁਰੀ ਸ਼ੈਅ ਹੈ, ਕੰਜੂਸਪੁਣਾ ਬੁਰੀ ਸ਼ੈਅ ਹੈ। ਲਾਲਚ ਬੁਰੀ ਸ਼ੈਅ ਹੈ, ਪਾਖੰਡ ਬੁਰੀ ਸ਼ੈਅ ਹੈ, ਠੱਗੀ ਬੁਰੀ ਸ਼ੈਅ ਹੈ, ਮੋਹ ਬੁਰੀ ਸ਼ੈਅ ਹੈ ਤੇ ਸੁਸਤੀ ਬੁਰੀ ਸ਼ੈਅ ਹੈ।"

(ਗੁਰਬਾਣੀ 'ਚ ਇਹ ਵਿਆਖਿਆ ਹੈ)

–"ਤੰਦਰੁਸਤੀ ਤੋਂ ਵੱਡਾ ਲਾਭ ਨਹੀਂ, ਸੰਤੋਖ ਤੋਂ ਵੱਡਾ ਧਨ ਨਹੀਂ।"

–ਭਿਕਸ਼ੂ ਰਾਸ਼ਟਰਪਾਲ ਨੇ ਕਿਹਾ ਹੈ, "ਮੈਂ ਧਨਵਾਨਾਂ ਨੂੰ ਤੱਕਦਾ ਹਾਂ ਜੋ ਮੂਰਖਤਾ ਵਸ ਵੱਧ ਤੋਂ ਵੱਧ ਧਨ ਇਕੱਠਾ ਕਰਕੇ ਚਲੇ ਜਾਂਦੇ ਹਨ। ਉਸ ਵਿਚੋਂ ਕਦੀ ਕਿਸੇ ਨੂੰ ਕੁਝ ਨਹੀਂ ਦਿੰਦੇ। ਉਨ੍ਹਾਂ ਦੀ ਤ੍ਰਿਸ਼ਨਾ ਮਰਦੀ ਹੀ ਨਹੀਂ। ਰਾਜਿਆਂ ਨੂੰ ਤੱਕਦਾ ਹਾਂ, ਜਿੰਨਾਂ ਦਾ ਰਾਜ ਸਮੁੰਦਰ ਤੱਕ ਫੈਲ ਗਿਆ ਹੈ, ਪਰ ਹੁਣ ਸਮੁੰਦਰੋਂ ਪਾਰ ਦੇ ਰਾਜ ਲਈ ਦੁਖੀ ਹਨ। ਉਨ੍ਹਾਂ ਦੀ ਥੁੜ੍ਹ ਬਣੀ ਹੀ ਰਹਿੰਦੀ ਹੈ। ਉਹ ਦੇਹ ਛੱਡ ਦਿੰਦੇ ਹਨ, ਪਰ ਇਸ ਧਰਤੀ ਉੱਤੇ ਉਨ੍ਹਾਂ ਦੀ ਕਾਮ–ਭੋਗਾਂ ਦੀ ਇੱਛਾ ਕਦੀ ਨਹੀਂ ਮਰਦੀ।"

## ਲੋਭ ਦੀ ਬੁਨਿਆਦ

–"ਲਾਭ ਦੀ ਇੱਛਾ ਵਿਚੋਂ ਤ੍ਰਿਸ਼ਨਾ ਪੈਦਾ ਹੁੰਦੀ ਹੈ। ਜਦੋਂ ਲਾਭ ਦੀ ਇੱਛਾ ਮਲਕੀਅਤ ਦੀ ਇੱਛਾ ਵਿਚ ਬਦਲ ਜਾਂਦੀ ਹੈ, ਜਦੋਂ ਮਲਕੀਅਤ ਦੀ ਇੱਛਾ ਆਪਣੀ ਮਲਕੀਅਤ ਨਾਲ ਬੁਰੀ ਤਰ੍ਹਾਂ ਚਿੰਬੜੇ ਰਹਿਣ ਦੀ ਇੱਛਾ ਬਣ ਜਾਂਦੀ ਹੈ ਤਾਂ ਇਹ ਲੋਭ ਕਹਿਲਾਉਂਦੀ ਹੈ।"

–"ਇਹ ਤ੍ਰਿਸ਼ਨਾ ਜਾਂ ਲੋਭ ਨੂੰ ਕਾਬੂ ਵਿਚ ਰੱਖਣ ਦੀ ਕਿਉਂ ਲੋੜ ਹੈ ?" ਕਿਉਂਕਿ ਇਸ ਤੋਂ ਬਹੁਤ ਸਾਰੀਆਂ ਬੁਰਾਈਆਂ ਪੈਦਾ ਹੁੰਦੀਆਂ ਹਨ। ਜਦੋਂ ਮੁੱਕੇ–ਮੁੱਕੀ ਵੀ ਹੋ ਜਾਂਦੀ ਹੈ, ਲੋਕਾਂ ਨੂੰ ਸੱਟਾਂ ਵੀ ਲੱਗਦੀਆਂ ਹਨ, ਝਗੜੇ ਵੀ ਹੁੰਦੇ ਹਨ। ਆਪਸੀ ਵਿਰੋਧ ਵੀ ਹੁੰਦੇ ਹਨ, ਇਕ ਦੂਜੇ ਦੀ ਨਿਖੇਧੀ ਤੇ ਝੂਠ ਬੋਲਣਾ ਵੀ ਹੁੰਦਾ ਹੈ।

## ਹਰ ਵਸਤੂ ਨਾਸ਼ਵਾਨ ਹੈ

–"ਸਾਰੀਆਂ ਚੀਜ਼ਾਂ ਸੰਬੰਧਾਂ ਦੇ ਕਾਰਨਾਂ ਤੋਂ ਪੈਦਾ ਹੁੰਦੀਆਂ ਹਨ। ਕਿਸੇ ਦੀ ਕੋਈ ਆਪਣੀ ਆਜ਼ਾਦੀ ਨਹੀਂ। ਸਭ ਸੰਬੰਧਾਂ ਤੇ ਕਾਰਨਾਂ ਦਾ ਨਾਸ਼ ਹੋ ਜਾਂਦਾ ਹੈ, ਵਸਤੂ ਦੀ ਹੋਂਦ ਨਹੀਂ ਰਹਿੰਦੀ।"

–"ਇਹ ਇਸ ਕਰਕੇ ਸੰਭਵ ਹੈ, ਕਿਉਂਕਿ ਹਰ ਸ਼ੈਅ 'ਆਰਜੀ' (ਮਿਟਣ ਵਾਲੀ) ਹੈ।

ਕੋਈ ਰੱਬ ਨਹੀਂ ਹੈ

–"ਦੁਨੀਆ ਦੀ ਨੈਤਿਕ–ਲੜੀ ਬਣਾਈ ਰੱਖਣ ਵਾਲਾ ਕੋਈ 'ਰੱਬ' ਨਹੀਂ ਹੈ। ਉਹ ਕਰਮ–ਨੇਮ ਹੀ ਹੈ ਜੋ ਦੁਨੀਆ ਦੀ ਨੈਤਿਕ–ਲੜੀ ਨੂੰ ਬਣਾਏ ਹੋਏ ਹੈ।"

–ਭਗਵਾਨ ਬੁੱਧ ਦਾ ਕਹਿਣਾ ਸੀ ਕਿ "ਐਨਾ ਹੀ ਨਹੀਂ ਕਿ ਹਰੇਕ ਘਟਨਾ ਦਾ ਕੋਈ ਨਾ ਕੋਈ ਕਾਰਨ ਹੁੰਦਾ ਹੈ, ਬਲਕਿ ਉਹ ਕਾਰਨ ਜਾਂ ਤਾਂ ਕੋਈ ਨਾ ਕੋਈ ਮਾਨਵੀ ਕਾਰਨ ਹੁੰਦਾ ਹੈ ਜਾਂ ਕੁਦਰਤੀ।"

–ਗੈਰ ਕੁਦਰਤੀ–ਵਾਦ ਦਾ ਖੰਡਨ ਕਰਨ ਵਿਚ ਭਗਵਾਨ ਬੁੱਧ ਦੇ ਤਿੰਨ ਉਦੇਸ਼ ਸਨ—

1. ਉਨ੍ਹਾਂ ਦਾ ਪਹਿਲਾ ਉਦੇਸ਼ ਸੀ ਕਿ ਆਦਮੀ ਅਕਲਮੰਦ ਬਣੇ।
2. ਉਨ੍ਹਾਂ ਦਾ ਦੂਜਾ ਉਦੇਸ਼ ਸੀ ਕਿ ਆਦਮੀ ਆਜ਼ਾਦੀ ਨਾਲ ਸੱਚ ਦੀ ਭਾਲ ਕਰ ਸਕੇ।
3. ਉਨ੍ਹਾਂ ਦਾ ਤੀਜਾ ਉਦੇਸ਼ ਸੀ ਕਿ ਝੂਠੇ ਵਿਸ਼ਵਾਸਾਂ ਦੇ ਮੁੱਖ ਕਾਰਨ ਦੀ ਜੜ੍ਹ ਵੱਢ ਦਿੱਤੀ ਜਾਵੇ, ਕਿਉਂਕਿ ਇਸ ਦੇ ਨਤੀਜੇ ਵਜੋਂ ਆਦਮੀ ਦੀ ਭਾਲ (ਖੋਜ) ਕਰਨ ਦੀ ਲਗਨ ਦੀ ਹੱਤਿਆ ਹੋ ਜਾਂਦੀ ਹੈ।

ਇਹੀ ਬੁੱਧ ਧਰਮ ਦਾ 'ਕਾਰਨਵਾਦ' ਹੈ।

–ਇਹੀ 'ਕਾਰਨ–ਵਾਦ' ਬੁੱਧ ਧਰਮ ਦਾ ਮੁੱਖ ਸਿਧਾਂਤ ਹੈ। ਇਹੀ ਬੁੱਧੀਵਾਦ ਦੀ ਸਿੱਖਿਆ ਹੈ ਅਤੇ ਬੁੱਧ ਧਰਮ ਜੇ ਬੁੱਧੀਵਾਦੀ ਵੀ ਨਹੀਂ ਹੈ ਤੇ ਫਿਰ ਇਹ ਕੁਝ ਵੀ ਨਹੀਂ ਹੈ।

–ਇਸ ਕਾਰਨ ਕਰਕੇ ਗੈਰ ਕੁਦਰਤੀ ਦੀ ਪੂਜਾ ਅਧਰਮ ਹੈ। ਬੁੱਧ ਨੇ ਕਿਹਾ—"ਕਿਸੇ ਨੇ ਕਦੇ ਰੱਬ ਨੂੰ ਨਹੀਂ ਦੇਖਿਆ। ਲੋਕ ਸਿਰਫ ਉਸ ਦੀ ਚਰਚਾ ਕਰਦੇ ਹਨ।"

–ਰੱਬ ਅਗਿਆਤ (ਸਮਝ ਤੋਂ ਪਰੇ) ਹੈ। ਦਿਖਾਈ ਨਾ ਦੇਣ ਵਾਲਾ ਹੈ।

–"ਕੋਈ ਇਹ ਸਾਬਤ ਨਹੀਂ ਕਰ ਸਕਦਾ ਕਿ ਸੰਸਾਰ ਨੂੰ ਰੱਬ ਨੇ ਬਣਾਇਆ ਹੈ।"

–"ਸੰਸਾਰ ਦਾ ਵਿਕਾਸ ਹੋਇਆ ਹੈ।"

"ਬਣਤਰ ਨਹੀਂ ਬਣੀ।" (ਭਾਵ ਕਿਸੇ ਨੇ ਬਣਾਇਆ ਨਹੀਂ)

ਇਸ ਲਈ ਰੱਬ ਵਿਚ ਯਕੀਨ ਕਰਨ ਨਾਲ ਕਿਹੜਾ ਫਾਇਦਾ ਹੋ ਸਕਦਾ ਹੈ ? ਇਸ ਤੋਂ ਕੋਈ ਫਾਇਦਾ ਨਹੀਂ।

ਬੁੱਧ ਨੇ ਕਿਹਾ 'ਰੱਬ' ਤੇ ਅਧਾਰਤ ਧਰਮ ਕਲਪਨਾ ਦੇ ਅਧਾਰਤ ਹੈ।

ਇਸ ਲਈ ਰੱਬ ਤੇ ਅਧਾਰਤ ਧਰਮ ਨੂੰ ਰੱਖਣ ਦਾ ਕੋਈ ਲਾਭ ਨਹੀਂ। ਇਸ ਤੋਂ ਸਿਰਫ ਝੂਠਾ ਯਕੀਨ ਪੈਦਾ ਹੁੰਦਾ ਹੈ। ਉਨ੍ਹਾਂ ਦੀ ਦਲੀਲ ਸੀ ਕਿ ਰੱਬ ਦੀ ਹੋਂਦ ਦਾ ਸਿਧਾਂਤ ਸੱਚ 'ਤੇ ਆਧਾਰਿਤ ਨਹੀਂ ਹੈ।

ਵਾਸੇੱਠ ਅਤੇ ਭਾਰਦਵਾਜ ਦੋਵੇਂ ਮਨਸਾਕਤ ਨਾਂ ਦੀ ਬਸਤੀ ਵਿਚ ਹੀ ਰਹਿੰਦੇ ਸਨ। ਜਦ ਉਨ੍ਹਾਂ ਨੇ ਸੁਣਿਆ ਕਿ ਤਥਾਗਤ (ਬੁੱਧ) ਉਨ੍ਹਾਂ ਦੀ ਬਸਤੀ ਵਿਚ ਪਧਾਰੇ ਹਨ ਤਾਂ ਉਹ ਉਨ੍ਹਾਂ ਦੇ ਕੋਲ ਗਏ ਅਤੇ ਦੋਹਾਂ ਨੇ ਭਗਵਾਨ ਬੁੱਧ ਨੂੰ ਆਪਣਾ-ਆਪਣਾ ਨਜ਼ਰੀਆ ਦੱਸਿਆ।

-ਭਾਰਦਵਾਜ ਬੋਲਿਆ-ਤਰੁੱਖਦਾ ਦੱਸਿਆ ਰਾਹ ਸਿੱਧਾ ਹੈ, ਇਹ ਮੁਕਤੀ ਦਾ ਸਿੱਧਾ ਰਸਤਾ ਹੈ ਅਤੇ ਜਿਹੜਾ ਇਸ ਮੁਤਾਬਿਕ ਚਲਦਾ ਹੈ, ਉਸ ਨੂੰ ਉਹ ਸਿੱਧਾ ਲੈ ਜਾ ਕੇ ਬ੍ਰਹਮ ਨੂੰ ਮਿਲਾ ਦਿੰਦਾ ਹੈ।

-ਵਾਸੇੱਠ ਬੋਲਿਆ—ਹੇ ਗੌਤਮ! ਬਹੁਤ ਸਾਰੇ ਬ੍ਰਾਹਮਣ ਬਹੁਤ ਸਾਰੇ ਰਾਹ ਸੁਝਾਉਂਦੇ ਹਨ। ਅਧੋਵਰੀ ਬ੍ਰਾਹਮਣ, ਤੈਤੱਰੀ ਬ੍ਰਾਹਮਣ, ਕੰਛੋਕ ਬ੍ਰਾਹਮਣ ਤੇ ਭੀਰੁਵਰਮੀ ਬ੍ਰਾਹਮਣ। ਉਸ ਸਭ ਜੋ ਕੋਈ ਉਨ੍ਹਾਂ ਦੇ ਦੱਸੇ ਰਾਹ 'ਤੇ ਚਲਦਾ ਹੈ, ਉਸ ਨੂੰ 'ਬ੍ਰਹਮ' ਨਾਲ ਮਿਲਾ ਦਿੰਦੇ ਹਨ।

"ਜਿਸ ਤਰ੍ਹਾਂ ਕਿਸੇ ਪਿੰਡ ਜਾਂ ਸ਼ਹਿਰ ਦੇ ਨੇੜੇ ਕਈ ਰਸਤੇ ਹੁੰਦੇ ਹਨ, ਪਰ ਉਹ ਸਭ ਆ ਕੇ ਉਸੇ ਪਿੰਡ ਪੁਚਾਂਦੇ ਹਨ, ਉਸੇ ਤਰ੍ਹਾਂ ਬ੍ਰਾਹਮਣਾਂ ਵੱਲੋਂ ਦੱਸੇ ਗਏ ਸਾਰੇ ਰਾਹ 'ਬ੍ਰਹਮ' ਨੂੰ ਜਾ ਮਿਲਾਉਂਦੇ ਹਨ।"

-ਤਥਾਗਤ ਨੇ ਪੁੱਛਿਆ—"ਤੂੰ ਵਾਸੇੱਠ! ਤੇਰਾ ਕਹਿਣਾ ਹੈ ਕਿ ਉਹ ਸਾਰੇ ਰਾਹ ਸਹੀ ਹਨ ?" ਵਾਸੇੱਠ ਨੇ ਕਿਹਾ "ਹਾਂ ਗੌਤਮ! ਮੇਰਾ ਇਹੀ ਕਹਿਣਾ ਹੈ।"

"ਪਰ ਵਾਸੇੱਠ! ਕੀ ਤਿੰਨਾਂ ਵੇਦਾਂ ਦੇ ਜਾਣਕਾਰ ਇਨ੍ਹਾਂ ਬ੍ਰਾਹਮਣਾਂ ਵਿਚੋਂ ਕੋਈ ਇਕ ਵੀ ਅਜਿਹਾ ਹੈ, ਜਿਸ ਨੇ ਬ੍ਰਹਮ ਨੂੰ ਆਪਣੀ ਅੱਖੀਂ ਡਿੱਠਾ ਹੋਵੇ ?"

"ਗੌਤਮ! ਨਹੀਂ।"

"ਕੀ ਤਿੰਨਾਂ ਵੇਦਾਂ ਦੇ ਗਿਆਤਾ ਬ੍ਰਾਹਮਣਾਂ ਦੇ ਆਗੂਆਂ ਵਿਚੋਂ ਕੋਈ ਇਕ ਵੀ ਅਜਿਹਾ ਹੈ, ਜਿਹਨੇ 'ਬ੍ਰਹਮਾ' ਦਾ ਆਮ੍ਹੋ ਸਾਹਮਣੇ ਦਰਸ਼ਨ ਕੀਤਾ ਹੋਵੇ ?"

ਗੌਤਮ! ਬਿਲਕੁਲ ਨਹੀਂ।"

"ਤਾਂ ਕਿਸੇ ਨੇ 'ਬ੍ਰਹਮ' ਨੂੰ ਨਹੀਂ ਦੇਖਿਆ ? ਕੋਈ ਬ੍ਰਹਮ ਨੇ ਸਾਹਮਣੇ ਨਹੀਂ ਗਿਆ ?" ਵਾਸੇੱਠ ਬੋਲਿਆ—"ਹਾਂ ਅਜਿਹਾ ਹੀ ਹੈ।" ਤਾਂ ਤੁਸੀਂ ਕਿਵੇਂ ਮੰਨਦੇ ਜੋ ਕਿ ਬ੍ਰਾਹਮਣਾਂ ਦਾ ਕਹਿਣਾ ਸੱਚ ਤੇ ਅਧਾਰਿਤ ਹੈ ?"

"ਵਾਸੇੱਠ! ਜਿਵੇਂ ਕੋਈ ਅੰਨਿਆਂ ਦੀ ਕਤਾਰ ਹੋਵੇ। ਨਾ ਅੱਗੇ ਤੁਰਨ ਵਾਲਾ ਅੰਨਾ ਦੇਖ ਸਕਦਾ ਹੋਵੇ, ਨਾ ਵਿਚਾਕਾਰ ਵਾਲਾ ਤੇ ਨਾ ਪਿੱਛੇ ਚਲਣ ਵਾਲਾ। ਇਸ ਤਰ੍ਹਾਂ ਵਾਸੇੱਠ! ਮੈਨੂੰ ਜਾਪਦਾ ਹੈ ਕਿ ਬ੍ਰਾਹਮਣਾਂ ਦਾ ਕਹਿਣਾ ਸਿਰਫ ਅੰਨਾ ਕਹਿਣਾ ਹੈ। ਨਾ ਅੱਗੇ ਚੱਲਣ ਵਾਲਾ ਦੇਖਦਾ ਹੈ, ਨਾ ਵਿਚਕਾਰਲਾ ਅਤੇ ਨਾ ਪਿੱਛੇ-ਪਿੱਛੇ ਚਲਣ ਵਾਲਾ। ਇਨ੍ਹਾਂ ਬ੍ਰਾਹਮਣਾਂ ਦੀ ਗੱਲ ਸਿਰਫ ਹਾਸੇ ਯੋਗ ਹੈ, ਸ਼ਬਦ ਮਾਤਰ ਵੀ ਜਿਸ ਵਿਚ ਕੁਝ ਸਾਰ ਨਹੀਂ।"

-ਅਖੌਤੀ ਰਚਣਹਾਰ ਦੀ ਚਰਚਾ ਕਰਦਿਆਂ, ਤਥਾਗਤ ਨੇ ਭਾਰਦਵਾਜ ਅਤੇ ਵਾਸੇੱਠ ਨੇ ਕਿਹਾ—"ਮਿੱਤਰੋ! ਜਿਸ ਜੀਵ ਨੇ ਪਹਿਲਾ ਜਨਮ ਲਿਆ ਸੀ, ਉਹ ਆਪਣੇ ਬਾਰੇ ਸੋਚਣ ਲੱਗਾ ਮੈਂ ਬ੍ਰਹਮਾਂ ਹਾਂ, ਮਹਾਂ ਬ੍ਰਹਮਾਂ ਹਾਂ, ਜੇਤੂ ਹਾਂ, ਅਵਿਜਿਤ ਹਾਂ, ਸਭ ਕੁਝ ਜਾਨਣ ਵਾਲਾ ਹਾਂ, ਮਾਲਿਕ ਹਾਂ, ਬਣਾਉਣ ਵਾਲਾ ਹਾਂ, ਮੁੱਖ ਹਾਂ, ਪ੍ਰਬੰਧਕ ਹਾਂ, ਆਪ ਹੀ ਆਪਣਾ ਮਾਲਿਕ ਹਾਂ, ਅਤੇ ਜੋ ਹੈ ਅਤੇ ਜੋ ਅੱਗੇ ਪੈਦਾ ਹੋਣ ਵਾਲੇ ਹਨ, ਉਨ੍ਹਾਂ ਸਾਰਿਆਂ ਦਾ ਬਾਪ ਹਾਂ। ਮੈਥੋਂ ਹੀ ਇਹ ਸਭ ਜੀਵ ਪੈਦਾ ਹੁੰਦੇ ਹਨ।

"ਤੁਹਾਡਾ ਕਹਿਣਾ ਹੈ ਕਿ ਇਹ ਜੋ ਪੂਜਨੀਕ, ਜੇਤੂ ਅਵਿਜਿਤ ਹਨ ਅਤੇ ਜੋ ਹੋਣਗੇ, ਉਨ੍ਹਾਂ ਸਭ ਦਾ ਬਾਪ, ਜਿਸ ਤੋਂ ਸਾਡੀ ਸਭ ਦੀ ਪੈਦਾਇਸ਼ ਹੋਈ ਹੈ-ਅਜਿਹਾ ਜਿਹੜਾ ਇਹ ਬ੍ਰਹਮ ਹੈ, ਇਹ ਸਥਿਰ ਹੈ, ਲਗਾਤਾਰ ਰਹਿਣ ਵਾਲਾ ਹੈ, ਸਦੀਵੀ ਹੈ। ਨਾ ਬਦਲਣ ਵਾਲਾ ਹੈ ਅਤੇ ਉਹ ਆਖਿਰ ਤੱਕ ਅਜਿਹਾ ਹੀ ਰਹੇਗਾ, ਤਾਂ ਅਸੀਂ ਜਿਨ੍ਹਾਂ ਨੂੰ ਬ੍ਰਹਮਾ ਨੇ ਪੈਦਾ ਕੀਤਾ ਹੈ, ਜੋ ਬ੍ਰਹਮ ਦੇ ਕੋਲੋਂ ਇਥੇ ਆਏ ਹਨ, ਸਾਰੇ ਅਸਥਿਰ ਕਿਉਂ ਹਨ ? ਬਦਲਦੇ ਰਹਿਣ ਵਾਲੇ ਕਿਉਂ ਹਨ ? ਘੱਟ ਉਮਰ ਵਾਲੇ ਕਿਉਂ ਹਨ ? ਮਰਨ ਵਾਲੇ ਕਿਉਂ ਹਨ ?"

ਤਥਾਗਤ ਦੀ ਤੀਜੀ ਦਲੀਲ ਰੱਬ ਦੀ ਸਰਵ-ਸ਼ਕਤੀ ਨਾਲ ਸੰਬੰਧਤ ਸੀ—"ਜੇ ਰੱਬ ਸਭ ਕੁਝ ਕਰਨ ਦੀ ਤਾਕਤ ਰੱਖਣ ਵਾਲਾ ਹੈ ਅਤੇ ਦੁਨੀਆਂ ਦਾ ਯੋਗ ਕਾਰਨ ਹੈ, ਤਾਂ ਫੇਰ ਆਦਮੀ ਦੇ ਦਿਲ ਵਿਚ ਕੁਝ ਕਰਨ ਦੀ ਇੱਛਾ ਪੈਦਾ ਨਹੀਂ ਹੋ ਸਕਦੀ। ਉਸ ਨੂੰ ਕੁਝ ਕਰਨ ਦੀ ਵੀ ਜ਼ਰੂਰਤ ਨਹੀਂ ਰਹਿ ਸਕਦੀ, ਨਾ ਉਸਦੇ ਮਨ ਵਿਚ ਕੁਝ ਕਰਨ ਦਾ ਕਿਸੇ ਤਰ੍ਹਾਂ ਦਾ ਕੋਈ ਵੀ ਯਤਨ ਕਰਨ ਦਾ ਕੋਈ ਖਿਆਲ ਹੀ ਪੈਦਾ ਹੋ ਸਕਦਾ ਹੈ। ਜੇ ਇਹ ਅਜਿਹਾ ਹੀ ਹੈ ਤਾਂ ਬ੍ਰਹਮਾਂ ਨੇ ਆਦਮੀ ਨੂੰ ਪੈਦਾ ਹੀ ਕਿਉਂ ਕੀਤਾ ਹੈ ?

ਤਥਾਗਤ ਦੀ ਚੌਥੀ ਦਲੀਲ ਸੀ—"ਜੇ ਰੱਬ ਸ਼ਿਵ (ਭੋਲਾ) ਹੈ, ਕਲਿਆਣਮਈ ਹੈ ਤਾਂ ਆਦਮੀ ਹਤਿਆਰੇ, ਚੋਰ, ਵਿਭਚਾਰੀ (ਬਦਚਲਨ) ਝੂਠੇ, ਚੁਗਲਖੋਰ, ਬਕਵਾਦੀ, ਲੋਭੀ ਈਰਖਾਲੂ ਅਤੇ ਕੁਰਾਹੀ ਕਿਉਂ ਹੋ ਜਾਂਦੇ ਹਨ ? ਕੀ ਚੰਗੇ ਭਲੇ ਸ਼ਿਵ-ਰੂਪ ਰੱਬ ਦੇ ਹੁੰਦਿਆਂ ਇਹ ਸੰਭਵ ?"

ਤਥਾਗਤ (ਮਹਾਤਮਾ ਬੁੱਧ) ਦੀ ਪੰਜਵੀਂ ਦਲੀਲ ਰੱਬ ਤੇ ਸਭ ਕੁਝ ਜਾਣੀ-ਜਾਣ, ਇਨਸਾਫੀ ਅਤੇ ਦਿਆਲੂ ਹੋਣ ਨਾਲ ਸੰਬੰਧਤ ਸੀ।

"ਜੋ ਕੋਈ ਅਜਿਹਾ ਮਹਾਨ ਦੁਨੀਆਂ ਬਣਾਉਣ ਵਾਲਾ ਹੈ ਜੋ ਨਿਆਈ ਹੈ ਅਤੇ ਦਿਆਲੂ ਵੀ ਹੈ ਤਾਂ ਸੰਸਾਰ ਵਿਚ ਐਨੀ ਬੇਇਨਸਾਫੀ ਕਿਉਂ ਹੋ ਰਹੀ ਹੈ?"

ਭਗਵਾਨ ਬੁੱਧ ਦਾ ਸਵਾਲ ਸੀ। ਉਨ੍ਹਾਂ ਕਿਹਾ—ਜਿਸ ਦੇ ਕੋਲ ਅੱਖ ਹੈ ਉਹ ਇਸ ਤਰਸ ਯੋਗ ਹਾਲਤ ਨੂੰ ਕਿਵੇਂ ਦੇਖ ਸਕਦਾ ਹੈ? ਬ੍ਰਹਮਾ ਆਪਣੀ ਬਣਤਰ ਕਿਵੇਂ ਦੇਖ ਸਕਦਾ ਹੈ? ਬ੍ਰਹਮਾ ਆਪਣੀ ਬਣਤਰ ਸੋਧਦਾ ਕਿਉਂ ਨਹੀਂ? ਜੇ ਉਸਦੀ ਤਾਕਤ ਐਨੀ ਅਸੀਮ ਹੈ ਕਿ ਉਸ ਨੂੰ ਰੋਕਣ ਵਾਲਾ ਕੋਈ ਨਹੀਂ ਜਾਂ ਉਸ ਦੇ ਹੱਥ ਹੀ ਕਿਉਂ ਅਜਿਹੇ ਹਨ ਕਿ ਸ਼ਾਇਦ ਹੀ ਕਦੀ ਕਿਸੇ ਦਾ ਭਲਾ ਕਰਦੇ ਹੋਣ? ਉਸ ਦੀ ਸਮੁੱਚੀ ਦੁਨੀਆ ਦੁੱਖ ਕਿਉਂ ਭੋਗ ਰਹੀ ਹੈ? ਉਹ ਸਾਰਿਆਂ ਨੂੰ ਸੁੱਖੀ ਕਿਉਂ ਨਹੀਂ ਰੱਖਦਾ? ਚੁਫੇਰੇ ਠੱਗੀ, ਝੂਠ ਅਤੇ ਅਗਿਆਨ ਕਿਉਂ ਫੈਲਿਆ ਹੋਇਆ ਹੈ? ਸੱਚ ਉੱਤੇ ਝੂਠ ਕਿਉਂ ਜਿੱਤ ਪ੍ਰਾਪਤ ਕਰ ਲੈਂਦਾ ਹੈ? ਸੱਚ ਅਤੇ ਇਨਸਾਫ ਕਿਉਂ ਹਾਰ ਜਾਂਦੇ ਹਨ? ਮੈਂ ਤੁਹਾਡੇ ਬ੍ਰਹਮਾਂ ਨੂੰ ਇਨਸਾਫ ਨਾ ਕਰਨ ਵਾਲਾ ਮੰਨਦਾ ਹਾਂ। ਜਿਸ ਨੇ ਬੇ-ਇਨਸਾਫੀ ਨੂੰ ਸਹਾਰਾ ਦੇਣ ਲਈ ਹੀ ਇਸ ਸੰਸਾਰ ਦੀ ਰਚਨਾ ਕੀਤੀ ਹੈ।"

"ਜੇ ਅਜਿਹੇ ਸਭ ਜੀਵਾਂ ਵਿਚ ਕੋਈ ਅਜਿਹਾ ਸਰਵ-ਸ਼ਕਤੀਮਾਨ ਰੱਬ ਵਿਆਪਕ ਹੈ ਜੋ ਉਨ੍ਹਾਂ ਨੂੰ ਸੁੱਖੀ ਜਾਂ ਦੁੱਖੀ ਬਣਾਉਂਦਾ ਹੈ ਅਤੇ ਜੋ ਉਨ੍ਹਾਂ ਤੋਂ ਪਾਪ ਪੁੰਨ ਕਰਵਾਉਂਦਾ ਹੈ ਤਾਂ ਅਜਿਹਾ ਰੱਬ ਵੀ ਪਾਪ ਤੋਂ ਬਣਦਾ ਹੈ। ਜਾਂ ਤਾਂ ਆਦਮੀ ਰੱਬ ਦੇ ਹੁਕਮ ਵਿਚ ਨਹੀਂ ਜਾਂ ਰੱਬ ਨਿਆਈਂ ਅਤੇ ਨੇਕ ਨਹੀਂ ਹੈ ਜਾਂ ਰੱਬ ਅੰਨਾ ਹੈ।" ਰੱਬ ਦੀ ਹੋਂਦ ਦੇ ਸਿਧਾਂਤ ਦੇ ਖਿਲਾਫ ਉਨ੍ਹਾਂ ਦੀ ਅਗਲੀ ਦਲੀਲ ਇਹ ਸੀ ਕਿ ਰੱਬ ਦੇ ਚਰਚੇ ਨਾਲ ਕੋਈ ਮਕਸਦ ਸਿੱਧ ਨਹੀਂ ਹੁੰਦਾ।

## ਧਰਮ ਦਾ ਸਹੀ ਅਰਥ

ਧਰਮ ਦਾ ਇਹੀ ਮਕਸਦ ਹੈ ਕਿ ਉਹ ਆਦਮੀ ਨੂੰ ਸਿਖਿਆ ਦੇਵੇ ਕਿ ਉਹ ਦੂਜਿਆਂ ਆਦਮੀਆਂ ਨਾਲ ਕਿਵੇਂ ਵਰਤਾਉ ਕਰੇ ਤਾਂ ਜੋ ਸਭ ਆਦਮੀ ਖੁਸ਼ ਰਹਿ ਸਕਣ।

ਤਥਾਗਤ ਦੀ ਨਜ਼ਰ ਵਿਚ ਰੱਬ ਉੱਤੇ ਯਕੀਨ ਬਹੁਤ ਹੀ ਖਤਰਨਾਕ ਗੱਲ ਸੀ, ਕਿਉਂਕਿ ਰੱਬ ਉੱਤੇ ਯਕੀਨ ਹੀ ਪ੍ਰਾਰਥਨਾ ਅਤੇ ਪੂਜਾ ਦੀ ਸਮਰੱਥਾ ਵਿਚ ਯਕੀਨ ਦਾ ਜਨਮ ਦਾਤਾ ਹੈ ਅਤੇ ਪ੍ਰਾਰਥਨਾ ਕਰਾਉਣ ਦੀ ਜ਼ਰੂਰਤ ਨੇ ਹੀ ਪਾਦਰੀ ਪੁਰੋਹਿਤਾਂ ਨੂੰ ਜਨਮ ਦਿੱਤਾ ਅਤੇ ਪੁਰੋਹਿਤ ਹੀ ਉਹ ਸ਼ਰਾਰਤੀ ਦਿਮਾਗ ਸੀ ਜਿਸ ਨੇ ਐਨੇ ਅੰਧ-ਵਿਸ਼ਵਾਸ ਨੂੰ ਜਨਮ ਦਿੱਤਾ ਤੇ ਸੱਮਯਕ-ਦ੍ਰਿਸ਼ਟੀ ਦੇ ਰਸਤੇ ਨੂੰ ਰੋਕ ਦਿੱਤਾ।

ਭਗਵਾਨ ਬੁੱਧ ਦਾ ਸਿੱਧਾ ਸਵਾਲ ਸੀ—"ਕੀ ਕਿਸੇ ਨੂੰ ਵੀ ਬ੍ਰਹਮ ਦਾ ਪ੍ਰਤੱਖ ਹੋਇਆ ਹੈ? ਕੀ ਤੁਸੀਂ ਬ੍ਰਹਮ ਨੂੰ ਦੇਖਿਆ ਹੈ? ਕੀ ਤੁਸੀਂ ਬ੍ਰਹਮ ਨਾਲ ਗੱਲਬਾਤ ਕੀਤੀ ਹੈ? ਕੀ ਤੁਸੀਂ ਬ੍ਰਹਮ ਨੂੰ ਸੁੰਘਿਆ ਹੈ? ਕੀ ਤਿੰਨਾਂ ਵੇਦਾਂ ਦੇ ਜਾਣਕਾਰ ਬ੍ਰਾਹਮਣਾਂ ਵਿਚੋਂ ਕੋਈ ਇਕ ਵੀ ਅਜਿਹਾ ਹੈ ਜਿਸਨੇ 'ਬ੍ਰਹਮ' ਨੂੰ ਪ੍ਰਤੱਖ ਤੌਰ 'ਤੇ ਦੇਖਿਆ ਹੋਵੇ?"

-ਇਸ ਲਈ ਬ੍ਰਹਮ ਅਸਲੀਅਤ ਨਹੀਂ ਹੈ ਅਤੇ ਜੇ ਕੋਈ ਧਰਮ ਬ੍ਰਹਮ ਅਧਾਰਿਤ ਹੈ ਤਾਂ ਉਹ ਫਜ਼ੂਲ ਹੈ। ਆਤਮਾ ਕੋਈ ਚੀਜ਼ ਨਹੀਂ ਇਕ ਫਜ਼ੂਲ ਨਾਂ ਹੈ।

-ਭਗਵਾਨ ਬੁੱਧ ਨੇ ਕਿਹਾ ਜਿਸ ਧਰਮ ਦਾ ਸਾਰਾ ਦਾਰੋਮਦਾਰ ਆਤਮਾ ਉੱਤੇ ਹੈ ਉਹ ਧਰਮ ਕਲਪਨਾ ਆਧਾਰਿਤ ਹੈ।

"ਆਤਮਾ ਵਿਚ ਯਕੀਨ ਕਰਨਾ ਫਜ਼ੂਲ ਹੈ।"

ਇਸ ਲਈ ਜਿਹੜਾ ਧਰਮ ਆਤਮਾ ਉੱਤੇ ਆਧਾਰਿਤ ਹੈ ਉਹ ਅਪਨਾਉਣ ਯੋਗ ਨਹੀਂ। ਅਜਿਹਾ ਧਰਮ ਸਿਰਫ ਝੂਠੇ ਯਕੀਨਾਂ ਦਾ ਜਨਮਦਾਤਾ ਹੈ।

-ਆਤਮਾ ਵਿਚ ਯਕੀਨ ਵੀ ਅਜਿਹੀ ਹੀ ਘਟੀਆ ਗੱਲ ਹੈ ਜਿਹੋ ਜਿਹੀ ਪ੍ਰਮਾਤਮਾ ਵਿਚ ਯਕੀਨ ਰੱਖਣਾ।

'ਆਤਮਾ' ਵਿਚ ਯਕੀਨ ਰੱਖਣਾ ਵੀ ਬ੍ਰਾਹਮਣੀ ਧਰਮ ਦਾ ਇਕ ਅੰਗ ਸੀ।

-ਭਗਵਾਨ ਬੁੱਧ ਅਨੁਸਾਰ ਹਰ ਜੀਵ ਕੁਝ ਸਰੀਰਕ ਤੱਤਾਂ ਅਤੇ ਕੁਝ ਮਾਨਸਿਕ ਤੱਤਾਂ ਦੇ ਮੇਲ ਮਿਲਾਪ ਦਾ ਨਤੀਜਾ ਹੈ। ਉਹ ਸਰੀਰਕ ਤੇ ਮਾਨਸਿਕ ਤੱਤ ਸਕੰਧ (ਮੇਲ) ਕਹਿਲਾਉਂਦੇ ਹਨ। ਰੂਪ ਸਕੰਧ ਦੇ ਮੁੱਖ ਰੂਪ ਨਾਲ ਧਰਤੀ, ਪਾਣੀ, ਹਵਾ ਅਤੇ ਅੱਗ ਇਹ ਭੌਤਿਕ ਤੱਤਾਂ ਦਾ ਨਤੀਜਾ ਹੈ। ਉਹ ਰੂਪ ਜਾਂ ਸਰੀਰ ਹਨ।

-ਰੂਪ-ਸਕੰਦ ਤੋਂ ਸਿਵਾ (ਚਿਤ ਤੇ ਚਿਤ ਦੀਆਂ ਖਸਲਤਾਂ ਦਾ ਇਕੱਠ) ਨਾਲ-ਸਕੰਧ ਹਨ, ਜਿਸ ਨਾਲ ਜੀਵ ਦੀ ਰਚਨਾ ਹੁੰਦੀ ਹੈ। ਜਿਸ ਦਾ ਕੋਈ ਕੰਮ ਹੀ ਨਹੀਂ, ਅਜਿਹੀ ਆਤਮਾ ਇਕ ਬੇਹੂਦਗੀ ਹੈ।

ਬ੍ਰਾਹਮਣੀ ਯੱਗਾ ਵਿਚ ਸ਼ਰਾਬ ਪੀਣਾ, ਪਸ਼ੂਆਂ ਦੀਆਂ ਬਲੀਆਂ ਅਤੇ ਹਰੇਕ ਤਰ੍ਹਾਂ ਦਾ ਮਨ ਬਹਿਲਾਵਾ ਰਹਿੰਦਾ ਸੀ।

ਉਦੋਂ ਵੀ ਯੱਗ ਧਾਰਮਿਕ ਕੰਮ ਸਮਝੇ ਜਾਂਦੇ ਸਨ।

-ਕੂਟਦੰਤ ਬ੍ਰਾਹਮਣ ਨੇ ਭਗਵਾਨ ਬੁੱਧ ਨੂੰ ਪੁੱਛਿਆ ਸੀ ਕਿ ਯੱਗ ਬਾਰੇ ਉਨ੍ਹਾਂ ਦਾ ਕੀ ਨਜ਼ਰੀਆ ਸੀ?

ਤਥਾਗਤ ਨੇ ਕਿਹਾ ਚੰਗਾ ਤਾਂ, ਹੇ ਬ੍ਰਾਹਮਣ ਸੁਣ, ਹੇ ਬ੍ਰਾਹਮਣ! ਬਹੁਤ ਚਿਰ ਪਹਿਲਾਂ ਮਹਾਂ ਵਿਜੇਤਾ ਨਾਂ ਦਾ ਇਕ ਰਾਜਾ ਸੀ। ਬਹੁਤ ਪ੍ਰਤਾਪੀ, ਬਹੁਤ ਧਨ ਵਾਲਾ ਤੇ ਬਹੁਤ ਜਾਇਦਾਦ ਵਾਲਾ। ਉਸਦੇ ਕੋਲ ਸੋਨੇ ਚਾਂਦੀ ਦੇ ਭੰਡਾਰ ਸਨ, ਸੁੱਖ ਭੋਗ ਦੇ ਸਭ ਸਮਾਨ ਸਨ। ਧਨ ਦੌਲਤ ਦੀ ਕੋਈ ਥੁੜ੍ਹ ਨਹੀਂ ਸੀ। ਉਸਦੇ ਖਜ਼ਾਨੇ ਧਨ ਨਾਲ ਅਤੇ ਕੋਠੇ ਅਨਾਜ ਨਾਲ ਭਰੇ ਹੋਏ ਸਨ।

"ਇਕ ਵਾਰੀ ਰਾਜਾ ਮਹਾਂ ਵਿਜੇਤਾ ਇਕੱਲਾ ਸੋਚਾਂ ਵਿਚ ਬੈਠਾ ਹੋਇਆ ਸੀ। ਉਸ ਦੇ ਮਨ ਵਿਚ ਬਹੁਤ ਜ਼ੋਰ-ਜ਼ੋਰ ਨਾਲ ਵਿਚਾਰ ਹੋਇਆ, ਆਦਮੀ ਦੇ ਸੁੱਖ ਭੋਗ ਦੇ ਸਮਾਨ ਦੀ ਮੇਰੇ ਕੋਲ ਕੋਈ ਥੁੜ੍ਹ ਨਹੀਂ ਸੀ। ਮੈਂ ਧਰਤੀ ਦਾ ਚੱਕਰਵਤੀ ਰਾਜਾ ਹਾਂ। ਕਿੰਨਾ ਚੰਗਾ ਹੋਵੇ ਜੇ ਮੈਂ ਇਕ ਬਹੁਤ ਵੱਡਾ ਯੱਗ ਕਰਾਂ, ਜੋ ਬਹੁਤ ਚਿਰ ਤੱਕ ਮੇਰੇ ਕਲਿਆਣ ਲਈ ਹੋਵੇ।"

"ਤਦ ਉਸ ਬ੍ਰਾਹਮਣ ਨੇ, ਜੋ ਰਾਜੇ ਦਾ ਪੁਰੋਹਿਤ ਸੀ, ਰਾਜੇ ਨੂੰ ਕਿਹਾ—ਰਾਜਨ! ਇਸ ਵੇਲੇ ਆਪ ਦੀ ਪਰਜਾ ਪਰੇਸ਼ਾਨ ਕੀਤੀ ਜਾ

ਰਹੀ ਹੈ ਤੇ ਲੁੱਟੀ ਜਾ ਰਹੀ ਹੈ। ਬਹੁਤ ਸਾਰੇ ਡਾਕੂ ਹਨ ਜਿਹੜੇ ਪਿੰਡਾਂ ਤੇ ਸ਼ਹਿਰਾਂ ਵਿਚ ਲੁੱਟ ਮਾਰ ਕਰਦੇ ਹਨ ਅਤੇ ਜਿਨ੍ਹਾਂ ਦੇ ਰਸਤੇ ਰੋਕ ਲਏ ਹਨ। ਜਦੋਂ ਤਕ ਅਜਿਹੀ ਹਾਲਤ ਹੈ, ਉਦੋਂ ਤੱਕ ਜੇ ਮਹਾਰਾਜ ਨੇ ਪਰਜਾ ਉੱਤੇ ਇਕ ਨਵਾਂ ਟੈਕਸ ਲਗਾ ਦਿੱਤਾ ਤਾਂ ਮਹਾਰਾਜ ਜ਼ਰੂਰ ਗਲਤੀ ਕਰਨਗੇ।"

"ਲੇਕਿਨ ਹੋ ਸਕਦਾ ਹੈ ਕਿ ਮਹਾਰਾਜ ਇਹ ਸੋਚਣ ਕਿ ਮੈਂ ਛੇਤੀ ਤੋਂ ਛੇਤੀ ਉਨ੍ਹਾਂ ਦੁਸ਼ਟਾਂ ਦੀਆਂ ਸਭ ਕਾਰਵਾਈਆਂ ਰੋਕ ਦਿਆਂਗਾ, ਉਨ੍ਹਾਂ ਨੂੰ ਫੜਾ ਦੇਵਾਂਗਾ, ਉਨ੍ਹਾਂ ਨੂੰ ਜ਼ੁਰਮਾਨੇ ਕਰਾਂਗਾ, ਉਨ੍ਹਾਂ ਨੂੰ ਦੇਸ਼ ਵਿਚੋਂ ਕੱਢ ਦਿਆਂਗਾ ਅਤੇ ਉਨ੍ਹਾਂ ਨੂੰ ਮਰਵਾ ਦਿਆਂਗਾ। ਲੇਕਿਨ ਇੰਜ ਉਨ੍ਹਾਂ ਦੀ ਮਰਜੀ ਨਹੀਂ ਰੋਕੀ ਜਾ ਸਕਦੀ। ਜਿਹੜੇ ਸਜ਼ਾ ਭੁਗਤਣ ਤੋਂ ਬੱਚ ਜਾਣਗੇ, ਉਹ ਪਰਜਾ ਨੂੰ ਤੰਗ ਕਰਦੇ ਰਹਿਣਗੇ।"

"ਇਸ ਗੜਬੜੀ ਨੂੰ ਮੁਢੋ ਨਾਸ਼ਕਰਨ ਦਾ ਇਕੋ ਰਾਹ ਹੈ। ਆਪਣੇ ਰਾਜ ਵਿਚ ਜਿੰਨੇ ਵੀ ਅਜਿਹੇ ਹੋਣ ਜੋ ਪਸ਼ੂ ਪਾਲਦੇ ਹੋਣ ਜਾਂ ਖੇਤੀ ਕਰਦੇ ਹੋਣ, ਉਨ੍ਹਾਂ ਨੂੰ ਮਹਾਰਾਜ ਆਪ ਖਾਣ ਨੂੰ ਦਿਉ ਅਤੇ ਖੇਤਾਂ ਵਿਚ ਬੀਜ ਪਾਉਣ ਨੂੰ ਦਿਉ। ਆਪਣੇ ਰਾਜ ਵਿਚ ਜਿੰਨੇ ਵੀ ਅਜਿਹੇ ਹੋਣ ਜੋ ਵਪਾਰ ਕਰਨ ਲੱਗੇ ਹੋਣ ਉਨ੍ਹਾਂ ਨੂੰ ਮਹਾਰਾਜ ਆਪ ਵਪਾਰ ਕਰਨ ਲਈ ਪੂੰਜੀ ਦਿਉ। ਆਪਣੇ ਰਾਜ ਵਿਚ ਜਿੰਨੇ ਵੀ ਅਜਿਹੇ ਹੋਣ ਜੋ ਸਰਕਾਰੀ ਮੁਲਾਜ਼ਮ ਹੋਣ, ਉਨ੍ਹਾਂ ਨੂੰ ਮਹਾਰਾਜ ਆਪ ਭੋਜਨ ਅਤੇ ਤਨਖਾਹ ਦਿਉ।"

ਫੇਰ ਜਦੋਂ ਸਾਰੇ ਆਪਣੇ-ਆਪਣੇ ਕੰਮਾਂ ਵਿਚ ਲੱਗੇ ਰਹਿਣਗੇ ਤਾਂ ਫਿਰ ਉਹ ਗੜਬੜ ਨਹੀਂ ਕਰਨਗੇ, ਹੱਲਾ ਨਹੀਂ ਕਰਾਉਣਗੇ। ਆਪ ਨੂੰ ਰਾਜ ਦੇ ਟੈਕਸ ਤੋਂ ਵੱਧ ਆਮਦਨ ਹੋਣ ਲੱਗ ਪਵੇਗੀ। ਦੇਸ਼ ਸੁੱਖ ਅਤੇ ਸ਼ਾਂਤੀ ਮਹਿਸੂਸ ਕਰੇਗਾ ਅਤੇ ਜਨਤਾ ਖੁਸ਼ਹਾਲ ਹੋ ਜਾਵੇਗੀ। ਲੋਕ ਆਪਣੇ ਬੱਚਿਆਂ ਨੂੰ ਗੋਦੀ ਚੁੱਕ ਕੇ ਨੱਚਣਗੇ ਅਤੇ ਬੇਫਿਕਰ ਹੋ ਕੇ ਖੁੱਲ੍ਹੇ ਦਰਵਾਜ਼ੇ ਰੱਖ ਕੇ ਸੌਣਗੇ।"

"ਤਦ ਹੇ ਬ੍ਰਾਹਮਣ! ਰਾਜਾ ਮਹਾਂਵਿਜੇਤਾ ਨੇ ਆਪਣੇ ਪ੍ਰੋਹਿਤ ਦੀ ਗੱਲ ਮਨ ਕੇ ਉਹੀ ਕੀਤਾ ਲੋਕ ਆਪਣੇ-ਆਪਣੇ ਕੰਮਾਂ ਵਿਚ ਜੁਟ ਗਏ। ਉਨ੍ਹਾਂ ਨੇ ਦੇਸ਼ ਵਿਚ ਗੜਬੜ ਕਰਨੀ ਛੱਡ ਦਿੱਤੀ। ਰਾਜੇ ਨੂੰ ਰਾਜ ਦੇ ਟੈਕਸ ਤੋਂ ਵੱਧ ਆਮਦਨ ਹੋਣ ਲੱਗ ਪਈ। ਦੇਸ਼ ਰਾਹਤ ਮਹਿਸੂਸ ਕਰਨ ਲੱਗਾ। ਜਨਤਾ ਖੁਸ਼ਹਾਲ ਹੋ ਗਈ। ਲੋਕ ਆਪਣੇ-ਆਪਣੇ ਬੱਚਿਆਂ ਨੂੰ ਕੁੱਛੜ ਚੁੱਕ ਕੇ ਨੱਚਣ ਲੱਗ ਪਏ ਅਤੇ ਬੇਫਿਕਰ ਹੋ ਕੇ ਦਰਵਾਜ਼ੇ ਖੁੱਲ੍ਹੇ ਰੱਖ ਕੇ ਸੌਣ ਲੱਗ ਪਏ।"

ਫੇਰ ਕੂਟਦੰਤ ਬ੍ਰਾਹਮਣ ਨੇ ਪੁੱਛਿਆ, "ਹੇ ਗੌਤਮ! ਤਾਂ ਕੀ ਕੋਈ ਦੂਜਾ ਯੱਗ ਹੈ, ਜਿਸ ਵਿਚ ਪਸ਼ੂਆਂ ਦੀ ਬਲੀ ਤਾਂ ਨਾ ਦੇਣੀ ਪਵੇ ਪਰ ਜਿਸ ਦੇ ਕਰਨ ਨਾਲ ਜ਼ਿਆਦਾ ਫਲ ਮਿਲੇ, ਜ਼ਿਆਦਾ ਕਲਿਆਣ ਹੋਵੇ।"

"ਹਾਂ ਇਹੋ ਜਿਹਾ ਹੈ।"

"ਹੇ ਬ੍ਰਾਹਮਣ! ਜਦੋਂ ਇਕ ਆਦਮੀ ਸ਼ਰਧਾਵਾਨ ਹੋ ਕੇ 1. ਜੀਵ ਹੱਤਿਆ ਕਰਨ ਤੋਂ ਦੂਰ ਰਹਿਣ ਦਾ ਸੰਕਲਪ ਕਰਦਾ ਹੈ। 2. ਚੋਰੀ ਕਰਨ ਤੋਂ ਦੂਰ ਰਹਿਣ ਦਾ ਸੰਕਲਪ ਕਰਦਾ ਹੈ। 3. ਕਾਮ ਭੋਗੀ ਸਬੰਧੀ ਕੁਕਰਮ ਨਾ ਕਰਨ ਦਾ ਸੰਕਲਪ ਕਰਦਾ ਹੈ। 4. ਝੂਠ ਨਾ ਬੋਲਣ ਦਾ ਸੰਕਲਪ ਕਰਦਾ ਹੈ ਅਤੇ 5. ਸ਼ਰਾਬ ਆਦਿ ਨਸ਼ੀਲੀਆਂ ਚੀਜ਼ਾਂ ਵਰਤਣ ਤੋਂ ਦੂਰ ਰਹਿਣ ਦਾ ਸੰਕਲਪ ਕਰਦਾ ਹੈ। ਤਾਂ ਇਹ ਇਕ ਅਜਿਹਾ ਯੱਗ ਹੈ ਜੋ ਯੱਗਾਂ ਲਈ ਵੱਡੇ ਖਰਚੇ ਕਰਨ ਤੋਂ ਚੰਗਾ ਹੈ, ਜੋ ਭਿਕਸ਼ੂਆਂ ਦੇ ਰਹਿਣ ਵਾਸਤੇ ਵਿਹਾਰ ਆਦਿ ਬਣਾਉਣ ਤੋਂ ਵੀ ਚੰਗਾ ਹੈ, ਜੋ ਲਗਾਤਾਰ ਭਿਕਸ਼ਾ ਦਿੰਦੇ ਰਹਿਣ ਤੋਂ ਵੀ ਚੰਗਾ ਹੈ ਜੋ (ਤ੍ਰਿ) ਸ਼ਰਣ ਲੈਣ ਤੋਂ ਵੀ ਚੰਗਾ ਹੈ।"

ਜਦ ਭਗਵਾਨ ਬੁੱਧ ਨੇ ਇਹ ਕਿਹਾ ਤਾਂ ਕੂਟਦੰਤ ਬ੍ਰਾਹਮਣ ਨੂੰ ਵੀ ਕਹਿਣਾ ਪਿਆ—"ਸ਼੍ਰਮਣ ਗੌਤਮ, ਆਪਦਾ ਕਹਿਣਾ ਸਭ ਤੋਂ ਉੱਤਮ ਹੈ। ਸ਼੍ਰਮਣ! ਆਪਦਾ ਕਥਨ ਸਭ ਤੋਂ ਹੀ ਉੱਤਮ ਹੈ।"

**ਯੱਗ ਸੰਬੰਧੀ ਵਿਚਾਰ**

-ਜਿਸ ਕਿਸੇ ਯੱਗ ਵਿਚ ਗਊ-ਹੱਤਿਆ ਹੋਵੇ, ਬੱਕਰੀਆਂ ਭੇਡਾਂ ਵੱਢੀਆਂ ਜਾਣ, ਕੁੱਕੜ ਕੁਕੜੀਆਂ ਮਾਰੇ ਜਾਣ, ਸੂਰ ਮਾਰੇ ਜਾਣ, ਹੋਰ ਵੀ ਕਈ ਤਰ੍ਹਾਂ ਨਾਲ ਜੀਵਾਂ ਦੀ ਹੱਤਿਆ ਹੋਵੇ। ਇਸ ਤਰ੍ਹਾਂ ਦਾ ਯੱਗ ਜਿਸ ਵਿਚ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਹੋਵੇ। ਹੇ ਬ੍ਰਾਹਮਣ, ਮੇਰੀ ਤਾਰੀਫ ਦਾ ਹੱਕਦਾਰ ਨਹੀਂ।

-ਇਕੋ ਵੇਲੇ ਅਤੇ ਉਸੇ ਵੇਲੇ ਕੋਈ ਵੀ ਸਾਰੀਆਂ ਗੱਲਾਂ ਦਾ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਗਿਆਨ ਦਾ ਕਿਤੇ ਅੰਤ ਨਹੀਂ। ਕੁਝ ਨਾ ਕੁਝ ਤੇ ਵੱਧ ਜਾਨਣ ਲਈ ਹਮੇਸ਼ਾ ਰਹੇਗਾ।

**ਮਨ ਅਤੇ ਸਰੀਰ ਦਾ ਕਾਬੂ**

ਜਿਸ ਦਾ ਮਨ ਕਾਬੂ ਵਿਚ ਹੈ, ਜਿਸਦੇ ਪਰਿਵਾਰ ਕਾਬੂ ਵਿਚ ਹਨ ਜੋ ਆਪਣੇ ਸਰੀਰ ਨਾਲ ਵੀ ਉਲਟ ਵਰਤਾਉ ਨਹੀਂ ਕਰਦਾ, ਉਹ ਨਿਰਵਾਣ ਪ੍ਰਾਪਤ ਕਰਦਾ ਹੈ।

-ਭਾਵੇਂ ਕੋਈ ਆਦਮੀ ਇਕ ਹਜ਼ਾਰ ਗਥਾਵਾਂ ਪੜ੍ਹੇ ਲੇਕਿਨ ਜੇ ਉਹ ਉਨ੍ਹਾਂ ਗਥਾਵਾਂ ਦੇ ਅਰਥ ਨੂੰ ਨਹੀਂ ਜਾਣਦਾ, ਤਾਂ ਉਸਦਾ ਉਹ ਪੜ੍ਹਨਾ ਕਿਸੇ ਵੀ ਇਕ ਗਾਥਾ ਦੇ ਪੜ੍ਹਨ ਦੇ ਬਰਾਬਰ ਨਹੀਂ, ਜਿਸ ਨੂੰ ਸੁਣ ਕੇ ਮਨ ਨੂੰ ਸ਼ਾਂਤੀ ਮਿਲੇ। ਬਿਨਾਂ ਸਮਝੇ ਹਜ਼ਾਰਾਂ ਸ਼ਬਦਾਂ ਦੇ ਕਹਿਣ ਦਾ ਵੀ ਕੀ ਮੰਤਵ? ਪਰ ਇਕ ਸ਼ਬਦ ਦਾ ਸੁਣਨਾ ਅਤੇ ਸਮਝਣਾ ਅਤੇ ਉਸ ਮੁਤਾਬਕ ਅਮਲ ਕਰਨਾ ਮੁਕਤੀ-ਲਾਭ ਦਾ ਕਾਰਨ ਹੋ ਸਕਦਾ ਹੈ।

"ਇਕ ਆਦਮੀ ਅਨੇਕਾ ਗ੍ਰੰਥਾਂ ਨੂੰ ਪੜ੍ਹ ਸਕਦਾ ਹੈ, ਪਰ ਜੇ ਉਹ ਉਹਨਾਂ ਨੂੰ ਸਮਝਦਾ ਨਹੀਂ ਤਾਂ ਉਸਦਾ ਪੜ੍ਹਨਾ ਫਜ਼ੂਲ ਹੈ। ਧਰਮ ਦੇ ਇਕੋ ਹੀ ਵਾਕ ਨੂੰ ਜਾਣਨਾ ਅਤੇ ਉਸ ਮੁਤਾਬਕ ਚਲਣਾ ਮੁਕਤੀ ਦਾ ਰਸਤਾ ਹੈ।"

**ਵੇਦ ਮਾਰੂਥਲ ਹਨ**

-ਤੇਵਿੱਜ ਸੁੱਤ ਵਿਚ ਭਗਵਾਨ ਬੁੱਧ ਨੇ ਵੇਦਾਂ ਨੂੰ ਬਿਨਾਂ ਪਾਣੀ ਦਾ ਮਾਰੂਥਲ ਕਿਹਾ ਹੈ, ਅਤੇ ਮਾਰਗ ਹੀਣ ਜੰਗਲ ਕਿਹਾ ਹੈ, ਅਸਲ ਵਿਚ ਤਬਾਹੀ ਦਾ ਰਸਤਾ। ਕੋਈ ਵੀ ਆਦਮੀ, ਜਿਸ ਵਿਚ ਥੋੜ੍ਹਾ ਵੀ ਗਿਆਨ ਅਤੇ ਨੈਤਿਕਤਾ ਦੀ ਪਿਆਸ ਹੈ, ਉਹ ਵੇਦਾਂ ਦੇ

ਕੋਲ ਜਾ ਕੇ ਆਪਣੀ ਪਿਆਸ ਨਹੀਂ ਬੁਝਾ ਸਕਦਾ।

## ਗਿਆਨ ਅਤੇ ਤਰਕ ਦੀ ਉੱਤਮ ਕਸਵੱਟੀ

–"ਕਿਸੇ ਗੱਲ ਨੂੰ ਸਿਰਫ ਇਸ ਕਰਕੇ ਨਾ ਮੰਨੋ ਕਿ ਤੁਹਾਡੇ ਸੁਣਨ ਵਿਚ ਆਈ ਹੈ। ਕਿਸੇ ਗੱਲ ਨੂੰ ਸਿਰਫ ਇਸ ਕਰਕੇ ਨਾ ਮੰਨੋ ਕਿ ਉਹ ਪਹਿਲਾਂ ਤੋਂ ਚੱਲੀ ਆ ਰਹੀ ਹੈ। ਕਿਸੇ ਗੱਲ ਨੂੰ ਸਿਰਫ ਇਸ ਕਰਕੇ ਨਾ ਮੰਨੋ ਕਿ ਉਸ ਦੇ ਬਹੁਤ ਲੋਕ ਹਾਮੀ ਹਨ। ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਧਰਮ ਗ੍ਰੰਥਾਂ ਵਿਚ ਲਿਖੀ ਹੋਈ ਹੈ। ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਦਲੀਲ ਸ਼ਾਸਤਰ ਦੇ ਅਨੁਸਾਰ ਹੈ। ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਨਿਆਂ ਸ਼ਾਸਤਰ ਦੇ ਅਨੁਸਾਰ ਹੈ। ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਅਨੁਕੂਲ ਯਕੀਨ ਜਾਂ ਅਨੁਕੂਲ ਦ੍ਰਿਸ਼ਟੀ ਵਾਲੀ ਹੈ, ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਕਿਸੇ ਸਤਿਕਾਰਯੋਗ ਅਚਾਰੀਆ ਦੀ ਆਖੀ ਹੋਈ ਹੈ।"

"ਤੇ ਫੇਰ ਸਾਨੂੰ ਕੀ ਕਰਨਾ ਚਾਹੀਦਾ ਹੈ? ਸਾਡੀ ਕੀ ਕਸੌਟੀ ਹੋਣੀ ਚਾਹੀਦੀ ਹੈ। ਕਾਲਾਮ ਕਸ਼ੱਤਰੀਆ ਨੇ ਸਵਾਲ ਕੀਤਾ।

ਤਥਾਗਤ ਨੇ ਕਿਹਾ—ਕਲਾਮੋ! ਕਸੌਟੀ ਇਹੀ ਹੈ ਕਿ ਖੁਦ ਆਪਣੇ ਆਪ ਨੂੰ ਸਵਾਲ ਕਰੋ ਕਿ ਕੀ ਫਲਾਣੀ ਗੱਲ ਦਾ ਕਰਨਾ ਠੀਕ ਹੈ? ਕੀ ਫਲਾਣੀ ਗੱਲ ਭੰਡੀ ਯੋਗ ਹੈ? ਕੀ ਫਲਾਣੀ ਗੱਲ ਵਿਦਵਾਨਾਂ ਵਲੋਂ ਮਨ੍ਹਾਂ ਹੈ? ਕੀ ਫਲਾਣੀ ਗੱਲ ਕਰਨ ਨਾਲ ਕਸ਼ਟ ਤੇ ਦੁੱਖ ਹੁੰਦਾ ਹੈ? ਤੁਹਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਕੀ ਮੱਤ ਵਿਸ਼ੇਸ਼ ਤ੍ਰਿਸ਼ਨਾ, ਨਫਰਤ, ਮੂਰਖਤਾ ਅਤੇ ਦਵੇਸ਼ ਦੀ ਭਾਵਨਾ ਦੇ ਵਾਧੇ ਵਿਚ ਸਹਾਇਕ ਤਾਂ ਨਹੀਂ ਹੁੰਦਾ।

ਕਾਲਾਮੋ! ਐਨਾ ਹੀ ਨਹੀਂ ਤੁਹਾਨੂੰ ਇਹ ਦੇਖਣਾ ਚਾਹੀਦਾ ਹੈ ਮੱਤ ਵਿਸ਼ੇਸ਼ ਕਿਸੇ ਨੂੰ ਉਸ ਦੀਆਂ ਆਪਣੀਆਂ ਇੰਦਰੀਆਂ ਦਾ ਗੁਲਾਮ ਤਾਂ ਨਹੀਂ ਬਣਾਉਂਦਾ। ਉਸ ਨੂੰ ਹਿੰਸਾ ਕਰਨ ਵੱਲ ਤਾਂ ਨਹੀਂ ਪ੍ਰੇਰਦਾ? ਉਸ ਨੂੰ ਚੋਰੀ ਕਰਨ ਦੀ ਤਾਂ ਪ੍ਰੇਰਨਾ ਨਹੀਂ ਦਿੰਦਾ। ਉਸਨੂੰ ਕਾਮ-ਭੋਗ ਸੰਬੰਧੀ ਕੁਕਰਮ ਵਿਚ ਤਾਂ ਨਹੀਂ ਲਾਉਂਦਾ? ਉਸ ਨੂੰ ਦੂਜਿਆਂ ਨੂੰ ਅਜਿਹਾ ਕਰਨ ਦੀ ਪ੍ਰੇਰਨਾ ਤਾਂ ਨਹੀਂ ਦਿੰਦਾ ਜਾਂ ਉਸ ਪਾਸੇ ਤਾਂ ਨਹੀਂ ਲਾਉਂਦਾ? ਆਖਿਰ ਵਿਚ ਤੁਹਾਨੂੰ ਇਹੀ ਪੁੱਛਣਾ ਚਾਹੀਦਾ ਹੈ ਕਿ ਇਹ ਦੁੱਖ ਲਈ, ਕਿਸੇ ਦੇ ਨੁਕਸਾਨ ਲਈ ਤਾਂ ਨਹੀਂ ਹੈ।

–"ਸਿਰਫ ਜਦੋਂ ਤੁਸੀਂ ਆਪਣੇ ਅਨੁਭਵ ਨਾਲ ਹੀ ਇਹ ਜਾਣੋ ਕਿ ਇਹ ਗੱਲਾਂ ਨੁਕਸਾਨ ਦੇਣ ਵਾਲੀਆਂ ਹਨ, ਇਹ ਗੱਲਾਂ ਭੰਡੀ ਯੋਗ ਹਨ। ਇਹ ਗੱਲਾਂ ਵਿਦਵਾਨ ਪੁਰਖਾਂ ਵੱਲੋਂ ਮਨ੍ਹਾਂ ਹਨ। ਇਹ ਗੱਲਾਂ ਕਰਨ ਨਾਲ ਕਸ਼ਟ ਹੁੰਦਾ ਹੈ, ਦੁੱਖ ਹੁੰਦਾ ਹੈ—ਹੇ ਕਾਲਮੋ! ਤਦ ਤੁਹਾਨੂੰ ਉਨ੍ਹਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ।"

## ਮੂਲ ਸਰੋਤ ਮਨ ਹੈ

ਪਰ ਇਸ ਗੱਲ ਦਾ ਖਿਆਲ ਕਰੋ ਕਿ ਜਿਸ ਸਿਧਾਂਤ (ਮਤ) ਨੂੰ ਜਾਂ ਜਿਸ ਨਜ਼ਰੀਏ ਨੂੰ ਤੁਸੀਂ ਮੰਨਣਾ ਚਾਹੁੰਦੇ ਹੋ, ਉਹ ਫਾਇਦੇਮੰਦ ਹੈ ਜਾਂ ਨਹੀਂ, ਭੰਡਣਯੋਗ ਹੈ ਜਾਂ ਨਹੀਂ, ਦੁਖਦਾਈ ਅਤੇ ਨੁਕਸਾਨ ਦੇਹ ਹੈ ਜਾਂ ਨਹੀਂ?

–"ਮਨ ਹੀ ਸਭ ਦਾ ਮੂਲ ਹੈ (ਮੁੱਖ ਹੈ), ਮਨ ਹੀ ਮਾਲਿਕ ਹੈ, ਮਨ ਹੀ ਕਾਰਨ ਹੈ।"

ਜੇ ਆਦਮੀ ਦਾ ਮਨ ਦੁਸ਼ਟ ਹੁੰਦਾ ਹੈ ਤਾਂ ਉਹ ਦੁਸ਼ਟਵਾਣੀ ਬੋਲਦਾ ਹੈ ਅਤੇ ਦੁਸ਼ਟ ਕੰਮ ਕਰਦਾ ਹੈ। ਤਦ ਦੁੱਖ ਉਸ ਆਦਮੀ ਦੇ ਪਿੱਛੇ-ਪਿੱਛੇ ਇੰਜ ਹੀ ਹੋ ਤੁਰਦਾ ਹੈ ਜਿਵੇਂ ਗੱਡੀ ਦੇ ਪਹੀਏ ਖਿੱਚਣ ਵਾਲੇ ਬਲਦ ਦੇ ਪਿੱਛੇ-ਪਿੱਛੇ।

"ਮਨ ਹੀ ਸਭ ਦਾ ਮੂਲ ਹੈ, ਮਨ ਹੀ ਹਕੂਮਤ ਕਰਦਾ ਹੈ, ਮਨ ਹੀ ਯੋਜਨਾ ਬਣਾਉਂਦਾ ਹੈ।"

"ਜੇ ਆਦਮੀ ਦਾ ਮਨ ਸ਼ੁੱਧ ਹੁੰਦਾ ਹੈ, ਤਾਂ ਉਹ ਸ਼ੁੱਧ ਵਾਣੀ ਬੋਲਦਾ ਹੈ ਅਤੇ ਚੰਗੇ ਕੰਮ ਕਰਦਾ ਹੈ। ਤਦ ਸੁੱਖ ਵਿਅਕਤੀ ਦੇ ਪਿੱਛੇ-ਪਿੱਛੇ ਇੰਝ ਹੀ ਹੋ ਤੁਰਦਾ ਹੈ ਜਿਵੇਂ ਕਦੀ ਵੀ ਸਾਥ ਨਾ ਛੱਡਣ ਵਾਲੀ ਛਾਂ।"

ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਜੇ ਤੁਸੀਂ ਆਪਣੇ ਦੁੱਖ ਦਾ ਅੰਤ ਕਰਨਾ ਚਾਹੁੰਦੇ ਹੋ ਤਾਂ ਹਰੇਕ ਨੂੰ ਦੂਜੇ ਨਾਲ ਨਿਆਂ ਸੰਗਤ, ਧਰਮ ਸੰਗਤ ਵਰਤਾਓ ਕਰਨਾ ਹੋਵੇਗਾ। ਤਾਂ ਹੀ ਇਹ ਧਰਤੀ ਧਰਮ ਦਾ ਰਾਜ ਬਣਾ ਸਕੇਗੀ।

(ਬੁੱਧ ਅਨੁਸਾਰ ਧਰਮ ਦਾ ਅਰਥ ਮਾਨਵ ਕਲਿਆਣ ਹੈ ਕੋਈ ਆਤਮਕ ਪ੍ਰਾਪਤੀ ਨਹੀਂ।)

ਕਰਤਵ ;

"ਤੂਹਾਨੂੰ ਆਪਣੇ ਮਨ ਨੂੰ ਨਿਰਲਮ ਬਣਾਉਣ ਲਈ ਫੈਸਲਾ ਕਰਨਾ ਚਾਹੀਦਾ ਹੈ ਕਿ ਭਾਵੇਂ ਦੂਸਰੇ ਲੋਕ ਨੁਕਸਾਨ ਕਰਨ, ਮੈਂ ਨੁਕਸਾਨ ਨਹੀਂ ਕਰਾਂਗਾ।"

"ਭਾਵੇਂ ਦੂਸਰੇ ਲੋਕ ਹਿੰਸਾ ਕਰਨ, ਮੈਂ ਹਿੰਸਾ ਨਹੀਂ ਕਰਾਂਗਾ।"

"ਭਾਵੇਂ ਦੂਸਰੇ ਲੋਕ ਚੋਰੀ ਕਰਨ, ਮੈਂ ਚੋਰੀ ਨਹੀਂ ਕਰਾਂਗਾ।"

"ਭਾਵੇਂ ਦੂਜੇ ਲੋਕ ਉੱਤਮ ਜੀਵਨ ਬਤੀਤ ਨਾ ਕਰਨ, ਮੈਂ ਉੱਤਮ ਜੀਵਨ ਬਿਤਾਵਾਂਗਾ।"

"ਭਾਵੇਂ ਦੂਜੇ ਲੋਕ ਝੂਠ ਬੋਲਣ, ਚੁਗਲੀ ਕਰਨ, ਕੌੜਾ ਬੋਲਣ ਜਾਂ ਫਜ਼ੂਲ ਬਕਵਾਸ ਕਰਨ, ਮੈਂ ਨਹੀਂ ਕਰਾਂਗਾ।"

"ਭਾਵੇਂ ਦੂਜੇ ਲੋਕ ਲੋਭੀ ਹੋਣ, ਮੈਂ ਲੋਭ ਨਹੀਂ ਕਰਾਂਗਾ।"

"ਭਾਵੇਂ ਦੂਜੇ ਲੋਕ ਦਵੇਸ਼ ਕਰਨ, ਮੈਂ ਦਵੇਸ਼ ਨਹੀਂ ਕਰਾਂਗਾ।"

"ਭਾਵੇਂ ਦੂਜੇ ਸੱਚ ਬਾਰੇ ਵੀ ਗਲਤੀ 'ਤੇ ਹੋਣ ਮੁਕਤੀ ਬਾਰੇ ਵੀ ਗਲਤੀ ਤੇ ਹੋਣ ਮੈਂ ਸੱਚ ਤੇ ਮੁਕਤੀ ਦੋਹਾਂ ਵਿਸ਼ਿਆਂ ਵਿਚ ਗਲਤ ਨਹੀਂ ਹੋਵਾਂਗਾ।"

"ਭਾਵੇਂ ਦੂਜੇ ਸੁਸਤ ਅਤੇ ਨੀਂਦ ਦੇ ਭੁੱਖੇ ਹੋਣ, ਮੈਂ ਸੁਸਤੀ ਅਤੇ ਨੀਂਦ ਤੋਂ ਮੁਕਤ ਹੋਵਾਂਗਾ।"

"ਭਾਵੇਂ ਦੂਜੇ ਘਮੰਡੀ ਹੋਣ, ਮੈਂ ਨਿਰਮਤਾ ਵਾਲੇ ਸੁਭਾਅ ਦਾ ਹੋਵਾਂਗਾ।"

"ਭਾਵੇਂ ਦੂਜੇ ਸ਼ੱਕੀ ਹੋਣ, ਮੈਂ ਸ਼ੱਕੀ ਨਹੀਂ ਹੋਵਾਂਗਾ।"

"ਭਾਵੇਂ ਦੂਜੇ ਕ੍ਰੋਧੀ ਹੋਣ, ਕੰਜੂਸ ਹੋਣ, ਪਾਖੰਡੀ ਹੋਣ, ਠੱਗ ਹੋਣ, ਰੁਕਾਵਟ ਪਾਉਣ ਵਾਲੇ ਹੋਣ, ਹੌਂਸਲਾ ਤੋੜਣ ਵਾਲੇ ਹੋਣ, ਬੁਰੀ ਸੰਗਤ ਵਾਲੇ ਹੋਣ, ਬੇ-ਯਕੀਨ ਹੋਣ, ਡਰਪੋਕ ਹੋਣ ਜਾਂ ਮੂਰਖ ਹੋਣ, ਮੈਂ ਇਹਨਾਂ ਸਾਰਿਆਂ ਦੇ ਵਿਰੁੱਧ ਹੋਵਾਂਗਾ।"

-ਬ੍ਰਾਹਮਣ ਨੂੰ ਤਥਾਗਤ (ਬੁੱਧ) ਨੇ ਪੁੱਛਿਆ—"ਕੀ ਇਹ ਸੱਚ ਹੈ, ਜਿਵੇਂ ਲੋਕ ਕਹਿੰਦੇ ਹਨ ਕਿ ਤੁਹਾਡਾ (ਬ੍ਰਾਹਮਣਵਾਦ ਦਾ) ਇਹ ਕਹਿਣਾ ਹੈ ਕਿ ਔਰਤਾਂ ਅਤੇ ਸ਼ੂਦਰਾਂ ਨੂੰ ਵਿਦਿਆ ਨਹੀਂ ਪੜ੍ਹਾਉਣੀ ਚਾਹੀਦੀ।"

"ਗੌਤਮ ! ਇਹ ਠੀਕ ਹੈ।"

"ਜਿਹੜਾ ਆਦਮੀ ਇਹ ਕਹਿੰਦਾ ਹੈ ਕਿ ਔਰਤਾਂ ਅਤੇ ਸ਼ੂਦਰਾਂ ਨੂੰ ਵਿਦਿਆ ਨਹੀਂ ਦੇਣੀ ਚਾਹੀਦੀ, ਉਹ ਆਦਮੀ ਵੀ ਉਸ ਆਦਮੀ ਜਿਹਾ ਹੀ ਹੈ।"

"ਇਸ ਤਰ੍ਹਾਂ ਅਜਿਹਾ ਆਦਮੀ ਉਨ੍ਹਾਂ ਦੂਜਿਆਂ ਦੇ ਰਾਹ ਵਿਚ ਰੋੜੇ ਅਟਕਾਉਣ ਵਾਲਾ ਹੋਵੇਗਾ ਅਤੇ ਉਨ੍ਹਾਂ ਦਾ ਹਿਤੈਸ਼ੀ ਨਹੀਂ ਹੋਵੇਗਾ।"

"ਇਸ ਤਰ੍ਹਾਂ ਅਜਿਹਾ ਆਦਮੀ ਉਹਨਾ ਦਾ ਹਿਤੈਸ਼ੀ ਨਾ ਹੋਣ ਕਰ ਕੇ ਉਨ੍ਹਾਂ ਦਾ ਦੁਸ਼ਮਣ ਹੋ ਜਾਵੇਗਾ ਅਤੇ ਜਿਹੜਾ ਸਿਧਾਂਤ ਕਿਸੇ ਨੂੰ ਕਿਸੇ ਦਾ ਦੁਸ਼ਮਣ ਬਣਾਏ, ਉਹ ਗਲਤ ਸਿਧਾਂਤ ਹੈ।"

"ਜੇ ਕੋਈ ਆਦਮੀ ਭਾਵੇਂ ਪੰਡਤ ਹੋਵੇ ਜਾਂ ਪੰਡਤ ਨਾ ਹੋਵੇ, ਦੂਜਿਆਂ ਨੂੰ ਮੂਰਖ ਸਮਝ ਕੇ ਉਹਨਾਂ ਨੂੰ ਨਫਰਤ ਕਰਦਾ ਹੈ ਤਾਂ ਉਹ ਉਸ ਅੰਨ੍ਹੇ ਵਾਂਗ ਹੈ ਜੋ ਖੁਦ ਅੰਨ੍ਹਾਂ ਹੋ ਕੇ ਦੂਜਿਆਂ ਨੂੰ ਮਸ਼ਾਲ ਦਿਖਾਉਂਦਾ ਫਿਰਦਾ ਹੈ।"

"ਹੇ ਬ੍ਰਾਹਮਣ ! ਇਕ ਆਦਮੀ ਬਹੁਤ ਲੋਕਾਂ ਦੇ ਹਿਤ ਲਈ ਹੁੰਦਾ ਹੈ, ਬਹੁਤੇ ਲੋਕਾਂ ਦੇ ਕਲਿਆਣ ਲਈ ਹੁੰਦਾ ਹੈ। ਉਸ ਦੇ ਕਾਰਨ ਬਹੁਤ ਸਾਰੇ ਆਦਮੀ ਚੰਗੇ, ਹਿਤੈਸ਼ੀ ਅੱਛੇ ਰਾਹ ਉੱਤੇ ਚਲਦੇ ਹਨ।"

"ਉਹ ਜਿਸ ਵਿਸ਼ੇ ਵਿਚ ਮਨ ਨੂੰ ਲਾਉਣਾ ਚਾਹੁੰਦਾ ਹੈ, ਉਸ ਵਿਸ਼ੇ ਵਿਚ ਮਨ ਨੂੰ ਲਾ ਸਕਦਾ ਹੈ। ਜਿਸ ਵਿਸ਼ੇ ਵਿਚ ਮਨ ਨੂੰ ਨਹੀਂ ਲਾਉਣਾ ਚਾਹੁੰਦਾ, ਉਸ ਵਿਸ਼ੇ ਵੱਲ ਆਪਣੇ ਮਨ ਨੂੰ ਜਾਣ ਤੋਂ ਰੋਕ ਸਕਦਾ ਹੈ।"

"ਜਿਸ ਵਿਚਾਰ ਨੂੰ ਉਹ ਮਨ ਵਿਚ ਪੈਦਾ ਹੋਣ ਦੇਣਾ ਚਾਹੁੰਦਾ, ਉਸ ਵਿਚਾਰ ਨੂੰ ਮਨ ਵਿਚ ਪੈਦਾ ਹੋਣ ਦਿੰਦਾ ਹੈ, ਜਿਸ ਵਿਚਾਰ ਨੂੰ ਮਨ ਵਿਚ ਪੈਦਾ ਨਹੀਂ ਹੋਣ ਦੇਣਾ ਚਾਹੁੰਦਾ, ਉਸ ਵਿਚਾਰ ਨੂੰ ਮਨ ਵਿਚ ਪੈਦਾ ਨਹੀਂ ਹੋਣ ਦਿੰਦਾ। ਇੰਜ ਉਹ ਆਪਣੇ ਆਪ ਵਿਚ ਕਾਬੂ ਰੱਖਦਾ ਹੈ।"

"ਉਹ ਜਦੋਂ ਚਾਹੇ ਬਿਨਾਂ ਅੜਚਣ ਦੇ, ਬਿਨਾਂ ਤਕਲੀਫ ਦੇ ਚੌਂਹ ਅਨੋਖੇ ਧਿਆਨਾਂ ਨੂੰ ਪਾ ਸਕਦਾ ਹੈ, ਜੋ ਇਸੇ ਜ਼ਿੰਦਗੀ ਵਿਚ ਸੁੱਖ-ਵਿਹਾਰ ਲਈ ਹਨ।"

ਸ਼ੀਲ (ਚਰਿੱਤਰ ਸਦਾਚਾਰ ਅਤੇ ਸੰਸਾਰ 'ਚ ਆਉਣ ਦਾ ਮਨੋਰਥ)

-"ਸ਼ੀਲ ਹੀ ਸ਼ੁਰੂਆਤ ਹੈ, ਸ਼ੀਲ ਹੀ ਸ਼ਰਨ-ਥਾਂ ਹੈ, ਸ਼ੀਲ ਹੀ ਸਮੁੱਚੇ ਕਲਿਆਣ ਦੀ ਮਾਂ ਹੈ ਸ਼ੀਲ ਦੀ ਥਾਂ ਸਭ ਤੋਂ ਪਹਿਲਾਂ ਹੈ। ਇਸ ਲਈ ਆਪਣੇ ਸ਼ੀਲ ਨੂੰ ਸ਼ੁੱਧ ਕਰੋ।"

"ਸੰਸਾਰ ਵਿਚ ਆਉਣ ਦਾ ਤਥਾਗਤ ਦਾ ਮਨੋਰਥ ਹੈ ਕੰਗਾਲਾਂ, ਬੇਸਹਾਰਿਆਂ ਅਤੇ ਅਸੁਰੱਖਿਅਤਾਂ ਦਾ ਮਿੱਤਰ ਬਣਨਾ। ਜਿਹੜੇ ਰੋਗੀ ਹੋਣ-ਸ਼੍ਰਮਣ ਹੋਣ ਜਾਂ ਦੂਜੇ ਕੋਈ ਵੀ ਹੋਣ, ਉਹਨਾਂ ਦੀ ਸੇਵਾ ਕਰਨਾ। ਕੰਗਾਲਾਂ, ਅਨਾਥਾਂ ਅਤੇ ਬੁੱਢਿਆਂ ਦੀ ਮਦਦ ਕਰਨਾ ਅਤੇ ਦੂਜਿਆਂ ਨੂੰ ਅਜਿਹਾ ਕਰਨਾ ਦੀ ਪ੍ਰੇਰਣਾ ਦੇਣਾ।"

-ਆਪਣਾ ਭਾਸ਼ਣ ਖਤਮ ਕਰਦਿਆਂ ਤਥਾਗਤ ਨੇ ਕਿਹਾ, "ਭਿਕਸ਼ੂਓ, ਜਿਸ ਤਰ੍ਹਾਂ ਧਰਤੀ ਸੱਟ ਮਹਿਸੂਸ ਨਹੀਂ ਕਰਦੀ ਅਤੇ ਵਿਰੋਧ ਨਹੀਂ ਕਰਦੀ, ਜਿਸ ਤਰ੍ਹਾਂ ਹਵਾ ਕਿਸੇ ਤਰ੍ਹਾਂ ਦਾ ਵਿਰੋਧ ਨਹੀਂ ਕਰਦੀ, ਜਿਸ ਤਰ੍ਹਾਂ ਨਦੀ ਦਾ ਜਲ ਅੱਗ ਤੋਂ ਬੇ-ਅਸਰ ਰਹਿ ਕੇ ਵਗਦਾ ਰਹਿੰਦਾ ਹੈ, ਇਸੇ ਤਰ੍ਹਾਂ ਹੇ ਭਿਕਸ਼ੂਓ ! ਜੇ ਤੁਹਾਡਾ ਕੋਈ ਅਪਮਾਨ ਵੀ ਕਰ ਦੇਵੇ, ਜੇ ਤੁਹਾਡੇ ਨਾਲ ਕੋਈ ਬੇਇਨਸਾਫੀ ਵੀ ਕਰ ਦੇਵੇ ਤਾਂ ਵੀ ਤੁਸੀਂ ਆਪਣੇ ਵਿਰੋਧੀਆਂ ਨਾਲ ਮਿੱਤਰਤਾ ਦਾ ਭਾਵ ਬਣਾਈ ਰੱਖੋ।"

-ਭਿਕਸ਼ੂਓ ! ਮਿੱਤਰਤਾ ਦਾ ਵਹਾਓ ਸਦਾ ਰਹਿਣਾ ਚਾਹੀਦਾ ਹੈ। ਤੁਹਾਡਾ ਮਨ ਧਰਤੀ ਵਾਂਗ ਮਜ਼ਬੂਤ ਹੋਵੇ, ਹਵਾ ਵਾਂਗ (ਸਾਫ) ਹੋਵੇ ਅਤੇ ਨਦੀ ਵਾਂਗ ਗੰਭੀਰ ਹੋਵੇ। ਜੇ ਤੁਸੀਂ ਮੈਤਰੀ ਦਾ ਅਭਿਆਸ ਰੱਖੋਗੇ ਤਾਂ ਕੋਈ ਤੁਹਾਡੇ ਨਾਲ ਕਿਹੋ ਜਿਹਾ ਵੀ ਭੈੜਾ ਵਰਤਾਓ ਕਰੋ, ਤੁਹਾਡਾ ਮਨ ਡੋਲੇਗਾ ਨਹੀਂ, ਕਿਉਂਕਿ ਵਿਰੋਧੀ ਲੋਕ ਛੇਤੀ ਹੀ ਥੱਕ ਜਾਣਗੇ।

ਤੁਹਾਡੀ ਮੈਤ੍ਰੀ (ਮਿੱਤਰਤਾ) ਸੰਸਾਰ ਵਾਂਗ ਵਿਆਪਕ ਹੋਣੀ ਚਾਹੀਦੀ ਹੈ ਤੇ ਤੁਹਾਡੀਆਂ ਭਾਵਨਾਵਾਂ ਅਸੀਮ (ਬੇਹੱਦ) ਹੋਣੀਆਂ ਚਾਹੀਦੀਆਂ ਹਨ, ਜਿਨ੍ਹਾਂ ਵਿਚ ਕਿਤੇ ਦਵੇਸ਼ ਦਾ ਕਿਣਕਾ ਵੀ ਨਾ ਹੋਵੇ।

"ਮੇਰੇ ਧਰਮ ਅਨੁਸਾਰ ਕਰੁਣਾ (ਦਇਆ) ਹੀ ਕਾਫੀ ਨਹੀਂ ਹੈ, ਆਦਮੀ ਵਿਚ ਮੈਤਰੀ ਹੋਣੀ ਚਾਹੀਦੀ ਹੈ।"

-ਇਹ ਸਪੱਸ਼ਟ ਹੀ ਹੈ ਕਿ ਇਸ ਚੌਂਹ ਵਰਣਾਂ ਦੇ ਸਿਧਾਂਤ ਦੀ ਜਿੰਦ ਜਾਨ ਨਾ-ਬਰਾਬਰੀ ਹੀ ਹੈ। ਇਹ ਸਮਾਜਿਕ ਨਾ-ਬਰਾਬਰੀ ਕਿਸੇ ਖੇਤ ਵਿਚ ਐਵੇਂ ਹੀ ਉੱਗੀ ਹੋਈ ਫਸਲ ਨਹੀਂ ਹੈ। ਨਾ-ਬਰਾਬਰੀ ਬ੍ਰਾਹਮਣਵਾਦ ਦਾ ਸ਼ਾਸਤਰਾਂ ਉੱਤੇ ਆਧਾਰਿਤ ਭਾਵ ਉਨ੍ਹਾਂ ਦੇ ਪਵਿੱਤਰ ਗ੍ਰੰਥਾਂ ਵੱਲੋਂ ਕਿਹਾ ਗਿਆ ਸਿਧਾਂਤ ਹੈ।

ਬੁੱਧ ਨੇ ਕਿਹਾ, "ਕੀ ਬ੍ਰਾਹਮਣਾਂ ਦੀਆਂ ਔਰਤਾਂ ਨੂੰ ਮਹਾਵਾਰੀ ਨਹੀਂ ਆਉਂਦੀ, ਉਨ੍ਹਾਂ ਨੂੰ ਬੱਚਾ ਨਹੀਂ ਠਹਿਰਦਾ ਅਤੇ ਉਹ ਔਲਾਦ ਨਹੀਂ ਜਾਣਦੀਆਂ ? ਇਹ ਸਭ ਹੁੰਦੇ ਹੋਇਆਂ ਵੀ ਬ੍ਰਾਹਮਣ ਦਾ ਇਹ ਕਹਿਣਾ ਕਿ ਉਹੀ ਉੱਚੇ ਵਰਣ ਦੇ ਹਨ....ਬ੍ਰਾਹਮਣ ਹੀ ਬ੍ਰਹਮਾ ਦੀ ਜਾਇਜ਼ ਔਲਾਦ ਹਨ...ਬ੍ਰਾਹਮਣ ਹੀ ਉਸਦੇ ਵਾਰਿਸ ਹਨ ?"

-"ਜਿੱਥੋਂ ਤਕ ਨੈਤਿਕ ਤਰੱਕੀ ਕਰਨ ਦੀ ਗੱਲ ਹੈ, ਕਿ ਸਿਰਫ ਬ੍ਰਾਹਮਣ ਹੀ ਆਪਣੇ ਆਪ ਨੂੰ ਰਾਗ ਦਵੇਸ਼ ਤੋਂ ਮੁਕਤ ਕਰ ਸਕਦਾ ਹੈ ? ਇਕ ਕਸ਼ੱਤਰੀ ਨਹੀਂ ? ਇਕ ਵੈਸ਼ ਨਹੀਂ ? ਜਾਂ ਇਕ ਸ਼ੂਦਰ ਨਹੀਂ ?"

–"ਕੀ ਕਦੀ ਸੁਣਿਆ ਹੈ ਕਿ ਯਵਨ ਅਤੇ ਕੰਬੋਜ ਦੇਸ਼ ਵਿਚ ਅਤੇ ਹੋਰ ਗੁਆਂਢੀ ਮੁਲਕਾਂ ਵਿਚ ਵੀ ਦੋ ਤਰ੍ਹਾਂ ਦੇ ਵਰਗ ਹੁੰਦੇ ਹਨ, ਇਕ ਆਰੀਆ (ਮਾਲਕ) ਅਤੇ ਦੂਜਾ ਗੁਲਾਮ ਅਤੇ ਉੱਥੇ ਇਕ ਮਾਲਿਕ ਗੁਲਾਮ ਬਣ ਸਕਦਾ ਹੈ ਤੇ ਇਕ ਗੁਲਾਮ ਮਾਲਿਕ।"

"ਜੇ ਤੁਹਾਡਾ ਚੌਂਹ ਵਰਣਾਂ ਵਾਲਾ ਸਮਾਜ ਇਕ ਆਦਰਸ਼ ਸਮਾਜ ਹੈ ਜਾਂ ਫੇਰ ਇਹ ਸਾਰੇ ਮੁਲਕਾਂ ਵਿਚ ਕਿਉਂ ਨਹੀਂ ? ਕੀ ਸਾਰੀ ਦੁਨੀਆਂ ਬ੍ਰਾਹਮਣਾਂ ਦੀ ਇਸ ਵਰਗ-ਵੰਡ ਨਾਲ ਸਹਿਮਤ ਹੈ ?"

ਵਾਸੇਠ ਨੇ ਕਿਹਾ—ਭਗਵਾਨ ! ਬ੍ਰਾਹਮਣ ਆਖਦੇ ਹਨ ਕਿ ਬ੍ਰਾਹਮਣ ਦੀ ਹੀ ਸਮਾਜ ਪੱਧਰ ਉੱਚੀ ਹੈ, ਬਾਕੀ ਸਭ ਦੀ ਅਤੀ ਨੀਵੀਂ। ਸਿਰਫ ਬ੍ਰਾਹਮਣ ਹੀ ਸ਼ੁੱਧ ਕੁੱਲ ਦਾ ਹੈ, ਗੈਰ ਬ੍ਰਾਹਮਣ ਨਹੀਂ। ਸਿਰਫ ਬ੍ਰਾਹਮਣ ਹੀ ਬ੍ਰਹਮਾਂ ਦੀ ਜਾਇਜ਼ ਔਲਾਦ ਹੈ, ਬ੍ਰਹਮਾਂ ਦੇ ਮੂੰਹ ਵਿਚੋਂ ਪੈਦਾ ਹੋਈ ਔਲਾਦ, ਬ੍ਰਹਮਾ ਵਲੋਂ ਰਚੇ ਗਏ ਬ੍ਰਹਮਾਂ ਦੇ ਵਾਰਿਸ।

"ਜਿੱਥੋਂ ਤੱਕ ਮੇਰੀ ਗੱਲ ਹੈ (ਵਾਸੇਠ) ਤੂੰ ਆਪਣੇ ਕੁਲੀਨ ਵਰਗ ਨੂੰ ਛੱਡ ਕੇ ਉਸ ਨੀਚ ਵਰਗ ਦੀ ਸੰਗਤ ਕੀਤੀ ਹੈ। ਤੂੰ ਉਨ੍ਹਾਂ ਸਿਰ ਮੁੰਨਿਆ (ਰੋਡਿਆ) ਵਿਚ ਸ਼ਾਮਲ ਹੋ ਗਿਆ ਏ, ਉਨ੍ਹਾਂ ਗਵਾਰਾਂ 'ਚ ਉਨ੍ਹਾਂ ਕਾਲੇ ਵਰਗੇ ਦੇ ਲੋਕਾਂ ਵਿਚ, ਉਨ੍ਹਾਂ ਸ਼ੂਦਰਾਂ 'ਚ, ਤੇਰੇ ਲਈ ਇੰਜ ਕਰਨਾ ਯੋਗ ਨਹੀਂ। ਤੇਰੇ ਲਈ ਇੰਜ ਕਰਨਾ ਠੀਕ ਨਹੀਂ। ਇਹ ਤੂੰ ਕੀ ਕੀਤਾ ਹੈ ਕਿ ਆਪਣੇ ਉੱਚੇ ਵਰਗ ਨੂੰ ਤਿਆਗ ਕੇ ਉਸ ਨੀਵੇਂ ਵਰਗ ਦੀ ਸੰਗਤ ਕੀਤੀ ਹੈ। ਤੂੰ ਉਨ੍ਹਾਂ ਸਿਰ ਮੁੰਨਿਆ ਵਿਚ ਸ਼ਾਮਲ ਹੋ ਗਿਆ ਹੈਂ, ਉਨ੍ਹਾਂ ਗਵਾਰਾਂ ਵਿਚ, ਉਨ੍ਹਾਂ ਕ੍ਰਿਸ਼ਨ (ਕਾਲਾ) ਵਰਗਾ ਬ੍ਰਾਹਮਣਾਂ ਤੋਂ ਬਿਨਾਂ ਦੂਜੇ ਵਰਣ ਦੇ ਲੋਕਾਂ ਵਿਚ ਉਨ੍ਹਾਂ ਸ਼ੂਦਰਾਂ ਵਿਚ ਸਾਡੀ ਜਾਤੀ ਦੀ ਜੁੱਤੀਆਂ 'ਚੋਂ ਪੈਦਾ ਹੋਏ ਵਰਣ ਵਿਚ।

–"ਜੇ ਕਿਸੇ ਸੇਵਾ ਦੇ ਕਰਨ ਵਿਚ ਆਦਮੀ ਦੀ ਹਾਲਤ ਚੰਗੀ ਨਾ ਹੁੰਦੀ ਹੋਵੇ, ਖਰਾਬ ਹੁੰਦੀ ਹੋਵੇ ਤਾਂ ਉਹ ਸੇਵਾ ਨਹੀਂ ਕਰਨੀ ਚਾਹੀਦੀ। ਜੇ ਕਿਸੇ ਸੇਵਾ ਕਰਨ ਨਾਲ ਆਦਮੀ ਦੀ ਹਾਲਤ ਖਰਾਬ ਹੋਣ ਦੀ ਬਜਾਏ ਚੰਗੀ ਹੁੰਦੀ ਹੋਵੇ ਤਾਂ ਉਹ ਸੇਵਾ ਕਰਨੀ ਚਾਹੀਦੀ ਹੈ।"

"ਇਸੇ ਇਕ ਕਸੌਟੀ ਪਰਖ ਉੱਤੇ ਕਸ਼ੱਤਰੀਆਂ, ਬ੍ਰਾਹਮਣਾਂ, ਵੈਸ਼ਾਂ ਅਤੇ ਸ਼ੂਦਰਾਂ ਦੀ ਸੇਵਾ ਪਰਖੀ ਜਾਣੀ ਚਾਹੀਦੀ ਹੈ।"

## ਉੱਚੇ ਆਦਰਸ਼ ਹਨ ਨਾ ਕਿ ਜਨਮ ਜਾਤ

ਨਾ ਕੁਲ ਤੋਂ, ਨਾ ਸੋਹਣੀ ਸ਼ਕਲ ਹੋਣ ਤੋਂ ਅਤੇ ਨਾ ਧਨ ਦੌਲਤ ਵਾਲਾ ਹੋਣ ਨਾਲ ਕੋਈ ਆਦਮੀ ਚੰਗਾ ਜਾਂ ਬੁਰਾ ਹੁੰਦਾ ਹੈ। ਚੰਗੀ ਕੁਲ ਵਿਚ ਜਨਮਿਆਂ ਇਕ ਆਦਮੀ ਵੀ ਹਤਿਆਰਾ ਹੁੰਦਾ ਹੈ, ਕੋੜਾ ਬੋਲਣ ਵਾਲਾ ਹੁੰਦਾ ਹੈ, ਬਕਵਾਸ ਕਰਨ ਵਾਲਾ ਹੁੰਦਾ ਹੈ, ਲੋਭੀ ਹੁੰਦਾ ਹੈ, ਦਵੇਸ਼ੀ ਹੁੰਦੀ ਹੈ ਅਤੇ ਭੈੜੀ ਨਜ਼ਰ ਵਾਲਾ ਹੁੰਦਾ ਹੈ। ਇਸ ਲਈ ਮੈਂ ਆਖਦਾ ਹਾਂ ਕਿ ਚੰਗੀ ਕੁਲ ਵਿਚ ਪੈਦਾ ਹੋਣ ਕਰਕੇ ਹੀ ਕੋਈ ਚੰਗਾ ਨਹੀਂ ਹੁੰਦਾ ਅਤੇ ਚੰਗੀ ਕੁਲ ਵਿਚ ਪੈਦਾ ਹੋਣ ਤੇ ਵੀ ਆਦਮੀ ਇਨ੍ਹਾਂ ਸਾਰੇ ਦੋਸ਼ਾਂ ਵਾਲਾ ਨਹੀਂ ਹੁੰਦਾ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਚੰਗੀ ਕੁੱਲ ਵਿਚ ਪੈਦਾ ਕਰਕੇ ਹੀ ਕੋਈ ਆਦਮੀ ਚੰਗਾ ਨਹੀਂ ਹੁੰਦਾ।

"ਮਹੱਤਤਾ ਉੱਚੇ ਆਦਰਸ਼ਾਂ ਦੀ ਹੁੰਦੀ ਹੈ, ਉੱਚੀ ਜਾਤ ਵਿਚ ਜਨਮ ਲੈਣ ਦੀ ਨਹੀਂ।"

ਦੂਜਿਆਂ ਨਾਲ ਆਪਣੇ ਆਪ ਨੂੰ ਇਕ ਕਰ ਦਿਉ। ਇਹੀ ਸੋਚੋ-ਜਿਹੇ ਜਿਹਾ ਮੈਂ ਹਾਂ, ਉਹੋ ਜਿਹੇ ਉਹ ਹਨ।

## ਅਛੂਤ ਕੌਣ ?

ਜਿਹੜਾ ਆਦਮੀ ਕਰੋਧੀ ਹੋਵੇ, ਲੋਭੀ ਹੋਵੇ, ਅਨੈਤਿਕ, ਚੁਗਲਖੋਰ ਹੋਵੇ, ਭੈੜੀ ਨਜ਼ਰ ਵਾਲਾ ਹੋਵੇ, ਧੋਖੇਬਾਜ ਹੋਵੇ, ਉਸ ਨੂੰ ਵ੍ਰਿਸ਼ਲ ਅਛੂਤ ਜਾਣੋ।

ਜਿਹੜਾ ਵੀ, ਭਾਵੇਂ ਏਕਜ਼ (ਜਿਨ੍ਹਾਂ ਦਾ ਇਕ ਵਾਰ ਹੀ ਜਨਮ ਹੁੰਦਾ ਹੈ) ਹੋਵੇ, ਭਾਵੇਂ ਦਵਿਜ (ਪੰਛੀ ਆਦਿ) ਹੋਵੇ, ਜੀਵਾਂ ਨੂੰ ਨੁਕਸਾਨ ਪੁਚਾਉਂਦਾ ਹੋਵੇ, ਜਿਸ ਦੇ ਮਨ ਵਿਚ ਜੀਵਾਂ ਲਈ ਦਯਾ ਨਹੀਂ ਹੈ-ਉਸ ਨੂੰ ਵ੍ਰਿਸ਼ਲ ਜਾਣੋ। ਜਿਹੜਾ ਵੀ ਕੋਈ ਪਿੰਡਾਂ ਤੇ ਝੁੱਗੀਆਂ ਨੂੰ ਤਹਿਸ-ਨਹਿਸ ਕਰਦਾ ਹੈ, ਜਿਹੜਾ ਅਤਿਆਚਾਰੀ ਹੈ...ਉਸਨੂੰ ਵ੍ਰਿਸ਼ਲ ਜਾਣੋ। ਭਾਵੇਂ ਪਿੰਡ ਵਿਚ, ਭਾਵੇਂ ਪਿੰਡੋਂ ਬਾਹਰ ਜੰਗਲ ਵਿਚ, ਜਿਹੜਾ ਵੀ ਕੋਈ ਕਿਸੇ ਦੀ ਚੀਜ਼ ਨੂੰ ਬਿਨਾਂ ਦਿੱਤੇ ਲੈਂਦਾ ਹੈ ਭਾਵ ਚੋਰੀ ਕਰਦਾ ਹੈ...ਉਸ ਨੂੰ ਵ੍ਰਿਸ਼ਲ ਜਾਣੋ। ਜਿਹੜਾ ਕਿਸੇ ਤੋਂ ਉਧਾਰ ਲੈ ਕੇ ਬਿਨਾਂ ਮੋੜਿਆ, ਇਹ ਕਹਿ ਕੇ "ਮੈਂ ਤੇਰਾ ਕੁਝ ਨਹੀਂ ਦੇਣਾ ਮੁੱਕਰ ਜਾਂਦਾ ਹੈ, ਉਸ ਨੂੰ ਵ੍ਰਿਸ਼ਲ ਜਾਣੋ। ਜਿਹੜਾ ਆਪਣੇ ਕੋਲ ਪੈਸਾ ਹੋਣ ਤੇ ਵੀ ਜਵਾਨੀ ਬੀਤ ਜਾਣ 'ਤੇ ਆਪਣੇ ਬੁੱਢੇ ਮਾਂ ਬਾਪ ਦੀ ਦੇਖਭਾਲ ਨਹੀਂ ਕਰਦਾ, ਉਸ ਨੂੰ ਵ੍ਰਿਸ਼ਲ ਜਾਣੋ। ਜਿਹੜਾ ਕੋਈ ਚੰਗੇ ਧਰਮ ਨੂੰ ਪੁੱਛਣ 'ਤੇ ਮੰਦੇ ਧਰਮ ਦੀ ਸਿਖਿਆ ਦਿੰਦਾ ਹੈ ਅਤੇ ਭੇਦ ਬਣਾ ਕੇ ਸਿੱਖਿਆ ਦਿੰਦਾ ਹੈ, ਉਸਨੂੰ ਵ੍ਰਿਸ਼ਲ ਜਾਣੋ।

"ਜਨਮ ਤੋਂ ਨਾ ਕੋਈ ਬ੍ਰਾਹਮਣ ਹੈ, ਜਨਮ ਤੋਂ ਨਾ ਕੋਈ ਸ਼ੂਦਰ ਹੁੰਦਾ ਹੈ।"

ਤਥਾਗਤ ਨੇ ਕਿਹਾ, "ਪੋਠਪਾਦ ! ਮੈਂ ਇਸ ਬਾਰੇ ਕਦੀ ਵੀ ਆਪਣਾ ਮੱਤ ਜਾਹਿਰ ਹੀ ਨਹੀਂ ਕੀਤਾ ਹੈ ਇਹੀ ਮੱਤ ਠੀਕ ਹੈ।"

ਫੇਰ ਇਸੇ ਤਰ੍ਹਾਂ ਪੋਠਪਾਦ ਨੇ ਇਹਨਾਂ ਸਾਰੇ ਸਵਾਲਾਂ ਨੂੰ ਲੜੀਵਾਰ ਪੁੱਛਿਆ—

(ੳ) ਕੀ ਸੰਸਾਰ ਅਨੰਤ ਨਹੀਂ ਹੈ ? (ਅ) ਕੀ ਸੰਸਾਰ ਦੀ ਕੋਈ ਹੱਦ ਹੈ ? (ੲ) ਕੀ ਸੰਸਾਰ ਦੀ ਕੋਈ ਹੱਦ ਨਹੀਂ ਹੈ ? (ਸ) ਕੀ ਆਤਮਾ ਅਤੇ ਸਰੀਰ ਇਕੋ ਹਨ ? (ਹ) ਕੀ ਆਤਮਾ ਅਤੇ ਸਰੀਰ ਵੱਖੋ-ਵੱਖ ਹਨ ? (ਕ) ਕੀ ਤਥਾਗਤ ਮਰਨ ਤੋਂ ਬਾਅਦ ਰਹਿੰਦੇ ਹਨ ? (ਖ) ਕੀ ਤਥਾਗਤ ਮਰਨ ਤੋਂ ਬਾਅਦ ਨਹੀਂ ਰਹਿੰਦੇ ਹਨ। (ਗ) ਕੀ ਉਹ ਰਹਿੰਦੇ ਵੀ ਹਨ ਅਤੇ ਨਹੀਂ ਵੀ ਰਹਿੰਦੇ ਹਨ ?

"ਪੋਠਪਾਦ ! ਇਸ ਬਾਰੇ ਮੈਂ ਕਦੀ ਆਪਣਾ ਮੱਤ ਨਹੀਂ ਦੱਸਿਆ।"

"ਕਿਉਂਕਿ ਇਹਨਾਂ ਸਵਾਲਾਂ ਦਾ ਜਵਾਬ ਦੇਣ ਨਾਲ ਕਿਸੇ ਦਾ ਕੁਝ ਫਾਇਦਾ ਨਹੀਂ, ਇਨ੍ਹਾਂ ਦਾ ਧਰਮ ਨਾਲ ਕੋਈ ਸੰਬੰਧ ਨਹੀਂ, ਇਹਨਾਂ ਨਾਲ ਆਦਮੀ ਨੂੰ ਆਪਣਾ ਚਾਲ-ਚਲਣ ਸੋਧਣ ਵਿਚ ਕੁਝ ਵੀ ਮਦਦ ਨਹੀਂ ਮਿਲਦੀ, ਇਹਨਾਂ ਨਾਲ ਵਿਰਾਗ ਵਿਚ ਵਾਧਾ ਨਹੀਂ ਹੁੰਦਾ, ਇਹਨਾਂ ਨਾਲ ਰਾਗ-ਦਵੇਸ਼ ਤੋਂ ਮੁਕਤੀ ਲਾਭ ਹੁੰਦਾ, ਇਨ੍ਹਾਂ ਨਾਲ ਸ਼ਾਂਤੀ ਨਹੀਂ ਮਿਲਦੀ, ਇਨ੍ਹਾਂ ਨਾਲ ਸਮਥ (ਮਨ ਦੀ ਸ਼ਾਂਤੀ) ਲਾਭ ਨਹੀਂ ਹੁੰਦਾ, ਇਨ੍ਹਾਂ ਨਾਲ ਵਿੱਦਿਆ ਹਾਸਲ ਨਹੀਂ ਹੁੰਦੀ, ਇਨ੍ਹਾਂ ਨਾਲ ਪਰਗਿਆ ਲਾਭ ਨਹੀਂ ਹੁੰਦਾ ਅਤੇ ਨਾ ਇਹ ਨਿਰਵਾਣ ਵੱਲ ਵਧਾਉਂਦੇ ਹਨ। ਇਸ ਲਈ ਮੈਂ ਇਨ੍ਹਾਂ ਵਿਸ਼ਿਆਂ ਬਾਰੇ ਆਪਣਾ ਕੋਈ ਮੱਤ ਜ਼ਾਹਿਰ ਨਹੀਂ ਕੀਤਾ ਹੈ।"

"ਮੈਂ ਦੱਸਿਆ ਹੈ ਕਿ ਦੁੱਖ ਕੀ ਹੈ ? ਦੁੱਖ ਦਾ ਅਸਲ ਕਾਰਨ ਕੀ ਹੈ ? ਦੁੱਖ ਦਾ ਅੰਤ ਕੀ ਹੈ ? ਮੈਂ ਦੱਸਿਆ ਹੈ ਕਿ ਦੁੱਖ ਦੇ ਅੰਤ ਦਾ ਕਿਹੜਾ ਰਸਤਾ ਹੈ ?"

ਇਨ੍ਹਾਂ ਵਿਸ਼ਿਆਂ ਬਾਰੇ ਵਿਆਖਿਆ ਕਿਉਂ ਕੀਤੀ ?

ਕਿਉਂਕਿ ਇਨ੍ਹਾਂ ਨਾਲ ਲੋਕਾਂ ਦਾ ਫਾਇਦਾ ਹੈ, ਇਨ੍ਹਾਂ ਨਾਲ ਧਰਮ ਦਾ ਨਾਤਾ ਹੈ, ਇਨ੍ਹਾਂ ਨਾਲ ਆਦਮੀ ਨੂੰ ਆਪਣਾ ਚਾਲ-ਚਲਣ ਸੋਧਣ ਵਿਚ ਮਦਦ ਮਿਲਦੀ ਹੈ, ਇਨ੍ਹਾਂ ਨਾਲ ਵਿਰਾਗ ਵਿਚ ਵਾਧਾ ਹੁੰਦਾ ਹੈ, ਇਨ੍ਹਾਂ ਨਾਲ ਰਾਗ-ਦਵੇਸ਼ ਤੋਂ ਮੁਕਤੀ ਮਿਲਦੀ ਹੈ, ਇਨ੍ਹਾਂ ਨਾਲ ਸ਼ਾਂਤੀ ਮਿਲਦੀ ਹੈ, ਇਨ੍ਹਾਂ ਨਾਲ ਸਮਥ (ਮਨ ਦੀ ਸ਼ਾਂਤੀ) ਹੁੰਦੀ ਹੈ, ਇਨ੍ਹਾਂ ਨਾਲ ਵਿਦਿਆ ਪ੍ਰਾਪਤ ਹੁੰਦੀ ਹੈ। ਇਨ੍ਹਾਂ ਨਾਲ ਪਰੱਗਿਆ ਲਾਭ ਹੁੰਦਾ ਹੈ ਅਤੇ ਨਿਰਵਾਣ ਵੱਲ ਵਧਾਉਂਦੇ ਹਨ। ਇਸ ਲਈ ਮੈਂ ਇਨ੍ਹਾਂ ਵਿਸ਼ਿਆਂ ਦੀ ਵਿਆਖਿਆ ਕੀਤੀ ਹੈ।

-ਧਰਮ ਨੈਤਿਕਤਾ ਹੈ ਅਤੇ ਜਿਸ ਤਰ੍ਹਾਂ ਧਰਮ ਪਵਿੱਤਰ ਹੈ, ਉਸੇ ਤਰ੍ਹਾਂ ਨੈਤਿਕਤਾ ਵੀ ਪਵਿੱਤਰ ਹੈ।

-ਭਗਵਾਨ ਬੁੱਧ ਅਨੁਸਾਰ ਚਾਰ ਭੌਤਿਕ ਪਦਾਰਥ ਹਨ, ਚਾਰ ਮਹਾਂਭੂਤ ਹਨ। ਜਿਨ੍ਹਾਂ ਨਾਲ ਸਰੀਰ ਬਣਿਆ ਹੈ। (1) ਧਰਤੀ, (2) ਅੱਗ ਅਤੇ (3) ਹਵਾ+ਪਾਣੀ

ਸਵਾਲ ਹੈ ਕਿ ਜਦੋਂ ਸਰੀਰ ਦਾ ਮਰਨਾ ਹੁੰਦਾ ਹੈ ਤਾਂ ਇਨ੍ਹਾਂ ਚੌਹ ਮਹਾਂ ਭੂਤਾਂ ਦਾ ਕੀ ਹੁੰਦਾ ਹੈ ? ਕੀ ਉਹ ਵੀ ਸਰੀਰ ਦੇ ਨਾਲ ਹੀ ਖਤਮ ਹੋ ਜਾਂਦੇ ਹਨ ? ਕੁਝ ਲੋਕਾਂ ਦਾ ਕਹਿਣਾ ਹੈ ਕਿ ਉਹ ਵੀ ਮਰ ਜਾਂਦੇ ਹਨ।

ਭਗਵਾਨ ਬੁੱਧ ਨੇ ਕਿਹਾ, "ਨਹੀਂ ! ਅਕਾਸ਼ ਵਿਚ ਜੋ ਸਮਾਨ ਭੌਤਿਕ ਪਦਾਰਥ ਸਮੂਹਿਕ ਰੂਪ ਵਿਚ ਮੌਜੂਦ ਹਨ, ਉਹ ਉਨ੍ਹਾਂ ਵਿਚ ਮਿਲ ਜਾਂਦੇ ਹਨ।"

**ਪਦਾਰਥ ਪੁਨਰ-ਜਨਮ**

ਇਸ ਮੌਜੂਦਾ (ਤੈਰਦੀ ਹੋਈ) ਅੰਬਾਰ (ਢੇਰ) ਵਿਚੋਂ ਜਦੋਂ ਇਨ੍ਹਾਂ ਚੌਹਾਂ ਮਹਾਂਭੂਤਾਂ ਦਾ ਮੁੜ ਮੇਲ ਹੁੰਦਾ ਹੈ ਤਾਂ ਪੁਨਰ ਜਨਮ ਹੁੰਦਾ ਹੈ।

-ਹੁਣ ਭਗਵਾਨ ਬੁੱਧ ਇਹ ਵੀ ਜ਼ੋਰ ਦੇ ਕੇ ਆਖਦੇ ਹਨ ਕਿ ਇਕ ਆਦਮੀ ਜਾਂ ਉਸ ਦੀ ਪੁਸ਼ਤੈਨੀ-ਰੀਤ (ਵਿਰਾਸਤ) ਆਉਣ ਵਾਲੇ ਗੁਣਾਂ 'ਤੇ ਨਿਰਭਰ ਨਹੀਂ ਕਰਦੀ, ਜਿੰਨੀ ਉਸ ਦੇ ਹਾਲਾਤ ਉੱਤੇ ਨਿਰਭਰ ਕਰਦੀ ਹੈ।

-ਭੁੱਖ (ਪਦਾਰਥਾਂ ਦੀ ਭੁੱਖ, ਪੇਟ ਦੀ ਨਹੀਂ) ਸਭ ਤੋਂ ਵੱਡਾ ਰੋਗ ਹੈ। ਸੰਸਾਰ ਦਾ ਸਭ ਤੋਂ ਵੱਡਾ ਦੁੱਖ ਹੈ ਜਿਹੜਾ ਇਸ ਅਸਲ ਗੱਲ ਨੂੰ ਜਾਣ ਲੈਂਦਾ ਹੈ, ਉਸ ਦੇ ਲਈ ਨਿਰਵਾਣ ਸਭ ਤੋਂ ਵੱਡਾ ਸੁੱਖ ਹੈ। ਇਸ ਵਿਚਾਰ ਨਾਲ ਕਿ ਮੇਰੇ ਕੋਲ ਨਿਆਂ ਨਾਲ ਇਕੱਠਾ ਕੀਤਾ ਧਨ ਹੈ, ਉਸ ਨੂੰ ਖੁਸ਼ੀ ਹੁੰਦੀ ਹੈ।

ਦੂਜਾ ਸੁੱਖ ਜਾਇਦਾਦ ਨੂੰ ਭੋਗਣ ਦਾ ਸੁੱਖ ਹੈ। ਇਕ ਗ੍ਰਹਿਸਥ ਕੋਲ ਧਾਰਮਿਕ ਤਰੀਕੇ ਨਾਲ ਨਿਆਂ ਨਾਲ, ਬਹੁਤ ਮਿਹਨਤ ਨਾਲ ਬਾਹਾਂ ਦੇ ਜ਼ੋਰ ਨਾਲ ਪਸੀਨਾ ਡੋਲ੍ਹ ਕੇ ਕਮਾਇਆ ਹੋਇਆ ਧਨ ਹੁੰਦਾ ਹੈ। ਉਹ ਆਪਣੇ ਧਨ ਦਾ ਇਸਤੇਮਾਲ ਕਰਦਾ ਹੈ ਤੇ ਪੁੰਨ-ਕਰਮ ਕਰਦਾ ਹੈ। ਇਸ ਵਿਚਾਰ ਨਾਲ ਉਸ ਨੂੰ ਖੁਸ਼ੀ ਹੁੰਦੀ ਹੈ।

-ਜਦੋਂ ਕੌਸ਼ਲ-ਨਰੇਸ਼ ਪ੍ਰਸੰਨਚਿੱਤ ਭਗਵਾਨ ਬੁੱਧ ਨਾਲ ਗੱਲਬਾਤ ਕਰ ਰਿਹਾ ਸੀ, ਰਾਜਮਹੱਲ ਤੋਂ ਇਕ ਦੂਤ ਆਇਆ ਅਤੇ ਉਸ ਨੇ ਆ ਕੇ ਰਾਜੇ ਦੇ ਕੰਨ ਵਿਚ ਸੂਚਨਾ ਦਿੱਤੀ ਕਿ ਮਲਿਕਾ (ਰਾਣੀ) ਨੇ ਇਕ ਪੁੱਤਰੀ ਨੂੰ ਜਨਮ ਦਿੱਤਾ ਹੈ। ਰਾਜਾ ਬਹੁਤ ਦੁੱਖੀ ਅਤੇ ਮਾਯੂਸ ਹੋ ਗਿਆ।

**ਔਰਤ ਦੀ ਮਹਾਨਤਾ**

ਤਦ ਉਸ ਵੇਲੇ ਭਗਵਾਨ ਬੁੱਧ ਨੇ ਆਖਿਆ—"ਮਹਾਰਾਜ ! ਇਹ ਹੋ ਸਕਦਾ ਹੈ ਕਿ ਪੁੱਤਰੀ ਪੁੱਤਰ ਤੋਂ ਚੰਗੀ ਨਿਕਲੇ। ਉਹ ਅਕਲ ਵਾਲੀ ਹੋਵੇ, ਸੁਸ਼ੀਲ ਹੋਵੇ ਅਤੇ ਪਤੀ ਦੇ ਮਾਂ-ਬਾਪ ਦੀ ਸੇਵਾ ਕਰਨ ਵਾਲੀ ਹੋਵੇ। ਇਕ ਚੰਗੀ ਲੜਕੀ।"

"ਅਤੇ ਹੋ ਸਕਦਾ ਹੈ ਕਿ ਜਿਸ ਪੁੱਤਰ ਨੂੰ ਉਹ ਜਨਮ ਦੇਵੇ ਉਹ ਵੱਡੇ ਕੰਮ ਕਰੇ, ਵੱਡੇ ਰਾਜਾਂ ਉੱਤੇ ਹਕੂਮਤ ਕਰੇ। ਸ਼ਰੀਫ ਮਾਂ ਦਾ ਅਜਿਹਾ ਪੁੱਤਰ ਆਪਣੇ ਦੇਸ਼ ਦਾ ਨੇਤਾ ਹੋਵੇ।"

**ਦੁਸ਼ਟ ਮਨੁੱਖ**

"ਗ੍ਰਹਿਪਤੀਓ ! ਇਕ ਪਤੀ ਹੱਤਿਆ ਕਰਦਾ ਹੈ, ਚੋਰੀ ਕਰਦਾ ਹੈ, ਕੁਕਰਮ ਕਰਦਾ ਹੈ, ਝੂਠ ਬੋਲਦਾ ਹੈ, ਨਸ਼ੀਲੀਆਂ ਚੀਜ਼ਾਂ ਪੀਂਦਾ ਹੈ, ਦੁਸ਼ਟ ਹੈ, ਪਾਪੀ ਹੈ, ਲੋਭੀ ਮਨ ਨਾਲ ਗ੍ਰਹਿਸਥ ਜੀਵਨ ਬਿਤਾਉਂਦਾ ਹੈ, ਸਦਾਚਾਰੀਆਂ ਨੂੰ ਕੌੜੇ ਬੋਲ ਬੋਲਦਾ ਹੈ ਅਤੇ ਗਾਲੀਆਂ ਦਿੰਦਾ ਹੈ। ਉਸ ਦੀ ਪਤਨੀ ਵੀ ਹੱਤਿਆ ਕਰਦੀ ਹੈ, ਚੋਰੀ ਕਰਦੀ ਹੈ, ਕੁਕਰਮ ਕਰਦੀ ਹੈ, ਝੂਠ ਬੋਲਦੀ ਹੈ, ਨਸ਼ੀਲੀਆਂ ਚੀਜ਼ਾਂ ਪੀਂਦੀ ਹੈ, ਦੁਸ਼ਟ ਹੈ, ਪਾਪੀ ਹੈ, ਲੋਭੀ ਮਨ ਨਾਲ ਗ੍ਰਹਿਸਥ ਜੀਵਨ ਬਿਤਾਉਂਦੀ ਹੈ, ਸਦਾਚਾਰੀਆਂ ਨੂੰ ਕੌੜਾ ਬੋਲਦੀ ਹੈ ਅਤੇ ਗਾਲ੍ਹਾਂ ਦਿੰਦੀ ਹੈ। ਹੇ ਗ੍ਰਹਿਪਤੀਓ ! ਇਸ ਤਰ੍ਹਾਂ ਇਕ ਦੁਸ਼ਟ ਆਦਮੀ ਇਕ ਦੁਸ਼ਟ ਔਰਤ ਨਾਲ ਰਹਿੰਦਾ ਹੈ।"

**ਅੱਛੇ ਮਨੁੱਖ**

ਗ੍ਰਹਿਪਤੀਓ ! ਇਕ ਪਤੀ-ਪਤਨੀ ਨਾ ਹੱਤਿਆ ਕਰਦੇ ਹਨ, ਨਾ ਚੋਰੀ ਕਰਦੇ ਹਨ, ਨਾ ਕੁਕਰਮ ਕਰਦੇ ਹਨ, ਨਾ ਝੂਠ ਬੋਲਦੇ ਹਨ, ਨਾ ਨਸ਼ੀਲੀਆਂ ਵਸਤਾਂ ਦੀ ਵਰਤੋਂ ਕਰਦੇ ਹਨ, ਨਾ ਦੁਸ਼ਟ ਹਨ, ਨਾ ਪਾਪੀ ਹਨ, ਨਾ ਲੋਭੀ ਮਨ ਨਾਲ ਗ੍ਰਹਿਸਥ ਜੀਵਨ ਬਿਤਾਉਂਦੇ ਹਨ, ਨਾ ਸਦਾਚਾਰੀਆਂ ਨੂੰ ਕੌੜਾ ਬੋਲਦੇ ਹਨ ਅਤੇ ਨਾ ਗਾਲ੍ਹਾਂ ਦਿੰਦੇ ਹਨ। ਇਸ ਤਰ੍ਹਾਂ ਗ੍ਰਹਿਪਤੀਓ ! ਯਕੀਨਨ ਇਕ ਦੇਵਤਾ ਇਕ ਦੇਵੀ ਨਾਲ ਰਹਿੰਦਾ ਹੈ।

ਭਿਕਸ਼ੂਆਂ ਨੂੰ ਸੰਬੋਧਤ ਕਰਦਿਆਂ ਭਗਵਾਨ ਬੁੱਧ ਨੇ ਕਿਹਾ—

ਭਿਕਸ਼ੂਓ ! ਇਸ ਸੰਸਾਰ ਵਿਚ ਚਾਰ ਤਰ੍ਹਾਂ ਦੇ ਲੋਕ ਹਨ।

1. ਜਿਸ ਨੇ ਨਾ ਆਪਣਾ ਭਲਾ ਕੀਤਾ ਅਤੇ ਨਾ ਕਿਸੇ ਦੂਜੇ ਦਾ ਭਲਾ ਕੀਤਾ।

2. ਜਿਸਨੇ ਦੂਜਿਆਂ ਦਾ ਭਲਾ ਕੀਤਾ, ਪਰ ਆਪਣਾ ਭਲਾ ਨਹੀਂ ਕੀਤਾ।
3. ਜਿਸਨੇ ਆਪਣਾ ਭਲਾ ਕੀਤਾ, ਪਰ ਦੂਜਿਆਂ ਦਾ ਭਲਾ ਨਹੀਂ ਕੀਤਾ।
4. ਜਿਸਨੇ ਆਪਣਾ ਵੀ ਭਲਾ ਕੀਤਾ ਅਤੇ ਦੂਜਿਆਂ ਦਾ ਵੀ ਭਲਾ ਕੀਤਾ।

"ਜਿਸ ਆਦਮੀ ਨੇ ਨਾ ਆਪਣਾ ਭਲਾ ਕਰਨ ਦੀ ਕੋਸ਼ਿਸ਼ ਕੀਤੀ ਨਾ ਦੂਜਿਆਂ ਦਾ ਭਲਾ ਕਰਨ ਦੀ ਕੋਸ਼ਿਸ਼ ਕੀਤੀ, ਉਹ ਸਿਵਿਆਂ (ਸ਼ਮਸ਼ਾਨ) ਦੀ ਉਸ ਲਕੜੀ ਵਾਂਗ ਹੈ, ਜਿਹੜੀ ਦੋਹਾਂ ਸਿਰਿਆਂ ਤੋਂ ਜਲ ਰਹੀ ਹੈ ਅਤੇ ਜਿਸ ਦੇ ਵਿਚਕਾਰ ਗੰਦ ਲੱਗਾ ਹੋਇਆ ਹੈ ।ਉਹ ਨਾ ਤਾਂ ਪਿੰਡ ਵਿਚ ਹੀ ਜਲਾਉਣ ਦੇ ਕੰਮ ਆਉਂਦੀ ਹੈ ਅਤੇ ਨਾ ਜੰਗਲ ਵਿਚ। ਇਸ ਤਰ੍ਹਾਂ ਦਾ ਆਦਮੀ ਨਾ ਸੰਸਾਰ ਦੇ ਕਿਸੇ ਕੰਮ ਦਾ ਹੁੰਦਾ ਹੈ, ਨਾ ਆਪਣੇ ਕਿਸੇ ਕੰਮ ਦਾ।"

"ਜਿਹੜਾ ਆਪਣਾ ਨੁਕਸਾਨ ਕਰਕੇ ਦੂਜਿਆਂ ਦਾ ਭਲਾ ਕਰਦਾ ਹੈ, ਉਹ ਦੋਹਾਂ ਵਿਚੋਂ ਜ਼ਿਆਦਾ ਚੰਗਾ ਹੈ।"

"ਪਰ ਭਿਕਸ਼ੂਓ! ਦੋਹਾਂ ਤਰ੍ਹਾਂ ਦੇ ਆਦਮੀਆਂ ਵਿਚੋਂ ਸਭ ਤੋਂ ਚੰਗਾ ਤਾਂ ਉਹੀ ਹੈ, ਜਿਸ ਨੇ ਦੂਜਿਆਂ ਦਾ ਭਲਾ ਕਰਨ ਦਾ ਵੀ ਯਤਨ ਕੀਤਾ ਅਤੇ ਆਪਣਾ ਭਲਾ ਕਰਨ ਦਾ ਵੀ ਯਤਨ ਕੀਤਾ ਹੈ।"

**ਸੱਜਣ**

–"ਭਿਕਸ਼ੂਓ! ਇਕ ਆਦਮੀ ਯਕੀਨਨ ਆਪਣੀ ਭਲਾਈ ਕਰਨ ਦੀ ਕੋਸ਼ਿਸ਼ ਕਰਦਾ ਹੈ ਅਤੇ ਦੂਜਿਆਂ ਦੀ ਭਲਾਈ ਕਰਨ ਦੀ ਵੀ ਕੋਸ਼ਿਸ਼ ਕਰਦਾ ਹੈ। ਇਹ ਆਦਮੀ ਹੈ ਇਨਸਾਫ ਕਰਨ ਵਾਲਾ ਅਤੇ ਸੱਜਣ ਮੰਨਿਆ ਜਾਣਾ ਚਾਹੀਦਾ ਹੈ।"

–"ਭਿਕਸ਼ੂਓ ਸ਼ੁੱਭ–ਕਰਮ ਤੋਂ ਨਾ ਝਿਜਕੋ। ਇਹ ਜੋ ਕੁਸ਼ਲ (ਸ਼ੁੱਭ) ਕਰਮ ਸ਼ਬਦ ਹੈ ਇਹ ਇਕ ਤਰ੍ਹਾਂ ਨਾਲ 'ਸੁੱਖ' ਦਾ, ਜਾਂ ਜਿਸ ਦੀ ਅਸੀਂ ਇੱਛਾ ਕਰਦੇ ਹਾਂ, ਉਸ ਦਾ, ਜਾਂ ਜੋ ਕੁਝ ਸਾਨੂੰ ਪਿਆਰਾ ਹੈ, ਉਸ ਦਾ ਜਾਂ ਹੋਰ ਕੁਝ ਸਾਨੂੰ ਆਨੰਦ ਦੇਣ ਵਾਲਾ ਹੈ, ਉਸ ਦਾ ਸਮਾਨ–ਅਰਥ ਵਾਲਾ ਇਕ ਸ਼ਬਦ ਹੀ ਹੈ। ਭਿਕਸ਼ੂਓ! ਮੈਂ ਹਮੇਸ਼ਾਂ ਗਵਾਹ ਹਾਂ ਕਿ ਮੈਂ ਖੁਦ ਬਹੁਤ ਸਮੇਂ ਤੱਕ ਸ਼ੁੱਭ–ਕਰਮਾਂ ਦੀ ਇੱਛਾ ਵਾਲੇ ਚੰਗੇ ਲੱਗਣ ਵਾਲੇ, ਪਿਆਰੇ ਅਤੇ ਆਨੰਦ ਦੇਣ ਵਾਲੇ ਫਲ ਦਾ ਸੁਖ ਮਾਣਿਆ ਹੈ।"

"ਮੈਂ ਅਕਸਰ ਆਪਣੇ ਆਪ ਤੋਂ ਪੁੱਛਦਾ ਹਾਂ ਕਿ ਕਿਸ ਸ਼ੁੱਭ–ਕਰਮ ਦਾ ਨਤੀਜਾ ਹੈ, ਇਹ ਕਿਸ ਸ਼ੁੱਭ–ਕਰਮ ਦਾ ਫਲ ਹੈ ਕਿ ਇਸ ਵਕਤ ਐਨਾ ਸੰਤੁਸ਼ਟ ਅਤੇ ਸੁਖੀ ਹਾਂ।"

"ਜਿਹੜਾ ਜਵਾਬ ਮੈਨੂੰ ਮਿਲਦਾ ਹੈ, ਉਹ ਇਹ ਹੈ ਕਿ ਇਹ ਤਿੰਨ ਸ਼ੁੱਭ–ਕਰਮਾਂ ਦਾ ਫਲ ਹੈ, ਦਾਨ ਦਾ, ਸ਼ੀਲ ਦਾ ਅਤੇ ਸੰਜਮ ਦਾ।"

"ਉਹ ਘੜੀ ਸ਼ੁੱਭ ਹੁੰਦੀ ਹੈ, ਉਹ ਘੜੀ ਖੁਸ਼ੀ ਕਰਨ ਦੀ ਘੜੀ ਹੁੰਦੀ ਹੈ, ਉਹ ਘੜੀ ਆਨੰਦ ਮਨਾਉਣ ਦੀ ਘੜੀ ਹੁੰਦੀ ਹੈ। ਉਹ ਘੜੀ ਮੰਗਲਮਈ ਮਹੂਰਤ ਹੁੰਦੀ ਹੈ ਜਦੋਂ ਦਾਨ ਦੇ ਯੋਗ ਹੱਕਦਾਰ ਨੂੰ ਦਾਨ ਦਿੱਤਾ ਜਾਂਦਾ ਹੈ, ਜਦੋਂ ਸ਼ੁੱਭ ਕਰਮ, ਸ਼ੁੱਭ ਬਚਨ ਅਤੇ ਸ਼ੁੱਭ ਵਿਚਾਰਾਂ ਦੇ ਨਤੀਜੇ ਵਜੋਂ ਇਨ੍ਹਾਂ ਦੀ ਮਸ਼ਕ ਕਰਨ ਵਾਲਿਆਂ ਨੂੰ ਸ਼ੁੱਭ ਫਲ ਦੀ ਪ੍ਰਾਪਤੀ ਹੁੰਦੀ ਹੈ।"

ਭਾਗਾਂ ਵਾਲੇ ਹਨ ਉਹ ਜਿਨ੍ਹਾਂ ਨੂੰ ਇਸ ਲਾਭ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਤੁਸੀਂ ਵੀ ਆਪਣੇ ਸਾਕ–ਸੰਬੰਧੀਆਂ ਸਮੇਤ ਅਰੋਗ ਅਤੇ ਸੁਖੀ ਰਹਿੰਦੇ ਹੋਏ ਸਤ ਪੱਥ (ਚੰਗੇ ਰਾਹ) ਦੀ ਖੁਸ਼ਹਾਲੀ ਨੂੰ ਪ੍ਰਾਪਤ ਕਰੋ।

ਭਿਕਸ਼ੂਓ, ਪਵਿੱਤਰ ਅਤੇ ਸੁਖੀ ਜ਼ਿੰਦਗੀ ਬਿਤਾਉਣ ਲਈ ਸ਼ੁੱਭ–ਸੰਕਲਪ (ਸ਼ੁੱਧ ਨਿਸ਼ਾਨਾ) ਦੀ ਬਹੁਤ ਹੀ ਲੋੜ ਹੈ।

1. ਸੰਕਲਪ ਹੋਣਾ ਚਾਹੀਦਾ ਹੈ ਕਿ ਅਸੀਂ ਜ਼ਿੰਦਗੀ ਭਰ ਮਾਂ–ਬਾਪ ਦੀ ਸੇਵਾ ਕਰਾਂਗੇ। 2. ਸੰਕਲਪ ਹੋਣਾ ਚਾਹੀਦਾ ਹੈ ਕਿ ਅਸੀਂ ਵੱਡਿਆਂ ਦਾ ਸਤਿਕਾਰ ਕਰਾਂਗੇ। 3. ਅਸੀਂ ਮਿੱਠਾ ਬੋਲਣ ਵਾਲੇ ਰਹਾਂਗੇ। 4. ਅਸੀਂ ਕਿਸੇ ਦੀ ਬੁਰਾਈ ਨਹੀਂ ਕਰਾਂਗੇ। 5. ਅਸੀਂ ਆਪਣੇ ਹਿਰਦੇ ਨੂੰ ਸੁਆਰਥਪਣ ਤੋਂ ਮੁਕਤ ਕਰਕੇ, ਦਾਨਸ਼ੀਲ ਹੋ ਕੇ ਰਹਾਂਗੇ। 6. ਕਿ ਸਾਨੂੰ ਜੋ ਕੁਝ ਪ੍ਰਾਪਤ ਹੋਵੇਗਾ, ਉਹ ਅਸੀਂ ਦੂਜਿਆਂ ਨਾਲ ਵੰਡ ਕੇ ਗ੍ਰਹਿਣ ਕਰਾਂਗੇ। 7. ਅਸੀਂ ਜ਼ਿੰਦਗੀ ਭਰ ਸ਼ਾਂਤ ਰਹਾਂਗੇ ਅਤੇ ਜੇ ਕ੍ਰੋਧ ਪੈਦਾ ਹੋਇਆ ਤਾਂ ਅਸੀਂ ਉਸ ਨੂੰ ਸ਼ਾਂਤ ਕਰ ਲਵਾਂਗੇ।

ਭਿਕਸ਼ੂਓ! ਇਹ ਸੱਤ ਸੰਕਲਪ ਹਨ, ਜਿਨ੍ਹਾਂ ਨੂੰ ਤੁਸੀਂ ਆਪਣੇ ਮਨ ਵਿਚ ਜਗ੍ਹਾ ਦੇਣ ਨਾਲ ਅਤੇ ਜਿਨ੍ਹਾਂ ਦੇ ਮੁਤਾਬਿਕ ਅਮਲ ਕਰਨ ਨਾਲ ਜ਼ਿੰਦਗੀ ਨੂੰ ਸੁਖੀ ਅਤੇ ਪਵਿੱਤਰ ਬਣਾ ਸਕੋਗੇ।"

**ਰੱਬ ਨੂੰ ਬੇਨਤੀਆਂ ਅਤੇ ਮਿੰਨਤਾਂ ਕਰਨਾ ਫਜ਼ੂਲ**

ਇਕ ਵਾਰ ਭਗਵਾਨ ਬੁੱਧ ਨੇ ਵਾਸੇੱਠ ਨਾਲ ਗੱਲਬਾਤ ਕਰਦਿਆਂ ਕਿਹਾ—

"ਜੇ ਇਹ ਨਦੀ ਕੰਢਿਆਂ ਤਕ ਪੂਰੀ ਤਰ੍ਹਾਂ ਭਰੀ ਹੋਵੇ ਅਤੇ ਇਕ ਆਦਮੀ, ਜਿਸ ਨੂੰ ਨਦੀ ਦੇ ਦੂਜੇ ਕੰਢੇ ਕੰਮ ਹੋਵੇ, ਇਸ ਨੂੰ ਪਾਰ ਕਰਨਾ ਚਾਹੇ ਅਤੇ ਕੰਢੇ ਉੱਤੇ ਖੜ੍ਹਾ ਹੋ ਕੇ ਉਹ ਦੂਜੇ ਕੰਢੇ (ਕਿਨਾਰੇ) ਨੂੰ ਆਵਾਜ਼ ਦੇਵੇ, ਹੇ ਉਧਰਲੇ ਕਿਨਾਰੇ (ਕੰਢੇ)! ਇਧਰ ਆ ਜਾ! ਜੇ ਉਧਰਲੇ ਕੰਢੇ! ਇਧਰ ਆ।'

'ਹੇ ਵਾਸੇੱਠ, ਹੁਣ ਸੋਚੋ ਕਿ ਕੀ ਉਸ ਆਦਮੀ ਦੀ ਬੇਨਤੀ ਕਰਨ ਨਾਲ, ਮਿੰਨਤ ਕਰਨ ਨਾਲ, ਆਸ ਲਾਉਣ ਨਾਲ ਜਾਂ ਸਤੁਤੀ ਕਰਨ ਨਾਲ ਉਹ ਦੂਜਾ ਕੰਢਾ ਉਧਰੋਂ ਇਧਰ ਚਲਾ ਆਵੇਗਾ?'

'ਬਿਲਕੁਲ ਇਸੇ ਤਰ੍ਹਾਂ ਤਿੰਨਾਂ ਵੇਦਾਂ ਦੇ ਜਾਣਕਾਰ ਬ੍ਰਾਹਮਣ ਉਨ੍ਹਾਂ ਗੁਣਾਂ ਦੀ ਅਣਦੇਖੀ ਕਰਕੇ, ਜੋ ਅਸਲ ਵਿਚ ਕਿਸੇ ਨੂੰ ਚੰਗਾ ਬ੍ਰਾਹਮਣ ਬਣਾਉਂਦੇ ਹਨ, ਉਨ੍ਹਾਂ ਭੈੜੇ ਗੁਣਾਂ ਦੀ ਮਸ਼ਕ ਕਰਦੇ ਹਨ, ਜੋ ਕਿਸੇ ਨੂੰ ਵੀ ਅ–ਬ੍ਰਾਹਮਣ ਬਣਾਉਂਦੇ ਹਨ–ਅਜਿਹੀਆਂ ਬੇਨਤੀਆਂ ਕਰਦੇ ਹਨ।'

'ਹੇ ਇੰਦਰ! ਅਸੀਂ ਤੈਨੂੰ ਬੁਲਾਵਾ ਦਿੰਦੇ ਹਾਂ। ਹੇ ਇਸ਼ਾਨ! ਅਸੀਂ ਤੈਨੂੰ ਸੱਦਦੇ ਹਾਂ। ਹੇ ਪਰਜਾਪਤੀ। ਅਸੀਂ ਤੈਨੂੰ ਬੁਲਾਉਂਦੇ ਹਾਂ। ਹੇ ਬ੍ਰਹਮ! ਅਸੀਂ ਤੈਨੂੰ ਸੱਦਾ ਦਿੰਦੇ ਹਾਂ।'

"ਵਾਸੇੱਠ! ਇਹ ਪੱਕਾ ਹੈ ਕਿ ਅਜਿਹਾ ਹੋ ਹੀ ਨਹੀਂ ਸਕਦਾ ਕਿ ਆਪਣੀਆਂ ਬੇਨਤੀਆਂ ਅਤੇ ਮਿੰਨਤਾਂ, ਆਪਣੀਆਂ ਆਸਾਂ ਅਤੇ

ਆਪਣੀਆਂ ਸਤੁਤੀਆਂ ਕਰਕੇ ਇਹ ਬ੍ਰਾਹਮਣ ਆਪਣੀ ਮੌਤ ਤੋਂ ਬਾਅਦ 'ਬ੍ਰਹਮ' ਵਿਚ ਲੀਨ (ਇੱਕ-ਮਿੱਕ) ਹੋ ਜਾਣ। ਇਹ ਬਿਲਕੁਲ ਹੋ ਹੀ ਨਹੀਂ ਸਕਦਾ।"

-"ਨਾ ਮੱਛੀ ਦੇ ਮਾਸ ਤੋਂ ਹਟੇ ਰਹਿਣ ਨਾਲ, ਨਾ ਨੰਗੇ ਰਹਿਣ ਨਾਲ, ਨਾ ਸਿਰ ਮੁਨਾਉਣ ਨਾਲ, ਨਾ ਜਟਾਵਾਂ ਰੱਖਣ ਨਾਲ, ਨਾ ਭਬੂਤ ਮਲਣ ਨਾਲ, ਨਾ ਮ੍ਰਿਗ ਛਾਲ ਪਾਉਣ ਨਾਲ, ਨਾ ਅੱਗ ਦੀ ਪੂਜਾ ਕਰਨ ਨਾਲ, ਨਾ ਅੰਮ੍ਰਿਤ-ਪ੍ਰਾਪਤੀ ਨਮਿੱਤ ਤਮਾਮ ਤਰ੍ਹਾਂ ਦੀਆਂ ਤਪੱਸਿਆਵਾਂ ਕਰਨ ਨਾਲ, ਨਾ ਮੰਤਰ-ਜਾਪ ਕਰਨ ਨਾਲ, ਨਾ ਬਲੀਆਂ ਚੜ੍ਹਾਉਣ ਨਾਲ ਅਤੇ ਨਾ ਮੌਸਮ ਅਨੁਸਾਰ ਵੱਖਰੇ ਯੱਗ ਆਦਿ ਕਰਨ ਨਾਲ ਹੀ ਉਹ ਆਦਮੀ ਸ਼ੁੱਧ ਹੋ ਸਕਦਾ ਹੈ, ਜਿਸ ਦੇ ਸ਼ੱਕ ਦੂਰ ਨਹੀਂ ਹੋਏ।"

-ਅਜਿਹਾ ਅਭਿਆਸ ਪਾਉਣਾ ਚਾਹੀਦਾ ਹੈ ਕਿ ਜਦ ਸਾਨੂੰ ਰਾਜਿਆਂ ਵਲੋਂ ਲਾਭ-ਸਤਿਕਾਰ, ਖੁਸ਼ਾਮਦ ਅਤੇ ਭੇਟਾਂ ਆਦਿ ਮਿਲਣਗੀਆਂ, ਅਸੀਂ ਉਨ੍ਹਾਂ ਨੂੰ ਨਾ ਕਬੂਲ ਕਰਾਂਗੇ ਅਤੇ ਜਦ ਉਹ ਸਿਰ 'ਤੇ ਹੀ ਆ ਪਵੇ ਤਾਂ ਉਹ ਸਾਨੂੰ ਜਕੜ ਨਹੀਂ ਪਾਉਣਗੀਆਂ, ਸਾਡੇ ਹਿਰਦੇ ਵਿਚ ਉਨ੍ਹਾਂ ਦੀ ਕੋਈ ਖਾਸ ਥਾਂ ਨਹੀਂ ਹੋਵੇਗੀ ਅਤੇ ਉਹ ਸਾਨੂੰ ਰਾਜਕੁਮਾਰਾਂ ਦਾ ਗੁਲਾਮ ਨਹੀਂ ਬਣਾ ਸਕਣਗੀਆਂ।"

**ਅਧਾਰਮਿਕ ਦਾ ਅਰਥ ਭ੍ਰਿਸ਼ਟ, ਭ੍ਰਿਸ਼ਟਾਚਾਰੀ**

ਭਿਕਸ਼ੂਓ! ਅਜਿਹੇ ਸਮੇਂ ਜਦੋਂ ਰਾਜਾ ਅਧਾਰਮਿਕ ਹੋ ਜਾਂਦੇ ਹਨ ਤਾਂ ਉਨ੍ਹਾਂ ਦੇ ਮੰਤਰੀ ਅਤੇ ਅਫਸਰ ਵੀ ਅਧਾਰਮਿਕ ਹੋ ਜਾਂਦੇ ਹਨ। ਜਦੋਂ ਮੰਤਰੀ ਅਤੇ ਅਫਸਰ ਵੀ ਅਧਾਰਮਿਕ ਹੋ ਜਾਂਦੇ ਹਨ ਤਾਂ ਬ੍ਰਾਹਮਣ ਅਤੇ ਗ੍ਰਹਿਪਤੀ ਵੀ ਅਧਾਰਮਿਕ ਹੋ ਜਾਂਦੇ ਹਨ। ਜਦੋਂ ਬ੍ਰਾਹਮਣ ਅਤੇ ਗ੍ਰਹਿਪਤੀ ਅਧਾਰਮਿਕ ਹੋ ਜਾਂਦੇ ਹਨ ਤਾਂ ਸ਼ਹਿਰਾਂ ਅਤੇ ਪਿੰਡਾਂ ਦੇ ਪੇਂਡੂ ਵੀ ਅਧਾਰਮਿਕ ਹੋ ਜਾਂਦੇ ਹਨ।

**ਯਥਾ ਰਾਜਾ ਤਥਾ ਪਰਜਾ**

ਪਰ ਭਿਕਸ਼ੂਓ! ਅਜਿਹੇ ਸਮੇਂ ਜਦੋਂ ਰਾਜਾ ਧਾਰਮਿਕ ਹੁੰਦੇ ਹਨ ਤਾਂ ਉਨ੍ਹਾਂ ਦੇ ਮੰਤਰੀ ਅਤੇ ਅਫਸਰ ਵੀ ਧਾਰਮਿਕ ਹੋ ਜਾਂਦੇ ਹਨ। ਜਦੋਂ ਮੰਤਰੀ ਅਤੇ ਅਫਸਰ ਧਾਰਮਿਕ ਰਹਿੰਦੇ ਹਨ ਤਾਂ ਬ੍ਰਾਹਮਣ ਅਤੇ ਗ੍ਰਹਿਪਤੀ ਵੀ ਧਾਰਮਿਕ ਹੋ ਜਾਂਦੇ ਹਨ। ਜਦੋਂ ਬ੍ਰਾਹਮਣ ਅਤੇ ਗ੍ਰਹਿਪਤੀ ਧਾਰਮਿਕ ਰਹਿੰਦੇ ਹਨ ਤਾਂ ਸ਼ਹਿਰਾਂ ਦੇ ਸ਼ਹਿਰੀ ਅਤੇ ਪਿੰਡਾਂ ਦੇ ਪੇਂਡੂ ਵੀ ਧਾਰਮਿਕ ਹੋ ਜਾਂਦੇ ਹਨ।

"ਇਸ ਤਰ੍ਹਾਂ ਆਦਮੀਆਂ ਵਿਚ ਜਿਹੜਾ ਮੁਖੀਆ ਹੁੰਦਾ ਹੈ, ਜੇ ਉਹ ਚੰਗੇ ਰਾਹ 'ਤੇ ਚਲਣ ਵਾਲਾ ਹੁੰਦਾ ਹੈ ਤਾਂ ਦੂਜੇ ਵੀ ਚੰਗੇ ਰਾਹ 'ਤੇ ਚਲਣ ਵਾਲੇ ਹੁੰਦੇ ਹਨ। ਜਦੋਂ ਰਾਜਾ ਧਾਰਮਿਕ ਹੁੰਦਾ ਹੈ ਤਾਂ ਸਾਰਾ ਰਾਜ ਸੁਖੀ ਰਹਿੰਦਾ ਹੈ।"

ਤਥਾਗਤ ਨੇ ਆਨੰਦ ਨੂੰ ਸੰਬੋਧਤ ਕਰਕੇ ਪੁੱਛਿਆ, "ਆਨੰਦ! ਕੀ ਤੂੰ ਸੁਣਿਆ ਹੈ ਕਿ ਵੱਜੀਗਣ ਦੇ ਲੋਕ ਅਕਸਰ ਆਪਣੀਆਂ ਆਮ ਸਭਾਵਾਂ ਦੀਆਂ ਬੈਠਕਾਂ ਕਰਦੇ ਰਹਿੰਦੇ ਹਨ ?"

"ਹੇ ਭਗਵਾਨ! ਮੈਂ ਅਜਿਹਾ ਸੁਣਿਆ ਹੈ।" ਆਨੰਦ ਨੇ ਜਵਾਬ ਦਿੱਤਾ।

ਤਥਾਗਤ ਨੇ ਕਿਹਾ, "ਆਨੰਦ! ਜਦੋਂ ਤੱਕ ਵੱਜੀ ਆਪਣੀਆਂ ਆਮ ਸਭਾਵਾਂ ਦੀਆਂ ਬੈਠਕਾਂ ਕਰਦੇ ਰਹਿਣਗੇ, ਤਦ ਤੱਕ ਵੱਜੀਆਂ ਦਾ ਵਾਧਾ ਹੀ ਹੁੰਦਾ ਰਹੇਗਾ, ਉਨ੍ਹਾਂ ਦਾ ਨਾਸ਼ ਨਹੀਂ ਹੋਵੇਗਾ।"

"ਆਨੰਦ! ਜਦੋਂ ਤੱਕ ਵੱਜੀ ਮਿਲ-ਜੁਲ ਕੇ ਬੈਠਣਗੇ, ਮਿਲ-ਜੁਲ ਕੇ ਉਠਣਗੇ ਅਤੇ ਮਿਲਜੁਲ ਕੇ ਆਪਣੇ ਫੈਸਲਿਆਂ ਨੂੰ ਕਾਰਜ ਰੂਪ ਦਿੰਦੇ ਰਹਿਣਗੇ ਤਦ ਤੱਕ ਉਨ੍ਹਾਂ ਦਾ ਰਾਜ ਹੋਵੇਗਾ।"

"ਆਨੰਦ! ਜਦੋਂ ਤੱਕ ਉਹ ਬਿਨਾਂ ਨੇਮ ਬਣਾਏ ਕੋਈ ਕਾਰਵਾਈ ਨਹੀਂ ਕਰਨਗੇ, ਜੋ ਨੇਮ ਬਣ ਚੁੱਕੇ ਹਨ, ਉਸ ਨੂੰ ਨਹੀਂ ਤੋੜਨਗੇ ਅਤੇ ਪੁਰਾਣੇ ਸਮੇਂ ਤੋਂ ਚਲੀ ਆਈ ਵੱਜੀਆਂ ਦੀ ਰੀਤ ਦੇ ਮੁਤਾਬਿਕ ਕੰਮ ਕਰਨਗੇ ਤਦ ਤੱਕ ਉਨ੍ਹਾਂ ਦਾ ਰਾਜ ਹੋਵੇਗਾ।"

-"ਇਕ ਆਦਮੀ ਦੂਜੇ ਦੀ ਇੱਛਾ ਮੁਤਾਬਿਕ ਹਾਨੀ ਕਰ ਸਕਦਾ ਹੈ, ਪਰ ਜਿਸ ਦੀ ਹਾਨੀ ਹੁੰਦੀ ਹੈ ਉਹ ਵੀ ਫੇਰ ਦੂਜੇ ਨੂੰ ਹਾਨੀ ਪਹੁੰਚਾਉਂਦਾ ਹੈ।"

"ਦੂਜੇ ਤੱਕ ਪਾਪ-ਕਰਮ ਫਲ ਦੇਣਾ ਸ਼ੁਰੂ ਨਹੀਂ ਕਰਦਾ ਉਦੋਂ ਤੱਕ ਮੂਰਖ ਆਦਮੀ ਆਨੰਦ ਮਨਾ ਸਕਦਾ ਹੈ। ਪਰ ਜਦੋਂ ਪਾਪ-ਕਰਮ ਫਲ ਦਿੰਦਾ ਹੈ, ਤਦ ਮੂਰਖ ਆਦਮੀ ਦੁਖੀ ਹੁੰਦਾ ਹੈ।"

"ਇਸ ਤਰ੍ਹਾਂ ਕਰਮ ਦੇ ਕਰਮ ਪ੍ਰਤੀ ਕਰਮ ਵਿਕਾਸ ਦੇ ਨਤੀਜੇ ਵਜੋਂ ਜਿਹੜਾ ਆਦਮੀ ਦੂਜੇ ਨੂੰ ਦੁੱਖ ਦਿੰਦਾ ਹੈ, ਉਹ ਦੁੱਖ ਪਾਉਂਦਾ ਹੈ।"

"ਜਿਸ ਤਰ੍ਹਾਂ ਮਾਂ ਆਪਣੀ ਜਾਨ ਦੇ ਕੇ ਵੀ ਆਪਣੇ ਇਕਲੌਤੇ ਬੱਚੇ ਨਾਲ ਪਿਆਰ ਕਰਦੀ ਹੈ, ਅਜਿਹੀ ਹੀ ਭਾਵਨਾ ਸਾਰੇ ਜੀਵਾਂ ਲਈ ਰੱਖੋ, ਉਪਰ, ਥੱਲੇ, ਚਾਰੇ ਪਾਸੇ ਅਸੀਮ ਮੈਤਰੀ ਭਾਵਨਾ ਰੱਖੋ-ਜਿਸ ਵਿਚ ਨਫਰਤ ਦਾ ਲਵ-ਲੇਸ਼ (ਭੋਰਾ) ਨਾ ਹੋਵੇ, ਦੁਸ਼ਮਣੀ ਦਾ ਭੋਰਾ ਨਾ ਹੋਵੇ।"

"ਖਲੋਤੇ ਸਮੇਂ, ਚਲਦੇ ਸਮੇਂ, ਬੈਠੇ ਰਹਿੰਦੇ ਸਮੇ, ਲੇਟੇ ਰਹਿੰਦੇ ਸਮੇਂ, ਇਹੋ ਭਾਵਨਾ ਰੱਖੋ-ਇਹੋ ਬ੍ਰਹਮ ਵਿਹਾਰ ਕਹਾਉਂਦੀ ਹੈ।"

-"ਤੁਹਾਡੇ ਵਿਚੋਂ ਦੋ, ਇਕ ਦਿਸ਼ਾ ਵਿਚ ਨਾ ਜਾਉ। ਭਿਕਸ਼ੂਓ! ਉਸ ਧਰਮ ਦੀ ਦੇਸ਼ਨਾ (ਉਪਦੇਸ਼) ਕਰੋ ਜੋ ਸ਼ੁਰੂ ਵਿਚ ਕਲਿਆਣਕਾਰੀ ਹੈ, ਜੋ ਮੱਧ ਵਿਚ ਕਲਿਆਣਕਾਰੀ ਹੈ, ਜੋ ਅੰਤ ਵਿਚ ਕਲਿਆਣਕਾਰੀ ਹੈ। ਭਿਕਸ਼ੂਓ! ਅਰਥ ਅਤੇ ਸ਼ਬਦਾਂ ਨਾਲ ਭਰੇ ਅਜਿਹੇ ਧਰਮ ਦੀ ਦੇਸ਼ਨਾ ਕਰੋ ਜੋ ਸ਼ੁੱਧ ਅਤੇ ਮਹਾਨ ਜੀਵਨ ਹੈ। ਦੁੱਖ ਨਾਲ ਜਲ ਰਹੇ ਇਸ ਸਾਰੇ ਸੰਸਾਰ ਵਿਚ ਜਾਉ, ਹਰ ਥਾਂ ਸਿੱਖਿਆ ਦਿਉ। ਸਾਰੇ ਅਗਿਆਨੀਆਂ ਨੂੰ ਗਿਆਨ ਦਿਉ।"

"ਇਸ ਲਈ ਜਾਉ, ਇਕੱਲੇ-ਇਕੱਲੇ ਜਾਉ। ਦਯਾ ਨਾਲ ਪ੍ਰੇਰਿਤ ਹੋ ਕੇ ਜਾਉ। ਲੋਕਾਂ ਨੂੰ (ਬੰਧਨ) ਮੁਕਤ ਕਰੋ ਅਤੇ ਉਨ੍ਹਾਂ ਨੂੰ ਦੀਕਸ਼ਤ ਕਰੋ।"

-"ਭਿਕਸ਼ੂਓ! ਜੇ ਕੋਈ ਮੇਰੀ ਨਿੰਦਿਆ ਕਰੇ, ਧਰਮ ਦੀ ਨਿੰਦਿਆ ਕਰੇ ਜਾਂ ਸੰਘ ਦੀ ਨਿੰਦਿਆ ਕਰੇ ਤਾਂ ਇਸ ਦਾ ਤੁਹਾਨੂੰ ਬੁਰਾ ਨਹੀਂ ਮਨਾਉਣਾ ਚਾਹੀਦਾ। ਇਸ ਨਾਲ ਤੁਹਾਡੇ ਹਿਰਦੇ ਵਿਚ ਜਲਣ ਨਹੀਂ ਹੋਣੀ ਚਾਹੀਦੀ, ਇਸ ਨਾਲ ਕ੍ਰੋਧ ਨਹੀਂ ਆਉਣਾ

ਚਾਹੀਦਾ।”

—ਜੇ ਤੁਸੀਂ ਇਸ ਕਰਕੇ ਕ੍ਰੋਧ ਜਾਂ ਦਵੇਸ਼ ਨੂੰ ਆਪਣੇ ਮਨ ਵਿਚ ਥਾਂ ਦਿਓਗੇ, ਤਾਂ ਇਸ ਨਾਲ ਤੁਹਾਡਾ ਹੀ ਨੁਕਸਾਨ ਹੈ। ਜਦੋਂ ਕੋਈ ਬੁੱਧ, ਧਰਮ ਜਾਂ ਸੰਘ ਦੀ ਨਿੰਦਿਆ ਕਰੇ ਅਤੇ ਤੁਸੀਂ ਉਸ ਨਾਲ ਗੁੱਸੇ ਹੋ ਜਾਓ ਅਤੇ ਭੜਕ ਜਾਓ, ਤਾਂ ਕੀ ਤੁਸੀਂ ਇਸ ਦਾ ਵਿਚਾਰ ਕਰ ਸਕੋਗੇ ਕਿ ਉਸ ਨੇ ਜੋ ਕੁਝ ਕਿਹਾ, ਉਹ ਠੀਕ ਹੈ ਜਾਂ ਨਹੀਂ ?

"ਲੇਕਿਨ ਜਦੋਂ ਦੂਜੇ ਲੋਕ ਮੇਰੀ ਨਿੰਦਿਆ ਕਰਨ, ਧਰਮ ਦੀ ਨਿੰਦਿਆ ਕਰਨ, ਸੰਘ ਦੀ ਨਿੰਦਿਆ ਕਰਨ ਤਾਂ ਜਿਹੜੀ ਗੱਲ ਠੀਕ ਨਾ ਹੋਵੇ, ਉਸ ਨੂੰ ਤੁਹਾਨੂੰ ਹੀ ਗਲਤ ਕਹਿਣਾ ਚਾਹੀਦਾ ਹੈ, ਤੁਹਾਨੂੰ ਦੱਸਣਾ ਚਾਹੀਦਾ ਹੈ ਕਿ ਫਲਾਣੀ ਵਜ੍ਹਾ ਨਾਲ ਇਹ ਗੱਲ ਇੰਜ ਨਹੀਂ। ਇਹ ਗੱਲ ਸਾਡੇ ਵਿਚ ਨਹੀਂ ਪਾਈ ਜਾਂਦੀ, ਇਹ ਗੱਲ ਸਾਡੇ ਵਿਚ ਨਹੀਂ ਹੁੰਦੀ।”

—"ਭਿਕਸ਼ੂਓ ! ਮੈਂ ਸੰਸਾਰ ਨਾਲ ਨਹੀਂ ਝਗੜਦਾ। ਬਲਕਿ ਸੰਸਾਰ ਹੀ ਮੇਰੇ ਨਾਲ ਝਗੜਦਾ ਹੈ। ਸੱਚ ਦਾ ਉਪਦੇਸ਼ ਸੰਸਾਰ ਵਿਚ ਕਦੀ ਕਿਸੇ ਨਾਲ ਨਹੀਂ ਝਗੜਦਾ।”

"ਯੋਧਾ, ਯੋਧਾ, ਅਸੀਂ ਆਪਣੇ ਆਪ ਨੂੰ ਕਹਿੰਦੇ ਹਾਂ। ਭਗਵਾਨ ! ਅਸੀਂ ਯੋਧਾ ਕਿਵੇਂ ਹਾਂ ?”

"ਭਿਕਸ਼ੂਓ ! ਅਸੀਂ ਯੁੱਧ ਕਰਦੇ ਹਾਂ, ਇਸ ਲਈ ਯੋਧਾ ਅਖਵਾਉਂਦੇ ਹਾਂ।”

"ਭਗਵਾਨ ! ਅਸੀਂ ਕਿਸ ਗੱਲ ਲਈ ਯੁੱਧ ਕਰਦੇ ਹਾਂ ?”

"ਭਿਕਸ਼ੂਓ ! ਅਸੀਂ ਵਧੀਆ-ਸ਼ੀਲ ਲਈ ਯੁੱਧ ਕਰਦੇ ਹਾਂ, ਉੱਤਮ ਅਪ੍ਰਮਾਦ ਲਈ ਯੁੱਧ ਕਰਦੇ ਹਾਂ, ਉੱਤਮ ਪਰੱਗਿਆ ਲਈ ਯੁੱਧ ਕਰਦੇ ਹਾਂ।”

"ਜਿੱਥੇ ਸ਼ੀਲ ਨੂੰ ਖਤਰਾ ਹੋਵੇ, ਸੰਘਰਸ਼ ਤੋਂ ਨਾ ਘਬਰਾਓ, ਅਜਿਹੇ ਸਮੇਂ ਭਿੱਜੀ ਬਿੱਲੀ ਬਣ ਕੇ ਨਾ ਬੈਠੇ ਰਹੋ।”

-"ਕੋਈ ਵੀ ਧਰਮ ਆਦਮੀ ਦਾ ਸੱਚਾ ਧਰਮ ਤਾਂ ਹੀ ਅਖਵਾ ਸਕਦਾ ਹੈ, ਜਦੋਂ ਉਹ ਉਸ ਨੂੰ ਬੁਰੀਆਂ ਗੱਲਾਂ ਦਾ ਤਿਆਗ ਕਰਨ ਦੀ ਸਿੱਖਿਆ ਦੇਵੇ। ਜੀਵਾਂ ਦੀ ਹਿੰਸਾ ਕਰਨਾ, ਚੋਰੀ ਕੁਕਰਮ ਅਤੇ ਝੂਠ ਇਹ ਚਾਰ ਭੈੜੀਆਂ ਗੱਲਾਂ ਹਨ, ਜਿਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ।”

-"ਕੋਈ ਵੀ ਧਰਮ ਆਦਮੀ ਦਾ ਧਰਮ ਤਾਂ ਹੋ ਸਕਦਾ ਹੈ, ਜੇ ਉਹ ਉਸ ਨੂੰ ਆਪਣੇ ਧਨ ਨੂੰ ਬਰਬਾਦ ਕਰਨ ਦੀ ਸਿੱਖਿਆ ਨਾ ਦੇਵੇ। ਆਦਮੀ ਦਾ ਪੈਸਾ ਸ਼ਰਾਬ ਪੀਣ ਦੀ ਆਦਤ ਪੈ ਜਾਣ 'ਤੇ ਬਰਬਾਦ ਹੁੰਦਾ ਹੈ, ਗਲਤ ਵੇਲੇ ਤੇ ਰਾਤ ਨੂੰ ਬਜ਼ਾਰਾਂ ਵਿਚ ਘੁੰਮਣ ਨਾਲ ਬਰਬਾਦ ਹੁੰਦਾ ਹੈ, ਮੇਰੇ ਤਮਾਸ਼ੇ ਦੇਖਣ ਨਾਲ ਬਰਬਾਦ ਹੁੰਦਾ ਹੈ, ਜੂਏ ਦੀ ਆਦਤ ਪੈ ਜਾਣ ਨਾਲ ਬਰਬਾਦ ਹੁੰਦਾ ਹੈ, ਕੁਸੰਗਤ 'ਚ ਪੈ ਜਾਣ ਨਾਲ ਬਰਬਾਦ ਹੁੰਦਾ ਹੈ ਤੇ ਆਲਸੀ ਬਣ ਜਾਣ ਨਾਲ ਬਰਬਾਦ ਹੁੰਦਾ ਹੈ।”

"ਕੋਈ ਵੀ ਧਰਮ ਆਦਮੀ ਦਾ ਸੱਚਾ ਧਰਮ ਤਾਹੀਓਂ ਕਹਾ ਸਕਦਾ ਹੈ, ਜਦੋਂ ਉਹ ਆਦਮੀ ਨੂੰ ਚੰਗੇ-ਬੁਰੇ ਦੋਸਤ ਦੀ ਪਛਾਣ ਕਰਾਵੇ।”

"ਇਕ ਮਾਲਕ (ਭਾਵ ਸਰਕਾਰ) ਨੂੰ ਚਾਹੀਦਾ ਹੈ ਉਹ ਆਪਣੇ ਨੌਕਰਾਂ ਅਤੇ ਕਾਮਿਆਂ ਨੂੰ ਉਨ੍ਹਾਂ ਦੀ ਸਮਰੱਥਾ ਮੁਤਾਬਿਕ ਕੰਮ ਦੇਵੇ, ਉਨ੍ਹਾਂ ਨੂੰ ਭੋਜਨ ਅਤੇ ਮਜ਼ਦੂਰੀ ਹੋਵੇ, ਬੀਮਾਰੀ ਵਿਚ ਉਨ੍ਹਾਂ ਦੀ ਦੇਖਭਾਲ ਕਰੇ, ਨਾਯਾਬ ਸੁਆਦਲੀਆਂ ਚੀਜ਼ਾਂ ਵੰਡ ਕੇ ਖਾਵੇ ਅਤੇ ਸਮੇਂ-ਸਮੇਂ 'ਤੇ ਉਨ੍ਹਾਂ ਨੂੰ ਛੁੱਟੀ ਵੀ ਦੇਵੇ, ਕਿਉਂਕਿ ਨੌਕਰ ਅਤੇ ਕਾਮੇ ਆਪਣੇ ਮਾਲਕ ਨੂੰ ਪਿਆਰ ਕਰਦੇ ਹਨ। ਉਹ ਉਸ ਤੋਂ ਪਹਿਲਾਂ ਸੌਂ ਕੇ ਉਠਦੇ ਹਨ, ਉਸ ਦੇ ਸੌਣ 'ਤੇ ਹੀ ਸੌਂਦੇ ਹਨ ਤੇ ਜੋ ਕੁਝ ਮਿਲਦਾ ਹੈ, ਉਸ ਨਾਲ ਹੀ ਸੰਤੁਸ਼ਟ ਰਹਿੰਦੇ ਹਨ। ਉਹ ਆਪਣਾ ਕੰਮ ਚੰਗੀ ਤਰ੍ਹਾਂ ਕਰਦੇ ਅਤੇ ਸਾਰੇ ਪਾਸੇ ਉਸ ਦਾ ਯਸ਼ ਫੈਲਾਉਂਦੇ ਹਨ।”

-"ਕਿਸੇ ਗੱਲ ਨੂੰ ਇਸ ਲਈ ਨਾ ਮੰਨੋ ਕਿ ਲੋਕ ਆਖਦੇ ਹਨ, ਕਿਸੇ ਗੱਲ ਨੂੰ ਇਸ ਲਈ ਨਾ ਮੰਨੋ ਕਿ ਇਹ ਪਹਿਲੋ ਤੋਂ ਚਲੀ ਆਈ ਹੈ, ਕਿਸੇ ਗੱਲ ਨੂੰ ਇਸ ਲਈ ਨਾ ਮੰਨੋ ਕਿ ਇਹ ਸੁਣੀ-ਸੁਣਾਈ ਹੈ, ਕਿਸੇ ਗੱਲ ਨੂੰ ਇਸ ਲਈ ਨਾ ਮੰਨੋ ਕਿ ਇਹ (ਧਰਮ) ਗ੍ਰੰਥਾਂ ਵਿਚ ਲਿਖੀ ਹੋਈ ਹੈ, ਕਿਸੇ ਗੱਲ ਨੂੰ ਉਸ ਲਈ ਨਾ ਮੰਨੋ ਕਿ ਉਹ ਨਿਆਂ ਸ਼ਾਸਤਰ ਦੇ ਮੁਤਾਬਕ ਹੈ। ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਦਲੀਲ (ਸ਼ਾਸਤਰ) ਦੇ ਮੁਤਾਬਕ ਹੈ ਤੇ ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਪਰੀ ਤੌਰ 'ਤੇ ਉਹ ਠੀਕ ਨਜ਼ਰੀਏ ਦੀ ਹੈ, ਕਿਸੇ ਗੱਲ ਨੂੰ ਸਿਰਫ ਇਸ ਲਈ ਨਾ ਮੰਨੋ ਕਿ ਉਹ ਉਪਰਲੇ ਤੌਰ 'ਤੇ ਸੱਚੀ ਜਾਣ ਪੈਂਦੀ ਹੈ ਅਤੇ ਕਿਸੇ ਗੱਲ ਨੂੰ ਸਿਰਫ ਇਸ ਲਈ ਵੀ ਨਾ ਮੰਨੋ ਕਿ ਕਿਸੇ ਅਜਿਹੇ ਸਤਿਕਾਰ ਯੋਗ ਆਦਮੀ ਦੀ ਆਖੀ ਹੋਈ ਹੈ, ਜਿਸ ਦੇ ਬਾਰੇ ਤੁਸੀਂ ਸੋਚਦੇ ਹੋ ਕਿ ਉਸ ਦੀ ਗੱਲ ਮੰਨਣੀ ਹੀ ਚਾਹੀਦੀ ਹੈ।”

"ਲੇਕਿਨ ਜੇ ਤੁਸੀਂ ਆਪਣੇ 'ਤਜਰਬੇ' ਨਾਲ ਇਹ ਜਾਣ ਲਵੋ ਕਿ ਫਲਾਣਾ ਕਰਮ ਪਾਪ-ਕਰਮ ਹੈ ਜਾਂ ਫਲਾਣਾ ਕਰਮ ਭੈੜਾ-ਕਰਮ ਹੈ ਜਾਂ ਫਲਾਣਾ ਕਰਮ ਗਿਆਨੀ ਪੁਰਖਾਂ ਵਲੋਂ ਭੈੜਾ ਆਖਿਆ ਗਿਆ ਹੈ ਅਤੇ ਫਲਾਣਾ ਕਰਮ ਨੁਕਸਾਨਦੇਹ ਹੈ, ਤਾਂ ਅਜਿਹੇ ਕਰਮ ਦਾ ਤੁਸੀਂ ਤਿਆਗ ਕਰ ਦਿਉ।”

**ਜੈਨੀਆਂ ਵਲੋਂ ਹੱਤਿਆ ਦਾ ਝੂਠਾ ਇਲਜ਼ਾਮ**

ਗੌਤਮ ਕਰਕੇ ਲੋਕ ਜੈਨੀਆਂ ਦਾ ਆਦਰ ਸਤਿਕਾਰ ਘੱਟ ਕਰਨ ਲੱਗ ਪਏ ਸਨ। ਜੈਨੀਆਂ ਨੇ ਗੌਤਮ 'ਤੇ ਇਕ ਝੂਠਾ ਇਲਜ਼ਾਮ ਲਾਉਣ ਲਈ ਇਕ ਸੁੰਦਰੀ ਨੂੰ ਤਿਆਰ ਕਰ ਲਿਆ ਤਾਂ ਕਿ ਜਨਤਾ ਵਿਚ ਗੌਤਮ ਦਾ ਅਸਰ ਘਟ ਸਕੇ।

ਸੁੰਦਰੀ ਹਰ ਰੋਜ਼ ਸ਼ਾਮ ਨੂੰ ਫੁੱਲਾਂ ਦਾ ਹਾਰ ਲੈ ਕੇ ਜੇਤਵਣ ਜਾਣ ਲੱਗੀ। ਲੋਕਾਂ ਦੇ ਪੁੱਛਣ 'ਤੇ ਕਹਿੰਦੀ 'ਮੈਂ ਗੌਤਮ ਦੇ ਕੋਲ ਉਸ ਦੀ ਗੰਧਕੁਟੀ ਵਿਚ ਰਹਿਣ ਜਾ ਰਹੀ ਹਾਂ ਅਤੇ ਜੈਨੀਆਂ ਦੇ ਬਾਗ ਵਿਚ ਰਾਤ ਕੱਟ ਕੇ ਸਵੇਰੇ ਉਧਰੋਂ ਮੁੜਦੀ। ਜੇ ਕੋਈ ਉਸ ਨੂੰ ਪੁਛਦਾ ਕਿ ਰਾਤ ਭਰ ਕਿਥੇ ਰਹੀ ਏਂ ਤਾਂ ਉਹ ਜਵਾਬ ਦਿੰਦੀ, "ਮੈਂ ਗੌਤਮ ਦੇ ਕੋਲ।”

ਜੈਨੀਆਂ ਨੇ ਹੱਤਿਆਰਿਆਂ ਨੂੰ ਕੁਝ ਲੈ ਕੇ ਸੁੰਦਰੀ ਨੂੰ ਮਰਵਾ ਦਿੱਤਾ ਤੇ ਲਾਸ਼ ਨੂੰ ਜੇਤਾਵਣ ਦੇ ਕੋਲ ਕੂੜੇ ਦੀ ਢੇਰੀ 'ਤੇ ਸੁਟਵਾ

ਦਿੱਤਾ। ਸਰਕਾਰੀ ਅਫਸਰਾਂ ਨੂੰ ਨਾਲ ਲੈ ਕੇ ਉਨ੍ਹਾਂ ਨੇ ਸੁੰਦਰੀ ਦੀ ਲਾਸ਼ ਨੂੰ ਕੂੜੇ ਦੀ ਢੇਰੀ ਤੋਂ ਲੱਭ ਲਿਆ। ਜੈਨੀਆਂ ਨੇ ਗੌਤਮ ਦੇ ਸੇਵਕਾਂ ਉੱਤੇ ਇਹ ਇਲਜ਼ਾਮ ਲਾਇਆ ਕਿ ਆਪਣੇ ਗੁਰੂ ਦੀ ਪਤ ਢੱਕੀ ਰਹਿਣ ਲਈ ਉਨ੍ਹਾਂ ਨੇ ਸੁੰਦਰੀ ਨੂੰ ਮਾਰ ਦਿੱਤਾ ਹੈ। ਪਰ ਹਤਿਆਰੇ ਧਨ ਦੀ ਵੰਡ ਵਿਚ, ਜੋ ਸੁੰਦਰੀ ਦੀ ਹਤਿਆ ਕਰਨ ਬਦਲੇ ਮਿਲਿਆ ਸੀ, ਇਕ ਸ਼ਰਾਬ ਦੀ ਦੁਕਾਨ 'ਤੇ ਬੈਠੇ-ਬੈਠੇ ਲੜਨ ਲੱਗ ਪਏ। ਅਫਸਰਾਂ ਨੇ ਬਿਨਾਂ ਕਿਸੇ ਢਿੱਲ ਦੇ ਉਨ੍ਹਾਂ ਨੂੰ ਫੜ ਲਿਆ। ਉਨ੍ਹਾਂ ਨੇ ਆਪਣਾ ਅਪਰਾਧ ਮੰਨ ਲਿਆ ਅਤੇ ਉਨ੍ਹਾਂ ਜੈਨੀਆਂ ਨੂੰ ਵੀ ਫਸਾਇਆ ਜਿਨ੍ਹਾਂ ਦੇ ਕਹਿਣ 'ਤੇ ਉਨ੍ਹਾਂ ਨੇ ਇਹ ਅਪਰਾਧ ਕੀਤਾ ਸੀ।

### ਜੈਨੀਆਂ ਵਲੋਂ ਅਨੈਤਿਕਤਾ ਦਾ ਝੂਠਾ ਇਲਜ਼ਾਮ

ਜੈਨੀਆਂ ਨੇ ਮਿਲ ਕੇ ਇਕ ਚਾਲ ਚੱਲਣ ਦੀ ਸੋਚੀ। ਉਸ ਸਮੇਂ ਸ੍ਰਾਵਸਤੀ ਵਿਚ ਚਿੰਚਾ ਨਾਂ ਦੀ ਇਕ ਸੋਹਣੀ-ਸੁਨੱਖੀ ਬ੍ਰਾਹਮਣੀ ਰਹਿੰਦੀ ਸੀ। ਜੈਨੀਆਂ ਨੇ ਮਹਾਤਮਾ ਬੁੱਧ ਤੇ ਇਲਜ਼ਾਮ ਲਾਉਣ ਲਈ ਚਿੰਚਾ ਬ੍ਰਾਹਮਣੀ ਨੂੰ ਤਿਆਰ ਕਰ ਲਿਆ। ਜਦੋਂ ਲੋਕ ਜੇਤਵਣ ਤੋਂ ਬੁੱਧ ਦੇ ਉਪਦੇਸ਼ ਸੁਣ ਕੇ ਮੁੜਨ ਵਾਲੇ ਹੁੰਦੇ ਤਾਂ ਲਾਲ ਸੂਬੀ ਚਿੰਚਾ ਹੱਥਾਂ ਵਿਚ ਫੁੱਲਾਂ ਦੀ ਮਾਲਾ ਲਈ ਜੇਤਵਣ ਵੱਲ ਦਿਖਾਈ ਦਿੰਦੀ। ਲੋਕਾਂ ਦੇ ਪੁੱਛਣ 'ਤੇ ਇਸ ਵੇਲੇ ਕਿਥੇ ਜਾ ਰਹੀ ਏਂ ? ਜਵਾਬ ਦਿੰਦੀ ਤੁਸੀਂ ਕੀ ਲੈਣਾ ਹੈ ? ਜੇ ਕੋਈ ਸਵੇਰ ਵੇਲੇ ਮੁੜਨ ਤੇ ਪੁਛਦਾ—'ਰਾਤ ਕਿੱਥੇ ਕੱਟੀ ?' 'ਤੁਸੀਂ ਕੀ ਲੈਣਾ ਹੈ ? ਮੈਂ ਜੇਤਵਣ ਵਿਚ ਗੌਤਮ ਨਾਲ ਉਸ ਦੀ ਗੰਧਕੁਟੀ ਵਿਚ ਰਾਤ ਕੱਟੀ ਹੈ।' ਚਾਰ ਮਹੀਨੇ ਬੀਤ ਜਾਣ 'ਤੇ ਉਸ ਨੇ ਆਪਣੇ ਪੇਟ ਦੁਆਲੇ ਕੁਝ ਫਟੇ-ਪੁਰਾਣੇ ਕਪੜੇ ਲਪੇਟ ਕੇ ਉਸ ਨੂੰ ਉੱਚਾ ਕਰ ਲਿਆ ਤੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਗੌਤਮ ਤੋਂ ਉਸ ਨੂੰ ਗਰਭ ਹੋ ਗਿਆ ਹੈ।

ਨੌਵੇਂ ਮਹੀਨੇ ਉਸ ਨੇ ਆਪਣੇ ਢਿੱਡ ਉੱਤੇ ਲਕੜੀ ਦਾ ਇਕ ਟੁਕੜਾ ਬੰਨ੍ਹ ਲਿਆ ਅਤੇ ਜ਼ਹਿਰੀਲੇ ਕੀੜਿਆਂ ਤੋਂ ਸਰੀਰ ਨੂੰ ਡੰਗਾ ਕੇ ਹੱਥ ਪੈਰ ਸੁਜਾ ਲਏ ਅਤੇ ਜਿਸ ਵੇਲੇ ਅਤੇ ਜਿਸ ਥਾਂ ਉੱਤੇ ਬੁੱਧ ਭਿਕਸ਼ੂਆਂ ਅਤੇ ਗ੍ਰਹਿਸਥੀਆਂ ਨੂੰ ਉਪਦੇਸ਼ ਦੇ ਰਹੇ ਸਨ ਉਥੇ ਪਹੁੰਚ ਕੇ ਕਹਿਣ ਲੱਗੀ, "ਹੇ ਮਹਾਨ ਉਪਦੇਸ਼ਕ ! ਤੂੰ ਲੋਕਾਂ ਨੂੰ ਬਹੁਤ ਉਪਦੇਸ਼ ਦਿੰਦਾ ਹੈ। ਤੇਰੀ ਬਾਣੀ ਬਹੁਤ ਮਿੱਠੀ ਹੈ ਅਤੇ ਤੇਰੇ ਬੁੱਲ੍ਹ ਬਹੁਤ ਕੂਲੇ ਹਨ। ਤੇਰੇ ਮੇਲ ਨਾਲ ਮੈਨੂੰ ਗਰਭ ਹੋ ਗਿਆ ਹੈ ਅਤੇ ਮੇਰਾ (ਬੱਚਾ ਜੰਮਣ ਦਾ) ਸਮਾਂ ਨੇੜੇ ਆ ਗਿਆ ਹੈ।

"ਤੂੰ ਮੇਰੇ ਸੂਤਕ ਦਾ ਕੋਈ ਬੰਦੋਬਸਤ ਨਹੀਂ ਕੀਤਾ। ਜੇ ਤੂੰ ਆਪ ਇਸ ਦਾ ਇੰਤਜ਼ਾਮ ਨਹੀਂ ਕਰ ਸਕਦਾ ਤਾਂ ਆਪਣੇ ਚੇਲਿਆਂ ਵਿਚੋਂ ਕਿਸੇ ਨੂੰ ਕਹਿ ਕੇ ਇਸਦਾ ਬੰਦੋਬਸਤ ਕਿਉਂ ਨਹੀਂ ਕਰਾ ਦਿੰਦਾ ?"

"ਜਾਪਦਾ ਹੈ ਕਿ ਤੂੰ ਕਿਸੇ ਕੁਆਰੀ ਨੂੰ ਅਪਨਾਉਣਾ ਹੀ ਜਾਣਦਾ ਹੈ, ਲੇਕਿਨ ਉਸ ਦੇ ਨਤੀਜੇ ਵਜੋਂ ਜਿਹੜੀ ਔਲਾਦ ਜੰਮ ਪਵੇ, ਉਸ ਦੇ ਪਾਲਣ ਦੇ ਢੰਗ ਤੋਂ ਅਣਜਾਣ ਹੈ।" ਹਾਜ਼ਰ ਲੋਕ ਚੁੱਪ ਬੈਠੇ ਰਹੇ। ਭਗਵਾਨ ਬੁੱਧ ਨੇ ਆਪਣਾ ਉਪਦੇਸ਼ ਵਿਚੋਂ ਹੀ ਰੋਕ ਕੇ ਬੜੀ ਸੰਜੀਦਗੀ ਨਾਲ ਜਵਾਬ ਦਿੱਤਾ—ਭੈਣ ! ਤੂੰ ਜੋ ਕਿਹਾ ਹੈ, ਉਸ ਦੀ ਸਚਾਈ ਦਾ ਸਿਰਫ ਮੈਨੂੰ ਜਾਂ ਤੈਨੂੰ ਹੀ ਪਤਾ ਹੈ।

ਚਿੰਚਾ ਜ਼ੋਰ-ਜ਼ੋਰ ਨਾਲ ਖੰਘਦੀ ਹੋਈ ਬੋਲੀ—"ਹਾਂ-ਹਾਂ ਅਜਿਹੀ ਗੱਲ ਦਾ ਪਤਾ ਸਾਨੂੰ ਦੋਹਾਂ ਨੂੰ ਹੀ ਹੋ ਸਕਦਾ ਹੈ।"

ਉਸ ਦੇ ਖੰਘਣ ਨਾਲ ਉਹ ਗੰਢ, ਜਿਸ ਨਾਲ ਉਸ ਨੇ ਉਹ ਲੱਕੜੀ ਢਿੱਡ ਉੱਤੇ ਬੰਨ੍ਹੀ ਹੋਈ ਸੀ, ਢਿੱਲੀ ਪੈ ਗਈ ਅਤੇ ਉਹ ਲੱਕੜੀ ਖਿਸਕ ਕੇ ਉਸ ਦੇ ਪੈਰਾਂ ਉੱਤੇ ਆ ਪਈ। ਚਿੰਚਾ ਕਿਤੇ ਦੀ ਨਾ ਰਹੀ। ਲੋਕਾਂ ਨੇ ਉਸ ਨੂੰ ਡੰਡੇ ਅਤੇ ਪੱਥਰ ਮਾਰ-ਮਾਰ ਕੇ ਉਥੋਂ ਭਜਾ ਦਿੱਤਾ।

-ਦੇਵਦੱਤ (ਬੁੱਧ ਦਾ ਚਚੇਰਾ ਭਾਈ) ਭਗਵਾਨ ਬੁੱਧ ਤੋਂ ਬਹੁਤ ਨਾਖੁਸ਼ ਸੀ, ਕਿਉਂਕਿ ਉਨ੍ਹਾਂ ਨੇ ਸੰਘ ਵਿਚ ਉਸ ਨੂੰ ਪ੍ਰਧਾਨ ਨਾ ਬਣਾ ਕੇ ਸਾਰਿਪੁੱਤ ਨੂੰ ਪ੍ਰਧਾਨ ਬਣਾ ਦਿੱਤਾ ਸੀ। ਦੇਵਦੱਤ ਨੇ ਤਿੰਨ ਵਾਰ ਤਥਾਗਤ ਦੀ ਹੱਤਿਆ ਕਰਨ ਦਾ ਯਤਨ ਕੀਤਾ, ਪਰ ਉਹ ਸਫਲ ਨਹੀਂ ਹੋਇਆ। ਇਕ ਵਾਰ ਬੁੱਧ ਥੂਨ ਨਾਂ ਦੇ ਬ੍ਰਾਹਮਣ ਪਿੰਡ ਵਿਚ ਪੁੱਜੇ। ਬ੍ਰਾਹਮਣਾਂ ਨੇ ਸੋਚਿਆ, "ਜੇ ਸ਼੍ਰਮਣ-ਗੌਤਮ ਪਿੰਡ ਵਿਚ ਆ ਗਿਆ ਅਤੇ ਦੋ ਦਿਨ ਠਹਿਰ ਗਿਆ ਤਾਂ ਸਾਰੇ ਲੋਕ ਉਸ ਦੇ ਉਪਾਸ਼ਕ ਹੋ ਜਾਣਗੇ ਅਤੇ ਬ੍ਰਾਹਮਣਾਂ ਲਈ ਕੋਈ ਸਹਾਰਾ ਨਹੀਂ ਰਹੇਗਾ। ਸਾਨੂੰ ਉਸ ਦਾ ਪਿੰਡ ਵਿਚ ਆਉਣਾ ਹੀ ਰੋਕ ਦੇਣਾ ਚਾਹੀਦਾ ਹੈ।"

ਪਿੰਡ ਵਿਚ ਆਉਣ ਲਈ ਇਕ ਨਦੀ ਪਾਰ ਕਰਨੀ ਪੈਂਦੀ ਸੀ। ਬ੍ਰਾਹਮਣਾਂ ਨੇ ਬੁੱਧ ਨੂੰ ਰੋਕਣ ਲਈ ਨਦੀ ਪਾਰ ਕਰਨ ਦੇ ਸਾਰੇ ਪੱਤਣਾਂ ਤੋਂ ਬੇੜੀਆਂ ਹਟਾ ਲਈਆਂ ਅਤੇ ਪੁਲ ਤੋੜ ਦਿੱਤੇ। ਉਨ੍ਹਾਂ ਨੇ ਇਕ ਖੂਹ ਤੋਂ ਬਿਨਾਂ ਸਾਰੇ ਖੂਹਾਂ ਨੂੰ ਘਾਹ-ਫੂਸ ਨਾਲ ਭਰ ਦਿੱਤਾ ਅਤੇ ਪਾਣੀ ਦੇ ਪਿਆਓ ਅਤੇ ਅਰਾਮਗਾਹਾਂ ਨੂੰ ਲੁਕਾ ਦਿੱਤਾ। ਬੁੱਧ ਨੇ ਆਪਣੇ ਭਿਕਸ਼ੂਆਂ ਸਮੇਤ ਔਖੇ-ਸੌਖੇ ਨਦੀ ਪਾਰ ਕੀਤੀ ਅਤੇ ਥੂਨ ਪਿੰਡ ਵਿਚ ਜਾ ਪੁੱਜੇ। ਸੜਕ ਛੱਡ ਕੇ ਇਕ ਪਾਸੇ ਰੁੱਖ ਹੇਠ ਜਾ ਬੈਠੇ। ਪਿੰਡ ਵਿਚ ਫੈਸਲਾ ਹੋਇਆ ਕਿ ਬੁੱਧ ਦੀ ਆਉ-ਭਗਤ ਨਹੀਂ ਹੋਣੀ ਚਾਹੀਦੀ ਅਤੇ ਕਿਸੇ ਤਰ੍ਹਾਂ ਦਾ ਅੰਨ੍ਹ-ਪਾਣੀ ਨਾ ਦਿੱਤਾ ਜਾਵੇ।

ਇਕ ਬ੍ਰਾਹਮਣ ਦੀ ਦਾਸੀ ਪਾਣੀ ਦਾ ਘੜਾ ਲੈ ਕੇ ਜਾ ਰਹੀ ਸੀ ਅਤੇ ਹੋਰ ਔਰਤਾਂ ਵੀ ਪਾਣੀ ਲੈ ਕੇ ਭਗਵਾਨ ਬੁੱਧ ਦੇ ਕੋਲ ਦੀ ਲੰਘ ਰਹੀਆਂ ਸਨ। ਬ੍ਰਾਹਮਣ ਦੀ ਦਾਸੀ ਨੇ ਬੁੱਧ ਅਤੇ ਭਿਕਸ਼ੂਆਂ ਨੂੰ ਦੇਖਿਆ ਅਤੇ ਸੋਚਿਆ ਉਹ ਥੱਕੇ-ਪਿਆਸੇ ਹਨ। ਸ਼ਰਧਾਭਰੀ ਖੁਸ਼ੀ ਨਾਲ ਉਸ ਨੇ ਉਨ੍ਹਾਂ ਨੂੰ ਪਾਣੀ ਦੇਣਾ ਚਾਹਿਆ। ਦਾਸੀ ਨੇ ਸੋਚਿਆ ਕਿ ਜੇ ਮੈਂ ਇੰਨਾ 'ਪੁੰਨ-ਖੇਤਰ' ਨੂੰ ਪਾ ਕੇ ਵੀ ਇਨ੍ਹਾਂ ਨੂੰ ਥੋੜ੍ਹਾ ਪਾਣੀ ਦੇ ਕੇ ਵੀ ਆਪਣੇ ਕਲਿਆਣ ਦਾ ਨੀਂਹ ਪੱਥਰ ਨਾ ਰੱਖਾਂਗੀ ਤਾਂ ਮੈਂ ਇਸ ਦੁੱਖ ਤੋਂ ਕਦੋਂ ਛੁਟਕਾਰਾ ਪਾਵਾਂਗੀ ?

"ਭਾਵੇਂ ਜੋ ਹੋਵੇ, ਭਾਵੇਂ ਇਸ ਪਿੰਡ ਵਿਚ ਰਹਿਣ ਵਾਲੇ ਸਾਰੇ ਲੋਕ ਮਿਲ ਕੇ ਮੈਨੂੰ ਮਾਰਨ ਜਾਂ ਬੰਨ੍ਹ ਸੁਟਣ, ਤਦ ਵੀ ਮੈਂ ਅਜਿਹੇ 'ਪੁੰਨ-ਖੇਤਰ' ਵਿਚ ਪਾਣੀ ਸਿੰਜਾਂਗੀ ਹੀ।"

ਦੂਜੀਆਂ ਔਰਤਾਂ ਦੇ ਰੋਕਣ 'ਤੇ ਵੀ ਉਹ ਤਥਾਗਤ ਕੋਲ ਆਈ ਅਤੇ ਉਨ੍ਹਾਂ ਨੂੰ ਪਾਣੀ ਦਿੱਤਾ। ਉਸ ਦੇ ਬ੍ਰਾਹਮਣ ਮਾਲਿਕ ਨੇ ਸੁਣਿਆ ਕਿ ਉਸ ਦੀ ਦਾਸੀ ਨੇ ਤਥਾਗਤ ਨੂੰ ਪਾਣੀ ਦਿੱਤਾ ਹੈ, ਉਸ ਨੇ ਪਿੰਡ ਦੇ ਨੇਮ ਨੂੰ ਤੋੜ ਦਿੱਤਾ ਹੈ ਅਤੇ ਲੋਕ ਮੈਨੂੰ ਦੋਸ਼ ਦੇ ਰਹੇ ਹਨ। ਗੁੱਸੇ ਨਾਲ ਉਸ ਨੂੰ ਜ਼ਮੀਨ ਉੱਤੇ ਸੁੱਟ ਕੇ ਲੱਤਾ-ਮੁੱਕਿਆਂ ਨਾਲ ਮਾਰਨ ਲੱਗਾ। ਉਸ ਬ੍ਰਾਹਮਣ ਦੀ ਮਾਰ ਨਾਲ ਉਹ ਮਰ ਗਈ।

-ਮੇਰੀ ਕਦੀ ਵੀ ਇਹ ਮਨਸਾ ਨਹੀਂ ਰਹੀ ਕਿ 'ਅਹਿੰਸਾ' ਦਾ ਨਾਂ ਲੈ ਕੇ 'ਅਹਿੰਸਾ' ਦੀ ਆੜ ਵਿਚ ਸੈਨਿਕ ਆਪਣੇ ਰਾਜਾਂ ਜਾਂ ਦੇਸ਼

ਪ੍ਰਤੀ ਜੋ ਉਨ੍ਹਾਂ ਦਾ ਫਰਜ਼ ਹੈ, ਉਸ ਤੋਂ ਪਿੱਛੇ ਹੱਟ ਜਾਣ।

-ਜਿਹੜਾ ਸਜ਼ਾ ਦਾ ਹੱਕਦਾਰ ਹੈ, ਉਸ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ। ਜਿਹੜਾ ਤੋਹਫਾ ਲੈਣ ਦਾ ਹੱਕਦਾਰ ਹੈ, ਉਸਨੂੰ ਤੋਹਫਾ ਦੇਣਾ ਹੀ ਚਾਹੀਦਾ ਹੈ। ਨਾਲ ਹੀ ਕਿਸੇ ਪ੍ਰਾਣੀ ਨੂੰ ਕਸ਼ਟ ਨਹੀਂ ਦੇਣਾ ਚਾਹੀਦਾ, ਬਲਕਿ ਉਸ ਨਾਲ ਪਿਆਰ ਅਤੇ ਦਯਾ ਦਾ ਵਰਤਾਉਂ ਹੋਣਾ ਚਾਹੀਦਾ ਹੈ। ਇਹ ਹੁਕਮ ਆਪਸ-ਵਿਰੋਧੀ ਨਹੀਂ ਹਨ। ਜਿਹੜਾ ਕੋਈ ਆਪਣੇ ਅਪਰਾਧ ਲਈ ਸਜ਼ਾ ਭੁਗਤਦਾ ਹੈ, ਉਹ ਜੱਜ ਦੀ ਈਰਖਾ ਭਾਵਨਾ ਕਰਕੇ ਨਹੀਂ ਬਲਕਿ ਆਪਣੇ ਹੀ ਭੈੜੇ ਕੰਮਾਂ ਦੇ ਸਿੱਟੇ ਵਜੋਂ। ਜੱਜ ਵਲੋਂ ਦਿੱਤੀ ਗਈ ਸਜ਼ਾ ਉਸਦੇ ਆਪਣੇ ਕਰਮ ਦਾ ਫਲ ਹੈ, ਜਦੋਂ ਜੱਜ ਸਜ਼ਾ ਦਿੰਦਾ ਹੈ ਤਾਂ ਉਸ ਦੇ ਮਨ ਵਿਚ ਕਸੂਰਵਾਰ ਆਦਮੀ ਲਈ ਕਿਸੇ ਤਰ੍ਹਾਂ ਦੀ ਕੋਈ ਦਵੈਸ਼ ਭਾਵਨਾ ਨਹੀਂ ਹੋਣੀ ਚਾਹੀਦੀ ਅਤੇ ਇਕ ਕਾਤਿਲ ਨੂੰ ਜਦੋਂ ਫਾਂਸੀ ਦੀ ਸਜ਼ਾ ਦਿੱਤੀ ਜਾਵੇ ਤਾਂ ਇਹੋ ਸੋਚਣਾ ਚਾਹੀਦਾ ਹੈ ਕਿ ਇਹ ਉਸ ਦੇ ਆਪਣੇ ਹੀ ਕਰਮਾਂ ਦਾ ਫਲ ਹੈ। ਜਦੋਂ ਉਹ ਸਮਝੇਗਾ ਕਿ ਸਜ਼ਾ ਉਸ ਦੇ ਅੰਦਰੂਨੀ ਹਿੱਸੇ ਨੂੰ 'ਸ਼ੁੱਧ' ਹੀ ਬਣਾਏਗੀ ਤਾਂ ਕੋਈ ਵੀ ਸਜ਼ਾਵਰ ਆਦਮੀ ਆਪਣੇ ਮੁਕੱਦਰ ਨੂੰ ਰੋਏਗਾ ਨਹੀਂ ਬਲਕਿ ਖੁਸ਼ ਹੀ ਹੋਵੇਗਾ।"

### 'ਆਤਮਾ' ਅਤੇ 'ਪੁਨਰਜਨਮ'

ਭਗਵਾਨ ਬੁੱਧ ਨੇ ਕਿਹਾ—ਆਤਮਾ ਨਹੀਂ ਹੈ। ਪੁਨਰਜਨਮ ਹੈ।

ਅੰਬ ਦਾ ਬੀਜ ਹੈ। ਅੰਬ ਦੇ ਬੀਜ ਤੋਂ ਅੰਬ ਦਾ ਰੁੱਖ ਪੈਦਾ ਹੁੰਦਾ ਹੈ। ਅੰਬ ਦੇ ਰੁੱਖ ਨੂੰ ਫਲ ਲੱਗਦੇ ਹਨ।

ਇਹ ਅੰਬ ਦਾ ਪੁਨਰਜਨਮ ਹੈ।

ਪਰ ਇਥੇ 'ਆਤਮਾ' ਕਿਤੇ ਵੀ ਨਹੀਂ ਹੈ। ਇਸ ਤਰ੍ਹਾਂ ਬਿਨਾਂ 'ਆਤਮਾ' ਤੋਂ 'ਪੁਨਰਜਨਮ' ਹੋ ਸਕਦਾ ਹੈ।

-ਪਹਿਲਾਂ ਵੀ ਤੇ ਅੱਜ ਵੀ ਇਹੋ ਸਿਖਾਉਂਦਾ ਹਾਂ ਕਿ ਦੁੱਖ ਹੈ ਤੇ ਦੁੱਖ ਨਿਰੋਧ (ਰੋਕ) ਹੈ।

"ਭਗਵਾਨ! ਕੀ ਅਸਲ ਕਲਿਆਣ ਆਰਾਮ ਦੇ ਰਸਤੇ ਉੱਤੇ ਚੱਲਣ ਨਾਲ ਪ੍ਰਾਪਤ ਹੁੰਦਾ ਹੈ ਜਾਂ ਕਸ਼ਟ ਸਹਿਣ ਦੇ ਰਸਤੇ ਉੱਤੇ ਚੱਲਣ ਨਾਲ ਪ੍ਰਾਪਤ ਹੁੰਦਾ ਹੈ।"

### ਭੇਖ ਨਹੀਂ ਅਕਲ ਚਾਹੀਦੀ ਹੈ

ਤਥਾਗਤ ਨੇ ਜਵਾਬ ਦਿੱਤਾ—"ਪਹਿਲਾਂ, ਬੋਧੀ ਲਾਭ ਕਰਨ ਤੋਂ ਪਹਿਲਾਂ ਮੈਂ ਵੀ ਇਸ ਬਾਰੇ ਵਿਚਾਰ ਕਰਦਾ ਸੀ। ਜਿਸ ਵੇਲੇ ਮੇਰੇ ਕਾਲੇ-ਕਾਲੇ ਵਾਲ ਸਨ, ਮੈਂ ਜੁਆਨੀ ਦੇ ਵਿਚਕਾਰ ਸੀ, ਆਪਣੇ ਰੋਂਦੇ ਮਾਂ-ਬਾਪ ਨੂੰ ਛੱਡ ਕੇ ਮੈਂ ਸਿਰ ਦੇ ਵਾਲ ਅਤੇ ਦਾੜ੍ਹੀ ਮੁਨਵਾ ਲਈ ਸੀ ਅਤੇ ਭਗਵੇਂ ਕੱਪੜੇ ਪਾ ਕੇ ਸੰਨਿਆਸੀ ਹੋ ਗਿਆ ਸੀ-ਇਕ ਪਰਿਵਾਰਜਕ (ਸੰਨਿਆਸੀ) ਰਾਹ ਦਾ ਰਾਹੀ ਅਨੋਖੀ ਸ਼ਾਂਤੀ ਦਾ ਤਲਾਸ਼ ਕਰਨ ਵਾਲਾ।"

"ਹੁਣੇ ਮੇਰਾ ਯਕੀਨੀ ਤੌਰ 'ਤੇ ਮੱਤ ਹੈ, ਜੇ ਆਦਮੀ ਸਧਰਮ ਨੂੰ ਜਾਣਦਾ ਹੈ ਤਾਂ ਉਹ ਦੁੱਖ ਦਾ ਨਾਸ਼ ਕਰ ਸਕਦਾ ਹੈ।"

-ਭਗਵਾਨ ਬੁੱਧ ਜਾਣਦੇ ਸਨ ਕਿ ਜਿੰਨੇ ਲੋਕ ਉਨ੍ਹਾਂ ਦਾ ਉਪਦੇਸ਼ ਸੁਣਨ ਆਉਂਦੇ ਸਨ ਉਹ ਨਾ ਤਾਂ ਸਾਰੇ ਦੇ ਸਾਰੇ ਸੂਝਵਾਨ ਹੁੰਦੇ ਸਨ ਅਤੇ ਨਾ ਹੀ ਅਜਿਹੇ ਹੀ ਜਿੰਨ੍ਹਾਂ ਦੇ ਪਹਿਲਾਂ ਤੋਂ ਹੀ ਕੁਝ ਪੱਕੇ ਵਿਚਾਰ ਨਾ ਬਣੇ ਹੋਣ।

ਉਨ੍ਹਾਂ ਨੇ ਭਿਕਸ਼ੂਆਂ ਨੂੰ ਦੱਸ ਦਿੱਤਾ ਸੀ ਕਿ ਸੁਣਨ ਵਾਲੇ ਤਿੰਨ ਤਰ੍ਹਾਂ ਦੇ ਹੁੰਦੇ ਹਨ—

"ਖਾਲੀ ਦਿਮਾਗ, ਜਿਸ ਮੂਰਖ ਨੂੰ ਕੁਝ ਵੀ ਦਿਖਾਈ ਨਹੀਂ ਦਿੰਦਾ, ਭਾਵੇਂ ਉਹ ਵਾਰ-ਵਾਰ ਭਿਕਸ਼ੂਆਂ ਦੇ ਕੋਲ ਜਾਂਦਾ ਹੈ, ਸ਼ੁਰੂ, ਮੱਧ ਅਤੇ ਆਖਿਰ ਤੱਕ ਉਨ੍ਹਾਂ ਦੇ ਉਪਦੇਸ਼ ਸੁਣਦਾ ਹੈ, ਪਰ ਕੁਝ ਸਮਝ ਨਹੀਂ ਸਕਦਾ। ਉਸ ਨੂੰ ਸੂਝਬੂਝ ਹੀ ਨਹੀਂ ਹੁੰਦੀ।"

"ਪਰ ਉਸ ਤੋਂ ਚੰਗਾ ਉਹੀ ਆਦਮੀ ਹੁੰਦਾ ਹੈ ਜਿਸ ਦਾ ਚਿੱਤ ਇਕਾਗਰ ਨਹੀਂ ਹੁੰਦਾ, ਉਹ ਵਾਰ-ਵਾਰ ਭਿਕਸ਼ੂਆਂ ਕੋਲ ਜਾਂਦਾ ਹੈ। ਸ਼ੁਰੂ, ਮੱਧ ਅਤੇ ਅੰਤ ਤੱਕ ਉਨ੍ਹਾਂ ਦੇ ਉਪਦੇਸ਼ ਸੁਣਦਾ ਹੈ ਅਤੇ ਜਦੋਂ ਤੱਕ ਉਥੇ ਬੈਠਾ ਰਹਿੰਦਾ ਹੈ, ਉਦੋਂ ਤੱਕ ਕੁਝ ਸਮਝਦਾ ਵੀ ਹੈ, ਉਹ ਉਥੋਂ ਉੱਠ ਜਾਣ 'ਤੇ ਉਸ ਦੇ ਦਿਮਾਗ ਵਿਚ ਕੁਝ ਟਿਕਿਆ ਨਹੀਂ ਰਹਿੰਦਾ। ਉਸ ਦਾ ਦਿਮਾਗ ਕੋਰਾ ਹੋ ਜਾਂਦਾ ਹੈ। ਇਨ੍ਹਾਂ ਦੋਹਾਂ ਤੋਂ ਵੱਡਾ ਨਿਰਮਲ ਬੁੱਧੀ ਵਾਲਾ ਆਦਮੀ ਚੰਗਾ ਹੈ। ਉਹ ਵੀ ਵਾਰ-ਵਾਰ ਭਿਕਸ਼ੂਆਂ ਕੋਲ ਜਾਂਦਾ ਹੈ, ਸ਼ੁਰੂ, ਮੱਧ ਅਤੇ ਅੰਤ ਤੱਕ ਉਨ੍ਹਾਂ ਦੇ ਉਪਦੇਸ਼ ਸੁਣਦਾ ਹੈ, ਉਥੇ ਬੈਠੇ-ਬੈਠੇ ਸਭ ਕੁਝ ਸਮਝਦਾ ਹੈ, ਸਭ ਕੁਝ ਧਿਆਨ ਵਿਚ ਰੱਖਦਾ ਹੈ। ਅਡੋਲ ਚਿੱਤ, ਇਕਾਗਰ ਚਿੱਤ ਅਤੇ ਧਰਮ ਅਤੇ ਧਾਰਮਿਕ ਵਿਸ਼ਿਆਂ ਵਿਚ ਨਿਪੁੰਨ।" ਇਨ੍ਹਾਂ ਸਭ ਦੇ ਬਾਵਜੂਦ ਭਗਵਾਨ ਧਰਮ/ਉਪਦੇਸ਼ ਦੇ ਮੰਤਵ ਨਾਲ ਇਕ ਥਾਂ ਤੋਂ ਦੂਜੇ ਥਾਂ ਜਾਂਦੇ ਹੀ ਰਹੇ। ਉਨ੍ਹਾਂ ਨੇ ਕਦੀ ਥਕਾਵਟ ਮਹਿਸੂਸ ਨਹੀਂ ਕੀਤੀ। ਉਹ ਦਿਨ ਵਿਚ ਇਕ ਵਾਰ ਭੋਜਨ ਖਾਂਦੇ। ਕਿਸੇ ਵੀ ਇਨਸਾਨ ਨੇ ਇਸ ਤੋਂ ਵੱਧ ਕਰੜੇ 'ਫਰਜ਼' ਨੂੰ ਨਹੀਂ ਨਿਭਾਇਆ ਹੋਵੇਗਾ-ਅਤੇ ਐਨੀ ਖੁਸ਼ੀ ਦੇ ਨਾਲ।

-ਰਾਹੁਲ (ਆਪਣੇ ਪੁੱਤਰ) ਨੂੰ ਸੰਬੋਧਤ ਕਰਕੇ ਤਥਾਗਤ ਨੇ ਕਿਹਾ, "ਜਿਸ ਨੂੰ ਜਾਣ ਬੁੱਝ ਕੇ ਝੂਠ ਬੋਲਣ ਵਿਚ ਸ਼ਰਮ ਨਹੀਂ, ਉਹ ਕੁਝ ਵੀ ਪਾਪ-ਕਰਮ ਕਰ ਸਕਦਾ ਹੈ। ਇਸ ਲਈ ਰਾਹੁਲ ਇਹ ਸਿੱਖਣਾ ਚਾਹੀਦਾ ਹੈ ਕਿ ਅਸੀਂ ਹਾਸੇ ਭਾਣੇ ਵੀ ਕਦੀ ਝੂਠ ਨਾ ਬੋਲਾਂਗੇ।"

"ਇਸ ਤਰ੍ਹਾਂ ਕੋਈ ਵੀ ਕੰਮ ਕਰਨ ਲੱਗੇ, ਪਹਿਲਾਂ ਉਸ ਬਾਰੇ ਸੋਚੋ। ਕੋਈ ਵੀ ਸ਼ਬਦ ਮੂੰਹ ਤੋਂ ਕੱਢਣ ਲੱਗੇ, ਪਹਿਲਾਂ ਉਸ ਬਾਰੇ ਸੋਚੋ, ਕੋਈ ਗੱਲ ਮਨ ਵਿਚ ਪੈਦਾ ਹੋਵੇ, ਪਹਿਲਾਂ ਉਸ ਬਾਰੇ ਸੋਚੋ।"

"ਜਦੋਂ ਕੋਈ ਵੀ ਕੰਮ ਕਰਨ ਲੱਗੋ ਤਾਂ ਪਹਿਲਾਂ ਉਸ ਬਾਰੇ ਸੋਚੋ ਕਿ ਇਹ ਤੁਹਾਡੇ ਅਤੇ ਦੂਜਿਆਂ ਲਈ ਨੁਕਸਾਨਦੇਹ ਤਾਂ ਨਹੀਂ ਹੋਵੇਗੀ। ਇਕ ਦੁਸ਼ਟ-ਕਰਮ ਤਕਲੀਫਦੇਹ ਹੁੰਦਾ ਹੈ। ਜੇ ਤੁਹਾਡਾ ਖਿਆਲ ਕਹੇ ਕਿ ਇਹ ਕੰਮ ਅਜਿਹਾ (ਦੁਸ਼ਟ) ਹੀ ਹੈ ਤਾਂ ਉਸ ਤੋਂ ਦੂਰ ਰਹੋ।"

"ਪਰ ਜੇ ਸੋਚਣ-ਵਿਚਾਰਨ 'ਤੇ ਜਾਪੇ ਕਿ ਇਹ ਕੰਮ ਨੁਕਸਾਨਦੇਹ ਨਹੀਂ, ਫਾਇਦੇ ਵਾਲਾ ਹੈ ਤਾਂ ਤੁਸੀਂ ਉਸ ਨੂੰ ਕਰ ਸਕਦੇ ਹੋ।"

"ਮਿੱਤਰਤਾ ਦੀ ਮਸ਼ਕ ਕਰੋ, ਕਿਉਂਕਿ ਮਿੱਤਰਤਾ ਦੀ ਭਾਵਨਾ ਦੀ ਮਸ਼ਕ (ਅਭਿਆਸ) ਨਾਲ ਦਵੇਸ਼ ਦਾ ਨਾਸ਼ ਹੋ ਜਾਵੇਗਾ।"

ਕਰੁਣਾ-ਭਾਵਨਾ ਦਾ ਅਭਿਆਸ ਕਰੋ, ਕਿਉਂਕਿ ਕਰੁਣਾ-ਭਾਵਨਾ ਦਾ ਅਭਿਆਸ ਕਰਨ ਨਾਲ ਚਿੜਚਿੜੇ ਪਣ (ਖਿਝਣ) ਦਾ ਖਾਤਮਾ ਹੋ ਜਾਵੇਗਾ।

ਦੂਜਿਆਂ ਦੀ ਖੁਸ਼ੀ ਵਿਚ ਖੁਸ਼ ਰਹਿਣ ਦਾ ਅਭਿਆਸ ਕਰੋ, ਕਿਉਂਕਿ ਖੁਸ਼ੀ ਦੀ ਭਾਵਨਾ ਦਾ ਅਭਿਆਸ ਕਰਨ ਨਾਲ ਨਫਰਤ ਦਾ ਨਾਸ਼ ਹੋ ਜਾਵੇਗਾ।

ਨਿਰਪੱਖਤਾ ਦਾ ਅਭਿਆਸ ਕਰੋ, ਕਿਉਂਕਿ ਨਿਰਪੱਖਤਾ ਦੀ ਭਾਵਨਾ ਦਾ ਅਭਿਆਸ ਕਰਨ ਨਾਲ ਚੰਚਲਤਾ ਦਾ ਨਾਸ਼ ਹੋ ਜਾਵੇਗਾ।

"ਕਿਸੇ ਵੀ ਝਗੜੇ ਬਾਰੇ ਖੁਦ ਸੰਘ ਨੂੰ ਹੀ ਫੈਸਲਾ ਕਰਨਾ ਹੋਵੇਗਾ। ਸੰਘ ਨੂੰ ਇਕੱਠੇ ਹੋ ਕੇ ਵਿਚਾਰ ਕਰਨਾ ਚਾਹੀਦਾ ਹੈ ਅਤੇ ਜਦੋਂ ਤੱਕ ਕਿਸੇ ਫੈਸਲੇ ਉੱਤੇ ਨਾ ਪਹੁੰਚਿਆ ਜਾਵੇ ਉਦੋਂ ਤੱਕ ਉਸ ਬਾਰੇ ਚੰਗੀ ਤਰ੍ਹਾਂ ਛਾਣ-ਬੀਣ ਕਰਨੀ ਚਾਹੀਦੀ ਹੈ ਅਤੇ ਬਾਅਦ ਵਿਚ ਉਸ ਫੈਸਲੇ ਨੂੰ ਮੰਨਣਾ ਚਾਹੀਦਾ ਹੈ।"

"ਝਗੜਿਆਂ ਦਾ ਫੈਸਲਾ ਬਹੁਮਤ ਨਾਲ ਹੋਣਾ ਚਾਹੀਦਾ ਹੈ। ਵਾਰਿਸ ਦੀ ਥਾਪਨਾ ਇਸ ਦਾ ਇਲਾਜ ਨਹੀਂ।"

-ਆਖਰੀ ਬਚਨ : ਉਸ ਵੇਲੇ ਭਗਵਾਨ ਬੁੱਧ ਨੇ ਆਨੰਦ ਨੂੰ ਆਖਿਆ—

"ਆਨੰਦ! ਹੋ ਸਕਦਾ ਹੈ ਕਿ ਤੂੰ ਸੋਚਣ ਲੱਗੇ ਕਿ ਹੁਣ ਸਾਡੇ ਗੁਰੂ ਚਲੇ ਗਏ। ਹੁਣ ਸਾਡਾ ਕੋਈ ਮਾਰਗ-ਦਾਤਾ ਨਹੀਂ ਰਿਹਾ, ਪਰ ਆਨੰਦ! ਤੈਨੂੰ ਇੰਜ ਨਹੀਂ ਸੋਚਣਾ ਚਾਹੀਦਾ। ਮੇਰੇ ਬਾਅਦ ਜੋ ਕੁਝ ਮੈਂ 'ਧਰਮ ਬਿਨੈ' ਸਿਖਾਇਆ ਪੜ੍ਹਾਇਆ ਹੈ, ਉਹੀ ਤੁਹਾਡਾ ਗੁਰੂ ਹੋਵੇਗਾ।"

"ਭਿਕਸ਼ੂਓ! ਮੈਂ ਫੇਰ ਤੁਹਾਨੂੰ ਯਾਦ ਕਰਵਾ ਰਿਹਾ ਹਾਂ। ਸਾਰੇ ਸੰਸਕਾਰ ਨਾ ਰਹਿਣ ਵਾਲੇ ਹਨ, ਅਪ੍ਰਮਾਦ ਨਾਲ ਆਪਣੇ ਮਨੋਰਥ ਨੂੰ ਪੂਰਾ ਕਰਨ ਲਈ ਲੱਗੇ ਰਹੋ। ਤਥਾਗਤ ਦੇ ਆਖਰੀ ਲਫਜ਼ ਇਹੋ ਸਨ।"

ਹੇ ਆਨੰਦ, ਇਨ੍ਹਾਂ ਸਾਰੇ ਸਾਲ੍ਹ ਦੇ ਰੁੱਖਾਂ ਵਿਚਾਲੇ, ਇਸੇ ਕੁਸੀਨਾਰਾ ਦੇ ਉਪਵਨ ਵਿਚ ਰਾਤ ਦੇ ਤੀਜੇ ਪਹਿਰ ਤਥਾਗਤ ਦਾ ਪ੍ਰੀਨਿਵਾਰਣ ਹੋ ਜਾਵੇਗਾ।

ਤਥਾਗਤ ਦੇ ਇੰਜ ਆਖਣ 'ਤੇ ਆਨੰਦ ਸਥਵਿਰ ਨੇ ਆਖਿਆ—"ਭਗਵਾਨ ਆਪ ਬਹੁਤੇ ਜਣਿਆਂ ਦੇ ਹਿੱਤ ਲਈ, ਬਹੁਤ ਜਣਿਆਂ ਦੇ ਸੁਖ ਲਈ, ਲੋਕਾਂ ਉੱਤੇ ਦਯਾ ਕਰਨ ਲਈ ਅਤੇ ਦੇਵਤਿਆਂ ਤੇ ਮਨੁੱਖਾਂ ਦੇ ਕਲਿਆਣ ਲਈ ਕਲਪ (4320000000) ਵਰ੍ਹੇ ਤੱਕ ਜਿਉਂਦੇ ਰਹਿਣ ਦੀ ਕ੍ਰਿਪਾ ਕਰੋ।"

"ਆਨੰਦ! ਹੁਣ ਮੈਂ ਬੁੱਢਾ ਹੋ ਗਿਆ ਹਾਂ, ਉਮਰ ਭੋਗ ਚੁੱਕਾ ਹਾਂ, ਹੁਣ ਆਖਰੀ ਸਮਾਂ ਨੇੜੇ ਹੈ। ਮੇਰੇ ਦਿਨ ਪੂਰੇ ਹੋਣ ਨੂੰ ਆਏ ਹਨ। ਮੈਂ ਅੱਸੀਆਂ ਸਾਲਾਂ ਦਾ ਹੋ ਗਿਆ ਹਾਂ। ਜਿਵੇਂ ਕੋਈ ਪੁਰਾਣਾ ਗੱਡਾ ਇਕ ਨਾ ਇਕ ਦਿਨ ਟੁੱਟ-ਫੁੱਟ ਜਾਂਦਾ ਹੀ ਹੈ, ਉਹ ਹਾਲਤ ਤਥਾਗਤ ਦੇ ਸਰੀਰ ਦੀ ਵੀ ਹੈ।"

"ਆਨੰਦ! ਰੋ ਨਾ, ਕੀ ਮੈਂ ਕਈ ਵਾਰ ਪਹਿਲਾਂ ਹੀ ਨਹੀਂ ਆਖਿਆ ਕਿ ਇਹ ਚੀਜ਼ਾਂ ਦਾ ਸੁਭਾਉ ਹੀ ਹੈ ਕਿ ਸਾਨੂੰ ਆਪਣੇ ਸਾਰੇ ਪਿਆਰੇ ਸੰਬੰਧੀਆਂ ਤੋਂ ਵੱਖ ਹੋਣਾ ਹੀ ਪੈਂਦਾ ਹੈ, ਵਿਦਾਈ ਲੈਣੀ ਹੀ ਪੈਂਦੀ ਹੈ, ਨਾਤਾ ਤੋੜਨਾ ਹੀ ਪੈਂਦਾ ਹੈ।"

ਵੈਸਾਖ-ਪੁੰਨਿਆਂ ਦੀ ਰਾਤ ਦੇ ਤੀਜੇ ਪਹਿਰ ਵਿਚ ਤਥਾਗਤ ਨਿਰਵਾਣ ਪਾ ਗਏ। ਉਨ੍ਹਾਂ ਦਾ ਪ੍ਰੀਨਿਰਵਾਣ ਈਸਾ ਤੋਂ ਪਹਿਲਾਂ 483 ਵਿਚ ਹੋਇਆ।

-ਇਕ ਵਾਰ ਜਦੋਂ ਤਥਾਗਤ ਸ਼੍ਰਾਵਸਤੀ ਵਿਚ ਠਹਿਰੇ ਹੋਏ ਸਨ ਤਾਂ ਕੁਝ ਭਿਕਸ਼ੂਆਂ ਨੇ ਆ ਕੇ ਸ਼ਿਕਾਇਤ ਕੀਤੀ ਕਿ ਕਈ ਦੇਵ-ਗਣ (ਦੇਵਤੇ ਲੋਕ ਬ੍ਰਾਹਮਣ) ਆਉਂਦੇ ਹਨ ਅਤੇ ਉਨ੍ਹਾਂ ਨੂੰ ਪ੍ਰੇਸ਼ਾਨ ਕਰਦੇ ਹਨ ਅਤੇ ਉਨ੍ਹਾਂ ਦੀ ਧਿਆਨ-ਭਾਵਨਾ ਵਿਚ ਵਿਘਨ ਪੈਦਾ ਕਰਦੇ ਹਨ।

ਉਨ੍ਹਾਂ ਦੀ ਕਸ਼ਟ-ਕਥਾ ਸੁਣੀ ਤਾਂ ਭਗਵਾਨ ਬੁੱਧ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ—

"ਜਿਹੜਾ ਪਰਮਾਰਥ ਦੇ ਵਿਸ਼ੇ ਵਿਚ ਮਾਹਿਰ ਹੈ, ਜਿਹੜਾ ਸ਼ਾਂਤੀ-ਪਥ (ਰਾਹ) ਨੂੰ ਪਾਉਣਾ ਚਾਹੁੰਦਾ ਹੈ, ਉਸ ਨੂੰ ਇਸ ਤਰ੍ਹਾਂ ਵਰਤਣਾ ਚਾਹੀਦਾ ਹੈ। ਉਸ ਨੂੰ ਸਮਰੱਥ ਹੋਣਾ ਚਾਹੀਦਾ ਹੈ, ਉਸ ਨੂੰ ਕਾਬਿਲ ਹੋਣਾ ਚਾਹੀਦਾ ਹੈ, ਉਸ ਨੂੰ ਸਹੀ ਹੋਣਾ ਚਾਹੀਦਾ ਹੈ। ਉਸ ਨੂੰ ਮਿੱਠ ਬੋਲਾ ਅਤੇ ਨਿਮਰ ਹੋਣਾ ਚਾਹੀਦਾ ਹੈ। ਉਸ ਨੂੰ ਗਿਆਨੀ ਹੋਣਾ ਚਾਹੀਦਾ ਹੈ। ਉਸ ਨੂੰ ਪਕਰੋੜ ਹੋਣਾ ਚਾਹੀਦਾ ਹੈ। ਉਸ ਨੂੰ (ਗ੍ਰਿਹਸਥ) ਲੋਕਾਂ ਵਿਚ ਲਗਾਉ ਨਹੀਂ ਚਾਹੀਦਾ। ਉਸ ਦੀ ਇਹੋ ਕਾਮਨਾ ਹੋਣੀ ਚਾਹੀਦੀ ਹੈ ਕਿ ਸਾਰੇ ਜੀਵਾਂ ਦਾ ਭਲਾ ਹੋਵੇ, ਸਾਰੇ ਜੀਵ ਰਾਜ਼ੀ-ਖੁਸ਼ੀ ਰਹਿਣ, ਸਾਰੇ ਜੀਵ ਸੁਖੀ ਰਹਿਣ।"

"ਕਿਹੋ ਜਿਹੇ ਜੀਵ ਹੋਣ-ਕਮਜ਼ੋਰ ਹੋਣ ਜਾਂ ਬਲਸ਼ਾਲੀ ਹੋਣ, ਉੱਚੇ ਜਾਂ ਨੀਵੇਂ ਹੋਣ, ਦਰਮਿਆਨੇ ਕੱਦ ਦੇ ਹੋਣ ਜਾਂ ਛੋਟੇ ਕੱਦ ਦੇ ਹੋਣ, ਭਾਵੇਂ ਦੇਖੇ ਗਏ ਹੋਣ ਅਤੇ ਭਾਵੇਂ ਨਾ ਦੇਖੇ ਗਏ ਹੋਣ, ਭਾਵੇਂ ਨੇੜੇ ਰਹਿੰਦੇ ਹੋਣ ਭਾਵੇਂ ਦੂਰ ਰਹਿੰਦੇ ਹੋਣ, ਭਾਵੇਂ ਪੈਦਾ ਹੋ ਗਏ ਹੋਣ, ਭਾਵੇਂ ਹਾਲੇ ਪੈਦਾ ਹੋਣ ਵਾਲੇ ਹੋਣ-ਸਾਰੇ ਸੁਖੀ ਰਹਿਣ।"

"ਕੋਈ ਇਕ ਦੂਜੇ ਨੂੰ ਧੋਖਾ ਨਾ ਦੇਵੇ। ਕੋਈ ਕਿਸੇ ਨੂੰ ਨਫਰਤ ਨਾ ਕਰੇ। ਕੋਈ ਕਿਸੇ ਦਾ ਬੁਰਾ ਨਾ ਚਾਹੇ, ਕੋਈ ਕਿਸੇ ਨਾਲ ਦਵੇਸ਼ ਨਾ ਕਰੇ।"

"ਉਸ ਨੂੰ ਸਾਰੇ ਸੰਸਾਰ ਵਿਚ ਆਪਣੀ ਅਸੀਮ ਮਿੱਤਰਤਾ ਦਾ ਸੰਚਾਰ ਕਰਨਾ ਚਾਹੀਦਾ ਹੈ-ਉਪਰ ਹੇਠਾਂ ਬਿਨਾਂ ਕਿਸੇ ਰੁਕਾਵਟ ਦੇ, ਦਵੇਸ਼ ਭਾਵ ਤੋਂ ਪੂਰੀ ਤਰ੍ਹਾਂ ਰਹਿਤ।"

"ਭਾਵੇਂ ਉਹ ਖੜ੍ਹਾ ਹੋਵੇ, ਚਲਦਾ ਹੋਵੇ, ਬੈਠਾ ਹੋਵੇ, ਲੇਟਿਆ ਹੋਵੇ-ਜਿੰਨੇ ਸਮੇਂ ਵੀ ਉਹ ਜਾਗਦਾ ਰਹੇ-ਉਸ ਨੂੰ ਆਪਣੀ ਲਗਾਤਾਰ ਜਾਗਰੂਕਤਾ ਬਣਾਈ ਰੱਖਣੀ ਚਾਹੀਦੀ ਹੈ। ਇਹੋ ਮਹਾਨ ਜੀਵਨ ਹੈ।"

ਮਹਾਨ ਬੁੱਧ ਦਾ ਇਹ ਫਲਸਫਾ ਬਾਬਾ ਸਾਹਿਬ ਦੁਆਰਾ ਰਚਿਤ ਤੇ ਭਦੰਤ ਆਨੰਦ ਕੌਸਲਿਆਨ ਦੁਆਰਾ ਅਨੁਵਾਦਤ 'ਭਗਵਾਨ ਬੁੱਧ ਅਤੇ ਉਨ੍ਹਾਂ ਦਾ ਧਰਮ' ਵਿਚੋਂ ਪ੍ਰਾਪਤ ਕੀਤਾ ਗਿਆ ਹੈ।

**ਭਾਰਤੀ ਇਤਿਹਾਸ ਦਾ ਪ੍ਰਾਚੀਨ ਕਾਲ**

**(ਮੌਰੀਆ ਸਾਮਰਾਜ ਬਾਰੇ ਜ਼ਰੂਰੀ ਜਾਣਕਾਰੀ)**

281 ਬ੍ਰਿਹਦਰਥ (191–184 ਈ: ਪੂਰਵ) :–ਮੌਰੀਆ ਵੰਸ਼ ਦਾ ਆਖਰੀ ਰਾਜਾ ਸੀ। (ਉਹ ਅਸ਼ੋਕ ਦਾ ਪੋਤਰਾ ਸੀ।) 184 ਈ: ਪੂ: ਵਿਚ ਉਸ ਦੇ ਸੈਨਾਪਤੀ ਪੁਸ਼ਯ ਮਿੱਤਰ (ਬ੍ਰਾਹਮਣ) ਨੇ ਉਸ ਨੂੰ ਮਾਰ ਦਿੱਤਾ ਅਤੇ ਮੌਰੀਆ ਵੰਸ਼ ਦਾ ਨਾਸ਼ ਕਰਕੇ ਸ਼ੁੰਗ ਵੰਸ਼ ਦੀ ਨੀਂਹ ਰੱਖੀ।

ਅਸ਼ੋਕ ਸਾਮਰਾਜ ਦਾ ਪਤਨ ਕਿਉਂ ਹੋਇਆ :

284 ਪੰਡਿਤ ਹਰੀ ਪ੍ਰਸਾਦ ਸ਼ਾਸਤਰੀ :

ਅਸ਼ੋਕ ਦੀ ਨੀਤੀ ਕਾਰਨ ਬ੍ਰਾਹਮਣ ਮੌਰੀਆ ਸਾਮਰਾਜ ਦੇ ਵਿਰੋਧੀ ਬਣ ਗਏ ਤੇ ਉਨ੍ਹਾਂ ਨੇ ਉਸ ਦੇ ਪਤਨ ਵਿਚ ਮਹੱਤਵਪੂਰਨ ਭਾਗ ਲਿਆ।

**ਪਹਿਲਾ ਕਾਰਨ** :-ਅਸ਼ੋਕ ਨੇ ਪਸ਼ੂ ਬਲੀ (ਬ੍ਰਾਹਮਣੀ ਬਲੀ ਰਸਮ) ਦੀ ਨਿਖੇਧੀ ਕਰਕੇ ਬ੍ਰਾਹਮਣਾਂ ਦੇ ਮਹੱਤਵ ਨੂੰ ਬਹੁਤ ਘੱਟ ਕਰ ਦਿੱਤਾ, ਕਿਉਂਕਿ ਉਹੀ ਯੱਗਾਂ ਵਿਚ ਪਸ਼ੂ ਬਲੀਆਂ ਕਰਵਾਇਆ ਕਰਦੇ ਸਨ ਅਤੇ ਇਸ ਪ੍ਰਕਾਰ ਈਸ਼ਵਰ ਅਤੇ ਪ੍ਰਾਣੀਆਂ ਦਰਮਿਆਨ ਨਿਆਂ ਦਾ ਕੰਮ ਕਰਦੇ ਸਨ।

**ਦੂਜਾ ਕਾਰਨ** :-ਬ੍ਰਾਹਮਣ ਅਸ਼ੋਕ ਨੂੰ ਸ਼ੂਦਰ ਸਮਝਦੇ ਹੋਏ ਉਸ ਦੇ ਆਦੇਸ਼ਾਂ (ਹੁਕਮਾਂ) ਨੂੰ ਅਨੁਚਿਤ ਸਮਝਦੇ ਸਨ ਅਤੇ ਉਨ੍ਹਾਂ ਨੂੰ ਮੰਨਣ ਲਈ ਤਿਆਰ ਨਹੀਂ ਸਨ। (ਵਿਰੋਧ ਵਿਚ ਉਹ ਕੀ ਕਰਦੇ ਸਨ : ਪੜ੍ਹੋ ਸਾਹੂ ਛਤਰ ਪਤੀ ਮਹਾਰਾਜਾ ਕੋਹਲਾਪੁਰ ਤੇ ਬਾਲ ਗੰਗਾਧਰ ਤਿਲਕ।

**ਤੀਜਾ ਕਾਰਨ** :-ਬ੍ਰਹਮ ਗਿਰੀ ਦੇ ਸ਼ਿਲਾਲੇਖ ਵਿਚ ਅਸ਼ੋਕ ਨੇ ਬ੍ਰਾਹਮਣਾਂ ਨੂੰ, ਜਿਨ੍ਹਾਂ ਨੂੰ ਭੂੰ–ਦੇਵਤਾ ਸਮਝਿਆ ਜਾਂਦਾ ਸੀ, 'ਝੂਠੇ ਦੇਵਤੇ' ਕਹਿ ਕੇ ਨਿੰਦਿਆ ਸੀ। ਇਸ ਕਾਰਨ ਬ੍ਰਾਹਮਣ ਉਸ ਦੇ ਵਿਰੁੱਧ ਭੜਕ ਉੱਠੇ।

**ਚੌਥਾ ਕਾਰਨ** :-ਅਸ਼ੋਕ ਨੇ ਧਰਮ (ਬੋਧੀ ਧੰਮ ਨਾ ਕਿ ਵੈਦਿਕ ਬ੍ਰਾਹਮਣੀ ਧਰਮ) ਦਾ ਪ੍ਰਚਾਰ ਕਰਨ ਲਈ ਧਰਮ ਮਹਾਮਾਤਰਾਂ ਦੀ ਨਿਯੁਕਤੀ ਕੀਤੀ, ਭਾਵ ਬ੍ਰਾਹਮਣਾਂ ਦੀ ਨਿਯੁਕਤੀ ਨਹੀਂ ਕੀਤੀ। ਇਸ ਤੋਂ ਵੀ ਬ੍ਰਾਹਮਣ ਅਸੰਤੁਸ਼ਟ ਹੋ ਉਠੇ ਕਿਉਂਕਿ ਜਨਤਾ ਵਿਚ 'ਸਦਾਚਾਰ' ਦਾ (ਬ੍ਰਾਹਮਣੀ ਕਰਮਕਾਂਡੀ ਵਿਵਹਾਰ) ਪ੍ਰਚਾਰ ਕਰਨਾ ਉਹ ਆਪਣਾ ਅਧਿਕਾਰ ਸਮਝਦੇ ਸਨ।

(285) **ਪੰਜਵਾਂ ਕਾਰਨ** :-ਅਸ਼ੋਕ ਨੇ ਵਿਵਹਾਰ ਸਮਤਾ ਅਤੇ ਦੰਡ ਸਮਤਾ ਦੀ ਘੋਸ਼ਣਾ ਦੁਆਰਾ ਬ੍ਰਾਹਮਣਾਂ ਨੂੰ ਹਿੰਦੂ–ਸਮਾਜ ਵਿਚ ਦਿੱਤੇ ਗਏ ਵਿਸ਼ੇਸ਼ ਅਧਿਕਾਰਾਂ ਉੱਤੇ ਸੱਟ ਮਾਰੀ। (ਹੋਰ ਪੜ੍ਹੋ 'ਧਾਰਾ 7' ਅਸ਼ੋਕ ਲਾਠ–ਕੋਲ ਕੁਤਬਮੀਨਾਰ ਦਿੱਲੀ) ਜਿਸ ਵਿਚ ਲਿਖਿਆ ਹੈ—ਸੱਤਵੀਂ ਪੰਕਤੀ ਉਰਦੂ ਪੁਸਤਕ (174–75) 'ਜੋ ਲੋਕ, ਗੁਲਾਮ ਅਤੇ ਤਰ੍ਹਾਂ–ਤਰ੍ਹਾਂ ਦੀਆਂ ਸਖਤੀਆਂ ਅਤੇ ਜ਼ੁਲਮ ਬਰਦਾਸ਼ਤ ਕਰਦੇ ਸਨ, ਉਹ (ਮਜ਼ਲੂਮ ਲੋਕ) ਇਸ ਦਿਨ ਤੋਂ ਰਾਜੇ (ਬੋਧੀ ਰਾਜੇ ਪ੍ਰਿਆਦਰਸ਼ੀ ਅਸ਼ੋਕ ਦਾ ਨਾਂ) ਦੇ ਹੁਕਮ ਨਾਲ ਹਰ ਤਰ੍ਹਾਂ ਦੀ ਗੁਲਾਮੀ ਤੋਂ ਆਜ਼ਾਦ ਕੀਤੇ ਗਏ। (ਦਿੱਲੀ ਦੀ ਲਾਠ ਦੇ ਪਹਿਲੇ ਕੁਤਬੇ ਦੀ ਇਬਾਦਤ ਵੀ ਇਹੋ ਹੈ।)

**ਛੇਵਾਂ ਕਾਰਨ** :-ਜਦੋਂ ਤੱਕ ਅਸ਼ੋਕ ਜਿਉਂਦਾ ਰਿਹਾ, ਬ੍ਰਾਹਮਣਾਂ ਨੂੰ ਉਸ ਦੇ ਵਿਰੁੱਧ ਵਿਦਰੋਹ ਕਰਨ ਦਾ ਸਾਹਸ ਨਾ ਹੋਇਆ, (ਭਾਵ ਉਹ ਮੌਕੇ ਦੀ ਤਲਾਸ਼ ਵਿਚ ਚੁੱਪ ਰਹੇ) ਪ੍ਰੰਤੂ ਉਸ ਦੀ ਮੌਤ ਪਿੱਛੋਂ ਉਨ੍ਹਾਂ ਨੇ ਮੌਰੀਆਂ ਹਾਕਮਾਂ ਦਾ ਖੁੱਲ੍ਹੇ ਰੂਪ ਵਿਚ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਅਤੇ ਅੰਤ ਵਿਚ ਪੁਸ਼ਯ ਮਿੱਤਰ ਨਾਮੀ ਬ੍ਰਾਹਮਣ ਨੇ ਬ੍ਰਿਹਦਰਥ ਨੂੰ ਮਾਰ ਕੇ ਮੌਰੀਆ ਸਾਮਰਾਜ ਦਾ ਅੰਤ ਕਰ ਦਿੱਤਾ।

**ਇਤਿਹਾਸ ਦੀ ਪਾਠ-ਪੁਸਤਕ ਜਮਾਤ ਛੇਵੀਂ** :-(Ancient India NCERT) ਅਸ਼ੋਕ ਦੇ ਸਰਕਾਰ ਸੰਬੰਧੀ ਖਿਆਲ ਉਸ ਦੇ ਹੁਕਮਾਂ ਤੋਂ ਮਿਲਦੇ ਹਨ। ਉਸ ਦਾ ਯਕੀਨ ਸੀ ਕਿ ਇਕ ਰਾਜਾ ਨੂੰ ਆਪਣੀ ਪਰਜਾ ਨਾਲ ਆਪਣੇ ਬੱਚਿਆਂ ਵਰਗਾ ਵਿਹਾਰ ਕਰਨਾ ਚਾਹੀਦਾ ਹੈ। ਉਹ ਆਪਣੇ ਹੁਕਮਾਂ ਵਿਚ ਲਿਖਦਾ ਹੈ, "ਸਾਰੇ ਲੋਕ ਮੇਰੇ ਬੱਚੇ ਹਨ। ਉਸੇ ਤਰ੍ਹਾਂ ਜਿਸ ਤਰ੍ਹਾਂ ਇਕ ਪਿਤਾ ਆਪਣੇ ਬੱਚਿਆਂ ਦੀ ਦੇਖਭਾਲ ਕਰਦਾ ਹੈ, ਉਨ੍ਹਾਂ ਦੀ ਪਰਵਰਿਸ਼ ਕਰਦਾ ਹੈ, ਇਕ ਬਾਦਸ਼ਾਹ ਨੂੰ ਆਪਣੀ ਜਨਤਾ ਦਾ ਖਿਆਲ ਉਸੇ ਤਰ੍ਹਾਂ ਹੀ ਰੱਖਣਾ ਚਾਹੀਦਾ ਹੈ।" (ਅਜਿਹਾ ਚਰਿੱਤਰ ਇਕ ਭਾਰਤੀ ਮੂਲ ਦੇ ਰਾਜਾ ਦਾ ਹੀ ਹੋ ਸਕਦਾ ਹੈ। ਇਸੇ ਕਰਕੇ ਆਰੀਆ ਲੋਕ ਬ੍ਰਾਹਮਣ ਕਸ਼ੱਤਰੀ ਆਦਿ ਉਸ ਦੇ ਵੈਰੀ ਬਣ ਗਏ ਸਨ, ਜਿਨ੍ਹਾਂ ਨੇ ਅੰਤ ਅਸ਼ੋਕ ਦੇ ਪੋਤਰੇ ਬ੍ਰਿਹਦਰਥ ਦਾ ਕਤਲ ਕਰਕੇ, ਮੌਰੀਆ ਰਾਜ ਦਾ ਅੰਤ ਕੀਤਾ ਅਤੇ 185 ਈ: ਪੂ: ਨੂੰ ਸ਼ੁੰਗ ਵੰਸ਼ੀ ਬ੍ਰਾਹਮਣੀ ਰਾਜ ਸਥਾਪਤ ਕੀਤਾ, ਜਿਸ ਦੌਰਾਨ ਮਨੂੰ ਸਿਮਰਤੀ ਵਰਗਾ ਅਤਿ ਘਟੀਆ ਤੇ ਗੈਰ ਮਾਨਵੀ ਵਿਧਾਨ ਲਿਖਿਆ ਗਿਆ, ਜਿਸ ਦਾ ਮਨੋਰਥ ਸੀ ਕਿ ਭਾਰਤੀ ਮੂਲ ਵਾਸੀ ਸ਼ੂਦਰਾਂ ਨੂੰ ਇੰਨਾ ਤੋੜ ਦਿੱਤਾ ਜਾਵੇ ਕਿ ਉਹ ਮੁੜ ਇਕੱਠੇ ਨਾ ਹੋ ਸਕਣ। ਇੰਨਾ ਨੀਚ ਬਣਾ ਦਿੱਤਾ ਜਾਵੇ ਕਿ ਮੁੜ ਉਸ ਸਿਰ ਨਾ ਉਠਾ ਸਕਣ। ਇੰਨੀ ਆਪਸੀ ਨਫਰਤ ਭਰ ਦਿੱਤੀ ਜਾਵੇ ਕਿ ਉਹ ਰੋਟੀ ਤੇ ਬੇਟੀ ਦੀ ਸਾਂਝ ਬਾਰੇ ਸੋਚਣਾ ਵੀ ਬੰਦ ਕਰ ਦੇਣ। ਕੁਝ ਕਿੱਤੇ ਉੱਤਮ, ਕੁਝ ਮੱਧਮ, ਕੁਝ ਘਟੀਆ ਕਰਾਰ ਦੇ ਕੇ ਲੋਕਾਂ ਨੂੰ ਉੱਤਮ, ਮੱਧਮ ਤੇ ਨੀਚ ਵਿਚ ਵੰਡ ਕੇ ਹੇਠ ਉੱਤੇ ਖੜ੍ਹਾ ਕੀਤਾ ਗਿਆ ਤੇ ਆਪਸੀ ਛੂਤਛਾਤ ਦਾ ਵਿਧਾਨ ਲਾਗੂ ਕਰਕੇ ਦੂਰੀ ਬਣੀ ਰਹਿਣ ਦਾ ਪੱਕਾ ਉਪਰਾਲਾ ਕੀਤਾ। ਇਸ ਤੋਂ ਵੀ ਵਧ ਉਹ ਲੋਕ, ਜੋ ਆਰੀਅਨਾਂ ਨਾਲ ਸਭ ਤੋਂ ਵਧੇਰੇ ਲੜੇ ਤੇ ਅਧੀਨਗੀ ਕਬੂਲ ਨਹੀਂ ਕੀਤੀ, ਜਿਵੇਂ ਨਾਗ, ਭੀਲ, ਭੋਲ, ਚੰਡਾਲ, ਸਪੇਰੇ, ਕੱਛੂ ਖਾਣੇ, ਸਿਗਲੀਗਰ, ਛੱਜ ਘਾੜੇ, ਬੌਰੀਏ, ਗਿੱਦੜ ਕੁੱਟ ਆਦਿ ਵਾਂਗ ਹਜ਼ਾਰਾਂ ਜਾਤਾਂ ਦੇ ਲੋਕਾਂ ਨੂੰ ਸਮਾਜ ਵਿਚੋਂ ਹੀ ਛੇਕ ਦਿੱਤਾ ਅਤੇ ਉਨ੍ਹਾਂ ਲਈ ਸਮਾਜ ਅੰਦਰ ਦੀ ਹਰ ਥਾਂ ਬੰਦ ਕਰ ਦਿੱਤੀ। ਬਹੁਤਿਆਂ ਨੂੰ ਤਾਂ ਜਰਾਇਮ ਪੇਸ਼ਾ ਕਰਾਰ ਦਿੱਤਾ ਗਿਆ। ਜੋ ਹੌਲੀ–ਹੌਲੀ ਗੁਲਾਮ ਬਣ ਗਏ ਤੇ ਆਰੀਆਂ ਦੀ ਮਰਜ਼ੀ 'ਤੇ ਨਿਰਭਰ ਹੋ ਕੇ ਜੀਵਨ ਕੱਟਣ ਲੱਗੇ, ਉਹ ਦਾਸ ਅਖਵਾਏ ਤੇ ਜਿਨ੍ਹਾਂ ਨੇ ਅਧੀਨਗੀ ਦੀ ਥਾਂ ਜੰਗਲੀ ਜੀਵਨ ਬਤੀਤ ਕਰਨਾ ਯੋਗ ਸਮਝਿਆ, ਉਨ੍ਹਾਂ ਨੂੰ 'ਦਸਿਊ' ਕਿਹਾ

ਗਿਆ। ਅਨੁਸੂਚਿਤ ਤੇ ਪਛੜੀਆਂ ਜਾਤੀਆਂ ਜਾਂ ਜੋ ਧਰਮ ਬਦਲ ਗਏ, ਉਹ ਦਾਸਾਂ ਵਿਚੋਂ ਹਨ। ਜਨਜਾਤੀਆਂ ਜਾਂ ਜੰਗਲੀ ਕਬੀਲੇ, ਜਾਂ ਜੋ ਸਮਾਜ ਵਿਚ ਵੀ ਖਾਨਾ ਬਦੋਸ਼ (ਬੇਘਰੇ) ਹਨ, ਇਹ ਦਸਿਊਆਂ ਵਿਚੋਂ ਹਨ। ਮਨੂੰ ਵਿਧਾਨ ਅਨੁਸਾਰ ਦਾਸਾਂ ਦੀ ਸੰਤਾਨ ਵੀ ਦਸਿਊਆਂ ਦੀ ਸੰਤਾਨ ਨੂੰ ਉਤਨੀ ਹੀ ਨਫਰਤ ਕਰਦੀ ਹੈ, ਜਿੰਨਾ ਇਕ ਬ੍ਰਾਹਮਣ ਅਛੂਤਾਂ ਨੂੰ। ਵਰਣ ਵੰਡ ਨੇ ਸਮਾਜਿਕ ਵੰਡ ਕੀਤੀ। ਜਾਤਪਾਤ ਨੇ ਟੁਕੜ ਵੰਡ ਕੀਤੀ ਤੇ ਛੂਤਛਾਤ ਅਤੇ ਉਚ-ਨੀਚ ਨੇ ਵੰਡ ਤੇ ਟੁਕੜ ਵੰਡ ਨੂੰ ਧਰਮ ਅਤੇ ਈਸ਼ਵਰ ਦੇ ਨਾਂ 'ਤੇ ਪੱਕਿਆ ਕੀਤਾ। ਲੋਹੇ ਜੜਿਆ ਕੀਤਾ। ਇਸ ਸਮਾਜਿਕ ਅਤਿ-ਦੁਰਘਟਨਾ ਦਾ ਕਾਰਨ ਸਮਾਜ ਉੱਤੇ ਸ਼ੂਦਰ ਭਾਵ ਦਾਸਾਂ ਵੱਲੋਂ ਰਾਜ ਸਥਾਪਿਤ ਕਰ ਲੈਣਾ ਸੀ ਅਤੇ ਆਰੀਆਂ ਦੀ ਸਦੀਵੀਂ ਉੱਚਤਾ ਦਾ ਟੁੱਟਣਾ ਸੀ, ਜਿਵੇਂ ਕਿ ਮਹਾਨ ਅਸ਼ੋਕ ਦੇ ਹੁਕਮਾਂ ਤੋਂ ਸਾਫ ਨਜ਼ਰ ਆਉਂਦਾ ਹੈ।

ਹਿੰਦੂ ਮਿਥਿਹਾਸ ਕੋਸ਼ (ਭਾਸ਼ਾ ਵਿਭਾਗ ਪੰਜਾਬ ਪਟਿਆਲਾ)

(231) ਨੰਦ ਵੰਸ਼ ਨੇ ਮਗਧ ਉੱਤੇ ਰਾਜ ਕੀਤਾ। ਮਹਾਪਦਮ ਨੰਦ ਇਕ ਸ਼ੂਦਰ ਦਾ ਲੜਕਾ ਸੀ। ਇਸ ਤਰ੍ਹਾਂ ਆਪ ਵੀ ਸ਼ੂਦਰ ਸੀ।

...ਉਸ ਦੇ ਪਤਨ ਦਾ ਕਾਰਨ ਚਾਣਕਯ ਨਾਂ ਦੇ ਬ੍ਰਾਹਮਣ ਨੂੰ ਵੀ ਮੰਨਿਆ ਜਾਂਦਾ ਹੈ। ਉਸ ਪਿਛੋਂ ਚੰਦਰਗੁਪਤ ਤਖਤ 'ਤੇ ਬੈਠਾ ਅਤੇ ਮੌਰੀਆ ਵੰਸ਼ ਦੀ ਨੀਂਹ ਰੱਖੀ, ਜਿਸ ਦਾ ਤੀਜਾ ਰਾਜਾ ਮਹਾਨ ਅਸ਼ੋਕ ਸੀ, ਜਿਹੜਾ ਚੰਦਰ ਗੁਪਤ ਦਾ ਪੋਤਰਾ ਸੀ।

...ਇਹ ਇਕ ਨੀਵੀਂ ਜਾਤ ਦੀ ਇਸਤਰੀ ਮੁਰਾ ਦੀ ਕੁੱਖੋਂ ਪੈਦਾ ਹੋਇਆ ਨੰਦ ਦਾ ਲੜਕਾ ਸੀ।

ਸਿੰਧੂ ਘਾਟੀ ਦੇ ਸਿਰਜਕ ਸ਼ੂਦਰ ਅਤੇ ਵਣਿਕ ਵਿਚ (ਨਵਲ ਵਿਯੋਗੀ) ਨੇ ਸਾਬਤ ਕੀਤਾ ਹੈ :

ਸਫਾ 236, V.A. Smith the early history of India (page 44)

ਮਹਾਪਦਮ ਨੰਦ ਨੂੰ ਚੰਦਰਗੁਪਤ ਤੋਂ ਕਿਉਂ ਮਰਵਾਇਆ, ਕਿਉਂਕਿ "ਨੰਦ ਬ੍ਰਾਹਮਣਾਂ ਦੇ ਕੱਟੜ ਸ਼ਤਰੂ ਦੇ ਰੂਪ ਵਿਚ ਪ੍ਰਸਿੱਧ ਸਨ।"

(238) ਜਦੋਂ ਉਹ (ਚੰਦਰ ਗੁਪਤ ਮੌਰੀਆ) ਚਾਣਕੀਯ (ਬ੍ਰਾਹਮਣ) ਦੇ ਹੱਥ ਚੜ੍ਹਿਆ ਤਾਂ ਉਹ ਖੇਡਣ ਵਾਲਾ 7-8 ਸਾਲ ਦਾ ਅਬੋਧ ਬੱਚਾ ਸੀ, ਜਿਸ ਨੂੰ ਚਾਣਕੀਆ ਨੇ ਉਸ ਦੇ ਪਿਤਾ, ਵਿਰੁੱਧ ਭੜਕਾਇਆ। ਨੀਚ ਅਤੇ ਨੀਚ ਉਤਪਤੀ ਦਾ ਕਿਹਾ। ਉਸ ਨੇ ਉਸ ਦੇ ਸੋਚਣ ਦਾ ਢੰਗ ਹੀ ਬਦਲ ਦਿੱਤਾ। ਉਸੇ ਪਾਗਲਪਣ ਵਿਚ ਚੰਦਰ ਗੁਪਤ ਨੇ ਨੰਦ ਨੂੰ ਨੀਚ ਕਹਿ ਦਿੱਤਾ। (ਜਿਵੇਂ ਵਿਸ਼ਨੂੰ ਨੇ ਪ੍ਰਲਾਦ ਨੂੰ ਆਪਣੇ ਪਿਤਾ ਹਿਰਣਾਕਸ਼ ਵਿਰੁੱਧ ਕਰ ਦਿੱਤਾ ਸੀ, ਸੁਗਰੀਵ ਅਤੇ ਭਵੀਖਣ ਦੀ ਉਦਾਹਰਣ ਵੀ ਇਸ ਪ੍ਰਸੰਗ ਵਿਚ ਦਿੱਤੀ ਜਾ ਸਕਦੀ ਹੈ।)

ਪ੍ਰੰਤੂ ਨੰਦ ਵੰਸ ਨਾਲ ਜਿਸ ਤਰ੍ਹਾਂ ਦੀ ਘੋਰ ਦੁਸ਼ਮਣੀ ਚਾਣਕੀਯ ਦੀ ਸੀ, ਉਸ ਤੋਂ ਅਧੀਕ ਚੰਦਰ ਗੁਪਤ ਦੀ। ਨਾ ਕੇਵਲ ਉਸ ਨੂੰ ਰਾਜੇ ਦਾ ਬਲਕਿ ਦਾਸੀ ਦਾ ਪੁੱਤਰ ਹੋਣ ਕਾਰਨ ਰਾਜ ਅਧਿਕਾਰ ਤੋਂ ਵੰਚਤ ਕਰਨ ਦਾ ਛੜਯੰਤਰ ਰਚਿਆ ਗਿਆ ਸੀ, ਸਗੋਂ ਉਸ ਨੂੰ ਕਤਲ ਕਰਨ ਦੇ ਯਤਨ ਕੀਤੇ ਗਏ ਸਨ। ਇਸ ਨੋਟ ਤੋਂ ਸਪੱਸ਼ਟ ਹੁੰਦਾ ਹੈ ਕਿ ਚੰਦਰ ਗੁਪਤ ਨੰਦ ਦੀ ਪਟਰਾਣੀ ਦਾ ਲੜਕਾ ਨਹੀਂ ਸੀ। ਇਕ ਦਾਸੀ ਮੁਰਾ ਦਾ ਲੜਕਾ ਸੀ। ਨੰਦ ਦਾ ਲੜਕਾ ਹੋਣ ਕਰਕੇ ਉਹ ਪਿਤਾ ਦੇ ਰਾਜ ਦਾ ਅਧਿਕਾਰੀ ਵੀ ਸੀ, ਪ੍ਰੰਤੂ ਪਟਰਾਣੀ ਦਾ ਪੁੱਤਰ ਨਾ ਹੋਣ ਕਰਕੇ ਉਹ ਇਸ ਅਧਿਕਾਰ ਤੋਂ ਵਾਂਝਾ ਰਹਿ ਸਕਦਾ ਸੀ। ਇਸੇ ਕਰਕੇ ਚਾਣਕੀਯ ਨੇ ਦਾਸੀ ਦੇ ਪੇਟੋਂ ਪੈਦਾ ਹੋਏ ਨੰਦ ਦੇ ਲੜਕੇ ਨੂੰ ਪਿਤਾ ਵਿਰੁੱਧ ਉਕਸਾ ਕੇ, ਉਸ ਨੂੰ ਉਸ ਤੋਂ ਮਰਵਾ ਦਿੱਤਾ। "ਦਾ ਮੌਰੀਅਨ ਇੰਪਾਇਰ, ਅਧਿ:5, ਪੁਰਾਤਨ ਭਾਰਤ, ਸਫਾ 60 'ਤੇ ਲਿਖਿਆ ਹੈ :-ਚੰਦਰ ਗੁਪਤ ਨੇ ਆਪਣੀ ਸੈਨਾ ਦਾ ਸਗੰਠਨ ਕੀਤਾ ਅਤੇ ਨੰਦ ਰਾਜ ਖਤਮ ਕਰ ਦਿੱਤਾ। ਚਾਣਕੀਯ ਬ੍ਰਾਹਮਣ ਚੰਦਰ ਗੁਪਤ ਦਾ ਪ੍ਰਧਾਨ ਮੰਤਰੀ ਬਣਿਆ (ਉਸੇ ਤਰ੍ਹਾਂ ਜਿਵੇਂ ਸ਼ਿਵਾਜੀ ਦੇ ਅੱਠ ਮੰਤਰੀ ਬ੍ਰਾਹਮਣ ਸਨ ਤੇ ਜਿਨ੍ਹਾਂ ਸ਼ਿਵਾਜੀ ਦੇ ਪੁੱਤਰ ਸ਼ੰਭਾਜੀ ਨੂੰ ਮਾਰ ਕੇ ਪੇਸ਼ਵਾ ਦਾ ਰਾਜ (ਬ੍ਰਾਹਮਣ) ਸਥਾਪਤ ਕਰ ਲਿਆ ਸੀ। ਮਹਾਰਾਜਾ ਰਣਜੀਤ ਸਿੰਘ ਸ਼ਾਂਸੀ ਅਛੂਤ ਰਾਜਾ ਸੀ, ਜਿਸ ਦੇ ਮੁੱਖ ਦਰਬਾਰੀ ਕਸ਼ਮੀਰ ਦੇ ਲਾਲ ਸਿੰਘ ਵਰਗੇ ਬ੍ਰਾਹਮਣ ਦੇ ਡੋਗਰੇ ਸਨ।)"

(239) ਪੁਰਾਣਾਂ ਅਨੁਸਾਰ ਨੰਦ ਇਕ ਨੀਚ ਜਾਤੀ ਦਾ ਰਾਜਾ ਸੀ, ਜਿਸ ਨੇ ਅਵਿਧਾਨਕ (ਭਾਵ ਸ਼ੂਦਰ ਵੰਸ਼ੀ ਰਾਜ) ਦੀ ਨੀਂਹ ਰੱਖੀ।

(329) ਇਕ ਸ਼ਕਤੀਸ਼ਾਲੀ ਬ੍ਰਾਹਮਣ ਕੌਟਲਿਆ ਸੀ, ਜਿਸ ਨੇ ਧਰਮ (ਆਰੀਅਨ ਧਰਮ) ਦੀ ਰੱਖਿਆ ਕਰਦੇ ਹੋਏ (ਕਿ ਰਾਜ ਸ਼ੂਦਰ ਨਹੀਂ ਕਰ ਸਕਦਾ( ਸ਼ੂਦਰ ਦੇ ਪੰਜੇ ਵਿਚੋਂ ਦੇਸ਼ ਨੂੰ ਅਜ਼ਾਦ ਕਰਵਾਇਆ (ਭਾਵ ਪਹਿਲਾ ਸ਼ੂਦਰ ਰਾਜਾ ਮਰਵਾ ਕੇ ਦੂਜਾ ਬਿਠਾ ਲਿਆ ਪ੍ਰੰਤੂ ਪ੍ਰਧਾਨ ਮੰਤਰੀ ਆਪ ਬਣਿਆ) ਅਤੇ ਕਸ਼ੱਤਰੀਆਂ ਦਾ ਵਿਧਾਨਕ ਰਾਜ ਬਣਾਇਆ। (ਜਿਸ ਤਰ੍ਹਾਂ ਮਦਰਾਸ ਦੇ ਗੰਗ ਭੱਟ ਬ੍ਰਾਹਮਣ ਨੇ ਸ਼ਿਵਾਜੀ ਨੂੰ ਪੈਰ ਦੇ ਅੰਗੂਠੇ ਨਾਲ ਤਿਲਕ ਲਗਾ ਕੇ ਪੱਛੜੀ ਪੱਛਮੀ ਜਾਤੀ ਨੂੰ ਕਸ਼ੱਤਰੀ ਘੋਸ਼ਤ ਕਰਿਆ ਸੀ, ਉਸੇ ਤਰ੍ਹਾਂ ਚੰਦਰ ਗੁਪਤ ਸ਼ੂਦਰ ਨੂੰ ਵੀ ਕਸ਼ੱਤਰੀ ਘੋਸਤ ਕਰ ਦਿੱਤਾ ਗਿਆ ਹੋਵੇਗਾ।)

(240) ਬੋਧੀ ਗ੍ਰੰਥ ਅਨੁਸਾਰ ਚੰਦਰ ਗੁਪਤ ਦਾ ਸੰਬੰਧ ਸ਼ਾਕਯ ਰਾਜ ਪਰਿਵਾਰ ਦੇ ਮੌਰੀਆ ਵੰਸ਼ ਨਾਲ ਸੀ। ਉਹੀ ਸ਼ਾਕਯ ਵੰਸ਼ ਜਿਸ ਨੇ ਬੁੱਧ ਨੂੰ ਜਨਮ ਦਿੱਤਾ।

(L.A. Waddel Report on excavation at Patli Putra, page 61)

-ਇਕ ਭਾਸਾਕਾਰ ਨੇ ਪੁਰਾਣਾਂ ਅਨੁਸਾਰ ਚੰਦਰ ਗੁਪਤ ਮੌਰੀਆ ਨੂੰ ਨੰਦ ਦੀ ਮੁਰਾ ਨਾਂ ਦੀ ਸ਼ੂਦਰ ਪਤਨੀ, ਬਰਿਸ਼ਾਲਾ ਤਮਜਾ ਦਾ ਪੁੱਤਰ ਦੱਸਿਆ ਹੈ।

ਵਿਸ਼ਨੂੰ ਪੁਰਾਣ 4-24-21 ਵਿਚ ਭਵਿੱਖਬਾਣੀ ਹੈ ਕਿ (240-41) ਮਹਾਨੰਦ ਦੀ ਸ਼ੂਦਰ ਪਤਨੀ ਤੋਂ ਰਾਜਾ ਮਹਾਂਪਦਮ ਪੈਦਾ ਹੋਏਗਾ, ਜੋ ਸਾਰੇ ਕਸ਼ੱਤਰੀਆਂ ਦਾ ਵਿਨਾਸ਼ ਕਰ ਦੇਵੇਗਾ। ਉਸ ਤੋਂ ਬਾਅਦ ਸਾਰੇ ਰਾਜੇ ਸ਼ੂਦਰ ਹੋਣਗੇ।

(243) Chandra Gupta Maurya was low born son of Maurya and founder of Maurya empire. (The Cambridge History of India vol.I., page 199)

-Chandra Gupta Maurya according to learned School, was certainly a low caste. (S.R. Loyal a History of Imperial Gupta page 75)

* * *

# ਨਾਥ ਜੋਗੀ ਲਹਿਰ

**ਬੁੱਧ ਇਨਕਲਾਬ ਦੇ ਵਿਨਾਸ਼ ਅਤੇ ਸਿੱਖ ਇਨਕਲਾਬ ਦੇ ਵਿਚਕਾਰਲੀ ਕੜੀ**

**(8ਵੀਂ-9ਵੀਂ ਤੋਂ 12ਵੀਂ-13ਵੀਂ ਸਦੀ ਤਕ)**

ਭੂਮਿਕਾ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਇਨ੍ਹਾਂ ਦੋ ਭਾਰਤੀ ਇਨਕਲਾਬਾਂ ਦੇ ਵਿਚਕਾਰ ਚਾਰ ਪੰਜ ਸੌ ਸਾਲ ਦਾ ਸਮਾਂ ਇਸਲਾਮਿਕ ਪ੍ਰਭਾਵ ਤੋਂ ਬਿਨਾਂ, ਕਿਸੇ ਭਾਰਤੀ ਸਮਾਜਕ ਲਹਿਰ ਤੋਂ ਖਾਲੀ ਜਾਪਦਾ ਰਿਹਾ। ਪ੍ਰੰਤੂ ਇਤਿਹਾਸਕ ਕੜੀਆਂ ਲੱਭਣ 'ਤੇ ਲੰਬੇ ਸਮੇਂ ਬੀਤ ਜਾਂਦੇ ਹਨ। ਭਾਰਤੀ ਲੋਕ ਨੀਚ ਕਿਵੇਂ ਬਣੇ ਨੇ, ਭਾਰਤੀ ਮੂਲਵਾਸੀ ਬਹੁਜਨਾਂ ਦੀਆਂ, ਬ੍ਰਾਹਮਣੀ ਆਰੀਆ ਵਿਵਸਥਾ ਵਿਰੁੱਧ ਉੱਠੀਆਂ ਲਹਿਰਾਂ ਦੀ ਲੜੀ ਨੂੰ ਸਿੰਧੂ ਸਭਿਅਤਾ ਕਾਲ ਤੋਂ ਵਰਤਮਾਨ ਸਮਿਆਂ ਤੱਕ ਜੋੜਨ ਦਾ ਜੋ ਯਤਨ ਕੀਤਾ ਹੈ, ਉਹ ਸਹੀ ਸਿੱਧ ਹੋਇਆ ਹੈ। ਉਸ ਲੜੀ ਵਿਚਕਾਰ ਅੱਠਵੀਂ-ਨੌਂਵੀਂ ਸਦੀ ਤੋਂ ਬਾਰ੍ਹਵੀਂ-ਤੇਰ੍ਹਵੀਂ ਸਦੀ ਤੱਕ ਕੋਈ ਕੜੀ ਹੱਥ ਨਹੀਂ ਸੀ ਆ ਰਹੀ, ਜੋ ਅੱਜ ਨਾਥ ਜੋਗੀ ਲਹਿਰ ਦੇ ਰੂਪ ਵਿਚ ਨਜ਼ਰ ਆਈ ਹੈ। ਜਿਸ ਦਾ ਉਲੇਖ ਸਮਾਜ ਵਿਚ ਨਹੀਂ ਹੋਇਆ।

ਨਾਥ ਯੋਗੀ ਜੋ ਟਿੱਲਿਆਂ 'ਤੇ ਜਾਂ ਸਮਾਜ ਤੋਂ ਦੂਰ ਦੁਰਾਡੇ ਬੈਠ, ਧੂਣੀਆਂ ਤਾਅ, ਤਪ ਤਪੱਸਿਆਵਾਂ ਕਰ, ਹੱਠ ਯੋਗ ਰਾਹੀਂ ਜੰਤਰ ਮੰਤਰ ਫੂਕਦਿਆਂ, ਬਦਨਾਂ ਨੂੰ ਰਾਖ ਨਾਲ ਲਬੇੜਦਿਆਂ, ਲੰਗੋਟੀਆਂ ਵਿਚ ਕੱਜਿਆਂ, ਕਾਸੇ ਹੱਥ ਫੜੀ ਗਲੀਆਂ 'ਚ ਭਿਖਿਆ ਮੰਗਦਿਆਂ ਆਦਿ ਦ੍ਰਿਸ਼ਾਂ ਵਿਚ, ਲੋਕਾਂ ਦੇ ਜਿਹਨਾਂ ਵਿਚ ਰਹੇ ਹਨ। ਸਲਵਾਨ ਦੇ ਪੁੱਤਰ ਯੋਗੀ ਪੂਰਨ ਨਾਥ, ਜਲੰਧਰ ਨਾਥ, ਗੋਰਖ ਨਾਥ, ਚਰਪਟ ਨਾਥ ਆਦਿ ਦੀਆਂ ਕਥਾਵਾਂ ਬਚਪਨ ਵਿਚ ਸੁਣੀਆਂ ਸਨ। ਮੂਲ ਵਾਸੀ ਰਾਜੇ ਸਲਵਾਨ ਦਾ ਪੁੱਤਰ ਪੂਰਨ ਨਾਥ ਯੋਗੀ ਹੋ ਗਿਆ ਸੀ। ਉਸ ਦੀ ਬਹੁਤ ਦੁਰਦਸ਼ਾ ਹੋਈ। ਉਹ ਗੁਰੂ ਗੋਰਖ ਨਾਥ ਦਾ ਚੇਲਾ ਬਣਿਆ। ਉਸ ਦੀ ਸਮੁੱਚੀ ਕਹਾਣੀ, ਵਰਤਾਰਿਆਂ ਦੇ ਪ੍ਰਸੰਗ ਵਿਚ ਇਹ ਸਾਬਤ ਕਰਦੀ ਹੈ ਕਿ ਰਾਜ ਮਹਿਲਾਂ ਵਿਚ ਤੀਵੀਆਂ ਰਾਹੀਂ ਘੁਸਪੈਠ ਕਰਕੇ ਆਰੀਆ ਪੰਡੇ ਹਰ ਰਾਜ ਵਿਚ ਕਿਵੇਂ 'ਅਸ਼ਾਂਤੀ' ਪੈਦਾ ਕਰਦੇ ਰਹੇ। ਹੋਰ ਕਿਸੇ ਪਾਸੇ ਉਭਰਨ ਦੇਣ ਦੀ ਥਾਂ ਰਾਜਿਆਂ ਨੂੰ ਘਰੇਲੂ ਸਮੱਸਿਆਵਾਂ ਦੇ ਜੰਜਾਲ ਵਿਚ ਹੀ ਫਸਾਈ ਰੱਖਿਆ। ਭਗਵਾਨ ਬੁੱਧ ਦੇ ਮੁਕਤੀ ਦੀ ਤਲਾਸ਼ ਵਿਚ, ਜੰਗਲੀ ਤਰੀਕਿਆਂ ਵੱਸ ਮੌਤ ਦੇ ਮੂੰਹ ਤੱਕ ਪਹੁੰਚ ਜਾਣ ਪਿੱਛੇ ਵੀ 'ਬ੍ਰਾਹਮਣ ਸਿਆਣਪਾਂ' ਦਾ ਹੱਥ ਸੀ।

ਪ੍ਰੰਤੂ ਜਿਸ ਰੂਪ ਵਿਚ ਇਹ ਪ੍ਰਗਟ ਹੋਏ ਜਾਂ ਦਰਸਾਏ ਗਏ, ਨਾਥ ਯੋਗੀਆਂ ਦੀ ਲਹਿਰ ਵਿਚ ਇਹ ਦੋ ਅਲੱਗ ਅਲੱਗ ਪੱਖ ਹਨ। ਉਹ ਨਾਥ ਯੋਗੀ, ਜੋ ਗੁਰੂ ਗੋਰਖ ਨਾਥ ਦੀ ਮੰਡਲੀ ਦੇ ਯੋਗੀ ਹਨ, ਜੋ ਬਾਕੀਆਂ ਤੋਂ ਪੂਰੀ ਤਰ੍ਹਾਂ ਭਿੰਨ ਸਨ, ਜਿਨ੍ਹਾਂ ਦੇ ਭੂਤਨਿਆਂ ਵਰਗੇ ਡਰਾਉਣੇ ਤੇ ਮੰਤਰ ਮਾਰਦੇ, ਰਿਧੀਆਂ ਸਿਧੀਆਂ ਪ੍ਰਗਟ ਕਰਦੇ, ਫੂਕਾਂ ਮਾਰਦੇ ਕੁਰੱਖਤ ਚੇਹਰਿਆਂ ਨਾਲ ਡਰਾਉਂਦੇ ਰੂਪ, ਆਮ ਲੋਕਾਂ ਵਿਚ ਪ੍ਰਗਟ ਕੀਤੇ ਗਏ, ਅਸਲ ਵਿਚ ਇਹ ਸ਼ੈਤਾਨ ਇਹ ਵਰਗ, ਆਮ ਬਹੁਜਨਾਂ ਦਾ ਵਰਗ ਨਾ ਹੋ ਕੇ, ਲਹਿਰਾਂ ਨੂੰ ਬਰਬਾਦ ਕਰਨ ਲਈ, ਲਹਿਰਾਂ ਦੇ ਰੂਪ ਵਿਚ ਘੁਸਪੈਠ ਕਰਨ ਤੇ ਮਨੋਰਥਾਂ ਨੂੰ ਨਵੀਆਂ ਅਣਹੋਣੀਆਂ ਵਿਧੀਆਂ ਵਿਚ ਪਾ ਕੇ ਜਨ ਸਧਾਰਨ ਨੂੰ ਮੂਰਖ ਬਣਾ ਲੈਣ ਵਾਲਾ ਸਵਰਨ-ਵਰਗ ਰਿਹਾ ਹੈ।

'ਬੁੱਧ ਲਹਿਰ ਤੋਂ ਲੈ ਕੇ' ਸਿੱਖ ਲਹਿਰ ਤੱਕ, ਕੋਈ ਵੀ ਰਾਜ, ਸਮਾਜ ਬਣਿਆ, ਇਸ ਬਹੁਰੂਪੀਏ ਤੇ ਸ਼ੈਤਾਨ ਵਰਗ ਨੇ ਸਹੀ ਦਿਸ਼ਾਵਾਂ ਵੱਲ ਜਾਂਦੀਆਂ ਮਾਨਵ ਪੱਖੀ ਲਹਿਰਾਂ ਨੂੰ ਖਦੇੜਨ ਤੇ ਕੁਰਾਹੇ ਪਾ ਦੇਣ ਦਾ ਸਫਲ ਯਤਨ ਕੀਤਾ। ਕਿਸੇ ਵੀ ਸਮਾਜਕ ਹਿਤ ਵਾਲੀ ਲਹਿਰ ਨੂੰ ਇਸ ਆਰੀਆ ਮੂਲ ਵਰਗ ਨੇ ਸਿਰੇ ਨਹੀਂ ਲੱਗਣ ਦਿੱਤਾ।

ਅੱਜ, ਇਹ ਸੱਚ ਸਾਡੇ ਸਾਹਮਣੇ ਹੈ ਕਿ ਸਿਆਣਿਆਂ ਪੁਰਖਾਂ ਦਾ ਕੋਈ ਵੀ ਵਰਗ ਜਿੰਨੀ ਦੇਰ ਤੱਕ ਭਾਰਤ ਅੰਦਰ ਵਰਤਦੇ ਸਮਾਜਕ, ਰਾਜਨੀਤਕ, ਆਰਥਕ, ਸਭਿਆਚਾਰਕ, ਇਤਿਹਾਸਕ, ਧਾਰਮਕ ਵਰਤਾਰਿਆਂ ਅੰਦਰ ਇਨ੍ਹਾਂ ਦੋ ਅਸਲੋਂ ਵਿਰੋਧੀ ਆਰੀਆ ਤੇ ਗੈਰ ਆਰੀਆ ਮੂਲ ਦੀਆਂ ਧਿਰਾਂ ਨੂੰ, ਉਨ੍ਹਾਂ ਦੇ ਚਰਿੱਤਰ ਨੂੰ, ਮਨੋਰਥਾਂ ਨੂੰ ਤੇ ਆਪਸੀ ਜੰਗ ਦੇ ਕਾਰਨਾਂ ਨੂੰ ਨਹੀਂ ਜਾਣਦਾ, ਉਹ ਇਸ ਦੇਸ ਬਾਰੇ ਕੋਈ ਵੀ ਸਹੀ ਨਿਰਣਾ ਨਹੀਂ ਦੇ ਸਕਦਾ। ਉਸ ਦੀ ਵੱਡੀ ਤੋਂ ਵੱਡੀ ਸਿਆਣਪ ਵੀ ਇਸ ਸੱਚਾਈ ਨੂੰ ਸਮਝੇ ਤੇ ਇਸ ਅਧਾਰ 'ਤੇ ਨਿਰਣਾ ਕਰੇ ਬਗੈਰ ਬੇਅਰਥ ਹੋ ਕੇ ਰਹਿ ਜਾਵੇਗੀ। ਭਾਰਤ ਦੇ ਹਰ ਆਮ ਖਾਸ ਆਦਮੀ ਲਈ ਵੀ ਜ਼ਰੂਰੀ ਹੈ ਕਿ ਉਹ ਇਨ੍ਹਾਂ ਦੋਹਾਂ ਵਿਰੋਧੀ ਧਿਰਾਂ ਦੀ ਆਪਸੀ ਨਿਰੰਤਰ ਜੰਗ ਨੂੰ, ਜੰਗ ਦੇ ਕਾਰਨਾਂ ਨੂੰ, ਜੰਗ ਦੇ ਮਨੋਰਥਾਂ ਨੂੰ, ਸਮਾਜੀ, ਧਾਰਮਕ ਅਤੇ ਰਾਜਸੀ ਤੱਥਾਂ ਅਤੇ ਵਰਤਾਰਿਆਂ ਵਿਚ ਰਲਗੱਡ ਹੋਣ ਨੂੰ ਸਮਝ ਕੇ ਤੁਰੇ। ਵਰਨਾ ਉਹ ਸਾਰੇ ਨਿਰਨੇ ਗਲਤ ਕਰੇਗਾ। ਜਿਸ ਤਰ੍ਹਾਂ ਹੋਇਆ ਹੈ।

ਉਹ ਨਾਥ ਯੋਗੀ ਲਹਿਰ ਜੋ ਸਮਾਜ ਸਾਹਮਣੇ ਪੇਸ਼ ਹੋਈ, ਉਹ ਅਸਲ ਵਿਚ ਬ੍ਰਾਹਮਣੀ ਛਤਰ ਛਾਇਆ ਹੇਠ, ਘੁਸਪੈਠ ਰਾਹੀਂ, ਬਹੁਜਨਾਂ ਦੀ ਮੁਕਤੀ ਦੀ ਲਹਿਰ ਨੂੰ ਤਬਾਹ ਕਰਨ ਵਾਲੀ ਸੀ। ਗੁਰੂ ਮਛੰਦਰ ਨਾਥ, ਗੋਰਖ ਨਾਥ, ਜਲੰਧਰ ਨਾਥ, ਚਰਪਟ ਨਾਥ, ਭਰਥਰੀ ਹਰੀ, ਗੋਪੀ ਚੰਦ ਆਦਿ ਦੀ ਲਹਿਰ ਬੁੱਧ ਦੀ ਲਹਿਰ ਸੀ, ਜਿਨ੍ਹਾਂ ਦਾ ਸਬੰਧ ਆਦਿ ਨਾਥ ਯੋਗੀ ਸ਼ਿਵ ਅਤੇ ਭਗਵਾਨ ਬੁੱਧ ਨਾਲ ਰਿਹਾ। ਜੋ ਬ੍ਰਾਹਮਣੀ ਵਿਵਸਥਾ ਵਿਰੁੱਧ ਯੋਗ ਪਰੰਪਰਾ ਵਜੋਂ ਉੱਭਰੀ। ਇਹ ਨਾਥ ਯੋਗੀ ਭਾਰਤ ਦੇ ਦਲਿਤ ਬਹੁਜਨਾਂ ਦੀਆਂ ਜਾਤੀਆਂ ਵਿਚੋਂ ਸਨ। ਗੁਰੂ ਗੋਰਖ ਨਾਥ ਨੂੰ ਸ਼ਿਵ (ਆਦਿ ਨਾਥ) ਦਾ ਅਵਤਾਰ ਕਿਹਾ ਜਾਂਦਾ ਹੈ। ਇਹ ਲਹਿਰ ਉਸ ਸਮੇਂ ਚੱਲਦੀ ਰਹੀ ਜਦੋਂ 'ਬੁੱਧਾਂ' ਨੂੰ ਮਾਰ ਮੁਕਾਉਣ ਲਈ ਵੱਡੇ ਇਨਾਮ ਰੱਖੇ ਹੁੰਦੇ ਸਨ। ਜਾਣੀ ਬੁੱਧ ਧੰਮ ਦੀ ਤਬਾਹੀ ਦਾ ਭਿਆਨਕ ਦੌਰ ਚੱਲ ਰਿਹਾ ਸੀ। ਉਸ ਖਤਰਨਾਕ ਦੌਰ ਵਿਚ ਇਹ ਸੰਭਵ ਨਹੀਂ ਸੀ ਕਿ ਬੁੱਧ ਰਹਿ ਕੇ, ਬ੍ਰਾਹਮਣੀ ਵਿਵਸਥਾ ਵਿਰੁੱਧ ਜੰਗ ਲੜੀ ਜਾਂਦੀ। ਸ਼ਾਇਦ ਇਸੇ ਲਈ ਭਾਰਤੀ ਮੂਲ

ਵਾਸੀਆਂ ਦੀ ਯੋਗੀ-ਯਤੀ ਪਰੰਪਰਾ (ਜਿਸ ਦਾ ਜ਼ਿਕਰ ਰਿਗ ਵੇਦ ਵਿਚ ਹੁੰਦਾ ਹੈ) ਤੇ ਬੁੱਧ ਦੀ ਪਰੰਪਰਾ ਨੂੰ ਅਪਣਾ ਕੇ, ਅਸਲੀ ਮਨੋਰਥ ਦੀ ਗੱਲ ਕਹੀ ਗਈ। ਜਿਸ ਵਿਚ ਅਖੀਰ ਬ੍ਰਾਹਮਣੀ ਨਾਥ ਯੋਗੀਆਂ ਨੇ ਘੁਸਪੈਠ ਕਰਕੇ ਜਿਸ ਦਾ ਹੁਲੀਆ ਵਿਗਾੜ ਦਿੱਤਾ ਤੇ ਜਿਸ ਕਰਕੇ ਸਾਨੂੰ ਸਦੀਆਂ ਬਾਦ ਇਸ ਦੀ ਸਹੀ ਸਮਝ ਨਹੀਂ ਲੱਗ ਸਕੀ। ਯਾਦ ਰੱਖੋ ਕਿ ਬੁੱਧ ਦੀ ਪਰੰਪਰਾ ਦਰਾਵੜ ਸਿੱਧੂ ਸਭਿਅਤਾ ਦੀ ਪਰੰਪਰਾ ਹੈ। ਭਗਵਾਨ ਬੁੱਧ ਇਸ ਲੜੀ ਵਿਚ ਚੌਵੀਵੇਂ ਮਹਾਨ ਬੁੱਧ ਗਿਣੇ ਗਏ। ਇਵੇਂ ਮੂਲ ਵਾਸੀਆਂ ਦੀ ਯੋਗੀ ਜਤੀ ਪਰੰਪਰਾ ਹੈ ਜੋ ਸਿੰਧੂ ਸਭਿਅਤਾ ਅੰਦਰ ਪ੍ਰਚੱਲਤ ਸੀ, ਜੋ ਕਲਿਆਣਕਾਰੀ ਸੀ, ਜਿਸ ਦੀ ਲੜੀ ਵਿਚ ਗੁਰੂ ਗੋਰਖ ਨਾਥ ਪਰੰਪਰਾ ਮੁੜ ਉੱਭਰੀ।

ਅੱਜ ਅਸੀਂ ਇਸ ਦੀ ਪਛਾਣ ਕਰਕੇ ਆਮ ਲੋਕਾਂ ਨੂੰ ਇਸ ਦੀ ਜਾਣਕਾਰੀ ਦੇ ਰਹੇ ਹਾਂ ਤੇ ਇਸ ਦੇ ਮਨੋਰਥਾਂ ਦਾ ਮੂਲ ਰੂਪ ਪੇਸ਼ ਕਰ ਰਹੇ ਹਾਂ :

1. ਜਿਥੋਂ ਤੱਕ ਗੋਰਖ ਪੰਥੀਆਂ ਦਾ ਪ੍ਰਸ਼ਨ ਹੈ ਉਹ ਵੇਦਾਂ ਦੀ ਸਰਦਾਰੀ ਨੂੰ ਨਕਾਰਦੇ ਰਹੇ। ਬ੍ਰਾਹਮਣਾਂ ਦੀ ਉੱਚਤਾ ਨੂੰ ਵੀ ਉਨ੍ਹਾਂ ਨੇ ਲਲਕਾਰਿਆ। ਇਨ੍ਹਾਂ ਦੀ ਭਾਸ਼ਾ ਪਾਲੀ ਸੀ। ਗੁਰੂ ਗੋਰਖ ਨਾਥ, ਗੁਰੂ ਮਛੰਦਰ ਨਾਥ ਦੇ ਚੇਲੇ ਸਨ, ਜਿਥੋਂ ਇਸ ਨਾਥ ਯੋਗੀ ਲਹਿਰ ਨੇ ਜਨਮ ਲਿਆ।

2. ਪੰਡਤਾਂ ਦੇ ਪਖੰਡ, ਢੌਂਗ, ਜਾਤੀ ਪ੍ਰਥਾ, ਰੂੜੀਵਾਦ, ਜੜ੍ਹਤਾ ਆਦਿ ਦਾ ਗੋਰਖ ਨਾਥ ਨੇ ਵਿਰੋਧ ਕਰਕੇ ਇਸ ਪੰਥ ਦੀ ਸਥਾਪਨਾ ਕੀਤੀ।

3. ਨਾਥ ਭਰਥਰੀ ਹਰੀ ਦੇ ਗਰੰਥ, 'ਨਲੰਦਾ (ਬੌਧ) ਵਿਸ਼ਵ ਵਿਦਿਆਲੇ' ਵਿਚ ਪੜ੍ਹਾਏ ਜਾਂਦੇ ਸਨ। (23)

4. ਨਾਥ ਸੰਪਰਦਾ ਦੇ ਪ੍ਰਬੰਧਕਾਂ ਨੇ ਪ੍ਰਚੱਲਤ ਜਾਤੀ ਅਤੇ ਵਰਨ ਵਿਵਸਥਾ ਦਾ ਵਿਰੋਧ ਹੀ ਨਹੀਂ ਕੀਤਾ ਬਲਕਿ ਸਮਾਜਕ ਏਕਤਾ ਦੀ ਭਾਵਨਾ ਸਥਾਪਤ ਕਰਨ ਦਾ ਯਤਨ ਕੀਤਾ। ਭਾਵ ਆਪਣੇ ਪੰਥ ਵਿਚ ਸਭ ਜਾਤੀਆਂ, ਧਰਮਾਂ, ਸੰਪਰਦਾ ਦੇ ਲੋਕਾਂ ਨੂੰ ਥਾਂ ਦਿੱਤਾ ਗਿਆ।

5. ਗੋਰਥ ਨਾਥ ਪਹਿਲਾਂ ਬੁੱਧ ਸਨ ਫੇਰ ਨਾਥ ਪੰਥੀ ਬਣੇ।

6. ਬੁੱਧਾਂ ਦੇ ਬਰਾਬਰ, ਨਾਥ ਵੀ ਵਰਨ ਵਿਰੋਧੀ ਸਨ।

7. ਉਹ ਵਰਨ ਵਿਵਸਥਾ ਦੇ ਵਿਰੋਧੀ ਹਨ। ਬ੍ਰਾਹਮਣਾਂ ਵਿਰੁੱਧ ਉਨ੍ਹਾਂ ਵਿਚ ਗੁੱਸਾ ਵੀ ਹੈ ਅਤੇ ਆਦਿ ਨਾਥ ਸ਼ਿਵ ਨੂੰ ਪੂਜਦੇ ਹਨ। (ਸ਼ਿਵ ਪ੍ਰਲਾਦ ਦਾ ਪੁੱਤਰ ਅਤੇ ਹਿਰਨਾਕੱਸ਼ਪ ਦਾ ਪੋਤਰਾ ਹੈ)

8. ਗੁਰੂ ਪਰੰਪਰਾ ਨਾਥ ਬਾਣੀ ਵਿਚ;

ਗੁਰੂ ਕੀ ਜੈ ਮਹਿਲਾ ਨਿਗੁਰਾ ਨ ਰਹਿਲਾ।
ਗੁਰੂ ਬਿਨ ਗਿਆਨ ਨ ਪਾਈਲਾ ਰੇ ਭਾਈਲਾ। (47)

ਤਟ ਤੀਰਥ ਦਾ ਵਿਰੋਧ :

ਪੰਥ ਚਲੇ ਚਲ ਪਵਨਾ ਤੂਟੇ ਨਾਦ ਬਿੰਦ ਅਰੁਵਾਈ।
ਘਟ ਹੀ ਭੀਤਰ ਅਠਸਠ ਤੀਰਥ ਕਹਾਂ ਭਰਮੈ ਰੇ ਭਾਈ।
ਅਵਧੂ ਮਨ ਚੰਗਾ ਤੋ ਕਠੌਤੀ ਹੀ ਗੰਗਾ
ਵਿਅੰਧਿਆ ਮੇਲਹਾ ਤੋ ਜਗਤਰ ਚੇਲਾ। (47)

(ਨੋਟ 1. ਇਹੀ ਸ਼ਬਦ ਕੁਝ ਬਦਲਵੇਂ ਰੂਪ ਵਿਚ, ਸੰਤ ਨਾਮ ਦੇਵ, ਸੰਤ ਕਬੀਰ, ਸੰਤ ਰਵਿਦਾਸ ਅਤੇ ਗੁਰੂ ਨਾਨਕ ਬਾਣੀ ਵਿਚ ਅਨੇਕ ਵਾਰ ਸੋਧੀ ਭਾਸ਼ਾ ਵਿਚ ਲਿਖੇ ਹੋਏ ਹਨ)

(ਨੋਟ 2. ਪੰਜਾਬੀ ਲੋਕਾਂ ਵਿਚ ਅਵਧੂ, ਅਵਧੂਤ, ਧੂਤ, ਧੂਰਤ ਸ਼ਬਦ ਆਮ ਵਰਤੇ ਜਾਂਦੇ ਹਨ। ਅਵਧੂ ਸ਼ਬਦ ਬਾਣੀ ਵਿਚ ਕਈ ਵਾਰ ਆਇਆ ਹੈ। ਇਹ ਸ਼ਬਦ ਸ਼ਿਵ ਅਤੇ ਨਾਥ ਜੋਗੀਆਂ ਨਾਲ ਜੁੜਿਆ ਹੋਇਆ ਹੈ। ਇਹ ਸ਼ਬਦ ਯੋਗੀ ਨਾਥ ਪ੍ਰੰਪਰਾ ਦੀ ਪ੍ਰਮਾਣਿਕਤਾ ਦਾ ਸਬੂਤ ਪੇਸ਼ ਕਰਦੇ ਹਨ। ਸੰਤ ਕਬੀਰ, ਸੰਤ ਰਵਿਦਾਸ ਅਤੇ ਗੁਰੂ ਨਾਨਕ ਨੇ ਅਵਧੂ ਸ਼ਬਦ ਨੂੰ ਸੰਬੋਧਨ ਹੋ ਕੇ ਕਈ ਵਿਚਾਰ ਲਿਖੇ ਹਨ)

ਇਕ ਖਾਸ ਗੱਲ ਹੋਰ ਨੋਟ ਕਰਨ ਵਾਲੀ ਹੈ ਕਿ ਗੁਰੂ ਗੋਰਖ ਨਾਥ ਦਾ ਜ਼ਿਕਰ ਮਹਾਤਮਾ ਬੁੱਧ, ਮਹਾਂਵੀਰ, ਸੰਤ ਕਬੀਰ, ਗੁਰੂ ਨਾਨਕ ਆਦਿ ਯੁੱਗ ਪੁਰਸ਼ਾਂ ਵਿਚਕਾਰ ਹੁੰਦਾ ਆਇਆ ਹੈ। ਗੋਰਖ ਨਾਥ ਦੀ ਲੰਬੀ ਚੌੜੀ ਵਿਚਾਰਧਾਰਾ ਕਾਰਨ ਸ਼ਬਦ 'ਗੋਰਖ ਧੰਦਾ' ਹੋਂਦ ਵਿਚ ਆਇਆ।

ਦਰਅਸਲ ਇਹ ਗੱਲਾਂ ਵਿਰੋਧੀ ਵੰਸ਼ੀਆਂ ਵੱਲੋਂ, ਸਮਾਜਕ ਲਹਿਰ ਨੂੰ, ਸਮਾਜ ਵਿਚ ਭੱਦੇ ਰੂਪ ਵਿਚ ਪੇਸ਼ ਕਰਨ ਲਈ ਵਰਤੀਆਂ ਜਾਂਦੀਆਂ ਹਨ ਜਿਵੇਂ ਮਹਾਰਾਜਾ ਅਸ਼ੋਕ ਨੂੰ ਮੂਰਖਾਂ ਦਾ ਬਾਦਸ਼ਾਹ ਪ੍ਰਚਾਰਿਆ ਗਿਆ। ਸ਼ਾਹੂ ਛਤਰਪਤੀ ਨੂੰ ਢੇਡਾਂ ਦਾ ਰਾਜਾ ਤੇ ਡਾ. ਅੰਬੇਡਕਰ ਨੂੰ ਦੇਸਧਰੋਹੀ ਗੱਦਾਰ ਆਦਿ।

ਗੁਰੂ ਗੋਰਖ ਨਾਥ ਦੀ ਵਿਚਾਰਧਾਰਾ, ਮਨ 'ਤੇ ਟਿਕੀ ਹੋਈ ਹੈ ਤੇ ਇਸ ਸਰੀਰ ਦੇ ਅੰਦਰੋਂ ਹੀ ਸਹਿਜ ਅਵਸਥਾ ਵਿਚ ਵਿਚਰਣ ਵੱਲ ਸੇਧਤ ਹੈ।

ਨੌਂ ਲੱਖ ਪਾਤਰ ਆਗੇ ਨਾਚੇ
ਪੀਛੇ ਸਹਜ ਅਖਾੜਾ॥
ਐਸੇ ਮਨ ਤੇ ਜੋਗੀ ਖੇਲੈ
ਤਬ ਅੰਤਰਿ ਬਸੈ ਭੰਡਾਰਾ॥ (ਸਭ ਕੁਝ ਬੰਦੇ ਦੇ ਅੰਦਰ ਹੈ)

ਗੋਰਖ ਨਾਥ ਬ੍ਰਾਹਮਣਵਾਦ ਦੇ ਵਿਰੋਧੀ ਧਾਰਾ ਦਾ ਆਗੂ ਹੈ;

ਪੜ੍ਹ ਦੇਖ ਪੰਡਤਾ, ਰਹਿ ਦੇਖ ਸਾਰ। (ਸਾਰ ਤੱਤ ਇਹ ਹੈ ਕਿ ਅਮਲਾਂ ਬਿਨਾਂ ਕੁਝ ਨਹੀਂ ਹੋਣਾ)
ਆਪਣੀ ਕਰਣੀ ਉਤਰਵਾ ਪਾਰ।
ਵੇਦ ਕਤੇਬ ਨ ਪਾਂਖੀ ਵਾਣੀ
ਸਬ ਢਕੀ ਤਲਿ ਆਨਿ।
ਗਗਨ ਸਿਵਰ ਮਹਿ ਸਬਦ ਪ੍ਰਕਾਸਿਆ
ਤਹ ਬੂਝੈ ਅਲਖ ਬਿਨਾਨਿ।
ਕਹਿਣੀ ਸੁਹੇਲੀ ਰਹਿਣ ਦੁਹੇਲੀ (ਕਹਿਣਾ ਸੌਖਾ, ਕਰਨਾ ਔਖਾ)
ਕਹਿਣ ਰਹਿਣ ਬਿਨ ਥੋਥੀ।
ਪੜ੍ਹਿਆ ਗੁਨਿਆ ਸੂਆ ਬਿਲਾਈ ਖਾਏ
ਪੰਡਤ ਕੇ ਹੱਥ ਰਹਿ ਗਈ ਪੋਥੀ। (ਕਹਿਣੀ ਕਰਨੀ 'ਚ ਅੰਤਰ ਰਹੇਗਾ ਤਾਂ ਧਰਮ ਕਰਮ ਸਭ ਥੋਥੇ ਰਹਿਣਗੇ)

ਗੁਰੂ ਗੋਰਖ ਨਾਥ, ਸਿੱਧਾ ਬ੍ਰਾਹਮਣਾਂ ਨੂੰ ਸੰਬੋਧਤ ਰਹਿੰਦੇ ਹਨ ਤੇ ਉਸ ਦੇ ਧਰਮ ਕਰਮ ਦਾ ਵਿਰੋਧ ਕਰਦੇ ਹਨ। ਇਸ ਤੋਂ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਮਛੰਦਰ ਨਾਥ ਤੇ ਗੋਰਖ ਨਾਥ ਦੀ ਨਾਥ ਯੋਗੀ ਲਹਿਰ, ਬ੍ਰਾਹਮਣੀ ਵਰਨ ਧਰਮ ਵਿਰੁੱਧ ਉੱਠਿਆ ਨਾਥ ਪੰਥ ਸੀ, ਜਿਸ ਨੇ ਸਿੱਖ ਲਹਿਰ ਨੂੰ ਸਿੱਧਿਆਂ ਪ੍ਰਭਾਵਤ ਕੀਤਾ। ਹਜ਼ਾਰਾਂ ਵਰ੍ਹਿਆਂ ਦਾ ਸਮਾਜਕ ਇਤਿਹਾਸ ਜੋ ਸਮਾਜਕ ਲਹਿਰਾਂ ਰਾਹੀਂ ਉਸਰਿਆ, ਉਹ ਸਾਬਤ ਕਰਦਾ ਹੈ ਕਿ ਬ੍ਰਾਹਮਣਵਾਦ ਵਿਰੁੱਧ ਉੱਠੀ ਖੜ੍ਹੀ ਕੋਈ ਵੀ ਲਹਿਰ ਗੈਰ-ਵਿਗਿਆਨਕ ਅਤੇ ਅੰਧਵਿਸ਼ਵਾਸ ਭਰੀ ਨਹੀਂ ਹੋ ਸਕਦੀ।

ਜਿਵੇਂ :

ਨਾਥ ਕਹੈ ਤੁਮ ਆਪਾ ਰਾਖੈ
ਹਠ ਕਰਿ ਵਾਦ ਨ ਕਰਣਾ।
ਜਹ ਜਗ ਕਾਂਟੇ ਕੀ ਬਾੜੀ
ਦੇਖ ਦੇਖ ਪਗ ਧਰਨਾ।
* ਭਰਵਾਂ ਤਾਂ ਧੀਰੰ (ਅਡੋਲ)
ਝਲ ਝਲਤ ਆਧਾ।
ਸਿੱਧ ਸਿੱਧ ਮਿਲਿਆ ਰੇ
ਅਬਧੂ, ਬੋਲਿਆ ਅਰ ਲਾਧਾ॥ (ਗੋਰਖ ਨਾਥ)

ਦੇਖੋ ਇਸ ਦ੍ਰਿਸ਼ਟਾਂਤ ਵਿਚ ਸਰੀਰਕ ਹੱਠ ਰੱਖ ਕੇ, ਵਾਦ ਕਰਨ ਦੀ ਗੱਲ ਉੱਤੇ ਰੋਕ ਲਾਈ ਹੈ ਤੇ ਨਸੀਹਤ ਕੀਤੀ ਹੈ ਕਿ ਇਹ ਸੰਸਾਰ ਕੰਡਿਆਂ ਭਰੀ ਬਗੀਚੀ ਹੈ, ਬੋਚ ਬੋਚ ਕੇ ਹੀ ਚੱਲਣਾ ਸਹੀ ਹੈ। ਹੱਠ ਕਰਕੇ, ਸਰੀਰ ਨੂੰ ਰੱਖਣਾ ਤੇ ਫਿਰ ਵਾਦਵਿਵਾਦ ਕਰਨਾ ਸਹੀ ਰਾਹ ਨਹੀਂ ਹੈ। ਕੀ ਕੋਈ ਕਹੇਗਾ ਕਿ ਗੋਰਖ ਪੰਥ ਦੀ ਨਾਥ ਜੋਗੀ ਲਹਿਰ, ਜੰਤਰਾਂ ਮੰਤਰਾਂ ਤੇ ਭੇਖਾਂ ਦੀ ਭੈਅ ਪੂਰਨ ਲਹਿਰ ਸੀ ? ਹੁਣ ਅਸੀਂ ਦੱਸ ਸਕਦੇ ਹਾਂ ਕਿ ਜਿਨ੍ਹਾਂ ਨੂੰ ਸੰਤ ਤੇ ਗੁਰੂ ਮਿਲਦੇ ਰਹੇ ਉਹ ਗੋਰਖ ਪੰਥੀ ਸਨ ਜਾਂ ਬ੍ਰਾਹਮਣ ਪੰਥੀ। ਏਥੇ ਤਾਂ ਭਰੇ ਰਹਿਣ ਵਿਚ ਅਡੋਲਤਾ ਦਿਖਾਈ ਹੈ। ਅੱਧੇ ਊਣੇ ਨੂੰ ਡੁੱਲ੍ਹਦਾ ਛਲਕਦਾ ਕਿਹਾ ਹੈ। ਜੋ ਸਿੱਧੀ ਨਹੀਂ। ਮਨ ਦੇ ਸਿੱਧ ਹੋ ਕੇ ਹੀ ਗੱਲ ਨੂੰ ਸਮਝ ਕੇ, ਹਕੀਕਤ ਨੂੰ ਲੱਭਿਆ ਜਾ ਸਕਦਾ ਹੈ। ਇਸ ਲਈ :

ਹਬਕਿ ਨ ਬੋਲਿਬਾ ਠਬਕਿ ਨ ਚਾਲਿਬਾ
ਧੀਰੇ ਧਰਿਬਾ ਪਾਂਵ।
ਗਰਬ ਨ ਕਰਿਬਾ, ਸਹਿਜ ਰਹਿਬਾ
ਭਣਤ ਗੋਰਖ ਨਾਥ॥
ਧਾਏ ਨ ਪਾਇਬਾ, ਭੂਖੇ ਨ ਮਰਿਬਾ
ਅਹਿਨਸ ਲੇਵਾ ਬ੍ਰਹਮ ਅਗਨ ਕਾ ਭੇਵੰ।
ਹਠ ਨ ਕਰਿਬਾ ਪੜਿਆ ਨ ਰਹਿਬਾ
ਯੂੰ ਬੋਲਿਆ ਗੋਰਖ ਦੇਵੰ॥

ਨਾ ਤੂੜ ਕੇ ਖਾਓ, ਨਾ ਭੁੱਖੇ ਮਰੋ, ਲੋੜ ਅਨੁਸਾਰ ਰੋਜ਼ ਖਾਓ। ਹੱਠ ਦੀ ਲੋੜ ਨਹੀਂ, ਐਵੇਂ ਬੇਮਤਲਬ ਲੇਟੇ ਨਾ ਰਹੋ, ਗੋਰਖ ਦਾ ਇਹ ਵਿਚਾਰ ਹੈ। (ਮੱਧ ਮਾਰਗ)

ਜਦੋਂ ਗੁਰੂ ਗੋਰਖ ਨਾਥ ਦੇ ਇਸ ਇਨਕਲਾਬੀ ਪੰਥ ਨੂੰ ਵਿਗਾੜ ਕੇ, ਬ੍ਰਾਹਮਣੀ ਹੱਠ ਯੋਗ ਵਿਚ ਲਬੇੜ ਕੇ ਪੇਸ਼ ਕੀਤਾ ਤੇ ਪ੍ਰਚਾਰਿਆ ਗਿਆ ਤਾਂ ਲੋਕਾਂ ਨਾਲ ਫਿਰ ਧੋਖਾ ਹੋਇਆ। ਭਾਰਤ ਦਾ ਬੁੱਧੀਜੀਵੀ ਵਿਦਵਾਨ ਸਮਾਜ ਜੋ ਉਤਲੇ ਵਰਗਾਂ 'ਚੋਂ ਹੀ ਰਿਹਾ ਹੈ, ਉਸ ਨੇ ਬੜੀ ਅਸਾਨੀ ਨਾਲ ਮਨੁੱਖੀ ਮਾਨਸਿਕਤਾ ਨਾਲ ਵੱਡੇ ਛਲ ਕੀਤੇ ਹਨ। ਭਾਰਤ ਦਾ ਬੁੱਧੀਜੀਵੀ ਵਿਦਵਾਨ ਵਰਗ ਭਾਰਤ ਦੀ ਆਮ ਜਨਤਾ ਨਾਲ ਛਲ ਕਰਨ ਵਾਲਾ ਗੁਨਾਹਗਾਰ ਵਰਗ ਹੈ ਜਿਸ ਨੇ ਪ੍ਰਾਣੀਆਂ ਨੂੰ ਇੰਤਹਾ ਤੱਕ ਗੁੰਮਰਾਹ ਕੀਤਾ ਤੇ ਬ੍ਰਾਹਮਣੀ ਵਰਨ ਵਿਵਸਥਾ ਦੀ ਰਾਖੀ ਕੀਤੀ ਹੈ।

ਬਿਨ ਗੁਰ ਗੁਦੜੀ ਨਹੀ ਬੇਸਾਸ।

ਬਾਸ ਸਹੇਤੀ ਸਬ ਜਗ ਬਾਸਿਆ
ਸਵਾਦ ਸਹੇਤਾ ਮੀਟਾ।
ਸਾਂਚ ਕਹੂੰ ਤੋ ਸਤਿਗੁਰ ਮਾਂਤੈ
ਪੂਰੁ ਸਹੇਤਾ ਡੀਠਾ॥

ਜਿਵੇਂ ਵਾਸ਼ਨਾ ਨਾਲ ਹਰ ਤਰਫ ਸੁਗੰਧਤ ਹੋ ਜਾਂਦੀ ਹੈ ਤਿਵੇਂ ਸਤਿਗੁਰ ਮਿਲ ਜਾਵੇ ਤਾਂ ਉਹ ਵੀ ਦਿਖ ਆਉਂਦਾ ਹੈ। ਗੁਰੂ ਤੋਂ ਬਿਨਾਂ ਵਿਸ਼ਵਾਸ ਨਹੀਂ ਬੱਝਦਾ।

ਸੁਣਿ ਗੁਣਵੰਤਾ ਸੁਣ ਬੁਧਿ ਵੰਤਾ
ਅਨੰਤ ਸਿੱਧਾਂ ਕੀ ਬਾਣੀ।
ਸੀਸ ਨਿਵਾਵਣ ਸਤਿਗੁਰ ਮਿਲਿਆ
ਜਾਗਤ ਰੈਣ ਵਿਹਾਣੀ॥
* ਮਰੌ ਵੇ ਜੋਗੀ ਮਰੈ ਮਰੌ ਮਰਨ ਹੈ ਮੀਠਾ॥
ਤਿਸ ਮਰਣੀ ਮਰੈ ਜਿਸ ਮਰਣੀ ਗੋਰਖ ਮਰਿ ਦੀਠਾ॥

(ਨੋਟ : ਜੇ ਕਿਸੇ ਨੇ ਬਾਣੀ ਦੇ ਸ਼ਬਦਾਂ ਸ਼ਲੋਕਾਂ ਨੂੰ ਕੁਝ ਚੇਤੇ ਰੱਖਿਆ ਹੋਵੇ ਤਾਂ ਉਨ੍ਹਾਂ ਨੂੰ ਬਾਣੀ ਵਿਚ ਗੋਰਖ ਨਾਥ ਦੇ ਇਹ ਪਦੇ ਸਿੱਧੇ ਰੂਪ ਵਿਚ, ਪ੍ਰਭਾਵਤ ਦਿਸ ਆਉਣਗੇ। ਖਾਸ ਕਰਕੇ ਸੰਤ ਨਾਮਦੇਵ, ਸੰਤ ਕਬੀਰ, ਸੰਤ ਰਵਿਦਾਸ ਅਤੇ ਗੁਰੂ ਨਾਨਕ ਬਾਣੀ ਨੂੰ ਦੇਖੋ) ਜਿਵੇਂ

ਅਬਧੂ ਮਨ ਚੰਗਾ ਤੋ ਕਠੌਤੀ ਹੀ ਗੰਗਾ॥
ਬਾਧਿਆਂ ਮੇਲ੍ਹਾ ਤੋ ਜਗਤ ਚੇਲਾ॥

(ਜੇ ਵਿਕਾਰਾਂ ਤੇ ਕੂੜ ਕਪਟ ਵਿਚ ਬੱਝਿਆ ਮਨ ਇਨ੍ਹਾਂ ਤੋਂ ਮੁਕਤ ਹੋ ਜਾਵੇ ਤਾਂ ਸਮਝੋ ਸੰਸਾਰ ਜਿੱਤ ਲਿਆ)।

ਪੰਥ ਚਲੈ ਚਲਿ ਪਵਨਾਂ ਤੂਹੈ
ਨਾਦ ਬਿੰਦ ਅਰ ਵਾਈ॥
ਘਟ ਹੀ ਭੀਤਰ ਅਠਸਠ ਤੀਰਥ
ਕਹਾਂ ਭਰਮੇ ਰੇ ਭਾਈ॥

ਹਵਾ ਵਾਂਗ ਚੱਲਦੇ ਰਹਿਣ ਤੇ ਤਟ ਤੀਰਥਾਂ ’ਤੇ ਭਰਮਣ ਨਾਲ, ਨਾਦ ਬਿੰਦ ਬੰਨ੍ਹ ਕੇ ਕੀ ਬਣੇਗਾ। ਇਹ ਤਾਂ ਭਰਮ ਹੈ। ਤੀਰਥ ਤਾਂ ਮਨ ਦੇ ਅੰਦਰ ਹੀ ਹਨ।

ਇਸ ਲਈ :
ਦੇਵਲ ਜਾਤਰਾ ਸੁੰਨ ਜਾਤਰਾ
ਬੋਲੈ ਜਾਤਰਾ ਪਾਣੀ॥
ਅਤੀਤ ਜਾਤਰਾ, ਸੁਫਲ ਜਾਤਰਾ
ਬੋਲੈ ਅੰਮ੍ਰਿਤ ਬਾਣੀ॥

(ਦੇਵਤਿਆਂ ਦੇ ਦਰਸ਼ਨ ਦੀ ਯਾਤਰਾ, ਸੁੰਨ ਸਮਾਧੀ ਦੇਖਣ ਦੀ ਯਾਤਰਾ, ਪਾਣੀਆਂ ’ਚ ਨਹਾਉਣ ਦੀ ਯਾਤਰਾ, ਸਭ ਭਟਕਣ ਹੈ। ਸਫਲ ਯਾਤਰਾ ਤਾਂ ਉਨ੍ਹਾਂ ਸਾਧੂਆਂ ਵੱਲ ਜਾਣ ਦੀ ਹੈ ਜੋ ਅੰਮ੍ਰਿਤ ਬਾਣੀ ਬੋਲਦੇ ਹਨ)

ਨਿੰਦਕਾਂ ਬਾਰੇ :
ਜੋਗੀ ਹੋਏ ਪਰ ਨਿੰਦਿਆ ਝੱਖੈ।
ਮਦ ਮਾਸ ਅਰੁ ਭਾਂਗ ਜੋ ਭਖੈ।
ਇਕੋ ਤਰਸੈ ਪੁਰਸ਼ਾ ਨਰਕਹਿ ਜਾਈ।
ਸਤਿ ਸਤਿ ਭਾਖੰਤ ਸ੍ਰੀ ਗੋਰਖ ਰਾਈ। (ਸਿਰਫ ਸੱਤ ਜੀਵਦਿਆਂ)
ਅਬਧੂ ਮਾਸ ਤਖੰਤ ਦਇਆ ਧਰਮ ਕਾ ਨਾਸ।
ਮਦ ਪੀਵਤ ਤਹਾਂ ਪ੍ਰਾਣ ਨਿਰਾਸ।
ਭਾਂਗਿ ਭਖੰਤ ਗਿਆਨ ਧਿਆਨ ਖੋਵੰਤ।
ਜਮ ਦਰਬਾਰੀ ਤੇ ਪ੍ਰਾਣੀ ਰੋਵੰਤ।
ਆਫੂ ਖਾਏ ਭਾਂਗਿ ਭਸਕਾਵੈ।
ਤਾਂ ਮੈਂ ਅਕਲ ਕਹਾਂ ਤੇ ਆਵੈ।
ਚੜਤਾਂ ਪਿਤਰ ਉਤਰਤਾਂ ਬਾਈ (ਭਾਈ)।
ਤਾਂ ਤੈ ਗੋਰਖ ਭਾਂਗਿ ਨ ਖਾਈ॥
* ਜੀਵਕਿਆ ਹੱਤਿਏ ਰੇ ਪਖੰਡ ਧਾਰੀ (ਪਖੰਡ ਜਿਉਂਦਿਆਂ ਜੀਵਾਂ ਦੀ ਹੱਤਿਆ ਕਰਦਾ ਹੈਂ)
ਮਾਰਿ ਲੈ ਪੰਚਭੂ ਭਰਗਲਾ। (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਮਾਰ)

ਚਰੈ ਥਾਰੀ ਬੁਧਿ ਬਾੜੀ ਜੋਗ ਕਾ ਮੂਲ ਹੈ ਦਇਆ ਦਾਨ
ਕਥਤ ਗੋਰਖ ਮੁਕਤਿ ਲੈ ਮਾਨਵ
ਮਾਰਿ ਲੈ ਰੇ ਮਨ ਦਰੋਹੀ। (ਪਾਪੀ ਮਨ ਨੂੰ ਮਾਰ)
ਜਾ ਕੈ ਬਘ ਬਰਣ ਮਾਂਸ ਨਹੀਂ ਲੋਹੀ। (ਜਿਸ 'ਚ ਨਾ ਮਾਸ ਹੈ ਨਾ ਲਹੂ)
* ਜਹਾਂ ਗੋਰਖ ਤਹਾਂ ਗਿਆਨ ਗਰੀਬੀ
(ਦੁਵੰਦ) ਦੂੰਦ ਬਾਦ ਨਹੀਂ ਕੋਈ।
ਨਿਸ ਪਰੇਹੀ ਨਿਰਦਾਵੈ ਖੇਲੈ
ਗੋਰਖ ਕਹੀਯੈ ਸੋਈ।
* ਸਵਾਮੀ ਬਨ ਖੰਡਿ ਜਾਊਂ ਤੋ ਖੁਧਾ ਵਿਆਪੈ
ਨਗਰੀ ਜਾਊ ਤੋ ਮਾਇਆ॥
ਭਰਿ ਭਰਿ ਖਾਊਂ ਤੋ ਬਿੰਦ ਬਿਆਪੈ (ਕਾਮ ਚੜ੍ਹੇ)
(ਕਿਵੇਂ) ਕਯੋਂ ਸੀਝਤਿ ਜਲ ਬਅੰਦਾ ਕੀ ਕਾਇਆ। (ਜਲ ਬੂੰਦ ਤੋਂ ਬਣੀ ਕਾਇਆ)
* ਥੋੜਾ ਬੋਲੈ ਥੋੜਾ ਖਾਈ
ਤਿਸ ਘਟ ਪਵਨਾ ਰਹੈ ਸਮਾਈ।
ਗਗਨ ਮੰਡਲ ਸੇ ਅਨਹਦ ਬਾਣੈ (ਅਨਹੱਦ ਸੰਗੀਤ)
ਪਖੰਡ ਪੜੈ ਤੋ ਸਤਿਗੁਰ ਲਾਜੈ।
(ਪੁੱਠੇ ਰਾਹ ਪੈ ਜਾਵੇ ਤਾਂ ਲਾਜ ਸਤਿਗੁਰੂ ਨੂੰ ਹੈ)
ਅਧਿਕ ਤੱਤ ਤੇ ਗੁਰੂ ਬੋਲਿਏ ਹੀਣ ਤੱਤ ਤੇ ਚੇਲਾ।
ਮਨ ਮਾਨੈ ਤੋ ਸੰਗ ਰਾਮੈਂ ਨਹੀ ਤੋ ਰਾਮੈਂ ਅਕੇਲਾ।
* ਗੁਰੂ ਕੀਜੈ ਗਹਿਲਾ (ਪੂਰਾਸਤਿਗੁਰ ਬ੍ਰਹਮਗਿਆਨੀ)
ਨਿਗੁਰਾ ਨ ਰਹਿਲਾ॥ (ਨਿਗੁਰੇ ਨਾ ਰਹੋ)
ਗੁਰੂ ਬਿਨ ਗਿਆਨ ਨ ਪਾਈਲਾ ਰੇ ਭਾਈਲਾ॥
* 'ਕਾਛ' ਕਾ ਜਤੀ 'ਮੁਖਾ' ਸਤੀ
ਸੋ ਸਤ ਪੁਰਸ਼ ਉਤਮੋ ਕਥੀ॥
(ਕਿ ਕੱਛ ਦਾ ਜਤੀ ਹੋਵੇ ਮੁੱਖ ਦਾ ਸੱਚਾ ਹੋਵੇ ਓਹੀ ਸੱਚਾ ਆਦਮੀ ਹੈ)
* ਮਨਮੁਖ ਜਾਤਾ ਗੁਰਮੁਖ ਲੇਹੁ।
ਲੋਹੀ ਮਾਸ ਅਗਨਿ ਮੁਖ ਦੇਖੁ। (ਲਹੂ, ਮਾਸ, ਅੱਗ, ਮੂੰਹ, ਅੱਖਾਂ)
ਮਾਤਾ ਪਿਤਾ ਕੀ ਮੇਤੌਂ ਘਾਤ
ਐਸਾ ਹੋਈ ਬੁਲਾਵੈ ਨਾਥ।

(ਦੇਖੋ ਗੁਰੂ ਗ੍ਰੰਥ ਬਾਣੀ ਵਾਲੇ 'ਮਨਮੁਖ' ਤੇ 'ਗੁਰਮੁਖ' ਦੋਵੇਂ ਗੋਰਖ ਬਾਣੀ ਵਿਚ ਆਏ ਹਨ। ਇਸ ਦਾ ਸਿੱਧਾ ਅਰਥ ਹੈ ਕਿ ਗੋਰਖ ਤੇ ਨਾਥ ਪੰਥ ਬਾਣੀ ਨੇ, ਸਿੱਖ ਗੁਰਮਤ ਲਈ ਵੱਡਾ ਅਧਾਰ ਤਿਆਰ ਕੀਤਾ। ਇਹ ਨਾਥ ਪੰਥੀ ਬੁੱਧਾਂ ਵਿਚੋਂ ਸਨ ਜਿਨ੍ਹਾਂ ਨੂੰ ਬ੍ਰਾਹਮਣੀ ਰਾਜਾਂ ਵਿਚ ਉਖਾੜ ਦਿੱਤਾ ਗਿਆ ਸੀ। ਇਸੇ ਲਈ ਅਸੀਂ ਵਾਰ ਵਾਰ ਕਿਹਾ ਹੈ ਕਿ ਸਿੱਖ ਲਹਿਰ ਬੁੱਧ ਲਹਿਰ ਦੀ ਪੁਨਰ ਸੁਰਜੀਤੀ ਲਹਿਰ ਹੈ ਤੇ ਇਹ ਅੰਤਮ ਸੱਚ ਹੈ। ਕਿਸੇ ਦੇ ਮੰਨਣ ਜਾਂ ਨਾ ਮੰਨਣ ਨਾਲ ਸੱਚ ਨੂੰ ਤਾਂ ਫਰਕ ਨਹੀਂ ਪੈਂਦਾ।)

'ਸਹਜ' 'ਸੀਲ' ਕਾ ਧਰੈ ਸ਼ਰੀਰ। (ਬੁੱਧ ਸਿਧਾਂਤ)
ਸੋ ਬਿਰਤੀ ਗੰਗਾ ਕਾ ਨੀਰ।
* ਕੇਤਾ ਆਵੈ ਕੇਤਾ ਜਾਈ
ਕੇਤਾ ਮਾਂਗੈ ਕੇਤਾ ਖਾਈ
ਕੇਤਾ ਰੂਖ ਵਿਰਖ ਤਲਿ ਰਹੈ
ਗੋਰਖ ਅਨਭੈ ਕਾਸੌਂ ਕਹੈ।

ਇਹ ਸਤਰਾਂ ਉਨ੍ਹਾਂ ਜੋਗੀਆਂ ਬਾਰੇ ਹਨ ਜੋ ਐਧਰ ਉਧਰ ਤੁਰੇ ਰਹਿੰਦੇ ਹਨ, ਬੇਮਤਲਬ। ਮੰਗ ਪਿੰਨ ਕੇ ਖਾਂਦੇ ਹਨ। ਰੁੱਖਾਂ ਥੱਲੇ ਬੈਠ ਜੂਨ ਗੁਜ਼ਾਰਦੇ ਹਨ ਤੇ ਸਾਧੂ ਹੋਣ ਦੇ ਭੁਲੇਖੇ ਪਾਉਂਦੇ ਹਨ। ਫਿਰ ਅਨਭੈ ਭਾਵ ਡਰ ਰਹਿਤ ਕਿਸ ਨੂੰ ਕਹੀਏ ? ਇਹ ਤਾਂ ਸਭ ਫਜ਼ੂਲ ਦਾ ਪਖੰਡ ਹੈ। ਜੋ ਕਰਨਾ ਹੈ ਉਹ ਤਾਂ ਸਰੀਰ ਨੂੰ ਮਨ ਨੂੰ ਸਹਿਜ ਅਤੇ ਸ਼ੀਲ ਅਵਸਥਾ ਵਿਚ ਲਿਜਾਣਾ ਹੈ। ਇਹੀ ਬਾਣੀ ਦਾ ਮੂਲ ਸਿਧਾਂਤ ਹੈ। ਅਸਲ ਵਿਚ ਇਹ ਬੁੱਧ ਦਾ ਮੱਧ ਮਾਰਗ ਹੈ।

ਪੜ੍ਹ ਦੇਖ ਪੰਡਿਤਾ, ਰਹੀ ਦੇਖਿ ਸਾਰੰ।
ਅਪਣੀ ਕਰਣੀ ਉਤਰਿਬਾ ਪਾਰੰ।
ਬਟੰਤ ਗੋਰਖਨਾਥ ਕਹਿ ਧੂ ਸਾਖੀ।

ਘਟੀ ਘਟੀ ਦੀਪਕ ਬਲੈ ਖਣਿ ਪਸੂ ਨ ਆਂਖੀ।

ਇਹ ਸਤਰਾਂ ਬ੍ਰਾਹਮਣ ਨੂੰ ਕਹੀਆਂ ਹਨ ਕਿ ਜੋ ਤੂੰ ਪੜ੍ਹਦਾ ਹੈਂ, ਇਸ ਨੂੰ ਜਰਾ ਕਰਕੇ ਵੇਖ। ਅਮਲਾਂ ਬਿਨਾਂ ਕੋਈ ਪਾਰ ਉਤਾਰਾ ਨਹੀਂ। ਮੈਂ ਗੋਰਖ ਸ਼ਾਖਸ਼ੀ ਹਾਂ ਕਿ ਬੰਦੇ ਦੇ ਅੰਦਰ ਹੀ ਦੀਪਕ ਬਲ ਰਿਹੈ, ਪਸੂ ਬੰਦਾ ਇਸ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਵੇਖਦਾ।

ਜੋਗੀ ਸੋ ਜੋ ਰਾਖੈ ਜੋਗ।
ਜਿਅਭਾ ਚੰਦਰੀ ਨ ਕਰੇ ਭੋਗ।
ਅੰਜਨ ਛੋੜ ਨਿਰੰਜਨ ਰਹੈ।
ਤਾਕੋ ਗੋਰਖ ਜੋਗੀ ਕਹੈ।

ਗੁਰੂ ਰਵਿਦਾਸ ਦਾ ਇਕ ਸ਼ਲੋਕ ਹੈ; ਨਾਥ ਕਛੂਆ ਨਾ ਜਾਨੋ। ਮਦ ਮਾਇਆ ਕੈ ਹਾਥ ਬਿਕਾਨੋ।

ਇਨ੍ਹਾਂ ਦੋ ਮਹਾਂਪੁਰਸ਼ਾਂ ਦੇ ਵਿਚਾਰਾਂ ਵਿਚ ਕੋਈ ਅੰਤਰ ਨਹੀਂ ਹੈ। ਗੁਰੂ ਗੋਰਖ ਨਾਥ ਆਪਣੀ ਗੱਲ ਜੋਗੀ ਨੂੰ ਕਹਿੰਦੇ ਹਨ। ਗੁਰੂ ਰਵਿਦਾਸ ਨਾਥ ਨੂੰ। ਗੱਲ ਮਾਇਆ ਭਾਵ ਪਾਪ ਵਿਕਾਰ ਛੱਡ ਕੇ, ਇਕ ਪਾਰਬ੍ਰਹਮ ਕਰਤਾ ਨੂੰ ਜਾਨਣਾ ਹੀ ਜੋਗ ਹੈ। ਪ੍ਰੰਤੂ ਜਦੋਂ ਗੁਰੂ ਰਵਿਦਾਸ ਆਪਣੀ ਗੱਲ ਨਾਥ ਨੂੰ ਕਹਿੰਦੇ ਹਨ ਤਾਂ ਇਹ ਸਮਝਣਾ ਔਖਾ ਨਹੀਂ ਕਿ ਉਹ ਬ੍ਰਾਹਮਣੀ ਪ੍ਰਥਾ ਦੇ ਮਹਾਯਾਨੀ ਨਾਥਾਂ ਨੂੰ ਸੰਬੋਧਤ ਹਨ। ਨਾ ਕਿ ਗੋਰਖ ਪੰਥੀਆਂ ਨੂੰ ਜਿਨ੍ਹਾਂ ਦਾ ਮਾਰਗ ਬਾਣੀ ਨੂੰ ਪ੍ਰਭਾਵਤ ਕਰਦਾ ਹੈ।

ਭਾਰਤੀ ਵਿਦਵਾਨ ਲੋਕਾਂ ਨੇ ਆਮ ਜਨਤਾ ਅੰਦਰ ਯੋਗੀ ਨਾਥਾਂ ਬਾਰੇ ਜੋ ਗੰਧਾਲਚੌਂਦੇ ਪਾਈ, ਖਾਸ ਕਰਕੇ ਬ੍ਰਾਹਮਣ ਵਰਗ ਨੇ ਪਾਈ, ਉਹ ਸਮਾਜ ਦੇ ਹਿੱਤ ਵਿਚ ਨਹੀਂ ਗਈ। ਵਰਣਧਾਰੀਆਂ ਦੇ ਹਿੱਤ ਵਿਚ ਭੁਗਤ ਗਈ। ਗੋਰਖ ਨਾਥ ਉਨ੍ਹਾਂ ਨਾਥ ਜੋਗੀਆਂ ਨੂੰ ਰਾਹ ਦਿਖਾਉਂਦੇ ਹਨ, ਜਿਨ੍ਹਾਂ ਨੇ ਬ੍ਰਾਹਮਣੀ ਵਿਵਸਥਾ ਵਾਲਾ ਯੋਗ ਧਾਰਨ ਕਰਕੇ ਸਮਾਜ ਨੂੰ ਗੁੰਮਰਾਹ ਕੀਤਾ ਹੋਇਆ ਸੀ। ਸਤਿਗੁਰ ਕਬੀਰ ਤੇ ਸਤਿਗੁਰ ਰਵਿਦਾਸ, ਅਜੇਹੇ ਨਾਥ ਜੋਗੀਆਂ ਨੂੰ ਖਰੀਆਂ ਸੁਣਾਉਂਦੇ ਹਨ ਅਤੇ ਮੋਹ ਮਾਇਆ ਵਿਚ ਫਸੇ, ਜਨਤਾ ਨੂੰ ਗੁੰਮਰਾਹ ਕਰਨ ਵਾਲੇ ਭੇਖਧਾਰੀ ਕਹਿੰਦੇ ਹਨ। ਗੁਰੂ ਨਾਨਕ ਵੀ ਸਿੱਧ ਯੋਗੀਆਂ ਨਾਲ ਗੋਸ਼ਟੀਆਂ ਕਰਦੇ ਹਨ ਤੇ ਸਮਾਜ ਨੂੰ ਦੁਰਦਸ਼ਾ ਵਿਚ ਛੱਡ ਕੇ, ਲੁਕੇ ਬੈਠੇ, ਤਰ੍ਹਾਂ ਤਰ੍ਹਾਂ ਦੇ ਪਖੰਡ ਕਰਕੇ, ਡਰਾ ਕੇ, ਨਰਕ ਪੈਦਾ ਕਰ ਰਹੇ ਯੋਗੀਆਂ-ਸਿੱਧਾਂ ਨੂੰ ਫਿਟਕਾਰਦੇ ਹਨ। ਇਹ ਸਭ ਆਰੀਆ ਪੰਥੀ ਨਾਥ ਜੋਗੀ ਸਨ, ਘੁਸਪੈਠੀਏ।

ਸਾਡਾ ਕਹਿਣਾ ਹੈ ਕਿ ਸਿਆਣਿਆਂ ਨੇ ਤਾਂ ਬੌਧ ਸਿੱਧ ਯੋਗ ਅਤੇ ਬ੍ਰਾਹਮਣੀ ਸਿੱਧ ਯੋਗ ਵਿਚ ਅੰਤਰ ਨਕਾਰ ਕੇ, ਇਕ ਨਵਾਂ ਬਖੇੜਾ ਲੋਕਾਂ ਵਿਚ ਖੜ੍ਹਾ ਕਰ ਦਿੱਤਾ ਹੈ। ਭਾਰਤ ਦੇ ਸਮੁੱਚੇ ਇਤਿਹਾਸ ਨੂੰ ਦੋ ਵਿਰੋਧੀ ਧਾਰਾਵਾਂ ਦੇ ਅੰਤਰ ਨੂੰ ਨਾ ਸਮਝਦਿਆਂ ਕੋਈ ਵੀ ਦਰੁਸਤ ਪਹੁੰਚ ਨਹੀਂ ਅਪਣਾ ਸਕਦਾ।

ਏਥੇ ਯੋਗੀ ਗੋਰਖ ਨਾਥ ਉਨ੍ਹਾਂ ਜੋਗੀਆਂ ਨੂੰ ਨਸੀਹਤ ਕਰਦਾ ਹੈ, ਜਿਨ੍ਹਾਂ ਨੇ ਨਾ ਆਪਣਾ ਤੇ ਨਾ ਸਮਾਜ ਦਾ ਕੁਝ ਸਵਾਰਨਾ ਹੈ। ਜੋ ਬ੍ਰਾਹਮਣੀ ਵਿਵਸਥਾ ਦੇ ਜੋਗੀ ਹਨ। ਸਾਕਤ ਸਾਧੂ ਹਨ। ਵਰਨ ਧਰਮੀ ਹਨ। ਗੁਰੂ ਗੋਰਖ ਨਾਥ ਬ੍ਰਾਹਮਣੀ ਵਿਵਸਥਾ ਵਿਰੁੱਧ ਲੜਨ ਵਾਲੇ ਬੋਧ ਤਰਜ ਦੇ ਨਾਥ ਯੋਗੀ ਹਨ, ਜਿਨ੍ਹਾਂ ਨੂੰ ਮੂਲ ਵਾਸੀ ਸਿੱਧ ਯੋਗੀ ਜਾਂ ਯਤੀ ਕਿਹਾ ਜਾਣਾ ਠੀਕ ਹੈ। ਜਦੋਂ ਗੁਰੂ ਰਵਿਦਾਸ ਨਾਥ ਨੂੰ ਕਹਿੰਦੇ ਹਨ ਕਿ ਤੂੰ ਕੁਝ ਨਹੀਂ ਜਾਣਦਾ ਮੋਹ ਮਾਇਆ ਵਿਚ ਫਸਿਆ ਬੰਦਾ ਹੈਂ ਤਾਂ ਇਸ ਦਾ ਅਰਥ ਹੈ ਕਿ ਉਹ ਬ੍ਰਾਹਮਣੀ ਯੋਗੀਆਂ, ਜਤੀਆਂ, ਸਾਕਤਾਂ ਤੇ ਰਿਸ਼ੀਆਂ ਨੂੰ ਸੰਬੋਧਤ ਹਨ। ਉਨ੍ਹਾਂ ਦੀ ਦ੍ਰਿਸ਼ਟੀ ਗੋਰਖ ਪੰਥ ਵਾਲੀ ਹੈ। ਜਿਵੇਂ :

ਕਥਨੀ ਕਥੇ ਸੋ ਸਿਖ ਬੋਲੀਐ ਵੇਦ ਪੜ੍ਹੈ ਸੋ ਨਾਤੀ।
ਰਹਿਣੀ ਮੇਂ ਤੋ ਗੁਰੂ ਹਮਾਰਾ ਹਮ ਰਹੇ ਤਾਕਾ ਸਾਥੀ॥
* ਗੋਰਖ ਕਹੈ ਸੁਨ ਅਰੇ ਅਬਧੂ
ਜਗ ਮੇਂ ਐਸੇ ਰਹਿਣਾ।
ਆਖੌਂ ਦੇਖਿਆ ਕਾਂਨੈ ਸੁਣਿਬਾ (ਭਾਵੇਂ ਫਜ਼ੂਲ ਵੀ ਦੇਖਣੀ ਸੁਣਨੀ ਪਵੇ)
ਮੁਖ ਤੇ ਕਛੂ ਨ ਕਹਣਾ।
* ਨਾਥ ਕਹੈ ਤੁਮ ਆਪਾ ਰਾਖੌਂ
'ਹਠ ਕਰਿ' ਬਾਦ ਨ ਕਰਣਾ। (ਹੱਠ ਕਰਨਾ ਨਹੀਂ ਫਜ਼ੂਲ ਬਹਿਸ ਵਿਚ ਨਹੀਂ ਪੈਣਾ)
ਯੇਹ ਜਗ ਹੈ ਕਾਂਟੇ ਕੀ ਬਾੜੀ
ਦੇਖ ਦੇਖ ਪਗ ਧਰਣਾ॥

ਗੁਰੂ ਗੋਰਖ ਨਾਥ ਦਾ ਪੰਥ ਤਾਂ ਸਿੱਧਾ ਹੱਠ ਯੋਗ ਦਾ ਵਿਰੋਧੀ ਹੈ। ਸਮਝ ਸੂਝ ਤੇ ਗਿਆਨ ਦਾ ਪੰਥ ਹੈ। ਮਨ ਬੋਧ ਤੇ ਅੰਤਰ-ਪਛਾਣ ਦਾ ਮਾਰਗ ਹੈ ਫਿਰ ਇਸ ਨੂੰ ਬ੍ਰਾਹਮਣੀ ਯੋਗ ਜਤ ਵਿਚ ਕਿਵੇਂ ਰਲਾ ਕੇ ਦੇਖਿਆ ਜਾ ਸਕਦਾ ਹੈ। ਇਸ ਨੂੰ ਰਲਾ ਕੇ ਪੇਸ਼ ਕਰਨ ਵਾਲਿਆਂ ਨੇ ਭਾਰਤੀ ਬੰਦੇ ਨਾਲ ਵੱਡਾ ਧੋਖਾ ਕੀਤਾ ਹੈ।

ਭਾਰਤ ਦਾ ਬਹੁਜਨ ਅੱਜ ਤੱਕ ਗੁਰੂ ਗੋਰਖ ਨਾਥ ਦੀ ਸਮਾਜਕ ਤੇ ਧਾਰਮਕ ਇਨਕਲਾਬੀ ਲਹਿਰ ਨੂੰ ਸਮਝ ਨਹੀਂ ਸਕਿਆ। ਇਸ ਕਰਕੇ ਕਿ ਉਸ ਪੰਥ ਨੂੰ, ਵਰਨ ਜਾਤੀ ਯੋਗ ਪੰਥ ਵਿਚ ਖਲਤ ਮਲਤ ਕਰ ਦਿੱਤਾ ਗਿਆ ਜਿਵੇਂ ਸ਼ੈਵ ਪੰਥ ਜੋ ਸ਼ਿਵ ਨੂੰ ਆਦਿ ਨਾਥ ਕਹਿ ਕੇ ਚੱਲਦਾ ਹੈ, ਉਸ ਦਾ ਮੁਕਾਬਲਾ ਵੈਸ਼ਨਵ ਪੰਥ, ਜੋ ਵਰਨਜਾਤੀ ਪੰਥ ਹੈ ਤੇ ਸ਼ਿਵ ਨੂੰ ਨਹੀਂ ਮੰਨਦਾ ਅਤੇ ਉਤਲੀਆਂ ਜਾਤੀਆਂ ਤੱਕ ਸੀਮਤ ਰਿਹਾ, ਨਾਲ ਕਰਕੇ ਸਭ ਕੁਝ ਖੇਰੂੰ ਖੇਰੂੰ ਕਰ ਦਿੱਤਾ ਗਿਆ। ਗੋਰਖ ਪੰਥ ਸ਼ੈਵ ਪੰਥ ਅਨੁਸਾਰ ਸ਼ਿਵ ਨੂੰ ਆਦਿ ਨਾਥ ਜਾਂ ਆਦਿ ਯੋਗੀ ਮੰਨ ਕੇ ਤੁਰਦਾ ਹੈ, ਜਿਸ ਵਿਚ ਵਰਨ ਜਾਤ ਨੂੰ ਕੋਈ ਥਾਂ ਨਹੀਂ। ਇਹ ਹੀਣਯਾਨੀ ਬੁੱਧਾਂ ਦੀ ਪਰੰਪਰਾ ਸੀ। ਵੈਸ਼ਨਵ ਪੰਥ ਮਹਾਂਯਾਨੀ ਪਰੰਪਰਾ। ਤੁਸੀਂ ਕਿਤੇ ਵੀ ਦੇਖੋਗੇ, ਮੂਲ ਵਾਸੀ ਬਹੁਜਨਾਂ ਦੀ ਹਰ ਪਰੰਪਰਾ ਨੂੰ ਓਸੇ ਨਾਂ ਥੱਲੇ ਜਾਂ ਉਹੋ ਜੇਹੇ ਨਾ ਥੱਲੇ ਆਰੀਅਨ ਪਰੰਪਰਾ

ਚਲਾ ਕੇ ਤਬਾਹ ਕਰਨ ਦਾ ਸਿਲਸਿਲਾ ਦਿਖੇਗਾ। ਜਿਸ ਨੂੰ ਸਮਝਿਆ ਹੀ ਨਹੀਂ ਗਿਆ।

ਹਬਕਿ ਨ ਬੋਲਿਆ। (ਫਜ਼ੂਲ ਨਹੀਂ ਬੋਲਣਾ)
ਢਬਕਿ ਨ ਚਾਲਿਬਾ। (ਬੇਢੰਗਾ ਨਹੀਂ ਚੱਲਣਾ)
ਧੀਰੈ ਧਰਿਬਾ ਪਾਂਵ। (ਧੀਰਜ ਨਾਲ ਤੁਰਨਾ)
ਗਰਬ ਨਾ ਕਰਿਬਾ। (ਹੰਕਾਰ ਨਹੀਂ ਕਰਨਾ)
ਸਹਜੈ ਰਹਿਬਾ। (ਸਹਿਜ ਰਹਿਣਾ ਹੈ)
ਭਣਤ ਗੋਰਖ ਰਾਂਵ। (ਇਹ ਹੈ ਗੋਰਖ ਦਾ ਮੱਧ ਮਾਰਗ ਜੋ ਬੁੱਧ ਦਾ ਸਿਧਾਂਤ ਹੈ)

ਕਿਵੇਂ :

ਹਸਿਬਾ ਬੋਲਿਬਾ ਰਹਿਬਾ ਰੰਗ।
ਕਾਮ ਕਰੋਧ ਨ ਕਰਿਬਾ ਸੰਗ।
ਹਸਿਬਾ ਬੋਲਿਬਾ ਗਾਈਬਾ ਗੀਤ।
ਦ੍ਰਿੜ ਕਰ ਰਾਖਿ ਅਪਨਾ ਚੀਤ।
ਹਸਿਬਾ ਬੋਲਬਾ ਧਰਿਬਾ ਧਿਆਨ।
ਅਹਿਨਿਸ ਕਥਿਬਾ ਬ੍ਰਹਮ ਗਿਆਨ। (ਬ੍ਰਹਮ ਗਿਆਨ ਦੀ ਗੱਲ ਕਰਨੀ ਹੈ)
ਹਸੈ ਖੇਲੈ ਨ ਕਰੈ ਮਨ ਭੰਗ।
ਤੇ ਨਿਹਚਲ ਸਦਾ ਨਾਥ ਕੇ ਸੰਗ।

ਹੁਣ ਕੋਈ ਦੱਸੇ ਕਿ ਆਦਿ ਨਾਥ ਯੋਗ ਗੋਰਖ ਪੰਥ ਦਾ 'ਵਰਨ ਯੋਗ ਪੰਥ' ਨਾਲ ਕੀ ਲੈਣਾ ਦੇਣਾ? ਗੁਰੂ ਗੋਰਖ ਨਾਥ ਤਾਂ ਅਗਲੀਆਂ ਪੀੜ੍ਹੀਆਂ ਅਤੇ ਸਮਾਜਕ ਲਹਿਰਾਂ ਲਈ ਬਕਾਇਦਾ ਇਕ ਮਾਰਗ ਨਿਸਚਤ ਕਰ ਰਹੇ ਹਨ, ਬਹੁਜਨਾਂ ਦੀ ਮੁਕਤੀ ਲਈ। ਗੋਰਖ ਨਾਥ ਦਾ ਇਹ ਬੁੱਧ ਵਿਚਾਰ ਸਤਿਗੁਰੂ ਬਾਣੀ ਵਿਚ ਪੂਰੀ ਤਰ੍ਹਾਂ ਸਮਾਇਆ ਪ੍ਰਤੱਖ ਦਿਸਦਾ ਹੈ। ਜਰਾ ਅੱਗੇ ਦੇਖੋ :

ਹਿੰਦੂ ਧਿਆਵੈ ਦੇਹੁਰਾ ਮੁਸਲਮਾਨ ਮਸੀਤ।
ਜੋਗੀ ਧਿਆਵੇ ਪਰਮਪਦ
ਜਹਾਂ ਦੇਹੁਰਾ ਨਾ ਮਸੀਤ।
ਹਿੰਦੂ ਆਖੈ ਅਲਖ ਕੌਂ (ਜਿਸ ਦੀ ਵਿਆਖਿਆ ਕੀਤੀ ਹੀ ਨਹੀਂ ਜਾ ਸਕਦੀ ਜੋ ਅਨੰਤ ਹੈ)
ਤਹਾਂ ਰਾਮ ਅਛੈ ਨ ਖੁਦਾਈ।

ਇਹ ਸ਼ਲੋਕ ਪੂਰੇ ਦੇ ਪੂਰੇ ਸੰਤ ਸਤਿਗੁਰ ਨਾਮਦੇਵ, ਕਬੀਰ, ਰਵਿਦਾਸ ਅਤੇ ਗੁਰੂ ਨਾਨਕ ਬਾਣੀ ਵਿਚ ਇਸੇ ਰੂਪ ਵਿਚ ਦਰਜ ਹੋਏ ਹਨ। ਇਹੀ ਸ਼ਬਦ, ਇਹੀ ਸ਼ਲੋਕ, ਇਹੀ ਖਿਆਲ।

ਤਾਂ ਫਿਰ ਇਸ ਦਾ ਵਰਨ ਹੱਠ ਯੋਗ ਨਾਲ ਕੀ ਰਿਸ਼ਤਾ? ਇਹ ਤਾਂ ਉਸ ਹੱਠ ਯੋਗ ਦੇ ਵਿਰੋਧ ਵਿਚ ਖੜ੍ਹਾ ਪੰਥ ਹੈ। ਇਹ ਨਾਥ ਪੰਥ ਅੱਗੇ ਜਾ ਕੇ ਸਿੱਖ ਪੰਥ ਦਾ ਰੂਪ ਧਾਰਨ ਕਰ ਜਾਂਦਾ ਹੈ, ਜਿਸ ਪੰਥ ਦੀ ਵਿਆਖਿਆ ਗੁਰੂ ਰਵਿਦਾਸ ਕਰਦੇ ਹਨ।

ਇਸ ਨਾਥ ਪੰਥ ਦੇ ਇਕ ਮਹਾਨ ਯੋਗੀ ਭਰਥਰੀ ਹਰੀ ਦਾ ਸਮਾਂ ਸੱਤਵੀਂ ਸਦੀ ਦੱਸਿਆ ਜਾਂਦਾ ਹੈ। ਯਕੀਨਨ ਉਹ ਬੋਧ-ਯੋਗੀ ਸੀ। ਬਾਦ ਵਿਚ ਇਸ ਨਾਥ ਪੰਥ ਨੂੰ ਬ੍ਰਾਹਮਣੀ ਪੰਥ ਦੇ ਵਰਨ ਯੋਗ, ਹੱਠ ਯੋਗ ਨਾਲ ਦਿਸ਼ਾਹੀਣ ਕੀਤਾ ਗਿਆ। ਜਦੋਂ ਕਿ ਨਾਥ ਯੋਗ ਪੰਥ ਦਾ ਅਧਾਰ ਸੀ, ਸੱਤ, ਸੀਲ, ਸਦਾਚਾਰ, ਸੰਜਮ, ਧਿਆਨ, ਯੋਗ, ਜਤ, ਸਦਾਚਾਰ, ਮੈਤਰੀ, ਉਪਕਾਰ, ਪਵਿੱਤਰਤਾ, ਮਨ ਸ਼ੁੱਧਤਾ, ਸਹਿਜ ਆਦਿ। ਇਹ ਸਾਰੇ ਦੇ ਸਾਰੇ ਸਿਧਾਂਤ ਬੁੱਧ ਦੇ ਸਿਧਾਂਤ ਹਨ। ਇਨ੍ਹਾਂ ਸਿਧਾਂਤਾਂ ਦਾ ਵਰਨ, ਕਰਮ-ਕਾਂਡ, ਭੇਖ, ਹਠ, ਤਪ, ਕਾਮ ਕ੍ਰੋਧ, ਹੰਕਾਰ, ਦੁਰਾਚਾਰ ਆਦਿ ਨਾਲ ਕੋਈ ਸਬੰਧ ਨਹੀਂ। ਸਗੋਂ ਇਸ ਤੋਂ ਉਲਟੀ ਬਾਤ ਹੈ। ਦਰੁਸਤ ਮਾਰਗ। ਗੁਰੂ, ਸਤਿਗੁਰੂ ਤੇ ਸਹੀ ਗਿਆਨ ਇਸ ਦੀ ਪ੍ਰਕਿਰਿਆ ਹੈ। ਗੋਰਖ ਪੰਥ ਵਿਚ ਵਰਨ ਜਾਤੀ ਜਾਂ ਨਸਲ ਭੇਦ ਲਈ ਕੋਈ ਥਾਂ ਨਹੀਂ ਸੀ। ਇਸ ਪੰਥ ਦੇ ਜ਼ਿਆਦਾ ਮੁਖੀ ਛੋਟੀਆਂ ਜਾਤੀਆਂ ਵਿਚੋਂ ਸਨ। ਗੋਰਖ ਨਾਥ ਵੇਦਾਂ ਨੂੰ, ਬ੍ਰਾਹਮਣਾਂ ਤੇ ਵਰਨ ਜਾਤੀ ਨੂੰ ਨਹੀਂ ਮੰਨਦੇ ਸਨ। ਉਨ੍ਹਾਂ ਦਾ ਪ੍ਰਭਾਵ ਮੁਸਲਮਾਨ ਜਾਤੀਆਂ 'ਤੇ ਵੀ ਗਹਿਰਾ ਰਿਹਾ। ਗੁਰੂ ਗੋਰਖ ਨਾਥ ਖੁਦ ਨਿਮਨ ਜਾਤੀ ਦੇ ਨਾਥ ਸਨ, ਜਿਨ੍ਹਾਂ ਨੂੰ ਸ਼ਿਵ ਦਾ ਅਵਤਾਰ ਕਿਹਾ ਜਾਂਦਾ ਸੀ। ਤੁਸੀਂ ਬਾਣੀ ਨੂੰ ਪੜ੍ਹੋ, ਉੱਪਰ ਦਿੱਤੇ ਮਨੁੱਖੀ ਗੁਣ ਸਾਰੀ ਬਾਣੀ ਵਿਚ ਵਰਨਤ ਨਜ਼ਰ ਆ ਜਾਣਗੇ।

ਜਦੋਂ ਅਸੀਂ ਮੀਰਾ ਬਾਈ ਦਾ, ਗੁਰੂ ਰਵਿਦਾਸ ਨੂੰ, ਜਾਤ ਵਰਨ ਦੇ ਸਾਰੇ ਬੰਧਨ ਤੋੜ ਕੇ, ਗੁਰੂ ਸਵੀਕਾਰ ਕਰਨ ਦੀ ਗੱਲ ਨੂੰ ਦੇਖਦੇ ਹਾਂ ਤਾਂ ਉਸ ਦੇ ਪਿਛੋਕੜ ਵਿਚ ਨਾਥ ਪੰਥ ਦੀ ਲਹਿਰ ਦਾ ਰਾਜਸਥਾਨੀ ਰਾਜ ਘਰਾਣਿਆਂ 'ਤੇ ਗਹਿਰਾ ਪ੍ਰਭਾਵ ਨਜ਼ਰ ਆਉਂਦਾ ਹੈ। ਉਦੇ ਪੁਰ, ਜੈਪੁਰ, ਮੇਵਾੜ, ਜੋਧਪੁਰ, ਜਾਲੌਨ, ਫਤਹਿਪੁਰ, ਚੁਰੂ, ਹਨੂੰਮਾਨ ਗੜ੍ਹ, ਸਰਦਾਰ ਸ਼ਹਿਰ, ਰਤਨ ਗੜ੍ਹ ਸਭ ਥਾਵਾਂ 'ਤੇ ਨਾਥ ਪੰਥ ਛਾਇਆ ਰਿਹਾ, ਜਿਸ ਦੀਆਂ ਪਛਾਣਾਂ ਅੱਜ ਵੀ ਪ੍ਰਾਪਤ ਹਨ।

ਇਹ ਗੱਲ ਵੀ ਸਮਝ ਪੈਂਦੀ ਹੈ ਕਿ ਗੋਰਖ ਨਾਥ ਪਹਿਲਾਂ ਬੋਧੀ ਸਨ। ਬੁੱਧ ਧਰਮ ਦੀ ਤਬਾਹੀ ਅਤੇ ਬੋਧੀਆਂ ਉੱਪਰ ਭਿਆਨਕ ਬੰਦਸ਼ਾਂ ਕਾਰਨ, ਉਹ ਆਦਿ ਨਾਥ ਲਹਿਰ ਵਿਚ ਪ੍ਰਵਰਤਤ ਹੋਏ ਅਤੇ ਉੱਤਰੀ ਭਾਰਤ ਵਿਚ ਬ੍ਰਾਹਮਣੀ ਵਿਵਸਥਾ ਵਿਰੁੱਧ ਜ਼ੋਰਦਾਰ ਲਹਿਰ ਖੜ੍ਹੀ ਕੀਤੀ। ਜੋ ਖਾਸ ਕਰਕੇ ਨਿਮਨ ਵਰਗਾਂ ਅੰਦਰ ਛਾਈ ਰਹੀ ਅਤੇ ਜਿਸ ਪਿਛੋਕੜ 'ਚੋਂ ਸਿੱਖ ਲਹਿਰ ਨੇ ਜਨਮ ਲਿਆ। ਬਾਣੀ ਵਾਂਗ ਗੁਰੂ ਗੋਰਖ ਨਾਥ ਵੀ ਪਿੰਡੇ ਨੂੰ ਬ੍ਰਹਿਮੰਡ ਦਾ ਰੂਪ ਮੰਨਦੇ ਸਨ। ਉਹ ਗੁਰੂ, ਗਿਆਨ ਤੇ ਸ਼ਬਦ 'ਤੇ ਬਲ ਦਿੰਦੇ ਹਨ। ਉਨ੍ਹਾਂ ਦੀ ਪਾਰਬ੍ਰਹਮੀ ਵਿਚਾਰਧਾਰਾ, ਬਾਣੀ ਵਿਚ ਹੂ-ਬ-ਹੂ ਰੂਪ ਵਿਚ ਦਰਜ ਹੋਈ ਜਿਵੇਂ :

ਏਕ ਮੇਂ ਅਨੰਤ, ਅਨੰਤ ਮੈ ਏਕੈ ਅਨੰਤ ਪਾਇਆ।
ਅੰਤਰਿ ਏਕ ਸੌ ਪਰਚਾ ਹੂਆ ਤਬ ਅਨੰਤ ਏਕ ਸੇ ਸਮਝਾਇਆ।

ਇਸ ਨਾਥ ਪੰਥ ਦਾ ਪ੍ਰਭਾਵ ਅਫਗਾਨਸਤਾਨ ਤੋਂ ਲੈ ਕੇ ਮਹਾਰਾਸ਼ਟਰ, ਰਾਜਸਥਾਨ, ਪੰਜਾਬ ਤੱਕ ਫੈਲਿਆ ਹੋਇਆ ਸੀ। ਨਾਥ ਯੋਗੀ ਵਧੇਰੇ ਕਰਕੇ ਮਛੇਰਾ, ਚਮਾਰ, ਡੂਮ, ਕਹਾਰ, ਲੱਕੜਹਾਰੇ, ਜੁਲਾਹੇ, ਲੁਹਾਰ, ਸੁਨਾਰ, ਗਡਰੀਏ, ਦਰਜੀ ਆਦਿ ਜਾਤੀਆਂ ਵਿਚੋਂ ਪੈਦਾ ਹੋਏ। ਗੋਰਖ ਪੰਥੀ ਨਾਥ ਜੋਗੀਆਂ ਨੇ, ਜੋ ਬਾਣੀ ਰਚੀ ਉਹ ਪਾਲੀ ਪ੍ਰਾਕਿਰਤ ਦੀ ਜਨ ਭਾਸ਼ਾ ਸੀ ਜਿਸ ਵਿਚ ਸਿੱਖ ਲਹਿਰ ਦੇ ਸਿਧਾਂਤ ਲਿਖੇ ਗਏ, ਜਿਸ ਨੂੰ ਅਸੀਂ ਨਾਗਰੀ ਪੰਜਾਬੀ ਕਹਿੰਦੇ ਹਾਂ। 'ਨਾਗਰੀ' ਨੂੰ ਦੇਵ ਨਾਗਰੀ ਕਹਿਣਾ ਮੂਲੋਂ ਗਲਤ ਹੈ। ਸਿੰਧੂ ਸਭਿਅਤਾ ਦੇ ਨਗਰ ਸਨ। ਨਗਰ ਤੋਂ ਨਾਗਰਿਕ ਬਣੇ ਤੇ ਨਗਰਾਂ ਦੇ ਸਿਰਜਕ ਨਾਗ ਲੋਕ। ਨਾਗ ਜੋ ਬੋਲਦੇ ਰਹੇ ਉਹ ਨਾਗਰੀ ਜਾਣੀ ਪਾਲੀ ਦੀ ਧੀ ਹਿੰਦੀ ਤੇ ਪੰਜਾਬੀ। ਨਾਥ ਯੋਗੀ ਪਰੰਪਰਾ ਵਿਚ ਵਾਰ ਵਾਰ ਖਾਸ ਕਰਕੇ ਨਾਮਦੇਵ, ਕਬੀਰ, ਦਾਦੂ, ਰਵਿਦਾਸ, ਗਰੀਬ ਦਾਸ, ਨਾਨਕ ਆਦਿ ਦੇ ਨਾਂ ਆਉਂਦੇ ਹਨ।

ਇਕ ਗੱਲ ਨੋਟ ਕਰਨ ਵਾਲੀ ਹੈ ਕਿ ਨਾਥ ਪੰਥ ਦੇ ਬਾਨੀ ਗੁਰੂ ਮਛੰਦਰ ਦਾਸ, ਜੋ ਗੁਰੂ ਗੋਰਖ ਨਾਥ ਦੇ ਗੁਰੂ ਸਨ, ਨੂੰ ਲੰਕੇਸ਼ਵਰ ਅਵਤਾਰ ਕਿਹਾ ਜਾਂਦਾ ਹੈ। ਭਾਵ ਰਾਵਣ ਦਾ ਅਵਤਾਰ। ਗੋਰਖ ਨਾਥ ਨੂੰ ਆਦਿ ਨਾਥ ਸ਼ਿਵ ਅਤੇ ਭੈਰੋਂ ਦਾ ਅਵਤਾਰ ਕਿਹਾ ਜਾਂਦਾ ਹੈ। ਇਹ ਸਧਾਰਨ ਗੱਲ ਨਹੀਂ। ਇਹ ਨਾਥ ਯੋਗੀਆਂ ਦੇ ਮੂਲਵਾਸੀ ਆਸੁਰ ਰਾਖਸ਼ ਵੰਸ਼ ਦੀ ਪਛਾਣ ਕਰਾਉਂਦੀਆਂ ਧਾਰਨਾਵਾਂ ਹਨ, ਜਿਨ੍ਹਾਂ ਨੇ ਆਰੀਅਨ ਹਮਲਾਵਰਾਂ ਦਾ ਡੱਟ ਕੇ ਮੁਕਾਬਲਾ ਕੀਤਾ। ਮਹਿਖਾਸੁਰ, ਜਿਸ ਦੇ ਨਾਂ 'ਤੇ ਮਹਿਸੂਰ, ਭਾਵ ਮੈਸੂਰ ਰਾਜ ਹੈ ਅਤੇ ਭੈਰੋ, ਜੋ ਬੰਗਾਲ 'ਤੇ ਰਾਜ ਕਰਦਾ ਸੀ, ਇਹ ਦੋਹੇਂ ਰਾਜਾ ਬਲੀ ਦੇ ਪੁੱਤਰ ਸਨ ਤੇ ਇਨ੍ਹਾਂ ਦੋਹਾਂ ਨੂੰ ਆਰੀਅਨ ਦੇਵੀ ਦੁਰਗਾ ਨੇ ਮਾਰਿਆ ਸੀ, ਛਲ ਕਰਕੇ। ਆਸੁਰ ਬਲੀ, ਵਿਰੋਚਨ ਦਾ ਪੁੱਤਰ ਸੀ, ਵਿਰੋਚਨ ਪ੍ਰਲਾਦ ਦਾ। ਪ੍ਰਲਾਦ ਦਾ ਪੰਜਵਾਂ ਪੁੱਤਰ ਸ਼ਿਵ ਸੀ, ਜੋ ਆਰੀਆਂ, ਰਿਸ਼ੀਆਂ ਤੇ ਯੱਗਾਂ ਦਾ ਵਿਰੋਧੀ ਸੀ। ਪ੍ਰਲਾਦ ਆਸੁਰ ਦੈਤ ਹਰਨਾਖਸ਼ ਦਾ ਪੁੱਤਰ ਸੀ, ਜਿਸ ਨੂੰ ਇੰਦਰ ਆਰੀਆ ਦੇ ਭਰਾ ਵਿਸ਼ਨੂੰ ਨੇ ਧੋਖੇ ਨਾਲ ਮਾਰਿਆ ਸੀ। ਸ਼ਾਇਦ ਲੋਕਾਂ ਨੂੰ ਨਹੀਂ ਪਤਾ ਕਿ ਪ੍ਰਲਾਦ ਨੇ ਗੱਦੀ 'ਤੇ ਬੈਠਦਿਆਂ ਤੇ ਆਰੀਆਂ ਦੀਆਂ ਮੱਕਾਰੀਆਂ ਨੂੰ ਸਮਝਦਿਆਂ ਬਿਪਰ ਬ੍ਰਾਹਮਣਾਂ ਨੂੰ ਮੁਲਕ ਵਿਚੋਂ ਬਾਹਰ ਕੱਢ ਦੇਣ ਜਾਂ ਫੜ ਲੈਣ ਦਾ ਹੁਕਮ ਜਾਰੀ ਕੀਤਾ ਸੀ।

ਜਦੋਂ ਅਸੀਂ ਦੇਖਦੇ ਹਾਂ ਕਿ ਮਛੰਦਰ ਨਾਥ ਲੰਕੇਸ਼ਵਰ ਅਤੇ ਗੋਰਖ ਨਾਥ ਸ਼ਿਵ ਅਤੇ ਭੈਰੋਂ ਦੇ ਅਵਤਾਰ ਸਨ ਤਾਂ ਗੱਲ ਅਸਾਨੀ ਨਾਲ ਸਾਫ ਹੋ ਜਾਂਦੀ ਹੈ ਕਿ ਗੁਰੂ ਗੋਰਖ ਨਾਥ ਦਾ ਯੋਗ ਪੰਥ, ਆਰੀਅਨ ਬ੍ਰਾਹਮਣੀ ਵਿਵਸਥਾ ਦੇ ਵਿਰੁੱਧ ਉੱਠੀ ਉਹ ਲਹਿਰ ਸੀ ਜੋ ਬੁੱਧ ਪ੍ਰਤਾਪ ਖਤਮ ਹੋਣ ਅਤੇ ਸਿੱਖ ਲਹਿਰ ਦੇ ਆਗਮਨ ਤੋਂ ਪਹਿਲਾਂ ਅੱਠਵੀਂ-ਨੌਂਵੀਂ ਸਦੀ ਤੋਂ 12ਵੀਂ ਅਤੇ 13ਵੀਂ ਸਦੀ ਤੱਕ ਚੱਲੀ।

ਉਪਰੋਕਤ ਬਾਣੀ ਜੋ ਕੇਵਲ ਗੁਰੂ ਗੋਰਖ ਨਾਥ ਦੀ ਹੈ, ਇਹ ਸਾਬਤ ਕਰਦੀ ਹੈ ਕਿ ਇਸ ਨੇ ਸਤਗੁਰੂ ਮੱਤ ਨੂੰ, ਸਿੱਧਾ ਪ੍ਰਭਾਵਤ ਕੀਤਾ। ਗੁਰੂ, ਮਨਮੁਖ, ਗੁਰਮੁਖ, ਗਿਆਨ, ਪਿੰਡ ਬ੍ਰਹਿਮੰਡ, ਅਨੰਤ, ਮਨ, ਘਟਿ ਘਟਿ, ਸਹਿਜ, ਮੱਧ ਮਾਰਗ, ਸੱਚ, ਸਦਾਚਾਰ, ਜਤ, ਦਇਆ, ਸੀਲ, ਮੈਤਰੀ, ਪਵਿੱਤਰਤਾ, ਸਹਿਜ ਯੋਗ ਧਿਆਨ, ਆਦਿ ਸਬਦ ਤੇ ਇਨ੍ਹਾਂ ਦਾ ਵਰਤਾਰਾ ਉਸੇ ਰੂਪ ਵਿਚ ਬਾਣੀ ਵਿਚ ਦਰਜ ਹੋਇਆ। ਇਹ ਪੰਥ ਬੁੱਧ ਦੇ ਮੱਧ ਮਾਰਗ 'ਤੇ ਟਿਕ ਕੇ ਚੱਲਿਆ ਤੇ ਬਾਣੀ ਦੇ ਰੂਪ ਵਿਚ ਬਿਗਸਿਆ ਨਜ਼ਰ ਆਉਂਦਾ ਹੈ।

ਇਸ ਗੱਲ ਦੀ ਸਾਨੂੰ ਬੇਹੱਦ ਖੁਸ਼ੀ ਹੈ ਕਿ ਅਸੀਂ ਖਾਲੀ ਖੜ੍ਹੀਆਂ ਸਦੀਆਂ ਵਿਚਕਾਰ ਵੀ ਭਾਰਤ ਦੇ ਬਹੁਜਨਾਂ ਦੀ ਮੁਕਤੀ ਦੀ ਨਾਥ-ਯੋਗ-ਪੰਥ ਲਹਿਰ ਨੂੰ ਸਮਝ ਸਕੇ ਅਤੇ ਪਰਖ ਸਕੇ ਕਿ ਇਹ ਲਹਿਰ ਕਿਵੇਂ ਬੁੱਧ ਧੰਮ ਤੇ ਸਿੱਖ ਧਰਮ ਦੇ ਸਮਾਜਕ ਧਾਰਮਕ ਇਨਕਲਾਬਾਂ ਵਿਚਕਾਰ ਦੀ ਨਿੱਗਰ ਕੜੀ ਹੈ ਅਤੇ ਜਿਸ ਦਾ ਵਰਨ ਜਾਤ ਦੇ ਹੱਠ ਯੋਗ ਨਾਲ ਕੋਈ ਸਬੰਧ ਨਹੀਂ ਸਗੋਂ ਵਿਰੋਧ ਹੈ। ਅਗਲੀ ਖੋਜ ਦੀ ਜ਼ਿੰਮੇਵਾਰੀ ਸਾਡੇ ਵਿਦਵਾਨਾਂ ਦੇ ਸਿਰ ਆਉਂਦੀ ਹੈ। ਇਸ ਦੇਸ ਦੇ ਲੋਕਾਂ ਦੀ ਬਦਕਿਸਮਤੀ ਹੈ ਕਿ ਉਹ ਮੁਲਕ ਦੇ ਲੱਖਾਂ ਬੇਈਮਾਨ ਬੁੱਧੀਜੀਵੀਆਂ ਦੀ ਚੁੰਗਲ ਵਿਚ ਫਸੇ ਹਨੇਰ ਢੋਅ ਰਹੇ ਹਨ, ਝੂਠ ਪਾਲ ਰਹੇ ਹਨ ਅਤੇ ਉੱਤਮ ਬੋਧ ਨੂੰ ਝੂਠ ਦੀਆਂ ਕਥਾਂ ਕਹਾਣੀਆਂ ਨਾਲ ਲੱਦੀ ਬੈਠੇ ਹਨ। ਬੇਈਮਾਨ ਹਾਕਮ ਜਮਾਤ ਨੇ ਬੇਈਮਾਨ ਬੁੱਧੀਜੀਵੀਆਂ ਦੀਆਂ ਲੰਬੀਆਂ ਕਤਾਰਾਂ ਖੜ੍ਹੀਆਂ ਕਰਕੇ, ਅਗਿਆਨ ਨੂੰ ਲੰਗਰ ਵਾਂਗ ਵਰਤਾਉਣ ਵਾਸਤੇ ਪਾਠ ਸੰਸਥਾਵਾਂ ਵਿਚ ਬਿਠਾ ਛੱਡਿਆ ਹੈ।

*****

# ਸਿੱਖ ਲਹਿਰ ਅਤੇ ਬ੍ਰਾਹਮਣਵਾਦ

## (ਸਿੱਖ ਲਹਿਰ ਦੇ ਸੰਵਿਧਾਨ, ਗੁਰਬਾਣੀ ਦੀਆਂ ਧਾਰਾਵਾਂ)

## (1. ਬਾਣੀ ਸੰਤਗੁਰੂ ਨਾਮਦੇਵ, 2. ਸੰਤਗੁਰੂ ਕਬੀਰ, 3. ਸੰਤਗੁਰੂ ਰਵਿਦਾਸ)

## (ਖਸਮ ਛੋਡਿ ਦੂਜੇ ਲਗੈ ਡੁਬੇ ਸੇ ਵਣਜਾਰਿਆ)

1. ਕਿਸੇ ਦੀ ਗੁਲਾਮੀ ਕਰਨਾ ਪਾਪ ਹੈ, ਕਿਉਂਕਿ ਗੁਲਾਮ ਨੂੰ ਸਾਰੇ ਹੀਣ ਸਮਝਦੇ ਹਨ ਅਤੇ ਉਸ ਨੂੰ ਪਿਆਰ ਨਹੀਂ ਕਰਦੇ। 2. ਅਜਿਹੇ ਰਾਜ ਦੀ ਸਥਾਪਨਾ ਕਰਨੀ ਹੈ, ਜਿਸ ਵਿਚ ਸਭ ਨੂੰ ਅੰਨ ਮਿਲੇ, ਸਾਰੇ ਬਰਾਬਰ ਵੱਸਣ ਅਤੇ ਖੁਸ਼ੀਆਂ ਮਾਨਣ। ਜਿੱਥੇ ਕੋਈ ਗਮ ਤੇ ਚਿੰਤਾ ਨਾ ਹੋਵੇ। ਜਿੱਥੇ ਦੋਮ ਸੋਮ ਦਾ ਭੇਦਭਾਵ ਨਾ ਹੋਵੇ। ਬੇਗਮਪੁਰੇ ਦੀ ਅਜਿਹੀ ਪਾਤਿਸ਼ਾਹੀ ਕਾਇਮ ਕਰੋ, ਜਿੱਥੇ ਹਰ ਤਰ੍ਹਾਂ ਦੀ ਸਮਾਨਤਾ ਹੋਵੇ। 3. ਹਰ ਆਦਮੀ ਨੂੰ ਬਚਨ ਤੇ ਕਰਮ ਦਾ ਪੂਰਾ ਹੋਣਾ ਚਾਹੀਦਾ ਹੈ। 4. ਮਸਜਿਦ ਜਾਂ ਮੰਦਰ ਵਿਚ ਅੱਲਾ ਜਾਂ ਰਾਮ ਨਹੀਂ ਵਸਦਾ। 5. ਸੱਚੀ ਗੱਲ ਕਹਿਣ ਵਾਲੇ ਧੰਨ ਹੁੰਦੇ ਹਨ। 6. ਜੋ ਅਤਿ ਪਵਿੱਤਰ ਹੈ ਉਹੀ ਅਸਲੀ ਸ਼ੂਦਰ ਹੈ। 7. ਸਰਬੱਤ ਦਾ ਭਲਾ ਲੋੜਨ ਵਾਲੇ ਹੀ ਅਸਲੀ ਵੈਸ਼ ਹਨ। 8. ਗਰੀਬ ਤੇ ਮਜ਼ਲੂਮਾਂ ਦੀ ਰੱਖਿਆ ਕਰਨ ਵਾਲਾ ਹੀ ਅਸਲੀ ਕਸ਼ੱਤਰੀ ਹੋ ਸਕਦਾ ਹੈ। 9. ਅਭਿਮਾਨੀ ਬ੍ਰਾਹਮਣ ਨਾਲੋਂ ਸ਼ੂਦਰ ਚੰਗਾ ਹੈ। 10. ਉੱਚੀ ਜਾਤ ਕਾਰਨ ਕੋਈ ਬ੍ਰਾਹਮਣ ਨਹੀਂ ਹੋ ਸਕਦਾ।

11. ਸ਼ੁਭ ਕਰਮ ਕਰਕੇ ਹੀ ਬੰਦਾ ਨੀਚ ਤੋਂ ਉਚ ਹੋ ਸਕਦਾ ਹੈ। 12. ਦਿਲ ਦਾ ਪਾਪੀ ਹੀ ਅਸਲ ਵਿਚ ਨੀਚ ਆਦਮੀ ਹੈ। 13. ਗੁਣਹੀਣ ਬ੍ਰਾਹਮਣ ਨੂੰ ਨਾ ਪੂਜੋ, ਪਰ ਗੁਣਵਾਨ ਸ਼ੂਦਰ ਦੀ ਪੂਜਾ ਕਰੋ। 14. ਜਾਤਾਂ ਕੇਲਿਆਂ ਦੇ ਪੱਤਿਆਂ ਵਾਂਗ ਹੇਠ ਉੱਤੇ ਚੜ੍ਹੀਆਂ ਹਨ, ਜੋ ਮਨੁੱਖਾਂ ਨੂੰ ਜੁੜ ਕੇ ਬੈਠਣ ਨਹੀਂ ਦਿੰਦੀਆਂ। 15. ਬੰਦੇ ਜਨਮ ਤੋਂ ਨੀਚ ਨਹੀਂ। ਉਨ੍ਹਾਂ ਦੇ ਭੈੜੇ ਕੰਮ ਉਨ੍ਹਾਂ ਨੂੰ ਨੀਚ ਬਣਾਉਂਦੇ ਹਨ। 16. ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਦੀ ਇਕੋ ਜਾਤ ਹੈ-ਮਨੁੱਖ। 17. ਸਾਰੇ ਮਨੁੱਖ ਇਕ ਹਨ, ਪਰ ਚਾਰ ਨਾਵਾਂ ਵਿਚ ਵੰਡ ਦਿੱਤੇ ਹਨ। 18. ਜਾਤਪਾਤ ਮਨੁੱਖਤਾ ਨੂੰ ਖਾ ਜਾਣ ਵਾਲਾ ਰੋਗ ਹੈ। 19. ਰੱਬ ਦੇ ਬੰਦਿਆਂ ਦੀ ਕੋਈ ਜਾਤ ਕੁਜਾਤ ਨਹੀਂ ਹੁੰਦੀ। 20. ਮਥਰਾ, ਕਾਸ਼ੀ ਜਾਂ ਹਰਦੁਆਰ ਤੋਂ ਦਿਲਦਾਰ ਨਹੀਂ ਮਿਲਦਾ।

21. ਮੰਦਰਾਂ, ਮਸੀਤਾਂ ਨੂੰ ਸਿਰ ਨਿਵਾਉਣ ਦੀ ਕੋਈ ਲੋੜ ਨਹੀਂ। 22. ਬ੍ਰਾਹਮਣ ਅਤੇ ਚੰਡਾਲ ਵਿਚ ਕੋਈ ਅੰਤਰ ਨਹੀਂ। 23. ਇਕੋ ਨੂਰ ਤੋਂ ਉਪਜੇ ਬੰਦੇ ਬ੍ਰਾਹਮਣ ਜਾਂ ਚਮਾਰ ਨਹੀਂ ਹੁੰਦੇ। 24. ਇਕੋ ਰਕਤ ਵਾਲੇ ਬੰਦੇ ਉਚ ਨੀਚ ਕਿਵੇਂ ਹੋਏ? 25. ਵਰਣ (ਜਾਤ-ਪਾਤ) ਕਹਿਣ ਵਾਲੇ ਮੂਰਖ ਹਨ। 26. ਬ੍ਰਾਹਮਣ ਤੇ ਸ਼ੂਦਰ ਇਕੋ ਬੂੰਦ ਤੋਂ ਬਣੇ ਹਨ। 27. ਪ੍ਰੀਤਮ ਪਿਆਰਾ ਜੰਗਲਾਂ ਵਿਚ ਨਹੀਂ, ਮਾਨਵ ਪ੍ਰੇਮ ਵਿਚ ਹੈ। 28. ਬੰਦੇ ਦਾ ਰਾਮ ਦਸ਼ਰਥ ਦਾ ਬੇਟਾ ਨਹੀਂ ਹੈ। 29. ਜੋ ਬਰਾਬਰੀ ਨਾਲ ਰਹਿਣਾ ਚਾਹੇ, ਉਹੀ ਅਸਲੀ ਮੀਤ ਹੈ। 30. ਇਕੋ ਨੂਰ ਤੋਂ ਉਪਜੀ ਵਸਤੂ ਚੰਗੀ ਜਾਂ ਭੈੜੀ ਨਹੀਂ ਹੋ ਸਕਦੀ।

31. ਇਕੋ ਵੀਰਜ ਬੂੰਦ, ਇਕੋ ਮਲ ਮੂਤਰ, ਇਕੋ ਚੰਮ, ਇਕੋ ਗੁਦਾ ਤੇ ਇਕੋ ਜੋਤ ਵਾਲੇ ਬੰਦੇ ਬ੍ਰਾਹਮਣ ਜਾਂ ਸ਼ੂਦਰ ਨਹੀਂ ਹੁੰਦੇ। 32. ਜੰਤਰ, ਮੰਤਰ ਸਭ ਝੂਠੇ ਹਨ। 33. ਜੋ ਆਦਮੀ ਦੂਜਿਆਂ ਨਾਲ ਦਵੈਤ ਕਰਦਾ ਹੈ, ਉਸ ਦੇ ਕੀਤੇ ਜਪ ਤਪ ਜਾਂ ਪੂਜਾ ਦਾ ਕੋਈ ਅਰਥ ਨਹੀਂ। 34. ਜੇ ਬ੍ਰਾਹਮਣ ਉੱਚਾ ਹੈ ਤਾਂ ਬ੍ਰਾਹਮਣੀ ਦੇ ਪੇਟ ਦੀ ਥਾਂ ਕਿਸੇ ਹੋਰ ਰਾਹੋਂ ਕਿਉਂ ਨਹੀਂ ਆਇਆ। 35. ਵੇਦਾਂ ਵਿਚੋਂ ਸਿਮ੍ਰਤੀਆਂ ਨਿਕਲਦੀਆਂ ਹਨ, ਜਿਸ ਨੇ ਸਾਰੀ ਮਨੁੱਖਤਾ ਨੂੰ ਉਲਟੇ ਜਾਲ ਵਿਚ ਪਾ ਰੱਖਿਆ ਹੈ। 36. ਭਲੇ ਅਸਵਾਰ (ਭਾਵ ਸਿਆਣੇ ਮਨੁੱਖ) ਵੇਦਾਂ ਕਤੇਬਾਂ ਤੋਂ ਦੂਰ ਹੀ ਰਹਿੰਦੇ ਸਨ। 37. ਜਦੋਂ ਜਲ, ਥਲ, ਪੌਣ ਪਾਣੀ ਸਭ ਅਪਵਿੱਤਰ ਹਨ ਤਾਂ ਬ੍ਰਾਹਮਣ ਪਵਿੱਤਰ ਕਿਵੇਂ ਹੋ ਸਕਦਾ ਹੈ? ਨੈਣੀ ਦੇਖਣਾ, ਮੂੰਹੋਂ ਬੋਲਣਾ, ਕੰਨੀ ਸੁਣਨਾ, ਉਠਣਾ, ਬੈਠਣਾ ਸਭ ਝੂਠੇ ਹਨ। 38. ਭਟਕਿਆ ਬ੍ਰਾਹਮਣ ਦੂਜੇ ਨੂੰ ਖਰਾਬ ਕਰਕੇ ਆਪ ਮੰਦਰ ਵਿਚ ਸੌਂ ਰਹਿੰਦਾ ਹੈ। ਅਜਿਹੇ ਭੈੜੇ ਬੰਦਿਆਂ ਨੂੰ ਵੇਖ ਕੇ ਸ਼ਰਮ ਆਉਂਦੀ ਹੈ। 39. ਮਿੱਟੀ ਦੇ ਦੇਵੀ ਦੇਵਤੇ ਅਤੇ ਪਿੱਤਰ ਕੁਝ ਨਹੀਂ ਖਾ ਸਕਦੇ, ਕੁਝ ਨਹੀਂ ਕਰ ਸਕਦੇ। 40. ਜਿਉਂਦਿਆਂ ਦੇ ਸਿਰ ਕੱਟਣਾ, ਮੁਰਦੇ, ਪੱਥਰਾਂ ਨੂੰ ਪੂਜਣਾ, ਭਾਵ ਪੱਥਰਾਂ ਦੇ ਦੇਵੀ ਦੇਵਤਿਆਂ ਅਤੇ ਪਿੱਤਰਾਂ ਨੂੰ ਪੂਜਣਾ ਆਪਣਾ ਵਿਗਾੜ ਕਰਨਾ ਹੈ।

41. ਧੋਤੀਆਂ ਬੰਨ੍ਹਣ ਵਾਲੇ ਤੀਹਰੇ ਜਨੇਊ ਪਾਉਣ ਵਾਲੇ, ਗਲਾਂ 'ਚ ਜਪ ਮਾਲੀਆਂ ਪਾਉਣ ਵਾਲੇ, ਹੱਥ 'ਚ ਲੋਟੇ ਰੱਖਣ ਵਾਲੇ ਸੰਤ ਨਹੀਂ, ਬਨਾਰਸ ਦੇ ਠੱਗ ਹਨ। 42. ਭਾਂਡੇ ਮਾਂਜਣਾ, ਲੱਕੜੀ ਧੋ ਕੇ ਜਲਾਉਣ ਤੇ ਫਿਰ ਹਰਿਆਵਲੀਆਂ ਵਸਤੂਆਂ ਖਾਣਾ, ਸਭ ਜੀਵ ਖਾਣਾ ਹੀ ਤਾਂ ਹੈ। 43. ਆਪਣੇ ਆਪ ਨੂੰ ਉੱਤਮ ਕਹਾਉਣ ਵਾਲੇ ਸਭ ਪਾਪੀ ਤੇ ਅਪਰਾਧੀ ਹਨ। 44. ਜੋਗੀ, ਜਤੀ, ਤਪੀ, ਸੰਨਿਆਸੀ, ਜੋ ਬਹੁਤੇ ਤੀਰਥਾਂ 'ਤੇ ਭਟਕਦੇ ਰਹਿੰਦੇ ਹਨ, ਜਤੀਆਂ, ਮੁਨੀਆਂ, ਜਟਾਧਾਰੀਆਂ ਸਭ ਨੇ ਮਰਨਾ ਹੈ। 45. ਵੇਦ, ਪੁਰਾਣ ਤੇ ਸਿਮਰਤੀਆਂ ਕਿਸੇ ਨੂੰ ਨਹੀਂ ਬਚਾ ਸਕਦੇ। ਇਨ੍ਹਾਂ ਨੇ ਤਾਂ ਬ੍ਰਹਮਾ ਤੇ ਉਸ ਦੇ ਪੁੱਤਰ ਨੂੰ ਵੀ ਵਿਅਰਥ ਕਰ ਦਿੱਤਾ। 46 ਜਿਨ੍ਹਾਂ ਦੇ ਹਿਰਦੇ 'ਚ ਮੈਲ ਹੈ, ਕੂੜ ਕਪਟ ਹੈ, ਉਹ ਸੁਰਗ ਨੂੰ ਨਹੀਂ ਪਹੁੰਚ ਸਕਦਾ। 47. ਮਨੋ ਜਾਤਪਾਤੀ ਤੇ ਹੰਕਾਰੀ ਬੰਦਾ ਬਨਾਰਸ ਤੇ ਤੀਰਥਾਂ 'ਤੇ ਮਰ ਕੇ ਵੀ ਨਰਕ ਤੋਂ ਬਚ ਨਹੀਂ ਸਕਦਾ। 48. ਹਿੰਦੂ ਬੁੱਤ ਪੂਜਾ ਕਰਕੇ ਮਰ ਗਏ, ਤੁਰਕ ਸਿਰ ਨਿਵਾਕੇ। ਸਭ ਨੇ ਐਵੇਂ ਵਿਅਰਥ ਜਨਮ ਗੁਆ ਲਿਆ। 49. ਵੇਦ ਪੜ੍ਹਨ ਵਾਲਾ ਅਤੇ ਸੁੰਦਰ ਔਰਤਾਂ ਨੂੰ ਲਲਚਾਉਣ ਵਾਲਾ ਖੁਆਰ ਹੀ ਹੁੰਦਾ ਹੈ। 50. ਵੇਦ ਪੁਰਾਣ ਸਭ ਨਿਰਾਸਤਾ ਦੇ ਅਡੰਬਰ ਹਨ।

51. ਵੇਦ ਪੁਰਾਣ ਪੜ੍ਹਨ ਅਤੇ ਸੁਣਨ ਤੋਂ ਕੁਝ ਨਹੀਂ ਬਣਦਾ। 52. ਜਿਨ੍ਹਾਂ ਦੇ ਦਿਲਾਂ ਵਿਚ ਛਲ ਕਪਟ ਹੈ, ਝੂਠ ਬੋਲਦੇ ਹਨ, ਅੰਦਰ ਵਿਕਾਰਾਂ ਦੀ ਮੈਲ ਹੈ, ਚਿਹਰੇ ਮੋਹਰਿਓਂ ਗਿਆਨੀ ਦਿਸਦੇ ਹਨ, ਇਨ੍ਹਾਂ ਦੀ ਮੈਲ 68 ਤੀਰਥ ਨਹਾ ਕੇ ਵੀ ਨਹੀਂ ਜਾ ਸਕਦੀ। 53. ਸਕੰਦ, ਸ਼ੇਸ਼ਨਾਗ, ਹਨੂੰਮਾਨ, ਗਰੁੜ, ਇੰਦਰ, ਨਰਪਤ ਚਾਰੇ ਵੇਦ ਸਿਮਰਤੀਆਂ, ਪੁਰਾਣ ਵਿਸ਼ਨੂੰ, ਸ਼ਿਵ ਸਭ ਹੋਛੇ ਤਪ ਕਰਦੇ ਰਹੇ ਪਰੰਤੂ ਸਭ ਭੈੜੇ ਐਬਾਂ ਨਾਲ ਭਰੇ ਪਏ ਹਨ। 54. ਵੇਦਾਂ ਅਤੇ ਇਹੋ ਜਿਹੀਆਂ ਦੂਜੀਆਂ ਧਾਰਮਿਕ ਪੁਸਤਕਾਂ ਨਾਲ ਦਿਲ ਦੇ ਫਿਕਰ ਨਹੀਂ ਮੁਕਦੇ। 55. ਹੱਕ ਸੱਚ ਤੇ ਰੱਬ ਲੋਕਾਂ ਵਿਚ ਹੈ, ਕ੍ਰਿਸ਼ਨ ਦੀ ਮੂਰਤੀ ਵਿਚ ਨਹੀਂ। 56. ਦੇਵਤੇ ਭਾਵ ਬ੍ਰਾਹਮਣ ਨੂੰ ਪੂਜਿਆ, ਪਿਤਰ ਪੰਥੀ ਮੰਨੀ, ਸਿਰਫ ਗੁਰੂ ਦੇ ਸ਼ਬਦ ਵਿਚੋਂ ਸੱਚ ਦੀ ਸਿੱਖਿਆ ਪ੍ਰਾਪਤ ਕੀਤੀ ਹੈ। 57. ਜੋ ਆਦਮੀ ਵਰਤ ਰੱਖਦਾ ਹੈ, ਅੰਨ ਛੱਡਦਾ ਹੈ, ਆਪਣੀ ਜੂਨ ਖਰਾਬ ਕਰਦਾ ਹੈ। ਪਖੰਡ ਕਰਦਾ ਹੈ। 58. ਜਿਹੜੀਆਂ ਔਰਤਾਂ ਅੰਨ ਛੱਡ ਕੇ ਪਤੀ ਲਈ ਵਰਤ ਰੱਖਦੀਆਂ ਹਨ, ਉਹ ਨਾ ਤਾਂ ਸੁਹਾਗਣਾਂ ਹਨ, ਨਾ ਰੰਡੀਆਂ। ਪਖੰਡ ਕਰਦੀਆਂ ਹਨ। 59. ਅੰਨ ਖਾਧੇ ਬਿਨਾਂ ਨਾ ਗਤੀ ਹੁੰਦੀ ਹੈ ਨਾ ਰੱਬ ਮਿਲਦਾ ਹੈ। 60. ਜੋ ਉੱਚੇ ਹੋ ਕੇ ਨੀਚ ਘਰ ਭੋਜਨ ਵੀ ਕਰਦੇ ਹਨ, ਦਰਅਸਲ ਮੰਦੇ ਕੰਮੀ ਪੇਟ ਭਰਦੇ ਹਨ।

61. ਜੋ ਉੱਚੇ ਹੋ ਕੇ ਨੀਚ ਘਰ ਭੋਜਨ ਵੀ ਕਰਦੇ ਹਨ, ਦਰਅਸਲ ਮੰਦੇ ਕੰਮੀ ਪੇਟ ਭਰਦੇ ਹਨ। 62. ਜਾਤ ਪਾਤ ਤਜਕੇ ਨਿੱਕੀ ਕੀੜੀ ਵਾਂਗ ਮਿਹਨਤ ਕਰਕੇ ਖਾਣਾ ਚਾਹੀਦਾ ਹੈ। 63. ਪੰਡਤ ਆਪਣੀਆਂ ਪੁੱਠੀਆਂ ਮੱਤਾਂ ਨਾਲ ਜ਼ਰੂਰ ਡੁੱਬਣਗੇ। ਆਪ ਜੀਵਾਂ ਦੀ ਬਲੀ ਦੇਣ ਨੂੰ ਧਰਮ ਕਹਿੰਦੇ ਹਨ ਤੇ ਦੂਜਿਆਂ ਨੂੰ ਕਸਾਈ ਕਹਿੰਦੇ ਹਨ। 64. ਮਨ ਅੰਦਰ ਹਨ੍ਹੇਰਾ ਹੈ, ਕੁਝ ਨਹੀਂ ਦੇਖਦੇ। ਫਿਰ ਵੀ ਦੂਜਿਆਂ ਨੂੰ ਗਿਆਨ ਦੇਣ ਦਾ ਧੰਦਾ ਕਰਦੇ ਹਨ। ਵਿੱਦਿਆ ਨੂੰ ਮਾਇਆ ਇਕੱਠੀ ਕਰਨ ਲਈ ਵੇਚਦੇ ਹਨ। 65. ਵੇਦ ਪੁਰਾਣ ਪੜ੍ਹਨ ਨਾਲ ਕੋਈ ਗੁਣੀ ਨਹੀਂ ਬਣਦਾ, ਤੀਰਥ ਨਹਾਉਣੇ, ਵਰਤ ਰੱਖਣੇ, ਨੇਮ ਤੇ ਸੁੱਚਮ ਤੇ ਸੰਜਮ ਕਰਨੇ ਸਭ ਫਜ਼ੂਲ ਹਨ, ਵਿਅਰਥ ਹਨ। 66. ਬ੍ਰਹਮਾ, ਇੰਦਰ, ਦੇਵੀਆਂ, ਚੰਦ, ਸਭ ਮੈਲ ਨਾਲ ਭਰੇ ਹਨ। 67. ਜੇ ਪੰਡਤ ਮੁੱਲਾ ਦੋਹਾਂ ਨੂੰ ਪੂਜਣਾ ਬੰਦ ਕਰ ਦਈਏ ਤਾਂ ਕੋਈ ਝਗੜਾ ਨਹੀਂ ਰਹਿੰਦਾ, ਜੋ ਪੰਡਤਾਂ ਤੇ ਮੁਲਾਣਿਆਂ ਨੇ ਲਿਖਿਆ ਹੈ, ਛੱਡ ਦਿਉ। ਇਸ ਵਿਚੋਂ ਕੁਝ ਨਾ ਲਵੋ। 68. ਜਿਹੜੇ ਪੱਥਰ ਨੂੰ ਦੇਵਤਾ ਕਹਿ ਕੇ ਪੂਜਦੇ ਹਨ, ਉਨ੍ਹਾਂ ਦੀ ਸੇਵਾ ਫਜ਼ੂਲ ਹੈ, ਅੰਧ ਵਿਸ਼ਵਾਸ ਹੈ। ਹਨ੍ਹੇਰੇ ਦੀ ਭਟਕਣ ਹੈ। 69. ਜੋ 'ਪੱਥਰ' ਦੇ ਪੈਰੀਂ ਪੈਂਦੇ ਹਨ ਉਨ੍ਹਾਂ ਦਾ ਕੀਤਾ ਕਰਾਇਆ ਵਿਅਰਥ ਜਾਂਦਾ ਹੈ। 70. ਸੰਸਾਰ ਅੰਦਰ ਕੁਦਰਤੀ ਤੌਰ 'ਤੇ ਹੀ ਹਰ ਵਸਤੂ ਕਿਵੇਂ ਨਾ ਕਿਵੇਂ ਇਕ ਦੂਜੇ ਨਾਲ ਛੂਹ ਕੇ ਜੂਠੀ ਹੋ ਜਾਂਦੀ ਹੈ। ਜਿਸ ਗੋਹੇ ਨਾਲ ਸੁੱਚਮ ਕੀਤੀ ਜਾਂਦੀ ਹੈ, ਉਹ ਵੀ ਜੂਠਾ ਹੁੰਦਾ ਹੈ। ਸੁੱਚੇ ਕਰਨ ਦੀ, ਸੁੱਚੇ ਹੋਣ ਦੀ ਕਿਰਤ ਹੀ ਝੂਠੀ ਹੈ। ਦਰਅਸਲ ਹਕੀਕਤ ਇਹ ਹੈ ਕਿ ਸੁੱਚੀ ਵਿਚਾਰਧਾਰਾ ਵਾਲੇ ਆਦਮੀ ਹੀ ਸੁੱਚੇ ਹਨ।

71. ਕੋਈ ਵੀ ਔਰਤ ਸੱਚੀ ਵਿਚਾਰਧਾਰਾ ਤੋਂ ਬਿਨਾਂ ਸਤੀ ਨਹੀਂ ਅਖਵਾ ਸਕਦੀ। 72. ਪੰਡਤ ਲੋਕ ਤਾਂ ਮਾਇਆ ਦੇ ਵਪਾਰੀ ਹਨ। ਜੋ ਗਿਆਨੀ ਹਨ, ਉਨ੍ਹਾਂ ਲਈ ਠੀਕ ਵਿਚਾਰ ਹੀ ਸਭ ਕੁਝ। 73. ਮੂਰਤੀਆਂ ਦੇ ਬਹਾਨੇ ਲੋਕ ਪੂਜਾ ਨਾਲ ਆਪਣਾ ਪੇਟ ਭਰਦੇ ਹਨ। 74. ਜਿਉਂਦੇ ਮਾਂ-ਬਾਪ ਦੀ ਕੋਈ ਇੱਜ਼ਤ ਨਹੀਂ ਕਰਦਾ। ਮਰਨ ਤੋਂ ਬਾਅਦ ਸਰਾਧ ਕਰਾਉਂਦੇ ਹਨ। ਮਰ ਗਏ ਪਿਤਰਾਂ ਤਾਂ ਕੀ ਖਾਣਾ ਹੈ, ਕਾਂ ਤੇ ਕੁੱਤੇ ਖਾ ਜਾਂਦੇ ਹਨ। 75. ਪੰਡਤ ਪੋਥੀਆਂ ਖੋਲ੍ਹਦਾ ਹੈ, ਦੂਜਿਆਂ ਮੱਤਾਂ ਦਿੰਦਾ ਹੈ ਅਤੇ ਮਾਇਆ ਦਾ ਵਪਾਰ ਕਰਦਾ ਹੈ, ਪਰ ਵਿਚਾਰ ਨਹੀਂ ਜਾਣਦਾ। 76. ਖੋਟੇ ਕਰਮ ਕਰਕੇ ਮਨ ਤੇ ਤਨ ਦੋਵੇਂ ਖੋਟੇ ਹੋ ਜਾਂਦੇ ਹਨ। 77. ਖਾਣਾ ਪੀਣਾ ਪਵਿੱਤਰ ਹੈ ਜੋ ਸਭਨਾਂ ਦਾ ਰਿਜ਼ਕ ਹੈ। ਇਸ ਵਿਚ ਕੋਈ ਜੂਠ ਨਹੀਂ ਹੈ। 78. ਮਾਸ-ਮਾਸ ਦਾ ਰੌਲਾ ਪਾ ਕੇ ਲੋਕ ਝਗੜ ਰਹੇ ਹਨ। ਪਰ ਦੇਖੀਏ ਤਾਂ ਅਸੀਂ ਸਭ ਮਾਸ ਹੀ ਤਾਂ ਖਾ ਰਹੇ ਹਾਂ। ਪੌਦੇ ਜੀਵ ਹਨ। ਹਰ ਕੋਈ ਪੌਦੇ ਖਾਂਦਾ ਹੈ। 79. ਗੁਰੂ ਹੀ ਜ਼ਿੰਦਗੀ ਦਾ ਪਾਰ ਉਤਾਰਾ ਕਰਨ ਵਾਲਾ ਹੈ। ਗੁਰੂ ਹੀ ਤੀਰਥ ਹੈ। ਤੀਰਥਾਂ 'ਤੇ ਨਹਾਉਣ ਦਾ ਕੀ ਫਾਇਦਾ, ਜੇ ਮਨ ਅੰਦਰੋਂ ਭਰਿਆ ਕੂੜ ਕਪਟ ਨਹੀਂ ਜਾਂਦਾ। 80. ਤੀਰਥ, ਵਰਤ, ਸੁੱਚ, ਸੰਜਮ, ਧਰਮ, ਪੂਜਾ ਦਾ ਕੀ ਅਰਥ ਹੈ ?

81. ਜਾਤ ਝੂਠੀ ਹੈ ਜਾਤ ਦਾ ਨਾਂ ਝੂਠਾ ਹੈ। ਸਭ ਬੰਦੇ ਇਕੋ ਜਿਹੇ ਹਨ। 82. ਸਿਰਲੱਥੇ ਮੂਰਖ ਨਹੀਂ ਜਾਣਦੇ ਕਿ ਜਦੋਂ ਪਾਣੀ ਵਰਸਦਾ ਹੈ ਤਾਂ ਹਰ ਥਾਂ ਹਰਿਆਲੀ ਤੇ ਅੰਨ ਪਦਾਰਥ ਉਗਦੇ ਹਨ, ਪਾਣੀ ਹੀ ਸਾਰੇ ਪਦਾਰਥਾਂ ਦਾ ਪਿਤਾ ਹੈ। ਇਸ ਪਾਣੀ ਦਾ ਕੀਤਾ ਹੀ ਮਨੁੱਖ ਜਿਉਂਦਾ, ਖਾਂਦਾ, ਪੀਂਦਾ ਤੇ ਪਹਿਨਦਾ ਹੈ। ਫਿਰ ਪਤਾ ਨਹੀਂ ਕਿਉਂ ਸਿਰਲੱਥੇ ਮੂਰਖ ਤੀਰਥਾਂ 'ਤੇ ਭਟਕ ਰਹੇ ਹਨ। 83. ਸਰੀਰ ਬ੍ਰਹਮ ਹੈ, ਮਨ ਧੋਤੀ ਹੈ, ਗਿਆਨ ਜਨੇਊ ਹੈ, ਧਿਆਨ ਸੱਤ ਧਾਤੂ ਛਾਪ ਹੈ। ਭਾਵ ਸਰੀਰ, ਮਨ, ਗਿਆਨ ਤੇ ਧਿਆਨ ਹੈ ਸੱਚ ਹੈ। ਬ੍ਰਹਮਾ ਧੋਤੀ ਜਨੇਊ ਜਾਂ ਕੁਸ ਪਾਤੀ ਸੱਚ ਨਹੀਂ ਹੈ। 84. ਮੂਰਖ ਪੰਡਤ, ਜੋਤਿਸ਼ ਵਿੱਦਿਆ ਨੂੰ, ਜੋ ਇਕ ਚਤੁਰਾਈ ਹੈ ਅਤੇ ਮਾਇਆ ਜਾਲ ਹੈ, ਪਿਆਰ ਕਰਦੇ ਹਨ। 85. ਧਰਮ ਗ੍ਰੰਥ ਪੜ੍ਹਨੇ, ਸਵੇਰ ਸ਼ਾਮ ਪੱਥਰ ਕੋਲ ਸਮਾਧੀ ਲਾ ਕੇ ਸੁੰਦਰ ਗਹਿਣੇ ਪਾ ਕੇ, ਮੂੰਹ ਵਿਚੋਂ ਝੂਠ ਮਾਰ ਕੇ ਗਾਇਤਰੀ ਪਾਠ ਕਰਨਾ, ਗੱਲ ਵਿਚ ਮਾਲਾ, ਮੱਥੇ 'ਤੇ ਤਿਲਕ, ਧੋਤੀ, ਲਾਲ ਪਰਨਾ ਪਹਿਨਕੇ ਰੱਖਣਾ, ਫੋਕਟ ਤੇ ਫਜ਼ੂਲ ਕੰਮ ਹਨ। 86. ਸਭ ਤੋਂ ਵੱਡੀ ਹੈਰਾਨੀ ਹੈ ਕਿ ਜਿਨ੍ਹਾਂ ਦੇ ਮਨ ਅੰਧਿਆਰੇ ਹਨ, ਉਨ੍ਹਾਂ ਦਾ ਨਾਂ ਸਿਆਣਾ ਰੱਖਿਆ ਗਿਆ ਹੈ। 86. ਸਭ ਤੋਂ ਵੱਡੀ ਹੈਰਾਨੀ ਹੈ ਕਿ ਜਿਨ੍ਹਾਂ ਦੇ ਮਨ ਅੰਧਿਆਰੇ ਹਨ, ਉਨ੍ਹਾਂ ਦਾ ਨਾਂ ਸਿਆਣਾ ਰੱਖਿਆ ਗਿਆ ਹੈ। ਉਨ੍ਹਾਂ ਨੂੰ ਪੰਡਤ ਕਿਹਾ ਜਾਂਦਾ ਹੈ। 87. ਬ੍ਰਾਹਮਣ ਅਤੇ ਗਊ ਦੇ ਗੋਬਰ ਨਾਲ ਨਹੀਂ ਤਰਿਆ ਜਾ ਸਕਦਾ। ਧੋਤੀ ਹੈ, ਟਿੱਕਾ ਹੈ, ਜਪਮਾਲਾ ਹੈ, ਪਰ ਪਾਠ-ਪੂਜਾ ਅਪਵਿੱਤਰ ਲੋਕਾਂ ਦੀ ਖਾਂਦੇ ਹਨ। ਇਹ ਪਖੰਡ ਛੱਡ ਕੇ ਮੁਕਤੀ ਹੋ ਸਕਦੀ ਹੈ। 88. ਮੱਥੇ ਟਿੱਕਾ ਹੈ, ਤੇੜ ਧੋਤੀ ਹੈ, ਨਾਪਾਕਾਂ ਦਾ ਧਾਨ ਲੈ ਕੇ ਪੁਰਾਣਾਂ ਦੀ ਪੂਜਾ ਕਰਦਾ ਹੈ। ਇਹ ਸਾਰਾ ਗੋਰਖ ਧੰਦਾ ਕੂੜ ਕਪਟ ਦਾ ਵਪਾਰ ਹੈ। ਹੱਥ ਵਿਚ ਛੁਰੀ ਫੜੀ ਹੈ, ਜੋ ਆਉਂਦਾ ਹੈ, ਉਸ ਨੂੰ ਕੱਟ ਲਿਆ ਜਾਂਦਾ ਹੈ। 89. ਲੋਕੋ ਸੱਚ ਦੇਖੋ, ਸੱਚ ਪਰਖੋ। ਜੇ ਮਨ ਸੁੱਚਾ ਹੋਵੇ ਤਾਂ ਹੀ ਸੱਚ ਪਾਇਆ ਜਾ ਸਕਦਾ ਹੈ। 90. ਅਪਵਿੱਤਰਤਾ, ਖਾਣ, ਪੀਣ, ਬੈਠਣ ਵਿਚ ਹੀ ਨਹੀਂ, ਸਗੋਂ ਸੰਸਾਰ ਦਾ ਸਾਰਾ ਪਸਾਰਾ ਹੀ ਜੂਠਾ ਹੈ। ਅਸਲ ਵਿਚ ਮਨ ਦੀ ਮੈਲ ਜੋ ਅਸਲੀ ਜੂਠ ਹੈ, ਨੂੰ ਸਰਬਵਿਆਪੀ ਗਿਆਨ ਹੀ ਧੋਅ ਸਕਦਾ ਹੈ।

91. ਜੇ ਮਾਸ ਖਾਣ ਵਾਲੇ ਨਰਕ ਦੇ ਭਾਗੀ ਹਨ ਤਾਂ ਉਨ੍ਹਾਂ ਤੋਂ ਦਾਨ ਕਿਉਂ ਲਿਆ ਜਾਂਦਾ ਹੈ ? ਅੰਦਰੋਂ ਝੂਠੇ ਬਾਹਰੋਂ ਪਾਕ ਬਣ-ਬਣ ਕੇ ਦੁਨੀਆ ਅੰਦਰ ਘੁੰਮਦੇ ਹਨ। 92. ਅਸੀਂ ਨਾ ਊਚ ਹਾਂ, ਨਾ ਮੱਧਵਰਗੀ ਤੇ ਨਾ ਹੀ ਨੀਚ ਜਾਤੀ। ਅਸੀਂ ਤਾਂ ਸਭ ਇਕੋ ਨੂਰ ਦੇ ਇਕੋ

ਜਿਹੇ ਬੰਦੇ ਹਾਂ। 93. ਜੋ ਆਦਮੀ ਗੁਣਾਂ ਦੀ ਪਰਖ ਕਰਦਾ ਹੈ, ਉਹੀ ਗਿਆਨੀ ਹੈ। ਗਿਆਨ ਗੁਣ 'ਚੋਂ ਹੀ ਪ੍ਰਾਪਤ ਹੁੰਦਾ ਹੈ। 94. ਹਿੰਦੂ ਇਕ ਦੂਜੇ ਨੂੰ ਜਨੇਊ ਪਾਉਂਦੇ ਹਨ। ਸੂਤ ਗੱਲ ਵਿਚ ਪਾ ਕੇ ਬੁਰਾਈਆਂ ਕਰਦੇ ਹਨ। 95. ਪਾਣੀ ਮਨ ਨਹੀਂ ਧੋ ਸਕਦਾ। ਪਾਣੀ ਤਾਂ ਸਰੀਰ ਸਾਫ ਕਰ ਸਕਦਾ ਹੈ। ਪਾਣੀ ਜਗਤ ਦਾ ਪਿਤਾ ਹੈ।

ਪਾਣੀ ਕਾਰਨ ਹੀ ਸਭ ਕੁਝ ਖਾ ਪੀ ਰਹੇ ਹਾਂ। ਪਰ ਮਨ ਤਾਂ ਵਿਚਾਰ ਅਤੇ ਗਿਆਨ ਨਾਲ ਹੀ ਧੋਤਾ ਜਾ ਸਕਦਾ ਹੈ। ਪਾਣੀ ਨਾਲ ਨਹੀਂ। 96. ਘਰੇ ਨਰਾਇਣ ਹੈ। ਲੋਕ ਵੀ ਆਉਂਦੇ ਹਨ, ਪੂਜਾ ਕਰਦੇ ਹਨ, ਇਸ਼ਨਾਨ ਕਰਾਉਂਦੇ ਹਨ, ਸੁਗੰਧ ਛਿੜਕਦੇ ਹਨ, ਫੁੱਲ ਚੜ੍ਹਾਉਂਦੇ ਹਨ, ਪੈਰੀਂ ਪੈ ਕੇ ਮੰਗਾਂ ਮਨਾਉਂਦੇ ਹਨ। ਪਰ ਬੰਦੇ ਤੋਂ ਮੰਗ-ਮੰਗ ਖਾਂਦੇ ਹਨ, ਪਹਿਨਦੇ ਹਨ, ਇਹ ਅੰਧਾ ਕਰਮ ਹੈ। ਝੂਠਾ ਕਰਮ ਹੈ। ਭੁੱਖਿਆਂ ਨੂੰ ਦਿੰਦੇ ਨਹੀਂ ਮੁਰਦਿਆਂ ਨੂੰ ਖੁਵਾਉਂਦੇ ਹਨ। ਇਸ ਬ੍ਰਾਹਮਣੀ ਸਮਾਜ ਵਿਚ ਅੰਧਾ ਪ੍ਰਚਾਰ ਹੈ। 97. ਅਸਲ ਵਿਚ ਵਰਤ ਦੀ ਥਾਂ ਸੱਚ, ਤੀਰਥ ਦੀ ਥਾਂ ਸਬਰ, ਸੰਤੋਖ, ਗਿਆਨ ਤੇ ਧਿਆਨ, ਦੇਵਤੇ ਦੀ ਥਾਂ ਦਇਆ, ਮਾਲਾ ਦੀ ਥਾਂ ਸਹਿਨਸ਼ੀਲਤਾ, ਮਨੁੱਖ ਦਾ ਸਨਮਾਨ, ਇੱਜ਼ਤ, ਧੋਤੀ ਦੀ ਥਾਂ ਚੰਗੀ ਜਾਂਚ-ਜੁਗਤ, ਚਉਕੇ ਦੀ ਥਾਂ ਸੁਰਤੀ ਲਗਾਉਣਾ, ਤਿਲਕ ਦੀ ਥਾਂ ਚੰਗੇ ਅਮਲ ਕਰਨਾ ਹੀ ਦੁੱਖਾਂ ਤੋਂ ਮੁਕਤੀ ਦਾ ਰਾਹ ਹੈ। 98. ਸੰਸਾਰ ਦਾ ਹਰ ਜੀਵਾਣੂ, ਸ਼ੈਅ ਮਾਸ ਦੀ ਪੈਦਾਵਾਰ ਹੈ। ਹਰ ਬੰਦਾ ਮਾਸ ਹੀ ਖਾਂਦਾ ਹੈ। ਮੂਰਖ ਲੋਕ ਖਾਹਮਖਾਹ ਹੀ ਮਾਸ ਦੇ ਝਗੜਿਆਂ ਪਿੱਛੇ ਡਹਿ-ਡਹਿ ਮਰਦੇ ਹਨ। ਜੋ ਖਾਣਾ ਨਹੀਂ, ਉਹ ਖਾਂਦੇ ਹਨ। ਜੋ ਖਾਣਾ ਹੈ, ਉਸ ਤੋਂ ਦੂਰ ਭੱਜਦੇ ਹਨ। ਇਹ ਮੂਰਖਾਂ ਦੀ ਸੱਥ ਹੈ, ਮੂਰਖਾਂ ਦਾ ਸਮਾਜ ਹੈ। 99. ਬ੍ਰਾਹਮਣ ਜੋ ਖਰਾ ਸਿਆਣਾ ਵੱਜਦਾ ਹੈ। ਮੂਰਖ ਆਪ ਕੁਝ ਜਾਣਦਾ ਨਹੀਂ, ਦੂਜਿਆਂ ਨੂੰ ਮੱਤਾਂ ਦਿੰਦਾ ਹੈ। 100. ਕਿਸੇ ਦੀ ਜਾਤ, ਕਿਸੇ ਦਾ ਜਨਮ ਨਹੀਂ ਪੁੱਛਣਾ ਚਾਹੀਦਾ। ਬੰਦਾ ਜਿਹੋ ਜਿਹਾ ਚੰਗੇ ਕੰਮ ਕਰਦਾ ਹੈ, ਉਸ ਨਾਲ ਹੀ ਉਸ ਦੀ ਮਾੜੀ ਜਾਂ ਚੰਗੀ ਜਾਤ ਬਣਦੀ ਹੈ। ਜਨਮ ਨਾਲ ਨਹੀਂ।

101. ਸਾਰਾ ਸੰਸਾਰ ਵੇਦ ਪਾਠ ਪੜ੍ਹ ਰਿਹੈ। ਪੰਡਤ ਉਨ੍ਹਾਂ 'ਤੇ ਵਿਚਾਰਾਂ ਕਰਦਾ ਹੈ। ਪਰ ਸੱਚ ਨੂੰ ਸਮਝੇ ਬਗੈਰ ਸਭ ਖੁਆਰੀ ਪੈਦਾ ਕਰ ਰਹੇ ਹਨ। ਇਹ ਸਭ ਪੈਸੇ ਦਾ ਧੰਦਾ ਹੈ। ਮਾਇਆ ਇਕੱਠੀ ਕਰਨ ਦਾ ਧੰਦਾ ਹੈ। 102. ਜਿਸ ਦੇ ਹੱਥ ਜ਼ੋਰ ਹੈ ਭਾਵ ਰਾਜਸੀ ਤਾਕਤ ਹੈ, ਉਹੀ ਕਿਸੇ ਨੂੰ ਉਚ ਤੇ ਕਿਸੇ ਨੂੰ ਨੀਚ ਬਣਾ ਲੈਂਦੇ ਹਨ। ਉਂਜ ਕੋਈ ਵੀ ਉਚ ਜਾਂ ਨੀਚ ਨਹੀਂ ਹੈ। 103. ਉੱਚਿਆਂ ਤੇ ਵੱਡਿਆਂ ਨੂੰ ਛੱਡ ਕੇ ਨੀਚਾਂ ਤੋਂ ਵੀ ਨੀਚਾਂ ਦੇ ਸਾਥੀ ਬਣੋਂ। ਇਹੀ ਇਨਸਾਨੀਅਤ ਹੈ। ਇਹੀ ਰੱਬ ਪ੍ਰਾਪਤੀ ਹੈ। 104. ਦੂਜਿਆਂ ਦੀ ਕਮਾਈ ਖਾਣਾ, ਹਿੰਦੂ ਲਈ ਗਾਂ ਦੇ ਬਰਾਬਰ ਹੈ ਤੇ ਮੁਸਲਮਾਨਾਂ ਲਈ ਸੂਰ ਖਾਣ ਦੇ ਬਰਾਬਰ ਹੈ। ਗੁਰੂ ਪੀਰ, ਜੇ ਉਹ ਸੱਚਾ ਹੈ ਤਾਂ ਹੀ ਆਪਣਾ ਅਸ਼ੀਰਵਾਦ ਦਿੰਦਾ ਹੈ, ਜੇਕਰ ਬੰਦਾ ਬੇਗਾਨੀ ਕਮਾਈ ਨਾ ਖਾਵੇ। 105. ਅਜੀਬ ਸਮਾਜ ਹੈ, ਜਿੱਥੇ ਅੰਨ੍ਹੇ ਨੂੰ ਪਾਰਖੂ ਕਿਹਾ ਜਾਂਦਾ ਹੈ। ਜਿਹੜਾ ਅਗਿਆਨੀ ਹੈ, ਜੋ ਜ਼ਿੰਦਗੀ ਦੇ ਭੇਦ ਨਹੀਂ ਜਾਣਦਾ, ਉਸ ਨੂੰ ਪੰਡਤ ਕਿਹਾ ਜਾਂਦਾ ਹੈ। 106. ਮੂਰਖ ਲੋਕ ਸਿਰ ਸੁਆਹ ਪਾ ਲੈਂਦੇ ਹਨ, ਗੰਦ-ਮੰਦ ਖਾਂਦੇ ਰਹਿੰਦੇ ਹਨ, ਬੀਆਬਾਨਾਂ ਜਾਂ ਮੜ੍ਹੀਆਂ-ਮਸਾਣਾ ਵਿਚ ਰਹਿੰਦੇ ਹਨ, ਅਕਲ ਦੇ ਅੰਨ੍ਹੇ ਨਾ ਆਪਣਾ ਕੁਝ ਸਵਾਰਦੇ ਹਨ, ਨਾ ਕਿਸੇ ਦਾ। ਘਰ ਬਾਰ ਛੱਡ ਕੇ ਜਤੀ ਅਖਵਾ ਕੇ ਮੁਕਤੀ ਭਾਲਦੇ ਫਿਰਦੇ ਹਨ। 107. ਔਰਤ ਮਹਾਨ ਹੈ। ਮਹਾਂਪੁਰਸ਼ਾਂ ਤੇ ਸੁਲਤਾਨਾਂ ਦੀ ਮਾਂ ਹੈ। ਸਾਰਾ ਸੰਸਾਰ ਹੀ ਇਸ ਔਰਤ ਰੂਪੀ ਮਾਤਾ ਦੀ ਉਪਜ ਹੈ। ਔਰਤ ਸੰਸਾਰ ਦੀ ਜਨਮ ਦਾਤੀ ਹੈ। ਉਸਦੀ ਕਦਰ ਹੋਣੀ ਚਾਹੀਦੀ ਹੈ। 108. ਹਿੰਦੂ ਭਟਕੇ ਹੋਏ ਲੋਕ ਹਨ। ਜੋ ਪੁੱਠੀ ਕਾਰ ਕਰਦੇ ਹਨ। ਮੂਰਖ, ਗੰਵਾਰ, ਅੰਨ੍ਹੇ ਤੇ ਗੁੰਗੇ ਪੱਥਰਾਂ ਨੂੰ ਪੂਜਦੇ ਹਨ। ਜੋ ਪੱਥਰ ਆਪ ਡੁੱਬ ਜਾਂਦਾ ਹੈ, ਉਹ ਦੂਜਿਆਂ ਨੂੰ ਕੀ ਤਾਰੂ। 109. ਮਨ ਖੋਟੇ ਹਨ, ਤਨ-ਸਰੀਰ ਚੋਰ ਹਨ, ਪਰ ਤੀਰਥਾਂ 'ਤੇ ਨਹਾਉਣ ਜਾ ਰਹੇ ਹਨ। ਬਾਹਰੋਂ ਤੁੰਬੜੀ (ਸਰੀਰ) ਧੋਅ ਲੈਂਦੇ ਹਨ, ਪ੍ਰੰਤੂ ਅੰਦਰ ਕੂੜ ਕਪਟ ਦੀ ਜ਼ਹਿਰ ਨਾਲ ਭਰਿਆ ਪਿਆ ਹੈ। 110. ਭਲੇ ਮਨੁੱਖਾਂ ਨੂੰ ਅਜਿਹੇ ਤੀਰਥਾਂ 'ਤੇ ਨਹਾਉਣ ਦੀ ਲੋੜ ਨਹੀਂ ਹੁੰਦੀ।

111. ਰਾਮ ਇਸ ਕਰਕੇ ਰੋਇਆ ਕਿ ਦੇਸ਼ ਨਿਕਾਲਾ ਮਿਲ ਗਿਆ। 112. ਬ੍ਰਹਮਾ, ਵਿਸ਼ਨੂੰ, ਸ਼ਿਵ ਵਰਗੇ ਸਭ ਰੋਗੀ ਲੋਕ ਹਨ। ਸੰਸਾਰੀ ਕੰਮਾਂ ਵਿਚ ਉਲਝੇ ਹੋਏ, ਮਾਇਆ ਜਾਲ ਵਿਚ ਫਸੇ ਹੋਏ ਹਨ। ਕਾਮੀ ਹਨ, ਕਰੋਧੀ ਹਨ, ਹੰਕਾਰੀ ਹਨ। 113. ਗੁਰੂ ਦਾ ਸ਼ਬਦ ਜਦੋਂ, ਸੁਣਿਆ, ਮੰਨਿਆ ਤੇ ਵਿਚਾਰਿਆ ਤਾਂ ਜਾਤ ਜਨਮ ਦਾ ਸਾਰਾ ਵਹਿਮ ਭਰਮ ਟੁੱਟ ਗਿਆ। ਸਾਰੇ ਮਨੁੱਖ ਇਕੋ ਜਿਹੇ ਨਜ਼ਰ ਆਉਣ ਲੱਗੇ ਹਨ। 114. ਕਪਾਹ ਦੀ ਥਾਂ ਦਇਆ ਹੋਵੇ, ਸੂਤ ਦੀ ਥਾਂ ਸੰਤੋਖ ਸਬਰ, ਗੰਢਾਂ ਦੀ ਥਾਂ ਜਤ ਤੇ ਵੱਟ ਦੀ ਥਾਂ ਸੱਚ ਹੋਵੇ, ਤਾਂ ਇਹ ਦਇਆ, ਸੰਤੋਖ, ਸਬਰ, ਜਾਤ ਅਤੇ ਸੱਚਾਈ ਨਾਲ ਬਣਿਆ ਜਨੇਊ ਹੀ ਸੱਚਾ ਹੈ। ਧਾਗੇ ਦਾ ਜਨੇਊ ਤਾਂ ਇਕ ਝੂਠ ਹੈ। ਮਾਇਆ ਦਾ ਵਪਾਰ ਹੈ। ਖਤਮ ਹੋਣ ਵਾਲੀ ਚੀਜ਼ ਹੈ। 115. ਜੋ ਆਦਮੀ ਸੱਚੇ ਗੁਰੂ ਨੂੰ ਛੱਡ ਕੇ ਭੇਖੀਆ, ਪਾਖੰਡੀਆਂ ਮਗਰ ਲੱਗ ਜਾਂਦੇ ਹਨ, ਉਨ੍ਹਾਂ ਆਖਰ ਡੁੱਬਣਾ ਹੀ ਹੈ। ਮਨੁੱਖ ਨੂੰ, ਸਮਾਜ ਨੂੰ ਕੋਈ ਦੁੱਖ ਤਕਲੀਫ ਤੋਂ ਛੁਟਕਾਰਾ ਦਿਵਾ ਸਕਦਾ ਹੈ, ਉਹ ਸਿਰਫ ਸੱਚਾ ਗੁਰੂ ਹੀ ਹੈ ਜੋ ਖੁਦ ਗਿਆਨ ਦਾ ਭੰਡਾਰ ਹੈ। ਉਸ ਦਾ ਗਿਆਨ ਹੀ ਕੂੜ ਕਪਟ ਤੇ ਜਾਤਪਾਤੀ ਬੰਧਨਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ। 116. ਬ੍ਰਾਹਮਣ ਜਗਤਗੁਰੂ ਤਾਂ ਅਖਵਾ ਸਕਦਾ ਹੈ, ਪ੍ਰੰਤੂ ਸੱਚੇ-ਸੁੱਚੇ ਮਨੁੱਖ ਦਾ ਨਹੀਂ। ਉਹ ਤਾਂ ਚਾਰ ਵੇਦਾਂ ਵਿਚ ਹੀ ਉਲਝ ਕੇ ਰਹਿ ਗਿਆ ਹੈ। 117. ਅਸੀਂ ਕਿਸੇ ਗਣੇਸ਼, ਕ੍ਰਿਸ਼ਨ ਜਾਂ ਵਿਸ਼ਨੂੰ ਨੂੰ ਨਹੀਂ ਮੰਨਦੇ। 118. ਰਾਮ, ਰਹੀਮ, ਪੁਰਾਣ, ਕੁਰਾਣ ਬਹੁਤ ਕੁਝ ਆਖਦੇ ਹਨ ਪ੍ਰੰਤੂ ਇਸ ਵਿਚੋਂ ਇਕ ਵੀ ਗੱਲ ਨੂੰ ਮਾਨਤਾ ਨਹੀਂ ਦਿੰਦੇ। ਇਸੇ ਤਰ੍ਹਾਂ ਸਿਮਰਤੀਆਂ, ਸ਼ਾਸਤਰ, ਵੇਦ ਬਹੁਤ ਸਾਰੇ ਭੇਦ ਦੱਸਣ ਬਾਰੇ ਲਿਖੇ ਗਏ ਹਨ, ਪ੍ਰੰਤੂ ਅਸੀਂ ਇਨ੍ਹਾਂ ਨੂੰ ਸੱਚਾਈ ਦੇ ਅਧਾਰ 'ਤੇ ਪ੍ਰਵਾਨ ਨਹੀਂ ਕੀਤਾ। 119. ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ ਹੈ, ਬਸ ਸਾਰੇ ਇਨਸਾਨ ਹਨ। 120. ਚਾਰੇ ਵੇਦ ਪੜ੍ਹਨ ਨਾਲ ਪੰਡਤ ਦੇ ਦਿਲ ਦੀ ਮੈਲ ਖਤਮ ਨਹੀਂ ਹੁੰਦੀ।

121. ਵੇਦ, ਕਿਤਾਬਾਂ, ਸਿਮਰਤੀਆਂ ਆਦਿ ਪੜ੍ਹ ਕੇ ਬੰਦਾ ਮੁਕਤੀ ਨਹੀਂ ਪਾ ਸਕਦਾ। 122. ਵੇਦ ਵਿਚਾਰ ਕੇ ਵੇਖੇ ਹਨ, ਇਕ ਤਰ੍ਹਾਂ ਦਾ ਵਪਾਰ ਹੀ ਨਜ਼ਰ ਆਇਆ ਹੈ। 123. ਸਿਮਰਤੀਆਂ, ਸ਼ਾਸਤਰਾ ਪੁੰਨਾਂ ਪਾਪਾਂ ਦੀ ਗੱਲ ਕਰਦੇ ਹਨ। 124. ਸਿਮਰਤੀਆਂ, ਸ਼ਾਸਤਰ ਮਾਇਆ ਮੋਹ ਦਾ ਹੀ ਪਸਾਰਾ ਹਨ। 125. ਵੇਦ ਪੜ੍ਹਨ ਵਾਲੇ ਸਭ ਮਾਇਆ ਦੇ ਵਪਾਰ ਵਿਚ ਰੁੱਝੇ ਹੋਏ ਹਨ। 126. ਪੰਡਤ ਤੇ ਮੁਨੀ ਲੋਕ ਵੇਦਾਂ ਦਾ ਅਭਿਆਸ ਕਰਦੇ ਹਨ ਪ੍ਰੰਤੂ ਹਕੀਕਤ ਨਹੀਂ ਪਾ ਸਕਦੇ। 127. ਬ੍ਰਹਮਾਂ ਨੇ ਚਾਰ ਵੇਦ ਰਚੇ, ਲੋਕਾਂ ਨੂੰ ਅਨੇਕ ਕਰਮ ਕਾਂਡਾਂ 'ਚ ਪਾਇਆ, ਪ੍ਰੰਤੂ ਜਿਨ੍ਹਾਂ ਲੋਕਾਂ ਨੇ ਸੱਚ ਪਛਾਣਿਆ ਹੈ, ਉਨ੍ਹਾਂ ਨੇ ਇਨ੍ਹਾਂ ਵੇਦਾਂ ਨੂੰ ਤਿਆਗ ਦਿੱਤਾ ਹੈ। 128. ਜੋ ਸੱਚਾਈ

ਦੇ ਲੜ ਲੱਗਦੇ ਹਨ, ਉਹ ਸਿਮਰਤੀਆਂ ਵੇਦਾਂ ਆਦਿ ਦੇ ਚੱਕਰ ਵਿਚ ਨਹੀਂ ਪੈਂਦੇ। 129. ਵੇਦਾਂ ਦੇ ਪਾਠ ਨਾਲ ਤਾਂ ਬੰਦੇ ਦੀ ਅਕਲ ਪਾਪਾਂ ਨਾਲ ਭਰ ਜਾਂਦੀ ਹੈ। 130. ਸਾਡੀ ਜਾਤ-ਪਾਤ ਸਾਡਾ ਸਤਿਗੁਰੂ ਹੀ ਹੈ, ਜਿਸ ਨੂੰ ਅਸੀਂ ਸੀਸ ਭੇਟ ਕਰ ਦਿੱਤਾ ਹੈ।

131. ਸਤਿਗੁਰੂ ਦੇ ਚਰਨਾਂ ਵਿਚ ਕੋਈ ਕਿਸੇ ਨੂੰ ਜਾਤਪਾਤ ਨਹੀਂ ਪੁੱਛਦਾ। 132. ਲੋਕੋ ! ਜਾਤ ਦਾ ਹੰਕਾਰ ਨਾ ਕਰੋ। ਜੋ ਆਦਮੀ ਬ੍ਰਹਿਮੰਡ ਦੀ ਸੋਝੀ ਰੱਖਦਾ ਹੈ, ਉਹੀ ਅਸਲ ਵਿਚ ਬ੍ਰਾਹਮਣ ਅਖਵਾ ਸਕਦਾ ਹੈ। 133. ਮਨੁੱਖ ਪੰਜ ਤੱਤਾਂ ਦਾ ਪੁਤਲਾ ਹੈ, ਅਗਨੀ, ਹਵਾ, ਜਲ, ਮਿੱਟੀ ਤੇ ਬੁੱਧੀ। ਇਹ ਅੰਤਮ ਸੱਚ ਹੈ। 134. ਹਿੰਦੂਆਂ ਦੇ ਦਸ ਅਵਤਾਰਾਂ ਨੇ ਵੀ ਸੱਚ ਦਾ ਭੇਦ ਨਹੀਂ ਪਾਇਆ। ਜੋ ਧਰਤੀ ’ਤੇ ਆਪਣੇ ਆਪ ਨੂੰ ਅਵਤਾਰ ਕਹਾਉਂਦੇ ਸੀ, ਸਭ ਇਸੇ ਧਰਤੀ ’ਤੇ ਮਰੇ ਤੇ ਅੰਤ ਪਛਤਾਵੇ ’ਚ ਗਏ (ਜਿਸ ਤਰ੍ਹਾਂ ਕ੍ਰਿਸ਼ਨ ਇਕ ਭੀਲ ਬਹੇਲੀਆ ਦੇ ਤੀਰ ਨਾਲ ਮਾਰਿਆ ਗਿਆ। ਰਾਮ ਚੰਦਰ ਨੇ ਸਰਿਊ ਦਰਿਆ ਵਿਚ ਛਲਾਂਗ ਲਗਾ ਕੇ ਆਤਮ ਹੱਤਿਆ ਕੀਤੀ।) 135. ਸਾਰੇ ਦੇਵਤੇ-ਦੇਵੀਆਂ ਮਾਇਆ ਦੇ ਜਾਲ ਵਿਚ ਫਸੇ ਨਜ਼ਰ ਆਉਂਦੇ ਹਨ। 136. ਸੁਰਗ-ਨਰਕ, ਦੇਵੀ-ਦੇਵਤੇ ਸਭ ਭਰਮਾਂ ਦਾ ਜਾਲ ਹਨ। ਨਰਕ ਤੇ ਸੁਰਗ ਤਾਂ ਇਕ ਕਹਾਵਤ ਹੈ। 137. ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਸਭ ਮਾਇਆ ਵਿਚ ਫਸੇ ਹੋਏ ਹਨ। 138. ਦੇਵੀ-ਦੇਵਤਿਆਂ ਨੂੰ ਕਿਉਂ ਪੂਜਦੇ ਹੋ ? ਇਨ੍ਹਾਂ ਤੋਂ ਕੀ ਲੋਚਦੇ ਹੋ ? ਇਹ ਤੁਹਾਨੂੰ ਕੀ ਦੇ ਸਕਦੇ ਹਨ ? 139. ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਸਭ ਵਿਕਾਰਾਂ ਦੇ ਰੋਗੀ ਹਨ। ਸਾਰੇ ਹੰਕਾਰ ਨਾਲ ਭਰੇ ਪਏ ਹਨ। 140. ਬ੍ਰਹਮਾ, ਵਿਸ਼ਨੂੰ, ਮਹੇਸ਼ ਅਤੇ ਇੰਦਰ ਸਾਰੇ ਅੰਤ ਸਮੇਂ ਮੌਤ ਦੀ ਫਾਂਸੀ ਵਿਚ ਪੈਣਗੇ।

141. ਜਿਸ ਪੱਥਰ ਨੂੰ ਠਾਕੁਰ ਕਹਿੰਦੇ ਹੋ, ਉਹ ਪੱਥਰ ਬੰਦੇ ਨੂੰ ਲੈ ਡੁੱਬਦਾ ਹੈ। 142. ਗੁਨਾਹਗਾਰ ਤੇ ਲੂਣ ਹਰਾਮੀ ਨੂੰ ਪੱਥਰ ਪਾਰ ਨਹੀਂ ਲਗਾ ਸਕਦਾ। 143. ਮਾਇਆ ਜਾਲ ਵਿਚ ਫਸਣ ਫਸਾਉਣ ਦੀ ਵਿਧੀ ਤਾਂ ਹਰ ਕੋਈ ਜਾਣਦਾ ਹੈ, ਪਰ ਮੁਕਤੀ ਦਾ ਰਾਹ ਕੋਈ ਨਹੀਂ ਜਾਣਦਾ। 144. ਹੇ ਪੰਡਤ, ਭਲਾ ਦੱਸ ਕਿ ਕਿਹੜਾ ਥਾਂ ਸੁੱਚਾ ਹੈ, ਜਿਥੇ ਬੈਠ ਕੇ ਭੋਜਨ ਖਾਧਾ ਜਾ ਸਕਦਾ ਹੈ। ਗੋਹਾ ਵੀ ਅਪਵਿੱਤਰ ਹੈ, ਚਉਂਕਾ ਵੀ ਅਪਵਿੱਤਰ ਹੈ ਤੇ ਇਸ ਚਉਂਕੇ ਬੈਠ ਕੇ ਕੀਤੀ ਕਾਰ ਵੀ ਮੈਲ ਭਰੀ ਹੈ। ਅਸਲ ਵਿਚ ਉਹੀ ਲੋਕ ਸੁੱਚੇ ਹਨ, ਪਵਿੱਤਰ ਹਨ, ਜਿਨ੍ਹਾਂ ਦੀ ਵਿਚਾਰਧਾਰਾ ਸੁੱਚੀ ਤੇ ਸੱਚੀ ਹੈ। 145. ਸਤਿਗੁਰੂ ਤੋਂ ਬਿਨਾਂ ਸਭ ਹਨ੍ਹੇਰਾ ਹੈ। ਥਿਤਾਂ ਵਾਰਾਂ ਦਾ ਧਿਆਨ ਮੂਰਖ ਲੋਕ ਰੱਖਦੇ ਹਨ। 146. ਤਟਾਂ, ਤੀਰਥਾਂ ਤੇ ਥਾਂ-ਥਾਂ ਨਹਾਉਣ ਵਾਲੇ ਲੋਕ ਤਾਂ ਹੰਕਾਰ ਦੀ ਮੈਲ ਸਗੋਂ ਹੋਰ ਮਨ ’ਤੇ ਚੜ੍ਹਾ ਲੈਂਦੇ ਹਨ। 147. ਤੀਰਥ ਅਸਲ ਵਿਚ ਸੱਚਾ ਨਾਮ ਹੈ, ਜਿਸਦਾ ਅਰਥ ਹੈ ਗੁਰੂ ਦਾ ਸੰਦੇਸ਼, ਗੁਰੂ ਦਾ ਵਿਚਾਰ ਗੁਰੂ ਦਾ ਦਿੱਤਾ ਗਿਆਨ। ਨਾਮ ਗਿਆਨ ਦਾ ਦੂਜਾ ਨਾਂ ਹੈ। 148. ਬ੍ਰਾਹਮਣ ਗ੍ਰੰਥ ਨੂੰ ਉੱਚੀ-ਉੱਚੀ ਪੁਕਾਰਦਾ ਹੈ, ਸਿਰਫ ਇਸ ਕਰਕੇ ਉਸ ਦਾ ਮੋਹ ਪਿਆਰ ਮਾਇਆ ਨਾਲ ਹੈ। 149. ਮਾਇਆਧਾਰੀ ਗ੍ਰੰਥ ਪੜ੍ਹਦਾ ਹੈ। ਪੰਡਤ ਅਖਵਾਉਂਦਾ ਹੈ, ਪ੍ਰੰਤੂ ਘੋਰ ਦੁੱਖ ਪਾਉਂਦਾ ਹੈ। ਪੈਸੇ ਦਾ ਗੁਲਾਮ ਹੈ, ਪੰਡਤ ਕਹਾਉਂਦਾ ਹੈ, ਕੁਕਰਮ ਨਾਲ ਭਰਿਆ ਦੁੱਖ ਪਾਉਂਦਾ ਹੈ। 150. ਅਸੀਂ ਜੰਤਰਾਂ ਦਾ ਪਾਖੰਡ ਨਹੀਂ ਮੰਨਿਆ, ਪ੍ਰੰਤੂ ਹਿਰਦੇ ਅੰਦਰ ਸੱਚ ਸਮਾ ਗਿਆ ਹੈ।

151. ਹੋਮ ਜੱਗ ਕੀਤੇ, ਦਿਲ ਵਿਚ ਹੰਕਾਰ ਭਰ ਲਿਆ। ਕੀ ਲਾਭ ਹੈ ? 152. ਹੋਮ, ਜਪ, ਜੱਗ, ਤਪ, ਸੰਜਮ, ਤੀਰਥ, ਇਸ਼ਨਾਨ ਸਭ ਵਿਅਰਥ ਹਨ। ਇਥੋਂ ਸੱਚ ਦੀ ਪ੍ਰਾਪਤੀ ਨਹੀਂ ਹੁੰਦੀ। 153. ਹਿੰਦੂ ਅਕਲ ਦਾ ਅੰਧਾ ਹੈ, ਤੁਰਕ ਅਕਲ ਦਾ ਕੱਟੜ ਹੈ, ਦੋਹਾਂ ਨਾਲੋਂ ਗਿਆਨਵਾਨ ਬੰਦਾ ਸਿਆਣਾ ਹੈ। 154. ਮੇਰੀ ਜਾਤ ਨੀਵੀਂ ਹੈ, ਮੈਂ ਸੋਚਦਾ ਹਾਂ ਕਿ ਛੀਂਬੇ ਦੇ ਜਨਮ ਵਿਚ ਕਿਉਂ ਆ ਗਿਆ। ਲੋਕ ਅੱਧੇ ਟੋਕੇ ਦਾ ਛੀਂਬਾ ਹੀ ਕਹਿੰਦੇ ਹਨ। 155. ਇਕ ਪੱਥਰ ਦੀ ਲੋਕ ਪੂਜਾ ਕਰਦੇ ਹਨ, ਦੂਜੇ ਪੱਥਰ ’ਤੇ ਪੈਰ ਰੱਖ ਲੈਂਦੇ ਹਨ। ਜੇ ਸਾਹਮਣਾ ਪੱਥਰ ਦੇਵਤਾ ਹੈ ਤਾਂ ਪੈਰੋ ਹੇਠਲੇ ਨੂੰ ਦੇਵਤਾ ਕਿਉਂ ਨਹੀਂ ਮੰਨਦੇ ? ਉਹ ਵੀ ਤਾਂ ਉਹੀ ਪੱਥਰ ਹੈ। 156. ਹਿੰਦੂ ਦੇਹੁਰਾ (ਮੰਦਰ) ਪੂਜਦਾ ਹੈ, ਮੁਸਲਮਾਨ ਮਸੀਤ ਪੂਜਦਾ ਹੈ। ਨਾਮਦੇਵ ਤਾਂ ਉਸ ਸੱਚ ਨੂੰ ਪਛਾਣਦਾ ਹੈ, ਜੋ ਨਾ ਮੰਦਰ ’ਚ ਹੈ ਅਤੇ ਨਾ ਹੀ ਮਸੀਤ ਵਿਚ ਹੈ। 157. ਗੁਰੂ ਉਹ ਹੈ, ਜਿਸ ਦੇ ਗਿਆਨ ਦੀ ਰੌਸ਼ਨੀ ਹਜ਼ਾਰਾਂ ਸੂਰਜਾਂ ਅਤੇ ਚੰਦਾਂ ਤੋਂ ਵੀ ਜ਼ਿਆਦਾ ਹੁੰਦੀ ਹੈ। ਗੁਰੂ ਜਿਸ ਨੂੰ ਬ੍ਰਹਮ (Universe) ਦਾ ਗਿਆਨ ਹੈ ਅਸਲ ਵਿਚ ਖੁਦ ਰੱਬ ਹੈ। 158. ਗੁਰਬਾਣੀ ਦਾ ਰੱਬ ਹੰਕਾਰੀ ਨਹੀਂ, ਮਾਇਆ ਜਾਲ ਵਿਚ ਫਸਿਆ ਨਹੀਂ । ਸਰਾਪ ਦੇਣ ਵਾਲਾ ਨਹੀਂ। ਲੋਭੀ ਨਹੀਂ, ਨਾ ਜੰਮਦਾ ਹੈ, ਨਾ ਮਰਦਾ ਹੈ। ਨਾ ਕਿਸੇ ਬੰਦੇ ਨਾਲ ਉਸ ਨੂੰ ਕੋਈ ਵਿਤਕਰਾ ਹੈ। ਉਸ ਦੇ ਦਰਬਾਰ ਵਿਚ ਇਨਸਾਫ ਹੈ। ਸੁੱਖ-ਸ਼ਾਂਤੀ ਹੈ, ਖੁਸ਼ੀਆਂ ਹਨ। ਪਾਤਸ਼ਾਹੀਆਂ ਹਨ, ਜਾਤ-ਪਾਤ ਨਹੀਂ ਹੈ। ਉਹ ਵੱਡੇ ਤੋਂ ਵੱਡੇ ਗੁਨਾਹ ਵੀ ਬਖਸ਼ ਦਿੰਦਾ ਹੈ। ਉਹ ਤਬਾਹੀ ਨਹੀਂ ਮਚਾਉਂਦਾ। ਗਰੀਬਾਂ ਦਾ ਆਸਰਾ ਹੈ। ਨਿਓਟਿਆਂ ਦੀ ਓਟ ਹੈ। ਨਿਮਾਣਿਆਂ ਦਾ ਮਾਣ ਹੈ। ਸਰਬਸ਼ਕਤੀਮਾਨ ਹੈ। ਉਸ ਪਾਸ ਹਰ ਬੰਦੇ ਦੀ ਕਦਰ ਅਤੇ ਕੀਮਤ ਬਰਾਬਰ ਹੈ। ਉਸ ਦੇ ਨਿਯਮ ਹਨ, ਅਸੂਲ ਹਨ, ਜਿਸ ਨੂੰ ਹੁਕਮ ਕਿਹਾ ਜਾਂਦਾ ਹੈ। ਸਾਰਾ ਸੰਸਾਰ ਉਨ੍ਹਾਂ ਨਿਯਮਾਂ ਵਿਚ ਬੱਧਾ ਚਲ ਰਿਹਾ ਹੈ। ਬਣ ਰਿਹਾ ਹੈ। ਢਹਿ ਰਿਹਾ ਹੈ। ਸ਼ਕਲ ਆਕਾਰ ਬਦਲ ਰਿਹਾ ਹੈ। ਜਨਮ ਰਿਹਾ ਹੈ। ਮਰ ਰਿਹਾ ਹੈ। ਹਰ ਪੈਦਾਵਾਰ ਆਪਣੇ ਆਪ ਦੂਜੇ ਰੂਪ ਵਿਚ ਸਮੇਂ ਸਥਾਨ ਅਤੇ ਵਾਤਾਵਰਣ ਅਨੁਸਾਰ ਪਰਵੇਸ਼ ਕਰ ਰਹੀ ਹੈ।

ਇਹ ਇਕ ਅਜਿਹਾ ਰੱਬ ਹੈ, ਜੋ ਸੱਚ ’ਤੇ ਅਧਾਰਤ ਹੈ। ਜਿਸ ਪਾਸ ਝੂਠਿਆਂ, ਮਕਾਰਾਂ, ਪਾਖੰਡੀਆਂ, ਭੇਖੀਆਂ, ਹਰਾਮਖੋਰਾਂ, ਧੋਖੇਬਾਜ਼ਾਂ, ਜ਼ਾਲਮਾਂ, ਮਨੁੱਖੀ ਵੰਡੀਆਂ ਪਾਉਣ ਵਾਲਿਆਂ, ਦੂਜੇ ਇਨਸਾਨਾਂ ਨੂੰ ਲੁੱਟਣ ਖੋਹਣ ਵਾਲਿਆਂ, ਦੂਜਿਆਂ ਦੀ ਕਮਾਈ ਹੜੱਪਣ ਵਾਲਿਆਂ, ਦੂਜਿਆਂ ਨੂੰ ਲਾਚਾਰ, ਮਜ਼ਬੂਰ, ਕੰਗਾਲ, ਬੇਘਰ, ਗਰੀਬ ਕਰਕੇ ਆਪਣੇ ਪੇਟ ਭਰਨ ਵਾਲਿਆਂ, ਪਾਖੰਡੀ ਸਾਧੂਆਂ ਸੰਤਾਂ, ਮਾਇਆਧਾਰੀ ਠਾਠ ਨਾਲ ਰਹਿਣ ਵਾਲੇ ਸਾਧਾਂ, ਮਹਾਰਾਜਾਂ, ਬ੍ਰਹਮਚਾਰੀਆਂ, ਤਪੀਆਂ, ਜੰਤਰਾਂ-ਮੰਤਰਾਂ ਵਿਚ, ਰਿੱਧੀਆਂ-ਸਿੱਧੀਆਂ ਵਿਚ, ਵਰਾਂ ਤੇ ਸਰਾਪਾਂ ਵਿਚ ਝੂਠੇ ਲਾਲਚਾਂ ਵਿਚ, ਭੋਲੇ—ਭਾਲੇ ਲੋਕਾਂ ਨੂੰ ਫਸਾਉਣ ਵਾਲਿਆਂ ਲਈ ਕੋਈ ਥਾਂ ਨਹੀਂ।

ਇਸ ਰੱਬ ਕੋਲ ਤਾਂ ਉਹੀ ਪੁੱਗ ਸਕਦਾ ਹੈ ਜੋ ਹੰਕਾਰੀ ਨਹੀਂ, ਮਾਇਆਧਾਰੀ ਨਹੀਂ। ਕਾਮੀ ਤੇ ਕਰੋਧੀ ਨਹੀਂ। ਸਰਾਪ ਦੇ ਡਰਾਵੇ ਦੇਣ ਵਾਲਾ ਨਹੀਂ। ਧਰਮ ਦੇ ਨਾਂ ’ਤੇ ਲੁੱਟਣ ਵਾਲਾ ਨਹੀਂ। ਉਚ-ਨੀਚ, ਜਾਤਪਾਤ, ਕਰਮਕਾਂਡ, ਛੂਆਛਾਤ, ਤੀਰਥਵਰਤ, ਵਰ ਤੇ ਸਰਾਪ, ਨਰਕ ਸੁਰਗ ਆਦਿ ਨੂੰ ਜੋ ਨਹੀਂ ਮੰਨਦਾ। ਜੋ ਆਪਣੇ ਲਾਭਾਂ ਲਈ ਦੂਜਿਆਂ ਦੀ ਕਮਾਈ ਨਹੀਂ ਖਾਂਦਾ। ਜੋ ਸਰਾਪ ਨਹੀਂ ਕਰਦਾ। ਤੀਰਥਾਂ ’ਤੇ ਨਹੀਂ ਭਟਕਣਾ। ਵਿਤਕਰੇ ਨਹੀਂ ਕਰਦਾ। ਚੋਰੀਆਂ ਨਹੀਂ ਕਰਦਾ। ਡਾਕੇ ਨਹੀਂ ਮਾਰਦਾ। ਲੋਕਾਂ ਦੀ ਸੇਵਾ ਕਰਦਾ ਹੈ। ਸੰਸਾਰ ਭਰ ਦੇ ਜੀਵਾਂ ਨੂੰ ਆਪਣੇ ਵਰਗਾ ਸਮਝਦਾ ਹੈ। ਠਗੀਆਂ ਨਹੀਂ ਮਾਰਦਾ, ਦੂਣਸਵਾਈਆਂ ਨਹੀਂ ਕਰਦਾ। ਪੱਥਰ ਨਹੀਂ ਪੂਜਦਾ। ਮੱਥੇ ਨਹੀਂ

ਟੇਕਦਾ। ਯਾਤਰਾਵਾਂ ਨਹੀਂ ਕਰਦਾ। ਘਰੇਲੂ ਜੀਵਨ ਬਤੀਤ ਕਰਦਾ ਹੈ। ਜੰਗਲਾਂ 'ਚ ਨਹੀਂ ਭਟਕਦਾ। ਦੂਜਿਆਂ ਦਾ ਖ਼ੂਨ ਪੀ ਕੇ ਆਪਣਾ ਜਨਮ ਮੈਲਾ ਨਹੀਂ ਕਰਦਾ। ਰੱਬ ਦੇ ਨਾਂ 'ਤੇ ਦੁਕਾਨਦਾਰੀ ਤੇ ਮਾਇਆ ਦਾ ਵਪਾਰ ਨਹੀਂ ਕਰਦਾ। ਔਰਤ ਤੇ ਮਰਦ ਨੂੰ ਬਰਾਬਰ ਸਨਮਾਨ ਦਿੰਦਾ ਹੈ। ਜੋ ਲੋਕ ਸੇਵਾ ਲਈ ਸੀਸ ਤਲੀ 'ਤੇ ਧਰ ਕੇ ਲੜਦਾ ਹੈ। ਜੋ ਸਮਾਜ ਵਿਚੋਂ ਵਹਿਮ ਭਰਮ, ਕੂੜ ਕਪਟ ਖਤਮ ਕਰਨ ਲਈ ਸੰਘਰਸ਼ ਕਰਦਾ ਹੈ, ਜਿਸ ਨੂੰ ਸਾਰੀ ਮਾਨਸ ਜਾਤ ਨਾਲ ਇਕੋ ਜਿਹਾ ਪਿਆਰ ਹੈ। ਜੋ ਦੁਸ਼ਟਾਂ ਨੂੰ ਖਤਮ ਕਰਦਾ ਹੈ ਤੇ ਇਨਸਾਨਾਂ ਲਈ ਲੜ ਮਰਦਾ ਹੈ। ਜੋ ਦਸਾਂ ਨੌਂਹਾਂ ਦੀ ਕਿਰਤ ਕਰਦਾ ਹੈ। ਵੰਡ ਕੇ ਖਾਂਦਾ ਹੈ। ਦੂਜਿਆਂ ਨੂੰ ਭਰਾ ਆਖਦਾ ਹੈ। ਨੇਕ ਕੰਮ ਕਰਦਾ ਹੈ। ਨੇਕੀ ਦਾ ਉਪਦੇਸ਼ ਕਰਦਾ ਹੈ। ਮਨ, ਬਚਨ ਅਤੇ ਕਰਮ ਦਾ ਸੱਚਾ ਹੈ, ਅਜਿਹਾ ਆਦਮੀ ਹੀ ਰੱਬ ਕੋਲ ਪੁੱਗ ਸਕਦਾ ਹੈ। ਦੂਜੀ ਕਿਸਮ ਦੇ ਲੋਕਾਂ ਨੂੰ ਰੱਬ ਸਖਤ ਸਜ਼ਾਵਾਂ ਦਿੰਦਾ ਹੈ। ਸੱਚੇ ਲੋਕਾਂ ਨੂੰ ਬਾਦਸ਼ਾਹੀਆਂ ਦੇਣ ਦੀ ਸ਼ਕਤੀ ਹੈ ਉਸ ਪਾਸ। ਝੂਠ ਤੇ ਮੱਕਾਰ ਇਸ ਦੇ ਕੋਲੋਂ ਸਜ਼ਾ ਪਾਉਂਦੇ ਹਨ। ਏਥੇ ਰਾਣਾ ਅਤੇ ਰੰਕ ਇਕੋ ਜਿਹੇ ਬਰਾਬਰ ਮੰਨੇ ਜਾਂਦੇ ਹਨ। ਇਹ ਸੰਸਾਰ ਉਸ ਸੱਚੇ ਰੱਬ ਦਾ ਘਰ ਹੈ। ਜੇ ਉਸ ਨੂੰ ਪ੍ਰਾਪਤ ਕਰਨਾ ਹੈ ਤਾਂ ਪੂਰੇ ਸਤਿਗੁਰੂ ਤੋਂ ਗਿਆਨ ਹਾਸਲ ਕਰਕੇ ਇਸ ਸੰਸਾਰ ਵਿਚ ਲੋਕ ਸੇਵਾ, ਮਾਨਵ ਸੇਵਾ ਕਰਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਅਜਿਹੇ ਚੰਗੇ ਕਰਮ ਕੀਤੇ ਬਿਨਾਂ ਇਹ ਰੱਬ ਕਿਸੇ ਨੂੰ ਨਹੀਂ ਮਿਲਦਾ। ਇਨਸਾਨੀਅਤ ਲਈ ਕੁਰਬਾਨ ਹੋਣ ਵਾਲੇ ਮਨੁੱਖ ਹੀ ਇਸ ਰੱਬ ਦੇ ਬੰਦੇ ਅਖਵਾ ਸਕਦੇ ਹਨ। ਇਹ ਰੱਬ ਜੋ ਡਰਦਾ ਨਹੀਂ, ਇਹ ਰੱਬ ਜੋ ਅਮਰ ਹੈ, ਇਸ ਨੂੰ ਪ੍ਰਾਪਤ ਕਰਨ ਲਈ ਜਾਂ ਅਮਰ ਹੋ ਜਾਣ ਲਈ ਬੰਦੇ ਨਾ ਡਰਦੇ ਨਾ ਡਰਾਉਂਦੇ ਹਨ ਤੇ ਜੋ ਆਪਣਾ ਪੂਰਾ ਜੀਵਨ, ਸੁੱਖ ਸਾਧਨ ਆਪਣੇ ਸਮਾਜ ਦੇ ਪ੍ਰਾਣੀਆਂ ਦੀ ਭਲਾਈ ਲਈ ਲਗਾ ਦਿੰਦੇ ਹਨ, ਉਹ ਰੱਬ ਵਰਗੇ ਹੋ ਜਾਂਦੇ ਹਨ ਤੇ ਉਹ ਕਦੀ ਵੀ ਨਹੀਂ ਮਰਦੇ। ਅਮਰ ਹੋ ਜਾਂਦੇ ਹਨ। ਪਾਕ ਵਿਚਾਰਾਂ ਨਾਲ ਚੰਗੇ ਬੋਲਾਂ ਨਾਲ ਤੇ ਸ਼ੁੱਭ ਕਰਮਾਂ ਨਾਲ ਹੀ ਬੰਦਾ ਇਸ ਰੱਬ ਨੂੰ ਪਾ ਸਕਦਾ ਹੈ।

ਗੁਰਬਾਣੀ ਦਾ ਰੱਬ ਬ੍ਰਾਹਮਣਵਾਦੀ ਰੱਬਾਂ ਵਰਗਾ ਨਹੀਂ, ਜਿਨ੍ਹਾਂ ਨੇ ਜਾਤਪਾਤ ਆਪ ਬਣਾਈ ਹੈ , ਸਗੋਂ ਉਸ ਤੋਂ ਵਿਰੋਧੀ ਹੈ। ਉੱਚਾ ਤੇ ਨੀਵਾਂ ਕਰਕੇ ਮਨੁੱਖ ਨੂੰ ਥਾਪਿਆ ਹੈ। ਔਰਤਾਂ ਨੂੰ ਪਾਪ ਜੋਨੀਂ 'ਚੋਂ ਪੈਦਾ ਕੀਤਾ ਹੈ। ਜੋ ਵਾਰ-ਵਾਰ ਜਨਮ ਲੈਂਦਾ ਹੈ। ਅਵਤਾਰ ਧਾਰਦਾ ਹੈ। ਕਰੋਧ ਕਰਦਾ ਹੈ। ਤਬਾਹੀ ਮਚਾਉਂਦਾ ਹੈ। ਖਾਸ ਕਿਸਮ ਦੇ ਬੰਦਿਆਂ ਦੀ ਰਾਖੀ ਕਰਦਾ ਹੈ। ਮਾਇਆਧਾਰੀਆਂ ਵਰਗਾ ਹੈ। ਜੋ ਮਨੁੱਖ ਅੰਦਰ ਜਾਤੀ ਵੰਡ ਕਰਨ ਵੇਲੇ, ਆਪਣਾ ਸਹਿਯੋਗ ਦਿੰਦਾ ਹੈ। ਜਿਸ ਦੇ ਹੁਕਮ ਅਨੁਸਾਰ ਕਰੋੜਾਂ ਮਨੁੱਖ ਪੜ੍ਹ-ਲਿਖ ਨਹੀਂ ਸਕਦੇ। ਚੰਗੇ ਕੱਪੜੇ ਪਾ ਨਹੀਂ ਸਕਦੇ। ਚੰਗੇ ਘਰ ਨਹੀਂ ਬਣਾ ਸਕਦੇ। ਜਿਸ ਨੇ ਆਪਣੀ ਮਰਜ਼ੀ ਨਾਲ ਕਿਸੇ ਨੂੰ ਉਚ ਸਵਰਨ ਤੇ ਕਿਸੇ ਨੂੰ ਨੀਚ ਅਵਰਨ ਬਣਾਇਆ ਹੈ। ਜੋ ਅਵਤਾਰ ਲੈਂਦਾ ਤੇ ਗਿਆਨ ਪ੍ਰਾਪਤ ਕਰਨ ਵਾਲਿਆਂ ਨੂੰ ਕਤਲ ਕਰਦਾ ਹੈ। ਜੋ ਅਵਤਾਰ ਲੈਂਦਾ ਤੇ ਨੀਚ ਜਾਤੀ ਦੇ ਯੋਧਿਆਂ ਨੂੰ ਧੋਖੇ ਨਾਲ ਮਾਰ ਦਿੰਦਾ ਹੈ। ਜੋ ਬੰਦੇ ਨੂੰ ਬੰਦੇ ਨਾਲ ਲੜਾਉਣ ਵਿਚ ਵਿਸ਼ਵਾਸ ਕਰਦਾ ਹੈ। ਜਿਸ ਦੀ ਤੀਜੀ ਅੱਖ ਖੁੱਲ੍ਹਣ ਨਾਲ ਤਬਾਹੀ ਮਚ ਜਾਂਦੀ ਹੈ। ਜਿਸ ਦੇ ਹੁੰਦਿਆਂ ਇਕ ਕਿਸਮ ਦੇ ਬੰਦੇ ਉਸ ਦੇ ਦਰ ਨੂੰ ਛੂਹ ਨਹੀਂ ਸਕਦੇ। ਜਿਸ ਦੇ ਹੁੰਦਿਆਂ 'ਕੁਆਰੀਆਂ' ਨਾਲ ਜਬਰ ਜਨਾਹ ਕੀਤਾ ਜਾ ਸਕਦਾ ਹੈ। ਜਿਸ ਦੇ ਹੁੰਦਿਆਂ ਉਸ ਦੇ ਵੱਡੇ-ਵੱਡੇ ਦੇਵਤੇ ਦੂਜਿਆਂ ਦੀਆਂ ਔਰਤਾਂ ਨਾਲ ਬਲਾਤਕਾਰ ਕਰ ਸਕਦੇ ਹਨ ਪ੍ਰੰਤੂ ਸਜ਼ਾ ਔਰਤ ਨੂੰ ਮਿਲਦੀ ਹੈ। ਜਿਸਦੇ ਹੁੰਦਿਆਂ ਕੋਈ ਵੱਡਾ ਦੇਵਤਾ ਕਿਸੇ ਦੀ ਔਰਤ ਨੂੰ ਆਪਣੇ ਘਰ ਵਸਾ ਸਕਦਾ ਹੈ। ਜਿਸ ਤੇ ਹੁੰਦਿਆਂ ਕੋਈ ਉਸ ਦਾ ਆਪਣਾ ਰੂਪ, ਆਪਣੀ ਦੁਖਾਂ ਮਾਰੀ ਔਰਤ ਨੂੰ ਘਰੋਂ ਕੱਢ ਸਕਦਾ ਹੈ ਤੇ ਪੂਰੇ ਜੀਵਨ ਜਿੱਡੀ ਸਜ਼ਾ ਦੇ ਸਕਦਾ ਹੈ। ਜਿਸ ਦੇ ਹੁੰਦਿਆਂ ਇਕ ਬੰਦਾ, ਦੂਜੇ ਬੰਦਿਆਂ ਨਾਲ ਜੀਅ ਭਰ ਕੇ ਬਿਨਾਂ ਕਿਸੇ ਡਰ ਦੇ, ਧਰਮ ਦੇ ਨਾਂ 'ਤੇ ਮਨ ਮਰਜ਼ੀ ਦੀਆਂ ਘੋਰ ਸਜ਼ਾਵਾਂ ਦੇ ਸਕਦਾ ਹੈ। ਜਿਸਦੇ ਹੁੰਦਿਆਂ ਹਜ਼ਾਰਾਂ ਬੰਦਿਆਂ ਅਤੇ ਪਸ਼ੂਆਂ ਨੂੰ ਧਰਮ ਦੇ ਨਾਂ 'ਤੇ ਕਤਲ ਕੀਤਾ ਜਾ ਸਕਦਾ ਹੈ। ਜਿਸ ਦੇ ਹੁੰਦਿਆਂ ਕਰੋੜਾਂ ਗਰੀਬ ਤੇ ਮਜ਼ਲੂਮ ਲੋਕ ਜ਼ੁਲਮਾਂ ਅਤੇ ਬੇਇਨਸਾਫੀ ਦਾ ਸ਼ਿਕਾਰ ਹੋ ਸਕਦੇ ਹਨ। ਉਹ ਇਕ ਅਜਿਹਾ ਰੱਬ ਹੈ ਜਿਸ ਨੂੰ ਬ੍ਰਾਹਮਣ ਸਰਾਪ ਦੇ ਸਕਦਾ ਹੈ ਤੇ ਸਰਾਪ ਦੇ ਇਸ ਕਾਰਨ ਉਸ ਨੂੰ ਬੰਦੇ ਦੀ ਜੂਨ ਪੈ ਕੇ ਸਜ਼ਾ ਭੁਗਤਣੀ ਪੈ ਸਕਦੀ ਹੈ। ਇਕ ਅਜਿਹਾ ਰੱਬ ਜਿਸ ਨੂੰ ਪ੍ਰਾਪਤ ਕਰਨ ਲਈ ਸੰਸਾਰ ਨੂੰ ਮਿਥਿਆ, ਝੂਠ, ਫਾਨੀ ਸਮਝਕੇ, ਜਪ ਤਪ ਭਗਤੀ, ਸਾਧਨਾਂ, ਯੋਗ, ਧਰਮ, ਹਠ ਆਦਿ ਰਾਹੀਂ ਕਸ਼ਟ ਸਹਿ ਕੇ ਮੁਕਤੀ ਮਾਰਗ ਅਪਨਾਉਣਾ ਪੈਂਦਾ ਹੈ। ਜਿਸ ਦੀ ਬਣਾਈ ਔਰਤ ਨੂੰ ਜੋਗਣ, ਨਾਗਨ, ਕੁਲੰਛਣੀ, ਕਲੰਕਣੀ, ਪਸ਼ੂ ਸਮਾਨ ਤੇ ਗੁਲਾਮ ਮੰਨਿਆ ਜਾਣਾ ਪਾਪ ਨਹੀਂ ਹੈ। ਜਿਸ ਦੀ ਪ੍ਰਾਪਤੀ ਲਈ ਮਨੁੱਖਤਾ ਦੀ ਸੇਵਾ ਕੋਈ ਕਰਮ ਨਹੀਂ। ਗ੍ਰਿਹਸਥੀ ਕੋਈ ਫਰਜ਼ ਨਹੀਂ। ਬਸ ਇਕੱਲਿਆਂ ਬਹਿ ਕੇ ਉਸੇ ਦੀ ਪਾਠ ਪੂਜਾ ਧਿਆਨ ਕਰਕੇ ਮੁਕਤੀ ਪ੍ਰਾਪਤ ਕਰਨਾ ਮਨੁੱਖ ਦਾ ਇਕੋ ਇਕ ਧਰਮ ਹੈ। ਘਰ ਬਾਰ ਤਿਆਗ ਕੇ, ਦੁਨੀਆ ਦੇ ਕੰਮ-ਕਾਰ ਛੱਡ ਕੇ, ਜੰਗਲਾਂ 'ਚ ਰਹਿ ਕੇ ਉਸ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, ਜਿਸ ਨੂੰ ਪ੍ਰਾਪਤ ਕਰਨ ਲਈ ਧਰਤੀ ਦੇ ਭੂਦੇਵ ਬ੍ਰਾਹਮਣ ਦੀ ਨਿਸ਼ਕਾਮ ਸੇਵਾ ਕਰਨੀ ਪੈਂਦੀ ਹੈ। ਉਸ ਦੀ ਖ਼ੁਸ਼ੀ ਵਿਚ ਦੇਵਤਿਆਂ ਦੀ ਖ਼ੁਸ਼ੀ, ਰੱਬ ਦੀ ਖ਼ੁਸ਼ੀ ਹੈ। ਜਿਸ ਦੇ ਹੁੰਦਿਆਂ ਡਰ ਹੈ, ਭੈਅ ਹੈ। ਇਕ ਬੰਦੇ ਨੂੰ ਮਨਮਰਜ਼ੀ ਦੇ ਕੁਕਰਮ ਕਰਨ 'ਤੇ ਵੀ ਕੋਈ ਸਜ਼ਾ ਨਹੀਂ ਦਿੱਤੀ ਜਾ ਸਕਦੀ। ਦੂਜਿਆਂ ਨੂੰ ਸਿਰਫ ਪੂਰਬਲੇ ਜਨਮ 'ਤੇ ਅਧਾਰਤ ਜ਼ਿੰਦਗੀ ਦੀਆਂ ਸਾਰੀਆਂ ਸਜ਼ਾਵਾਂ ਦਿੱਤੀਆਂ ਜਾ ਸਕਦੀਆਂ ਹਨ, ਚਾਹੇ ਉਹ ਕੋਈ ਗੁਨਾਹ ਵੀ ਨਾ ਕਰੇ। ਇਸ ਰੱਬ ਦੀ ਪੂਜਾ ਤੇ ਭਗਤੀ ਸਮੇਂ ਬੰਦੇ ਦਾ ਸਮਾਜ ਨਾਲ, ਸਮਾਜ ਦੀ ਸਮਾਜਿਕ, ਆਰਥਿਕ, ਰਾਜਨੀਤਿਕ, ਧਾਰਮਿਕ ਅਤੇ ਵਿਦਿਅਕ ਵਿਵਸਥਾ ਨਾਲ ਕੋਈ ਰਿਸ਼ਤਾ ਨਹੀਂ। ਉਹ ਇਕੱਲਾ ਆਇਆ ਹੈ। ਉਸ ਨੇ ਇਕੱਲੇ ਜਾਣਾ ਹੈ। ਬੰਦੇ ਦਾ, ਬੰਦੇ ਦੀ ਆਤਮਾ ਦਾ ਕੰਮ ਗੁਆਚੇ ਹੋਏ ਰੱਬ ਦੀ ਤਲਾਸ਼ ਕਰਨਾ ਹੈ ਤੇ ਜਨਮ-ਜਨਮ ਤੋਂ ਮੁਕਤੀ ਹਾਸਲ ਕਰਨਾ ਹੈ। ਇਕ ਪਾਸੇ ਰੱਬ ਜਦੋਂ ਬ੍ਰਹਮਾ ਦੇ ਰੂਪ ਵਿਚ ਸੰਸਾਰੀ ਜੀਵਾਂ ਦੀ ਰਚਨਾ ਕਰਦਾ ਹੈ ਤਾਂ ਸਿਰ ਬਾਹਾਂ ਲੱਤਾਂ ਅਤੇ ਪੈਰ ਤੋਂ ਵੱਖਰੇ-ਵੱਖਰੇ ਕੰਮਾਂ ਵਾਲੇ ਉੱਚੇ ਤੇ ਨੀਵੇਂ ਬੰਦੇ ਪੈਦਾ ਕਰਦਾ ਹੈ। ਉਤਲੇ ਤਿੰਨ ਬੰਦਿਆਂ ਨੂੰ ਜੀਵਨ ਦੇ ਸਾਰੇ ਅਧਿਕਾਰ ਦਿੰਦਾ ਹੈ ਤੇ ਚੌਥੇ ਬੰਦੇ ਨੂੰ ਸੇਵਾ ਅਤੇ ਗੁਲਾਮੀ ਕਰਨਾ ਦਿੰਦਾ ਹੈ। ਰੱਬ ਦੇ ਰੂਪ ਵਿਚ ਸ੍ਰਿਸ਼ਟੀ ਸਾਜਣ ਵਾਲੇ ਬ੍ਰਹਮਾਂ ਨੂੰ ਆਪਣੀ ਧੀ ਨਾਲ ਵਸੇਬਾ ਕਰਨ ਦੀ ਖੁੱਲ੍ਹ ਹੈ। ਪ੍ਰੰਤੂ ਕਿਸੇ ਸ਼ੂਦਰ ਪੈਦਾ ਕੀਤੇ ਬੰਦੇ ਨੂੰ ਹੱਥ ਚੁੱਕਣ, ਮੂੰਹ ਖੋਲ੍ਹਣ, ਅੱਖਾਂ ਉਠਾਉਣ, ਸਿਰ ਉੱਚਾ ਚੁੱਕ ਕੇ ਤੁਰਨ, ਧਰਤੀ 'ਤੇ ਥੁੱਕਣ, ਉੱਚੀ ਥਾਂ 'ਤੇ ਬਹਿਣ, ਚਾਰ ਅੱਖਰ ਸਿੱਖਣ ਦੀ ਕੋਈ ਆਗਿਆ ਨਹੀਂ। ਇਕ ਬੰਦਾ ਸਮਾਜ ਦੀਆਂ ਸਾਰੀਆਂ ਔਰਤਾਂ ਨਾਲ ਮੌਜ ਕਰ ਸਕਦਾ ਹੈ ਤੇ ਉਸ ਦਾ ਇਹ ਅਧਿਕਾਰ ਰੱਬੀ ਹੈ। ਪ੍ਰੰਤੂ ਰੱਬ ਦੇ ਦੂਜੀ ਕਿਸਮ ਦੇ ਬੰਦਿਆਂ ਨੂੰ ਮਾਮੂਲੀ ਕੁਕਰਮ ਲਈ ਜਿਉਂਦੇ ਗੱਡ

ਦੇਣ ਦੀ ਸਜ਼ਾ ਆਇਦ ਕਰ ਦਿੱਤੀ ਗਈ। ਇਸ ਤਰ੍ਹਾਂ ਦੇ ਇਨਸਾਫ ਤੇ ਬੇਇਨਸਾਫੀ ਦੇ ਖੱਪੇ 'ਇਕ ਕਿਸਮ' ਦੇ ਰੱਬ ਦੇ ਦਰਬਾਰ ਵਿਚ ਪਏ ਦੱਸੇ ਗਏ ਹਨ। ਦੂਜੇ ਪਾਸੇ ਇਕ ਅਜਿਹੇ ਰੱਬ ਦੀ 'ਸਿਰਜਣਾ' ਹੈ ਜਿਸ ਦੇ ਦਰਬਾਰ ਵਿਚ ਹਰ ਤਰ੍ਹਾਂ ਦਾ ਇਨਸਾਫ ਹੈ, ਬਰਾਬਰੀ ਹੈ। ਮਨੁੱਖੀ ਭਾਈਚਾਰਾ ਹੈ। ਖੂਨੀ ਰਿਸ਼ਤਾ ਹੈ। ਆਜ਼ਾਦੀ ਹੈ। ਚੰਗੇ ਕੰਮਾਂ ਦੀ ਵਡਿਆਈ ਹੈ। ਮਾੜੇ ਕੰਮਾਂ ਦੀ ਸਜ਼ਾ ਹੈ । ਗੁਲਾਮੀ ਨੂੰ ਕੋਈ ਥਾਂ ਨਹੀਂ। ਊਚ-ਨੀਚ, ਜਾਤਪਾਤ, ਛੂਆਛਾਤ, ਰੱਬੀ ਅਧਿਕਾਰ ਕੋਈ ਚੀਜ਼ ਨਹੀਂ ਹੈ। ਸਾਂਝੀਵਾਲਤਾ ਹੈ, ਸਨਮਾਨ ਹੈ, ਇੱਜ਼ਤ ਹੈ, ਵਡਿਆਈ ਹੈ। ਕੋਈ ਰੁਕਾਵਟ ਨਹੀਂ। ਜੀਵਨ ਦੇ ਸਾਰੇ ਅਧਿਕਾਰਾਂ ਦੀ ਬਰਾਬਰ ਵੰਡ ਹੈ। ਕੋਈ ਵੰਡ ਕਾਣੀ ਨਹੀਂ। ਇਕ ਅਜਿਹਾ ਰੱਬ ਜੋ ਸਭਨਾਂ ਵਿਚ ਹੈ। ਜਿਸ ਦੇ ਸਾਰੇ ਬੰਦੇ ਮਨੁੱਖੀ ਸੇਵਾ ਰਾਹੀਂ ਮੁਕਤੀ ਪ੍ਰਾਪਤ ਕਰਦੇ ਹਨ। ਜਿਨ੍ਹਾਂ ਲਈ ਬ੍ਰਹਿਮੰਡ ਦਾ ਗਿਆਨ ਅਤੇ ਵਿਚਾਰਧਾਰਾ ਹੀ ਨਾਮ ਹੈ, ਭਗਤੀ ਹੈ, ਸਾਧਨਾ ਹੈ। ਜਿਸ ਦੇ ਦਰਬਾਰ ਵਿਚ ਪ੍ਰਵਾਨ ਹੋਣ ਲਈ ਮਨੁੱਖਤਾ ਦੀ ਸੇਵਾ ਦਾ ਗੁਣ ਸਭ ਤੋਂ ਉੱਤਮ ਹੈ। ਜਿਸ ਦੇ ਸਾਹਮਣੇ ਹਰ ਮਨੁੱਖ ਨੂੰ ਬਰਾਬਰ ਜਿਉਂ ਸਕਣ ਦਾ ਅਧਿਕਾਰ ਹੈ। ਇਹ ਰੱਬ ਹਰ ਤਰ੍ਹਾਂ ਦੇ ਵਿਤਕਰਿਆਂ ਤੋਂ ਬਾਹਰਾ ਹੈ। ਚੰਗੇ ਵਿਚਾਰਾਂ ਤੇ ਗੁਣਾਂ ਨਾਲ ਭਰੇ ਲੋਕਾਂ ਨੂੰ ਪਿਆਰ ਕਰਨ ਵਾਲੇ। ਜਿਨ੍ਹਾਂ ਦਾ ਕਿਸੇ ਅੰਧ-ਵਿਸ਼ਵਾਸ ਵਿਚ ਭਰੋਸਾ ਨਹੀਂ ਜੋ ਤਰਕ 'ਚ ਵਿਸ਼ਵਾਸ ਕਰਦੇ ਹਨ। ਚੰਗੇ ਬੁਰੇ ਦੀ ਪਛਾਣ ਕਰਦੇ ਹਨ। ਇਹ ਰੱਬ ਚੰਗੇ ਪੁਰਸ਼ਾਂ ਦਾ ਸਾਥੀ ਹੈ। ਪ੍ਰੰਤੂ ਇਹ ਜੇ ਲੱਭਦਾ ਹੈ ਤਾਂ ਬ੍ਰਹਿਮੰਡ ਦੇ ਗਿਆਨਵਾਨ ਪੁਰਸ਼ ਦੇ ਦੱਸੇ ਮਾਰਗ 'ਚੋਂ ਲੱਭਦਾ ਹੈ। ਸੱਚਾ ਗੁਰੂ ਹੀ ਉਸ ਬਾਰੇ ਮਾਰਗ-ਦਰਸ਼ਨ ਕਰ ਸਕਦਾ ਹੈ। ਸੱਚਾ ਗੁਰੂ ਹੀ ਅਸਲ ਵਿਚ ਖੁਦ ਰੱਬ ਹੈ, ਰੱਬ ਦਾ ਰੂਪ ਹੈ, ਜਿਸ ਨੂੰ ਮਨੁੱਖਤਾ ਦੀ ਸੇਵਾ ਵਿਚ ਅਟੱਲ ਵਿਸ਼ਵਾਸ ਹੈ। ਭਲੇ ਕੰਮ ਕਰਕੇ, ਨੇਕੀ ਕਰਕੇ ਸਮਾਜਿਕ ਪ੍ਰਾਣੀਆਂ ਦੇ ਕਸ਼ਟਾਂ ਨੂੰ ਦੂਰ ਕਰਕੇ ਹੀ ਇਹ ਰੱਬ ਮਿਲ ਸਕਦਾ ਹੈ। ਇਹ ਰੱਬ ਕਿਸੇ ਨੂੰ ਬਿਨਾਂ ਬੁਰਾਈ ਕੀਤਿਆਂ ਸਜ਼ਾ ਨਹੀਂ ਦਿੰਦਾ, ਸਗੋਂ ਲੜੀ ਵਿਚ ਪਰੁੱਤੇ ਭਲੇ ਤੇ ਨੇਕ ਮਨੁੱਖਾਂ ਨੂੰ ਖੁਸ਼ੀਆਂ ਤੇ ਪਾਤਸ਼ਾਹੀਆਂ ਦਿੰਦਾ ਹੈ। ਭਾਵ ਵੱਖ-ਵੱਖ ਵਿਚਾਰਧਾਰਾਵਾਂ ਤੇ ਰੱਬਾਂ ਦੀ 'ਸਿਰਜਣਾ' ਤੇ ਹੋਂਦ ਆਦਿ ਵੀ ਵੱਖਰੀ-ਵੱਖਰੀ ਹੈ। ਦੋਹਾਂ ਦੇ ਗੁਣਾਂ ਵਿਚ ਅੰਤਰ ਹੈ। ਦੋਹਾਂ ਦੇ ਰੁਝਾਣ ਵੱਖਰੇ ਹਨ। ਦੋਹਾਂ ਦਾ ਇਨਸਾਫ ਵੱਖਰਾ ਹੈ। ਦੋਹਾਂ ਨੂੰ ਪ੍ਰਾਪਤ ਕਰਨ ਦਾ ਮਾਰਗ ਵੱਖਰਾ ਹੈ।

ਇਕ ਰੱਬ ਵਿਅਕਤੀਵਾਦੀ ਹੈ ਤੇ ਦੂਜਾ ਮਾਨਵਵਾਦੀ। ਇਕ ਰੱਬ, ਬੰਦੇ ਨੂੰ ਆਪਣੀ ਆਤਮਾ ਦੇ ਰੂਪ ਵਿਚ, ਆਪਣੀ ਹੀ ਤਲਾਸ਼ ਵੱਲ ਪ੍ਰੇਰਦਾ ਹੈ। ਦੂਜਾ ਸਮਾਜਵਾਦੀ ਹੋ ਕੇ ਮਨੁੱਖਤਾ ਦੀ ਸਰਵਸਾਂਝੀ ਭਲਾਈ ਦਾ ਮਾਰਗ ਨਿਰਧਾਰਤ ਕਰਦਾ ਹੈ। ਇਕ ਰੱਬ ਇਕੱਲੇ-ਇਕੱਲੇ ਬੰਦੇ ਨੂੰ ਉਸਦੇ ਰਸਮਾਂ ਅਨੁਸਾਰ ਸਜ਼ਾ ਦਾ ਫਲ ਦਿੰਦਾ ਹੈ, ਪ੍ਰੰਤੂ ਦੂਜਾ ਰੱਬ ਪੂਰੇ ਸਮਾਜ ਨੂੰ ਹੀ, ਜੇ ਉਹ ਸਮੂਹਿਕ ਭਲੇ ਦੀ ਸੇਵਾ ਵਿਚ ਲੱਗ ਜਾਵੇ ਤਾਂ ਬਾਦਸ਼ਾਹੀਆਂ ਦਿੰਦਾ ਹੈ। ਕਹਿਣ ਦਾ ਭਾਵ ਹੈ ਕਿ ਦੋ ਕਿਸਮ ਦੀਆਂ ਵਿਚਾਰਧਾਰਾਵਾਂ ਵਿਚ ਪਾਏ ਜਾਂਦੇ ਰੱਬਾਂ ਦੀ ਵਡਿਆਈ ਆਪਣੀ-ਆਪਣੀ ਕਿਸਮ ਦੀ ਹੈ। ਕਰਮ-ਕਾਂਡ ਆਪਣੀ-ਆਪਣੀ ਕਿਸਮ ਦਾ ਹੈ। ਇਕ ਨਿੱਜਤਾ ਵੱਲ ਰੁਚਿਤ ਦਿਖਾਈ ਦਿੰਦਾ ਹੈ, ਦੂਜਾ ਮਨੁੱਖਤਾ ਵੱਲ। ਇਹ ਹੁਣ ਸਮਾਜਿਕ ਪ੍ਰਾਣੀ ਨੇ ਵੇਖਣਾ ਹੈ ਕਿ ਕਿਹੋ ਜਿਹਾ 'ਰੱਬ' ਉਸ ਨੂੰ ਚਾਹੀਦਾ ਹੈ। ਕਿਸ ਤਰ੍ਹਾਂ ਦੀ ਵਿਚਾਰਧਾਰਾ ਹੀ ਨਾਮ ਹੈ, ਭਗਤੀ ਹੈ, ਪ੍ਰਾਪਤੀ ਹੈ, ਮੁਕਤੀ ਹੈ ਜਾਂ ਚੁਰਾਸੀ ਦਾ ਚੱਕਰ।

159. ਤੀਜੀ ਕਿਸਮ ਦਾ ਰੱਬ ਮਹਾਤਮਾ ਬੁੱਧ ਦੀ ਵਿਚਾਰਧਾਰਾ ਵਾਲਾ ਹੈ, ਜਿਸ ਦੀ ਹੋਂਦ ਮਨੁੱਖ ਦੀ ਹੋਂਦ 'ਤੇ ਨਿਰਭਰ ਕਰਦੀ ਹੈ। ਜਿਸ ਅਨੁਸਾਰ ਮਨੁੱਖ ਦਾ ਧਰਮ (ਮਜ਼ਹਬ ਜਾਂ Religion ਨਹੀਂ) ਹੈ ਹੀ ਮਾਨਵ ਕਲਿਆਣ। ਧਰਤੀ ਉਪਰ ਰਹਿੰਦਿਆਂ, ਸੰਸਾਰਕ ਦੁੱਖਾਂ ਕਸ਼ਟਾਂ ਦੇ ਕਾਰਨ ਲੱਭ ਕੇ ਉਨ੍ਹਾਂ ਨੂੰ ਦੂਰ ਕਰਨਾ ਅਤੇ ਸੁੱਖ, ਅਨੰਦ, ਸ਼ਾਂਤੀ ਦਾ ਪਸਾਰ ਕਰਨਾ ਹੀ ਨਿਰਵਾਣ ਪ੍ਰਾਪਤੀ ਹੈ। ਬੁੱਧ ਮਤ ਦਾ ਆਤਮਾ ਨਾਲ, ਪ੍ਰਮਾਤਮਾ ਨਾਲ, ਕਰਮ-ਕਾਂਡ ਨਾਲ ਤੇ ਇਨ੍ਹਾਂ ਦੇ ਆਪਸੀ ਰਿਸ਼ਤੇ ਨਾਲ ਕੋਈ ਸਰੋਕਾਰ ਨਹੀਂ। ਇਸ ਮਤ ਅਨੁਸਾਰ ਮਨੁੱਖ, ਮਨੁੱਖ ਨਾਲ ਪਿਆਰ ਤੇ ਸਦਭਾਵਨਾ ਵਾਲਾ ਰਿਸ਼ਤਾ ਹੀ ਮੁਕਤੀ ਹੈ। ਅਸੀਂ ਕਹਿ ਸਕਦੇ ਹਾਂ ਕਿ ਬੁੱਧ ਵਾਲੇ ਰੱਬ ਭਾਵ ਮਨੋਰਥ ਦੀ ਪ੍ਰਾਪਤੀ ਦਾ ਸਪੱਸ਼ਟ ਅਰਥ ਹੈ ਮਾਨਵਤਾ ਦੀ ਸੇਵਾ, ਮਾਨਵਤਾ ਦਾ ਕਲਿਆਣ। ਬਹੁਜਨ ਦੇ ਹਿੱਤਾਂ ਲਈ, ਬਹੁਜਨ ਦੇ ਸੁੱਖਾਂ ਲਈ ਕਲਿਆਣਕਾਰੀ ਕਰਮ ਹੀ ਬੁੱਧ ਦਾ ਧਰਮ ਹੈ, ਜਿਸ ਦਾ ਮਜ਼ਹਬ ਜਾਂ Religion ਨਾਲ ਕੋਈ ਸੰਬੰਧ ਨਹੀਂ, ਕਿਉਂਕਿ ਮਜ਼ਹਬ ਅਤੇ ਰਿਲੀਜ਼ਨ ਦਾ ਸੰਬੰਧ ਮਨੁੱਖ, ਆਤਮਾ-ਪ੍ਰਮਾਤਮਾ, ਕਰਮਕਾਂਡ, ਨਰਕ-ਸੁਰਗ ਅਤੇ ਮੁਕਤੀ ਨਾਲ ਹੈ। ਬੁੱਧ ਵਿਚਾਰਧਾਰਾ ਸੰਸਾਰ ਕਲਿਆਣ ਤੋਂ ਅੱਗੇ ਕੁਝ ਨਹੀਂ ਮੰਨਦੀ। ਮਹਾਤਮਾ ਬੁੱਧ ਨੇ ਰੱਬ, ਆਤਮਾ, ਪ੍ਰਮਾਤਮਾ, ਨਰਕ, ਸੁਰਗ, ਦੇਵੀ ਦੇਵਤਾ ਕਿਸੇ ਨੂੰ ਵੀ ਨਹੀਂ ਮੰਨਿਆ ਸਗੋਂ ਇਹ ਦੱਸਿਆ ਕਿ ਇਹ ਸਭ ਕੁਝ ਹੋਂਦ ਵਿਚ ਨਹੀਂ ਹੈ। ਹੁਣ ਪ੍ਰਸ਼ਨ ਇਹ ਹੈ, ਕਿ ਕਿਉਂ ਨਹੀਂ ? ਕਿਉਂਕਿ ਇਹ ਰੱਬ ਜਾਂ ਆਤਮਾ ਬ੍ਰਾਹਮਣਵਾਦੀ ਵਿਚਾਰਧਾਰਾ ਦੀ ਦੇਣ ਹੈ। ਇਹ ਰੱਬ ਕਰੋੜਾਂ ਮਨੁੱਖਾਂ ਨੂੰ, ਭਲੇ ਲੋਕਾਂ ਨੂੰ ਸਜ਼ਾਵਾਂ ਦਿੰਦਾ ਹੈ। ਨੀਚ ਬਣਾਉਂਦਾ ਹੈ। ਉਨ੍ਹਾਂ ਦੇ ਕਰਮ ਖੋਟੇ ਕਰਦਾ ਹੈ ਤੇ ਮੁੱਠੀ ਭਰ ਲੋਕਾਂ ਨੂੰ ਸਾਰੀ ਤਾਕਤ ਦੇ ਕੇ ਉਨ੍ਹਾਂ ਤੋਂ ਦੂਜਿਆਂ 'ਤੇ ਜ਼ੁਲਮ ਕਰਵਾਉਂਦਾ ਹੈ। ਅਜਿਹੀ ਰੱਬੀ ਵਿਵਸਥਾ ਜਾਂ ਨਰਕ ਸੁਰਗ ਤੇ ਦੇਵੀ ਦੇਵਤਿਆਂ ਤੋਂ, ਜੋ ਊਚ ਨੀਚ, ਜਾਤਪਾਤ, ਕਰਮ ਕੁਕਰਮ ਦਾ ਚੱਕਰ ਪਾਉਂਦੇ ਹਨ, ਬੁੱਧ ਇਨਕਾਰੀ ਹੈ। ਮਹਾਤਮਾ ਬੁੱਧ ਦਾ ਧਰਮ 'ਮਾਨਵ ਕਲਿਆਣ' ਹੈ ਜੋ ਬ੍ਰਾਹਮਣਵਾਦੀ ਵਿਚਾਰਧਾਰਾ ਨੂੰ 90 ਡਿਗਰੀ 'ਤੇ ਕੱਟਦਾ ਹੈ। ਰੱਬਾਂ ਦੀ ਵੱਖਰੀ-ਵੱਖਰੀ ਪ੍ਰਨਾਲੀ ਦੀ ਹੋਂਦ ਅਸਲ ਵਿਚ ਸਮਾਜ ਵਿਚ ਪਾਈਆਂ ਗਈਆਂ ਵੱਖ-ਵੱਖ ਵਿਚਾਰਧਾਰਾਵਾਂ ਦਾ ਅਕਸ ਹੈ, ਪ੍ਰਤੀਕ ਹੈ, ਲੋੜ ਹੈ। ਰੱਬ ਕਿਸੇ ਨਿਸ਼ਾਨੇ ਦੀ ਪ੍ਰਾਪਤੀ ਦਾ ਇਕ ਮਾਰਗ ਅਨੁਭਵ ਹੁੰਦਾ ਹੈ। ਮਹਾਤਮਾ ਬੁੱਧ ਤਾਂ ਰੱਬ ਵਾਲੇ ਮਾਰਗ ਤੋਂ ਵੀ ਮੁਨਕਰ ਹੈ ਤੇ ਉਹ ਸਿੱਧਾ ਹੀ ਮਨੁੱਖੀ ਕਲਿਆਣ ਦਾ ਨਿਸ਼ਾਨਾ ਮਿਥ ਕੇ ਮਾਰਗ ਦਰਸ਼ਨ ਕਰਦਾ ਹੈ। ਇਹ ਮਾਰਗ-ਦਰਸ਼ਨ ਜੋ ਗੁਰਬਾਣੀ ਬੁੱਧ ਦੇ ਸਿਧਾਂਤਾਂ ਤੇ ਖੜ੍ਹਾ ਹੈ। ਬ੍ਰਾਹਮਣਵਾਦੀ ਵਿਚਾਰਧਾਰਾ ਵਾਲਾ ਨਹੀਂ।

160. ਇਹ ਗੱਲ ਕਹਿਣਾ ਕੁਥਾਂ ਨਹੀਂ ਕਿ ਬੁੱਧ ਧਰਮ ਤੇ ਸਿੱਖ ਧਰਮ ਭਾਰਤੀ ਮੂਲ ਦੇ ਧਰਮ ਹਨ, ਪ੍ਰੰਤੂ ਇਸਲਾਮ ਅਤੇ ਇਸਾਈ ਮਜ਼ਹਬ ਵਾਂਗ, ਹਿੰਦੂ ਬ੍ਰਾਹਮਣੀ ਧਰਮ ਬਦੇਸ਼ੀ ਮੂਲ ਦਾ ਧਰਮ ਹੈ, ਜੋ ਆਰੀਆਂ ਨੇ ਇਧਰ ਵਸਣ ਤੋਂ ਬਾਅਦ ਵੇਦਾਂ ਰਾਹੀਂ ਸ਼ੁਰੂ ਕੀਤਾ ਤੇ ਜਿਸ ਦੀ ਵਿਚਾਰਧਾਰਾ ਦੇ ਖਿਲਾਫ ਮੁੱਖ ਰੂਪ ਵਿਚ ਦੋ ਧਰਮ ਜਨਮੇਂ ਤੇ ਲੰਬੇ ਅਰਸੇ ਤੱਕ ਸੰਘਰਸ਼ਸ਼ੀਲ ਰਹੇ। ਉਹ ਹਨ, ਪਹਿਲਾ ਬੁੱਧ ਧਰਮ ਤੇ ਦੂਜਾ ਸਿੱਖ ਧਰਮ, ਜਿਨ੍ਹਾਂ ਦਾ ਅੰਬੇਡਕਰੀ ਵਿਚਾਰਧਾਰ ਉਪਰ ਗਹਿਰਾ ਅਸਰ ਹੈ। ਜਿਵੇਂ ਕਿ ਅੰਬੇਡਕਰ ਨੇ ਸਤਿਗੁਰੂ ਕਬੀਰ ਅਤੇ ਬੁੱਧ ਨੂੰ ਆਪਣੇ ਮਹਾਨ ਰਹਿਬਰ ਮੰਨਿਆ ਹੈ ਅਤੇ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਕ੍ਰਾਂਤੀਕਾਰੀ ਕਹਿ ਕੇ ਵਡਿਆਇਆ ਹੈ ਅਤੇ

ਕਿਹਾ ਕਿ ਸਾਨੂੰ ਨਾਨਕ ਵਰਗੀ ਕ੍ਰਾਂਤੀ ਕਰਨੀ ਹੋਵੇਗੀ। ਸਾਡਾ ਮਨੋਰਥ ਵੀ ਇਹੀ ਹੈ ਕਿ ਅਸੀਂ ਵੱਖਰੇ-ਵੱਖਰੇ ਸਮੇਂ ਦੀਆਂ ਸਮਾਜਿਕ ਵਿਚਾਰਧਾਰਾਵਾਂ ਨੂੰ ਮੂਲ ਰੂਪ ਵਿਚ ਹੀ ਸਮਾਜ ਸਾਹਮਣੇ ਰੱਖ ਕੇ ਕਿਸੇ ਸਿੱਟੇ 'ਤੇ ਪਹੁੰਚ ਸਕੀਏ। ਹਿੰਦੂ ਧਾਰਮਿਕ ਗ੍ਰੰਥਾਂ ਵਿਚ ਸੱਪਸ਼ਟ ਕੀਤਾ ਗਿਆ ਹੈ ਕਿ ਇਹ ਗ੍ਰੰਥ ਰੱਬੀ ਹਨ। ਇਸ ਨੂੰ ਦੇਵਬਾਣੀ ਵੀ ਕਿਹਾ ਗਿਆ। ਭਾਵ ਵੇਦ ਬਾਣੀ ਦੀ ਉੱਤਮਤਾ ਰੱਬੀ ਅਤੇ ਦੇਵਤਿਆਂ ਦੇ ਬੋਲ ਕਹਿ ਕੇ ਸਥਾਪਤ ਕੀਤੀ ਗਈ, ਜਿਸ ਨੂੰ ਅਨਜਾਣ, ਅਣਭੋਲ, ਅਨਪੜ੍ਹ ਅਤੇ ਅਬੋਧ ਜਨਤਾ ਨੇ ਜਿਉਂ ਦਾ ਤਿਉਂ ਪ੍ਰਵਾਨ ਕਰ ਲਿਆ ਅਤੇ ਆਪਣਾ ਮਨੁੱਖੀ ਸਦਾਚਾਰ ਅਤੇ ਸੁਭਾਅ ਇਸੇ ਅਨੁਸਾਰ ਢਾਲ ਲਿਆ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਅੰਧ-ਵਿਸ਼ਵਾਸ ਨੇ ਉਨ੍ਹਾਂ ਨੂੰ ਸਦੀਆਂ ਦੀ ਲੰਬੀ ਗੁਲਾਮੀ ਵਿਚ ਏਨਾ ਬੁਰੀ ਤਰ੍ਹਾਂ ਜਕੜੀ ਰੱਖਿਆ ਕਿ ਉਹ ਜੀਵਨ ਦੀ ਸਾਰੀ ਤੰਦ ਤਾਣੀ ਨੂੰ ਤਕਦੀਰ ਤੇ ਮੱਥੇ ਦੇ ਲੇਖ ਮੰਨ ਕੇ ਪ੍ਰਵਾਨ ਕਰਦੇ ਰਹੇ। ਇਸ ਵਿਸ਼ਵਾਸ ਨੂੰ ਤੋੜਨ ਲਈ ਸਿੱਖ ਗੁਰੂਆਂ ਨੇ ਵੱਖ-ਵੱਖ ਰਹਿਬਰਾਂ ਦੁਆਰਾ ਦਿੱਤੀ ਗਈ 'ਅਕਲ' ਨੂੰ ਭਾਵ ਵਿਚਾਰਧਾਰਾ ਨੂੰ 'ਧੁਰ ਦੀ ਬਾਣੀ' ਕਹਿ ਕੇ ਵਡਿਆਇਆ ਤਾਂ ਕਿ ਪਹਿਲੇ ਬਣੇ ਸੰਸਕਾਰ ਟੁੱਟ ਸਕਣ ਤੇ ਦੂਜੀ ਵਿਚਾਰਧਾਰਾ ਨਾਲ ਲੋਕ ਜੁੜਕੇ ਨਿੱਘਰੀ ਹੋਈ ਤਕਦੀਰ ਤੋਂ ਮੁਕਤੀ ਪ੍ਰਾਪਤ ਕਰ ਸਕਣ। ਉਨ੍ਹਾਂ ਕਿਹਾ ਕਿ ਇਹ ਬਾਣੀ, ਇਹ ਬੋਲ, ਇਹ ਵਿਚਾਰਧਾਰਾ ਵੀ ਧੁਰੋਂ ਆਈ ਹੈ, ਜਿਸ ਦੀ ਖੂਬੀ ਹੈ ਕਿ ਇਹ 'ਸਾਰੀ ਚਿੰਤਾ', ਜੋ ਬ੍ਰਾਹਮਣਵਾਦੀ ਵਿਚਾਰਧਾਰਾ ਨੇ ਪਾਈ ਤੇ ਬਣਾਈ, ਉਸ ਨੂੰ ਮਿਟਾ ਦਿੰਦੀ ਹੈ, ਖਤਮ ਕਰ ਦਿੰਦੀ ਹੈ। ਜਿਸ ਤਰ੍ਹਾਂ ਵੀ 'ਖਸਮ' ਭਾਵ ਸਤਿਗੁਰੂ ਨੇ ਸਿਖਾਇਆ, ਉਹੀ ਗੱਲ ਮਜ਼ਲੂਮ ਲਾਲੋਆਂ ਨੂੰ ਸਿਖਾਈ ਗਈ, ਕਹੀ ਤਾਂ ਕਿ ਮਨੁੱਖ ਦੁੱਖ ਤਕਲੀਫਾਂ ਤੋਂ ਛੁਟਕਾਰਾ ਪਾ ਸਕਣ। ਇਸ ਤੋਂ ਬਾਅਦ ਅਸੀਂ ਬੁੱਧ ਮੱਤ, ਮਹਾਤਮਾ ਜੋਤੀ ਰਾਓ ਫੂਲੇ ਅਤੇ ਹੋਰ ਮਹਾਨ ਪੁਰਸ਼ਾਂ ਦੀ ਵਿਚਾਰਧਾਰਾ ਅੰਬੇਡਕਰਵਾਦ ਅਤੇ ਕਾਂਸ਼ੀ ਰਾਮ ਫਿਨਾਮਨਾ (ਚਮਤਕਾਰ) ਬਾਰੇ ਵਿਚਾਰ ਕਰਾਂਗੇ ਤਾਂ ਜੋ ਇਹ ਸੱਪਸ਼ਟ ਹੋ ਸਕੇ ਕਿ ਬ੍ਰਾਹਮਣਵਾਦ ਦੇ ਉਸਾਰੇ ਜਾਤਪਾਤੀ ਅਤੇ ਛੂਆਛਾਤੀ ਗੈਰ ਇਨਸਾਨੀ ਪ੍ਰਬੰਧ ਦੇ ਖਿਲਾਫ ਪਿਛਲੇ ਯੁੱਗ ਵਿਚ ਕਿਹੜੀਆਂ-ਕਿਹੜੀਆਂ ਦਲਿਤ ਲਹਿਰਾਂ ਉੱਠੀਆਂ, ਜੋ ਵਰਤਮਾਨ 'ਤੇ ਪ੍ਰਭਾਵੀ ਹਨ। ਏਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ 1848 ਤੋਂ 1890 ਤੱਕ ਮਹਾਂਰਾਸ਼ਟਰ ਤੋਂ ਉੱਠੀ ਮਹਾਤਮਾ ਜੋਤੀ ਰਾਓ ਫੂਲੇ ਦੀ ਲਹਿਰ ਅਤੇ ਲਗਪਗ ਵੀਹਵੀਂ ਸਦੀ ਦੇ ਤੀਜੇ ਦਹਾਕੇ 'ਚ ਉੱਠੀ ਪੈਰੀਅਰ ਰਾਮਾਸੁਆਮੀ ਨਇਕਰ ਲਹਿਰ (ਤਾਮਿਲਨਾਡੂ) ਅਤੇ ਕੇਰਲਾ ਦੀ ਨਰਾਇਣ ਗੁਰੂ ਦੀ ਈਜਵਾ ਲਹਿਰ ਜਾਂ ਅਜਿਹੀਆਂ ਹੋਰ ਲਹਿਰਾਂ ਦਾ ਜ਼ਿਕਰ ਵੀ ਬਹੁਤ ਜ਼ਰੂਰੀ ਹੈ। ਹਾਲ ਦੀ ਘੜੀ ਬੁੱਧ ਲਹਿਰ, ਸਿੱਖ ਲਹਿਰ, ਫੂਲੇ ਲਹਿਰ ਅਤੇ ਕਾਂਸ਼ੀ ਰਾਮ ਦੀ ਡੀ.ਐਸ.-4 ਲਹਿਰ ਬਾਰੇ ਹੀ ਕੁਝ ਲਿਖਿਆ ਜਾ ਰਿਹਾ ਹੈ, ਜਿਸ ਦੇ ਅੰਤ ਵਿਚ ਸੰਵਿਧਾਨ ਦੀਆਂ ਉਨ੍ਹਾਂ ਪ੍ਰਾਪਤੀਆਂ ਦਾ ਮੋਟਾ-ਮੋਟਾ ਜ਼ਿਕਰ ਹੈ, ਜਿਨ੍ਹਾਂ ਨੇ ਮਨੂੰ ਸਿਮਰਤੀ ਦੇ ਸਿਧਾਂਤਾਂ ਨੂੰ ਲਤਾੜ ਕੇ ਭਾਰਤੀ ਸਮਾਜ ਅੰਦਰ ਸਮਤਾ-ਸਮਾਨਤਾ-ਭਾਈਚਾਰਾ ਅਤੇ ਆਜ਼ਾਦੀ ਲਈ ਪੂਰੇ ਸਮਾਧਾਨ ਪੇਸ਼ ਕੀਤੇ। ਭਾਵੇਂ ਇਸ ਸੰਵਿਧਾਨ ਨੂੰ ਸੰਪੂਰਨ ਨਹੀਂ ਕਿਹਾ ਜਾ ਸਕਦਾ, ਫਿਰ ਵੀ ਭਾਰਤ ਦੀ ਧਰਤੀ ਉੱਤੇ ਹਜ਼ਾਰਾਂ ਸਾਲ ਬਾਅਦ ਮਨੁੱਖੀ ਬਰਾਬਰੀ ਦੀ ਕਾਨੂੰਨੀ ਵਿਵਸਥਾ ਪੈਦਾ ਕਰਨ ਵਾਲਾ ਇਹ ਇਕ ਅਹਿਮ ਸਮਾਜਿਕ ਗ੍ਰੰਥ ਹੈ, ਜੋ ਪਰਜਾਤੰਤਰਕ ਸਮਾਜਿਕ ਪ੍ਰਣਾਲੀ ਦੀ ਉਪਜ ਹੈ, ਜਿਸ ਨਾਲ ਧਰਮ ਜਾਂ ਰਾਜੇ ਦੇ ਹੁਕਮਾਂ ਦਾ ਕੋਈ ਸਰੋਕਾਰ ਨਹੀਂ।

### ਸਿੱਖ ਲਹਿਰ ਦਾ ਨਿਰਨਾ ਵਿਦਵਾਨਾਂ ਦੀ ਪਰਖ ਵਿਚ

ਸਿੱਖ ਲਹਿਰ ਲਗਪਗ 13ਵੀਂ ਸਦੀ ਤੋਂ ਸਤਿਗੁਰੂ ਕਬੀਰ, ਗੁਰੂ ਰਵੀਦਾਸ, ਸਤਿਗੁਰੂ ਨਾਮਦੇਵ ਆਦਿ ਸਦੀਆਂ ਤੋਂ ਲਤਾੜੇ, ਪਛਾੜੇ ਤੇ ਗਿਰਾਏ ਸੋਸ਼ਤ ਸਮਾਜ ਦੇ ਗੁਰੂਆਂ ਦੀ ਵਿਚਾਰਧਾਰਾ ਤੋਂ ਸ਼ੁਰੂ ਹੁੰਦੀ ਹੈ। ਇਸ ਗੱਲ ਨੂੰ ਅੱਜ ਤੀਕ ਪ੍ਰਵਾਨ ਨਹੀਂ ਕੀਤਾ ਗਿਆ। ਅਸੀਂ ਦਲਿਤ ਲੋਕ ਇਸ ਹਕੀਕਤ ਨੂੰ ਪ੍ਰਵਾਨ ਕਰਦੇ ਹਾਂ ਤੇ ਮੰਨਕੇ ਚਲਦੇ ਹਾਂ ਕਿ ਸਿੱਖ ਲਹਿਰ ਦੀ ਬੁਨਿਆਦ ਉਪਰੋਕਤ ਸ਼੍ਰੇਸ਼ਠ ਮਨੁੱਖ ਸਨ, ਜਿਨ੍ਹਾਂ ਨੇ ਦੇਸ਼ ਦੇ ਚੌਹਾਂ ਕੋਨਿਆਂ ਤੋਂ ਆਪਣੀ ਵਿਚਾਰਧਾਰਾ ਦਾ ਪ੍ਰਸਾਰ ਕਰਨਾ ਸ਼ੁਰੂ ਕੀਤਾ। ਇਹ ਗੱਲ ਅਸੀਂ ਗੁਰਬਾਣੀ ਦੇ ਆਧਾਰ 'ਤੇ ਹੀ ਸਾਬਤ ਕਰਨ ਦੇ ਸਮਰਥ ਹਾਂ, ਪ੍ਰੰਤੂ ਇਸ ਪੁਸਤਕ ਵਿਚ ਸਾਡਾ ਇਹ ਮੰਤਵ ਨਹੀਂ ਹੈ। ਅਸੀਂ ਸਿੱਖ ਲਹਿਰ ਦਾ ਖਾਸਾ ਕੀ ਹੈ, ਮਨੋਰਥ ਕੀ ਹੈ, ਇਹ ਕਿਵੇਂ ਤੇ ਕਿਉਂ ਹੋਂਦ ਵਿਚ ਆਈ, ਇਹੋ ਕੁਝ ਇਸ ਪੁਸਤਕ ਵਿਚ ਦੇਣਾ ਹੈ। ਚੰਗੀ ਤਰ੍ਹਾਂ ਪੜ੍ਹਨ ਤੋਂ ਬਾਅਦ ਇਹ ਗੱਲ ਸੱਪਸ਼ਟ ਹੁੰਦੀ ਹੈ ਕਿ ਗੁਰਬਾਣੀ ਦਾ ਮੂਲ ਸਰੋਤ, ਮਹਾਨ ਬੁੱਧ ਦਾ ਫਲਸਫਾ ਹੈ ਕਈ ਵਾਰ ਤਾਂ ਹੂ-ਬ-ਹੂ ਉਹੀ ਕੁਝ, ਲਗਪਗ ਇਕੋ ਜਿਹੇ ਵਿਚਾਰਾਂ ਅਤੇ ਸ਼ਬਦਾਂ ਵਿਚ ਮਿਲਦਾ ਹੈ। ਗੁਰੂਆਂ ਸਮੇਂ ਜਾਤਪਾਤ ਪੂਰੀ ਤਰ੍ਹਾਂ ਫੈਲੀ ਹੋਈ ਸੀ, ਜਿਵੇਂ ਅੱਜ ਹੈ, ਪਰ ਬੁੱਧ ਸਮੇਂ ਜਾਤਪਾਤ ਨਹੀਂ ਸੀ, ਵਰਣਵੰਡ ਸੀ। ਬ੍ਰਾਹਮਣਵਾਦ ਵੇਦਾਂ 'ਤੇ ਅਧਾਰਤ ਸੀ। ਮੌਰੀਆ ਵੰਸ਼ ਤੋਂ ਬਾਅਦ ਬ੍ਰਾਹਮਣਵਾਦ ਨੇ ਜਾਤੀਵਾਦ, ਛੂਤਛਾਤ ਤੇ ਊਚਨੀਚ ਦਾ ਰੂਪ ਧਾਰਨ ਕੀਤਾ। ਇਹ ਊਚ-ਨੀਚ ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਤੋਂ ਹੀ ਹੋਂਦ ਵਿਚ ਆ ਚੁੱਕੀ ਸੀ। ਰਹੀ ਗੱਲ ਰੱਬ ਦੀ, ਅਕਾਲ ਪੁਰਖ ਦੀ, ਸਿੱਖ ਲਹਿਰ ਨੇ ਅੱਲਾ-ਈਸ਼ਵਰ ਦੇ ਬਰਾਬਰ ਆਪਣਾ ਰੱਬ ਹੋਂਦ ਵਿਚ ਲਿਆਂਦਾ, ਜਿਸ ਦੇ ਗੁਣ ਗੁਰਬਾਣੀ ਵਾਲੇ ਹਨ। ਕਹਿਣ ਦਾ ਭਾਵ ਹੈ ਕਿ ਜਿਥੇ ਬੁੱਧ ਨੇ ਰੱਬ, ਆਤਮਾ ਤੇ ਨਰਕ ਸੁਰਗ ਨੂੰ ਪੂਰੀ ਤਰ੍ਹਾਂ ਖੰਡਤ ਕਰ ਦਿੱਤਾ ਤੇ ਮੰਨਣ ਤੋਂ ਇਨਕਾਰ ਕੀਤਾ, ਉੱਥੇ ਸਿੱਖ ਲਹਿਰ ਨੇ ਇਕ ਅਜਿਹਾ ਅਕਾਲ ਪੁਰਖ ਘੜਿਆ ਜੋ ਹਰ ਜੀਵ ਦਾ ਸਾਂਝਾ ਹੈ ਤੇ ਬ੍ਰਾਹਮਣ ਜਮਾਤ ਦੇ ਈਸ਼ਵਰ ਤੋਂ ਭਿੰਨ ਹੈ, ਸਗੋਂ ਵਿਰੋਧੀ ਗੁਣਾਂ ਵਾਲਾ ਹੈ। ਮਾਨਵਤਾ ਦਾ ਹਿਤੂ ਹੈ। ਇਨਸਾਫ ਪਸੰਦ ਹੈ। ਇਕੋ ਜਿਹਾ ਵਿਹਾਰ ਕਰਨ ਵਾਲਾ ਹੈ ਤੇ ਜਿਸ ਦੀ ਪ੍ਰਾਪਤੀ ਮਾਨਵੀ ਕਲਿਆਣ ਦੇ ਉਤਮ ਕਰਮ ਤੋਂ ਬਾਅਦ ਹੀ ਹੁੰਦੀ ਹੈ, ਵਰਨਾ ਨਹੀਂ। ਰੱਬ ਸਿੱਖ ਲਹਿਰ ਦਾ ਮਨੋਰਥ ਨਹੀਂ, ਇਕ ਸਾਧਨ ਹੈ, ਮਾਨਵ ਕਲਿਆਣ ਦਾ। ਗੁਰੂ ਦਾ ਸਲੋਕ ਹੈ—"ਵਿਚ ਦੁਨੀਆ ਸੇਵ ਕਮਾਈਐ, ਤਾਂ ਦਰਗਹਿ ਬੈਸਣ ਪਾਈਐ।" ਸੇਵਾ ਕੇਹੀ, ਗੁਰਬਾਣੀ ਜੋ ਕੁਝ ਮਨੁੱਖ ਨੂੰ ਕਰਨ ਲਈ ਦਸਦੀ ਹੈ, ਉਹ ਸੇਵਾ ਹੈ। ਗੁਰਬਾਣੀ ਦੀ ਵਿਚਾਰਧਾਰਾ ਹੀ ਨਾਮ ਹੈ। ਬਾਣੀ ਚਿੰਤਾ ਦੂਰ ਕਰਦੀ ਹੈ। ਬਾਣੀ ਗੁਰੂ ਹੈ। ਬਾਣੀ ਤੇ ਗੁਰੂ 'ਚ ਅੰਤਰ ਨਹੀਂ ਹੈ। ਬਾਣੀ ਦਾ ਕਹਿਆ ਜਦੋਂ ਕੋਈ ਮੰਨ ਕੇ ਚੱਲਦਾ ਹੈ ਤਾਂ ਇਹੋ ਨਾਮ ਹੈ। ਗਿਆਨ ਹਾਸਲ ਕਰਨਾ, ਗੁਰੂ ਦਾ ਸ਼ਬਦ ਬੋਲਣਾ, ਸੁਣਨਾ, ਉਸ 'ਤੇ ਵਿਚਾਰ ਕਰਨਾ ਤੇ ਫਿਰ ਅਮਲ ਕਰਨਾ, ਇਹੋ ਗੁਰਬਾਣੀ ਦਾ ਨਾਮ ਹੈ ਜੋ 'ਰੱਬ' ਤੱਕ ਬੰਦੇ ਨੂੰ ਪਹੁੰਚਾ ਦਿੰਦਾ ਹੈ। ਗੁਰਬਾਣੀ ਦਾ ਰੱਬ, ਬੰਧਨਾਂ ਤੋਂ, ਗੁਲਾਮੀ ਤੋਂ ਤੇ ਬ੍ਰਾਹਮਣੀ ਵਰਤਾਰੇ ਦੇ ਸ਼ਕੰਜੇ 'ਚੋਂ ਨਿਕਲਣ ਵਾਲੀ ਮੁਕਤੀ ਦਾ ਨਾਂ ਹੈ। ਇਸ ਬਾਰੇ ਗੁਰੂ ਬਾਣੀ ਕੋਈ ਸ਼ੰਕਾ ਨਹੀਂ ਛਡਦੀ, ਪਰ ਅਸੀਂ ਏਥੇ ਸਿੱਖ ਲਹਿਰ ਦੇ ਖਾਸੇ ਤੇ ਮਨੋਰਥ ਨਾਲ ਸੰਬੰਧਤ ਵਿਚਾਰ ਕਰਨਾ ਹੈ। ਸਿੱਖ ਲਹਿਰ ਕੀ ਹੈ ? ਕਿਵੇਂ ਉਸਰੀ ? ਕਿਸ ਆਸ਼ੇ ਨੂੰ ਲੈ ਕੇ

ਉਸਰੀ ? ਇਸ ਨੇ ਕੀ ਕਰਿਆ ? ਇਸ ਸਾਰੇ ਵਰਤਾਰੇ ਬਾਰੇ ਜਾਣਕਾਰੀ ਲੈਣਾ ਸਾਡਾ ਮਨੋਰਥ ਹੈ।

ਸਿੱਖ ਲਹਿਰ ਦੀ ਹਕੀਕੀ ਵਿਆਖਿਆ ਕਰਨ ਵਾਲੇ ਸਿੱਖ ਦੀਵਾ ਲੈ ਕੇ ਭਾਲਿਆ ਵੀ ਨਹੀਂ ਲਭਦੇ। ਗੁਰਬਾਣੀ ਸੰਬੰਧੀ ਰਚੇ ਗਏ ਸਾਹਿਤ ਦੇ ਅੰਬਾਰ ਵਿਚੋਂ ਗਿਣਵੀਆਂ ਪੁਸਤਕਾਂ ਮਿਲਣਗੀਆਂ ਜਿਨ੍ਹਾਂ ਨੇ ਉਸ ਦਾ ਮੂਲ ਪਛਾਣਿਆ ਹੈ। ਉਨ੍ਹਾਂ ਵਿਚੋਂ ਇਕ ਪੁਸਤਕ ਸ੍. ਜਗਜੀਤ ਸਿੰਘ ਦੀ ਹੈ, ਜਾਤਪਾਤ ਤੇ ਸਿੱਖ ਅਤੇ ਦੂਜੀ ਸਿੱਖ ਇਨਕਲਾਬ (ਅੰਗਰੇਜ਼ੀ)। ਇਨ੍ਹਾਂ ਪੁਸਤਕਾਂ ਵਿਚੋਂ ਗੁਰਬਾਣੀ ਸੰਬੰਧੀ ਸਹੀ ਦ੍ਰਿਸ਼ਟੀਕੋਣ ਮਿਲਦਾ ਹੈ, ਜੋ ਇਸ ਪ੍ਰਕਾਰ ਹੈ—ਜਾਤਪਾਤ ਤੇ ਸਿੱਖ : ਸਫਾ 35—ਸਿੱਖ ਗੁਰੂ ਸਾਹਿਬਾਨ ਨੇ ਜਾਤ-ਪਾਤ ਤੇ ਜਾਤਪਾਤੀ ਵਿਚਾਰਧਾਰਾ ਉੱਤੇ ਸੱਪਸ਼ਟ ਲਫਜ਼ਾਂ ਵਿਚ ਸਿੱਧਾ ਹਮਲਾ ਕੀਤਾ। ਗੁਰੂ ਵੱਡੀਆਂ ਜਾਤਾਂ ਨੂੰ ਛੱਡ ਕੇ ਨੀਵੀਆਂ ਵਿਚੋਂ ਸਭ ਤੋਂ ਨੀਵੀਆਂ ਜਾਤਾਂ ਦੇ ਭਾਈਬੰਦ ਬਣੇ ਤੇ ਕਿਹਾ—

ਆਪਸ ਕਉ ਜੋ ਜਾਣੇ ਨੀਚਾ। ਸੋਊ ਗਨੀਐ ਸਭ ਤੇ ਊਚਾ।

• • • • •

ਕਥਾ ਕਹਾਣੀ ਬੇਦੀ ਆਣੀ (ਵੇਦਾਂ 'ਚੋਂ) ਪਾਪ ਪੁੰਨ ਵਿਚਾਰੁ।

ਉੱਤਮ ਮੱਧਮ ਜਾਤੀ ਜਿਨਸੀ ਭਰਮ ਭਵੈ ਸੰਸਾਰ।

(38) ਗੁਰੂ ਅਮਰਦਾਸ ਨੇ, ਜੋ ਲੰਗਰ ਵਿਚੋਂ ਭੋਜਨ ਕਰਕੇ ਨਹੀਂ ਸੀ ਆਉਂਦਾ, ਉਨ੍ਹਾਂ ਦੇ ਦਰਸ਼ਨ ਨਹੀਂ ਸੀ ਕਰ ਸਕਦਾ, ਇਹ ਬੰਦਸ਼ ਲਾਗੂ ਕੀਤੀ।

ਗੁਰੂ ਅਰਜਨ ਦੇਵ ਜੀ ਨੇ (ਆਪਣੇ ਸਿੱਖ) ਬੁੱਧੂ ਘੁਮਾਰ ਨੂੰ ਦੱਸਿਆ ਕਿ ਗੁਰੂ ਨਾਨਕ ਨੇ ਚਾਰੇ ਜਾਤਾਂ ਦੇ ਇਕੋ ਸਾਂਝੀ ਥਾਂ 'ਤੇ ਰੋਟੀ ਖਾਣ ਦੀ ਰੀਤ ਸ਼ੁਰੂ ਕੀਤੀ।

-ਗੁਰੂ ਗੋਬਿੰਦ ਸਿੰਘ ਨੇ ਚਾਰੇ ਜਾਤਾਂ ਨੂੰ ਇਕ ਥਾਂ ਮਿਲਾ ਦਿੱਤਾ।

-ਜਿਹੜਾ ਦਮਦਮਾ ਉਨ੍ਹਾਂ ਬਣਾਇਆ ਉਸ ਦਾ ਮੁਖੀਆ ਇਕ ਚਮਾਰ ਨੂੰ ਬਣਾਇਆ।

-ਤਖਾਣ ਰੂਪ ਚੰਦ ਨੂੰ ਕਿਹਾ, "ਰੂਪ ਚੰਦ ਮਮ ਅਧਿਕ ਪਿਆਰਾ।"

(39) 1699 ਦੀ ਵਿਸਾਖੀ 'ਤੇ ਗੁਰੂ ਗੋਬਿੰਦ ਸਿੰਘ ਨੇ ਜੋ ਭਾਸ਼ਣ ਦਿੱਤਾ, ਉਸ ਦੀ ਰਿਪੋਰਟ ਦਾ ਸਾਰਅੰਸ਼ ਇਸ ਪ੍ਰਕਾਰ ਹੈ—"ਸਾਰੇ ਇਕ ਮਤ ਧਾਰਨ ਕਰੋ ਅਤੇ ਧਰਮਾਂ ਦੇ ਭੇਦਾਂ ਨੂੰ ਖਤਮ ਕਰੋ। ਹਿੰਦੂਆਂ ਦੀਆਂ ਚਾਰੇ ਜਾਤਾਂ ਆਪਣੇ ਵੱਖਰੇ-ਵੱਖਰੇ ਨੇਮ ਛੱਡ ਦੇਣ। ਇਕ ਦੂਜੇ ਦੇ ਭਰਾ ਬਣੋ। ਕੋਈ ਵੀ ਆਪਣੇ ਆਪ ਨੂੰ ਦੂਜਿਆਂ ਤੋਂ ਉੱਚਾ ਨਾ ਸਮਝੇ। ਇਕ ਥਾਂ ਭੋਜਨ ਛਕਣ, ਇਕ ਦੂਜੇ ਵਾਸਤੇ ਘ੍ਰਿਣਾ ਜਾਂ ਨਿਰਾਦਰੀ ਦੀ ਭਾਵਨਾ ਨਾ ਰੱਖਣ।"

(40) ਜੱਸਾ ਸਿੰਘ ਆਹਲੂਵਾਲੀਆ (ਕਲਾਲ) ਸਿੱਖ ਪੰਥ ਦਾ ਕਮਾਂਡਰ ਬਣਿਆ। ਇਕ ਮਿਸਲ ਦਾ ਸਰਦਾਰ ਜਾਂ ਮੁਖੀ ਜੱਸਾ ਸਿੰਘ ਰਾਮਗੜ੍ਹੀਆ ਸੀ। ਛੋਟੇ ਘੱਲੂਘਾਰੇ ਸਮੇਂ ਖਾਲਸੇ ਦੀ ਅਗਵਾਈ ਸੁੱਖਾ ਸਿੰਘ ਨੇ ਕੀਤੀ।

(43) ਗੁਰੂ ਸਾਹਿਬ ਨੇ ਸਿੱਖ ਧਰਮ ਨੂੰ ਨਾ ਕੇਵਲ ਹਿੰਦੂ ਧਰਮ ਨਾਲੋਂ ਨਿਖੇੜਿਆ ਸਗੋਂ ਆਪਣਾ ਨਿਆਰਾ ਧਰਮ ਸਥਾਪਤ ਕੀਤਾ। ਸਿੱਖ ਧਰਮ ਨੂੰ ਵਰਣ ਆਸ਼ਰਮ ਧਰਮ ਤੋੜ ਕੇ ਸਥਾਪਤ ਕੀਤਾ। ਸਿੱਖ ਧਰਮ ਵਿਚ ਪ੍ਰਵੇਸ਼ ਤਾਂ ਹੋ ਸਕਦਾ ਸੀ ਜੇਕਰ ਵਰਣ ਆਸ਼ਰਮ ਧਰਮ ਨੂੰ ਪਹਿਲਾਂ ਤਿਆਗਿਆ ਜਾਵੇ।

(53-54) ਮੋਹਸਨ ਫਾਨੀ—ਸਿੱਖ ਹਿੰਦੂਆਂ ਦੇ ਮੰਤਰ (ਵੇਦ) ਨਹੀਂ ਪੜ੍ਹਦੇ। ਨਾ ਹੀ ਹਿੰਦੂਆਂ ਦੇ ਮੰਦਰਾਂ, ਬੁਤਾਂ ਅਤੇ ਅਵਤਾਰਾਂ ਦੀ ਮਾਨਤਾ ਕਰਦੇ ਹਨ।

(56) ਭਾਈ ਗੁਰਦਾਸ ਲਿਖਦੇ ਹਨ, "ਬੇਦ ਪੁਰਾਨ ਖਟ ਸਾਸਤਰ ਫੁਨ ਮਿਟੀ ਕੁਮਲਾ।"

(59) ਗੁਰੂ ਦੀ ਫੌਜ ਬਾਰੇ ਭੀਖਣ ਸ਼ਾਹ ਨੇ ਕਿਹਾ—

ਰੈਯਤ ਲੋਕ ਮਿਲੇ ਇਕ ਠਾਉ।

ਜਾਟ ਗਵਾਰ ਸੁ ਤੇਲੀ ਨਾਈ। ਭਾਈ ਲਬਾਨੇ ਚਮਰਾਈ।

ਬਨੀਏ ਰੋੜੇ ਭਾਟ ਮਹਾਨਾਂ। ਸ਼ੂਦਰ, ਛੀਪੇਂ, ਜਾਟ ਤ੍ਰਖਾਨਾਂ।

ਬਾਰਾ ਜਾਤ ਸਜਾਤ ਮਿਲਾਵੈ। ਏਕ ਏਕ ਕਉ ਤੀਰ ਕਮਾਨ ਸਿਖਾਵੈ।

ਔਰ ਕਲਾਲ ਸੁਨਾਰੇ ਜੇ ਹੀ। ਪਕੜ ਨਾ ਜਾ ਨੇ ਬਰਛਾ ਤੇਹੀ।

(62) ਗੁਲਾਮ ਮਹਯੂਦੀਨ : ਹਿੰਦੂ ਜਾਤਾਂ ਵਿਚੋਂ ਨੀਵੀਆਂ ਜਾਤਾਂ ਵਾਲੇ ਲੋਕ ਬੰਦੇ ਦੀ ਫੌਜ ਵਿਚ ਜ਼ਿਆਦਾ ਸਨ।

(67) ਇਰਵਨ—ਜਿਨ੍ਹਾਂ ਪਰਗਣਿਆਂ 'ਤੇ ਸਿੱਖਾਂ ਦਾ ਕਬਜ਼ਾ ਹੋਇਆ, ਉਥੇ ਪੁਰਾਣੇ ਰਿਵਾਜ ਉਖਾੜ ਦਿੱਤੇ ਅਤੇ ਮੁਕੰਮਲ ਤੌਰ 'ਤੇ ਉਲਟ ਦਿੱਤੇ ਗਏ। ਹੇਠਲੀ ਜਾਤ ਦਾ ਕੋਈ ਚੂਹੜਾ ਜਾਂ ਚਮਾਰ ਜਦੋਂ ਘਰ ਛੱਡ ਕੇ ਗੁਰੂ ਨਾਲ ਜਾ ਰਲਦਾ ਸੀ ਤਾਂ ਥੋੜ੍ਹੇ ਹੀ ਸਮੇਂ ਬਾਅਦ ਉਹ ਆਪਣੀ ਮਾਤਭੂਮੀ ਦਾ ਹਾਕਮ ਬਣ ਕੇ ਪਰਤਦਾ ਸੀ। ਉਸ ਦੇ ਹੱਥ ਵਿਚ ਹਾਕਮ ਬਣ ਜਾਣ ਦਾ ਪਰਵਾਨਾ ਹੁੰਦਾ ਸੀ। ਜਿਉਂ ਹੀ ਉਹ ਪਿੰਡ ਦੀ ਜੂਹ ਵਿਚ ਵੜਦਾ, ਉਚੀਆਂ ਜਾਤਾਂ ਵਾਲੇ ਤੇ ਧਨੀ ਉਸ ਨੂੰ ਅੱਗੇ ਹੋ ਕੇ ਲੈਣ ਲਈ ਆਉਂਦੇ ਅਤੇ ਉਸ ਨੂੰ ਘਰ ਲੈ ਜਾਂਦੇ। ਉਥੇ ਜਾ ਕੇ ਉਹ ਹੱਥ ਜੋੜ ਕੇ ਉਸ ਦੇ ਸਾਹਮਣੇ ਖੜ੍ਹ ਜਾਂਦੇ ਅਤੇ ਉਸ ਦੇ ਹੁਕਮ ਦਾ ਇੰਤਜ਼ਾਰ ਕਰਦੇ।

(69) ਮਿਸਲਾਂ ਦੇ ਸਮੇਂ ਵਿਚ ਸੰਪੂਰਨ ਕਿਸਾਨ, ਚਰਵਾਹੇ, ਪਿੰਡਾਂ ਦੇ ਕੰਮੀ ਅਤੇ ਕਸੀਦਾਕਾਰ, ਜਿਨ੍ਹਾਂ ਨੂੰ ਜਾਤਪਾਤੀ ਸਮਾਜ ਅਛੂਤਾਂ ਬਰਾਬਰ ਸਮਝਕੇ ਨਫਰਤ ਕਰਦਾ ਸੀ, ਖਾਲਸੇ ਦੀ ਰਾਜਸੀ ਸੱਤਾ ਦੇ ਲੀਡਰ ਬਣੇ। ਮੁਸਲਮਾਨ ਸਮਕਾਲੀ ਲਿਖਦਾ ਹੈ, "ਸਮੁੱਚਾ ਪੰਜਾਬ ਦੇਸ਼ ਇਸ ਭਾਈਚਾਰੇ (ਖਾਲਸੇ) ਦੇ ਕਬਜ਼ੇ ਵਿਚ ਹੈ ਤੇ ਉਨ੍ਹਾਂ ਦੇ ਸਭ ਤੋਂ ਉੱਚੇ ਲੀਡਰ ਤਰਖਾਣ, ਚਮਿਆਰ ਅਤੇ ਜੱਟ ਆਦਿ ਨੀਵੀਆਂ ਜਾਤਾਂ ਵਿਚੋਂ ਆਏ ਹਨ।"

(74) ਪੋਲੀਅਰ (1780) ਫੇਰ ਸਿੱਖ ਗਿਣਤੀ ਪੱਖੋਂ ਬਹੁਤ ਜ਼ਿਆਦਾ ਵਧਣੇ ਸ਼ੁਰੂ ਹੋ ਗਏ।...ਹਿੰਦੂ ਰਿਵਾਜ ਦੇ ਉਲਟ ਸਭ ਤੋਂ ਨੀਚ ਅਤੇ ਸਭ ਤੋਂ ਜ਼ਿਆਦਾ ਦੁਰਕਾਰੀਆਂ ਹੋਇਆਂ ਜਾਤਾਂ ਨੂੰ ਪ੍ਰਵਾਨ ਕਰ ਲਿਆ ਗਿਆ।

(74) ਹਿਊਗਲ : ਉਹ (ਭਾਵ ਸਿੱਖ) ਹਿੰਦੂਆਂ ਦੀਆਂ ਨੀਚ ਜਾਤਾਂ ਵਿਚੋਂ ਬਣੇ ਹਨ, ਜਿਥੋਂ ਉਨ੍ਹਾਂ ਆਪਣਾ ਧਰਮ ਬਦਲਿਆ ਹੈ।

II Book : Another perspective view of the Sikh Revolution : Jagit Singh

(36) ਸਿੱਖ ਦੂਜਿਆਂ ਨੂੰ 'ਭਾਈ' (ਭਰਾ brother) ਪੁਕਾਰਦੇ ਹਨ।

(37) ਸਮਾਜਿਕ ਨੁਕਤਾ ਨਜ਼ਰ ਤੋਂ ਜਾਤ ਇਕ ਵੰਡ ਹੈ, ਘ੍ਰਿਣਾ ਹੈ, ਇਕ ਈਰਖਾ ਹੈ ਤੇ ਗੁਆਂਢੀਆਂ ਵਿਚਕਾਰ ਬੇਵਿਸ਼ਵਾਸੀ ਹੈ। ਖਾਲਸੇ ਦੀ ਬਰਾਬਰੀ ਭਾਈਚਾਰਾ ਅਤੇ ਭਰਾਤਰੀ ਭਾਵ ਮਹਾਨਤਾ ਤਾਂ ਹੀ ਮਹਿਸੂਸ ਹੋ ਸਕਦੀ ਹੈ, ਜੇਕਰ ਇਸ ਨੂੰ ਜਾਤੀ ਢਾਂਚੇ ਬਰਾਬਰ ਮੇਲ ਕੇ ਦੇਖਿਆ ਜਾਵੇ।

(38) ਸਿੱਖ ਪੰਥ ਦੇ ਮੁਕੰਮਲ ਰੂਪ ਵਿਚ ਹੀ ਜਾਤਪਾਤੀ ਸਮਾਜ (ਹਿੰਦੂ ਧਰਮੀ ਸਮਾਜ) ਤੋੜ ਕੇ ਰੱਖ ਦਿੱਤਾ।

(39) ਸਾਰੀਆਂ ਜਾਤੀਆਂ ਲੋਕ, ਅਛੂਤ ਵੀ, ਖੁਲ੍ਹੇ ਤੌਰ 'ਤੇ ਖਾਲਸਾ ਭਾਈਚਾਰੇ ਵਿਚ ਸ਼ਾਮਲ ਕੀਤੇ ਗਏ। ਖਾਲਸੇ ਦੇ ਪਹਿਲੇ ਪੰਜ (ਪਿਆਰਿਆਂ) ਵਿਚੋਂ ਚਾਰ ਸ਼ੂਦਰ ਸਨ। ਖਾਲਸੇ ਦੀਆਂ ਪੰਜ ਡਵੀਜ਼ਨਾਂ ਵਿਚੋਂ ਇਕ ਡਵੀਜ਼ਨ ਦਾ ਮੁਖੀ, ਭਾਈ ਜੀਵਨ ਸਿੰਘ ਰੰਗਰੇਟਾ (ਅਛੂਤ) ਸੀ।

(41) ਜਦੋਂ ਖਾਲਸੇ ਨੇ ਪਹਿਲੀ ਵਾਰ ਰਾਜਨੀਤੀਕ ਸ਼ਕਤੀ, ਬੰਦੇ ਦੀ ਕਮਾਂਡ ਹੇਠ ਪ੍ਰਾਪਤ ਕੀਤੀ ਤਾਂ ਨੀਚਾਂ ਤੋਂ ਨੀਚ ਨੂੰ ਹਾਕਮ ਨਿਯੁਕਤ ਕੀਤਾ ਗਿਆ।

(ਅਛੂਤ) ਬੀਰ ਸਿੰਘ ਨੂੰ ਸਰਹੰਦ ਦਾ ਪਹਿਲਾ ਗਵਰਨਰ ਨਿਯੁਕਤ ਕੀਤਾ ਗਿਆ।

(47) ਸਿੱਖ ਪੰਥ ਦੀ ਸਥਾਪਨਾ ਦੀ ਜਾਤਪਾਤੀ ਵਿਚਾਰਧਾਰਾ ਅਤੇ ਜਾਤੀਪਾਤੀ ਸਮਾਜ ਦਾ ਪੂਰਾ ਤਿਆਗ ਕਰਨ ਲਈ ਹੋਈ। ਸਿੱਖ ਪੰਥ ਜਾਤੀ ਸਮਾਜ ਅਤੇ ਜਾਤੀ ਪ੍ਰਬੰਧ ਨਾਲੋਂ ਟੁੱਟਣ ਦਾ ਮਾਰਗ ਸਥਾਪਤ ਕਰਦਾ ਹੈ।

(49) ਉਸ (ਗੁਰੂ ਨਾਨਕ) ਨੇ ਆਪ ਕੁਰੂਕਸ਼ੇਤਰ ਵਿਖੇ ਮਾਸ ਰਿੰਨ੍ਹਿਆ। ਕਈ ਗੁਰੂਆਂ ਦੇ ਲੰਗਰ ਵਿਚ ਮਾਸ ਵੀ ਵਰਤਾਇਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਨੇ ਰੱਬ ਦੀ ਮਜ਼ਲੂਮਾਂ ਦਾ ਰਾਖਾ ਕਹਿ ਕੇ ਪਛਾਣ ਕਰਵਾਈ ਤੇ ਕਿਹਾ ਕਿ ਉਹ ਦੁਸ਼ਟਾਂ ਨੂੰ ਮਾਰਨ ਵਾਲਾ ਹੈ। ਉਹ ਖਾਲਸਾ ਹੈ ਜੋ ਗਰੀਬ ਮਜ਼ਲੂਮ ਦੀ ਰੱਖਿਆ ਕਰੇ। ਉਹ ਖਾਲਸਾ ਹੈ ਜੋ ਦੁਸ਼ਟਾਂ ਨੂੰ ਸੋਧੇ।

(51) ਸਿੱਖ ਮਤ ਇਕ ਸਮਾਜਿਕ ਅਤੇ ਰਾਜਨੀਤਕ ਕ੍ਰਾਂਤੀ ਸੀ ਕਿਉਂਕਿ ਸਿੱਖ ਫਲਸਫੇ ਅਤੇ ਵਿਸ਼ਵਾਸ ਪੁਰਾਣੇ ਸਮਾਜਿਕ ਅਤੇ ਰਾਜਨੀਤਕ ਪ੍ਰਬੰਧ ਨੂੰ ਜੋ ਮਨੁੱਖੀ ਨਾ ਬਰਾਬਰੀ ਅਤੇ ਬੇਇਨਸਾਫੀ 'ਤੇ ਅਧਾਰਤ ਹੈ ਨੂੰ ਸੱਚਮੁੱਚ ਬਦਲ ਦੇਣ ਲਈ ਵਚਨਬੱਧ ਹੈ।

(61) ਖਾਲਸੇ ਦੀ ਬਰਾਬਰੀ ਦੀ ਭਾਵਨਾ ਮੁੱਖ ਸਿਧਾਂਤ ਸੀ ਅਤੇ ਇਕ ਬ੍ਰਾਹਮਣ, ਉਸ ਸ਼ੂਦਰ, ਜੋ ਉਸ ਦੇ ਘਰ ਸਫਾਈ ਕਰਦਾ ਸੀ, ਨਾਲੋਂ ਉੱਚਾ ਹੋਣ ਦਾ ਦਾਅਵਾ ਨਹੀਂ ਸੀ ਕਰ ਸਕਦਾ।

(66) ਸਿੱਖ ਕ੍ਰਾਂਤੀਕਾਰੀ ਜ਼ਿਆਦਾ ਕਰਕੇ ਸ਼ੂਦਰਾਂ ਅਤੇ ਨੀਵੀਂ ਜਾਤ ਦੇ ਵੰਸ਼ਾਂ ਵਿਚੋਂ ਆਏ ਸਨ।

(68) ਮੁਸਲਮਾਨ ਇਤਿਹਾਸਕਾਰ ਦੱਸਦੇ ਹਨ ਕਿ ਉਨ੍ਹਾਂ ਦੇ ਬਹੁਤੇ ਮੁਖੀ (ਆਗੂ) ਨੀਵੀਂ ਜਾਤ 'ਚੋਂ ਸਨ। ਜਿਵੇਂ ਕਿ ਤਰਖਾਣ, ਚਮਾਰ ਅਤੇ ਜੱਟ।

(71) ਬੰਦੇ ਦੀ ਕਮਾਂਡ ਹੇਠ ਖਾਲਸੇ ਨੇ ਜਿਮੀਂਦਾਰੀ ਪ੍ਰਬੰਧ ਤੋੜ ਕੇ ਜ਼ਮੀਨ 'ਤੇ ਕਿਸਾਨੀ ਦੀ ਮਾਲਕੀ ਸਥਾਪਤ ਕੀਤੀ। ਜਾਤੀ ਵਿਰੋਧੀ (ਸਿੱਖ) ਵਿਚਾਰਧਾਰਾ ਜਿਸ ਨੂੰ ਸੰਗਤ ਤੇ ਪੰਗਤ ਵਿਚ ਸਥਾਪਤ ਕੀਤਾ ਨੇ ਬਾਅਦ ਵਿਚ ਇਕ ਪੂਰਨ ਰੂਪ ਜਾਤ ਰਹਿਤ ਸਿੱਖ ਪੰਥ ਤੱਕ ਵਿਕਾਸ ਕੀਤਾ। (ਇਨ੍ਹਾਂ ਹਵਾਲਿਆਂ ਨੂੰ ਲਿਖਣ ਤੋਂ ਸਾਡਾ ਮਨੋਰਥ ਹੈ ਕਿ ਸਿੱਖ ਲਹਿਰ ਦਾ ਬੁਨਿਆਦੀ ਖਾਸਾ ਇਤਿਹਾਸ ਦੀਆਂ ਨਜ਼ਰਾਂ ਵਿਚੋਂ ਲਭਿਆ ਜਾਵੇ ਤਾਂ ਜੋ ਹਕੀਕਤ ਉਭਰ ਕੇ ਸਾਹਮਣੇ ਆ ਸਕੇ। ਕਿਉਂਕਿ ਸਿੱਖ ਲਹਿਰ ਉਸਰੀ ਹੀ ਬ੍ਰਾਹਮਣੀ ਜਾਤਪਾਤੀ ਪ੍ਰਬੰਧ ਦੇ ਖਿਲਾਫ ਸੀ, ਸੋ ਇਸ ਨੇ ਜਾਤਪਾਤੀ ਪ੍ਰਬੰਧ ਨੂੰ ਹਰ ਕੋਨੇ ਤੋਂ ਢਾਹਿਆ ਤੇ ਇਕ ਬਰਾਬਰੀ ਵਾਲਾ ਨਵਾਂ ਪ੍ਰਬੰਧ ਲਾਗੂ ਕੀਤਾ। ਇਹ ਵੱਖਰੀ ਗੱਲ ਹੈ ਕਿ ਬੰਦੇ ਤੋਂ ਬਾਅਦ ਸਿੱਖ ਬ੍ਰਾਹਮਣਵਾਦੀ/ਜਾਤੀਵਾਦੀ ਹੋ ਚੁੱਕੇ ਹਨ ਤੇ ਬ੍ਰਾਹਮਣਵਾਦ ਜਾਤਪਾਤ ਅਤੇ ਛੂਤਛਾਤ ਉਨ੍ਹਾਂ ਦੇ ਹੱਡਾਂ ਵਿਚ ਰਚੀ ਹੋਈ ਹੈ। ਜੱਟ ਤੋਂ ਲੈ ਕੇ ਸਾਰੀਆਂ ਨੀਵੀਆਂ ਜਾਤਾਂ ਆਪਸ ਵਿਚ ਰੱਜ ਕੇ ਨਫਰਤ ਕਰਦੀਆਂ ਹਨ ਤੇ ਕੋਈ ਰਿਸ਼ਤਾ ਪੈਦਾ ਨਹੀਂ ਕਰਦੀਆਂ। ਸਿੱਖ ਗੁਰਬਾਣੀ ਦੇ ਮੂਲ ਸਿਧਾਂਤਾਂ ਨੂੰ ਛੱਡ ਕੇ ਜਾਤਪਾਤੀ ਢਾਂਚੇ ਵਿਚ ਰਹਿ ਕੇ ਖੁਸ਼ ਹਨ। ਸਿੱਖ ਸਮਾਜ ਦੀ ਹਰ ਸੰਸਥਾ ਅੰਦਰ ਜਾਤਪਾਤ ਭਾਰੂ ਹੈ। ਬ੍ਰਾਹਮਣ, ਕਸ਼ੱਤਰੀ, ਅਰੋੜੇ ਤੇ ਜੱਟ ਸਿੱਖ, ਸਿੱਖ ਸਮਾਜ ਦੇ ਚੌਧਰੀ ਹਨ ਤੇ ਬਾਕੀ ਸਿੱਖ ਕੰਮੀ, ਲਾਗੀ, ਬਾਗੀ ਤੇ ਚੂੜ੍ਹੇ ਚਮਾਰ ਹੀ ਹਨ। ਪ੍ਰੰਤੂ ਇਸ ਤਰ੍ਹਾਂ ਦਾ ਜਿਉਣਾ ਗੁਰਬਾਣੀ ਦੇ 100 ਫੀਸਦੀ ਉਲਟ ਹੈ ਤੇ 100 ਫੀਸਦੀ ਬ੍ਰਾਹਮਣਵਾਦੀ ਹੈ। ਸਿੱਖ ਸੰਸਥਾ ਇਕ ਉਤਮ ਮਾਨਵੀ ਵਿਚਾਰਧਾਰਾ ਅਤੇ ਅਮਲ ਨਾ ਹੋ ਕੇ ਇਕ ਪੂਜਾ ਬਣ ਗਈ ਹੈ। ਅਜਿਹੀ ਪੂਜਾ, ਜਿਥੇ ਸ਼ਬਦ ਦਾ ਵਿਚਾਰ ਨਹੀਂ, ਗਿਆਨ ਨਹੀਂ, ਮਾਰਗ ਨਹੀਂ, ਜੇ ਹੈ ਤਾਂ ਬ੍ਰਾਹਮਣੀ ਵਿਚਾਰਧਾਰਾ ਤੇ ਜਾਤਪਾਤ ਹੈ।)

ਸਤਿਗੁਰੂ ਰਵਿਦਾਸ ਨੇ ਆਪਣੇ ਸਮੇਂ ਵਿਚ ਇਕ ਅਜਿਹੇ ਰਾਜ ਦੀ ਕਲਪਨਾ ਕੀਤੀ ਸੀ, ਜਿਥੇ ਹਰ ਤਰ੍ਹਾਂ ਦੀ ਬਰਾਬਰੀ ਹੋਵੇ। ਬੇਗਮਪੁਰਾ ਭਾਵ ਜਿਥੇ ਕੋਈ ਚਿੰਤਾਵਾਂ ਨਾ ਹੋਣ, ਗਮ ਨਾ ਹੋਣ, ਮਾਮਲੇ ਨਾ ਹੋਣ। ਦੋਮ ਸੋਮ ਦੇ ਆਦਮੀ ਨਾ ਹੋਣ। ਜਾਤਪਾਤ, ਛੂਆਛਾਤ ਤੇ ਉਚਨੀਚ ਨਾ ਹੋਵੇ। ਮਜ਼ਹਬੀ ਭਿੰਨ ਭੇਦ ਨਾ ਹੋਣ। ਕੋਈ ਕਿਸੇ ਨੂੰ ਮਹਿਲਾਂ ਤੋਂ ਨਾ ਰੋਕ ਸਕੇ। ਸਭ ਨੂੰ ਖਾਣ ਪੀਣ ਪਹਿਨਣ ਅਤੇ ਰਹਿਣ ਨੂੰ ਮਿਲੇ। ਹਰ ਤਰ੍ਹਾਂ ਦਾ ਇਨਸਾਫ ਹੋਵੇ। ਲੋਕ ਜੁੜਕੇ ਬੈਠਣ। ਅਸੀਂ ਇਸ ਗੱਲ ਦਾ ਦਾਅਵਾ ਕਰ ਸਕਦੇ ਹਾਂ ਕਿ ਸੰਸਾਰ ਭਰ ਵਿਚ ਕੋਈ ਵਿਅਕਤੀ ਵੀ ਅਜਿਹਾ ਨਹੀਂ ਲਭਦਾ, ਜਿਸ ਨੇ ਸਤਿਗੁਰੂ ਰਵਿਦਾਸ ਵਰਗਾ ਸਮਾਜਵਾਦੀ ਸੰਕਲਪ ਲਿਆ ਹੋਵੇ। ਮਾਰਕਸ ਤਾਂ ਅਜਿਹਾ ਸੰਕਲਪ 19ਵੀਂ ਸਦੀ ਵਿਚ ਲੈਂਦਾ ਹੈ। ਸਤਿਗੁਰੂ ਰਵਿਦਾਸ ਦਾ 'ਬੇਗਮਪੁਰਾ' ਭਾਵ ਚਿੰਤਾ ਰਹਿਤ ਸਮਾਜ ਸਮਾਜਵਾਦ ਦੀ ਉੱਤਮ ਕਲਪਨਾ ਹੈ। ਉਨ੍ਹਾਂ ਸਤਿਗੁਰੂ ਕਬੀਰ ਤੋਂ ਸਿੱਖਿਆ ਲੈ ਕੇ ਇਸ ਸੰਕਲਪ ਨੂੰ ਪੂਰਾ ਕਰਨ ਲਈ ਪੂਰਾ ਜੀਵਨ

ਸਮਾਜ ਦੇ ਦਲਿਤ ਪੀੜਤ ਲੋਕਾਂ ਲਈ ਅਰਪਣ ਕੀਤਾ ਤੇ 150 ਵਰ੍ਹੇ ਦੀ ਲੰਬੀ ਆਯੂ ਤੱਕ ਦੇਸ਼ ਅੰਦਰ ਆਪਣੀ ਸਮਾਜਵਾਦੀ ਵਿਚਾਰਧਾਰਾ ਨੂੰ ਫੈਲਾਇਆ। ਸਿੱਖ ਲਹਿਰ ਦੇ ਰੂਪ ਵਿਚ ਉਸਰੀ ਇਸ ਵਿਚਾਰਧਾਰਾ ਨੇ ਸਾਲ 1699 ਵਿਚ ਆਪਣਾ ਇਨਕਲਾਬੀ ਰੂਪ ਧਾਰਨਾ ਕੀਤਾ, ਜਦੋਂ ਸਿੱਖ ਲਹਿਰ ਦੇ ਵਿਅਕਤੀਗਤ ਅੰਤਮ ਰਹਿਬਰ ਗੁਰੂ ਗੋਬਿੰਦ ਸਿੰਘ ਨੇ ਵਿਸਾਖੀ ਦੇ ਦਿਨ ਮਜ਼ਲੂਮ ਅਤੇ ਦਲਿਤਾਂ ਨੂੰ ਸ਼ੇਰ ਬਨਾਉਣ ਦਾ ਬੀੜਾ ਉਠਾਇਆ।

ਜਿਨ੍ਹਾਂ ਮਨੁੱਖਾਂ ਨੇ ਸਮਾਜਵਾਦੀ, ਵਿਚਾਰਧਾਰਾ ਨੂੰ ਪਰਨਾ ਦੇ ਕੇ 'ਬੇਗਮਪੁਰੇ' ਦੀ ਸਥਾਪਨਾ ਲਈ ਆਪਣਾ ਆਪਾ ਗੁਰੂ ਦੇ ਹਵਾਲੇ ਕੀਤਾ, ਉਨ੍ਹਾਂ ਵਿਚ ਇਕ ਗਰੀਬ ਖੱਤਰੀ, ਇਕ ਨਾਈ, ਇਕ ਛੀਂਬਾ, ਇਕ ਝਿਊਰ ਅਤੇ ਇਕ ਚਮਾਰ (ਗੁਰੂ ਰਵੀਦਾਸ ਦਾ ਪੜਪੋਤਰਾ ਸੀ) ਬੇਗਮਪੁਰੇ ਦੀ ਮੁਕੰਮਲ ਉਸਾਰੀ ਲਈ ਇਨ੍ਹਾਂ ਪੰਜ ਸੂਰਬੀਰਾਂ ਨੇ ਆਪਣਾ ਆਪ ਖੰਡੇ ਦੀ ਧਾਰ 'ਤੇ ਰੱਖਿਆ।

**ਖਾਲਸੇ ਦੀ ਬਣਤਰ**

**ਗੁਰੂ ਗੋਬਿੰਦ ਸਿੰਘ ਨੇ 'ਖਾਲਸੇ' ਦੀ ਬਣਤਰ ਇਸ ਪ੍ਰਕਾਰ ਰੱਖੀ :-**

1. ਖਾਲਸਾ ਸੁਣੇਗਾ, ਬੋਲੇਗਾ ਤੇ ਪੜ੍ਹੇਗਾ (ਸੱਚੀ ਅਤੇ ਸੁੱਚੀ ਵਿਚਾਰਧਾਰਾ ਜੋ ਸਤਿਗੁਰੂ ਕਬੀਰ ਤੋਂ ਸ਼ੁਰੂ ਹੋ ਕੇ ਸਿਖਰ ਤੱਕ ਪਹੁੰਚੀ।) 2. ਖਾਲਸਾ ਪੂਰੇ ਹਥਿਆਰਾਂ ਨਾਲ ਲੈਸ ਹੋ ਕੇ ਰਹੇਗਾ। (ਕਿਉਂਕਿ ਬ੍ਰਾਹਮਣਾਂ ਨੇ ਸ਼ੂਦਰ ਨੂੰ ਹਥਿਆਰ ਰੱਖਣ ਦੀ ਮਨਾਹੀ ਕੀਤੀ ਸੀ।) 3. ਖਾਲਸਾ ਸਰਬ ਲੋਹੇ ਦੇ ਬਰਤਨਾਂ 'ਚ ਖਾਏਗਾ, ਪੀਏਗਾ। (ਕਿਉਂਕਿ ਸ਼ੂਦਰਾਂ ਨੂੰ ਮਿੱਟੀ ਦੇ ਟੁੱਟੇ ਹੋਏ ਭਾਂਡਿਆਂ ਵਿਚ ਖਾਣ ਦਾ ਹੁਕਮ ਸੀ।) 4. ਖਾਲਸਾ ਦਸਤਾਰ, ਕਲਗੀ ਅਤੇ ਵਸਤਰ ਪਹਿਨੇਗਾ। (ਕਿਉਂਕਿ ਸ਼ੂਦਰਾਂ ਨੂੰ ਸਿਰ 'ਤੇ ਖੰਭ ਲਾਉਣ ਦਾ ਹੁਕਮ ਸੀ ਤੇ ਮੁਰਦਿਆਂ ਤੋਂ ਲਾਹੇ ਜਾਂ ਫਟੇ ਪੁਰਾਣੇ ਕਪੜੇ ਪਹਿਨਣ ਦਾ ਹੀ ਹੁਕਮ ਸੀ।) 5. ਖਾਲਸਾ ਹਮੇਸ਼ਾ 'ਫਤਿਹ' ਦਾ ਨਾਅਰਾ ਲਗਾਏਗਾ। (ਕਿਉਂਕਿ ਸ਼ੂਦਰਾਂ ਨੂੰ ਬ੍ਰਾਹਮਣਵਾਦੀ ਵਿਚਾਰਧਾਰਾ ਨੇ ਹਰ ਖੇਤਰ ਵਿਚ ਹਰਾ ਦਿੱਤਾ ਸੀ।) 6. ਖਾਲਸਾ ਘੋੜੇ ਦੀ ਸਵਾਰੀ ਕਰੇਗਾ। (ਕਿਉਂਕਿ ਸ਼ੂਦਰਾਂ ਨੂੰ ਉੱਚੀ ਥਾਂ 'ਤੇ ਬੈਠਣ ਲਈ ਤੱਤੇ ਸਰੀਆਂ ਨਾਲ ਦਾਗ ਦੇਣ ਦੀ ਸਜ਼ਾ ਸੀ।) 7. ਖਾਲਸਾ ਇਕੋ ਬਾਟੇ (ਬਰਤਣ) ਵਿਚੋਂ ਅੰਮ੍ਰਿਤ ਪੀਵੇਗਾ। (ਕਿਉਂਕਿ ਸ਼ੂਦਰਾਂ ਅਤੇ ਉੱਚ ਜਾਤੀਆਂ ਵਿਚਕਾਰ ਭਿੱਟ ਤੇ ਛੂਆ-ਛਾਤ ਦਾ ਵਿਧਾਨ ਲਾਗੂ ਸੀ।) 8. ਖਾਲਸਾ ਭਿੱਟ ਨਹੀਂ ਕਰੇਗਾ, ਇਕ ਥਾਂ ਲੰਗਰ 'ਚ ਬਰਾਬਰ ਬੈਠਕੇ ਖਾਵੇ ਪੀਵੇਗਾ। (ਕਿਉਂਕਿ ਬ੍ਰਾਹਮਣੀ ਵਿਚਾਰਧਾਰਾ ਨੇ ਸਮਾਜ ਵਿਚੋਂ ਰੋਟੀ ਦੀ ਸਾਂਝ ਖਤਮ ਕਰ ਦਿੱਤੀ ਸੀ ਤੇ ਇਕ ਦੂਜੀ ਜਾਤ ਤੋਂ ਅੰਨ ਖਾਣ ਦੀ ਨਫਰਤ ਫੈਲਾਈ ਹੋਈ ਸੀ।) 9. ਖਾਲਸਾ ਆਪਣੇ ਨਾਂ ਨਾਲ ਸਿੰਘ ਲਗਾ ਕੇ ਸ਼ੇਰ ਬਣ ਕੇ ਰਹੇਗਾ। (ਕਿਉਂਕਿ ਸ਼ੂਦਰਾਂ ਦੀ ਕਦਰ ਕਾਂ, ਕੁੱਤੇ, ਬਿੱਲੇ ਦੇ ਬਰਾਬਰ ਮਿਥੀ ਗਈ ਸੀ, ਤੇ ਉਹ ਅਨਿਆਂ ਦੇ ਵਿਰੁੱਧ ਚੂੰ ਤੱਕ ਵੀ ਨਹੀਂ ਕਰ ਸਕਦੇ ਹਨ। ਉਨ੍ਹਾਂ ਦੇ ਨਾਂ ਭੱਦੇ ਕਿਸਮ ਦੇ ਰੱਖਣ ਦਾ ਹੁਕਮ ਸੀ।) 10. ਖਾਲਸਾ ਸਾਰੇ ਸਮਾਜ ਦੇ ਲੋਕਾਂ ਨੂੰ ਮਾਂ-ਭੈਣ, ਭਾਈ ਦਾ ਸਤਿਕਾਰ ਦੇਵੇਗਾ। (ਕਿਉਂਕਿ ਸ਼ੂਦਰਾਂ ਲਈ ਸਿਵਾਏ ਆਪਣੀ ਜਾਤ ਤੋਂ ਦੂਜੇ ਨਾਲ ਕੋਈ ਰਿਸ਼ਤਾ ਪਾ ਸਕਣ ਦੀ ਆਗਿਆ ਨਹੀਂ ਸੀ।) 11. ਖਾਲਸਾ ਰੋਮ-ਰੋਮ ਸੰਭਾਲ ਕੇ ਰੱਖੇਗਾ। (ਕਿਉਂਕਿ ਸਾਰਾ ਹਿੰਦੂ ਸਮਾਜ ਬ੍ਰਾਹਮਣੀ ਕਰਮ ਕਾਂਡ ਅਨੁਸਾਰ ਵਾਲ ਕੱਟ ਕੇ ਰੱਖਦਾ ਸੀ ਅਤੇ ਮੁੰਡਨ ਕਰਵਾਏ ਜਾਣ ਦਾ ਬ੍ਰਾਹਮਣੀ ਰਿਵਾਜ ਸੀ।) 12. ਖਾਲਸਾ ਨਿਓਟਿਆਂ, ਨਿਮਾਣਿਆਂ, ਨਿਤਾਣਿਆਂ ਤੇ ਨਿਆਸਰਿਆਂ ਦਾ ਆਸਰਾ ਬਣ ਕੇ ਰਹੇਗਾ। (ਕਿਉਂਕਿ ਸ਼ੂਦਰਾਂ ਨੂੰ ਬ੍ਰਾਹਮਣਵਾਦੀ ਪ੍ਰਬੰਧ ਨੇ ਹਰ ਤਰ੍ਹਾਂ ਨਿਆਸਰੇ ਬਣਾ ਕੇ ਰੱਖ ਦਿੱਤਾ ਸੀ।) 13. ਖਾਲਸਾ ਕੁਲ-ਵੰਸ਼ ਵਿਚ, ਕਰਮ ਕਾਂਡ ਵਿਚ, ਬ੍ਰਾਹਮਣੀ ਧਰਮ ਵਿਚ ਅਤੇ ਜਾਤੀ ਜਨਮ ਤੋਂ ਨਿਸ਼ਚਤ ਸਨ। 14. ਖਾਲਸਾ ਇਕੋ ਰੱਬ ਦੀ ਸ਼ਰਨ ਲਵੇਗਾ। (ਕਿਉਂਕਿ ਸ਼ੂਦਰਾਂ ਨੂੰ 33 ਕਰੋੜ ਦੇਵੀ ਦੇਵਤਿਆਂ ਦੇ ਚੱਕਰਾਂ ਵਿਚ ਪਾ ਕੇ ਸਵਰਨ ਸਮਾਜ ਨੇ ਮੂਰਖ ਬਣਾ ਰੱਖਿਆ ਸੀ।) 15. ਖਾਲਸੇ ਦੀ ਜਾਤ ਉਸ ਦਾ ਸਤਿਗੁਰੂ ਹੋਵੇਗਾ ਭਾਵ ਸਤਿਗੁਰੂਆਂ ਦੀ ਵਿਚਾਰਧਾਰਾ। (ਕਿਉਂਕਿ ਸ਼ੂਦਰ ਜਾਤਾਂ ਵਿਚ ਵੰਡੇ ਜਾਣ ਕਰਕੇ ਕਮਜ਼ੋਰ ਹੋ ਚੁੱਕੇ ਸਨ ਅਤੇ ਉਨ੍ਹਾਂ ਦਾ ਨਾ ਕੋਈ ਰਹਿਬਰ ਸੀ ਨਾ ਵਿਚਾਰਧਾਰਾ।) 16. ਖਾਲਸਾ ਆਪਣੀ ਹੋਣੀ ਤੇ ਤਕਦੀਰ ਦਾ ਮਾਲਕ ਆਪ ਹੋਵੇਗਾ। (ਕਿਉਂਕਿ ਸ਼ੂਦਰ ਨੂੰ ਬ੍ਰਾਹਮਣੀ ਗ੍ਰੰਥ ਸਿਰਫ ਬੇਹੱਕਾ ਸੇਵਦਾਰ ਸਥਾਪਤ ਕਰਦੇ ਸਨ।) 17. ਖਾਲਸਾ ਗੁਰੂ ਦਾ ਹੁਕਮ ਮੰਨ ਕੇ ਚਲੇਗਾ। (ਕਿਉਂਕਿ ਸ਼ੂਦਰ ਸਮਾਜ ਨੂੰ ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼ ਦੇ ਹੁਕਮ ਅਨੁਸਾਰ ਚੱਲਣ ਦਾ ਹੁਕਮ ਸੀ।) 18. ਖਾਲਸਾ ਗੁਰੂ ਦਾ ਰੂਪ ਹੈ। (ਭਾਵ ਖਾਲਸਾ ਗੁਰੂ ਦੀ ਵਿਚਾਰਧਾਰਾ ਤੋਂ ਬਿਨਾਂ ਹੋਰ ਕਿਸੇ ਵਿਚਾਰਧਾਰਾ ਨੂੰ ਪਰਨਾਇਆ ਨਹੀਂ ਰਹਿ ਸਕਦਾ।) 19. ਖਾਲਸਾ ਬਿਪਰਨ ਦੀ ਰੀਤ ਨਹੀਂ ਕਰੇਗਾ। (ਬਿਪਰ ਦਾ ਅਰਥ ਹੈ ਬ੍ਰਾਹਮਣ) (ਕਿਉਂਕਿ ਹੁਣ ਤੀਕ ਸਾਰਾ ਸਮਾਜ ਬ੍ਰਾਹਮਣੀ ਕਰਮ ਕਾਂਡ ਅਨੁਸਾਰ ਹੀ ਚਲਦਾ ਆਇਆ ਸੀ।) 20. ਖਾਲਸੇ ਨੂੰ ਸਰਦਾਰ, ਜਥੇਦਾਰ, ਭਾਈ ਦਾ ਖਿਤਾਬ ਦਿੱਤਾ ਗਿਆ। (ਕਿਉਂਕਿ ਬ੍ਰਾਹਮਣੀ ਗ੍ਰੰਥਾਂ ਅਨੁਸਾਰ ਸ਼ੂਦਰ ਦੀ ਔਕਾਤ ਕੁੱਤਾ ਜਾਂ ਗਧਾ ਮਿਥੀ ਗਈ ਸੀ।) 21. ਖਾਲਸਾ ਕਿਸੇ ਜਾਤ-ਪਾਤ, ਛੂਤ-ਛਾਤ, ਊਚ-ਨੀਚ ਨੂੰ ਨਹੀਂ ਮੰਨੇਗਾ। (ਕਿਉਂਕਿ ਬ੍ਰਾਹਮਣੀ ਧਰਮ ਨੇ ਸ਼ੂਦਰ ਸਮਾਜ ਨੂੰ ਹਜ਼ਾਰਾਂ ਉੱਚੀਆਂ-ਨੀਵੀਆਂ ਜਾਤਾਂ ਵਿਚ ਵੰਡ ਕੇ ਤੋੜ ਦਿੱਤਾ ਸੀ ਅਤੇ ਛੂਤ-ਛਾਤ ਪੈਦਾ ਕਰਕੇ ਨਫਰਤ ਭਰ ਦਿੱਤੀ ਸੀ।) ਗੁਰੂ ਗੋਬਿੰਦ ਸਿੰਘ ਨੇ 13 ਅਪ੍ਰੈਲ 1699 ਨੂੰ ਵਿਸਾਖੀ ਦੇ ਦਿਨ ਖਾਲਸਾ ਸਾਜਣ ਸਮੇਂ ਜੋ ਭਾਸ਼ਨ ਦਿੱਤਾ ਉਸ ਦਾ ਕੁਝ ਭਾਗ ਇਸ ਪ੍ਰਕਾਰ ਹੈ :-

"ਮੇਰੀ ਇੱਛਾ ਹੈ ਕਿ ਤੁਸੀਂ ਸਾਰੇ ਇਕ ਮੱਤ (ਗੁਰੂ ਮੱਤ) ਦੇ ਧਾਰਨੀ ਅਤੇ ਇਕੋ ਰਸਤੇ ਦੇ ਪਾਂਧੀ ਬਣੋ ਅਤੇ ਸਾਰੇ ਧਾਰਮਿਕ ਵਿਤਕਰਿਆਂ ਨੂੰ ਆਪਣੇ ਦਿਮਾਗਾਂ ਵਿਚੋਂ ਕੱਢ ਦੇਵੋ। ਹਿੰਦੂਆਂ ਦੀਆਂ ਚਾਰੇ ਜਾਤਾਂ ਬਾਰੇ ਸ਼ਾਸਤਰਾਂ ਵਿਚ ਦਿੱਤੇ ਗਏ ਵੱਖ-ਵੱਖ ਨਿਯਮਾਂ ਨੂੰ ਪੂਰੀ ਤਰ੍ਹਾਂ ਤਿਆਗ ਦਿੱਤਾ ਜਾਵੇ ਅਤੇ ਆਪਸੀ ਮਿਲਵਰਤਨ ਦਾ ਰਾਹ ਧਾਰਨ ਕਰਕੇ ਇਕ ਦੂਜੇ ਨਾਲ ਖੁਲ੍ਹਮ ਖੁਲ੍ਹਾ ਮਿਲਿਆ ਜਾਵੇ। ਕੋਈ ਵੀ ਆਪਣੇ ਆਪ ਨੂੰ ਦੂਜੇ ਨਾਲ ਚੰਗੇਰਾ ਨਾ ਸਮਝੇ। ਪੁਰਾਣੇ ਧਰਮ ਗ੍ਰੰਥਾਂ ਨੂੰ ਨਾ ਮੰਨੇ। ਤੁਹਾਡੇ ਵਿਚੋਂ ਕੋਈ ਵੀ ਦਰਿਆ ਗੰਗਾ ਅਤੇ ਹਿੰਦੂ ਧਰਮ ਵਿਚ ਪਵਿੱਤਰ ਗਿਣੇ ਜਾਂਦੇ ਤੀਰਥ ਅਸਥਾਨਾਂ ਦੀ ਪ੍ਰਵਾਹ ਨਾ ਕਰੇ ਅਤੇ ਨਾ ਹੀ ਹਿੰਦੂ ਇਸ਼ਟਾਂ ਵਿਚੋਂ ਜਿਵੇਂ ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿ ਦੀ ਪੂਜਾ ਕਰੇ। ਪਰੰਤੂ ਤੁਹਾਡੇ ਵਿਚੋਂ ਹਰ ਕੋਈ ਗੁਰੂ ਨਾਨਕ ਜੀ ਅਤੇ ਉਨ੍ਹਾਂ ਦੇ ਉੱਤਰ ਅਧਿਕਾਰੀਆਂ (ਜਾਨਸ਼ੀਨਾਂ) ਵਿਚ ਸ਼ਰਧਾ ਰੱਖੇ। ਚੋਹਾਂ ਵਰਨਾਂ ਭਾਵ ਸਵਰਨ ਅਤੇ ਅਵਰਨ ਦੇ ਲੋਕ ਮੇਰਾ ਅੰਮ੍ਰਿਤ ਪਾਨ ਕਰਨ। ਇਕੋ ਬਾਟੇ ਵਿਚ ਪ੍ਰਸਾਦਿ ਛੱਕਣ ਅਤੇ ਮਨ ਵਿਚ ਇਕ ਦੂਜੇ ਪ੍ਰਤੀ ਘ੍ਰਿਣਾ ਦੀ ਭਾਵਨਾ ਨਾ ਰੱਖੀ ਜਾਵੇ।"

ਖਾਲਸਾ ਕੋਈ ਸ਼ਕਲ ਨਹੀਂ, ਜ਼ਿੰਦਗੀ ਜਿਉਣ ਦਾ ਇਕ ਮਾਨਵਵਾਦੀ ਸਿਧਾਂਤ ਹੈ। ਪਹਿਰਾਵੇ ਜਾਂ ਸ਼ਕਲ ਸੂਰਤ ਪੱਖੋਂ ਵੀ ਉਸ ਨੂੰ ਬ੍ਰਾਹਮਣਵਾਦੀ ਸਿਧਾਂਤਾਂ ਦੇ ਵਿਰੋਧ ਵਿਚ ਖੜ੍ਹਾ ਕੀਤਾ ਗਿਆ ਤੇ ਬੌਧਕ ਤੇ ਕਰਮਕਾਂਡੀ ਪੱਧਰ 'ਤੇ ਵੀ ਉਸ ਨੂੰ ਬ੍ਰਾਹਮਣਵਾਦੀ ਵਿਚਾਰਾਂ 'ਚ ਤਿਆਰ ਕੀਤਾ ਗਿਆ। ਖਾਲਸਾ ਦਾ ਅਰਥ ਹੈ, ਪਵਿੱਤਰ-ਪਾਕ, ਨੁਕਸ ਰਹਿਤ, ਕਿਉਂਕਿ ਉਹ ਖਾਲਸਾ ਗੁਰੂ ਦਾ ਹੈ। ਗੁਰੂ ਜੋ ਪੂਰਨ ਹੈ ਤੇ ਸਭ ਨੂੰ ਪਿਆਰ ਕਰਨ ਵਾਲਾ ਤੇ ਬਰਾਬਰ ਅਧਿਕਾਰ ਦੇਣ ਵਾਲਾ ਹੈ। ਇਕ ਵਿਸ਼ਾਲ ਮਨੁੱਖੀ ਭਾਈਚਾਰਾ ਜਿਸ ਦਾ ਮਿਸ਼ਨ ਹੈ। ਖਾਲਸਾ ਗੁਰੂ ਦਾ 'ਖਾਸ' ਰੂਪ ਹੈ ਇਸ ਲਈ ਉਹ ਪਾਕ ਅਤੇ ਨੁਕਸ ਰਹਿਤ ਹੈ, ਜਿਸ ਵਿਚ ਕੋਈ ਅਣਮਨੁੱਖੀ ਖੋਟ ਨਹੀਂ ਹੈ। ਉਹ ਉੱਤਮ ਚਰਿੱਤਰ ਦਾ ਮਾਲਕ ਹੈ। ਸਮਾਜ ਲਈ ਇਕ ਚਾਨਣ ਮੁਨਾਰਾ ਹੈ। ਦੁੱਖਾਂ ਦਾ ਦਾਰੂ ਹੈ। ਇਸ ਲਈ ਜੋ ਸੰਗਠਨ-ਪੰਥ ਵਿਚ ਗੁਰੂ ਦੀ ਵਿਚਾਰਧਾਰਾ ਨੂੰ ਅਪਣਾ ਕੇ ਬ੍ਰਾਹਮਣੀ ਕਰਮਕਾਂਡ ਛੱਡ ਕੇ ਆਉਂਦਾ ਹੈ, ਉਸ ਦੀ ਹਮੇਸ਼ਾ ਜਿੱਤ ਹੁੰਦੀ ਹੈ। ਖਾਲਸਾ ਉਹ ਹੈ ਜਿਸ ਦੀ ਸੁਰਤੀ-ਮੱਤ-ਮਨ ਅਤੇ ਬੁੱਧੀ ਗੁਰੂ ਦੇ ਨਿਯਮਾਂ ਅਨੁਸਾਰ ਢੱਲ ਚੁੱਕੀ ਹੈ। ਜਿਸ ਨੂੰ ਹਰ ਕਿਸਮ ਦੀ ਸਮਝ ਹੈ, ਸੋਝੀ ਹੈ ਤੇ ਉਹ ਕਰਮਾਂ ਦਾ ਸੂਰਮਾ ਹੈ, ਯੋਧਾ ਹੈ, ਬਲਸੂਰਾ ਢੱਲ ਹੈ। ਸਮਾਜ ਦੇ ਦੁੱਖ ਦੂਰ ਕਰਨ ਲਈ ਡੱਟ ਜਾਂਦਾ ਹੈ ਤੇ ਗਰੀਬਾਂ-ਮਜ਼ਲੂਮਾਂ ਦੀ ਰਾਖੀ ਕਰਦਾ ਹੈ। ਦੁਸ਼ਟਾਂ ਨੂੰ ਸਜ਼ਾ ਦਿੰਦਾ ਹੈ, ਇਨਸਾਫ ਕਰਦਾ ਹੈ। ਮਨੁੱਖੀ ਬਰਾਬਰੀ ਪੈਦਾ ਕਰਦਾ ਹੈ। ਨਫਰਤ ਨਹੀਂ ਕਰਦਾ। ਸਭ ਨੂੰ ਸਾਂਝੀਵਾਲ ਕਹਿੰਦਾ ਹੈ ਤੇ ਮਾਨਸ ਦੀ ਸਾਰੀ ਜਾਤ ਨੂੰ ਇਕ ਰੂਪ ਸਮਝਦਾ ਹੈ।

ਉਸ ਦੇ ਅੰਦਰ ਬ੍ਰਾਹਮਣਵਾਦੀ ਵਿਚਾਰਧਾਰਾ ਦੀ ਕੋਈ ਖੋਟ ਨਹੀਂ ਹੈ, ਕਿਉਂਕਿ ਬਿਪਰਨ ਦੀ ਰੀਤ ਮਗਰ ਜਾਣ ਵਾਲੇ ਉੱਤੇ ਗੁਰੂ ਨੂੰ ਕੋਈ ਭਰੋਸਾ ਨਹੀਂ ਹੈ। ਭਾਵ ਉਹ ਖਾਲਸਾ ਹੀ ਨਹੀਂ। ਨਾ ਉਹ ਗੁਰੂ ਦਾ ਰੂਪ ਹੈ ਤੇ ਨਾ ਉਹ ਫਤਿਹ ਪਾ ਸਕਦਾ ਹੈ, ਕਿਉਂਕਿ ਉਹ ਤਾਂ ਕਿ ਸੂਰਮਾ ਹੈ, ਜੋ ਦੀਨ ਦੇ ਹਿੱਤ ਲਈ ਲੜ ਮਰਦਾ ਹੈ। ਸੱਪਸ਼ਟ ਹੈ ਕਿ ਖਾਲਸਾ ਗੁਰੂ ਦੀ ਵਿਚਾਰਧਾਰਾ ਨੂੰ ਅਪਣਾ ਕੇ ਉਸ ਅਨੁਸਾਰ ਕਾਇਆ ਪਲਟ ਕਰਕੇ ਸਾਰੀ ਮਨੁੱਖਤਾ ਦੇ ਭਲੇ ਲਈ ਸੰਘਰਸ਼ ਕਰਦਾ ਹੈ। ਉਸ ਵਿਚ ਬ੍ਰਾਹਮਣਵਾਦੀ ਵਿਚਾਰਧਾਰਾ ਵਾਲੀ ਕੋਈ ਖੋਟ ਨਹੀਂ। ਉਹ ਪਵਿੱਤਰ ਇਨਸਾਨ ਹੈ ਤੇ ਗੁਰੂ ਦਾ ਸਾਖਸ਼ਾਤ ਰੂਪ ਹੈ। ਇਸੇ ਕਰਕੇ ਗੁਰੂ ਨੇ ਕਿਹਾ ਕਿ ਮੈਨੂੰ ਸਿਧਾਂਤ ਪਿਆਰੇ ਹਨ, ਰਹਿਣੀ ਪਿਆਰੀ ਹੈ ਭਾਵ ਜ਼ਿੰਦਗੀ ਦਾ ਅਮਲ ਪਿਆਰਾ ਹੈ, ਜੋ ਅਮਲ ਨਾਮ ਦੇ ਰੂਪ ਵਿਚ ਅੰਕਤ ਹੈ ਕਿ ਬੰਦੇ ਨੇ ਇਕ ਪਾਕ ਇਨਸਾਨ ਬਣਨ ਲਈ, ਖੋਟ ਰਹਿਤ ਇਨਸਾਨ ਬਣਨ ਲਈ ਕੀ ਕੀ ਕਰਨਾ ਹੈ, ਕਿਵੇਂ ਕਰਨਾ ਹੈ ਤੇ ਕਿਉਂ ਕਰਨਾ ਹੈ ਤੇ ਗੁਰੂ ਨੂੰ ਬੰਦੇ ਦੀ ਸ਼ਕਲ ਭਾਵ ਬਾਣਾ ਪਿਆਰਾ ਨਹੀਂ, ਬਾਹਰੀ ਦਿਖਾਵਾ ਗੁਰੂ ਨੂੰ ਨਹੀਂ ਚਾਹੀਦਾ ਹੈ। ਉਸ ਨੂੰ ਸਿੱਖ ਨਹੀਂ ਸਗੋਂ ਰਹਿਤ ਪਿਆਰੀ ਹੈ। ਉਸ ਦਾ ਅਮਲ ਪਿਆਰਾ ਹੈ।

ਗੁਰੂ ਬਾਣੀ ਵਿਚ ਗੁਰਮੁਖ ਬਣਨ ਲਈ ਜੋ ਨਿਯਮ ਦੇ ਮਾਰਗ ਗੁਰੂਆਂ ਨੇ ਘੜੇ ਹਨ, ਉਨ੍ਹਾਂ ਨੂੰ ਅਮਲ ਵਿਚ ਲੈ ਕੇ ਆਉਣ ਵਾਲਾ ਹੀ ਖਾਲਸਾ ਕਹਾਉਣ ਦਾ ਹੱਕਦਾਰ ਹੈ। ਖਾਲਸਾ ਮਨੁੱਖੀ ਚਰਿੱਤਰ ਦਾ ਉਚਮਤ ਨਮੂਨਾ ਹੈ। ਇਹ ਕੋਈ ਭੇਖ ਨਹੀਂ, ਦਿਖਾਵਾ ਨਹੀਂ। ਗੁਣਾਂ ਦਾ ਇਕ ਵਿਸ਼ਾਲ ਭੰਡਾਰ ਹੈ।

ਜੇ ਸਾਰੀ ਗੁਰਬਾਣੀ ਦੇ ਮੂਲ ਮੰਤਰ ਦੀ ਵਿਆਖਿਆ ਵੀ ਕਰ ਲਈਏ ਤਾਂ ਗੱਲ ਹੋਰ ਵੀ ਵਧੀਆ ਬਣ ਸਕਦੀ ਹੈ। ਜੋ ਇਸ ਪ੍ਰਕਾਰ ਹੈ—

ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰਪਰਸਾਦਿ॥

ਇਹ ਮੂਲ ਮੰਤਰ ਗੁਰਬਾਣੀ ਦੇ ਰੱਬ ਦਾ ਸਰੂਪ ਹੈ।

ਭਾਵ :-ਸਾਰਾ ਅਕਾਰ ਇਕ ਤੋਂ ਪੈਦਾ ਹੋਇਆ ਹੈ। ਹਰ ਜੀਵ ਉਸ ਦੀ ਪੈਦਾਵਾਰ ਹੈ। ਇਕ ਬਾਪ ਦੇ ਬੇਟੇ ਉਚ ਨੀਚ, ਚੂੜ੍ਹੇ, ਚਮਾਰ, ਬ੍ਰਾਹਮਣ, ਖੱਤਰੀ, ਨਾਈ, ਜੱਟ, ਖਾਮੇ, ਕੁਰਮੀ, ਲੋਧੇ, ਪਟੇਲ, ਮਰਾਠੇ, ਦੁਬੇ ਚੌਬੇ ਨਹੀਂ ਹੋ ਸਕਦੇ। ਉਹ ਸਭ ਇਕ ਬਾਪ ਦੇ ਪੈਦਾ ਕੀਤੇ ਬਰਾਬਰ ਦੇ ਇਨਸਾਨ ਹਨ। ਰੱਬ ਬੰਦੇ ਪੈਦਾ ਕਰਦਾ ਹੈ। ਇਕੋ ਜਿਹੇ ਬੰਦੇ। ਜਾਤਾਂ ਪੈਦਾ ਨਹੀਂ ਕਰਦਾ। ਇਹ ਨਾਮ ਇਹ ਵਿਚਾਰ ਸੱਚ ਹੈ। ਸਭ ਦਾ ਕਰਤਾ ਪੁਰਖ ਇਕੋ ਹੈ ਤੇ ਸਾਰੇ ਉਸ ਦੇ ਸਾਂਝੀਵਾਲ ਬੰਦੇ ਹਨ। ਇਹ ਕਿਸੇ ਤੋਂ ਡਰਦਾ ਨਹੀਂ ਜਿਵੇਂ ਕਿ ਬ੍ਰਹਮਾ, ਵਿਸ਼ਨੂੰ, ਮਹੇਸ਼, ਇੰਦਰ, ਰਾਮ ਸਭ ਕਿਸੇ ਡਰ ਕਾਰਨ ਇਕ ਦੂਜੇ ਦੀ ਸਹਾਇਤਾ ਲਈ ਦੌੜਦੇ ਦਿਖਾਈ ਦਿੰਦੇ ਹਨ। ਇਸ ਰੱਬ ਨੂੰ ਕਿਸੇ ਨਾਲ ਵੈਰ ਨਹੀਂ, ਇਸ ਸਭ ਦਾ ਹੈ। ਸਭ ਨੂੰ ਪਿਆਰ ਕਰਦਾ ਹੈ। ਇਹ ਵੈਰ ਭਾਵਨਾ ਨਾਲ ਉਚੇ ਨੀਵੇਂ ਪੈਦਾ ਨਹੀਂ ਕਰਦਾ। ਇਹ ਮੌਤ ਤੋਂ ਰਹਿਤ ਹੈ ਹਿੰਦੂ ਭਗਵਾਨਾਂ ਵਾਂਗ ਵਾਰ-ਵਾਰ ਅਵਤਾਰ ਨਹੀਂ ਲੈਂਦਾ ਤੇ ਨਾ ਹੀ ਜੂੰਨੀ ਵਿਚ ਆਉਂਦਾ ਹੈ, ਜਦੋਂ ਕਿ ਹਿੰਦੂਆਂ ਦਾ ਰੱਬ ਬਾਰ੍ਹਾ ਭਾਵ ਸੂਰ ਦਾ, ਕਛੂ ਤੇ ਮੱਛ ਦਾ ਅਵਤਾਰ ਵੀ ਧਾਰ ਲੈਂਦਾ ਹੈ। ਨਰਸਿੰਘ ਦਾ ਅਵਤਾਰ ਵੀ ਧਾਰ ਲੈਂਦਾ ਹੈ। ਬ੍ਰਹਮਾ ਵਿਸ਼ਨੂੰ, ਮਹੇਸ਼ ਕਦੀ ਰਾਮ ਬਣ ਕੇ, ਕਦੀ ਕ੍ਰਿਸ਼ਨ ਬਣ ਕੇ, ਕਦੀ ਪਰਸੂ ਰਾਮ ਬਣ ਕੇ ਆਉਂਦੇ, ਜਨਮ ਲੈਂਦੇ ਹਨ। ਜੰਮਦੇ ਹਨ ਤੇ ਮਰਦੇ ਹਨ। ਪਰੰਤੂ ਗੁਰਬਾਣੀ ਦਾ ਰੱਬ ਜੂਨ ਵਿਚ ਨਹੀਂ ਪੈਂਦਾ। ਬਸ ਆਪਣੇ ਆਪ ਵਿਚ ਹੀ ਚਲ ਰਿਹਾ ਹੈ। ਪਰੰਤੂ ਇਸ ਦੀ ਸਮਝ ਸਿਰਫ ਗੁਰੂ ਤੋਂ ਮਿਲੇ ਸੱਚੇ ਗਿਆਨ ਨਾਲ ਹੀ ਆ ਸਕਦੀ ਹੈ। ਜੇ ਬ੍ਰਹਮ ਗਿਆਨੀ ਗੁਰੂ ਮੇਹਰਬਾਨੀ ਕਰੇ ਤਾਂ ਹੀ ਗੱਲ ਦੀ ਸਮਝ ਪੈ ਸਕਦੀ ਹੈ। ਜਿਵੇਂ ਹਿੰਦੂ ਵਿਚਾਰਧਾਰਾ ਦੀ ਸਮਝ ਬ੍ਰਾਹਮਣਵਾਦ ਦਿੰਦਾ ਹੈ, ਉਸੇ ਤਰ੍ਹਾਂ ਸਿੱਖ ਵਿਚਾਰਧਾਰਾ ਤੇ ਉਸ ਦੇ ਰੱਬ ਦੀ ਸੋਝੀ ਗੁਰੂ ਹੀ ਦੇ ਸਕਦਾ ਹੈ, ਜੋ ਬ੍ਰਹਿਮੰਡ ਨੂੰ ਸਮਝਣ ਦੇ ਸਮਰੱਥ ਹੈ ਤੇ ਸੱਚ ਦਾ ਖੋਜੀ ਹੈ। ਇਹ ਰੱਬ ਗੁਰੂ ਵਾਲੇ ਸਮਾਜ ਦੀ ਜਮਾਤ ਦਾ ਰੱਬ ਹੈ, ਜਿਸ ਦਾ ਚਰਿੱਤਰ ਹਿੰਦੂ ਵਿਚਾਰਧਾਰਾ ਵਾਲੇ ਰੱਬ ਤੋਂ ਬਿਲਕੁਲ ਵੱਖਰਾ ਹੈ ਤੇ ਉਸ ਦੀਆਂ ਵਿਸ਼ੇਸ਼ਤਾਈਆਂ ਹੋਰ ਹਨ। ਇਸ ਦੀਆਂ ਵਿਸ਼ੇਸ਼ਤਾਈਆਂ ਹੋਰ ਹਨ। ਭਗਵਾਨ ਨੂੰ ਤਾਂ ਬ੍ਰਾਹਮਣ ਸਰਾਪ ਵੀ ਦੇ ਸਕਦਾ ਹੈ। ਪਰੰਤੂ ਗੁਰਬਾਣੀ ਦਾ ਰੱਬ ਨਿਰਅਕਾਰ ਹੈ ਤੇ ਸਰਬਸ਼ਕਤੀਵਾਨ ਹੈ। ਖੁਸ਼ੀਆਂ ਤੇ ਪਾਤਸ਼ਾਹੀਆਂ ਬਖਸ਼ ਦਿੰਦਾ ਹੈ। ਵੱਡੇ-ਵਡੇ ਸੁਲਤਾਨਾਂ ਨੂੰ ਮਿੱਟੀ ਘੱਟੇ ਰਲਾ ਦਿੰਦਾ ਹੈ।

ਇਸ ਤੋਂ ਬਾਅਦ ਸਤਿਗੁਰੂ ਕਬੀਰ ਬਾਣੀ, ਗੁਰੂ ਰਵੀਦਾਸ ਬਾਣੀ, ਸਤਿਗੁਰੂ ਨਾਮਦੇਵ ਬਾਣੀ ਤੇ ਹੋਰ ਬਾਣੀ ਦਿਆਂਗੇ ਤਾਂ ਕਿ ਬਾਣੀ ਨੂੰ ਮੂਲ ਰੂਪ ਵਿਚ ਪੜ੍ਹ ਕੇ ਹੀ ਸਿੱਖ ਲਹਿਰ ਦਾ ਦਰੁਸਤ ਨਿਰਨਾ ਹਰ ਸਧਾਰਨ ਬੁੱਧੀ ਵਾਲਾ ਆਦਮੀ ਵੀ ਕਰ ਸਕੇ ਕਿ ਸਿੱਖ ਲਹਿਰ ਕੋਈ ਧਾਰਮਿਕ ਭਜਨ ਬੰਦਗੀ ਨਹੀਂ ਸਗੋਂ ਇਹ ਸਮਾਜਿਕ, ਰਾਜਨੀਤੀ ਅਤੇ ਆਰਥਿਕ ਕ੍ਰਾਂਤੀ ਦੇ ਨਾਲ-ਨਾਲ ਵਿਦਿਅਕ

ਕ੍ਰਾਂਤੀ ਵੀ ਹੈ, ਜਿਸ ਨੇ ਆਰੀਅਨ ਸੱਭਿਆਚਾਰਕ ਭਾਵ ਬ੍ਰਾਹਮਣੀ ਜਾਤਪਾਤੀ ਢਾਂਚੇ ਨੂੰ ਜੜੋਂ ਉਖਾੜ ਕੇ, ਬਰਾਬਰੀ, ਇਨਸਾਫ ਤੇ ਭਾਈਚਾਰੇ ਵਾਲਾ, ਸਰਬਸਾਂਝਾ ਮਾਨਵੀ ਢਾਂਚਾ ਤਿਆਰ ਕਰਨ ਦਾ ਸਿਰਤੋੜ ਯਤਨ ਕੀਤਾ।

**ਬਾਣੀ ਸੰਤਗੁਰੂ ਨਾਮਦੇਵ ਅਤੇ ਬ੍ਰਾਹਮਣਵਾਦ**

**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ। (ਗੁਰੂ ਅਰਜਨ ਦੇਵ)**

ਸਤਿਗੁਰ ਮਿਲੇ ਤ ਸਹਸਾ ਪਾਈ। ਕਿਸ ਹਉ ਪਜਊ ਦੂਜਾ ਨਦਰਿ ਨਾ ਆਈ।
ਏਕੈ ਪਾਥਰ ਕੀਜੈ ਭਾਓ। (ਪਿਆਰ) ਦੂਜੇ ਪਾਥਰ ਧਰੀਐ ਪਾਓ। (ਪੈਰ)
ਜੇ ਉਹ ਦੇਉ (ਦੇਵਤਾ) ਤ ਉਹ ਭੀ ਦੇਵਾ। ਕਹਿ ਨਾਮ ਦੇਵ ਹਮ ਹਰਕੀ ਸੇਵਾ। (ਗੁਜਰੀ)

• • • • •

ਹਿੰਦੂ ਪੂਜੇ ਦੇਹੁਰਾ, ਮੁਸਲਮਾਨੁ ਮਸੀਤਿ। ਨਾਮੇ ਸੋਇ ਸੇਵਿਆ ਜੁ ਦੇਹੁਰਾ ਨ ਮਸੀਤਿ।

• • • • •

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ, ਅਗਨਿ ਦਹੈ।
ਕਾਇਆ ਕਲਪ ਕੀਜੈ ਅਸਮੇਧੁ ਜਗ ਕੀਜੈ। ਸੋਨਾ ਗਰਭੁ ਦਾਨੁ ਦੀਜੈ।
ਛੋਡਿ ਛੋਡਿ ਰੇ ਪਾਖੰਡੀ। ਮਨ ਕਪਟੁ ਨ ਕੀਜੈ।
ਹਰਿ ਕਾ ਨਾਮ ਨਿਤ ਨਿਤ ਲੀਜੈ।
(ਛੋਡੀਡੇ ਪਖੰਡਾ, ਨਾਮ ਲਈਏ ਜਾਇ ਤਰੰਦਾ-ਗੁਰੂ ਨਾਨਕ)

• • • • •

ਰਾਜਾ ਰਾਮ ਜਪਤ ਕੋ ਕੋ ਨ ਤਰਿਓ॥

• • • • •

ਹੱਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤ ਕਰਤ ਨਾਮਾ ਪਕਰਿ ਉਠਾਇਆ॥
ਹੀਨੜੀ ਜਾਤਿ ਮੇਰੀ ਜਾਦਮ ਰਾਇਆ। ਛੀਪੇ ਕੇ ਜਨਮ ਕਾਹੇ ਕਉ ਆਇਆ॥

• • • • •

ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ।
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ।

• • • • •

ਏ ਪੰਡੀਆ ਮੋਂ ਕਉ। ਢੇਡ ਕਹਿਤ ਤੇਰੀ ਪੈਜ ਪਿਛੰਉਡੀ ਹੋਇਲਾ।
ਫੇਰ ਦੀਆ ਦੇਹੁਰਾ ਨਾਮੇ ਕਉ।
(ਬ੍ਰਾਹਮਣ) ਪੰਡੀਅਨ ਕਉ ਪਿਛਵਾਰਲਾ। (ਪਛਾੜਨਾ) (ਆਸਾ)

• • • • •

ਕਹਾ ਕਰਉ ਜਾਤੀ, ਕਹਾ ਕਰਉ ਪਾਤੀ। ਰਾਮ ਕੋ ਨਾਮੁ ਜਪਉ ਦਿਨ ਰਾਤੀ।

• • • • •

ਪੰਡਿਤ ਹੋਇ ਕੈ ਬੇਦੁ ਬਖਾਨੈ। ਮੂਰਖ ਨਾਮਦੇਉ ਰਾਮਹਿ ਜਾਨੈ।
ਅਸੁਮੇਧ ਜਗਨੇ ਤੁਲਾ ਪੁਰਖ ਦਾਨੇ। ਪ੍ਰਾਗ (ਤੀਰਥ ਦਾਨਾ) ਇਸਨਾਨੇ।
ਤਉ ਨ ਪੁਜਹਿ, ਹਰਿ ਕੀਰਤਿ ਨਾਮਾ।
(ਤੀਰਥ) ਗਇਆ ਪਿੰਡੁ ਭਰਤਾ। (ਜਿੱਥੇ ਪਿਤਰਾਂ ਲਈ ਕਰਮਕਾਂਡ ਕੀਤਾ ਜਾਂਦਾ ਹੈ)
ਬਨਾਰਸਿ ਅਸਿ ਬਸਤਾ (ਰਹਿੰਦਾ) ਮੁਖਿ ਬੇਦ ਚਤਰੁ ਪੜਤਾ।
ਸਗਲ ਧਰਮ ਅਛਿਤਾ। (ਸਾਰੇ ਕਰਮ ਕਾਂਡ ਕਰਦਾ ਹੋਵੇ) ਗੁਰੂ ਗਿਆਨ ਇੰਦ੍ਰੀ ਦ੍ਰਿੜਤਾ।
(ਇੰਦਰੀ ਨੂੰ ਵੱਸ ਕਰਨਾ ਚਾਹੇ) ਖਟੁ ਕਰਮ (ਝੂਠੇ ਕੰਮ) ਸਹਿਤ ਰਹਿਤਾ।

• • • • •

ਸਿਵ ਸਿੰਵ (ਸ਼ਿਵਜੀ) ਕਰਤੇ ਜੋ ਨਰ ਧਿਆਵੈ। ਬਰਦ ਚਢੈ ਡਉਰੂ ਢਮਕਾਵੈ।
ਮਹਾਂਮਾਈ (ਦੁਰਗਾ) ਕੀ ਪੂਜਾ ਕਰੈ। ਨਰ ਸੇ ਨਾਰਿ ਹੋਈ ਅਉਤਰੈ।
ਤੂੰ ਕਹੀਅਤ ਹੈ ਆਦਿ ਭਵਾਨੀ। ਮੁਕਤਿ ਕੀ ਬਰੀਆ ਕਹਾ ਛਪਾਨੀ।
ਬੇਦ ਪੁਰਾਨ ਸਾਸਤ੍ਰ ਆਨੰਤਾ। ਗੀਤ ਕਬਿਤ ਨ ਗਾਵਉਗੋ।

• • • • •

ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ।
ਅੱਠ ਸਠਿ ਤੀਰਥ ਗੁਰੂ ਦਿਖਾਏ ਘਟਿ ਹੀ ਭੀਤਰ ਨਾਉਗੋ।

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ। ਝੂਠ ਝੂਠ ਝੂਠ ਝੂਠ ਆਨ (ਹੋਰ) ਸਭ ਸੇਵ।
(ਜਿਵੇਂ ਸ਼ੂਦਰ ਦਾ ਧਰਮ ਬ੍ਰਾਹਮਣ ਕਸ਼ੁਤਰੀ ਤੇ ਵੈਸ਼ ਦੀ ਸੇਵਾ ਕਰਨਾ ਸੀ।)

• • • • •

ਜਉ ਗੁਰਦੇਉ ਤ ਅਠਸਿਠ ਨਾਇਆ. ਜਉ ਗਰਦੇਉ ਤਨਿ ਚਕ੍ਰ ਲਗਾਇਆ।
(ਕਾਇਆ ਪਲਟ ਗਈ)

• • • • •

(ਗਯਾ) ਗੰਗਾ, ਗਯਾ, ਗੁਦਾਵਰੀ (ਤੀਰਥ) ਸੰਸਾਰ ਕੇ ਕਾਮਾ।
ਨਾਰਾਇਣ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ।

• • • • •

ਨਾਮੇ ਪ੍ਰੀਤਿ ਲਗੀ ਹਰ ਸੇਤੀ ਲੋਕ ਛੀਪਾ ਕਹਿ ਬੁਲਾਇ।
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮ ਦੇਉ ਲੀਆ ਮੁਖਿ ਲਾਇ।

• • • • •

ਪਾਂਡੇ ਤੁਮਰੀ ਗਾਇਤਰੀ ਲੋਧੇ ਕਾ ਖੇਤ ਖਾਤੀ ਥੀ।
ਲੇਕਰ ਠੇਗਾ (ਸੋਟੀ) ਟਗਰੀ (ਟੰਗ) ਤੋਰੀ ਲਾਗਤ ਲਾਗਤ ਜਾਤੀ ਥੀ।
ਪਾਂਡੇ ਤਮੁਰਾ ਮਹਾਦੇਵ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ।
ਮੋਚੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ।
ਪਾਂਡੇ ਤੁਮਰਾ ਰਾਮ ਚੰਦ ਸੋਵੀ ਆਵਤ ਦੇਖਿਆ ਥਾ।
ਰਾਵਣ ਸੇਤੀ (ਨਾਲ) ਸਰਵਰ (ਲੜਾਈ) ਹੋਈ ਘਰ ਕੀ ਜੋਇ (ਔਰਤ) ਗਵਾਈ ਥੀ।

• • • • •

ਹਿੰਦੂ ਅੰਨ੍ਹਾ ਤੁਰਕੁ ਕਾਣਾ। ਦੁਹਾਂ ਤੇ ਗਿਆਨੀ ਸਿਆਨਾ॥

• • • • •

ਹਿੰਦੂ ਪੂਜੇ ਦੇਹੁਰਾ ਮੁਸਲਮਾਨ ਮਸੀਤ। ਨਾਮੇ ਸੋਈ ਸੇਵਿਆ ਨਾ ਦੇਹੁਰਾ ਨਾ ਮਸੀਤ॥

• • • • •

ਪੰਡਿਤ ਹੋਇ ਕੈ ਬੇਦੁ ਬਖਾਨੈ। ਮੂਰਖ ਨਾਮਦੇਉ ਰਾਮਹਿ ਜਾਨੈ॥

• • • • •

ਅਸੁਮੇਧ ਜਗ ਨੇ॥ ਤੁਲਾ ਪੁਰਖ ਦਾਨੇ॥
ਪ੍ਰਾਗ ਇਸਨਾਨੇ। ਤਉਨ ਪੂਜਹਿ।। ਹਰਕੀਰਤ ਨਾਮਾ।

• • • • •

ਭੈਰਉ ਭੂਤ ਸੀਤਲ ਧਾਵੈ। ਖਰ ਬਾਹਨ ਉਹੁ ਛਾਰ ਉਡਾਵੈ
ਹਉ ਤਉ ਏਕ ਰਮਈਆ ਲੈਹਉ। ਆਨ ਦੇਵ ਬਦਲਾਵਨ ਦੇਹਉ॥

• • • • •

ਸਤਿਗੁਰੂ ਮਿਲੈ ਤ ਸਹਸਾ ਜਾਈ। ਕਿਸ ਹਉ ਪੂਜਉ ਦੂਜਾ ਨਦਰਿ ਨ ਆਈ।
ਏਕੈ ਪਾਥਰ ਕੀਜੈ ਭਾਓ। ਦੂਜੇ ਪਾਥਰ ਧਰੀਐ ਪਾਉ। (ਪੈਰ)
ਜੇ ਉਹੁ ਦੇਉ (ਦੇਵਤਾ) ਤ ਉਹੁ ਭੀ ਦੇਵਾ। ਕਹਿ ਨਾਮ ਦੇਉ ਹਮ ਹਰਿ ਕੀ ਸੇਵਾ।

• • • • •

ਕਬੀਰ ਧਿਆਇਓ ਏਕ ਰੰਗ। ਨਾਮਦੇਵ ਹਰਿ ਜੀਉ ਬਸਹਿ ਸੰਗਿ।
ਰਵਿਦਾਸ ਧਿਆਏ ਪ੍ਰਭ ਅਨੂਪ। ਗੁਰੂ ਨਾਨਕ ਦੇਵ ਗੋਬਿੰਦ ਰੂਪ। (ਗੁਰੂ ਅਰਜਨ)

• • • • •

ਗੁਣ ਗਾਵੈ ਰਵਿਦਾਸ ਭਗਤੁ ਜੈਦੇਵ ਤ੍ਰਿਲੋਚਨ।
ਨਾਮਾ ਭਗਤ ਕਬੀਰ ਸਦ ਗਾਵਹਿ ਸਮਲੋਚਨ। (ਗੁਰੂ ਨਾਨਕ)

• • • • •

## 2. ਸੰਤਗੁਰੂ ਕਬੀਰ ਜੀ ਅਤੇ ਬ੍ਰਾਹਮਣਵਾਦ

ਅੱਲਾ ਏਕ ਨੂਰ ਉਪਜਿਆ, ਤਾਕੀ ਕੈਸੀ ਨਿੰਦਾ।
ਵੋਹੀ ਨੂਰ ਤੇ ਸਭ ਜਗ ਉਪਜਿਆ, ਕੌਣ ਭਲਾ ਕੌਣ ਮੰਦਾ।

• • • • •

ਏਕੈ ਬੂੰਦ, ਏਕ ਮਲ-ਮੂਤਰ, ਏਕ ਚਾਮ ਏਕ ਗੁਦਾ।
ਏਕ ਜੋਤ ਤੇ ਸਭ ਉਤਪੰਨਾ, ਕੋ ਬਾਮਨ ਕੋ ਸੂਦਾ।

• • • • •

ਜੰਤਰ ਮੰਤਰ ਸਭ ਝੂਠ ਹੈ, ਮਤ ਭਰਮੋ ਜਗ ਕੋਇ।

• • • • •

ਕਿਆ ਜਪੁ, ਕਿਆ ਤਪੁ ਕਿਆ ਬਰਤ ਪੂਜਾ।
ਜਾ ਕੈ ਰਿਦੈ ਭਾਉ (ਫਰਕ) ਹੈ ਦੂਜਾ।

• • • • •

ਕਰਤ ਕਰਤ ਬੇਦ ਅਹੰਮੇਵ। (ਹੰਕਾਰ) ਮਿਲਿ, ਪਾਥਰ ਕੀ ਕਰਹੀ ਸੇਵ।

• • • • •

ਬੇਦ ਕੀ ਪੁਤ੍ਰੀ ਸਿੰਮ੍ਰਿਤ ਭਾਈ। ਸਾਂਕਲ (ਵਰਣ ਪ੍ਰਬੰਧ) ਜੇਵਰੀ (ਕਰਮਕਾਂਡ) ਲੈ ਹੈ ਆਈ
ਆਪਨ ਨਗਰ ਆਪਤੇ ਬਾਧਿਆ।
(ਬੰਨ੍ਹਿਆ ਨੂੜਿਆ) ਮੋਹ ਕੈ ਫਾਧਿ (ਫੰਧਾ) ਕਾਲ ਸਰ ਸਾਂਧਿਆ।
ਕਟੀ ਨਾ ਕਟੈ ਤੂਟਿ ਨਾ ਜਾਈ।
ਸਾ ਸਾਪਨ (ਸਪਣੀ) ਹੋਇ ਜਗਤ ਕਉ ਖਾਈ।
ਹਮ ਦੇਖਤ, ਜਿਨ ਸਭ ਜਗ ਲੂਟਿਆ।
ਕਹੁ ਕਬੀਰ ਮੈਂ ਰਾਮ ਕਹਿ ਛੂਟਿਆ। (ਮੁਕਤ ਹੋਇਆ)

• • • • •

ਕਹਿਤ ਕਬੀਰ ਭਲੇ ਅਸਵਾਰਾ। ਬੇਦ-ਕਤੇਬ ਤੇ ਕਹੇ ਨਿਆਰਾ। (ਵੱਖ-ਨਿਰਲੇਪ)
ਮਾਟੀ ਕੇ ਕਰ ਦੇਵੀ ਦੇਵਾ ਤਿਸ ਆਗੇ ਕਿਉਂ ਜੀਓ (ਜੀਵਾਂ ਦੀਆਂ ਬਲੀਆਂ) ਦੇਹੀ।
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨਾ ਲੇਹੀ।
ਸਰ ਜੀਉ (ਜਿਉਂਦੇ ਨੂੰ) ਕਾਟਹਿ। ਨਿਰ ਜੀਉ (ਨਿਰਜੀਵ) ਪੂਜਹਿ।
ਅੰਤ ਕਾਲ ਕਉ ਭਾਰੀ।

• • • • •

ਦੇਵੀ ਦੇਵਾ ਪੂਜਹਿ ਡੋਲਹਿ। ਪਾਰ ਬ੍ਰਹਮ ਨਹੀਂ ਜਾਨਾ।

• • • • •

ਗਜ ਸਾਢੇ ਤੈ ਤੈ ਧੋਤੀਆਂ, ਤਿਹਰੇ ਪਾਇਨ ਤੱਗ (ਜਨੇਊ)
ਗਲੀ ਜਿਨਾ ਜਪਮਾਲੀਆਂ, ਲੋਟੇ ਹੱਥ ਨਿਬੱਗ (ਚਿੱਟੇ ਲਿਸ਼ਕਦੇ)
ਉਇ ਹਰਕੇ ਸੰਤ ਨਾ ਆਖੀਅਹਿ, ਬਾਨਾਰਸਿ ਕੇ ਠੱਗ।

• • • • •

ਐਸੇ ਸੰਤ ਨਾ ਮੋਕਹੁ ਭਾਵੈ,
ਡਾਲਾ (ਟਾਹਣੀਆਂ) ਸਿਉ ਪੇਡਾ (ਪੇੜ) ਮਟਕਾਵਿਹ (ਖਾ ਜਾਣ)
ਬਾਸਨ (ਭਾਂਡਾ) ਮਾਂਜ ਚਰਾਵਹਿ (ਚੜ੍ਹਾਉਂਦੇ) ਉਪਰਿ, ਕਾਠੀ ਧੋਇ ਜਲਾਵਹਿ।
ਬਸੁਧਾ (ਧਰਤੀ) ਖੋਦ ਕਰਹਿ ਦੋਇ ਚੂਲੇ ਸਾਰੇ ਮਾਣਸ (ਮਨੁੱਖ) ਖਾਵਹਿ।
ਓਇ ਪਾਪੀ ਸਦਾ ਫਿਰਹਿ ਅਪਰਾਧੀ (ਅਪਰਾਧ ਕਰਦੇ)
ਮੁਖਹੁ ਅਪਰਸ (ਅਛੋਹ ਉੱਚ ਉੱਤਮ) ਕਹਾਵਹਿ।
ਸਦਾ ਸਦਾ ਫਿਰਹਿ ਅਭਿਮਾਨੀ ਸਕਲ (ਸਾਰਾ) ਕਟੁੰਬ ਡੁਬਾਵਹਿ (ਡੋਬਣਾ)।
ਜਿਤ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵਹਿ।
ਕਹੁ ਕਬੀਰ ਜਿਸ ਸਤਿਗੁਰੂ ਭੇਟੈ ਪੁਨਰ ਜਨਮ ਨਾ ਆਵਹਿ।

• • • • •

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭਰਮਾਨਾ।
ਲੁੰਜਿਤ ਮੁੰਜਿਤ ਮੋਨ ਜਟਾਧਾਰ, ਅੰਤ ਤਊਤੇ ਮਰਨਾ।
ਬੇਦ ਪੁਰਾਨ ਸਿੰਮ੍ਰਿਤ ਸਭ ਖੋਜੇ, ਕਾਹੂੰ ਨਾ ਉਬਰਨਾ (ਬਚਣਾ)
ਸ਼ਨਕ ਸਕੰਦ (ਬ੍ਰਹਮਾ ਦੇ ਪੁੱਤਰ) ਅੰਤ ਨਹੀਂ ਪਾਇਆ।
ਬੇਦ ਪੜੇ ਪੜਿ ਬ੍ਰਹਮੇ ਜਨਮ ਗਵਾਇਆ।

ਅੰਤਰ ਮੈਲ ਜੇ ਤੀਰਥ ਨਾਵੇ, ਤਿਸ ਬੈਕੁੰਠ ਨ ਜਾਨਾ।
ਜਲਕੇ ਮਜਨ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵੈ।
ਜੈਸੇ ਮੇਂਡੁਕ ਤੈਸੇ ਉਇਨਰ, ਫਿਰ ਫਿਰ ਜੋਨੀ ਆਵੈ।
ਮਨਹੁ ਕਠੋਰ ਹੰਕਾਰੀ (ਭੇਦਭਾਵ ਕਰਨ ਵਾਲਾ) ਮਰੈ ਬਨਾਰਸਿ।
ਨਰਕ ਨਾ ਬਾਂਚਿਆ (ਬਚਿਆ) ਜਾਵੈ।

• • • • •

ਓਛੀ ਮਤਿ ਮੇਰੀ ਜਾਤਿ ਜੁਲਾਹਾ। ਹਰਿ ਕਾ ਨਾਮ ਲਹਿਓ ਮੈਂ ਲਾਹਾ।

• • • • •

ਬੁੱਤ ਪੂਜ ਹਿੰਦੂ ਮੂਏ। ਤੁਰਕ ਮੂਏ ਸਿਰ ਨਾਈ (ਨਿਵਾਕੇ, ਸਿਜਦੇ ਕਰਕੇ)
ਉਇ ਲੇ ਜਾਰੇ (ਚਿਖਾ 'ਚ ਜਾਲਦੇ) ਉਇਲੇ ਗਾਡੇ (ਕਬਰ 'ਚ ਦਫਨਾਉਂਦੇ ਹਨ)
ਤੇਰੀ ਗਤਿ ਦੁਹੂ ਨ ਪਾਈ।

• • • • •

ਬੇਦ ਪੜੇ ਪੜ ਪੰਡਤ ਮੂਏ, ਰੂਪ ਦੇਖ ਨਾਰੀ।
ਰਾਮ ਨਾਮ ਬਿਨੁ ਸਭੈ ਬਿਗੂਤੇ (ਖੁਆਰ) ਦੇਖਹੁ ਨਿਰਖ (ਪਰਖ ਕੇ) ਸਰਾਰੀ।

• • • • •

ਬੇਦ ਪੁਰਾਨ ਸਭੇ ਮਤਿ ਸੁਨਿਕੇ, ਕਰੀ ਕਰਮ ਕੀ ਆਸਾ।
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਤ ਪੈ ਚਲੇ ਨਿਰਾਸਾ।
ਸਨਕ ਸਕੰਦ ਐਸ ਸਮਾਨਾ ਸੇਖ ਨਾਗਿ ਤੇਰੇ ਮਰਮੁ (ਭੇਦ) ਨਾ ਜਾਨਾ।
ਹਨੂੰਮਾਨ ਸਰ (ਸਿਰਤੇ) ਗਰੜ ਸਮਾਨਾ ਸੁਰਪਤਿ (ਇੰਦਰ)
ਨਰਪਤਿ (ਮਨੁੱਖ ਰਾਜਾ) ਨਹੀਂ ਗੁਨ ਜਾਨਾ।
ਚਾਰੇ ਬੇਦ ਅਰ ਸਿੰਮ੍ਰਿਤ ਪੁਰਾਨਾ ਕਵਲਾ
ਪਤੀ (ਵਿਸ਼ਨੂੰ ਲੱਛਮੀ ਦਾ ਪਤੀ) ਕਵਲਾ ਨਹੀਂ ਜਾਨਾ।
ਇੰਦ੍ਰ ਲੋਕ ਸਿਵ ਲੋਕਹਿ ਜੈਬੋ। ਓਛੇ (ਭੈੜੇ) ਤਪਕਰ, ਬਹੁਰ, ਐਬੋ। (ਭੈੜੇ ਐਬ)

• • • • •

ਬੇਦ ਕਤੇਬ ਇਫਤਮ ਭਾਈ, ਦਿਲ ਕਾ ਫਿਕਰ ਨਾ ਜਾਇ।
ਦਰੋਗੁ (ਗ੍ਰੰਥੀ-ਪੁਜਾਰੀ) ਪੜਿ ਪੜਿ ਖੁਸ਼ੀ ਹੋਇ।
ਬੇਖਬਰ ਬਾਦੁ (ਵਾਦ-ਵਿਵਾਦ ਕਰਦੇ) ਬਕਾਇ।
ਹੱਕ ਸਚ ਖਾਲੁਕ ਖਲਕ (ਲੋਕ), ਮਿਆਨੇ, ਸਿਆਮ (ਕ੍ਰਿਸ਼ਨ ਦੀ) ਮੂਰਤਿ (ਮੂਰਤੀ) ਨਾਹਿ।
ਘਰ ਦੇ ਦੇਵ (ਦੇਵਤੇ ਬ੍ਰਾਹਮਣ) ਪਿਤਰ ਦੀ ਛੋਡੀ,
ਗੁਰ ਕੋ ਸ਼ਬਦ ਲਇਓ (ਗੁਰੂ ਦਾ ਗਿਆਨ ਲਇਆ)

• • • • •

ਕਾਸੀ ਤੇ ਧੁਨਿ ਉਪਜੈ, ਧੁਨਿ ਕਾਸੀ ਜਾਈ।
ਕਾਸੀ ਫੂਟੀ ਪੰਡਤਾ, ਧੁਨਿ ਕਹਾ ਸਮਾਈ।

• • • • •

ਜਗ ਮਹਿ ਬਕਤੇ (ਕਹਿੰਦੇ) ਦੂਧਾ ਧਾਰੀ (ਦੁੱਧ ਤੇ ਪਲਣ ਵਾਲੇ)
ਗੁਪਤੀ (ਚੋਰੀ) ਖਾਵਹਿ ਵਟਿਕਾ (ਮੁਕਤੀ ਪਿੰਨੀ) ਸਾਰੀ।
ਅੰਨੇ ਬਿਨਾ ਨਾ ਹੋਈ ਸੁਕਾਲ। (ਮੁਕਤੀ), ਤਜੀਐ ਅੰਨ ਨਾ ਮਿਲੈ ਗੁਪਾਲ।

• • • • •

ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ, ਸੋ ਕਿਉਂ ਬਾਮਨ ਬਿਸਰੁ ਕਰੈ।
ਜਾਕੇ ਪਾਇ ਜਗਤ ਸਭ ਲਾਗੈ, ਸੋ ਕਿਉਂ ਪੰਡਿਤ ਹਰਿ ਨ ਕਹੈ
ਕਾਹੈ ਰੇ ਹਰਿ ਨ ਕਹਹਿ, ਰਾਮ ਨਾ ਬੋਲੇ ਪਾਂਡੈ ਦੋਜਕੁ ਭਰਹਿ,
ਆਪਨ ਊਚ, ਨੀਚ ਘਰ ਭੋਜਨ, ਹਠੇ-ਕਰਮ ਕਰਿ ਉਦਰੁ (ਪੇਟ) ਭਰਹਿ।
ਚਉਦਸ, ਅਮਾਵਸ ਰਚਿ ਰਚਿ ਮਾਂਗਹਿ, ਕਰ ਦੀਪਕ ਲੈ ਕੂਪ (ਖੂਹ 'ਚ) ਪਰਹਿ।
ਤੂੰ ਬਾਮਨ ਕੈਂ ਮਾਸੀ ਕਾ ਜੁਲਾਹਾ, ਮੁਹਿ ਤੁਹਿ ਬਰਾਬਰੀ ਕੈਸੇ ਕੇ ਬਨਹਿ।
ਹਮ ਰੇ ਰਾਮ ਨਾਮ ਕਹਿ ਉਬਰੇ (ਤਰ ਗਏ) ਬੇਦ ਭਰੋਸੇ ਪਾਂਡੇ ਡੂਬਿ ਮਰਹਿ।

• • • • •

ਕਹਿ ਕਬੀਰ ਕੁਲ ਜਾਤਿ ਪਾਤਿ ਤਜ,
ਚੀਟੀ ਹੋਇ (ਕੀੜੀ ਵਾਂਗ) ਚੁਨ ਖਾਈ। (ਭਿੰਨ ਭੇਦ ਤੋਂ ਰਹਿਤ ਹੋ)

• • • • •

ਮੈਲਾ ਬ੍ਰਹਮਾ, ਮੈਲਾ ਇੰਦੁ, ਰਵਿ ਮੈਲਾ ਹੈ ਮੈਲਾ ਚੰਦ, ਮੈਲਾ ਮਲਤਾ ਇਹ ਸੰਸਾਰ।

• • • • •

ਹਮਰਾ ਝਗਰਾ ਰਹਾ ਨਾ ਕੋਊ, ਪੰਡਤ ਮੁਲਾਂ ਛਾਡੇ ਦੋਊ,
ਪੰਡਤ ਮੁਲਾਂ ਜੋ ਲਿਖਿ ਦੀਆ, ਛਾਡਿ ਚਲੇ ਹਮ ਕਛੁ ਨਾ ਲੀਆ।
ਜੋ ਪਾਥਰ ਕੋ ਕਹਿਤੇ ਦੇਵ, ਤਾਕੀ ਬਿਰਥਾ ਹੋਵੈ ਸੇਵ।

• • • • •

ਜੋ ਪਾਥਰ ਕੇ ਪਾਇ ਪਾਇ, ਤਿਸਕੀ ਘਾਲ ਅਜਾਂਈ ਜਾਇ।
ਅੰਤਰ ਦੋਊ ਨਾ ਜਾਨੈ ਅੰਧੁ, ਭਰਮ ਕਾ ਮੋਹਿਆ ਪਾਵੈ ਫੰਧੁ,
ਨਾ ਪਾਥਰ ਬੋਲੇ ਨਾ ਕਿਛੁ ਦੇਇ, ਫੋਕਟ ਕਰਮ ਨਿਹਫਲ ਹੈ ਸੇਵ।
ਜੋ ਮ੍ਰਿਤਕ ਕਉ ਚੰਦਨ ਚੜਾਵੈ। ਉਸਤੇ ਕਹਹੁ ਕਵਨ ਫਲ ਪਾਵੈ।

• • • • •

ਮਾਤਾ ਜੂਠੀ ਪਿਤਾ ਵੀ ਜੂਠਾ, ਜੂਠੇ ਹੀ ਫਲ ਲਾਗੈ।
ਆਵਹਿ ਜੂਠੇ ਜਾਹਿ ਵੀ ਜੂਠੇ, ਜੂਠੇ ਮਰੇ ਅਭਾਗੇ।
ਕਹੁ ਪੰਡਤ ਸੂਚਾ ਕਵਨ ਥਾਓ, ਜਹਾ ਬੈਸ ਹਉ ਭੋਜਨ ਖਾਓ,
ਜਿਹਵਾ ਜੂਠੀ ਬੋਲਤ ਜੂਠਾ, ਕਰਨ (ਕੰਨ) ਨੇਤ ਸਭ ਜੂਠੇ।
ਇੰਦਰੀ ਕੀ ਜੂਠ ਉਤਰਸ ਨਾਹੀ, ਬ੍ਰਹਮ ਅਗਨਿ ਕੇ ਲੂਠੇ (ਭਰੇ),
ਅਗਨ ਭੀ ਜੂਠੀ, ਪਾਨੀ ਜੂਠਾ ਜੂਠੀ ਬੈਸ ਪਕਾਇਆ॥
ਜੂਠੀ ਕਰਛੀ ਪਰੋਸਨ ਲਾਗਾ, ਜੂਠੇ ਹੀ ਬੈਸ ਖਾਇਆ॥
ਗੋਬਰ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥
ਕਹਿ ਕਬੀਰ ਤੇਈ ਨਰ ਸੂਚੇ, ਸਾਚੀ ਪਰੀ (ਪਈ) ਬਿਚਾਰਾ (ਵਿਚਾਰਧਾਰਾ)॥
(ਜਿਨ੍ਹਾਂ ਪਾਸ ਸੱਚੀ ਵਿਚਾਰਧਾਰਾ ਹੈ। ਗੁਰੂ ਬਾਣੀ 'ਚ ਇਸੇ ਵਿਚਾਰਧਾਰਾ ਨੂੰ ਨਾਮ ਕਿਹਾ ਗਿਆ ਹੈ।)

• • • • •

ਬਿਨ ਸਤ ਸੀਤ ਹੋਇ ਕੈਸੇ ਨਾਰਿ। ਪੰਡਤ ਦੇਖਹੁ ਰਿਦੈ ਵਿਚਾਰ॥

• • • • •

ਹਿੰਦੂ ਤੁਰਕ ਦੁਹੂੰ ਮਿਹਿ ਏਕੈ ਕਹੈ ਕਬੀਰ ਪੁਕਾਰੀ॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾਂ ਬਸੈ ਨਿਰੰਕਾਰਾ॥

• • • • •

(ਬ੍ਰਹਿਮੰਡ ਅਤੇ ਮਨੁੱਖ)
ਅਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸ ਗਗਨੁ ਗਾਇਲੇ।
ਆਨਦੁ ਮੂਲ ਸਦਾ ਪਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ॥
ਮੋਹਿ ਬੈਰਾਗ ਭਇਓ। ਇਹ ਜੀਉ ਆਇ, ਕਹਾ ਗਇਓ।
ਪੰਚ ਤਤੁ ਮਿਲ ਕਾਇਆ ਕੀਨੀ ਤਤੁ ਕਹਾ ਤੇ ਕੀਨੁ ਰੇ।
ਕਰਮ ਬਧ ਤੁਮ ਜੀਉ ਕਹਤ ਹੋ ਕਰਮਹਿ ਕਿਨ ਜੀਉ ਦੀਨ ਰੇ।
ਹਰਿ ਮਹਿ ਤਨ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰ ਸੋਇ ਰੇ।
ਕਹਿ ਕਬੀਰ ਰਾਮੁ ਨਾਮੁ ਨ ਛੋਡਹੁ ਸਹਜੇ ਹੋਇ ਸੁ ਹੋਇ ਰੇ॥
(ਜਿਨ੍ਹਾਂ ਨੇ ਮਨ ਜਿੱਤ ਲਿਆ ਤੇ ਪਰਉਪਕਾਰੀ ਬਣ ਨਿਕਲੇ।)
ਮੁੰਡੀਆ ਮੁੰਡੀਆ ਹੂਏ ਏਕ। ਏ ਮੁੰਡੀਆ ਬੂਡਤ ਕੀ ਟੇਕ ?
ਸੁਨਿ ਅੰਧਲੀ ਲੋਈ ਬੇਪੀਰ। ਇਨ ਮੁੰਡੀਅਨ ਭਜਿ ਸਰਨਿ ਕਬੀਰ।

• • • • •

ਪਹਿਲੇ ਦਰਸਨ ਮਗਹਰਿ ਪਾਇਓ ਫੁਨਿ ਕਾਸੀ ਬਸੇ ਆਨੀ।
ਜੈਸਾ ਮਗਹਰ ਤੈਸੀ ਕਾਸੀ ਹਮ ਏਕੈ ਕਰਿ ਜਾਨੀ।

• • • • •

(ਦੇਵਤਿਆਂ ਨਾਲ ਕੀ ਵਾਸਤਾ)

ਜਹੁ ਜਾਚਉ ਤਉ ਕੇਵਲ ਰਾਮ ਆਨ ਦੇਵ ਸਿਉ ਨਾਹੀ ਕਾਮ ॥
ਨਾਵਨ ਕਉ ਤੀਰਥ ਘਣੇਂ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨ ਨਹੀਂ ਮਨ ਬਉਰਾ ਰੇ ਛੂਟਨ ਹਰਿ ਕੀ ਸੇਵ ॥

• • • • •

ਦੇਵੀ ਦੇਵਾ ਪੂਜਹਿ ਡੋਲਹਿ, ਪਾਰਬ੍ਰਹਮ ਨਹੀਂ ਜਾਨਾ।
ਕਤਹ ਕਬੀਰ ਅਕਲੁ ਨਹੀਂ ਚੇਤਿਆ, ਬਿਖਿਆ ਸਿਉ ਲਪਟਾਨਾ ॥

• • • • •

ਕਬੀਰ ਜੋਰ ਕੀਆ, ਸੋ ਜੁਲਮ ਹੈ, ਲੇਲਿ ਜਬਾਬ ਖੁਦਾਇ ॥

• • • • •

(ਮਾਂ ਕਿਹੋ ਜਿਹਾ ਪੁੱਤ ਜਨਮੇਂ)
ਜਨਨੀ ਜਨੈ ਤਾ ਭਗਤ ਜਨ, ਕੈ ਦਾਤਾ ਕੈ ਸੂਰ।
ਨਹਿ ਤਉ ਜਨਨੀ ਬਾਞ ਰਹੈ, ਕਾਹਿ ਗਵਾਵਹਿ ਨੂਰ ॥

• • • • •

(ਅਕਲ ਦੇ ਅੰਨ੍ਹੇ ਸਿੱਖਾਂ ਦਾ ਕੋਈ ਕੀ ਕਰੇ)
ਕਬੀਰ ਸਤਿਗੁਰੂ ਕਿਆ ਕਰੈ, ਜਉ ਸਿਖਾ ਮਹਿ ਚੂਕ।
ਅੰਧੇ ਏਕ ਨਾ ਲਾਗੀ, ਜਿਉ ਬਾਸ ਬਜਾਈਐ ਫੂਕ ॥

• • • • •

ਸਾਚੁ ਕਤੇਬ ਬਖਾਨੈ, ਨਾਹਿ ਪੁਰਖ ਨਹੀਂ ਕੋਈ,
ਪਢੇ ਗੁਨੇ ਨਾਹਿ ਹੀ ਕਛੁ ਬਉਰੇ, ਜਉ ਦਿਲ ਲੇਹੁ ਬੀਚਾਰੀ ॥

• • • • •

ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੇ ਨਿਹਕਾਮਾ

• • • • •

ਕਹੁ ਰੇ ਪੰਡਤ ਕਬ ਕੇ ਬਾਮਨ ਹੋਇ। ਬਾਮਨ ਕਹਿ ਕਹਿ ਜਨਮੁ ਮਤ ਖੋਏ ॥ਰਹਾਉ ॥
ਜੋ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀਂ ਆਇਆ।
ਤੁਮ ਕਤ ਬ੍ਰਾਹਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ।

• • • • •

ਨਾ ਹਮ ਹਿੰਦੂ, ਨਾ ਮੁਸਲਮਾਨ।

• • • • •

ਅਲਹੁ ਏਕੁ ਮਸੀਤਿ ਬਸਤ ਹੈ ਅਵਰੁ ਮੁਲਖੁ ਕਿਸੁ ਕੇਰਾ।
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥

• • • • •

(ਬ੍ਰਾਹਮਣ ਸਾਡਾ ਗੁਰੂ ਨਹੀਂ)
ਕਬੀਰ, ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੂ ਨਾਹਿ।
ਅਰਝਿ ਉਰਝਿ ਕੈ ਪਚਿ ਮੂਆ ਚਾਰਹੁ ਬੇਦਹੁ ਮਾਹਿ ॥

• • • • •

(ਅਕਲ ਹੀ ਗੁਰੂ ਹੈ)
ਕਹੁ ਕਬੀਰ ਮੈਂ ਸੋ ਗੁਰੂ ਪਾਇਆ ਜਾ ਕਾ ਨਾਉ ਬਿਬੇਕੁ।
(ਬੁੱਧੀ ਅਕਲ ਸੁਰਤੀ ਅਕਲ ਮੱਤ ਪ੍ਰਚੰਡ ਗਿਆਨ)

• • • • •

ਕੋਟਿ ਸੂਰ ਜਾਂਕੈ ਪਰਗਾਸੁ। ਕੋਟ ਮਹਾਂਦੇਵ ਅਰੁਕ ਬਿਲਾਸ
ਦੁਰਗਾ ਕੋਟਿ ਜਾਂਕੇ ਮਰਦਨੁ ਕਰੈ। ਬ੍ਰਹਮਾ ਕੋਟਿ ਬੇਦ ਉਚਰੈ।
ਜਉਂ ਜਾਚਉ ਤਉ ਕੇਵਲ ਰਾਮ। ਆਨ ਦੇਵ ਸਿਉ ਨਾਹੀ ਕਾਮ। (ਰਹਾਉ)

• • • • •

ਹਰਿ ਕਾ ਸਿਮਰਨ ਛਾਡਕੈ ਅਹੋਈ ਰਖੈ ਨਾਰਿ।
ਗਦਹੀ ਹੁਇਕੈ ਆਉਤਰੈ ਭਾਰ ਸਹੈ ਮਨ ਚਾਰਿ ॥

• • • • •

ਸੰਤੋ, ਪਾਂਡੇ ਨਿਪੁਨ ਕਸਾਈ।
ਬਕਰਾ ਮਾਰਿ ਭੈਂਸ ਪਰ ਧਾਵੈ ਦਿਲ ਕੈ ਦਰਦ ਨ ਆਈ।
ਕਰ ਇਸਨਾਨ ਤਿਲਕ ਦੇ ਬੈਠੇ ਬਿਧਿ ਸੋ ਦੇਵ ਪੂਜਾਈ।
ਆਤਮ ਰਾਮ ਪਲਕ ਮੇਂ ਬਿਸਨੇ ਰੁਧਿਰ (ਲਹੂ) ਕੀ ਨਦੀ ਬਹਾਈ।
ਅਤਿ ਪੁਨੀਤ ਉਚੇ ਕੁਲ ਕਹੀਐ ਸਭ ਮਾਹਿ ਅੰਧਿਕਾਈ।
ਇਨਹੂ ਤੇ ਦੀਕਸ਼ਾ ਸਭ ਕੋਈ ਮਾਂਗੇ ਹੰਸੀ ਆਵੇ ਮੋਹਿ ਭਾਈ।

•••••

ਪਾਪ ਕਟਨ ਕੋ ਕਥਾ ਸੁਣਾਵੈ ਕਰਮ ਕਰਾਵੇ ਨੀਚਾ।
ਹਮਤੋ ਦੂਨੋ ਪਰਸਪਰ ਦੇਖਾ ਮੈਂ ਲਾਏ ਹੈ ਧੋਖਾ।
ਗਾਏ ਬਧੇ (ਮਾਰੇ) ਤੇ ਤੁਰਕ ਕਹੀਏ ਇਨਤੇ ਵੇ (ਬ੍ਰਾਹਮਣ) ਕਿਆ ਛੋਟੇ॥
ਕਹਿਤ ਕਬੀਰ ਸੁਨਹੋ ਰੇ ਸੰਤੋ ਕਲਿ ਮਾਂ ਬ੍ਰਾਹਮਣ ਖੋਟੇ॥
(-ਕਬੀਰ ਸ਼ਬਦਾਵਲੀ ਭਾਗ।ਸ਼ਬਦ 41)

•••••

(ਨਰਕ ਸੁਰਗ ਨੂੰ ਰੱਦ ਕਰ ਦਿੱਤਾ)
ਕਵਨ ਨਰਕੁ, ਕਿਆ ਸੁਰਗ ਬਿਚਾਰਾ ਸੰਤਨ ਦੋਊ ਰਾਦੇ। (ਰੱਦ ਕਰ ਦਿੱਤੇ)
ਹਮ ਕਾਹੂੰ ਕੀ ਕਾਣ ਨ ਕਢਦੇ ਅਪਣੇ ਗੁਰ ਪਰਸਾਦੇ।
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੈ ਹੈ ਸਾਰੰਗ ਪਾਨੀ।
ਰਾਮ-ਕਬੀਰਾ ਏਕ ਭਏ ਹੋ, ਕੋਇ ਨ ਸਕੈ ਪਛਾਨੀ॥
(ਗੁਰੂ ਕਬੀਰ ਕਹਿੰਦੇ ਹਨ ਕਿ ਨਰਕ ਸੁਰਗ ਕੋਈ ਚੀਜ਼ ਨਹੀਂ। ਅਸੀਂ ਇਸ ਨੂੰ ਰੱਦ ਕਰ ਦਿੱਤਾ ਹੈ। ਗੁਰੂ ਨੇ ਇਹ ਸੱਚਾਈ ਦੱਸੀ ਹੈ ਤੇ ਸੱਚ ਜਾਣ ਕੇ ਐਂ ਜਾਪਦਾ ਹੈ ਕਿ ਮੈਂ ਤੇ ਰਾਮ ਇਕੋ ਹੋ ਗਏ ਹਾਂ।)

•••••

ਸੁੰਨਤਿ ਕੀਏ ਤੁਰਕ ਜੋ ਹੋਆ, ਅਉਰਤ (ਔਰਤ) ਕਾ ਕਿਆ ਕਰੀਐ ?
ਅਰਧ ਸਰੀਰ ਨਾਰ ਨ ਛੋਡੈ, ਤਾ ਤੇ ਹਿੰਦੂ ਹੀ ਰੀਹਐ।
ਛਾਡ ਕਤੇਬ ਰਾਮਭਜ ਬਉਰੇ, ਜੁਲਮ ਕਰਤ ਹੈ ਭਾਰੀ।
(ਧੱਕੇ ਨਾਲ ਮੁਸਲਮਾਨ ਬਣਾਉਂਦਾ ਹੈ)

•••••

(ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)
ਸਰਪਨੀ ਤੇ ਊਪਰ ਨਹੀਂ ਬਲੀਆ। ਜਿਨ ਬ੍ਰਹਮਾਂ ਬਿਸ਼ਨੁ ਮਹਾਦੇਉ ਛਲੀਆ।

•••••

ਹਮ ਘਰਿ ਸੂਤ ਤਨਹਿ ਨਿਤ ਤਾਨਾ, ਕੰਠਿ ਜਨੇਊ ਤੁਮਾਰੇ।
ਤੁਮ ਤਉ ਬੇਦ ਪੜਹੁ ਗਾਇਤਰੀ ਗੋਬਿੰਦ ਰਿਦੈ ਹਮਾਰੇ।

•••••

(ਖਾਲਸਾ)
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤ ਜਿਹ ਜਾਨੀ।
(ਸ਼ਬਦ ਖਾਲਸਾ ਦੀ ਹੋਂਦ)

•••••

ਬਾਹਰਿ ਭੀਤਰਿ ਭਇਆ ਪ੍ਰਗਾਸੁ। ਤਬ ਹੂਆ ਸਗਲ ਕਰਮ ਕਾ ਨਾਸੁ।

•••••

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ।
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸੁ।

•••••

ਊਚੇ ਮੰਦਰ ਸੁੰਦਰ ਨਾਰੀ। ਰਾਮ ਨਾਮ ਬਿਨੁ ਬਾਜੀ ਹਾਰੀ।

•••••

(ਕੁਦਰਤ ਧਨ ਸਭਦਾ ਹੈ)
ਸਮੂਹਿ ਧਨੁ ਚਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ।
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ।

• • • • •

ਮਾਟੀ ਏਕ ਭੇਖ ਕਰ ਨਾਨਾ ਤਾਂ ਮਹਿ ਬ੍ਰਹਮੁ ਪਛਾਨਾ
ਕਹਿ ਕਬੀਰ ਭਿਸਤ ਛੋਡਿ ਕਰ ਦੋਜਕ ਸਿਉ ਮਨ ਮਾਨਾ।

• • • • •

ਭੁਖੇ ਭਗਤ ਨਾ ਕੀਜੈ। ਯਹ ਮਾਲਾ ਅਪਨੀ ਲੀਜੈ।

• • • • •

ਇੰਦਰ ਲੋਕ, ਸ਼ਿਵ ਲੋਕਹਿ ਜੈਬੋ। ਓਛੇ ਤਪਕਰਿ ਬਹੁਰਿ ਐਬੋ।

• • • • •

ਬਾਵਰੇ ਤੈਂ ਗਿਆਨ ਬੀਚਾਰ ਨ ਪਾਇਆ। ਬਿਰਥਾ ਜਨਮੁ ਗਵਾਇਆ।

• • • • •

ਘਰ ਕੇ ਦੇਵ (ਭਾਵ ਬ੍ਰਾਹਮਣ) ਪਿਤਰ ਕੀ ਛੋਡੀ ਗੁਰ ਕੋ ਸਬਦੁ ਲਾਇਓ।

• • • • •

ਮਾਥੇ ਤਿਲਕ, ਹਥਿ ਮਾਲਾ ਬਾਨਾ। ਲੋਗਨ ਰਾਮ ਖਿਲੌਨਾ ਜਾਨਾ॥

• • • • •

ਅਵਲਿ ਅਲਹੁ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

• • • • •

(ਸੰਤਗੁਰੂ ਕਬੀਰ ਦੀ ਮਹਾਨਤਾ)
ਸਲੋਕ ਗੁਰੂ ਰਵੀਦਾਸ :–
ਧੰਨਿ ਕਬੀਰ ਧੰਨ ਵੋ ਸਤਿਗੁਰੂ ਜਿਨ ਪਰਮ ਤਤ ਲਖਾਇਆ।
ਕਹੈ ਰਵੀਦਾਸ ਸੁਣੋ ਹੇ ਸਵਾਮੀ ਪਣੈ (ਸਰਨ) ਤੁਮਾਰੀ ਆਇਆ॥
ਸੁਆਮੀ ਜੋ ਤੁ ਗਾਵੋ ਸੋ ਹੌਂ ਗਾਊਂ ਤੁਮਾਰਾ ਗਿਆਨ ਵਿਚਾਰੂੰ।
ਕਹੈ ਰਵਿਦਾਸ ਸੁਣੋਂ ਹੌਂ ਸੁਆਮੀ ਭਰਮ ਕਰਮ (ਬ੍ਰਾਹਮਣਵਾਦੀ) ਸਭ ਛਾਡੂੰ।

• • • • •

ਕਬੀਰ ਬੋਧ ਸਾਗਰ (ਸਰਸਾ)
ਨਾਨਕ ਸ਼ਾਹ ਬਚਨ :–
ਵਾਹ ਵਾਹ ਕਬੀਰ ਗੁਰੂ ਪੂਰਾ ਹੈ
ਪੂਰੇ ਗੁਰੂ ਕੀ ਮੈਂ ਬਲਿ ਜਾਹੂੰ ਜਾਕੋ ਸ਼ਕਲ ਹਜੂਰਾ ਹੈ।
ਪੂਰਨ ਕਬੀਰ ਸਕਲ ਘਟ ਦਰਸੇ ਹਰ ਦਮ ਹਾਲ ਹਜੂਰਾ ਹੈ।
ਨਾਮ ਕਬੀਰ ਜਪੈ ਵਡਭਾਗੀ ਨਾਨਕ ਚਰਨੋਂ ਕਾ ਧੂਰਾ ਹੈ॥
ਕਬੀਰ ਜੀ :–
ਵਾਹ ਵਾਹ ਲੜਕੇ ਜੀਤਾ ਰਹੁ
ਮੰਡੂਏ ਕੀ ਰੋਟੀ ਬਥੂਏ ਕੀ ਭਾਜੀ ਠੰਡਾ ਪਾਣੀ ਪੀਤਾ ਰਹੁ। (ਸਦਾ ਖਾਣਾ ਪੀਣਾ)
ਪਰੇਮ ਕੀ ਸੂਈ, ਸੁਰਤੀ ਕਾ ਧਾਗਾ ਗਿਆਨ ਗੁਦੜੀ ਸੀਤਾ ਰਹੁ।
ਵਾਹ ਲੜਕੇ ਕੀ ਬੜੀ ਬੜੀ ਅਖੀਆਂ ਨਿਤ ਪ੍ਰੀਤੀ ਦਰਸਨ ਕਰਤਾ ਰਹੁ।
ਕਹੁ ਕਬੀਰ ਸੁਨਹੁ ਭਾਈ ਲੜਕੇ ਰਾਮ ਰਸਕ ਰਸ ਪੀਤਾ ਰਹੁ॥

• • • • •

ਪੁਰਾਤਨ ਜਨਮ ਸਾਖੀ ਪੰਨਾ 137
–ਗੁਰੂ ਨਾਨਕ, ਨਾਮਦੇਵ, ਕਬੀਰ ਅਤੇ ਰਵਿਦਾਸ ਦੀ ਬਾਣੀ ਪ੍ਰੇਮ ਨਾਲ ਗਾਇਆ ਕਰਦੇ ਸਨ।
ਹਰ ਕੇ ਨਾਮ ਕਬੀਰ ਉਜਾਗਰ। ਜਨਮ ਜਨਕ ਕੇ ਕਾਟੇ ਕਾਗਰ॥ (ਗੁਰੂ ਬਾਣੀ ਪੰਨਾ 487)
ਜਾ ਕੈ ਈਦ ਬਕਰੀਦ ਕੁਲ ਗਊ ਰੇ ਬਧ ਕਰਹਿ ਅਨੀਅਹਿ ਸੇਖ ਸਹੀਦ ਪੀਰਾ।
ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ ਤਿਹੂਕੇ ਲੋਕ, ਪਰਸਿਧ ਕਬੀਰਾ॥ (ਗੁਰੂ ਗ੍ਰੰਥ ਪੰਨਾ 1293)

• • • • •

ਨਿਰਗੁਣ ਕਉ ਗੁਨ ਦੇਖੋ ਆਈ। ਦੇਹੀ ਸਹਿਤ ਕਬੀਰ ਸਿਧਾਈ॥ (ਗੁਰਬਾਣੀ ਪੰਨਾ 90)

• • • • •

ਨਾਮ ਛੀਬਾ, ਕਬੀਰੁ ਜੁਲਾਹਾ ਪੂਰੇ ਗੁਰੂ ਤੇ ਗਤਿ ਪਾਈ॥

ਬ੍ਰਹਮ ਕੇ ਬੇਤੇ ਸ਼ਬਦ ਪਛਾਣਹਿ ਹਉਮੇਂ ਜਾਤ ਗਵਾਈ॥ (ਗੁਰੂ ਰਾਮਦਾਸ)

• • • • •

(ਧਰਮ ਦੇ ਨਾਂ 'ਤੇ ਲੁੱਟਣ ਵਾਲੇ)
ਹਰੀ ਅੰਗੂਰੀ ਗਧਹ ਚਰੈ ਨਿੰਤ ਉਠਿ ਹਾਸੈ ਹੀਗੈ ਮਰੈ
ਮਾਤਾ ਭੈਸਾ ਅਮੁਹਾ ਜਾਇ ਕੁਦਿ ਕੁਦਿ ਚਰੈ ਰਸਾਤਲਿ ਪਾਇ।
ਕਹੁ ਕਬੀਰ ਪ੍ਰਗਟ ਭਈ ਖੇਡ ਲੇਲੇ ਕਉ ਚੁੰਘੇ ਨਿਤ ਭੇਡ।

• • • • •

**ਮਨ**
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ।
ਇਹ ਮਨ ਸ਼ਕਤੀ ਇਹ ਮਨ ਸੀਉ। ਇਹ ਮਨੁ ਪੰਚ ਤਤ ਕੋ ਜੀਉ।
ਇਹ ਮਨ ਲੇ ਜਉ ਉਨਮਨਿ ਰਹੈ। ਤਉ ਤੀਨਿ ਲੋਕ ਕੀ ਬਾਤੈਂ ਕਹੈ।

• • • • •

ਕਬੀਰ ਜਹਾ ਗਿਆਨੁ ਤਹ ਧਰਮ ਹੈ ਜਹਾ ਝੂਠ ਤਹ ਪਾਪੁ॥

• • • • •

ਜੋ ਬ੍ਰਹਿਮੰਡਿ ਪਿੰਡ ਸੋ ਜਾਨੁ। ਮਾਨ ਸਰੋਵਰਿ ਕਰ ਇਸਨਾਨ।
ਸੋਹੰਸੋ ਜਾ ਕਉ ਹੈ ਜਾਪੁ। ਜਾ ਕਉ ਲਿਪਤ ਨ ਹੋਇ ਪੁੰਨ ਅਰ ਪਾਪੁ।

• • • • •

ਕਬੀਰ ਮਨੁ ਮੁੰਡਿਆ ਨਹੀਂ ਕੇਸ ਮੁੰਡਾਏ ਕਾਇ।
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡ ਅਜਾਇ।

• • • • •

ਮਮਾ ਮਨ ਸਿਉ ਕਾਜ ਹੈ ਮਨ ਸਾਧੇ ਸਿਧਿ ਹੋਇ।
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ।
ਇਹ ਮਨ ਸ਼ਕਤੀ ਇਹੁ ਮਨੁ ਸੀਉ ਇਹ ਮਨ ਪੰਚ ਤਤ ਕੋ ਜੀਉ।

• • • • •

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲੁ ਆਗੈ ਕਹੀਐ।
ਮਾਨੈ ਹਾਟ ਮਾਨੈ ਪਾਟੁ ਮਾਨੈ ਹੈ ਪਾਸਾਰੀ।
ਮਾਨੈ ਬਾਸੈ ਨਾਨਾ ਭੇਦੀ ਭਰਮੁਤ ਹੈ ਸੰਸਾਰੀ।
ਗੁਰ ਕੈ ਸਬਦਿ ਇਹੋ ਮਨੁ ਰਾਤਾ ਦੁਬਿਧਾ ਸਹਿਜ ਸਮਾਰੀ
ਸਭੋ ਹੁਕਮੁ ਹੈ ਆਪੇ ਨਿਰਭਉ ਸਮਤੁ ਵੀਚਾਰੀ।

• • • • •

ਪੰਡਤ ਲੋਗਾ ਕਉ ਬਿਉਹਾਰ। ਗਿਆਨ ਵੰਤ ਕਉ ਤਤੁ ਬੀਚਾਰ ?
ਜਾ ਕੈ ਜੀਅ ਜੈਸੀ ਬੁਧਿ ਹੋਈ। ਕਹਿ ਕਬੀਰ ਜਾਨੈਗਾ ਸੋਈ।
ਜੀਵਤ ਪਾਵਹੁ ਮੋਖੁ ਦੁਆਰ। ਅਨਭਉ ਸ਼ਬਦ ਤਤੁ ਨਿਜੁ ਸਾਰ।
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ
ਅੰਤਰਿ ਜੋਤਿ ਰਾਮ ਪ੍ਰਗਾਸਾ ਗੁਰਮੁਖਿ ਬਿਰਲੈ ਜਾਨੀ

• • • • •

ਜੋਗੀ ਜਤੀ ਤਪੀ ਸੰਨਿਆਸੀ ਬਹੁਤੀਰਥ ਭ੍ਰਮਨਾ।
ਲੁੰਜਿਤ ਮੁੰਜਿਤ ਮੋਨਿ ਜਟਾਧਾਰ ਅੰਤਿ ਤਉ ਤੇ ਮਰਨਾ।
ਤਾ ਤੇ ਸੇਵੀਅਲੇ ਰਾਮਨਾ।
ਅਨਾ ਰਾਮ ਨਾਮ ਹਿਤੁ ਜਾਕੈ ਕਹਾ ਕਰੈ ਜਮਨਾ (ਤੀਰਥ ਗੰਗਾ ਜਮਨਾ)

• • • • •

ਤੀਰਥ ਬਰਤ ਨੇਮ ਸੁਚਿ ਸੰਜਮ (ਬ੍ਰਾਹਮਣੀ ਕਰਮ ਕਾਂਡ)
ਰਵਿਦਾਸ ਗਹਨੇ (ਗਹਿਣੇ ਸੋਨਾ ਚਾਂਦੀ) ਦੇਉਰੇ ?
ਸੁਰਿਤ ਪਿਆਲ (ਅਕਲ 'ਚ ਪਾਓ) ਸੁਧਾ ਰਸ ਅੰਮ੍ਰਿਤ
ਏਹੁ (ਇਹ ਨਾ ਕਿ ਉਪਰਲਾ) ਮਹਾ ਰਸੁ ਪੇਉਰੇ।

• • • • •

ਅਚਰਜ ਏਕੁ ਸੁਨਹੁਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ।
ਸੁਰ ਨਰ ਗਣ ਗੰਧ੍ਰਬ ਜਿਨ ਮੋਹੇ (ਸਭ ਨੂੰ) ਤ੍ਰਿਭਵਣ ਮੇਖੁਲੀ (ਮਾਇਆ ਲੋਭ) ਲਾਈ।

• • • • •

ਨਗਨ ਫਿਰਤ ਜੋ ਪਾਈ ਐ ਜੋਗੁ। ਬਨਕਾ ਮਿਰਗੁ ਮੁਕਤ ਸਭੁ ਹੋਗੁ।
ਕਿਆ ਨਾਗੇ (ਨੰਗੇ ਸਾਧ) ਕਿਆ ਬਾਧੇ ਚਾਮ।
(ਸੰਗਲ ਲਾ ਕੇ) ਜਬ ਨਹੀਂ ਚੀਨਸ (ਚੇਤੇ) ਆਤਮ ਰਾਮ।
ਮੂੰਡ ਮੁਡਾਏ ਜੋ ਸਿਧਿ ਪਾਈ। ਮੁਕਤੀ ਭੇਡ ਨ ਗਈਆ ਕਈ।
ਬਿੰਦੂ (ਕਾਮ ਬੰਨ੍ਹ ਕੇ) ਰਾਖਇ ਜੋ ਤਰੀਐ ਭਾਈ।
ਖੁਸਰੇ ਕਿਉ ਨ ਪਰਮ ਗਤਿ ਪਾਈ।

• • • • •

ਕਿਆ ਜਪੁ ਕਿਆ ਤਪੁ, ਕਿਆ ਬ੍ਰਤ, ਪੂਜਾ।
ਜਾ ਕੇ ਰਿਦੈ (ਚਲ 'ਚ) ਭਾਉ ਹੈ ਦੂਜਾ।
ਕਰਮ ਕਰਤ (ਕਰਮਕਾਂਡ ਕਰਕੇ) ਬਧੇ ਅਹੰਮੇਵ।
(ਹੰਕਾਰੀ ਬਣੇ) ਮਿਲਿ ਪਾਥਰ ਕੀ ਕਰਹੀ ਸੇਵ।
ਕਹੁ ਕਬੀਰ ਭਗਤਿ ਕਰ ਪਾਇਆ।
ਭੋਲੇ, ਭਾਇ (ਭਲੇ ਮਾਣਸ ਬਣਕੇ) ਮਿਲੇ ਰਘੁਰਾਇਆ।

• • • • •

ਤਟਿ ਤੀਰਥ ਨਹੀਂ ਮਨ ਪਤੀਆਇ। ਚਾਰ ਅਚਾਰ ਰਹੇ ਉਰਝਾਇ।

• • • • •

ਸੋ ਧਿਆਨ ਧਰਹੁ ਬਹੁਰਿ ਨ ਧਰਨਾ। ਐਸੇ ਮਰਹੁ ਜਿ ਬਹੁਰਿ ਨ ਮਰਨਾ।
ਉਲਟੀ ਗੰਗਾ ਜਮਨੁ ਮਿਲਾਵਓ।
ਬਿਨ ਜਲ ਸੰਗਮ (ਜਿੱਥੇ ਤਿੰਨ ਨਦੀਆਂ ਦਾ ਮਿਲਣ ਸਥਾਨ ਹੈ) ਮਨ ਮਹਿ ਨਾਵਉ।

• • • • •

ਬਿਨੁ ਸਤ ਸਤੀ ਹੋਇ ਕੈਸੇ ਨਾਰਿ। ਪੰਡਤਿ, ਦੇਖਹੁ ਰਿਦੈ ਬੀਚਾਰ।

• • • • •

ਕਵਨ ਸੁ ਮੁਨਿ (ਮੁਨੀ) ਜੋ ਮਨੁ ਮਾਰੈ। ਮਨ ਕਉ ਮਾਰਿ ਕਹੁਹ ਕਿਸੁ ਤਾਰੈ।

• • • • •

ਜਲ ਹੈ ਸੂਤਕੁ, ਥਲਿ ਹੈ ਸੂਤਕੁ (ਅਪਵਿੱਤਰਤਾ) ਸੂਤਕ ਓਪਤਿ (ਉਤਪਤੀ) ਹੋਈ।
ਜਨਮੇ ਸੂਤਕੁ, ਮੂਏ ਫੁਨ ਸੂਤਕੁ ਸੂਤਕ ਪਰਜ ਬਿਗੋਈ।
ਕਹੁ ਰੇ ਪੰਡੀਆ, ਕਉਨ ਪਵੀਤਾ (ਪਵਿੱਤਰ)।
ਐਸਾ ਗਿਆਨ ਜਪਹੁ ਮੇਰੇ ਮੀਤਾ।
ਨੈਨਹੁ ਸੂਤਕੁ, ਬੈਨਹੁ (ਬੋਲਣਾ) ਸੂਤਕੁ ਸੂਤਕੁ ਸ੍ਰਵਨੀ (ਸੁਣਨ) ਹੋਈ।
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ।
ਫਾਸਨ ਕੀ ਬਿਧਿ (ਝੂਠ ਵਿਚ ਫਸਣ ਦੀ ਵਿਧੀ) ਸਭੁ ਕੋਊ ਜਾਨੈ
ਛੂਟਨ ਕੀ ਇਕ ਕੋਈ (ਵਿਰਲਾ ਕੋਈ)
ਕਹੁਹ ਕਬੀਰ ਰਾਮ ਰਿਦੈ ਬੀਚਾਰੈ ਸੂਤਕੁ ਤਿਨੈ ਨ ਹੋਈ॥

• • • • •

(ਰਾਮ ਦਾ ਅਰਥ ਹੈ ਜਿਸ ਨੇ ਸਭ ਨੂੰ ਬਰਾਬਰ ਪੈਦਾ ਕੀਤਾ ਹੈ। ਸਾਰੇ ਉਸ ਦੇ ਬੇਟੇ ਹਨ। ਉਹ ਸਭ ਬਰਾਬਰ ਹਨ। ਕੋਈ ਪਵਿੱਤਰ ਅਪਵਿੱਤਰ ਨਹੀਂ। ਇਹ ਸਭ ਪੰਡਤਾਂ ਦਾ ਫੈਲਾਇਆ ਝੂਠ ਪਸਾਰਾ ਹੈ ਜੋ ਬੰਦਿਆਂ ਅੰਦਰ ਊਚ ਨੀਚ ਜਾਂ ਜਾਤ-ਪਾਤ ਹੈ। ਬਾਣੀ ਦਾ ਰਾਮ ਅਜੇਹੀ ਸਿਰਜਣਾ ਨਹੀਂ ਕਰਦਾ।)

• • • • •

ਰਾਮੁ (ਰਾਜਾ ਰਾਮ) ਬੜਾ ਕਿ ਰਾਮਹਿ (ਰਾਮ) ਜਾਇਆ।
ਬ੍ਰਹਮਾ ਬੜਾ ਕਿ ਜਾਸੁ (ਜਿਸਨੇ) ਉਪਾਇਆ। (ਉਸ ਨੂੰ ਪੈਦਾ ਕੀਤਾ)
ਬੇਦੁ ਬਡਾ ਕਿ ਜਹਾਂ ਤੇ ਆਇਆ।
ਕਹਿ ਕਬੀਰ ਹਉ ਭਇਆ ਉਦਾਸ। ਤੀਰਥ ਬਡਾ ਕਿ ਹਰ ਕਾ ਦਾਸ॥

• • • • •

ਹਰਿ ਜਸੁ ਸੁਨਹਿ ਨ ਹਰਿ ਸੁਨ ਗਾਵਹਿ। ਬਾਤਨ ਹੀ ਅਸਮਾਨ ਗਿਰਾਵਹਿ।
ਐਸੇ ਲੋਗਨੁ ਕੋ ਸਿਉ ਕਿਆ ਕਹੀਐ
ਜੋ ਪ੍ਰਭ ਕੀਏ (ਪੈਦਾ ਕੀਤੇ) ਭਗਤਿ ਤੇ ਬਾਹਜ। (ਬਾਂਝ)
ਤਿਨ ਤੇ ਸਦਾ ਡਰਾਨੇ (ਡਰਾਉਂਦੇ) ਰਹੀਐ।
ਆਪਿ (ਬ੍ਰਾਹਮਣ) ਨ ਦੇਹਿ ਚੁਰੂ ਭਰਿ ਪਾਨੀ
ਤਿਹ ਨਿੰਦਹਿ ਜਿਹ ਗੰਗਾ ਆਨੀ।
ਬੈਠਤ ਊਠਤ ਕੁਟਲਿਤਾ (ਚਲਾਕੀ) ਚਾਲਹਿ (ਚਾਲ)
ਆਪੁ ਗਏ, ਅਉਰਨ (ਹੋਰਾਂ ਨੂੰ) ਹੂ ਘਾਲਹਿ।
ਛਾਡਿ ਕੁਚਰਚਾ (ਵੇਦਾਂ ਦੀਆਂ ਗੱਲਾਂ) ਆਨ (ਹੋਰ) ਨ ਜਾਨਹਿ।
(ਗਿਆਨੀ ਨੂੰ) ਬ੍ਰਹਮਾਂ ਹੂ ਕੋ ਦਹਿਉ ਨ ਮਾਨਹਿ।
ਆਪ ਗਏ ਅਉਰਨ ਹੂ ਖੋਵਹਿ
ਆਗਿ ਲਗਾਇ (ਅਗਲੇ 'ਚ ਭੜਕਣ ਭਰਕੇ) ਮੰਦਰ ਮੈਂ ਸੋਵਹਿ।
ਅਵਰਨ (ਦੂਜਿਆਂ ਤੇ) ਹਸਤ, ਆਪਹਹਿ ਕਾਨੇ (ਕਾਣੇ)
ਤਿਨ ਕਉ ਦੇਖ ਕਬੀਰ ਲਜਾਨੇ (ਸ਼ਰਮਸਾਰ)

• • • • •

ਜੀਵਤ ਪਿਤਰ (ਮਾਂ ਬਾਪ) ਨ ਮਾਨੈ ਕੋਊ ਮੂਏ ਸਰਾਧ ਕਰਾਹੀ।
ਪਿਤਰ ਭੀ ਬਪੁਰੇ (ਵਿਚਾਰੇ) ਕਹੁ, ਕਿਆ ਖਾਵਹਿ ਕਊਆ ਕੂਕਰ (ਕੁੱਤੇ) ਖਾਹੀ।
ਮਾਟੀ ਕੇ ਕਰ ਦੇਵੀ ਦੇਵਾ ਤਿਸੁ ਆਗੇ ਜੀਉ (ਜੀਵ ਬਲੀ)
ਦੇਹੀ ਐਸੇ ਪਿਤਰ ਤੁਮਾਰੇ ਕਹੀਅਹਿ।
ਆਪਨ ਕਹਿਆ ਨ ਲੇਹੀ। ਸਰਜੀਓ (ਸਿਰ) ਕਾਟਹਿ।
ਨਿਰਜੀਓ ਪੂਜੇ ਅੰਤ ਕਾਲ ਕਉ ਭਾਰੀ।
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ (ਡਰ) ਡੂਬੇ ਸੰਸਾਰੀ।

• • • • •

(ਇੰਦਰਪੁਰੀ, ਬ੍ਰਹਮਪੁਰੀ, ਸ਼ਿਵਪੁਰੀ)
ਇੰਦ੍ਰ ਲੋਕ ਸਿਵ ਲੋਕਹਿ ਜੈਬੋ (ਜਾਉਗੇ) ਓਛੇ ਤਪ ਕਹਿ ਬਹੁਰ ਐਬੋ (ਭੈੜ–ਕੂੜ)
ਇੰਦ੍ਰਪੁਰੀ ਮਹਿ ਸਰਪਰ (ਸਿਰਪਰਨੇ) ਮਰਣਾ ਬ੍ਰਹਮਪੁਰੀ ਨਿਹਚਲੁ (ਟਿਕੀ) ਨਹੀ ਰਹਿਣਾ।
ਸਿਵਪੁਰੀ ਕਾ ਹੋਇਗਾ ਕਾਲਾ (ਕਾਲ ਅੰਤ)
ਤ੍ਰੈਗੁਣ ਮਾਇਆ ਬਿਨਸਿਇ ਤਾਲਾ।

• • • • •

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ
ਪੂਜਨ ਕਉ ਬਹੁਦੇਵ।
ਕਹੁ ਕਬੀਰ ਛੂਟਤ (ਮੁਕਤੀ) ਨਹੀਂ
ਮਨ ਬਉਰਾ ਰੇ, ਛੂਟਨ ਹਰਿ ਕੀ ਸੇਵ।

• • • • •

ਕਿਆ ਜਪੁ ਕਿਆ ਤਪੁ ਸੰਜਮ
ਕਿਆ ਬਰਤ ਕਿਆ ਇਸਨਾਨੁ
ਜਬ ਲਗ ਜੁਗਤਿ ਨ ਜਾਨੀਐ
ਭਾਉ ਭਗਤਿ ਭਗਵਾਨ।

• • • • •

ਬਿੰਦ੍ਰਾਬਨ ਮਨਹਰਨ ਮਨੋਹਰ (ਮੋਹਣ ਮਨ ਵਾਲਾ)
ਕ੍ਰਿਸ਼ਨ ਚਰਾਵਤ ਗਾਊ ਰੇ
ਜਾ ਕਾ ਠਾਕਰ ਤੂਹੀ ਸਾਰਿੰਗਧਰ
ਮੋਹਿ (ਮੇਰਾ) ਕਬੀਰਾ ਨਾਊ (ਨਹੀਂ) ਰੇ। (ਭਾਵ ਮੇਰਾ ਠਾਕਰ ਤੂੰ ਹੈ ਕ੍ਰਿਸ਼ਨ ਨਹੀਂ)

• • • • •

ਪੰਡਤ ਲੋਗਹੁ ਕਉ ਬਿਉਹਾਰ। ਗਿਆਨ ਵੰਤ ਕਉ ਤਤੁ ਬੀਚਾਰ।

• • • • •

ਪੰਦ੍ਹ ਥਿੰਤੀ (ਪੰਦਰਾਂ ਥਿੱਤਾਂ) ਸਾਤ ਵਾਰ। ਕਹਿ ਕਬੀਰ ਉਰਵਾਰ ਨ ਪਾਰ।

• • • • •

ਕਬੀਰ ਜਿਹ ਮਾਰਗ (ਵੇਦਾਂ ਸਿਮਰਤੀਆਂ ਤੇ ਗੀਤਾਂ ਦਾ ਮਾਰਗ)
ਪੰਡਤ ਗਏ (ਡੁੱਬ ਗਏ)
ਪਾਛੈ ਪਰੀ (ਪਿੱਛੇ ਹੀ ਜਾ ਡਿੱਗੀ) ਬਹੀਰ।
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਕਹਿਉ ਕਬੀਰ।

• • • • •

ਇਕਤੁ ਪਤਰਿ (ਭਾਂਡੇ 'ਚ) ਭਰ ਉਰਕਟ ਗਿੰਨ੍ਹਿਆ ਕੁਰਕਟ (ਕੁੱਕੜ)
ਇਕਤੁ ਪਤਰਿ ਭਰ ਪਾਨੀ (ਸ਼ਰਾਬ)
ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟਿ ਦੇ ਰਾਨੀ (ਵਿਕਾਰੀ ਔਰਤ)
ਨਾਕਹੁ ਕਾਟੀ, ਕਾਨਹੁ ਕਾਟੀ, ਕਾਟ ਕੂਟ ਕਰਿ ਡਾਰੀ
ਕੁਹ ਕਬੀਰ ਸੰਤਨ ਕੀ ਬੈਰਨ ਤੀਨ ਲੋਗੁ ਕੀ ਪਿਆਰੀ।

• • • • •

ਬੇਦ ਪੁਰਾਨ ਸਿੰਮ੍ਰਿਤ ਸਭ ਖੋਜੇ ਕਹੂੰ ਨ ਉਬਰਨਾ।

• • • • •

ਪਾਤੀ (ਫੁੱਲ-ਪੱਤੀਆਂ) ਤੋਰੈ ਮਾਲਿਨੀ ਪਾਤੀ ਪਾਤੀ ਜੀਉ। (ਫੁੱਲ ਪੱਤੇ ਜਿਉਂਦੇ ਹਨ)
ਜਿਸ ਪਾਹਨ (ਪੱਥਰ-ਮੂਰਤੀ) ਕਉ ਪਾਤੀ ਤੋਰੈ ਸੋ ਪਾਹਨ ਨਿਰਜੀਓ। (ਨਿਰਜਿੰਦ)
ਬ੍ਰਹਮੁ ਪਾਤੀ (ਪੱਤੀਆਂ) ਬਿਸਨੁ ਡਾਰੀ (ਡਾਲੀਆਂ) ਫੂਲ ਸੰਕਰ ਦੇਉ।
ਤੀਨ ਦੇਵ ਪ੍ਰਤਖਿ ਤੋਰਹਿ, ਕਰਹਿ ਕਿਸਕੀ ਸੇਉ।
ਪਾਹਾਨ (ਪੱਥਰ) ਗਢਿ ਕੈ (ਘੜ ਕੇ),
ਮੂਰਤ ਕੀਨੀ ਦੇ ਕੈ ਛਾਤੀ ਪਾਉ। (ਛਾਤੀ ਤੇ ਪੈਰ ਧਰਕੇ ਚਲਦਾ)
ਜੇ ਇਹ ਮੂਰਤਿ ਸਾਚੀ ਹੈ ਤਉ ਗੜਣਹਾਰੇ (ਪੈਰ ਧਰਕੇ ਘੜਨ ਵਾਲੇ ਨੂੰ) ਖਾਉ।
ਭਾਤ (ਚੌਲ) ਪਹਿਤਿ (ਦਾਲ) ਅਰ ਲਾਪਸੀ (ਕੜਾਹ)
ਕਰਕਰਾ (ਭੁਰਭਰੀ) ਕਾਸਾਰੁ (ਪੰਜੀਰੀ ਦੀ ਚੜ੍ਹਾਵਾ ਹੋਇਆ)
ਭੋਗਨਹਾਰੇ (ਬ੍ਰਾਹਮਣ ਨੇ) ਭੋਗਿਆ ਇਸ ਮੂਰਤਿ ਕੇ ਮੁਖਛਾਰੁ। (ਮੂੰਹ ਨੂੰ ਛੁਹਾਕੇ)
ਮਾਲਿਨੀ ਭੂਲੀ, ਜਗੁ ਭੁਲਾਨਾ ਹਮ ਭਉਲਾਨੇ ਨਾਹਿ।
ਕਬੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰ ਹਰ ਰਾਇ।

• • • • •

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠ ਜਨੇਊ ਤੁਮਾਰੇ।
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੇ।
ਤੂੰ ਬਾਮਨੁ, ਮੈਂ ਕਾਸੀਕ (ਕਾਸ਼ੀ ਦਾ) ਜੁਲਾਹਾ ਬੂਝਹੁ ਮੋਰ (ਮੇਰਾ) ਗਿਆਨਾ।
ਤੁਮ ਤਉ ਜਾਚੇ ਭੂਪਤਿ (ਪਰਜਾਪਤੀ) ਰਾਜੇ ਹਰ ਸਿਉ ਮੋਰ ਧਿਆਨਾ।
ਅਤਰਿ ਮੈਲ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ।
ਜਲ ਕੇ ਮਜਨ (ਨਹਾਇਆਂ) ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ।
ਜੈਸੇ ਮੇਂਡਕ ਤੈਸੇ ਉਇ ਨਰ ਫਿਰਿ ਫਰਿ ਜੋਨੀ ਆਵਹਿ।
ਮਨ ਕਠੋਰ (ਬੇਤਰਸ) ਮਰੈ ਬਨਾਰਸ (ਹਿੰਦੂ ਬਨਾਰਸ 'ਚ ਮਰਨਾਂ ਚੰਗਾ ਸਮਝਦੇ ਹਨ)
ਨਰਕ ਨ ਬਾਚਿਆ (ਬਚਿਆਂ) ਜਾਈ।
ਹਰ ਕਾ ਸੰਤ ਮਰੈ ਹਾੜੰਬੈ
(ਮਗਹਰ ਦਾ ਬੋਧੀ ਕੇਂਦਰ ਜਿੱਥੇ ਜਾਣ ਨੂੰ ਹਿੰਦੂ ਮਹਾਂ ਪਾਪ ਸਮਝਦੇ ਹਨ)
ਸਗਲੀ ਸੈਨ ਤਰਾਈ।
(ਭਾਵ ਬ੍ਰਾਹਮਣਵਾਦ ਤੋਂ ਉਲਟਾ ਚੱਲ ਤੇ ਮਨੁੱਖਾਂ ਨਾਲ ਪਿਆਰ ਕਰੋ)

• • • • •

ਬੇਦ ਪੁਰਾਨਾ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ।
ਕਾਲ ਗ੍ਰਸਤ ਸਭ ਲੋਗ ਸਿਆਨੈ ਉਠਿ ਪੰਡਤ ਪੈ ਚਲੇ ਨਿਰਾਸਾ।
ਬਨ ਖੰਡ ਜਾਇ ਜੋਗ ਤਪੁ ਕੀਨੋ ਕੰਦ ਮੂਲ ਚੁਨ ਖਾਇਆ।

ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ (ਪਟਿਆਂ ਦੀ ਕੁੱਟਮਾਰ ਦਾ ਖਾਤਾ) ਲਿਖਾਇਆ।

• • • • •

ਕਿਆ ਪੜੀਐ ਕਿਆ ਗੁਨੀਐਂ। ਕਿਆ ਬੇਦ ਪੁਰਾਨਾਂ ਸੁਨੀਐ।
ਪੜੈ ਸੁਨੇ ਕਿਆ ਹੋਈ। ਜਉ ਸਹਿਜ ਨ ਮਿਲਿਓ ਸੋਈ।
ਹ੍ਰਿਦੈ ਕਪਟ ਮੁਖ ਗਿਆਨੀ। ਝੂਠੇ ਕਹਾ ਬਿਲੋਵਸ ਪਾਨੀ।
ਕਾਇਆ ਮਾਂਜਸਿ ਕਉਨ ਗੁਣਾਂ। ਜਉ ਘਟ ਭੀਤਰਿ ਹੈ ਮਲਨਾਂ (ਮਨ ਸਵਾਰਨਾਂ)
ਲਉਕੀ (ਤੂੰਬੀ ਸਰੀਰ) ਅਠਸਠਿ ਤੀਰਥ ਨਾਈ। ਕਉਰਾਪਨ ਤਉ ਨਾ ਜਾਈ॥
(ਕਾਮ ਕ੍ਰੋਧ, ਲੋਭ, ਮੋਹ, ਹੰਕਾਰ, ਜਾਤ ਅਭਿਮਾਨ ਊਚ-ਨੀਚ, ਛੂਤ-ਛਾਤ)

• • • • •

ਪੁਤ੍ਰ ਕਲਤ੍ਰ ਲਛਮੀ ਮਾਇਆ। ਇਨਤੇ ਕਹੁ ਕਵਨੈ ਸੁਖ ਪਾਇਆ।

• • • • •

ਡੰਡਾ ਮੁੰਦ੍ਰਾ ਖਿੰਥਾ (ਗੋਦੜੀ) ਆਧਾਰੀ। ਭ੍ਰਮ ਕੈ ਭਾਈ ਭਵੈ ਭੇਖਧਾਰੀ
ਆਸਨੁ ਪਵਨ (ਜੋਗ ਆਸਣ) ਦੂਰ ਕਰ ਬਵਰੇ।
ਛੋਡ ਕਪਟੁ (ਇਹ ਪਾਪ ਵਰਤਾਰਾ) ਨਿਤੁ ਹਰ ਭਜੁ ਬਵਰੇ।

• • • • •

ਨਾ ਇਹੁ ਮਾਨਸੁ (ਬੰਦਾ) ਨਾ ਇਹ ਦੇਉ।
(ਦੇਵਤਾ) ਨਾ ਇਹੁ ਜਤੀ ਕਹਾਵੈ ਸੇਉ।
ਨਾ ਇਹ ਜੋਗੀ ਨ ਅਵਧੂਤਾ।
(ਮਾਇਆ ਤਿਆਗੀ) ਨਾ ਇਸ ਮਾਇ ਨਾ ਕਾਹੂ ਪੂਤਾ
ਇਹ ਮੰਦਰ ਮਹਿ ਕੌਣ ਬਸਾਈ। (ਕੌਣ ਕਹਿੰਦਾ ਹੈ)
ਤਾਂ ਕਾ (ਅਸਲੀ ਰੱਬ ਦਾ) ਅੰਤ ਕੋਊ ਨ ਪਾਈ।

• • • • •

ਜਪੀਐ ਨਾਮੁ ਅੰਨ ਕੋ ਸਾਦਿ।
ਜਪੀਐ ਨਾਮੁ ਜਪੀਐ ਅੰਨੁ। ਅੰਨੈ ਕੇ ਸੰਗਿ ਨੀਕਾ ਵੰਨੁ।
ਅੰਨੈ ਬਾਹਿਰ (ਅੰਨ ਤੋਂ ਬਿਨਾ) ਜੋ ਨਰ ਹੋਵਹਿ। ਤੀਨ ਭਵਨ ਮੁਹਿ ਅਪਨੀ ਖੋਵਹਿ।
ਛੋਡਹਿ ਅਨ (ਵਰਤ ਰਖੇ) ਕਰਿਹ ਪਖੰਡ। ਨਾ ਸੋਹਾਗਨ ਨ ਓਹਿ ਰੰਡ।
ਜਗ ਮਹਿ ਬਕਤੇ ਦੁਧਾਧਾਰੀ। (ਕਿ ਅਸੀਂ ਅੰਨ ਨਹੀਂ ਖਾਂਦੇ ਸਿਰਫ ਦੁੱਧ ਤੇ ਗੁਜਾਰਾ ਕਰਦੇ ਹਾਂ)
ਗੁਪਤੀ (ਲੁਕਕੇ) ਖਾਵਹਿ ਵਟਿਕਾ (ਸਭ ਬਣਿਆ) ਸਾਰੀ।
ਅੰਨੈ ਬਿਨਾ ਨ ਹੋਇ ਸੁਕਾਲ। (ਮੁਕਤੀ) ਤਜੀਐ ਅੰਨ ਨ ਮਿਲੈ ਗੁਪਾਲ॥

• • • • •

ਤੋਰੇ ਭਰੋਸੇ ਮਗਹਰ ਬਸਿਓ (ਬੋਧੀ ਕੇਂਦਰ) ਮੇਰੇ ਤਨ ਕੀ ਤਪਤਿ ਬੁਝਾਈ।
ਪਹਿਲੇ ਦਰਸਨ ਮਗਹਰ ਪਾਇਓ ਫੁਨਿ (ਫੇਰ) ਕਾਸੀ (ਹਿੰਦੂ ਕੇਂਦਰ) ਬਸੇ ਆਈ।
ਜੈਸਾ ਮਗਹਰ ਤੈਸੀ ਕਾਸੀ (ਸਥਾਨਾਂ 'ਚ ਕੀ ਫਰਕ ਐ) ਹਮ ਏਕੈ ਕਰ ਜਾਨੀ।
ਹਮ ਨਿਰਧਨ ਜਿਉ ਇਹ ਧਨੁ (ਬਰਾਬਰੀ) ਪਾਇਆ ਮਰਤੇ ਫੂਟਿ ਗੁਮਾਨੀ।
(ਇੱਕ ਦੂਜੇ ਨਾਲ ਜਾਤੀ ਭੇਦਭਾਵ, ਹੰਕਾਰ ਦੀ ਫੁੱਟ ਲੈ ਕੇ ਮਰਦੇ ਲੋਕ)

• • • • •

ਕਬੀਰ ਕੋ ਠਾਕਰ (ਰੱਬ) ਅਨਕ ਬਿਨੋਦੀ
ਜਾਤਿ ਨ ਕਾਹੂ ਕੀ ਮਾਨੀ।
(ਕਿਸੇ ਜਾਤ ਨੂੰ ਨਹੀਂ ਮੰਨਦਾ ਕਿਉਂਕਿ ਸਭ ਉਸ ਦੇ ਪੁੱਤਰ ਧੀਆਂ ਹਨ।)

• • • • •

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।
ਖੇਤ ਜੁ ਮਾਡਿਓ ਸੂਰਮਾ ਅਬ ਜੂਝਨ ਕੋ ਚਾਓ।
ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ (ਗਰੀਬ-ਨੀਚ) ਕੇ ਹੇਤ।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।

• • • • •

ਮੈਲਾ ਬ੍ਰਹਮਾ (ਧੀਅ ਸਰਸਵਤੀ ਨਾਲ ਰਲਿਆ) ਮੈਲਾ ਇੰਦੁ (ਅਹੱਲਿਆ ਨਾਲ ਭੋਗ ਕੀਤਾ)

ਰਵਿ ਮੈਲਾ (ਕੁੰਤੀ ਕੋਲ ਗਿਆ) ਹੈ ਮੈਲਾ ਚੰਦੁ (ਇੰਦਰ ਕਾਮੀ ਦਾ ਰਾਖਾ ਬਣਿਆ)

• • • • •

ਉਲਟਿ ਜਾਤਿ ਕੁਲ ਦੋਊ ਬਿਸਾਰੀ (ਛੱਡੀ)
ਸੁੰਨਿ ਸਹਿਜ (ਆਮ ਜੀਵਨ) ਮਹਿ ਬੁਨਤਿ ਹਮਾਰੀ।
ਹਮਰਾ ਝਗਰਾ ਰਹਾ ਨ ਕੋਊ। ਪੰਡਤ ਮੁਲਾਂ ਛਾਡੇ ਦੋਊ।
ਪੰਡਤ ਮੁਲਾਂ ਜੋ ਲਿਖ ਦੀਆ। ਛਾਡਿ ਚਲੇ ਹਮ ਕਛੂ ਨ ਲੀਆ।

• • • • •

ਜੋ ਪਾਥਰ ਕਉ ਕਹਤੇ ਦੇਵ। ਤਾ ਕੀ ਬਿਰਥਾ ਹੋਵੈ ਸੇਵ।
ਜੋ ਪਾਥਰ ਕੀ ਪਾਈ ਪਾਇ। ਤਿਸ ਕੀ ਘਾਲਿ ਅਜਾਈ ਜਾਇ।
ਅੰਤਰ ਦੇਉ ਨ ਜਾਨੈ ਅੰਧ। ਭ੍ਰਮ ਕਾ ਮੋਹਿਆ ਪਾਵੈ ਫੰਧ।
ਨਾ ਪਾਥਰੁ ਬੋਲੈ ਨਾ ਕਿਛੁ ਦੇਇ। ਫੋਕਟ ਕਰਮ ਨਿਹਫਲ ਹੈ ਸੇਵ।
ਮਿਰਤਕ ਕਉ ਚੰਦਨ ਚੜ੍ਹਾਵੈ। (ਉਸਤੇ ਕਹਹੁ ਕਵਨ ਫਲ ਪਾਵੈ।

• • • • •

ਤੇਤੀਸ ਕਰੋੜੀ ਹੈ ਖੇਲ ਖਾਨਾ (ਤਮਾਸ਼ਾ)। ਚਉਰਾਸੀ ਲਖ ਫਿਰੈ ਦਿਵਾਨਾ।

• • • • •

ਜੰਤ੍ਰ ਮੰਤ੍ਰ ਸਭ ਝੂਠ ਹੈ ਮਤ ਭਰਮੋ ਜਗ ਕੋਇ।

• • • • •

ਜਾਤ ਨ ਪੂਛੋ ਸਾਧ ਕੀ ਪੂਛ ਲੀਓ ਤੁਮ ਗਿਆਨ।
ਮੋਲ ਕਰੋ ਤਲਵਾਰ ਕਾ ਪੜਾ ਰਹਿਨੇ ਦੋ ਮਿਆਨ।
ਵਰਤ ਨ ਰਹਉ, ਨ ਮਹੁ ਰਮਦਾਨਾ। ਤਿਸੁ ਸੇਵੀ ਜੋ ਰਖੈ ਨਿਦਾਨਾ।
ਏਕੁ ਗੁਸਾਈ ਅਲਹੁ ਮੇਰਾ। ਹਿੰਦੂ ਤੁਰਕ ਦੁਹਾਂ ਨਬੇਰਾ (ਨਿਵਕੇਲਾ ਦੋਹਾਂ ਤੋਂ)
ਹਜ ਕਾਬੈ ਜਾਓ ਨ ਤੀਰਥ ਪੂਜਾ। ਏਕੋ ਸੇਵੀ ਅਵਰੁ ਨਾ ਦੂਜਾ।
ਪੂਜਾ ਕਰਉ ਨ ਨਿਵਾਜ ਗੁਜਾਰਉ। ਏਕ ਨਿਰੰਕਾਰ ਲੈ ਰਿਦੈ ਨਮਸਕਾਰਉ।
ਨ ਹਮ ਹਿੰਦੂ ਨ ਮੁਸਲਮਾਨ। ਅਲਹ ਰਾਮ ਕੇ ਪਿੰਡ ਪਰਾਨ।
ਕਹੁ ਕਬੀਰ ਇਹ ਕੀਆ ਬਖਾਨਾ। ਗੁਰ ਪੀਰ ਮਿਲਿ ਖੁਦਿ ਖਸਮ ਪਛਾਨਾ।

• • • • •

## 3. ਸੰਤ ਗੁਰੂ ਰਵਿਦਾਸ ਅਤੇ ਬ੍ਰਾਹਮਣਵਾਦ

**ਗੁਲਾਮੀ**

ਪਰਾਧੀਨਤਾ ਪਾਪ ਹੈ ਜਾਨ ਲੇਹੁ ਰੇ ਮੀਤ।
ਰਵਿਦਾਸ ਦਾਸ ਪਰਾਧੀਨ ਕੋ ਕੌਨ ਕਰੇ ਹੈ ਪ੍ਰੀਤ॥
ਪਰਾਧੀਨ ਕਾ ਦੀਨ ਕਿਆ ਪਰਾਧੀਨ ਬੇਦੀਨ
ਰਵਿਦਾਸ ਪਰਾਧੀਨ ਕੋ, ਸਭ ਹੀ ਸਮਝੇ ਹੀਨ॥

• • • • •

**ਕਿਹੋ ਜਿਹਾ ਰਾਜ ਹੋਵੇ ?**

ਐਸਾ ਚਾਹੂੰ ਰਾਜ ਮੈਂ, ਜਹਾਂ ਮਿਲੈ ਸਭਨ ਕੋ ਅੰਨ।
ਛੋਟ ਬੜੇ ਸਭ ਸਮ ਬਸੇਂ, ਰਵਿਦਾਸ ਰਹੈ ਪ੍ਰਸੰਨ॥
ਰਵਿਦਾਸ ਜੋ ਹੈ ਬੇਗਮਪੁਰਾ, ਉਹ ਪੂਰਨ ਸੁਖ ਧਾਮ।
ਦੁੱਖ ਅੰਦੋਹ ਅਰ ਦੈਸ਼-ਭਾਵ (ਦਵੈਤ-ਵੈਰ) ਨਹੀ ਵਸਹਿ ਤਹਿ ਠਾਮ॥ (ਉਸ ਥਾਂ 'ਤੇ)

• • • • •

**ਬੇਗਮਪੁਰਾ**

ਬੇਗਮਪੁਰਾ ਸਹਰ ਕੋ ਨਾਉ। ਦੂਖੁ ਅੰਦੋਹ ਨਹੀਂ ਤਹਿ ਠਾਉ (ਥਾਂ)।
ਨ ਸਤਵੀਸ, ਖਿਰਾਜ ਨ ਮਾਲ। (ਘਬਰਾਹਟ, ਫਿਕਰ, ਮਾਮਲਾ)
ਖਉਫ ਨ ਖਤਾ ਨ ਤਰਸੁ ਜਵਾਲੁ। (ਡਰ, ਭੁੱਲ, ਤੌਖਲਾ, ਨੁਕਸਾਨ)
ਅਬ ਮੋਹਿ ਖੂਬ ਵਤਨ ਗਹਿ ਪਾਈ (ਸੋਝੀ)। ਊਹਾਂ ਖੈਰਿ ਸਦਾ ਮੇਰੇ ਭਾਈ।
ਕਾਇਮ ਦਾਇਮੁ ਸਦਾ ਪਾਤਸ਼ਾਹੀ। ਦੋਮ ਨ ਸੋਮ ਏਕ ਸੋ ਆਹੀ। (ਦਰਜਾ ਬੰਦੀ)

ਅਬਾਦਾਨ ਸਦਾ ਮਸਹੂਰ। ਉਹਾਂ ਗਨੀ ਬਸਹਿ ਮਾਮੂਰ। (ਅਮਰੀ, ਸੰਤੁਸ਼ਟ ਲੋਕ)
ਤਿਉ ਤਿਉ ਸੈਲ ਕਰਹਿ ਜਿਉ ਭਾਵੈ। ਮਹਰਮ ਮਹਲ ਨਾ ਕੋ ਅਟਕਾਵੈ। (ਕੋਈ ਵੀ)
ਕਹਿ ਰਵਿਦਾਸ ਖਲਾਸ ਚਮਾਰਾ। ਜੋ ਹਮ ਸਹਰੀ ਸੋ ਮੀਤੁ ਹਮਾਰਾ।

• • • • •

ਸੋ ਕਤੁ ਜਾਣੈ ਪੀੜ ਪਰਾਈ ਜਾਕੈ ਅੰਤਰ ਦਰਦੁ ਨਾ ਪਾਈ।
ਦਾਰਿਦੁ ਦੇਖ ਸਭ ਕੋ ਹਸੈ ਐਸੀ ਦਸਾ ਹਮਾਰੀ।

• • • • •

ਮਾਧੋ ਹਮ ਬਿੱਦਿਆ ਹਿਤ ਕੀਨ ਬਿਬੇਕ ਦੀਪ ਮਲੀਨ।

• • • • •

ਮੇਰੀ ਜਾਤ ਕੁਟੁ-ਬਾਂਢਲਾ ਢੋਰ ਢੁਵੰਤਾ ਨਿਤਹੀ ਬਨਾਰਸੀ ਆਸ-ਪਾਸਾ।
ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ।

• • • • •

ਰਵਿਦਾਸ ਬਚਨ ਜੋ ਦੀਆ ਉਹ ਨਾ ਜਾਨੇ ਪਾਏ।
ਬਚਨ ਹਰੇ, ਕਓ ਜਗਤ ਮਹਿ ਕਛੂ ਨਾ ਸੇਮ ਰਹਾਇ। (ਮਾਨ-ਇੱਜ਼ਤ)
ਬਚਨ ਗਇਓ ਨਹਿ ਆਵਰਤ ਹੈ ਸੀਸ ਕਟਾ ਫਿਰ ਆਏ।
ਰਵਿਦਾਸ ਬਚਨ ਕੂੰ ਰਾਖੀਐ ਸਿਰ ਜਾਏ ਤਓ ਜਾਏ।

• • • • •

ਰਵਿਦਾਸ ਸੋਈ ਸੂਰਾ ਭਲਾ, ਜਓ ਲਰੈ ਧਰਮ ਕੇ ਹੇਤ।
ਅੰਗ ਅੰਗ ਕਟ ਭੋਇ ਗਿਰੇ, ਤਉ ਨਾ ਛਾਡੈ ਖੇਤ।

• • • • •

ਮਸਜਿਦ ਸੋ ਕੁਛ ਧਿਰ ਨਹੀਂ ਮੰਦਰ ਸੋਂ ਨਹੀਂ ਪਿਆਰ।
ਦੋਊ ਮਹਿ ਅੱਲਾ ਰਾਮ ਨਹੀਂ ਕਹਿ ਰਵੀਦਾਸ ਚਮਾਰ।

• • • • •

ਕਰਮ ਅਕਰਮ ਬੀਚਾਰੀਐ, ਸੰਕਾ ਸੁਨ ਬੇਦ ਪੁਰਾਨ।
ਸੰਸਾ ਸਦ ਹਿਰਦੇ ਵਸੈ, ਕਉਨ ਹਿਰੈ ਅਭਿਮਾਨ?
ਹਰਿਜਨ ਕਰ ਸੇਵਾ ਲਾਗੈ, ਮਨ ਅਹੰਕਾਰ ਨਾ ਰਾਖੈ।
ਰਵਿਦਾਸ ਸੁਦ (ਸ਼ੂਦਰ) ਸੋਈ ਧੰਨ ਹੈ ਜੋਊ ਅੱਸਤ ਬਨਚ ਨਾ ਭਾਖੈ। (ਕਹੇ)

• • • • •

**(ਸ਼ੂਦਰ)**
ਰਵਿਦਾਸ ਜਉ ਅਤਿ ਪਵਿੱਤਰ ਹੈ, ਸੋਈ ਸ਼ੂਦਰ ਜਾਨ।
(ਜਦੋਂ ਕਿ ਬ੍ਰਾਹਮਣ ਅਨੁਸਾਰ ਸ਼ੂਦਰ ਅਪਵਿੱਤਰ ਹੈ)
ਜਊ ਕੁਕਰਮੀ ਅਸ਼ੁੱਧ ਜਨ, ਤਿਨਹੀ ਨਾ ਸ਼ੂਦਰ ਮਾਨ।

• • • • •

**(ਵੈਸ਼)**
ਸਾਚੀ ਹਾਟੀ ਬੈਠ ਕਰਿ, ਸੌਦਾ ਸਾਚਾ ਦੇਹਿ।
ਤਕੜੀ ਤੋਲੇ ਸਾਚ ਕੀ, ਰਵੀਦਾਸ ਵੈਸ ਸੋ ਹੋਇ।

• • • • •

**(ਕਸ਼ੱਤਰੀ)**
ਰਵਿਦਾਸ ਵੈਸ ਸੋਈ ਜਾਨੀਐ ਜਊ ਸਤ ਕਾਰ ਕਮਾਏ।
ਪੁੰਨ ਕਮਾਈ ਸਦਾ ਲਹੈ ਲੋਰੇ ਸਰਬੱਤ-ਸੁਖਾਏ। (ਸਰਬੱਤ ਦਾ ਭਲਾ)
ਦੀਨ ਦੁਖੀ ਕੇ ਹੇਤ ਜਉ, ਬਾਰੇ ਅਪਨੇ ਪਰਾਨ।
ਰਵਿਦਾਸ ਉਹ ਨਰ ਸੂਰ ਕੋ, ਸਾਚਾ ਸ਼ਤਰੀ (ਕਸ਼ੱਤਰੀ) ਮਾਨ।

• • • • •

ਅੰਗ ਅੰਗ ਕਟਵਾਈਹਿ, ਜਉ ਦੀਨਨ ਕਰ ਹੇਤ।
ਰਵਿਦਾਸ ਸ਼ਤਰੀ ਸੋਈ ਜਾਨੀਐ, ਜੋ ਛਾਡੈ ਨਾਹਿ ਖੇਤ।

• • • • •

**(ਬ੍ਰਾਹਮਣ)**
ਧਰਮ ਕਰਮ ਜਾਨੈ ਨਹੀਂ, ਮਨ ਮਹਿ ਜਾਤ ਅਭਿਮਾਨ।
ਐਸੇ ਬ੍ਰਾਹਮਣ ਸੋ ਭਲੇ, ਰਵਿਦਾਸ ਸਰਮਕ ਹੂੰ ਜਾਨ। (ਕਿਰਤੀ ਕਾਮਾ)

• • • • •

ਉਚੇ ਕੁਲ ਕੇ ਕਾਰਨੇ, ਬ੍ਰਾਹਮਣ ਕੋਇ ਨਾ ਹੋਇ।
ਜਊ ਜਾਨੈ ਬ੍ਰਹਮ ਆਤਮਾ, ਰਵਿਦਾਸ ਕਹੈ ਬ੍ਰਾਹਮਣ ਸੋਇ।

• • • • •

ਜਿਨ ਕਹਿ ਹਿਰਦੈ ਸਤ ਬਸਹੀ, ਪੰਜ ਦੋਸ਼ ਬਸੇ ਨਾਹਿ॥
(ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)
ਰਵਿਦਾਸ ਤੇ ਨਰ ਊਚ ਭਏ, ਸਮਝ ਏਹੁ ਮਨ ਮਾਹਿ॥

• • • • •

**(ਊਚ-ਨੀਚ)**
ਰਵਿਦਾਸ ਸੁਕਰਮਨ (ਸ਼ੁੱਭ ਕਰਮ) ਕਰਤ ਸੋ ਨੀਚ ਊਚ ਹੋ ਜਾਏ।
ਕਰੇ ਕੁਕਰਮ ਜੋ ਊਚ ਭੀ, ਤੋ ਮਹਾਂ ਨੀਚ ਕਹਿਲਾਏ।

• • • • •

ਦਇਆ ਧਰਮ ਜਿਨ ਮੇ ਨਹੀਂ, ਹਿਰਦੇ ਪਾਪ ਕੋ ਕੀਚ। (ਚਿੱਕੜ)

• • • • •

ਰਵਿਦਾਸ ਤਿਨਰੇ ਜਾਨਹੋ, ਮਹਾਂ ਪਾਤਕੀ (ਪਾਪੀ) ਨੀਚ।

• • • • •

ਰਵਿਦਾਸ ਬ੍ਰਾਹਮਣ ਮਤ ਪੂਜਹੀ ਜਊ ਹੋਵੈ ਗੁਨ ਹੀਨ।
ਪੂਜਹਿ ਚਰਨ ਚੰਡਾਲ ਕੇ ਜਊ ਹੋਵੈ ਗੁਨ ਪਰਵੀਨ।

• • • • •

ਜਾਤ ਜਾਤ ਮੇਂ ਜਾਤ ਹੈ, ਜੋ ਕੇਲਨ ਮੇ ਪਾਤ।
ਰਵਿਦਾਸ ਨਾ ਮਾਨਸ਼ ਜੁੜ ਸਕੈ ਜੋ ਲੌਂ (ਜਦ ਤੀਕ) ਜਾਤ ਨਾ ਜਾਤ। (ਖਤਮ ਹੋਣਾ)
ਰਵਿਦਾਸ ਜਨਮ ਕੇ ਕਾਰਨੇਂ ਹੋਤ ਨਾ ਕੋਊ ਨੀਚ।
ਨਰ ਕੋ ਨੀਚ ਕਰ ਡਾਰ ਹੈ (ਕਰ ਦਿੰਦੇ ਹਨ) ਓਛੇ (ਬੁਰੇ) ਕਰਮ ਕੋ ਕੀਚ (ਕਰਨਾ)।

• • • • •

ਰਵਿਦਾਸ ਜਾਤ ਮਤ ਪੂਛਈ ਕਾ ਜਾਤ ਕਾ ਪਾਤ।
ਬ੍ਰਾਹਮਣ ਖੱਤਰੀ ਵੈਸ ਸੂਦ ਸਭਨ ਕੀ ਏਕ ਜਾਤ।

• • • • •

ਨੀਚ ਨੀਚ ਕਹਿ ਮਾਰਹਿ ਜਾਨਤ ਨਹਿ ਨਦਾਨ।
ਸਭਕਾ ਸਿਰਜਨਹਾਰ ਹੈ ਰਵਿਦਾਸ ਏਕੇ ਭਗਵਾਨ।

• • • • •

ਬ੍ਰਾਹਮਣ ਖੱਤਰੀ ਵੈਸ ਸੂਦ ਰਵਿਦਾਸ ਜਨਮ ਤੇ ਨਾਹਿ।
ਜੋ ਚਾਹਿ ਸੁਬਰਨ (ਸਵਰਨ) ਕੋ, (ਉੱਚੀ ਪਦਵੀ) ਪਾਵਹੀ ਕਰਮਨ (ਸ਼ੁੱਭ ਕਰਮ) ਮਾਹਿ।

• • • • •

ਬੇਦ ਪੜੀ ਪੰਡਤ ਬਨਿਓ ਗਾਂਠ ਪਨਹੀਂ (ਪਾਈ) ਤੋ ਚਮਾਰ।
ਰਵਿਦਾਸ ਮਨੁਸ਼ ਏਕ ਹੋਏ ਨਾਮ ਧਰੇ ਹੈਂ ਚਾਰ।

• • • • •

ਜਨਮ ਜਾਤ ਕੂ ਛਾਡਿ ਕਰ ਕਰਨੀ ਜਾਤ ਪ੍ਰਧਾਨ।
ਇਕੋ ਬੇਦ ਕਾ ਧਰਮ ਹੈ ਕਰੇ ਰਵਿਦਾਸ ਵਖਾਨ।

• • • • •

ਜਾਤ ਪਾਤ ਕੇ ਫੇਰ ਮਹਿ ਉਰਝ ਰਹਿ ਸਭ ਲੋਗ।
ਮਾਨੁਸਤਾ ਕੂ ਖਾਤ ਹੈ, ਰਵਿਦਾਸ ਜਾਤ ਕਰ ਰੋਗ। (ਬਿਮਾਰੀ–ਕੈਂਸਰ)

• • • • •

ਜਨਮ ਜਾਤ ਮਤ ਪੂਛਹਿ ਕਾ ਜਾਤ ਅਰ ਪਾਤ।

ਰਵਿਦਾਸ ਪੁਤ ਸਭ ਪ੍ਰਭੂ ਕੇ ਕੋਊ ਨਹਿ ਜਾਤ ਕੁਜਾਤ।

• • • • •

ਕਾ ਮਥਰਾ ਕਾ ਦੁਆਰਕਾ ਕਾ ਕਾਸੀ ਹਰਦੁਆਰ।
ਰਵਿਦਾਸ ਖੋਜਾ ਦਿਲ ਆਪਨਾ ਤਓ ਮਿਲਿਆ ਦਿਲਦਾਰ।

• • • • •

ਦੇਹੁਰਾ ਅਤੇ ਮਸੀਤ ਮਹਿ ਰਵਿਦਾਸ ਨਾ ਸੀਸ ਨਿਵਾਏ।
ਜਹਿ ਲੋ ਸੀਸ ਨਿਵਾਵਨਾਂ ਸੋ ਠਾਕਰ ਸਭ ਥਾਏਂ।

• • • • •

ਬਰਾਮਨ ਅਰ ਚੰਡਾਲ ਮਹਿ ਰਵਿਦਾਸ ਨਹਿ ਅੰਤਰ ਜਾਨ।
ਸਭ ਮਹਿ ਏਕ ਹੀ ਜੋਤ ਹੈ ਸਭ ਘਟ ਏਕ ਭਗਵਾਨ।
ਰਵਿਦਾਸ ਏਕ ਹੀ ਨੂਰ ਤੇ ਜਿਮੀ ਉਪਜਿਓ ਸੰਸਾਰ
ਊਚ ਨੀਚ ਕਿਹ ਬਿਧ ਭਏ, ਬਰਾਮਨ ਅਰ ਚੁਮਾਰ।

• • • • •

ਏਕ ਜੋਤ ਤੇ ਜਉ ਸਭ ਉਪਜੈ ਤਉ ਊਚ ਨੀਚ ਕਸ ਮਾਨ। (ਕਿਉਂ)
ਰਵਿਦਾਸ ਨਾਮ ਕਤ (ਕਿਉਂ) ਧਰੈ, ਨਾਦ ਬਿੰਦ (ਰਕਤ ਵੀਰਜਯ) ਹੈ ਸਮਾਨ।

• • • • •

ਰਵਿਦਾਸ ਏਕ ਹੀ ਬੂੰਦ ਸੋਂ ਸਭ ਹੀ ਭਇਓ ਵਿਥਾਰ।
ਮੂਰਖ ਹੈ ਜੋ ਕਰਤ ਹੈ ਬਰਨ-ਅਵਰਨ ਵੀਚਾਰ।

• • • • •

ਰਵਿਦਾਸ ਉਪਜਹਿ ਸਭ ਏਕ 'ਬੂੰਦ' ਤੇ, ਕਾ ਬਾਮਨ ਕਾ ਸੂਦ।
ਮੂਰਖ ਜਨ ਨਾ ਜਾਨੀਐ, ਸਭ ਮਹਿ ਰਾਮ ਮਜੂਦ।

• • • • •

(ਜਹਾ ਅੰਧ) ਵਿਸ਼ਵਾਸ ਹੈ ਸਤ ਪਰਖ ਤਹਿ ਨਾਹਿ।
ਰਵਿਦਾਸ ਸਤ ਸੋਈ ਜਾਨੀਐ ਜੋ ਅਨਭਉ (ਅਨੁਭਵੀ) ਹੋਇ ਮਨ ਮਾਹਿ।
ਬਨ ਖੋਜਹਿ ਪਿਰਿਆ ਨਾ ਮਿਲਹਿ, ਬਨ ਮੇਂ ਪ੍ਰੀਤਮ ਨਾਹਿ।
ਰਵਿਦਾਸ ਪਿਰਿਆ ਹੈ ਵਸ ਰਹੇ, ਮਾਨਵ ਪਰੇਮ ਮਾਹਿ।
(ਮਨੁੱਖਤਾ ਦੇ ਪਿਆਰ ਵਿਚ)

• • • • •

ਰਵਿਦਾਸ ਹਮਾਰੋ ਰਾਮ ਜੀ, ਦਸ਼ਰਥ ਕਾ ਸੁਤ (ਪੁਤ) ਨਾਹਿ।
ਰਾਮ ਹਮੀ ਮਹਿ ਰਮ ਰਹਿਓ, ਬਿਸਥ (ਵਿਸ਼ਵ ਸੰਸਾਰ) ਕਟੁੰਬ ਮਾਹਿ।
ਜਾਤੀ ਓਛੀ, ਪਾਤੀ ਓਛੀ (ਬੁਰੀ) ਓਛਾ ਜਨਮ ਹਮਾਰਾ।
ਰਾਜਾ ਰਾਮ ਕੀ ਸੇਵ ਨ ਕਾਨੀ (ਨਾ ਕਰਨੀ ਹੈ) ਕਹਿ ਰਵਿਦਾਸ ਚਮਾਰਾ।

• • • • •

ਨਾਮ ਦੇਵ ਕਬੀਰ ਤਿਲੋਚਣ, ਸਦਨਾ ਸੈਣ ਤਰੈ।
ਕਹਿ ਰਵਿਦਾਸ ਸੁਨੋ ਰੇ ਸੰਤਹੁ, ਹਰ ਜੀਓ ਤੇ ਸਭੈ ਸਰੈ।

• • • • •

ਕਹਿ ਰਵਿਦਾਸ ਖਲਾਸ ਚਮਾਰਾ। ਜੋ ਹਮ ਸਹਰੀ ਸੋ ਮੀਤ ਹਮਾਰਾ।

• • • • •

ਜਬ ਜਨਮੇਂ ਤੌਂ ਸ਼ੂਦਰ ਥੇ ਔਰ ਥੇ ਅਤਿ ਪਤਿਤ। (ਅਪਵਿੱਤਰ)
ਵਰਣ (ਜਾਤਪਾਤ) ਕਰਮ ਸੋ ਹੋਤ ਹੈ, ਰਵਿਦਾਸ ਕਰੇ ਜੋ ਨਿਤ।

• • • • •

ਬ੍ਰਾਹਮਣ ਵੈਸ ਸ਼ੂਦ ਅਰ ਖਤਰੀ ਡੋਮ ਚੰਡਾਲ ਮਲੇਛਮਨ ਸੋਇ। (ਵਾਣੀ 128)

• • • • •

ਰਵਿਦਾਸ ਮਦੁਰਾ ਕਾ ਪੀਜੀਐ ਜੋ ਚੜ੍ਹੇ ਚੜ੍ਹੇ ਉਤਰਾਇ।
ਨਾਂਵ ਮਹਾਂਰਸ ਪੀਜੀਐ ਜੋ ਚੜ੍ਹੇ ਨਹੀਂ ਉਤਰਾਇ।
(ਨਾਮ ਦਾ ਅਰਥ ਹੈ ਗੁਰੂ ਦਾ ਮਾਰਗ ਦਰਸ਼ਨ। ਗੁਰੂ ਨਾਨਕ ਨੇ ਪਿੱਛੋਂ ਇਹ ਸਲੋਕ ਉਚਾਰਿਆ, ਨਾਮ ਖੁਮਾਰੀ ਨਾਨਕਾ ਚੜ੍ਹੀ ਰਹੈ

ਦਿਨ ਰਾਤ)
(ਸਭ ਝੂਠ ਹੈ)
ਥੋਥਾ ਪੰਡਤ ਥੋਥੀ ਬਾਨੀ ਥੋਥੀ ਹਰਿ ਬਨਿ ਸਬੈ ਕਹਾਨੀ॥
ਥੋਥਾ ਮੰਦਰ ਭੋਗ ਵਿਲਾਸਾ ਥੋਥੀ ਆਨ ਦੇਵੀ ਕਾ ਆਸਾ।
ਸਾਚਾ ਸੁਮਰਿਨ, ਨਾਂਵ ਬਿਸਾਸਾ ਮਨ ਬਚ ਕਰਮ ਕਹੈ ਰਵਿਦਾਸਾ।(ਵਾਣੀ 72)

• • • • •

(ਵੇਦਾਂ ਪੁਰਾਣਾਂ ਨਾਲ ਚਿੰਤਾ ਨਹੀਂ ਜਾਂਦੀ)
ਕਰਮ ਅਕਰਮ ਬੀਚਾਰੀਏ, ਸੰਕਾ ਸੁਨ ਬੇਦ ਪੁਰਾਣ।
ਸੰਸਾ ਸਦ ਹਿਰਦੇ ਵਸੈ, ਕਉਨ ਹਿਰੈ ਅਭਿਮਾਨੁ।(ਵੇਦ ਤਿਆਗ ਦਿੱਤੇ)
ਮੋਰ (ਮੇਰੀ) ਕੁਚਿਲ (ਨੀਚ) ਜਾਤ, ਕੁਚਿਲ ਮੇਂ ਬਾਸ।
ਚਾਰਿਓ ਬੇਦ ਕੀਆ ਖੰਡੌਤ (ਖੰਡਨ) ਜਨ ਰੈਦਾਸ ਕਰੈ ਡੰਡੌਤ।

• • • • •

(ਬ੍ਰਾਹਮਣੀ ਕਰਮ ਕਾਂਡ ਵਿਚ ਕੋਈ ਭਗਤੀ ਨਹੀਂ ਹੈ)
ਭਗਤਿ ਨ ਅਹਾਰ ਘਟਾਈ, ਐ ਸਬ ਕਰਮ ਕਹਾਈ।
ਭਗਤਿ ਨ ਨਿੰਦਮ ਸਾਧੈ, ਭਗਤਿ ਨ ਵੈਰਾਗ ਬਾਧੇ।
ਭਗਤਿ ਨ ਐ ਸਬ ਵੇਦ ਬੜਾਈ।
ਭਗਤਿ ਨ ਮੂੰਡ ਮੁੰਡਾਏ, ਭਗਤਿ ਨ ਮਾਲਾ ਦਿਖਾਈ।
ਭਗਤਿ ਨ ਚਰਨ ਧੋਭਇ, ਐ ਸਬ ਗੁਨੀ ਜਨ ਗਾਈ।

• • • • •

(ਨੀਚਾਂ ਦੀ ਸੰਗਤ)
ਮੇਰੀ ਸੰਗਤ ਪੋਚ (ਨੀਚ) ਸੋਚ ਦਿਨ ਰਾਤੀ।
ਮੇਰਾ ਕਰਮ ਕੁਟਿਲਤਾ ਜਨ ਕੁ ਭਾਤੀ (ਨੀਚ ਜਾਤੀ ਦਾ)

• • • • •

(ਦੀਨ ਦੁਖੀ ਦੀ ਸੇਵਾ ਕਰਕੇ ਹੀ ਪ੍ਰਭੂ ਮਿਲ ਸਕਦਾ ਹੈ ਵਰਨਾ ਨਹੀਂ)
ਮਨ ਮਹਿ ਸੱਤ ਸੰਤੋਖ ਰਾਖਹੁ, ਸਭ ਕਰ ਸੇਵਾ ਲਾਗ।
ਸੇਵਾ ਸਭ ਕਛੁ ਦੇਤ ਹੈ। ਰਵਿਦਾਸ ਸੇਵਾ ਮਤਿ ਤਿਆਗ।
ਦੀਨ ਦੁਖੀ ਕਰ ਸੇਵਾ ਮਹਿ, ਲਾਗ ਰਹਿਓ ਰਵਿਦਾਸ।
ਨਿਸ ਬਾਸਰ ਕੀ ਸੇਵ ਸੌਂ, ਪ੍ਰਭੂ ਮਿਲਣ ਕੀ ਆਸ।
(ਵਿਚ ਦੁਨੀਆ ਸੇਵ ਕਮਾਈਐ ਤਾਂ ਦਰਗਹਿ ਬੈਸਣ ਪਾਈਐ-ਨਾਨਕ)

• • • • •

ਮਸਜਿਦ ਸੋਂ ਕਛੁ ਘਿਨ ਨਹੀਂ ਮੰਦਰ ਸੋ ਨਹੀਂ ਪਿਆਰ
ਦੋਉ ਮੇਂ ਅੱਲਾ ਰਾਮ ਨਹੀਂ, ਕਹਿ ਰਵਿਦਾਸ ਚਮਾਰ।

• • • • •

ਭਰਮ ਨਾਚਣ, ਭਰਮ ਗਾਇਨ ਭਰਮ ਜਪੁ ਤਪੁ ਦਾਨਿ
(ਬ੍ਰਾਹਮਣੀ ਤਪ ਜੋਗ ਕਰਮ ਸਭ ਭਰਮ ਹੈ)
ਭਰਮ ਸੇਵਾ, ਭਰਮ ਪੂਜਾ, ਅਰੁ ਭਰਮ ਕੂੰ ਪਹਿਚਾਨਿ।
ਭਰਮ ਖਟ ਕਰਮ ਸਕਲ ਸੰਹਿਤਾ, ਭਰਮ ਗ੍ਰਹਿ ਬਨ ਜਾਨਿ।
ਭਰਮ ਕਰ ਕਰ ਕਰਮ ਕੀਏ, ਭਰਮ ਕੀ ਯਹੁ ਬਾਨਿ।(ਆਦਤ)
ਭਰਮ ਜਿੰਦਗੀ ਨਿਗ੍ਰਹਿ ਕੀਐ, ਭਰਮ ਗੁਹਾ ਮੇਂ ਬਾਸ।
ਭਰਮ ਤੋ ਲੌਂ ਜਾਣੀਐ, ਸੁੰਨਿ ਕੀ ਕਰੇ ਆਸ।

• • • • •

ਭਗਤੀ ਐਸੀ ਸੁਨਹੁ ਰੇ ਭਾਈ ਆਈ ਭਗਤਿ ਤਉ ਗਈ ਬੜਾਈ।
ਕਹਾ ਭਇਓ ਨਾਚੈ ਅਰੁ ਗਾਏ, ਕਹਾ ਭਇਓ ਤਪ ਕੀਨੈ।
ਕਹਾ ਭਇਓ ਜੈ ਚਰਨ ਪਖਾਲੇ, ਜੌਂ ਲੌਂ ਪਰਮ ਤੱਤ ਨਹੀਂ ਚੀਨੈ।
ਕਹਾ ਭਇਓ ਜੇ ਮੂੰਡ ਮੁੰਡਾਇਓ, ਬਹੁ ਤੀਰਥ ਵਰਤ ਕੀਨੈ।

• • • • •

ਪਾਂਡੇ ! ਹਰਿ ਵਿਚ ਅੰਤਰ ਡਾਢਾ।
ਮੁੰਡ ਮੁਡਾਵੇ ਸੇਵਾ ਪੂਜਾ। ਭਰਮ ਕਾ ਬੰਧਨ ਗਾੜ੍ਹਾ।

• • • • •

ਤਿਲਕ ਦੀਓਪੈ ਤਪਨ (ਦੁੱਖ) ਨਾ ਜਾਓ। ਮਾਲਾ ਪਹਿਰ ਘਣੇਰੀ ਲਾਈ।

• • • • •

ਨੀਚ ਨੀਚ ਕਹਿ ਮਾਰਹਿੰ, ਜਾਨਤਨਾਹਿੰ ਨਦਾਨ।
ਸਭ ਕਾ ਸਿਰਜਨਹਾਰ ਹੈ ਰਵਿਦਾਸ ਏਕੈ ਭਗਵਾਨ।

• • • • •

(ਸਭ ਇਕ ਹਨ, ਵਰਨ ਅਵਰਨ ਕਹਿਣ ਵਾਲੇ ਮੂਰਖ ਹਨ)
ਰਵਿਦਾਸ ਉਪਜੈ ਸਭ ਇਕ ਬੂੰਦ ਤੇ, ਕਾ ਬ੍ਰਾਹਮਣ ਕਾ ਸੂਦ।
ਮੂਰਖ ਜਨ ਨਾ ਜਾਨਈ ਸਭ ਮਹਿੰ ਰਾਮ ਮੌਜੂਦ।
ਰਵਿਦਾਸ ਇਕ ਹੀ ਬੂੰਦ ਸੋ ਸਭ ਭੀ ਭਇਓ ਵਿਥਾਰ (ਵਿਸਥਾਰ ਪਸਾਰਾ)
ਮੂਰਖ ਹੈ ਜੋ ਕਰਤ ਹੈ ਬਰਨ ਅਬਰਨ ਬਿਚਾਰ।

• • • • •

ਇਕ ਜੋਤਿ ਤੇ ਜਊ ਸਭ ਉਪਜੈ ਤਊ ਊਚ ਨੀਚ ਕਸ ਮਾਨ।
ਰਵਿਦਾਸ ਨਾਮ ਕਤ ਧਰੈ ਕਾਹੂੰ ਕੋ, ਨਾਦ ਬਿੰਦ ਹੈ ਸਮਾਨ॥
(ਊਚ-ਨੀਚ ਕੋਈ ਕਿਵੇਂ ਹੋਇਆ ?)
ਰਵਿਦਾਸ ਏਕੇ ਬ੍ਰਹਮ ਕਾ, ਹੋਇ ਰਹਿਓ ਸਗਲ ਪਸਾਰ।
ਏਕੈ ਮਾਟੀ ਸਭ ਘਟ ਸਿਰਜੈ, ਏਕੈ ਸਭ ਨੂੰ ਸਿਰਜਨਹਾਰ।
(ਮਨੁੱਖਤਾ ਦੀ ਅਸਲੀ ਪਛਾਣ ਦਾ ਉੱਚਤਮ ਦਰਜਾ)
ਮੁਸਲਮਾਨ ਸੋ ਦੋਸਤੀ, ਹਿੰਦੂਅਨ ਸੋ ਕਰ ਪ੍ਰੀਤ ?
(ਜਦੋਂ ਕਿ ਇਹ ਨਫਰਤ ਕਰਦੇ ਹਨ)
ਰਵਿਦਾਸ ਜੋਤ ਸਭ ਰਾਮ ਕੀ, ਸਭ ਹੈ ਅਪਨੇ ਮੀਤ।

• • • • •

ਹਿੰਦੂ ਤੁਰਕ ਮੇਂ ਨਹੀਂ ਕਿਛੁ ਭੇਦਾ, ਦੋਇ ਆਇਹੁ ਇਕ ਦਵਾਰ।
ਪ੍ਰਾਣ ਪਿੰਡ ਲੋਹ ਮਾਸ ਏਕੈ, ਕਹਿ ਰਵਿਦਾਸ ਬੀਚਾਰ।

• • • • •

ਨਰਪਤਿ ਏਕ ਸਿੰਘਾਸਨ ਸੋਇਆ ਸੁਪਨੇ ਭਇਆ ਭਿਖਾਰੀ।
ਅਛੂਤ ਰਾਤ ਬਿਛੁਰਤ ਦੁਖ ਪਾਇਆ ਸੋ ਗਤ ਭਈ ਹਮਾਰੀ।

• • • • •

(ਵਾਲਮੀਕ ਦੀ ਸਿਫਤ)
ਕਾਹਿ ਨ ਬਾਲਮੀਕਹਿ ਦੇਖ।
ਕਿਸ ਜਾਤਿ ਕੇ ਕਿਹ ਪਦਹਿ ਅਮਰਿਓ ਰਾਮ ਭਗਤ ਬਿਸੇਖ॥

• • • • •

(ਗੁਰੂ ਰਾਮਦਾਸ ਵੱਲੋਂ ਗੁਰੂ ਰਵਿਦਾਸ ਦੀ ਵਡਿਆਈ ਇਸ ਤਰ੍ਹਾਂ ਕੀਤੀ ਗਈ ਹੈ)
ਰਵਿਦਾਸ ਚੁਮਾਰ ਉਸਤਿਤਿ ਕਰੇ ਹਰ ਕੀਰਤਿ ਨਿਮਖ ਇਕ ਗਾਏ।
ਪਤਿਤ ਜਾਤ ਉਤਮੁ ਭਇਆ ਚਾਰ ਵਰਨ ਪਏ ਪਗਿ ਆਇ।
(ਧੰਨਾ ਜੀ ਉਨ੍ਹਾਂ ਦੀ ਸਿਫਤ ਇੰਜ ਕਰਦੇ ਹਨ)
ਰਵਿਦਾਸ ਢੁਵੰਤਾ ਢੋਰ ਨੀਤਿ ਤਿਨ ਤਿਆਗੀ ਮਾਇਆ।
ਪਰਗਟ ਹੋਇਆ ਸਾਧ ਸੰਗ ਹਰ ਦਰਸ਼ਨ ਪਾਇਆ। (847)

• • • • •

(ਭਾਈ ਗੁਰਦਾਸ)
ਭਗਤੁ ਭਗਤ ਜਗ ਵਜਿਆ। ਚਹੁੰ ਚੁੱਕਾਂ ਦੇ ਵਿਚ ਚਮਰੇਟਾ।

• • • • •

(ਗੁਰੂ ਅਰਜਨ ਸਾਰਿਆਂ ਦੀ ਸਿਫਤ ਇਸ ਤਰ੍ਹਾਂ ਕਰਦੇ ਹਨ)
ਗੋਬਿੰਦ ਗੋਬਿੰਦ ਗੋਬਿੰਦ ਸੰਗ, ਨਾਮ ਦੇਉ ਮਨੁ ਲੀਣਾ।

ਆਢ ਦਾਮਕਾ ਛੀਪਰੋ ਹੋਇਓ ਲਖੀਣਾ॥
ਬੁਣਨਾ, ਤਨਣਾ ਤਿਆਗ ਕੇ, ਪ੍ਰੀਤਿ ਚਰਨ ਕਬੀਰਾ।
ਨੀਚ ਕੁਲਾ ਜੁਲਾਹਾ ਭਇਓ ਗੁਨੀ ਗਹੀਰਾ।
ਰਵੀਦਾਸ ਢੁਵੰਤਾ ਢੋਰ ਨੀਤ, ਤਿਨ ਤਿਆਗੀ ਮਾਇਆ।
ਪਰਗਟ ਹੋਆ ਸਾਧ ਸੰਗ, ਹਰ ਦਰਸਨੁ ਪਾਇਆ।
ਸੈਨੁ ਨਾਈ ਬੁਤਕਾਰੀਆ, ਉਹ ਘਰਿ ਘਰਿ ਸੁਨਿਆ।
ਹਿਰਦੇ ਵਸਿਆ ਪਾਰਬ੍ਰਹਮ, ਭਗਤਾ ਮਹਿ ਗਨਿਆ।
ਇਹ ਬਿਧਿ ਸੁਨ ਕੇ ਜਾਟਰੋ, ਉਠ ਭਗਤੀ ਲਾਗਾ।
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ।

• • • • •

(ਸ਼ਬਦ ਗੁਰੂ ਰਵਿਦਾਸ)
ਬੇਦ ਪੁਰਾਨ ਸਭ ਦੇਖੇ ਜੋਇ। (ਜੋਹ ਕੇ, ਪੜ੍ਹ ਕੇ, ਸਮਝ ਕੇ)
ਊਹਾ ਤਉ ਜਈਐ ਜਾਈਐ ਜਉ ਈਹਾ ਨ ਹੋਇ।
ਸਤਿਗੁਰੂ ਮੈਂ ਬਲਿਹਾਰੀ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ।

• • • • •

ਬਰਨ (ਚਾਰਵਰਣ) ਸਹਿਤ (ਮੰਨ ਕੇ) ਜੋ ਜਾਪੈ ਨਾਮ। ਸੋ ਜੋਗੀ ਕੇਵਲ ਨਿਹਕਾਮ।

• • • • •

ਓਛਾ ਜਾਤੀ ਓਛਾ ਪਾਤੀ ਓਛਾ ਜਨਮੁ ਹਮਾਰਾ।
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਦੀਸਾ ਚੁਮਾਰਾ।

• • • • •

ਬ੍ਰਹਮਨ ਬੈਸ ਸੂਦ ਅਰੁ ਖਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ।
ਪੰਡਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰ ਅਉਰ ਨ ਕੋਇ।

• • • • •

ਹਮ ਬਡ ਕਬਿ, ਕੁਲੀਨ ਹਮਪੰਡਿਤ ਹਮ ਜੋਗੀ ਸੰਨਿਆਸੀ।
ਗਿਆਨੀ ਗੁਨੀ ਸੂਰ ਹਮਦਾਤੇ (ਹਉ) ਇਹ ਬੁਧਿ ਕਬਹਿ ਨ ਨਾਸੀ। (ਉਚਤਾ ਦਾ ਹੰਕਾਰ)

• • • • •

ਐਸੀ ਲਾਲ ਤੁਝ ਬਿਨੁ ਕਉਨ ਕਰੈ।
ਗਰੀਬ ਨਿਵਾਜੁ ਗੁਸਈਆ ਮੇਰੇ ਮਾਥੇ ਛਤ੍ਰ ਧਰੈ। (ਰਹਾਓ)
ਜਾਕੀ ਛੋਤ (ਛੂਆਛਾਤ) ਜਗਤ ਕੋ ਲਾਗੈ ਤਾ ਪਰ ਤੂਹੀ ਢਰੈ।
ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ।

• • • • •

ਬਾਪੁਰੋ ਸਤਿ ਰੈਦਾਸ ਕਹੈ ਰੇ।
ਗਿਆਨ ਵਿਚਾਰ ਚਰਨ ਹਿਤ ਲਾਵੈ।
ਹਰਿ ਕੈ ਸਰਨਿ ਰਹੈ ਰੇ ਪਾਤੀ ਤੋੜੈ ਪੂਜਿ ਰਚਾਵੈ।
ਤਾਰਨ ਤਰਨ ਕਹੈ ਰੇ।
ਮੂਰਤਿ (ਮੂਰਤੀ ਭਗਵਾਨ) ਮਾਹਿ ਬਸੈ ਪਰਮੇਸਰ ਤੋ ਪਾਨੀ ਮਾਹਿ ਤਰੈ ਰੇ।
ਕਹਿ ਰਵਿਦਾਸੁ ਜੋ ਜਪੈ ਨਾਮ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ।
(ਜਾਤਪਾਤ, ਜਨਮ-ਮਰਨ, ਭਰਮਣ, ਜੂੰਨੀ ਆਦਿ ਬ੍ਰਾਹਮਣੀ ਵਿਚਾਰਧਾਰਾ ਹੈ।)

• • • • •

ਜਨਮ ਜਾਤ ਮਤ ਪੂਛੀਐ, ਕਾ ਜਾਤ ਅਰ ਪਾਤ।
ਰਵਿਦਾਸ ਪੂਤ ਸਭ ਪ੍ਰਭੂ ਕੇ, ਕੋਊ ਨਹਿ ਜਾਤ ਕੁਜਾਤ।
ਜਾਤ ਪਾਕ ਕੇ ਫੇਰ ਮਹਿੰ ਉਰਝ ਰਹਈ ਸਭ ਲੋਗ।
ਮਾਨੁਸ਼ਤਾ ਕੋ ਖਾਤ ਹੈ ਰਵਿਦਾਸ ਜਾਤ ਕਰ ਰੋਗ।

• • • • •

ਏਕ ਜੋਤਿ ਤੇ ਜਉ ਸਭ ਉਪਜੈ ਤਉ ਊਚ ਨੀਚ ਕਸ ਮਾਨ। (ਕਿਉਂ)

• • • • •

ਰਵਿਦਾਸ ਬ੍ਰਾਹਮਣ ਮਤਿ ਪੂਜੀਏ ਜਉ ਹੋਵੈ ਗੁਣ ਹੀਨ।
ਪੂਜਹਿੰ ਚਰਨ ਚੰਡਾਲ ਕੇ ਜਉ ਹੋਵੈ ਗੁਣ ਪਰਵੀਨ।

• • • • •

ਅਬ ਮੈਂ ਹਾਰਿਓ ਰੇ ਭਾਈ।
ਥਕਤ ਭਇਓ ਸਭ ਹਾਲ ਕਾਲ ਤੇ ਲੋਗਨਿ ਵੇਦ ਬੜਾਈ।
ਥਕਤ ਭਇਓ ਗਾਇਨ ਅਰ ਨਾਚਨ ਥਾਕੀ ਦੇਵ ਪੂਜਾ।
ਕਾਮ ਕ੍ਰੋਧ ਤੇ ਦੇਹ ਥਕਤਿ ਭਈ ਕਹੋ ਕਹਾਂ ਲੌਂ ਦੂਜਾ।
ਰਾਮ ਜਨ ਹੋਊ ਨ ਭਗਤ ਕਹਾਊ ਚਰਨ ਪਖਾਲੂੰ ਨ ਦੇਵਾ।

• • • • •

ਕਾ ਮਥਰਾ ਕਾ ਦੁਆਰਕਾ ਕਾ ਕਾਸੀ ਹਰਿ ਦਵਾਰ।
ਰਵਿਦਾਸ ਖੋਜਾ ਦਿਲ ਅਪਨਾ ਤਉ ਮਿਲਿਆ ਦਿਲਦਾਰ।
ਜਗ ਮੇਂ ਬੇਦ ਬੈਦ ਮਾਨੀਜੈ।
ਇਨ ਮਹਿੰ ਅਵਰੁ, ਅਗਸ (ਅੱਗੇ) ਕਛੁ ਔਰੇ ਕਹੋ ਕਵਨ ਪਰਿ ਕੀਜੈ।
ਭੌਜਲ ਬਿਆਧਿ ਅਸਾਧਿ ਪਰਬਲ ਅਤਿ ਪਰਮ ਪੰਥ ਨ ਰਹੀਜੈ।
ਪੜ੍ਹੈ ਸੁਨੈ ਕਛੁ ਸਮਝਿ ਨ ਪਰਈ ਅਨਭੈ ਪਦੁ ਨ ਲਹੀਜੈ।

• • • • •

ਬਰਨ ਅਬਰਨ ਚੰਕੁ ਨਹੀ ਈਸਰੁ ਬਿਮਲ ਬਾਸ ਜਾਨੀਐ ਜਗ ਸੋਇ।
ਬ੍ਰਹਮਨ ਵੈਸ ਸੂਦ ਅਰੁ ਖਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ।

• • • • •

ਗੁਰੂ ਸਭ ਰਹਸਿ ਅਗੰਮਹਿ ਜਾਨੈ।
ਢੂੰਢੈ ਕੋਊ ਖਟ ਸਾਸਤ੍ਰਨ ਮਾਹਿੰ ਕਿਧੁੰ ਕੋਊ ਵੇਦ ਬਖਾਨੈ।
ਸਾਂਸ ਉਸਾਂਸ ਚੜ੍ਹਾਵੈ ਬਹੁ ਬਿਧਿ। ਬੈਠਹਿੰ ਸੁੰਨਿ ਸਮਾਧੀ।
ਫਾਂਟਿਓ ਕਾਨ, ਭਭੂਤ ਤਨੁ ਲਾਈ ਅਨਿਕ ਭਰਮਤ ਵੈਰਾਗੀ।
ਤੀਰਥ ਬਰਤ ਕਰਈ ਬਹੁਤੇਰੇ ਕਥਾ ਬਸਤ ਬਹੁ ਸਾਨੈ।
ਕਹੁ ਰਵਿਦਾਸ ਮਿਲਓ ਗੁਰ ਪੂਰੋ ਜਿਹਿ ਅੰਤਰ ਹਰਿ ਮਿਲਾਨੈ।

• • • • •

ਰਵਿਦਾਸ ਸ੍ਰਮ (ਕਿਰਤ) ਕਰਿ ਖਾਇਹਿ।
ਜੌ ਲੌਂ (ਲੋੜੇ) ਧਾਰ ਬਸਾਇ।
ਨੇਕ ਕਮਾਈ ਜੇ ਕਰੇ, ਕਬਹੂੰ ਨ ਨਿਹਫਲ ਜਾਇ।

• • • • •

ਜੋ ਜਨ ਦੁਸ਼ਟ ਕੁਮਾਰਗੀ ਬੈਠਹਿ ਨਹਿੰ ਤਿੰਹ ਪਾਸ।
ਜੋ ਜਨ ਸੰਤ ਸਮਾਰਗੀ ਤਿਨ ਪਾਏ ਲਾਗੋ ਰਵੀਦਾਸ।

• • • • •

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ।
ਅਬ ਬਿਪ੍ਰ (ਬ੍ਰਾਹਮਣ) ਤਿਹ ਕਰਹਿ ਡੰਡਉਤਿ (ਨਮਸਕਾਰ)
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ।

• • • • •

ਰਵਿਦਾਸ ਮਦੁਰਾ (ਸੁਰਾ) ਕਾ ਪੀਜੀਐ। ਜੋ ਚੜ੍ਹੈ ਚੜ੍ਹੈ ਉਤਰਾਇ।
ਨਾਮ ਮਹਾਰਸ ਪੀਜੀਐ। ਜੋ ਚੜ੍ਹੈ ਨਾਹਿੰ ਉਤਰਾਇ।
(ਨਾਮ ਖੁਮਾਰੀ ਨਾਨਕਾ ਚੜ੍ਹੀ ਰਹੈ ਦਿਨ ਰਾਤ)

• • • • •

ਬਾਪੁਰੋ (ਵਿਚਾਰਾ–ਨਿਮਾਣਾ) ਸਤਿ ਰੈਦਾਸ ਕਹੇ ਰੇ।
ਗਿਆਨ ਬਿਚਾਰਿ ਚਰਨ ਚਿਤ ਲਾਵੈ ਹਰਿ ਕੈ ਸਰਨਿ ਰਹੈ ਰੇ।
(ਬ੍ਰਾਹਮਣ ਦੇਵਤਿਆਂ ਦੀ ਸ਼ਰਨ ਨਹੀਂ)
ਗੁਰ ਕੌ ਸ਼ਬਦ–ਅਰੁ ਸੁਰਤਿ ਕੁਦਾਲੀ (ਗੰਧਾਲਾ) ਖੋਦਤ ਕੋਊ ਲਹੈ ਰੇ।

• • • • •

ਐਸੀ ਭਗਤੀ ਨ ਹੋਇ ਰੇ ਭਾਈ।
ਭਗਤਿ ਨ ਰਸ ਦਾਨ, ਭਗਤ ਨ ਕਥੈ ਗਿਆਨ।
(ਭਾਵ ਬ੍ਰਾਹਮਣੀ ਕਥਾਵਾਂ ਕਰਨ 'ਚ)
ਭਗਤਿ ਨ ਵਨ (ਜੰਗਲ) ਮੇਂ ਗਹਾ ਖੁਦਾਈ। ਭਗਤਿ ਨ ਕੁਲ ਕਾਨਿ ਗਵਾਈ।
ਭਗਤਿ ਨ ਇੰਦ੍ਰੀ (ਲਿੰਗ) ਬਾਂਧੈ। ਭਗਤਿ ਨ ਜੋਗ ਸਾਧੈ।
ਭਗਤਿ ਨ ਐ ਸਬ ਵੇਦ ਬੜਾਈ। (ਵੇਦ ਵਡਿਆਈ)
ਭਗਤਿ ਨ ਮੂੰਡ ਮੂੰਡਾਏ ਭਗਤਿ ਨ ਮਾਲਾ ਦਿਖਾਈ।

• • • • •

(ਖਰਾ ਪੰਥ)
ਆਗੈ ਪੰਥ ਖਰਾ ਹੈ ਝੀਨਾ। (ਬਹੁਤ ਬਰੀਕ ਤੇ ਔਖਾ)
ਪਾਂਡੈ ਧਾਰ ਜਿਸਾ ਹੈ ਪੈਨਾ (ਤੇਜ਼)
ਤਿਸ ਊਪਰਿ ਮਾਰਗ ਹੈ ਤੇਰਾ। ਪੰਥੀ, ਪੰਥ ਸੰਵਾਰਿ ਸਬੇਰਾ। (ਖੰਨਿਓ ਨਿੱਕੀ, ਖੰਡਿਓ ਤਿੱਖੀ)

• • • • •

ਦੇਹੁਰਾ (ਮੰਦਰ) ਅਰੁ ਮਸੀਤ ਮਹਿੰ। ਰਵਿਦਾਸ ਨਾ ਸੀਸ ਨਵਾਇੰ।
ਜਹਿਲੌਂ (ਲੇੜੇ) ਸੀਸ ਨਿਵਾਵਨਾ ਸੋ ਠਾਕਰ ਸਭ ਥਾਇੰ।

• • • • •

ਜਨਮ ਜਾਤ ਕੂੰ ਛਾੜਿ ਕਰਿ ਕਰਨੀ ਜਾਤ ਪ੍ਰਧਾਨ।
ਏਹੋ ਬੇਦ ਕੌ ਧਰਮ ਹੈ ਕਰੈ ਰਵਿਦਾਸ ਬਖਾਨ। ਰਵਿਦਾਸ ਜਨਮ ਕੈ ਕਾਰਨੈ ਹੋਤ ਨ ਕੋਊ ਨੀਚ।
ਨਰ ਕੂੰ ਨੀਚ ਕਰਿ ਡਾਰਿ ਹੈ ਉਛੇ (ਮਾੜੇ) ਕਰਮ ਕੌ ਕੀਚ। (ਕਰਨਾ)

• • • • •

ਨਹਿੰ ਅਬ ਰਾਮ ਕ੍ਰਿਸ਼ਨ ਗੁਣ ਭਾਈ।
ਬੋਲਤ ਹੈ ਸੁਛੰ ਛੰਦਾ ਨਹਿ ਅਬ ਬੇਦ ਕਤੇਬ ਪੁਰਾਨਨਿ ਸੁਨਿ ਸਹਿਜ ਰੇ ਭਾਈ।

• • • • •

ਤੀਰਥ ਬਰਤ ਨ ਕਰੋ ਅੰਦੇਸਾ। ਤੁਮਰੇ ਚਰਨ ਕੰਵਲ ਭਰੋਸਾ।
ਜਹਾਂ ਜਹਾਂ ਜਾਊ ਤੁਮਰੀ ਪੂਜਾ। ਤੁਮ ਸਾ ਦੇਵ ਅਵਰ ਨਹਿੰ ਦੂਜਾ।

• • • • •

ਰਾਜੇ ਇੰਦ੍ਰ ਸਮਸਰਿ ਗ੍ਰਿਹਿ ਆਸਨ ਬਿਨੁ ਹਰਿ ਭਗਤਿ ਕਹੁਹ ਕਿਹ ਲੇਖੇ।
ਨਾ ਬੀਚਾਰਿਓ ਰਾਜਾ ਰਾਮ ਕੋ ਰਸ ਜਿਹ ਰਸ ਅਨਰਸ ਬੀਸਰਿ ਜਾਹੀ।

• • • • •

ਪੰਡਿਤ! ਅਖਿਲ ਖਿਲੈ ਨਹੀਂ ਕਾ ਕਹਿ ਗਾਊਂ ਕੋਈ ਨ ਕਹੈ ਸਮਝਾਈ।
ਅਬਰਨ ਬਰਨ ਰੂਪ ਨਹੀਂ ਜਾ ਕੈ ਸੁ ਕਹਾਂ ਲੌ ਜਾਇ ਸਮਾਈ।

• • • • •

ਕ੍ਰਿਸ਼ਨ ਕਰੀਮੁ ਰਾਮ ਹਰਿ ਰਾਘੋ ਜਬ ਲਗਿ ਏਕੇ ਏਕ ਨਹੀਂ ਪੇਖਯਾ।
ਬੇਦ ਕਤੇਬ ਕੁਰਾਨ ਪੁਰਾਨਨਿ ਸਹਿਜ ਏਕ ਨਹੀਂ ਦੇਖਯਾ।

• • • • •

ਜਾਤਿ ਥੈਂ ਕੋਊ ਪਾਰ ਨ ਪਹੁੰਚਯਾ ਰਾਮ ਭਗਤਿ ਬਿਸੇਖ ਰੇ।
ਖਟ ਕਰਮ ਸਹਿਤ ਬਿਪ੍ਰ (ਬ੍ਰਾਹਮਣ) ਹੋਤੇ ਹਰ ਭਗਤਿ ਚਿਤ ਦਿਹ ਨਾਹਿ ਰੇ।

• • • • •

(੧ਓ ਸਤਿਨਾਮ ਆਦਿ ਸੱਚ ਜੁਗਾਦਿ ਸੱਚ)
ਓ ਕਾਰ ਹੈ ਸੱਤ ਨਾਮ ਆਦਿ ਜੁਗਾਦਿ ਸਭ ਸੱਤ। ਰਵਿਦਾਸ ਸੱਤ ਕਹਿ ਸਾਮੁਹੇਂ (ਸਾਹਮਣੇ) ਟਿਕਵੈ ਨਾਹਿ ਅਸੱਤ।

• • • • •

ਮਾਥੈ ਤਿਲਕ ਹਾਥ ਜਪਮਾਲਾ ਜਗ ਠਗਨੇ ਕੂੰ ਸਾਂਗ ਬਨਾਇਆ।
ਮਾਰਗ ਛਾਡਿ ਕੁਮਾਰਗ ਡਹਿਕੈ ਸਾਚੀ ਪ੍ਰਤ ਬਿਨ ਰਾਮ ਨ ਪਾਯਾ।

• • • • •

ਧਰਮ ਕਰਮ ਜਾਨੈ ਨਹੀਂ ਮਨ ਮਹਿੰ ਜਾਤਿ ਅਭਿਮਾਨ। ਐਸਉ ਬਾਹਮਨ ਸੋਂ ਭਲੋ ਰਵਿਦਾਸ ਸ੍ਰਮਕ (ਕਿਰਤੀ) ਸੂੰ ਜਾਨ।

* * *

# ਗੁਰੂ ਨਾਨਕ ਬਾਣੀ ਤੇ ਬ੍ਰਾਹਮਣਵਾਦ

ਪੰਦਰਵੀਂ ਸਦੀ ਦੇ ਮਗਰਲੇ ਦਹਾਕਿਆਂ 'ਚ ਜਦੋਂ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸਮਾਜ ਵਿਚ ਆਪਣੀ ਮਨੁੱਖੀ ਤੇ ਸਮਾਜ ਹਿਤੂ ਵਿਚਾਰਧਾਰਾ ਨੂੰ ਫੈਲਾਉਣਾ ਸ਼ੁਰੂ ਕੀਤਾ ਤਾਂ ਉਸ ਸਮੇਂ ਮੁਗਲਾਂ ਨੇ ਪੈਰ ਨਹੀਂ ਜਮਾਏ ਸਨ। ਪਹਿਲੇ ਮੁਗਲ ਬਾਦਸ਼ਾਹ ਬਾਬਰ ਦੇ ਹਮਲੇ ਦਾ ਜ਼ਿਕਰ ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਕੀਤਾ ਹੈ ਤੇ ਉਸ ਦੀ ਫੌਜ ਕਹਿ ਕੇ ਵੰਗਾਰਿਆ ਹੈ। ਗੁਰੂ ਨਾਨਕ ਨੂੰ ਬਾਬਰ ਦੀ ਕੈਦ ਵੀ ਕੱਟਣੀ ਪਈ। ਪਰ ਜਦੋਂ ਗੁਰੂ ਨਾਨਕ ਅਤੇ ਬਾਬਰ ਆਹਮਣੇ-ਸਾਹਮਣੇ ਹੋਏ ਤੇ ਵਿਚਾਰਾਂ ਦਾ ਟਾਕਰਾ ਹੋਇਆ ਤਾਂ ਬਾਬਰ ਨੂੰ ਛਿੱਥਾ ਹੋਣਾ ਪਿਆ। ਕਿਉਂਕਿ ਬਾਬਰ ਪਹਿਲਾ ਹੁਕਮਰਾਨ ਇਸ ਦਾ ਅਰਥ ਹੈ ਕਿ ਮੁਗਲੀ ਸਭਿਆਚਾਰ ਅਜੇ ਬਿਲਕੁਲ ਨਵਾਂ ਸੀ, ਜਿਹੜਾ ਅਜੇ ਭਾਰਤੀ ਸਮਾਜ ਵਿਚ ਕਿਸੇ ਵੀ ਤਰ੍ਹਾਂ ਅਸਰਦਾਇਕ ਨਹੀਂ ਸੀ ਬਣਿਆ। ਮੁਗਲਾਂ ਦੀ ਰਹਿਣੀ, ਸੋਚਣੀ, ਕਰਣੀ, ਕਰਮਕਾਂਡ, ਰੱਬ, ਖਾਣ-ਪਾਣ, ਪਹਿਰਾਵਾ ਆਦਿ ਦਾ ਇਥੋਂ ਦੇ ਸਮਾਜ ਉੱਪਰ ਕੋਈ ਪ੍ਰਭਾਵ ਨਹੀਂ ਸੀ। ਮੁਗਲ ਬਾਦਸ਼ਾਹ ਅਜੇ ਆਪਣੇ ਆਪ ਨੂੰ ਸਥਾਪਤ ਕਰਨ 'ਤੇ ਲੱਗਾ ਹੋਇਆ ਸੀ ਕਿ ਪੰਦਰਵੀਂ ਸਦੀ ਦੇ ਅੰਤ ਵਿਚ ਹਮਾਯੂੰ ਨੂੰ ਸ਼ੇਰਸ਼ਾਹ ਸੂਰੀ ਤੋਂ ਹਾਰ ਖਾ ਕੇ ਭੱਜਣਾ ਪਿਆ ਤੇ ਮੁੜ ਸਥਾਪਿਤ ਹੋਣ ਲਈ ਯਤਨ ਕਰਨੇ ਪਏ। ਇਸ ਤਰ੍ਹਾਂ ਸਪੱਸ਼ਟ ਹੋ ਜਾਂਦਾ ਹੈ ਕਿ ਪੂਰੀ ਤਰ੍ਹਾਂ ਸਥਾਪਤ ਅਤੇ ਕਾਬਜ਼ ਹੋ ਜਾਣ ਤੋਂ ਪਹਿਲਾਂ ਕੋਈ ਵੀ ਜਮਾਤ ਆਪਣਾ ਸੱਭਿਆਚਾਰਕ ਪ੍ਰਭਾਵ ਆਮ ਜਨਤਾ 'ਤੇ ਨਹੀਂ ਬਣਾ ਸਕਦੀ। ਤਾਂ ਫਿਰ ਗੁਰੂ ਦੇ ਸਮੇਂ ਭਾਰਤੀ ਸਮਾਜ 'ਤੇ ਕਿਹੜੇ ਸੱਭਿਆਚਾਰ ਦਾ ਪ੍ਰਭਾਵ ਸੀ ? ਇਹ ਸ੍ਰੀ ਬ੍ਰਾਹਮਣਵਾਦ, ਜਿਸ ਦਾ ਕਬਜ਼ਾ ਸੀ ਤੇ ਜਿਸ ਨੂੰ ਮਨੂੰਵਾਦ ਵੀ ਕਿਹਾ ਜਾਂਦਾ ਹੈ।

ਵੀਹਵੀਂ ਸਦੀ ਤੋਂ ਲਗਪਗ 2200 ਸਾਲ ਪਹਿਲਾਂ ਇਸ ਦੇਸ ਉੱਪਰ ਮਹਾਤਮਾ ਬੁੱਧ ਵੱਲੋਂ ਕੀਤੀ ਗਈ ਕ੍ਰਾਂਤੀ ਨਾਲ ਸ਼ੂਦਰ ਰਾਜ ਕਾਇਮ ਹੋਇਆ, ਜਿਸ ਨੂੰ ਪਹਿਲਾਂ ਨੰਦ ਖਾਨਦਾਨ ਅਤੇ ਫਿਰ ਮੌਰੀਆ ਵੰਸ਼ ਵੀ ਕਿਹਾ ਜਾਂਦਾ ਹੈ। ਚੰਦਰ ਗੁਪਤ ਮੌਰੀਆ ਭਾਰਤ ਦੀ ਆਦਿਵਾਸੀ ਨਾਗ ਲੜਕੀ ਮੁਰਾ ਦਾ ਪੁੱਤਰ ਸੀ। ਇਹ ਨਾਗ ਕੌਮ ਕਦੀ ਸਾਰੇ ਭਾਰਤ 'ਤੇ ਰਾਜ ਕਰਦੀ ਸੀ, ਜਿਸ ਦੀ ਰਾਜਧਾਨੀ ਨਾਗਪੁਰ ਸੀ। ਅਸ਼ੋਕ ਰਾਜ ਵੇਲੇ ਕੇਰਲਾ ਨੂੰ ਕਲਿੰਗਾ ਕਿਹਾ ਜਾਂਦਾ ਸੀ। ਬੋਧੀ ਰਾਜ ਸਮੇਂ, ਜੋ ਅਸ਼ੋਕ ਤੋਂ ਬ੍ਰਹਿਦਰਦਥ ਤੀਕ ਚੱਲਿਆ, ਇਸ ਦੇਸ ਵਿਚੋਂ ਜਾਤ-ਪਾਤ, ਊਚ-ਨੀਚ, ਬ੍ਰਾਹਮਣਵਾਦ, (ਮਨੂੰਵਾਦ) ਕਾਫੀ ਹੱਦ ਤੀਕ ਖਤਮ ਕਰ ਦਿੱਤਾ ਸੀ, ਪ੍ਰੰਤੂ ਅੰਤਿਮ ਰਾਜਾ ਬ੍ਰਹਿਦਰਥ ਨੂੰ ਉਸ ਦੇ ਪ੍ਰਧਾਨ ਸੈਨਾਪਤੀ, ਜੋ ਬ੍ਰਾਹਮਣ ਸੀ, ਤੇ ਜਿਸ ਦਾ ਨਾਂ ਪੁਸ਼ਯ ਮਿਤਰ ਸੀ, ਨੇ ਕਤਲ ਕਰ ਦਿੱਤਾ ਅਤੇ ਆਪ ਗੱਦੀ 'ਤੇ ਬੈਠ ਗਿਆ। ਇਹ ਸ਼ੁੰਗਵੰਸ਼ੀ ਬ੍ਰਾਹਮਣ ਰਾਜ ਸੀ। ਗੱਦੀ 'ਤੇ ਬੈਠਣ ਨਾਲ ਹੀ ਉਸ ਨੇ ਇਕ ਬੋਧੀ ਭਿਖਸ਼ੂ (ਜੋ ਬ੍ਰਾਹਮਣਵਾਦੀ ਨਹੀਂ ਸੀ) ਜਾਂ ਆਮ ਬੋਧੀ ਨੂੰ ਵੀ ਕਤਲ ਕਰਨ ਦਾ 100 ਦਿਨਾਰ ਇਨਾਮ ਰੱਖਿਆ, ਜਿਸ ਦਾ ਅੱਜ 2700 ਰੁਪਿਆ ਬਣਦਾ ਹੈ। ਇਸ ਪੁਸ਼ਯ ਮਿਤਰ ਰਾਜੇ ਨੇ ਬੋਧੀ ਰਾਜ ਨੂੰ ਵੱਡੀ ਪੱਧਰ 'ਤੇ ਤਹਿਸ-ਨਹਿਸ ਕੀਤਾ ਤੇ ਹੌਲੀ-ਹੌਲੀ ਭਾਰਤ ਵਿਚੋਂ ਬੋਧੀ ਲੱਭਣੇ ਔਖੇ ਹੋ ਗਏ। ਬੋਧੀ ਸਿਰਫ ਇਥੇ ਹੀ ਰਹਿ ਗਏ ਜਿੱਥੇ ਬ੍ਰਾਹਮਣਵਾਦੀਆਂ ਦਾ ਜ਼ੋਰ ਨਹੀਂ ਸੀ ਚੱਲ ਸਕਦਾ। ਜਿਵੇਂ ਸ੍ਰੀ ਲੰਕਾ, ਜਾਪਾਨ, ਸਿੰਘਾਪੁਰ, ਮਲਾਇਆ, ਤਿੱਬਤ, ਨੇਪਾਲ ਆਦਿ। ਇਸ ਕੰਮ ਵਿਚ ਕੁਝ ਮੁਸਲਮਾਨ ਬਾਦਸ਼ਾਹਾਂ ਨੇ ਵੀ ਕਾਫੀ ਹਿੱਸਾ ਪਾਇਆ ਅਤੇ ਬੋਧੀ ਸਭਿਆਚਾਰ ਦੀ ਤਬਾਹੀ ਕੀਤੀ। ਕਿਉਂਕਿ ਬੁੱਧ ਧਰਮ ਫੈਲਿਆ ਹੀ ਇਸ ਆਧਾਰ 'ਤੇ ਸੀ ਕਿ ਕੋਈ ਆਤਮਾ ਨਹੀਂ, ਕੋਈ ਪ੍ਰਮਾਤਮਾ ਨਹੀਂ, ਸਮਾਜ ਦਾ ਚੰਗਾ ਮੰਦਾ ਆਦਮੀ ਦਾ ਕੀਤਾ ਹੋਇਆ ਹੈ। ਸਭ ਕੁਝ ਤਰਕ 'ਤੇ ਆਧਾਰਿਤ ਸੀ। ਵਿਗਿਆਨਕ ਤੌਰ 'ਤੇ ਜਿਸ ਨੂੰ ਸਿੱਧ ਨਹੀਂ ਕੀਤਾ ਜਾ ਸਕਦਾ, ਜਿਸ ਨੂੰ ਦਲੀਲ ਦੇ ਕੇ ਪਰਖਿਆ ਨਹੀਂ ਜਾ ਸਕਦਾ, ਉਹ ਸਭ ਝੂਠ ਹੈ, ਪਾਖੰਡ ਹੈ। ਕੋਈ ਛੂਆ-ਛੂਤ ਨਹੀਂ, ਕੋਈ ਜਾਤ-ਪਾਤ ਨਹੀਂ। ਬ੍ਰਾਹਮਣਸ਼ਾਹੀ ਦੇ ਖਿਲਾਫ, ਇਸ ਦੇ ਕਰਮ-ਕਾਂਡ ਦੇ ਖਿਲਾਫ ਉਸ ਨੇ ਮਹਾਨ ਫਲਸਫੇ ਨੇ ਸਮਾਜ ਦੀ ਤਕਦੀਰ ਬਦਲ ਕੇ ਰੱਖ ਦਿੱਤੀ ਤੇ ਇਹ ਸੁਨਹਿਰੀ ਯੁਗ ਅਖਵਾਇਆ। ਪ੍ਰੰਤੂ ਬ੍ਰਾਹਮਣਸ਼ਾਹੀ ਦੇ ਮੁੜ ਕਬਜ਼ੇ ਨਾਲ ਭਾਰਤੀ ਸਮਾਜ ਅੰਦਰ ਮੁੜ ਬ੍ਰਾਹਮਣਸ਼ਾਹੀ ਕਲਚਰ ਬੁਰੀ ਤਰ੍ਹਾਂ ਲਾਗੂ ਹੋਣਾ ਸ਼ੁਰੂ ਹੋ ਗਿਆ। ਮਨੂੰ ਸਮਿਰਤੀ ਇਸੇ ਸਮੇਂ ਦੀ ਦੇਣ ਹੈ, ਜਿਸ ਨੇ ਅਜਿਹੇ ਕਾਨੂੰਨ ਘੜੇ ਕਿ ਭਾਰਤੀ ਸਮਾਜ ਐਨਾ ਖੇਰੂੰ-ਖੇਰੂੰ ਹੋ ਗਿਆ ਕਿ 712 ਈ. ਤੋਂ ਬਾਹਰੋਂ ਮੁਸਲਮਾਨਾਂ ਦੇ ਹਮਲੇ ਸ਼ੁਰੂ ਹੋ ਗਏ, ਜੋ ਮੁਗਲ ਸਾਮਰਾਜ ਸਥਾਪਤ ਹੋਣ ਤੱਕ ਜਾਰੀ ਰਹੇ। ਮਹਿਮੂਦ ਗਜ਼ਨਵੀ ਤੇ ਅਹਿਮਦ ਸ਼ਾਹ ਅਬਦਾਲੀ ਵਰਗੇ ਇਸ ਦੇਸ ਦੀ ਦੌਲਤ ਨੂੰ ਲੁੱਟ ਕੇ ਮੁੜਦੇ ਰਹੇ। ਉਨ੍ਹਾ ਇਸ ਦੇਸ ਦੀ ਦੌਲਤ ਵੀ ਲੁੱਟੀ ਅਤੇ ਅਨੇਕ ਔਰਤਾਂ ਨੂੰ ਬੰਦੀ ਬਣਾ ਕੇ ਆਪਣੇ ਦੇਸ ਪਰਤੇ ਤੇ ਅੰਤ ਇਸ ਸਮਾਜ ਦਾ ਕਬਜ਼ਾ ਮੁਗਲਾਂ ਹੱਥ ਚਲਾ ਗਿਆ। ਇਸ ਸਭ ਦਾ ਜ਼ਿੰਮੇਵਾਰ ਇਸ ਦੇਸ ਦਾ ਸਦੀਆਂ ਪੁਰਾਣਾ ਬ੍ਰਾਹਮਣ ਜਾਤਪਾਤੀ ਕਲਚਰ ਹੈ, ਜਿਸ ਨੂੰ ਭਾਰਤੀ ਸੰਸਕ੍ਰਿਤੀ ਦੇ ਨਾਂ ਨਾਲ ਯਾਦ ਕਰਕੇ, ਡੀਂਗਾਂ ਮਾਰੀਆਂ ਜਾਂਦੀਆਂ ਹਨ। ਇਹ ਕਲਚਰ ਜੋ ਆਰੀਆ ਮੱਧ ਏਸ਼ੀਆ ਤੋਂ ਲੈ ਕੇ ਆਏ, ਭਾਰਤ 'ਤੇ ਕਾਬਜ਼ ਹੋ ਗਏ ਤੇ ਊਚਨੀਚ, ਜਾਤਪਾਤ ਤੇ ਛੂਆਛਾਤ ਵਾਲਾ ਕਲਚਰ ਲਾਗੂ ਕਰਕੇ ਦੇਸ ਦਾ, ਭਾਰਤੀ ਸਮਾਜ ਦਾ ਸਤਿਆਨਾਸ ਕਰ ਦਿੱਤਾ। ਸਾਂਝੇ ਲਹੂ ਦਾ ਰਿਸ਼ਤਾ ਸਦਾ-ਸਦਾ ਲਈ ਖਤਮ ਕਰ ਦਿੱਤਾ। ਇਸ ਕਲਚਰ ਦਾ ਜ਼ਿਕਰ ਮਹਿਮੂਦ ਗਜ਼ਨਵੀ ਦੇ ਸਾਹਿਤਕਾਰ ਅਲਬਰੂਨੀ ਨੇ ਖੁੱਲ੍ਹ ਕੇ ਕੀਤਾ ਹੈ। ਉਨ੍ਹਾ ਦੱਸਿਆ ਕਿ ਕਿਵੇਂ ਮਹਾਨ ਸੰਸਕ੍ਰਿਤੀ ਵਾਲੇ ਲੋਕਾਂ ਨੇ ਸਮਾਜ ਨੂੰ ਜਾਤੀ ਨਫਰਤ ਫੈਲਾ ਕੇ ਖੇਰੂੰ-ਖੇਰੂੰ ਕਰ ਰੱਖਿਆ ਸੀ ਅਤੇ ਕਿਵੇਂ ਬ੍ਰਾਹਮਣ, ਕਸ਼ੱਤਰੀ, ਪ੍ਰੋਹਿਤ ਜਾਂ ਪਾਂਡੇ ਤੇ ਪੁਜਾਰੀ ਬਣ ਕੇ ਸਮਾਜ ਦਾ ਖੂਬ ਬੁਰਾ ਹਾਲ ਕਰ ਰਹੇ ਸਨ ਅਤੇ ਵਿਹਲੜ ਜੀਵਨ ਬਿਤਾ ਰਹੇ ਸਨ। ਦੇਵੀ-ਦੇਵਤਿਆਂ ਦੇ ਨਾਂ 'ਤੇ ਬਹੁਤ ਸਾਰੇ ਲੋਕ ਐਸ਼ ਕਰ ਰਹੇ ਸਨ। ਸਮਾਜ ਜਾਂ ਦੇਸ ਜਾਂ ਕੌਮ ਨਾਂ ਦੀ ਕੋਈ ਚੀਜ਼ ਨਹੀਂ ਸੀ। ਜੋ ਵੀ ਆਉਂਦਾ ਸੀ, ਭਾਰਤੀਆਂ ਨੂੰ ਭੇਡਾਂ ਬੱਕਰੀਆਂ ਵਾਂਗ ਕਤਲ ਕਰਕੇ

ਲੁੱਟ-ਪੁੱਟ ਕੇ ਆਰਾਮ ਨਾਲ ਘਰ ਪਰਤ ਜਾਂਦਾ ਸੀ। ਫਿਰ ਜਦੋਂ ਮੁਗਲ ਕਾਬਜ਼ ਹੋਣ ਦੇ ਯਤਨ ਕਰ ਰਹੇ ਸਨ ਤੇ ਗੁਰੂ ਨਾਨਕ ਵਿਚਾਰਧਾਰਾ ਉੱਭਰ ਕੇ ਸਾਹਮਣੇ ਆ ਰਹੀ ਸੀ ਤਾਂ ਸਮਾਜ 'ਤੇ ਬ੍ਰਾਹਮਣਵਾਦੀ ਕਲਚਰ ਬੁਰੀ ਤਰ੍ਹਾਂ ਕਾਬਜ਼ ਸੀ। ਹਰ ਔਰਤ ਮਰਦ ਦਾ ਆਮ ਜੀਵਨ ਹੀ ਬ੍ਰਾਹਮਣਵਾਦੀ ਕਰਮਕਾਂਡਾਂ ਨਾਲ ਜੁੜਿਆ ਹੋਇਆ ਸੀ।

ਇਹ ਬ੍ਰਾਹਮਣੀ ਕਰਮ-ਕਾਂਡ ਹੈ ਕੀ ? ਜਦੋਂ ਤੀਕ ਸਾਡੇ ਪਾਠਕਾਂ ਨੂੰ ਇਸ ਦਾ ਪੂਰਾ ਗਿਆਨ ਨਹੀਂ ਹੋਵੇਗਾ, ਉਦੋਂ ਤੀਕ ਉਹ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਸਹੀ ਅਰਥਾਂ ਵਿਚ ਸਮਝ ਨਹੀਂ ਸਕਣਗੇ। ਆਓ ਆਪਾਂ ਹਿੰਦੂ ਧਰਮ ਗ੍ਰੰਥਾਂ ਤੋਂ ਹਵਾਲੇ ਪ੍ਰਾਪਤ ਕਰਕੇ ਇਹ ਵੇਖੀਏ ਕਿ ਬ੍ਰਾਹਮਣਵਾਦ ਕੀ ਹੈ।

ਬ੍ਰਾਹਮਣਵਾਦ ਹਜ਼ਾਰਾਂ ਸਾਲਾਂ ਤੋਂ ਜਾਰੀ ਇਕ ਅਜਿਹੀ ਵਿਚਾਰਧਾਰਾ ਹੈ, ਜਿਸ ਨੂੰ ਬ੍ਰਾਹਮਣ ਜਾਤੀ ਦੇ ਲੋਕਾਂ ਨੇ ਪੈਦਾ ਕੀਤਾ ਅਤੇ ਫੈਲਾਇਆ। ਕਸ਼ੱਤਰੀ ਨੇ ਰਾਜਾ ਬਣ ਕੇ ਜਾਂ ਤਲਵਾਰ ਬਣ ਕੇ ਜਿਸ ਦੀ ਰੱਖਿਆ ਕੀਤੀ ਅਤੇ ਵੈਸ਼ ਨੇ ਸਾਰਾ ਆਰਥਿਕ ਪ੍ਰਬੰਧ ਆਪਣੇ ਹੱਥ ਵਿਚ ਲੈ ਕੇ, ਕਬਜ਼ੇ ਵਿਚ ਕਰਕੇ ਆਪਣੇ ਉੱਪਰ ਨਿਰਭਰ ਕੀਤੇ ਗਏ ਗੁਲਾਮ ਸ਼ੂਦਰਾਂ ਨੂੰ ਮਜਬੂਰ ਕੀਤਾ ਕਿ ਉਹ ਬ੍ਰਾਹਮਣੀ ਕਰਮ-ਕਾਂਡ ਅਨੁਸਾਰ ਚੱਲਣ। ਜੇ ਨਹੀਂ ਚੱਲਣਗੇ ਤਾਂ ਉਨ੍ਹਾਂ ਉੱਪਰ ਰੱਬੀ ਕਹਿਰ ਵਰਤੇਗਾ ਅਤੇ ਅਣਮਨੁੱਖੀ ਜ਼ੁਲਮ ਢਾਏ ਜਾਣਗੇ। ਇਹ ਜ਼ੁਲਮ ਕਰਨ ਦਾ ਅਧਿਕਾਰ ਬ੍ਰਾਹਮਣ ਅਤੇ ਵੈਸ਼ ਨੂੰ ਦਿੱਤਾ ਗਿਆ। ਇਸ ਤਰ੍ਹਾਂ ਦੀ ਵਿਵਸਥਾ ਧਾਰਮਿਕ ਗ੍ਰੰਥਾਂ ਵਿਚ ਦਰਜ ਹੈ ਤੇ ਇਸ ਅਧਿਕਾਰਾਂ ਨੂੰ ਧਾਰਮਿਕ ਗ੍ਰੰਥਾਂ ਰਾਹੀਂ ਰੱਬੀ ਕਰਾਰ ਦਿੱਤਾ ਗਿਆ। ਬ੍ਰਾਹਮਣੀ ਵਰਣ ਵੰਡ ਦੀ ਉਤਪਤੀ ਰਿਗਵੇਦ ਵਿਚੋਂ ਹੁੰਦੀ ਹੈ, ਜੋ ਆਰੀਅਨਾਂ ਨੇ ਭਾਰਤ ਵਿਚ ਸਥਾਪਤ ਹੋ ਜਾਣ 'ਤੇ ਲਿਖਿਆ।

ਆਰੀਆ ਦੀ ਬੋਲੀ ਸੰਸਕ੍ਰਿਤ ਹੈ। ਰਿਗਵੇਦ ਅਨੁਸਾਰ ਸਾਰੀ ਉਤਪਦੀ 'ਬ੍ਰਹਮਾ' ਜੋ ਹਿੰਦੂਆਂ ਦਾ ਸਭ ਤੋਂ ਵੱਡਾ ਦੇਵਤਾ ਹੈ ਤੋਂ ਹੁੰਦੀ ਹੈ। ਇਸ ਬ੍ਰਹਮਾ ਦੇ ਸਿਰ (ਮੂੰਹ) ਤੋਂ ਬ੍ਰਾਹਮਣ ਪੈਦਾ ਹੋਇਆ ਹੈ। ਇਸ ਦਾ ਅਰਥ ਹੈ ਕਿ ਬ੍ਰਾਹਮਣ ਸਾਰੀ ਸ਼੍ਰਿਸ਼ਟੀ ਦਾ ਮਾਲਕ ਹੈ। ਇਹ ਧਰਤੀ ਬ੍ਰਾਹਮਣ ਦੀ ਜਾਇਦਾਦ ਹੈ। ਉਹ ਦੇਵਤਿਆਂ ਦਾ ਦੇਵਤਾ ਹੈ। ਵੇਦ ਤਾਂ ਇਥੋਂ ਤੀਕ ਜਾਂਦੇ ਹਨ ਕਿ ਸਾਰਾ ਸੰਸਾਰ ਦੇਵਤਿਆਂ ਅਧੀਨ ਹੈ, ਦੇਵਤੇ ਮੰਤਰਾਂ ਦੇ ਅਧੀਨ ਹਨ ਅਤੇ ਮੰਤਰ ਬ੍ਰਾਹਮਣਾਂ ਦੇ ਅਧੀਨ ਹਨ। ਇਸ ਦਾ ਅਰਥ ਹੈ ਕਿ ਸ੍ਰਿਸ਼ਟੀ ਦਾ ਕਾਰੋਬਾਰ ਹੀ ਬ੍ਰਾਹਮਣਾਂ ਦੇ ਹੱਥ ਵਿਚ ਹੈ। ਭਾਵ ਜੋ ਕੁਝ ਵੀ ਧਰਤੀ 'ਤੇ ਹੋ ਰਿਹਾ ਹੈ, ਸਭ ਕੁਝ ਹੀ ਬ੍ਰਾਹਮਣਾਂ ਦੇ ਹੁਕਮ ਅਨੁਸਾਰ ਹੋ ਰਿਹਾ ਹੈ। ਜੇ ਕਿਸੇ ਨੇ ਸੁਰਗ ਨੂੰ ਜਾਣਾ ਹੈ ਤਾਂ ਉਹ ਬ੍ਰਾਹਮਣ ਦੀ ਪੂਜਾ ਕਰਕੇ। ਜੇ ਕਿਸੇ ਅੱਛੇ ਫਲ ਦੀ ਪ੍ਰਾਪਤੀ ਕਰਨੀ ਹੈ ਤਾਂ ਬ੍ਰਾਹਮਣਾਂ ਦੀ ਉਪਾਸਨਾ ਕਰੇ, ਆਪਣਾ ਕਮਾਇਆ ਸਭ ਕੁਝ ਬ੍ਰਾਹਮਣਾਂ ਨੂੰ ਦਾਨ ਦੇ ਰੂਪ ਵਿਚ ਦੇ ਦੇਵੇ। ਕ੍ਰਿਸ਼ਨ ਤਾਂ ਗੀਤਾ ਵਿਚ ਇਥੋਂ ਤੱਕ ਲਿਖਦਾ ਹੈ ਕਿ ਜਿਸ ਨੇ ਮੈਨੂੰ ਕੁਝ ਦਾਨ ਕਰਨਾ ਹੈ, ਉਹ ਬ੍ਰਾਹਮਣਾਂ ਨੂੰ ਦੇ ਦੇਵੇ, ਕਿਉਂਕਿ ਜੋ ਬ੍ਰਾਹਮਣ ਦੇ ਮੂੰਹ ਵਿਚ ਜਾਂਦਾ ਹੈ, ਉਹ ਉਸ ਦੇ (ਕ੍ਰਿਸ਼ਨ ਦੇ) ਮੂੰਹ ਵਿਚ ਆਪਣੇ-ਆਪ ਪਹੁੰਚ ਜਾਂਦਾ ਹੈ।

ਸਨਾਤਨੀ ਧਾਰਮਿਕ ਗ੍ਰੰਥ ਕਹਿੰਦੇ ਹਨ ਕਿ ਬ੍ਰਾਹਮਣ ਰੱਬ ਨੂੰ ਵੀ ਸਰਾਪ ਦੇ ਸਕਦਾ ਹੈ ਅਤੇ ਉਸ (ਰੱਬ) ਨੂੰ ਕੋਹੜੀ ਬਣਾ ਸਕਦਾ ਹੈ। ਬ੍ਰਾਹਮਣ ਨੂੰ ਮਾਰਨਾ ਘੋਰ ਪਾਪ ਹੈ। ਬ੍ਰਾਹਮਣ ਮਾਰਨ ਵਾਲੇ ਨੂੰ 101 ਗਾਈਆਂ ਦਾ ਪਾਪ ਲੱਗਦਾ ਹੈ। ਬ੍ਰਾਹਮਣ ਦੇ ਕੋਲ ਦੀ ਲੰਘਣਾ ਵੀ ਪਾਪ ਹੈ। ਬ੍ਰਾਹਮਣ 'ਤੇ ਪਰਛਾਵਾਂ ਪਾਉਣਾ ਵੀ ਪਾਪ ਹੈ। ਬ੍ਰਾਹਮਣ ਨਾਲ ਦਲੀਲਬਾਜ਼ੀ ਕਰਨ ਵਾਲੇ ਦੀ ਜੀਭ ਕੱਟਣ ਜਾਂ ਉਸ ਦੇ ਮੂੰਹ ਵਿਚ ਤੱਤਾ ਸਰੀਆ ਠੋਕਣ ਦੀ ਸਜ਼ਾ ਹੈ ਤੇ ਕਤਲ ਕਰ ਦੇਣ ਦੀ ਸਜ਼ਾ ਹੈ। ਵੇਦ ਮੰਤਰਾਂ ਨੂੰ ਸੁਣਨ ਵਾਲੇ (ਸ਼ੂਦਰ) ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾਉਣ ਦੀ ਸਜ਼ਾ ਹੈ। ਮਨੂੰ ਅਨੁਸਾਰ ਬ੍ਰਾਹਮਣ ਦੁਨੀਆ ਦਾ ਸਭ ਤੋਂ ਸੁੰਦਰ ਫੁੱਲ ਹੈ। ਬ੍ਰਾਹਮਣ ਕੁਕਰਮ ਕਰਕੇ ਵੀ ਪਵਿੱਤਰ ਰਹਿੰਦਾ ਹੈ। ਬ੍ਰਾਹਮਣ ਦੀ ਸੇਵਾ ਕਰਨਾ ਸ਼ੂਦਰ ਦਾ ਹੀ ਧਰਮ ਨਹੀਂ, ਸਗੋਂ ਕਸ਼ੱਤਰੀ ਅਤੇ ਵੈਸ਼ ਦਾ ਵੀ ਧਰਮ ਹੈ। ਕਿਸੇ ਤੋਂ ਉਸ ਦੀ ਜਾਇਦਾਦ ਖੋਹ ਲੈਣਾ ਜਾਂ ਕਿਸੇ ਵੀ ਔਰਤ ਨਾਲ ਮਰਜ਼ੀ ਦੇ ਸੰਬੰਧ ਪੈਦਾ ਕਰ ਲੈਣ ਦਾ ਬ੍ਰਾਹਮਣ ਨੂੰ ਦੈਵੀ ਹੱਕ ਹੈ। ਬ੍ਰਾਹਮਣ ਦਾ ਹੁਕਮ ਇਕ ਰਾਜੇ ਦਾ ਹੁਕਮ ਹੈ, ਜੋ ਅੰਤਿਮ ਹੈ। ਜੋ ਦੈਵੀ ਹੈ, ਰੱਬੀ ਹੈ ਤੇ ਜਿਸ ਨੂੰ ਨਾ ਮੰਨਣ ਵਾਲਾ ਨਰਕਾਂ ਨੂੰ ਜਾਂਦਾ ਹੈ। ਬ੍ਰਾਹਮਣ ਚਾਹੇ ਮੂਰਖ ਵੀ ਹੋਵੇ, ਦੁਰਾਚਾਰੀ ਹੋਵੇ ਤਾਂ ਵੀ ਉਸ ਦੀ ਪੂਜਾ ਕਰਨ ਦਾ ਹੁਕਮ ਹੈ। ਹਰ ਕਾਨੂੰਨ, ਹਰ ਅਦਾਲਤ ਬ੍ਰਾਹਮਣ ਦੇ ਹੱਕ ਵਿਚ ਭੁਗਤੇਗੀ। ਰਾਜਾ ਬ੍ਰਾਹਮਣ ਨੂੰ ਸਜ਼ਾ ਨਹੀਂ ਦੇ ਸਕਦਾ। ਬ੍ਰਾਹਮਣ ਜਿਸ ਚੀਜ਼ ਨੂੰ ਛੋਹ ਲਵੇਗਾ, ਉਹ ਅੰਮ੍ਰਿਤ ਬਣ ਜਾਂਦਾ ਹੈ। ਬ੍ਰਾਹਮਣ ਦੀ ਨਿੰਦਿਆ ਕਰਨ ਵਾਲੇ ਨਰਕ ਭੋਗਦੇ ਹਨ ਅਤੇ ਕਾਂ ਦੀ ਜੂਨੀ ਪੈਂਦੇ ਹਨ। ਬ੍ਰਾਹਮਣ ਐਨਾ ਸ਼ਕਤੀਸ਼ਾਲੀ ਹੈ ਕਿ ਮੌਤ ਵੀ ਉਸ ਦੇ ਪੈਰਾਂ ਵਿਚ ਸਿਰ ਝੁਕਾ ਦੇਂਦੀ ਹੈ। ਹਿੰਦੂ ਧਾਰਮਿਕ ਗ੍ਰੰਥ ਦੱਸਦੇ ਹਨ ਕਿ ਬ੍ਰਾਹਮਣ ਲੋਕ ਹਰ ਪ੍ਰਕਾਰ ਦਾ ਮਾਸ ਵੀ ਖਾਂਦੇ ਸਨ। ਬ੍ਰਾਹਮਣ ਨੂੰ ਸਮਾਜ ਵਿਚ ਸਭ ਤੋਂ ਉੱਚਾ ਰੁਤਬਾ ਪ੍ਰਾਪਤ ਹੈ। ਬ੍ਰਾਹਮਣ ਤੋਂ ਬਿਨਾਂ ਕੋਈ ਹੋਰ ਵਿਅਕਕਤੀ ਨਾ ਤਾਂ ਵਿੱਦਿਆ ਹਾਸਲ ਕਰ ਸਕਦਾ ਸੀ ਅਤੇ ਨਾ ਹੀ ਸੰਸਕ੍ਰਿਤ (ਦੇਖੋ ਰਿਗਵੇਦ ਸੂਤਰ 10/85/13, ਸਤਪਥ ਬ੍ਰਾਹਮਣ 3/4/1/2, ਅਤੇ ਅਪਸਤੰਭ ਧਰਮਸੂਤਰ 2/7/16/25-2/7/17/3 ਭਾਸ਼ਾ ਦੀ ਵਰਤੋਂ ਕਰ ਸਕਦਾ ਸੀ।

ਇਸ ਤਰ੍ਹਾਂ ਸਪੱਸ਼ਟ ਹੈ ਕਿ ਬ੍ਰਾਹਮਣ ਸੰਸਾਰ ਭਰ ਦਾ ਹੀ ਸਭ ਤੋਂ ਸ਼ਕਤੀਸ਼ਾਲੀ ਆਦਮੀ ਬਣ ਜਾਂਦਾ ਹੈ। ਹਿੰਦੂ ਧਾਰਮਿਕ ਗ੍ਰੰਥਾਂ ਨੇ, ਜੋ ਕੇ ਅਸਲ ਵਿਚ ਸਮਾਜ ਦੇ ਕਾਨੂੰਨ ਹੀ ਹਨ, ਬ੍ਰਾਹਮਣ ਨੂੰ ਅਸੀਮ ਅਧਿਕਾਰ ਦਿੱਤੇ ਹਨ ਅਤੇ ਇਨ੍ਹਾਂ ਅਧਿਕਾਰਾਂ ਨੂੰ ਰੱਬੀ ਵਾਲਾ ਕੇ, ਸਮਾਜ ਉੱਪਰ ਕਾਨੂੰਨ ਦੀ ਤਰ੍ਹਾਂ ਲਾਗੂ ਕੀਤਾ ਹੈ ਅਤੇ ਇਕ ਅਜਿਹੇ ਸੱਭਿਆਚਾਰ ਨੂੰ ਜਨਮ ਦਿੱਤਾ ਹੈ, ਜੋ ਭਾਰਤ ਦੀ ਧਰਤੀ ਤੱਕਦੀ ਹਰ ਸ਼ੈਅ ਨੂੰ ਬ੍ਰਾਹਮਣ ਦੁਆਰਾ ਚਲਾਏ ਗਏ ਕਰਮਕਾਂਡ ਦੇ ਘੇਰੇ ਵਿਚ ਲੈ ਆਉਂਦਾ ਹੈ। ਅਸਲ ਵਿਚ ਬ੍ਰਾਹਮਣੀ ਕਾਂਡ ਹੈ ਹੀ ਵਰਤਮਾਨ ਭਾਰਤੀ ਸਭਿਆਚਾਰ ਦਾ ਦੂਜਾ ਨਾਉਂ। ਭਾਰਤੀ ਕਲਚਰ ਸਮੁੱਚੇ ਰੂਪ ਵਿਚ ਬ੍ਰਾਹਮਣ ਵਿਚਾਰਧਾਰਾ ਦੇ ਅਧੀਨ ਉਸਰਿਆ ਹੈ ਤੇ ਐਨਾ ਗਹਿਰਾ ਚਲਾ ਗਿਆ ਹੈ ਕਿ ਬੱਚੇ ਦੇ ਜਨਮ ਤੋਂ ਪਹਿਲਾਂ ਸ਼ੁਰੂ ਹੋ ਕੇ, ਮਰਨ ਤੋਂ ਬਾਅਦ ਤੀਕ ਜਾਰੀ ਰਹਿੰਦਾ ਹੈ। ਬਹੁਤ ਸਾਰੀਆਂ ਧਾਰਨਾਵਾਂ ਅਜਿਹੀਆਂ ਹਨ, ਜੋ ਬੱਚੇ ਦੇ ਪੇਟ ਵਿਚ ਹੋਣ 'ਤੇ ਹੀ ਸਥਾਪਤ ਹੋ ਜਾਂਦੀਆਂ ਹਨ। ਜਿਵੇਂ ਜਾਤ, ਧਰਮ, ਛੂਆ-ਛਾਤ, ਊਚ-ਨੀਚ, ਇੱਥੋਂ ਤੱਕ ਕਿ ਅਮੀਰੀ ਗਰੀਬੀ ਵੀ। ਕਿਉਂਕਿ ਬ੍ਰਾਹਮਣੀ ਸੱਭਿਆਚਾਰ ਅਨੁਸਾਰ ਬੱਚਾ ਕਿਸ ਤਰ੍ਹਾਂ ਦੀ ਜਾਤ ਵਿਚ ਜਨਮ ਲਵੇਗਾ, ਉਸ ਦਾ ਰੁਤਬਾ, ਉਸ ਦਾ ਪਾਲਣ ਪੋਸ਼ਣ, ਉਸ ਦੀ ਅਮੀਰੀ-ਗਰੀਬੀ, ਉਸ ਦੇ ਨਾਲ ਹੀ ਬੱਝੀ ਹੋਈ ਹੈ।

ਬ੍ਰਾਹਮਣ ਕਰਮ ਕਾਂਡ ਕਾਰਨ ਸਮਾਜ ਵਿਚ ਰਹਿੰਦਿਆਂ ਹਰ ਬੱਚਾ ਉਹ ਕੁਝ ਗ੍ਰਹਿਣ ਕਰਦਾ ਹੈ, ਜੋ ਬ੍ਰਾਹਮਣੀ ਵਿਚਾਰਧਾਰਾ ਨੇ ਉਸ ਲਈ ਨਿਸਚਿਤ ਕੀਤਾ ਹੈ, ਕਿਉਂਕਿ ਇਹ ਵਿਚਾਰਧਾਰਾ ਆਪਣੇ ਕਰਮ ਸਿਧਾਂਤ ਅਨੁਸਾਰ ਬੰਦੇ ਦੀ ਕਿਸਮਤ ਘੜ ਕੇ ਸਹੀ ਕਰਦੀ ਹੈ ਕਿ ਜੋ ਕੁਝ ਉਹ ਪਹਿਨ-ਪੱਚਰ ਰਿਹਾ ਹੈ, ਜੋ ਕੁਝ ਉਹ ਖਾ ਪੀ ਰਿਹਾ ਹੈ, ਜਿਵੇਂ ਕਿਵੇਂ ਵੀ ਉਹ ਰਹਿ ਰਿਹਾ ਹੈ ਜਾਂ ਜੋ ਵੀ ਵਰਤਾਰਾ ਉਸ ਉਸ ਨਾਲ ਹੋ ਰਿਹਾ ਹੈ, ਨੀਵੀਂ ਜਾਤ ਮਾੜੇ ਕਰਮ, ਉੱਚੀ ਜਾਤ ਉੱਚੀ ਬੁੱਧੀ, ਨੀਚ ਜਾਤ ਨੀਚ ਕਰਮ ਨੀਚ ਬੁੱਧੀ-ਇਸ ਤਰ੍ਹਾਂ ਜਿਉਂ-ਜਿਉਂ ਕਿਸੇ ਜਾਤ ਦਾ ਰੁਤਬਾ ਵਧਦਾ ਜਾਂਦਾ ਹੈ, ਉਸ ਦੇ ਕਰਮਾਂ ਦਾ ਚੰਗਾਪਣ ਵਧਦਾ ਜਾਂਦਾ ਹੈ। ਜਿਉਂ-ਜਿਉਂ ਜਾਤ ਨੀਵੀਂ ਹੁੰਦੀ ਜਾਂਦੀ ਹੈ, ਉਸ ਦੇ ਕਰਮਾਂ ਦਾ ਮਾੜਾਪਣ ਵੀ ਵਧਦਾ ਜਾਂਦਾ ਹੈ। ਭਾਵ ਜਾਤ-ਪਾਤ ਜਨਮ ਅਧਾਰਤ ਹੈ। ਇਹ ਸਭ ਕੁਝ ਬੰਦੇ ਨੂੰ ਜਨਮ ਤੋਂ ਹੀ ਮਿਲਦਾ ਹੈ ਤੇ ਜਨਮ ਚੰਗੇ-ਮਾੜੇ ਪੂਰਬਲੇ ਕਰਮਾਂ ਦੇ ਆਧਾਰ 'ਤੇ ਚੰਗੀ-ਮਾੜੀ ਜਾਤ ਅਤੇ ਚੰਗੇ ਮਾੜੇ ਘਰ ਵਿਚ ਹੁੰਦਾ ਹੈ ਅਤੇ ਇਸ ਤੋਂ ਬਾਅਦ ਜੋ ਵੀ ਕਰਮ ਮਨੁੱਖ ਆਪਣੇ ਜੀਵਨ ਵਿਚ ਕਰਦਾ ਹੈ, ਉਹ ਉਸ ਦੇ ਪਿਛਲੇ ਕੀਤੇ ਕਰਮਾਂ 'ਤੇ ਨਿਰਭਰ ਹੈ। ਭਾਵ ਉਸ ਦੀ, ਉਸ ਦੇ ਕੰਮਾਂ ਦੀ, ਉਸ ਦੀਆਂ ਪ੍ਰਾਪਤੀਆਂ ਅਪ੍ਰਾਪਤੀਆਂ ਦੀ ਫਹਿਰਿਸਤ ਪਹਿਲਾਂ ਹੀ ਤਿਆਰ ਹੈ ਅਤੇ ਉਹ ਆਪਣੇ ਮੱਥੇ ਦੀਆਂ ਲਕੀਰਾਂ ਜਾਂ ਹੱਥ ਦੀਆਂ ਲਕੀਰਾਂ, ਜੋ ਕਿਸੇ ਵਿਧਮਾਤਾ ਨੇ ਜਨਮ ਵੇਲੇ ਲਿਖ ਦਿੱਤੀਆਂ ਸਨ, ਅਨੁਸਾਰ ਹੀ ਕਰਮ ਕਰਦਾ ਹੈ ਤੇ ਭੋਗਦਾ ਹੈ। ਇਸ ਵਿਚ ਕੋਈ ਵਾਧਾ ਘਾਟਾ ਨਹੀਂ ਹੋ ਸਕਦਾ। ਕੋਈ ਤਬਦੀਲੀ ਨਹੀਂ ਹੋ ਸਕਦੀ। ਜਾਤਪਾਤ ਪ੍ਰਬੰਧ ਤਾਂ ਐਨਾ ਪੱਕਾ ਹੈ ਕਿ ਇਸ ਨੂੰ ਜੀਵਨ ਵਿਚ ਕਦੀ ਵੀ ਬਦਲਿਆ ਨਹੀਂ ਜਾ ਸਕਦਾ। ਦਰਅਸਲ ਭਾਰਤੀ ਬੰਦੇ ਦੀ ਤਕਦੀਰ ਰੱਬ ਨੇ ਨਹੀਂ, ਬ੍ਰਾਹਮਣਾਂ ਨੇ ਲਿਖੀ ਹੈ। ਆਪਣੀ ਖੁਦਗਰਜ਼ੀ ਲਈ। ਨਹੀਂ ਤਾਂ ਸਾਰੀ ਦੁਨੀਆ ਦੇ ਬੰਦੇ ਵੀ ਭਾਰਤੀ ਕਲਚਰ ਵਿਚ ਹੀ ਜਿਉਂਦੇ ਮਰਦੇ ਤੇ ਕਰਦੇ। ਇਹੀ ਕਾਰਨ ਹੈ ਕਿ ਆਰੀਆਨ ਲੋਕਾਂ ਦੁਆਰਾ ਚਲਾਈ ਵਰਣ (ਸਮਾਜਿਕ ਵੰਡ) ਅਤੇ ਜਾਤੀ ਵੰਡ, ਜਿਸ ਵਿਚੋਂ ਛੂਆ-ਛਾਤ ਤੇ ਊਚ-ਨੀਚ ਪੈਦਾ ਹੋਈਆਂ, ਅਜੇ ਤੱਕ ਨਹੀਂ ਟੁੱਟ ਸਕੀ ਜਦੋਂ ਕਿ ਸਾਰੇ ਸੰਸਾਰ ਵਿਚ ਕਿਧਰੇ ਵੀ ਇਹ ਜਾਤਪਾਤੀ ਪ੍ਰਬੰਧ ਨਹੀਂ ਹੈ, ਸਿਵਾਏ ਭਾਰਤ ਤੋਂ।

ਅੱਜ ਤੱਕ ਵੀ ਊਚਤਾ ਤੇ ਨੀਚਤਾ ਦੀ ਪੂਰਨ ਵਿਵਸਥਾ ਬਣੀ ਹੋਈ ਹੈ। ਕੋਈ ਵੀ ਧਰਮ ਜਾਂ ਨਵੀਂ ਵਿਚਾਰਧਾਰਾ ਆ ਜਾਵੇ, ਸਵਰਨ ਸਮਾਜ ਆਪਣੀ ਉੱਚਤਾ ਵਾਲੀ ਵਿਵਸਥਾ ਬਣਾਉਣ ਵਿਚ ਸਫਲ ਰਹਿੰਦਾ ਹੈ। ਬੁੱਧ ਮਤ ਨੂੰ ਇਸ ਪ੍ਰਬੰਧ ਨੇ ਢਾਹ ਲਾਈ, ਸਿੱਖ ਮਤ ਨੂੰ ਢਾਹ ਲਾਈ। ਮੁਸਲਿਮ ਮੱਤ ਨੂੰ ਢਾਅ ਲਾਈ। ਭਾਵ ਭਾਰਤ ਵਿਚ ਕੋਈ ਵੀ ਮੱਤ ਉੱਠੇ, ਉਹ ਸਮਾਂ ਪਾ ਕੇ ਮੁੜ ਏਸ ਵਿਚਾਰਧਾਰਾ ਪ੍ਰਣਾਲੀ ਦੇ ਕਰਮ ਕਾਂਡਾਂ ਦੇ ਅਨੁਕੂਲ ਹੋ ਕੇ ਵਗ ਤੁਰਦਾ ਹੈ। ਇਕ ਵੱਖਰੇ ਨਾਉਂ ਥੱਲੇ ਉਹੀ ਸੋਚੀ ਅਰੋਕ ਵਗਦੀ ਰਹਿੰਦੀ ਹੈ, ਜੋ ਬ੍ਰਾਹਮਣਵਾਦੀ ਵਿਚਾਰਧਾਰਾ ਹੈ। ਆਜ਼ਾਦੀ ਤੋਂ ਬਾਅਦ ਵੀ ਉੱਚ ਵਰਗ ਨੇ ਵੱਖਰੀਆਂ-ਵੱਖਰੀਆਂ ਸੰਸਥਾਵਾਂ ਵਿਚ ਆਪਣੀ ਉੱਚਤਾ ਨੂੰ ਬਣਾਈ ਰੱਖਿਆ ਹੈ। ਸਮਾਜ ਵਿਚ ਤਾਂ ਉਸ ਦਾ ਰਤੁਬਾ ਪਹਿਲਾਂ ਵਾਲਾ ਹੀ ਬਣਿਆ ਹੋਇਆ ਹੈ। ਉਸ ਨੇ ਆਰ ਐੱਸ ਐੱਸ ਸ਼ਿਵ ਸੈਨਾ, ਮਹਾਂਵੀਰ ਦਲ, ਹਿੰਦੂ ਮਹਾਂ-ਪ੍ਰੀਸ਼ਦ, ਜਨ ਸੰਘ, ਵਿਸ਼ਵ ਹਿੰਦੂ ਪ੍ਰੀਸ਼ਦ, ਰਾਮ ਸੈਨਾ, ਕ੍ਰਿਸ਼ਨ ਸੈਨਾ, ਪਰਸ਼ੂ ਰਾਮ ਸੈਨਾ, ਬਜਰੰਗ ਬਰਗੇਡ, ਬਜਰੰਗ ਦਲ ਆਦਿ ਵਰਗੀਆਂ ਗੈਰ ਰਾਜਨੀਤਿਕ ਸੰਸਥਾਵਾਂ ਬਣਾ ਕੇ ਸਮਾਜ ਅੰਦਰ ਆਪਣੀ ਚੌਧਰ ਨੂੰ ਬਣਾਈ ਰੱਖਣ ਲਈ ਹਰ ਢੰਗ ਨਾਲ ਜਾਰੀ ਰੱਖਿਆ ਹੋਇਆ ਹੈ। ਦੂਜੇ ਪਾਸੇ ਰਾਜਨੀਤਿਕ ਖੇਤਰ 'ਚ ਉੱਪਰੋਂ ਲੈ ਕੇ ਥੱਲੇ ਤੱਕ ਹਰ ਭਾਗ ਵਿਚ ਸਵਰਨ ਲੋਕਾਂ ਨੇ ਆਪਣਾ ਕਬਜ਼ਾ ਜਮਾਇਆ ਹੋਇਆ ਹੈ। ਕੀ ਵਿੱਦਿਅਕ, ਕੀ ਧਾਰਮਿਕ, ਕੀ ਸੱਭਿਆਚਾਰਕ, ਕੀ ਰਾਜਨੀਤਿਕ ਤੇ ਸਮਾਜਿਕ, ਹਰ ਖੇਤਰ ਵਿਚ ਇਹ ਵਿਚਾਰਧਾਰਾ ਕਾਬਜ਼ ਹੈ। ਇਸ ਤਰ੍ਹਾਂ ਗੈਰ-ਰਾਜਨੀਤਿਕ ਅਤੇ ਰਾਜਨੀਤਿਕ ਜੜ੍ਹਾਂ ਰਾਹੀਂ ਕਰਮਕਾਂਡ ਸਿਧਾਂਤ ਲਗਾਤਾਰ ਜਾਰੀ ਹੈ। ਜਦੋਂ ਵੀ ਕੋਈ ਖਤਰਾ ਬਣਦਾ ਹੈ, ਜਿੱਥੇ ਰਾਜਨੀਤਿਕ ਤਾਕਤ ਕਾਰਗਰ ਨਹੀਂ, ਉੱਥੇ ਗੈਰ ਰਾਜਨੀਤਿਕ ਸੰਸਥਾਵਾਂ ਆਪਣਾ ਰੋਲ ਨਿਭਾਉਂਦੀਆਂ ਹਨ। ਜਿੱਥੇ ਗੈਰ-ਰਾਜਨੀਤਿਕ ਸੰਸਥਾਵਾਂ ਫੇਲ੍ਹ ਹੋ ਜਾਂਦੀਆਂ ਹਨ, ਉੱਥੇ ਰਾਜਨੀਤਿਕ ਸੱਤਾ ਆਪਣਾ ਕ੍ਰਿਸ਼ਮਾ ਕਰਦੀ ਦਿਖਾਈ ਦੇਂਦੀ ਹੈ।

ਇਸ ਬੇਰੋਕ ਪ੍ਰਵਾਹ ਨੂੰ ਸਵਰਨ ਆਰੀਅਨ ਸਮਾਜ ਨੇ ਆਪਣੇ ਧਾਰਮਿਕ ਕਾਨੂੰਨੀ ਗ੍ਰੰਥਾਂ ਵੇਦਾਂ, ਸ਼ਾਸਤਰਾਂ ਪੁਰਾਣਾ ਸਮਿਰਤੀਆਂ, ਮਹਾਂਭਾਰਤ, ਰਮਾਇਣ, ਉਪਨਿਸ਼ਦ ਤੇ ਗੀਤਾ ਆਦਿ ਰਾਹੀਂ ਪ੍ਰਫੁੱਲਤ ਕੀਤਾ ਹੈ। ਇਸ ਮਤ ਦਾ ਜਾਤਪਾਤੀ ਨਾਉਂ ਹੈ ਮਨੂੰਵਾਦ ਤੇ ਇਸ ਦਾ ਸਰਮਾਏਦਾਰੀ ਪੂੰਜੀਵਾਦੀ ਨਾਉਂ ਹੈ ਹਿੰਦੂਵਾਦ। ਇਸ ਮਨੂੰਵਾਦ ਦੇ ਕੁਝ ਬੁਨਿਆਦੀ ਅਸੂਲ ਹਨ, ਜਿਨ੍ਹਾਂ ਦੇ ਸਿਰ 'ਤੇ ਇਹ ਲਗਾਤਾਰ ਵਿਕਾਸ ਦੇ ਰਾਹ 'ਤੇ ਹੈ। ਜਿਹੜੀਆਂ ਵੀ ਲਹਿਰਾਂ ਇਸ ਦੇ ਖਿਲਾਫ ਉੱਭਰੀਆਂ, ਜਿਨ੍ਹਾਂ ਵੀ ਲਹਿਰਾਂ ਨੇ ਇਸ ਦੇ ਬੁਨਿਆਦੀ ਸਿਧਾਤਾਂ ਨੂੰ ਤੋੜ ਕੇ ਕੋਈ ਨਵਾਂ ਨਰੋਆ ਸਮਾਜ ਸਿਰਜਣਾ ਚਾਹਿਆ, ਉਹ ਕਿਸੇ ਨਾ ਕਿਸੇ ਤਰੁਟੀ ਕਾਰਨ ਜਾਂ ਹੋਰ ਕਾਰਨਾਂ ਕਰਕੇ, ਸਮਾਂ ਪਾ ਕੇ ਮੁੜ ਇਸ ਦੇ ਢਹੇ ਚੜ੍ਹ ਗਈਆਂ ਅਤੇ ਆਪਣਾ ਮੂਲ ਗਵਾ ਬੈਠੀਆਂ। ਆਓ ਆਪਾਂ ਵੇਖੀਏ ਕਿ ਉਹ ਕਿਹੜੇ ਸਿਧਾਂਤ ਹਨ, ਜੋ ਇਸ ਮੱਤ ਦੇ ਥੰਮ੍ਹ ਹਨ। ਇਹ ਥੰਮ੍ਹ ਜਾਂ ਵਿਚਾਰਧਾਰਾ ਹਿੰਦੂ ਧਾਰਮਿਕ ਗ੍ਰੰਥਾਂ ਵਿਚੋਂ ਭਲੀ-ਭਾਂਤ ਲੱਭਦੀ ਹੈ, ਜਿਸ ਨੂੰ ਇਸ ਦੀਆਂ ਧਾਰਮਿਕ ਸੰਸਥਾਵਾਂ ਹਰ ਹਾਲਤ ਵਿਚ ਚੱਲਦਾ ਰੱਖਦੀਆਂ ਹਨ। ਬ੍ਰਾਹਮਣਵਾਦ ਇਕ ਅਜਿਹਾ ਵਿਸ਼ਾਲ ਬੇੜਾ ਹੈ। ਜੋ ਸਮਾਜ ਸਾਗਰ ਵਿਚ ਤੂਫਾਨਾਂ ਨਾਲ ਟਕਰਾਉਂਦਾ ਹਜ਼ਾਰਾਂ ਸਾਲਾਂ ਤੋਂ ਆਪਣੇ ਪੱਥ 'ਤੇ ਅਡੋਲ ਚੱਲ ਰਿਹਾ ਹੈ। ਤੂਫਾਨ ਆਉਂਦੇ ਹਨ, ਕੁਝ ਨੁਕਸਾਨ ਕਰ ਜਾਂਦੇ ਹਨ, ਪਰ ਜਾਤੀਵਾਦੀ ਵਿਚਾਰਧਾਰਾ ਦਾ ਇਹ ਬੇੜਾ ਨਿੱਕੀਆਂ ਮੋਟੀਆਂ ਫੇਟਾਂ ਖਾਂਦਾ ਅੱਗੇ ਹੀ ਅੱਗੇ ਵਧ ਰਿਹਾ ਹੈ। ਇਸ ਦੀ ਕਰਮਕਾਂਡੀ ਵਿਚਾਰਧਾਰਾ ਹਰ ਤੂਫਾਨੀ ਲਹਿਰ ਵਿਚ ਘੁਸ ਜਾਂਦਾ ਹੈ। ਜਿਸ ਨਾਲ ਹਰ ਵਿਰੋਧੀ ਤੂਫਾਨ ਦਾ ਵੇਗ ਮੱਠਾ ਪੈ ਜਾਂਦਾ ਰਿਹਾ ਹੈ ਤੇ ਹਰ ਵਿਰੋਧੀ ਤੇ ਬਰਾਬਰੀ ਦੀ ਲਹਿਰ ਵੀ ਇਸ ਦੇ ਅਨੁਕੂਲ ਵਗ ਤੁਰੀ।

ਅੱਜ ਇਸ ਦੇ ਖਿਲਾਫ, ਬੋਧੀ ਵਿਚਾਰਧਾਰਾ ਤੋਂ ਬਾਅਦ ਉੱਠੀ ਲਹਿਰ ਸਿੱਖ ਵਿਚਾਰਧਾਰਾ ਦੇ ਪ੍ਰਸੰਗ ਵਿਚ ਜਦੋਂ ਅਸੀਂ ਸੋਚਦੇ ਹਾਂ ਤਾਂ ਸਾਫ ਦਿਖਾਈ ਦੇਂਦੀ ਹੈ ਕਿ ਸਿੱਖ ਲਹਿਰ ਅੱਜ ਕਰਮਕਾਂਡ ਪੱਖੋਂ (ਨਾ ਕਿ ਮੂਲ ਸਿਧਾਂਤਕ ਪੱਖੋਂ) ਤਾਂ ਪੂਰੀ ਦੀ ਪੂਰੀ ਬ੍ਰਾਹਮਣੀ ਵਿਚਾਰਧਾਰਾ ਹੀ ਬਣ ਚੁੱਕੀ ਹੈ ਅਤੇ ਇਕ ਵੱਖਰੇ ਨਾਂ ਹੇਠ ਵਗਦੀ ਨਜ਼ਰ ਆ ਰਹੀ ਹੈ। ਜਦੋਂ ਕਿ ਬੁੱਧ ਲਹਿਰ ਵਾਂਗ ਇਸ ਦਾ ਮੂਲ ਵੀ ਬ੍ਰਾਹਮਣੀ ਸੋਚ ਨਾਲੋਂ ਮੁਕੰਮਲ ਤੌਰ 'ਤੇ ਵੱਖਰਾ ਹੈ। ਇਸ ਵਖਰੇਵੇਂ ਨੂੰ ਗੁਰਬਾਣੀ ਵਿਚੋਂ ਲੱਭਿਆ ਜਾ ਸਕਦਾ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਨਜ਼ਰੀਏ ਤੋਂ ਵੀ ਅਸੀਂ ਵੇਖਣਾ ਹੈ ਕਿ ਗੁਰਬਾਣੀ ਦੀ ਵਿਚਾਰਧਾਰਾ ਬ੍ਰਾਹਮਣੀ ਵਿਚਾਰਧਾਰਾ ਨਾਲੋਂ ਵੱਖਰੀ ਕਿਵੇਂ

ਹੈ ? ਇਨ੍ਹਾਂ ਦੇ ਮੂਲ ਸਿਧਾਂਤਾਂ ਵਿਚ ਕੀ ਅੰਤਰ ਹੈ ? ਇਸ ਅੰਤਰ ਨੂੰ ਸਪੱਸ਼ਟ ਕਰਨ ਲਈ ਸਿੱਖ ਲਹਿਰ ਦੇ ਮੁੱਢਲੇ ਰੂਪ ਵਿਚੋਂ ਅਸੀਂ ਗੁਰੂ ਨਾਨਕ ਬਾਣੀ ਨੂੰ ਲਿਆ ਹੈ। ਇਸ ਦੇ ਸਿਧਾਂਤਾਂ ਤੋਂ ਅਸੀਂ ਸਾਬਤ ਕਰਾਂਗੇ ਕਿ ਇਹ ਦੋਵੇਂ ਵਿਚਾਰਧਾਰਾਵਾਂ ਕਿਧਰੇ ਵੀ ਆਪਸ ਵਿਚ ਮੇਲ ਨਹੀਂ ਖਾਂਦੀਆਂ। ਜਿੱਥੇ ਇਕ ਦਾ ਮੰਤਵ ਇਕ ਵਿਸ਼ੇਸ਼ ਵਰਗ ਦੀ ਉੱਚਤਾ ਹੈ, ਜੋ ਬਾਕੀਆਂ ਨੂੰ ਕੋਈ ਅਧਿਕਾਰ ਨਹੀਂ ਦਿੰਦੀ, ਉੱਥੇ ਗੁਰਬਾਣੀ ਵਿਚ ਵਿਅਕਤੀ ਦੇ ਨਾਲ ਸਮਾਜ ਸਮੂਹਿਕ ਰੂਪ ਵਿਚ ਪ੍ਰਧਾਨ ਹੈ। ਜਿੱਥੇ ਕੋਈ ਇਕ ਵਰਗ ਪ੍ਰਧਾਨ ਨਹੀਂ ਹੈ, ਸਗੋਂ ਸਾਰੇ ਸਮਾਜ 'ਚ ਸਮਾਨਤਾ ਹੈ, ਸਮਤਾ ਹੈ, ਭਾਈਚਾਰਾ ਹੈ ਅਤੇ ਹਰ ਵਿਅਕਤੀ ਦੇ ਇਕੋ ਜਿਹੇ ਫਰਜ਼ ਹਨ ਅਤੇ ਇਕੋ ਜਿਹੇ ਅਧਿਕਾਰ ਹਨ। ਹਰ ਕੋਈ ਦੂਸਰੇ ਵਿਅਕਤੀ ਦੇ ਸਮਾਨ ਹੈ। ਉਹ ਆਪਣੀ ਜਾਤੀ ਵਿਸ਼ੇਸ਼ਤਾ ਨਾਲ ਦੂਜਿਆਂ ਨੂੰ ਦਬਾ ਕੇ ਹਥਿਆ ਕੇ ਨਹੀਂ ਰੱਖ ਸਕਦਾ। ਇਸ ਬਾਰੇ ਗੁਰੂ ਨਾਨਕ ਬਾਣੀ ਕਿਵੇਂ ਸਪੱਸ਼ਟ ਕਰਦੀ ਹੈ, ਇਸ ਤੋਂ ਪਹਿਲਾਂ ਇਹ ਜਾਨਣਾ ਜ਼ਰੂਰੀ ਹੈ ਕਿ ਇਸ ਮੱਤ ਦੇ ਮੂਲ ਆਧਾਰ ਕੀ ਹਨ ? ਹਿੰਦੂ ਧਾਰਮਿਕ ਗ੍ਰੰਥਾਂ ਨੂੰ ਕਿੰਨਾ ਅਧਾਰਾਂ 'ਤੇ ਸਥਾਪਤ ਕੀਤਾ ਹੈ ? ਆਓ ਵੇਖੀਏ ਇਸ ਮਤ ਦੀ ਮੁੱਖ ਮਾਨਤਾਵਾਂ ਕਿਹੜੀਆਂ ਹਨ ?

ਇਹ ਮਾਨਤਾਵਾਂ, ਹਿੰਦੂ ਗ੍ਰੰਥਾਂ ਦੇ ਸਲੋਕਾਂ ਦਾ ਭਾਵ ਅਰਥ ਹਨ :

1, ਸਾਰਾ ਸੰਸਾਰ ਦੇਵਤਿਆਂ ਦੇ ਅਧੀਨ ਹੈ, 2. ਹਿੰਦੂਆਂ ਦੇ ਕੁੱਲ 33 ਕਰੋੜ ਦੇਵਤੇ ਹਨ, 3. ਬ੍ਰਹਮਾਂ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਵਿਸ਼ਨੂੰ ਕਾਰਗੁਜ਼ਾਰੀ ਵੇਖਦਾ ਹੈ ਅਤੇ ਪਾਲਣਾ ਕਰਦਾ ਹੈ ਅਤੇ ਸ਼ਿਵ ਮੌਤ ਦਾ ਦੇਵਤਾ ਹੈ, 4. ਇੰਦਰ ਸੁਰਗ ਮਾਲਕ ਹੈ ਜੋ ਪਰੀਆਂ ਦਾ, ਅਪਸਰਾਵਾਂ ਦਾ ਦੇਸ ਹੈ। ਜਿੱਥੇ ਸ਼ਾਂਤੀ ਹੈ। ਬਹੁਤ ਸੁਖ ਪ੍ਰਾਪਤ ਹੁੰਦੇ ਹਨ। ਠੰਢੀਆਂ ਹਵਾਵਾਂ ਚੱਲਦੀਆਂ ਹਨ। ਫੁੱਲਾਂ ਦੀ ਵਾਸ਼ਨਾ ਹਰ ਪਾਸੇ ਅਨੁਭਵ ਹੁੰਦੀ ਰਹਿੰਦੀ ਹੈ। ਜਿੱਥੇ ਆਨੰਦ ਹੀ ਆਨੰਦ ਹੈ, 5. ਇਕ ਨਰਕ ਸਮੂਹ ਹੈ ਜਿੱਥੇ ਮਨੁੱਖ ਨੂੰ ਉਸ ਦੇ ਕੀਤੇ ਕਰਮਾਂ ਦੀ ਸਜ਼ਾ ਮਿਲਦੀ ਹੈ। ਮਾੜੇ ਕਰਮ ਕਰਕੇ ਬੰਦਾ ਇਸ ਨਰਕ ਦਾ ਭਾਗੀ ਬਣਦਾ ਹੈ। ਸਭ ਤੋਂ ਵੱਡੀ ਸਜ਼ਾ ਕੁੰਭੀ ਨਰਕ ਹੈ। ਜਿੱਥੇ ਸਜ਼ਾ ਜਲਣ ਦੀ ਹੈ। ਜਮਦੂਤ ਸਜ਼ਾਵਾਂ ਦਿੰਦੇ ਹਨ, 6. ਨਰਕਾਂ ਦਾ ਮਾਲਕ ਧਰਮਰਾਜ ਹੈ। ਜੋ ਬੰਦੇ ਦੇ ਕਰਮਾਂ ਦਾ ਲੇਖਾ-ਜੋਖਾ ਕਰਕੇ, ਉਸ ਨੂੰ ਨਰਕ ਦੀ ਸਜ਼ਾ ਸੁਣਾਉਂਦਾ ਹੈ ਜਾਂ ਸੁਰਗ ਵਿਚ ਭੇਜਦਾ ਹੈ, 7. ਚਿੱਤਰ-ਗੁਪਤ ਜੋ ਅਦਿੱਖ ਲਿਖਾਰੀ ਹੈ, ਜੋ ਬੰਦੇ ਨਾਲ ਸਾਰੀ ਉਮਰ ਰਹਿੰਦੇ ਹਨ ਅਤੇ ਕਰਮਾਂ ਕੁਕਰਮਾਂ, ਚੰਗੀਆਂ-ਮੰਦੀਆਂ ਸੋਚਣੀਆਂ ਆਦਿ ਦਾ ਚਿੱਠਾ ਤਿਆਰ ਕਰਦੇ ਹਨ। ਧਰਮ ਰਾਜ ਕੋਲ ਜਾ ਕੇ ਇਨ੍ਹਾਂ ਦਾ ਲੇਖਾ-ਜੋਖਾ ਕਰਕੇ ਹੀ ਨਰਕ ਸੁਰਗ ਦਾ ਫੈਸਲਾ ਕੀਤਾ ਜਾਂਦਾ ਹੈ, 8. ਆਦਮੀ ਜਦੋਂ ਮਰਦਾ ਹੈ ਤਾਂ ਆਤਮਾ ਆਦਮੀ ਛੱਡ ਜਾਂਦੀ ਹੈ ਆਤਮਾ ਨੂੰ ਧਰਮ ਰਾਜ ਦੇ ਜਮਦੂਤ ਲੈ ਕੇ ਜਾਂਦੇ ਹਨ। ਆਤਮਾ ਨੂੰ ਹੀ ਸਵਰਗ ਜਾਂ ਨਰਕ ਦੀ ਸਜ਼ਾ ਭੁਗਤਣੀ ਪੈਂਦੀ ਹੈ। ਓਹੀ ਆਤਮਾ ਫਿਰ ਦੂਜੀਆਂ ਜੂਨਾਂ ਵਿਚ ਪੈਂਦੀ ਹੈ, 9. ਆਤਮਾ ਆਪਣੇ ਮੰਦੇ ਕਰਮਾਂ ਕਾਰਨ 84 ਲੱਖ ਜੂਨਾਂ ਦੇ ਚੱਕਰ ਵਿਚ ਹੀ ਭਟਕਦੀ ਰਹਿੰਦੀ ਹੈ, 10. 84 ਲੱਖ ਜੂਨਾਂ ਭੁਗਤਣ ਤੋਂ ਬਾਅਦ ਹੀ ਉਸ ਨੂੰ ਮਨੁੱਖੀ ਜੂਨ ਫਿਰ ਮਿਲਦੀ ਹੈ, 11. ਨਰਕ ਤੋਂ ਮੁਕਤੀ ਪ੍ਰਾਪਤ ਕਰਨ ਲਈ ਅਤੇ ਸੁਰਗ ਪ੍ਰਾਪਤ ਕਰਨ ਲਈ ਆਦਮੀ ਨੂੰ ਸਵਰਨ ਸਮਾਜ ਵੱਲੋਂ ਧਾਰਮਿਕ ਗ੍ਰੰਥਾਂ ਵਿਚ ਦਿੱਤੇ ਹੇਠ ਲਿਖੇ ਕਰਮ ਕਰਨੇ ਪੈਂਦੇ ਹਨ, ਜਿਨ੍ਹਾਂ ਨੂੰ ਸੰਸਕਾਰਾਂ ਦਾ ਕਰਮ ਕਾਂਡ ਕਿਹਾ ਜਾਂਦਾ ਹੈ।

(ੳ) ਬ੍ਰਹਮਾਂ ਦੇ ਸੀਸ 'ਚੋਂ ਪੈਦਾ ਹੋਏ ਬ੍ਰਾਹਮਣਾਂ ਦੀ ਸੇਵਾ ਕਰਨਾ, (ਅ) ਬ੍ਰਾਹਮਣਾਂ ਨੂੰ ਸੋਨਾ, ਚਾਂਦੀ, ਕੱਪੜੇ ਗਹਿਣੇ, ਗਊਆਂ ਅਤੇ ਹੋਰ ਪਸ਼ੂ, ਥਾਂ-ਜ਼ਮੀਨ ਆਦਿ ਭੇਟ ਕਰਨਾ, (ੲ) ਬ੍ਰਾਹਮਣਾਂ ਵੱਲੋਂ ਮਾਨਤਾ ਪ੍ਰਾਪਤ ਦੇਵਤਿਆਂ ਦੀਆਂ ਪੱਥਰ ਮੂਰਤੀਆਂ ਦੀ ਪੂਜਾ ਕਰਨਾ। ਜਿਵੇਂ ਬ੍ਰਹਮਾ, ਸ਼ਿਵ, ਵਿਸ਼ਨੂੰ, ਕ੍ਰਿਸ਼ਨ, ਰਾਮ ਚੰਦਰ, ਹਨੂੰਮਾਨ, ਇੰਦਰ, ਲਾਟਾਂ ਵਾਲੀ, ਜੋਤਾਂ ਵਾਲੀ, ਸ਼ੇਰਾਂ ਵਾਲੀ, ਕਾਲੀ ਕਲਕੱਤੇ ਵਾਲੀ, ਕਾਲਕਾ, ਨੈਣਾ ਦੇਵੀ, ਗੰਗਾ, ਸਰਸਵਤੀ, ਸ਼ਿਵਲਿੰਗ, ਗਣੇਸ਼, ਲੱਛਮੀ, ਦੁਰਗਾ ਆਦਿ ਅਨੇਕ ਦੇਵੀ-ਦੇਵਤਿਆਂ ਦੀ ਪੂਜਾ ਕ ਰਨਾ ਤੇ ਭੇਟਾਂ ਚੜ੍ਹਾਉਣੀਆਂ, (ਸ) ਇਨ੍ਹਾਂ ਦੇਵੀ-ਦੇਵਤਿਆਂ ਸਾਹਮਣੇ ਬੰਦਿਆਂ, ਔਰਤਾਂ ਤੇ ਬੱਚਿਆਂ ਦੀਆਂ ਬਲੀਆਂ ਚੜ੍ਹਾਉਣਾ। ਫਿਰ ਚੰਗੇ-ਚੰਗੇ ਪਸ਼ੂਆਂ ਦੀ ਬਲੀਆਂ ਚੜ੍ਹਾਉਣਾ। ਇਨ੍ਹਾਂ ਬਲੀਆਂ ਦੇ ਚੜ੍ਹਾਉਣ ਵੇਲੇ ਵੇਦਾਂ ਦੇ ਮੰਤਰ ਰਟਣ ਹੁੰਦੇ ਹਨ। ਇਹ ਮੰਤਰ ਸਿਰਫ ਬ੍ਰਾਹਮਣ ਹੀ ਪੜ੍ਹ ਸਕਦਾ ਹੈ। ਇਸ ਤਰ੍ਹਾਂ ਬਲੀ ਚੜ੍ਹਾਏ ਬੰਦੇ ਅਤੇ ਪਸ਼ੂ ਵੀ ਜਜ਼ਮਾਨ ਦੇ ਨਾਲ ਸੁਰਗ ਨੂੰ ਪ੍ਰਾਪਤ ਹੁੰਦੇ ਹਨ, (ਹ) ਬਲੀ ਚੜ੍ਹਾਏ ਗਏ ਪਸ਼ੂਆਂ ਨੂੰ ਮੰਤਰ ਪੜ੍ਹਨ ਤੋਂ ਬਾਅਦ ਖਾਣਾ ਪ੍ਰੋਹਿਤਾਂ ਦਾ ਆਹਾਰ ਸੀ। ਹਵਾਲੇ ਪਹਿਲਾਂ ਦਿੱਤੇ ਹਨ। ਇਸ ਤਰ੍ਹਾਂ ਬਲੀਆਂ ਚੜ੍ਹਾਉਂਦੇ ਸਮੇਂ ਹਵਨ ਯਗ ਕਰਨਾ ਮਣਾਂ ਮੂੰਹੀਂ ਦੇਸੀ ਘਿਉ ਪਵਿੱਤਰ ਅੱਗ ਵਿਚ ਪਾਉਣਾ, ਵਾਸ਼ਨਾ ਵਾਲੀਆਂ ਲੱਕੜੀਆਂ ਦੀ ਅੱਗ ਬਾਲ ਕੇ ਮੰਤਰ ਰਟਣਾ ਅਤੇ ਬਲੀ ਚੜ੍ਹਾਏ ਪਸ਼ੂਆਂ ਦਾ ਮਾਸ ਤਿਆਰ ਕਰਕੇ ਖਾਣਾ ਤੇ ਸੋਮ ਰਸ ਪੀਣਾ, (ਕ) ਸੰਖ ਪੂਰਨੇ, ਘੰਟੀਆਂ ਖੜਕਾਉਣੀਆਂ, ਮਾਲਾ ਫੇਰਨੀਆਂ, ਘਿਉ ਦੇ ਦੀਵਿਆਂ ਨਾਲ ਆਰਤੀਆਂ ਉਤਾਰਨੀਆਂ, ਵੇਦਾਂ ਸ਼ਾਸਤਰਾਂ ਦੇ ਗੀਤ ਗਾਉਣੇ ਮੰਤਰ ਗਾਉਣੇ, (ਖ) ਕਿਸੇ ਵੀ ਕੰਮ ਕਰਨ ਤੋਂ ਪਹਿਲਾਂ ਪੰਡਤ ਬ੍ਰਾਹਮਣ ਤੋਂ ਮਹੂਰਤ ਕਢਵਾਉਣਾ, ਦਿਨ ਵਾਰ ਵੇਖ ਕੇ ਚੰਗੇ ਮਾੜੇ ਲਗਨ ਨੂੰ ਵਿਚਾਰਨਾ ਅਤੇ ਇਸ ਸਾਰੇ ਕੁਝ ਲਈ ਬ੍ਰਾਹਮਣ ਨੂੰ ਮੂੰਹ ਮੰਗਿਆ ਦਾਨ ਦੇਣਾ, (ਗ) ਗ੍ਰਹਿਆਂ ਦੇ ਹਿਸਾਬ 'ਤੇ ਦਿਨਾਂ ਦੇ ਹਿਸਾਬ 'ਤੇ, ਘੜੀਆਂ ਦੇ ਹਿਸਾਬ 'ਤੇ ਬੰਦੇ ਦੀਆਂ ਕਰਮ ਕੁੰਡਲੀਆਂ ਤਿਆਰ ਕਰਨਾ। ਸੁੱਖਾਂ ਅਤੇ ਕਲੇਸ਼ਾਂ ਦੇ ਚਿੱਠੇ ਤਿਆਰ ਕਰਨੇ, (ਘ) ਭਾਰੇ ਤੇ ਕਸ਼ਟ ਦੇ ਦਿਨਾਂ ਲਈ ਮੰਤਰ ਸਾਧਣੇ, ਧਾਗੇ, ਤਵੀਤ ਕਰਨੇ, ਟੂਣਾ ਕਰਨਾ ਗ੍ਰਹਿ ਤੋਂ ਬਚਾਉਣਾ, ਭਜਨ ਗਾਉਣੇ, ਧੂਫ ਧੁਖਾਣੇ, ਰਾਹੂ ਕੇਤੂ ਸ਼ਨੀ ਬੁੱਧ ਆਦਿ ਦੇਵਤਿਆਂ ਦਾ ਭਰਮਣ ਬੰਦੇ ਦੇ ਹਿਤ ਵਿਚ ਬਦਲ ਦੇਣਾ ਅਤੇ ਇਸ ਸਾਰੀ ਕ੍ਰਿਆ ਲਈ ਬ੍ਰਾਹਮਣਾਂ ਨੂੰ ਮੂੰਹ ਮੰਗਵਾਂ ਦਾਨ ਦੇਣਾ, (ਚ) ਕਪਾਹ ਦੇ ਸੂਤ ਤੋਂ ਬਣਾਏ (ਤੱਗ ਜੰਜੂ ਜਨੇਊ ਧਾਗੇ) ਨੂੰ ਗੰਢਾਂ ਦੇ ਕੇ ਗਲ ਵਿਚ ਪਾ ਕੇ ਅਸਲੀ ਹਿੰਦੂ ਅਖਵਾਉਣਾ ਅਤੇ ਬ੍ਰਾਹਮਣ ਨੂੰ ਗੁਰੂ ਧਾਰਨਾ। ਉਸ ਦੀ ਸਿੱਖਿਆ ਲੈ ਕੇ ਉਸ 'ਤੇ ਅਮਲ ਕਰਨਾ।

**ਬ੍ਰਾਹਮਣੀ ਕਲਚਰ ਦੀ ਸਿੱਖਿਆ (ਬ੍ਰਾਹਮਣੀ ਕਰਮ ਕਾਂਡ)**

1. ਉਨ੍ਹਾਂ ਦੇ ਰਚੇ ਗ੍ਰੰਥਾਂ ਅਨੁਸਾਰ ਚੱਲਣਾ, 2. ਨੀਵੀਆਂ ਜਾਤੀਆਂ ਨਾਲ ਛੂਆ-ਛਾਤ ਕਰਨਾ ਭਾਵ ਉਨ੍ਹਾਂ ਤੋਂ ਦੂਰ ਰਹਿਣਾ, 3. ਭਿੱਟੇ ਜਾਣ ਤੇ ਸਣੇ ਕੱਪੜੀਂ ਗੰਗਾ ਜਲ ਨਾਲ ਨਹਾਉਣਾ ਜਾਂ ਪੰਜ ਗਵੈ ਨਾਲ (ਗਾਂ ਦਾ ਮੂਤਰ, ਗੋਹਾ, ਦੁੱਧ, ਦਹੀਂ ਤੇ ਮੱਖਣੀ ਨਾਲ) ਨਹਾਉਣਾ ਤੇ ਸ਼ੁੱਧ ਹੋਣਾ। ਵਰਤ ਰੱਖਣਾ, 4. ਨੀਵੀਆਂ ਜਾਤੀਆਂ ਨਾਲ ਹਰ ਸਾਂਝ ਨੂੰ ਤੋੜ ਕੇ ਰੱਖਣਾ। (ਰੋਟੀ ਤੇ ਬੇਟੀ ਦੀ ਸਾਂਝ ਨਾ

ਕਰਨਾ), 5. ਸ਼ੂਦਰ ਭਾਵ ਨੀਚ ਜਾਤਾਂ ਨਾਲ ਕੁੱਤਿਆਂ ਵਰਗਾ ਸਲੂਕ ਕਰਨਾ। ਉਨ੍ਹਾਂ ਨੂੰ ਮਾਰਨ ਦਾ ਪਾਪ ਕੁੱਤੇ, ਕਿਰਲੀ, ਕਾਂ, ਨਿਓਲੇ ਆਦਿ ਬਰਾਬਰ ਸਮਝਣਾ, ਪਰ ਬ੍ਰਾਹਮਣ ਨੂੰ ਮਾਰਨ ਦਾ ਖਿਆਲ ਤੱਕ ਵੀ ਨਾ ਲਿਆਉਣਾ। ਜੇ ਬ੍ਰਾਹਮਣ ਅਚਾਨਕ ਮਰ ਜਾਵੇ ਤਾਂ 101 ਗਊਆਂ ਪੁੰਨ ਕਰਕੇ ਪਛਤਾਵੇ ਕਰਨਾ, 6. ਸ਼ੂਦਰਾਂ ਕੋਲੋਂ ਦਾਨ ਵਿਚ ਕੀਮਤੀ ਵਸਤਾਂ ਲੈਣਾ ਅਤੇ ਉਹ ਗੰਗਾ ਜਲ ਵਿਚ ਧੋ ਕੇ ਪਵਿੱਤਰ ਕਰਨਾ। ਇਹ ਦਾਨ ਸਿੱਧੇ ਹੱਥ ਨਹੀਂ ਫੜਨਾ, ਸਗੋਂ ਦੂਰ ਰਖਾ ਕੇ ਚੁੱਕਣਾ ਤੇ ਚੁੱਕਣ ਤੋਂ ਬਾਅਦ ਆਪ ਵੀ ਗੰਗਾ ਜਾਂ ਪੰਜ ਰਤਨੀ ਨਾਲ ਪਵਿੱਤਰ ਕਰਨਾ, 7. ਸ਼ੂਦਰ ਨੂੰ ਸਿਰਫ ਸੇਵਾਦਾਰ ਸਮਝਣਾ ਤੇ ਕੰਮ ਬਦਲੇ ਉਸ ਨੂੰ ਮਰਜ਼ੀ ਨਾਲ ਏਨਾ ਦੇਣਾ ਕਿ ਉਹ ਕੰਮ ਕਰਨ ਲਈ ਜਿਉਂਦਾ ਰਹਿ ਸਕੇ, 8. ਸ਼ੂਦਰ ਨੂੰ ਕੋਈ ਧਨ ਮਾਲ ਜ਼ਮੀਨ ਜਾਇਦਾਦ ਨਾ ਦੇਣਾ, ਸਗੋਂ ਜੇਕਰ ਸ਼ੂਦਰ ਪਾਸ ਕਿਸੇ ਕਾਰਨ ਇਹ ਵਸਤੂਆਂ ਆ ਜਾਣ ਤਾਂ ਰਾਜੇ ਦੀ ਸਹਾਇਤਾ ਨਾਲ ਉਸ ਸ਼ੂਦਰ ਪਾਸੋਂ ਖੋਹ ਲੈਣੀਆਂ। (ਦੇਖੋ ਹਿੰਦੂ ਗ੍ਰੰਥਾਂ ਦੇ ਹਵਾਲੇ)। 9. ਸ਼ੂਦਰ ਨੂੰ ਕਿਸੇ ਵੀ ਹਾਲਤ ਵਿਚ ਵਿੱਦਿਆ ਹਾਸਲ ਨਹੀਂ ਕਰਨ ਦੇਣਾ, 10. ਸ਼ੂਦਰ ਦਾ ਪਰਛਾਵਾਂ ਆਪਣੇ 'ਤੇ ਨਹੀਂ ਲੈਣਾ। ਸ਼ੂਦਰ ਨੂੰ ਬਸਤੀਆਂ ਤੋਂ ਬਾਹਰ ਰੱਖਣਾ। ਚੰਗੇ ਕੱਪੜੇ ਨਾ ਪਹਿਨਣ ਦੇਣਾ। ਚੰਗੇ ਘਰ ਨਾ ਬਣਾਉਣ ਦੇਣੇ। ਪਿੰਡ ਦੇ ਚੜ੍ਹਦੇ ਪਾਸੇ ਨਾ ਰਹਿਣ ਦੇਣਾ। ਖਾਣ ਨੂੰ ਟੁੱਟੇ ਮਿੱਟੀ ਦੇ ਭਾਂਡਿਆਂ ਵਿਚ ਦੇਣਾ, ਉੱਚੀ ਥਾਂ ਬੈਠਣ ਵਾਲੇ ਨੂੰ ਪਿੱਠ 'ਤੇ ਗਰਮ ਤੱਤੇ ਸਰੀਏ ਨਾਲ ਦਾਗਣਾ ਆਦਿ, 11. ਉੱਚ ਜਾਤੀ ਲੜਕੀਆਂ ਦਾ ਪਤੀ ਦੇ ਮਰਨ ਨਾਲ ਹੀ ਬਲਦੀ ਚਿਖਾ ਵਿਚ ਛਾਲ ਮਾਰ ਕੇ ਸਤੀ ਹੋ ਜਾਣਾ, 12. ਸਾਰੀ ਉਮਰ ਵਿਧਵਾ ਰਹਿਣਾ ਜਾਂ ਪੁਜਾਰੀ ਦੀਆਂ ਬਾਂਦੀਆਂ ਬਣ ਕੇ ਰਹਿਣ, ਸ਼ੂਦਰ, ਔਰਤ ਤੇ ਪਸ਼ੂ ਨੂੰ ਇਕੋ ਦਰਜਾ ਦੇ ਕੇ ਰੱਖਣਾ, ਉਨ੍ਹਾਂ ਨਾਲ ਇਕੋ ਜਿਹਾ ਬਦਸਲੂਕ ਕਰਨਾ, ਔਰਤਾਂ ਨੂੰ ਅਨਪੜ੍ਹ ਤੇ ਚਾਰਦੀਵਾਰੀ ਅੰਦਰ ਰੱਖਣਾ, ਕਲੰਕਣੀ ਸਮਝਣਾ, ਮੂਰਖ ਅਤੇ ਰੱਬ ਦੇ ਰਾਹ ਵਿਚ ਰੋੜਾ ਮੰਨਣਾ, ਪਾਪਾਂ ਦੀ ਖਾਣ ਕਹਿਣਾ, 13. ਬੱਚੇ ਦੇ ਜਨਮ ਵੇਲੇ ਪੰਡਤ ਪੁਜਾਰੀ ਬੁਲਾ ਕੇ ਜਨਮ ਕੁੰਡਲੀਆਂ ਅਤੇ ਮਰਨ ਵੇਲੇ ਸਾਰੇ ਕ੍ਰਿਆ ਕਰਮ ਬ੍ਰਾਹਮਣ ਤੋਂ ਕਰਵਾਉਣਾ, ਮੁਕਤੀ ਦਾ ਪ੍ਰਬੰਧ ਕਰਾਉਣਾ, 14. ਹਰ ਮੌਤ ਤੋਂ ਬਾਅਦ ਫੁੱਲ ਚੁਗਣਾ, ਫੁੱਲਾਂ ਨੂੰ ਹਰਿਦੁਆਰ ਜਾ ਕੇ, ਪੰਡਤ ਪ੍ਰੋਹਿਤ ਤੋਂ ਪੱਤਰੀ ਬਣਵਾ ਕੇ, ਮੰਤਰ ਕਰਵਾ ਕੇ ਗੰਗਾ ਨਦੀ ਵਿਚ ਤਾਰਨਾ ਤੇ ਬ੍ਰਾਹਮਣ ਨੂੰ ਮੂੰਹ ਮੰਗਿਆ ਦਾਨ ਭੇਟ ਕਰਕੇ ਆਤਮਾਵਾਂ ਦੀ ਨਰਕ ਤੋਂ ਮੁਕਤੀ ਕਰਾਉਣਾ, 15. ਹਰ ਜੀਵ ਭਾਵ ਮਰਦ ਨੂੰ ਮਰਨ ਤੋਂ ਬਾਅਦ ਅੱਗ ਵਿਚ ਸਾੜਨਾ, ਕੁਝ ਦਿਨਾਂ ਲਈ ਪਾਠ ਪੂਜਾ ਕਰਵਾਉਣਾ, ਆਤਮਾ ਦੀ ਸ਼ਾਂਤੀ ਲਈ ਅਰਦਾਸਾਂ ਤੇ ਕਰਮਕਾਂਡ ਕਰਵਾਉਣੇ, ਉਨ੍ਹਾਂ ਨੂੰ ਵੱਡੇ ਕਰਨਾ ਭਾਵ ਲੱਡੂ-ਜਲੇਬੀਆਂ ਪਕਾ ਕੇ ਪ੍ਰੋਹਿਤ ਨੂੰ ਖਵਾਉਣਾ, ਬਰਾਦਰੀ ਨੂੰ ਖਵਾਉਣਾ, ਦਾਨ ਦਖਸ਼ਣਾ ਦੇਣੀ, 16. ਕੰਜਕਾਂ ਖੁਆਉਣੀਆਂ, 17. ਤੀਰਥ ਇਸ਼ਨਾਨ ਕਰਕੇ ਕੀਤੇ ਕਰਮਾਂ ਦੀ ਮੈਲ ਲਾਹੁਣੀ ਤੇ ਸੁਰਗਾਂ ਨੂੰ ਜਾਣ ਦਾ ਰਸਤਾ ਬਣਾਉਣਾ, 18. ਤੀਰਥਾਂ 'ਤੇ ਜਾ ਕੇ ਖੀਰਾਂ ਖਵਾਉਣੀਆਂ ਤੀਰਥ 'ਤੇ ਜਾ ਕੇ ਪਿੱਤਰਾਂ ਨੂੰ ਪਾਣੀ ਦੇਣਆ ਤੇ ਖਾਣਾ ਖਵਾਉਣਾ 20 ਵਰਤ ਰੱਖਣੇ ਪਿੱਤਰਾਂ ਦੇ ਸਰਾਧ ਕਰਨੇ ਤੇ ਪਰੋਹਿਤਾਂ ਨੂੰ ਹਲਵੇ ਮੰਡੇ ਖੀਰਾਂ ਖਵਾਉਣੀਆਂ, 21. ਚੁੱਲ੍ਹੇ ਚੌਂਕਿਆਂ ਨੂੰ ਪਵਿੱਤਰ ਕਰਨਲਈ ਗਾਂ ਦੇ ਗੋਹੇ ਦਾ ਮਲ੍ਹਣ ਫੇਰਨਾ, 22. ਸੂਤਕ ਮੰਨਣਾ ਭਾਵ ਪਵਿੱਤਰਤਾ ਅਪਿਵੱਤਰਤਾ ਦਾ ਫਰਕ ਜਾਨਣਾ, 23. ਬੁੱਧ ਧਰਮ ਤੋਂ ਬਾਅਦ ਗਊ ਹੱਤਿਆ ਵਿਚ ਵਿਸ਼ਵਾਸ ਨਾ ਕਰਨਾ, ਗਾਂ ਨੂੰ ਮਾਤਾ ਦਾ ਦਰਜਾ ਦੇ ਕੇ, ਉਸ ਨੂੰ ਪਵਿੱਤਰ ਮੰਨ ਕੇ, ਉਸ ਦੀ ਸੁਰੱਖਿਆ ਖਾਤਰ ਸੰਘਰਸ਼ ਕਰਨਾ, 24. ਕਈਆਂ ਹਾਲਤਾਂ ਵਿਚ ਗਾਂ ਦਾ ਪਿਸ਼ਾਬ ਪੀ ਕੇ ਪਵਿੱਤਰ ਹੋਣਾ, 25. ਜੀਵ ਹੱਤਿਆ ਕਰਨਾ, ਮੂੰਹ 'ਤੇ ਪੱਟੀਆਂ ਬੰਨ੍ਹ ਰੱਖਣਾ, ਨੰਗੇ ਪੈਰੀਂ ਚੱਲਣਾ (ਜੈਨੀ ਕਰਮ ਕਾਂਡ), 26. ਮੰਡਲ ਕਰਾਉਣਾ ਤਿਲਕ ਲਾਉਣਾ ਮਾਲਾ ਫੇਰਨੀ ਮੰਤਰਾ ਦਾ ਰਟਨ ਕਰਦੇ ਰਹਿਣਾ ਧੋਤੀ ਪਹਿਨਣੀ, 30. ਕਰਾਮਾਤਾਂ ਵਿਚ ਵਿਸ਼ਵਾਸ ਰੱਖਣਾ, 31. ਵਰਤ ਤੇ ਸਰਾਧ ਦੀ ਕਰਾਮਾਤ ਨੂੰ ਮੰਨ ਕੇ ਚੱਲਣਾ, 32 ਜੱਗ ਕਰਾਉਣਾ ਅਤੇ ਦੁਨੀਆਦਾਰੀ ਤਿਆਗਣਾ, ਜੰਗਲਾਂ ਵਿਚ ਜਾ ਕੇ ਭਗਤੀ ਕਰਨਾ, ਸੰਸਾਰਕ ਪਦਾਰਥਾਂ ਨੂੰ ਤਿਆਗ ਕੇ, ਸਮਾਜ ਨਾਲੋਂ ਟੁੱਟ ਕੇ ਬਹਿਣਾ, ਭੋਗ ਬਿਲਾਸ ਖਤਮ ਕਰਨਾ, ਹੱਠ ਤਪ ਨਾਲ ਇੰਦਰੀਆਂ ਨੂੰ ਵਸ ਕਰਨਾ, 33. ਆਤਮਾ ਤੇ ਪ੍ਰਮਾਤਮਾ ਦਾ ਮੇਲ ਕਰਵਾਉਣ ਲਈ ਅਨੇਕ ਪ੍ਰਕਾਰ ਦੀਆਂ ਹੱਠ ਕਿਰਿਆਵਾਂ ਕਰਨਾ, 34. ਔਰਤ ਨੂੰ ਪਾਪਾਂ ਦੀ ਜੂਨੀ ਸਮਝਣਾ ਅਤੇ ਉਸ ਨੂੰ ਪ੍ਰਮਾਤਮਾ ਦੇ ਰਸਤੇ 'ਤੇ ਚੱਲਦਿਆਂ ਭਗਤੀ ਨੂੰ ਭੰਗ ਕਰਨ ਵਾਲੀ ਮੰਨਣਾ, 35. ਨੰਗ ਮਲੰਗ ਰਹਿ ਕੇ ਭਗਤੀ ਕਰਨਾ, 36. ਵੇਦਾਂ ਸ਼ਾਸਤਰਾਂ ਦਾ ਪਾਠ ਕਰਨਾ, ਕਥਾ ਸੁਣਾਉਣੀਆਂ ਤੇ ਕਰਨੀਆਂ, ਸੁਰਗ ਦੀ ਪ੍ਰਾਪਤੀ ਲਈ ਗਾਇਤਰੀ ਦਾ ਪਾਠ ਕਰਨਾ, 37. ਦਰਾਵੜ ਜਾਤੀਆਂ, ਰਾਖਸ਼ਾਂ, ਦੈਂਤਾਂ, ਅਸੁਰਾਂ ਨੂੰ ਨਫਰਤ ਨਾਲ ਵੇਖਣਾ, 38. ਚੌਦੇ, ਮੱਸਿਆ, ਪੁੰਨਿਆ ਦੇ ਵਰਤ ਤੇ ਇਸ਼ਨਾਨ ਕਰਨਾ, 39. ਪਿੱਪਲ, ਜੰਡ, ਸੂਰਜ, ਚੰਦ, ਪਾਣੀ, ਅੱਗ ਆਦਿ ਨੂੰ ਦੇਵਤੇ ਮੰਨ ਕੇ ਪੂਜਾ ਕਰਨਾ, 40. ਵਰਨ ਪ੍ਰਣਾਲੀ ਅਨੁਸਾਰ ਜੀਵਨ ਜਿਊਣ ਨੂੰ ਧਰਮ ਸਮਝਣਾ, ਜਾਤ-ਪਾਤ ਨੂੰ ਮੰਨ ਕੇ ਚੱਲਣਾ ਅਤੇ ਵੇਦਾਂ ਸਮਿਰਤੀਆਂ ਅੰਦਰ ਮਾਨਸਿਕ ਵਿਸ਼ਵਾਸ ਨੂੰ ਜੀਵਨ ਦਾ ਧੁਰਾ ਮੰਨਣਾ, 41. ਰਿੱਧੀਆਂ-ਸਿੱਧੀਆਂ ਵਿਚ ਯਕੀਨ ਰੱਖਣਾ ਤੇ ਇਨ੍ਹਾਂ ਦੀ ਪ੍ਰਾਪਤੀ ਲਈ ਹੱਠ ਆਸਣਾਂ, ਕ੍ਰਿਆ ਕਾਂਡ ਅਤੇ ਸ਼ਿਲਿਆਂ ਵਿਚ ਵਿਸ਼ਵਾਸ ਰੱਖਣਾ, 42. ਜੋਤਿਸ਼ ਵਿੱਦਿਆ ਰਾਹੀਂ ਮਨੁੱਖ ਦੇ ਅੱਗੇ ਪਿੱਛੇ ਦੀ ਸੋਝੀ ਵਿਚ ਵਿਸ਼ਵਾਸ ਰੱਖਣਾ ਤਾਂ ਫਿਰ ਭਵਿੱਖ ਦੇ ਕਸ਼ਟਾਂ ਨੂੰ ਟਾਲਣ ਲਈ ਜੋਤਿਸ਼ ਦਾ ਹਿਸਾਬ ਲਾ ਕੇ, ਪੁੰਨ ਦਾਨ, ਵਰਤ, ਪੂਜਾ ਤੇ ਟੂਣੇ ਆਦਿ ਕਰਨਾ, 43. ਇਹ ਵਿਸ਼ਵਾਸ ਰੱਖਣਾ ਕਿ ਧਰਤੀ ਬਲਦ ਤੇ ਸਿੰਗਾਂ 'ਤੇ ਖੜੋਤੀ ਹੈ, ਜਦੋਂ ਉਹ ਸਿੰਗ ਤੋਂ ਭਾਰ ਬਦਲਦਾ ਹੈ ਤਾਂ ਭੂਚਾਲ ਆਉਂਦਾ ਹੈ ਅਤੇ ਬਲਦ ਕੱਛੂਕੁੰਮੇ ਉੱਪਰ ਖੜ੍ਹੋਤਾ ਹੈ। ਕੱਛੂਕੁੰਮਾ...., 44. ਤੀਰਥਾਂ 'ਤੇ ਇਸ਼ਨਾਨ ਕਰਕੇ ਸੁਰਗ ਪ੍ਰਾਪਤ ਕਰਨਾ ਤੇ ਜਨਮਾਂ-ਜਨਮਾਂ ਦੀ ਮੈਲ ਲਾਹੁਣੀ, 45 ਅੰਨ ਨਾ ਖਾਣਾ, ਸਵਾਸਾਂ ਨੂੰ ਦਸਵੇਂ ਦੁਆਰ ਚੜ੍ਹਾਉਣਾ, ਸਿਰ ਸੁਆਹ ਪਾਈ ਰੱਖਣਾ, ਗਰਮੀ ਵਿਚ ਧੂਣੀਆਂ ਤਾਪਣੀਆਂ, ਸਰਦੀਆਂ ਵਿਚ ਠੰਢੇ ਪਾਣੀ ਦੇ ਘੜੇ ਵਿਚ ਸਿਰ ਪਵਾਉਣੇ ਜਾਂ ਠੰਢੇ ਪਾਣੀ ਵਿਚ ਖੜ੍ਹੇ ਰਹਿਣਾ, 46. ਇਕ ਲੱਤ 'ਤੇ ਖੜ੍ਹੋ ਕੇ ਭਗਤੀ ਕਰਨਾ, ਲੀਆਂ ਸਮਾਧੀਆਂ ਲਾਉਣਾ, ਲਗਾਤਾਰ ਮੋਨ ਧਾਰ ਕੇ ਮੋਨੀ ਅਖਵਾਉਣਾ, ਮੜ੍ਹੀਆਂ ਮਸਾਣਾ ਵਿਚ ਡੇਰੇ ਪਾ ਕੇ ਬੈਠਣਾ, ਲੰਗੋਟੇ ਕੱਸ ਕੇ, ਇੰਦਰੀਆਂ ਬੰਨ੍ਹ ਕੇ ਜਤੀ ਅਖਵਾਉਣਾ, 47. ਗੰਗਾ ਜਲੀ ਨਾਲ ਸੁੱਚੇ ਹੋਣਾ, ਹੋਮ ਜੱਗ ਕਰਨੇ, 48. ਔਰਤ ਨੂੰ ਪਾਪਣ ਤੇ ਘਟੀਆ ਦਰਜੇ ਦੀ ਸਮਝਣਾ, 49. ਅਸ਼ਟਮੀ, ਚਤੁਰਦਰਸ਼ੀ, ਅਮਾਵਸ, ਸੰਗਰਾਂਦ, ਉਤਰਾਇਣ ਤੇ ਗ੍ਰਹਿਣ ਆਦਿ ਤੇ ਇਸ਼ਨਾਨ ਕਰਕੇ ਧਰਤੀ 'ਤੇ ਭਾਰ ਨੂੰ ਹੌਲਾ ਕਰਨਾ, 50. ਰਾਮ ਅਤੇ ਕ੍ਰਿਸ਼ਨ ਨੂੰ ਸਰਵ-ਸ਼ਕਤੀ ਮਾਨ ਭਗਵਾਨ ਮੰਨਣਾ। 51. ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਨੂੰ ਅਮਰ ਮੰਨਣਾ, ਗਣੇਸ਼, ਕਾਲਕਾ ਦੁਰਗਾ ਆਦਿ ਦੀ ਪੂਜਾ

ਕਰਨਾ, 52. ਘਰ ਵਿਚ ਠਾਕਰ ਮੂਰਤੀਆਂ ਰੱਖ ਕੇ ਉਨ੍ਹਾਂ ਦਾ ਇਸ਼ਨਾਨ ਕਰਵਾਉਣਾ, ਅੰਨ ਦਾ ਪਹਿਲਾਂ ਮੂਰਤੀਆਂ ਤੇ ਠਾਕਰਾਂ ਨੂੰ ਭੋਗ ਲਵਾਉਣਾ ਤੇ ਫਿਰ ਆਪ ਖਾਣਾ, 53. ਸੁਰਤੀ ਆਪਣੇ ਇਸ਼ਟ ਨਾਲ ਜੋੜਨਾ ਅਤੇ ਇਸ ਪ੍ਰਕਾਰ ਆਤਮਾ ਤੇ ਪ੍ਰਮਾਤਮਾ ਦਾ ਮੇਲ ਕਰਵਾਉਣਾ, 54. ਅਛੂਤ ਕੁਆਰੀਆਂ ਲੜਕੀਆਂ, ਦੇਵਦਾਸੀਆਂ ਦੇ ਰੂਪ ਵਿਚ ਭੇਟਾ ਵਜੋਂ ਲੈਣਾ, ਉਨ੍ਹਾਂ ਦੀ ਸ਼ਾਦੀ ਦੇਵਤੇ ਨਾਲ ਕਰਨੀ ਤੇ ਫਿਰ ਉਨ੍ਹਾਂ ਨਾਲ ਭੋਗ ਵਿਲਾਸ ਕਰਨਾ, ਉਨ੍ਹਾਂ ਤੇ ਉਨ੍ਹਾਂ ਦੇ ਮਾਪਿਆਂ ਨੂੰ ਸੁਰਗ ਵਿਚ ਪਹੁੰਚਾਉਣ ਲਈ ਪੁਜਾਰੀਆਂ ਵੱਲੋਂ ਧਾਰਮਿਕ ਕਰਮਕਾਂਡ ਕਰਨਾ ਆਦਿ।

ਹਿੰਦੂ ਕਲਚਰ ਦੇ ਇਹ ਕੁਝ ਅਜਿਹੇ ਮੂਲ ਆਧਾਰ ਹਨ ਜੋ ਸਾਰੇ ਭਾਰਤ ਵਿਚ ਸਾਂਝੇ ਪਾਏ ਜਾਂਦੇ ਹਨ। ਉੱਪਰ ਦੱਸੇ ਕੁਝ ਖਾਸ ਦੇਵੀਆਂ ਅਤੇ ਦੇਵਤੇ ਹਨ, ਜਿਨ੍ਹਾਂ ਨੂੰ ਤਕਰੀਬਨ ਸਾਰੇ ਭਾਰਤ ਵਿਚ ਹੀ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਹੋਰ ਕੁਝ ਲੱਖਾਂ ਦੇਵੀ ਦੇਵਤੇ ਹਨ, ਜਿਨ੍ਹਾਂ ਨੂੰ ਤਕਰੀਬਨ ਸਾਰੇ ਭਾਰਤ ਵਿਚ ਹੀ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਹੋਰ ਕੁਝ ਲੱਖਾਂ ਦੇਵੀ ਦੇਵਤੇ ਹਨ, ਜਿਨ੍ਹਾਂ ਨੂੰ ਆਮ ਜਨਤਾ ਪੂਜਦੀ ਹੈ। ਜਿਵੇਂ ਗੁੱਗਾ, ਖੇਤਰਪਾਲ ਆਦਿ। ਪਰ ਇਹ ਹਰ ਖੇਤਰ ਵਿਚ ਸਾਂਝੇ ਨਹੀਂ ਹਨ। ਮੰਤਰ ਦੀ ਵੱਖਰੀ-ਵੱਖਰੀ ਕਿਸਮ ਦੇ ਵੱਖ-ਵੱਖ ਤਰ੍ਹਾਂ ਦੇ ਦੇਵੀ ਦੇਵਤਿਆਂ ਨਾਲ ਸੰਬੰਧਤ ਹਨ। ਉਨ੍ਹਾਂ ਅੰਦਰ ਹੁੰਦੀ ਪਾਠ ਪੂਜਾ ਦੇ ਢੰਗ ਵੀ ਵੱਖਰੇ-ਵੱਖਰੇ ਹਨ। ਹਰ ਦੇਵੀ ਦੇਵਤੇ ਨੂੰ ਖੁਸ਼ ਕਰਨ ਲਈ ਅਤੇ ਉਸ ਦੀ ਕ੍ਰਿਪਾ ਹਾਸਲ ਕਰਨ ਲਈ ਬੇਸ਼ੁਮਾਰ ਤਰੀਕੇ ਹਨ, ਜੋ ਜਗ੍ਹਾ-ਜਗ੍ਹਾ ਵੱਖਰੀ ਕਿਸਮ ਦੇ ਹਨ। ਪ੍ਰੰਤੂ ਇਨ੍ਹਾਂ ਸਭ ਤੌਰ-ਤਰੀਕਿਆਂ ਦੇ ਸਾਰੇ ਵਰਤਾਰੇ ਦਾ ਮੂਲ ਹਿੰਦੂ ਮੱਤ ਹੈ ਜੋ ਵੇਦਾਂ ਸ਼ਾਤਰਾਂ ਸਿਮਰਤੀਆਂ, ਪੁਰਾਣਾ, ਗੀਤਾ, ਰਮਾਇਣ ਅਤੇ ਮਹਾਂਭਾਰਤ ਆਦਿ ਰਾਹੀਂ ਦਰਸਾਇਆ ਜਾਂਦਾ ਹੈ। ਖਾਸ ਕਰਕੇ ਮਨੂੰ ਸਿਮਰਤੀ ਰਾਹੀਂ ਤੇ ਜਾਂ ਬ੍ਰਾਹਮਣੀ, ਰਿਸ਼ੀਆਂ-ਮੁਨੀਆਂ ਬ੍ਰਹਮਚਾਰੀਆਂ ਸ਼ੰਕਰਾਚਾਰੀਆ ਆਦਿ ਰਾਹੀਂ ਨਿਰਧਾਰਤ ਕੀਤਾ ਗਿਆ ਹੈ।

ਇਸ ਤਰ੍ਹਾਂ ਦਾ ਸਮੁੱਚਾ ਵਰਤਾਰਾ ਹੀ ਕਰਮਕਾਂਡ ਹੈ, ਜਿਸ ਨੂੰ ਮਨੂੰਵਾਦ ਵੀ ਕਿਹਾ ਜਾਂਦਾ ਹੈ ਜਾਂ ਇੰਝ ਕਹਿ ਲਵੋ ਕਿ ਓਹੀ ਹਿੰਦੂ ਹੈ ਜੋ ਉਪਰੋਕਤ ਕਰਮਕਾਂਡਾਂ ਦੀ ਪਾਲਣਾ ਕਰਦਾ ਹੈ, ਇਨ੍ਹਾਂ ਸੰਸਕਾਰਾਂ ਵਿਚ ਪੂਰਨ ਵਿਸ਼ਵਾਸ ਰੱਖਦਾ ਹੈ ਅਤੇ ਇਸ ਵਰਤਾਰੇ ਨੂੰ ਚੱਲਦਾ ਰੱਖਣ ਲਈ ਸਿੱਧਾ ਜਾਂ ਅਸਿੱਧਾ ਹਿੱਸਾ ਪਾਉਂਦਾ ਹੈ, ਤਾਂ ਹੁਣ ਜਦੋਂ ਅਸੀਂ ਇਹ ਮੰਨ ਕੇ ਤੁਰਦੇ ਹਾਂ ਕਿ ਸਿੱਖ ਵਿਚਾਰਧਾਰਾ ਜਾਂ ਗੁਰਬਾਣੀ, ਜੋ ਸਿੱਖ ਵਿਚਾਰਧਾਰਾ ਦਾ ਸੰਗ੍ਰਹਿ ਹੈ, ਇਸ ਬ੍ਰਾਹਮਣਵਾਦੀ ਕਰਮ-ਕਾਂਡ ਨਾਲ ਮੇਲ ਨਹੀਂ ਖਾਂਦੀ, ਸਗੋਂ ਇਸ ਦੇ ਵਿਰੋਧ ਵਿਚ ਇਕ ਨਵਾਂ ਪੈਂਤੜਾ ਅਖਤਿਆਰ ਕਰਦੀ ਹੈ ਤੇ ਨਵੇਂ ਆਧਾਰ ਤਿਆਰ ਕਰਦੀ ਹੈ, ਜੋ ਨਵੀਂ ਕਿਸਮ ਦੇ ਸਮਾਜ ਦੀ ਸਿਰਜਣਾ ਕਰਨ ਵੱਲ ਵਧਦੀ ਹੈ।

ਹੁਣ ਤੱਕ ਬਣੇ ਵਿਸ਼ਵਾਸ ਅਨੁਸਾਰ ਗੁਰੂ ਨਾਨਕ ਨੂੰ ਸਿੱਖ ਲਹਿਰ ਦੇ ਬਾਨੀ ਪ੍ਰਵਾਨ ਕੀਤਾ ਗਿਆ ਹੈ। ਸੋ ਅਸੀਂ ਇਸ ਲੇਖ ਲੜੀ ਨੂੰ ਗੁਰੂ ਨਾਨਕ ਦੀ ਵਿਚਾਰਧਾਰਾ ਤੋਂ ਹੀ ਸ਼ੁਰੂ ਕਰਦੇ ਹਾਂ ਕਿ ਸਿੱਖ ਮੱਤ ਦਾ ਮੋਢੀ ਗੁਰੂ ਨਾਨਕ ਆਪਣੀ ਵਿਚਾਰਧਾਰਾ ਅਨੁਸਾਰ ਬ੍ਰਾਹਮਣੀ ਵਿਚਾਧਾਰਾ ਦਾ ਉਪਰੋਕਤ ਅਧਾਰਾਂ 'ਤੇ ਕਿਸ ਢੰਗ ਨਾਲ ਖੰਡਨ ਕਰਦਾ ਹੈ ਅਤੇ ਕਿਸ ਦਲੀਲ ਦੇ ਆਧਾਰ 'ਤੇ ਉਹ ਨਵੀਂ ਕਿਸਮ ਦੀ ਵਿਚਾਰਧਾਰਾ ਸਾਡੇ ਸਾਹਮਣੇ ਪੇਸ਼ ਕਰਦਾ ਹੈ। ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਪਰਖਣ ਤੋਂ ਪਹਿਲਾਂ ਹੀ ਅਸੀਂ ਮੰਨ ਕੇ ਤੁਰਦੇ ਰਹੇ ਹਾਂ ਕਿ ਸਿੱਖ ਵਿਚਾਰਧਾਰਾ, ਬ੍ਰਾਹਮਣੀ ਵਿਚਾਰਧਾਰਾ ਦੀ ਮੁਕੰਮਲ ਵਿਰੋਧੀ ਹੈ। ਜਦੋਂ ਅਸੀਂ ਇਹ ਗੱਲ ਮੰਨ ਕੇ ਚੱਲੇ ਹਾਂ ਤਾਂ ਸਾਨੂੰ ਸਾਬਤ ਕਰਨਾ ਪਵੇਗਾ ਕਿ ਸਿੱਖ ਵਿਚਾਰਧਾਰਾ ਵਿਰੋਧੀ ਕਿਵੇਂ ਹੈ ? ਵਿਰੋਧੀ ਸਾਬਤ ਕਰਨ ਲਈ ਆਪਣੇ ਵਿਚਾਰਾਂ ਤੋਂ ਜ਼ਿਆਦਾ ਸਾਡੇ ਪਾਸ ਗੁਰਬਾਣੀ ਹੈ। ਅਸੀਂ ਗੁਰਬਾਣੀ ਤੋਂ ਬਾਹਰ ਜਾਂ ਹਿੰਦੂ ਧਰਮ ਗ੍ਰੰਥਾਂ ਤੋਂ ਬਾਹਰ ਗੱਲ ਕਰੀਏ ਤਾਂ ਇਹ ਮੰਨਣਯੋਗ ਦਲੀਲ ਨਹੀਂ ਬਣ ਸਕੇਗੀ, ਬੇਸ਼ੱਕ 100 ਫੀਸਦੀ ਸੱਚ ਹੋਵੇ ਕਿਉਂਕਿ ਮਸਲਾ ਧਾਰਮਿਕ ਵਿਸ਼ਵਾਸ ਦਾ ਹੈ ਤੇ ਇਨ੍ਹਾਂ ਵਿਸ਼ਵਾਸਾਂ ਦੇ ਆਰਪਸੀ ਟਕਰਾਅ ਦਾ ਹੈ। ਇਸ ਲਈ ਅਸੀਂ ਇਨ੍ਹਾਂ ਧਾਰਮਿਕ ਗ੍ਰੰਥਾਂ ਦੇ ਆਧਾਰ 'ਤੇ ਹੀ, ਉਨ੍ਹਾਂ ਦੇ ਹਵਾਲਿਆਂ ਰਾਹੀਂ ਸਾਬਤ ਕਰਾਂਗੇ ਕਿ ਸਿੱਖ ਵਿਚਾਰਧਾਰਾ, ਬ੍ਰਾਹਮਣੀ ਵਿਚਾਰਧਾਰਾ ਨਾਲ ਨਾ ਮੇਲ ਖਾਂਦੀ ਹੈ, ਨਾ ਇਸ ਦੇ ਨਾਲ ਤੁਰਦੀ ਹੈ ਨਾ ਇਸ ਦੇ ਬਰਾਬਰ ਦਾ ਪੈਂਤੜਾ ਅਖਤਿਆਰ ਕਰਦੀ ਹੈ ਤੇ ਨਾ ਹੀ ਦੋਹਾਂ ਮੰਤਵਾਂ ਦੀ ਕੋਈ ਸਾਂਝ ਹੈ। ਸਗੋਂ ਦੋਹਾਂ ਦਾ ਮੰਤਵ ਬਿਲਕੁੱਲ ਵੱਖਰਾ-ਵੱਖਰਾ ਹੈ ਅਤੇ ਇਨ੍ਹਾਂ ਦੋਹਾਂ ਦੇ ਮੰਤਵਾਂ ਵਿਚੋਂ ਨਿਕਲਣ ਵਾਲੇ ਸਿੱਟੇ ਵੀ ਵੱਖਰੀ-ਵੱਖਰੀ ਕਿਸਮ ਦੇ ਹਨ।

ਤਾਂ ਆਓ ਆਪਾਂ ਤਰਕ 'ਤੇ ਆਧਾਰਿਤ ਇਸ ਤੱਥ ਨੂੰ ਜਾਨਣ ਦਾ ਯਤਨ ਕਰੀਏ ਕਿ ਸਿੱਖ ਵਿਚਾਰਧਾਰਾ ਅਤੇ ਬ੍ਰਾਹਮਣੀ ਵਿਚਾਰਧਾਰਾ ਦਾ ਆਪਸੀ ਵਿਰੋਧ ਕੀ ਹੈ ? ਇਸ ਆਸ਼ੇ ਨੂੰ ਪ੍ਰਾਪਤ ਕਰਨ ਲਈ ਅਸੀਂ ਸਭ ਤੋਂ ਪਹਿਲਾਂ ਗੁਰੂ ਨਾਨਕ ਦੀ ਬਾਣੀ ਨੂੰ ਲੈ ਰਹੇ ਹਾਂ, ਜਿਸ ਨੂੰ ਹੁਣ ਤੱਕ ਲੋਕ ਸਿੱਖ ਵਿਚਾਰਧਾਰਾ ਦਾ ਮੋਢੀ ਮੰਨਦੇ ਹਨ।

## ਵਰਣ ਅਤੇ ਜਾਤ-ਪਾਤ ਪ੍ਰਣਾਲੀ

ਗੁਰੂ ਨਾਨਕ ਜਾਤ ਦੇ ਖੱਤਰੀ ਸਨ। ਬ੍ਰਾਹਮਣੀ ਵਰਣ ਵੰਡ ਦੇ ਹਿਸਾਬ ਨਾਲ ਗੁਰੂ ਨਾਨਕ ਦੀ ਜਾਤ ਦਾ ਦੂਜਾ ਉੱਤਮ ਦਰਜਾ ਸੀ, ਜੋ ਸਿਰਫ ਬ੍ਰਾਹਮਣ ਦਾ ਹੁਕਮ ਮੰਨਣ ਤੋਂ ਸਿਵਾ, ਥੱਲੜੀਆਂ ਜਾਤੀਆਂ ਤੋਂ ਹੁਕਮ ਮੰਨਵਾ ਸਕਣ ਦੇ ਸਮਰੱਥ ਹੈ। ਵਰਣ ਵੰਡ ਤੋਂ ਬਾਅਦ ਭਾਰਤ ਉੱਪਰ ਖੱਤਰੀਆਂ ਦਾ ਰਾਜ ਲੰਬਾ ਸਮਾਂ ਰਿਹਾ। ਜਿਵੇਂ ਦਰਸ਼ਰਥ ਦਾ ਰਾਜ ਤੇ ਫਿਰ ਰਾਮ ਦਾ ਰਾਜ। ਜਨਕ ਦਾ ਰਾਜ। ਕੌਰਵਾਂ-ਪਾਂਡਵਾਂ ਦਾ ਰਾਜ। ਖੱਤਰੀ ਜਿੱਥੇ ਬ੍ਰਹਮਾਂ ਦੀ ਭੁਜਾ ਵਿਚੋਂ ਪੈਦਾ ਹੋਇਆ ਹੈ, ਉੱਥੇ ਬ੍ਰਾਹਮਣ ਦੀ ਇੱਛਾ ਅਨੁਸਾਰ ਰਾਜਵੰਸ਼ੀ ਰਿਹਾ ਹੈ। ਵਰਣ ਵੰਡ ਅਨੁਸਾਰ ਖੱਤਰੀ, ਵੈਸ਼ ਤੋਂ ਬਾਅਦ ਚੌਥੇ ਦਰਜੇ ਦੀਆਂ ਜਾਤਾਂ ਨਾਲ ਜਾਂ ਇੰਜ ਕਹਿ ਲਵੋ ਕਿ ਸ਼ੂਦਰ ਵਰਗ ਨਾਲ ਕੋਈ ਸਰੋਕਾਰ ਨਹੀਂ ਰੱਖਦਾ, ਕਿਉਂਕਿ ਸ਼ੂਦਰ ਦਾ ਧਰਮ ਤਾਂ ਬ੍ਰਾਹਮਣ, ਖੱਤਰੀ ਅਤੇ ਵੈਸ਼ ਦੀ ਸੇਵਾ ਕਰਨਾ ਹੈ ਤੇ ਉਪਰੋਕਤ ਤਿੰਨਾਂ ਉੱਚ ਜਾਤੀਆਂ ਦੇ ਹੁਕਮਾਂ ਦੀ ਪਾਲਣਾ ਕਰਨਾ ਹੈ। ਉਨ੍ਹਾਂ ਦੇ ਰਹਿਮ 'ਤੇ ਜੀਵਨ ਬਤੀਤ ਕਰਨਾ ਹੈ। ਸ਼ੂਦਰ ਨੂੰ ਕਿਸੇ ਵੀ ਕਿਸਮ ਦਾ ਵਿਰੋਧ ਕਰਨ ਦੀ ਆਗਿਆ ਨਹੀਂ ਤੇ ਨਾ ਹੀ ਸ਼ੂਦਰ ਨੂੰ ਕਿਸੇ ਕਿਸਮ ਦਾ ਅਧਿਕਾਰ ਹੈ। ਉਹ ਤਾਂ ਸਿਰਫ ਫਰਜ਼ ਪੂਰੇ ਕਰਨ ਲਈ ਹੀ ਜਨਮਿਆ ਹੈ ਅਤੇ ਉਸ ਦੀ ਕੀਮਤ ਕੁੱਤੇ, ਕਾਂ, ਕਿਰਲੀ, ਚਿੜੀ ਤੋਂ ਵੱਧ ਨਹੀਂ ਹੈ। ਆਮ ਹਾਲਤਾਂ ਵਿਚ ਕੁੱਤਾ ਵੀ ਉਸ ਤੋਂ ਚੰਗਾ ਹੈ। ਇਸ ਤੋਂ ਇਲਾਵਾ ਧਾਰਮਿਕ ਗਰੰਥ ਕਿਸੇ ਵੀ ਬ੍ਰਾਹਮਣ, ਕਸ਼ੱਤਰੀ ਜਾਂ ਵੈਸ਼ ਨੂੰ ਇਹ ਆਗਿਆ ਨਹੀਂ ਦੇਂਦਾ ਕਿ ਉਹ ਸ਼ੂਦਰ ਨਾਲ ਕੋਈ ਗੱਲ

ਕਰਨ ਜਾਂ ਸੰਪਰਕ ਕਰਨ। ਇਹ ਹਿੰਦੂ ਧਰਮ ਦੇ ਖਿਲਾਫ ਹੈ, ਜੋ ਇਹ ਧਰਮ ਨਹੀਂ ਨਿਭਾਏਗਾ, ਉਹ ਸਿੱਧਾ ਨਰਕ ਨੂੰ ਜਾਏਗਾ। ਤਾਂ ਗੁਰੂ ਨਾਨਕ ਨੇ ਬ੍ਰਾਹਮਣੀ ਗ੍ਰੰਥਾਂ ਦੇ ਇਨ੍ਹਾਂ ਕਾਨੂੰਨਾਂ ਨੂੰ ਵੰਗਾਰਿਆ ਤੇ ਕਿਹਾ–

ਨੀਚਾਂ ਅੰਦਰ ਨੀਚ ਜਾਤ ਨੀਚੀ ਹੂੰ ਅਤਿ ਨੀਚ॥
ਨਾਨਕ ਤਿਨਕੇ ਸੰਗ ਸਾਥ ਵੱਡਿਆ ਸਿਉ ਕਿਆ ਰੀਸ॥
ਜਿੱਥੇ ਨੀਚੁ ਸਮਾਲੀਅਨੁ ਤਿਥੇ ਨਦਰ ਤੇਰੀ ਬਖਸ਼ੀਸ਼॥

ਭਾਵ : ਗੁਰੂ ਨਾਨਕ ਨੇ ਕਿਹਾ ਕਿ ਸ਼ੂਦਰਾਂ ਦੇ ਅੰਦਰ ਇਕ ਹੋਰ ਨੀਚ ਜਾਤ ਹੈ ਜਿਵੇਂ ਜੱਟ ਦੇ ਥੱਲੇ ਪੱਛੜੀਆਂ ਸ਼੍ਰੇਣੀਆਂ ਤਰਖਾਣ, ਨਾਈ, ਛੀਂਬਾ, ਝਿਊਰ, ਰਾਏ ਸਿੱਖ, ਕੰਬੋਜ ਆਦਿ। ਉਨ੍ਹਾਂ ਤੋਂ ਥੱਲੇ ਇਕ ਹੋਰ ਨੀਚ ਜਾਤ ਜਿਵੇਂ ਜੁਲਾਹੇ, ਚਮਾਰ, ਮਜ਼੍ਹਬੀ, ਬੌਰੀਏ, ਸਾਂਹਸੀ, ਵਾਲਮੀਕਿ ਆਦਿ। ਮੈਂ ਉਨ੍ਹਾਂ ਤੋਂ ਵੀ ਨੀਵੀਆਂ ਜਾਤੀਆਂ (ਜਿਵੇਂ ਭੀਲ, ਕਬੀਲੇ, ਨਾਂਗੇ, ਗਿੱਦੜ ਕੁੱਟ, ਭੰਗੀ, ਗਧੀਲੇ, ਲੀਰਾਂ ਚੁੱਕਣ ਵਾਲੇ ਆਦਿ) ਦਾ ਸਾਥੀ ਹਾਂ। ਵੱਡਿਆਂ ਨਾਲ ਭਲਾ ਮੇਰੀ ਕੀ ਰੀਸ ਹੈ। ਭਾਵ ਕੀ ਸਾਂਝ ਹੈ ? ਵੱਡਾ ਕੌਣ ਹੈ ? ਵਰਣ ਵੰਡ ਅਨੁਸਾਰ ਆਰੀਆ ਜਾਤੀ ਦੇ ਸਵਰਨ ਲੋਕ ਖਾਸ ਕਰਕੇ ਬ੍ਰਾਹਮਣ।

ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਖੱਤਰੀਵਾਦ ਤਿਆਗ ਕੇ ਬ੍ਰਾਹਮਣੀ ਵਰਣ ਵੰਡ ਪ੍ਰਨਾਲੀ ਨੂੰ ਤਿਆਗ ਕੇ ਆਪਣੇ ਆਪ ਨੂੰ ਡੀ-ਕਲਾਸ ਕੀਤਾ ਤੇ ਵੱਡੀਆਂ (ਭਾਵ ਉੱਤਮ ਜਾਤਾਂ) ਦਾ ਡਟਵਾਂ ਵਿਰੋਧ ਕੀਤਾ। ਉਨ੍ਹਾਂ ਇਹ ਵੀ ਕਿਹਾ ਕਿ ਮੇਰੇ ਰੱਬ ਦਾ ਹੱਥ ਅਜਿਹੇ ਨੀਚ ਬਣਾਏ ਹੋਏ ਲੋਕਾਂ ’ਤੇ ਮਿਹਰ ਕਰਦਾ ਹੈ, ਫਿਰ ਬਖਸ਼ਿਸ਼ਾਂ ਕਰਦਾ ਹੈ।

ਜਾਤ ਬਰਨ ਕਾ ਸਹਸਾ ਚੂਕਾ ਗੁਰਮਤਿ ਸ਼ਬਦ ਵਿਚਾਰੀ।

ਉਨ੍ਹਾ ਕਿਹਾ ਕਿ ਆਪਣੇ ਗੁਰੂ ਦੀ ਸਿੱਖਿਆ ’ਤੇ ਵਿਚਾਰ ਕਰਨ ਤੋਂ ਬਾਅਦ ਮੇਰੇ ਮਨ ਵਿਚ ਜਾਤ ਪ੍ਰਬੰਧ ਅਤੇ ਵਰਣ ਵੰਡ ਵਾਲਾ ਭੇਦ ਭਾਵ ਖਤਮ ਹੋ ਗਿਆ ਹੈ।

ਹਉ ਨੀਚ ਕਰਉ ਬੇਨੰਤੀ ਸਾਚ ਨਾ ਛੋਡਉ ਭਾਈ॥
ਨਾਨਕ ਜਿਸ ਕਰਿ ਦੇਖਿਆ ਦੇਵੈ ਮਤਿ ਸਾਈ।

ਮੈਂ ਨੀਚ (ਜੋ ਖੱਤਰੀ ਨਹੀਂ ਰਿਹਾ) ਬੇਨਤੀ ਕਰਦਾ ਹਾਂ ਕਿ ਜਾਤਪਾਤ ਤੇ ਵਰਣ ਵੰਡ ਨੂੰ ਖਤਮ ਕਰਨਾ ਹੀ ਸੱਚ ਹੈ। ਮੈਂ ਇਸ ਸੱਚ ਦਾ ਪੱਲਾ ਛੱਡਣ ਨੂੰ ਤਿਆਰ ਨਹੀਂ। ਇਹ ਗੱਲ ਓਹੀ ਬੰਦਾ ਕਹਿ ਸਕਦਾ ਹੈ, ਜਿਸ ਨੇ ਅਮਲ ਵਿਚ ਇਹ ਕੀਤਾ ਹੋਵੇ ਜਾਂ ਕਰ ਸਕਦਾ ਹੋਵੇ। ਜਿਸ ਨੇ ਆਪਣੇ-ਆਪ ਨੂੰ ਅਮਲੀ ਰੂਪ ਵਿਚ ਨੀਚਾਂ ਦਾ ਸਾਥੀ ਬਣਾ ਲਿਆ ਹੈ। ਨੀਚ ਤੋਂ ਭਾਵ ਨਿੱਕੀਆਂ ਜਾਤਾਂ, ਜਿਨ੍ਹਾਂ ਨੂੰ ਛੂਹਿਆਂ ਭਿੱਟ ਚੜ੍ਹਦੀ ਹੈ। ਜਿਨ੍ਹਾਂ ਨੂੰ ਨਜ਼ਦੀਕ ਲਿਆਂਦਿਆਂ ਨਰਕ ਮਿਲਦਾ ਹੈ। ਜੋ ਘਟੀਆ ਗੰਦੇ ਕਿੱਤਿਆਂ ਵਿਚ ਲੱਗੇ ਜਾਂ ਲਗਾਏ ਗਏ ਹਨ ਜਾਂ ਜੋ ਉਪਰਲੀਆਂ ਜਾਤਾਂ ਦੇ ਵਗਾਰੀ ਹਨ, ਕਾਮੇ ਹਨ, ਸੇਵਕ ਹਨ। ਜਿਨ੍ਹਾਂ ਦੀ ਛੋਤ ਜਗਤ ਨੂੰ ਲੱਗਦੀ ਹੈ।

ਭਾਓ ਭਗਤ ਕਰਿ ਨੀਚ ਸਦਾਏ। ਤਉ ਨਾਨਕ ਮੋਖੰਤਰ ਪਾਏ।

ਗੁਰੂ ਨਾਨਕ ਨੇ ਕਿਹਾ ਕਿ ਸੱਚੇ ਪਿਆਰ ਤੇ ਸੱਚੀ ਭਗਤੀ ਨਾਲ, ਸੱਚੀ ਲਗਨ ਤੇ ਸੱਚੇ ਵਿਚਾਰ ਨਾਲ, ਸੱਚੇ ਆਪਣੇ ਅਮਲ ਨਾਲ ਜਿਹੜਾ ਆਪਣੇ ਆਪ ਨੂੰ ਨੀਚ ਕਹਾਉਂਦਾ ਹੈ, ਓਹੀ ਕਰਮ ਕਾਂਡ ਤੋਂ ਮੁਕਤੀ ਪਾ ਸਕਦਾ ਹੈ। ਮੁਕਤੀ ਪ੍ਰਾਪਤ ਕਰਨ ਲਈ ਕਰਮ ਕਾਂਡ ਦੀ ਜ਼ਰੂਰਤ ਨਹੀਂ ਸਗੋਂ ਨੀਵੀਆਂ ਤੋਂ ਨੀਚਾਂ ਦਾ ਸਾਥੀ ਬਣ ਕੇ ਉਨ੍ਹਾਂ ਨੂੰ ਨਰਕ ਵਿਚੋਂ ਕੱਢਣ ਦੀ ਲੋੜ ਹੈ।

ਹਉ ਢਾਡੀ ਕੀ ਨੀਚੁ ਜਾਤਿ ਹੋਰ ਉਤਮ ਜਾਤ ਸਦਾਇੰਦੇ।

ਮੈਂ ਇਕ ਢਾਡੀ ਹਾਂ, ਵਿਚਾਰਧਾਰਕ ਹਾਂ। ਸੱਚ ਦੀਆਂ ਵਾਰਾਂ ਗਾਉਣ ਵਾਲਾ ਕਵੀਸ਼ਰ ਹਾਂ ਤੇ ਮੈਂ ਸਮਝ ਬੈਠਾ ਹਾਂ ਕਿ ਮੇਰੀ ਜਾਤ ਨੀਚ ਹੈ। ਬਾਕੀ ਲੋਕ ਜੋ ਮੇਰੇ ਨਾਲ ਦੇ ਹਨ, ਉਹ ਆਪਣੇ-ਆਪ ਨੂੰ ਉੱਚੀ ਜਾਤ ਵਾਲੇ ਮੰਨਦੇ ਹਨ। ਇਸ ਲਈ ਮੇਰਾ ਉਨ੍ਹਾਂ ਨਾਲ ਕੋਈ ਸੰਬੰਧ ਨਹੀਂ।

ਤੂੰ ਉਤਮ, ਹਉ ਨੀਚੁ ਸੇਵਕ ਕਾਂਢੀਆ। ਨਾਨਕ ਨਦਰ ਕਰੇਹੁ ਮਿਲੇ ਸਚਿਵਾਂਢੀਆ।

ਗੁਰੂ ਨਾਨਕ ਨੇ ਕਿਹਾ ਕਿ ਉਤਮ ਬ੍ਰਾਹਮਣ, ਕਸ਼ੱਤਰੀ ਜਾਂ ਵੈਸ਼ ਨਹੀਂ ਸਗੋਂ ਮੇਰਾ ਰੱਬ ਸਭ ਤੋਂ ਉੱਤਮ ਹੈ (ਵਿਰੋਧੀ ਪੈਂਤੜਾ) ਪਰ ਮੈਂ ਨੀਚ ਹਾਂ, ਸੇਵਕ ਹਾਂ (ਸੇਵਾਦਾਰ ਸ਼ੂਦਰ ਹਨ) ਜੇ ਮੇਰਾ ਰੱਬ ਮਿਹਰ ਕਰੇ ਤਾਂ ਖੁੱਸਿਆ ਹੋਇਆ ਸੱਚ ਮਿਲਦਾ ਹੈ, ਸੱਚ ਦੀ ਪ੍ਰਾਪਤੀ ਹੁੰਦੀ ਹੈ। (ਕਿ ਸਾਰੇ ਮਨੁੱਖ ਇਕ ਹਨ)

ਸਤਿਗੁਰੂ ਮਿਲੈ ਤ ਹਉਮੈ ਤੂਟੈ ਤਾ ਕੇ ਲੇਖੈ ਪਾਈ।

ਗੁਰੂ ਨਾਨਕ ਨੇ ਮੰਨਿਆ ਕਿ ਸੱਚੇ ਸਤਿਗੁਰੂ ਤੋਂ ਸਿੱਖਿਆ ਲੈਣ ਨਾਲ ਜਾਤੀ ਹਉਮੈ ਟੁੱਟਦੀ ਹੈ, ਖਤਮ ਹੁੰਦੀ ਹੈ ਤਾਂ ਹੀ ਸਹੀ ਸੇਧ ਮਿਲਦੀ ਹੈ।

ਜਿਸ ਹਥੁ ਜੋਰੁ ਕਰ ਵੇਖੈ ਸੋਇ। ਨਾਨਕ ਉਤਮ ਨੀਚ ਨਾ ਕੋਇ।

ਗੁਰੂ ਨਾਨਕ ਨੇ ਸਪੱਸ਼ਟ ਕੀਤਾ ਕਿ ਜਿਸ ਧਿਰ ਕੋਲ ਜ਼ੋਰ ਹੈ, ਤਾਕਤ ਹੈ, ਰਾਜ ਸ਼ਕਤੀ ਹੈ, ਉਹ ਹੀ ਅਜਿਹਾ ਕਰ ਸਕਦੀ ਹੈ। ਭਾਵ ਉੱਚਾ ਨੀਵਾਂ ਬਣਾ ਸਕਦੀ ਹੈ। ਉਂਝ ਸੱਚ ਇਹ ਹੈ ਕਿ ਨਾ ਕੋਈ ਉੱਤਮ ਹੈ ਅਤੇ ਨਾ ਕੋਈ ਨੀਚ। ਇਹ ਊਚ-ਨੀਚ ਦਰਅਸਲ ਜ਼ੋਰ ਵਾਲੇ ਬੰਦਿਆਂ ਨੇ ਆਪਣੇ ਹਿਤਾਂ ਲਈ ਬਣਾਈ ਹੈ।

ਜਾਤਿ ਜਨਮ ਨਾ ਪੁਛੀਐ ਸੱਚੇ ਲੇਹੁ ਬਤਾਇ।
ਸਾ ਜਾਤ ਸਾ ਪਾਤ ਹੈ ਜੇਹੇ ਕਰਮ ਕਮਾਏ॥

ਗੁਰੂ ਨਾਨਕ ਨੇ ਕਿਹਾ ਕਿ ਸਾਨੂੰ ਕਿਸੇ ਦੀ ਜਾਤ ਨਹੀਂ ਪੁੱਛਣੀ ਚਾਹੀਦੀ ਜਿਵੇਂ ਪੁੱਛਿਆ ਜਾਂਦਾ ਹੈ ਕਿ ਤੂੰ ਕਿਸ ਜਾਤ ਦਾ ਹੈ ? ਤੇਰਾ ਕਿਸ ਜਾਤ ਵਿਚ ਜਨਮ ਹੋਇਆ ਹੈ ? ਇਹ ਸੋਝੀ ਕਿ ਸਾਨੂੰ ਜਾਤਪਾਤ ਨਹੀਂ ਪੁੱਛਣੀ ਚਾਹੀਦੀ (ਕਿਉਂਕਿ ਸਾਰੇ ਇਕੋ ਜਿਹੇ ਹਨ-

ਬਰਾਬਰ ਜਨਮੇ ਹਨ) ਸੱਚੇ ਘਰ ਤੋਂ ਪੁੱਛੋ, (ਭਾਵ ਉਨ੍ਹਾਂ ਬੁੱਧੀ ਵਾਲੇ ਲੋਕਾਂ ਤੋਂ ਪੁੱਛੋ) ਜਿਨ੍ਹਾਂ ਨੇ ਜਾਤ-ਪਾਤ ਤੇ ਵਰਣ ਪ੍ਰਬੰਧ ਦੀ ਅਸਲੀਅਤ ਸਮਝ ਲਈ ਹੈ। ਅਸਲ ਵਿਚ ਜਿਹੜਾ ਮਨੁੱਖ ਜਿਸ ਤਰ੍ਹਾਂ ਦੀ ਕਿਰਤ ਕਰਦਾ ਹੈ ਉਸੇ ਤਰ੍ਹਾਂ ਦੀ ਉਸ ਦੀ ਜਾਤ ਹੈ। ਭਾਵ ਸਾਨੂੰ ਗੰਦੇ ਮੰਦੇ ਕੰਮ ਕਰਨ ਵਾਲੇ ਨੂੰ ਗੰਦਾ ਕਹਿਣਾ ਚਾਹੀਦਾ ਹੈ ਅਤੇ ਉਸ ਦੀ ਇੱਜ਼ਤ ਨਹੀਂ ਕਰਨੀ ਚਾਹੀਦੀ ਤਾਂ ਕਿ ਉਹ ਰੁਕ ਸਕੇ। ਜੋ ਚੰਗੇ ਕੰਮ ਕਰਦਾ ਹੈ, ਚੰਗੀ ਕਿਰਤ ਕਰਦਾ ਹੈ ਚਾਹੇ ਉਹ ਕਿੰਨਾ ਵੀ ਗਰੀਬ ਕਿਉਂ ਨਾ ਹੋਵੇ, ਉਸ ਦੀ ਇੱਜ਼ਤ ਕਰਨੀ ਚਾਹੀਦੀ ਹੈ। ਜਾਤ ਜਨਮ ਨਾਲ ਕਿਸੇ ਦਾ ਨਿਰਾਦਰ ਨਹੀਂ ਕਰਨਾ ਚਾਹੀਦਾ ਤੇ ਨਾ ਹੀ ਜਾਤ ਜਨਮ ਨਾਲ ਭੈੜੇ ਬੰਦਿਆਂ ਨੂੰ ਉੱਚੇ ਲੋਕ ਕਹਿ ਕੇ ਵਡਿਆਉਣਾ ਚਾਹੀਦਾ ਹੈ।

ਅੰਧੇ ਬੋਲੇ ਮੁਗਧੁ ਗਵਾਰ। ਹੀਣੋ ਨੀਚ ਬੁਰੋ ਬੁਰਿਆਰ।

ਅਸਲ ਵਿਚ ਜਿਹੜੇ ਲੋਕ ਸੱਚ ਨੂੰ ਸੁਣਨ ਲਈ ਤਿਆਰ ਨਹੀਂ, ਉਹ ਮੂਰਖ ਗਵਾਰ ਹਨ ਤੇ ਜੋ ਲੋਕ ਗਿਆਨ ਰਹਿਤ, ਗੁਣ-ਹੀਣ ਹਨ, ਉਹ ਨੀਚਾਂ ਤੋਂ ਵੀ ਨੀਚ ਅਤੇ ਬੁਰੇ ਹਨ ਐਂ ਜੀ ਕਾ ਹਮ ਉਤਮ ਨਚ ਨਾ ਮਧਿਮ।

ਹਰਿ ਸਰਣਾਗਤਿ ਹਰ ਕੇ ਲੋਗ।

ਗੁਰੂ ਨਾਨਕ ਨੇ ਕਿਹਾ ਕਿ ਮੈਂ ਉੱਤਮ ਖੱਤਰੀ ਹਾਂ ਨਾ ਮੈਂ ਘਟੀਆ ਨੀਚ ਜਾਤ ਤੇ ਨਾ ਹੀ ਮੈਂ ਮਧਿਮ (ਅਛੂਤੀ) ਜਾਤ ਦਾ ਹਾਂ ਭਾਵ ਉਸ ਜਾਤ ਦਾ ਜੋ ਨੀਚ ਹਨ ਨਾ ਉੱਤਮ (ਜਿਵੇਂ ਤਰਖਾਣ, ਜੱਟ, ਨਾਈ, ਛੀਂਬੇ, ਝਿਉਰ, ਜਿਨ੍ਹਾਂ ਨੂੰ ਉਤਲੇ ਰਲਾਉਂਦੇ ਨਹੀਂ ਅਤੇ ਹੇਠਲਿਆਂ ਨਾਲ ਇਹ ਰਲਦੇ ਨਹੀਂ)

ਭਾਵ ਮੇਰਾ ਜਾਤੀ ਪ੍ਰਬੰਧ ਨਾਲ ਕੋਈ ਵਾਸਤਾ ਨਹੀਂ। ਮੈਂ ਤਾਂ ਆਪਣੇ ਉਸ ਹਰੀ ਦੀ ਸ਼ਰਣ ਵਿਚ ਹਾਂ ਜਿੱਥੇ ਕੋਈ ਜਾਤ-ਪਾਤ ਨਹੀਂ ਤੇ ਜਿੱਥੇ ਸਾਰੇ ਲੋਕ ਇਕੋ ਰੱਬ ਦੀ ਰੱਈਅਤ ਹਨ। ਉੱਥੇ ਉਚ-ਨੀਚ, ਛੂਆ-ਛਾਤ ਦਾ ਕੋਈ ਕੰਮ ਨਹੀਂ ਕੋਈ ਵਰਤਾਰਾ ਨਹੀਂ।

ਜਾਣੋ ਜੋਤਿ ਨਾ ਪੂਛਹੁ ਜਾਤੀ ਅਗੇ ਜਾਤ ਨਾ ਹੇ।

ਹੇ ਲੋਕੋ ! ਇਹ ਗੱਲ ਸਮਝੋ ਕਿ ਸਾਰੇ ਮਨੁੱਖਾਂ ਵਿਚ ਇਕੋ ਜੋਤ ਹੈ ਭਾਵ ਸਾਰੇ ਮਨੁੱਖ-ਔਰਤ ਮਰਦ ਇਕੋ ਜਿਹੇ ਚੱਲਦੇ-ਫਿਰਦੇ, ਸੋਚਦੇ, ਕੰਮ ਕਰਦੇ, ਖਾਂਦੇ-ਪੀਂਦੇ, ਪਹਿਨਦੇ ਅਤੇ ਰਹਿੰਦੇ ਹਨ। ਦੁਨੀਆ ਦੇ ਕਿਸੇ ਮਨੁੱਖ ਦਾ, ਕਿਸੇ ਵੀ ਲੜਕੀ ਨਾਲ ਰਿਸ਼ਤਾ ਪੈਦਾ ਕਰ ਦਿਓ, ਉਹ ਨਵੇਂ ਮਨੁੱਖ ਨੂੰ ਜਨਮ ਦੇ ਸਕਦੇ ਹਨ। ਇਸ ਲਈ ਉਨ੍ਹਾਂ ਦੀ ਜਾਤ ਨਹੀਂ ਪੁੱਛਣੀ ਚਾਹੀਦੀ ਕਿਉਂਕਿ ਜਾਤ ਤਾਂ ਪਸ਼ੂਆਂ ਦੀ ਹੁੰਦੀ ਹੈ। ਕੋਈ ਗਾਂ, ਕੋਈ ਮੱਝ, ਕੋਈ ਘੋੜਾ, ਕੋਈ ਚਿੜੀ, ਕੋਈ ਹਿਰਨ, ਜੋ ਆਪਣੇ ਵਰਗ ਤੋਂ ਬਾਹਰ ਬੱਚੇ ਪੈਦਾ ਨਹੀਂ ਕਰ ਸਕਦੇ। ਇਸ ਵਰਗ ਵੰਡ ਵਿਚ ਅੰਤਰ ਹੈ, ਪਰ ਮਨੁੱਖ ਵਿਚ ਨਹੀਂ। ਗੁਰੂ ਨਾਨਕ ਨੇ ਇਹ ਵੀ ਕਿਹਾ ਕਿ ਸਾਡੇ ਰੱਬ ਕੋਲ ਕੋਈ ਜਾਤਪਾਤ ਲਈ ਥਾਂ ਨਹੀਂ ਹੈ। (ਜਿਵੇਂ ਕਿ ਦੇਵੀ-ਦੇਵਤਿਆਂ ਤੇ ਹਿੰਦੂ ਭਗਵਾਨਾਂ ਦੇ ਮੰਦਰਾਂ ਅੰਦਰ ਜਾਤ-ਪਾਤ ਦੀ ਮਾਨਤਾ ਹੈ।

ਫੱਕੜ ਜਾਤੀ ਫੱਕੜ ਨਾਓ। ਸਭਨਾ ਜੀਆ ਕਾ ਇਕੋ ਛਾਓ।

ਇਹ ਜਾਤੀ ਵੰਡ ਝੂਠ ਹੈ, ਕੂੜ ਹੈ, ਨਿਰੀ ਬਕਵਾਸ ਹੈ ਤੇ ਜਾਤੀ ਅਧਾਰਾਂ ’ਤੇ ਰੱਖੇ ਗਏ ਨਾਮ ਸਭ ਝੂਠ ਹਨ। ਜਿਵੇਂ ਬ੍ਰਾਹਮਣ ਸ਼ਰਮਾ ਹੈ। ਕਸ਼ੱਤਰੀ ਗੁਪਤਾ ਹੈ, ਵੈਸ਼ ਵਰਮਾ ਹੈ ਤੇ ਸ਼ੂਦਰ ਦਾਸ ਹੈ। (ਹਿੰਦੂ ਗ੍ਰੰਥ.... ਜਾਤੀ ਅਧਾਰ ’ਤੇ ਇਸ ਤਰ੍ਹਾਂ ਨਾਮ ਦਾ ਹੁਕਮ ਕਰਦੇ ਹਨ) ਜੋ ਜੀਵ ਪੈਦਾ ਹੋਏ ਹਨ, ਉਨ੍ਹਾਂ ਵਿਚਕਾਰ ਇਕੋ ਜਿਹੇ ਵਰਤਾਰਾ ਹੈ। ਇਕੋ ਜਿਹੀ ਕਿਰਿਆ ਹੈ। ਇਕੋ ਜਿਹੀ ਬਣਤਰ ਹੈ।

ਇਉਂ ਗੁਰੂ ਨਾਨਕ ਨੇ ਜਾਤੀ ਪ੍ਰਬੰਧ ਅਤੇ ਵਰਣ ਪ੍ਰਣਾਲੀ ਦਾ ਪੂਰਨ ਤੌਰ ’ਤੇ ਖਾਤਮਾ ਕਰ ਦਿੱਤਾ ਤੇ ਉਹ ਆਪਣੀ ਜਾਤੀ ਹਉਮੈ ਤਜ ਕੇ ਨੀਚਾਂ ਦੇ ਸਾਥੀ ਬਣੇ ਤੇ ਬ੍ਰਾਹਮਣੀ ਕਰਮਕਾਂਡ ਖਿਲਾਫ ਪੈਂਤੜਾ ਮੱਲਿਆ।

## ਜਨੇਊ

ਹਿੰਦੂ ਦੇ ਘਰ ਹਿੰਦੂ ਆਵੇ। ਸੂਤੁ ਜਨੇਊ ਪੜਿ ਗਲ ਪਾਵੇ॥

ਸੂਤ ਪਾਇ ਕਰੇ ਬੁਰਿਆਈ। ਨਾਤਾ ਧੋਤਾ ਥਾਇ ਨਾ ਪਾਈ॥

ਗੁਰੂ ਨਾਨਕ ਨੇ ਕਿਹਾ ਕਿ ਹਿੰਦੂ ਦੇ ਘਰ ਸਿਰਫ ਹਿੰਦੂ ਹੀ ਆਉਂਦਾ ਹੈ। (ਹੋਰ ਜਾਤੀ ਨਹੀਂ) ਸੂਤ ਦਾ ਧਾਗਾ ਲੈ ਕੇ ਜਨੇਊ ਬਣਾਉਂਦਾ ਹੈ ਤੇ ਮੰਤਰ ਪੜ੍ਹ ਕੇ ਅਗਲੇ ਹਿੰਦੂ ਦੇ ਗਲ ਲਟਕਾ ਦੇਂਦਾ ਹੈ। ਸੂਤ ਦਾ ਜਨੇਊ ਪਾ ਕੇ, ਜੋ ਧਰਮ ਦੀ ਨਿਸ਼ਾਨੀ ਵਜੋਂ ਪਾਇਆ ਜਾਂਦਾ ਹੈ, ਉਹ ਬੁਰਿਆਈਆਂ ਕਰਦਾ ਹੈ ਤੇ ਇਸ ਤਰ੍ਹਾਂ ਬੁਰੇ ਕੰਮ ਕਰਨ ਵਾਲੇ ਨੂੰ ਰੱਬ ਨਹੀਂ ਮਿਲਦਾ, ਚਾਹੇ ਉਹ ਸਾਰੇ ਤੀਰਥਾਂ ’ਤੇ ਨਹਾ ਆਏ।

ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵੱਟ।

ਇਹ ਜਨੇਊ ਜੀਆ ਕਾ ਹਈ ਤਾਂ ਪਾਂਡੇ ਘੱਤ।

ਮਹਾਨ ਡਾ. ਅੰਬੇਡਕਰ ਨੇ ਕਿਹਾ ਸੀ ਕਿ ਮੈਂ ਹਿੰਦੂ ਪੈਦਾ ਹੋਇਆ ਹਾਂ, ਪਰ ਹਿੰਦੂ ਰਹਿ ਕੇ ਮਰਾਂਗਾ ਨਹੀਂ। ਇਸੇ ਤਰ੍ਹਾਂ ਦੀ ਵਿਆਖਿਆ ਗੁਰੂ ਨਾਨਕ ਨੇ ਕੀਤੀ। ਹਿੰਦੂ ਨਿਯਮਾਂ ਅਨੁਸਾਰ ਕੋਈ ਵੀ ਹਿੰਦੂ ਉਦੋਂ ਤੀਕ ਹਿੰਦੂ ਨਹੀਂ ਜਦੋਂ ਤੱਕ ਉਹ ਬ੍ਰਾਹਮਣ ਦਾ ਬਣਿਆ ਹੋਇਆ ਜਨੇਊ ਨਹੀਂ ਪਾ ਲੈਂਦਾ ਤਾਂ ਗੁਰੂ ਨਾਨਕ ਨੇ ਹਿੰਦੂ ਫਲਸਫੇ ਦੇ ਵਿਰੁੱਧ ਪਹਿਲੀ ਬਗਾਵਤ ਕਰਦਿਆਂ ਕਿਹਾ ਕਿ-

ਹੇ ਪੰਡਤ ਕਪਾਹ ਦੀ ਥਾਂ ਮੇਰੇ ਮਨ ਵਿਚ ਦਇਆ ਭਰ ਤਾਂ ਕਿ ਮੈਂ ਦੁਖੀਆਂ ਦੀ ਸੇਵਾ ਕਰ ਸਕਾਂ। ਸੂਤ ਦੀ ਥਾਂ ’ਤੇ ਮੈਨੂੰ ਸੰਤੋਖ ਸਬਰ ਕਰਨਾ ਸਿਖਾ ਤਾਂ ਕਿ ਮੈਂ ਦੂਜੇ ਹਿੰਦੂਆਂ ਵਾਂਗ ਦੂਜਿਆਂ ਦੀ ਕਮਾਈ ’ਤੇ ਪਲਣ ਵਾਲੀ ਜੋਕ ਨਾ ਬਣ ਸਕਾਂ। ਗੰਢਾਂ ਦੀ ਥਾਂ ’ਤੇ ਮੇਰੇ ਮਨ ਵਿਚ ਜਤੀ ਰਹਿਣ ਦੀ ਲਗਨ ਲਾ ਤਾਂ ਜੋ ਮੈਂ ਪਰਾਈਆਂ ਔਰਤਾਂ ਨਾਲ ਖਿਲਵਾੜ ਨਾ ਕਰ ਸਕਾਂ ਸਗੋਂ ਮੈਂ ਗ੍ਰਹਿਸਤੀ ਜੀਵਨ ਵਿਚ ਸੱਚ ’ਤੇ ਅਮਲ ਕਰ ਸਕਾਂ। ਸੱਚ ਦੇਖ ਸਕਾਂ, ਸੱਚ ਦਿਖਾ ਸਕਾਂ, ਸੱਚ ਜਿਉ ਸਕਾਂ, ਕਿਉਂਕਿ ਸੱਚ ਦੀ ਜ਼ਿੰਦਗੀ ਜਿਉਣ ਸੱਚ ਨਾਲੋਂ ਵੀ ਵੱਡਾ ਗੁਣ ਹੈ। ਜੇ ਤੇਰੇ ਪਾਸ ਅਜਿਹਾ ਜਨੇਊ ਹੈ ਤਾਂ ਮੈਂ ਪਾਉਣ ਲਈ ਤਿਆਰ ਹਾਂ, ਪਰ ਧਾਗਿਆਂ ਦਾ ਜਨੇਊ ਪਾ ਕੇ ਬੇਰਹਿਮੀ, ਲੋਭੀ, ਕਾਮੀ ਤੇ ਝੂਠਾ ਮੱਕਾਰੀ ਬਣਨਾ ਮੈਨੂੰ ਪਸੰਦ ਨਹੀਂ ਹੈ। ਮੈਂ ਸੱਚ ਦਾ ਜਨੇਊ ਇਸ ਲਈ ਚਾਹੁੰਦਾ ਹਾਂ ਕਿ -

ਨਾ ਇਹ ਤੁੱਟੇ ਨਾ ਮਲ ਲਗੈ ਨਾ ਇਹ ਜਲੈ ਨਾ ਜਾਇ॥

ਧੰਨ ਸੋ ਮਾਣਸ ਨਾਨਕਾ ਜੋ ਗਲ ਜਲੈ ਪਾਇ॥

ਸੱਚ ਜਾ ਜਨੇਊ ਭਾਵ ਉਸ ਸੱਚ ਜਿਸ ਵਿਚ ਦਇਆ ਹੈ, ਸਬਰ ਹੈ, ਸੰਤੋਖ ਹੈ, ਜਤਸਤ ਹੈ, ਕਦੀ ਮਰਦਾ ਨਹੀਂ ਕਦੀ ਟੁੱਟਦਾ ਨਹੀਂ। ਜਿਸ ਨੂੰ ਨਾ ਮੈਲ ਲੱਗਦੀ ਹੈ, ਕਿਉਂਕਿ ਇਹ ਗੁਣ ਹਨ, ਪਦਾਰਥ ਨਹੀਂ ਹੋ ਕਿ ਮੈਲਾ ਹੋ ਸਕੇ। ਪਦਾਰਥ ਜਲ ਵੀ ਸਕਦਾ ਹੈ, ਖਤਮ ਵੀ ਹੋ ਸਕਦਾ ਹੈ। ਉਹ ਲੋਕ ਧੰਨ ਹਨ, ਵੱਡੇ ਹਨ, ਉੱਤਮ ਹਨ ਜੋ ਦਇਆਵਾਨ ਹਨ, ਸੱਚ ਦੀ ਕਮਾਈ ਖਾਣ ਵਾਲੇ ਹਨ, ਜੋ ਪਰਾਈਆਂ ਔਰਤਾਂ ਨਾਲ ਖਿਲਵਾੜ ਨਹੀਂ ਕਰਦੇ ਅਤੇ ਸੱਚ ਦੇ ਜੀਵਨ ਨੂੰ ਪਛਾਣਕੇ ਸੱਚ ਦੀ ਜ਼ਿੰਦਗੀ ਜਿਉਂਦੇ ਹਨ।

ਚਉਕੜਿ ਮੁਲ ਅਣਾਇਆ। ਬਹਿ ਚਉਕੇ ਪਾਇਆ॥

ਸਿਖਾ ਕੰਨ ਚੜ੍ਹਾਇਆ। ਗੁਰੂ ਬ੍ਰਾਹਮਣ ਥੀਆ॥

ਦੇਖੋ ਬ੍ਰਾਹਮਣ ਆਉਂਦਾ ਹੈ, ਸੂਤ ਦਾ ਮੱਲ ਪਾਉਂਦਾ ਹੈ। ਚਉਂਕਾ ਪਵਿੱਤਰ ਕਰਕੇ, ਉਸ ’ਤੇ ਬੈਠ ਕੇ ਦੂਜੇ ਹਿੰਦੂ ਦੇ ਗਲ ਵਿਚ ਪਾ ਦੇਂਦਾ ਹੈ। ਬ੍ਰਾਹਮਣ ਉਸ ਨੂੰ ਕੰਨ ਵਿਚ ਸਿੱਖਿਆ ਦੇਂਦਾ ਹੈ (ਕਿ ਉਸ ਦਾ ਕਰਮ ਕਾਂਡ ’ਚ ਵਿਸ਼ਵਾਸ ਹੋਣਾ ਚਾਹੀਦਾ ਹੈ) ਤੇ ਉਸ ਦਾ ਗੁਰੂ ਬ੍ਰਾਹਮਣ ਹੈ। ਭਾਵ ਜੋ ਬ੍ਰਾਹਮਣ ਕਹਿੰਦਾ ਹੈ, ਓਹੀ ਕਰਨਾ ਹੈ।

ਉਹ ਮੋਆ ਉਹ ਝੜ ਪਇਆ ਬੇਤਗਾ ਗਇਆ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਦੋਂ ਜਨੇਊ ਵਾਲਾ ਹਿੰਦੂ ਮਰ ਜਾਂਦਾ ਹੈ ਤਾਂ ਜਨੇਊ ਵੀ ਝੜ ਜਾਂਦਾ ਹੈ ਤੇ ਉਹ ਬੰਦਾ ਬਿਨਾਂ ਜਨੇਊ ਤੋਂ ਹੀ ਰਹਿ ਜਾਂਦਾ ਹੈ।

ਲੱਖ ਚੋਰੀਆ ਲੱਖ ਜਾਰੀਆਂ ਲੱਖ ਕੂੜੀਆਂ, ਲੱਖ ਗਾਲਿ।

ਲੱਖ ਠੱਗੀਆਂ ਪਹਿਨਾਮੀਆਂ ਰਾਤਿ ਦਿਨਸ ਜੀਅ ਨਾਲਿ।

ਬੰਦਾ ਜੋ ਅਜਿਹੇ ਪਾਖੰਡ ਕਰਦਾ ਹੈ, ਗੁਰੂ ਨਾਨਕ ਕਹਿੰਦੇ ਹਨ ਕਿ ਚਾਹੇ ਉਹ ਜਨੇਊ ਪਾ ਲਏ, ਪਰ ਉਹ ਜ਼ਿੰਦਗੀ ਵਿਚ ਅਨੇਕ ਕਿਸਮ ਦੇ ਅਜਿਹੇ ਮੰਦੇ ਕੰਮ ਕਰਦਾ ਹੈ ਜੋ ਦੂਜਿਆਂ ਤੋਂ ਚੁਰਾ ਕੇ ਕਰਦਾ ਹੈ। ਆਪਣੇ ਨਿੱਜੀ ਹਿਤ ਲਈ ਅਨੇਕ ਪ੍ਰਕਾਰ ਦੀਆਂ ਯਾਰੀਆਂ ਪਾਲਦਾ ਹੈ, ਕੂੜ ਬੋਲਦਾ ਹੈ, ਕੁਫਰ ਤੋਲਦਾ ਹੈ, ਦੂਜਿਆਂ ਦੀ ਕਮਾਈ ਠੱਗਣ ਦਾ ਯਤਨ ਕਰਦਾ ਹੈ, ਕਈ ਪ੍ਰਕਾਰ ਦੀਆਂ ਠੱਗੀਆਂ ਕਰਦਾ ਹੈ, ਇਹ ਉਸ ਦਾ ਦਿਨ ਰਾਤ ਦਾ ਵਿਹਾਰ ਹੈ।

ਤਗੁ ਕਪਾਹੁ ਕੱਤੀਐ ਬ੍ਰਾਹਮਣ ਵੱਟੇ ਆਇ।

ਕੁਹਿ ਬਕਰਾ ਰਿੰਨ ਖਾਇਆ ਸਭ ਕੋ ਆਖੈ ਆਇ।

ਹੋਰ ਸੁਣੋ, ਬ੍ਰਾਹਮਣ ਆਉਂਦਾ ਹੈ, ਜਨੇਊ, ਕਪਾਹ ਤੋਂ ਤਿਆਰ ਕਰਦਾ ਹੈ, ਉਸ ਨੂੰ ਵੱਟ ਚੜ੍ਹਾਉਂਦਾ ਹੈ ਅਤੇ ਜਨੇਊ ਪਾਉਣ ਤੋਂ ਪਹਿਲਾਂ ਜਾਂ ਬਾਅਦ ’ਚ ਬੱਕਰਾ ਬਣਾਉਂਦਾ ਹੈ। ਉਸ ਨੂੰ ਕੋਹ ਕੇ ਮਾਰਦਾ ਹੈ, ਰਿੰਨ੍ਹਦਾ ਹੈ, ਆਪ ਖਾਂਦਾ ਹੈ, ਸਾਰਿਆਂ ਨੂੰ ਖਾਣ ਲਈ ਆਖਦਾ ਹੈ। ਭਾਵ ਕਿ ਧਰਮੀ ਬੰਦਾ ਸੁਆਦਾਂ ਵਿਚ ਰੁੱਝਿਆ ਹੋਇਆ ਹੈ। ਜੀਭ ਦਾ ਲੋਭ ਕਰਦਾ ਹੈ।

ਹੋਇ ਪੁਰਾਣਾ ਸੁੱਟੀਐ ਭੀ ਪਾਈਐ ਹੋਰ ਨਾਨਕ ਤੱਗ ਨਾ ਤੁਟਈ ਜੇ ਤਗੁ ਹੋਵੈ ਜੋਰੁ॥

ਸੂਤ ਦਾ ਬਣਾਇਆ ਇਹ ਜਨੇਊ ਟੁੱਟ ਜਾਂਦਾ ਹੈ, ਤਾਂ ਫੇਰ ਬ੍ਰਾਹਮਣ ਆਣ ਕੇ ਪਹਿਲੇ ਕਰਮਕਾਂਡ ਅਨੁਸਾਰ ਹੋਰ ਜਨੇਊ ਪਹਿਨਾ ਦੇਂਦਾ ਹੈ। (ਇਸ ਤਰ੍ਹਾਂ ਇਹ ਲਗਾਤਾਰ ਚੱਲ ਰਿਹਾ ਇਕ ਵਪਾਰ ਹੈ) ਪਰ ਜੇਕਰ ਤੱਗ ਵਿਚ ਜ਼ੋਰ ਹੋਵੇ, ਸੱਚ ਹੋਵੇ ਤਾਂ ਉਹ ਜਨੇਊ ਟੁੱਟਦਾ ਨਹੀਂ। ਉਸ ਨੂੰ ਵਾਰ-ਵਾਰ ਬਦਲਣ ਦੀ ਲੋੜ ਨਹੀਂ, ਕਿਉਂਕਿ ਉਹ ਮਨੁੱਖੀ ਮਨ ਦੇ ਗੁਣਾਂ ਨਾਲ ਪਰੋਤਾ ਹੁੰਦਾ ਹੈ ਤੇ ਇਕ ਚੰਗਾ ਮਾਨਸਿਕ ਵਰਤਾਰਾ ਹੁੰਦਾ ਹੈ।

ਤੱਗ ਨਾ ਇੰਦਰੀ ਤੱਗੁ ਨਾ ਨਾਰੀ। ਭਲਕੇ ਥੁੱਕ ਪਵੈ ਨਿਤ ਦਾੜੀ।

ਜਨੇਊ ਪਾ ਲਿਆ, ਧਰਮ ਬਣਾ ਲਿਆ, ਹਿੰਦੂ ਬਣ ਗਏ, ਪ੍ਰੰਤੂ ਇੰਦਰੀ ਦੇ ਸੁਆਦ ਨੂੰ ਰੋਕ ਨਹੀਂ ਸਕੇ। ਔਰਤ ਦਾ ਭੁਸ ਤਾਂ ਮੁਕਿਆ ਨਾ। ਭਾਵ ਕਾਮਗ੍ਰਸਤ ਰਹੇ ਤੇ ਜੋ ਕਾਮੀ ਹੈ, ਉਹ ਸਮਾਜ ਵਿਚ ਰੋਜ਼ ਬੇਇੱਜ਼ਤ ਹੁੰਦਾ ਹੈ। ਲੋਕ ਅਜਿਹੇ ਭੈੜੇ ਬੰਦੇ ਦੇ ਮੂੰਹ ’ਤੇ ਥੁੱਕਦੇ ਹਨ। ਭਾਵ ਸੱਚ ਦਾ ਜਨੇਊ ਤਾਂ ਬੰਦੇ ਨੂੰ ਕਾਮੀ ਨਹੀਂ ਹੋਣ ਦੇਂਦਾ। ਕਾਮ ਤੇ ਕਾਮਨਾਵਾਂ ਨੂੰ ਬੰਦੇ ਦਾ ਮਾਲਕ ਨਹੀਂ ਬਣਨ ਦੇਂਦਾ। ਸਗੋਂ ਕਾਮ ਬੰਦੇ ਦਾ ਗੁਲਾਮ ਹੋ ਕੇ ਰਹਿੰਦਾ ਹੈ। ਔਰਤ ਨੂੰ ਨਿਰਾਪੁਰਾ ਕਾਮ ਦੀ ਪੁਤਲੀ ਮੰਨ ਕੇ ਨਹੀਂ ਚੱਲਦਾ।

ਤੱਗੁ ਨਾ ਪੈਰੀਂ ਨਾ ਹੱਥੀਂ। ਤੱਗੂ ਨਾ ਜਿਹਵਾ ਤੱਗੁ ਨਾ ਅੱਖੀਂ।

ਭਾਵ ਬੰਦਾ ਧਾਗੇ ਦਾ ਜਨੇਊ ਪਾ ਕੇ ਹਿੰਦੂ ਬਣਕੇ, ਕੁਰਾਹੇ ਜਾਣ ਵਾਲੇ ਪੈਰਾਂ ਨੂੰ ਨਹੀਂ ਰੋਕ ਸਕਦਾ। ਪੱਬਾਂ ਨੂੰ ਬੁਰੇ ਕੰਮ ਕਰਨ ਤੋਂ ਨਹੀਂ ਰੋਕ ਸਕਦਾ। ਜੀਭ ਨੂੰ ਬੁਰੀ ਗੱਲ ਕਹਿਣ ਤੋਂ ਨਹੀਂ ਰੋਕਦਾ, ਅੱਖਾਂ ਨੂੰ ਬੁਰਾ ਵੇਖਣ ਤੋਂ ਨਹੀਂ ਵਰਜਦਾ। ਤਾਂ ਫਿਰ ਸੱਚਾ ਤੱਗ ਕੀ ਹੈ ? ਕਿ ਬੰਦਾ ਸਹੀ ਰਸਤੇ ’ਤੇ ਚੱਲੇ, ਆਪਣੇ ਹੱਥਾਂ ਨਾਲ ਬੁਰਾਈਆਂ ਨਾ ਕਰੇ। ਮੂੰਹੋਂ ਮੰਦੇ ਬੋਲ ਨਾ ਬੋਲੇ ਤੇ ਅੱਖਾਂ ਨੂੰ ਬੁਰਾਈਆਂ ਵੇਖਣ ਤੋਂ ਰੋਕੇ। ਇਉਂ ਤੱਗੁ ਇਕ ਗੁਣਾਤਮਕ ਅਵਸਥਾ ਪੈਦਾ ਕਰਨ ਵਾਲਾ ਮਨੋਕਾਮਨਾ ਹੋਣੀ ਚਾਹੀਦੀ ਹੈ।

ਬੇਤੱਗਾ ਆਪੈ ਵਤੇ। ਵਟਿ ਧਾਗੇ ਅਵਰਾ ਘਤੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਬ੍ਰਾਹਮਣ ਪਾਸ ਸੱਚ ਦਾ ਜਨੇਊ ਤਾਂ ਹੈ ਨਹੀਂ, ਆਪਣੇ ਆਪ ਭਟਕਦਾ ਤੁਰਿਆ ਫਿਰਦਾ ਹੈ, ਪਰ ਧਾਗੇ ਵੱਟ-ਵੱਟ ਕੇ ਦੂਜਿਆਂ ਦੇ ਗਲ ਸੂਤ ਦਾ ਜਨੇਊ ਪਾ ਕੇ ਇਕ ਕਿਸਮ ਦੀ ਦੁਕਾਨਦਾਰੀ ਬਣਾਈ ਹੋਈ ਹੈ।

ਲੈ ਭਾੜਿ ਕਰਹਿ ਵਿਆਹੁ। ਕਢ ਕਾਗਲੁ ਦਸੇ ਰਾਹੁ

ਸੁਣਿ ਲੋਕਾਂ ਇਹ ਵਿਡਾਣੁ। ਮਨ ਅੰਧਾ ਨਾਓ ਸੁਜਾਣ।

ਭਾਵ ਕੰਨਿਆ ਦੇ ਵਿਆਹ ਸਮੇਂ ਖੁਸ਼ੀ ਸਮੇਂ ਪੰਡਤ ਭਾੜਾ ਲੈਂਦਾ ਹੈ ਤੇ ਪੱਤਰੀ ਪੜ੍ਹ ਕੇ ਸਾਰਿਆਂ ਨੂੰ ਸਹੀ ਰਾਹ ਦੱਸਦਾ ਹੈ ਕਿ ਜੋ ਧਾਰਮਿਕ ਗ੍ਰੰਥ ਕਹਿੰਦੇ ਹਨ, ਓਹੀ ਕਰਨਾ ਹੈ। ਬ੍ਰਾਹਮਣ ਦਾ ਹੁਕਮ ਮੰਨਣਾ ਹੈ। ਕਰਮ ਕਾਂਡਾਂ ਵਿਚ ਵਿਸ਼ਵਾਸ ਕਰਨਾ ਹੈ। ਜਨੇਊ ਪਾ

ਕੇ ਹਿੰਦੂ ਅਖਵਾਉਣਾ ਹੈ। ਭਾਵ ਸਾਰਾ ਹਿੰਦੂ ਵਰਤਾਰਾ ਸਿਖਾਉਂਦਾ ਹੈ, ਲੋਕੋ ਇਹ ਕਿੱਡੀ ਹੈਰਾਨੀ ਵਾਲੀ ਗੱਲ ਹੈ ਕਿ ਇਕ ਬ੍ਰਾਹਮਣ ਜੋ ਖੁਦ ਅਕਲ ਦਾ ਅੰਨ੍ਹਾ ਹੈ ਉਸ ਦਾ ਨਾਂ ਸਿਆਣਾ ਰੱਖਿਆ ਹੋਇਆ ਹੈ। ਗਿਆਨੀ ਕਹਿੰਦੇ ਹਨ ਉਸ ਨੂੰ ਵਾਹ!

**ਔਰਤ**

ਬ੍ਰਾਹਮਣੀ ਵਿਚਾਰਧਾਰਾ ਤੇ ਹਿੰਦੂ ਮੱਤ (ਤੁਲਸੀ ਰਮਾਇਣ) ਅਨੁਸਾਰ ਗੰਵਾਰ, ਔਰਤ, ਸ਼ੂਦਰ ਅਤੇ ਪਸ਼ੂ ਚਾਰੇ ਡੰਡੇ ਦੇ ਪੀਰ ਹਨ। ਗੀਤਾ ਅਨੁਸਾਰ ਤਿੰਨੇ ਪਾਪ ਦੀ ਯੋਨੀ ਹਨ। ਔਰਤ ਨੂੰ ਤਾਂ ਸਭ ਨਾਲੋਂ ਅਪਵਿੱਤਰ ਮੰਨਿਆ ਗਿਆ ਹੈ, ਬੰਦੇ ਦਾ ਦੀਨ ਧਰਮ ਭ੍ਰਿਸ਼ਟ ਕਰਨ ਵਾਲੀ ਪਰ ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣ ਵਿਆਹੁ।
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥

ਭਾਵ : ਔਰਤ ਜਨਮ ਦੇਂਦੀ ਹੈ। ਔਰਤ ਦੇ ਅੰਦਰ ਹੀ ਮਨੁੱਖ ਵਿਗਸਦਾ ਹੈ ਅਤੇ ਔਰਤ ਨਾਲ ਹੀ ਵਿਆਹ ਕਰਵਾਉਂਦਾ ਹੈ। ਭਾਵ ਔਰਤ ਮਾਂ ਵੀ ਹੈ ਔਰਤ ਪਤਨੀ ਵੀ ਹੈ ਤੇ ਔਰਤ ਦੋਸਤ ਵੀ ਹੈ। ਸਾਥਣ ਵੀ ਹੈ, ਮਹਿਬੂਬ ਵੀ ਹੈ ਤੇ ਖਿੱਚ ਸ਼ਕਤੀ ਵੀ। ਇਹੀ ਔਰਤ ਮਨੁੱਖਤਾ ਦੇ ਲਗਾਤਾਰ ਵਿਕਾਸ ਦਾ ਸਾਧਨ ਹੈ। ਮਨੁੱਖਤਾ ਤੁਰਦੀ ਹੀ ਔਰਤ ਦੇ ਸਿਰ 'ਤੇ ਹੈ।

ਭੰਡ ਮੂਆ ਭੰਡਿ ਭਾਲੀਐ ਭੰਡਿ ਹੋਵੈ ਬੰਧਾਨੁ।
ਸੋ ਕਿਉਂ ਮੰਦਾ ਆਖੀਐ ਜਿਤੁ ਜੰਮੈ ਰਾਜਾਨੁ।

ਔਰਤ ਮਰ ਜਾਂਦੀ ਹੈ ਤਾਂ ਬੰਦਾ ਹੋਰ ਔਰਤ ਲੈ ਆਉਂਦਾ ਹੈ। ਔਰਤ ਮਨੁੱਖ ਦੀ ਕਿੱਡੀ ਜ਼ਰੂਰਤ ਹੈ। ਸਾਰੇ ਰਿਸ਼ਤੇ ਹੀ ਅਸਲ ਵਿਚ ਔਰਤ ਦੇ ਰਾਹੀਂ ਹੀ ਬਣਦੇ ਹਨ। ਤੁਸੀਂ ਉਸੇ ਹੀ ਔਰਤ ਨੂੰ ਮਾੜੀ, ਅਪਵਿੱਤਰ, ਪਾਪਣ ਕਿਉਂ ਆਖਦੇ ਹੋ। ਭਾਵ ਔਰਤ ਨੂੰ ਮੰਦਾ ਨਹੀਂ ਆਖਣਾ ਚਾਹੀਦਾ ਹੈ, ਉਹ ਉੱਤਮ ਹੈ।

ਭੰਡਹੁ ਹੀ ਭੰਡਿ ਉਪਜੈ, ਭੰਡੈ ਬਾਝੁ ਨਾ ਕੋਇ।
ਨਾਨਕ ਭੰਡੈ ਬਾਹਰ ਇਕੋ ਸੱਚਾ ਸੋਇ।

ਔਰਤ, ਔਰਤ ਦੀ ਜਨਮਦਾਤੀ ਹੈ ਅਤੇ ਹਰ ਮਨੁੱਖ ਔਰਤ ਦੀ ਦੇਣ ਹੈ। ਸਮਾਜਿਕ ਪਸਾਰਾ ਹੀ ਔਰਤ 'ਤੇ ਨਿਰਭਰ ਹੈ। ਹਾਂ ਇਕ ਚੀਜ਼ ਨੂੰ ਔਰਤ ਜਨਮ ਨਹੀਂ ਦੇਂਦੀ ਤੇ ਉਹ ਹੈ ਰੱਬ ਜੋ ਉਸ ਦੀ ਕੁੱਖ ਦੀ ਪੈਦਾਵਾਰ ਨਹੀਂ। ਬਾਕੀ ਸਭ ਕੁਝ ਔਰਤ ਹੀ ਜਨਣੀ ਹੈ।

**ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਠਾਕਰ, ਇੰਦਰ, ਪਰਸ਼ੂ, ਕ੍ਰਿਸ਼ਨ, ਰਾਮ ਚੰਦਰ ਅਤੇ ਦੇਵੀ ਦੇਵਤੇ :-**

ਘਰ ਨਰਾਇਣ, ਸਭਾ ਨਾਲ। ਪੂਜ ਕਰੇ ਰਖੈ ਨਾਵਾਲਿ।
ਕੁੰਗੂ ਚੰਨਣ ਫੁੱਲ ਚੜ੍ਹਾਏ। ਪੈਰੀ ਪੈ ਪੈ ਬਹੁਤ ਮਨਾਏ।

ਹਿੰਦੂ ਅਖਵਾਉਣ ਵਾਲੇ ਲੋਕਾਂ ਨੇ ਘਰਾਂ ਵਿਚ ਠਾਕਰ ਦੀ ਮੂਰਤੀ ਰੱਖੀ ਹੋਈ ਹੈ। ਉਸ ਨੂੰ ਉਹ ਨਰਾਇਣ ਕਹਿੰਦੇ ਹਨ। ਰੋਜ਼ ਕੁੰਗੂ ਚੰਦਨ ਤੇ ਫੁੱਲਾਂ ਤੀ ਭੇਟ ਚੜ੍ਹਾਉਂਦੇ ਹਨ। ਪੱਥਰ ਦੇ ਠਾਕਰ ਨੂੰ ਖੁਸ਼ ਕਰਨ ਲਈ ਉਸ ਦੇ ਪੈਰੀਂ ਹੱਥ ਲਾਉਂਦੇ ਹਨ। ਮੱਥਾ ਟੇਕਦੇ ਹਨ ਅਤੇ ਸਿਰ ਨਿਵਾਉਂਦੇ ਹਨ।

ਮਾਣੂਆ ਮੰਗ ਪੈਨੇ ਖਾਇ। ਅੰਧੀ ਕੰਮੀ ਅੰਧ ਸਜਾਇ।
ਭੁਖਿਆਂ ਦੇਇ ਨਾ ਮੁਰਦਿਆਂ ਰਖੈ। ਅੰਧਾ ਝਗੜਾ ਅੰਧੀ ਸੱਥੈ।

ਠਾਕਰ ਦੇ ਨਾਂ 'ਤੇ ਪੱਥਰ ਦੀ ਮੂਰਤੀ ਰੱਖ ਕੇ ਪੰਡਤ ਮੰਗ-ਮੰਗ ਖਾਂਦਾ ਹੈ। ਭੇਟਾ ਚੜ੍ਹਿਆ ਕੱਪੜਾ ਪਹਿਨਦਾ ਹੈ, ਭਾਵ ਕੋਈ ਹੱਕ ਦੀ ਕਮਾਈ ਦਾ ਖਾਂਦਾ ਨਹੀਂ, ਪਹਿਨਦਾ ਨਹੀਂ। ਇਹੋ ਜਿਹੇ ਧਾਰਮਿਕ ਕੰਮ ਅਗਿਆਨਤਾ, ਮੂੜ੍ਹਤਾ ਦੀ ਨਿਸਾਨੀ ਹਨ। ਇਹ ਲੋਕ ਹਨ੍ਹੇਰੇ ਵਿਚ ਟੱਕਰਾਂ ਮਾਰ ਰਹੇ ਹਨ। ਕਿੰਨੇ ਬੇਸ਼ਰਮ ਲੋਕ ਹਨ ਕਿ ਦੂਜਿਆਂ ਦੇ ਮੂੰਹ 'ਚੋਂ ਖੋਂਹਦੇ ਹਨ। ਜਿਉਂਦਿਆਂ ਨੂੰ ਦੋ ਟੁੱਕੜ ਦੇ ਨਹੀਂ ਸਕਦੇ, ਪਰ ਮੁਰਦਿਆਂ ਅੱਗੇ, ਪੱਥਰਾਂ ਅੱਗੇ ਖਾਣਾ ਪੀਣਾ, ਲੀੜਾ-ਕੱਪੜਾ ਭੇਟਾ ਕਰਦੇ ਹਨ। ਦਰਅਸਲ ਇਹ ਅਕਲ ਦੇ ਹੀਣੇ ਲੋਕਾਂ ਦਾ ਇਹ ਧੰਦਾ ਹੈ ਜਿਸ ਦੇ ਨਾਲ ਗਿਆਨ ਵਿਹੂਣੀ ਅੰਨ੍ਹੀ ਜਨਤਾ ਵੀ ਜੁੜੀ ਹੋਈ ਹੈ।

ਗਿਆਨ ਵਿਹੂਣੀ ਗਾਵੇ ਗੀਤ। ਭੁੱਖੇ ਮੁੱਲਾਂ ਘਰੇ ਮਸੀਤ।

ਅਗਿਆਨੀ ਨਾਸਮਝ ਲੋਕ ਧਾਰਮਿਕ ਗੀਤ ਗਾਉਂਦੇ ਰਹਿੰਦੇ ਹਨ। ਅਸਲ ਵਿਚ ਭੁੱਖੇ ਮੁੱਲਾਂ ਨੇ ਰੋਟੀਆਂ ਕਾਰਨ ਆਪਣੇ ਘਰ ਮਸੀਤ ਬਣਾ ਰੱਖੀ ਹੈ ਤਾਂ ਜੋ ਵਿਹਲਾ ਰਹਿ ਕੇ ਦੂਜਿਆਂ ਦੀ ਕਮਾਈ ਖਾ ਸਕੇ।

ਮਖੱਟੂ ਹੋਇਕੈ ਕੰਨ ਪੜਾਇ। ਫਕਰ ਕਰੇ, ਹੋਰ ਜਾਤ ਗਵਾਏ।
ਗੁਰਪੀਰ ਸਦਾਏ ਮੰਗਣ ਜਾਏ। ਤਾ ਕੇ ਮੂਲ ਨਾ ਲਗੀਐ ਪਾਏ।

ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਇਹ ਵਿਹਲੜ ਲੋਕ ਹਨ। ਹੱਡ ਹਰਾਮੀ ਲੋਕ ਹਨ, ਜੋ ਕਿਰਤ ਤੋਂ ਭੱਜ ਕੇ ਕੰਨ ਪੜਵਾ ਕੇ ਜੋਗੀ ਬਣ ਬੈਠੇ ਹਨ। ਫਕੀਰੀ ਦਾ ਭੇਸ ਧਾਰਨ ਕਰਦੇ ਹਨ। ਬੰਦੇ ਦੀ ਜਾਤ ਨੂੰ ਧੱਬਾ ਲਾਂਦੇ ਹਨ। ਗੁਰੂ ਕਹਾਉਂਦੇ ਹਨ, ਪੀਰ ਕਹਾਉਂਦੇ ਹਨ ਤੇ ਫਿਰ ਲੋਕਾਂ ਦੇ ਘਰੀਂ ਕਿਰਤੀਆਂ ਦੇ ਘਰੀਂ ਮੰਗਣ ਤੁਰ ਪੈਂਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਇਹੋ ਜਿਹੇ ਵਿਹਲੜਾਂ ਪਾਖੰਡੀਆਂ ਦੇ ਪਿੱਛੇ ਨਹੀਂ ਲੱਗਣਾ ਚਾਹੀਦਾ। ਇਨ੍ਹਾਂ ਨੂੰ ਗੁਰੂ ਪੀਰ ਫਕੀਰ ਮੰਨ ਕੇ ਆਪਣੀ ਨੇਕ ਕਮਾਈ ਨਹੀਂ ਖੁਆਉਣੀ ਚਾਹੀਦੀ। ਇਨ੍ਹਾਂ ਦੇ ਪੈਰੀਂ ਨਹੀਂ ਪੈਣਾ ਚਾਹੀਦਾ। ਇਨ੍ਹਾਂ ਸਾਹਮਣੇ ਨਿਵਣਾ ਪਾਪ ਹੈ। ਗਲਤ ਹੈ। ਮੂਰਖਤਾ ਹੈ।

ਘਾਲਿ ਖਾਏ ਕਿਛੁ ਹੱਥੋਂ ਦੇਹਿ। ਨਾਨਕ ਰਾਹ ਪਛਾਣਹਿ ਸੇ।

ਫਿਰ ਸਾਡੇ ਲਈ ਸਹੀ ਰਸਤਾ ਕੀ ਹੈ? ਬੰਦਾ ਹੱਕ ਹਲਾਲ ਦੀ ਕਮਾਈ ਕਰੇ (ਏਥੇ ਕਿਸੇ ਪੰਡਤ, ਭਾਈ, ਮੁੱਲਾਂ, ਪੁਜਾਰੀ, ਪਾਦਰੀ, ਸਾਧੂ, ਫਕੀਰ ਨੂੰ ਕੋਈ ਛੋਟ ਨਹੀਂ) ਤੇ ਉਸ ਵਿਚੋਂ ਵੀ ਦੁਖੀ ਤੇ ਲੋੜਵੰਦ ਦੀ ਸਹਾਇਤਾ ਕਰੇ, ਓਹੀ ਬੰਦਾ ਸੱਚਾਈ ਦਾ ਰਸਤਾ ਪਛਾਣਦਾ

ਹੈ, ਸਮਝਦਾ ਹੈ। ਓਹੀ ਗਿਆਨੀ ਅਖਵਾ ਸਕਦਾ ਹੈ।

ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸ਼ੰਕਰ ਛੋਡੀ ਮਾਇਆ।

ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨਾ ਪਾਇਆ।

ਜਿਸ ਮੁਕਤੀ ਲਈ ਜਿਸ ਪ੍ਰਾਪਤੀ ਲਈ ਬ੍ਰਹਮਾ ਨੇ ਵੇਦ ਉਚਾਰੇ ਤੇ ਸ਼ੰਕਰ ਨੇ, ਸ਼ਿਵ ਨੇ ਮਾਇਆ ਤਿਆਗੀ, ਜਿਸ ਖਾਤਰ ਸਿੱਧ ਜੋਗੀ ਘਰ ਘਾਟ ਛੱਡ ਜੰਗਲਾਂ ਵਿਚ ਜਾ ਕੇ ਜੋਗ ਕਮਾਉਣ ਲੱਗੇ ਤੇ ਹੋਰ ਦੇਵਤਿਆਂ ਨੇ ਜਾਂ ਦੇਵੀਆਂ ਨੇ, ਕਿਸੇ ਨੇ ਵੀ ਅਸਲੀ ਭੇਟ ਨਹੀਂ ਪਾਇਆ। ਭਾਵ ਬ੍ਰਹਮਾ, ਸ਼ਿਵਜੀ, ਸਿੱਧ ਜੋਗੀ ਤੇ ਦੇਵਤਿਆਂ ਨੂੰ ਅਸਲੀਅਤ ਦਾ ਗਿਆਨ ਨਹੀਂ ਹੋ ਸਕਿਆ। ਕਿਉਂਕਿ :-

ਮਨ ਸਾਚਾ ਮੁਖ ਸਾਚਾ ਕਹੀਐ ਤਰੀਐ ਸਾਚਾ ਹੋਈ।

ਜੇ ਮਨ ਸੱਚਾ ਹੋਵੇ, ਪਵਿੱਤਰ ਹੋਵੇ, ਮਨ 'ਚ ਕਰੋਧ, ਲੋਭ, ਮੋਹ, ਹੰਕਾਰ ਦੀ ਮੈਲ ਨਾ ਹਵੇ ਤੇ ਫਿਰ ਬੰਦਾ ਮੂੰਹ ਵਿਚੋਂ ਸੱਚਾ ਬਚਨ ਬੋਲੇ, ਉਸ ਵਿਚ ਕਿਸੇ ਪ੍ਰਕਾਰ ਦਾ ਛਲ-ਕਪਟ, ਝੂਠ, ਲੋਭ, ਧੋਖਾ ਨਾ ਹੋਵੇ। ਇਉਂ ਕਹਿਣੀ, ਰਹਿਣੀ, ਸੋਚਣੀ ਵਿਚ ਅੰਤਰ ਤੇ ਭੇਦਭਾਵ ਨਾ ਹੋਵੇ ਤਾਂ ਹੀ ਬੰਦਾ ਕੋਈ ਲਾਭ ਪ੍ਰਾਪਤ ਕਰ ਸਕਦਾ ਹੈ। ਆਨੰਦ ਪ੍ਰਾਪਤ ਕਰ ਸਕਾਦ ਹੈ। ਵਰਨਾ ਨਹੀਂ।

ਹਿੰਦੂ ਮੂਲੇ ਭੂਲੇ ਅਖੁਟੀ ਜਾਹੀ, ਨਾਰਦਿ ਕਹਿਆ ਸਿ ਪੂਜ ਕਰਾਹੀਂ।

ਅੰਧੇ ਗੂੰਗੇ ਅੰਧ ਅੰਧਾਰ। ਪਾਥਰ ਲੇ ਪੂਜਹਿ ਮੁਗਧ ਗਵਾਰ।

ਓਹਿ ਜਾ ਆਪ ਡੁੱਬੇ ਤੁਮ ਕਹਾ ਤਾਰਣਹਾਰ।

ਗੁਰੂ ਨਾਨਕ ਨੇ ਦੱਸਿਆ ਕਿ ਹਿੰਦੂ ਤਾਂ ਮੁੱਢ ਤੋਂ ਹੀ ਭਟਕੇ ਲੋਕ ਹਨ ਜੋ ਪੁੱਠੇ ਚੱਲਦੇ ਹਨ। ਜਿਵੇਂ ਨਾਰਦ ਮੁਨੀ ਨੇ ਇਨ੍ਹਾਂ ਨੂੰ ਦੱਸਿਆ ਹੈ, ਇਹ ਉਸ ਤਰ੍ਹਾਂ ਪੱਥਰ-ਪੂਜਾ ਕਰਦੇ ਆ ਰਹੇ ਹਨ। ਇਨ੍ਹਾਂ ਕਦੇ ਸੋਚਿਆ ਹੀ ਨਹੀਂ ਕਿ ਇਹ ਠੀਕ ਜਾਂ ਨਹੀਂ। ਇਹ ਲੋਕ ਦਿਮਾਗੀ ਅੰਨ੍ਹੇ ਹਨ। ਪੱਥਰ ਦੀ ਅਸਲੀਅਤ ਨਹੀਂ ਪਛਾਣ ਸਕੇ। ਇਹ ਗੂੰਗੇ ਹਨ। ਭਾਵੇ ਇਹ ਸੱਚ ਨਹੀਂ ਕਹਿ ਸਕਦੇ। ਸੱਚ ਕਹਿੰਦਿਆਂ ਜ਼ੁਬਾਨ ਬੰਦ ਹੋ ਜਾਂਦੀ ਹੈ। ਇਨ੍ਹਾਂ ਦੀ ਬੁਨਿਆਦ ਹੀ ਆਗਿਆਨਤਾ ਦੇ ਹਨੇਰੇ 'ਤੇ ਬੱਝੀ ਹੈ। ਇਹ ਮੂਰਖ ਲੋਕ, ਗਵਾਰ ਲੋਕ ਪੱਥਰ ਲੈ ਕੇ ਇਸ ਦੀ ਪੂਜਾ ਕਰਦੇ ਹਨ ਤਾਂ ਕਿ ਉਹ ਭਵਸਾਗਰ ਤਰ ਜਾਣ। ਭਲੇ ਮਾਨਸੋ! ਜੋ ਪੱਥਰ ਆਪ ਹੀ ਤਰ ਨਹੀਂ ਸਕਦਾ, ਉਹ ਤੁਹਾਨੂੰ ਕਿਸ ਤਰ੍ਹਾਂ ਤਾਰ ਕੇ ਪਾਰ ਕਰੇਗਾ? ਗੱਲ ਸਮਝਣ ਵਾਲੀ ਤਾਂ ਇਹੋ ਹੈ।

ਸਹੰਸਰ ਦਾਨ ਦੇ ਇੰਦਰ ਰੁਆਇਆ। ਪਰਸੂਆ ਰੋਵੈ ਘਰ ਆਇਆ॥

ਅਜੇ ਸੁ ਰੋਵੈ ਭੀਖਿਆ ਖਾਇ। ਐਸੀ ਦਰਗਹਿ ਮਿਲੇ ਸਜਾਇ॥

ਰੋਵੇ ਰਾਮ ਨਿਕਾਲਾ ਭਇਆ। ਸੀਤਾ ਲਛਮਣ ਵਿਛੜੁ ਗਇਆ॥

ਗੁਰੂ ਨਾਨਕ ਅਨੁਸਾਰ ਰਾਮ ਆਪਣੇ-ਆਪ ਨੂੰ ਭਗਵਾਨ ਅਖਵਾਉਂਦਾ ਹੈ। ਹਿੰਦੂ ਲੋਕ ਉਸ ਨੂੰ ਭਗਵਾਨ ਮੰਨਦੇ ਹਨ, ਪਰ 14 ਸਾਲ ਦਾ ਬਨਵਾਸ ਮਿਲ ਜਾਣ 'ਤੇ ਰੋਂਦਾ ਹੈ। ਭਾਵ ਜੋ ਆਦਮੀ ਧਰਤੀ ਤੇ ਮਨੁਖੀ ਰਿਸ਼ਤਿਆਂ ਨਾਲ ਬੱਝਾ ਹੋਇਆ ਹੈ, ਜੋ ਰੋਂਦਾ ਹੈ, ਹਸਦਾ ਹੈ, ਮਿਲਦਾ ਹੈ, ਵਿਛੜਦਾ ਹੈ, ਉਹ ਆਦਮੀ ਹੀ ਹੋ ਸਕਦਾ ਹੈ, ਭਗਵਾਨ ਨਹੀਂ। ਇਸੇ ਤਰ੍ਹਾਂ ਇਕ ਕਥਾ ਵਿਚ ਇੰਦਰ ਰੋਂਦਾ ਹੈ ਤੇ ਦੂਜੀ ਕਥਾ ਵਿਚ ਪਰਸੂਰਾਮ (ਬ੍ਰਾਹਮਣ ਜਿਸ ਨੇ ਕਸ਼ੱਤਰੀਆਂ ਨੂੰ ਮਾਰਨ ਲਈ ਕਹਿੰਦੇ ਵਾਰ-ਵਾਰ ਜਨਮ ਲਿਆ) ਰੋਂਦਾ ਹੈ, ਕਿਉਂਕਿ ਉਨ੍ਹਾਂ ਕੋਲੋਂ ਦੂਜੇ ਨੇ ਕੁਝ ਖੋਹ ਲਿਆ।

ਰੋਵੈ ਦਹਿਸਰਿ ਲੰਕਾ ਗਵਾਇ। ਜਿਨ ਸੀਤਾ ਆਦੀ ਡਓਰੂ ਵਜਾਇ।

ਦਹਿਸਰ, ਭਾਵ ਦਸਾਂ ਸਿਰਾਂ ਵਾਲਾ ਵੱਡਾ ਸ਼ਕਤੀਸ਼ਾਲੀ ਦਿਮਾਗ ਰੱਖਣ ਵਾਲਾ ਰਾਵਣ ਆਪਣੀ ਲੰਕਾ ਖੁਹਾ ਕੇ, ਢੁਆ ਕੇ ਬਰਬਾਦ ਕਰਵਾ ਕੇ ਰੋਂਦਾ ਹੈ, ਜਿਸ ਨੇ ਸੀਤਾ ਨੂੰ ਐਲਾਨ ਕੇ ਲਲਕਾਰ ਕੇ ਚੁੱਕ ਲਿਆਂਦਾ ਸੀ।

ਰੋਵਹਿ ਪਾਂਡਵ ਭਇ ਮਜੂਰ, ਜਿਨੈਕ ਸੁਆਮੀ ਰਹਿਤ ਹਦੂਰ।

ਪਾਂਡਵ ਲੋਕ ਵੀ, ਜਿਹੜੇ ਕਦੇ ਭਾਰਤ ਦੇ ਅੱਧੇ ਮਾਲਕ ਦੇ ਰਾਜੇ ਸਨ, ਪਰ ਅੰਤ ਉਨ੍ਹਾਂ ਨੂੰ ਮਜ਼ਦੂਰੀ ਕਰਕੇ ਪੇਟ ਪਾਲਣਾ ਪਿਆ, ਤੇ ਜਿਨ੍ਹਾਂ ਦਾ ਵੱਡਾ ਭਾਈ ਯੁਧਿਸ਼ਟਰ ਸੀ, ਜਿਸ ਨੂੰ ਧਰਮਰਾਜ ਦਾ ਅਵਤਾਰ ਕਿਹਾ ਜਾਂਦਾ ਸੀ ਤੇ ਜਿਸ ਨੂੰ ਸੁਰਗ ਵਿਚ ਲੈ ਕੇ ਜਾਣ ਲਈ ਇੰਦਰ ਆਪ ਰੱਥ ਲੈ ਕੇ ਆਇਆ ਸੀ ਤੇ ਇਹ ਉਹੀ ਪਾਂਡੋ ਸਨ, ਜਿਨ੍ਹਾਂ ਦਾ ਸੁਆਮੀ ਭਾਵ ਕ੍ਰਿਸ਼ਨ ਉਨ੍ਹਾਂ ਦੇ ਨਾਲ ਰਹਿੰਦਾ ਸੀ ਤੇ ਜਿਸ ਨੇ ਅਰਜਨ ਨੂੰ ਸਾਰੀ ਦੁਨੀਆ ਮੂੰਹ 'ਚੋਂ ਵਿਖਾ ਦਿੱਤੀ ਸੀ ਅਤੇ ਦੱਸਿਆ ਸੀ ਕਿ ਮੈਂ ਹੀ ਸਾਰੀ ਸ੍ਰਿਸ਼ਟੀ ਦਾ ਰਚਣਹਾਰ ਹਾਂ। ਜਿਸ ਨੇ ਦਰੋਪਤੀ ਦੇ ਚੀਰ ਹਰਣ ਵੇਲੇ ਆਪਣੀ ਰੱਬੀ ਸ਼ਕਤੀ ਨਾਲ ਉਸ ਦੀ ਇੱਜ਼ਤ ਬਚਾ ਲਈ ਸੀ। ਏਡੇ ਮਾਲਕ ਹੁੰਦਿਆਂ ਪਾਂਡੋ ਮਜਬੂਰੀ ਵਿਚ ਸਨ? ਦਿਹਾੜੀਆਂ ਕਰਕੇ ਦਿਨ ਕੱਟਦੇ ਹਨ। ਦੁਖੀ ਹਨ, ਦੂਜੇ ਬੰਦਿਆਂ ਵਾਂਗ ਹੀ। ਤਾਂ ਸੋਚੋ ਕਿ ਸੱਚ ਕੀ ਹੈ?

ਰੋਵੇ ਜਨਮੇਜਾ ਭਇਆ

ਉਹ ਜਨੇਮਜਾ ਜੋ ਕਦੀ ਵੱਡਾ ਰਾਜਾ ਸੀ, ਵੀ ਰੋ ਰਿਹਾ ਸੀ, ਜਿਸ ਨੇ ਉੱਤਮ ਬ੍ਰਾਹਮਣਾਂ ਨੂੰ ਵੀ ਮਾਰ ਮੁਕਾਇਆ ਸੀ।

ਰੋਵਹਿ ਸੇਖ ਮਸਾਇਕ ਪੀਰ। ਅੰਤ ਕਾਲ ਮਤ ਲਾਗੈ ਪੀੜ।

ਗੁਰੂ ਨਾਨਕ ਕਹਿੰਦੇ ਹਨ ਕਿ ਮੁਸਲਮਾਨਾਂ ਦੇ ਸੇਖ ਪੀਰ ਵੀ ਰੋਂਦੇ ਹਨ, ਡਰਦੇ ਹਨ ਕਿ ਅੰਤ ਸਮੇਂ ਭਾਵ ਮੌਤ ਤੋਂ ਬਾਅਦ ਉਨ੍ਹਾਂ ਨੂੰ ਪੀੜਾਂ ਨਾ ਝੱਲਣੀਆਂ ਪੈਣ, ਦੁਖ ਨਾ ਸਹਿਣੇ ਪੈਣ ਨਰਕ 'ਚ ਨਾ ਜਾਣਾ ਪਵੇ।

ਰੋਜੇ ਰਾਜੇ ਕੰਨ ਪੜਾਇ ਘਰ, ਘਰ ਅਤਿਰਾਹਿ ਭੀਖਿਆਟ ਜਾਇ।

ਉਹ ਰਾਜੇ ਜਿਨ੍ਹਾਂ ਨੂੰ ਮੁਸ਼ਕਲ ਵਿਚ, ਭੀੜਾਂ ਵਿਚ ਫਸਿਆ ਕੰਨ ਪੜਵਾ ਕੇ ਜੋਗੀ ਬਣਨਾ ਪਿਆ ਤੇ ਰਾਜ ਭਾਗ ਤਿਆਗ ਕੇ ਘਰ-ਘਰ ਜਾ ਕੇ ਭਿਖਿਆ ਮੰਗਣ ਲਈ ਮਜਬੂਰ ਹੋਣਾ ਪਿਆ, ਵੀ ਰੋਂਦੇ ਹਨ।

ਪੰਡਤ ਰੋਵਹਿ ਗਿਆਨ ਗਵਾਏ।

ਪੰਡਤ ਵੀ ਅਸਲ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਆਖਰ ਰੋ ਪੈਂਦਾ ਹੈ, ਦੁਖੀ ਹੁੰਦਾ ਹੈ, ਪਛਤਾਉਂਦਾ ਹੈ, ਜਦੋਂ ਉਸ ਦੇ ਕੀਤੇ ਕਰਮ ਕਾਂਡ ਉਸ ਦਾ ਸਾਥ ਨਹੀਂ ਦਿੰਦੇ।

ਬਾਲੀ ਰੋਵਹਿ ਨਾਹਿ ਭਤਾਰੁ। ਨਾਨਕ ਦੁਖੀਆ ਸਭਿ ਸੰਸਾਰ।

ਬਾਲੀ ਵੀ ਪਤਨੀ ਕਾਰਨ ਦੁਖੀ ਹੋਇਆ, ਕਿਉਂਕਿ ਸੁਗਰੀਵ ਨਾਲ ਨਹੀਂ ਬਣਦੀ ਸੀ ਤੇ ਉਹ ਵਿਰੋਧੀ ਬਣ ਕੇ ਰਾਜ ਵਿਚੋਂ ਨਿਕਲ ਗਿਆ ਸੀ ਤਾਂ ਹੀ ਉਸ ਨੂੰ ਸਾਰੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਉਸ ਦੀ ਪਤਨੀ ਸੁਗਰੀਵ ਨੇ ਕਬਜ਼ੇ ਵਿਚ ਕਰ ਲਈ ਸੀ। ਅਸਲ ਵਿਚ ਗੁਰੂ ਨਾਨਕ ਕਹਿੰਦੇ ਹਨ ਕਿ ਲੋਭ, ਮੋਹ, ਹੰਕਾਰ, ਕਾਮ, ਕ੍ਰੋਧ ਵਿਚ ਗਰੱਸਿਆ ਸਾਰਾ ਸੰਸਾਰ ਹੀ ਦੁਖੀ ਹੁੰਦਾ ਹੈ। ਕਹਿਣ ਦਾ ਭਾਵ ਕਿ ਪਰਸ਼ੂ, ਇੰਦਰ, ਰਾਮ, ਕ੍ਰਿਸ਼ਨ, ਪਾਂਡੋ, ਰਾਜੇ, ਰਾਵਣ, ਬਾਲੀ, ਪੰਡਤ, ਮੁੱਲਾਂ, ਸੀਤਾ, ਲਛਮਣ ਸਭ ਸੰਸਾਰੀ ਜੀਵਨ ਹਨ ਜੋ ਆਪ ਦੁਖੀ ਹਨ, ਜੋ ਆਪਣੇ-ਆਪ ਨੂੰ ਵੀ ਦੁਖ ਤੋਂ ਨਹੀਂ ਸਨ ਬਚਾ ਸਕੇ। ਉਹ ਦੂਜੀ ਜਨਤਾ ਦਾ ਕੀ ਸੰਵਾਰ ਸਕਦੇ ਹਨ ? ਇਹ ਹੈ ਪ੍ਰਸ਼ਨ, ਜੋ ਸੋਚਣਾ ਬਣਦਾ ਹੈ।

ਮਾਇਆ ਮੋਹੇ ਦੇਵੀ ਸਭ ਦੇਵਾ।<br>
ਕਾਲੁ ਨਾ ਛੋਡੈ ਬਿਨ ਗੁਰ ਕੀ ਸੇਵਾ॥<br>
ਰੋਗੀ ਬ੍ਰਹਮਾਂ ਬਿਸਨ ਸਰੁਦ੍ਰਾ ਰੋਗੀ ਸਗਲ ਸੰਸਾਰਾ॥

ਗੁਰੂ ਨਾਨਕ ਤਾਂ ਕਹਿੰਦੇ ਹਨ ਕਿ ਜੇ ਹਿੰਦੂਆਂ ਦੇ ਵੱਡੇ ਦੇਵਤੇ ਬ੍ਰਹਮਾਂ, ਵਿਸ਼ਨੂੰ, ਮਹੇਸ਼, ਜਿਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਇਕ ਸੰਸਾਰ ਨੂੰ ਪੈਦਾ ਕਰਦਾ ਹੈ, ਦੂਜਾ ਪਾਲਦਾ ਹੈ ਤੇ ਤੀਜਾ ਖਤਮ ਕਰਦਾ ਹੈ, ਇਹ ਅਸਲ ਵਿਚ ਸਾਰੇ ਦੇ ਸਾਰੇ ਵਿਸ਼ਿਆਂ ਵਿਕਾਰਾਂ ਅਤੇ ਕਾਮਨਾਵਾਂ ਦੇ ਲੋਭੀ ਹੋਣ ਕਾਰਨ, ਰੋਗੀ ਹਨ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਤਿੰਨੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਵਿਚ ਹੀ ਫਸੇ ਹਨ। ਕਾਮੁਕ ਰੁਚੀਆਂ ਵਾਲੇ ਹਨ। ਵੱਡੇ ਅਖਵਾਉਣ ਦੇ ਲੋਭੀ ਹਨ। ਇਸ ਤਰ੍ਹਾਂ ਸੰਸਾਰ ਦੇ ਸਾਰੇ ਜੀਵਨ ਵੀ ਪਦਾਰਥਾਂ ਦੇ ਲੋਭ ਵਿਚ ਫਸੇ ਇਕ-ਦੂਜੇ ਦਾ ਗਲ ਘੁੱਟ ਰਹੇ ਹਨ। ਇਕ-ਦੂਜੇ ਦਾ ਲਹੂ ਪੀਂਦੇ ਹਨ। ਦੂਜਿਆਂ ਦੀ ਕਮਾਈ 'ਤੇ ਪਲ ਰਹੇ ਹਨ। ਪਾਪ ਦੀ ਕਮਾਈ 'ਤੇ ਪਲ ਰਹੇ ਹਨ।

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖ ਕੰਠਿ ਸੰਵਾਰਿ।<br>
ਤਾ ਕੋ ਅੰਤ ਨਾ ਜਾਈ ਲਖਣਾ ਆਵਤ ਜਾਵਤ ਰਹੈ ਗੁਬਾਰਿ॥

ਗੁਰੂ ਨਾਨਕ ਦੱਸਦੇ ਹਨ ਕਿ ਹਿੰਦੂ ਮੱਤ ਅਨੁਸਾਰ ਕਿਆਸ ਕੀਤਾ ਜਾਂਦਾ ਹੈ ਕਿ ਬ੍ਰਹਮਾ ਨਾਭਿ ਕਮਲ ਵਿਚੋਂ ਪੈਦਾ ਹੋਇਆ ਸੀ ਤੇ (ਹਿੰਦੂ ਕਹਿੰਦੇ ਹਨ ਕਿ ਸ੍ਰਿਸ਼ਠੀ ਦਾ ਰਚਨਹਾਰ ਸੀ ਤਾਂ ਫਿਰ ਉਹ ਆਪ ਕਿਉਂ ਪੈਦਾ ਹੋਇਆ ?) ਦੂਜੇ ਲਫਜ਼ਾਂ ਵਿਚ ਨਾਭਿ ਕਮਲ ਦਾ ਅਰਥ ਧੁੰਨੀ ਹੈ ਅਤੇ ਕਮਲ ਦਾ ਅਰਥ ਜਣਨ ਵਾਲੀ ਮਾਂ, ਇਕ ਔਰਤ, ਮਾਂ ਦੀ ਬੱਚੇਦਾਨੀ। ਤਾਂ ਫਿਰ ਪੇਟ ਵਿਚੋਂ ਖੁਦ ਜਨਮ ਲੈਣ ਵਾਲਾ ਸ੍ਰਿਸ਼ਟੀ ਦਾ ਰਚਨਹਾਰ ਕਿਵੇਂ ਅਖਵਾ ਸਕਦਾ ਹੈ ਜਾਂ ਬਣ ਸਕਦਾ ਹੈ ? ਗੱਲ ਧਿਆਨ ਮੰਗਦੀ ਹੈ। ਇਉਂ ਨਾਭਿ ਕਮਲ 'ਚੋਂ ਪੈਦਾ ਹੋਏ, ਉਪਜੇ ਬ੍ਰਹਮਾ ਨੇ ਆਪਣੇ ਮੁੱਖ 'ਚੋਂ ਚਾਰ ਵੇਦ ਉਚਾਰੇ ਤਾਂ ਵੀ ਉਹ ਬ੍ਰਹਿਮੰਡ ਦਾ ਅੰਤ ਨਾ ਪਾ ਸਕਿਆ। ਸੋਝੀ ਨਹੀਂ ਪਾ ਸਕਿਆ। ਗਵਾਰ ਜਨਮ ਮਰਨ ਦੇ ਚੱਕਰ ਵਿਚ ਵੀ ਫਸਿਆ ਹੋਇਆ ਹੈ। ਜੰਮਣ ਮਰਨ ਦੀ ਕਿਰਿਆ ਵਿਚ ਪਿਆ ਰਹਿੰਦਾ ਹੈ। ਭਾਵ ਬ੍ਰਹਮਾ ਵੀ ਦੂਜਿਆਂ ਮਨੁੱਖਾਂ, ਜੀਵਾਂ ਵਾਂਗ ਹੀ ਇਕ ਸੰਸਾਰੀ ਜੀਵ ਹੈ। ਇਸ ਵਿਚ ਕੋਈ ਵਿਲੱਖਣਤਾ ਵਾਲੀ ਗੱਲ ਹੈ।

**ਆਰਤੀ**

ਗਗਨੁ ਮੈ ਥਾਲ ਰਵਿਚੰਦ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ।<br>
ਧੂਬ ਮਲਆਨਲੋ, ਪਵਨ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ।

ਹਿੰਦੂ ਲੋਕ ਮੰਦਰਾਂ ਵਿਚ ਸਥਾਪਤ ਕੀਤੇ ਦੇਵੀ ਦੇਵਤਿਆਂ, ਠਾਕਰਾਂ, ਭਗਵਾਨਾਂ ਨੂੰ ਆਰਤੀਆਂ ਉਤਾਰਦੇ ਹਨ। ਥਾਲ ਵਿਚ ਘਿਉ ਤੇਲ ਦੇ ਦੀਵੇ ਜਗ੍ਹਾ ਕੇ, ਧੂਪ ਬੱਤੀਆਂ ਕਰਕੇ, ਫੁੱਲ ਮਲਾਵਾਂ ਚੜ੍ਹਾ ਕੇ ਭਜਨ ਗਾਉਂਦੇ ਹਨ ਤੇ ਇੰਝ ਉਹ ਸੋਚਦੇ ਹਨ ਕਿ ਸੁਰਗ ਪ੍ਰਾਪਤ ਹੋਵੇਗਾ ਅਤੇ ਚੁਰਾਸੀ ਲੱਖ ਜੂਨ ਦੇ ਚੱਕਰ ਤੋਂ ਨਿਕਲਕੇ ਮੁਕਤੀ ਮਿਲ ਜਾਵੇਗੀ। ਪ੍ਰੰਤੂ ਗੁਰੂ ਨਾਨਕ ਅਨੁਸਾਰ ਇਹ ਆਰਤੀਆਂ ਝੂਠੀਆਂ ਹਨ। ਪੱਥਰ ਦੇ ਭਗਵਾਨ ਮੁਕਤੀ ਨਹੀਂ ਦੇ ਸਕਦੇ। ਨਾ ਹੀ ਪੱਥਰ ਦੇ ਭਗਵਾਨਾਂ ਅੱਗੇ ਅਜਿਹੀਆਂ ਝੂਠੀਆਂ ਆਰਤੀਆਂ ਦਾ ਕੋਈ ਲਾਭ ਹੈ। ਕਿਉਂਕਿ ਬ੍ਰਹਿਮੰਡ ਵਿਚ ਦਿਸ ਰਿਹਾ ਨੀਲਾ ਅਸਮਾਨ ਕੁਦਰਤੀ ਬਣਿਆ ਇਕ ਥਾਲ ਹੈ, ਜਿਸ ਦੇ ਵਿਚ ਸੂਰਜ ਅਤੇ ਚੰਦ ਦੀਪਕ ਹਨ, ਜੋ ਦਿਨ-ਰਾਤ ਸਹਿਜ ਅਵਸਥਾ 'ਚ ਹੀ ਚਮਕਦੇ ਰਹਿੰਦੇ ਹਨ। ਜੋ ਸਾਰੇ ਸੰਸਾਰ ਨੂੰ ਰੌਸ਼ਨੀ ਦੇ ਰਹੇ ਹਨ। ਭਾਵ ਬਨਾਸਪਤੀ 'ਚੋਂ ਆਪ ਹੀ ਸੁਗੰਧੀ ਫੈਲ ਰਹੀ ਹੈ। ਸਾਰਾ ਵਾਤਾਵਰਣ ਹੀ ਖੁਸ਼ਬੋਈ ਨਾਲ ਭਰ ਰਿਹਾ ਹੈ। ਉੱਤਰ ਦੱਖਣੀ ਪੂਰਬ ਪੱਛਮ ਵੱਲੋਂ ਵਗਦੀਆਂ ਹਵਾਵਾਂ, ਕੁਦਰਤੀ ਚੌਰ ਫੇਰ ਰਹੀਆਂ ਹਨ। ਧਰਤੀ ਉੱਤੇ ਉੱਗੀ ਸਾਰੀ ਬਨਸਪਤੀ, ਬੇਸ਼ੁਮਾਰ ਫੱਲ ਟਹਿਕ ਰਹੇ ਹਨ। ਇਉਂ ਲੱਗਦਾ ਹੈ ਜਿਵੇਂ ਇਹ ਸਾਰੀ ਕੁਦਰਤੀ ਆਰਤੀ ਉਸ ਦੀ ਜੋਤ ਜਗਾ ਰਹੀ ਹੈ।

**ਧਰਤੀ ਹੇਠਲਾ ਬਲਦ**

ਹਿੰਦੂ ਮਤ ਅਨੁਸਾਰ ਧਰਤੀ ਧੌਲੇ ਬਦਲ ਦੇ ਸਿੰਗਾਂ 'ਤੇ ਖੜੋਤੀ ਹੈ। ਜਦੋਂ ਬਲਦ ਸਿੰਗ ਦਾ ਭਾਰ ਬਦਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਧਰਤੀ ਹਿਲਦੀ ਹੈ ਤੇ ਭੂਚਾਲ ਆ ਜਾਂਦਾ ਹੈ, ਪ੍ਰੰਤੂ ਗੁਰੂ ਨਾਨਕ ਜੀ ਨੇ ਸਮਝਾਇਆ :-

ਧਾਉਲ ਧਰਮ ਦਇਆ ਕਾ ਪੂਤ। ਸੰਤੋਖ ਥਾਪ ਰਖਿਆ ਜਿਨ ਸੂਤ॥<br>
ਧਰਤੀ ਹੋਰ ਪਰੇ ਹੋਰੁ ਹੋਰੁ। ਤਿਸਤੇ ਭਾਰ ਤਲੇ ਕਵਣੁ ਜੋਰ॥

ਉਨ੍ਹਾ ਕਿਹਾ ਕਿ ਅਸਲ ਵਿਚ ਇਸ ਧਰਤੀ ਨੂੰ ਧਰਮ ਰੂਪ ਬਲਦ ਨੇ ਥੰਮ੍ਹਿਆ ਹੋਇਆ ਹੈ। ਭਾਵ ਧਰਤੀ ਦੀ ਕਾਰੋਬਾਰ ਧਰਮੀ ਬੰਦਿਆਂ ਨੇ ਆਪਣੀ ਮਨੁੱਖੀ ਦਇਆ ਕਰਕੇ ਹੀ ਸੰਭਾਲਿਆ ਹੋਇਆ ਹੈ। ਸੂਤ ਕਰਕੇ, ਠੀਕ ਕਰਕੇ ਰੱਖਿਆ ਹੋਇਆ ਹੈ। ਇਹੀ ਧਰਮੀ

ਭਾਵ ਨੇਕ ਬੰਦੇ ਹਨ, ਜਿਨ੍ਹਾਂ ਨੇ ਧਰਤੀ ਦੇ ਦੁਖ-ਤਕਲੀਫਾਂ ਘਟਾਉਣ ਲਈ ਆਪ ਦੁਖ ਝੱਲੇ ਹਨ। ਅਸਲੀਅਤ ਇਹ ਹੈ ਕਿ ਇਹ ਧੌਲ, ਜਿਸ ਨੂੰ ਹਿੰਦੂ ਬਲਦ ਆਖਦੇ ਹਨ, ਇਕ ਧਰਮ ਹੈ, ਇਕ ਨਿਯਮ ਹੈ, ਇਕ ਫਰਜ਼ ਹੈ, ਸੱਚਾਈ ਹੈ, ਜੋ ਮਨੁੱਖੀ ਦਇਆ ਵਿਚੋਂ ਉਪਜਦੀ ਹੈ। ਭਾਵ ਇਕ ਮਨੁੱਖ ਜਦੋਂ ਦੂਜਿਆਂ ਲੋੜਵੰਦਾਂ ਲਈ ਦਇਆ ਨਾਲ ਪੇਸ਼ ਆਉਂਦਾ ਹੈ ਤਾਂ ਇਹ ਉਸ ਦਾ ਧਰਮ ਹੈ। ਉਨ੍ਹਾਂ ਦਇਆਵਾਨ ਵਿਅਕਤੀਆਂ ਦੇ ਸੰਤੋਖ ਸਬਰ ਨੇ ਭਾਵ ਲੋਭ ਰਹਿਤ ਵਰਤਾਰੇ ਨੇ ਹੀ ਧਰਤੀ ਦਾ ਭਾਰ ਚੁੱਕਿਆ ਹੋਇਆ ਹੈ। ਇਉਂ ਲੋਭ ਰਹਿਤ ਸਮਾਜ ਅੰਦਰ, ਸਮਾਜਿਕ ਜੀਵਨ ਬਰਾਬਰੀ ਵਾਲਾ ਰਹਿੰਦਾ ਹੈ। ਭਲਾ ਕੋਈ ਪੁੱਛੇ ਧਰਤੀਆਂ ਤਾਂ ਬ੍ਰਹਿਮੰਡ ਵਿਚ ਹਨ, ਪਰੇ ਤੋਂ ਪਰੇ ਹਨ। ਉਨ੍ਹਾਂ ਥੱਲੇ ਕਿਹੜੇ ਬਲਦ ਦੀ ਸ਼ਕਤੀ ਹੈ ਜਾਂ ਕਿਸ ਬਦਲ ਨੇ ਉਹ ਸਾਰੀਆਂ ਕਿਸ ਸ਼ਕਤੀ ਨਾਲ ਚੁੱਕੀਆਂ ਹਨ ? ਤਾਂ ਫਿਰ ਇਹ ਕਹਿਣ ਕਿ ਧਰਤੀ ਹੇਠਲੇ ਬਲਦ ਨੇ ਧਰਤੀ ਦਾ ਭਾਰ ਚੁੱਕਿਆ ਹੋਇਆ ਹੈ, ਇਹ ਲੋਕਾਂ ਨੂੰ ਗੁੰਮਰਾਹ ਕਰਨ ਤੋਂ ਬਿਨਾਂ ਹੋਰ ਕੋਈ ਸੱਚਾਈ ਨਹੀਂ ਹੈ। ਸ਼ਾਇਦ ਗਊ ਪੂਜਾ ਦੇ ਸਿਧਾਂਤ ਨੂੰ ਬੜਾਵਾ ਦੇਣ ਲਈ ਇਸ ਬਲਦ ਦੀ ਕਲਪਨਾ ਕੀਤੀ ਹੋਵੇ।

**ਹੱਕ ਹਲਾਲ**

ਹਿੰਦੂ ਧਰਮ ਅੰਦਰ ਪਰਮਾਰਥ ਅਧੀਨ ਮੰਦਰਾਂ ਦੀ ਪੂਜਾ, ਪੰਡਤਾਈ ਕਾਂਡ ਤੋਂ ਪ੍ਰਾਪਤ ਧਨ, ਜੋਗੀ, ਸਿੱਧ, ਪੀਰ, ਫਕੀਰ, ਸਾਧੂ, ਮਹਾਤਮਾ ਬਣ ਕੇ ਖਾਣਾ ਭਾਵ ਦੂਜਿਆਂ ਦੀ ਕਮਾਈ ਖਾ ਕੇ ਪਲਣਾ ਹੀ ਜੀਵਨ ਦਾ ਵਰਤਾਰਾ ਹੈ, ਜਿਸ ਨੂੰ ਧਰਮ ਕਿਹਾ ਗਿਆ ਹੈ। ਪ੍ਰੰਤੂ ਗੁਰੂ ਨਾਨਕ ਨੇ ਕਿਹਾ :-

ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥
ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨਾ ਖਾਇ॥

ਉਨ੍ਹਾ ਕਿਹਾ ਕਿ ਪਰਾਇਆ ਹੱਕ, ਪਰਾਈ ਕਮਾਈ, ਜੋ ਕਿਸੇ ਨੇ ਖੂਨ-ਪਸੀਨਾ ਵਹਾਕੇ ਇਕੱਠੀ ਕੀਤੀ ਹੈ, ਜੇ ਦੂਜਾ ਬੰਦਾ ਧਰਮ ਦੇ ਨਾਂ 'ਤੇ ਜਾਂ ਜ਼ੋਰ ਜਬਰ ਨਾਲ ਖਾਂਦਾ ਹੈ, ਚਾਹੇ ਉਹ ਕਿੱਡਾ ਵੀ ਧਰਮਾਤਮਾ ਕਿਉਂ ਨਾ ਹੋਵੇ, ਉਸ ਲਈ ਦੂਜੇ ਦੀ ਕਮਾਈ ਖੋਹਣੀ, ਕਬਜ਼ੇ ਵਿਚ ਕਰਨੀ ਹਰਾਮ ਹੈ। ਹਿੰਦੂ ਗਾਂ ਖਾਣ ਨੂੰ ਅਧਰਮ ਸਮਝਦਾ ਹੈ, ਮੁਰਦਾਰ ਸਮਝਦਾ ਹੈ। ਅਸਲ ਵਿਚ ਪਰਾਇਆ ਹੱਕ, ਪਰਾਈ ਕਮਾਈ ਖੋਹਣੀ, ਖਾਣੀ ਹੀ ਮੁਰਦਾਰ ਖਾਣਾ ਹੈ। ਗੁਰੂ ਪੀਰ, ਸੱਚਾ ਆਗੂ ਉਦੋਂ ਤੁਹਾਡੀ ਗਵਾਹੀ ਭਰ ਸਕਦਾ ਹੈ ਜਦੋਂ ਤੁਸੀਂ ਇਹ ਮੁਰਦਾਰ ਨਹੀਂ ਖਾਂਦੇ। ਪਰਾਈ ਕਮਾਈ ਨੂੰ ਖੋਹ ਖਿੱਚ ਕੇ ਖਾਣਾ, ਦੂਜਿਆਂ ਦੀ ਕਮਾਈ 'ਤੇ ਜਿਉਣਾ ਤੇ ਐਸ਼ ਕਰਨਾ ਹੈ। ਜਦੋਂ ਤੁਸੀਂ ਮਿਹਨਤ ਨਹੀਂ, ਕਰ ਰਹੇ, ਸੱਚੀ ਕਿਰਤ ਨਹੀਂ ਕੀਤੀ ਤਾਂ ਤੁਹਾਨੂੰ ਹੱਕ ਨਹੀਂ ਕਿ ਤੁਸੀਂ ਵਿਹਲੇ ਬੈਠ ਕੇ ਲੋਕਾਂ ਦੀ ਕਮਾਈ ਪੂਜਾ ਸਮਝ ਕੇ ਖਾਈ ਜਾਓ ਤੇ ਇਸ ਨੂੰ ਆਪਣਾ ਹੱਕ ਸਮਝੋ।

ਹਿੰਦੂਆਂ ਲਈ ਗਾਂ ਨਾ ਖਾਣ ਨਾਲੋਂ ਵੱਡਾ ਧਰਮ, ਮੁਸਲਮਾਨ ਲਈ ਸੂਰ ਖਾਣ ਨਾਲੋਂ ਵੱਡਾ ਧਰਮ ਤਾਂ ਹੱਕ ਹਲਾਲ, ਸੱਚੀ ਕਿਰਤ ਦੀ ਕਮਾਈ ਖਾਣਾ ਹੈ। ਜੇ ਅਜਿਹਾ ਉਹ ਨਹੀਂ ਕਰਦੇ ਤੇ ਪੂਜਾ ਦੇ ਦਾਨ ਜਾਂ ਭਿਖਿਆ 'ਤੇ ਪਲਦੇ ਹਨ ਜਾਂ ਜ਼ੋਰਾਵਰ ਹੋ ਕੇ ਗਰੀਬਾਂ ਦੀ ਕਮਾਈ ਖੋਂਹਦੇ ਹਨ ਤਾਂ ਉਹ ਕਿਸੇ ਵੀ ਮੁਕਤੀ ਨੂੰ ਪ੍ਰਾਪਤ ਨਹੀਂ ਕਰ ਸਕਦੇ। ਸੱਚ ਦੇ ਲੇਖੇ ਵਿਚ ਇਹ ਪੂਜਾ ਕਰਮ ਕਾਂਡ ਝੂਠਾ ਹੈ, ਜਿਸ ਨੂੰ ਕਿਧਰੇ ਵੀ ਮਾਨਤਾ ਨਹੀਂ ਮਿਲ ਸਕਦੀ।

**ਪੰਡਤ/ਬ੍ਰਾਹਮਣ**

ਪੰਡਤ/ਬ੍ਰਾਹਮਣ ਨੂੰ ਹਿੰਦੂ ਧਰਮ ਵਿਚ ਸਭ ਤੋਂ ਉੱਚਤਮ ਅਤੇ ਉੱਤਮ ਦਰਜਾ ਪ੍ਰਾਪਤ ਹੈ। ਅਸਲ ਵਿਚ ਹਿੰਦੂ ਧਰਮ ਬਣਿਆ ਬਣਾਇਆ ਹੀ ਬ੍ਰਾਹਮਣ ਦੇ ਸਿਰ ਹੈ। ਬ੍ਰਾਹਮਣ ਨੂੰ ਬ੍ਰਹਮਾ ਦੇ ਸਿਰ ਵਿਚੋਂ ਪੈਦਾ ਹੋਇਆ ਦੱਸ ਕੇ ਉਸ ਨੂੰ ਸਾਰੀਆਂ ਸ਼ਕਤੀਆਂ ਦਾ ਮਾਲਕ ਬਣਾਇਆ ਗਿਆ। ਉਸ ਨੂੰ ਹੁਕਮ ਦਾ ਮਾਲਕ ਬਣਾਇਆ ਗਿਆ। ਭਾਰਤੀ ਸਮਾਜ ਦੀ, ਭਾਰਤੀ ਬੰਦੇ ਔਰਤ ਦੀ ਹਰ ਇਕ ਹਰਕਤ ਬ੍ਰਾਹਮਣ ਵੱਲੋਂ ਪੈਦਾ ਕੀਤੇ ਕਰਮਕਾਂਡਾਂ 'ਤੇ ਹੀ ਨਿਰਭਰ ਹੈ। ਭਾਰਤ ਦਾ ਸਮੁੱਚਾ ਢਾਂਚਾ ਹੀ ਬ੍ਰਾਹਮਣ ਦਾ ਵਗਾਇਆ ਵਗਿਆ ਹੈ। ਕ੍ਰਿਸ਼ਨ ਨੇ ਕਿਹਾ ਕਿ ਮੈਨੂੰ ਦਾਨ ਦੇਣ ਵਾਲੇ ਬ੍ਰਾਹਮਣ ਨੂੰ ਦਾਨ ਦੇਣ ਤੇ ਉਹ ਮੇਰੇ ਪਾਸ ਆਪਣੇ ਆਪ ਪਹੁੰਚ ਜਾਵੇਗਾ। ਬ੍ਰਾਹਮਣ ਨੂੰ ਕੋਈ ਰਾਜਾ ਸਜ਼ਾ ਨਹੀਂ ਦੇ ਸਕਦਾ। ਸਾਰੀ ਧਰਤੀ ਦਾ ਧਨ ਦੌਲਤ ਬ੍ਰਾਹਮਣ ਦੀ ਜਾਇਦਾਦ ਮਿੱਥਿਆ ਗਿਆ। ਉਹ ਜਦੋਂ ਚਾਹੇ ਕਿਸੇ ਪਾਸੋਂ ਵੀ ਕੋਈ ਜਾਇਦਾਦ ਖੋਹ ਸਕਣ ਦੀ ਤਾਕਤ ਰੱਖਦਾ ਹੈ, ਪਰ ਮੁਕਤੀ ਪ੍ਰਾਪਤ ਕਰਨ ਦਾ ਇਕੋ-ਇਕ ਸਾਧਨ ਹੈ ਬ੍ਰਾਹਮਣ ਦੀ ਪੂਜਾ ਕਰੇ। ਉਸ ਨੂੰ ਸੋਨਾ, ਚਾਂਦੀ ਅਤੇ ਵਧੀਆ ਵਸਤੂਆਂ ਦਾਨ ਕਰੇ। ਇਹ ਵੀ ਕਿਹਾ ਗਿਆ ਕਿ ਸਾਰਾ ਸੰਸਾਰ ਦੇਵਤਿਆਂ ਅਧੀਨ ਹੈ। ਦੇਵਤੇ ਵੇਦਾਂ 'ਚ ਦਿੱਤੇ ਗਏ ਮੰਤਰਾਂ ਦੇ ਅਧੀਨ ਹਨ, ਪਰ ਮੰਤਰਾਂ ਨੂੰ ਉਚਾਰਨ ਦਾ ਅਧਿਕਾਰ ਸਿਰਫ ਬ੍ਰਾਹਮਣ ਪਾਸ ਹੈ। ਕਿਉਂਕਿ ਮੰਤਰ ਬ੍ਰਾਹਮਣ ਦੇ ਅਧੀਨ ਹਨ, ਇਸ ਲਈ ਬ੍ਰਾਹਮਣ ਹੀ ਪੂਜਣਯੋਗ ਸਰਬ ਸ਼ਕਤੀ ਦਾ ਮਾਲਕ ਹੈ। ਸਰਬੋਤਮ ਸ਼ਕਤੀ ਹੈ, ਜੋ ਰੱਬ ਨੂੰ ਵੀ ਸਰਾਪ ਦੇ ਸਕਦੇ ਹਨ। ਬ੍ਰਾਹਮਣ ਨੂੰ ਸੁਣਿਆ ਜਾਣਾ ਠੀਕ ਹੈ। ਬ੍ਰਾਹਮਣ ਦੀ ਕਹੀ ਨੂੰ ਸੁਣਿਆ ਜਾਣਾ, ਉਸ ਨੂੰ ਦਲੀਲ ਦੇਣੀ, ਉਸ ਦਾ ਮੁਕਾਬਲਾ ਕਰਨਾ ਮਹਾਂ ਪਾਪ ਹੈ, ਕਿਉਂਕਿ ਬ੍ਰਾਹਮਣ ਦੇਵਤਿਆਂ ਦਾ ਦੇਵਤਾ ਭੂਦੇਵ ਹੈ। ਬ੍ਰਾਹਮਣ ਰੱਬ ਕੋਲ ਪਹੁੰਚਣ ਦਾ ਇਕੋ-ਇਕ ਸਾਧਨ ਹੈ।

ਬ੍ਰਾਹਮਣ ਚਾਹੇ ਮੂਰਖ ਹੋਵੇ ਜਾਂ ਦੁਰਾਚਾਰੀ ਹੋਵੇ ਫਿਰ ਵੀ ਉਹ ਪੂਜਣਯੋਗ ਹੈ। ਬ੍ਰਾਹਮਣ ਬੱਚਾ ਵੀ ਪਿਤਾ ਦੇ ਸਾਮਾਨ ਹੈ। ਭਾਵ ਹਿੰਦੂ ਸਮਾਜ ਵਿਚ, ਹਿੰਦੂ ਧਰਮ ਗ੍ਰੰਥਾਂ ਨੇ ਬ੍ਰਾਹਮਣ ਨੂੰ ਸੰਸਾਰ ਦੀ ਕਿਸੇ ਦੌਲਤ ਤੋਂ ਵੱਧ ਅਸੀਮ ਸ਼ਕਤੀ ਦਾ ਮਾਲਕ ਬਣਾਉਣ 'ਤੇ ਜ਼ੋਰ ਦਿੱਤਾ। ਉਹ ਵਰ ਤੇ ਸਰਾਪ ਦਾ ਮਾਲਕ ਹੈ। ਕਿਸੇ ਨੂੰ ਵਰਦਾਨ ਦੇਵੇ ਜਾਂ ਕਿਸੇ ਨੂੰ ਸਰਾਪ ਦੇ ਕੇ ਉਜਾੜ ਦੇਵੇ, ਇਹ ਸਭ ਬ੍ਰਾਹਮਣ ਦੇ ਹੱਥ ਵਿਚ ਹੈ, ਪ੍ਰੰਤੂ ਗੁਰੂ ਨਾਨਕ ਨੇ ਬ੍ਰਾਹਮਣੀ ਵਰਤਾਰੇ ਨੂੰ ਹੇਠ ਲਿਖੇ ਅਨੁਸਾਰ ਲਿਆ ਤੇ ਪੜਚੋਲਿਆ ਹੈ। ਉਨ੍ਹਾਂ ਨੇ ਹਕੀਕਤ ਪੇਸ਼ ਕਰਨ ਦਾ ਭਰਪੂਰ ਉਪਰਾਲਾ ਕੀਤਾ ਹੈ।

ਪੰਡਤ ਪੜਹਿ ਵਖਾਣਹਿ ਵੇਦ। ਅੰਤਰ ਵਸਤੂ ਨਾ ਜਾਣਹਿ ਭੇਦ॥

ਪੰਡਤ ਵੇਦ ਪੜ੍ਹਦਾ ਹੈ, ਉਚਾਰਦਾ ਹੈ ਤੇ ਦੂਜਿਆਂ ਨੂੰ ਰਾਹ ਵਿਖਾਉਂਦਾ ਹੈ, ਪ੍ਰੰਤੂ ਅੰਦਰੋਂ ਉਹ ਖੋਖਲਾ ਹੈ। ਅਸਲ ਵਿਚ ਉਸ ਪਾਸ

ਕੋਈ ਗਿਆਨ ਨਹੀਂ ਹੈ। ਉਹ ਕੋਈ ਭੇਦ ਨਹੀਂ ਜਾਣਦਾ, ਉਹ ਕੋਈ ਸੱਚਾਈ ਨਹੀਂ ਜਾਣਦਾ, ਕਿ ਮੁਕਤੀ ਪ੍ਰਾਪਤੀ ਲਈ ਕਿਸ ਤਰ੍ਹਾਂ ਦਾ ਗਿਆਨ ਕਿਸ ਤਰ੍ਹਾਂ ਦੀ ਵਿੱਦਿਆ, ਕਿਸ ਤਰ੍ਹਾਂ ਦਾ ਪਰਮਾਰਥ ਅਤੇ ਕਿਸ ਕਰਮ ਕਿਰਤ ਦੀ ਲੋੜ ਹੈ।

ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ।
ਗਿਆਨੀ ਨੱਚੇ ਵਾਜੇ ਵਾਵਹਿ ਰੂਪ ਕਰੇ ਸੀਗਾਰ।
ਉਚੇ ਕੂਕੇ, ਵਾਦਾ ਗਾਵਿਹ ਜੋਧਾ ਕਾ ਬੀਚਾਰੁ।
ਮੂਰਖ ਪੰਡਤ ਹਿਕਮਤ ਹੁਜਤਿ, ਸੰਜੇ ਕਰਹਿ ਪਿਆਰ।

ਇਸ ਸਲੋਕ ਦਾ ਅਰਥ ਹੇਠੋਂ ਉੱਪਰ ਵੱਲ ਜ਼ਿਆਦਾ ਦਰੁਸਤ ਰਹੇਗਾ ਕਿ ਪੰਡਤ ਮੂਰਖ ਹੈ। ਪੰਡਤ ਅਗਿਆਨੀ ਹੈ। ਸਿਆਣਪ ਤਾਂ ਕਰਦਾ ਹੈ ਪਰ ਇਹ ਸਿਆਣਪ ਤਾਂ ਉਸ ਦੀ ਸ਼ੈਤਾਨੀ ਹੈ। ਹੁੱਜਤੀ ਹੈ, ਚਲਾਕੀ ਤੇ ਮੱਕਾਰੀ ਹੈ। ਉਹ ਧਨ ਇਕੱਠਾ ਕਰਨ ਨੂੰ ਹੀ ਪਿਆਰ ਕਰਦਾ ਹੈ। ਇਸੇ ਲਈ ਉਹ ਉੱਚੀ-ਉੱਚੀ ਕੂਕਦਾ ਹੈ। ਬੇਅਰਥ ਹੀ ਜੋਧਿਆਂ ਦੀਆਂ ਵਾਰਾਂ ਗਾਉਂਦਾ ਹੈ, ਵਿਚਾਰਦਾ ਹੈ। ਗਿਆਨੀ ਬਣ ਕੇ ਨੱਚਦਾ ਹੈ ਭਾਵ ਪਖੰਡ ਕਰਦਾ ਹੈ, ਵਾਜੇ ਵਜਾਉਂਦਾ ਹੈ। ਸੋਹਣਾ ਬਣ-ਬਣ ਆਪਣਾ ਰੂਪ ਸ਼ਿੰਗਾਰਦਾ ਹੈ। ਦੂਜੇ ਪਾਸੇ ਉਸ ਦੇ ਗਿਰਦ ਜੁੜੀ ਲੁਕਾਈ ਵੀ ਅੰਨ੍ਹੀ ਹੈ, ਮੂਰਖ ਹੈ। ਮੁਰਦਿਆਂ ਨੂੰ ਪੂਜਦੀ ਹੈ। ਮੁਰਦਿਆਂ ਵਿਚੋਂ ਕੁਝ ਲੱਭਣ ਦਾ ਵਿਆਰਥ ਯਤਨ ਕਰਦੀ ਹੈ। ਗਿਆਨ ਵਿਹੂਣੀ ਹੈ।

ਇਹ ਮਾਇਆ ਜਗ ਮੋਹਨੀ ਭਾਈ ਕਰਮ ਕਰਕੇ ਬੇ-ਕਾਰੀ। ਸੁਣਿ ਪੰਡਤ ਕਰਮਾਚਾਰੀ।

ਗੁਰੂ ਨਾਨਕ ਦੇਵ ਜੀ ਬ੍ਰਾਹਮਣ ਨੂੰ ਕਹਿੰਦੇ ਹਨ ਕਿ ਸੁਣ ਪੰਡਤ, ਤੂੰ ਕਰਮ ਕਰਦਾ ਹੈਂ, ਜੋ ਕਰਮ ਸਿਧਾਂਤ 'ਚ ਵਿਸ਼ਵਾਸ ਕਰਦਾ ਹੈ, ਦੂਜਿਆਂ ਦੇ ਚੰਗੇ-ਮਾੜੇ ਕਰਮਾਂ ਦੇ ਨਿਰਣੇ ਕਰ-ਕਰ ਦੱਸਦਾ ਹੈਂ ਤੇਰੇ ਇਹ ਸਾਰੇ ਕਰਮ ਕਾਂਡ ਵਿਆਰਥ ਹਨ, ਬੇਕਾਰ ਹਨ, ਫਜ਼ੂਲ ਹਨ ਕਿਉਂਕਿ ਜਿਸ ਮਾਇਆ, ਜਿਸ ਧਨ ਦੀ ਪ੍ਰਾਪਤੀ ਲਈ ਤੂੰ ਇਹ ਕਰਮ ਕਾਂਡ ਕਰਕੇ, ਜਨਤਾ ਨੂੰ ਠਗ ਰਿਹਾ ਹੈ, ਇਸ ਮਾਇਆ ਨੇ ਤਾਂ ਸੰਸਾਰ ਮੋਹ ਰੱਖਿਆ ਹੈ ਤੇ ਇਸ ਮਾਇਆ ਦੇ ਅੰਬਾਰ ਇਕੱਠੇ ਕਰਨ ਲਈ ਹੀ ਇਕ-ਦੂਜੇ ਦਾ ਗਲਾ ਕੱਟ ਰਹੇ ਹਨ।

ਪੰਡਤ ਜੀ ਮਹਾਰਾਜ ! ਜੇ ਦਹੀਂ ਨੂੰ ਰਿੜਕੀਏ ਤਾਂ ਵਿਚੋਂ ਅਸਲੀਅਤ ਵਿਚ ਮੱਖਣ ਨਿਕਲੇਗਾ ਪਰ ਝੂਠ ਰਿੜਕ-ਰਿੜਕ ਕੇ ਵਿਚੋਂ ਜ਼ਹਿਰ ਹੀ ਨਿਕਲੇਗੀ ਤੇ ਇਹ ਜ਼ਹਿਰ ਖਾ ਕੇ ਬੰਦਾ ਸਵਰਗ ਦਾ ਨਹੀਂ ਨਰਕ ਦਾ ਭਾਗੀ ਬਣਦਾ ਹੈ।

ਕਾਜੀ ਕੂੜ ਬੋਲ ਬਿਖੁ ਖਾਇ। ਬ੍ਰਾਹਮਣੇ ਖਾਵੈ, ਜੀਆ ਘਾਇ।
ਜੋਗੀ ਜੁਗਤਿ ਨਾ ਜਾਣੇ ਅੰਧੁ। ਤੀਨੋ ਉਜਾੜੇ ਕਾ ਬੰਧ।

ਮੁਸਲਮਾਨ ਕਾਜ਼ੀ ਵੀ ਕੁਫਰ ਤੋਲਦਾ ਹੈ। ਝੂਠ ਬੋਲਣ ਦੇ ਰਸਤੇ ਪੈ ਗਿਆ। ਉਹ ਵੀ ਝੂਠ ਧਰਮ ਪ੍ਰਚਾਰ ਬਦਲੇ ਜਿਹੜੀ ਪੂਜਾ ਖਾਂਦਾ ਹੈ, ਉਹ ਵੀ ਮੈਲ ਹੈ, ਵਿੱਖ ਹੈ ਜ਼ਹਿਰ ਹੈ। ਏਵੇਂ ਬ੍ਰਾਹਮਣ ਤੀਰਥ ਇਸ਼ਨਾਨਕ ਕਰਕੇ, ਗੰਗਾ ਨਹਾ ਕੇ, ਪਵਿੱਤਰ ਅਸਥਾਨ 'ਤੇ ਇਸ਼ਨਾਨ ਕਰਕੇ, ਜੀਵਾਂ ਦਾ ਘਾਤ ਕਰਦਾ ਹੈ, ਭਾਵ ਜੀਵਾਂ ਨੂੰ ਧਰਮੀ ਬਣਕੇ ਲੁੱਟਦਾ ਹੈ। ਆਪ ਰੱਜਦਾ ਹੈ, ਪਰ ਦੂਜਿਆਂ ਨੂੰ ਭੁੱਖੇ ਮਾਰਦਾ ਹੈ। ਇਵੇਂ ਜੋਗੀ ਜੋ ਰਿੱਧੀਆਂ-ਸਿੱਧੀਆਂ ਕਰਦਾ ਹੈ, ਕੰਨ ਪੜਵਾਕੇ, ਮਸਾਣ ਮਲ ਕੇ, ਘਰ ਬਾਰ ਤਿਆਗ ਕੇ, ਧੂਣੀਆ ਤਾਅ ਕੇ ਤੇ ਹੋਰ ਅਜਿਹੇ ਪਖੰਡ ਕਰਕੇ ਜੋਗ ਕਮਾਉਣ ਦਾ ਢੰਗ ਰਚਦਾ ਹੈ, ਉਹ ਵੀ ਅਕਲ ਦਾ ਖੋਟਾ ਹੈ, ਅੰਨ੍ਹਾ ਹੈ। ਅਸਲ ਵਿਚ ਇਹ ਤਿੰਨੇ ਹੀ ਮਨੁੱਖਤਾ ਦੇ ਉਜਾੜੇ ਦਾ ਕਾਰਨ ਹਨ। ਉਨ੍ਹਾਂ ਦੇ ਵੱਖ-ਵੱਖ ਡੇਰੇ ਲਾ ਕੇ ਗਿਆਨ ਵਿਹੂਣੀ ਜਨਤਾ ਨੂੰ ਭੜਕਾਉਣ ਦਾ, ਉਜਾੜਨ ਦਾ, ਭੁੱਖੇ ਮਰਨ ਦਾ ਠੇਕਾ ਲੈ ਲਿਆ ਹੋਇਆ ਹੈ। (ਤਿੰਨੇ ਅਗਿਆਨੀ ਹਨ। ਇਨ੍ਹਾਂ ਦਾ ਧਰਮ ਕਾਂਡ ਹਕੀਕਤ ਨਹੀਂ, ਸਗੋਂ ਇਕ ਢੋਂਗ ਹੈ। ਇਕ ਛਲਕਪਟ ਹੈ) ਤੇ ਕੋਈ ਕਿਸੇ ਦਾ ਭਾਈ ਬੰਦ ਨਹੀਂ ਰਿਹਾ।

ਸਾਸਤੁ ਬੇਦ ਪੜੇ ਖੜੈ ਭਾਈ ਕਰਮ ਕਰਹੁ ਸੰਸਾਰੀ।
ਪਾਖੰਡ ਮੈਲ ਨ ਚੂਕਈ ਭਾਈ ਅੰਤਰ ਮੈਲ ਵਿਕਾਰੀ।

ਹੇ, ਬਰਾਹਮਣ ਨੂੰ ਖੜਾ ਹੋ ਕੇ ਵੇਦ ਪੜ੍ਹਦਾ ਹੈ। ਸ਼ਾਸਤਰ ਪੜ੍ਹਦਾ ਹੈ, ਲੋਕਾਂ ਨੂੰ ਧਰਮ ਦਾ ਰਾਹ ਵਿਖਾਉਂਦਾ ਹੈ। ਨਰਕ ਤੋਂ ਬਚਣ ਦੇ ਉਪਰਾਲੇ ਦੱਸਦਾ ਹੈਂ, ਪਰ ਆਪ ਤਾਂ ਤੂੰ ਸੰਸਾਰੀ ਕੰਮਾਂ ਵਿਚ ਗਲਤਾਨ ਹੈ। ਤੂੰ ਪਾਖੰਡ ਕਰ ਰਿਹਾ ਹੈ। ਤੇਰਾ ਕਰਮ ਕਾਂਡ ਸ਼ਕਲ ਸੂਰਤ ਸਭ ਪਾਖੰਡ ਹੈ। ਸਭ ਚਲਾਕੀਆਂ ਹਨ। ਹੁੱਜਤਾਂ ਹਨ। ਸ਼ੈਤਾਨੀਆਂ ਹਨ। ਤੇਰੇ ਅੰਦਰੋਂ ਦੂਜਿਆਂ ਦਾ ਧਨ ਇਕੱਠਾ ਕਰਨ ਦੀ ਮੈਲ ਨਹੀਂ ਗਈ। ਲੋਭ ਲਾਲਚ ਦੀ ਮੈਲ ਨਹੀਂ ਗਈ। ਪਰਾਇਆ ਧਨ, ਪਰਾਈ ਪੂਜਾ ਖਾ ਕੇ ਤੇਰਾ ਸਰੀਰ ਮੈਲ ਨਾਲ ਭਰਿਆ ਹੋਇਆ ਹੈ ਤੇ ਧਰਮ-ਧਰਮ ਕਰਦਿਆਂ ਧਰਮ ਦਾ ਪਾਠ ਪੜ੍ਹਾਉਂਦਿਆਂ ਇਹ ਮੈਲ ਤਾਂ ਤੇਰੀ ਉਤਰੀ ਨਹੀਂ। ਤੇਰੇ ਅੰਦਰ ਤਾਂ ਵਿਸ਼ੇ ਵਕਾਰਾਂ ਦੀ ਮੈਲ ਭਰੀ ਪਈ ਹੈ। ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਤਾਂ ਤੇਰੇ ਅੰਦਰ ਹਨ ਤਾਂ ਇਉਂ ਤਾਂ ਨਾ ਆਪਣਾ ਕੁਝ ਸੰਵਾਰਦਾ ਹੈ ਤੇ ਨਾ ਕਿਸੇ ਹੋਰ ਦਾ ਕੁਝ ਸੰਵਾਰਦਾ ਹੈ। ਇਹ ਸਭ ਕੁਝ ਵਿਅਰਥ ਹੈ, ਫਜ਼ੂਲ ਹੈ, ਧੋਖਾ ਹੈ।

ਜਿ ਅੰਤਰ ਲੋਭ ਕੇ ਕਰਮ ਕਮਾਵੈ ਭਾਈ ਕੂੜ ਬੋਲ ਵਿਖੁ ਖਾਈ।
ਪੰਡਤ ਦਹੀ ਵਿਰੋਲੀਐ ਭਾਈ ਵਿਚਹੁ ਨਿਕਲੈ ਤਥੁ।

ਭਾਵ ਜਿਸ ਅੰਦਰ ਲੋਭ ਹੈ, ਦੁਨੀਆ ਤੋਂ ਦਾਨ ਦੱਛਣਾ ਲੈ ਕੇ ਪੂਜਾ ਪਾਠ ਕਰਵਾ ਕੇ, ਧਰਮ ਦੇ ਨਾਂ 'ਤੇ ਪੂਜਾ ਲੈ ਕੇ ਜੋ ਆਪਣਾ ਪੇਟ ਭਰਦਾ ਹੈ, ਉਹ ਕੀ ਚੰਗਾ ਕਰਮ ਕਰ ਰਿਹਾ ਹੈ। ਉਹ ਤਾਂ ਕੂੜ ਬੋਲਦਾ ਹੈ। ਝੂਠ ਬੋਲਦਾ ਹੈ। ਚਤਰਾਈਆਂ ਕਰਦਾ ਹੈ ਤੇ ਇਸ ਦੇ ਬਦਲੇ ਵਿਚ ਮਿਲਿਆ ਪੂਜਾ ਦਾ ਧਨ ਖਾ ਕੇ ਇਕ ਤਰ੍ਹਾਂ ਦੀ ਜ਼ਹਿਰ ਹਜ਼ਮ ਕਰਦਾ ਹੈ, ਜਿਸ ਨਾਲ ਕਿਸ ਨਾ ਕਿਸੇ ਦਿਨ ਸਰੀਰ ਫਿੱਟ ਜਾਂਦਾ ਹੈ।

ਅੰਤਰ ਮੈਲੁ ਤੀਰਥ ਭਰਮੀਜੈ। ਮਨ ਨਹੀਂ ਸੂਚਾ ਕਿਆ ਸੁੱਚ ਕਰੀਜੈ।

ਅੰਦਰ ਪਾਪਾਂ ਦੀ ਮੈਲ ਭਰੀ ਪਈ ਹੈ। ਕੁਕਰਮਾਂ ਦੀ ਵਿਖੁ ਭਰੀ ਹੋਈ ਹੈ। ਉਂਜ ਤੀਰਥਾਂ ਦਾ ਭ੍ਰਮਣ ਕਰਦਾ ਹੈ। ਤੀਰਥ-ਤੀਰਥ

ਨਹਾਉਣ ਦਾ ਢੌਂਗ ਰਚਾਉਂਦਾ ਹੈ। ਮਨ ਦਾ ਸੁੱਚਤਾ ਨਹੀਂ, ਕਿਉਂਕਿ ਚੰਗੇ, ਭਲੇ ਕੰਮ ਕੀਤੇ ਨਹੀਂ। ਧਰਮ ਦੇ ਨਾਂ ਤੇ ਤਾਂ ਸਗੋਂ ਦੂਜਿਆਂ ਨੂੰ ਠੱਗਿਆ ਹੈ। ਲੁੱਟਿਆ ਹੈ। ਇਸ ਸੋਚ ਕੇ ਕਿ ਤੀਰਥ 'ਤੇ ਨਹਾਕੇ ਪਾਪ ਉਤਰ ਜਾਣਗੇ ਤੇ ਸੁਰਗ ਮਿਲੇਗਾ, ਇਹ ਸੋਚਣ ਨਾਲ ਕੁਝ ਨਹੀਂ ਬਣਨ ਲੱਗਾ। ਇਉਂ ਮਨ ਦੀ ਮੈਲ ਨਹੀਂ ਉਤਰਦੀ। ਇਉਂ ਪਾਪਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ।

ਪਾਠ ਪੜੇ ਲੈ ਲੋਕ ਸੁਣਾਵੈ। ਤੀਰਥ ਭਰਮਸ ਬਿਆਧਿ ਨਾ ਜਾਵੈ।

ਬ੍ਰਾਹਮਣ ਪਾਠ ਪੜ੍ਹਦਾ ਹੈ, ਵੇਦ ਸ਼ਾਸਤਰ, ਸਿਮਰਤੀਆਂ, ਪੁਰਾਣ, ਰਮਾਇਣ, ਗੀਤਾ, ਮਹਾਂਭਾਰਤ, ਪੜ੍ਹ ਕੇ ਲੋਕਾਂ ਨੂੰ ਸੁਣਾਉਂਦਾ ਹੈ। ਪਰਮਾਰਥ ਦਾ ਕੰਮ ਕਰਦਾ ਜਪਦਾ ਹੈ ਤੇ ਫੇਰ ਆਪ ਤੀਰਥਾਂ 'ਤੇ ਨਹਾਉਣ ਜਾਂਦਾ ਹੈ। ਦੂਜਿਆਂ ਨੂੰ ਤੀਰਥਾਂ 'ਤੇ ਭਰਮਣ ਕਰਨ ਦਾ ਫਲ ਸਮਝਾਉਂਦਾ ਹੈ, ਦੱਸਦਾ ਹੈ, ਪ੍ਰੰਤੂ ਅੰਦਰੋਂ ਪੰਜਾਂ ਵਕਾਰਾਂ ਦਾ ਲੋਭਾਂ ਦਾ, ਕਾਮਨਾਵਾਂ ਦਾ ਰੋਗ ਨਿਕਲਦਾ ਨਹੀਂ। ਮਨ ਵਿਚ ਜੋ ਮੈਲ ਹੈ, ਉਹ ਨਾ ਪਾਠ ਕਰਨ ਨਾਲ ਲਹਿੰਦੀ ਹੈ ਅਤੇ ਨਾ ਹੀ ਤੀਰਥਾਂ 'ਤੇ ਨਹਾਤਿਆਂ ਜੇ ਉਹ ਅੰਦਰੋਂ ਠੀਕ ਨਹੀਂ। ਇੰਜ ਪਾਠ ਕਰਨ ਨਾਲ ਅਤੇ ਤੀਰਥਾਂ 'ਤੇ ਨਹਾਉਣ ਨਾਲ ਤਾਂ ਕੁਕਰਮਾਂ ਦਾ ਰੋਗ ਲਹਿ ਜਾਂਦਾ ਹੈ। ਮਨ ਸੁੱਚਾ ਨਹੀਂ, ਸੁੱਚ ਕੀ ਕਰੂ ?

ਗਲ ਮਾਲਾ ਤਿਲਕ ਲਿਲਾਟੰ। ਦੁਇ ਧੋਤੀ ਬਸਤਰ ਕਪਾਟੰ।

ਜੋ ਜਾਨਸਿ ਬ੍ਰਹਮ ਕਰਮੰ। ਸਭ ਫੋਕਟ ਨਿਸ਼ਚੈ ਕਰਮੰ।

ਬ੍ਰਾਹਮਣ ਨੇ ਗਲ ਮਾਲਾ ਪਾਈ ਹੋਈ ਹੈ। ਮੱਥੇ 'ਤੇ ਤਿਲਕ ਧਾਰਣ ਕੀਤਾ ਹੋਇਆ ਹੈ। ਸਜਾਇਆ ਹੋਇਆ ਹੈ। ਚਿੱਟੀ ਧੋਤੀ ਪਹਿਨੀ ਹੋਈ ਹੈ ਤੇ ਇਕ ਭਾਗ ਮੋਢੇ 'ਤੇ ਰੱਖਿਆ ਹੋਇਆ ਹੈ। ਜੋ ਵੀ ਆਦਮੀ ਬ੍ਰਾਹਮਣ ਦੇ ਇਸ ਕਰਮ ਕਾਂਡ ਨੂੰ ਜਾਨਣਾ ਚਾਹੁੰਦਾ ਹੈ, ਉਹ ਸੁਣ ਲਵੇ ਕੇ ਨਿਸ਼ਚੇ ਹੀ ਇਹ ਕਰਮ ਕਾਂਡ ਝੂਠ ਹੈ, ਕੂੜ ਹੈ, ਛਲਕਪਟ ਹੈ ਅਤੇ ਫੋਕਟ ਹੈ।

ਜਿਨ੍ਹਾਂ ਨੂੰ ਨਾ ਸੁੱਧ ਹੈ ਭਾਵ ਨਾ ਚੰਗੇ ਮਾੜੇ ਦੀ ਪਰਖ ਹੈ, ਨਾ ਬੁੱਧ ਹੈ, ਭਾਵ ਉਹ ਠੀਕ ਗਲਤ ਦਾ ਨਿਰਣਾ ਨਹੀਂ ਕਰ ਸਕਦੇ। ਨਾ ਅਕਲ ਹੈ, ਭਾਵ ਸਿਆਣਪ ਵੀ ਹੈ ਤਾਂ ਉਹ ਜਿੱਥੇ ਦੂਜਿਆਂ ਦਾ ਵਿਗਾੜਦਾ ਹੈ, ਉੱਥੇ ਆਪਣਾ ਵੀ ਵਿਗਾੜਦਾ ਹੈ।

ਨਾਨਕ ਸੇ ਨਰ ਅਸਲ ਖਰ ਜਿ ਬਿਨੁ ਗੁਣ ਗਰਬੁ ਕਰੰਤੁ ॥

ਅਜਿਹੇ ਆਦਮੀ, ਗੁਰੂ ਨਾਨਕ ਕਹਿੰਦਾ ਹੈ, ਅਸਲੀ ਖੋਤੇ ਹਨ ਜੋ ਬਿਨਾਂ ਗੁਣ ਤੋਂ ਬਿਨਾਂ ਸੁੱਧ ਬੁੱਧ ਤੋਂ, ਬਿਨਾਂ ਅਕਲ ਤੋਂ ਹੰਕਾਰ ਕਰਦੇ ਹਨ ਕਿ ਉਹ ਗਿਆਨੀ ਹਨ, ਬ੍ਰਾਹਮਣ ਹਨ। (ਬ੍ਰਾਹਮਣ ਦਾ ਅਰਥ ਗਿਆਤਾ ਹੈ)

ਸਭ ਜਪ ਸਭ ਤਪ ਸਭ ਚਤੁਰਾਈ। ਊਝੜਿ ਭਰਮੈ ਰਾਹੈ ਨਾ ਪਾਈ।

ਭਾਵੇਂ ਹਿੰਦੂ ਮਤ ਅਨੁਸਾਰ ਜੋ ਜਪ ਹਨ, ਭਾਵ ਹਿੰਦੂ ਧਾਰਮਿਕ ਗ੍ਰੰਥਾਂ ਦਾ ਪਾਠ ਰਟਣ ਸਾਰੇ ਤਪ ਭਾਵ ਸਿੱਧੂ, ਮੁਨੀ, ਯੋਗੀ, ਰਿਸ਼ੀ, ਪੀਰ, ਗੁਰੂ ਬਣਨ ਲਈ ਕੀਤੇ ਜਾਂਦੇ ਸਾਧਨ ਤੇ ਇਨ੍ਹਾਂ ਕਰਮਕਾਂਡਾਂ ਲਈ ਵਰਤੀ ਜਾਂਦੀ ਸਿਆਣਪ ਅਕਲ, ਬੰਦੇ ਨੂੰ ਔਕੜਾਂ ਰਾਹੀਂ ਭਟਕਣਾਂ ਵਿਚ ਅਤੇ ਵਹਿਮਾਂ-ਭਰਮਾਂ ਵਿਚ ਪਾਉਂਦੀ ਹੈ। ਇਨ੍ਹਾਂ ਮਾਲ ਬੰਦਾ ਸਹੀ ਰਸਤੇ ਨਹੀਂ ਪੈਂਦਾ। ਜੋ ਉਸ ਦਾ ਕਰਨਾ ਬਣਦਾ ਹੈ, ਉਹ ਨਹੀਂ ਕਰਦਾ।

ਪੰਡਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰ।

ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਪਾਰ।

ਬ੍ਰਾਹਮਣ ਹਿੰਦੂ ਧਾਰਮਿਕ ਗ੍ਰੰਥ ਵਾਚਦਾ ਹੈ, ਪੜ੍ਹਦਾ ਹੈ, ਕਥਾ ਕਰ-ਕਰਕੇ ਦੂਜਿਆਂ ਨੂੰ ਸਮਝਾਉਂਦਾ ਹੈ, ਪਰ ਉਹ ਆਪ ਤਾਂ ਹਕੀਕਤ ਨੂੰ ਵਿਚਾਰਦਾ ਨਹੀਂ ਕਿ ਇਨ੍ਹਾਂ ਗ੍ਰੰਥਾਂ ਰਾਹੀਂ, ਕੀ ਉਸ ਨੂੰ ਕੁਝ ਪ੍ਰਾਪਤ ਹੋ ਵੀ ਸਕਦਾ ਹੈ ਕਿ ਨਹੀਂ ? ਉਹ ਦੂਜਿਆਂ ਨੂੰ ਤਾਂ ਮੱਤਾਂ ਦੇਂਦਾ ਹੈ, ਰਾਹ ਵਿਖਾਉਂਦਾ ਹੈ, ਸੋਝੀ ਦੇਂਦਾ ਹੈ ਪਰ ਅਸਲ ਵਿਚ ਸਿਰਫ ਮਾਇਆ ਇਕੱਠੀ ਕਰਨ ਦਾ ਇਕ ਢੌਂਗ ਹੈ, ਇਕ ਲਾਭਦਾਇਕ ਵਪਾਰ ਹੈ ਜੋ ਉਹ ਪੂਜਾਦਾਨ ਆਦਿ ਰਾਹੀਂ ਇਕੱਠੀ ਕਰ ਰਿਹਾ ਹੈ।

ਕਥਨੀ ਝੂਠੀ, ਜਗ ਭਵੈ ਰਹਿਣੀ ਸਬਦ ਸੁ ਸਾਰ।

ਕੇਤੇ ਪੰਡਤ ਜੋਤਕੀ ਬਹਿ ਕਰਹਿ ਵਿਚਾਰ।

ਗੁਰੂ ਨਾਨਕ ਕਹਿੰਦੇ ਹਨ ਕਿ ਅਨੇਕਾਂ ਹੀ ਬ੍ਰਾਹਮਣ ਆਪਣੀ ਚਤਰਾਈ ਨੂੰ ਵਿਖਾ-ਵਿਖਾ ਕੇ ਵੇਦਾਂ ਦੇ ਮੰਤਰਾਂ ਨੂੰ ਵਾਚਦੇ ਤੇ ਦੱਸਦੇ ਹਨ। ਵੇਦਾਂ ਮੁਤਾਬਕ ਸਮਾਜ ਨੂੰ ਚੱਲਣ ਲਈ ਪ੍ਰੇਰਦੇ ਹਨ। ਵੇਦਾਂ ਦੇ ਗੀਤ ਗਾਉਂਦੇ ਹਨ, ਪਰ ਉਨ੍ਹਾਂ ਨੂੰ ਅਸਲੀਅਤ ਦਾ ਰਤਾ ਭਰ ਵੀ ਪਤਾ ਨਹੀਂ। ਅਸਲੀ ਰਹਿਣੀ ਕੀ ਹੈ। ਅਸਲ ਕਰਮ ਕਿਹੜੇ ਹਨ, ਜੋ ਮਨੁੱਖ ਨੂੰ ਕਰਨੇ ਚਾਹਦੇ ਹਨ। ਬ੍ਰਾਹਮਣ ਤਾਂ ਆਪਣੇ ਰੁਤਬੇ ਦੇ ਗੁਮਾਨ ਤੇ ਹੰਕਾਰ ਵਿਚ ਹੀ ਗ੍ਰਸਿਆ, ਝੂਠੇ ਕਰਮ ਕਰ ਰਿਹਾ ਹੈ। ਉਸ ਨੂੰ ਮਨੁੱਖ ਦੀ ਅਸਲ ਰਹਿਣੀ, ਮਾਨਵਤਾ ਦੇ ਅਸੂਲਾਂ ਦਾ ਤਾਂ ਪਤਾ ਹੀ ਨਹੀ। ਉਸ ਦਾ ਦਿਮਾਗ ਤਾਂ ਇਸ ਸੱਚੀ, ਦਇਆ, ਸੰਤੋਖ ਅਤੇ ਇਨਸਾਫ ਵਾਲੀ ਮਨੁੱਖ ਦੀ ਰਹਿਣੀ, ਜੀਵਨ ਜਾਂਚ ਤੋਂ ਕੋਰਾ ਹੈ। ਅਸਲ ਭਾਵ ਕਿ ਸੱਚਾ ਅਤੇ ਠੀਕ ਪ੍ਰਕਾਰ ਦੇ ਜੀਵਨ ਜਿਊਣ ਤੋਂ ਬਿਨਾਂ ਬ੍ਰਾਹਮਣ ਸਿਰਫ ਵੇਦਾਂ ਮੰਤਰਾਂ ਵਿਚ ਹੀ ਫਸ ਕੇ ਰਹਿ ਗਏ ਹਨ ਅਤੇ ਉਸ ਸੱਚ ਤੋਂ ਦੂਰ ਰੱਖਣ ਲਈ ਲੋਕਾਂ ਨੂੰ ਵੀ ਅਗਿਆਨਤਾ ਦੇ ਹਨੇਰੇ ਵਿਚ ਜਾਣ-ਬੁੱਝ ਕੇ ਸੁੱਟ ਰਹੇ ਹਨ। ਉਨ੍ਹਾਂ ਨੂੰ ਗੁੰਮਰਾਹ ਕਰ ਰਹੇ ਹਨ। (ਕਿਉਂਕਿ ਇਸ ਵਿਚ ਹੀ ਬ੍ਰਾਹਮਣਾਂ ਨੂੰ ਆਪਣਾ ਲਾਭ ਦਿਖਾਈ ਦੇਂਦਾ ਹੈ)

ਗਿਆਨਹੀਣ ਅਗਿਆਨ ਪੂਜਾ। ਅਧ ਵਰਤਾਰਾ ਭਾਓ ਦੂਜਾ।

ਬ੍ਰਾਹਮਣ ਲੋਕ ਆਪਣੇ ਆਪ ਨੂੰ ਪੰਡਤ ਅਖਵਾਉਂਦੇ ਹਨ, ਜਿਸ ਦਾ ਅਰਥ ਹੈ : ਬ੍ਰਹਮੰਡ ਨੂੰ ਜਾਨਣ ਵਾਲਾ ਵਿਦਵਾਨ। ਪਰ ਹੈ ਉਹ ਅਗਿਆਨੀ। ਉਹਨਾਂ ਨੂੰ ਜ਼ਿੰਦਗੀ ਦੇ ਤੱਤ ਦਾ ਪਤਾ ਹੀ ਨਹੀਂ ? ਓਨੀ ਸਾਰੀ ਪਾਠ ਪੂਜਾ ਅਗਿਆਨਤਾ ਵਾਲਾ ਵਿਹਾਰ ਹੈ। ਉਨ੍ਹਾਂ ਦਾ ਵਰਤਾਰਾ ਵੀ ਅੰਨ੍ਹੀ ਦ੍ਰਿਸ਼ਟੀ ਵਾਲਾ ਹੈ। ਪੱਥਰਾਂ ਨੂੰ ਪੂਜਣਾ, ਵਿਹਲੇ ਬਹਿ ਕੇ ਪੂਜਾ ਧਨ ਖਾਣਾ, ਅਗਿਆਨੀ ਹੋ ਕੇ ਗਿਆਨੀ ਅਖਵਾਉਣਾ, ਮਾਇਆ ਚੱਕਰ 'ਚ ਪੈ ਕੇ ਲੋਕਾਂ ਤੋਂ ਧਨ ਦੌਲਤ ਇਕੱਠੀ ਕਰਨੀ, ਦਾਨ ਦੱਛਣਾ ਦੇ ਬਹਾਨੇ ਸੋਨਾ, ਚਾਂਦੀ ਇਕੱਠਾ ਕਰਨਾ, ਪੈਸਾ ਜੋੜਨਾ, ਜਨਮ ਕੁੰਡਲੀਆਂ ਦੇ ਬਹਾਨੇ ਜਨਤਾ ਨੂੰ ਲੁੱਟਣਾ, ਮਰਨ ਤੋਂ ਬਾਅਦ ਕਿਰਿਆ ਰਾਹੀਂ ਜਨਤਾ ਦੀਆਂ ਜੇਬਾਂ

ਕੁਤਰਨਾ, ਜਨਤਾ ਨੂੰ ਵਹਿਮਾਂ-ਭਰਮਾਂ 'ਚ ਪਾਈ ਰੱਖਣਾ ਅਤੇ ਨਰਕਾਂ ਤੋਂ ਛੁਟਕਾਰਾ ਦਿਵਾਉਣ ਦੇ ਬਹਾਨੇ ਉਨ੍ਹਾਂ ਨੂੰ ਅਸਲ ਤੋਂ ਤੋੜ ਲੈਣਾ, ਤੀਰਥ ਯਾਤਰਾ ਦੇ ਲੋਭ 'ਚ ਜ਼ਿੰਦਗੀ ਦਾ ਰਸ ਮਾਰ ਦੇਣਾ ਤੇ ਸੰਸਾਰੀ ਸਹੀ ਜ਼ਿੰਦਗੀ ਨਾਲੋਂ ਤੋੜ ਕੇ ਭਟਕਣਾਂ ਵਿਚ ਪਾਉਣਾ। ਇਹ ਸਾਰਾ ਕਰਮ ਕਾਂਡ, ਸਾਰਾ ਵਰਤਾਰਾ ਅਸਲ ਵਿਚ ਅੰਨ੍ਹੀ ਖੱਡ ਹੈ, ਅੰਨ੍ਹਾ ਖੂਹ ਹੈ, ਜਿਸ ਵਿਚ ਡਿੱਗਿਆ ਬੰਦਾ ਮੁੜ ਬਾਹਰ ਨਹੀਂ ਨਿਕਲ ਸਕਦਾ। ਇਸ ਹਨ੍ਹੇਰੇ ਖੂਹ 'ਚੋਂ ਬ੍ਰਹਮ ਗਿਆਨੀ ਗੁਰੂ ਹੀ ਕੱਢ ਸਕਦਾ ਹੈ। ਜ਼ਿੰਦਗੀ ਦੇ ਸੱਚ ਦਾ ਗਿਆਨ ਹੀ ਇਸ ਕੂੜ ਦੀ ਮੈਲ ਨੂੰ ਧੋਅ ਸਕਦਾ ਹੈ। ਕੂੜ ਦੀ ਬ੍ਰਾਹਮਣਵਾਦੀ ਕੰਧ, ਸੱਚ ਨਾਲ ਹੀ, ਗਿਆਨ ਨਾਲ ਹੀ ਢਾਹੀ ਜਾ ਸਕਦੀ ਹੈ।

ਦੂਜੇ ਪਾਸੇ ਇਸ ਬ੍ਰਾਹਮਣ ਦਾ ਵਰਤਾਰਾ ਦਵੈਤ ਵਾਲਾ ਹੈ। ਇਹ ਕੁਝ ਇਕ ਲੋਕਾਂ ਨੂੰ ਜੀਵਨ ਦੇ ਸਾਰੇ ਅਧਿਕਾਰ ਦਿੰਦਾ ਹੈ, ਪਰ ਦੂਜੇ ਲੋਕਾਂ ਨੂੰ ਨੀਚ, ਸ਼ੂਦਰ, ਅਛੂਤ, ਹਰਜੀਨ ਆਦਿ ਦਾ ਦਰਜਾ ਦੇ ਕੇ ਉਨ੍ਹਾਂ ਕੋਲੋਂ ਵਿੱਦਿਆ, ਹਥਿਆਰ, ਜ਼ਮੀਨ, ਪੈਸਾ, ਇੱਜ਼ਤ ਸਭ ਕੁਝ ਖੋਹ ਲੈਂਦਾ ਹੈ। ਅਜਿਹੇ ਆਦਮੀ ਨੂੰ ਪੰਡਤ ਜਾਂ ਗਿਆਨੀ ਕਿਵੇਂ ਕਿਹਾ ਜਾ ਸਕਦਾ ਹੈ ?

ਮੱਥੇ ਟਿੱਕਾ ਤੇੜ ਧੋਤੀ ਕਖਾਈ। ਹੱਥੀ ਛੁਰੀ, ਜਗਤ ਕਸਾਈ।

ਬ੍ਰਾਹਮਣ ਨੇ ਮੱਥੇ 'ਤੇ ਟਿੱਕਾ ਲਗਾਇਆ ਹੈ। ਤਿਲਕ ਲਗਾਇਆ ਹੈ। ਲੱਕ ਨਾਲ ਲੜ-ਟੰਗਵੀਂ ਚਿੱਟੀ ਧੋਤੀ ਬੰਨ੍ਹੀ ਹੋਈ ਹੈ, ਪਰ ਜਿਸ ਬੰਦੇ ਦੇ ਕੋਲ ਛੁਰੀ ਹੈ (ਜਿਹੜੀ ਦਿਸਦੀ ਨਹੀਂ) ਤੇ ਉਹ ਸਾਰੇ ਸੰਸਾਰ ਨੂੰ ਕੋਹ-ਕੋਹ ਕੇ ਖਾ ਰਿਹਾ ਹੈ। ਲੁੱਟ-ਪੁੱਟ ਰਿਹਾ ਹੈ। ਉਹ ਤਾਂ ਅਸਲ ਵਿਚ ਜਗਤ-ਕਸਾਈ ਹੈ, ਲੋਕਾਂ ਦੇ ਅਣਡਿੱਠੀ ਲੁਕਵੀਂ ਅੱਤਿਆਚਾਰ ਦੀ ਛੁਰੀ ਨਾਲ ਜਨਤਾ ਦੇ ਗਲੇ ਕੱਟ-ਕੱਟ ਕੇ ਉਨ੍ਹਾਂ ਦਾ ਖੂਨ ਪੀ ਰਿਹਾ ਹੈ। ਲੋਕਾਂ ਦੀ ਹੱਕ ਹਲਾਲ ਦੀ ਕਮਾਈ ਆਪਣੇ ਕਾਲੇ ਕਾਰਨਾਮਿਆਂ ਰਾਹੀਂ ਹੜੱਪੀ ਜਾ ਰਿਹਾ ਹੈ। ਉਨ੍ਹਾਂ ਦੀ ਮਿਹਨਤ ਮੁਸ਼ੱਕਤ ਦੀ ਕਮਾਈ, ਖੂਨ-ਪਸੀਨਾ ਇਕ ਕਰਕੇ ਕਮਾਏ ਰੋਜ਼ਗਾਰ ਨੂੰ ਖੋਹ ਰਿਹਾ ਹੈ।

ਅਭਾਖਿਆ ਕਾ ਕੁੱਠਾ ਬੱਕਰਾ ਖਾਣਾ। ਚਉਕੇ ਉੱਪਰ ਕਿਸੇ ਨਾ ਜਾਣਾ।

ਦੇ ਕੇ ਚਉਕਾ ਕੱਢੀ ਕਾਰ। ਉਪਰ ਆਇ ਬੈਠੇ ਕੁੜਿਆਰ।

ਬ੍ਰਾਹਮਣ ਵੱਲੋਂ ਹੁਣ ਪੂਜਾ ਪਾਠ ਕਰਕੇ ਬੱਕਰਾ ਖਾਣ ਦੀ ਤਿਆਰੀ ਹੈ ਤੇ ਹੁਕਮ ਕਰ ਦਿੱਤਾ ਹੈ ਕਿ ਰਸੋਈ ਕਰਨ ਵਾਲੇ ਚਉਕੇ 'ਤੇ ਕੋਈ ਬੰਦਾ ਨਾ ਚੜ੍ਹੇ। ਉਸ ਨੂੰ ਗਾਂ ਦੇ ਗੋਹੇ ਨਾਲ ਲਿੱਪ-ਪੋਚ ਕੇ ਅਤੇ ਪਾਸੀਂ ਲਕੀਰ ਖਿਚ ਕੇ, ਕਾਰ ਲਾ ਕੇ, ਕਹਿ ਦਿੱਤਾ ਹੈ ਕਿ ਇਸ ਅੰਦਰ ਨਾ ਆਵੇ, ਪਰ ਉਸ ਚੌਂਕੇ ਤੇ ਕੁੜਿਆਰ ਲੋਕ ਭਾਵ ਝੂਠੇ, ਪਾਖੰਡੀ ਲੋਕ ਭਾਵ ਜੀ ਆਣ ਬਿਰਾਜ਼ਮਾਨ ਹੋਏ ਹਨ।

ਮੱਤ ਭਿੱਟੇ ਤੇ ਮੱਤ ਭਿਟੈ। ਇਹ ਅੰਨ ਆਸਾਡਾ ਫਿਟੈ।

ਤੇ ਹੁਕਮ ਕੀਤਾ ਜਾਂਦਾ ਹੈ ਕਿ ਹੁਣ ਕੋਈ ਨਾ ਸਾਡੇ ਚਾਉਂਕੇ ਨੂੰ ਭਿਟੇ ਤੇ ਨਾ ਸਾਡੇ ਅੰਨ ਨੂੰ ਭਿੱਟੇ। ਜੇਕਰ ਕੋਈ ਦੂਸਰਾ ਉਸ ਅੰਨ ਨੂੰ ਹੱਥ ਲਾ ਦੇਵੇਗਾ ਤਾਂ ਇਹ ਭਿੱਟ ਜਾਵੇਗਾ, ਖਰਾਬ ਹੋ ਜਾਵੇਗਾ ਤੇ ਖਾਣ ਯੋਗ ਨਹੀਂ ਰਹੇਗਾ।

ਤਨ ਫਿਟੇ ਫੇੜ ਕਰੇਨ ਮਨ ਜੂਠੇ, ਚੁਲੀ ਭਰੇਨ

ਬ੍ਰਾਹਮਣਾਂ ਦੇ ਤਨ ਪੂਜਾ ਦਾ ਧਾਨ ਖਾ-ਖਾ ਕੇ ਫਿੱਟ ਗਏ ਹਨ ਭਾਵ ਮੋਟੇ ਹੋ ਗਏ ਹਨ। ਤੇ ਇਉਂ ਲਗਾਤਾਰ ਇਹ ਬੁਰਿਆਰਈ, ਚਤੁਰਾਈ ਕਰਦੇ ਆ ਰਹੇ ਹਨ। ਜਿਨ੍ਹਾਂ ਦਾ ਮਨ ਜੂਠਾ ਹੈ ਭਾਵ ਜੋ ਅੰਦਰੋਂ ਪਾਪੀ ਹਨ, ਉਨ੍ਹਾਂ ਦਾ ਅੰਦਰ ਤਾਂ ਪਾਪਾਂ ਦੀ ਜੂਠ ਅਤੇ ਝੂਠ ਨਾਲ ਭਰਿਆ ਹੋਇਆ ਹੈ, ਪਰ ਬਾਹਰੋਂ ਚੂਲੀਆਂ ਭਰ-ਭਰ ਕੇ ਸੁੱਚ ਕਰ ਰਹੇ ਹਨ।

ਕਹੁ ਨਾਨਕ ਸੱਚ ਧਿਆਈਐ। ਸੁੱਚ ਹੋਵੈ ਤਾ ਸਚੁ ਪਾਈਐ।

ਗੁਰੂ ਨਾਨਕ ਕਹਿੰਦੇ ਹਨ ਕਿ ਸੱਚ ਧਿਆਉਣ ਤੋਂ ਪਹਿਲਾਂ ਜੇ ਮਨ ਸੱਚਾ ਹੋਵੇ, ਪਾਪ ਰਹਿਤ ਹੋਵੇ, ਪਾਖੰਡ ਰਹਿਤ ਹੋਵੇ, ਉਸ ਅੰਦਰ ਬੁਰਿਆਈਆਂ ਦੀ ਸੋਚ ਨਾ ਹੋਵੇ ਤਾਂ ਸੱਚ ਦੀ ਪ੍ਰਾਪਤੀ ਹੁੰਦੀ ਹੈ। ਵਰਨਾ ਨਹੀਂ ਭਾਵ ਸੁੱਚ ਤਾਂ ਬੁਰੇ ਕੰਮ ਤੋਂ ਹੋਣੀ ਚਾਹੀਦੀ ਹੈ ਨਾ ਕਿ ਬੰਦੇ ਦੀ ਛੋਹ ਤੋਂ।

ਗਊ ਬ੍ਰਾਹਮਣ ਕਉ ਕਰ ਲਾਵਹੁ ਗੋਬਰ ਤਰਣ ਨਾ ਜਾਈ।
ਧੋਤੀ ਟਿੱਕਾ ਤੇ ਜਪਮਾਲੀ ਧਾਨ ਮਲੇਛਾ ਖਾਈ।
ਅੰਤਰ ਪੂਜਾ ਪੜਹਿ ਕਤੇਬਾ ਸੰਜਮ ਤੁਰਕ ਭਾਈ
ਛੋਡੀ ਲੇ ਪਾਖੰਡਾ ਨਾਮ ਲਾਈਐ ਜਾਇ ਤਰੰਦਾ।
(ਨਾਮ ਦਾ ਅਰਥ ਹੈ ਸੱਚੀ ਸੁੱਚੀ ਵਿਚਾਰਧਾਰਾ ਜੋ ਗੁਰੂ ਨੇ ਦੱਸੀ ਹੈ।)

ਗਊ ਅਤੇ ਬ੍ਰਾਹਮਣ, ਉਸ ਦੇ ਨਾਲ ਲੈਣ-ਦੇਣ (ਦਖਸ਼ਣਾ) ਪੂਜਾ ਆਦਿ ਮੁਕਾ ਕੇ, ਲੈ ਕੇ ਲੋਕ ਆਉਂਦੇ ਹਨ ਕਿ ਉਨ੍ਹਾਂ ਦੀ ਮੁਕਤੀ ਹੋ ਜਾਵੇਗੀ, ਪਰ ਵਿਚਾਰੇ ਇਹ ਨਹੀਂ ਜਾਣਦੇ ਕਿ ਗੋਬਰ ਚਾਹੇ ਗਾਂ ਦੀ ਹੀ ਹੋਵੇ, ਉਸ ਨਾਲ ਤਰਿਆ ਨਹੀਂ ਜਾਂਦਾ। ਉਸ ਨਾਲ ਮੁਕਤੀ ਨਹੀਂ ਮਿਲਦੀ। ਇਹ ਬੰਦਾ ਜੋ ਬ੍ਰਾਹਮਣ ਅਖਵਾਉਂਦਾ ਹੈ, ਚਿੱਟੀ ਧੋਤੀ ਪਹਿਨਦਾ ਹੈ, ਟਿੱਕਾ ਤਿਲਕ ਲਗਾਉਂਦਾ ਹੈ ਤੇ ਜੱਪਣ ਲਈ ਮਾਲਾ ਰੱਖਦਾ ਹੈ, ਇਹ ਬੰਦਾ ਜੋ ਬੰਦਿਆਂ ਵਿਚਕਾਰ ਹੀ ਪਵਿੱਤਰਤਾ ਅਤੇ ਅਪਵਿੱਤਰਤਾ, ਅਛੂਤ-ਸਛੂਤ ਦੀ ਲਕੀਰ ਖਿੱਚਦਾ ਹੈ, ਓਹੀ ਪੂਜਾ ਵਜੋਂ ਮਲੇਛਾਂ ਦਾ ਹੀ (ਭਾਵ ਅਛੂਤਾਂ ਦਾ, ਅਪਵਿੱਤਰਤਾ ਦਾ ਹੀ) ਪੂਜਾ ਧਾਨ ਲੈ ਕੇ ਖਾ ਜਾਂਦਾ ਹੈ। ਅੰਦਰ ਵੜਕੇ ਪੂਜਾ ਕਰਦਾ ਹੈ, ਧਾਰਮਿਕ ਗ੍ਰੰਥ ਪੜ੍ਹਦਾ ਹੈ ਅਤੇ ਤੁਰਕਾਂ ਭਾਵ ਮੁਸਲਮਾਨਾਂ ਤੋਂ ਸੰਕੋਚ ਕਰਦਾ ਹੈ। ਭਾਵ ਉਨ੍ਹਾਂ ਨੂੰ ਬੰਦੇ, ਇਨਸਾਨ ਪ੍ਰਵਾਨ ਨਹੀਂ ਕਰਦਾ।

ਗੁਰੂ ਨਾਨਕ ਕਹਿੰਦੇ ਹਨ ਕਿ ਹੇ ਪੰਡਤ ਲੋਕ। ਤੂੰ ਇਹ ਪਾਖੰਡ ਛੱਡ ਦੇ। ਇਸ ਨਾਲ ਤਰਿਆ ਨਹੀਂ ਜਾ ਸਕਦਾ। ਸੱਚੀ ਵਿਚਾਰਧਾਰਾ ਦਾ ਪੱਲਾ ਫੜ। ਇਸ ਨੂੰ ਆਪਣਾ ਲੈ, ਜੇ ਮੁਕਤੀ ਪਾਉਣੀ ਹੈ।

ਮਾਣਸ ਖਾਣੇ ਕਰੇ ਨਿਵਾਜ। ਛੁਰੀ ਵਗਾਇਣ ਤਿਨ ਗਲੁ ਤਾਗੁ।

ਜੋ ਸਾਬਤੇ ਬੰਦਿਆਂ ਨੂੰ ਭੋਰਾ-ਭੋਰਾ ਕਰਕੇ ਨਿਗਲ ਜਾਂਦੇ ਹਨ, ਉਹ ਨਿਮਾਜ਼ਾਂ ਪੜ੍ਹਦੇ। ਕਲਮਾਂ ਪੜ੍ਹਦੇ ਹਨ। ਉਸੇ ਤਰ੍ਹਾਂ ਹੀ ਜਿਨ੍ਹਾਂ

ਦੇ ਗਲ ਧਰਮ ਦਾ ਜੰਜੂ ਪਾਇਆ ਹੋਇਆ ਹੈ, ਉਹ ਮਿੱਠੀ ਛੁਰੀ ਵਗਾ-ਵਗਾ ਕੇ ਲੋਕਾਂ ਨੂੰ ਕੋਹ-ਕੋਹ ਕੇ ਖਾ ਰਹੇ ਹਨ।

ਤਿਨ ਘਰ ਬ੍ਰਾਹਮਣ ਪੂਰਹਿ ਨਾਦ। ਉਨਾ ਭੀ ਆਵੈ ਓਹੀ ਸੁਆਦ।

ਅਜਿਹੇ ਲੋਕਾਂ ਦੇ ਘਰ ਭਾਵ ਹਿੰਦੂਆਂ ਦੇ ਘਰ ਬ੍ਰਾਹਮਣ ਸੰਖ ਵਜਾ ਕੇ ਇਕਸੁਰ ਪੈਦਾ ਕਰਦਾ ਹੈ ਅਤੇ ਉਸ ਨੂੰ ਲੈ ਕੇ ਆਉਣ ਵਾਲੇ ਲੋਕ ਵੀ ਇਸ ਧਾਰਮਿਕ ਰਸਮ ਦਾ ਆਨੰਦ ਮਾਣਦੇ ਹਨ। ਭਾਵ ਇਕੋ ਸੱਥ ਵਿਚ ਸਾਰੇ ਗਿਆਨਹੀਣ, ਬੁੱਧਹੀਣ ਹਨ।

ਕੂੜੀ ਰਾਸ ਕੂੜਾ ਵਪਾਰ। ਕੂੜ ਬੋਲ ਕਰੇ ਆਹਾਰ।

ਇਹ ਰਾਸ ਲੀਲਾ ਕਰਮ ਕਾਂਡ ਲੀਲਾ, ਇਹ ਪੰਡਤਾਈ ਬ੍ਰਾਹਮਣੀ ਕਰਮ ਕਾਂਡ ਕੂੜ ਹਨ, ਝੂਠ ਹਨ। ਝੂਠ ਦਾ ਧੰਦਾ ਹਨ। ਝੂਠਾ ਵਿਹਾਰ ਹੈ, ਜਿਸ ਦੀ ਲੋਕਾਂ ਨੂੰ ਸਮਝ ਨਹੀਂ। ਇਹ ਬ੍ਰਾਹਮਣ ਲੋਕ ਝੂਠ ਬੋਲ ਕੇ, ਲੋਕਾਂ ਨੂੰ ਠਗ-ਠਗ ਕੇ, ਆਪਣਾ ਆਹਾਰ, ਆਪਣੀ ਰੋਟੀ ਤੇ ਪੇਟ ਪੂਜਾ ਬਣਾਈ ਬੈਠੇ ਹਨ। ਵਿਹਲੇ ਰਹਿ ਕੇ ਵੀ ਰੱਜ-ਰੱਜ ਖਾਂਦੇ ਹਨ।

ਸ਼ਰਮ ਧਰਮ ਕਾ ਡੇਰਾ ਦੂਰ। ਨਾਨਕ ਕੂੜ ਰਿਹਾ ਭਰਪੂਰ।

ਅਸਲ ਵਿਚ ਇਸ ਤਰ੍ਹਾਂ ਦੇ ਬ੍ਰਾਹਮਣੀ ਸਮਾਜ ਵਿਚ ਸ਼ਰਮਾ, ਲੱਜਾ, ਧਰਮ, ਸੱਚਾਈ ਨਾਂ ਦੀ ਕੋਈ ਚੀਜ਼ ਨਹੀਂ ਰਹੀ। ਚਾਰੋਂ ਤਰਫ ਕੂੜ ਦਾ ਧੰਦਾ ਹੈ। ਝੂਠ ਦਾ ਬੋਲਬਾਲਾ ਹੈ। ਬ੍ਰਾਹਮਣੀ ਵਰਤਾਰੇ ਨਾ ਸਮਾਜ ਦੀ ਜੀਵਨ ਨੂੰ ਸਮਾਜ ਦੇ ਵਰਤਾਰੇ ਨੂੰ, ਬੰਦੇ ਦੀ ਹੋਂਦ ਨੂੰ ਝੂਠੇ ਵਪਾਰ ਵਿਚ ਲਗਾ ਰੱਖਿਆ ਹੈ।

ਪੰਡਤ ਪਾਂਧੇ ਜੋਤਸ਼ੀ ਨਿੱਤ ਪੜ੍ਹੇ ਪੁਰਾਣ।

ਪੰਡਤ, ਬ੍ਰਾਹਮਣ, ਪਾਂਧੇ, ਜੋਤਸ਼ੀ ਸਭ ਪੁਰਾਣ ਪੜ੍ਹ-ਪੜ੍ਹ ਕੇ ਇਨ੍ਹਾਂ ਦੇ ਵਿਚਾਰ ਦੇ-ਦੇ ਕੇ, ਇਕ ਖਾਸ ਕਿਸਮ ਦੇ ਧੰਦੇ ਵਿਚ ਮਗਨ ਹਨ।

ਨਾਲ ਕਿਰਾੜਾਂ ਦੋਸਤੀ ਕੂੜੇ ਕੂੜੀ ਪਾਇ।

ਭਾਵ-ਕਰਮ-ਕਾਂਡ ਦੇ ਮਾਇਆ ਵਿਚ ਲੱਗੇ ਹਿੰਦੂਆਂ ਨਾਲ ਦੋਸਤੀ ਪਾ ਕੇ ਬੰਦਾ, ਕੂੜ ਵਪਾਰ ਵਿਚੋਂ ਕੂੜ ਹੀ ਖੱਟ ਸਕਦਾ ਹੈ। ਝੂਠੇ ਵਪਾਰ ਵਿਚੋਂ ਝੂਠ ਹੀ ਹਾਸਲ ਕਰ ਸਕਦਾ ਹੈ ਜਿਵੇਂ ਕੋਲਿਆਂ ਦੀ ਦਲਾਲੀ 'ਚ ਮੂੰਹ ਕਾਲਾ ਕਰਵਾਉਣ ਤੋਂ ਬਿਨਾਂ ਹੋਰ ਕੀ ਲੱਭਿਆ ਜਾ ਸਕਦਾ ਹੈ।

ਬਾਬਾ ਆਖੇ ਹਾਜੀਆ ਸ਼ੁੱਭ ਅਮਲਾਂ ਬਾਝੋਂ ਦੋਵੇਂ ਰੋਈ।

ਹਿੰਦੂ ਮੁਸਲਮਾਨ ਦੋਇ। ਦਰਗਾਹਿ ਅੰਦਰ ਲੈਣ ਨਾ ਢੋਈ।

ਗੁਰੂ ਨਾਨਕ ਨੇ ਸਪੱਸ਼ਟ ਕਹਿ ਦਿੱਤਾ ਕਿ ਕਾਜੀ, ਮੁਸਲਮਾਨ, ਹਾਜੀ, ਹਿੰਦੂ, ਬ੍ਰਾਹਮਣ ਦੋਵੇਂ ਸੱਚ ਅਮਲ ਤੋਂ ਬਿਨਾਂ ਭਟਕ ਰਹੇ ਹਨ। ਇਨ੍ਹਾਂ ਦੀ ਜ਼ਿੰਦਗੀ ਦਾ ਆਧਾਰ ਸੱਚਾਈ ਨਹੀਂ। ਇਨ੍ਹਾਂ ਦੋਹਾਂ ਨੂੰ, ਜੋ ਕੂੜ ਦੇ ਧੰਦੇ ਵਿਚ ਲੱਗੇ ਹਨ, ਕਿਧਰੇ ਵੀ ਢੋਈ ਨਹੀਂ ਮਿਲੇਗੀ।

**ਸੂਤਕ (ਅਪਵਿੱਤਰਤਾ)**

ਬ੍ਰਾਹਮਣੀ ਕਰਮ-ਕਾਂਡ ਅਨੁਸਾਰ ਬੇ-ਸ਼ੁਮਾਰ ਚੀਜ਼ਾਂ ਤੋਂ ਸੂਤਕ ਕਰਨ ਦਾ ਹੁਕਮ ਹੈ। ਭਾਵ ਬਹੁਤ ਚੀਜ਼ਾਂ ਨੂੰ ਪਵਿੱਤਰ-ਅਪਵਿੱਤਰਤ ਮੰਨਣ ਦਾ ਹੁਕਮ ਹੈ ਤੇ ਇਸ ਦਾ ਮੰਤਵ ਹੈ ਸੁਰਗ ਦੀ ਪ੍ਰਾਪਤੀ। ਧਰਮ ਦੀ ਪਾਲਣਾ। ਪਰ ਗੁਰੂ ਨਾਨਕ ਜੀ ਕਹਿੰਦੇ ਹਨ :

ਜੇਕਰ ਸੂਤਕ ਮੰਨੀਐ ਸਭ ਤੇ ਸੂਤਕ ਹੋਏ॥
ਗੋਹੇ ਅਤੇ ਲੱਕੜੀ ਅੰਦਰ ਕੀੜਾ ਹੋਇ॥
ਜੇ ਤੇ ਦਾਣੇ ਅੰਨ ਕੇ ਜੀਅ ਬਾਝ ਨਾ ਕੋਇ॥
ਪਹਿਲਾ ਪਾਣੀ ਜਾਉ ਹੈ ਜਿਤ ਹਰਿਆ ਸਭ ਕਿਛੁ ਹੋਇ॥
ਸੂਤਕ ਕਿਉਕਰ ਰੱਖੀਐ ਸੂਤਕ ਪਵੈ ਰਸੋਇ॥
ਨਾਨਕ ਸੂਤਕ ਏਵ ਨਾ ਉਤਰੈ ਗਿਆਨ ਉਤਾਰੇ ਧੋਇ॥

ਜੇਕਰ ਉਸ ਔਰਤ, ਜਿਸ ਨੇ ਬੱਚਾ ਜਣਿਆ ਹੈ, ਤੋਂ ਸੂਤਕ ਮੰਨਿਆ ਜਾਂਦਾ ਹੈ ਤੇ ਉਸ ਨੂੰ ਕਿਸੇ ਚੀਜ਼ ਨੂੰ ਹੱਥ ਨਹੀਂ ਲਾਉਣ ਦਿੱਤਾ ਜਾਂਦਾ ਹੈ ਤਾਂ ਗੁਰੂ ਨਾਨਕ ਨੇ ਦੱਸਿਆ ਕਿ ਹਰ ਚੀਜ਼ ਵਿਚ ਹੀ ਸੂਤਕ ਹੈ। ਜੇਕਰ ਬ੍ਰਾਹਮਣ ਮਾਂ ਨੂੰ, ਜਿਸ ਨੇ ਬੱਚੇ ਨੂੰ ਜਨਮ ਦਿੱਤਾ ਹੈ, ਅਪਵਿੱਤਰ ਮੰਨਦਾ ਹੈ ਤਾਂ ਗੋਹੇ ਅਤੇ ਲੱਕੜੀ ਨੂੰ ਵੀ ਸੂਤਕ ਮੰਨਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਅੰਦਰ ਵੀ ਜੀਵ ਹਨ ਜੋ ਅੱਗ ਅੰਦਰ ਜਲ ਜਾਂਦੇ ਹਨ। ਇਨ੍ਹਾਂ ਨੂੰ ਤਾਂ ਉਹ ਬਿਨਾਂ ਝਿਜਕ ਹਰ ਰੋਜ਼ ਵਰਤ ਰਿਹਾ ਹੈ। ਇਸ ਤੋਂ ਇਸ ਨੂੰ ਭਿੱਟ ਕਿਉਂ ਨਹੀਂ ਹੁੰਦੀ ? ਗੋਹੇ ਨਾਲ ਤਾਂ ਉਹ ਆਪ ਪਵਿੱਤਰ ਹੁੰਦਾ ਹੈ, ਚਾਉਂਕਾ ਪਵਿੱਤਰ ਕਰਦਾ ਹੈ। ਲੱਕੜ ਨਾਲ ਉਹ ਰਸੋਈ ਬਣਾਉਂਦਾ ਹੈ। ਹੋਮ ਜੱਗ ਕਰਦਾ ਹੈ। ਇਸ ਤੋਂ ਅੱਗੇ ਜਿੰਨਾ ਵੀ ਅਨਾਜ ਹੈ, ਉਸ ਨੂੰ ਅਸੀਂ ਖਾਂਦੇ ਹਾਂ ਉਹ ਜੀਆਂ ਤੋਂ ਬਿਨਾਂ ਨਹੀਂ ਹੈ ਤੇ ਨਾ ਹੀ ਹੋ ਸਕਦਾ ਹੈ, ਕਿਉਂਕਿ ਮੁੱਢਲੇ ਰੂਪ ਵਿਚ ਪਾਣੀ ਵੀ ਇਕ ਜੀਵ ਹੈ। ਜੀਵਾਂ ਦਾ ਸੁਮੇਲ ਹੈ। ਜੋ ਹਰ ਚੀਜ਼ ਨੂੰ ਹਰੀ ਭਰੀ ਕਰਦਾ ਹੈ ਜਦੋਂ ਸਾਰਾ ਪਸਾਰਾ ਹੀ ਪਾਣੀ ਨਾਲ ਹੋਇਆ ਹੈ ਤਾਂ ਫਿਰ ਸੂਤਕ ਕਿਹੜੀ-ਕਿਹੜੀ ਚੀਜ਼ ਤੋਂ ਕਰ ਰਹੇ ਹੋ ? ਸੂਤਕ ਤਾਂ ਰਸੋਈ ਵਿਚ ਵੀ ਹੈ। ਕੀ ਇਹ ਗੱਲ ਸਪੱਸ਼ਟ ਨਹੀਂ ਕਿ ਔਰਤ ਤੋਂ ਸੂਤਕ ਮੰਨਣਾ, ਪਾਖੰਡ ਨਹੀਂ ? ਪਾਪ ਨਹੀਂ ? ਅਗਿਆਨਤਾ ਨਹੀਂ ? ਪੰਡਤ ਜੀ ਮਹਾਰਾਜਾ ! ਇਉਂ ਸੂਤਕ ਨਾ ਹੀ ਲਹਿੰਦਾ ਤੇ ਨਾ ਇਹ ਖਤਮ ਹੁੰਦਾ ਹੈ। ਜੇ ਤੁਸੀਂ ਸੂਤਕ ਖਤਮ ਕਰਨਾ ਹੈ ਤਾਂ ਸਿਰਫ ਗਿਆਨ ਹੀ ਇਸ ਨੂੰ ਖਤਮ ਕਰ ਸਕਦਾ ਹੈ। ਗਿਆਨ ਸੱਚੀ ਤੇ ਸੁੱਚੀ ਵਿਚਾਰਧਾਰਾ ਹੈ, ਜਿਸ ਨੂੰ ਬਾਣੀ ਵਿਚ ਨਾਮ ਕਿਹਾ ਗਿਆ ਹੈ। ਸੱਚਾਈ 'ਤੇ ਚੱਲਣ ਦੀ ਵਿਚਾਰਧਾਰਾ ਮਾਰਗ ਹੀ ਨਾਮ ਹੈ। ਨਾਮ ਜੋ ਸੱਚ ਦਾ ਮਾਰਗ ਹੈ। ਨਾਮ ਜੋ ਸੱਚ ਹੈ। ਨਾਮ ਜੋ ਗਿਆਨ ਦਾ ਦੂਜਾ ਨਾਮ ਹੈ। ਨਾਮ ਜੋ ਪੂਰੇ ਗੁਰੂ ਤੋਂ ਮਿਲਦਾ ਹੈ। ਪੂਰਾ ਗੁਰੂ ਜੋ ਸੰਸਾਰ ਦਾ ਭਲਾ ਮੰਗਦਾ ਹੈ। ਸੰਸਾਰ ਦੇ ਮਨੁੱਖੀ ਸਮਾਜ ਲਈ ਭਲਾ ਲੋੜਦਾ, ਭਲਾ ਕਰਦਾ ਹੈ। ਭਲਾ ਕਰਨ ਦਾ ਉਪਦੇਸ਼ ਦੇਂਦਾ ਹੈ। ਜਿਸ ਦਾ ਪਰਮਾਰਥ ਸੁਆਰਥ ਨਹੀਂ, ਜ਼ਿੰਦਗੀ ਦੇ ਹਰ ਖੇਤਰ ਵਿਚ ਸਮਤਾ ਸਮਾਨਤਾ ਭਾਈਚਾਰਾ ਅਤੇ ਆਜ਼ਾਦੀ ਹੈ। ਇਸ ਤਰ੍ਹਾਂ ਨਾਮ ਜਿਸ ਦਾ

ਮਾਰਗ ਹੈ, ਉਹ ਹੈ ਸੱਚੀ ਵਿਚਾਰਧਾਰਾ। ਸੱਚ ਬੋਲਣਾ, ਸੱਚ ਸੁਣਨਾ, ਸੱਚ ਮੰਨਣਾ, ਸੱਚ ਦਾ ਪਸਾਰ ਕਰਨਾ। ਮਨੁੱਖ ਅੰਦਰ ਦਇਆ, ਸੰਤੋਖ, ਸਬਰ, ਸਾਂਝੀਵਾਲਤਾ ਪੈਦਾ ਕਰਨਾ। ਉਹ ਵਿਚਾਰਧਾਰਾ ਜੋ ਬ੍ਰਾਹਮਣਵਾਦੀ ਸੁਆਰਥੀ ਵਿਚਾਰਧਾਰਾ ਨੂੰ ਕੱਟਕੇ, ਸਰਬਤ ਦਾ ਭਲਾ ਮੰਗਦੀ ਹੈ, ਨਾਮ ਹੈ। ਨਾਮ ਸਰਬਤ ਮਨੁੱਖਾਂ ਦੇ ਭਲੇ ਲਈ ਦੱਸੇ ਗਏ ਗਿਆਨ ਮਾਰਗ ਦਾ ਨਾਂ ਹੈ ਅਤੇ ਇਸ ਮਾਰਗ ਉੱਪਰ ਚੱਲਣਾ ਭਗਤੀ ਇਸ ਮਾਰਗ ਉੱਪਰ ਭਗਤੀ ਹੈ, ਬੰਦਨਾ ਹੈ, ਅਰਾਧਨਾ ਹੈ।

**ਸੁੱਚਾ (ਸੁੱਚਾ ਹੋਣਾ)**

ਪਹਿਲਾ ਸੁਚਾ ਆਪ ਹੋਇ ਸੁਚੈ ਬੈਠਾ ਆਇ।
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥

ਪਹਿਲਾਂ ਬ੍ਰਾਹਮਣ ਆਪ ਹੱਥ ਪੈਰ ਮੂੰਹ ਧੋ ਕੇ ਚੁਲੀ ਕਰਕੇ, ਗੰਗਾ ਜਲੀ ਛਿੜਕ ਕੇ, ਗਾਂ ਦੇ ਗੋਹੇ ਨਾਲ ਚੌਂਕਾ ਸਵਾਰ ਕੇ, ਸੁੱਚਾ ਹੋ ਕੇ ਆਉਂਦਾ ਹੈ। ਇਸੇ ਤਰ੍ਹਾਂ ਸੁੱਚੇ ਹੋ ਕੇ ਬੈਠੇ ਲੋਕਾਂ ਵਿਚ ਬਿਰਾਜ਼ਦਾ ਹੈ। ਜੋ ਵੀ ਵਸਤੂ ਖਾਣ ਪੀਣ ਲਈ ਬਣਦੀ ਹੈ, ਉਹ ਸੁੱਚੇ ਲੋਕਾਂ ਅੱਗੇ ਪਰੋਸੀ ਜਾਂਦੀ ਹੈ। ਤੇ ਇੰਝ ਭਿੱਟ ਦੀ ਗੱਲ ਖਤਮ ਹੋ ਜਾਂਦੀ ਹੈ। ਭਾਵ ਜੋ ਵੀ ਵਸਤੂ ਭਿੱਟੀ ਨਹੀਂ ਜਾਂਦੀ ਅਪਵਿੱਤਰਤ ਨਹੀਂ ਹੁੰਦੀ।

ਸੁੱਚਾ ਹੋਇਕੇ ਜੇਵਿਆ ਲਗਾ ਪੜ੍ਹਨ ਸਲੋਕ।
ਕੁਹਥੀ ਜਾਈ ਸਦਿਆ ਕਿਸ ਇਹ ਲਗਾ ਦੋਖੁ॥

ਪੰਡਤ ਜੀ ਬਾਹਰੋਂ ਸੁੱਚਾ ਹੋ ਕੇ ਅੰਨ ਪਾਣੀ ਛਕ ਲਿਆ ਤੇ ਫਿਰ ਧਾਰਮਿਕ ਗ੍ਰੰਥਾਂ ਦੇ ਸ਼ਲੋਕ ਉਚਾਰਣ ਲੱਗਾ :–

ਅੰਨ ਦੇਵਤਾ, ਪਾਣੀ ਦੇਵਤਾ, ਬਸੰਤਰ ਦੇਵਤਾ ਲੂਣ।
ਪੰਜਵਾ ਪਾਇਆ ਘਿਰਤੁ ਤਾ ਹੋਆ ਪਾਕ ਪਵਿਤੁ॥
(ਉਸ ਦੇ ਹੁੰਦਿਆਂ ਰਾਮ ਮੰਤਰ ਪੜ੍ਹਨਾ ਮਨ੍ਹਾ ਹੈ।

ਅੰਨ ਨੂੰ ਦੇਵਤਾ ਕਿਹਾ ਗਿਆ। ਪਾਣੀ ਨੂੰ ਦੇਵਤਾ ਕਿਹਾ ਗਿਆ। ਜਿਸ ਅੱਗ ’ਤੇ ਸਾਰੀ ਵਸਤੂ ਪਕਾਈ, ਉਹ ਵੀ ਦੇਵਤਾ ਕਹੀ ਗਈ ਅਤੇ ਲੂਣ ਨੂੰ ਵੀ ਦੇਵਤੇ ਦਾ ਨਾਉਂ ਦਿੱਤਾ ਗਿਆ। ਪੰਜਵੇਂ ਨੰਬਰ ’ਤੇ ਇਨ੍ਹਾਂ ਦੇਵਤਿਆਂ ਦੀ ਕ੍ਰਿਪਾ ਨਾਲ ਬਣੀ ਵਸਤੂ ਵਿਚ ਘਿਓ ਪਾਇਆ ਗਿਆ। ਇੰਜ ਇਹ ਸਭ ਕੁਝ ਪਾਕ ਹੋ ਗਿਆ, ਪਵਿੱਤਰ ਹੋ ਗਿਆ।

ਇਨ੍ਹਾਂ ਕਰਮਕਾਂਡੀ ਲੋਕਾਂ ਨੇ ਆਪਣਾ ਸਰੀਰ ਪਾਪਾਂ ਵਿਚ ਲਗਾ ਲਿਆ ਹੋਇਆ ਹੈ। ਝੂਠੇ ਤਾਣੇ–ਬਾਣੇ ਵਿਚ ਉਲਝਿਆ ਹੋਇਆ ਹੈ ਤਾਂ ਹੀ ਤਾਂ ਇਨ੍ਹਾਂ ਦੀ ਬੇਇੱਜ਼ਤੀ ਹੁੰਦੀ ਹੈ? ਜੋ ਮੂੰਹੋਂ ਸੱਚਾ ਨਾਮ ਨਹੀਂ ਲੈਂਦਾ, ਜੋ ਮੁਖ ਤੋਂ ਮਨ ਤੋਂ ਬਚਨ ਨਹੀਂ ਬੋਲਦਾ, ਸੱਚਾ ਕਰਮ ਨਹੀਂ ਕਰਦੇ ਇਸ ਸੱਚ ਨੂੰ ਸਮਝੇ ਬਿਨਾਂ, ਰਸ ਪਦਾਰਥ ਖਾਂਦਾ ਹੈ, ਪੂਜਾ ਦੇ ਨਾਂ ’ਤੇ ਤਾਂ ਇਹ ਗੱਲ ਜਾਣ ਲਉ ਕਿ ਅਜਿਹੇ ਮੂੰਹਾਂ ’ਤੇ ਥੁੱਕਿਆ ਜਾਵੇਗਾ। ਉਨ੍ਹਾਂ ਨੂੰ ਅੰਤ ਬੇਇੱਜ਼ਤ ਕੀਤਾ ਜਾਵੇਗਾ।

**ਜੂਠ**

ਬ੍ਰਾਹਮਣੀ ਵਿਚਾਰਧਾਰਾ ਬਹੁਤ ਚੀਜ਼ਾਂ ਨੂੰ ਜੂਠੀਆਂ ਸਮਝਕੇ ਅਪਵਿੱਤਰ ਮੰਨਦੀ ਹੈ ਤੇ ਉਸ ਨੂੰ ਤੋਂ ਪ੍ਰਹੇਜ਼ ਕਰਦੀ ਹੈ। ਇਸ ਪ੍ਰਹੇਜ਼ ਨੂੰ ਧਰਮ ਦਾ ਅੰਗ ਸਮਝਿਆ ਜਾਂਦਾ ਹੈ। ਜੂਠ ਬਾਰੇ ਗੁਰੂ ਨਾਨਕ ਕਹਿੰਦੇ ਹਨ :–

ਜੂਠ ਨਾ ਰਾਗੀ ਜੂਠ ਨਾ ਵੇਦੀਂ। ਜੂਠ ਨਾ ਚੰਦ ਸੂਰਜ ਕੀ ਭੇਦੀਂ॥
ਜੂਠ ਨਾ ਪਉਨੀ ਜੂਠ ਨਾ ਨਾਈ। ਜੂਠ ਨਾ ਮੀਂਹੁ ਵਰ੍ਹਿਆ ਸਭ ਥਾਈਂ॥
ਜੂਠ ਨਾ ਧਰਤੀ ਜੂਠ ਨਾ ਪਾਣੀ॥ ਜੂਠ ਨਾ ਪਾਉਣੈ ਮਾਹਿ ਸਮਾਣੀ॥
ਨਾਨਕ ਨਿਗੁਰਿਆਂ ਗੁਣ ਨਾਹੀ ਕੋਇ। ਮੁਹਿ ਫੇਰਿਐ ਮੁਹੁ ਜੂਠਾ ਹੋਇ॥

ਕਿਸੇ ਵੀ ਕਾਰਨ ਨਾ ਰਾਗ ਜੂਠਾ ਹੁੰਦਾ ਹੈ, ਨਾ ਵੇਦ ਸੱਚਾ ਹੈ। ਜਿਵੇ ਬ੍ਰਾਹਮਣੀ ਗ੍ਰੰਥਾਂ ਵਿਚ ਲਿਖਿਆ ਹੈ ਕਿ ਸ਼ੂਦਰ ਦੇ ਆ ਜਾਣ ਨਾਲ ਵੇਦ ਗ੍ਰੰਥ ਵੀ ਭਿੱਟੇ ਜਾਂਦੇ ਹਨ।

ਗੁਰੂ ਨਾਨਕ ਕਹਿੰਦੇ ਹਨ ਕਿ ਨਾ ਚੰਦ ਕਦੀ ਅਪਵਿੱਤਰ ਹੋ ਸਕਦਾ ਹੈ ਨਾ ਸੂਰਜ (ਕਿਵੇਂ ਬ੍ਰਾਹਮਣ ਚੰਦ ਸੂਰਜ ਨੂੰ ਗ੍ਰਹਿਣ ਕਾਰਨ ਅਪਵਿੱਤਰ ਹੋਣਾ ਮੰਨ ਕੇ ਉਸ ਦੇ ਉਪਾਓ ਲਈ ਪਾਠ ਪੂਜਾ ਕਰਦੇ ਹਨ) ਅੰਨ ਚਾਹੇ ਉਹ ਕਿਸੇ ਵੀ ਹੱਥ ਦਾ ਹੈ, ਉਹ ਅਪਵਿੱਤਰ ਨਹੀਂ ਜੂਠਾ ਨਹੀਂ। ਨਾ ਹੀ ਕਿਸੇ ਵਿਸ਼ੇਸ਼ ਪਾਣੀ ’ਚ ਜੂਠ ਹੈ, ਅਪਵਿੱਤਰਤਤਾ ਹੈ। (ਜਿਵੇਂ ਬ੍ਰਾਹਮਣ ਗੰਗਾ ਦੇ ਪਾਣੀ ਨੂੰ ਚੰਗਾ ਤੇ ਪਵਿੱਤਰ ਮੰਨਦਾ ਹੈ) ਕਿਉਂਕਿ ਇਹ ਜੂਠਤਾਂ ਰਹਿ ਹੀ ਨਹੀਂ ਜਾਂਦੀ ਜਦੋਂ ਕਿ ਮੀਂਹ ਹਰ ਉੱਚੀ ਨੀਵੀਂ ਥਾਈਂ ਵਰ੍ਹਦਾ ਹੈ ਅਤੇ ਮੀਂਹ ਦਾ ਪਾਣੀ ਹੀ ਹਰ ਜਗ੍ਹਾ ਵਗਦਾ ਹੈ ਤਾਂ ਫਿਰ ਇਹ ਪਾਣੀ ਜੂਠਾ ਜਾਂ ਸੁੱਚਾ ਕਿਵੇਂ ਹੋ ਗਿਆ ਜਦੋਂ ਕਿ ਧਰਤੀ ਵੀ ਇਕ ਹੈ?

ਫਿਰ ਇਕ ਖਾਸ ਥਾਂ ਨੂੰ ਪਵਿੱਤਰ ਕਿਵੇਂ ਮੰਨਿਆ ਜਾ ਸਕਦਾ ਹੈ ਜਾਂ ਇਕ ਖਾਸ ਥਾਂ ਨੂੰ ਅਪਵਿੱਤਰ ਕਿਵੇਂ ਕਿਹਾ ਜਾ ਸਕਦਾ ਹੈ? ਪਾਣੀ ਵੀ ਇਕ ਹੈ। ਇਸ ਕਿਸਮ ਦੇ ਸੰਯੋਗ ਨਾਲ ਬਣਿਆ ਹੈ ਭਾਵ ਹਾਈਡਰੋਜਨ ਤੇ ਆਕਸੀਜਨ ਦੇ ਸੁਮੇਲ ਨਾਲ ਬਣਿਆ ਹੈ। ਇਹ ਅਪਵਿੱਤਰ ਤੇ ਪਵਿੱਤਰ ਨਹੀਂ ਹੋ ਸਕਦਾ। ਹਵਾ ਵੀ ਜੂਠ ਨਹੀਂ, ਅਪਵਿੱਤਰ ਨਹੀਂ ਜਿਸ ਵਿਚ ਸਾਰੇ ਜੀਵ ਸਾਹ ਲੈ ਰਹੇ ਹਨ। ਸ਼ੂਦਰ ਜਾਂ ਅਛੂਤ ਨਾਲੋਂ ਲੰਘ ਕੇ ਆਉਣ ਵਾਲੀ ਹਵਾ ਵੀ ਅਪਵਿੱਤਰ ਨਹੀਂ, ਕਿਉਂਕਿ ਉਹ ਵੀ ਇਸ ਧਰਤੀ ’ਤੇ ਰਹਿਣ ਵਾਲੇ ਮਨੁੱਖ ਹਨ।

ਦਰਅਸਲ ਇਹੋ ਜਿਹੇ ਪਵਿੱਤਰ–ਅਪਵਿੱਤਰ, ਜੂਠ–ਸੁੱਚ ਦਾ ਪਾਠ ਪੜ੍ਹਾਉਣ ਵਾਲੇ ਬੰਦੇ ਨਿਗੁਰੇ ਬੰਦੇ ਹਨ, ਜਿਨ੍ਹਾਂ ਨੂੰ ਨਾ ਕੋਈ ਗਿਆਨ ਹੈ ਤੇ ਨਾ ਹੀ ਉਨ੍ਹਾਂ ਅੰਦਰ ਕੋਈ ਗੁਣ ਹੈ। ਸਹੀ ਤਾਂ ਇਹ ਹੈ ਕਿ ਉਹ ਸੱਚਾਈ ਤੋਂ ਮੁੱਖ ਫੇਰ ਕੇ, ਸੱਚ ਤੋਂ ਪਾਸਾ ਵੱਟ ਕੇ, ਤਨੋ–ਮਨੋ ਜੂਠੇ ਤੇ ਅਪਵਿੱਤਰ ਹੋ ਚੁੱਕੇ ਹਨ। ਪਰ ਦੂਜਿਆਂ ਨੂੰ ਪਵਿੱਤਰ ਅਪਵਿੱਤਰ ਦਾ ਪਾਠ ਪੜ੍ਹਾ ਕੇ ਕੂੜੀ ਰਾਸ ਕੂੜਾ ਵਪਾਰ ਵਾਲਾ ਧੰਦਾ ਚਲਾ ਰਹੇ ਹਨ।

**ਵਰਣ ਭੇਦ**

ਵਰਣ ਭੇਦ ਨਹੀਂ ਬ੍ਰਾਹਮਣ ਖੱਤਰੀ। ਦੇਉ ਨਾ ਦੇਹੁਰਾ ਗਊ ਗਾਇਤ੍ਰੀ।
ਹੋਮ ਜਗ ਨਹੀਂ ਤੀਰਥ ਨਾਵਣ ਨਾ ਜੋ ਪੂਜਾ ਲਾਇਦਾ।
ਭਾਵ ਸਮਾਜ ਦੀ ਸੱਚਾਈ ਨਹੀਂ ਜਾਣ ਸਕੇ।

ਗੁਰੂ ਨਾਨਕ ਅਨੁਸਾਰ ਸ੍ਰਿਸ਼ਟੀ ਰਚਨਾ ਜਾਂ ਇੰਜ ਕਹਿ ਲਵੋ ਕਿ ਜਦੋਂ ਅਜੇ ਧਰਤੀ ਹੋਂਦ 'ਚ ਆਈ ਸੀ ਤੇ ਜਦੋਂ ਮਨੁੱਖ ਨੇ ਆਪਣਾ ਵਿਕਾਸ ਆਰੰਭਿਆ ਸੀ, ਉਸ ਵਕਤ ਇਹ ਵਰਣ ਵੰਡ ਨਹੀਂ ਸੀ ਭਾਵ ਨਾ ਕੋਈ ਬ੍ਰਾਹਮਣ ਸੀ ਅਤੇ ਨਾ ਕੋਈ ਖੱਤਰੀ (ਨਾ ਵੈਸ਼ ਨਾ ਸ਼ੂਦਰ)। ਮਨੁੱਖਤਾ ਅੰਦਰ ਵੰਡੀਆਂ ਦੀ ਇਹ ਜ਼ਹਿਰ, ਊਚ ਨੀਚ ਦੀ ਇਹ ਘਿਰਣਾ ਨਹੀਂ ਸੀ। ਨਾ ਕੋਈ ਦੇਵਤਾ ਸੀ ਅਤੇ ਨਾ ਦੇਵਤਿਆਂ ਲਈ ਕੋਈ ਮੰਦਰ ਸੀ। ਨਾ ਗਊ ਨਾਲ ਜੋੜੇ ਗਏ ਮਸਲੇ ਸਨ। (ਜਿਵੇ ਕਿ ਗਾਂ ਨੂੰ ਕਰਮ ਕਾਂਡ ਵਿਚ ਵਿਸ਼ੇਸ਼ ਥਾਂ ਪ੍ਰਾਪਤ ਹੈ) ਨਾ ਉਸ ਵਕਤ ਗਾਇਤ੍ਰੀ ਵਰਗੇ ਪਾਠ ਸਨ। ਨਾ ਕੋਈ ਹੋਮ ਜੱਗ, ਨਾ ਕੋਈ ਹੋਮ ਜੱਗ ਜਾਣਦਾ ਸੀ ਨਾ ਕਰਦਾ ਸੀ। ਨਾ ਕੋਈ ਤੀਰਥ ਸਨ ਅਤੇ ਨਾ ਕੋਈ ਤੀਰਥ ਨਹਾਉਣ ਦੀ ਕੋਈ ਧਾਰਮਿਕ ਰੀਤ ਸੀ। ਨਾ ਹੀ ਕੋਈ ਪੂਜਾ ਸੀ ਤੇ ਨਾ ਹੀ ਪੂਜਾ ਕਰਵਾਉਂਦਾ ਸੀ। ਨਾ ਕੋਈ ਅਜਿਹੀ ਪੂਜਾ ਮੌਜੂਦ ਸੀ। ਤਾਂ ਇਹ ਸਮੁੱਚਾ ਅਰਥ ਇਹ ਹੈ ਕਿ ਇਹ ਸਾਰਾ ਬ੍ਰਾਹਮਣੀ ਕਰਮ-ਕਾਂਡ ਹੈ ਜੋ ਅਸੀਂ ਅੱਜ ਵੇਖ ਰਹੇ ਹਾਂ। ਇਹ ਕੁਝ ਬੰਦਿਆਂ ਦੇ ਸੌੜੇ ਨਿੱਜੀ ਹਿਤਾਂ ਲਈ ਹੋਂਦ ਵਿਚ ਲਿਆਂਦਾ ਗਿਆ ਅਤੇ ਇਸ ਦਾ ਫੈਲਾਉ ਧਰਮ ਦੇ ਨਾਂ 'ਤੇ ਕੀਤਾ ਗਿਆ। ਇਹ ਆਡੰਬਰ ਰੱਬੀ ਨਹੀਂ (ਜਿਵੇਂ ਕਿ ਹਿੰਦੂ ਧਾਰਮਿਕ ਗ੍ਰੰਥ ਕਹਿੰਦੇ ਹਨ) ਇਹ ਤਾਂ ਕੁਝ ਲਾਲਚੀ, ਪਾਖੰਡੀ ਹਿਰਸੀ ਕਿਸਮ ਦੇ ਬੰਦਿਆਂ ਨੇ ਘੜਿਆ ਹੈ ਤਾਂ ਜੋ ਧਰਮ ਤੇ ਪੂਜਾ ਦੇ ਨਾਂ 'ਤੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਿਆ ਜਾ ਸਕੇ।

ਜੇ ਇਤਿਹਾਸ ਵਾਚੀਏ ਤਾਂ ਆਰੀਆਂ ਨੇ ਭਾਰਤੀ ਆਦਿਵਾਸੀ ਲੋਕਾਂ, ਜਿਨ੍ਹਾਂ ਨੂੰ ਅੱਜ ਸ਼ੂਦਰ ਕਿਹਾ ਜਾਂਦਾ ਹੈ, ਅਛੂਤ, ਸਛੂਤ, ਧਾਰਮਿਕ ਘੱਟ ਗਿਣਤੀਆਂ ਜਿਵੇਂ (ਸਿੱਖ ਜੱਟ), ਮੁਸਲਮਾਨ, ਈਸਾਈ, ਬੋਧੀ ਆਦਿ ਕਿਹਾ ਜਾਂਦਾ ਹੈ ਜੋ ਬ੍ਰਾਹਮਣੀ ਧਰਮ, ਕਰਮ ਕਾਂਡਾਂ ਤੋਂ ਤੰਗ ਆ ਕੇ ਦੂਜੇ ਧਰਮਾਂ ਵਿਚ ਚਲੇ ਗਏ ਹਨ ਜਾਂ ਜਿਨ੍ਹਾਂ ਨਵੇਂ ਧਰਮ ਬਣਾ ਲਏ, ਨੂੰ ਦਬਾਉਣ ਵਾਸਤੇ ਲਤਾੜਨ ਤੇ ਲੁੱਟਣ ਵਾਸਤੇ ਹੈ ਤੇ ਧਾਰਮਿਕ ਗ੍ਰੰਥਾਂ ਰਾਹੀਂ ਲਾਗੂ ਕੀਤਾ ਹੈ। ਸਦੀਆਂ 'ਚ ਇਹ ਭਾਰਤੀ ਲੋਕਾਂ ਦਾ ਸਭਿਆਚਾਰ ਬਣ ਗਿਆ ਹੈ।

ਖੱਤਰੀ ਬ੍ਰਾਹਮਣ ਸੂਦ ਕਿ ਵੈਸ। ਨਿਰਤੁ ਨਾ ਪਾਈਆ ਗਣੀ ਸਹੰਸ।

ਗੁਰੂ ਨਾਨਕ ਨੇ ਕਿਹਾ ਕਿ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਸਹੀ ਨਿਰਣਾ ਤਾਂ ਪਾ ਨਹੀਂ ਸਕਣ। ਹਾਂ, ਹਜ਼ਾਰਾਂ ਜਾਤਾਂ ਜ਼ਰੂਰ ਬਣਾ ਲਈਆਂ ਹਨ।

**ਮਾਸ**

ਹਿੰਦੂ ਧਾਰਮਿਕ ਗ੍ਰੰਥ ਵਿਚ ਗੱਲ ਦੀ ਸਪੱਸ਼ਟ ਗਵਾਹੀ ਭਰਦੇ ਹਨ ਕਿ ਹਿੰਦੂ ਲੋਕਾਂ ਦੇ ਪੂਰਵਜ਼ ਬ੍ਰਾਹਮਣ, ਖੱਤਰੀ ਤੇ ਵੈਸ਼ ਅਤੇ ਉਨ੍ਹਾਂ ਦੇ ਸਾਰੇ ਦੇਵੀ-ਦੇਵਤੇ, ਰਿਸ਼ੀ-ਮੁਨੀ ਮਾਸ ਖਾਂਦੇ ਸਨ। ਪਸ਼ੂ ਬਲੀਆਂ ਅਧੀਨ ਜੋ ਮਾਸ ਦੇਵੀ-ਦੇਵਤਿਆਂ ਦੀ ਭੇਟ ਚੜ੍ਹਦਾ ਸੀ, ਉਸ ਨੂੰ ਮੰਤਰ ਪੜ੍ਹਕੇ ਖਾਧਾ ਜਾਂਦਾ ਸੀ। ਵਾਲਮੀਕ ਰਮਾਇਣ ਵਿਚ ਭਗਵਾਨ ਰਾਮ ਤੇ ਸੀਤਾ ਵੱਲੋਂ ਮਾਸ ਅਤੇ ਸ਼ਰਾਬ ਦੀ ਵਰਤੋਂ ਬਾਰੇ ਪੂਰਾ ਜ਼ਿਕਰ ਹੈ।

ਗਊ ਦਾ ਮਾਸ ਵਿਸ਼ੇਸ਼ ਤੌਰ 'ਤੇ ਖਾਧਾ ਜਾਂਦਾ ਸੀ। ਜਦੋਂ ਮਹਾਤਮਾ ਬੁੱਧ ਵੱਲੋਂ ਤਰਕਵਾਦੀ ਪ੍ਰਚਾਰ ਰਾਹੀਂ ਲੋਕਾਂ ਨੂੰ ਬ੍ਰਾਹਮਣਵਾਦ ਵੱਲੋਂ ਮੁਕਤ ਕੀਤਾ ਤੇ ਸਿੱਟੇ ਵਜੋਂ ਮੌਰੀਆ ਵੰਸ਼ ਦਾ ਰਾਜ ਸਥਾਪਤ ਹੋਇਆ। ਫਿਰ ਇਸ ਰਾਜ ਨੂੰ ਬ੍ਰਾਹਮਣ ਸੈਨਾਪਤੀ ਪੁਸ਼ਯ ਮਿੱਤਰ ਰਾਹੀਂ ਖਤਮ ਕੀਤਾ ਗਿਆ। ਬ੍ਰਾਹਮਣ ਸ਼ਾਹੀ ਨੇ ਨਵਾਂ ਪੈਂਤੜਾ ਲਿਆ। ਉਨ੍ਹਾਂ ਆਪਣੇ-ਆਪ ਨੂੰ ਸ਼ੂਦਰਾਂ ਤੋਂ ਨਿਖੇੜਨ ਲਈ ਗਾਂ ਦੇ ਮਾਸ ਨੂੰ ਆਧਾਰ ਬਣਾਇਆ। ਗਾਂ ਦੇ ਮਾਸ ਤੋਂ ਮਨਾਹੀ ਕਰਕੇ ਉਨ੍ਹਾਂ ਹਿੰਦੂ ਧਰਮਾਂ ਦਾ ਨਵਾਂ ਨਿਯਮ ਤਿਆਰ ਕੀਤਾ ਕਿ ਜੋ ਗਾਂ ਮਾਸ ਖਾਏਗਾ, ਉਹ ਨਰਕਾਂ ਨੂੰ ਜਾਏਗਾ। ਇੰਜ ਸਾਰੇ ਹਿੰਦੂਆਂ ਨੇ ਗਾਂ ਦਾ ਮਾਸ ਖਾਣਾ ਬੰਦ ਕੀਤਾ ਤੇ ਗਊ ਨੂੰ ਪਵਿੱਤਰ, ਖਾਣ ਵਾਲੇ ਨੂੰ ਅਪਵਿੱਤਰ ਆਖਿਆ। ਗਾਂ ਦਾ ਮਾਸ ਖਾਣ ਵਾਲਿਆਂ ਨਾਲ ਨਫਰਤ ਕਰਨੀ ਸ਼ੁਰੂ ਕਰ ਦਿੱਤੀ। ਇਸ ਨਫਰਤ ਨੇ ਅਛੂਤਪਣ ਨੂੰ ਜਨਮ ਦਿੱਤਾ। ਭਾਵ ਜੋ ਮਾਸ ਖਾਂਦੇ ਸਨ, ਉਹ ਅਪਵਿੱਤਰ ਮੰਨੇ ਗਏ, ਅਛੂਤ ਹੋ ਗਏ ਤੇ ਨਾ ਖਾਣ ਵਾਲੇ ਪਵਿੱਤਰ ਮੰਨੇ ਜਾਣ ਲੱਗੇ।

ਅੱਜ ਦੇਸ ਅੰਦਰ ਗਾਂ ਦਾ ਮਾਸ ਖਾਣਾ ਸਿਰਫ ਸਮਾਜਿਕ ਮਸਲਾ ਹੀ ਨਹੀਂ ਤੇ ਨਾ ਹੀ ਧਾਰਮਿਕ ਮਸਲੇ ਤੱਕ ਹੀ ਸੀਮਿਤ ਹੈ, ਸਗੋਂ ਸੰਵਿਧਾਨਕ ਮਸਲਾ ਵੀ ਬਣਾ ਦਿੱਤਾ ਗਿਆ ਹੈ। ਕਾਰਨ ਹੈ ਕਿ ਜੋ ਬਹੁਗਿਣਤੀ ਅਛੂਤ ਧਰਮ ਬਦਲੀ ਕਰਕੇ, ਹਿੰਦੂ ਧਰਮ ਛੱਡ ਕੇ, ਇਸਾਈ ਤੇ ਮੁਸਲਮਾਨ ਧਰਮ ਵਿਚ ਚਲੇ ਗਏ ਸਨ, ਉਨ੍ਹਾਂ ਉੱਪਰ ਜ਼ੁਲਮ ਕਰਨ ਦਾ ਇਕੋ-ਇਕ ਆਧਾਰ ਹੈ। ਇਨ੍ਹਾਂ ਦੋਹਾਂ ਧਰਮਾਂ ਵਿਚ ਗਾਂ ਦੇ ਮਾਸ ਖਾਣ ਦੀ ਮਨਾਹੀ ਨਹੀਂ। ਇਸ ਦੇਸ ਵਿਚ ਅੱਜ ਦੇ ਪ੍ਰਸੰਗ ਵਿਚ ਸਾਬਤੇ ਬੰਦੇ ਨਿਗਲ ਜਾਣ ਵਾਲਾ ਜਾਂ ਵੱਡੀ ਪੱਧਰ 'ਤੇ ਬੰਦਿਆਂ ਨੂੰ ਕਤਲ ਕਰਨ ਵਾਲਾ ਪਾਪੀ ਨਹੀਂ। ਹਾਂ, ਗਾਂ ਖਾਣ ਵਾਲਾ, ਗਾਂ ਬਨਾਉਣ ਵਾਲਾ, ਗਾਈਆਂ ਲੈ ਕੇ ਜਾਣ ਵਾਲਾ ਬੁੱਚੜ ਹੈ, ਪਾਪੀ ਹੈ, ਦੁਸ਼ਟ ਹੈ। ਹਜ਼ਾਰਾਂ ਬੰਦੇ ਕਤਲ ਕਰਨਾ, ਔਰਤਾਂ ਦੀ ਪੱਤ ਲੁੱਟਣੀ, ਕਰੋੜਾਂ ਬੰਦਿਆਂ ਦੀ ਕਮਾਈ ਲੁੱਟਣਾ, ਕੋਈ ਪਾਪ ਨਹੀਂ।

ਜਿਵੇਂ ਯੂ ਪੀ ਵਿਚ ਕਈ ਜ਼ਿਲ੍ਹਿਆਂ 'ਚੋਂ ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਇਕ ਮੁਸਲਮਾਨ ਜ਼ਿੰਦਗੀ ਭਰ ਵਿਚ 20 ਗਊਆਂ ਖਾਂਦਾ ਹੈ ਤਾਂ ਕੁਝ ਮਨੁੱਖ ਦੋਖੀ ਲੋਕਾਂ ਨੇ ਪ੍ਰਚਾਰ ਕੀਤਾ ਕਿ 20 ਗਊਆਂ ਨੂੰ ਬਚਾਉਣ ਲਈ ਇਸ ਮੁਸਲਮਾਨ ਨੂੰ ਮਾਰਨਾ ਧਰਮ ਹੈ, ਪੁੰਨ ਹੈ, ਅਜਿਹੀ ਗੱਲ ਆਮ ਲੋਕ ਦੱਸਦੇ ਹਨ। ਪੰਜਾਬ ਦਾ ਜੱਟ ਵੀ ਸ਼ੂਦਰ ਹੈ। ਕਿਸੇ ਸਮੇਂ ਇਹ ਵੀ ਅਛੂਤ ਸੀ ਤੇ ਫਿਰ ਸਛੂਤ। ਪਰ ਉਸ ਦੇ ਕਬੀਲੇ ਦੇ ਦੂਜੇ ਲੋਕ ਜਿਵੇਂ ਚਮਾਰ, ਮਜ਼੍ਹਬੀ, ਬੌਰੀਏ, ਸਾਂਸੀ ਆਦਿ ਅੱਜ ਵੀ ਅਛੂਤ ਹਨ। ਸਾਰੇ ਗੋਤਾਂ ਦਾ ਸਾਂਝੇ ਹੋਣਾ, ਉਨ੍ਹਾਂ ਦੇ ਸਾਂਝੇ ਕਬੀਲਿਆਂ ਦੀ ਗਵਾਹੀ ਹੈ, ਪ੍ਰੰਤੂ ਸਿੱਖ ਧਰਮ ਨੂੰ, ਜੋ ਅਸਲ ਵਿਚ ਅਤੇ ਮੂਲ ਰੂਪ ਵਿਚ ਅਛੂਤਾਂ, ਸ਼ੂਦਰਾਂ ਤੇ ਸਛੂਤਾਂ ਦਾ ਧਰਮ ਹੈ, ਹਿੰਦੂ ਸਮਾਜ ਦਾ ਕੇਸਧਾਰੀ ਧਰਮ ਵਾਂਗ, ਅੱਜ ਸਿੱਖ ਧਰਮ ਵਿਚ ਵੀ ਗਾਂ ਦਾ ਮਾਰਨਾ, ਮਹਾਂ ਪਾਪ ਸਮਝਿਆ ਜਾਂਦਾ ਹੈ। ਇਸੇ ਕਰਕੇ ਸਿੱਖ ਸਮੂਹ ਮੁਸਲਮਾਨਾਂ ਨੂੰ ਬੁੱਚੜ ਜਾਂ ਮੁਸਲੇ ਕਹਿ ਕੇ ਦੁਰਕਾਰਦੇ ਹਨ ਤੇ ਗਊ ਮਾਸ ਦੀ ਗੱਲ ਸੁਣਦਿਆਂ ਹੀ ਲੋਹੇ ਲਾਖੇ ਹੋ ਜਾਂਦੇ ਹਨ। ਕੂਕਾ

ਲਹਿਰ ਵਿਚ ਗਾਂ ਨੂੰ ਬਚਾਉਣ ਲਈ ਕਈ ਘਟਨਾਵਾਂ ਮਿਲਦੀਆਂ ਹਨ। 1857 ਦੇ ਗਦਰ ਸਮੇਂ ਹੋਰ ਕਾਰਨਾਂ ਦੇ ਨਾਲ-ਨਾਲ ਕਾਰਤੂਸਾਂ ਨੂੰ ਗਾਂ ਦੀ ਚਰਬੀ ਲਾਉਣਾ ਵੀ ਸੀ। ਕਾਰਤੂਸ ਮੂੰਹ ਨਾਲ ਖੋਲ੍ਹਣੇ ਪੈਂਦੇ ਹਨ, ਹਾਲਾਂਕਿ ਇਸ ਚਰਬੀ ਨੂੰ ਸਪਲਾਈ ਕਰਨ ਵਾਲਾ ਠੇਕੇਦਾਰ ਇਕ ਉੱਚ ਜਾਤੀ ਦਾ ਦੱਸਿਆ ਗਿਆ ਹੈ।

ਅੱਜ ਤੀਕ, ਆਮ ਅਛੂਤ, ਜਿਨ੍ਹਾਂ ਨੂੰ ਹਰੀਜਨ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ, ਜਿਨ੍ਹਾਂ ਦੀਆਂ ਲਗਪਗ 2500 ਜਾਂਤਾ ਹਨ ਤੇ ਅਬਾਦੀ 18 ਕਰੋੜ ਤੋਂ ਉੱਪਰ ਹੈ, ਗਾਂ ਦਾ ਮਾਸ ਖਾਣਾ ਛੱਡ ਗਏ ਹਨ ਤੇ ਉਨ੍ਹਾਂ ਆਪਣੇ-ਆਪ ਨੂੰ ਹਿੰਦੂ ਧਰਮ ਦਾ ਹੀ ਅੰਗ ਮੰਨਣਾ ਸ਼ੁਰੂ ਕਰ ਦਿੱਤਾ ਹੈ। ਜਿਵੇਂ ਕਿ ਪੰਜਾਬ ਦੇ ਕਿਸੇ ਵੀ ਪੜ੍ਹੇ-ਲਿਖੇ ਜੱਟ ਨਾਲ ਗੱਲ ਕਰੋ। ਉਹ ਆਪਣੇ-ਆਪ ਨੂੰ ਆਰੀਆਨ ਜਾਂ ਦੂਜੇ ਲਫਜ਼ਾਂ ਵਿਚ ਪ੍ਰਾਚੀਨ ਹਿੰਦੂ ਮੂਲ ਦਾ ਸਮਝਦਾ ਹੈ। ਆਮ ਜੱਟ ਤਾਂ ਆਪਣੇ-ਆਪ ਨੂੰ ਆਰੀਆ ਹੀ ਮੰਨਦੇ ਹਨ। ਇਸ ਤਰ੍ਹਾਂ ਹਿੰਦੂ ਧਰਮ ਨਾਲ ਜੁੜਨ ਦਾ ਮੂਲ ਆਧਾਰ ਗਾਂ ਦਾ ਮਾਸ ਨਾ ਖਾਣ ਅਤੇ ਉਸ ਨਾਲ ਜੁੜੀ ਭਾਵਨਾ ਹੈ। ਏਸੇ ਲਈ ਸਿੱਖ ਜਿੱਥੇ 12 ਫੀਸਦੀ ਮੁਸਲਮਾਨਾਂ ਨੂੰ ਨਫਰਤ ਕਰਦੇ ਹਨ, ਜਿਨ੍ਹਾਂ ਵਿਚ 85 ਫੀਸਦੀ ਸ਼ੂਦਰ, ਉੱਥੇ 2 ਫੀਸਦੀ ਈਸਾਈਆਂ ਨੂੰ ਵੀ ਨਫਰਤ ਕਰਦੇ ਹਨ, ਜਿਨ੍ਹਾਂ ਵਿਚੋਂ ਬਹੁਤੇ ਅਛੂਤ ਲੋਕ ਹੀ ਹਨ ਤੇ ਜਿਨ੍ਹਾਂ ਨੇ ਧਰਮ ਤਬਦੀਲ ਕਰ ਲਿਆ ਹੈ, ਹਿੰਦੂਆਂ ਤੋਂ ਤੰਗ ਆ ਕੇ। ਇਹ ਲੋਕ ਨਫਰਤ ਦੇ ਪਾਤਰ ਬਣ ਗਏ ਹਨ।

ਆਮ ਇਹ ਵੀ ਸਮਝਿਆ ਜਾਂਦਾ ਹੈ ਕਿ ਹਿੰਦੂ ਲੋਕ ਮਾਸ ਨਹੀਂ ਖਾਂਦੇ। ਖਾਸ ਕਰਕੇ ਉੱਤਮ ਵਰਗ ਬ੍ਰਾਹਮਣ ਲੋਕ। ਹਿੰਦੂ ਧਰਮ ਨੇ ਮਾਸ ਤੇ ਖਾਸ ਕਰਕੇ ਗਾਂ ਦੇ ਮਾਸ ਦਾ ਆਧਾਰ ਬਣਾ ਕੇ ਨਰਕ ਅਤੇ ਸੁਰਗ ਦਾ ਪਾੜਾ ਵੀ ਖਿੱਚਿਆ ਹੈ। ਹਿੰਦੂਆਂ ਵੱਲੋਂ ਚਲਾਏ ਬਹੁਤ ਧਰਮ ਜਿਵੇਂ ਰਾਧਾ ਸੁਆਮੀ, ਸੱਚਾ ਸੌਦਾ ਤੇ ਹੋਰ ਹਿੰਦੂ ਬਾਬਿਆਂ ਦੇ ਧਰਮ ਆਦਿ ਮਾਸ ਨਾ ਖਾਣ 'ਤੇ ਟਿਕੇ ਹੋਏ ਹਨ। ਇਸ ਦੇ ਨਾਲ ਹੀ ਸ਼ਰਾਬ ਨੂੰ ਵੀ ਜੋੜ ਲਿਆ ਗਿਆ ਹੈ। ਇੰਜ ਮਾਸ ਹਿੰਦੂ ਧਰਮ ਨੂੰ ਲਗਾਤਾਰ ਪੈਰਾਂ ਸਿਰ ਰੱਖਣ ਦੀ ਬੁਨਿਆਦ ਰਿਹਾ ਹੈ ਅਤੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਹ ਵਿਵਸਥਾ ਰਹੇ। ਵਰਤਮਾਨ ਸਮੇਂ ਬੇਸ਼ੱਕ ਬਹੁਤੇ ਹਿੰਦੂ ਮਾਸ ਦੀ ਵਰਤੋਂ ਕਰ ਰਹੇ ਹਨ, ਪ੍ਰੰਤੂ ਦੂਜਿਆਂ ਲਈ ਇਸ ਤਰ੍ਹਾਂ ਦਾ ਜਾਲ ਵਿਛਾ ਕੇ ਹਿੰਦੂ ਧਰਮ ਨੂੰ ਬਚਾਉਣ ਦਾ ਸਿਲਸਿਲਾ ਜਾਰੀ ਰੱਖਦੇ ਹਨ।

ਗੁਰੂ ਨਾਨਕ ਦੇ ਸਮੇਂ ਵਿਚ ਵੀ ਇਸੇ ਤਰ੍ਹਾਂ ਦੇ ਢੰਗ-ਤਰੀਕੇ (ਹਿੰਦੂਆਂ ਵੱਲੋਂ) ਚਲਾਏ ਗਏ ਸਨ। ਅਨਪੜ੍ਹ, ਅਨਜਾਣ, ਮੂੜ ਜਨਤਾ ਇਸ ਗੱਲ ਨੂੰ ਸਮਝ ਨਹੀਂ ਸੀ ਸਕਦੀ ਇਸ ਲਈ ਉਹ ਹਿੰਦੂ ਪੰਡਤਾਂ, ਪਰੋਹਿਤਾਂ, ਸਾਧੂਆਂ, ਰਿਸ਼ੀਆਂ, ਮੁਨੀਆਂ ਦੇ ਜਾਲ ਵਿਚ ਫਸੇ ਰਹਿੰਦੇ ਸਨ ਤੇ ਜ਼ਿੰਦਗੀ ਦਾ ਸਾਰਾ ਤੱਤ ਗੁਆ ਬੈਠਦੇ ਹਨ। ਕਿਉਂਕਿ ਇਹ ਸਿਲਸਿਲਾ ਅੱਜ ਵੀ ਜਾਰੀ ਹੈ, ਇਸ ਲਈ ਗੁਰੂ ਨਾਨਕ ਦਾ ਮਾਸ ਵਿਗਿਆਨ ਲੋਕਾਂ ਦੇ ਸਾਹਮਣੇ ਲਿਆਉਣਾ ਅਤਿ ਜ਼ਰੂਰੀ ਹੈ। ਗੁਰੂ ਨਾਨਕ ਨੇ ਮਾਸ ਨੂੰ ਵਿਗਿਆਨ ਤੌਰ 'ਤੇ ਕਿਵੇਂ ਸਿੱਧ ਕੀਤਾ ਹੈ, ਉਨ੍ਹਾਂ ਦੀ ਬਾਣੀ ਵਿਚ ਦਰਜ ਹੈ:-

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰ ਵਾਸੁ।
ਜੀਓ ਪਾਇ ਮਾਸ ਮੁਹਿ ਮਿਲਿਆ ਹੱਡ ਚੰਮ ਤਨ ਮਾਸੁ।
ਮਾਸਹੁ ਬਾਹਰ ਕੱਢਿਆ ਮੰਮਾ ਮਾਸ ਗਰਾਸੁ।
ਮੁਹ ਮਾਸੇ ਕਾ ਜੀਭ ਮਾਸੇ ਕੀ, ਮਾਸੇ ਅੰਦਰ ਸਾਸੁ।
ਵੱਡਾ ਹੋਇਆ ਵਿਆਹਿਆ ਘਰ ਲੈ ਆਇਆ ਮਾਸੁ।
ਮਾਸਹੁ ਹੀ ਮਾਸ ਉਪਜੈ, ਮਾਸਹੁ ਸਭੋ ਸਾਕੁ।

ਗੁਰੂ ਨਾਨਕ ਨੇ ਕਿਹਾ ਕਿ ਪਹਿਲਾ 'ਸਪਰਮ' ਦੇ ਰੂਪ ਵਿਚ ਜੀਵ ਮਾਸ ਵਿੱਚੋਂ ਹੀ ਉਤਪੰਨ ਹੋ ਕੇ ਬਾਹਰ ਆਇਆ ਤੇ ਉਸ ਨੇ ਦੂਜੇ ਮਾਸ ਅੰਦਰ ਭਾਵ ਬੱਚੇਦਾਨੀ ਅੰਦਰ ਵਾਸਾ ਕਰ ਲਿਆ। ਹੌਲੀ-ਹੌਲੀ ਮਾਸ ਦੇ ਲੋਥੜੇ ਵਿਚ ਜਾਨ ਪੈਣੀ ਸ਼ੁਰੂ ਹੋਈ ਤੇ ਮੂੰਹ ਲੱਗ ਗਿਆ। ਫਿਰ ਹੱਡ ਬਣੇ। ਚੰਮ ਬਣਿਆ। ਸਰੀਰ ਦਾ ਢਾਂਚਾ ਬਣਿਆ। ਇਹ ਸਭ ਕੁਝ ਮਾਸ ਤੋਂ ਹੀ ਤਿਆਰ ਹੋਇਆ। ਨਿਸ਼ਚਿਤ ਸਮੇਂ ਤੋਂ ਬਾਅਦ ਮਾਸ ਜੀਵਤ ਰੂਪ ਵਿਚ ਮਾਂ ਦੇ ਪੇਟ ਵਿਚੋਂ ਬਾਹਰ ਆ ਗਿਆ ਤੇ ਉਸ ਦੇ ਮੂੰਹ ਵਿਚ ਮਾਸ ਦਾ ਮੰਮਾ ਦਿੱਤਾ ਗਿਆ ਖੁਰਾਕ ਦੇਣ ਲਈ। ਮੰਮੇ ਵਿਚੋਂ ਖੁਰਾਕ ਲੈਣ ਵਾਲਾ ਮੂੰਹ ਮਾਸ ਦਾ ਹੈ, ਜੀਭ ਮਾਸ ਦੀ ਹੈ ਤੇ ਮਾਸ ਦੇ ਅੰਦਰ ਹੀ ਸਾਹ ਚੱਲ ਰਿਹਾ ਹੈ। ਮਾਸ ਵੱਡਾ ਹੋ ਗਿਆ। ਜੁਆਨ ਹੋ ਗਿਆ ਤੇ ਫਿਰ ਵਿਆਹ ਹੋ ਗਿਆ। ਵਿਆਹ ਕੇ ਵੀ ਮਾਸ ਨੂੰ ਹੀ ਘਰ ਲੈ ਆਂਦਾ ਗਿਆ। ਇਉਂ ਮਾਸ ਤੋਂ ਹੀ ਮਾਸ ਉਪਜ ਰਿਹਾ ਹੈ। ਮਨੁੱਖ ਦੇ ਸਾਰੇ ਰਿਸ਼ਤੇ ਹੀ ਮਾਸ ਕਿਰਿਆ ਪ੍ਰਕਿਰਿਆ ਹਨ। ਮਾਸ ਦੀ ਹੀ ਪੈਦਾਵਾਰ ਹਨ।

ਮਾਸ ਮਾਸ ਕਰ ਮੂਰਖ ਝਗੜੇ ਗਿਆਨ ਧਿਆਨ ਨਹੀਂ ਜਾਣੈ॥
ਕਉਣ ਮਾਸੁ ਕੌਣ ਸਾਗ ਕਹਾਵੈ ਕਿਸ ਮਹਿ ਪਾਪ ਸਮਾਣੈ॥

ਮੂਰਖ ਬ੍ਰਾਹਮਣ, ਪਰੋਹਤਾਂ ਤੇ ਪੁਜਾਰੀਆਂ ਨੇ ਮਾਸ ਦੇ ਸੰਬੰਧ ਵਿਚ ਹੀ ਅਨੇਕ ਝਗੜੇ ਖੜ੍ਹੇ ਕਰ ਰੱਖੇ ਹਨ। ਪਰ ਉਨ੍ਹਾਂ ਨੂੰ ਅਸਲ ਗਿਆਨ ਨਹੀਂ ਹੈ। ਉਹ ਨਹੀਂ ਜਾਣਦੇ ਕਿ ਮਾਸ ਕੀ ਹੈ ? ਸਾਗ ਕੀ ਹੈ ? ਉਹ ਇਹ ਵੀ ਨਹੀਂ ਜਾਣਦੇ ਕਿ ਅਸਲ ਵਿਚ ਪਾਪ ਕਿਸ ਚੀਜ਼ ਵਿਚ ਛੁਪਿਆ ਹੈ।

ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ।
ਮਾਸ ਛੋਡ ਬੈਸ ਨਕ ਪਕੜਹਿ ਰਾਤੀ ਮਾਣਸ ਖਾਣੈ।

ਬ੍ਰਾਹਮਣ ਰਿਸ਼ੀ ਮੁਨੀ ਲੋਕ ਗੈਂਡਾ ਮਾਰਦੇ ਸਨ ਤੇ ਇਸ ਕਿਰਿਆ ਨੂੰ ਹੋਮ ਜਗ ਦਾ ਨਾਂ ਦਿੰਦੇ ਸਨ। ਇਹ ਦੇਵਤਿਆਂ ਦੀ ਚਲਾਈ ਰੀਤ ਹੈ ਜਾਂ ਇਹ ਦੇਵਤਿਆਂ ਦੇ ਨਾਂ 'ਤੇ ਕੀਤਾ ਜਾਂਦਾ ਹੈ। ਦੂਜੇ ਪਾਸੇ ਮਾਸ ਛੱਡ ਕੇ ਲੋਕ ਵੈਸ਼ੋਨ ਬਣ ਜਾਂਦੇ ਹਨ ਤੇ ਮਾਸ ਤੋਂ ਉਨ੍ਹਾਂ ਨੂੰ ਬੋ ਆਉਂਦੀ ਹੈ। ਪ੍ਰੰਤੂ ਇਹੀ ਵੈਸ਼ਨੂੰ ਲੋਕ ਰਾਤੀਂ ਮਾਸ ਚੂੰਡਦੇ ਹਨ ਭਾਵ ਮਾਸ ਤੋਂ ਬਣੀ ਔਰਤ ਨੂੰ ਚੂੰਡਦੇ ਹਨ।

ਫੜ ਕਰ ਲੋਕਾਂ ਨੂੰ ਦਿਖਲਾਵਹਿ ਗਿਆਨ ਧਿਆਨ ਨਹੀਂ ਸੂਝੇ।

ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨਾ ਕਹਿਆ ਬੂਝੈ।

ਮਾਸ ਤੋਂ ਨਫਰਤ ਕਰਨ ਦਾ ਫੱਕੜ ਕਰਕੇ, ਲੋਕਾਂ ਨੂੰ ਵੈਸ਼ਨੂੰ ਬਣ-ਬਣ ਦਿਖਾਉਂਦੇ ਹਨ। ਨਾ ਉਨ੍ਹਾਂ ਨੂੰ ਗਿਆਨ ਹੈ ਅਤੇ ਨਾ ਹੀ ਗਿਆਨ ਵੱਲ ਉਨ੍ਹਾਂ ਦਾ ਕੋਈ ਧਿਆਨ ਹੈ। ਗੁਰੂ ਨਾਨਕ ਕਹਿੰਦੇ ਹਨ, ਹੁਣ ਅਕਲ ਦੇ ਅੰਨ੍ਹਿਆਂ ਨੂੰ ਕੀ ਕਹੀਏ। ਉਹ ਨਾ ਤਾਂ ਆਪ ਹੀ ਕੋਈ ਸਮਝ ਦੀ ਗੱਲ ਕਰਦੇ ਹਨ ਅਤੇ ਨਾ ਹੀ ਸਮਝਾਈ ਗੱਲ ਨੂੰ ਸਮਝਦੇ ਹਨ।

ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ।

ਮਾਤ ਪਿਤਾ ਕਿਰਕਤ ਨਿਪੰਨੇ ਮੱਛੀ ਮਾਸ ਨਾ ਖਾਹੀ।

ਅਸਲ ਵਿਚ ਅੰਨਾ, ਉਸ ਨੂੰ ਕਿਹਾ ਜਾਂਦਾ ਹੈ ਕਿ ਜੋ ਅਕਲ ਤੋਂ ਕੰਮ ਨਾ ਲੈ ਕੇ ਫੱਕੜ ਤੋਲਦਾ ਹੈ। ਉਸ ਦੇ ਅੱਖਾਂ ਤਾਂ ਹਨ, ਪਰ ਹਿਰਦੇ ਅੰਦਰ ਗਿਆਨ ਦੀਆਂ ਸੋਝੀ ਅੱਖਾਂ ਨਹੀਂ ਹਨ। ਉਹ ਬੰਦ ਹਨ। ਮਾਂ ਪਿਉਂ ਦੇ ਮਾਸ ਤੋਂ ਉਪਜ ਕੇ ਬਾਹਰ ਆਉਂਦਾ ਹੈ, ਪਰ ਮੱਛੀ ਦਾ ਮਾਸ ਖਾਣ ਤੋਂ ਤੌਬਾ ਕਰਦਾ ਹੈ। (ਆਪਣੇ-ਆਪ ਨੂੰ ਧਰਮਾਤਮਾ ਅਖਵਾਉਂਦਾ ਹੈ।)

ਇਸਤਰੀ ਪੁਰਖੇ ਨਿਸ ਦਿਲ ਮੇਲਾ ਉਥੇ ਮੰਧੁ ਕਮਾਹੀ।

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸ ਕੇ ਭਾਂਡੇ।

ਗਿਆਨ ਧਿਆਨ ਕਿਛੁ ਜਾਣਹਿ ਨਾਹੀ ਚਤਰ ਕਹਾਵੈ ਪਾਂਡੇ।

ਔਰਤ ਤੇ ਮਰਦ, ਭਾਵ ਇਕ ਮਾਸ ਦਾ ਦੂਜੇ ਮਾਸ ਨਾਲ ਰੋਜ਼ ਮਿਲਾਪ ਹੁੰਦਾ ਹੈ। ਉਸ ਸਮੇਂ ਮਾਸ ਹੀ ਮਾਸ ਭੋਗਦਾ ਹੈ। ਮਾਸ 'ਚੋਂ ਨਿਕਲੇ, ਮਾਸ ਤੋਂ ਜਨਮੇ, ਅਸੀਂ ਸਾਰੇ ਮਾਸ ਦੇ ਹੀ ਭਾਂਡੇ ਹਾਂ। ਪੰਡਤ (ਉਹ ਲੋਕ ਜੋ ਮਾਸ ਨਾ ਖਾ ਕੇ ਆਪਣੇ ਆਪ ਨੂੰ ਧਰਮਾਤਮਾ ਅਖਵਾਉਂਦੇ ਹਨ) ਆਪਣੇ ਆਪ ਨੂੰ ਸਿਆਣਾ ਅਖਵਾਉਂਦਾ ਹੈ। ਬ੍ਰਾਹਮਣ ਅਖਵਾ ਕੇ ਬ੍ਰਹਮ ਗਿਆਨੀ ਬਣਦਾ ਹੈ, ਪਰ ਉਸ ਨੂੰ ਗਿਆਨ ਦੀ ਤਾਂ ਡੱਕਾ ਗੱਲ ਦਾ ਪਤਾ ਨਹੀਂ ਤੇ ਨਾ ਹੀ ਉਸ ਦਾ ਗਿਆਨ ਵੱਲ ਕੋਈ ਧਿਆਨ ਹੀ ਹੈ।

ਬਾਹਰ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ

ਜੀਵ ਚੰਦ ਸਭ ਮਾਸਹੁ ਹੋਇ ਜੀਇ ਲਇਆ ਬਸੇਰਾ।

ਅਭਖੁ ਭੁਖਾਹਿ ਭਖ ਤਜ ਛੋਡਹਿ ਅੰਧ ਗੁਰੂ ਜਿਨ ਕੇਰਾ।

ਸੁਆਮੀ ਬਣੇ ਅਗਿਆਨੀ ਬਾਹਰ ਦੇ ਮਾਸ ਨੂੰ ਭਾਵ ਜੀਵ ਜੰਤੂ ਦੇ ਮਾਸ ਨੂੰ ਤਾਂ ਮੰਦਾ ਭਾਵ ਮਾੜਾ ਬੁਰਾ ਕਹਿੰਦੇ ਹਨ, ਪਾਪ ਕਰਮ ਆਖਦੇ ਹਨ, ਪਰ ਉਹੀ ਸੁਆਮੀ ਘਰ ਦੇ ਮਾਸ ਨੂੰ ਭਾਵ ਔਰਤ ਦੇ ਮਾਸ ਨੂੰ ਚੰਗਾ ਕਹਿ ਕੇ ਹੰਢਾਉਂਦੇ ਹਨ। ਖਾਂਦੇ ਹਨ, ਚੂੰਡਦੇ ਹਨ। ਉਹ ਇਹ ਗੱਲ ਕਿਉਂ ਨਹੀਂ ਸਮਝਦੇ ਕਿ ਸਾਰੇ ਜੀਵ, ਜੰਤੂ, ਜਿਨ੍ਹਾਂ ਵਿਚ ਆਦਮੀ ਤੇ ਔਰਤਾਂ ਵੀ ਸ਼ਾਮਲ ਹਨ, ਮਾਸ ਦੇ ਹੀ ਜੰਮੇ ਪਲੇ ਹਨ ਅਤੇ ਇਕ ਜੀਵ ਦੂਸਰੇ ਅੰਦਰ ਫਲਦਾ ਫੁੱਲਦਾ ਹੈ।

ਗੁਰੂ ਨਾਨਕ ਕਹਿੰਦੇ ਹਨ ਕਿ ਜਿਨ੍ਹਾਂ ਲੋਕਾਂ ਨੇ ਅਨ੍ਹਿਆਂ ਨੂੰ ਭਾਵ ਅਕਲ ਤੋਂ ਅੰਨ੍ਹਿਆਂ, ਅਗਿਆਨੀਆਂ ਨੂੰ ਗੁਰੂ ਬਣਾਇਆ ਹੈ, ਉਹ ਉਸ ਚੀਜ਼ਾਂ ਨੂੰ ਤਾਂ ਖਾ ਜਾਂਦੇ ਹਨ ਜੋ ਖਾਣੀ ਨਹੀਂ ਚਾਹੀਦੀ, ਪਰ ਖਾਣਯੋਗ ਵਸਤੂਆਂ ਨੂੰ ਛੱਡ ਬਹਿੰਦੇ ਹਨ ਤੇ ਆਪਣੇ-ਆਪ ਨੂੰ ਧਰਮੀ ਅਖਵਾਉਂਦੇ ਹਨ।

ਮਾਸੁ ਪੁਰਾਣੀ ਮਾਸ ਕਤੇਬੀ ਚਹੁ ਜੁਗਿ ਮਾਸੁ ਸਮਾਣਾ।

ਜਜਿ ਕਾਜ ਵਿਆਹੁ ਸੁਹਾਵੈ ਉਥੇ ਮਾਸੁ ਸਮਾਣਾ।

ਪੁਰਾਣ ਪੜ੍ਹਕੇ ਵੇਖ ਲਉ। ਹੋਰ ਹਿੰਦੂ ਪੁਸਤਕਾਂ ਪੜ੍ਹ ਕੇ ਵੇਖ ਲਓ। ਹਰ ਥਾਂ ਮਾਸ ਖਾਣ ਦੇ ਹਵਾਲੇ ਹਨ। ਜੱਗਾਂ ਵਿਚ ਬ੍ਰਾਹਮਣ ਮਾਸ ਖਾਂਦੇ ਰਹੇ ਹਨ। ਵਿਆਹਾਂ ਵਿਚ ਵੀ ਮਾਸ ਖਾਧਾ ਜਾਂਦਾ ਹੈ। ਕੋਈ ਨਹੀਂ ਨਿੰਦਦਾ। ਕੋਈ ਪਾਪ ਨਹੀਂ ਸਮਝਿਆ ਜਾਂਦਾ ਹੈ।

ਇਸਤਰੀ ਪੁਰਖ ਉਪਜਹਿ ਮਾਸਹੁ ਪਾਤਿਸਾਹੁ ਸੁਲਤਾਨਾ।

ਜੇ ਉਇ ਦਿਸਹਿ ਨਰਕੇ ਜਾਂਦੇ ਤਾਂ ਉਨਕਾ ਦਾਨ ਨਾ ਲੈਣਾ।

ਇਸਤਰੀ, ਪੁਰਖਾ, ਮਾਸ ਤੋਂ ਹੀ ਬਣੇ ਭਾਂਡੇ ਹਨ। ਬਾਦਸ਼ਾਹ ਸੁਲਤਾਨ ਵੀ ਮਾਸ ਤੋਂ ਬਣੇ ਹਨ। ਜੇ ਉਹ ਮਾਸ ਤੋਂ ਬਣੇ ਮਾਸ ਖਾਂਦੇ ਨਰਕਾਂ ਨੂੰ ਜਾਣ ਵਾਲੇ ਹਨ ਤਾਂ ਉਨ੍ਹਾਂ ਤੋਂ ਦਾਨ ਕਿਉਂ ਲਿਆ ਜਾਂਦਾ ਹੈ।

ਦੇਂਦਾ ਨਰਕ ਸੁਰਗ ਲੈਂਦੇ ਦੇਖੋ ਇਹ ਧਿਗਾਣਾ।

ਆਪ ਨ ਬੁਝੈ, ਲੋਕ ਬੁਝਾਏ, ਪਾਂਡੇ ਖਰਾ ਸਿਆਣਾ।

ਜੋ ਦਾਨ ਦੇਂਦਾ ਹੈ, ਉਸ ਲਈ ਨਰਕ ਅਤੇ ਜੋ ਦਾਨ ਲੈਂਦੇ ਹੈ ਉਸ ਲਈ ਸੁਰਗ, ਇਹ ਕਿੱਡੀ ਅਸਚਰਜ ਘਾੜਤ ਹੈ। ਜੋ ਆਪ ਗੱਲ ਸਮਝਦੇ ਨਹੀਂ, ਜੋ ਆਪ ਅਗਿਆਨੀ ਹਨ, ਬੇਸਮਝ ਹਨ, ਉਹ ਲੋਕਾਂ ਨੂੰ ਮੱਤਾਂ ਦਿੰਦੇ ਹਨ। ਨਰਕ ਸੁਰਗ ਦਾ ਰਾਹ ਵਿਖਾਉਂਦੇ ਹਨ। ਭਾਵ ਇਹ ਮੂਰਖ ਪਾਂਡੇ ਐਵੇਂ ਸਿਆਣੇ ਬਣ-ਬਣ ਕੇ ਬਹਿੰਦੇ ਹਨ।

ਪਾਂਡੇ ਤੂੰ ਜਾਣੇ ਹੀ ਨਾਹੀ ਕਿਥਹੁ ਮਾਸ ਉਪੰਨਾ।

ਤੋ ਇਅਹੁ ਅੰਨ ਕਮਾਦ ਕਪਾਹਾ ਤੋਇ ਅਹੁ ਤ੍ਰਿਭਵਤ ਗੰਨਾ।

ਪਾਂਡੇ ਨੂੰ ਜਾਣਦਾ ਹੀ ਨਹੀਂ ਕਿ ਮਾਸ ਦਾ ਸਰੋਤ ਕੀ ਹੈ। ਪਾਣੀ ਤੋਂ ਅੰਨ ਪੈਦਾ ਹੁੰਦਾ ਹੈ। ਪਾਣੀ ਤੋਂ ਹੀ ਕਮਾਦ। ਪਾਣੀ ਤੋਂ ਹੀ ਕਪਾਹ ਪੈਦਾ ਹੁੰਦੀ ਹੈ, ਜੋ ਸਾਰੇ ਲੋਕ ਕੱਪੜਾ ਪਹਿਨਦੇ ਹਨ। ਨੰਗ ਢੱਕਦੇ ਹਨ ਤੇ ਇਸੇ ਕਪਾਹ ਤੋਂ ਜਨੇਊ ਬਣਦਾ ਹੈ। ਅਸਲੀਅਤ ਤਾਂ ਇਹ ਹੈ ਕਿ ਸਾਰਾ ਸੰਸਾਰ ਹੀ ਪਾਣੀ ਦੀ ਉਪਜ ਹੈ। ਪਾਣੀ, ਜੋ ਆਪਣੇ-ਆਪ ਨੂੰ ਚੰਗਾ ਸਮਝਦਾ ਹੈ, ਪਰ ਇਸ ਵਿਚ ਵੀ ਬਹੁਤ ਵਿਕਾਰ ਹਨ, ਭੈੜ ਹਨ।

ਗੁਰੂ ਨਾਨਕ ਕਹਿੰਦੇ ਹਨ ਕਿ ਜੇ ਸਾਰੀਆਂ ਵਸਤੂਆਂ ਦੀ ਪੈਦਾਵਾਰ-ਸ਼ਕਤੀ ਪਾਣੀ ਨੂੰ ਨਹੀਂ ਛੱਡ ਸਕਦੇ ਜਿਸ ਤੋਂ ਸਾਰੀ

ਬਨਸਪਤੀ ਅਤੇ ਸਾਰਾ ਮਾਸ ਪੈਦਾ ਹੋਇਆ ਹੈ, ਤਾਂ ਮਾਸ ਛੱਡਣ ਦਾ ਪਾਖੰਡ ਕਰਕੇ ਅਣਭੋਲ ਲੋਕਾਂ ਨੂੰ ਉੱਲੂ ਕਿਉਂ ਬਣਾਉਂਦੇ ਹਨ। ਕੀ ਇਹ ਪਾਪ ਨਹੀਂ ਹੈ ? ਮੈਂ ਇਹੀ ਕਹੂੰਗਾ ਕਿ ਇਹ ਪਾਂਡੇ ਲੋਕ ਸਿਰਫ ਪਾਖੰਡ ਕਰਕੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਇਹ ਕੋਈ ਧਰਮ ਨਹੀਂ।

**ਅਗਿਆਨਤਾ**

ਸ਼ਾਸਤਰ ਬੇਦ ਪੁਰਾਣਾ ਪੜੰਤਾ ਪੁਕਾਰੰਤਾ ਅਜਣੰਤਾ।

ਜਾਂ ਬੂਝੈ ਤਾਂ ਸੂਝੈ ਸੋਈ ਨਾਨਕ ਆਖੈ ਕੂਕ ਨਾ ਹੋਈ।

ਬ੍ਰਾਹਮਣ ਸ਼ਾਸਤਰ ਪੜ੍ਹਦਾ ਹੈ, ਵੇਦ ਪੜ੍ਹਦਾ ਹੈ, ਪੁਰਾਣ ਪੜ੍ਹਦਾ ਹੈ। ਪੜ੍ਹ-ਪੜ੍ਹ ਕੇ ਲੋਕਾਂ ਨੂੰ ਪੁਕਾਰ-ਪੁਕਾਰ, ਕੂਕ-ਕੂਕ ਕੇ ਗਿਆਨ ਦੇਂਦਾ ਹੈ, ਚੰਗੇ ਮੰਦੇ ਦਾ ਨਿਰਣਾ ਕਰਾਉਂਦਾ ਹੈ। ਪਰ ਆਪ ਕੁਝ ਵੀ ਨਹੀਂ ਜਾਣਦਾ। ਸੋ ਜੋ ਆਦਮੀ ਅਸਲੀਅਤ ਜਾਣਦਾ ਹੈ, ਸਹੀ ਗਿਆਨਵਾਨ ਹੈ, ਓਹੀ ਦੂਜਿਆਂ ਨੂੰ ਸੋਝੀ ਦੇ ਸਕਣ ਦੇ ਯੋਗ ਹੈ।

ਇਉਂ ਕੂਕ-ਕੂਕ ਕੇ ਪੁਕਾਰ-ਪੁਕਾਰ ਕੇ ਦੂਜਿਆਂ ਨੂੰ ਨਾ ਤਾਂ ਸੋਝੀ ਦਿੱਤੀ ਜਾ ਸਕਦੀ ਹੈ ਅਤੇ ਨਾ ਹੀ ਸਹੀ ਰਾਹ ਦਿਖਾਇਆ ਜਾ ਸਕਦਾ ਹੈ।

**ਤੀਰਥ ਇਸਨਾਨ**

ਅੰਦਰਹੁ ਝੂਠੇ, ਪੈਜ ਬਾਹਰਿ, ਦੁਨੀਆ ਅੰਦਰ ਫੈਲ॥

ਅਠਸਠਿ ਤੀਰਥ ਜੇ ਨਾਵਹਿ, ਉਤਰੈ ਨਾਹੀ ਮੈਲ॥

ਤੀਰਥ ਇਸ਼ਨਾਨ ਕਰਨਾ, ਤੀਰਥਾਂ ਦੇ ਭ੍ਰਮਣ ਕਰਨਾ ਹਿੰਦੂ ਧਰਮ ਵਿਚ ਸਭ ਤੋਂ ਮਹੱਤਵਪੂਰਣ ਕਦਮ ਹੈ, ਜਿਸ ਨਾਲ ਜਨਮ-ਜਨਮ ਦੀ ਮੈਲ ਕੱਟੀ ਜਾਂਦੀ ਦੱਸੀ ਦੀ ਹੈ। ਆਦਮੀ ਲੱਖ ਬੁਰੇ ਕਰਮ ਕਰਨ ਤੋਂ ਬਾਅਦ ਵੀ ਪਵਿੱਤਰ ਹੋ ਜਾਂਦਾ ਹੈ। ਉਸ ਦੇ ਪਾਪ ਧੋਤੇ ਜਾਂਦੇ ਹਨ ਅਤੇ ਉਹ ਸੁਰਗ ਨੂੰ ਪ੍ਰਾਪਤ ਹੋ ਜਾਂਦਾ ਹੈ।

ਪਰ ਗੁਰੂ ਨਾਨਕ ਕਹਿੰਦੇ ਹਨ ਕਿ ਤੀਰਥਾਂ 'ਤੇ ਨਹਾਉਣ ਵਾਲੇ ਲੋਕ ਅੰਦਰੋਂ ਵਿਸ਼ੇ ਵਿਕਾਰਾਂ ਨਾਲ ਭਰੇ ਪਏ ਹਨ। ਪੈਰ-ਪੈਰ 'ਤੇ ਬੁਰੇ ਕਰਮ ਅਤੇ ਬੁਰਾ ਸੋਚਦੇ ਹਨ। ਇਹ ਅੰਦਰੋਂ ਝੂਠੇ ਹਨ ਪਰ ਪਾਜੀ, ਬਾਹਰੋਂ ਭਲੇ ਪੁਰਸ਼ਾਂ ਵਾਲਾ ਦਿਖਾਵਾ ਕਰਦੇ ਹਨ। ਗੁਰੂ ਨਾਨਕ ਨੇ ਜ਼ੋਰਦਾਰ ਸ਼ਬਦਾਂ ਅੰਦਰ ਹਿੰਦੂਆਂ ਦੇ ਅਠਾਹਰ (ਅਠਸਠ) ਤੀਰਥਾਂ ਦੇ ਨਹਾਉਣ ਨਾਲ ਅੰਦਰਲੀ ਮੈਲ ਦੇ ਉੱਤਰ ਜਾਣ ਦਾ ਖੰਡਨ ਕੀਤਾ ਹੈ। ਪਾਪਾਂ ਦੀ ਮੈਲ ਨਹੀਂ ਜਾ ਸਕਦੀ। ਅੰਦਰਲੇ ਵਿਸ਼ੇ ਵਿਕਾਰਾਂ ਨੂੰ ਪਾਣੀ ਨਹੀਂ ਧੋ ਸਕਦਾ।

ਨਾਵਨ ਚਲੇ ਤੀਰਥੀ ਮਨ ਖੋਟੇ ਤਨ ਚੋਰ। ਇਕ ਭਉ ਲਥੀ ਨਾਤਿਆਂ ਦੁਏ ਭਉ ਚੜ੍ਹਿਆਸ ਹੋਰ।

ਬਾਹਰ ਧੋਤੀ ਤੂਮੜੀ ਅੰਦਰ ਵਿਸੁ ਨਿਕੋਰ। ਸਾਧ ਭਲੇ ਅਨਨਾਤਿਆ ਚੋਰਿ ਸਿ ਚੋਰਾ ਚੋਰ।

ਗੁਰੂ ਨਾਨਕ ਨੇ ਕਿਹਾ ਕਿ ਜੋ ਲੋਕ ਤੀਰਥਾਂ 'ਤੇ ਨਹਾਉਣ ਜਾਂਦੇ ਹਨ, ਉਨ੍ਹਾਂ ਦੇ ਮਨ ਖੋਟੇ ਹੁੰਦੇ ਹਨ, ਉਹ ਝੂਠੇ ਹਨ, ਧੋਖੇਬਾਜ਼ ਹਨ, ਬੇਈਮਾਨ ਹਨ। ਉਨ੍ਹਾਂ ਦਾ ਸਰੀਰ ਵਿਸ਼ੇ-ਵਿਕਾਰਾਂ ਨੇ ਮੱਲਿਆ ਹੋਇਆ ਹੈ। ਜੋ ਕਰਨਾ ਬਣਦਾ ਹੈ, ਉਹ ਕਰਦੇ ਨਹੀਂ ਅਤੇ ਜੋ ਨਹੀਂ ਕਰਨਾ, ਉਹ ਕਰਦੇ ਹਨ।

ਨਹਾਉਣ ਨਾਲ ਬੰਦੇ ਦੀ ਬਾਹਰਲੀ ਮੈਲ ਉਤਰਦੀ ਹੈ ਪਰ ਇਕ ਮੈਲ ਚੜ੍ਹ ਜਾਂਦੀ ਹੈ। (ਜੇ ਪਾਣੀ ਦੀ ਸ਼ੁੱਧੀ ਵੱਲ ਧਿਆਨ ਮਾਰੀਏ ਤਾਂ ਬਾਹਰਲੀ ਮੈਲ ਵੀ ਨਹੀਂ ਉਤਰਦੀ ਜਿਵੇਂ ਕਿ ਗੰਗਾ ਦੇ ਇਕ ਮਿਲੀਲੀਟਰ ਪਾਣੀ ਵਿਚ 9 ਲੱਖ ਦੇ ਕਰੀਬ ਬੈਕਟੀਰੀਆ ਭਾਵ ਬੀਮਾਰੀ ਦੇ ਕੀਟਾਣੂ ਹਨ ਅਤੇ 37 ਸ਼ਹਿਰਾਂ ਦਾ ਸਾਰਾ ਗੰਦਾਂ ਗੰਗਾ ਵਿਚ ਲਗਾਤਾਰ ਪੈਂਦਾ ਰਹਿੰਦਾ ਹੈ। ਜਿਵੇਂ ਹਜ਼ਾਰਾਂ ਲੋਕ ਜੋ ਇਕੋ ਥਾਂ ਨਹਾ ਜਾਂਦੇ ਹਨ ਤਾਂ ਉਨ੍ਹਾਂ ਦੇ ਸਰੀਰ ਵਿਚ ਚਮੜੀ ਦੀਆਂ ਬਿਮਾਰੀਆਂ ਦੀ ਤਰ੍ਹਾਂ-ਤਰ੍ਹਾਂ ਦੀ ਮੈਲ ਇਕੱਠੀ ਹੁੰਦੀ ਰਹਿੰਦੀ ਹੈ ਅਤੇ ਇਕ-ਦੂਸਰੇ ਨੂੰ ਲਗਦੀ ਰਹਿੰਦੀ ਹੈ) ਫਰਜ਼ ਕਰੋ, ਬਾਹਰੀ ਮੈਲ ਜੇ ਨਹਾਉਣ ਨਾਲ ਲਹਿ ਵੀ ਜਾਂਦੀ ਹੈ ਤਾਂ ਵੀ ਅੰਦਰਲੀ ਮੈਲ ਤਾਂ ਲਹਿਣ ਦੀ ਥਾਂ ਹੋਰ ਚੜ੍ਹ ਜਾਂਦੀ ਹੈ। ਬੰਦਾ ਤੀਰਥ ਨਹਾ ਕੇ ਆਪਣੇ ਆਪ ਨੂੰ ਦੂਜਿਆਂ ਨਾਲੋਂ ਧਰਮੀ ਸਮਝ ਕੇ ਮੈਂ-ਮੈਂ ਕਰਦਾ ਹੈ। ਆਪ ਗੁੰਮਰਾਹ ਹੁੰਦਾ ਹੈ ਅਤੇ ਦੂਜਿਆਂ ਨੂੰ ਭਟਕਣ ਵਿਚ ਪਾਉਂਦਾ ਰਹਿੰਦਾ ਹੈ। ਪ੍ਰਚਾਰ ਕਰਦਾ ਹੈ ਕਿ ਤੀਰਥ ਨਹਾ ਕਿ ਪਾਪ ਲੱਥ ਜਾਂਦੇ ਹਨ, ਜਿਵੇਂ ਉਹ ਆਪ ਪਵਿੱਤਰ ਹੋ ਕੇ ਆਇਆ ਹੈ। ਇਹ ਪ੍ਰਚਾਰ ਹੋਰ ਲੱਖਾਂ ਨੂੰ ਗੁੰਮਰਾਹ ਕਰਦਾ ਹੈ।

ਬੰਦਾ ਤੀਰਥ ਨਹਾ ਕੇ ਬਾਹਰੋਂ ਤੂੰਬੜੀ ਭਾਵ ਸਰੀਰ ਨੂੰ ਧੋ ਲੈਂਦਾ ਹੈ, ਪਰ ਅੰਦਰ ਨਿਰੀ ਵਿਸ ਭਰੀ ਰਹਿੰਦੀ ਹੈ। ਭਾਵ ਮਨ ਦੀ ਮੈਲ, ਮਨ ਦੀ ਬੁਰਿਆਈ ਤਾਂ ਨਹੀਂ ਜਾਂਦੀ।

ਗੁਰੂ ਨਾਨਕ ਨੇ ਕਿਹਾ ਕਿ ਸਾਧਾਂ ਭਾਵ ਜਿਨ੍ਹਾਂ ਬੰਦਿਆਂ ਨੇ ਮਨ ਦੀ ਮੈਲ ਚੰਗੇ ਕੰਮ ਕਰਕੇ ਧੋ ਲਈ ਹੈ ਉਹ ਤਾਂ ਤੀਰਥ ਨਹਾਉਣ ਤੋਂ ਬਿਨਾਂ ਹੀ ਪਵਿੱਤਰ ਹਨ, ਪਰ ਜੋ ਚੋਰ ਹੈ, ਪਾਪੀ ਹੈ, ਅੰਦਰੋਂ ਮੈਲਾ ਹੈ, ਉਹ ਕਿਧਰੇ ਵੀ ਤੀਰਥਾਂ 'ਤੇ ਨਹਾਉਂਦਾ ਫਿਰੇ ਉਹ ਚੋਰ ਹੀ ਰਹਿੰਦਾ ਹੈ, ਪਾਪੀ ਹੀ ਰਹਿੰਦਾ ਹੈ।

ਅਖਰੁ ਪੜ-ਪੜ ਭੁਲੀਐ ਭੇਖੀ ਬਹੁਤ ਅਭਿਮਾਨੁ॥

ਤੀਰਥ ਨਾਤਾ ਕਿਆ ਕਰੈ ਮਨ ਮਹਿ ਮੈਲੁ ਗੁਮਾਨ॥

ਭੇਖੀ ਪਾਖੰਡੀ ਲੋਕ ਧਾਰਮਿਕ ਗ੍ਰੰਥਾਂ ਦੀਆਂ ਤੁਕਾਂ ਪੜ੍ਹ-ਪੜ੍ਹ ਕੇ ਆਪਣੇ-ਆਪ ਨੂੰ ਵੱਡੇ ਗਿਆਨੀ ਤਾਂ ਅਖਵਾਉਂਦੇ ਹਨ, ਪਰ ਉਹ ਇਹ ਨਹੀਂ ਸਮਝਦੇ ਕਿ ਉਨ੍ਹਾਂ ਇਹ ਝੂਠਾ ਮਾਣ ਕਰਿਆ ਹੋਇਆ ਹੈ। ਚਾਰ ਅੱਖਰ ਪੜ੍ਹ ਕੇ ਉਹ ਅਭਿਮਾਨੀ ਬਣ ਜਾਂਦੇ ਹਨ। ਉਨ੍ਹਾਂ ਅੰਦਰ ਹੰਕਾਰ ਦੀ ਮੈਲ ਭਰੀ ਰਹਿੰਦੀ ਹੈ। ਤੀਰਥਾਂ 'ਤੇ ਨਹਾਉਣ ਨਾਲ ਭਲਾ ਕੀ ਬਣ ਜਾਈਦਾ ਹੈ ? ਮਨ ਅੰਦਰ ਤਾਂ ਬੁਰੇ ਕੰਮਾਂ ਦੀ, ਪਾਪਾਂ ਦੀ ਮੈਲ ਭਰੀ ਹੁੰਦੀ ਹੈ ਤੇ ਆਪਣੇ ਆਪ ਨੂੰ ਚੰਗਾ, ਪਵਿੱਤਰ, ਸ੍ਰੇਸ਼ਟ, ਸਾਧੂ, ਫਕੀਰ, ਪੰਡਤ, ਬ੍ਰਾਹਮਣ ਕਹਾਉਣ ਤੇ ਹੰਕਾਰ ਵਾਧੂ ਦਾ।

ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮ ਧਰਮ ਨਹੀਂ ਪੂਜਾ॥

ਗੁਰੂ ਨਾਨਕ ਨੇ ਸਾਫ ਸ਼ਬਦਾਂ ਵਿਚ ਕਿਹਾ ਹੈ, ਤੀਰਥਾਂ 'ਤੇ ਨਹਾਉਣਾ, ਵਰਤ ਰੱਖਣੇ, ਸੁੰਨਤ ਕਰਨੀ, ਸੰਕੋਚ ਕਰਨਾ ਭਾਵ ਪਵਿੱਤਰ ਅਪਵਿੱਤਰ ਮੰਨਣਾ, ਖਾਣ ਯੋਗ-ਨਾ ਖਾਣ ਯੋਗ ਮੰਨਣਾ, ਨਾ ਇਹ ਚੰਗਾ ਕਰਮ ਹੈ ਅਤੇ ਨਾ ਹੀ ਇਹ ਧਰਮ ਹੈ ਅਤੇ ਨਾ ਹੀ ਇਹ ਪੂਜਾ ਹੈ। ਇਸ ਤਰ੍ਹਾਂ ਦੇ ਕਰਮ ਕਾਂਡਾਂ ਦਾ ਕੋਈ ਅਰਥ ਨਹੀਂ।

ਅਠਸਠ ਤੀਰਥ ਦੇਵੀ ਥਾਪੇ ਪੁਰਬੀ ਲਗੇ ਪਾਣੀ।
ਨਾਇ ਨਿਵਾਜਾ ਨਾਤੇ ਪੂਜਾ ਨਾਵਨ ਸਦਾ ਸੁਜਾਣੀ।
ਮੁਇਆ ਜੀਵਦਿਆ ਗਤਿ ਹੋਵੈ ਜਦਾ ਸਿਰ ਪਾਈਐ ਪਾਣੀ॥

ਬ੍ਰਾਹਮਣਾਂ ਨੇ ਦੇਵੀ ਦੇਵਤਿਆਂ ਦੇ ਨਾਂ 'ਤੇ ਤੀਰਥ ਸਥਾਪਿਤ ਕੀਤੇ ਹੋਏ ਹਨ। ਇਥੇ ਪੁਰਬ ਮਨਾਏ ਜਾਂਦੇ ਹਨ ਮੇਲੇ ਲੱਗਦੇ ਹਨ ਅਤੇ ਜਿੱਥੇ ਹਿੰਦੂ ਗ੍ਰੰਥਾਂ ਦੀ ਕਥਾ ਕੀਤੀ ਜਾਂਦੀ ਹੈ ਤਾਂ ਉਸ ਦੀ ਗਤੀ ਹੋ ਸਕੇ। ਦੁਨੀਆ ਨਹਾ ਕੇ ਸਲਾਮ ਕਰਦੀ ਹੈ, ਮੱਥਾ ਟੇਕਦੀ ਹੈ, ਨਹਾ ਕੇ ਪੂਜਾ ਕਰਦੀ ਹੈ। ਇਹ ਤੀਰਥ ਨਹਾਉਣ ਵਾਲੇ ਸਦਾ ਆਪਣੇ-ਆਪ ਨੂੰ ਸਿਆਣੇ ਅਖਵਾਉਂਦੇ ਹਨ, ਕਿਉਂਕਿ ਉਹ ਆਪਣੇ ਆਪਣੇ ਵੱਲੋਂ ਪੁੰਨ ਦਾ ਕੰਮ ਕਰਨ ਲੱਗੇ ਹੁੰਦੇ ਹਨ। ਜਦੋਂ ਬੰਦਾ ਮਰ ਜਾਂਦਾ ਹੈ ਤਾਂ ਇਹੀ ਪਾਣੀ ਬੰਦੇ ਦੇ ਸਿਰ ਵਿਚ ਪਾਇਆ ਜਾਂਦਾ ਹੈ ਭਾਵ ਉਸ ਨੂੰ ਨਹਾਇਆ ਜਾਂਦਾ ਹੈ ਤਾਂ ਕਿ ਉਸ ਦੀ ਗਤੀ ਹੋ ਸਕੇ।

ਅਸਲ ਵਿਚ ਗੁਰੂ ਨਾਨਕ ਨੇ ਕਿਹਾ ਹੈ ਕਿ ਨਹਾਉਣ ਤਾਂ ਚੰਗਾ ਹੈ। ਨਹਾਉਣ ਨਾਲ ਸੁਰਤ ਆਉਂਦੀ ਹੈ। ਸਾਲਾਂਬੱਧੀ ਜਟਾਂ ਰੱਖਣ ਵਾਲਿਆਂ ਨੂੰ ਕਿਹਾ ਹੈ ਕਿ ਤੁਹਾਡੀ ਸੁਰਤ ਮਾਰੀ ਰਹਿੰਦੀ ਹੈ। ਨਹਾਉਣ ਨਾਲ ਜਿੱਥੇ ਸੁਰਤ ਆਉਂਦੀ ਹੈ, ਉੱਥੇ ਸਰੀਰ ਚੁਸਤ ਰਹਿੰਦਾ ਹੈ। ਪਰ ਤੀਰਥ ਸਮਝ ਕੇ ਗਤੀ ਜਾਂ ਸੁਰਗ ਲਈ ਪਾਏ ਭੁਲੇਖਿਆਂ ਵਿਚ ਪਏ ਫਿਰਨਾ ਮੂਰਖਤਾ ਹੈ।

ਵੂਠੇ ਹੋਇਐ ਹੋਇ ਵਿਲਾਵਲ, ਜੀਆਂ ਜੁਗਤ ਸੁਆਣੀ।
ਵੂਠੇ ਘਾਉ ਚਰਹਿ ਨਿਤ ਸੁਰਤ, ਸਾਧਨ ਦਹੀਂ ਵਿਲੋਵੈ।
ਤਿਤੁ ਘਿਇ ਹੋਮ ਜਗ ਸਦਾ ਪੂਜਾ, ਪਾਈਐ ਕਾਰਜ ਸੋ ਹੈ।

ਇਕ ਮੀਂਹ ਜੋ ਧਰਤੀ 'ਤੇ ਵਰ੍ਹਦਾ ਹੈ, ਪਾਣੀ ਡਿਗਦਾ ਹੈ ਤਾਂ ਸਾਰੇ ਪਾਸੇ ਹਰਿਆਵਲ ਹੋ ਜਾਂਦੀ ਹੈ। ਸਾਰੇ ਜੀਵ ਖੁਸ਼ੀ ਨਾਲ ਝੂਮ ਉਠਦੇ ਹਨ। ਮੀਂਹ ਪਏ 'ਤੇ ਅੰਨ ਪੈਦਾ ਹੁੰਦਾ ਹੈ ਜੋ ਸਾਰੀ ਜੀਅ ਖਾਂਦੇ ਹਨ ਤੇ ਜਿਉਂਦੇ ਹਨ। ਕਪਾਹ ਪੈਦਾ ਹੁੰਦੀ ਹੈ ਜਿਸ ਤੋਂ ਕੱਪੜਾ ਬਣ ਕੇ ਲੋਕਾਂ ਦਾ ਨੰਗ ਢਕਿਆ ਜਾਂਦਾ ਹੈ। ਮੀਂਹ ਪੈਣ ਤੋਂ ਬਾਅਦ ਘਾਹ ਪੈਦਾ ਹੁੰਦਾ ਹੈ, ਜਿਸ ਨੂੰ ਗਊਆਂ ਚਰਦੀਆਂ ਹਨ ਅਤੇ ਜਿਸ ਦੇ ਦੁੱਧ ਤੋਂ ਔਰਤ ਦਹੀਂ ਰਿੜਕ ਕੇ ਘਿਓ ਤਿਆਰ ਕਰਦੀ ਹੈ। ਇਸ ਘਿਓ ਤੋਂ ਬ੍ਰਾਹਮਣ ਹੋਮ ਜੱਗ ਕਰਦੇ ਹਨ। ਗੁਰੂ ਨਾਨਕ ਦਾ ਭਾਵ ਹੈ ਕਿ ਜਦੋਂ ਹਰ ਵਸਤੂ ਪਾਣੀ ਦੀ ਕਰਾਮਾਤ ਹੈ ਅਤੇ ਤੁਸੀਂ ਇਕੋ ਪਾਣੀ ਤੋਂ ਬਣੀਆਂ ਵਸਤੂਆਂ ਲਗਾਤਾਰ ਵਰਤ ਰਹੇ ਹੋ ਤਾਂ ਫਿਰ ਤੀਰਥਾਂ 'ਤੇ ਨਹਾਉਣ ਦੀ ਕਿਹੜੀ ਕਸਰ ਬਾਕੀ ਰਹਿ ਗਈ। ਜਦੋਂ ਉਹ ਪਾਣੀ ਘਰ ਬੈਠਿਆਂ ਹੀ ਜ਼ਿੰਦਗੀ ਦਾ ਆਨੰਦ ਦੇ ਰਿਹਾ ਹੈ ਤਾਂ ਤੀਰਥ ਵਾਲਾ ਪਾਣੀ ਹੋਰ ਕੀ ਦੇਵੇਗਾ ? ਜਦੋਂ ਕਿ ਪਾਣੀ ਇਕ ਹੈ, ਪਾਣੀ ਦਾ ਤੱਤ ਇਕ ਹੈ।

ਗੁਰੂ ਸਮੁੰਦ ਨਦੀ ਸਭ ਸਿਖੀ ਨਾਤੇ ਜਿਤੁ ਵਡਿਆਈ।
ਨਾਨਕ ਜਿ ਸਿਰ ਖੁਥੇ ਨਾਵਣ ਨਾਹੀ ਤਾਂ ਸਤ ਚਟੇ ਸਿਰ ਛਾਈ।

ਭਾਵ ਉਪਰੋਕਤ ਗਿਆਨ ਤਾਂ ਸਿਰਫ ਗੁਰੂ ਤੋਂ ਹੀ ਪ੍ਰਾਪਤ ਹੋ ਸਕਦਾ ਹੈ, ਜੋ ਸਮੁੰਦਰ ਵਰਗਾ ਵਿਸ਼ਾਲ ਹੈ। ਉਹੋ ਗਿਆਨ ਦਾ ਅਥਾਹ ਸਾਗਰ ਹੈ, ਜੋ ਬੰਦਾ ਉਸ ਤੋਂ ਸਹੀ ਸੇਧ ਲੈ ਲੈਂਦਾ ਹੈ, ਸਹੀ ਗੱਲ ਸਿੱਖ ਲੈਂਦਾ ਹੈ ਉਸ ਤੀਰਥਾਂ ਵਰਤਾਂ ਪੂਜਾ ਆਦਿ ਦੇ ਚੱਕਰ ਵਿਚ ਨਹੀਂ ਪੈਂਦਾ। ਉਹ ਸਿੱਖ ਨਦੀ ਵਾਂਗ ਹੈ ਜੋ ਸਮੁੰਦਰ ਨਾਲ ਮਿਲ ਕੇ ਇਕ ਜਾਨ ਹੋ ਜਾਂਦੀ ਹੈ, ਕਿਉਂਕਿ ਸਿੱਖ ਗਿਆਨਵਾਨ ਬੰਦੇ ਦਾ ਹੀ ਨਾਮ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਸਿਰਖੁੱਥੇ ਅਕਲੋਂ ਹੀਣੇ, ਮੂਰਖ ਗਵਾਹ ਗੁਰੂ ਦੇ ਅਥਾਹ ਸਾਗਰ ਵਿਚ ਨਦੀ ਬਣ ਕੇ ਲੀਨ ਨਹੀਂ ਹੋਣਾ ਚਾਹੁੰਦੇ ਅਤੇ ਕੂੜ ਕਰਮ ਕਾਂਡ ਵਿਚ ਲੱਗੇ ਰਹਿਣਾ ਚਾਹੁੰਦੇ ਹਨ ਤਾਂ ਉਨ੍ਹਾਂ ਦੇ ਸਿਰ ਵਿਚ ਸੱਤ ਚੁੱਲਿਆਂ ਦੀ ਸੱਤ ਬੁੱਕ ਸਵਾਹ।

**ਵੇਦ-ਪਾਠ**

ਵੇਦ ਪਾਠ ਸੰਸਾਰ ਕੀ ਕਾਰ, ਪੜਿਪੜਿ ਪੰਡਤ ਕਰਹਿ ਬੀਚਾਰ।
ਬਿਨ ਬੂਝੇ ਸਭ ਹੋਇ ਖੁਆਰ, ਨਾਨਕ ਗੁਰਮੁਖ ਉਤਰਸ ਪਾਰ।

ਗੁਰੂ ਨਾਨਕ ਕਹਿੰਦੇ ਹਨ ਕਿ ਵੇਦਾਂ ਸ਼ਾਸਤਰਾਂ, ਸਿਮਰਤੀਆਂ, ਗੀਤਾ, ਰਮਾਇਣ, ਮਹਾਭਾਰਤ ਦਾ ਪਾਠ ਕਰਨਾ ਸਿਰਫ ਸੰਸਕਾਰੀ ਕਰਮਕਾਂਡ ਹਨ, ਜਿਸ ਨੂੰ ਪੜ੍ਹ-ਪੜ੍ਹ ਕੇ ਪੰਡਤ ਲੋਕ ਉਸ 'ਤੇ ਵਿਚਾਰ ਕਰਦੇ ਹਨ। ਗੁਰੂ ਨਾਨਕ ਦਾ ਵਿਚਾਰ ਹੈ ਕਿ ਇਹ ਸਭ ਕੁਝ ਸੰਸਾਰ ਦੇ ਪਦਾਰਥਾਂ ਨੂੰ ਪ੍ਰਾਪਤ ਕਰਨ ਦਾ ਇਕ ਚੰਗਾ ਵਧੀਆ ਢੰਗ ਹੈ। ਸੱਚ ਦੀ ਪ੍ਰਾਪਤੀ ਨਾਲ ਇਸ ਦਾ ਕੋਈ ਵਾਸਤਾ ਨਹੀਂ। ਇਸ ਦੀ ਹਕੀਕਤ ਸਿਰਫ ਓਹੀ ਆਦਮੀ ਜਾਣ ਸਕਦਾ ਹੈ, ਜੋ ਗੁਰਮੁਖ ਹੈ। ਓਹੀ ਬੰਦਾ ਸੱਚ ਨੂੰ ਪ੍ਰਾਪਤ ਹੁੰਦਾ ਹੈ।

ਕ੍ਰਿਸ਼ਨ

ਜਜੁ ਮਹਿ ਜੋਰ ਛਲੀ ਚੰਦ੍ਰਾਵਲ ਕਾਨ ਕ੍ਰਿਸ਼ਨ ਜਾਦਮ ਭਇਆ।
ਪਾਰਜਾਤ ਗੋਪੀ ਲੈ ਆਇਆ ਬਿੰਦਰਾ-ਬਨ ਮੈਂ ਰੰਗ ਕੀਆ।

ਗੁਰੂ ਨਾਨਕ ਨੇ ਦੱਸਿਆ ਕਿ ਕ੍ਰਿਸ਼ਨ (ਜੋ ਹਿੰਦੂਆਂ ਦਾ ਰਾਮ ਦੇ ਬਰਾਬਰ ਦਾ ਭਗਵਾਨ ਹੈ) ਜਿਸ ਨੂੰ ਕਾਹਨ ਵੀ ਕਹਿੰਦੇ ਹਨ ਅਤੇ ਜਿਸ ਦੀ ਜਾਤ ਯਾਦਵ ਹੈ, ਜੋਰ ਜਬਰ, ਬਲ ਅਤੇ ਛਲ ਨਾਲ ਚੰਦ੍ਰਾਵਲੀ ਨਾਂ ਦੀ ਕੁੜੀ ਨੂੰ ਲਿਆਇਆ। ਇਹ ਕੁੜੀ ਪਾਰ ਜਾਤ ਸੀ, ਦੂਜੀ ਜਾਤ ਦੀ ਸੀ (ਕਿਉਂਕਿ ਹਿੰਦੂ ਧਰਮ ਅੰਦਰ ਦੂਜੀ ਜਾਤ ਨਾਲ ਕੋਈ ਰਿਸ਼ਤਾ ਕਾਇਮ ਨਹੀਂ ਹੋ ਸਕਦਾ) ਉਸ ਨੂੰ ਗੋਪੀ ਬਣਾ ਕੇ ਲੈ ਆਇਆ ਅਤੇ ਫਿਰ ਬਿੰਦਰਾ-ਬਨ ਵਿਚ ਜਾ ਕੇ ਉਸ ਨਾਲ ਰੰਗ ਕੀਤਾ।

ਲਿਖ ਲਿਖ ਪੜਿਆ ਤੇਤਾ ਕੁੜਿਆ। ਬਹੁ ਤੀਰਥ ਭਵਿਆ ਤੋਤੇ ਲਵਿਆ॥

ਬ੍ਰਾਹਮਣ ਪੰਡਤਾਂ ਨੇ ਵੇਦ ਕਤੇਬ ਸ਼ਾਸਤਰ ਪੁਰਾਣ ਤੇ ਹੋਰ ਧਾਰਮਿਕ ਗ੍ਰੰਥ ਲਿਖੇ ਤੇ ਫਿਰ ਪੜ੍ਹੇ। ਇੰਜ ਕਰਦਿਆਂ ਉਹ ਹੰਕਾਰੀ ਹੋ ਗਏ। ਕਰਮਕਾਂਡ ਅਨੁਸਾਰ ਜੋ ਤੀਰਥਾਂ ਦਾ ਭ੍ਰਮਣ ਕਰਦਾ ਹੈ, ਉਸ ਦੀ ਜ਼ੁਬਾਨ ਚੱਲਣ ਲੱਗ ਪੈਂਦੀ ਹੈ ਤੋਤੇ ਵਾਂਗ। ਉਹ ਜਿੱਥੇ ਵੀ ਉੱਠਦਾ ਬੈਠਦਾ ਹੈ, ਤੀਰਥ ਯਾਤਰਾ ਦੀ ਰਟ ਲਗਾਉਂਦਾ ਹੈ ਤਾਂ ਜੋ ਲੋਕ ਉਸ ਨੂੰ ਧਰਮੀ ਸਮਝਣ। ਗੱਲ ਏਥੇ ਹੀ ਬੱਸ ਨਹੀਂ, ਸਾਧੂਆਂ ਦੇ ਅਨੇਕ ਫਿਰਕੇ ਹਨ ਅਤੇ ਉਹ ਅਨੇਕ ਭੇਖ ਧਾਰਕੇ ਮੁਕਤੀ ਦਾ ਰਾਹ ਲੱਭਦੇ ਹਨ। ਅਨੇਕ ਪ੍ਰਕਾਰ ਦੇ ਤਸੀਹੇ ਸਹਿੰਦੇ ਹਨ, ਦੁੱਖ ਝੱਲਦੇ ਹਨ। ਜਿਵੇਂ ਇਕ ਲੱਤ 'ਤੇ ਖੜ੍ਹੇ ਰਹਿਣਾ, ਪੁੱਠਾ ਲਟਕਣਾ, ਸਿਰ ਵਿਚ ਠੰਢਾ ਪਾਣੀ ਪਾਉਂਦੇ ਰਹਿਣਾ, ਗਰਮੀਆਂ ਵਿਚ ਧੂਣੀਆਂ ਤਾਪਣੀਆਂ, ਸਮਾਧੀਆਂ ਲਾ ਕੇ ਬੈਠੇ ਰਹਿਣਾ, ਸਾਹ ਰੋਕਣਾ, ਪਿੰਡੇ 'ਤੇ ਸੁਆਹ ਮਲਣੀ, ਜਟਾਂ ਵਧਾ ਲੈਣੀਆਂ, ਮੌਨ ਧਾਰਨ ਕਰਨਾ, ਪੈਰ ਟਿਕਣ ਨਾ ਦੇਣੇ, ਨੰਗੇ ਫਿਰਨਾ, ਇੰਦਰੀ ਨੂੰ ਸੰਗਲੀ ਪਾ ਕੇ ਰੱਖਣਾ ਆਦਿ।

ਗੁਰੂ ਨਾਨਕ ਕਹਿੰਦੇ ਹਨ :-

ਬਹੁ ਭੇਖ ਕੀਆ ਦੁਖ ਦੀਆ। ਸਹੁਵੇ ਜੀਆ ਆਪਣਾ ਕੀਆ।

ਭਾਵ ਭੇਖੀ ਸਾਧੂ ਅਨੇਕ ਤਰ੍ਹਾਂ ਦੇ ਭੇਖ ਕਰਕੇ ਸਰੀਰ ਨੂੰ ਕਸ਼ਟ ਦਿੰਦੇ ਹਨ। ਕਿਉਂਕਿ ਇਹ ਉਨ੍ਹਾਂ ਆਪ ਕੀਤਾ ਹੈ, ਆਪ ਹੀ ਦੁਖ ਸਹੇੜੇ ਹਨ, ਇਸ ਲਈ ਉਹ ਇਸ ਸਜ਼ਾ ਦੇ ਹੱਕਦਾਰ ਵੀ ਹਨ। ਉਹ ਆਪਣੇ ਕੀਤੇ ਦੀ ਸਜ਼ਾ ਪਾਉਣ।

ਅੰਨ ਨਾ ਖਾਇਆ ਸਾਦੁ ਗਵਾਇਆ।

ਅੰਨ ਨਹੀਂ ਖਾਂਦੇ। ਵਰਤ ਰੱਖਦੇ ਹਨ, ਤਾਂ ਇਹ ਵੀ ਫੋਕਟ ਕਰਮ ਹੈ। ਭੁੱਖੇ ਰਹਿਣ ਨਾਲ ਦੁਖ ਝੱਲਦੇ ਹਨ ਅਤੇ ਅੰਨ ਦਾ ਸੁਆਦ ਗੁਆਉਂਦੇ ਹਨ। ਜੋ ਕਿ ਜ਼ਿੰਦਗੀ ਲਈ ਇਕ ਜ਼ਰੂਰੀ ਲੋੜ ਹੈ।

ਤਾਂ ਫਿਰ ਕੀ ਕਰੀਏ—ਮੁਕਤੀ ਕਿਵੇਂ ਮਿਲੇ:

ਹਉ ਨੀਚ ਕਰਉ ਬੇਨੰਤੀ ਸਾਚ ਨ ਛੋਡੋ ਭਾਈ॥ ਨਾਨਕ ਜਿਸ ਕਰ ਵੇਖਿਆ ਦੇਵੈ ਮੱਤ ਸਾਈ॥

ਭਾਓ ਭਗਤ ਕਰ ਨੀਚ ਸਦਾਏ ਤਉ ਨਾਨਕ ਮੋਖੰਤਰ ਪਾਏ।

ਜਾਤ ਜਨਮ ਨਾ ਪੂਛੀਐ ਸੱਚ ਘਰੁ ਲੇਹੁ ਬਤਾਏ॥ ਸਾ ਜਾਤ ਸਾ ਪਾਤ ਹੈ ਜੇਹੇ ਕਰਮ ਕਮਾਏ॥

ਐਜੀ ਨਾ ਹਮ ਉੱਤਮ ਨੀਚ ਨਾ ਮੱਧਮ॥ ਹਰ ਸਰਣਾਗਤਿ ਹਰ ਕੇ ਲੋਗ॥

ਗੁਰੂ ਨਾਨਕ ਦਾ ਕਹਿਣਾ ਹੈ ਕਿ ਮੈਂ ਨੀਚ, ਜਿਸ ਨੇ ਨੀਚਾਂ ਦਾ ਸਾਥੀ ਬਣਨ ਦਾ ਪ੍ਰਣ ਕੀਤਾ ਤੇ ਵੱਡਿਆ, ਭਾਵ ਉੱਚੀਆਂ ਜਾਤਾਂ ਦਾ ਸਾਥ ਤਿਆਗ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸਮਾਜ ਦੇ ਲੋਕੋ ਸੱਚ ਦਾ ਪੱਲਾ ਨਾ ਛੱਡੋ। ਸੱਚ ਹੈ-ਬ੍ਰਾਹਮਣਵਾਦ, ਊਚ-ਨੀਚ, ਜਾਤ-ਪਾਤ, ਛੂਤ-ਛਾਤ, ਕਰਮ ਕਾਂਡ ਦਾ ਮੁਕੰਮਲ ਤਿਆਗ, ਮਨੁੱਖੀ ਬਰਾਬਰੀ, ਭਾਈਚਾਰਾ, ਭਰਾਤਰੀਭਾਵ, ਇਨਸਾਫ, ਮਾਇਆ ਰਹਿਤ ਸੋਚ ਆਦਿ ਦੀ ਧਾਰਨਾ। ਗੁਰੂ ਨਾਨਕ ਕਹਿੰਦੇ ਹਨ ਕਿ ਜਿਸ ਨੇ ਖੁਦ ਇਹ ਕੁਝ ਕੀਤਾ ਹੈ ਓਹੀ ਮਤ ਦੇ ਸਕਦਾ ਹੈ। ਓਹੀ ਦੂਜਿਆਂ ਦਾ ਮਾਰਗ ਦਰਸ਼ਨ ਕਰ ਸਕਦਾ ਹੈ।

ਮਨੁੱਖਤਾ ਨੂੰ ਪਿਆਰ ਕਰਕੇ, ਮਨੁੱਖੀ ਕਲਿਆਣ ਦੀ ਜੀਵਨ ਜਾਚ ਸਿੱਖ ਕੇ, ਆਪਣੀ-ਆਪ ਨੂੰ ਨੀਚ ਮੰਨ ਕੇ ਭਾਵ ਨਿਉਟਿਆਂ, ਨਿਆਸਰਿਆਂ, ਨਿਮਾਣਿਆਂ-ਨਿਤਾਣਿਆਂ, ਮਹਿਰੂਮਾਂ, ਦੀਨ ਦੁਖੀਆਂ ਦਾ ਸਾਥੀ ਬਣ ਕੇ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ। ਸਪੱਸ਼ਟ ਹੈ ਕਿ ਮੁਕਤੀ ਮਨੁੱਖੀ ਕਲਿਆਣ ਦਾ ਮਾਰਗ, ਸੱਚੇ ਮਨ ਨਾਲ ਪਰਣਾ ਕੇ ਹੀ ਪ੍ਰਾਪਤ ਹੋ ਸਕਦੀ ਹੈ, ਵਰਨਾ ਨਹੀਂ। ਮਨੁੱਖਤਾ ਦੇ ਦੁਖ ਦੂਰ ਕਰਨਾ ਹੀ ਮੁਕਤੀ ਮਾਰਗ ਹੈ। ਮੁਕਤੀ ਇਕ ਸੰਤੁਸ਼ਟੀ ਹੈ, ਜੋ ਬਹੁਤ ਹੀ ਨਿਰਮਲ ਤੇ ਕਲਿਆਣਕਾਰੀ ਅਮਲ ਕਰਨ ਨਾਲ ਹੁੰਦੀ ਹੈ। ਕਿਸੇ ਦੀ ਜਾਤ ਨਾ ਪੁੱਛੋ ਕਿਉਂਕਿ ਇਸ ਜਾਤ ਨੇ ਸਾਰਾ ਸਮਾਜ ਸੱਪਣੀ ਬਣ ਕੇ ਖਾ ਲਿਆ ਹੈ। ਅਸਲ ਵਿਚ ਸੱਚਾ ਘਰ ਭਾਵ ਸਾਰੇ ਮਨੁੱਖ ਬਰਾਬਰ ਹਨ। ਸਭੋ ਸਾਂਝੀਵਾਲ ਹਨ। ਮਾਨਸ ਕੀ ਜਾਤ ਇਕ ਹੈ, ਕੋਈ ਊਚ-ਨੀਚ ਭੇਦ ਭਾਵ ਨਹੀਂ ਹੈ। ਇਹੀ ਗੱਲ ਪੁੱਛੋ, ਇਹੀ ਗੱਲ ਦੱਸੋ ਤੇ ਇਸ 'ਤੇ ਅਮਲ ਕਰੋ। ਅਸਲ ਵਿਚ ਜਾਤ-ਪਾਤ ਕੀ ਹੈ। ਗੁਰੂ ਦੀ ਨਜ਼ਰ ਵਿਚ ਜਿਹੋ ਜਿਹੇ ਮਾੜੇ ਚੰਗੇ ਕਰਮ ਬੰਦਾ ਇਸ ਜਨਮ ਵਿਚ ਕਰਦਾ ਹੈ, ਓਹੀ ਉਸ ਦੀ ਜਾਤ ਹੈ। ਭਾਵ ਮਾੜੇ ਕੰਮ ਮਾੜੀ, ਚੰਗੇ ਕੰਮ ਚੰਗੀ ਜਾਤ। ਭਾਵ ਗੁਣਾਂ ਨਾਲ ਭਰਪੂਰ ਬੰਦੇ ਦੀ ਜਾਤ ਉੱਚੀ ਹੈ। ਔਗੁਣਾਂ ਨਾਲ ਭਰੇ ਬੰਦੇ ਦੀ ਜਾਤ ਨੀਚ ਹੈ।

ਜਿਵੇਂ ਗੁਰੂ ਰਵਿਦਾਸ ਨੇ ਕਿਹਾ ਹੈ :-

ਰਵਿਦਾਸ ਜਨਮ ਕੇ ਕਾਰਣੇ ਹੋਤ ਨ ਕੋਊ ਨੀਚ॥

ਨਰ ਕੋ ਨੀਚ ਕਰ ਡਾਰ ਹੈ ਓਛੇ ਕਰਮ ਕੋ ਨੀਚ॥

ਭਾਈ ਬੰਧੂਓ! ਆਪਾਂ ਤਾਂ ਨਾ ਉੱਤਮ ਹਾਂ, ਨਾ ਮੱਧਮ ਅਤੇ ਨਾ ਨੀਚ। ਬੱਸ ਇਕ ਅਕਾਲ-ਪੁਰਖ ਜੋ ਸਭ ਦੁਖਾਂ ਦਾ ਦਾਰੂ ਹੈ, ਦੇ ਲੋਕ ਹਾਂ। ਉਸ ਅਕਾਲ ਪੁਰਖ ਦੀ ਇੱਛਾ ਅਨੁਸਾਰ, ਸੰਸਾਰ ਦੇ ਦੁਖਾਂ ਦਾ ਕੋਈ ਉਪਾਅ ਕਰਨ ਲੱਗੇ ਹੋਏ ਹਾਂ।

ਜਾਤ-ਪਾਤ ਤਿਆਗ ਦਿੱਤੀ :-

ਐਸੇ ਜਨ ਵਿਰਲੇ ਜਗ ਅੰਦਰ ਪਰਖਿ ਖਜ਼ਾਨੇ ਪਾਇਆ॥

ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭ ਚੁਕਾਇਆ॥

ਮੜ੍ਹੀ ਮਸਾਣੀ ਨਹੀਂ ਜਾਣਾ :-

ਦੁਵਿਧਾ ਨ ਪੜਉ, ਹਰਿਬਿਨ ਹੋਣ ਨ ਪੁਜਾਊ, ਮੜੈ ਮਸਾਣਿ ਨ ਜਾਈ॥

ਗੁਰੂ ਵਿਚਾਰ ਨਾਲ ਜਾਤ ਗਈ :-

ਜਾਤਿ ਵਰਣ ਕੁਲ ਸਹਿਸਾ ਚੂਕਾ ਗੁਰਮਤਿ ਸਬਦਿ ਵਿਚਾਰੀ॥

ਸਭ ਦੇਵਤੇ ਰੋਗੀ ਹਨ :–
ਬ੍ਰਹਮ ਬਿਸਨ ਮਹਾਦੇਉ ਤਰੈਗੁਣ ਰੋਗੀ ॥

(ਗੁਰਬਾਣੀ)

ਪੰਜੇ ਪ੍ਰਵਾਨ ਹਨ :–
ਪੰਚ ਪਰਵਾਣ, ਪੰਚ ਪ੍ਰਧਾਨ, ਪੰਚੇ ਪਾਵਹਿ ਦਰਗਹਿ ਮਾਨੁ।
ਪੰਚੇ ਸੋਹਹਿ ਦਰਿ ਰਾਜਾਨ, ਪੰਚਾ ਕਾ ਗੁਰ ਏਕ ਧਿਆਨ ॥ (ਗੁਰੂ ਨਾਨਕ)

ਭਾਵ ਪੰਜੇ ਜਾਤੀਆਂ, ਬ੍ਰਾਹਮਣ, ਕਸ਼ੱਤਰ, ਵੈਸ਼, ਸ਼ੂਦਰ ਅਤੇ ਅਤੀ ਸ਼ੂਦਰ, ਪ੍ਰਵਾਨ ਹੋ ਜਾਂਦੇ ਹਨ। ਪੰਜਾਂ ਨੂੰ ਬਰਾਬਰ ਇੱਜ਼ਤ ਸਨਮਾਨ ਮਿਲਦਾ ਹੈ। ਪੰਜੇ ਹੀ ਗੁਰੂ ਦੀ ਸਿੱਖਿਆ ਸੁਣ ਕੇ ਅਮਲ ਕਰ ਸਕਦੇ ਹਨ। ਜਦੋਂ ਕਿ ਬ੍ਰਾਹਮਣੀ ਵਰਗ ਵਿਚ ਪਹਿਲੇ ਤਿੰਨ ਪਰਵਾਨ ਹਨ ਬਾਕੀ ਦੋਵੇਂ ਜੇ ਪਹਿਲੇ ਤਿੰਨਾਂ ਦੀ ਤਨ, ਮਨ ਤੇ ਧਨ ਨਾਲ ਬਿਨਾਂ ਇੱਛਾ ਦੇ ਸੇਵਾ ਕਰਨ ਤਾਂ ਪ੍ਰਵਾਨ ਹਨ। ਗੁਰਬਾਣੀ ਅਨੁਸਾਰ ਪੰਜੇ ਜਾਤੀਆਂ ਬਰਾਬਰ ਹਨ।

ਗਿਆਨ ਹੀ ਤੀਰਥ ਹੈ :–
ਤੀਰਥਿ ਨਾਵਣ ਜਾਉ ਤੀਰਥ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨ ਹੈ ॥
*****
ਦੁਬਿਧਾ ਨਾ ਪੜਉ, ਹਰਿ ਬਨੁ ਹੋਰ ਨਾ ਪੂਜਉ। ਮੜੇ ਮਸਾਣਿ ਨ ਜਾਈ।
****

## ਦੇਵਤੇ

ਬ੍ਰਹਮਾ ਬਿਸਨੁ ਮਹੇਸੁ ਨ ਕੋਈ। ਅਵਰੁ ਨ ਦੀਸੈ, ਏਕੋ ਸੋਈ।
ਇੱਜ਼ਤ ਤੇ ਸਨਮਾਨ :–
ਜੇ ਜੀਵੈ ਪਤਿ ਲੱਥੀ ਜਾਇ। ਸਭੁ ਹਰਾਮ ਜੇਤਾ ਕਿਛੁ ਖਾਇ ॥
ਵਿਚਾਰਧਾਰ ਹੀ ਗੁਰੂ ਦੀ ਸੇਵਾ ਹੈ :–
ਗੁਰ ਕੀ ਸੇਵਾ ਸਬਦੁ ਵੀਚਾਰ। ਹਉਮੈ ਮਾਰੇ ਕਰਣੀ ਸਾਰ ॥
ਗਿਆਨ ਨਾਲ ਪਰਉਪਕਾਰੀ ਬਣੋ :
ਵਿਦਿਆ ਵੀਚਾਰੀ ਤਾ ਪਰ ਉਪਕਾਰੀ।
ਪੱਥਰ ਦਾ ਦੇਵਤਾ ਤਾਂ ਆਪ ਡੁੱਬਦਾ ਹੈ:–
ਦੇਵੀ ਦੇਵਾ ਪੂਜੀਐ ਭਾਈ। ਕਿਆ ਮਾਗਉ ਕਿਆ ਦੇਹਿ।
ਪਾਹਣੁ ਨੀਰਿ ਪਖਾਲੀਐ ਭਾਈ। ਜਲ ਮਹਿ ਬੂਡਹਿ ਤੇਹਿ ॥

ਗੁਰੂ ਨਾਨਕ ਨੇ ਬ੍ਰਾਹਮਣਵਾਦ ਨੂੰ ਉਸਦੀਆਂ ਤਹਿਆਂ ਤੀਕ ਨਿਖੇੜਿਆ ਹੈ ਤੇ ਸਾਬਤ ਕੀਤਾ ਹੈ ਕਿ ਕਰਮਕਾਂਡਾਂ ਵਿਚ ਰੁੱਝੇ ਲੋਕ ਮਾਇਆ ਦੇ ਵਪਾਰ ਵਿਚ ਗਲਤਾਨ ਹਨ। ਹੋਰ ਇਨ੍ਹਾਂ ਪਾਸ ਕੁਝ ਨਹੀਂ। ਜਦੋਂ ਕੋਈ ਆਲੋਚਕ ਕਿਸੇ ਗੱਲ ਨੂੰ ਗਲਤ ਸਾਬਤ ਕਰਦਾ ਹੈ ਤਾਂ ਉਸ ਦੀ ਵਿਚਾਰਧਾਰਾ ਉਸ ਵਕਤ ਤੱਕ ਸਹੀ ਨਹੀਂ ਮੰਨੀ ਜਾ ਸਕਦੀ ਜਦੋਂ ਤੱਕ ਉਹ ਵਰਤਾਰੇ ਦੇ ਵਿਰੁੱਧ ਸਹੀ ਦਿਸ਼ਾ ਨਹੀਂ ਦਰਸਾਉਂਦਾ। ਗੁਰੂ ਨੇ ਅਜਿਹਾ ਕੀਤਾ ਹੈ। ਆਓ ਆਪਾਂ ਗੁਰੂ ਨਾਨਕ ਦੀ ਸਹੀ ਸੇਧ ਦਾ ਨਿਰੀਖਣ ਕਰੀਏ ਅਤੇ ਉਨ੍ਹਾਂ ਦੀ ਵਿਚਾਰਧਾਰਾ ਨੂੰ ਅਪਣਾਈਏ।

## ਗਿਆਨ

ਕੁੰਭੇ ਬੱਧਾ ਜਲ ਰਹੈ ਜਲ ਬਿਨੁ ਕੁੰਭ ਨਾ ਹੋਇ ॥
ਗਿਆਨ ਕਾ ਬਧਾ ਮਨ ਰਹੇ ਗੁਰੂ ਬਿਨ ਗਿਆਨ ਨਾ ਹੋਇ ॥

ਗੁਰੂ ਨਾਨਕ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਜਿਸ ਤਰ੍ਹਾਂ ਘੜੇ ਦਾ ਬੰਨ੍ਹਿਆ ਪਾਣੀ ਉਸ ਦੇ ਅੰਦਰ ਖਲੋਤਾ ਰਹਿੰਦਾ ਹੈ, ਇਸੇ ਤਰ੍ਹਾਂ ਗਿਆਨ ਇਕ ਅਜਿਹਾ ਘੜਾ ਹੈ ਜੋ ਮਨ ਰੂਪੀ ਪਾਣੀ ਨੂੰ ਬੰਨ੍ਹ ਕੇ ਰੱਖਦਾ ਹੈ, ਪ੍ਰੰਤੂ ਗੁਰੂ ਤੋਂ ਬਿਨਾਂ ਇਹ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਆਓ ਵੇਖੀਏ ਕਿ ਗੁਰੂ ਨੇ ਕਿਸ ਤਰ੍ਹਾਂ ਦਾ ਗਿਆਨ ਸਾਡੇ ਲਈ ਸਥਾਪਤ ਕੀਤਾ ਹੈ।

## ਬ੍ਰਾਹਮਣ

ਕਾਇਆ ਬ੍ਰਾਹਮਣ ਮਨ ਹੈ ਧੋਤੀ। ਜਨੇਊ ਧਿਆਨ ਕੁਸਮਾਤੀ ॥
ਪਾਂਡੇ ਐਸਾ ਬ੍ਰਹਮ ਬੀਚਾਰ। ਨਾਮੇ ਸੁਚਿ ਨਾਮੇ ਪੜਉ ਨਾਮ ਚੱਜ ਅਚਾਰ ॥

ਭੇਖਧਾਰੀ ਪੰਡਤ ਨੂੰ ਗੁਰੂ ਨਾਨਕ ਕਹਿੰਦੇ ਹਨ ਕਿ ਇਹ ਸਰੀਰ ਹੀ (ਜੋ ਸਾਰੇ ਹੀ ਜੀਵਾਂ ਦਾ ਹੈ, ਜੋ ਇਕੋ ਜਿਹਾ ਹੈ ਤੋਂ ਜਿਸ ਦੀ ਕੋਈ ਜਾਤ ਨਹੀਂ, ਸਰੀਰ ਜਿਸਦੀਆਂ ਲੋੜਾਂ ਬਰਾਬਰ ਹਨ) ਅਸਲ ਵਿਚ ਬ੍ਰਾਹਮਣ ਹੈ।

ਇਸ ਸਰੀਰ ਦੇ ਅੰਦਰ ਸੂਖਮ ਰਹਿੰਦਾ ਮਨ ਬ੍ਰਾਹਮਣ ਦੀ ਧੋਤੀ ਸੱਚਾ ਗਿਆਨ ਪਾਇਆ ਹੋਇਆ ਜਨੇਊ ਹੈ ਤੇ ਬਿਰਤੀ ਧਿਆਨ ਕੁਸਮਾਤੀ ਹੈ। ਭਾਵ ਸੱਚ ਦੀ ਪ੍ਰਾਪਤੀ ਲਈ ਕਿਹੜੀਆਂ–ਕਿਹੜੀਆਂ ਚੀਜ਼ਾਂ ਚਾਹੀਦੀਆਂ ਹਨ। ਸਰੀਰ, ਮਨ, ਗਿਆਨ ਅਤੇ ਬਿਰਤੀ ਲਗਨ। ਭਾਵ ਸ਼ਕਲ ਜਾਂ ਭੇਖ ਕਿਸੇ ਨੂੰ ਸੁੱਚਾ ਜਾਂ ਉੱਤਮ ਨਹੀਂ ਬਣਾਉਂਦਾ ਸਗੋਂ ਉਹ ਸਰੀਰ, ਜਿਸ ਦਾ ਮਨ ਸ਼ੁੱਧ ਹੈ, ਸਵੱਛ ਹੈ, ਬੇਦਾਗ ਹੈ, ਮਨ ਦੀ ਮੈਲ ਗਿਆਨ ਨਾਲ ਧੋਤੀ ਹੋਈ ਹੈ, ਇਹ ਸਭ ਕੁਝ ਸਹੀ ਲਗਨ, ਸਹੀ ਬਿਰਤੀ ਨਾਲ ਕੀਤਾ ਗਿਆ ਹੋਵੇ, ਇਸ ਵਿਚ ਕੋਈ

ਖੋਟ ਨਾ ਹੋਵੇ ਤਾਂ ਬੰਦਾ ਉੱਤਮ ਅਖਵਾ ਸਕਦਾ ਹੈ। ਪੰਡਤ ਜੀ, ਜੇ ਗਿਆਨ ਨੂੰ ਸਮਝਣਾ ਹੈ ਤਾਂ ਅਜਿਹੀ ਸ਼ਕਲ ਅਖਤਿਆਰ ਕਰੋ। ਇਹ ਸੋਝੀ ਗੁਰੂ ਦੇ ਗਿਆਨ ਤੋਂ ਪੈਂਦੀ ਹੈ, ਜਿਸ ਨੂੰ ਨਾਮ ਕਿਹਾ ਜਾਂਦਾ ਹੈ। ਇਸ ਨਾਮ ਨਾਲ, ਇਸ ਗਿਆਨ ਨਾਲ ਬੰਦਾ ਸੁੱਚਾ ਹੋ ਜਾਂਦਾ ਹੈ। ਇਸ ਨਾਲ ਬੰਦੇ ਨੂੰ ਸੋਝੀ ਪੈਂਦੀ ਹੈ। ਇਸ ਗਿਆਨ ਨਾਲ ਜ਼ਿੰਦਗੀ ਜਿਉਣ ਦਾ ਚੱਜ ਆਚਾਰ ਆਉਂਦਾ ਹੈ।

ਸੋ ਬ੍ਰਾਹਮਣ ਜੋ ਬ੍ਰਹਮ ਬੀਚਾਰੈ। ਆਪ ਤਰੈ ਸਗਲੇ ਕੁਲ ਤਾਰੇ।

ਬ੍ਰਾਹਮਣ ਉਹ ਹੈ ਜੋ ਸਾਰੀ ਸ੍ਰਿਸ਼ਠੀ ਦੀ ਰਚਨਾ ਨੂੰ ਠੀਕ ਸਮਝਦਾ ਹੈ ਅਤੇ ਇਸ ਪਸਾਰੇ ਅਤੇ ਵਿਕਾਸ ਦੀ ਸੋਝੀ ਰੱਖਦਾ ਹੈ। ਮਨੁੱਖ ਦੀ ਉਤਪਤੀ ਤੇ ਵਿਕਾਸ ਨੂੰ ਜਾਣਦਾ ਹੈ। ਇਸ ਗਿਆਨ ਨਾਲ ਜਿੱਥੇ ਉਹ ਆਪਣਾ ਭਲਾ ਕਰਦਾ ਹੈ, ਉੱਥੇ ਉਹ ਸਾਰੀਆਂ ਕੁੱਲਾਂ ਨੂੰ ਹੀ ਗਿਆਨ ਦਾ ਸਹੀ ਰਾਹ ਦਰਸਾਉਂਦਾ ਹੈ। (ਜਦੋਂ ਕਿ ਭਾਰਤੀ ਬ੍ਰਾਹਮਣ ਆਪਣੇ ਆਪ ਨੂੰ ਉੱਚਾ ਸਮਝ ਕੇ ਦੂਜਿਆਂ ਨੂੰ ਨੀਵਾਂ ਤੇ ਨੀਚ ਸਮਝ ਕੇ ਜ਼ੁਲਮ ਕਰਦਾ ਹੈ। ਉਨ੍ਹਾਂ ਨੂੰ ਲੁੱਟਦਾ ਹੈ। ਲੋਕਾਂ ਨੂੰ ਕਰਮਕਾਂਡਾਂ ਵਿਚ ਪਾ ਕੇ ਉਨ੍ਹਾਂ ਦੀ ਜ਼ਿੰਦਗੀ ਦਾ ਰਸਮ ਖਤਮ ਕਰ ਦਿੰਦਾ ਹੈ। ਉਨ੍ਹਾਂ ਨੂੰ ਵਾਧੂ ਭਟਕਣਾ ਵਿਚ ਪਾਈ ਰੱਖਦਾ ਹੈ ਤੇ ਆਪ ਉਸ ਭਟਕਣਾ ਦਾ ਲਾਭ ਉਠਾਉਂਦਾ ਹੈ। ਊਚ-ਨੀਚ ਪੈਦਾ ਕਰਕੇ ਕੁਦਰਤ ਦੇ ਸਾਰੇ ਨਿਯਮਾਂ ਦੇ ਖਿਲਾਫ ਇਕ ਝੂਠ ਵਪਾਰ ਚਲਾਉਂਦਾ ਹੈ।)

**ਸੂਤਕ**

ਮਨ ਦਾ ਸੂਤਕ ਲੋਭ ਹੈ, ਜਿਹਵਾ ਸੂਤਕ ਕੂੜ।
ਅਖੀ ਸੂਤਕ ਵੇਖਣਾ ਪਰਤ੍ਰਿਆ ਪਰ ਧਨ ਰੂਪ।
ਕੰਨੀ ਸੂਤਕ ਕੰਨੀ ਪੈ ਲਾਇਤਬਾਰੀ ਖਾਹਿ।
ਸਭੋ ਸੂਤਕ ਭਰਮ ਹੈ, ਦੂਜੇ ਲਗੈ ਜਾਇ।

ਬ੍ਰਾਹਮਣ ਲੋਕਾਂ ਨੇ ਜੋ ਪਵਿੱਤਰ ਅਪਵਿੱਤਰ ਭਾਵ ਸੂਤਕ ਦਾ ਢਕੌਂਚ ਘੜਿਆ ਹੈ, ਉਹ ਝੂਠਾ ਹੈ। ਤਾਂ ਫਿਰ ਸੂਤਕ ਕੀ ਹੈ ? ਬੰਦਾ ਅਪਵਿੱਤਰ ਕਿਵੇਂ ਹੁੰਦਾ ਹੈ। ਮਨ ਦੀ ਅਪਵਿੱਤਰਤਾ ਇਸ ਗੱਲ ਵਿਚ ਹੈ ਕਿ ਜਦੋਂ ਉਹ ਪਦਾਰਥ ਦਾ ਲੋਭ ਕਰਦਾ ਹੈ, ਜਦੋਂ ਉਹ ਆਪਣੇ ਲਈ ਦੂਜਿਆਂ ਦੇ ਹੱਕਾਂ 'ਤੇ ਛਾਪਾ ਮਾਰਦਾ ਹੈ। ਦੂਜਿਆਂ ਦੀ ਕਮਾਈ ਖੋਹ ਕੇ ਆਪਣਾ ਘਰ ਭਰਨ ਦੀ ਕੋਸ਼ਿਸ਼ ਕਰਦਾ ਹੈ। ਜੀਭ ਦੀ ਅਪਵਿੱਤਰਤਾ ਇਸ ਗੱਲ ਵਿਚ ਹੈ ਕਿ ਉਹ ਛਲਾਵਾ ਕਰਦੀ ਹੈ। ਝੂਠ ਬੋਲਦੀ ਹੈ ਜਾਂ ਦੂਜੇ ਨੂੰ ਬੁਰਾ ਤੇ ਨੀਚ ਕਹਿੰਦੀ ਹੈ। ਜਦੋਂ ਉਹ ਮਨ ਦੀ ਗੱਲ ਲੁਕਾਉਂਦੀ ਹੈ, ਜਦੋਂ ਉਹ ਕੁਫਰ ਤੋਲਦੀ ਹੈ ਤੇ ਜਦੋਂ ਮੂੰਹ ਮੇਂ ਰਾਮ ਰਾਮ ਬਗਲ ਮੇਂ ਛੁਰੀ। ਅੱਖਾਂ ਲਈ ਕਿਹੜੀ ਵਸਤੂ ਵਰਜਿਤ ਹੈ, ਅੱਖਾਂ ਲਈ ਸੂਤਕ ਕੀ ਹੈ ? ਅੱਖਾਂ ਉਸ ਵਕਤ ਅਪਵਿੱਤਰ ਹੁੰਦੀਆਂ ਜਦੋਂ ਉਹ ਪ੍ਰਾਏ ਧਨ, ਰੂਪ ਅਤੇ ਪਰਾਈ ਇਸਤਰੀ ਨੂੰ ਵੇਖ ਕੇ ਲੁਭਾਏਮਾਨ ਹੁੰਦੀਆਂ ਹਨ, ਲਾਲਚ ਵਿਚ ਆਉਂਦੀਆਂ ਹਨ। ਕੰਨ ਉਸ ਵਕਤ ਅਪਵਿੱਤਰ ਹੁੰਦੇ ਹਨ, ਜਦੋਂ ਉਹ ਪਰਾਈ ਨਿੰਦਿਆ ਸੁਣਨ ਵਿਚ ਰੁੱਝੇ ਰਹਿਣ ਕਿਉਂਕਿ ਦੂਜਿਆਂ ਬਾਰੇ ਸੁਣ-ਸੁਣ ਕੇ ਮਨ ਮੰਦਾ ਹੋ ਜਾਂਦਾ ਹੈ। ਬਾਕੀ ਦੇ ਸਾਰੇ ਬ੍ਰਾਹਮਣੀ ਸੂਤਕ ਸਭ ਭਰਮ ਹਨ ਜੋ ਅਖੌਤੀ ਬ੍ਰਾਹਮਣਾਂ ਦੇ ਪਾਏ ਹੋਏ ਹਨ। ਇਹ ਭਰਮ ਤੇ ਵਹਿਮ ਇਕ ਤੋਂ ਦੂਜੇ ਨੂੰ ਚਿੰਬੜਦਾ ਰਹਿੰਦਾ ਹੈ।

**ਤੀਰਥ**

ਤੀਰਤ ਸ਼ਬਦ ਬੀਚਾਰ ਅੰਤਰ ਗਿਆਨ ਹੈ।
ਗੁਰਵਾਕ ਨਿਰਮਲ ਸਦਾ ਚਾਨਣੁ
ਨਿੱਤ ਸਾਚੁ ਤੀਰਥ ਮਜਨਾ।

ਗੁਰੂ ਨਾਨਕ ਕਹਿੰਦੇ ਹਨ ਕਿ ਤੀਰਥ ਸ਼ਬਦ 'ਤੇ ਵਿਚਾਰ ਕਰਨਾ ਹੈ ਭਾਵ ਉਹ ਸ਼ਬਦ, ਜੋ ਗੁਰੂ ਨੇ ਸਿਖਾਇਆ ਹੈ, ਉਸ 'ਤੇ ਚੱਲਣਾ ਹੈ। ਉਸ ਨੂੰ ਸਮਝ ਕੇ ਸੇਧ ਲੈਣੀ ਹੈ। ਤੀਰਥ ਬਾਰਲਾ ਪਾਣੀ ਨਹੀਂ ਸਗੋਂ ਮੰਨ ਕੇ ਅੰਦਰ ਫੈਲਿਆ ਗਿਆਨ ਹੈ। ਸੋਝੀ ਹੈ, ਸਮਝ ਹੈ। ਸੱਚੇ ਗੁਰੂ ਦਾ ਵਾਕ ਸੁਣਕੇ ਗੁਰੂ ਦੀ ਬੁੱਧੀ ਤੋਂ ਗਿਆਨ ਲੈ ਕੇ, ਸਹੀ ਦਿਸ਼ਾ ਵਿਚ ਵਧਦਿਆਂ, ਸਦਾ ਚਾਨਣ ਰਹਿੰਦਾ ਹੈ, ਸਦਾ ਰੌਸ਼ਨੀ ਰਹਿੰਦੀ ਹੈ। ਭਾਵ ਬੰਦਾ ਭਟਕਣਾ ਵਿਚ ਨਹੀਂ ਪੈਂਦਾ। ਹਨੇਰੇ ਵਿਚ ਟੱਕਰਾਂ ਨਹੀਂ ਮਾਰਦਾ। ਵਹਿਮਾਂ-ਭਰਮਾਂ ਵਿਚ ਨਹੀਂ ਪੈਂਦਾ, ਸਗੋਂ ਸਿੱਧਾ ਪੱਧਰਾ ਸੱਚਾਈ ਦਾ ਜੀਵਨ ਬਤੀਤ ਕਰਦਾ ਹੈ। ਉਹ ਲੋਭ ਲਾਲਚ ਭਰਮ ਅਤੇ ਭਟਕਣਾ ਤੋਂ ਦੂਰ ਰਹਿੰਦਾ ਹੈ। ਜਿੱਥੇ ਹਰ ਚੀਜ਼ ਦਾ ਕਰਮ ਦਾ ਪੂਰਾ ਗਿਆਨ ਹੈ, ਪੂਰੀ ਸੋਝੀ ਹੈ ਉੱਤੇ ਪੂਰਾ ਚਾਨਣ ਹੈ।

ਤੀਰਥ ਨਾਵਣ ਜਾਉ ਤੀਰਥ ਨਾਮ ਹੈ ਤੀਰਥ ਸ਼ਬਦ ਬੀਚਾਰੁ ਅੰਤਰ ਗਿਆਨ ਹੈ।
ਗੁਰੂ ਗਿਆਨ ਸਾਚਾ ਥਾਨਿ ਤੀਰਥੁ ਦਸ ਪੁਰਬ ਸਦਾ ਦੁਸਾਹਰਾ।

ਗੁਰੂ ਨਾਨਕ ਨੇ ਕਿਹਾ ਕਿ ਤੀਰਥ ਨਹਾਉਣਾ ਹੈ ਤਾਂ ਅਸਲੀ ਤੀਰਥ ਨਾਮ ਹੈ। ਸ਼ਬਦ ਹੈ, ਸ਼ਬਦ ਦਾ ਵਿਚਾਰ ਹੈ, ਸੋਝੀ ਹੈ ਸਮਝ ਹੈ। ਤੀਰਥ ਉਹ ਗਿਆਨ ਹੈ, ਜੋ ਮਨ ਅੰਦਰ ਵਸ ਗਿਆ ਹੈ, ਜਿਹੜਾ ਗੁਰੂ ਦੇ ਗਿਆਨ ਤੋਂ, ਸ਼ਬਦ ਤੋਂ, ਗੁਰੂ ਦੇ ਵਿਚਾਰ ਤੋਂ ਪ੍ਰਾਪਤ ਹੁੰਦਾ ਹੈ। ਸੱਚੇ ਗੁਰੂ ਦਾ ਗਿਆਨ ਹੀ ਅਸਲ ਤੀਰਥ ਹੈ। ਇਹ ਗਿਆਨ ਇਹ ਬੁੱਧੀ ਇਹ ਅਕਲ ਹੀ ਉਹ ਸੱਚਾ ਤੀਰਥ ਅਸ਼ਨਾਨ ਹੈ, ਜਿੱਥ ਬੈਠਿਆਂ ਬੰਦਾ ਦਸਾਂ ਪੁਰਬਾਂ ਦੇ ਦਸ ਤੀਰਥ ਅਸ਼ਨਾਨ ਕਰ ਲੈਂਦਾ ਹੈ। (ਇਹ ਦਸ ਤੀਰਥ ਅਸ਼ਨਾਨ ਬ੍ਰਾਹਮਣ ਨੇ ਇਸ ਤਰ੍ਹਾਂ ਬਣਾਏ ਹੋਏ ਹਨ-(1) ਅਸ਼ਟਮੀ, (2) ਚਤੁਰਦਸੀ, (3) ਅਮਾਵਸ, (4) ਪੂਰਨਮਾਸ਼ੀ, (5) ਸੰਗਰਾਂਦ, (6) ਉਤਰਾਇਣ, (7) ਦਖਣਾਇਣ, (8) ਵਯਨਿਯਤ, (9) ਚੰਨ ਗ੍ਰਹਿਣ, (10) ਸੂਰਜ ਗ੍ਰਹਿਣ।) ਸਮੁੱਚਾ ਭਾਵ ਕਿ ਸੱਚੇ ਗੁਰੂ ਤੋਂ ਸਿੱਖਿਆ ਸ਼ਬਦ ਸੁਣ ਕੇ, ਉਸ 'ਤੇ ਅਮਲ ਕਰਕੇ ਗਿਆਨਵਾਨ ਹੋ ਕੇ, ਬੁੱਧੀਮਾਨ ਹੋ ਕੇ ਬੰਦਾ ਘਰ ਬੈਠਿਆਂ ਹੀ ਤਾਰਥ ਨਹਾ ਲੈਂਦਾ ਹੈ, ਕਿਉਂਕਿ ਉਸ ਨੂੰ ਸੋਝੀ ਆ ਜਾਂਦੀ ਹੈ ਕਿ ਬ੍ਰਾਹਮਣੀ ਤੀਰਥ ਕਰਮ ਕਾਂਡ ਜੂਠੇ ਹਨ। ਇਹ ਕਰਮ ਕਾਂਡ ਸਿਰਫ ਮਾਇਆ ਦਾ ਵਪਾਰ ਹੈ, ਜੋ ਬ੍ਰਾਹਮਣਾਂ ਨੇ ਆਪਣੇ ਨਿੱਜੀ ਹਿਤਾਂ ਲਈ ਚਲਾ ਛੱਡਿਆ ਹੈ।

**ਰਿਧੁ ਅਤੇ ਸਿਧੁ**

ਸਿਧ ਹੋਵਾ ਸਿਧੁ ਲਾਈ ਰਾਖਾ ਰਿਧਿ ਆਖਾ ਆਓ।
ਗੁਪਤ ਪਰਗਟੁ ਬੋਇ ਬੈਸਾ ਲੋਕ ਰਾਖੈ ਭਾਓ।
ਮਤੁ ਦੇਖਿ ਭੂਲਾ ਵੀਸਰੈ, ਤੈਰਾ ਚਿਰ ਨਾ ਆਵੈ ਨਾਓ।

ਗੁਰੂ ਨਾਨਕ ਕਹਿੰਦੇ ਹਨ ਕਿ ਮੈਂ ਅਜਿਹਾ ਸਿਧ ਜੋਗੀ ਨਹੀਂ ਬਣਨਾ ਚਾਹੁੰਦਾ ਜੋ ਅੱਖਾਂ ਮੀਟ ਕੇ ਲਿਵਲਾਈ ਬੈਠਾ ਹੋਵੇ, ਰਿੱਧੀਆਂ-ਸਿੱਧੀਆਂ ਆਪਣੇ ਵੱਸ ਵਿਚ ਕਰੀ ਬੈਠਾ ਹੋਵੇ। ਕਦੀ ਛੁਪ ਜਾਣ ਅਤੇ ਕਦੀ ਪਰਗਟ ਹੋ ਜਾਣ ਦੀ ਤਾਕਤ ਰੱਖਦਾ ਹੋਵੇ ਤੇ ਲੋਕ ਉਸ ਤੋਂ ਭੈਅ ਖਾਂਦੇ ਹੋਣ। ਮੈਂ ਅਜਿਹਾ ਸਿੱਧ ਨਹੀਂ ਬਣਨਾ ਚਾਹੁੰਦਾ, ਕਿਉਂਕਿ ਮੈਂ ਇੰਜ ਰਹਿੰਦਿਆਂ, ਉਹ ਨਾਮ ਭੁੱਲ ਜਾਵੇਗਾ। ਜੋ ਮੈਂ ਗੁਰੂ ਤੋਂ ਗਿਆਨ ਪ੍ਰਾਪਤ ਕੀਤਾ ਹੈ। ਮੈਂ ਸਿੱਧ ਜੋਗੀ ਬਣ ਕੇ ਲੋਕਾਂ ਨੂੰ ਠੱਗਣਾ ਨਹੀਂ ਚਾਹੁੰਦਾ। ਉਨ੍ਹਾਂ ਦੀ ਜ਼ਿੰਦਗੀ ਨੂੰ ਭਟਕਣਾ ਵਿਚ ਨਹੀਂ ਪਾਉਣਾ ਚਾਹੁੰਦਾ ਤੇ ਨਾ ਹੀ ਘਰ ਬਾਰ ਤਿਆਗ ਕੇ, ਦਸਾਂ ਨੌਹਾਂ ਦੀ ਕਿਰਤ-ਕਮਾਈ ਛੱਡ ਕੇ ਜ਼ਿੰਦਗੀ ਦਾ ਉਹ ਰਾਹ ਤਿਆਗ ਕੇ, ਜਿੱਥੇ ਜ਼ਿੰਦਗੀ ਨੇ ਬੰਦੇ ਨੂੰ ਬੜੇ ਸੋਹਣੇ ਮਿੱਠੇ ਰਸ ਦਿੱਤੇ ਹਨ, ਜੰਗਲਾਂ ਵਿਚ ਭਟਕਣਾਂ ਚਾਹੁੰਦਾਂ ਹੈ। ਮੈਂ ਗ੍ਰਹਿਸਥੀ ਜੀਵਨ ਬਤੀਤ ਕਰਦਿਆਂ, ਹੱਕ ਹਲਾਲ ਦੀ ਕਮਾਈ ਕਰਦਿਆਂ, ਵੰਡ ਕੇ ਖਾਂਦਿਆਂ, ਬੁੱਧੀ ਅਤੇ ਗਿਆਨ ਨਾਲ ਹਰ ਵਰਤਾਰੇ ਨੂੰ ਘੋਖਦਿਆਂ ਤੇ ਸਹੀ ਰਾਹ ਵੱਲ ਵਧਦਿਆਂ, ਜਿਉਣਾ ਚਾਹੁੰਦਾ ਹਾਂ। ਮੈਂ ਸਾਰ ਵਿਚ ਰਹਿ ਕੇ ਹੀ, ਘਰ ਦੇ ਜੀਵਨ ਵਿਚ ਰਹਿ ਕੇ ਹੀ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਤਿਆਗਦਿਆਂ ਜੀਵਨ ਬਤੀਤ ਕਰਨਾ ਚਾਹੁੰਦਾ ਹਾਂ ਅਤੇ ਦੂਜਿਆਂ ਨੂੰ ਵੀ ਸਹੀ ਰਾਹ ਦਰਸਾਕੇ, ਬ੍ਰਾਹਮਣੀ ਕਰਮ ਕਾਂਡ ਤੋਂ ਬਾਹਰ ਕੱਢ ਕੇ, ਚੱਜ ਆਚਾਰ ਨਾਲ ਜਿਉਣਾ ਸਿਖਾਉਣਾ ਚਾਹੁੰਦਾ ਹਾਂ। ਜਿੱਥੇ ਕਿਰਤ ਦੀ ਵਡਿਆਈ ਹੋਵੇ। ਸਾਰੇ ਸਾਮਾਨ ਹੋਣ। ਕੋਈ ਜਾਤ-ਪਾਤ ਨਾ ਹੋਵੇ। ਭਾਈਚਾਰਾ ਹੋਵੇ। ਤੀਰਥਾਂ ਦੀ ਭਟਕਣ ਨਾ ਹੋਵੇ। ਝੂਠੀ ਪੂਜਾ ਨਾ ਹੋਵੇ। ਧਰਮ ਦੇ ਨਾਂ 'ਤੇ ਐਸ਼ ਨਾ ਹੋਵੇ, ਜਿਥੇ ਹਰ ਵਰਤਾਰੇ ਨੂੰ ਗਿਆਨ ਦੀ ਕਸਵੱਟੀ 'ਤੇ ਪਰਖ ਕੇ ਜੀਵਿਆ ਜਾਵੇ।

**ਮੋਤੀ ਮੰਦਰ**

ਮੋਤੀ ਦਾ ਮੰਦਰ ਉਸਰਹਿ ਰਤਨੀ ਹੋਹਿ ਜੜਾਉ।
ਕਸਤੂਰਿ ਕੁੰਗੂ ਅਗਰ ਚੰਦਨੁ ਲੀਪਿ ਆਵੇ ਚਾਉ।
ਮਤਿ ਦੇਖ ਭੂਲਾ ਵੀਸਰੈ ਤੇਰਾ ਚਿਤਿ ਨਾ ਆਵੈ ਨਾਉ।

ਬ੍ਰਾਹਮਣਾਂ ਦੇ ਮੰਦਰਾਂ ਵਿਚ ਬੇ-ਸ਼ੁਮਾਰ, ਹੀਰੇ ਮੋਤੀ, ਸੋਨਾ-ਚਾਂਦੀ, ਜਵਾਹਰ, ਧਨ-ਦੌਲਤ ਆਦਿ ਪਏ ਹਨ। ਹਮਲਾਵਰਾਂ ਅਤੇ ਬਦੇਸ਼ੀਆਂ ਨੇ ਭਾਰਤ ਦਾ ਇਹ ਵੱਡਮੁੱਲਾ ਧਨ ਮੰਦਰਾਂ ਉੱਤੇ ਹਮਲੇ ਕਰਕੇ ਲੁੱਟਿਆ। ਅੱਜ ਵੀ ਅਰਬਾਂ ਰੁਪਏ ਦੀ ਇਹ ਦੌਲਤ ਮੰਦਰਾਂ ਦੀ ਸ਼ਿੰਗਾਰ ਹੈ। ਗੁਰੂ ਨਾਨਕ ਨੇ ਇਸ ਆਡੰਬਰ ਵਿਰੁੱਧ ਆਵਾਜ਼ ਉਠਾਉਂਦਿਆਂ ਕਿਹਾ ਹੈ ਕਿ ਜੇ ਸਾਰਾ ਮੰਦਰ ਹੀ ਮੋਤੀਆਂ ਦਾ ਬਣਿਆ ਹੋਵੇ, ਰਤਨਾਂ ਨਾਲ ਉਸ ਨੂੰ ਸ਼ਿੰਗਾਰਿਆ ਹੋਵੇ, ਕਸਤੂਰੀ, ਕੰਗੂ ਕੇਸਰ, ਅਗਰਬੱਤੀਆਂ ਅਤੇ ਚੰਦਨ ਦੀ ਲੱਕੜੀ 'ਚੋਂ ਖੁਸ਼ਬੋਈਆਂ ਉਠਦੀਆਂ ਹੋਣ, ਇਨ੍ਹਾਂ ਵਸਤੂਆਂ ਦਾ ਲੇਪ ਕੀਤਾ ਹੋਵੇ ਤੇ ਵਿਸਮਾਦੂ ਆਨੰਦ ਆ ਰਿਹਾ ਹੋਵੇ, ਹੇ ਰੱਬਾ! ਮੈਨੂੰ ਇਹੇ ਜਿਹੇ ਪਦਾਰਥਾਂ ਦੀ ਲੋੜ ਨਹੀਂ ਕਿ ਮੈਂ ਹੋਰਨਾਂ ਲੋਕਾਂ ਵਾਂਗ ਮੰਦਰਾਂ ਦੀ ਸੁੰਦਰਤਾ ਅਤੇ ਖੁਸ਼ਬੋਈਆਂ ਵਿਚ ਤੇਰਾ ਨਾਮ ਭੁੱਲ ਜਾਵਾਂ। ਭਾਵ ਜੋ ਸਰਬੱਤ ਦੇ ਭਲੇ ਵਾਲਾ ਰਸਤਾ ਮੈਨੂੰ ਗੁਰੂ ਨੇ ਵਿਖਾਇਆ ਹੈ, ਜਿਸ ਨੂੰ ਮਨ ਅਤੇ ਤਨ ਦੇ ਅਮਲ ਨਾਲ ਅਪਣਾਇਆ ਹੈ, ਉਹ ਛੱਡ ਨਾ ਬੈਠਾਂ, ਮੈਂ ਖੁਦ ਹੀ ਭਟਕ ਨਾ ਜਾਵਾਂ ਅਤੇ ਕਿਧਰੇ ਭੋਲੀ ਲੋਕਾਈ ਨੂੰ ਪੁੱਠੇ ਰਾਹ ਨਾ ਪਾ ਦੇਵਾਂ, ਜਿਸ ਨਾਲ ਕਰੋੜਾਂ ਲੋਕਾਂ ਦਾ ਜਿਉਣਾ ਦੁੱਭਰ ਹੋ ਜਾਵੇ। ਇਹ ਨਾ ਹੋਵੇ ਕਿ ਮੈਂ ਕਰੋੜਾਂ ਅਰਬਾਂ ਦੇ ਮੰਦਰ ਬਣਾ ਬੈਠਾਂ ਅਤੇ ਗਰੀਬ ਕੱਪੜੇ ਮਕਾਨ ਨੂੰ ਤਰਸਦੇ ਰਹਿ ਜਾਣ। ਮੈਂ ਤਾਂ ਸੱਚਾ ਮਾਰਗ ਹੀ ਚਾਹੁੰਦਾ ਹਾਂ।

**ਕਰਮ ਕੁਕਰਮ**

ਕੁਬਧਿ ਡੂਮਣੀ ਕੁਦਇਆ ਕਸਾਇਆਣ।
ਪਰ ਨਿੰਦਾ ਘਟ ਚੂਹੜੀ ਮੁੱਠੀ ਕ੍ਰੋਧ ਚੰਡਾਲ।
ਕਾਰੀ ਕੱਢੀ ਕਿਆ ਥੀਐ ਜਾ ਚਾਰੇ ਬੈਠੀਆਂ ਨਾਲ।

ਗੁਰੂ ਨਾਨਕ ਨੇ ਦੱਸਿਆ ਹੈ ਕਿ ਬ੍ਰਾਹਮਣ ਪਵਿੱਤਰ ਚੌਂਕੇ ਵਿੱਚ ਕੁਝ ਲਕੀਰਾਂ ਆਪਣੇ ਗਿਰਦ ਵਾਹ ਲੈਂਦਾ ਹੈ ਤੇ ਫਿਰ ਕਿਸੇ ਪਦਾਰਥ ਨਾਲ ਮੁੱਠੀਆਂ ਭਰ ਕੇ ਡੋਲ੍ਹ ਕੇ, ਕੋਈ ਮੰਤਰ ਪੜ੍ਹ ਕੇ, ਸ਼ੁੱਭ ਕਾਰਜ ਸ਼ੁਰੂ ਕਰਦਾ ਹੈ ਜਾਂ ਸ਼ੁੱਭ ਕਾਰਜ ਦਾ ਲਗਨ ਤਿਆਰ ਕਰਦਾ ਹੈ। ਆਉਣ ਵਾਲੇ ਸਮੇਂ ਦੇ ਕਸ਼ਟ ਖਤਮ ਕਰਨ ਲਈ ਉਪਰਾਲਾ ਕਰਦਾ ਹੈ। ਪ੍ਰੰਤੂ ਗੁਰੂ ਨਾਨਕ ਕਹਿੰਦੇ ਹਨ ਕਿ ਕੁਬੁਧੀ ਭਾਵ ਬੁੱਧੀਹੀਣਤਾ ਭਾਵ, ਮੂਰਖਤਾ ਬੇਸਮਝੀ ਤਾਂ ਉਸ ਦੇ ਦਿਮਾਗ ਨੂੰ ਡੂਮਣੀ ਬਣ ਕੇ ਚਿੰਬੜੀ ਹੋਈ ਹੈ। ਦਿਲ ਵਿਚ ਕੁਦਇਆ, ਬੇ-ਰਹਿਮੀ ਹੈ, ਕੋਈ ਦਇਆ ਨਹੀਂ, ਟੁੱਕਣ ਲੱਗੀ ਹੋਈ ਹੈ। ਚੂੜੀ ਕੋਈ ਜਾਤ ਨਹੀਂ ਸਗੋਂ ਦੂਜਿਆਂ ਦੀ ਨਿੰਦਾ ਕਰਨਾ, ਦੂਜਿਆਂ ਦੀ ਬੁਰਾਈ ਕਰਨਾ, ਦੂਜਿਆਂ ਨੂੰ ਮੰਦਾ ਬੋਲਣਾ ਅਸਲ ਵਿਚ ਚੂਹੜਾਪਣ ਹੈ। ਇਹ ਹੀ ਪਰਾਈ ਗੰਦਗੀ ਨੂੰ ਆਪਣੇ ਸਿਰ ਚੁੱਕਣਾ ਹੈ। ਔਗੁਣ ਹੈ ਜੋ ਜਾਤ ਤੋਂ ਕੁਜਾਤ ਕਰਦਾ ਹੈ। ਦਿਖਾਵੇ ਖਾਤਰ ਲੀਕਾਂ ਕੱਢਣੀਆਂ ਪਰ ਅੰਦਰੋਂ ਕ੍ਰੋਧ ਨਾਲ ਭਰੇ ਰਹਿਣਾ ਕੋਈ ਧਰਮ ਨਹੀਂ ਹੈ। ਸਗੋਂ ਕ੍ਰੋਧ ਤਾਂ ਇਕ ਚੰਡਾਲ ਹੈ ਜੋ ਸਰੀਰ ਨੂੰ ਭੋਗ-ਭੋਗ ਕੇ ਖਤਮ ਕਰਦਾ ਰਹਿੰਦਾ ਹੈ।

ਤਾਂ ਫਿਰ ਆਪਣੇ ਗਿਰਦ ਜਾਂ ਚਉਕੇ ਗਿਰਦ ਲਕੀਰਾਂ ਕੱਢਣ ਦਾ ਕੀ ਫਾਈਦਾ? ਚਉਕਿਆਂ ਨੂੰ ਪਵਿੱਤਰ ਕਰਨ ਦਾ ਕੀ ਫਾਇਦਾ ਦੇ ਕੁਬੁੱਧ ਡੂਮਣੀ, ਕੁਦਇਆ ਕਸਾਇਣ, ਪਰਨਿੰਦਾ ਚੂਹੜੀ ਅਤੇ ਕ੍ਰੋਧ ਚੰਡਾਲ ਬਣ ਕੇ ਮਨ ਨੂੰ, ਸਰੀਰ ਨੂੰ, ਦਿਮਾਗ ਨੂੰ ਚਿੰਬੜੇ ਹੋਏ ਹਨ। ਅਸਲ ਵਿਚ ਲਕੀਰ ਤਾਂ ਇਨ੍ਹਾਂ ਨੂੰ ਦੂਰ ਰੱਖ ਕੇ ਆਪਣੇ ਅੰਦਰ ਸੱਚ ਅਤੇ ਸੰਜਮ ਭਾਵ ਇਨਸਾਫ ਅਤੇ ਸੰਤੋਖ ਰਸਾਉਣਾ ਹੈ ਅਤੇ ਅਜਿਹੀ ਜ਼ਿੰਦਗੀ ਦੀ ਘਾੜਤ ਘੜਣਾ ਹੈ ਜਿਸ ਅੰਦਰ ਦੂਸਰੇ 'ਤੇ ਜ਼ੁਲਮ ਨਾ ਹੋ ਸਕੇ। ਇਸ ਸਰੀਰ ਰੂਪੀ ਦੇਹੀ ਨੂੰ ਪਾਪਾਂ ਤੋਂ, ਭੈੜੇ ਕੰਮਾਂ ਤੋਂ ਦੂਰ ਰੱਖਿਆ ਜਾਵੇ। ਅਜਿਹੇ ਭੈੜੇ ਕੰਮਾਂ ਤੋਂ ਮੁਕਤ ਅਤੇ ਸ਼ੁੱਭ ਗੁਣ ਗ੍ਰਹਿਣ ਕਰਨ ਵਾਲਾ ਵਿਅਕਤੀ ਹੀ ਹਰ ਥਾਂ ਪ੍ਰਵਾਨ ਹੁੰਦਾ ਹੈ,

ਚੰਗਾ ਮੰਨਿਆ ਜਾਂਦਾ ਹੈ। ਜੋ ਦੂਜਿਆਂ ਨੂੰ ਕਸ਼ਟ ਦੇਣ ਦੀ ਥਾਂ ਹਰ ਇਕ ਨਾਲ ਪਿਆਰ ਅਤੇ ਹਮਦਰਦੀ ਦਾ ਵਰਤਾਰਾ ਕਰਦਾ ਹੋਇਆ ਦੂਜਿਆਂ ਦੀ ਲੁੱਟ-ਖੋਹ ਤੋਂ ਦੂਰ ਰਹਿੰਦਾ ਹੈ ਉਹ ਆਦਮੀ ਹੀ ਸ੍ਰੇਸ਼ਟ ਹੈ। ਬ੍ਰਾਹਮਣ ਲੋਕ ਇਨ੍ਹਾਂ ਚਾਰ ਚੰਡਾਲਾਂ ਤੋਂ ਤਾਂ ਬਚ ਨਹੀਂ ਸਕਦੇ, ਨਾ ਉਨ੍ਹਾਂ ਪਾਸ ਬੁੱਧੀ ਹੈ, ਨਾ ਗਿਆਨ ਹੈ, ਨਾ ਉਨ੍ਹਾਂ ਪਾਸ ਦਇਆ ਹੈ, ਨਾ ਉਹ ਪਰਾਈ ਨਿੰਦਾ ਤੋਂ ਬਚ ਸਕਦੇ ਹਨ, ਤਾਂ ਫਿਰ ਆਟੇ ਦੀਆਂ ਲਕੀਰਾਂ ਕੱਢਣ ਦਾ ਕੀ ਫਾਇਦਾ ਅਸਲ ਧਰਮ ਤਾਂ :-

ਸੱਚੁ ਸਜਮਿ ਕਰਨੀ ਕਾਰਾ ਤੀਰਥੁ ਨਾਉ ਜਪੇਹੀ ॥ ਨਾਨਕ ਅੱਗੇ ਉਤਮ ਸੇਈ ਜੇ ਪਾਪਾਂ ਪੰਧ ਨਾ ਦੇਹੀ ॥

ਖੋਟੇ ਵਣਜ ਤੇ ਉੱਤਮ ਨੀਚ:-

ਲਬੁ ਕੁੱਤਾ ਕੂੜ ਚੂਹੜਾ ਠਗਿ ਖਾਧਾ ਮੁਰਦਾਰ।
ਪਰ ਨਿੰਦਾ ਪਰ ਮਲੁ ਮੁਕ ਸੁਧੀ ਅਗਨ ਕ੍ਰੋਧ ਚੰਡਾਲ।
ਉਤਮ ਸੇ ਦਰਿ ਉਤਮ ਕਹੀਅਹਿ ਨੀਚ ਕਰਮ ਬਹਿ ਰੋਇ।

ਗੁਰੂ ਨਾਨਕ ਕਹਿੰਦੇ ਹਨ, ਬੰਦੇ ਦਾ ਲੋਭ ਲਾਲਚ ਹੀ ਉਸ ਦੇ ਮਨ ਵਿਚ ਵਸਿਆ ਕੁੱਤਾ ਹੈ। ਤੇ ਜੋ ਕੂੜ ਕੁਫਰ ਉਹ ਬੋਲਦਾ ਹੈ, ਉਹ ਹੈ ਝੂਠ। ਅਜਿਹੇ ਕੂੜ ਝੂਠ ਬੋਲਣ ਵਾਲੇ ਲੋਕ ਹੀ ਚੂਹੜੇ ਹਨ ਨਾ ਕਿ ਵਿਸ਼ੇਸ਼ ਜਾਤੀ ਦੇ ਲੋਕ (ਜਿਨ੍ਹਾਂ ਨੂੰ ਬ੍ਰਾਹਮਣੀ ਵਰਤਾਰੇ ਨੂੰ ਨੀਚ ਬਣਾ ਕੇ ਚੂੜ੍ਹੇ ਕਿਹਾ ਹੈ) ਉਹ ਲੋਕ ਅਸਲ ਵਿਚ ਮੁਰਦਾਰ ਖਾਂਦੇ ਹਨ, ਦੂਜਿਆਂ ਦਾ ਮਾਸ ਖਾਂਦੇ ਹਨ ਤੇ ਦੂਜਿਆਂ ਨੂੰ ਠਗਦੇ ਹਨ। ਚਾਹੇ ਉਹ ਠੱਗੀ ਧਰਮ ਦੇ ਨਾਂ 'ਤੇ ਹੋਵੇ ਤੇ ਚਾਹੇ ਦੁਕਾਨਦਾਰੀ ਜਾਂ ਵਿਹਾਰ ਵਿਚ। ਜੋ ਵੀ ਬੰਦਾ ਕਿਸੇ ਵੀ ਢੰਗ ਨਾਲ ਕਿਸੇ ਹੋਰ ਦੇ ਮਾਲ ਨਾਲ ਆਪਣਾ ਘਰ ਪੇਟ ਭਰਦਾ ਹੈ, ਅਸਲ ਵਿਚ ਉਹ ਬੰਦਿਆਂ ਦਾ ਮਾਸ, ਖਾਣਾ, ਖ਼ੂੰਖਾਰ, ਵਹਿਸ਼ੀ ਹੈ। ਦੂਜਿਆਂ ਦੀ ਬੁਰਾਈ ਕਰਨਾ, ਦੂਜਿਆਂ ਲਈ ਬੁਰਾ ਸੋਚਣਾ, ਨਿੰਦਿਆ ਕਰਨਾ, ਦੂਜਿਆਂ ਨੂੰ ਘਟੀਆ ਬਣਾਉਣਾ ਜਾਂ ਸਮਝਣਾ ਹੀ ਦੂਜਿਆਂ ਦੀ ਬੁਰਾਈ ਨੂੰ ਆਪਣੇ ਸਿਰ ਲੈਣਾ ਹੈ। ਦੂਜਿਆਂ ਦੀ ਮੈਲ ਨੂੰ ਆਪਣੇ ਮਨ 'ਤੇ ਅਸਰਦਾਰ ਕਰਨਾ ਹੈ, ਜਿਸ ਤੋਂ ਮਨੁੱਖ ਨੂੰ ਸ਼ੁੱਧ ਰਹਿਣਾ ਚਾਹੀਦਾ ਹੈ। ਏਸੇ ਤਰ੍ਹਾਂ ਬੰਦੇ ਦਾ ਦੂਜਿਆਂ ਪ੍ਰਤੀ ਕ੍ਰੋਧ ਇਕ ਚੰਡਾਲ ਰੂਪੀ ਅਗਨੀ ਹੈ, ਜੋ ਮਨ ਨੂੰ, ਸਰੀਰ ਨੂੰ ਜਲਾਉਂਦੀ ਰਹਿੰਦੀ ਹੈ। ਜੋ ਆਦਮੀ ਲੋਭ ਲਾਲਚ ਤੋਂ ਕੂੜ ਬੋਲਣ ਤੋਂ, ਠੱਗੀ ਮਾਰਨ ਤੋਂ, ਦੂਜਿਆਂ ਦੀ ਬੁਰਾਈ ਕਰਨ ਤੋਂ, ਕ੍ਰੋਧ ਤੋਂ ਛੁਟਕਾਰਾ ਪਾ ਲੈਂਦਾ ਹੈ ਉਹੀ ਆਦਮੀ ਉੱਤਮ ਹੁੰਦਾ ਹੈ। ਉੱਚਾ ਹੁੰਦਾ ਹੈ। ਉਸ ਨੂੰ ਹੀ ਉੱਤਮ ਹੋਣ ਦੀ ਪਦਵੀ ਮਿਲ ਸਕਦੀ ਹੈ। ਪ੍ਰੰਤੂ ਜੋ ਇੰਜ ਨਹੀਂ ਕਰਦੇ, ਲੋਭ ਲਾਲਚ ਕੂੜ ਠੱਗੀ ਬੁਰਾਈ ਕ੍ਰੋਧ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾ ਕੇ ਚੱਲਦੇ ਹਨ ਉਹ, ਨੀਚ ਹਨ ਕਿਉਂਕਿ ਉਨ੍ਹਾਂ ਦੇ ਕਰਮ ਨੀਚ ਹਨ। ਉਹ ਹਮੇਸ਼ਾ ਰੋਂਦੇ ਹਨ, ਦੁਖੀ ਹਨ। ਭਾਵ ਕੋਈ ਜਾਤ ਕਾਰਨ ਬ੍ਰਾਹਮਣ, ਕਸ਼ੱਤਰੀ, ਵੈਸ਼, ਜੱਟ ਆਦਿ ਕਹਾ ਕੇ ਉੱਤਮ ਨਹੀਂ ਹੋ ਸਕਦਾ ਤੇ ਨਾ ਹੀ ਜਾਤ ਕਾਰਨ ਕੋਈ ਚੂਹੜਾ ਚਮਿਆਰ ਕਹਾ ਕੇ ਨੀਚ ਹੁੰਦਾ ਹੈ। ਇਹ ਤਾਂ ਬ੍ਰਾਹਮਣਾਂ ਦਾ ਬਣਾਇਆ ਇਕ ਢਕਵੰਜ ਹੈ ਜਿਸ ਦੇ ਨਾਂ 'ਤੇ ਕਰੋੜਾਂ ਲੋਕਾਂ ਨਾਲ ਠੱਗੀ ਕੀਤੀ ਜਾਂਦੀ ਹੈ। ਕੁਝ ਜਾਤਾਂ ਨੂੰ ਉੱਤਮ ਮੰਨ ਕੇ ਸਾਰੇ ਅਧਿਕਾਰ ਦੇ ਦਿੱਤੇ ਗਏ ਹਨ। ਬਾਕੀਆਂ ਨੂੰ ਨੀਚ ਜਾਤ ਬਣਾ ਕੇ ਸਾਰੇ ਕੰਮ ਸੌਂਪ ਦਿੱਤੇ ਹਨ, ਜਿਨ੍ਹਾਂ ਦੇ ਫਰਜ਼ ਹਨ, ਅਧਿਕਾਰ ਕੋਈ ਨਹੀਂ ਤੇ ਇਉਂ ਉਹ ਗਰੀਬੀ ਤੇ ਕੰਗਾਲੀ ਦਾ ਪਸ਼ੂਆਂ ਤੋਂ ਭੈੜਾ ਜੀਵਨ ਬਤੀਤ ਕਰਨ ਲਈ ਮਜਬੂਰ ਹੋ ਰਹੇ ਹਨ ਅਤੇ ਮਜਬੂਰ ਕੀਤੇ ਜਾਂਦੇ ਹਨ।

ਗੁਰੂ ਨਾਨਕ ਕਹਿੰਦੇ ਹਨ ਕਿ ਜਾਤ ਕੋਈ ਉੱਚੀ ਨਹੀਂ ਹੁੰਦੀ। ਭੈੜੇ ਕੰਮਾਂ ਕਰਕੇ ਹੀ ਬੰਦਾ ਨੀਚ ਹੁੰਦਾ ਹੈ। ਸਿਰਫ ਚੰਗੇ ਸਰਬੱਤ ਦੀ ਭਲਾਈ ਵਾਲੇ ਕੰਮ ਕਰਕੇ ਹੀ ਬੰਦਾ ਉੱਚਾ ਅਖਵਾ ਸਕਦਾ ਹੈ। ਜਿਸ ਦਾ ਕਿਰਦਾਰ ਉੱਚਾ ਹੋਵੇ ਇਖਲਾਕ ਉੱਚਾ ਸੁੱਚਾ ਹੋਵੇਗਾ, ਉਹ ਹੀ ਉੱਤਮ ਅਖਵਾ ਸਕਦਾ ਹੈ।

ਸੱਚੀ ਦਾਨ ਦੱਛਣਾ

ਇਕ ਦੱਖਿਣਾ ਹਉ ਤੈ ਪਹਿ ਮਾਗਉ ਦੇਹੁ ਆਪਣਾ ਨਾਮ।
ਪੰਚ ਤਸਕਰ ਧਾਵਤ ਰਾਖੇ ਚੂਕਾ ਧਨ ਅਭਿਮਾਨ।
ਦਿਸਟਿ ਬਿਨਾਸਿ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨ।

ਬ੍ਰਾਹਮਣੀ ਕਰਮ ਕਾਂਡ ਅਨੁਸਾਰ, ਬ੍ਰਾਹਮਣ ਤੋਂ ਧਰਮ ਦਾ ਕੰਮ ਕਰਵਾਉਂਦਿਆਂ ਉਸ ਦੇ ਬਦਲੇ ਵਿਚ ਬ੍ਰਾਹਮਣ ਨੂੰ ਧਨ ਦੌਲਤ, ਸੋਨਾ ਚਾਂਦੀ ਆਦਿ ਦੀ ਦੱਛਣਾ ਦਿੱਤੀ ਜਾਂਦੀ ਹੈ। ਕਈ ਰੂਪਾਂ ਵਿਚ ਤਾਂ ਇਹ ਦਾਨ ਦੱਛਣਾ ਪੱਕੇ ਤੌਰ 'ਤੇ ਹੀ ਨਿਸ਼ਚਿਤ ਹੈ। ਉਸ ਤੋਂ ਘੱਟ ਉਹ ਪ੍ਰਾਪਤ ਨਹੀਂ ਕਰਦੇ।

ਪ੍ਰੰਤੂ ਗੁਰੂ ਨਾਨਕ ਨੇ ਇਸ ਤਰ੍ਹਾਂ ਦੀ ਧੱਕੜਸ਼ਾਹੀ, ਦਾਨ ਦੱਛਣਾ ਦੇ ਉਲਟ ਜੋ ਮੰਗਿਆ ਹੈ, ਉਹ ਇਸ ਪ੍ਰਕਾਰ ਹੈ :

ਮੈਂ ਇਹ ਦੱਛਣਾ ਤੇਰੇ ਤੋਂ ਮੰਗਦਾ ਹਾਂ ਕਿ ਤੂੰ ਮੈਨੂੰ ਆਪਣਾ ਨਾਮ ਦੇਹ, ਗੁਰੂ ਗਿਆਨ ਦੇਹ, ਸ਼ਬਦ ਗਿਆਨ ਦੇਹ, ਬੁੱਧੀ ਦੇਹ, ਸਮਝ ਦੇਹ, ਸੋਝੀ ਦੇਹ। ਜਦੋਂ ਦੇ ਮੈਂ ਪੰਜ ਚੋਰ ਵੱਸ ਕਰ ਲਏ ਹਨ, ਕਾਮ ਕ੍ਰੋਧ ਆਦਿ ਤਾਂ ਮੇਰੇ ਮਨ ਦਾ ਸਾਰਾ ਹੰਕਾਰ ਜਾਂਦਾ ਰਿਹਾ ਹੈ। ਮੈਂ ਕਸ਼ੱਤਰੀ ਹੁੰਦਿਆਂ ਹੋਇਆ ਵੀ ਨੀਚਾਂ ਦਾ ਧਿਰਕਾਰਿਆ ਹੋਇਆਂ ਦਾ, ਸਤਾਇਆਂ ਹੋਇਆਂ ਦਾ ਸਾਥੀ ਬਣਿਆ ਤੇ ਜਿੱਥੇ ਨੀਚ ਵੱਸਦੇ ਹਨ, ਉੱਥੇ ਮੈਂ ਰਹਿੰਦਾ ਹਾਂ। ਮੈਂ ਉਨ੍ਹਾਂ ਦਾ ਸਾਥ ਪਾਲਿਆ ਹੈ ਤੇ ਉੱਚੀ ਜਾਤ ਦਾ ਝੂਠਾ ਗੁਮਾਨ ਤੋੜ ਦਿੱਤਾ ਹੈ। ਇਹ ਦਰਅਸਲ ਤੇਰੇ ਨਾਮ ਦਾ ਹੀ ਕ੍ਰਿਸ਼ਮਾ ਹੈ। ਮੈਂ ਪੰਜਾਂ ਤਸਕਰਾਂ ਤੋਂ ਪਿੱਛਾ ਛੁਡਾ ਲਿਆ ਹੈ। ਮੈਂ ਗ੍ਰਹਿਸਥੀ ਬਣਿਆ ਹਾਂ ਪਰ ਕਾਮੀ ਨਹੀਂ। ਮੈਂ ਕ੍ਰੋਧ ਕਰਕੇ ਦੂਜਿਆਂ ਨੂੰ ਡਰਾਉਂਦਾ ਨਹੀਂ। ਨਾ ਹੀ ਮੈਨੂੰ ਪਦਾਰਥਾਂ ਦਾ ਐਨਾ ਲੋਭ ਹੈ ਕਿ ਮੇਰਾ ਘਰ ਭਰ ਜਾਵੇ ਤੇ ਦੂਜੇ ਭਾਵੇਂ ਭੁੱਖੇ ਮਰਨ ਤੇ ਦੁਖੀ ਹੋਣ। ਮੈਂ ਇਨ੍ਹਾਂ ਮੋਹਗ੍ਰਸਤ ਵੀ ਨਹੀਂ ਕਿ ਆਪਣੇ ਗਿਆਨ ਨੂੰ ਚਾਰਦੀਵਾਰੀ ਅੰਦਰ ਹੀ ਕੈਦ ਕਰ ਰੱਖਾਂ। ਮੈਂ ਤਾਂ ਇਸ ਗਿਆਨ ਦੇ ਦੀਪ ਨੂੰ ਦੂਰ ਦੇਸ ਦੇਸਾਂਤਰਾਂ ਤੀਕ ਘੁਮਾਵਾਂਗਾ ਤੇ ਪਾਖੰਡਾਂ ਵਿਰੁੱਧ ਆਵਾਜ਼ ਬੁਲੰਦ ਕਰਾਂਗਾ। ਮੈਂ ਹੰਕਾਰੀ ਨਹੀਂ ਹਾਂ। ਨਾ ਮੈਨੂੰ ਸਾਧੂ ਹੋਣ ਦਾ ਘੁਮੰਡ ਹੈ ਤੇ ਨਾ ਮੈਂ ਉੱਚੀ ਜਾਤ ਦਾ ਹੰਕਾਰ ਕਰਦਾ ਹਾਂ।

ਮੇਰੀ ਵਿਸ਼ੇ ਵਿਕਾਰਾਂ ਵਾਲੀ ਸੋਚ ਤੇ ਦੁਰਮਤ ਭਾਵ ਕਬੁੱਧ, ਮਨ ਦੀ ਲਾਲਸਾ ਸਭ ਖਤਮ ਹੋ ਗਈ ਹੈ। ਮੈਂ ਤੇਰੇ ਦਿੱਤੇ ਗਿਆਨ ਤੋਂ

ਅਜਿਹੇ ਸਮੁੱਤ ਪਾ ਲਈ ਹੈ ਜੋ ਸਾਰੇ ਬ੍ਰਹਮ ਨੂੰ, ਸਾਰੀ ਸ੍ਰਿਸ਼ਟੀ ਨੂੰ ਸਮਝ ਸਕੇ ਅਤੇ ਸਹੀ ਗੱਲ ਦਾ ਨਿਰਣਾ ਕਰ ਸਕੇ। ਹੁਣ ਜਦੋਂ ਕਿ ਮੈਂ ਤੇਰਾ ਗਿਆਨ ਹਾਸਲ ਕਰਕੇ ਪਰਮਾਰਥ ਦਾ, ਧਰਮ ਦਾ ਕੰਮ ਸ਼ੁਰੂ ਕੀਤਾ ਹੈ ਤਾਂ ਦਾਨ-ਦੱਛਣਾ ਵਜੋਂ ਮੈਂ ਤੇਰੇ ਤੋਂ ਹੇਠ ਲਿਖੀਆਂ ਵਸਤੂਆਂ ਦੀ ਮੰਗ ਕਰਦਾ ਹਾਂ:-

ਜਤ ਸਤ ਚਾਵਲ ਦਇਆ ਕਣਕ ਕਰ ਪ੍ਰਾਪਤ ਪਾਤੀ ਧਾਨੁ।
ਦੁਧ ਕਰਮ ਸੰਤੋਖ ਘੀਓ ਕਰ ਐਸਾ ਮਾਂਗਿਓ ਦਾਨੁ।
ਖਿਮਾਂ ਥੀਰਜ ਕਰ ਗਊ ਲਵੇਰੀ ਸਹਜੇ ਬਛਰਾ ਖੀਰ ਪੀਐ।
ਸਿਫਤ ਸਰਮ ਕਾ ਕੱਪੜਾ ਮਾਗਓ ਹਰਿ ਗੁਣ ਨਾਨਕ ਰਵਤੁ ਰਹੈ।

ਭਾਵ ਚਾਵਲਾਂ ਦਾ ਥਾਂ ਜਤ ਸਤ ਚਾਹੀਦੇ ਹਨ। ਮੈਂ ਜਤੀ ਹੋਵਾਂ, ਸੱਚਾ ਹੋਵਾਂ। ਕਣਕ ਦੀ ਥਾਂ 'ਤੇ ਮੈਂ ਚਾਹੁੰਦਾ ਹਾਂ ਕਿ ਮੇਰੇ ਮਨ ਅੰਦਰ ਦਇਆ ਭਾਵ ਹੋਵੇ। ਪੱਤਲ ਅਤੇ ਧਨ ਦੌਲਤ ਦੀ ਥਾਂ ਮੈਂ ਅਮਲਾਂ ਦੀ ਪ੍ਰਾਪਤੀ ਚਾਹੁੰਦਾ ਹਾਂ। ਭਾਵ ਜੋ ਮੈਂ ਕਹਿਆ ਹੈ, ਉਹ ਕਰਾਂ। ਦੁੱਧ ਦੀ ਥਾਂ 'ਤੇ ਮੈਨੂੰ ਨੇਕ ਕਰਮ ਕਰਨ ਦੀ ਤਾਕਤ ਮਿਲਣੀ ਚਾਹੀਦੀ ਹੈ। ਘਿਓ ਦੀ ਥਾਂ 'ਤੇ ਸਬਰ ਸੰਤੋਖ ਹੋਵਣ। ਮੈਂ ਅਜਿਹਾ ਦਾਨ ਮੰਗਦਾ ਹਾਂ। ਮੈਨੂੰ ਲਵੇਰੀ ਗਊ ਦੇ ਦਾਨ ਦੀ ਥਾਂ ਧੀਰਜ ਧਮਲ ਅਤੇ ਹੌਸਲਾ ਚਾਹੀਦਾ ਹੈ। ਕਿਸੇ ਨੂੰ ਮੁਆਫ ਕਰ ਸਕਣ ਦੀ ਤਾਕਤ ਚਾਹੀਦੀ ਹੈ, ਜਿਸ ਰਾਹੀਂ ਮਨ ਦਾ ਬਛਰਾ ਸਹਿਜ ਸੁਭਾਅ ਦੀ ਖੀਰ ਦਾ ਸੁਆਦ ਮਾਣਦਾ ਰਹੇ। ਮੈਨੂੰ ਸਿਫਤ ਸ਼ਰਮ ਦਾ ਕੱਪੜਾ ਮਿਲੇ ਭਾਵ ਮੈਂ ਮਾੜੇ ਮੰਦੇ ਕਰਮਾਂ ਤੋਂ ਸਦਾ ਛੁਟਕਾਰਾ ਪਾ ਸਕਾਂ, ਸੰਕੋਚ ਕਰ ਸਕਾਂ ਅਤੇ ਚੰਗੇ ਗੁਣਾਂ, ਸੋਚਣੀ ਅਤੇ ਅਮਲਾਂ ਦਾ ਧਾਰਨੀ ਹੋ ਸਕਾਂ। ਸੋ ਮੈਨੂੰ ਦਾਨ ਦੱਛਣਾ ਵਿਚ ਗੁਣ ਦਿੱਤੇ ਜਾਣ ਜੋ ਸਦਾ ਮੇਰੇ ਅੰਦਰ ਰਵੇ ਰਹਿਣ, ਵਸੇ ਰਹਿਣ। ਮੈਨੂੰ ਚਾਵਲ ਕਣਕ, ਕੱਪੜਾ, ਲਵੇਰੀਆਂ, ਪਤੱਲ, ਧਨ ਮਾਲ ਦੀ ਕੋਈ ਜ਼ਰੂਰਤ ਨਹੀਂ ਹੈ। ਮੈਨੂੰ ਤਾਂ ਸ੍ਰੇਸ਼ਠ ਗੁਣਾਂ ਦੀ ਦਾਨ ਦੱਛਣਾ ਚਾਹੀਦੀ ਹੈ, ਜਿਸ ਨਾਲ ਮੈਂ ਖੁਦ ਵੀ ਤਰ ਸਕਾਂ ਤੇ ਸਾਰੇ ਸੰਸਾਰ ਨੂੰ ਤਾਰ ਸਕਾਂ। ਗੁਰੂ ਨਾਨਕ ਅਨੁਸਾਰ ਸਪੱਸ਼ਟ ਹੈ ਕਿ ਬ੍ਰਾਹਮਣੀ ਕਰਮ ਕਾਂਡ ਵਿਚ ਆਉਂਦੀ ਦਾਨ ਦੱਛਣਾ ਧਰਮ ਕਰਮ ਨਹੀਂ। ਇਹ ਤਾਂ ਇਕ ਉਹ ਲੋਭ ਲਾਲਚ ਤੇ ਤਹਿਰਸ ਹੈ। ਸ਼ਿਕਾਰੀ ਤਿਲਕ ਲਾ ਕੇ, ਜੰਜੂ ਪਾ ਕੇ, ਧੋਤੀ ਟਿੱਕਾ ਲਾ ਕੇ, ਮੂਰਤੀਆਂ ਸਜਾ ਕੇ, ਤੀਰਥ ਸਜਾ ਕੇ, ਨਰਕ ਸੁਰਗ ਉਸਾਰਕੇ, ਦੇਵੀ-ਦੇਵਤਿਆਂ ਦੀ ਪੂਜਾ ਕਰਕੇ ਕਰਵਾਕੇ, ਦਾਨ ਦੱਛਣਾ ਲੈ ਕੇ, ਕਰੋੜਾਂ ਲੋਕਾਂ ਦੀ ਜ਼ਿੰਦਗੀ ਦਾ ਚਿੱਟੇ ਦਿਨ ਲਹੂ ਪੀ ਰਿਹਾ ਹੈ। ਕਰੋੜਾਂ ਲੋਕਾਂ, ਕਾਮਿਆਂ, ਗਰੀਬਾਂ ਦੀ ਕਮਾਈ ਹੜੱਪ ਕਰ ਰਿਹਾ ਹੈ।

ਗੁਰੂ ਨਾਨਕ ਲੁਕਾਈ ਨੂੰ ਉਸ ਪ੍ਰਕਾਰ ਦੇ ਕਰਮਕਾਂਡ ਤੋਂ ਛੁਟਕਾਰਾ ਦਿਵਾਉਣ ਲਈ, ਜਤਸਤ, ਦਇਆ, ਕਰਮ, ਸੰਤੋਖ, ਕਹਿਣੀ, ਕਰਨੀ, ਗਿਆਨ, ਬੁੱਧੀ ਦੀ ਗੁਣਾਤਮਕ ਤਬਦੀਲੀ ਲਈ ਘੋਲ ਕਰ ਰਹੇ ਹਨ। ਗਰੀਬ ਕਾਮੇ ਤੇ ਗੁੰਮਰਾਹ ਕੀਤੇ ਲੋਕਾਂ ਨੂੰ ਲੁੱਟ ਤੋਂ ਬਚਾਉਣ ਲਈ ਸੰਘਰਸ਼ ਕਰ ਰਹੇ ਹਨ।

**ਖੋਟੇ ਵਣਜ**

ਖੋਟੇ ਵਣਜ ਵਣੰਜਿਐ, ਮਨੁ ਤਨੁ ਖੋਟਾ ਹੋਇ॥ ਫਾਹੀ ਫਾਥੇ ਮਿਰਗ ਜਿਉ ਦੁਖ ਪਾਵੈ ਨਿਤ ਹੋਇ॥
ਖੋਟੇ ਜਾਤਿ ਨਾ ਪਾਤਿ ਹੈ ਖੋਟਿ ਨਾ ਸੀਝਰ ਸੋਇ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤ ਖੋਇ॥

ਗੁਰੂ ਨਾਨਕ ਕਹਿੰਦੇ ਹਨ ਕਿ ਧਰਮ ਦੇ ਨਾਂ 'ਤੇ ਠੱਗੀਆਂ ਮਾਰਦੇ, ਕੂੜ ਬੋਲਦੇ, ਘਟਿ ਤੋਲਦੇ, ਮਾਇਆ ਦਾ ਵਪਾਰ ਕਰਦੇ, ਦੂਜਿਆਂ ਦੀ ਕਮਾਈ 'ਤੇ ਪਲਦੇ ਲੋਕ ਅਸਲ ਵਿਚ ਖੋਟਾ ਵਪਾਰ ਕਰਦੇ ਹਨ। ਉਹ ਸਾਬਤੇ ਬੰਦਿਆਂ ਨੂੰ ਨਿਗਲ ਜਾਂਦੇ ਹਨ। ਜਦੋਂ ਉਨ੍ਹਾਂ ਦਾ ਮਨ ਪਾਪਾਂ ਅਤੇ ਖੋਟਾਂ ਨਾਲ ਭਰਿਆ ਹੋਇਆ ਹੈ ਤਾਂ ਉਨ੍ਹਾਂ ਦਾ ਸਰੀਰ ਵੀ ਖੋਟਾ, ਨਿਕੰਮਾ ਤੇ ਵਿਹਲੜ ਹੋ ਗਿਆ ਹੈ। ਉਹ ਦੂਜਿਆਂ ਦੀ ਮਿਹਨਤ ਕਿਰਤ ਕਮਾਈ 'ਤੇ ਵਾਧੂ ਬੋਝ ਹਨ, ਜੋਕਾਂ ਹਨ। ਉਹ ਖੋਟੇ ਵਪਾਰ ਵਿਚ ਪੈ ਕੇ ਉਸ ਹਿਰਨ ਵਰਗੇ ਹੋ ਗਏ ਹਨ, ਜੋ ਪਰਾਈਆਂ ਅੰਗੂਰੀਆਂ ਚਰਦਾ ਜਾਲ ਵਿਚ ਫਸ ਗਿਆ ਹੈ। ਉਹ ਇਸ ਕੂੜ ਵਪਾਰ ਤੋਂ ਛੁਟਕਾਰਾ ਨਹੀਂ ਪਾ ਸਕਦੇ। ਉਹ ਮਾਇਆ ਗ੍ਰਸਤ ਹਨ, ਕਾਮ ਗ੍ਰਸਤ ਹਨ, ਲੋਭ ਲਾਲਚ ਗ੍ਰਸਤ ਹਨ। ਹੰਕਾਰੀ ਹਨ, ਹਿਰਸੀ ਹਨ, ਕ੍ਰੋਧੀ ਹਨ, ਬੇਇਨਸਾਫੀ ਹਨ, ਲੁਟੇਰੇ ਹਨ, ਠਗ ਹਨ। ਪਰ ਉਹ ਮਾਇਆ ਦੇ ਇਸ ਵਰਤਾਰੇ ਨੂੰ ਛੱਡਣ ਲਈ ਤਿਆਰ ਨਹੀਂ ਹੁੰਦੇ। ਦੂਜਿਆਂ ਨੂੰ ਦੁਖੀ ਕਰਦੇ ਹਨ ਅਤੇ ਆਪ ਵੀ ਦੁਖੀ ਰਹਿੰਦੇ ਹਨ। ਅਜਿਹੇ ਖੋਟੇ ਲੋਕਾਂ ਦੀ ਕੋਈ ਜਾਤ ਨਹੀਂ ਹੁੰਦੀ। ਜਦੋਂ ਠੱਗੀ ਮਾਰਨੀ ਹੁੰਦੀ ਹੈ, ਦੂਜਿਆਂ ਦੀ ਮਿਹਨਤ 'ਤੇ ਛਾਪਾ ਮਾਰਨਾ ਹੁੰਦਾ ਹੈ ਤਾਂ ਬ੍ਰਾਹਮਣ, ਜੋ ਅਖੌਤੀ ਉੱਚ-ਜਾਤ ਦਾ ਹੈ, ਉਹ ਵੀ ਜਾਤ, ਕੁਜਾਤ ਨਹੀਂ ਵੇਖਦੇ। ਇਉਂ ਇਨ੍ਹਾਂ ਦੀ ਕਿਹੜੀ ਇੱਜ਼ਤ ਬਣਦੀ ਹੈ। ਅਜਿਹੇ ਖੋਟੇ, ਘਟੀਆ ਕਿਰਦਾਰ ਦੇ ਬੰਦਿਆਂ ਨੂੰ ਅਸਲੀਅਤ ਦੀ, ਸੱਚ ਦੀ ਸੋਝੀ ਨਹੀਂ ਹੁੰਦੀ। ਖੋਟੇ ਲੋਕ ਜ਼ਿੰਦਗੀ ਭਰ ਖੋਟੇ ਕੰਮ ਕਰਦੇ ਹਨ। ਲੁੱਟ-ਪੁੱਟ ਕੇ ਖਾਂਦੇ ਹਨ। ਅਨੇਕ ਪਾਖੰਡ ਕਰਦੇ ਹਨ। ਧਰਤੀ 'ਤੇ ਆਉਂਦੇ ਹਨ ਮਰ ਜਾਂਦੇ ਹਨ, ਪਰ ਅਜਿਹੇ ਗੰਦੇ ਕਿਰਦਾਰ ਦੇ ਬੰਦਿਆਂ ਦੀ ਕੋਈ ਇੱਜ਼ਤ ਨਹੀਂ ਹੁੰਦੀ। ਦੁਨੀਆ ਉਨ੍ਹਾਂ ਨੂੰ ਯਾਦ ਨਹੀਂ ਕਰਦੀ।

**ਮਾਇਆ**

ਬਾਬਾ ਮਾਇਆ ਸਾਥ ਨਾ ਹੋਇਆ। ਇਨ ਮਾਇਆ ਜਗ ਮੋਹਿਆ॥ ਬਿਰਲਾ ਬੂਝੇ ਕੋਇ।

ਗੁਰੂ ਨਾਨਕ ਕਹਿੰਦੇ ਹਨ ਕਿ ਮਾਇਆ, ਜਿਸ ਲਈ ਬ੍ਰਾਹਮਣ ਨੇ ਜਾਲ ਵਿਛਾ ਰੱਖਿਆ ਹੈ, ਇਹ ਮਾਇਆ ਜਿਸ ਵਿਚ ਬ੍ਰਹਮਾ, ਵਿਸ਼ਨੂੰ, ਮਹੇਸ਼, ਰਾਮ, ਕ੍ਰਿਸ਼ਨ, ਰਿਸ਼ੀ-ਮੁਨੀ, ਦੇਵੀ ਦੇਵਤੇ ਗੁਲਤਾਨ ਰਹੇ, ਕੋਈ ਧਨ ਦੇ ਅੰਬਾਰ ਇਕੱਠੇ ਕਰਦਾ ਰਿਹਾ, ਕੋਈ ਕਾਮਗ੍ਰਸਤ ਰਿਹਾ, ਕੋਈ ਭਟਕਦਾ ਰਿਹਾ, ਕੋਈ ਲੜਦਾ ਲੜਾਉਂਦਾ ਰਿਹਾ, ਇਹ ਮਰਨ ਤੋਂ ਬਾਅਦ ਸਾਥ ਨਹੀਂ ਜਾਂਦੀ। ਜਿਵੇਂ ਅੱਜ ਵੀ ਵੱਡੇ-ਵੱਡੇ ਸਾਧ ਸੰਤਾਂ ਨੇ ਅਰਬਾਂ ਦੀ ਜਾਇਦਾਦ ਬਣਾ ਰੱਖੀ ਹੈ ਤੇ ਉਹ ਮਾਇਆ ਤਿਆਗਣ ਦਾ ਸਬਕ ਦਿੰਦੇ ਹਨ। ਕਰੋੜਾਂ ਲੋਕਾਂ ਨੂੰ ਠਗ ਕੇ, ਕਰੋੜਾਂ ਰੁਪਏ ਦੇ ਡੇਰੇ ਸਥਾਪਤ ਕਰੀ ਬੈਠੇ ਹਨ। ਉਨ੍ਹਾਂ ਪਾਸ ਸੋਨਾ ਹੈ, ਕਾਰਾਂ ਹਨ, ਬੰਗਲਿਆਂ ਵਰਗੇ ਧਰਮ ਸਥਾਨ ਹਨ, ਠਾਠ ਹਨ। ਇਸੇ ਤਰ੍ਹਾਂ ਗੁਰਦੁਆਰਿਆਂ ਅਤੇ ਮੰਦਰਾਂ ਵਿਚ ਅਰਬਾਂ-ਖਰਬਾਂ ਰੁਪਏ ਦਾ ਸੋਨਾ ਚਾਂਦੀ ਇਕੱਠਾ ਕੀਤਾ ਗਿਆ ਹੈ। ਦੂਜੇ ਪਾਸੇ ਕਰੋੜਾਂ ਲੋਕ ਗਰੀਬੀ ਕਾਰਨ ਮਰ ਰਹੇ ਹਨ, ਭੁੱਖੇ ਹਨ, ਕੰਗਾਲ ਹਨ ਪਰ ਧਰਮ ਸਥਾਨਾਂ ਵਿਚ ਕਰੋੜਾਂ, ਅਰਬਾਂ, ਖਰਬਾਂ ਦੀ ਜਾਇਦਾਦ

ਜਮ੍ਹਾਂ ਹੋ ਰਹੀ ਹੈ। ਇਉਂ ਗੁਰੂ ਨਾਨਕ ਕਹਿੰਦੇ ਹਨ ਕਿ ਇਸ ਮਾਇਆ ਨੇ ਸਾਥ ਜਾਣਾ ਨਹੀਂ। ਇਸ ਮਾਇਆ ਦੇ ਮੋਹ ਨੇ ਸਾਰੇ ਲੋਕਾਂ ਨੂੰ ਜਾਲ ਵਿਚ ਫਸਾਇਆ ਹੋਇਆ ਹੈ। ਮਾਇਆ ਪਿੱਛੇ ਹੀ, ਲੋਕ ਧਰਮ ਦੇ ਨਾਂ 'ਤੇ ਝੂਠੇ ਸਮਾਜਿਕ ਰੁਤਬੇ ਲਈ ਕਰੋੜਾਂ ਲੋਕਾਂ ਦਾ ਗਲਾ ਕੱਟ ਰਹੇ ਹਨ। ਉਨ੍ਹਾਂ ਦੀ ਕਮਾਈ ਹੜੱਪ ਕਰ ਰਹੇ ਹਨ। (ਸਿੱਖ ਸਾਧ ਤੇ ਭਾਈ ਵੀ ਆਪਣੇ-ਆਪ ਨੂੰ ਇਸ ਨਾਲੋਂ ਵੱਖ ਨਾ ਸਮਝਣ) ਪਰ ਇਸ ਗੱਲ ਦੀ ਸਮਝ ਕਿਸੇ ਵਿਰਲੇ ਨੂੰ ਹੀ ਪੈਂਦੀ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਆਪਣੀ ਉਮਰ ਨੂੰ ਇਕ ਹੱਟੀ ਬਣਾ ਲਉ। ਇਸ ਵਿਚ ਗੁਰੂ ਦੇ ਸੱਚੇ ਸ਼ਬਦਾਂ ਦਾ ਸੌਦਾ ਰੱਖੋ। ਗੁਰੂ ਤੋਂ ਮਿਲੀ ਸੋਝੀ ਦਾ ਵਪਾਰ ਕਰੋ। ਇਸ ਵਪਾਰ ਲਈ ਜੋ ਗੁਦਾਮ ਬਣਾਇਆ ਹੈ ਭਾਵ ਲਗਨ ਨਾਲ ਸੱਚ ਝੂਠ ਤੇ ਵਪਾਰ ਕਰਦੇ ਰਹਿਣਾ ਚਾਹੀਦਾ ਹੈ, ਉਹ ਸੱਚੀ ਲਗਨ ਤੇ ਸੱਚੇ ਨਾਮ ਦਾ ਸੌਦਾ, ਗੁਰੂ ਦੇ ਗਿਆਨ ਦਾ ਸੌਦਾ, ਸੁਰਤੀ ਅਤੇ ਸੋਚ ਦੇ ਗੁਦਾਮ ਵਿਚ ਹਰ ਵਕਤ ਪਿਆ ਰਹਿਣਾ ਚਾਹੀਦਾ ਹੈ। ਕਦੇ ਮੁੱਕਣਾ ਨਹੀਂ ਚਾਹੀਦਾ।

ਗੁਰੂ ਨਾਨਕ ਦਾ ਇਸ ਤਰ੍ਹਾਂ ਦੇ ਵਪਾਰ ਤੋਂ ਕੀ ਭਾਵ ਹੈ ? ਇਹੀ ਕਿ ਧਰਮ ਦੇ ਨਾਂ 'ਤੇ (ਚਾਹੇ ਉਹ ਕੋਈ ਵੀ ਵਰਗ ਹੋਵੇ) ਜਦੋਂ ਵੀ ਮਾਇਆ ਵਪਾਰ ਹੁੰਦਾ ਹੈ, ਉਹ ਕੂੜ ਤੇ ਝੂਠ ਹੈ, ਫਰੇਬ ਹੈ, ਛਲ ਕਪੱਟ ਹੈ, ਧੋਖਾ ਹੈ। ਗੁਰੂ ਨਾਨਕ ਅਜਿਹੇ ਵਪਾਰ ਦੇ ਵਿਰੋਧ ਵਿਚ ਇਕ ਸੰਸਾਰ ਵਿਆਪੀ ਵਿਚਾਰ, ਪੇਸ਼ ਕਰਦੇ ਹਨ ਕਿ ਉਮਰ ਭਰ ਬੰਦਾ ਸੱਚੇ ਸੌਦੇ ਹੀ ਹੱਟੀ ਕਰੇ। ਸੱਚਾ ਸੌਦਾ ਲਗਨ ਅਤੇ ਬੁੱਧੀ ਦੇ ਅਨੁਸਾਰ ਅਤੇ ਆਧਾਰ 'ਤੇ ਹੋਣਾ ਚਾਹੀਦਾ ਹੈ ਜੋ ਗੁਰੂ ਦੇ ਗਿਆਨ ਦੀ ਕਸਵੱਟੀ 'ਤੇ ਪੂਰਾ ਉਤਰਦਾ ਹੋਣਾ ਚਾਹੀਦਾ ਹੈ। ਉਸ ਤਰ੍ਹਾਂ ਦਾ ਵਪਾਰ ਮਨੁੱਖੀ ਕਲਿਆਣ ਲਈ ਸੱਚ ਦਾ ਵਪਾਰ ਹੋਵੇਗਾ। ਇਸ ਵਿਚ ਝੂਠ ਫਰੇਬ ਲਈ ਥਾਂ ਨਹੀਂ ਹੋ ਸਕਦੀ।

ਗੁਰੂ ਨਾਨਕ ਕਹਿੰਦੇ ਹਨ ਕਿ ਮੈਂ ਸਮਝਦਾ ਹਾਂ ਕਿ ਅਜਿਹੇ ਮਨੁੱਖ ਜੋ ਸੱਚੇ ਹਨ, ਸੰਤੋਖੀ ਹਨ, ਗਿਆਨੀ, ਧਿਆਨੀ ਹਨ, ਦਇਆਵਾਨ ਹਨ, ਉੱਚੇ ਅਤੇ ਉੱਤਮ ਹਨ। ਧੋਤੀ ਦੀ ਥਾਂ ਜੁਗਤੀ ਸਿੱਖੇ ਕਿ ਕਿਵੇਂ ਧਰਮੀ ਆਦਮੀ ਬਣ ਸਕੀਂਦਾ ਹੈ। ਗਾਂ ਦੇ ਗੋਹੇ ਨਾਲ ਸਵਾਰੇ ਚੌਂਕੇ ਦੀ ਥਾਂ, ਸੁਰਤੀ ਨੂੰ, ਧਿਆਨ ਨੂੰ, ਲਗਨ ਨੂੰ ਸ਼ੁੱਧ ਕਰੋ। ਤਿਲਕ ਦੀ ਥਾਂ ਅਮਲ ਕਰਨਾ ਸਿੱਖੋ। ਭੇਖਾਂ ਪਾਖੰਡਾਂ ਨਾਲ ਜਾ ਆਪ ਕੁਚੱਜੇ ਹੋ ਕੇ ਦੂਜਿਆਂ ਨੂੰ ਮੱਤਾਂ ਦੇਣ ਨਾਲ ਕੁਝ ਨਹੀਂ ਬਣਦਾ। ਜੋ ਭੋਜਨ ਪਵਿੱਤਰ ਕਰਕੇ ਖਾਧਾ ਜਾਂਦਾ ਹੈ ਉਸ ਦੀ ਥਾਂ ਪਿਆਰ ਸਿੱਖੋ। ਜਿਹੜਾ ਇਸ ਗੱਲ ਨੂੰ ਸਮਝ ਕੇ ਅਮਲ ਵਿਚ ਲਿਆ ਸਕਦਾ ਹੈ। ਉਹ ਵਿਰਲਾ ਹੀ ਹੁੰਦਾ ਹੈ। ਇਹ ਸਾਰਿਆਂ ਦੇ ਵੱਸ ਦਾ ਰੋਗ ਨਹੀਂ।

### ਬ੍ਰਾਹਮਣ

ਸੋ ਬ੍ਰਾਹਮਣ ਜੋ ਬਿੰਦੇ ਬ੍ਰਹਮ। ਜਪ ਤਪ ਸੰਜਮੁ, ਕਮਾਵੈ ਕਰਮ। ਸੀਲ ਸੰਤੋਖ ਕਾ ਰਾਖੈ ਧਰਮੁ।
ਬੰਧਨ ਤੋੜੈ ਹੋਵੈ ਮੁਕਤ। ਸੋਈ ਬ੍ਰਾਹਮਣ ਪੂਜਣ ਜੁਗਤ।

ਗੁਰੂ ਨਾਨਕ ਕਹਿੰਦੇ ਹਨ : ਬ੍ਰਾਹਮਣ ਉਹ ਨਹੀਂ ਜੋ ਤਿਲਕ ਲਾਉਂਦਾ ਹੈ, ਧੋਤੀ ਪਹਿਨਦਾ ਹੈ, ਜਨੇਊ ਪਾਉਂਦਾ ਹੈ, ਤੀਰਥਾਂ 'ਤੇ ਰਹਿੰਦਾ ਹੈ, ਵੇਦ ਕਤੇਬ ਪੜ੍ਹਦਾ ਹੈ, ਪੂਜਾ ਲੈਂਦਾ ਹੈ, ਦਾਨ ਦੱਛਣਾ ਲੈਂਦਾ ਹੈ, ਕਿਰਿਆ ਕਰਮ ਕਰਦਾ ਹੈ, ਪੱਤਰੀ ਵਾਚਦਾ ਹੈ, ਜਨਮ ਕੁੰਡਲੀਆਂ ਬਣਾਉਂਦਾ ਹੈ, ਚਾਉਕੇ ਪਵਿੱਤਰ ਕਰਦਾ ਹੈ, ਚੁਲੀਆਂ ਭਰਦਾ ਹੈ, ਭਿੱਟ ਦੇ ਸਿਧਾਂਤ ਨੂੰ ਚਲਾਉਂਦਾ ਹੈ, ਜਾਤ-ਪਾਤ ਪੈਦਾ ਕਰਦਾ ਹੈ, ਵਰਤ ਰੱਖਦਾ ਤੇ ਰਖਾਉਂਦਾ ਹੈ, ਜਪ ਤਪ ਕਰਦਾ ਹੈ, ਮੂਰਤੀਆਂ ਦੀ ਪੂਜਾ ਪਾਠ ਕਰਦਾ ਜਾਂ ਕਰਵਾਉਂਦਾ ਹੈ ਅਤੇ ਸੂਤਕ ਮੰਨਦਾ ਹੈ ਆਦਿ। ਅਜਿਹੇ ਭੇਖੀ ਪਾਖੰਡੀ ਬੰਦਿਆਂ ਨੂੰ ਬ੍ਰਾਹਮਣ ਨਹੀਂ ਕਿਹਾ ਜਾ ਸਕਦਾ। ਬ੍ਰਾਹਮਣ ਤਾਂ ਗਿਆਨੀ ਦਾ ਨਾਂ ਹੈ। ਜੋ ਸਾਰੇ ਬ੍ਰਹਿਮੰਡ ਦੀ ਸੋਝੀ ਰੱਖਦਾ ਹੈ ਤੇ ਸਹੀ ਗਿਆਨ ਵੰਡਦਾ ਹੈ। ਉਹ ਜਨਮ ਜਾਤ ਤੋਂ ਸੰਕੋਚ ਕਰਦਾ ਹੈ। ਦਸਾਂ ਨੌਂਹਾਂ ਦੀ ਕਿਰਤ ਕਮਾਈ ਕਰਦਾ ਹੈ। ਗਿਆਨ ਤੇ ਬੁੱਧੀ ਨਾਲ ਸੱਚ ਦਾ ਵਪਾਰ ਕਰਦਾ ਹੈ। ਸਰਬੱਤ ਦੇ ਭਲੇ ਵਿਚ ਵਿਸ਼ਵਾਸ ਰੱਖਦਾ ਹੈ। ਮਾਇਆ ਦੇ ਵਪਾਰ ਦੀ ਥਾਂ ਸਰਬ ਸੰਤੋਖ ਦਾ ਜੀਵਨ ਬਤੀਤ ਕਰਦਾ ਹੈ। ਦੂਜਿਆਂ ਦੀ ਪੂਜਾ 'ਤੇ ਨਹੀਂ ਰਹਿੰਦਾ। ਉਹ ਸੀਲ ਹੈ, ਸ਼ਰੀਫ ਹੈ, ਦਇਆਵਾਨ ਹੈ ਤੇ ਮਨੁੱਖਾਂ ਨੂੰ ਪਿਆਰ ਕਰਨਾ ਵਾਲਾ ਹੈ। ਸੰਤੋਖ ਉਸ ਦੇ ਅੰਦਰ ਭਰਿਆ ਹੈ। ਇਨ੍ਹਾਂ ਗੁਣਾਂ ਦੀ ਹੀ ਉਹ ਸ਼ਰਮ ਕਰਦਾ ਹੈ। ਮਾਇਆ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਜਾਤਪਾਤ, ਪਵਿੱਤਰ, ਊਚ-ਨੀਚ, ਵੇਦ ਕਤੇਬਾਂ ਦੇ ਵਿਖਾਵੇ ਮਾਤਰ ਪਾਠ ਪੂਜਾ, ਤੀਰਥ, ਇਸ਼ਨਾਨ ਵਰਤ ਕੇ ਪੱਥਰ ਪੂਜਾ ਤੇ ਬੰਧਨ ਤੋੜ ਕੇ ਇਸ ਤਰ੍ਹਾਂ ਦੇ ਝੂਠੇ ਕਰਮ ਕਾਂਡ ਦੀ ਭਟਕਣ ਤੋਂ ਪ੍ਰਾਪਤ ਕਰ ਲੈਂਦਾ ਹੈ।

ਅਜਿਹਾ ਗੁਣੀ ਗਿਆਨੀ ਬ੍ਰਾਹਮਣ ਹੀ ਪੂਜਣ ਯੋਗ ਹੈ। ਪੁਰਸ਼ ਦਾ ਇਕ ਕਰਮ ਹੈ, ਸੱਚਾ ਸੁੱਚਾ ਧਰਮ। ਕੋਈ ਵਿਅਕਤੀ ਵੀ ਬ੍ਰਾਹਮਣ (ਗਿਆਨੀ) ਹੋ ਸਕਦਾ ਹੈ, ਜੋ ਉਪਰੋਕਤ ਗੁਣਾਂ ਦਾ ਧਾਰਨੀ ਹੈ।

### ਕਰਮ ਕਾਂਡ

ਸੱਚ ਵਰਤ ਸੰਤੋਖ ਤੀਰਥ ਗਿਆਨ ਧਿਆਨ ਇਸ਼ਨਾਨ।
ਦਇਆ ਦੇਵਤਾ ਖਿਮਾ ਜਮਪਾਲੀ ਤੇ ਮਾਣਸ ਪਰਧਾਨ।
ਜੁਗਤਿ ਧੋਤੀ ਸੁਰਤਿ ਚਉਕਾ ਤਿਲਕ ਕਰਣੀ ਹੋਇ।
ਪਾਏ ਭੋਜਨ ਨਾਨਕਾ ਵਿਰਲਾ ਤਾ ਕੋਈ ਕੋਇ।

ਬ੍ਰਾਹਮਣੀ ਕਰਮ ਕਾਂਡ ਅਨੁਸਾਰ ਵਰਤ ਤੀਰਥ ਇਸ਼ਨਾਨ, ਦੇਵੀ-ਦੇਵਤਿਆਂ ਦੀ ਪੂਜਾ ਅਰਾਧਨਾ, ਮਾਲਾ ਫੇਰਨਾ, ਧੋਤੀ ਚਉਕਾ ਪਵਿੱਤਰਾ ਕਰਕੇ ਬੈਠਣਾ, ਤਿਲਕ ਲਗਾਉਣਾ ਤੇ ਸੁੱਚੇ ਹੋ ਕੇ ਭੋਜਨ ਕਰਨਾ, ਮੁਕਤੀ ਅਤੇ ਮਨੁੱਖੀ ਗਤੀ ਦਾ ਇਕੋ ਇਕ ਰਾਹ ਹੈ। ਪਰ ਗੁਰੂ ਨਾਨਕ ਨੇ ਇਸ ਰਾਤ ਨੂੰ ਮਾਇਆ ਦਾ ਧੰਦਾ ਕਿਹਾ ਹੈ ਅਤੇ ਇਸ ਦੇ ਨਾਲ ਹੀ ਉਹ ਸੱਚ ਦਾ ਰਾਹ ਦੱਸਦੇ ਹਨ। ਵਰਤ ਦੀ ਥਾਂ 'ਤੇ ਮਨੁੱਖ ਸੱਚਾ ਹੋਵੇ, ਇਹੀ ਉਸ ਦਾ ਵਰਤ ਹੈ, ਤੀਰਥ ਦੀ ਥਾਂ 'ਤੇ ਸਬਰ ਸੰਤੋਖ ਵਾਲਾ ਹੋਵੇ ਭਾਵ ਦੂਜਿਆਂ ਦੀ ਕਮਾਈ ਖਾਣ ਨਾਲੋਂ ਆਪਣੀ ਕਮਾਈ 'ਤੇ ਸਬਰ ਕਰੇ। ਤੀਰਥ ਇਸ਼ਨਾਨ ਦੀ ਥਾਂ ਉਸ ਨੂੰ ਸੱਚ ਦਾ ਸਹੀ ਗਿਆਨ ਹੋਣਾ ਚਾਹੀਦਾ ਹੈ, ਉਸ ਦਾ ਧਿਆਨ ਲਗਨ ਸਦਾ ਇਸ ਸੱਚੇ ਰਾਹ ਵੱਲ ਹੋਵੇ। ਦੇਵਤਿਆਂ ਨੂੰ ਪੂਜਣ ਦੀ ਥਾਂ, ਦਇਆ 'ਚ ਯਕੀਨ ਰੱਖੇ। ਦੂਜਿਆਂ ਨਾਲ ਪਿਆਰ ਕਰੇ। ਜਪਮਾਲਾ ਦੀ ਥਾਂ ਮਨ 'ਚ ਕਿਸੇ ਦੇ ਗੁਨਾਹ ਨੂੰ ਮੁਆਫ ਕਰ ਦੇਣ ਦੀ ਸ਼ਕਤੀ ਹੋਣੀ ਚਾਹੀਦੀ ਹੈ। ਮੈਂ (ਨਾਨਕ) ਇਹ ਗੱਲ ਸਮਝਦਾ ਹਾਂ ਕਿ ਅਜਿਹੇ ਮਨੁੱਖ ਜੋ ਸੱਚੇ ਹਨ, ਸੰਤੋਖੀ ਹਨ, ਗਿਆਨਵਾਨ ਅਤੇ ਸੱਚੀ ਲਗਨ ਦੇ ਮਾਲਕ ਹਨ, ਦਇਆਵਾਨ ਹਨ, ਮੁਆਫ ਕਰ ਦੇਣ

ਵਾਲੇ ਹਨ ਉਹੀ ਅਸਲ ਪ੍ਰਧਾਨ ਹਨ। ਉੱਚੇ ਅਤੇ ਉੱਤਮ ਹਨ, ਪਰ ਅਜਿਹੇ ਲੋਕ ਵਿਰਲੇ ਹੀ ਹੁੰਦੇ ਹਨ।

**ਸੁੱਚ**

ਨਾਨਕ ਚੁਲੀਆਂ ਸੁੱਚੀਆਂ ਜੇ ਭਰ ਜਾਣੈ ਕੋਇ। ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜੁਤ ਹੋਇ॥
ਬ੍ਰਾਹਮਣ ਚੁਲੀ ਸੰਤੋਖ ਕੀ ਗ੍ਰਿਹੀ ਕਾ ਸੁਤ ਦਾਨ। ਰਾਜੇ ਚੁੱਲੀ ਨਿਆਵਕੀ ਪੜਿਆ ਸਚੁ ਧਿਆਨ॥
ਪਾਣੀ ਚਿਤੁ ਨਾ ਧੋਪਈ ਮੁਹ ਪੀਤੈ ਤਿਖ ਜਾਇ। ਪਾਣੀ ਪਿਤਾ ਜਗਤ ਕਾ, ਫਿਰਿ ਪਾਣੀ ਸਭੁ ਖਾਇ॥

ਬ੍ਰਾਹਮਣ ਕਰਮ ਕਾਂਡ ਅਨੁਸਾਰ ਹਿੰਦੂ ਧਰਮ ਨੂੰ ਮੰਨਣ ਵਾਲੇ ਲੋਕ ਪਾਣੀਆਂ ਦੀਆਂ ਚੂਲੀਆਂ ਭਰਕੇ ਸੁੱਚੇ ਹੁੰਦੇ ਹਨ। ਸੁੱਚੇ ਦਾ ਅਰਥ ਹੈ ਕਿ ਹੁਣ ਉਨ੍ਹਾਂ ਵਿਚ ਕੋਈ ਛਲਕਪਟ, ਝੂਠ-ਕੂੜ, ਲੋਭ ਲਾਲਚ ਨਹੀਂ ਰਿਹਾ। ਪਾਣੀ ਨੇ ਉਨ੍ਹਾਂ ਦੇ ਪਿਛਲੇ ਪਾਪ ਧੋ ਦਿੱਤੇ ਹਨ, ਉਹ ਧਰਮੀ ਲੋਕ ਬਣ ਗਏ ਹਨ।

ਪ੍ਰੰਤੂ ਗੁਰੂ ਨਾਨਕ ਨੇ ਵੇਖਿਆ ਕਿ ਅਜਿਹਾ ਧਾਰਮਿਕ ਪਾਖੰਡ ਕਰਕੇ ਹਿੰਦੂ ਲੋਕ ਜਾਂ ਹੋਰ ਲੋਕ ਛਲਕਪਟ ਕਰਦੇ ਹਨ ਤਾਂ ਉਨ੍ਹਾਂ ਸੁੱਚੇ ਹੋਣ ਦੀ ਅਸਲੀ ਵਿਧੀ ਇੰਜ ਪੇਸ਼ ਕੀਤੀ :-

ਕਿ ਜੇ ਕਿਸੇ ਨੇ ਸੁੱਚਾ ਹੋਣਾ ਹੈ ਤਾਂ ਚੁਲੀਆਂ ਇਸ ਤਰ੍ਹਾਂ ਭਰੇ। ਜੋ ਗਿਆਨੀ ਅਖਵਾਉਂਦਾ ਹੈ, (ਜਿਵੇਂ ਬ੍ਰਾਹਮਣ ਦਾ ਅਰਥ ਹੈ, ਬ੍ਰਹਮ ਨੂੰ ਜਾਨਣ ਵਾਲਾ ਗਿਆਨੀ, ਪੰਡਤ ਦਾ ਅਰਥ ਹੈ ਵਿਦਿਆਵਾਨ) ਉਸ ਦੀ ਅਸਲੀ ਚੁਲੀ ਉਸ ਦਾ ਸਹੀ ਗਿਆਨ ਹੈ। ਜੇ ਉਸ ਪਾਸ ਗਿਆਨ ਨਹੀਂ ਤਾਂ ਉਹ ਪਾਣੀ ਦੀ ਚੁਲੀ ਨਾਲ ਸੁੱਚਾ ਨਹੀਂ ਹੋ ਸਕਦਾ। ਜੋ ਆਪਣੇ ਆਪ ਨੂੰ ਜੋਗੀ ਅਖਵਾਉਂਦਾ ਹੈ ਤਾਂ ਉਸ ਦਾ ਜੋਗੀਪਣ ਉਸ ਦੇ ਜਤ ਵਿਚ ਹੈ। ਭਾਵ ਉਹ ਕਾਮੀ ਬੰਦਾ ਨਹੀਂ ਹੋਣਾ ਚਾਹੀਦਾ। ਕਾਮ ਗ੍ਰਸਿਆ ਭੋਗ ਵਿਲਾਸੀ ਹੈ ਤਾਂ ਉਹ ਪਾਣੀ ਦੀਆਂ ਚੁਲੀਆਂ ਨਾਲ ਸੁੱਚਾ ਕਿਵੇਂ ਹੋ ਸਕਦਾ ਹੈ ? ਬ੍ਰਾਹਮਣ ਅੰਦਰ ਜੇ ਸੰਤੋਖ ਨਹੀਂ, ਉਸ ਦੀ ਲਾਲਚ ਅਗਨੀ ਨਹੀਂ ਬੁਝੀ, ਸਬੂਰੀ ਨਹੀਂ, ਮਾਇਆ ਦਾ ਲੋਭੀ ਲਾਲਚੀ ਹੈ ਤਾਂ ਪਾਣੀ ਦੀਆਂ ਚੁਲੀਆਂ ਨਾਲ ਉਹ ਸੱਚਾ ਨਹੀਂ ਬਣ ਸਕਦਾ। ਗ੍ਰਹਿਸਥੀ ਬੰਦਾ, ਜੋ ਦਾਨ ਦੇ ਕੇ ਚੁਲੀਆਂ ਭਰ ਕੇ ਸੁੱਚਾ ਹੋਣਾ ਚਾਹੁੰਦਾ ਹੈ, ਨਹੀਂ ਹੋ ਸਕਦਾ, ਜਦੋਂ ਤੀਕ ਉਸ ਦਾ ਮਨ ਸੁੱਚਾ ਨਹੀਂ। ਜੋ ਰਾਜਾ ਲੋਕਾਂ ਨਾਲ ਇਨਸਾਫ ਨਹੀਂ ਕਰਦਾ, ਉਹ ਭਾਵੇਂ ਲੱਖ ਚੁਲੀਆਂ ਭਰੇ, ਸੱਚਾ ਜਾਂ ਸੁੱਚਾ ਨਹੀਂ ਹੋ ਸਕਦਾ। ਉਸ ਦਾ ਧਿਆਨ ਹਮੇਸ਼ਾ ਸੱਚਾਈ ਵੱਲ ਰਹੇ ਤੇ ਸੱਚਾਈ 'ਤੇ ਅਧਾਰਤ ਨਿਆਂ ਕਰੇ, ਤਾਂ ਹੀ ਉਹ ਸੁੱਚਾ ਹੋ ਸਕਦਾ ਹੈ।

ਪਾਣੀ ਮੂੰਹ ਵਿਚ ਪਾ ਲੈਣ ਨਾਲ ਪਾਣੀ ਨਾਲ ਨਹਾ ਲੈਣ ਨਾਲ ਵੀ ਮਨ ਚਿੱਤ ਸੁੱਚਾ ਨਹੀਂ ਹੁੰਦਾ। ਉਸ ਨਾਲ ਤਾਂ ਸਿਰਫ ਪਿਆਸ ਹੀ ਬੁਝ ਸਕਦੀ ਹੈ। ਪਾਣੀ ਜਗਤ ਦਾ ਪਿਤਾ ਹੈ ਭਾਵ ਹਰ ਚੀਜ਼ ਵਸਤੂ ਨੂੰ ਜਨਮ ਦੇਣ ਵਾਲਾ ਹੈ। ਸਾਰੇ ਹੀ ਪਾਣੀ ਦਾ ਕੀਤਾ ਖਾਂਦੇ ਹਨ। ਫਿਰ ਚੁਲੀਆਂ ਭਰਨ ਦੀ ਕਿਹੜੀ ਲੋੜ ਰਹਿ ਗਈ ? ਇਉਂ ਗੁਰੂ ਨਾਨਕ ਅਨੁਸਾਰ ਪਾਣੀ ਦੀਆਂ ਚੁਲੀਆਂ ਭਰਨ ਤੇ ਸੁੱਚੇ ਹੋਣਾ ਇਕ ਅੰਧੀ ਰਸਮ ਹੈ, ਜਿਸ ਨਾਲ ਮਨ ਸੁੱਚਾ ਨਹੀਂ ਹੁੰਦਾ। ਮਨ ਸੁੱਚਾ ਕਰਨ ਲਈ ਤਾਂ ਗਿਆਨ, ਜਤ ਸਤ, ਸੰਤੋਖ ਸਬਰ, ਨਿਆਂ ਆਦਿ ਚੰਗੇ ਗੁਣਾਂ ਦੀ ਜ਼ਰੂਰਤ ਹੈ ਨਾ ਕਿ ਪਾਣੀ ਦੀਆਂ ਚੁਲੀਆਂ ਦੀ, ਜੋ ਅਸੀਂ ਨਿੱਤ ਵਰਤਦੇ ਰਹਿੰਦੇ ਹਾਂ।

**ਖੱਤਰੀ**

ਖੱਤਰੀ ਜੋ ਜੇ ਕਰਮਨ ਕਾ ਸੂਰੁ ਪੁੰਨ ਦਾਨ ਕਾ ਕਰੈ ਸਰੀਰੁ।
ਖੇਤ ਪਛਾਣੈ ਬੀਜੈ ਦਾਨ ਸੋ ਖੱਤਰੀ ਦਰਗਾਹਿ ਪ੍ਰਵਾਣੁ।

ਬ੍ਰਾਹਮਣ ਤੋਂ ਦੂਜੇ ਨੰਬਰ 'ਤੇ ਖੱਤਰੀ ਦਾ ਦਰਜਾ ਹੈ, ਜਿਸ ਨੂੰ (ਰਿਗਵੇਦ ਅਨੁਸਾਰ) ਬ੍ਰਹਮਾ ਨੂੰ ਭੁਜਾ ਤੋਂ ਪੈਦਾ ਕੀਤਾ ਹੈ ਤੇ ਸ਼ਕਤੀ ਦਾ ਮਾਲਕ ਬਣਾਇਆ ਹੈ। ਇੰਜ ਇਹ ਜਾਤਪਾਤੀ ਢਾਂਚੇ ਵਿਚ ਦੂਜੇ ਨੰਬਰ ਦਾ ਉੱਤਮ ਬੰਦਾ ਹੈ, ਉੱਚ ਹੈ। ਗੁਰੂ ਨਾਨਕ ਨੇ ਕਿਹਾ ਹੈ ਕਿ ਖੱਤਰੀ ਅਸਲ ਵਿਚ ਉਸ ਬੰਦੇ ਦਾ ਨਾਂ ਹੈ ਜੋ ਕਰਨੀ ਦਾ ਸੂਰਾ ਹੈ। ਜਿਸ ਦੀ ਕਹਿਣੀ ਤੇ ਕਰਨੀ ਵਿਚ ਅੰਤਰ ਨਹੀਂ। ਉਹ ਪਾਪ ਨਹੀਂ ਕਰਦਾ। ਬੁਰੇ ਕਰਮ ਨਹੀਂ ਕਰਦਾ, ਸਗੋਂ ਪੁੰਨਦਾਨ ਕਰਨ ਵਾਲਾ ਭਾਵ ਚੰਗੇ ਕੰਮ ਕਰਨ ਵਾਲਾ ਬੰਦਾ ਹੈ। ਉਹ ਚੰਗੇ ਕੰਮ ਜਿਨ੍ਹਾਂ ਨਾਲ ਮਨੁੱਖਤਾ ਨੂੰ ਆਸਰਾ ਮਿਲੇ। ਉਸ ਨੇ ਆਪਣੇ ਸਰੀਰ ਨੂੰ ਲੜਨ ਮਰਨ 'ਤੇ ਨਹੀਂ ਸਗੋ ਦਾਨ ਕਰਨ 'ਤੇ ਲਾਇਆ ਹੈ। ਲੋੜਵੰਦ ਨੂੰ ਮਦਦ ਦਿੰਦਾ ਹੈ। ਗਰੀਬ ਦੀ ਹਰ ਤਰ੍ਹਾਂ ਸਹਾਇਤਾ ਕਰਦਾ ਹੈ। ਵੰਡ ਕੇ ਖਾਂਦਾ ਹੈ। ਖੋਂਹਦਾ ਨਹੀਂ ਲੁੱਟਦਾ ਨਹੀਂ। (ਜਿਵੇਂ ਕਸ਼ੱਤਰੀ ਤੋਂ ਬਣਿਆ ਬਾਣੀਆਂ ਸਾਰਿਆਂ ਨੂੰ ਲੁੱਟ-ਲੁੱਟ ਕੇ ਖਾ ਰਿਹਾ ਹੈ) ਉਹ ਵਕਤ ਦੀ ਨਜ਼ਾਕਤ ਨੂੰ ਸਮਝਕੇ ਹੀ ਠੀਕ ਸਮੇਂ 'ਤੇ ਠੀਕ ਕੰਮ ਕਰਦਾ ਹੈ। ਹਮੇਸ਼ਾ ਭਲਾਈ ਵਾਲਾ ਕੰਮ ਕਰਦਾ ਹੈ। ਮਜ਼ਲੂਮ ਦੀ ਰੱਖਿਆ ਕਰਦਾ ਹੈ। ਅਜਿਹੇ ਆਦਮੀ, ਜੋ ਕਹਿਣੀ ਤੇ ਕਰਨੀ ਦੇ ਸੱਚ-ਸੁੱਚੇ ਹਨ, ਜੋ ਦਾਨੀ ਹਨ, ਦੂਜਿਆਂ ਦੀ ਸਹਾਇਤਾ ਕਰਦੇ ਹਨ, ਅਜਿਹੇ ਭਲੇ ਲੋਕ ਹੀ ਅੱਗੇ ਪਿੱਛੇ ਮਾਨਤਾ ਪ੍ਰਾਪਤ ਕਰਦੇ ਹਨ। ਉਹ ਲੋਕ ਜੋ ਬਲ ਦੇ ਸਿਰ 'ਤੇ ਦੂਜਿਆਂ ਨੂੰ ਲੁੱਟਦੇ ਹਨ, ਲਤਾੜਨ ਲੱਗੇ ਹੋਏ ਹਨ, ਦੂਜਿਆਂ ਦਾ ਖੂਨ ਪੀ ਰਹੇ ਹਨ, ਦੂਜਿਆਂ ਦਾ ਘਾਣ ਕਰ ਰਹੇ ਹਨ, ਉਹ ਖੱਤਰੀ ਨਹੀਂ ਹੋ ਸਕਦੇ। ਅਸਲ ਖੱਤਰੀ ਤਾਂ ਮਨੁੱਖਤਾ ਦੀ ਸਹਾਇਤਾ ਕਰਨ ਵਾਲਾ ਹੀ ਹੋ ਸਕਦਾ ਹੈ।

**ਜੋਗੀ**

ਮੁੰਦਾ ਸੰਤੋਖ ਸਰਮ ਪਤ ਝੋਲੀ ਧਿਆਨ ਕੀ ਕਰਹਿ ਬਿਭੂਤ।
ਖਿੰਥਾ ਕਾਲ ਕੁਆਰੀ ਕਾਇਆ ਜੁਗਤ ਡੰਡਾ ਪਰਤੀਤ।
ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗੁ ਜੀਤ।

ਜੋਗੀ ਮੁੰਦਰਾਂ ਪਾ ਕੇ ਝੋਲੀ ਬੰਨ੍ਹ ਕੇ, ਸੁਆਹ ਮਲ ਕੇ, ਗੋਦੜੀ ਲੈ ਕੇ ਹੱਥ ਵਿਚ ਡੰਡਾ ਫੜ੍ਹ ਕੇ ਜੋਗ ਕਮਾਉਣ ਦਾ ਪਾਖੰਡ ਕਰਦਾ ਹੈ। ਇਸ ਪ੍ਰਕਾਰ ਕੀਤਿਆਂ ਕੋਈ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਗੁਰੂ ਨਾਨਕ ਨੇ ਕਿਹਾ ਹੈ ਕਿ ਜੇ ਬੰਦਾ ਮੁੰਦਰਾਂ ਦੀ ਥਾਂ 'ਤੇ ਦਿਲ ਵਿਚ ਸਬਰ ਸੰਤੋਖ ਪਾ ਲਵੇ, ਲੋਭ ਲਾਲਚ ਤਿਆਗ ਦੇਵੇ, ਸ਼ਰਮ ਅਤੇ ਪੱਤ ਵਾਲੇ ਕਰਮ ਕਰੇ। ਕਾਮੀ ਨਾ ਹੋਵੇ, ਆਪ ਇੱਜ਼ਤ ਨਾਲ ਰਹੇ ਅਤੇ ਦੂਜਿਆਂ ਦੀ ਵੀ ਇੱਜ਼ਤ ਦਾ ਖਿਆਲ ਰੱਖੇ। ਝੋਲੀ ਬੰਨ੍ਹਣ ਦੀ ਥਾਂ 'ਤੇ ਸ਼ਰਮ ਹਯਾ ਤੇ ਇੱਜ਼ਤ ਮਨ ਨਾਲ ਬੰਨ੍ਹ ਕੇ ਤੁਰੇ। ਸੁਆਹ

ਮਲਣ ਦੀ ਥਾਂ ਸਹੀ ਧਿਆਨ, ਸਹੀ ਗਿਆਨ ਤੋਂ ਕੰਮ ਲਵੇ। ਜੇ ਉਹ ਗੋਦੜੀ ਚੁੱਕ ਕੇ ਤੁਰਦਾ ਹੈ, ਉਸ ਦੀ ਥਾਂ ਇਹ ਸਮਝੇ ਕਿ ਆਖਰ ਉਸ ਨੇ ਵੀ ਮਰ ਜਾਣਾ ਹੈ। ਉਸ ਪ੍ਰਕਾਰ ਆਪਣੇ ਖਿਆਲਾਂ ਅਤੇ ਸਰੀਰ ਨੂੰ ਵਿਸ਼ੇ ਵਿਕਾਰਾਂ ਤੋਂ, ਕਾਮ, ਕ੍ਰੋਧ, ਲੋਭ ਅਤੇ ਹੰਕਾਰ ਆਦਿ ਤੋਂ ਬਚਾ ਕੇ ਰੱਖੇ। ਕੂੜ, ਠੱਗੀ, ਧੋਖਾ, ਬੇਈਮਾਨੀ ਤੋਂ ਬਚਾ ਕੇ ਰੱਖੇ। ਡੰਡੇ ਦੀ ਥਾਂ ਵਿਸ਼ਵਾਸ ਪਾਲੇ ਤਾਂ ਇਹ ਉਹ ਜੁਗਤ ਹੈ, ਜਿਸ ਨਾਲ ਬੰਦਾ ਸਹੀ ਅਰਥਾਂ ਵਿਚ ਜੋਗੀ ਬਣ ਸਕਦਾ ਹੈ। ਜੇ ਉਹ ਆਪਣੇ ਮਨ ਨੂੰ ਆਪਣੇ ਸਰੀਰ ਨੂੰ ਸਾਧ ਨਹੀਂ ਸਕਦਾ ਤਾਂ ਮੁੰਦਰਾਂ ਪਾਉਣ ਦਾ, ਝੋਲੀ ਬੰਨ੍ਹਣ ਦਾ ਤੇ ਸੁਆਹ ਮਲਣ ਦਾ ਕੀ ਲਾਭ ? ਇਹ ਭੇਖ ਕਿਉਂ ? ਸਾਰੀਆਂ ਜਮਾਤਾਂ ਲਈ ਭਾਵ ਉੱਚੇ ਤੇ ਨੀਵੇਂ ਬਣਾਏ ਲੋਕਾਂ ਦਾ, ਭਾਵੇਂ ਉਹ ਸੰਸਾਰ ਦੇ ਕਿਸੇ ਵੀ ਹਿੱਸੇ ਵਿਚ ਵਸਦੇ ਹੋਣ, ਚਾਹੇ ਉਹ ਕਿਸੇ ਵੀ ਪੰਥ ਦੇ ਹੋਣ, ਕਿਸੇ ਵੀ ਧਰਮ ਦੇ ਹੋਣ, ਸਭਨਾਂ ਸਹੀ ਰਸਤਾ ਇਹੋ ਹੈ ਕਿ ਉਹ ਆਪਣੇ ਮਨ ਨੂੰ ਜਿੱਤ ਲੈਣ। ਉਸ ਵਿਚੋਂ ਵਿਸ਼ੇ ਵਿਕਾਰ, ਕੂੜ-ਕੁਫਰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਠੱਗੀਆਂ, ਚੁਸਤੀਆਂ ਅਤੇ ਕਮੀਨਗੀਆਂ ਸਭ ਕੱਢ ਦੇਣ, ਤਾਂ ਹੀ ਮਨ ਨੂੰ ਜਿੱਤ ਕੇ ਸੰਸਾਰ ਨੂੰ ਜਿੱਤਿਆ ਜਾ ਸਕਦਾ ਹੈ, ਵਰਨਾ ਨਹੀਂ. ਚਾਹੇ ਕੋਈ ਵੀ ਭੇਖ ਧਾਰ ਲਉ, ਕੋਈ ਵੀ ਕਰਮ ਕਾਂਡ ਬਣਾ ਲਵੇ, ਸੁੱਚੇ ਕੰਮ ਤੋਂ ਬਿਨਾਂ ਸੁੱਚੀ ਸੋਹਣੀ ਅਤੇ ਕਰਨੀ ਤੋਂ ਬਿਨਾਂ ਕੋਈ ਜੋਗ ਨਹੀਂ ਕਮਾ ਸਕਦਾ। ਭੇਖਧਾਰੀ ਜੋਗੀ ਸਿਵਾਏ ਲੁਕਾਈ ਨੂੰ ਬੁੱਧੂ ਬਣਾਉਣ, ਠੱਗਣ ਜਾਂ ਡਰਾਉਣ ਤੋਂ ਹੋਰ ਕੁਝ ਨਹੀਂ।

## ਗਿਆਨੀ (ਪੰਡਤ)

ਗੁਣ ਵੀਚਾਰੇ ਗਿਆਨੀ ਹੋਇ। ਗੁਣ ਮਹਿ ਗਿਆਨ ਪ੍ਰਾਪਤ ਹੋਇ॥ ਗੁਣ ਦਾਤਾ, ਵਿਰਲਾ ਸੰਸਾਰ। ਸਾਚੀ ਕਰਣੀ ਗੁਰ ਬੀਚਾਰ॥

ਹਿੰਦੂ ਧਰਮ ਅਨੁਸਾਰ ਬ੍ਰਾਹਮਣ ਜਾਂ ਪੰਡਤ ਹੀ ਵਿਦਿਆਵਾਨ ਹਨ ਜਾਂ ਗਿਆਨੀ ਹਨ। ਜਦੋਂ ਤੋਂ ਬ੍ਰਾਹਮਣ ਨੇ ਵਿੱਦਿਆ ਦਾ ਅਧਿਕਾਰ ਆਪਣੇ ਤੀਕ ਸੀਮਿਤ ਕਰ ਲਿਆ ਸੀ, ਉਦੋਂ ਤੋਂ ਹੀ ਇਨ੍ਹਾਂ ਲੋਕਾਂ ਦੀ ਕਹੀ ਹੋਈ ਗੱਲ, ਚਾਹੇ ਉਹ ਕੁਫਰ ਹੀ ਤੋਲਿਆ ਕਿਉਂ ਨਾ ਹੋਵੇ, ਪ੍ਰਵਾਨ ਕੀਤੀ ਗਈ। ਵੇਦਾਂ ਸ਼ਾਸਤਰਾਂ 'ਚ ਕਹੀਆਂ ਗੱਲਾਂ ਨੂੰ ਗਿਆਨ ਦਾ ਅਥਾਹ ਸਾਗਰ ਮੰਨਿਆ ਗਿਆ, ਕਿਉਂਕਿ ਛੋਟੀ ਜਾਤ ਦੇ ਸ਼ੂਦਰ ਲੋਕ ਤਾਂ ਪੜ੍ਹ ਹੀ ਨਹੀਂ ਸਨ ਸਕਦੇ। ਪ੍ਰੰਤੂ ਗੁਰੂ ਨਾਨਕ ਨੇ ਗਿਆਨੀ ਦਾ ਅਰਥ ਭੇਖਾਂ ਅਤੇ ਜਨਮ ਜਾਤ ਦੀ ਥਾਂ ਗੁਣਾਂ ਦੇ ਆਧਾਰ 'ਤੇ ਲਿਆ। ਉਨ੍ਹਾ ਕਿਹਾ ਕਿ ਜੋ ਆਦਮੀ ਗੁਣ ਵਿਚਾਰਦਾ ਹੈ ਭਾਵ ਉਹ ਕੰਮ ਕਰਦਾ ਹੈ, ਜੋ ਜਿੱਥੇ ਆਪਣਾ ਭਲਾ ਕਰਦੇ ਹਨ, ਉੱਥੇ ਮਨੁੱਖਤਾ ਦਾ ਭਲਾ ਵੀ ਕਰਦੇ ਹਨ, ਉਸ ਨੂੰ ਗਿਆਨੀ ਕਿਹਾ ਜਾਂਦਾ ਹੈ। ਗਿਆਨ ਮਨੁੱਖ ਦੇ ਗੁਣ 'ਚ ਹੈ, ਔਗੁਣਾਂ ਜਾਂ ਕਰਮ ਕਾਂਡਾਂ ਵਿਚ ਨਹੀਂ। ਜਦੋਂ ਬੰਦੇ ਦੀ ਬੁੱਧੀ ਸਰੀਰ, ਮਨ ਤੇ ਹਿਰਦਾ ਸ਼ੁੱਧ ਅਮਲਾਂ ਵਿਚ ਲੱਗੇ ਹੁੰਦੇ ਹਨ, ਤਾਂ ਮਨੁੱਖ ਨੂੰ ਸਹੀ ਗਿਆਨ ਪ੍ਰਾਪਤ ਹੁੰਦਾ ਹੈ। ਜਾਂ ਇੰਜ ਕਹਿ ਲਵੋ ਕਿ ਜਦੋਂ ਆਦਮੀ ਨੂੰ ਸਹੀ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਉਹ ਸ਼ੁੱਧ ਅਤੇ ਸਹੀ ਅਮਲ ਕਰਦਾ ਹੈ। ਅਜਿਹੇ ਸ਼ੁੱਭ ਕਰਮ ਕਰਦਿਆਂ ਬੰਦਾ ਗੁਣ ਦੇਣ ਵਾਲਾ ਹੋ ਨਿੱਬੜਦਾ ਹੈ। ਉਸ ਦਾ ਤਜ਼ਰਬਾਤੀ ਗਿਆਨ ਦੂਜੇ ਲੋਕਾਂ ਦੀ ਭਲਾਈ ਦਾ ਰਾਹ ਦਸੇਰਾ ਬਣਦਾ ਹੈ। ਪ੍ਰੰਤੂ ਅਜਿਹੇ ਗੁਣਵਾਨ ਗਿਆਨੀ ਵਿਰਲੇ ਹੀ ਹਨ, ਜੋ ਗੁਰੂ ਦੇ ਨਾਮ ਨੂੰ, ਗੁਰੂ ਦੇ ਸ਼ਬਦ ਨੂੰ ਵਿਚਾਰਕੇ, ਸਮਝਕੇ, ਗਿਆਨ ਪ੍ਰਾਪਤ ਕਰਕੇ, ਸੱਚੀ ਕਰਨੀ ਕਰਦੇ ਹਨ ਭਾਵ ਸੱਚਾ ਅਮਲ ਕਰਦੇ ਹਨ। ਉਹ ਅਮਲ ਸਰਬੱਤ ਦੇ ਭਲੇ ਵਾਲਾ ਹੋ ਨਿੱਬੜਦਾ ਹੈ ਨਾ ਕਿ ਬ੍ਰਾਹਮਣੀ ਅਮਲ ਵਾਲਾ, ਜੋ ਨਿੱਜੀ ਹਿਤਾਂ ਲਈ ਦੂਜੀ ਜਨਤਾ ਨੂੰ ਨੀਚ ਬਣਾ ਕੇ ਠਗਦਾ ਹੈ। ਇਸ ਤਰ੍ਹਾਂ ਗੁਰੂ ਨਾਨਕ ਨੇ ਇਕ ਗਿਆਨੀ ਲਈ ਜ਼ਰੂਰੀ ਤੱਤ ਇਹ ਦੱਸੇ ਹਨ ਕਿ ਉਸ ਪਾਸ ਸੱਚੇ ਗੁਰੂ ਦਾ ਸੱਚਾ ਸ਼ਬਦ ਹੋਵੇ (ਸ਼ਬਦ ਦਾ ਅਰਥ ਹੈ ਰਾਹ-ਸੇਧ, ਦ੍ਰਿਸ਼ਟੀ) ਸ਼ਬਦ ਦਾ ਪੂਰਾ ਗਿਆਨ ਹੋਵੇ ਤੇ ਇਹ ਗਿਆਨ ਅਮਲਾਂ 'ਤੇ ਨਿਰਭਲ ਕਰੇ। ਅਮਲ ਗੁਣਾਤਮਕ ਹੋਣ ਨਾ ਕਿ ਨਿੱਜੀਤਮਕ। ਕਹਿਣੀ ਅਤੇ ਕਰਨੀ 'ਚ ਅੰਤਰ ਨਾ ਹੋਵੇ। ਮੰਤਵ ਤੇ ਗੁਣ ਕਰਕੇ ਸਰਬੱਤ ਦੇ ਭਲੇ ਵਾਲਾ ਹੋਵੇ।

## ਪੂਜਾ ਤਿਲਕ ਜਨੇਊ

ਮਤਿ ਬਿਣੁ ਪੂਜਾ ਸਤ ਬਿਣੁ ਸੰਜਮ ਜਤ ਵਿਣੁ ਕਾਹੇ ਜਨੇਊ।
ਨਾਵਹੁ ਧੋਵਹ ਤਿਲਕ ਚੜਾਵਹੁ ਸੱਚ ਬਿਣੁ ਸੱਚ ਨਾ ਹੋਵਈ।
ਕਲਿ ਪਰਵਾਣ ਕਤੇਬ ਕੁਰਾਣ। ਪੋਥੀ ਪੰਡਤ ਰਹੇ ਪੁਰਾਣ।

ਗੁਰੂ ਨਾਨਕ ਕਹਿੰਦੇ ਹਨ ਤਿਲਕ ਲਾ ਲੈਣਾ, ਜਨੇਊ ਪਾ ਲੈਣਾ, ਪੂਜਾ ਕਰਨਾ, ਸੁੱਚੇ ਹੋ ਕੇ ਬੈਠਣਾ, ਪੋਥੀਆਂ ਪੜ੍ਹਨਾ ਆਦਿ ਦਾ ਕੋਈ ਅਰਥ ਨਹੀਂ ਜੇਕਰ ਇਹ ਬਿਨਾਂ ਮੱਤ ਤੋਂ, ਬਿਨਾਂ ਬੁੱਧੀ ਤੋਂ ਕੀਤੀ ਜਾਂਦੀ ਹੈ। ਅੰਨ੍ਹੀ ਸ਼ਰਧਾ ਨਾਲ ਕੀਤੀ ਪੂਜਾ ਦਾ ਕੋਈ ਅਰਥ ਨਹੀਂ। ਬਿਨਾ ਸੰਜਮ ਤੋਂ (ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਵਿਸ਼ੇ ਵਿਕਾਰ ਤੋਂ ਮਾਇਆ ਲੋਭ ਤੋਂ) ਛੁਟਕਾਰਾ ਨਹੀਂ ਹੁੰਦਾ। ਵਿਸ਼ੇ ਵਿਕਾਰਾਂ ਵਾਲੇ ਲੋਭੀ ਲਾਲਚੀ ਬੰਦਿਆਂ ਨੂੰ ਸੱਚੇ ਅਖਵਾਉਣ ਦਾ ਅਧਿਕਾਰ ਨਹੀਂ। ਉਹ ਤਾਂ ਝੂਠੇ ਹਨ, ਪਾਜੀ ਹਨ, ਬਨਾਰਸ ਦੇ ਠੱਗ ਹਨ। ਹਿੰਦੂ ਜਨੇਊ ਤਾਂ ਪਾ ਲੈਂਦਾ ਹੈ, ਪਰ ਕਾਮ-ਗ੍ਰਸਤ ਰਹਿੰਦਾ ਹੈ। ਉਸ ਨੂੰ ਆਪਣੀ ਔਰਤ ਨਾਲ ਭੋਗ ਵਿਲਾਸ ਕਰਨ ਦਾ ਪੂਰਾ ਅਧਿਕਾਰ ਹੈ, ਪਰ ਉਹ ਪਰਾਈਆਂ ਔਰਤਾਂ ਪਿੱਛੇ ਵੀ ਸਰੀਰਕ ਜਾਂ ਮਾਨਸਿਕ ਤੌਰ 'ਤੇ ਭੱਜਦਾ ਹੈ ਤਾਂ ਉਹ ਜਤੀ ਕਿਵੇਂ ਅਖਵਾ ਸਕਦਾ ਹੈ। ਤੀਰਥ ਨਹਾ ਲਏ। ਸੰਗਮ ਪਾਣੀ ਨਾਲ ਨਹਾ ਧੋਅ ਕੇ ਪਵਿੱਤਰ ਹੋ ਕੇ ਤਿਲਕ ਲਵਾ ਲਿਆ, ਇਸ ਦਾ ਕੀ ਅਰਥ ਹੈ ? ਜੋ ਬੰਦਾ ਮਨ ਦਾ ਸੁੱਚਾ ਨਹੀਂ, ਜਿਸ ਦੇ ਮਨ ਦੀ ਮੈਲ ਤਾਂ ਦੂਰ ਨਹੀਂ ਕੀਤੀ, ਕਪਟ ਤਾਂ ਛੱਡਿਆ ਨਹੀਂ, ਮਨ ਵਿਸ਼ੇ ਵਿਕਾਰਾਂ ਵਿਚ ਗੁਆ ਲਿਆ, ਜੇ ਉਹ ਨਿੱਤ ਨਹਾਉਂਦੇ ਤੇ ਜਨੇਊ ਪਾਉਂਦਾ ਰਹੇ, ਉਹ ਸੁੱਚਾ ਨਹੀਂ ਅਖਵਾ ਸਕਦਾ। ਕਿਉਂਕਿ ਉਹ ਤਾਂ ਮੂੰਹ ਵਿਚੋਂ ਹੀ ਰਾਮ-ਰਾਮ ਆਖਦਾ ਹੈ, ਪਰ ਗੁਪਤ ਤੌਰ 'ਤੇ ਛੁਰੀ ਮਾਰਦਾ ਹੈ। ਲੋਕਾਂ ਨਾਲ ਠੱਗੀ ਕਰਦਾ ਹੈ। ਕਪਟ ਤੇ ਛਲ ਕਰਦਾ ਹੈ। ਕਲਯੁੱਗ ਵਿਚ ਤਾਂ ਇਹੀ ਵਰਤਾਰਾ ਹੈ। ਹਿੰਦੂ ਲੋਕਾਂ ਨੇ ਹਿੰਦੂਆਂ ਦੀਆਂ ਧਾਰਮਿਕ ਪੁਸਤਕਾਂ ਨੂੰ ਪ੍ਰਵਾਨ ਕਰ ਲਿਆ ਹੈ। ਪੰਡਤ ਬ੍ਰਾਹਮਣ ਪੋਥੀਆਂ ਲੈ ਕੇ ਆਪਣਾ ਕਾਰੋਬਾਰ ਚਲਾ ਰਹੇ ਹਨ। ਮੁਸਲਮਾਨਾਂ ਨੇ ਕੁਰਾਨ ਨੂੰ ਤਸਲੀਮ ਕਰ ਲਿਆ ਹੈ। ਪਰ ਬਿਨਾਂ ਬੁੱਧ ਤੋਂ ਬਿਨਾਂ ਸੰਜਮ ਸੰਤੋਖ ਤੋਂ, ਬਿਨਾਂ ਸੱਚਾਈ ਤੋਂ, ਬਿਨਾਂ ਮਨ ਦੀ ਮੈਲ ਦੂਰ ਕੀਤਿਆਂ, ਬਿਨਾਂ ਵਿਸ਼ੇ ਵਿਕਾਰਾਂ ਨੂੰ ਛੱਡਿਆਂ, ਇਹ ਵਰਤਾਰਾ ਝੂਠ ਹੈ। ਇਸ ਦਾ ਕੋਈ ਲਾਭ ਨਹੀਂ ਹੋ ਸਕਦਾ।

## ਸੰਸਾਰ ਦੀ ਮਹਾਨਤਾ

ਪਵਨ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤੁ ॥ ਦਿਵਸ ਰਾਤ ਦੋਇ ਦਾਈ ਦਾਇਆ ਖੇਲ੍ਹੇ ਸਗਲ ਜਗਤੁ ॥

ਗੁਰੂ ਨਾਨਕ ਕਹਿੰਦੇ ਹਨ ਕਿ ਹਵਾ ਸਭ ਤੋਂ ਪਹਿਲਾ ਜੀਵਨ ਦਾ ਆਧਾਰ ਹੈ। ਹਵਾ ਤੋਂ ਬਿਨਾਂ ਜਿਉਂਦੇ ਰਹਿਣਾ ਮੁਸ਼ਕਿਲ ਹੈ। ਜਿਵੇਂ ਸੱਚੇ ਗੁਰੂ ਤੋਂ ਬਿਨਾਂ ਬੰਦਾ ਮਰਿਆਂ ਬਰਾਬਰ ਹੈ, ਜਿਵੇਂ ਪਿਤਾ ਤੋਂ ਬਿਨਾਂ ਭਾਵ ਨਰ ਤੋਂ ਬਿਨਾਂ ਕਿਸੇ ਦੂਜੇ ਹੋਰ ਜੀਵ ਦੀ ਉਤਪਤੀ ਨਹੀਂ ਹੋ ਸਕਦੀ, ਇਸੇ ਤਰ੍ਹਾਂ ਪਾਣੀ ਤੋਂ ਬਿਨਾਂ ਕੋਈ ਜੀਵ ਜਾਂ ਬਨਸਪਤੀ ਨਹੀਂ ਹੋ ਸਕਦੀ। ਪਾਣੀ ਪਿਤਾ ਦੇ ਸਮਾਨ ਹੈ ਤੇ ਹਵਾ ਗੁਰੂ ਦੇ ਸਮਾਨ। ਇਸੇ ਤਰ੍ਹਾਂ ਧਰਤੀ, ਜੋ ਸਾਰਿਆਂ ਜੀਵਾਂ ਨੂੰ ਜਿਉਂਦੇ ਰਹਿਣ ਲਈ ਖੁਰਾਕ ਦੇਂਦੀ ਹੈ। ਇਸ ਦੀ ਮਹਾਨਤਾ ਮਾਂ ਦੇ ਸਾਮਾਨ ਹੈ ਜੋ ਆਪਣੇ ਪੇਟ ਰਾਹੀਂ, ਫਿਰ ਆਪਣੀ ਪਾਲਣਾ ਪੋਸਣਾ ਤੇ ਸੰਭਾਲ ਰਾਹੀਂ ਆਪਣੇ ਬੱਚੇ ਨੂੰ ਪਾਲਦੀ ਹੈ। ਧਰਤੀ ਮਾਂ ਬਣਕੇ ਜੀਵਨ ਦੀਆਂ ਮੁੱਖ ਲੋੜਾਂ ਪ੍ਰਦਾਨ ਕਰਦੀ ਹੈ। ਇਸੇ ਤਰ੍ਹਾਂ ਦਿਨ ਅਤੇ ਰਾਤ ਚੜ੍ਹਦੇ ਲਹਿੰਦੇ ਹਨ। ਇਨ੍ਹਾਂ ਦਾ ਚੜ੍ਹਨਾ ਲਹਿਣਾ ਇਸ ਸੰਸਾਰ ਵਿਆਪੀ ਅਤੀ ਜ਼ਰੂਰੀ ਕਿਰਿਆ ਹੈ। ਉਸ ਕਿਰਿਆ ਦੇ ਜਾਰੀ ਰਹਿਣ ਨਾਲ ਧਰਤੀ, ਚੰਦ ਸੂਰਜ ਦਾ, ਗਰਮੀ ਦਾ ਚੱਕਰ ਜਾਂ ਇਸ ਨਾਲ ਬੱਝਿਆ ਕਾਰੋਬਾਰ ਚੱਲ ਰਿਹਾ ਹੈ, ਜੋ ਜੀਵਨ ਲਈ ਅਟੱਲ ਲੋੜ ਹੈ। ਇਹ ਸਾਰਾ ਪਸਾਰਾ ਇਕ ਹੁਕਮ ਵਿਚ, ਇਕ ਭੈਅ ਵਿਚ, ਇਕ ਸੁਰਤਾਲ ਵਿਚ ਨਿਰੰਤਰ ਬੱਝਾ ਹੋਇਆ ਹੈ ਅਤੇ ਲਗਾਤਾਰ ਗਤੀਸ਼ੀਲ ਹੈ, ਜਿਵੇਂ ਕਿ ਸੱਚੇ ਗੁਰੂ ਦੇ ਵਿਚਾਰ ਗਤੀਸ਼ੀਲ ਹਨ, ਪਿਤਾ ਦੀ ਜਣਨ ਤਾਕਤ ਗਤੀਸ਼ੀਲ ਹੈ, ਮਾਂ ਦੀ ਜਣਨ ਕਿਰਿਆ ਗਤੀਸ਼ੀਲ ਹੈ। ਇਸ ਗਤੀਸ਼ੀਲਤਾ ਨੂੰ ਕੋਈ ਬ੍ਰਾਹਮਣ, ਕੋਈ ਪੰਡਤ, ਕੋਈ ਵੇਦ ਸ਼ਾਸਤਰ, ਕੋਈ ਦੇਵਤਾ, ਕੋਈ ਭੇਖ, ਕੋਈ ਸਿੱਧ ਜੋਗੀ, ਕੋਈ ਵਰ ਤੇ ਸਰਾਪ, ਵਰਤ ਪੂਜਾ, ਤੀਰਥ ਇਸ਼ਨਾਨ ਬੰਨ੍ਹ ਕੇ ਨਹੀਂ ਰੱਖ ਸਕਦਾ। ਨਾ ਹੋਰ ਕੋਈ ਆਪਣੀ ਮਰਜ਼ੀ ਨਾਲ ਚਲਾ ਸਕਦਾ ਹੈ। ਨਾ ਮਰਜ਼ੀ ਨਾਲ ਰੋਕ ਸਕਦਾ ਹੈ। ਹਾਂ, ਮਨੁੱਖ ਜਿਸ ਤਰ੍ਹਾਂ ਕਰ ਰਿਹਾ ਹੈ, ਇਸ ਨਿਰੰਤਰ ਕਿਰਿਆ ਦੀ ਸੋਝੀ ਪਾ ਕੇ, ਗਿਆਨ ਪ੍ਰਾਪਤ ਕਰਕੇ ਇਸ ਤੋਂ ਅਨੇਕ ਲਾਭ ਉਠਾ ਸਕਦਾ ਹੈ। ਕੁਦਰਤ ਨੇ ਮਨੁੱਖ ਨੂੰ ਬੁੱਧੀ ਦਿੱਤੀ ਹੈ ਦਿਮਾਗ ਦਿੱਤਾ ਹੈ ਅਤੇ ਸ਼ਕਤੀਮਾਨ ਸਰੀਰ ਦਿੱਤਾ ਹੈ।

## ਸੱਚ ਅਤੇ ਸਤਿਗੁਰੂ

ਸਾਚੀ ਕੀਰਤਿ ਸਾਚੀ ਬਾਣੀ, ਹੋਰ ਨਾ ਦੀਸੈ ਬੇਦ ਪੁਰਾਣੀ। ਪੂਜੀ ਸਾਚੁ ਸੱਚੇ ਗੁਣ ਗਾਵਾਂ ਮੈਂ ਧਰ ਹੋਰ ਨਾ ਕਾਈ ਹੇ।

ਜੁਗ ਜੁਗ ਸਾਚਾ ਹੈ ਭੀ ਹੋਸੀ, ਕਉਣ ਨ ਮੂਆ ਕਉਣ ਨਾ ਮਰਸੀ। ਨਾਨਕ ਨੀਚ ਕਰੇ ਬੇਨੰਤੀ ਦਰ ਦੇਖਹੁ ਲਿਵ ਲਾਈ ਹੈ।

ਗੁਰੂ ਨਾਨਕ ਕਹਿੰਦੇ ਹਨ ਕਿ ਜੋ ਕੀਰਤਨ ਮੈਂ ਕਰ ਰਿਹਾ ਹਾਂ, ਜੋ ਬਾਣੀ ਮੈਂ ਬੋਲ ਰਿਹਾ ਹਾਂ, ਇਹ ਬਾਣੀ ਸੱਚ ਹੈ ਜੋ ਵੇਦਾਂ ਪੁਰਾਣਾਂ 'ਚੋਂ ਨਹੀਂ ਲੱਭ ਸਕਦੀ। ਮੈਂ ਸੱਚ ਦਾ ਪੁਜਾਰੀ ਹਾਂ। ਸੱਚੇ ਗੁਣਾਂ ਦਾ ਗਾਇਣ ਕਰਦਾ ਹਾਂ। ਕੀਰਤਨ ਕਰਦਾ ਹਾਂ। ਸੱਚ ਤੋਂ ਬਿਨਾਂ ਮੇਰੀ ਹੋਰ ਕੋਈ ਧਿਰ ਨਹੀਂ। ਵੇਦ, ਸ਼ਾਸਤਰ, ਸਿਮਰਤੀਆਂ, ਰਮਾਇਣ ਤੇ ਗੀਤਾ ਆਦਿ ਪੁਰਾਣ ਮੇਰੇ ਸੱਚ ਦਾ ਆਧਾਰ ਨਹੀਂ ਹਨ। ਹਰ ਯੁੱਗ ਵਿਚ ਇਹੀ ਸੱਚ ਹੀ, ਹੁਣ ਵੀ ਹੈ ਅਤੇ ਅੱਗੇ ਨੂੰ ਵੀ ਹੋਵੇਗਾ। ਕੋਈ ਹੈ ਜੋ ਅੰਤ ਤੀਕ ਮਰਿਆ ਨਹੀਂ ? ਕੋਈ ਹੈ ਜੋ ਮਰੇਗਾ ਵੀ ਨਹੀਂ ? ਭਾਵ ਮੌਤ ਅਟੱਲ ਹੈ। ਹਰ ਇਕ ਜੀਵ ਨੇ ਇਕ ਦਿਨ ਮਰਨਾ ਹੀ ਮਰਨਾ ਹੈ। ਇਹ ਜੁਗਾਂ ਜੁਗਾਂਤਰਾਂ ਤੋਂ ਤੁਰਿਆ ਆਉਂਦਾ ਸੱਚਾ ਹੈ। ਮੈਂ ਨੀਚ ਛੋਟੀ ਜਾਤ ਦਾ ਬੰਦਾ ਬੇਨਤੀ ਕਰਦਾ ਹਾਂ ਤੇ ਕਹਿੰਦਾ ਹਾਂ ਕਿ ਮੇਰੀ ਸੱਚ ਦੇ ਦਰ 'ਤੇ ਹੀ ਲਿਵ ਲੱਗੀ ਹੋਈ ਹੈ ਅਤੇ ਇਸ ਸੱਚ ਤੋਂ ਬਿਨਾਂ ਮੈਂ ਕਿਸੇ ਵੀ ਹੋਰ ਚੀਜ਼ ਨੂੰ ਪ੍ਰਵਾਨ ਨਹੀਂ ਕਰਦਾ।

ਮਨਮੁਖ ਕੂੜ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮ ਨ ਜਾਈ ਹੇ।
ਬਿਨੁ ਗੁਰ ਬੱਜਰ ਕਪਾਟ ਨਾ ਖੁਲਹਿ ਸਬਦ ਮਿਲੈ ਨਿਸਤਾਰਾ ਹੇ।
ਆਪ ਵਿਚਾਰ ਨਾ ਹੋਵੈ ਕੋਈ। ਸਤਿਗੁਰ ਮਿਲੈ ਨਾ ਸੋਝੀ ਹੋਈ।

ਇਹ ਵਰਤਾਰਾ ਜੋ ਕਰਮ ਕਾਂਡ ਵਰਤ ਰਿਹਾ ਹੈ, ਇਹ ਜੋ ਮਾਇਆ ਦਾ ਵਪਾਰ ਧਰਮ ਦੇ ਨਾਂ 'ਤੇ ਚੱਲ ਰਿਹਾ ਹੈ, ਮਨਮੁੱਖਾਂ ਨੇ ਚਲਾਇਆ ਹੈ। ਇਸ ਪ੍ਰਕਾਰ ਦਾ ਇਹ ਮਨਮੁਖਾਂ ਵੱਲੋਂ ਚਲਾਇਆ ਵਰਤਾਰਾ ਕੂੜ ਹੈ, ਝੂਠ ਹੈ, ਛਲਾਵਾ ਹੈ, ਵਹਿਮ ਭਰਮ ਹੈ। ਬਿਨਾਂ ਸੱਚ ਸਤਿਗੁਰੂ ਤੋਂ ਇਹ ਵਹਿਮ ਭਰਮ ਖਤਮ ਨਹੀਂ ਹੋ ਸਕਦੇ। ਬਿਨਾਂ ਸੱਚੇ ਗੁਰੂ ਤੋਂ ਦਿਮਾਗ ਦੇ ਬੱਜਰ ਬਣ ਗਏ ਹੋਏ ਬੂਹੇ ਖੁੱਲ੍ਹੇ ਨਹੀਂ ਸਕਦੇ। ਜੇ ਗੁਰੂ ਦਾ ਸ਼ਬਦ ਮਿਲ ਜਾਵੇ, ਗੁਰੂ ਦਾ ਗਿਆਨ ਮਿਲ ਜਾਵੇ ਤਾਂ ਇਸ ਕੂੜ ਪਸਾਰੇ ਤੋਂ ਛੁਟਕਾਰਾ ਹੋ ਜਾਂਦਾ ਹੈ। ਜੇ ਕੋਈ ਕਹੇ ਕਿ ਉਹ ਸੋਝੀ ਆਪਣੇ ਆਪ ਹੀ ਹੋ ਜਾਂਦੀ ਹੈ ਤਾਂ ਉਹ ਝੂਠ ਮਾਰਦਾ ਹੈ। ਸੱਚ ਸਤਿਗੁਰੂ ਮਿਲੇ ਤੋਂ ਹੀ ਮੈਨੂੰ ਇਹ ਸੋਝੀ ਹੋਈ ਹੈ ਤਾਂ ਹੀ ਮੈਂ ਇਹ ਸਮਝ ਸਕਿਆ ਹਾਂ। ਅਸੀਂ ਦੇਖ ਸਕਦੇ ਹਾਂ ਕਿ ਗੁਰੂ ਸਾਹਿਬਾਂ ਨੇ ਸੰਤਗੁਰੂ ਨਾਮਦੇਵ, ਕਬੀਰ, ਰਵਿਦਾਸ, (ਧੰਨਾ, ਸਦਨਾਂ, ਜੈਦੇਵ, ਤ੍ਰਿਲੋਚਨ) ਸੈਣ ਸਭ ਦੀ ਵਾਰ-ਵਾਰ ਸਿਫਤ ਕੀਤੀ ਹੈਤੇ ਉਨ੍ਹਾਂ ਦੀ ਉਤਮਤਾ ਦੇ ਲੱਛਣ ਬਿਆਨ ਕਰਕੇ ਦੱਸਿਆ ਕਿ ਉਨ੍ਹਾਂ ਸਭ ਨੇ ਪਰਮਪਦ ਹਾਸਲ ਕੀਤਾ। ਜਿਵੇਂ ਗੁਰੂ ਨਾਨਕ ਇਨ੍ਹਾਂ ਦੀ ਬਾਣੀ ਗਾਇਆ ਕਰਦੇ ਸਨ, ਉਸੇ ਤਰ੍ਹਾਂ ਬਾਕੀ ਗੁਰੂ ਵੀ ਉਨ੍ਹਾਂ ਦੀ ਬਾਣੀ ਪੜ੍ਹਦੇ ਅਤੇ ਗਾਉਂਦੇ ਸਨ, ਉਨ੍ਹਾਂ ਦੀ ਵਾਰ-ਵਾਰ ਵਡਿਆਈ ਕਰਨਾ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਗੁਰੂ ਬਾਣੀ ਪੜ੍ਹਦੇ ਸਨ, ਗਾਉਂਦੇ ਸਨ ਅਤੇ ਸਿੱਖਾਂ ਨੂੰ ਸੁਣਾਉਂਦੇ ਸਨ। ਉਨ੍ਹਾਂ ਨੇ ਜਿਹੜੀ ਪਦਵੀ ਹਾਸਲ ਕੀਤੀ, ਉਹ ਵੀ ਸਿੱਖਾਂ ਨੂੰ ਦੱਸਦੇ ਹਨ। ਜੇ ਪੂਰੀ ਗਹੁ ਨਾਲ ਪੜ੍ਹੀਏ ਤਾਂ ਗੁਰੂਆਂ ਨੇ ਅਨੇਕ ਸ਼ਲੋਕ ਅਜਿਹੇ ਹਨ, ਜੋ ਪਹਿਲੇ ਗੁਰੂਆਂ ਭਾਵ ਨਾਮਦੇਵ, ਕਬੀਰ, ਰਵਿਦਾਸ, ਸੈਣ ਆਦਿ ਦੀ ਬਾਣੀ ਨਾਲ ਹੂ-ਬ-ਹੂ ਮਿਲਦੇ ਹਨ ਜਾਂ ਉਨ੍ਹਾਂ ਦੇ ਸ਼ਲੋਕਾਂ ਨੂੰ ਹੋਰ ਸਰਲ ਕਰਕੇ ਲਿਖਿਆ ਗਿਆ ਹੈ।

ਵੱਡੀ ਤੇ ਬੁਨਿਆਦੀ ਸਮਝ ਇਹ ਹੈ ਕਿ ਜੋ ਵਿਚਾਰਧਾਰਾ ਪਹਿਲੇ ਗੁਰੂਆਂ ਨੇ ਅਪਣਾਈ ਹੈ, ਓਹੀ ਵਿਚਾਰਧਾਰਾ ਪੂਰੀ ਬਾਣੀ ਵਿਚ ਵਿਦਮਾਨ ਹੈ। ਗੁਰੂ ਗੋਬਿੰਦ ਸਿੰਘ ਤੱਕ ਅਸੀਂ ਉਸ ਵਿਚਾਰਧਾਰਾ ਨੂੰ ਪ੍ਰਤੱਖ ਰੂਪ ਵਿਚ ਦੇਖ ਸਕਦੇ ਹਾਂ, ਕਿਉਂਕਿ ਸਾਰੀ ਗੁਰਬਾਣੀ ਭਾਰਤੀ ਸਮਾਜ ਅੰਦਰ ਗੁਸੀ ਬ੍ਰਾਹਮਣੀ ਵਿਚਾਰਧਾਰਾ ਦੇ ਉਲਟ ਮਾਨਵੀ ਪੈਂਤੜਾ ਧਾਰਨ ਕਰਦੀ ਹੈ। ਆਪਣਾ ਰੱਬ, ਆਪਣਾ ਵਿਚਾਰ, ਆਪਣੀ ਵਿਚਾਰਧਾਰਾ, ਆਪਣਾ ਸਿੱਖ, ਆਪਣੀਆਂ ਸੰਸਥਾਵਾਂ ਸਥਾਪਿਤ ਕਰਦੀ ਹੈ ਅਤੇ ਬ੍ਰਾਹਮਣੀ ਵਿਚਾਰਧਾਰਾ ਨੂੰ ਮੁੱਢੋਂ-ਸੁੱਢੋਂ ਸਮਾਜ ਵਿਚੋਂ ਉਖਾੜ ਦੇਣ ਦਾ ਯਤਨ ਕਰਦੀ ਹੈ, ਕਿਉਂਕਿ ਕਬੀਰ ਸਾਹਿਬ ਸਭ ਤੋਂ ਵੱਡੇ (ਉਮਰ ਵਿਚ ਵੀ ਤੇ ਵਿਚਾਰਧਾਰਾ ਵਿਚ ਵੀ) ਜਾਪਦੇ ਹਨ, ਉਨ੍ਹਾਂ ਦੇ ਵਿਚਾਰਾਂ ਦੀ ਸਿੱਧੀ ਛਾਪ ਅਸੀਂ ਪੂਰੀ ਗੁਰਬਾਣੀ ਵਿਚੋਂ ਲੱਭ ਸਕਦੇ ਹਾਂ। ਇਹ ਕਿਹਾ ਜਾ ਸਕਦਾ ਹੈ ਕਿ ਉਹ ਸਿੱਖ

ਲਹਿਰ ਦੀ ਬੁਨਿਆਦ ਹਨ ਤੇ ਗੁਰੂ ਨਾਮਦੇਵ ਉਨ੍ਹਾਂ ਦੇ ਸਮਕਾਲੀ ਹਨ। ਗੁਰੂ ਗੋਬਿੰਦ ਸਿੰਘ ਨੇ ਗੁਰੂ ਕਬੀਰ ਦੇ ਖਾੜਕੂ ਸ਼ਬਦਾਂ ਨੂੰ ਸਪੱਸ਼ਟ ਰੂਪ ਵਿਚ ਅਮਲ ਵਿਚ ਲਿਆਂਦਾ ਹੈ। ਇਸੇ ਤਰ੍ਹਾਂ ਗੁਰੂ ਰਵਿਦਾਸ ਨੇ ਇਕ ਪੂਰਾ ਮਾਰਗ ਦਰਸ਼ਨ ਦਿੱਤਾ ਹੈ। ਗੁਰੂ ਬਾਣੀ ਦੇ ਹਰ ਕੋਨੇ ਤੋਂ ਇਸ ਮਾਰਗ ਦਰਸ਼ਨ ਦੀ ਝਲਕ ਮਿਲਦੀ ਹੈ। ਇਹੀ ਕਾਰਨ ਹੈ ਕਿ ਬਾਅਦ ਵਿਚ ਗੁਰੂ ਸਾਹਿਬਾਂ ਨੇ ਉਨ੍ਹਾਂ ਦੀ ਬਾਣੀ ਗਾਈ, ਸੁਣਾਈ ਤੇ ਵਰਤਾਈ। ਉਨ੍ਹਾਂ ਦੀ ਰੱਜ ਕੇ ਸਿਫਤ ਕੀਤੀ ਅਤੇ ਆਪਣੇ ਰਹਿਬਰ ਮੰਨਿਆ ਹੈ।

ਸਤਿਗੁਰੂ ਕਬੀਰ, ਸਤਿਗੁਰੂ ਨਾਮਦੇਵ ਜਾਂ ਗੁਰੂ ਰਵਿਦਾਸ ਨੇ ਇਹ ਮਾਰਗ ਦਰਸ਼ਨ ਜ਼ਰੂਰ ਹਾਸਲ ਕੀਤਾ, ਪ੍ਰੰਤੂ ਉਹ ਮਹਾਨ ਵਿਅਕਤੀ, ਜਿਸ ਨੇ ਬ੍ਰਾਹਮਣਵਾਦੀ ਮਨੂੰਵਾਦੀ ਵਿਚਾਰਧਾਰਾ ਵਿਰੁੱਧ ਉਨ੍ਹਾਂ ਨੂੰ ਪੈਂਤੜਾ ਸਿਖਾਇਆ, ਉਸ ਦੀ ਜੀਵਨੀ ਇਤਿਹਾਸ ਦੇ ਪੰਨਿਆਂ ਤੋਂ ਗੁੰਮ ਹੈ। ਰਾਮਾਨੰਦ ਨੂੰ ਉਨ੍ਹਾਂ ਦਾ ਗੁਰੂ ਨਹੀਂ ਮੰਨਿਆ ਜਾ ਸਕਦਾ, ਕਿਉਂਕਿ ਉਹ ਖੁਦ ਹੀ ਇਸ ਵਿਚਾਰਧਾਰਾ ਤੋਂ ਵਾਕਫ ਪ੍ਰਤੀਤ ਨਹੀਂ ਹੁੰਦੇ। ਜਿਹੜੀ ਵਿਚਾਰਧਾਰਾ ਦੀਆਂ ਸਿਖਰਾਂ ਇਨ੍ਹਾਂ ਗੁਰੂਆਂ ਨੇ ਛੋਹੀਆਂ ਹਨ, ਉਨ੍ਹਾਂ ਦੇ ਬਰਾਬਰ ਰਾਮਾਨੰਦ ਨਹੀਂ ਪੁੱਜਦੇ। ਪ੍ਰੰਤੂ ਇਹ ਮੰਨਣਾ ਹੋਵੇਗਾ ਕਿ ਇਸ ਮਾਨਵੀ ਤੇ ਬਰਾਬਰੀ ਵਾਲੀ ਵਿਚਾਰਧਾਰਾ ਨੂੰ ਸਮਝਾਉਣ ਵਾਲਾ ਜ਼ਰੂਰ ਕੋਈ ਮਹਾਨ ਵਿਅਕਤੀ ਹੋਵੇਗਾ, ਜਿਸ ਨੂੰ ਜਾਣ-ਬੁੱਝ ਕੇ ਪੰਨਿਆਂ ਤੋਂ ਅਲੋਪ ਕਰ ਦਿੱਤਾ ਗਿਆ ਹੈ।

ਇਹ ਕੋਈ ਮੁਸਲਮਾਨ ਫਕੀਰ ਵੀ ਹੋ ਸਕਦਾ ਹੈ, ਕਿਉਂਕਿ ਉਸ ਸਮੇਂ ਮੁਸਲਿਮ ਰਾਜ ਸੀ। ਪ੍ਰੰਤੂ ਅਜਿਹਾ ਕੋਈ ਜ਼ਿਕਰ ਇਨ੍ਹਾਂ ਗੁਰੂਆਂ ਦੀ ਬਾਣੀ ਵਿਚ ਨਹੀਂ ਮਿਲਦਾ, ਜਿਸ ਦੀ ਉਨ੍ਹਾਂ ਸਿਫਤ ਕੀਤੀ ਹੋਵੇ ਜਾਂ ਵਰਨਣ ਕੀਤਾ ਹੋਵੇ। ਹਾਂ ਇਕ ਗੱਲ ਸਪੱਸ਼ਟ ਹੈ ਕਿ ਮਹਾਨ ਬੁੱਧ ਦੀ ਵਿਚਾਰਧਾਰਕ ਛਾਪ ਇਨ੍ਹਾਂ ਗੁਰੂਆਂ ਦੀ ਬਾਣੀ 'ਤੇ ਪ੍ਰਤੱਖ ਹੈ। ਤੁਸੀਂ ਜਦੋਂ ਬੁੱਧ ਵਿਚਾਰਧਾਰਾ ਨਾਲ ਮੇਲ ਕਰੋਗੇ ਤਾਂ ਇਕ ਰੱਬ ਤੋਂ ਸਿਵਾਏ ਬਾਕੀ ਸਭ ਕੁਝ ਮਿਲਦਾ-ਜੁਲਦਾ ਨਜ਼ਰ ਆਵੇਗਾ। ਅਸੀਂ ਇਸ ਸਿੱਟੇ 'ਤੇ ਅਸਾਨੀ ਨਾਲ ਪੁੱਜ ਜਾਂਦੇ ਹਾਂ ਕਿ ਸਿੱਖ ਧਰਮ ਅਸਲ ਵਿਚ ਬੁੱਧ ਧਰਮ ਦੀ ਹੀ ਪੁਨਰ ਸੁਰਜੀਤੀ ਹੈ। ਸੰਸਾਰ ਵਿਚ ਇਹ ਲੁਕਿਆ ਛਿਪਿਆ ਨਹੀਂ ਕਿ ਕਈ ਵਾਰ ਕੋਈ ਅਧਿਆਪਕ ਆਪਣੇ ਵਿਦਿਆਰਥੀ ਨੂੰ ਅੱਖਰੀ ਗਿਆਨ ਹੀ ਦਿੰਦਾ ਹੈ, ਪ੍ਰੰਤੂ ਬਾਅਦ ਵਿਚ ਉਹ ਵਿਦਿਆਰਥੀ ਵਿਚਾਰਧਾਰਕ ਜਾਂ ਫਿਲਾਸਫਰ ਜਾਂ ਯੋਧਾ ਬਣ ਨਿੱਬੜਦਾ ਹੈ ਤੇ ਉਹ ਆਪਣੇ ਸਮੇਂ ਦਾ ਸਾਰਾ ਸਾਹਿਤ ਪੜ੍ਹ ਕੇ ਸਮਝ ਕੇ ਕੁਝ ਨਵਾਂ ਦੱਸਣ ਦੇ ਸਮਰੱਥ ਬਣ ਜਾਂਦਾ ਹੈ। ਅਧਿਆਪਕ ਨੇ ਤਾਂ ਸਿਰਫ ਉਸ ਦੀ ਸੁਰਤੀ ਜਗਾਈ ਹੁੰਦੀ ਹੈ। ਉਸ ਨੂੰ ਚੇਤੰਨ ਕੀਤਾ ਹੁੰਦਾ ਹੈ। ਬਾਅਦ ਵਿਚ ਓਹੀ ਚੇਤਨਾ ਵਿਚਾਰਧਾਰਾ ਜਾਂ ਮਾਰਗ ਦਰਸ਼ਨ ਹਾਸਲ ਕਰ ਲੈਂਦੀ ਹੈ ਤੇ ਸਿਖਰ ਛੋਹ ਜਾਂਦੀ ਹੈ। ਮੁਸਸਲਮਾਨ ਰਾਜ ਸਮੇਂ ਅਜਿਹਾ ਸੰਭਵ ਹੋ ਸਕਾਦ ਹੈ, ਕਿਉਂਕਿ ਕਬੀਰ, ਨਾਮਦੇਵ, ਰਵੀਦਾਸ ਦਾ ਸਮਾਜਿਕ ਅਨੁਭਵ ਜਾਤਪਾਤੀ ਵਿਤਕਰਿਆਂ ਕਾਰਨ ਗਹਿਰਾ ਸੀ, ਇਸ ਕਰਕੇ ਉਨ੍ਹਾਂ ਬ੍ਰਾਹਮਣੀ ਵਿਚਾਰਧਾਰਾ ਵਿਰੁੱਧ ਪੈਂਤੜਾ ਅਖਤਿਆਰ ਕੀਤਾ। ਗੁਰੂ ਰਵੀਦਾਸ ਬਾਰੇ ਤਾਂ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਸਤਿਗੁਰੂ ਕਬੀਰ ਤੋਂ ਗਿਆਨ ਹਾਸਲ ਕੀਤਾ ਜਿਸ ਗਿਆਨ ਨਾਲ ਉਨ੍ਹਾਂ ਖੱਬੀਖ਼ਾਨਾਂ ਨੂੰ ਨਿਵਾਇਆ ਤੇ ਸੱਚ ਦਾ ਮਾਰਗ ਦਰਸ਼ਨ ਕੀਤਾ। ਉਨ੍ਹਾਂ ਦੀ ਸਮੁੱਚੀ ਵਿਚਾਰਧਾਰਾ ਦੀ ਹੀ ਨਹੀਂ, ਵਿਸ਼ੇਸ਼ ਚਿੰਨ੍ਹਾਂ ਜਿਵੇਂ ੧ਓ ਸਤਿਨਾਮ ਸਤਿਗੁਰੂ, ਸੰਗਤ, ਸਿੱਖਿਆ, ਵਿਚਾਰ, ਸਬਰ-ਸੰਤੋਖ ਆਦਿ ਦੀ ਛਾਪ ਸਾਰੀ ਬਾਣੀ ਵਿਚ ਪ੍ਰਤੱਖ ਲੱਭਦੀ ਹੈ। ਕਿਉਂਕਿ ਉਸ ਸਮੇਂ ਅੱਲਾ ਮੁਸਲਮਾਨੀ ਰਾਜ ਕਾਰਨ ਭਾਰਤੀ ਸਮਾਜ ਅੰਦਰ ਵਿਦਮਾਨ ਸੀ, ਜਿਸ ਦਾ ਜਾਤ-ਪਾਤ ਪ੍ਰਬੰਧ ਨਾਲ ਸਰੋਕਾਰ ਨਹੀਂ ਸ੍ਰੀ, ਇਸ ਕਰਕੇ ਪਹਿਲੇ ਗੁਰੂਆਂ ਨੇ ਵੀ ਉਸ ਵਰਗਾ ਨਿਰਮਲ ਪ੍ਰਮਾਤਮਾ ਜਾਂ ਉਸ ਨੂੰ ਆਪਣੇ ਹਿਸਾਬ ਨਾਲ ਨਾਂ ਦਿੱਤਾ। ਜਿਵੇਂ ੧ਓ ਹੈ, ਜਿਸ ਦਾ ਅਰਥ ਹੈ ਕਿ ਸਾਰੀ ਸ੍ਰਿਸ਼ਟੀ ਦੀ ਰਚਨਾਂ ਇਕੋ ਥਾਂ ਤੋਂ ਹੋਈ ਹੈ, ਕਿਉਂਕਿ ਮਸੀਤ ਨੇ, ਮਸਜਿਦ ਨੇ ਬਾਕੀ ਜਨਤਾ ਨੂੰ ਜੋ ਮੁਸਲਮਾਨ ਨਹੀਂ ਸੀ, ਆਪਣੇ ਤੋਂ ਬਾਹਰੀ ਕਰਾਰ ਦੇ ਦਿੱਤਾ ਸੀ ਤੇ ਅੱਲਾ ਨੂੰ ਸਿਰਫ ਮੁਸਲਮਾਨ ਸਮਾਜ ਨਾਲ ਹੀ ਜੋੜ ਦਿੱਤਾ ਸੀ, ਇਸ ਲਈ ਇਨ੍ਹਾਂ ਗੁਰੂਆਂ ਨੇ ਦਹੁਰਾ ਅਤੇ ਮਸੀਤ ਦੋਹਾਂ ਤੋਂ ਅਲੱਗ ਹੋਣ ਦਾ ਸੰਕਲਪ ਲਿਆ, ਪ੍ਰੰਤੂ ਅੱਲਾ ਦਾ ਜ਼ਿਕਰ ਵਾਰ-ਵਾਰ ਕੀਤਾ ਕਿਉਂਕਿ ਉਸ ਦੇ ਅਧੀਨ ਸਭ ਇਕੋ ਹਨ। ਸਾਰੀ ਦੁਨੀਆ ਇਕੋ ਹੈ।

ਗੁਰੂ ਨਾਨਕ ਜੋ ਬ੍ਰਾਹਮਣ ਤੋਂ ਦੂਜੇ ਨੰਬਰ ਦੀ ਜਾਤ ਦੇ ਸਨ, ਉਨ੍ਹਾਂ ਨੇ ਪਹਿਲੇ ਗੁਰੂਆਂ ਵਾਲੀ ਵਿਚਾਰਧਾਰਾ ਸਮਝਕੇ ਹੀ ਕਿਹਾ, "ਭਾਉ ਭਗਤ ਕਰੇ, ਨੀਚ ਸਦਾਏ, ਤਉ ਨਾਨਕ ਮੋਖੰਤਰ ਪਾਏ, ਹਉ ਢਾਡੀ ਕੀ ਨੀਚ ਜਾਤ ਹੋਰ ਉੱਤਮ ਜਾਤ ਸਦਾਇੰਦੇ।' ਗੁਰਬਾਣੀ ਨੇ ਕਿਹਾ ਕਿ 'ਆਪਸ ਕਉ ਜਾਣੈ ਨੀਚਾ, ਸੋਉ ਗੁਨੀਆ ਸਭ ਤੋਂ ਊਚਾ।' ਕਹਿਣ ਦਾ ਭਾਵ ਹੈ ਕਿ ਇਹ ਨੀਚਾਂ ਦਾ ਪੱਧਰ ਐਵੇਂ ਕਿਵੇਂ ਅਖਤਿਆਰ ਨਹੀਂ ਕਰ ਲਿਆ ਗਿਆ। ਇਸ ਦੇ ਪਿੱਛੇ ਪ੍ਰਚੰਡ ਇਹ ਗਿਆਨ ਵਿਚਾਰਧਾਰਾ ਖਲੋਤੀ ਹੈ।

ਸੰਭਵ ਹੈ ਕਿ ਉਹ ਸਮਾਂ ਆਵੇ ਜਦੋਂ ਇਸ ਸੱਚਾਈ ਨੂੰ ਮੰਨਣ ਲਈ, ਮਨਾਉਣ ਲਈ ਵਿਦਵਾਨ ਆਪਣਾ ਯਤਨ ਕਰਨ ਤੇ ਖੋਜ ਕਰਨ। ਜੇ ਅਜਿਹਾ ਨਾ ਵੀ ਹੋ ਸਕਿਆ ਤਾਂ ਇਹ ਗੱਲ ਚਿੱਟੇ ਦਿਨ ਵਰਗੀ ਸੱਚ ਹੀ ਕਿ ਜੋ ਵਿਚਾਰਧਾਰਾ ਪਹਿਲੇ (ਨੀਚ ਜਾਤੀ) ਗੁਰੂਆਂ ਦੀ ਹੈ ਉਸ ਦੀ ਝਲਕ ਪੂਰੀ ਗੁਰਬਾਣੀ ਵਿਚ ਤੇ ਅਮਲ ਵਿਚ ਵਿਦਮਾਨ ਹੈ। 'ਬੇਗਮਪੁਰੇ' ਦੀ ਉਸਾਰੀ ਲਈ ਸਾਰੇ ਗੁਰੂਆਂ ਨੇ ਆਪਣੇ-ਆਪਣੇ ਸਮੇਂ ਦੇ ਪ੍ਰਸੰਗ ਵਿਚ ਪੈਂਤੜਾ ਅਖਤਿਆਰ ਕੀਤਾ ਤੇ ਇਕ ਅਜਿਹਾ ਸਮਾਜ ਸਿਰਜਣ ਦਾ ਯਤਨ ਕੀਤਾ, ਜਿੱਥੇ ਸੱਭਹਿ ਸਾਂਝੀਵਾਲ ਸਦਾਇਨ। ਹਰ ਮਨੁੱਖ ਨੂੰ ਬਤੌਰ ਮਨੁੱਖ ਬਰਾਬਰੀ ਮਿਲੀ। ਇਸ ਕਿਸਮ ਦੇ ਸਮਾਜ ਨੂੰ ਸਿਰਜਣ ਵਿਚ ਨੀਚ ਕਹੇ ਜਾਣ ਵਾਲੀ ਜਨਤਾ ਨੇ 99 ਫੀਸਦੀ ਹਿੱਸਾ ਪਾਇਆ ਤੇ ਲਾਸਾਨੀ ਕੁਰਬਾਨੀਆਂ ਕੀਤੀਆਂ।

* * *

# ਮਾਸ ਮਾਸ ਕਰ ਮੂਰਖ ਝਗੜੇ

ਪੁਰਾਤਨ ਆਰੀਆ ਦੁਆਰਾ ਉਨ੍ਹਾਂ ਦੇ ਦੇਵਤਿਆਂ ਅਤੇ ਧਰਮ ਪੁਰਸ਼ਾਂ ਦਾ ਮਾਸ ਸੇਵਨ ਦੀ ਬਹੁਤ ਖੁੱਲ੍ਹੀ ਵਿਆਖਿਆ, ਉਨ੍ਹਾਂ ਦੇ ਧਰਮ ਗ੍ਰੰਥਾਂ ਤੋਂ ਮਿਲਦੀ ਹੈ। ਜਿਨ੍ਹਾਂ ਦਾ ਜ਼ਿਕਰ ਅਸੀਂ ਇਸ ਭਾਗ ਵਿਚ ਕਰ ਰਹੇ ਹਾਂ।

ਪ੍ਰੰਤੂ ਮਾਸ ਖਾਣ ਜਾਂ ਨਾ ਖਾਣ ਦੀ ਸਮੱਸਿਆ ਬਾਰੇ ਗੁਰੂ ਨਾਨਕ ਵਰਗੇ ਧਾਰਮਿਕ ਯੁੱਗ ਪੁਰਸ਼ ਨੇ ਕਮਾਲ ਦਾ ਵਿਗਿਆਨਕ ਵਿਸ਼ਲੇਸ਼ਣ ਕੀਤਾ ਹੈ, ਜੋ ਮੂਲ ਰੂਪ ਵਿਚ ਬ੍ਰਾਹਮਣ ਦੇ ਪ੍ਰਸੰਗ ਵਿਚ ਉਵੇਂ ਹੈ ਜਿਵੇਂ ਅਸੀਂ ਅੱਜ ਕਰ ਰਹੇ ਹਾਂ। ਇਹ ਸ਼ਬਦ ਜੋ ਅਸੀਂ ਦੇ ਰਹੇ ਹਾਂ ਬ੍ਰਾਹਮਣਾਂ ਨੂੰ ਸਿੱਧਾ ਅਤੇ ਆਮ ਆਦਮੀ ਨੂੰ ਅਸਿੱਧਾ ਮੁਖ਼ਾਤਬ ਹੈ। ਦੇਖੋ :

ਪੰਡਾਂ ਤੂੰ ਜਾਣੇ ਹੀ ਨਾਹੀ ਕਿਥਹੁ ਮਾਸ ਉਪੰਨਾ।

ਭਾਵ ਇਕ ਹੇ ਬ੍ਰਾਹਮਣ ਤੂੰ ਇਹੀ ਨਹੀਂ ਜਾਣਦਾ ਕਿ ਮਾਸ ਪੈਦਾ ਕਿੱਥੋਂ ਹੋਇਆ ਹੈ।

ਮਾਸ ਮਾਸ ਕਰ ਮੂਰਖ ਝਗੜੇ ਗਿਆਨ ਧਿਆਨ ਨਹੀਂ ਜਾਣੈ।

ਕਿ ਮੂਰਖ ਮਨੁੱਖ ਮਾਸ ਦੇ ਨਾਂ 'ਤੇ ਝਗੜ ਰਿਹਾ ਹੈ ਲੜ ਰਿਹਾ ਹੈ ਪਰੰਤੂ ਉਸ ਨੂੰ ਇਹ ਗਿਆਨ ਹੀ ਨਹੀਂ ਕਿ ਮਾਸ ਆਖਰ ਪੈਦਾ ਕਿਵੇਂ ਹੋਇਆ ਹੈ। ਤੇ ਇਹ ਬੰਦਾ ਜੋ ਮੂਰਖ ਹੈ ਇਸ ਦੀ ਮਾਸ ਪ੍ਰਤੀ ਪਹੁੰਚ ਇਸ ਤਰ੍ਹਾਂ ਹੈ :

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰ ਵਾਸੁ।<br>
ਜੀਓ ਪਾਇ ਮਾਸ ਮੁਹਿ ਮਿਲਿਆ ਹੱਡ ਚੰਮ ਤਨ ਮਾਸੁ।<br>
ਮਾਸਹੁ ਬਾਹਰ ਕੱਢਿਆ ਮੰਮਾ ਮਾਸ ਗਰਾਸੁ।<br>
ਮੁਹ ਮਾਸੇ ਕਾ ਜੀਭ ਮਾਸੇ ਕੀ ਮਾਸੇ ਅੰਦਰ ਮਾਸੁ।<br>
ਵੱਡਾ ਹੋਇਆ ਵਿਆਹਿਆ ਘਰ ਲੈ ਆਇਆ ਮਾਸੁ।<br>
ਮਾਸਹੁ ਹੀ ਮਾਸ ਉਪਜੈ ਮਾਸਹੁ ਸਭੋ ਸਾਕੁ।

ਬੰਦਾ ਸ਼ੁਰੂ ਵਿਚ ਹੀ ਮਾਸ ਵਿਚੋਂ ਨਿਕਲਿਆ। ਭਾਵ ਪਿਤਾ ਦੇ ਸਰੀਰ ਤੇ ਰਕਤ ਬੂੰਦ ਵਿਚੋਂ ਕਿ ਜੀਵਾਣੂ ਬਣ ਕੇ ਨਿਕਲਿਆ (ਨਿੰਮਿਆ) ਤੇ ਮਾਂ ਮਾਦਾ ਦੇ ਮਾਸ ਵਿਚ ਜਾ ਸ਼ਾਮਲ ਹੋਇਆ ਤੇ ਉੱਥੇ ਮਾਸ ਦੀ ਥੈਲੀ ਵਿਚ ਮਾਸ ਨੂੰ ਜਾਨ ਪਾਈ, ਮਾਸ ਨੂੰ ਮੂੰਹ ਮਿਲਿਆ ਤੇ ਉਸ ਦੇ ਉਥੇ ਹੀ ਮਾਸ ਰਾਹੀਂ ਖੁਰਾਕ ਲੈਣੀ ਸ਼ੁਰੂ ਕੀਤੀ ਤੇ ਖੁਰਾਕ ਜੋ ਮਾਸ ਰਾਹੀਂ ਮਿਲੀ, ਮਾਸ ਵਿਚ ਆਈ। ਉਸ ਨਾਲ ਹੱਡ ਬਣ ਗਏ, ਚੰਮ ਬਣ ਗਿਆ। ਉਸ ਦਾ ਤਨ-ਸਰੀਰ ਬਣ ਗਿਆ। ਫਿਰ ਇਕ ਦਿਨ ਉਹ ਮਾਸ ਦਾ ਪੁਤਲਾ, ਮਾਸ ਵਿਚੋਂ ਬਾਹਰ ਆਇਆ ਤੇ ਸਭ ਤੋਂ ਪਹਿਲਾਂ ਉਸ ਦੇ ਮੂੰਹ ਵਿਚ ਮਾਸ ਦਾ ਮੁੰਮਾ, ਗਰਾਹੀ ਲਈ ਦਿੱਤਾ ਗਿਆ। ਮੂੰਹ ਮਾਸ ਦਾ ਹੈ ਜੀਭ ਮਾਸ ਦੀ ਹੈ ਅੰਦਰ ਮਾਸ ਹੈ ਤੇ ਇਹ ਮਾਸ ਜਦੋਂ ਵੱਡਾ ਹੋ ਗਿਆ ਤਾਂ ਇਸ ਨੇ ਵਿਆਹ ਰਚਾਇਆ, ਉਹ ਵੀ ਮਾਸ ਨਾਲ। ਇਕ ਮਾਸ ਗਿਆ, ਦੂਜਾ ਮਾਸ ਘਰ ਲੈ ਆਇਆ।

ਇਸ ਤਰ੍ਹਾਂ ਮਾਸ ਤੋਂ ਹੀ ਮਾਸ ਪੈਦਾ ਹੋ ਰਿਹਾ ਹੈ ਅਤੇ ਮਾਸ ਨਾਲ ਹੀ ਸਾਰੀਆਂ ਸਾਕਾਦਾਰੀਆਂ ਹਨ।

ਪ੍ਰੰਤੂ ਮਾਸ ਮਾਸ ਕਰ ਮੂਰਘ ਝਗੜੇ ਗਿਆਨ ਧਿਆਨ ਨਹੀਂ ਜਾਣੈ।

ਕਉਨ ਮਾਸ ਕੌਣ ਸਾਗ ਕਹਾਵੈ ਕਿਸ ਮਹਿ ਪਾਪ ਸਮਾਣੈ॥

ਮੂਰਖਤਾ ਕਾਰਨ, ਨਾਸਮਝੀ ਕਾਰਨ ਆਦਮੀ ਮਾਸ ਦੇ ਨਾਂ 'ਤੇ ਝਗੜੇ ਕਰਦਾ ਹੈ, ਲੜਦਾ ਹੈ। ਉਸ ਨੂੰ ਅਸਲੀਅਤ ਦਾ ਧਿਆਨ ਨਹੀਂ। ਨਾ ਹੀ ਉਸ ਦਾ ਸੱਚਾਈ ਜਾਣਨ ਵੱਲ ਕੋਈ ਧਿਆਨ ਹੈ।

ਗੁਰੂ ਨਾਨਕ ਕਹਿੰਦੇ ਹਨ ਕਿ ਕੀ ਕੋਈ ਦੱਸ ਸਕਦਾ ਹੈ ਕਿ ਮਾਸ ਕੀ ਹੁੰਦੈ ਅਤੇ ਸਾਗ ਸਬਜ਼ੀ (ਜੋ ਸਬਜੀ ਭਾਜੀ ਮਨੁੱਖ ਤੇ ਪਸ਼ੂ ਪੰਛੀ ਖਾਂਦੇ ਹਨ) ਉਸ ਵਿਚ ਕੀ ਅੰਤਰ ਹੈ ? ਕਿਸੇ ਵਿਚ ਪਾਪ ਸਾਬਤ ਕਰ ਸਕਦੇ ਹੋ ?

ਆਪਾਂ ਦੇਖੋ ਕਿ ਬੱਕਰੀ, ਗਾਂ ਹਿਰਨ ਤੇ ਸਾਥੀ ਸਭ ਹਰਾ ਚਾਰਾ (ਸਾਗ) ਖਾਂਦੇ ਹਨ ਪਰ ਉਨ੍ਹਾਂ ਦਾ ਹਰਾ ਚਾਰਾ ਖਾਣ ਨਾਲ ਅੰਤ ਮਾਸ ਹੀ ਵਧਦਾ ਹੈ। ਹਾਥੀ ਹਰਾ ਖਾ ਕੇ ਕਈ ਟਨਾਂ ਦਾ ਹੋ ਜਾਂਦਾ ਹੈ। ਕਈ ਟਨ ਮਾਸ, ਸਾਰਾ ਚਾਰੇ ਨਾਲ ਹੀ ਬਣੀ ਜਾਂਦਾ ਹੈ। ਜੋ ਆਦਮੀ ਜਾਂ ਔਰਤ ਮਾਸ ਨਹੀਂ ਖਾਂਦੇ, ਸਾਗ ਸਬਜ਼ੀਆਂ ਤੇ ਅੰਨ ਹੀ ਖਾਂਦੇ ਹਨ, ਉਨ੍ਹਾਂ ਦਾ ਵੀ ਮਾਸ ਵਧਦਾ ਹੈ।

ਪ੍ਰੰਤੂ ਜੋ ਸ਼ੇਰ, ਬਾਘ, ਬਘਿਆੜ, ਬਿੱਲੇ, ਬਿੱਲੀਆਂ, ਕੁੱਤੇ, ਸੱਪ (ਮਾਸ ਖਾਣ ਵਾਲੇ ਆਦਮੀ) ਕੇਵਲ ਮਾਸ ਹੀ ਖਾਂਦੇ ਹਨ ਸਾਗ ਸਬਜ਼ੀ ਨਹੀਂ ਖਾਂਦੇ ਮਾੜੀ ਮੋਟੀ ਹੀ ਖਾਂਦੇ ਹਨ, ਜਾਂ ਦੋਹੇਂ ਹੀ ਖਾਂਦੇ ਹਨ ਵਧਦਾ ਉਨ੍ਹਾਂ ਦਾ ਵੀ ਮਾਸ ਹੀ ਹੈ। ਊਠ, ਜੈਬਰਾ ਤੇ ਜਿਰਾਫ ਹਰਾ ਚਾਰਾ ਖਾਂਦੇ ਹਨ ਪਰ ਉਹ 15-20 ਫੁੱਟ ਉੱਚੇ ਹੋ ਜਾਂਦੇ ਹਨ। ਕੁੱਤਾ ਬਿੱਲਾ ਸ਼ੇਰ ਮਾਸ ਖਾ ਕੇ ਛੋਟੇ ਰਹਿ ਜਾਂਦੇ ਹਨ, ਪ੍ਰੰਤੂ ਹਨ ਸਭ ਮਾਸ ਦੇ ਪੁਤਲੇ। ਤਾਂ ਕੀ ਕੋਈ ਦੱਸੇਗਾ ਕਿ ਕਿਹੜੀ ਚੀਜ਼ ਖਾਣ ਨਾਲ ਪਾਪ ਲੱਗ ਸਕਦਾ ਹੈ ? ਮਾਸ ਖਾ ਕੇ ਵੀ ਮਾਸ ਉਪਜਦਾ ਹੈ ਹਰੀ ਸਾਗ ਸਬਜ਼ੀ ਖਾ ਕੇ ਵੀ ਮਾਸ ਉਪਜਦਾ ਹੈ ਤਾਂ ਫਿਰ ਪਾਪ ਕਾਹਦੇ ਵਿਚ ਹੈ ? ਬੱਸ ਬ੍ਰਹਿਮੰਡ ਦੀ ਉਤਪਤੀ ਦੇ ਇਸ ਸਿਧਾਂਤ ਨੂੰ ਸਮਝੇ ਬਗੈਰ ਹੀ ਮੂਰਖ ਝਗੜ ਰਹੇ ਹਨ ਕਿ ਮਾਸ ਖਾਣ ਨਾਲ ਨਾ ਖਾਣ ਨਾਲ ਕੋਈ ਪਾਪ ਪੈਦਾ ਹੁੰਦਾ ਹੈ। ਅਸਲ ਵਿਚ ਇਹ ਨਾ ਸਮਝੀ ਹੈ ਅਗਿਆਨਤਾ ਹੈ ਜਿਸ ਵਿਚੋਂ ਬੇਦਲੀਲ ਮੂਰਖਤਾ ਪੈਦਾ ਹੁੰਦੀ ਹੈ।

ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ।
ਮਾਸ ਛੋਡ ਬੈਸ ਨਕ ਪਕੜਹਿ ਰਾਤੀਂ ਮਾਣਸ ਖਾਣੈ।

ਬ੍ਰਾਹਮਣ ਲੋਕ ਗੈਂਡਾ ਮਾਰਦੇ ਹਨ (ਦੇਖੋ ਅੱਗ ਅਨੇਕ ਹਵਾਲੇ) ਉਸ ਨਾਲ ਹਵਨ ਯੱਗ ਕਰਦੇ ਹਨ, ਦੇਵਤਿਆਂ ਵਾਸਤੇ (ਯੱਗਾਂ ਵਿਚ ਬਣਾਇਆ ਮਾਸ ਖਾਣ ਦੇ ਹਵਾਲੇ ਅੱਗੇ ਵੇਖੋ)। ਪ੍ਰੰਤੂ ਏਧਰ ਇਕ ਬੈਸ (ਵੈਸ਼ਨੂੰ) ਬਣ ਗਿਆ। ਉਹ ਮਾਸ ਨੂੰ ਵੇਖ ਕੇ ਨੱਕ ਬੁੱਲ ਚੜ੍ਹਾਉਂਦਾ ਹੈ ਤੇ ਓਹੀ ਵੈਸ਼ਨੂੰ (ਜੋ ਮਾਸ ਤੋਂ ਹਾਏ ਤੌਬਾ ਕਰਦਾ ਹੈ) ਰਾਤ ਨੂੰ ਆਰਣੀ ਮਾਣਸ (ਮਾਸ ਤੋਂ ਬਣੀ) ਸਾਥਣ ਦਾ ਮਾਸ ਚੂੰਡਦਾ ਹੈ। ਉਸੇ ਮਾਸ ਨਾਲ ਤ੍ਰਿਪਦੀ ਕਰਦਾ ਹੈ ਜਿਸ ਮਾਸ ਤੋਂ ਨੱਕ ਚਿੜ੍ਹਾਉਂਦਾ ਹੈ। ਬੰਦੇ ਭਾਵ ਆਦਮੀ ਤੇ ਔਰਤ ਦੇ ਮਾਸ ਜਾਂ ਪਸ਼ੂ ਦੇ ਮੋਟੇ ਪਤਲੇ ਤੇ ਅਨੇਕ ਪ੍ਰਕਾਰ ਦੇ ਮਾਸ ਵਿਚ ਕੀ ਅੰਤਰ ਹੈ ? ਕੋਈ ਨਹੀਂ। ਮੁਰਦਾ ਔਰਤ ਪਸ਼ੂ ਭਾਵ ਹਾਥੀ, ਸ਼ੇਰ, ਬੱਕਰੀ, ਕਾਂ, ਚਿੜੀ, ਗਿਰਝ ਨੂੰ ਸਾੜ ਕੇ ਵੇਖੋ ਸਭ ਵਿਚੋਂ ਇਕ ਕਿਸਮ ਦੀ ਰਾਖ ਨਿਕਲੇਗੀ। ਕਿਸ ਦੀ ਰਾਖ ਵਿਚ ਕੋਈ ਅੰਤਰ ਨਹੀਂ ਹੋਵੇਗਾ। ਇਨ੍ਹਾਂ ਜਿਸਮਾਂ ਨੂੰ ਦੱਬ ਦਿਓ, ਕੱਚੀ ਮਿੱਟੀ ਭਾਵ ਮਾਸ ਧਰਤੀ ਆਪਣੇ ਵਿਚ ਮਿੱਟੀ ਬਣ ਕੇ ਸਮੇਟ ਲਵੇਗੀ ਤੇ ਤੁਸੀਂ ਉਸ ਮਿੱਟੀ ਨੂੰ ਵੱਖ ਨਹੀਂ ਕਰ ਸਕਦੇ ਸਖਤ ਮਿੱਟੀ (ਹੱਡ) ਲੰਬੇ ਸਮੇਂ ਲਈ ਪੱਥਰਾਂ ਵਾਂਗ ਪਈ ਰਹੇਗੀ। ਕੋਈ ਮਾਸ ਖਾਂਦਾ ਹੈ ਜਾਂ ਨਹੀਂ ਇਸ ਨਾਲ ਉਸ ਦੀ ਕੱਚੀ ਜਾਂ ਸਖਤ ਮਿੱਟੀ ’ਤੇ ਕੋਈ ਅਸਰ ਨਹੀਂ ਪੈਂਦਾ। ਉਹ ਮਰਦ ਹੋਣ ਜਾਂ ਔਰਤਾਂ, ਪਸ਼ੂ ਹੋਣ ਜਾਂ ਪੰਛੀ। ਕੁਝ ਵੀ ਖਾਂਦੇ ਹੋਣ ਉਨ੍ਹਾਂ ਕੋਲ ਹੱਡ ਹਨ ਚੰਮ-ਮਾਸ ਹੈ।

ਤਾਂ ਅਸੀਂ ਕਿਸ ਚੀਜ਼ ਤੋਂ ਪਾਪ ਲੱਭਾਂਗੇ ? ਸ਼ੇਰਾਂ ਗਿਰਝਾਂ ਜਿਨ੍ਹਾਂ ਤਾਂ ਫਿਰ ਪਾਪੀ ਕੋਈ ਨਾ ਹੋਇਆ। ਜੇ ਉਹ ਪਾਪੀ ਹਨ ਤਾਂ ਤਰ੍ਹਾਂ-ਤਰ੍ਹਾਂ ਦੇ ਪਸ਼ੂ ਖਾਣ ਵਾਲੀ ਅੱਸੀ ਪ੍ਰਤੀਸ਼ਤ ਮਨੁੱਖਤਾ, ਪਾਪਣ ਹੋਈ ਤੇ ਉਹ ਲੋਕ ਜੋ ਧਰਮ ਦੇ ਨਾਂ ’ਤੇ ਪਸ਼ੂ ਬਲੀਆਂ ਕਰਦੇ ਹਨ ਅਨੇਕ ਪ੍ਰਕਾਰ ਦਾ ਮਾਸ ਖਾਂਦੇ ਹਨ, ਉਹ ਸਭ ਪਾਪੀ ਹੋਏ। ਪ੍ਰੰਤੂ ਮਾਸ ਖਾਣ ਜਾਂ ਨਾ ਖਾਣ ਨਾਲ ਪਾਪ ਦਾ ਕੋਈ ਲੈਣਾ ਦੇਣਾ ਨਹੀਂ। ਪਾਪ ਬੰਦੇ ਦੀ ਉਸ ਕਰਤੂਤ ਦਾ ਨਾਂ ਹੈ ਜਿਸ ਨਾਲ ਉਹ ਆਪਣਾ ਤੇ ਸਮਾਜ ਦਾ ਬੁਰਾ ਕਰਦਾ ਹੈ। ਜਿਸ ਨਾਲ ਬੁਰਾਈ ਪੈਦਾ ਹੁੰਦੀ ਹੈ ਤੇ ਧਰਤੀ ਉੱਤੇ ਦੁਖ ਵਧਦਾ ਹੈ। ਨਰਕ ਵਧਦਾ ਹੈ।

ਫੜ ਕਰ ਲੋਕਾਂ ਨੂੰ ਦਿਖਲਾਵਹਿ ਗਿਆਨ ਧਿਆਨ ਨਹੀਂ ਸੂਝੈ।
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨਾ ਕਹਿਆ ਬੂਝੈ।

ਵੈਸ਼ਨੂੰ ਬਣਦਾ ਹੈ, ਫੜ ਕਰਦਾ ਹੈ ਭਾਵ ਪਖੰਡ ਕਰਕੇ ਲੋਕਾਂ ਨੂੰ ਦਿਖਾਉਂਦਾ ਹੈ ਅਕਲ ਦੀ ਗਿਆਨ ਦੀ ਗੱਲ ਸੁਣਨ ਮੰਨਣ ਨੂੰ ਤਿਆਰ ਨਹੀਂ ਹੁੰਦਾ। ਅਜਿਹੇ ਅਕਲ ਦੇ ਅੰਨ੍ਹੇ ਨੂੰ ਅਸੀਂ ਕੀ ਕਹੀਐ, ਜਿਹੜਾ ਨਾ ਤਾਂ ਆਪ ਗਿਆਨ ਦੀ ਗੱਲ ਕਹਿਣਾ ਜਾਣਦਾ ਹੈ ਨਾ ਦੂਸਰੇ ਦੁਆਰਾ ਕਹੀ ਗਿਆਨ ਦੀ ਗੱਲ ਨੂੰ ਸੁਣਦਾ ਬੁੱਝਦਾ ਹੈ।

ਅੰਧਾ ਸੋਇ ਜੋ ਅੰਧੁ ਕਮਾਵੈ ਰਿਦੈ ਸਿ ਲੋਚਨ ਨਾਹੀ।
ਮਾਤ ਪਿਤਾ ਕੀ ਰਕਤ ਨਿਪੁੰਨੇ ਮੱਛੀ ਮਾਸ ਨਾ ਖਾਹੀ।

ਅੰਨ੍ਹਾ ਅਸਲ ਵਿਚ ਉਹ ਹੈ ਜੋ ਅੰਧਵਿਸ਼ਵਾਸੀ ਹੈ। ਹਨੇਰੇ ਵਿਚ ਟੱਕਰਾਂ ਮਾਰ ਰਿਹੈ। ਜਿਸ ਦੇ ਹਿਰਦੇ ਅੰਦਰ ਗਿਆਨ ਦੀ, ਅਕਲ ਦੀ ਅੱਖ ਜਾਗੀ ਹੀ ਨਹੀਂ। ਅਜਿਹਾ ਮੂਰਖ ਬੰਦਾ ਸ਼ਕਲੋਂ ਹੀਣਾ, ਅਗਿਆਨੀ ਮਨੁੱਖ ਮਾਂ ਪਿਉ ਨੂੰ ਤਾਂ ਚੂੰਡ ਕੇ ਬਣਿਆ ਹੈ, ਪਿਉ ਤੇ ਮਾਂ ਦੇ ਮਾਸ ਨਾਲ ਹੀ ਉਸ ਦੀ ਹੋਂਦ ਬਣਈ ਹੈ, ਇਹਗੱਲ ਤਾਂ ਉਸ ਦੇ ਪੱਲੇ ਨਹੀਂ ਪੈਂਦੀ ਪ੍ਰੰਤੂ ਮੱਛੀ ਦਾ ਮਾਸ ਖਾਣ ਤੋਂ ਹਾਏ ਤੌਬਾ ਕਰਦਾ ਹੈ। (ਮੱਛੀ ਤੋਂ ਭਾਵ ਪਸ਼ੂ ਪੰਛੀਆਂ ਦਾ ਮਾਸ ਹੀ ਹੈ)

ਇਸਤਰੀ ਪੁਰਖੇ ਨਿਸਦਿਨ ਮੇਲਾ ਉਥੇ ਮੰਧੁ ਕਮਾਰੀ

ਭਲਾਮਾਣਸ ਭਾਵ ਅਗਿਆਨੀ ਬੰਦਾ ਔਰਤ ਦੇ ਮਾਸ ਨਾਲ ਤਾਂ ਹਰ ਰੋਜ਼ ਖੇਡਦਾ ਹੈ, ਉਸ ਨੂੰ ਚੂੰਡਦਾ ਹੈ। ਉੱਥੇ ਤਾਂ ਮਾਸ ਨੂੰ ਭੋਗਦਾ ਹੈ। ਮਾਸ ਭੋਗਣ ਦਾ ਕੰਮ ਦੋਹੇਂ ਮਰਦ ਤੀਵੀਂ ਰੋਜ਼ ਕਰਦੇ ਹਨ ਪਰ ਇਹ ਉਨ੍ਹਾਂ ਨੂੰ ਪਾਪ ਨਹੀਂ ਲੱਗਦਾ।

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੇ ਕੇ ਭਾਂਡੇ।
ਗਿਆਨ ਗਿਆਨ ਕਿਛੁ ਜਾਣਹਿ ਨਾਹੀ ਚਤਰ ਕਹਾਵੈ ਪਾਂਡੇ।

ਸੱਚ ਤਾਂ ਇਹ ਹੈ ਕਿ ਅਸੀਂ ਮਾਸ ਸੀ, ਮਾਸ ਵਿਚੋਂ ਨਿਕਲੇ, ਮਾਸ ਵਿਚ ਪਏ ਤੇ ਮਾਸ ਦਾ ਵਜੂਦ ਹੋ ਗਏ, ਮਾਸਧਾਰੀ ਸਰੀਰਿਕ ਭਾਂਡਾ ਸਾਹਮਣੇ ਆਇਆ। ਅਸੀਂ ਸਭ ਮਨੁੱਖ ਪਸ਼ੂ, ਪੰਛੀ ਮਾਸ ਦੇ ਭਾਂਡੇ ਹਾਂ। ਮਾਸ ਦੀ ਪੈਦਾਵਾਰ ਮਾਸ।

ਪਰ ਬ੍ਰਾਹਮਣ ਪਾਂਡਾ ਆਪਣੇਆਪ ਨੂੰ ਚਤਰ ਚਲਾਕ ਤੇ ਅਕਲਵਾਨ ਬਹੁਤ ਕਹਾਉਂਦਾ ਹੈ ਉਂਜ ਗਿਆਨ ਧਿਆਨ ਦੇ ਮਾਮਲੇ ’ਚ ਉਸ ਨੂੰ ਡੱਕਾ ਨ੍ਹੀਂ ਪਤਾ।

ਬਾਹਰ ਕਾ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ।
ਜੀਵ ਜੰਤ ਸਭ ਮਾਸਹੁ ਹੋਇ ਜੀਇ ਲਇਆ ਬਸੇਰਾ।
ਅਭਖੁ ਭਾਖਹਿ ਭਖ ਤਜ ਛੋਡਹਿ ਅੰਧੁ ਗੁਰੂ ਜਿਨ ਕੇਰਾ।

ਇਹ ਲੋਕ ਜੋ ਧਾਰਮਿਕ ਆਗੂ ਹਨ ਉਹ ਦੱਸਦੇ ਹਨ ਕਿ ਬਾਹਰ ਦਾ ਮਾਸ ਭਾਵ ਪਸ਼ੂ ਪੰਛੀਆਂ ਦਾ ਮਾਸ ਤਾਂ ਬੁਰਾ ਹੈ ਪ੍ਰੰਤੂ ਘਰੇ ਔਰਤ ਦਾ ਮਾਸ, ਮਰਦਾਂ ਦਾ ਮਾਸ ਚੰਗਾ ਹੈ।

ਇਹ ਕੋਈ ਨਹੀਂ ਸਮਝਦਾ ਕਿ ਜੀਵ ਜੰਤੂ ਸਾਰੇ ਦੇ ਸਾਰੇ ਮਾਸ ਤੋਂ ਹੀ ਪੈਦਾ ਹੁੰਦੇ ਹਨ। ਮਾਸ ਦੇ ਅੰਦਰ ਹੀ ਜੀਅ ਨੇ ਬਸੇਰਾ ਕੀਤਾ ਹੈ।

ਜੋ ਖਾਣ ਯੋਗ ਹੈ ਉਸ ਨੂੰ ਛੱਡ ਛੱਡ ਭੱਜਦਾ ਹੈ।

ਇਹ ਧੰਦਾ ਉਹ ਲੋਕ ਕਰਦੇ ਹਨ, ਜਿਨ੍ਹਾਂ ਦਾ ਗੁਰੂ ਵੀ ਅਕਲ ਦਾ ਅੰਨ੍ਹਾ ਹੈ। ਇੱਥੇ ਗੁਰੂ ਨਾਨਕ ਇਕ ਸੰਕੇਤ ਛੱਡਦੇ ਹਨ। ਉਹ

ਉਨ੍ਹਾਂ ਲੋਕਾਂ ਦੇ ਪਖੰਡ ਅਤੇ ਪਾਪ ਉੱਤੇ ਹਮਲਾ ਕਰਦੇ ਹਨ, ਜਿਹੜੇ ਧਰਮੀ ਹੋਣ ਦਾ ਢੌਂਗ ਕਰਦੇ ਹਨ, ਪ੍ਰੰਤੂ ਔਰਤਾਂ ਨੂੰ ਭੋਗ ਵਸਤੂ ਤੋਂ ਵੱਧ ਕੁਝ ਨਹੀਂ ਸਮਝਦੇ। ਇਕ ਨੰਬਰ ਦੇ ਕਾਮੀ ਹਨ। ਇਹ ਕੰਮ ਨਹੀਂ ਛੱਡਦੇ ਜੋ ਪਾਪ ਹੈ ਪ੍ਰੰਤੂ ਵੈਸ਼ਨੂੰ ਬਣ ਬਣ ਫਰੇਬ ਕਰਦੇ ਹਨ–

ਜਿਵੇਂ ਗੁਰੂ ਰਵਿਦਾਸ ਕਹਿੰਦੇ ਹਨ ਕਿ, ਊਚੇ ਮੰਦਰ ਸੁੰਦਰ ਨਾਰੀ।

ਜਿਵੇਂ ਭਾਈ ਗੁਰਦਾਸ ਲਿਖਦੇ ਹਨ ਮੋਹਿਨ ਪਰਾਈ ਲੱਛਮੀ ਜੋਹਿਨ ਪਰ ਨਾਰੇ।

ਤੇ ਗੁਰੂ ਨਾਨਕ ਅੱਗੇ ਕਹਿੰਦੇ ਹਨ

ਮਾਸ ਪੁਰਾਣੀ ਮਾਸ ਕਤੇਬੀ ਚਹੁ ਜੁਗਿ ਮਾਸ ਸਮਾਣਾ।

ਜਜਿ ਕਾਜ ਵਿਆਹੁ ਸੁਹਾਵੇਂ ਉੱਥੇ ਮਾਸੁ ਸਮਾਣਾ।

ਭਾਵ ਪੁਰਾਣਾਂ ਵਿਚ ਮਾਸ ਦਾ ਜ਼ਿਕਰ ਹੈ। ਗ੍ਰੰਥਾਂ ਵਿਚ ਮਾਸ ਦਾ ਜ਼ਿਕਰ ਹੈ (ਅੱਗੇ ਪੜ੍ਹੋ, ਹਵਾਲੇ) ਚਾਰਾਂ ਯੁੱਗਾਂ ਵਿਚ ਮਾਸ ਦੀ ਵਰਤੋਂ ਦਾ ਵਰਣਨ ਹੈ। ਯੱਗ ਹੋਵੇ ਤਾਂ ਵਿਆਹ ਕਾਜ ਹਰ ਥਾਂ ਮਾਸ ਦਾ ਵਰਤਾਰਾ ਹੈ। ਉੱਥੇ ਮਾਸ ਸੁਹਾਵਣਾ ਲੱਗਦਾ ਹੈ।

ਇਸਤਰੀ ਪੁਰਖ ਉਪਜਹਿ ਪਤਿ ਸਾਹੁ ਸੁਲਤਾਨਾ।

ਜੇ ਉਇ ਦਿਸਹਿ ਨਰਕੇ ਜਾਂਦੇ ਤਾਂ ਉਨਕਾ ਦਾਨ ਨਾ ਲੈਣਾ।

ਚਾਹੇ ਕੋਈ ਪਾਤਸ਼ਾਹ ਹੈ ਜਾਂ ਸੁਲਤਾਨ, ਉਹ ਪਹਿਲਾਂ ਇਸਤਰੀ ਪੁਰਸ਼ ਹਨ ਤੇ ਇਸਤਰੀ ਪੁਰਸ਼ ਦੀ ਹੀ ਪੈਦਾਵਾਰ ਹਨ। ਜੇ ਮਾਸ ਖਾਣ ਕਾਰਨ ਉਹ ਪਾਤਸ਼ਾਹ ਜਾਂ ਸੁਲਤਾਨ ਪਾਪੀ ਹਨ ਤਾਂ ਗੁਰੂ ਨਾਨਕ ਬ੍ਰਾਹਮਣ ਨੂੰ ਕਹਿੰਦੇ ਹਨ ਕਿ ਉਨ੍ਹਾਂ ਤੋਂ ਦਾਨ ਕਿਉਂ ਲੈਂਦੇ ਹੋ ? ਪਾਪੀਆਂ ਤੋਂ ਤਾਂ ਦਾਨ ਲੈਣਾ ਨਹੀਂ ਚਾਹੀਦਾ।

ਦੇਦਾ ਨਰਕ ਸੁਰਗ ਲੈਂਦੇ ਦੇਖਹੁ ਇਹ ਧਿਗਾਣਾ।

ਆਪ ਨ ਬੁਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ।

ਭਾਵ ਜੋ ਦਾਨ ਦਿੰਦੇ ਹਨ ਉਹ ਤਾਂ ਪਾਪੀ ਹਨ। ਨਰਕ ਤੋਂ ਡਰਦੇ ਦਾਨ ਦਿੰਦੇ ਹਨ ਪ੍ਰੰਤੂ ਜਿਹੜਾ ਪਾਪੀਆਂ ਤੋਂ ਦਾਨ ਲੈਂਦਾ ਹੈ ਉਹ ਸੁਰਗ ਦਾ ਠੇਕੇਦਾਰ ਹੈ। ਹੈ ਨਾ ਅਜੀਬ ਧੱਕੇਸ਼ਾਹੀ ਆਪ ਨੂੰ ਤਾਂ ਅਕਲ ਨਹੀਂ ਲੋਕਾਂ ਨੂੰ ਮੱਤਾਂ ਦਿੰਦਾ ਹੈ ਤੇ ਬ੍ਰਾਹਮਣ ਆਪਣੇ ਆਪ ਨੂੰ ਖਰਾ ਸਿਆਣਾ ਮੰਨਦਾ ਹੈ। ਜੋ ਨਹੀਂ ਕਰਨਾ ਉਹ ਕਰਦਾ ਹੈ ਤੇ ਜੋ ਕਰਨਾ ਹੈ ਉਸ ਤੋਂ ਹਾਇ ਤੌਬਾ। ਜੋ ਨਹੀਂ ਖਾਣਾ ਉਹ ਖਾਂਦਾ ਹੈ। ਖਾਂਦਾ ਵੀ ਹੈ ਤੇ ਪਾਪ ਪੁੰਨ ਵੀ ਆਪ ਹੀ ਮਿੱਥੀ ਜਾਂਦਾ ਹੈ। ਆਪ ਸੁਰਗ ਦੀ ਪੱਕੀ ਟਿਕਟ ਲੈਂਦਾ ਹੈ। ਦੂਜਿਆਂ ਨੂੰ ਨਰਕ ਦੇ ਡਰਾਵੇ ਦੇ ਕੇ ਦਾਨ ਲੈਂਦਾ ਹੈ।

ਪਾਂਡੇ ਤੂੰ ਜਾਣੇ ਹੀ ਨਾਹੀ ਕਿਥਹੁ ਮਾਸ ਉਪੰਨਾ।

ਪੰਡਤਾਂ ਅਸਲ ਵਿਚ ਤੂੰ ਤਾਂ ਇਹ ਵੀ ਨਹੀਂ ਜਾਣਦਾ ਕਿ ਖੁਦ ਮਾਸ ਪੈਦਾ ਹੁੰਦਾ ਹੈ। ਕਿਵੇਂ ਹੁੰਦਾ ਹੈ।

ਤੋਇਅਹੁ (ਪਾਣੀ) ਅੰਨ ਕਮਾਦ ਕਪਾਹਾ ਤੋਇਆਹੁ ਤ੍ਰਿਭਵਣ ਗੰਨਾ।

ਇਹ ਪਾਣੀ ਜਿਸ ਤੋਂ ਅਨਾਜ ਸਾਗ ਸਬਜ਼ੀ, ਕਪਾਹ ਕਮਾਦ ਪੈਦਾ ਹੋਏ ਹਨ। ਸਾਰੀ ਬਨਸਪਤੀ ਪੈਦਾ ਹੋਈ ਹੈ। ਸਾਰੀ ਹਰਿਆਲੀ ਬਣੀ ਹੈ। ਇਹ ਪਾਣੀ ਹੀ ਹੈ ਜਿਸ ਤੋਂ ਮਨੁੱਖ, ਪਸ਼ੂ ਪੰਛੀ ਅਤੇ ਵਣ ਸੰਪਤੀ ਪੈਦਾ ਹੋਈ ਹੈ। ਇਹ ਪਾਣੀ ਹੀ ਹੈ ਜਿਹੜਾ ਪਹਿਲਾ ਜੀਵ ਹੈ।

ਪਹਿਲਾ ਪਾਣੀ ਜੀਓ ਹੈ

ਜਿਤ ਹਰਿਆ ਸਭੁ ਕਿਛੁ ਹੋਇ॥

ਪਾਣਈ ਪਿਤਾ ਮਾਤਾ ਧਰਤ ਮਹੱਤ॥

ਧਰਤੀ ਮਾਂ ਹੈ ਪਾਣੀ ਪਿਤਾ ਹੈ ਜਿਨ੍ਹਾਂ ਤੋਂ ਮਨੁੱਖ ਪਸ਼ੂ ਪੰਛੀ (ਮਾਸ) ਤੇ ਬਨਸਪਤੀ ਪੈਦਾ ਹੋਏ ਹਨ। ਹੈ। ਪਸ਼ੂ ਪੰਛੀ ਪਾਣੀ ਦੀ ਹੀ ਪੈਦਾਵਾਰ ਹਨ। ਜੇ ਪਾਣੀ ਹੀ ਹਰ ਜੀਵਾਣੂ ਤੇ ਸਾਗ ਸਬਜ਼ੀ ਦਾ ਇਕ ਪਿਤਾ ਹੈ ਤਾਂ ਮਾਸ ਜਾਂ ਸਾਗ ਸਬਜ਼ੀ ਦੇ ਖਾਣ ਵਿਚਕਾਰ ਪਾਪ ਜਾਂ ਪੁੰਨ ਕਿਵੇਂ ਮਿੱਥਿਆ ਜਾ ਸਕਦਾ ਹੈ। ਇਹ ਪਾਪ ਮਿੱਥਣਾਂ ਤਾਂ ਝੂਠ ਹੈ। ਪਾਪ ਅਸਲ ਵਿਚ ਬੁਰੇ ਕੰਮਾਂ ਦਾ ਨਾਂ ਹੈ। ਜੋ ਸਾਗ ਸਬਜ਼ੀ ਖਾ ਕੇ ਵੀ ਤੇ ਮਾਸ ਖਾ ਕੇ ਵੀ ਕੀਤੇ ਜਾ ਸਕਦੇ ਹਨ। ਇਨ੍ਹਾਂ ਵਸਤੂਆਂ ਦੇ ਖਾਣ ਨਾਲ ਪਾਪ ਨਹੀਂ ਜੁੜੇ ਹੋਏ। ਪਾਪ ਬੁਰਾਈ ਪੈਦਾ ਕਰਨ ਦਾ ਨਾਂ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਬ੍ਰਾਹਮਣ ਪਾਪ ਪੁੰਨ ਤਾਂ ਮਿੱਥਦਾ ਹੈ ਪਰੰਤੂ ਖੁਦ ਅਗਿਆਨੀ ਹੈ। ਹੁਣ ਇਹ ਨਸੀਹਤ ਕੇਵਲ ਬ੍ਰਾਹਮਣ 'ਤੇ ਹੀ ਨਹੀਂ ਸੰਸਾਰ ਦੇ ਹਰ ਮਨੁੱਖ 'ਤੇ ਲਾਗੂ ਹੁੰਦੀ ਹੈ। ਪਾਪ ਪੁੰਨ ਦਾ ਇਹ ਮਾਸ ਮਸਲਾ ਹੁਣ ਸਿੱਖਾਂ ਵਿਚ ਵੀ ਆਮ ਹੈ ਤੇ ਹਰ ਥਾਂ ਭਾਰੂ ਹੈ।

ਇਸ ਲਈ ਅਸੀਂ ਇਤਿਹਾਸਕ ਹਵਾਲਿਆਂ ਨਾਲ ਮਾਸ ਦੀ ਵਰਤੋਂ ਅਤੇ ਦੁਰਵਰਤੋਂ ਬਾਰੇ ਗਿਆਨ ਹਾਸਲ ਕਰਨ ਲਈ ਆਰੀਆ ਦੇ ਪੁਰਤਾਨ ਵੇਰਵੇ ਦੇ ਰਹੇ ਹਾਂ ਤਾਂ ਕਿ ਵਹਿਮ ਭਰਮ ਅਤੇ ਅਗਿਆਨਤਾ ਵਿਚੋਂ ਤੇ ਮਾਸ ਦੇ ਝਗੜੇ ਵਿਚੋਂ ਬਾਹਰ ਨਿਕਲ ਕੇ ਮਨੁੱਖ ਹਿਤੂ ਸੋਚ ਪੈਦਾ ਕੀਤੀ ਜਾ ਸਕੇ।

**ਇਤਿਹਾਸਕ ਹਵਾਲੇ**

ਜਿੱਥੇ ਭਾਰਤ ਅੰਦਰ ਮਨੂੰਵਾਦੀ ਤਾਕਤਾਂ ਦੀ ਧਾਂਕ ਸਮੇਂ, ਮਾਸ ਖਾਣ ਜਾਂ ਨਾ ਖਾਣ ਦਾ ਵਿਸ਼ਾ ਬਹੁਤ ਨਾਜ਼ਕ ਬਣਿਆ ਹੋਇਆ ਹੈ, ਉੱਥੇ ਇਹ ਵਿਸ਼ਾ ਅਤਿ ਮਹੱਤਵਪੂਰਣ ਹੈ। ਇਹ ਵਿਸ਼ਾ ਪੁਰਾਤਨ ਸਮਿਆਂ ਦੀਆਂ ਅਜਿਹੀਆਂ ਪਰਤਾਂ ਫੋਲਦਾ ਹੈ, ਜਿਨ੍ਹਾਂ ਨੂੰ ਝੂਠ ਨਾਲ ਗਲੇਫ਼ ਕੇ ਸਿਰਫ ਰੱਖਿਆ ਹੀ ਨਹੀਂ ਗਿਆ ਸਗੋਂ ਜਾਤੀਵਾਦੀ ਤਾਕਤਾਂ ਨੇ ਇਕ ਦਹਿਸ਼ਤ ਦਾ ਮਾਹੌਲ ਬਣਾ ਕੇ, ਆਪਣੀਆਂ ਹਕੀਕਤਾਂ ਦੇ ਵਰਣਨ ਨੂੰ, ਸਮਾਜਿਕ ਰੂਪ ਵਿਚ ਪ੍ਰਗਟ ਹੋਣ ਤੋਂ ਰੋਕ ਕੇ ਰੱਖਿਆ ਹੋਇਆ ਹੈ। ਇਸ ਕੰਮ ਵਿਚ ਅਜਿਹੀਆਂ ਤਾਕਤਾਂ ਨੇ ਲੋਕਤੰਤਰ ਦੇ ਕਾਨੂੰਨ ਨੂੰ, ਨਿਆਂ ਨੂੰ ਅਤੇ ਪੁਲਿਸ ਬਲਾਂ ਨੂੰ ਵੀ ਵਰਤਣ ਦੇ ਸਫਲ ਯਤਨ ਕੀਤੇ ਹਨ ਤਾਂ ਕਿ ਹਕੀਕਤਾਂ ਨੂੰ ਦੱਬ ਕੇ ਰੱਖਿਆ ਜਾ

ਸਕੇ। ਇਹ ਸਭ ਕੁਝ ਉਦੋਂ ਬਹੁਤ ਆਸਾਨ ਸੀ, ਜਦੋਂ ਸ਼ਿਕਾਰ ਹੋਇਆ ਸਮਾਜ ਅਨਪੜ੍ਹ ਸੀ। ਅਕਲਾਂ ਤੋਂ ਕੋਰਾ ਸੀ। ਭੈਅ-ਭੀਤ ਸੀ। ਪ੍ਰੰਤੂ ਜਦੋਂ ਹਾਲਾਤ ਬਣੇ, ਕਾਨੂੰਨ ਸਿਰਜੇ ਗਏ, ਵਿਧਾਨਕ ਅਧਿਕਾਰ ਹੋਂਦ ਵਿਚ ਆਏ ਤੇ ਸਮਾਨਤਾ ਦੀਆਂ ਲੀਹਾਂ ਦੀ ਉਸਾਰੀ ਸ਼ੁਰੂ ਹੋਈ ਤਾਂ ਸਦੀਆਂ ਤੋਂ ਰੋਕੇ ਦੇ ਬੰਦੀ ਗੋਲੀ ਬਣਾ ਕੇ ਰੱਖੀ ਵਿੱਦਿਆ ਨੇ ਨਰਕੀ ਬਸਤੀਆਂ ਵਿਚ ਵੜ ਕੇ ਰੌਸ਼ਨੀ ਵੰਡੀ ਤੇ ਪਸ਼ੂਆਂ ਵਰਗੇ ਬੰਦਿਆਂ ਨੂੰ ਉਨ੍ਹਾਂ ਦੀ ਮਨੁੱਖੀ ਹੋਂਦ ਦਾ ਅਹਿਸਾਸ ਕਰਵਾਇਆ। ਬੀਤੇ ਸਮੇਂ ਦੇ ਵਰਕੇ ਅੱਖਾਂ ਅੱਗੋਂ ਗੁਜ਼ਰਦੇ ਹੋਏ ਹੌਲੀ-ਹੌਲੀ ਸਿਰ ਦੇ ਪ੍ਰਸ਼ਨ ਬਣਨੇ ਸ਼ੁਰੂ ਹੋਏ। ਪਰਤਾਂ ਹੇਠੋਂ ਅਜੀਬ ਕਿਸਮ ਦੀਆਂ ਸੱਚਾਈਆਂ ਪ੍ਰਗਟ ਹੋਣ ਲੱਗੀਆਂ। ਬੁੜ-ਬੁੜ ਕਰਨ ਲੱਗਾ ਗੂੰਗਾ ਬੰਦਾ ਇਕ ਦਿਨ ਬੋਲ ਪਿਆ। ਹਾੜ ਬੋਲਦਿਆਂ ਵਾਂਗ ਉਸ ਦੀ ਆਵਾਜ਼ ਨੇਰਿਆਂ ਨੂੰ ਚੀਰ ਕੇ, ਬੰਦਿਆਂ ਦੇ ਕੰਨਾਂ ਤੋਂ ਹੋ ਕੇ ਸਿਰਾਂ ਤੱਕ ਜਾਣ ਲੱਗੀ ਤੇ ਫੇਰ ਉਨ੍ਹਾਂ ਦੀ ਇਹ ਹੈਰਾਨੀਆਂ ਭਰੀ ਚੀਕ, ਅੱਖਰਾਂ ਵਿਚ ਸਮਾਉਣ ਲੱਗ ਪਈ। ਉਹ ਸਭ ਕੁਝ ਜਿਸ ਨੂੰ ਵੱਡੇ ਮਜਬੂਰ ਫਾਟਕਾਂ ਤੇ ਕਿਲਿਆਂ ਅੰਦਰ ਘੇਰ ਕੇ ਰੱਖਿਆ ਹੋਇਆ ਸੀ ਉਹ ਤੇਜ਼ ਕਿਰਿਆਵਾਂ ਵਾਂਗ ਕੋਰੇ ਕਾਗਜ਼ਾਂ ਦੀ ਹਿੱਕ 'ਤੇ ਵਗਣ ਵਹਿਣ ਲੱਗਾ। ਲੋਕਾਂ ਨੂੰ ਅਜਿਹੇ ਸਭ ਕੁਝ ਅਨੋਖੇ ਕੌਤਕ ਵਰਗਾ ਲੱਗਿਆ। ਹੋਰ ਜਾਨਣ ਦੀ ਤਲਬ ਵਧੀ ਤੇ ਬੰਦਾ ਬੀਤੇ ਦੀਆਂ ਪਰਤਾਂ ਵਿਚ ਉਤਰਨ ਲੱਗਾ। ਕੁਝ ਉਚਰਨ ਲੱਗਾ ਤੇ ਕੁਝ ਲਕੀਰਨ ਲੱਗਾ। ਅਜਿਹੀ ਵਿਵਸਥਾ ਬਣਨ ਸਮੇਂ ਜਿਨ੍ਹਾਂ ਦੀ ਮੁਸ਼ਕਲ ਵਧੀ, ਜਿਨ੍ਹਾਂ ਨੂੰ ਮੂੰਹ ਦੀ ਖਾਣੀ ਪਈ, ਜਿਨ੍ਹਾਂ ਦਾ ਢਿੱਡ ਨੰਗਾ ਹੋਣ ਲੱਗਾ, ਉਨ੍ਹਾਂ ਨੇ ਮੁਲਕ ਦੇ ਕਾਨੂੰਨ ਦੀ ਦੁਰਵਰਤੋਂ ਕੀਤੀ ਅਤੇ ਅਨੇਕ ਵਾਰ ਭੈਅ ਅਤੇ ਦਹਿਸ਼ਤ ਦਾ ਮਾਹੌਲ ਬਣਾ ਕੇ ਰੌਸ਼ਨੀਆਂ ਨੂੰ ਰੋਕਣ ਦਾ ਹਰ ਸੰਭਵ ਯਤਨ ਕੀਤਾ।

ਇਸੇ ਕਰਕੇ ਅਸੀਂ ਕਹਿੰਦੇ ਹਾਂ ਕਿ ਪੁਰਾਤਨ ਆਰੀਆ ਦੁਆਰਾ ਮਾਸ ਦਾ ਸੇਵਨ ਕਰਨਾ ਬਹੁਤ ਨਾਜ਼ੁਕ ਵਿਸ਼ਾ ਹੈ। ਪੁਰਾਤਨ ਝੂਠ ਤੋਂ ਪਰਦੇ ਚੁੱਕਣ ਵਾਲਾ ਤੀਖਣ ਵਿਸ਼ਾ ਹੈ। ਅਸੀਂ ਇਸ ਵਿਸ਼ੇ ਨੂੰ ਇਤਿਹਾਸ ਦੇ ਪ੍ਰਸੰਗ ਵਿਚ ਰੱਖ ਕੇ ਵਰਣਨ ਕਰਨ ਦਾ ਯਤਨ ਕਰ ਰਹੇ ਹਾਂ ਤਾਂ ਕਿ ਭਰਮ ਭੁਲੇਖੇ ਮਿਟ ਸਕਣ, ਝੂਠ ਤੋਂ ਪਰਦਾ ਲਹਿ ਸਕੇ, ਅਤੇ ਸੱਚ ਪ੍ਰਗਟ ਹੋ ਕੇ ਸਮਾਜ ਵਿਚ ਵਿਚਰ ਸਕੇ। ਅਸੀਂ ਆਰੀਆ ਦੀਆਂ ਪੀੜ੍ਹੀਆਂ ਦੁਆਰਾ, ਮਾਸ ਖਾਣ ਦੇ ਰੁਝਾਨਾਂ ਨੂੰ ਪ੍ਰਾਪਤ ਸੋਮਿਆਂ ਅਨੁਸਾਰ ਵਰਨਣ ਕਰਨਾ ਠੀਕ ਸਮਝਦੇ ਹਾਂ, ਇਸ ਪ੍ਰਸੰਗ ਦੇ ਮੁੱਢ ਵਿਚ ਅਸੀਂ ਮਹਾਂਰਿਸ਼ੀ ਵਾਲਮੀਕਿ ਜੀ ਦੀ ਰਚੀ ਰਮਾਇਣ ਦੇ ਹਵਾਲੇ ਪੇਸ਼ ਕਰਨਾ ਵਧੇਰੇ ਉਚਿਤ ਸਮਝਦੇ ਹਾਂ।

**(ਬਾਲਮੀਕੀ ਰਮਾਇਣ ਛਾਪਕ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ)**

"ਹੇ ਸ਼ੋਭਾਵਤੀ, ਮੈਂ ਆਪ ਨੂੰ ਪ੍ਰਨਾਮ ਕਰਦੀ ਹਾਂ ਤੇ ਆਪ ਦੀ ਉਸਤਤੀ ਕਰਦੀ ਹਾਂ। ਜਦੋਂ ਸ੍ਰੀ ਰਾਮਚੰਦਰ ਜੀ ਠੀਕ ਠਾਕ ਵਣ ਤੋਂ ਆਉਣਗੇ ਤੇ ਉਨ੍ਹਾਂ ਨੂੰ ਰਾਜ ਮਿਲ ਜਾਵੇਗਾ, ਤਾਂ ਮੈਂ ਆਪ ਦੀ ਖੁਸ਼ੀ ਲਈ ਇਕ ਲੱਖ ਗਊਆਂ, ਸੁੰਦਰ ਬਸਤਰ ਤੇ ਅੰਨ ਬ੍ਰਾਹਮਣਾਂ ਨੂੰ ਦਾਨ ਕਰਾਂਗੀ। .(87-88) ਅਯੋਧਿਆ ਵਿਚ ਵਾਪਸ ਆ ਕੇ ਮੈਂ ਅੰਮ੍ਰਿਤ ਦੇ ਤੇ ਮਾਸ ਵਾਲੇ ਚੌਲਾਂ ਦੇ ਹਜ਼ਾਰ ਘੜੇ ਤੁਹਾਨੂੰ ਦੇ ਕੇ, ਤੁਹਾਡੀ ਪੂਜਾ ਕਰਾਂਗੀ।

ਰਾਮਚੰਦਰ ਜੀ ਨੇ ਇਕ ਮਨ ਹੋ ਕੇ ਸੇਵਾ ਵਿਚ ਲੱਗੇ ਲਛਮਣ ਨੂੰ ਕਿਹਾ : (24) "ਅਸੀਂ ਹਿਰਨ ਦਾ ਮਾਸ ਲਿਆ ਕੇ ਇਸ ਕੁਟੀਆ ਲਈ ਯੱਗ ਕਰਾਂਗੇ, ਕਿਉਂਕਿ, ਹੇ ਲਛਮਣ, ਜਿੱਥੇ ਕਿਸੇ ਨੇ ਚਿਰਕਾਲ ਤੱਕ ਵੱਸਣਾ ਹੋਵੇ ਉੱਥੇ ਮਕਾਨ (ਦੇ ਦੇਵਤਾ) ਲਈ ਯੱਗ ਕਰਨਾ ਚਾਹੀਦਾ ਹੈ। (22) ਹੇ ਸ਼ੁਭ ਦਰਸ਼ਨਾਂ ਵਾਲੇ ਲਛਮਣ, ਜਲਦੀ ਇਕ ਹਿਰਨ ਮਾਰ ਕੇ ਇੱਥੇ ਲੈ ਆਓ। ਜੋ ਸ਼ਾਸਤਰਾਂ ਵਿਚ ਵਿਧੀ ਦੱਸੀ ਗਈ ਹੈ, ਉਸ ਅਨੁਸਾਰ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ।" (23)

ਮਹਾਬਲੀ ਲਛਮਣ ਨੇ ਭਾਈ ਦੀ ਆਗਿਆ ਮਨ ਕੇ ਜਿਸ ਤਰ੍ਹਾਂ ਕਿਹਾ ਗਿਆ ਸੀ ਉਸੇ ਤਰ੍ਹਾਂ ਕੀਤਾ। ਫਿਰ ਸ੍ਰੀ ਰਾਮ ਨੇ ਉਸ ਨੂੰ ਕਿਹਾ : (24) "ਇਸ ਹਿਰਨ ਦੇ ਮਾਸ ਨੂੰ ਪਕਾਓ। ਅਸੀਂ ਕੁਟੀਆ ਲਈ ਯੱਗ ਕਰਾਂਗੇ। ਹੇ ਸੁਸ਼ੀਲ ਲਛਮਣ, ਜਲਦੀ ਕਰੋ। ਇਹ ਮਹੂਰਤ ਬਹੁਤ ਚੰਗਾ ਹੈ ਅਤੇ ਦਿਨ ਵੀ ਅੱਛਾ ਹੈ।" (25) ਪ੍ਰਤਾਪੀ ਲਛਮਣ ਨੇ ਕਾਲੇ ਹਿਰਨ ਨੂੰ ਮਾਰ ਕੇ ਅਗਨੀ ਤੇ ਖੂਬ ਬਾਲਣ ਬਾਅਦ ਉਸ ਵਿਚ ਪਾਇਆ। (216) ਜਦੋਂ ਤਪ ਕੇ ਉਸ ਦਾ ਲਹੂ ਸੁੱਕ ਗਿਆ ਅਤੇ ਮਾਸ ਚੰਗੀ ਤਰ੍ਹਾਂ ਭੁੱਜ ਗਿਆ ਤਦ ਲਛਮਣ ਨੇ ਪੁਰਸ਼ਾਂ ਵਿਚੋਂ ਸੀਂਹ ਤੁੱਲ ਸ੍ਰੀ ਰਾਮ ਨੂੰ ਕਿਹਾ : (27) "ਇਸ ਕਾਲੇ ਹਿਰਨ ਦੇ ਸਭ ਅੰਗ ਸਮਾਪਤ ਹੋ ਚੁੱਕੇ ਹਨ, ਕਿਉਂਕਿ ਇਹ ਪੂਰੀ ਤਰ੍ਹਾਂ ਭੁੱਜ ਗਿਆ ਹੈ। ਹੇ ਦੇਵਤਾ ਤੁੱਲ ਤੇਜਸਵੀ ਸ੍ਰੀ ਰਾਮ, ਹੁਣ ਤੁਸੀਂ ਦੇਵਤਾ ਲਈ ਯੱਗ ਕਰੋ। ਤੁਸੀਂ ਇਸ ਦੇ ਯੋਗ ਹੋ।" (28)

ਵਣਾਂ ਵਿਚ ਪੈਦਾ ਹੋਣ ਵਾਲਾ ਫੁੱਲਾਂ ਦੀਆਂ ਮਾਲਾਵਾਂ ਬਣਾ ਕੇ, ਫਲਾਂ ਅਤੇ ਕੰਦ-ਮੂਲਾ ਤੇ ਪੱਕੇ ਹੋਏ ਮਾਸ ਨਾਲ ਵਿਧੀ-ਪੂਰਵਕ ਵੇਦ ਮੰਤਰਾਂ ਅਤੇ ਦੱਭ, ਕੁਸ਼ਾਂ, ਹਵਨ ਦੀਆਂ ਲਕੜੀਆਂ ਅਤੇ (ਪਵਿੱਤਰ) ਜਲ ਨਾਲ ਭੂਤਾਂ, (ਪ੍ਰਾਣੀਆਂ) ਦਾ ਤਰਪਣ ਕਰਕੇ ਸ੍ਰੀ ਰਾਮ ਅਤੇ ਲਛਮਣ ਦੋਵੇਂ ਭਰਾ ਸੀਤਾ ਖਾਓ, ਜਿੰਨੀ ਤੁਹਾਡੀ ਇੱਛਾ ਹੋਵੇ ਓਨਾ ਵਧੀਆ ਮਾਸ ਖਾਓ।"

ਰਿਸ਼ੀ ਭਾਰਦਵਾਜ ਦੀ ਕੁਟੀਆ ਵਿਚ (64-66) ਕਿਸੇ ਵੀ ਆਦਮੀ ਨੇ ਕੇਸਾਂ ਨੂੰ ਧੂੜ ਲੱਗੀ ਨਹੀਂ ਸੀ ਦਿਸਦੀ। ਬੱਕਰਿਆਂ ਅਤੇ ਜੰਗਲੀ ਸੂਰਾਂ ਦੇ ਮਾਸ ਅਤੇ ਅਨੇਕ ਭਾਂਤ ਦੇ ਪਕਵਾਨਾਂ ਨਾਲ, ਜਿਹੜੇ ਕਿ ਫਲਾਂ ਦੇ ਰਸਾਂ ਵਿਚ ਪਕਾਏ ਗਏ ਸਨ, ਖੁਸ਼ਬੂਦਾਰ ਮਸਾਲਿਆਂ ਨਾਲ ਤਿਆਰ ਕੀਤੀਆਂ ਗਈਆਂ ਦਾਲਾਂ ਨਾਲ ਅਤੇ ਫੁੱਲਾਂ ਦੀਆਂ ਝੰਡੀਆਂ ਨਾਲ, ਸੱਜੀਆਂ ਦੁੱਧ ਵਰਗੀਆਂ ਚਿੱਟੀਆਂ ਤਿਆਰ ਚੀਜ਼ਾਂ ਨਾਲ ਭਰੀਆਂ ਕੜਾਹੀਆਂ ਨੂੰ ਚੌਹੀਂ ਪਾਸੀਂ ਵੇਖ ਕੇ ਹਜ਼ਾਰਾਂ ਲੋਕੀ ਹੈਰਾਨ ਹੁੰਦੇ ਸਨ।

ਮੋਰੇਯ ਸ਼ਰਾਬ ਨਾਲ ਭਰੀਆਂ ਅਤੇ ਕੀਮੇ ਕੀਤੇ ਮਾਸ ਦੇ ਢੇਰਾਂ ਨਾਲ ਘਿਰੀਆਂ ਹੋਈਆਂ ਸਨ। (70) ਹਿਰਨਾਂ, ਮੋਰਾਂ, ਅਤੇ ਕੁੱਕੜਾਂ ਦੇ ਸਾਫ ਕੀਤੇ ਅਤੇ ਚੰਗੀ ਤਰ੍ਹਾਂ ਪਕਾਏ ਹੋਏ ਮਾਸ ਦੇ ਢੇਰ ਲੱਗੇ ਹੋਏ ਸਨ। ਅੰਨ ਰੱਖਣ ਲਈ ਹਜ਼ਾਰਾਂ ਬਰਤਨ ਸਨ ਅਤੇ ਪਰੋਸਣ ਲਈ ਲੱਖਾਂ ਥਾਲੀਆਂ ਸਨ।

ਅਯੋਧਿਆ ਕਾਂਡ ਅਧਿਆਇ : 96, ਸਫਾ 550

ਇਸ ਤਰ੍ਹਾਂ ਸੀਤਾ ਜੀ ਨੂੰ ਉਹ ਪਹਾੜੀ ਨਦੀ ਵਿਖਾ ਕੇ ਸ੍ਰੀ ਰਾਮ ਉਸ ਨੂੰ ਮਾਸ ਨਾਲ ਖੁਸ਼ ਕਰਦੇ ਹੋਏ ਪਹਾੜ ਦੀ ਇਕ ਚੋਟੀ ਉੱਤੇ ਬੈਠ ਗਏ। (1) "ਇਹ ਮਾਸ ਖਾਣ ਯੋਗ ਹੈ। ਇਹ ਬਹੁਤ ਸੁਆਦੀ ਹੈ। ਇਹ ਅੱਗ ਵਿਚ ਚੰਗੀ ਤਰ੍ਹਾਂ ਭੁੰਨਿਆ ਹੋਇਆ ਹੈ।" ਇਸ ਤਰ੍ਹਾਂ ਉਹ ਧਰਮਾਤਮਾ ਸ੍ਰੀਮਾਤਾ ਸੀਤਾ ਜੀ ਨਾਲ ਬੈਠ ਗੱਲਾਂ ਕਰ ਰਹੇ ਸਨ।

ਉਸ ਸਮੇਂ ਹਿਰਨ ਰੂਪ ਧਾਰੀ ਮਾਰਚੀ ਨੂੰ ਮਾਰ ਕੇ ਉਸ ਦੀ ਇਸ ਤਰ੍ਹਾਂ ਦੀ ਚੀਕ ਸੁਣ ਕੇ ਸ੍ਰੀ ਰਾਮ ਡਰੇ ਅਤੇ ਬਹੁਤ ਦੁਖੀ ਹੋਏ।(26) ਇਸ ਤੋਂ ਬਾਅਦ ਇਕ ਹੋਰ ਹਿਰਨ ਨੂੰ ਮਾਰ ਕੇ ਉਸ ਦਾ ਮਾਸ ਲੈ ਕੇ ਸ੍ਰੀ ਰਾਮ ਜਲਦੀ ਨਾਲ ਜਨਸਥਾਨ ਵੱਲ ਚੱਲ ਪਏ।(27)

"ਹੇ ਸ੍ਰੇਸ਼ਠ ਬ੍ਰਾਹਮਣ, ਅਸੀਂ ਆਪਣੀ ਸ਼ਕਤੀ ਨਾਲ ਇਸ ਭਿਆਨਕ ਜੰਗਲ ਵਿਚ ਘੁੰਮ ਰਹੇ ਹਾਂ। ਤੁਸੀਂ ਕੁਝ ਦੇਰ ਇੱਥੇ ਰਹਿ ਕੇ ਆਰਾਮ ਕਰੋ। ਮੇਰੇ ਪਤੀ ਜੰਗਲੀ ਚੀਜ਼ਾਂ ਲੈ ਕੇ ਹੁਣੇ ਆ ਜਾਣਗੇ। ਉਹ ਹਿਰਨ, ਗੋਹ ਅਤੇ ਜੰਗਲੀ ਸੂਰਾਂ ਨੂੰ ਮਾਰ ਕੇ ਬਹੁਤ ਸਾਰਾ ਮਾਸ ਲਿਆਉਣਗੇ। (22-23)

"ਹੇ ਰਾਮ, ਤੁਸੀਂ ਉਨ੍ਹਾਂ ਘਿਉ ਦੇ ਡਲਿਆਂ ਵਰਗੇ ਮੋਟੇ ਮੋਟੇ ਪੰਛੀਆਂ ਨੂੰ ਅਤੇ ਰੋਹਿਤ, ਵਕ੍ਰਤੁੰਡ ਅਤੇ ਨਲ ਨਾਂ ਦੀਆਂ ਮੱਛੀਆਂ ਨੂੰ ਮਾਰ ਕੇ ਖਾਣਾ। (14) ਹੇ ਰਾਮ, ਪੰਪਾ ਵਿਚ ਰਹਿਣ ਵਾਲੀਆਂ ਮੱਛੀਆਂ ਦੇ ਪੰਖ ਨਹੀਂ ਹਨ। ਉਹ ਬੜੀਆਂ ਮੋਟੀਆਂ, ਮੋਟੀ ਚਮੜੀ ਵਾਲੀਆਂ ਅਤੇ ਕੰਡੇਦਾਰ ਹਨ। ਅਜਿਹੀਆਂ ਮੱਛੀਆਂ ਨੂੰ ਕੰਡੇ ਵਿਚ ਵਿੰਨ੍ਹ ਕੇ ਅੱਗ ਉੱਤੇ ਭੁੰਨ ਕੇ ਬੜੇ ਚਾਅ ਨਾਲ ਲਛਮਣ ਤੁਹਾਨੂੰ ਦੇਣਗੇ। ਇਸ ਤਰ੍ਹਾਂ ਤੁਸੀਂ ਕੰਵਲ ਫੁੱਲਾਂ ਦੇ ਵਿਚਕਾਰ ਘੁੰਮ ਰਹੀਆਂ ਬਹੁਤ ਸਾਰੀਆਂ ਮੱਛੀਆਂ ਖਾਓਗੇ। (15-16)

(38) ਰਘੂਬੰਸੀ ਸ੍ਰੀ ਰਾਮ, ਬ੍ਰਾਹਮਣਾਂ ਤੇ ਕਸ਼ੱਤਰੀਆਂ ਲਈ ਪੰਜ ਨਹੁੰਆਂ ਵਾਲੇ ਜੀਵਾਂ ਵਿਚੋਂ ਕੇਵਲ ਪੰਜ ਜੀਵ ਵੀ ਖਾਣ ਯੋਗ ਦੱਸੇ ਗਏ ਹਨ. ਇਹ ਪੰਜ ਜੀਵ ਹਨ : ਸੇਹ, ਗੈਂਡਾ, ਗੋਹ, ਖਰਗੋਸ਼ ਅਤੇ ਕੱਛੂ। ਸਾਡਾ ਮਾਸ ਵੀ ਉਨ੍ਹਾਂ ਲਈ ਖਾਣਯੋਗ ਨਹੀਂ ਹੁੰਦਾ। ਇਸ ਤਰ੍ਹਾਂ ਮੈਂ ਪੰਜ ਨਹੁੰਆਂ ਵਾਲਾ ਅਜਿਹਾ ਜੀਵ ਹਾਂ, ਜਿਸ ਦਾ ਸਭ ਕੁਝ ਤੁਹਾਡੇ ਵਰਗੇ ਲੋਕਾਂ ਲਈ ਵਰਜਿਤ ਹੈ। ਤਾਂ ਵੀ ਤੁਸਾਂ ਮੈਨੂੰ ਮਾਰ ਛੱਡਿਆ ਹੈ। (4)

ਵਾਲਮੀਕੀ ਰਾਮਾਇਣ ਵਿਚ ਸੀਤਾ ਪ੍ਰਾਰਥਨਾ ਕਰਦੀ ਹੋਈ ਕਹਿੰਦੀ ਹੈ :

"ਗੰਗਾ ਦੇਵੀ ਅਯੁੱਧਿਆ ਨੂੰ ਵਾਪਸ ਪਰਤ ਕੇ ਮੈਂ ਸ਼ਰਾਬ ਦੇ ਹਜ਼ਾਰਾਂ ਘੜਿਆਂ ਨਾਲ ਅਤੇ ਮਾਸ, ਚਾਵਲ, ਸਾਗ ਅਤੇ ਮਸਾਲੇ ਨੂੰ ਇਕ ਥਾਂ ਉਬਾਲੇ ਕੇ ਬਣਾਏ ਪਦਾਰਥਾਂ ਨਾਲ ਤੁਹਾਡੀ ਪੂਜਾ ਕਰਾਂਗੀ। "ਦੇਖੋ, ਇਹ ਮਾਸ ਪਵਿੱਤਰ ਹੈ, ਸਵਾਦ ਹੈ ਅਤੇ ਅੱਗ 'ਤੇ ਭੁੰਨਿਆ ਹੋਇਆ ਹੈ।" ਇਸੇ ਤਰ੍ਹਾਂ ਰਾਮਾਇਣ ਦੇ ਦੂਜੇ ਕਾਂਡ ਸਰਗ 91 ਸ਼ਲੋਕ 52 ਵਿਚ ਰਿਸ਼ੀ ਭਾਰਦਵਾਜ ਆਪਣੇ ਆਸ਼ਰਮ ਵਿਚ ਇਕੱਤਰ ਹੋਏ ਰਿਸ਼ੀਆਂ ਮੁੰਨੀਆਂ ਨੂੰ ਕਹਿੰਦਾ ਹੈ, ਸ਼ਰਾਬ ਪੀਣ ਦੇ ਚਾਹਵਾਨ ਸ਼ਰਾਬ ਪੀਣ, ਜਿਨ੍ਹਾਂ ਲੋਕਾਂ ਨੂੰ ਭੁੱਖ ਲੱਗੀ ਹੈ ਉਹ ਖੀਰ ਅਤੇ ਪਵਿੱਤਰ ਮਾਸ ਖਾਣ।

ਸ਼ਰਾਧ ਵਿਚ ਜੇ ਪਿੱਤਰਾਂ ਵਾਸਤੇ ਤਿਲ, ਚਾਉਲ, ਜੌਂ, ਮਾਂਹ ਔਰ ਸਾਗ ਤਰਕਾਰੀ ਦਿੱਤੀ ਜਾਵੇ, ਤਾਂ ਪਿੱਤਰ ਇਕ ਮਹੀਨਾ ਰੱਜੇ ਰਹਿੰਦੇ ਹਨ, ਮੱਛੀ ਦੇ ਮਾਸ ਨਾਲ ਦੋ ਮਹੀਨੇ, ਹਰਣ ਦੇ ਮਾਸ ਨਾਲ ਤਿੰਨ ਮਹੀਨੇ, ਬੱਕਰੇ ਦੇ ਮਾਸ ਨਾਲ ਛੇ ਮਹੀਨੇ, ਚਿੱਤਲ ਦੇ ਮਾਸ ਕਰਕੇ ਸੱਤ ਮਹੀਨੇ, ਚਿੰਕਾਰੇ ਦੇ ਮਾਸ ਨਾਲ ਅੱਠ ਮਹੀਨੇ, ਲਾਲ ਮ੍ਰਿਘ ਦੇ ਮਾਸ ਨਾਲ ਨੌਂ ਮਹੀਨੇ, ਸੂਰ ਦੇ ਮਾਸ ਨਾਲ ਅਤੇ ਦਸ ਮਹੀਨੇ, ਕੱਛੂ ਔਰ ਸਹੇ ਦਾ ਮਾਸ ਦੇਣ ਕਰਕੇ ਪਿੱਤਰ ਗਯਾਰਾਂ ਮਹੀਨੇ ਰੱਜੇ ਰਹਿੰਦੇ ਹਨ।.... ....(ਇਤਿਯਾਦੀ)

ਬ੍ਰਹਮਾ ਜੀ ਨੇ ਪਸ਼ੂ ਯੱਗ ਵਾਸਤੇ ਹੀ ਬਣਾਏ ਹਨ, ਯੱਗ ਵਿਚ ਪਸ਼ੂ ਮਾਰਨ ਕਰਕੇ ਸਾਰੇ ਸੰਸਾਰ ਦਾ ਭਲਾ ਹੁੰਦਾ ਹੈ, ਏਸ ਲਈ ਹਿੰਸਾ ਦਾ ਕੋਈ ਦੋਸ਼ ਨਹੀਂ। ਯੱਗ ਵਾਸਤੇ ਧਨ ਜੌਂ, ਦਰਖੱਤ, ਪਸ਼ੂ ਪੰਛੀ ਔਰ ਕੱਛੂ ਆਦਿਕ ਜੋ ਨਾਸ਼ ਹੁੰਦੇ ਹਨ, ਉਹ ਸਭ ਉੱਤਮ ਯੋਨੀਆਂ ਨੂੰ ਪ੍ਰਾਪਤ ਹੁੰਦੇ ਹਨ।

**ਅਛੂਤ ਕੌਣ ਤੇ ਕਿਵੇਂ ਵਿਚੋਂ**

**(ਡਾ. ਬੀ ਆਰ ਅੰਬੇਡਕਰ ਭੀਮ ਪੱਤਰਕਾ ਪ੍ਰਕਾਸ਼ਨ ਜਲੰਧਰ)**

ਹਰ ਪਿੰਡ ਦੀ ਸਾਲਾਨਾ ਯਾਤਰਾ ਹੁੰਦੀ ਹੈ। ਪਿੰਡ ਵੱਲੋਂ ਇਕ ਪਸ਼ੂ ਅਕਸਰ ਮੈਂਹਾਂ ਖਰੀਦਿਆ ਜਾਂਦਾ ਹੈ। ਪਿੰਡ ਦੀ ਪਰਿਕਰਮਾ ਤੋਂ ਬਾਅਦ ਪਸ਼ੂਆਂ ਦੀ ਬਲੀ ਚੜ੍ਹਾ ਦਿੱਤੀ ਜਾਂਦੀ ਹੈ। ਪਿੰਡ ਦੇ ਚੌਹੀਂ ਪਾਸੀਂ ਉਸ ਦਾ ਖ਼ੂਨ ਛਿੜਕ ਦਿੱਤਾ ਜਾਂਦਾ ਹੈ ਅਤੇ ਅੰਤ ਵਿਚ ਪਿੰਡ ਵਾਸੀਆਂ 'ਚ ਪਸ਼ੂ ਦਾ ਮਾਸ ਵੀ ਵੰਡ ਦਿੱਤਾ ਜਾਂਦਾ ਹੈ। ਹਰੇਕ ਹਿੰਦੂ, ਹਰੇਕ ਬ੍ਰਾਹਮਣ, ਚਾਹੇ ਉਹ ਗਊ ਖੁਸ਼ ਹੋ ਕੇ ਖਾਂਦਾ ਹੈ।

1. ਮਨੂੰ ਸਿਮਰਤੀ 5/127
2. ਮਨੂੰ ਸਿਮਰਤੀ 5/134/-131
3. ਮਨੂੰ ਸਿਮਰਤੀ 5/121, 124
4. ਮਨੂੰ ਸਿਮਰਤੀ 5/115
5. ਮਨੂੰ ਸਿਮਰਤੀ 5/111
6. ਮਨੂੰ ਸਿਮਰਤੀ 5/143
7. ਮਨੂੰ ਸਿਮਰਤੀ 5/87

ਓਹੀ ਸਫਾ-132 ਸ਼ਤਪਥ ਬ੍ਰਾਹਮਣ

ਉਹ ਪੁਰੋਹਿਤ ਉਦੋਂ ਉਸ ਨੂੰ ਵੇਦੀ ਵਿਚ ਲਿਆਉਂਦਾ ਹੈ। ਉਸ ਨੂੰ ਗਊ ਜਾਂ ਬੈਲ ਜਾਂ ਮਾਸ ਨਹੀਂ ਖਾਣ ਚਾਹੀਦਾ ਕਿਉਂ ਨਿਰਸੰਦੇਹ ਗਊ ਅਤੇ ਬਲਦ ਧਰਤੀ ਉਪਰਲੀਆਂ ਸਭ ਚੀਜ਼ਾਂ ਦੇ ਆਧਾਰ ਹਨ। ਦੇਵਤਿਆਂ ਨੇ ਕਿਹਾ ਹੈ 'ਇਹ ਗੱਲ ਪੱਕੀ ਹੈ ਕਿ ਗਊ ਅਤੇ ਬਲਦ ਹਰ ਵਸਤੂ ਦਾ ਅਧੂਰਾ ਹਨ। ਆਓ ਅਸੀਂ ਦੂਸਰੀਆਂ ਪਸ਼ੂ ਯੋਨੀਆਂ ਦੀ ਸ਼ਕਤੀ ਗਊ ਅਤੇ ਬੈਲ ਨੂੰ ਦੇ ਦੇਈਏ। ਇਸ ਲਈ ਗਊ ਅਤੇ ਬੈਲ ਸਭ ਤੋਂ ਜ਼ਿਆਦਾ ਖਾਂਦੇ ਹਨ। ਇਸ ਲਈ ਜੇ ਕੋਈ ਕਿਸੇ ਗਊ ਜਾਂ ਬੈਲ ਦਾ ਮਾਸ ਖਾਂਦਾ ਹੈ ਤਾਂ ਉਹ ਸਭ ਕੁਝ ਖਾਂਦਾ ਹੈ ਅਥਵਾ ਉਹ ਸਭ ਦੇ ਅੰਤ ਨੂੰ, ਸਭ ਦੇ ਵਿਨਾਸ਼ ਨੂੰ ਪ੍ਰਾਪਤ ਹੁੰਦਾ ਹੈ.... ਇਸ ਲਈ ਉਸ ਨੂੰ ਗਊ ਅਤੇ ਬੈਲ ਦਾ ਮਾਸ ਨਹੀਂ ਖਾਣਾ ਚਾਹੀਦਾ (3-1-2-21)। ਓਹੀ ਸਫਾ 133

ਰਿਗਵੇਦ (10-86-14) ਵਿਚ ਇੰਦ੍ਰ ਦਾ ਕਹਿਣਾ ਹੈ-ਉਹ ਮੇਰੇ ਲਈ 15-20 ਬੈਲ ਰਿੰਨ੍ਹਦੇ ਹਨ। ਰਿਗਵੇਦ ਦਾ ਹੀ ਕਥਨ ਹੈ

ਕਿ ਅਗਨੀ ਦੇਵਤਾ ਵਾਸਤੇ ਘੋੜਿਆਂ, ਬਲਦਾਂ, ਬਾਂਝ ਗਊਆਂ ਅਤੇ ਮੀਂਢਿਆਂ ਦੀ ਬਲੀ ਦਿੱਤੀ ਜਾਂਦੀ ਸੀ (19-91-14)। ਰਿਗਵੇਦ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਗਊ ਨੂੰ ਤਲਵਾਰ ਜਾਂ ਕੁਹਾੜੀ ਨਾਲ ਮਾਰਿਆ ਜਾਂਦਾ ਸੀ। (10-71-6) ਓਹੀ ਸਫਾ 133-134

ਤੈੱਤਰੀਅ ਬ੍ਰਾਹਮਣ ਵਿਚ ਜ੍ਹਿਾਂ ਕਾਮੇਸ਼ਟੀ ਯਗਾਂ ਦਾ ਜ਼ਿਕਰ ਆਉਂਦਾ ਹੈ ਉਨ੍ਹਾਂ 'ਚ ਨਾ ਸਿਰਫ ਗਊ ਅਤੇ ਬੈਲ ਦੀ ਬਲੀ ਦੇਣ ਦੀ ਆਗਿਆ ਹੈ ਸਗੋਂ ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਕਿਸ ਪ੍ਰਕਾਰ ਦੀ ਗਊ ਤੇ ਕਿਸ ਪ੍ਰਕਾਰ ਦੇ ਬੈਲ ਦੀ ਕਿਸ ਦੇਵਤਾ ਨੂੰ ਬਲੀ ਦੇਣੀ ਚਾਹੀਦੀ ਹੈ। ਵਿਸ਼ਨੂ ਨੂੰ ਬਲੀ ਦੇਣੀ ਹੋਵੇ ਤਾਂ ਬੌਨਾ ਬਲਦ ਚੁਣਨਾ ਚਾਹੀਦਾ ਹੈ। ਵ੍ਰਿਤਕ ਦੇ ਨਾਸ਼ਕ ਇੰਦਰ ਨੂੰ ਬਲੀ ਚੜ੍ਹਾਉਣੀ ਹੋਵੇ ਤਾਂ ਅਜਿਹਾ ਬੈਲ ਚੁਣਨਾ ਚਾਹੀਦਾ ਹੈ ਜਿਸ ਦੇ ਸਿੰਗ ਲਟਕਦੇ ਹੋਣ ਅਤੇ ਜਿਸ ਦੇ ਮੱਥੇ 'ਤੇ ਟਿੱਕਾ ਹੋਵੇ। ਪਸ਼ੂ ਦੇਵਤੇ ਨੂੰ ਕਾਲੀ ਗਊ ਦੀ ਅਤੇ ਰੁਦਰ ਨੂੰ ਲਾਲ ਗਊ ਦੀ ਬਲੀ ਦੇਣੀ ਚਾਹੀਦੀ ਹੈ। ਤੈਤੱਰੀਆ ਬ੍ਰਾਹਮਣ ਵਿਚ 'ਪੰਚਸ਼ਰਦੀਅ-ਸੇਵਾ' ਨਾਮ ਦੇ ਇਕ ਯੱਗ ਦਾ ਵਰਣਨ ਆਉਂਦਾ ਹੈ। ਉਸ ਦੀ ਸਭ ਤੋਂ ਮਹੱਤਵਪੂਰਨ ਗੱਲ ਇਹ ਸੀ ਕਿ ਉਸ ਵਿਚ ਪੰਜ ਸਾਲ ਦੀ ਉਮਰ ਦੇ 17 ਬੌਨੇ ਬੈਲ ਅਤੇ 17 ਹੀ ਤਿੰਨ ਸਾਲ ਦੀ ਉਮਰ ਦੇ ਬੱਛੇ ਮਾਰੇ ਜਾਂਦੇ ਹਨ। (ਓਹੀ ਸਫਾ 134)

ਅਪਾਸਤੰਬਰ ਧਰਮਸੂਤਰ ਗਊ ਅਤੇ ਬੈਲ ਪਵਿੱਤਰ ਹਨ, ਇਸ ਲਈ ਇਨ੍ਹਾਂ ਨੂੰ ਖਾਣਾ ਚਾਹੀਦਾ ਹੈ (1-5-14-29)

(ਓਹੀ ਸਫਾ 135-136)

ਮਾਧਵ ਗ੍ਰਹਿ ਸੂਤਰ (1-9-22) ਦਾ ਕਹਿਣਾ ਹੈ ਕਿ ਵੇਦ ਦੀ ਆਗਿਆ ਹੈ ਕਿ ਮਧੂਪੂਰਕ ਮਾਸ ਤੋਂ ਬਿਨਾਂ ਨਹੀਂ ਹੋਣਆ ਚਾਹੀਦਾ। ਇਸ ਲਈ ਜੇ ਗਊ ਨੂੰ ਛੱਡ ਵੀ ਦਿੱਤਾ ਜਾਵੇ ਤਾਂ ਬੱਕਰੀ ਦਾ ਮਾਸ ਜਾਂ ਭੇਡ ਦੀ ਬਲੀ ਦਿੱਤੀ ਜਾ ਸਕਦੀ ਹੈ। ਹਰਿਨ ਗ੍ਰਹਿ ਸੂਤਰ (1-13-14) ਦਾ ਕਹਿਣਾ ਹੈ ਕਿ ਦੂਸਰੇ ਮਾਸ ਦੀ ਹੀ ਬਲੀ ਦਿੱਤੀ ਜਾਣੀ ਚਾਹੀਦੀ ਹੈ। ਬੌਧਾਇਨ ਗ੍ਰਹਿ ਸੂਤਰ (1, 2, 51-54) ਦਾ ਕਹਿਣਾ ਹੈ ਕਿ ਗਊ ਨੂੰ ਜੇ ਛੱਡ ਦਿੱਤਾ ਜਾਵੇ ਤਾਂ ਬੱਕਰੀ ਦੀ ਮੀਂਢੇ ਦੇ ਮਾਸ ਦੀ ਬਲੀ ਦੇਣੀ ਚਾਹੀਦੀ ਹੈ ਅਥਵਾ ਕਿਸੇ ਜੰਗਲੀ ਮਾਸ ਦੀ। ਬਿਨਾਂ ਮਾਸ ਦੇ ਮਧੂਪੂਰਕ ਹੋ ਹੀ ਨਹੀਂ ਸਕਦਾ। ਜੇ ਕੋਈ ਮਾਸ ਦੀ ਬਲੀ ਨਾ ਦੇ ਸਕਦਾ ਹੋਵੇ ਤਾਂ ਦਾਣੇ ਪਕਾ ਲਵੋ।

ਇਸ ਤਰ੍ਹਾਂ ਮਾਸ, ਖਾਸ ਕਰਕੇ ਗਊ, ਮਾਸ ਮਧੂਪਰਕ ਦਾ ਇਕ ਬਹੁਤ ਜ਼ਰੂਰੀ ਅੰਸ਼ ਹੈ।

ਮਹਿਮਾਨ ਲਈ ਗਊ ਮਾਰਨਾ ਐਨੀ ਆਮ ਗੱਲ ਬਣ ਗਈ ਸੀ ਕਿ ਮਹਿਮਾਨ ਦਾ ਨਾਉਂ ਹੀ ਗੋਘਨ (ਗਊ ਘਾਤੀ) ਪੈ ਗਿਆ ਸੀ। ਇਸ ਗਊ ਹੱਤਿਆ ਤੋਂ ਬਚਣ ਲਈ ਆਸ਼ਵਲਾਇਨ ਗ੍ਰਹਿ ਸੂਤਰ (1-24-25) ਦਾ ਸੁਝਾਅ ਹੈ ਕਿ ਮਹਿਮਾਨ ਦੇ ਆਉਣ ਤੇ ਗਊ ਛੱਡ ਦੇਣੀ ਚਾਹੀਦੀ ਹੈ ਤਾਂ ਜੋ ਗਊ ਦੀ ਹੱਤਿਆ ਵੀ ਨਾ ਹੋਵੇ ਤੇ ਮਹਿਮਾਨਨਿਵਾਜ਼ੀ ਦਾ ਨਿਯਮ ਵੀ ਭੰਗ ਨਾ ਹੋਵੇ।

ਸ਼ਤਪਥ ਬ੍ਰਾਹਮਣ ਅਸਲ ਵਿਚ ਯਾਜਨਵਲਕਿਆ ਨੂੰ ਹੀ ਸੰਬੋਧਤ ਕਰਕੇ ਕਿਹਾ ਗਿਆ ਹੈ, ਯਾਜਨਵਲਕਿਆ ਨੇ ਕੀ ਉੱਤਰ ਦਿੱਤਾ ? ਉਸ ਵਕਤ ਉਦੇਸ਼ ਸੁਣ ਕੇ ਕਿਹਾ-'ਮੈਂ ਤਾਂ ਗਊ ਜਾਂ ਬਲਦ ਦਾ ਮਾਸ ਖਾਂਦਾ ਹਾਂ, ਜੇ ਉਹ ਨਰਮ ਜਿਹਾ ਹੋਵੇ।' (ਸਫਾ 140)

'ਮੈਂ ਬੁੱਧ, ਧੰਮ ਅਤੇ ਸੰਘ ਦੀ ਸ਼ਰਣ ਗ੍ਰਹਿਣ ਕਰਦਾ ਹਾਂ। ਭੰਤੇ, ਅੱਜ ਤੋਂ ਮੈਨੂੰ ਜੀਵਨ ਭਰ ਲਈ ਤਿੰਨਾਂ ਸ਼ਰਨਾਂ ਨੂੰ ਪ੍ਰਾਪਤ ਹੋਇਆ ਉਪਾਸ਼ਕ ਸਮਝੋ। ਹੇ ਗੌਤਮ, ਮੈਂ ਆਪ ਹੁਣ ਸੱਤ ਸੋ ਸਾਨ੍ਹ, ਸੱਤ ਸੌ ਵੱਛੇ, ਸੱਤ ਸੌ ਅਣਸੂਈਆਂ ਗਊਆਂ, ਸੱਤ ਸੌ ਬੱਕਰੇ ਅਤੇ ਸੱਤ ਸੌ ਭੇਡੂ ਮੁਕਤ ਕਰ ਰਿਹਾ ਹਾਂ ਜੋ ਕਿ ਮੈਂ ਯਜਨਾਂ ਵਿਚ ਬਲੀ ਚੜ੍ਹਾਉਣ ਲਈ ਰੱਖੇ ਹੋਏ ਸਨ। ਉਹ ਪਸ਼ੂ ਹੁਣ ਆਜ਼ਾਦ ਹੋ ਕੇ ਘਾਹ ਖਾਣ, ਠੰਢਾ ਪਾਣੀ ਪੀਣ ਅਤੇ ਠੰਢੀਆਂ ਹਵਾਵਾਂ ਦਾ ਆਨੰਦ ਮਾਨਣ।"

ਸੰਯੁਕਤ ਨਿਕਾਏ (1-9) ਪੰਜ ਸੌ ਸਾਨ੍ਹ, ਪੰਜ ਸੌ ਵੱਛੇ ਅਤੇ ਬਹੁਤ ਸਾਰੀਆਂ ਅਣਸੂਈਆਂ ਗਊਆਂ, ਬੱਕਰੀਆਂ ਤੇ ਭੇਡੂ ਬਲੀ ਚੜ੍ਹਾਏ ਜਾਣ ਲਈ ਯਜਨ ਦੀ ਵੇਦੀ ਵਿਚ ਗੱਡੇ ਖੰਭਿਆਂ ਨਾਲ ਬੰਨ੍ਹੇ ਗਏ। (ਸਫਾ 143)

ਮਹਾਰਾਜਾ ਅਸ਼ੋਕ ਸ਼ਿਲਾਲੇਖ ਸਤੰਭ ਲੇਖ ਨੰਬਰ 5

ਦੇਵਤਿਆਂ ਦੇ ਪ੍ਰਿਯਦਰਸ਼ੀ ਰਾਜਾ ਦਾ ਕਹਿਣਾ ਹੈ-ਰਾਜ ਗੱਦੀ 'ਤੇ ਬੈਠਣ ਤੋਂ 26 ਸਾਲ ਬਾਅਦ ਮੈਂ ਇਨ੍ਹਾਂ ਪ੍ਰਾਣੀਆਂ ਨੂੰ ਮਾਰਨ ਦੀ ਮਨਾਹੀ ਕਰ ਦਿੱਤੀ ਹੈ-ਸੁੱਗਾ, ਮੈਨਾ, ਅਰਣ, ਚਕੋਰ, ਹੰਸ, ਨਾਂਦੀਮੁਖ, ਗੇਲਾਟ, ਚਮਗਿੱਦੜ, ਅੰਬਾ ਕਪੀਲਿਕਾ, ਕਛਵੀ, ਬੇਹੱਡੀ ਮੱਛੀ, ਜੀਵੰਜੀਵਕ, ਗੰਗਾ ਪੁਪਟਕ, ਸੰਕਜ ਮੱਛੀ, ਕੱਛੂ, ਸਾਹੀ, ਪਰਨ ਸਸ਼, ਬਾਰਾਂ ਸਿੰਘਾ, ਸਾਨ, ਉੱਕਪਿੰਡ, ਹਿਰਨ, ਸਫੈਦ, ਕਬੂਤਰ, ਪਿੰਡ ਦੇ ਕਬੂਤਰ, ਸਭ ਤਰ੍ਹਾਂ ਦੇ ਚੌਪਾਈ ਜੋ ਮਾਰਨ ਉਪਰੰਤ ਨਾ ਕਿਸੇ ਕੰਮ ਆਉਂਦੇ ਹਨ ਤੇ ਨਾ ਹੀ ਖਾਧੇ ਜਾਂਦੇ ਹਨ, ਗੱਭਣ ਜਾਂ ਦੁੱਧ ਪਿਲਾਂਦੀ ਬੱਕਰੀ, ਭੇਡ, ਸੂਰੀ ਅਤੇ ਛੇ ਮਹੀਨੇ ਤੋਂ ਛੁਟੇ ਉਸ ਦੇ ਬੱਚਿਆਂ ਨੂੰ ਨਹੀਂ ਮਾਰਨਾ ਚਾਹੀਦਾ। (ਸਫਾ 144 ਮਨੂੰ)

'ਕੱਚਾ ਮਾਸ ਖਾਣ ਵਾਲੇ ਗਿੱਧ ਆਦਿ ਅਤੇ ਪਿੰਡ ਜਾਂ ਘਰ ਵਿਚ ਰਹਿਣ ਵਾਲੇ ਕਬੂਤਰ ਆਦਿ ਪੰਛੀ ਦਾ ਮਾਸ ਨਾ ਖਾਵੇ। ਇਕ ਖੁਰ ਵਾਲਾ ਜਾਨਵਰਾਂ, ਜਿਨ੍ਹਾਂ ਦਾ ਮਾਸ ਖਾਣ ਦੀ ਸਾਫ ਤੌਰ 'ਤੇ ਆਗਿਆ ਨਹੀਂ ਦਿੱਤੀ ਗਈ, ਦਾ ਅਤੇ ਟਟੀਰੀ ਦਾ ਮਾਸ ਵੀ ਵਰਜਿਤ ਹੈ।' (5/12)

'ਗੌਰੈਆ, ਪਪੀਹਾ, ਹੰਸ, ਚਕਵਾ, ਮੁਰਗਾ, ਬੱਤਖ, ਰੱਜੂਵਾਲ, ਜਲ ਕੋਆ, ਤੋਤਾ ਅਤੇ ਮੈਨਾ ਦਾ ਮਾਸ ਵੀ ਨਾ ਖਾਵੇ।' (5/12)

'ਕਠਫੋੜਾ, ਝਿੱਲੀ ਵਾਲੇ ਪੈਰਾਂ ਵਾਲੇ ਪੰਛੀ-ਜਲ ਕੁੱਕੜ ਆਦਿ, ਪੰਜਿਆਂ ਨਾਲ ਚੀਰ ਫਾੜ ਕਰਕੇ ਖਾਣ ਵਾਲੇ ਬਾਜ਼ ਆਦਿ, ਪਾਣੀ 'ਚ ਡੁੱਬ ਕੇ ਮੱਛੀ ਖਾਣ ਵਾਲੇ ਪੰਛੀ, ਕਤਲਗਾਹ ਦਾ ਮਾਸ ਅਤੇ ਸੁੱਕਾ ਮਾਸ ਵਰਜਿਤ ਹੈ। (5/13)

ਮਨੂੰ 'ਜੋ ਜਿਸ ਦਾ ਮਾਸ ਖਾਂਦਾ ਹੈ ਉਹ ਉਸ ਦਾ ਮਾਸ ਖਾਣ ਵਾਲਾ ਅਖਵਾਉਂਦਾ ਹੈ ਪਰ ਜੋ ਮੱਛੀ ਖਾਂਦਾ ਹੈ ਉਹ ਸਭ ਤਰ੍ਹਾਂ ਦੇ ਮਾਸ ਨੂੰ ਖਾਣ ਵਾਲਾ ਅਖਵਾਉਂਦਾ ਹੈ। ਇਸ ਲਈ ਮੱਛੀ ਨਹੀਂ ਖਾਣੀ ਚਾਹੀਦੀ। (5/15)

'ਬੁਆਰੀ ਅਤੇ ਰੋਹੂ ਮੱਛੀਆਂ ਦੇਵਤਿਆਂ ਤੇ ਰਾਕਸ਼ਾਂ ਨੂੰ ਭੇਟ ਕਰਨ ਲਈ ਬਹੁਤ ਚੰਗੀ ਚੀਜ਼ ਹਨ। ਰਾਜੀਵ, ਸਿੰਘਤੁੰਡ ਅਤੇ ਚੋਇਰੇ (ਕੰਡੇ) ਵਾਲੀਆਂ ਮੱਛੀਆਂ ਖਾਣ ਦੇ ਯੋਗ ਹਨ। (5/16)

ਪੰਜਾਂ ਨਹੁੰਆਂ ਵਾਲਿਆਂ ਵਿਚੋਂ ਸਹੇ, ਕੰਡਰੇਨਾ, ਗੋਹ, ਗੈਂਡਾ, ਕੱਛੂ ਅਤੇ ਸੇਹਾ ਖਾਣ ਯੋਗ ਹਨ। ਇਸੇ ਤਰ੍ਹਾਂ ਇਕ ਜਬਾੜੇ ਵਾਲੇ

ਪਾਲਤੂ ਪਸ਼ੂਆਂ ਵਿਚੋਂ ਊਠ ਨੂੰ ਛੱਡ ਕੇ ਬਾਕੀ ਸਭ ਖਾਣ ਯੋਗ ਹਨ। (5/17) ਸਫਾ 150 ਬਾਅਦ ਐਤਰੇਅ-ਬ੍ਰਾਹਮਣ (2, ਪੰਨਾ 72-74)

"ਯੂਪ ਇਕ ਹਥਿਆਰ ਹੈ, ਇਸ ਦੇ ਸਿਰੇ ਦੇ ਅੱਠ ਕੋਨੇ ਹੋਣੇ ਚਾਹੀਦੇ ਹਨ ਕਿਉਂਕਿ ਇਕ ਹਥਿਆਰ ਦੇ (ਲੋਹੇ ਦੇ ਲੱਠ ਜਾਂ ਗੁਰਜ ਦੇ) ਅੱਠ ਕੋਨੇ ਹੁੰਦੇ ਹਨ। ਉਸ ਨਾਲ ਉਹ (ਯਜਮਾਨ) ਜਦ ਵੀ ਕਿਸੇ ਦੁਸ਼ਮਣ ਜਾਂ ਵਿਰੋਧੀ 'ਤੇ ਹਮਲਾ ਕਰਦਾ ਹੈ, ਉਸ ਨੂੰ ਮਾਰ ਦਿੰਦਾ ਹੈ। ਉਹ (ਯਜਮਾਨ) ਜਿਸ ਨੂੰ ਅਪਮਾਨਤ ਕਰਨਾ ਚਾਹੁੰਦਾ ਹੈ। ਉਸ ਨਾਲ ਕਰ ਦਿੰਦਾ ਹੈ। ਯੂਪ ਇਕ ਸ਼ਸ਼ਤਰ ਹੈ ਜੋ ਸ਼ਥਰੂ ਦੇ ਵਿਨਾਸ਼ ਲਈ ਸਿੱਧਾ ਖੜ੍ਹਾ ਰਹਿੰਦਾ ਹੈ। ਇਸ ਨੂੰ ਦੇਖ ਕੇ ਯਜਮਾਨ ਦਾ ਯੱਗ ਵਿਚ ਉਪਸਥਿਤ ਸ਼ਥਰੂ ਦੁਖੀ ਹੁੰਦੀ ਹੈ।

ਐਤਰੇਅ ਬ੍ਰਾਹਮਣ (ਮਾਰਟਿਨ ਹਾਰਾ, 2 ਪੰਨਾ 86-87) ਪਸ਼ੂ ਦੀ ਹੱਤਿਆ ਕਰਨ ਦਾ ਵਿਧੀ ਵਿਧਾਨ ਹੈ :-

"ਸਿਰ ਤੇ ਪੈਰ ਉੱਤਰ ਵੱਲ ਨੂੰ ਮੋੜੋ। ਇਸ ਦੀਆਂ ਅੱਖਾਂ ਸੂਰਜ ਨੂੰ, ਇਸ ਦੇ ਸਾਹ ਝੱਖੜ ਨੂੰ, ਇਸ ਦਾ ਜੀਵਨ ਹਵਾ ਨੂੰ ਇਸ ਦੀ ਸੁਣਨ ਦੀ ਸ਼ਕਤੀ ਦਿਸ਼ਾਵਾਂ ਨੂੰ ਅਤੇ ਇਸ ਦਾ ਸਰੀਰ ਧਰਤੀ ਨੂੰ ਭੇਟਾ ਕਰ ਦਿਓ। ਇਸ ਪ੍ਰਕਾਰ "ਬਿਨਾਂ ਕੱਟਿਆਂ ਇਸ ਦੀ ਸਾਰੀ ਚਮੜੀ ਉਤਾਰ ਲਵੋ। ਧੁੰਨੀ ਨੂੰ ਕੱਟਣ ਤੋਂ ਪਹਿਲਾਂ ਇਸ ਦੇ ਉਮੈਂਟਮ (Omentum) ਨੂੰ ਚੀਰ ਦਿਓ। ਇਸ ਦਾ ਮੂੰਹ ਬੰਦ ਕਰਕੇ ਇਸ ਦੇ ਸਾਹ ਨੂੰ ਅੰਦਰ ਹੀ ਅੰਦਰ ਰੋਕ ਦਿਓ। ਇਸ ਤਰ੍ਹਾਂ ਉਹ ਹੋਤਾ ਨਾਮੀ ਪੁਰੋਹਿਤਤ ਪਸ਼ੂਆਂ 'ਚ ਸਾਹ ਪਾਉਂਦਾ ਹੈ।

"ਇਸ (ਪਸ਼ੂ) ਦੀ ਛਾਤੀ ਦਾ ਇਕ ਬਾਜ਼ ਦੀ ਸ਼ਕਲ ਦਾ ਟੁਕੜਾ, ਕਾਲੀਆਂ ਬਾਹਾਂ ਦੇ ਘੁਆੜੀ ਦੀ ਸ਼ਕਲ ਦੇ ਦੋ ਟੁਕੜੇ, ਅਗਲੇ ਪੈਰਾਂ ਦੇ ਸੀਖਾਂ ਜਿਹਾ ਦੋ ਟੁਕੜੇ, ਮੋਢਿਆਂ ਦੇ ਕੱਛੂਆਂ ਜਿਹੇ ਦੋ ਟੁਕੜੇ, ਪੁੱਠਾ ਸਬੂਤ ਹੀ ਜਾਂਘ ਦੇ ਢਲ ਜਿਹੇ ਦੋ ਟੁਕੜੇ ਦੋਵੇਂ ਗੋਢਿਆਂ ਦੇ ਕਨੇਰ ਦੇ ਪੱਤਿਆਂ ਦੀ ਸ਼ਕਲ ਦੇ ਦੋ ਟੁਕੜੇ ਅਤੇ ਇਸ ਦੀਆਂ 21 ਪਸਲੀਆਂ ਵਾਰੀ ਸਿਰ ਕੱਢੋ। ਇਸ ਦੇ ਹਰ ਅੰਗ ਨੂੰ ਸੁਰੱਖਿਅਤ ਰੱਖਿਆ ਜਾਵੇ। ਇੰਝ ਉਹ ਇਸ ਦੇ ਸਾਰੇ ਅੰਗਾਂ ਨੂੰ ਲਾਭ ਪਹੁੰਚਾਉਂਦਾ ਹੈ।

ਅਤਰੇਮਾ ਬ੍ਰਾਹਮਣਾ (88-90)

'ਫਿਰ ਹੋਤਾ ਨਾਮਕ ਪੁਰੋਹਿਤ ਤਿੰਨ ਵਾਰ ਕਹਿੰਦਾ ਹੈ-ਹੇ ਅਧਰਿਗੂ (ਅਤੇ ਦੂਜਿਓ) ਜਾਨਵਰ ਨੂੰ ਮਾਰ ਦਿਓ। ਇਸ ਚੰਗੀ ਤਰ੍ਹਾਂ ਮਾਰੋ. ਇਸ ਨੂੰ ਮਾਰ ਦਿਓ, ਅਧਰਿਗੂ।"

ਪਸ਼ੂ ਦੇ ਅੰਗ ਦੇਵਤਿਆਂ ਨੂੰ ਭੇਟ ਕਰਨ ਦਾ ਸੰਸਕਾਰ ਇਸ ਨੂੰ 'ਮਨੌਤ' ਕਹਿੰਦੇ ਹਨ। ਐਤਰੇਅ ਬ੍ਰਾਹਮਣ (ਮਾਰਟਿਨ ਹਾਰਾ 2, ਪੰਨਾ 93) 'ਚ ਆਉਂਦਾ ਹੈ-

'ਅਧਵਰਯੂ ਪੁਰੋਹਿਤ ਹੋਤਾ ਨਾਮ ਪੁਰੋਹਿਤ ਨੂੰ ਕਹਿੰਦਾ ਹੈ-ਮਨੌਤ ਵਾਸਤੇ ਕੱਟੇ ਗਏ ਪਸ਼ੂ ਦੇ ਅੰਗਾਂ ਨੂੰ ਦੇਵਤਿਆਂ ਨੂੰ ਭੇਟ ਕਰਨ ਲਈ ਢੁਕਵਾਂ ਮੰਤਰ ਪੜ੍ਹੋ ਫਿਰ ਉਹ ਇਸ ਮੰਤਰ ਨੂੰ ਦੁਹਰਾਉਂਦਾ ਹੈ-ਹੇ ਅਗਨੀ, ਤੂੰ ਪ੍ਰਿਥਮ ਮਨੌਤ ਏਂ (6.1)।'

"ਹੁਣ ਬਲੀ ਚੜ੍ਹਾਏ ਪਸ਼ੂ ਦੇ ਭਿੰਨ ਭਿੰਨ ਅੰਗਾਂ ਨੂੰ ਪੁਰੋਹਿਤ ਵਿਚ ਵੰਡਣ ਦਾ ਪ੍ਰਸ਼ਨ ਲੈਂਦੇ ਹਾਂ। ਅਸੀਂ ਇਸ ਦਾ ਵਰਨਣ ਕਰਾਂਗੇ। ਜ਼ਬਾੜੇ ਦੀਆਂ ਦੋਵੇਂ ਹੱਡੀਆਂ ਅਤੇ ਜੀਭ ਪ੍ਰਸਤੋਤਾ ਨਾਮਕ ਪੁਰੋਹਿਤ ਨੂੰ ਦੇਣੀ ਚਾਹੀਦੀ ਹੈ, 2. ਬੀਜ਼ ਦੀ ਸ਼ਕਲ ਦੀ ਛਾਤੀ ਉਦਗਾਤਾ ਨਾਮਕ ਪੁਰੋਹਿਤ, ਨੂੰ, ਗਲਾ ਤੇ ਤਾਲੂ ਪ੍ਰੀਤਹਰਤਾ ਨਾਮ ਪੁਰੋਹਿਤ ਨੂੰ ਧੜ ਦੇ ਹੇਠਲੇ ਸੱਜੇ ਪਾਸੇ ਦਾ ਹਿੱਸਾ ਹੋਤਾ ਨਾਮਕ ਪਰੋਹਿਤ ਨੂੰ, ਖੱਬਾ ਹਿੱਸਾ ਬ੍ਰਹਮਾ ਨਾਮੀ ਪੁਰੋਹਿਤ ਨੂੰ ਸੱਜੀ ਜੰਘ ਮੈਤਰਵਰੁਣ ਨੂੰ ਖੱਬੀ ਜੰਘ ਬ੍ਰਾਹਮਣਾਂ ਛੰਸੀ ਨੂੰ, ਮੋਢੇ ਦੇ ਕੋਲ ਦਾ ਸੱਜਾ ਹਿੱਸਾ ਅਧਵਰਯੂ ਨੂੰ ਤੇ ਖੱਬਾ ਹਿੱਸਾ ਮੰਤਰ-ਉਚਾਰਣ ਵੇਲੇ ਸਾਥ ਦੇਣ ਵਾਲਿਆਂ ਉਪ-ਗਾਤਾ ਪੁਰੋਹਿਤਾਂ ਨੂੰ, ਪੱਬਾਂ ਜੰਘ ਦੇ ਉਪਰਦਾ ਹਿੱਸਾ ਅੱਛਾਵਾਕ ਨੂੰ ਖੱਬੀ ਜੰਘ ਦੇ ਉਪਰ ਦਾ ਹਿੱਸਾ ਅਗਨੀਧਰ, ਨੂੰ ਸੱਜੀ ਬਾਂਹ ਦੇ ਉਪਰ ਦਾ ਹਿੱਸਾ ਆਤਰੇਅ ਨੂੰ, ਰੀੜ੍ਹ ਦੀ ਹੱਡੀ ਅਤੇ ਮਸਾਨਾ ਯਜਮਾਨ ਨੂੰ, ਸੱਜਾ ਪੈਰ ਪ੍ਰੀਤ ਭੋਜ ਦੇਣ ਵਾਲੇ ਗ੍ਰਹਿਸਥੀ ਨੂੰ, ਖੱਬਾ ਪੈਰ ਪ੍ਰੀਤੀ ਭੋਜ ਦੇਣ ਵਾਲੇ ਗ੍ਰਹਿਸਥੀ ਦੀ ਪਤਨੀ ਨੂੰ ਅਤੇ ਉਰਲਾ ਹੋਂਠ ਗ੍ਰਹਿਸਥੀ ਦੇ ਉਸ ਦੀ ਪਤਨੀ ਦੋਹਾਂ ਨੂੰ ਸਾਂਝਾ ਹੀ ਦਿੱਤਾ ਜਾਂਦਾ ਹੈ, ਜਿਸ ਨੂੰ ਗ੍ਰਹਿਸਥੀ ਨੇ ਵੰਡਣਾ ਹੈ।

ਪਸ਼ੂ ਦੀ ਪੂਛ ਪਤਨੀਆਂ ਨੂੰ ਦਿੱਤੀ ਜਾਂਦੀ ਹੈ ਪਰ ਇਹ ਬ੍ਰਾਹਮਣਾਂ ਨੂੰ ਦੇ ਦੇਣੀ ਚਾਹੀਦੀ ਹੈ। ਗਰਦਨ ਉਪਰਲਾ ਮਾਸ ਅਤੇ ਤਿੰਨ ਨਰਮ ਹੱਡੀਆਂ (Gristle) ਗ੍ਰਾਵਸਤੁਤ ਨੂੰ, ਹੋਰ ਤਿੰਨ ਨਰਮ ਹੱਡੀਆਂ ਅਤੇ ਪਿੱਠ ਦੇ ਮੋਟੇ ਹਿੱਸੇ ਦਾ ਅੱਧੇ ਉੱਨਨੇਤਾ ਨੂੰ, ਗਰਦਨ ਦੇ ਮੋਟੇ ਹਿੱਸਾ ਦਾ ਅੱਧਾ ਅਤੇ ਖੱਬੇ ਕੰਨ ਦੀ ਲੌਲ ਪਸ਼ੂ ਮਾਰਨ ਵਾਲੇ ਨੂੰ ਦੇਣੀ ਚਾਹੀਦੀ ਹੈ। ਜੇ ਉਹ ਖੁਦ ਬ੍ਰਾਹਮਣ ਜਾਤ 'ਚੋਂ ਨਾ ਹੋਵੇ ਤਾਂ ਉਸ ਨੂੰ ਇਹ ਹਿੱਸਾ ਕਿਸੇ ਬ੍ਰਾਹਮਣ ਨੂੰ ਦੇਣਾ ਚਾਹੀਦਾ ਹੈ। ਪਸ਼ੂ ਦਾ ਸਿਰ ਸੁਬ੍ਰਾਹਮਨਿਆ ਨੂੰ ਤੇ ਚਮੜੀ ਵੀ ਉਸ ਸੁਬ੍ਰਾਹਮੰਨਿਆ ਨੂੰ ਜਿਸ ਨੇ ਕਿਹਾ ਸੀ ਸਵਃ ਸੁਤਿਆਮ (ਕਲ੍ਹ ਨੂੰ ਸੋਮ ਯੱਗ ਦੇ ਸਮੇਂ) ਦੇਣੀ ਚਾਹੀਦੀ ਹੈ। ਸੋਮ ਯਗ ਵਿਚ ਬਲੀ ਚੜ੍ਹਾਈ ਪਸ਼ੂ ਦਾ ਇਲਾਜ (ਯੱਗ ਸੰਬੰਧੀ ਖੁਰਾਕ) ਨਾਲ ਸੰਬੰਧਤ ਹਿੱਸਾ ਸਭ ਪੁਰੋਹਿਤਾਂ ਦਾ ਸਾਂਝਾ ਹੈ। ਪਰ ਹੋਤਾ ਦਾ ਇਸ ਵਿਚ ਭਾਗ ਜ਼ਰੂਰੀ ਨਹੀਂ।

ਬਲੀ ਚੜ੍ਹਾਏ ਪਸ਼ੂ ਦੇ ਇਨ੍ਹਾਂ ਸਭ ਟੁਕੜਿਆਂ ਦੀ ਸੰਖਿਆ 36 ਹੈ।

ਐਤਰੇਅ ਬ੍ਰਾਹਮਣ-"ਕਹਿਣ ਵਾਲੇ ਕਹਿੰਦੇ ਹਨ ਕਿ ਅਗਨੀ ਤੇ ਸੋਮ ਲਈ ਬਲੀ ਚੜ੍ਹਾਏ ਪਸ਼ੂ ਦਾ ਮਾਸ ਨਾ ਖਾਵੋ। ਜੋ ਕੋਈ ਇਸ ਪਸ਼ੂ ਦਾ ਮਾਸ ਖਾਂਦਾ ਹੈ, ਉਹ ਆਦਮੀ ਦਾ ਮਾਸ ਖਾਂਦਾ ਹੈ ਕਿਉਂਕਿ ਯੱਗ ਕਰਨ ਵਾਲਾ-ਯਜਮਾਨ-ਪਸ਼ੂ ਦੀ ਬਲੀ ਚੜ੍ਹਾ ਕੇ ਆਪਣੇ-ਆਪ ਨੂੰ ਬਲੀ ਚੜ੍ਹਾਉਣ ਤੋਂ ਬਚਾ ਲੈਂਦਾ ਹੈ। ਪਰ ਇਸ ਮਤ ਵੱਲ ਧਿਆਨ ਦੇਣ ਦੀ ਕੋਈ ਲੋੜ ਨਹੀਂ।

ਮਨੂੰ ਸਮਰਿਤੀ-"ਪ੍ਰਾਣੀਆਂ ਨੂੰ ਮਾਰੇ ਬਿਨਾਂ ਮਾਸ ਕਦੇ ਉਤਪੰਨ ਨਹੀਂ ਹੋ ਸਕਦਾ, ਪਸ਼ੂ ਦੀ ਹੱਤਿਆ ਕਰਨ ਵਾਲਾ ਵਿਅਕਤੀ ਸਵਰਗ ਵਿਚ ਨਹੀਂ ਜਾ ਸਕਦਾ। ਇਸ ਲਈ ਮਾਸ ਖਾਣਾ ਛੱਡ ਦੇਣਾ ਚਾਹੀਦਾ ਹੈ।" (5/48)

1. ਐਤਰੇਅ ਬ੍ਰਾਹਮਣ, ਮਾਰਟਿਨ ਭਾਗ, 2, ਪੰਨਾ 80

ਮਨੂੰ ਸਮਰਿਤੀ ਦੇ ਪੰਜਵੇਂ ਅਧਿਆਇ

"ਬ੍ਰਹਮਾ ਨੇ ਸਭ ਕੁਝ ਪ੍ਰਾਣੀਆਂ ਦੇ ਖਾਣ ਲਈ ਹੀ ਰਚਿਆ ਹੈ। ਅਨਾਜ ਫਲ ਆਦਿ ਪਸ਼ੂ ਪੰਛੀ ਸਭਾ ਪ੍ਰਾਣੀਆਂ ਦੇ ਹੀ ਭੋਜਨ ਹਨ।" (5/28)

"ਚੱਲ ਸਕਣ ਵਾਲਿਆਂ ਦਾ ਭੋਜਨ ਚੱਲ ਨਾ ਸਕਣ ਵਾਲੇ ਭਾਵ ਰੁੱਖ, ਪੌਦੇ ਆਦਿ ਹਨ। ਹਿਰਨ ਆਦਿ ਦਾੜ੍ਹਾਂ ਤੋਂ ਰਹਿਤ ਪ੍ਰਾਣੀ ਦਾੜ੍ਹਾਂ ਵਾਲਿਆਂ ਦਾ ਭੋਜਨ ਹਨ। ਮੱਛੀ ਆਦਿ ਹੱਥਾਂ ਤੋਂ ਰਹਿਤ ਜੀਵ ਹੱਥ ਵਾਲਿਆਂ ਦੇ ਭੋਜਨ ਹਨ ਅਤੇ ਕਾਇਰ ਲੋਕ ਬਹਾਦਰਾਂ ਦਾ ਭੋਜਨ ਹਨ।" (5/29)

"ਖਾਣ ਯੋਗ ਪ੍ਰਾਣੀਆਂ ਨੂੰ ਪ੍ਰਤੀ ਦਿਨ ਖਾਣ ਵਾਲਾ ਜੀਵਨ ਵੀ ਦੋਸ਼ੀ ਨਹੀਂ ਹੁੰਦਾ ਕਿਉਂਕਿ ਬ੍ਰਹਮਾ ਨੇ ਹੀ ਖਾਣਯੋਗ ਤੇ ਖਾਣ ਵਾਲੇ ਰਚੇ ਹਨ।" (5/30)

"ਮਾਸ ਖਾਣ, ਸ਼ਰਾਬ ਪੀਣ ਅਤੇ ਭੋਗ ਵਿਲਾਸ ਕਰਨ ਚ ਕੋਈ ਦੋਸ਼ ਨਹੀਂ ਕਿਉਂਕਿ ਇਨ੍ਹਾਂ 'ਚ ਇਨਸਾਨ ਦੀ ਰੁਚੀ ਕੁਦਰਤੀ ਹੀ ਹੈ। ਇਨ੍ਹਾਂ ਤੋਂ ਪ੍ਰਹੇਜ਼ ਕਰਨਾ ਬਹੁਤ ਬੁਰਾ ਹੈ।" (5/56)

"ਮਾਸ ਉਦੋਂ ਖਾਦਾ ਜਾ ਸਕਦਾ ਹੈ ਜਦੋਂ ਉਸ 'ਤੇ ਮੰਤਰ ਪੜ੍ਹ ਕੇ ਪਾਣੀ ਛਿੜਕਿਆ ਹੋਇਆ ਹੋਵੇ, ਜਦੋਂ ਬ੍ਰਾਹਮਣ ਕਿਸੇ ਨੂੰ ਮਾਸ ਖੁਆਉਣ ਚਾਹੁਣ, ਜਦੋਂ ਵਿਅਕਤੀ ਸ਼ਾਸਤਰਾਂ ਮੁਤਾਬਕ ਯੱਗ ਹੋਇਆ ਹੋਵੇ। ਅਤੇ ਜਦ ਬੰਦੇ ਦੀ ਜਾਨ ਨੂੰ ਖਤਰਾ ਹੋਵੇ। (5/27)

ਯੱਗ ਦੇ ਸਮੇਂ ਮਾਸ ਖਾਣਾ ਦੈਵੀ ਵਿਧੀ (ਰੱਬੀ ਵਿਧਾਨ) ਹੈ। ਇਸ ਤੋਂ ਛੁੱਟ ਦੂਜੇ ਮੌਕਿਆਂ 'ਤੇ ਮਾਸ ਖਾਣਾ ਰਾਕਸ਼ਸ਼ੀ ਵਿਧਾਨ ਹੈ। (5/31)

ਉਸ ਵਿਅਕਤੀ ਨੂੰ ਮਾਸ ਖਾਣ ਦਾ ਕਿਸੇ ਵੀ ਪ੍ਰਕਾਰ ਦਾ ਕੋਈ ਦੋਸ਼ ਨਹੀਂ ਲੱਗਦਾ ਜੋ ਖਰੀਦੇ ਹੋਏ ਜਾਂ ਖੁਦ ਕਿਸੇ ਲਿਆਂਦੇ ਹੋਏ ਜਾਂ ਕਿਸੇ ਵੱਲੋਂ ਭੇਟ 'ਚ ਦਿੱਤੇ ਗਏ ਮਾਸ ਨੂੰ ਦੇਵਤਿਆਂ ਅਤੇ ਪਿੱਤਰਾਂ (ਮਰੇ ਹੋਏ ਪੁਰਖਿਆਂ) ਦੇ ਅਰਪਨ ਕਰਕੇ ਖਾਂਦਾ ਹੈ। (5/32)

ਵੇਦਾਂ ਦੇ ਤੱਤਾਂ ਨੂੰ ਜਾਨਣ ਵਾਲਾ ਬ੍ਰਾਹਮਣ (ਅਤੇ ਖੱਤਰੀ ਤੇ ਵੈਸ਼) ਉਪਰੋਕਤ ਮਧੂਪਰਕ ਆਦਿ ਕੰਮਾਂ ਵਿਚ ਪਸ਼ੂਆਂ ਨੂੰ ਮਾਰਨ ਵਾਲਾ ਵਿਅਕਤੀ ਆਪ ਨੂੰ ਅਤੇ ਉਸ ਦੁਆਰਾ ਮਾਰੇ ਗਏ ਪਸ਼ੂ ਨੂੰ ਉੱਤਮ ਗਤੀ ਪ੍ਰਾਪਤ ਕਰਦੇ ਹਨ। (5/42)

ਖੁਦ ਬ੍ਰਹਮਾ ਨੇ ਯੱਗਾਂ ਵਾਸਤੇ ਪਸ਼ੂਆਂ ਦੀ ਰਚਨਾ ਕੀਤੀ ਹੈ, ਇਸ ਲਈ ਪਸ਼ੂ ਨੂੰ ਮਾਰਨਾ ਅਹਿੰਸਾ ਹੀ ਹੈ। (5/29)

ਔਸ਼ਧੀਆਂ, ਪਸ਼ੂ, ਰੁੱਖ, ਕੱਛੂ ਆਦਿ ਅਤੇ ਪੰਛੀ–ਇਹ ਸਭ ਯੱਗ ਵਾਸਤੇ ਮਾਰੇ ਜਾਣ ਤੇ ਅਗਲੇ ਜਨਮ ਵਿਚ ਉੱਚੀਆਂ ਜੂਨਾਂ 'ਚ ਜਨਮਦੇ ਹਨ। (5/40)

ਮਨੂੰ ਇਸ ਤੋਂ ਵੀ ਅੱਗੇ ਜਾਂਦੇ ਹੈ ਤੇ ਮਾਸ ਖਾਣਾ ਜ਼ਰੂਰ ਕਰਾਰ ਦਿੰਦਾ ਹੈ, ਉਸ ਦੇ ਹੇਠ ਲਿਖੇ ਸ਼ਲੋਕ ਧਿਆਨ ਦੇਣਯੋਗ ਹਨ :–

ਜੋ ਵਿਅਕਤੀ ਸ਼ਾਸਤਰਾਂ 'ਚ ਕਹੀ ਵਿਧੀ ਮੁਤਾਬਕ ਨਿਯੁਕਤ ਕੀਤੇ ਜਾਣ ਦੇ ਬਾਵਜੂਦ ਮਾਸ ਨਹੀਂ ਖਾਂਦਾ, ਉਹ ਮਰਨ ਉਪਰੰਤ ਇੱਕੀ ਵਾਰ ਪਸ਼ੂ ਦੀ ਜੂਨ 'ਚ ਜਨਮਦਾ ਹੈ। ਭਾਵ ਜੇ ਯੱਗ ਕਰਵਾਉਣ ਲਈ ਨਿਯੁਕਤ ਹੋਇਆ ਪੁਰੋਹਿਤ ਮਾਸ ਨਹੀਂ ਖਾਵੇਗਾ ਤਾਂ ਉਹ ਅਗੇਲ ਇੱਕੀ ਜਨਮਾਂ 'ਚ ਪਸ਼ੂ ਬਣਨਗੇ।

ਮਨੂੰ ਸਮਰਿਤੀ ਦੇ ਪੰਜਵੇਂ ਅਧਿਆਏ ਦੇ 18ਵੇਂ ਸ਼ਲੋਕ ਵਿਚ ਉਸ ਨੇ ਕਿਹਾ ਹੈ :–

ਪੰਜ ਨਹੁੰਆਂ ਵਾਲਿਆਂ 'ਚੋਂ ਸੇਹ, ਕੰਡੇਰਨਾ, ਗੋਹ, ਗੈਂਡਾ, ਕੱਛੂ, ਸੈਹਾ ਅਤੇ ਇਕ ਪਾਸੇ ਦੰਦਾਂ ਵਾਲਿਆਂ 'ਚ ਊਠ ਨੂੰ ਛੱਡ ਕੇ ਬਾਕੀ ਸਭ ਗਊ ਆਦਿ ਖਾਣ ਯੋਗ ਹਨ।

ਮਨੂੰ ਗਊ ਹੱਤਿਆ, ਉਨ੍ਹਾਂ ਵਿਅਕਤੀ ਤੋਂ ਯੱਗ ਕਰਵਾਉਣ ਜੋ ਜਾਤੀ ਜਾਂ ਕਰਮ ਦੇ ਪੱਖੂ ਦੂਸ਼ਿਤ ਹੋਣ (ਭਾਵ ਜਿਨ੍ਹਾਂ ਦੀ ਜਾਤੀ ਜਾਂ ਜਿਨ੍ਹਾਂ ਦਾ ਕਿਰਦਾਰ ਚੰਗਾ ਨਾ ਹੋਵੇ), ਪਰਾਈ ਇਸਤਰੀ ਨਾਲ ਭੋਗ ਵਿਲਾਸ ਕਰਨਾ, ਆਪਣੇ ਆਪ ਨੂੰ ਵੇਚਣਾ, ਗੁਰੂ ਤੇ ਮਾਤਾ ਪਿਤਾ ਦੀ ਸੇਵਾ ਨਾ ਕਰਨੀ, ਅਧਿਐਨ (ਵੇਦਾਂ ਦਾ) ਨਾ ਕਰਨਾ, ਯੱਗ ਆਦਿ ਨਾ ਕਰਨਾ ਅਤੇ ਪੁੱਤਰ ਦਾ ਪਾਲਣ ਪੋਸ਼ਣ ਨਾ ਕਰਨਾ.... ਇਹ ਉਹ ਪਾਤਕ ਹਨ।" (11/59)

* * *

– ਕਾਲੀਨ ਤੰਤਰ ਸ਼ਰਾਬ, ਮਾਸ, ਮੱਛੀ ਮੁਦਰਾ (ਪੂਰੀ ਕਚੌਰੀ ਪੇੜੇ) ਤੇ ਮੈਥੁਨ ਇਹ ਪੰਜ ਮਕਾਰ (ਵਸਤੂਆਂ) ਯੁੱਗ ਯੁੱਗ ਵਿਚ ਮੁਕਤੀ ਦੇਣ ਵਾਲੇ ਹਨ।

(ਪੁਸਤਕ ਹਿੰਦੂਇਜ਼ਮ ਲਾਹੌਰੀ ਰਾਮ ਬਾਲੀ–44)

– ਵਾਲਮੀਕੀ ਰਮਾਇਣ ਉੱਤਰ ਕਾਂਡ ਸਰਗ–42 ਸ਼ਲੋਕ 17–21)

ਰਾਜਾ ਕਕੁਤਸਥ ਵੰਸ਼ ਵਿੱਚ ਪੈਦਾ ਹੋਏ ਰਾਮ ਚੰਦਰ ਨੇ ਸੀਤਾ ਜੀ ਨੂੰ ਹੱਥ ਤੋਂ ਫੜ ਕੇ ਪਵਿੱਤਰ ਮੈਰੇਰ ਨਾਂ ਦੀ ਸ਼ਰਾਬ, ਜਿਵੇਂ ਇੰਦਰ ਸ਼ਾਂਚੀ ਨੂੰ ਪਿਲਾਉਂਦੇ ਹਨ, ਉਸੇ ਤਰ੍ਹਾਂ ਪਿਆਈ। ਨੌਕਰ ਪਕਾਏ ਹੋਏ ਉੱਤਮ ਮਾਸ ਅਤੇ ਕਈ ਪ੍ਰਕਾਰ ਦੇ ਫਲ ਰਾਮ ਚੰਦਰ ਦੇ ਖਾਣ ਲਈ ਜਲਦੀ ਲਿਆਏ।

ਰਾਮਚੰਦਰ ਦੇ ਕਰੀਬ ਜਾ ਕੇ, ਨੱਚਣ ਗਾਉਣ ਵਿਚ ਪ੍ਰਵੀਨ ਅੱਪਸਰਾਵਾਂ, ਨਾਗ ਕੰਨਿਆਵਾਂ, ਕਿੰਨਰੀਆਂ ਅਤੇ ਹੋਰ ਗੁਣਵਾਨ ਅਤੇ ਰੂਪਵਤੀ ਔਰਤਾਂ ਸ਼ਰਾਬ ਦੇ ਨਸ਼ੇ ਵਿਚ ਮਤਵਾਲੀਆਂ ਹੋ ਕੇ ਨੱਚਣ ਲੱਗੀਆਂ।

– ਰਿਗਵੇਦ ਮੰਡਲ 10 ਸੂਕਤ 89 ਮੰਤਰ–14 (ਸਰਿਤਾ ਮੁਕਤਾ ਰੀਪਰਿੰਗ ਸੈੱਟ–2) ਮੇਰੇ ਲਈ ਇੰਦਰਾਣੀ ਦੁਆਰਾ ਪ੍ਰੇਰਿਤ ਯੱਗ ਰਤਾ 15–20 ਬੈਲ (ਬਲਦ) ਮਾਰ ਕੇ ਪਕਾਉਂਦੇ ਹਨ, ਜਿਨ੍ਹਾਂ ਨੂੰ ਖਾ ਕੇ ਮੈਂ ਮੋਟਾ ਹੁੰਦਾ ਹਾਂ, ਉਹ ਮੇਰੀਆਂ ਖੁੱਖਾਂ ਸੋਮ (ਸ਼ਰਾਬ) ਨਾਲ ਵੀ ਭਰਦੇ ਹਨ। (10/86/14)

ਹੇ ਇੰਦਰ ਜਿਵੇਂ ਗਊ ਹੱਤਿਆ ਦੇ ਥਾਂ 'ਤੇ ਗਊਆਂ ਕੱਟੀਆਂ ਜਾਂਦੀਆਂ ਹਨ, ਉਸੇ ਤਰ੍ਹਾਂ ਇਸ ਅਸਤਰ ਨਾਲ ਮਿੱਤਰ ਦਵੈਸ਼ੀ ਰਾਕਸ਼ ਲੋਕ ਕੱਟ ਕੇ, ਪ੍ਰਿਥਵੀ ਉੱਤੇ ਸਦਾ ਲਈ ਸੌਂ ਜਾਣ। (ਉਹੀ)

– ਵੈਦਕਏਜ ਡਾ. ਵੀ ਐੱਸ ਆਪਟੇ–387 (ਭਾਰਤੀ ਵਿਦਿਆ ਭ੍ਰਨ ਬੰਬਈ, ਰਿਗਵੇਦ ਸੂਕਤ–1 10/85 (10/17/11) ਏਥੇ ਲਾੜੀ ਬਰਾਤ ਨਾਲ ਮਿਲ ਕੇ ਖਾਣਾ ਖਾਂਦੀ ਸੀ। ਉਸ ਮੌਕੇ ਮਹਿਮਾਨਾਂ ਨੂੰ ਮਾਰੀਆਂ ਗਈਆਂ ਗਊਆਂ ਦਾ ਮਾਸ ਪਰੋਸਿਆ

ਜਾਂਦਾ ਸੀ। (10/85/13)

– ਵੈਦਕਏਜ ਜਿਲਦ 2–145) ਵਿਆਹ ਸੰਸਕਾਰ ਦੇ ਸਮੇਂ ਭੋਜਨ ਲਈ ਗਊਆਂ ਮਾਰੀਆਂ ਜਾਂਦੀਆਂ ਸਨ। (ਸੈੱਟ–2)

– ਰਿਗਵੇਦ (7/19/8) ਵਦਕ ਕੋਸ਼ ਸਫਾ 374 ਵਿਚ ਦਿਵੋਦਾਸ ਨਾਂ ਦੇ ਇਕ ਵੈਦਕ ਰਾਜ ਦਾ ਉਲੇਖ ਹੈ ਜਿਸ ਦੇ ਨਾਮ ਨਾਲ 'ਅਥਿਤੀ ਗਣ' ਵਿਸ਼ੇਸ਼ ਮਿਲਦਾ ਹੈ। ਜਿਸ ਦਾ ਅਰਥ ਮਹਿਮਾਨ (ਅਤਿਥੀ) ਲਈ ਗਊ ਮਾਰਨ ਵਾਲਾ ਕੀਤਾ ਗਿਆ ਹੈ। (ਸੈੱਟ–2)

– ਸ਼ਤਪਥ ਬ੍ਰਾਹਮਣ (3/4/1/2) ਸੈੱਟ–2 ਵਿਚ ਲਿਖਿਆ ਹੈ।

ਮਹਿਮਾਨ ਲਈ ਮਹੋਕਸ਼ (ਵੱਡਾ ਬੈਲ) ਮਾਰਨਾ ਚਾਹੀਦ ਹੈ।

ਤੈਤਰੀਆ ਬ੍ਰਾਹਮਣ (2/7/11/1) ਤੋਂ ਪਤਾ ਲੱਗਾਦ ਹੈ ਕਿ ਅਗਸਤ ਨਾਮੀ ਇਕ ਯੱਗ ਕਰਤਾ ਨੇ, 100 ਬਲਦਾਂ (ਬੈਲਾਂ) ਦੀ ਬਲੀ ਦਿੱਤੀ ਸੀ। ਇਹੀ ਗੱਲ ਪੰਚ ਵਿਸ਼ ਬ੍ਰਹਮਣ (21/14/5) ਵਿਚ ਕਹੀ ਗਈ ਹੈ।

* ਸ਼ੁਤਪਥ ਬ੍ਰਾਹਮਣ (31/1/2/21) ਵਿਚ ਪੁਰੋਹਿਤਾਂ ਦੇ ਇਸ ਵਿਵਾਦ ਤੇ ਕਿ ਕੀ ਮਾਸ ਬੈਲ ਦਾ ਖਾਣਾ ਚਾਹੀਦਾ ਹੈ ਜਾਂ ਗਊ ਦਾ ਯਗਵਾਲ ਕੀ ਕਹਿੰਦਾ ਹੈ। (3/1/2/21) ਦੋਹਾਂ ਵਿਚੋਂ ਜਿਹੜਾ ਨਰਮ ਹੋਵੇ ਉਸ ਨੂੰ ਖਾ ਲੈਣਾ ਚਾਹੀਦਾ ਹੈ। (ਸੈੱਟ–2)

– ਵੈਦਿਕ ਕਾਲ ਦੇ ਬਾਰੇ) ਵਿਵੇਕਾ ਨੰਦ ਏ, ਬਾਇਓਗ੍ਰਾਫੀ ਸਫਾ–96 ਲਿਖਤ ਸਵਾਮੀ ਨਿਖਲਾਨੰਦ' ਉਸ ਵਿਚ 'ਪੰਜ ਬ੍ਰਾਹਮਣ ਇਕ ਗਾਂ ਚੱਟਮ ਕਰ ਜਾਂਦੇ ਸਨ। (ਸੈੱਟ–2)

ਬਰਹਿਦਾਰਸ਼ ਕੋਪਨਿਸਦੀ (6/4/18) ਜੋ ਇਹ ਚਾਹੇ ਕਿ ਮੇਰਾ ਪੁੱਤਰ ਸਭਾਵਾਂ ਵਿਚ ਵਾਮੀ (ਧਾਮ ਪ੍ਰਵਾਹ ਬੋਲਣ ਵਾਲਾ) ਅਤੇ ਸਾਰੇ ਵੇਦਾਂ ਵਿਚ ਮਾਹਰ (ਪਰੰਗਤ) ਹੋਵੇ ਅਤੇ ਸਤਾਏ ਹੋਵੇ ਉਸ ਨੂੰ ਚਾਹੀਦਾ ਹੈ ਕਿ ਉਹ ਅਤੇ ਉਸ ਦੀ ਪਤਨੀ ਬੈਲ ਅਤੇ ਸੰਢੇ (ਝੋਟਾ) ਦਾ ਮਾਸ ਪਕਾ ਕੇ ਘਿਉ ਅਤੇ ਭਾਤ ਨਾਲ ਮਿਲਕੇ ਖਾਵੇ। (ਸੈੱਟ–2)

–ਅਪਸੰਤ ਗ੍ਰਹਿ–ਸੂਤਰ (ਖੰਡ 13 ਪਟਲਹ ਸੂਤਰ 15,16, 7) ਸੈੱਟ–2 ਜਦੋਂ ਵੇਦ ਬ੍ਰਾਹਮਣ, ਕੋਈ ਸਨਾਤਕ ਜਾਂ ਅਚਾਰੀ ਪਾਰ ਵਿਚ ਆਵੇ ਤਾਂ ਉਸ ਦਾ ਸੁਆਗਤ ਮਧੂਪਰਰਕ ਨਾਲ ਕਰੋ। ਮਧਪੂਰਕ ਦਾਤਾ ਗਊ ਉਸ ਦੇ ਸਾਹਮਣੇ ਭੇਟ ਕਰੋ। (1 ਖੰਡ 9 ਸੂਤਰ 21) ਸੈੱਟ–21

ਮਧੂਪਰਕ ਮਾਸ ਰਹਿਤ ਹੋ ਨਹੀਂ ਸਕਦਾ ਅਜਿਹਾ ਵੇਂਦਾ ਦਾ ਮੱਤ ਹੈ।

– ਸੰਸਕ੍ਰਿਤੀ ਨਾਟਕ ਉੱਤਰ ਰਾਮ ਚਰਿਤਮ ਅੰਕ–ਚਾਰ ਵਿਚ ਲਿਖਿਆ ਹੈ ਵਾਲਮੀਕੀ ਦੇ ਆਸ਼ਰਮ ਵਿਚ ਜਦੋਂ ਵਸ਼ਿਸ਼ਟ ਪਹੁੰਚੇ ਤਾਂ ਉਸ ਦਾ ਸਤਿਕਾਰ ਦੋ ਸਾਲ ਦੀ ਵੱਛੀ ਦਾ ਮਾਸ ਖੁਆ ਕੇ ਕੀਤਾ ਗਿਆ।

ਜਿਸ 'ਤੇ ਵਾਲਮੀਕ ਦੇ ਸ਼ਿਸ਼ ਸੌਘਾਤਕ ਨੂੰ ਬਹੁਤ ਰੋਸ ਹੋਇਆ। ਉਸ ਨੇ ਆਪਣੇ ਸਹਿਪਾਠੀ ਭੰਡਾਇਨ ਨੂੰ ਕਿਹਾ, ਇਹ ਵਸ਼ਿਸ਼ਟ ਤਾਂ ਕੋਈ ਬਾਘ (ਸ਼ੇਰ) ਜਾਂ ਭੇੜੀਆ ਹੈ) ਕਿਉਂਕਿ ਉਹ ਆਉਂਦੀਆਂ ਹੀ ਉਸ ਵਿਚਾਰੀ ਕਲਿਆਣਕਾ (ਵੱਛੀ) ਨੂੰ ਚੱਟ ਕਰ ਗਿਆ।

ਇਸ 'ਤੇ ਉਸ ਦਾ ਸਹਿਪਾਠੀ ਸਾਸ਼ਤਰ ਸਮੰਤ ਉੱਤਰ ਦਿੰਦਾ ਕਹਿੰਦਾ ਹੈ, ਮਧੂਪਰਕ ਮਾਸ ਯੁਕਤ ਹੋਣਾ ਚਾਹੀਦਾ ਹੈ। ਇਸ ਵੇਦ ਬਚਨ ਦਾ ਸਤਿਕਾਰ ਕਰਦੇ ਹੋਏ ਗ੍ਰਹਿਸਥਣ (ਘਰਵਾਲੇ) ਵੇਦੀ ਅਤਿਥੀ ਵਾਸਤੇ ਵੱਛੀ ਜਾਂ ਵੱਡਾ ਬੈਲ ਬਣਾ ਕੇ ਭੇਟ ਕਰਦੇ ਹਨ ਅਤੇ ਵੱਡਾ ਬੱਕਰਾ ਭੇਟ ਕਰਦੇ ਹਨ। ਇਸ ਵੇਦ ਬਚਨ ਨੂੰ ਧਰਮ ਸੂਤਰਾਂ ਦੇ ਰਚਣ ਵਾਲੇ ਵੀ ਚੰਗੀ ਤਰ੍ਹਾਂ ਮੰਨਦੇ ਹਨ।

– ਯਗਵਾਲ ਕੀਆ ਸਿਮਰਤੀ ਦਾ ਇਕ ਸ਼ਲੋਕ ਜਿਸ ਦਾ ਅਰਥ ਹੈ ਵੱਡਾ ਬਾਲ ਜਾਂ ਵੱਡਾ ਬੱਕਰਾ ਵੇਦ ਦੇ ਵਿਧਾਨ ਅਨੁਸਾਰ ਕਰੋ। ਉਸ ਨੂੰ ਖਾਣ ਲਈ ਜੁਟਾਓ।

(ਸੈੱਟ) ਉੱਤਰ ਰਾਮ ਚਰਿਤ ਚੰਦਰ ਕਲਾ ਵਿਆਖਿਆ ਸਹਿਤ ਪੰਜਵਾਂ ਸੰਸਕਰਣ–207) ਵਸ਼ਿਸ਼ਟ ਸਿਮਰਤੀ, ਸਾਡੇ ਕੋਲ ਜੇਕਰ ਬ੍ਰਾਹਮਣ ਜਾਂ ਰਾਜਾ ਮਹਿਮਾਨ ਬਣੇ ਤਾਂ ਉਸ ਲਈ ਇਕ ਵੱਡਾ ਬੈਲ ਜਾਂ ਵੱਡਾ ਬੱਕਰਾ ਪਕਾਉਣਾ ਚਾਹੀਦਾ ਹੈ। ਇਸ ਤਰ੍ਹਾਂ ਮਹਿਮਾਨ ਦਾ ਸਤਿਕਾਰ ਕਰਿਆ ਜਾਂਦਾ ਹੈ।

– ਚੌਖੰਭਾ ਪ੍ਰਕਾਸ਼ ਵਾਰਨਾਸੀ 1966–406 'ਤੇ ਕਾਸ਼ੀ ਹਿੰਦੂ ਵਿਸ਼ਵ ਵਿਦਿਆਲਾ ਦੇ ਸੰਸਕ੍ਰਿਤੀ ਅਧਿਆਪਕ ਕਾਂਤਾ ਨਾਥ ਸ਼ਾਸਤਰੀ ਦੀ ਟਿੱਪਣੀ ਖਦਿਰ ਗ੍ਰਹਿਣ ਸੂਕਤ (3/4/1) ਗੋਭਿਲ ਗਰਹਿ ਸੂਤਰ (33/10/16) ਸੈੱਟ–2

'ਤਿੰਨ ਜਾਂ ਚਾਰ ਅਰਸ਼ਟਕਾ ਸ਼ਰਾਧਾਂ ਵਿਚੋਂ ਕਿਸੇ ਇਕ ਵਿਚ ਗਊ ਕੱਟਣ ਦੀ ਵਿਵਸਥਾ ਸੀ।' (ਸੈੱਟ–2)

'ਅਪਸਤੰਭ ਧਰਮ ਸੂਤਰ ਵਿਚ ਕਿਹਾ ਗਿਆ ਹੈ ਕਿ ਸ਼ਰਾਧਾ ਵਿਚ ਜੇਕਰ ਗਊ ਦਾ ਮਾਸ ਪਰੋਸਿਆ ਜਾਵੇ ਤਾਂ ਪਿਤਰਾਂ ਦੀ ਇਕ ਸਾਲ ਲਈ ਤ੍ਰਿਪਤੀ ਹੋ ਜਾਂਦੀ ਹੈ। (2/7/16/25 ਅਤੇ 2/7/17/3) ਸੈੱਟ–2)

ਭਾਵ ਸ਼ਰਧਾ ਵਿਚ ਗਊ ਮਾਸ ਖੁਆਉਣ ਨਾਲ ਪਿੱਤਰ ਇਕ ਸਾਲ ਲਈ ਸੰਤੁਸ਼ਟ ਹੋ ਜਾਂਦੇ ਹਨ। ਭੈਂਸ (ਮੱਝ) ਦਾ ਮਾਸ ਖੁਆਉਣ ਨਾਲ ਉਹ ਉਸ ਤੋਂ ਵੀ ਜ਼ਿਆਦਾ ਸਮੇਂ ਲਈ ਸੰਤੁਸ਼ਟ ਹੁੰਦੇ ਹਨ। ਇਹੀ ਨਿਯਮ ਖਰਗੋਸ਼ ਆਦਿ ਜੰਗਲੀ) ਪਸ਼ੂਆਂ ਅਤੇ ਬੱਕਰੀਆਂ ਆਦਿ ਪੇਂਡੂ ਪਸ਼ੂਆਂ ਦੇ ਮਾਸ ਦੇ ਵਿਸ਼ੇ ਵਿਚ ਹੈ। ਜੇਕਰ ਗੈਂਡੇ ਦੇ ਚੰਮ ਤੇ ਬ੍ਰਾਹਮਣਾਂ ਨੂੰ ਬਿਠਾ ਕੇ ਗੈਂਡੇ ਦਾ ਹੀ ਮਾਸ ਖੁਆਇਆ ਜਾਵੇ ਤਾਂ ਪਿਤਰ ਅਨੰਤ ਕਾਲ ਲਈ ਸੰਤੁਸ਼ਟ ਹੋ ਜਾਂਦੀ ਹੈ। ਇਹੀ ਗੱਲ ਸ਼ਤਬਲੀ ਨਾਮਕ ਮੱਛੀ ਦੇ ਮਾਸ ਦੇ ਵਿਸ਼ੇ ਵਿਚ ਹੈ। (ਸੈੱਟ–2)

– ਮਹਾਂਭਾਰਤ ਅਨੁਸਾਰ (ਪਰਵ ਸਰਗ 88 ਸਲੋਕ–5) ਭਾਵ ਗਊ ਦੇ ਮਾਸ ਨਾਲ ਸ਼ਰਾਧ ਕਰਨ 'ਤੇ ਪਿੱਤਰਾਂ ਦੀ ਇਕ ਸਾਲ ਲਈ ਤ੍ਰਿਪਤੀ ਹੁੰਦੀ ਹੈ। (ਸੈੱਟ–2)

– ਮਨੂੰ (5/35) ਜਿਹੜਾ ਮਧੂ ਪੂਰਕ ਵਿਚ ਪਰੋਸੇ ਗਏ ਮਾਸ ਨੂੰ ਨਹੀਂ ਖਾਂਦੇ ਉਹ ਮਰਕੇ 21 ਜਨਮਾਂ ਤੱਕ ਪਸ਼ੂ ਬਣਦਾ ਹੈ।

(3/35) ਯੱਗ ਅਤੇ ਸ਼ਰਧਾ ਵਿਚ ਜਿਹੜਾ ਦਿਵਿਜ ਮਾਸ ਨਹੀਂ ਖਾਂਦਾ ਉਹ ਪਤਿਤ ਹੋ ਜੰਦਾ ਹੈ। ਵਿਸ਼ਨੂੰ ਧਰਮ ਉੱਤਰ (ਪੁਰਾਣ 1/140/49/50) ਵਿਚ ਵੀ ਕਿਹਾ ਗਿਆ ਹੈ ਕਿ ਜੋ ਵਿਅਕਤੀ ਸ਼ਰਾਧ ਵਿਚ ਭੋਜਨ ਕਰਨ ਵਾਲਿਆਂ ਦੀ ਪੰਕਤੀ ਵਿਚ ਪਰੋਸੇ ਗਏ ਮਾਸ ਨੂੰ ਨਹੀਂ ਖਾਂਦਾ ਉਹ ਨਰਕ ਨੂੰ ਜਾਂਦਾ ਹੈ।

ਸੈੱਟ-2 (ਧਰਮ ਸ਼ਾਸਤਰੋਂ ਕਾ ਇਤਿਹਾਸ ਜਿਲਦ-3 ਸਫਾ 1244)

– ਮਹਾਂਭਾਰਤ ਬਨ ਪਰਕਨ 208 ਅਤੇ 199 (8-10) ਸੈੱਟ-2 ਰਾਜਾ ਮਤੀ ਦੇਵਾ ਦੀ ਰਸੋਈ ਲਈ ਦੋ ਹਜ਼ਾਰ ਪਸ਼ੂ ਕੱਟੇ ਜਾਂਦੇ ਸਨ। ਹਰ ਦਿਨ ਦੋ ਹਜ਼ਾਰ ਗਊਆਂ ਕੱਟੀਆਂ ਜਾਂਦੀਆਂ ਸਨ।

ਭਿੰਡਾਰਕਰ ਔਰੀਐਂਟਲ ਰਿਸਰਚ ਇੰਸਟੀਚਿਊਟ ਸੰਸਕਰਣ ਅਧਿ 199 ਅਤੇ ਭਾਰਤੀ ਵਿਦਿਆ ਭਵਨ ਬੰਬਈ, ਪ੍ਰਸਿੱਧ ਪ੍ਰਕਾਸ਼ਨ ਦੀ ਹਿੰਦੀ ਐਂਡ ਕਲਚਰ ਆਫ ਦੀ ਇੰਡੀਅਨ ਪੀਪਲ ਜਿਲਦ-2 (ਸੈੱਟ-2) ਦੇ ਪੰਨਾ 579 'ਤੇ ਵੀ ਇਹੋ ਹਵਾਲਾ ਹੈ।

– ਮੇਘਦੂਤ-ਕਾਲੀਦਾਸ (ਸੰਸਕਰਣ (45-48 ਜਾਂ 49) ਦਾ ਭਾਵ ਹੈ ਮੇਘ ਤੁਸੀਂ ਗਊਆਂ ਦੇ ਮਾਰਨ (ਲੰਭਨ) ਨਾਲ ਧਰਤੀ ਤੇ ਨਦੀ ਦੇ ਰੂਪ ਵਿਚ ਵਹਿ ਨਿਕਲੀ ਰਾਜ ਰਤੀ ਦੇਵ ਦੀ ਕੀਰਤੀ ਤੇ ਜ਼ਰੂਰ ਝੁਕਣਾ (ਸੈੱਟ-2)

– ਮਹਾਂਭਾਰਤ ਸ਼ਾਂਤੀ ਪਰਵ 29 ਸਲੋਕ 179 ਇਕ ਦਿਨ ਰਾਜਾ ਰਾਂਤੀ ਦੇਵ ਦੇ ਬਹੁਤ ਮਹਿਮਾਨ ਆ ਗਏ ਅਤੇ ਉਸ ਨੇ 21000 ਗਊਆਂ ਕਤਲ ਕੀਤੀਆਂ (ਸੈੱਟ-2)

– ਅਲਪ ਸਤੰਬ ਧਰਮ ਸੂਤਰ ਪੁਰਾਣ ਅਤੇ ਬਰਿਹ ਵੈਵਰਤ ਪੁਰਾਣਾ (115/112-13) ਅਸ਼ਵਦਾ ਅਲੰਭ (ਭਾਵ ਕਤਲ) ਗਊ ਦਾ ਅੰਧ, ਸੰਨਿਆਸ, ਸ਼ਰਾਧ ਵਿਚ ਮਾਸ ਪਰੋਸਣਾ, ਦਿਉਰ ਨਾਲ ਨਿਯੋਗ (ਭੋਗ) ਦੁਆਰਾ ਪੁੱਤਰ ਉਤਪਨ ਕਰਵਾਉਣਾ, ਇਨ੍ਹਾਂ ਪੰਜਾਂ ਨੂੰ ਕਲਯੁਗ ਵਿਚ ਨਾ ਕਰੋ। (ਸੈੱਟ-2)

– ਬੁੱਧ ਸਾਹਿਤ ਤਰਿਤਰ ਜਾਤਕ-438 ਇਕ ਨਿਗਰੰਥ (ਜੈਨ) ਸਾਧੂ ਬਣ ਗਿਆ। ਉਹ ਸਾਧੂ ਗੋਹ, ਬੱਛਾ ਅਤੇ ਗਊ ਮਾਰ ਕੇ ਖਾ ਗਿਆ। ਆਸ਼ਰਮ ਵਿਚ ਗਾਂ ਸੀ। ਉਸ ਦਾ ਇਕ ਬੱਛਾ ਵੀ ਸੀ। ਪਾਸ ਹੀ ਇਕ ਖੁੱਡ ਵਿਚ ਗੋਹ ਰਹਿੰਦੀ ਸੀ ਉਸ ਨੇ ਸਭ ਨੂੰ ਖਾ ਲਿਆ। (ਸੈੱਟ-2)

– ਦੀ ਅਨਟਚੇਬਲਜ਼ (ਅਛੂਤ 148-54) ਡੀ ਡੀ ਆਰ ਭੰਡਾਰਕਰ ਇਸ ਗੱਲ ਦਾ ਸਾਡੇ ਪਾਸ ਸ਼ਿਲਾਲੇਖਾਂ ਦਾ ਪੱਕਾ ਪ੍ਰਮਾਣ ਹੈ ਕਿ ਗਊ ਹੱਤਿਆ ਪੰਜਵੀਂ ਸ਼ਤਾਬਦੀ ਵਿਚ ਭਿਆਨਕ ਪਾਪ ਬਣੀ। ਸਭ ਤੋਂ ਪਹਿਲਾਂ ਅਜਿਹਾ ਉਲੇਖ ਗੁਪਤ ਰਾਜਾ ਸਕੰਦ ਗੁਪਤ ਦੇ 465 ਈਸਵੀ ਦੇ ਤਮਾਰ ਪੱਤਰ ਲੇਖ ਵਿਚ ਹੈ। ਇਸ ਕਾਲ ਤੋਂ ਪਹਿਲਾਂ ਧਰਮ ਸ਼ਾਸਤਰਾਂ ਵਿੱਚ ਗਊ ਦੀ ਹੱਤਿਆ ਅਪਰਾਧ ਨਹੀਂ ਸੀ। (ਸੈੱਟ-2)

– ਬ੍ਰਿਹਨਾਰਦੀਆ ਗ੍ਰੰਥ ਵਿਚ ਲਿਖਿਆ ਹੈ : ਮਧੂਪਰਕ ਵਿਚ ਪਸ਼ੂ ਮਾਰਨਾ, ਸ਼ਰਾਧ ਵਿਚ ਮਾਸ ਅਤੇ ਭਾਤ ਦੇਣਾ, ਨਰਮੇਧ (ਮਨੁੱਖ ਬਲੀ) ਅਸ਼ਵੋ ਮੇਘ (ਘੋੜਾ ਬਲੀ) ਗੋਮੇਧ ਮਖ ਯੋਗ ਕਰਨਾ ਇਹ ਸਭ ਕਲਯੁਗ ਵਿਚ ਵਰਜਿਤ ਹਨ।

(ਮੇਧ ਦਾ ਅਰਥ ਹੈ ਮਾਰਨਾ : ਗਵਾਲੰਭ ਦਾ ਅਰਥ ਹੈ ਗਊਆਂ ਨੂੰ ਮਾਰਨਾ (ਸੈੱਟ-2)

— ਬ੍ਰਹਮਵੈਵਰਤ ਪੁਰਾਣਾ। ਪਰਾਕਿਰਤੀ ਖੰਡ 61 ਅਤੇ ਵਿਸ਼ਨੂੰ ਪੁਰਾਣ 3/61/1-2 ਹਵੀ (ਹਵਾ ਵਿਚ ਛੱਡੀ ਜਾਣ ਵਾਲੀ ਅਹੂਤੀ ਦੇ ਦਰੱਵ) ਮਤਸਪਾ (ਮੱਛੀ) ਸੁਸ਼ਕ (ਖਰਗੋਸ਼) ਨਕੁਲ (ਨਿਉਲਾ) ਸ਼ੂਕਰ (ਸੂਅਰ) ਛਾਗ (ਬੱਕਰਾ) ਕਸਤਕੂਰੀ ਮਿਰਗ, ਕ੍ਰਿਸਣ ਮਿਰਗ, ਗਵਯ (ਜੰਗਲੀ ਗਊ) ਅਤੇ ਗਊ ਦੇ ਮਾਸਾਂ ਨਾਲ ਪਿਤਰ ਲੋਕ ਇਕ ਇਕ ਮਹੀਨੇ ਲਈ ਵੱਧ ਲਾਭ (ਤ੍ਰਿਪਤੀ) ਕਰਦੇ ਹਨ ਅਤੇ ਗੈਂਡੇ ਦੇ ਮਾਸ ਨਾਲ ਸਦਾ ਤ੍ਰਿਪਤ ਰਹਿੰਦੇ ਹਨ। (ਸੈੱਟ-2)

ਆਦਿ ਮਨੂੰ ਦੇ ਇਕ ਯੱਗ ਬਾਰੇ ਬਿਆਨ ਵਿਚ ਬ੍ਰਹਮਵੈਵਰਤ ਪੁਰਾਣ : ਮਨੂੰ ਯੱਗ ਵਿਚ ਤਿੰਨ ਕਰੋੜ ਬ੍ਰਾਹਮਣਾਂ ਨੂੰ ਭੋਜਨ ਕਰਵਾਇਆ ਕਰਦਾ ਸੀ। ਉਨ੍ਹਾਂ ਦਾ ਘਿਉ ਵਿਚ ਤਲਿਆ ਅਤੇ ਅੱਛੀ ਤਰ੍ਹਾਂ ਪੱਕਿਆ ਪੰਜ ਲੱਖ ਗਊਆਂ ਦਾ ਮਾਸ ਅਤੇ ਦੂਸਰੇ ਚੂਸਣ ਚੱਟਣ ਅਤੇ ਪੀਣ ਯੋਗ ਦੁਰਲੱਭ ਪਦਾਰਥ ਪਰੋਸੇ ਜਾਂਦੇ ਸਨ। (ਸੈੱਟ-2) ਦਿੱਲੀ ਪ੍ਰੈੱਸ ਨਵੀਂ ਦਿੱਲੀ।

– ਬਰਿਦਾਰਈਅਕ ਉਪਨਿਸ਼ਦ (6.4.18) ਵਿਚ ਕਿਹਾ ਗਿਆ ਹੈ ਕਿ ਜੇਕਰ ਕੋਈ ਚਾਹੁੰਦਾ ਹੈ ਕਿ ਉਸ ਦਾ ਪੁੱਤਰ ਵਿਦਵਾਨ, ਵਿਜਈ (ਜੇਤੂ) ਅਤੇ ਸਭ ਵੇਦਾਂ ਦਾ ਗਿਆਤਾ ਹੋਵੇ ਤਾਂ ਉਹ ਬੈਲ ਦਾ ਮਾਸ ਚੌਲਾਂ ਦੇ ਨਾਲ ਪਕਾ ਕੇ ਘਿਉ ਪਾ ਕੇ ਖਾਵੇ (ਸੈੱਟ-1/12)

— ਦਰੋਣ ਪਰਵ ਅਧਿ 7 ਸਲੋਕ-16

ਸੰਸਕ੍ਰਿਤੀ ਦੇ ਪੁੱਤਰ ਰਾਜਾ ਰਾਂਤੀ ਦੇਵ ਦੇ ਘਰ ਵਿਚ ਜਿਸ ਰਾਤ ਮਹਿਮਾਨਾਂ ਨੇ ਨਿਵਾਸ ਕੀਤਾ, ਉਸ ਰਾਤ ਇੱਕੀ ਹਜ਼ਾਰ ਗਊਆਂ ਮਾਰੀਆਂ ਗਈਆਂ। (ਸੈੱਟ 1/13)

— ਸ਼ਵਵਾਲਾਇਕ ਗ੍ਰਿਹਿ ਸੂਤਰ ਅਧਿ-4 ਖੰਡ 10 ਵਿਚ ਸ਼ੂਲਗਣ ਨਾਮ ਦੇ ਯੱਗ ਦਾ ਵਰਣਨ :

ਸੂਲਗਣ (ਯੱਗ), ਸ਼ਾਰ ਕਾਲ ਭਾਵ ਬਸੰਤ ਸਮੇਂ ਵਿਚ ਕਰਨਾ ਚਾਹੀਦਾ ਹੈ। ਆਪਣੀ ਗਊਸ਼ਾਲਾ ਦਾ ਸਭ ਤੋਂ ਚੰਗਾ ਬੈਲ ਛਾਂਟ ਲੈਣਾ ਚਾਹੀਦਾ ਹੈ। ਉਹ ਪਰਸ਼ਿਦ ਵਰਨ ਹੋਣਾ ਚਾਹੀਦਾ ਹੈ। ਕੋਈ ਚਿਤਰਵਰਣ ਵਾਲਾ ਵੀ ਕਹਿ ਸਕਦੇ ਹੋ। ਉੱਚੇ ਸਕੰਦ ਵਾਲਾ ਬੈਲ ਹੋਵੇ ਤਾਂ ਉੱਤਮ ਹੀ ਹੈ। ਉਸ ਨੂੰ ਚੌਲਾਂ ਜਾਂ ਜੌਂ ਦੇ ਪਾਣੀ ਨਾਲ ਅਭੀਵੇਕ ਕਰਨਾ ਚਾਹੀਦਾ ਹੈ। ਉਹ ਇਸ ਪ੍ਰਕਾਰ (ਸਲੋਕ) ਅਨੰਤਰ ਉਸ ਨੂੰ ਮਾਰਕੇ ਅਹੂਤੀਆਂ ਦੇਵੇ। ਉਹ ਇਸ ਪ੍ਰਕਾਰ (ਸਲੋਕ) ਉਸ ਦੀ ਪੂਛ ਅਤੇ ਚਮੜਾ ਸਿਰ ਤੇ ਪੈਰ ਅੱਗ ਵਿਚ ਪਾਓ। ਪ੍ਰੰਤੂ ਸਾਂਬੇ ਆਚਾਰੀਆ ਕਹਿੰਦੇ ਹਨ ਕਿ ਚਮੜੇ ਦਾ ਉਪਭੋਗ ਕਰੋ।

(ਸੈਂਟ 1/5)

– (ਸ੍ਰੀ) ਕ੍ਰਿਸ਼ਨ ਅਤੇ ਉਸ ਦੀਆਂ ਪਤਨੀਆਂ ਦੁਆਰਾ ਸੁਰਾਪਾਨ ਭਵਿੱਸ਼ ਪੁਰਾਣ ਬ੍ਰਹਮ ਪਰਵ ਅ/73 ਅਤੇ ਉਤਰਾਖੰਡ ਅਧਿ 111 ਵਿਚ ਵਰਣਨ ਹੈ। ਕ੍ਰਿਸ਼ਨ ਦਾ ਅਨੇਕ ਪ੍ਰਕਾਰ ਦਾ ਮਾਸ ਖਾਣਾ ਮਹਾਂਭਾਰਤ ਵਿਚ ਲਿਖਿਆ ਹੈ। (ਅਵਤਾਰ ਰਹੱਸਯ ਪੰਨਾ 54) ਸੈਂਟ 1/16)

ਪੁਸਤਕ ਹਿੰਦੂ ਜਾਤੀ ਦਾ ਉਥਾਨ ਔਰ ਪਤਨ ਰਜਨੀ ਕਾਂਤ ਸ਼ਾਸਤਰੀ ਅਲਾਹਾਬਾਦ-2

ਵਿਸ਼ਿਸ਼ਟ ਸਿਮਰਤੀ (82)

ਪਿਤਰਾਂ ਮਹਿਮਾਨਾਂ ਅਤੇ ਦੇਵਤਾਵਾਂ ਦੀ ਪੂਜਾ ਲਈ ਪਸ਼ੂ ਹਿੰਸਾ ਕੀਤੀ ਜਾ ਸਕਦੀ ਹੈ। ਮਧੂਪਰਕ ਵਿਚ, ਯੱਗ ਵਿਚ ਪਿਤਰਾਂ ਅਤੇ ਦੇਵਤਾਵਾਂ ਦੇ ਕਰਮ ਵਿਚ ਹੀ ਪਸ਼ੂ ਬੱਧ (ਕਤਲ) ਕਰੋ। ਦੂਸਰੀ ਜਗ੍ਹਾ ਨਹੀਂ। ਇਹ ਮਨੂੰ ਨੇ ਕਿਹਾ ਹੈ। ਪ੍ਰਾਣੀਆਂ ਦਾ ਕਤਲ ਕੀਤੇ ਬਿਨਾਂ ਕਿਤੋਂ ਵੀ ਮਾਸ ਨਹੀਂ ਮਿਲ ਸਕਦਾ ਅਤੇ ਪ੍ਰਾਣੀ ਕਤਲ ਸਵਰਗ ਦਾ ਦੇਣਹਾਰ ਨਹੀਂ।

ਪਸ਼ੂ ਕਤਲ ਕਰੋ ਤਾਂ ਯੱਗ ਵਿਚ ਹੀ ਕਰੋ ਕਿਉਂਕਿ ਯੱਗ ਵਿਚ ਕੀਤਾ ਕਤਲ, ਕਤਲ ਨਹੀਂ ਹੈ।

ਅਧਿਆਤਮ ਰਮਾਇਣ ਅਯੁੱਧਿਆ ਕਾਂਡ ਛੇਵਾਂ ਸਰਗ, ਸ਼ਲੋਕ 21-22 (82) ਜਦੋਂ ਸੀਤਾ ਗੰਗਾ ਦੇ ਵਿਚਕਾਰ ਪਹੁੰਚੀ ਤਾਂ ਉਸ ਨੇ ਗੰਗਾ ਨੂੰ ਪ੍ਰਾਰਥਨਾ ਕੀਤੀ, ਹੇ ਗੰਗਾ ਤੈਨੂੰ ਨਮਸਕਾਰ ਹੈ। ਜਦੋਂ ਮੈਂ ਆਪਣੇ ਪਤੀਦੇਵ ਰਾਮਚੰਦਰ ਅਤੇ ਦਿਉਰ ਲਛਮਣ ਦੇ ਸੰਗ ਬਨਵਾਸ ਤੋਂ ਪਰਤ ਆਊਂਗੀ ਤਾਂ ਮੈਂ ਸੁਰਾ (ਸ਼ਰਾਬ ਤੇ ਮਾਸ ਆਦਿ ਅਨੇਕ ਪ੍ਰਕਾਰ ਦੇ ਪੂਜਾ ਯੋਗ ਪਦਾਰਥਾਂ ਅਤੇ ਹੋਰ ਧਰਮ ਵਿਧੀਆਂ ਨਾਲ, ਆਦਰ ਸਹਿਤ ਤੇਰੀ ਪੂਜਾ ਕਰੂੰਗੀ।(82)

- ਵਾਲਮੀਕ ਰਮਾਇਣ ਅਯੋਂ-ਕਾਂਡ ਸਰਗ 52 ਸ਼ਲੋਕ 51 (82) ਸੀਤਾ ਕਹਿੰਦੀ ਹੈ ਹੇ ਗੰਗਾ! ਜਦੋਂ ਮੇਰੇ ਪਤੀ ਦੇਵ ਮੇਰੇ ਅਤੇ ਆਪਣੇ ਭਾਈ ਲਛਮਣ ਦੇ ਨਾਲ ਬਨਵਾਸ ਤੋਂ ਠੀਕ ਠਾਕ ਮੁੜ ਜਾਵਾਂਗੇ ਤਾਂ ਮੈਂ ਆਪਣੀ ਨਗਰੀ ਵਿਚ ਪਹੁੰਚ ਕੇ ਸ਼ਰਾਬ ਦੇ ਹਜ਼ਾਰਾਂ ਘੜਿਆਂ ਅਤੇ ਮਾਸ ਨਾਲ ਰਲੇ ਭਾਤ ਨਾਲ ਤੇਰੀ ਪੂਜਾ ਕਰੂੰਗੀ। ਹੇ ਦੇਵੀ ਤੂੰ ਪ੍ਰਸੰਨ ਹੋ।

ਮਦਭਾਗਵਤ ਸਕੰਧ-9 ਅਧਿ 6 (83)

ਇਕ ਸਮੇਂ ਰਾਜਾ ਇਛਵਾਕੂ ਨੇ ਅਸ਼ਟਕਾ ਸ਼ਰਾਧ ਲਈ ਪਵਿੱਤਰ ਮਾਸ ਲਿਆਉਣ ਲਈ ਆਪਣੇ ਪੁੱਤਰ ਵਿਕੁਕਸ਼ੀ ਨੂੰ ਕਿਹਾ। ਵਿਕੁਕਸ਼ੀ ਨੇ ਬਹੁਤ ਅੱਛਾ ਕਹਿ ਕੇ ਅਤੇ ਬਣ ਵਿਚ ਜਾ ਕੇ ਸ਼ਰਾਧਯੋਗ ਪਸ਼ੂਆਂ ਨੂੰ ਮਾਰਿਆ। ਪ੍ਰੰਤੂ ਉਸ ਵੀਰ ਨੂੰ ਥਕਾਵਟ ਅਤੇ ਭੁੱਖ ਮਾਰੇ ਸ਼ਰਾਧ ਕਾਰਜ ਭੁੱਲ ਗਿਆ ਉਹ ਖਰਗੋਸ਼ ਖਾ ਗਿਆ ਅਤੇ ਬਾਕੀ ਮਾਸ ਲਿਆ ਕੇ ਆਪਣੇ ਪਿਤਾ ਨੂੰ ਦੇ ਦਿੱਤਾ।(6-7-8)

- ਗੌਤਮ ਧਰਮ ਸੂਤਰ (7/16/25-26) ਵਿਚ ਕਿਹਾ ਹੈ ਗਊ ਮਾਸ ਨਾਲ ਪਿਤਰ ਸਾਲ ਭਰ ਤ੍ਰਿਪਤ ਰਹਿੰਦੇ ਹਨ ਅਤੇ ਭੈਂਸਾਂ (ਮੱਝਾਂ) ਦੇ ਮਾਸ ਨਾਲ ਬਹੁਤ ਪ੍ਰਸੰਨ ਹੁੰਦੇ ਹਨ।

(ਸਰਿਤਾ ਮੁਕਤਾ ਰੀਪਰਿੰਟ ਸੈੱਟ-3) ਦਿੱਲੀ ਪ੍ਰੈੱਸ ਨਵੀਂ ਦਿੱਲੀ।

- ਰਿਗਵੇਦ 4/18/13 ਰਿਸ਼ੀ ਬਾਮਦੇਵ ਕਿਉਂਕਿ ਮੈਂ ਬਾਕੀ ਦੇਵਤਿਆਂ ਵਿਚ ਕਿਸੇ ਨੂੰ ਸੁਖਦਾਇਕ ਨਹੀਂ ਦੇਖਿਆ ਇਸ ਲਈ ਮੈਂ ਲਾਚਾਰ ਹੋ ਕੇ ਕੁੱਤੇ ਦੀਆਂ ਆਂਤੜੀਆਂ ਪਕਾਈਆਂ। ਮੈਂ ਆਪਣੀ ਪਤਨੀ ਨੂੰ ਅਪਮਾਨਤ ਹੁੰਦੇ ਵੀ ਵੇਖਿਆ ਤਾਂ ਇੰਦਰ ਬਾਜ ਪੰਛੀ ਨਾਲ ਉੱਡ ਕੇ ਮੇਰੇ ਲਈ ਮਧੁਰ (ਸੋਮਰਸ) ਲੈ ਆਇਆ। (ਸੈੱਟ-3/2)

- ਮਨੂੰ ਸਿਮਰਤੀ 10/106 ਧਰਮ ਅਤੇ ਅਧਰਮ ਦਾ ਗਿਆਤਾ ਬਾਮਦੇਵ ਰਿਸ਼ੀ ਭੁੱਖ ਨਾਲ ਦੁਖੀ ਹੋ ਕੇ ਪਰਾਣ ਤਰਾਣ ਲਈ ਕੁੱਤੇ ਦਾ ਮਾਸ ਖਾਣ ਦੀ ਇੱਛਾ ਕਰਦਿਆਂ ਕਿਸੇ ਪਾਪ ਨਾਲ ਲਿਪਤ ਨਹੀਂ ਹੋਇਆ। (ਸੈੱਟ-3/2)

- ਰਿਗਵੇਦ (10/27/12) ਜਦੋਂ ਮੈਂ ਦੇਵਤਾ ਵਿਰੋਧੀ ਦੁਸ਼ਮਣਾਂ ਤੇ ਆਪਣੇ ਸਾਥੀਆਂ ਸਮੇਤ ਹਮਲਾ ਕਰੂੰਗਾ ਤਾਂ ਮੈਂ ਤੁਹਾਡੇ ਲਈ ਰਿਸ਼ਟ-ਪੁਸ਼ਟ ਬੈਲ ਪਕਾਊਂਗਾ ਅਤੇ ਸੋਮਰਸ ਨਿਚੋੜਾਂਗਾ। (ਸੈੱਟ 3/2)

- ਅਥਰਵ ਵੇਦ (9/6/39) ਕਿੰਤੂ ਜੋ ਮਾਸ ਆਪ ਸੇਵਨ ਨਾ ਕਰਕੇ ਮਹਿਮਾਨ ਨੂੰ ਪੇਸ਼ ਕਰਦਾ ਹੈ ਉਸ ਨੂੰ ਦੁਆਦਸ਼ਾਹ(ਬਾਰਾਂ ਦਿਨਾਂ ਵਿਚ ਸਮਾਪਤ ਹੋਣ ਵਾਲੇ) ਯੱਗ ਦਾ ਫਲ ਪ੍ਰਾਪਤ ਹੁੰਦਾ ਹੈ। (ਸੈੱਟ-3/3)

— ਸ਼ਤਪਥ ਬ੍ਰਾਹਮਣ (11/7/13) ਭਾਵ ਇਹ ਜੋ ਮਾਸ ਹੈ, ਇਹ ਸ਼ਰਾਬ ਉੱਤਮ ਅੰਨ ਹੈ। (ਸੈੱਟ 3/3)

- ਮਨੂੰ ਸਿਮਰਤੀ (5/41) ਮਨੂੰ ਦਾ ਕਥਨ ਹੈ ਕਿ ਪਸ਼ੂਆਂ ਨੂੰ ਮਧੂਪਰਕ, ਯੱਗ, ਪਿਤਰਾਂ ਅਤੇ ਦੇਵਤਿਆਂ ਦੇ ਕਰਮ ਵਿਚ ਹੀ ਮਾਰਿਆ ਜਾਣਾ ਚਾਹੀਦਾ ਹੈ, ਹੋਰ ਅਵਸਰਾਂ 'ਤੇ ਨਹੀਂ। (ਸੈੱਟ 3/3)

- ਮਨੂੰ (3/270) ਸੂਰ ਅਤੇ ਮੱਝਾਂ ਦੇ ਮਾਸ ਨਾਲ ਪਿਤਰ ਦਸ ਮਹੀਨੇ ਤੱਕ ਤ੍ਰਿਪਤ ਰਹਿੰਦੇ ਹਨ ਅਤੇ ਖਰਗੋਸ਼ ਅਤੇ ਕੱਛੂ ਦੇ ਮਾਸ ਨਾਲ 11 ਮਹੀਨੇ ਤੱਕ। (ਸੈੱਟ 3/3)

- ਮਨੂੰ (5/35) ਜੋ ਮਨੁੱਖ ਵਿਧੀਪੂਰਵਕ ਮਾਸ ਨਹੀਂ ਖਾਂਦਾ ਉਹ ਮਰਕੇ 21 ਵਾਰ ਪਸ਼ੂ ਜੋਨੀ ਵਿਚ ਜਾਂਦਾ ਹੈ। (ਸੈੱਟ 3/3)

- ਬ੍ਰਹਮ ਵੈਵਰਤ ਪੁਰਾਣਾ (1 ਪ੍ਰਕਿਰਤੀ ਕਾਂਡ ਅਧਿ-61 (ਸੰਸਕ੍ਰਿਤਸ਼ਲੋਕ) ਭਾਵ ਪੰਜ ਕਰੋੜ ਗਊਆਂ ਦਾ ਮਾਸ ਅਤੇ ਮਾਲ ਪੂੜੇ ਬ੍ਰਾਹਮਣ ਲੋਕ ਖਾ ਗਏ। ਸੈੱਟ-3 (ਵੈਦਕਯੁੱਗ, ਵੈਦਕ ਯੁੱਗ ਵਿਚ ਮਾਸ ਭਖਸ਼ਣ)

- (ਓਹੀ ਸਲੋਕ 61-62 ਅ/ਧ 105) ਰੁਕਮਣੀ ਦੇ ਭਰਾ ਨੇ ਵਿਆਹ ਦੀ ਤਿਆਰੀ ਦੇ ਪ੍ਰਸੰਗ ਵਿਚ ਕਿਹਾ।

ਇਕ ਲੱਖ ਗਊਆਂ, ਦੋ ਲੱਖ ਹਿਰਨ, ਚਾਰ ਲੱਖ ਖਰਗੋਸ਼, ਚਾਰ ਲੱਖ ਕੱਛੂ, ਦਸ ਲੱਖ ਬੱਕਰੇ ਉਸ ਤੋਂ ਚੌਗੁਣੇ ਭੇਡ ਇਨ੍ਹਾਂ ਸਭ ਪਸ਼ੂਆਂ ਦਾ ਮਾਸ ਪਕਵਾ ਕੇ ਭੋਜ ਤਿਆਰ ਕਰਵਾਓ।

-ਸੈੱਟ-2 ਸਫਾ 6 ਸੰਸਕ੍ਰਿਤ ਸ਼ਲੋਕ 3/47/13 ਹੁਣ ਮੇਰੇ ਪਤੀ ਅਨੇਕ ਬਣ ਪਦਾਰਥ ਨੂੰ ਲੈ ਕੇ ਅਤੇ ਕਾਲੇ ਹਿਰਨ, ਘੜਿਆਲ (ਗੋਹ) ਅਤੇ ਬਨੈਲੇ ਸ਼ੂਕਰਾਂ (ਸੂਰ) ਨੂੰ ਮਾਰ ਕੇ ਬਹੁਤ ਸਾਰਾ ਮਾਸ ਲਿਆਉਣਗੇ।

- ਸੰਸਕ੍ਰਿਤ ਸ਼ਲੋਕ 2/9/52 (ਉਹੀ) ਭਾਰਦਵਾਜ ਰਿਸ਼ੀ ਦੇ ਆਸ਼ਰਮ ਵਿਚ ਭਰਤ (ਕੈਕਈ ਪੁੱਤਰ) ਦੇ ਸੁਆਗਤ ਵਿਚ ਸੁਰਾ ਪਾਨ ਕਰਨ ਵਾਲੇ ਮਹਿਮਾਨਾਂ ਲਈ ਸੁਰਾ (ਸ਼ਰਾਬ) ਭੁੱਖਿਆਂ ਲਈ ਖੀਰ ਅਤੇ ਮਾਸ ਦੇ ਸ਼ੌਕੀਨ ਲੋਕਾਂ ਲਈ ਅੱਛਾ ਮਾਸ ਉੱਥੇ ਰੱਖਿਆ ਸੀ। ਜਿਨ੍ਹਾਂ ਨੂੰ ਜਿਹੀ ਇੱਛਾ ਹੋਵੇ ਉਹ ਖਾਣ ਪੀਣ ਦੀਆਂ ਚੀਜ਼ਾਂ ਲੈਣ। ਇਸ ਦੀ ਵਿਵਸਥਾ ਹੈ। (ਸੈੱਟ-2-6-7)

ਪੁਸਤਕ ਮਨੂੰ ਸਿਮਰਤੀ ਕੀ ਸ਼ਬ ਪ੍ਰਕਾਸ਼

ਲੇਖਕ ਸੋਹਨ ਲਾਲ ਸ਼ਾਸਤਰੀ ਬੁੱਧ ਵਿਹਾਰ ਨਵੀਂ ਦਿੱਲੀ ਸਲੋਕ (3-277 ਸੁੰਦਰ ਅਨੇਕ ਪ੍ਰਕਾਰ ਦੇ (ਮੋਦਗਕ, ਮਠਿਆਈਆਂ, ਲੱਡੂ ਆਇਦ) ਭੋਜ ਪਦਾਰਥ, ਜੜ੍ਹ (ਕੰਦ ਮੂਲ ਆਦਿ ਫਲ, ਮਨੋਹਰ ਮਾਸ ਸੁਗੰਧਤ ਪਾਨ) (ਸਫਾ 75)

ਸਲੋਕ (4-214) ਬਿਨਾਂ ਸਤਿਕਾਰ ਪੂਰਵਕ ਦਿੱਤਾ ਗਿਆ ਅੰਨ ਦੇਵਤਾ ਆਦਿ ਤੋਂ ਬਿਨਾਂ ਬਣਿਆ ਹੋਇਆ ਮਾਸ ਪਤਿਤ ਪੁੱਤਰ, ਹੀਣ ਔਰਤ, ਸ਼ੱਤਰੂ ਨਾਗਰਿਕ, ਇਨ੍ਹਾਂ ਦੇ ਅੰਨ ਨੂੰ ਜਿਸ ਉੱਪਰ ਮਧ ਛਿੜਕਿਆ ਗਿਆ ਹੋਵੇ ਉਸ ਅੰਨ ਨੂੰ ਨਾ ਖਾਓ।(81)

ਸਲੋਕ (4027) ਮੰਤਰ ਦੁਆਰਾ ਪ੍ਰੋਕਸ਼ਣ ਸੰਸਾਰ ਨਾਲ ਯੁਕਤਯੋਗ ਵਿਚ ਹਵਨ ਕੀਤਾ ਗਿਆ ਮਿਰਗ ਆਦਿ ਪਸ਼ੂ ਦਾ ਮਾਸ ਬ੍ਰਾਹਮਣਾਂ ਦੀ ਇੱਛਾ ਨਾਲ ਹੋਵੇ ਤਾਂ ਸਾਸ਼ਤਰ ਵਿਧੀ ਅਨੁਸਾਰ ਮਧੂਪਰਕ ਅਤੇ ਸ਼ਰਾਧ ਵਿਚ ਨਿਯੁਕਤ ਹੋਣ ਤੇ ਅਤੇ ਪ੍ਰਾਣ ਸੰਕਟ ਹੋਣ ’ਤੇ ਮਾਸ ਦਾ ਸੇਵਨ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ।(83)

ਅਧਿ 5 ਸਲੋਕ (5-16) ਹਵਯ ਅਤੇ ਕਵਯ (ਦੇਵ ਪੂਜਾ ਅਤੇ ਪਿਤਰ ਪੂਜਾ) ਵਿਚ ਇਵਹਿਤ ਪਾਠੀਨ, ਰੋਹੂ, ਰਾਜੀਵ, ਸਿੰਹਤੁੰਡ ਅਤੇ ਚੋਂਥ ਨਾਲ ਯੁਕਤ ਸਭ ਪ੍ਰਕਾਰ ਦੀਆਂ ਮੱਛੀਆਂ ਖਾਣ ਯੋਗ ਹਨ ਕਿੰਤੂ ਹਵਾਯ ਕਵਯ ਕਰਮ ਤੋਂ ਬਿਨਾਂ ਇਹ ਅਭਖੁਸ਼ੀ (ਨਾ ਖਾਣ ਯੋਗ) ਹਨ (84)

ਸਲੋਕ (5-31) ਯੱਗ ਲਈ ਮਾਸ ਖਾਣਾ ਦੇਵ ਵਿਧੀ ਹੈ। ਅਤੇ ਇਸ ਦੇ ਉਲਟ ਆਪਣੇ ਲਈ ਜਾਂ ਸ਼ਾਸ਼ਤਰ ਵਿਰੁੱਧ ਯੱਗ ਦੇ ਨਾਂ ’ਤੇ ਮਾਸ ਖਾਣਾ ਵਿਧੀ ਹੈ। ਮਾਸ ਦਾ ਖਾਣਾ ਸਰਬਅਰਥੀ ਤਿਆਗ ਹੈ।(86)

ਸਲੋਕ (5-35) ਸ਼ਰਾਧਾ ਅਤੇ ਮਧੂਪਰਕ ਵਿਚ ਨਿਯੁਕਤ ਹੋ ਕੇ ਮਾਸ ਖਾਣਾ, ਜ਼ਰੂਰਤ ਸ਼ਾਸਤਰ ਅਨੁਸਾਰ ਨਿਯੁਕਤ ਮਨੁੱਖ ਮਾਸ ਨਹੀਂ ਖਾਂਦਾ ਹੈ ਉਹ ਮਰਕੇ ਇੱਕੀ ਜਨਮਾਂ ਤੱਕ ਪਸ਼ੂ ਬਣਦਾ ਹੈ।(86)

ਸਲੋਕ (5-36) ਬ੍ਰਾਹਮਣ ਮੰਤਰਾਂ ਤੋਂ ਅਸੰਸਕਿਰਤ (ਰਹਿਤ ਅਸ਼ੁੱਧ) ਮਾਸ ਨੂੰ ਕਦੀ ਵੀ ਨਾ ਖਾਵੇ। ਨਿਤ ਵਿਧੀ ਨੂੰ ਮੰਨਦਾ ਹੋਇਆ ਮੰਤਰਾਂ ਨਾਲ ਸੰਸਕ੍ਰਿਤ (ਸ਼ੁੱਧ) ਕੀਤੇ ਮਾਸ ਨੂੰ ਖਾਵੇ।(86)

ਸਲੋਕ (5-39) ਬ੍ਰਹਮਾ ਦੇ ਯੱਗ ਲਈ ਪਸ਼ੂਆਂ ਨੂੰ ਖੁਦ ਬਣਾਇਆ ਹੈ ਅਤੇ ਯੱਗ ਸੰਪੂਰਨ ਸੰਸਾਰ ਦੀ ਉੱਨਤੀ ਲਈ ਕੀਤਾ ਹੈ। ਇਸ ਕਾਰਨ ਯੱਗ ਵਿਚ ਪਸ਼ੂ ਦਾ ਕਤਲ (ਮਾਰਨਾ) ਕਤਲ ਨਹੀਂ ਹੈ।(87)

ਸਲੋਕ (10-108) ਧਰਮ ਦੇ ਵਿਸ਼ੇਸ਼ ਗਿਆਤਾ ਵਿਸ਼ਵਾ ਮਿੱਤਰ ਨੇ ਭੁੱਖ ਨਾਲ ਪੀੜਤ ਹੋ ਕੇ ਚੰਡਾਲ ਦੇ ਹੱਥੋਂ ਕੁੱਤੇ ਦੀ ਲੱਤ ਦਾ ਮਾਸ ਲੈ ਕੇ ਖਾਣ ਦੀ ਇੱਛਾ ਕੀਤੀ। ਪ੍ਰੰਤੂ ਉਹ ਇਹ ਇੱਛਾ ਕਰਕੇ ਪਾਪ ਦੂਸ਼ਿਤ ਹੋਏ।(138)

ਪੁਸਤਕ ਸਿਮਰਤੀਓਂ ਮੇਂ ਕਿਆ ਹੈ ਲੇਖਕ ਡਾਕਟਰ ਸੁਰਿੰਦਰ ਅਜਨਾਤ। ਬੁੱਧਿਸ਼ਟ ਪਬਲਿਸ਼ਰਜ ਹਾਊਸ ਜਲੰਧਰ ਸਫਾ 39 (ਸਲੋਕ 11/12) ਜੇਕਰ ਬ੍ਰਾਹਮਣ ਨੇ ਚੂਹੇ ਜਾਂ ਡੱਡੂ ਦਾ ਮਾਸ ਖਾ ਲਿਆ ਹੋਵੇ ਤਾਂ ਉਸ ਨੂੰ ਇਕ ਦਿਨ ਜੌਂ ਖਾ ਲੈਣੇ ਚਾਹੀਦੇ ਹਨ। ਉਸ ਦੇ ਦੁਸ਼ਟ ਪ੍ਰਭਾਵ ਨਹੀਂ ਪਵੇਗਾ। ਸਫਾ 39 (ਸਲੋਕ 11/38-40) ਪ੍ਰਾਣੀਆਂ ਦੇ ਸਰੀਰ ਵਿਚ ਜੋ ਪਾਪ ਰਹਿੰਦੇ ਹਨ ਪੰਚਗਵਯ (ਗਊ ਦੇ ਪੰਜ ਰਤਨ ਭਾਵ ਦੁੱਧ ਘਿਓ ਗੋਹਾ ਤੇ ਮੂਤਰ) ਉਸ ਨੂੰ ਸ਼ੁੱਧ ਕਰ ਦਿੰਦੇ ਹਨ। ਤਿੰਨਾਂ ਲੋਕਾਂ ਵਿਚ ਪੰਚਗਵਯ ਤੋਂ ਵੱਧ ਸ਼ੁੱਧ ਕੁਝ ਵੀ ਨਹੀਂ ਹੈ। ਪੰਚਗਵਯ ਵਿਚ ਜੋ ਗਊ ਮੂਤਰ ਹੈ ਉਸ ਵਿਚ ਵਰਣ ਦੇਵਤਾ ਰਹਿੰਦਾ ਹੈ। ਗੋਬਰ (ਗੋਹਾ) ਵਿਚ ਅਗਨੀ ਦੇਵਤਾ। ਦਹੀਂ ਵਿਚ ਵਾਯੂ ਦੇਵਤਾ, ਦੁੱਧ ਵਿਚ ਸੋਮ ਦੇਵਤਾ ਅਤੇ ਘਿਉ ਵਿਚ ਸੂਰਜ ਦੇਵਤਾ।

- (ਸਲੋਕ) 8/49-50 ਸਫਾ 33 ਗਊ ਹੱਤਿਆ ਨੂੰ ਬਹੁਤ ਵੱਡਾ ਪਾਪ ਘੋਸ਼ਿਤ ਕੀਤਾ ਗਿਆ ਹੈ। ਪ੍ਰੰਤੂ ਬ੍ਰਾਹਮਣਾਂ ਨੂੰ ਭੋਜਨ ਕਰਾ ਦੇਣ ਨਾਲ ਉਨ੍ਹਾਂ ਨੂੰ ਦਾਨ ਦੱਖਣਾ, ਦੇਣ ਨਾਲ ਗਊ ਹੱਤਿਆ ਰੂਪੀ ਪਾਪ ਨਿਰਸੰਦੇਹ ਨਸ਼ਟ ਹੋ ਜਾਂਦਾ ਹੈ।

- ਮਹਾਂ ਭਾਰਤ ਅਧਿ 208 ਅਤੇ 199/18-10 (ਸ.ਮੁ. ਰੀਪਰਿੰਟ ਸੈੱਟ 2) ਰਾਜਾ ਰਾਂਤੀ ਦੇਵਾ ਦੀ ਰਸੋਈ ਲਈ ਦੋ ਹਜ਼ਾਰ ਪਸ਼ੂ ਕੱਟੇ ਜਾਂਦੇ ਸਨ। ਪ੍ਰਤੀ ਦਿਨ ਦੋ ਹਜ਼ਾਰ ਗਊਆਂ ਕੱਟੀਆਂ ਜਾਂਦੀਆਂ ਸਨ।

ਸ਼ਾਂਤੀ ਪਰਵ ਅਧਿ 29 ਸਲੋਕ 123 ਵਿਚ ਆਉਂਦਾ ਹੈ ਕਿ ਰਾਜਾ ਰਾਂਤੀ ਦੇਵ ਨੇ ਗਊਆਂ ਦੀਆਂ ਜੋ ਖੱਲਾਂ ਉਤਾਰੀਆਂ ਉਨ੍ਹਾਂ ਵਿਚੋਂ ਖੂਨ ਚੋ-ਚੋ ਕੇ ਇਕ ਮਹਾਂਨਦੀ ਵਹਿ ਨਿਕਲੀ ਸੀ। ਉਹ ਨਦੀਂ ਚਰਮਵਤੀ ਕਹਾਈ।

ਪੁਸਤਕ ਹਿੰਦੂ ਜਾਤੀ ਕਾ ਉਥਾਨ ਔਰ ਪਤਨ (ਰਜਨੀ ਕਾਂਤ ਸ਼ਾਸਤਰੀ) ਸਫਾ 100 ਰਿਗਵੇਦ (10/9/1/14 ਅਤੇ 10/169/3) ਘੋੜਿਆਂ, ਬੈਲਾਂ, ਭੈਂਸਿਆਂ ਅਤੇ ਗਊਆਂ ਦੀ ਆਹੂਤੀ ਹੁੰਦੀ ਸੀ।(ਰਿਗਵੇਦ 6/17/11) ਇਕ ਵਾਰ ਸੌ ਸੋ ਭੈਂਸੇ ਵੀ ਕੱਟੇ ਜਾਂਦੇ ਸਨ।)

ਰਿਗਵੇਦ 10/169/3 (ਓਹੀ ਸਫਾ 102)

ਜੋ ਗਊਆਂ ਆਪਣੇ ਸਰੀਰ ਨੂੰ ਯੱਗ ਲਈ ਅਰਪਣ ਕਰਦੀਆਂ ਹਨ, ਜਿਨ੍ਹਾਂ ਗਊਆਂ ਦੀਆਂ ਆਹੂਤੀਆਂ ਸੋਮ ਜਾਣਦੇ ਹਨ, ਹੇ ਇੰਦਰ ਇਨ੍ਹਾਂ ਗਊਆਂ ਦੇ ਦੁੱਧ ਨਾਲ ਪਰੀਪੂਰਣ ਕਰਕੇ ਅਤੇ ਸੰਤਾਨ ਯੁਕਤ ਬਣਾ ਕੇ ਸਾਡੇ ਲਈ ਗੋਸ਼ਠ ਵਿਚ ਭੇਜ ਦਿਓ।

3 ਰਿਗਵੇਦ 1/163/2 95) ਉਹੀ ਸਫਾ 103

ਜੋ ਲੋਕ ਚਾਰੋਂ ਤਰਫ ਤੋਂ ਅਸ਼ਵ (ਘੋੜਾ) ਨੂੰ ਪੱਕਣ ਦੇਂਦੇ ਹਨ ਜੋ ਕਹਿੰਦੇ ਹਨ ਕਿ ਗੰਧ ਮਨੋਹਰ ਹੈ ਦੇਵਤਿਆਂ ਨੂੰ ਦਿਓ ਅਤੇ ਜੋ ਮਾਸ ਭਿੱਖਿਆ ਦੀ ਇੱਛਾ ਕਰਦੇ ਹਨ ਭਾਵ ਉਸ ਨੂੰ ਪ੍ਰਾਪਤ ਕਰਨ ਦੀ ਇੱਛਾ ਨਾਲ ਉੱਥੇ ਬੈਠੇ ਹਨ, ਉਨ੍ਹਾਂ ਦਾ ਸੰਕਲਪ ਸਾਡਾ ਹੀ ਹੋਵੇ।

4. ਛੱਤੀ ਭਾਗਾਂ ਵਿਚ ਮਾਸ ਦੀ ਵੰਡ

ਗੋਪਥ ਬ੍ਰਾਹਮਣ 3/95 (ਓਹੀ ਸਫਾ 104) ਇਸ ਹਵਾਲੇ ਵਿਚ ਪਸ਼ੂ ਨੂੰ ਮਾਰਨ ਉਪਰੰਤ ਉਸ ਦੇ ਨਿਸ਼ਚਿਤ ਕੀਤੇ ਗਏ 35 ਭਾਗਾਂ ਦੇ ਟੁਕੜਿਆਂ ਨੂੰ ਅਲੱਗ-ਅਲੱਗ ਰੁਤਬੇ ਅਨੁਸਾਰ ਬ੍ਰਾਹਮਣਾਂ ਵਿਚ ਵੰਡੇ ਜਾਣ ਦਾ ਵਰਨਣ ਹੈ।

**ਪੁਸਤਕ : ਗਊ ਮਾਸ ਭਕਸ਼ਣ, ਐੱਸ ਐੱਲ ਸਾਗਰ ਪ੍ਰਕਾਸ਼ਨ ਮੈਨਪੁਰੀ**

1. ਰਿਗਵਦ (10-86-14) ਇੰਦਰਾਣੀ ਦੁਆਰਾ ਪ੍ਰੇਰਿਤ ਯੱਗਕਰਤਾ ਮੇਰੇ ਲਈ 15-20 ਬੈਲ ਮਾਰ ਕੇ ਪਕਾਉਂਦੇ ਹਨ। ਜਿਨ੍ਹਾਂ ਖਾ ਕੇ ਮੋਟਾ ਹੁੰਦਾ ਹੈ। ਉਹ ਮੇਰੀਆਂ ਕੁੱਖਾਂ ਨੂੰ ਸੋਮਰਸ (ਸ਼ਰਾਬ) ਨਾਲ ਵੀ ਭਰਦੇ ਹਨ।(13)
2. ਰਿਗਵੇਦ (10-89-14) ਹੇ ਇੰਦਰ ਜਿਸ ਤਰ੍ਹਾਂ ਗਊ ਮੌਤ ਘਾਟ ਤੇ ਗਊਆਂ ਕੱਟੀਆਂ ਜਾਂਦੀਆਂ ਹਨ ਉਸੇ ਤਰ੍ਹਾਂ ਤੇਰੇ ਇਸ

ਅਸਤਰ ਨਾਲ ਮਿੱਤਰ ਦੋਖੀ ਰਾਖਸ਼ ਕੱਟ ਕੇ ਸਦਾ ਦੀ ਨੀਂਦ ਸੌਂ-ਜਾਣ (13)

3. ਰਿਗਵੇਦ (10-28-3) ਹੇ। ਇੰਦਰ ਅੰਨ ਦੀ ਕਾਮਨਾ ਨਾਲ ਤੇਰੇ ਲਈ ਜਿਸ ਸਮੇਂ ਹਵਨ ਕੀਤਾ ਜਾਂਦਾ ਹੈ ਉਸ ਸਮੇਂ ਯਜਮਾਨ ਪੱਥਰ ਦੇ ਟੁਕੜਿਆਂ 'ਤੇ ਜਲਦੀ ਜਲਦੀ ਸੋਮਰਸ ਤਿਆਰ ਕਰਦੇ ਹਨ, ਜਿਸ ਨੂੰ ਤੁਸੀਂ ਪੀਂਦੇ ਹੋ। ਯਜਮਾਨ ਬੈਲ ਪਕਾਉਂਦੇ ਹਨ ਉਸ ਨੂੰ ਤੁਸੀਂ ਖਾਂਦੇ ਹੋ।(14)

4. ਯਜੁਰ ਵੇਦ (ਅਧਿ 95 ਮੰਤਰ 20) ਹੇ ਜਾਤ ਵੇਦ ਪਿਤਰਾਂ ਲਈ ਤੁਸੀਂ ਗਊ ਦੇ ਚੰਮ ਵਿਸ਼ੇਸ਼ ਨੂੰ ਲੈ ਕੇ ਜਾਓ। ਤੁਸੀਂ ਸਥਿਤ ਪਿਤਰਾਂ ਨੂੰ ਜਾਣਦੇ ਹੋ। ਉਸ ਢੰਗ ਵਿਸ਼ੇਸ਼ ਤੋਂ ਨਿਕਲਣ ਵਾਲੀ ਚਰਬੀ ਦੀਆਂ ਨਦੀਆਂ ਮਿੱਤਰਾਂ ਵੱਲ ਵਗਣ ਤੇ ਉਨ੍ਹਾਂ ਲਈ ਦਾਨ ਕਰਨ ਵਾਲਿਆਂ ਦੀਆਂ ਸਭ ਮਨੋਕਾਮਨਾਵਾਂ ਪੂਰੀਆਂ ਹੋਣ।(14)

5. ਰਿਗਵੇਦ (10-08-14) ਹੇ ਇੰਦਰ ਤੁਸੀਂ ਜਿਸ ਅਸਤਰ ਅਤੇ ਤੀਰ ਨੂੰ ਮਾਰ ਕੇ ਪਾਪੀ ਰਾਕਸ਼ ਨੂੰ ਕੱਟਿਆ ਉਹ ਕਿੱਥੇ ਸੁੱਟਣ ਯੋਗ ਹੈ। ਜਿਵੇਂ ਗਊ ਮੌਤ ਘਾਟ ਦੇ ਸਥਾਨ 'ਤੇ ਗਊਆਂ ਕੱਟੀਆਂ ਜਾਂਦੀਆਂ ਹਨ ਉਸੇ ਤਰ੍ਹਾਂ ਇਸ ਸ਼ਾਸਤਰ ਨਾਲ ਸੱਟ ਖਾ ਕੇ ਮਿੱਤਰ ਦੋਖੀ ਰਾਖਸ਼ ਧਰਤੀ 'ਤੇ ਡਿੱਗ ਕੇ ਸਦਾ ਲਈ ਸੌਂ ਜਾਂਦੇ ਹਨ।(14)

6. ਰਿਗਵੇਦ (10-16-92) ਜੋ ਗਊਆਂ ਆਪਣੇ ਸਰੀਰ ਨੂੰ ਦੇਵਤਿਆਂ ਦੇ ਯੱਗ ਲਈ ਭੇਟ ਕਰਦੀਆਂ ਹਨ, ਜਿਨ੍ਹਾਂ ਗਊਆਂ ਦੀ ਕੁਰਬਾਨੀ ਸੋਮ ਜਾਣਦੇ ਹਨ ਹੇ ਇੰਦਰ ਉਨ੍ਹਾਂ ਗਊਆਂ ਨੂੰ ਦੁੱਧ ਨਾਲ ਭਰੀਆਂ ਅਤੇ ਸੰਤਾਨ ਸਹਿਤ ਸਾਡੇ ਲਈ ਗੋਸ਼ਟ ਵਿਚ ਭੇਜ ਦਿਓ। (15)

7. ਸਤਪਥ ਬ੍ਰਾਹਮਣ (11-1-3) ਸਾਰੇ ਭੋਜਨ ਪਦਾਰਥਾਂ ਵਿਚੋਂ ਮਾਸ ਅੱਛਾ ਹੈ।(25)

8. ਵਾਲਮੀਕੀ ਰਮਾਇਣ (10-42-18 ਤੋਂ 21) ਕਾਕੁਤਸਥ ਵੰਸ਼ ਵਿਚ ਪੈਦਾ ਰਾਜਾ ਰਾਮਚੰਦਰ ਨੇ ਸੀਤਾ ਦਾ ਹੱਥ ਫੜ ਕੇ ਮੈਰੇਅ ਦਾ ਨਾਂ ਦੀ ਸ਼ਰਾਬ ਪਿਆਈ। ਜਿਸ ਤਰ੍ਹਾਂ ਇੰਦਰ ਆਪਣੀ ਪਤਨੀ ਸ਼ਾਚੀ ਨੂੰ ਪਿਲਾਉਂਦੇ ਹਨ। ਨੌਕਰਾਂ ਨੇ ਅਨੇਕ ਪ੍ਰਕਾਰ ਦੇ ਮਹਾਂ ਉੱਤਮ ਪੱਕੇ ਹੋਏ ਮਾਸ ਅਤੇ ਫ਼ਲ ਵੀ ਰਾਮ ਚੰਦਰ ਅੱਗੇ ਭੋਜਨ ਕਰਨ ਲਈ ਰੱਖ ਦਿੱਤੇ।

ਤਾਂ ਨਾਚ ਗਾਣਏ ਵਿਚ, ਪ੍ਰਵੀਨ (ਮਾਹਰ) ਵੈਸ਼ਿਆਂ, ਨਾਗ ਕੰਨਿਆਵਾਂ, ਕਿੰਨਰੀਆਂ, ਰੂਪਵਤੀ ਤੇ ਗੁਣਵਤੀ ਔਰਤਾਂ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋ ਕੇ ਨੱਚਣ ਲੱਗੀਆਂ।(31)

9. ਹਨੂੰਮਾਨ ਨੇ ਸੀਤਾ ਨੂੰ ਕਿਹਾ (5-35-41) ਰਾਮ ਅੱਜ ਕੱਲ੍ਹ ਵਿਯੋਗ ਵਿਚ ਨਾ ਮਾਸ ਖਾਂਦੇ ਹਨ, ਨਾ ਸ਼ਰਾਬ ਪੀ ਰਹੇ ਹਨ। (31)

10. ਮਹਾਂਵੀਰ ਚਰਿਤ 2-44

ਜਦੋਂ ਪਰਸ਼ੂ ਰਾਮ ਮਹਿਮਾਨ ਦੇ ਰੂਪ ਵਿਚ ਆਏ ਤਾਂ ਉਸ ਨੂੰ ਸ਼ਰੋਤਰੀਓ ਮਾਸ ਮਿਸ਼ਰਤ ਮਧੂਪਰਕ (ਮਸਾਲੇਦਾਰ ਤਰੀ) ਦਿੱਤਾ ਜਾਵੇ। ਜਦੋਂ ਸ਼ੱਤਰੂ ਦੇ ਰੂਪ ਵਿਚ ਆਵੇ ਤਾਂ ਉਸ ਦਾ ਮੁਕਾਬਲਾ ਕੀਤਾ ਜਾਵੇ।

11. ਮਹਾਂਵੀਰ ਚਰਿਤ ਅੰਕ-3 ਵਸ਼ਿਸ਼ਟ ਅਤੇ ਵਿਸ਼ਵਾ ਮਿੱਤਰ ਨੇ ਪਰਸ਼ੂ ਰਾਮ ਦੀ ਮਹਿਮਾਨ ਨਿਵਾਜ਼ੀ ਵਿਚ ਇਕ ਤੰਦਰੁਸਤ ਵੱਛੀ ਕੱਟ ਕੇ ਉਸ ਨੂੰ ਘਿਉ ਵਿਚ ਪਾ ਕੇ ਮਧੂਪਰਕ (ਤਰੀ) ਬਣਾਈ (34)

12. ਮਹਾਂ ਕਵੀ ਭਵਭੂਤੀ ਨਾਟਕ 'ਉੱਤਰ ਰਾਮ ਚਰਿਤ' ਸਥਾਨ ਵਾਲਮੀਕ ਆਸ਼ਰਮ। ਵਾਰਤਾਲਾਪ ਵਾਲਮੀਕ ਸੇਵਕ ਸੌਘਾਤਕੀ ਅਤੇ ਭੰਡਾਇਨ ਵਿਚਕਾਰ

ਸੌਘਾਤਕੀ : ਹਾਂ ਤਾਂ ਕੀ ਵਸ਼ਿਸ਼ਟ ਆਏ ਹਨ ?

ਭੰਡਾਇਨ : ਨਹੀਂ ਤਾਂ ਹੋਰ ਕੀ ?

ਸੌਘਾਤਕੀ : ਅਜੀ ਉਹ (ਵਸ਼ਿਸ਼ਟ ਗੁਰੂ) ਆਉਂਦੇ ਹੀ ਉਸ ਵਿਚਾਰੀ (ਕਲਿਆਣਕਾ) ਵੱਛੀ ਨੂੰ ਚੱਟ ਕਰ ਗਏ।(34)

ਭੰਡਾਇਨ : ਮਧੂਪਰਕ ਮਾਸ ਭਰਪੂਰ ਹੋਣਾ ਚਾਹੀਦਾ ਹੈ। ਅੱਗੇ ਜੋ ਮਾਸ ਖਾਂਦੇ ਹਨ ਉਨ੍ਹਾਂ ਲਈ ਰਿਸ਼ੀ ਲੋਕ ਆਸ਼ਰਮ ਵਿਚ ਮਾਸ ਨਾਲ ਮਿਲਿਆ ਮਧੂਪਰਕ ਹੀ ਬਣਾਉਂਦੇ ਹਨ।

13. ਬਾਲਮੀਕ ਰਮਾਇਣ 1-5-102 ਇਸ ਤਰ੍ਹਾਂ ਮਿਥੀਲੇਸ਼ ਕੁਮਾਰੀ ਸੀਤਾ ਨੂੰ ਮੰਦਾਕਨੀ ਨਦੀ ਦੇ ਦਰਸ਼ਨ ਕਰਾਕੇ ਰਾਮਚੰਦਰ ਪਰਬਤ ਦੇ ਸਮਤਲ ਪ੍ਰਦੇਸ ਵਿਚ ਸੀਤਾ ਦੇ ਕੋਲ ਬੈਠ ਗਏ ਅਤੇ ਸੀਤਾ ਨੂੰ ਕਹਿਣ ਲੱਗੇ ਕਿ ਸੀਤਾ ਦੇਖੋ ਇਹ ਮਾਸ ਪਵਿੱਤਰ ਅਤੇ ਬਹੁਤ ਸੁਆਦੀ ਹੈ ਅਤੇ ਅੱਗ 'ਤੇ ਭੁੰਨਿਆ ਹੋਇਆ ਹੈ।(32)

14. ਬਾਲਮੀਕ ਰਮਾਇਣ (1-5-102) ਉੱਥੇ ਉਨ੍ਹਾਂ (ਰਾਮ ਤੇ ਲਛਮਣ ਨੇ ਬਰਾਹ, ਮਰਿਸ਼, ਪੂਛਤੇ ਐਤ ਮਾਰੂ ਮਿਰਗਾਂ ਨੂੰ ਮਾਰਿਆ ਅਤੇ ਦੋਵਾਂ ਨੇ ਇਸ ਮੇਧ ਮਾਸ ਨੂੰ ਜਲਦੀ ਹੀ ਖਾ ਲਿਆ ਅਤੇ ਬਾਅਦ ਵਿਚ ਰਹਿਣ ਲਈ ਬਿਰਖਾਂ ਦੇ ਥੱਲੇ ਚਲੇ ਗਏ।

15. ਬਾਲਮੀਕੀ ਰਮਾਇਣ (4-17-39) ਪੰਜ ਨੌਹਾਂ ਵਾਲੇ ਪਸ਼ੂਆਂ ਵਿਚੋਂ ਕੇਵਲ ਸਾਹੀ, ਗੈਂਡਾ, ਕੱਛੂ, ਗੋਹ ਅਤੇ ਖਰਾਹ (ਖਰਗੋਸ਼ ?) ਪੰਜਾਂ ਦਾ ਮਾਸ ਬ੍ਰਾਹਮਣਾਂ ਅਤੇ ਕਸ਼ੱਤਰੀਆਂ ਦੇ ਖਾਣ ਯੋਗ ਹੈ।(36)

16. ਓਹੀ (3/7/15-16) ਕਵੰਧ ਰਾਮ ਨੂੰ ਕਹਿੰਦਾ ਹੈ ਹੇ ਰਾਮ ਅੱਗੇ ਪੰਪਾ ਤਲਾਅ ਵਿਚ ਮੈਂ ਤੀਰਾਂ ਨਾਲ ਮੱਛੀਆਂ ਮਾਰੂੰਗਾ। ਉਨ੍ਹਾਂ ਨੂੰ ਛਿੱਲ ਕੇ, ਪੰਖ ਕੱਢ ਕੇ, ਲੋਹੇ ਦੀ ਸਲਾਖ ਤੇ ਭੁੰਨ ਕੇ ਕਾਂਟੇ ਨਾਲ ਖਾਣ ਲਈ ਤੁਹਾਨੂੰ ਸ਼ਰਾਧ ਪੂਰਵਕ ਪੇਸ਼ ਕਰੂੰਗਾ। ਉਸ ਨੂੰ ਤੁਸੀਂ ਖਾਇਓ।

17. ਓਹੀ 2-91-52 (ਬ੍ਰਾਹਮਣ ਰਿਸ਼ੀ ਭਾਰਦਵਾਜ) ਆਪਣੇ ਆਸ਼ਰਮ ਵਿਚ ਆਏ ਮਹਿਮਾਨਾਂ ਨੂੰ, ਜੋ ਸ਼ਰਾਬ ਪੀਣ ਦੇ ਚਾਹਵਾਨ ਹੋਣ, ਉਹ ਸ਼ਰਾਬ ਪੀਣ, ਜਿਨ੍ਹਾਂ ਨੂੰ ਭੁੱਖ ਲੱਗੀ ਹੈ ਉਹ ਖੀਰ ਅਤੇ ਪਵਿੱਤਰ ਮਾਸ ਖਾਣ। ਜੋ ਵਿਅਕਤੀ ਜੋ ਖਾਣਾ ਚਾਹੇ ਖਾਵੇ।

(2-84-10) ਇਹ ਕਹਿਕੇ ਗੁਹ ਨਿਸ਼ਾਦਰਾਜ ਨੇ ਭਰਤ ਦਾ ਸਵਾਗਤ ਕਰਦਿਆਂ, ਮੱਛੀਆਂ, ਮਾਸ ਅਤੇ ਸ਼ਰਾਬ ਭੇਟ ਕੀਤੇ।

ਮਹਾਂਰਿਸ਼ੀ ਵਸ਼ਿਸ਼ਟ ਨੇ ਵੀ ਵਿਸ਼ਵਾ ਮਿੱਤਰ ਅਤੇ ਉਨ੍ਹਾਂ ਦੀ ਸੈਨਾ ਦਾ ਸਵਾਗਤ ਕਰਦੇ ਹੋਏ ਸ਼ਰਾਬ ਅਤੇ ਮਾਸ ਨਾਲ ਸੇਵਾ ਕੀਤੀ।(37)

18. ਹਾਂ ਭਾਰਤ ਸ਼ਾਤੀ ਪਰਵ (26-179) ਇਕ ਦਿਨ ਰਾਜਾ ਰਾਂਤੀ ਦੇਵਾ ਦੇ ਘਰ ਬਹੁਤ ਮਹਿਮਾਨ ਆ ਗਏ। ਤਾਂ ਉਸ ਨੇ 21000 ਗਊਆਂ ਕੱਟੀਆਂ ਦਰੋਣ ਪਰਵ ਅਧਿ 67/16-17-18

ਰਾਜਾ ਰਾਂਤੀ ਦੇਵਾ ਦੀ ਕੀਰਤੀ ਗਾਥਾ ਬ੍ਰਾਹਮਣਾਂ ਲਈ ਦੋ ਹਜ਼ਾਰ ਗਊਆਂ ਰੋਜ਼ ਕਟਵਾਉਣ ਦੇ ਕਾਰਨ ਗਾਈ ਜਾਂਦੀ ਸੀ। ਕਦੀ ਕਦੀ ਵਿਸ਼ੇਸ਼ ਮੌਕਿਆਂ 'ਤੇ 21-21 ਹਜ਼ਾਰ ਗਊਆਂ ਕੱਟੀਆਂ ਜਾਂਦੀਆਂ ਸਨ ਅਤੇ ਖਾਣ ਵਾਲੇ ਬ੍ਰਾਹਮਣਾਂ ਦੀ ਸੰਖਿਆ ਏਨੀ ਹੋ ਜਾਂਦੀ ਸੀ ਕਿ ਪਰੋਸਣ ਵਾਲਿਆਂ ਲਈ ਕੁਝ ਵੀ ਨਹੀਂ ਬਚਦਾ ਸੀ। ਉਨ੍ਹਾਂ ਨੂੰ ਕਿਹਾ ਜਾਂਦਾ ਸੀ ਕਿ ਤੁਸੀਂ ਸ਼ੋਰਬਾ ਲੈ ਲਓ (ਬਚਿਆ ਖੁਚਿਆ ਭੋਰ) (40)

19. ਮਦ ਭਾਗਵਤ ਨਵਮੋ ਸਕੰਧ ਅ/ਧ 6 ਸ਼ਲੋਕ 6-9

ਇਕ ਸਮੇਂ ਰਾਜਾ ਇਛਵਾਕ ਨੇ ਅਸ਼ਟਕ ਸ਼ਰਾਧ ਲਈ ਆਪਣੇ ਪੁੱਤਰ ਵਿਕੁਸ਼ੀ ਨੂੰ ਪਵਿੱਤਰ ਮਾਸ ਲਿਆਉਣ ਲਈ ਇਕਹਾ ਵਿਕੁਸ਼ੀ ਨੇ ਆਗਿਆ ਮੰਨ ਕੇ ਸ਼ਰਾਧ ਲਈ ਪਸ਼ੂਆਂ ਨੂੰ ਮਾਰਿਆ। ਉਹ ਬਹਾਦਰ ਥਕਾਵਟ ਅਤੇ ਭੁੱਖ ਦੇ ਕਾਰਨ ਸ਼ਰਧਾ ਭੁੱਲ ਗਿਆ ਤੇ ਮਾਰੇ ਹੋਏ ਮਾਸ ਵਿਚੋਂ ਇਕ ਖਰਗੋਸ਼ ਖਾ ਗਿਆ ਤੇ ਬਾਕੀ ਜਾਨਵਰਾਂ ਦਾ ਮਾਸ ਪਿਤਾ ਨੂੰ ਲਿਆ ਕੇ ਦਿੱਤਾ। ਪਿਤਾ ਨੇ ਜਦੋ ਜਲ ਛਿੜਕ ਕੇ ਮਾਸ ਨੂੰ ਪਵਿੱਤਰ ਕਰਨ ਲਈ ਕਿਹਾ ਤਾਂ ਵਿਕੁਸ਼ੀ ਨੇ ਆਪਣੇ ਮਾਸ ਖਾਣ ਦਾ ਕਰਮ ਦੱਸ ਦਿੱਤਾ। ਇਸ ਤੋਂ ਕ੍ਰੋਧਿਤ ਹੋ ਕੇ ਰਾਜਾ ਨੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ, ਕਿਉਂਕਿ ਉਸ ਨੇ ਆਪਣੇ ਪਿੱਤਰਾਂ ਦੀ ਪੂਜਾ ਲਈ ਲਿਆਂਦੇ ਮਾਸ ਨੂੰ ਪਹਿਲਾਂ ਹੀ ਜੂਠਾ ਕਰ ਦਿੱਤਾ ਸੀ।(41-42)

20. ਅਪ ਸਤਭ ਧਰਮ ਸੂਤਰ 2, 7, 16, 25 ਅਤੇ 17, 3

ਸ਼ਰਾਧ ਵਿਚ ਗਊ ਮਾਸ ਖਵਾਉਣ ਨਾਲ ਪਿਤਰ ਇਕ ਸਾਲ ਲਈ ਸੰਤੁਸ਼ਟ ਹੋ ਜਾਂਦੇ ਹਨ। ਭੈਂਸੇ ਦਾ ਮਾਸ ਖਾਣ ਤੇ ਉਸ ਤੋਂ ਵੀ ਜ਼ਿਆਦਾ ਸਮੇਂ ਲਈ ਤ੍ਰਿਪਤ ਹੋ ਜਾਂਦੇ ਹਨ। ਉਹੀ ਖਰਗੋਸ਼ ਆਦਿ ਜੰਗਲੀ ਪਸ਼ੂਆਂ ਅਤੇ ਬੱਕਰੀ ਆਦਿ ਗ੍ਰਾਮੀਣ ਪਸ਼ੂਆਂ ਦੇ ਸੰਬੰਧ ਵਿਚ ਹੈ। ਜਦੋਂ ਗੈਂਡ ਦੇ ਚੰਮ 'ਤੇ ਬੈਠ ਕੇ ਗੈਂਡੇ ਦਾ ਮਾਸ ਹੀ ਖੁਆਇਆ ਜਾਵੇ ਤਾਂ ਪਿਤਰ ਅਨੰਤ ਕਾਲ ਲਈ ਤ੍ਰਿਪਤ ਹੋ ਜਾਂਦੇ ਹਨ। ਇਹੀ ਗੱਲ ਮੱਛੀ ਦੇ ਮਾਸ ਦੇ ਸੰਬੰਧ ਵਿਚ ਹੈ। ਏਸੇ ਸੂਤਰ ਵਿਚ ਲਿਖਿਆ ਹੈ ਕਿ ਗਊ ਅਤੇ ਬੈਲ ਪਵਿੱਤਰ ਹਨ ਇਸ ਲਈ ਉਨ੍ਹਾਂ ਨੂੰ ਖਾਣਾ ਚਾਹੀਦਾ ਹੈ।(44)

21. ਖਾਦਿਰ ਗਰਭ ਸੂਤਰ (3-4-1) ਗੋਭਲ ਗਰਹਿ ਸੂਤਰ (3-10-16) ਅਪਸਤੰਭ ਧਰਮ ਸੂਤਰ 21-16-25 ਵਿਚ ਕਿਹਾ ਗਿਆ ਹੈ ਗਊ ਦੇ ਮਾਸ ਨਾਲ ਸ਼ਰਾਧ ਕਰਨ ਤੇ ਪਿੱਤਰ ਇਕ ਵਰਸ਼ ਤੱਕ ਤ੍ਰਿਪਤ ਰਹਿੰਦੇ ਹਨ।(45)

22. ਮਨੂੰ ਸਿਮਰਤੀ : (3/267) ਤਿਲ, ਜੌਂ, ਧਾਨ, ਉੜਦ, ਜੜ੍ਹ, ਮੂਲ, ਫਲ ਇਨ੍ਹਾਂ ਵਿਚੋਂ ਕੋਈ ਵਸਤੂ ਵੀ ਸ਼ਾਸਤਰਾਂ ਦੀ ਵਿਧੀ ਅਨੁਸਾਰ ਦਾਨ ਕਰਨ ਨਾਲ ਪਿਤਰ ਇਕ ਮਹੀਨੇ ਲਈ ਤ੍ਰਿਪਤ ਰਹਿੰਦੇ ਹਨ।

(3/268) ਦੋ ਮਹੀਨੇ ਲਈ ਮੱਛੀ ਮਾਸ ਨਾਲ ਤਿੰਨ ਮਹੀਨੇ ਲਈ ਹਿਰਨ ਦੇ ਮਾਸ ਨਾਲ, ਚਾਰ ਮਹੀਨੇ ਲਈ ਭੇਡ ਦੇ ਮਾਸ ਨਾਲ, ਪੰਜ ਮਹੀਨੇ ਲਈ ਪੰਛੀਆਂ ਦੇ ਮਾਸ ਨਾਲ (3/369) ਛੇ ਮਹੀਨੇ ਲਈ ਬੱਕਰੇ ਦੇ ਮਾਸ ਨਾਲ, ਸੱਤ ਮਹੀਨ ਲਈ ਚਿਤਰਮੁਰਗ ਦੇ ਮਾਸ ਨਾਲ, ਅੱਠ ਮਹੀਨੇ ਲਈ ਯੇਣ ਨਾਂ ਦੇ ਹਿਰਨ ਦੇ ਮਾਸ ਨਾਲ, ਨੌਂ ਮਹੀਨੇ ਲਈ ਰੂਹ ਨਾਮੀ ਹਿਰਨ ਦੇ ਮਾਸ ਨਾਲ, ਦਸ ਮਹੀਨੇ ਲਈ ਸੂਰ ਦੇ ਮਾਸ ਨਾਲ, ਗਿਆਰਾਂ ਮਹੀਨ ਲਈ ਕੱਛੂ ਦੇ ਮਾਸ ਨਾਲ (3/272) ਮਹਾਂ ਸ਼ਲਕ ਮੱਛੀ ਗੈਂਡਾ, ਨਾਲ ਬੱਕਰਾ ਆਦਿ ਕਿਸੇ ਇੱਕ ਦੇ ਮਾਸ ਨਾਲ ਅਨੇਕ ਵਰਸ਼ਾਂ ਲਈ ਅਤੇ ਸ਼ਰਾਬ ਦੇ ਨਾਲ ਮੁਨ ਮਤੋਂ ਦੇ ਨਾਲ ਵੀ ਅਨੇਕ ਸਾਲਾਂ ਲਈ ਪਿਤਰ ਲੋਕ ਤ੍ਰਿਪਤ ਰਹਿੰਦੇ ਹਨ।(51)

23. ਮਨੂੰ ਸਿਮਰਤੀ : ਰਾਜੀਵ, ਸਿੰਹ, ਤੁੰਡ, ਸਸ਼ੁਲਕ, ਧਟਨਾ, ਰੋਹੂ (ਜਾਨਵਰ) ਇਨ੍ਹਾਂ ਸਭਾ ਨੂੰ ਦੇਵਤਿਆਂ ਅਤੇ ਪਿਤਰਾਂ ਨੂੰ ਭੋਗ ਲੁਆ ਕੇ ਖਾਓ (52)

(4/131) ਦੁਪਹਿਰੇ, ਅੱਧੀ ਰਾਤੀਂ ਅਤੇ ਸਵੇਰ ਦੇ ਸਮੇਂ ਸ਼ਰਾਬ ਦੇ ਮਾਸ ਦਾ ਭੋਜ ਕਰਕੇ ਚੌਂਗ ਹੇ ਤੇ ਨਾ ਜਾਵੋ।(52)

(5/22) ਯੱਗ ਜਾਂ ਬ੍ਰਾਹਮਣ ਵਾਸਤੇ ਹਿਰਨ ਜਾਂ ਪੰਛੀ ਨੂੰ ਮਾਰਨਾ ਚਾਹੀਦਾ ਹੈ।(52)

(5/27) ਪੋਰਕਸ਼ੀ ਨਾਮ ਸੰਸਕਾਰ ਦੁਆਰਾ ਬਣਾਇਆ ਗਿਆ ਅਤੇ ਯੱਗ ਵਿਚ ਹਵਨ ਕਰਨ ਉਪਰੰਤ ਜੋ ਮਾਸ ਬਚੇ, ਬ੍ਰਾਹਮਣ ਨੂੰ ਅਜਿਹੇ ਦੋਹਾਂ ਤਰ੍ਹਾਂ ਦਾ ਮਾਸ ਖਾਣਾ ਚਾਹੀਦਾ ਹੈ। ਬ੍ਰਾਹਮਣ ਦੀ ਜਦੋਂ ਮਾਸ ਖਾਣ ਦੀ ਇੱਛਾ ਹੋਵੇ, ਤਾਂ ਸ਼ਾਸਤਰ ਵਿਧੀ ਅਨੁਸਾਰ ਖਾਵੇ।(52)

(5/28 ਮਨੂੰ ਨੇ ਕਿਹਾ ਹੈ ਕਿ ਜੀਵ ਹੀ ਜੀਵ ਦਾ ਅਹਾਰ ਹੈ ਅਤੇ ਬ੍ਰਹਮਾ ਨੇ ਜੀਵ ਨੂੰ ਇਕ-ਦੂਸਰੇ ਦੇ ਖਾਣ ਲਈ ਬਣਾਇਆ ਹੈ। ਇਸ ਲਈ ਮਾਸ ਖਾਣਾ ਚਾਹੀਦਾ ਹੈ।(53)

(5/32) ਮੁੱਲ ਜਾਂ ਦੂਜੇ ਤੋਂ ਲਿਆਂਦੇ ਹੋਏ ਮਾਸ ਨੂੰ ਦੇਵਤਾ ਅਤੇ ਪਿਤਾ ਨੂੰ ਭੋਜਨ ਲਗਾ ਕੇ ਖਾਣ ਨਾਲ ਪਾਪ ਨਹੀਂ ਲੱਗਦਾ।(53)

**ਬ੍ਰਾਹਮਣੀ ਧਰਮ ਵਿਚ ਹਿੰਸਾ ਦਾ ਸਿਧਾਂਤ**

ਮਨੂੰ ਸਿਮਰਤੀ (5/42) ਬਲੀ ਦੇਣ ਵਿਚ ਬਲੀ ਦਾ ਪਸ਼ੂ ਅਤੇ ਪਸ਼ੂ ਦੀ ਬਲੀ ਦਿਵਾਉਣ ਵਾਲਾ ਵੇਦ ਗਿਆਤਾ ਬ੍ਰਾਹਮਣ, ਆਪਣੇ ਆਪ ਨੂੰ ਤਥਾ ਪਸ਼ੂ ਹੱਤਿਆ ਨੂੰ ਹਿੰਸਾ ਹੀ ਨਹੀਂ ਮੰਨਦੇ, ਕਿਉਂਕਿ ਉਨ੍ਹਾਂ ਦਾ ਖਿਆਲ ਹੈ ਕਿ ਧਰਮ ਦੇ ਨਾਂ 'ਤੇ ਜੋ ਹੱਤਿਆ ਕੀਤੀ ਜਾਂਦੀ ਹੈ ਵੇਦ ਉਸ ਨੂੰ ਹਿੰਸਾ ਨਹੀਂ ਮੰਨਦੇ।(53)

(5/44) ਇਸ ਸੰਸਾਰ ਵਿਚ ਜੋ ਹਿੰਸਾ ਵੇਦਾਂ ਅਨੁਸਾਰ ਕੀਤੀ ਜਾਂਦੀ ਹੈ ਉਸ ਨੂੰ ਹਿੰਸਾ ਨਹੀਂ ਸਮਝਣਾ ਚਾਹੀਦਾ, ਕਿਉਂਕਿ ਵੇਦ 'ਚੋਂ ਹੀ ਧਰਮ ਨਿਕਲਦਾ ਹੈ।(5/35) ਸ਼ਾਸਤਰ ਵਿਧੀ ਨਾਲ ਜੋ ਮਾਸ ਸ਼ੁੱਧ ਹੈ ਜੋ ਆਦਮੀ ਉਸ ਨੂੰ ਨਹੀਂ ਖਾਂਦਾ, ਉਸ ਪਰੋਲਕ ਵਿਚ

ਆਜਨਮ ਪਸ਼ੂ ਹੁੰਦਾ ਹੈ।

(3/3) ਜੋ ਸਰਵ ਧਰਮ ਆਚਰਣ ਲਈ ਪ੍ਰਸਿੱਧ ਹੈ, ਜਿਸ ਨੂੰ ਪਿਤਾ ਤੋਂ ਧਰਮ ਵਿਰਾਸਤ ਮਿਲੀ ਹੈ ਉਸ (ਬ੍ਰਾਹਮਣ ਦਿਵਜ) ਨੂੰ ਚੰਗੇ ਆਸਣ 'ਤੇ ਬਿਠਾ ਕੇ ਅਤੇ ਮਾਲਾ ਪਹਿਨ ਕੇ ਗਊ ਮਾਸ ਨਾਲ ਉਸ ਦੀ ਪੂਜਾ ਕਰਨਾ ਚਾਹੀਦੀ ਹੈ। ਅਤੇ ਮਨੂੰ ਕਹਿੰਦੇ ਹਨ ਕਿ ਗਊ ਦੇ ਮਾਸ ਨਾਲ ਪਿੱਤਰਾਂ ਦੀ ਤ੍ਰਿਪਤੀ ਕਰਨੀ ਚਾਹੀਦੀ ਹੈ। ਅਜਿਹਾ ਕਰਨ ਨਾਲ ਪਿੱਤਰ 12 ਮਹੀਨੇ ਤੱਕ ਰੱਜੇ ਰਹਿੰਦੇ ਹਨ। (54)

ਵਸ਼ਿਸ਼ਠ ਸਿਮਰਤੀ ਅਧਿ-14 ਪਿੱਤਰ, ਦੇਵ ਅਤੇ ਮਹਿਮਾਨ ਦੀ ਪੂਜਾ ਦੇ ਮੌਕੇ ਮਧੂਪੂਰਕ ਯੱਗ ਅਤੇ ਪਿਤਰ ਦੇਵ ਕਰਮਾਂ ਵਿਚ ਪਸ਼ੂ ਦੀ ਹਿੰਸਾ ਕਰੋ। ਯੱਗ ਵਿਚ ਕੀਤੀ ਹੱਤਿਆ ਹਿੰਸਾ ਨਹੀਂ ਹੁੰਦੀ। (57)

25. ਮਨੂੰ 3/55 ਜੋ ਦਵਿਜ (ਬ੍ਰਾਹਮਣ) ਯੱਗ ਅਤੇ ਸ਼ਰਧਾ ਵਿਚ ਮਾਸ ਨਹੀਂ ਖਾਂਦਾ ਉਹ ਨਰਕ ਨੂੰ ਜਾਂਦਾ ਹੈ। (55)

25. ਵਸ਼ਿਸ਼ਟ ਸਿਮਰਤੀ : ਜਦੋਂ ਤੁਹਾਡੇ ਕੋਲ ਬ੍ਰਾਹਮਣ ਜਾਂ ਰਾਜਾ, ਮਹਿਮਾਨ ਆ ਜਾਵੇ ਤਾਂ ਉਸ ਲਈ ਵੱਡਾ ਬੈਲ ਜਾਂ ਇਕ ਵੱਡਾ ਬੱਕਰਾ ਪਕਾਉਣਾ ਚਾਹੀਦਾ ਹੈ। ਉਸ ਮਹਿਮਾਨ ਦਾ ਸਤਿਕਾਰ ਏਸੇ ਪ੍ਰਕਾਰ ਕਰੀਦਾ ਹੈ। (56)

27. ਮਨੂੰ (3/56) ਸ਼ਿਕਾਰ ਕਰਕੇ ਲਿਆਂਦੇ ਗਏ ਮਾਸ ਨਾਲ ਪਿੱਤਰਾਂ ਅਤੇ ਦੇਵਤਿਆਂ ਦੀ ਪੂਜਾ ਕਰਕੇ, ਆਪ ਵੀ ਭੋਜਨ ਕਰੋ ਜੇਕਰ ਬਾਹਰਵੇਂ-ਭਾਗ ਨੂੰ ਮੁੱਲ ਲੈ ਕੇ ਵੈਸ਼ ਵੀ ਮਾਸ ਖਾ ਲਵੇ ਤਾਂ ਧਰਮ ਹੀ ਹੈ।

28. ਰਿਸ਼ੀ ਵਸ਼ਿਸ਼ਟ ਸਿਮਰਤੀ ਵਾਜਸਨੇਹ (ਜਜੁਰ ਵੇਦੀਆਂ) ਦੇ ਮੱਤ ਅਨੁਸਾਰ ਗਊ ਅਤੇ ਬੈਲ ਹੱਤਿਆ ਅਤੇ ਉਨ੍ਹਾਂ ਦਾ ਮਾਸ ਖਾਣਾ (ਭਖਸ਼ਣ) ਜਾਇਜ਼ ਹੈ। (57)

29. ਵਿਸ਼ਨੂੰ ਪੁਰਾਣ (3-16-1/2) ਹਵੀ (ਹਵਨ ਸਮਗਰੀ) ਮੱਛੀ, ਖਰਗੋਸ਼, ਨਿਉਲਾ, ਸ਼ੂਕਰ, ਛਾਗ (ਬੱਕਰਾ) ਕਸਤੂਰੀ ਮਿਰਗ, ਗਵੈ (ਜੰਗੀਲ ਗਊ) ਅਤੇ ਗਊ ਦੇ ਮਾਸ ਨਾਲ ਪਿਤਰ ਜਨ ਕ੍ਰਮਵਾਰ ਇਕ ਇਕ ਮਹੀਨਾ ਵੱਧ ਤ੍ਰਿਪਤ ਰਹਿੰਦੇ ਹਨ ਅਤੇ ਬਾਮੀਣ ਦੇ ਮਾਸ ਨਾਲ ਸਦਾ ਲਈ ਤ੍ਰਿਪਤ ਹੋ ਜਾਂਦੇ ਹਨ। (16)

30. ਇਸ ਨੂੰ ਪੁਰਾਣ (4-1-7) ਸਲੋਕ ਵਿਚ ਪੰਨੂੰ ਦੇ ਪੁੱਤਰ ਪਰਸ਼ਬਰ ਦੁਆਰਾ ਗੁਰੂ ਦੀ ਗਾਂ ਮਾਰ ਕੇ ਖਾ ਜਾਣ ਜ਼ਿਕਰ ਹੈ। (62) ਬ੍ਰਹਮ ਪੁਰਾਣ (1-61-98) ਪੰਜ ਕਰੋੜ ਗਊਆਂ ਦਾ ਮਾਸ ਅਤੇ ਮਾਲ੍ਹਪੂੜੇ, ਬ੍ਰਾਹਮਣ ਲੋਕਾਂ ਨੇ ਖਾਧੇ।

ਓਹੀ (1-50-12) ਸੁਪਕਵ ਮਾਸ ਬ੍ਰਾਹਮਣਾਂ ਵਾਸਤੇ ਕੱਢ ਲਿਆ ਜਾਂਦਾ ਹੈ। (62)

ਓਹੀ 1-105-61/62/63 ਇਕ ਲੱਖ ਗਊਆਂ, ਦੋ ਲੱਖ ਹਿਰਨ, ਚਾਰ ਲੱਖ ਖਰਗੋਸ਼ ਅਤੇ ਚਾਰ ਲੱਖ ਕੱਛੂ, ਦਸ ਲੱਖ ਬੱਕਰੇ ਅਤੇ ਚੌਗੁਣੀਆਂ ਭੇਡਾਂ, ਇਨ੍ਹਾਂ ਸਭ ਪਸ਼ੂਆਂ ਦਾ ਮਾਸ ਪਕਾ ਕੇ ਭੋਜਨ ਲਈ ਤਿਆਰ ਕੀਤਾ।

ਓਹੀ (54-48 ਅ/ਧ 54) ਮਨੂੰ ਯੱਗ ਵਿਚ ਤਿੰਨ ਕਰੋੜ ਬ੍ਰਾਹਮਣਾਂ ਨੂੰ ਭੋਜਨ ਕਰਾਇਆ ਕਰਦਾ ਸੀ। ਉੱਥੇ ਘਿਓ ਵਿਚ ਤਲੇ ਅਤੇ ਅੱਛੀ ਤਰ੍ਹਾਂ ਪੱਕੇ ਪੰਜ ਲੱਖ ਗਊਆਂ ਦਾ ਮਾਸ ਅਤੇ ਦੂਸਰੇ, ਚੂਸਣ, ਕੱਟਣ ਅਤੇ ਪੀਣ ਵਾਲੇ ਦੁਰਲੱਭ ਪਦਾਰਥ ਪਰੋਸੇ ਜਾਂਦੇ ਸਨ। (62)

32. ਹਰੀਵੰਸ਼ ਪੁਰਾਣ (12-13) ਮਾਸ ਨਾ ਹੋਣ ਤੇ ਉਸ (ਰਾਜਾ ਤਰਮਰੂਣ ਦੇ ਪੁੱਤਰ ਸੱਤਵਰਤ) ਨੇ ਇਕ ਦਿਨ ਵਸ਼ਿਸ਼ਠ ਦੀ ਗਊ ਮਾਰ ਕੇ ਖਾ ਲਈ ਅਤੇ ਵਿਸ਼ਵਾ ਮਿੱਤਰ ਦੇ ਪੁੱਤਰਾਂ ਨੂੰ ਵੀ ਖੁਆ ਦਿੱਤੀ, ਜਿਸ ਅਪਰਾਧ ਕਾਰਨ ਵਸ਼ਿਸ਼ਠ ਨੇ ਉਸ ਨੂੰ ਪੰਗੂ ਬਣਾ ਦਿੱਤਾ।

33. ਮਾਰਕੰਡਾ ਪੁਰਾਣ (9-120) ਜਿਸ ਤਰ੍ਹਾਂ ਮਿਰਗ ਤਰੁਣ (ਹਰਾ ਚਾਰਾ) ਆਦਿ ਚਰਦੇ ਹਨ ਉਸੇ ਤਰ੍ਹਾਂ ਗਊ, ਬੱਕਰੀ, ਘੋੜਾ ਆਦਿ ਹਰਾ ਚਾਰਾ ਚਰਦੇ ਹਨ। ਇਸ ਲਈ ਮੈਂ (ਰਾਜਾ ਖਨੀ ਨੇਤਰ) ਚਾਹੁੰਦਾ ਹਾਂ ਕਿ ਆਦਮੀ ਇਨ੍ਹਾਂ ਪਸ਼ੂਆਂ ਨੂੰ ਮਾਰ ਕੇ ਖਾਵੇ। (63)

34. ਵਾਯੂ ਪੁਰਾਣ (2-24-2-2) ਵਿਚ ਮਨੂੰ ਦੇ ਪੁੱਤਰ ਪਰਸੁਧਰ ਦਾ ਵਰਣਨ ਹੈ ਕਿ ਉਸ ਨੇ ਆਪਣੇ ਗੁਰੂ ਦੀ ਗਊ ਮਾਰ ਕੇ ਖਾ ਲਈ ਸੀ, ਜਿਸ ਕਾਰਨ ਚਵਨ ਰਿਸ਼ੀ ਨੇ ਉਸ ਨੂੰ ਸ਼ਰਾਪ ਦੇ ਦਿੱਤਾ। (64)

(ਉਪਰੋਕਤ ਸਾਰੇ ਹਵਾਲੇ ਗਊ ਮਾਸ ਭਖਸ਼ਮ ਪੁਸਤਕ ਵਿਚੋਂ ਲਏ ਗਏ ਹਨ, ਜਿਸ ਦੇ 15ਵੇਂ ਭਾਗ ਵਿਚ ਮਸ਼ਹੂਰ ਵਿਦਵਾਨਾਂ ਦੇ ਖਿਆਲ ਇਸ ਪ੍ਰਕਾਰ ਹਨ।

ਭਾਸ਼ਨਕਾਰ ਸਕੰਦ ਸਵਾਮੀ ਨੇ ਵੇਦ ਦੇ ਮੰਤਰ (1-1-4) ਦੇ ਪ੍ਰਸੰਗ ਵਿਚ ਕਿਹਾ ਯੱਗ ਵਿਚ ਸਭ ਦਾ ਭਲਾ ਹੁੰਦਾ ਹੈ ਨਾ ਕਿ ਹਿੰਸਾ ਜਿਨ੍ਹਾਂ ਪਸ਼ੂਆਂ ਦੀ ਹੱਤਿਆ ਕੀਤੀ ਜਾਂਦੀ ਹੈ ਉਨ੍ਹਾਂ ਦਾ ਵੀ ਭਲਾ ਹੀ ਹੁੰਦਾ ਹੈ। ਪੂਰਵਜਾਂ ਦਾ ਕਥਨ ਹੈ ਕਿ ਜੋ ਗਊ ਔਸ਼ਧ, ਪਸ਼ੂ, ਪੰਛੀ ਆਦਿ ਯੱਗ ਵਿਚ ਮਾਰੇ ਜਾਂਦੇ ਹਨ, ਉਹ ਉੱਚੀ ਜੂਨੀ ਨੂੰ ਪ੍ਰਾਪਤ ਹੁੰਦੇ ਹਨ। (ਇਸ ਲਈ ਯੱਗ ਵਿਚ ਕੀਤੀ ਗਈ ਹਿੰਸਾ ਅਹਿੰਸਾ ਸੀ। (99)

ਡਾ. ਮਦਨ ਮੋਹਨ, : ਬੋਧੀ ਲੇਖਕਾਂ ਨੇ ਆਪਣੇ ਬ੍ਰਾਹਮ ਵਿਰੋਧ ਕਾਰਨ ਬ੍ਰਾਹਮਣਾਂ ਦੁਆਰਾ ਗਊ ਹੱਤਿਆ ਕਰਨ ਅਤੇ ਗਊ ਮਾਸ ਖਾਣ ਦਾ ਰੰਜ ਭਰਪੂਰ ਵਰਣਨ ਕੀਤਾ ਹੈ। (99)

ਡਾ. ਡੀ ਆਰ ਭੰਡਾਰਕਰ : ਦਾ ਕਥਨ ਹੈ ਕਿ ਗੁਪਤ ਕਾਲ ਵਿਚ ਮਾਸ ਖਾਣ ਯੋਗ ਹੈ ਤੇ ਸੀ, ਗੁਪਤ ਰਾਜਿਆਂ ਨੇ ਵੀ ਪੰਜਵੀਂ ਸਦੀ ਵਿਚ ਗਊ ਨੂੰ ਨਾ-ਮਾਰਨ ਯੋਗ ਅਤੇ ਨਾ ਖਾਣ ਯੋਗ ਐਲਾਨ ਕੀਤਾ। ਉਸ ਦਾ ਕਹਿਣਾ ਹੈ ਕਿ ਇਸ ਗੱਲ ਦਾ ਸਾਡੇ ਪਾਸ ਸ਼ਿਲਾਲੇਖਾਂ 'ਤੇ ਉਕਰਿਆ ਪ੍ਰਮਾਣ ਹੈ ਕਿ ਗਊ ਹੱਤਿਆ ਪੰਜਵੀਂ ਸਦੀ ਵਿਚ ਭਿਆਨਕ ਪਾਪ ਬਣੀ. .(99)

ਡਾ. ਭੀਮ ਰਾਓ ਅੰਬੇਡਕਰ ਨੇ ਆਪਣੇ ਗ੍ਰੰਥ 'ਅਛੂਤ' ਵਿਚ ਕਿਹਾ ਕਿ ਬ੍ਰਾਹਮਣ ਗਊ ਮਾਸਾਹਾਰੀ ਸਨ। ਉਹ ਬ੍ਰਾਹਮਣਾਂ ਦੀ ਨੀਤੀ ਦਾ ਇਕ ਅੰਗ ਹੈ ਕਿ ਊਹ ਗਊ ਮਾਸਾਹਾਰੀਆਂ ਤੋਂ ਗਊ ਪੂਜਕ ਬਣ ਗਏ। (100)

ਡਾ. ਪ੍ਰਭੂ ਦਿਆਲ ਅਗਨੀਹੋਤਰੀ ਪਤੰਜਲੀ ਕਾਲੀਨ ਭਾਰਤ ਵਿਚ ਗੌਹਨਾਂ ਬਾਰੇ ਲਿਖਿਆ ਹੈ ਕਿ ਇਨ੍ਹਾਂ ਦੇ ਆਉਣ ਤੇ ਵਿਸ਼ੇਸ਼ ਰੂਪ ਵਿਚ ਗਊ ਜਾਂ ਬੈਲ ਕੱਟਿਆ ਜਾਂਦਾ ਸੀ ਅਤੇ ਉਸ ਦੇ ਮਾਸ ਦਾ ਭੋਜਨ ਉਨ੍ਹਾਂ ਨੂੰ ਖੁਆਇਆ ਜਾਂਦਾ ਸੀ ਇਸ ਲਈ ਉਹ ਮਹਿਮਾਨ ਗੌਹਨ ਕਹਾਉਂਦੇ ਸਨ। ਸਵਾਗਤ ਅਰਥ ਗਊ ਦੀ ਹੱਤਿਆ ਕਰਨ ਦੇ ਅਧਿਕਾਰੀ ਹੋਣ ਕਾਰਨ ਸ਼ਰੋਤਰੀ, ਗੌਹਨ ਕਹੇ ਜਾਂਦੇ ਸਨ।

(100)

ਡਾ. ਸੁਰਿੰਦਰ ਕੁਮਾਰ ਸ਼ਰਮਾ ਪ੍ਰਾਚੀਨ ਭਾਰਤ ਵਿਚ ਗਊ ਹੱਤਿਆ ਤੇ ਮਾਸਾਹਾਰ ’ਤੇ ਲਿਖਦੇ ਹਨ ਕਿ ਗਊ ਹੱਤਿਆ ਅਤੇ ਗਊ ਮਾਸਾਹਾਰ ਇਕ ਇਤਿਹਾਸਕ ਸੱਚਾਈ ਹੈ।(100)

ਰਜਨੀ ਕਾਂਤ ਸ਼ਾਸਤਰੀ-ਹਿੰਦੂ ਜਾਤੀ ਦਾ ਉਥਾਨ ਤੇ ਪਤਨ ਵਿਚ, ਮਾਸ ਭੋਜਨ ਵੀ ਉਸ ਕਾਲ ਵਿਚ ਬਹੁਤ ਪ੍ਰਚਲਿਤ ਸੀ ਅਤੇ ਆਧੁਨਿਕ ਜਨਤਾ ਇਹ ਜਾਣ ਕੇ ਚੌਂਕ ਉੱਠੇਗੀ ਕਿ ਹੋਰ ਖਾਣ ਯੋਗ ਪਦਾਰਥਾਂ ਦੇ ਮਾਸ ਵਿਚ ਗਊ ਮਾਸ ਖੁਰਾਕ ਵਸਤੂਆਂ ਵਿਚ ਸ਼ਾਮਲ ਸੀ।

ਸੰਸਕਰਣ 185 (ਸਫਾ 85)

ਸਤਿਆਦੇਵ ਵਿੱਦਿਆਲੰਕਾਰ ਦੇ ਰਾਸ਼ਟਰ ਧਰਮ ਵਿਚ ਗਊ ਹੱਤਿਆ ਯੱਗ ਪੁਸਤਕ ਵਿਚ ਦੱਸਿਆ ਹੈ ਕਿ ਗਊ ਦੀ ਬਲੀ ਮੰਦਰਾਂ ਵਿੱਚ ਦਿੱਤੀ ਜਾਂਦੀ ਸੀ।

ਡਾ. ਮੰਗਲਾਦੇਵ ਸ਼ਾਸਤਰੀ ਨੇ ਆਸੁਰਾਂ ਦੇ ਸੰਬੰਧ ਵਿਚ ਕਿਹਾ ਹੈ ਕਿ ਸੰਸਕ੍ਰਿਤੀ ਭਾਸ਼ਾ ਦੇ ਕੋਸ਼ਾਂ ਵਿਚ ਅਸੁਰ ਦਾ ਪਰਾਏਵਾਚੀ ਪਰੂਵਦੇਵਸ਼ਬਦ ਤੋਂ ਵੀ ਇਹ ਸਿੱਧਾ ਹੁੰਦਾ ਹੈ ਕਿ ਏਹੀ ਗੱਲ ਧਿਆਨ ਵਿਚ ਰੱਖ ਕੇ ਆਰੀਆ ਨੇ ਆਪਣੇ ਆਪ ਨੂੰ ‘ਸੁਰ’ ਦਾ ਪਰਾਏਵਾਚੀ ਦੇਵਤਾ ਬਣਾ ਲਿਆ ਮਾਸ ਅਤੇ ਸ਼ਰਾਬ ਦਾ ਪ੍ਰਯੋਗ ਨਾ ਕਰਨ ਵਾਲਿਆਂ ਨੂੰ ਆਪਣਾ ਵਿਰੋਧੀ ਬਣਾਕੇ ਅਸੁਰ ਬਣਾ ਦਿੱਤਾ।(101)

ਅਚਾਰੀਆ ਵਿਨੋਬਾਭਾਵੇ ਗੀਤਾ ਪ੍ਰਵਚਨ ਗ੍ਰੰਥ 2 ਸੰ. 4 ਸਫਾ 237 ਤੇ ਲਿਖਦੇ ਹਨ ਕਿ ਜਦੋਂ ਗਊ ਹੱਤਿਆ ਗਊ ਮਾਸ ਖਾਧਾ ਜਾਣ ਲੱਗਾ ਤਾਂ ਗੌਤਮ ਬੁੱਧ ਕੁਝ ਅੱਗੇ ਵਧੇ ਉਨ੍ਹਾ ਕਿਹਾ ਕਿ ਮਾਸ ਖਾਣਾ ਹੈ ਤਾਂ ਖਾਓ ਪ੍ਰੰਤੂ ਭਗਵਾਨ ਦਾ ਨਾਮ ਲੈ ਕੇ ਮੱਤ ਖਾਓ। ਪੰਡਤ ਰਾਹੁਲ ਸੰਕਕ੍ਰਿਤਾਨ ਨੇ ਮੰਨਿਆ ਹੈ ਕਿ ਹਿੰਦੂ ਮਾਸ ਅਤੇ ਗਊ ਮਾਸ ਖਾਂਦੇ ਸਨ। ਉਨ੍ਹਾ ਕਿਹਾ ਹੈ, ‘ਸਾਡੇ ਪ੍ਰਾਚੀਨ ਰਿਸ਼ੀ, ਮਹਾਂਰਿਸ਼ੀ ਵੇਦ ਗਿਆਤਾ, ਬ੍ਰਾਹਮਣ ਅਤੇ ਪਰੋਹਿਤ ਲੋਕ ਗਊ ਨੂੰ ਆਪਣੇ ਹੱਥੀਂ ਮਾਰ ਕੇ ਖੁਦ ਉਸ ਦਾ ਮਾਸ ਖਾਂਦੇ ਸਨ।(101)

ਬਾਬੂ ਜਗਜੀਵਨ ਰਾਮ (ਖਾਦ ਮੰਤਰੀ) ਸੰਸਦ ਵਾਰਤਾਲਾਪ ਦੌਰਾਨ ਸੱਚ ਨੂੰ ਸਵੀਕਾਰ ਨਾ ਕਰਕੇ, ਝੂਠ ਦਾ ਪੱਖ ਲੈਣਾ ਅਧਰਮ ਹੈ। ਬਾਬੂ ਜਗਜੀਵਨ ਰਾਮ ਨੇ ਸ਼ੰਕਰਾਚਾਰੀਆ ਦੇ ਜੁਆਬ ਵਿਚ ਕਿਹਾ ਸੀ ਕਿ, ਵੈਦਿਕ ਯੁੱਗ ਵਿਚ ਗਊ ਦਾ ਮਾਸ ਖਾਣ ਦਾ ਪ੍ਰਚਲਣ ਸੀ। ਇਸ ’ਤੇ ਹਿੰਦੂ ਸੰਤਾਂ ਨੇ ਜਦੋਂ ਬਾਬੂ ਜੀ ਨੂੰ ਕਿਹਾ ਕਿ ਖਾਦ ਮੰਤਰੀ ਆਪਣੇ ਸ਼ਬਦ ਵਾਪਸ ਲੈਣ ਤਾ ਬਾਬੂ ਜਗਜੀਵਨ ਰਾਮ ਨੇ ਦ੍ਰਿੜ੍ਹਤਾ ਨਾਲ ਕਿਹਾ ਕਿ : “ਪ੍ਰਾਚੀਨ ਭਾਰਤ ਵਿਚ ਹਿੰਦੂ ਲੋਕ ਗਾਊ ਮਾਸ ਖਾਂਦੇ ਸਨ ਅਤੇ ਖਾਂਦੇ ਸਨ। ਅਤੇ ਬਾਬੂ ਜੀ ਆਪਣੀ ਗੱਲ ’ਤੇ ਅੜੇ ਰਹੇ।

ਪੰਡਤ ਚੰਦਰਿਕਾ ਪ੍ਰਸ਼ਾਦ ਆਗੂ ਦਾ ਕਹਿਣਾ ਹੈ ਕਿ ਰਾਵਣ ਅਹਿੰਸਾਵਾਦੀ ਸੀ। ਬ੍ਰਾਹਮਣ ਰਿਸ਼ੀ ਪੁਰੋਹਿਤ ਜਦੋਂ ਬਲੀ ਦੇ ਨਾਂ ’ਤੇ ਬੇਦੋਸ਼ੇ ਪਸ਼ੂਆਂ ਦੀ ਹੱਤਿਆ ਕਰਦੇ ਸਨ ਤਾਂ ਰਾਵਣ ਨੇ ਆਪਣੇ ਦੂਤਾਂ ਨੂੰ ਹੁਕਮ ਦਿੱਤਾ ਕਿ ਜਿੱਥੇ ਜਿੱਥੇ ਦੇਵਤੇ ਦਵਿਜ (ਬ੍ਰਾਹਮਣ) ਯੱਗ ਕਰਦੇ ਹਨ ਅਤੇ ਯੱਗਾਂ ਵਿਚ ਪਸ਼ੂ ਬਲੀ ਚੜ੍ਹਾਉਂਦੇ ਮਿਲਣ ਉਨ੍ਹਾਂ ਨੂੰ ਫੜ ਕੇ ਮੇਰੇ ਸਾਹਮਣੇ ਲਿਆਂਦਾ ਜਾਵੇ ਅਤੇ ਉਨ੍ਹਾਂ ਯੱਗਾਂ ਨੂੰ ਖਿੰਡਾ ਦਿੱਤਾ ਜਾਵੇ।(102) ਪੰਡਤ ਚੰਦਰਿਕਾ ਪ੍ਰਸ਼ਾਦ ਦੇ ਇਸ ਕਥਨ ਦੀ ਖੁੱਲ੍ਹੀ ਵਿਆਖਿਆ ਵਾਲਮੀਕ ਰਮਾਇਣ ਵਿਚ ਕੀਤੀ ਮਿਲਦੀ ਹੈ।

ਉਪਰੋਕਤ ਕਥਨ ਜੋ ਉੱਚ ਕੋਟੀ ਦੇ ਵਿਦਵਾਨਾਂ ਨੇ ਖਾਸ ਕਰਕੇ ਬ੍ਰਾਹਮਣ ਵਿਦਵਾਨਾਂ ਵੱਲੋਂ ਕੀਤੇ ਗਏ ਅਨੇਕਾਂ ਜੀਵਾਂ ਦਾ ਮਾਸ ਖੁੱਲ੍ਹੇ ਰੂਪ ਵਿਚ ਖਾਧਾ ਜਾਂਦਾ ਸੀ, ਜਿਸ ਵਿਚ ਗਊ ਦਾ ਮਾਸ ਆਮ ਹੁੰਦਾ ਸੀ। ਡਾ. ਅੰਬੇਡਕਰ ਇਹ ਵੀ ਸਾਬਤ ਕਰਦੇ ਹਨ ਕਿ ਗਊ ਮਾਸ ਨੂੰ ਸਵਰਨ ਹਿੰਦੂਆਂ ਦੇ ਪੁਰਖਿਆਂ ਬੁੱਧ ਧਰਮ ਦੇ ਪੈਰੋਕਾਰਾਂ ਨੂੰ ਹਰ ਖੇਤਰ ਵਿਚ ਮਾਤ ਦੇਣ ਲਈ ਚੌਥੀ ਪੰਜਵੀਂ ਸਦੀ ਵਿਚ, ਖਾਣਾ ਮਨਾਹੀ ਐਲਾਨਿਆ। ਤਾਂ ਕਿ ਗਊ ਮਾਸ ਖਾਂਦੇ ਰਹਿਣ ਵਾਲੇ ਬੋਧੀਆਂ ਤੋਂ ਬ੍ਰਾਹਮਣਾਂ ਨੂੰ ਅਲੱਗ ਕਰਕੇ, ਬੋਧੀਆਂ ਨੂੰ ਅਛੂਤ ਕਰਾਰ ਦਿੱਤਾ ਜਾਵੇ ਅਤੇ ਸਮਾਜ ਵਿਚੋਂ ਪੱਕੇ ਤੌਰ ’ਤੇ ਛੇਕ ਦਿੱਤਾ ਜਾਵੇ।

ਸਾਡੀ ਮਾਸ ਸੇਵਨ ਸੰਬੰਧੀ ਇਹ ਚਰਚਾ, ਵਰਤਮਾਨ ਸਮਿਆਂ ਦੀ ਸਮਾਜਿਕ ਸੋਚ ਅਤੇ ਪ੍ਰਾਚੀਨ ਸਮਿਆਂ ਦੀ ਸਮਾਜਿਕ ਸੋਚ ਵਿਚਕਾਰ ਅੰਤਰ ਨੂੰ ਸਪੱਸ਼ਟ ਕਰਨਾ ਹੈ ਅਤੇ ਸਮਾਜਿਕ ਗੇੜਾਂ ਦਾ ਅਧਿਐਨ ਕਰਨਾ ਹੈ।

ਜਿਵੇਂ ਹਿੰਦੂ ਧਰਮ ਗ੍ਰੰਥ ਵਸ਼ਿਸ਼ਟ ਧਰਮ ਸੂਤਰ (4-87-4) ਵਿਚ ਮਹਿਮਾਨ ਦੇ ਸਨਮਾਨ ਲਈ ਮਧੂਪਰਕ ਬਣਾਉਣਾ ਚਾਹੀਦਾ ਹੈ, ਜਿਸ ਲਈ ਇਕ ਬੈਲ ਨੂੰ ਮਾਰਨਾ ਚਾਹੀਦਾ ਹੈ। ਅਪਸਤੰਭ ਧਰਮ ਸੂਤਰ (2-2-5 ਤੋਂ 15) ਅਨੁਸਾਰ ਬ੍ਰਾਹਮਣ ਅਤੇ ਗ੍ਰੰਥ ਯੱਗਵਲਕ (1-28-26) ਅਨੁਸਾਰ ਬ੍ਰਾਹਮਣਾਂ ਨੂੰ ਮਾਸ ਖਵਾਉਣ ਨਾਲ ਪਿੱਤਰ ਬਹੁਤ ਦਿਨਾਂ ਤੱਕ ਤ੍ਰਿਪਤ ਰਹਿੰਦੇ ਹਨ।(103-104)

ਸੋਮਯੱਗ; ਇਸ ਵਿਚ ਸ਼ਰਾਬ ਤੇ ਮਾਸ ਦਾ ਪ੍ਰਯੋਗ ਹੁੰਦਾ ਹੈ।(104)

ਗੌਸਵ ਯੱਗ ਇਸ ਯੱਗ ਵਿਚ ਗਊ ਦੀ ਬਲੀ ਦਿੱਤੀ ਜਾਂਦੀ ਹੈ ਸੀ ਜਿਸ ਕਰਕੇ ਇਸ ਨੂੰ ਗੌਸਵ ਯੱਗ ਕਹਿੰਦੇ ਹਨ। ਇਸ ਵਿਚ ਗਊ ਕੱਟੀ ਜਾਂਦੀ ਸੀ, ਜਿਸ ਵਿਚ ਅਚਾਰੀਆ, ਪਰੋਹਿਤ ਰਿਸ਼ੀ ਅਤੇ ਮਹਿਮਾਨ ਨੂੰ ਖਿਲਾਉਣ ਲਈ ਮਧੂਪਰਕ (ਖਾਸ ਮਾਸ ਪਕਵਾਨ) ਬਣਾਇਆ ਜਾਂਦਾ ਸੀ।(105)

ਇਹ ਸਾਰਾ ਵਰਣਨ ਉਪਰੋਕਤ ਪੁਸਤਕ ਗਊ ਮਾਸ ਭਕਸ਼ਣ ਵਿਚ ਦਰਜ ਹੈ।

* * *

## ਗੁਰੂ ਬਾਣੀ

**ਨੀਚ ਕੌਣ ਹੈ**
ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ।
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥
**ਪੰਜ ਤੱਤ ਦੇ ਆਕਾਰ**
ਜਾਤਿ ਕਾ ਗਰਬੁ ਨ ਕਰੀਅਹੁ ਕੋਈ। ਬ੍ਰਹਮੁਬਿੰਦੇ ਸੋ ਬ੍ਾਹਮਣ ਹੋਈ।
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ। ਘਟਿ ਵਧਿ ਕੋ ਕਰੈ ਬੀਚਾਰਾ।
✤ ਬ੍ਰਹਮ ਮੂਲੁ ਵੇਦ ਅਭਿਆਸਾ। ਤਿਸ ਤੇ ਉਪਜੇ ਦੇਵ ਮੋਹ ਪਿਆਸਾ।
ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ।
**ਝੂਠ ਵਪਾਰ**
ਤ੍ਰੈ ਗੁਣ ਬਾਣੀ ਬੇਦ ਬੀਚਾਰੁ। ਬਿਖਿਆ ਮੈਲੁ ਬਿਖਿਆ ਵਾਪਾਰੁ।
✤ ਸਿੰਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ। ਤਤੈ ਸਾਰ ਨਾ ਜਾਣੀ।
✤ ਸੰਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ, ਮਾਇਆ ਮੋਹੁ ਪਸਰਿਆ ਪਸਾਰਾ।
✤ ਬ੍ਰਹਮੇ ਚਾਰ ਹੀ ਬੇਦ ਬਨਾਏ। ਸਰਬ ਲੋਕ ਤਿਹ ਕਰਮ ਚਲਾਏ।
**ਮਾਇਆ ਮੋਹ ਪਸਾਰਾ**
ਬ੍ਰਹਮੇ ਬੇਦ ਬਾਣੀ ਪਰਗਾਸੀ। ਮਾਇਆ ਮੋਹ ਪਸਾਰਾ।
ਮਹਾ ਦੇਉ ਅਗਿਆਨੀ ਵਰਤੈ। ਘਰਿ ਆਪਣੇ ਤਮਾਸੁ ਬਹੁਤ ਅਹੰਕਾਰਾ
ਕ੍ਰਿਸ਼ਨ ਸਦਾ ਅਵਤਾਰੀ ਰੂਧਾ। ਕਿਤੁ ਲਗਿ ਤਰੈ ਸੰਸਾਰਾ।
**ਹੱਲ**
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੇ ਮੋਹ ਗੁਬਾਰਾ।
ਸਤਿਗੁਰ ਸੇਵਾ ਤੇ ਨਿਸਤਾਰਾ ਗੁਰਮੁਖ ਤਰੈ ਸੰਸਾਰਾ।
**ਇਕ ਆਗੂ, ਇਕ ਵਿਚਾਰਧਾਰਾ**
ਇਕਾ ਬਾਣੀ ਗੁਰੁ ਇਕੋ ਸ਼ਬਦ ਵੀਚਾਰਿ।
**ਮੂਰਖ ਪੰਡਤ**
ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹੁ ਪਿਆਰੁ।
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਬੀਚਾਰੁ।
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰੁ।
**ਮਾਇਆ ਦਾ ਮੁਥਾਜ ਪੰਡਤ**
ਮਨਮਤ ਪੜਹਿ ਪੰਡਿਤ ਕਹਾਵਹਿ। ਦੂਜੇ ਭਾਇ ਮਹਾ ਦੁਖੁ ਪਾਵਹਿ।
ਮਾਇਆ ਕਾ ਮੁਹਤਾਜ ਪੰਡਿਤੁ ਕਹਾਵੈ।
✤ ਬਿਖਿਆ ਰਾਤਾ ਬਹੁਤ ਦੁਖ ਪਾਵੇ।
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ। ਗੁਰਮੁਖਿ ਜਮਕਾਲੁ ਨੇੜਿ ਨ ਆਵੈ।
✤ ਪੰਡਿਤ ਪੜਹਿ ਪੜਿ ਵਾਦ ਵਖਾਣਹਿ ਤਿੰਨਾ ਬੂਝ ਨਾ ਪਾਈ।
ਬਿਖਿਆ ਮਾਤ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ।
✤ ਅਨੇਕ ਤੀਰਥ ਜੇ ਜਤਨ ਕਰੈ। ਤਾਂ ਅੰਤਰ ਕੀ ਹਉਮੈ ਕਦੇ ਨਾ ਜਾਇ।
✤ ਬ੍ਰਹਮ ਬਿਸਨੁ ਮਹਾਦੇਉ, ਤ੍ਰੈਗੁਣ ਭੁਲੇ, ਹਉਮੈ ਮੋਹੁ ਵਧਾਇ।
✤ ਬ੍ਰਹਮਾ ਬਿਸਨੁ, ਰੁਦ੍ਰ ਤਿਸ ਕੀ ਸੇਵ॥ ਅੰਤ ਨਾ ਪਾਵਹਿ ਅਲਖ ਅਭੇਵਾ।
ਮਨਮੁਖ ਪੜਹਿ, ਪੰਡਿਤ ਕਹਾਵਹਿ। ਦੂਜੇ ਭਾਇ ਮਹਾਂ ਦੁਖ ਪਾਵਹਿ।

ਵੇਦੁ ਪੜਹਿ ਹਰਿਰਸੁ ਨਹੀਂ ਆਇਆ। ਵਾਦ ਵਖਾਣਹਿ ਮੋਹੇ ਮਾਇਆ॥

**ਬਾਨਰ ਸੈਨਾ ਨੂੰ ਧਿਆਉਂਦਾ ਰਾਮ**

ਰਾਮੁ ਝੁਰੈ ਦਲ ਮੇਲਵੈ, ਅੰਤਰਿ ਬਲ ਅਧਿਕਾਰਾ॥
ਬੰਤਰ ਕੀ ਸੈਨਾ ਸੇਵੀਐ, ਮਨਿ ਤਨਿ ਜੁਝ ਅਪਾਰਾ।
ਸੀਤਾ ਲੈ ਗਇਆ ਦਹਿਸਰੋ, ਲਛਮਣ ਮੂਓ ਸਰਾਪਿ।
ਨਾਨਕ ਕਰਤਾ ਕਰਨਹਾਰ, ਕਰਿ ਵੇਖੈ ਥਾਪਿ ਉਥਾਪਿ॥

**ਅਸਲ ਅੰਨੇ ਅਕਲ ਦੇ ਹੁੰਦੇ ਹਨ**

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ (ਜਨਮ ਤੋਂ) ਅੰਧਾ ਹੋਇ।
ਨਾਨਕ ਹੁਕਮ ਨ ਬੁਝਈ, ਅੰਧਾ ਕਹੀਐ ਸੋਇ। (ਬਾਣੀ ਗੁਰੂ ਅੰਗਦ ਦੇਵ ਜੀ)

**ਬਾਣੀ (ਵਿਚਾਰਧਾਰਾ) ਤੇ ਗੁਰੂ ਇਕ ਹਨ**

"ਆਵਹੁ ਸਿਖ ਸਤਗੁਰੂ ਕੇ ਪਿਆਰੇ ਹੋ, ਗਾਵਹੁ ਸਚੀ ਬਾਣੀ।
ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆਂ ਸਿਰ ਬਾਣੀ।
ਸਤਗੁਰੂ ਬਿਨਾਂ ਹੋਰ ਕਚੀ ਹੈ ਬਾਣੀ।
ਬਾਣੀ ਤੇ ਕਚੀ ਸਤਿ ਗੁਰੂ ਬਾਝਹੁ, ਹੋਰ ਕ ਚੀ ਬਾਣੀ।
ਕਹਿੰਦੇ ਕਚੇ ਸੁਣਦੇ ਕਚੇ ਕਚੀ ਆਖ ਵਖਾਣੀ।

✤ ਬਾਣੀ ਗੁਰੂ ਗੁਰੂ ਹੈ ਬਾਣੀ, ਵਿਚ ਬਾਣੀ ਅੰਮ੍ਰਿਤ ਸਾਰੇ
ਗੁਰਬਾਣੀ ਕਹੈ ਸੇਵਕ ਜਨ ਮਾਨੈ, ਪ੍ਰਤਖਿ ਗੁਰੂ ਨਿਸਤਾਰੈ।"

**ਬ੍ਰਹਮਾ ਤੇ ਵੇਦ ਸੱਚ ਨਹੀਂ ਜਾਣਦੇ**

ਮਹਿਮਾ ਨਾ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦ।
ਸੰਕਰਕਾ ਨਹਿ ਜਾਨੈ ਭੇਵ। ਖੋਜਤ ਹਾਰੇ ਦੇਵ।
ਦੇਵੀਆਂ ਨਾਹੀ ਜਾਨੇ ਮਰਮ। ਸਭ ਊਪਰਿ ਅਲਖ ਪਾਰਬ੍ਰਹਮ (ਰਾਮਕਲੀ ਮ. 5)
ਅਵਤਾਰ ਨ ਜਾਨਹਿ ਅੰਤੁ। ਪਰਮੇਸੁਰ ਪਾਰ ਬ੍ਰਹਮ ਬੇਅੰਤੁ। (ਰਾਮਕਲੀ ਮ. 5)
ਬੇਤ ਕਤੇਬ ਸਿਮ੍ਰਿਤ ਸਭਿ ਸਾਸਤ ਇਨ ਪੜਿਆ ਮੁਕਤਿ ਨ ਹੋਈ। (ਸੂਹੀ ਮ. 5)

✤ ਪੜੇ ਰੇ ਸਗਲ ਬੇਦ, ਨਹ ਚੂਕੇ ਮਨ ਭੇਦ।
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ। (ਧਨਾਸਰੀ ਮ. 5)

**ਪਾਸਾ ਕਿਵੇਂ ਪਲਟੀਏ**

ਹੋਇ ਇਕਤ੍ਰ ਮਿਲਹੁ ਮੇਰੇ ਭਾਈ। ਦੁਬਧਾ ਦੂਰ ਕਰਹੁ ਲਿਵ ਲਾਇ।
ਹਰਿਨਾਮੈ ਕੇ ਹੋਵਹੁ ਜੋੜੀ। ਗੁਰਮੁਖਿ ਬੈਸਹੁ ਸਫਾ ਵਿਛਾਇ।
ਇਨ ਬਿਧਿ ਪਾਸਾ ਢਾਲਹੁ ਬੀਰ। (ਬਸੰਤ ਮ. 5)

✤ ਕੋਈ ਗਾਵੇ ਕੋ ਸੁਣੈ, ਕੋਈ ਕਰੈ ਬੀਚਾਰੁ।
ਕੋ ਉਪਦੇਸੈ ਕੋ ਦ੍ਰਿੜੇ (ਯਕੀਨ ਕਰੇ) ਤਿਸ ਕਾ ਹੋਇ ਉਧਾਰੁ। (ਥਿਤੀ ਗਉੜੀ ਮ. 5)
ਹੋਮ ਜਗ ਤੀਰਥ ਕੀਏ ਬਿਚਿ ਹਉਮੈ ਵਧੇ ਬਿਕਾਰ।
ਨਰਕੁ ਸੁਰਗੁ ਦੁਇ ਭੁੰਚ ਨਾ ਹੋਇ ਬਹੁਰਿ ਬਹੁਰਿ ਅਵਤਾਰ।
ਜੈਸੋ ਗੁਰਿ ਉਪਦੇਸਿਆ ਮੈਂ ਤੈ ਕਹਿਆ ਪੁਕਾਰ।
ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇਆ ਉਧਾਰ॥ (ਗਉੜੀ ਮੁਹਲਾ 5)

✤ ਤੀਰਥ ਨਾਇ ਨਾ ਉਤਰਸਿ ਮੈਲੁ। ਕਰਮ ਧਰਮ ਸਭਿ ਹਉਮੈ ਫੈਲੁ। (ਰਾਮਕਲੀ ਮੁਹਲਾ 5)

✤ ਜੋ ਪਾਥਰ ਕਉ ਕਹਤੇ ਦੇਵ। ਤਾਂ ਕੀ ਬਿਰਥਾ ਹੋਵੈ ਸੇਵ।
ਜੋ ਪਾਥਰ ਕੀ ਪਾਈ ਪਾਇ। ਤਿਸ ਕੀ ਘਾਲ ਅਜਾਈ ਜਾਇ।
ਠਾਕੁਰੁ ਹਮਰਾ ਸਦ ਬੋਲੰਤਾ। ਸਰਬਜੀਆ ਕਉ ਪ੍ਰਭੁ ਦਾਨ ਦੇਤਾ।
ਨਾ ਪਾਥਰੁ ਬੋਲੇ ਨਾ ਕਿਛੁ ਦੇਇ। ਫੋਕਟ ਕਰਮ ਨਿਹਫਲ ਹੈ ਸੇਵ। (ਭੈਰਉ ਮ. 5)
(ਇਹੋ ਸਲੋਕ ਸਤਿਗੁਰੂ ਕਬੀਰ ਦਾ ਹੈ। ਪੰਜਵੇਂ ਗੁਰੂ ਨੇ ਗੱਲ ਦੁਹਰਾ ਕੇ ਸੱਚ ਨੂੰ ਫੇਰ ਉਘਾੜਿਆ ਹੈ।)

✤ ਹਿੰਦੂ ਮੂਲੇ ਭੂਲੇ ਅਖੁਟੀ ਜਾਹੀ। ਨਾਰਿਦ ਕਹਿਆ ਸਿ ਪੂਜ ਕਰਾਂਹੀ।
ਅੰਧੇ ਗੁੰਗੇ ਅੰਧ ਅੰਧਾਰੁ। ਪਾਥਰੁ ਲੈ ਪੂਜਹਿ ਮੁਗਧ ਗਵਾਰ।
ਓਹਿ ਜਾ ਆਪ ਡੂਬੇ, ਤੁਮ ਕਹਾਂ ਤਰਣ ਹਾਰੁ। ਘਰ ਮਹਿ ਠਾਕੁਰ ਨਦਰਿ ਨ ਆਵੈ।

ਗਲ ਮਹਿ ਪਾਹੁਣ ਲੈ ਲਟਕਾਵੈ। ਭਰਮੇ ਭੂਲਾ ਸਾਕਤ ਫਿਰਤਾ।
ਨੀਰੁ ਬਿਰੋਲੇ ਖਪਿ ਖਪਿ ਮਰਤਾ। ਜਿਸੁ ਪਾਹਨੁ ਕਉ ਠਾਕੁਰੁ ਕਹਤਾ।
ਉਹੁ ਪਹਨ ਲੈ ਉਸ ਕਉ ਡੁਬਤਾ। ਗੁਨਹਗਾਰ ਲੂਣ ਹਰਾਮੀ।
ਪਾਹਣ ਨਾਵਨ ਪਾਰ ਗਿਰਾਮੀ। ਗੁਰੂ ਮਿਲਿ ਨਾਨਕ ਠਾਕੁਰ ਜਾਤਾ।
ਜਲਿ ਥਲਿ ਮਹੀਆਲਿ ਪੂਰਨ ਬਿਧਾਤਾ। (ਸੂਹੀ ਮਹਲਾ 5)
(ਇਹੋ ਸਲੋਕ ਸੰਤਗੁਰੂ ਕਬੀਰ, ਗੁਰੂ ਅਰਜਨ ਦਾ ਸਾਂਝਾ ਹੈ। ਭਾਵ ਗੁਰੂਆਂ ਦੀ ਵਿਚਾਰਧਾਰਾ ਇਕੋ ਹੈ, ਸਾਂਝੀ ਹੈ।)

**ਉਸ ਦੇ ਹੁਕਮ ਵਿਚ ਵਰਨ ਤੇ ਜਾਤ ਨਹੀਂ**

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ। ਸਭ ਮਹਿ ਵਰਤੈ ਆਪਿ ਨਿਰਾਰਓ।
ਵਰਨੁ ਜਾਤਿ ਚਿਹਨੁ ਨਹੀਂ ਕੋਈ। ਸਭੁ ਹੁਕਮੇ ਸ੍ਰਿਸਟਿ ਉਪਾਇਦਾ। (ਮਾਰੂ ਸੋਹਲੇ ਮ. 5)
ਕੋਈ ਗਾਵੈ, ਕੋ ਸੁਣੇ, ਕੋਈ ਕਰੈ ਬੀਚਾਰੁ।
ਕੋ ਉਪਦੇਸੈ ਕੋ ਦ੍ਰਿੜੈ, ਤਿਸ ਕਾ ਹੋਇ ਉਧਾਰੁ। (ਗਉੜੀ ਮ. 5)

**ਵੇਦਾਂ ਸ਼ਾਸਤਰਾਂ ਵਿਚ ਮੁਕਤੀ ਨਹੀਂ ਹੈ**

ਬੇਦ ਕਤੇਬ ਸਿਮ੍ਰਿਤ ਸਭਿ ਸਾਸਤ ਇਸ ਪੜਿਆ ਮੁਕਤਿ ਨ ਹੋਇ।
ਏਕੁ ਆਖਰੁ ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਇ।
ਖਤਰੀ ਬ੍ਰਾਹਮਣ ਸੂਦ ਵੈਸ, ਉਪਦੇਸ ਚਹੁ ਵਰਨਾ ਕਉ ਸਾਂਝਾ।
ਗੁਰਮੁਖਿ ਜਾਪੈ ਉਧਰੋ ਸੋ ਕਲ ਮਹਿ, ਘਟਿ ਘਟਿ ਨਾਨਕ ਮਾਝਾ। (ਸੂਹੀ ਮ. 5)

✤ ਜੀਵਤ ਛਾਡਿ ਜਾਹਿ ਦੀਵਾਨੇ। ਮੁਇਆ ਉਨਤੇ ਕੇ ਵਰਸਾਨੇ। (ਗਉੜੀ ਮ. 5)

**ਕਰਮ ਕਾਂਡ ਵਿਅਰਥ ਹੈ**

ਕਰਮ ਧਰਮ ਨੇਤ ਬ੍ਰਤ ਪੂਜਾ। ਪਾਰ ਬ੍ਰਹਮ ਬਿਨੁ ਜਾਨੁ ਨ ਦੂਜਾ॥ (ਗਉੜੀ ਮ. 5)

**ਬਾਣੀ ਗੁਰੂ ਗੋਬਿੰਦ ਸਿੰਘ**

ਮੈ ਨ ਗਨੇਸ਼ਹਿ ਪ੍ਰਥਮ ਮਨਾਊ। ਕਿਸ਼ਨ ਬਿਸ਼ਨ ਕਬਹੂੰ ਨ ਧਿਆਊ। (ਪਾਤਸ਼ਾਹੀ 10)

**ਕੂੜ ਕਿਰਿਆ**

ਕਾਹੂੰ ਲੈ ਪਾਹਨ ਪੂਜ ਧਰਯੋ ਸਿਰ। ਕਾਹੂੰ ਲੈ ਲਿੰਗ ਗਰੇ ਲਟਕਾਯੋ॥
ਕਾਹੂੰ ਟਿਖਾਯੋ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਸੋ ਸੀਸ ਨਿਵਾਯੋ।
ਕੋਊ ਬੁਤਾਨ ਕੋ ਪੂਜਤ ਹੈ ਪਸੂ ਕੋਊ ਮ੍ਰਿਤਾਨ ਕੋ ਪੂਜਨ ਧਾਯੋ।
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਯੋ। (ਪਾਤਸ਼ਾਹੀ 10)

✤ ਪੂਰਨ ਪ੍ਰੇਮ ਪ੍ਰਤੀਤ ਸਜੈ। ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ। ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ। ਤਬ ਖਾਲਸ ਤਾਹਿ ਨਿਖਾਲਸ ਜਾਨੈ। (ਸਵਯੇ ਪਾ. 10)

**ਮਾਨਸ ਕੀ ਇਕ ਜਾਤ**

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ।
ਮਾਨਸ ਕੀ ਜਾਤਿ ਸਬੈ ਏਕੋ ਪਹਿਚਾਨਬੋ॥ (ਅਕਾਲ ਉਸਤਤਿਤ ਪਾ. 10)

✤ ਏਕੇ ਨੈਨ, ਏਕੇ ਕਾਨ, ਏਕੈ ਦੇਹ, ਏਕੈ ਬਾਨ।
ਖਾਕ ਬਾਦ ਆਤਿਸ਼ ਔ ਆਬ ਕੋ ਰਲਾਓ ਹੈ। (ਅਕਾਲ ਉਸਤਤਿ ਪਾ. 10)

✤ ਦੇਵ ਭੇਵ ਨ ਜਾਨ ਹੀ ਜਿਹ ਬੇਦ ਔਰ ਕਤੇਬ। ਰੂਪ ਰੰਗ ਨ ਜਾਤਿ ਪਾਤਿ ਸੁ ਜਾਨ ਹੀ ਕਿਹ ਜੇਬ।
ਤਾਤ ਮਾਤ ਨ ਜਾਤਿ ਜਾਕਰ ਜਨਮ ਮਰਨ ਬਿਹੀਨ। ਚਕ੍ਰ ਬਕ੍ਰ ਫਿਰੈ ਚਤੁਰ ਚਕ ਮਾਨ ਹੀਂ ਪੁਰ ਤੀਨ।

**ਪੱਥਰ ਨਹੀਂ ਤਾਰ ਸਕਦੇ**

ਕਹਾਂ ਭਇਓ ਜੇ ਅਤਿ ਹਿਤ ਚਿਤ ਕਰ। ਬਹੁਬਿਧਿ ਸਿਲਾ ਪੁਜਾਈ।
ਪਾਨ ਖਕਯੋ ਪਾਹਨ ਕਹ ਪਰਸਤ। ਕਛ ਕਰ ਸਿੱਧਿ ਨ ਆਈ।
ਅੱਛਤ ਧੂਪ ਦੀਪ ਅਰਪਤ ਹੈ। ਪਾਹਨ ਕਛੂ ਨ ਖੈਹੇ।
ਤਾ ਮੈ ਕਹਾਂ ਸਿੱਧਿ ਹੈ, ਰੇ ਜੜ੍ਹ (ਮੂਰਖ)। ਤੋਹਿ ਕਛੂ ਬਰ ਦੈਹੇ।
ਜੋ ਜੀਅ ਹੋਤ ਦੇਤੁ ਕਛੁ ਤੁਹਿ। ਕਰ ਮਨ ਬਚ ਕਰਮ ਬਿਚਾਰ (ਵਿਚਾਰ ਕਰ)।
ਕੇਵਲ ਏਕ ਸਰਣਿ ਸੁਆਮੀ ਬਿਨ। ਯੋਂ ਨਹਿ ਕਤਹਿ ਉਧਾਰ। (ਸਬਦ ਹਜ਼ਾਰੇ, ਪਾਤਸ਼ਾਹੀ 10)

✤ **ਵੇਦ ਕਤੇਬ ਤਜ ਦਿੱਤੇ**

ਜਿਨਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ।
ਜਿਨ ਮਨ ਹਰਿ ਚਰਨਨ ਠਹਿਰਾਯੋ। ਸੋ ਸਿੰਮ੍ਰਿਤਨ ਕੇ ਰਾਹ ਨ ਆਯੋ।
ਸਿੰਮ੍ਰਿਤ ਸਾਸਤ੍ਰ ਬੇਦ ਸਭੈ। ਬਹੁ ਭੇਦ ਕੈਂ ਹਮ ਏਕ ਨ ਜਾਨਯੋ।
ਬੇਦ ਕਤੇਬ ਕੇ ਭੇਦ ਸਭੈ ਤਜਿ। ਕੇਵਲ ਕਾਲ ਕ੍ਰਿਫਾ ਨਿਧਿ ਮਾਨਯੋ। (ਦਸਮ ਗੁਰੂ ਜੀ)

✤ ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ। ਸਰਬ ਸਾਸਤ੍ਰਤ ਨ ਜਾਨਹੀ, ਜਿਹ ਰੂਪ ਰੰਗ ਅਰੁ ਰੇਖ।
ਪਰਮਬੇਦ ਪੁਰਾਨ ਜਾਕਹਿ ਨੇਤਿ ਭਾਖਥਖ ਨਿੱਤ। ਕੋਟਿ ਸਿਮ੍ਰਿਤ ਪੁਰਾਨ ਸਾਸਤ੍ਰ।
ਨ ਆਵਹੀ ਵਹੁ ਚਿੱਤ। (86)

✤ ਬਰਨ ਚਿਹਨ ਸਭਹੁੰ ਤੇ ਨਯਾਰਾ। ਆਦਿ ਪੁਰਖ ਅਵੈ, ਅਬਿਕਾਰਾ। (3)
ਬਰਨ ਚਿਹਨ ਜਿਹਿ ਜਾਤਿ ਨ ਪਾਤਾ। ਸਤ੍ਰ ਮਿਤ੍ਰ ਜਿਹਿ ਹਤਾਤ ਨ ਮਾਤਾ।
ਸਭ ਤੇ ਦੂਰ ਸਭਿਨ ਤੇ ਨੇਰਾ। ਜਲ ਥਲ ਮਹੀਅਲ ਜਾਹਿ ਬਸੇਰਾ। (4)

✤ **ਜਿੱਥੇ ਜਾਤਪਾਤ ਵਰਨ ਨਹੀਂ ਹੈ**
ਜਾਤਿ ਪਾਤਿ ਜਿਹਿ ਚਿਹਨ ਨ ਬਰਨਾ। ਅਬਿਗਤ ਦੇਵ ਅਛੈ ਅਨਭਰਮਾ। (9)

✤ ਤੀਰਥ ਨ੍ਹਾਨ, ਦਯਾ, ਦਮ, ਦਾਨ। ਸੁ ਸੰਜਮ, ਨੇਮ ਅਨੇਕ ਬਿਸੇਖੈ।
ਬੇਦ ਪੁਰਾਨ, ਕਤੇਬ ਕੁਰਾਨ। ਜ਼ਮੀਨ ਜ਼ਮਾਨ ਸਬਾਨਕੇ ਪੇਖੈ।
ਪੈਨ ਅਹਾਰਿ, ਜਤੀ ਜਤਧਾਰਿ। ਸਭੈ ਸੁ ਬਿਚਾਰ ਹਜਾਰਕ ਦੇਖੈ।
ਸ੍ਰੀ ਭਗਵਾਨ ਭਜੇ ਬਿਨ ਭੂਪਤਿ (ਬ੍ਰਾਹਮਣ)। ਏਕ ਰਤੀ ਬਿਨ ਏਕ ਨ ਲੇਖੈ। (14)

✤ ਬ੍ਰਹਮ, ਮਹੇਸੁਰ, ਬਿਸ਼ਨੁ, ਸਚੀਪਤਿ। ਅੰਤ ਫਸੇ ਯਮਫਾਸਿ ਪਰੈਂਗੇ। (18)

✤ ਜ਼ਿੰਹ ਕੋਟਿ ਇੰਦ੍ਰ, ਨ੍ਰਿਪਾਰ। ਕਈ ਬ੍ਰਹਮ ਬਿਸ਼ਨ ਬਿਚਾਰ।
ਕਈ ਰਾਮ ਕ੍ਰਿਸ਼ਨ ਰਸੂਲ। ਬਿਨ ਭਗਤਿ ਕੋ ਨ ਕਬੂਲ। (38)

✤ ਕਈ ਸਿਧ ਬਿਧ ਨਗੇਦ੍ਰ। ਕਈ ਮੱਛ ਕੱਛ ਫਨੇਂਦ੍ਰ।
ਕਈ ਦੇਵ ਆਦਿ ਕੁਮਾਰ। ਕਈ ਕਿਸ਼ਨ ਬਿਸ਼ਨ ਅਵਤਾਰ।

✤ ਤੀਰਥ ਕੋਟ ਕੀਯੋ ਇਸਨਾਨ। ਦੀਯੋ ਬਹੁਦਾਨ ਮਹਾਂ ਬ੍ਰਤ ਧਾਰੇ।
ਦੇਸ ਫਿਰਯੋ ਕਰ ਭੇਸ ਤਪੋਬਨ। ਕੇਸ ਧਰੇ ਨ ਮਿਲੇ ਹਰਿ ਪਯਾਰੇ।
ਆਸਨ ਕੋਟ ਕਰਕੇ ਅਸ਼ਟਾਂਗ। ਧਰੇ ਬਹੁ ਨਯਾਸ ਕਰੇ ਮੁਖ ਕਾਰੇ।
ਦੀਨ ਦਯਾਲੁ ਅਕਾਲ ਭਜੇ ਬਿਨ। ਅੰਤ ਕੁ ਅੰਤ ਕੇ ਧਾਮ ਸਿਧਾਰੇ। (252)

✤ ਮਹਾਦੇਵ ਅਚੁੱਤ ਕਹਿਵਾਯੋ। ਬਿਸਨੁ ਆਪ ਹੀ ਕੋ ਠਹਿਰਾਯੋ।
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ। ਪ੍ਰਭੂ ਕੋ ਪ੍ਰਭੂ ਨ ਕਿਨਹੂੰ ਜਾਨਾ॥ (8)

✤ ਕਿਨਹੁ ਪ੍ਰਭੂ ਪਾਹਨ ਪਹਿਚਾਨਾ। ਨ੍ਹਾਤ ਕਿਤੇ ਜਲ ਕਰਤ ਬਿਧਾਨਾ।
ਕੇਤਰ ਕਰਮ ਕਰਤ ਡਰਪਾਨਾ। ਧਰਮ ਰਾਜ ਕੋ ਧਰਮ ਪਛਾਨਾ। (11)

**ਸਿਮਰਤੀ ਦੇ ਰਾਹ ਨਹੀਂ ਜਾਣਾ**
ਜੋ ਸਿਮ੍ਰਿਤਨ ਕੈ ਭੇ ਅਨੁਰਾਗੀ। ਤਿਨ ਤਿਨ ਕ੍ਰਿਯਾ ਬ੍ਰਹਮ ਕੀ ਤਯਾਗੀ।
ਜਿਨ ਮਨ ਹਰਿ ਚਰਨਨ ਠਹਿਰਾਯੋ। ਸੋ ਸਿਮ੍ਰਿਤਨ ਕੇ ਰਾਹ ਨ ਆਯੋ। (18)

**ਵੇਦਾਂ ਦਾ ਤਿਆਗ**
ਬ੍ਰਹਮੇ ਚਾਰ ਹੀ ਬੇਦ ਬਨਾਯੇ। ਸਰਬ ਲੋਕ ਤਿਹ ਕਰਮ ਚਲਾਯੇ।
ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਯੇ ਤਯਾਗੀ। (19)

✤ ਜਿਨ ਮਤ ਬੇਦ ਕਤਬੇ ਨ ਤਯਾਗੀ। ਪ੍ਰਾਬ੍ਰਹਮ ਕੇ ਤੇ ਅਨੁਰਾਗੀ। (20)

✤ ਜੋ ਹਮਕੋ ਪਰਮੇਸਰ ਉਚਰਹੈ। ਤੇ ਸਭਿ ਨਰਕ ਕੁੰਡ ਮਹਿ ਪਰਹੈ।
ਮੋਕੋ ਦਾਸ ਤਵਨ ਕਾ ਜਾਨੋ। ਯਾ ਮੇ ਭੇਦਨ ਨ ਰੰਚ ਪਛਾਨੋ। (12)

**ਧਰਮ ਕਿਸ ਖਾਤਰ**
ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨ ਪਕਰ ਪਛਾਰੋ। (42)

✤ ਕੋਈ ਪੜ੍ਹਤ ਪੁਰਾਨ ਕੋ। ਕੋਈ ਪੜ੍ਹਤ ਕੁਰਾਨ।
ਕਾਲ ਨਸਕਤ ਬਚਾਯਕੈ। ਫੋਕਟ ਧਰਮ ਨਿਦਾਨ। (47)

✥ ਕਈ ਕੋਟੀ ਮਿਲ ਪੜ੍ਹਤ ਪੁਰਾਨਾ। ਬਾਚਤ ਕਿਤੇ ਕੁਰਾਨ ਅਜਾਨਾ।
ਅੰਤ ਕਾਲ ਕੋਈ ਕਾਮ ਨਾ ਆਵਾ। ਦਾਵ ਕਾਲ ਕਾਹੂੰ ਨ ਬਚਾਨਾ।(48)

**ਦੇਵਤੇ ਤੇ ਰਿਸ਼ੀ**

ਬੇਦ ਭੇਦ ਨਹਿ ਲਖੈ ਬ੍ਰਹਮ, ਬ੍ਰਹਮਾ ਨਹਿ ਬੁਝੈ। ਬਯਾਸ, ਪਰਾਸਰ, ਸ਼ੁਕ ਸਨਾਦਿ ਸ਼ਿਵ ਅੰਤ ਸੂਝੈ।(32)

**ਕਾਲ ਹੀ ਮਿਟਾਉਂਦਾ ਬਣਾਉਂਦਾ ਹੈ**

ਜਬ ਜਬ ਹੋਤ ਅਰਿਸ਼ਟ ਅਪਾਰਾ (ਜ਼ੁਲਮ)। ਤਬ ਤਬ ਦੇਹ ਧਰਤ ਅਵਤਾਰਾ।
ਕਾਲ ਸਭਿਨ ਕੋ ਪੇਖ ਤਮਾਸਾ। ਅੰਤਹਿ ਕਾਲ ਕਰਤ ਹੈ ਨਾਸਾ।(2)

**ਕਾਲ ਪਸਾਰਾ ਕਰਦਾ ਹੈ**

ਕਾਲ ਸਭਿਨ ਕਾ ਕਰਤ ਪਸਾਰਾ। ਅੰਤ ਕਾਲ ਸੋਈ ਖਾਪਨ ਹਾਰਾ।
ਆਪਨ ਰੂਹ ਅਨੰਤਨ ਧਰਹੀ। ਆਪਹਿ ਮੱਧ ਲੀਨ ਪੁਨ ਕੁਰਹੀਂ।(3)

**ਭਰਮ ਦੇ ਅਵਤਾਰ**

ਜੋ ਚੌਬਿਸ ਅਵਤਾਰ ਕਹਾਏ। ਤਿਨ ਤਭੀ ਤੁਮ, ਪ੍ਰਭੂ, ਤਨਿਕ ਨ ਪਾਯੋ।
ਸਭ ਹੀ ਜਗ ਭਰਮੇ ਭਵਰਾਯੋ। ਤਾਂਤੇ ਨਾਮ ਬਿਅੰਤ ਕਹਾਯੰ।(7)

✥ ਅੰਤ ਕਰਤ ਸਭ ਜਗ ਕੋ ਕਾਲਾ। ਨਾਮ ਕਾਲ ਤਾਂਤੇ ਜਗ ਡਾਲਾ।
ਸਮੈ ਸੰਤ ਪਰ ਹੋਤ ਸਹਾਈ। ਤਾਂਤੇ ਸੰਖਯਾ 'ਸੰਤ' ਸੁਨਾਈ।(9)

**ਫੋਕਟ ਕਰਮ**

ਕਈ ਇੰਦ੍ਰ ਬਾਰ ਬਹਾਰ। ਕਈ ਬੇਦ ਅਉ ਮੁਖਚਾਰ।
ਕਈ ਰੁਦ੍ਰ ਛੁਦ੍ਰ ਸਰੂਪ। ਕਈ ਰਾਮ ਕ੍ਰਿਸ਼ਨ ਸਰੂਪ।(40)
ਕਈ ਕੋਕ ਕਾਵਯ ਭਣੰਤ। ਕਈ ਬੇਦ ਭੇਦ ਕਹੰਤ।
ਕਈ ਸਾਸਤ੍ਰ ਸਿਮ੍ਰਿਤ ਬਖਾਨ। ਕਹੂੰ ਕਥਤ ਹੀ ਸੁਪੁਰਾਨ।(41)

✥ ਕਈ ਅਗਿਨ ਹੋਤ੍ਰ ਕਰੰਤ। ਕਈ ਉਰਧਤਾਪ ਦੁਰੰਤ।
ਕਈ ਉਰਧਬਾਹੁ ਸੰਨਯਾਸ। ਕਹੂੰ ਯੋਗ ਭੇਸ ਉਦਾਸ।(42)

✥ ਸਭ ਕਰਮ ਫੋਕਟ ਜਾਨ। ਸਭ ਧਰਮ ਨਿਹਫਲ ਮਾਨ।
ਬਿਨ ਏਕ ਨਾਮ ਅਧਾਰ। ਸਭ ਕਰਮ ਭਰਮ ਬਿਚਾਰ।(50)

✥ ਬੇਦ ਕਤੇਬ ਨ ਭੇਦ ਲਖਾਯੋ। ਸਭ ਹਾਰਪਰੇ ਹਰਿਹਾਥ ਨ ਆਯੋ।(250)

✥ ਰਾਮ ਰਹੀਮ ਪੁਰਾਨ ਕੁਰਾਨ। ਅਨੇਕ ਕਹੈਂ ਮਤ, ਏਕ ਨ ਮਾਨਯੋ।
ਸਿਮ੍ਰਿਤ ਸ਼ਾਸਤ੍ਰ ਬੇਦ ਸਭੈ। ਬਹੁ ਭੇਦ ਕਹੈ, ਹਮ ਏਕ ਨਾ ਜਾਨਯੋ।(263)

✥ ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦਾ ਰਹਿਣਾ।
ਸੂਲ ਸੁਰਾਹੀ ਖੰਜਰ ਪਯਾਲਾ ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ।(ਸ਼ਬਦ ਹਜ਼ਾਰੇ 6)

(ਭਾਵ ਯਾਰੜੇ ਭਾਵ ਨਿਮਾਣੇ, ਨਿਤਾਣੇ, ਨਿਓਟੇ, ਨਿਆਸਰੇ, ਜ਼ੁਲਮ ਦਾ ਸ਼ਿਕਾਰ, ਗਰੀਬ, ਕੰਗਾਲ, ਦਲਿਤ, ਸੋਸ਼ਤ, ਲਤਾੜੇ, ਨਪੀੜੇ ਆਦਿ।) (ਖਥੇੜਿਆਂ-ਐਸ਼ ਅਰਾਮ ਦੀ ਜ਼ਿੰਦਗੀ)

**ਜਾਚ ਨਹੀਂ ਆਈ**

ਦੇਵ ਅਵੇਦ ਮਹੀਧਰ ਨਾਗਨ। ਸਿੱਧ ਪ੍ਰਸਿੱਧ ਬਡੋ ਤਪ ਕੀਨੋ।
ਬੇਦ ਪੁਰਾਨ ਕੁਰਾਨ ਸਭੈ ਗੁਨ। ਗਾਯ ਥਕੇ, ਪਰ ਜਾਯ ਨ ਚੀਨੋ।(9)

**ਉਹ ਗੁਰੂ ਜਿਸਨੇ ਵੇਦਾਂ ਦਾ ਭੇਦ ਪਾ ਲਿਆ**

ਕੋਟਿਕ ਇੰਦ੍ਰ ਕਹੇ ਜਿਹ ਕੇ। ਕਈ ਕੋਟੀ ਉਪਪਿੰਦ੍ਰ ਬਨਾਯ ਖਪਾਯੋ।
ਦਾਨਵ, ਦੇਵ, ਫਨਿੰਦ੍ਰ, ਧਰਾਧਕ। ਪੱਛ, ਪਸ਼ੂ, ਨਹਿਜਾਤ ਗਨਾਯੋ।
ਆਜ ਲਗੇ ਤਪ ਸਾਧਤ ਹੈ। ਸਿਵਊ ਬ੍ਰਹਮਾ ਕਛੁ ਪਾਰ ਨ ਪਾਯੋ।
ਬੇਦ ਕਤੇਬ ਨ ਭੇਦ ਲਖਾਯੋ ਜਿਹ। ਸੋਊ ਗੁਰੂ ਗੁਰੂ ਮੋਹਿਤ ਬਤਾਯੋ।(17)

**ਇਨ੍ਹਾਂ ਗਰੀਬਾਂ ਗੁਰਮੁਖਾਂ ਤੇ ਦਲਿਤ ਸੂਰਬੀਰਾਂ ਸਦਕਾ**

ਯੁਧ ਜਿਤੇ ਇਨਹੀ ਦੇ ਪ੍ਰਸਾਦਿ। ਇਨਹੀਂ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਉਘ ਟਰੇ ਇਨਹੀਂ ਕੇ ਪ੍ਰਸਾਦਿ। ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।

ਇਨਹੀ ਕੇ ਪ੍ਰਸਾਦਿ ਸੁਵਿਦਯਾ ਲਈ। ਇਨਹੀਂ ਕੀ ਕ੍ਰਿਪਾ ਸਭ ਸ਼ਤਰੂ ਮਰੇ।
ਇਨਹੀਂ ਕੀ ਕ੍ਰਿਪਾ ਕੇ ਸਜੇ ਹਮ ਹੈਂ। ਨਹਿੰ ਮੋ ਸੋ ਗਰੀਬ ਕਰੋਰ ਪਰੇ।(2)

**ਇਨ੍ਹਾਂ ਦੀ ਖਾਤਰ ਸਭ ਹਾਜ਼ਰ ਹੈ**

ਸੇਵ ਕਰੀ ਇਨ ਕੀ ਮਨ ਭਾਵਤ। ਔਰ ਕੀ ਸੇਵ ਜੁਗਤ ਨ ਜੀਕੋ।
ਦਾਨ ਦਯੋ ਇਨਹੀਂ ਕੋ ਭੁਲੋ। ਅਰੁ ਆਨ ਕੋ ਦਾਨ ਨ ਲਾਗਤ ਨੀਕੋ।
ਆਗੇ ਫਲੈ ਇਨਹੀਂ ਕੋ ਦਯੋ। ਜਗ ਮੇ ਯਸ ਔਰ ਦਯੋ ਸਭ ਫੀਕੋ।
ਮੋ ਗ੍ਰਿਹਿ ਮੇ ਮਨ ਤੇ ਤਨ ਤੇ। ਸਿਰ ਲੌਂ ਧਨ ਹੈ ਸਭ ਹੀ ਇਨਹੀ ਕੋ।(3)

**ਤੰਤਰ ਮੰਤਰ ਦਾ ਪਾਖੰਡ**

ਸੋਈ ਕਰੈ ਜੋਈ ਮਨ ਭਾਵੇ। ਕਿਸੈ ਪੁਜਾਈਆ ਸਿਲਾ ਸੁੰਨ।
ਕੋਈ ਗੋਰੀਂ ਮੜ੍ਹੀ ਪੁਜਾਵੈ। ਤੰਤ੍ਰ ਮੰਤ੍ਰ ਪਾਖੰਡ ਕਰ।
ਕਲਿਹ ਕ੍ਰੋਧ ਬਹੁ ਵਾਦ ਵਧਾਵੈ। ਆਪਧਾਪੀ ਹੋਇਕੈ ਨਯਾਰੇ ਨਯਾਰੇ ਧਰਮ ਚਲਾਵੇ।
ਕੋਈ ਪੂਜੈ ਚੰਦ੍ਰ ਸੂਰ, ਕੋਈ ਧਰਤਿ ਅਕਾਸ ਮਨਾਵੈ।
ਪਾਉਣ ਪਾਣੀ ਬੈਸੰਤਰੋ, ਧਰਮਰਾਜ ਕੋਈ ਤ੍ਰਿਪਤਾਵੈ। ਫੋਕਟ ਧਰਮੀ ਭਰਮ ਭੁਲਾਵੇ।(18)

✤ ਦਉਦਸ ਅਮਾਵਸ ਰਚਿ ਰਚਿ ਮਾਂਗਹਿ। ਕਰ ਦੀਪਕ ਲੈ ਕੂਪ (ਖੂਹ) ਪਰਹਿ।

✤ ਈਸਰ ਬ੍ਰਹਮਾ ਦੇਵੀ ਦੇਵਾ। ਇੰਦ੍ਰ ਤਪੇ (ਤਪੀਸਰ) ਮੁਨਿ ਤੇਰੀ ਸੇਵਾ।
ਜਤੀ ਸਤੀ ਕੇਤੇ ਬਨਵਾਸੀ। ਅੰਤ ਨਾ ਕੋਈ ਪਾਇਦਾ।(ਕਿਸੇ ਨੇ ਅਸਲ ਭੇਦ ਨਹੀਂ ਪਾਇਆ)

✤ ਦੇਵੀ ਦੇਵਾ ਪੂਜੀਏ ਭਾਈ। ਕਿਆ ਮਾਗਉ ਦਿਆ ਦੇਹਿ।

✤ ਹੋਮ ਜਗ ਸਭ ਤੀਰਥਾ। ਪੜਿ ਪੰਡਿਤ ਥਕੇ ਪੁਰਾਣੇ।
ਬਿਖ ਮਾਇਆ ਮੋਹ ਨਹ ਮਿਟਈ। ਵਿਚ ਹਉਮੈ (ਜਾਤੀ ਹੰਕਾਰ) ਆਵਣ ਜਾਣ।

✤ ਆਇਆ ਗਇਆ ਮੋਇਆ ਨਾਉ। ਪਿਛੈ ਪਤਲਿ ਸਦਿਹੁ ਨਾਵ।
(ਬੰਦਾ ਆਇਆ, ਤੁਰਿਆ, ਮਰ ਗਿਆ)

✤ ਨਾਨਕ ਮਨਮੁਖ ਅੰਧ ਪਿਆਰ। ਬਾਝ ਗੁਰੂ ਡੁਬਾ ਸੰਸਾਰ।(ਗੁਰਬਾਣੀ)

**ਭਾਈ ਗੁਰਦਾਸ ਵਿਚਾਰਧਾਰਾ (ਬ੍ਰਾਹਮਣਵਾਦ ਕੀ ਹੈ)**

ਭਾਈ ਗਿਲਾਨਿ ਜਗਤ ਵਿਚ (ਨਫਰਤ)। ਚਾਰ ਵਰਨ ਆਸ਼ਰਮ ਉਪਾਏ।
ਬ੍ਰਾਹਮਣ ਬਹੁ ਪਰਕਾਰ ਕਰ। ਸ਼ਾਸਤਰ ਵੇਦ ਪੁਰਾਨ ਲੜਾਏ।
ਖਟ ਦਰਸ਼ਨ ਬਹੁ ਵੈਰ ਕਰ। ਨਾਲ ਛਤੀਸ ਪਾਖੰਡ ਰਲਾਏ।
ਤੰਤ ਮੰਤ ਰਾਸਾਇਣਾ। ਕਰਾਸਾਂਡ ਕਾਲ ਲਪਟਾਏ।
ਏਕਸ ਤੇ ਬਹੁ ਰੂਪ ਕਰ। ਰੂਪ ਕੁਰੂਪੀ ਘਣਏ ਦਿਖਾਏ।
ਕਲਿਯੁਗ ਅੰਦਰ ਭਰਮ ਭੁਲਾਏ।(19)

**ਗੁਰੂ ਨੇ ਕੀ ਕੀਤਾ**

ਚਾਰ ਵਰਨ ਇਕ ਵਰਨ ਕਰਾਯਾ। ਰਾਣਾ ਰੰਕ ਬਰਾਬਰੀ।
ਪੈਰੀ ਪਾਵਣਾ ਜਗ ਵਰਤਾਯਾ।(23)

**ਗੁਰੂ ਨੇ ਸਭ ਕੁਝ ਪੜ੍ਹਿਆ, ਸਮਝਿਆ, ਵਿਚਾਰਿਆ ਤੇ ਫਿਰ ਉਪਕਾਰ ਸ਼ੁਰੂ ਕੀਤਾ**

ਬਾਬਾ ਆਯਾ ਤੀਰਥੀਂ। ਤੀਰਥ ਪੁਰਬ ਸਭੇ ਫਿਰ ਦੇਖੇ।
ਪੁਰਬ ਧਰਮ ਬਹੁ ਕਰਮ ਕਰ। ਭਾਉ ਭਗਤਿ ਬਿਨ ਕਿਤੇ ਨ ਲੇਖੇ।
ਭਾਉ ਨ ਬ੍ਰਹਮੇ ਲਿਖਿਆ। ਚਾਰ ਭੇਦ, ਸਿਮਰਤਿ ਪੜ੍ਹ ਦੇਖੇ।
ਢੂੰਢੀ ਸਗਲੀ ਪਿਰਥਮੀ। ਸਤ ਜਗ ਆਦਿ ਦੁਆਰਪੁਰ ਤ੍ਰੇਤੇ।
ਕਲਿਜੁਗ ਧੁੰਧੂਕਾਰ ਹੈ। ਭਰਮ ਭੁਲਾਈ ਬਹੁ ਬਿਧਿ ਭੇਖੇ।
ਗੁਰਮੁਖ ਵਰਨ ਅਵਰਨ ਹੋਇ। ਨਿਵ ਚੱਲੈ ਗੁਰ ਸਿੱਖ ਵਿਸੇਖੇ।
ਤਾਂ ਕਛੁ ਘਾਲ ਪਵੈ ਦਰ ਲੇਖੇ।(25)

**ਸਭ ਡੁੱਬ ਗਏ**

ਜਤੀ ਸਤੀ ਚਿਰ ਜੀਵਣੇ। ਸਾਧਿਕ ਸਿੱਧ ਨਾਥ ਗੁਰੂ ਚੇਲੇ।
ਦੇਵੀ ਦੇਵ ਰਖੀਸੁਰਾ। ਭੈਰੋ ਖੜ੍ਹਪਾਲ ਬਹੁ ਮੇਲੇ।
ਗਣ ਗੰਧਰਬ ਅੱਪਛਰਾ। ਕਿੰਨਰ ਜੱਛ ਚਲਿਤ ਬਹੁ ਖੇਲੇ।

ਰਾਕਸ ਦਾਨੋ ਦੈਤ ਲਖ। ਅੰਦਰ ਦੂਜਾਭਾਉ ਦੁਹੇਲੇ।
ਹਉਮੈ ਅੰਦਰ ਸੱਭ ਕੋ। ਡੁੱਬੇ ਗੁਰੂ ਸਣੇ ਬਹੁ ਚੇਲੇ।
ਗੁਰਮੁਖ ਕੋਇ ਨ ਦਿੱਸਈ। ਢੂੰਢੇ ਤੀਰਥ ਜਾਤ੍ਰੀ ਮੇਲੇ।
ਡਿੱਠੇ ਹਿੰਦੂ ਤੁਰਕ ਸਭ। ਪੀਰ ਪੈਗੰਬਰ ਕਉਮ ਕਤੇਲੇ।
ਅੰਧੀ ਅੰਧੇ ਖੂਹੇ ਠੇਲੇ। (26)

**ਕਰਮ ਕਾਂਡ**

ਜਤ ਸਤ ਸੰਜਮ ਹੋਮ ਜੱਗ। ਜਪ ਤਪ ਦਾਨ ਪੁੰਨ ਬਹੁਤੇਰੇ।
ਰਿੱਧ ਸਿੱਧ ਪਾਖੰਡ ਬਹੁ। ਤੰਤ੍ਰ ਮੰਤ੍ਰ ਨਾਟਕ ਅਗਲੇਰੇ।
ਵੀਰਾਧਨ ਜੋਗਿਨੀ। ਮੜ੍ਹੀ ਮਸਾਣਿ ਵਿਡਾਣ ਘਨੇਰੇ।
ਪੂਰਕ ਕੁਭਕ ਰੇਚਕਾ। ਨਿਵਲੀ ਕਰਮ ਭੁਇਅੰਗਮ ਘੇਰੇ।
ਸਿੱਧਾਸਣ ਪਰਚੇ ਘਣੇ। ਹਠ ਨਿਗ੍ਰਹਿ ਕਉਤਰ ਲਖ ਹੇਰੇ।
ਪਾਰਸ ਮਣੀ ਰਸਾਇਣਾ। ਕਰਾਮਾਤ ਕਾਲਖ ਆਨ੍ਹੇਰੇ।
ਪੂਜਾ ਵਰਤ ਉਪਾਰਣੇ। ਵਰ ਸਰਾਪ ਸ਼ਿਵ ਸ਼ਕਤਿ ਲਵੇਰੇ।
ਸਾਧੂ ਸੰਗਤ ਗੁਰਸ਼ਬਦ ਵਿਣ। ਥਾਉਂ ਨ ਪਾਇਨ ਭਲੇ ਭਲੇਰੇ।
ਕੂੜ ਇਕ ਗੰਢੀ ਸਉ ਫੇਰੇ।

**ਗੁਰਮੁਖ ਕੌਣ ਹੈ**

ਗੁਰਮੁਖ ਪੰਡਿਤ ਹੋਇ ਜਗ ਪਰਬੋਧੀਐ। ਗੁਰਮੁਖ ਆਪ ਗਵਾਹਿ ਅੰਦਰ ਸੋਧੀਐ।
ਗੁਰਮੁਖ ਸਤ ਸੰਤੋਖ, ਨ ਕਾਮ ਕਰੋਧੀਐ। ਗੁਰਮੁਖ ਹੈ ਨਿਰਵੈਰ, ਨ ਵੈਰ ਵਿਰੋਧੀਐ।
ਚਹੁੰ ਬਰਨਾਂ ਉਪਦੇਸ਼ ਸਹਿਜ ਸਮੋਧੀਐ। ਧੰਨ ਜਣੇਂਦੀ ਮਾਇ ਜੋਧਾ ਜੋਧੀਐ।
ਚਹੁੰ ਬਰਨਾ ਉਪਦੇਸ਼ ਸਹਿਜ ਸਮੋਧੀਐ। ਧੰਨ ਜਣੇਂਦੀ ਮਾਇ ਜੋਧਾ ਜੋਧੀਐ। (18)

**ਸਤਿਗੁਰੂ ਕੌਣ ਹੈ**

ਸਤਗੁਰੂ ਗੁਣੀ ਨਿਧਾਨ ਹੈ। ਗੁਣ ਕਰ ਬਖਸੇ ਅਵਗੁਣਿਆਰੇ।
ਸਤਗੁਰੂ ਪੂਰਾ ਵੈਦ ਹੈ। ਪੰਜੇ ਰੋਗ ਅਸਾਧ ਨਿਵਾਰੈ।
ਸੁਖ ਸਾਗਰ ਗੁਰਦੇਉ ਹੈ। ਸੁਖ ਦੇ ਮੇਲ ਲਦੇ ਦੁਖਿਆਰੇ
ਗੁਰੁਪੂਰਾ ਨਿਰਵੈਰ ਹੈ। ਨਿੰਦਕ ਦੋਖੀ ਬੇਮੁਖ ਤਾਰੇ।
ਗੁਰੁਪੂਰਾ ਨਿਰਭਉ ਸਦਾ। ਜਨਮ ਮਰਣ ਜਮਡਰੇ ਉਤਾਰੇ।
ਸਤਗੁਰੂ ਪੁਰਖ ਸੁਜਾਣ ਹੈ। ਵਡੇ ਅਜਾਣ ਮੁਗਧ ਨਿਸਤਾਰੇ।
ਸਤਗੁਰੂ ਆਗੁ ਜਾਈਐ। ਬਾਂਹ ਪਕੜ ਅੰਧਲੇ ਉਧਾਰੇ।
ਮਾਣ ਨਿਮਾਣੇ ਸਦ-ਬਲਿਹਾਰੈ। (19)

**ਮੁਕਤੀ ਦਾਤਾ ਕੌਣ ਹੈ**

ਗੁਰੂ ਤੀਰਥ ਦਰੀਆਉ ਹੈ। ਪਸੂ ਪਰੇਤ ਕਰੇ ਪਰਬੀਣਾਂ।
ਸਤਗੁਰ ਬੰਦੀ ਛੋੜ ਹੈ। ਜੀਵਣ ਮੁਕਤਿ ਕਰੈ ਓਡੀਣਾਂ। (10)

**ਮੰਤਰ ਤੰਤਰ ਪਾਖੰਡ ਹੈ**

ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁਵਾਦ ਵਧਾਵੈ। ਫੋਕਟ ਧਰਮੀ ਭਰਮਿ ਭੁਲਾਵੈ।
ਤੰਤ ਮੰਤ ਰਸਾਇਣਾ, ਕਰਾਮਾਤਿ ਕਾਲਖਿ ਲਪਟਾਏ। ਕਲਿਜੁਗ ਅੰਦਰ ਭਰਮਿ ਭੁਲਾਏ। (ਵਾਰ 1)
ਧ੍ਰਿਗ ਜਿਹਬਾ ਗੁਰਸਬਦ ਵਿਣੁ ਹੋਰ ਮੰਤ੍ਰ ਸਿਮਰਣੀ। (ਵਾਰ 27)

**ਭੰਬਲ ਭੂਸੇ ਤੇ ਵਹਿਮ ਦੀ ਬੀਮਾਰੀ ਦਾ ਇਲਾਜ**

ਸੱਜਾ ਖੱਬਾ ਸਉਣ, ਨ ਮੰਨਿ ਵਸਾਇਆ। ਨਾਰਿ ਪੁਰਖ ਨ ਵੇਖਿ, ਨ ਪੈਰੁ ਹਟਾਇਆ।
ਭਾਖ ਸੁਭਾਖ ਵੀਚਾਰਿ, ਨ ਛਿੱਕ ਮਨਾਇਆ। ਦੇਵੀ ਦੇਵ ਨ ਸੇਵੇ, ਨ ਪੂਜ ਕਰਾਇਆ।
ਭੰਬਲ ਭੂਸੇ ਖਾਇ, ਨ ਮਨ ਭਰਮਾਇਆ।
ਗੁਰਸਿਖ ਸਚਾ ਖੇਤ, ਬੀਜ ਫੈਹਾਇਆ। (ਭਾਈ ਗੁਰਦਾਸ ਵਾਰ 20)

**ਬ੍ਰਾਹਮਣ ਕਰਮ ਕਾਂਡ**

ਤੀਰਥ ਪੁਰਬ ਸੰਜੋਗ ਲੋਗ। ਚਹੁ ਖੰਡਾਂ ਦੇ ਆਇ ਜੁੜੰਦੇ।
ਚਾਰ ਵਰਨ ਛਿਅ ਦਰਸ਼ਨਾ। ਨਾਮ ਦਾਨ ਇਸਨਾਨ ਕਰੰਦੇ।
ਜਪ ਤਪ ਸੰਜੋਗ ਹੋਮ ਜੱਗ। ਵਰਤ ਨੇਮ ਕਰ ਵੇਦ ਸੁਣੰਦੇ।
ਗਿਆਨ ਧਿਆਨ ਸਿਮਰਣ ਜੁਗਤਿ। ਦੇਵੀ ਦੇਵਸਥਾਨ ਪੂਜੰਦੇ।

ਬੱਗਾ ਬੱਗੇ ਕਪੜੇ। ਕਰਮ ਸਮਾਧਿ ਅਪਰਾਧ ਨਿਵੰਦੇ
ਸਾਧੁਸੰਗਤ ਗੁਰੁ ਸ਼ਬਦ ਸੁਣ। ਗੁਰਮੁਖ ਪੰਥ ਨ ਚਾਲ ਚਲੰਦੇ॥
— ਜਪ ਤਪ ਸੰਜਮ ਲੱਖ ਲੱਖ। ਹੋਮ ਜੱਗ ਕਈ ਵੇਦ ਕਰੋੜੀ।
ਵਰਤ ਨੇਮ ਸੰਜਮ ਘਣੇ। ਕਰਮ ਧਰਮ ਲੱਖ ਤੰਦ ਮਰੋੜੀ।
ਤੀਰਥ ਪੁਰਬ ਸੰਜੋਗ ਲੱਖ। ਪੁੰਨ ਦਾਨ ਉਰਪਕਾਰ ਨ ਓੜੀ।
ਦੇਵੀ ਦੇਵ ਸਰੇਵਣੇ। ਵਰ ਸਰਾਪ ਲਖ ਜੋੜ ਵਿਛੋੜੀ।
ਦਰਸ਼ਨ ਵਰਨ ਅਵਰਨ ਲੱਖ। ਪੂਜਾ ਅਰਚਾ ਬੰਧਨ ਤੋੜੀ।
ਲੋਕ ਵੇਦ ਗੁਣ ਗਿਆਨ ਲੱਖ। ਜੋਗ ਭੋਗ ਲੱਖ ਝਾੜ ਪਛੋੜੀ।
ਸਚਹੁੰ ਉਰੈ ਸਭ ਕਿਛੁ। ਲੱਖ ਸਿਆਣਪ ਸੱਭਾ ਥੋੜੀ।
ਉੱਪਰ ਸਚ ਆਚਾਰ ਚਮੋੜੀ।(19)

**ਪਹਿਲਾਂ ਨੀਚ ਸਦਾਏ ਫਿਰ ਗੱਲ ਬਣੂ**

ਉੱਤਮ ਮੱਧਮਨੀਚ ਲਖ। ਗੁਰਮੁਖ ਨੀਚਹੁੰ ਨੀਚ ਸਦਾਏ।
ਪੈਰੀਂ ਪੈ ਪਾਖਾਕ ਹੋਇ। ਗੁਰਮੁਖ ਗੁਰੁਸਿਖ ਆਪ ਗਵਾਏ।
ਸੇਵਕ ਸੇਵਾ ਕਾਰ ਕਮਾਏ। ਮਿੱਠਾ ਬੋਲਣ ਨਿਵ ਚਲਣ।
ਹੱਥਹੁੰ ਦੇ ਕੈ ਭਲਾ ਮਨਾਏ।(14)

**ਬ੍ਰਹਮਾ ਨੇ ਧੀਅ ਨਾਲ ਹਵਸ ਪੂਰੀ ਕੀਤੀ**

ਬ੍ਰਹਮਾਂ ਵਡ ਅਖਾਂਇਦਾ। ਨਾਭਿਕਵਲ ਦੀ ਨਾਲਿ ਸਮਾਣਾ।
ਚਾਰੇ ਵੇਦ ਵਖਾਂਣਦਾ। ਚਤੁਰ ਮੁਖੀ ਹੋਇ ਖਰਾ ਸਿਆਣਾ।
ਲੋਕਾਂ ਨੋਂ ਸਮਝਾਇੰਦਾ। ਵੇਖ ਸੁਰਸੁਤੀ ਰੂਪ ਲੁਭਾਣਾ।(ਵਾਰ ਭਾਈ ਗੁਰਦਾਸ)

**ਦਸ ਅਵਤਾਰ ਹਉਮੇ ਮੋਹ ਤੇ ਵਾਸ਼ਨਾਂ ਵਿਚ ਰੁੱਝੇ ਰਹੇ**

ਵਿਸ਼ਨੁ ਲਏ ਅਵਤਾਰ ਦਸ। ਵੈਰ ਵਿਰੋਧ ਜੱਗ ਸੰਘਾਰੇ।
ਮੱਛ ਕੱਛ ਵੈਰਾਹ ਰੂਪ। ਨਰ ਸਿੰਘ ਹੋਇ ਬਾਤਨ ਬੋਧਾਰੇ।
ਪਰਸੁਰਾਮ ਰਾਮ ਕਿਸ਼ਨ ਹੈ। ਕਲਕਿ ਕਲੰਕੀ ਅਤਿ ਅਹੰਕਾਰੇ।
ਖਤ੍ਰੀ ਮਾਰ ਇਕੀਹ ਵਾਰੇ। ਰਾਮਾਇਣ ਕਰ ਭਾਰਤ ਭਾਰੇ।
ਕਾਮ ਕਰੋਧ ਨਾ ਸਾਧਿਉ। ਲੋਭ ਮੋਹ ਅਹੰਕਾਰ ਨ ਮਾਰੇ।
ਸਤਗੁਰੂ ਪੁਰਖ ਨ ਭੇਟਿਆ। ਸਾਧੂ ਸੰਗਤ ਸਹਲੰਗ ਨ ਸਾਰੇ॥ ਹਉਂਮੈ ਅੰਦਰ ਕਾਰ ਵਿਕਾਰੇ॥(9)

* * *

# ਸੰਤ-ਗੁਰੂ ਬਾਣੀ ਵਿਚ ਬ੍ਰਾਹਮਣ ਦਾ ਚਰਿੱਤਰ

**(ਅੱਗੇ ਦਿੱਤੇ ਜਾ ਰਹੇ ਸ਼ਬਦਾਂ ਦੇ ਅੰਸ਼ਕ ਅਰਥ)**

–ਪੰਡਤ ਧਾਰਮਿਕ ਪੋਥੀਆਂ ਪੜ੍ਹਦਾ ਸੁਣਾਉਂਦਾ ਹੈ, ਪ੍ਰੰਤੂ ਅਸਲੀ ਵਿਚਾਰ ਨਹੀਂ ਜਾਣਦਾ, ਦੂਜਿਆਂ ਨੂੰ ਮੱਤਾਂ ਦਿੰਦਾ ਹੈ। ਸਾਰਾ ਮਾਇਆ ਦਾ ਧੰਦਾ ਹੈ।

– ਦੂਜਿਆਂ ਦੀ ਨਿੰਦਿਆ ਕਰਕੇ, ਮੈਲ ਵਧਾਉਂਦਾ ਹੈ। ਮਨ ਦੀ ਜੂਠ ਜਾਂਦੀ ਨਹੀਂ, ਸੰਤਾਂ ਨਾਲ ਬਹਿਸ ਮੁਬਾਸੇ ਕਰਦਾ ਹੈ।

– ਬ੍ਰਹਮ ਦੇ ਤੱਤਾਂ ਦੀ ਵਿਗਿਆਨਕ ਪਛਾਣ ਕਰਨ ਵਾਲਾ ਹੀ ਬ੍ਰਾਹਮਣ ਹੋ ਸਕਦਾ ਹੈ, ਜੋ ਆਪਣਾ ਵੀ ਭਲਾ ਕਰੇ ਅਤੇ ਦੂਜਿਆਂ ਦਾ ਵੀ।

– ਵੇਦ ਸ਼ਾਸਤਰ ਪੜ੍ਹਕੇ ਬ੍ਰਾਹਮਣ ਬਹਿਸਾਂ ਛੇੜਦਾ ਹੈ, ਪ੍ਰੰਤੂ ਅੰਦਰ ਦੀ ਹਕੀਕਤ ਤੋਂ ਕੋਰਾ ਹੈ।

– ਧੋਤੀ ਖੋਲ੍ਹ ਕੇ ਹੇਠਾਂ ਵਿਛਾ ਲੈਂਦਾ ਹੈ ਅਤੇ ਗਧੇ ਵਾਂਗ ਪੇਟ ਧਰਕੇ ਬਹਿ ਜਾਂਦਾ ਹੈ। ਚੰਗੇ ਕੰਮਾਂ ਬਿਨਾਂ ਮੁਕਤੀ ਨਹੀਂ ਮਿਲਦੀ। ਨਹਾ ਧੋ ਕੇ, ਤਿਲਕ ਲਾ ਕੇ ਛੁਰੀ ਦਿਖਾ ਕੇ ਦਾਨ ਲੈਂਦਾ ਹੈ। ਵੇਦਾਂ ਦੀ ਮਿੱਠੀ ਬਾਣੀ ਪੜ੍ਹਦਾ ਹੈ, ਪਰ ਜੀਵ–ਜੰਤ ਨੂੰ ਕੁੱਟਣ ਤੇ ਜ਼ਰਾ ਸ਼ਰਮ ਨਹੀਂ ਕਰਦਾ।

– ਕਦੇ ਪੰਡਤ ਬਣਕੇ ਵਿਖਿਆਨ ਕਰਦਾ ਹੈ, ਕਦੇ ਮੁਨੀ ਬਣ ਜਾਂਦਾ ਹੈ। ਕਦੇ ਤੀਰਥਾਂ 'ਤੇ ਇਸ਼ਨਾਨ ਕਰਦਾ ਹੈ। ਕਦੀ ਸਿੱਧ ਬਣੇ ਗਿਆਨ ਦੇਂਦਾ ਹੈ। ਕੀੜੇ ਹਾਥੀ ਤੇ ਪਤੰਗਿਆਂ ਵਾਂਗ ਹੀ, ਜੂਨੀਆਂ ਵਿਚ ਭਟਕਦਾ ਫਿਰਦਾ ਹੈ।

– ਗਧਾ ਹੈ, ਹਰੀਆਂ ਅੰਗੂਰੀਆਂ ਚਰਦਾ ਹੈ। ਸਵੇਰੇ ਉੱਠਦਾ ਹੈ, ਹੱਸਦਾ ਹੈ ਤੇ ਫਿਰ ਹੀਂਗਦਾ ਹੈ। ਮਸਤਿਆ ਸਾਨ੍ਹ ਜਿਸ ਨੂੰ ਰੋਕਣਾ ਔਖਾ ਹੈ। ਮਰਜ਼ੀ ਨਾਲ ਚਰਦਾ ਹੈ ਤੇ ਨਰਕ ਪੈਂਦਾ ਹੈ। ਅਜੀਬ ਖੇਡ ਹੈ, ਏਥੇ ਤਾਂ ਭੇਡ ਹੀ ਲੇਲੇ ਚੁੰਘਦੀ ਹੈ, ਭਾਵ ਮਾਂ ਬਣ ਕੇ ਚੂੰਡੇ ਬੱਚੇ ਜਾਂਦੇ ਹਨ।

– ਆਪ ਤਾਂ ਚੂਲੀ ਪਾਣੀ ਨਹੀਂ ਦਿੰਦਾ, ਉਨ੍ਹਾਂ ਨੂੰ ਨਿੰਦਦਾ ਹੈ, ਜਿਨ੍ਹਾਂ ਗੰਗਾ ਵਗਾ ਦਿੱਤੀ ਹੈ।

– ਮਿੱਟੀ ਦੇ ਦੇਵਤੇ ਬਣਾ ਕੇ ਉਨ੍ਹਾਂ ਅੱਗੇ ਜਿਉਂਦੇ ਬੰਦਿਆਂ, ਪਸ਼ੂਆਂ ਅਤੇ ਪੰਛੀਆਂ ਦੀਆਂ ਬਲੀਆਂ ਦਿੰਦਾ ਹੈ।

– ਬ੍ਰਾਹਮਣ, ਤੂੰ ਜਿਸ ਦੁਆਰੇ ਜਾਣ ਦੀ ਤਿਆਰੀ ਕਰਦਾ ਹੈ, ਉੱਥੇ ਤੂੰ ਵੀ ਪਛਤਾਉਣਾ ਹੈ। ਤੇਰੇ ਵਰਗੇ ਬ੍ਰਾਹਮਣ ਡੁੱਬਦੇ ਹਨ, ਕਿਉਂਕਿ ਅਪਰਾਧ ਕਰਦੇ ਹਨ ਅਤੇ ਬੁਰਾਈਆਂ ਚਿਤਵਦੇ ਹਨ।

– ਤੀਰਥ 'ਤੇ ਜਾਓ ਤਾਂ ਵੱਢ ਖਾਣ ਨੂੰ ਪੈਂਦੇ ਹਨ। ਪੁੱਛ ਏਥੋ ਤਾਂ ਮਾਇਆ ਦੇ ਲੋਭ ਵਿਚ ਫਸ ਪਏ ਹਨ।

– ਭੂਪਤੀ ਬਣ ਕੇ ਰਾਜ ਕਰਦੇ ਹਨ ਅਤੇ ਅਨਰਥ ਕਰਕੇ ਮਾਇਆ ਹੂੰਝਦੇ ਹਨ।

– ਇਨ੍ਹਾਂ ਦਾ ਜੰਮਣਾ ਮਰਨਾ ਤੇ ਕਰਮ ਕਾਂਡ ਕਰਨਾ ਜਿਉਣਾ ਸਭ ਹਉ ਭਾਵ ਹੰਕਾਰ ਵਿਚ ਹੀ ਚੱਲਦਾ ਹੈ।

– ਪੰਡਤ ਮੂਰਖ ਹੈ, ਹੁੱਜਤਾਂ ਦੀ ਵੈਦਗੀ ਕਰਦਾ ਹੈ। ਧਨ ਨਾਲ ਪਿਆਰ ਹੈ।

– ਧਾਗਾ ਵੱਟਕੇ ਜਨੇਊ ਬਣਾ ਕੇ ਦੂਜਿਆਂ ਦੇ ਗਲ ਪਾਉਂਦਾ ਹੈ। ਭਾੜਾ ਲੈ ਕੇ ਵਿਆਹ ਕਰਦਾ ਹੈ। ਜੰਤਰੀ ਖੋਲ੍ਹ ਕੇ ਜਿਉਣ ਦਾ ਰਾਹ ਸਿਖਾਉਂਦਾ ਹੈ। ਲੋਕੋ ਹੈਰਾਨੀ ਦੀ ਗੱਲ ਦੇਖੋ, ਮਨ ਦਾ ਅੰਨ੍ਹਾ ਵੀ ਸਿਆਣਾ ਅਖਵਾਉਂਦਾ ਹੈ।

– ਜਿਨ੍ਹਾਂ ਗਲ ਜਨੇਊ ਹਨ, ਛੁਰੀ ਚਲਾਉਂਦੇ ਹਨ। ਜਿਨ੍ਹਾਂ ਦੇ ਘਰ ਜਾ ਕੇ ਸੰਖ ਵਜਾਉਂਦੇ ਹਨ, ਉਨ੍ਹਾਂ ਨੂੰ ਵੀ ਓਹੀ ਸੁਆਦ ਅਉਂਦਾ ਹੈ। ਇਹ ਸਾਰੀ ਕੂੜ ਦੀ ਰਾਸ ਲੀਲ੍ਹਾ ਹੈ। ਝੂਠ ਬੋਲ ਕੇ ਢਿੱਡ ਭਰਨ ਦਾ ਮਸਲਾ ਹੈ।

– ਸ਼ਰਮ ਹਯਾ ਤੇ ਧਰਮ ਦਾ ਡੇਗ ਹੀ ਦੂਰ ਹੋ ਗਿਆ ਹੈ। ਸਾਰੇ ਪਾਸੇ ਕੂੜ ਵਰਤਿਆ ਹੋਇਆ ਹੈ। ਮੱਥੇ 'ਤੇ ਟਿੱਕਾ ਲੱਗਾ ਹੈ। ਤੇੜ ਧੋਤੀ ਬੰਨ੍ਹੀ ਹੈ। ਹੱਥ ਛੁਰੀ ਫੜੀ ਹੈ ਤੇ ਪੂਰੀ ਲੋਕਾਈ ਨੂੰ ਕਸਾਈਆਂ ਵਾਂਗ ਕੱਟਿਆ ਜਾ ਰਿਹਾ ਹੈ।

– ਸਾਢੇ ਤਿੰਨ ਗਜ ਧੋਤੀਆਂ ਹਨ। ਤੀਹਰੇ ਜਨੇਊ ਹਨ, ਗਲ ਮਲ ਹੈ। ਹੱਥ ਚਿੱਟੇ ਮਾਂਜੇ ਲੋਟੇ ਹਨ। ਇਹ ਹਰੀ ਦੇ ਸੰਤ ਨਹੀਂ ਲੋਕੋ, ਬਨਾਰਸ ਦੇ ਠੱਗ ਹਨ।

– ਪੰਡਤ ਮੁੜ–ਮੁੜ ਮਾਇਆ ਵੱਲ ਵੇਖਦਾ ਹੈ ਕਿ ਕਿਸਨੇ ਚੜ੍ਹਾਈ ਹੈ।

– ਅਕਲ ਦੇ ਅੰਨ੍ਹੇ ਹਨੇਰਾ ਢੋਣ ਵਾਲੇ, ਪੱਥਰ ਦੀ ਪੂਜਾ ਕਰਦੇ ਹਨ, ਮੂਰਖ। ਭਲੇ ਮਾਣਸੋ ਜੋ ਪੱਥਰ ਆਪ ਡੁੱਬ ਜਾਂਦਾ ਹੈ, ਉਹ ਤੁਹਾਨੂੰ ਪਾਰ ਕਿਵੇਂ ਲਾਵੇਗਾ।

– ਉਹ ਲੋਕ ਜਿਨ੍ਹਾਂ ਪਾਸ ਨਾਮ ਭਾਵ ਸੱਚੀ ਵਿਚਾਰਧਾਰਾ ਨਹੀਂ, ਕਾਲੇ ਮੂੰਹ ਲੈ ਕੇ ਮਰ ਜਾਂਦੇ ਹਨ। ਪੰਡਤ ਜੀ, ਮੰਨੋ ਕਿ ਜੇ ਚਾਰੇ ਯੁੱਗ ਹੀ ਵੇਦ ਪੜ੍ਹਦੇ ਰਹੀਏ ਤਾਂ ਮਨ ਦੀ ਮੈਲ ਨਹੀਂ ਲਹਿ ਸਕਦੀ।

– ਭੁਲਿਆ ਪੰਡਤ ਉਲਟੇ ਪਾਸੇ ਲੱਗਾ ਮਾਇਆ ਦਾ ਵਪਾਰ ਕਰ ਰਿਹੈ।

– ਬ੍ਰਾਹਮਣ ਤਾਂ ਕੇਵਲ ਓਹੀ ਹੈ, ਜਿਸ ਨੂੰ ਬ੍ਰਮ ਦੀ ਪਛਾਣ ਹੈ। ਉਸ ਦੇ ਵਿਗਿਆਨਕ ਵਰਤਾਰੇ ਦੀ ਪਛਾਣ ਹੈ।

– ਪੰਡਤ ਲੋਕ ਵੇਦ ਪੜ੍ਹਦੇ–ਪੜ੍ਹਦੇ ਤੇ ਨਾਰੀਆਂ ਦੀ ਸੁੰਦਰਤਾ ਵੇਖਦੇ–ਵੇਖਦੇ ਮਰ ਜਾਂਦੇ ਹਨ।

– ਵੇਦ ਪਾਠ ਅਸਲ ਵਿਚ ਸੰਸਾਰ ਦਾ ਮਾਇਆ ਧੰਦਾ ਹੈ। ਜਿਸ ਨੂੰ ਪੰਡਤ ਪੜ੍ਹਦੇ ਰਹਿੰਦੇ ਹਨ ਅਤੇ ਵਿਚਾਰ ਕਰਦੇ ਰਹਿੰਦੇ ਹਨ,

ਪਰ ਅਸਲੀਅਤ ਜਾਣੇ ਬਿਨਾਂ ਖੁਆਰ ਹੁੰਦੇ ਹਨ ਤੇ ਦੂਜਿਆਂ ਨੂੰ ਖੱਜਲ ਕਰਦੇ ਹਨ।

– ਚਿੱਟੀ ਧੋਤੀ ਹੈ, ਤਿਲਕ ਹੈ, ਗਲ ਮਾਲਾ ਹੈ। ਅੰਦਰ ਜਾਤੀ ਹੰਕਾਰ ਤੇ ਕ੍ਰੋਧ ਨਾਲ ਭਰਿਆ ਪਿਆ ਹੈ।

– ਪੰਡਤ ਦੀ ਗਾਇਤ੍ਰੀ ਵੇਖੀ ਲੋਧੇ ਦਾ ਖੇਤ ਖਾਂਦੀ। ਉਸ ਨੇ ਡਾਂਗ ਮਾਰ ਕੇ ਉਸ ਦੀ ਲੱਤ ਤੋੜ ਦਿੱਤੀ।

– ਪੰਡਤ ਦਾ ਮਹਾਂਦੇਵ ਸ਼ਿਵਜੀ ਧੌਲੇ ਬਲਦ 'ਤੇ ਚੜ੍ਹਿਆ ਅਉਂਦਾ ਵੇਖਿਆ। ਇਕ ਗਰੀਬ ਮੋਚੀ ਦੇ ਘਰ ਰੋਟੀ ਪੱਕ ਗਈ, ਉਸ ਦਾ ਮੁੰਡਾ ਹੀ ਮਾਰ ਸੁੱਟਿਆ।

– ਪੰਡਤ ਦਾ ਰਾਮ ਚੰਦਰ ਵੀ ਆਉਂਦੇ ਵੇਖਿਆ। ਰਾਵਣ ਨਾਲ ਯੁੱਧ ਹੋਇਆ, ਘਰ ਦੀ ਔਰਤ ਹੀ ਗੁਆ ਲਈ।

– ਪੰਡਤ ਜੀ ਝੂਠ ਨਾ ਬੋਲਿਆ ਕਰ। ਸੱਚ ਵਿਚਾਰ ਕੇ ਵੇਖ ਨਹਾਉਂਦਾ ਹੈ, ਧੋਂਦਾ ਹੈ, ਪੱਥਰਾਂ ਦੀ ਪੂਜਾ ਕਰਦਾ ਹੈ, ਸੱਚ ਤੋਂ ਬਿਨਾਂ ਸਭ ਮੈਲਾ ਹੀ ਮੈਲਾ ਹੈ। ਆਪ ਤਾਂ ਡੁੱਬਦਾ ਹੈ, ਪਿੱਤਰਾਂ ਨੂੰ ਵੀ ਤਾਰ ਦਿੰਦਾ ਹੈ। ਅਜੀਬ!

– ਅੰਦਰੋਂ ਤੇ ਬਾਹਰੋਂ ਅਕਲ ਦਾ ਅੰਨ੍ਹਾ ਹੈ। ਨਿਰਾ ਕੂੜ ਗਾਉਂਦਾ ਹੈ। ਦੇਹ ਧੋਅ ਕੇ ਚੱਕਰ ਬਣਾਉਂਦਾ ਹੈ। ਮਾਇਆ ਵੱਲ ਝੁਕਿਆ ਹੈ।

– ਹਰ ਰਾਹ ਬਾਰੇ ਪੰਡਤ ਅਖਵਾਉਂਦਾ ਹੈ, ਪਰ ਮੋਠਾਂ ਦੀ ਦਾਲ 'ਚ ਕੋਕੜੂ ਵਾਂਗ ਹੈ।

– ਛੱਡ ਪਖੰਡੀ, ਕਪਟ ਨਾ ਕਰੇ। ਗੰਗਾ ਗੁੱਦਾਵਰੀ, ਕੁੰਭ, ਕੇਦਾਰ ਨਹਾਉਂਦਿਆਂ ਤੋਂ ਗੋਮਤੀ 'ਤੇ ਹਜ਼ਾਰਾਂ ਗਊਆਂ ਦਾ ਦਾਨ ਕਰਦਾ ਕਰਾਉਂਦਾ ਹੈ। ਸੈਂਕੜੇ ਵਾਰ ਤੀਰਥ ਇਸ਼ਨਾਨ ਹੁੰਦੇ ਹਨ। ਘੋੜੇ ਦਾਨ ਹੁੰਦੇ ਹਨ। ਹਾਥੀ ਦਾਨ ਹੁੰਦੇ ਹਨ, ਭੂਮੀ ਦਾਨ ਹੁੰਦੀ ਹੈ ਤੇ ਇੱਥੋਂ ਤੱਕ ਕਿ ਵਿਆਹੀ ਔਰਤ ਦੀ ਸੇਜ ਵੀ ਦਾਨ ਕਰਨੀ ਪੈਂਦੀ ਹੈ। ਇਹ ਦਾਨ ਪੁੰਨ ਨਿੱਤ ਚੱਲਦੇ ਹਨ। ਪੰਡਤ ਇਹ ਪਖੰਡ ਛੱਡ ਕਪਟ ਨਾ ਕਰ।

– ਅਸੀਂ ਪਵਿੱਤਰ ਹਾਂ, ਅਸੀਂ ਪੰਡਤ ਹਾਂ, ਅਸੀਂ ਜੋਗੀ ਸੰਨਿਆਸੀ ਹਾਂ। ਗਿਆਨੀ ਗੁਣੀ ਤੇ ਸੂਰਮੇ ਹਾਂ, ਦਾਤੇ ਹਾਂ, ਇਹ ਹੰਕਾਰ ਕਦੀ ਨਹੀਂ ਜਾਂਦਾ।

– ਅੰਦਰ ਬਾਹਰ ਇਕੋ ਪਾਰਬ੍ਰਹਮ ਹੈ। ਸੱਚ ਬੋਲੀਏ ਤਾਂ ਮਾਰਨ ਪੈਂਦਾ ਹੈ। ਪਾਠ ਪੜ੍ਹਦਾ ਹੈ। ਝੂਠ ਬੋਲਦਾ ਹੈ। ਨਿਗੁਰੇ ਦੀ ਮੱਤ ਨਹੀਂ ਬਦਲਦੀ। ਮੁੰਡਨ ਕਰਵਾ ਕੇ ਜਾਂ ਜਟਾਂ ਰੱਖ ਕੇ ਮੁਨੀ ਬਨਦਾ ਹੈ, ਪ੍ਰੰਤੂ ਹੰਕਾਰ ਨਹੀਂ ਜਾਂਦਾ।

– ਪੰਡਤ ਜੀ ਕਿਹੜੀ ਪੁੱਠੀ ਮੱਤ ਲੱਗਾ ਹੈ, ਆਪ ਦਾਂ ਡੁੱਬੇਗਾ ਦੂਜਿਆਂ ਨੂੰ ਵੀ ਡੋਬੇਗਾ। ਰਾਮ ਦੀ ਅਸਲੀਅਤ ਨਹੀਂ ਜਪਦਾ (ਕਿ ਉਸ ਨੇ ਸਭ ਨੂੰ ਬਰਾਬਰ ਪੈਦਾ ਕੀਤਾ ਹੈ ਤੇ ਉਹ ਉਚ-ਨੀਚ ਜਾਤ-ਪਾਤ ਕਿਵੇਂ ਹੋ ਗਈ ?) ਵੇਦ ਪੁਰਾਣ ਪੜ੍ਹਨ ਦਾ ਕੀ ਲਾਭ, ਇਉਂ ਹੈ ਜਿਵੇਂ ਖੋਤੇ 'ਤੇ ਭਾਰ ਚੰਦਨ ਲੱਦਿਆ ਹੋਵੇ।

ਜੀਵਾਂ ਨੂੰ ਮਾਰਦਾ ਹੈ, ਤੇ ਇਸ ਨੂੰ ਧਰਮ ਕਹਿੰਦਾ ਹੈ, ਤਾਂ ਫਿਰ ਅਧਰਮ ਕੀ ਹੈ ? ਤੂੰ ਮੁਨੀ ਬਣਦਾ ਹੈ, ਦੂਜਿਆਂ ਨੂੰ ਕਸਾਈ ਦੱਸਦਾ ਹੈ, ਬੁੱਚੜ ਦੱਸਦਾ ਹੈ। ਮਨ ਦੇ ਅੰਨ੍ਹੇ ਆਦਮੀ ਤੂੰ ਦੂਜਿਆਂ ਨੂੰ ਕੀ ਸਮਝ ਸਕਦਾ ਹੈ।

– ਮੱਥੇ 'ਤੇ ਤਿਲਕ ਹੈ ਹੱਥ ਵਿਚ ਮਾਲਾ ਹੈ। ਇਨ੍ਹਾਂ ਲੋਕਾਂ ਨੇ ਭਗਵਾਨ ਨੂੰ ਖਿਡੌਣਾ ਬਣਾਇਆ ਹੋਇਆ ਹੈ।

– ਪੰਡਤ ਜੀ ਐਂ ਦੱਸ ਕਿ ਸੁੱਚੀ ਥਾਂ ਕਿਹੜੀ ਹੈ, ਜਿੱਥੇ ਬੈਠ ਕੇ ਅਸੀਂ ਭੋਜਨ ਕਰੀਏ ?

ਮਾਂ-ਬਾਪ, ਬੱਚੇ, ਜੀਭ, ਕੰਨ, ਅੱਖਾਂ, ਇੰਦਰੀ, ਅੱਗ, ਪਾਣੀ, ਭੋਜਨ, ਕੜਛੀ, ਗੋਹਾ, ਚਉਂਕਾ, ਆਟੇ ਦੀ ਲਕੀਰ, ਸਭ ਜੂਠੇ ਹਨ। ਅਪਵਿੱਤਰ ਹਨ, ਕਿਵੇਂ ਨਾ ਕਿਵੇਂ ਇਕ-ਦੂਜੇ ਨਾਲ ਛੂਹੇ ਹੋਏ ਹਨ। ਤੂੰ ਦੱਸ ਕਿ ਕਿਹੜੀ ਥਾਂ ਸੁੱਚੀ ਹੈ, ਜਿੱਥੇ ਬੈਠ ਕੇ ਸੁੱਚੇ ਹੋਣ ਦਾ ਪਾਖੰਡ ਕੀਤਾ ਜਾ ਸਕਦਾ ਹੈ ?

– ਸ਼ਾਸਤਰ ਬੇਦ ਤੇ ਪੁਰਾਣ ਪੜ੍ਹਦਾ ਹੈ, ਪੁਕਾਰਦਾ ਹੈ, ਨਿਰਾ ਅਗਿਆਨੀ ਹੈ।

– ਪੰਡਤ ਜੀ, ਆਪਣੇ ਮਨ ਨੂੰ ਸਮਝ, ਹੋਰ ਭਾਰ ਲੱਦਣ ਦੀ ਲੋੜ ਨਹੀਂ ਹੈ।

– ਮੂਰਖ ਪੰਡਤ ਫਕੀਰ ਦੇ ਪਾਤਸ਼ਾਹ ਬਣ-ਬਣ ਬੈਠਦਾ ਹੈ। ਅੰਨ੍ਹੇ ਦਾ ਨਾਂ ਪਾਰਖੂ ਪਿਆ ਹੋਇਐ। ਇੱਲਤਾਂ ਕਰਨ ਵਾਲਾ ਚੌਧਰੀ ਹੈ। ਸਭ ਕੂੜ ਹੀ ਕੂੜ ਹੈ।

– ਜੋ ਦਾਨ ਦਿੰਦੇ ਹਨ, ਉਹ ਤਾਂ ਨਰਕ ਨੂੰ ਜਾਂਦੇ ਹਨ। ਜਦੋ ਰੱਜ-ਰੱਜ ਦਾਨ ਖਾਂਦੇ ਹਨ, ਉਹ ਸੁਰਗ ਦੇ ਮਾਲਕ, ਹੈ ਨਾ ਅਜੀਬ ਗੱਲ। ਆਪ ਨੂੰ ਕੁਝ ਆਉਂਦਾ ਨਹੀਂ, ਦੂਜਿਆਂ ਨੂੰ ਅਕਲਾਂ ਦਿੰਦੇ ਹਨ। ਖਰੇ ਸਿਆਣੇ ਬਣਦੇ ਹਨ। ਪੰਡਤ ਜੀ ਤੈਨੂੰ ਤਾਂ ਇਹ ਵੀ ਨਹੀਂ ਪਤਾ ਕਿ ਮਾਸ ਹੈ ਕੀ ਇਹ ਉਪਜਦਾ ਕਿਵੇਂ ਹੈ।

– ਬ੍ਰਾਹਮਣਾਂ ਨੇ ਗਊਆਂ ਦੇ ਵੰਸ ਖਤਮ ਕਰ ਦਿੱਤੇ। ਇਹ ਪੱਕੇ ਅਪਰਾਧੀ ਹਨ। ਸ਼ਰਾਬਾਂ ਪੀਂਦੇ ਤੇ ਜੂਏ ਖੇਡਦੇ ਹਨ। ਦੂਜੀਆਂ ਔਰਤਾਂ ਨੂੰ ਜੋਹਦੇ ਹਨ। ਬਿਗਾਨੀ ਦੌਲਤ ਖੋਹਦੇ ਹਨ, ਠੱਗ ਹਨ, ਚੋਰ ਹਨ, ਚਗਾਰੇ ਹਨ। ਵਿਸ਼ਵਾਸਧ੍ਰੋਹੀ ਹਨ, ਅਕ੍ਰਿਤਘਣ ਹਨ, ਪਾਪੀ ਹਨ, ਹਤਿਆਰੇ ਹਨ, ਲੱਖਾਂ-ਕਰੋੜਾਂ ਜੋੜ ਕੇ ਵੀ ਸਬਰ ਨਹੀਂ ਕਰਦੇ। (ਭਾਈ ਗੁਰਦਾਸ)

**ਬਾਣੀ ਵਿਚ ਬ੍ਰਾਹਮਣ ਦੀ ਰੂਪ-ਰੇਖਾ**

ਬ੍ਰਾਹਮਣ, ਪੰਡਤ, ਪਾਂਡੇ, ਪੰਡੀਅਨ, ਮਿਸ਼ਰ, ਸਾਕਤ, ਬ੍ਰਹਮਾ, ਵਿਸ਼ਨੂੰ, ਸ਼ਿਵ, ਇੰਦਰ, ਰਿਸ਼ੀ-ਮੁਨੀ, ਦੇਵੀਆਂ, ਦੇਵਤੇ, ਜੋਗੀ ਜੰਗਮ, ਤਪੀ ਤਪੀਸਰ ਆਦਿ ਬਾਰੇ ਵਿਸ਼ੇਸ਼ ਦ੍ਰਿਸ਼ਟੀਕੋਣ :-

ਪੰਡਿਤ ਬੂਝਹਿ ਪੋਥੀਆ। ਨਾ ਬੂਝਹਿ ਵੀਚਾਰੁ।
ਅਨ ਕਉ ਮਤੀ ਦੇ ਚਲਹਿ। ਮਾਇਆ ਕਾ ਵਾਪਾਰੁ।
ਕਥਨੀ ਝੂਠੀ ਜਗੁ ਭਵੈ ਰਹਿਣੀ ਸਬਦੁ ਸੁ ਸਾਰ।
ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ। (ਗੁਰੂ ਨਾਨਕ 56)

* * *

ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ।
ਸੁਰ ਸਿੰਧ ਗਣ ਗੰਧਰਬ ਮੁਨਿਜਨ ਸੇਖਪੀਰ ਸਲਾਰ।
ਦਰਿ ਕੂਚ ਕੂਚ ਕਰਿ ਗਏ ਅਵਰੇ ਭਿ ਚਲਣਹਾਰ।(64)

* * *

ਪੰਡਿਤ ਪੜਿ ਪੜਿ ਉਚ ਕੂਕਦਾ। ਮਾਇਆ ਮੋਹਿ ਪਿਆਰ।
ਅੰਤਰਿ ਬ੍ਰਹਮੁ ਨ ਚੀਨੀਅ ਮਨਿ ਮੂਰਖ ਗਵਾਰ।
ਦੂਜੇ ਭਾਇ ਜਗਤ ਪਰਬੋਧਦਾ ਨਾ ਬੁਝੈ ਬੀਚਾਰੁ।
ਬਿਰਥਾ ਜਨਮ ਗਵਾਇਆ ਮਰਿ ਜੰਮੈ ਵਾਰੋ ਵਾਰ।(ਗੁਰੂ ਅਮਰਦਾਸ 86)
ਅੰਤਰਿ ਕਪਟੁ ਭਗਉਤੀ ਕਹਾਏ। ਪਾਖੰਡਿ ਪਾਰ ਬ੍ਰਹਮੁ ਕਦੇ ਨ ਪਾਏ।
ਪਰ ਨਿੰਦਾ ਕਰੇ ਮੁਲ ਲਾਏ। ਬਾਹਰਿ ਮਲੁ ਧੋਵੈ॥
ਮਨ ਦੀ ਜੂਠ ਨ ਜਾਏ। ਸੰਤ ਸੰਗਤਿ ਸਿਉ ਬਾਦ ਰਚਾਏ।(ਗੁਰੂ ਅਮਰਦਾਸ 88)

* * *

ਅਚਰਜ ਏਕ ਸੁਨਹੁ ਰੇ ਪੰਡੀਆ। ਅਬ ਕਿਛੁ ਕਿਹਨੁ ਨ ਜਾਈ।
ਸੁਰਿ ਨਰ ਗਣ ਗੰਧਰਬ ਜਿਨਿ ਮੋਹੇ। ਤ੍ਰਿਭਵਣ ਮੇਖਲੀ ਲਾਈ।(ਸੰਤ ਗੁਰੂ ਕਬੀਰ 92)

* * *

ਪੰਡਿਤ ਪੜਹਿ ਸਾਦੁ ਨ ਪਾਵਹਿ। ਦੂਜੇ ਭਾਇ ਮਾਇਆ ਮਨੁ ਭਰਮਾਵਹਿ।
ਮਾਇਆ ਮੋਹਿ ਸਭ ਸੁਧਿ ਗਵਾਈ। ਕਰ ਅਵਗੁਣ ਪਛੋਤਾਵਣਿਆ।(ਗੁਰੂ ਅਮਰਦਾਸ 116)

* * *

ਮਨਮੁਖ ਪੜਹਿ ਪੰਡਿਤ ਕਹਾਵਹਿ। ਦੂਜੇ ਭਾਇ ਮਹਾ ਦੁਖੁ ਪਾਵਹਿ।
ਬਿਖਿਆ ਮਾਤੇ ਕਿਛੁ ਸੂਝੈ ਨਾਹੀ। ਫਿਰਿ ਫਿਰਿ ਜੂਨੀਆ ਆਵਣਿਆ।
ਵੇਦ ਪੜਹਿ ਹਰਿ ਰਸੁ ਨਹੀ ਆਇਆ। ਵਾਦੁ ਵਖਾਣਹਿ ਮੋਹੇ ਮਾਇਆ।
ਅਗਿਆਨ ਮਤੀ ਸਦਾ ਅੰਧਿਆਰਾ। ਗੁਰਮੁਖਿ ਬੂਝ ਹਰਿ ਗਾਵਣਿਆ।
ਤਤੁ ਪਛਾਣੈ ਸੋ ਪੰਡਿਤ ਹੋਈ। ਆਪਿ ਤਰੈ ਸਗਲੇ ਕੁਲ ਤਾਰੈ।
ਹਰਿ ਨਾਮੁ ਮੰਨਿ ਵਸਾਵਣਿਆ।(ਗੁਰੂ ਅਮਰਦਾਸ 127-28)

* * *

ਨਉ ਦਰਵਾਜੇ ਦਰਵਾ ਦੁਆਰੁ। ਬੁਝੁ ਰੇ ਗਿਆਨੀ ਏਹੁ ਬੀਚਾਰੁ।
ਆਪ ਬੀਚਾਰੇ ਸੁ ਗਿਆਨੀ ਹੋਈ॥ ਪੜਿ ਪੜਿ ਪੰਡਿਤ ਬਾਦੁ ਵਖਾਣੈ।
ਭੀਤਰਿ ਹੋਦੀ ਵਸਤੁ ਨ ਜਾਣੈ।(ਗੁਰੂ ਨਾਨਕ 152)

* * *

ਚਾਰਿ ਪਦਾਰਥ ਕਹੈ ਸਭੁ ਕੋਈ। ਸਿੰਮ੍ਰਿਤ ਸਾਸਤ ਪੰਡਿਤ ਮੁਖ ਸੋਈ।
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ।(ਗੁਰੂ ਨਾਨਕ 154)

* * *

*ਧੋਤੀ ਖੋਲਿ ਵਿਛਾਏ ਹੇਠਿ। ਗਰਧਪ ਵਾਂਗੂ ਲਾਹੇ ਪੇਟਿ (ਗਧੇ ਵਾਂਗ)।*
*ਬਿਨੁ ਕਰਤੂਤੀ ਮੁਕਤਿ ਨ ਪਾਈਐ। ਪੂਜਾ ਤਿਲਕ ਕਰਤ ਇਸਨਾਨਾਂ।*
*ਛੁਰੀ ਕਾਢਿ ਲੇਵੈ ਹਥਿ ਦਾਨਾ। ਬੇਦ ਪੜੈ ਮੁਖਿ ਮੀਠੀ ਬਾਨੀ।*
*ਜੀਆਂ ਕੁਹਤ ਨ ਸੰਗੈ ਪਰਾਣੀ॥(201)*

* * *

ਹਰਿ ਬਿਨੁ ਅਵਰ ਕ੍ਰਿਆ ਬਿਰਥੇ। ਜਪਤ ਤਪ ਸੰਜਮ ਕਰਮ ਕਮਾਣੇ।
ਇਹਿ ਉਰੈ ਮੂਸੇ। ਬਰਤ ਨੇਮ ਸੰਜਮ ਮਹਿ ਰਹਿਤਾ।
ਤਿਨ ਕਾ ਆਢੁ ਨ ਪਾਇਆ। ਆਗੈ ਚਲਣ ਅਉਰ ਹੈ ਭਾਈ।
ਊਹਾਂ ਕਾਮਿ ਨ ਆਇਆ। ਤੀਰਥਿ ਨਾਇ ਅਰ ਧਰਨੀ ਭ੍ਰਮਤਾ।
ਆਗੈ ਠਉਰ ਨ ਪਾਵੈ। ਊਹਾਂ ਕਾਮਿ ਨ ਆਵੈ ਇਹ ਬਿਧਿ।
ਓਹੁ ਲੋਗਨ ਹੀ ਪਤੀਆਵੈ। ਚਤੁਰ ਬੇਦ ਮੁਖ ਬਚਨੀ ਉਚਰੈ।
ਆਗੈ ਮਹਿ ਨ ਪਾਈਐ।(216)
ਪੋਥਿ ਪੰਡਿਤ ਬੇਦ ਖੋਜੰਦਾ ਜੀਉ। ਹੋਇ ਬੈਰਾਗੀ ਤੀਰਥ ਨਵੰਤਾ ਜੀਉ।

ਗੀਤ ਨਾਦ ਕੀਰਤਨੁ ਗਾਵੰਤਾ ਜੀਉ।(ਗੁਰੂ ਅਰਜਨ 216)

* * *

ਬ੍ਰਹਮੇ ਗਰਬੁ ਕੀਆ ਨੀ ਜਾਨਿਆ।
ਬੇਦ ਕੀ ਬਿਪਤ ਪੜੀ ਪਛੁਤਾਨਿਆ।(ਗੁਰੂ ਨਾਨਕ 224)

* * *

ਬਿਨਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ।
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ।
'ਅੰਧੇ' ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ।
ਬਿਨ ਗੁਰ ਪੰਥੁ ਨਾ ਸੂਝਈ ਕਿਤੁ ਬਿਧਿ ਨਿਰਬਹੀਐ
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੇ।
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ।
ਸੂਤੇ ਕਉ ਜਾਗਤੁ ਕਹੈ, ਜਗਾਤ ਕਉ ਸੂਤਾ
ਜੀਵ ਕਉ ਮੂਆ ਕਹੈ ਮੂਏ ਨਹੀ ਰੋਤਾ।
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ
ਪਰ ਕੀ ਕਉ ਅਪਨੀ ਕਹੈ ਅਪੁਨੋ ਨਹੀ ਭਾਇਆ।
ਮੀਠੇ ਕਉ ਕੜੂਆ ਕਹੈ ਕੜੂਏ ਕਉ ਮੀਠਾ।
ਰਾਤੇ ਕੀ ਨਿੰਦਾ ਕਰੈ ਐਸਾ ਕਲਿ ਮਹਿ ਡੀਠਾ।
ਚੇਰੀ ਕੀ ਸੇਵਾ ਕਰਹਿ ਠਾਕੁਰ ਨਹੀ ਦੀਸੈ।
ਪੋਖਰੁ ਨੀਰੁ ਵਰੋਲੀਐ ਮਾਖੁਨ ਨਹੀ ਰੀਸੈ।(ਗੁਰੂ ਨਾਨਕ 229)

(ਇਸ ਸ਼ਬਦ ਵਿਚ ਬ੍ਰਾਹਮਣ ਦੇ ਵਰਤਾਰੇ ਦਾ ਮੁਕੰਮਲ ਉਲੇਖ ਹੈ) ਅੱਗੇ ਦੱਸਿਆ ਹੈ ਕਿ ਪੰਡਤ (ਬ੍ਰਾਹਮਣ) ਕਿਹੋ ਜਿਹਾ ਹੋਣਾ ਚਾਹੀਦਾ ਹੈ।

ਸੋ ਪੰਡਿਤੁ ਜੋ ਮਨੁ ਪਰਬੋਧੈ। ਰਾਮ ਨਾਮ ਆਤਮ ਮਹਿ ਸੋਧੈ।
ਰਾਮ ਨਾਮ ਸਾਰੁ ਰਸੁ ਪੀਵੈ। ਉਸੁ ਪੰਡਤਿ ਕੈ ਉਪਦੇਸਿ ਜੁਗ ਜੀਵੈ।
ਬੇਦ ਪੁਰਾਨ ਸਿੰਮ੍ਰਿਤ ਬੂਝੈ ਮੂਲ। ਸੂਖਮ ਮਹਿ ਜਾਨੈ ਅਸਥੂਲ।
ਚਹੁ ਵਰਨਾ ਕਉ ਦੇ ਉਪਦੇਸੁ। ਨਾਨਕ ਉਸ ਪੰਡਿਤ ਕੋ ਸਦਾ ਅਦੇਸੁ।(274)

ਪਰੰਤੂ

ਕਬਹੂ ਹੋਇ ਪੰਡਿਤੁ ਕਰੇ ਬਖਾਨੁ। ਕਬਹੁ ਮੋਨਿ ਧਾਰੀ ਲਾਵੈ ਧਿਆਨ।
ਕਬਹੂ ਦਟ ਤੀਰਥ ਇਸਨਾਨ। ਕਬਹੂ ਸਿਧ ਸਾਧਿਕ ਮੁਖਿ ਗਿਆਨ।
ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ਅਨਿਕ ਜੋਨਿ ਭਰਮੈ ਭਰਮੀਆ।(277-78)

* * *

ਆਪਸ ਕਉ ਕਰਮਵੰਤ ਕਹਾਵੈ। ਜਨਿਮ ਮਰੈ ਬਹੁ ਜੋਨਿ ਭਰਮਾਵੈ।
ਧਨ ਭੂਮਿ ਕਾ ਜੋ ਕਰੈ ਗੁਮਾਨੁ। ਸੋ ਮੂਰਖੁ ਅੰਧਾ ਅਗਿਆਨ॥(278)

* * *

ਕੋਟਿ ਕਰਮ ਕਹੈ ਹਉ ਧਾਰੇ। ਜਨਮਿ ਮਰੈ ਸਗਲੇ ਬਿਰਥਾਰੇ।
ਅਨਿਕ ਤਪਸਿਆ ਕਰੈ ਅਹੰਕਾਰ। ਨਰਕ ਸੁਰਗ ਫਿਰਿ ਫਿਰਿ ਅਵਤਾਰ।(ਗੁਰੂ ਅਰਜਨ 278)

* * *

ਗਰਭ ਵਾਸ ਵਾਸ ਮਹਿ ਕੁਲ ਨਹੀ ਜਾਤੀ। ਬ੍ਰਹਮ ਬਿੰਦੁ ਤੇ ਸਭ ਉਤਪਾਤੀ।
ਕਹੁ ਰੇ ਪੰਡਿਤ ਬਾਮਨ ਕਬਕੇ ਹੋਏ। ਬਾਮਨ ਕਹਿ ਕਹਿ ਜਨਮ ਮਤ ਖੋਏ।
ਜੌਂ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ। ਤਉ ਆਨ ਬਾਟ ਕਾਹੈ ਨਹੀ ਆਇਆ।
ਤੁਮ ਕਤ ਬ੍ਰਾਹਮਣ ਹਮ ਕਡ ਸੂਦ। ਹਮ ਕਤ ਲੋਹੂ ਤੁਮ ਕਤ ਦੂਧ।
ਕਹੁ ਕਬੀਰ ਜੋ ਬ੍ਰਹਮ ਬੀਚਾਰੈ। ਸੋ ਬ੍ਰਾਹਮਣ ਕਹੀਅਤ ਹੈ ਹਮਾਰੈ।(ਸੰਤ ਗੁਰੂ ਕਬੀਰ 324)

* * *

ਹਰੀ ਅੰਗੂਰੀ ਗਦਹਾ ਚਰੈ। ਨਿਤ ਉਠਿ ਹਾਸੈ ਹੀਗੈ ਮਰੈ।
ਮਾਤਾ ਭੈਸਾ ਅੰਮੁਹਾ ਜਾਇ। ਕੁਦਿ ਕੁਤਿ ਚਰੈ।
ਰਸਤਾਲਿ ਪਾਇ। ਕਹੁ ਕਬੀਰ ਪਰਗਟੁ ਭਈ ਖੇਡ।
ਲੇਲੇ ਕਉ ਚੂਘੈ ਨਿਤ ਭੇਡ।(ਸੰਤ ਗੁਰੂ ਕਬੀਰ 326)

* * *

ਬਿਨੁ ਸਤ ਸਤੀ ਹੋਇ ਕੈਸੇ ਨਾਰਿ। ਪੰਡਿਤ ਦੇਖੋ ਰਿਦੈ ਬੀਚਾਰਿ॥

* * *

ਉਇ ਜੁ ਦੀਸਹਿ ਅੰਬਰਿ ਤਾਰੇ। ਕਿਨ ਉਇ ਚੀਤੇ ਚੀਤਨਹਾਰੇ॥
ਕਹੁ ਰੇ ਪੰਡਤਿ ਅੰਬਰੁ ਕਾ ਸਿਉ ਲਾਗਾ। ਬੂਝੇ ਬੂਝਨਹਾਰ ਸੁਭਾਗਾ। (ਸੰਤਗੁਰੂ ਕਬੀਰ 329)

* * *

ਹਰਿ ਜਸ ਸੁਨੇ ਨ ਹਰਿ ਗੁਨ ਗਾਵਹਿ। ਬਾਤਨ ਹੀ ਅਸਮਾਨੁ ਗਿਰਾਵਹਿ।
ਐਸੇ ਲੋਗਨ ਸਿਉ ਕਿਆ ਕਹੀਐ। ਜੋ ਪ੍ਰਭ ਕੀਏ ਭਗਤਿ ਤੇ ਬਾਹਜ।
ਤਿਨ ਤੇ ਸਦਾ ਡਰਾਨੇ ਰਹੀਐ। ਆਪਿ ਨ ਦੇਹਿ ਚੂਰੂ ਭਰਿ ਪਾਨੀ।
ਤਿਨ ਨਿੰਦਹਿ ਜਿਹ ਗੰਗਾ ਆਨੀ। ਬੈਠਤ ਊਠਤ ਕੁਟਿਲਤਾ ਚਾਲਹਿ।
ਆਪੁ ਗਏ, ਅਉਰਨ ਹੂ ਖੋਵਹਿ। ਆਗਿ ਲਗਾਏ ਮੰਦਰ ਮੈ ਸੋਵਹਿ।
ਅਵਰਨ ਹਸਤ ਆਪ ਹਹਿ ਕਾਨੇ। ਤਿਨ ਕਉ ਦੇਖ ਕਬੀਰ ਲਜਾਨੇ। (332)

* * *

ਮਾਟੀ ਕੇ ਕਰ ਦੇਵੀ ਦੇਵਾ। ਤਿਸੁ ਆਗੈ ਜੀਉ ਦੇਹੀ।
ਐਸੇ ਪਿਤਰ ਤੁਮਾਰੇ ਕਹੀਆਹਿ। ਆਪਨ ਕਹਿਆ ਨ ਲੇਹੀ।
ਸਰ ਜੀਉ ਕਾਟਹਿ ਨਿਰਜੀਉ ਪੂਜਹਿ। ਅੰਤ ਕਾਲ ਕਉ ਭਾਰੀ।
ਰਾਮ ਨਾਮ ਕੀ ਗਤਿ ਨਹੀ ਜਾਨੀ। ਲੈ ਡੂਬੇ ਸੰਸਾਰੀ।
ਦੇਵੀ ਦੇਵਾ ਪੂਜਹਿ ਡੋਲਹਿ। ਪਾਰਬ੍ਰਹਮ ਨਹੀ ਜਾਨਾ।
ਕਹਤ ਕਬੀਰ ਅਕਲ ਨਹੀਂ ਚੇਤਿਆ। ਬਿਖਿਆ ਸਿਉ ਲਿਪਟਾਨਾ॥ (332)

* * *

ਪੰਡਿਤ ਲੋਗਹ ਕਉ ਬਿਉਹਾਰ। ਗਿਆਨਵੰਤ ਕਉ ਤਤੁ ਬੀਚਾਰ।
ਜਾਕੈ ਜੀਅ ਜੈਸੀ ਬੁਧਿ ਹੋਈ। ਕਹਿ ਕਬੀਰ ਜਾਨੈਗਾ ਸੋਈ। (343)

* * *

ਪਾਂਡੇ ਐਸਾ ਬ੍ਰਹਮ ਬੀਚਾਰੁ। ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਅਚਾਰੁ।
ਬਾਹਰਿ ਜਨੈਊ ਜਿਚਰੁ ਜੋਤਿ ਹੈ ਨਾਲਿ। ਧੋਤੀ ਟਿਕਾ ਨਾਮੁ ਸੁਮਾਲਿ।
ਐਥੇ ਓਥੈ ਨਿਬਹੀ ਨਾਲਿ। ਵਿਣੁ ਨਾਵੈ ਹੋਰਿ ਕਰਮ ਨ ਭਾਲਿ।
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ। ਬੂਝੈ ਬ੍ਰਹਮ ਅੰਤਰਿ ਬਿਬੇਕੁ।
ਆਚਾਰੀ ਨਹੀ ਜੀਤਿਆ ਜਾਇ। ਪਾਠ ਪੜੈ ਨਹੀ ਕੀਮਤ ਪਾਇ।
'ਅਸਟ' 'ਦਸੀ' 'ਚਹੁ' ਭੇਦ ਨ ਪਾਇਆ (ਚਾਰ ਵੇਦ, 18 ਪੁਰਾਣ)
ਨਾਨਕ ਸਤਿਗੁਰ ਬ੍ਰਹਮ ਦਿਖਾਇਆ। ਕਾਇਆ ਬ੍ਰਹਮਾ ਮਨ ਹੈ ਧੋਤੀ।
ਗਿਆਨ ਚਨੇਊ ਧਿਆਨੁ ਕੁਸਪਾਤੀ॥ (ਗੁਰੂ ਨਾਨਕ 355)

* * *

ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ।
ਜਾਂ ਪਤਿ ਲੇਖੈ ਨ ਪਵੈ ਤਾਂ ਸਭੇ ਕੁਪਰਵਾਣ।
ਇਕ ਲੋਕੀ ਹੋਰ ਛਮਿਛਰੀ। ਬ੍ਰਾਹਮਣੁ ਵਟਿ ਪਿੰਡੁ ਖਾਇ।
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ। (ਗੁਰੂ ਨਾਨਕ 358)

* * *

ਇਕਿ ਫਿਰਹਿ ਉਦਾਸੀ ਤਿਨ ਕਾਮਿ ਵਿਆਪੈ। ਇਕਿ ਸੰਚਹਿ ਗਿਰਹੀ ਤਿਨ ਹੋਇ ਨ ਆਪੈ।
ਇਕਿ ਸਤਕੀ ਕਹਾਵਹਿ ਤਿਨ ਬਹੁਤ ਕਲਪਾਵੈ। ਤਪੁ ਕਰਤੇ ਤਪਸੀ ਭੂਲਾਏ।
ਪੰਡਿਤ ਮੋਹੇ ਲੋਭਿ ਸਬਾਏ॥ (ਗੁਰੂ ਅਰਜਨ 370)

* * *

*ਦਾਨੁ ਦੇਇ ਕਰ ਪੂਜਾ ਕਰਨਾ। ਲੈਤ ਦਤਿ ਉਨ ਮੂਕਰਿ ਪਰਨਾ।*
*ਜਿਤ ਦਰਿ ਤੁਮ ਹੈ ਬ੍ਰਾਹਮਣ ਜਾਣਾ। ਤਿਤ ਦਰਿ ਤੂੰ ਹੀ ਹੈ ਪਛੁਤਾਣਾ।*
*ਐਸੇ ਬ੍ਰਾਹਮਣ ਡੂਬੇ ਭਾਈ। ਨਿਰਾਪਰਾਧ ਚਿਤਵਹਿ ਬੁਰਿਆਈ।*
*ਅੰਤਰਿ ਲੋਭੁ ਫਿਰਹਿ ਹਲਕਾਏ। ਨਿੰਦਾ ਕਰਹਿ ਸਿਰਿ ਭਾਰੁ ਉਠਾਏ।*
*ਮਾਇਆ ਮੂਠਾ ਚੇਤੈ ਨਾਹੀ। ਭਰਮੇ ਭੂਲਾ ਬਹੁਤੀ ਰਾਹੀ।*

*ਬਾਹਰਿ ਭੇਖ ਕਰਹਿ ਘਨੇਰੇ। ਅੰਤਰਿ ਬਿਖਿਆ ਉਤਰੀ ਘੇਰੇ।*
*ਅਵਰ ਉਪਦੇਸੈ ਆਪਿ ਨ ਬੂਝੇ। ਐਸਾ ਬ੍ਰਾਹਮਣ ਕਹੀ ਨ ਸੀਝੈ।*
*ਮੂਰਖ ਬ੍ਰਾਹਮਣ ਪ੍ਰਭੂ ਸਮਾਲਿ। ਦੇਖਤ ਸੁਨਤ ਤੇਰੇ ਹੈ ਨਲਿ। (ਗੁਰੂ ਅਰਜਨ 372)*

* * *

ਤੀਰਥ ਜਾਉ ਤ ਹਉ ਹਉ ਕਰਤੇ। ਪੰਡਿਤ ਪੂਛਉ ਤ ਮਾਇਆ ਰਾਤੇ।
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ। ਨਰਕਿ ਸੁਰਗਿ ਫਿਰਿ ਫਿਰਿ ਅਉਤਾਰ। (ਗੁਰੂ ਅਰਜਨ 385)

* * *

ਭੂਪਤਿ ਹੋਇ ਕੈ ਰਾਜੁ ਕਮਾਇਆ। ਕਰਿ ਕਰਿ ਅਨਰਥ ਵਿਹਾਝੀ ਮਾਇਆ।
ਸੰਸਤ ਸੰਚਤ ਥੈਲੀ ਕੀਨੀ। ਪ੍ਰਭਿ ਉਸ ਦੇ ਡਾਰਿ ਅਵਰ ਕਉ ਦੀਨੀ॥
(ਜਿਵੇਂ ਸੋਮਨਾਥ ਦੇ ਮੰਦਰਾਂ ਵਿਚ ਇਕੱਠੀ ਕੀਤੀ ਦਾਨ ਦੌਲਤ, ਗਜਨਵੀ ਲੁੱਟ ਕੇ ਲੈ ਗਿਆ) (ਗੁਰੂ ਅਰਜਨ 392)

* * *

ਪੰਡਿਤ ਪਾਧੇ ਜੋਇਸੀ ਨਿਤ ਪੜਹਿ ਪੁਰਾਣਾ। ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ।
ਇਕਿ ਤਪਸੀ ਬਨ ਮਹਿ ਤਪ ਕਰਹਿ ਨਿਤ ਤੀਰਥ ਵਾਸਾ।
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ।
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ।
ਬਿਨ ਗੁਰ ਸ਼ਬਦ ਨ ਛੂਟਹੀ। ਭ੍ਰਮਿ ਆਵਹਿ ਜਾਵਹਿ। (419)

* * *

ਚਾਰੇ ਵੇਦ ਬ੍ਰਹਮੇ ਕਉ ਦੀਏ। ਪੜਿ ਪੜਿ ਕਰੇ ਵੀਚਾਰੀ।
ਤਾ ਕਾ ਹੁਕਮ ਨ ਬੂਝੈ ਬਪੁੜਾ। ਨਰਕਿ ਸੁਰਗਿ ਅਵਤਾਰੀ।
ਜੁਗਹ ਜਗੁਹ ਕੇ ਰਾਜੇ ਕੀਏ। ਗਾਵਹਿ ਕਰ ਅਵਤਾਰੀ।
ਤਿਨ ਭੀ ਅੰਤੁ ਨ ਪਾਇਆ ਤਾ ਕਾ। ਕਿਆ ਕਰਿ ਆਖਿ ਵੀਚਾਰੀ। (ਗੁਰੂ ਨਾਨਕ 423)

* * *

ਹਉ ਵਿਚ (ਹੰਕਾਰ ਵਿਚ) ਆਇਆ ਹਉ ਵਿਚਿ ਗਇਆ। ਹਉ ਵਿਚ ਜੰਮਿਆ ਹਉ ਵਿਚਿ ਮੂਆ।
ਹਉ ਵਿਚਿ ਦਿਤਾ ਹਉ ਵਿਚਿ ਲਾਇਆ। ਹਉ ਵਿਚਿ ਖਟਿਆ ਹਉ ਵਿਚਿ ਗਇਆ।
ਹਉ ਵਿਚ ਸਚਿਆਰੁ ਕੂੜਿਆਰੁ। ਹਉ ਵਿਚ ਪਾਪੁ ਪੁੰਨ ਵੀਚਾਰੁ।
ਹਉ ਵਿਚ ਨਰਕਿ ਸੁਰਗਿ ਅਵਤਾਰ। ਹਉ ਵਿਚਿ ਹਸੈ ਹੋਉ ਵਿਚਿ ਰੋਵੈ।
ਹਉ ਵਿਚ ਭਰੀਐ ਹਉ ਵਿਚ ਧੋਵੈ। ਹਉ ਵਿਚ ਜਾਤੀ ਜਿਣਸੀ ਖੋਵੇ।
ਹਉ ਵਿਚਿ ਮੂਰਖ ਹਉ ਵਿਚ ਸਿਆਣੀ। ਮੋਖਿ ਮੁਕਤਿ ਕੀ ਸਾਰੁਨ ਜਾਣਾ।
ਹਉ ਵਿਚਿ ਮਾਇਆ ਹਉ ਵਿਚਿ ਛਾਇਆ। ਹਉਮੈ ਕਰਿ ਕਿਰ ਜੰਤ ਉਪਾਇਆ।
ਹਉਮੈ ਬੂਝੈ ਤਾ ਦਰੁ ਸੁਝੈ। ਗਿਆਨ ਵਿਹੂਣਾ ਕਥਿ ਕਥਿ ਲੂਝੈ। (ਗੁਰੂ ਨਾਨਕ 466)

* * *

ਹਉਮੈ ਏਹਾ ਜਾਤਿ ਹੈ। ਹਉਮੈ ਕਰਮ ਕਮਾਹਿ
ਹਉਮੈ ਏਹੀ ਬੰਧਨਾ। ਫਿਰਿ ਫਿਰ ਜੋਨੀ ਪਾਇ। (466)

* * *

ਲਬੁ ਪਾਪੁ ਦੁਇ ਰਾਜਾ ਮਹਤਾ। ਕੂੜੁ ਹੋਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ। ਬਹਿ ਬਹਿ ਕਰੇ ਬੀਚਾਰੁ।
ਅੰਧੀ ਰਯਤਿ ਗਿਆਨ ਵਿਹੂਣੀ। ਭਾਹਿ ਭਰੇ ਮੁਰਦਾਰ।
ਗਿਆਨੀ ਨਚਹਿ ਵਾਜੇ ਵਾਵਹਿ। ਰੂਪ ਕਰੇ ਸੀਗਾਰੁ।
ਊਚੇ ਕੂਕਹਿ ਵਾਦਾ ਗਾਵਹਿ। ਜੋਧਾ ਕਾ ਵੀਚਾਰੁ।
ਮੂਰਖ ਪੰਡਿਤ ਹਿਕਮਤ ਹੁਜਤਿ। ਸੰਜੈ ਕਰਹਿ ਪਿਆਰ।
ਧਰਮੀ ਧਰਮ ਕਰਹਿ ਗਵਾਵਹਿ। ਮੰਗਹਿ ਮੋਖ ਦੁਆਰ। (ਗੁਰੂ ਨਾਨਕ 469)

* * *

ਪੜਿ ਪੁਸਤਕ ਸੰਧਿਆ ਬਾਦੰ। ਸਿਲ ਪੂਜਸਿ ਬਗਲ ਸਮਾਧੰ।
ਮੁਖਿ ਝੂਠ ਬਿਭੂਖਣ ਸਾਰੰ। ਤ੍ਰੈਪਾਲ ਤਿਹਾਲ ਬਿਚਾਰੰ।
ਗਲਿ ਮਾਲਾ ਤਿਲਕੁ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ।
ਜੇ ਜਾਣਸਿ ਬ੍ਰਹਮੰ ਕਰਮੰ। ਸਭਿ ਫੋਕਟ ਨਿਸਚਉ ਕਰਮੰ। (ਗੁਰੂ ਨਾਨਕ 470)

* * *

ਚਉ ਕੜਿ ਮਲਿ ਅਣਾਇਆ ਬਹਿ ਚਉਕੈ ਪਾਇਆ।
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣ ਥਿਆ॥
(ਜਨੇਊ) ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ।
ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ॥
ਤਗੁ ਨ ਇੰਦ੍ਰੀ ਤਗੁ ਨ ਨਾਰੀ ਭਲਕੇ ਥੁਕ ਪਵੈ ਨਿਤ ਦਾੜੀ।
ਤਗੁ ਨ ਪੈਰੀ ਤਗੁ ਨ ਹੱਥੀ ਤਗੁ ਨ ਜਿਹਵਾ ਤਗੁ ਨ ਅਖੀ।
ਵੇਤਗਾ ਆਪੇ ਵਤੈ। ਵਟਿ ਧਾਗੇ ਅਵਰਾ ਘਤੈ।
ਲੈ ਭਾੜਿ ਕਰੇ ਵੀਆਹੁ। ਕਢਿ ਕਾਗਲੁ ਦਸੈ ਰਾਹੁ।
ਸੁਣਿ ਲੋਕਾ ਇਹੁ ਵਿਡਾਣੁ। ਮਨਿ ਅੰਧਾ ਨਾਉ ਸੁਜਾਣੁ।(471)

* * *

ਗਉ ਬਰਾਹਮਣ ਕਉ ਕੁਰੁ ਲਾਵ੍ਹਹੁ। ਗੋਬਰਿ ਤਰਣੁਨ ਜਾਇ।
ਧੋਤੀ ਟਿਕਾ ਤੇ ਜਪਮਾਲੀ। ਧਨੁ ਮਲੇਛਾ ਖਾਈ।
ਮਾਣ ਖਾਨਿ ਕਰਹਿ ਨਿਵਾਜ ਛੁਰੀ ਵਗਾਇਨ ਤਿਨ ਗਲ ਲਾਗ ਤਾਗ
ਤਿਨ ਘਰ ਬ੍ਰਾਹਮਣ ਪੂਰਹਿ ਨਾਦ। ਉਨਾ ਭੀ ਆਵਹਿ ਓਈ ਸਾਦ।
ਕੂੜੀ ਰਾਸ ਕੂੜਾ ਵਪਾਰੁ। ਕੂੜ ਬੋਲਿ ਕਰਹਿ ਆਹਾਰ।(471)

* * *

*ਸਰਮ ਧਰਮ ਕਾ ਡੇਰਾ ਦੂਰਿ। ਨਾਨਕ ਕੂੜੁ ਰਹਿਆ ਭਰਪੂਰਿ।*
*ਮਥੈ ਟਿਕਾ ਤੇੜਿ ਧੋਤੀ ਕਖਾਈ। ਹਥ ਛੁਰੀ ਜਗਤ ਕਸਾਈ।*
*ਅਭਾਖਿਆ ਕਾ ਕੁਠਾ ਬਕਰਾ ਖਾਣਾ। ਚਉਕੇ ਉਪਰਿ ਕਿਸੈ ਨ ਜਾਣਾ।*
*ਦੇ ਕੈ ਚਉਕਾ ਕਢੀ ਚਾਰ। ਉਪਰਿ ਆਇ ਬੈਠੇ 'ਕੂੜਿਆਰ'।*
*ਮਤਿ ਭਿਟੈ ਵੇ ਮਤੁ ਭਿਟੈ। ਇਹੁ ਅੰਨੁ ਅਸਾਡਾ ਫਿਟੈ।*
*ਤਨਿ ਫਿਟੈ ਫੇੜ ਕਰੇਨਿ। ਮਨ ਜੂਠੇ ਚੁਲੀ ਭਰੇਨਿ।(ਗੁਰੂ ਨਾਨਕ 472)*

* * *

ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ।
ਸੁਚੇ ਅਗੈ ਰਖੀਓਨੁ ਕੋਇ ਨਾ ਭਿਟਿਓ ਜਾਇ।
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ।
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥(ਗੁਰੂ ਨਾਨਕ 473)

* * *

ਹਮ ਘਰਿ ਸੂਤੁ ਤਨਹਿ ਨਿਤ ਤਾਨਾ। ਕੰਠ ਜਨੇਊ ਤੁਮਾਰੇ।
ਤੁਮ ਤਉ ਬੇਦ ਪੜਹੁ ਗਾਇਤ੍ਰੀ। ਗੋਬਿੰਦ ਰਿਦੈ ਹਮਾਰੇ।
ਤੂੰ ਬਾਮਨੁ ਮੈ ਕਾਸੀ ਕ ਜਲਾਹਾ। ਬੂਝਹੁ ਮੋਰ ਗਿਆਨਾ।
ਤੁਮ ਤਉ ਜਾਚੇ ਭੂਪਤਿ ਰਾਜੇ। ਹਰਿ ਸਿਉ ਮੋਰ ਧਿਆਨਾ।(ਸੰਤ ਗੁਰੂ ਕਬੀਰ 482)

* * *

ਨਾਭਿ ਕਮਲ ਤੇ ਬ੍ਰਹਮਾ ਉਪਜੇ। ਬੇਦ ਪੜਹਿ ਮੁਖਿ ਕੰਠਿ ਸਵਾਰਿ।
ਤਾ ਕੋ ਅੰਤ ਨ ਜਾਈ ਲਖਣਾ। ਆਵਤ ਜਾਤ ਰਹੈ ਗੁਬਾਰਿ॥(ਗੁਰੂ ਨਾਨਕ 489)

* * *

ਵਿਣੁ ਪਾਰਸੈ ਪੂਜ ਨ ਹੋਵਈ। ਵਿਣ ਮਨ ਪਰਚੇ ਅਵਰਾ ਸਮਝਾਏ।
ਗੁਰੂ ਸਦਾਏ ਅਗਿਆਨੀ ਅੰਧਾ। ਕਿਸੁ ਓਹੁ ਮਾਰਗਿ ਪਾਏ।(ਗੁਰੂ ਅਮਰਦਾਸ 491)

* * *

ਏਕੋ ਨਾਮੁ ਨਿਧਾਨੁ ਪੰਡਿਤ। ਸੁਣ ਸਿਖੁ ਸਚੁ ਸੋਈ।
ਦੂਜੇ ਭਾਇ ਜੇਤਾ ਪੜਹਿ। ਪੜਤ ਗੁਣਤ ਸਦਾ ਦੁਖੁ ਹੋਈ॥
ਸੁਣਿ ਸਾਸਤ੍ਰ ਤੂੰ ਨ ਬੁਝਹੀ। ਤਾ ਫਿਰਹਿ ਬਾਰੋ ਬਾਰ।
ਸੋ ਮੂਰਖ ਜੋ ਆਪੁ ਨ ਪਛਾਣਈ। ਸਚਿ ਨ ਧਰੇ ਪਿਆਰੁ।(ਗੁਰੂ ਅਮਰਦਾਸ 492)

* * *

ਕਿਰਿਆ ਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ।

ਅੰਤਰਿ ਮੈਲੁ ਨ ਉਤਰੈ ਹਉਮੈ ਬਿਨ ਗੁਰ ਬਾਜੀ ਹਾਰੀ।
ਸਾਸਤ ਬੇਦ ਸਿਮ੍ਰਿਤ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ।
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ।
ਅਠਸਠਿ ਮਜਨੁ ਕਰਿ ਇਨਸਾਨਾ ਭ੍ਰਮਿ ਆਏ ਧਰ ਸਾਰੀ।
ਅਨਿਕ ਸੋਚ ਕਰਹਿ ਦਿਨ ਰਾਤੀ ਬਿਨ ਸਤਿਗੁਰ ਅੰਧਿਆਰੀ। (ਗੁਰੂ ਅਰਜਨ 495)

* * *

ਬ੍ਰਹਮੁ ਬਿੰਦੇ ਸੁ ਬ੍ਰਾਹਮਣ ਕਹੀਐ ਜਿ ਅਨਦਿਨ ਹਰਿ ਲਿਵ ਲਾਏ।
ਸਤਿਗੁਰ ਪੂਛੇ ਸਚੁ ਸੰਜਮ ਕਮਾਵੈ (ਜਾਤ ਦਾ) ਹਉਮੈ ਰੋਗ ਦਿਸੁ ਜਾਏ। (ਗੁਰੂ ਅਮਰਦਾਸ 512)

* * *

ਪੰਡਿਤ ਭੁਲਿ ਭੁਲਿ ਮਾਇਆ ਵੇਖਹਿ। ਦਿਖਾ ਕਿਨੈ ਕਿਹੁ ਆਨਿ ਚੜਾਇਆ।
(ਕਿ ਕਿਸੇ ਨੇ ਕਿੰਨਾ ਚੜ੍ਹਾਵਾ ਚੜ੍ਹਾਇਆ ਹੈ)।
ਦੂਜੇ ਭਾਇ ਪੜਹਿ ਨਿਤ ਬਿਖਿਆ। ਨਾਵਹੁ ਦਯਿ ਖੁਆਇਆ।
ਜੋਗੀ ਜੰਗਮ ਸੰਨਿਆਸੀ ਭੂਲੇ। ਓਨ ਅਹੰਕਾਰੁ ਬਹੁ ਗਰਬੁ ਵਧਾਇਆ।
(ਇਹ ਵੀ ਬ੍ਰਾਹਮਣ ਹੀ ਸਕਦੇ ਹਨ)
ਛਾਦਨ ਭੋਜਨੁ ਨ ਲੈਹੀ ਸਤ ਭਿਖਿਆ। ਮਨ ਹਠਿ ਜਨਮ ਗਵਾਇਆ॥
ਬਜਰ ਕਪਾਟ ਕਾਇਆ ਗੜ ਭੀਤਰਿ। ਕੂੜੁ ਕੁਸਤੁ ਅਭਿਮਾਨੀ।
ਭਰਮਿ ਭੂਲੇ ਨਦਰਿ ਨ ਆਵਨੀ। ਮਨਮੁਖ ਅੰਧ ਅਗਿਆਨੀ। (ਗੁਰੂ ਅਮਰਦਾਸ 514)

* * *

ਹਿੰਦੂ ਮੂਲੇ ਭੂਲੇ ਅਖੁਟੀ ਜਾਹੀ। ਨਾਰਦਿ ਕਹਿਆ ਸਿ ਪੂਜ ਕਰਾਹੀ।
ਅੰਧੇ ਗੁੰਗੇ ਅੰਧ ਅੰਧਾਰੁ। ਪਾਥਰ ਲੇ ਪੂਜਹਿ ਮੁਗਧ ਗਵਾਰ।
ਓਹਿ ਜਾ ਆਪਿ ਡੂਬੇ। ਤੁਮ ਕਹਾ ਤਾਰਣ ਹਾਰ। (ਗੁਰੂ ਨਾਨਕ 556)

* * *

ਬ੍ਰਹਮੈਂ ਬੇਦ ਬਾਣੀ ਪ੍ਰਗਾਸੀ। ਮਾਇਆ ਮੋਹ ਪਸਾਰਾ।
ਮਹਾ ਦੇਉ ਅਗਿਆਨੀ ਵਰਤੈ। ਘਰਿ ਆਪਣੇ ਤਾਮਸੁ ਬਹੁਤ ਅਹੰਕਾਰਾ।
ਕਿਸਨੁ ਸਦਾ ਅਵਤਾਰੀ ਰੂਧਾ। ਕਿਤੁ ਲਗਿ ਤਰੈ ਸੰਸਾਰਾ॥? (ਗੁਰੂ ਅਮਰਦਾਸ 559)

* * *

ਕੂੜ ਬੋਲਿ ਬਿਖੁ ਖਾਵਣੀ। ਬਹੁ ਵਧਹਿ ਵਿਕਾਰਾ ਰਾਮ।
ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ। ਬਿਨੁ ਨਾਵੈ ਪਤਿ ਖੋਈ।
ਪੜਿ ਪੜਿ ਪੰਡਿਤ ਵਾਦੁ ਵਖਾਣਹਿ। ਬਨੁ ਬੂਝਹਿ ਸੁਖੁ ਨ ਹੋਈ।
ਆਵਣ ਜਾਣਾ ਕਦੇ ਨਾ ਚੂਕੇ। ਮਾਇਆ ਮੋਹ ਪਿਆਰਾ।
ਮਾਇਆ ਮੋਹ ਸਭੁ ਦੁਖ ਹੈ। ਖੋਟਾ ਇਹੁ ਵਾਪਾਰਾ॥ (ਗੁਰੂ ਅਮਰਦਾਸ 570)

* * *

ਇਹ ਮਾਇਆ ਜਗਿ ਮਹੋਣੀ ਭਾਈ ਕਰਮ ਸਭੇ ਵੇਕਾਰੀ।
ਸੁਣਿ ਪੰਡਿਤ ਕਰਮਾ-ਕਾਰੀ।
ਜਿਤੁ ਕਰਮਿ ਸੁਖੁ ਉਪਜੈ ਭਾਈ ਸੁ ਆਤਮ ਤਤੁ ਬੀਚਾਰੀ।
ਸਾਸਤੁ ਬੇਦੁ ਬਕੈ ਖੜ ਭਾਈ ਕਰਮ ਕਰਹੁ ਸੰਸਾਰੀ।
ਪਾਖੰਡਿ ਮੈਲੁ ਨਾ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ।
ਇਕ ਬਿਧਿ ਡੂਬੀ ਮਾਕੁਰੀ ਭਾਈ ਊਡੀ ਸਿਰ ਕੈ ਭਰੀ॥
ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ।
ਗੁਰ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ।
ਜਿਸ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ।
ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੇ ਤਥੁ।
ਜਲ ਮਥੀਐ ਜਲੁ ਦੇਖੀਐ ਇਹੁ ਜਗੁ ਏਹਾ ਵਥੁ॥ (ਗੁਰੂ ਨਾਨਕ 635)

* * *

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।
(ਮੂਰਤੀ) ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਡੂਬਹਿ ਤੇਹਿ। (637)

ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ।
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ।
ਭੇਖਧਾਰੀ ਭੇਖ ਕਰਿ ਥਕੇ ਅਠਸਠਿ ਤੀਰਥ ਨਾਇ।
ਮਨ ਕੀ ਸਾਰ ਨ ਜਣਨੀ ਹਉਮੈ ਭਰਿਮ ਭੁਲਾਇ॥ (ਗੁਰੂ ਅਮਰਦਾਸ 644-45)

* * *

ਪੰਡਿਤ ਦੂਜੈ ਭਾਇ ਬਰਕਿਤ ਨ ਹੋਵਈ ਨਾ ਧਨੁ ਪਲੈ ਪਾਇ।
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ।
ਕੂਕ ਪੁਕਾਰ ਨ ਚੁਕਈ ਨ ਸੰਸਾ ਵਿਚਹੁ ਜਾਇ।
ਨਾਨਕ ਨਾਮ ਵਿਹਾਣਿਆ 'ਮੂਹ ਕਾਲੈ' ਉਠਿ ਜਾਇ।
ਪੰਡਿਤ ਮੈਲ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ।
ਤ੍ਰੈ ਗੁਣ ਮਾਇਆ ਮੂਲ ਹੈ ਵਿਚਿ ਹਉਮੈ ਨਾਮੁਵਿਸਾਰਿ।
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ।
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥ (ਗੁਰੂ ਅਮਰਦਾਸ 647)

* * *

ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ। (649)

* * *

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ।
ਉਇ ਲੇ ਜਾਰੇ ਉਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ।
ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ।
ਜਟਾ ਧਾਰਿ ਜੋਗੀ ਮੂਏ ਤੇਰੀ ਗਤਿ ਇਨਹੀ ਨ ਪਾਈ।
ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨਿ ਭਾਰੀ।
ਬੇਦ ਪੜੇ ਪੜਿ ਪੰਡਿਤ ਮੂਏ ਰੂਪ ਦੇਖਿ ਦੇਖਿ ਨਾਰੀ॥ (ਸੰਤ ਗੁਰੂ ਕਬੀਰ 654)

* * *

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ।
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ।
ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ।
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ। (655)

* * *

ਕਾਦੀ ਕੂੜ ਬੋਲਿ ਮਲੁ ਖਾਇ ਬ੍ਰਾਹਮਣ ਨਾਵੈ ਜੀਆ ਘਾਇ।
ਜੋਤੀ ਜੁਗਤਿ ਨ ਜਾਣੈ ਅੰਧੁ ਤੀਨੇ ਉਜਾੜੇ ਕਾ ਬੰਧੁ।
ਸੋ ਬ੍ਰਾਹਮਣ ਜੋ ਬ੍ਰਹਮੁ ਬੀਚਾਰੈ ਆਪਿ ਤਰੈ ਸਗਲੇ ਕੁਲ ਤਾਰੈ। (ਗੁਰੂ ਨਾਨਕ 663)

* * *

ਨਾਥ (ਬ੍ਰਾਹਮਣ) ਕਛੂਆ ਨ ਜਾਨਉ। ਮਨੁ ਮਾਇਆ ਕੈ ਹਾਥਿ ਬਿਕਾਨਉ।
ਤੁਮ ਕਹੀਅਤ ਹੋ ਜਗਤ ਗੁਰ ਸੁਆਮੀ। ਹਮ ਕਹੀਅਤ ਕਲਿਜੁਗ ਕੇ ਕਾਮੀ॥ (ਸੰਤੁਗੁਰ ਰਵੀਦਾਸ 710)

* * *

ਘਰ ਮਹਿ ਠਾਕੁਰ ਨਦਰਿ ਨ ਆਵੈ। ਗਲ ਮਹਿ ਪਾਹਣੁ ਲੈ ਲਟਕਾਵੈ।
ਭਰਮੇ ਭੂਲਾ ਸਾਕਤੁ (ਬ੍ਰਾਹਮਣ ਸਾਧ) ਫਿਰਤਾ। ਨੀਰੁ ਵਿਰੋਲੈ ਖਪਿ ਖਪਿ ਮਰਤਾ।
ਜਿਸ ਪਾਹੁਣ (ਪੱਥਰ) ਕਉ ਠਾਕੁਰ ਕਹਤਾ। ਉਹੁ ਪਾਹਣੁ ਲੈ ਉਸ ਕੋ ਡੁਬਤਾ।
ਗੁਨਹਗਾਰ ਲੂਣ ਹਰਾਮੀ। ਪਾਹਣ ਨਾਵ ਨ ਪਾਰਗਰਾਮੀ। (ਗੁਰੂ ਅਰਜਨ 739)

* * *

ਦੀਵ ਬਲੈ ਅੰਧੇਰਾ ਜਾਇ। ਬੇਦ ਪਾਠ ਮਤਿ ਪਾਪਾ ਖਾਇ।
ਉਗਵੈ ਸੂਰ ਨ ਜਾਪੈ ਚੰਦੁ। ਜ ਗਿਆਨ ਪ੍ਰਗਾਸੁ ਅਗਿਆਨ ਮਿਟੰਤੁ।
ਬੇਦ ਪਾਠ ਸੰਸਾਰ ਕੀ ਕਾਰੁ। ਪੜਿ ਪੜਿ ਪੰਡਤ ਕਰਹਿ ਬੀਚਾਰ।
ਬਿਨ ਬੂਝਹਿ ਸਭ ਹੋਇ ਖੁਆਰ॥ (ਗੁਰੂ ਰਨਾਨਕ 791)

* * *

ਧੋਤੀ ਊਜਲ ਤਿਲਕੁ ਗਲ ਮਾਲਾ। ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ।

ਨਾਮੁ ਵਿਸਾਰਿ ਮਾਇਆ ਮਦੁ ਪੀਆ। ਬਿਨੁ ਗੁਰ ਭਗਤਿ ਨਾਹੀ ਸੁਖ ਥੀਆ। (ਗੁਰੂ ਨਾਨਕ 832)

* * *

ਸਾਸਤ ਬੇਦ ਪੁਰਾਣ ਪੁਕਾਰਹਿ। ਧਰਮ ਖਨੁ ਕਰਮ ਦ੍ਰਿੜਈਆ
ਮਨਮੁਖ ਪਾਖੰਡਿ ਭਰਮਿ ਵਿਗੁਤੇ। ਲੋਭ ਲਹਰਿ ਨਾਵ ਭਾਰਿ ਡੁਬਈਆ। (ਗੁਰੂ ਰਾਮ ਦਾਸ 834)

* * *

ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਭੁਲੇ ਹਉਮੈ ਮੋਹੁ ਵਧਾਇਆ।
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ।
ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ।
(ਇਹ ਸਾਰੇ) ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨੀ ਬਿਰਥਾ ਜਨਮ ਗਵਾਇਆ। (ਗੁਰੂ ਅਮਰਦਾਸ 852)

* * *

ਭੈਰੋ ਭੂਤ ਸੀਤਲਾ ਧਾਵੈ ਖਰ ਬਾਹਨੁ ਉਹੁ ਛਾਰ ਉਡਾਵੈ।
ਸਿਵ ਸਿਵ ਕਰਤੇ ਜੋ ਨਰੁ ਧਿਆਵੈ ਬਰਦ ਚਢੇ ਡਉਰੁ ਢਮਕਾਵੈ
ਮਹਾਮਾਈ ਕੀ ਪੂਜਾ ਕਰੈ ਨਰ ਸੇ ਨਾਰਿ ਹੋਇ ਅਉਤਰੈ।
ਤੂੰ ਕਹੀਅਤ ਹੈ ਆਦਿ ਭਵਾਨੀ ਮੁਕਤ ਕੀ ਬਰੀਆ ਕਹਾ ਛਪਾਨੀ। (ਸੰਤ ਗੁਰੂ ਨਾਮਦੇਵ 874)

* * *

ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ।
ਲੈ ਕਰਿ ਠੇਗਾ ਟਗਰੀ ਤੋਰੀ। ਲਾਂਗਤ ਲਾਂਗਤ ਜਾਤੀ ਥੀ।
ਪਾਂਡੇ ਤੁਮਰਾ ਮਹਾਦੇਉ। ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ।
ਮੋਦੀ ਕੇ ਘਰ ਖਾਣਾ ਪਾਕਾ ਵਾਕਾ ਲੜਕਾ ਮਾਰਿਆ ਥਾ।
ਪਾਂਡੇ ਤੁਮਰਾ ਰਾਮ ਚੰਦੁ ਸੋਵੀ ਆਵਤੁ ਦੇਖਿਆ ਥਾ।
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ (ਸੀਤਾ) ਗਵਾਈ ਥੀ। (ਸੰਤ ਗੁਰੂ ਨਾਮਦੇਵ 875)

* * *

ਮੂਖਤੇ ਪੜਤਾ ਟੀਕਾ ਸਹਿਤ। ਹਿਰਦੈ ਰਾਮੁ ਨਹੀ ਪੂਰਨ ਰਹਿਤ।
ਉਪਦੇਸੁ ਕਰਿ ਕਰਿ ਲੋਕ ਦ੍ਰਿੜਾਵੈ। ਅਪਨਾ ਕਹਿਆ ਆਪਿ ਨ ਕਮਾਵੈ।
ਪੰਡਿਤ ਬੇਦੁ ਬੀਚਾਰੁ ਪੰਡਿਤ। ਮਨ ਕਾ ਕ੍ਰੋਧ ਨਿਵਾਰਿ ਪੰਡਿਤ।
ਤਿਲਕ ਚਰਾਵੈ ਪਾਈ ਪਾਇ (ਪੈਰੀਂ ਪੈਣਾ)। ਲੋਕ ਪਚਾਰਾ ਅੰਧੁ ਕਮਾਇ।
ਖਟੁ ਕਰਮਾ ਅਰੁ ਆਸਣੁ ਧੋਤੀ। ਭਾਗਠਿ ਗ੍ਰਿਹਿ ਪੜੈ ਨਿਤ ਪੋਥੀ।
ਮਾਲਾ ਫੇਰੈ ਮੰਗੈ ਬਿਭੂਤ। ਇਹਬਿਧਿ ਕੋਇ ਨ ਤਰਿਓ ਮੀਤ।
ਸੋ ਪੰਡਿਤ ਗੁਰ ਸਬਦਿ ਕਮਾਏ। ਤ੍ਰੈਗੁਣ ਕੀ ਉਸ ਉਤਰੀ ਮਾਇਆ॥ (ਗੁਰੂ ਅਰਜਨ 888)

* * *

ਰਾਮ ਨਾਮ ਗੁਣ ਗਾਇ। ਪੰਡਿਤ ਕਰਮ ਕਾਂਡ ਅਹੰਕਾਰੁ ਨ ਕਾਜੈ।
ਕੁਸਲ ਸੇਤੀ ਘਰਿ ਜਾਹਿ ਪੰਡਿਤ। (ਗੁਰੂ ਅਰਜਨ 891)

* * *

ਬਾਣੀ ਬ੍ਰਹਮਾ ਬੇਦੁ ਅਥਰ ਬਣੁ ਕਰਣੀ ਕੀਰਤਿ ਲਹਿਆ।
ਪਤਿ ਵਿਣੁ ਪੂਜਾ ਸਤੁ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ।
ਨਾਵਹੁ ਧੋਵਹੁ ਤਿਲਕ ਚੜਾਵਹੁ ਸੁਚ ਵਿਣੁ ਸੋਚ ਨ ਹੋਈ।
ਕਲਿ ਪਰਵਾਣ ਕਤੇਬ ਕੁਰਾਣੁ ਪੋਥੀ ਪੰਡਿਤ ਰਹੇ ਪੁਰਾਣ॥ (ਗੁਰੂ ਨਾਨਕ 903)

ਨੋਟ : ਇਕ ਗੱਲ ਧਿਆਨ ਵਿਚ ਜ਼ਰੂਰ ਰੱਖੀ ਜਾਵੇ ਕਿ ਬ੍ਰਾਹਮਣੀ ਧਰਮ ਅੰਦਰ ਪੁਜਾਰੀ ਤੋਂ ਇਲਾਵਾ ਜੋਗੀ ਜੰਗਮ, ਤਪੀ ਤਪੀਸਰ, ਸਾਕਤ, ਜਤੀ ਨਾਗੇ, ਰਿਸ਼ੀ-ਮੁਨੀ ਆਦਿ ਲੋਕ ਕੇਵਲ ਬ੍ਰਾਹਮਣ ਹੀ ਹੋ ਸਕਦੇ ਸਨ। ਜੇ ਕਦੀ ਕੋਈ ਕਸ਼ੱਤਰੀ ਅਜਿਹਾ ਰੁਤਬਾ ਲੈ ਲੈਂਦਾ ਸੀ ਤਾਂ ਉਨ੍ਹਾਂ ਦੀ ਆਪਸ ਵਿਚ ਲੜਾਈ ਹੁੰਦੀ ਰਹਿੰਦੀ ਸੀ। ਜਿਵੇਂ ਰਾਜਾ ਦਸ਼ਰਥ ਤੇ ਗੁਰੂ ਵਿਸ਼ਵਾਮਿੱਤਰ ਅਤੇ.... ਦੇ ਵਿਚਕਾਰ ਕਿਉਂਕਿ ਇਕ ਬ੍ਰਾਹਮਣ ਸੀ ਤੇ ਦੂਜਾ ਕਸ਼ੱਤਰੀ, ਅਜਿਹਾ ਘੱਟ ਹੀ ਹੁੰਦਾ ਸੀ ਕਿ ਕਿਉਂਕਿ ਧਾਰਮਿਕ ਅਹੁਦੇ ਕੇਵਲ ਬ੍ਰਾਹਮਣਾਂ ਲਈ ਜੱਦੀ-ਪੁਸ਼ਤੀ ਰਾਖਵੇਂ ਸਨ ਤੇ ਅੱਜ ਵੀ ਹਨ।

ਝੂਠ ਨੁ ਬੋਲਿ ਪਾਂਡੇ ਸਚੁ ਕਹੀਐ। ਹਉਮੈ ਜਾਇ ਸਬਦਿ ਘੁਰ ਲਹੀਐ।
ਗਣਿ ਗਣਿ ਜੋਤਕੁ (ਜੋਤਸ਼) ਕਾਂਡੀ ਚੀਨੀ। ਪੜੈ ਸੁਣਾਵੈ ਤਤੁ ਨ ਚੀਨੀ।
ਨਾਵਹਿ ਧੋਵੇ ਪੂਜਹਿ ਸੈਲਾ (ਪੱਥਰ)। ਬਿਨ ਹਰਿ ਰਾਤੇ ਮੈਲੋ ਮੈਲਾ।
ਵਾਚੈ ਵਾਦੁ ਨ ਬੇਦੁ ਬੀਚਾਰੈ। ਆਪਿ ਡੁਬੈ ਕਿਉ ਪਿਤਰਾ ਤਾਰੈ।

ਇਕਿ ਪਾਧੇ ਪੰਡਿਤ ਮਿਸਰ ਕਹਾਵੈ। ਦੁਬਧਾ ਰਾਤੇ ਮਹਲੁ ਨ ਪਾਵੈ।
ਅੰਤਰਿ ਮੈਲੁ ਤੀਰਥ ਭਰਮੀਜੈ। ਮਨੁ ਨਹੀ ਸੂਚਾ ਕਿਆ ਸੋਚ ਕਰੀਜੈ। (ਗੁਰੂ ਨਾਨਕ 904-906)

* * *

ਕਿਨਹੂ ਵਰਤ ਨੇਮ ਮਾਲਾ ਪਾਈ।
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ। ਮੋਹਿ ਦੀਨ ਹਰਿ ਹਰਿ ਹਰਿ ਧਿਆਇਆ।
ਕਿਨਹੀ ਸਿਧ ਬਹੁ ਚੇਟਕ ਲਾਏ। ਕਿਨਹੀ ਭੇਖ ਬਹੁ ਥਾਟ ਬਨਾਏ।
ਕਿਨਹੀ ਤੰਤ ਮੰਤ ਬਹੁ ਖੇਵਾ। ਮੋਹਿ ਦੀਨ ਹਰਿ ਹਰਿ ਹਰਿ ਕੀ ਸੇਵਾ।
ਕੋਈ ਚਤੁਰੁ ਕਹਾਵੈ ਪੰਡਿਤ। ਕੋ ਕਰਮ ਸਹਿਤ ਸਿਉ ਮੰਡਤ। (ਗੁਰੂ ਅਰਜਨ 913)

* * *

ਸੁਨਿ ਪਾਡੇ ਕਿਆ ਲਿਖਹੁ ਜੰਜਾਲਾ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ।
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ।
ਏਕੰਕਾਰ ਅਵਰ ਨਹੀ ਦੂਜਾ ਏਕੁ ਨਾਮ ਸਮਾਈ। (ਗੁਰੂ ਨਾਨਕ 930)

* * *

ਹਿੰਦੂ ਕੈ ਘਰਿ ਹਿੰਦੂ ਆਵੈ। ਸੂਤੁ ਜਨੇਊ ਪੜਿ ਗਲਿ ਪਾਵੈ।
ਸੂਤੁ ਪਾਇ ਕਰੇ ਬੁਰਿਆਈ। ਨਾਤਾ ਧੋਤਾ ਥਾਇ ਨ ਪਾਈ। (ਗੁਰੂ ਨਾਨਕ 951)

* * *

ਅੰਧੇ ਕੈ ਰਾਹਿ ਦਸੀਐ ਅੰਧਾ ਹੋਇ ਸੁ ਜਾਇ।
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ।
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ।
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ। (ਗੁਰੂ ਅੰਗਦ 954)

* * *

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ।
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ।
ਅੰਦਰ ਮੈਲੁ ਨ ਉਤਰੇ ਹਉਮੈ ਫਿਰਿ ਫਿਰਿ ਆਵੈ ਜਾਵੈ।
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ।
ਬੈਸਨੋ ਨਾਮ ਕਰ ਹਉ ਜੁਗਤਾ ਤਹੁ ਕੁਟੇ ਕਿਆ ਫਲ ਪਾਵੈ।
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ। (ਗੁਰੂ ਅਰਜਨ 960)

* * *

ਪੰਡਿਤ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਨੇਹਾ
ਅੰਦਰਿ ਮੋਹੁ ਨਿਤ ਭਰਮ ਵਿਆਪਿਆ ਤਿਸ ਟਸਿ ਨਾਹੀ ਦੇਹਾ।
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ।
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ।
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਗਾ ਤਿਸਾ ਮੋਹਾ।
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ। (ਗੁਰੂ ਅਰਜਨ 960)

* * *

ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨ ਬਿਸਰ ਕਰੈ।
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤ ਹਰਿ ਨ ਕਹੈ।
ਕਾਹੇ ਮੇਰੇ ਬਾਮਨ ਹਰਿ ਕਹਹਿ ਰਾਮੁ ਨ ਬੋਲਹਿ ਪਾਂਡੇ ਦੋਜਕੁ ਭਰਹਿ।
ਆਪਨ ਊਚ ਨੀਚ ਘਰ ਭੋਜਨ ਹਠੇ ਕਰਮ ਕਰਿ ਉਦਰੁ ਭਰਹਿ।
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕ ਲੈ ਕੂਪਿ (ਖੂਹ 'ਚ) ਪਰਹਿ।
ਤੂੰ ਬ੍ਰਹਮਨੁ ਮੈ ਕਾਸੀਕ ਜੁਲਾਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ।
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬ ਮੂਏ। (ਸੰਤ ਗੁਰੂ ਕਬੀਰ 970)

* * *

ਬਨਾਰਸੀ ਤਪੁ ਕਰੈ। ਉਲਿਟ ਤੀਰਥ ਮਰੈ।
ਅਗਨਿ ਦਹੈ ਕਾਇਆ ਕਲਪ ਕੀਜੈ। ਅਸਮੇਧ ਜਗੁ ਕੀਜੈ।
ਸੋਨਾ ਗਰਭ ਦਾਨੁ ਦੀਜੈ। ਰਾਮ ਨਾਮ ਸਰਿ ਤਊ ਨ ਪੂਜੈ।

ਛੋਡਿ ਛੋਡਿ ਰੇ ਪਖੰਡੀ ਮਨ ਕਪਟ ਨ ਕੀਜੈ।
ਗੰਗਾ ਜਉ ਗੋਦਾਵਰਿ ਜਾਈਐ। ਕੁੰਭ ਜਉ ਕੇਦਾਰ ਨਾਈਐ।
ਗੋਮਤੀ ਸਹਸ ਗਊ ਦਾਨ ਕੀਜੈ ਕੋਟਿ ਜਉ ਤੀਰਥ ਕਰੈ।
ਤਨ ਜਉ ਹਿਵਾਲੇ ਗਾਰੇ ਰਾਮ ਨਾਮ ਸਰਿ ਤਊ ਨ ਪੂਜੈ।
ਅਸੁ ਦਾਨ ਗਜ ਦਾਨ। ਸਿਹਜਾ ਨਾਰੀ ਭੂਮਿ ਦਾਨ।
ਐਸੋ ਦਾਨੁ ਨਿਤਿਹ ਨਿਤਹਿ ਕੀਜੈ॥ (ਸੰਤ ਗੁਰੂ ਨਾਮਦੇਵ 973)

* * *

ਹੋਮ ਬਡ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ।
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥ (ਸੰਤ ਗੁਰੂ ਰਵਿਦਾਸ 974)
ਪੰਡਿਤ ਪੜਿ ਨ ਪਹੁਚਈ ਬਹੁ ਆਲ ਜੰਜਾਲਾ।
ਪਾਪ ਪੁੰਨ ਦੁਇ ਸੰਗਮੇ, ਖੁਧਿਆ ਜਮਕਾਲਾ।
ਭੇਖੀ ਹਾਥ ਨ ਲਭਈ ਤੀਰਥ ਨਹੀ ਦਾਨੇ।
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ।
ਘੋਲੀ ਗੇਰੂ ਰੰਗ ਚੜਾਇਆ ਵਸਤ੍ਰ ਭੇਖ ਭੇਖਾਰੀ।
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆ ਧਾਰੀ।
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿਹਾਰੀ।
ਭਰਮਿ ਭੁਲਾਣਾ ਸਬਦੁ ਨ ਚੀਨੇ ਜੂਐ ਬਾਜੀ ਹਾਰੀ।
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ।
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ।
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮ੍ਰਗ ਜੋਹੈ
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ।
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ।
ਮੁੰਡੁ ਮੁਡਾਇ ਜਟਾ ਸਿਖਕਬਾਧੀ ਮੋਨਿ ਰਹੈ ਅਭਿਮਾਨਾ।
ਮਨੂਆ ਡੋਲੈ ਦਹਿ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ।
ਅੰਮ੍ਰਿਤ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ।
ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤ ਲਾਇਆ ਪਰ ਨਾਰੀ।
ਸਿਖ ਕਰੇ ਕਰਿ ਸਬੁਦ ਨ ਚੀਨੈ ਲੰਪਟੁ ਹੈ ਬਾਜਾਰੀ।
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ। (ਗੁਰੂ ਨਾਨਕ 1012)

* * *

ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ।
ਬੇਦ ਪੜਹਿ ਹਰਿ ਨਾਮੁ ਨ ਬੂਝਹਿ ਮਾਇਆ ਕਾਰਣਿ ਪੜਿ ਪੜਿ ਲੂਝੈ।
ਅੰਤਰਿ ਮੈਲ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ।
ਬੇਦ ਬਾਦ ਸਭ ਆਖਿ ਵਖਾਣਹਿ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ।
ਪੁੰਨ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖ ਅੰਮ੍ਰਿਤ ਪੀਜੈ ਹੇ। (ਗੁਰੂ ਅਮਰਦਾਸ 1050)

* * *

ਹੋਵਾ ਪੰਡਿਤੁ ਜੋਤਕੀ (ਜੋਤਸ਼ੀ) ਵੇਦ ਪੜਾ ਮੁਖਿ ਚਾਰਿ।
ਨਵ ਖੰਡ ਮਧੇ ਪੂਜੀਆ ਆਪਣੇ ਚਜਿ ਵੀਚਾਰਿ।
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ।
ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ। (ਗੁਰੂ ਅਮਰਦਾਸ 1090)

* * *

(ਪੰਡਤ) ਮਨਮੁਖ ਵਾਪਾਰੈ ਸਾਰ ਨ ਜਾਣਨੀ।
ਬਿਖੁ ਵਿਹਾਝਹਿ ਬਿਖੁ ਸੰਗ੍ਰਹਿਰਿ ਬਿਖੁ ਸਿਉ ਧਰਹਿ ਪਿਆਰੁ।
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਵਾਰੁ।
ਹਰਿ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥ (ਗੁਰੂ ਅਮਰਦਾਸ 1091)

* * *

ਸੋ ਬ੍ਰਾਹਮਣ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ।
ਹਰਿ ਸਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰ।
ਆਇਆ ਉਹ ਪਰਵਾਣ ਹੈ ਜਿ ਕੁਲ ਕਾ ਕਰੇ ਉਧਾਰੁ।
ਅਗੈ ਜਾਤਿ ਨ ਪੁਛੀਐ ਕਰਣੀ ਸਬਦਿ ਹੈ ਸਾਰੁ॥ (ਗੁਰੂ ਅਮਰਦਾਸ 1093-94)

* * *

ਤਟ ਤੀਰਥ ਦੇਵ ਦੇਵਾਲਿਆ ਕੇਦਾਰ ਮੁਥਰਾ ਕਾਸੀ।
ਕੋਟਿ ਤੇਤੀਸਾ ਦੇਵਤੇ ਸੁਣੁ ਇੰਦ੍ਰੈ ਜਾਸੀ (ਖਤਮ ਹੋਣਾ)
ਸਿੰਮ੍ਰਿਤ ਸਾਸਤ੍ਰ ਬੇਦ ਚਾਰਿ ਖਟ ਦਰਸ ਸਮਾਸੀ।
ਪੋਥੀ ਪੰਡਿਤ ਗੀਤ ਕਵਿਤ ਕਵਤੇ (ਕਵੀ) ਭੀ ਜਾਸੀ।
ਜਤੀ ਸਤੀ ਸੰਨਿਆਸੀ ਸਭਿ ਕਾਲੈ ਵਾਸੀ।
ਮੁਨਿ ਜੋਗੀ ਦਿਗੰਬਰਾ ਜਮੈ ਸੁਣੁ ਜਾਸੀ।
ਜੋ ਦੀਸੈ ਸੋ ਬਿਣਸੁਣਾ ਸਭ ਬਿਨਸ ਬਿਨਾਸੀ।
ਥਿਰੁ ਪਾਰਬ੍ਰਹਮ ਪ੍ਰਮੇਸਰੋ ਸੇਵਕੁ ਥਿਰੁ ਹੋਸੀ॥ (ਗੁਰੂ ਅਰਜਨ 1100)

* * *

ਪੰਡੀਆ ਕਵਨ ਕੁਮਤਿ ਤੁਮ ਲਾਗੇ
ਬੂਡਹੁਗੇ ਪਰਬਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ।
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ।
ਰਾਮ ਨਾਸ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ।
ਜੀਅ ਬਧਹੁ (ਮਾਰੋਂ) ਸੁਧਰਮ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ।
ਆਪਸ ਕਉ ਮਨਿਵਰ ਕਰਿ ਥਾਪਓਹੁ ਕਾ ਕਉ ਕਹਹੁ ਕਸਾਈ।
ਮਨ ਕੇ ਅੰਧੇ ਆਪਿ ਨ ਬੂਝਹਿ ਕਾਹਿ ਬੁਝਾਵਹੁ ਭਾਈ।
ਮਾਇਆ ਕਾਰਣ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ।
ਨਾਰਦ ਬਚਨ ਬਿਆਸ ਕਹਤ ਹੈ ਸੁਕ ਕਉ ਪੂਛਹੁ ਜਾਈ। (ਸੰਤ ਗੁਰੂ ਕਬੀਰ 1103)

* * *

ਰਾਜਾ ਰਾਮ (ਰਾਮ ਚੰਦਰ) ਜਪਤ ਕੋ ਕੋ ਨ ਤਰਿਓ।
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥ (ਸੰਤ ਗੁਰੂ ਨਾਮਦੇਵ 1105)

* * *

ਜਾਤਿ ਕਾ ਗਰਬੁ ਨ ਕਰੀਅਹੁ ਕੋਈ। ਬ੍ਰਹਮੁ ਬਿੰਦੇ ਸੋ ਬ੍ਰਾਹਮਣ ਹੋਈ।
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ। ਇਸ ਤੇ ਚਲਹਿ ਬਹੁਤ ਵਿਕਾਰਾ।
ਚਾਰੇ ਵਰਨ ਆਖੈ ਸਭੁ ਕੋਈ। ਬ੍ਰਹਮੁ ਬਿੰਦੇ (ਤੱਤ) ਤੇ ਸਭ ਓਪਤੀ ਹੋਈ।
ਮਾਟੀ ਏਕ ਸਗਲ ਸੰਸਾਰਾ। ਬਹੁ ਬਿਧਿ ਭਾਂਡੇ ਘੜੈ ਕੁਮਾਰਾ।
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ। ਘਟਿ ਵਧਿ ਕੋ ਕਰੈ ਬੀਚਾਰਾ। (ਗੁਰੂ ਅਣਰਦਾਸ 1128)

* * *

ਮਾਥੇ ਤਿਲਕੁ ਹਥਿ ਮਾਲਾ ਬਾਨਾ। ਲੋਗਨ ਰਾਮੁ ਖਿਲਾਉਨਾ ਜਾਨਾ।
ਹਮਰਾ ਝਗਰਾ ਰਹਾ ਨ ਕੋਊ। ਪੰਡਿਤ ਮੁਲਾ ਛਾਡੇ ਦੋਊ।
ਪੰਡਿਤ ਮੁਲਾਂ ਜੋ ਲਿਖਿ ਦੀਆ। ਛਾਡਿ ਚਲੇ ਹਮ ਕਛੂ ਨ ਲੀਆ। (ਸੰਤ ਗੁਰੂ ਕਬੀਰ 1158)

* * *

ਹਸਤ ਖੇਲਤ ਤੇਰੇ (ਬ੍ਰਾਹਮਣ ਦੇ ਮੰਦਰ) ਦੇਹੁਰੇ ਆਇਆ।
ਭਗਤਿ ਕਰਤ ਨਾਮਾ ਪਕਰਿ ਉਠਾਇਆ।
ਹੀਨੜੀ ਜਾਤਿ ਤਮੇਰੀ ਕਦਮ ਰਾਇਆ।
ਛੀਪੇ ਕੇ ਜਨਮਿ ਕਾਹੇ ਕਉ ਆਇਆ। (ਸੰਤ ਗੁਰੂ ਨਾਮਦੇਵ 1164)

* * *

ਸਿਮ੍ਰਿਤ ਸਾਸਤ੍ਰ ਕਰਹਿ ਵਖਿਆਣ। ਨਾਦੀ ਬੇਦੀ ਪੜਹਿ ਪੁਰਾਣ।
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ। ਤਿਨ ਕੈ ਰਮਈਆ ਨੇੜਿ ਨਾਹਿ॥ (ਗੁਰੂ ਨਾਨਕ 1169)

* * *

ਕਬੀਰ ਕੋ ਸੁਆਮੀ ਸਭ ਸਮਾਨ। ਪੰਡਿਤ ਜਨ ਮਾਤੇ ਪੜਿ ਪੁਰਾਨ। ਜੋਗੀ ਮਾਤੇ ਜੋਗ ਧਿਆਨ।

ਸੰਨਿਆਸੀ ਮਾਤੇ ਅਹੰਮੇਵ। ਤਪਸੀ ਮਾਤੇ ਤਪ ਕੈ ਭੇਵ।
ਸਭ ਮਦ ਮਾਤੇ ਕੋਊ ਨਜਾਗ। ਸੰਗ ਹੀ ਚੋਰ (ਬੁਰੀਆਂ ਇਛਾਵਾਂ) ਘਰੁ ਮੁਸਨ ਲਾਗ। (1193)

* * *

ਕਹੁ ਪੰਡਿਤ ਸੂਚਾ ਕਵਨ ਠਾਉ।
ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ।
ਆਵਹਿ ਜੂਠੇ ਜਾਹਿ ਭਿ ਜੂਠੇ ਮਰਹਿ ਅਭਾਗੇ।
ਕਹੁ ਪੰਡਿਤ ਸੂਚਾ ਕਵਨ ਠਾਉ ਜਹਾਂ ਬੈਸਿ ਹਉ ਭੋਜਨ ਖਾਉ।
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ।
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ।
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ।
ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ।
ਗੋਬਰ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ।
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ।
ਕਹੁ ਪੰਡਿਤ ਸੂਚਾ ਕਵਨ ਠਾਉ ਜਹਾਂ ਬੈਸਿ ਹਉ ਭੋਜਨ ਖਾਉ। (ਸੰਤ ਗੁਰੂ ਕਬੀਰ 1195)

* * *

ਘਰਿ ਨਾਰਾਇਣ ਸਭਾ ਨਾਲਿ। (ਘਰੇ ਪੱਥਰ ਦਾ ਨਰਾਇਣ ਰੱਖਿਆ ਹੈ) ਪੂਜ ਕਰੇ ਰਖੈ ਨਾਵਾਲਿ॥
ਕੁੰਗੂ ਚੰਨਣ ਫੁਲ ਚੜਾਏ। ਪੈਰੀ ਪੈ ਪੈ ਬਹੁਤ ਮਨਾਏ।
ਮਾਣੂਆ ਮੰਗਿ ਮੰਗਿ ਪੈਨੇ ਖਾਇ। ਅੰਧੀ ਕੰਮੀ ਅੰਧ ਸਜਾਇ।
ਭੁਖਿਆ ਦੇ ਨ ਮੁਰਦਿਆ ਰਖੈ। ਅੰਧਾ ਝਗੜਾ ਅੰਧੀ ਸਥੈ। (ਗੁਰੂ ਨਾਨਕ 1241)

* * *

ਸਾਸਤ੍ਰ ਬੇਦ ਪੁਰਾਣ ਪੜੰਤਾ। ਪੂਕਾ ਰੰਤਾ ਅਜਾਣੰਤਾ।
ਜਾ ਬੂਝੈ ਤਾ ਸੂਝੈ ਸੋਈ। ਨਾਨਕ ਆਖੈ ਕੂਕ ਨ ਹੋਈ॥ (ਗੁਰੂ ਨਾਨਕ 1242)

* * *

ਪੜਿ ਪੜਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ।
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ।
ਮੂਰਖ ਅੰਧੇ ਤ੍ਰੈਗੁਣ ਸੇਵਹਿ ਮਾਇਆ ਕੈ ਬਿਉਹਾਰੀ।
ਅੰਦਰਿ ਕਪਟੁ ਉਦਰ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ। (ਗੁਰੂ ਅਮਰਦਾਸ 1246)

* * *

(ਬ੍ਰਾਹਮਣ ਨੂੰ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।
ਅਨ ਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ।
ਬਾਟ ਪਾਰਿ ਘਰਿ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ।
ਜਿਹਿ ਪ੍ਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇ ਨਹੀ ਪਾਲੀ।
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ। (ਸੰਤ ਗੁਰੂ ਨਾਮਦੇਵ 1253)

* * *

ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ। ਅਵਰੁ ਕਿ ਬਹੁਤ ਪੜਹਿ ਉਠਾਵਹਿ ਭਾਰੁ।
ਸੋ ਪੰਡਿਤ ਜੋ ਤਿਹਾਂ ਗੁਣਾਂ ਕੀ ਪੰਡ ਉਤਾਰੈ। ਅਨਦਿਨੁ ਏਕੋ ਨਾਮੁ ਵਖਾਣੈ। (ਗੁਰੂ ਅਮਰਦਾਸ 1261)
ਤ੍ਰੈਗੁਣ ਬਾਣੀ ਬੇਦੁ ਬੀਚਾਰੁ। ਬਿਖਿਆ ਮੈਲੁ ਬਿਖਿਆ ਵਾਪਾਰੁ
ਮਰਿ ਜਨਮਹਿ ਫਿਰਿ ਹੋਹਿ ਖੁਆਰ। (1262)

* * *

ਨੋਟ : (ਬਾਣੀ ਵਿਚ ਸੈਂਕੜੇ ਵਾਰ ਤ੍ਰੈਗੁਣ ਰੋਗੀ ਸ਼ਬਦ ਆਇਆ ਹੈ, ਜਿਸ ਦਾ ਅਰਥ ਹੈ ਕਿ ਬ੍ਰਹਮਾਂ ਨੇ ਬ੍ਰਾਹਮਣ ਕਸ਼ੱਤਰੀ ਅਤੇ ਵੈਸ਼ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕੀਤੀ। ਭਾਵ ਬ੍ਰਹਮਾਂ ਸ੍ਰਿਸ਼ਟੀ ਸਿਰਜਦਾ ਹੈ। ਵਿਸ਼ਨੂੰ ਉਸ ਨੂੰ ਪਾਲਦਾ ਹੈ ਅਤੇ ਸ਼ਿਵ ਜੀ ਮਹੇਸ਼ ਉਸ ਦਾ ਕਾਲ ਹੈ। ਬ੍ਰਾਹਮਣੀ ਧਰਮ ਅਨੁਸਾਰ ਇਹ ਤਿੰਨ ਗੁਣ ਹਨ। ਬਾਣੀ ਅਨੁਸਾਰ ਇਹ ਪਾਰਬ੍ਰਹਮ ਦੀ ਰਚਨਾ ਦੇ ਵਿਰੋਧੀ ਧਾਰਨਾ ਹੈ ਜੋ ਸੱਚ ਨਹੀਂ।)

ਬ੍ਰਹਮ ਬਿਸਨੁ ਮਹੇਸੁ ਦੇਵ ਉਪਾਇਆ। ਬ੍ਰਹਮੇ ਦਿੱਤ ਬੇਦ ਪੂਜਾ ਲਾਇਆ।
ਦਸ ਅਵਤਾਰੀ ਰਾਮੁ ਰਾਜਾ ਆਇਆ। ਦੈਤਾਂ ਮਾਰੇ ਧਾਇ ਹੁਕਮਿ ਸਬਾਇਆ।
ਈਸ ਮਹੇਸਰੁ ਸੇਵ ਤਿਨੀ ਅੰਤੁਨ ਪਾਇਆ। (ਗੁਰੂ ਅੰਗਦ 1279)

* * *

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤ ਨਾਉ।
ਅੰਧੇ ਕਾ ਨਾਉ ਪਾਰਖੂ ਏਵੈ ਕਰੈ ਗੁਆਉ।
ਇਲਤ ਕਾ ਨਾਉ ਚਾਉਧਰੀ ਕੂੜੀ ਪੂਰੇ ਥਾਉ। (ਗੁਰੂ ਅੰਗਦ 1288)

* * *

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ।
ਗਿਆਨ ਧਿਆਨ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ।
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ।
ਜਜਿ ਕਾਜੁ ਵਿਆਹਿ ਸੁਹਾਵੈ ਉਥੈ ਮਾਸੁ ਸਮਾਣਾ।
ਇਸਤਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹੁ ਸੁਲਤਾਨਾ।
ਜੇ ਓਇ ਦਿਸਹਿ ਨਰਕ ਜਾਂਦੇ ਤਾਂ ਉਨਕਾ ਦਾਨ ਨ ਲੈਣਾ।
ਦੇਦਾ ਨਰਕਿ ਸੁਰਗਿ ਲੈਂਦੇ ਦੇਖਹੁ ਇਹ ਧਿਙਾਣਾ।
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ।
ਪਾਂਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ। (ਗੁਰੂ ਨਾਨਕ 1290)

* * *

ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ।
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ।
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ।
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈ ਅਤਿਭੁਜ ਭਇਓ ਅਪਾਰਲਾ।
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ। (ਸੰਤ ਗੁਰੂ ਨਾਮਦੇਵ 1292)

* * *

ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ।
ਪੰਡਿਤ ਪੰਡਿਤ ਜਲ ਮੂਏ ਮੂਰਖ ਉਬਰੇ ਭਾਗਿ। (1373)
ਕਬੀਰ ਬਾਮੁਨ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੂ ਨਾਹਿ।
ਅਰਥ ਉਰਝ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ। (1377)
1. ਸੋ ਬ੍ਰਾਹਮਣ ਜੋ ਬਿੰਦੈ ਬ੍ਰਹਮੁ। ਜਪੁ ਤਪੁ ਸੰਜਮੁ ਕਮਾਵੈ ਕਰਮੁ।
ਸੀਲ ਸੰਤੋਖ ਕਾ ਰਖੈ ਧਰਮੁ। ਬੰਧਨ ਤੋੜੈ ਹੋਵੈ ਮੁਕਤੁ
ਸੋਈ ਬ੍ਰਾਹਮਣ ਪੂਜਾਣ ਜੁਗਤੁ।
2. ਕਥਰੀ ਸੋ ਜੁ ਕਰਮਾ ਕਾ ਸੂਰੁ। ਪੁੰਨ ਦਾਨ ਕਾ ਕਰੈ ਸਰੀਰੁ।
ਖੇਤ ਪਛਾਣੈ ਬੀਜੈ ਦਾਨੁ। ਸੋ ਖਤ੍ਰੀ ਦਰਗਹ ਪ੍ਰਵਾਣ।
ਲਭ ਲੋਭੁ ਜੇ ਕੂੜ ਕਮਾਵੇ। ਅਪਣਾ ਕੀਤਾ ਆਪੇ ਪਾਵੈ। (ਗੁਰੂ ਨਾਨਕ 1411)

* * *

ਰਾਮ ਝੁਰੈ ਦਲ ਮੇਲਵੈ ਅੰਤਰਿ ਬਲੁ ਅੰਧਿਕਾਰ।
ਬੰਤਰ ਕੀ ਸੈਨਾ ਸੇਵੀਆ ਮਨਿ ਤਿਨ ਜੁਝੁ ਅਪਾਰੁ।
ਸੀਤਾ ਲੈ ਗਇਆ ਦਹਿਸਰੋ ਲਛਮਣ ਮੂਓ ਸਰਾਪਿ।
ਮਨ ਮਹਿ ਝੂਰੇ ਰਾਮ ਚੰਦੁ ਸੀਤਾ ਲਛਮਣ ਜੋਗੁ।
ਹਣਵੰਤਰ ਅਰਾਧਿਆ ਆਇਆ ਕਰਿ ਸੰਜੋਗੁ॥ (ਗੁਰੂ ਨਾਨਕ 1412)
**ਵਾਰ ਭਾਈ ਗੁਰਦਾਸ**
ਬ੍ਰਾਹਮਣ ਗਾਈ ਬੰਸ ਘਾਤ ਅਪਰਾਧ ਕਰਾਰੇ।
ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ।
ਮੁਹਨਿ ਪਰਾਈ ਲਛਮੀ ਠਗ ਚੋਰ ਚਗਾਰੇ।
ਵਿਸ਼ਵਾਸ ਧ੍ਰੋਹੀ ਅਕ੍ਰਿਤ ਘਣ ਪਾਪੀ ਹਤਿਆਰੇ।
ਲੱਖ ਕਰੋੜੀ ਜੋੜੀਅਨ ਅਣਗਿਣਤ ਅਪਾਰੇ। * * *

# ਦਾਦਾ ਸਾਹਿਬ ਮਹਾਤਮਾ ਜੋਤੀਬਾ ਫੂਲੇ

ਦਾਦਾ ਸਾਹਿਬ ਮਹਾਤਮਾ ਜੋਤੀਬਾ ਫੂਲੇ ਦਾ ਪੜਦਾਦਾ "ਕਟਗੁਨ" ਪਿੰਡ ਦਾ ਚੌਕੀਦਾਰ ਸੀ। ਪਿੰਡ ਦੇ ਬ੍ਰਾਹਮਣ ਕੁਲਕਰਨੀ ਨੇ, ਗੋਰੇ ਪਰਿਵਾਰ ਨੂੰ ਏਨੀ ਬੁਰੀ ਤਰ੍ਹਾਂ ਤੰਗ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਉਸ ਨੂੰ ਆਪਣਾ ਪਿੰਡ ਛੱਡ ਕੇ ਪੂਨਾ ਜ਼ਿਲ੍ਹੇ ਦੇ ਖਾਨਵਾਦੀ ਵਿਚ ਆ ਕੇ ਵਸਣਾ ਪਿਆ। ਇੱਥੇ ਉਸ ਦੇ ਘਰ ਸੇਤੀਬਾ ਨਾਂ ਦਾ ਲੜਕਾ ਪੈਦਾ ਹੋਇਆ। ਅਚਾਨਕ ਗਰੀਬੀ ਦੇ ਪਹਾੜ ਟੁੱਟ ਪੈਣ 'ਤੇ ਗੋਰੇ ਪਰਵਾਰ ਨੂੰ ਫਿਰ ਪੂਰਨਾ ਸ਼ਹਿਰ ਵਿਚ ਰੋਜ਼ੀ ਰੋਟੀ ਲਈ ਜਾਣਾ ਪਿਆ।

ਸੇਤੀਬਾ ਦੇ ਤਿੰਨ ਲੜਕੇ ਪੈਦਾ ਹੋਏ। ਗਨੋਜੀ, ਕਰਿਸ਼ਨਾ ਅਤੇ ਗੋਬਿੰਦ। ਅੰਤ ਦੇ ਮੰਦੇ ਹਾਲਾਤ ਵਿਚ ਇਨ੍ਹਾਂ ਨੂੰ ਰੁਲਕੇ ਰੋਟੀ ਕਮਾਉਣੀ ਪਈ। ਉਨ੍ਹਾਂ ਨੇ ਰੋਟੀ-ਰੋਜ਼ੀ ਲਈ ਬੱਕਰੀਆਂ ਵੀ ਚਰਾਈਆਂ। ਜ਼ਿੰਦਗੀ ਵਿਚ ਬਹੁਤ ਕੁਝ ਤਬਦੀਲੀ ਆਈ। ਉਨ੍ਹਾਂ ਨੇ ਪੇਸ਼ਵਾ ਲਈ ਫੁੱਲਾਂ ਵਾਲੇ ਗੱਦੇ, ਸਰ੍ਹਾਣੇ ਅਤੇ ਹਾਰ ਬਨਾਉਣੇ ਸ਼ੁਰੂ ਕਰ ਦਿੱਤੇ, ਕੁਝ ਤਬਦੀਲੀ ਤੋਂ ਖੁਸ਼ ਹੋ ਕੇ ਉਸ ਨੇ ਉਨ੍ਹਾਂ ਨੂੰ 35 ਏਕੜ ਜ਼ਮੀਨ ਦੇ ਦਿੱਤੀ। ਫੁੱਲ੍ਹਾਂ ਵਾਲਾ ਕੰਮ ਕਰਦੇ-ਕਰਦੇ ਗੋਰੇ ਪਰਵਾਰ ਦਾ ਨਾਂ ਫੂਲੇ ਪਰਿਵਾਰ ਪੈ ਗਿਆ। ਹੁਣ ਉਹ ਫੁੱਲ, ਫਲ, ਦਰੱਖਤ, ਸਬਜ਼ੀਆਂ ਉਗਾਉਂਦੇ ਅਤੇ ਫੁੱਲਾਂ ਦਾ ਕੰਮ ਕਰਦੇ। ਕੁਝ ਸਮੇਂ ਬਾਅਦ ਸੇਤੀਬਾ ਦੀ ਮੌਤ ਹੋ ਗਈ। ਗਨੋਜੀ, ਜੋ ਸਭ ਤੋਂ ਵੱਡਾ ਚਲਾਕ ਕਿਸਮ ਦਾ ਬੰਦਾ ਸੀ, ਨੇ ਸਾਰੀ ਜ਼ਮੀਨ ਆਪਣੇ ਨਾਂ ਕਰਵਾ ਲਈ। ਇਸ ਸਮੇਂ ਤਿੰਨੇ ਭਰਾ ਆਪਣੇ ਦਾਦੇ ਰਿਸ਼ਤੇ 'ਚੋਂ ਜਗਾੜੇ ਕੋਲ ਰਹਿਣ ਲੱਗ ਪਏ ਸਨ। ਗਨੋਜੀ ਦੀ ਅੱਖ ਜਗਾੜੇ ਦੀ ਜ਼ਮੀਨ 'ਤੇ ਵੀ ਟਿਕ ਗਈ ਤੇ ਉਸ ਨੇ ਅਜਿਹਾ ਜਾਲ ਤਾਣਿਆ ਕਿ ਕ੍ਰਿਸ਼ਨਾ ਅਤੇ ਗੋਬਿੰਦ ਨੂੰ ਅੰਤ ਘਰੋਂ ਕੱਢ ਦਿੱਤਾ ਅਤੇ ਉਨ੍ਹਾਂ ਨੂੰ ਆਪਣੀ ਰੋਜ਼ੀ ਕਮਾਉਣੀ ਪਈ।

ਇਸ ਸਮੇਂ ਪੇਸ਼ਵਾਬਾਜ਼ੀ ਰਾਓ ਦੂਸਰੀ ਗੱਦੀ ਤੋਂ ਲਹਿ ਗਿਆ ਤੇ ਉਸ ਦੇ ਆਸਰੇ ਕੰਮ ਕਰ ਰਹੇ ਅਨੇਕ ਪਰਿਵਾਰ ਵੀ ਉਜੜ ਗਏ, ਜਿਨ੍ਹਾਂ ਵਿਚੋਂ ਫੂਲੇ ਪਰਵਾਰ ਵੀ ਇਕ ਸੀ। ਗੋਬਿੰਦ ਨੇ ਬਹੁਤ ਮਿਹਨਤ ਕੀਤੀ ਅਤੇ ਉਹ ਆਪਣੀਆਂ ਉਗਾਈਆਂ ਹੋਈਆਂ ਵਸਤੂਆਂ ਪੂਨੇ ਵਿਚ ਵੇਚਣ ਲੱਗ ਪਿਆ ਤੇ ਉਸ ਦੀ ਹਾਲਤ ਕੁਝ ਸੁਧਰ ਗਈ। ਫਿਰ ਉਸ ਦੀ ਸ਼ਾਦੀ ਇਕ ਮਾਲੀ ਕੁੜੀ ਚਿਮਨਾ ਬਾਈ ਨਾਲ ਹੋ ਗਈ, ਜੋ ਪੂਨਾ ਦੇ ਨੇੜੇ ਦੇ ਪਿੰਡ ਕਵਲਾਡੀ ਵਿਚ ਰਹਿਣ ਵਾਲੇ ਜਗਾੜੇ ਦੀ ਪੁੱਤਰੀ ਸੀ। ਚਿਮਨਾ ਬਾਈ ਨੇ ਦੋ ਬੇਟਿਆਂ ਨੂੰ ਜਨਮ ਦਿੱਤਾ। ਵੱਡੇ ਦਾ ਨਾਂ ਰਾਜ ਰਾਮ ਸੀ ਤੇ ਛੋਟੇ ਦਾ ਨਾਂ ਜੋਤੀ ਸੀ। ਜੋਤੀ ਦਾ ਜਨਮ 1827 ਈ. ਵਿਚ ਹੋਇਆ।

ਜੋਤੀ ਦੇ ਪਿਤਾ ਗੋਬਿੰਦ ਰਾਉ ਨੇ ਮਰਾਠਾ ਰਾਜ ਦੀਆਂ ਢਹਿੰਦੀਆਂ ਕਲਾਂ ਵੇਖੀਆਂ। ਬ੍ਰਾਹਮਣ ਰਾਜ ਦਾ ਪੇਸ਼ਵਾ ਬਾਜੀ ਰਾਓ ਇਨ੍ਹਾਂ ਜ਼ਿਆਦਾ ਘਟੀਆ ਤੇ ਗਿਰਿਆ ਹੋਇਆ ਸੀ ਕਿ ਉਸ ਨੇ ਰਾਜ ਦੇ ਹਾਲ ਅਸਲੋਂ ਮੰਦੇ ਕਰ ਦਿੱਤੇ। ਅੰਤ ਉਨ੍ਹਾਂ ਭਾਵ ਬਾਜੀ ਰਾਓ ਦੂਜਾ (ਬ੍ਰਾਹਮਣ) ਅਤੇ ਦੌਲਤ ਰਾਓ ਸ਼ਿੰਦੇ ਨੇ ਆਪਣਾ ਰਾਜ, ਕੌਮ ਧਰੋਹੀ ਬਣਾ ਕੇ, ਮਰਾਠਾ ਰਾਜ ਦੀ ਆਜ਼ਾਦੀ ਵੇਚ ਦਿੱਤੀ। ਪ੍ਰੰਤੂ ਬ੍ਰਾਹਮਣਾਂ ਨੇ ਬਾਜੀ ਰਾਓ ਦੂਜੇ ਨੂੰ ਕ੍ਰਿਸ਼ਨ ਦੇ ਅਵਤਾਰ ਦੀ ਉਪਾਧੀ ਦਿੱਤੀ ਕਿਉਂਕਿ ਪੇਸ਼ਵਾ ਰਾਜ ਵਿਚ ਬ੍ਰਾਹਮਣਾਂ ਨੂੰ ਹਰ ਅਧਿਕਾਰ ਪ੍ਰਾਪਤ ਸੀ ਤੇ ਉਨ੍ਹਾਂ ਨੂੰ ਹਰ ਸਜ਼ਾ ਤੋਂ ਮੁਕਤ ਕਰ ਦਿੱਤਾ ਗਿਆ ਸੀ। ਦੂਜੇ ਪਾਸੇ ਅਸੀਂ ਵੇਖਦੇ ਹਾਂ ਕਿ ਜੇ ਪੇਸ਼ਵਾ ਨੂੰ ਕਿਸਾਨ (ਜੋ ਛੋਟੀ ਜਾਤ ਦੇ ਹੀ ਸਨ) ਕਦੀ ਮਾਮਲਾ ਸੋਕੇ ਜਾਂ ਕਾਲ ਕਾਰਨ ਅਦਾ ਨਾ ਕਰ ਸਕਦੇ ਤਾਂ ਉਨ੍ਹਾਂ ਦੇ ਬੱਚਿਆਂ ਉੱਪਰ ਉਬਲਦਾ ਹੋਇਆ ਤੇਲ ਪਾ ਦਿੱਤਾ ਜਾਂਦਾ, ਉਨ੍ਹਾਂ ਨੂੰ ਭੁੰਨ ਦਿੱਤਾ ਜਾਂਦਾ। ਉਨ੍ਹਾਂ ਦੀਆਂ ਪਿੱਠਾਂ 'ਤੇ ਤਭਾਰੇ ਪੱਥਰ ਟਿਕਾ ਦਿੱਤੇ ਜਾਂਦੇ। ਉਨ੍ਹਾਂ ਦੇ ਕੰਨਾਂ ਅਤੇ ਨੱਕਾਂ ਵਿਚ ਬਰੂਦ ਭਰ ਕੇ ਜਲਾ ਦਿੱਤਾ ਜਾਂਦਾ। ਸ਼ਾਹੂਕਾਰ ਕਿਸਾਨਾਂ ਦੀਆਂ ਲੜਕੀਆਂ ਤੇ ਪੁੱਤਰਾਂ ਨੂੰ ਬੰਧੂਆ ਮਜ਼ਦੂਰ ਬਣਾ ਕੇ ਰੱਖਦੇ। ਕਿਸੇ ਰਕਮ ਦੇ ਵਿਆਜ ਵਜੋਂ ਉਹ ਉਨ੍ਹਾਂ ਗਰੀਬਾਂ ਦਾ ਸਾਮਾਨ ਖੋਹ ਲੈਂਦੇ। ਉਨ੍ਹਾਂ ਦੇ ਪਸ਼ੂ ਖੋਹ ਲੈਂਦੇ। ਉਨ੍ਹਾਂ ਦੀਆਂ ਬੱਚੀਆਂ ਅਤੇ ਔਰਤਾਂ ਨੂੰ ਤੰਗ ਕੀਤਾ ਜਾਂਦਾ ਅਤੇ ਅਖੀਰ ਉਨ੍ਹਾਂ ਦੇ ਖੇਤ ਵੀ ਖੋਹ ਲਏ ਜਾਂਦੇ ਤੇ ਉਨ੍ਹਾਂ ਨੂੰ ਤੰਗ ਕੀਤਾ ਜਾਂਦਾ। ਉਨ੍ਹਾਂ ਨੂੰ ਬੇਆਸਰੇ ਕਰਕੇ ਜੂਨ ਕੱਟਣ ਲਈ ਰਹਿਣ ਦਿੱਤਾ ਜਾਂਦਾ। ਬਾਜੀ ਰਾਓ ਦੇ ਦੌਰੇ ਸਮੇਂ ਬਹੁਤ ਸਾਰੀਆਂ ਔਰਤਾਂ ਆਤਮ ਹੱਤਿਆ ਕਰ ਲੈਂਦੀਆਂ। ਇਹੀ ਕਾਰਨ ਹੈ ਕਿ ਜਦੋਂ ਪੇਸ਼ਵਾ ਰਾਜ 1818 ਵਿਚ ਖਤਮ ਹੋਇਆ ਤਾਂ ਕਿਸੇ ਨੇ ਵੀ ਅੱਖ ਵਿਚੋਂ ਹੰਝੂ ਨਹੀਂ ਕੇਰਿਆ। ਸਗੋਂ ਬਾਜੀ ਰਾਓ ਦੂਜੇ ਦੇ ਇਸ ਖਾਤਮੇ 'ਤੇ ਉਹ ਦੁਖੀ ਲੋਕ ਖੁਸ਼ ਸਨ।

ਆਧੁਨਿਕ ਯੁਗ ਦੀ ਧਾਰਨਾ ਅਨੁਸਾਰ ਭਾਰਤ ਵਿਚ ਵਿਦਿਆ ਜੋਤੀ ਰਾਓ ਫੂਲੇ ਦੇ ਜਨਮ ਤੋਂ ਪਹਿਲਾਂ ਹੋਂਦ ਵਿਚ ਨਹੀਂ ਸੀ। ਸਾਡਾ ਭਾਵ ਹੈ ਕਿ 1827 ਈ. ਵਿਚ ਜਦੋਂ ਜੋਤੀ ਰਾਓ ਫੂਲੇ ਨੇ ਜਨਮ ਲਿਆ ਤੇ 1848 ਤੱਕ, ਜਦੋਂ ਉਨ੍ਹਾਂ ਨੇ ਆਪਣੀ ਵਿਦਿਆ ਪੂਰੀ ਕਰਕੇ, ਦਲਿਤ ਉਧਾਰ ਲਈ ਸੰਘਰਸ਼ ਆਰੰਭਿਆ ਤਾਂ ਉਸ ਸਮੇਂ ਤੱਕ ਭਾਰਤ ਅੰਦਰ ਦਲਿਤਾਂ ਲਈ ਵਿੱਦਿਆ, ਪਹਿਲੀਆਂ ਪਾਬੰਦੀਆਂ ਵਰਗੀ ਨਹੀਂ ਸੀ। ਭਾਵ ਕਿਧਰੇ-ਕਿਧਰੇ ਇਹ ਕੜੀਆਂ ਟੁੱਟਣ ਲੱਗੀਆਂ ਸਨ। ਅਛੂਤ ਵਿੱਦਿਆ ਪੜ੍ਹਨ ਲਈ ਅਦਾਲਤਾਂ ਦੇ ਦਰਵਾਜ਼ੇ ਖੜਕਾਉਣ ਲੱਗ ਪਏ ਸਨ। ਇਸ ਤੋਂ ਪਹਿਲਾਂ 1813 ਦੇ ਚਾਰਟਰ ਐਕਟ ਅਧੀਨ ਭਾਰਤ ਅੰਦਰ ਸਿੱਖਿਆ ਨੂੰ ਆਮ ਬਣਾਉਣ ਦਾ ਨਿਯਮ ਬਣਾਇਆ ਗਿਆ।

ਇਸ ਤਰ੍ਹਾਂ ਬ੍ਰਾਹਮਣਵਾਦ ਦੀ ਜਕੜ ਢਿੱਲੀ ਪੈਣ ਕਾਰਨ ਦਲਿਤਾਂ ਦਾ ਹੌਸਲਾ ਵਧ ਗਿਆ। ਇਹ ਉਹ ਸਮਾਂ ਸੀ ਜਦੋਂ ਗੋਬਿੰਦ ਰਾਓ ਨੇ 'ਜੋਤੀ' ਨੂੰ ਸਕੂਲ ਭੇਜਣ ਦਾ ਹੀਆ ਕੀਤਾ ਤੇ 7 ਸਾਲ ਦੀ ਉਮਰ ਸਮੇਂ ਜੋਤੀ ਨੇ ਇਕ ਮਰਾਠੀ ਸਕੂਲ ਵਿੱਚ ਵਿੱਦਿਆ ਲੈਣੀ ਸ਼ੁਰੂ ਕੀਤੀ। ਜਦੋਂ 'ਜੋਤੀ' ਪੂਰੀ ਸਿਆਣਪ ਤੇ ਹੁਸ਼ਿਆਰੀ ਨਾਲ ਵਿੱਦਿਆ ਗ੍ਰਹਿਣ ਕਰ ਰਿਹਾ ਸੀ ਤਾਂ ਕਿਸੇ ਨੇ, ਉਸ ਦੇ ਪਿਤਾ ਦੇ ਕੰਨਾਂ 'ਚ ਵਿੱਦਿਆ ਪ੍ਰਾਪਤੀ ਦੇ ਖਿਲਾਫ ਕੋਈ ਉਲਟ ਵਿਚਾਰ ਭਰ ਦਿੱਤਾ। ਉਹ ਇਕ ਬ੍ਰਾਹਮਣ ਕਲਰਕ ਸੀ ਜਿਸ ਨੇ ਗੋਬਿੰਦ ਰਾਏ ਨੂੰ ਜੋਤੀ ਨੂੰ

ਸਕੂਲੋਂ ਹਟਾਉਣ ਲਈ ਫੁਸਲਾਇਆ ਤੇ ਕਿਹਾ ਕਿ ਜੋਤੀ ਨੂੰ ਪੜ੍ਹਾ ਕੇ ਉਸ ਨੂੰ ਕੀ ਮਿਲੇਗਾ ? ਉਹ ਖੇਤਾਂ ਦਾ ਕੰਮ ਵੀ ਨਹੀਂ ਕਰ ਸਕੇਗਾ। ਇਹ ਵਿੱਦਿਆ ਬੰਦੇ ਨੂੰ ਅਧਰਮੀ ਬਣਾ ਦਿੰਦੀ ਹੈ ਤੇ ਧਰਮ ਦੇ ਵਿਰੁੱਧ ਕਰ ਦਿੰਦੀ ਹੈ।

ਪੜ੍ਹਾਈ ਵਿਚ ਬਹੁਤ ਹੀ ਹੁਸ਼ਿਆਰ ਅਤੇ ਲਗਨ ਵਾਲੇ ਵਿਦਿਆਰਥੀ ਜੋਤੀ ਨੂੰ ਗੋਬਿੰਦ ਰਾਓ ਨੇ ਸਕੂਲੋਂ ਹਟਾ ਲਿਆ। ਇਹ ਗੋਬਿੰਦ ਰਾਓ ਦੀ ਮਾਨਸਿਕ ਗੁਲਾਮੀ ਸੀ, ਜੋ ਬ੍ਰਾਹਮਣਾਂ ਨੇ ਉਸ ਵਰਗੇ ਕਰੋੜਾਂ ਦਲਿਤਾਂ ਦੇ ਦਿਮਾਗਾਂ ਵਿਚ ਕੁੱਟ-ਕੁੱਟ ਕੇ ਭਰੀ ਹੋਈ ਸੀ ਤੇ ਉਹ ਸਮਝਣ ਲੱਗ ਪਏ ਸਨ ਕਿ ਬ੍ਰਾਹਮਣ ਦਾ ਕਹਿਣਾ ਰੱਬੀ ਫੁਰਮਾਨ ਵਰਗੀ ਗੱਲ ਹੈ। ਬ੍ਰਾਹਮਣ ਦੀ ਹਰ ਕਹੀ ਗੱਲ ਦਲਿਤਾਂ ਲਈ ਧਰਮ ਬਣ ਚੁੱਕਾ ਸੀ। ਗੋਬਿੰਦ ਰਾਓ ਨੇ ਇਹ ਧਰਮ ਪਾਲਿਆ ਤੇ ਜੋਤੀ ਦਾ ਪੜ੍ਹਨਾ ਬੰਦ ਕਰ ਦਿੱਤਾ। ਦੋ ਬੇਕਸੂਰ ਵਿਅਕਤੀ ਬ੍ਰਾਹਮਣ ਦੀ ਕੁਟਲ ਨੀਤੀ ਦੇ ਕਾਬੂ ਆ ਗਏ। ਓਧਰ 13 ਸਾਲ ਦੀ ਉਮਰ ਵਿਚ, ਗੋਬਿੰਦ ਰਾਓ ਨੇ ਜੋਤੀ ਦੀ ਸ਼ਾਦੀ ਦਾ ਪ੍ਰਬੰਧ ਕਰ ਦਿੱਤਾ। ਪੂਨਾ ਦੇ ਨੇੜੇ ਕਾਵਾਡੀ ਪਿੰਡ ਦੇ ਰਹਿਣ ਵਾਲੇ ਜਗਾਡੇ ਪਾਟਿਲ ਦੀ ਅੱਠ ਸਾਲ ਦੀ ਲੜਕੀ ਸਵਿਤਰੀ ਬਾਈ ਨਾਲ ਉਸ ਦਾ ਵਿਆਹ ਹੋ ਗਿਆ। ਭਾਵੇਂ ਜੋਤੀ ਸਕੂਲੋਂ ਹਟ ਗਿਆ ਸੀ, ਪ੍ਰੰਤੂ ਉਸ ਨੂੰ ਕਿਤਾਬਾਂ ਨਾਲ ਪਿਆਰ ਹੋ ਗਿਆ ਸੀ। ਉਹ ਅਬਰਾਹਮ ਲਿੰਕਨ ਵਾਂਗ, ਖੇਤਾਂ ਵਿਚ ਕੰਮ ਕਰਨ ਤੋਂ ਬਾਅਦ ਰਾਤ ਬਰਾਤੇ ਇਕ ਦੀਵੇ ਦੀ ਰੌਸ਼ਨੀ ਵਿਚ ਪੜ੍ਹਦਾ ਰਹਿੰਦਾ। ਉਸ ਨੇ ਲਗਨ ਨਾਲ ਪੜ੍ਹਨਾ ਜਾਰੀ ਰੱਖਿਆ। ਉਨ੍ਹਾਂ ਦੇ ਗੁਆਂਢ ਵਿੱਚ ਅਧਿਆਪਕ ਰਹਿੰਦੇ ਸਨ। ਇਕ ਗੱਫਹਾਰ ਬੇਗ ਮੁਨਸ਼ੀ ਤੇ ਦੂਜਾ ਲੈਗਟ। ਦੋਹਾਂ ਨੇ ਇਨਸਾਨੀਅਤ ਦੇ ਨਾਤੇ, ਬ੍ਰਾਹਮਣ ਕਲਰਕ ਦੇ ਐਨ ਉਲਟ, ਗੋਬਿੰਦ ਰਾਓ ਨੂੰ ਮਸ਼ਵਰਾ ਦਿੱਤਾ ਕਿ ਉਹ ਜੋਤੀ ਨੂੰ ਪੜ੍ਹਨ ਭੇਜੇ ਅਤੇ ਉਸ ਦਾ ਭਵਿੱਖ ਉੱਜਲਾ ਬਣਾਵੇ। ਉਨ੍ਹਾਂ ਦੋ ਵਡਿਆਈਯੋਗ ਪੁਰਸ਼ਾਂ ਨੇ ਗੋਬਿੰਦ ਰਾਓ ਨੂੰ ਪ੍ਰਭਾਵਿਤ ਕੀਤਾ ਤੇ 1841 ਵਿਚ ਉਸ ਨੇ ਜੋਤੀ ਨੂੰ ਮੁੜ ਸਕੂਲ ਭੇਜ ਦਿੱਤਾ।

ਸਕਾਟਿਸ਼ ਮਿਸ਼ਨ ਸਕੂਲ ਵਿਚ ਜੋਤੀ ਨੇ ਜੋ ਗਿਆਨ ਪ੍ਰਾਪਤ ਕੀਤਾ, ਉਸ ਨਾਲ ਉਸ ਨੂੰ ਮਨੁੱਖ ਦੇ ਫਰਜ਼ਾਂ ਅਤੇ ਅਧਿਕਾਰਾਂ ਬਾਰੇ ਚਾਨਣ ਹੋਇਆ ਅਤੇ ਇਹ ਚਾਨਣ ਹੀ ਜੋਤੀ ਦਾ ਅਮਰ ਦਰਸ਼ਨ ਬਣ ਗਿਆ। ਅਸੀਂ ਇਹ ਕ ਹਿ ਸਕਦੇ ਹਾਂ ਕਿ ਇਸ ਗਿਆਨ, ਇਸ ਰੌਸ਼ਨੀ, ਇਸ ਅਮਰ ਦਰਸ਼ਨ ਨੂੰ ਰੋਕਣ ਅਤੇ ਦਲਿਤਾਂ ਨੂੰ ਸਦੀਵੀ ਗੁਲਾਮ ਬਣਾਈ ਰੱਖਣ ਲਈ ਹੀ ਬ੍ਰਾਹਮਣਵਾਦੀ ਲੋਕਾਂ ਨੇ ਸਮਾਜ ਅੰਦਰ ਵਿੱਦਿਅਕ ਪਾਬੰਦੀਆਂ ਠੋਸੀਆਂ ਤੇ ਉਹ ਵੀ ਧਰਮ ਅਤੇ ਰੱਬ ਦੇ ਨਾਂ 'ਤੇ। ਦਲਿਤ ਜੋਤੀ ਅਤੇ ਬ੍ਰਾਹਮਣ ਗਵਾਡੇ ਨੇ ਸਿਵਾਜੀ ਅਤੇ ਜਾਰਜ ਵਾਸ਼ਿੰਗਟਨ ਦੀਆਂ ਜੀਵਨੀਆਂ ਪੜ੍ਹੀਆਂ। ।ਥਾਮਸਮੈਨ ਦੀ 'ਆਦਮੀ ਦੇ ਅਧਿਕਾਰ' ਪੁਸਤਕ ਪੜ੍ਹੀ। ਲਾਹੂ ਜੀ ਬੁਵਮਾਂਗ ਕੋਲੋਂ ਜਿਮਨਾਸਟਕੀ ਖੇਡਾਂ ਸਿੱਖਿਆ ਤੇ ਮੁਹਾਰਤ ਹਾਸਲ ਕੀਤੀ।

1847 ਈ. ਵਿਚ ਜੋਤੀ ਨੇ ਅੰਗਰੇਜ਼ੀ ਸਕੂਲ ਦੀ ਵਿਦਿਆ ਪੂਰੀ ਕਰ ਲਈ। ਇਸ ਸਮੇਂ ਦੌਰਾਨ ਉਸ ਦਾ ਮਨੁੱਖੀ ਬਰਾਬਰੀ ਅਤੇ ਅਮਰੀਕਨ ਆਜ਼ਾਦੀ ਦੇ ਸੰਘਰਸ਼ ਨੇ ਧਿਆਨ ਕੇਂਦਰਿਤ ਕਰ ਦਿੱਤਾ। ਉਹ ਮਨੁੱਖੀ ਅਧਿਕਾਰਾਂ ਬਾਰੇ ਸੋਚਣ ਲੱਗ ਪਿਆ ਸੀ। ਏਧਰ ਜਦੋਂ ਜੋਤੀ ਦੇ ਦਿਮਾਗ ਵਿਚ ਮਨੁੱਖੀ ਬਰਾਬਰੀ ਦੀ ਉੱਥਲ-ਪੁੱਥਲ ਮਚੀ ਹੋਈ ਸੀ, ਉਸ ਸਮੇਂ ਜੋਤੀ ਨੂੰ ਕਿ ਬ੍ਰਾਹਮਣ ਦੋਸਤ ਦੀ ਸ਼ਾਦੀ 'ਤੇ ਜਾਣਾ ਪਿਆ ਤੇ ਸਾਥ ਤੁਰਦਿਆਂ ਇਕ ਕੱਟੜ ਬ੍ਰਾਹਮਣ ਨੇ ਉਸ ਨੂੰ ਪਛਾਣ ਲਿਆ। ਫਿਰ ਜੋਤੀ ਨੂੰ ਜੀਅ ਭਰ ਕੇ ਅਪਮਾਨਿਤ ਕੀਤਾ ਗਿਆ। ਉਸ ਨੇ ਗਹਿਰਾਈ ਤੀਕ ਆਪਣੇ ਅਪਮਾਨ ਨੂੰ ਮਹਿਸੂਸ ਕੀਤਾ। ਉਸ ਦੇ ਅੰਦਰ ਇਕ ਭੂਚਾਲ ਜਿਹਾ ਆ ਗਿਆ। ਮਹਾਰਾਸ਼ਟਰ ਵਿਚ ਬ੍ਰਾਹਮਣ ਰਾਜ ਦੌਰਾਨ ਅਛੂਤਾਂ ਨੂੰ ਆਪਣੇ ਲੱਕ ਦੁਆਲੇ ਮੋੜ੍ਹੀ ਬੰਨ੍ਹ ਕੇ ਤੁਰਨਾ ਪੈਂਦਾ ਸੀ। ਮੂੰਹ ਕੋਲ ਕੁੱਜਾ ਬੰਨ੍ਹਣਾ ਪੈਂਦਾ ਸੀ। ਸ਼ਾਮ ਅਤੇ ਸਵੇਰ ਨੂੰ ਉਹ ਗਲੀਆਂ 'ਚ ਨਿਕਲ ਨਹੀਂ ਸਕਦੇ ਸਨ ਤਾਂ ਜੋ ਉਨ੍ਹਾਂ ਦਾ ਪ੍ਰਛਾਵਾਂ ਨੇ ਬਣੇ। ਅਜਿਹੇ ਸਮੇਂ ਜੋਤੀ ਦਾ ਪਿਤਾ ਜੋਤੀ ਨੂੰ ਬ੍ਰਾਹਮਣੀ ਰਸਮਾਂ ਕ ਰਨ ਨੂੰ ਕਹਿੰਦਾ ਪਰ ਜੋਤੀ ਨੇ ਸ਼ਿਵਾਜੀ, ਵਾਸ਼ਿੰਗਟਨ ਪੜ੍ਹ ਰੱਖੇ ਸਨ।

ਅਪਮਾਨਤ ਜੋਤੀ ਸੌਂ ਨਾ ਸਕਿਆ। ਉਸ ਦੇ ਅੰਦਰ ਨਾ ਬਰਾਬਰੀ ਤੇ ਬਰਾਬਰੀ ਦਾ ਤੂਫਾਨ ਮਚਿਆ ਰਿਹਾ। ਅੰਤ ਜੋਤੀ ਨੇ ਮਨ ਬਣ ਲਿਆ ਕਿ ਉਹ ਧਰਮ ਦੇ ਨਾਂ 'ਤੇ ਚਲਾਈਆਂ ਗਈਆਂ, ਸ਼ੂਦਰਾਂ ਨੂੰ ਅਪਮਾਨਿਤ ਕਰਨ ਵਾਲੀਆਂ ਤੇ ਉਨ੍ਹਾਂ ਨੂੰ ਗੁਲਾਮ ਰੱਖਣ ਵਾਲੀਆਂ ਸਾਰੀਆਂ ਰਵਾਇਤਾਂ ਖਿਲਾਫ ਲੜੇਗਾ। ਉਸ ਨੇ ਸੋਚਿਆ ਕਿ ਉਹ ਇਸ ਗੁਲਾਮੀ 'ਚੋਂ ਸ਼ੂਦਰਾਂ ਨੂੰ ਕੱਢਣ ਲਈ ਸੰਘਰਸ਼ ਕਰੇਗਾ। ਉਹ ਇਸ ਨਾਬਰਾਬਰੀ ਅਤੇ ਬੇਇਨਸਾਫੀ ਨੂੰ ਖਤਮ ਕਰਨ ਲਈ ਲੜੇਗਾ। ਉਹ ਮਨੁੱਖ ਨੂੰ ਅਪਮਾਨਿਤ ਕਰਨ ਵਾਲੀਆਂ ਸਾਰੀਆਂ ਰਸਮਾਂ ਤੇ ਵਿਸ਼ਵਾਸਾਂ ਨੂੰ ਚਕਨਾਚੂਰ ਕਰ ਦੇਵੇਗਾ। ਇਹ ਉਹ ਸਮਾਂ ਸੀ ਜਦੋਂ ਜੋਤੀ ਨੇ ਸੋਚਿਆ, Social slavery is worse than political slavery ਭਾਵ ਸਮਾਜਿਕ ਗੁਲਾਮੀ ਰਾਜਨੀਤਿਕ ਗੁਲਾਮੀ ਨਾਲੋਂ ਕਿਤੇ ਵੱਧ ਬਦਤਰ ਹੈ।

ਜੋਤੀਬਾ ਨੇ ਸੋਚਿਆ ਕਿ ਵਿੱਦਿਆਹੀਣ ਹੋਣ ਕਰਕੇ ਹੀ ਸ਼ੂਦਰ ਮਾਨਸਿਕ ਗੁਲਾਮੀ ਝੱਲਦੇ ਹਨ ਅਤੇ ਮੰਨ ਰਹੇ ਹਨ, ਬਿਨਾਂ ਕਿਸੇ ਵਿਰੋਧ ਦੇ। ਜੋਤੀ ਨੇ ਇਸ ਮਾਨਸਿਕ ਗੁਲਾਮੀ ਵਿਰੁੱਧ ਬਗਾਵਤ ਦਾ ਬਿਗਲ ਵਜਾ ਦਿੱਤਾ ਤੇ ਸੋਚ ਲਿਆ ਕਿ ਉਹ ਨੀਵੀਆਂ ਜਾਤੀਆਂ ਲਈ ਇਸ ਵਿੱਦਿਅਕ ਗਿਆਨ ਦੇ ਦਰਵਾਜ਼ੇ ਖੋਲ੍ਹ ਦੇਵੇਗਾ ਤਾਂ ਜੋ ਉਹ ਵੀ ਉਸ ਵਾਂਗ ਬੇਇਨਸਾਫੀ, ਨਾਬਰਾਬਰੀ ਤੇ ਅਪਮਾਨ ਵਿਰੁੱਧ ਲੜ ਸਕਣ ਤੇ ਬ੍ਰਾਹਮਣਵਾਦ ਤੋਂ ਛੁਟਕਾਰਾ ਪਾ ਸਕਣ।

1848 ਈ. 'ਚ ਜੋਤੀਬਾ ਨੇ ਮਹਾਰਾਸ਼ਟਰ ਵਿਚ ਸਮਾਜਿਕ ਸੁਧਾਰ ਦੀ ਲਹਿਰ ਦੀ ਨੀਂਹ ਰੱਖ ਦਿੱਤੀ. ਉਸ ਨੇ ਸਭ ਤੋਂ ਪਹਿਲਾਂ ਭਾਰਤੀ ਔਰਤ ਅਤੇ ਸ਼ੂਦਰ ਨੂੰ ਜਾਤੀਵਾਦੀ ਪ੍ਰਬੰਧ ਵਿਚੋਂ ਕੱਢਣ ਦੀ ਸੋਚੀ। ਉਸ ਨੇ ਲੜਕੀਆਂ ਦਾ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ। ਸਕੂਲ ਖੋਲ੍ਹਣ ਸਮੇਂ ਜੋਤੀਬਾ ਨੇ ਲਿਖਿਆ-"ਨੀਚ ਜਾਤੀਆਂ, ਮਹਾਰ, ਮਾਂਗ ਚੰਭਾਰ ਆਦਿ ਜੋ ਮੇਰੇ ਦੇਸ਼ ਦਾ ਵਿਸ਼ਾਲ ਭਾਗ ਹਨ, ਜੋ ਕਿ ਦੁਖਾਂ ਅਤੇ ਅਗਿਆਨਤਾ ਦੀਆਂ ਗਹਿਰੀਆਂ ਖੱਡਾਂ ਵਿਚ ਡਿੱਗੇ ਹੋਏ ਹਨ, ਵਿੱਦਿਆ ਦੇ ਰਾਹੀਂ, ਮੇਰੇ ਅੰਦਰ, ਉਨ੍ਹਾਂ ਦੀ ਹਾਲਤ ਬਿਹਤਰ ਬਣਾਉਣ ਦੀ ਇੱਛਾ ਭਰ ਕੇ ਰੱਬ ਖੁਸ਼ ਸੀ।" ਇਸ ਤਰ੍ਹਾਂ ਜੋਤੀਬਾ ਨੇ ਨੀਚ ਜਾਤੀ ਲੜਕੀਆਂ ਦਾ ਸਕੂਲ ਖੋਲ੍ਹ ਦਿੱਤਾ।

ਔਰਤਾਂ ਨੂੰ ਸਿੱਖਿਆ ਦੇਣਾ ਤਾਂ 'ਰੱਬ ਦੀ ਇੱਛਾ' ਦੇ ਵਿਰੁੱਧ ਸੀ। ਭਾਵ ਰੱਬ ਦੇ ਕਾਨੂੰਨ ਦੇ ਵਿਰੁੱਧ ਸੀ। ਸਪੱਸ਼ਟ ਹੈ ਕਿ ਹਿੰਦੂਆਂ ਦਾ ਰੱਬ ਵੀ ਔਰਤ ਨੂੰ ਪੜ੍ਹਨ ਦੀ ਆਗਿਆ ਨਹੀਂ ਸੀ ਦਿੰਦਾ, ਇਸ ਲਈ ਐਲਾਨ ਕਰ ਦਿੱਤਾ ਗਿਆ ਕਿ ਸਾਡਾ ਧਰਮ ਖਤਰੇ ਵਿਚ ਹੈ, ਜੋਤੀਬਾ ਸਮਾਜ ਦਾ ਦੁਸ਼ਮਣ ਹੈ, ਉਸ ਦੀ ਕੋਈ ਔਕਾਤ ਨਹੀਂ। ਬ੍ਰਾਹਮਣਾਂ ਨੇ ਜੋਤੀਬਾ ਦੀ ਜਾਤ ਦੇ ਬੰਦਿਆਂ ਰਾਹੀਂ ਡਰਾਵੇ ਤੇ

ਧਮਕੀਆਂ ਦਿੱਤੀਆਂ ਕਿ ਉਹ ਇਸ ਦੇ ਭਿਆਨਕ ਨਤੀਜਿਆਂ ਲਈ ਤਿਆਰ ਰਹੇ, ਪ੍ਰੰਤੂ ਨਿਰਭੈ ਜੋਤੀਬਾ ਨੇ ਆਪਣੀ ਪਤਨੀ ਦੀ ਮਦਦ ਨਾਲ, ਜਿਸ ਨੂੰ ਉਸ ਨੇ ਆਪ ਪੜ੍ਹਾਇਆ ਸੀ, ਆਪਣਾ ਮਿਸ਼ਨ ਜਾਰੀ ਰੱਖਿਆ। ਸਾਰੇ ਪੂਨੇ ਵਿਚ ਗੁੱਸੇ ਦੀ ਲਹਿਰ ਦੌੜ ਗਈ ਕਿ ਇਕ ਔਰਤ ਨੇ ਸਮਾਜ ਛੇਕ ਦਿੱਤਾ ਹੈ ਤੇ ਉਹ ਪੜ੍ਹਾਉਣ ਦਾ ਕੰਮ ਕਰ ਰਹੀ ਹੈ। ਇਕ ਪਾਪ ਭਰੀ ਅਤੇ ਕਦੇ ਨਾ ਸੁਣੀ ਗੱਲ ਸੀ ਇਹ। ਸਵਿੱਤਰੀ ਨੂੰ ਨਫਰਤ ਨਾਲ ਵੇਖਿਆ ਜਾਣ ਲੱਗਾ। ਜਦੋਂ ਉਹ ਸਕੂਲ ਜਾਂਦੀ ਤਾਂ ਉਸ 'ਤੇ ਚਿੱਕੜ, ਰੋੜੇ ਮਿੱਟੀ ਆਦਿ ਸੁੱਟੇ ਜਾਂਦੇ। ਪਰ ਉਹ ਮਹਾਨ ਔਰਤ, ਜੋ ਭਾਰਤ ਵਿਚ ਪਹਿਲੀ ਅਧਿਆਪਕਾ ਸੀ, ਆਖਦੀ, 'ਰੱਬ ਤੁਹਾਨੂੰ ਮੁਆਫ ਕਰੇ। ਮੈਂ ਆਪਣੇ ਕੰਮ 'ਤੇ ਜਾ ਰਹੀ ਹਾਂ। ਉਹ ਤੁਹਾਡੇ 'ਤੇ ਮਿਹਰ ਕਰੇ।"

ਇਹ ਉਹ ਪਹਿਲੀ ਔਰਤ ਸੀ, ਜਿਸ ਨੇ ਭਾਰਤ ਅੰਦਰ ਪਹਿਲੀ ਵਾਰ ਸਰਵਜਨਕ ਕੰਮਾਂ ਵਿਚ ਭਾਗ ਲੈਣ ਲਈ ਬ੍ਰਾਹਮਣਵਾਦੀ ਰਵਾਇਤਾਂ ਨੂੰ ਤੋੜਿਆ ਤੇ ਦੁਖ ਝੱਲੇ। ਉਸ ਤਰ੍ਹਾਂ ਜੋਤੀਬਾ ਨੇ ਉਸ ਦੀ ਪਤਨੀ ਸਵਿਤਰੀ ਬਾਈ ਨੂੰ ਪੂਨੇ ਵਰਗੇ ਸ਼ਹਿਰ ਅੰਦਰ ਬ੍ਰਾਹਮਣਾਂ ਦੁਆਰਾ ਬਣਾਈਆਂ ਜੰਗਲੀ ਰਸਮਾਂ ਨੂੰ ਦੁਰਕਾਰ ਦਿੱਤਾ। ਓਧਰ ਬ੍ਰਾਹਮਣਾਂ ਨੇ ਜੋਤੀਬਾ ਦੇ ਪਿਤਾ 'ਤੇ ਦਬਾਅ ਜਾਰੀ ਰੱਖਿਆ ਤੇ ਕਿਹਾ ਕਿ ਉਸ ਦਾ ਲੜਕਾ ਸਮਾਜ ਅਤੇ ਧਰਮ ਲਈ ਕਲੰਕ ਹੈ। ਧ੍ਰਮ ਅਤੇ ਰੱਬ ਦੇ ਨਾਂ 'ਤੇ ਬ੍ਰਾਹਮਣਾਂ ਨੇ ਉਸ ਨੂੰ ਹੁਕਮ ਜਾਰੀ ਕਰ ਦਿੱਤਾ ਕਿ ਉਹ ਜਾਂ ਤਾਂ ਜੋਤੀਬਾ ਨੂੰ ਰੋਕੇ ਜਾਂ ਫਿਰ ਉਸ ਨੂੰ ਘਰੋਂ ਕੱਢ ਦੇਵੇ। ਬ੍ਰਾਹਮਣੀ ਰਸਮਾਂ 'ਚ ਬੱਝੇ ਹੋਏ ਤੇ ਰੱਬ ਦੇ ਕਾਨੂੰਨਾਂ ਤੋਂ ਡਰਨ ਵਾਲੇ ਮਾਲੀ ਗੋਬਿੰਦਾ ਨੇ, ਮਾਨਸਿਕ ਕਸ਼ਟ ਝੱਲਦਿਆਂ ਆਪਣੇ ਪਿਆਰੇ ਬੇਟੇ ਜੋਤੀਬਾ ਨੂੰ ਕਹਿ ਦਿੱਤਾ ਕਿ ਉਹ ਜਾਂ ਸਕੂਲ ਬੰਦ ਕਰ ਦੇਵੇ ਜਾਂ ਘਰ ਛੱਡ ਜਾਵੇ। ਜਿੰਨਾ ਡਰ ਗੋਬਿੰਦਾ ਨੂੰ ਰੱਬ ਤੋਂ ਤੇ ਧਾਰਮਿਕ ਰਸਮਾਂ ਰਿਵਾਜਾਂ ਤੋਂ ਲੱਗ ਰਿਹਾ ਸੀ, ਉਸ ਤੋਂ ਕਿਤੇ ਵੱਧ ਬ੍ਰਾਹਮਣ, ਜੋਤੀਬਾ ਦੁਆਰਾ ਜਗਾਈ ਜਾ ਰਹੀ ਵਿਦਿਆ ਦੀ ਲਾਟ ਤੋਂ ਡਰ ਰਹੇ ਸਨ। ਪਿਤਾ ਦੇ ਮੂੰਹੋਂ ਹੁਕਮ ਸੁਣ ਕੇ ਜੋਤੀਬਾ ਨੇ ਠੰਢਾ ਸਾਹ ਭਰਿਆ। ਪਿਤਾ ਨੂੰ ਸਮਝਾਉਣ ਦਾ ਉਪਰਾਲਾ ਕੀਤਾ, ਪਰ ਉਸ ਦੇ ਨਾ ਮੰਨਣ 'ਤੇ ਅੰਤ ਭਰੇ ਹੋਏ ਮਨ ਨਾਲ ਕਿਹਾ, "ਆਪਣੀ ਜ਼ਿੰਦਗੀ ਦਾ ਖਤਰਾ ਮੁੱਲ ਲੈ ਕੇ ਵੀ ਮੈਂ ਆਪਣਾ ਮਿਸ਼ਨ ਨਹੀਂ ਛੱਡਾਂਗਾ।"

ਓਧਰ ਪਿਤਾ ਦੇ ਮੂੰਹੋਂ ਦੁਖਾਂ ਨਾਲ ਭਰੇ ਹੋਏ ਗਲੇ 'ਚੋਂ ਇਹ ਆਵਾਜ਼ ਨਿਕਲੀ, "ਅੱਛਾ ਫਿਰ, ਜਾਓ ਜਿੱਧਰ ਤੇਰੀ ਜੀਅ ਕਰੇ.... ਪਰ ਮੇਰਾ ਘਰ ਛੱਡ ਜਾ, ਆਪਣੀ ਪਤਨੀ ਸਮੇਤ, ਜਿਸ ਨਾਲ ਮੇਰਾ ਇਸ ਛੱਤ ਹੇਠ ਰਹਿਣਾ ਹੁਣ ਬਹੁਤ ਔਖਾ ਹੈ।" ਤੇ ਉਸ ਮਹਾਨ ਭਾਰਤੀ ਸ਼ੂਦਰ ਨੇ ਆਪਣੇ ਚੌਂਤਰਫਿਓਂ ਘਿਰੇ ਪਤੀ ਨਾਲ ਜਿਉਣਾ, ਮਰਨਾ ਤੇ ਕੁਝ ਕਰਨਾ ਪਸੰਦ ਕੀਤਾ। ਮਿਸ਼ਨਰੀ ਆਦਮੀ ਉਹ ਹੁੰਦਾ ਹੈ ਜੋ ਆਪਣੇ ਪਵਿੱਤਰ ਸੁਪਨਿਆਂ ਨੂੰ, ਜੋ ਉਸ ਨੇ ਮਨੁੱਖਤਾ ਦੀ ਆਜ਼ਾਦੀ ਅਤੇ ਬਰਾਬਰੀ ਲਈ ਲਏ ਹੁੰਦੇ ਹਨ, ਭਿਆਨਕ ਦੁਖਾਂ ਵਿਚ ਵੀ ਨਹੀਂ ਛੱਡਦਾ। ਉਹ ਮਿਸ਼ਨ ਲਈ ਜੀਵਨ ਦਾਨ ਕਰਨ ਦਾ ਪ੍ਰਣ ਕਰਕੇ, ਆਪਣੇ ਰਾਹ 'ਤੇ ਪੈਰ ਧਰਦਾ ਹੈ। ਉਸ ਨੂੰ ਕਿਸੇ ਨੇ ਮਜਬੂਰ ਨਹੀਂ ਕੀਤਾ ਹੁੰਦਾ। ਉਹ ਆਪਣੇ-ਆਪ ਵਿਚ ਮਿਸ਼ਨ ਪੂਰਾ ਕਰਨ ਲਈ ਤਿਆਰ ਹੋਇਆ ਅਨੋਖਾ ਆਦਮੀ ਬਣ ਕੇ ਸਾਹਮਣੇ ਆਉਂਦਾ ਹੈ। ਅਜਿਹੀ ਹੀ ਸਨ ਜੋਤੀਬਾ ਤੇ ਸਵਿਤਰੀ ਬਾਈ।

ਡਾ. ਕੀਰ ਲਿਖਦੇ ਹਨ ਕਿ ਜੋਤੀਬਾ ਪਹਿਲਾ ਭਾਰਤੀ ਸੀ, ਜਿਸ ਨੇ ਲੜਕੀਆਂ ਲਈ ਪਹਿਲਾ ਸਕੂਲ ਖੋਲ੍ਹਿਆ। ਫਿਰ ਇਕ ਦਿਨ ਬ੍ਰਾਹਮਣ ਪੁੱਤਰ ਸਦਾਸ਼ਿਵ ਗੋਵਾਂਡੇ ਨੇ ਪਥ ਜੂਨਾਗੰਜ ਵਿਖੇ ਸਕੂਲ ਖੋਲ੍ਹਣ ਲਈ ਜੋਤੀਬਾ ਨੂੰ ਥਾਂ ਦਿੱਤੀ। ਤਿੰਨ ਹਜ਼ਾਰ ਸਾਲਾਂ ਦੇ ਲੰਬੇ ਇਤਿਹਾਸ ਵਿਚ ਪਹਿਲੀ ਵਾਰ ਨੀਚਾਂ ਤੋਂ ਨੀਚ ਮੁੰਡੇ-ਕੁੜੀਆਂ ਲਈ ਗਿਆਨ ਦੇ ਬੂਹੇ ਖੋਲ੍ਹੇ ਗਏ। ਜੋਤੀਬਾ ਨੇ 3 ਜੁਲਾਈ 1851 ਈ. ਨੂੰ ਬੁੱਧਵਾਰ ਪੱਥ 'ਤੇ ਚਿਪਲੂੰਕਾਰ ਦੇ ਘਰ 'ਚ ਲੜਕੀਆਂ ਲਈ ਇਕ ਹੋਰ ਸਕੂਲ ਖੋਲ੍ਹ ਦਿੱਤਾ।

"ਇਕ ਦੀਨ ਬੰਧੂ ਦਿਆਲੂ ਮਨੁੱਖ ਜਿਸ ਨੇ ਆਪਣਾ ਜੀਵਨ ਵਿਦਿਆ ਦੀ ਖਾਤਰ ਅਰਪਣ ਕਰ ਦਿੱਤਾ।" ਦੂਜੇ ਪਾਸੇ ਸਵਿਤਰੀ ਬਾਈ ਨੇ ਬਿਨਾਂ ਕਿਸੇ ਮੁਆਵਜ਼ੇ ਤੋਂ ਲੜਕੀਆਂ ਦੀ ਵਿਦਿਆ ਜਾਰੀ ਰੱਖਣ ਲਈ ਆਪਣੇ-ਆਪ ਨੂੰ ਅਰਪਣ ਕੀਤਾ। ਸਵਿਤਰੀ ਬਾਈ ਸਕੂਲ ਦੀ ਮੁਖੀ ਬਣ ਗਈ। ਦੋਵੇਂ ਜੀਅ ਬਿਨਾਂ ਸਮੇਂ ਸਿਰ ਕੁਝ ਖਾਧਿਆਂ ਪੀਤਿਆਂ, ਅਣਥੱਕ ਮਿਹਨਤ ਕਰਦੇ, ਬਿਨਾਂ ਆਪਣੀਆਂ ਤਕਲੀਫਾਂ ਦੱਸੇ ਆਪਣੇ ਮਿਸ਼ਨ ਵਿਚ ਜੁਟੇ ਰਹੇ।

17 ਸਤੰਬਰ 1851 ਈ. ਨੂੰ ਜੋਤੀਬਾ ਨੇ ਤੀਜਾ ਸਕੂਲ ਸ਼ੁਰੂ ਕਰ ਦਿੱਤਾ ਅਤੇ 15 ਮਾਰਚ 1852 ਈ. ਨੂੰ ਵੀਟਲ ਪੱਥ 'ਤੇ ਇਕ ਹੋਰ ਸਕੂਲ ਸ਼ੁਰੂ ਕਰ ਦਿੱਤਾ। ਸਕੂਲ ਸਿੱਖਿਆ ਬੋਰਡ ਦੇ ਮੁਖੀ ਨੇ ਸਕੂਲਾਂ ਦੇ ਕਾਰਜ ਨੂੰ ਵੇਖ ਕੇ ਸਲਾਹਿਆ। ਹਰ ਪਾਸੇ ਚਰਚਾ ਹੋਣ ਲੱਗੀ। ਜੋਤੀਬਾ ਇਕ ਅਜਿਹੀ ਸ਼ਖਸੀਅਤ ਬਣ ਚੁੱਕੀ ਸੀ ਜੋ ਇਹ ਕਿ "ਮੈਂ ਤੁਹਾਡੀਆਂ ਧਾਰਮਿਕ ਪੁਸਤਕਾਂ ਦੇ ਹੁਕਮਨਾਮਿਆਂ ਨੂੰ ਰੱਦ ਕਰਦਾ ਹਾਂ।" ਕਹਿਣ ਦੀ ਹਿੰਮਤ ਰੱਖਦਾ ਸੀ। ਜੋਤੀਬਾ ਇੰਨਾ ਗੁਰਦੇ ਵਾਲੇ ਮਨੁੱਖ ਸੀ ਕਿ ਉਹ ਆਹਮਣੇ-ਸਾਹਮਣੇ ਟੱਕਰ ਲੈਣ ਦੀ ਤਾਕਤ ਰੱਖਦਾ ਸੀ ਤੇ ਕੱਟੜਵਾਦੀਆਂ ਨਾਲ ਕਰਾਰੇ ਹੱਥ ਕਰਨ ਤੋਂ ਹਿਚਕਾਉਂਦਾ ਨਹੀਂ ਸੀ। ਪ੍ਰੰਤੂ ਚੰਗੇ ਦਿਲ ਵਾਲੇ ਬ੍ਰਾਹਮਣ ਉਸ ਦੀ ਸਹਾਇਤਾ ਕਰਦੇ ਅਤੇ ਉਸ ਨੂੰ ਸਹਿਯੋਗ ਦਿੰਦੇ। ਜੋਤੀਬਾ ਆਪਣੀ ਨਿੱਜੀ ਕਮਾਈ ਵਿਚੋਂ ਵੀ ਵੱਡਾ ਹਿੱਸਾ ਸਕੂਲਾਂ 'ਤੇ ਖਰਚ ਕਰਦੇ। ਮਈ 1852 ਈ. ਵਿਚ ਉਨ੍ਹਾਂ ਨੇ ਮਹਾਰਾਂ ਤੇ ਮਾਂਗਾਂ ਭਾਵ ਦੱਬੇ-ਕੁਚਲੇ ਲੋਕਾਂ ਵਿਚ ਵਿਦਿਆ ਦੇ ਪ੍ਰਸਾਰ ਲਈ ਇਕ ਕਮੇਟੀ ਸਥਾਪਤ ਕਰ ਦਿੱਤੀ, ਜਿਸ ਦਾ ਮੁਖੀ ਗੋਵਾਂਡੇ ਨੂੰ ਬਣਾਇਆ ਗਿਆ। ਇੰਜ ਜੋਤੀ ਗੋਬਿੰਦ ਫੂਲੇ ਨੇ ਵਿਠਲ ਪੀਠ ਵਿਚ ਲੜਕੀਆਂ ਲਈ ਜੋ ਮਹਾਰਾਂ, ਢੇਡ, ਮਾਂਗ, ਚਮਾਰਾਂ, ਵਿਚੋਂ ਸਨ, ਸਕੂਲ ਖੋਲ੍ਹਿਆ ਤੇ ਦੂਜਾ ਲੜਕਿਆਂ ਲਈ ਅਗਸਤ 1852 ਈ. ਵਿਚ। ਫਿਰ ਇਕ ਲਾਇਬਰੇਰੀ ਖੋਲ੍ਹੀ। ਇਹ ਨੀਚ ਜਾਤੀਆਂ ਲਈ ਖੁੱਲ੍ਹਣ ਵਾਲੀ ਪਹਿਲੀ ਲਾਇਬਰੇਰੀ ਸੀ।

### ਲੜਕੀ ਦੀ ਸਵੈ-ਜੀਵਨੀ

ਜੋਤੀਬਾ ਆਪਣੇ ਸਮਾਜ ਦਾ ਇਕ ਮਹਾ ਅਧਿਆਪਕ ਸੀ। ਉਸ ਦੇ ਸਕੂਲ ਵਿਚ ਪੜ੍ਹੀ ਇਕ 14 ਸਾਲ ਦੀ ਲੜਕੀ ਲਿਖਦੀ ਹੈ, "ਸਾਨੂੰ ਇਮਾਰਤਾਂ ਦੀਆਂ ਨੀਹਾਂ ਵਿਚ ਜਿੰਦਾ ਦਬਾ ਦਿੱਤਾ ਜਾਂਦਾ ਸੀ। ਸਾਨੂੰ ਤਲੀਮ ਖਾਨਿਆਂ ਕੋਲ ਦੀ ਲੰਘਣ ਨਹੀਂ ਸੀ ਦਿੱਤਾ ਜਾਂਦਾ। ਜੇ ਕੋਈ ਆਦਮੀ ਬਿਪਰੀਤ ਫੜਿਆ ਜਾਂਦਾ, ਉਸ ਦਾ ਸਿਰ ਇਕ ਭੇਡ ਵਾਂਗ ਕੱਟ ਦਿੱਤਾ ਜਾਂਦਾ। ਸਾਨੂੰ ਲਿਖਣ ਤੇ ਪੜ੍ਹਨ ਦੀ ਆਗਿਆ ਨਹੀਂ ਸੀ।.... ਰੱਬ ਨੇ ਸਾਨੂੰ ਅੰਗਰੇਜ਼ੀ ਰਾਜ ਦਿੱਤਾ ਹੈ। ਸਾਡੇ ਦੁਖ ਦੂਰ ਹੋਏ ਹਨ। ਹੁਣ ਸਾਨੂੰ ਕੋਈ ਤੰਗ ਨਹੀਂ ਕਰਦਾ। ਸਾਨੂੰ

ਟੰਗਿਆ ਨਹੀਂ ਜਾਂਦਾ। ਸਾਨੂੰ ਕੋਈ ਜਿੰਦਾ ਨਹੀਂ ਦਬਾਉਂਦਾ ਤੇ ਸਾਡੀ ਸੰਤਾਨ ਹੁਣ ਜਿਉਂ ਸਕਦੀ ਹੈ। ਹੁਣ ਅਸੀਂ ਕੱਪੜੇ ਪਾ ਸਕਦੇ ਹਾਂ। ਅਸੀਂ ਆਪਣੇ ਸਰੀਰ ਦੁਆਲੇ ਕੱਪੜੇ ਲਪੇਟ ਸਕਦੇ ਹਾਂ। ਹਰ ਆਦਮੀ ਨੂੰ ਆਪਣੇ ਸਾਧਨਾਂ ਤਹਿਤ ਜਿਉਣ ਦਾ ਅਧਿਕਾਰ ਹੈ। ਕੋਈ ਬੰਦਸ਼ ਨਹੀਂ, ਕੋਈ ਮਨਾਹੀ ਨਹੀਂ ਤੇ ਕੋਈ ਰੋਕ ਰੁਕਾਵਟ ਨਹੀਂ। ਇੱਥੋਂ ਤੀਕ ਕਿ ਗੁਲਤੇਕਾਦੀ ਬਾਜ਼ਾਰ ਵੀ ਸਾਡੇ ਲਈ ਖੁੱਲ੍ਹਾ ਹੈ।"

ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਉਹ ਲੜਕੀ, ਜਿਸ ਨੇ ਜੋਤੀਬਾ ਦੇ ਸਕੂਲ ਵਿਚ ਪੜ੍ਹਕੇ ਸਮਾਜ ਦਾ ਏਨਾ ਘਿਨਾਉਣਾ ਨਕਸ਼ਾ ਪੇਸ਼ ਕੀਤਾ ਹੈ, ਉਸ ਨੂੰ ਪੜ੍ਹਾਉਣ ਵਾਲਾ ਜੋਤੀਬਾ ਤੇ ਸਵਿਤਰੀ ਬਾਈ ਕਿੰਨੇ ਮਹਾਨ ਵਿਅਕਤੀ ਹੋਣਗੇ। 25 ਸਾਲ ਦੀ ਉਮਰ 16 ਨਵੰਬਰ 1852 ਈ. ਨੂੰ ਅੰਗਰੇਜ਼ ਸਰਕਾਰ ਦੀ ਤਰਫੋਂ ਔਰਤਾਂ ਦੀ ਵਿੱਦਿਆ ਦੇ ਲਈ ਜੋਤੀਬਾ ਨੂੰ 193 ਰੁਪਏ ਦੇ ਦੋ ਸ਼ਾਲ ਸਨਮਾਨ ਵਜੋਂ ਭੇਟ ਕੀਤੇ ਗਏ।

ਪ੍ਰੰਤੂ ਕੱਟੜਪੰਥੀ ਬ੍ਰਾਹਮਣਾਂ ਨੇ ਇਸ ਸ਼ੂਦਰ ਨੂੰ ਦੋ ਸ਼ਾਲ ਭੇਟ ਕਰਨ 'ਤੇ ਬਹੁਤ ਬੁਰਾ ਮਨਾਇਆ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅੰਗਰਕੇਜ਼ ਸਰਕਾਰ ਨੇ ਇਕ ਨੀਚ ਜਾਤੀ ਸ਼ੂਦਰ ਦਾ ਸਨਮਾਨ ਕਰਕੇ, ਉੱਚੀਆਂ ਜਾਤਾਂ, ਖਾਸ ਕਰਕੇ ਬ੍ਰਾਹਮਣ ਜਾਤੀ ਦਾ ਅਪਮਾਨ ਕੀਤਾ ਹੈ। ਰਾਜਾ ਰਾਮ ਮੋਹਨ ਰਾਏ ਵਰਗਿਆਂ ਨੇ ਵਿੱਦਿਆ ਨੂੰ ਉੱਚ ਜਾਤੀਆਂ ਤੱਕ ਸੀਮਿਤ ਕਰਨਾ ਚਾਹਿਆ। ਪ੍ਰੰਤੂ ਜੋਤੀਬਾ ਨੇ ਇਸ ਵਿੱਦਿਆ ਨੂੰ ਆਮ ਜਨਤਾ ਭਾਵ ਸ਼ੂਦਰ ਜਾਤੀਆਂ ਲਈ ਖੁੱਲ੍ਹਾ ਰੱਖਣਾ ਚਾਹਿਆ। ਇੱਥੋਂ ਤੱਕ ਕਿ ਜੋਤੀਬਾ ਫੂਲੇ ਨੇ ਇਹ ਵੀ ਸਾਬਤ ਕਰ ਦਿੱਤਾ ਕਿ ਉਸ ਦੀ ਪਤਨੀ ਸਵਿਤਰੀ ਬਾਈ ਪੜ੍ਹੀ ਹੈ, ਸਕੂਲ ਦੀ ਮੁਖੀ ਬਣੀ ਹੈ ਤੇ ਕੁੜੀਆਂ ਨੂੰ ਵੀ ਪੜ੍ਹਾ ਰਹੀ ਹੈ ਪ੍ਰੰਤੂ ਉਸ ਦਾ ਪਤੀ ਜੋਤੀਬਾ ਜਿਉਂਦਾ ਹੈ। ਬ੍ਰਾਹਮਣਾਂ ਦੇ ਕਹੇ ਅਨੁਸਾਰ ਮਰਿਆ ਨਹੀਂ। ਤੇ ਨਾ ਹੀ ਇਉਂ ਕਿਸੇ ਨੇ ਮਰਨਾ ਹੈ।

ਨਿਰਦੇਸ਼ਕਾਂ ਦੀ ਕਚਹਿਰੀ 1854 ਈ. ਦੇ ਡਿਸਪੈਚ ਰਾਹੀਂ ਇਕ ਐਲਾਨ ਕਰ ਦਿੱਤਾ ਗਿਆ ਕਿ 'ਸਰਕਾਰੀ ਸਕੂਲ ਅਤੇ ਕਾਲਜ ਵਿਚ ਦਾਖਲਾ ਲੈਣ ਤੋਂ ਕਿਸੇ ਨੂੰ ਵੀ ਜਾਤ ਦੇ ਆਧਾਰ 'ਤੇ ਰੋਕਿਆ ਨਹੀਂ ਜਾ ਸਕੇਗਾ। ਇਸ ਐਲਾਨ ਤੋਂ ਬਾਅਦ 1855 ਈ. ਵਿਚ ਅੰਗਰੇਜ਼ੀ ਸਰਕਾਰ ਨੇ ਛੋਟੀਆਂ ਜਾਤੀਆਂ ਲਈ ਸਕੂਲ ਖੋਲ੍ਹ ਦਿੱਤਾ। 1856 ਈ. ਵਿਚ ਧਾੜਵਾਰ ਦੇ ਸਕੂਲ ਵਿਚ ਇਕ ਮਹਾਰ ਵਿਦਿਆਰਥੀ ਨੂੰ ਦਾਖਲਾ ਦੇਣ ਤੋਂ ਮਨਾਹੀ ਕਰ ਦਿੱਤੀ ਗਈ ਤਾਂ ਨਿਰਦੇਸ਼ਕਾਂ ਦੀ ਕਚਹਿਰੀ ਨੇ ਇਕ ਹੁਕਮ ਜਾਰੀ ਕੀਤਾ ਕਿ ਜਿਹੜੇ ਸਕੂਲ ਸਰਕਾਰ ਦੁਆਰਾ ਚਲਾਏ ਜਾਣਗੇ, ਉਹ ਬਿਨਾਂ ਵਿਤਕਰੇ ਸਭ ਲਈ ਖੁੱਲ੍ਹੇ ਰਹਿਣਗੇ। ਜੋਤੀਬਾ ਫੂਲੇ ਦਾ ਨਿਸ਼ਾਨਾ ਸੀ "ਨੀਚ ਲੋਕਾਂ ਨੂੰ ਅਜਿਹੇ ਢੰਗ ਨਾਲ ਵਿਦਿਆ ਦਿੱਤੀ ਜਾਵੇ ਕਿ ਇਹ ਲੋਕ ਆਪਣੀ ਸਮਾਜਿਕ ਬਰਾਬਰੀ ਬਾਰੇ ਸੋਚ ਕੇ ਜਾਤੀਵਾਦ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਤਿਆਰ ਹੋ ਜਾਣ।" ਜੋਤੀਬਾ ਤੇ ਉਸ ਦੀ ਪਤਨੀ ਕਿਸਾਨਾਂ ਤੇ ਉਨ੍ਹਾਂ ਦੀਆਂ ਪਤਨੀਆਂ ਨੂੰ ਘਰ ਜਾ ਕੇ ਘੰਟਿਆਂ ਬੱਧੀ ਪੜ੍ਹਾਉਂਦੇ। ਬ੍ਰਾਹਮਣਵਾਦੀ ਲੋਕਾਂ ਲਈ ਤਾਂ ਜੋਤੀਬਾ ਨੇ ਅੱਤ ਚੁੱਕ ਲਈ ਸੀ। ਉਨ੍ਹਾਂ ਦੇ ਸਾਰੇ ਹਥਿਆਰ ਉਸ ਦੇ ਸਾਹਮਣੇ ਖੁੰਢੇ ਹੋਈ ਜਾ ਰਹੇ ਸਨ। ਉਸ ਦਾ ਮਿਸ਼ਨ, ਖੜ੍ਹੀ ਕੀਤੀ ਹਰ ਰੁਕਾਵਟ ਦੇ ਬਾਵਜੂਦ ਜਾਰੀ ਸੀ ਤੇ ਤੇਜ਼ੀ ਨਾਲ ਫੈਲ ਰਹੀ ਸੀ।

ਮਨੁੱਖ ਦੋਖੀ ਕੱਟੜਪੰਥੀਆਂ ਨੇ ਇਕ ਸਾਜ਼ਿਸ਼ ਘੜੀ। ਦੋ ਬੰਦੇ ਰਾਮੋਸੀ ਰੋਡੇ ਅਤੇ ਢੌਂਡੀ ਨਾਮਦੋਏ ਕੁੰਭਾਰ, ਜੋ ਛੋਟੀਆਂ ਜਾਤੀਆਂ ਦੇ ਹੀ ਸਨ, ਖਰੀਦ ਲਏ। (ਕੀਰ ਸਫਾ-75) ਇਨ੍ਹਾਂ ਦਾ ਕੰਮ ਸੀ ਜੋਤੀਬਾ ਦਾ ਜੀਵਨ ਖਤਮ ਕਰਨਾ। ਜਦੋਂ ਉਹ ਨੰਗੀਆਂ ਤਲਵਾਰਾਂ ਲੈ ਕੇ ਜੋਤੀਬਾ ਦੇ ਘਰ ਪਹੁੰਚੇ, ਖੜਕਾ ਸੁਣ ਕੇ ਜੋਤੀਬਾ ਖੜ੍ਹੇ ਹੋ ਗਏ। ਉਨ੍ਹਾਂ ਪੁੱਛਿਆ ਕਿ ਕੌਣ ਹੋ ? ਉਨ੍ਹਾ ਕਿਹਾ ਕਿ ਸਾਨੂੰ ਇਕ-ਇਕ ਹਜ਼ਾਰ ਰੁਪਏ ਦੇ ਕੇ ਤੈਨੂੰ ਮਾਰਨ ਲਈ ਭੇਜਿਆ ਗਿਆ ਹੈ, ਤਾਂ ਮਹਾਨ ਜੋਤੀਬਾ ਨੇ ਕਿਹਾ, "ਇਹ ਮੇਰੀ ਸ਼ਾਨਦਾਰ ਖੁਸ਼ਕਿਸਮਤੀ ਹੋਵੇਗੀ ਕਿ ਉਹ ਗਰੀਬ ਲੋਕ, ਜਿਨ੍ਹਾਂ ਦੀ ਮੈਂ ਸੇਵਾ ਕੀਤੀ ਹੈ ਅਤੇ ਜਿਨ੍ਹਾਂ ਨੂੰ ਮੈਂ ਪਿਆਰ ਕੀਤਾ, ਮੇਰਾ ਗਲਾ ਕੱਟ ਦੇਣ। ਜਲਦੀ ਕਰੋ, ਮੇਰਾ ਜੀਵਨ ਗਰੀਬਾਂ ਲਈ ਹੈ। ਅਖੀਰ ਮੇਰੀ ਮੌਤ ਨਾਲ ਵੀ ਉਨ੍ਹਾਂ ਗਰੀਬਾਂ ਨੂੰ ਕੋਈ ਲਾਭ ਹੋ ਜਾਵੇ॥"

ਉਹ ਦੋਵੇਂ ਜੋਤੀਬਾ ਦੇ ਪੈਰਾਂ 'ਤੇ ਡਿੱਗ ਪਏ ਤੇ ਕਹਿਣ ਲੱਗੇ ਕਿ ਉਹ ਸਾਨੂੰ ਆਗਿਆ ਦੇਵੇ ਕਿ ਅਸੀਂ ਉਸ ਦੇ ਵਿਰੋਧੀਆਂ ਨੂੰ ਮਾਰ ਸਕੀਏ। ਉਹ ਨਹੀਂ ਜਾਣਦੇ ਸਨ ਕਿ ਉਹ ਕੀ ਕਰ ਰਹੇ ਸਨ। ਜੋਤੀਬਾ ਨੇ ਉਨ੍ਹਾਂ ਨੂੰ ਮੁਆਫ ਕਰ ਦਿੱਤਾ। ਉਹ ਉਸ ਦੇ ਪੈਰੋਕਾਰ ਬਣ ਗਏ। ਰਾਮੋਸੀ ਜੋਤੀਬਾ ਦਾ ਅੰਗ-ਰੱਖਿਅਕ ਬਣਿਆ ਅਤੇ ਨਾਮਦੇਇਓ ਇਕ ਵਿਦਵਾਨ। ਇਹੀ ਢੌਂਡੀ ਰਾਮ ਜੋਤੀਬਾ ਦੇ ਸਤਿਆ ਸ਼ੋਧਕ ਸਮਾਜ ਦਾ ਇਕ ਥੰਮ੍ਹ ਬਣਿਆ।

ਡੀ ਪੀ ਆਈ ਭਾਵ ਸਕੂਲ ਡਾਇਰੈਕਟਰ 1855-56 ਈ. ਦੀ ਆਪਣੀ ਰਿਪੋਰਟ ਵਿਚ ਜੋਤੀਬਾ ਨੂੰ ਵਿਦਿਆ ਦਾ ਜਨਮ ਦਾਤਾ ਕਹਿ ਕੇ ਵਰਨਣ ਕੀਤਾ।

ਜੋਤੀਬਾ ਫੂਲੇ ਕਿਹਾ ਕਰਦੇ ਸਨ ਕਿ, "ਅੱਜ ਅੰਗਰੇਜ਼ੀ ਰਾਜ ਹੈ। ਕੱਲ ਇਹ ਰਹੇ ਨਾ ਰਹੇ ਕੋਈ ਨਹੀਂ ਕਹਿ ਸਕਦਾ। ਪ੍ਰੰਤੂ ਜਦੋਂ ਵੀ ਇਹ ਹੈ, ਛੋਟੀਆਂ ਜਾਤਾਂ ਨੂੰ ਪੜ੍ਹ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਬ੍ਰਾਹਮਣ ਦੇ ਪਾਏ ਹੋਏ ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਜਾਣਾ ਚਾਹੀਦਾ ਹੈ। ਉਨ੍ਹਾਂ ਨੂੰ ਆਪਣੇ ਨਿੱਜੀ ਅਤੇ ਸਮਾਜਿਕ ਅਧਿਕਾਰਾਂ ਲਈ ਤਿਆਰ ਹੋਣਾ ਚਾਹੀਦਾ ਹੈ। ਜੇਕਰ ਇਹ ਰਾਜ ਮੁੜ ਬ੍ਰਾਹਮਣ ਲੋਕਾਂ ਦੇ ਹੱਥ ਆ ਗਿਆ ਤਾਂ ਸਾਡੇ ਲੋਕਾਂ ਨੂੰ ਮੁੜ ਪੇਸ਼ਵਾਰਾਜ ਵਾਲੀ ਹਾਲਤ ਵਿਚ ਜਿਊਣਾ ਪਵੇਗਾ। ਜਿਸ ਵਿਚ ਸਾਡੇ ਲੋਕਾਂ 'ਤੇ ਪਹਿਲਾਂ ਵਾਲੀਆਂ ਸਾਰੀਆਂ ਪਾਬੰਦੀਆਂ ਲਗਾ ਦਿੱਤੀਆਂ ਜਾਣਗੀਆਂ।"

ਲਗਭਗ ਨੌਂ ਸਾਲ ਜੋਤੀਬਾ ਅਤੇ ਉਸ ਦੀ ਪਤਨੀ ਨੇ ਆਪਣੇ ਸਕੂਲਾਂ ਵਿਚ ਅਣਥੱਕ ਮਿਹਨਤ ਕਰਕੇ ਰੌਸ਼ਨੀ ਵੰਡੀ। ਜਦੋਂ ਕਮੇਟੀਆਂ ਉਨ੍ਹਾਂ ਸਕੂਲਾਂ ਨੂੰ ਚਲਾਉਣ ਯੋਗ ਹੋ ਗਈਆਂ ਤਾਂ ਜੋਤੀਬਾ ਫੂਲੇ ਨੇ 1856 ਈ. ਦੇ ਕਰੀਬ ਆਪਣੇ ਆਪ ਨੂੰ ਸਕੂਲਾਂ ਨਾਲੋਂ ਵੱਖਰਾ ਕਰ ਲਿਆ। ਉਨ੍ਹਾਂ ਨੇ ਸਮਾਜ ਸੁਧਾਰਕ ਲਹਿਰ ਸ਼ੁਰੂ ਕਰ ਦਿੱਤੀ। 1852 ਈ. ਵਿਚ ਇਕ ਔਰਤ ਨੂੰ ਉਸ ਦੀ ਮਰਜ਼ੀ ਦੇ ਉਲਟ ਜਿੰਦਾ ਜਲਾ ਕੇ ਸਤੀ ਕਰ ਦਿੱਤਾ ਗਿਆ। ਉਸ ਸਮੇਂ ਵਿਧਵਾ ਔਰਤਾਂ, ਜੋ ਜੁਆਨ ਹੁੰਦੀਆਂ ਸਨ, ਦਾ ਸਿਰ ਮੁੰਨਿਆ ਜਾਣਾ ਵੀ ਜਾਰੀ ਸੀ ਤੇ ਉਨ੍ਹਾਂ ਲੜਕੀਆਂ ਨੂੰ ਬ੍ਰਾਹਮਣੀ ਕਰਮਕਾਂਡਾਂ ਅਨੁਸਾਰ ਇਕੱਲਿਆਂ ਰੰਡੇਪਾ ਕੱਟਣਾ ਪੈਂਦਾ ਸੀ। ਸਵੇਰੇ ਵੇਲੇ ਉਸ ਦਾ ਦੇਖਿਆ ਜਾਣਾ ਪਾਪ ਸਮਝਿਆ ਜਾਂਦਾ ਸੀ। ਉਹ ਨਵੇਂ ਕੱਪੜੇ ਨਹੀਂ ਸੀ ਪਾ ਸਕਦੀ। ਉਹ ਆਪਣੇ ਹੀ ਬੱਚਿਆਂ ਦਾ ਵਿਆਹ ਤੱਕ ਨਹੀਂ ਸੀ ਵੇਖ ਸਕਦੀ। ਉਸ ਦੇ ਗਲੋਂ ਮੰਗਲ ਸੂਤਰ ਲਾਹ ਲਿਆ ਜਾਂਦਾ ਸੀ। ਜੋ ਮੁੜ ਕਦੇ ਵੀ ਉਸ ਦੇ ਗਲ ਵਿਚ ਨਹੀਂ ਸੀ ਪੈਂਦਾ। ਇਸ ਤਰ੍ਹਾਂ ਹਿੰਦੂ

ਔਰਤ ਨੂੰ ਜੋ ਸਤੀ ਨਹੀਂ ਹੁੰਦੀ ਸੀ, ਜੀਵਨ ਭਰ ਨਰਕ ਭੋਗਣ ਲਈ ਇਕ ਹਨ੍ਹੇਰੇ ਖੂੰਜੇ ਵਿਚ ਆਪਣਿਆਂ ਤੋਂ ਦੂਰ ਸੁੱਟ ਦਿੱਤਾ ਜਾਂਦਾ ਸੀ।

15 ਜੁਲਾਈ 1856 ਨੂੰ ਅੰਗਰੇਜ਼ ਸਰਕਾਰ ਨੇ ਵਿਧਵਾ ਦਾ ਮੁੜ ਵਿਆਹ ਕਾਨੂੰਨ ਪਾਸ ਕਰ ਦਿੱਤਾ। 1854 ਈ. ਵਿਚ ਸ਼ੰਕਰਾਚਾਰੀਆ ਨੇ (ਕੀਰ-85) ਇਕ ਵਿਧਵਾ ਔਰਤ, ਜਿਸ ਦੇ ਪੇਟ ਵਿਚ ਬੱਚਾ ਸੀ, ਨੂੰ ਦਰਖਤ ਦੇ ਖੋਲ੍ਹ ਵਿਚ ਬੰਦ ਕਰਕੇ ਸਾੜਨ ਦਾ ਹੁਕਮ ਦਿੱਤਾ। ਅਜਿਹੀਆਂ ਘਟੀਆ ਰਸਮਾਂ ਵਿਚ ਬ੍ਰਾਹਮਣ ਆਪਣੀ ਦਾਨ ਦੱਛਣਾ ਅਤੇ ਹੋਰ ਧਨ ਲੈਂਦੇ ਸਨ।

ਉਨ੍ਹਾਂ ਨੇ ਵਿਧਵਾ ਔਰਤਾਂ ਨੂੰ ਪੁਨਰ ਵਿਆਹ ਦੀ ਰਸਮ ਨੂੰ ਹੱਥ ਪਾ ਲਿਆ, ਕਿਉਂਕਿ ਉਸ ਦਾ ਅਕੀਦਾ ਸੀ ਕਿ ਉਹ ਔਰਤ ਨੂੰ ਇਸ ਬੰਧਨ ਤੋਂ ਵੀ ਮੁਕਤ ਕਰਾਕੇ ਰਹੇਗਾ। .1864 ਈ. ਵਿਚ ਜੋਤੀਬਾ ਨੇ ਸ਼ੇਨਾਵੀ ਔਰਤ ਦਾ ਪੁਨਰ ਵਿਆਹ ਰਚਾਉਣ ਵਿਚ ਮਦਦ ਕੀਤੀ। ਤੇ ਫਿਰ ਜੋਤੀਬਾ ਨੇ ਇਕ ਯਤੀਮਾਖਾਨਾ ਖੋਲ੍ਹ ਦਿੱਤਾ, ਜਿੱਥੇ ਵਿਧਵਾਵਾਂ, ਬੱਚਿਆਂ ਨੂੰ ਜਨਮ ਦੇਣ ਲਈ ਆ ਸਕਦੀਆਂ ਸਨ ਤੇ ਬੱਚਿਆਂ ਨੂੰ ਪਾਲ ਵੀ ਸਕਦੀਆਂ ਸਨ।

ਜੋਤੀਬਾ ਨੇ ਬੱਚਿਆਂ ਨੂੰ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਲੈ ਲਈ। ਇਹ ਸੁਣ ਕੇ ਬ੍ਰਾਹਮਣਵਾਦੀਆਂ ਨੇ ਸੱਤੀਂ ਕੱਪੜੀਂ ਅੱਗ ਲੱਗ ਗਈ। ਇਸ ਕਿਸਮ ਦੀ ਇਹ ਸੰਸਥਾ, ਸਾਰੇ ਭਾਰਤ ਵਿਚ ਪਹਿਲੀ ਸੀ, ਜੋ ਇਕ ਗੈਰ-ਬ੍ਰਾਹਮਣ ਵੱਲੋਂ ਖੋਲ੍ਹੀ ਗਈ ਸੀ। ਬ੍ਰਾਹਮਣਵਾਦ ਦੀਆਂ ਸ਼ਿਕਾਰ ਵਿਧਵਾ ਔਰਤਾਂ ਵਾਸਤੇ ਤਾਂ ਕਿ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਜ਼ਾਲਮਾਂ ਤੋਂ ਬਚਾਇਆ ਜਾ ਸਕੇ। ਅਨੇਕ ਵਿਧਵਾਵਾਂ ਨੇ ਇਸ ਆਸ਼ਰਮ ਦਾ ਆਸਰਾ ਲਿਆ ਤੇ ਜੋਤੀਬਾ ਇਸ ਤਰ੍ਹਾਂ ਬੇਸਹਾਰਾ ਔਰਤਾਂ ਦਾ ਮੁਕਤੀਦਾਤਾ ਬਣਿਆ।

ਜੋਤੀਬਾ ਜੋ ਕਹਿੰਦੇ ਸਨ ਉਹ ਕਰਦੇ ਵੀ ਸਨ। ਜੋਤੀਬਾ ਦੇ ਪਿਤਾ ਦੀ ਮੌਤ ਹੋ ਗਈ, ਤਾਂ ਜੋਤੀਬਾ ਨੇ ਬ੍ਰਾਹਮਣੀ ਕਰਮਕਾਂਡ ਅਨੁਸਾਰ ਕੁਝ ਨਾ ਕੀਤਾ, ਸਗੋਂ ਪਿਤਾ ਦੀ ਯਾਦ ਵਿਚ ਦਿਨ ਮਨਾਉਣ ਸਮੇਂ ਬ੍ਰਾਹਮਣਾਂ ਨੂੰ ਸਰਾਧ ਖੁਆਉਣ ਅਤੇ ਦਾਨ ਦਖਸ਼ਣਾ ਦੇਣ ਦੀ ਥਾਂ ਗਰੀਬ ਲੋਕਾਂ ਨੂੰ ਰੋਟੀ ਖੁਆਈ ਅਤੇ ਗਰੀਬ ਬੱਚਿਆਂ ਨੂੰ ਪੜ੍ਹਨ ਲਈ ਕਿਤਾਬਾਂ ਵੰਡੀਆਂ। ਯਤੀਮਾਂ ਲਈ ਖੋਲ੍ਹੀ ਸੰਸਥਾ ਵਿਚ ਸਵਿਤਰੀ ਬਾਈ ਨਵਜੰਮੇ ਬੱਚਿਆਂ ਨੂੰ ਇਸ ਤਰ੍ਹਾਂ ਸੰਭਾਲਦੀ ਤੇ ਪਿਆਰ ਕਰਦੀ ਜਿਵੇਂ ਉਹ ਉਨ੍ਹਾਂ ਦੀ ਮਾਂ ਹੋਵੇ।

ਜੋਤੀਬਾ ਨੇ ਮਜ਼ਦੂਰਾਂ ਦੇ ਹਿਤਾਂ ਦੀ ਰਾਖੀ ਕੀਤੀ। ਉਨ੍ਹਾਂ ਨੂੰ ਉਨ੍ਹਾਂ ਦੇ ਫਰਜ਼ਾਂ ਅਤੇ ਅਧਿਕਾਰਾਂ ਤੋਂ ਜਾਣੂ ਕਰਵਾਇਆ ਤੇ ਦੱਸਿਆ ਕਿ ਸਿੱਖਿਆ ਦੇ ਕੀ ਲਾਭ ਹਨ ਅਤੇ ਇਹ ਵੀ ਦੱਸਿਆ ਕਿ ਹਿੰਦੂ ਸਮਾਜ ਨੇ ਉਨ੍ਹਾਂ 'ਤੇ ਕਿਸਮ ਕਿਸਮ ਦੀ ਗੁਲਾਮੀ ਠੋਸੀ ਹੋਈ ਹੈ। ਜਦੋਂ ਵੀ ਵਿਹਲਾ ਸਮਾਂ ਮਿਲਦਾ ਤਾਂ ਜੋਤੀਬਾ ਉਨ੍ਹਾਂ ਨੂੰ ਸਮਝਾਉਣ ਲੱਗੇ ਰਹਿੰਦੇ ਸਨ। ਭਾਸ਼ਣ ਦਿੰਦੇ ਤੇ ਅਧਿਕਾਰਾਂ ਪ੍ਰਤੀ ਚੇਤੰਨ ਕਰਦੇ। ਇਕ ਨਿਡਰ ਤੇ ਬੇਦਾਗ ਬੰਦੇ ਨੇ ਮਜ਼ਦੂਰਾਂ ਦੇ ਸ਼ੋਸ਼ਣ ਵਿਰੁੱਧ ਵਾਵੇਲਾ ਖੜ੍ਹਾ ਕਰ ਦਿੱਤਾ। ਜੋਤੀਬਾ ਨੇ ਯੂਰਪੀਨ ਭ੍ਰਿਸ਼ਟ ਅਫਸਰਾਂ ਤੇ ਕਲਰਕਾਂ (ਜੋ ਜ਼ਿਆਦਾ ਕਰਕੇ ਬ੍ਰਾਹਮਣਵਾਦੀ ਸਨ। ਵਿਰੁੱਧ ਆਵਾਜ਼ ਬੁਲੰਦੀ ਕੀਤੀ।

ਇਕ ਬ੍ਰਾਹਮਣ ਵਿਧਵਾ ਕਾਸ਼ੀ ਬਾਈ ਨੇ 1873 ਵਿਚ ਇਕ ਲੜਕੇ ਨੂੰ ਜਨਮ ਦਿੱਤਾ ਜਿਸ ਦਾ ਨਾਂ ਜਸਵੰਤ ਰੱਖਿਆ ਗਿਆ। ਜੋਤੀਬਾ ਤੇ ਉਸ ਦੀ ਪਤਨੀ ਸਵਿਤਰੀ ਬਾਈ ਨੇ ਉਸ ਬੱਚੇ ਨੂੰ ਆਪਣਾ ਪੁੱਤਰ ਕਬੂਲ ਕਰਕੇ ਰੱਖ ਲਿਆ, ਕਿਉਂਕਿ ਉਨ੍ਹਾਂ ਦੇ ਘਰ ਆਪਣਾ ਕੋਈ ਬੱਚਾ ਨਹੀਂ ਸੀ। 1868 ਈ. ਵਿਚ ਜੋਤੀਬਾ ਨੇ ਆਪਣਾ ਘਰ ਵੀ ਨੀਵੀਆਂ ਜਾਤੀਆਂ ਵਾਸਤੇ ਖੁੱਲ੍ਹਾ ਕਰ ਦਿੱਤਾ, ਜਿਸ ਦੇ ਸਿੱਟੇ ਵਜੋਂ ਉਸ ਦੀ ਆਪਣੀ ਜਾਤੀ ਦੇ ਲੋਕਾਂ ਨੇ ਜੋਤੀਬਾ ਦਾ ਹੁੱਕਾ ਪਾਣੀ ਤਿਆਗ ਦੇਣ ਦੀ ਧਮਕੀ ਦਿੱਤੀ। ਕੱਟੜਪੰਥੀ ਉਸ ਨੂੰ ਇਸਾਈ ਕਹਿਣ ਲੱਗ ਪਏ।

ਜੋਤੀਬਾ ਨੇ ਇਕ ਕਵਿਤਾ ਵਿਚ ਮਹਾਰਾਣੀ ਵਿਕਟੋਰੀਆ ਨੂੰ ਸੰਬੋਧਤ ਕਰਕੇ ਲਿਖਿਆ, "ਜੇ ਮਹਾਰਾਣੀ ਵਿਕਟੋਰੀਆ ਕਿਸਾਨਾਂ ਦੇ ਬੱਚਿਆਂ ਦੀ ਵਿੱਦਿਆ ਦਾ ਪ੍ਰਬੰਧ ਕਰ ਦੇਵੇ ਤੇ ਉਨ੍ਹਾਂ ਨੂੰ ਪ੍ਰਬੰਧਕੀ ਨੌਕਰੀਆਂ ਵਿਚ ਲਗਾ ਲਵੇ, ਇਨਸਾਫ ਦੀਆਂ ਕਚਹਿਰੀਆਂ ਵਿਚ ਬਿਠਾ ਦੇਵੇ ਤੇ ਉਨ੍ਹਾਂ ਦੇ ਅਧਿਕਾਰਾਂ ਦੀ ਰੱਖਿਆ ਕਰੇ ਤਾਂ ਨੀਵੀਆਂ ਜਾਤੀਆਂ ਦੇ ਲੋਕ ਉਸ ਦੇ ਗੁਣ ਗਾਇਨ ਕਰਨਗੇ।" ਇਸ ਕਰਕੇ ਜੋਤੀਬਾ ਫੂਲੇ ਮਹਾਰਾਸ਼ਟਰ ਦਾ ਪਹਿਲਾ ਨੇਤਾ ਅਤੇ ਕਵੀ ਸੀ ਜਿਸ ਨੇ ਸ਼ਿਵਾਜੀ ਦੇ ਸ਼ਾਨਦਾਰ ਜੀਵਨ ਬਾਰੇ ਲਿਖਿਆ ਅਤੇ ਦੱਸਿਆ ਕਿ ਕਿਸ ਤਰ੍ਹਾਂ ਇਕ ਮਰਾਠਾ ਸ਼ੂਦਰ ਛਤਰਪਤੀ ਬਣਿਆ। ਕਿਵੇਂ ਉਹ ਦਲੇਰੀ, ਸਵੈਮਾਣ, ਦੇਸ਼ ਭਗਤੀ, ਅਤੇ ਸਰਦਾਰੀਆਂ ਦਾ ਪ੍ਰਤੀਕ ਬਣਿਆ। ਮੁਗਲ ਸਮਰਾਟ ਦੀ ਹੋਂਦ ਤੋਂ ਕਿੰਨਾ ਘਬਰਾ ਚੁੱਕਾ ਸੀ। ਇਸ ਤੋਂ ਬਾਅਦ ਜੋਤੀਬਾ ਨੇ 'Priest craft exposed' ਕਵਿਤਾਵਾਂ ਦੀ ਕਿਤਾਬ ਲਿਖੀ, ਜੋ 1869 ਈ. ਵਿਚ ਛਪੀ।

ਰਾਨਾਡੇ ਸਮਾਜ ਵਿਚ ਫੈਲੀਆਂ ਬੁਰਾਈਆਂ ਨੂੰ ਖਤਮ ਕਰਨਾ ਚਾਹੁੰਦਾ ਸੀ, ਜਦੋਂਕਿ ਜੋਤੀਬਾ ਫੂਲੇ ਇਸ ਸਮਾਜ ਨੂੰ ਢਾਅ ਕੇ ਇਕ ਨਵੀਂ ਵਿਉਂਤ ਅਨੁਸਾਰ ਉਸਾਰਨਾ ਚਾਹੁੰਦਾ ਸੀ, ਜਿੱਥੇ ਮਨੁੱਖੀ ਬਰਾਬਰੀ, ਰਾਜਨੀਤਿਕ, ਧਾਰਮਿਕ ਤੇ ਵਿੱਦਿਅਕ ਸਮਾਨਤਾ ਦੇ ਨਾਲ-ਨਾਲ ਵੱਡਾ ਭਾਈਚਾਰਾ ਦੇਖਿਆ ਜਾ ਸਕੇ। ਇਸੇ ਲਈ ਜੋਤੀਬਾ ਨੇ ਐਲਾਨ ਕੀਤਾ ਕਿ ਉਸ ਨੇ ਬ੍ਰਾਹਮਣੀ ਕਰਮ ਕਾਂਡ ਅਤੇ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਦੇ ਹੁਕਮਨਾਮਿਆਂ ਨੂੰ ਤੋੜਿਆ ਹੈ। ਇਸੇ ਲਈ ਉਹ ਗੁਲਾਮੀ ਤੋਂ ਛੁਟਕਾਰਾ ਪਾ ਸਕਿਆ ਹੈ। ਉਸ ਨੇ ਉਨ੍ਹਾਂ ਸਾਰੇ ਹੁਕਮਨਾਮਿਆਂ ਵਿਰੁੱਧ ਆਵਾਜ਼ ਬੁਲੰਦ ਕੀਤੀ, ਜਿਨ੍ਹਾਂ ਕਾਰਨ ਸ਼ੂਦਰ ਗੁਲਾਮ ਬਣੇ ਸਨ। ਉਸ ਨੇ ਉਨ੍ਹਾਂ ਲੋਕਾਂ ਭਾਵੇਂ ਉਹ ਭਾਰਤੀ ਸਨ ਜਾਂ ਬਦੇਸ਼ੀ, ਜਿਨ੍ਹਾਂ ਨੇ ਉਸ ਨੂੰ ਬਰਾਬਰ ਸਮਝਿਆ ਅਤੇ ਬਰਾਬਰ ਸਤਿਕਾਰ ਦਿੱਤਾ, ਨੂੰ 'ਭਰਾ' ਕਿਹਾ। ਉਸ ਦੀ ਮਹਾਨਤਾ ਹੇਠ ਲਿਖੀ ਟਿੱਪਣੀ ਵਿਚੋਂ ਮਿਲਦੀ ਹੈ, ਜੋ ਪੂਨਾ ਦੇ ਇਕ ਬ੍ਰਾਹਮਣ ਪੱਖੀ ਅਖਬਾਰ 'ਲੋਕ ਕਲਿਆਣ' ਵਿਚ ਛਪੀ, ਇਸ ਤਰ੍ਹਾਂ ਹੈ :

"ਸਾਡਾ ਬਹੁਤ ਅੱਛੀ ਤਰ੍ਹਾਂ ਜਾਣਿਆ ਪਛਾਣਿਆ ਜੋਤੀ ਰਾਓ ਜੋ ਕਿ ਮਹਾਨ ਵਿਦਵਤਾ ਦਾ ਮਾਲਕ ਹੈ, ਜਿਸ ਦੇ ਵਿਚਾਰ ਮਹਾਨ ਹਨ, ਜੋ ਮਹਾਨ ਖੋਜਕਾਰ ਹੈ, ਬੁੱਧੀਜੀਵੀ ਵੀ ਹੈ ਅਤੇ ਇਕ ਮਹਾਨ ਦਾਰਸ਼ਨਿਕ (ਫਿਲਾਸਫਰ) ਹੈ, ਨੇ ਇਕ ਚਿੱਠੀ ਛਾਪਣ ਲਈ ਭੇਜੀ ਹੈ। ਪੱਤਰ ਸਵੈ ਵਡਿਆਈ ਅਤੇ ਬ੍ਰਾਹਮਣਾਂ ਵਿਰੁੱਧ ਘ੍ਰਿਣਾ ਨਾਲ ਭਰਿਆ ਹੋਇਆ ਹੈ। ਇਸ ਪੱਤਰ ਲਈ ਸਾਡੇ ਕੋਲ ਕੋਈ ਥਾਂ ਨਹੀਂ ਹੈ। ਉਮੀਦ ਹੈ ਇਸ ਨਾਮਨਜ਼ੂਰੀ ਲਈ ਫੂਲੇ ਸਾਨੂੰ ਮੁਆਫ ਕਰਨਗੇ।"

ਜੂਨ 1873 ਈ. ਵਿਚ ਜੋਤੀਬਾ ਦੀ ਪੁਸਤਕ "Slavery within the Indian Empire, under the cloak of brahaminism" ਛਪੀ। ਜੋਤੀਬਾ ਨੇ ਲਿਖਿਆ ਕਿ ਬ੍ਰਾਹਮਣ ਆਰੀਆਨ ਹਮਲਾਵਰ ਸਨ। ਉਸ ਨੇ ਕਿਹਾ ਕਿ 'ਬਾਲੀ' ਸ਼ੂਦਰਾਂ ਦਾ

ਇਕ ਸ਼ਕਤੀਸ਼ਾਲੀ ਬਾਦਸ਼ਾਹ ਸੀ। ਉਸ ਅਨੁਸਾਰ ਅਤਿ ਸ਼ੂਦਰ ਅਤੇ ਸ਼ੂਦਰ ਇਕੋ ਹੀ ਕੌਮ ਦੇ ਹਨ, ਜਿਨ੍ਹਾਂ ਨੂੰ ਮੁੱਢਲੇ ਰੂਪ ਵਿਚ ਦਸਿਊ, ਅਸੁਰ, ਰਾਖਸ਼ ਅਤੇ ਮਹਾਰ ਆਦਿ ਕਿਹਾ ਗਿਆ ਹੈ।

ਜੋਤੀਬਾ ਨੇ ਮਨੂੰ ਸਿਮਰਤੀ ਨੂੰ ਇਕ ਪਵਿੱਤਰ ਕਿਤਾਬ ਵਜੋਂ ਨਕਾਰਿਆ। ਜੋਤੀਬਾ ਨੇ ਕਿਹਾ ਕਿ ਇਸ ਰਾਹੀਂ ਬ੍ਰਾਹਮਣਾਂ ਨੇ ਆਪਣੀ ਉੱਚਤਾ ਕਾਇਮ ਕਰ ਲਈ ਤੇ ਬਾਕੀ ਸਭ ਦੇ ਸ਼ੂਦਰ ਦੇ ਨਾਂ ਹੇਠ ਸਾਰੇ ਅਧਿਕਾਰ ਖੋਹ ਲਏ। ਆਪਣੇ-ਆਪ ਨੂੰ ਧਰਤੀ ਦੇ ਦੇਵਤੇ ਕਹਿ ਕੇ ਸ਼ੂਦਰ ਅਤੇ ਅਤਿ ਸ਼ੂਦਰ ਦੀ ਕਮਾਈ ਹੜੱਪ ਕਰਕੇ ਸਾਰੇ ਸੁੱਖ ਮਾਨਣ ਦਾ ਪ੍ਰਬੰਧ ਕਰ ਲਿਆ। ਇਹ ਪ੍ਰਬੰਧ ਕੁਝ ਗ੍ਰੰਥਾਂ ਰਾਹੀਂ ਉਨ੍ਹਾਂ ਨੂੰ ਰੱਬੀ ਪ੍ਰਚਾਰ ਕੇ ਕੀਤਾ ਤੇ ਇਨ੍ਹਾਂ ਨੂੰ ਧਾਰਮਿਕ ਗ੍ਰੰਥਾਂ ਦਾ ਦਰਜਾ ਦਿੱਤਾ। ਇਸ ਤਰੀਕੇ ਨਾਲ ਸ਼ੂਦਰ ਸਦੀਆਂ ਤੋਂ ਗੁਲਾਮ ਬਣੇ ਤੁਰੇ ਆ ਰਹੇ ਹਨ। ਜੋਤੀਬਾ ਗ੍ਰੰਥਾਂ ਦੇ ਹੁਕਮਨਾਮਿਆਂ ਨੂੰ ਪੜ੍ਹ-ਪੜ੍ਹ ਲੋਕਾਂ ਨੂੰ ਸਮਝਾਉਂਦੇ ਕਿ ਕਿਵੇਂ ਉਨ੍ਹਾਂ ਨੂੰ ਨੀਚ ਬਣਾਇਆ ਗਿਆ। ਇਹ ਵੀ ਦੱਸਦੇ ਹਨ ਕਿ ਕਿਹੜਿਆਂ ਫਤਵਿਆਂ ਨੇ ਉਨ੍ਹਾਂ ਨੂੰ ਗੁਲਾਮ ਬਣਾਇਆ ਅਤੇ ਕਿਹੜੇ ਹੁਕਮਨਾਮਿਆਂ ਨੇ ਉਨ੍ਹਾਂ ਦੀ ਜਾਇਦਾਦ ਨੂੰ ਲੁੱਟ ਕੇ ਬ੍ਰਾਹਮਣਾਂ ਦੀ ਆਜਾਰਾਦਾਰੀ ਬਣਾ ਧਰਿਆ। ਉਸ ਨੇ ਦੱਸਿਆ ਕਿ ਅੰਗਰੇਜ਼ੀ ਰਾਜ ਸਮੇਂ ਬ੍ਰਾਹਮਣ ਹਰ ਰੁਤਬੇ ਦਾ ਮਾਲਕ ਬਣਿਆ ਹੋਇਆ ਸੀ। ਉਸ ਨੇ ਕਿਹਾ ਕਿ ਸੰਘਰਸ਼ ਕੀਤੇ ਬਗੈਰ ਉੱਚੇ ਲੋਕ, ਜਨਤਾ ਦੇ ਅਧਿਕਾਰ ਵਾਪਸ ਨਹੀਂ ਕਰਨਗੇ ਤੇ ਹੀ ਉਹ ਆਪਣੀ (ਘੁਮੰਡੀ) ਉੱਚਤਾ ਦਾ ਤਿਆਗ ਕਰਨਗੇ। ਜੇ ਸ਼ੂਦਰ ਨੇ ਸੰਘਰਸ਼ ਨਾ ਕੀਤਾ ਤਾਂ ਉਹ ਗਲਤ ਤੇ ਮਾਨਵ ਵਿਰੋਧੀ ਰਵਾਇਤਾਂ ਦੇ ਗੁਲਾਮ ਰਹਿਣਗੇ ਅਤੇ ਭਾਰਤ ਕਦੇ ਵੀ ਨਾ ਤਰੱਕੀ ਕਰੇਗਾ ਅਤੇ ਨਾ ਖੁਸ਼ਹਾਲ ਬਣ ਸਕੇਗਾ। ਇਸ ਤਰ੍ਹਾਂ ਦੀ ਸੰਘਰਸ਼ਮਈ ਵਿਚਾਰਧਾਰਾ ਲੈ ਕੇ ਜੋਤੀਬਾ ਅੱਗੇ ਵਧੇ ਤੇ ਉਨ੍ਹਾਂ ਨੇ ਗੁਲਾਮੀ ਤੋਂ ਛੁਟਕਾਰਾ ਪਾਉਣ ਦਾ ਸਹੀ ਮਾਰਗ ਦਰਸ਼ਨ ਕੀਤਾ।

ਉਨ੍ਹਾ ਕਿਹਾ ਕਿ ਬ੍ਰਾਹਮਣ ਤਾਂ ਸ਼ੂਦਰਾਂ ਅਤੇ ਅਤਿ ਸ਼ੂਦਰਾਂ ਨੂੰ ਜਾਨਵਰਾਂ ਦੇ ਪਿਸ਼ਾਬ ਤੋਂ ਵੀ ਘਟੀਆ ਮੰਨਦੇ ਹਨ। ਉਨ੍ਹਾ ਇਹ ਵੀ ਕਿਹਾ ਕਿ 'ਵੇਦ ਰੱਬੀ ਕਿਰਤ ਨਹੀਂ ਹਨ, ਸਗੋਂ ਆਦਮੀ ਦੇ ਲਿਖੇ ਹਨ, ਸਮਾਜ ਨੂੰ ਉੱਚੇ-ਨੀਵੇਂ ਦਰਜਿਆਂ ਵਿਚ ਵੰਡਣ ਲਈ। ਮਨੂੰ ਸਿਮਰਤੀ ਸ਼ੂਦਰਾਂ ਨੂੰ ਗੁਲਾਮ ਬਨਾਉਣ ਲਈ ਲਿਖੀ ਗਈ। ਉਨ੍ਹਾ ਕਿਹਾ ਕਿ ਸ਼ੂਦਰਾਂ ਅਤੇ ਅਤਿ ਸ਼ੂਦਰਾਂ ਨੂੰ ਅੰਗਰੇਜ਼ੀ ਰਾਜ ਸਮੇਂ ਪੜ੍ਹਨ ਵੱਲ ਰੁਚੀ ਲੈਣੀ ਚਾਹੀਦੀ ਹੈ। ਉਹ ਰਾਜ ਪਤਾ ਨਹੀਂ ਕਦੋਂ ਤੱਕ ਰਹੇ ਨਾ ਰਹੇ। ਪਰ ਇਸ ਸਮੇਂ ਦੌਰਾਨ ਮੌਕਾ ਹੈ ਕਿ ਸ਼ੂਦਰ ਪੜ੍ਹਨ, ਆਪਣੇ ਆਪ ਨੂੰ ਗੁਲਾਮੀ ਤੋਂ (ਛੁਟਾਕਰਾ) ਮੁਕਤ ਕਰਨ ਲਈ ਤਿਆਰ ਹੋਣ। ਅਗਿਆਨਤਾ, ਨਫਰਤ, ਨਾਬਰਾਬਰੀ, ਈਰਖਾ ਆਦਿ ਵਿਰੁੱਧ ਸੰਘਰਸ਼ ਲਈ ਲਾਮਬੰਦ ਹੋਣ। ਜੋਤੀਬਾ ਨੇ ਕਿਹਾ ਕਿ ਉਨ੍ਹਾਂ ਨੂੰ ਸਿਰਫ ਬ੍ਰਾਹਮਣਵਾਦ ਵਿਰੁੱਧ ਹੀ ਨਹੀਂ ਸਗੋਂ ਅੰਗਰੇਜ਼ੀ ਸਰਕਾਰ ਵਿਰੁੱਧ ਲੜਨਾ ਚਾਹੀਦਾ ਹੈ ਤੇ ਆਪਣੇ ਅਧਿਕਾਰਾਂ ਦੀ ਆਵਾਜ਼ ਉਸ ਦੇ ਕੰਨਾਂ ਤੱਕ ਪਹੁੰਚਾਉਣੀ ਚਾਹੀਦੀ ਹੈ।

ਜੋਤੀਬਾ ਦਾ ਸਪੱਸ਼ਟ ਵਿਚਾਰ ਸੀ ਕਿ ਭਾਰਤੀ ਪੁਰਾਤਨ ਇਤਿਹਾਸ ਬ੍ਰਾਹਮਣਾਂ ਅਤੇ ਗੈਰ ਬ੍ਰਾਹਮਣਾਂ ਵਿਚਕਾਰ ਹੋਏ ਸੰਘਰਸ਼ ਤੋਂ ਬਿਨਾਂ ਹੋਰ ਕੁਝ ਨਹੀਂ। ਜੋਤੀਬਾ ਨੇ ਪੂਰੇ ਬ੍ਰਾਹਮਣਵਾਦ ਵਿਰੁੱਧ ਸੰਘਰਸ਼ ਜਾਰੀ ਰੱਖਿਆ, ਕਿਉਂਕਿ ਉਨ੍ਹਾਂ ਦਾ ਇਹ ਵਿਸ਼ਵਾਸ ਪੱਕ ਚੁੱਕਾ ਸੀ ਕਿ ਬ੍ਰਾਹਮਣਵਾਦ ਹੀ ਸ਼ੂਦਰਾਂ ਅਤੇ ਅਤੀਸ਼ੂਦਰਾਂ (ਜੋ ਕਦੀ ਇਸ ਧਰਤੀ, ਧਾਮ ਅਤੇ ਧਨ ਦੇ ਅਸਲੀ ਮਾਲਕ ਸਨ, ਆਪਣੀ ਹੋਣੀ ਦੇ ਆਪ ਮਾਲਕ ਸਨ) ਨੂੰ ਗੁਲਾਮ ਬਣਾਉਣ ਵਾਲਾ ਫਲਸਫਾ ਹੈ। ਉਨ੍ਹਾ ਕਿਹਾ ਕਿ ਬਰਤਾਨਵੀ ਰਾਜ ਕਾਨੂੰਨ, ਇਨਸਾਫ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਰਾਜ ਹੈ, ਜਿਸ ਨੇ ਪੇਸ਼ਵਾ ਰਾਜ ਵਰਗੇ ਮਹਾਂ ਘਟੀਆ ਰਾਜ ਤੋਂ ਗਰੀਬਾਂ ਨੂੰ ਮੁਕਤੀ ਦਿਵਾਈ।

ਜੋਤੀਬਾ ਚੰਗੀ ਤਰ੍ਹਾਂ ਸਮਝਦੇ ਸਨ ਕਿ ਬ੍ਰਾਹਮਣਵਾਦੀ ਲੋਕ ਆਪਣੀਆਂ ਸਹੂਲਤਾਂ, ਆਪਣੇ ਰੁਤਬੇ ਅਤੇ ਉਹ ਸ਼ਕਤੀ, ਜੋ ਉਨ੍ਹਾਂ ਨੂੰ ਆਪਣੇ ਗ੍ਰੰਥਾਂ ਦੇ ਹੁਕਮਨਾਮਿਆਂ ਰਾਹੀਂ ਮਿਲੀ ਸੀ, ਉਸ ਨੂੰ ਕਦੀ ਛੱਡਣ ਲਈ ਤਿਆਰ ਨਹੀਂ ਹੋਣਗੇ, ਸਗੋਂ ਉਹ ਅਜਿਹੀ ਕਿਸੇ ਵੀ ਲਹਿਰ ਨੂੰ ਬਰਦਾਸ਼ਤ ਨਹੀਂ ਕਰਨਗੇ, ਜਿਹੜੀ ਉਨ੍ਹਾਂ ਦੁਆਰਾ ਬਣਾਏ ਗੁਲਾਮਾਂ ਭਾਵ ਸ਼ੂਦਰਾਂ ਅਤੇ ਅਤਿ ਸ਼ੂਦਰਾਂ ਨੂੰ ਬਰਾਬਰੀ ਅਤੇ ਇੱਜ਼ਤ ਮਾਣ ਦਾ ਦਰਜਾ ਦੇਣ ਲਈ ਚਲਾਈ ਗਈ ਹੋਵੇ। ਉਹ ਇਹ ਵੀ ਸਮਝਦੇ ਸਨ ਕਿ ਬਿਨਾਂ ਕਿਸੇ ਸੰਗਠਨ ਦੇ ਉਨ੍ਹਾਂ ਨੂੰ ਸੰਘਰਸ਼ ਚਲਾਉਣ ਦਾ ਹੌਸਲਾ ਜਾਂ ਬਲ ਨਹੀਂ ਮਿਲੇਗਾ। ਇਸ ਲਈ ਜੋਤੀਬਾ ਫੂਲੇ ਨੇ ਇਕ ਅਜਿਹਾ ਸੰਗਠਨ ਬਣਾਉਣ ਦੀ ਧਾਰ ਲਈ ਜੋ ਉਸ ਦੀ ਵਿਚਾਰਧਾਰਾ ਨੂੰ ਲੋਕਾਂ ਤੀਕ ਪਹੁੰਚਾਉਣ ਦਾ ਕੰਮ ਕਰ ਸਕੇ। ਇਸ ਸੰਗਠਨ ਦਾ ਮੰਤਵ ਸ਼ੂਦਰਾਂ ਨੂੰ ਬ੍ਰਾਹਮਣੀ ਕਲਚਰ ਦੇ ਪ੍ਰਭਾਵ ਹੇਠੋਂ ਕੱਢਣਾ ਸੀ। ਉਨ੍ਹਾਂ ਨੂੰ ਮਨੁੱਖੀ ਅਧਿਕਾਰਾਂ ਪ੍ਰਤੀ ਚੇਤੰਨ ਕਰਨਾ, ਮਾਨਸਿਕ ਅਤੇ ਧਾਰਮਿਕ ਗੁਲਾਮੀ ਤੋਂ ਮੁਕਤ ਕਰਵਾਉਣਾ ਸੀ। ਕੱਟੜਪੰਥੀ ਬ੍ਰਾਹਮਣਾਂ ਨੇ ਪਿੰਡਾਂ ਦੇ ਲੋਕਾਂ ਨੂੰ ਇਸ ਸੰਗਠਨ ਦੇ ਮੈਂਬਰ ਬਣਨ ਤੋਂ ਰੋਕਣ ਲਈ ਹਰ ਯਤਨ ਕੀਤੇ ਤੇ ਆਪਣੀ ਸਰਕਾਰੀ ਕੁਰਸੀ ਦਾ ਖੁੱਲ੍ਹ ਕੇ ਇਸਤੇਮਾਲ ਕੀਤਾ। ਇੱਥੋਂ ਤੱਕ ਕਿਹਾ ਗਿਆ ਕਿ ਜੇ ਉਹ ਅਜਿਹੇ ਸੰਗਠਨ ਵਿਚ ਸ਼ਾਮਲ ਹੋਏ ਤਾਂ ਉਨ੍ਹਾਂ ਨੂੰ ਬ੍ਰਾਹਮਣ ਸਰਾਪ ਦੇ ਦੇਣਗੇ ਅਤੇ ਦੇਵਤੇ ਉਨ੍ਹਾਂ ਉੱਪਰ ਕਰੋਪੇ ਹੋ ਜਾਣਗੇ।

ਫਿਰ ਵੀ ਸੱਤਿਆ ਸ਼ੋਧਕ ਦੇ ਮੈਂਬਰ ਆਪਣੇ ਲੋਕਾਂ ਵਿਚ ਜਾ ਕੇ ਆਪਣਾ ਪ੍ਰਚਾਰ ਕਰਦੇ। ਉਨ੍ਹਾਂ ਦੇ ਗਰੀਬ ਫਿਲਾਸਫਰ ਨੇ ਜੋ ਉਨ੍ਹਾਂ ਨੂੰ ਸਮਝਾਇਆ ਸੀ, ਉਹ ਜਨਤਾ ਨੂੰ ਦੱਸਦੇ। ਜੋਤੀਬਾ ਦਾ ਇਕ ਸੰਬੰਧੀ ਸੀ, ਜਿਸ ਦੀ ਲੜਕੀ ਵਿਧਵਾ ਸੀ। ਜੋਤੀਬਾ ਨੇ ਉਸ ਦੀ ਪੁਨਰਸ਼ਾਦੀ ਸੱਤਿਆ ਸੋਧਕ ਸਮਾਜ ਦੇ ਨਿਯਮਾਂ ਅਨੁਸਾਰ ਤੈਅ ਕਰ ਦਿੱਤੀ। 25 ਸਤੰਬਰ 1873 ਈ. ਨੂੰ ਸਾਦਗੀ ਨਾਲ ਸ਼ਾਦੀ ਦਾ ਕਾਰਜ ਕੀਤਾ ਗਿਆ। ਮਹਿਮਾਨਾਂ ਨੇ ਜੋੜੀ ਨੂੰ ਅਸ਼ੀਰਵਾਦ ਦਿੱਤਾ। ਕਿਸੇ ਬ੍ਰਾਹਮਣ ਤੋਂ ਬਿਨਾਂ 'ਹਿੰਦੂ ਸ਼ਾਦੀ' ਇਹ ਪਹਿਲਾ ਕਾਂਡ ਸੀ। ਇਸ ਤਰ੍ਹਾਂ ਅਸੀਂ ਮਹਿਸੂਸ ਕਰਦੇ ਹਾਂ ਕਿ ਜੋਤੀ ਰਾਓ ਪਹਿਲਾ ਮਹਾਨ ਤੇ ਨਿਡਰ ਮਨੁੱਖ ਸੀ, ਜਿਸ ਨੇ 'ਹਿੰਦੂ ਸ਼ਾਦੀ' ਦਾ ਧਾਰਮਿਕ ਕਾਨੂੰਨ ਤੋੜਿਆ। ਇਸ ਤਰ੍ਹਾਂ ਬ੍ਰਾਹਮਣਾਂ ਅਤੇ ਉਨ੍ਹਾਂ ਦੇ ਖਰੀਦੇ ਹੋਏ ਚਮਚਿਆਂ ਨੇ ਇਹ ਗੱਲ ਫੈਲਾਉਣੀ ਸ਼ੁਰੂ ਕਰ ਦਿੱਤੀ ਕਿ ਜੋਤੀਬਾ ਸਭ ਨੂੰ ਇਕ ਦਿਨ ਇਸਾਈ ਬਣਾ ਦੇਣਗੇ।

7 ਮਈ 1874 ਈ. ਨੂੰ ਜੋਤੀਬਾ ਦੇ ਘਰ ਸ਼ਾਦੀ ਦਾ ਕਰਾਜ ਆਰੰਭ ਹੋਇਆ। ਲਾੜੀ ਦੇ ਅਗਵਾ ਕਰਨ ਦੇ ਡਰੋਂ ਲੜਕੀ ਨੂੰ ਪਹਿਲਾਂ ਜੋਤੀਬਾ ਪਾਸ ਭੇਜ ਦਿੱਤਾ ਗਿਆ ਸੀ। ਬ੍ਰਾਹਮਣਾਂ ਤੇ ਗੈਰ ਬ੍ਰਾਹਮਣਾਂ ਦਾ ਵੱਡਾ ਇਕੱਠ ਸ਼ਾਦੀ ਵੇਖ ਰਿਹਾ ਸੀ। ਹਰ ਕੋਈ ਧੜਕਦੇ ਦਿਲ ਨਾਲ ਕਿਸੇ ਬ੍ਰਾਹਮਣ ਤੋਂ ਬਿਨਾਂ ਹੁੰਦੀ ਸ਼ਾਦੀ ਨੂੰ ਵੇਖ ਰਿਹਾ ਸੀ ਤੇ ਓਧਰ ਜੋਤੀਬਾ ਦੇ ਮਹਾਰ ਤੇ ਮਾਂਗ ਪੈਰੋਕਾਰ ਆਪਣੇ ਨੇਤਾ ਅਤੇ ਮੁਕਤੀਦਾਤਾ ਨੂੰ ਬਾਹਰੀ ਹਮਲੇ ਤੋਂ ਬਚਾਉਣ ਲਈ ਚਾਰੇ ਪਾਸੀਂ ਤਾਇਨਾਤ ਖੜ੍ਹੇ ਸਨ। ਸਫਲਤਾ ਦਾ ਇਹ ਅਜ਼ਬ ਨਜ਼ਾਰਾ

ਸੀ। ਲੋਕ ਬ੍ਰਾਹਮਣਾਂ ਨੂੰ ਫੀਸਟਾਂ ਖੁਆਉਣ ਦੀ ਥਾਂ, ਉਹ ਪੈਸੇ ਉਸ ਸੰਸਥਾ ਨੂੰ ਚਲਾਉਣ ਲਈ ਦੇਣ ਲੱਗੇ। ਨਾਗ ਸਿਨਹਾ ਸੈਬੂ ਨੇ ਜੋਤੀਬਾ ਨੂੰ ਮਾਣ ਵਜੋਂ ਇਕ ਸੂਟ ਭੇਟ ਕੀਤਾ ਜੋ ਉਸ ਨੇ ਗਰੀਬਾਂ ਨੂੰ ਦੇ ਦਿੱਤਾ। ਇਕ ਵਾਰ 1871 ਈ. ਵਿਚ ਰਾਨਾਡੇ ਨੇ ਜੋਤੀਬਾ ਨੂੰ ਦੱਸਿਆ ਕਿ ਉਸ ਦੀ ਭੈਣ ਵਿਧਵਾ ਹੈ, ਤਾਂ ਜੋਤੀਬਾ ਨੇ ਉਸ ਨੂੰ ਪੁਨਰ ਵਿਆਹ ਲਈ ਪ੍ਰੇਰਿਆ। ਪ੍ਰੰਤੂ ਰਾਨਾਡੇ ਨੇ ਆਪਣੇ ਬਾਪ ਦੇ ਡਰੋਂ ਅਤੇ ਸਮਾਜ ਵਿਚੋਂ ਛੇਕੇ ਜਾਣ ਦੇ ਡਰੋਂ ਇਸ ਪ੍ਰਕਾਰ ਪੁਨਰ ਵਿਆਹ ਕਰਨ ਤੋਂ ਇਨਕਾਰ ਕਰ ਦਿੱਤਾ। ਇਸ 'ਤੇ ਜੋਤੀਬਾ ਨੇ ਗੁੱਸੇ ਵਿਚ ਕਿਹਾ, "ਰਾਓ ਸਾਹਿਬ ਫਿਰ ਆਪਣੇ ਆਪ ਨੂੰ ਸਮਾਜ ਸੁਧਾਰਕ ਅਖਵਾਉਣ ਦਾ ਪਾਖੰਡ ਨਾ ਕਰੇ।" ਇਕ ਵਾਰ ਫੇਰ ਜਦੋਂ ਰਾਨਾਡੇ ਦੀ ਪਤਨੀ 32 ਸਾਲ ਦੀ ਉਮਰ ਵਿਚ ਮਰ ਗਈ ਤੇ ਰਾਨਾਡੇ ਨੇ ਗਿਆਰਾਂ ਸਾਲਾਂ ਦੀ ਲੜਕੀ ਨਾਲ ਸ਼ਾਦੀ ਕਰ ਲਈ ਤਾਂ ਜੋਤੀਬਾ ਨੇ ਉਸ ਦੇ ਸਮਾਜ ਸੁਧਾਰਕ ਹੋਣ 'ਤੇ ਲਾਹਣਤ ਪਾਈ।

ਇਕ ਗੱਲ ਜੋ ਇਥੇ ਕਹਿਣੀ ਜ਼ਰੂਰੀ ਹੈ, ਉਹ ਇਹ ਕਿ ਜੋਤੀ ਰਾਓ ਦੀ ਵਿਚਾਰਧਾਰਾ ਅਤੇ ਸੰਗਠਨ ਦੀਆਂ ਗਤੀਵਿਧੀਆਂ 'ਚ ਨੀਵੀਆਂ ਜਾਤੀਆਂ ਨੇ ਬਹੁਤ ਘੱਟ ਦਿਲਚਸਪੀ ਦਿਖਾਈ। ਫਿਰ ਵੀ ਜੋਤੀ ਰਾਏ ਨੇ ਆਪਣਾ ਮਿਸ਼ਨ ਜਾਰੀ ਰੱਖਿਆ। ਜੋਤੀਬਾ ਨੇ 1876 ਈ. ਤੋਂ 1882 ਈ. ਤੱਕ ਸਥਾਨਕ ਸਵੈ-ਸਰਕਾਰ ਦੇ ਕਾਨੂੰਨ ਅਧੀਨ ਪੂਨਾ ਮਿਊਂਸੀਪਲ ਕਮੇਟੀ ਦੇ ਕਮਿਸ਼ਨਰ ਦੇ ਤੌਰ 'ਤੇ ਕੰਮ ਕੀਤਾ। ਇਸੇ ਸਮੇਂ ਕ੍ਰਿਸ਼ਨਾ ਰਾਓ ਭਾਰਨੇਕਰ ਨੇ ਸੱਤਿਆ ਸ਼ੋਧਕ ਦਾ ਮਿਸ਼ਨ ਪ੍ਰਚਾਰਨ ਲਈ ਜਨਵਰੀ 1887 ਈ. ਵਿਚ ਦੀਨ ਬੰਧੂ ਨਾਂ ਦਾ ਪੇਪਰ ਚਾਲੂ ਕਰ ਦਿੱਤਾ, ਜਿਸ ਵਿਚ ਦੀਨ ਦੁਖੀਆਂ ਤੇ ਨੀਵੀਆਂ ਜਾਤਾਂ, ਮਜ਼ਦੂਰਾਂ, ਕਿਸਾਨਾਂ ਦੀ ਦੁਖ ਕਹਾਣੀ ਹੁੰਦੀ ਸੀ। ਜੋਤੀਬਾ ਲੋਕਾਂ ਦੀ ਜ਼ੁਬਾਨ ਵਿਚ ਭਾਸ਼ਣ ਕਰਦੇ, ਬਹਿਸਾਂ ਕਰਵਾਉਂਦੇ। ਵੱਖ-ਵੱਖ ਵਿਸ਼ਿਆਂ 'ਤੇ ਵਿਚਾਰ ਲੈਂਦੇ। ਆਪਣੇ ਪੈਰੋਕਾਰਾ ਨੂੰ ਮਿਸ਼ਨ ਸਮਝਾਉਣ ਲਈ ਉਹ ਸਕੂਲ ਲਾਉਂਦੇ। ਜੋਤੀਬਾ ਨੇ ਧਾਨਕਾਵੜੀ ਕੈਂਪ ਵਿਚ ਇਕ ਯਤੀਮਖਾਨਾ ਖੋਲ੍ਹਿਆ ਜਿਸ ਦਾ ਨਾਂ ਵਿਕਟੋਰੀਆ ਬਾਲ ਆਸ਼ਰਮ ਰੱਖਿਆ, ਜਿੱਥੇ ਹਰ ਰੋਜ਼ 2 ਤੋਂ 12 ਸਾਲ ਦੇ ਬੱਚਿਆਂ ਨੂੰ ਸਵੇਰ ਸ਼ਾਮ ਲੋੜ ਜੋਗਾ ਖਾਣਾ ਦਿੱਤਾ ਜਾਂਦਾ ਸੀ। 1880 ਈ. ਦੇ ਕਰੀਬ ਜੋਤੀਬਾ ਨੇ ਮਿੱਲ ਮਜ਼ਦੂਰਾਂ ਦੀ ਸਮੱਸਿਆਵਾਂ ਨੂੰ ਨੇੜਿਓਂ ਹੋ ਕੇ ਵੇਖਿਆ ਤੇ ਫਿਰ ਉਹਨਾਂ ਦੀ ਹਾਲਤ ਬਿਹਤਰ ਬਣਾਉਣ ਲਈ ਸੰਘਰਸ਼ ਦਾ ਪੱਕਾ ਮਨ ਬਣਾ ਲਿਆ। ਲਖਾਂਡੇ ਦੀਨ ਬੰਧੂ ਦਾ ਸੰਪਾਦਕ ਬਣ ਗਿਆ ਸੀ। ਜੋਤੀ ਰਾਓ ਦਾ ਸਾਥੀ ਲਖਾਂਡੇ ਮਿੱਲ ਮਜ਼ਦੂਰਾਂ ਦੇ ਖੇਤਰ ਵਿਚ ਕੰਮ ਕਰਨ ਲੱਗਾ ਤੇ ਕ੍ਰਿਸ਼ਨਾ ਰਾਓ ਖੇਤ ਮਜ਼ਦੂਰਾਂ ਦੇ ਖੇਤਰ ਵਿਚ। ਲਖਾਂਡੇ ਤੇ ਜੋਤੀਬਾ ਮਜ਼ੂਦਰਾਂ ਨੂੰ ਭਾਸ਼ਣ ਦੇਂਦੇ। ਲਖਾਂਡੇ ਨੇ ਵਰਕਰਾਂ ਨੂੰ ਸੰਗਠਿਤ ਕੀਤਾ ਤੇ ਮਿੱਲ ਹੈਂਡ ਸੰਗਠਨ ਬਣਾਇਆ। 1880 ਈ. ਵਿਚ ਜੋਤੀਬਾ ਫੂਲੇ, ਇਕ ਅਤੇ ਮਿਊਂਸਪਲ ਕਮਿਸ਼ਨਰ ਦੇ ਤੌਰ 'ਤੇ ਸਰਕਾਰੀ ਕੰਮ ਕਰਦੇ ਰਹੇ। ਉੱਥੇ ਉਹ ਸਰਕਾਰ ਦੇ ਖਿਲਾਫ ਗਰੀਬ ਲੋਕਾਂ ਅਤੇ ਮਿਊਂਸਪਲ ਮੈਂਬਰਾਂ ਦੇ ਅਧਿਕਾਰਾਂ ਦੀ ਖਾਤਰ ਲੜਦੇ ਰਹੇ। ਕਿਉਂਕਿ ਜੋਤੀਬਾ ਦਾ ਬੁਨਿਆਦੀ ਸਿਧਾਂਤ ਸੀ ਗਰੀਬ ਲੋਕਾਂ ਦੀ ਭਲਾਈ ਕਰਨਾ। ਜਦੋਂ ਸਰਕਾਰ ਨੇ ਸ਼ਹਿਰਾਂ ਅੰਦਰ ਸ਼ਰਾਬ ਦੀਆਂ ਦੁਕਾਨਾਂ ਖੋਲ੍ਹਣ ਦਾ ਫੈਸਾਲ ਕੀਤਾ ਤਾਂ ਜੋਤੀਬਾ ਨੇ ਇਸ ਦਾ ਵਿਰੋਧ ਵਿਚ ਲਿਖਿਆ ਕਿ ਸ਼ਰਾਬ ਮਨੁੱਖਤਾ ਦੀ ਨੈਤਿਕਤਾ ਨੂੰ ਨਹੀਂ ਸਗੋਂ ਸਿਹਤ ਵੀ ਬਰਬਾਦ ਕਰੇਗੀ। ਸ਼ਰਾਬ ਨੇ ਕਈ ਘਰ ਬਰਬਾਦ ਕੀਤੇ ਹਨ।

ਅਨੇਕ ਪੀੜ੍ਹੀਆਂ ਵਿਚ ਕਿਸੇ ਨੇ ਵੀ ਸਮਾਜਿਕ ਨਾਬਰਾਬਰੀ ਅਤੇ ਅਨਿਆਂ ਵਿਰੁੱਧ ਏਨੀ ਜ਼ਬਰਦਸਤ ਆਵਾਜ਼ ਨਹੀਂ ਉਠਾਈ ਅਤੇ ਨਾ ਹੀ ਕੋਈ ਵਿਤਕਰਿਆਂ ਅਤੇ ਸਹੂਲਤਾਂ ਸੰਬੰਧੀ ਬੋਲਿਆ ਸੀ। ਜੋਤੀਬਾ ਸਦੀਆਂ ਤੋਂ ਲਿਤਾੜੇ ਲੋਕਾਂ ਨੂੰ ਜੀਵਨ ਦੀ ਨਵੀਂ ਝਲਕ ਦੇਣਾ ਚਾਹੁੰਦੇ ਸੀ। ਉਹ ਹਰ ਪਿੰਡ ਵਿਚ ਪ੍ਰਾਇਮਰੀ ਸਕੂਲ ਖੋਲ੍ਹਣ ਦਾ ਇੱਛਾਵਾਨ ਸੀ। ਉਸ ਦੀ ਤਮੰਨਾ ਸੀ ਕਿ ਹਰ ਪਿੰਡ ਗੰਦੀ ਆਦਤਾਂ ਤੋਂ, ਕਰਜ਼ੇ ਤੋਂ, ਸ਼ਰਾਬ ਤੋਂ ਰਹਿਤ ਹੋਵੇ। ਇਹ ਸਨ ਉਹ ਗੱਲਾਂ ਜੋ ਆਮ ਲੋਕਾਂ ਦੇ ਦਿਲਾਂ ਵਿਚ ਆਸ ਬੰਨ੍ਹਦੀਆਂ ਸਨ। 1882 ਈ. ਵਿਚ ਅੰਗਰੇਜ਼ੀ ਸਰਕਾਰ ਨੇ ਭਾਰਤ ਅੰਦਰਲੀਆਂ ਵਿਦਿਅਕ ਹਾਲਤਾਂ ਦਾ ਪਤਾ ਲਗਾਉਣ ਲਈ ਹੰਟਰ ਕਮਿਸ਼ਨ ਭੇਜਿਆ। ਜੋਤੀਬਾ ਨੇ ਮੰਗ ਕੀਤੀ ਕਿ 12 ਸਾਲ ਦੀ ਉਮਰ ਤੱਕ ਪ੍ਰਾਇਮਰੀ ਸਿੱਖਿਆ ਲਾਜ਼ਮੀ ਕੀਤੀ ਜਾਵੇ ਕਿਉਂਕਿ ਮਹਾਰਾਂ ਅਤੇ ਮਾਂਗਾ ਨੂੰ ਜਾਤੀ ਨਫਰਤ ਕਾਰਨ ਸਕੂਲਾਂ ਵਿਚੋਂ ਕੱਢ ਦਿੱਤਾ ਜਾਂਦਾ ਹੈ। ਉਹਨਾਂ ਨੂੰ ਉੱਚੀਆਂ ਜਾਤਾਂ ਦੇ ਬਰਾਬਰ ਬੈਠਣ ਨਹੀਂ ਦਿੱਤਾ ਜਾਂਦਾ। ਇਸ ਲਈ ਗਰੀਬਾਂ ਦੇ ਬੱਚਿਆਂ ਲਈ ਵੱਖਰੇ ਸਕੂਲ ਖੋਲ੍ਹੇ ਜਾਣ। ਉਹਨਾਂ ਕਿਹਾ ਕਿ ਅਧਿਆਪਕਾਂ ਦੀ ਲੋੜਾਂ ਨੂੰ ਸਮਝਦਿਆਂ, ਉਹਨਾਂ ਦੇ ਹਾਲਾਤ ਵੀ ਬੇਹਤਰ ਬਣਾਏ ਜਾਣ ਜਿਵੇਂ, ਉਹਨਾਂ ਦਾ ਰੁਤਬਾ ਵਧਾਉਣਾ ਤਨਖਾਹਾਂ ਵਿਚ ਵਾਧਾ ਕਰਨਾ। ਅਧਿਆਪਕ ਸਿਖਲਾਈ ਪ੍ਰਾਪਤ ਹੋਣੇ ਚਾਹੀਦੇ ਹਨ ਅਤੇ ਵਿਸ਼ੇਸ਼ ਕਰਕੇ ਕਿਸਾਨੀ ਜਾਂ ਮਜ਼ਦੂਰ ਜਮਾਤ 'ਚੋਂ ਹੋਣ ਜੋ ਵਿਦਿਆਰਥੀਆਂ ਨਾਲ ਘੁਲਮਿਲ ਸਕਣ। ਜਦੋਂ ਕਿ ਉਸ ਸਮੇਂ ਜ਼ਿਆਦਾ ਗਿਣਤੀ ਵਿਚ ਬ੍ਰਾਹਮਣ ਹੀ ਅਧਿਆਪਕ ਲਗਾਏ ਗਏ ਸਨ ਜੋ ਕਿ ਆਪਣੇ ਧਰਮ ਕਾਰਨ ਛੋਟੀਆਂ ਜਾਤੀਆਂ ਦੇ ਗਰੀਬ ਲੋਕਾਂ ਨਾਲ ਨਫਰਤ ਕਰਦੇ ਸਨ। ਈਰਖਾ ਕਰਦੇ ਸਨ। ਮਿਊਂਸੀਪਲ ਕਮੇਟੀਆਂ ਨੂੰ ਸਕੂਲਾਂ ਨੂੰ ਗਰਾਂਟ ਦੇਣੀ ਚਾਹੀਦੀ ਹੈ। ਪ੍ਰਾਇਮਰੀ ਸਕੂਲਾਂ ਦੇ ਫੰਡਾਂ ਦਾ ਪ੍ਰਬੰਧ ਡੀ ਪੀ ਆਈ ਕੋਲ ਹੋਣਾ ਚਾਹੀਦਾ ਹੈ। ਉੱਚੀ ਵਿੱਦਿਆ ਦਾ ਪ੍ਰਬੰਧ ਸਾਰਿਆਂ ਦੀ ਪਹੁੰਚ ਵਾਲਾ ਹੋਣਾ ਚਾਹੀਦਾ ਹੈ। ਦਸਵੀਂ ਤੱਕ ਦੀਆਂ ਕਿਤਾਬਾਂ ਸਰਕਾਰੀ ਨਿਗਰਾਨੀ ਹੇਠ ਛਪਣੀਆਂ ਚਾਹੀਦੀਆਂ ਹਨ।

ਅੰਤ ਵਿਚ ਜੋਤੀਬਾ ਨੇ ਕਮਿਸ਼ਨ ਨੂੰ ਬੇਨਤੀ ਕੀਤੀ ਕਿ ਸਰਕਾਰ ਨੂੰ ਇਸਤਰੀ ਵਿੱਦਿਆ (ਪ੍ਰਾਇਮਰੀ) ਦਾ ਪ੍ਰਬੰਧ ਵੱਡੇ ਪੱਧਰ ਸੁਹਿਰਦਤਾ ਨਾ ਕਰਨਾ ਚਾਹੀਦਾ ਹੈ। ਜੁਲਾਈ 1883 ਈ. ਵਿਚ ਜੋਤੀਬਾ ਨੇ ਆਪਣੀ ਪੁਸਤਕ ਪੂਰੀ ਕਰਕੇ ਇਕ ਮਹਾਰਾਜਾ ਬੜੋਦਾ ਅਤੇ ਦੂਜੀ ਗਵਰਨਰ ਜਨਰਲ ਆਫ ਇੰਡੀਆ ਨੂੰ ਭੇਜੀ। ਇਸ ਪੁਸਤਕ ਵਿਚ ਜੋਤੀਬਾ ਨੇ ਲਿਖਿਆ।

'ਵਿਦਿਆ ਬਨਾਂ ਬੁੱਧੀ ਗਈ।
ਬੁੱਧੀ ਬਿਨਾਂ ਸਦਾਚਾਰ ਗਿਆ।
ਸਦਾਚਾਰ ਬਿਨਾਂ ਤਰੱਕੀ ਰੁਕ ਗਈ।
ਤਰੱਕੀ ਬਿਨਾਂ ਦੌਲਤ ਮਿਟ ਗਈ।
ਦੌਲਤ ਬਿਨਾਂ ਸ਼ੂਦਰ ਤਬਾਹ ਹੋ ਗਏ।
ਇਹ ਸਾਰੇ ਦੁਖ ਅਨਪੜ੍ਹਤਾ ਕਾਰਨ ਵਾਪਰੇ।"

ਜੋਤੀਬਾ ਨੇ ਸਰਕਾਰ ਨੂੰ ਲਿਖਿਆ ਕਿ ਉਹ ਉਹਨਾਂ ਗਰੀਬਾਂ ਦੀ ਹਾਲਤ ਬਦਲਣ ਲਈ ਯਤਨ ਕਰੇ। ਜਿਵੇਂ ਭਾਰਤੀ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਜਾਣ। ਉਹਨਾਂ ਤੋਂ ਟੈਕਸ ਨਾ ਲਏ ਜਾਣ ਤਾਂ ਕਿ ਉਹ ਚੰਗਾ ਖਾ ਸਕਣ ਅਤੇ ਆਪਣੇ ਬੱਚਿਆਂ ਨੂੰ ਸਕੂਲ ਭੇਜਣ ਯੋਗ ਹੋ ਸਕਣ। ਕਿਸਾਨਾਂ ਅਤੇ ਨੀਵੀਆਂ ਜਾਤੀਆਂ ਦੀ ਨਿੱਘਰਦੀ ਹੋਈ ਹਾਲਤ ਤੋਂ ਸਦਾ ਚਿੰਤਾਤਤੁਰ ਰਹਿੰਦੇ ਸਨ ਤੇ ਉਹ ਕਦੀ ਵੀ ਇਹਨਾਂ ਦੀ ਅਸਲੋਂ ਵਿਗੜ ਚੁੱਕੀ, ਮੰਦੀ ਹਾਲਤ ਦਾ ਜ਼ਿਕਰ ਕਰਨੋਂ ਉੱਕਦੇ ਨਹੀਂ ਸਨ। ਉਹ ਬਹੁਤ ਦੁਖੀ ਹੁੰਦੇ ਜਦੋਂ ਉਹ ਸੋਚਦੇ ਕਿ ਅਗਿਆਨਤਾ ਕਾਰਨ ਇਹ ਲੋਕ ਬ੍ਰਾਹਮਣੀ ਰੀਤਾਂ ਰਿਵਾਜ਼ਾਂ ਵਿਚ ਏਨੀ ਬੁਰੀ ਤਰ੍ਹਾਂ ਫਸ ਚੁੱਕੇ ਸਨ ਕਿ ਇਹਨਾਂ ਦੀ ਜ਼ਿੰਦਗੀ ਨੂੰ ਕਦੀ ਵੀ ਸੁੱਖ ਦਾ ਸਾਹ ਨਹੀਂ ਮਿਲਦਾ। ਉਹ ਬੇਅਰਥ ਪੂਜਾ ਅਤੇ ਦਾਨ ਕਰਨ ਦੇ ਚੱਕਰਾਂ ਵਿਚ ਫਸ ਕੇ ਸਿਰਫ ਆਪਣਾ ਜੀਵਨ ਹੀ ਤਬਾਹ ਨਹੀਂ ਕਰ ਰਹੇ ਸਨ ਸਗੋਂ ਆਪਣੀ ਗੁਲਾਮੀ ਦੀ ਉਮਰ ਵਧਾ ਰਹੇ ਸਨ। ਇਸੇ ਕਰਕੇ ਜੋਤੀਬਾ ਲੋਕ ਬੋਲੀ ਵਾਲੇ ਸਕੂਲ ਵੱਡੀ ਪੱਧਰ 'ਤੇ ਖੋਲ੍ਹਣ ਦੇ ਇੱਛਾਵਾਨ ਸਨ। ਉਨ੍ਹਾਂ ਨੇ ਆਦਰਸ਼ ਸਕੂਲ ਖੋਲ੍ਹ ਕੇ ਲੋਕਾਂ ਨੂੰ ਨਵੀਂ ਜ਼ਿੰਦਗੀ ਬਾਰੇ ਦੱਸਣਾ ਚਾਹਿਆ। ਉਹ ਚਾਹੁੰਦੇ ਸਨ ਕਿ ਇਹਨਾਂ ਸਕੂਲਾਂ ਦੇ ਅਧਿਆਪਕ ਸ਼ੂਦਰ ਹੋਣੇ ਚਾਹੀਦੇ ਹਨ। ਸਿੱਖਿਆ ਲਾਜ਼ਮੀ ਹੋਵੇ ਤੇ ਸਖਤੀ ਨਾਲ ਲਾਗੂ ਕੀਤੀ ਜਾਵੇ।

ਜੋਤੀ ਰਾਓ ਫੂਲੇ ਦਾ ਸਾਥੀ ਨਰਾਇਣ ਮੇਘ ਜੀ ਲਖਾਂਡੇ ਮਿੱਲ-ਮਜ਼ਦੂਰਾਂ ਲਈ ਸੰਘਰਸ਼ ਕਰ ਰਿਹਾ ਸੀ। ਭਾਰਤੀ ਮਜ਼ਦੂਰ ਲਹਿਰ, ਜੋ ਕਿ ਸੱਤਿਆ ਸ਼ੋਧਕ ਸਮਾਜ ਹੀ ਸੀ, ਨੂੰ ਲਖਾਂਡੇ ਚਲਾ ਰਿਹਾ ਸੀ। 1881 ਈ. ਦੇ ਐਕਟ ਅਧੀਨ ਮਜ਼ਦੂਰਾਂ, ਔਰਤ ਮਜ਼ਦੂਰਾਂ ਅਤੇ ਛੋਟੇ ਬੱਚਿਆਂ ਬਾਰੇ ਕਾਫੀ ਕੁਝ ਪਾਸ ਕੀਤਾ ਗਿਆ ਸੀ। ਪ੍ਰੰਤੂ ਲਾਗੂ ਨਹੀਂ ਸੀ ਕੀਤਾ ਜਾ ਰਿਹਾ। ਲਖਾਂਡੇ ਨੇ ਇਸ ਮੁੱਦੇ ਨੂੰ ਲੈ ਕੇ ਸੰਘਰਸ਼ ਸ਼ੁਰੂ ਕਰ ਦਿੱਤਾ। ਮਈ 1884 ਈ. ਵਿਚ ਬੰਬੇ ਦੇ ਕੁਲੈਕਟਰ ਦੀ ਅਗਵਾਈ ਵਿਚ ਕਮੇਟੀ ਬਿਠਾਈ ਗਈ। ਲਖਾਂਡੇ ਅਤੇ ਹੋਰ 35 ਲੋਕਾਂ ਨੇ ਗਵਾਹੀਆਂ ਦਿੱਤੀਆਂ ਤਾਂ ਬੱਚਿਆਂ ਦੇ ਰੋਜ਼ਗਾਰ ਅਤੇ ਔਰਤਾਂ ਦੇ ਕੰਮ ਦੇ ਸਮੇਂ ਨੂੰ ਕੁਝ ਹਾਲਤਾਂ ਤੱਕ ਠੀਕ ਕਰਿਆ ਗਿਆ। ਜੋਤੀਬਾ ਨੇ ਪੂਰੀ ਦਿਲਚਸਪੀ ਨਾਲ ਇਸ ਸੰਘਰਸ਼ ਵਿਚ ਹਿੱਸਾ ਲਿਆ। ਸੱਤਿਆ ਸ਼ੋਧਕ ਸਮਾਜ ਬਣਾਇਆ ਹੀ ਕਿਸਾਨਾਂ ਤੇ ਮਿੱਲ ਮਜ਼ਦੂਰਾਂ ਦੀਆਂ ਤਕਲੀਫਾਂ ਦੂਰ ਕਰਵਾਉਣ ਵਾਸਤੇ ਸੀ। ਇਸ ਸੰਘਰਸ਼ ਨੇ ਮਜ਼ਦੂਰਾਂ ਦੇ ਆਰਥਿਕ ਹਾਲਾਤ ਅਤੇ ਸਮਾਜਿਕ ਇਨਸਾਫ ਨੂੰ ਬਿਹਤਰ ਬਣਾਇਆ। ਇਸੇ ਕਰਕੇ ਜੋਤੀਬਾ ਨੇ ਆਪਣੇ ਧਾਰਮਿਕ ਸਮਾਗਮਾਂ ਵਿਚੋਂ ਬ੍ਰਾਹਮਣਾਂ ਨੂੰ ਤਿਆਗ ਦਿੱਤਾ ਸੀ ਅਤੇ ਇਹ ਸਮਾਗਮ ਜਾਂ ਕਾਰਜ ਹੁਣ ਸ਼ੂਦਰ ਆਪ ਹੀ ਨਿਭਾਇਆ ਕਰਦੇ ਸਨ। ਬ੍ਰਾਹਮਣ ਪੁਜਾਰੀਆਂ ਦਾ ਬਾਈਕਾਟ ਕਰ ਦਿੱਤਾ ਗਿਆ ਸੀ। ਏਸੇ ਸਮੇਂ ਵਿਚ ਜੂਨਾਰ ਵਿਚ ਕਿਸਾਨਾਂ ਨੇ ਸਰਕਾਰ ਨੂੰ ਲਿਖ ਕੇ ਭੇਜਿਆ ਕਿ ਉਨ੍ਹਾਂ ਨੂੰ ਸ਼ਾਹੂਕਾਰਾਂ ਅਤੇ ਜਾਗੀਰਦਾਰਾਂ, ਜੋ ਜ਼ਿਆਦਾ ਕਰਕੇ ਬ੍ਰਾਹਮਣ ਹੀ ਸਨ, ਤੋਂ ਬਚਾਇਆ ਜਾਵੇ। ਆਪਣੀਆਂ ਮੰਗਾਂ ਮਨਵਾਉਣ ਲਈ ਕਿਸਾਨਾਂ ਨੇ ਇਸ ਸਾਲ ਲਈ ਹਲ ਚਲਾਉਣਾ ਬੰਦ ਕਰ ਦਿੱਤਾ ਅਤੇ ਸਰਕਾਰ 'ਤੇ ਦਬਾਅ ਪਾਇਆ ਕਿ ਉਹ, ਉਨ੍ਹਾਂ ਦੀਆਂ ਮੁਸ਼ਕਲਾਂ ਦੂਰ ਕਰੇ, ਜੋਤੀਬਾ ਨੇ ਸੰਘਰਸ਼ ਦੀ ਅਗਵਾਈ ਕੀਤੀ। ਸਰਕਾਰੀ ਅਫਸਰ, ਜਗੀਰਦਾਰਾਂ ਅਤੇ ਸ਼ਾਹੂਕਾਰਾਂ ਨੇ ਜੋਤੀਬਾ, ਨਾਲ ਜੋ ਕਿਸਾਨਾਂ ਦਾ ਨੇਤਾ ਸੀ, ਸਨਮਾਨ ਵਾਲਾ ਸਮਝੌਤਾ ਕੀਤਾ। ਮਈ 24, 1885 ਈ. ਨੂੰ ਸਰਵਜਨਕ ਹਾਲ ਵਿਚ ਮਰਾਠੀ ਲੇਖਕਾਂ ਦਾ ਇਕ ਸਮਾਗਮ ਕੀਤਾ ਗਿਆ। ਰਾਨਾਡੇ ਨੇ ਜੋਤੀਬਾ ਨੂੰ ਸੱਦਾ ਪੱਤਰ ਭੇਜਿਆ, ਜਿਸ ਦੇ ਉੱਤਰ ਵਿਚ ਜੋਤੀਬਾ ਨੇ ਲਿਖਿਆ, "ਮੈਂ ਬਹੁਤ ਖੁਸ਼ ਹੋਇਆ ਤੁਹਾਡਾ ਸੱਦਾ ਪੱਤਰ ਪ੍ਰਾਪਤ ਕਰਕੇ, ਪ੍ਰੰਤੂ ਓ ਪਿਆਰੇ ਭਾਈ, ਸਾਡੀਆਂ ਸੰਸਥਾਵਾਂ ਅਤੇ ਕਿਤਾਬਾਂ ਦਾ ਉਨ੍ਹਾਂ ਲੇਖਕਾਂ ਨਾਲ ਕੋਈ ਸੰਬੰਧ ਨਹੀਂ, ਵਾਸਤਾ ਨਹੀਂ ਹੁੰਦਾ, ਜਿਹੜੇ ਹੌਸਲੇ ਨਾਲ ਮਨੁੱਖੀ ਅਧਿਕਾਰਾਂ ਬਾਰੇ ਖੁੱਲ੍ਹੇ ਰੂਪ ਵਿਚ ਅਤੇ ਖਾਹਿਸ਼ ਨਾਲ ਕੁਝ ਨਾ ਕਹਿ ਸਕਣ ਅਤੇ ਜਿਸ ਤਰ੍ਹਾਂ ਦੇ ਹਾਲਾਤ ਚੱਲਦੇ ਆ ਰਹੇ ਹਨ, ਉਨ੍ਹਾਂ ਤੋਂ ਕਿਆਫਾ (ਅੰਦਾਜ਼ਾ) ਲਾਇਆ ਜਾ ਸਕਦਾ ਹੈ ਕਿ ਉਹ ਲੇਖਕ ਆਪਣੇ ਆਪ ਨੂੰ ਕਦੀ ਵੀ ਉਨ੍ਹਾਂ ਲੋਕਾਂ ਦੇ ਅਧਿਕਾਰ ਦੇਣ ਲਈ, ਜਿਨ੍ਹਾਂ ਤੋਂ ਇਹ ਖੋਹੇ ਗਏ ਹਨ, ਤਿਆਰ ਨਹੀਂ ਕਰ ਸਕਣਗੇ। ਉਨ੍ਹਾਂ ਦੀਆਂ ਕਿਤਾਬਾਂ ਦਾ ਸੰਦੇਸ਼ ਅਤੇ ਸਿੱਖਿਆਵਾਂ ਇਕ ਲਿਫਾਫੇਬਾਜ਼ੀ ਹੈ, ਜੋ ਸਾਡੀਆਂ ਕਿਤਾਬਾਂ ਦੇ ਸੰਦੇਸ਼ ਤੋਂ ਵੱਖ ਹੈ। ਉਨ੍ਹਾਂ ਦੇ ਦਾਦਿਆਂ ਪੜਦਾਦਿਆਂ ਨੇ ਸ਼ੂਦਰਾਂ ਅਤੇ ਅਤੀ ਸ਼ੂਦਰਾਂ ਉੱਤੇ ਗੁੱਸਾ ਖਾ ਕੇ ਅਜੇ ਆਪਣੀਆਂ ਫਜ਼ੂਲ ਲਿਖਤਾਂ ਵਿਚ, ਉਨ੍ਹਾਂ ਨੂੰ ਆਪਣੇ ਗੁਲਾਮ ਸਮਝ ਕੇ ਨਕਾਰਿਆ ਹੈ। ਉਨ੍ਹਾਂ ਦੇ ਪੁਰਾਣੇ ਗ੍ਰੰਥ ਇਸ ਗੱਲ ਦੀ ਗਵਾਹੀ ਭਰਦੇ ਹਨ। ਦੁਖ ਅਤੇ ਤਕਲੀਫਾਂ, ਜੋ ਸ਼ੂਦਰਾਂ ਅਤੇ ਅਤੀ ਸ਼ੂਦਰਾਂ ਨੇ ਝੱਲੀਆਂ ਹਨ ਅਤੇ ਜਿਹੜੀਆਂ ਅਤੇ ਜ਼ਿੰਦਗੀ ਵਿਚ ਝੱਲਣੀਆਂ ਹਨ, ਇਨ੍ਹਾਂ ਨੂੰ ਉਹ ਸਿਆਣੇ ਲੋਕ ਨਹੀਂ ਸਮਝਦੇ ਤੇ ਜਿਹੜੇ ਅਜਿਹੀਆਂ ਮੀਟਿੰਗਾਂ ਵਿਚ ਵਿਅਰਥ ਤੇ ਅਚਨਚੇਤ ਭਾਸ਼ਨ ਕਰਦੇ ਹਨ।" "ਅਸੀਂ ਸ਼ੂਦਰ, ਹੁਣ ਹੋਰ ਜ਼ਿਆਦਾ, ਸ਼ੋਸ਼ਕਾਂ ਦੀ ਜ਼ੁਬਾਨੀ ਕਲਾਮੀ ਤਸੱਲੀਆਂ 'ਤੇ ਵਿਸ਼ਵਾਸ ਨਹੀਂ ਕਰਾਂਗੇ। ਮੁੱਕਦੀ ਗੱਲ ਕਿ ਅਸੀਂ ਉਨ੍ਹਾਂ ਨਾਲ ਰਲ ਮਿਲ ਕੇ ਕੋਈ ਚੀਜ਼ ਪ੍ਰਾਪਤ ਨਹੀਂ ਕਰ ਸਕਾਂਗੇ। ਸਾਨੂੰ ਸਿਰਫ ਆਪਣੇ ਬਾਰੇ ਸੋਚਣਾ ਚਾਹੀਦਾ ਹੈ ਅਤੇ ਆਪਣੇ-ਆਪ 'ਤੇ ਹੀ ਭਰੋਸਾ ਕਰਨਾ ਚਾਹੀਦਾ ਹੈ।"

ਇੰਨਾ ਵੱਡਾ ਦਿਲ ਸੀ ਅਤੇ ਦਲੇਰੀ ਸੀ ਉਸ ਮਹਾਨ ਜੋਤੀਬਾ ਦੀ, ਜਿਸ ਨੇ ਮੰਨੇ-ਪ੍ਰਮੰਨੇ ਰਾਨਾਡੇ ਵਰਗੇ ਸਮਾਜ-ਸੁਧਾਰਕ ਨੂੰ ਖਰੀਆਂ-ਖਰੀਆਂ ਸੁਣਾ ਕੇ ਸੱਚ ਦਾ ਮਾਰਗ ਦਿਖਾਇਆ ਤੇ ਦੱਸਿਆ ਕਿ ਉੱਚੀਆਂ ਜਾਤੀਆਂ ਵੱਲੋਂ ਚਲਾਈਆਂ ਜਾਂਦੀਆਂ ਸਮਾਜ ਸੁਧਾਰ ਲਹਿਰਾਂ ਇਕ 'ਪਾਖੰਡਬਾਜ਼ੀ' ਹੈ, ਸਟੰਟ ਹੈ, ਨਿਰੀ ਲਿਫਾਫੇਬਾਜ਼ੀ ਹੈ, ਜਿਸ ਨਾਲ ਉਹ ਨੀਵੇਂ ਲੋਕਾਂ ਨੂੰ ਆਪਣੇ ਹਮਦਰਦ ਬਣਾ ਲੈਂਦੇ ਹਨ। ਜੋਤੀਬਾ ਨੂੰ ਅਜਿਹੇ ਪਾਖੰਡੀ ਸਮਾਜ ਸੁਧਾਰਕਾਂ, ਪ੍ਰਚਾਰਕਾਂ, ਲੇਖਕਾਂ ਜਾਂ ਆਗੂਆਂ ਵਿਚ ਉੱਕਾ ਵਿਸ਼ਵਾਸ ਨਹੀਂ ਸੀ।

ਪ੍ਰਾਥਨਾ ਸਮਾਜ ਅਤੇ ਬ੍ਰਹਮੋ ਸਮਾਜ ਬਾਰੇ ਲਿਖਦਿਆਂ ਜੋਤੀਬਾ ਨੇ ਕਿਹਾ ਕਿ ਜਦੋਂ ਤੱਕ ਉਹ (ਉੱਚੀਆਂ ਜਾਤਾਂ ਵਾਲੇ) ਸ਼ੂਦਰਾਂ ਅਤੇ ਅਤੀ ਸ਼ੂਦਰ ਨਾਲ ਘੁਲਮਿਲ ਨਹੀਂ ਜਾਂਦੇ ਅਤੇ ਉਨ੍ਹਾਂ ਨੂੰ ਆਪਣੇ ਵਰਗੇ ਨਹੀਂ ਸਮਝ ਲੈਂਦੇ, ਉਨ੍ਹਾਂ (ਉੱਚੀ ਜਾਤੀ ਦੇ ਲੋਕਾਂ) ਲਈ ਬਿਹਤਰ ਇਹੀ ਹੈ ਕਿ ਉਹ ਸ਼ੂਦਰਾਂ ਨੂੰ ਆਪਣੀਆਂ ਸੰਸਥਾਵਾਂ ਵਿਚ ਸ਼ਾਮਲ ਕਰਨ ਵਾਲੀਆਂ ਗੱਲਾਂ ਛੱਡ ਦੇਣ। ਹਿੰਦੂਆਂ ਬਾਰੇ ਜੋਤੀਬਾ ਨੇ ਕਿਹਾ ਕਿ ਆਖਿਰਕਾਰ ਸ਼ੂਦਰਾਂ ਵਾਸਤੇ ਇਸ ਧਰਮ ਦਾ ਅਰਥ ਹੈ 'ਬ੍ਰਾਹਮਣਾਂ ਦੀ ਗੁਲਾਮੀ'। ਜੋਤੀਬਾ ਨੇ ਇਸ ਤੋਂ ਅੱਗੇ ਦੋ ਕਦਮ ਜਾਂਦਿਆਂ ਕਿਹਾ "ਬ੍ਰਾਹਮਣੀ ਧਰਮ ਨੇ ਰੱਬ ਨਾਲ ਵੀ ਧੋਖਾ ਕੀਤਾ ਅਤੇ ਸ਼ੂਦਰਾਂ ਉੱਪਰ ਗੁਲਾਮੀ ਠੋਸ ਦਿੱਤੀ। ਇਹ ਧਰਮ ਕੋਈ ਧਰਮ ਨਹੀਂ। ਇਸ ਲਈ ਬ੍ਰਾਹਮਣਾਂ ਨੂੰ ਸ਼ੂਦਰਾਂ ਦੀ ਭਲਾਈ ਲਈ ਮਗਰਮੱਛੀ ਹੰਝੂ ਨਹੀਂ ਵਹਾਉਣੇ ਚਾਹੀਦੇ।"

ਜੋਤੀਬਾ ਨੂੰ ਕਾਂਗਰਸੀ ਲੀਡਰਾਂ ਵਿਚ ਵਿਸ਼ਵਾਸ ਨਹੀਂ ਸੀ। ਉਸ ਨੇ ਕਿਹਾ ਕਿ, ਉਦੋਂ ਤੱਕ ਕੋਈ ਆਪਣੇ ਆਪ ਨੂੰ ਕੌਮੀ ਬੰਦਾ ਨਹੀਂ

ਅਖਵਾ ਸਕਦਾ, ਜਦੋਂ ਤੀਕ ਉਹ ਮਹਾਰਾਂ, ਮਾਂਗਾਂ ਅਤੇ ਕਿਸਾਨਾਂ ਦੀ ਭਲਾਈ ਵਿਚ ਖਾਸ ਦਿਲਚਸਪੀ ਨਹੀਂ ਲੈਂਦਾ। ਮੁੱਢਲੇ ਰੂਪ ਵਿਚ ਕਾਂਗਰਸੀ ਬਰਤਾਨਵੀ ਕੌਮੀ ਗੀਤ ਗਾਉਂਦੇ ਸਨ ਅਤੇ ਸਾਲਾਨਾ ਸਮਗਾਮਾਂ 'ਤੇ ਯੂਨੀਅਨ ਜੈਕ ਦਾ ਝੰਡਾ ਲਹਿਰਾਉਂਦੇ ਸਨ। ਜੋਤੀਬਾ ਫੂਲੇ, ਅੰਗਰੇਜ਼ੀ ਰਾਜ ਅਤੇ ਬ੍ਰਾਹਮਣੀ ਰਾਜ ਦੇ ਜ਼ਮੀਨ ਅਸਮਾਨ ਦੇ ਫਰਕ ਨੂੰ ਸਮਝ ਕੇ ਇਹ ਤਾਂ ਕਹਿੰਦੇ ਸਨ ਕਿ ਉਹ ਰਾਜ ਪੇਸ਼ਵਾਵਾਂ ਦੇ ਰਾਜ ਨਾਲੋਂ ਲੱਖਾਂ ਦਰਜੇ ਚੰਗਾ ਹੈ, ਜਦੋਂ ਸ਼ੂਦਰਾਂ ਨੂੰ ਜੀਵਨ ਜਿਉਣ ਲਈ ਕੁਝ ਰਾਹਤ ਮਿਲੀ ਹੈ, ਪ੍ਰੰਤੂ ਉਹ ਕਦੀ ਵੀ ਇਹ ਨਹੀਂ ਸਨ ਚਾਹੁੰਦੇ ਕਿ ਇਹ ਰਾਜ ਸਦਾ ਰਹੇ। ਭਾਵ ਜੋਤੀਬਾ ਦਾ ਸਵੈਰਾਜ ਵਿਚ ਵਿਸ਼ਵਾਸ ਸੀ, ਕਿਸੇ ਦੀ ਗੁਲਾਮੀ ਵਿਚ ਨਹੀਂ। ਫੇਰ ਵੀ ਗੁਲਾਮੀ ਵਾਲੇ ਰਾਜਾਂ ਵਿਚੋਂ ਅੰਗਰੇਜ਼ੀ ਰਾਜ ਨੂੰ ਤਰਜੀਹ ਦਿੰਦੇ ਸਨ, ਜਿਸ ਵਿਚ ਉਸ ਦੇ ਲੋਕਾਂ ਨੂੰ ਖੁੱਲ੍ਹ ਕੇ ਸਾਹ ਲੈਣ ਦੇ ਮੌਕਾ ਮਿਲਿਆ, ਜਿਸ ਰਾਜ ਵਿਚ ਬ੍ਰਾਹਮਣ ਦੇ ਹੋਰ ਉੱਚੀਆਂ ਜਾਤੀਆਂ ਨੂੰ ਵੀ ਕਾਨੂੰਨ ਦੇ ਸਾਹਮਣੇ ਬਰਾਬਰ ਖਲੋਣਾ ਪਿਆ। ਜਦੋਂ ਉੱਚ ਜਾਤੀਏ ਲੋਕ ਸ਼ੂਦਰਾਂ 'ਤੇ ਮਨਮਰਜ਼ੀ ਨਾਲ ਜ਼ੁਲਮ ਕਰਨ ਤੋਂ ਕੁਝ ਝਿਜਕਣ ਲੱਗੇ। ਮਨੂੰ ਸਿਮਰਤੀ ਦਾ ਕਾਨੂੰਨ ਘਟਿਆ। ਦੂਜੇ ਪਾਸੇ ਬਾਲਗੰਗਾਧਰ ਤਿਲਕ (ਬ੍ਰਾਹਮਣ ਨੇਤਾ) ਨੇ ਇੰਗਲੈਂਡ ਦੀ ਬਰਤਾਨਵੀ ਕੋਰਟ ਵਿਚ ਬਿਆਨ ਵਿਚ ਕਿਹਾ, " ਮੁਕਤੀ ਦਾ ਅਰਥ ਹੈ ਵਧੇਰੇ ਅਧਿਕਾਰ ਲੈਣੇ ਤਾਂ ਮੈਂ ਇਸ ਨਾਲ ਸਹਿਮਤ ਹਾਂ। ਪ੍ਰੰਤੂ ਜੇ ਮੁਕਤੀ ਦਾ ਅਰਥ ਹੈ 'ਅੰਗਰੇਜਾ ਰਾਜ ਤੋਂ ਮੁਕੰਮਲ ਆਜ਼ਾਦੀ' ਤਾਂ ਮੈਂ ਇਸ ਨਾਲ ਸਹਿਮਤ ਨਹੀਂ।" ਇਹੀ ਕਾਰਨ ਸੀ ਕਿ ਜੋਤੀਬਾ ਨੇ ਸ਼ੂਦਰਾਂ ਨੂੰ ਚੇਤਾਵਨੀ ਦਿੱਤੀ ਕਿ ਜੇ ਉਨ੍ਹਾਂ ਨੇ ਕਾਂਗਰਸ ਦਾ ਸਾਥ ਦਿੱਤਾ ਤਾਂ ਕਾਂਗਰਸ ਵਿਚ ਸ਼ਾਮਲ ਹੋਏ ਤਾਂ ਉਹ ਜੀਵਨ ਦੇ ਹਰ ਖੇਤਰ ਵਿਚ ਆਪਣਾ ਸਭ ਕੁਝ ਗੁਆ ਬੈਠਣਗੇ, ਕਿਉਂਕਿ ਕਾਂਗਰਸ ਬ੍ਰਾਹਮਣਾਂ ਦੇ ਹੱਥਾਂ ਵਿਚ ਪਲ ਰਹੀ ਇਕ ਸੰਸਥਾ ਹੈ। ਮਹਾਨ ਜੋਤੀਬਾ ਨੇ ਇਸ ਕਰਕੇ ਸਪੱਸ਼ਟ ਕਹਿ ਦਿੱਤਾ ਸੀ ਕਿ ਬ੍ਰਾਹਮਣ ਕਦੀ ਵੀ ਸ਼ੂਦਰਾਂ ਨੂੰ ਸਮਾਜਿਕ ਅਤੇ ਆਰਥਿਕ ਬਰਾਬਰੀ ਨਹੀਂ ਦੇਣਗੇ। ਜੋਤੀਬਾ ਚਾਹੁੰਦੇ ਸਨ ਕਿ ਭਾਰਤੀ ਸਮਾਜ ਅੰਦਰ ਰੋਟੀ ਬੇਟੀ ਦੀ ਸਾਂਝ ਬਹਾਲ ਹੋਵੇ। ਉਨ੍ਹਾਂ ਕਿਹਾ ਕਿ ਜੋ ਲੋਕ, ਛੋਟੀਆਂ ਜਾਤਾਂ ਦੇ ਲੋਕਾਂ ਨੂੰ ਨਫਰਤ ਕਰਦੇ ਹਨ, ਉਨ੍ਹਾਂ ਦਾ ਬਾਈਕਾਟ ਕੀਤਾ ਜਾਵੇ। ਜੋਤੀਬਾ ਅਨੁਸਾਰ ਜਾਤੀਵਾਦ, ਬ੍ਰਾਹਮਣਾਂ ਲਈ ਉੱਤਮ ਪ੍ਰਬੰਧ ਹੈ, ਕਿਉਂਕਿ ਇਸ ਨਾਲ ਉਨ੍ਹਾਂ ਨੂੰ ਸਾਰੇ ਫਾਇਦੇ ਮਿਲਦੇ ਹਨ, ਪ੍ਰੰਤੂ ਸ਼ੂਦਰਾਂ ਨੂੰ ਇਸ ਦਾ ਹਰ ਖੇਤਰ ਵਿਚ ਨੁਕਸਾਨ ਹੋਇਆ ਹੈ। ਜਾਤੀਵਾਦ ਉਨ੍ਹਾਂ ਨੇ (ਬ੍ਰਾਹਮਣਾਂ ਨੇ) ਸ਼ੂਦਰਾਂ ਨੂੰ ਲੁੱਟਣਾ, ਦਬਾਈ ਰੱਖਣ ਤੇ ਗੁਲਾਮ ਬਣਾਈ ਰੱਖਣ ਲਈ ਹੀ ਬਣਾਇਆ ਸੀ। ਜੋਤੀਬਾ ਨੇ ਬ੍ਰਾਹਮਣਾਂ ਦੁਆਰਾ ਲਿਖੇ ਇਤਿਹਾਸ 'ਤੇ ਕ ਦੀ ਵਿਸ਼ਵਾਸ ਨਹੀਂ ਕੀਤਾ, ਕਿਉਂਕਿ ਇਹ ਇਤਿਹਾਸ ਉਨ੍ਹਾਂ ਦੁਆਰਾ, ਉਨ੍ਹਾਂ ਦੇ ਆਪਣੇ ਹਿਤਾਂ ਨੂੰ ਪੂਰਨ ਵਾਲਾ, ਲਿਖਿਆ ਜਾਂਦਾ ਰਿਹਾ ਹੈ। ਹਿੰਦੂ ਗ੍ਰੰਥ ਇਸ ਗੱਲ ਦਾ ਸਬੂਤ ਹਨ। ਜੋਤੀਬਾ ਨੂੰ ਤਾਤਿਆਂ ਸਾਹਿਬ ਵੀ ਕਿਹਾ ਜਾਂਦਾ ਸੀ। ਉਹ ਮੰਦੇ ਗੈਰ-ਇਨਸਾਨੀ ਕੰਮ ਕਰਨ ਵਾਲਿਆਂ ਦੇ ਸਨਮੁੱਖ ਇੱਕ ਸ਼ਕਤੀਸ਼ਾਲੀ ਵਿਅਕਤੀਤਵ ਦੇ ਮਾਲਕ ਸਨ। ਦੁਸ਼ਮਣ ਹਮੇਸ਼ਾ ਉਨ੍ਹਾਂ ਨੂੰ ਪਰੇਸ਼ਾਨ ਕਰਨ ਲਈ, ਕੁਝ ਭੈੜੇ ਲੋਕਾਂ ਨੂੰ ਖਰੀਦ ਕੇ ਛੱਡਦਾ ਰਿਹਾ, ਪ੍ਰੰਤੂ ਜੋਤੀਬਾ ਤਾਂ ਬ੍ਰਾਹਮਣਾਂ ਨਾਲੋਂ ਕਿਤੇ ਵੱਧ ਪ੍ਰਭਾਵਸ਼ਾਲੀ ਅਤੇ ਪ੍ਰਤਿਭਾਸ਼ਾਲੀ ਸਨ। ਫਿਰ ਵੀ ਮੰਦਬੁੱਧੀ ਵਾਲੇ ਗਲਤ ਹੱਥੀਂ ਚੜ੍ਹੇ, ਕੁਝ ਭੈੜੇ ਲੋਕ ਉਨ੍ਹਾਂ (ਜੋਤੀਬਾ) ਪ੍ਰਤੀ ਮੰਦੀ ਭਾਵਨਾ ਅਤੇ ਪਰੇਸ਼ਾਨ ਕਰਨ ਵਾਲੀ ਸਥਿਤੀ ਪੈਦਾ ਕਰਨ ਵਿਚ ਲੱਗੇ ਜਾਂ ਲਗਾਏ ਜਾਂਦੇ ਰਹੇ ਅਤੇ ਪੁਰਜ਼ੋਰ ਕੋਸ਼ਿਸ਼ ਕੀਤੀ ਜਾਂਦੀ ਰਹੀ ਕਿ ਉਨ੍ਹਾਂ ਨੂੰ ਹਿੰਸਕ ਤੌਰ ਤਰੀਕੇ ਅਪਨਾਉਣ ਲਈ ਮਜਬੂਰ ਕੀਤਾ ਜਾਵੇ। ਮੰਦੀਆਂ ਦੇ ਉਲਟ ਗੱਲਾਂ ਫੈਲਾਉਣਾ ਉਹ ਲੋਕ, ਜੋਤੀਬਾ ਦੀ ਵਧ ਰਹੀ ਲੋਕਪ੍ਰਿਅਤਾ ਨੂੰ ਘਟਾਉਣ ਲਈ ਜ਼ਰੂਰੀ ਸਮਝਦੇ ਸਨ। ਪੁੱਠੇ ਸਿੱਧੇ ਪ੍ਰਸ਼ਨ ਕਰਨ ਨਾਲ ਉਨ੍ਹਾਂ ਦੀ ਸ਼ਾਂਤੀ ਭੰਗ ਕਰਕੇ, ਕਿਸੇ ਆਮ ਬੰਦੇ ਨਾਲ ਲੜਾ ਕੇ, ਉਨ੍ਹਾਂ ਨੂੰ ਹਿੰਸਕ ਭਾਵਨਾਵਾਂ ਦੇ ਵੱਸ ਕਰਕੇ, ਉਨ੍ਹਾਂ ਦੀ ਅਸਲੀ ਸ਼ਕਤੀ ਨੂੰ ਨਸ਼ਟ ਕਰਨ ਦਾ ਮਨੋਰਥ ਪੂਰਾ ਹੁੰਦਾ ਸੀ। ਉਨ੍ਹਾਂ ਨੂੰ (ਜੋਤੀਬਾ ਨੂੰ) ਦਿਮਾਗੀ ਅਤੇ ਜਾਨੀ ਤੌਰ 'ਤੇ ਖਤਮ ਕਰਨ ਕਰਵਾਉਣ ਦੀ ਚਾਲ ਵਿਰੋਧੀਆਂ ਵੱਲੋਂ ਚਲਾਈ ਜਾਂਦੀ ਰਹੀ। ਅਜਿਹਾ ਸੰਸਾਰ ਦੇ ਸਾਰੇ ਮਹਾਨ ਮਨੁੱਖਾਂ ਨਾਲ ਵਾਪਰਿਆ ਹੈ।

ਜੋਤੀਬਾ ਨੇ 'ਰਾਇਲ ਹਿਜ਼ ਹਾਈਨੈੱਸ' ਭਾਵ 'ਉੱਚੇ ਲੋਕ' ਵੱਲ ਸੰਬੋਧਨ ਕਰਕੇ ਕਿਹਾ ਕਿ, "ਉਹ ਇੱਥੇ ਬੈਠੇ ਲੋਕਾਂ ਦੇ ਸੁੰਦਰ ਕੱਪੜਿਆਂ ਅਤੇ ਚਮਕਦੇ ਹੀਰਿਆਂ ਨੂੰ ਵੇਖ ਕੇ ਭੁਲੇਖੇ ਖਾ ਗਏ ਹੋਣਗੇ ਕਿ ਭਾਰਤ ਅਮੀਰ ਤੇ ਖੁਸ਼ਹਾਲ ਮੁਲਕ ਹੈ। ਜਿੱਥੇ ਰਾਣੀ ਵਿਕਟੋਰੀਆ ਦਾ ਰਾਜ ਹੈ, ਉੱਥੇ ਅਮੀਰ ਤੇ ਸਜ਼ੇ ਹੋਏ ਮਹਿਮਾਨ, ਜਿਨ੍ਹਾਂ ਤੋਂ ਖੁਸ਼ਬੂਆਂ ਉੱਡ ਰਹੀਆਂ ਹਨ। ਪਰ ਇਹ ਅਸਲੀ ਭਾਰਤ ਨਹੀਂ. ਇਹ ਕਿਸਾਨਾਂ ਅਤੇ ਪੇਂਡੂਆਂ ਦੀ ਨੁਮਾਇੰਦਗੀ ਨਹੀਂ। ਅਸਲੀ ਭਾਰਤ ਤਾਂ ਪਿੰਡਾਂ ਵਿਚ ਵੱਸਦਾ ਹੈ। ਜਿੱਥੇ ਲੋਕ ਨਿਰਧਨ ਹਨ, ਭੁੱਖੇ ਹਨ, ਬੇਆਸਰੇ ਹਨ ਅਤੇ ਜਿਨ੍ਹਾਂ ਦੇ ਪੈਰਾਂ ਵਿਚ ਜੁੱਤੀ ਤੱਕ ਨਹੀਂ। ਵੱਡੀ ਗਿਣਤੀ ਨੂੰ ਤਾਂ ਆਪਣਾ ਨੰਗ ਢਕਣ ਲਈ ਕੱਪੜੇ ਨਹੀਂ ਮਿਲਦੇ। ....ਆਮ ਆਦਮੀ ਤਾਂ ਬੁਲਾਰੇ ਵਰਗੇ ਕੱਪੜੇ ਪਾ ਕੇ ਹੀ ਗੁਜ਼ਾਰਾ ਕਰਦੇ ਹਨ। ਪ੍ਰੰਤੂ ਇਹ ਵੀ ਜੋ ਫਟ ਚੁੱਕੇ ਹਨ ਹਨ। ਇਸ ਲਈ ਜੇ ਉਹ (ਰਾਇਲ ਡਿਊਕ) ਸੱਚ-ਸੱਚ ਵੇਖਣਾ ਚਾਹੁੰਦਾ ਹੈ, ਜੇ ਉਹ ਵਿਕਟੋਰੀਆ ਦਾ ਨੁਮਾਇੰਦਾ ਹੈ ਤਾਂ ਉਸ ਨੂੰ ਨੇੜੇ ਦੇ ਕੁਝ ਪਿੰਡਾਂ ਵਿਚ ਜਾਣਾ ਵਿੱਚ ਜਾਣਾ ਚਾਹੀਦਾ ਹੈ ਤੇ ਭੋਲੇ ਅਣਜਾਣ ਲੋਕਾਂ ਦੀ ਭਿਆਨਕ ਗਰੀਬੀ ਦੇਖਣੀ ਚਾਹੀਦੀ ਹੈ। ਉਸ ਨੂੰ ਕੁਝ ਮਹਾਰ ਅਤੇ ਮਾਂਗ ਬਸਤੀਆਂ, ਮੁਹੱਲਿਆਂ ਵਿਚ ਜਾਣਾ ਚਾਹੀਦਾ ਹੈ। ਉਸ ਨੂੰ ਆਪਣੀ ਅੱਖੀਂ ਵੇਖਣਾ ਚਾਹੀਦਾ ਹੈ ਕਿ ਕੀ ਉਹ ਮੁਹੱਲੇ ਇਨਸਾਨਾਂ ਦੇ ਨਾ ਰਹਿਣ ਯੋਗ ਕੂੜੇ-ਕਰਕਟ ਵਾਲੇ, ਕੁੱਤਿਆਂ ਬਿੱਲਿਆਂ ਨਾਲੋਂ ਵੀ ਭੈੜਾ ਨਹੀਂ ? ਉਹ ਹੈ ਅਸਲ ਭਾਰਤ। ਸਿੱਟੇ 'ਤੇ ਪਹੁੰਚਦਿਆਂ ਜੋਤੀਬਾ ਨੇ ਕੌਨਾਟ ਦੇ ਡਿਊਕ ਹਿਜ ਹਾਈਨੈਸ ਨੂੰ ਕਿਹਾ ਕਿ ਉਹ ਆਪਣੀ ਮਾਂ, ਰਾਣੀ ਵਿਕਟੋਰੀਆ ਨੂੰ ਦੱਸੇ ਕਿ ਲੋਕ ਭਿਆਨਕ ਗਰੀਬੀ ਵਿਚ ਰਹਿੰਦੇ ਹਨ ਤੇ ਉਨ੍ਹਾਂ ਨੂੰ ਵਿੱਦਿਆ ਦੀ ਅਤਿ ਲੋੜ ਹੈ।"

11 ਮਈ 1888 ਈ. ਨੂੰ ਆਪਣੇ ਮਹਾਨ ਹੀਰੋ ਨੂੰ ਸਨਮਾਨਤ ਕਰਨ ਲਈ ਫੈਸਲਾ ਕੀਤਾ ਗਿਆ। ਬਹੁਤ ਸਾਰੇ ਸਮਾਜਵਾਦੀ ਵੀ ਬੁਲਾਏ ਗਏ। ਮਹਾਰਾਜਾ ਬੜੌਦਾ, ਸਈਆ ਜੀ ਮਹਾਰਾਜਾ ਨੂੰ ਸੰਦੇਸ਼ ਭੇਜਿਆ ਗਿਆ ਕਿ ਜੋਤੀਬਾ ਨੂੰ ਵਿਸ਼ੇਸ਼ ਸਨਮਾਨ ਦਿੱਤਾ ਜਾਵੇ। ਪਾਟੀਆਂ ਪੱਗਾਂ, ਪਾਟੇ ਕੁੜਤਿਆਂ, ਮੈਲੀਆਂ ਟੋਪੀਆਂ ਵਾਲੇ ਲੋਕ ਚਾਰੋਂ ਤਰਫ ਦਿਸ ਰਹੇ ਸਨ। ਭਾਰਤ ਦੇ ਆਧੁਨਿਕ ਨੇਤਾ ਦੀ ਜ਼ਿੰਦਗੀ ਵਿਚ ਉਹ ਪਹਿਲਾ ਅਜੀਬ ਮੌਕਾ ਸੀ, ਜਿਸ ਨੇ ਜ਼ਿੰਦਗੀ ਦੇ 40 ਸਾਲ ਆਪਣੇ ਅਤਿ ਗਰੀਬ, ਭੁੱਖੇ ਨੰਗੇ ਤੇ ਲਾਚਾਰ, ਮਜ਼ਲੂਮ, ਨਿੱਥੇ, ਬੇਆਸਰੇ, ਬੇਘਰੇ, ਬਰਬਾਦ ਅਤੇ ਬ੍ਰਾਹਮਣੀ ਵਿਚਾਰਧਾਰਾ ਦੇ ਸ਼ਿਕਾਰ ਲੋਕਾਂ ਦੀ ਇਕ ਸ਼ਾਨਦਾਰ ਸੇਵਾ ਕੀਤੀ ਸੀ ਤੇ ਆਪਣਾ ਸੰਘਰਸ਼ ਹਰ ਪਲ ਬਿਨਾਂ ਰੋਕ ਜਾਰੀ ਰੱਖਿਆ ਸੀ। ਬੇਸ਼ੁਮਾਰ ਵੱਜਦੀਆਂ ਤਾੜੀਆਂ ਦੀ ਗੂੰਜ ਵਿਚ ਜੋਤੀਬਾ ਨੂੰ ਉਸ ਦੇ ਆਪਣੇ ਗਰੀਬ ਲੋਕਾਂ ਨੇ

'ਮਹਾਤਮਾ' ਦੇ ਨਾਂ ਨਾਲ ਸਨਮਾਨਿਆ। ਜੋਤੀਬਾ ਸੱਚਮੁੱਚ ਇਕ ਮਹਾਨ ਮਹਾਤਮਾ ਸੀ। ਜੋਤੀਬਾ ਪਹਿਲਾ ਆਧੁਨਿਕ ਭਾਰਤੀ ਨੇਤਾ ਸੀ, ਜਿਸ ਨੂੰ ਮਹਾਤਮਾ ਦੀ ਉਪਾਧੀ ਨਾਲ ਗਰੀਬ ਜਨਤਾ ਵੱਲੋਂ ਸਨਮਾਨਿਆ ਗਿਆ। ਉਹ ਮਹਾਤਮਾ ਜੋ ਮਨੁੱਖਤਾ ਦਾ ਪੁਜਾਰੀ ਸੀ। ਉਸ ਨੇ ਆਪਣੇ ਦੋ ਸ਼ਬਦਾਂ ਰਾਹੀਂ ਕਿਹਾ ਕਿ ਉਸ ਨੇ ਆਪਣਾ ਕਰਤੱਵ ਪੂਰਾ ਕਰ ਦਿੱਤਾ ਹੈ। ਹੁਣ ਤੁਸੀਂ ਸੱਤਿਆ ਸ਼ੋਧਕ ਸਮਾਜ ਦਾ ਕੰਮ ਆਪਣੇ ਅਣਥੱਕ ਯਤਨਾਂ ਨਾਲ ਜਾਰੀ ਰੱਖੋ। ਜੋਤੀਬਾ ਦਾ ਇਹ ਵਿਸ਼ਵਾਸ ਸੀ ਕਿ 'ਜੋ ਵਿਅਕਤੀ ਆਪਣਾ ਹੁਕਮ ਮਨਾਉਣਾ ਚਾਹੁੰਦੇ ਹਨ, ਉਹ ਪਹਿਲਾ ਹੁਕਮ ਮੰਨਣਾ ਸਿੱਖਣ।' ਇਹ ਧਾਰਨਾ ਮਿਸ਼ਨ ਅੰਦਰ ਲੋਕਾਂ ਨੂੰ ਪੱਕਿਆਂ ਕਰਨ ਲਈ ਜ਼ਰੂਰੀ ਸੀ, ਕਿਉਂਕਿ ਜਦੋਂ ਲੋਕ ਕਿਸੇ ਮਹਾਨ ਆਦਮੀ ਦੀ ਆਗਿਆ ਨੂੰ ਮੰਨ ਕੇ ਉਸ 'ਤੇ ਅਮਲ ਕਰਦੇ ਚਲੇ ਜਾਂਦੇ ਹਨ ਤਾਂ ਇਕ ਦਿਨ ਅਜਿਹਾ ਆ ਜਾਂਦਾ ਹੈ ਜਦੋਂ ਉਹ ਹੁਕਮ ਦੇਣ ਦੇ ਕਾਬਲ ਹੋ ਜਾਂਦੇ ਹਨ। ਇਹ ਗੁਲਾਮੀ ਨਹੀਂ। ਮਿਸ਼ਨ ਨੂੰ ਪੂਰਾ ਕਰਨ ਲਈ ਇਕ ਮਾਨਸਿਕ ਪੱਧਰ ਦੀ ਮਾਨਤਾ ਹੈ। ਮਹਾਤਮਾ ਜੋਤੀਬਾ ਦਾ ਵਿਚਾਰ ਸੀ ਕਿ ਉਹ ਆਦਮੀ ਜਿਸ ਨੂੰ ਭੂਤ, ਵਰਤਮਾਨ ਤੇ ਭਵਿੱਖ ਦਾ ਡਰ ਨਾ ਹੋਵੇ, ਆਪਣੇ ਦਿਲ ਵਿਚ ਸੱਚ ਰੱਖਦਾ ਹੋਵੇ, ਸੱਚਾਈ ਭਰੀ ਜ਼ਿੰਦਗੀ ਜਿਊਂਦਾ ਹੋਵੇ, ਦੂਜਿਆਂ ਨੂੰ ਪਿਆਰ ਕਰਦਾ ਹੋਵੇ, ਉਸ ਨੂੰ ਬੁੱਧਾ ਕਿਹਾ ਜਾਣਾ ਚਾਹੀਦਾ ਹੈ। ਵਿਅਕਤੀ ਨੂੰ ਮਨੁੱਖਤਾ ਦੀ ਸੇਵਾ ਵਾਸਤੇ ਆਪਣਾ ਜੀਵਨ ਅਰਪਣ ਕਰਨਾ ਚਾਹੀਦਾ ਹੈ।.... ਇਕ ਆਦਮੀ ਜਿਸ ਦਾ ਹੌਸਲਾ ਸੱਚ ਦੀ ਪੈਦਾਵਾਰ ਹੈ, ਜੋ ਨਰਮ ਦਿਲ ਹੈ, ਹਮਦਰਦ ਹੈ, ਬਹਾਦਰ ਹੈ ਅਤੇ ਸੱਚ 'ਤੇ ਚੱਲਣ ਵਾਲਾ ਹੈ ਤੇ ਜਿਸ ਨੇ ਆਪਣੀਆਂ ਇੱਛਾਵਾਂ (ਤ੍ਰਿਸ਼ਨਾਵਾਂ) ਵੱਸ ਕਰ ਲਈਆਂ ਹਨ, ਉਸ ਨੂੰ ਨੇਕ ਇਨਸਾਨ ਕਿਹਾ ਜਾਂਦਾ ਹੈ। ਇਹੋ ਜਿਹਾ ਮਨੁੱਖ ਮਨੁੱਖਤਾ ਦਾ ਰੂਪ ਹੁੰਦਾ ਹੈ। ਉਹ ਮਨੁੱਖਤਾ ਦਾ ਪ੍ਰਤੀਕ ਦੂਜਿਆਂ ਦੇ ਦੁਖਾਂ-ਸੁੱਖਾਂ ਵੱਲ ਪੂਰਾ ਧਿਆਨ ਦੇਂਦਾ ਹੈ। ਸਾਰਿਆਂ ਨਾਲ ਇਕੋ ਜਿਹਾ ਵਿਹਾਰ ਕਰਦਾ ਹੈ। ਅਜਿਹਾ ਆਦਮੀ ਭਲਾ ਪੁਰਸ਼ ਤੇ ਮਹਾਨ ਹੁੰਦਾ ਹੈ। ਰੱਬ ਇਕ ਹੈ, ਇਸ ਲਈ ਔਰਤਾਂ ਤੇ ਆਦਮੀਆਂ ਦੇ ਅਧਿਕਾਰ ਸਭ ਨੂੰ ਬਰਾਬਰ ਦੱਸੋ ਤਾਂ ਕਿ ਸਾਰੇ ਭਰਾਵਾਂ ਵਾਂਗ ਰਹਿ ਸਕਣ। ਉਨ੍ਹਾਂ (ਜੋਤੀਬਾ ਨੇ) ਕਿਹਾ, "ਮੰਤਰ ਤੇ ਜਾਪ ਮੀਂਹ ਪਵਾ ਸਕਦੇ ਹਨ, ਇਹ ਬਕਵਾਸ ਹੈ। ਨਾ ਹੀ ਉਹ ਬੱਚੇ ਦੇ ਸਕਦੇ ਹਨ। ਜੇ ਮੰਤਰ ਬੱਚੇ ਦੇ ਸਕਦੇ ਹੁੰਦੇ ਤਾਂ ਕੋਈ ਵੀ ਬ੍ਰਾਹਮਣ, ਬੇਔਲਾਦ ਨਾ ਮਰਦਾ। ਬਿਨਾਂ ਮੰਤਰਾਂ ਤੋਂ ਤਾਂ ਵਿਧਵਾ ਔਰਤਾਂ ਵੀ ਬੱਚਿਆਂ ਨੂੰ ਜਨਮ ਦੇ ਦਿੰਦੀਆਂ ਹਨ।

ਉਨ੍ਹਾ ਕਿਹਾ, "ਸੰਸਾਰ ਵਿਚ ਸਿਰਫ ਸੱਚ ਹੀ ਧਰਮ ਹੈ। ਸੱਚ ਇਕ ਕਰਮ ਹੈ।... ਨੇਕ ਬੰਦੇ ਬਣੋ ਤੇ ਸਾਰੇ ਸੰਸਾਰ ਨੂੰ ਖੁਸ਼ੀ ਭਰਿਆ ਬਣਾਉ।... ਆਦਮੀ ਦਾ ਧਰਮ ਸੱਚ ਹੈ ਤੇ ਸੱਚ ਸਦਾਚਾਰ ਦਾ ਦੂਜਾ ਨਾਂ ਹੈ।.... ਇਕ ਆਦਮੀ ਜਿਸ ਨੇ ਆਪਣਾ ਮਨ ਸੱਚ ਨਾਲ ਪਵਿੱਤਰ ਕਰ ਲਿਆ ਹੈ.... ਇਕ ਬਹਾਦਰ ਆਦਮੀ ਆਪਣਾ ਹੌਸਲਾ ਕਦੀ ਨਹੀਂ ਛੱਡਦਾ... ਉਹ ਆਪਣਾ ਫਰਜ਼ ਇਮਾਨ ਨਾਲ ਨਿਭਾਉਂਦਾ ਹੈ.... ਹੌਸਲਾ, ਸੱਚਾਈ ਨਾਲ ਪਿਆਰ ਵਿਚੋਂ ਉਪਜਦਾ ਹੈ। ਉਹ ਸਾਫ ਮਨ ਅਤੇ ਸ਼ਾਂਤ ਦਿਲ ਦੀ ਪੈਦਾਵਾਰ ਹੁੰਦਾ ਹੈ। ਇਕ ਜੇਰੇ ਵਾਲਾ ਆਦਮੀ ਦੁਖਾਂ ਵਿਚੋਂ ਹੀ ਗੁਜ਼ਰਦਾ ਹੈ। ਖਤਰਿਆਂ ਵਿਚੋਂ ਹੀ ਲੰਘਦਾ ਹੈ, ਤੇ ਉਨ੍ਹਾਂ ਨੂੰ ਬਚਾਅ ਲੈਂਦਾ ਹੈ, ਜਿਨ੍ਹਾਂ ਨੂੰ ਤੰਗ ਕੀਤਾ ਹੁੰਦਾ ਹੈ।... ਦੂਜਿਆਂ ਨੂੰ ਮੁਸੀਬਤ ਵਿਚ ਨਾ ਪਾਉ, ਇਹ ਪਾਪ ਹੈ। ਮਧੁਰ ਬਣੋ। ਸ਼ੁਕਰਗੁਜ਼ਾਰ ਬਣਓ। ਸੰਤੁਸ਼ਟ ਰਹੋ। ਬੁਰਾ ਸਦਾਚਾਰ ਬੰਦੇ ਨੂੰ ਬੀਮਾਰੀ ਲਾਉਂਦਾ ਹੈ ਅਤੇ ਨਾਖੁਸ਼ੀਆਂ ਦੇਂਦਾ ਹੈ।... ਉਹ ਲੋਕ, ਜੋ ਤਰਕ ਅਤੇ ਸੱਚਾਈ ਨਾਲ ਸੰਸਾਰ ਦੀ ਭਲਾਈ ਲਈ ਜਿਉਂਦੇ ਹਨ, ਭਾਈਚਾਰਾ ਬਣਾ ਕੇ ਆਪਣੇ-ਆਪ ਨੂੰ ਖੁਸ਼ਗਵਾਰ ਬਣਾਉਂਦੇ ਹਨ।..... ਇਕ ਤਰਕਸ਼ੀਲ, ਧਾਰਮਿਕ ਰਹੁਰੀਤਾਂ ਨਹੀਂ ਕਰਦਾ। ਨਾ ਹੀ ਉਹ ਮੰਤਰ ਪੜ੍ਹਦਾ ਹੈ। ਉਹ ਤਰਕਸ਼ੀਲ ਵਿਚਾਰੀਆਂ ਵਿਧਵਾਵਾਂ ਦੇ ਮੁੰਡਨ ਨਹੀਂ ਕਰੇਗਾ। ਪੱਥਰਾਂ, ਧਾਤਾਂ ਤੇ ਦਰੱਖਤਾਂ ਦੀ ਪੂਜਾ ਨਹੀਂ ਕਰੇਗਾ।"

ਜੋਤੀਬਾ ਨੇ ਕਿਹਾ, "ਜਾਤਪਾਤ, ਨਫਰਤ, ਲੜਾਈਆਂ-ਝਗੜੇ, ਗੁਲਾਮੀ ਦਾ ਇਕ ਵੱਡਾ ਕਾਰਨ ਹੈ।" ਜੋਤੀਬਾ ਦੀ ਵਿਚਾਰਧਾਰਾ ਸੀ ਕਿ ਸੁਰਗ ਨਾਂ ਦੀ ਕੋਈ ਚੀਜ਼ ਨਹੀਂ ਹੈ। ਉਹ ਬ੍ਰਹਿਮੰਡ ਦਾ ਕੋਈ ਭਾਗ ਨਹੀਂ ਹੈ। ਔਰਤਾਂ ਤਾਂ ਆਦਮੀ ਤੋਂ ਵੀ ਉੱਤਮ ਹਨ। ਆਦਮੀ ਸਾਰਿਆਂ ਦੀਆਂ ਦੇਣਾਂ ਦੇ ਸਕਦਾ ਹੈ, ਪ੍ਰੰਤੂ ਮਾਂ ਦੀ ਦੇਣ ਕਦੀ ਨਹੀਂ ਦੇ ਸਕਦਾ। ਔਰਤ ਘਰ ਦੀ ਸੁੰਦਰਤਾ ਹੈ। ਉਹ ਇਕ ਅਜਿਹੀ ਦਿਆਲੂ ਹੈ ਜੋ ਸਭ ਦੀ ਰੱਖਿਆ ਕਰਦੀ ਹੈ। ਆਦਮੀ ਐਨਾ ਖੁਦਗਰਜ਼ ਹੈ ਕਿ ਉਸ ਨੇ ਔਰਤ ਨੂੰ ਸੰਸਾਰ ਦੇ ਗਿਆਨ ਤੋਂ ਵੀ ਰੋਕ ਛੱਡਿਆ। ਬਹੁਤੀਆਂ ਔਰਤਾਂ ਰੱਖਣਾ ਜ਼ੁਲਮ ਹੈ। ਆਦਮੀ ਲਾਲਚ, ਨਫਰਤ ਅਤੇ ਪਾਪ ਦਾ ਸਰੋਤ ਹੈ। ਔਰਤਾਂ ਅਤੇ ਆਦਮੀਆਂ ਲਈ ਕਾਨੂੰਨਾਂ ਵਿਚਕਾਰ ਅੰਤਰ ਨਹੀਂ ਚਾਹੀਦਾ। ਇਕੋ ਕਾਨੂੰਨ ਦੋਹਾਂ 'ਤੇ ਲਾਗੂ ਹੋਣਾ ਚਾਹੀਦਾ ਹੈ। ਲਾਲਚੀ ਬੰਦਿਆਂ ਨੇ ਆਪਣੀਆਂ ਇੱਛਾਵਾਂ ਅਨੁਸਾਰ ਕਾਨੂੰਨ ਬਣਾ ਲਏ ਹਨ.... ਕੋਈ ਵੀ ਕਾਨੂੰਨ ਬ੍ਰਾਹਮਣਾਂ ਵਾਸਤੇ (ਵੱਖਰਾ) ਅਤੇ ਦੂਜਾ ਸ਼ੂਦਰਾਂ ਵਾਸਤੇ (ਵੱਖਰਾ) ਨਹੀਂ ਹੋਣਾ ਚਾਹੀਦਾ। ਅੰਗਰੇਜ਼ੀ ਰਾਜ ਨੇ ਕਾਨੂੰਨ ਲਾਗੂ ਕੀਤੇ ਹਨ, ਜਿਨ੍ਹਾਂ ਦੇ ਸਾਹਮਣੇ ਬ੍ਰਾਹਮਣ ਜਾਂ ਗੈਰ ਬ੍ਰਾਹਮਣ ਇਕ ਹਨ।

ਜਾਤਪਾਤ ਕੋਈ ਧਰਮ ਨਹੀਂ ਹੈ। ਜਾਤੀਪਾਤੀ ਪ੍ਰਬੰਧ ਇਕ ਸਾਜ਼ਿਸ਼ ਹੈ। ਇਸ ਖਿਆਲ ਦਾ ਕਿ ਬ੍ਰਾਹਮਣ ਹਰ ਸਮੇਂ ਤੇ ਹਰ ਥਾਂ 'ਤੇ ਪਵਿੱਤਰ ਹੈ, ਬੀਜਨਾਸ਼ ਕਰ ਦਿਉ।... ਸ਼ੁਰੂ ਵਿਚ ਕੋਈ ਜਾਤ-ਪਾਤ ਨਹੀਂ ਸੀ। ਆਰੀਆ ਭਾਵ ਬ੍ਰਾਹਮਣਾਂ ਨੇ ਇਹ ਆਪਣੇ ਨਿੱਜੀ ਹਿਤਾਂ ਲਈ ਲਾਗੂ ਕੀਤੀ।

ਆਦਮੀ ਤੇ ਜਾਨਵਰ ਵਿਚ ਅੰਤਰ ਇਹੀ ਹੈ ਕਿ ਆਦਮੀ ਸੋਚ ਸਕਦਾ ਹੈ, ਪ੍ਰੰਤੂ ਕਈ ਜੀਵ ਅਤੇ ਜਾਨਵਰ ਲਾਲਚੀ ਆਦਮੀਆਂ ਨਾਲੋਂ ਚੰਗੇ ਹਨ। ਕਿੱਤਾ ਕੋਈ ਧਰਮ ਨਹੀਂ। ਜੋ ਉਸਤਰਾ ਵਰਤਦਾ ਹੈ, ਉਸ ਨਾਈ ਕਿਹਾ ਜਾ ਸਕਦਾ ਹੈ। ਪਰ ਇਹ ਧਰਮ ਨਹੀਂ। ਦੂਜਿਆਂ ਦਾ ਸ਼ੋਸ਼ਣ ਕਰਕੇ ਜਿਉਣਾ, ਉਹ ਵੀ ਧਰਮ ਦੇ ਨਾਂ 'ਤੇ ਇਹ ਕੋਈ ਧਰਮ ਨਹੀਂ। ਉਹ ਖੁਦਗਰਜ਼ੀ ਹੈ। ਛਲਕਪਟ ਹੈ। ਇਕ ਦੇਵਦਾਸੀ (ਵੇਸਵਾ) ਨਾਲ ਭੋਗ ਕਰਨਾ ਤੇ ਦੂਜੇ ਦਿਨ ਪਵਿੱਤਰਤਾ ਧਾਰਨ ਕਰ ਲੈਣਾ, ਇਹ ਕੋਈ ਧਰਮ ਨਹੀਂ। ਇਹ ਤਾਂ ਗਿਰਾਵਟ ਹੈ। ਇਕ ਬਣੇ ਬਣਾਏ ਢਾਂਚੇ ਵਿਚ ਜਿਉਂਈ ਜਾਣਾ, ਮਹਾਰਾਂ ਅਤੇ ਮਾਂਗਾ ਦਾ ਕੋਈ ਧਰਮ ਨਹੀਂ। ਉਹ ਤਾਂ ਲਾਲਚੀ ਹੈ।

ਜੋਤੀਬਾ ਨੇ ਕਿਹਾ ਕਿ 'ਕਿਸਮਤ' ਨਾ ਦੀ ਕੋਈ ਸ਼ੈਅ ਨਹੀਂ।.... ਕੁਝ ਵੀ ਕਿਸਮਤ ਰਾਹੀਂ ਨਹੀਂ ਚੱਲਦਾ। ਹਰ ਚੀਜ਼ ਦਾ ਕੋਈ ਕਾਰਨ ਹੈ। ਬਾਈਬਲ ਅਤੇ ਕੁਰਾਨ ਹਰ ਕੋਈ ਪੜ੍ਹ ਸਕਦਾ ਹੈ। ਬਾਈਬਲ ਅਤੇ ਕੁਰਾਨ ਵਿਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਕੋਈ ਡਰ ਨਹੀਂ। ਵੇਦ ਇਸ ਲਈ ਨਹੀਂ ਖੁੱਲ੍ਹੇ ਕਿਉਂਕਿ ਜਿਨ੍ਹਾਂ ਨੂੰ ਇਨ੍ਹਾਂ ਵੇਦਾਂ 'ਤੇ ਭਰੋਸਾ ਹੈ ਉਹ ਡਰਦੇ ਹਨ ਕਿ ਉਹ ਕਮਜ਼ੋਰੀ, ਜੇ ਇਨ੍ਹਾਂ ਗ੍ਰੰਥਾਂ (ਵੇਦਾਂ)

ਵਿਚ ਭਰੀ ਪਈ ਹੈ, ਉਹ ਕਿਤੇ ਨਸ਼ਰ ਨਾ ਹੋ ਜਾਵੇ। ਉਹ ਬੰਦੇ, ਜੋ ਵਿਸ਼ਵਾਸ ਕਰਦੇ ਹਨ ਕਿ ਮਰਦ ਅਤੇ ਔਰਤ ਆਜ਼ਾਦ ਜੰਮੇ ਹਨ ਤੇ ਉਨ੍ਹਾਂ ਨੂੰ ਖੁਸ਼ੀਆਂ ਮਾਨਣ ਦੇ ਸਾਰੇ ਅਧਿਕਾਰ ਹਨ, ਉਹ ਸੱਚ ਦੇ ਪਾਂਧੀ ਹਨ। ਉਹ ਜੋ ਤਾਰਿਆਂ ਦੀ ਪੂਜਾ ਨਹੀਂ ਕਰਦੇ, ਪੱਥਰਾਂ ਦੀ ਪੂਜਾ ਨਹੀਂ ਕਰਦੇ, ਪ੍ਰੰਤੂ ਬ੍ਰਹਿਮੰਡ ਦੀ ਰੱਬਤਾ ਨੂੰ ਮੰਨਦੇ ਹਨ, ਸੱਚ ਦੇ ਪੁਜਾਰੀ ਹਨ.... ਉਹ, ਜੋ ਨਿੱਜੀ ਤੌਰ 'ਤੇ ਜਾਂ ਵਿਚੋਲੇ ਹੋ ਕੇ ਦੂਜਿਆਂ 'ਤੇ ਧਾਵਾ ਨਹੀਂ ਬੋਲਦੇ, ਸੱਚ ਦੇ ਪਾਂਧੀ ਹਨ। ਉਹ ਜੋ ਦੂਜਿਆਂ ਨੂੰ ਉਨ੍ਹਾਂ ਦੇ ਅਧਿਕਾਰਾਂ ਤੋਂ ਵੰਚਿਤ ਨਹੀਂ ਕਰਦੇ ਜਾਂ ਦਜਿਆਂ ਦਾ ਨੁਕਸਾਨ ਨਹੀਂ ਕਰਦੇ, ਸੱਚ ਦੇ ਪਾਂਧੀ ਹਨ। ਉਹ ਜੋ ਆਪਣੀਆਂ ਪਤਨੀਆਂ ਤੋਂ ਬਿਨਾਂ, ਬਾਕੀ ਸਭ ਔਰਤਾਂ ਤੇ ਆਦਮੀਆਂ ਨੂੰ ਆਪਣੇ ਭੈਣ ਭਰਾਵਾਂ ਵਾਂਗ ਸਮਝਦੇ ਹਨ, ਉਹ ਸੱਚ ਦੇ ਪਾਂਧੀ ਹਨ।

ਹਰ ਔਰਤ ਅਤੇ ਆਦਮੀ ਨੂੰ ਇਹ ਰੱਬੀ ਅਧਿਕਾਰ ਹੈ, ਆਜ਼ਾਦੀ ਹੈ ਕਿ ਉਹ ਲਿਖ ਕੇ ਖਿਆਲ ਪ੍ਰਗਟ ਕਰ ਸਕੇ. ਬੋਲ ਕੇ ਜਾਂ ਛਪਵਾ ਕੇ ਪ੍ਰਗਟ ਕਰੇ। ਪਰ ਇਹ ਮਰਦ ਜਾਂ ਔਰਤ ਨੂੰ ਇਸ ਢੰਗ ਨਾਲ ਨਹੀਂ ਕਰਨਾ ਚਾਹੀਦਾ ਕਿ ਉਹ ਦੂਜਿਆਂ ਦੇ ਅਧਿਕਾਰ ਖੋਹ ਲਵੇ।.... ਉਹ, ਜੋ ਸਭ ਔਰਤਾਂ ਤੇ ਮਰਦਾਂ ਦੇ ਅਧਿਕਾਰਾਂ ਦੀ, ਜਾਇਦਾਦਾਂ ਦੀ, ਆਜ਼ਾਦੀ ਦੀ ਰਾਖੀ ਕਰਦੇ ਹਨ ਅਤੇ ਉਨ੍ਹਾਂ ਨੂੰ ਕਿਸੇ ਵੱਲੋਂ ਤੰਗ ਹੋਣ ਤੋਂ ਬਚਾਉਂਦੇ ਹਨ, ਸੱਚ ਦੇ ਪਾਂਧੀ ਹਨ।... ਉਹ ਜੋ ਆਪਣੀ ਖੁਦਗਰਜੀ ਲਈ, ਦੂਜਿਆਂ ਨੂੰ ਬਰਬਾਦ ਕਰਨ ਲਈ, ਝੂਠ ਨਹੀਂ ਬੋਲਦੇ ਅਤੇ ਨਾ ਹੀ ਝੂਠਿਆਂ ਦੀ ਮਦਦ ਕਰਦੇ ਹਨ, ਅਜਿਹੇ ਆਦਮੀ ਸੱਚ ਦੇ ਪਾਂਧੀ ਹਨ। ਉਹ ਆਦਮੀ ਜੋ ਖੁਦਗਰਜੀ ਨਾਲ, ਇਕ ਇਨਸਾਫਪਸੰਦ ਰਾਜ ਕੁਮਾਰ ਜਾਂ ਰਾਜੇ ਵਿਰੁੱਧ, ਜਾਂ ਲੋਕਾਂ ਦੁਆਰਾ ਚੁਣੇ ਗਏ ਨੁਮਾਇੰਦਿਆਂ ਵਿਰੁੱਧ ਬਗਾਵਤ ਕਰਦੇ ਹਨ, ਸੱਚ ਦੇ ਪਾਂਧੀ ਨਹੀਂ ਹਨ। ਤੇ ਜੋ ਲੱਖਾਂ ਘਰ ਬਰਬਾਦ ਕਰ ਦੇਂਦੇ ਹਨ ਤੇ ਜੋ ਅਜਿਹੇ ਵਿਰੋਧੀ ਤੱਤਾਂ ਦੀ ਮਦਦ ਕਰਦਗੇ ਹਨ, ਸੱਚ ਦੇ ਪਾਂਧੀ ਨਹੀਂ ਹਨ। ਉਹ ਜੋ ਚੰਡਾਲ ਅਤੇ ਘੁਮੰਡੀ ਬੰਦੇ, ਇਹ ਕਹਿੰਦੇ ਹਨ ਕਿ ਉਨ੍ਹਾਂ ਨੇ ਧਾਰਮਿਕ ਕਿਤਾਬਾਂ ਲਿਖੀਆਂ ਹਨ, ਸੰਸਾਰ ਭਲਾਈ ਲਈ ਤੇ ਉਨ੍ਹਾਂ ਦੂਜਿਆਂ ਤੱਕ ਨੂੰ ਵਿਖਾਉਂਦੇ ਵੀ ਹਨ (ਜੋ ਇਨ੍ਹਾਂ ਕਿਤਾਬਾਂ) ਵਿਚ ਵਿਸ਼ਵਾਸ ਨਹੀਂ ਕਰਦੇ, ਉਹ ਸੱਚ ਦੇ ਪਾਂਧੀ ਨਹੀਂ ਹਨ। ਉਹ ਅਧਿਆਪਕ ਜੋ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਉਣ ਸਮੇਂ ਜਾਤੀ ਈਰਖਾ ਦੇ ਆਧਾਰ 'ਤੇ ਵਿਤਕਰਾ ਨਹੀਂ ਕਰਦੇ ਤੇ ਉਨ੍ਹਾਂ ਬੱਚਿਆਂ ਨੂੰ ਧਿਰਕਾਰਦੇ ਹਨ ਜੋ ਅਜਿਹਾ ਕਰਦੇ ਹਨ ਸੱਚ ਦੇ ਪਾਂਧੀ ਹਨ।

ਉਹ ਜੋ ਇਨਸਾਫ ਕਰਨ ਵੇਲੇ ਕੋਈ ਪੱਖ ਨਹੀਂ ਪੂਰਦੇ, ਸੱਚ ਦੇ ਪਾਂਧੀ ਹਨ। ਉਹ ਜੋ ਉਨ੍ਹਾਂ ਦੀ ਧਰਤੀ ਬੀਜਦੇ ਹਨ, ਦਸਤਕਾਰੀ ਕਰਦੇ ਹਨ ਅਤੇ ਉਨ੍ਹਾਂ ਦੀ ਮਦਦ ਕਰਨ ਵਾਲਿਆਂ ਦਾ ਸਤਿਕਾਰ ਕਰਦੇ ਹਨ, ਉਨ੍ਹਾਂ ਨੂੰ ਸਹੀ ਸਦਾਚਾਰ ਵਾਲੇ ਬੰਦੇ ਕਿਹਾ ਜਾ ਸਕਦਾ ਹੈ। ਉਹ ਜੋ ਗਰੀਬਾਂ ਦਾ ਨਾ ਤਾਂ ਧਰਮ ਦੇ ਨਾਂ 'ਤੇ ਨਾ ਜੋਤਿਸ਼ ਭਵਿੱਖ ਬਾਣੀਆਂ ਦੇ ਆਧਾਰ 'ਤੇ ਸ਼ੌਸ਼ਣ ਕਰਦੇ ਹਨ, ਨੂੰ ਹੀ ਸਹੀ ਸਦਾਚਾਰ ਵਾਲੇ ਆਦਮੀ ਕਿਹਾ ਜਾ ਸਕਦਾ ਹੈ। ਉਹ ਜੋ ਗਰੀਬਾਂ ਦਾ ਉਨ੍ਹਾਂ ਨੂੰ Ownlets ਵੇਚ ਕੇ ਸ਼ੋਸ਼ਨ ਨਹੀਂ ਕਰਦੇ, ਸਹੀ ਸਦਾਚਾਰੀ ਹਨ। ਉਹ ਜੋ ਲੋਕਾਂ ਦੇ ਕੰਨਾਂ ਵਿਚ ਸਿੱਕੇ ਢਾਲਕੇ ਪਾਉਣ ਵਾਲੇ ਲੋਕਾਂ ਦਾ ਸਤਿਕਾਰ ਨਹੀਂ ਕਰਦੇ, ਸਹੀ ਸਦਾਚਾਰ ਦੇ ਆਦਮੀ ਹਨ। ਉਹ ਜੋ ਵੱਖਰੀਆਂ ਆਦਤਾਂ, ਵੱਖਰੇ ਪਹਿਰਾਵਿਆਂ ਅਤੇ ਵੱਖਰੀ ਖੁਰਾਕ ਵਾਲੇ ਲੋਕਾਂ ਨਾਲ ਭਾਈ-ਬੰਦੀ ਵਾਲਾ ਵਰਤਾਅ ਕਰਦੇ ਹਨ, ਸਦਾਚਾਰੀ ਆਦਮੀ ਹਨ। ਜੋਤੀਬਾ ਦਾ ਵਿਚਾਰ ਸੀ ਕਿ ਵੱਖਰੇ-ਵੱਖਰੇ ਧਰਮਾਂ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ ਜੇਕਰ ਸਤਿਆ ਸ਼ੋਧਕ ਸਮਾਜ ਦੇ ਮੈਂਬਰ ਹਨ, ਤਾਂ ਉਨ੍ਹਾਂ ਨੂੰ ਇਕ-ਦੂਜੇ ਨਾਲ ਨਫਰਤ ਨਹੀਂ ਕਰਨੀ ਚਾਹੀਦੀ। ਉਨ੍ਹਾ ਕਿਹਾ, ਜੋਤਿਸ਼ ਮਨੁੱਖ ਦਾ ਭਵਿੱਖ ਢਾਹੁਣ ਬਣਾਉਣ ਵਰਗੀ ਕੋਈ ਸ਼ੈਅ ਨਹੀਂ।.... ਲੜਕੀ ਦਾ ਜਨਮ ਮਰਦ ਤੇ ਔਰਤ ਨੂੰ ਓਨਾ ਹੀ ਖੁਸ਼ੀ ਭਰਿਆ ਹੋਣਾ ਚਾਹੀਦਾ ਹੈ, ਜਿੰਨਾ ਪੁੱਤਰ ਦੇ ਪੈਦਾ ਹੋਣ 'ਤੇ। ਅਜਿਹੇ ਮਹਾਨ ਵਿਚਾਰ ਸਨ ਮਹਾਤਮਾ ਜੋਤੀਬਾ ਫੂਲੇ ਦੇ। ਉਨ੍ਹਾ ਵਿਚਾਰਾਂ ਨੂੰ ਬ੍ਰਾਹਮਣਵਾਦ ਅਤੇ ਜਾਤੀਵਾਦ ਦੇ ਪ੍ਰਸੰਗ ਵਿਚ ਦੇਖਿਆ ਜਾਵੇ ਤਾਂ ਇਹ ਕ੍ਰਾਂਤੀਕਾਰੀ ਵਿਚਾਰਧਾਰਾ ਸਮਾਜ ਦੀ ਬ੍ਰਾਹਮਣਵਾਦੀ ਤੋਰ ਨੂੰ ਬਦਲਣ ਦੇ ਸਮਰੱਥ ਹੈ। ਇਹੀ ਕਾਰਨ ਹੈ ਕਿ ਬਾਬਾ ਸਾਹਿਬ ਡਾ. ਅੰਬੇਡਕਰ ਨੇ ਮਹਾਤਮਾ ਜੋਤੀਬਾ ਫੂਲੇ ਨੂੰ ਆਪਣਾ ਗੁਰੂ ਸਵੀਕਾਰ ਕੀਤਾ ਹੈ। ਓਧਰ 8 ਜਨਵਰੀ 1890 ਈ. ਨੂੰ ਚੀਫ ਜੱਜ ਸਰ ਚਾਰਲਸ ਸਾਰਜੰਟ ਅਤੇ ਮਿਸਟਰ ਜਸਟਿਸ ਕੇ ਟੀ ਤੇਲੰਗ ਨੇ ਫੈਸਲਾ ਦੇ ਦਿੱਤਾ ਕਿ ਉਹ ਸ਼ਾਦੀਆਂ, ਜੋ ਸਾਦੇ ਢੰਗ ਨਾਲ ਸੱਤਿਆ ਸ਼ੋਧਕ ਸਮਾਜ ਵੱਲੋਂ ਕੀਤੀਆਂ ਜਾਂਦੀਆਂ ਹਨ, ਜਾਇਜ਼ ਹਨ।

ਫਿਰ ਉਸ ਨੇ ਆਪਣੇ ਸੱਤਿਆ ਸੋਧਕ ਸਮਾਜ ਦੇ ਵਰਕਰਾਂ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਨਸੀਹਤ ਕੀਤੀ ਕਿ ਉਹ ਨੀਵੇਂ ਗਿਰਾਏ ਲੋਕਾਂ ਲਈ ਮੁਕਤੀ ਪ੍ਰਾਪਤ ਕਰਨ ਦਾ ਕੰਮ ਜਾਰੀ ਰੱਖਣ।.... ਉਸ ਨੇ ਕਿਹਾ ਕਿ ਉਸ ਨੂੰ ਇਹ ਵਿਸ਼ਵਾਸ ਹੈ ਕਿ ਉਸ ਦੀ ਪਤਨੀ ਸਵਿੱਤਰੀ ਬਾਈ, ਜਿਸ ਨੇ 40 ਸਾਲ ਦੇ ਲੰਬੇ ਅਰਸੇ ਤੱਕ ਉਸ ਦੇ ਮਿਸ਼ਨ ਵਿਚ ਬਰਾਬਰ ਹਿੱਸਾ ਪਾਇਆ ਹੈ, ਮੇਰੇ ਕੌੜੇ-ਤਜ਼ਰਬਿਆਂ ਵਿਚੋਂ ਲੰਘਦਿਆਂ ਇਕ ਸ਼ਾਂਤ ਫਲਸਫੇ ਦਾ ਵਿਕਾਸ ਕੀਤਾ ਹੈ, ਆਪਣਾ ਕੰਮ ਜਾਰੀ ਰੱਖੇਗੀ ਅਤੇ ਉਸ ਦਾ ਪੁੱਤਰ ਵੀ ਆਪਣੇ ਆਪ ਨੂੰ, ਲਤਾੜੇ ਲੋਕਾਂ ਲਈ ਅਰਪਣ ਕਰੇਗਾ। 27 ਨਵੰਬਰ 1890, ਮਹਾਤਮਾ ਜੋਤੀ ਫੂਲੇ ਦੀ ਸਿਹਤ ਜਵਾਬ ਦੇਣ ਲੱਗ ਪਈ। ਸ਼ਾਮ ਨੂੰ ਉਸ ਨੇ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਕੋਲ ਬੁਲਾਇਆ। ਉਸ ਨੇ ਸਭ ਨੂੰ ਕਿਹਾ ਕਿ ਉਹ ਆਪਣਾ ਫਰਜ਼ ਬਿਨਾਂ ਕਿਸੇ ਖੁਦਗਰਜ਼ੀ ਦੇ ਠੀਕ-ਠੀਕ ਨਿਭਾਉਂਦੇ ਰਹਿਣ। ਫੇਰ ਉਸ ਨੇ ਆਪਣੀ ਪਤਨੀ ਨੂੰ ਬੁਲਾਇਆ ਅਤੇ ਉਸ ਨੂੰ ਅਲਵਿਦਾ ਕਹੀ। ਉਸ ਸਮੇਂ ਤੱਕ ਉਹ ਪੂਰੀ ਹੋਸ਼ ਵਿਚ ਸੀ। ਉਸ ਦੇ ਚਿਹਰੇ 'ਤੇ ਖੁਸ਼ੀ ਝਲਕ ਰਹੀ ਸੀ। ਉਸ ਦਾ ਮਨ ਸ਼ਾਂਤ ਸੀ। ਰਾਤ ਸਮੇਂ ਉਸ ਮਹਾਨ ਕ੍ਰਾਂਤੀਕਾਰੀ ਮਹਾਤਮਾ ਨੇ ਹੌਲੀ-ਹੌਲੀ ਆਰਾਮ ਤੇ ਸ਼ਾਂਤੀ ਨਾਲ ਆਪਣੀਆਂ ਅੱਖਾਂ ਬੰਦ ਕਰ ਲਈਆਂ।

* * *

# ਧਰਮ ਤੇ ਆਰੀਅਨ ਸੰਸਕ੍ਰਿਤੀ
# ਬਨਾਮ
# ਸੰਤ ਗੁਰੂ ਧਰਮ ਅਤੇ ਸਮਾਜਿਕ ਸੱਭਿਆਚਾਰ
## (ਕ੍ਰਾਂਤੀ ਅੰਦੋਲਨ ਨਾ ਕਿ ਭਗਤੀ ਲਹਿਰ)

1. ਗੁਰੂਆਂ ਦੀ ਬਾਨੀ ਵਿਚ ਸੰਤ-ਭਗਤ-ਸਾਧੂ-ਸਤਿਗੁਰੂ-ਗੁਰੂ ਆਦਿ ਵੱਲੋਂ ਰਚੀ 'ਬਾਣੀ' ਬਾਰੇ ਅਸਲੀ ਦ੍ਰਿਸ਼ਟੀਕੋਣ।

2. ਸੰਤ ਭਗਤ ਸਾਧੂ ਗੁਰੂ ਸਤਿਗੁਰੂ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦਾ ਮੂਲ ਦ੍ਰਿਸ਼ਟੀਕੋਣ ਹੈ ਕਿ ਇਹ ਸੰਤ ਹੀ ਸਿੱਖੀ ਦੇ ਸਿਰਜਕ ਸਨ।

3. ਗੁਰੂ ਗ੍ਰੰਥ ਸਾਹਿਬ ਵਿਚ ਬ੍ਰਾਹਮਣ, ਪੰਡਤ, ਪੰਡੀਆ, ਪਾਂਡੇ, ਪੰਡੀਅਨ, ਮਿਸ਼ਰ, ਜੋਤਸ਼ੀ, ਸਾਕਤ, ਬ੍ਰਹਮਾਂ, ਵਿਸ਼ਨੂੰ, ਸ਼ਿਵਜੀ, ਦੇਵੀ-ਦੇਵਤੀ, ਰਿਸ਼ੀ-ਮੁਨੀ, ਜੋਗੀ-ਜੰਗਮ, ਤਪੀ-ਤਪੀਸਰ ਆਦਿ ਬਾਰੇ ਬੁਨਿਆਦੀ ਦ੍ਰਿਸ਼ਟੀਕੋਣ।

4. ਸਿੱਖ ਲਹਿਰ ਦੇ ਸੰਵਿਧਾਨ ਗੁਰਬਾਣੀ ਦੀਆਂ ਧਾਰਾਵਾਂ ਅਤੇ ਨਿਰਨਾਂ।

5. (1) ਸੰਤਗੁਰੂ ਨਾਮ ਦੇਵ ਬਾਣੀ (2) ਸੰਤਗੁਰੂ ਕਬੀਰ ਬਾਣੀ (3) ਸੰਤਗੁਰੂ ਰਵੀਦਾਸ ਬਾਣੀ (4) ਗੁਰੂ ਨਾਨਕ ਅਤੇ ਹੋਰ ਗੁਰੂ ਬਾਣੀ (5) ਗੁਰੂ ਗੋਬਿੰਦ ਸਿੰਘ ਬਾਣੀ (6) ਗੁਰੂ ਨਾਨਕ ਦੀ ਕੁਝ ਬਾਣੀ ਦੇ ਅਰਥ।

**ਬਾਣੀ ਦੇ ਸਮਾਜਿਕ ਵਰਤਾਰੇ ਦੇ ਪ੍ਰਸੰਗ ਵਿੱਚ**

ਸੰਤ ਗੁਰੂ ਬਾਣੀ ਦੇ ਬੁਨਿਆਦੀ ਦ੍ਰਿਸ਼ਟੀਕੋਣ ਸੰਬੰਧੀ, ਕਰੋੜਾ ਸਿੱਖਾਂ ਅਤੇ ਵਿਦਵਾਨਾਂ ਦਾ ਅੱਜ ਤੱਕ ਇਕੋ ਮੱਤ ਹੈ ਕਿ :-

-ਭਗਤ ਜਿਵੇਂ ਨਾਮਦੇਵ, ਕਬੀਰ, ਰਵੀਦਾਸ, ਸੈਣ ਆਦਿ ਗੁਰੂ ਨਹੀਂ ਹੋ ਸਕਦੇ। ਗੁਰੂ ਖਾਲਸਾ ਪੰਥ ਭਗਤ ਜੀ ਨੂੰ ਗੁਰੂ ਪ੍ਰਵਾਨ ਨਹੀਂ ਕਰਦਾ। ਸਿੱਖ ਹੋ ਜਾਣ ਤੋਂ ਬਾਅਦ ਕੋਈ ਦਲਿਤ ਭਾਵ ਅਛੂਤ ਸਿੱਖ, ਪਛੜਿਆਂ ਸਿੱਖ, ਨਿਮਨ ਸਿੱਖ, ਹਰੀਜਨ ਸਿੱਖ ਨਹੀਂ ਰਹਿ ਜਾਂਦਾ। ਗੁਰੂ ਅਰਜਨ ਸਾਹਿਬ ਦਾ ਬਹੁਤ ਵੱਡਾ ਉਪਕਾਰ ਹੈ ਕਿ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਦਰਜ ਕਰਕੇ, ਉਨ੍ਹਾਂ ਨੂੰ ਉੱਚਾ ਅਤੇ ਸਮਾਨਤਾ ਦਾ ਦਰਜਾ ਦਿੱਤਾ। ਸਿੱਖਾਂ ਵਿਚ ਭਗਤ ਪਰੰਪਰਾ ਨੂੰ ਮਾਣਤਾ ਹੈ, ਸੰਤਾਂ ਨੂੰ ਨਹੀਂ। ਭਗਤ ਅਤੇ ਗੁਰੂ ਨੂੰ ਬਰਾਬਰ ਨਹੀਂ ਰੱਖਿਆ ਜਾ ਸਕਦਾ। ਭਗਤਾਂ ਦੇ ਨਾਂ 'ਤੇ ਗੁਰਦੁਆਰੇ ਸਥਾਪਤ ਕਰਨੇ ਗਲਤ ਹਨ। ਭਗਤਾਂ ਨੂੰ ਗੁਰੂ ਕਹਿਣ ਤੇ ਸਿੱਖ ਸਮਾਜ ਨੂੰ (ਉਤਲੀਆਂ ਜਾਤੀਆਂ ਨੂੰ) ਇਤਰਾਜ ਹੁੰਦਾ ਹੈ। ਭਗਤਾਂ ਨੂੰ ਗੁਰੂ ਪ੍ਰਗਟ ਕਰਨ ਪਿੱਛੇ ਦਲਿਤ ਸਿਆਸਤ ਕੰਮ ਕਰਦੀ ਹੈ, ਅਜਿਹੇ ਵਿਚਾਰ ਆਮ ਹਨ ਜੋ ਲਿਖੇ, ਪੜ੍ਹੇ ਅਤੇ ਬੋਲੇ ਜਾਂਦੇ ਹਨ, ਮੰਨੇ ਜਾਂਦੇ ਹਨ।

ਉਪਰੋਕਤ ਭਾਵਨਾਵਾਂ ਅਧੀਨ ਸਿੱਖ ਸਮਾਜ ਅੰਦਰ ਖਾਸ ਕਰਕੇ, ਸੰਤ ਗੁਰੂ ਨਾਮਦੇਵ, ਸੰਤ ਗੁਰੂ ਕਬੀਰ ਅਤੇ ਸੰਤ ਗੁਰੂ ਰਵੀਦਾਸ ਦੀ ਬਾਣੀ ਦਾ ਪਾਠ ਅਤੇ ਕੀਰਤਨ ਕਰਨ ਤੋਂ ਵਧੇਰੇ ਕੋਈ ਸ਼ਰਧਾ ਨਹੀਂ ਹੈ। ਜੇ ਸ਼ਰਧਾ ਹੈ ਤਾਂ ਕੇਵਲ ਦਲਿਤ ਪਛੜੀਆਂ ਜਾਤੀਆਂ ਵਿਚ ਹੈ। ਜੇ ਉਹ ਕੋਈ ਗੁਰਦੁਆਰਾ ਸਥਾਪਤ ਕਰ ਲੈਂਦੇ ਹਨ ਤਾਂ ਉਸ ਸਥਾਨ ਨੂੰ ਕੋਈ ਦੂਸਰੀ ਜਾਤੀ ਮਾਣਤਾ ਨਹੀਂ ਦਿੰਦੀ ਅਤੇ ਨਾ ਹੀ ਉੱਥੇ ਆਪਣੀ ਸ਼ਰਧਾ ਪ੍ਰਗਟ ਕਰਦੀ ਹੈ। ਸਿੱਖ ਵਿਦਵਾਨਾਂ ਨੇ ਤਾਂ ਇਸ ਦੁਵੈਤ ਨੂੰ ਕਾਇਮ ਰੱਖਣ ਲਈ ਪੂਰੀ ਵਾਹ ਲਾਈ ਹੈ। ਇਹ ਸਾਰਾ ਕੁਝ ਊਚ-ਨੀਚ ਦੀ ਭਾਵਨਾ ਅਧੀਨ ਵਾਪਰਦਾ ਆ ਰਿਹਾ ਹੈ। ਜਦੋਂ ਕਿ ਪੂਰੀ ਬਾਣੀ ਇਸ ਗੈਰ ਮਨੁੱਖੀ ਵਰਤਾਰੇ ਵਿਰੁੱਧ ਹੀ ਭੁਗਤਦੀ ਹੈ। ਇਸ ਪ੍ਰਸੰਗ ਵਿਚ ਅਸੀਂ ਪ੍ਰੋ. ਬਲਕਾਰ ਸਿੰਘ ਡੀਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਇਕ ਪੱਤਰ ਵੀ ਛਾਪ ਰਹੇ ਹਾਂ, ਜੋ ਸਮੁੱਚੀ ਸਿੱਖ ਮਾਨਸਿਕਤਾ ਦਾ ਪ੍ਰਤੀਨਿਧ ਪੱਤਰ ਹੈ, ਜੋ 2-2 ਅਤੇ 4-5-97 ਨੂੰ ਅੱਜ ਦੀ ਅਵਾਜ਼ ਨੇ ਛਾਪਿਆ ਸੀ। ਇਕ 19-4-97 ਨੂੰ ਪ੍ਰਤੀਕਰਮ ਛਾਪਿਆ ਸੀ, ਜਿਸ ਦਾ ਉੱਤਰ ਦੇਣ ਲਈ ਮੈਨੂੰ ਇਕ ਮਿੱਤਰ ਨੇ ਲਿਖਿਆ ਸੀ, ਪ੍ਰੰਤੂ ਉਸ ਉੱਤਰ ਦੀ ਤਿਆਰੀ ਵਿਚ ਪੂਰੇ ਦੋ ਵਰ੍ਹੇ ਲੱਗ ਗਏ ਹਨ। ਪਰ ਇਹ ਉੱਤਰ ਅਸੀਂ ਗੁਰੂਆਂ ਦੀ ਜ਼ੁਬਾਨੀ ਉਨ੍ਹਾਂ ਦੇ ਸ਼ਬਦਾਂ ਰਾਹੀਂ ਦਿੱਤੇ ਜਾ ਰਹੇ ਹਨ। ਉਸ ਉੱਤਰ ਲਈ ਪ੍ਰੋ. ਬਲਕਾਰ ਸਿੰਘ ਜੀ ਜੋ ਸਿੱਖ ਸਮਾਜ ਦੀ ਮਾਨਸਿਕਤਾ ਦੇ ਪ੍ਰਤੀਨਿਧ ਪਾਤਰ ਵਜੋਂ ਪੇਸ਼ ਹੋਏ ਹਨ, ਦੀ ਚਿੱਠੀ ਦਾ ਮੂਲ ਵੀ ਛਾਪ ਰਹੇ ਹਾਂ।

**ਸੰਪਾਦਕਾਂ ਦੇ ਨਾਂ ਚਿੱਠੀ ਦੀਆਂ ਮੂਲ ਸਤਰਾਂ ਇਸ ਪ੍ਰਕਾਰ ਹਨ :-**

-ਭਗਤ ਰਵੀਦਾਸ ਨੂੰ ਗੁਰੂ ਕਹਿਣ ਦੀ ਲੋੜ ਕਿਉਂ ਪਈ ? ਭਗਤ ਜੀ ਨੂੰ ਗੁਰੂ ਵਜੋਂ ਪ੍ਰਗਟ ਕਰਨ ਪਿੱਛੇ ਦਲਿਤ ਭਾਵਨਾ ਦੀ ਦਲਿਤ ਸਿਆਸਤ ਕੰਮ ਕਰ ਰਹੀ ਹੈ। ਇਹ ਕਾਸ਼ੀ ਰਾਮ ਉਭਾਰ ਤੋਂ ਬਾਅਦ, ਕਾਂਗਰਸ ਵੱਲੋਂ ਪੰਜਾਬ ਵਿਚ ਕਾਂਗਰਸ ਨੂੰ ਇਸ ਪ੍ਰਭਾਵ ਤੋਂ ਬਚਾਏ ਜਾਣ ਦੇ ਆਸ਼ੇ ਨਾਲ ਕੀਤਾ ਗਿਆ ਸੀ। ਇਸ ਪ੍ਰਥਾਏ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਇਕ ਸੈਮੀਨਾਰ ਕਰਵਾਇਆ ਗਿਆ ਸੀ।...ਮੇਰੇ ਤੋਂ ਵੱਖਰੇ ਤੌਰ 'ਤੇ ਆਸ ਕੀਤੀ ਗਈ ਸੀ ਕਿ ਮੈਂ ਭਗਤ ਜੀ ਨੂੰ ਉਸੇ ਸੁਰ ਵਿਚ ਗੁਰੂ ਪ੍ਰਵਾਨ ਕਰ ਲਵਾਂ। ਮੇਰੀ ਉਦੋਂ ਵੀ ਸੀ ਤੇ ਅੱਜ ਵੀ ਹੈ ਕਿ ਸਿੱਖ ਸਿਧਾਂਤ ਅਤੇ ਪਰੰਪਰਾ ਵਿਚ ਗੁਰੂ ਕੇਵਲ ਦਸ ਹੀ ਹਨ ਅਤੇ ਇਸ ਗਿਣਤੀ ਵਿਚ ਅਦਲਾ-ਬਦਲੀ ਦਾ ਅਧਿਕਾਰ ਕਿਸੇ ਵਿਅਕਤੀ ਨੂੰ ਨਹੀਂ, ਸਗੋ ਗੁਰੂ ਖਾਲਸਾ ਪੰਥ ਨੂੰ ਹੀ ਹੈ। ਜਿੰਨਾ ਚਿਰ ਗੁਰੂ ਖਾਲਸਾ ਪੰਥ ਭਗਤ ਜੀ ਨੂੰ ਗੁਰੂ ਪ੍ਰਵਾਨ ਨਹੀਂ ਕਰਦਾ। ਓਨਾ ਚਿਰ ਸਿੱਖ ਕਹਾਉਣ ਵਾਲਿਆਂ ਨੂੰ ਇਹ ਮਸਲਾ ਨਹੀਂ ਉਠਾਉਣਾ ਚਾਹੀਦਾ।

–ਭਾਰਤੀ ਪਰੰਪਰਾ ਵਿਚ ਮੱਠਪੀਸ਼ਾਂ ਅਤੇ ਸ਼ੰਕਰਾਚਾਰੀਆ ਨੂੰ ਗੁਰੂ ਕਹਿਣ ਤੇ ਮੈਨੂੰ ਕੋਈ ਇਤਰਾਜ ਨਹੀਂ ਹੈ। ਭਗਤ ਜੀ ਨੂੰ ਗੁਰੂ ਕਹਿ ਕੇ ਸ਼੍ਰੇਣੀ ਪ੍ਰਤੀਨਿਧ ਹੋ ਜਾਣ 'ਤੇ ਹੀ ਮੇਰਾ ਪਹਿਲਾ ਇਤਰਾਜ ਹੈ। ਕਿਉਂਕਿ ਸਿੱਖ ਸਿਧਾਂਤ ਦੇ ਅੰਤਰਗਤ ਇਸ ਦੀ ਆਗਿਆ ਨਹੀਂ।

(ਅੱਗੇ ਅਸੀਂ ਗੁਰੂਆਂ ਦੇ ਸਥਾਪਤ ਕੀਤੇ ਸਿੱਖ ਸਿਧਾਂਤ ਮੂਲ ਰੂਪ ਵਿਚ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਪੇਸ਼ ਕਰ ਰਹੇ ਹਾਂ, ਉੱਤਰ)

–ਇਸ ਲਈ ਮੈਂ ਕਹਿ ਰਿਹਾ ਹਾਂ ਕਿ ਅਕਾਲੀ ਸਰਕਾਰ (ਭਾਵ ਸਿੱਖਾਂ ਦੀ ਸਰਕਾਰ) ਇਸ ਨੂੰ ਮਾਨਤਾ ਨਹੀਂ ਦੇ ਸਕਦੀ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਗੁਰੂ ਰਵੀਦਾਸ ਚੇਅਰ ਸਥਾਪਤ ਕਰਨ ਲੱਗਿਆ ਪੰਜਾਬ ਯੂਨੀਵਰਸਿਟੀ ਵਿਚ ਪ੍ਰਾਪਤ ਮਾਡਲ ਦੀ ਨਕਲ ਨਹੀਂ ਮਾਰਨੀ ਚਾਹੀਦੀ ਸੀ। ਚੌਥਾ ਇਤਰਾਜ ਇਹ ਹੈ ਕਿ ਭਗਤ ਅਤੇ ਗੁਰੂ ਵਿਚ ਤਮੀਜ (ਫਰਕ) ਨਾ ਕਰਨ ਨਾਲ ਸਿੱਖਾਂ ਵਿਚਕਾਰ ਦੇਵਤਿਆਂ ਦੀ ਸੁਰ ਵਿਚ ਗੁਰੂ ਹੀ ਗੁਰੂ ਸਥਾਪਤ ਹੋ ਜਾਣਗੇ। ਪ੍ਰੋ. ਪੂਰਨ ਸਿੰਘ ਦੇ ਇਲਹਾਮੀ 'ਸ਼ਬਦਾਂ' ਪੰਜਾਬ ਜੀਂਦਾ ਗੁਰਾਂ ਦੇ ਨਾਂ 'ਤੇ ਦਾ ਕੀ ਕਰਾਂਗੇ ? ਸਿੱਖ ਹੋਣ ਤੋਂ ਬਾਅਦ ਕੋਈ ਦਲਿਤ ਨਹੀਂ ਰਹਿੰਦਾ...ਇਸ ਲਈ ਭਗਤਾਂ ਨੂੰ ਗੁਰੂ ਕਹਾਉਣ ਦਾ ਰਾਹ ਨਹੀਂ ਖੋਲ੍ਹਣਾ ਚਾਹੀਦਾ, ਕਿਉਂਕਿ ਇਹ ਨਾ ਭਗਤਾਂ ਦੀ ਲੋੜ ਸੀ, ਨਾ ਇਸ ਦੀ ਸਿਧਾਂਤਕ ਪ੍ਰਸੰਗਤਾ ਸਾਹਮਣੇ ਹੈ ਅਤੇ ਨਾ ਹੀ ਇਸ ਨਾਲ ਸਿੱਖੀ ਦੇ ਦਲਿਤ ਮਾਡਲ ਦਾ ਸਮਰਥਨ ਹੁੰਦਾ ਹੈ। ਇਹ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਚਿੰਤਨ ਵਿਚ ਭਗਤ ਪ੍ਰੰਪਰਾ ਨੂੰ ਮਾਨਤਾ ਪ੍ਰਾਪਤ ਹੈ ਨਾ ਕਿ ਸੰਤ ਪਰੰਪਰਾ ਨੂੰ (ਅੱਗੇ ਦਿੱਤੇ ਜਾ ਰਹੇ ਸੈਂਕੜੇ ਸ਼ਬਦ ਦੱਸਣਗੇ ਕਿ ਸਿੱਖਾਂ ਨੇ ਗੁਰੂ ਗ੍ਰੰਥ ਸਾਹਿਬ ਕਦੀ ਨਾ ਪੜ੍ਹਿਆ ਹੈ ਤੇ ਨਾ ਬੁੱਝਿਆ ਹੈ) ਕੀ ਭਗਤ ਰਵੀਦਾਸ ਦੀ ਆੜ ਵਿਚ ਸਿਆਸਤ ਕਰਨ ਵਾਲਿਆਂ ਨੂੰ ਇਹ ਗੱਲ ਵੀ ਸਮਝ ਆ ਸਕਦੀ ਹੈ ?

ਗੁਰੂ ਸੰਪੂਰਨ ਸੰਕਲਪ ਹੈ ਜੋ ਸ਼ਬਦ ਗੁਰੂ ਵਿਚ ਪਰਿਵਰਤਨ ਹੋ ਚੁੱਕਾ ਹੈ। ਸੋ ਭਗਤ ਨੂੰ ਗੁਰੂ ਹੋ ਜਾਣ ਦੀ ਅਕਾਦਮਿਕ ਮਾਨਤਾ ਜਿਵੇਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਦਿੱਤੀ ਹੈ, ਨਹੀਂ ਦਿੱਤੀ ਜਾ ਸਕਦੀ। ਗੁਰੂ ਰਵੀਦਾਸ ਦੇ ਨਾਂ 'ਤੇ ਗੁਰਦੁਆਰੇ ਸਥਾਪਤ ਨਹੀਂ ਕੀਤੇ ਜਾਣੇ ਚਾਹੀਦੇ। ਸਾਰੇ ਭਗਤਾਂ ਨੂੰ ਹੀ ਗੁਰੂ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਇਹ ਸਿੱਖ ਧਰਮ ਚਿੰਤਨ ਸਿੱਖ ਪਰੰਪਰਾ ਅਤੇ ਸਿੱਖ ਇਤਿਹਾਸ ਵਿਚ ਸੰਭਵ ਹੀ ਨਹੀਂ ਹੈ। ਭਗਤ ਗੁਰੂ ਦੇ ਅੰਗ ਵਜੋਂ ਗੁਰੂ ਹਨ, ਅੰਗ ਸਰੀਰ ਨਹੀਂ ਹੁੰਦਾ।

(ਅਸੀਂ ਸੋਚਦੇ ਹਾਂ ਕਿ ਜੇ ਇਹ ਅੰਗ ਦਿਲ, ਦਿਮਾਗ ਜਾਂ ਦੋਹੇਂ ਗੁਰਦੇ ਨਾ ਹੋਣ ਤਾਂ ਸਰੀਰ ਦਾ ਇਨ੍ਹਾਂ ਬਿਨਾਂ ਕੀ ਹੋਵੇਗਾ ?)

–ਭਗਤ ਗੁਰੂ ਦੇ ਅੰਗ ਵਜੋਂ ਅਰਦਾਸ ਵਿਚ ਸ਼ਾਮਲ ਹਨ। ਇਹ ਅਰਦਾਸ ਸਿੱਖਾਂ ਨੇ ਬਣਾਈ ਹੈ ਗੁਰੂਆਂ ਨੇ ਨਹੀਂ। ਗੁਰੂ ਨਾਨਕ ਸਾਹਿਬ ਦੀ ਇਕ ਅਰਦਾਸ ਇਉਂ ਹੈ :–

ਅੰਤਰ ਜਾਮੀ ਪੁਰਖ ਬਿਧਾਤੇ ਸ਼ਰਧਾ ਮਨ ਕੀ ਪੂਰੇ।
ਨਾਨਕ ਦਾਸੁ ਇਹੈ ਸੁਖੁ ਮਾਂਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ (ਪੰਨਾ 13)
ਕਿਉਂਕਿ : ਜਾਕੀ ਭਗਤਿ ਹੇਤੁ ਮੁਖਿ ਨਾਮੁ। ਸੰਤ ਭਗਤ ਕੀ ਸੰਗਤਿ ਰਾਮੁ।
ਭਗਤਿ ਵਛਲ ਭਗਤਾ ਹਰਿ ਸੰਗਿ। ਨਾਨਕ ਮੁਕਤਿ ਭਰੇ ਹਰਿ ਰੰਗਿ ॥ (ਪੰਨਾ 416)

• • • • •

ਕਹੁ ਨਾਨਕ ਪ੍ਰਭ ਲੋਚਾ ਪੂਰਿ। ਸੰਤ ਜਨਾ ਕੀ ਬਾਛਉ ਧੂਰਿ। (ਪੰਨਾ 724)

• • • • •

ਸਾਧੂ ਸਤਿਗੁਰੁ ਜੇ ਮਿਲੈ ਪਾਈ ਐ ਗੁਣੀ ਨਿਧਾਨੁ।
ਸਭ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ। (ਪੰਨਾ 21)

ਇਸ ਅਰਦਾਸ ਵਿਚ ਸੰਤਾਂ, ਭਗਤਾਂ, ਸਾਧੂ ਜਨਾਂ ਦੀ ਧੂੜ ਦਰਸ਼ਨ ਅਤੇ ਗਿਆਨ ਮਹਾਂ ਰਸ ਦੀ ਅਰਦਾਸ ਕੀਤੀ ਗਈ ਹੈ। ਇਹ ਗੁਰੂ ਨਾਨਕ ਸਾਹਿਬ ਦੇ ਸ਼ਬਦ ਹਨ। ਬਾਕੀ ਗੁਰੂਆਂ ਦੀਆਂ ਅਜਿਹੀਆਂ ਅਰਦਾਸ ਬੇਨਤੀਆਂ ਅੱਗੇ ਜਾ ਕੇ ਦਰਜ ਕੀਤੀਆਂ ਗਈਆਂ ਹਨ। ਜੋ ਗੁਰੂਆਂ ਨੇ ਲਿਖੀਆਂ ਹਨ, ਸਿੱਖਾਂ ਨੇ ਨਹੀਂ। ਅਰਦਾਸ ਨੂੰ 'ਸ਼ਬਦ ਗੁਰੂ' ਦੀ ਰੋਸ਼ਨੀ ਵਿਚ ਬਦਲਣ ਦੀ ਆਗਿਆ ਕੇਵਲ ਗੁਰੂ ਖਾਲਸਾ ਪੰਥ ਨੂੰ ਹੈ। (ਸਾਡੀ ਸੁੱਧ ਬੁੱਧ ਅਨੁਸਾਰ ਜਾਤੀਪਾਤੀ ਬਿਰਤੀ ਵਾਲੇ ਸਿੱਖ ਜਾਂ ਖਾਲਸਾ ਰੂਪ ਨੂੰ ਗੁਰੂ ਕਦੀ ਵੀ ਕਿਵੇਂ ਵੀ ਪ੍ਰਵਾਨ ਨਹੀਂ ਕਰਦਾ। ਇਸ ਲਈ ਜਾਤੀ ਮੁਕਤ ਮਾਨਸਿਕਤਾ ਵਾਲਾ ਮਨੁੱਖ ਹੀ ਗੁਰੂ ਦੇ ਦ੍ਰਿਸ਼ਟੀਕੋਣ ਤੇ ਸੱਚਾ ਪਹਿਰਾ ਦੇ ਸਕਦਾ ਹੈ।) ਕਿਸੇ ਭੈਅ ਜਾਂ ਲਾਲਚ ਵਿਚੋਂ ਭਗਤਾਂ ਨੂੰ ਗੁਰੂ ਪ੍ਰਵਾਨ ਕਰਨ ਦੀ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ। ਅਜਿਹਾ ਅਗਿਆਨ ਵਿਚੋਂ ਹੀ ਸੰਭਵ ਹੁੰਦਾ ਹੈ।

(ਭਾਵ ਭਗਤਾਂ ਨੂੰ ਗੁਰੂ ਕਹਿਣਾ ਅਗਿਆਨੀਆਂ ਦਾ ਕੰਮ ਹੈ।)

**ਪੱਤਰ ਮਿਤੀ 19.4.97 ਅਨੁਸਾਰ :-**

–ਭਗਤ ਰਵੀਦਾਸ ਜੀ ਨੂੰ ਗੁਰੂ ਰਵੀਦਾਸ ਗਰਦਾਨਣ ਦੇ ਚੇਤੰਨ ਯਤਨ ਪੰਜਾਬ ਵਿਚ ਕਾਂਗਰਸ ਹਕੂਮਤ ਵੇਲੇ ਸ਼ੁਰੂ ਹੋਏ ਸਨ। ਸਿੱਖਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ, ਜਾਗਤ ਜੋਤ ਅਤੇ ਜਾਹਰਾ ਜਹੂਰ ਸ਼ਬਦ ਗੁਰੂ ਹਨ। (ਇਹ ਸ਼ਬਦ ਅੱਗੇ ਜਾ ਕੇ ਦਿੱਤੇ ਗਏ ਹਨ) ਭਗਤ ਰਵੀਦਾਸ ਜੀ ਨੂੰ ਰਿਸ਼ੀ ਮਾਡਲ ਦੇ ਪ੍ਰਸੰਗ ਵਿਚ ਤਾਂ ਪਰਖਿਆ ਅਤੇ ਪ੍ਰਸਤੁਤ ਕੀਤਾ ਜਾ ਸਕਦਾ ਹੈ। ਕੁਝ ਲੋਕ ਰਿਸ਼ੀ ਵਜੋਂ ਜਾਂ ਰਿਸ਼ੀ ਬਦਲ ਵਜੋਂ ਭਗਤ ਜੀ ਨੂੰ ਗ੍ਰਹਿਣ ਕਰਨ ਦੀ ਥਾਂ ਗੁਰੂ ਸਥਾਪਤ ਕਰਨ ਦੇ ਸ਼ਰੀਕਾ ਮਾਡਲ ਅਧੀਨ ਘੜਮੱਸ ਵਾਲਾ ਮਾਹੌਲ ਸਿਰਜਣ ਦਾ ਲਗਾਤਾਰ ਯਤਨ ਕਰਦੇ ਆ ਰਹੇ ਹਨ। ਜਪਯੋ ਜਿਨ ਅਰਜਨ ਦੇਵ ਗੁਰੂ ਦੀ ਰੀਸੇ, ਜਪੁ ਗੁਰੂ ਰਵੀਦਾਸ, ਜੇ ਅਗਿਆਨ ਵਿਚੋਂ ਸਾਹਮਣੇ ਆ ਗਿਆ ਹੈ ਤਾਂ ਉਸ ਨੂੰ ਠੀਕ ਕਰ ਲੈਣਾ ਚਾਹੀਦਾ ਹੈ।

**ਉਪਰੋਕਤ ਨੁਕਤਿਆਂ ਦੇ ਲੇਖਕ ਪ੍ਰੋ. ਬਲਕਾਰ ਸਿੰਘ ਡੀਨ, ਪੰਜਾਬੀ ਯੂਨੀਵਰਸਿਟੀ ਪਟਿਆਲਾ**

ਨੋਟ :—ਸਾਡਾ ਮੰਤਵ ਕੇਵਲ ਇਸ ਪੱਤਰ ਨਾਲ ਹੀ ਸੰਬੰਧਤ ਨਹੀਂ ਹੈ। ਪਰ ਇਹ ਸਿੱਖ ਮਾਨਸਿਕਤਾ ਦਾ ਪ੍ਰਤੀਨਿਧ ਵਿਸ਼ਲੇਸ਼ਣ ਹੈ। ਅੱਜ ਦੀ ਅਵਾਜ਼ ਵਿਚ ਗੁਰੂ ਰਵੀਦਾਸ 'ਤੇ ਇਕ ਲੇਖ ਛਪਿਆ ਸੀ, ਜਿਸ ਨੂੰ 'ਗੁਰੂ' ਸ਼ਬਦ 'ਤੇ ਕਾਟੇ ਮਾਰ ਕੇ, ਸਮੇਤ ਕਾਟਿਆਂ ਛਾਪਿਆ ਗਿਆ ਸੀ। ਰੋਜ਼ ਕੀਤੀ ਜਾਂਦੀ ਅਰਦਾਸ ਵਿਚ ਸੰਤ ਜੈਦੇਵ, ਕਬੀਰ, ਤਿਰਲੋਚਨ, ਰਵੀਦਾਸ ਤੇ ਸੈਣ ਦਾ ਨਾਮ ਨਹੀਂ ਆਉਂਦਾ। ਮਜਬੂਰੀ ਵੱਸ ਭਗਤਾਂ ਆਉਂਦਾ ਹੈ। ਪ੍ਰੰਤੂ ਗੁਰੂਆਂ ਨੇ ਸਿੱਧੇ ਤੇ ਸਪੱਸ਼ਟ ਸ਼ਬਦਾਂ ਵਿਚ ਖਾਸ ਕਰਕੇ ਚਾਰ ਮਹਾਂਪੁਰਖਾਂ ਨੂੰ ਸੰਤ ਭਗਤ ਸਾਧੂ ਗੁਰੂ ਸਤਿਗੁਰੂ ਸ਼ਬਦਾਂ ਨਾਲ ਸੰਬੋਧਨ ਕਰਕੇ ਨਾਵਾਂ ਸਮੇਤ ਦਰਜ ਕੀਤਾ ਹੈ। ਇਹ ਸ਼ਬਦ ਅਗਲੇ ਸਫਿਆਂ 'ਤੇ ਦਰਜ ਹਨ। ਸਾਰੀ ਬਾਨੀ ਦਾ ਨਿਚੋੜ ਇਹ ਸਥਾਪਤ ਕਰਦਾ ਹੈ ਕਿ ਭਗਤਾਂ ਤੋਂ ਉੱਤੇ ਹੋਰ ਕੋਈ ਨਹੀਂ ਹੈ। ਗੁਰੂਆਂ ਨੇ ਸੈਂਕੜੇ ਸਲੋਕਾਂ-ਸ਼ਬਦਾਂ ਵਿਚ ਲਿਖ ਦਿੱਤਾ ਹੈ ਕਿ ਉਨ੍ਹਾਂ ਨੇ ਇਹ ਮਾਰਗ ਇਹ ਸੁਮੱਤ, ਇਹ ਮੱਤ, ਇਹ ਗੁਰਮੱਤ, ਇਹ ਧਰਮ ਇਨ੍ਹਾਂ ਸੰਤਾਂ ਸਾਧੂਆਂ ਭਗਤਾਂ ਅਤੇ ਸਤਿਗੁਰਾਂ ਤੋਂ ਲਏ ਹਨ। ਇਸ ਸੰਬੰਧ ਵਿਚ ਦੋ ਸੌ ਦੇ ਕਰੀਬ ਸ਼ਬਦ ਦਿੱਤੇ ਜਾ ਰਹੇ ਹਨ।

ਪ੍ਰੰਤੂ ਸਿੱਖਾਂ ਨੇ ਪੰਥ ਵਜੋਂ ਉਨ੍ਹਾਂ ਮਹਾਂਪੁਰਖਾਂ ਦੇ ਨਾਮ ਅਰਦਾਸ ਵਿਚ ਸ਼ਾਮਲ ਨਹੀਂ ਕੀਤੇ। ਸਾਡੀ ਸਮੱਸਿਆ ਸਾਡੀ ਪੀੜ, ਸਾਡੀ ਜਾਚਨਾ ਇਹ ਹੈ ਕਿ ਜੋ ਕੁਝ ਗੁਰੂਆਂ ਨੂੰ ਪ੍ਰਵਾਨ ਹੈ ਉਹ ਸਿੱਖਾਂ ਨੂੰ ਪ੍ਰਵਾਨ ਨਹੀਂ, ਕਿਉਂਕਿ ਉਹ ਜਾਤ ਵਰਣ ਊਚ-ਨੀਚ ਦੇ ਬ੍ਰਾਹਮਣੀ ਧਰਮ ਤੋਂ ਮੁਕਤ ਨਹੀਂ ਹਨ। ਸਾਡਾ ਮਸਲਾ ਕੇਵਲ ਗੁਰੂ ਰਵੀਦਾਸ ਤੱਕ ਸੀਮਤ ਨਹੀਂ। ਸੰਤ ਗੁਰੂ ਨਾਮਦੇਵ, ਸੰਤ ਗੁਰੂ ਕਬੀਰ ਅਤੇ ਸੰਤ ਗੁਰੂ ਸੈਣ ਤੱਕ ਵਿਆਪਕ ਹੈ। ਜਿਨ੍ਹਾਂ ਦਾ ਜ਼ਿਕਰ ਗੁਰੂਆਂ ਨੇ ਵਾਰ-ਵਾਰ ਕੀਤਾ ਤੇ ਕਿਹਾ ਕਿ ਇਨ੍ਹਾਂ ਦੀ ਬਾਨੀ ਉੱਤਮ ਹੈ ਜਿਸ ਨੂੰ ਕੋਈ ਮਿਟਾ ਨਹੀਂ ਸਕਦਾ। ਇਹ ਬਾਣੀ ਇਸ ਜੱਗ ਵਿਚ ਚਾਨਣ ਹੈ। ਭਗਤ ਸੰਤ ਗੁਰੂਆਂ ਨੇ ਬ੍ਰਾਹਮਣੀ ਧਾਰਮਿਕ, ਸਮਾਜਿਕ ਤੇ ਆਰਥਿਕ ਸੱਭਿਆਚਾਰ ਵਿਰੁੱਧ ਕ੍ਰਾਂਤੀ ਕੀਤੀ। ਇਹੀ ਕ੍ਰਾਂਤੀ ਗੁਰੂ ਸਾਹਿਬਾਂ ਨੇ ਬੁਲੰਦੀ ਤੱਕ ਲਿਆਂਦੀ। ਇਹ ਕਹਿ ਕੇ ਇਹ ਮਾਰਗ, ਇਹ ਧਰਮ, ਇਹ ਕ੍ਰਾਂਤੀ, ਸੰਤਾਂ ਭਗਤਾਂ ਦੀ ਸਿਰਜਣਾ ਹੈ।

ਸਾਡੇ ਸਾਹਮਣੇ ਮੁੱਖ ਪ੍ਰਸ਼ਨ ਇਹ ਹੈ ਕਿ ਕੀ ਅਸੀਂ ਗੁਰੂਆਂ ਦੀ ਕਹੀ ਗੱਲ ਨੂੰ ਮੰਨੀਏ ਜਾਂ ਸਿੱਖਾਂ ਦੀ ਜਿਵੇਂ ਕਿ ਪ੍ਰੋ. ਬਲਕਾਰ ਸਿੰਘ ਨੇ ਪ੍ਰਗਟ ਕੀਤਾ ਹੈ। ਯਕੀਨਨ ਅਸੀਂ ਗੁਰੂ ਦੀ ਗੱਲ ਮੰਨਦੇ ਹਾਂ। ਇਸੇ ਲਈ ਜੋ ਕੁਝ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਂ ਨੇ ਕਿਹਾ ਉਹ ਅਸੀਂ ਮੂਲ ਰੂਪ ਵਿਚ ਇਸ ਪੁਸਤਕ ਵਿਚ ਇਸ ਲਈ ਦੇ ਰਹੇ ਹਾਂ ਕਿਉਂਕਿ ਇਹ ਮਸਲਾ ਇੱਕੜ-ਦੁੱਕੜ ਜਾਤੀਆਂ ਦਾ ਨਹੀਂ ਪੂਰੀ ਧਾਰਮਿਕ ਕ੍ਰਾਂਤੀ ਅਤੇ ਭਾਰਤ ਦੇ ਨੱਬੇ ਕਰੋੜ ਲੋਕਾਂ ਨਾਲ ਸੰਬੰਧਿਤ ਮਸਲਾ ਹੈ ਜੋ ਬ੍ਰਾਹਮਣੀ ਢਾਂਚੇ ਦੀ ਜਕੜ ਵਿਚ ਹਨ। ਜਿਸ ਦੀ ਰੂਪ-ਰੇਖਾ ਵੀ ਬਰਾਬਰ ਚਿਤਰੀ ਗਈ ਹੈ। ਹੋਰ ਤਾਂ ਹੋਰ ਇਸ ਵਾਰ 'ਬ੍ਰਾਹਮਣ' ਬਾਰੇ ਇਕ ਵੱਖਰਾ ਚੈਪਟਰ ਸ਼ਾਮਲ ਕੀਤਾ ਗਿਆ ਹੈ ਅਤੇ ਬਾਣੀ ਵਿਚ ਬ੍ਰਾਹਮਣ ਬਾਰੇ ਦਰਜ ਦ੍ਰਿਸ਼ਟੀਕੋਣ ਪੇਸ਼ ਕੀਤਾ ਗਿਆ ਹੈ।

ਅਸੀਂ ਬਾਣੀ ਨੂੰ ਇਕ ਧਾਰਮਿਕ, ਸਮਾਜਿਕ ਅਤੇ ਸੱਭਿਆਚਾਰਕ ਕ੍ਰਾਂਤੀ ਮੰਨਕੇ ਤੁਰੇ ਹਾਂ ਤੇ ਇਹ ਇਕ ਹਕੀਕਤ ਹੈ। ਕਿਉਂਕਿ ਬਾਣੀ ਦਾ ਹਰ ਸਿਧਾਂਤ ਬ੍ਰਾਹਮਣੀ ਸਮੁੱਚੇ ਢਾਂਚੇ ਵਿਰੁੱਧ ਉਸਰਿਆ ਹੈ। ਬਾਣੀ ਦਾ ਪਾਰਬ੍ਰਹਮ ਅਕਾਲ ਪੁਰਖ ਵੀ ਵਰਨ ਜਾਤ ਤੇ ਊਚ-ਨੀਚ ਦੀ ਸਮੁੱਚੀ ਧਾਰਮਿਕਤਾ ਅਤੇ ਬ੍ਰਹਮੀ ਸਿਰਜਣਾ ਦਾ ਵਿਰੋਧੀ ਹੈ ਅਤੇ ਮਾਨਵੀ ਸਮਾਨਤਾ ਦਾ ਰਖਵਾਲਾ ਹੈ। ਇਸ ਤੱਥ ਨੂੰ ਪ੍ਰਗਟ ਕਰਨਾ ਉਭਾਰਨਾ ਅਤੇ ਚੇਤਨਤਾ ਪੈਦਾ ਕਰਨਾ ਹੀ ਸਾਡਾ ਮੰਤਵ ਹੈ। ਸਾਡੇ ਇਨ੍ਹਾਂ ਯਤਨਾਂਨਾਲ ਮਾਨਸਿਕ ਪਰਿਵਰਤਨ ਉਭਾਰ ਵਿਚ ਹੈ।

**ਬ੍ਰਾਹਮਣੀ ਧਰਮ ਬਨਾਮ ਸਿੱਖ ਧਰਮ ਸੰਤ, ਭਗਤ, ਸਾਧੂ, ਸਤਿਗੁਰੂ (ਇੱਕ ਸਹੀ ਖੋਜ)**

'ਭਾਰਤੀ ਲੋਕ ਨੀਚ ਕਿਵੇਂ ਬਣੇ' ਦਾ ਪੰਜਵਾਂ ਐਡੀਸ਼ਨ ਛਾਪਣ ਤੋਂ ਪਹਿਲਾਂ ਇਕ ਵਿਸ਼ੇਸ਼ ਹਕੀਕਤ ਨੂੰ ਸਮਾਜ ਅੱਗੇ ਧਰਨ ਵਾਸਤੇ, ਪੂਰੀ ਤਰ੍ਹਾਂ ਅੰਤਰ ਧਿਆਨ ਤੇ ਮਗਨ ਹੋ ਕੇ, ਪੂਰਾ ਗੁਰੂ ਗ੍ਰੰਥ ਸਾਹਿਬ ਇਕ ਵਾਰ ਫੇਰ ਪੜ੍ਹਿਆ ਹੈ ਅਤੇ ਹਰ ਪੰਨੇ ਨੂੰ ਨੋਟ ਕੀਤਾ ਹੈ। ਹਰ ਸ਼ਬਦ ਨੂੰ ਅਤੇ ਬਾਣੀ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਲਈ ਬੌਧਕ ਕਸਰਤ ਕੀਤੀ ਹੈ ਕਿਉਂਕਿ ਪੁਸਤਕ ਵਿਚ ਅਸੀਂ ਸਿਰਫ ਤੱਥ ਪੇਸ਼ ਕਰਨੇ ਹਨ, ਵਿਆਖਿਆਵਾਂ ਨਹੀਂ ਕਰਨੀਆਂ ਇਸ ਲਈ ਪਹਿਲਾ ਤੱਥ ਇਹ ਹੈ ਕਿ :-

ਸਿੱਖ ਲਹਿਰ, ਗੁਰਮੱਤ ਲਹਿਰ, ਸੰਤ ਮੱਤ ਲਹਿਰ, ਬਾਣੀ ਵਿਚਾਰਧਾਰਾ, ਸਿੱਖੀ, ਸਿੱਖੀ ਸਿਧਾਂਤ, ਸਿੱਖ ਫਲਸਫੇ ਦਾ ਜਨਮ, ਗੁਰੂ ਗ੍ਰੰਥ ਸਾਹਿਬ ਅਨੁਸਾਰ, ਹੇਠ ਲਿਖੇ ਅਨੁਸਾਰ ਹੋਇਆ ਹੈ।

ਪ੍ਰਥਮ ਸੰਤ ਭਗਤ, ਸੰਤਗੁਰੂ, ਸਤਿਗੁਰੂ ਜੈ ਦੇਵ (ਬ੍ਰਾਹਮਣ ਜਿੰਨਾ ਦੇ ਇਕ ਦੋ ਸ਼ਬਦ ਹੀ ਹਨ।)

ਦੂਜੇ ਸੰਤ ਭਗਤ, ਸੰਤਗੁਰੂ ਨਾਮਦੇਵ (ਛੀਂਬਾ-ਢੇਡ-ਸ਼ੂਦਰ)

ਤੀਜੇ ਸੰਤ ਭਗਤ, ਸੰਤਗੁਰੂ ਕਬੀਰ ਅਤੇ ਤਰਲੋਚਨ (ਜੁਲਾਹਾ ਤੇ ਵੈਸ਼)

ਚੌਥੇ ਸੰਤ ਭਗਤ, ਸੰਤਗੁਰੂ ਰਵੀਦਾਸ (ਚੁਮਾਰ-ਢੇਡ-ਸ਼ੂਦਰ)

ਪੰਜਵੇਂ ਸੰਤ ਭਗਤ, ਸੰਤਗੁਰੂ ਸੈਣ (ਨਾਈ-ਢੇਡ-ਸ਼ੂਦਰ)

ਛੇਵੇਂ ਸੰਤ ਭਗਤ, ਸੰਤਗੁਰੂ ਧੰਨਾ (ਜਾਟ-ਸ਼ੂਦਰ)

(ਸੰਤਾਂ ਨੂੰ ਸਾਰੀ ਬਾਣੀ ਵਿਚ ਇਨ੍ਹਾਂ ਉਪਰੋਕਤ ਜਾਤੀ ਸ਼ਬਦਾਂ ਨਾਲ ਸੰਬੋਧਨ ਕੀਤਾ ਗਿਆ ਹੈ। ਇਨ੍ਹਾਂ ਸੰਤਾਂ ਵਿਚ ਸੰਤ ਤ੍ਰਿਲੋਚਨ ਦਾ ਵੀ ਜ਼ਿਕਰ ਹੈ ਜੋ ਵੈਸ਼ ਬਣੀਆਂ ਜਾਤੀ ਵਿਚੋਂ ਸਨ।)

ਤੇ ਫਿਰ ਗੁਰੂ ਪਰੰਪਰਾ ਅਨੁਸਾਰ :-ਸੱਤਵੇਂ : ਗੁਰੂ ਨਾਨਕ (ਖੱਤਰੀ), ਅੱਠਵੇਂ : ਗੁਰੂ ਅੰਗਦ (ਖੱਤਰੀ), ਨੌਵੇਂ : ਗੁਰੂ ਅਮਰਦਾਸ (ਖੱਤਰੀ), ਦਸਵੇਂ : ਗੁਰੂ ਰਾਮਦਾਸ (ਖੱਤਰੀ), ਗਿਆਰਵੇਂ : ਗੁਰੂ ਅਰਜਨ (ਖੱਤਰੀ) ਇਸ ਤੋਂ ਇਲਾਵਾ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਦੀ ਬਾਣੀ ਤਾਂ ਦਰਜ ਹੈ, ਪ੍ਰੰਤੂ ਇਹ ਉਪਰੋਕਤ ਲੜੀ ਪਹਿਲਾਂ ਹੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੇਲੇ ਹੀ ਲਿਖ ਦਿੱਤੀ ਗਈ ਸੀ। ਸੰਤਗੁਰੂ ਜੈ ਦੇਵ, ਤ੍ਰਲੋਚਨ ਅਤੇ ਧੰਨਾ ਦੀ ਬਾਣੀ ਕੇਵਲ ਪੰਜ-ਛੇ ਸ਼ਬਦ ਹੀ ਹਨ।

ਇਹ 'ਜੈਤਵਾਰ ਲੜੀ' ਸਾਡੀ ਬਣਾਈ ਹੋਈ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਪੰਨਿਆਂ 'ਤੇ ਦਰਜ ਸ਼ਬਦ ਸਵੱਯੇ ਮਹਲੇ

ਪਹਿਲੇ ਕੇ, ਦੂਜੇ ਕੇ, ਤੀਜੇ ਕੇ, ਚੌਥੇ ਕੇ ਅਤੇ ਪੰਜਵੇਂ ਕੇ ਵਿਚ ਦਰਜ ਹੈ। ਜੋ ਇੰਜ ਸ਼ੁਰੂ ਹੁੰਦੀ ਹੈ :–

ਜਿ ਮਤਿ ਗ੍ਰਹੀ ਜੈ ਦੇਵਿ ਨਾਮੈ ਸੰਮਾਣੀ।

ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕਬੀਰਹਿ ਜਾਣੀ।(1394)

ਇਹ ਵਿਆਖਿਆ ਅਖੀਰ ਇਸ ਸ਼ਬਦ 'ਤੇ ਮੁਕਦੀ ਹੈ ਕਿ

ਗੁਰੂ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ।(1407)

ਇਸ ਦਾ ਸਮੁੱਚਾ ਅਰਥ ਇਹ ਹੈ ਕਿ ਉਹ ਨਾਮ ਜੋ ਉਪਰੋਕਤ ਸੰਤਾਂ ਪਾਸ ਸੀ, ਲੜੀ ਵਾਰ ਗੁਰੂਆਂ ਪਾਸ ਪਹੁੰਚਦਾ ਆਇਆ। ਸੰਤ ਗੁਰੂ ਨਾਮਦੇਵ ਨੇ ਆਪਣੇ ਸ਼ਬਦਾਂ ਵਿਚ ਸੰਤ ਗੁਰੂ ਜੈ ਦੇਵ ਦਾ ਜ਼ਿਕਰ ਕੀਤਾ ਹੈ। ਸੰਤ ਗੁਰੂ ਕਬੀਰ ਨੇ ਸੰਤ ਗੁਰੂ ਨਾਮ ਦੇਵ ਦਾ। ਸੰਤ ਗੁਰੂ ਰਵੀਦਾਸ ਨੇ ਸੰਤ ਗੁਰੂ ਕਬੀਰ ਦਾ। ਸੰਤ ਗੁਰੂ ਧੰਨਾ ਨੇ ਇਕ ਪੂਰੇ ਸ਼ਬਦ ਵਿਚ, ਸੰਤ ਗੁਰੂ, ਨਾਮਦੇਵ, ਕਬੀਰ, ਰਵੀਦਾਸ ਅਤੇ ਸੈਣ ਦੀ ਵਿਚਾਰ ਬਾਣੀ ਸੁਣ ਕੇ, ਇਸ ਭਗਤੀ ਮੁਕਤੀ ਦੇ ਮਾਰਗ ਤੇ ਆਉਣ ਦਾ ਜ਼ਿਕਰ ਕੀਤਾ ਹੈ। ਗੁਰੂ ਨਾਨਕ ਅਤੇ ਬਾਕੀ ਚਾਰਾਂ ਗੁਰੂਆਂ ਨੇ ਮੁੱਖ ਰੂਪ ਵਿਚ ਆਪਣੇ ਗੁਰੂਆਂ ਦਾ ਜ਼ਿਕਰ ਪੂਰੇ ਗੁਰੂ ਗ੍ਰੰਥ ਸਾਹਿਬ ਵਿਚ ਹਜ਼ਾਰਾਂ ਵਾਰ ਜੋ ਕੀਤਾ ਹੈ ਉਹ ਨਾਂ ਇਸ ਪ੍ਰਕਾਰ ਹਨ :– ਭਗਤ, ਸੰਤ, ਸਾਧੂ, ਸਾਧ, ਗੁਰੂ, ਗੁਰ, ਸਤਿਗੁਰ ਤੇ ਸਤਿਗੁਰੂ ।(ਬਾਣੀ ਅਨੁਸਾਰ ਇਹ ਸਾਰੇ ਸ਼ਬਦ ਸਮਾਨਅਰਥਕ ਹਨ।) ਇਹ ਵਿਆਖਿਆ ਕਰਨ ਵਾਲੇ ਸੈਂਕੜੇ ਸ਼ਬਦ ਅਤੇ ਸਲੋਕ ਅਸੀਂ ਅੱਗੇ ਚੱਲ ਕੇ ਗੁਰੂਆਂ ਅਨੁਸਾਰ ਅਲੱਗ-ਅਲੱਗ ਲਿਖਾਂਗੇ ਤੇ ਅੰਤ ਉਹ ਸ਼ਬਦ ਪੂਰੇ ਦੇ ਪੂਰੇ ਲਿਖਾਂਗੇ। ਜਿਨ੍ਹਾਂ ਵਿਚ ਉਨ੍ਹਾਂ ਭਗਤਾਂ, ਸੰਤਾਂ, ਸਾਧੂਆਂ, ਗੁਰੂਆਂ ਦੇ ਨਾਮ ਅੰਕਤ ਕੀਤੇ ਗਏ ਹਨ। ਉਸ ਸਮੇਂ ਕੇਵਲ ਦੋ ਕੌਮਾਂ ਸਨ। ਇਸ ਲਈ ਇਹ ਬਾਣੀ ਮੁਸਲਮਾਨ ਅਤੇ ਹਿੰਦੂਆਂ ਦੁਆਰਾ ਰਚੀ ਗਈ ਹੈ।

ਪਰੰਤੂ ਇਸ ਤੋਂ ਪਹਿਲਾਂ ਕਿ ਅਸੀਂ ਉਹ ਸ਼ਬਦ ਲਿਖੀਏ, ਇਹ ਦੱਸਣਾ ਜ਼ਰੂਰੀ ਹੈ ਕਿ ਸਾਰੀ ਬਾਣੀ ਅੰਦਰ ਦੋ ਸਮਾਜਿਕ ਤੇ ਧਾਰਮਿਕ ਪ੍ਰਬੰਧਾਂ ਦਾ ਸਿੱਧਾ ਜ਼ਿਕਰ ਹੈ ਤੇ ਦੋਹਾਂ ਦਾ ਸਿੱਧਾ ਟਕਰਾ ਹੈ, ਅਤੇ ਫੈਸਲਾ ਵੀ ਹੈ। ਇਕ ਪਾਸੇ ਸਥਾਪਤ ਸੱਭਿਆਚਾਰਕ, ਸਮਾਜਿਕ ਅਤੇ ਧਾਰਮਿਕ ਬਣਤਰ ਹੈ, ਜਿਸ ਦਾ ਸਿਰਜਕ ਬ੍ਰਹਮਾਂ ਹੈ। ਜਿਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ। ਨਾਭ ਕੰਵਲ 'ਚੋਂ ਪੈਦਾ ਹੋ ਕੇ। ਉਸ ਦੇ ਸਹਾਈ ਹਨ, ਇੰਦਰ, ਵਿਸ਼ਨੂੰ, ਸ਼ਿਵ, ਰਿਸ਼ੀ-ਮੁਨੀ, ਨਾਰਦ, ਪਰਾਸ਼ਰ, ਪਰਸ਼ੂ, ਰਾਮ ਚੰਦਰ, ਕ੍ਰਿਸ਼ਨ, ਦੇਵੀਆਂ, ਮਹਾਂਮਾਈ, ਲਛਮੀ ਆਦਿ। ਇਨ੍ਹਾਂ ਦਾ ਸਮੁੱਚਾ ਗਿਆਨ ਜੋ ਬ੍ਰਾਹਮਣੀ ਮੁਕਤੀ ਮਾਰਗ ਹੈ, ਇਹ ਬ੍ਰਾਹਮਣ, ਸਾਕਤ, ਜੋਗੀ, ਜੰਗਮ, ਸੰਨਿਆਸੀ, ਜਪੀ, ਤਪੀ, ਤਪੀਸਰ, ਪੰਡਤ, ਪਾਂਧੇ, ਪਾਂਡੇ ਪੰਡੀਅਨ, ਮਿਸ਼ਰ ਆਦਿ ਗੁਰੂਆਂ ਰਾਹੀਂ ਬਖਸ਼ਿਆ ਜਾਂਦਾ ਹੈ। ਤੀਰਥ, ਨੇਮ, ਵਰਤ, ਪੂਜਾ, ਸ਼ਰਾਧ, ਸੁੱਚਮ, ਜਾਤਵਰਨ ਇਸ ਦੀ ਸਾਧਨਾ ਹਨ। ਪਰੰਤੂ ਬਾਣੀ ਇਸ ਸਮੁੱਚੀ ਵਿਵਸਥਾ ਨੂੰ ਮਾਇਆ ਜਾਲ, ਪਖੰਡ, ਛਲ ਕਪਟ, ਜੰਜਾਲ ਆਦਿ ਅਨੇਕ ਸ਼ਬਦਾਂ ਨਾਲ ਕੱਟ ਦਿੰਦੀ ਹੈ ਤੇ ਇਕ ਨਵਾਂ ਧਾਰਮਿਕ ਅਤੇ ਸਮਾਜਿਕ ਪ੍ਰਬੰਧ ਸਿਰਜਦੀ ਹੈ।

ਹਰ ਜੀਵ, ਹਰ ਇਨਸਾਨ, ਹਰ ਵਸਤੂ, ਇਕੋ ਅਕਾਲ ਪੁਰਖ ਪਾਰਬ੍ਰਹਮ ਦੀ ਪੈਦਾਵਾਰ ਹਨ, ਇਹ ਸਿਰਜਣਾ, ਵਰਣਜਾਤ ਤੇ ਉਚ-ਨੀਚ 'ਤੇ ਅਧਾਰਤ ਨਾ ਹੋ ਕੇ ਇਕ ਸਮਾਨ ਹੈ। ਏਸ ਅਕਾਲ ਪੁਰਖ ਨੂੰ ਅਨੇਕ ਆਮ ਨਾਵਾਂ ਨਾਲ ਵਿਆਖਿਆ ਗਿਆ ਹੈ, ਪਰੰਤੂ ਵਿਸ਼ੇਸ਼ਤਾ ਇਕ ਹੀ ਹੈ। ਜਿਵੇਂ ਬ੍ਰਹਮਾਂ, ਵਿਸ਼ਨੂੰ, ਸ਼ਿਵਜੀ, ਇੰਦਰ, ਰਿਸ਼ੀ-ਮੁਨੀ, ਦੇਵੀਆਂ, ਰਾਮ, ਕ੍ਰਿਸ਼ਨ ਅਤੇ ਬ੍ਰਾਹਮਣ ਗੁਰੂ ਦਾ ਚਿਰੱਤਰ ਇਕ ਸਮਾਨ ਜਾਤਵਰਨ ਅਤੇ ਉਚ-ਨੀਚ 'ਤੇ ਅਧਾਰਤ ਹੈ। ਤਿਵੇਂ ਹੀ ਬਾਣੀ ਦੇ ਅੱਲਾ, ਨੂਰ, ਬੀਠਲ, ਸੋਹੰ, ਅਕਾਲ ਪੁਰਖ, ਪਾਰਬ੍ਰਹਮ, ਰਾਮ, ਮੁਰਾਰੀ, ਵਾਹਿਗੁਰੂ, ਏਕਮਕਾਰ, ਨਿਰੰਜਨ, ਕਰਤਾਰ, ਸੰਤ ਭਗਤ, ਸਾਧੂ, ਗੁਰੂ ਸਤਿਗੁਰੂ ਤੇ ਭਾਈ ਦਾ ਚਰਿੱਤਰ ਇਕ ਸਮਾਨ, ਮਨੁੱਖੀ ਸਮਾਨਤਾ ਉੱਤੇ ਟਿਕਿਆ ਹੋਇਆ ਹੈ। ਦੋਹਾਂ ਖੇਮਿਆਂ ਦੇ ਇਸ ਸਮੁੱਚੇ ਚਰਿਤਰ ਦੀ ਵਿਆਖਿਆ ਪੂਰੇ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਗਈ ਹੈ ਅਤੇ ਸਮੁੱਚਾ ਵਿਰੋਧ ਪ੍ਰਗਟ ਰੂਪ ਵਿਚ ਉਜਾਗਰ ਕੀਤਾ ਗਿਆ ਹੈ। ਜਿੱਥੇ ਹਿੰਦੂ ਧਰਮ ਦੀ ਸਮੁੱਚੀ ਸਰਦਾਰੀ ਕੇਵਲ ਤੇ ਕੇਵਲ ਬ੍ਰਾਹਮਣ ਪਾਸ ਹੈ, ਜਿਸ ਦੀ ਮਰਜੀ ਤੋਂ ਬਿਨਾਂ 'ਬ੍ਰਹਮ' ਹਰੀ ਓਮ ਜਾਂ ਈਸ਼ਵਰ ਦਾ ਅਵਤਾਰ ਨਹੀਂ ਲੈਂਦਾ, ਉੱਥੇ ਸਿੱਖ ਸਿਧਾਂਤ ਦੀ ਸਮੁੱਚੀ ਸਰਦਾਰੀ, ਅਛੂਤ ਸੰਤਾਂ, ਬ੍ਰਾਹਮਣ, ਵੈਸ਼ ਤੇ ਖੱਤਰੀ, ਸੰਤਾਂ, ਗੁਰੂਆਂ, ਜਾਟ ਸੰਤਾਂ, ਭੱਟ, ਮਰਾਸੀ, ਕਸਾਈ, ਸੇਵਕਾਂ ਆਦਿ ਕੋਲ ਸਮੂਹਿਕ ਰੂਪ ਵਿਚ ਹੈ।

ਬ੍ਰਾਹਮਣਾਂ ਦੇ ਹਿੰਦੂ ਧਾਰਮਿਕ ਗ੍ਰੰਥਾਂ ਵਿਚ ਸਾਰੀ ਸ਼ਕਤੀ ਬ੍ਰਾਹਮਣ, ਪੰਡਤ, ਪਾਂਡੇ, ਪਾਂਧੇ, ਪੰਡੀਅਨ, ਮਿਸ਼ਰ, ਜੋਸ਼ੀ ਆਦਿ ਗੁਰੂਆਂ ਪਾਸ ਰਾਖਵੀਂ ਹੈ। ਪਰੰਤੂ ਬਾਣੀ ਵਿਚ ਸਾਰੀ ਸ਼ਕਤੀ, ਵਿਸ਼ੇਸ਼ ਕਰਕੇ ਅਛੂਤ, ਨੀਚ, ਅਪਮਾਨਤ, ਸੰਤਾਂ, ਸਾਧੂਆਂ ਅਤੇ ਭਗਤਾਂ ਪਾਸ ਰਾਖਵੀਂ ਹੈ ਤੇ ਬਾਣੀ ਦਾ ਅਕਾਲ ਪੁਰਖ ਇਨ੍ਹਾਂ ਸਾਧੂਆਂ ਤੇ ਭਗਤਾਂ ਨਾਲ ਗੋਸ਼ਟੀਆਂ ਕਰਦਾ ਹੈ। ਬਾਣੀ ਦਾ ਨਿਰੰਕਾਰ ਜਾਤ ਵਰਣ ਤੇ ਉਚ-ਨੀਚ ਤੋਂ ਮੁਕਤ, ਸਭ ਦਾ ਸਮਾਨ ਸਿਰਜਣਹਾਰ ਹੈ। ਜਿੱਥੇ ਕੋਈ ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ ਤੇ ਨੀਚ ਨਹੀਂ ਹੈ। ਸਗੋਂ ਇਹ ਪੰਜੇ ਹੀ ਉਸ ਦੀ ਦਰਗਾਹ ਤੇ ਪ੍ਰਵਾਨ ਹਨ। ਇਕ ਸਮਾਨ ਹਨ। ਕੋਈ ਮਾਨ-ਅਮਾਨ ਨਹੀਂ ਹੈ। ਕੋਈ ਵਿਤਕਰਾ ਜਾਂ ਭਿੰਨ-ਭੇਦ ਨਹੀਂ ਹੈ। ਇਹ ਕੇਵਲ ਬੰਦੇ 'ਤੇ ਨਿਰਭਰ ਹੈ ਕਿ ਉਸ ਨੇ ਬੁਰਾਈਆਂ ਕਰਨੀਆਂ ਹਨ ਜਾਂ ਚੰਗਿਆਈਆਂ ਬੰਦਿਆਂ ਦੇ ਚੰਗੇ ਨੇਕ, ਬੁਰੇ ਤੇ ਠੱਗੂ ਕੰਮ ਹੀ ਅੰਤ ਫਲ ਬਣ ਕੇ ਪੇਸ਼ ਆਉਂਦੇ ਹਨ। ਏਥੇ ਕੋਈ ਪੂਰਬਲੇ ਜਨਮ ਦੇ ਕਰਮਾਂ ਦਾ ਸਿਧਾਂਤ ਨਹੀਂ ਵਿਗਸ ਸਕਦਾ। ਪੂਰਬਲੇ ਕਰਮਾਂ ਦਾ ਸਿਧਾਂਤ ਵਿਗਸਦਾ ਹੈ। ਜਿਵੇਂ ਕੋਈ ਜੱਟ, ਕਿੱਕਰਾਂ ਬੀਜ ਕੇ ਦਾਖ ਬਜੌਰੀਆਂ ਦੀ ਆਸ ਨਹੀਂ ਰੱਖ ਸਕਦਾ। ਇਹ ਕਰਮ ਸਿਧਾਂਤ ਕੇਵਲ ਏਸੇ ਜੀਵਨ ਵਿਚ ਕੀਤੇ ਚੰਗੇ ਬੁਰੇ ਕੰਮਾਂ ਤੇ ਉਨ੍ਹਾਂ ਦੇ ਅੱਗੇ-ਪਿੱਛੇ ਨਿਕਲਦੇ ਨਤੀਜਿਆਂ ਦਾ ਖੁਲਾਸਾ ਹੈ। ਜਿਸ ਦਾ ਕਿਸੇ ਪੂਰਬਲੇ ਜਨਮ ਨਾਲ ਕੋਈ ਸੰਬੰਧ ਨਹੀਂ ਹੈ। ਜੇ ਹੈ ਤਾਂ ਇਹ ਕੇਵਲ ਇਕ ਪੀੜੀ ਦੇ ਕੰਮਾਂ ਦਾ ਨਤੀਜਾ, ਅਗਲੀ ਪੀੜੀ 'ਤੇ ਜੋ ਅਸਰ-ਅੰਦਾਜ ਹੁੰਦਾ ਹੈ, ਉਹ ਹੈ। ਇਉਂ ਬਾਣੀ ਸਮੁੱਚੇ ਰੂਪ ਵਿਚ ਹੀ ਬ੍ਰਾਹਮਣੀ ਸਿਸਟਮ ਵਿਰੁੱਧ ਇਕ ਸ਼ਾਨਦਾਰ ਮਾਨਵੀ ਕ੍ਰਾਂਤੀ ਦਾ ਉਲੇਖ ਹੈ। ਅਸੀਂ ਇਨ੍ਹਾਂ ਦੋਹਾਂ ਸਿਧਾਤਾਂ ਨੂੰ ਬਰੋਬਰਾਬਰ, ਮੂਲ ਰੂਪ ਵਿਚ ਪੇਸ਼ ਕਰਾਂਗੇ।

ਉਸ ਤੋਂ ਪਹਿਲਾਂ ਅਸੀਂ ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਲਿਖੀ ਬਾਣੀ ਵਿਚੋਂ ਸੰਤ, ਭਗਤ, ਸਾਧ ਅਤੇ ਸਾਧੂ ਬਾਰੇ ਸਮੁੱਚੇ ਵਿਚਾਰ ਅਲੱਗ-ਅਲੱਗ ਪੇਸ਼ ਕਰਾਂਗੇ ਤਾਂ ਕਿ ਸਦੀਆਂ ਤੋਂ ਪਾਏ ਭੁਲੇਖੇ ਤੋਂ ਮੁਕਤ ਹੋਇਆ

ਜਾ ਸਕੇ ਅਤੇ ਸਹੀ ਮਾਰਗ ਦਰਸ਼ਨ ਨੂੰ ਸਮਝਿਆ ਜਾ ਸਕੇ। ਅੱਗੇ ਦਿੱਤੀ ਜਾ ਰਹੀ ਗੁਰੂਆਂ ਦੀ ਮੂਲ ਬਾਣੀ ਦਾ ਅਸੀਂ ਅੰਸ਼ਕ ਅਰਥ ਲਿਖਣਾ ਜ਼ਰੂਰੀ ਸਮਝਦੇ ਹਾਂ। ਜਿਨ੍ਹਾਂ ਸਤਰਾਂ ਦੇ ਅਰਥ ਏਥੇ ਕੀਤੇ ਜਾ ਰਹੇ ਹਨ, ਉਨ੍ਹਾਂ ਨੂੰ ਲਕੀਰਿਆਂ ਗਿਆ ਹੈ ਤਾਂ ਕਿ ਕੋਈ ਸ਼ੰਕਾ ਨਾ ਰਹੇ। ਇਹ ਸੰਖੇਪ ਅਰਥ ਸਿੱਖੀ ਦਾ ਦ੍ਰਿਸ਼ਟੀਕੋਣ ਸਪੱਸ਼ਟ ਕਰਨ ਲਈ ਹਨ।

ਇਨ੍ਹਾਂ ਸ਼ਬਦਾਂ ਵਿਚ ਦਰਜ ਹੈ ਕਿ :—

ਸੰਤਾਂ ਦਾ ਮਾਰਗ ਹੀ ਧਰਮ ਦੀ ਪਉੜੀ ਹੈ।

ਇਹ ਸੰਤ ਹਨ :–ਸੰਤ/ਭਗਤ/ਗੁਰੂ/ਸਤਿਗੁਰੂ/ਸਾਧ–ਸਾਧੂ ;

ਨਾਮਦੇਵ–ਛੀਂਬਾ, ਕਬੀਰ–ਜੁਲਾਹਾ, ਰਵੀਦਾਸ–ਚੁਮਾਰ, ਸੈਣ (ਨਾਈ–ਬੁਤਕਾਰੀਆ)

ਇਹ ਸਾਰੇ ਅਛੂਤ ਹਨ, ਨੀਚ ਹਨ, ਜਿਨ੍ਹਾਂ ਨੂੰ ਲੋਕੀ ਢੇਡ ਕਹਿੰਦੇ ਹਨ। ਪਰੰਤੂ ਅਸੀਂ (ਗੁਰੂ) ਆਖਦੇ ਹਾਂ ਕਿ ਇਹ ਮਹਾਂ ਪੁਰਸ਼ ਸੰਸਾਰ ਵਿਚ ਉਚ ਤੋਂ ਉਚ ਹਨ। ਬ੍ਰਹਮ ਗਿਆਨੀ ਹਨ। ਪ੍ਰਮੇਸ਼ਰ ਰੂਪ ਹਨ ਤੇ ਪਾਰਬ੍ਰਹਮ ਪ੍ਰਮੇਸ਼ਰ ਇਨ੍ਹਾਂ ਨਾਲ ਬੈਠ ਕੇ ਗੋਸ਼ਟੀਆਂ ਕਰਦਾ ਹੈ। ਕਿਉਂਕਿ ਉਹ ਇਨ੍ਹਾਂ ਉੱਤਮ ਸੰਤਾਂ–ਭਗਤਾਂ ਦੇ ਹੀ ਵੱਸ ਹੈ। ਇਹ ਸੰਤ–ਭਗਤ ਹੀ ਉਸਦਾ ਸਮੁੱਚਾ ਗਿਆਨ ਜਾਣਦੇ ਹਨ। ਉਹ ਗੁਰੂ ਹਨ, ਸਤਿਗੁਰੂ ਹਨ, ਜਿਨ੍ਹਾਂ ਨੇ ਸੱਚ ਦਾ ਮਾਰਗ ਦਿਖਾਇਆ ਹੈ। ਗੁਰੂਆਂ ਦੀ ਬਾਣੀ ਦੇ ਸਮੁੱਚੇ ਪਰ ਸੰਖੇਪ ਅਰਥ ਇਉਂ ਹਨ :–

–ਨਾਮਦੇਵ, ਕਬੀਰ ਅਤੇ ਰਵੀਦਾਸ ਅਜਿਹੇ ਮਹਾਂ ਮਾਨਵ ਹਨ, ਜਿਨ੍ਹਾਂ ਦੀ ਬਾਣੀ ਨੂੰ ਦੇਵਤੇ ਅਤੇ ਮਨੁੱਖ ਗਾਉਂਦੇ ਹਨ। ਉਨ੍ਹਾਂ ਦੀ ਬਾਣੀ ਅਟੱਲ ਸੱਚ ਹੈ, ਜਿਸ ਨੂੰ ਮਿਟਾਇਆ ਨਹੀਂ ਜਾ ਸਕਦਾ। ਭਗਤਾਂ ਦੀ ਬਾਣੀ ਉੱਤਮ ਹੈ, ਜੋ ਰੋਜ਼ ਨਿਆਰੀ ਕਥਾ ਕਹਿੰਦੇ ਹਨ। ਭਗਤਾਂ ਦੀ ਬਾਣੀ ਅੰਮ੍ਰਿਤ ਹੈ। ਅਸੀਂ ਉਨ੍ਹਾਂ ਚਰਨਾਂ ਦੀ ਪੂਜਾ ਨਿੱਤ ਕਰਦੇ ਹਾਂ। ਜੋ ਉਨ੍ਹਾਂ ਦੇ ਧਰਮ ਮਾਰਗ 'ਤੇ ਚਲਦੇ ਹਨ। ਇਨ੍ਹਾਂ ਸਾਧੂਆਂ ਦੀ ਅੰਮ੍ਰਿਤ ਬਾਣੀ ਤੋਂ ਮੁਕਤੀ ਅਤੇ ਜੁਗਤੀ ਮਿਲਦੀ ਹੈ। ਸੰਤਾਂ ਦਾ ਉਪਦੇਸ਼ ਸੁਣ ਕੇ ਜਮਦੂਤਾਂ ਦਾ ਭੈਅ ਹੀ ਲੱਥ ਗਿਆ। ਹਰੀ ਦੇ ਇਹ ਸੰਤ ਸਤਿਗੁਰੂ ਹਨ, ਸੱਤ ਪੁਰਖ ਹਨ ਜੋ ਅੰਮ੍ਰਿਤ ਬਾਣੀ ਬੋਲਦੇ ਹਨ। ਇਹ ਭਗਤ ਸੱਚੇ ਦਰ ਸੁਹਾਉਂਦੇ ਹਨ, ਕਿਉਂਕਿ ਉਹ ਸੱਚ ਦੇ ਵਪਾਰੀ ਹਨ। ਸਾਧੂਆਂ ਦੀ ਬਾਣੀ ਅੰਮ੍ਰਿਤ ਹੈ, ਜੋ ਜਪਦਾ ਹੈ ਉਸ ਦੀ ਗਤੀ ਹੋ ਜਾਂਦੀ ਹੈ। ਭਗਤਾਂ ਨੇ ਪੁਰਾਣੀਆਂ ਕਥਾਵਾਂ ਦੇ ਪ੍ਰਸੰਗ ਵਿਚ ਗਿਆਨ ਦਿੱਤਾ। ਦੁਸ਼ਟ ਲੋਕਾਂ ਦਾ ਪਰਦਾ ਫਾਸ਼ ਕੀਤਾ। ਉਸ ਨੂੰ ਅਸੀਂ ਮੰਨ ਲਿਆ ਹੈ। ਖੱਤਰੀ, ਬ੍ਰਾਹਮਣ, ਸ਼ੂਦਰ ਚੰਡਾਲ ਕੋਈ ਵੀ ਹੋਵੇ, ਇਨ੍ਹਾਂ ਸਾਧੂਆਂ ਦੀ ਸ਼ਰਨ ਪੈ ਕੇ ਪਾਰ ਹੋ ਜਾਂਦਾ ਹੈ। ਇਹ ਸਾਧੂ ਜਿਨ੍ਹਾਂ ਦਾ ਨਾਂ ਹੈ ਜੈ ਦੇਵ, ਨਾਮਦੇਵ, ਕਬੀਰ, ਤ੍ਰਿਲੋਚਨ ਅਤੇ ਰਵੀਦਾਸ। ਇਨ੍ਹਾਂ ਭਗਤਾਂ ਨਾਲ ਤਾਂ ਪ੍ਰਭੂ ਗੋਸ਼ਟੀਆਂ ਕਰਦਾ ਹੈ। ਜੋ ਮੈਂ ਕਿਹਾ ਹੈ, ਸੰਤਾਂ ਦੀਆਂ ਸੱਚੀਆਂ ਸਾਖੀਆਂ ਸੁਣ ਕੇ ਕਿਹਾ ਹੈ। ਉਹ ਸ਼ਬਦ ਜੋ ਸੂਰਜ ਵਾਂਗ ਚਾਰਾ ਜੁੱਗਾਂ ਅੰਦਰ ਚਮਕਣ ਵਾਲੇ ਹਨ, ਇਹ ਭਗਤਾਂ ਦੀ ਬਾਣੀ ਨੂੰ ਵਿਚਾਰਨ ਤੋਂ ਬਾਅਦ ਹੀ ਲੱਭੇ ਹਨ। ਭਗਤਾਂ ਦਾ ਤਾਂ ਮਾਰਗ ਹੀ ਨਿਰਾਲਾ ਹੈ, ਬੜਾ ਔਖਾ ਰਾਹ ਹੈ। ਆਵਹੁ ਸਤਿਗੁਰੂ ਦੇ ਪਿਆਰਿਓ ਗੁਰੂ ਦੀ ਬਾਣੀ ਗਾਓ ਜੋ ਸਭ ਤੋਂ ਉੱਤਮ ਹੈ, ਜਿਸ ਤੋਂ ਬਿਨਾ ਬਾਕੀ ਸਾਰੀ ਬਾਣੀ ਕੱਚੀ ਹੈ, ਨਿਰਆਧਾਰ ਹੈ। ਅਸੀਂ ਤਾਂ ਦਾਸਾਂ ਦੇ ਦਾਸ ਹਾਂ। ਹੁਕਮ (ਸੰਸਾਰ ਅਤੇ ਬ੍ਰਹਿਮੰਡ ਦਾ ਸਿਧਾਂਤ) ਜਾਣਕੇ ਅਸੀਂ ਤਾਂ ਨਿਹਾਲ ਹੋ ਗਏ ਹਾਂ। ਇਹ ਭਗਤਾਂ ਦੀ ਘਾਲਣਾ ਹੈ। ਹੇ ਅੰਤਰਜਾਮੀ ਵਿਧਾਤੇ ਪੁਰਖ, ਮੇਰੇ ਮਨ ਦੀ ਇਹ ਸੁੱਖਣਾ ਪੂਰੀ ਕਰ ਅਤੇ ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜ ਦੇਹ। ਇਨ੍ਹਾਂ ਸਾਧੂਆਂ ਦੀ ਸੰਗਤ ਕਰਨ ਨਾਲ ਅਠਾਹਟ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ। ਜੋ ਭਗਤੀ ਹਿਤ ਨਾਮ ਜਪਣ ਦੇ ਚਾਹਵਾਨ ਹਨ, ਉਹ ਇਹ ਜਾਣ ਲੈਣ ਕਿ 'ਰਾਮ' ਸੰਤਾਂ ਅਤੇ ਭਗਤਾਂ ਦੀ ਸੰਗਤ ਵਿਚ ਮਿਲਦਾ ਹੈ। ਤਿੰਨਾਂ ਭਗਤਾਂ ਨੂੰ ਸਦਾ ਨਮਸਕਾਰ ਕਰੋ, ਜੋ ਦਿਨ ਰਾਤ ਹਰੀ ਦੇ ਗੁਣ ਗਾਉਂਦੇ ਹਨ। ਭਗਤਾਂ ਅਤੇ ਸੰਸਾਰੀ ਲੋਕਾਂ (ਜੋ ਤ੍ਰਿਸਨਾਵਾਂ ਤੇ ਖੁਦਗਰਜੀਆਂ ਲੋਕ ਹੰਕਾਰ ਕਾਮ ਕ੍ਰੋਧ ਵਿਚ ਫਸੇ ਰਹਿੰਦੇ ਹਨ।) ਵਿਚਕਾਰ ਜ਼ਮੀਨ ਅਸਮਾਨ ਦਾ ਅੰਤਰ ਹੈ। ਇਨ੍ਹਾਂ ਭਗਤ ਜਨਾਂ ਨੂੰ ਦੇਖਣ ਸੁਣਨ ਤੋਂ ਬਾਅਦ ਹੀ ਸੰਸਾਰ ਦੇ ਪਾਰ ਉਤਾਰੇ ਦੀ ਭਾਵਨਾ ਪੈਦਾ ਹੋਈ ਹੈ। ਇਹ ਭਗਤ ਧੰਨ ਹਨ, ਸਾਡੇ ਸਤਿਗੁਰੂ ਹਨ। ਜਿਨ੍ਹਾਂ ਨੇ ਵੈਰੀਆਂ ਅਤੇ ਮਿੱਤਰਾਂ ਸਭ ਪ੍ਰਤੀ ਸਮਾਨ ਦ੍ਰਿਸ਼ਟੀ ਦਿਖਾਈ ਹੈ। ਸਾਰੀਆਂ ਰਿੱਧੀਆਂ ਸਿੱਧੀਆਂ ਭਗਤਾਂ ਦੇ ਚਰਨਾਂ ਵਿਚ ਹਨ। ਮੈਂ ਆਖਦਾ ਹਾਂ ਕਿ ਸਤਿਗੁਰੂ ਸਾਧੂ ਸੱਜਣਾਂ ਨੂੰ ਮਿਲਕੇ ਸਾਰੇ ਦੁੱਖ ਦੂਰ ਹੋ ਗਏ। ਜੋ ਗੱਲਾਂ ਭਗਤ ਮੂੰਹੋਂ ਕੱਢਦੇ ਹਨ, ਉਹ ਬਚਨ ਪੂਰੇ ਹੋ ਜਾਂਦੇ ਹਨ। ਉਹ ਗਧੇ ਲੋਕ ਜੋ ਸੰਤਾਂ ਨਾਲ ਖਹਿੰਦੇ ਹਨ, ਸੁੱਖ ਨਹੀਂ ਪਾ ਸਕਦੇ। ਨਿਰਵੈਰ ਨਿਮਾਣੇ ਲੋਕਾਂ ਨਾਲ ਵੈਰ ਕਰਾਉਂਦੇ ਹਨ ਅਤੇ ਧਰਮ ਨਿਆਂ ਹਜਮ ਕਰ ਜਾਂਦੇ ਹਨ। ਜੇ ਇਹ ਸੰਤ ਸਰਾਪ ਦੇਣ ਤਾਂ ਲੋਕ ਭਟਕਦੇ ਫਿਰਦੇ ਹਨ। ਭਾਵ ਜੋ ਸੰਤ ਨਾਮਦੇਵ, ਸੰਤ ਕਬੀਰ ਅਤੇ ਸੰਤ ਰਵੀਦਾਸ ਵਰਗੇ ਸੰਤਾਂ ਦੇ ਮਾਰਗ ਤੋਂ ਦੂਰ ਰਹਿੰਦੇ ਹਨ, ਉਹ ਠੇਡੇ ਠੋਕਰਾਂ ਖਾਂਦੇ ਰਹਿੰਦੇ ਹਨ। ਹਰੀ ਸੰਤਾਂ ਨੇ ਮਾਰਗ ਦਿਖਾਇਆ ਤਾਂ ਅਸੀਂ ਪਿੱਛੇ ਲੱਗ ਤੁਰੇ। ਉਹ ਸੰਤ ਜਿਨ੍ਹਾਂ ਨੀਚ ਜਾਤ ਹੋ ਕੇ ਵੀ ਨਾਮ ਜਪਦਿਆਂ ਉੱਤਮ ਪਦਵੀ ਪ੍ਰਾਪਤ ਕਰ ਲਈ ਹੈ। ਇਹ ਨਾਮਦੇਵ ਛੀਂਬਾ, ਇਹ ਰਵੀਦਾਸ ਚੁਮਾਰ, ਜਿਨ੍ਹਾਂ ਦੇ ਚਾਰੇ ਵਰਨ ਆ ਪੈਰੀਂ ਪਏ ਹਨ, ਅਸੀਂ ਉਨ੍ਹਾਂ ਦੇ ਦਿਨ ਰਾਤ ਦਰਸ਼ਨ ਚਾਹੁੰਦੇ ਹਾਂ। ਅਸੀਂ ਤਾਂ ਉਨ੍ਹਾਂ ਦੇ ਵੀ ਚਰਨ ਸੇਵਕ ਹਾਂ, ਜੋ ਨੀਚ ਜਾਤ ਹਰ ਜਨਾਂ ਦੇ ਵੀ ਸੇਵਕ ਹਨ। ਉਨ੍ਹਾਂ ਸਾਧੂ–ਸੰਤਾਂ ਨਾਲ ਮਿਲ ਰਹਿਣਾ ਬੇਹਤਰ ਹੈ, ਜੋ ਪਰਉਪਕਾਰੀ ਗੁਣਾਂ ਦੀ ਬਾਣੀ ਬੋਲਦੇ ਹਨ। ਇਨ੍ਹਾਂ ਭਗਤਾਂ ਨੂੰ ਸਦਾ ਨਿਵ ਕੇ ਰਹੋ। ਨਿਵਣ ਨਾਲ ਹੀ ਗੁਣ ਫਲ ਮਿਲਦਾ ਹੈ। ਜੋ ਵੀ ਭਗਤ ਹੋਏ ਹਨ, ਉਨ੍ਹਾਂ ਦੀ ਬਿਨਾ ਭਰਮ ਪੂਜਾ ਕਰੋ। ਉਨ੍ਹਾਂ ਦੀ ਜਾਤ ਪਾਤ ਵੇਖ ਕੇ ਨਾ ਭਰਮੋ। ਪੰਡਤ ਤਾਂ ਵੇਦ ਪੁਕਾਰਦਾ ਹੈ। ਪਰ ਭਗਤ ਨਵੀਆਂ ਨਵੇਕਲੀਆਂ ਕਹਿੰਦੇ ਹਨ। ਸਭ ਕਹਿੰਦੇ ਹਨ ਕਿ ਰੱਬ ਪਾ ਲਿਆ, ਪਰ ਜਿਨ੍ਹਾਂ ਨੇ ਪਾ ਲਿਆ ਉਹ ਭਗਤ ਹੀ ਹਨ। ਮੇਰੇ ਮੁਖ ਨੂੰ ਸੰਤਾਂ ਦੀ ਰੇਣ ਲੱਗ ਗਈ ਹੈ, ਦੁਰਮੱਤ ਖਤਮ ਹੋਈ ਅਤੇ ਪੂਰੀ ਬੁੱਧੀ ਤੋਂ ਮੁਕਤ ਹੋਏ ਹਾਂ। ਸਾਧਾਂ ਦੀ ਕ੍ਰਿਪਾ ਨਾਲ ਸੁੱਕਾ ਹਰਾ ਹੋ ਜਾਂਦਾ ਹੈ ਅਤੇ ਸੁਮੱਤ ਮਿਲਦੀ ਹੈ। ਸੰਤਾਂ ਦੇ ਚਰਨੀ ਲੱਗੋ ਜੋ ਗੁਰੂ ਦੇਣ ਉਹੀ ਬੰਦੇ ਦੇ ਕੰਮ ਦੀ ਚੀਜ਼ ਹੈ। ਜਿਨ੍ਹਾਂ ਦਾ ਦਰਬਾਰ ਸਭ ਤੋਂ ਉੱਚਾ ਹੈ, ਉਹ ਸਾਰੇ ਭਗਤ ਜਿਨ੍ਹਾਂ ਦਾ ਨਾਮ (ਪਰਉਪਕਾਰੀ ਵਿਚਾਰ ਧਾਰਾ) ਹੀ ਆਧਾਰ ਹੈ। ਇਨ੍ਹਾਂ ਸਾਧੂਆਂ ਨਾਲ ਮਿਲ ਕੇ ਪਾਰਬ੍ਰਹਮ ਦੀ ਅਸਲੀਅਤ ਜਾਣ ਲਈ ਹੈ। ਇਨ੍ਹਾਂ ਸੰਤਾਂ ਸੰਗ ਮਿਲਕੇ (ਜਾਤ ਦਾ) ਹੰਕਾਰ ਮਿਟ ਗਿਆ। ਸਭ ਨੂੰ ਬਰਾਬਰ ਸਿਰਜਣ ਵਾਲਾ ਏਕੰਕਾਰ ਨਜ਼ਰ ਆ ਗਿਆ ਹੈ। ਸਾਧੂਆਂ ਸੰਗ ਮਿਲ ਕੇ ਜਾਤ ਦਾ ਬਿਕਾਰ ਮਿਟ ਜਾਂਦਾ ਹੈ। ਇਹ ਸਭ ਤੋਂ ਵੱਡਾ ਉਪਕਾਰ ਹੈ। ਸਾਧਾਂ ਦੀ ਸੰਗਤ ਵਿਚ ਸੰਤਾਂ ਦੀ ਕ੍ਰਿਪਾ ਨਾਲ ਸੁੱਤਾ ਮਨ ਜਾਗ ਪਿਆ ਹੈ। ਬੇਸ਼ੁਮਾਰ ਲੋਕ ਭਾਲਦੇ ਥੱਕ ਗਏ, ਪਰੰਤੂ ਭਗਤ ਉਹੀ

ਬਣੇ ਜਿਨ੍ਹਾਂ ਤੇ ਕ੍ਰਿਪਾ ਹੋਈ। ਜੇ ਕਿਸੇ ਨੇ ਸ਼ੁੱਧ ਅਤੇ ਸੱਚ ਪ੍ਰਾਪਤ ਕਰਨੇ ਹਨ ਤਾਂ ਇਹ ਸੰਤਾਂ ਕੋਲ ਹਨ। ਸਾਰੇ ਬੰਦਿਆਂ ਵਿਚ ਉਹੀ ਪ੍ਰਧਾਨ ਹੈ, ਜਿਸਨੇ ਸਾਧੂਆਂ ਸੰਗ ਬਹਿ ਕੇ ਹੰਕਾਰ ਮਿਟਾ ਲਿਆ ਤੇ ਜਿਸ ਨੇ ਆਪਣੇ ਆਪ ਨੂੰ ਸਭ ਤੋਂ ਨੀਚ ਜਾਣ ਲਿਆ। ਉਹੀ ਸਭ ਤੋਂ ਉੱਚਾ ਹੋ ਗਿਆ। ਇਨ੍ਹਾਂ ਸਾਧੂਆਂ ਦੀ ਕਥਾ ਅਚਰਜ ਹੈ। ਅਭਿਮਾਨ ਮਿਟ ਜਾਂਦਾ ਹੈ, ਗਿਆਨ ਹੋ ਜਾਂਦਾ ਹੈ। ਦੁਸ਼ਮਣ ਮਿੱਤਰ ਹੋ ਜਾਂਦਾ ਹੈ। ਪਵਿੱਤਰ ਬਣ ਜਾਈਦਾ ਹੈ। ਸਾਰਾ ਧਰਮ ਹੀ ਇਨ੍ਹਾਂ ਪਾਸ ਹੈ। ਕੁਲਾਂ, ਕੁਟੰਬ ਸਭ ਤਰ ਜਾਂਦੇ ਹਨ। ਇਨ੍ਹਾਂ ਦੀ ਸ਼ੋਭਾ ਸਭ ਤੋਂ ਉੱਚੀ ਹੈ। ਇਨ੍ਹਾਂ ਸੰਤਾਂ ਦੀ ਨਿੰਦਾ ਕਰਨ ਵਾਲੇ ਹੀ ਮੁੜ-ਮੁੜ ਅਵਤਾਰ ਲੈਂਦੇ ਹਨ। (ਸੰਕੇਤ ਵਿਸ਼ਨੂੰ, ਰਾਮ ਅਤੇ ਕ੍ਰਿਸ਼ਨ ਵੱਲ ਹੈ) ਤਿੰਨਾਂ ਲੋਕਾਂ ਵਿਚ ਉਹੀ ਭਗਤ ਸੁਣੀਂਦੇ ਹਨ। ਜਿਨ੍ਹਾਂ ਦੇ ਹਿਰਦੇ ਵਿਚ ਸਭ ਨੂੰ ਬਰਾਬਰ ਸਿਰਜਣ ਵਾਲਾ ਇਕ ਏਕੰਕਾਰ ਹੀ ਹੈ। ਸਭ ਧਰਮ ਸੰਤਾਂ ਦੇ ਹਿਰਦੇ ਵਿਚ ਹੈ। ਵੇਦ ਸ਼ਾਸਤਰਾਂ ਦੀ ਬਾਣੀ ਵੀ ਹੈ, ਪਰੰਤੂ ਸਾਰਾ ਮੱਤ ਮਤਾਂਤ ਭਗਤਾਂ ਦੇ ਮਨ ਵਿਚ ਹੀ ਟੀਕਿਆ ਹੋਇਆ ਹੈ। ਉਨ੍ਹਾਂ ਦੀ ਉਸਤਤ ਨਿਰਮਲ ਹੈ, ਬਾਣੀ ਅੰਮ੍ਰਿਤ ਹੈ। ਮਨ ਵਿਚ ਇਕ ਨਾਮ ਹੈ ਤਾਂ ਅਸੀਂ ਉਨ੍ਹਾਂ ਦੀ ਸਰਨ ਆਏ ਹਾਂ। ਸਾਡੇ ਦੁੱਖ ਰੋਗ ਭੈਅ ਭਰਮ ਸਭ ਮਿਟ ਗਏ ਹਨ। ਇਨ੍ਹਾਂ ਦੀ ਸ਼ੋਭਾ ਸਭ ਤੋਂ ਉੱਤਮ ਹੋ ਗਈ ਹੈ। ਇਨ੍ਹਾਂ ਸੰਤਾਂ ਦੇ ਉਪਦੇਸ਼ ਸੁਣੋ। ਚਰਨ ਧੋਵੋ, ਦੁਰਮੱਤ ਖੋਵੋ, ਦਾਸਾਂ ਦੀ ਧੂੜ ਬਣੋ ਇਸ ਵਿਚ ਕੁਝ ਵੀ ਮੰਦਾ ਨਹੀਂ, ਬੁਰਾ ਨਹੀਂ। ਅੱਧੇ ਟਕੇ ਦਾ ਛੀਂਬਾ, ਨੀਚ ਜਾਤ ਦਾ ਜੁਲਾਹਾ, ਪਸ਼ੂ ਢੋਣ ਵਾਲਾ ਰਵੀਦਾਸ, ਬੁੱਤ ਬਣਾਉਂਦਾ ਸੈਣ ਨਾਈ, ਪਾਰਬ੍ਰਹਮ ਦੀ ਸੋਝੀ ਪਾ ਕੇ ਭਗਤ ਹੋ ਗਏ ਹਨ। ਜੋ ਚਾਰਾਂ ਕੁੰਟਾਂ ਵਿਚ ਜਾਣੇ ਗਏ ਹਨ। ਇਨ੍ਹਾਂ ਨੂੰ ਵੇਖ ਕੇ ਧੰਨੇ ਜਾਟ ਨੇ ਵੀ ਉਹੀ ਭਗਤੀ ਮਾਰਗ ਫੜ ਲਿਆ ਤੇ ਪਾਰਬ੍ਰਹਮ ਵੇਖ ਲਿਆ। ਹੁਣ ਕੋਈ ਇਨ੍ਹਾਂ ਦੀ ਜਾਤ ਨਹੀਂ ਪੁੱਛਦਾ, ਇਹ ਨਾਮਦੇਵ, ਤ੍ਰਿਲੋਚਨ, ਕਬੀਰ ਦਾਸ ਤੇ ਰਵੀਦਾਸ ਚੁਮਾਰ ਸਭ ਮੁਕਤ ਹੋ ਗਏ ਹਨ। ਇਨ੍ਹਾਂ ਗੁਰੂਆਂ ਦੇ ਪੈਰ ਪੂਜੋ। ਦੁਰਮੱਤ ਮਿਟ ਜਾਂਦੀ ਹੈ। ਸਾਧੂ ਲੋਕਾਂ ਨਾਲ ਭਵਜਲ ਪਾਰ ਹੋ ਜਾਂਦਾ ਹੈ। ਭਗਤਾਂ ਦੀ ਧੂੜੀ (ਗਿਆਨ) ਤਨ ਮਨ ਤੇ ਲਗਾਇਆ, ਅਪਵਿੱਤਰ ਵੀ ਪਵਿੱਤਰ ਹੋ ਜਾਂਦੇ ਹਨ। ਜੇ ਕੋਈ ਨਿਰਗੁਣ ਹੈ, ਨੀਚ, ਹੈ, ਅਨਾਥ ਹੈ, ਅਪਰਾਧੀ ਹੈ ਤਾਂ ਉਸ ਨੂੰ ਸੰਤਾਂ ਦੀ ਓਟ ਵਿਚ ਆਉਣਾ ਚਾਹੀਦਾ ਹੈ। ਅਸੀਂ ਤਾਂ ਤਨ, ਮਨ, ਧਨ ਸੰਤਾਂ ਦੇ ਚਰਨੀਂ ਰੱਖ ਦਿੱਤਾ ਹੈ, ਸੰਤਾਂ ਦੀ ਕ੍ਰਿਪਾ ਹੋਈ ਹੈ। ਸਭ ਸੁਖ ਸ਼ਾਂਤੀ ਹੋ ਗਈ ਹੈ। ਸੰਤਾਂ ਬਰਾਬਰ ਕੋਈ ਹੋਰ ਦਾਤਾ ਨਹੀਂ ਹੈ, ਜੋ ਸਾਧੂਆਂ ਦੀ ਸ਼ਰਨ ਆ ਪੈਂਦਾ ਹੈ, ਉਹ ਪਾਰ ਹੋ ਜਾਂਦਾ ਹੈ। ਅਸੀਂ ਤਾਂ ਸੰਤਾਂ ਦੀ ਸ਼ਰਨ ਹਾਂ। ਸੰਤਾਂ ਦੀ ਧੂੜ ਹਾਂ। ਸੰਤਾਂ ਨਾਲ ਹੀ ਲੈਣ ਦੇਣ ਤੇ ਵਿਵਹਾਰ ਹੈ। ਸੰਤਾਂ ਨੇ ਅਜਿਹੀ ਪੂੰਜੀ ਦੇ ਦਿੱਤੀ ਹੈ ਕਿ ਮਨ 'ਚ ਵੜਿਆ ਛਲ ਹੀ ਨਿਕਲ ਗਿਆ ਹੈ। (ਭਾਵ ਬ੍ਰਾਹਮਣੀ ਵਰਤਾਰਾ) ਸੰਤਾਂ ਦਾ ਮਾਰਗ ਧਰਮ ਦੀ ਪੌੜੀ ਹੈ, ਕਿਸੇ ਵੱਡੇ ਭਾਗਾਂ ਵਾਲੇ ਨੂੰ ਹੀ ਮਿਲਦਾ ਹੈ। ਸੱਚਾ ਸਿਰਜਣਹਾਰ ਸੰਤਾਂ ਅਤੇ ਭਗਤਾਂ ਦੀ ਓਟ ਹੈ, ਟੇਕ ਹੈ। ਸੰਤਾਂ ਦੇ ਬਰਾਬਰ ਕੋਈ ਨਹੀਂ। ਭਗਤਾਂ ਦੀ ਉਸ ਪ੍ਰਭੂ ਨਾਲ ਬਣਦੀ ਹੈ, ਜੋ ਹਰ ਜਗ੍ਹਾ ਬਰਾਬਰ ਹੈ। ਸੰਤਾਂ ਦੀ ਧੂੜ ਲੈ ਕੇ ਮੱਥੇ ਲਾ ਲਓ। ਭਾਵੇਂ ਉਹ ਅਤਿ ਨੀਚ ਵੀ ਹੋਵੇ, ਉਸ ਨੂੰ ਬੇਨਤੀ ਕਰੋ। ਬੁਲਾਓ, ਆਪਣਾ ਜਾਤੀ ਹੰਕਾਰ ਛੱਡ ਕੇ ਪੈਰ ਮਲੋ ਤੇ ਉਨ੍ਹਾਂ ਸੰਤਾਂ ਦੇ ਰੰਗ ਵਿਚ ਰੰਗੇ ਜਾਵੋ। ਜੋ ਅੰਮ੍ਰਿਤ ਗੁਣ ਉਹ ਬੋਲਦੇ ਹਨ, ਉਹ ਆਪਣੇ ਮਨ ਨੂੰ ਪਿਆ ਦਿਉ। ਭਗਤਾਂ ਨੂੰ ਨਮਸਕਾਰ ਕਰੋ ਅਤੇ ਧੂੜੀ ਮੱਥੇ ਲਾਵੋ। ਭਗਤਾਂ ਤੋਂ ਬਿਨਾ ਸੰਸਾ (ਭਰਮ, ਚਿੰਤਾ, ਭੈਅ) ਖਤਮ ਨਹੀਂ ਹੁੰਦਾ। ਮੈਨੂੰ ਗੁਰੂ ਨੇ ਇਹੀ ਦੱਸਿਆ ਹੈ। ਸੰਤ ਸਹਾਈ ਹੋਏ ਹਨ, ਦਇਆਲ ਹੋਏ ਹਨ। ਸੁਰਤ ਮੱਤ ਅਤੇ ਬੁੱਧ ਵਿਚ ਪ੍ਰਕਾਸ਼ ਭਰ ਗਿਆ ਹੈ। ਸੰਤਾਂ ਜੀਵਾਂ ਦੇ ਸਹਾਰੇ ਹਨ। ਭਵਜਲ ਤਾਰਨਹਾਰ ਹਨ। ਉਨ੍ਹਾਂ ਨੂੰ ਸਭ ਤੋਂ ਉੱਚਾ ਜਾਣੋ। ਇਹੀ ਪਿਆਰ ਨਾਮ ਹੈ। ਨਾ ਤੂੰ ਪਾਖੰਡ ਕਰਨ ਨਾਲ, ਨਾ ਵੇਦ ਕਤੇਬ ਪੜ੍ਹਨ ਨਾਲ, ਨਾ ਤੀਰਥਾਂ ਤੇ ਨਹਾਉਣ ਨਾਲ, ਨਾ ਧਰਤੀ ਤੇ ਘੁੰਮਣ ਨਾਲ, ਨਾ ਫਜ਼ੂਲ ਸਿਆਣਪਾ ਨਾਲ, ਨਾ ਬਹੁਤਾ ਦਾਨ ਕਰਨ ਨਾਲ ਮਿਲਦਾ ਹੈ। ਸਭ ਕੁਝ ਤੇਰੇ ਵੱਸ ਵਿਚ ਹੈ। ਪਰੰਤੂ ਤੂੰ ਕੇਵਲ ਭਗਤਾਂ ਦੇ ਵੱਸ ਵਿਚ ਹੈ। ਭਗਤ ਹੀ ਤੇਰੀ ਸ਼ਕਤੀ ਹਨ। ਭਗਤਾਂ ਦੀ ਦਇਆ ਨਾਲ ਬੁੱਧ ਪ੍ਰਕਾਸ਼ਮਈ ਹੋ ਜਾਂਦੀ ਹੈ ਅਤੇ ਦੁਰਮੱਤ ਮਿਟ ਜਾਂਦੀ ਹੈ। ਸੰਤਾਂ ਦੀ ਮੱਤ ਲਵੋ, ਉਨ੍ਹਾਂ ਸੰਗ ਤੁਰ ਕੇ ਪਰਮਗਤ ਪਾਵੋ।

-ਪਰ ਲੜ ਕੋਈ-ਕੋਈ ਲਗਦਾ ਹੈ, ਪਰ ਬੰਦਾ ਜਨਮਾਂ ਦਾ ਸੁੱਤਾ ਜਾਗ ਪੈਂਦਾ ਹੈ।

-ਭਗਤਾਂ ਦੀ ਨਿੰਦਿਆ ਕਰਨ ਵਾਲੇ ਦਾ ਸਭ ਕੁਝ ਤਬਾਹ ਹੋ ਜਾਂਦਾ ਹੈ।

-ਇਨ੍ਹਾਂ ਭਗਤਾਂ ਨੂੰ ਧੰਨੇ ਨੇ ਸੇਵਿਆ ਏਥੋਂ ਹੀ ਤ੍ਰਿਲੋਚਨ ਤੇ ਬੇਣੀ ਨੂੰ ਪ੍ਰਕਾਸ਼ ਹੋਇਆ। ਜੈ ਦੇਵ ਜੋ ਬ੍ਰਾਹਮਣ ਸੀ, ਉਸਨੇ ਜਾਤ ਦਾ ਹੰਕਾਰ ਤਿਆਗਿਆ। ਸੈਣ ਨਾਈ ਵੀ ਪਾਰ ਉਤਰਿਆ। ਕਬੀਰ, ਨਾਮਦੇਵ ਅਤੇ ਰਵੀਦਾਸ ਹਰੀ ਸੰਗ ਵਸਦੇ ਹਨ। ਨਾਮਦੇਵ, ਕਬੀਰ, ਰਵੀਦਾਸ ਤੇ ਸੈਣ ਚਾਰਾਂ ਦੀ ਠਾਕੁਰ ਪ੍ਰਭੂ ਨਾਲ ਬਣਦੀ ਹੈ। ਅਸੀਂ ਤਾਂ ਮਾਤਾ-ਪਿਤਾ ਨੂੰ ਤਿਆਗ ਕੇ ਮਨ ਸੰਤਾਂ ਨੂੰ ਸਮਰਪਤ ਕੀਤਾ ਹੈ। ਇਸ ਕਾਰਨ ਸਾਡੀ ਜਾਤ, ਜਨਮ ਤੇ ਕੁਲ ਮਿਟ ਗਈ ਹੈ। ਉਹੀ ਸਭ ਤੋਂ ਉੱਚਾ ਹੈ, ਜਿਸ ਨਾਲ ਭਗਤ ਹਨ। ਇਹ ਗੁਰੂ ਬਾਣੀ ਦੀਆਂ ਟੁੱਟਵੀਆਂ ਸੱਤਰਾਂ ਦੇ ਅਰਥ ਹਨ। ਪੂਰੇ ਸ਼ਬਦ ਇਸ ਤੋਂ ਬਾਅਦ ਛਾਪੇ ਗਏ ਹਨ ਤਾਂ ਕਿ ਜੋ ਅਸੀਂ ਦੱਸਣਾ ਚਾਹੁੰਦੇ ਹਾਂ ਉਹ ਆਮ ਆਦਮੀ ਨੂੰ ਵੀ ਸਮਝ ਪੈ ਸਕੇ।

ਹੁਣ ਤੱਕ ਸਿੱਖ ਪ੍ਰਚਾਰਕ, ਲੇਖਕ, ਵਿਦਵਾਨ, ਬੁੱਧੀਜੀਵੀ, ਭਾਈ ਰਾਗੀ, ਢਾਡੀ, ਕਥਾਵਾਚਕ ਜੋ ਬੋਲਦੇ ਅਤੇ ਲਿਖਦੇ ਆਏ ਹਨ, ਉਹ ਇਹੀ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਅਛੂਤ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਵਿਚ ਸ਼ਾਮਲ ਕਰਕੇ ਉਨ੍ਹਾਂ ਨੂੰ ਮਾਣ ਬਖਸ਼ਿਆ। ਸਿੱਖਾਂ ਨੇ ਸੰਤਾਂ, ਭਗਤਾਂ ਨੂੰ ਉਨ੍ਹਾਂ ਦੇ ਅਛੂਤ ਹੋਣ ਕਾਰਨ ਬਰਾਬਰ ਦਾ ਮਾਣ ਇੱਜ਼ਤ ਨਹੀਂ ਦਿੱਤਾ। ਸਗੋਂ ਉਹੀ ਰਟ ਲਾਈ ਕਿ ਭਗਤ ਕਦੀ ਗੁਰੂ ਨਹੀਂ ਹੋ ਸਕਦੇ।

ਹੁਣ ਸਾਡੇ ਕੋਲ ਅੱਗੇ ਦਿੱਤੇ ਜਾ ਰਹੇ ਸੈਂਕੜੇ ਸ਼ਬਦ ਹਨ। ਜਿਨ੍ਹਾਂ ਵਿਚ ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਨੂੰ ਸਾਧੂ, ਸੰਤ, ਸਤਿਗੁਰੂ ਤੇ ਗੁਰੂ ਸ਼ਬਦਾਂ ਨਾਲ ਸੰਬੋਧਨ ਕੀਤਾ ਹੈ। ਇਕ ਪਾਸੇ ਗੁਰੂ ਹਨ, ਉਨ੍ਹਾਂ ਦੀ ਬਾਣੀ ਹੈ। ਦੂਜੇ ਪਾਸੇ ਸਿੱਖ ਲੋਕ। ਅਸੀਂ ਦੋਹਾਂ ਵਿਚੋਂ ਸੱਚ ਨੂੰ ਮੰਨਣਾ ਹੈ ਤਾਂ ਅਸੀਂ ਉਹੀ ਮੰਨਾਂਗੇ ਜੋ ਗੁਰੂ ਜੀ ਨੇ ਕਿਹਾ ਹੈ ਤੇ ਫਿਰ ਜੋ ਗੁਰੂਆਂ ਨੇ ਕਿਹਾ ਹੈ ਉਸ ਦਾ ਸਾਰ ਅੰਸ਼ ਅਸੀਂ ਉੱਪਰ ਦੇ ਆਏ ਹਾਂ ਕਿ ਸਿੱਖੀ, ਸੰਤਾਂ ਦਾ ਸਿਰਜਿਆ ਧਰਮ ਮਾਰਗ ਹੈ, ਜੋ ਗੁਰੂਆਂ ਨੇ ਪ੍ਰਵਾਨ ਕਰਕੇ ਅੱਗੇ ਤੋਰਿਆ ਅਤੇ ਪ੍ਰਵਾਨ ਚੜ੍ਹਾਉਣ ਦੇ ਅਲੌਕਿਕ ਯਤਨ ਕੀਤੇ। ਹੁਣ ਸਾਨੂੰ ਇਸ ਨਾਲ ਵੀ ਕੋਈ ਫਰਕ ਨਹੀਂ ਪੈਂਦਾ ਕਿ ਸਿੱਖ ਇਸ ਸੱਚ ਨੂੰ ਮੰਨਦੇ ਹਨ ਜਾਂ ਨਹੀਂ। ਸੱਚ ਤਾਂ ਸੱਚ ਹੈ। ਜੋ ਆਦਿ ਜੁਗਾਦਿ ਰਹੇਗਾ। ਇਹ ਆਦਿ ਜੁਗਾਦਿ ਸੱਚ ਦਾ ਪ੍ਰਗਟਾਵਾ ਕਰਦੇ ਹੋਏ

ਸ਼ਬਦ ਲੜੀਵਾਰ (ਜੈਤਵਾਰ) ਹੇਠ ਲਿਖੇ ਅਨੁਸਾਰ ਹਨ :

ਸਭ ਤੋਂ ਪਹਿਲਾਂ ਅਸੀਂ ਗੁਰੂ ਨਾਨਕ ਦੇਵ ਜੀ ਦੇ ਵਿਚਾਰ ਹੀ ਲਿਖਾਂਗੇ। ਕਿ ਉਹ ਕਿਸ ਨੂੰ ਸੰਬੋਧਨ ਕਰਦੇ ਹਨ ਤੇ ਕੀ ਪ੍ਰਗਟ ਕਰਦੇ ਹਨ, ਪੇਸ਼ ਹਨ ਉਨ੍ਹਾਂ ਦੇ ਸਲੋਕ ਅਤੇ ਸ਼ਬਦ :

ਸਿੱਖ ਸੰਤ ਗੁਰੂ ਵਿਚਾਰਧਾਰਾ ਦੇ ਸਿਰਜਕ ਮਾਰਗ ਦਾਤਾਵਾਂ ਦੀ ਅਗਲੀ ਕਤਾਰ ਨੂੰ ਹੋਰ ਸਪੱਸ਼ਟ ਕਰ ਦਿੰਦਾ ਹੈ ਇਹ ਸ਼ਬਦ :-

ਸੋਈ ਪੁਰਖ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ।
ਜਿਨਿ 'ਭਗਤ' ਭਵਜਲ ਤਾਰੇ
ਸਿਮਰਹੁ ਸੋਈ ਨਾਮੁ ਪਰਧਾਨੁ (ਸੋਈ ਨਾਮ, ਸੋਈ ਵਿਚਾਰਧਾਰਾ ਜੋ ਸੰਤਾਂ, ਭਗਤਾਂ ਕੋਲ ਹੈ)
ਤਿਤੁ ਨਾਮਿ ਨਾਨਕੁ ਲਹਣਾ ਥਪਿਓ ਜਨ ਸ੍ਰਬ ਸਿਧੀ।
ਕਵਿ ਜਨ ਕਲ ਸਬੁਧੀ ਕੀਰਤਿ ਜਨ ਅਮਰਦਾਸ ਬਿਸਰੀਯਾ।(1392)
ਉਧਉ ਅਕੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ।
ਸੋਈ ਨਾਮੁ ਅਛਲੁ ਭਗਤਹ ਭਵਤਾਰਣ ਅਮਰਦਾਸ ਗੁਰ ਕਉ ਫੁਰਿਆ।(1393)

• • • • •

ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ
ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰ ਰਾਮਦਾਸੁ।(1406)

**(ਭਾਗ 1)**

ਗੁਰੂਆਂ ਦੀ ਬਾਣੀ ਵਿਚ ਸੰਤ-ਭਗਤ-ਸਾਧੂ-ਸਤਿਗੁਰੂ-ਗੁਰੂ ਆਦਿ ਵੱਲੋਂ ਰਚੀ ਬਾਣੀ ਬਾਰੇ ਅਸਲੀ ਦ੍ਰਿਸ਼ਟੀਕੋਣ :-

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥
ਨਾਮਾ ਛੀਂਬਾ ਕਬੀਰੁ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ।
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ।
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥

1. ਸਤਿਗੁਰ ਸੇਵਹਿ ਤਾ ਗਤਿਮਿਤਿ ਪਾਵਹਿ ਹਰਿ ਜੀਉ ਮੰਨ ਵਸਾਏ।
ਸਚੀ ਬਾਣੀ ਸਿਉ ਚਿਤੁ ਲਾਗੈ ਆਵਣ ਜਾਣ ਰਹਾਏ॥
ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ।(67) ਗੁਰੂ ਅਮਰਦਾਸ

• • • • •

2. ਭਗਤਾ ਮਨਿ ਆਨੰਦੁ ਹੈ ਸਚੈ ਸ਼ਬਦ ਰੰਗ ਰਾਤੇ।
ਅਨਦਿਨ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ।
ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ।
ਏਕੋ ਸੇਵਨ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ।(69) ਗੁਰੂ ਅਮਰਦਾਸ

• • • • •

3. ਅੰਮ੍ਰਿਤ ਤੇਰੀ ਬਾਣੀ ਆ। ਤੇਰਿਆ ਭਗਤਾ ਰਿਦੈ ਸਮਾਣੀ ਆ।(72) ਗੁਰੂ ਨਾਨਕ

• • • • •

ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ।
ਸਫਲ ਜਨਮ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ।
ਮਨਮੁਖ ਦੁਬਿਧਾ ਦੁਰ ਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ।
ਸੰਤ ਜਨਾ ਕੀ ਕਥਾ ਨਾ ਭਾਵੈ ਓਇ ਡੂਬੇ ਸਣੁ ਪਰਵਾਰੀ।
ਨਿੰਦਕ ਨਿੰਦਾ ਕਰਿ ਮਲੁ ਧੋਵੈ ਉਹ ਮਲਭਖੁ ਮਾਇਆ ਧਾਰ।
ਸੰਤ ਜਨਾ ਕੀ ਨਿੰਦਾ ਬਿਆਪੇ ਨਾ ਉਰਵਾਰਿ ਨ ਪਾਰੀ।(507) ਗੁਰੂ ਰਾਮਦਾਸ

• • • • •

ਅਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ।
ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਿਜ ਸੁਭਾਏ ਰਾਮ॥(538)
ਤਿਸ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ
ਜੋ ਮਾਰਗਿ ਧਰਮ ਚਲੇਸਹਿ ਰਾਮ॥(540) ਗੁਰੂ ਰਾਮਦਾਸ

• • • • •

ਫਿਰਤ ਫਿਰਤ ਸੰਤਨ ਪਹਿ ਆਇਆ। ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ।
ਸਚੁ ਮੰਤਰ ਤੁਮਾਰਾ 'ਅਮ੍ਰਿਤ ਬਾਣੀ'। ਸੀਤਲ ਪੁਰਖ ਦ੍ਰਿਸਟਿ ਸੁਜਾਣੀ।
(ਗੁਰੂ ਅਰਜਨ ਦੇਵ 562)

• • • • •

ਹਰਿ ਰਸੁ ਪੀਵਹੁ ਪੁਰਖ ਗਿਆਨੀ। ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ।
ਸਾਧੂ ਅੰਮ੍ਰਿਤ ਬਾਨੀ। ਮੁਕਤਿ ਭੁਗਤਿ ਜੁਗਤਿ ਸਚੁ ਪਾਈਐ।
ਸਰਬ ਸੁਖਾ ਕਾ ਦਾਤਾ॥ (ਗੁਰੂ ਅਰਜਨ 611)

• • • • •

ਉਪਦੇਸ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ।
ਜਿਨ ਕਉ ਕ੍ਰਿਪਾਲ ਹੋਆ ਪ੍ਰਭ ਮੇਰਾ ਸੇ ਲਾਗੇ ਗੁਰ ਕੀ ਬਾਣੀ॥ (ਗੁਰੂ ਅਰਜਨ ਦੇਵ 608)

• • • • •

ਹਰਿ ਅੰਮ੍ਰਿਤ ਬਾਣੀ ਗਾਵੈ। ਸਾਧਾ ਕੀ ਧੂਰੀ ਨਾਵੈ। (ਗੁਰੂ ਅਰਜਨ ਦੇਵ 623)

• • • • •

ਮਿਲ ਸਾਧੂ ਦੁਰਮਤਿ ਖੋਇ। ਪਤਿਤ ਪੁਨੀਤ ਸਭ ਹੋਇ।
ਗੁਰ ਗੋਬਿੰਦ ਗਾਈਐ। ਸਾਧ ਸੰਗਿ ਮਿਲਿ ਧਿਆਈਐ। (ਗੁਰੂ ਅਰਜਨ ਦੇਵ 624)

• • • • •

ਹਰਿ ਕਾ ਸੰਤੁ 'ਸਤਗੁਰ' ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ।
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸਕੈ ਸਦ ਕੁਰਬਾਣੀ।
ਐਸਾ ਸੰਤੁ ਸਾਧੁ ਜਿੰਨ ਪਾਇਆ ਤੇ ਵਡ ਪੁਰਖ ਵਡਾਨੀ।
ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ। (ਗੁਰੂ ਰਾਮਦਾਸ 667)

• • • • •

ਭਗਤ ਸੋਹਰਿ ਦਰਵਾਰਿ ਸ਼ਬਦਿ ਸੁਹਾਇਆ ਜੀਉ।
ਬੋਲਹਿ ਅੰਮ੍ਰਿਤ ਬਾਣਿ (ਬਾਣੀ) ਰਸਨ ਰਸਾਇਆ ਜੀਉ।
ਨਾਨਕ ਭਗਤ ਸੋਹਿਨ ਦਰ ਸਾਚੈ ਸਾਚੇ ਕੇ ਵਾਪਾਰੀ। (ਗੁਰੂ ਨਾਨਕ 688-89)

• • • • •

ਅੰਮ੍ਰਿਤ ਬਚਨ ਸਾਧ ਕੀ ਬਾਣੀ ਜੋ ਜੋ ਜਪੈ ਤਿਸਕੀ ਗਤਿ ਹੋਵੈ।
ਹਰਿ ਹਰਿ ਨਾਮੁ ਨਿਤ ਰਸਨ ਬਖਾਨੀ।
ਕਲੀ ਕਾਲ ਕੇ ਮਿਟੇ ਕਲੇਸਾ। ਏਕੋ ਨਾਮੁ ਮਨ ਮਹਿ ਪਰਵੇਸਾ।
ਸਾਧੂ ਧੂਰਿ ਮੁਖਿ ਮਸਤਕਿ ਲਾਈ। ਨਾਨਕ ਉਧਰੇ ਹਰਿ ਗੁਰ ਸਰਣਾਈ। (ਗੁਰੂ ਅਰਜਨ 744)

• • • • •

ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ।
ਹਉਮੈ ਰੋਗੁ ਗਇਆ ਭਉ ਭਾਗਾ ਸਹਿਜੇ ਸਹਜਿ ਮਿਲਾਇਆ।
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ।
ਬਾਣੀ ਗੁਰ ਗਾਈ ਗਤਿ ਪਾਈ ਪੰਚ ਮਿਲੇ ਸੋਹਾਇਆ। (ਗੁਰੂ ਰਾਮਦਾਸ 773)

• • • • •

ਨਿਰਮਲ ਹਰਿ ਪਾਇਆ ਹਰਿ ਗੁਣ ਗਾਇਆ।
ਮੁਖਿ ਬੋਲੀ ਹਰਿ ਬਾਣੀ ਸੰਤ ਜਨਾ ਵਡਭਾਗੀ ਪਾਇਆ।
ਹਰਿ ਕਥੀਐ ਅਕਥ ਕਹਾਣੀ। (ਗੁਰੂ ਰਾਮਦਾਸ 774)

• • • • •

ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ।
ਏਕਸ ਆਗੈ ਬੇਨਤੀ ਰਵਿਆ ਸ੍ਰਬ ਥਾਇ।
ਕਥਾ ਪੁਰਾਤਨ ਇਉ ਸੁਣੀ ਭਗਤਨ ਦੀ ਬਾਨੀ।
ਸਗਲ ਦੁਸ਼ਟ ਖੰਡ-ਖੰਡ ਕੀਏ ਜਨ ਲੀਏ ਮਾਨੀ।
ਸਤ ਬਚਨ ਨਾਨਕ ਕਹੈ ਪ੍ਰਗਟ ਸਭ ਮਾਹਿ।
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ। (815)

ਗੁਰੂ ਰਾਮਦਾਸ ਆਪਣੇ ਇਸ ਸ਼ਬਦ ਨਾਲ ਇਹ ਗੱਲ ਨਾਂ ਦੱਸ ਕੇ ਸਪੱਸ਼ਟ ਕਰ ਦਿੰਦੇ ਹਨ ਕਿ ਉਹ ਸਾਧੂ, ਸੰਤ, ਭਗਤ, ਗੁਰੂ, ਸਤਿਗੁਰੂ ਕੌਣ ਯੁੱਗ ਪੁਰਸ਼ ਹਨ ਜਿਨ੍ਹਾਂ ਨੇ ਮੱਤ, ਸੁਮੱਤ, ਮਾਰਗ, ਮੁਕਤੀ ਤੇ ਅਕਾਲ ਪੁਰਖ ਦੀ ਸੋਝੀ ਬਖਸ਼ੀ ਹੈ। ਜਿਨ੍ਹਾਂ ਦੀ ਬਾਣੀ ਇਸ ਜੱਗ ਵਿਚ ਚਾਨਣ ਹੈ।

ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ।

ਤ੍ਰਿਪਤਿ ਸੰਤੋਖੁ ਮਨਿ ਸਾਂਤ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧ ਪਈਆ।
ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਆ ਜੰਤ ਉਪਈਆ।
ਸਾਧੂ ਸਰਣਿ ਪਰੈ ਸੋ ਉਬਰੈ ਖਤਰੀ ਬ੍ਰਾਹਮਣ ਸੂਦ ਵੈਸ਼ ਚੰਡਾਲ ਚੰਡਈਆ।
ਨਾਮਾ ਜੈ ਦੇਉ ਕੰਬੀਰੁ ਤ੍ਰਿਲੋਚਨੁ ਅਉ ਜਾਤਿ ਰਵਿਦਾਸੁ ਚਮਿਆਰੁ ਚਮਈਆ।
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣ ਮਿਲਿਆ ਹਰਿ ਦਈਆ।
ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤ ਵਛਲ ਅੰਗੀਕਾਰੁ ਕਰਈਆ।
ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ।(ਗੁਰੂ ਰਾਮਦਾਸ 835)

• • • • •

ਕੀਰਤਨੁ ਨਿਰਮੋਲਕ ਹੀਰਾ। ਆਨੰਦ ਗੁਣੀ ਗਹੀਰਾ।
ਅਨਹਦ ਬਾਣੀ ਪੂੰਜੀ। ਸੰਤਨ ਹਥਿ ਰਾਖੀ ਕੂੰਜੀ॥
'ਭਗਤ ਸੰਗਿ ਪ੍ਰਭ ਗੋਸਟਿ ਕਰਤ'। ਤਹ ਹਰਖ ਨ ਸੋਗ ਨ ਜਨਮ ਨ ਮਰਤ।

• • • • •

ਮਹਿਮਾ ਨ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦ।
ਅਵਤਾਰ ਨ ਜਾਨਹਿ ਅੰਤ। ਪਰਮੇਸ਼ਰ ਪਾਰ ਬ੍ਰਹਮ ਬੇਅੰਤ।
ਸੰਕਰਾ ਨਹੀ ਜਾਨੈ ਭੇਵ। ਖੋਜਤ ਹਾਰੇ ਦੇਵ।
ਦੇਵੀਆ ਨ ਜਾਨੈ ਮਰਮ। ਸਭਊਪਰ ਅਲਖ ਪਾਰ ਬ੍ਰਹਮ।

• • • • •

ਸੰਤਨ ਕੀ ਸੁਨਿ ਸਾਚੀ ਸਾਖੀ। ਸੋ ਬੋਲਹਿ ਜੋ ਪੇਖਹਿ ਆਖੀ॥(ਗੁਰੂ ਅਰਜਨ 894)

• • • • •

ਮਨੂਆ ਅਸਥਿਰ ਸਬਦੇ ਰਾਤਾ ਏਹਾ ਕਰਣੀ ਸਾਰੀ
ਬੇਦੁ ਬਾਦ ਨ ਪਾਖੰਡ ਅਉਧੂ ਗੁਰਮੁਖਿ ਸਬਦਿ ਬੀਚਾਰੀ।
ਸਬਦਿ ਗੁਰੂ ਜੁਗਚਾਰੇ ਅਉਧੂ 'ਬਾਣੀ ਭਗਤਿ ਵੀਚਾਰੀ'॥(ਗੁਰੂ ਨਾਨਕ 908)

• • • • •

ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨਾ ਪਾਈ।
ਬਿਖਿਆ ਮਾਤੇ ਭਰਮ ਭੁਲਾਏ ਉਪਦੇਸ਼ ਕਹਹਿ ਕਿਸ ਭਾਈ॥

• • • • •

ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ।
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ॥

• • • • •

ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ।
ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮ ਲਿਵ ਲਾਈ।(909-10)

• • • • •

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ।
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ॥(ਗੁਰੂ ਅਮਰਦਾਸ 911)

• • • • •

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹੁ ਕਹਾਣੀ।
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ।
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨੀਐ ਪਾਈਐ।
ਹੁਕਮੁ ਮੰਨਿਹੁ ਗੁਰੂ ਕੇਰੀ ਗਾਵਹੁ ਸਚੀ ਬਾਣੀ।
ਕਹੈ ਨਾਨਕ ਸੁਣਹੁ ਸੰਤਹੁ ਕਥਿਹ ਅਕਥ ਕਹਾਣੀ॥(ਗੁਰੂ ਅਮਰਦਾਸ 918)

• • • • •

ਭਗਤਾ ਕੀ ਚਾਲ ਨਿਰਾਲੀ
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤ ਨਹੀਂ ਬੋਲਣਾ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ।

ਕਹੈ ਨਾਨਕ ਚਾਲ ਭਗਤਾ ਜੁਗਹੁ ਜੁਗ ਨਿਰਾਲੀ ॥ (ਗੁਰੂ ਅਮਰਦਾਸ 919)

• • • • •

ਆਵਹੁ ਸਿਖ ਸਤਿਗੁਰ ਕੇ ਪਿਆਰੀਹੋ ਗਾਵਹੁ ਸਚੀ ਬਾਣੀ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ।
ਪੀਵਹੁ ਅੰਮ੍ਰਿਤ ਸਦਾ ਰਹਹੁ ਹਰਿ ਰੰਗਿ ਜਪਹੁ ਸਾਰੰਗਿ ਪਾਣੀ।
ਕਹੈ ਨਾਨਕ ਸਦਾ ਗਾਵਹੁ ਏਹ ਸਚੀ ਬਾਣੀ।

• • • • •

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ (ਗੁਰੂ ਅਮਰ ਦਾਸ 920)

• • • • •

ਨੋਟ–(ਇਨ੍ਹਾਂ ਉੱਪਰਲੇ ਸ਼ਬਦਾਂ ਵਿਚ ਗੁਰੂ ਸਾਹਿਬ ਨੇ, ਸੰਤ ਭਗਤ ਤੇ ਸਤਿਗੁਰੂ ਤਿੰਨਾਂ ਸ਼ਬਦਾਂ ਨੂੰ ਇਕ ਸਮਾਨ ਰੂਪ ਵਿਚ ਪ੍ਰਗਟ ਕੀਤਾ ਹੈ।)

ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ
ਸੰਤ ਸਾਜਨ ਭਏ ਸਰਸੇ (ਦਿਆਲ) ਪੂਰੇ ਗੁਰ ਤੇ ਜਾਣੀ ॥ (ਗੁਰੂ ਅਮਰਦਾਸ 922)

• • • • •

ਸਤਿਗੁਰ ਦਾਤਾ ਮੁਕਤਿ ਕਰਾਏ। ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ।
ਸਤਿਗੁਰ ਬਾਝਹੁ ਮੁਕਤਿ ਨ ਹੋਈ। ਕਿਰਤਿ ਬਾਧਾ ਗ੍ਰਸਿ ਦੀਨਾਹੇ।
ਕੂੜ ਛੋਡਿ ਸਾਚੇ ਕਉ ਧਾਵਹੁ। ਜੋ ਇਛਹੁ ਸੋਈ ਫਲੁ ਪਾਵਹੁ।
ਗੁਰ ਕੈ ਸਬਦਿ ਮਨ ਕਉ ਸਮਝਾਵਹਿ। ਸਤਿਗੁਰ ਕੀ ਬਾਣੀ ਸਤਿ ਸਤਿ ਕਰ ਮਾਨਹੁ।
ਇਉ ਆਤਮ ਰਾਮੈ ਲੀਨਾ ਹੈ ॥ (1028)

• • • • •

ਗੁਰਮੁਖਿ ਸਾਧੂ ਸਰਣਿ ਤੁਮਾਰੀ। ਕਰਿ ਕ੍ਰਿਪਾ ਪ੍ਰਭਿ ਪਾਰ ਉਤਾਰੀ ॥
ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ। ਭਗਤਿ ਰਤੇ ਪਤੀਆਰਾ ਹੇ ॥ (1029)

• • • • •

ਸੰਤ ਸਭਾ ਮਹਿ ਇਹੁ ਰਸੁ ਟੋਲੋਹੁ।
ਗੁਰਮਤਿ ਖੋਜ ਲਹਹੁ ਘਰੁ ਅਪਨਾ ਬਹੁੜ ਨ ਗਰਭ ਮਝਾਰਾ ਹੇ ॥ (1030)

• • • • •

ਸੋਹਨਿ ਭਗਤ ਪ੍ਰਭੂ ਦਰਬਾਰੇ। ਮੁਕਤੁ ਭਏ ਹਰਿ ਦਾਸ ਤੁਮਾਰੇ। (1034)

• • • • •

ਹਮ 'ਦਾਸਨ' ਕੇ ਦਾਸ ਪਿਆਰੇ। ਸਾਧਿਕ ਸਾਚ ਭਲੇ ਵੀਚਾਰੇ।
ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ। (ਗੁਰੂ ਨਾਨਕ 1035)

• • • • •

ਸਭ ਸਿਆਣੇ ਲੋਕਾਂ ਨੇ ਅੱਜ ਤਕ ਇਹ ਧਾਰਨਾ ਬਣਾ ਕੇ ਰੱਖੀ ਹੈ ਗੁਰੂ ਨਾਨਕ ਆਪਣੇ ਆਪ ਵਿਚ ਜਨਮ ਤੋਂ ਹੀ ਪੂਰਨ ਗੁਰੂ ਸਨ। ਪਰੰਤੂ ਗੁਰੂ ਨਾਨਕ ਇਸ ਤੱਥ ਬਾਰੇ ਜੋ ਬਿਆਨ ਖੁਦ ਕਰਦੇ ਹਨ ਉਹ ਇਸ ਪ੍ਰਕਾਰ ਹੈ—

ਰਿਧਿ ਬੁਧਿ ਸਿਧਿ ਗਿਆਨ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ।
ਇਸ ਮਨ ਮਾਇਆ ਕੋ ਨੇਹੁ ਘਨੇਰਾ। ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ।
ਆਸਾ ਮਨਸਾ ਹਉਮੈ ਸਹਸਾ ਨਰੁ ਲੋਕੀ ਕੂੜ ਕਮਾਇਦਾ।
ਸਤਿਗੁਰ ਤੇ ਪਾਏ ਵੀਚਾਰਾ। ਸੁੰਨ ਸਮਾਧਿ ਸਚੇ ਘਰ ਬਾਰਾ ॥
ਊਤਮ ਜਨ ਸੰਤ ਭਲੇ ਹਰਿ ਪਿਆਰੇ। ਹਰਿ ਰਸਿ ਮਾਤੇ ਪਾਰਿ ਉਤਾਰੇ।
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ। (1038)
ਸੇ ਭਗਤ ਸਚੇ ਤੇਰੈ ਮਨਿ ਭਾਏ। ਦਰਿ ਕੀਰਤਨੁ ਕਰਹਿ ਗੁਰ ਸਬਦ ਸੁਹਾਏ।
ਸਾਚੀ ਬਾਣੀ ਅਨਦਿਨ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ। (ਗੁਰੂ ਅਮਰ ਦਾਸ 1056)

• • • • •

ਸੰਤ ਸਭਾ ਬੈ ਸਹਿ ਪ੍ਰਭ ਪਾਸੇ। ਅਨੰਦ ਮੰਗਲ ਹਰਿ ਚਲਤ ਤਮਾਸੇ।
ਗੁਣ ਗਾਵਹਿ ਅਨਹਦ ਧੁਨਿ ਬਾਣੀ। ਤਹ ਨਾਨਕ ਦਾਸੁ ਚਿਤਾਰਣਾ।

ਹੁਕਮ ਬੂਝਿ ਜਨ ਭਏ ਨਿਹਾਲਾ। ਇਹ ਭਗਤਾ ਕੀ ਘਾਲਣਾ। (ਗੁਰੂ ਅਰਜਨ 1077)

• • • • •

ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।
ਬਾਣੀ ਮੰਤਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ॥ (ਗੁਰੂ ਅਰਜਨ 1208)

• • • • •

ਸੰਤ ਰੇਨੁ ਨਿਤ ਗਜਨੁ ਕਰੈ। ਜਨਮ ਜਨਮ ਕੇ ਕਿਲਬਿਖ ਹਰੈ।
ਸੰਤ ਜਨਾ ਕੀ ਊਚੀ ਬਾਨੀ। ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ। (ਗੁਰੂ ਅਰਜਨ 1300)

• • • • •

**(ਭਾਗ 2)**

ਸੰਤ, ਭਗਤ, ਸਾਧੂ, ਗੁਰ, ਸਤਿਗੁਰ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ, ਸ਼ਲੋਕਾਂ ਦਾ ਮੂਲ ਦ੍ਰਿਸ਼ਟੀਕੋਣ, ਪਹਿਲੇ ਗੁਰੂ ਨਾਨਕ ਦੇ ਸ਼ਬਦਾਂ ਵਿਚ—

1. ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ।
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ
ਜੋ ਭਾਵਹਿ ਮੇਰੇ ਹਰਿ ਭਗਵੰਤਾ॥ (11)

• • • • •

2. ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।
ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ 'ਸੰਤਨ' ਕੀ ਧੂਰੇ। (13)

• • • • •

3. ਭਾਈ ਰੇ 'ਸੰਤ ਜਨਾ' ਕੀ ਰੇਣੁ। ਗੁਰੁ ਪਾਈਐ ਮੁਕਤਿ ਪਾਦਰਥੁ ਧੇਣੁ॥ (18)

• • • • •

4. 'ਸਾਧੂ' ਸਤਿਗੁਰੂ ਜੇ ਮਿਲੈ ਪਾਈਐ ਗੁਣੀ ਨਿਧਾਨੁ।
ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ॥ (21)

• • • • •

5. ਭਾਈ ਰੇ ਇਕ ਮਨਿ ਨਾਮੁ ਧਿਆਇ।
ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ॥ (31)

• • • • •

6. ਭਾਈ ਰੇ ਸੁਖ ਸਾਧ ਸੰਗਿ ਪਾਇਆ।
ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ॥ (42)

• • • • •

7. ਥਾਨ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥ (44)

• • • • •

8. ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ।
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਉ।
ਕਰਿ ਸੰਗਤਿ ਤੂ ਸਾਧ ਕੀ ਅਠਸਰਿ ਤੀਰਥ ਨਾਉ॥ (47)

• • • • •

9. ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ।
ਸਤੁ ਸੰਤੋਖੁ ਦਇਆ ਕਮਾਵੈ ਏਹਾ ਕਰਣੀ ਸਾਰੁ॥
ਗਤਿ ਅਵਿਗਤਿ ਕਛੁ ਨਦਰਿ ਨ ਆਇਆ।
ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ॥ (51)

• • • • •

10. ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵਿਚਾਰੁ।
ਬਿਨ ਸਾਧੂ ਸੰਗਤਿ ਰਤਿਆ ਮਾਇਆ ਮੋਹ ਸਭੁ ਛਾਰੁ।
ਸਾਧੂ ਸੰਗਤਿ ਮਨ ਵਸੈ ਪੂਰਨ ਹੋਵੈ ਘਾਲਿ॥ (52)

• • • • •

11. ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ।
ਸੰਤ ਸਭਾ ਸੁਖ ਊਪਜੈ ਗੁਰਮੁਖਿ ਨਾਮ ਅਧਾਰੁ॥ (59)

• • • • •

12. ਸਭ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ।
ਇਕਨੇ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ।
ਸਾਧੂ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥ (62)

• • • • •

13. ਅਮ੍ਰਿਤ ਤੇਰੀ ਬਾਣੀਆ। ਤੇਰਿਆ ਭਗਤਾ ਰਿਦੈ ਸਮਾਣੀਆ। (72)

• • • • •

14. ਤੂ ਵਰਨਾ ਚਿਹਨਾ ਬਾਹਰਾ। ਹਰਿ ਦਿਸਹਿ ਹਾਜਰ ਜਾਹਰਾ।
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤਾ ਰਤੇ ਗੁਣਤਾਸੁ ਜੀਉ। (74)

• • • • •

15. ਸੰਤਾ ਸੰਗਿ ਨਿਧਾਨੁ ਅਮ੍ਰਿਤ ਚਾਖੀਐ। ਭੈਅ ਭੰਜਨ ਮਿਹਰਵਾਨ ਦਾਸ ਕੀ ਰਾਖੀਐ। (91)

• • • • •

16. ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ।
ਤੁਰੀ ਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ। (356)

• • • • •

17. ਜਾਕੀ ਭਗਤਿ ਹੇਤੁ ਮੁਖਿ ਨਾਮੁ। 'ਸੰਤ ਭਗਤ' ਕੀ ਸੰਗਤਿ ਰਾਮੁ।
ਭਗਤਿ ਵਛਲ ਭਗਤਾ ਹਰਿ ਸੰਗਿ। ਨਾਨਕ ਮੁਕਤਿ ਭਏ ਹਰਿ ਰੰਗਿ। (416)

• • • • •

18. ਜਗਜੀਵਨੁ ਦਾਤਾ ਹਰਿ ਮਨਿ ਰਾਤਾ ਸਹਿਜ ਮਿਲੈ ਮਿਲਾਇਆ।
ਸਾਧ ਸਭਾ ਸੰਤਾ ਕੀ ਸੰਗਹਿ ਨਦਰਿ ਪ੍ਰਭੂ ਸੁਖੁ ਪਾਇਆ। (437)

• • • • •

19. ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥ ਹੋਇ।
ਅਠਸਠਿ ਤੀਰਥ ਮਜਨਾ ਗੁਰ ਦਰਸ਼ ਪ੍ਰਾਪਤਿ ਹੋਇ। (597)

• • • • •

20. ਕਹੁ ਨਾਨਕ ਪ੍ਰਭ ਲੋਚਾ ਪੂਰਿ। ਸੰਤ ਜਨਾ ਕੀ ਬਾਛਉ ਧੂਰਿ॥ (ਗੁਰੂ ਨਾਨਕ 724)

• • • • •

21. ਬਿਨੁ ਗੁਰ ਭਗਤਿ ਨ ਭਾਉ ਹੋਇ। ਬਿਨ ਗੁਰ ਸੰਤ ਨ ਸੰਗਿ ਦੇਇ। (1170)

• • • • •

22. ਐਸੀ ਲਾਲ ਤੁਝ ਬਿਨੁ ਕਉਨੁ ਕਰੈ।
ਗਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤਰ ਧਰੈ।
ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ।
ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ।
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ।
ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ। (ਸੰਤ ਗੁਰੂ ਰਵਿਦਾਸ 1106)

• • • • •

23. ਰੇਚਿਤ ਚੇਤ ਚੇਤ ਅਚੇਤ ਕਾਹੇ ਨਾ ਬਾਲਮੀਕਹਿ ਦੇਖ।
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ। (ਸਤਿਗੁਰੂ ਰਵਿਦਾਸ 1124)

• • • • •

**(ਭਾਗ 3)**
ਤੀਜੇ ਗੁਰੂ ਅਮਰਦਾਸ ਦੇ ਸ਼ਬਦਾਂ ਵਿਚ—
1. ਹਰ ਕੀ ਭਗਤਾ ਪਰਤੀਤਿ ਹਰ ਸਭ ਕਿਛੁ ਜਾਣਦਾ।
ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ।
ਸਚਾ ਸਾਹਿਬ ਸਚੁ ਨਿਆਉ ਪਾਪੀ ਨਰੁ ਹਾਰਦਾ।
ਸਾਲਾਹਿਹੁ ਭਗਤਹੁ ਕਰ ਜੋੜ (ਹੱਥ ਜੋੜ) ਹਰਿ ਭਗਤ ਜਨ ਤਾਰਦਾ॥ (ਗੁਰੂ ਅਮਰ ਦਾਸ 90)

• • • • •

2. ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ।
ਤਿਨਾ ਭਗਤ ਜਨਾ ਕਉ ਸਦ ਨਮਸਕਾਰ ਕੀਜੈ ਜੋ ਅਨਦਿਨ ਹਰਿ ਗੁਣ ਗਾਵਣਿਆ।(123)

• • • • •

3. ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ।
ਭਗਤ ਆਪੇ ਮੇਲੀਅਨੁ ਜਿਨੀ ਸਚੋ ਸਚੁ ਕਮਾਇਆ।(145)

• • • • •

4. ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ।
ਭਗਤਾ ਕੀ ਜਤਿ ਪਤਿ ਏਕੋ ਨਾਮ ਹੈ ਆਪੇ ਲਏ ਸਵਾਰਿ॥(429)

• • • • •

5. ਜੋ ਤੁਧ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ।
"ਸੇ ਭਗਤ ਸੇ ਤਤ ਗਿਆਨੀ" ਜਿਨ ਕਉ ਹੁਕਮੁ ਮਨਾਏ।
ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ॥(506)

• • • • •

6. ਭਗਤ ਸਚੈ ਦਰਿ ਸੋਹਦੇ ਸਚੇ ਸਬਦ ਰਹਾਏ।
ਹਰਿ ਕੀ ਪ੍ਰੀਤ ਤਿਨ ਊਪਜੀ ਹਰਿ ਪ੍ਰੇਮ ਕਸਾਏ।(513)

• • • • •

7. ਜਿਨਿ ਹਰਿ ਧਿਆਇਆ ਤਿਸਨੋ ਸਰਬ ਕਲਿਆਣ ਹੋਏ।
ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ।
ਹਰਿ ਕਿਰਪਾ ਤੇ ਹੋਆ ਹਰਿ ਭਗਤੁ
ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤ ਤਰਿਆ ਸਭ ਲੋੜੀਐ॥(550)

• • • • •

8. ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ।
ਧਨੁ ਧਨੁ ਹਰਿ 'ਭਗਤੁ ਸਤਿਗੁਰੂ' ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ।
ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ।(594)

• • • • •

9. ਭਗਤਾ ਕੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ।
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ।
ਭਗਤਾ ਨੋ ਜਮ ਜੋਹਿ ਨ ਸਾਕੈ ਕਾਲ ਨ ਨੇੜੇ ਜਾਈ।
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ।
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਿਜ ਸੁਭਾਈ।(637)

• • • • •

10. ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ।
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ।
ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮ ਸਚਾ ਮਨ ਭਾਇਆ।
ਨਾਨਕ ਭਗਤ ਸੋਹਹਿ ਕਰ ਸਚੈ ਜਿਨੀ ਸਚੋ ਸਚੁ ਕਮਾਇਆ।
ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ॥(768)

• • • • •

11. ਭਗਤਾ ਕੈ ਘਰ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ।
ਭਗਤਿ ਖਜਾਨਾ ਆਪੇ ਦੀਆ ਕਾਲਿ ਕਟੰਕ ਮਾਹਿ ਸਮਾਣੇ ਰਾਮ।(769)

• • • • •

12. ਸੇ ਭਗਤ ਸਚੇ ਤੇਰੈ ਮਨਿ ਭਾਏ। ਦਰਿ ਕੀਰਤਨੁ ਕਰਹਿ ਗੁਰ ਸਬਦਿ ਸਹਾਏ।
ਸਾਚੀ ਬਾਣੀ ਅਨਦਿਨ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ।

• • • • •

13. ਭਗਤ ਸਚੇ ਤੇਰੇ ਦਰਬਾਰੇ। ਸਬਦੇ ਸੇਵਨ ਭਾਇ ਪਿਆਰੇ॥(1056)

•••••

14. ਸੰਤ ਜਨਾ ਕਉ ਜਮੁ ਜੋਹਿ ਨ ਸਕੈ ਰਤੀ ਅੰਚ ਦੂਖ ਨ ਲਾਈ।
ਆਪਿ ਤਰਹਿ ਸਗਲੇ ਕੁਲ ਤਾਰੈਹਿ ਜੋ ਤੇਰੀ ਸਰਣਾਈ।
ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ॥(1155)

•••••

(ਭਾਗ 4)
ਚੌਥੇ ਗੁਰੂ ਰਾਮ ਦਾਸ ਦੇ ਸ਼ਬਦਾਂ ਵਿਚ—

1. ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੁਹੰਦੀ।(79)

•••••

2. ਹਰਿਜਨ ਸੰਤ ਮਿਲਹੁ ਮੇਰੇ ਭਾਈ॥
ਆਵਹੁ ਸੰਤ ਮੈ ਗਲਿ ਮੇਲਾਈਐ। ਮੇਰੇ ਪ੍ਰੀਤਮ ਕੀ ਮੈ ਕਥਾ ਸੁਨਾਈਐ।
ਹਰਿ ਕੇ ਸੰਤ ਮਿਲਹੁ ਮਨੁ ਦੇਵਾ। ਜੋ ਗੁਰਬਾਣੀ ਮੁਖਿ ਚਉਦਾ ਜੀਉ।
ਵਡਭਾਗੀ ਹਰਿ ਸੰਤੁ ਮਿਲਾਇਆ। ਗੁਰਿ ਪੂਰੇ ਹਰਿ ਰਸੁ ਮੁਖਿ ਪਾਇਆ।(95)

•••••

3. ਨਿਰਗੁਣ ਕਥਾ ਕਥਾ ਹੈ ਹਰਿ ਕੀ। ਭਜੁ ਮਿਲਿ ਸਾਧੂ ਸੰਗਤਿ ਜਨ ਕੀ।
ਸੰਤ ਜਨਾ ਸਿਉ ਪ੍ਰੀਤ ਬਨਿ ਆਈ। ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ।(164)

•••••

4. ਮੈਂ ਮੇਲੇ ਮਿਤਰ ਸਤਿਗੁਰੂ ਵੇਚੋਲੇ ਜੀਉ। ਮਨ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ।(173)

•••••

5. ਭਗਤਾ ਨਾਮ ਅਧਾਰ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ।
ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ।(174)

•••••

6. ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ।
ਨਾਨਕ ਰੋਗੁ ਗਵਾਏ ਮਿਲਿ ਸਤਿਗੁਰ ਸਾਧੂ ਸਜਨਾ।(301)

•••••

7. ਨਾਨਕ ਵੀਚਾਰਹਿ ਸੰਤ ਜਨ ਚਾਰ ਵੇਦ ਕਹੰਦੇ।
ਭਗਤ ਮੁਖੈ ਤੇ ਬੋਲਦੇ ਸੇ ਬਚਨ ਹੋਵੰਦੇ।
ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ।
ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ।
ਓਇ ਲੋਚਨਿ ਓਨਾ ਗੁਣਾ ਨੋ ਓਇ ਅਹੰਕਾਰਿ ਸੜੰਦੇ।
ਵੈਰ ਕਰਾਹਿ ਨਿਰਵੈਰ ਨਾਲਿ ਧਰਮ ਨਿਆਏ ਪਚੰਦੇ।
ਜੋ ਜੋ ਸੰਤ ਸਰਾਪਿਆ ਸੇ ਫਰਿਹਿ ਭਵੰਦੇ।(306)

•••••

8. ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ।
ਕਾਮ ਕ੍ਰੋਧ ਬੁਰਿਆਈਆ ਸੰਗਿ ਸਾਧੂ ਤੁਟੁ।(315)

•••••

9. ਹਰਿ ਭਗਤਾਂ ਹਰਿ ਅਰਾਧਿਆ ਹਰਿ ਕੀ ਵਡਿਆਈ।
ਹਰਿ ਕੀਰਤਨ ਭਗਤ ਨਿਤ ਗਾਂਵਦੇ ਹਰ ਨਾਮ ਸੁਖਦਾਈ।
ਹਰਿ ਭਗਤਾ ਨੋ ਥਿਰ ਘਰੀ ਬਹਾਲੀਅਨੁ ਆਪਣੀ ਪੈਜ ਰਖਾਏ।
ਨਿੰਦਕਾਂ ਪਾਸੋਂ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ।(316)

•••••

10. ਸਤ ਸੰਗਤਿ ਮਿਲੀਐ, ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ।
ਗਿਆਨ ਰਤਨ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ।
ਹਰਿਜਨ ਨਾਚਹੁ ਹਰਿ ਹਰਿ ਧਿਆਇ।
ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ॥(398)

•••••

11. ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨ ਸੋਹੈ।
ਸੁਖ ਸਾਗਰ ਹਰਿ ਭਗਤ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ।(492)

• • • • •

12. ਹਰਿ ਜਨ ਊਤਮ ਊਤਮ ਬਾਣੀ ਮੁਖ ਬੋਲਹਿ ਪਰ ਉਪਕਾਰੇ।
ਜੋ ਜਨ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ।(493)

• • • • •

13. ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ਵਿਚੇ ਗ੍ਰਿਸਤ ਉਦਾਸ ਰਹਾਈ।(494)

• • • • •

14. ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ।(527)

• • • • •

15. ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ।
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਲਹਿ ਜਾਇ।
ਰਵਿਦਾਸ ਚੁਮਾਰ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ।
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ।
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ।
ਖਤਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ।
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਏ।
ਜਨ ਨਾਨਕ 'ਤਿਨ ਕਉ' ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ।(733)

• • • • •

16. ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤ ਭੰਡਾਰਾ।
ਮੂਰਖ ਹੋਵੈ ਸੁ ਉਨਕੀ ਰੀਸ ਕਰੇ ਤਿਸ ਹਲਤਿ ਪਤਿ ਮੁਹੁ ਕਾਰਾ।
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ।
'ਤਿਨਕੀ ਸੇਵਾ ਤੇ' ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ।
ਜਿਸ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ, ਨਾਨਕ ਪੂਛ ਕਰਹੁ ਬੀਚਾਰਾ।(733)

• • • • •

17. ਵਾਰਿ ਵਾਰਿ ਜਾਈ ਗੁਰ ਉਪਰਿ ਪੈ ਪੈਰੀ ਸੰਤ ਮਨਾਈ।
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਭਉ ਦਰਸਨ ਕੈ ਤਾਈ॥(755)

• • • • •

18. ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ। ਹਰਿ ਸੰਤ ਭਗਤ ਤਾਰਨੋ।(800)

• • • • •

19. ਉਹ ਸਭ ਤੇ ਊਚਾ ਸਭ ਤੇ ਸੂਚਾ ਜਾਕੈ ਹਿਰਦੇ ਵਸਿਆ ਭਗਵਾਨੁ।
ਜਨ ਨਾਨਕ ਤਿਸਕੇ ਚਰਨ ਪਖਾਲੈ ਜੋ ਹਰਿ ਜਨੁ ਨੀਚ ਜਾਤਿ ਸੇਵਕਾਣੁ।(861)

• • • • •

20. ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲੇ ਪਰ ਓਪੁਕਾਰੇ।
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥(983)

• • • • •

21. ਕਲਜੁਗਿ ਨਾਮੁ ਪ੍ਰਧਾਨੁ ਪਦਾਰਥ ਭਗਤ ਜਨਾ ਉਧਰੇ।
ਨਾਮਾ ਜੈ ਦੇਓ ਕਬੀਰੁ ਤ੍ਰਿਲੋਚਨੁ ਸਭ ਦੋਖ ਗਏ ਚਮਰੇ॥
ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਾਇਆ॥(995)

• • • • •

22. ਸੰਗਤਿ ਸੰਤ ਮਿਲਹੁ ਸਤ ਸੰਗਤਿ ਮਿਲ ਸੰਗਤਿ ਹਰਿ ਰਸੁ ਆਵੈਗੋ।
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ।
ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸ ਮੀਠ ਲਗਾਵੈਗੋ।
ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ।
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ।

ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀ ਲਗਿ ਧਿਆਵੈਗੋ।
ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ।
ਜਿਉ ਸਤ ਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ।(1309)

• • • • •

23. ਮਨਮੁਖਿ (ਪੰਡਤ) ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ।
ਕੂੜ ਕਮਾਵੈ ਕੂੜ ਸੰਘਰੈ ਕੂੜਿ ਕਰੈ ਆਹਾਰੁ।
ਬਿਖ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ।
ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ।
ਨਾਨਕ ਮਨ ਮੁਖਿ ਜੇ ਕਮਾਵੈ ਸੁ ਥਾਇ ਨ ਪਵੈ ਦਰਗਾਹ ਹੋਇ ਖੁਆਰੁ।(ਗੁਰੂ ਅਮਰਦਾਸ 1423)

• • • • •

**(ਭਾਗ 5)**
ਪੰਜਵੇਂ ਗੁਰੂ ਗੁਰੂ ਅਰਜਨ ਦੇਵ ਦੇ ਸ਼ਬਦਾਂ ਵਿਚ—
1. ਭਗਤ ਨਵੈ ਪਰਕਾਰਾ ਪੰਡਿਤੁ ਵੇਦੁ ਪੁਕਾਰਾ।
ਸਬ ਕਹਤੇ ਹੈ ਪਾਇਆ ਜਿਸੁ ਮੇਲੇ ਸੋ ਭਗਤਾ।(71)

• • • • •

2. ਮਨ ਪਿਆਰਿਆ ਜੀਉ ਮਿਤਰਾ ਕਰਿ ਸੰਤਾ ਸੰਗਿ ਨਿਵਾਸੋ।
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮ ਜਪਤ ਪਰਗਾਸੋ।
ਨਾਨਕ ਸਿਖ ਸੰਤ ਸਮਝਾਈ ਹਰ ਪ੍ਰੇਮ ਭਗਤਿ ਮਨੁ ਲੀਨਾ॥(80)
ਕਹਿਤੇ ਪਵਿਤਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ।
ਜਿੰਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ।(81)

• • • • •

3. ਸਗਲ ਸੰਤਨ ਪਹਿ ਵਸਤੁ ਇਕ ਮਾਂਗਉ। ਕਰਉ ਬੇਨੰਤੀ ਮਾਨੁ ਤਿਆਗਉ।
ਵਾਰਿ ਵਾਰਿ ਜਾਈ ਲਖ ਵਰੀਆ। ਦੇਹੁ ਸੰਤਨ ਕੀ ਧੂਰਾ ਜੀਉ।
ਤੁਮ ਦਾਤੇ ਤੁਮ ਪੁਰਖ ਬਿਧਾਤੇ। ਤੁਮ ਸਮਰਥ ਸਦਾ ਸੁਖ ਦਾਤੇ।
ਤੁਮ ਦਾਤੇ ਤੁਮ ਪੁਰਖ ਬਿਧਾਤੇ। ਤੁਧ ਜੇਵਡੁ ਅਵਰੁ ਨ ਸੂਰਾ ਜੀਉ।
ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ। ਦੁਰਮਤਿ ਬਿਨਸੀ ਕੁਬੁਧਿ ਅਭਾਗੀ।(99)

• • • • •

4. ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨ ਮਾਨਾ ਜੀਉ।
ਤੂੰ ਸੰਤਨ ਕੀ ਕਰਹਿ ਪ੍ਰਤਿ ਪਾਲਾ। ਸੰਤ ਖੇਲਹਿ ਤੁਮ ਸੰਗਿ ਗੋਪਾਲਾ।
ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ।
ਸੰਤਨ ਮੋ ਕਉ ਹਰਿ ਮਾਰਗਿ ਪਾਇਆ। ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ।(100)

• • • • •

5. ਜਨਮ ਜਨਮ ਕਾ ਵਿਛੁੜਿਆ ਮਿਲਿਆ ਸਾਧ ਕ੍ਰਿਪਾ ਤੇ ਸੂਕਾ ਹਰਿਆ।
ਸੁਮਤਿ ਪਾਏ ਨਾਮੁ ਧਿਆਏ ਗੁਰਮੁਖ ਹੋਏ ਮੇਲਾ ਜੀਉ।(102)

• • • • •

6. ਰਾਮ ਨਾਮੁ ਸਾਧ ਸੰਗਿ ਬੀਚਾਰਾ।
ਸਾਧੂ ਸੰਗਿ ਤਰੀਜੈ ਸਾਗਰੁ, ਕਟੀਐ ਜਮ ਕੀ ਫਾਸਾ ਜੀਉ।।(108)

• • • • •

7. ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧ ਲੋਭੁ ਪੀਠਾ ਜੀਉ।
ਤੂੰ ਨਿਰਵੈਰ ਸੰਤ ਤੇਰੇ ਨਿਰਮਲ। ਜਿਨ ਦੇਖੇ ਸਭ ਉਤਰਹਿ ਕਲਮਲ।(108)

• • • • •

8. ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ।
ਘਟਿ ਘਟਿ ਏਕ ਵਰਤਦਾ ਜਲਿ ਥਲਿ ਮਹੀਅਲਿ ਪੂਰੇ।
ਪਾਪ ਬਿਨਾਸਨੁ ਸੇਵਿਆ ਪਵਿਤਰ ਸੰਤਨ ਕੀ ਧੂਰੇ।(132)

• • • • •

9. ਉਕਤਿ ਸਿਆਣਪ ਸਗਲੀ ਤਿਆਗੁ। ਸੰਤ ਜਨਾ ਕੀ ਚਰਣੀ ਲਾਗੁ॥

ਜੋ ਗੁਰ ਦੀਆ ਸੁ ਮਨ ਕੈ ਕਾਮਿ। ਸੰਤ ਕਾ ਕੀਆ ਸਤਿ ਕਰ ਮਾਨਿ। (177)

• • • • •

10. ਸੋ ਸੁਖ ਮੋ ਕਉ ਸੰਤ ਬਤਾਵਹੁ। ਤ੍ਰਿਸ਼ਨਾ ਬੂਝੈ ਮਨੁ ਤ੍ਰਿਪਤਾਵਹੁ।
ਕਰਿ ਕਿਰਪਾ ਸੰਤਨ ਸਚੁ ਕਹਿਆ। ਸਰਬ ਸੂਖ ਇਹੁ ਅਨੰਦੁ ਲਹਿਆ।
ਸਾਧ ਸੰਗਿ ਹਰਿ ਕੀਰਤਨੁ ਗਾਈਐ। ਕਹੁ ਨਾਨਕ ਵਡ ਭਾਗੀ ਪਾਈਐ। (179)

• • • • •

11. ਸਭ ਤੇ ਊਚ ਜਾ ਕਾ ਦਰਬਾਰੁ। ਸਗਲ ਭਗਤ ਜਾ ਕਾ ਨਾਮ ਅਧਾਰੁ॥
ਸੰਤ ਸਭਾ ਕਉ ਸਦਾ ਜੈਕਾਰੁ। ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ।
ਕਹੁ ਨਾਨਕ ਮੇਰੀ ਸੁਣੀ ਅਰਦਾਸਿ। ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ।
ਸੰਤ ਪ੍ਰਸਾਦਿ ਸਗਲ ਦੁਖ ਮਿਟੇ। ਸੰਤ ਪ੍ਰਸਾਦਿ ਬੰਧਨ ਤੇ ਛੁਟੇ।
ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ। ਸਾਧ ਰੇਣ ਮਜਨ ਸਭਿ ਧਰਮ।
ਆਪੁ ਤਿਆਗਿ ਮਿਟੈ ਆਵਣ ਜਾਣਾ। ਸਾਧ ਕੈ ਸੰਗਿ ਪਾਰਬ੍ਰਹਮ ਪਛਾਣਾ। (183)

• • • • •

12. ਸੰਤ ਕੈ ਸੰਗ ਮਿਟਿਆ ਅਹੰਕਾਰੁ। ਦ੍ਰਿਸਟਿ ਆਵੈ ਸਭੁ ਏਕੰਕਾਰ।
ਕਹੁ ਨਾਨਕ ਜਾਕਾ ਪੂਰਾ ਕਰਮ। ਤਿਸੁ ਭੇਟੇ ਸਾਧੂ ਕੇ ਚਰਨ।
ਨਾਮ ਭਗਤ ਕੈ ਸੁਕ ਅਸਥਾਨੁ। ਨਾਮ ਰਤੁ ਸੋ ਭਗਤ ਪਰਵਾਨੁ। (189)

• • • • •

13. ਸਫਲ ਉਹ ਮਾਥਾ ਸੰਤ ਨਮਸਕਾਰਸਿ। ਚਰਣ ਪੁਨੀਤ ਚਲਹਿ ਹਰਿ ਮਾਰਗਿ।
ਕਹੁ ਨਾਨਕ ਭਲਾ ਮੇਰਾ ਕਰਮ। ਜਿਤੁ ਭੇਟੇ ਸਾਧੂ ਕੇ ਚਰਨ॥ (191)

• • • • •

14. ਸਾਧੂ ਸੰਗਿ ਕਰਹੁ ਸਭੁ ਕੋਇ। ਸਦਾ ਕਲਿਆਣ ਫਿਰਿ ਦੂਖ ਨ ਹੋਇ।
ਮਹਾ ਗਰੀਬ ਜਨ ਸਾਧ ਅਨਾਥ. ਨਾਨਕ ਪ੍ਰਭਿ ਰਾਖੇ ਦੇ ਹਾਥ।
ਸਾਧ ਸੰਗਿ ਕੀਰਤਨ ਫਲੁ ਪਾਇਆ। ਜਮਕਾ ਮਾਰਗੁ ਦ੍ਰਿਸਟਿ ਨ ਆਇਆ। (196-197)

• • • • •

15. ਸਾਧ ਸੰਗਿ ਮਿਟਿ ਜਾਤ ਬਿਕਾਰ। ਸਭ ਤੇ ਊਚ ਏਹੋ ਉਪਕਾਰ। (198)

• • • • •

16. ਧਨੁ ਓਹੁ ਮਸਤਕੁ ਧਨੁ ਤੇਰੇ ਨੇਤੁ। ਧਨੁ ਓਇ ਭਗਤ ਜਿਨਿ ਤੁਮ ਸੰਗਿ ਹੇਤ।
ਤਿਨ ਊਪਰਿ ਜਾਈਐ ਕੁਰਬਾਣੁ। ਨਾਨਕ ਜਿਨਿ ਜਪਿਆ ਨਿਰਬਾਣੁ। (200)

• • • • •

17. ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ॥
ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ॥ (204)

• • • • •

18. ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ।
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥
ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥ (205)

• • • • •

19. ਤਾਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ।
ਭਗਤਨ ਕੀ ਰੇਣ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ। (207)

• • • • •

20. ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ।
ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ।
ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ। (208)

• • • • •

21. ਸਾਧ ਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ। (215)

• • • • •

22. ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ। ਸੇਈ ਹੋਏ ਭਗਤ ਜਿਨਾ ਕਿਰਪਾਰੀਆ।
ਸੁਣਿ ਸੁਣਿ ਪੰਥੁ ਡਰਾਉ ਬਹੁਤ ਭੈਹਾਰੀਆ। ਮੈ ਤਕੀ ਓਟ ਸੰਤਾਹ ਲੇਹੁ ਉਭਾਰੀਆ। (240)

• • • • •

23. ਆਪੇ ਸਤਿਗੁਰ ਆਪਿ ਸਬਦੁ ਜੀਓ। ਜੁਗ ਜੁਗ ਭਗਤ ਪਿਆਰੇ।
ਜੁਗ ਜੁਗ ਭਗਤ ਪਿਆਰੇ ਹਰਿ ਆਪਿ ਸਵਾਰੇ। ਆਪੇ ਭਗਤੀ ਲਾਏ। (246)

• • • • •

24. ਨਾਨਕ ਸਚੁ ਸੁਚਿ ਪਾਈਐ। ਤਿਹ ਸੰਤਨ ਕੈ ਪਾਸਿ। (250)

• • • • •

25. ਜਾਕੈ ਹੀਐ ਦੀਓ ਪ੍ਰਭ ਨਾਮ ਨਾਨਕ ਸਾਧੂ ਪੂਰਨ ਭਗਵਾਨ। (251)

• • • • •

26. ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ।
ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ। (256)

• • • • •

27. ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ। ਸਾਧ ਸੰਗਿ ਜਾਕਾ ਮਿਟੈ ਅਭਿਮਾਨੁ।
ਆਪਸ ਕਉ ਜੋ ਜਾਣੈ ਨੀਚਾ। ਸੋਊ ਗਨੀਐ ਸਭ ਤੇ ਊਚਾ। (266)

• • • • •

28. ਸੁਨਿ ਮੀਤਾ ਨਾਨਕੁ ਬਿਨਵੰਤਾ। ਸਾਧ ਜਨਾ ਕੀ ਅਚਰਜ ਕਥਾ॥
ਸਾਧ ਕੈ ਸੰਗਿ ਮਿਟੈ ਅਭਿਮਾਨੁ। ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥
ਸਾਧ ਕੈ ਸੰਗਿ ਬੁਝੈ ਸਭਿ ਨੇਰਾ। ਸਾਧ ਕੈ ਸੰਗਿ ਸਭਿ ਹੋਤ ਨਿਬੇਰਾ॥
ਸਾਧ ਕੈ ਸੰਗਿ ਦੁਸ਼ਮਨ ਸਭਿ ਮੀਤ। ਸਾਧੂ ਕੈ ਸੰਗਿ ਮਹਾ ਪੁਨੀਤ॥
ਸਾਧ ਕੈ ਸੰਗਿ ਦ੍ਰਿੜੇ ਸਭਿ ਧਰਮ। ਸਾਧ ਕੈ ਸੰਗਿ ਕੇਵਲ ਪਾਰਬ੍ਰਹਮ॥
ਸਾਧ ਕੈ ਸੰਗਿ 'ਸਭ ਕੁਲ' ਉਧਾਰੈ। ਸਾਧ ਕੈ ਸੰਗਿ ਸਾਜਨ ਮੀਤ ਕੁਟੰਬ ਨਿਸਤਾਰੇ॥ (271)
ਸਾਧ ਸੰਗਿ ਭਏ ਆਗਿਆਕਾਰੀ। ਸਾਧ ਸੰਗਿ ਗਤਿ ਭਈ ਹਮਾਰੀ।
ਸਾਧ ਕੀ ਸੋਭਾ ਊਚ ਤੇ ਊਚੀ। ਸਾਧ ਕੀ ਸੋਭਾ ਮੂਚ ਤੇ ਮੂਚੀ।
ਅਵਰ ਨ ਪੇਖੈ ਏਕਸ ਬਿਨ ਕੋਇ। ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ (272)

• • • • •

29. ਸੰਤ ਸਰਨਿ ਜੋ ਜਨੁ ਪਰੈ ਸੋ ਜਨ ਉਧਰਨ ਹਾਰ।
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ। (279)

• • • • •

30. ਸੰਤ ਕਾ ਨਿੰਦਕ ਮਹਾ ਹਤਿਆਰਾ। ਸੰਤ ਕਾ ਨਿੰਦਕ ਪਰਮੇਸੁਰਿ ਮਾਰਾ।
ਸੰਤ ਕਾ ਨਿੰਦਕੁ ਰਾਜ ਤੇ ਹੀਨੁ। ਸੰਤ ਕਾ ਨਿੰਦਕੁ ਦੁਖੀਆ ਅਰ ਦੀਨੁ।
ਸੰਤ ਕਾ ਦੋਖੀ ਸਦਾ ਅਪਵਿਤੁ। ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ।

• • • • •

31. ਸੰਤ ਕਾ ਦੋਖੀ ਅੰਤਰ ਤੇ ਥੋਥਾ। ਜਿਉ ਸਾਸ ਬਿਨਾ ਮਿਰਤਕ ਕੀ ਲੋਥਾ।
ਸੰਤ ਕਾ ਦੋਖੀ ਧਰਮ ਤੇ ਰਹਿਤ। ਸੰਤ ਕਾ ਦੋਖੀ ਸਦ ਮਿਥਿਆ ਕਹਿਤ॥ (280)

• • • • •

32. ਚਰਨ ਸਾਧ ਕੇ ਧੋਇ ਧੋਇ ਪੀਉ। ਅਰਪਿ ਸਾਧ ਕਉ ਅਪਨਾ ਜੀਉ।
ਸਾਧ ਕੀ ਧੂਰਿ ਕਰਹੁ ਇਸਨਾਨੁ। ਸਾਧ ਕਿ ਊਪਰਿ ਜਾਈਐ ਕੁਰਬਾਨੁ॥ (283)

• • • • •

33. ਭਗਤੁ ਭਗਤੁ ਸੁਨੀਐ ਤਿਹੁ ਲੋਇ। ਜਾਕੈ ਹਿਰਦੇ ਏਕੋ ਹੋਇ।
ਸਚੁ ਕਰਣੀ ਸਚੁ ਤਾਕੀ ਰਹਿਤ। ਸਚੁ ਹਿਰਦੈ ਸਤਿ ਮੁਖਿ ਕਹਿਤ।
ਸਾਚੀ ਦ੍ਰਿਸਟਿ ਸਾਚਾ ਆਕਾਰੁ। ਸਚੁ ਵਰਤੈ ਸਾਚਾ ਪਾਸਾਰੁ।
ਪਾਰਬ੍ਰਹਮੁ ਜਿਨਿ ਸਚੁ ਕਰ ਜਾਤਾ। ਨਾਨਕ ਸੋ ਜਨੁ ਸਚਿ ਸਮਾਤਾ॥ (283)

• • • • •

34. ਸੰਤ ਜਨਾ ਕਾ ਪੇਖਨ ਸਭੁ ਬ੍ਰਹਮੁ। ਸੰਤ ਜਨਾ ਕੈ ਹਿਰਦੇ ਸਭਿ ਧਰਮ।
ਸੰਤ ਜਨਾ ਸੁਨਹਿ ਸੁਭ ਬਚਨ। ਸਰਬਬਿਆਪੀ ਰਾਮ ਸੰਗਿ ਰਚਨ।

ਜਿਨਿ ਜਾਤਾ ਤਿਸਕੀ ਇਹ ਰਹਿਤ। ਸਤਿ ਬਚਨ ਸਾਧੂ ਸਭਿ ਕਹਿਤ॥ (294)

• • • • •

35. ਗੁਣ ਗੋਬਿੰਦ ਨਾਮ ਧੁਨਿ ਬਾਣੀ। ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ।
ਸਗਲ ਮਤਾਤ ਕੇਵਲ ਹਰਿਨਾਮ। ਗੋਬਿੰਦ ਭਗਤ ਕੈ ਮਨ ਬਿਸ੍ਰਾਮ॥ (296)

• • • • •

36. ਕੋਟਿ ਅਪ੍ਰਾਧ ਸਾਧ ਸੰਗਿ ਮਿਟੈ। ਸੰਤ ਕ੍ਰਿਪਾ ਤੇ ਜਮਤੇ ਛੂਟੈ।
ਜਾ ਕੈ ਮਸਤਕ ਕਰਮ ਪ੍ਰਭਿ ਪਾਏ। ਸਾਧ ਸਰਣਿ ਨਾਨਕ ਤੇ ਆਏ।
ਨਿਰਮਲ ਸੋਭਾ ਅਮ੍ਰਿਤ ਤਾਕੀ ਬਾਨੀ। ਏਕ ਨਾਮੁ ਮਨ ਮਾਹਿ ਸਮਾਣੀ।
ਦੂਖ ਰੋਗ ਬਿਨਸੇ ਭੈ ਭਰਮ। ਸਾਧ ਨਾਮ ਨਿਰਮਲ ਤਾ ਕੇ ਕਰਮ।
ਸਭ ਤੇ ਊਚ ਤਾਕੀ ਸੋਭਾ ਬਨੀ। ਨਾਨਕ ਇਹ ਗੁਣਿ ਨਾਮੁ ਸੁਖਮਨੀ। (296)

• • • • •

37. ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ।
ਨਾਨਕ ਪ੍ਰਭ ਸਿਉ ਮਿਲ ਰਹੇ ਬਿਨਸੇ ਸਗਲ ਜੰਜਾਲ। (299)

• • • • •

38. ਸਭ ਮਹਿ ਜਾਨਉ ਕਰਤਾ ਏਕ। ਸਾਧਿ ਸੰਗਤਿ ਮਿਲਿ ਬੁਧਿ ਬਿਬੇਕ।
ਬੁਧਿ ਪ੍ਰਗਾਸ਼ ਭਈ ਮਤਿ ਪੂਰੀ। ਤਾ ਤੇ ਬਿਨਸੀ ਦੁਰਮਤਿ ਦੂਰੀ। (377)

• • • • •

39. ਚਰਨ ਕਮਲ ਆਨੂਪ ਹਰਿ ਸੰਤ ਮੰਤ
ਕੋਊ ਲਾਗੈ ਸਾਧੂ ਨਾਨਕ ਸਾਧੂ ਸੰਗਿ।
ਜਾਗੇ ਗਿਆਨ ਰੰਗਿ। (380)

• • • • •

40. ਮਿਟੇ ਅੰਦੇਸਿਆ ਹਾਂ। ਸੰਤ ਉਪਦੇਸਿਆ ਮੇਰੇ ਮਨਾ।
ਸੰਤ ਪਗ ਧੋਈਐ ਹਾਂ। ਦੁਰਮਤਿ ਖੋਈਐ ਹਾਂ।
ਦਾਸਹ ਰੇਨੁ ਹੋਇ ਹਾਂ। ਬਿਆਪੈ ਦੁਖੁ ਨ ਕੋਇ ਹਾਂ।
ਭਗਤਾਂ ਸਰਨੁ ਪਰੁ ਹਾਂ। ਜਨਮਿ ਨ ਕਦੇ ਮਰ ਹਾਂ।
ਮੰਦਾ ਨਾਹਿ ਕੋਇ ਹਾਂ। ਸੰਤ ਕੀ ਰੇਨ ਹੋਇ ਹਾਂ। (410)

• • • • •

41. ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ
ਸੰਤ ਪਿਆਰੇ ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ।
ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ। (452)
ਹਰਿ ਕੇ ਨਾਮ ਕਬੀਰ ਉਜਾਗਰ। ਜਨਮ ਜਨਮ ਕੇ ਕਾਟੇ ਕਾਗਰ।
ਨਿਮਤ ਨਾਮਦੇਉ ਦੂਧੁ ਪੀਆਇਆ। ਤਉ ਜਗ ਜਨਮ ਸੰਕਟ ਨਹੀਂ ਆਇਆ।
ਜਨ ਰਵਿਦਾਸ ਰਾਮ ਰੰਗਿ ਰਾਤਾ। ਇਉ ਗੁਰ ਪ੍ਰਸਾਦਿ ਨਰਕ ਨਹੀਂ ਜਾਤਾ। (ਸੰਤ ਗੁਰੂ ਰਵਿਦਾਸ 467)

• • • • •

42. ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨ ਲੀਣਾ।
ਆਢ ਦਾਮ ਕੋ ਛੀਪਰੋ ਹੋਇ ਲਾਖੀਣਾ।

• • • • •

43. ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ।
ਨੀਚ ਕੁਲ ਜੋਲਾਹਰਾ ਭਇਓ ਗੁਨੀ ਗਹੀਰਾ।
ਰਵਿਦਾਸ ਢੁਵੰਤਾ ਢੋਰ ਨੀਤਿ ਤਿਨ ਤਿਆਗੀ ਮਾਇਆ।
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ।
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ।
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ।
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ।
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ। (488)

• • • • •

44. ਪਤਿਤ ਪਵਿਤਰ ਲੀਏ ਕਰਿ ਅਪਨੇ ਸਗਲ ਕਰਤ ਨਮਸਕਾਰੋ।
ਬਰਨ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ।
ਠਾਕਰ ਐਸੋ ਨਾਮੁ ਤੁਮਾਰੋ।
ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ।
ਨਾਮਦੇਉ ਤ੍ਰਿਲੋਚਨ ਕਬੀਰ ਦਾਸਰੋ ਮੁਕਤਿ ਭਇਉ ਚਮਿਆਰੋ।(498)

• • • • •

45. ਬ੍ਰਹਮ ਲੋਕ ਅਰ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ।
ਸਾਧ ਸੰਗਤ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ।
ਅਬ ਮੋਹਿ ਆਇ ਪਰਿਓ ਸਰਨਾਇ।
ਗੁਹਜ ਪਾਨਕੋ ਬਹੁਤੁ ਪ੍ਰਜਾਰੈ ਮੋਕਉ ਸਤਿਗੁਰ ਦੀਓ ਹੈ ਬਤਾਇ।(500)

• • • • •

46. ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ।
ਕਰਿ ਕਿਰਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ।
ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾਕੀ ਗਹੀ।
ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ॥(501)

• • • • •

47. ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ।
ਸਾਧ ਜਨਾ ਕੈ ਸੰਗਿ ਭਵਜਲ ਜਾਇ ਤਰਿ॥
ਬਨਿ ਬੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ।
ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾ।(519)

• • • • •

48. ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ।
ਭਗਤਾ ਤੇਰੀ ਟੇਕ ਰਤੇ ਸਚਿ ਨਾਇ।
ਜਿਸਨੋ ਹੋਇ ਕ੍ਰਿਪਾਲ ਤਿਸਕਾ ਦੂਖ ਜਾਇ।
ਭਗਤ ਤੇਰੇ ਦਇਆਲ ਓਨਾ ਮਿਹਰ ਪਾਇ।
ਦੂਖ ਦਰਦ ਵਡ ਰੋਗ ਨ ਪੋਹੇ ਤਿਸ ਮਾਇ
ਭਗਤਾ ਏਹੁ ਅਧਾਰੁ ਗੁਣ ਗੋਬਿੰਦ ਗਾਇ॥(522)

• • • • •

49. ਮਨ ਜਿਉ ਅਪੁਨੇ ਪ੍ਰਭ ਭਾਵਉ
ਨੀਚਹੁ ਨੀਚੁ ਨੀਚੁ ਅਤਿ ਨਾਨਾ ਹੋਇ ਗਰੀਬ ਬੁਲਾਵਉ।
ਦਾਸਨ ਦਾਸ ਰੇਣੁ ਦਾਸਨ ਕੀ ਜਨਕੀ ਟਹਲ ਕਮਾਵਉ।
ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ।
ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖ ਉਤਾਰਿਓ।
ਨਾਮੁ ਜਪਤ ਮਹਾ ਸੁਖ ਪਾਇਓ ਚਿੰਤਾ ਰੋਗ ਬਿਦਾਰਿਓ।
ਕਾਮ ਕ੍ਰੋਧ ਲੋਭੁ ਝੂਠੁ ਨਿੰਦਾ 'ਸਾਧੂ ਸੰਗਿ' ਬਿਸਾਰਿਓ॥(529)

• • • • •

50. ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ।
ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ।(530)
ਸਾਧੂ ਧੂਰ ਲਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ।
ਸਭ ਤੇ ਨੀਚ ਆਤਮ ਕਰਿ ਮਾਨਉ ਮਨ ਮਹਿ ਇਹ ਸੁਖੁ ਧਾਰਉ।(532)

• • • • •

51. ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ।
ਧੂਰਿ ਭਗਤਨ ਕੀ ਮਨਿ ਤਨਿ ਲਾਗਉ ਹਰਿ ਜੀਉ, ਸਭ ਪਤਿਤ ਪਨੀਤਾ ਰਾਮ।(543)

• • • • •

52. ਉਪਦੇਸ਼ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ।(ਜਮਦੂਤਾਂ ਦੀ)
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ।(608)

• • • • •

53. ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ।
ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ। (610)

• • • • •

54. ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕ ਇਹੁ ਸੁਖ ਮਾਂਗੈ।
ਜਹ ਕੀਰਤਨੁ ਤੇਰਾ ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ।
ਤਨੁ ਸੰਤਨ ਕਾ ਧਨ ਸੰਤਨ ਕਾ ਮਨੁ ਸੰਤਨ ਕਾ ਕੀਆ।
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ।
ਸੰਤਨ ਬਿਨੁ ਅਵਰੁ ਨ ਦਾਤਾ ਬੀਆ।
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਗਾਰੀ ਕੀਆ॥ (610)

• • • • •

55. ਹਰ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ।
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ।
ਹਮ ਸੰਤਨ ਸਿਉ ਬਣ ਆਈ ਪੂਰਬ ਲਿਖਿਆ ਪਾਈ।
ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ।
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ।
ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ।
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ।
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੈ। (614)
56. ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲ ਖੋਈ।
ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ॥ (617)

• • • • •

57. ਸੰਤ ਕਾ ਮਾਰਗਿ ਧਰਮ ਕੀ ਪਉੜੀ ਕੋ ਵਡਭਾਗੀ ਪਾਏ।
ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤ ਲਾਏ। (622)

• • • • •

58. ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ।
ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ।
ਭਗਤ ਜਨਾ ਕੈ ਸੰਗਿ ਪਾਪ ਗਵਾਵਣਾ।
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ।
ਸੰਤ ਭਗਤ ਪਰਵਾਣ ਜੋ ਪ੍ਰਭਿ ਭਾਇਆ।
ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ। (652)

• • • • •

59. ਸੰਤ ਜਨਾ ਕੀ ਧੂਰਿ ਮਸਤਕਿ ਲਾਇਆ
ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ॥ (653)

• • • • •

60. ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ
ਮੁਕਤਿ ਪਾਈਐ ਸਾਧ ਸੰਗਤਿ ਬਿਨਸ ਜਾਇ ਅੰਧਾਰੁ॥ (675)

• • • • •

61. ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ।
ਜਨ ਨਾਨਕ ਕੀ ਸਰਧਾ ਪੂਰਹੁ ਠਾਕਰ ਭਗਤ ਤੇਰੇ, ਨਮਸਕਾਰੇ। (681)

• • • • •

62. ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ।
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ॥ (682)

• • • • •

ਪੜੇ ਰੇ ਸਗਲ ਬੇਦ, ਨਹ ਚੂਕੇ ਮਨ ਭੇਦ, ਇਕੁ ਖਿਨੁ ਧੀਰਹਿ, ਮੇਰੇ ਘਰ ਕੇ ਪੰਚਾ॥
ਕੋਈ ਐਸੋ ਰੇ ਭਗਤ, ਜੁ ਮਾਇਆ ਤੇ ਰਹਤ, ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ॥ (687)

• • • • •

64. ਸੰਤ ਜਨਾ ਮਿਲਿ ਹਰਿ ਜਸੁ ਗਾਇਓ। ਕੋਟਿ ਜਨਮ ਕੇ ਦੂਖ ਗਵਾਇਓ।
ਜੋ ਚਾਹਤ ਸੋਈ ਫਲ ਪਾਇਓ। ਕਰਿ ਕਿਰਪਾ ਹਰਿ ਨਾਮੁ ਦਿਵਾਇਓ॥ (72))

• • • • •

65. ਭਗਤਾ ਕੀ ਟੇਕ ਤੂੰ, ਸੰਤਾ ਕੀ ਓਟ ਤੂੰ, ਸਚਾ ਸਿਰਜਨਹਾਰਾ॥ (746)

• • • • •

66. ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਨਹਾਰਾ।
ਭਗਤ ਤੇਰੇ ਸਭ ਪ੍ਰਾਣ ਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ। (747)

• • • • •

67. ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ।
ਖੋਜਤ ਖੋਜਤ ਭਇਆ ਸਾਧ ਸੰਗੁ ਤਿਨ ਸਰਣਾਈ ਆਇਆ॥
ਮੇਰੇ ਰਾਮ ਹਰਿ ਸੰਤਾ ਜੇਵਡ ਨ ਕੋਈ।
ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ॥
ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ।
ਜੇਹਾ ਮਨੋਰਥੁ ਕਰ ਅਰਾਧੇ ਸੋ ਸੰਤਨ ਤੇ ਪਾਵੈ। (748)

• • • • •

68. ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ। (749)
69. ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ।
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥ (755)

• • • • •

70. ਸਿੰਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ। ਨਾਮ ਬਿਨਾ ਸਭ ਕੂੜੁ ਗਾਲੀ ਹੋਛੀਆ।
ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ। ਜਨਮ ਮਰਣ ਮੋਹ ਦੁਖ ਸਾਧੂ ਸੰਗਿ ਨਸੈ। (761)

• • • • •

71. ਜਾਇ ਬਸਹੁ ਵਡਭਾਗਣੀ ਸਖੀਏ ਸੰਤ ਸੰਗਿ ਸਮਾਈਐ।
ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵੋ ਲਾਈਐ। (803)

• • • • •

72. ਗੁਰ ਪੂਰਾ ਵਡਭਾਗੀ ਪਾਈਐ। ਮਿਲਿ ਸਾਧੂ ਹਰਿ ਨਾਮੁ ਧਿਆਈਐ।
ਅਵਰਿ ਕਰਮ ਸਭਿ ਲੋਕਾਚਾਰ। ਮਿਲਿ ਸਾਧੂ ਸੰਗਿ ਹੋਇ ਉਧਾਰ।
ਸਿੰਮ੍ਰਿਤਿ ਸਾਸਤ੍ਰ ਬੇਦ ਬੀਚਾਰੇ। ਜਪੀਐ ਨਾਮੁ ਜਿਤੁ ਪਾਰਿ ਉਤਾਰੇ।
ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ। ਸਾਧੂ ਧੂਰਿ ਮਿਲੇ ਨਿਸਤਰੀਐ।।
ਅੰਧ ਕੂਪ ਤੇ ਕਰੁ ਗਹਿ ਲੀਨਾ। ਜੈ ਜੈ ਕਾਰ ਜਾਗਤਿ ਪ੍ਰਗਟੀਨਾ।
ਨੀਚਾ ਤੇ ਊਚ ਊਨ ਪੂਰੀਨਾ। ਅੰਮ੍ਰਿਤ ਨਾਮੁ ਮਹਾ ਰਸੁ ਲੀਨਾ। (804)

• • • • •

73. ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ।
ਕਰਿ ਕ੍ਰਿਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ।
ਸੰਤ ਜਨਾ ਕੀ ਰੇਣੁਕਾ ਲੈ ਮਾਥੇ ਲਾਵਉ।
ਨੀਚ ਤੇ ਨੀਚ ਅਤਿ ਨੀਚੁ ਹੋਇ ਕਰ ਬਿਨਉ ਬੁਲਾਵਉ।
ਪਾਵ ਮਲੋਵਾ ਆਪ ਤਿਆਗਿ ਸੰਤ ਸੰਗਿ ਸਮਾਵਉ। (812)

• • • • •

74. ਅਮ੍ਰਿਤ ਗੁਣ ਸੰਤ ਬੋਲਤੇ ਸੁਣਿ ਮੰਨਹਿ ਪੀਲਾਵਉ।
ਊਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ।
ਜਬ ਭਗਤਿ ਕਰਹਿ ਸੰਤ ਮੰਡਲੀ ਤਿਨ ਮਿਲਿ ਹਰਿ ਗਾਵਉ।
ਕਰਉ ਨਮਸਕਾਰ ਭਗਤ ਜਨ ਧੂਰਿ ਮੁਖ ਲਾਵਉ॥ (813)

• • • • •

75. ਗੁਰ ਪੂਰਾ ਅਰਾਧਿਆ ਹੋਇ ਕ੍ਰਿਪਾਲ।
ਮਾਰਗ ਸੰਤ ਬਤਾਇਆ ਤੂਟੇ ਜਮਪਾਲ॥ (819)

•••••

76. ਸਭ ਹੂ ਤਲੈ, ਤਲੈ ਸਭ ਊਪਰਿ (ਸਭ ਤੋਂ ਨੀਚ ਉੱਚੇ ਹੋ ਜਾਣ) ਏਹ ਦ੍ਰਿਸਟਿ ਦ੍ਰਿਸਟਾਏ।
(ਜਾਤ ਦਾ) ਅਭਿਮਾਨ ਖੋਇ ਖੋਇ ਖੋਇ ਖੋਈ ਹਉ ਮੋਕੋ ਸਤਿਗੁਰ ਮੰਤਰ ਦ੍ਰਿੜਾਏ।
ਅਤੁਲੁ ਅਤੁਲੁ ਅਤੁਲੁ ਨ ਤਲੀਐ ਭਗਤਿ ਵਛਲੁ ਕਿਰਪਾਏ।
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨ ਸੁਖ ਪਾਏ।(820)

•••••

77. ਹਰਿ ਕੇ ਨਾਮ ਬਿਨਾ ਦੁਖੁ ਪਾਵੈ।
ਭਗਤਿ ਬਿਨਾ ਸਹਸਾ ਨਾ ਚੂਕੈ ਗੁਰੁ ਏਹੋ ਭੇਦੁ ਬਤਾਵੈ।

(ਗੁਰੂ ਤੇਗ ਬਹਾਦਰ 830)

•••••

78. ਸੰਤਹ ਚਰਨ ਮਾਥਾ ਮੇਰੋ ਪਉਤ। ਅਨਿਕ ਬਾਰ ਸੰਤਹ ਡੰਡਉਤ।
ਇਹ ਮਨੁ ਸੰਤਨ ਕੈ ਬਲਿਹਾਰੀ।
ਜਾਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ।
ਸੰਤਹ ਚਰਣ ਧੋਇ ਧੋਇ ਪੀਵਾ। ਸੰਤਹ ਦਰਸ ਪੇਖਿ ਪੇਖਿ ਜੀਵਾ।
ਸੰਤਹ ਕੀ ਮੇਰੈ ਮਨਿ ਆਸਿ। ਸੰਤ ਹਮਾਰੀ ਨਿਰਮਲ ਰਾਸਿ।
ਸੰਤ ਹਮਾਰਾ ਰਖਿਆ ਪੜਦਾ। ਸੰਤ ਪ੍ਰਸਾਦ ਮੋਹਿ ਕਬਹੂ ਨ ਕੜਦਾ।
ਸੰਤ ਸੰਗੁ ਦੀਆ ਕਿਰਪਾਲ। ਸੰਤ ਸਹਾਈ ਭਏ ਦਇਆਲ।
ਸੁਰਤਿ ਮਤਿ ਬੁਧਿ ਪਰਗਾਸ।(889)

•••••

79. ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸ ਈਹਾ ਊਹਾ ਨ ਹਾਰਨਾ॥(915)

•••••

80. ਸੰਤ ਸਹਾਈ ਜੀਅ ਕੇ ਭਵਜਲ ਤਾਰਣ ਹਾਰ।
ਸਭ ਤੇ ਊਚੇ ਜਾਣੀਅਹਿ (ਸਬਹੂ ਤਲੈ ਤਲੈ ਸਭ ਊਪਰ) ਨਾਨਕ ਨਾਮ ਪਿਆਰੁ।
ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ।
ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ।
ਚਰਣ ਬਿਰਾਜਤਿ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ।
ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ।(ਗੁਰੂ ਅਰਜਨ 929)

•••••

81. ਨ ਤੂ ਆਵਹਿ ਵਸਿ ਬਹੁਤ ਘਿਣਾਵਣੇ (ਘਣੇ ਪਾਖੰਡ) ਨ ਤੂ ਆਵਹਿ ਵਸਿ ਬੇਦ ਪੜਾਵਣੇ।
ਨਾ ਤੂ ਆਵਹਿ ਵਸਿ ਤੀਰਥ ਨਾਈਐ। ਨ ਤੂ ਆਵਹਿ ਵਸਿ ਧਰਤੀ ਧਾਈਐ।
ਨ ਤੂ ਆਵਹਿ ਵਸਿ ਕਿਤੈ ਸਿਆਣਪੈ। ਨ ਤੂ ਆਵਹਿ ਵਸਿ ਬਹੁਤਾ ਦਾਨੁ ਦੇ।
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ।
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ।(962)

•••••

82. ਕਹੁ ਨਾਨਕ ਭਗਤਨ ਕਾ ਸਾਥੀ ਸੰਗੀ ਭਗਤ ਸੋਹਹਿ ਦਰਬਾਰਾ (999)

•••••

83. ਸਰਣਿ ਸੂਰੋ ਗੁਰਦਾਤਾ ਰਾਖੈ ਆਪਿ ਵਡਾਈ।
ਭਗਤਾ ਕਾ ਆਗਿਆ ਕਾਰੀ ਸਦਾ ਸਦਾ ਸੁਖਦਾਈ।(1005)

•••••

84. ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ।
ਬਿਸਰ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ॥(1017)

•••••

85. ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ।
ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ॥
ਸੰਤ ਬਿਨਾ ਮੈਂ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ।
ਮੋਹਿ ਨਿਰਗੁਨ ਕਉ ਕੋਈ ਨ ਰਾਖੈ ਸੰਤਾ ਸੰਗਿ ਸਮਾਵਨਾ॥(1018)

•••••
86. ਸੁਖ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ।(1019)
•••••
87. ਸੰਤ ਜਨਾ ਕੀ ਲੇਹ ਮਤੇ ਸਾਧ ਸੰਗਿ ਪਾਵਹੁ ਪਰਮਗਤੇ॥(1136)
•••••
88. ਹਰਿ ਸਿਮਰਨ ਸਾਚਾ ਬੀਚਾਰੁ
ਜਿਸੁ ਲੜਿ ਲਾਏ ਸੋ ਲਾਗੈ। ਜਨਮ ਜਨਮ ਕਾ ਸੋਇਆ ਜਾਗੈ।
ਤੇਰੇ ਭਗਤ ਭਗਤਨ ਕਾ ਆਪਿ। ਆਪਣੀ ਮਹਿਮਾ ਆਪੇ ਜਾਪਿ॥(1144)
•••••
89. ਜਾ ਕਾ ਭਰਵਾਸਾ ਸਭ ਘਟ ਮਾਹਿ
ਪ੍ਰਗਟ ਭਇਆ ਸਾਧੂ ਕੈ ਸੰਗਿ। ਭਗਤ ਅਰਾਧਹਿ ਅਨਦਿਨੁ ਰੰਗਿ।(1144)
•••••
90. ਸੰਤ ਕੀ ਨਿੰਦਾ ਜੋਨੀ ਭਵਨਾ। ਸੰਤ ਕੀ ਨਿੰਦਾ ਰੋਗੀ ਕਰਨਾ।
ਸੰਤ ਕੀ ਨਿੰਦਾ ਦੂਖ ਸਹਾਮ। ਡਾਨੁ ਦੇਤ ਨਿੰਦਕ ਕਉ ਜਾਮ (ਜਮਦੂਤ)
ਭਗਤ ਕੀ ਨਿੰਦਾ ਕੰਧ ਛੇਦਾਵੈ। ਭਗਤ ਕੀ ਨਿੰਦਾ ਨਰਕ ਭੁੰਚਾਵੈ।
ਭਗਤ ਕੀ ਨਿੰਦਾ ਗਰਭ ਮਹਿ ਗਲੈ। ਭਗਤ ਕੀ ਨਿੰਦਾ ਰਾਜ ਤੇ ਟਲੈ।
ਨਿੰਦਕ ਕੀ ਗਤਿ ਕਤਹੂ ਨਾਹਿ। ਆਪਿ ਬੀਜਿ ਆਪੇ ਹੀ ਖਾਹਿ॥(1145)
•••••
91. ਕਰਿ ਕ੍ਰਿਪਾ ਸੰਤ ਟਹਲੈ ਲਾਏ। ਨਾਨਕ ਸਾਧੂ ਸੰਗਿ ਸਮਾਏ।
ਸੰਤ ਸੰਗਿ ਹੋਇ ਨਿਰਮਲ ਬਾਣੀ। ਸੰਤ ਮੰਡਲ ਮਹਿ ਨਾਮੁ ਵਖਾਣੀ।
ਸੰਤ ਮੰਡਲ ਮਹਿ ਨਿਰਮਲ ਕਥਾ। ਸੰਤ ਸੰਗਿ ਹਉਮੈ ਦੁਖ ਨਸਾ।
•••••
92. ਸੰਤ ਮੰਡਲ ਕਾ ਨਹੀਂ ਬਿਨਾਸੁ। ਸੰਤ ਮੰਡਲ ਮਹਿ ਹਰਿ ਗੁਣ ਤਾਸੁ।(1146)
•••••
93. ਜਾ ਕੀ ਗਤਿ ਮਿਤਿ ਕਹੀ ਨਾ ਜਾਇ। ਘਟਿ ਘਟਿ ਘਟਿ ਘਟਿ ਰਹਿਆ ਸਮਾਇ।
ਜਾ ਕੇ ਭਗਤ ਆਨੰਦ ਮੈਂ, ਜਾ ਕੇ ਭਗਤ ਕਉ ਨਾਹੀ ਖੈ।
ਜਾ ਕੇ ਭਗਤ ਕਉ ਨਾਹੀ ਭੈ, ਜਾ ਕੇ ਭਗਤ ਕਉ ਸਦਾ ਜੈ।(1181)
•••••
94. ਮਾਣਸ ਸੇਵਾ ਖਰੀ ਦੁਹੇਲੀ। ਸਾਧ ਕੀ ਸੇਵਾ ਸਦਾ ਸਹੇਲੀ।
ਜੇ ਲੋੜਹਿ ਸਦਾ ਸੁਖੁ ਭਾਈ। ਸਾਧੂ ਸੰਗਤਿ ਗੁਰਹਿ ਬਤਾਈ।
ਊਹਾ ਜਪੀਐ ਕੇਵਲ ਨਾਮ। ਸਾਧੂ ਸੰਗਤਿ ਪਾਰ ਗਰਾਮ॥(1182)
•••••
95. ਤੇਰਿਆ ਭਗਤਾ ਕਉ ਬਲਿਹਾਰਾ।
ਥਾਨੁ ਸਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ।
ਤੇਰੀ ਸੇਵਾ ਤੁਝ ਤੇ ਹੋਵੈ ਅਉਰ ਨ ਦੂਜਾ ਕਰਤਾ।
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂੰ ਰੰਗੁ ਧਰਤਾ॥(1186)
•••••
96. ਤੇਰਿਆ ਸੰਤਾ ਜਾਚਉ ਰੇਨ।
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ।
•••••
97. ਧੰਨੈ ਸੇਵਿਆ ਬਾਲ ਬੁਧਿ। ਤ੍ਰਿਲੋਚਨ ਗੁਰ ਮਿਲਿ ਭਈ ਸਿਧਿ।
ਬੇਣੀ ਕਉ ਗੁਰਿ ਕੀਓ ਪ੍ਰਗਾਸੁ। ਰੇਗਨ ਤੂ ਭੀ ਹੋਹਿ ਦਾਸੁ।
ਜੈਦੇਵ ਤਿਆਗਿਓ ਅਹੰਮੇਵ। ਨਾਈ ਉਧਰਿਓ, ਸੈਨ, ਸੇਵ।
ਮਨ ਡੀਗਿ ਨ ਡੋਲੈ ਕਹੂੰ ਜਾਇ। ਮਨ ਤੂ ਵੀ ਤਰ ਸਹਿ ਸਰਣਿ ਪਾਇ॥
ਕਬੀਰ ਧਿਆਇਓ ਏਕ ਰੰਗ। ਨਾਮਦੇਵ ਹਰਿ ਜੀਉ ਬਸਹਿ ਸੰਗਿ।
ਰਵਿਦਾਸ ਧਿਆਏ ਪ੍ਰਭ ਅਨੂਪ। ਗੁਰ ਨਾਨਕ ਦੇਵ ਗੋਵਿੰਦ ਰੂਪ।(1192)

•••••

98. ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿਗਰਭ ਪਰਨ।
ਭਗਤਨ ਕੀ ਟਹਿਲ ਕਮਾਵਤ ਗਾਵਤ ਦੁਖ ਕਾਟੇ ਜਾ ਕੇ ਜਨਮ ਮਰਨ।
ਸੰਤਹ ਚਰਨ ਮੋਰਲੋ ਮਾਥਾ। ਹਮਰੇ ਮਸਤਕਿ ਸੰਤ ਧਰੇ ਹਾਥਾ।
ਸਾਧਹ ਮੰਤਰ ਮੋਰਲੋ ਮਨੂਆ। ਤਾ ਤੇ ਗਹਿ ਹੋਇ ਤ੍ਰੈ ਗੁਨੀਆ।
ਭਗਤਹ ਦਰਸ ਦੇਖਿ ਨੈਨ ਰੰਗ। ਲੋਭ ਮੋਹ ਤੂਟੇ ਭ੍ਰਮ ਸੰਗ। (1206)

•••••

99. ਭਲੋ ਕਬੀਰ ਦਾਸ ਦਾਸਨ ਕੋ ਊਤਮੁ ਸੈਨੁ ਜਨੁ ਨਾਈ।
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ।

•••••

100. ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹ ਮਨੁ ਸੰਤ ਰੇਨਾਈ।
'ਸੰਤ ਪ੍ਰਤਾਪਿ' ਭਰਮ ਸਭ ਨਾਸੇ ਨਾਨਕ ਮਿਲੇ ਗੁਸਾਈ॥ (1207)

•••••

101. ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀ ਕੀ ਧਿਆਨ ਕਉ।
ਬਾਣੀ ਮੰਤਰ ਮਹਾ ਪਰੁਖਨ ਕੀ ਮਨਹਿ ਉਤਾਰਨ ਮਾਨ ਕਉ।
ਛੋਡਿ ਸਿਆਨਪ ਬਹੁ ਚਤਰਾਈ। ਸਾਧੂ ਸਰਣੀ ਜਾਇ ਪਾਇ॥
ਮਾਰਗਿ ਚਲੇ ਤਿਨੀ ਸੁਖ ਪਾਇਆ ਜਿਨ ਸਿਉ ਗੋਸਟਿ ਸੇ ਤਰੇ।
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰ ਪਰੇ।
ਜਿਨਕੇ ਭਾਗ ਬਡੇ ਹੈ ਭਾਈ ਤਿਨ ਸਾਧੂ ਸੰਗਿ ਮੁਖੁ ਜੁਰੇ।
ਤਿਨਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭ ਮੇਰਾ ਕ੍ਰਿਪਾ ਕਰੇ। (1208)

•••••

102. ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ।
ਕਹੁ ਨਾਨਕ ਜਾ ਕੇ ਵਡ ਭਾਗਾ ਤਿਨਿ ਜਨਮੁ ਪਦਾਰਥੁ ਜੀਤਾ।।
ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ।
ਆਠ ਪਹਰ ਦਰਸਨ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ। (1217)

ਨੋਟ-ਗੁਰੂ ਅਰਜਨ ਇਸ ਸਲੋਕ ਵਿਚ ਕਹਿੰਦੇ ਹਨ ਕਿ ਬੇਦ ਪੁਰਾਣ ਤੇ ਸਿਮਰਨਤੀਆਂ ਨੂੰ ਖੋਜ ਕੇ, ਸੰਤਾਂ ਭਗਤਾਂ ਨੇ ਸੱਚ ਦੀ ਖੋਜ ਕਰ ਲਈ।

•••••

103. ਹਰਿ ਕੇ ਨਾਮ ਕੀ ਗਤਿ ਠਾਂਢੀ।
ਬੇਦ ਪੁਰਾਨ ਸਿੰਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ।
ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੋ ਫਿਰਿਆ।
ਸਿਮਰ ਸਿਮਰ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ।
ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ।
ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ। (1219)

•••••

104. ਮਾਤਰ ਪਿਤਰ ਤਿਆਗਿ ਕੈ ਮਨ ਸੰਤਨ, ਪਾਹਿ ਬੇਚਾਇਓ।
'ਜਾਤ' 'ਜਨਮ' 'ਕੁਲ' ਖੋਈਐ ਹਉ ਗਾਵਉ ਹਰਿ ਹਰੀ। (1230)
ਸਭ ਤੇ ਊਚ ਭਗਤ ਜਾ ਕੈ ਸੰਗਿ। ਆਠ ਪਹਰ ਗੁਨ ਗਾਵਹਿ ਰੰਗਿ॥ (1236)

•••••

105. ਛੋਡਿ ਮਾਨ ਤਜਿਗੁਮਾਨ (ਉੱਚੀ ਜਾਤ ਦਾ ਹੰਕਾਰ)
ਮਿਲਿ ਸਾਧੂਆਂ ਕੈ ਸੰਗਿ। ਹਰਿ ਸਿਮਰਿ ਏਕ ਰੰਗਿ।
ਮਿਟਿ ਜਾਹਿ ਦੋਖ ਮੀਤ।
ਪਾਰਬ੍ਰਹਮ ਭਏ ਦਇਆਲ। ਬਿਨਸਿ ਗਏ ਬਿਖੈ ਜੰਜਾਲ।
ਸਾਧ ਜਨਾ ਕੈ ਚਰਨ ਲਾਗਿ॥ (1272)

•••••

106. ਬਿਸਰ ਗਈ ਸਭ ਤਾਤਿ ਪਰਾਈ। ਜਬ ਤੇ ਸਾਧ ਸੰਗਤਿ ਮੋਹਿ ਪਾਈ।

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮਕੋ ਬਨ ਆਈ।
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਇਹ ਸੁਮਤਿ ਸਾਧੂ ਤੇ ਪਾਈ॥ (ਗੁਰੂ ਅਰਜਨ 1299)

• • • • •

107. ਨ ਜਾਨੀ ਸੰਤਨ ਪ੍ਰਭ ਬਿਨੁ ਆਨ।
ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ।
ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਕੀ ਸਰਣਾਇ।
ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ ਲਗਾਇ। (1302)

• • • • •

108. ਚਰਨ ਸੰਤਹ ਮਾਥ ਮੋਰ ਨੈਨਿ ਦਰਸ ਪੇਖਉ ਨਿਸ ਭੋਰ।
ਹਸਤ ਹਮਰੇ ਸੰਤ ਟੈਹਲ। ਪ੍ਰਾਨ ਮਨੁ ਧਨੁ ਸੰਤ ਬਹਲ।
ਸੰਤ ਸੰਗਿ ਮੇਰੇ ਮਨ ਕੀ ਪ੍ਰੀਤਿ। ਸੰਤ ਗੁਨ ਬਸਹਿ ਮੇਰੇ ਚੀਤਿ।
ਸੰਤ ਆਗਿਆ ਮਨਹਿ ਮੀਠ। ਮੇਰਾ ਕਮਲ ਬਿਗਸੈ ਸੰਤ ਡੀਠ।
ਸੰਤ ਸੰਗਿ ਮੇਰਾ ਹੋਇ ਨਿਵਾਸੁ। ਸੰਤਨ ਕੀ ਮੋਹਿ ਬਹੁਤ ਪਿਆਸੁ।
ਸੰਤ ਬਚਨ ਮੇਰੇ ਮਨਹਿ ਮੰਤ। ਸੰਤ ਪ੍ਰਸਾਦਿ ਮੇਰੇ ਬਿਖੈ ਹੰਤ।
ਮੁਕਤਿ ਜੁਗਤਿ ਏਹਾ ਨਿਧਾਨ। ਪ੍ਰਭ ਦਇਆਲ ਮੋਹਿ ਦੇਵਹੁ ਦਾਨੁ। (ਗੁਰੂ ਅਰਜਨ 987)

• • • • •

10. ਜਿਸ ਸਿਮਰਤ ਦੁਖ ਬੀਸਰਹਿ ਪਿਆਰੇ, ਸੋ ਕਿਉ ਤਜਣਾ ਜਾਇ।
ਇਹੁ ਤਨੁ ਵੇਚੀ ਸੰਤ ਪਹਿ ਪਿਆਰੇ, ਪ੍ਰੀਤਮੁ ਦੇਇ ਮਿਲਾਏ।
ਅੰਚਲੁ ਸਹਿਰਾਮ ਸਾਧ ਕਾ ਪਿਆਰੇ, ਨਾਨਕ ਭੈ ਸਾਗਰੁ ਪਾਰਿ ਪਰਾਇ॥ (431)

• • • • •

# ਕ੍ਰਾਂਤੀਕਾਰੀ ਸ਼ਾਹੂ ਛਤਰਪਤੀ ਮਹਾਰਾਜਾ ਕੋਹਲਾਪੁਰ

19 ਮਾਰਚ 1884 ਈ. ਨੂੰ ਅੱਪਾ ਸਾਹਿਬ ਗਟਜੇ ਨੇ ਆਪਣੇ ਲੜਕੇ ਜਸਵੰਤ ਰਾਓ ਨੂੰ ਕੋਹਲਾਪੁਰ ਦੀ ਗੱਦੀ 'ਤੇ ਬਿਠਾਇਆ। ਜਸਵੰਤ ਰਾਓ ਦਾ ਜਨਮ ਕੋਹਲਾਪੁਰ ਮਹਿਲ, ਜਿਸ ਦਾ ਨਾਂ ਸਰਕਟ ਹਾਊਸ ਸੀ, ਵਿਖੇ 26 ਜੁਲਾਈ ਨੂੰ ਹੋਇਆ। ਉਨ੍ਹਾਂ ਦੀ ਮਾਂ ਦਾ ਨਾਂ ਰਾਧਾ ਸੀ, ਜੋ ਕਿ ਮੁਧੋਲ ਦੇ ਰਾਜਾ ਸਾਹਿਬ ਦੀ ਧੀ ਸੀ। 17 ਮਾਰਚ 1884 ਨੂੰ ਅੱਪਾ ਸਾਹਿਬ ਗਟਜੇ ਨੇ ਆਪਣਾ ਲੜਕਾ ਜਸਵੰਤ ਰਾਓ, ਧਾਰਮਿਕ ਰਸਮਾਂ ਅਧੀਨ, ਰਾਣੀ ਬਾਈ ਦੀ ਝੋਲੀ ਪਾ ਦਿੱਤਾ। ਇਸ ਰਸਮ ਤੋਂ ਬਾਅਦ ਜਸਵੰਤ ਰਾਓ ਦਾ ਨਾਂ 'ਸ਼ਾਹੂ ਮਹਾਰਾਜ' ਰੱਖਿਆ ਗਿਆ। ਸ਼ਾਹੂ ਜੀ ਜਦੋਂ ਤਿੰਨ ਸਾਲ ਦੇ ਸੀ, ਉਸ ਦੀ ਮਾਤਾ ਦੀ ਮੌਤ ਹੋ ਗਈ ਤੇ ਜਦੋਂ ਉਹ 12 ਸਾਲ ਦਾ ਹੋਇਆ, ਉਸ ਦਾ ਪਿਤਾ ਵੀ ਵਿਛੋੜਾ ਦੇ ਗਿਆ। ਪਿਤਾ ਦੀ ਮੌਤ ਤੋਂ ਬਾਅਦ ਉਸ ਦੇ ਅਗਵਾਨੂੰ ਕੇ. ਬੀ. ਗੋਖਲੇ ਨੇ ਸਲਾਹ ਦਿੱਤੀ ਕਿ ਸ਼ਾਹੂ ਨੂੰ ਆਪਣੇ ਪਿਤਾ ਤੇ ਮਾਣਯੋਗ ਦੋਸਤਾਂ ਦੀ ਸੰਗਤ 'ਚ ਰਹਿਣਾ ਚਾਹੀਦਾ ਹੈ ਨਾ ਕਿ ਛੋਟੀਆਂ ਜਾਤੀਆਂ ਦੇ ਆਦਮੀਆਂ ਨਾਲ।

ਇਸ ਸਲਾਹ 'ਤੇ ਨੌਜਵਾਨ ਰਾਜਾ ਨੇ ਉੱਤਰ ਦਿੱਤਾ, "ਹਾਂ, ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਅਜਿਹੇ ਆਦਮੀਆਂ ਦੇ ਸਾਥ ਨੇ ਪਿਤਾ ਜੀ ਨੂੰ ਬੁਰਾਈ ਦਿੱਤੀ, ਜਿਸ ਨੇ ਉਸ ਦੀ ਸ਼ਾਨਦਾਰ ਸਿਹਤ ਬਰਬਾਦ ਕਰ ਦਿੱਤੀ ਤੇ ਮੈਂ ਅਜਿਹਾ ਕਰਨ ਤੋਂ ਗੁਰੇਜ ਕਰਨ ਦਾ ਮਨ ਬਣਾਇਆ ਹੈ। ਨਹੀਂ, ਨਾ ਮੈਂ ਇਸ ਕਿਸਮ ਦੀ ਸੰਗਤ ਚਾਹੁੰਦਾ ਹਾਂ ਨਾ ਇਸ ਕਿਸਮ ਦੀ ਬੁਰਾਈ।" ਸ਼ਾਹੂ ਨੇ 8 ਮਈ 1888 ਈ. ਨੂੰ ਕੋਹਲਾਪੁਰ ਵਿਚ ਪਹਿਲੀ ਰੇਲਵੇ ਲਾਈਨ ਦਾ ਉਦਘਾਟਨ ਕੀਤਾ ਤੇ ਕਿਹਾ ਕਿ ਰੇਲਵੇ ਉਸ ਦੇ ਲੋਕਾਂ ਲਈ ਕਾਫੀ ਸਹੂਲਤਾਂ ਪ੍ਰਦਾਨ ਕਰੇਗੀ। ਸ਼ਾਹੂ ਭਾਵੇਂ ਕਈ ਵਿਸ਼ਿਆਂ ਵਿਚ ਕਮਜ਼ੋਰ ਤੇ ਲਾਪ੍ਰਵਾਹ ਸੀ, ਫਿਰ ਵੀ ਉਹ ਰਿਸ਼ਟਪੁਸ਼ਟ ਦਿਮਾਗ ਵਾਲਾ, ਦਿਆਲੂ, ਖੁੱਲ੍ਹਦਿਲਾ ਅਤੇ ਸੱਚਾਈ ਦਾ ਪ੍ਰੇਮੀ ਸੀ। ਉਹ ਖੁਦਗਰਜ਼ ਨਹੀਂ ਸੀ, ਸਗੋਂ ਚੰਗੇ ਸੁਭਾਅ ਵਾਲਾ ਸੀ। ਸ਼ਾਹੂ ਦਿਮਾਗ ਅਤੇ ਸਰੀਰਿਕ ਪੱਖੋਂ ਇਕ ਦਿਉ ਕੱਦ ਸੀ।

ਸ਼ਾਹੂ ਮੁੱਢ ਤੋਂ ਹੀ ਗਰੀਬਾਂ ਅਤੇ ਨਿਆਸਿਰਿਆਂ ਦਾ ਸਾਥੀ ਸੀ। ਉਹ ਨਿੱਘੇ ਦਿਲ ਵਾਲਾ ਸਾਦਾ, ਬੇਗਰਜ਼ ਅਤੇ ਗਰੀਬਾਂ ਨਾਲ ਘੁਲਣ ਮਿਲਣ ਵਾਲਾ ਵਿਅਕਤੀ ਸੀ। ਉਹ ਪਹਿਲਾ ਮਹਾਰਾਜਾ ਸੀ ਜੋ ਕਿਸਾਨਾਂ ਅਤੇ ਨੀਵੇਂ ਤੋਂ ਨੀਵੇਂ ਲੋਕਾਂ ਨਾਲ ਘੁਲ ਮਿਲ ਜਾਂਦਾ ਸੀ ਅਤੇ ਉਨ੍ਹਾਂ ਦੇ ਜੀਵਨ ਨਿਰਬਾਹ ਦੇ ਹਾਲਤਾਂ ਬਾਰੇ ਪੁੱਛ ਪੜਤਾਲ ਕਰਦਾ ਸੀ। ਆਪਣੇ ਰਾਜਾ ਨੂੰ ਆਪਣੇ ਵਿਚਕਾਰ ਵੇਖ ਕੇ ਉਸ ਦੇ ਲੋਕ ਖੁਸ਼ੀ ਅਤੇ ਜ਼ੋਸ਼ ਨਾਲ ਭਰ ਜਾਂਦੇ ਸਨ। 2 ਅਪ੍ਰੈਲ 1894 ਈ. ਨੂੰ ਉਸ ਨੂੰ ਕੋਹਲਾਪੁਰ ਰਿਆਸਤ ਦੇ ਸਿੰਘਾਸਣ 'ਤੇ ਬਿਠਾਇਆ ਗਿਆ। ਉਸ ਸਮੇਂ ਸ਼ਾਹੂ ਨੂੰ ਛਤਰਪਤੀ ਕੋਹਲਾਪੁਰ ਐਲਾਨਿਆ ਗਿਆ। ਉਸ ਸਮੇਂ ਮਹਾਰਾਸ਼ਟਰ ਵਿਚ ਬ੍ਰਾਹਮਣਾਂ ਦੀ ਗਿਣਤੀ ਕੇਵਲ 5% ਸੀ, ਪ੍ਰੰਤੂ ਬਰਤਾਨਵੀ ਕਰਮਚਾਰੀਆਂ ਤੋਂ ਬਾਅਦ ਪ੍ਰਬੰਧ ਵਿਚ ਉਹ ਦੂਜੇ ਨੰਬਰ 'ਤੇ ਬੈਠੇ ਸਨ। ਕੀ ਸ਼ਾਸਨ, ਕੀ ਵਿਦਿਆ, ਕੀ ਮਾਲ ਪ੍ਰਬੰਧ ਤੇ ਹੋਰ ਅਦਾਰੇ, ਸਭਨਾਂ ਵਿਚ ਉਨ੍ਹਾਂ ਦੀ ਚੌਧਰ ਸੀ ਤੇ ਗੈਰ-ਬ੍ਰਾਹਮਣਾਂ ਦੀ ਹੋਂਦ ਨਾ ਦੇ ਬਰਾਬਰ ਸੀ। ਜਦੋਂ ਕਦੀ ਗਰੀਬਾਂ ਜਾਂ ਕਿਸਾਨਾਂ ਦਾ ਕੋਈ ਮਾਮਲਾ ਉੱਠਦਾ ਤਾਂ ਬ੍ਰਾਹਮਣ ਹਮੇਸ਼ਾ ਆਪਣਾ ਫੈਸਲਾ ਜਾਂ ਜਿਮੀਂਦਾਰਾਂ ਦੇ ਹੱਕ ਵਿਚ ਦਿੰਦੇ ਜਾਂ ਸ਼ਾਹੂਕਾਰਾਂ ਦੇ ਹੱਕ ਵਿਚ, ਕਿਉਂਕਿ ਉਹ ਉੱਚੇ ਅਹੁਦਿਆਂ 'ਤੇ ਬਿਰਾਜ਼ਮਾਨ ਸਨ।

ਇਸ ਨਾਲ ਬ੍ਰਾਹਮਣਾਂ ਨੇ ਸਾਰੇ ਭਾਰਤ ਵਿਚ ਗੈਰ ਬ੍ਰਾਹਮਣਾਂ ਖਿਲਾਫ ਇਕ ਮੁਹਿੰਮ ਚਲਾ ਰੱਖੀ ਸੀ। ਉਹ ਸੋਚਦੇ ਸਨ ਕਿ ਜੇ ਇਹ ਨੀਵੇਂ ਲੋਕ ਪੜ੍ਹ ਗਏ ਤਾਂ ਉਨ੍ਹਾਂ ਨੂੰ ਵਿੱਦਿਆ ਦਾ ਜੋ ਲਾਭ ਪ੍ਰਾਪਤ ਹੋਵੇਗਾ, ਉਹ ਬ੍ਰਾਹਮਣਾਂ ਲਈ ਨੁਕਸਾਨਦੇਹ ਹੋਵੇਗਾ। ਸਿੱਟੇ ਵਜੋਂ ਬ੍ਰਾਹਮਣਾਂ ਦੀ ਬਣੀ ਉੱਚੀ ਦਸ਼ਾ ਨੂੰ ਖਤਰਾ ਹੋ ਜਾਵੇਗਾ। ਇਸ ਲਈ ਗੈਰ ਬ੍ਰਾਹਮਣਾਂ ਨੂੰ ਧਰਮ ਦੇ ਆਧਾਰ 'ਤੇ ਹੋਰ ਤਰੀਕਿਆਂ ਨਾਲ, ਵਿੱਦਿਆ ਦਾ ਗਿਆਨ ਪ੍ਰਾਪਤ ਕਰ ਲੈਣ ਤੋਂ ਦੂਰ ਰੱਖਣ ਦੇ ਯਤਨ ਜਾਰੀ ਸਨ। ਉਹ ਸੋਚਦੇ ਸਨ ਕਿ ਇਕ ਸ਼ੂਦਰ ਕਲਰਕ ਵੀ ਬਣ ਗਿਆ ਤਾਂ ਉਨ੍ਹਾਂ ਨੂੰ ਘੂਰਦੀ ਨਜ਼ਰ ਨਾਲ ਵੇਖੇਗਾ। ਇਸ ਲਈ ਸ਼ੂਦਰ ਬੱਚਿਆਂ ਨੂੰ ਸਕੂਲ ਜਾਣ ਤੋਂ ਰੋਕਿਆ ਜਾਂਦਾ ਸੀ ਜਾਂ ਉਨ੍ਹਾਂ ਨੂੰ ਸਕੂਲ ਵਿਚੋਂ ਭਜਾ ਦਿੱਤਾ ਜਾਂਦਾ ਸੀ ਜਾਂ ਉਨ੍ਹਾਂ ਦਾ ਸਕੂਲ ਸਮੇਂ ਅਪਮਾਨ ਕੀਤਾ ਜਾਂਦਾ ਸੀ। ਅਛੂਤਾਂ ਦੇ ਬੱਚਿਆਂ ਦੀ ਹਾਲਤ ਕਿਤੇ ਭਿਆਨਕ ਸੀ। ਉਨ੍ਹਾਂ ਦੇ ਦਾਖਲ ਹੋ ਜਾਣ 'ਤੇ ਸਕੂਲਾਂ ਦਾ ਬਾਈਕਾਟ ਕਰ ਦਿੱਤਾ ਜਾਂਦਾ ਸੀ। ਇਹ 19ਵੀਂ ਸਦੀ ਤੱਕ ਹਾਲਤ ਸੀ।

1891 ਈ. ਵਿਚ, ਜਦੋਂ ਤੱਕ ਕਿ ਮਹਾਤਮਾ ਜੋਤੀਬਾ ਫੂਲੇ 1848 ਈ. ਤੋਂ ਲੈ ਕੇ ਆਪਣੇ ਅੰਤਮ ਸਮੇਂ 1890 ਈ. ਤੱਕ ਅਟੁੱਟ ਸੰਘਰਸ਼ ਲੜੇ ਸਨ ਤਾਂ ਵੀ ਕੋਹਲਾਪੁਰ ਵਿਚ, ਜਿਸ ਦਾ ਰਾਜਭਾਗ ਸ਼ਾਹੂ ਜੀ ਪਾਸ ਸੀ, ਸਰਕਾਰੀ ਤੌਰ 'ਤੇ 60 ਬ੍ਰਾਹਮਣ ਸਨ ਅਤੇ 11 ਗੈਰ ਬ੍ਰਾਹਮਣ ਕਰਚਮਾਰੀ ਸਨ। ਗੈਰ ਸਰਕਾਰੀ ਤੌਰ 'ਤੇ 46 ਬ੍ਰਾਹਮਣ ਅਤੇ 7 ਗੈਰ ਬ੍ਰਾਹਮਣ ਸਨ, ਜਦੋਂ ਕਿ ਕੋਹਲਾਪੁਰ ਦੀ ਕੁੱਲ 9 ਲੱਖ ਆਬਾਦੀ ਵਿਚੋਂ ਬ੍ਰਾਹਮਣ ਕੇਵਲ 26 ਹਜ਼ਾਰ ਸਨ। ਇਨ੍ਹਾਂ ਵਿਚੋਂ 80 ਪ੍ਰਤੀਸ਼ਤ ਪੜ੍ਹੇ ਲਿਖੇ ਸਨ। ਸਾਰੇ ਰਾਜ ਨੂੰ ਚਿਤਪਾਵਨ ਬ੍ਰਾਹਮਣ ਹੀ ਚਲਾਉਂਦੇ ਸਨ। 2 ਅਪ੍ਰੈਲ 1894 ਈ. ਨੂੰ ਗੱਦੀ ਸੰਭਾਲਣ ਵੇਲੇ ਸ਼ਾਹੂ ਛਤਰਪਤੀ ਨੇ ਇਹ ਐਲਾਨ ਕੀਤਾ, "ਇਹ ਸਾਡੀ ਦਿਲੀ ਖਾਹਿਸ਼ ਹੈ ਕਿ ਸਾਡੇ ਲੋਕ ਹਮੇਸ਼ਾ ਖੁਸ਼ ਅਤੇ ਸੰਤੁਸ਼ਟ ਰਹਿਣ ਤੇ ਉਨ੍ਹਾਂ ਦੀ ਭਲਾਈ ਦਿਨ-ਬ-ਦਿਨ ਵਧਦੀ ਜਾਵੇ ਤੇ ਸਾਡਾ ਰਾਜ ਜ਼ਿੰਦਗੀ ਦੇ ਹਰ ਖੇਤਰ ਵਿਚੋਂ ਖੁਸ਼ਹਾਲ ਹੋ ਜਾਵੇ। ਆਪਣੇ ਲੋਕਾਂ ਦੀ ਭਲਾਈ ਨੂੰ ਬਿਹਤਰ ਬਣਾਉਂਦਿਆਂ ਸਾਰੇ ਜਾਗੀਰਦਾਰਾਂ, ਰਿਸ਼ਤੇਦਾਰਾਂ, ਸਰਦਾਰਾਂ, ਸਰਕਾਰੀ ? ਇਮਾਨਦਾਰਾਂ, ਕਾਮਦਾਰਾਂ, ਰੁਤਬੇ ਵਾਲੀਆਂ ਸਾਰੀਆਂ ਜਮਾਤਾਂ ਅਤੇ ਹੋਰ ਸਭ ਲੋਕਾਂ ਕੋਲੋਂ ਵਫਾਦਾਰੀ ਅਤੇ ਦਿਲੀ ਸਹਿਯੋਗ ਦੀ ਉਮੀਦ ਰੱਖਣੀ ਹੋਵੇਗੀ। ਸਭ ਤੋਂ ਪਹਿਲਾਂ ਉਸ ਨੇ ਪੁਰਾਣੀ ਚੱਲ ਰਹੀ ਕਾਰਜਕਾਰੀ ਪ੍ਰਬੰਧਕੀ ਕੌਂਸਲ ਨੂੰ ਤੋੜ ਦਿੱਤਾ ਤੇ ਇਸ ਨੂੰ ਇਕ ਸਲਾਹਕਾਰ ਕਮੇਟੀ ਵਿਚ ਬਦਲ ਦਿੱਤਾ। ਇਕ ਸਕੱਤਰੇਤ ਸ਼ੁਰੂ ਕੀਤਾ, ਜਿਸ ਦਾ ਨਾਂ ਹਜ਼ੂਰ

ਦਰਬਾਰ ਰੱਖਿਆ ਗਿਆ।

ਸਭ ਤੋਂ ਪਹਿਲਾਂ ਸ਼ਾਹੂ ਜੀ ਨੇ ਹੁਕਮ ਦਿੱਤਾ ਕਿ ਜੋ ਕਰਮਚਾਰੀ ਕਿਸੇ ਵੀ ਕੰਮ ਪਿੰਡਾਂ ਵਿਚ ਜਾਂਦੇ ਹਨ ਅਤੇ ਆਪਣੇ-ਆਪਣੇ ਲਈ ਉੱਥੋਂ ਵਸਤੂਆਂ ਲੈਂਦੇ ਹਨ, ਉਹ ਅੱਗੇ ਤੋਂ ਨਗਦ ਪੈਸੇ ਦੇ ਕੇ ਲੈਣਗੇ ਅਤੇ ਰਸੀਦ ਪੇਸ਼ ਕਰਨਗੇ। ਉਨ੍ਹਾਂ ਦਾ ਇਹ ਕਰਨਾ ਇਸ ਕਾਰਨ ਸੀ ਕਿ ਸ਼ਾਇਦ ਕਰਮਚਾਰੀ ਪਿੰਡ ਵਾਲਿਆਂ ਤੋਂ ਵਸਤੂਆਂ ਦਬਾਓ ਨਾਲ ਮੁਫਤ ਲੈਂਦੇ ਹਨ, ਪੈਸੇ ਨਹੀਂ ਦਿੰਦੇ। ਇਸ ਹੁਕਮ ਤੋਂ ਬਾਅਦ ਹਰ ਕਿਸੇ ਨੂੰ ਨਗਦੀ ਅਦਾ ਕਰਕੇ ਚੀਜ਼ ਲੈਣੀ ਪੈਂਦੀ ਸੀ। ਦੂਜਾ ਸ਼ਾਹੂ ਜੀ ਨੇ ਇਹ ਹੁਕਮ ਜਾਰੀ ਕੀਤਾ ਕਿ ਕਚਹਿਰੀ ਕਿਸਾਨਾਂ ਦੇ ਖੇਤੀ ਵਾਲੇ ਪਸ਼ੂਆਂ ਦੀ ਨਿਲਾਮੀ ਨਹੀਂ ਕਰਵਾ ਸਕੇਗੀ। ਇਸ ਤਰ੍ਹਾਂ ਸ਼ਾਹੂ ਜੀ ਨੇ ਕਿਸਾਨਾਂ ਨੂੰ ਸ਼ਾਹੂਕਾਰਾਂ ਦੇ ਸ਼ਿਕੰਜੇ ਵਿਚੋਂ ਕੱਢ ਲਿਆ, ਜੋ ਜਦੋਂ ਠੀਕ ਲੱਗੇ ਆਪਣੀ ਰਕਮ ਵਸੂਲਣ ਲਈ ਕਚਹਿਰੀਆਂ ਤੋਂ ਕਿਸਾਨਾਂ ਦੇ ਪਸ਼ੂਆਂ ਦੀ ਨਿਲਾਮੀ ਦੇ ਹੁਕਮ ਕਰਵਾ ਲੈਂਦੇ ਸਨ, ਕਿਉਂਕਿ ਕਚਹਿਰੀਆਂ ਦਾ ਕੰਟਰੋਲ ਮੁੱਖ ਰੂਪ ਵਿਚ ਬ੍ਰਾਹਮਣਾਂ ਪਾਸ ਹੀ ਸੀ। ਮੁਨਸ਼ੀ, ਵਕੀਲ, ਕਲਰਕ, ਜੱਜ ਆਦਿ ਸਭ ਓਹੀ ਸਨ।

ਸ਼ਾਹੂ ਆਮ ਤੌਰ 'ਤੇ ਗਰੀਬਾਂ ਕੋਲ ਜਾਂਦੇ। ਉਨ੍ਹਾਂ ਨੂੰ ਬੁਲਾਉਂਦੇ ਤੇ ਉਨ੍ਹਾਂ ਨਾਲ ਖੁੱਲ੍ਹੀਆਂ ਗੱਲਾਂ ਕਰਦੇ। ਪੇਂਡੂਆਂ ਅਤੇ ਕਿਸਾਨਾਂ ਨੂੰ ਉਨ੍ਹਾਂ ਨੂੰ ਮਿਲਣ ਦੀ ਪੂਰੀ ਖੁੱਲ੍ਹ ਸੀ। ਜਦੋਂ ਉਹ ਸਵੇਰ ਸਮੇਂ ਘੋੜੇ 'ਤੇ ਸਵਾਰ ਹੋ ਕੇ ਬਾਹਰ ਨਿਕਲਦੇ, ਲੋਕਾਂ ਨੂੰ ਉਨ੍ਹਾਂ ਨਾਲ ਮਿਲਣ ਦਾ ਪੂਰਾ ਮੌਕਾ ਮਿਲਦਾ। ਉਹ ਉਨ੍ਹਾਂ ਦੀਆਂ ਲੋੜਾਂ ਅਤੇ ਸਮੱਸਿਆਵਾਂ ਨੂੰ ਜਾਨਣ ਦੀ ਕੋਸ਼ਿਸ਼ ਕਰਦੇ। ਜਦੋਂ ਕਦੀ ਉਹ ਸ਼ਿਕਾਰ ਕਰਨ ਨਿਕਲਦੇ, ਅਜਿਹੀਆਂ ਸੈਰਗਾਹਾਂ ਦੌਰਾਨ ਉਹ ਆਮ ਤੌਰ 'ਤੇ ਉਸ ਭੋਜਨ ਨੂੰ ਦੇਖਦੇ ਜੋ ਉਹ ਖਾਂਦੇ ਸਨ ਤੇ ਉਹ ਫਟੇ ਪੁਰਾਣੇ ਕੱਪੜੇ ਜੋ ਉਹ ਪਹਿਨਦੇ ਸਨ, ਉਹ ਮੁਸ਼ਕਿਲਾਂ ਜਿਨ੍ਹਾਂ ਦਾ ਅਕਸਰ ਉਨ੍ਹਾਂ ਨੂੰ ਸਾਹਮਣਾ ਕਰਨਾ ਪੈਂਦਾ ਸੀ। ਉਹ ਆਪਣਾ ਉੱਤਮ ਖਾਣਾ ਉਨ੍ਹਾਂ ਨਾਲ ਸਾਂਝਾ ਕਰਦੇ, ਆਪਣੇ ਡਾਕਟਰਾਂ ਅਤੇ ਦੋਸਤਾਂ ਦੇ ਰੋਕਣ ਦੇ ਬਾਵਜੂਦ ਵੀ ਉਹ ਉਨ੍ਹਾਂ ਦਾ ਘਟੀਆ, ਸਾਦਾ ਤੇ ਪਾਣੀ-ਘਚਾਣੀ ਜਿਹਾ ਖਾਣਾ ਖਾਂਦੇ। ਉਹ ਬੜੇ ਸਬਰ ਨਾਲ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣਦੇ ਅਤੇ ਆਪਣਾ ਪੂਰਾ ਯਤਨ ਕਰਦੇ, ਉਨ੍ਹਾਂ ਨੂੰ ਹੱਲ ਕਰਨ ਲਈ। ਉਨ੍ਹਾਂ ਨੇ ਆਪਣੇ ਲੋਕਾਂ ਵਿਚ ਆਪਣੇ-ਆਪ ਲਈ ਇਕ ਮੁਕਤੀ ਦੁਆਉਣ ਵਾਲੇ ਰਾਜਾ ਦੇ ਤੌਰ 'ਤੇ ਗਹਿਰਾ ਭਰੋਸਾ ਪੈਦਾ ਕਰ ਲਿਆ। ਇਸ ਤਰ੍ਹਾਂ ਛਤਰਪਤੀ ਵਾਸਤੇ ਉਨ੍ਹਾਂ ਅੰਦਰ ਇਸ ਗਹਿਰੀ ਵਫਾਦਾਰੀ ਦੀ ਭਾਵਨਾ ਭਰ ਗਈ। ਮਾਰਚ ਵਿਚ ਉਨ੍ਹਾਂ ਨੇ ਸ਼ਹਾਦਾਰੀ ਦੇ ਜੰਗਲਾਂ ਵਿਚ ਰਹਿ ਰਹੇ ਕਬੀਲਿਆਂ ਦੀ ਹਾਲਤ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਪੰਚਾਲਾ ਪੇਪ ਸਥਾਨ ਦੀ ਯਾਤਰਾ ਕੀਤੀ। ਉਹ ਇਸ ਲਈ ਖੁਸ਼ ਸਨ ਕਿ ਉਨ੍ਹਾਂ ਦਾ ਪਿਆਰਾ ਬਾਦਸ਼ਾਹ ਉਨ੍ਹਾਂ ਦੀਆਂ ਤਕਲੀਫਾਂ ਸੁਣਨ ਅਤੇ ਦੂਰ ਕਰਨ ਲਈ ਖੁਦ ਚੱਲ ਕੇ ਆਇਆ ਹੈ।

ਕੋਹਲਾਪੁਰ ਸ਼ਹਿਰ ਵੱਲ ਧਿਆਨ ਦਿੰਦਿਆਂ ਛਤਰਪਤੀ ਨੇ ਸ਼ਹਿਰ ਵਿਚ ਸੰਘਣੀ ਅਬਾਦੀ ਘਟਾਉਣ ਅਤੇ ਵਪਾਰ ਨੂੰ ਵਧਾਉਣ ਲਈ 1895 ਈ. ਵਿਚ ਸ਼ਾਹੂਪੁਰੀ ਐਕਸਟੈਂਸ਼ਨ ਪ੍ਰਾਜੈਕਟ ਸ਼ੁਰੂ ਕੀਤਾ। ਜਿੱਥੇ ਗੁੜ, ਸ਼ੱਕਰ ਅਤੇ ਖੰਡ ਦਾ ਧੰਦਾ ਚਲਾਇਆ ਗਿਆ। ਫਿਰ ਛਤਰਪਤੀ ਦੱਖਣ ਵਿਦਿਅਕ ਸੁਸਾਇਟੀ ਦੇ ਪ੍ਰਧਾਨ ਬਣੇ। ਪੂਨੇ ਵਿਚ ਫਰਗੂਸਨ ਕਾਲਜ ਦੀ ਨੀਂਹ ਰੱਖੀ। ਉਨ੍ਹਾਂ ਦੀ ਇਸ ਸੰਸਥਾ ਦਾ ਇਕੋ-ਇਕ ਮੰਤਵ ਗਿਆਨ ਫੈਲਾਉਣਾ ਸੀ। ਛਤਰਪਤੀ ਚਾਹੁੰਦੇ ਸਨ ਕਿ ਉੱਚੀਆਂ ਪਦਵੀਆਂ 'ਤੇ ਗੈਰ ਬ੍ਰਾਹਮਣ, ਸਿਆਣੇ, ਸੂਝਵਾਨ ਲੋਕਾਂ ਨੂੰ ਵੀ ਲਿਆਂਦਾ ਜਾਵੇ।

ਉਨ੍ਹਾਂ ਨੇ ਕਿਹਾ ਕਿ ਚੰਗੀਆਂ ਚੀਜ਼ਾਂ ਉਸ ਨੇ ਚੰਗੇ ਆਦਮੀਆਂ ਤੋਂ ਸਿੱਖੀਆਂ ਹਨ ਅਤੇ ਜ਼ਿੰਦਗੀ ਦੀ ਹਨੇਰੀ ਤਸਵੀਰ ਉਨ੍ਹਾਂ ਆਦਮੀਆਂ ਵਿਚੋਂ ਲੱਭੀ ਹੈ, ਜੋ ਦੁਸ਼ਵਾਰੀਆਂ ਵਿਚ ਰਹਿੰਦੇ ਹਨ। ਫਿਰ ਉਨ੍ਹਾਂ ਯੋਗ ਅਤੇ ਵਫਾਦਾਰ ਕਾਰਜਕਾਰੀ ਕਰਮਚਾਰੀਆਂ ਦੀ ਇਕ ਟੀਮ ਬਣਾਉਣ ਦਾ ਨਿਸ਼ਚਾ ਕੀਤਾ ਤੇ ਇਸ ਤਰ੍ਹਾਂ ਉਨ੍ਹਾਂ ਹੌਲੀ-ਹੌਲੀ ਅਫਸਰਸ਼ਾਹੀ ਵਾਲਾ ਪ੍ਰਸ਼ਾਸਨ ਬਦਲਣਾ ਸ਼ੁਰੂ ਕਰਕੇ ਆਪਣੀ ਇੱਛਾ ਦੇ ਆਦਮੀ ਭਰਨੇ ਸ਼ੁਰੂ ਕੀਤੇ। ਜਦੋਂ ਸ਼ਾਹੂ ਜੀ ਨੇ ਡੀ ਏ ਵਿਚਾਰੇ ਨੂੰ ਪਬਲਿਕ ਵਰਕਸ ਮਹਿਕਮੇ ਵਿਚ ਐੱਲ ਸੀ ਐੱਫ ਦੀ ਪਦਵੀ 'ਤੇ ਲਗਾਇਆ ਤਾਂ ਉਸ ਦਾ ਭਰਕੇ ਵਿਰੋਧ ਹੋਇਆ। ਬਾਅਦ ਵਿਚ ਵਿਚਾਰੇ ਨੂੰ ਹਜ਼ੂਰ ਦਰਬਾਰ ਨਾਲ ਜੋੜ ਲਿਆ ਗਿਆ। ਇਹ ਕਿਹਾ ਜਾਣ ਲੱਗਾ ਕਿ ਸ਼ਾਹੂ ਅਣਜਾਣ ਤੇ ਘੱਟ ਪੜ੍ਹਿਆ ਨੂੰ ਅਹੁਦਿਆਂ 'ਤੇ ਲਗਾ ਰਿਹਾ ਹੈ। ਪ੍ਰੰਤੂ ਛਤਰਪਤੀ ਨੇ ਆਪਣੀ ਯੋਜਨਾ ਅਨੁਸਾਰ ਆਪਣਾ ਕੰਮ ਜਾਰੀ ਰੱਖਿਆ ਉਸ ਨੇ ਕਿਹਾ ਕਿ, "ਮੈਨੂੰ ਕੁਝ ਲੋਕਾਂ ਦੀਆਂ ਇੱਛਾਵਾਂ ਵਿਰੁੱਧ ਅਜਿਹਾ ਕਰਕੇ ਦੋਸ਼ਾਂ ਦਾ ਆਪਣਾ ਹਿੱਸਾ ਲੈਣ ਲਈ ਤਿਆਰ ਰਹਿਣਾ ਚਾਹੀਦਾ ਹੈ।" ਇਸ ਤਰ੍ਹਾਂ ਉਨ੍ਹਾਂ ਨੇ ਨਿਡਰ ਹੋ ਕੇ ਜੂਨ 1986 ਈ. 'ਚ ਵੈਦਿਆ ਦੀ ਥਾਂ ਆਰ ਵੀ ਸਾਬਨਸ ਨੂੰ ਮੁੱਖ ਮਾਲ ਅਫਸਰ ਨਿਯੁਕਤ ਕਰ ਦਿੱਤਾ ਅਤੇ ਰਾਧਾ ਬਾਈ ਕ੍ਰਿਸ਼ਨ ਰਾਓ ਕੇਲਕਰ ਨੂੰ ਇਸਤਰੀ ਵਿਦਿਆ ਦੀ ਸੁਪਰਡੈਂਟ ਨਿਯੁਕਤ ਕੀਤਾ, ਜਿਸ ਦਾ ਚਰਿੱਤਰ ਵਰਣਨਯੋਗ ਅਤੇ ਗਿਆਨ ਬਹੁਤ ਉੱਚਾ ਸੀ।

1896 ਈ. 'ਚ ਸ਼ਾਹੂ ਛਤਰਪਤੀ ਨੇ ਕਈ ਪ੍ਰਾਇਮਰੀ ਸਕੂਲ ਖੋਲ੍ਹੇ, ਉਨ੍ਹਾਂ ਨੇ ਨੀਵੀਆਂ ਜਾਤਾਂ ਵਿਚ ਵਿਦਿਆ ਫੈਲਾਉਣ ਦੀ ਇੱਛਾ ਬਣਾਈ ਤਾਂ ਕਿ ਉਹ ਆਪਣੇ ਅਧਿਕਾਰਾਂ ਤੋਂ ਜਾਣੂ ਹੋ ਜਾਣ। ਕੰਨੜ ਅਤੇ ਮਰਾਠੀ ਭਾਸ਼ਾ ਦੇ ਝਗੜੇ ਸੰਬੰਧੀ ਸ਼ਾਹੂ ਨੇ ਫੈਸਲਾ ਦਿੱਤਾ ਕਿ ਮਰਾਠੀ ਰਾਜ ਭਾਸ਼ਾ ਹੋਣ ਕਰਕੇ ਆਦੇਸ਼ਾਂ ਦਾ ਮਾਧਿਅਮ ਰਹੇਗੀ ਕੰਨੜ, ਆਮ ਕੰਮਾਂ ਲਈ ਵਰਤੀ ਜਾਣ ਕਾਰਨ ਪੜ੍ਹਾਈ ਜਾਵੇਗੀ। ਕਾਲ ਅਤੇ ਪਲੇਗ ਨੂੰ ਰੋਕਣ ਲਈ ਬਹੁਤ ਸਾਰੇ ਪ੍ਰਬੰਧ ਕੀਤੇ ਗਏ। ਸਸਤੇ ਭਾਅ 'ਤੇ ਘਾਹ ਵੇਚਣ ਦਾ ਪ੍ਰਬੰਧ ਤੇ ਉਨ੍ਹਾਂ ਪਸ਼ੂਆਂ ਲਈ ਬਹੁਤ ਸਾਰਾ ਪ੍ਰਬੰਧ ਕੀਤਾ ਗਿਆ, ਜਿਨ੍ਹਾਂ ਨੂੰ ਉਨ੍ਹਾਂ ਦੇ ਮਾਲਕ ਸੰਭਾਲ ਨਹੀਂ ਸਕਦੇ ਸਨ। ਜ਼ਮੀਨ ਦਾ ਮਾਲੀਆ ਵੀ ਮੁਆਫ ਕੀਤਾ ਗਿਆ। ਇਨ੍ਹਾਂ ਦਿਨਾਂ ਵਿਚ ਸ਼ਾਹੂ ਆਪਣੇ ਸਥਾਨ 'ਤੇ ਸਵੇਰ ਤੋਂ ਸ਼ਾਮ ਤੱਕ ਲਗਾਤਾਰ ਬੇਆਰਾਮ ਕੰਮ ਕਰਦੇ ਰਹੇ। ਪਲੇਗ ਸੰਬੰਧੀ ਕਾਰਜਾਂ 'ਤੇ ਨਿਗਰਾਨੀ ਕਰਦੇ ਰਹੇ। ਉਹ ਥੱਕੇ ਹਾਰੇ ਵੀ ਆਸ-ਪਾਸ ਆਪ ਜਾ ਕੇ ਉਸ ਦਾ ਨਿਰੀਖਣ ਕਰਦੇ। ਉਨ੍ਹਾਂ ਇੱਥੋਂ ਤੱਕ ਆਦੇਸ਼ ਜਾਰੀ ਕਰ ਦਿੱਤੇ ਕਿ ਜੋ ਲੋਕ ਆਪਣੇ ਪਸ਼ੂਆਂ ਲਈ ਖਾਣੇ ਦਾਣੇ ਦਾ ਪ੍ਰਬੰਧ ਨਹੀਂ ਕਰ ਸਕਦੇ ਹਨ, ਉਨ੍ਹਾਂ ਦੀ ਦੇਖਭਾਲ ਰਾਜ ਕਰੇਗਾ।

ਸ਼ਾਹੂ ਛਤਰਪਤੀ ਨੇ ਸਸਤੀਆਂ ਅਨਾਜ ਦੀਆਂ ਦੁਕਾਨਾਂ ਅਤੇ ਗਰੀਬ ਖਾਨੇ ਖੋਲ੍ਹ ਦਿੱਤੇ ਸਨ। ਰੁਜ਼ਗਾਰ ਲਈ ਉਨ੍ਹਾਂ ਲਈ ਕੰਮ ਸ਼ੁਰੂ ਕਰ ਦਿੱਤੇ ਸਨ ਤੇ ਪਾਣੀ ਦਾ ਚੰਗਾ ਪ੍ਰਬੰਧ ਕਰ ਦਿੱਤਾ ਸੀ। ਪਿੰਡਾਂ ਨੂੰ ਸਾਫ ਰੱਖਿਆ ਜਾ ਰਿਹਾ ਸੀ ਅਤੇ ਕਿਸਾਨਾਂ ਨੂੰ ਤਮਾਈ ਵਰਗੀਆਂ ਗਰਾਂਟਾਂ ਮਨਜ਼ੂਰ ਕਰ ਦਿੱਤੀਆਂ ਸਨ। ਪੀਣ ਵਾਲਾ ਪਾਣੀ ਸਾਫ ਰੱਖਿਆ ਜਾ ਰਿਹਾ ਸੀ ਅਤੇ ਦਵਾਈਆਂ ਮੁਫਤ ਦਿੱਤੀਆਂ ਜਾ ਰਹੀਆਂ

ਸਨ। ਬਾਹਰੋਂ ਆਉਣ ਵਾਲਿਆਂ 'ਤੇ ਪਾਬੰਦੀ ਲਗਾ ਦਿੱਤੀ ਸੀ। ਨਿਗਰਾਨੀ ਕੈਂਪ ਖੋਲ੍ਹੇ ਗਏ ਸਨ। ਕਮਜ਼ੋਰਾਂ ਅਤੇ ਗਰੀਬਾਂ ਲਈ ਭੋਜਨ ਦਾ ਪ੍ਰਬੰਧ ਕੀਤਾ ਗਿਆ ਸੀ। ਉਨ੍ਹਾਂ ਦੇ ਨੌਕਰ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਤੇ ਉਨ੍ਹਾਂ ਨਾਲ ਨਿੱਘਾ ਸਨੇਹ ਰੱਖਦੇ ਸਨ। ਉਹ ਆਪਣੇ ਲੋਕਾਂ ਦੇ ਅਸਲੀ ਸ਼ੁੱਭ ਇਛੁੱਕ ਅਤੇ ਮੁਕਤੀ ਦਾਤਾ ਸਨ। ਬਿਨਾਂ ਕਿਸੇ ਜਾਤ-ਪਾਤ ਦਾ ਖਿਆਲ ਰੱਖਦਿਆਂ ਉਹ ਹਰ ਇਕ ਦੇ ਸਾਥੀ ਸਨ।

ਦੂਜੇ ਪਾਸੇ ਗੈਰ ਬ੍ਰਾਹਮਣਾਂ ਦੀ ਪ੍ਰਸ਼ਾਸਨ ਵਿਚ ਭਰਤੀ ਨੇ ਬ੍ਰਾਹਮਣ ਲੋਕਾਂ ਅੰਦਰ ਗੁੱਸਾ ਅਤੇ ਈਰਖਾ ਪੈਦਾ ਕਰ ਦਿੱਤੀ ਸੀ। ਉਹ ਸੋਚਣ ਲੱਗੇ ਕਿ ਬ੍ਰਾਹਮਣਾਂ ਦੇ ਬਰਾਬਰ ਪੱਛੜੀਆਂ ਸ਼੍ਰੇਣੀਆਂ ਨੂੰ ਅਧਿਕਾਰ ਦੇ ਕੇ ਉਨ੍ਹਾਂ ਨੂੰ ਨੌਕਰੀਆਂ ਵਿਚੋਂ ਬਾਹਰ ਧੱਕਿਆ ਜਾ ਰਿਹਾ ਸੀ। ਉਨ੍ਹਾਂ ਨੇ ਤਿਲਕ ਦੀ ਅਗਵਾਈ ਵਿਚ ਸ਼ਾਹੂ ਮਾਹਾਰਾਜ ਨੂੰ ਸਾਬਨਸ ਦੇ ਵਿਰੁੱਧ ਭੜਕਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਖੁਦਗਰਜ਼ ਅਤੇ ਵਿਸ਼ਵਾਸਘਾਤੀ ਹੈ। ਸਖਤ ਵਿਰੋਧ ਅਤੇ ਦੋਸ਼ਾਂ ਦੀਆਂ ਝੜੀਆਂ ਦੇ ਬਾਵਜੂਦ ਰਾਜਾ ਨੇ ਸਾਬਨਸ ਨੂੰ ਕੋਹਲਾਪੁਰ ਦਾ ਦੀਵਾਨ ਨਿਯੁਕਤ ਕਰ ਦਿੱਤਾ।

ਜਲਦੀ ਹੀ ਬ੍ਰਾਹਮਣਾਂ ਨੇ ਛਤਰਪਤੀ 'ਤੇ ਹਮਲਾਵਾਰੀ ਸ਼ੁਰੂ ਕਰ ਦਿੱਤੀ। ਅਕਤੂਬਰ 1899 ਈ. ਵਿਚ ਜਦੋਂ ਜਵਾਨ ਮਹਾਰਾਜਾ ਦਰਿਆ 'ਤੇ ਇਸ਼ਨਾਨ ਕਰਨ ਗਏ ਤਾਂ ਇਕ ਬ੍ਰਾਹਮਣ ਪੁਜਾਰੀ ਨੇ ਇਸ ਸਾਰੀ ਪਾਰਟੀ 'ਚ ਸ਼ਾਮਲ ਹੋ ਕੇ ਬਿਨਾਂ ਇਸ਼ਨਾਨ ਕੀਤਿਆਂ ਹੀ ਧਾਰਮਿਕ ਰਸਮ ਕਰ ਦਿੱਤੀ, ਜਦਕਿ ਹਿੰਦੂ ਰਸਮ ਅਨੁਸਾਰ ਇਹ ਗਲਤ ਸੀ। ਜਦੋਂ ਮਹਾਰਾਜਾ ਨੇ ਉਸ ਨੂੰ ਕਾਰਨ ਪੁੱਛਿਆ ਤਾਂ ਪੁਜਾਰੀ ਨੇ ਕਿਹਾ, "ਕਿਉਂਕਿ ਉਹ ਲੋਕ, ਜਿਨ੍ਹਾਂ ਲਈ ਅਸ਼ੀਰਵਾਦ ਦੀ ਧਾਰਮਿਕ ਰਸਮ ਅਦਾ ਕੀਤੀ ਜਾਣੀ ਹੈ, ਸ਼ੂਦਰ ਹਨ, ਇਸ ਲਈ ਨਹਾਉਣਾ ਕੋਈ ਜ਼ਰੂਰੀ ਨਹੀਂ ਹੈ। ਪੁਜਾਰੀ ਨੇ ਛਤਰਪਤੀ ਮਹਾਰਾਜਾ ਨੂੰ ਸ਼ੂਦਰ ਕਿਹਾ, ਉਸ ਦਾ ਆਮ ਸ਼ਬਦਾਂ ਨਾਲ ਅਪਮਾਨ ਕੀਤਾ ਅਤੇ ਉਨ੍ਹਾਂ ਦੇ ਬਜ਼ੁਰਗਾਂ ਨੂੰ ਨੀਵੀਂ ਜਾਤ ਦੇ ਕਿਹਾ। ਦਲੀਲਬਾਜ਼ੀ ਕਰਨ 'ਤੇ ਪੁਜਾਰੀ ਨੇ ਕਿਹਾ, ਬ੍ਰਾਹਮਣ ਜਾਤੀ ਉਨ੍ਹਾਂ ਨੂੰ ਸ਼ੂਦਰ ਤੋਂ ਵੱਡਾ ਨਹੀਂ ਮੰਨਦੀ।

ਇਸੇ ਤਰ੍ਹਾਂ ਛਤਰਪਤੀ ਬਣਨ ਤੋਂ ਪਹਿਲਾਂ ਸ਼ਿਵਾਜੀ ਨੂੰ ਸ਼ੂਦਰ ਕਿਹਾ ਗਿਆ ਸੀ ਤੇ ਤਿਲਕ ਲਾਉਣ ਤੋਂ ਬ੍ਰਾਹਮਣ ਨੇ ਨਾਂਹ ਕਰ ਦਿੱਤੀ ਸੀ। ਪ੍ਰੰਤੂ ਕਾਸ਼ੀ ਦੇ ਗੰਗ ਭੱਟ ਦੇ ਜਾਣੇ-ਪਛਾਣੇ ਬ੍ਰਾਹਮਣ ਨੂੰ ਵੱਡੀ ਰਕਮ ਦੇ ਕੇ ਇਹ ਰਕਮ ਅਦਾ ਕਰਵਾਈ ਗਈ ਸੀ। ਉਸ ਨੇ ਸ਼ਿਵਾਜੀ ਨੂੰ ਕਸ਼ੱਤਰੀ ਐਲਾਨ ਕਰ ਦਿੱਤਾ ਸੀ, ਪ੍ਰੰਤੂ ਉਨ੍ਹਾਂ ਨੇ ਕਦੀ ਵੀ ਸ਼ਿਵਾਜੀ ਨੂੰ ਕਸ਼ੱਤਰੀ ਸਮਝ ਕੇ ਉਨ੍ਹਾਂ ਦਾ ਕਸ਼ੱਤਰੀਆ ਵਾਲਾ ਸਤਿਕਾਰ ਨਹੀਂ ਸੀ ਕੀਤਾ।

ਸ਼ਾਹੂ ਮਹਾਰਾਜਾ ਨੇ ਰਾਜਾ ਰਾਮ ਸਾਸ਼ਤਰੀ, ਜੋ ਕਿ ਉਨ੍ਹਾਂ ਦਾ ਸ਼ਾਹੀ ਪੁਜਾਰੀ ਸੀ, ਨੂੰ ਹੁਕਮ ਦਿੱਤਾ ਕਿ ਉਹ 15 ਅਕਤੂਬਰ 1896 ਈ. ਨੂੰ ਉਨ੍ਹਾਂ ਦੇ ਮਹਿਲ ਵਿਚ ਸਾਰੀਆਂ ਵੈਦਿਕ ਰਸਮਾਂ ਕਰਨਗੇ, ਪਰ ਪੁਜਾਰੀ ਨੇ ਸਪੱਸ਼ਟ ਹੀ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਸੋ ਸ਼ਾਹੂ ਨੂੰ ਇਹ ਰਸਮਾਂ ਗੁਜਰਾਤੀ ਪੰਡਤਾਂ ਤੋਂ ਕਰਾਉਣੀਆਂ ਪਈਆਂ। ਇਹੋ ਹਾਲ ਸਈਆ ਜੀ ਰਾਓ ਗਾਇਕਵਾੜ ਮਹਾਰਾਜਾ ਬੜੋਦਾ ਨਾਲ ਵਾਪਰਿਆ ਸੀ। ਗੱਲ ਇਥੋਂ ਤੱਕ ਪਹੁੰਚ ਗਈ ਕਿ ਵੀਜਾਪੁਰਕਾਰ ਵਰਗਿਆਂ ਨੇ ਪੁਜਾਰੀਆਂ ਨੂੰ ਰੀਤਾਂ ਅਤੇ ਰਸਮਾਂ ਛੱਡਣ ਦੀ ਥਾਂ, ਰਾਜ ਦੁਆਰਾ ਦਿੱਤੇ ਗਏ ਦਫਤਰ ਅਤੇ ਜਾਇਦਾਦ ਛੱਡ ਕੇ, ਹੋਰ ਸਾਧਨਾਂ ਰਾਹੀਂ, ਜੀਵਨ ਚਲਾਉਣ ਲਈ ਕਿਹਾ।

ਦੂਜੇ ਪਾਸੇ ਗੈਰ ਬ੍ਰਾਹਮਣਾਂ, ਜੋ ਕਿ ਬਰਾਬਰੀ ਲਈ ਜੂਝ ਰਹੇ ਸਨ, ਨੇ ਬ੍ਰਾਹਮਣਾਂ ਦਾ ਅਪਮਾਨ ਕਰਨਾ ਸ਼ੁਰੂ ਕਰ ਦਿੱਤਾ। ਓਧਰ ਜੂਨ 1901 ਈ. ਵਿਚ ਮਹਾਰਾਜਾ ਨੇ ਉਹ ਸ਼ਕਤੀ, ਜਿਹੜੀ ਉਹਨਾਂ ਨੂੰ ਸਰਕਾਰੀ ਤੌਰ 'ਤੇ ਦਿੱਤੀ ਸੀ, ਵਾਪਸ ਲੈ ਲਈ, ਜਿਸ 'ਤੇ ਬ੍ਰਾਹਮਣਾਂ ਨੇ ਮਹਾਰਾਜਾ ਖਿਲਾਫ ਗਲਤ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। 29 ਅਗਸਤ 1901 ਈ. ਨੂੰ ਨਰਾਇਣ ਸ਼ਾਸਤਰੀ ਭੱਟ ਨਾਂ ਦੇ ਬ੍ਰਾਹਮਣ ਨੇ ਜਨੇਊ ਨੂੰ ਨਵਿਆਉਣ ਦੀ ਸਾਲਾਨਾ ਰਸਮ ਵਿਚ ਇਕ ਮਰਾਠੇ ਦੇ ਘਰ ਵੈਦਿਕ ਸ਼ਬਦ ਪੜ੍ਹ ਕੇ ਪੂਰੀ ਕੀਤੀ। ਬ੍ਰਾਹਮਣਾਂ ਨੇ ਉਸ ਦਾ ਹੁੱਕਾ ਪਾਣੀ ਤਿਆਗ ਦਿੱਤਾ। ਇਨ੍ਹਾਂ ਟੁੱਟ ਰਹੀਆਂ ਰਸਮਾਂ ਕਾਰਨ ਜਿਨ੍ਹਾਂ ਨਾਲ ਬ੍ਰਾਹਮਣਾਂ ਦਾ ਹਰ ਪਾਸਿਓਂ ਗਲਬਾ ਟੁੱਟ ਰਿਹਾ ਸੀ, ਤਿਲਕ, ਮਹਾਰਾਜਾ ਦਾ ਕੱਟੜ ਵਿਰੋਧੀ ਬਣ ਗਿਆ ਤੇ ਸਿੱਧੇ ਤੌਰ 'ਤੇ ਕੋਹਲਾਪੁਰ ਦੇ ਬ੍ਰਾਹਮਣਾਂ ਦੇ ਹੱਕ ਵਿਚ ਖੜ੍ਹਾ ਹੋ ਗਿਆ। ਉਸ ਨੇ ਕਿਹਾ ਕਿ ਮਰਾਠਾ ਪਰਵਾਰ ਜਾਤੀ ਪ੍ਰਬੰਧ ਦੇ ਆਧਾਰ 'ਤੇ ਨੀਵੇਂ ਲੋਕ ਹਨ। ਤਿਲਕ ਜਾਤੀ ਆਧਾਰ 'ਤੇ ਰੂੜੀਵਾਦੀ, ਕੱਟੜ ਅਤੇ ਸਨਾਤਨੀ ਹਿੰਦੂ ਸਨ। ਇਸ ਲਈ ਉਸ ਨੇ ਕਿਹਾ ਕਿ ਆਰੀਆ ਨਸਲ ਦੇ ਮੈਂਬਰਾਂ ਲਈ ਜੱਦੀ ਕਿੱਤੇ ਬਣਾਈ ਰੱਖਣ ਵਿਚ ਜਾਤ ਨੂੰ ਇਕ ਨਿਰਪੱਖ ਅਤੇ ਸਮਾਜਿਕ ਸੰਗਠਨ ਦੇ ਤੌਰ 'ਤੇ ਪ੍ਰਵਾਨ ਕਰਨਾ ਚਾਹੀਦਾ ਹੈ।

ਦੂਜੇ ਪਾਸੇ ਤਿਲਕ ਜਿਸ ਦੀ ਇੱਛਾ ਸੀ ਕਿ ਹਰ ਹਿੰਦੂ ਵੇਦਾਂ ਵਿਚ ਵਿਸ਼ਵਾਸ ਰੱਖੇ, ਉਹ 70 ਪ੍ਰਤੀਸ਼ਤ ਹਿੰਦੂਆਂ ਨੂੰ ਵੇਦਾਂ ਨੂੰ ਪੜ੍ਹਨ ਅਤੇ ਜਾਨਣ ਦੇ ਅਧਿਕਾਰ ਨਹੀਂ ਸੀ ਦੇਂਦਾ। ਕਿੱਡੀ ਅਜੀਬ ਦਲੀਲ ਹੈ ਕਿ ਕੋਈ ਵੇਦਾਂ ਵਿਚ ਵਿਸ਼ਵਾਸ ਤਾਂ ਰੱਖੇ ਪਰ ਉਨ੍ਹਾਂ ਨੂੰ ਨਾ ਜਾਣ ਸਕੇ ਨਾ ਪੜ੍ਹ ਸਕੇ। ਬ੍ਰਾਹਮਣਾਂ ਨੇ ਸ਼ਾਹੂ ਮਹਾਰਾਜਾ ਨੂੰ ਭਿਆਨਕ ਸਿੱਟੇ ਭੁਗਤਣ ਲਈ ਧਮਕੀ ਦੇ ਦਿੱਤੀ। ਉਨ੍ਹਾਂ ਮਹਾਰਾਜਾ ਨੂੰ ਗੱਲ ਸੁਣਨ ਲਈ ਮਜਬੂਰ ਕਰਨ ਦੀ ਕੋਸ਼ਿਸ਼ ਕੀਤੀ ਤੇ ਮਹਾਰਾਸ਼ਟਰ ਵਿਚ ਖਤਰਨਾਕ ਵਿਰੋਧ ਖੜ੍ਹਾ ਹੋਣ ਦੀ ਚਿਤਾਵਨੀ ਵੀ ਦਿੱਤੀ। ਹੁਣ ਬ੍ਰਾਹਮਣ ਲੋਕ ਦਬਾਓ ਦੀ ਨੀਤੀ 'ਤੇ ਉੱਤਰ ਆਏ ਸਨ, ਜਦੋਂ ਉਨ੍ਹਾਂ ਦਾ ਹੁੱਕਾ ਪਾਣੀ ਤਿਆਗਣ 'ਤੇ ਭਿੱਟੇ ਜਾਣ ਦੀ ਚੀਕ ਪੁਕਾਰ ਨੇ ਕੋਈ ਤਬਦੀਲੀ ਨਾ ਲਿਆਂਦੀ। ਸ਼ਾਹੂ ਮਹਾਰਾਜਾ ਨੇ ਪੱਛੜੀਆਂ ਸ਼੍ਰੇਣੀਆਂ ਨੂੰ ਵੱਡੇ ਪੱਧਰ 'ਤੇ ਆਪਣੇ ਸ਼ਾਸਨ-ਪ੍ਰਸ਼ਾਸਨ 'ਚ ਹਿੱਸਾ ਦੇਣ ਦੀ ਗੱਲ ਠਾਣ ਲਈ ਸੀ। ਉਹ ਚਾਹੁੰਦੇ ਸਨ ਕਿ ਉਹ ਆਪਣੇ ਅਧਿਕਾਰਾਂ ਲਈ ਜਾਗ੍ਰਿਤ ਹੋਣ। ਉਨ੍ਹਾ ਦਾ ਇਹ ਵੀ ਵਿਸ਼ਵਾਸ ਸੀ ਕਿ ਇਸ ਮੰਤਵ ਨੂੰ, ਉਨ੍ਹਾਂ ਵਿਚ ਸਿੱਖਿਆ ਫੈਲਾਅ ਕੇ ਪੂਰਾ ਕੀਤਾ ਜਾ ਸਕਦਾ ਹੈ। ਇਸ ਲਈ ਉਨ੍ਹਾਂ ਪੱਛੜੀਆਂ ਜਾਤਾਂ ਅਤੇ ਪੇਂਡੂ ਬੱਚਿਆਂ ਲਈ ਹੋਸਟਲ ਅਤੇ ਹੋਰ ਸਹੂਲਤਾਂ ਦੀਆਂ ਸਮੱਸਿਆਵਾਂ ਸੁਲਝਾਉਣ ਵੱਲ ਧਿਆਨ ਦਿੱਤਾ। ਸਭ ਤੋਂ ਪਹਿਲਾਂ ਉਨ੍ਹਾਂ ਨੂੰ ਆਪਣੇ ਮਹਿਲ ਅੰਦਰ ਰੱਖਿਆ, ਉਨ੍ਹਾਂ ਦੀਆਂ ਫੀਸਾਂ ਦੇਣੀਆਂ ਅਤੇ ਖਾਣਾ ਕੱਪੜਾ ਦੇਣਾ ਸ਼ੁਰੂ ਕੀਤਾ। ਪ੍ਰੰਤੂ ਸਦੀਆਂ ਤੋਂ ਲਿਤਾੜੇ ਬੱਚੇ ਸ਼ਾਹੂ ਦੀ ਉਮੀਦ 'ਤੇ ਪੂਰੇ ਨਾ ਉੱਤਰ ਸਕੇ। ਉਨ੍ਹਾਂ ਦੀ ਕਾਰਗੁਜ਼ਾਰੀ ਕਾਰਨ ਮਹਾਰਾਜਾ ਨੂੰ ਨਿਰਾਸ਼ਤਾ ਹੋਈ ਤੇ ਪਹਿਲੇ 8-10 ਸਾਲਾਂ 'ਚ ਉਹ ਗੈਰ-ਬ੍ਰਾਹਮਣਾਂ ਬੱਚਿਆਂ ਨੂੰ ਉਮੀਦਾਂ 'ਤੇ ਖਰ੍ਹੋਤਾ ਨਾ ਵੇਖ ਸਕੇ। ਇਸ ਦਾ ਵੱਡਾ ਕਾਰਨ ਸੀ ਕਿ ਬ੍ਰਾਹਮਣ ਬੱਚੇ ਉਨ੍ਹਾਂ ਬੱਚਿਆਂ ਦਾ ਹਰ

ਥਾਂ ਨਿਰਾਦਰ ਕਰਦੇ ਸਨ ਤੇ ਉਨ੍ਹਾਂ ਨੂੰ ਦਬਾਉਂਦੇ ਸਨ। ਫਿਰ ਸ਼ਾਹੂ ਨੇ ਮਰਾਠਾ ਬੱਚਿਆਂ ਲਈ ਹੋਸਟਲ ਖੋਲ੍ਹਣ ਦੀ ਪ੍ਰੇਰਨਾ ਦਿੱਤੀ ਤੇ ਵਿਕਟੋਰੀਆ ਮਰਾਠਾ ਬੋਰਡਿੰਗ ਹਾਊਸ ਚਾਲੂ ਕੀਤਾ ਗਿਆ। ਸ਼ਾਹੂ ਮਹਾਰਾਜਾ ਨੇ ਇਸ ਹੋਸਟਲ ਲਈ ਜ਼ਮੀਨ ਤੇ ਮਾਇਕ ਗਰਾਂਟਾਂ ਮਨਜ਼ੂਰ ਕੀਤੀਆਂ। ਇੱਥੇ ਬੱਚਿਆਂ ਨੂੰ, ਜਿਨ੍ਹਾਂ ਵਿਚ ਮੁਸਲਮਾਨ, ਕੋਲੀ, ਮਾਲੀ ਤੇ ਗਵਾਲੇ ਵੀ ਸ਼ਾਮਲ ਸਨ, ਨੂੰ ਭੋਜਨ ਦਿੱਤਾ ਜਾਣ ਲੱਗਾ। ਸੱਚਮੁੱਚ ਹੀ ਇਹ ਭਾਰਤੀ ਸਮਾਜਿਕ ਵਿਵਸਥਾ ਨੂੰ ਤੋੜਨ ਲਈ ਇਕ ਹੌਸਲੇ ਭਰਿਆ ਨਿੱਗਰ ਯਤਨ ਸੀ।

ਸ਼ਾਹੂ ਇਸ ਕੰਮ ਨੂੰ ਦੋ ਮੰਤਵਾਂ ਨਾਲ ਸ਼ੁਰੂ ਕਰ ਰਹੇ ਸਨ ਕਿ ਇਕ ਤਾਂ ਜਾਤੀ ਪ੍ਰਬੰਧ ਨੂੰ ਖੁੰਢਾ ਕੀਤਾ ਜਾ ਸਕੇ ਤੇ ਦੂਜਾ ਗੈਰ ਬ੍ਰਾਹਮਣਾਂ ਸ਼੍ਰੇਣੀਆਂ ਵਿਚੋਂ ਸਮਾਜਿਕ ਤੌਰ ’ਤੇ ਚੇਤੰਨ ਆਦਮੀ ਸਿਖਾਏ ਜਾ ਸਕਣ ਤਾਂ ਜੋ ਉਹ ਆਪਣੀਆਂ ਕੌਮਾਂ ਦੀ ਅਗਵਾਈ ਕਰ ਸਕਣ। ਸ਼ਾਹੂ ਜੀ ਨੇ ਮਰਾਠਾ ਹੋਸਟਲ ਲਈ 4000 ਰੁਪਏ ਦਾਨ ਦਿੱਤੇ। ਫਰਵਰੀ 1902 ਈ. ਵਿਚ ਸ਼ਾਹੂ ਛਤਰਪਤੀ ਨੇ ਰਾਜ ਵਿਚ ਪਾਣੀ ਦੀ ਸਪਲਾਈ ਲਈ ਸਰਵੇਖਣ ਕਰਨ ਲਈ ਇਕ ਅਫਸਰ ਨਿਯੁਕਤ ਕੀਤਾ, ਜਿਸ ਦਾ ਮੰਤਵ ਸੀ ਕਿ ਸਮੂਹ ਲੋਕਾਂ ਵਾਸਤੇ ਸਿੰਚਾਈ ਲਈ ਪ੍ਰਬੰਧ ਕੀਤਾ ਜਾਵੇ। ਅਜਿਹਾ ਪ੍ਰੋਜੈਕਟ ਸ਼ੁਰੂ ਕਰਨਾ ਭਾਰਤੀ ਰਾਜਿਆਂ ਵਿਚ ਕੇਵਲ ਛਤਰਪਤੀ ਦਾ ਕੰਮ ਸੀ, ਜੋ ਲੋਕਾਂ ਦਾ ਰਾਜਾ ਸੀ ਤੇ ਲੋਕਾਂ ਵਾਸਤੇ ਸਮਰਪਿਤ ਸੀ।

ਓਧਰ ਬ੍ਰਾਹਮਣਾਂ ਨੇ ਮਹਾਰਾਜਾ ਨੂੰ ‘ਸ਼ਰਾਪ ਦੇਣ’ ਦੇ ਨਾਂ ’ਤੇ ਡਰਾਉਣਾ ਤੇ ਧਮਕਾਉਣਾ ਸ਼ੁਰੂ ਕਰ ਦਿੱਤਾ। ਪ੍ਰੰਤੂ ਸ਼ਾਹੂ ਛਤਰਪਤੀ ਆਪਣੇ ਮੰਤਵ ਵਿਚ ਡਟੇ ਰਹੇ ਉਨ੍ਹਾਂ ਵਿਚ ਬ੍ਰਾਹਮਣੀ ਜ਼ੁਲਮ ਸਹਿਣ ਤੋਂ ਇਨਕਾਰ ਕਰ ਦਿੱਤਾ। ਬਰਤਾਨੀਆ ਦੀ ਯਾਤਰਾ ਕਰਕੇ ਸ਼ਾਹੂ ਜੀ ਦੇ ਮਨ ਵਿਚ ਮਹੱਤਵਪੂਰਣ ਤਬਦੀਲੀਆਂ ਹੋਈਆਂ ਤੇ ਉਨ੍ਹਾਂ ਵਿਚ ਪਛੜੀਆਂ ਸ਼੍ਰੇਣੀਆਂ ਨੂੰ ਸਮਾਜਿਕ ਅਤੇ ਆਰਥਿਕ ਤੌਰ ’ਤੇ ਉੱਚਾ ਚੁੱਕਣ ਵਾਲਾ ਚੈਂਪੀਅਨ ਬਣ ਜਾਣ ਦੀ ਪ੍ਰਬਲ ਭਾਵਨਾ ਪੈਦਾ ਹੋ ਗਈ। 26 ਜੁਲਾਈ 1902 ਈ. ਨੂੰ ਪੱਛੜੀਆਂ ਜਾਤੀਆਂ ਲਈ 50 ਪ੍ਰਤੀਸ਼ਤ ਅਸਾਮੀਆਂ ਰਾਖਵੀਆਂ ਕਰਨ ਦਾ ਸਰਕਾਰੀ ਹੁਕਮ ਜਾਰੀ ਕਰ ਦਿੱਤਾ ਤੇ ਕਿਹਾ ਕਿ ਜਿੱਥੇ ਇਨ੍ਹਾਂ ਦੀ ਗਿਣਤੀ ਘੱਟ ਹੈ, ਉੱਥੇ ਇਸ ਨੋਟੀਫਿਕੇਸ਼ਨ ਤੋਂ ਬਾਅਦ ਅਸਲ ਕਰਮਚਾਰੀ ਪਛੜੀਆਂ ਸ਼੍ਰੇਣੀਆਂ ਵਿਚੋਂ ਭਰਤੀ ਕੀਤੇ ਜਾਣਗੇ ਅਤੇ ਪੱਛੜੀਆਂ ਸ਼੍ਰੇਣੀਆਂ ਤੋਂ ਭਾਵ ਹੈ ਬ੍ਰਾਹਮਣ, ਪ੍ਰਭੂਆਂ, ਸ਼ੈਨਾਵੀਆਂ, ਪਾਰਸੀਆਂ ਅਤੇ ਹੋਰ ਤਰੱਕੀ ਯਾਫਤਾ ਸ਼੍ਰੇਣੀਆਂ ਤੋਂ ਬਿਨਾਂ ਗੈਰ ਬ੍ਰਾਹਮਣ ਜਾਤੀਆਂ।

ਪੱਛੜੀਆਂ ਸ਼੍ਰੇਣੀਆਂ ਲਈ ਅਧਿਕਾਰਾਂ ਦੀ ਬਹਾਲੀ ਦਾ ਇਹ ਪਹਿਲਾ ਮਹਾਨ ਹੁਕਮ ਸੀ, ਜੋ ਹਜ਼ਾਰਾਂ ਸਾਲ ਬਾਅਦ ਕਿਸੇ ਨੇ ਪਾਸ ਕਰ ਦਿੱਤਾ ਸੀ। ਸਿੱਟੇ ਵਜੋਂ ਬ੍ਰਾਹਮਣਾਂ ਨੇ ਸੋਚਿਆ, ਕਿਉਂਕਿ ਬਾਦਸ਼ਾਹ ਸਮੁੰਦਰੋਂ ਪਾਰੋਂ ਆਇਆ ਹੈ, ਇਸ ਲਈ ਬਾਦਸ਼ਾਹ ਨੂੰ ‘ਦੇਵੀਆਂ ਅਤੇ ਦੇਵਤਿਆਂ’ ਤੱਕ ਜਾਣ ਤੋਂ ਰੋਕਣਾ ਚਾਹੀਦਾ ਹੈ। ਪ੍ਰੰਤੂ ਛਤਰਪਤੀ ਰੁਕਣ ਵਾਲਾ ਨਹੀਂ ਸੀ। ਓਧਰ ਮਰਾਠਿਆਂ ਨੇ ਵੀ ਧਮਕੀ ਦੇ ਦਿੱਤੀ ਕਿ ਜੇ ਬ੍ਰਾਹਮਣਾਂ ਨੇ ਮਹਾਰਾਜਾ ਨੂੰ ਮੰਦਰਾਂ ’ਚ ਜਾਣ ਤੋਂ ਰੋਕਿਆ ਤਾਂ ਉਹ ਵੀ ਬ੍ਰਾਹਮਣਾਂ ਦੇ ਮੁਕਾਬਲੇ ’ਤੇ ਆ ਜਾਣਗੇ।

ਸਤੰਬਰ 1902 ਈ. ਵਿਚ ਰਾਜਾ ਰਾਮ ਕਲੱਬ ਅੰਦਰ ਬੋਲਦਿਆਂ ਮਹਾਰਾਜਾ ਨੇ ਕਿਹਾ ਕਿ ਜਦੋਂ ਤੱਕ ਵਿਦਿਆ ਦਾ ਪਾਸਾਰ ਵੱਡੀ ਪੱਧਰ ’ਤੇ ਨਹੀਂ ਹੋ ਜਾਂਦਾ, ਜਦੋਂ ਤੱਕ ਜਾਤੀ ਵਿਤਕਰੇ ਖਤਮ ਨਹੀਂ ਹੋਣਗੇ, ਕਿਉਂਕਿ ਜਾਤੀਆਂ ਵਿਚਕਾਰ ਬਹੁਤ ਵੱਡੀਆਂ ਵਿੱਥਾਂ ਹਨ, ਫਰਕ ਹਨ, ਚਾਹੇ ਕਿੰਨੇ ਵੀ ਸਖਤ ਕਦਮ ਨਾ ਚੁੱਕੇ ਜਾਣ ਤਾਂ ਵੀ ਇਨ੍ਹਾਂ ਨੂੰ ਦੂਰ ਨਹੀਂ ਕੀਤਾ ਜਾ ਸਕਦਾ। ਬ੍ਰਾਹਮਣਾਂ ਦੁਆਰਾ ਨਵੀਂ ਨੀਤੀ ਦੇ ਕੀਤੇ ਵਿਰੋਧ ਦੇ ਸੰਬੰਧ ਵਿਚ ਮਹਾਰਾਜਾ ਨੇ ਕਿਹਾ : “ਪੱਛੜੀਆਂ ਸ਼੍ਰੇਣੀਆਂ ਨੂੰ ਅੱਗੇ ਲਿਆਉਣ ਦੀ ਮੇਰੀ ਨੀਤੀ ਉਨ੍ਹਾਂ ਬਹੁਤਿਆਂ ਦੇ ਹੱਕ ਵਿਚ ਨਹੀਂ ਜਾਂਦੀ। ਪ੍ਰੰਤੂ ਉਨ੍ਹਾਂ ਨੂੰ (ਬ੍ਰਾਹਮਣਾਂ) ਨਵੇਂ ਬਣੇ ਤੇ ਬਦਲੇ ਸਮੇਂ ਦੇ ਹਾਲਾਤਾਂ ਨਾਲ ਸਮਝੌਤਾ ਕਰਨਾ ਚਾਹੀਦਾ ਹੈ।”

14 ਸਤੰਬਰ 1902 ਈ. ਨੂੰ ਸ਼ਾਹੂ ਛਤਰਪਤੀ ਮਾਤਾ ਦਾ ਦੇਹਾਂਤ ਹੋ ਗਿਆ, ਜਿਸ ਨੇ ਆਪਣੀ ਸਾਰੀ ਤਾਕਤ ਔਰਤਾਂ ਦੀ ਵਿੱਦਿਆ ਫੈਲਾਉਣ ਵਿਚ ਲਗਾ ਦਿੱਤੀ ਸੀ। ਜਦੋਂ ਸ਼ਮਸ਼ਾਨ ਘਾਟ ਬਲ ਹੀ ਰਿਹਾ ਸੀ ਤਾਂ ਬ੍ਰਾਹਮਣਾਂ ਨੇ ਇਹ ਕਹਿ ਕੇ, “ਔਰਤ ਜੋ ਸ਼ੂਦਰ ਹੈ, ਉਸ ਦੇ ਦਾਹ ਸੰਸਕਾਰ ਦੀ ਰਸਮ ਕੌਣ ਕਰ ਸਕੇਗਾ ?” ਸ਼ਾਹੂ ਛਤਰਪਤੀ ਨੂੰ ਧਮਕੀ ਦੇ ਦਿੱਤੀ ਤੇ ਨਾਲ ਹੀ ਮਹਾਰਾਜਾ ਦੇ ਮਹੱਲ ਨੂੰ ਅੱਗ ਲਗਾ ਦਿੱਤੀ। ਨਾਲੋਂ ਨਾਲ ਉਨ੍ਹਾਂ ਨੇ ਆਪਣੇ ਸ਼ਰਾਪਾਂ ਦੀ ਗੱਲ ਦੁਹਰਾਉਣੀ ਸ਼ੁਰੂ ਕਰ ਦਿੱਤੀ। ਇਕ ਵਾਰੀ ਕੁਝ ਉਂਗਲੀਆਂ ਦੇ ਨਿਸ਼ਾਨ ’ਤੇ ਅੱਗ ਦੇਖ ਕੇ ਕੁਝ ਪੁਜਾਰੀਆਂ ਨੇ ਮਹਾਰਾਜਾ ਨੂੰ ਕਿਹਾ ਕਿ ਕੋਈ ਅਪਸ਼ਗਨ ਹੋਣ ਵਾਲਾ ਹੈ, ਇਸ ਲਈ ਦੁਰਘਟਨਾ ਨੂੰ ਟਾਲਣ ਲਈ ਦੇਵਤਿਆਂ ਨੂੰ ਪ੍ਰਸੰਨ ਕਰਨ ਦੇ ਜਾਪ ਕਰਨੇ ਚਾਹੀਦੇ ਹਨ। ਉਨ੍ਹਾਂ ਦੀ ਦਲੀਲ ਸੀ ਕਿ ਆਖਿਰ ਦੇਵਤੇ ਵੀ ਬ੍ਰਾਹਮਣ ਪੁਜਾਰੀ ਰਾਹੀਂ ਖੁਸ਼ ਕੀਤੇ ਜਾ ਸਕਦੇ ਹਨ। ਪ੍ਰੰਤੂ ਮਹਾਰਾਜਾ ਦੇ ਇਹ ਕਹਿਣ ’ਤੇ ਕਿ ਜੇ ਪ੍ਰਸੰਨ ਕਰਨ ਦੇ ਸਾਰੇ ਹੀਲੇ ਵਰਤ ਕੇ ਵੀ ਮਾੜੀਆਂ ਚੀਜ਼ਾਂ ਵਾਪਰ ਗਈਆਂ ਤਾਂ ਉਹ ਸਾਰਿਆਂ ਨੂੰ ਜੇਲ੍ਹ ਵਿਚ ਸੁੱਟ ਦੇਣਗੇ ਤਾਂ ਕਿਸੇ ਨੂੰ ਵੀ ਅੱਗੇ ਗੱਲ ਕਹਿਣ ਦੀ ਤਾਕਤ ਨਾ ਪਈ। ਇਸ ’ਤੇ ਛਤਰਪਤੀ ਨੇ ਉਨ੍ਹਾਂ ਨੂੰ ਧੋਖੇ ਭਰਿਆ ਵਪਾਰ ਬੰਦ ਕਰਨ ਦਾ ਹੁਕਮ ਦੇ ਕੇ ਮਹਿਲਾਂ ’ਚੋਂ ਬਾਹਰ ਕੱਢ ਦਿੱਤਾ ਕਿ ਜਿਹੜਾ ਪੁਜਾਰੀ ਸ਼ਾਹੀ ਪਰਵਾਰ ਲਈ ਵੈਦਿਕ ਰਸਮਾਂ ਕਰਨ ਤੋਂ ਇਨਕਾਰ ਕਰੇਗਾ ਉਸ ਦੀਆਂ ਰਾਜ ਵੱਲੋਂ ਪ੍ਰਾਪਤ ਮਾਇਕ ਸਹੂਲਤਾਂ ਬੰਦ ਕਰ ਦਿੱਤੀਆਂ ਜਾਣਗੀਆਂ। ਇਸ ਤਰ੍ਹਾਂ ਰਾਜ ਦੇ ਉਨ੍ਹਾਂ ਬ੍ਰਾਹਮਣਾਂ ਤੋਂ ਗਰਾਂਟਾਂ ਅਤੇ ਇਨਾਮ ਆਦਿ ਖੋਹ ਲਏ ਗਏ, ਜਿਨ੍ਹਾਂ ਨੇ ਛਤਰਪਤੀ ਦੇ ਹੁਕਮ ਦੀ ਪਾਲਣਾ ਨਾ ਕੀਤੀ।

ਦੂਜੇ ਪਾਸੇ ਬ੍ਰਾਹਮਣਾਂ ਨੇ ਉਨ੍ਹਾਂ ਪੁਜਾਰੀਆਂ ਦਾ, ਜਿਨ੍ਹਾਂ ਨੇ ਸ਼ਾਹੂ ਦਾ ਸਾਥ ਦਿੱਤਾ ਸੀ, ਦਾ ਹੁੱਕਾ ਪਾਣੀ ਤਿਆਗ ਦਿੱਤਾ, ਭਾਵ ਸਮਾਜ ਵਿਚੋਂ ਬੇਦਖਲ ਕਰ ਦਿੱਤਾ। ਉਨ੍ਹਾਂ ਨੂੰ ਬਸਤੀਆਂ ਦੇ ਨਲਕਿਆਂ ਤੋਂ ਵੀ ਪਾਣੀ ਭਰਨਾ ਵਰਜਿਤ ਕਰ ਦਿੱਤਾ। ਸਿੱਟੇ ਵਜੋਂ ਮਾਰਚ 1903 ਈ. ਅਤੇ ਮਈ 1903 ਈ. ਵਿਚ ਸ਼ਾਹੂ ਛਤਰਪਤੀ ਨੇ ਮੱਠ ਦੀ ਜਾਇਦਾਦ ਬਾਰੇ ਅਤੇ ਸ਼ੰਕਰਾਚਾਰੀਆ ਦੇ ਅਫਸ਼ਰਾਂ ਦੀਆਂ ਸਮਾਜਿਕ ਸ਼ਕਤੀਆਂ ਦੇ ਅਧਿਕਾਰ ਨੂੰ ਵਾਪਸ ਲੈਣ ਦਾ ਹੁਕਮ ਜਾਰੀ ਕਰ ਦਿੱਤਾ।

ਫਰਵਰੀ 1904 ਈ. ਵਿਚ ਸ਼ਾਹੂ ਜੀ ਨੇ ਕਿਹਾ ਕਿ ਸਾਨੂੰ ਆਪਣੀਆਂ ਜਾਤੀਆਂ ਵਿਚੋਂ ਪੁਜਾਰੀ ਤਿਆਰ ਕਰਨੇ ਚਾਹੀਦੇ ਹਨ। ਸ਼ਾਹੂ ਜੀ ਨੂੰ ਉਸ ਸਮੇਂ ਬਹੁਤ ਖੁਸ਼ੀ ਹੋਈ ਜਦੋਂ ਉਨ੍ਹਾਂ ਨੇ ਵੇਖਿਆ ਕਿ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੇ ਲੋਕ ਸੇਵਾ

ਇਮਤਿਹਾਨ ਪਾਸ ਕਰ ਲਈ ਸੀ। ਤਕਰੀਬਨ ਅੱਧੇ ਪਾਸ ਵਿਦਿਆਰਥੀ ਗੈਰ-ਬ੍ਰਾਹਮਣ ਸਨ ਤੇ ਸਭ ਤੋਂ ਉੱਤੇ ਰਹਿਣ ਵਾਲਾ ਵਿਦਿਆਰਥੀ ਵੀ ਗੈਰ ਬ੍ਰਾਹਮਣ ਸੀ। ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਹੁਣ ਇਹ ਲੋਕ ਆਪਣੀ ਉੱਨਤੀ ਲਈ ਸੋਚ ਸਕਣਗੇ। ਇਸ ਸਮੇਂ ਤੱਕ ਰਾਜ ਵਿਚ ਗੈਰ ਬ੍ਰਾਹਮਣ ਕਲਰਕਾਂ ਦੀ ਗਿਣਤੀ 10 ਤੋਂ 60 ਹੋ ਗਈ। ਇਸ ਤਰ੍ਹਾਂ ਦੇ ਹਾਲਤ ਬਣਾ ਕੇ ਸ਼ਾਹੂ ਛਤਰਪਤੀ ਜੀ ਨੇ ਕਿਹਾ, "ਯਕੀਨਨ ਮੈਂ ਕਿਸੇ ਵੱਡੇ ਉਪਕਾਰ ਦਾ ਦਾਅਵੇਦਾਰ ਨਹੀਂ ਬਣਾਂਗਾ ਕਿ ਮੈਂ ਇਨ੍ਹਾਂ ਨੂੰ ਪੈਦਾ ਕੀਤਾ ਹੈ, ਪ੍ਰੰਤੂ ਮੈਂ ਹਮੇਸ਼ਾ ਇਹ ਨੁਕਤਾ ਬਣਾ ਕੇ ਚਲਿਆ ਹਾਂ ਕਿ ਇਸ ਜਮਾਤ ਨੂੰ ਹਰ ਹੌਸਲਾ ਦਿੱਤਾ ਜਾਵੇ, ਤੇ ਇਹ ਇਕ ਵਾਜਬ ਖੁਸ਼ੀ ਵਾਲੀ ਗੱਲ ਹੈ। ਉਨ੍ਹਾਂ ਦੀ ਤਰੱਕੀ ਇਕ ਵਾਜਬ ਤੇ ਖੁਸ਼ੀ ਵਾਲੀ ਗੱਲ ਹੈ।"

ਕੱਟੜ ਵਿਰੋਧੀ ਬ੍ਰਾਹਮਾਲੰਕਾਰ ਸਵਾਮੀ ਵੱਲੋਂ ਸ਼ਾਹੂ ਦਰਬਾਰ ਦੀ ਵਫਾਦਾਰੀ ਪ੍ਰਵਾਨ ਕਰ ਲੈਣ ਨਾਲ ਸ਼ਾਹੂ ਮਹਾਰਾਜ ਨੇ ਇਕ ਪ੍ਰਭਾਵਸ਼ਾਲੀ ਜਿੱਤ ਪ੍ਰਾਪਤ ਕਰ ਲਈ। 20 ਦਸੰਬਰ 1905 ਈ. ਨੂੰ ਕੋਹਲਾਪੁਰ ਦੇ ਬ੍ਰਾਹਮਣਾਂ ਨੇ ਇਕ ਮਤਾ ਪਾ ਕੇ ਇਸ ਜਿੱਤ ਨੂੰ ਪ੍ਰਾਪਤ ਕਰ ਲਿਆ। ਭਾਰਤੀ ਇਤਿਹਾਸ ਦੇ ਪੰਨਿਆਂ 'ਤੇ ਇਹ ਪਹਿਲਾ ਇਕੋ-ਇਕ ਮੌਕਾ ਸੀ, ਜਦੋਂ ਧਰਤੀ ਦੇ ਦੇਵਤੇ ਬ੍ਰਾਹਮਣਾਂ ਨੇ ਕਿਸੇ ਸ਼ੂਦਰ ਰਾਜਾ ਦੀ ਮਰਜ਼ੀ ਨਾਲ ਅਧੀਨਗੀ ਕਬੂਲ ਕੀਤੀ ਸੀ। ਉਹ ਮਰਾਠਾ ਵਿਦਿਆਰਥੀਆਂ ਨੂੰ ਸੁਝਾਅ ਦੇ ਰਹੇ ਸਨ ਕਿ ਬੋਰਡਿੰਗ ਹਾਊਸ ਵਿਚ ਮੁਸਲਮਾਨ ਅਤੇ ਮਹਾਰ ਵਿਦਿਆਰਥੀਆਂ ਨੂੰ ਰੱਖਿਆ ਜਾਵੇ। ਉਹ ਆਪਣੇ ਰਾਜ ਵਿਚੋਂ ਜਿੱਥੇ ਪੱਛੜਾਪਨ ਦੂਰ ਕਰ ਰਹੇ ਸਨ, ਉੱਥੇ ਉਹ ਜਾਰੀ ਈਰਖਾ ਨੂੰ ਵੀ ਖਤਮ ਕਰ ਰਹੇ ਸਨ ਤੇ ਕੌਮੀ ਭਾਵਨਾ ਪੈਦਾ ਕਰਕੇ ਭਾਰਤ ਅੰਦਰ ਪ੍ਰਜਾਤੰਤਰ ਦੀ ਨੀਂਹ ਬਣਾ ਰਹੇ ਸਨ।

ਛਤਰਪਤੀ ਦਾ ਨਿਸ਼ਾਨਾ ਸੀ ਕਿ ਭਾਰਤੀ ਸਮਾਜ ਵਿਚੋਂ ਜਾਤਪਾਤੀ ਬੰਧਨ ਖਤਮ ਹੋ ਜਾਣ, ਮਨੁੱਖੀ ਵੰਡ ਬਰਾਬਰ ਹੋ ਜਾਵੇ ਅਤੇ ਸਮਾਜ ਅੰਦਰ ਹਰ ਮਨੁੱਖ ਦਾ ਰੁਤਬਾ ਬਰਾਬਰੀ ਦੇ ਆਧਾਰ 'ਤੇ ਬਣ ਜਾਵੇ ਤਾਂ ਕਿ ਇਕ ਵੱਡਾ ਭਾਈਚਾਰਾ ਪੈਦਾ ਹੋ ਸਕੇ। ਟੁੱਟੇ ਹੋਏ ਭਾਰਤੀ ਸਮਾਜ ਨੂੰ ਇਕ ਕੌਮ ਵਿਚ ਪਰੋਇਆ ਜਾ ਸਕੇ ਤੇ ਲੋਕਤੰਤਰ ਵਿਚ ਰਹਿ ਕੇ ਦਲਿਤ ਬਰਾਬਰੀ ਦੇ ਹੱਕ ਮਾਣ ਸਕਣ। ਸਵੈਮਾਨ ਨਾਲ ਜਿਉ ਸਕਣ ਤੇ ਜੀਵਨ ਅਪਮਾਨਿਤ ਨਾ ਹੋ ਸਕੇ ਸਨਮਾਨਿਤ ਢੰਗ ਨਾਲ ਜੀਵਿਆ ਜਾਵੇ।

1906 ਈ. ਵਿਚ ਉਨ੍ਹਾਂ ਜ਼ਿਲ੍ਹਾ ਮੈਜਿਸਟਰੇਟ ਘੋਲਕਰ ਨੂੰ ਨੌਕਰੀ ਤੋਂ ਕੱਢ ਕੇ ਉਸ ਦੀ ਸਾਰੀ ਜਾਇਦਾਦ ਖੋਹ ਲਈ ਕਿਉਂਕਿ ਉਹ ਇਕ ਭ੍ਰਿਸ਼ਟਾਚਾਰੀ ਤੇ ਬੇਈਮਾਨ ਅਫਸਰ ਸਾਬਤ ਹੋਇਆ ਸੀ। ਜਦੋਂ ਵੀ ਉਨ੍ਹਾਂ ਨੂੰ ਪਤਾ ਲੱਗਦਾ ਕਿ ਕੋਈ ਅਫਸਰ ਬੇਈਮਾਨ ਜਾਂ ਭ੍ਰਿਸ਼ਟ ਹੈ ਤਾਂ ਉਹ ਗੁਪਤ ਪੜਤਾਲ ਕਰਕੇ, ਸਿੱਟਿਆਂ ਅਨੁਸਾਰ ਤੁਰੰਤ ਸਜ਼ਾਵਾਂ ਲਾਗੂ ਕਰਦੇ ਸਨ। ਉਹ ਇਸ ਗੱਲ ਦਾ ਧਿਆਨ ਨਹੀਂ ਰੱਖਦੇ ਸੀ ਕਿ ਕੋਈ ਬ੍ਰਾਹਮਣ ਹੈ ਜਾਂ ਮਰਾਠਾ ਜਾਂ ਕੋਈ-ਕੋਈ ਗੈਰ ਬ੍ਰਾਹਮਣ। ਸ਼ਾਹੂ ਛਤਰਪਤੀ ਦੇ ਧਿਆਨ ਵਿਚ ਇਹ ਗੱਲ ਘਰ ਕਰ ਚੁੱਕੀ ਸੀ ਕਿ ਦੂਜਿਆਂ ਦੇ ਅਧਿਕਾਰਾਂ ਨੂੰ ਜਾਇਜ਼ ਨਜਾਇਜ਼ ਸਾਧਨਾਂ ਨਾਲ ਨਾ ਰੋਕਿਆ ਜਾ ਸਕਦਾ ਹੈ ਨਾ ਅਣਗੌਲਿਆ ਕੀਤਾ ਜਾ ਸਕਦਾ ਹੈ।

ਸ਼ਾਹੂ ਮਹਾਰਾਜਾ 'ਤੇ ਇਕ ਨਵਾਂ ਵਾਰ ਕੀਤਾ ਗਿਆ ਕਿ ਉਨ੍ਹਾਂ ਨੂੰ ਇਸ ਸਾਫ-ਸੁਥਰੇ ਤੇ ਉਪਕਾਰੀ ਕੰਮ ਤੋਂ ਰੋਕਿਆ ਜਾ ਸਕੇ ਅਤੇ ਪਛੜੇ ਲੋਕਾਂ ਦੀ ਤਰੱਕੀ ਦੇ ਰਸਤੇ ਬੰਦ ਕੀਤੇ ਜਾ ਸਕਣ। ਅਜਿਹਾ ਸੋਚ ਕੇ ਸ਼ਾਹੂ ਮਹਾਰਾਜਾ ਸੰਬੰਧੀ ਬੰਬੇ ਸਰਕਾਰ ਨੂੰ ਵੀ ਲਿਖਿਆ ਗਿਆ ਕਿ ਸ਼ਾਹੂ ਮਹਾਰਾਜ ਨੇ ਤਿੰਨ ਔਰਤਾਂ ਨੂੰ ਆਪਣੇ ਚੁੰਗਲ ਵਿਚ ਫਸਾ ਕੇ ਉਨ੍ਹਾਂ ਨਾਲ ਵਿਭਚਾਰ ਕੀਤਾ ਹੈ, ਪ੍ਰੰਤੂ ਸ਼ਾਹੂ ਮਹਾਰਾਜ ਨੇ ਸਰਕਾਰੀ ਜਾਂ ਗੈਰ-ਸਰਕਾਰੀ ਪੜਤਾਲ ਕਰਾਉਣ ਦਾ ਐਲਾਨ ਕਰ ਦਿੱਤਾ ਤੇ ਇਹ ਵੀ ਕਹਿ ਦਿੱਤਾ ਕਿ ਜੇ ਬਾਲ ਗੰਗਾਧਰ ਤਿਲਕ, ਪ੍ਰੋ. ਬੀਜਾ ਪੁਰਕਾਰ ਜਾਂ ਰਾਜ ਸ਼ਿੰਗਕਾਰ ਵਰਗੇ ਉਸ ਦੇ ਵਿਰੋਧੀ ਵੀ ਪੜਤਾਲ ਵਿਚ ਸ਼ਾਮਲ ਹੋ ਜਾਣ ਤਾਂ ਉਨ੍ਹਾਂ ਨੂੰ ਕੋਈ ਤਕਲੀਫ ਨਹੀਂ ਹੋਵੇਗੀ। ਇਹ ਕੇਸ ਵੀ ਸਰਕਾਰ ਸਾਹਮਣੇ ਇਕ ਬ੍ਰਾਹਮਣ ਔਰਤ ਵੱਲੋਂ ਪੇਸ਼ ਕੀਤਾ ਗਿਆ। ਦੂਜੇ ਪਾਸੇ ਸ਼ਾਹੂ ਮਹਾਰਾਜ ਦੀ ਇਕ ਪਤਨੀ ਸੀ ਮਹਾਰਾਣੀ ਲਕਸ਼ਮੀ ਬਾਈ। ਜਦੋ ਇਕ ਸਮੇਂ ਡਾਕਟਰ ਨੇ ਉਨ੍ਹਾਂ ਨੂੰ ਦੂਜੇ ਵਿਆਹ ਦੀ ਸਲਾਹ ਵੀ ਦੇ ਦਿੱਤੀ ਸੀ ਤੇ ਮਹਾਰਾਜ ਨੂੰ ਦੂਜੀਆਂ ਔਰਤਾਂ ਰੱਖਣ ਦਾ ਰਵਾਇਤੀ ਅਧਿਕਾਰ ਵੀ ਸੀ ਤਾਂ ਉਨ੍ਹਾਂ ਅਜਿਹਾ ਨਾ ਕੀਤਾ, ਸਗੋਂ ਇਕ ਸੁੰਦਰ ਲੜਕੀ, ਜੋ ਕਿ ਡਾਕਟਰ ਨੇ ਉਨ੍ਹਾਂ ਲਈ ਤਲਾਸ਼ ਕੀਤੀ ਸੀ, ਨੂੰ ਵੇਖ ਕੇ ਸ਼ਾਹੂ ਨੇ ਕਿਹਾ ਕਿ ਏਨੀ ਸੁੰਦਰ ਲੜਕੀ ਦੀ ਜ਼ਿੰਦਗੀ ਬਰਬਾਦ ਕਰਨਾ ਪਾਪ ਹੈ। ਉਸ ਨੇ ਡਾਕਟਰ ਨੂੰ ਉਸ ਲੜਕੀ ਦੀ ਸ਼ਾਦੀ ਦਾ ਪ੍ਰਬੰਧ ਕਰਨ ਲਈ ਕਿਹਾ ਅਤੇ ਆਪਣੇ ਕੋਲੋਂ ਪੈਸਾ ਲਗਾ ਕੇ ਸ਼ਾਦੀ ਕੀਤੀ।

ਨਾਲ ਹੀ ਸ਼ਾਹੂ ਜੀ ਨੇ ਕਿਹਾ ਕਿ "ਜੇ ਕੋਈ ਇਹ ਸਾਬਤ ਕਰ ਦੇਵੇ ਕਿ ਉਸ ਨੇ ਕਿਸੇ ਔਰਤ ਨਾਲ ਅਜਿਹਾ ਬੁਰਾ ਸਲੂਕ ਕੀਤਾ ਹੈ ਤਾਂ ਉਹ ਲੋਕਾਂ ਦੀ ਹਾਜ਼ਰੀ ਵਿਚ ਸਜ਼ਾ ਭੁਗਤਣ ਲਈ ਤਿਆਰ ਹਨ।" 1906 ਈ. ਵਿਚ ਸ਼ਾਹੂ ਛਤਰਪਤੀ ਨੇ ਸ਼ਾਹੂ ਛਤਰਪਤੀ ਸਪਿੰਨਿੰਗ ਐਂਡ ਵੀਵਿੰਗ ਮਿੱਲ ਸ਼ੁਰੂ ਕੀਤੀ ਤੇ ਕਿਹਾ ਕਿ ਉਦਯੋਗ ਦਾ ਇਹ ਕੰਮ ਵੱਡੇ ਮਿੱਲ ਮਾਲਕਾਂ ਦੇ ਹੱਥਾਂ ਵਿਚ ਨਹੀਂ ਜਾਣਾ ਚਾਹੀਦਾ, ਸਗੋਂ ਆਮ ਜਨਤਾ ਇਸ ਵਿਚ ਹਿੱਸੇਦਾਰ ਹੋਣੀ ਚਾਹੀਦੀ ਹੈ। ਮੁਸਲਮਾਨ ਵਿਦਿਆਰਥੀਆਂ ਨੂੰ ਮਰਾਠਾ ਸਕੂਲਾਂ ਅਤੇ ਹੋਸਟਲਾਂ ਵਿਚ ਖੁੱਲ੍ਹ ਦਿੱਤੀ ਗਈ ਸੀ। ਮੁਸਲਮਾਨਾਂ ਦੀ ਬਰਾਬਰ ਤਰੱਕੀ ਲਈ ਸ਼ਾਹੂ ਜੀ ਨੇ 15 ਨਵੰਬਰ 1906 ਈ. ਨੂੰ ਮੁਹੰਮਡਨ ਸਿੱਖਿਆ ਸੁਸਾਇਟੀ ਬੰਬਈ ਅਤੇ ਉਨ੍ਹਾਂ ਦੇ ਮਾਣ ਲਈ ਸ਼ਾਹੂਪੁਰੀ ਵਿਚ ਇਕ ਮਸੀਤ ਲਈ ਕਾਫੀ ਧਨ ਦਿੱਤਾ। ਕੋਹਲਾਪੁਰੀ ਬ੍ਰਾਹਮਣ ਦੇਵਤਾਵਾਂ ਬਾਰੇ ਸ਼ਾਹੂ ਜੀ ਨੇ ਅਕਤੂਬਰ 1906 ਈ. ਵਿਚ ਕਿਹਾ ਕਿ, "ਦਰਅਸਲ ਉਹ ਸਾਡੇ ਇਨ੍ਹਾਂ ਯਤਨਾਂ ਨੂੰ ਕਿ ਅਸੀਂ ਪੱਛੜੀਆਂ ਸ਼੍ਰੇਣੀਆਂ ਦੀ ਉੱਨਤੀ ਲਈ ਕੁਝ ਕਰੀਏ, ਪਸੰਦ ਨਹੀਂ ਕਰਦੇ... ਉਹ ਸਾਨੂੰ ਘ੍ਰਿਣਾ ਕਰਦੇ ਹਨ।"

1902 ਈ. ਵਿਚ ਸ਼ਾਹੂ ਮਹਾਰਾਜਾ ਨੇ ਖੇਤੀਬਾੜੀ ਦੀ ਸਿੰਜਾਈ ਲਈਆ ਇਕ ਵਿਸ਼ਾਲ ਪਾਣੀ ਟੈਂਕ ਬਣਾਉਣ ਦੀ ਸੋਚ ਬਣਾਈ। ਇਸ ਟੈਂਕ ਬਾਰੇ ਉਨ੍ਹਾਂ ਲਿਖਿਆ, "ਇਹ ਪ੍ਰਾਜੈਕਟ ਬਹੁਤ ਵੱਡਾ ਹੈ ਤੇ ਮੇਰੀ ਪਹੁੰਚ ਤੋਂ ਬਾਹਰ ਹੈ। ਪ੍ਰੰਤੂ ਮੈਂ ਇਸ ਨੂੰ ਪੂਰਾ ਕਰਨ ਦਾ ਫੈਸਲਾ ਕੀਤਾ ਹੈ, ਕਿਉਂਕਿ ਇਹ ਮੇਰੇ ਰਾਜ ਵਿਚ ਕਾਲ ਪੈਣ ਤੇ ਸਾਰੇ ਡਰ ਨੂੰ ਦੂਰ ਕਰ ਦੇਵੇਗਾ। ਇਸ 'ਤੇ ਉਸ ਨੇ ਕਿਹਾ ਕਿ ਜਦੋਂ ਮੈਂ ਇਹ ਪ੍ਰਾਜੈਕਟ ਪੂਰਾ ਕਰ ਦਿਆਂਗਾ, ਮੇਰੇ ਜੀਵਨ ਦਾ ਮੰਤਵ ਪੂਰਾ ਹੋ ਜਾਵੇਗਾ।" ਇਸ ਦੇ ਨਾਲ-ਨਾਲ ਬ੍ਰਾਹਮਣਾਂ ਨੇ ਰਾਜ ਅੰਦਰ ਅੱਤਵਾਦੀ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ। ਪ੍ਰੰਤੂ ਸ਼ਾਹੂ ਮਹਾਰਾਜ ਇਕ ਨਿਡਰ ਤੇ ਦਲੇਰ ਇਨਸਾਨ ਸਨ, ਉਨ੍ਹਾਂ ਦੇ ਸ਼ੇਰ ਤੇ ਚੀਤੇ ਆਮ ਕਰਕੇ

ਉਨ੍ਹਾਂ ਦੇ ਇਰਦ-ਗਿਰਦ ਤੁਰਦੇ-ਫਿਰਦੇ ਰਹਿੰਦੇ ਸਨ ਜਾਂ ਕੁਰਸੀ ਕੋਲ ਬੈਠੇ ਰਹਿੰਦੇ ਸਨ। ਕਈ ਵਾਰ ਉਨ੍ਹਾਂ ਦੇ ਆਪਣੇ ਬਿਸਤਰੇ 'ਤੇ ਬੈਠੇ ਦਿਸੱਦੇ। ਇਹ ਸ਼ਾਹੂ ਹੀ ਸਨ ਜਿਨ੍ਹਾਂ ਨੇ ਸਭ ਤੋਂ ਵਧੇਰੇ ਖਤਰਨਾਕ ਅਤੇ ਤਾਕਤਵਰ ਜਾਨਵਰਾਂ ਨੂੰ ਇਨਸਾਨੀਅਤ ਦਾ ਪਾਠ ਪੜ੍ਹਾ ਦਿੱਤਾ ਸੀ ਤੇ ਉਹ ਦੋਸਤਾਂ ਵਾਂਗ ਰਹਿਣਾ ਸਿੱਖ ਗਏ ਸਨ। ਉਹ ਆਪਣੇ ਮਾਲਕ ਦੇ ਹੱਥੋਂ ਸਿੱਧਾ ਖਾਣ ਲਈ ਤੱਤਪਰ ਰਹਿੰਦੇ ਸਨ।

**ਇਕ ਬ੍ਰਾਹਮਣ ਨਭੂੰਮ ਜੋਸ਼ੀ ਨੇ ਕੋਰਟ ਵਿਚ ਇਹ ਬਿਆਨ ਦਿੱਤਾ :**

"ਮੈਂ ਕਿਹਾ, ਮੈਂ ਉਸ ਦੀ ਜਾਨ ਲੈ ਲਵਾਂਗਾ। ਮਧੋਕ ਨੇ ਮੈਨੂੰ ਖਰਚੇ ਲਈ 30 ਰੁਪਏ ਦਿੱਤੇ। ਉਨ੍ਹਾਂ ਵਿਚਕਾਰ ਇਹ ਫੈਸਲਾ ਹੋਇਆ ਕਿ ਫਾਰਸ ਨੂੰ ਰਿਵਾਲਵਰ ਨਾਲ ਮਾਰ ਦਿੱਤਾ ਜਾਵੇ ਤੇ ਮਧੋਕ ਨੇ ਸਲਾਹ ਦਿੱਤੀ ਕਿ ਬੰਬ ਮਹਾਰਾਜ ਦੀ ਲੜਕੀ ਦੀ ਸ਼ਾਦੀ ਦੇ ਐਨ ਮੌਕੇ ਸੁੱਟਿਆ ਜਾਵੇ।" ਪਰ ਉਹ ਹੋ ਨਾ ਸਕਿਆ ਕਿਉਂਕਿ ਉਹ 23 ਤਰੀਕ ਤੱਕ ਕੋਹਲਾਪੁਰ ਵਿਚ ਪਹੁੰਚ ਨਾ ਸਕਿਆ। ਇਸ ਤੋਂ ਬਾਅਦ 25 ਜੁਲਾਈ 1908 ਈ. ਨੂੰ ਕੋਹਲਾਪੁਰ ਦੀਆਂ ਕੁਝ ਥਾਵਾਂ 'ਤੇ ਬੰਬ ਧਮਾਕੇ ਹੋਏ ਜਿਸ ਸੰਬੰਧ ਵਿਚ ਨਭੂੰਮ ਜੋਸ਼ੀ ਤੇ ਹੋਰ ਕਈ ਫੜ ਲਏ ਗਏ। ਪੜਤਾਲ ਤੋਂ ਪਤਾ ਲੱਗਾ ਕਿ ਆਕਾ ਸਾਹਿਬ ਦੀ ਸ਼ਾਦੀ ਸਮੇਂ ਬੰਬ ਸੁੱਟਣ ਦਾ ਵੀ ਪ੍ਰੋਗਰਾਮ ਬਣਿਆ ਹੋਇਆ ਸੀ। ਇਸ ਦੇ ਨਾਲ ਸ਼ਾਹੂ ਛਤਰਪਤੀ ਨੂੰ ਵੀ ਮਾਰ ਦੇਣ ਸੰਬੰਧੀ ਪੱਤਰ ਮਿਲੇ। ਜੁਲਾਈ 1908 ਈ. ਵਿਚ ਜਿਸ ਰਸਤੇ ਬੰਬ ਰੱਖਿਆ ਗਿਆ ਸੀ, ਉਸ ਸਮੇਂ ਸ਼ਾਹੂ ਜੀ ਨਾ ਪਹੁੰਚੇ। ਲੇਟ ਹੋ ਗਏ ਤੇ ਬੰਬ ਹੋਰ ਟਾਂਗਾ ਘੋੜੀ ਦੇ ਪੈਰ ਹੇਠ ਚੱਲ ਗਿਆ। ਉਹ ਖੁੱਲ੍ਹੇ ਤੌਰ 'ਤੇ ਗਰੀਬ ਲੋਕਾਂ ਨਾਲ ਗੱਲਾਂ ਕਰਦੇ। ਮਾਂਗ ਅਤੇ ਮਹਾਰ ਵਰਗੀਆਂ ਜਾਤੀਆਂ ਦੇ ਆਦਮੀ, ਸ਼ਾਹੂ ਮਹਾਰਾਜਾ ਦੇ ਨਾਲ ਬੈਠ ਕੇ ਭੋਜਨ ਖਾਂਦੇ। ਉਹ ਆਪਣੇ ਅਫਸਰਾਂ, ਦਫਤਰੀ ਅਮਲੇ, ਜਾਨਵਰਾਂ ਅਤੇ ਗਰੀਬ ਤੋਂ ਗਰੀਬ ਲੋਕਾਂ ਲਈ ਹੱਦ ਦਰਜੇ ਦੇ ਦਿਆਲੂ ਵਿਅਕਤੀ ਸਨ।

1910 ਈ. ਤੱਕ ਸ਼ਾਹੂ ਛਤਰਪਤੀ ਨੇ ਜਗੀਰਦਾਰਾਂ ਤੋਂ ਪ੍ਰਬੰਧਕੀ ਸ਼ਕਤੀਆਂ ਖੋਹ ਲਈਆਂ ਸਨ। 1911 ਈ. ਵਿਚ ਛਤਰਪਤੀ ਦੀ ਸੇਧ 'ਤੇ ਸੱਤਿਆ ਸੋਧਕ ਸ਼ੁਰੂ ਕੀਤਾ ਗਿਆ। ਸ਼ਾਹੂ ਨੇ ਇਸ ਸੰਸਥਾ ਨੂੰ, ਜੋ ਕਿ ਮਹਾਤਮਾ ਜੋਤੀਬਾ ਫੂਲੇ ਦੁਆਰਾ ਚਲਾਈ ਗਈ ਸੀ, ਜ਼ਮੀਨ ਦਿੱਤੀ। ਉਸ ਦੇ ਰਾਜ ਦੇ ਵੱਡੇ ਅਧਿਕਾਰੀ ਇਸ ਦੇ ਮੈਂਬਰ ਬਣੇ। ਇਹ ਸੰਸਥਾ ਮੂਲ ਰੂਪ ਵਿਚ ਬ੍ਰਾਹਮਣਵਾਦੀ ਗੈਰ ਮਨੁੱਖੀ ਰਸਮਾਂ ਨੂੰ ਜੜ੍ਹੋਂ ਉਖਾੜਨ ਵਿਚ ਵਿਸ਼ਵਾਸ ਰੱਖਦੀ ਸੀ। ਸ਼ਾਹੂ ਜੀ ਨੇ ਇਸ ਸਮਾਜ ਦੀ ਆਮਦਨ ਬਣਾਈ ਰੱਖਣ ਵਿਚ ਯੋਗਦਾਨ ਪਾਇਆ। ਛਿੰਪੀ (ਛੀਂਬੇ) ਸਮਾਜ ਵੱਲੋਂ ਅਪ੍ਰੈਲ 1911 ਈ. ਵਿਚ ਕੋਹਲਾਪੁਰ ਵਿਖੇ ਸ੍ਰੀ ਨਾਮਦੇਵ ਬੋਰਡਿੰਗ ਸ਼ੁਰੂ ਕੀਤਾ ਗਿਆ, ਜਿਸ ਦੀ ਸ਼ਾਹੂ ਮਹਾਰਾਜਾ ਨੇ ਪੂਰੀ ਹੌਸਲਾ ਅਫਜਾਈ ਕੀਤੀ। ਇਸ ਤੋਂ ਬਾਅਦ ਸ਼ਾਹੂ ਮਹਾਰਾਜਾ ਨੇ 2000 ਰੁਪਏ ਬੋਰਡਿੰਗ ਦੀ ਇਮਾਰਤ ਖਰੀਦਣ ਲਈ ਦਿੱਤੇ ਅਤੇ 50 ਰੁਪਏ ਸਾਲਾਨਾ ਸਹਾਇਤਾ ਵਿਦਿਆਰਥੀਆਂ ਵਾਸਤੇ ਮਨਜ਼ੂਰ ਕੀਤੀ।

ਓਧਰ ਸੱਤਿਆ ਸੋਧਕ ਸਮਾਜ ਵੱਲੋਂ ਧਾਰਮਿਕ ਰਸਮਾਂ ਖੁਦ ਕਰਨ ਦਾ ਕੰਮ ਸ਼ੁਰੂ ਹੋ ਗਿਆ ਤੇ ਸਾਲ ਬਾਅਦ ਜਨੇਊ ਬਦਲਣ ਦਾ ਕੰਮ ਵੀ ਮਰਾਠੇ ਆਪ ਕਰਨ ਲੱਗ ਪਏ। ਸਤੰਬਰ 1911 ਈ. ਵਿਚ ਸ਼ਾਹੂ ਮਹਾਰਾਜ ਨੇ ਮਹਾਰਾਂ ਦੀ ਜ਼ਮੀਨ ਪੱਕਿਆਂ ਕਰਨ ਸੰਬੰਧੀ ਇਕ ਕਾਨੂੰਨ ਬਣਾਇਆ ਕਿ ਉਹ ਜ਼ਮੀਨ, ਜਿਹੜੀ ਮਹਾਰਾਂ ਦੇ ਨਾਂ 'ਤੇ ਜਾਰੀ ਕੀਤੀ ਗਈ ਹੈ, ਉਸ 'ਤੇ ਮਾਲੀਆ ਕਰ ਲਗਾਇਆ ਜਾਵੇਗਾ। ਭਾਵ ਮਹਾਰਾਂ ਦੇ ਨਾਂ ਚੜ੍ਹਾਈ ਜ਼ਮੀਨ ਅੱਗੇ ਲਈ ਉਨ੍ਹਾਂ ਦੇ ਨਾਂ ਰਹੇ। ਫਰਵਰੀ 1912 ਈ. ਵਿਚ ਸ਼ਾਹੂ ਮਹਾਰਾਜ ਨੇ ਪਾਟਿਲ ਵਿਦਿਆਰਥੀਆਂ, ਪੇਂਡੂ ਅਫਸਰਾਂ ਦੀਆਂ ਜ਼ਿੰਮੇਵਾਰੀਆਂ ਵਿਚ ਸਿਖਲਾਈ ਦੇਣਾ ਦਿੱਲੀ ਦਰਬਾਰ, ਮੈਮੋਰੀਅਲ ਪਾਟਿਲ ਸਕੂਲ ਖੋਲ੍ਹਿਆ, ਜਿਸ ਨਾਲ ਉਨ੍ਹਾਂ ਦੇ ਕੰਮ ਵਿਚ ਗੁਣਾਤਮਕ ਵਾਧਾ ਹੋ ਸਕੇ।

ਇਸ ਦੇ ਨਾਲ ਸ਼ਾਹੂ ਮਹਾਰਾਜੇ ਨੇ 1904 ਈ. ਦਾ ਐਕਟ ਪਾਸ ਕੀਤਾ, ਜਿਸ ਅਧੀਨ ਕੋਆਪਰੇਟਿਵ ਕਰੈਡਿਟ ਸੁਸਾਇਟੀ ਖੋਲ੍ਹਣ ਨੂੰ ਮਾਨਤਾ ਮਿਲੀ। ਜੁਲਾਈ 1912 ਈ. ਵਿਚ ਭਾਸਕਰ ਰਾਓ ਜਾਧਵ ਦੀ ਅਗਵਾਈ ਵਿਚ ਪਹਿਲੀ ਸੁਸਾਇਟੀ ਖੋਲ੍ਹੀ ਗਈ। 1913 ਈ. ਵਿਚ ਕੋਹਲਾਪੁਰ ਕੋਆਪਰੇਟਿਵ ਸੁਸਾਇਟੀ ਦੀ ਇਮਾਰਤ ਸ਼ੁਰੂ ਕੀਤੀ ਗਈ, ਜਿਸ ਵਿਚ ਗਰੀਬ ਕਿਸਾਨਾਂ ਅਤੇ ਗ੍ਰਾਮ ਪਾਲਕਾਂ ਦੇ ਮੁਲਾਜ਼ਮਾਂ (ਜਮਾਂਦਾਰਾਂ ਆਦਿ) ਨੂੰ ਵੱਡੀ ਰਾਹਤ ਦਿੱਤੀ।

1913 ਈ. ਵਿਚ ਕਾਇਸਥ ਪ੍ਰਭੂਆਂ ਲਈ ਹੋਸਟਲ ਖੋਲ੍ਹਿਆ ਗਿਆ, ਜਿਸ ਲਈ ਸ਼ਾਹੂ ਮਹਾਰਾਜ ਨੇ 2000 ਰੁਪਏ ਦੀ ਗ੍ਰਾਂਟ ਮਨਜ਼ੂਰ ਕੀਤੀ। 1911 ਈ. ਵਿਚ ਜੋ ਰਾਜਾ ਰਾਮ ਲਈ ਹਾਈ ਸਕੂਲ ਖੋਲ੍ਹਿਆ ਗਿਆ ਸੀ, ਉਸ ਵਿਚ 507 ਲੜਕੇ ਸਨ, ਜਿਨ੍ਹਾਂ ਵਿਚੋਂ 156 ਮਰਾਠਾ, 35 ਜੈਨ, 14 ਲਿੰਗਾਇਤ, 26 ਮਹਾਰ, 10 ਮੁਸਲਮਾਨ ਅਤੇ ਤਿੰਨ ਇਸਾਈ ਸਨ।

ਮਈ 1913 ਈ. ਨੂੰ ਸ਼ਾਹੂ ਮਹਾਰਾਜ ਨੇ ਇਕ ਅਜਿਹਾ ਹੁਕਮ ਜਾਰੀ ਕੀਤਾ ਜੋ ਜੂਨ 1913 ਈ. ਵਿਚ ਸਟੇਟ ਗਜ਼ਟ ਵਿਚ ਛਾਪਿਆ ਗਿਆ ਜੋ ਇਸ ਪ੍ਰਕਾਰ ਸੀ : "ਪਛੜੀਆਂ ਸ਼੍ਰੇਣੀਆਂ ਵਿਚ, ਪ੍ਰਾਇਮਰੀ ਸਿੱਖਿਆ ਫੈਲਾਉਣ ਵਾਸਤੇ ਜੋ ਯਤਨ ਕੀਤੇ ਗਏ ਸਨ। ਉਨ੍ਹਾਂ ਦੇ ਹੁੰਦਿਆਂ ਜੋ ਤਰੱਕੀ ਹੋਈ, ਉਹ ਤਸੱਲੀਬਖਸ਼ ਨਹੀਂ ਹੈ। ਇਹ ਗੱਲ ਧਿਆਨ ਵਿਚ ਰੱਖਦਿਆਂ, ਇਸ ਲਈ ਤੱਰਕੀ ਦੀ ਰਫਤਾਰ ਨੂੰ ਤੇਜ਼ ਕਰਨ ਲਈ ਹਿਜ਼ ਹਾਈਨੈੱਸ ਛਤਰਪਤੀ ਸ਼ਾਹੂ ਮਹਾਰਾਜ ਖੁਸ਼ੀ ਨਾਲ ਇਹ ਹੁਕਮ ਜਾਰੀ ਕਰਦੇ ਹਨ ਕਿ ਰਾਜ ਵਿਚ ਹਰ ਪਿੰਡ ਵਿਚ ਇਕ ਸਕੂਲ ਹੋਣਾ ਚਾਹੀਦਾ ਹੈ, ਜੋ ਉਸ ਜਾਤ ਦੇ ਦੁਆਰਾ ਚਲਾਇਆ ਜਾਵੇਗਾ, ਜਿਸ ਨਾਲ ਪਿੰਡ ਦੀ ਬਹੁਗਿਣਤੀ ਜੁੜੀ ਹੋਵੇਗੀ।" ਜੁਲਾਈ 1913 ਈ. ਸ਼ਾਹੂ ਛਤਰਪਤੀ ਨੇ ਕੋਹਲਾਪੁਰ ਵਿਖੇ ਸਤਿਆ ਸੋਧਕ ਸਕੂਲ ਸਥਾਪਤ ਕਰ ਦਿੱਤੇ।

1915 ਈ. ਵਿਚ ਸਰਸਵਤੀ ਬਾਈ ਸਰਸਵਤ ਹੋਸਟਲ ਖੋਲ੍ਹਿਆ ਗਿਆ, ਜਿਸ ਲਈ ਸ਼ਾਹੂ ਜੀ ਨੇ ਜ਼ਮੀਨ ਦਾ ਟੁਕੜਾ ਅਤੇ 5000 ਰੁਪਏ ਮਨਜ਼ੂਰ ਕੀਤੇ ਅਤੇ ਫਿਰ ਇਮਾਰਤ ਲਈ ਧਨ ਦਿੱਤਾ।

ਮਾਰਚ 1917 ਈ. ਵਿਚ ਸ਼ਾਹੂ ਮਹਾਰਾਜ ਨੇ ਸਮਝ ਤੋਂ ਬਾਹਰੀ ਗੋਦੀ ਲਿੱਪੀ ਤੋਂ, (ਜਿਵੇਂ ਪੰਜਾਬ ਵਿਚ ਲੰਡੇ) ਜੋ ਉਸ ਪਾਸੇ ਵੱਲ ਪ੍ਰਚਲਿਤ ਸੀ, ਆਮ ਜਨਤਾ ਦਾ ਖਹਿੜਾ ਛੁਡਾਇਆ ਅਤੇ ਸਾਰੇ ਰਾਜਸੀ ਪੱਤਰ ਵਿਹਾਰ ਲਈ ਦੇਵਨਾਗਰੀ ਲਿਪੀ ਪ੍ਰਵਾਨ ਕੀਤੀ। ਇਸ ਤਰੀਕੇ ਨਾਲ ਆਮ ਜਨਤਾ ਬ੍ਰਾਹਮਣ ਕਲਰਕਾਂ ਅਤੇ ਕੁਲਕਰਨੀਆਂ ਦੇ ਜਾਲ ਵਿਚੋਂ ਨਿਕਲ ਗਈ। ਸ਼ਾਹੂ ਜੀ ਨੇ ਮੁੱਢਲੇ ਪੱਧਰ 'ਤੇ 1912 ਵਿਚ ਮੁਫਤ ਪ੍ਰਾਇਮਰੀ ਸਿੱਖਿਆ ਲਾਗੂ ਕੀਤੀ ਅਤੇ ਅਧਿਆਪਕ ਨਿਯੁਕਤ ਕੀਤੇ ਤੇ ਫਿਰ ਦਰਬਾਰ ਵੱਲੋਂ ਮੁਫਤ ਤੇ ਲਾਜ਼ਮੀ ਵਿੱਦਿਆ ਦਾ ਐਲਾਨ ਕੀਤਾ ਗਿਆ। ਸਤੰਬਰ 1917 ਈ. ਨੂੰ ਐਲਾਨੀ ਗਈ ਇਹ ਸਕੀਮ 30 ਸਤੰਬਰ 1917 ਈ. ਤੋਂ ਸ਼ੁਰੂ

ਕੀਤੀ ਗਈ, ਸ਼ਾਹੂ ਜੀ ਨੇ ਇਸ ਸਕੀਮ ਲਈ ਇਕ ਲੱਖ ਰੁਪਏ ਮਨਜ਼ੂਰ ਕੀਤੇ। ਜਿਸ ਪਿੰਡ ਦੀ 500 ਤੋਂ 1000 ਦੀ ਆਬਾਦੀ ਹੋਵੇ, ਉੱਥੇ ਸਕੀਮ ਚਾਲੂ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ। ਅਧਿਆਪਕਾਂ ਦੀ ਤਨਖਾਹ ਵਧਾਈ ਗਈ ਅਤੇ ਇਕ ਟਰੇਨਿੰਗ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਗਿਆ। ਸ਼ਾਹੂ ਜੀ ਦੇ ਛੋਟੇ ਭਾਈ ਬਾਪੂ ਸਾਹਿਬ ਗਟਜੇ ਨੇ ਆਪਣੀ ਜਾਗੀਰ ਵਿਚ ਮੁਫਤ ਤੇ ਜ਼ਰੂਰੀ ਵਿੱਦਿਆ ਸਕੀਮ ਹਰ ਪਿੰਡ ਵਿਚ ਲਾਗੂ ਕਰ ਦਿੱਤੀ।

ਸ਼ਾਹੂ ਜਨਸਾਧਾਰਨ ਵਰਗਾ ਰਾਜਾ ਸੀ, ਜੋ ਇਕ ਲੁੰਗੀ ਪਜਾਮਾ ਪਹਿਨਦਾ, ਆਮ ਤੌਰ 'ਤੇ ਇਕ ਦਰਖ਼ੱਤ ਹੇਠ ਸੌਂਦਾ ਜਾਂ ਕਿਸ ਉੱਚੇ ਥੜ੍ਹੇ 'ਤੇ, ਜਾਂ ਇਕ ਸਾਧਾਰਨ ਬਿਸਤਰੇ 'ਤੇ। ਆਪਣੇ ਨੌਕਰ ਅਤੇ ਗਰੀਬ ਲੋਕਾਂ ਨਾਲ ਗੱਲਾਂਬਾਤਾਂ ਤੇ ਉਨ੍ਹਾਂ ਨਾਲ ਮਖੌਲ਼ੇ ਸਾਂਝੇ ਕਰਕੇ ਖੁਸ਼ੀਆਂ ਮਾਣਦਾ। ਜੁਲਾਈ 1917 ਈ. 'ਚ ਸ਼ਾਹੂ ਮਹਾਰਾਜ ਨੇ 'ਮੁੜ ਵਿਵਾਹ ਰਜਿਸਟਰੇਸ਼ਨ' ਕਾਨੂੰਨ ਪਾਸ ਕਰ ਦਿੱਤਾ। ਇਸ ਕਾਨੂੰਨ ਅਨੁਸਾਰ ਹਿੰਦੂਆਂ ਦੀਆਂ ਵਿਧਵਾਵਾਂ ਸੰਬੰਧੀ ਰਵਾਇਤਾਂ ਦਾ ਜਾਲ ਤੋੜ ਸੁੱਟਿਆ। ਦੂਜੇ ਪਾਸੇ ਬਾਲ ਗੰਗਾਧਰ ਤਿਲਕ ਅਤੇ ਉਸ ਦੇ ਸਾਥੀ ਮੁੜ ਵਿਆਹ ਜਾਂ ਵਿਧਵਾ ਵਿਆਹ ਦਾ ਵਿਰੋਧ ਕਰ ਰਹੇ ਸਨ।

ਇਸ ਸਮੇਂ ਵਿਚ ਸਵਰਾਜ ਦੀ ਪ੍ਰਾਪਤੀ ਦੀ ਲਹਿਰ ਜ਼ੋਰ ਫੜ ਰਹੀ ਸੀ। ਇਸ ਲਹਿਰ ਦੀ ਵਾਗਡੋਰ ਖਾਸ ਤੌਰ 'ਤੇ ਬ੍ਰਾਹਮਣਾਂ ਅਤੇ ਹੋਰ ਉੱਚੀਆਂ ਜਾਤੀਆਂ ਦੇ ਹੱਥ ਵਿਚ ਸੀ ਤੇ ਓਹੀ ਲੋਕ ਸਵਰਾਜ ਦੀ ਮੰਗ ਕਰਨ ਲੱਗੇ ਸਨ, ਪ੍ਰੰਤੂ ਸ਼ਾਹੂ ਮਹਾਰਾਜ ਅਤੇ ਗੈਰ ਬ੍ਰਾਹਮਣ ਜਥੇਬੰਦੀਆਂ ਨੇ ਇਸ ਕਿਸਮ 'ਤੇ ਸਵਰਾਜ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਅਜਿਹੀ ਹਾਲਤ ਵਿਚ ਸਵਰਾਜ, ਜਿਸ ਦੀ ਮੰਗ ਬ੍ਰਾਹਮਣਾਂ ਵੱਲੋਂ ਤੇ ਕੁਝ ਹੋਰ ਉੱਚੀਆਂ ਜਾਤੀਆਂ ਵੱਲੋਂ ਉਠਾਈ ਜਾ ਰਹੀ ਸੀ, ਦਾ ਵਿਰੋਧ ਪਛੜੀਆਂ ਸ਼੍ਰੇਣੀਆਂ ਦੇ ਸੂਝਵਾਨ ਲੋਕਾਂ ਵੱਲੋਂ ਹੋਣਾ ਕੁਦਰਤੀ ਸੀ। ਉਹ ਨਹੀਂ ਸਨ ਚਾਹੁੰਦੇ ਕਿ ਇਹ ਅਜਿਹਾ ਰਾਜ ਏਡੀ ਜਲਦੀ ਖਤਮ ਹੋਵੇ, ਜਿਸ ਨੇ ਉਨ੍ਹਾਂ ਨੂੰ ਗਲੀਆਂ 'ਚ ਤੁਰਨ ਦਾ, ਤੇ ਨੌਕਰੀ ਲੱਗ ਸਕਣ ਦਾ ਮੌਕਾ ਦਿੱਤਾ ਸੀ ਤੇ ਉੱਚੀਆਂ ਜਾਤੀਆਂ ਨੂੰ ਕਾਨੂੰਨ ਦੇ ਸਾਹਮਣੇ ਬਰਾਬਰ ਸਜ਼ਾ ਦੇ ਹੱਕਦਾਰ ਬਣਾ ਦਿੱਤਾ ਸੀ। ਜਦੋਂ ਕਿ ਹਜ਼ਾਰਾਂ ਸਾਲਾਂ ਤੋਂ ਉਹ ਨਿਤਾਣੇ ਪਛਾੜੇ ਤੇ ਕੁਚਲੇ ਗਏ ਸਨ ਤੇ ਸਾਰੇ ਅਧਿਕਾਰ ਅਤੇ ਕਾਨੂੰਨ ਇਕ ਵਿਸ਼ੇਸ਼ ਵਰਗ ਦੀ ਮਰਜ਼ੀ ਦੇ ਬਣੇ ਰਹੇ ਸਨ। ਇਸ ਤਰ੍ਹਾਂ ਸ਼ਾਹੂ ਮਹਾਰਾਜ ਐਤ ਹੋਰ ਗੈਰ ਬ੍ਰਾਹਮਣ ਜਥੇਬੰਦੀਆਂ ਵੱਲੋਂ ਸਵਰਾਜ ਦਾ ਵਿਰੋਧ ਹੋ ਰਿਹਾ ਸੀ, ਕਿਉਂਕਿ ਉਨ੍ਹਾਂ ਨੂੰ ਡਰ ਸੀ ਕਿ ਸਵਰਾਜ ਮਿਲ ਗਿਆ ਤਾਂ ਪਿਛਲੇ ਸਮੇਂ ਵਾਂਗ ਹੀ ਬ੍ਰਾਹਮਣ ਤੇ ਹੋਰ ਉੱਚੀਆਂ ਜਾਤੀਆਂ ਇਸ 'ਤੇ ਕਾਠੀ ਪਾ ਲੈਣਗੀਆਂ ਅਤੇ ਦੇਸ ਦੇ ਅੰਦਰ ਕਾਨੂੰਨ ਦੇ ਰਾਜ ਦੀ ਥਾਂ ਮਨੂੰ ਸਿਮਰਤੀ ਮੁੜ ਲਾਗੂ ਕਰ ਦਿੱਤੀ ਜਾਵੇਗੀ। ਖਾਸ ਤੌਰ 'ਤੇ ਸ਼ੂਦਰਾਂ ਤੇ ਔਰਤਾਂ ਨੂੰ ਜ਼ੁਲਮ ਦਾ ਸ਼ਿਕਾਰ ਹੋਣਾ ਪਵੇਗਾ। ਸ਼ਾਹੂ ਜੀ ਨੇ ਕਿਹਾ ਕਿ ਉਹ ਸਵਰਾਜ ਦਾ ਵਿਰੋਧੀ ਨਹੀਂ, ਪ੍ਰੰਤੂ ਇਸ ਸਵਰਾਜ ਵਿਚ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਦਾ ਅਨੁਪਾਤਕ ਹਿੱਸਾ ਹੋਵੇ। ਉਨ੍ਹਾਂ ਦੀ ਬਾਕਾਇਦਾ ਨੁਮਾਇੰਦਗੀ ਹੋਵੇ, ਜਿਹੜੇ ਲੋਕ ਅੱਜ ਤੱਕ ਦੇਸ ਅੰਦਰ ਪੜ੍ਹ ਨਹੀਂ ਸਕੇ, ਜੁੜ ਨਹੀਂ ਸਕੇ, ਜੋ ਅਜੇ ਤੱਕ ਸੰਘਰਸ਼ ਕਰਨ ਦੇ ਕਾਬਲ ਨਹੀਂ ਬਣ ਸਕੇ, ਅਜਿਹੇ ਲੋਕਾਂ ਨੂੰ ਸਵਰਾਜ ਵਿਚੋਂ ਕੀ ਮਿਲੇਗਾ ? ਉਹ ਕਾਨੂੰਨ ਦੇ ਰਾਜ ਵਾਲੀ ਗੁਲਾਮੀ ਨਾਲੋਂ ਉੱਚੀਆਂ ਸ਼੍ਰੇਣੀਆਂ ਦੀ ਗੁਲਾਮੀ ਬੇਹੱਦ ਖਤਰਨਾਕ ਸਮਝ ਕੇ, ਇਸ ਸਵਰਾਜ ਦਾ ਵਿਰੋਧ ਕਰ ਰਹੇ ਸਨ।

ਇਸ ਤਰ੍ਹਾਂ ਜਦੋਂ ਕਾਫੀ ਦਿਸ਼ਾਵਾਂ ਤੋਂ ਪਛੜੀਆਂ ਸ਼੍ਰੇਣੀਆਂ ਅਤੇ ਗੈਰ ਬ੍ਰਾਹਮਣ ਲੋਕਾਂ ਵੱਲੋਂ ਆਪਣੇ ਬੁਨਿਆਦੀ ਹੱਕਾਂ ਲਈ ਅਵਾਜ਼ ਉੱਚੀ ਉੱਠਣ ਲੱਗੀ ਸੀ ਤਾਂ ਉਹ ਕਾਂਗਰਸੀ ਲੀਡਰ, ਜਿਨ੍ਹਾਂ ਨੇ ਇਨ੍ਹਾਂ ਦੀਆਂ ਘੋਰ ਦੁਖ ਤਕਲੀਫਾਂ ਵੱਲ ਨਜ਼ਰ ਚੁੱਕ ਕੇ ਨਹੀਂ ਸੀ ਵੇਖਿਆ ਤੇ ਜਿਨ੍ਹਾਂ ਨੇ ਇਨ੍ਹਾਂ ਦੀ ਪਸ਼ੂਆਂ ਵਰਗੀ ਜ਼ਿੰਦਗੀ 'ਤੇ ਕਦੀ ਤਰਸ ਨਹੀਂ ਸੀ ਖਾਧਾ ਤੇ ਕਦੀ ਨਹੀਂ ਸੀ ਵੇਖਿਆ ਜਾਂ ਸੋਚਿਆ, ਇਨ੍ਹਾਂ ਨੂੰ ਖਾਣ-ਪੀਣ, ਪਹਿਨਣ ਜਾਂ ਰਹਿਣ ਨੂੰ ਕੁਝ ਮਿਲਦਾ ਹੈ ਕਿ ਨਹੀਂ, ਅਚਾਨਕ ਉਨ੍ਹਾਂ ਨੂੰ ਪੱਛੜੀਆਂ ਸ਼੍ਰੇਣੀਆਂ ਲਈ ਪਿਆਰ ਵਿਖਾਉਣਾ ਸ਼ੁਰੂ ਕਰ ਦਿੱਤਾ। ਹੋਮ ਰੂਲ ਭਾਵ ਸਵਰਾਜ ਲਈ ਮੁੱਖ ਰੂਪ ਵਿਚ ਬ੍ਰਾਹਮਣ ਲੀਡਰ ਲੜ ਰਹੇ ਸਨ। ਉਨ੍ਹਾਂ ਨੇ ਆਪਣਾ ਮੂੰਹ ਪੱਛੜੀਆਂ ਸ਼੍ਰੇਣੀਆਂ ਵੱਲ ਮੋੜ ਲਿਆ ਤੇ ਉਨ੍ਹਾਂ ਨੇ ਦਿਸ਼ਾਵਾਂ ਵਿਚ ਇਨ੍ਹਾਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ।

ਉੱਚੀਆਂ ਜਾਤੀਆਂ ਦੇ ਪਿਆਰ ਮੁਹੱਬਤ ਦੀ ਇਹ ਸਥਿਤੀ ਹਮੇਸ਼ਾ ਹੀ ਪਛੜੀਆਂ ਸ਼੍ਰੇਣੀਆਂ ਲਈ ਘਾਤਕ ਸਾਬਤ ਹੋਈ ਹੈ। ਇਸ ਲਈ ਸ਼ਾਹੂ ਅਤੇ ਕੁਠਾਰੀ ਵਰਗੇ ਨੇਤਾਵਾਂ ਨੇ ਪਛੜੀਆਂ ਸ਼੍ਰੇਣੀਆਂ ਲਈ ਵਿਸ਼ੇਸ਼ ਨੁਮਾਇੰਦਗੀ ਦੀ ਗੱਲ ਜਾਰੀ ਰੱਖੀ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਕਾਂਗਰਸ ਤੋਂ ਦੂਰ ਰਹਿਣ ਲਈ ਚਿਤਾਵਨੀ ਦਿੱਤੀ। ਉਨ੍ਹਾਂ ਲੋਕਾਂ 'ਤੇ ਸਖਤ ਨਜ਼ਰ ਰੱਖਣੀ ਸ਼ੁਰੂ ਕੀਤੀ ਜੋ ਪਛੜੀਆਂ ਸ਼੍ਰੇਣੀਆਂ ਨੂੰ ਕਾਂਗਰਸ ਵਰਗੀ ਜਥੇਬੰਦੀਆਂ ਵੱਲ ਧੱਕ ਸਕਦੇ ਸਨ। ਸ਼ਾਹੂ ਮਹਾਰਾਜ ਨੇ ਕਿਹਾ, "ਕਿਉਂਕਿ ਸਿੱਖਿਆ ਲੋਕਾਂ ਦੀਆਂ ਬਿਮਾਰੀਆਂ ਦੂਰ ਕਰਨ ਦਾ ਅਸਲੀ ਹੱਲ ਹੈ ਅਤੇ ਕਿਸੇ ਵੀ ਦੇਸ਼ ਨੇ ਸਿੱਖਿਆ ਤੋਂ ਬਿਨਾ ਤਰੱਕੀ ਨਹੀਂ ਕੀਤੀ।" ਇਸੇ ਲਈ ਉਸ ਨੇ ਮੁਫਤ ਤੇ ਲਾਜ਼ਮੀ ਵਿੱਦਿਆ 'ਤੇ ਜ਼ੋਰ ਦਿੱਤਾ।

ਸਵਰਾਜ ਵਾਸਤੇ ਉਨ੍ਹਾਂ ਕਿਹਾ, "ਅਸੀਂ ਸੱਚਮੁੱਚ ਚਾਹੁੰਦੇ ਹਾਂ। ਮੇਰੀ ਤਰਕਸ਼ੀਲ ਰਾਇ ਹੈ ਕਿ ਸਮਾਂ ਆਵੇਗਾ ਜਦੋਂ ਅਸਾਂ ਨੂੰ ਵਰਤਮਾਨ ਜਾਤਪਾਤ ਦੇ ਬੰਧਨਾਂ ਨੂੰ ਤੋੜ ਦੇਣ ਹੋਵੇਗਾ।.... ਜਦੋਂ ਤੀਕ ਸਾਡੇ ਵਿਚਕਾਰ ਜਾਤੀ ਵੰਡੀਆਂ ਹਨ ਅਤੇ ਇਕ-ਦੂਜੇ ਨਾਲ ਈਰਖਾਵਾਂ ਕਰਦੇ ਹਾਂ, ਅਸੀਂ ਆਪਸ ਵਿਚ ਲੜਦੇ ਰਹਾਂਗੇ ਅਤੇ ਆਪਣੇ ਹਿਤਾਂ ਦਾ ਘਾਣ ਕਰਦੇ ਰਹਾਂਗੇ। ਜੇ ਸਾਨੂੰ ਸਵਰਾਜ ਦਾ ਵਫਾਦਾਰ ਬਣਾਉਣਾ ਹੈ ਤਾਂ ਇਹ ਅਤੀ ਜ਼ਰੂਰੀ ਹੈ ਕਿ ਜਾਤੀ ਪ੍ਰਬੰਧ ਦਾ ਯੁਗ ਹੀ ਖਤਮ ਕਰ ਦਿੱਤਾ ਜਾਵੇ, ਜਿਹੜੀ ਕਿ ਨਾ ਬਰਾਬਰੀ ਦਾ ਕਾਰਨ ਹੈ।.... ਜੇਕਰ ਜਾਤਾਂ ਜਿਵੇਂ ਹਨ, ਤਿਵੇਂ ਰਹਿੰਦੀਆਂ ਹਨ ਤਾਂ ਸਵਰਾਜ, ਸਹੀ ਮਾਅਨਿਆਂ ਵਿਚ ਜੋ ਇਸ ਦਾ ਅਰਥ ਹੈ, ਦਾ ਨਤੀਜਾ ਕੁਝ ਨਹੀਂ ਨਿਕਲੇਗਾ, ਸਿਵਾਏ ਕਿ ਇਹ ਸਿਰਫ ਥੋੜ੍ਹੇ ਲੋਕਾਂ ਦੀ ਜਾਇਦਾਦ ਬਣ ਕੇ ਰਹਿ ਜਾਵੇਗਾ। ਇਸ ਦਾ ਭਾਵ ਇਹ ਕਦੀ ਵੀ ਨਹੀਂ ਹੈ, ਮੈਂ ਇਕ ਵਾਰ ਫਿਰ ਇਹ ਦੁਹਰਾ ਦੇਂਦਾ ਹਾਂ ਕਿ ਮੈਂ ਸਵਰਾਜ ਦੇ ਵਿਰੁੱਧ ਹਾਂ। ਸੱਚਮੁੱਚ ਸਾਨੂੰ ਸਵਰਾਜ ਚਾਹੀਦਾ ਹੈ। ਪਰ ਵਰਤਮਾਨ ਹਾਲਾਤਾਂ ਵਿਚ ਸਾਨੂੰ ਬਰਤਾਨਵੀ ਸਰਕਾਰ ਦੀ ਸੁਰੱਖਿਆ ਤੇ ਅਗਵਾਈ ਚਾਹੀਦੀ ਹੈ। ਉਦੋਂ ਤੱਕ ਜਦੋਂ ਤੱਕ ਜਾਤ ਦੀ ਬੁਰਾਈ ਬੇਅਸਰ ਨਹੀਂ ਹੋ ਜਾਂਦੀ। ਸਵਰਾਜ ਨੂੰ ਕੁਝ ਹੱਥਾਂ ਵਿਚ ਚਲੇ ਜਾਣ ਤੋਂ ਰੋਕਣ ਲਈ, ਸਾਨੂੰ ਘੱਟੋ-ਘੱਟ 10 ਸਾਲਾਂ ਵਾਸਤੇ ਫਿਰਕੂ ਨੁਮਾਇੰਦਗੀ ਚਾਹੀਦੀ ਹੈ। ਇਹ ਸਾਨੂੰ ਦੱਸ ਦੇਵੇਗੀ ਕਿ ਸਾਡੇ ਅਧਿਕਾਰ ਕੀ ਹਨ। ਇਕ ਵਾਰ ਅਸੀਂ ਇਹ ਜਾਣ ਜਾਈਏ ਫਿਰ ਭਾਵੇਂ

ਫਿਰਕੂ ਨੁਮਾਇੰਦਗੀ ਖਤਮ ਕਰ ਦਿੱਤੀ ਜਾਵੇ।... ਜਾਤੀ ਈਰਖਾਵਾਂ ਇਕੋ ਵਾਰ ਸਾਰੀਆਂ ਖਤਮ ਕਰ ਦੇਣੀਆਂ ਹਨ। ਉੱਚਾ ਜਨਮ ਜਾਂ ਜਾਤਾਂ ਨੇ ਸਮਾਜ ਅੰਦਰ ਹਉਮੈ ਪੈਦਾ ਕੀਤੀ ਹੈ। ਭਾਵੇਂ ਅਜਿਹੀ ਗੱਲ ਸਾਰੇ ਦੇਸ ਵਿਚ ਹੋਵੇ, ਪ੍ਰੰਤੂ ਜਾਤੀਆਂ ਨੂੰ ਜਪਾਨ ਦੀਆਂ ਸਗੂਰਾਏ ਜਾਤੀਆਂ ਵਾਂਗ, ਜਾਤੀ ਪ੍ਰਬੰਧ ਖਤਮ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ। ਇਹ ਅੱਛਾ ਹੋਵੇਗਾ, ਜੇਕਰ ਨੇਤਾ ਲੋਕ ਅੱਜ ਦੇ ਆਦਰਸ਼ਾਂ ਵੱਲ ਧਿਆਨ ਦੇਣ। ਏਕਤਾ ਦਾ ਇਹ ਆਦਰਸ਼, ਜਿਸ ਨੂੰ ਸ਼ਿਵਾ ਜੀ ਅਤੇ ਅਕਬਰ ਨੇ ਅਮਲ ਵਿਚ ਲਿਆਂਦਾ, ਇਕ ਉਦਾਹਰਣ ਹੈ। ਇਹੀ ਕਾਰਨ ਹੈ ਕਿ ਮੈਂ ਚਤੁਰਵਰਣ ਸਿਸਟਮ ਦੇ ਵਿਰੁੱਧ ਹਾਂ, ਤਾਂ ਇਕ ਸਮਾਜ ਅੰਦਰ ਪਾਈਆਂ ਗਈਆਂ ਖਾਈਆਂ ਵੰਡੀਆਂ, ਦੂਰੀਆਂ, ਵਿਤਕਰਿਆਂ ਨੂੰ ਦੂਰ ਕੀਤਾ ਜਾ ਸਕੇ, ਪ੍ਰੰਤੂ ਸਾਰੇ ਖੇਤਰਾਂ ਵਿਚ ਬੁਨਿਆਦੀ ਮੁਢਲੀਆਂ ਚੀਜ਼ਾਂ ਹਰ ਹਾਲ ਸਿੱਖਿਆ ਹੋਣੀ ਚਾਹੀਦੀ ਹੈ ਤਾਂ ਕਿ ਕਿਸਾਨ ਖੇਤੀਬਾੜੀ ਸੰਬੰਧੀ ਕਿਤਾਬਾਂ ਪੜ੍ਹਨ ਦੇ ਯੋਗ ਹੋਣ।"

ਸ਼ਾਹੂ ਮਹਾਰਾਜ ਨੇ ਲਾਰਡ ਵਲਿੰਗਟਨ ਨੂੰ ਲਿਖਿਆ, "ਮੇਰੀ ਮੁਲਾਕਾਤ ਵਿਚ, ਮੈਂ ਇਕ ਅਜਿਹੇ ਸੁਆਲ ਨੂੰ ਛੋਹਣਾ ਚਾਹਿਆ, ਜਿਸ ਵਿਚ ਮੈਂ ਸਦਾ ਹੀ ਵਧੇਰੇ ਦਿਲਜਸਪੀ ਲੈਂਦਾ ਰਿਹਾ ਹਾਂ, ਉਹ ਹੈ ਪਛੜੀਆਂ ਸ਼੍ਰੇਣੀਆਂ ਦੀ ਉੱਨਤੀ ਖਾਸ ਤੌਰ 'ਤੇ ਅਛੂਤਾਂ ਦੀ... ਮੇਰੀ ਇਹ ਮਜ਼ਬੂਤ ਰਾਇ ਹੈ ਕਿ ਇਨ੍ਹਾਂ ਜਮਾਤਾਂ ਨੂੰ ਭਾਰਤ ਸਰਕਾਰ ਦੇ ਬਣ ਰਹੇ ਸੰਵਿਧਾਨ ਅੰਦਰ ਪੂਰੀ ਪ੍ਰਤੀਨਿਧਤਾ ਮਿਲਣੀ ਜ਼ਰੂਰੀ ਹੈ। ਸੰਵਿਧਾਨ, ਜੋ ਵਿਚਾਰ ਅਧੀਨ ਹੈ। ਦੂਜੇ ਸ਼ਬਦਾਂ ਵਿਚ ਮੈਂ ਫਿਰਕਾਦਾਰਾਨਾ ਨੁਮਾਇੰਦਗੀ ਦੀ ਹਮਾਇਤ ਕੀਤੀ, ਇਸ ਦਾ ਸੰਬੰਧ ਅਛੂਤਾਂ ਨਾਲ ਹੈ, ਵਿਸ਼ੇਸ਼ ਤੌਰ ਉੱਤੇ ਉਨ੍ਹਾਂ ਅਛੂਤਾਂ ਲਈ....।" ਉਨ੍ਹਾ ਕਿਹਾ, "ਬ੍ਰਾਹਮਣਾਂ ਨੇ ਮੇਰੇ ਨਾਲ ਬਹੁਤ ਬੁਰਾ ਵਰਤਾਓ ਕੀਤਾ ਖਾਸ ਤੌਰ 'ਤੇ ਇਹ ਵਰਤਾਓ ਮੇਰੇ ਨਾਲ ਉਦੋਂ ਹੋਇਆ ਜਦੋਂ ਮੈਂ ਖਾਮ ਖਾਉਂ ਵਿਖੇ ਮਰਾਠਾ ਐਜੂਕੇਸ਼ਨ ਕਾਨਫਰੰਸ ਵਿਚ ਭਾਸ਼ਣ ਦਿੱਤਾ।'

1884 ਈ. ਵਿਚ ਰਾਜ ਦੀ ਸਰਕਾਰੀ ਮਸ਼ੀਨਰੀ ਵਿਚ 71 ਅਫਸਰ ਸਨ, ਜਿਨ੍ਹਾਂ ਵਿਚੋਂ 60 ਬ੍ਰਾਹਮਣ ਸਨ। 1892 ਈ. ਵਿਚ 95 ਅਫਸਰ ਸਨ, ਜਿਨ੍ਹਾਂ ਵਿਚੋਂ 36 ਬ੍ਰਾਹਮਣ ਸਨ ਅਤੇ 59 ਗੈਰ ਬ੍ਰਾਹਮਣਾਂ ਨੂੰ ਅਫਸਰੀ ਤੱਕ ਲੈ ਆਂਦਾ ਗਿਆ। 1894 ਈ. ਵਿਚ ਪ੍ਰਾਈਵੇਟ ਮਹਿਕਮੇ ਵਿਚ 53 ਨੌਕਰੀਆਂ ਵਿਚੋਂ 46 ਬ੍ਰਾਹਮਣਾਂ ਪਾਸ ਸਨ ਤੇ 7 ਗੈਰ ਬ੍ਰਾਹਮਣਾਂ ਪਾਸ। 1922 ਈ. ਵਿਚ ਬ੍ਰਾਹਮਣਾਂ ਦੀ ਗਿਣਤੀ 43 ਸੀ ਅਤੇ ਗੈਰ ਬ੍ਰਾਹਮਣ ਦੀ ਗਿਣਤੀ ਵਧ ਕੇ 109 ਹੋ ਗਈ ਸੀ, ਜੋ ਪੱਛੜੀਆਂ ਸ਼੍ਰੇਣੀਆਂ ਵਿਚੋਂ ਸਨ।

ਫਰਵਰੀ 1918 ਈ. 'ਚ ਸ਼ਾਹੂ ਨੇ ਕਿਹਾ, "ਤੁਸੀਂ ਉਨ੍ਹਾਂ ਨੂੰ (ਬ੍ਰਾਹਮਣਾਂ ਨੂੰ) ਕਿੰਨਾ ਵੀ ਚੰਗਾ ਵਿਹਾਰ ਦਿਓ ਪ੍ਰੰਤੂ ਇਕ ਗੱਲ ਹੀ ਜੋ ਉਨ੍ਹਾਂ ਦੇ ਖਿਲਾਫ ਜਾਂਦੀ ਹੋਵੇ, ਹਰ ਚੀਜ਼ ਨੂੰ ਉਧੇੜ ਦੇਂਦੀ ਹੈ। ਇਹ ਇਕ ਬੇਹੱਦ ਸਮਝੌਤਾਹੀਣ ਅਤੇ ਅਹਿਸਾਨ ਰਹਿਤ ਜਾਤੀ ਹੈ।

23 ਫਰਵਰੀ 1918 ਈ. ਦਾ ਫੈਸਲਾ ਜੋ ਮਾਰਚ 1918 ਈ. ਦੀ ਗਜ਼ਟ ਵਿਚ ਛਪਿਆ, ਉਹ ਇਸ ਪ੍ਰਕਾਰ ਸੀ : "ਕੁਲਕਰਨੀ ਪ੍ਰਬੰਧ ਖਤਮ ਕੀਤਾ ਜਾ ਰਿਹਾ ਅਤੇ ਤਾਲਦੀ ਪ੍ਰਬੰਧ ਲਾਗੂ ਕੀਤਾ ਜਾ ਰਿਹਾ ਹੈ। ਜੋ 'ਤਾਤੀ' ਦੇ ਤੌਰ 'ਤੇ ਸੇਵਾ ਕਰਨਾ ਚਾਹੁੰਦੇ ਹਨ, ਉਹ ਅਪ੍ਰੈਲ ਤੱਕ ਅਰਜ਼ੀਆਂ ਦੇ ਦੇਣ।"

ਕੁਲਕਰਨੀ ਪ੍ਰਬੰਧ ਬਾਰੇ ਸ਼ਾਹੂ ਜੀ ਨੇ ਬਿਆਨ ਕੀਤਾ, "ਤੁਸੀਂ ਜਾਣਦੇ ਹੋ ਕਿ ਪਿੰਡ ਵਿਚ ਕੁਲਕਰਨੀ ਦਾ ਕਿਹੋ ਜਿਹਾ ਪ੍ਰਭਾਵ ਸੀ। ਉਹ ਆਪਣੇ ਕੰਮ ਬਦਲੇ ਲਈ ਹੱਕਦਾਰੀ ਦੀ ਰਕਮ ਨਾਲ ਕਿਉਂ ਸੰਤੁਸ਼ਟ ਸੀ। ਉਹ ਛਲ ਕਪਟ ਨਾਲ ਇਕ ਵੱਡੀ ਰਕਮ ਹਾਸਲ ਕਰ ਲੈਂਦਾ ਸੀ। ਇਸ ਤਰ੍ਹਾਂ ਉਹ ਹੋਰ ਕਈ ਨਜਾਇਜ਼ ਤਰੀਕਿਆਂ ਨਾਲ ਧਨ ਬਣਾਉਂਦਾ ਸੀ। ਉਹ ਜਾਣਦਾ ਹੈ ਕਿ ਪੇਂਡੂ ਲੋਕ, ਜੋ ਅਣਜਾਨ ਸਨ, ਸਿਰਫ ਉਸ ਦੀ ਦਇਆ 'ਤੇ ਜਿਉਂਦੇ ਹਨ। ਪਰ ਜੇ ਉਨ੍ਹਾਂ ਨੂੰ ਪੜ੍ਹਨਾ ਤੇ ਲਿਖਣਾ ਸਿਖਾ ਦਿੱਤਾ ਜਾਵੇ, ਉਸ ਦਾ ਸਾਰਾ ਦਬਦਬਾ ਜਾਂਦਾ ਰਹੇਗਾ। ਸੋ ਮੇਰੇ ਸਿੱਖਿਆ ਤੇ ਪਸਾਰ ਲਈ ਚੁੱਕਿਆ ਕਦਮ ਜੋ ਕਿ ਲੋਕਾਂ ਨਾਲ ਸੰਬੰਧਤ ਹੈ (ਕੁਦਰਤੀ ਤੌਰ 'ਤੇ ਉਸ ਵੱਲੋਂ ਬੇਹਮਾਇਤੀ ਨਾਲ ਵੇਖਿਆ ਗਿਆ ਹੈ, ਉਹ ਇਹ ਵੀ ਜਾਣਦਾ ਹੈ) ਕਿ ਮੈਂ ਕਿਵੇਂ ਸਰਕਾਰ ਦੀ ਨਿਡਰਤਾ ਨਾਲ ਬ੍ਰਾਹਮਣਵਾਦੀ ਛਲ ਕਪਟ ਨੂੰ ਖਤਮ ਕਰਨ ਲਈ ਮਦਦ ਕਰ ਰਿਹਾ ਹਾਂ।" ਸ਼ਾਹੂ ਨੇ ਸੋਚਿਆ ਕਿ ਜੇ ਇਹ ਕੁਲਕਰਨੀ ਪ੍ਰਬੰਧ ਖਤਮ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਦਾ ਪਿੰਡਾਂ ਵਿਚੋਂ ਪ੍ਰਭਾਵ ਲਹਿ ਜਾਵੇਗਾ, ਘਟ ਜਾਵੇਗਾ, ਜਿਸ ਪ੍ਰਭਾਵ ਕਾਰਨ ਪਿੰਡ ਦੇ ਲੋਕਾਂ ਨੂੰ ਆਪਣੀ ਮਰਜ਼ੀ ਨਾਲ ਬੰਨ੍ਹਿਆ ਹੋਇਆ ਹੈ।

29 ਮਾਰਚ 1918 ਨੂੰ ਸ਼ਾਹੂ ਦਰਬਾਰ ਵੱਲੋਂ ਨਵਾਂ ਕਾਨੂੰਨ ਜਾਰੀ ਹੋਇਆ, ਜਿਸ ਵਿਚ ਮਾਲੀਏ ਦਾ 6 ਪ੍ਰਤੀਸ਼ਤ ਹਿੱਸਾ ਸਿੱਖਿਆ 'ਤੇ ਖਰਚ ਕੀਤੇ ਜਾਣ ਦੀ ਵਿਵਸਥਾ ਕੀਤੀ ਗਈ। ਸ਼ਾਹੂ ਮਹਾਰਾਜ ਨੇ ਭਾਰਤ ਅੰਦਰ ਪਹਿਲੀ ਵਾਰ ਪੇਂਡੂ ਜਨਤਾ ਨੂੰ ਕੁਲਕਰਨੀਆਂ ਤੋਂ ਬਚਾ ਕੇ ਉਨ੍ਹਾਂ ਦੀ ਮੁਕਤੀ ਦਾ ਰਾਹ ਖੋਲ੍ਹਿਆ। ਜਿਸ ਨਾਲ ਸਮਾਜ ਅੰਦਰ ਇਕ ਦਮ ਤਸੱਲੀਬਖਸ਼ ਤਬਦੀਲੀ ਹੋਣੀ ਸ਼ੁਰੂ ਹੋਈ ਅਤੇ ਪੰਚਾਇਤੀ ਰਾਜ ਲਈ ਰਾਹ ਖੁੱਲ੍ਹ ਗਿਆ। ਸ਼ਾਹੂ ਮਹਾਰਾਜ ਦੇ ਇਸ ਕਦਮ ਨਾਲ ਰਾਜ ਦੇ ਗਰੀਬ ਲੋਕਾਂ ਦੇ 'ਤੇ ਦਬਾਅ ਘਟ ਗਿਆ ਤੇ ਉਹ ਕੁਝ ਆਜ਼ਾਦ ਹੋ ਕੇ ਕਦਮ ਪੁੱਟਣ ਲੱਗੇ।

ਸ਼ਾਹੂ ਮਹਾਰਾਜ ਨੇ ਲਗਪਗ 1918 ਦੇ ਅੱਧ ਵਿਚ ਆਪਣੇ ਦੋਸਤ ਲਾਰਡ ਸਿਡਨਹਾਮ ਨੂੰ ਲਿਖਿਆ, "ਗੈਰ ਬ੍ਰਾਹਮਣ ਹੁਣ ਆਪਣੀ ਗਿਰਾਈ ਹੋਈ ਹਾਲਤ ਅਤੇ ਬ੍ਰਾਹਮਣਾਂ ਦੁਆਰਾ ਬਣਾਏ ਸਮਾਜਿਕ ਧਰਮ ਤੇ ਕਾਨੂੰਨਾਂ ਦੀ ਇੰਤਹਾ, ਜਿਨ੍ਹਾਂ ਨੇ ਉਨ੍ਹਾਂ ਥੱਲੇ ਡੇਗਿਆ ਬਾਰੇ ਜਾਗਰੂਕ ਹੋ ਰਹੇ ਹਨ। ਕੁਦਰਤੀ ਹੀ ਉਹ ਇਨ੍ਹਾਂ ਅਖੌਤੀ ਬ੍ਰਾਹਮਣ ਲੀਡਰਾਂ ਤੋਂ ਸ਼ੱਕੀ ਹਨ ਅਤੇ ਉਨ੍ਹਾਂ ਦੇ ਮਨ 'ਚ ਡਰ ਹੈ ਕਿ ਜੇ ਤਾਕਤ ਫੇਰ ਉਨ੍ਹਾਂ ਦੇ ਹੱਥ ਆ ਗਈ ਤਾਂ ਅਜਿਹੀਆਂ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ ਕਿ ਜ਼ਿੰਦਗੀ ਨੂੰ ਪੁਰਾਣੇ ਬ੍ਰਾਹਮਣਵਾਦੀ ਢਾਂਚੇ ਵੱਲ ਨੂੰ ਮੋੜਿਆ ਜਾਵੇ।" ਉਨ੍ਹਾਂ ਅੱਗੇ ਕਿਹਾ, "ਇਸ ਵਿਚ ਕੋਈ ਸ਼ੱਕ ਨਹੀਂ ਕਿ ਭੋਲੇ-ਭਾਲੇ ਲੱਖਾਂ ਲੋਕਾਂ ਦੇ ਹੱਕ ਵਿਚ ਕੰਮ ਕਰਨਾ ਬੇਸ਼ੁਕਰਾ ਕੰਮ ਹੈ, ਪ੍ਰੰਤੂ ਇਹ ਕਰਤੱਵ ਤਾਂ ਸੋਚੀ ਸਮਝੀ ਆਮ ਕੁਰਬਾਨੀ ਰਾਹੀਂ ਨਿਭਾਉਣਾ ਹੋਵੇਗਾ। ਇਕ ਸੂਰਬੀਰ ਦੀ ਤਰ੍ਹਾਂ ਨਿਸ਼ਾਨਾ ਰੱਖ ਕੇ ਕਿ ਨਿਆਸਰਿਆਂ, ਕਮਜ਼ੋਰ ਬਣ ਗਿਆਂ ਤੇ ਲਤਾੜਿਆਂ, ਪਛਾੜਿਆਂ, ਬੇਸ਼ੁਮਾਰ ਲੋਕਾਂ ਦੀ ਮਦਦ ਕਰਨੀ ਹੈ।"

1918 ਈ. ਦੇ ਅਖੀਰਲੇ ਮਹੀਨਿਆਂ ਵਿਚ ਉਨ੍ਹਾਂ ਨੇ ਆਪਣੇ ਭਾਈ ਬਾਪੂ ਸਾਹਿਬ ਗਟਜੇ ਦੀ ਅਗਵਾਈ ਹੇਠ ਕੋਹਲਾਪੁਰ ਫੂਡ ਸਪਲਾਈ ਐਸੋਸੀਏਸ਼ਨ ਸਥਾਪਤ ਕਰ ਦਿੱਤੀ। ਖਾਸ ਥਾਵਾਂ 'ਤੇ ਉਨ੍ਹਾਂ ਨੇ ਸਸਤੀਆਂ ਦੁਕਾਨਾਂ ਖੋਲ੍ਹ ਦਿੱਤੀਆਂ ਤਾਂ ਜੋ ਗਰੀਬਾਂ ਨੂੰ ਅਨਾਜ ਅਸਾਨੀ ਨਾਲ ਮਿਲ ਸਕੇ। ਸ਼ਾਹੂ ਮਹਾਰਾਜ ਨੇ ਪੂਰਾ ਖਿਆਲ ਰੱਖਿਆ ਕਿ ਵਪਾਰੀ ਭਾਅ ਨਾ ਵਧਾਉਣ ਤੇ ਉਹ ਆਪ ਜਾ ਕੇ ਬੈਂਚਾਂ 'ਤੇ

ਬੈਠ ਕੇ ਵਪਾਰੀਆਂ ਦਾ ਕਾਰੋਬਾਰ ਵੇਖਦੇ ਰਹੇ।

26 ਜੂਨ 1918 ਈ. ਨੂੰ ਉਨ੍ਹਾਂ ਇਕ ਹੁਕਮ ਦਿੱਤਾ ਕਿ ਜਾਗੀਰਦਾਰਾਂ ਨੂੰ ਹੁਣ ਕੋਈ ਅਧਿਕਾਰ ਨਹੀਂ ਹੋਵੇਗਾ ਕਿ ਉਹ ਪੇਂਡੂ ਕਰਮਚਾਰੀਆਂ ਉੱਤੇ ਆਪਣੀਆਂ ਸਜ਼ਾਵਾਂ ਠੋਸ ਸਕਣ ਅਤੇ ਉਨ੍ਹਾਂ ਦੀਆਂ ਜ਼ਮੀਨਾਂ, ਸੰਪਤੀ ਟੈਕਸ ਅਧੀਨ ਗਿਣੀਆਂ ਜਾਣਗੀਆਂ। 27 ਜੁਲਾਈ 1918 ਈ. ਨੂੰ ਗੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਸ਼ਾਹੂ ਮਹਾਰਾਜ ਨੇ ਇਕ ਹੋਰ ਹੁਕਮ ਜਾਰੀ ਕੀਤਾ, ਉਹ ਇਹ ਸੀ ਕਿ ਸਦੀਆਂ ਤੋਂ ਕੁਝ ਜਾਤੀਆਂ ਨੂੰ ਜਰਾਇਮ ਪੇਸ਼ਾ ਕਰਾਰ ਦਿੱਤਾ ਗਿਆ ਸੀ। ਹਰ ਰੋਜ਼ ਉਨ੍ਹਾਂ ਨੂੰ ਪੁਲਸ ਅਫਸਰਾਂ ਪਾਸ ਹਾਜ਼ਰੀ ਦੇਣੀ ਪੈਂਦੀ ਸੀ। ਜਿਵੇਂ ਪੰਜਾਬ ਵਿਚ ਬੌਰੀਆ ਜਾਤੀ ਲੰਬੇ ਅਰਸੇ ਤੱਕ ਜਰਾਇਮ ਪੇਸ਼ਾ ਰਹੀ। ਸ਼ਾਹੂ ਜੀ ਨੇ ਮਹਾਰਾਂ, ਮਾਂਗ, ਗਮੋਸੀਆ ਅਤੇ ਬੇਰਡਾਂ ਤੋਂ ਪੱਕੇ ਤੌਰ 'ਤੇ ਸਾਰੀਆਂ ਪਾਬੰਦੀਆਂ ਤੋਂ ਉਨ੍ਹਾਂ ਨੂੰ ਆਜ਼ਾਦ ਕਰ ਦਿੱਤਾ।

8 ਅਗਸਤ 1918 ਈ. ਨੂੰ ਸ਼ਾਹੂ ਮਹਾਰਾਜ ਨੇ ਹੁਕਮ ਦੇ ਦਿੱਤਾ ਕਿ ਤਾਲਤੀਆਂ ਦੀ ਨਿਯੁਕਤੀ ਕਰਨ ਸਮੇਂ ਅਛੂਤ ਉਮੀਦਵਾਰਾਂ ਨੂੰ ਤਰਜੀਹ ਦਿੱਤੀ ਜਾਵੇ। ਰਾਜ ਦੇ ਸਾਰੇ ਵਿਭਾਗ ਜਿਵੇਂ ਮਾਲ, ਜੁਡੀਸ਼ਰੀ, ਪੁਲਸ ਅਤੇ ਹੋਰ ਇਨ੍ਹਾਂ ਸ਼੍ਰੇਣੀਆਂ ਲਈ ਖੋਲ ਦਿੱਤੇ ਗਏ ਤੇ ਕਿਹਾ ਗਿਆ ਜੇਕਰ ਇਨ੍ਹਾਂ ਜਾਤੀਆਂ ਵਿਚੋਂ ਉਮੀਦਵਾਰ ਲੋੜੀਂਦੀ ਯੋਗਤਾ ਪ੍ਰਾਪਤ ਤੇ ਕਾਬਲ ਹੋਣ ਤਾਂ ਉਨ੍ਹਾਂ ਨੂੰ ਮਹਿਕਮੇ ਦੇ ਮੁਖੀ ਬਣਾ ਦਿੱਤਾ ਜਾਵੇ। ਰਾਜਸੀ ਸੇਵਾਵਾਂ ਵਿਚ ਅਛੂਤਪਣ ਦੇ ਆਧਾਰ 'ਤੇ ਉਨ੍ਹਾਂ ਦੀਆਂ ਤਰੱਕੀਆਂ ਵੱਲ ਇਤਰਾਜ਼ ਉਠਾਉਣ ਦਾ ਕਿਸੇ ਨੂੰ ਕੋਈ ਹੱਕ ਨਹੀਂ ਹੋਵੇਗਾ। ਇਸੇ ਹੁਕਮ ਵਿਚ ਸ਼ਾਹੂ ਮਹਾਰਾਜ ਨੇ ਐਲਾਨ ਕੀਤਾ ਕਿ ਉਹ ਤਾਲਤੀ ਜੋ ਕਿ ਅਛੂਤਾਂ ਵਿਚੋਂ ਭਰਤੀ ਕੀਤੇ ਗਏ ਹੋਣ, ਉਨ੍ਹਾਂ ਨੂੰ ਕਲਰਕਾਂ ਵਜੋਂ ਤਰੱਕੀ ਦਿੱਤੀ ਜਾਵੇਗੀ, ਜੇਕਰ ਉਨ੍ਹਾਂ ਨੂੰ ਦਿਮਾਗੀ ਤੌਰ 'ਤੇ ਕਾਬਲ ਪਾਇਆ ਗਿਆ।

18 ਸਤੰਬਰ 1918 ਈ. ਨੂੰ ਦਿੱਤੇ ਨਵੇਂ ਹੁਕਮ ਅਨੁਸਾਰ ਸ਼ਾਹੂ ਮਹਾਰਾਜ ਨੇ ਮਹਾਰ ਵਤਨ ਦਾਰੀਆਂ ਦੀਆਂ ਜ਼ਮੀਨਾਂ, ਉਨ੍ਹਾਂ ਦੇ ਨਾਂ ਕੀਮਤ ਪਈਆਂ ਜ਼ਮੀਨਾਂ ਦੇ ਤੌਰ 'ਤੇ ਤਬਦੀਲ ਕਰ ਦਿੱਤੀਆਂ ਅਤੇ ਉਨ੍ਹਾਂ ਦੀ ਗੁਲਾਮੀ ਕੱਟ ਦਿੱਤੀ। ਇਕ ਨਵੇਂ ਹੁਕਮ ਅਨੁਸਾਰ ਸ਼ਾਹੂ ਮਹਾਰਾਜ ਨੇ ਹਦਾਇਤ ਕੀਤੀ ਕਿ ਕਿਸਾਨਾਂ ਦੀਆਂ ਫਸਲਾਂ ਬਚਾਉਣ ਲਈ ਸੂਰਾਂ ਨੂੰ ਮਾਰਨਾ ਪਿੰਡ ਅਫਸ਼ਰਾਂ ਦੀ ਜ਼ਿੰਮੇਵਾਰੀ ਹੋਵੇਗੀ ਤੇ ਉਹ ਇਸ ਕੰਮ ਵਿਚ ਪੇਂਡੂਆਂ ਦਾ ਸਹਿਯੋਗ ਲੈਣਗੇ। ਫਿਰਕੂ ਨੁਮਾਇੰਦਗੀ ਦੇ ਸੰਬੰਧ ਵਿਚ ਸ਼ਾਹੂ ਮਹਾਰਾਜ ਨੇ ਕਿਹਾ, "ਤੁਸੀਂ ਜਾਣਦੇ ਹੋ ਕਿ ਮੈਂ ਇਕ ਮਰਾਠਾ ਹਾਂ ਅਤੇ ਕੁਦਰਤੀ ਹੀ ਉਨ੍ਹਾਂ ਕੌਮਾਂ ਦੀ ਅਤੇ ਹੋਰਾਂ ਦੀ ਭਲਾਈ ਦੇ ਹਿਤ ਵਿਚ ਹਾਂ ਜਿਹੜੀਆਂ ਕਿ ਸਦੀਆਂ ਤੋਂ ਦੁਖ ਉਠਾਉਂਦੀਆਂ ਆ ਰਹੀਆਂ ਹਨ। ਅਨਪੜ੍ਹਤਾ ਦੀ ਵੱਡੀ ਕਮਜ਼ੋਰੀ ਦਾ ਕਾਰਨ, ਜਦੋਂ ਤੱਕ ਉਨ੍ਹਾਂ ਨੂੰ ਤਰੱਕੀ ਯਾਫਤਾ ਜਮਾਤਾਂ ਦੇ ਬਿਲਕੁੱਲ ਨੇੜੇ ਦੀ ਪੱਧਰ 'ਤੇ ਨਹੀਂ ਲਿਆਂਦਾ ਜਾਂਦਾ, ਮੈਂ ਡੂੰਘਾਈ ਨਾਲ ਸੋਚਦਾ ਹਾਂ, ਸਭ ਨਾਲ ਇਕੋ ਜਿਹੇ ਵਰਤਾਵ ਕਰਨਾ ਅਸੰਭਵ ਹੋਵੇਗਾ।"

ਉਨ੍ਹਾਂ ਦਾ ਕਹਿਣ ਦਾ ਭਾਵ ਸੀ ਕਿ ਜੋ ਜਮਾਤਾਂ ਸਦੀਆਂ ਤੋਂ ਦਬਾਈਆਂ ਗਈਆਂ ਹਨ ਤੇ ਜਿਨ੍ਹਾਂ ਨੂੰ ਹਜ਼ਾਰਾਂ ਮੀਲ ਪਿੱਛੇ ਧੱਕ ਦਿੱਤਾ ਗਿਆ ਤੇ ਏਨਾ ਪਛਾੜ ਦਿੱਤਾ ਗਿਆ ਹੈ ਕਿ ਉਨ੍ਹਾਂ ਨੂੰ ਆਪਣੇ ਬੁਨਿਆਦੀ ਹੱਕਾਂ ਦੀ ਪਛਾਣ ਵੀ ਨਹੀਂ ਰਹੀ, ਜੇਕਰ ਉਨ੍ਹਾਂ ਬਾਰੇ ਵੀ ਉਸੇ ਪੱਧਰ 'ਤੇ ਸੋਚਿਆ ਜਾਂਦਾ ਹੈ ਜੋ ਦੂਜੀਆਂ ਉੱਚੀਆਂ ਤੇ ਤਰੱਕੀ ਯਾਫਤਾ ਜਮਾਤਾਂ ਵਾਸਤੇ ਤਾਂ ਇਹ ਇਕ ਹੋਰ ਅਨਿਆਂ ਹੋਵੇਗਾ, ਕਿਉਂਕਿ ਇਸ ਦੌੜ 'ਚ ਪਿਛੜੇ ਕਦੀ ਵੀ ਅਗਲਿਆਂ ਦੇ ਨਾਲ ਨਹੀਂ ਰਲ ਸਕਣਗੇ। ਜਾਤੀ ਪ੍ਰਬੰਧ ਨੂੰ ਤੋੜਨ ਲਈ ਸ਼ਾਹੂ ਮਹਾਰਾਜ ਨੇ ਹਿੰਦੂ ਪਰਿਵਾਰਾਂ ਵਿਚਕਾਰ (ਭਾਵ ਵਸਾਰੀਆਂ ਹਿੰਦੂ ਜਾਤੀਆਂ ਵਿਚਕਾਰ) ਅੰਤਰਜਾਤੀ ਵਿਆਹ ਕਰਨ ਦਾ ਕਾਨੂੰਨ ਪਾਸ ਕਰਿਆ।

10 ਨਵੰਬਰ 1918 ਈ. ਨੂੰ ਬੰਬੇ ਪਾਰਲ ਵਿਖੇ ਮਜ਼ਦੂਰਾਂ ਦੀ ਇਕ ਮੀਟਿੰਗ ਦਾ ਬੋਲੇ ਦੁਆਰਾ ਆਯੋਜਨ ਕੀਤਾ ਗਿਆ, ਜਿਸ ਵਿਚ 1000 ਮਿੱਲ ਕਾਮਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੇ ਭਾਗ ਲਿਆ। ਉਨ੍ਹਾਂ ਸ਼ਿਵਾਜੀ ਤੇ ਉਤਰਾਧਿਕਾਰੀ ਸ਼ਾਹੂ ਜੀ ਨੂੰ ਆਪਣੇ ਵਿਚਕਾਰ ਵੇਖਿਆ। ਉਨ੍ਹਾਂ ਖੁਸ਼ੀ ਨਾਲ ਭਰਿਆਂ ਨੇ ਸ਼ਾਹੂ ਜੀ ਦਾ ਸਵਾਗਤ ਕੀਤਾ। ਉਨ੍ਹਾਂ ਨੂੰ ਸੰਬੋਧਨ ਕਰਦਿਆਂ ਸ਼ਾਹੂ ਜੀ ਨੇ ਕਿਹਾ ਕਿ ਉਹ ਵੀ ਉਨ੍ਹਾਂ ਵਿਚੋਂ ਇਕ ਹੈ। ਉਨ੍ਹਾਂ ਦਾ ਸਮਾਜਿਕ ਦਰਜਾ ਉੱਚਾ ਕਰਨ ਲਈ ਸੰਘਰਸ਼ ਕਰਦਾ ਹੈ। ਉਨ੍ਹਾ ਦੱਸਿਆ ਕਿ ਬਰਤਾਨੀਆ ਵਿਚ ਮਜ਼ਦੂਰ ਯੂਨੀਅਨਾਂ ਆਪਣੇ ਹੱਕਾਂ ਦੀ ਰਾਖੀ ਲਈ ਬਣੀਆਂ ਹਨ ਤੇ ਉਹ ਆਪਣੇ ਨੁਮਾਇੰਦੇ ਸੰਸਦ ਵਿਚ ਭੇਜਦੀਆਂ ਹਨ ਤਾਂ ਕਿ ਉਨ੍ਹਾਂ ਦੇ ਹੱਕਾਂ ਦੀ ਰਾਖੀ ਹੋ ਸਕੇ।

ਪ੍ਰੰਤੂ ਭਾਰਤ ਅੰਦਰ ਉੱਚੀਆਂ ਸ਼੍ਰੇਣੀਆਂ ਮਜ਼ਦੂਰਾਂ ਦੇ ਹਿਤਾਂ ਦੀ ਰਾਖੀ ਨਹੀਂ ਕਰ ਸਕਦੀਆਂ। ਇਸ ਲਈ ਭਾਰਤ ਵਿਚ ਮਜ਼ਦੂਰਾਂ ਨੂੰ ਹਰ ਹਾਲ ਸੰਗਠਿਤ ਹੋਣ ਚਾਹੀਦਾ ਹੈ ਤਾਂ ਕਿ ਉਹ ਆਪਣੇ ਹੱਕਾਂ ਦੀ ਰਾਖੀ ਕਰ ਸਕਣ ਤੇ ਜਦੋਂ ਅਜਿਹਾ ਕਰਨਾ ਹੋਵੇ ਤਾਂ ਇਹ ਸਿਰਫ ਆਪਣੀ ਸਹਾਇਤਾ ਆਪ 'ਤੇ ਨਿਰਭਰ ਕਰਨਾ ਜ਼ਰੂਰੀ ਹੈ ਅਤੇ ਵਿਸ਼ੇਸ਼ ਪ੍ਰਤੀਨਿਧਤਾ ਅਤੇ ਫਿਰਕੂ ਨੁਮਾਇੰਦਗੀ ਦੀ ਮੰਗ ਕਰਨੀ ਚਾਹੀਦੀ ਹੈ।

ਪੀਪਲਜ਼ ਯੂਨੀਅਨ ਭਾਵ ਲੋਕ ਸੰਘ ਦਾ ਨਿਰਮਾਣ ਕਰਨ ਤੋਂ ਬਾਅਦ ਸ਼ਾਹੂ ਜੀ ਨੇ 24 ਨਵੰਬਰ 1918 ਈ. ਨੂੰ ਮਜ਼ਦੂਰਾਂ ਅਤੇ ਪੱਛੜੀਆਂ ਜਾਤੀਆਂ ਦੀ ਮੀਟਿੰਗ ਨੂੰ ਸੰਬੋਧਨ ਕੀਤਾ ਤੇ ਕਿਹਾ, "ਇੰਗਲੈਂਡ ਵਿਚ ਦੋ ਜਮਾਤਾਂ ਹਨ, ਜਿਨ੍ਹਾਂ ਦੇ ਹਿਤ ਆਪਸ ਵਿਚ ਟਕਰਾਉਂਦੇ ਹਨ। ਉਹ ਦਿਨ ਸੁਨਹਿਰੀ ਦਿਨ ਹੋਵੇਗਾ, ਜਦੋਂ ਭਾਰਤੀ ਇਤਿਹਾਸ ਵਿਚ ਦਬਾਈਆਂ ਤੇ ਕੁਚਲੀਆਂ ਸ਼੍ਰੇਣੀਆਂ ਆਪਣੇ ਸਿਰ ਉਠਾਉਣ ਦਾ ਮੌਕਾ ਲੈਣਗੀਆਂ.... ਆਪਣੀ ਤਕਦੀਰ ਬਣਾਉਣ ਲਈ ਮਜ਼ਦੂਰਾਂ ਨੂੰ ਖੁਦ ਸੰਗਠਤ ਹੋਣਾ ਜ਼ਰੂਰੀ ਹੈ ਅਤੇ ਉਨ੍ਹਾਂ ਨੂੰ ਭਰਪੂਰ ਯਤਨ ਅਤੇ ਕੁਰਬਾਨੀਆਂ ਕਰਨੀਆਂ ਚਾਹੀਦੀਆਂ ਹਨ।"

ਉਨ੍ਹਾ ਅੱਗੇ ਕਿਹਾ, "ਇਹ ਪੜ੍ਹੀ-ਲਿਖੀ ਜ਼ਿੰਮੇਦਾਰ ਜਮਾਤ ਦੀ ਜ਼ਿੰਮੇਵਾਰੀ ਹੈ ਕਿ ਉਹ ਸਾਰਿਆਂ ਨਾਲ ਘੁਲਮਿਲ ਕੇ ਅਤੇ ਪਿਆਰ ਦੀ ਉਦਾਹਰਣ ਕਾਇਮ ਕਰਨ ਜੋ ਕਿ ਅੱਜ ਉਹ ਨਹੀਂ ਕਰਦੇ।" ਏਕਤਾ, ਆਪਸੀ ਪਿਆਰ (ਭਾਈਚਾਰਾ) ਵਿਸ਼ਵਾਸ ਅਤੇ ਸੁਰੱਖਿਆ, ਸਾਡੇ ਹਥਿਆਰ ਹੋਣੇ ਚਾਹੀਦੇ ਹਨ। ਭਾਰਤੀ ਮਜ਼ਦੂਰਾਂ ਨੂੰ ਹੱਕ ਲੈਣੇ ਚਾਹੀਦੇ ਹਨ ਤੇ ਇਨ੍ਹਾਂ ਹੱਕਾਂ ਨੂੰ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਲਗਾਤਾਰ ਹੌਂਸਲੇ ਭਰਿਆ ਸੰਘਰਸ਼ ਜਾਰੀ ਰੱਖਣਾ ਚਾਹੀਦਾ ਹੈ। ਉਨ੍ਹਾ ਕਿਹਾ, "ਤੁਸੀਂ ਵਿਦਿਆ ਰਹਿਤ ਅਤੇ ਅਨਪੜ੍ਹ ਹੋ। ਤੁਹਾਨੂੰ

ਇਕ ਵਧੀਆ ਢੰਗ ਨਾਲ ਕੰਮ ਕਰਨ ਦੀ ਆਦਤ ਸਿੱਖਣੀ ਚਾਹੀਦੀ ਹੈ। ਇਸੇ ਕੰਮ ਲਈ ਤੁਹਾਨੂੰ ਮੁਹੱਲਿਆਂ ਅਤੇ ਕਾਰਖਾਨਿਆਂ ਵਿਚ ਕੋਆਪਰੇਟਿਵ ਸੁਸਾਇਟੀਆਂ ਖੋਲ੍ਹਣੀਆਂ ਚਾਹੀਦੀਆਂ ਹਨ, ਜੋ ਤੁਹਾਡੀਆਂ ਆਪਣੀਆਂ ਸੇਵਾਦਾਰ ਹੋਣਗੀਆਂ।'' ਉਨ੍ਹਾ ਅੱਗੇ ਕਿਹਾ, ''ਬਰਤਾਨੀਆ ਵਾਂਗ, ਏਥੇ ਵੀ ਟਰੇਡ ਯੂਨੀਅਨਾਂ ਸਥਾਪਤ ਹੋਣੀਆਂ ਚਾਹੀਦੀਆਂ ਹਨ ਅਤੇ ਸਭ ਨੂੰ ਆਪਣੇ ਹੱਕਾਂ ਬਾਰੇ ਪਤਾ ਹੋਣਾ ਚਾਹੀਦਾ ਹੈ। ਪੂੰਜੀਵਾਦ ਜਮਾਤ ਮੁੱਖ ਤੌਰ 'ਤੇ ਬ੍ਰਾਹਮਣਾਂ ਅਤੇ ਬਾਣੀਆਂ ਦੀ ਹੈ। ਜਦੋਂ ਤੱਕ ਇਨ੍ਹਾਂ 'ਤੇ ਕਾਬੂ ਨਹੀਂ ਪਾਇਆ ਜਾਂਦਾ ਮਜ਼ਦੂਰਾਂ ਦੇ ਹਾਲਾਤ ਮੁਸ਼ਕਲ ਨਾਲ ਸੁਧਰਨਗੇ। ਮਜ਼ਦੂਰੀ ਸ਼ਬਦ ਅਪਮਾਨਜਨਕ ਨਹੀਂ ਹੈ। ਭਾਵੇਂ ਮੈਂ ਕੋਹਲਾਪੁਰ ਗੱਦੀ 'ਤੇ ਬਿਰਾਜ਼ਮਾਨ ਹਾਂ, ਪਰ ਮੈਂ ਆਪਣੇ-ਆਪ ਨੂੰ ਇਕ ਸਿਪਾਹੀ, ਇਕ ਕਿਸਾਨ ਤੇ ਇਕ ਮਜ਼ਦੂਰ ਕਹਿਣ ਵਿਚ ਮਾਣ ਮਹਿਸੂਸ ਕਰਦਾ ਹਾਂ।'' ਬ੍ਰਾਹਮਣਵਾਦੀ ਪ੍ਰਬੰਧਾਂ 'ਤੇ ਵਿਚਾਰ ਦਿੰਦਿਆਂ ਉਨ੍ਹਾ ਕਿਹਾ, ''ਮੂਰਤੀਆਂ ਦੇ ਪੁਜਾਰੀਆਂ ਨੇ ਆਪਣੇ-ਆਪ ਨੂੰ ਪਵਿੱਤਰ ਸਥਾਪਤ ਕਰ ਲਿਆ ਹੈ। ਬ੍ਰਾਹਮਣਵਾਦ, ਜੋ ਕਿ ਕੰਮਾਂ ਅਤੇ ਯੋਗਤਾ 'ਤੇ ਅਧਾਰਤ ਹੋਣਾ ਚਾਹੀਦਾ ਸੀ ਜਾਂ ਹੈ, ਉਹ ਜਨਮ 'ਤੇ ਅਧਾਰਤ ਹੋ ਗਿਆ। ਪਵਿੱਤਰ ਸਥਾਨਾਂ ਨੂੰ ਬੇਲੋੜੀਂਦੀ ਮਹੱਤਤਾ ਦਿੱਤੀ ਗਈ। ਸਥਾਨਕ ਅਤੇ ਆਮ ਬ੍ਰਾਹਮਣਾਂ ਨੇ ਬੇਤਹਾਸ਼ਾ ਅਮੀਰ ਖਾਣਾ ਅਤੇ ਧਨ ਇਕੱਠਾ ਕਰ ਲਿਆ। ਨਤੀਜੇ ਵਜੋਂ ਉਹ ਵਿਹਲੜ ਹੋ ਗਏ। ਅਧਰਮੀ ਤੇ ਨੀਚ ਬਣ ਗਏ ਅਤੇ ਉਨ੍ਹਾਂ ਵਿੱਦਿਆ ਵਿਸਾਰ ਦਿੱਤੀ।.... ਉਨ੍ਹਾਂ ਨੇ ਝੂਠੀਆਂ ਕਿਤਾਬਾਂ ਤਿਆਰ ਕੀਤੀਆਂ, ਜਿਵੇਂ ਕਿ ਗਰੁੜ ਪੁਰਾਣ, ਜਿਨ੍ਹਾਂ ਵਿਚ ਰਸਮਾਂ ਦਾ ਜ਼ਿਕਰ ਕੀਤਾ ਗਿਆ ਹੈ ਜਿਵੇਂ ਕਿ ਸ਼ਰਾਧ, ਮਹਾਲਾਇਆ ਅਤੇ ਦਾਨ ਆਦਿ। ਇਥੋਂ ਤੱਕ ਕਿ ਮੌਤ ਪਿਛੋਂ ਵੀ ਅਨਪੜ੍ਹ ਲੋਕਾਂ ਦੀ ਮਜ਼ਦੂਰੀ 'ਚੋਂ ਧਨ ਇਕੱਠਾ ਕਰਨ ਲਈ, ਅਖੌਤੀ ਬ੍ਰਾਹਮਣਾਂ ਦੇ ਗੈਰ-ਇਨਸਾਫੀ ਅਤੇ ਐਸ਼ੋ ਇਸ਼ਰਤ ਨੂੰ ਕਾਇਮ ਰੱਖਣ ਵਾਸਤੇ।'' ਉਨ੍ਹਾ ਅੱਗੇ ਕਿਹਾ, ''ਜੋਤਸ਼ ਵਿਗਿਆਨ ਵਿਚ ਵਾਧਾ ਕਰਕੇ ਤੇ ਸਿਤਾਰਿਆਂ ਦਾ ਡਰ ਪੈਦਾ ਕਰਕੇ, ਧਨ ਇਕੱਠਾ ਕਰਨ ਦੇ ਨਵੇਂ ਸਾਧਨ ਈਜਾਦ ਕੀਤੇ ਗਏ। ਬਹੁਤ ਸਾਰੇ ਅੰਧਵਿਸ਼ਵਾਸੀ ਖਿਆਲ, ਮਾੜੇ ਦਿਨਾਂ ਦੀ ਗਿਣਤੀ ਦੇ ਆਧਾਰਾਂ 'ਤੇ ਸਮਾਜ ਅੰਦਰ ਠੋਸ ਦਿੱਤੇ ਗਏ ਅਤੇ ਯਾਤਰਾਵਾਂ, ਸ਼ਾਦੀਆਂ ਜਨੇਊ ਅਤੇ ਹੋਰ ਸਮਿਆਂ 'ਤੇ ਮਹੂਰਤ ਕੱਢਣ ਦੇ ਆਧਾਰ 'ਤੇ ਇਹ ਕੁਝ ਕੀਤਾ। ਪੁਜਾਰੀ ਦੇ ਸ਼ਬਦ ਕਾਨੂੰਨ ਬਣ ਗਏ। ਸਿੱਟੇ ਵਜੋਂ ਉਹ ਗੈਰ ਬ੍ਰਾਹਮਣਾਂ ਜਿਨ੍ਹਾਂ ਨੂੰ ਧਰਮ ਵਿਚ ਵਿਸ਼ਵਾਸ ਕਰਨਾ ਸਿਖਾਇਆ ਗਿਆ ਤੇ ਰਸਤਾ ਦੱਸਿਆ ਗਿਆ ਕਿ ਕਿਵੇਂ ਰੱਬ ਨੂੰ ਪ੍ਰਾਪਤ ਕਰਨਾ ਹੈ ਅਤੇ ਹਰ ਭਲਾਈ ਪੁਜਾਰੀ ਦੀ ਆਗਿਆ ਮੰਨਣ ਵਿਚ ਹੈ। ਉਹ (ਭਾਵ ਗੈਰ ਬ੍ਰਾਹਮਣ-ਭਾਵ ਅਛੂਤ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕ) ਇਥੋਂ ਤੱਕ ਸੀਮਿਤ ਹੋ ਗਏ ਕਿ ਉਹ ਉਸ ਮਾਲਕ (ਭਾਵ ਪੁਜਾਰੀ ਬ੍ਰਾਹਮਣ) ਦੇ ਕੋਹਲੂ ਦੇ ਬੈਲ ਬਣ ਕੇ ਰਹਿ ਗਏ।''

ਇਸ ਦੇ ਉਲਟ ਬਰਤਾਨਵੀ ਰਾਜ ਬਾਰੇ ਸ਼ਾਹੂ ਜੀ ਦੇ ਵਿਚਾਰ ਇਸ ਪ੍ਰਕਾਰ ਸਨ, ''ਸ਼ਾਹੂ ਮਹਾਰਾਜ ਨੇ ਬਰਤਾਨਵੀ ਰਾਜ ਦੇ ਆਗਮਨ ਨੂੰ ਇਕ ਮਿਹਰਬਾਨੀ ਕਿਹਾ। ਉਸ ਰਾਜ ਵਿਚ ਕਾਨੂੰਨ ਦੇ ਸਾਹਮਣੇ ਸਭ ਬਰਾਬਰ ਹਨ। ਕਹਿਣ ਦਾ ਭਾਵ ਹੈ, ਇਸ ਰਾਜ ਤੋਂ ਪਹਿਲਾਂ ਬ੍ਰਾਹਮਣ ਹਮੇਸ਼ਾ ਹੀ ਕਾਨੂੰਨ ਉੱਪਰ ਰਹਿ ਰਹੇ ਸਨ। ਇਸ ਰਾਜ ਵਿਚ ਜਨਤਾ ਨੂੰ ਸਿੱਖਿਆ ਦੇਣੀ ਰਾਜ ਦੀ ਜ਼ਿੰਮੇਵਾਰੀ ਸਮਝੀ ਗਈ, ਜਦੋਂ ਕਿ ਪਹਿਲਾਂ ਬ੍ਰਾਹਮਣਾਂ ਤੋਂ ਬਿਨਾਂ ਕਿਸੇ ਨੂੰ ਵਿੱਦਿਆ ਪ੍ਰਾਪਤ ਕਰਨਾ ਵਰਜਿਤ ਸੀ।

ਫਿਰ ਸ਼ਾਹੂ ਨੇ ਮਹਾਤਮਾ ਜੋਤੀਬਾ ਫੂਲੇ ਬਾਰੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਬ੍ਰਾਹਮਣਾਂ ਦੀ ਧਾਰਮਿਕ ਉੱਚਿਤ ਨੂੰ ਪੁਜਾਰੀਆਂ ਦੀ ਅਜਾਰੇਦਾਰੀ ਤੋਂ ਮੁਨਕਰ ਹੋ ਕੇ ਅਤੇ ਰੱਬ ਅਤੇ ਬੰਦੇ ਵਿਚਾਕਰ ਉਨ੍ਹਾਂ ਦੀ ਵਿਚੋਲਗਿਰੀ ਤੋਂ ਮੁਨਕਰ ਹੋ ਕੇ ਉਸ ਨੇ ਇਕ ਵਦਾਣੀ ਸੱਟ ਮਾਰੀ। 1 ਜਨਵਰੀ 1919 ਈ. ਨੂੰ ਸ਼ਾਹੂ ਮਹਾਰਾਜ ਨੇ ਇਕ ਹੋਰ ਹੁਕਮ ਜਾਰੀ ਕੀਤਾ ਕਿ ਉਹ ਅਛੂਤਾਂ ਨਾਲ ਸਮਾਜਿਕ ਬਰਾਬਰੀ ਦੇ ਅਧਾਰ 'ਤੇ ਵਰਤਾਓ ਕਰਨ। ਰਾਜ ਦੀ ਧਨ ਰਾਸ਼ੀ ਨਾਲ ਚਲਾਏ ਮੈਡੀਕਲ ਵਿਭਾਗ ਜਾਂ ਸੰਸਥਾਵਾਂ ਗਰੀਬਾਂ ਵਾਸਤੇ ਹਨ ਅਤੇ ਅਛੂਤਾਂ ਵਾਸਤੇ ਜੋ ਕਿ ਗਰੀਬਾਂ ਦੇ ਗਰੀਬ ਹਨ। ਉਨ੍ਹਾਂ ਦਾ ਬਰਾਬਰੀ ਦੇ ਸਿਧਾਂਤ 'ਤੇ ਇਲਾਜ ਕੀਤਾ ਜਾਵੇ। ਇਸ ਹੁਕਮ ਤੋਂ ਪਹਿਲਾਂ ਕਿਸੇ ਅਛੂਤ ਨੂੰ ਸਰਕਾਰੀ ਡਿਸਪੈਂਸਰੀ ਵਿਚ ਦਾਖਲ ਹੋਣ ਦੀ ਆਗਿਆ ਨਹੀਂ ਸੀ।

ਇਸ ਨਵੇਂ ਹੁਕਮ ਅਨੁਸਾਰ ਇਕ ਅਛੂਤ ਮਰੀਜ਼ ਨਾਲ ਇਕ ਭਲੇ ਪੁਰਸ਼ ਵਾਲਾ ਵਿਹਾਰ ਕੀਤਾ ਜਾਵੇ, ਉਸ ਨੂੰ ਮੈਡੀਕਲ ਹਾਲ ਵਿਚ ਲਿਜਾ ਕੇ ਡਾਕਟਰੀ ਮੁਆਇਨਾ ਕੀਤਾ ਜਾਵੇ। ਤੇ ਇਹ ਵੀ ਆਦੇਸ਼ ਦਿੱਤਾ ਗਿਆ ਕਿ ਜੇ ਕਿਸੇ ਮੈਡੀਕਲ ਵਿਭਾਗ ਦੇ ਕਿਸੇ ਕਰਮਚਾਰੀ ਨੂੰ ਕੋਈ ਇਤਰਾਜ਼ ਹੈ, ਉਹ ਹੁਕਮ ਤੋਂ ਛੇ ਹਫਤਿਆਂ ਦੇ ਅੰਦਰ ਅਸਤੀਫਾ ਦੇ ਦੇਵੇ। ਅਜਿਹੇ ਕਰਮਚਾਰੀ ਨੂੰ ਕੋਈ ਪੈਨਸ਼ਨ ਨਹੀਂ ਦਿੱਤੀ ਜਾਵੇਗੀ। ਇਹ ਹੁਕਮ ਉੱਚੇ ਮੈਡੀਕਲ ਅਧਿਕਾਰੀਆਂ, ਪੱਟੀ ਕਰਨ ਵਾਲਿਆਂ ਅਤੇ ਸਭ ਨਰਸਾਂ 'ਤੇ ਲਾਗੂ ਹੁੰਦਾ ਹੈ।

15 ਜਨਵਰੀ ਨੂੰ ਇਕ ਹੋਰ ਮਹੱਤਵਪੂਰਨ ਹੁਕਮ ਜਾਰੀ ਕੀਤਾ ਗਿਆ, ਜਿਸ ਵਿਚ ਆਦੇਸ਼ ਦਿੱਤੇ ਗਏ ਕਿ ਅਛੂਤ ਵਿਦਿਆਰਥੀਆਂ ਨਾਲ ਕਾਲਜਾਂ ਅਤੇ ਪ੍ਰਾਇਮਰੀ ਸਕੂਲਾਂ ਵਿਚ ਦੂਜੇ ਵਿਦਿਆਰਥੀਆਂ ਤੋਂ ਅਲੱਗ ਵਿਹਾਰ ਨਹੀਂ ਕੀਤਾ ਜਾਵੇਗਾ। ਉਹ ਸਿੱਖਿਆ ਸੰਸਥਾਵਾਂ ਸਰਕਾਰੀ ਜਾਂ ਗੈਰ ਸਰਕਾਰੀ, ਜਿਨ੍ਹਾਂ ਨੇ ਇਮਾਰਤਾਂ, ਖੇਡ ਮੈਦਾਨਾਂ ਦੇ ਰੂਪ ਵਿਚ ਗ੍ਰਾਂਟਾਂ ਪ੍ਰਾਪਤ ਕੀਤੀਆਂ ਹਨ, ਅਛੂਤ ਵਿਦਿਆਰਥੀਆਂ ਨਾਲ ਦੂਜਿਆਂ ਨਾਲੋਂ ਵਧੇਰੇ ਸਤਿਕਾਰ ਨਾਲ ਅਤੇ ਦਿਆਲਤਾ ਨਾਲ ਵਿਹਾਰ ਕਰਨਗੀਆਂ। ਜੋ ਲੋਕ ਇਸ ਹੁਕਮ ਦੀ ਪਾਲਣਾ ਨਹੀਂ ਕਰਨਾ ਚਾਹੁੰਦੇ ਉਨ੍ਹਾਂ ਨੂੰ ਹੁਕਮ ਤੋਂ 6 ਮਹੀਨੇ ਅੰਦਰੇ ਅਸਤੀਫਾ ਦੇਣਾ ਹੋਵੇਗਾ।

ਤੀਜਾ ਇਤਿਹਾਸਕ ਹੁਕਮ ਜੋ ਸ਼ਾਹੂ ਮਹਾਰਾਜ ਨੇ ਜਾਰੀ ਕੀਤਾ ਉਹ ਇਸ ਪ੍ਰਕਾਰ ਸੀ ਤੇ ਉਸ ਰਾਹੀਂ ਮਾਲ, ਜੁਡੀਸ਼ੀਰੀ, ਸਿੱਖਿਆ, ਸਿਹਤ ਅਤੇ ਨਗਰ ਪਾਲਿਕਾ ਦੇ ਵਿਭਾਗਾਂ ਦੇ ਅਫਸ਼ਰਾਂ ਨੂੰ ਪੱਛੜੀਆਂ ਸ਼੍ਰੇਣੀਆਂ ਤੇ ਕਰਮਚਾਰੀਆਂ ਨਾਲ ਚੰਗਾ ਵਿਹਾਰ ਕਰਨ ਦੇ ਆਦੇਸ਼ ਜਾਰੀ ਕੀਤੇ ਗਏ ਤੇ ਕਿਹਾ ਕਿ ਇਸ ਹੁਕਮ ਅਨੁਸਾਰ, ਸਾਰੇ ਵਿਭਾਗਾਂ ਦੇ ਮੁਖੀ ਅਛੂਤਾਂ ਨਾਲ, ਜੋ ਕਿ ਵੱਖਰੀਆਂ-ਵੱਖਰੀਆਂ ਸੇਵਾਵਾਂ ਵਿਚ ਭਰਤੀ ਹੋਏ ਹਨ, ਬਰਾਬਰੀ ਵਾਲਾ ਅਤੇ ਦਿਆਲਤਾ ਵਾਲਾ ਵਿਹਾਰ ਕਰਨਾ ਹੋਵੇਗਾ, ਜਿਹੜੇ ਅਫਸਰ ਇਸ ਹੁਕਮ ਦੀ ਪਾਲਣਾ ਨਹੀਂ ਕਰਨਗੇ, ਉਨ੍ਹਾਂ ਨੂੰ ਹੁਕਮ ਤੋਂ 6 ਮਹੀਨੇ ਦੇ ਅੰਦਰ ਅਸਤੀਫਾ ਦੇਣਾ ਹੋਵੇਗਾ ਅਤੇ ਉਨ੍ਹਾਂ ਨੂੰ ਪੈਨਸ਼ਨਾਂ ਵੀ ਨਹੀਂ ਮਿਲਣਗੀਆਂ।

ਜਦੋਂ ਛਤਰਪਤੀ ਦੌਰੇ 'ਤੇ ਜਾਂਦੇ, ਤਾਂ ਕਈ ਪਿੰਡਾਂ ਵਾਲੇ ਇਹ ਸ਼ਿਕਾਇਤਾਂ ਕਰਦੇ ਕਿ ਅਛੂਤਾਂ ਨੇ ਉਨ੍ਹਾਂ ਦੇ ਖੂਹਾਂ ਨੂੰ ਭਿੱਟ ਦਿੱਤਾ ਹੈ। ਉਹ ਖੁਦ ਖੂਹ 'ਤੇ ਜਾਂਦੇ, ਉਸ ਖੂਹ ਦਾ ਪਾਣੀ ਪੀਂਦੇ ਤੇ ਉਹ ਪੇਂਡੂ ਜੋ ਭਿੱਟ ਤੇ ਸਿਧਾਂਤ 'ਤੇ ਵਿਸ਼ਵਾਸ ਕਰਦੇ ਸਨ, ਸ਼ਰਮਸਾਰ ਹੁੰਦੇ ਤੇ

ਆਪਣੇ ਰਾਜਾ 'ਤੇ ਮਾਣ ਮਹਿਸੂਸ ਕਰਦੇ। ਉਨ੍ਹਾ ਕਿਹਾ, "ਤੁਸੀਂ ਜਾਣਦੇ ਹੋ, ਮੇਰੇ ਬਚਪਨ ਤੋਂ ਹੀ, ਮੇਰਾ ਮਨ ਰਿਹਾ ਹੈ ਅਤੇ ਦਿਮਾਗ 'ਚ ਧਾਰਿਆ ਹੋਇਆ ਨਿਸ਼ਾਨਾ ਰਹਿਆ ਹੈ। ਬ੍ਰਾਹਮਣਵਾਦੀ ਪੁਜਾਰੀ ਸ਼ਕਤੀ (ਬੁਰਜੁਆਜੀ) ਨੂੰ ਉਲੱਦਿਆ ਅਤੇ ਤੋੜਿਆ ਜਾਵੇ।"

ਸ਼ਾਹੂ ਮਹਾਰਾਜ ਨੇ ਜੋ ਮਨੁੱਖੀ ਅਧਿਕਾਰ ਅਛੂਤਾਂ ਲਈ ਬਹਾਲ ਕੀਤੇ, ਉਨ੍ਹਾਂ ਨੂੰ ਪੱਕਿਆਂ ਕਰਨ ਲਈ ਇਕ ਨਵਾਂ ਹੁਕਮ ਜਾਰੀ ਕੀਤਾ ਤੇ ਕਿਹਾ ਕਿ ਜਿਹੜਾ ਵਿਅਕਤੀ ਉਨ੍ਹਾਂ ਦੇ ਅਧਿਕਾਰਾਂ ਦਾ ਅੰਦਰੂਨੀ ਜਾਂ ਬਾਹਰੀ ਤੌਰ 'ਤੇ ਵਿਰੋਧ ਕਰੇਗਾ, ਉਸ ਨੂੰ 100 ਰੁਪਏ ਜੁਰਮਾਨਾ ਕੀਤਾ ਜਾਵੇਗਾ। ਸਰਕਾਰੀ ਮਹਿਕਮਿਆਂ ਵਿਚ, ਮਹੱਲ ਵਿਚ, ਮੋਟਰ ਡਰਾਈਵਰ, ਹਾਥੀ ਮਹਾਵਤ, ਡਾਕੀਏ, ਕੈਂਟਾਂ ਵਿਚ ਪੁਜਾਰੀ ਸਭ ਅਛੂਤ ਕਹੇ ਜਾਣ ਵਾਲੇ ਆਦਮੀਂ ਕੰਮ ਕਰਦੇ ਸਨ। ਇਥੋਂ ਤੱਕ ਕਿ ਸ਼ਾਹੂ ਮਹਾਰਾਜ ਦੇ ਅੰਗ ਰੱਖਿਅਕ ਅਛੂਤ ਸਨ।

ਉਨ੍ਹਾ ਅੱਗੇ ਕਿਹਾ ਕਿ, "ਹੇ ਰੱਬ! ਸਾਡੇ ਦੇਸ਼ ਵਾਸੀਆਂ ਨੂੰ ਚੰਗੇ ਵਿਚਾਰਾਂ ਅਤੇ ਉਨ੍ਹਾਂ ਦੇ ਦਿਲਾਂ ਵਿਚ ਦਇਆ ਭਰੀ ਰੌਸ਼ਨੀ ਨਾਲ ਭਰਦੇ। ਅਸੀਂ, ਇਸ ਦੇਸ਼ ਦੇ ਬੱਚੇ ਨੇਕ ਹੋਣੇ ਚਾਹੀਦੇ ਹਾਂ ਅਤੇ ਸਾਨੂੰ ਭਾਈਚਾਰੇ ਨਾਲ ਰਹਿਣ ਵਿਚ ਪਿਆਰ ਹੋਣਾ ਚਾਹੀਦਾ ਹੈ। ਇਹ ਸਾਡੇ ਯਤਨ ਹੋਣਾ ਚਾਹੀਦਾ ਹੈ ਕਿ ਅਸੀਂ ਆਪਣੇ ਵਾਂਗ ਹੀ ਦੂਜਿਆਂ ਦੇ ਦੁਖਾਂ ਨੂੰ ਸਮਝੀਏ ਅਤੇ ਦੂਜਿਆਂ ਦੀ ਖੁਸ਼ੀ ਨੂੰ ਆਪਣੀ ਖੁਸ਼ੀ ਮਹਿਸੂਸ ਕਰੀਏ। ਸਾਨੂੰ ਆਪਣੀ ਸਰੀਰਿਕ, ਸਮਾਜਿਕ ਅਤੇ ਰੂਹਾਨੀ ਤਰੱਕੀ ਲਈ ਯਤਨ ਕਰਨੇ ਚਾਹੀਦੇ ਹਨ ਅਤੇ ਇਸ ਸੰਸਾਰ ਨੂੰ ਸਵਰਗ ਵਿਚ ਬਦਲ ਦੇਣਾ ਚਾਹੀਦਾ ਹੈ।"

**23 ਜੂਨ 1919 ਨੂੰ ਸ਼ਾਹੂ ਨੇ ਗਵਰਨਰ ਨੂੰ ਲਿਖਿਆ :**

"ਖਾਸ ਕਰਕੇ ਮੇਰੇ ਪੁੱਤਰ ਦੀ ਮੌਤ ਤੋਂ ਬਾਅਦ, ਮੇਰੀ ਇਕ ਬੇਰੋਕ ਭਾਵਨਾ ਬਣ ਗਈ ਹੈ ਕਿ ਮੈਨੂੰ ਗਰੀਬ ਜਮਾਤਾਂ ਦੀ ਸੇਵਾ ਕਰਨ ਦਾ ਕੋਈ ਮੌਕਾ ਗੁਆਉਣਾ ਨਹੀਂ ਚਾਹੀਦਾ ਅਤੇ ਇਹੋ ਕੁਝ ਕਰਨ ਦਾ ਮੈਂ ਯਤਨ ਕਰ ਰਿਹਾ ਹਾਂ। ਮੈਂ ਆਪਣੀ ਛੋਟੀ ਜਿਹੀ ਸਟੇਟ ਵਿਚ ਇਹ ਕੁਝ ਕਰਨ ਦਾ ਹਰ ਸੰਭਵ ਯਤਨ ਕਰ ਰਿਹਾ ਹਾਂ। ਮੈਂ ਸੋਚਦਾ ਹਾਂ ਇਹ ਇਕ ਕਿਸਮ ਦਾ ਰੂਹਾਨੀ ਜ਼ਜਬਾ ਹੈ ਜੋ ਮੇਰੀ ਅਗਵਾਈ ਕਰਦਾ ਹੈ ਤੇ ਮੈਂ ਕਾਮਯਾਬ ਹੋ ਗਿਆ, ਭਾਵੇਂ ਕੁਝ ਹਿੱਸਾ ਹੀ, ਮੈਂ ਸਮਝਾਂਗਾ ਕਿ ਮੈਂ ਆਪਣੀ ਜ਼ਿੰਦਗੀ ਦਾ ਮਿਸ਼ਨ ਪੂਰਾ ਕਰ ਲਿਆ ਹੈ। ਇਹ ਕਹਿੰਦਿਆਂ ਕਿ ਬ੍ਰਾਹਮਣਾਂ ਦੀਆਂ ਸਿੱਖਿਆਵਾਂ ਨੇ ਜਨਤਾ ਨੂੰ ਦੁਖਦਾਇਕ ਹਾਲਤਾਂ ਵਿਚ ਪਹੁੰਚਾ ਦਿੱਤਾ ਹੈ। ਉਨ੍ਹਾਂ ਦੀ ਅਗਿਆਨਤਾ ਅਤੇ ਅੰਧਵਿਸ਼ਵਾਸ ਵਿਚ ਵਾਧਾ ਕਰਦਾ ਹੈ, ਮੈਂ ਸੱਚਮੁੱਚ ਨਾ ਕਿ ਪੂਰੀ ਮਨੁੱਖਤਾ ਨੂੰ ਸਗੋਂ ਪੱਛੜੀਆਂ ਸ਼੍ਰੇਣੀਆਂ ਨੂੰ ਇਸ ਜੰਗਲ ਵਿਚੋਂ ਬਾਹਰ ਕੱਢਣ ਨੂੰ ਇਕ ਪਵਿੱਤਰ ਅਤੇ ਪਾਕ ਫਰਜ਼ ਸਮਝਦਾ ਹਾਂ। ਇਹ ਵੀ ਇਕ ਕਾਰਨ ਹੈ ਕਿ ਮੈਂ ਇੰਨੀ ਬਹਾਦਰੀ, ਮਜ਼ਬੂਤੀ ਅਤੇ ਪੱਕੇ ਇਰਾਦੇ ਨਾਲ ਫਿਰਕੂ ਨੁਮਾਇੰਦਗੀ ਲਈ ਡਟਿਆ ਹੋਇਆ ਹਾਂ। ਜੇਕਰ ਇਸ ਤੋਂ ਇਨਕਾਰ ਕੀਤਾ ਗਿਆ, ਇਹ ਨਵਾਂ ਸੁਧਾਰ, ਫੇਰ ਕੇਵਲ ਬ੍ਰਾਹਮਣਾਂ ਦੇ ਹੱਥਾਂ ਵਿਚ ਇਹ ਤਾਕਤ ਦੇ ਦੇਵੇਗਾ। ਫਿਰ ਪੱਛੜੀਆਂ ਜਾਤੀਆਂ! ਸ਼ੋਕ! ਕਿ ਰੱਬ ਹੀ ਉਨ੍ਹਾਂ ਦੀ ਮਦਦ ਕਰ ਸਕੇਗਾ।"

ਆਪਣੇ ਗਜ਼ਟ ਵਿਚ ਸ਼ਾਹੂ ਮਹਾਰਾਜ ਨੇ 12 ਜੁਲਾਈ 1919 ਨੂੰ ਦੂਜਾ ਕਾਨੂੰਨ ਪਾਸ ਕੀਤਾ, ਜਿਸ ਦਾ ਨਾਂ ਸੀ, 'ਤਲਾਕ'। ਅਜਿਹਾ ਕਰਨ 'ਤੇ ਦੋਸ਼ੀ ਨੂੰ 6 ਮਹੀਨੇ ਦੀ ਸਜ਼ਾ ਤੇ 200 ਰੁਪਏ ਜੁਰਮਾਨੇ ਦੀ ਵਿਵਸਥਾ ਕੀਤਾ ਗਈ। 17 ਜਨਵਰੀ 1920 ਈ. ਦਾ ਨਵਾਂ ਕਾਨੂੰਨ, ਜਿਸ ਨੂੰ 'ਵਿਰਾਸਤੀ ਸੋਧਾਂ ਦਾਂ ਹਿੰਦੂ ਕਾਨੂੰਨ' ਕਿਹਾ ਗਿਆ, ਪਾਸ ਕੀਤਾ, ਜਿਸ ਅਨੁਸਾਰ ਸ਼ੂਦਰਾਂ ਦੇ ਨਜਾਇਜ਼ (ਗੈਰ ਕਾਨੂੰਨੀ) ਬੱਚਿਆਂ ਅਤੇ ਜਾਇਜ਼ ਬੱਚੇ ਪੈਦਾ ਕਰਨ ਵਾਲੀਆਂ ਜਮਾਤਾਂ ਦੇ ਬੱਚਿਆਂ ਵਿਚਕਾਰ, ਵਿਰਾਸਤੀ ਹੱਕਾਂ ਦਾ ਫਰਕ ਕਾਨੂੰਨੀ ਤੌਰ 'ਤੇ ਖਤਮ ਕਰ ਦਿੱਤਾ ਗਿਆ।

ਫਰਵਰੀ 1920 ਈ. 'ਚ ਸ਼ਾਹੂ ਜੀ ਨੇ ਗਵਈ ਨੂੰ ਲਿਖਿਆ ਕਿ ਦੱਬੀਆਂ ਕੁਚਲੀਆਂ ਜਮਾਤਾਂ ਨੂੰ ਹਿੰਦੂ ਉੱਚੀਆਂ ਜਾਤੀਆਂ ਦੇ ਲੀਡਰਾਂ 'ਤੇ ਨਿਰਭਰ ਨਹੀਂ ਕਰਨਾ ਚਾਹੀਦਾ ਅਤੇ ਕਦੇ ਵੀ ਅਜਿਹੇ ਆਦਮੀ ਨੂੰ ਨਹੀਂ ਚੁਣਨਾ ਚਾਹੀਦਾ, ਜਿਸ ਦੇ ਨਿਸ਼ਾਨੇ ਪ੍ਰਜਾਤੰਤਰਕ ਨਾ ਹੋਣ। ਉਨ੍ਹਾਂ ਨੂੰ ਆਪਣੇ ਲੀਡਰ ਆਪਣੀਆਂ ਜਾਤਾਂ ਵਿਚੋਂ ਚੁਣਨੇ ਚਾਹੀਦੇ ਹਨ। 22 ਮਾਰਚ 1920 ਈ. ਨੂੰ ਡਾ. ਅੰਬੇਡਕਰ ਦੀ ਪ੍ਰਧਾਨਗੀ ਹੇਠ ਮਾਨਗਾਉਂ ਦੇ ਸਥਾਨ 'ਤੇ ਦੱਬੀਆਂ ਕੁਚਲੀਆਂ ਜਮਾਤਾਂ ਦੀ ਕਾਗਲ ਜਗੀਰ ਦੇ ਇਕ ਪਿੰਡ ਵਿਚ ਕਾਨਫਰੰਸ ਕੀਤੀ ਗਈ। ਇਸ ਕਾਨਫਰੰਸ ਵਿਚ ਬੋਲਦਿਆਂ ਸ਼ਾਹੂ ਮਹਾਰਾਜ ਨੇ ਡਾ. ਅੰਬੇਡਕਰ ਦੀ, ਮੂਕ ਨਾਇਕ ਦੀ ਸ਼ਲਾਘਾ ਕੀਤੀ ਤੇ ਫਿਰ ਜਿਹੜੇ ਛੂਤ-ਛਾਤ ਕਰਦੇ ਸਨ, ਉਨ੍ਹਾਂ ਲੀਡਰਾਂ 'ਤੇ ਵਾਰ ਕਰਦਿਆਂ ਕਿਹਾ, "ਇਕ ਅਜਿਹਾ ਆਦਮੀ, ਜੋ ਲੀਡਰ ਅਖਵਾਉਂਦਾ ਹੈ, ਜੇ ਉਹ ਆਪਣੇ ਦੇਸ ਵਾਸੀਆਂ ਨੂੰ ਅਤੇ ਭਰਾਵਾਂ ਨੂੰ 'ਗਾਂ ਦੇ ਗੋਹੇ' ਅਤੇ ਪਸ਼ੂਆਂ ਤੋਂ ਭੈੜਾ ਸਮਝੇ, ਇਹ ਉਸ ਲਈ ਸ਼ਰਮਨਾਕ ਗੱਲ ਹੈ। ਮੈਂ ਪੁੱਛਦਾ ਹਾਂ ਕਿ ਰਾਜਨੀਤੀ ਕਿਵੇਂ ਸਾਫ ਸੁਥਰੀ ਰਹਿ ਸਕਦੀ ਹੈ, ਜਦੋਂ ਤੱਕ ਅਛੂਤਾਂ ਨਾਲ ਮਨੁੱਖਾਂ ਵਾਲਾ ਵਿਹਾਰ ਨਹੀਂ ਕੀਤਾ ਜਾਂਦਾ। ਜੋ ਲੋਕ ਰਾਜਨੀਤੀ ਵਿਚ ਭਾਗ ਲੈਂਦੇ ਹਨ, ਉਨ੍ਹਾਂ ਨੂੰ ਆਦਮੀਆਂ ਨਾਲ ਆਦਮੀਆਂ ਵਰਗਾ ਵਰਤਾਓ ਕਰਨਾ ਜ਼ਰੂਰੀ ਹੈ, ਉਸੇ ਤਰ੍ਹਾਂ ਜਿਵੇਂ ਉਨ੍ਹਾਂ ਨਾਲ ਦੂਜੇ ਦੇਸ਼ਾਂ ਵਿਚ ਕੀਤਾ ਜਾਂਦਾ ਹੈ, ਨਹੀਂ ਤਾਂ ਦੇਸ਼ ਦੀ ਸੇਵਾ ਕਿਸੇ ਦੂਜੇ ਤਰੀਕੇ ਨਾਲ ਨਹੀਂ ਕੀਤੀ ਜਾ ਸਕਦੀ। ਕੇਵਲ ਉਸੇ ਆਦਮੀ ਬਾਰੇ ਕਿਹਾ ਜਾਵੇਗਾ ਕਿ ਉਸ ਨੇ ਦੇਸ਼ ਦੀ ਸੇਵਾ ਕੀਤੀ ਹੈ, ਜਿਸ ਨੇ ਆਦਮੀਆਂ ਨਾਲ ਇਸ ਤਰੀਕੇ ਨਾਲ ਵਿਹਾਰ ਕੀਤਾ ਨਾ ਕੋਈ ਹੋਰ।"

ਫਿਰ ਉਨ੍ਹਾ ਆਪਣੇ ਭਾਸ਼ਣ ਦਾ ਨਿਚੋੜ ਕੱਢਦਿਆਂ ਕਿਹਾ, "ਤੁਸੀਂ ਅੰਬੇਡਕਰ ਨੂੰ ਆਪਣੇ ਮੁਕਤੀ ਦਾਤਾ ਵਜੋਂ ਪਾ ਲਿਆ ਹੈ। ਮੇਰਾ ਯਕੀਨ ਹੈ ਕਿ ਉਹ ਤੁਹਾਡੇ ਬੰਧਨ ਤੋੜ ਦੇਵੇਗਾ। ਮੇਰੀ ਆਤਮਾ ਕਹਿੰਦੀ ਹੈ ਕਿ ਸਿਰਫ ਏਨਾ ਨਹੀਂ, ਉਹ ਸਮਾਂ ਜ਼ਰੂਰ ਆਵੇਗਾ ਜਦੋਂ ਅੰਬੇਡਕਰ ਸਾਰੇ ਭਾਰਤ ਅੰਦਰ ਮੋਹਰੀ ਕਤਾਰ ਦੇ ਲੀਡਰ ਵਜੋਂ ਚਮਕੇਗਾ।" ਲੀਡਰਾਂ ਦੇ ਸੰਬੰਧ ਵਿਚ ਸ਼ਾਹੂ ਨੇ ਕਿਹਾ, "ਵੱਖ-ਵੱਖ ਕੌਮੀਅਤਾਂ ਦੇ ਲੀਡਰਾਂ ਨੂੰ ਮੈਂ ਇਹ ਸੰਦੇਸ਼ ਦੇਣਾ ਚਾਹੁੰਦਾ ਹਾਂ ਕਿ ਤੰਗ ਦ੍ਰਿਸ਼ਟੀ ਨਾ ਰੱਖੋ, ਭਵਿੱਖ ਦੀ ਪਛਾਣ ਵੀ ਰੱਖੋ। ਜਾਤਾਂ ਨੂੰ ਖਤਮ ਕਰਨਾ ਇਕ ਜ਼ਰੂਰਤ ਹੈ ਤੇ ਉਨ੍ਹਾਂ ਨੂੰ ਜਾਰੀ ਰੱਖਣਾ ਪਾਪ ਹੈ। ਸਾਡੇ ਸਭ ਦੇ ਸਾਂਝੇ ਮੁਫਾਦ ਦੇ ਰਸਤੇ ਵਿਚ ਜਾਤਾਂ ਇਕ ਅੜਿੱਕਾ ਹਨ। ਇਸ ਲਈ ਸਾਡੀ ਇਹ ਡਿਊਟੀ ਹੈ ਕਿ ਅਸੀਂ ਆਪਣੇ ਪੂਰੇ ਹੌਂਸਲੇ ਨਾਲ ਜਿੰਨਾ ਅਸੀਂ ਕਰ ਸਕਦੇ ਹਾਂ, ਇਸ ਨੂੰ ਖਤਮ ਕਰ ਦਈਏ।"

ਜਾਤੀ ਦੁਸ਼ਮਣੀ ਨੂੰ ਖਤਮ ਕਰਨ ਲਈ ਸਭ ਤੋਂ ਪਹਿਲਾਂ ਜਾਤੀ ਪ੍ਰਬੰਧ ਖਤਮ ਕਰਨਾ ਜ਼ਰੂਰੀ ਹੈ। ਆਓ ਆਪਾਂ ਇਸ ਨੂੰ ਖਤਮ

ਕਰੀਏ ਤੇ ਇਕ ਹੋ ਜਾਈਏ। ਮੇਰੇ 'ਤੇ ਅਕਸਰ ਦੋਸ਼ ਲਗਾਇਆ ਜਾਂਦਾ ਹੈ ਕਿ ਮੈਂ ਜਾਤੀ ਤੋੜਨ ਦੇ ਪ੍ਰਸੰਗ ਵਿਚ ਜਾਤੀ ਨਫਰਤ ਪੈਦਾ ਕਰ ਰਹਿਆ ਹਾਂ, ਇਹ ਬੇਬੁਨਿਆਦ ਹੈ।

"ਜੇਕਰ ਪਛੜੀਆਂ ਜਾਤੀਆਂ ਨੂੰ ਉੱਪਰ ਚੁੱਕਣ ਦੇ ਯਤਨ ਨਾ ਕੀਤੇ ਗਏ ਤਾਂ ਜਾਤੀ ਸਿਸਟਮ ਦੇ ਚਾਹੁਣ ਵਾਲੇ ਉਨ੍ਹਾਂ (ਪਛੜੀਆਂ ਜਾਤਾਂ) ਨੂੰ ਕੁਚਲ ਦੇਣਗੇ। ਇਸ ਲਈ ਪਛੜੀਆਂ ਜਾਤੀਆਂ ਦੇ ਹਿਤਾਂ ਦੀ ਰਾਖੀ ਕਰਨਾ, ਉਨ੍ਹਾਂ ਨੂੰ ਉੱਚਾ ਚੁੱਕਣਾ, ਜਾਤੀ ਨਫਰਤ ਨੂੰ ਵਧਾਉਣਾ ਨਹੀਂ ਹੈ। ਮੇਰੀ ਜ਼ਿੰਦਗੀ ਦਾ ਇਹ ਸਭ ਤੋਂ ਵੱਧ ਖੁਸ਼ੀ ਭਰਿਆ ਦਿਨ ਹੋਵੇਗਾ, ਜਦੋਂ ਅਸੀਂ ਉਨ੍ਹਾਂ ਦੇ ਜਨਮ ਦੇ ਆਧਾਰ 'ਤੇ ਬੰਦਿਆਂ ਨੂੰ ਨੀਚ ਮੰਨਣਾ ਬੰਦ ਕਰ ਦਿਆਂਗੇ।.... ਮੈਂ ਜਾਤੀ ਪ੍ਰਬੰਧ ਨੂੰ ਪੁਰਾਤਨ ਬੰਧਨਾਂ ਤੋਂ ਪਾਸੇ ਧੱਕਣ ਵਿਚ ਸਫਲ ਨਹੀਂ ਹੋਇਆ। ਕਿਉਂਕਿ ਜਾਤੀ ਪ੍ਰਬੰਧ ਦਾ ਸਿੱਟਾ ਤਾਂ ਜਾਤੀ ਨਫਰਤ ਹੈ ਤੇ ਇਸ ਸਿੱਟੇ ਤੋਂ ਛੁਟਕਾਰਾ ਪਾਉਣ ਲਈ ਕਾਰਨਾਂ (ਭਾਵ ਜਾਤੀ ਪ੍ਰਬੰਧ) ਨੂੰ ਦੂਰ ਕਰਨਾ ਦੇਣਾ ਚਾਹੀਦਾ ਹੈ। ਉਹ ਲੋਕ ਜੋ ਆਪਣੇ ਦੇਸ ਵਾਸੀਆਂ ਨਾਲ, ਗਾਂ ਦੇ ਗੋਹੇ ਅਤੇ ਪਸ਼ੂਆਂ ਤੋਂ ਵੀ ਭੈੜਾ ਵਿਹਾਰ ਕਰਦੇ ਹਨ ਅਤੇ ਇਹ ਦਾਅਵਾ ਕਰਦੇ ਹਨ ਕਿ ਉਹ ਸਾਰੇ ਲੋਕਾਂ ਦੇ ਨੇਤਾ ਹਨ (ਜਿਵੇਂ ਗਾਂਧੀ ਕਹਿੰਦਾ ਸੀ) ਤੇ ਫਿਰ ਕਹਿੰਦੇ ਹਨ ਕਿ ਉਹ ਉਨ੍ਹਾਂ ਲਈ ਚੰਗਾ ਕੰਮ ਕਰਨਗੇ, ਉਨ੍ਹਾਂ ਨੂੰ ਆਪਣੇ-ਆਪ ਉਨ੍ਹਾਂ ਦੇ ਲੀਡਰਾਂ ਅਤੇ ਸ਼ੁੱਭਚਿੰਤਕ ਕਹਾਉਣ 'ਤੇ ਸ਼ਰਮ ਆਉਣੀ ਚਾਹੀਦੀ ਹੈ।"

.... ਮੈਨੂੰ ਸਾਫ-ਸਾਫ ਸ਼ਬਦਾਂ ਵਿਚ ਕਹਿਣ ਲਈ ਮੁਆਫ ਕਰਨਾ ਕਿ ਸਾਨੂੰ ਕਦੀ ਵੀ ਉਹ ਯਤਨ ਨਹੀਂ ਛੱਡਣੇ ਚਾਹੀਦੇ, ਜਿਸ ਨਾਲ ਬ੍ਰਾਹਮਣਵਾਦ ਨੂੰ ਲਾਹ ਕੇ, "ਭਾਰਤੀ ਕੌਮ" ਨੂੰ ਰਾਜ ਗੱਦੀ 'ਤੇ ਬਿਠਾਇਆ ਜਾ ਸਕੇ।... ਭਾਰਤ ਅੰਦਰ 90 ਪ੍ਰਤੀਸ਼ਤ ਲੋਕ ਭੁੱਖੇ ਮਰ ਰਹੇ ਹਨ ਅਤੇ 10 ਪ੍ਰਤੀਸ਼ਤ ਲੋਕ ਪਕਵਾਨ ਖਾਹ ਰਹੇ ਹਨ। ਉਹ ਜੋ ਬੇਨਤੀਆਂ ਕਰਦੇ ਹਨ ਕਿ ਘਿਉ ਉਨ੍ਹਾਂ ਨੂੰ ਦਿੱਤਾ ਜਾਵੇ, ਜੋ ਪਕਵਾਨ ਖਾਂਦੇ ਹਨ, ਇਸ ਤੋਂ ਪਹਿਲਾਂ ਜੋ ਭੁੱਖੇ ਮਰ ਰਹੇ ਹਨ, ਉਨ੍ਹਾਂ ਨੂੰ ਅਚਾਰ ਦਿੱਤਾ ਜਾਵੇ। ਉਨ੍ਹਾਂ ਅਜਨਬੀ ਤਰੀਕੇ ਨਾਲ ਲੋਕਾਂ ਪ੍ਰਤੀ ਆਪਣੀ ਖਾਹਿਸ਼ ਨਾਲ ਧੋਖਾ ਕੀਤਾ ਹੈ।

ਨੇਤਾਵਾਂ ਬਾਰੇ ਵਿਚਾਰ ਪੇਸ਼ ਕਰਦਿਆਂ ਸ਼ਾਹੂ ਜੀ ਨੇ ਕਿਹਾ, "ਨੇਤਾ ਚੁਣਨ ਤੋਂ ਪਹਿਲਾਂ ਉਸ ਦਾ ਵਿਹਾਰ, ਸਦਾਚਾਰ ਅਤੇ ਨੈਤਿਕ ਹੌਸਲਾ ਵੇਖਣਾ ਚਾਹੀਦਾ ਹੈ। ਉਹ ਨੇਤਾ ਜੋ ਪੜ੍ਹੀਆਂ-ਲਿਖੀਆਂ ਜਮਾਤਾਂ ਵਿਚੋਂ ਆਏ ਅਤੇ ਉਨ੍ਹਾਂ ਜਨਤਾ ਨਾਲ ਹਮਦਰਦੀ ਦਾ ਵਚਨ ਕੀਤਾ, ਪ੍ਰੰਤੂ ਜਦੋਂ ਉਨ੍ਹਾਂ ਦੇ ਆਪਣੀਆਂ ਕਹੀਆਂ ਗੱਲਾਂ ਅਮਲ ਵਿਚ ਲਿਆਉਣ ਦਾ ਵੇਲਾ ਆਇਆ ਤਾਂ ਉਨ੍ਹਾਂ ਨੂੰ ਉਸ ਮਾਮਲੇ ਨੂੰ ਕਮਜ਼ੋਰ ਮੁਆਫੀ ਨਾਮਿਆਂ ਹੇਠ ਦਬਾਅ ਦਿੱਤਾ।.... ਕਿਉਂਕਿ ਮੈਂ ਪਛੜੀਆਂ ਜਾਤੀਆਂ ਦਾ ਭਲਾਈ ਮਸਲਾ ਲੈ ਕੇ ਚੱਲਦਾ ਹਾਂ ਅਤੇ ਕਿਉਂਕਿ ਪਛੜੀਆਂ ਸ਼੍ਰੇਣੀਆਂ ਦੇ ਦਿਲਾਂ ਵਿਚ ਮੇਰੇ ਲਈ ਇਕ ਸ਼ਰਧਾ ਵਾਲੀ ਥਾਂ ਹੈ। ਇਸ ਲਈ ਤਿਲਕ ਅਤੇ ਪਾਰਟੀ ਮੇਰੇ ਨਾਲ ਦੁਸ਼ਮਣੀ ਰੱਖਦੇ ਹਨ। ਉਹ ਮੈਨੂੰ ਧਮਕਾਉਣਾ ਚਾਹੁੰਦਾ ਹਨ। ਮੈਂ ਕਿਸੇ ਤਰ੍ਹਾਂ ਵੀ ਡਰਨ ਵਾਲਾ ਨਹੀਂ ਕਿਉਂਕਿ ਸਰਕਾਰ ਮੇਰੇ ਬਾਰੇ ਸਭ ਕੁਝ ਜਾਣਦੀ ਹੈ। ਮੈਂ ਇਸ ਦਾ (ਡਰਾਵਿਆਂ ਦੇ ਵਿਰੋਧੀ ਪ੍ਰਚਾਰ ਦਾ) ਮੁਕਾਬਲਾ ਕਰਨ ਲਈ ਤਿਆਰ ਹਾਂ ਮੈਂ ਹਰ ਮੁਸ਼ਕਲ ਵਿਚ ਪੈਣ ਲਈ ਤਿਆਰ ਹਾਂ। ਮੈਂ ਮਰ ਜਾਵਾਂਗਾ ਪ੍ਰੰਤੂ ਝੁਕਾਂਗਾ ਨਹੀਂ। ਦਬਾਅ ਥੱਲੇ ਨਹੀਂ ਆਵਾਂਗਾ (ਭਾਵ ਪੱਛੜੀਆਂ ਸ਼੍ਰੇਣੀਆਂ ਦੀ ਬਿਹਤਰੀ ਲਈ ਯਤਨ ਨਹੀਂ ਛੱਡਣੇ) ਕ੍ਰਿਪਾ ਕਰਕੇ ਇਨ੍ਹਾਂ ਲੋਕਾਂ ਦੀਆਂ ਲਿਖਤਾਂ ਦੇ ਝਾਂਸੇ ਵਿਚ ਨਾ ਆਓ।

13 ਮਈ 1920 ਈ. ਨੂੰ ਸ਼ਾਹੂ ਜੀ ਦੇ ਦਰਬਾਰ ਵੱਲੋਂ ਜਬਰੀ ਮਜ਼ਦੂਰੀ ਦੇ ਵਿਰੁੱਧ ਇਕ ਹੁਕਮ ਜਾਰੀ ਕੀਤਾ ਗਿਆ ਕਿ ਕੋਈ ਵਿਅਕਤੀ ਪੱਛੜੀਆਂ ਸ਼੍ਰੇਣੀਆਂ ਤੋਂ ਜਬਰੀ ਮਜ਼ਦੂਰੀ ਨਹੀਂ ਕਰਵਾ ਸਕਦਾ। ਕਿਸੇ ਤੋਂ ਜਬਰੀ ਕੰਮ ਨਹੀਂ ਕਰਵਾਇਆ ਜਾ ਸਕਦਾ, ਨਾ ਹੀ ਮਾਂਗ ਨੂੰ ਰੱਸੇ ਦੇਣ ਲਈ ਮਜਬੂਰ ਕੀਤਾ ਜਾ ਸਕਦਾ ਹੈ। ਅੱਗੇ ਲਿਖਿਆ ਕਿ ਜੋ ਵੀ ਇਸ ਹੁਕਮ ਦੀ ਅਦੂਲੀ ਕਰੇਗਾ, ਉਸ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾਣਗੀਆਂ। ਇਸ ਕਰਕੇ ਵਿਰੋਧੀ ਘ੍ਰਿਣਾ ਨਾਲ ਸ਼ਾਹੂ ਜੀ ਨੂੰ 'ਮਹਾਰਾਂ ਦਾ ਮਹਾਰਾਜਾ' ਕਹਿੰਦੇ ਸਨ।

ਉਸ ਨੇ ਕਿਹਾ ਕਿ "ਅਸੀਂ ਸਾਰੇ ਭਾਰਤੀ ਹਾਂ, ਦੇਸ਼ ਵਾਸੀ ਅਤੇ ਭਰਾ, ਸਾਰੇ ਭਾਰਤੀ ਵਸ਼ਿੰਦੇ ਆਪਣੇ ਵਤਨ ਅਤੇ ਧਰਮ ਨੂੰ ਪਾਸੇ ਰੱਖ ਕੇ। ਧਰਮ ਨਿੱਜੀ ਮਾਮਲਾ ਹੋ ਸਕਦਾ ਹੈ, ਪ੍ਰੰਤੂ ਇਹ ਕੌਮੀ ਸੁਆਲਾਂ ਦੇ ਸੰਬੰਧ ਵਿਚ ਕੋਈ ਮੁਸ਼ਕਿਲ ਨਹੀਂ ਬਣ ਸਕਦਾ। ਸਿਰਫ ਏਸੇ ਸੰਬੰਧ 'ਚ ਮੈਂ ਇਹ ਸਮਝਦਾ ਹਾਂ ਕਿ ਧਰਮ, ਕੌਮੀ ਕਾਜ ਤੋਂ ਘੱਟ ਮਹੱਤਵਪੂਰਨ ਚੀਜ਼ ਹੈ।" ਸ਼ਾਹੂ ਜੀ ਨੇ ਅੱਗੇ ਕਿਹਾ, "ਉਨ੍ਹਾਂ (ਅਛੂਤਾਂ ਨੂੰ) ਸੰਨਦਾਂ ਦੇਣ ਸਮੇਂ ਮੇਰੇ ਮਨ 'ਚ ਇਹ ਹੁੰਦਾ ਹੈ ਕਿ ਉਹ 'ਕਿੱਤੇ' ਜਿਹੜੇ ਕਿ ਅਛੂਤਾਂ ਲਈ ਕਾਨੂੰਨਾਂ ਅਤੇ ਰਸਮਾਂ (ਹਿੰਦੂ ਗ੍ਰੰਥਾਂ ਦੇ ਹੁਕਮਨਾਮਿਆਂ) ਅਨੁਸਾਰ ਬੰਦ ਕੀਤੇ ਗਏ ਸਨ, ਉਨ੍ਹਾਂ ਨੂੰ ਹੁਣ ਖੋਲ੍ਹ ਦਿੱਤਾ ਜਾਵੇ ਤੇ ਇਸ ਤਰ੍ਹਾਂ ਆਪਣੇ ਹਾਲਾਤ ਸੁਧਾਰ ਕੇ, ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਉਹ ਉਤਨੇ ਹੀ ਅੱਛੇ ਹਨ ਜਿੰਨੇ ਦੂਜੇ ਆਦਮੀ।"

ਮੈਂ ਗਰੀਬ ਲੋਕਾਂ ਦੀ ਤਕਦੀਰ ਬਣਾਉਣ ਦੀ ਕੋਸ਼ਿਸ਼ ਕਰਦਾ ਹਾਂ ਅਤੇ ਉਨ੍ਹਾਂ ਦੀ ਭਲਾਈ ਲਈ ਸੰਘਰਸ਼ ਕਰਦਾ ਹਾਂ। ਮੈਨੂੰ ਬ੍ਰਾਹਮਣਾਂ ਨੂੰ ਘ੍ਰਿਣਾ ਵਾਲਾ ਮੰਨ ਕੇ ਗਾਲਾਂ ਕੱਢੀਆਂ ਜਾਂਦੀਆਂ ਹਨ। ਤੁਸੀਂ ਫੈਸਲਾ ਕਰੋ ਕਿ ਇਹ ਦੋਸ਼ ਸਹੀ ਹੈ ਜਾਂ ਗਲਤ। ਕਿਉਂਕਿ ਮੈਂ ਤੁਹਾਡੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ ਹੈ ਅਤੇ ਤੁਹਾਡਾ ਪੱਖ ਲੈ ਰਿਹਾ ਹਾਂ। ਇਕ ਖਾਸ ਜਮਾਤ ਮੇਰੇ ਯਤਨਾਂ ਨੂੰ ਤੋੜਦੀ ਰਹਿੰਦੀ ਹੈ ਅਤੇ ਮੈਨੂੰ ਭੰਡਦੀ ਹੈ ਅਤੇ ਮੇਰੇ ਖਿਲਾਫ ਲੋਕ ਰਾਇ ਖੜ੍ਹੀ ਕਰਨ ਦੀ ਕੋਸ਼ਿਸ਼ ਕਰਦੀ ਹੈ। ਪ੍ਰੰਤੂ ਇਸ ਤੋਂ ਮੈਨੂੰ ਤਾਕਤ ਅਤੇ ਹੌਸਲਾ ਮਿਲਦਾ ਹੈ। ਮੈਂ ਉਨ੍ਹਾਂ ਅਖਬਾਰਾਂ ਦਾ ਧੰਨਵਾਦ ਕਰਦਾ ਹਾਂ ਜੋ ਮੈਨੂੰ ਬਦਨਾਮ ਕਰਦੇ ਹਨ।

"ਮੈਂ ਚੁੱਪਚਾਪ ਇਨ੍ਹਾਂ ਮੁਸ਼ਕਿਲਾਂ ਨਾਲ ਸਿੱਝ ਰਿਹਾ ਹਾਂ, ਪ੍ਰੰਤੂ ਮੈ ਹਰ ਵਕਤ, ਤੁਹਾਡੇ ਸੱਦੇ ਨੂੰ ਪ੍ਰਵਾਨ ਕਰਨ ਲਈ ਤਿਆਰ ਹਾਂ ਤੁਹਾਨੂੰ ਮੇਰੀਆਂ ਸੇਵਾਵਾਂ ਲੈਣ ਲਈ ਕਦੀ ਝਿਜਕਣਾ ਨਹੀਂ ਚਾਹੀਦਾ।" ਸ਼ਾਹੂ ਜੀ ਨੇ ਕਿਹਾ, "ਸਵੈਮਾਣ ਅਤੇ ਆਜ਼ਾਦੀ ਦੀ ਲੜਾਈ ਲੜੋ ਤਾਂ ਕਿ ਦਿਮਾਗੀ ਗੁਲਾਮੀ ਦੇ ਬੰਧਨ ਤੋੜੇ ਜਾ ਸਕਣ। ਆਪਣੀ ਸਹਾਇਤਾ ਆਪ ਅਤੇ ਆਪਣੀ ਤਰੱਕੀ ਆਪ, ਉਨ੍ਹਾਂ (ਪੱਛੜੀਆਂ ਸ਼੍ਰੇਣੀਆਂ) ਦੇ ਸਿਧਾਂਤ ਹੋਣੇ ਚਾਹੀਦੇ ਹਨ।" ਮਹਾਤਮਾ ਗਾਂਧੀ ਦੇ ਪ੍ਰਸੰਗ ਵਿਚ ਸ਼ਾਹੂ ਜੀ ਨੇ ਕਿਹਾ, "ਪੁਰਾਣੇ ਪ੍ਰਬੰਧ ਨੂੰ ਮੁੜ ਉਜਾਗਰ ਕਰਨ ਦਾ ਸਹੀ ਅਰਥ ਹੈ, ਸਮਾਜਿਕ ਗੁਲਾਮੀ ਨੂੰ ਮੁੜ ਚਲਾਉਣਾ, ਜਿਸ ਤੋਂ ਪੱਛੜੀਆਂ ਸ਼੍ਰੇਣੀਆਂ ਮੁਕਤੀ ਪ੍ਰਾਪਤ ਕਰ ਰਹੀਆਂ ਹਨ।"

ਅਤੂਬਰ 1920 ਈ. ਵਿਚ ਸ਼ਾਹੂ ਜੀ ਨੇ ਹਿੰਦੂ ਕੋਡ ਪਾਸ ਕੀਤਾ। ਜੋ ਨਵੰਬਰ 1920 ਈ. ਤੋਂ ਲਾਗੂ ਹੋਇਆ। ਇਸ ਹਿੰਦੂ ਕੋਡ ਦੀ ਵਿਸ਼ੇਸ਼ ਮਹੱਤਤਾ ਇਹ ਸੀ ਕਿ ਇਸ ਵਿਚ ਮਹਾਰਾਸ਼ਟਰ ਵਿਚ ਆਉਣ ਵਾਲੇ ਪੰਜਾਹ ਸਾਲਾਂ ਵਿਚ ਵਾਪਰਨ ਵਾਲੀਆਂ, ਸਮਾਜਿਕ

ਤਬਦੀਲੀਆਂ ਦਾ ਜ਼ਿਕਰ ਕੀਤਾ ਗਿਆ। ਸੰਖੇਪ ਵਿਚ ਜਾਤੀ ਆਧਾਰ ਅਤੇ ਵਰਣ ਧਰਮ ਦੇ ਆਧਾਰ 'ਤੇ ਨੀਵੀਆਂ ਤੇ ਉੱਚੀਆਂ ਜਾਤੀਆਂ ਵਿਚ ਜੋ ਵਿਤਕਰੇ ਸਦੀਆਂ ਤੋਂ ਹਨ, ਇਸ ਹਿੰਦੂ ਕੋਡ ਰਾਹੀਂ ਦੂਰ ਕਰ ਦਿੱਤੇ ਗਏ।... ਮਿਟਾ ਸ਼ਿਕਾਰ ਪ੍ਰਬੰਧ ਜਿਸ ਦੇ ਅਮਲ ਨਾ ਬਰਾਬਰੀ ਅਤੇ ਬੇਇਨਸਾਫੀ ਵਾਲੇ ਸਨ ਅਤੇ ਜਿਸ ਦਾ ਸੰਬੰਧ ਜਾਇਜ਼ ਬੱਚਿਆਂ ਅਤੇ ਵਿਰਾਸਤੀ ਅਧਿਕਾਰ ਨਾਲ ਸੀ, ਨੂੰ ਤਿਆਗ ਦਿੱਤਾ ਗਿਆ ਅਤੇ ਤਲਾਕ ਕਾਨੂੰਨ ਹੋਰ ਸਾਦੇ ਕਰ ਦਿੱਤੇ ਗਏ। ਸਾਰੀਆਂ ਹਿੰਦੂ ਜਮਾਤਾਂ ਵਿਚ ਭੈਣ ਦੇ ਬੱਚੇ ਨੂੰ ਗੋਦ ਲੈਣ ਦੀ ਆਗਿਆ ਦਿੱਤੀ ਗਈ। ਅਦਾਲਤਾਂ ਨੂੰ ਮਰਜ਼ੀ ਵਾਲਾ ਤਲਾਕ ਪ੍ਰਵਾਨ ਕਰਨ ਦੀਆਂ ਸ਼ਕਤੀਆਂ ਦੇ ਦਿੱਤੀਆਂ ਗਈਆਂ। ਹਰ ਹਿੰਦੂ ਨੂੰ ਕਾਨੂੰਨ ਦੇ ਸਾਹਮਣੇ ਬਰਾਬਰ ਕਰਾਰ ਦਿੱਤਾ ਗਿਆ। ਭਾਵ ਉੱਚੀਆਂ ਜਾਤਾਂ ਵੀ ਕਾਨੂੰਨ ਦੇ ਅਧੀਨ ਆ ਗਈਆਂ।

9 ਜਨਵਰੀ 1921 ਈ. ਦੇ ਪੱਤਰ ਵਿਚ ਸ਼ਾਹੂ ਜੀ ਨੇ ਲਿਖਿਆ, "ਮੈਂ ਇਥੇ ਇਕ ਹਾਕਮ ਵਜੋਂ ਨਹੀਂ ਹਾਂ, ਪ੍ਰੰਤੂ ਲੱਖਾਂ ਲੋਕਾਂ ਦੇ ਦੋਸਤ ਅਤੇ ਸੇਵਾਦਾਰ ਵਜੋਂ ਹਾਂ, ਜਿਨ੍ਹਾਂ ਦੀ ਹਾਲਤ ਇਕ ਆਦਮੀ ਦੇ ਤਰਸ ਨੂੰ ਉਭਾਰੇਗੀ, ਜੋ ਆਪਣੇ ਸਰੀਰ ਅੰਦਰ ਮਨੁੱਖੀ ਦਿਲ ਰੱਖਦਾ ਹੋਵੇ। 16 ਫਰਵਰੀ 1922 ਈ. ਨੂੰ ਦਿੱਲੀ ਵਿਚ ਹੋਈ ਕਾਨਫਰੰਸ ਦੇ ਪ੍ਰਧਾਨਗੀ ਭਾਸ਼ਣ ਵਿਚ ਉਨ੍ਹਾ ਕਿਹਾ, "ਕੁਰਸੀ 'ਤੇ ਬੈਠਣ ਦਾ ਸਨਮਾਨ ਅਤੇ ਅੱਜ ਮੈਨੂੰ ਤੁਹਾਡੇ ਸਾਹਮਣੇ ਪੇਸ਼ ਕਰਨਾ, ਅਸਲ ਵਿਚ ਅੰਬੇਡਕਰ ਦੇ ਕੰਮ ਹਨ, ਜਿਸ ਨੂੰ ਤੁਹਾਡੇ ਵਿਚੋਂ ਪੈਦਾ ਹੋਣ ਦਾ ਮਾਣ ਹੈ।

"ਅਛੂਤਪਣ ਦੇ ਬੰਧਨ ਤੋਂ ਸਦੀਆਂ ਤੋਂ ਤੁਹਾਡੇ 'ਤੇ ਠੋਸੇ ਗਏ ਹਨ, ਹੁਣ ਟੁੱਟ ਰਹੇ ਹਨ, ਤੇ ਮੇਰਾ ਭਰੋਸਾ ਹੈ ਕਿ ਉਹ ਦਿਨ ਜਲਦੀ ਚੜ੍ਹੇਗਾ ਜਦੋਂ ਇਹ ਬੰਧਨ, ਗਿਆ ਗੁਜਰਿਆ ਸ਼ਬਦ ਬਣ ਕੇ ਰਹਿ ਜਾਵੇਗਾ। ਤੁਸੀਂ ਆਪਣੇ ਅਧਿਕਾਰਾਂ ਦੀ ਰਾਖੀ ਕਰਨਾ ਜ਼ਰੂਰ ਸਿੱਖੋ।.... ਤੁਸੀਂ ਸਾਰੇ ਆਪਣੇ ਸਾਹਮਣੇ ਇਕ ਆਦਰਸ਼ ਵਾਂਗ ਭੀਮ ਰਾਓ ਅੰਬੇਡਕਰ ਨੂੰ ਰੱਖੋ, ਜੋ ਤੁਹਾਡਾ ਮਹਾਨ ਨੇਤਾ ਹੈ, ਤੇ ਉਸ ਦੇ ਕਹੇ ਦੀ ਪਾਲਣਾ ਕਰੋ। ਮੈਨੂੰ ਇਹ ਕਹਿਣ ਦੀ ਆਗਿਆ ਦਿਉ ਕਿ ਮੇਰੀਆਂ ਨਿਮਰ ਸੇਵਾਵਾਂ ਤੁਹਾਡੀ ਮਰਜ਼ੀ 'ਤੇ ਹਨ। ਮੇਰੀ ਤੁਹਾਡੇ ਅੱਗੇ ਇਹੀ ਪ੍ਰਾਰਥਨਾ ਹੈ ਕਿ ਮੈਨੂੰ ਆਪਣੀ ਸੇਵਾ ਕਰਨ ਦਾ ਮੌਕਾ ਦਿਉ।"

* * *

## ਮੁਕਤੀਦਾਤਾ ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਉਨ੍ਹਾ ਦਾ ਸੰਘਰਸ਼

**ਮੇਰੇ ਤਿੰਨ ਗੁਰੂ ਹਨ : ਮਹਾਤਮਾ ਬੁੱਧ, ਕਬੀਰ ਸਾਹਿਬ ਤੇ ਮਹਾਤਮਾ ਜੋਤੀਬਾ ਫੂਲੇ।**

**ਮੇਰੇ ਤਿੰਨ ਦੇਵਤੇ ਹਨ : ਵਿਦਿਆ, ਸੰਜਮ (ਤਿਆਗ, ਸਬਰ, ਸੰਤੋਖ) ਅਤੇ ਮਿਹਨਤ।**

**ਮੇਰੇ ਤਿੰਨ ਸਿਧਾਂਤ ਹਨ : ਸਿਖਿਅਤ ਬਣੋ ! ਸੰਗਠਤ ਹੋਵੋ ! ਤੇ ਸੰਘਰਸ਼ ਕਰੋ।**

**ਡਾ. ਅੰਬੇਡਕਰ ਦਾ ਸੰਘਰਸ਼ਮਈ ਫਲਸਫਾ ਅਤੇ ਜੀਵਨ ਕਾਂਡ**

**ਅਛੂਤਾਂ ਦੇ ਅਧਿਕਾਰਾਂ ਬਾਰੇ**

ਅਛੂਤਾਂ ਨੂੰ ਇਹ ਰਿਆਇਤਾਂ ਸਦਾ ਅਛੂਤ ਹਿੰਦੂ ਬਣੇ ਰਹਿਣ ਵਾਸਤੇ ਨਹੀਂ ਮਿਲੀਆਂ ਬਲਕਿ ਸਦੀਆਂ ਤੋਂ ਅਛੂਤ ਬਣਾ ਕੇ ਸਵਰਨ ਹਿੰਦੂਆਂ ਦੁਆਰਾ ਉਨ੍ਹਾਂ ਨੂੰ ਜੋ ਆਰਥਿਕ ਤੇ ਸਮਾਜਿਕ ਹਾਨੀ ਜਾਂ ਨੁਕਸਾਨ ਪਹੁੰਚਾਇਆ ਗਿਆ ਹੈ ਤੇ ਅੱਜ ਵੀ ਉਨ੍ਹਾਂ ਅੰਦਰ ਅਤਿਅੰਤ ਪਛੜਿਆਪਣ ਦਿਸ ਰਿਹਾ ਹੈ, ਉਸ ਦੇ ਬਦਲੇ ਵਿਚ ਭਾਵ ਇਹ ਸਦੀਆਂ ਦੇ ਨੁਕਸਾਨ ਦਾ ਮੁਆਵਜ਼ਾ ਹੈ। ਕਿਉਂਕਿ ਪਛੜੇਪਣ ਦੀ ਬਦਨਸੀਬੀ ਜਾਂ ਦੁਰਭਾਗ ਅਛੂਤਾਂ ਦੀ ਆਪਣੀ ਗਲਤੀ ਦਾ ਨਤੀਜਾ ਨਹੀਂ ਹੈ ਬਲਕਿ ਸਵਰਨ ਹਿੰਦੂਆਂ ਦੇ ਅਨਿਆਂ ਭਰੇ ਵਰਤਾਰੇ ਕਰਕੇ ਹੈ। ਸਦੀਆਂ ਤੋਂ ਸਵਰਨ ਹਿੰਦੂ ਹੀ ਹਿੰਦੁਸਤਾਨ ਦੇ ਮਾਲਕ ਬਣੇ ਆ ਰਹੇ ਹਨ। ਅੱਜ ਵੀ ਭਾਰਤ ਭਰ ਦੇ ਪਿੰਡਾਂ ਵਿਚ ਸਵਰਨ ਜ਼ਿਮੀਂਦਾਰ ਜਾਂ ਭੂਮੀਦਾਰ ਸਵਾਮੀ ਹੈ ਅਤੇ ਸ਼ਹਿਰਾਂ ਵਿਚ ਦੌਲਤਮੰਦ ਬਾਣੀਏ ਅਤੇ ਹਕੂਮਤ ਵਿਚ ਬ੍ਰਾਹਮਣ ਆਦਿ ਉੱਚ ਜਾਤੀਏ ਹਿੰਦੂ ਹੀ ਸਰਬੋ ਸਰਬਾ (ਸਭ ਕੁਝ) ਹਨ। (ਪੁਸਤਕ 'ਬਾਬਾ ਸਾਹਿਬ ਨਾਲ 25 ਵਰ੍ਹੇ' ਸੋਹਣ ਲਾਲ ਸ਼ਾਸਤਰੀ-181)

ਮਹਾਤਮਾ ਗਾਂਧੀ ਨੇ ਬਾਬਾ ਸਾਹਿਬ ਬਾਰੇ ਕਿਹਾ, "ਡਾ. ਅੰਬੇਡਕਰ ਦੀ ਜਮਾਤ ਅਤੇ ਉਨ੍ਹਾਂ ਦੇ ਪੁਰਖਿਆਂ ਨਾਲ ਅਸੀਂ ਅਤੇ ਸਾਡੇ ਪੁਰਖਿਆਂ ਨੇ (ਭਾਵ ਸਵਰਨ ਆਰੀਆਂ ਨੇ) ਬਹੁਤ ਜ਼ੁਲਮ ਅਤੇ ਅੱਤਿਆਚਾਰ ਕੀਤੇ ਹਨ। ਜੇ ਡਾ. ਅੰਬੇਡਕਰ ਸਾਹਿਬ ਗਾਲਾਂ ਤਾਂ ਕੀ ਡਾਂਗ ਮਾਰ ਕੇ ਸਾਡਾ ਸਿਰ ਵੀ ਤੋੜ ਦੇਣ ਤਾਂ ਵੀ ਸਾਡੇ ਸਦੀਆਂ ਦੇ ਪਾਪਾਂ ਦਾ ਪਛਤਾਵਾ ਪੂਰਾ ਨਹੀਂ ਹੋ ਸਕਦਾ।"

"ਲੇਕਿਨ ਮੈਂ ਹਰੀਜਨ ਸੇਵਕ ਸੰਘ ਦੀ ਧਨ ਰਾਸ਼ੀ ਦਾ ਕੰਟਰੋਲਰ ਡਾ. ਅੰਬੇਡਕਰ ਨੂੰ ਨਹੀਂ ਬਣਾ ਸਕਦਾ (ਸੋਚੋ ਭਲਾ ਕਿਉਂ ?)" ਸ਼ਾਸਤਰੀ ਸਫਾ-21) ਬਾਬਾ ਸਾਹਿਬ ਨੇ ਜ਼ੋਰ ਨਾਲ ਕਿਹਾ-'ਅਛੂਤ ਵੀ ਇਨਸਾਨ ਹਨ। ਉਨ੍ਹਾਂ ਦੇ ਵੀ ਰਹਿਣ ਲਈ ਸਵੈਮਾਨ ਤੇ ਇੱਜ਼ਤ ਨਾਲ ਮਰਨ ਲਈ ਮਨੁੱਖੀ ਅਧਿਕਾਰ ਹਨ। ਇਹ ਉਨ੍ਹਾਂ ਦਾ ਜਨਮ ਸਿੱਧ ਅਧਿਕਾਰ ਹੈ।' ਸੁਧਾਰਵਾਦੀਆਂ ਦਾ ਕੰਮ ਹੈ ਦੂਜਿਆਂ ਨਾਲ ਧੋਖਾ ਕਰਨਾ। ਉਸ ਨੇ ਸੁਧਾਰਕਾਂ ਬਾਰੇ ਕਿਹਾ ਕਿ ਉਹ ਅਛੂਤਾਂ ਦੀ ਤਰੱਕੀ ਲਈ ਬੇਹੱਦ ਖਤਰਨਾਕ ਹਨ। (ਕਿਉਂਕਿ ਸੁਧਾਰ ਨਾਲ ਬਿਮਾਰੀ ਨਹੀਂ ਜਾਂਦੀ) "ਉਸ ਨੇ ਐਲਾਨ ਕੀਤਾ ਕਿ ਜੇ ਅਛੂਤ ਹਿੰਦੂ ਹਨ ਤਾਂ ਉਨ੍ਹਾਂ ਨੂੰ ਹਿੰਦੂ ਮੰਦਰਾਂ ਦੇ ਪੁਜਾਰੀ ਬਣਨ ਦੀ ਆਗਿਆ ਹੋਣੀ ਚਾਹੀਦੀ ਹੈ।"

ਨੋਟ : ਇਸ ਦੂਜੇ ਭਾਗ ਵਿਚ ਅਸੀਂ ਕੁਝ ਅਜਿਹੇ ਵਿਚਾਰ ਪੇਸ਼ ਕਰਾਂਗੇ, ਜਿਨ੍ਹਾਂ ਦਾ ਕਮਿਊਨਲ ਅਵਾਰਡ ਨਾਲ ਸਿੱਧਾ ਸੰਬੰਧ ਹੈ ਅਤੇ ਜਿਸ ਅਧੀਨ ਭਾਰਤ ਦੇ ਅਛੂਤਾਂ ਨੂੰ ਹਜ਼ਾਰਾਂ ਸਾਲ ਬਾਅਦ ਕਾਨੂੰਨੀ ਅਧਿਕਾਰ ਦਿੱਤੇ ਗਏ। ਅਗਲੇ ਪੈਰ੍ਹਿਆਂ ਨੂੰ ਅਸੀਂ ਡਾ. ਅੰਬੇਡਕਰ ਬਨਾਮ ਮਹਾਤਮਾ ਗਾਂਧੀ ਦਾ ਸਿਰਲੇਖ ਦੇ ਸਕਦੇ ਹਾਂ।

ਵੱਖਰੇ ਚੋਣ ਖੇਤਰ (ਜੋ ਧਾਰਮਿਕ ਘੱਟ ਗਿਣਤੀਆਂ ਅਤੇ ਅਛੂਤਾਂ ਨੂੰ 17 ਅਗਸਤ 1932 ਨੂੰ ਮਿਲੇ) ਦੱਬੇ-ਕੁਚਲੇ ਲੋਕਾਂ ਲਈ, ਆਪਣੇ ਫੈਸਲੇ ਆਪ ਕਰਨ ਸਕਣ ਦਾ ਅਧਿਕਾਰ ਸੀ, ਜਿਸ ਨਾਲ ਹਿੰਦੂਆਂ ਅਤੇ ਮੁਸਲਮਾਨਾਂ ਦੀ ਅਜਾਰੇਦਾਰੀ ਟੁੱਟ ਗਈ। ਪ੍ਰੰਤੂ ਗਾਂਧੀ ਫਿਰਕੂ ਇਨਾਮ ਦੇ ਪੂਰਾ ਵਿਰੁੱਧ ਸੀ। ਉਸ ਨੇ ਕਿਹਾ ਕਿ ਅਛੂਤਾਂ ਦੇ ਹਿਤਾਂ ਨੂੰ ਹਿੰਦੂ ਹਿਤਾਂ ਨਾਲੋਂ ਵੱਖਰਾ ਨਹੀਂ ਕੀਤਾ ਜਾਣਾ ਚਾਹੀਦਾ, ਤੇ ਉਨ੍ਹਾਂ ਦੇ ਅਧਿਕਾਰ ਹਿੰਦੂਆਂ ਦੇ ਅਧਿਕਾਰਾਂ ਤੋਂ ਵੱਖ ਨਹੀਂ ਮਿੱਥੇ ਜਾਣੇ ਚਾਹੀਦੇ। (ਕਿਉਂਕਿ ਉਹ ਦਲਿਤਾਂ ਨੂੰ ਪਹਿਲਾਂ ਵਾਂਗ ਹੀ ਸਵਰਨ ਹਿੰਦੂਆਂ ਦੇ ਗੁਲਾਮ ਬਣਾ ਕੇ ਰੱਖਣ ਲਈ ਬਜ਼ਿਦ ਸੀ) ਪੁਸਤਕ "ਬਾਬਾ ਸਾਹਿਬ ਡਾ. ਅੰਬੇਡਕਰ ਨਾਲ ਯਾਦਾਂ ਅਤੇ ਤਜ਼ਰਬੇ' ਸਫਾ 25, ਸ਼ੰਕਰਾ ਨੰਦ ਸ਼ਾਸਤਰੀ।)

ਸਫਾ 27 : ਕਮਿਊਨਲ ਅਵਾਰਡ ਨੂੰ ਰੋਕਨ ਲਈ ਗਾਂਧੀ ਨੇ 20 ਸਤੰਬਰ 1932 ਨੂੰ ਬੰਬੇ ਵਿਚ 'ਹਰੀਜਨ ਸੇਵਕ ਸੰਘ' ਦੀ ਸਥਾਪਨਾ ਕੀਤੀ। ਬ੍ਰਾਹਮਣ ਮਦਨ ਮੋਹਨ ਮਾਲਵੀਆ ਨੇ ਇਸ ਦੀ ਪ੍ਰਧਾਨਗੀ ਕੀਤੀ ਤੇ ਜੀ ਡੀ ਬਿਰਲਾ ਪੂੰਜੀਪਤੀ ਇਸ ਸੰਸਥਾ ਦਾ ਪਹਿਲਾ ਪ੍ਰਧਾਨ ਥਾਪਿਆ ਗਿਆ। (ਇਸੇ ਕਰਕੇ ਬਾਬਾ ਸਾਹਿਬ ਨੇ ਕਿਹਾ ਸੀ ਕਿ ਭਾਰਤੀ ਦੱਬੇ-ਕੁਚਲੇ ਸਮਾਜ ਦੇ ਦੋ ਦੁਸ਼ਮਣ ਹਨ ਇਕ ਬ੍ਰਾਹਮਣਵਾਦ ਤੇ ਦੂਜਾ ਪੂੰਜੀਵਾਦ) ਇਸ ਸੰਸਥਾ ਅਧੀਨ ਗਾਂਧੀ ਨੇ 1933-34 ਵਿਚ 125000 ਮੀਲ ਦਾ ਭਾਰਤੀ ਦੌਰਾ ਕੀਤਾ ਅਤੇ 9 ਲੱਖ ਰੁਪਇਆ ਅਛੂਤਪਣ ਖਤਮ ਕਰਨ ਵਾਸਤੇ ਇਕੱਠਾ ਕੀਤਾ। (ਹਰੀਜਨ ਸੇਵਕ ਸੰਘ ਦੀ ਤਰ੍ਹਾਂ ਅਛੂਤਾਂ ਨੂੰ ਮੂਰਖ ਬਣਾਉਣ ਲਈ ਇਕ ਬ੍ਰਾਹਮਣ ਵਿਨੋਬਾ ਭਾਵੇ ਨੇ ਵੀ ਭੂਦਾਨ ਅੰਦੋਲਨ ਚਲਾਇਆ ਜੋ ਜ਼ਮੀਨਾਂ ਖੋਹਣ ਅਤੇ ਹੜੱਪ ਕਰਨ ਵਾਲਿਆਂ ਤੋਂ ਦਾਨ ਲੈ ਕੇ, ਅਛੂਤਾਂ ਨੂੰ ਵੰਡ ਰਿਹਾ ਸੀ।)

ਸਫਾ 27-ਹਰੀਜਨ ਸੇਵਕ ਸੰਘ ਕੁਝ ਵੀ ਨਹੀਂ ਸੀ ਬਸ ਇਕ ਬ੍ਰਾਹਮਣੀ ਢੰਗ ਸੀ ਅਛੂਤਾਂ ਨੂੰ ਸੁੱਕੀ ਹਮਦਰਦੀ ਨਾਲ ਖਤਮ ਕਰਨ ਦਾ ਤੇ ਉਨ੍ਹਾਂ ਨੂੰ ਵਧੀਆ ਹਿੰਦੂ (ਭਾਵ ਸਵਰਨਾਂ ਦੇ ਵਧੀਆ ਗੁਲਾਮ) ਬਣਾਉਣ ਦਾ ਇਕ ਚਮਕੀਲਾ ਸਾਧਨ ਸੀ। ਉਸ ਵਾਹਨ ਵਿਚ

ਭੀੜ ਕਰੀ ਜਦੋਂ ਉਹ ਨਵੀਂ ਦਿੱਲੀ ਦੀ ਭੰਗੀ ਕਾਲੋਨੀ ਵਿਚ ਗਿਆ, ਸਰੋਜਨੀ ਨੇ ਦੱਸਿਆ, ਸੈਂਕੜੇ ਕਾਂਗਰਸੀ ਵਰਕਰ, ਹਰੀਜਨਾਂ ਵਾਲੇ ਕੱਪੜੇ ਪਾਈ ਉਸ ਦੇ ਇਰਦ-ਗਿਰਦ ਦੀਆਂ ਝੁੱਗੀਆਂ ਵਿਚ ਰਹਿਣ ਲਈ ਭੇਜੇ ਗਏ ਸਨ। ਉਸ ਨੇ ਨਿਚੋੜ ਕੱਢਿਆ ਕਿ ਤੁਸੀਂ ਇਹ ਨਹੀਂ ਜਾਣ ਸਕੋਗੇ ਕਿ ਕਾਂਗਰਸ ਪਾਰਟੀ ਨੂੰ ਉਸ ਬੁੱਢੇ ਆਦਮੀ ਨੂੰ ਗਰੀਬ ਰੱਖਣ ਲਈ ਕਿੰਨੀ ਕੀਮਤ ਚੁਕਾਉਣੀ ਪੈਂਦੀ ਸੀ। (ਫਰੀਡਮ ਐਟ ਮਿਡਨਾਈਟ-98)। ਬਾਬਾ ਸਾਹਿਬ ਨੇ ਭਵਿੱਖ ਬਾਰੇ ਸੋਚਿਆ ਕਿ ਉਹ ਅਛੂਤਾਂ ਦਾ ਪੱਧਰ ਇਸ ਹੱਦ ਤੀਕ ਚੁੱਕ ਦੇਵੇਗਾ ਕਿ ਉਹ ਦੇਸ਼ ਦੇ ਹਾਕਮ ਬਣ ਜਾਣਗੇ, ਤੇ ਜੇ ਉਹ ਉਸ ਮੰਤਵ ਨੂੰ ਪ੍ਰਾਪਤ ਕਰਨ ਵਿਚ ਫੇਲ੍ਹ ਹੋ ਗਿਆ ਤਾਂ ਲੋੜ ਜੋਗੇ ਧਨ ਨਾਲ ਇਕ ਪਿਸਤੌਲ ਖਰੀਦੇ ਕੇ ਆਪਣੇ-ਆਪ ਨੂੰ ਖਤਮ ਕਰ ਲਵੇਗਾ। (ਸੋਹਨ ਲਾਲ ਸ਼ਾਸਤਰੀ-22)

1942 'ਚ ਗਾਂਧੀ ਨੇ ਭਾਰਤ ਛੱਡੋ ਅੰਦੋਲਨ ਦਾ ਐਲਾਨ ਕਰ ਦਿੱਤਾ ਤਾਂ ਵਾਇਸਰਾਇ ਨੇ ਸਾਰੇ ਕੌਮੀ ਨੇਤਾਵਾਂ ਨੂੰ ਗ੍ਰਿਫਤਾਰ ਕਰਕੇ ਅੰਡੇਮਾਨ ਜੇਲ੍ਹਾਂ ਵਿਚ ਭੇਜਣ ਦਾ ਫੈਸਲਾ ਕਰ ਲਿਆ। ਸਾਰੇ ਉੱਚ ਜਾਤੀ ਦੇ ਕੌਂਸਲ ਮੈਂਬਰਾਂ ਨੇ ਮਤਾ ਪਾਸ ਕਰ ਦਿੱਤਾ, ਜਿਨ੍ਹਾਂ ਵਿਚ ਹਿੰਦੂ, ਮੁਸਲਮਾਨ, ਪਾਰਸੀ ਤੇ ਇਸਾਈ ਵੀ ਸ਼ਾਮਲ ਸਨ। ਪ੍ਰੰਤੂ ਬਾਬਾ ਸਾਹਿਬ ਨੇ ਇਸ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਵਾਇਸਰਾਏ ਨੂੰ ਕਿਹਾ ਕਿ ਗਾਂਧੀ ਨਹਿਰੂ, ਪਟੇਲ ਅਤੇ ਰਾਜਿੰਦਰ ਪ੍ਰਸ਼ਾਦ ਆਦਿ ਕੌਮੀ ਨੇਤਾ ਹਨ, ਜਿਨ੍ਹਾਂ ਦੀ ਲੜਾਈ ਆਪਣੇ ਦੇਸ ਦੀ ਆਜ਼ਾਦੀ ਪ੍ਰਾਪਤ ਕਰਨਾ ਹੈ। ਨਾ ਉਹ ਜੁਰਮੀ ਹਨ ਤੇ ਨਾ ਕਾਤਲ। ਉਹ ਭਾਰਤੀ ਲੋਕਾਂ ਦੇ ਨੇਤਾ ਹਨ। ਉਨ੍ਹਾਂ ਨੂੰ ਭਾਰਤੀ ਜੇਲ੍ਹਾਂ ਵਿਚ ਹੀ ਰੱਖਿਆ ਜਾਣਾ ਚਾਹੀਦਾ ਹੈ। ਨਤੀਜੇ ਵਜੋਂ ਉਹੀ ਕੁਝ ਹੋਇਆ ਜੋ ਬਾਬਾ ਸਾਹਿਬ ਨੇ ਕਿਹਾ (ਸੋਚਣਾ ਇਹ ਹੈ ਕਿ ਅਸਲ ਗੱਦਾਰ ਕੌਣ ਹਨ ?) ਤੇ ਨੇਤਾਵਾਂ ਨੂੰ ਭਾਰਤੀ ਜੇਲ੍ਹਾਂ ਅੰਦਰ ਰਾਜਸੀ ਕੈਦੀਆਂ ਵਾਲੀਆਂ ਸਹੂਲਤਾਂ ਵੀ ਪ੍ਰਦਾਨ ਕੀਤੀਆਂ ਗਈਆਂ। (ਪ੍ਰੰਤੂ ਜਦੋਂ ਅਸੀਂ ਇਤਿਹਾਸ ਫਰੋਲਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਬਾਬਾ ਸਾਹਿਬ ਦੇ ਤਿੰਨ ਮੁੱਖ ਦੁਸ਼ਮਣ ਸਨ ਪਟੇਲ, ਗਾਂਧੀ ਅਤੇ ਲੁਕਵੇਂ ਰੂਪ ਵਿਚ ਨਹਿਰੂ)।

ਰੱਬ ਬਾਰੇ ਬਾਬਾ ਸਾਹਿਬ ਨੇ ਦਲਿਤਾਂ ਨੂੰ ਦੱਸਣ ਦਾ ਯਤਨ ਕੀਤਾ ਕਿ ਹੇਠਾਂ ਉੱਪਰ ਕੋਈ ਰੱਬ ਨਹੀਂ ਹੈ। ਇਹ ਤਾਂ ਬ੍ਰਾਹਮਣ ਪੁਜਾਰੀਆਂ ਦੇ ਦਿਮਾਗ ਦੀ ਘਾੜਤ ਹੈ। ਕਰਮਾਂ ਦਾ ਸਿਧਾਂਤ ਬ੍ਰਾਹਮਣਵਾਦੀ ਉਚ-ਨੀਚ ਦੀ ਮਨੋਘੜਤ ਕਹਾਣੀ ਹੈ। ਦਲਿਤ ਜਮਾਤਾਂ ਦੇ ਲੋਕ ਵੀ ਚੰਗੇ ਤੇ ਪਵਿੱਤਰ ਪਾਣੀ ਵਾਂਗ ਪਵਿੱਤਰ ਹੀ ਜਨਮੇ ਹਨ। ਅਛੂਤਪਣ ਦਾ ਸਿਧਾਂਤ ਬ੍ਰਾਹਮਣਵਾਦ ਅਤੇ ਇਸ ਦੇ ਗ੍ਰੰਥਾਂ ਦੁਆਰਾ ਥੋਪਿਆ ਗਿਆ ਹੈ। ਡਾਕਟਰ ਅੰਬੇਡਕਰ ਨੇ ਅਛੂਤਾਂ ਅਤੇ ਅਛੂਤ ਕਬੀਲਿਆਂ ਵਿਚੋਂ ਆਈ ਏ ਐੱਸ ਆਈ ਸੀ ਐੱਸ ਅਤੇ ਮੰਤਰੀ ਪੈਦਾ ਕੀਤੇ ਹਨ, ਪ੍ਰੰਤੂ ਮਹਾਤਮਾ ਗਾਂਧੀ ਨੇ ਅਛੂਤਾਂ ਦੀਆਂ ਗਲੀਆਂ ਕੱਛੀਆਂ ਹਨ ਅਤੇ ਮੋਚੀਆਂ ਦੀ ਇਕ ਫੌਜ ਤਿਆਰ ਕੀਤੀ ਹੈ। ਉਸ ਨੇ ਆਦਰਸ਼ ਸਫਾਈ ਸੇਵਕ ਅਤੇ ਗੁਲਾਮ ਪੈਦਾ ਕੀਤੇ ਹਨ। ..... ਗਾਂਧੀ ਨੇ ਗੁਲਾਮਾਂ ਨੂੰ ਵਧੀਆ ਗੁਲਾਮ ਬਣਾਉਣਾ ਚਾਹਿਆ।... ਉਸ ਨੇ ਉਨ੍ਹਾਂ ਨੂੰ (ਅਛੂਤਾਂ) ਭਾਵ ਆਪਣੀ ਮੁਕਤੀ ਅਤੇ ਤਰੱਕੀ ਦੇ ਰਸਤੇ ਤੋਂ ਦੂਰ ਕਰਨ ਲਈ ਪੂਰੀ ਵਾਹ ਲਗਾਈ।

1937 ਵਿਚ ਕੇਂਦਰੀ ਸੂਬੇ ਮੱਧ ਪ੍ਰਦੇਸ਼ ਵਿਚ ਕਾਂਗਰਸੀ ਵਜ਼ਾਰਤ ਬਣੀ। ਡਾਕਟਰ ਖਾਰੇ ਇਸ ਦਾ ਮੁਖੀ ਸੀ। ਉਸ ਨੇ ਇਕ ਅਛੂਤ ਅਗਨੀ ਬੋਸ ਨੂੰ (ਜੋ ਕਾਂਗਰਸ ਦਾ ਚਮਚਾ ਸੀ) ਰਾਜ ਮਤੰਗੀ ਮੰਡਲ ਵਿਚ ਸ਼ਾਮਲ ਕਰ ਲਿਆ। ਪ੍ਰੰਤੂ ਮਹਾਤਮਾ ਗਾਂਧੀ ਨੇ ਇਸ ਦੀ ਸਖਤ ਆਲੋਚਨਾ ਕੀਤੀ ਤੇ ਖਾਰੇ ਨੂੰ ਸਲਾਹ ਦਿੱਤੀ ਕਿ ਅਛੂਤਾਂ ਦੇ ਦਿਮਾਗਾਂ ਵਿਚ ਇੰਨੀਆਂ ਉੱਚੀਆਂ ਇੱਛਾਵਾਂ, ਭਾਵਨਾਵਾਂ ਨਾ ਪੈਦਾ ਕੀਤੀਆਂ ਜਾਣ। ਤੇ ਅਖੀਰ ਡਾ. ਖਾਰੇ ਨੂੰ ਇਹ ਸਜ਼ਾ ਮਿਲੀ ਕਿ ਉਸ ਨੂੰ ਮੁੱਖ ਮੰਤਰੀ ਦੇ ਪਦ ਤੋਂ ਹੱਥ ਧੋਣੇ ਪਏ।-19.

ਭਾਰਤ ਨੈਸ਼ਨਲ ਕਾਂਗਰਸ ਦੀ ਪ੍ਰਧਾਨ ਸ੍ਰੀਮਤੀ ਸਰੋਜਨੀ ਨਾਈਡੋ ਨੇ ਲਾਰਡ ਮਾਊਂਟ ਬੈਟਨ ਨੂੰ ਦੱਸਿਆ-"ਜਦੋਂ ਉਹ ਕਲਕੱਤਾ ਸਟੇਸ਼ਨ ਦੇ ਪਲੇਟ ਫਾਰਮ 'ਤੇ ਉੱਤਰਦਾ, ਇਕ ਲੋੜੀਂਦੀ ਤੀਜੇ ਦਰਜੇ ਦੇ ਵਾਹਨ ਵਿਚੋਂ ਭੀੜ ਨੂੰ ਵੇਖ ਰਿਹਾ ਹੁੰਦਾ ਕਿ ਉਹ ਇਕੱਲਾ ਹੈ, ਉਸ ਦੀ ਕੋਈ ਹਿਫਾਜ਼ਤ ਨਹੀਂ ਪ੍ਰੰਤੂ ਉਹ ਇਹ ਨਹੀਂ ਜਾਣਦਾ ਹੁੰਦਾ ਸੀ ਕਿ ਉੱਥੇ ਸਾਡੇ ਦਰਜਨਾਂ ਹੀ ਲੋਕ (ਉੱਚੀ ਜਾਤੀ ਦੇ) ਜਿਨ੍ਹਾਂ ਨੇ 'ਅਛੂਤਾਂ ਵਾਲੇ ਕੱਪੜੇ' ਪਾਏ ਹੁੰਦੇ ਸਨ, ਉਸ ਦੇ ਮਗਰ-ਮਗਰ ਤੁਰ ਰਹੇ ਹੁੰਦੇ ਹਨ।" ਕਮਿਊਨਲ ਐਵਾਰਡ ਰਾਹੀਂ ਅਛੂਤਾਂ ਤੇ ਧਾਰਮਿਕ ਘੱਟ ਗਿਣਤੀਆਂ ਨੂੰ ਰਾਖਵੇਂ ਤੇ ਵੱਖਰੇ ਅਧਿਕਾਰ 1932 ਵਿਚ ਮਿਲੇ। ਸਰਕਾਰ ਨੇ 1934 ਵਿਚ ਰਾਖਵੀਆਂ ਸੀਟਾਂ ਪ੍ਰਤੀ ਹਦਾਇਤਾਂ ਜਾਰੀ ਕੀਤੀਆਂ, ਪ੍ਰੰਤੂ ਇਸ ਬਾਰੇ 1942 ਤੱਕ ਕੋਈ ਪ੍ਰਵਾਹ ਨਾ ਕੀਤੀ ਗਈ। ਜੁਲਾਈ 1942 'ਚ ਬਾਬਾ ਸਾਹਿਬ ਵਾਇਸਰਾਏ ਕੌਂਸਲ ਵਿਚ ਮੈਂਬਰ ਨਿਯੁਕਤ ਹੋਏ ਤਾਂ ਉਨ੍ਹਾਂ ਅਕਤੂਬਰ 1943 ਵਿਚ ਪਹਿਲਾਂ 8.5 ਪ੍ਰਤੀਸ਼ਤ ਤੇ ਫੇਰ 12.5 ਪ੍ਰਤੀਸ਼ਤ ਰਾਖਵਾਂਕਰਨ ਦੀਆਂ ਹਦਾਇਤਾਂ ਜਾਰੀ ਕਰਵਾ ਕੇ ਰਾਖਵਾਂਕਰਨ ਲਾਗੂ ਕੀਤਾ।

**ਘੱਟ ਗਿਣਤੀਆਂ ਦਾ ਰਾਖਵਾਂਕਰਨ**

1947 ਦੀ ਆਜ਼ਾਦੀ ਤੋਂ ਬਾਅਦ ਮੁਸਲਮਾਨਾਂ, ਇਸਾਈਆਂ, ਪਾਰਸੀਆਂ, ਸਿੱਖਾਂ ਅਤੇ ਐਂਗਲੋ ਇੰਡੀਅਨ ਦਾ ਰਾਖਵਾਂਕਰਨ ਖਤਮ ਕਰ ਦਿੱਤਾ ਗਿਆ, ਕਿਉਂਕਿ ਧਾਰਮਿਕ ਘੱਟ ਗਿਣਤੀਆਂ ਦੇ ਸਾਰੇ ਲੀਡਰਾਂ ਨੇ ਆਪਣਾ ਰਾਖਵਾਂਕਰਨ ਖਤਮ ਕਰਨ ਦਾ ਮਤਾ ਪਾਸ ਕਰ ਦਿੱਤਾ। ਬ੍ਰਾਹਮਣ ਬਾਣੀਆਂ ਜਮਾਤ ਨੇ ਉਨ੍ਹਾਂ ਸਭ ਨੂੰ ਖਰੀਦ ਲਿਆ। ਜਿਵੇਂ ਇਸਾਈ ਨੇਤਾ ਮਹਾਰਾਜ ਸਿੰਘ ਨੂੰ ਅਤੇ ਪਾਰਸੀ ਲੀਡਰ ਮੋਦੀ ਨੂੰ ਬੰਬੇ, ਯੂ ਪੀ ਦੇ ਗਵਰਨਰ ਬਣਾ ਦਿੱਤਾ। ਮੌਲਾਨਾ ਅਬੁੱਲ ਕਲਾਮ ਆਜ਼ਾਦ ਨੇ ਮੀਟਿੰਗਾਂ 'ਚ ਆਉਣਾ ਬੰਦ ਕਰ ਦਿੱਤਾ। ਅਜਿਹਾ ਉਸ ਨੇ ਆਪਣੇ ਕਾਂਗਰਸੀ ਮਾਲਕਾਂ ਦੀ ਖੁਸ਼ੀ ਲਈ ਕੀਤਾ। ਸਰਦਾਰ ਭਾਈ ਪਟੇਲ ਬਾਬਾ ਸਾਹਿਬ ਦਾ ਵਿਰੋਧੀ ਸੀ ਤੇ ਗਾਂਧੀ ਭਗਤ ਸੀ। ਫਿਰ ਵੀ ਬਾਬਾ ਸਾਹਿਬ ਨੇ 1947-48 ਦੀਆਂ ਘੱਟ ਗਿਣਤੀ ਮੀਟਿੰਗਾਂ ਵਿਚ ਇਨ੍ਹਾਂ ਸਭ ਦੇ ਰਾਖਵਾਂਕਰਨ ਨੂੰ ਖਤਮ ਕਰਨ ਦਾ ਡਟਵਾਂ ਵਿਰੋਧ ਕੀਤਾ, ਜੋ ਕਿ ਅਸੰਬਲੀਆਂ ਅਤੇ ਨੌਕਰੀਆਂ ਵਿਚ ਮਿਲਣਾ ਸੀ। ਪ੍ਰੰਤੂ ਧਾਰਮਿਕ ਘੱਟ ਗਿਣਤੀ ਨੇਤਾਵਾਂ ਨੇ ਆਪਣੇ ਨਿੰਜੀ ਹਿਤਾਂ ਲਈ ਕੌਮੀ ਹਿਤ ਤਿਆਗ ਕੇ, ਬਾਬਾ ਸਾਹਿਬ ਦਾ ਡਟਵਾਂ ਵਿਰੋਧ ਕੀਤਾ। ਸਿੱਟੇ ਵਜੋਂ ਧਾਰਮਿਕ ਘੱਟ ਗਿਣਤੀਆਂ ਦਾ ਰਾਖਵਾਂਕਰਨ ਖਤਮ ਹੋ ਗਿਆ, ਪ੍ਰੰਤੂ ਅਛੂਤਾਂ ਦਾ ਰਾਖਵਾਂਕਰਨ ਜੋ ਅਧਿਕਾਰ ਹੈ ਭੀਖ ਨਹੀਂ, 1950 ਦੇ ਸੰਵਿਧਾਨ ਵਿਚ ਦਰਜ ਹੋ ਗਿਆ।

ਬਾਬਾ ਸਾਹਿਬ ਨੇ ਸੰਸਦ ਵਿਚ ਕਿਹਾ ਸੀ ਕਿ ਅਛੂਤਾਂ ਲਈ ਰਾਜਨੀਤਿਕ ਰਾਖਵਾਂਕਰਨ ਉਨ੍ਹਾਂ ਦੀ ਮੌਤ ਤੋਂ ਪਹਿਲਾਂ ਖਤਮ ਹੋ

ਜਾਣਾ ਚਾਹੀਦਾ ਹੈ, ਪ੍ਰੰਤੂ ਕਾਂਗਰਸ ਨੇ ਅਜਿਹਾ ਨਾ ਕੀਤਾ, ਕਿਉਂਕਿ ਉਨ੍ਹਾਂ ਨੂੰ 85 ਪ੍ਰਤੀਸ਼ਤ ਮੂਲ ਨਿਵਾਸੀਆਂ ਉੱਪਰ ਰਾਜ ਕਰਨ ਲਈ, ਅਨੁਸੂਚਿਤ ਜਾਤੀਆਂ ਤੇ ਕਬੀਲਿਆਂ ਆਦਿ ਵਿਚੋਂ ਚਮਚਿਆਂ ਦੀ ਵੱਡੀ ਲੋੜ ਸੀ। ਇਹ ਰਾਖਵਾਂਕਰਨ ਅੱਜ ਵੀ ਜਾਰੀ ਹੈ ਤੇ ਕੋਈ ਹਿੰਦੂ ਇਸ ਰਾਖਵਾਂਕਰਨ ਵਿਰੁੱਧ ਪੂਰੇ ਭਾਰਤ ਅੰਦਰ ਕਿਧਰੇ ਵੀ ਆਵਾਜ਼ ਨਹੀਂ ਕੱਢਦਾ। ਉਨ੍ਹਾਂ ਨੂੰ ਇਸ ਬਲ ਨਾਲ ਰਾਜ ਮਿਲਦਾ ਚਲਾ ਜਾ ਰਿਹਾ ਹੈ। ਬਾਬਾ ਸਾਹਿਬ ਨੇ 1944 ਵਿਚ ਸਿੱਖਿਆ ਮੰਤਰਾਲੇ ਅੰਦਰ ਅਨੁਸੂਚਿਤ ਜਾਤੀ ਵਜ਼ੀਫਾ ਬੋਰਡ ਸਥਾਪਿਤ ਕੀਤਾ ਤਾਂ ਕਿ ਅਛੂਤ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਕੇ ਆਜ਼ਾਦ ਦੇਸ਼ਾਂ ਦੇ ਮਾਹੌਲ ਵਿਚ ਉੱਚੀ ਸਿੱਖਿਆ ਲਈ ਭੇਜਿਆ ਜਾ ਸਕੇ। ਇਹ ਸਕੀਮ 1946 ਤੱਕ ਚੱਲੀ। ਪ੍ਰੰਤੂ ਜਦੋਂ ਸੀ ਰਾਜਗੁਪਾਲਚਾਰੀਆ ਸਿੱਖਿਆ ਮੰਤਰੀ ਬਣਿਆ ਤਾਂ ਇਹ ਸਕੀਮ ਬੰਦ ਕਰ ਦਿੱਤੀ ਗਈ। ਉਹ ਅਛੂਤਾਂ ਦੀ ਉੱਚੀ ਸਿੱਖਿਆ ਦੇ ਵਿਰੁੱਧ ਸੀ। ਉਸ ਨੇ ਜੱਦੀ ਕਿੱਤੇ ਵੀ ਵਕਾਲਤ ਕੀਤੀ ਤਾਂ ਕਿ ਜਾਤੀ ਕਿੱਤੇ ਅਤੇ ਜਾਤਾਂ ਚੱਲਦੀਆਂ ਰਹਿਣ। ਬਾਬਾ ਸਾਹਿਬ 1942 ਤੋਂ 1946 ਤੱਕ ਵਾਇਸਰਾਏ ਦੇ ਲੇਬਰ ਮੈਂਬਰ ਰਹੇ। ਉਨ੍ਹਾਂ ਨੇ ਲਗਪਗ 40 ਲੇਬਰ ਕਾਨੂੰਨ ਪਾਸ ਕੀਤੇ ਤਾਂ ਕਿ ਭਾਰਤੀ ਮਜ਼ਦੂਰਾਂ ਦੀ ਤਰਸਯੋਗ ਹਾਲਤ ਨੂੰ ਬਦਲਿਆ ਜਾ ਸਕੇ।

ਉਸ ਨੇ ਕੰਮ ਦੇ ਘੰਟੇ ਨੀਯਤ ਕੀਤੇ। ਮੁਆਵਜ਼ੇ ਦਾ ਕਾਨੂੰਨ ਪਾਸ ਕੀਤਾ ਤਾਂ ਕਿ ਜੇ ਕਿਸੇ ਦੇ ਸਰੀਰ ਦਾ ਅੰਗ ਕੱਟਿਆ ਜਾਵੇ ਤਾਂ ਮੌਤ ਹੋ ਜਾਵੇ ਤਾਂ ਉਸ ਨੂੰ ਮੁਆਵਜ਼ਾ ਮਿਲੇ। ਉਨ੍ਹਾਂ ਦੇ ਕੰਮ ਦੀ ਪੂਰੀ ਰਕਮ ਦੇਣ ਲਈ ਕਾਨੂੰਨ ਪਾਸ ਕੀਤਾ। ਕੋਲਾ, ਸੋਨਾ ਅਤੇ ਤਾਂਬਾ ਖਾਨਾਂ ਵਿਚ ਕੰਮ ਕਰਦੇ ਵਰਕਰਾਂ ਦੇ ਬਚਾਅ ਲਈ ਕਾਨੂੰਨ ਬਣਾਏ ਤੇ ਇਨ੍ਹਾਂ ਨੂੰ ਲਾਗੂ ਕਰਵਾਇਆ। ਉਸ ਨੇ ਮਜ਼ਦੂਰਾਂ ਅਤੇ ਉਦਯੋਗ ਮਾਲਕਾਂ ਦੇ ਝਗੜੇ ਨਿਪਟਾਉਣ ਲਈਆ ਵਿਸ਼ੇਸ਼ ਚੀਫ ਲੇਬਰ ਕਮਿਸ਼ਨਰ ਨਿਯੁਕਤ ਕੀਤਾ। ਸਾਰੇ ਭਾਰਤ ਵਿਚ ਅਨੇਕ ਲੇਬਰ ਅਫਸਰਾਂ ਦੀ ਨਿਯੁਕਤੀ ਕੀਤੀ। ਉਸ ਨੇ ਬੰਬੇ ਵਿਧਾਨ ਅਸੰਬਲੀ ਵਿਚ ਖੇਤੀ ਕਰਦੇ ਮਜ਼ਦੂਰਾਂ ਦੀ ਜ਼ਮੀਨ ਦੇ ਨਾਲ ਮਜ਼ਦੂਰ ਵੇਚਣ ਵਾਲੀ ਪ੍ਰਥਾ ਨੂੰ ਖਤਮ ਕਰਨ ਦਾ ਬਿੱਲ ਪੇਸ਼ ਕੀਤਾ। 19 ਮਾਰਚ 1928 ਨੂੰ ਬਾਬਾ ਸਾਹਿਬ ਨੇ ਜਬਰੀ ਵਗਾਰ ਵਿਰੁੱਧ ਘੋਲ ਲੜਿਆ। ਉਨ੍ਹਾਂ ਨੇ ਬੰਬਈ ਵਿਧਾਨ ਪ੍ਰੀਸ਼ਦ ਵਿਚ ਇਕ ਬਿੱਲ ਪੇਸ਼ ਕੀਤਾ, ਜੋ ਸਰਕਾਰੀ ਵਗਾਰ ਵਿਰੁੱਧ ਸੀ। ਜੇ ਕੋਈ ਅਛੂਤ ਹਾਜ਼ਰ ਨਾ ਹੋਵੇ ਤਾਂ ਉਸ ਦੇ ਰਿਸ਼ਤੇਦਾਰ ਨੂੰ ਵਗਾਰ 'ਤੇ ਲਿਜਾਇਆ ਜਾਂਦਾ ਸੀ।

ਉਨ੍ਹਾ ਕਿਹਾ : ਮੇਰੇ ਵਿਚਾਰ ਵਿਚ ਅੱਜ ਦੀ ਸਭ ਤੋਂ ਵੱਡੀ ਲੋੜ ਹੈ ਕਿ ਲੋਕਾਂ ਵਿਚ ਸਾਂਝੀ ਕੌਮੀਅਤ ਦਾ ਅਹਿਸਾਸ ਪੈਦਾ ਕੀਤਾ ਜਾਵੇ। ਉਨ੍ਹਾਂ ਅੰਦਰ ਇਹ ਜਜ਼ਬਾ ਨਹੀਂ ਕਿ ਉਹ ਸਭ ਤੋਂ ਪਹਿਲਾਂ ਭਾਰਤੀ ਅਤੇ ਪਿੱਛੋਂ ਹਿੰਦੂ-ਮੁਸਲਮਾਨ ਜਾਂ ਸਿੰਧੀ ਅਤੇ ਕਰਨਾਟਕੀ ਹਨ। ਇਹ ਜਜ਼ਬਾ ਕਿ ਪਹਿਲਾਂ ਤੇ ਆਖਰ ਉਹ ਭਾਰਤੀ ਹਨ, ਪੈਦਾ ਕੀਤਾ ਜਾਵੇ। ਜੇਕਰ ਇਹ ਆਦਰਸ਼ ਹੋਵੇ ਤਾਂ ਫਿਰ ਅਜਿਹੀ ਕੋਈ ਗੱਲ ਨਹੀਂ ਕਰਨੀ ਚਾਹੀਦੀ, ਜਿਸ ਨਾਲ ਇਲਾਕਾਪ੍ਰਸਤੀ ਅਤੇ ਜਮਾਤੀ ਚੇਤਨਾ ਉਪਜਦੀ ਹੋਵੇ।

ਜੂਨ 1928 ਵਿਚ ਬਾਬਾ ਸਾਹਿਬ ਨੇ ਅਛੂਤ ਵਿਦਿਆਰਥੀਆਂ ਵਾਸਤੇ ਹੋਸਟਲ ਖੋਲ੍ਹੇ। ਇਕ ਮਹੀਨੇ ਬਾਅਦ ਉਨ੍ਹਾਂ ਡੀਪਰੈਸਡ ਕਲਾਸਿਜ਼ ਵਿੱਦਿਆ ਸੁਸਾਇਟੀ ਕਾਇਮ ਕੀਤੀ ਤਾਂ ਕਿ ਪੱਛੜੇ ਵਰਗਾਂ ਦੇ ਲੋਕ ਵਿੱਦਿਆ ਪ੍ਰਾਪਤ ਕਰ ਸਕਣ। ਉਨ੍ਹਾਂ ਸਰਕਾਰ ਨੂੰ ਡੀਪਰੈਸਡ ਕਲਾਸਜ਼ਿ ਦੇ ਵਿਦਿਆਰਥੀਆਂ ਲਈ ਹੋਸਟਲ ਖੋਲ੍ਹਣ ਦੀ ਅਪੀਲ ਕੀਤੀ। ਬੰਬਈ ਦੇ ਗਵਰਨਰ ਨੇ 8 ਅਕਤੂਬਰ 1928 ਨੂੰ ਪੰਜ ਹੋਸਟਲ ਖੋਲ੍ਹਣ ਦਾ ਐਲਾਨ ਕੀਤਾ। ਸਾਈਮਨ ਕਮਿਸ਼ਨ 85 ਪ੍ਰਤੀਸ਼ਤ ਲੋਕਾਂ ਦੇ ਹਿਤ ਵਿਚ ਭੁਗਤਿਆ। ਸਾਈਮਨ ਕਮਿਸ਼ਨ ਦੀ ਰਿਪੋਰਟ ਮਈ 1930 ਵਿਚ ਛਪੀ। ਕਮਿਸ਼ਨ ਨੇ ਸਿਫਾਰਸ਼ ਕੀਤੀ ਕਿ ਭਾਰਤ ਦੀਆਂ ਰਾਜਨੀਤਿਕ ਪਾਰਟੀਆਂ ਕਿਸੇ ਇਕ ਗੱਲ 'ਤੇ ਸਹਿਮਤ ਨਹੀਂ, ਇਸ ਲਈ ਵੱਖਰੇ ਚੋਣ ਖੇਤਰਾਂ ਦਾ ਸਿਲਸਿਲਾ ਜਾਰੀ ਰਹਿਣਾ ਚਾਹੀਦਾ ਹੈ।

ਇਸੇ ਲਈ ਬਾਬਾ ਸਾਹਿਬ ਨੇ ਕਿਹਾ ਸੀ 'ਆਜ਼ਾਦ ਭਾਰਤ ਦਾ ਵਿਧਾਨ ਬਣਾਉਣ ਸਮੇਂ ਅਲੱਗ-ਅਲੱਗ ਹਿੰਦੁਸਤਾਨੀਆਂ ਦੀ ਹਾਲਤ ਦਾ ਧਿਆਨ ਜ਼ਰੂਰ ਰੱਖਣਾ ਪਵੇਗਾ। (ਭਾਵ ਅਧਿਕਾਰਾਂ ਦੀ ਵੰਡ ਇਸ ਹਿਸਾਬ ਨਾਲ ਕਰਨੀ ਹੋਵੇਗੀ ਕਿ ਭਾਰਤੀ ਕੌਮ ਵਿਚ ਬਰਾਬਰੀ ਆ ਸਕੇ ਤੇ ਸਾਰੇ ਇਕ ਸਾਮਾਨ ਜੀਵਨ ਬਤੀਤ ਕਰ ਸਕਣ।) ਤੇ ਜਿਹੜੀ ਸਕੀਮ ਉਨ੍ਹਾਂ ਦਲਿਤ ਵਰਗਾਂ ਦੀ ਸੁਰੱਖਿਆ ਬਾਰੇ ਬਣਾਈ ਉਹ ਇਸ ਪ੍ਰਕਾਰ ਹੈ : "ਬੁਨਿਆਦੀ ਅਧਿਕਾਰਾਂ ਸੰਬੰਧੀ ਐਲਾਨ ਵਿਚ ਕਿਹਾ ਗਿਆ ਸੀ ਕਿ ਦਲਿਤ ਵਰਗਾਂ ਨੂੰ ਦੂਜੇ ਸ਼ਹਿਰੀਆਂ ਦੇ ਬਰਾਬਰ ਨਾਗਰਿਕ ਅਧਿਕਾਰ ਦਿੱਤੇ ਜਾਣ। ਛੂਤ-ਛਾਤ ਦਾ ਖਾਤਮਾ ਕੀਤਾ ਜਾਵੇ। ਕਾਨੂੰਨ ਅੰਦਰ ਹਰ ਪ੍ਰਕਾਰ ਦੇ ਵਿਤਕਰੇ, ਭਿੰਨ ਭੇਦ, ਦੰਡ, ਘਾਟਾ ਅਤੇ ਅਲਾਭ ਸਮਾਪਤ ਕੀਤੇ ਜਾਣ। ਦਲਿਤ ਵਰਗਾਂ ਨੂੰ ਵਿਧਾਨ ਸਭਾਵਾਂ ਵਿਚ ਆਪਣੇ ਨੁਮਾਇੰਦੇ ਵੱਖਰੇ ਚੋਣਕਾਰਾਂ ਰਾਹੀਂ ਆਪ ਚੁਣਨ ਦੀ ਖੁੱਲ੍ਹ ਹੋਵੇ। ਦਲਿਤ ਵਰਗਾਂ (ਐੱਸ ਸੀ, ਐੱਸ ਟੀ, ਬੀ ਸੀ) ਨੂੰ ਸਰਕਾਰੀ ਨੌਕਰੀਆਂ ਵਿਚ ਪੂਰੀ ਨੁਮਾਇੰਦਗੀ ਦਿੱਤੀ ਜਾਵੇ ਅਤੇ ਕਰਮਚਾਰੀਆਂ ਦੀ ਭਰਤੀ ਅਤੇ ਕੰਟਰੋਲ ਲਈ ਸਰਵਿਸ ਕਮਿਸ਼ਨ ਸਥਾਪਤ ਕੀਤੇ ਜਾਣ।"

ਬਾਬਾ ਸਾਹਿਬ ਨੇ ਔਰਤਾਂ ਨੂੰ ਸੰਬੋਧਨ ਕਰਦਿਆਂ ਕਿਹਾ -

"ਜੇਕਰ ਤੁਸੀਂ ਆਪਣੀ ਗੁਲਾਮੀ ਦੀਆਂ ਬੇੜੀਆਂ ਕੱਟਣ ਲਈ ਦ੍ਰਿੜ੍ਹ ਹੋ ਅਤੇ ਇਸ ਲਈ ਹਰ ਪ੍ਰਕਾਰ ਦੇ ਤਸੀਹੇ ਝੱਲਣ ਲਈ ਤਿਆਰ ਹੋ ਤਾਂ ਤੁਹਾਡੇ ਲਈ ਅਧਿਕਾਰ ਪ੍ਰਾਪਤ ਕਰਨ ਖਾਤਰ ਜੋ ਘੋਲ ਮੈਂ ਲੜਾਂਗਾ, ਉਸ ਦੀ ਜਿੱਤ ਦਾ ਸਿਹਰਾ ਤੁਹਾਡੇ ਹੀ ਸਿਰ ਬੱਝੇਗਾ।"

**ਜੋ ਯਾਦ ਪੱਤਰ ਪੇਸ਼ ਕੀਤਾ ਗਿਆ**

1. ਦਲਿਤ ਵਰਗਾਂ ਨੂੰ ਸਰਕਾਰੀ ਨੌਕਰੀਆਂ, ਫੌਜ ਅਤੇ ਪੁਲਿਸ ਵਿਚ ਭਰਤੀ ਕੀਤਾ ਜਾਵੇ। ਪੰਜਾਬ ਵਿਚ ਲੈਂਡ 'ਐਲੀਨੇਸ਼ਨ ਐਕਟ' ਰਾਹੀਂ ਅਛੂਤਾਂ ਉੱਪਰ ਜ਼ਮੀਨ ਦੇ ਮਾਲਕ ਨਾ ਬਣ ਸਕਣ ਦੀ ਪਾਬੰਦੀ ਦੂਰ ਕੀਤੀ ਜਾਵੇ। (ਸਪੱਸ਼ਟ ਹੈ ਕਿ ਇਸ ਸਦੀ ਤੱਕ ਵੀ ਅਛੂਤ ਕਿਸੇ ਜ਼ਮੀਨ ਜਾਇਦਾਦ ਦੇ ਮਾਲਕ ਨਹੀਂ ਬਣ ਸਕਦੇ ਸਨ) ਅਛੂਤਾਂ ਨੂੰ ਰਾਜਪਾਲ ਜਾਂ ਗਵਰਨਰ ਜਨਰਲ ਪਾਸ ਰਾਜ ਪ੍ਰਬੰਧ ਵਿਰੁੱਧ ਸ਼ਿਕਾਇਤ ਕਰਨ ਦੀ ਖੁੱਲ੍ਹ ਦਿੱਤੀ ਜਾਵੇ। (ਭਾਵ ਅਛੂਤਾਂ ਨੂੰ ਕੁੱਟ ਖਾ ਕੇ ਰੋਣ ਦਾ ਤੇ ਦੁਖ ਦੱਸਣ ਦਾ ਵੀ ਅਧਿਕਾਰ ਨਹੀਂ ਸੀ।)

ਕਿੰਨਾ ਦ੍ਰਿੜ੍ਹ ਵਿਸ਼ਵਾਸੀ ਸੀ ਉਹ ਮਹਾਨ ਪੁਰਸ਼ : ਜੋ ਆਖਦਾ ਸੀ :- "ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਹੈ ਕਿ ਦਲਿਤ ਵਰਗਾਂ ਦੇ ਲੋਕ ਮੇਰੇ ਕੰਮ ਤੋਂ ਸੰਤੁਸ਼ਟ ਹਨ। ਉਨ੍ਹਾਂ ਨੂੰ ਮੇਰੇ 'ਤੇ ਪੂਰਨ ਵਿਸ਼ਵਾਸ ਹੈ ਅਤੇ ਜਿਸ ਉਦੇਸ਼ ਲਈ ਮੈਂ ਸੰਘਰਸ਼ ਕਰ ਰਿਹਾ ਹਾਂ, ਉਸ ਪਿੱਛੇ

ਉਹ (ਭਾਵ ਦੁਖੀ ਲੋਕ) ਤਕੜੇ ਹੋ ਕੇ ਖਲੋਤੇ ਹਨ, ਮੈਂ ਇਹ ਪ੍ਰਣ ਕੀਤਾ ਹੋਇਆ ਹੈ ਕਿ ਮੈਂ ਉਨ੍ਹਾਂ ਦੱਬੇ-ਕੁਚਲੇ ਲੋਕਾਂ, ਜਿਨ੍ਹਾਂ ਵਿਚ ਮੈਂ ਪੈਦਾ ਹੋਇਆ ਹਾਂ, ਪਲਿਆ ਅਤੇ ਰਹਿਆ ਹਾਂ, ਦੀ ਸੇਵਾ ਕਰਦਾ ਹੀ ਮਰਾਂਗਾ। ਮੈਂ ਸਹੀ ਰਸਤੇ ਤੋਂ ਇਕ ਇੰਚ ਵੀ ਪਿੱਛੇ ਨਹੀਂ ਹਟਾਂਗਾ ਚਾਹੇ ਮੇਰੀ ਕਿੰਨੀ ਵੀ ਵਿਰੋਧਤਾ ਜਾਂ ਆਲੋਚਨਾ ਕਿਉਂ ਨਾ ਹੋਵੇ।" ਬਾਬਾ ਸਾਹਿਬ ਨੇ ਗਾਂਧੀ ਨੂੰ ਕਿਹਾ, "ਤੁਸੀਂ ਸਾਡੇ ਨਾਲ ਵਧੀਕੀ ਕਰ ਰਹੇ ਹੋ।"

ਗਾਂਧੀ : "ਵਧੀਕੀ ਕਰਨਾ ਹੀ ਮੇਰੇ ਭਾਗਾਂ ਵਿਚ ਰਿਹਾ ਹੈ। ਇਹ ਮੇਰੇ ਵੱਸ ਵਿਚ ਨਹੀਂ ਹੈ। ਤੁਸੀਂ ਕਹਿੰਦੇ ਹੋ ਕਿ ਤੁਸੀਂ ਮੇਰੀ ਜਾਨ ਬਚਾਉਣਾ ਚਾਹੁੰਦੇ ਹੋ। ਤੁਸੀਂ ਜਾਣਦੇ ਹੋ ਕਿ ਮੇਰਾ ਜੀਵਨ ਕਿਸ ਤਰ੍ਹਾਂ ਬਚ ਸਕਦਾ ਹੈ। ਮੇਰੀ ਜਾਨ ਬਚਾ ਦਿਉ.... ਮੇਰਾ ਜੀਵਨ ਤੁਹਾਡੀ ਜੇਬ ਵਿਚ ਹੈ।" 12 ਫਰਵਰੀ 1933 ਨੂੰ ਮੰਦਰ ਬਾਰੇ ਬਿੱਲ 'ਤੇ ਬੋਲਦਿਆਂ ਬਾਬਾ ਸਾਹਿਬ ਨੇ ਕਿਹਾ-"ਗੁਨਾਹ ਅਤੇ ਦੁਰਾਚਾਰ ਇਸ ਲਈ ਬਰਦਾਸ਼ਤ ਨਹੀਂ ਕੀਤੇ ਜਾ ਸਕਦੇ ਕਿ ਬਹੁ-ਗਿਣਤੀ ਉਨ੍ਹਾਂ ਨੂੰ ਖਤਮ ਨਹੀਂ ਕਰਨਾ ਚਾਹੁੰਦੀ। ਅਛੂਤਾਂ ਦੇ ਖਿਆਲ ਵਿਚ ਛੂਤ-ਛਾਤ ਇਕ ਪਾਪਮਈ ਅਤੇ ਦੁਰਾਚਾਰੀ ਰਿਵਾਜ਼ ਹੈ।.... ਇਸ ਨੂੰ ਬਿਨਾਂ ਝਿਜਕ ਨਸ਼ਟ ਕਰ ਦੇਣਾ ਚਾਹੀਦਾ ਹੈ।" ਅਛੂਤਾਂ ਦੀ ਮੁਕਤੀ, ਉੱਚੀ ਵਿੱਦਿਆ, ਨੌਕਰੀਆਂ ਅਤੇ ਚੰਗੇਰੇ ਉਪਜੀਵਕਾਂ ਦੇ ਸਾਧਨਾਂ ਨਾਲ ਹੀ ਹੋ ਸਕਦੀ ਹੈ। ਇਕ ਵਾਰ ਜਦੋਂ ਉਹ ਸਮਾਜਿਕ ਜੀਵਨ ਵਿਚ ਠੀਕ ਸਥਾਨ 'ਤੇ ਪਹੁੰਚ ਜਾਣਗੇ ਤਾਂ ਉਨ੍ਹਾਂ ਦੀ ਇੱਜ਼ਤ ਹੋਣ ਲੱਗੇਗੀ।.... ਅਸੀਂ ਹਿੰਦੂ ਧਰਮ ਵਿਚ ਬਰਾਬਰਤਾ ਚਾਹੁੰਦੇ ਹਾਂ। ਉੱਚੇ ਵਰਗਾਂ ਲਈ ਵਿਸ਼ੇਸ਼ ਅਧਿਕਾਰ ਅਤੇ ਸਹੂਲਤਾਂ ਪਰ ਨਿਚਲੇ ਵਰਗਾਂ ਲਈ ਗਰੀਬੀ, ਇਹ ਹੁਣ ਬਰਦਾਸ਼ਤ ਨਹੀਂ ਹੋਵੇਗਾ। ਇਸ ਪਾੜੇ ਨੂੰ ਖਤਮ ਕਰਨਾ ਹੀ ਹੋਵੇਗਾ।

### ਬਾਬਾ ਸਾਹਿਬ ਦੀ ਲਹਿਰ ਦਾ ਨਿਸ਼ਾਨਾ

ਸਾਡੀ ਲਹਿਰ ਦਾ ਲਕਸ਼ ਹੈ, ਅੱਤਿਆਚਾਰ, ਅਨਿਆਂ, ਝੂਠੀਆਂ ਰਿਵਾਇਤਾਂ ਵਿਰੁੱਧ ਘੋਲ ਕਰਨਾ ਅਤੇ ਉੱਚੇ ਵਰਗਾਂ ਦੇ ਹਰ ਪ੍ਰਕਾਰ ਦੇ ਵਿਸ਼ੇਸ਼ ਅਧਿਕਾਰ ਖਤਮ ਕਰਕੇ ਗਰੀਬ ਜਨਤਾ ਦੀਆਂ ਗੁਲਾਮੀ ਦੀਆਂ ਬੇੜੀਆਂ ਤੋੜਨਾ।

### ਦਲਿਤ ਆਗੂ ਕਿਹੋ ਜਿਹੇ ਹੋਣ ?

"ਕਾਨੂੰਨ ਸਭਾ ਸੰਸਾਰਕ ਖੁਸ਼ੀਆਂ ਦਾ ਘਰ ਹੈ-ਤੁਸੀਂ ਕਾਨੂੰਨ ਘੜਨ ਦੀ ਤਾਕਤ ਕਾਬੂ ਕਰੋ। ਪੂਜਾ-ਪਾਠ, ਤਪ-ਤਪੱਸਿਆ ਜਾਂ ਵਰਤਾਂ 'ਤੇ ਸਮਾਂ ਨਸ਼ਟ ਕਰਨ ਦੀ ਥਾਂ ਕਾਨੂੰਨ ਘੜਨ ਦੀ ਤਾਕਤ ਪ੍ਰਾਪਤ ਕਰਨਾ ਲਈ ਉੱਦਮ ਕਰੋ। ਇਸੇ ਵਿਚ ਤੁਹਾਡੀ ਸ਼ਕਤੀ ਹੈ।.... ਚੇਤੇ ਰੱਖੋ ਕਿ ਕਿਸੇ ਫਿਰਕੇ ਦਾ ਗਿਣਤੀ ਵਿਚ ਬਹੁਤੇ ਹੋਣਾ ਹੀ ਕਾਫੀ ਨਹੀਂ। (ਜਿਵੇਂ ਮੂਲ ਨਿਵਾਸੀ 85 ਪ੍ਰਤੀਸ਼ਤ ਹਨ, ਪ੍ਰੰਤੂ ਆਰੀਅਨ 15 ਪ੍ਰਤੀਸ਼ਤ) ਉਸ ਦੇ ਲੋਕੀਂ ਸਦਾ ਸੰਗਠਿਤ, ਚਿੰਤਕ, ਤਕੜੇ, ਪੜ੍ਹੇ-ਲਿਖੇ, ਅਣਖੀ ਅਤੇ ਸਫਲਤਾ ਨੂੰ ਕਾਇਮ ਰੱਖਣ ਦੇ ਯੋਗ ਵੀ ਹੋਣੇ ਚਾਹੀਦੇ ਹਨ।" ਬਾਬਾ ਸਾਹਿਬ ਦਾ ਪ੍ਰਤੀਕਰਮ ਇਸ ਪ੍ਰਕਾਰ ਸੀ :

### ਹੜਤਾਲ ਬਾਰੇ

ਇਹ ਸੁਤੰਤਰਤਾ ਦਾ ਹੱਕ ਹੈ।..... ਜੇਕਰ ਆਜ਼ਾਦੀ ਦਾ ਹੱਕ ਇਕ ਰੱਬੀ ਅਧਿਕਾਰ ਹੈ ਤਾਂ ਹੜਤਾਲ ਕਰਨ ਦਾ ਹੱਕ ਇਕ ਪਵਿੱਤਰ ਅਧਿਕਾਰ ਹੈ।.... ਹੜਤਾਲ ਕਰਨ 'ਤੇ ਮਜ਼ਦੂਰਾਂ ਨੂੰ ਸਜ਼ਾ ਦੇਣਾ ਮਜ਼ਦੂਰਾਂ ਨੂੰ ਗੁਲਾਮੀ ਦੀ ਅਵਸਥਾ ਵੱਲ ਧੱਕਣਾ ਹੈ। ਸਮਝੌਤੇ ਦੀ ਗੱਲਬਾਤ ਹੜਤਾਲ ਰੋਕਣ ਦਾ ਬਹਾਨਾ ਨਹੀਂ ਹੋਣਾ ਚਾਹੀਦਾ।

### ਲੋਕਤੰਤਰ ਬਾਰੇ

ਇਹ ਕਿਹੋ ਜਿਹੀ ਸਰਕਾਰ ਹੈ ਜੋ ਖੁਦ ਨੂੰ (ਪਾਪੂਲਰ) ਹਰਮਨ ਪਿਆਰੀ ਕਹਿੰਦੀ ਹੈ ਅਤੇ ਮਜ਼ਦੂਰਾਂ ਦੀਆਂ ਵੋਟਾਂ ਨਾਲ ਚੋਣਾਂ ਜਿੱਤਣ ਦਾ ਦਾਅਵਾ ਕਰਦੀ ਹੈ, ਪ੍ਰੰਤੂ ਜਿਸ ਨੂੰ ਮਜ਼ਦੂਰਾਂ ਦੀ ਭਲਾਈ ਵਿਚ ਕੋਈ ਦਿਲਚਸਪੀ ਨਹੀਂ। ਹਾਕਮਾਂ ਦੇ ਵਿਚਾਰ ਵਿਚ ਇਹ ਲੋਕਤੰਤਰ ਹੋ ਸਕਦਾ ਹੈ, ਪ੍ਰੰਤੂ ਮੈਂ ਇਸ ਨੂੰ ਲੋਕਤੰਤਰ ਨਹੀਂ ਕਹਿ ਸਕਦਾ। ਇਹ ਤਾਂ ਮਜ਼ਦੂਰ ਵਰਗ ਨੂੰ, ਜੋ ਵਿੱਦਿਆ, ਰੋਜ਼ੀ ਕਮਾਉਣ ਦੇ ਸਾਧਨਾਂ, ਬੁੱਧੀ ਅਤੇ ਸੰਗਠਨ ਹੋਣ ਦੀ ਸ਼ਕਤੀ ਤੋਂ ਵਾਂਝੇ ਹਨ, ਗੁਲਾਮ ਬਣਾਉਣ ਵਾਲਾ ਲੋਕਤੰਤਰ ਹੈ। ਇਹ ਲੋਕਤੰਤਰ ਨਹੀਂ-ਲੋਕਤੰਤਰ ਦਾ ਮਖੌਲ ਹੈ-ਠੱਠਾ ਹੈ। ਉਦਯੋਗ ਵਿਚ ਸ਼ਾਂਤੀ ਕਾਇਮ ਰੱਖਣ ਲਈ ਮਜ਼ਦੂਰ ਨੂੰ ਮਾਲਕ ਦੀ ਜੰਜ਼ੀਰ ਨਾਲ ਨਹੀਂ ਬੰਨ੍ਹਿਆ ਜਾ ਸਕਦਾ।... ਇਹ ਤਾਂ ਉਨ੍ਹਾਂ ਲੋਕਾਂ ਦੀ ਸ਼ਾਂਤੀ ਹੈ ਜਿਨ੍ਹਾਂ ਦੇ ਪੇਟ ਭਰੇ ਹੋਏ ਹਨ, ਜਿਨ੍ਹਾਂ ਦੇ ਬਟਣ ਉਨ੍ਹਾਂ ਦੀਆਂ ਤੋਂਦਾਂ ਨਾਲ ਛੂੰਹਦੇ ਹਨ। ਸਾਨੂੰ ਅਜਿਹੀ ਸ਼ਾਂਤੀ ਨਹੀਂ ਚਾਹੀਦੀ।.... ਇਸ ਬਿੱਲ ਦਾ ਸਹੀ ਨਾਂ ਮਜ਼ਦੂਰਾਂ ਦੇ ਸ਼ਹਿਰੀ ਹੱਕਾਂ ਨੂੰ ਖਤਮ ਕਰਨ ਦਾ ਬਿੱਲ ਹੋਣਾ ਚਾਹੀਦਾ ਹੈ।

### ਕਾਂਗਰਸ ਬਾਰੇ

ਕਾਂਗਰਸ ਤਾਂ ਕਿਸਾਨਾਂ ਅਤੇ ਮਜ਼ਦੂਰਾਂ ਦੇ ਹਿਤਾਂ ਦੀ ਕੁਰਬਾਨੀ ਦੇ ਕੇ ਪੂੰਜੀਪਤੀਆਂ ਅਤੇ ਦੂਜੇ ਦੇ ਹਿਤਾਂ ਲਈ ਵਿਧਾਨਕ ਮਸ਼ੀਨਰੀ ਵਰਤ ਰਹੀ ਹੈ।

### ਕਾਂਗਰਸ ਦਾ ਅਸਲੀ ਅਸਲੀ ਚਿਹਰਾ ਮੋਹਰਾ

1936 ਵਿਚ ਬਾਬਾ ਸਾਹਿਬ ਨੇ ਕਿਹਾ, "ਕਾਂਗਰਸ ਲੋਟੂਆਂ ਅਤੇ ਲੁੱਟੇ ਜਾਣ ਵਾਲਿਆਂ ਦਾ ਸਮੂਹ ਹੈ। ਹੋ ਸਕਦਾ ਹੈ ਕਿ ਰਾਜਨੀਤਿਕ ਆਜ਼ਾਦੀ ਲਈ ਇਸ ਦੀ ਲੋੜ ਹੋਵੇ, ਪ੍ਰੰਤੂ ਜਿੱਥੋਂ ਤੱਕ ਸਮਾਜਿਕ-ਨਵਨਿਰਵਾਣ ਦਾ ਸੰਬੰਧ ਹੈ, ਇਹ (ਕਾਂਗਰਸ) ਸਭ ਤੋਂ ਭੈੜੀ ਹੈ।

### 1937 ਦੀ ਹਾਲਤ ਬਾਰੇ ਵਿਖਿਆਨ

ਬਾਬਾ ਸਾਹਿਬ ਨੇ ਵਿਜੈ ਨੰਦ ਥੀਏਟਰ ਵਿਚ ਕਿਹਾ, "ਇਹ ਗੱਲ ਚੇਤੇ ਰੱਖੀ ਜਾਣੀ ਚਾਹੀਦੀ ਹੈ ਕਿ ਅੰਗਰੇਜ਼ ਅਛੂਤਾਂ ਪ੍ਰਤੀ ਬੇਮੁੱਖ ਹਨ, ਪ੍ਰੰਤੂ ਜਿਨ੍ਹਾਂ ਹਾਕਮਾਂ (ਜੋ ਕਾਂਗਰਸੀ ਚੁਣ ਕੇ ਅੱਗੇ ਆਏ) ਨਾਲ ਸਾਡਾ ਵਾਹ ਪੈ ਗਿਆ ਹੈ ਉਹ ਅੱਤਿਆਚਾਰੀਆਂ ਦੇ ਸੰਗਠਨ ਵਿਚੋਂ ਹਨ.... (ਆਪਣੇ ਲੋਕਾਂ ਨੂੰ ਕਿਹਾ) ਹੁਣ ਦਾ ਸਮਾਂ ਏਕਤਾ-ਸੰਗਠਨ ਅਤੇ ਸੁਚੇਤ ਰਹਿਣ ਦਾ ਸਮਾਂ ਹੈ। ਉਨ੍ਹਾ ਕਿਹਾ ਕਿ ਕਿਸ ਤਰ੍ਹਾਂ ਵਜ਼ੀਰੀਆਂ ਰਾਹੀਂ ਕਾਂਗਰਸ ਬ੍ਰਾਹਮਣਵਾਦ ਨੂੰ ਠੋਸ ਰਹੀ ਹੈ। ਸਭੇ ਕਾਂਗਰਸੀ ਮੰਤਰੀ ਮੰਡਲ ਬ੍ਰਾਹਮਣਾਂ ਦੀ ਅਗਵਾਈ ਵਿਚ ਚੱਲ

ਰਹੇ ਹਨ, ਜਦੋਂ ਕਿ ਦੱਬੇ-ਕੁਚਲੇ ਵਰਗਾਂ ਦਾ ਕੋਈ ਵਜ਼ੀਰ ਨਹੀਂ। (ਇਹ ਤੱਥ ਤਾਂ ਅੱਜ ਦਾ ਸੱਚ ਵੀ ਹੈ ਪ੍ਰੰਤੂ ਦੱਬੇ-ਕੁਚਲੇ ਨੁਮਾਇੰਦੇ ਜਾਂ ਵਜ਼ੀਰ ਸਵਰਨਾਂ ਦੇ ਚਮਚੇ ਹਨ। ਆਪਣੀ ਦਲਿਤ ਕੌਮ ਦੇ ਵਫਾਦਾਰ ਨਹੀਂ।)

**ਮੁੱਖ ਦੁਸ਼ਮਣ**

ਬਾਬਾ ਸਾਹਿਬ ਅਨੁਸਾਰ ਇਸ ਦੇਸ ਵਿਚ ਮਜ਼ਦੂਰ ਵਰਗ ਦੇ ਦੋ ਸ਼ੱਤਰੂ ਹਨ ਅਤੇ ਉਹ ਹਨ ਬ੍ਰਾਹਮਣਵਾਦ ਤੇ ਪੂੰਜੀਵਾਦ। ਉਨ੍ਹਾਂ ਵਰਕਰਾਂ ਨੂੰ ਕਿਹਾ ਕਿ ਜੇਕਰ ਉਹ ਮਜ਼ਦੂਰ ਏਕਤਾ ਲਿਆਉਣੀ ਚਾਹੁੰਦੇ ਹਨ ਤਾਂ ਬ੍ਰਾਹਮਣਵਾਦ ਦਾ ਖੁਰਾਖੋਜ ਮਿਟਾਉਣ ਕਿਉਂਕਿ ਇਹੀ ਨਾਬਰਾਬਰੀ ਦੀ ਭਾਵਨਾ ਦੀ ਜੜ੍ਹ ਹੈ।

**ਵਿੱਦਿਆ ਬਾਰੇ**

ਵਿਦਿਆ ਇਕ ਤਲਵਾਰ ਹੈ, ਸਗੋਂ ਦੋ ਧਾਰੀ ਤਲਵਾਰ। ਇਕ ਸਿਖਿਅਤ ਪੁਰਸ਼ ਜੇਕਰ ਉਸ ਵਿਚ ਨਿਮਰਤਾ ਅਤੇ ਸਾਦਾਚਾਰ ਨਹੀਂ, ਇਕ ਦਰਿੰਦੇ ਤੋਂ ਵੀ ਜੰਗਲੀ ਅਤੇ ਭਿਆਨਕ ਹੈ। (ਇਹ ਜੰਗਲੀਪੁਣਾ ਅੱਜ ਆਮ ਪੜ੍ਹੇ-ਲਿਖੇ ਤੇ ਅਹੁਦੇ ਉੱਪਰ ਬੈਠੇ ਲੋਕਾਂ ਵਿਚ ਦੇਖਿਆ ਜਾ ਸਕਦਾ ਹੈ) ਉਨ੍ਹਾਂ ਦੱਸਿਆ ਕਿ ਸਦਾਚਾਰ ਵਿੱਦਿਆ ਤੋਂ ਵੀ ਵਧੇਰੇ ਜ਼ਰੂਰੀ ਹੈ।

1934 ਵਿਚ ਬੰਬਈ ਦੀ ਹਾਕਮ ਕਾਂਗਰਸ ਨੇ ਉਦਯੋਗਿਕ ਝਗੜਿਆਂ ਬਾਰੇ ਬਿੱਲ ਪੇਸ਼ ਕੀਤਾ, ਜਿਸ ਦੀਆਂ ਮੱਦਾਂ ਇਸ ਪ੍ਰਕਾਰ ਸਨ:-

1. ਸਾਰੇ ਉਦਯੋਗਿਕ ਝਗੜਿਆਂ ਵਿਚ ਸਮਝੌਤੇ ਨੂੰ ਲਾਜ਼ਮੀ ਕਰਾਰ ਦੇਣਾ, 2. ਸਾਰੇ ਉਦਯੋਗਾਂ ਵਿਚ ਇਕ ਵਰ੍ਹੇ ਦੇ ਸਮੇਂ ਵਿਚ ਹੜਤਾਲ ਕਰਨ 'ਤੇ ਪਾਬੰਦੀ ਲਾਉਣਾ, 3. ਹੜ੍ਹਤਾਲ ਕਰਨ 'ਤੇ ਮਜ਼ਦੂਰਾਂ ਨੂੰ ਸਜ਼ਾਵਾਂ ਦੇਣੀਆਂ।

**ਇਤਿਹਾਸ ਬਾਰੇ**

"ਜੋ ਲੋਕ ਇਤਿਹਾਸ ਨੂੰ ਮਨੋ ਵਿਸਾਰਨਾ ਚਾਹੁੰਦੇ ਹਨ, ਉਹ ਕਦੇ ਵੀ ਇਤਿਹਾਸ ਨਹੀਂ ਬਣਾ ਸਕਦੇ।"

**ਜੀਵਨ ਬਲੀਦਾਨੀ ਬਾਬਾ ਸਾਹਿਬ**

"ਕੁਝ ਗੱਲਾਂ ਤੋਂ ਮੇਰੇ ਹਿੰਦੂਆਂ ਨਾਲ ਝਗੜੇ ਹਨ, ਪਰ ਮੈਂ ਤੁਹਾਡੇ ਸਾਹਮਣੇ ਪ੍ਰਣ ਕਰਦਾ ਹਾਂ ਕਿ ਮੈਂ ਆਪਣੀ ਮਾਤਰ ਭੂਮੀ ਦੀ ਰੱਖਿਆ ਲਈ ਆਪਣਾ ਜੀਵਨ ਵੀ ਬਲੀਦਾਨ ਕਰ ਦਿਆਂਗਾ।"

**ਦਿਲ ਗੁਰਦੇ ਦਾ ਧਨੀ ਗਰੀਬ ਬਾਬਾ ਸਾਹਿਬ**

ਬਾਬਾ ਸਾਹਿਬ ਜੂਨ 1942 ਵਿਚ ਆਪਣੀ ਮਹਾਨ ਪ੍ਰਤਿਭਾ ਕਾਰਨ ਵਾਇਸਰਾਏ ਦੀ ਕਾਰਜ ਸਾਧਕ ਕੌਂਸਲ ਵਿਚੋਂ ਲੇਬਰ ਮੈਂਬਰ ਬਣੇ। ਕਿਸੇ ਅਛੂਤ ਲਈ ਅਜਿਹੇ ਉੱਚੇ ਅਹੁਦੇ 'ਤੇ ਪਹੁੰਚਣਾ ਭਾਰਤ ਅੰਦਰ ਪਹਿਲਾ ਮੌਕਾ ਸੀ। ਬਾਬਾ ਸਾਹਿਬ ਨੇ ਆਪਣੇ ਇਕ ਸਵਾਗਤੀ ਭਾਸ਼ਣ ਵਿਚ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ :-

"ਉਹ ਇਕ ਗਰੀਬ ਪਰਿਵਾਰ ਵਿਚ ਪੈਦਾ ਹੋਏ ਸਨ। ਉਹ ਗਰੀਬਾਂ ਦੀ ਤਰ੍ਹਾਂ ਉਹ ਨੰਗੇ ਫਰਸ਼ ਉੱਤੇ ਸੁੱਤੇ ਹਨ ਤੇ ਉਨ੍ਹਾਂ ਕਈ ਵਾਰ ਪਾਟੇ ਹੋਏ ਕੱਪੜੇ ਪਹਿਨੇ ਹਨ। ਉਨ੍ਹਾਂ ਨੇ ਗਰੀਬੀ ਦੇ ਦਿਨਾਂ ਨੂੰ ਚੰਗੀ ਤਰ੍ਹਾਂ ਆਪਣੇ ਸਰੀਰ 'ਤੇ ਝੱਲਿਆ ਹੈ। ਇਸ ਲਈ ਉਹ ਗਰੀਬਾਂ ਦੇ ਜੀਵਨ ਨੂੰ ਬਹੁਤ ਜਾਣਦੇ ਹਨ। ਉਨ੍ਹਾਂ ਕਿਹਾ ਕਿ ਦੱਬੇ-ਕੁਚਲੇ ਲੋਕਾਂ ਅਤੇ ਉਨ੍ਹਾਂ ਦੇ ਮਿੱਤਰਾਂ ਵਾਸਤੇ ਉਨ੍ਹਾਂ ਦੇ ਦਿੱਲੀ ਦੇ ਨਿਵਾਸ ਸਥਾਨ ਦੇ ਦਰਵਾਜ਼ੇ ਸਦਾ ਖੁੱਲ੍ਹੇ ਰਹਿਣਗੇ।" ਇਕ ਹੋਰ ਸਭਾ ਵਿਚ ਉਨ੍ਹਾ ਕਿਹਾ, "ਉਹ ਭਾਰਤ ਦੇ ਮਜ਼ਦੂਰ ਵਰਗ ਦੇ ਹਿਤਾਂ ਦੀ ਉੱਨਤੀ ਅਤੇ ਉਨ੍ਹਾਂ ਦੇ ਅਧਿਕਾਰਾਂ ਦੀ ਰੱਖਿਆ ਦੇ ਕੰਮ ਨੂੰ ਕਦੀ ਵੀ ਪਿੱਛੇ ਨਹੀਂ ਪੈਣ ਦੇਣਗੇ।"

**ਸੰਵਿਧਾਨ ਬਾਰੇ**

"ਸਾਡੇ ਉੱਤੇ ਮੁੱਠੀ ਭਰ ਅਤੇ ਹਾਕਮ ਵਰਗ ਦਾ ਰਾਜ ਠੋਸਣ ਦੇ ਉਦੇਸ਼ ਨਾਲ ਰਾਜਨੀਤੀ ਨੂੰ ਗੰਦਾ ਕਰਨ ਦੀ ਚਾਲ ਦਾ ਅਸੀਂ ਮੂੰਹ ਤੋੜ ਮੁਕਾਬਲਾ ਕਰਾਂਗੇ।" "ਅਸੀਂ ਅਜਿਹੇ ਸੰਵਿਧਾਨ ਦੀ ਆਗਿਆ ਨਹੀਂ ਦੇ ਸਕਦੇ ਜੋ ਹਿੰਦੂਆਂ (ਸਵਰਨਾਂ) ਵਾਸਤੇ ਤਾਂ ਆਜ਼ਾਦੀ ਦਿੰਦਾ ਹੋਵੇ ਪ੍ਰੰਤੂ ਸਾਡੇ ਭਾਵ (ਐੱਸ ਸੀ, ਐੱਸ ਟੀ, ਬੀ ਸੀ ਅਤੇ ਐੱਮ ਸੀ) ਉੱਤੇ ਸਾਮਰਾਜ ਕਾਇਮ ਕਰਦਾ ਹੋਵੇ। ਅਸੀਂ ਉਸ ਸੰਵਿਧਾਨ ਦੀ ਆਗਿਆ ਨਹੀਂ ਦੇਵਾਂਗੇ, ਜਿਸ ਵਿਚ ਅਸੀਂ (ਐੱਸ ਸੀ, ਐੱਸ ਟੀ, ਬੀ ਸੀ) ਆਜ਼ਾਦ ਨਾ ਹੋਈਏ ਅਤੇ ਸਾਨੂੰ ਬਰਾਬਰੀ ਪ੍ਰਾਪਤ ਨਾ ਹੋਵੇ। ਮੈਂ ਇਹ ਕਦੀ ਨਹੀਂ ਹੋਣਾ ਦਿਆਂਗਾ।" "ਤੁਸੀਂ ਆਪਣਾ ਲੋਕਤੰਤਰ ਰੱਖੋ-ਪਰ ਸਾਡੇ ਅਧਿਕਾਰ ਸਾਨੂੰ ਦਿਓ।" "ਜਦੋਂ ਮੇਰੇ ਤੇ ਦੇਸ਼ ਵਿਚਕਾਰ ਸੁਆਲ ਹੋਵੇਗਾ ਤਾਂ ਮੈਂ ਦੇਸ਼ ਨੂੰ ਪਹਿਲ ਦਿਆਂਗਾ, ਪ੍ਰੰਤੂ ਜਦੋਂ ਦੇਸ਼ ਅਤੇ ਦਲਿਤ ਵਰਗਾਂ ਵਿਚਕਾਰ ਸੰਘਰਸ਼ ਹੋਵੇਗਾ, ਤਦ ਮੈਂ ਦਲਿਤ ਵਰਗਾਂ ਨੂੰ ਪਹਿਲ ਦਿਆਂਗਾ।"

**ਗਾਂਧੀ ਅਤੇ ਕਾਂਗਰਸ ਬਾਰੇ**

"ਗਾਂਧੀ ਯੁਗ ਭਾਰਤ ਦਾ ਕਾਲਾ ਯੁਗ ਹੈ।" ਦੇਸ਼ ਭਗਤੀ ਕਾਂਗਰਸੀਆਂ ਦੀ ਅਜਾਰੇਦਾਰੀ ਨਹੀਂ ਹੈ। ਜੋ ਲੋਕ ਕਾਂਗਰਸ ਤੋਂ ਵਿਰੁੱਧ ਵਿਚਾਰ ਰੱਖਦੇ ਹਨ, ਉਨ੍ਹਾਂ ਨੂੰ ਵੀ ਜਿਉਣ ਅਤੇ ਸਤਿਕਾਰੇ ਜਾਣ ਦਾ ਪੂਰਾ ਹੱਕ ਹੈ। ਇਹ ਗੱਲ ਕਿ ਕਾਂਗਰਸ ਦੇਸ਼ ਵਾਸਤੇ ਲੜ ਰਹੀ ਹੈ, ਇਕ ਧੋਖਾ ਹੈ ਕਾਂਗਰਸ ਤਾਂ ਆਪਣੇ ਹੱਥਾਂ ਵਿਚ 'ਹਕੂਮਤੀ ਕੁੰਜੀਆਂ' ਪ੍ਰਾਪਤ ਕਰਨ ਲਈ ਘੋਲ ਕਰ ਰਹੀ ਹੈ। "ਸਭਨਾਂ ਜੀਵਾਂ ਪ੍ਰਤੀ ਪਿਆਰ ਅਤੇ ਸਨੇਹ ਅਹਿੰਸਾ ਦੇ ਉੱਘੇ ਸਿਧਾਂਤ ਹਨ। ਨਾਲ ਹੀ ਸਭ ਪ੍ਰਕਾਰ ਦੇ ਬੁਰੇ ਲੋਕਾਂ ਦਾ ਖਾਤਮਾ ਕਰਨਾ ਵੀ ਅਹਿੰਸਾ ਦੇ ਸਿਧਾਂਤ ਦਾ ਇਕ ਭਾਗ ਹੈ। (ਵੇਖੋ ਮਹਾਤਮਾ ਬੁੱਧ ਤੇ ਹਿੰਸਾ ਬਾਰੇ) ਇਸ ਤੋਂ ਬਗੈਰ ਅਹਿੰਸਾ ਇਕ ਫੋਕੀ ਜਿਹੀ ਚੀਜ਼ ਰਹਿ ਜਾਂਦੀ ਹੈ। ਕੇਵਲ ਇਕ ਮਨ ਲੁਭਾਉਣੀ.... ਸ਼ਕਤੀ ਅਤੇ ਸ਼ੀਲ ਉਨ੍ਹਾਂ ਦਾ ਆਦਰਸ਼ ਹੋਣਾ ਚਾਹੀਦਾ ਹੈ।"

**ਜੰਗ ਬਾਰੇ**

"ਜੰਗ ਨੂੰ ਉਸ ਸਮੇਂ, ਜਦੋਂ ਕਿ ਧਾਵਾ ਬੋਲਿਆ ਗਿਆ ਹੋਵੇ, ਲੜਨੋਂ ਇਨਕਾਰ ਕਰਕੇ ਖਤਮ ਨਹੀਂ ਕੀਤਾ ਜਾ ਸਕਦਾ। ਜੰਗ ਨੂੰ ਖਤਮ ਕਰਨ ਲਈ ਤੁਹਾਨੂੰ ਲਾਜ਼ਮੀ ਤੌਰ 'ਤੇ ਜੰਗ ਜਿੱਤਣੀ ਪਵੇਗੀ। ਤਾਂ ਹੀ ਸ਼ਾਂਤੀ ਕਾਇਮ ਹੋ ਸਕੇਗੀ।" ਅਛੂਤਾਂ ਦੀ ਸਮੱਸਿਆ 'ਤੇ

ਬੋਲਦਿਆਂ ਬਾਬਾ ਸਾਹਿਬ ਨੇ ਕਿਹਾ :- ਭਾਰਤ ਦਾ ਜੋ ਵੀ ਸੰਵਿਧਾਨ ਬਣੇ, ਉਹ ਅਨੁਸੂਚਿਤ ਜਾਤਾਂ ਵੱਲੋਂ ਮਨਜ਼ੂਰ ਕੀਤਾ ਜਾਣਾ ਚਾਹੀਦਾ ਹੈ। ਹਰੇਕ ਬੱਜਟ ਵਿਚ ਅਛੂਤਾਂ ਨੂੰ ਵਿੱਦਿਅਕ ਸਹੂਲਤਾਂ (ਵਜ਼ੀਫੇ ਆਦਿ) ਦੇਣ ਦੀ ਰਕਮ ਨਿਯਤ ਕੀਤੀ ਜਾਣੀ ਚਾਹੀਦੀ ਹੈ। ਅਛੂਤਾਂ ਦੀ ਅਬਾਦੀ, ਉਨ੍ਹਾਂ ਦੀ ਲੋੜ ਅਤੇ ਮਹੱਤਤਾ ਅਨੁਸਾਰ ਉਨ੍ਹਾਂ ਨੂੰ ਸਾਰੇ ਰਾਜ ਪ੍ਰਬੰਧ, ਭਾਵੇਂ ਉਹ ਕੇਂਦਰੀ ਹੈ ਜਾਂ ਪ੍ਰਦੇਸ਼ਕ, ਪਬਲਿਕ ਸਰਵਿਸ ਕਮਿਸ਼ਨ, ਜੁਡੀਸ਼ਰੀ, ਪੁਲਿਸ ਅਤੇ ਮਹਿਕਮਾ ਮਾਲ ਵਿਚ ਨੁਮਾਇੰਦਗੀ ਦਿੱਤੀ ਜਾਵੇ।

### ਬਾਬਾ ਸਾਹਿਬ ਦੀ ਰਾਜਨੀਤੀ

ਸਾਡੀ ਰਾਜਨੀਤੀ ਦੀ ਬੁਨਿਆਦ ਇਹ ਹੈ ਕਿ ਅਛੂਤ ਹਿੰਦੂਆਂ ਦਾ ਅੰਗ ਨਹੀਂ ਸਗੋਂ ਉਹ ਭਾਰਤ ਦੇ ਕੌਮੀ ਜੀਵਨ ਵਿਚ ਇਕ ਅਲੱਗ ਹਿੱਸਾ ਹਨ।

ਮੇਰਾ ਆਦੇਸ਼ ਤੁਹਾਨੂੰ ਇਹ ਹੈ ਕਿ ਤੁਸੀਂ : ਪੜ੍ਹੋ-ਲਿਖੋ, ਸੰਘਰਸ਼ ਕਰੋ ਅਤੇ ਸੰਗਠਨ ਪੈਦਾ ਕਰੋ। ਆਪਣੇ ਵਿਚ ਵਿਸ਼ਵਾਸ ਰੱਖੋ। ਜਦੋਂ ਇਨਸਾਫ ਸਾਡੇ ਵੱਲ ਹੈ ਤਾਂ ਅਸੀਂ ਆਪਣਾ ਸੰਘਰਸ਼ ਜ਼ਰੂਰ ਜਿੱਤਾਂਗੇ। ਮੇਰੇ ਲਈ ਸੰਘਰਸ਼ ਇਕ ਆਨੰਦ ਪੂਰਨ ਗੱਲ ਹੈ। ਜੱਦੋ-ਜਹਿਦ ਨਾਲ ਮੇਰਾ ਚਿਤ ਖਿੜ ਜਾਂਦਾ ਹੈ। ਸਾਡੀ ਲੜਾਈ ਨਾ ਧਨ ਦੌਲਤ ਵਾਸਤੇ ਹੈ ਅਤੇ ਨਾ ਤਾਕਤ ਪ੍ਰਾਪਤ ਕਰਨ ਲਈ ਸਗੋਂ ਸਾਡੀ ਲੜਾਈ 'ਆਜ਼ਾਦੀ' ਵਾਸਤੇ ਹੈ। "ਇਹ ਲੜਾਈ ਖੁੱਸੇ ਹੋਏ ਵਿਅਕਤੀਤਵ ਬੰਦੇ ਹੋਣ ਦੀ ਤਾਕਤ) ਨੂੰ ਮੁੜ ਪ੍ਰਾਪਤ ਕਰਨ ਦੀ ਲੜਾਈ ਹੈ।"

"-ਜਿਹੋ ਜਿਹੀ ਹਾਲਤ ਵਿਚ ਇਸ ਸਮੇਂ ਮੈਂ ਹਾਂ, ਮੇਰੇ ਲਈ ਇਹ ਅਤੀ ਜ਼ਰੂਰੀ ਹੋ ਗਿਆ ਹੈ ਕਿ ਮੈਂ ਬ੍ਰਾਹਮਣਾਂ ਦੇ ਉਨ੍ਹਾਂ ਸਮਾਜ ਵਿਰੋਧੀ ਕਾਰਜਾਂ ਵਿਰੁੱਧ ਲੜਾਈ ਲੜਾਂ ਜਿਨ੍ਹਾਂ ਕਰਕੇ ਮੇਰੀ ਜਨਤਾ ਨੂੰ ਕੁੱਤਿਆਂ ਅਤੇ ਬਿੱਲਿਆਂ ਤੋਂ ਵੀ ਭੈੜਾ ਸਮਝਿਆ ਜਾਂਦਾ ਹੈ ਤੇ ਉਨ੍ਹਾਂ ਦੀ ਤਰੱਕੀ ਦੇ ਸਾਰੇ ਰਸਤੇ ਰੋਕ ਦਿੱਤੇ ਜਾਂਦੇ ਹਨ।"

### ਅਹਿੰਸਾ ਅਤੇ ਹਿੰਸਾ ਬਾਰੇ

ਸਮਤਾ ਸੈਨਿਕ ਦਲ ਸਾਹਮਣੇ ਬੋਲਦਿਆਂ ਬਾਬਾ ਸਾਹਿਬ ਨੇ ਕਿਹਾ :-

'ਉਹ ਅਹਿੰਸਾ ਦੇ ਸਿਧਾਂਤ ਨੂੰ ਪਿਆਰਦੇ ਹਨ.....' ਇਹ ਬੰਦੇ ਦੀ ਸ਼ਾਨ ਦੇ ਖਿਲਾਫ ਹੈ ਕਿ ਉਹ ਬੇਵਸੀ, ਗੁਲਾਮੀ ਅਤੇ ਹੀਣਤਾ ਦਾ ਜੀਵਨ ਬਤੀਤ ਕਰੇ।" 'ਮੱਕਾਰ ਪੁਰਸ਼' ਦਾ ਖਾਤਮਾ ਵੀ ਅਹਿੰਸਾ ਹੀ ਹੈ। ਅਨੁਸੂਚਿਤ ਜਾਤੀਆਂ ਨੂੰ ਸਭਨਾਂ ਵਿਧਾਨ ਸਭਾਵਾਂ ਵਿਚ ਲੋਕਲ ਬਾਡੀਜ਼ ਵਿਚ ਨੁਮਾਇੰਦਗੀ ਦਿੱਤੀ ਜਾਵੇ। ਸਾਰੇ ਭਾਰਤ ਵਿਚ ਅਛੂਤਾਂ ਨੂੰ ਨਵੀਆਂ ਬਸਤੀਆਂ ਵਿਚ ਵਸਾਉਣ ਲਈ ਇਕ ਵਸਾਊ ਕਮਿਸ਼ਨ ਨਿਯੁਕਤ ਕੀਤਾ ਜਾਵੇ। ਸਾਰੀ ਵਾਹੀਯੋਗ ਸਰਕਾਰੀ ਜ਼ਮੀਨ ਇਸ ਕਮਿਸ਼ਨ ਦੇ ਅਧਿਕਾਰ ਵਿਚ ਹੋਵੇ, ਆਦਿ।

### ਗੈਰ ਬ੍ਰਾਹਮਣ ਪਾਰਟੀਆਂ ਬਾਰੇ

ਬੰਬਈ ਅਤੇ ਮਦਰਾਸ ਪ੍ਰਾਂਤ ਵਿਚ ਪੂਰੇ 20 ਵਰ੍ਹੇ ਹਕੂਮਤ ਕਰਨ ਵਾਲੀਆਂ ਗੈਰ ਬ੍ਰਾਹਮਣ ਪਾਰਟੀਆਂ ਦਾ ਪਤਨ ਇਸ ਕਰਕੇ ਹੋਇਆ ਕਿ ਗੈਰ ਬ੍ਰਾਹਮਣ ਪਾਰਟੀਆਂ ਨੇ ਸਰਕਾਰ ਸੰਭਾਲਣ ਤੋਂ ਬਾਅਦ ਆਪਣੇ ਆਦਮੀਆਂ ਨੂੰ ਸਰਕਾਰੀ ਨੌਕਰੀਆਂ ਦੇਣ ਤੋਂ ਛੁੱਟ ਹੋਰ ਕੁਝ ਵੀ ਨਹੀਂ ਕੀਤਾ। ਇਸ ਦੇ ਨਾਲ ਹੀ ਹੋਰ ਵੀ ਦੁਖਦਾਈ ਗੱਲ ਇਹ ਕਿ ਜਿਨ੍ਹਾਂ ਲੋਕਾਂ ਨੂੰ ਗੈਰ ਬ੍ਰਾਹਮਣ ਪਾਰਟੀਆਂ ਨੇ ਸਰਕਾਰੀ ਨੌਕਰੀਆਂ ਦਿੱਤੀਆਂ ਵੀ, ਉਹ ਗੱਦੀ 'ਤੇ ਬੈਠਦਿਆਂ ਹੀ ਆਪਣੇ ਵਰਗ ਨੂੰ ਭੁੱਲ ਗਏ ਅਤੇ ਦੂਜਿਆਂ ਵਾਂਗੂ ਅੱਖੜ ਬਣ ਗਏ। ਉਨ੍ਹਾਂ ਵਿਚ ਵੀ ਰੰਘੜਊਪੁਣਾ ਅਤੇ ਸੁਸਤੀ ਆ ਗਈ।

### ਪਾਰਟੀ ਲੀਡਰ ਤੇ ਸੰਗਠਨ ਬਾਰੇ

ਪਾਰਟੀ ਦਾ ਲੀਡਰ ਦੂਜੀਆਂ ਪਾਰਟੀਆਂ ਦੇ ਲੀਡਰਾਂ ਦੇ ਬਰਾਬਰ ਦੀ ਚੋਟ ਦਾ ਹੋਣਾ ਚਾਹੀਦਾ ਹੈ। ਦੂਜੀ ਗੱਲ ਲਾਜ਼ਮੀ ਇਹ ਹੈ ਕਿ ਉਹ ਪੂਰੇ ਅਨੁਸ਼ਾਸਨ ਵਾਲਾ ਸੰਗਠਨ ਹੋਵੇ ਅਤੇ ਤੀਜੀ ਗੱਲ ਇਹ ਹੈ ਕਿ ਉਸ ਪਾਸੇ ਇਕ ਸਪੱਸ਼ਟ ਪ੍ਰੋਗਰਾਮ ਵੀ ਹੋਵੇ।

### ਸੰਘਰਸ਼ਸ਼ੀਲ ਆਦਮੀ ਦੇ ਸੁਭਾਅ ਬਾਰੇ

ਜੋ ਆਦਮੀ ਆਪਣੇ ਪ੍ਰੇਮ ਅਤੇ ਨਫਰਤ ਵਿਚ ਤਿੱਖਾਪਣ ਨਹੀਂ ਲਿਆ ਸਕਦਾ, ਉਹ ਆਪਣੇ ਸਮੇਂ 'ਤੇ ਅਸਰਦਾਰ ਚਿੰਨ੍ਹ ਛੱਡਣ ਦੀ ਉਮੀਦ ਨਹੀਂ ਕਰ ਸਕਦਾ। ਨਾ ਹੀ ਉਹ ਆਦਮੀ ਅਜਿਹੀ ਸਹਾਇਤਾ, ਜੋ ਵੱਡੇ ਅਸੂਲਾਂ ਨੂੰ ਅਸਲੀ ਜਾਮਾ ਪਹਿਨਾਉਣ ਵਾਸਤੇ ਜਾਂ ਉਨ੍ਹਾਂ ਮੰਤਵਾਂ ਦੀ ਪ੍ਰਾਪਤੀ ਲਈ ਜਿਨ੍ਹਾਂ ਵਾਸਤੇ ਬੇਹੱਦ ਜੱਦੋ-ਜਹਿਦ ਦੀ ਲੋੜ ਹੁੰਦੀ ਹੈ, ਹੀ ਹਾਸਲ ਕਰ ਸਕਦਾ ਹੈ।

### ਗਾਂਧੀ ਤੇ ਜਿਨਾਹ ਨੂੰ ਨਫਰਤ

ਮੈਂ ਇਹ ਗੱਲ ਦੁਹਰਾਉਣਾ ਚਾਹੁੰਦਾ ਹਾਂ ਕਿ ਜੇਕਰ ਮੈਂ ਸ੍ਰੀ ਗਾਂਧੀ ਅਤੇ ਸ੍ਰੀ ਜਿਨਾਹ ਨੂੰ ਨਫਰਤ ਕਰਦਾ ਹਾਂ, ਹਾਲਾਂਕਿ ਇਹ ਗਲਤ ਹੈ ਕਿ ਮੈਂ ਉਨ੍ਹਾਂ ਨੂੰ ਨਫਰਤ ਕਰਦਾ ਹਾਂ ਮੈਂ ਉਨ੍ਹਾਂ ਨੂੰ ਨਫਰਤ ਨਹੀਂ ਕਰਦਾ, ਕੇਵਲ ਉਨ੍ਹਾਂ ਨੂੰ ਨਾਪਸੰਦ ਕਰਦਾ ਹਾਂ। ਮੇਰੀ ਨਾਪਸੰਦਗੀ ਦਾ ਕਾਰਨ ਇਹ ਹੈ ਕਿ ਮੈਂ ਆਪਣੇ ਮਾਤਰ ਭੂਮੀ ਭਾਰਤ ਨੂੰ ਉਨ੍ਹਾਂ ਨਾਲੋਂ ਜ਼ਿਆਦਾ ਪਿਆਰ ਕਰਦਾ ਹਾਂ। ਇਕ ਸੱਚੇ ਦੇਸ ਭਗਤ ਦਾ ਇਹੋ ਵਿਸ਼ਵਾਸ ਹੈ। ਮੈਨੂੰ ਆਸ ਹੈ ਕਿ ਇਕ ਨਾ ਇਕ ਦਿਨ ਮੇਰੇ ਦੇਸ ਵਾਸੀ ਇਸ ਹਕੀਕਤ ਨੂੰ ਜਾਣ ਲੈਣਗੇ ਕਿ ਵਤਨ ਕਿਸੇ ਵੀ ਇਕ ਆਦਮੀ ਤੋਂ ਵੱਡਾ ਹੁੰਦਾ ਹੈ। ਮੈਂ ਬੇਇਨਸਾਫੀ, ਜ਼ੁਲਮ ਜਬਰ, ਝੂਠੀ ਸ਼ਾਨੋ-ਸ਼ੌਕਤ ਅਤੇ ਛਲ-ਕਪਟ ਨੂੰ ਨਫਰਤ ਕਰਦਾ ਹਾਂ ਅਤੇ ਮੇਰੀ ਨਫਰਤ ਦੀ ਲਪੇਟ ਵਿਚ ਉਹ ਸਾਰੇ ਲੋਕ ਆ ਜਾਂਦੇ ਹਨ ਜੋ ਇਨ੍ਹਾਂ ਭੈੜਾਂ ਵਿਚ ਰੁੱਝੇ ਹੋਏ ਹਨ।

### ਸਵਰਾਜ ਬਾਰੇ (10 ਮਈ 43)

ਮਜ਼ਦੂਰਾਂ ਨੂੰ ਭਾਰਤ ਵਿਚ ਮਜ਼ਦੂਰ ਸਰਕਾਰ ਕਾਇਮ ਕਰਨ ਲਈ ਸੰਘਰਸ਼ ਕਰਨਾ ਚਾਹੀਦਾ ਹੈ। ਸੁਤੰਤਰਤਾ ਪ੍ਰਾਪਤ ਕਰਨਾ ਹੀ ਕਾਫੀ ਨਹੀਂ, ਜ਼ਿਆਦਾ ਜ਼ਰੂਰੀ ਗੱਲ ਤਾਂ ਇਹ ਹੈ ਕਿ ਸਵਰਾਜ ਕਿਨ੍ਹਾਂ ਦੇ ਹੱਥਾਂ ਵਿਚ ਹੋਵੇਗਾ।

### ਮਜ਼ਦੂਰਾਂ ਅਤੇ ਟਰੇਡ ਯੂਨੀਅਨਾਂ ਬਾਰੇ (17-9-43)

ਸਭ ਤੋਂ ਪਹਿਲਾਂ ਮਜ਼ਦੂਰਾਂ ਨੂੰ ਇਹ ਗੱਲ ਛੱਡਣੀ ਚਾਹੀਦੀ ਹੈ ਕਿ ਭਾਰਤ ਅੰਦਰ ਉਨ੍ਹਾਂ ਦਾ ਆਖਰੀ ਮਕਸਦ ਟਰੇਡ ਯੂਨੀਅਨ ਕਾਇਮ ਕਰਨਾ ਹੀ ਹੈ।(ਜਿਵੇਂ ਕਿ ਕਮਿਊਨਿਸਟ ਪਾਰਟੀਆਂ ਨੇ ਭਾਰਤੀ ਮਜ਼ਦੂਰਾਂ ਨੂੰ ਅੱਜ ਤੱਕ ਦਿਖਾਇਆ ਹੈ) ਇਸ ਤੋਂ ਵਧੇਰੇ ਨਹੀਂ।

ਮਜ਼ਦੂਰਾਂ ਨੂੰ ਇਹ ਐਲਾਨ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਦਾ ਨਿਸ਼ਾਨਾ ਸਰਕਾਰ ਸੰਭਾਲਣਾ ਹੈ। ਇਸ ਲਈ ਉਨ੍ਹਾਂ ਨੂੰ ਰਾਜਨੀਤਿਕ ਦਲ ਵਜੋਂ ਲੇਬਰ ਪਾਰਟੀ ਸੰਗਠਿਤ ਕਰਨੀ ਚਾਹੀਦੀ ਹੈ। ਇਹ ਦਲ ਟਰੇਡ ਯੂਨੀਅਨ ਦੀਆਂ ਸਰਗਰਮੀਆਂ ਵੀ ਕਰੇਗਾ, ਪਰ ਇਸ ਨੂੰ ਟਰੇਡ ਯੂਨੀਅਨਵਾਦ ਦੀ ਸੌੜੀ ਅਤੇ ਸੀਮਿਤ ਦ੍ਰਿਸ਼ਟੀ ਤੋਂ ਮੁਕਤ ਹੋਣਾ ਚਾਹੀਦਾ ਹੈ। ਨਾਲ ਹੀ ਇਸ ਨੂੰ ਫਿਰਕੂ ਅਤੇ ਪੂੰਜੀਵਾਦੀ ਰਾਜਨੀਤਿਕ ਦਲਾਂ ਜਿਵੇਂ ਕਿ ਹਿੰਦੂ ਮਹਾਂ ਸਭਾ ਅਤੇ ਕਾਂਗਰਸ ਤੋਂ ਦੂਰ ਰਹਿਣਾ ਚਾਹੀਦਾ ਹੈ। ਮਜ਼ਦੂਰਾਂ ਨੂੰ ਯੋਗ ਬਣ ਕੇ ਇਹ ਸਿੱਧ ਕਰਨਾ ਚਾਹੀਦਾ ਹੈ ਕਿ ਇਹ ਦੂਜਿਆਂ ਤੋਂ ਬਿਹਤਰ ਸਰਕਾਰ ਚਲਾ ਸਕਦੇ ਹਨ।

ਜਦੋਂ ਤੱਕ ਟਰੇਡ ਯੂਨੀਅਨਵਾਦ ਸਰਕਾਰ ਸਾਂਭਣ ਦਾ ਨਿਸ਼ਾਨਾ ਨਹੀਂ ਬਣਾਉਂਦਾ, ਉਸ ਦੇ ਆਗੂ ਇਸ ਤਰ੍ਹਾਂ ਲੜਦੇ-ਝਗੜਦੇ ਰਹਿਣਗੇ ਅਤੇ ਮਜ਼ਦੂਰਾਂ ਦੀ ਕੋਈ ਭਲਾਈ ਨਹੀਂ ਕਰ ਸਕਣਗੇ। ਟਰੇਡ ਯੂਨੀਅਨ ਤੇ ਮਜ਼ਦੂਰਾਂ ਸੰਬੰਧੀ ਬਾਬਾ ਸਾਹਿਬ ਦੀ ਇਹ ਸੋਚ ਦਰੁਸਤ ਦ੍ਰਿਸ਼ਟੀਕੋਣ ਹੈ ਪ੍ਰੰਤੂ ਭਾਰਤੀ ਕਮਿਊਨਿਸਟ ਪਾਰਟੀਆਂ ਨੇ ਹਜ਼ਾਰਾਂ ਟਰੇਡ ਯੂਨੀਅਨਾਂ ਬਣਾ ਕੇ ਉਨ੍ਹਾਂ ਨੂੰ ਆਪਸ ਵਿਚ ਏਨਾ ਲੜਾ ਦਿੱਤਾ ਹੈ ਕਿ ਹੁਣ ਉਹ ਜਮਾਤਾਂ ਨਹੀਂ ਜਾਤਾਂ ਬਣ ਗਈਆਂ ਹਨ। ਜਿਨ੍ਹਾਂ ਦਾ ਕੰਮ ਕਿ ਬਹੁਤ ਵੱਡੀ ਸਾਜ਼ਿਸ਼ ਹੈ। ਜੋ ਭਾਰਤੀ ਮਜ਼ਦੂਰਾਂ ਨੂੰ ਆਪਣਾ ਰਾਜ ਸਥਾਪਤ ਕਰਨ ਤੋਂ ਰੋਕਣ ਲਈ ਖਾਸ ਤੌਰ 'ਤੇ 1947 ਤੋਂ ਬਾਅਦ ਘੜੀ ਗਈ ਤੇ ਉਨ੍ਹਾਂ ਨੂੰ ਨਿੱਕੀਆਂ ਮੋਟੀਆਂ ਮੰਗਾਂ ਤੱਕ ਸੀਮਿਤ ਰੱਖ ਕੇ ਏਨਾ ਘਰਕਾਇਆ ਕਿ ਉਹ ਕਿਸੇ 'ਤਬਦੀਲੀ' ਦਾ ਸੁਪਨਾ ਵੀ ਲੈਣ ਤੋਂ ਅਸਮਰੱਥ ਹਨ। ਭਾਰਤੀ ਕਿਸਮ ਦੇ ਟਰੇਡ ਯੂਨੀਅਨਇਜ਼ਮ ਨੇ ਭਾਰਤੀ ਮਜ਼ਦੂਰਾਂ ਨੂੰ ਜਾਂ ਖੇਰੂੰ-ਖੇਰੂੰ ਕੀਤਾ ਜਾਂ ਨਿਪੁੰਸਕ ਤੇ ਜਾਂ ਦਿਸ਼ਾਹੀਣ। ਸਾਨੂੰ ਬਾਬਾ ਸਾਹਿਬ ਦੇ ਇਸ ਸਿਧਾਂਤ ਵੱਲ ਜੋ ਮਜ਼ਦੂਰ ਟਰੇਡ ਯੂਨੀਅਨਾਂ ਲਈ ਹੈ, ਧਿਆਨ ਹੀ ਨਹੀਂ ਦੇਣਾ ਚਾਹੀਦਾ ਸਗੋਂ ਅਮਲ ਕਰਕੇ ਮਜ਼ਦੂਰਾਂ ਨੂੰ ਹਕੂਮਤ ਬਣਾਉਣ ਵੱਲ ਮੋੜ ਦੇਣਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਲਈ ਇਕ ਉੱਤਮ ਸਰਕਾਰ ਆਪ ਬਣਾ ਸਕਣ ਤੇ ਮੰਗਤਿਆਂ ਦੀ ਕਤਾਰ ਵਿਚੋਂ ਨਿਕਲ ਕੇ ਬਿਹਤਰ ਹਾਕਮਾਂ ਦੀ ਕਤਾਰ ਬਣਾ ਸਕਣ।

### ਲੋਕਤੰਤਰ ਜਾਂ ਕੌਮੀ ਸਰਕਾਰ ਬਾਰੇ : (22-9-44)

ਉਹ ਕੌਮੀ ਸਰਕਾਰ ਦੀ ਸਥਾਪਨਾ ਜਾਂ ਸਵੈਰਾਜ ਜਾਂ ਆਜ਼ਾਦੀ ਦੇ ਵਿਰੋਧੀ ਨਹੀਂ ਹਨ.... ਉਨ੍ਹਾ ਕਿਹਾ ਕਿ ਜਦ ਇਕ ਵਾਰ ਲੋਕਤੰਤਰ ਸਰਕਾਰ ਵੋਟਾਂ ਰਾਹੀਂ ਕਾਇਮ ਹੋ ਜਾਂਦੀ ਹੈ ਤਾਂ ਉਸ ਨਾਲ ਸਾਰੀਆਂ ਮਨੁੱਖੀ ਭੀੜਾਂ (ਭਾਵ ਸਮੱਸਿਆਵਾਂ) ਦੂਰ ਹੋ ਜਾਂਦੀਆਂ ਹਨ। ਜੇਕਰ ਕੌਮੀ ਸਰਕਾਰ ਅਜਿਹੇ ਸ਼ਾਸਕ ਵਰਗਾਂ (ਇਸ਼ਾਰਾ ਬ੍ਰਾਹਮਣਵਾਦੀ ਜਾਤੀਵਾਦੀ, ਮਨੂੰਵਾਦੀ ਫਿਰਕਾਪ੍ਰਸਤੀ ਲੋਕਾਂ ਵੱਲ ਹੈ) ਦੇ ਹੱਥਾਂ ਵਿਚ ਚਲੀ ਗਈ ਜੋ ਇਕ ਫਿਰਕੇ ਦੇ ਇਕ ਵਰਗ ਦੀ ਉੱਨਤੀ ਅਤੇ ਸਿੱਖਿਆ ਦੇ ਚਤਾਹਵਾਨ ਹਨ ਤੇ ਜੋ ਲੋਕਾਂ ਨੂੰ ਸਿਰਫ ਇਹੋ ਸਮਝਦੇ ਹਨ ਕਿ ਉਹ ਖਾਲੀ ਸੇਵਾ ਕਰਨ ਲਈ ਜੰਮੇ ਹਨ। (ਜਿਵੇਂ ਸ਼ੂਦਰ ਭਾਵ ਐੱਸ ਸੀ, ਐੱਸ ਟੀ, ਓ ਬੀ ਸੀ ਅਤੇ ਐੱਮ ਸੀ) ਤਾਂ ਅਜਿਹੇ ਹੱਥਾਂ ਵਿਚ ਕੌਮੀ ਸਰਕਾਰ ਵਰਤਮਾਨ ਸਰਕਾਰ ਨਾਲੋਂ ਕਦੀ ਵੀ ਚੰਗੀ ਨਹੀਂ ਹੋ ਸਕਦੀ।

### ਗਾਂਧੀਵਾਦ ਬਾਰੇ

ਜੇ ਕੋਈ ਅਜਿਹਾ ਵਾਦ ਹੈ ਜਿਸ ਨੇ ਧਰਮ ਨੂੰ ਅਫੀਮ ਵਜੋਂ ਵਰਤ ਕੇ ਲੋਕਾਂ ਵਿਚ ਝੂਠੇ ਵਿਸ਼ਵਾਸ ਅਤੇ ਗਲਤ ਧਾਰਨਾਵਾਂ ਪੈਦਾ ਕਰਕੇ ਉਨ੍ਹਾਂ ਨੂੰ ਉਲਝਾਉਣ ਦਾ ਕੰਮ ਕੀਤਾ ਹੈ ਤਾਂ ਉਹ ਗਾਂਧੀਵਾਦ ਹੈ।

ਇਸ ਦੇ ਉਲਟ 'ਸੈਕਟਰੀ ਆਫ ਸਟੇਟ' ਨੂੰ ਗਾਂਧੀ ਨੇ ਇਕ ਖਤ ਲਿਖਿਆ, ਜਿਸ ਵਿਚ ਤਿੰਨ ਮੰਗਾਂ ਸਨ : 1. ਸਾਰੇ ਕੈਦੀਆਂ ਨੂੰ ਰਿਹਾਅ ਕੀਤਾ ਜਾਵੇ, 2. ਲੂਣ ਟੈਕਸ ਖਤਮ ਕੀਤਾ ਜਾਵੇ, 3. ਅੰਬੇਡਕਰ ਨੂੰ (ਕਾਰਜ ਸਾਧਕ ਕੌਂਸਲ ਵਿਚੋਂ) ਹਟਾਇਆ ਜਾਵੇ। ਇਹ ਲਾਰਡ ਵੇਵਲ ਦੀ ਡਾਇਰੀ ਮਿਤੀ 1 ਅਪ੍ਰੈਲ 1946 ਈ. ਵਿਚ ਦਰਜ ਹੈ।

### ਮਜ਼ਦੂਰਾਂ ਦੀ ਸੁਰੱਖਿਆ ਪ੍ਰਤੀ ਬਾਬਾ ਸਾਹਿਬ ਨੇ ਕੀ ਕੀਤਾ

ਬਾਬਾ ਸਾਹਿਬ ਨੇ 1946 ਵਿਚ ਸੈਂਟਰਲ ਅਸੰਬਲੀ ਵਿਚ ਇਕ ਬਿੱਲ ਪੇਸ਼ ਕੀਤਾ ਜੋ 1948 ਵਿਚ (ਘੱਟੋ-ਘੱਟ ਉਜ਼ਰਤ ਕਾਨੂੰਨ) ਵਜੋਂ ਪਾਸ ਹੋ ਗਿਆ। ਇਸ ਵਿਚ ਮਜ਼ਦੂਰਾਂ ਦੀ ਉਜ਼ਰਤ ਅਤੇ ਸੇਵਾ ਦੀਆਂ ਪੱਕੀਆਂ ਸ਼ਰਤਾਂ ਮਿੱਥੀਆਂ ਗਈਆਂ। ਉਨ੍ਹਾਂ ਨੇ ਟਰੇਡ ਯਨੀਅਨ ਕਾਨੂੰਨ ਵਿਚ ਸੋਧ ਕਰਕੇ ਯੂਨੀਅਨਾਂ ਨੂੰ ਮਾਨਤਾ ਦੇਣ ਤੇ ਰਜਿਸਟਰਡ ਕਰਨ ਦਾ ਰਾਹ ਖੋਲ੍ਹਿਆ। 1946 ਵਿਚ ਲੇਬਰ ਦਫਤਰ ਕਾਇਮ ਕੀਤਾ।

ਮਾਰਚ 1943 ਵਿਚ ਉਦਯੋਗਿਕ ਮਜ਼ਦੂਰਾਂ ਲਈ 'ਬੀਮਾਰੀ ਬੀਮਾ ਯੋਜਨਾ' ਤਿਆਰ ਕਰਨ ਦੇ ਮਨੋਰਥ ਨਾਲ ਤਿੰਨ ਮੈਂਬਰੀ ਕਮੇਟੀ ਮੁਕੱਰਰ ਕੀਤੀ। ਫਿਰ ਉਨ੍ਹਾਂ ਮਜ਼ਦੂਰਾਂ ਦੀ ਸਮਾਜੀ ਸੁਰੱਖਿਆ ਅਤੇ ਉਨ੍ਹਾਂ ਵਾਸਤੇ ਬੀਮਾ ਯੋਜਨਾ ਵਾਇਸਰਾਏ ਦੀ ਕਾਰਜ ਸਾਧਨ ਕੌਂਸਲ ਵਿਚ ਪੇਸ਼ ਕੀਤੀ। ਅੰਬੇਡਕਰ ਕੌਂਸਲ ਵਿਚ ਇਸ ਗੱਲ 'ਤੇ ਲਗਾਤਾਰ ਜ਼ੋਰ ਦਿੰਦੇ ਰਹੇ ਕਿ ਖਾਨਾਂ ਅੰਦਰ ਔਰਤ ਮਜ਼ਦੂਰਾਂ ਦੇ ਜ਼ਮੀਨਦੋਜ਼ ਕੰਮ ਕਰਨ ਦੀ ਪਾਬੰਦੀ ਨੂੰ ਸਖਤੀ ਨਾਲ ਲਾਗੂ ਕਰਨ ਕੀਤਾ ਜਾਵੇ। ਅੰਤ ਕੌਂਸਲ ਨੇ ਫਰਵਰੀ 1946 ਈ. ਵਿਚ ਇਸ ਪ੍ਰਤੀਬੰਧ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ।

ਬਾਬਾ ਸਾਹਿਬ ਨੇ ਮਜ਼ਦੂਰਾਂ ਦੀ ਬਿਹਤਰੀ ਲਈ ਜੋ ਉਪਰਾਲੇ ਕੀਤੇ ਅਤੇ ਨਿਯਮ ਬਣਾਏ ਜਾਂ ਬਣਵਾਏ, ਉਨ੍ਹਾਂ ਦਾ ਜ਼ਿਕਰ ਲਾਰਡ ਵੇਵਲ ਵੱਲੋਂ 5 ਸਤੰਬਰ 1945 ਨੂੰ ਹੇਠ ਲਿਖੇ ਖਤ ਵਿਚੋਂ ਸਪੱਸ਼ਟ ਹੈ। ਅੰਬੇਡਕਰ ਨੇ ਕੌਂਸਲ ਨੂੰ 1946 ਦੇ ਬੱਜਟ ਅਜਲਾਸ ਵਿਚ ਪੇਸ਼ ਕਰਨ ਲਈ 'ਮਜ਼ਦੂਰ ਵਿਧਾਨ' ਸੰਬੰਧੀ ਮਤੇ ਪੇਸ਼ ਕੀਤੇ। ਇਕ ਬਿੱਲ ਵਿਚ ਫੈਕਟਰੀ ਐਕਟ ਦੀ ਸੋਧ ਕਰਕੇ ਮਜ਼ਦੂਰਾਂ ਦੇ ਇਕ ਹਫਤੇ ਵਿਚ ਕੰਮ ਕਰਨ ਦਾ ਸਮਾਂ 56 ਘੰਟਿਆਂ ਤੋਂ ਘਟਾ ਕੇ 50 ਘੰਟੇ ਕਰਨ ਦਾ ਪ੍ਰਬੰਧ ਹੈ। ਦੂਜਾ ਬਿੱਲ ਘੱਟੋ-ਘੱਟ ਉਜ਼ਰਤ ਨਿਸ਼ਚਿਤ ਕਰਨ ਬਾਰੇ ਹੈ। ਯੋਜਨਾ ਵਿਚ ਖੇਤ ਮਜ਼ਦੂਰਾਂ ਦੀ ਘੱਟੋ-ਘੱਟ ਉਜ਼ਰਤ ਨਿਸ਼ਚਿਤ ਕਰਨ ਦਾ ਵੀ ਪ੍ਰਸਤਾਵ ਹੈ। ਕੌਂਸਲ ਨੇ ਮਜ਼ਦੂਰਾਂ ਨੂੰ ਸਰੀਰਿਕ ਨੁਕਸਾਨ ਪੁੱਜਣ ਦਾ ਮੁਆਵਜ਼ਾ ਅਦਾ ਕਰਨ ਬਾਰੇ ਕਾਨੂੰਨ ਪ੍ਰਵਾਨ ਕਰ ਲਿਆ ਹੈ ਕੌਂਸਲ ਨੇ ਇਕ ਹੋਰ ਬਿੱਲ ਮਨਜ਼ੂਰ ਕੀਤਾ ਹੈ 'ਰੋਜ਼ਗਾਰ ਬਿੱਲ'। ਇਸ ਬਿੱਲ ਦੇ ਪਾਸ ਹੋਣ 'ਤੇ ਵੱਡੀਆਂ-ਵੱਡੀਆਂ ਉਦਯੋਗਿਕ ਸੰਸਥਾਵਾਂ 'ਚ ਮਜ਼ਦੂਰਾਂ ਨੂੰ ਆਪਣੀ ਸੇਵਾ ਸ਼ਰਤਾਂ ਮਨਜ਼ੂਰ ਹੋ ਸਕਣਗੀਆਂ। ਕੌਂਸਲ ਨੇ ਟਰੇਡ ਯੂਨੀਅਨ ਐਕਟ ਵਿਚ ਸੰਸ਼ੋਧਨ ਸੰਬੰਧੀ ਬਿੱਲ ਨੂੰ ਵੀ ਮਨਜ਼ੂਰੀ ਦੇ ਦਿੱਤੀ ਹੈ। ਇਹ ਬਿੱਲ

ਮਾਲਕਾਂ ਟਰੇਡ ਯੂਨੀਅਨ ਨੂੰ ਲਾਜ਼ਮੀ ਤੌਰ ’ਤੇ ਮਾਨਤਾ ਦੇਣਾ ਯਕੀਨੀ ਬਣਾਉਂਦਾ ਹੈ।

ਇਨ੍ਹਾਂ ਕਾਰਨਾਮਿਆਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਾਰਤੀ ਮਜ਼ਦੂਰਾਂ ਦਾ ਅਸਲੀ ਨੇਤਾ ਤੇ ਮੁਕਤਕੀਦਾਤਾ ਬਾਬਾ ਸਾਹਿਬ ਅੰਬੇਡਕਰ ਤੋਂ ਬਿਨਾਂ ਨਾ ਕੋਈ ਸੀ ਤੇ ਨਾ ਉਸ ਤੋਂ ਬਾਅਦ ਪੈਦਾ ਹੋਇਆ। ‘ਮਜ਼ਦੂਰਾਂ ਦੇ ਨੇਤਾ’ ਅਖਵਾਉਣ ਵਾਲਿਆਂ ਨੇ ਭਾਰਤੀ ਲੋਕਾਂ ਨਾਲ ਦੋ ਤਰ੍ਹਾਂ ਦੀ ਧੋਖੇਬਾਜ਼ੀ ਕੀਤੀ ਹੈ। ਇਕ ਤਾਂ ਬਾਬਾ ਸਾਹਿਬ ਦਾ ਜੀਵਨ ਉਨ੍ਹਾਂ ਤੋਂ ਲੁਕਾ ਕੇ ਉਨ੍ਹਾਂ ਨੂੰ ਅੰਬੇਡਕਰ ਤੋਂ ਦੂਰ ਰੱਖਿਆ। ਦੂਜਾ ਟਰੇਡ ਯੂਨੀਅਨਾਂ ਨੂੰ ਅੰਬੇਡਕਰ ਦੁਆਰਾ ਦੱਸਿਆ ਰਾਹ ਕਿ ਉਨ੍ਹਾਂ ਦਾ ਮੰਤਵ ਰਾਜਸੀ ਤਾਕਤ ਪ੍ਰਾਪਤ ਕਰਨਾ ਹੈ, ਨਾ ਦੱਸ ਕੇ, ਇਕ ਵਿਸ਼ਾਲ ਉਲਝਣ ਪੈਦਾ ਕਰ ਦਿੱਤੀ ਹੈ। ਸਿੱਟੇ ਵਜੋਂ ਮਜ਼ਦੂਰਾਂ ਦੀ ਤਾਕਤ ਨਾਲ ਰਾਜ ਭਾਗ, ਮਜ਼ਦੂਰਾਂ ਦੇ ਨੇਤਾ ਅਖਵਾਉਣ ਵਾਲੇ ਉੱਚ ਜਾਤੀ ਦੇ ਮਨੂਵਾਦੀ ਲੈ ਗਏ ਹਨ ਤੇ ਕਰੋੜਾਂ ਕਾਰਖਾਨਿਆਂ ਦੇ ਕਰੋੜਾਂ ਤੇ ਲਗਪਗ 40 ਕਰੋੜ ਖੇਤ ਮਜ਼ਦੂਰ ‘ਟੁਕੜਿਆਂ’ ਦੀਆਂ ਆਮ ਮੰਗਾਂ ਵਿਚ ਉਲਝਾ ਕੇ ਰੱਖ ਦਿੱਤੇ ਹਨ। ਇਕ ਲੰਬੇ ਅਰਸੇ ਤੋਂ ਭਾਰਤ ਦਾ ਮਜ਼ਦੂਰ ਵਰਗ, ਜੋ ਲਗਪਗ 60 ਕਰੋੜ ਦੇ ਕਰੀਬ ਹੈ ਜ਼ਿੰਦਗੀ ਦੀ ਉਲਝੀ ਤਾਣੀ ਵਿਚ ਏਨਾ ਫਸ ਚੁੱਕਾ ਹੈ ਕਿ ਉਸ ਅੰਦਰ ਇਸ ਜੰਜਾਲ ਵਿਚੋਂ ਨਿਕਲ ਜਾਣ ਦਾ ਸਾਹਸ ਵੀ ਮੁੱਕ ਚੁੱਕਾ ਹੈ ਤਮੰਨਾ ਵੀ ਮੁੱਕ ਚੁੱਕੀ ਹੈ। ਜੋ ਅਣਜਾਣ, ਅਨਪੜ੍ਹ ਤੇ ਚਿਥੜਿਆ ਹੋਇਆ ਵਰਗ ਹੈ, ਉਸ ਨੂੰ ਗਾਂਧੀ ਦੇ ਚਰਖੇ ਨੇ ਭਰਮਾ ਲਿਆ ਹੈ। ਜੋ ਮਾੜੀ-ਮੋਟੀ ਸਮਝਦਾਰੀ ਰੱਖਦਾ ਹੈ, ਜਾਂ ਪੜ੍ਹ-ਲਿਖ ਕੇ ‘ਟਰੇਡ ਯੂਨੀਅਨ’ ਦੇ ਨਾਂ ਲੈਣ ਜੋਗਾ ਹੋ ਗਿਆ ਹੈ, ਉਸ ਨੂੰ ‘ਲਾਲ ਫਰੇਰੇ’ ਨੇ ਭਰਮਾ ਲਿਆ। ਇਸ ਤਰ੍ਹਾਂ 60 ਕਰੋੜ ਦੇ ਕਰੀਬ ਨਿਮਨ ਵਰਗ ਦਾ ਭਾਰਤੀ ਮਜ਼ਦੂਰ, ਜੋ ਵਿਸ਼ਾਲ ਸ਼ਕਤੀ ਦਾ ਮਾਲਕ ਹੈ, ਬੇਸਿਰ ਬੇਪੈਰ ਤੇ ਬੇਅਰਥ ਨਾਅਰਿਆਂ ਤੇ ਲਾਰਿਆਂ ਵਿਚ ਏਨਾ ਫਸ ਗਿਆ ਹੈ ਕਿ ਉਸ ਨੇ ਲੰਬੇ ਅਰਸੇ ਤੋਂ ਵੱਖ-ਵੱਖ ਰੰਗਾਂ ਦੇ ਫਰੇਰੇ ਲੈ ਕੇ ਖੜੋਤੇ ਮਨੂਵਾਦੀ ਜਾਤੀਵਾਦੀ, ਲੋਕਾਂ ਹੱਥ ਖੁਸ਼ੀ ਨਾਲ ਵਾਗਡੋਰ ਥਮਾ ਰੱਖੀ ਹੈ, ਜਦੋਂਕਿ ਉਨ੍ਹਾਂ ਦੀ ਮੁਕਤੀ, ਉਨ੍ਹਾਂ ਦੇ ਆਪਣੀ ਰਾਜਸੀ ਤਾਕਤ ਵਿਚ ਹੈ। ਚਾਹੇ ਉਹ ਖੇਤ ਮਜ਼ਦੂਰ ਹੈ, ਚਾਹੇ ਕਾਰਖਾਨਾ ਜਾਂ ਖਾਣ ਮਜ਼ਦੂਰ, ਉਨ੍ਹਾਂ ਦਾ ਮਨੋਰਥ ਭਾਰਤ ਦੀ ਰਾਜਸੀ ਤਾਕਤ ਆਪਣੇ ਹੱਥਾਂ ਵਿਚ ਲੈਣਾ ਹੋਣਾ ਚਾਹੀਦਾ ਸੀ-ਚਾਹੀਦਾ ਹੈ। ਤਾਂ ਹੀ ਉਹ ਰਾਜਨੀਤਿਕ, ਧਾਰਮਿਕ, ਆਰਥਿਕ ਵਿਦਿਅਕ ਅਤੇ ਸਮਾਜਿਕ ਮੁਕਤੀ ਪ੍ਰਾਪਤ ਕਰ ਸਕਦੇ ਹਨ। ਅਜਿਹੀ ਸੋਚ ਲੈ ਕੇ ਬਾਬਾ ਸਾਹਿਬ ਡਾ. ਅੰਬੇਡਕਰ ਉਨ੍ਹਾਂ ਦੀ ਖਾਤਰ ਜੀਵਨ ਭਰ ਲੜੇ ਤੇ ਸਦੀਆਂ ਤੋਂ ਬੰਦ ਪਏ ਰਸਤੇ ਉਨ੍ਹਾਂ ਸਾਹਮਣੇ ਖੋਲ੍ਹ ਦਿੱਤੇ। ਪ੍ਰੰਤੂ ਇਸ ਦਾ ਫਾਇਦਾ ਓਹੀ ਲੋਕ ਲੈ ਗਏ ਜਿਨ੍ਹਾਂ ਨੇ ਇਹ ਰਸਤੇ ਸਦੀਆਂ ਤੋਂ ਬੰਦ ਰੱਖੇ ਸਨ।

### ਬਾਬਾ ਸਾਹਿਬ ਵਿਧਾਨ ਸਭਾ ਵਿਚ ਗਏ

ਬਾਬਾ ਸਾਹਿਬ ਬੰਗਾਲ ਵਿਧਾਨ ਮੰਡਲ ਤੋਂ ਜਿੱਤੇ। ਉਨ੍ਹਾਂ ਦੀ ਜਿੱਤ ਦੀ ਅਗਵਾਈ ਜੋਗਿੰਦਰ ਨਾਥ ਮੰਡਲ ਨੇ ਕੀਤੀ। ਬਾਬਾ ਸਾਹਿਬ ਦੀ ਜਿੱਤ ਵਿਚ ਪੰਜਾਬੀ ਅਤੇ ਬੰਗਾਲੀ ਅਛੂਤਾਂ ਤੋਂ ਇਲਾਵਾ 6 ਕਾਂਗਰਸੀ ਵਿਧਾਇਕਾਂ ਨੇ ਜ਼ੋਰਦਾਰ ਹਿੱਸਾ ਲਿਆ। 20 ਜੁਲਾਈ 1946 ਦੇ ਦਿਨ ਭਾਰਤ ਅੰਦਰ ਇਕ ਤੇਜ਼ ਪ੍ਰਤਾਪੀ ਸੂਰਜ ਉਦੇ ਹੋ ਗਿਆ, ਜਿਸ ਨੇ ਭਾਰਤੀ ਜਨਤਾ ਅਤੇ ਵਿਸ਼ੇਸ਼ ਕਰਕੇ ਭਾਰਤੀ ਔਰਤਾਂ ਦੀ ਮੁਕਤੀ ਲਈ ਕ੍ਰਿਸ਼ਮਾ ਕਰਨਾ ਸੀ।

### ਪੂਨਾ ਪੈਕਟ ਬਾਰੇ ਵਿਚਾਰ

ਇਹ (ਪੂਨਾ ਪੈਕਟ) ਖਤਮ ਕੀਤਾ ਜਾਣਾ ਚਾਹੀਦਾ ਹੈ, ਕਿਉਂਕਿ ਇਸ ਰਾਹੀਂ ਵਿਧਾਨ ਮੰਡਲਾਂ ਵਿਚ ਅਛੂਤਾਂ ਦੇ ਸਹੀ ਅਤੇ ਸੱਚੇ ਨੁਮਾਇੰਦੇ ਚੁਣ ਕੇ ਨਹੀਂ ਜਾਂਦੇ। ਇਸ ਨੇ ਤਾਂ ਅਸਲੀ ਵੋਟ ਦਾ ਹੱਕ ਵੀ ਖੋਹ ਲਿਆ ਹੈ।

### 24 ਅਗਸਤ 1946 ਦੀ ਆਰਜ਼ੀ ਸਰਕਾਰ ਬਾਰੇ

ਸਮਰਾਟ ਨੇ ਜੋ ਨਵਾਂ ਮੰਤਰੀ ਮੰਡਲ ਬਣਾਇਆ ਉਸ ਨੇ 2 ਸਤੰਬਰ 1946 ਨੂੰ ਕਾਰਜ ਸੰਭਾਲਿਆ। ਜਗਜੀਵਨ ਰਾਮ ਨੂੰ ਮੰਤਰੀ ਬਣਾਇਆ ਗਿਆ ਤਾਂ ਬਾਬਾ ਸਾਹਿਬ ਨੇ ਲੰਡਨ ਜਾ ਕੇ ਕਿਹਾ :- “ਲੇਬਰ ਸਰਕਾਰ ਨੇ ਅਨੁਸੂਚਿਤ ਜਾਤਾਂ ਦਾ ਅਪਮਾਨ ਕੀਤਾ ਹੈ ਅਤੇ ਉਨ੍ਹਾਂ ਦੇ ਹਿਤਾਂ ਨਾਲ ਧੋਖਾ ਕੀਤਾ ਹੈ।”

### ਭਾਰਤ ਦੀ ਵੰਡ ਬਾਰੇ

ਮੈਨੂੰ ਇਹ ਕਹਿਣ ਵਿਚ ਵੀ ਕੋਈ ਸੰਕੋਚ ਨਹੀਂ ਕਿ ਮੁਸਲਿਮ ਲੀਗ ਦੀ ਵੰਡ ਦੀ ਮੰਗ ਦੇ ਬਾਵਜੂਦ ਇਕ ਸਮਾਂ ਅਜਿਹਾ ਜ਼ਰੂਰ ਆਵੇਗਾ, ਜਦ ਉਹ ਵੀ ਇਹ ਸੋਚਣ ’ਤੇ ਮਜਬੂਰ ਹੋ ਜਾਣਗੇ ਕਿ ਅਖੰਡ ਭਾਰਤ ਹਰ ਕਿਸੇ ਵਾਸਤੇ ਚੰਗਾ ਹੈ।

ਉਨ੍ਹਾਂ ਜ਼ੋਰਦਾਰ ਸ਼ਬਦਾਂ ਵਿਚ ਕਿਹਾ : ਕੌਮਾਂ ਦੇ ਭਵਿੱਖ ਦਾ ਫੈਸਲਾ ਕਰਨ ਲੱਗਿਆਂ, ਪੁਰਸ਼ਾਂ, ਆਗੂਆਂ ਅਤੇ ਦਲਾਂ ਦੀ ਸ਼ਾਨ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਣੀ ਚਾਹੀਦੀ। (ਭਾਵ ਕੌਮ ਤੇ ਸੰਗਠਿਤ ਕੌਮ ਸਭ ਤੋਂ ਉੱਤਮ ਤੇ ਬਿਹਤਰ ਹੈ।)

### ਰਾਜਸੀ ਲੋਕਤੰਤਰ ਕੀ ਹੈ

ਬਾਬਾ ਸਾਹਿਬ ਨੇ ਦੱਸਿਆ ਕਿ ਰਾਜਸੀ ਲੋਕਤੰਤਰ ਹੇਠ ਲਿਖੀਆਂ ਚਾਰ ਸ਼ਰਤਾਂ ’ਤੇ ਨਿਰਭਰ ਹੈ :-

1. ਵਿਅਕਤੀ ਆਪਣੇ ਆਪ ਵਿਚ ਇਕ ਅੰਤ ਹੈ, 2. ਵਿਅਕਤੀ ਦੇ ਕੁਝ ਅਧਿਕਾਰ ਅਜਿਹੇ ਹਨ, ਜੋ ਉਸ ਤੋਂ ਅੱਡਰੇ ਨਾ ਕੀਤੇ ਜਾ ਸਕਣ ਵਾਲੇ ਹਨ। ਇਨ੍ਹਾਂ (ਅਧਿਕਾਰਾਂ) ਨੂੰ ਵਿਧਾਨ ਦੁਆਰਾ ਲਾਜ਼ਮੀ ਤੌਰ ’ਤੇ ਗਰੰਟੀ ਕਰਨਾ ਚਾਹੀਦਾ ਹੈ, 3. ਵਿਅਕਤੀ ਨੂੰ ਕਿਸੇ ਸਹੂਲਤ ਦੀ ਪ੍ਰਾਪਤੀ ਕਰਕੇ ਆਪਣੇ ਕਿਸੇ ਬੁਨਿਆਦੀ ਅਧਿਕਾਰ ਨੂੰ ਛੱਡਣ ਲਈ ਮਜਬੂਰ ਨਹੀਂ ਕਰਨਾ ਚਾਹੀਦਾ, 4. ਰਾਜ ਵਿਅਕਤੀਵਾਦੀ ਪੁਰਸ਼ਾਂ ਨੂੰ ਅਜਿਹੀ ਸ਼ਕਤੀ ਪ੍ਰਦਾਨ ਨਹੀਂ ਕਰੇਗਾ, ਜਿਸ ਨਾਲ ਉਹ ਦੂਜਿਆਂ ’ਤੇ ਹਕੂਮਤ ਕਰੇ।

### ਆਰਥਿਕ ਨਿਰਭਰਤਾ ਬਾਰੇ

ਆਰਥਿਕ ਨਿਰਭਰਤਾ, ਉਸ ਤੋਂ ਪੈਦਾ ਹੋਣ ਵਾਲੀ ਗਰੀਬੀ ਅਤੇ ਅਪਮਾਨ ਤੋਂ ਇਲਾਵਾ ਕਈਆਂ ਹੋਰਨਾਂ ਸਿੱਟਿਆਂ ਨੂੰ ਵੀ ਜਨਮ ਦੇਂਦੀ ਹੈ। ਹਿੰਦੂਆਂ ਦਾ ਇਕ ਜੀਵਨ ਜ਼ਾਬਤਾ ਹੈ। ਇਹ ਜ਼ਾਬਤਾ ਅਛੂਤਾਂ ’ਤੇ ਮਨੁੱਖੀ ਜੀਵਨ ਦੀ ਸ਼ਾਨ ਅਤੇ ਪਵਿੱਤਰਤਾ ਤੋਂ ਉਲਟ ਕਈ ਤਰ੍ਹਾਂ ਦੇ ‘ਅਪਮਾਨ’ ਛੱਡਦਾ ਹੈ, ਪ੍ਰੰਤੂ ਹਿੰਦੂਆਂ ਨੂੰ ਕਈ ਤਰ੍ਹਾਂ ਦੀਆਂ ਸਹੂਲਤਾਂ ਅਤੇ ਵਿਸ਼ੇਸ਼ ਅਧਿਕਾਰ ਪ੍ਰਦਾਨ ਕਰਦਾ ਹੈ।

ਅਛੂਤ ਉਨ੍ਹਾਂ ਅਪਮਾਨ ਅਤੇ ਜ਼ੁਲਮ ਵਿਰੁੱਧ ਲੜ ਰਹੇ ਜੋ ਹਿੰਦੂਆਂ ਨੇ ਆਪਣੇ ਧਰਮ ਦੇ ਨਾਂ 'ਤੇ ਉਨ੍ਹਾਂ ਉੱਤੇ ਲੱਦ ਦਿੱਤੇ ਹਨ। ਹਿੰਦੂਆਂ ਅਤੇ ਅਛੂਤਾਂ ਵਿਚਕਾਰ ਪ੍ਰਤੀ ਦਿਨ, ਹਰ ਪਿੰਡ ਅੰਦਰ, ਇਕ ਸਦੀਵੀ ਲੜਾਈ ਛਿੜੀ ਹੋਈ ਹੈ। ਹਿੰਦੂਆਂ ਅਤੇ ਅਛੂਤਾਂ ਵਿਚਕਾਰ ਹੋ ਰਿਹਾ ਸਖਤ ਘੋਲ ਇਕ ਹਕੀਕਤ ਹੈ, ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਇਹ ਮੁਕਾਬਲਾ ਹੈ ਆਰਥਿਕ ਅਤੇ ਸਮਾਜਿਕ ਤੌਰ 'ਤੇ ਤਕੜੇ ਹਿੰਦੂਆਂ ਅਤੇ ਆਰਥਿਕ ਤੌਰ 'ਤੇ ਕਮਜ਼ੋਰ ਘੱਟ ਗਿਣਤੀ ਅਛੂਤਾਂ ਵਿਚਕਾਰ। ਹਿੰਦੂ ਅਛੂਤਾਂ ਨੂੰ ਦਬਾਉਣ ਵਿਚ ਸਫਲ ਹੋ ਜਾਂਦੇ ਹਨ। ਪੁਲਿਸ ਅਤੇ ਜੱਜ ਉਹਨਾਂ ਨਾਲ ਹੈ, ਹਿੰਦੂਆਂ ਦੇ ਸ਼ਸਤਰਘਰ ਵਿਚ ਸਭ ਤੋਂ ਵੱਡਾ ਹਥਿਆਰ ਹੈ 'ਆਰਥਿਕ ਸ਼ਕਤੀ' ਦਾ, ਜੋ ਉਹ ਪਿੰਡਾਂ ਵਿਚ ਅਛੂਤਾਂ ਉੱਤੇ ਵਰਤਦੇ ਹਨ।

### ਲੋਕਤੰਤਰ ਕੀ ਹੈ?

ਲੋਕਤੰਤਰ ਦਾ ਤੱਤ ਇਹ ਸਿਧਾਂਤ ਹੈ ਕਿ ਇਕ ਪੁਰਸ਼ ਤੇ ਇਕ ਕਦਰ ਕੀਮਤ।
(ਭਾਵ ਲੋਕਤੰਤਰ ਵਿਚ ਵੱਸਣ ਵਾਲੇ ਵਿਅਕਤੀਆਂ ਅਤੇ ਔਰਤਾਂ ਦੀ ਬਰਾਬਰ ਕੀਮਤ-ਕਦਰ।)

### ਸੰਵਿਧਾਨ ਬਾਰੇ

ਭਾਰਤ ਦੇ ਨਵੇਂ ਮੰਤਰੀ ਮੰਡਲ ਨੇ 15 ਅਗਸਤ 1947 ਈ. ਨੂੰ ਹਰਫ ਲਿਆ। ਇਸ ਮੰਤਰੀ ਮੰਡਲ ਵਿਚ ਬਾਬਾ ਸਾਹਿਬ ਨੂੰ ਲਿਆ ਗਿਆ ਸੀ। 30 ਅਗਸਤ 1947 ਈ. ਨੂੰ ਬਾਬਾ ਸਾਹਿਬ ਸੰਵਿਧਾਨ ਦੀ ਖਰੜਾ ਕਮੇਟੀ ਦੇ ਪ੍ਰਧਾਨ ਚੁਣੇ ਗਏ।

4 ਨਵੰਬਰ 1948 ਈ. ਨੂੰ ਬਾਬਾ ਸਾਹਿਬ ਨੇ ਕਿਹਾ-'ਜੇਕਰ ਨਵੇਂ ਸੰਵਿਧਾਨ ਵਿਚ, ਹਾਲਾਤ ਵਿਗੜੇ ਤਾਂ (ਇਸ ਦਾ) ਕਾਰਨ ਇਹ ਨਹੀਂ ਹੋਵੇਗਾ ਕਿ ਸਾਡਾ ਸੰਵਿਧਾਨ ਬੁਰਾ ਹੈ, ਸਗੋਂ ਸਾਨੂੰ ਇਹ ਕਹਿਣਾ ਹੋਵੇਗਾ ਕਿ ਆਦਮੀ ਹੀ ਦੁਸ਼ਟ ਸੀ।' ਕਾਂਗਰਸ ਸਰਕਾਰ ਵਿਚ ਸ਼ਾਮਲ ਹੋਣ ਦਾ ਭਾਵ ਇਹ ਨਹੀਂ ਕਿ ਮੈਂ ਕਾਂਗਰਸ ਵਿਚ ਸ਼ਾਮਲ ਹੋ ਗਿਆ ਹਾਂ।

### ਗਾਂਧੀ ਦੀ ਮੌਤ ਬਾਰੇ

ਗਾਂਧੀ ਜੀ ਇਸ ਦੇਸ਼ ਵਾਸਤੇ ਇਕ ਨਿਸ਼ਚਿਤ ਅਤੇ ਪ੍ਰਤੱਖ ਖਤਰਾ ਬਣ ਗਏ ਸਨ। ਉਨ੍ਹਾਂ ਨੇ ਸੁਤੰਤਰ ਚਿੰਤਨ ਦਾ ਗਲਾ ਘੁੱਟ ਦਿੱਤਾ ਸੀ। ਉਨ੍ਹਾਂ ਨੇ ਕਾਂਗਰਸ ਨੂੰ ਇਕਮੁੱਠ ਕਰੀ ਰੱਖਿਆ, ਜਿਸ ਵਿਚ ਸਭ ਪ੍ਰਕਾਰ ਦੇ ਅਤੀ ਭੈੜੇ ਅਤੇ ਸਵਾਰਥੀ ਲੋਕ ਜਮ੍ਹਾਂ ਹਨ ਅਤੇ ਜੋ ਜੀਵਨ ਦੇ ਕਿਸੇ ਵੀ ਸਮਾਜਿਕ ਅਤੇ ਸਦਾਚਾਰਕ ਅਸੂਲ ਤੇ ਸਹਿਮਤ ਨਾ ਹੋਣ ਕਰੇਕ ਕੇਵਲ ਗਾਂਧੀ ਜੀ ਦੀ ਪ੍ਰਸੰਸਾ ਅਤੇ ਖੁਸ਼ਾਮਦ ਹੀ ਕਰਦੇ ਹਨ। ਅਜਿਹੀ ਸੰਸਥਾ (ਕਾਂਗਰਸ) ਦੇਸ 'ਤੇ ਰਾਜ ਕਰਨ ਦੇ ਅਯੋਗ ਹੈ । ਬਾਈਬਲ ਦਾ ਕਥਨ ਹੈ ਕਿ ਕਈ ਵਾਰ ਕਿਸੇ ਬੁਰਿਆਈ ਵਿਚੋਂ ਵੀ ਚੰਗਿਆਈ ਨਿਕਲ ਆਉਂਦੀ ਹੈ, ਤਿਵੇਂ ਗਾਂਧੀ ਜੀ ਦੀ ਮੌਤ ਨਾਲ ਮੇਰੇ ਵਿਚਾਰ ਵਿਚ, ਕੋਈ ਭਲਾ ਹੀ ਹੋਵੇਗਾ। ਇਸ ਨਾਲ ਲੋਕ ਇਕ ਮਹਾਤਮਾ ਦੀ ਗੁਲਾਮੀ ਤੋਂ ਮੁਕਤ ਹੋ ਜਾਣਗੇ। ਉਹ ਆਪਣੇ-ਆਪ ਸੋਚਣਗੇ। ਆਪਣੇ ਪੈਰਾਂ 'ਤੇ ਆਪ ਖੜ੍ਹੇ ਹੋ ਸਕਣਗੇ।

### ਸਦਾਚਾਰ ਦੀ ਕੀਮਤ

ਮੇਰਾ ਸਾਰਾ ਸਰਬਜਨਕ ਜੀਵਨ ਵਿਚ ਸ਼ੌਹਰਤ 'ਤੇ ਉਸਰਿਆ ਹੋਇਆ ਹੈ ਕਿ ਮੈਂ ਇਕ ਸਦਾਚਾਰੀ ਤੇ ਉੱਚੇ ਇਖਲਾਕ ਵਾਲਾ ਪੁਰਸ਼ ਹਾਂ। ਜੇਕਰ ਮੇਰੇ ਵੈਰੀ ਮੇਰੇ ਤੋਂ ਡਰਦੇ ਹਨ ਤਾਂ ਇਸ ਉੱਚੇ ਚਾਲ ਚਲਣ ਕਰਕੇ ਹੀ ਉਹ ਭੈ ਖਾਂਦੇ ਹਨ। ਮੈਂ ਇਸ ਸ਼ੌਹਰਤ ਨੂੰ ਦਾਗਦਾਰ ਕਰਨ ਵਿਚ ਸ਼ਾਮਲ ਨਹੀਂ ਹੋ ਸਕਦਾ। ਜੇਕਰ ਇਹ ਨਸ਼ਟ ਹੋ ਗਈ ਤਾਂ ਨਾ ਕੇਵਲ ਮੇਰਾ ਸਾਰਾ ਜੀਵਨ ਆਸ਼ਾ ਖਤਮ ਹੋ ਜਾਵੇਗਾ, ਸਗੋਂ ਮੇਰੇ ਲੋਕ, ਜਿਨ੍ਹਾਂ ਵਾਸਤੇ ਮੈਂ ਜੀਵਿਤ ਹਾਂ ਅਤੇ ਜਿਨ੍ਹਾਂ ਲਈ ਮੈਂ ਅਥਾਹ ਕੁਰਬਾਨੀਆਂ ਕੀਤੀਆਂ ਹਨ ਤੇ ਜੋ ਗਲਤ ਜਾਂ ਸਹੀ ਮੈਨੂੰ ਆਪਣਾ ਰੱਬ ਸਮਝਦੇ ਹਨ, ਉਨ੍ਹਾਂ ਦਾ ਭਰੋਸਾ ਉੱਠ ਜਾਵੇਗਾ।... ਮੈਂ ਇਕ ਦ੍ਰਿੜ੍ਹ ਪੁਰਸ਼ ਹਾਂ। ਆਮ ਤੌਰ 'ਤੇ ਪਾਣੀ ਦੀ ਤਰ੍ਹਾਂ ਸ਼ਾਂਤ ਅਤੇ ਘਾਹ ਦੀ ਤਰ੍ਹਾਂ ਨਰਮ ਹਾਂ।.... ਪੁਸਤਕਾਂ ਮੇਰੀਆਂ ਸਾਥੀ ਹਨ।... ਮੈਂ ਇਸਤਰੀਆਂ ਦੀ ਉੱਨਤੀ ਅਤੇ ਮੁਕਤੀ ਵਾਸਤੇ ਲੜਨ ਵਾਲਾ ਮਹਾਨ ਯੋਧਾ ਰਿਹਾ ਹਾਂ। ਮੈਂ ਔਰਤ ਦੇ ਰੁਤਬੇ ਨੂੰ ਵਧਾਉਣ ਲਈ ਸੰਘਰਸ਼ ਕੀਤਾ ਹੈ, ਜਿਸ ਦਾ ਮੈਨੂੰ ਮਾਣ ਹੈ।..... ਮੈਂ ਚੱਟਾਨ ਦੀ ਤਰ੍ਹਾਂ ਹਾਂ ਅਤੇ ਪਾਣੀ ਵਿਚ ਘੁਲਾਂਗਾ ਨਹੀਂ।..... ਕਾਂਗਰਸ ਇਕ ਜਲਦਾ ਹੋਇਆ ਘਰ ਹੈ। ਤੁਸੀਂ ਕਾਂਗਰਸ ਵਿਚ ਸ਼ਾਮਲ ਹੋ ਕੇ ਰੇਤ ਦੀ ਤਰ੍ਹਾਂ ਖੁਰ ਜਾਵੋਗੇ। ਇਸ ਲਈ ਕਾਂਗਰਸ ਤੋਂ ਪਰ੍ਹੇ ਰਵੋ। ਆਪਣੀ ਸੰਸਥਾ ਨੂੰ ਮਜ਼ਬੂਤ ਬਣਾਓ।

### ਸੰਸਦ ਵਿਚ 25 ਨਵੰਬਰ 1949 ਨੂੰ ਦਿੱਤੀ ਚਿਤਾਵਨੀ

ਮੈਂ ਇਸ ਹਕੀਕਤ ਤੋਂ ਚਿੰਤਤ ਹਾਂ ਕਿ ਹਿੰਦੁਸਤਾਨ ਨੇ ਇਕ ਵਾਰ ਨਹੀਂ ਸਗੋਂ ਕਈ ਵਾਰ ਆਪਣੇ ਹੀ ਲੋਕਾਂ ਦੀ ਗੱਦਾਰੀ ਅਤੇ ਦੇਸ ਅਭਗਤੀ ਕਰਕੇ ਅਜ਼ਾਦੀ ਗਵਾਈ ਹੈ। ਜਿਸ ਸਮੇਂ ਸਿੰਧ ਉੱਤੇ ਮੁਹੰਮਦ ਬਿਨ ਕਾਸਮ ਨੇ ਧਾਵਾ ਬੋਲਿਆ, ਉਸ ਵੇਲੇ ਰਾਜਾ ਦਾਹਰ ਦੇ ਸੈਨਿਕਾਂ ਨੇ ਮੁਹੰਮਦ ਬਿਨ ਕਾਸਮ ਤੋਂ ਰਿਸ਼ਵਤਾਂ ਲਈਆਂ ਤੇ ਉਨ੍ਹਾਂ ਦਾਹਰ ਵੱਲੋਂ ਲੜਨ ਤੋਂ ਇਨਕਾਰ ਕਰ ਦਿੱਤਾ। ਜੈ ਚੰਦ ਨੇ ਮੁਹੰਮਦ ਗੌਰੀ ਨੂੰ ਦਾਅਵਤ ਭੇਜੀ ਅਤੇ ਪ੍ਰਿਥਵੀ ਰਾਜ ਵਿਰੁੱਧ ਆਪਣੇ ਵੱਲੋਂ ਅਤੇ ਸੋਲੰਕੀ ਰਾਜਿਆਂ ਦੀ ਸਹਾਇਤਾ ਕਰਨ ਦਾ ਬਚਨ ਦਿੱਤਾ। ਜਦੋਂ ਸ਼ਿਵਾਜੀ ਹਿੰਦੂਆਂ ਦੀ ਆਜ਼ਾਦੀ ਵਾਸਤੇ ਲੜ ਰਹਿਆ ਸੀ ਤਦ ਰਾਜਪੂਤ ਅਤੇ ਦੂਜੇ ਮਰਾਠੇ ਰਾਣੇ ਮੁਗਲ ਸਮਰਾਟਾਂ ਦੀ ਹਮਾਇਤ ਵਿਚ ਲੜ ਰਹੇ ਸਨ। ਜਦ ਬਰਤਾਨੀਆ ਸਿੱਖਾਂ ਵਿਰੁੱਧ ਲੜ ਰਿਹਾ ਸੀ ਤਾਂ ਸਿੱਖ ਰਾਜੇ ਤੇ ਖਾਸ ਕਰਕੇ ਉਨ੍ਹਾਂ ਦਾ ਕਮਾਂਡਰ ਚੁੱਪ ਸਾਧੀ ਬੈਠੇ ਰਹੇ। ਉਸ ਨੇ ਸਿੱਖ ਰਾਜ ਨੂੰ ਬਚਾਉਣ ਲਈ ਕੁਝ ਨਾ ਕੀਤਾ। 1857 ਵਿਚ ਜਦੋਂ ਭਾਰਤ ਦੇ ਬਹੁਤ ਸਾਰੇ ਭਾਗਾਂ ਵਿਚ ਆਜ਼ਾਦੀ ਸੰਗਰਾਮ ਸ਼ੁਰੂ ਹੋਇਆ ਤਦ ਸਿੱਖ ਤਮਾਸ਼ਾਈ ਬਣ ਕੇ ਖੜੇ ਰਹੇ ਅਤੇ ਚੁੱਪ-ਚੁਪੀਤੇ ਸਭ ਕੁਝ ਦੇਖਦੇ ਰਹੇ।

### ਕੀ ਇਤਿਹਾਸ ਆਪਣੇ-ਆਪ ਨੂੰ ਫੇਰ ਦੁਹਰਾਏਗਾ?

ਸਾਨੂੰ ਆਪਣੇ ਖੂਨ ਦੀ ਅੰਤਲੀ ਬੰਦ ਤੱਕ ਆਪਣੀ ਆਜ਼ਾਦੀ ਦੀ ਹਿਫਾਜ਼ਤ ਕਰਨੀ ਚਾਹੀਦੀ ਹੈ। ਰਾਜਨੀਤਿਕ ਲੋਕੰਤਤਰ ਉਦੋਂ ਤੱਕ ਕਾਇਮ ਨਹੀਂ ਰਹਿ ਸਕਦਾ, ਜਦੋਂ ਤੱਕ ਉਸ ਦੀ ਬੁਨਿਆਦ ਵਿਚ ਸਮਾਜਿਕ ਲੋਕਤੰਤਰ ਅਰਥਾਤ ਜੀਵਨ ਦੇ ਅਸੂਲਾਂ ਵਜੋਂ ਆਜ਼ਾਦੀ, ਬਰਾਬਰੀ ਅਤੇ ਭਾਈਚਾਰਾ ਨਾ ਹੋਵੇ। ਬਰਾਬਰੀ ਤੋਂ ਬਗੈਰ ਅਜ਼ਾਦੀ ਬਹੁਤਿਆਂ ਉੱਤੇ, ਮੁੱਠੀ ਕੁ ਭਰ ਲੋਕਾਂ ਦੀ ਚੌਧਰ ਕਾਇਮ ਕਰ ਦੇਵੇਗੀ। ਆਜ਼ਾਦੀ ਤੋਂ ਬਗੈਰ ਬਰਾਬਰੀ ਵਿਅਕਤੀਗਤ ਉਤਸ਼ਾਹ ਨੂੰ ਖਤਮ ਕਰ ਦੇਵੇਗੀ। ਭਾਈਚਾਰੇ ਤੋਂ ਬਗੈਰ ਆਜ਼ਾਦੀ ਅਤੇ

ਬਰਾਬਰੀ ਕੁਦਰਤੀ ਜਿਹੀਆਂ ਗੱਲਾਂ ਨਹੀਂ ਜਾਪਣਗੀਆਂ। ਸਦਨ ਨੂੰ ਸਵੀਕਾਰ ਕਰਨਾ ਪਵੇਗਾ ਕਿ ਭਾਰਤੀ ਸਮਾਜ ਵਿਚ ਸਮਾਜਿਕ ਅਤੇ ਆਰਥਿਕ ਨਾ ਬਰਾਬਰੀ ਮੌਜੂਦ ਹੈ। 26 ਜਨਵਰੀ 1950 ਨੂੰ ਅਸੀਂ ਰਾਜਸੀ ਤੌਰ 'ਤੇ ਬਰਾਬਰ (ਭਾਵ ਇਕ ਆਦਮੀ ਇਕ ਵੋਟ ਤੇ ਇਕ ਵੋਟ ਤੇ ਇਕ ਕੀਮਤ) ਅਤੇ ਆਰਥਿਕ ਤੌਰ 'ਤੇ ਨਾ ਬਰਾਬਰ ਹੋਵਾਂਗੇ। ਜਿੰਨੀ ਛੇਤੀ ਹੋ ਸਕੇ ਸਾਨੂੰ ਇਹ ਭਿੰਨ ਭੇਦ ਅਤੇ ਵਿਤਕਰਾ ਦੂਰ ਕਰਨਾ ਹੋਵੇਗਾ। ਜੇ ਅਜਿਹਾ ਨਾ ਕੀਤਾ ਗਿਆ ਤਾਂ ਉਹ ਲੋਕ, ਜੋ ਇਸ ਵਿਤਕਰੇ ਦਾ ਸ਼ਿਕਾਰ ਹਨ, ਰਾਜਸੀ ਲੋਕਤੰਤਰ ਦੇ ਢਾਂਚੇ ਨੂੰ ਖੇਰੂੰ-ਖੇਰੂੰ ਕਰਕੇ ਰੱਖ ਦੇਣਗੇ ਜੋ ਇਸ ਸਭਾ ਨੇ ਇੰਨੀ ਮਿਹਨਤ ਨਾਲ ਬਣਾਇਆ ਹੈ।

ਉਹ ਜਾਤ-ਪਾਤ ਜੋ ਸਮਾਜਿਕ ਜੀਵਨ ਵਿਚ ਵੱਖਰੇਵਾਂ ਪੈਦਾ ਕਰਦੀ ਹੈ ਅਤੇ ਜਨਤਾ ਵਿਚਕਾਰ ਈਰਖਾ ਅਤੇ ਵੈਰ-ਵਿਰੋਧ ਪੈਦਾ ਕਰਦੀ ਹੈ, ਨੂੰ ਤਿਆਗ ਕੇ ਸਮਾਜ ਅਤੇ ਮਾਨਸਿਕ ਅਰਥਾਂ ਵਿਚ ਇਕ ਕੌਮ ਬਣਨ ਦਾ ਯਤਨ ਕਰੋ। ਉਨ੍ਹਾਂ ਅੱਗੇ ਕਿਹਾ, "ਮੇਰੇ ਇਹ ਉਪਰੋਕਤ ਵਿਚਾਰ ਸ਼ਾਇਦ ਕੁਝ ਲੋਕਾਂ ਨੂੰ ਚੰਗੇ ਨਹੀਂ ਲੱਗੇ ਹੋਣਗੇ। ਇਹ ਦੱਸਣ ਦੀ ਲੋੜ ਨਹੀਂ ਕਿ ਇਸ ਦੇਸ ਵਿਚ ਬਹੁਤ ਹੀ ਪੁਰਾਣੇ ਸਮੇਂ ਤੋਂ ਮੁੱਠੀ ਭਰ ਲੋਕਾਂ ਦੀ ਅਜਾਰੇਦਾਰੀ ਰਹੀ ਹੈ ਅਤੇ ਬਹੁਤ ਸਾਰੇ ਲੋਕ ਤਾਂ ਕੇਵਲ ਭਾਰ ਢੋਣ ਵਾਲੇ ਪਸ਼ੂ ਸਗੋਂ ਸ਼ਿਕਾਰ ਕੀਤੇ ਜਾਣ ਵਾਲੇ ਜਾਨਵਰ ਹਨ। ਇਸ ਅਜਾਰੇਦਾਰੀ ਨੇ (ਜੋ ਬ੍ਰਾਹਮਣ, ਕਸ਼ੱਤਰੀ ਤੇ ਵੈਸ਼ ਪਾਸ ਸੀ) ਨਾ ਕੇਵਲ ਉਨ੍ਹਾਂ (ਭਾਵ ਸ਼ੂਦਰਾਂ ਨੂੰ) ਚੰਗੇਰੇ ਜੀਵਨ ਤੋਂ ਹੀ ਸੱਖਣੇ ਰੱਖਿਆ, ਸਗੋਂ ਇਸ ਨੇ ਉਨ੍ਹਾਂ ਦਾ ਜੀਵਨ ਰਸ ਹੀ ਚੂਸ ਲਿਆ ਹੈ।

ਇਨ੍ਹਾਂ ਦੱਬੇ-ਕੁਚਲੇ ਲੋਕਾਂ ਦਾ ਮਨ ਉਨ੍ਹਾਂ ਉੱਤੇ ਦੂਜਿਆਂ (ਉੱਚ ਜਾਤੀਆਂ) ਦੁਆਰਾ ਰਾਜ ਕੀਤੇ ਜਾਣ ਤੋਂ ਭਰ ਚੁੱਕਾ ਹੈ। ਉਹ ਹੁਣ ਖੁਦ ਆਪਣੇ ਉੱਤੇ ਆਪ ਹਕੂਮਤ ਕਰਨ ਲਈ ਬੇਚੈਨ ਹਨ। ਇਸ ਲਈ ਜਿੰਨੀ ਜਲਦੀ ਉਨ੍ਹਾਂ ਦੀਆਂ ਇੱਛਾਵਾਂ (ਲੋੜਾਂ) ਦੀ ਪੂਰਤੀ ਕੀਤੀ ਜਾਵੇਗੀ, ਓਨਾ ਹੀ ਇਸ ਦੇਸ, ਇਸ ਦੇਸ ਦੀ ਆਜ਼ਾਦੀ ਅਤੇ ਇਸ ਦੇ ਲੋਕਤੰਤਰੀ ਢਾਂਚੇ ਵਾਸਤੇ ਬਿਹਤਰ ਹੈ। ਇਹ ਜੀਵਨ ਦੇ ਸਾਰੇ ਪੱਖਾਂ ਵਿਚੋਂ ਬਰਾਬਰੀ ਅਤੇ ਭਾਈਚਾਰਾ ਪੈਦਾ ਕਰਕੇ ਹੀ ਹੋ ਸਕਦਾ ਹੈ। ਇਸ ਕਰਕੇ ਮੈਂ ਇਸ 'ਤੇ ਏਨਾ ਜ਼ਿਆਦਾ ਜ਼ੋਰ ਦਿੱਤਾ ਹੈ।

### ਕਾਨੂੰਨ, ਧਰਮ ਅਤੇ ਸਦਾਚਾਰ ਬਾਰੇ

ਮੇਰੀ ਇਹ ਧਾਰਨਾ ਹੈ ਕਿ :

1. ਸਮਾਜ ਨੂੰ ਇਕਮੁੱਠ ਰੱਖਣ ਲਈ ਕਾਨੂੰਨ ਜਾਂ ਸਦਾਚਾਰ ਦੀ ਲੋੜ ਹੈ। ਇਸ ਤੋਂ ਬਗੈਰ ਸਮਾਜ ਖੇਰੂੰ-ਖੇਰੂੰ ਹੋ ਜਾਵੇਗਾ, 2. ਧਰਮ ਨੇ ਜੇਕਰ ਕਾਰਜ ਕਰਨਾ ਹੈ ਤਾਂ ਇਸ ਨੂੰ ਤਰਕ ਸੰਗਤ ਹੋਣਾ ਚਾਹੀਦਾ ਹੈ, ਜੋ ਵਿਗਿਆਨ ਦਾ ਦੂਜਾ ਨਾਮ ਹੈ, 3. ਧਰਮ ਲਈ ਇਹੋ ਕਾਫੀ ਨਹੀਂ ਕਿ ਉਸ ਦਾ ਕੋਈ ਨੈਤਿਕ ਜਾਬਤਾ ਹੋਵੇ, ਸਗੋਂ ਉਸ ਦਾ ਨੈਤਿਕ ਜ਼ਾਬਤਾ ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਦੇ ਬੁਨਿਆਦੀ ਅਸੂਲਾਂ ਨੂੰ ਮਾਨਤਾ ਦੇਵੇ। ਧਰਮ ਨਾ ਤਾਂ ਗਰੀਬੀ ਨੂੰ ਵਡਿਆਵੇ ਤੇ ਨਾ ਉਸ ਨੂੰ ਠੀਕੇ ਦਰਸਾਵੇ।

### ਹਿੰਦੂ ਧਰਮ ਬਾਰੇ

ਬਾਬਾ ਸਾਹਿਬ ਨੇ ਦਿੱਲੀ ਵਿਖੇ ਬੁੱਧ ਜੈਅੰਤੀ ਸਮਾਰੋਹ ਵਿਚ ਕਿਹਾ, "ਸਾਰੀਆਂ ਬੁਰਾਈਆਂ ਜਿਵੇਂ ਹਿੰਸਾ, ਦੁਰਾਚਾਰ ਅਤੇ ਸਰਕਾਰੀ ਦਫਤਰਾਂ ਵਿਚ ਭ੍ਰਿਸ਼ਟਾਚਾਰ, ਹਿੰਦੂ ਧਰਮ ਦੇ ਕਾਰਨ ਹੈ।" (ਡਾ. ਅੰਬੇਡਕਰ ਜੀਵਨ ਮਿਸ਼ਨ, ਦਫਾ 277)

### ਸੰਸਦੀ ਸਰਕਾਰ ਕੀ ਹੈ

ਸੰਸਦੀ ਸਰਕਾਰ ਦਾ ਭਾਵ ਹੈ ਵਿਅਕਤੀਸ਼ਾਹੀ ਦਾ ਅੰਤ-ਕੋਈ ਵੀ ਪੁਰਸ਼ ਰਾਜਾ ਹੋਣ ਦਾ ਦਾਅਵਾ ਨਹੀਂ ਕਰ ਸਕਦਾ। ਜੋ ਕੋਈ ਵੀ ਸ਼ਾਸਨ ਕਰਨਾ ਚਾਹੁੰਦਾ ਹੈ, ਉਹ ਲੋਕਾਂ ਰਾਹੀਂ ਚੁਣਿਆ ਜਾਣਾ ਚਾਹੀਦਾ ਹੈ। ਦੂਜਾ, ਕੋਈ ਵੀ ਕਾਨੂੰਨ ਜੋ ਜਨਤਾ 'ਤੇ ਲਾਗੂ ਹੁੰਦਾ ਹੈ ਉਸ ਨੂੰ ਉਨ੍ਹਾਂ ਦੀ ਰਜ਼ਾਮੰਦੀ ਨਾਲ ਬਣਾਇਆ ਜਾਵੇ।

### ਸੰਸਦੀ ਪ੍ਰਣਾਲੀ ਦੋ ਥੰਮ੍ਹਾਂ 'ਤੇ ਖਲੋਤੀ ਹੈ

1. ਵਿਰੋਧੀ ਪਾਰਟੀ, 2. ਸਤੰਤਰ ਅਤੇ ਬੇਲਾਗ (ਬੇਦਾਗ) ਚੋਣਾਂ। ਧਨਾਢ ਵਪਾਰੀਆਂ ਵੱਲੋਂ ਕਾਂਗਰਸ ਦੇ ਚੋਣ ਫੰਡ ਵਿਚ ਜੋ ਧਨ ਦਿੱਤਾ ਜਾ ਰਿਹਾ ਹੈ, ਉਹ ਬਹੁਤ ਖਤਰਨਾਕ ਗੱਲ ਹੈ। ਅਜਿਹੇ ਹਾਲਾਤ ਵਿਚ ਸੰਸਦੀ ਸਰਕਾਰ ਤੋਂ ਦੇਸ਼ ਭਲਾਈ ਦੀ ਕੀ ਆਸ ਰੱਖੀ ਜਾ ਸਕਦੀ ਹੈ। ਅੱਜ ਇਹੋ ਕੁਝ ਹੋ ਰਿਹਾ ਹੈ। ਕਾਂਗਰਸ ਬਾਣੀਆਂ ਮਾਰਵਾੜੀਆ ਅਤੇ ਹੋਰਨਾਂ ਕਰੋੜਪਤੀਆਂ ਤੋਂ ਮਾਇਕ ਸਹਾਇਤਾ ਪ੍ਰਾਪਤ ਕਰ ਰਹੀ ਹੈ। ਕਾਂਗਰਸ ਉਨ੍ਹਾਂ ਦਾ ਭੋਜਨ ਖਾ ਰਹੀ ਹੈ। ਇਸ ਲਈ ਹਰੇਕ ਨਿਰਣੇਜਨਕ ਸਮੇਂ ਉਹ ਵੱਡੇ ਵਪਾਰੀਆਂ ਦਾ ਹੀ ਪੱਖ ਪੂਰੇਗੀ। ਜੇਕਰ ਸੰਸਦੀ ਲੋਕਤੰਤਰ ਇਸ ਦੇਸ਼ ਵੱਚ ਅਸਫਲ ਰਿਹਾ ਤਾਂ ਉਪਰੋਕਤ ਕਾਰਨਾਂ ਕਰਕੇ ਹੀ ਰਹੇਗਾ।

### ਭਗਤੀ ਕੀ ਹੈ।

ਗੁਲਾਮਾਂ ਦੀਆਂ ਬੇੜੀਆਂ ਕੱਟਣੀਆਂ ਹੀ ਵੱਡੀ ਭਗਤੀ ਹੈ। ਹੋਰਨਾਂ ਕੰਮਾਂ ਦੀ ਬਜਾਇ ਇਸ ਕੰਮ ਵਿਚ ਜੁਟੋ।

### ਸਵਰਾਜ ਬਾਰੇ

ਅੱਜ ਦਾ ਸਵਰਾਜ ਉਨ੍ਹਾਂ ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼, ਠਾਕਰ, ਰਾਜਪੂਤ, ਬਾਣੀਏ ਆਦਿ ਦਾ ਸਵਰਾਜ ਹੈ। ਅਸੀਂ ਭਾਵ (ਐੱਸ ਸੀ, ਐੱਸ ਟੀ, ਬੀ ਸੀ ਅਤੇ ਐੱਮ ਸੀ) ਤਾਂ ਅਜੇ ਗੁਲਾਮ ਹਾਂ। ਇਹ ਉਨ੍ਹਾਂ ਕਰਕੇ ਹੈ, ਸਾਡਾ ਇਸ ਵਿਚ ਕੋਈ ਦੋਸ਼ ਨਹੀਂ। ਜੇਕਰ ਅਸੀਂ ਮਨੁੱਖੀ ਜੀਵਨ ਜਿਉਣਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਪੈਰਾਂ 'ਤੇ ਖਲੋਣਾ ਹੋਵੇਗਾ।

### ਕੋਲੰਬੀਆ ਯੂਨੀਵਰਸਿਟੀ ਨੇ ਬਾਬਾ ਸਾਹਿਬ ਬਾਰੇ ਕਿਹਾ

"ਡਾ. ਅੰਬੇਡਕਰ ਭਾਰਤੀ ਸੰਵਿਧਾਨ ਦੇ ਉਸਰੱਈਏ ਹਨ। ਉਹ ਰਾਜ ਸਭਾ ਦੇ ਮੈਂਬਰ ਹਨ। ਉਹ ਭਾਰਤ ਦੇ ਉੱਘੇ ਨਾਗਰਿਕ, ਮਹਾਨ ਸਮਾਜ ਸੁਧਾਰਕ ਅਤੇ ਮਨੁੱਖੀ ਅਧਿਕਾਰਾਂ ਲਈ ਲੜਨ ਵਾਲੇ ਯੋਧੇ ਹਨ।"

### ਲੋਕਤੰਤਰ ਦੀ ਸਫਲਤਾ 'ਤੇ ਵਿਚਾਰ

22 ਦਸੰਬਰ 1952 ਨੂੰ ਪੂਨਾ ਵਿਖੇ ਬਾਬਾ ਸਾਹਿਬ ਨੇ ਕਿਹਾ:

ਲੋਕਤੰਤਰ ਦੀ ਸਫਲਤਾ ਵਾਸਤੇ ਪਹਿਲੀ ਲੋੜ ਇਹ ਹੈ ਕਿ ਨਾਬਰਾਬਰੀ ਦਾ ਪਾੜਾ ਬਹੁਤ ਡੂੰਘਾ ਨਹੀਂ ਹੋਣਾ ਚਾਹੀਦਾ। ਨਾ ਕੋਈ

ਜ਼ਾਲਮ ਵਰਗ ਹੋਵੇ ਅਤੇ ਨਾ ਕੋਈ ਮਜ਼ਲੂਮ ਵਰਗ। ਦੂਜੀ ਲੋੜ ਹੈ ਸ਼ਕਤੀਸ਼ਾਲੀ ਵਿਰੋਧੀ ਪਾਰਟੀ ਦੀ ਹੋਂਦ। ਤੀਜਾ ਰਾਜ ਪ੍ਰਬੰਧ ਅਤੇ ਕਾਨੂੰਨ ਸਾਹਮਣੇ ਸਭ ਨਾਲ ਇਕੋ ਜਿਹਾ ਸਾਮਾਨ ਵਿਹਾਰ ਹੋਵੇ। ਵਿਧਾਨਕ ਸਦਾਚਾਰ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ। ਸਮਾਜ ਅੰਦਰ ਸਦਾਚਾਰ ਨਿਯਮ ਪ੍ਰਚਲਿਤ ਹੋਣੇ ਚਾਹੀਦੇ ਹਨ। ਲੋਕਤੰਤਰ ਦੀ ਸਫਲਤਾ ਲਈ ਅੰਤਲੀ ਲੋੜ ਹੈ, ਜਨਤਾ ਦਾ ਹਰ ਸਮੇਂ ਸੁਚੇਤ ਹੋਣਾ।

### ਬੁੱਧ ਜਾਂ ਕਾਰਲ ਮਾਰਕਸ ?

(1953) ਮੈਂ ਆਪਣੀ ਜਨਤਾ ਦੀ ਭਲਾਈ ਲਈ ਕੁਝ ਸਾਲ ਹੋਰ ਵੱਧ ਤੋਂ ਵੱਧ ਅਗਲੀਆਂ ਚੋਣਾਂ ਤੱਕ ਇੰਤਜ਼ਾਰ ਕਰੂੰਗਾ ਅਤੇ ਜੇਕਰ ਗੱਲਬਾਤ ਰਾਹੀਂ ਕੋਈ ਸੁਧਾਰ ਨਾ ਹੋਇਆ ਤਾਂ ਮੈਂ ਸਖਤ ਕਦਮ ਚੁੱਕਾਂਗਾ।..... ਇਕ ਹੋਰ ਸਭਾ ਵਿਚ ਬਾਬਾ ਸਾਹਿਬ ਨੇ ਕਿਹਾ ਕਿ ਉਹ ਇਸ ਨਤੀਜੇ 'ਤੇ ਪੁੱਜੇ ਹਨ ਕਿ ਆਉਣ ਵਾਲੀ ਪੀੜ੍ਹੀ ਨੂੰ ਬੁੱਧ ਜਾਂ ਕਾਰਲ ਮਾਰਕਸ ਦੋਹਾਂ ਦੇ ਸਿਧਾਂਤਾਂ ਵਿਚੋਂ ਕਿਸੇ ਇਕ ਦੇ ਸਿਧਾਂਤ ਨੂੰ ਚੁਣਨਾ ਹੋਵੇਗਾ।

### ਸੰਵਿਧਾਨ ਬਣਾਉਣ ਬਾਰੇ

ਬਾਬਾ ਸਾਹਿਬ ਨੇ ਸਪੱਸ਼ਟ ਕੀਤਾ :-

ਅਸੀਂ ਇਕ ਪ੍ਰੰਪਰਾ ਹੀ ਅਪਨਾ ਲਈ ਹੈ। ਲੋਕ ਮੈਨੂੰ ਸਦਾ ਇਹੋ ਕਹਿੰਦੇ ਹਨ, "ਤੁਸੀਂ ਸੰਵਿਧਾਨ ਦੇ ਉਸਰੱਈਏ ਹੋ।" ਮੇਰਾ ਜੁਆਬ ਇਹ ਹੈ ਕਿ 'ਮੈਂ ਤਾਂ ਕੇਵਲ ਕਰਿੰਦਾ ਸਾਂ ਜੋ ਕੁਝ ਮੈਨੂੰ ਕਰਨ ਲਈ ਕਿਹਾ ਗਿਆ, ਮੈਂ ਉਹ ਆਪਣੀ ਮਰਜ਼ੀ ਖਿਲਾਫ ਵੀ ਕੀਤਾ।' ਇਹ ਕਹਿਣ 'ਤੇ ਜਦੋਂ ਸੰਸਦ ਵਿਚ ਜ਼ਬਰਦਸਤ ਹੰਗਾਮਾ ਹੋ ਗਿਆ ਤਾਂ ਉਨ੍ਹਾਂ ਗਰਜਕੇ ਕਿਹਾ, "ਤੁਸੀਂ ਆਪਣੀਆਂ ਕਾਲੀਆਂ ਕਰਤੂਤਾਂ ਮੇਰੇ ਸਿਰ ਮੜ੍ਹ ਦੇਣਾ ਚਾਹੁੰਦੇ ਹੋ ?"

"ਸ੍ਰੀ ਮਾਨ ਜੀ, ਮੇਰੇ ਮਿੱਤਰ ਕਹਿੰਦੇ ਹਨ ਕਿ ਭਾਰਤ ਦਾ ਸੰਵਿਧਾਨ ਮੈਂ ਬਣਾਇਆ ਹੈ। ਪਰ ਮੈਂ ਇਹ ਗੱਲ ਕਹਿਣ ਲਈ ਤਿਆਰ ਹਾਂ ਕਿ ਮੈਂ ਹੀ ਇਸ ਨੂੰ ਸਾੜਨ ਵਾਲਾ ਪਹਿਲਾ ਪੁਰਖ ਹੋਵਾਂਗਾ। ਮੈਂ ਇਸ ਨੂੰ ਨਹੀਂ ਚਾਹੁੰਦਾ। ਇਹ ਕਿਸੇ ਵਾਸਤੇ ਵੀ ਨਹੀਂ।"

### ਬਦੇਸ਼ੀ ਨੀਤੀ ਬਾਰੇ

ਸੰਸਦ 'ਚ ਅਗਸਤ 1954 'ਚ ਬਾਬਾ ਸਾਹਿਬ ਨੇ ਕਿਹਾ : "ਸਾਡੀ ਬਦੇਸ਼ੀ ਨੀਤੀ ਦਾ ਸਾਰ ਹੈ ਦੂਜਿਆਂ ਦੇਸਾਂ ਦੇ ਮਸਲੇ ਹੱਲ ਕਰਨਾ ਪ੍ਰੰਤੂ ਆਪਣੇ ਦੇਸਾਂ ਦੀ ਸਮੱਸਿਆ ਨੂੰ ਹੱਲ ਕਰਨਾ।"

### ਬਾਬਾ ਸਾਹਿਬ ਦਾ ਸਮਾਜ ਦਰਸ਼ਨ (ਜੀਵਨ ਵਿਚਾਰਧਾਰਾ)

ਅਕਤੂਬਰ 1954 ਅਕਾਸ਼ ਬਾਣੀ ਦਿੱਲੀ : ਹਰੇਕ ਪੁਰਸ਼ ਦਾ ਆਪਣਾ ਇਕ ਦਰਸ਼ਨ ਹੋਣਾ ਚਾਹੀਦਾ ਹੈ ਹਰੇਕ ਪੁਰਸ਼ ਦਾ ਆਪਣਾ ਇਕ ਮਾਪ ਹੋਣਾ ਚਾਹੀਦਾ ਹੈ, ਜਿਸ ਨਾਲ ਉਹ ਆਪਣਾ ਆਚਰਣ ਪਰਖ ਸਕੇ ਅਤੇ ਦਰਸ਼ਨ ਹੀ ਤਾਂ ਉਹ ਮਾਪਤੋਲ ਹੈ, ਜਿਸ ਨਾਲ ਕੋਈ ਪੁਰਸ਼ ਆਪਣੇ-ਆਪ ਨੂੰ ਤੋਲ ਸਕਦਾ ਹੈ। ਮੈਂ ਹਿੰਦੂ ਸਮਾਜ ਦਰਸ਼ਨ, ਜੋ ਗੀਤਾ ਵਿਚ ਦਰਸਾਇਆ ਗਿਆ ਹੈ, ਨੂੰ ਰੱਦ ਕਰਦਾ ਹਾਂ। ਗੀਤਾ ਨੇ ਜਾਤ-ਪਾਤ ਪ੍ਰਣਾਲੀ ਅਤੇ ਦਰਜੇਵਾਰ ਨਾਬਰਾਬਰੀ ਨੂੰ ਹਿੰਦੂ ਸਮਾਜ ਦਰਸ਼ਨ ਦਾ ਕਾਨੂੰਨ ਬਣਾ ਦਿੱਤਾ ਹੈ। ਨਿਸ਼ਚਿਤ ਤੌਰ 'ਤੇ ਮੇਰਾ ਸਮਾਜ ਦਰਸ਼ਨ ਤਿੰਨ ਸ਼ਬਦਾਂ ਆਜ਼ਾਦੀ-ਬਰਾਬਰੀ ਅਤੇ ਭਾਈਚਾਰੇ 'ਤੇ ਅਧਾਰਿਤ ਹੈ। ਮੈਂ ਇਹ ਦਰਸ਼ਨ ਆਪਣੇ ਪ੍ਰਭੂ ਬੁੱਧ ਦੀਆਂ ਸਿੱਖਿਆਵਾਂ ਵਿਚੋਂ ਕੱਢਿਆ ਹੈ।

ਬੁੱਧ ਦੇ ਦਰਸ਼ਨ ਵਿਚ ਆਜ਼ਾਦੀ ਅਤੇ ਬਰਾਬਰੀ ਲਈ ਥਾਂ ਹੈ। ਪ੍ਰੰਤੂ ਉਨ੍ਹਾਂ ਇਹ ਵੀ ਕਿਹਾ ਕਿ ਅਸੀਮ ਆਜ਼ਾਦੀ ਬਰਾਬਰੀ ਨੂੰ ਨਸ਼ਟ ਕਰ ਦੇਂਦੀ ਹੈ ਅਤੇ ਨਿਰੀ ਬਰਾਬਰੀ ਆਜ਼ਾਦੀ ਲਈ ਗੁੰਜਾਇਸ਼ ਨਹੀਂ ਛੱਡਦੀ। ਉਨ੍ਹਾ ਨੇ (ਬਾਵ ਬੁੱਧ ਨੇ) ਭਰੱਪਣ ਨੂੰ ਸਭ ਤੋਂ ਉੱਚਾ ਸਥਾਨ ਦਿੱਤਾ ਹੈ। ਇਹੋ ਬਰਾਬਰੀ ਦਾ ਦੂਜਾ ਨਾਂ ਹੇ, ਇਹੋ ਧਰਮ ਹੈ।

### ਸੂਬਿਆਂ ਦੀ ਵੰਡ ਬਾਰੇ ਹੈ

ਦੇਸ ਭਰ ਵਿਚ ਘੱਟ ਗਿਣਤੀਆਂ, ਅਛੂਤਾਂ ਅਤੇ ਆਦਿਵਾਸੀਆਂ ਦੀ ਸਮਾਜਿਕ ਅਤੇ ਆਰਥਿਕ ਗੁਲਾਮੀ ਅਤੇ ਉਨ੍ਹਾਂ ਦੀ ਬਰਬਾਦੀ ਅਤੇ ਕਤਲੇਆਮ, ਗਲਤ ਢੰਗ ਨਾਲ ਬਣੇ ਭਾਸ਼ਾਈ ਸੂਬਿਆਂ ਦੀ ਮੂੰਹ ਬੋਲਦੀ ਤਸਵੀਰ ਹੀ ਤਾਂ ਹੈ।

### ਹਿੰਦੂ ਧਰਮ ਗ੍ਰੰਥਾਂ ਬਾਰੇ

ਵੇਦ, ਸ਼ਾਸਤਰ, ਰਮਾਇਣ, ਮਹਾਭਾਰਤ ਅਤੇ ਹਿੰਦੂਆਂ ਅਤੇ ਦੂਜੀਆਂ ਧਾਰਮਿਕ ਪੁਸਤਕਾਂ (ਭਾਵ ਗੀਤਾ, ਮਨੂੰ ਸਿਮਰਤੀ ਅਤੇ ਪੁਰਾਣ ਆਦਿ) ਵਰਗੀਆਂ ਭੈੜੀਆਂ ਪੁਸਤਕਾਂ ਸੰਸਾਰ ਵਿਚ ਕਦੀ ਨਹੀਂ ਉਪਜੀਆਂ, ਪਰ ਮੈਂ ਸੰਸਾਰ ਸਾਹਮਣੇ ਉਨ੍ਹਾਂ ਦਾ ਪਾਜ਼ ਜ਼ਰੂਰ ਖੋਲ੍ਹਾਂਗਾ। (ਡਾ. ਅੰਬੇਡਕਰ ਜੀਵਨ ਤੇ ਮਿਸ਼ਨ ਸਫਾ 300)

### ਨਾ ਰੱਬ ਨਾ ਆਤਮਾ

ਬਾਬਾ ਸਾਹਿਬ ਨੇ ਮਈ 1956 'ਚ ਕਿਹਾ, "ਨਾ ਰੱਬ ਨਾ ਆਤਮਾ ਸਮਾਜ ਨੂੰ ਬਚਾ ਸਕਦੇ ਹਨ।" ਉਨ੍ਹਾਂ ਉਦਾਹਰਣ ਦਿੰਦਿਆਂ ਕਿਹਾ, "ਮਾਰਕਸਾਵਦ (ਜਿਸ ਦਾ ਰੱਬ ਜਾਂ ਆਤਮਾ 'ਚ ਵਿਸ਼ਵਾਸ ਨਹੀਂ) ਅਤੇ ਕਮਿਊਨਿਜ਼ਮ ਨੇ ਸਾਰੀ ਦੁਨੀਆ ਦੀਆਂ ਧਾਰਮਿਕ ਪ੍ਰਣਾਲੀਆਂ ਨੂੰ ਹਲੂਣ ਦਿੱਤਾ ਹੈ।"

### ਬਾਬਾ ਸਾਹਿਬ ਦਾ ਮਹਾਨ ਸੰਦੇਸ਼

"ਇਹੋ ਜਿਹੇ ਦੇਸ ਵਿਚ ਜਿਸ ਦੇ ਲੋਕ ਏਨੇ ਪੱਖਪਾਤੀ ਹਨ, ਜਨਮ ਧਾਰਨਾਂ ਇਕ ਤਰ੍ਹਾਂ ਦਾ ਪਾਪ ਹੈ।" (ਜਿਵੇਂ ਸਤਗੁਰੂ ਨਾਮਦੇਵ ਨੇ ਕਿਹਾ ਸੀ, "ਹੀਨੜੀ ਜਾਤ ਮੇਰੀ ਯਾਦਮ ਰਾਇਆ, ਛੀਪੇ ਕੇ ਜਨਮ ਕਾਹੇ ਕੋ ਆਇਆ।") "ਤਾਂ ਵੀ ਹਰ ਪਾਸਿਉਂ ਗਾਲਾਂ ਦੀ ਬੁਛਾੜ ਹੋਣ ਦੇ ਬਾਵਜੂਦ ਮੈਂ ਕਾਫੀ ਕੁਝ ਕਰ ਦਿੱਤਾ ਹੈ ਅਤੇ ਆਪਣੇ ਅੰਤਲ ਸਵਾਸ ਤੱਕ ਮੈਂ ਲੋਕ ਸੇਵਾ ਦਾ ਕੰਮ ਕਰਦਾ ਹੀ ਰਹਾਂਗਾ।" "ਮੇਰੀ ਜਨਤਾ (85 ਫੀਸਦੀ ਦੁਖੀ ਲੋਕ) ਨੂੰ ਇਹ ਦੱਸਣਾ ਕਿ ਜੋ ਕੁਝ ਮੈਂ ਉਨ੍ਹਾਂ ਲਈ ਕੀਤਾ ਹੈ, ਉਹ ਮੈਂ ਆਪਣੇ ਜੀਵਨ ਵਿਚ ਤਰ੍ਹਾਂ-

ਤਰ੍ਹਾਂ ਦੀਆਂ ਔਕੜਾਂ, ਆਫਤਾਂ ਅਤੇ ਮੁਸੀਬਤਾਂ ਨੂੰ ਝੱਲ ਕੇ ਕੀਤਾ ਹੈ ਅਤੇ ਮੈਨੂੰ ਵਿਰੋਧੀਆਂ ਨਾਲ ਲੜਾਈਆਂ ਲੜਨੀਆਂ ਪਈਆਂ ਹਨ। ਬੜੀ ਕਠਨਾਈ ਨਾਲ ਮੈਂ ਇਹ ਕਾਫਲਾ, ਜਿੱਥੇ ਅੱਜ ਇਹ ਹੈ, ਲਿਆ ਸਕਿਆ ਹਾਂ ਚਾਹੇ ਕੁਝ ਵੀ ਹੋਵੇ, ਔਕੜਾਂ ਦੇ ਬਾਵਜੂਦ ਇਹ ਕਾਫਲਾ ਅੱਗੇ ਤੋਂ ਅੱਗੇ ਵਧਦਾ ਰਹਿਣਾ ਚਾਹੀਦਾ ਹੈ। ਜੇਕਰ ਮੇਰੇ ਪੈਰੋਕਾਰ ਇਸ ਕਾਫਲੇ ਨੂੰ ਅੱਗੇ ਨਾ ਲਿਜਾ ਸਕਣ ਤਾਂ ਉਨ੍ਹਾਂ ਨੂੰ ਇਸ ਕਾਫਲੇ ਨੂੰ ਕਿਸੇ ਹਾਲ ਵਿਚ ਵੀ ਪਿੱਛੇ ਨਹੀਂ ਜਾਣ ਦੇਣਾ ਚਾਹੀਦਾ। ਮੇਰਾ ਆਪਣੇ ਲੋਕਾਂ ਨੂੰ ਇਹੋ ਸੁਨੇਹਾ ਹੈ।"

### ਹਿੰਦੂ ਧਰਮ ਛੱਡਣ ਸਮੇਂ

ਬਹੁਤ ਚਿਰ ਪਹਿਲਾਂ ਬਾਬਾ ਸਾਹਿਬ ਨੇ ਕਹਿ ਦਿੱਤਾ ਸੀ ਕਿ ਮੈਂ ਹਿੰਦੂ ਜੰਮਿਆਂ ਜ਼ਰੂਰ ਹਾਂ, ਪਰ ਹਿੰਦੂ ਮਰੂੰਗਾ ਨਹੀਂ। ਇਸ ਵਾਕ ਨੂੰ ਪੂਰਾ ਕਰਦਿਆਂ ਜਦੋਂ ਉਹ ਬੁੱਧ ਧਰਮ ਵਿਚ ਜਾਣ ਲੱਗੇ ਤਾਂ ਇਕ ਪੱਤਰ ਪ੍ਰੇਰਕ ਦੇ ਪੁੱਛਣ 'ਤੇ ਕਿ ਉਹ ਬੁੱਧ ਧਰਮ ਕਿਉਂ ਅਪਣਾ ਰਹੇ ਹਨ ਤਾਂ ਬਾਬਾ ਸਾਹਿਬ ਨੇ ਕਿਹਾ, "ਤੁਸੀਂ ਇਹ ਸੁਆਲ ਆਪਣੇ ਆਪ ਤੋਂ ਅਤੇ ਆਪਣੇ ਪੂਰਵਜਾਂ ਤੋਂ ਕਿਉਂ ਨਹੀਂ ਪੁੱਛਦੇ ਕਿ ਮੈਂ ਹਿੰਦੂ ਧਰਮ ਨੂੰ ਕਿਉਂ ਤਿਆਗ ਰਿਹਾ ਹਾਂ ਅਤੇ ਬੋਧੀ ਧਰਮ ਨੂੰ ਕਿਉਂ ਕਬੂਲ ਰਿਹਾ ਹਾਂ?" ਜਦੋਂ ਬਾਬਾ ਸਾਹਿਬ ਨੇ ਬੁੱਧ ਧਰਮ ਕਬੂਲਿਆ ਤਾਂ ਕਿਹਾ :

1. ਮੈਂ ਬੁੱਧ ਦੀ ਸ਼ਰਨ ਜਾਂਦਾ ਹਾਂ। (ਬੁੱਧਮ ਸ਼ਰਣਮ ਗੱਛਅਮੀ)
2. ਮੈਂ ਧੰਮ ਦੀ ਸ਼ਰਨ ਜਾਂਦਾ ਹਾਂ। (ਧੰਮ ਸ਼ਰਣਮ ਗੱਛਅਮੀ)
3. ਮੈਂ ਸੰਘ ਦੀ ਸ਼ਰਨ ਜਾਂਦਾ ਹਾਂ। (ਸੰਘ ਸ਼ਰਣਮ ਗੱਛਅਮੀ)

ਭਾਵ ਅਰਥ : 1. ਬੁੱਧ ਦਾ ਅਰਥ ਹੈ ਉਹ ਮਹਾਂ ਪੁਰਸ਼ ਜੋ ਗਿਆਨ ਪ੍ਰਾਪਤੀ ਨਾਲ ਗੌਤਮ ਤੋਂ ਬੁੱਧ ਭਾਵ ਬੁੱਧੀਵਾਨ, ਗਿਆਨਵਾਨ, ਸੂਝਵਾਨ ਬਣਿਆ। ਜਿਸ ਦੀ ਸੁਰਤ ਮੱਤ, ਮਨ ਤੇ ਬੁੱਧ ਸੋਝੀ ਨਾਲ ਭਰੀ ਹੋਈ ਹੈ, ਜਿਸ ਦੇ ਗਿਆਨ ਦੀ ਰੌਸ਼ਨੀ ਹਜ਼ਾਰਾਂ ਸੂਰਜਾਂ ਤੇ ਚੰਦਾਂ ਨਾਲੋਂ ਜ਼ਿਆਦਾ ਹੈ। 2. ਧੰਮ : ਭਾਵ ਮੈਂ ਕਲਿਆਣ ਦਾ ਰਾਹ ਅਪਣਾ ਲਿਆ ਹੈ। ਧਰਤੀ 'ਤੇ ਰਹਿ ਕੇ ਮਨੁੱਖ ਮਾਤਰ ਦੀ ਭਲਾਈ ਮੇਰਾ ਮਨੋਰਥ ਹੈ। ਮਨੁੱਖੀ ਭਲਾਈ, ਮਨੁੱਖੀ ਕਲਿਆਣ, ਮਨੁੱਖੀ ਸੇਵਾ ਤੋਂ ਇਲਾਵਾ ਮੇਰਾ ਕੋਈ ਦੂਸਰਾ ਰਸਤਾ ਨਹੀਂ, ਮੇਰਾ ਦੂਸਰਾ ਧਰਮ ਨਹੀਂ। 3. ਮੈਂ ਇਕ ਅਜਿਹੇ ਸੰਘ (ਸੰਗਠਨ, ਸੰਸਥਾ) ਵਿਚ ਸ਼ਾਮਲ ਹੁੰਦਾ ਹਾਂ, ਜਿਸ ਵਿਚ ਸਮਤਾ-ਸਮਾਨਤਾ-ਭਾਈਚਾਰਾ ਅਤੇ ਆਜ਼ਾਦੀ ਦਾ ਸੰਕਲਪ ਹੈ। ਜਿਸ ਦਾ ਮਨੋਰਥ ਹੈ ਮਨੁੱਖਾਂ ਅੰਦਰ ਭਰੱਪਣ ਅਤੇ ਸਦਾਚਾਰ ਪੈਦਾ ਕਰਨਾ ਤਾਂ ਕਿ ਸਾਰੇ ਮਨੁੱਖ ਇਕ ਸ਼ਾਨਦਾਰ ਸਮਾਜ ਬਣ ਕੇ ਸੁੱਖ ਸ਼ਾਂਤੀ ਨਾਲ ਜਿਉ ਸਕਣ।

ਇਸ ਦੇ ਨਾਲ ਹੀ ਜੋ ਬੁੱਧ ਧਰਮੀਆਂ ਦੇ ਪ੍ਰਣ ਹਨ, ਉਨ੍ਹਾਂ ਵਿਚੋਂ ਕੁਝ ਮੂਲ ਇਹ ਹਨ :-

1. ਮੈਂ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਨੂੰ ਕਦੇ ਈਸ਼ਵਰ ਨਹੀਂ ਮੰਨਾਂਗਾ ਤੇ ਨਾ ਹੀ ਉਨ੍ਹਾਂ ਦੀ ਪੂਜਾ ਕਰਾਂਗਾ।
2. ਮੈਂ ਰਾਮ ਤੇ ਕ੍ਰਿਸ਼ਨ ਨੂੰ ਨਹੀਂ ਮੰਨਾਂਗਾ ਅਤੇ ਉਨ੍ਹਾਂ ਦੀ ਕਦੇ ਪੂਜਾ ਨਹੀਂ ਕਰਾਂਗਾ।
3. ਮੈਂ ਗੌਰੀ ਗਣਪਤ ਆਦਿ ਹਿੰਦੂ ਧਰਮ ਦੇ ਕਿਸੇ ਵੀ ਦੇਵੀ ਦੇਵਤੇ ਨੂੰ ਨਹੀਂ ਮੰਨਾਂਗਾ ਅਤੇ ਨਾ ਹੀ ਉਨ੍ਹਾਂ ਦੀ ਪੂਜਾ ਕਰਾਂਗਾ।
4. ਈਸ਼ਵਰ ਨੇ ਅਵਤਾਰ ਲਿਆ, ਇਹ ਮੇਰਾ ਵਿਸ਼ਵਾਸ ਨਹੀਂ।
5. ਮੈਂ ਅਜਿਹਾ ਕਦੀ ਨਹੀਂ ਮੰਨਾਂਗਾ ਕਿ ਭਗਵਾਨ ਬੁੱਧ ਵਿਸ਼ਨੂੰ ਦਾ ਅਵਤਾਰ ਹਨ।
6. ਸਰਾਧ ਕਦੀ ਨਹੀਂ ਕਰਾਵਾਂਗਾ ਅਤੇ ਨਾ ਹੀ ਕਦੇ ਪਿੰਡਦਾਨ ਕਰਾਂਗਾ।
7. ਮੈਂ ਕੋਈ ਵੀ ਕਿਰਿਆ ਕਰਮ ਬ੍ਰਾਹਮਣਾਂ ਦੇ ਹੱਥੋਂ ਨਹੀਂ ਕਰਵਾਵਾਂਗਾ।
8. ਮੈਂ ਇਸ ਸਿਧਾਂਤ ਨੂੰ ਮੰਨਾਂਗਾ ਕਿ ਸਾਰੇ ਮਨੁੱਖ ਇਕ ਸਮਾਨ ਹਨ।
9. ਮੈਂ ਮਨੁੱਖ ਮਾਤਰ ਦੀ ਤਰੱਕੀ ਲਈ ਹਾਨੀਕਾਰਕ ਤੇ ਮਨੁੱਖ ਮਾਤਰ ਨੂੰ ਊਚ-ਨੀਚ ਮੰਨਣ ਵਾਲੇ ਆਪਣੇ ਪੁਰਾਣੇ ਹਿੰਦੂ ਧਰਮ ਨੂੰ ਪੂਰੀ ਤਰ੍ਹਾਂ ਤਿਆਗਦਾ ਹਾਂ ਅਤੇ ਬੁੱਧ ਧਰਮ ਨੂੰ ਸਵੀਕਾਰ ਕਰਦਾ ਹਾਂ।

ਇਹ ਉਪਰੋਕਤ ਕੁਝ ਇਕ ਪ੍ਰਣ ਮਹਾਤਮਾ ਬੁੱਧ ਦੀਆਂ ਸਿੱਖਿਆਵਾਂ ਵਿਚੋਂ ਆਸਾਨੀ ਨਾਲ ਲੱਭੇ ਜਾ ਸਕਦੇ ਹਨ। ਉਨ੍ਹਾਂ ਦਾ ਸਮਾਜ ਦਰਸ਼ਨ ਇਸ ਧਾਰਨਾ ਨੂੰ ਸਪੱਸ਼ਟ ਕਰਦਾ ਹੈ।

### ਗਊ ਮਾਤਾ ਬਾਰੇ

ਬਾਬਾ ਸਾਹਿਬ ਨੇ ਹਿੰਦੂਆਂ ਤੋਂ ਪੁੱਛਿਆ : ਤੁਸੀਂ ਗਾਵਾਂ-ਮੱਝਾਂ ਦਾ ਦੁੱਧ ਪੀਂਦੇ ਹੋ। ਜਦ ਉਹ ਮਰ ਜਾਂਦੀਆਂ ਹਨ ਤਦੋਂ ਤੁਸੀਂ ਸਾਥੋਂ ਮੁਰਦਾਰ ਢੋਣ ਦੀ ਆਸ ਰੱਖਦੇ ਹੋ, ਪ੍ਰੰਤੂ ਅਜਿਹਾ ਕਿਉਂ? ਜੇਕਰ ਤੁਸੀਂ ਆਪਣੀਆਂ ਮਾਵਾਂ ਨੂੰ ਅੰਤਿਮ ਸੰਸਕਾਰ ਲਈ ਸਿਵਿਆਂ ਵਿਚ ਲੈ ਜਾਂਦੇ ਹੋ ਤਾਂ ਫਿਰ ਤੁਸੀਂ ਆਪਣੀਆਂ ਗਊ ਮਾਤਾਵਾਂ ਦੇ ਮੁਰਦੇ ਸਰੀਰ ਕਿਉਂ ਨਹੀਂ ਢੋਂਦੇ?

### ਸਵੈਮਾਣ

ਸੰਸਾਰਕ ਲਾਭਾਂ ਦੀ ਨਿਸਬਤ ਸਵੈਮਾਣ ਵਧੇਰੇ ਮਹੱਤਵਪੂਰਨ ਹੈ। ਹਿੰਦੂ ਧਰਮ ਵਿਚ ਰਹਿਣ ਜਾਂ ਤਿਆਗਣ ਬਾਰੇ ਬਾਬਾ ਸਾਹਿਬ ਨੇ ਕਿਹਾ : "ਜਦੋਂ ਇਕ ਬ੍ਰਾਹਮਣੀ ਗਰਭਵਤੀ ਹੁੰਦੀ ਹੈ ਤਾਂ ਉਹ ਦੇਸ ਦੀਆਂ ਹਾਈਕੋਰਟਾਂ ਵੱਲ ਨਜ਼ਰ ਦੁੜਾਉਂਦੀ ਹੈ ਕਿ ਕਿਧਰੇ ਜੱਜ ਦੀ ਨੌਕਰ ਖਾਲੀ ਹੈ ਜਾਂ ਨਹੀਂ? ਪਰ ਜਦੋਂ ਅਛੂਤ ਔਰਤ ਗਰਭਵਤੀ ਹੁੰਦੀ ਹੈ ਤਾਂ ਉਹ ਇਸ ਤੋਂ ਵੱਧ ਕੁਝ ਹੋਰ ਨਹੀਂ ਸੋਚ ਸਕਦੀ ਕਿ ਉਸ ਦੇ ਬੱਚੇ ਲਈ ਕਿਧਰੇ ਭੰਗੀ ਦੀ ਨੌਕਰੀ ਖਾਲੀ ਹੈ ਕਿ ਨਹੀਂ? ਇਕ ਅਛੂਤ ਔਰਤ ਵਿਚ ਅਜਿਹੇ ਨੀਵੇਂ ਵਿਚਾਰ ਅਤੇ ਭਾਵਨਾਵਾਂ ਪੈਦਾ ਕਰਨ ਦੀ ਜ਼ਿੰਮੇਵਾਰੀ ਹਿੰਦੂ ਧਰਮ 'ਤੇ ਹੈ। ਜਦੋਂ ਤੱਕ ਅਸੀਂ ਹਿੰਦੂ ਧਰਮ ਦੀ ਗੁਲਾਮੀ ਤੋਂ ਮੁਕਤ ਨਹੀਂ ਹੁੰਦੇ, ਸਾਡੀ ਅਜਿਹੀ ਤਰਸਯੋਗ ਤੇ ਹਾਸੋਹੀਣੀ ਹਾਲਤ ਕਾਇਮ ਰਹੇਗੀ।

### ਜੇ ਬ੍ਰਹਮ ਇਕ ਹੈ

ਜੇਕਰ ਬ੍ਰਹਮ ਹਰ ਥਾਂ ਬਿਰਾਜ਼ਮਾਨ ਹੈ ਤਾਂ ਫਿਰ ਇਕ ਬ੍ਰਾਹਮਣ ਅਤੇ ਅਛੂਤ ਦੋਵੇਂ ਸਾਮਾਨ ਹੋਣੇ ਚਾਹੀਦੇ ਹਨ।

## ਧਰਮ ਬਦਲੀ ਦੀ ਸੋਚ ਸਮੇਂ ਮਿਲੇ ਲਾਲਚ

ਨਿਜਾਮ ਹੈਦਰਾਬਾਦ ਨੇ ਬਾਬਾ ਸਾਹਿਬ ਨੂੰ ਕਰੋੜਾਂ ਰੁਪਏ ਦੀ ਰਾਸ਼ੀ ਦੇ ਕੇ, ਮੁਸਲਮਾਨ ਧਰਮ ਵਿਚ ਆ ਜਾਣ ਲਈ ਕਿਹਾ, ਪ੍ਰੰਤੂ ਬਾਬਾ ਸਾਹਿਬ ਨੇ ਇਹ ਕਹਿ ਕੇ ਠੁਕਰਾ ਦਿੱਤਾ ਕਿ ਉਹ ਆਪਣੇ ਲੋਕਾਂ ਦੇ ਕਲਿਆਣ ਲਈ ਧਰਮ ਬਦਲ ਰਹੇ ਹਨ ਨਾ ਕਿ ਧਰਮ ਬਦਲਣ ਲਈ। ਮਹਾਰਾਜਾ ਪਟਿਆਲਾ ਨੇ ਬਾਬਾ ਸਾਹਿਬ ਨੂੰ ਪਟਿਆਲੇ ਬੁਲਾ ਕੇ ਕਿਹਾ, "ਜੇ ਤੁਸੀਂ ਸਿੱਖ ਧਰਮ ਗ੍ਰਹਿਣ ਕਰ ਲਵੋ ਤਾਂ ਮੈਂ ਤੁਹਾਨੂੰ ਰਿਆਸਤ ਦਾ ਪ੍ਰਧਾਨ ਮੰਤਰੀ ਬਣਾਉਣ ਲਈ ਤਿਆਰ ਹਾਂ।"

ਬਾਬਾ ਸਾਹਿਬ ਨੇ ਉੱਤਰ ਦਿੱਤਾ : "ਇਸ ਦਾ ਅਰਥ ਇਹ ਹੋਇਆ ਕਿ ਤੁਹਾਡੇ ਧਰਮ ਵਿਚ ਤਾਂ ਮੈਨੂੰ ਅਤੇ ਮੇਰੇ ਲੋਕਾਂ ਨੂੰ ਆਪਣੇ ਅੰਦਰ ਲਿਆਉਣ ਵਾਲੀ ਕੋਈ ਚੀਜ਼ ਨਹੀਂ। ਹਾਂ, ਤੁਹਾਡਾ ਪ੍ਰਧਾਨ ਮੰਤਰੀ ਬਣਨ ਦਾ ਲਾਲਚ ਮੈਨੂੰ ਸਿੱਖ ਧਰਮ ਵੱਲ ਖਿੱਚੇਗਾ ? ਮਹਾਰਾਜ ਸਾਹਿਬ, ਮੈਂ ਲਾਲਚ ਜਾਂ ਲੋਭ ਵਿਚ ਫਸਣ ਵਾਲੀ ਮੱਛੀ ਨਹੀਂ ਹਾਂ।"

*ਮੇਰੇ ਖਿਆਲ ਅਨੁਸਾਰ ਸੰਪਰਦਾਇਕ ਅੱਗ ਬਹੁਤ ਬੁਰੀ ਤਰ੍ਹਾਂ ਭੜਕੇਗੀ। ਭਾਰਤ ਅਤੇ ਪਾਕਿਸਤਾਨ ਦੇ ਦੋਹਾਂ ਤਰਫਾਂ ਦੇ ਨਿਰਦੋਸ਼ ਲੋਕਾਂ ਦੀ ਬਹੁਤ ਹੱਤਿਆ ਹੋਵੇਗੀ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਪਾਕਿਸਤਾਨ ਤੋਂ ਹਿੰਦੂ ਅਤੇ ਸਿੱਖਾਂ ਨੂੰ ਬਹੁਤ ਜਲਦੀ ਕੱਢ ਲਿਆਵੇ ਅਤੇ ਜੋ ਮੁਸਲਮਾਨ ਭਾਰਤ ਤੋਂ ਪਾਕਿਸਤਾਨ ਜਾਣਾ ਚਾਹੁੰਦੇ ਹਨ, ਉਨ੍ਹਾਂ ਨੂੰ ਉੱਥੇ ਪਹੁੰਚਾਉਣ ਲਈ ਭਾਰਤ ਸਰਕਾਰ ਪੂਰੀ ਸਹੂਲਤ ਦੇਵੇ। ਨਹੀਂ ਤਾਂ ਦੋਹਾਂ ਤਰਫਾਂ ਦੇ ਨਾਗਰਿਕਾਂ ਦਾ ਸਰਬਨਾਸ ਹੋ ਜਾਵੇਗਾ। ਮੈਂ ਆਪਣੀ ਪੁਸਤਕੀ Thoughts on Pakistan ਵਿਚ ਦੋਹਾਂ ਤਰਫਾਂ ਦੀ ਅਬਾਦੀ ਦੀ ਅਦਲਾ-ਬਦਲੀ ਦਾ ਸੁਝਾਅ ਦਿੱਤਾ ਹੈ, ਪ੍ਰੰਤੂ ਲਾਲ ਅਤੇ ਗਾਂਧੀ ਅੱਖਾਂ ਸਵਰਾਜ ਪ੍ਰਾਪਤੀ ਦੇ ਨਸ਼ੇ ਵਿਚ ਏਨੀਆਂ ਧੁੰਦਲੀਆਂ ਹੋ ਗਈਆਂ ਹਨ ਕਿ ਉਨ੍ਹਾਂ ਨੂੰ ਮੇਰਾ ਅਬਾਦੀ ਦੀ ਅਦਲਾ-ਬਦਲੀ ਦਾ ਸੁਝਾਅ ਪ੍ਰਵਾਨ ਨਹੀਂ ਹੈ। ਉਹ ਦੇਸ ਦੇ 'ਸਵਾਮੀ' ਬਣ ਗਏ ਹਨ। ਸ਼ਕਤੀ ਅਤੇ ਅਧਿਕਾਰ ਦੇ ਨਸ਼ੇ ਵਿਚ ਮਸਤ ਹਨ। ਉਨ੍ਹਾਂ ਨੂੰ ਮੇਰੇ ਵਿਚਾਰ ਪਾਗਲਪਣ ਦਿਖਾਈ ਦੇ ਰਹੇ ਹਨ। ਉਹ ਅੱਜ ਦੇਸ ਦੇ ਸਰਬੇਸਰਬਾ ਹਨ, ਜੋ ਮਰਜ਼ੀ ਕਰਨ, ਪ੍ਰੰਤੂ ਉਨ੍ਹਾਂ ਨੂੰ ਪਛਤਾਉਣਾ ਪਵੇਗਾ ਕਿ ਲੱਖਾਂ ਲੋਕਾਂ ਦਾ ਕਤਲ, ਧਨ-ਦੌਲਤ ਦੀ ਲੁੱਟ, ਬਹੂ-ਬੇਟੀਆਂ ਦੀ ਬੇਇੱਜ਼ਤੀ ਅਤੇ ਅਪਮਾਨ ਇਨ੍ਹਾਂ ਕਾਂਗਰਸੀ ਨੇਤਾਵਾਂ ਦੀ ਬੱਜਰ ਮੂਰਖਤਾ ਦਾ ਹੀ ਤਾਂ ਸਿੱਟਾ ਨਿਕਲੇਗਾ-ਕਿਉਂਕਿ ਪਾਕਿਸਤਾਨ ਬਣਿਆ ਹੀ ਨਫਰਤ ਅਤੇ ਘ੍ਰਿਣਾ ਦੇ ਆਧਾਰ 'ਤੇ ਹੈ।*

## ਬਾਬਾ ਸਾਹਿਬ ਕਾਂਗਰਸ 'ਚ ਮੰਤਰੀ ਬਣੇ

ਸਰਦਾਰ ਪਟੇਲ ਨੇ ਬਾਬਾ ਸਾਹਿਬ ਨੂੰ ਸੰਵਿਧਾਨ ਅਸੰਬਲੀ ਵਿਚ ਆਉਣ ਤੋਂ ਰੋਕਣ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ, ਪ੍ਰੰਤੂ ਫੇਰ ਵੀ ਉਹ ਆਪਣੀ ਬੁੱਧੀ ਅਤੇ ਪ੍ਰਭਾਵ ਸਦਕਾ ਉੱਥੇ ਪਹੁੰਚ ਗਏ। ਸਰਦਾਰ ਪਟੇਲ ਨੇ ਕਿਹਾ, "ਹੁਣ ਸਾਨੂੰ ਚੁਕੰਨੇ ਰਹਿਣਾ ਚਾਹੀਦਾ ਹੈ ਕਿਉਂਕਿ ਅੰਬੇਡਕਰ ਸਾਡਾ ਰਾਜਨੀਤਿਕ ਵੈਰੀ ਹੈ।"

ਗਾਂਧੀ ਦਾ ਮਤ ਸੀ ਕਿ ਜੇਕਰ ਡਾ. ਅੰਬੇਡਕਰ ਨੂੰ ਇਸ ਸਮੇਂ ਮੰਤਰੀ ਮੰਡਲ ਵਿਚ ਲੈ ਲਿਆ ਜਾਵੇ ਤਾਂ ਇਕ ਤੀਰ ਨਾਲ ਦੋ ਨਿਸ਼ਾਨੇ ਲੱਗ ਸਕਦੇ ਹਨ। ਪਹਿਲਾ ਇਹ ਕਿ ਭਾਰਤ ਦੇ ਸੰਵਿਧਾਨ ਦੇ ਨਿਰਮਾਣ ਲਈ ਉਸ ਤੋਂ ਵਧੀਆ ਦੂਜਾ ਵਿਅਕਤੀ ਮੌਜੂਦ ਨਹੀਂ। ਦੂਜਾ ਸੰਭਵ ਹੈ ਕਿ ਡਾ. ਅੰਬੇਡਕਰ ਅਛੂਤਾਂ ਨੂੰ ਹਿੰਦੂਆਂ ਨਾਲੋਂ ਤੋੜਨ ਦੀ ਨੀਤੀ ਨਾਲ ਦੂਜਾ ਜਿਨਾਹ ਸਾਬਤ ਹੋ ਜਾਵੇਗਾ। ਜਵਾਹਰ ਲਾਲ ਨੇ ਕਿਹਾ : ਭਾਰਤ ਦਾ ਸੰਵਿਧਾਨ ਬਣਾਉਣਾ ਅਤਿਅੰਤ ਔਖਾ ਅਤੇ ਸਾਧਨਾ ਵਾਲਾ ਕੰਮ ਹੈ। ਕਾਂਗਰਸ ਕੋਲ ਕੋਈ ਵੀ ਅਜਿਹਾ ਵਿਅਕਤੀ ਨਹੀਂ ਜੋ ਸੰਵਿਧਾਨ ਬਣਾਉਣ ਯੋਗ ਹੋਵੇ ਤੇ ਜੋ ਇਸ ਕੰਮ ਨੂੰ ਸਿਰੇ ਚਾੜ੍ਹ ਸਕੇ। ਕਾਂਗਰਸ ਦਾ ਮੰਤਰੀ ਬਣਨ ਦੇ ਬਾਵਜੂਦ ਬਾਬਾ ਸਾਹਿਬ ਆਖਦੇ, "ਤੁਹਾਡੀ ਕਾਂਗਰਸ ਹੈ ਕੀ ? ਇਸ ਨੂੰ ਜਵਾਹਰ ਲਾਲ ਅਤੇ ਪਟੇਲ ਫਰਮ ਦਾ ਨਾਮ ਕਿਉਂ ਨਾ ਦਿੱਤਾ ਜਾਵੇ। ਇਹ ਖੱਦਰ ਦੀ ਟੋਪੀ ਤੇ ਧੋਤੀ ਵੀ ਕੋਈ ਲਿਬਾਸ ਹੈ ?"

ਉਹ ਕਈ ਵਾਰ ਆਖਦੇ : ਤੁਹਾਡਾ ਸਰਦਾਰ ਪਟੇਲ ਤਾਂ ਕਿਹਾ ਕਰਦਾ ਸੀ ਕਿ ਉਸ ਨੇ ਸੰਵਿਧਾਨ ਅਸੰਬਲੀ ਦੇ ਦਰਵਾਜ਼ਿਆਂ 'ਤੇ ਇਕ-ਇਕ ਮਣ ਦੇ ਜੰਦਰੇ ਲਗਾ ਦਿੱਤੇ ਹਨ ਤੇ ਅੰਬੇਡਕਰ ਹੁਣ ਇਸ ਦੇ ਅੰਦਰ ਘੁਸ ਨਹੀਂ ਸਕਦਾ। ਪ੍ਰੰਤੂ ਮੈਂ ਉਨ੍ਹਾਂ ਜਿੰਦਿਆਂ ਨੂੰ ਤੋੜ ਕੇ ਸੰਵਿਧਾਨ ਵਿਚ ਘੁਸ ਹੀ ਨਹੀਂ ਆਇਆ ਸਗੋਂ ਭਾਰਤ ਦੇ ਸੰਵਿਧਾਨ ਦਾ ਨਿਰਮਾਤਾ ਵੀ ਮੈਨੂੰ ਬਣਨਾ ਪਿਆ ਹੈ।

## ਰਾਖਵਾਂਕਰਨ ਬਾਰੇ

ਹਿੰਦੂਆਂ ਨੇ ਇਨ੍ਹਾਂ ਨੂੰ (ਭਾਵ ਐੱਸ ਸੀ, ਬੀ ਸੀ) ਅੱਜ ਤੱਕ ਸਾਰੇ ਅਧਿਕਾਰਾਂ ਤੋਂ ਵੰਚਿਤ ਰੱਖਿਆ ਹੈ। ਇਨ੍ਹਾਂ ਦੇ ਸਾਰੇ ਅਧਿਕਾਰ ਸਵਰਨ ਹਿੰਦੂ ਅੱਜ ਖੋਹਦੇ ਹਨ। ਇਹ ਦੋਵੇਂ ਅਨੁਸੂਚਿਤ ਜਾਤੀਆਂ ਅਤੇ ਪਛੜੇ ਵਰਗਾਂ, ਆਜ਼ਾਦ ਭਾਰਤ ਵਿਚ ਆਪਣਾ ਖੋਹਿਆ ਅਧਿਕਾਰ ਪ੍ਰਾਪਤ ਕਰਨ ਦੇ ਪਾਤਰ ਹਨ। ਜੇਕਰ ਮੇਰੀ ਇਹ ਇੱਛਾ (ਐੱਸ ਸੀ, ਐੱਸ ਟੀ ਅਤੇ ਬੀ ਸੀ ਨੂੰ ਵਿਸ਼ੇਸ਼ ਅਧਿਕਾਰ) ਪੂਰੀ ਨਾ ਹੋਣ ਦਿੱਤੀ ਗਈ ਤਾਂ ਮੈਂ ਸੰਵਿਧਾਨ ਮਸੌਦਾ ਕਮੇਟੀ ਦੀ ਚੇਅਰਮੈਨੀ ਅਤੇ ਕਾਨੂੰਨ ਮੰਤਰਾਲੇ ਦੇ ਮੰਤਰੀਪਦ ਨੂੰ ਤਿਆਗ ਦਿਆਂਗਾ। ਪਟੇਲ ਨੂੰ ਕਹੋ ਕਿ ਉਹ ਖੁਦ ਮਸੌਦੇ ਦਾ ਕੰਮ ਸੰਭਾਲ ਲਵੇ। ਮੈਂ ਛੁੱਟੀ ਕਰਦਾ ਹਾਂ। ਕਿਉਂਕਿ ਸਰਦਾਰ ਪਟੇਲ ਨੇ ਕੇ ਐੱਮ ਮੁਨਸ਼ੀ ਨੂੰ ਕਿਹਾ ਸੀ ਕਿ ਸੰਵਿਧਾਨ ਵਿਚ ਰਾਖਵਾਂਕਰਨ ਨਾਲ ਕੀ ਹੋਵੇਗਾ, ਜਦੋਂ ਕਿ ਗ੍ਰਹਿ ਮੰਤਰਾਲਾ ਇਨ੍ਹਾਂ ਅਨੁਸੂਚਿਤ ਜਾਤੀਆਂ ਨੂੰ ਆਈ ਏ ਐੱਸ, ਆਈ ਪੀ ਐੱਸ ਅਤੇ ਆਈ ਐੱਫ ਐੱਸ ਆਦਿ ਪ੍ਰਸ਼ਾਸਕੀ ਨੌਕਰੀਆਂ ਵਿਚ ਰਾਖਵਾਂਕਰਨ ਨਹੀਂ ਦੇਵੇਗਾ।

## ਪੱਛੜੀਆਂ ਜਾਤੀਆਂ

ਬਾਬਾ ਸਾਹਿਬ ਨੂੰ ਇਕ ਗੱਲ ਦਾ ਬਹੁਤ ਹੀ ਅਫਸੋਸ ਅਤੇ ਦਿਲੀ ਦੁਖ ਰਿਹਾ ਕਿ ਦਲਿਤਾਂ ਨੇ ਬਾਬਾ ਸਾਹਿਬ ਦੀ ਨੀਤੀ 'ਤੇ ਚੱਲਣਾ ਸਵੀਕਾਰ ਨਹੀਂ ਕੀਤਾ। ਜੇਕਰ ਇਹ ਅਛੂਤ ਸ਼ੂਦਰ ਜਾਤੀਆਂ ਵੀ ਉਨ੍ਹਾਂ ਦਾ ਸਾਥ ਦੇਂਦੀਆਂ ਤਾਂ ਭਾਰਤ ਦੇ ਪ੍ਰਸ਼ਾਸਨ ਦੀਆਂ ਸਵਾਮੀ, ਬ੍ਰਾਹਮਣ ਆਦਿ ਸਵਰਨ ਜਾਤੀਆਂ ਨਾ ਹੋ ਕੇ, ਇਹੀ ਅਛੂਤ ਅਤੇ ਸਛੂਤ ਭਾਵ (ਐੱਸ ਸੀ, ਐੱਸ ਟੀ ਅਤੇ ਬੀ ਸੀ) ਸ਼ੂਦਰ ਜਿਨ੍ਹਾਂ ਨੂੰ ਪੱਛੜਾ ਵਰਗ ਕਿਹਾ ਜਾਂਦਾ ਹੈ, ਸਾਰੇ ਭਾਰਤ ਦੇ ਪ੍ਰਸ਼ਾਸਨ ਨੂੰ ਸੰਭਾਲਦੇ। ਲੇਕਿਨ ਇਹ ਅਛੂਤ ਸ਼ੂਦਰ ਜਾਤੀਆਂ ਤਾਂ ਆਪਣੇ-ਆਪ ਨੂੰ ਸਵਰਨ ਕਹਾਉਣ ਵਿਚ ਹੀ ਆਪਣਾ ਕਲਿਆਣ ਸਮਝਦੀਆਂ ਰਹੀਆਂ ਅਤੇ ਸਮਝ ਰਹੀਆਂ ਹਨ।

## ਗੁਰੂ ਗੋਲਾਵਾਲਕਰ ਨਾਲ ਬੀਤਚੀਤ

ਇਕ ਦਿਨ ਗੁਰੂ ਗੋਲਾਵਾਲਕਰ, ਜੋ ਰਾਸ਼ਟਰੀ ਸਵੈਮ ਸੇਵਕ ਸੰਘ ਦੇ ਸਿਧਾਂਤਕ ਸਨ, ਬਾਬਾ ਸਾਹਿਬ ਕੋਲ ਗਏ ਤਾਂ ਉਸ ਨੇ ਦਸਾਂ ਉਂਗਲੀਆਂ ਵਿਚ ਹੀਰੇ ਜੜੀਆਂ ਸੁਨਹਿਰੀ ਅੰਗੂਠੀਆਂ ਪਾਈਆਂ ਹੋਈਆਂ ਸਨ। ਬਾਬਾ ਸਾਹਿਬ ਨੇ ਕਿਹਾ : ਦੇਖੋ ਇਸ ਦੇਸ ਦੇ ਪੋਪਾਂ ਨੇ, ਇਕ ਨਹੀਂ ਦੋ ਨਹੀਂ, ਦਸਾਂ ਉਂਗਲੀਆਂ ਵਿਚ ਦਸ ਪ੍ਰਕਾਰ ਦੀਆਂ ਅੰਗੂਠੀਆਂ ਪਾਈਆਂ ਹੋਈਆਂ ਹਨ। 'ਅਜਿਹੇ ਗੁਰੂ ਜਿਸ ਦੇਸ ਦੇ ਹੋਣਗੇ, ਉਸ ਦੇਸ ਦਾ ਕਦੇ ਕਲਿਆਣ ਨਹੀਂ ਹੋ ਸਕਦਾ।' ਬਾਬਾ ਸਾਹਿਬ ਨੇ ਆਰ ਐੱਸ ਐੱਸ ਦੇ ਉਸ ਨੇਤਾ ਨੂੰ ਕਿਹਾ, "ਤੁਸੀਂ ਚਿਤਪਾਵਨ ਬ੍ਰਾਹਮਣ ਹੋ। ਤੁਹਾਡੇ ਪੁਰਖੇ ਪੇਸ਼ਵਾ, ਜਿਨ੍ਹਾਂ ਦੇ ਹੱਥ ਵਿਚ ਦੇਸ ਦੇ ਪ੍ਰਸ਼ਾਸਨ ਦੀ ਵਾਗਡੋਰ ਰਹੀ, ਉਨ੍ਹਾਂ ਦਾ ਸਲੂਕ ਸਾਡੇ ਅਛੂਤਾਂ ਨਾਲ ਕਿਹੋ ਜਿਹਾ ਸੀ ? ਤੁਹਾਡੇ ਪੇਸ਼ਵਾ ਮਹਾਰਾਜਿਆਂ ਨੇ ਵੀ ਤਾਂ ਪੂਨਾ ਵਿਚ ਅਛੂਤਾਂ ਦੇ ਗਲ ਵਿਚ ਕੂੱਜੇ ਬੰਨ ਕੇ ਕਮਰ ਨਾਲ ਝਾੜੂ ਬੰਨ੍ਹ ਕੇ ਸੜਕਾਂ 'ਤੇ ਚੱਲਣ ਦਾ ਆਦੇਸ਼ ਜਾਰੀ ਕੀਤਾ ਹੋਇਆ ਸੀ। ਅਛੂਤ ਥੁੱਕਣ ਤਾਂ ਆਪਣੇ ਕੁੱਜੇ ਵਿਚ ਤਾਂ ਕਿ ਉਨ੍ਹਾਂ ਦੇ ਥੁੱਕ ਨਾਲ ਰਸਤਾ ਭ੍ਰਿਸ਼ਟ ਨਾ ਹੋ ਜਾਵੇ। ਕਮਰ ਨਾਲ ਝਾੜੂ ਇਸ ਕਾਰਨ ਬੰਨ੍ਹਾਇਆ ਤਾਂ ਕਿ ਅਛੂਤਾਂ ਦੇ ਪੈਰਾਂ ਦੇ ਨਿਸ਼ਾਨ ਮਿਟਦੇ ਰਹਿਣ ਤੇ ਉਹਨਾਂ ਦੇ ਕਦਮਾਂ 'ਤੇ ਲੱਗ ਕੋਈ ਸਵਰਨ ਹਿੰਦੂ, ਖਾਸ ਕਰਕੇ ਬ੍ਰਾਹਮਣ ਭ੍ਰਿਸ਼ਟ ਨਾ ਹੋ ਜਾਵੇ। "ਤੁਸੀਂ ਸੰਘ ਬਣਾਉਂਦੇ ਹੋ ਤਾਂ ਬਣਾਓ ਪ੍ਰੰਤੂ ਜਾਤਪਾਤ ਮਿਟਾਉਣ, ਵਰਣ ਵਿਵਸਥਾ ਦਾ ਨਾਸ ਕਰਨ ਲਈ ਸੰਗਠਨ ਬਣਾਉਣ ਦਿਉ।"

## ਹਿੰਦੂ ਕਿਰਦਾਰ ਬਾਰੇ

ਬਾਬਾ ਸਾਹਿਬ ਨੇ ਕਿਹਾ, "ਹਿੰਦੂ ਬਹੁਤ ਪਾਖੰਡੀ ਅਤੇ ਛਲਕਪਟੀ ਹੈ। ਜਿਸ ਗੱਲ ਦੇ ਕਹਿਣ ਨਾਲ ਉਸ ਨੂੰ ਲਾਭ ਜਾਂ ਜਸ ਮਿਲਦਾ ਹੋਵੇ, ਉਸ ਦਾ ਸੰਬੰਧ ਆਪਣੇ ਦੇਸ ਜਾਂ ਸੰਸਕ੍ਰਿਤੀ ਨਾਲ ਜੋੜ ਲੈਂਦਾ ਹੈ। ਦੂਸਰਿਆਂ ਦੀ ਹਰ ਚੰਗੀ ਗੱਲ ਨੂੰ ਆਪਣੇ ਧਰਮ ਅਤੇ ਸੰਸਕ੍ਰਿਤੀ ਨਾਲ ਜੋੜਨਾ ਆਪਣੇ ਧਰਮ ਦੀ ਸੱਚਾਈ ਦੀ ਜੜ ਦੱਸਣ ਅਤੇ ਸਿੱਧ ਕਰਨਾ ਇਨ੍ਹਾਂ ਦਾ ਸਦਾ ਕੰਮ ਰਿਹਾ ਹੈ।

## ਪਾਕਿਸਤਾਨ ਸ਼ਰਨਾਰਥੀ ਅਛੂਤਾਂ ਲਈ ਜ਼ਮੀਨ

ਬਾਬਾ ਸਾਹਿਬ ਨੇ ਪੰਡਤ ਜਵਾਹਰ ਲਾਲ ਨਹਿਰੂ ਨੂੰ, 4 ਲੱਖ ਏਕੜ ਭੂਮੀ ਏਧਰ (ਪੰਜਾਬ ਵਿਚ) ਅਛੂਤਾਂ ਲਈ ਅਲਾਟ ਕਰਨ ਨੂੰ ਕਿਹਾ। ਜਵਾਹਰ ਲਾਲ ਨੇ ਇਸ ਮੰਗ ਨੂੰ ਉਚਿਤ ਤੇ ਨਿਆਂ ਭਰਪੂਰ ਸਮਝ ਕੇ ਮੰਨ ਲਿਆ। ਸਰਦਾਰ ਪ੍ਰਤਾਪ ਸਿੰਘ ਕੈਰੋਂ, ਜੋ ਪੰਜਾਬ ਸਰਕਾਰ ਦੇ ਮੰਤਰੀ ਸਨ ਦਿੱਲੀ ਆਏ ਤੇ ਉਸ ਨੇ ਬਾਬਾ ਸਾਹਿਬ ਦੀ ਇਸ ਮੰਗ ਦਾ ਤਕੜਾ ਵਿਰੋਧ ਕੀਤਾ। ਬਾਬਾ ਸਾਹਿਬ ਦਾ ਵਿਚਾਰ ਸੀ ਕਿ 40 ਲੱਖ ਏਕੜ ਭੂਮੀ ਵਿਚ ਜਦੋਂ ਇਨ੍ਹਾਂ ਅਛੂਤਾਂ ਨੂੰ 4 ਲੱਖ ਏਕੜ ਭੂਮੀ ਮਿਲ ਜਾਵੇਗੀ ਤਾਂ ਇਨ੍ਹਾਂ ਦਾ ਜੀਵਨ ਸੱਤਰ ਵੀ ਅੱਛਾ ਹੋ ਜਾਵੇਗਾ ਅਤੇ ਇਹ ਲੋਕ ਭੂਮੀ ਮਾਲਕਾਂ ਦੀ ਪੱਕੀ ਗੁਲਾਮੀ ਤੋਂ ਛੁਟਕਾਰਾ ਵੀ ਪਾ ਲੈਣਗੇ। ਸੁਤੰਤਰ ਭਾਰਤ ਵਿਚ ਇਨ੍ਹਾਂ ਅਛੂਤ ਸ਼ਰਨਾਰਥੀਆਂ ਨਾਲ ਨਿਆਂ ਕਰਨਾ ਭਾਰਤ ਸਰਕਾਰ ਦਾ ਫਰਜ਼ ਹੈ। ਆਖਿਰਕਾਰ ਕੈਰੋਂ ਨੇ ਜਵਾਹਰ ਲਾਲ ਨੂੰ ਧਮਕੀ ਦੇ ਰੂਪ ਵਿਚ ਕਿਹਾ "ਜੇ ਤੁਸੀਂ ਚੂੜੇ-ਚਮਾਰਾਂ ਨੂੰ ਮੁਸਲਮਾਨਾਂ ਦੀ ਛੱਡੀ ਸੰਪਤੀ ਅਤੇ ਜ਼ਮੀਨ ਦਾ ਹਿੱਸੇਦਾਰ ਬਣਾ ਦਿੱਤਾ ਤਾਂ ਜੱਟ ਜ਼ਿਮੀਂਦਾਰ ਆਪਣਾ ਗੁਜ਼ਾਰਾ ਚੋਰੀ ਅਤੇ ਡਾਕੇ ਮਾਰ ਕੇ ਕਰਨਗੇ।" ਅੰਤ ਇਹ ਜ਼ਮੀਨ ਅਛੂਤਾਂ ਲਈ ਇਕ ਲੱਖ ਏਕੜ ਰਹਿ ਗਈ ਅਤੇ ਮੰਤਰੀ ਜਗਜੀਵਨ ਰਾਮ ਮੂੰਹ ਬੰਦ ਕਰਕੇ ਇਸ ਤਮਾਸ਼ੇ ਨੂੰ ਵੇਖਦਾ ਰਿਹਾ।

## ਪੱਛੜੇ ਵਰਗ ਬਾਰੇ

ਬਾਬਾ ਸਾਹਿਬ ਨੇ ਕਿਹਾ : ਪੱਛੜਾ ਵਰਗਾ (ਓ ਬੀ ਸੀ) ਅਤੇ ਅਛੂਤ ਵਰਗ (ਐੱਸ ਸੀ, ਐੱਸ ਟੀ) ਜੇਕਰ ਸੰਗਠਿਤ ਹੋ ਜਾਵੇ (ਭਾਵ 52 ਪ੍ਰਤੀਸ਼ਤ+23 ਪ੍ਰਤੀਸਤ=75 ਪ੍ਰਤੀਸ਼ਤ) ਤਾਂ ਸਵਰਨ ਹਿੰਦੂਆਂ ਤੋਂ ਆਪਣੇ ਅਧਿਕਾਰ ਖੋਹ ਸਕਦਾ ਹੈ। ਪ੍ਰੰਤੂ ਪੱਛੜਿਆ ਵਰਗ ਤਾਂ ਕਿਤੇ ਆਪਣੇ-ਆਪ ਨਾਲ ਸ਼ਰਮਾ, ਕਿਤੇ ਵਰਮਾ ਅਤੇ ਕਿਤੇ ਤੁਹਾਡੇ ਤਰ੍ਹਾਂ (ਗੋਪਾਲ ਸਿੰਘ ਨੂੰ ) ਠਾਕਰ ਦਾ ਝੂਠਾ ਲੇਬਲ ਲਗਾਈ ਬੈਠਾ ਹੈ। ਉਹ (ਪੱਛੜੇ ਵਰਗੇ) ਅਛੂਤਾਂ ਓਨੀ ਘ੍ਰਿਣਾ ਕਰਦੇ ਹਨ, ਜਿੰਨੀ ਸਵਰਨ ਹਿੰਦੂ। ਹਾਲਾਂਕਿ ਸਵਰਨਾਂ ਦੀ ਦ੍ਰਿਸ਼ਟੀ ਵਿਚ ਪਛੜਿਆ ਵਰਗ ਵੀ ਸ਼ੂਦਰ ਹੀ ਹੈ। ਜੇਕਰ ਮੇਰੀ ਇੱਛਾ ਅਤੇ ਨੀਤੀ ਅਨੁਸਾਰ ਭਾਰਤ ਦੇ ਸ਼ੂਦਰ, ਪੱਛੜੇ ਵਰਗ, ਅਛੂਤ ਅਤੇ ਜਨ ਜਾਤੀਆਂ ਆਪਸ ਵਿਚ ਸੰਗਠਿਤ ਹੋ ਜਾਣ 'ਤੇ ਸੰਘਰਸ਼ ਕਰਨ ਤਾਂ ਪ੍ਰਸ਼ਾਸਨ ਅਤੇ ਸੱਤਾ ਇਨ੍ਹਾਂ ਦੇ ਹੱਥ ਆ ਸਕਦੀ ਹੈ। ਪ੍ਰੰਤੂ ਅਫਸੋਸ ਦੀ ਗੱਲ ਹੈ ਕਿ ਪੱਛੜਿਆ ਵਰਗ ਤਾਂ ਦਵਿਜ ਵਰਣਾ ਦਾ ਲੇਬਲ ਲਗਾ ਰਿਹਾ ਹੈ ਅਤੇ ਸਾਡੇ ਨਾਲ ਅੰਦੋਲਨ ਵਿੱਚ ਸ਼ਾਮਲ ਨਹੀਂ ਹੋਣਾ ਚਾਹੁੰਦਾ

## ਪੰਜਾਬੀਆਂ ਦੇ ਖਾਣੇ ਬਾਰੇ

ਬਾਬਾ ਸਾਹਿਬ ਨੂੰ ਪੰਜਾਬੀ ਤਰੀਕੇ ਨਾਲ ਪਕਾਇਆ ਸਾਗ ਬਹੁਤ ਪਸੰਦ ਸੀ, ਪ੍ਰੰਤੂ ਉਹ ਕਿਹਾ ਕਰਦੇ ਸਨ ਕਿ ਪੰਜਾਬੀ ਲੋਕ ਏਨਾ ਘਿਓ ਪਾਉਂਦੇ ਹਨ ਕਿ ਇਨ੍ਹਾਂ ਦੀ ਪਕਾਈ ਦਾਲ, ਸਾਗ, ਸਬਜ਼ੀ ਵਿਚ ਪਹਿਲਾਂ ਘਿਉ ਵਿਚ ਡੁੱਬਕੀ ਲਗਾ ਕੇ ਥੱਲੇ ਦਾਲ-ਸਬਜ਼ੀ ਤੱਕ ਹੱਥ ਪਹੁੰਚਦਾ ਹੈ। ਇਸ ਲਈ ਪੰਜਾਬੀ ਬੜੇ ਤਕੜੇ ਤੇ ਮੋਟੇ-ਲੰਬੇ ਹੁੰਦੇ ਹਨ। ਪ੍ਰੰਤੂ ਇਨ੍ਹਾਂ ਵਿਚ ਅਕਲ ਦੀ ਕੁਝ ਕਮੀਂ ਹੁੰਦੀ ਹੈ। ਚਰਬੀ ਦਾ ਇਸਤੇਮਾਲ ਕਰਕੇ ਆਦਮੀ ਸ਼ਕਤੀਸ਼ਾਲੀ ਤੇ ਮੋਟਾ ਤਾਜ਼ਾ ਭਾਵੇਂ ਹੋ ਜਾਵੇ ਪ੍ਰੰਤੂ ਉਸ ਵਿਚ ਬੁੱਧੀ ਬਲ ਦੀ ਕਮੀਂ ਹੁੰਦੀ ਹੈ। ਸਰਦਾਰ ਬਲਦੇਵ ਸਿੰਘ ਨੇ ਬਾਬਾ ਸਾਹਿਬ ਨਾਲ ਗੱਲਬਾਤ ਸਮੇਂ ਦੱਸਿਆ ਕਿ, "ਮੈਂ ਜੱਟ ਹਾਂ। ਸਾਡੇ ਘਰਾਂ ਵਿਚ ਮੱਝਾਂ-ਗਾਈਆਂ ਆਮ ਹੁੰਦੀਆਂ ਹਨ। ਮੇਰੀ ਤਾਂ ਮਾਂ ਕਿਹਾ ਕਰਦੀ ਸੀ ਕਿ ਮੇਰੇ ਜਨਮ ਵੇਲੇ ਉਸ ਨੇ ਦੋ ਤੌੜੇ ਘਿਉ ਖਾਧਾ ਸੀ।" ਬਾਬਾ ਸਾਹਿਬ ਨੇ ਇਸ 'ਤੇ ਕਿਹਾ, 'ਇਸੇ ਲਈ ਪੰਜਾਬੀ ਕਮ ਬੁੱਧੀ ਵਾਲੇ ਹੁੰਦੇ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬੀ ਬਹਾਦਰ ਹੁੰਦੇ ਹਨ, ਪ੍ਰੰਤੂ ਮਹਾਰਾਸ਼ਟਰੀ ਲੋਕ ਬਹਾਦਰ ਹੋਣ ਦੇ ਨਾਲ-ਨਾਲ ਬੁੱਧੀਵਾਨ ਵੀ ਹੁੰਦੇ ਹਨ।

## ਪਛੜੇ ਵਰਗ ਤੇ ਅਛੂਤ ਵਰਗ

ਅੱਜ ਤੁਹਾਡੇ ਸਾਰੇ ਪਛੜੇ ਵਰਗਾਂ ਦਾ ਕੋਈ ਸਾਂਝਾ ਸੰਗਠਨ ਨਹੀਂ ਹੈ। ਜੇਕਰ ਸਾਰੇ ਪਛੜੇ ਵਰਗ ਅਤੇ ਅਨੁਸੂਚਿਤ ਜਾਤੀਆਂ ਦੇ ਲੋਕ ਆਪਸ ਵਿਚ ਮਿਲ ਕੇ ਅਤੇ ਸੰਗਠਿਤ ਹੋ ਕੇ ਸੰਘਰਸ਼ ਕਰਨ ਤਾਂ ਗੋਬਿੰਦ ਬਲੱਭ ਪੰਤ (ਜਿਸ ਨੇ ਕਾਕਾ ਕਲੇਕਲਕਰ ਕਮਿਸ਼ਨ, ਜੋ ਪਛੜੇ ਵਰਗ ਲਈ 1952 ਤੋਂ ਬਾਅਦ ਬੈਠਿਆ ਸੀ ਤੇ ਜਿਸ ਨੇ ਪਛੜੀਆਂ ਜਾਤੀਆਂ ਨੂੰ ਪਹਿਲੇ ਦਰਜੇ ਵਿਚ 30%, 33% ਅਤੇ

40% ਰਾਖਵਾਂਕਰਨ ਘੋਸ਼ਿਤ ਕੀਤਾ ਸੀ, ਨੂੰ ਰੱਦ ਕੀਤਾ ਸੀ।) ਵਰਗਾ ਬ੍ਰਾਹਮਣ, ਤੁਹਾਡੇ ਬੂਟਾਂ ਦੇ ਤਸਮੇਂ ਖੋਲ੍ਹਣ ਵਿਚ ਵੀ ਆਪਣੀ ਇੱਜ਼ਤ ਸਮਝੇਗਾ। ਪ੍ਰੰਤੂ ਤੁਹਾਡੀ ਆਪਸ ਟੁੱਟ-ਭੱਜ ਤੇ ਅਨੁਸ਼ਾਸਨਹੀਣਤਾ ਨੇ ਇਨ੍ਹਾਂ ਬ੍ਰਾਹਮਣਾਂ ਨੂੰ ਤੁਹਾਡੇ ਸਿਰ 'ਤੇ ਬੈਠਣ ਦਾ ਮੌਕਾ ਦਿੱਤਾ ਹੈ। ਕੇਵਲ ਤੁਹਾਡੀ ਅਗਿਆਨਤਾ ਅਤੇ ਪਛੜੇ ਵਰਗ ਜਾਂ ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਦੀ ਆਪਸੀ ਏਕਤਾ ਨਾ ਹੋਣ ਦਾ ਬੁਰਾ ਨਤੀਜਾ ਹੀ ਤੁਹਾਨੂੰ ਅੱਜ ਆਜ਼ਾਦ ਭਾਰਤ ਵਿਚ ਵੀ ਮੁੱਠੀ ਭਰ ਸਵਰਨਾਂ ਦੇ ਗੁਲਾਮੀ ਬਣਾਈ ਬੈਠਾ ਹੈ।

**ਸਵੈਮਾਨੀ ਬਾਬਾ ਸਾਹਿਬ**

ਆਪਣੇ ਲੋਕਾਂ ਦੀ ਸ਼ਕਤੀ ਬਣਾਉਣ ਅਤੇ ਬ੍ਰਾਹਮਣਵਾਦੀ ਪ੍ਰਬੰਧ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਦਾ ਉੱਤਮ ਕੰਮ ਜਦੋਂ ਬਾਬਾ ਸਾਹਿਬ ਨੇ ਕਾਂਗਰਸੀ ਮੰਤਰੀ ਮੰਡਲ ਵਿਚ ਜਾਣ 'ਤੇ ਵੀ ਜਾਰੀ ਰੱਖਿਆ ਤਾਂ ਸਰਦਾਰ ਪਟੇਲ ਨੇ ਗਾਂਧੀ ਤੇ ਜਵਾਹਰ ਲਾਲ ਪਾਸ ਸ਼ਿਕਾਇਤ ਕੀਤੀ। ਜਵਾਹਰ ਲਾਲ ਦੇ ਪੁੱਛਣ 'ਤੇ ਬਾਬਾ ਸਾਹਿਬ ਨੇ ਉੱਤਰ ਦਿੱਤਾ :

"ਮੈਂ ਆਪਣੇ ਲੋਕਾਂ ਨੂੰ ਸੰਬੋਧਨ ਕਰਕੇ ਜੋ ਕੁਝ ਕਿਹਾ ਹੈ, ਉਹ ਠੀਕ ਕਿਹਾ ਹੈ। ਮੈਂ ਤੁਹਾਡੇ ਮੰਤਰੀ ਮੰਡਲ ਦਾ ਮੈਂਬਰ ਬਣ ਕੇ ਆਪਣੇ ਲੋਕਾਂ ਨੂੰ ਗਲਤ ਮਾਰਗ 'ਤੇ ਨਹੀਂ ਲਿਜਾ ਸਕਦਾ। ਜੇ ਤੁਸੀਂ ਲੋਕਾਂ ਨੇ ਇਹ ਸਮਝਿਆ ਕਿ ਅੰਬੇਡਕਰ ਕਾਨੂੰਨ ਮੰਤਰੀ ਬਣ ਜਾਣ 'ਤੇ ਤੁਹਾਡੇ ਹੱਥਾਂ ਵਿਚ ਵਿਕ ਚੁੱਕਾ ਹੈ ਤੇ ਉਹ ਹੁਣ ਆਪਣੀ ਸਦੀਆਂ ਤੋਂ ਦੱਬੀ-ਪਿਸੀ ਪੀੜਤ ਜਨਤਾ ਨੂੰ ਤੁਹਾਡੇ ਕਾਂਗਰਸੀ ਰਾਜ ਦੀ ਪ੍ਰਸ਼ੰਸਾ ਸੁਣਾਏਗਾ ਤਾਂ ਅਜਿਹਾ ਕਦੇ ਨਹੀਂ ਹੋ ਸਕਦਾ। ਮੈਂ ਆਪਣੀ ਉਸ ਆਤਮਾ ਤੇ ਜ਼ਮੀਰ ਵਿਰੁੱਧ ਕਦੀ ਨਹੀਂ ਬੋਲਾਂਗਾ ਜੋ ਮੈਨੂੰ ਇਨ੍ਹਾਂ ਕਰੋੜਾਂ ਪਛੜੇ ਅਤੇ ਅਛੂਤ ਲੋਕਾਂ ਦੇ ਹਿਤ ਲਈ ਅੱਜ ਤੱਕ ਪ੍ਰੇਰਣਾ ਦੇਂਦੀ ਆ ਰਹੀ ਹੈ। ਜੇਕਰ ਤੁਸੀਂ ਇਸ ਪ੍ਰਕਾਰ ਮੇਰੀ ਜ਼ਮੀਰ ਕੁਚਲਣਾ ਚਾਹੁੰਦੇ ਹੋ ਤਾਂ ਮੇਰਾ ਅਸਤੀਫਾ ਆਹ ਪਿਆ ਹੈ।"

(ਲੋਹ ਪੁਰਸ਼ ਸਰਦਾਰ ਪਟੇਲ ਤਿਲਮਲਾਇਆ ਪ੍ਰੰਤੂ ਹਿਮਾਲੀਆ ਪਰਬਤ ਦੀ ਤਰ੍ਹਾਂ ਅਟੱਲ ਵਿਅਕਤੀ ਮੂਹਰੇ ਉਸ ਦੀ ਦਾਲ ਨਾ ਗਲੀ।)

**ਕਾਂਗਰਸੀ ਮੰਤਰੀ ਮੰਡਲ ਵਿਚ ਕਿਉਂ ਗਏ**

ਬਾਬਾ ਸਾਹਿਬ ਨੇ ਦੱਸਿਆ : ਮੈਂ ਤਾਂ ਉਸ ਰੇਲ ਯਾਤਰੀ ਦੀ ਤਰ੍ਹਾਂ ਹਾਂ ਜੋ ਫਰੰਟੀਅਰ ਮੇਲ, (ਬੰਬਈ ਤੋਂ ਚੱਲ ਕੇ ਅੰਮ੍ਰਿਤਸਰ ਪਹੁੰਚਦੀ ਹੈ) ਦੇ ਡੱਬੇ ਵਿਚ ਸਵਾਰ ਹੈ।

ਜਿੱਥੇ ਮੇਰੀ ਮੰਜ਼ਿਲ ਆ ਜਾਵੇਗੀ ਮੈਂ ਵੀ ਇਸ ਡੱਬੇ 'ਚੋਂ ਉੱਤਰ ਜਾਵਾਂਗਾ। ਭਾਵੇਂ ਅਸੀਂ ਸਭ ਯਾਤਰੀ ਇਕ ਡੱਬੇ ਵਿਚ ਸਵਾਰ ਹਾਂ, ਲੇਕਿਨ ਸਾਡੀ ਮੰਜ਼ਿਲ ਜੁਦਾ ਹੈ। ਮੈਂ ਕਾਂਗਰਸ ਮੰਤਰੀ ਮੰਡਲ ਵਿਚ ਕੇਵਲ ਇਸ ਲਈ ਸ਼ਾਮਲ ਹੋਇਆ ਹਾਂ, ਕਿਉਂਕਿ ਆਜ਼ਾਦ ਭਾਰਤ ਦੇ ਸੰਵਿਧਾਨ ਵਿਚ ਆਪਣੇ ਲੋਕਾਂ ਦੀ ਬਿਹਤਰੀ ਅਤੇ ਕਲਿਆਣ ਲਈ ਕੁਝ ਜ਼ਾਬਤੇ ਜਾਂ ਕਾਨੂੰਨ ਬਣਾਉਣੇ ਹਨ। ਭਾਰਤ ਦਾ ਸੰਵਿਧਾਨ ਇਕ ਬੁਨਿਆਦੀ ਜਾਂ ਅਧਾਰਭੂਤ ਕਾਨੂੰਨੀ ਸ਼ਿਲਾਲੇਖ ਹੈ। ਮੈਂ ਇਸ ਵਿਚ ਹਜ਼ਾਰਾਂ ਵਰ੍ਹਿਆਂ ਤੋਂ ਅਧਿਕਾਰ ਵੰਚਿਤ ਕਰੋੜਾਂ ਅਨੁਜ਼ਾਤੀਆਂ ਜਨਜਾਤੀਆਂ ਅਤੇ ਦੂਜੇ ਪਛੜੇ ਵਰਗਾਂ ਦੀ ਭਲਾਈ ਲਈ ਨਿਰਦੇਸ਼ਾਂ ਅਤੇ ਆਦੇਸ਼ਾਂ ਦਾ ਪ੍ਰਬੰਧ ਕਰਨਾ ਹੈ ਤਾਂ ਜੋ ਭਵਿੱਖ ਵਿਚ ਇਨ੍ਹਾਂ ਅਧਿਕਾਰ ਵੰਚਿਤ ਲੋਕਾਂ ਦੇ ਕਲਿਆਣ ਲਈ ਕਾਨੂੰਨ ਜਾਂ ਨਿਯਮ ਵਿਨਿਯਮ ਬਣਾਉਣ ਵਿਚ ਸਹਾਇਕ ਹੋਣ ਅਤੇ ਅਜਿਹਾ ਵਿਧਾਨ ਬਣਾਉਣ ਜਿਸ ਨਾਲ ਸਾਡੇ ਲੋਕਾਂ ਨੂੰ ਪ੍ਰਸ਼ਾਸਨ ਅਤੇ ਉੱਚ ਸਿੱਖਿਆ ਦੀਆਂ ਸਹੂਲਤਾਂ ਅਤੇ ਸਰਕਾਰੀ ਨੌਕਰੀਆਂ ਵਿਚ ਇਨ੍ਹਾਂ ਦੀ ਸੰਖਿਆ ਦੇ ਅਨੁਪਾਤ ਇਨ੍ਹਾਂ ਨੂੰ ਰਾਖਵਾਂਕਰਨ ਅਤੇ ਸੁਰੱਖਿਆ ਦਿਵਾਉਣ ਲਈ ਕਾਨੂੰਨੀ ਆਧਾਰ ਬਣ ਸਕੇ।

**ਸਰਦਾਰ ਪਟੇਲ ਦੀ ਦੁਸ਼ਮਣੀ**

ਸੰਵਿਧਾਨ ਤਿਆਰ ਹੋ ਜਾਣ 'ਤੇ ਜਵਾਹਰ ਲਾਲ ਅਤੇ ਉਨ੍ਹਾਂ ਵਰਗੇ ਕੁਝ ਹੋਰ ਨੇਤਾਵਾਂ ਦਾ ਵਿਚਾਰ ਸੀ ਕਿ ਸੁਤੰਤਰ ਭਾਰਤ ਦੀ ਸੁਪਰੀਮ ਕੋਰਟ ਦਾ ਪਹਿਲਾ ਮੁੱਖ ਨਿਆਂਮੂਰਤੀ ਬਾਬਾ ਸਾਹਿਬ ਨੂੰ ਬਣਾਇਆ ਜਾਵੇ ਤਾਂ ਕਿ ਉਹ ਸੰਵਿਧਾਨ ਦੇ ਆਸ਼ੇ ਅਤੇ ਉਦੇਸ਼ ਦੀ ਸਹੀ ਵਿਆਖਿਆ ਕਰ ਸਕੇ ਅਤੇ ਦੇਸ ਨੂੰ ਯਥਾਰਥ ਸੰਵਿਧਾਨਕ ਨਿਆਂ ਪ੍ਰਦਾਨ ਕਰ ਸਕੇ, ਪ੍ਰੰਤੂ ਜਦੋਂ ਇਹ ਗੱਲ ਸਰਦਾਰ ਪਟੇਲ ਦੇ ਕੰਨਾਂ 'ਚ ਪਈ ਤਾਂ ਉਸ ਨੇ ਫੌਰਨ ਗੁਜਰਾਤੀ ਸ੍ਰੀ ਕਾਨੀਆਂ ਨੂੰ ਸੁਪਰੀਮ ਕੋਰਟ ਚੀਫ ਨਿਆਂ ਮੂਰਤੀ ਨਿਯੁਕਤ ਕਰ ਦਿੱਤਾ।

(ਕਿਉਂਕਿ ਉੱਚੀਆਂ ਜਾਤੀਆਂ ਦੇ ਵਕੀਲ ਇਕ ਅਛੂਤ ਨੂੰ ਮਾਈ ਲਾਰਡ ਸਹਿ ਕੇ ਬੁਲਾਉਣ ਤਾਂ ਧਰਤੀ ਦਾ ਸੀਨਾ ਪਾਟ ਜਾਣ ਵਰਗੀ ਗੱਲ ਸੀ।)

**ਕਮਿਊਨਿਸਟਾਂ ਬਾਰੇ ਵਿਚਾਰ**

ਭਾਰਤੀ ਕਮਿਊਨਿਸਟਾਂ ਕੋਲੋਂ ਸਾਡੀ ਭਲਾਈ ਨਹੀਂ ਹੋ ਸਕਦੀ। ਸਭ ਤੋਂ ਪਹਿਲਾਂ ਗੱਲ ਤਾਂ ਇਹ ਹੈ ਕਿ ਇਸ ਪਾਰਟੀ ਦੇ ਨੇਤਾ ਬ੍ਰਾਹਮਣ ਅਤੇ ਸਵਰਨ ਹਿੰਦੂ ਹਨ। ਉਹ ਵਰਣ ਵਿਵਸਥਾ ਦੀ ਆਲੋਚਨਾ ਨਹੀਂ ਕਰਦੇ, ਕਿਉਂਕਿ ਉਨ੍ਹਾਂ ਨੇਤਾਵਾਂ ਨੇ ਕੇਵਲ ਆਰਥਿਕ ਕ੍ਰਾਂਤੀ ਹੀ ਕਰਨੀ ਹੈ। ਮੈਂ ਕਮਿਊਨਿਜ਼ਮ ਦੇ ਏਨੇ ਗ੍ਰੰਥ ਪੜ੍ਹੇ ਹਨ ਅਤੇ ਉਨ੍ਹਾਂ ਦਾ ਏਨਾ ਗਹਿਰਾਈ ਨਾਲ ਅਧਿਐਨ ਕੀਤਾ ਹੈ ਕਿ ਕਿਸੇ ਵੀ ਕਮਿਊਨਿਸਟ ਨੇਤਾ ਨੇ ਨਾ ਤਾਂ ਏਨਾ ਪੜ੍ਹਿਆ ਅਤੇ ਨਾ ਸੋਚਿਆ ਹੋਵੇਗਾ। ਮੇਰੇ ਵਿਚਾਰ ਵਿਚ ਜੇ ਕਾਰਲ ਮਾਰਕਸ ਭਾਰਤ ਵਿਚ ਪੈਦਾ ਹੁੰਦਾ ਤੇ ਉਸ ਨੂੰ ਆਪਣਾ ਪ੍ਰਸਿੱਧ ਗ੍ਰੰਥ ਕੈਪੀਟਲ ਭਾਰਤ ਵਿਚ ਬੈਠ ਕੇ ਲਿਖਣਾ ਪੈਂਦਾ ਤਾਂ ਉਹ ਇਸ ਨੂੰ ਦੂਸਰੇ ਢੰਗ ਨਾਲ ਲਿਖਦਾ।..... ਇਸ ਦੇਸ ਵਿਚ ਸਮਾਜਿਕ ਅਨੇਕਤਾ ਹੈ। ਇਹ ਦੇਸ ਚਾਰ ਵਰਣਾਂ ਅਤੇ ਉਨ੍ਹਾਂ ਦੀ ਸੰਤਾਨ ਹਜ਼ਾਰਾਂ ਜਾਤੀਆਂ ਵਿਚ ਵੰਡਿਆ ਹੋਇਆ ਹੈ।.... ਇਕ ਜਾਤੀ ਨੂੰ ਦੂਸਰੀ ਜਾਤ ਨਾਲ ਨਫਰਤ ਹੈ। ਇਹ ਦੇਸ ਜਾਤ-ਪਾਤ, ਊਚ-ਨੀਚ ਦਾ ਸ਼ਿਕਾਰ ਹੈ।... ਬਿਮਾਰੀ ਦੀ ਅਸਲੀ ਜੜ੍ਹ ਭਾਰਤੀ ਲੋਕਾਂ ਦੀ ਸਮਾਜਿਕ ਨਾਬਰਾਬਰੀ ਹੈ।

ਜੇਕਰ ਕਿਸੇ ਦਿਨ ਕਮਿਊਨਿਸਟ ਆਪਣੀ ਭਾਰਤ ਅੰਦਰ ਰਾਜ ਸੱਤਾ ਸਥਾਪਤ ਕਰ ਲੈਂਦੇ ਹਨ ਤਾਂ ਉਨ੍ਹਾਂ ਨੂੰ ਵੀ ਆਪਣਾ ਸ਼ਾਸਨ ਚਲਾਉਣ ਲਈਆ ਤਿੰਨ ਚੀਜ਼ਾਂ ਦੀ ਜ਼ਰੂਰਤ ਪਵੇਗੀ।

1. ਪ੍ਰਸ਼ਾਸਨ ਅਧਿਕਾਰੀ (ਜੋ ਕਾਂਗਰਸ ਰਾਜ ਵਿਚ ਮੌਜੂਦ ਸਨ।)

2. ਸੈਨਿਕ ਸੇਵਾਵਾਂ (ਜੋ ਮੌਜੂਦ ਹਨ।)
3. ਮਜ਼ਦੂਰ ਵਰਗ (ਜੋ ਮੌਜੂਦ ਹੈ।)

ਇਸ ਵੇਲੇ ਸਰਕਾਰੀ ਪ੍ਰਸਾਸਨਿਕ, ਅਫਸਰਸ਼ਾਹੀ ਅਤੇ ਸੈਨਾ ਅਧਿਕਾਰੀ ਅਤੇ ਸੈਨਾ ਦਾ ਸਾਰਾ ਸੰਗਠਨ ਹਿੰਦੂਆਂ ਦਾ ਹੀ ਹੈ। ਇਹੀ ਸਵਰਨ ਹਿੰਦੂ ਅੰਗਰੇਜ਼ੀ ਰਾਜ ਵਿਚ ਬਣੇ ਰਹੇ। ਉਸ ਤੋਂ ਬਾਅਦ ਕਾਂਗਰਸ ਵਿਚ ਰਾਜ ਵਿਚ ਜਮੇ ਰਹੇ। ਉਸੇ ਤਰ੍ਹਾਂ ਹੀ ਇਹ ਅਧਿਕਾਰੀ ਕਮਿਊਨਿਸਟ ਰਾਜ ਵਿਚ ਸ਼ਕਤੀਸ਼ਾਲੀ ਤੇ ਕਾਬਜ਼ ਰਹਿਣਗੇ। ਹਿੰਦੁਸਤਾਨ ਦੀਆਂ ਅਛੂਤ ਜਾਤੀਆਂ, ਜਨ-ਜਾਤੀਆਂ ਅਤੇ ਪੱਛੜਿਆ ਵਰਗ ਜਿਵੇਂ ਸ਼ੂਦਰ ਨਾ ਅੱਜ ਪ੍ਰਸ਼ਾਸਨ ਅਧਿਕਾਰੀ ਹੈ ਤੇ ਨਾ ਹੀ ਸੈਨਾ ਅਧਿਕਾਰੀ ਤੇ ਕੱਲ੍ਹ ਕਮਿਊਨਿਸਟ ਰਾਜ ਵਿਚ ਵੀ ਉਨ੍ਹਾਂ ਦਾ ਦਖਲ ਨਹੀਂ ਹੋਵੇਗਾ। (ਜਿਵੇਂ ਪੱਛਮੀ ਬੰਗਾਲ ਦੀ ਸਰਕਾਰ ਵਿਚ ਇਹ ਪਛੜੇ ਲੋਕ ਮੰਤਰੀ ਮੰਡਲ ਵਿਚ ਅਤੇ ਪ੍ਰਸ਼ਾਸਨ ਵਿਚ ਬੁਰੀ ਤਰ੍ਹਾਂ ਪਛੜੇ ਹੋਏ ਹਨ ਭਾਵ ਸ਼ਾਸਨ ਪ੍ਰਸ਼ਾਸਨ ਵਿਚ ਇਨ੍ਹਾਂ ਨੂੰ ਬਰਾਬਰ ਲਿਆ ਹੀ ਨਹੀਂ ਜਾਂਦਾ।) ਤੀਜੀ ਸ਼੍ਰੇਣੀ ਹੈ ਖੇਤ ਮਜ਼ਦੂਰਾਂ ਅਤੇ ਦੂਜੀ ਕਿਸਮ ਦੇ ਮਿਹਨਤੀ ਮਜ਼ਦੂਰ। (ਜਿਵੇਂ ਕਾਰਖਾਨਾ ਮਜ਼ਦੂਰ, ਖਾਣ ਮਜ਼ਦੂਰ ਜਾਂ ਦਸਤਕਾਰ ਆਦਿ) (ਕਮਿਊਨਿਸਟ ਰਾਜ ਵਿਚ) ਇਨ੍ਹਾਂ ਲੋਕਾਂ ਨੂੰ ਮਜ਼ਦੂਰੀ ਚੰਗਾ ਮਿਲੇਗੀ, ਰਹਿਣ ਲਈ ਘਰ ਵੀ ਮਿਲ ਜਾਵੇਗਾ, ਪ੍ਰੰਤੂ ਉਨ੍ਹਾਂ ਨੂੰ ਨਾ ਤਾਂ ਪ੍ਰਸ਼ਾਸਨ ਵਿਚ ਅਤੇ ਨਾ ਹੀ ਸੈਨਿਕ ਪ੍ਰਸ਼ਾਸਨ ਵਿਚ ਦਖਲ ਪ੍ਰਾਪਤ ਹੋਵੇਗਾ। ਇਹ ਲੋਕਾ ਜਿੱਥੇ ਅੱਜ ਹਨ ਭਾਵ ਜੋ ਧੰਦੇ ਅੱਜ ਕਰਦੇ ਹਨ ਓਹੀ ਕਰਦੇ ਰਹਿਣਗੇ।.... ਪ੍ਰੰਤੂ ਉਨ੍ਹਾਂ ਨੂੰ ਸਨਮਾਨ ਅਤੇ ਸ਼ਾਸਨ ਵਿਚ ਬਰਾਬਰ ਦਾ ਅਧਿਕਾਰ ਨਹੀਂ ਮਿਲੇਗਾ।

ਕਮਿਊਨਿਸਟ ਸਰਕਾਰ ਦਾ ਉੱਤਰ ਹੋਵੇਗਾ ਕਿ ਸਾਡੀ ਦ੍ਰਿਸ਼ਟੀ ਵਿਚ ਪ੍ਰਸ਼ਾਸਨ ਅਧਿਕਾਰੀ ਅਤੇ ਸੜਕਾਂ ਸਾਫ ਕਰਨ ਵਾਲੇ ਮਜ਼ਦੂਰ ਇਕ ਸਮਾਨ ਹਨ। (ਜਿਵੇਂ ਭਾਰਤੀ ਕਮਿਊਨਿਸਟ ਅਕਸਰ ਆਖਦੇ ਹਨ) ਤੁਹਾਨੂੰ ਸੜਕਾਂ ਸਾਫ ਕਰਨ ਦਾ ਪੂਰਾ ਅਨੁਭਵ ਹੈ, (ਕਿੱਤਾ ਮਾਹਰ) ਇਸ ਲਈ ਤੁਸੀਂ ਇਹੀ ਕੰਮ ਕਰੋ ਅਤੇ ਸ਼ਾਸਨ ਵਿਚ ਜਿਨ੍ਹਾਂ ਲੋਕਾਂ ਦਾ ਅਨੁਭਵ ਹੈ ਉਹ ਉਹੀ ਕੰਮ ਕਰਨ (ਜਿਵੇਂ ਬੰਗਾਲ ਸਰਕਾਰ ਵਿਚ ਹੈ।) ਇਸ ਦਾ ਸਿੱਟਾ ਇਹ ਨਿਕਲੇਗਾ ਕਿ ਅੱਜ ਦਾ ਅਛੂਤ ਅਤੇ ਪਛੜਿਆ ਵਰਗ ਸਮਾਜ ਦੇ ਤੀਜੇ ਦਰਜੇ 'ਚੇ ਹੀ ਰਹੇਗਾ ਅਤੇ ਵਰਣ ਵਿਵਸਥਾ ਦੇ ਅਨੁਆਈ ਸਵਰਨ ਲੋਕਾਂ ਦੇ ਹੱਥਾਂ ਵਿਚ ਹੀ ਸ਼ਾਸਨ ਅਧਿਕਾਰ ਜਾਂ ਸੱਤਾ ਬਣੀ ਰਹੇਗੀ।

ਤਿਲੰਗਾਨਾ ਦੇ ਉਦਾਹਰਣ ਅਨੁਸਾਰ, ਅਛੂਤ ਖੇਤ ਮਜ਼ਦੂਰਾਂ ਨੇ ਤਿਲੰਗਾਨਾਂ ਵਿਚ ਵੱਡੇ-ਵੱਡੇ ਜਿਮੀਂਦਾਰਾਂ ਦੀ ਭੂਮੀ ਖੋਹਣ ਵਿਚ ਸਮਾਜਵਾਦੀਆਂ ਨਾਲ ਮਿਲ ਕੇ ਸੰਘਰਸ਼ ਕੀਤਾ। ਉਸ ਵਿਚ ਸੈਂਕੜੇ ਵਿਅਕਤੀ ਮਾਰੇ ਵੀ ਗਏ। ਜਦੋਂ ਜ਼ਮੀਨ ਵੰਡਣ ਦਾ ਸਮਾਂ ਆਇਆ ਤਾਂ ਉੱਚੀ ਜਾਤੀ ਦੇ ਕਮਿਊਨਿਸਟਾਂ ਨੇ ਅਛੂਤਾਂ ਨੂੰ ਕਹਿਆ 'ਤੁਸੀਂ ਤਾਂ ਖੇਤ ਮਜ਼ਦੂਰ ਹੋ, ਤੁਸੀਂ ਜਮੀਨ ਲੈ ਕੇ ਕੀ ਕਰੋਂਗੇ। ਜ਼ਮੀਨ ਉਨ੍ਹਾਂ ਲੋਕਾਂ ਨੂੰ ਮਿਲੇਗੀ ਜੋ ਜਿਮੀਂਦਾਰਾਂ ਦਾ ਕੰਮ ਕਰਦੇ ਹਨ।'.... ਤੁਹਾਨੂੰ ਖੇਤ ਮਜ਼ਦੂਰੀ ਵਿਚ ਕਾਫੀ ਮਿਹਨਤਾਨਾ ਮਿਲ ਜਾਵੇਗਾ। ਤੁਹਾਡੀ ਮਜ਼ਦੂਰੀ ਦੀ ਦਰ ਅਸੀਂ ਦੁੱਗਣੀ ਕਰ ਦਿਆਂਗੇ, ਪ੍ਰੰਤੂ ਭੂਮੀ ਮਾਲਕ ਨਹੀਂ ਬਣਾਇਆ ਜਾ ਸਕਦਾ। ਕੀ ਇਹੀ ਉਦਾਹਰਣ ਸਾਰੇ ਭਾਰਤ ਵਿਚ ਕਮਿਊਨਿਸਟ ਰਾਜ ਸਥਾਪਤ ਹੋਣ 'ਤੇ ਲਾਗੂ ਨਹੀਂ ਹੋਵੇਗੀ ? ਜ਼ਰੂਰ ਹੋਵੇਗੀ। ਮੈਂ ਇਹੀ ਚਾਹੁੰਦਾ ਹਾਂ ਕਿ ਸਾਡੇ ਲੋਕ ਸਮਾਜ ਵਿਚ ਇੱਜ਼ਤ ਵਾਲਾ ਸਥਾਨ ਪਾ ਸਕਣ।

**ਰੂਸੀ ਚੀਨੀ ਇਨਕਲਾਬ ਬਾਰੇ**

ਰੂਸ ਅਤੇ ਚੀਨ ਵਿਚ ਸਮਾਜਵਾਦੀ ਸਫਲਤਾ ਦਾ ਸਭ ਤੋਂ ਵੱਡਾ ਕਾਰਨ ਉਨ੍ਹਾਂ ਦੇਸਾਂ ਵਿਚ ਸਮਾਜਿਕ ਅਤੇ ਧਾਰਮਿਕ ਨਫਰਤ ਦਾ ਨਾ ਹੋਣਾ ਹੈ।... ਪ੍ਰੰਤੂ ਇਸ ਦੇਸ ਵਿਚ ਇਕ ਬ੍ਰਾਹਮਣ ਭੁੱਖ ਤਾਂ ਸਹਿਣ ਕਰ ਸਕਦਾ ਹੈ, ਪ੍ਰੰਤੂ ਬ੍ਰਾਹਮਣਪਣ ਦੇ ਜਨਮ ਜਾਤ ਅਭਿਮਾਨ ਨੂੰ ਕਦੀ ਤਿਆਗਣਾ ਪਸੰਦ ਨਹੀਂ ਕਰੇਗਾ। ਜਦੋਂ ਉਹ ਇਕ ਦਰਿਦਰ ਭੰਗੀ ਚਮਾਰ ਦੇ ਨਾਲ ਮਿਲ ਕੇ ਭੁੱਖ ਮਿਟਾਉਣ ਲਈ (ਆਰਥਿਕ ਇਨਕਲਾਬ ਜਿਵੇਂ ਭਾਰਤੀ ਕਮਿਊਨਿਸਟਾਂ ਨੇ ਸ਼ੁਰੂ ਕੀਤਾ ਅਤੇ ਕਰ ਰਹੇ ਹਨ) ਸੰਘਰਸ਼ ਕਰੇਗਾ ਤਾਂ ਵੀ ਪ੍ਰਾਪਤੀ ਤੋਂ ਬਾਅਦ, ਹੱਥ ਲੱਗੇ ਧਨ ਦੀ ਵੰਡ ਤੋਂ ਬਾਅਦ ਆਪਣੇ ਆਪ ਨੂੰ ਭੰਗੀ ਚਮਾਰ ਤੋਂ ਉੱਤਮ (ਉਚ) ਹੀ ਮੰਨੇਗਾ ਤੇ ਇਸ ਦੇ ਨਾਲ ਰੋਟੀ-ਬੇਟੀ ਦੀ ਸਾਂਝ ਕਾਇਮ ਕਰਨ ਲਈ ਤਿਆਰ ਨਹੀਂ ਹੋਵੇਗਾ। ਉਦਾਹਰਣ -(ਉਸੇ ਤਰ੍ਹਾਂ ਜਿਵੇਂ ਕਿ ਚਮਾਰ ਮੋਹਣਾ ਡਾਕੂ ਨੇ ਠਾਕਰ ਮਾਨ ਸਿੰਘ ਨਾਲ ਰਹਿ ਕੇ ਜਦੋਂ ਡਾਕਾ ਮਾਰ ਕੇ ਮਾਲ ਲਿਆਂਦਾ ਤਾਂ ਵੰਡਾਈ ਵੇਲੇ ਮੋਹਨ ਨੇ ਬਰਾਬਰ ਹਿੱਸਾ ਮੰਗਿਆ। ਪ੍ਰੰਤੂ ਠਾਕਰ ਡਾਕੂ ਨੇ ਕਿਹਾ ਤੂੰ ਚਮਾਰ ਜਾਤੀ 'ਚੋਂ ਹੈ। ਇਸ ਲਈ ਤੈਨੂੰ ਡਾਕੂਆਂ ਦੇ ਬਰਾਬਰ ਹਿੱਸਾ ਨਹੀਂ ਦਿੱਤਾ ਜਾ ਸਕਦਾ। ਠਾਕਰ ਅਤੇ ਚਮਾਰ ਵਿਚਾਲੇ ਕੁਝ ਅੰਤਰ ਤਾਂ ਰੱਖਣਾ ਹੀ ਪਵੇਗਾ, ਤਿਲੰਗਾਨਾ ਦੇ ਕਮਿਊਨਿਸਟ ਘੋਲਾਂ ਵਚਿ ਇਹੋ ਕੁਝ ਵਾਪਰਿਆ, ਜ਼ਮੀਨ ਮਜ਼ਦੂਰਾਂ ਨੂੰ ਇਸ ਕਰਕੇ ਨਹੀਂ ਦਿੱਤੀਆਂ ਕਿ ਉਹ ਤਾਂ ਮਜ਼ਦੂਰ ਹਨ।

**ਕਮਿਊਨਿਸਟ ਕੀ ਕਰਨ**

ਕਮਿਊਨਿਸਟਾਂ ਨੂੰ ਕ੍ਰਾਂਤੀ ਲਈ ਸਭ ਤੋਂ ਪਹਿਲਾ ਹਮਲਾ ਵਰਣ ਵਿਵਸਥਾ ਅਤੇ ਜਾਤ-ਪਾਤ ਦੇ ਪਾਲਣਹਾਰ ਧਰਮ ਗ੍ਰੰਥਾਂ 'ਤੇ ਕਰਨਾ ਚਾਹੀਦਾ ਹੈ ਤਾਂ ਕਿ ਸਾਰੇ ਭਾਰਤ ਅੰਦਰੋਂ ਉਚ-ਨੀਚ ਦਾ ਪ੍ਰਤੀਕ ਜਾਤੀ ਭੇਦ ਖਤਮ ਹੋ ਜਾਵੇ। ਤਾਂ ਹੀ ਇਕ ਸਾਮਾਨ ਅਧਿਕਾਰ ਪ੍ਰਾਪਤ ਕਰਨ ਵਾਲੇ ਲੋਕਾਂ ਨੂੰ ਕਮਿਊਨਿਸਟ ਨੇਤਾ ਆਰਥਿਕ, ਰਾਜਨੀਤਿਕ ਸੱਤਾ ਹਥਿਆਉਣ ਵਿਚ ਸ਼ਾਮਲ ਕਰ ਸਕਦੇ ਹਨ ਅਤੇ ਉਨ੍ਹਾਂ ਨੂੰ ਸਫਲਤਾ ਮਿਲ ਸਕਦੀ ਹੈ। ਅੱਜ ਹਿੰਦੁਸਤਾਨੀ ਕਮਿਊਨਿਸਟ ਨੇਤਾ ਆਰਥਿਕ ਕ੍ਰਾਂਤੀ ਨੂੰ ਜਨਮ ਸਿੱਧ ਅਧਿਕਾਰ ਮੰਨਦਾ ਹੈ, ਪ੍ਰੰਤੂ ਵਰਣ ਵਿਵਸਥਾ, ਜਾਤਪਾਤ, ਉਚ-ਨੀਚ ਇਸ ਦੇਸ ਦੇ ਹਰ ਬੰਦੇ ਅੰਦਰ ਭਰੀ ਪਈ ਹੈ। ਜਦੋਂ ਕਮਿਊਨਿਸਟਾਂ ਨੂੰ ਕਿਹਾ ਜਾਂਦਾ ਹੈ ਤਾਂ ਉਹ ਤਿਲਕ ਦੀ ਭਾਸ਼ਾ ਬੋਲਦੇ ਹਨ ਕਿ ਇਹ ਤਾਂ ਸਾਡਾ ਘਰੇਲੂ ਮਾਮਲਾ ਹੈ ਅਤੇ ਆਰਥਿਕ ਕ੍ਰਾਂਤੀ ਦੇ ਪਿੱਛੋਂ ਹੀ ਇਹ ਭੇਦ ਮਿਟ ਜਾਵੇਗਾ।

**ਗਾਂਧੀ ਟੋਪੀ ਬਾਰੇ**

1942 ਵਿਚ ਇਕ ਕਾਂਗਰਸੀ ਜਦੋਂ ਬਾਬਾ ਸਾਹਿਬ ਪਾਸ ਇਕ ਨੌਕਰੀ ਲਈ ਪ੍ਰਾਥਨਾ ਪੱਤਰ ਲੈ ਕੇ ਗਿਆ ਤਾਂ ਉਨ੍ਹਾ ਕਿਹਾ, "ਇਹ ਗਾਂਧੀ ਟੋਪੀ ਉਤਾਰ ਕੇ ਮੇਰੇ ਕੋਲ ਆਉਣਾ ਤਾਂ ਨੌਕਰੀ ਮਿਲੇਗੀ।"

## ਦ੍ਰਿੜ੍ਹ ਕਲਿਆਣਕਾਰੀ ਬਾਬਾ ਸਾਹਿਬ

ਮੈਂ ਕਿਸੇ ਵੀ ਕੀਮਤ 'ਤੇ ਆਪਣੇ ਜੀਵਨ ਉਦੇਸ਼ ਅਰਥਾਤ ਆਪਣੀ ਜਨਤਾ ਦੀ ਸੇਵਾ ਨੂੰ ਕਦੇ ਨਹੀਂ ਛੱਡ ਸਕਦਾ।... ਉਨ੍ਹਾ ਕਿਹਾ, ਇਕ ਸੱਚੇ ਸੇਵਕ ਨੂੰ ਅਪਮਾਨ ਅਤੇ ਗਾਲੀ-ਗਲੋਚ ਸੁਣਨ ਲਈ ਹਰ ਸਮੇਂ ਤਿਆਰ ਰਹਿਣਾ ਚਾਹੀਦਾ ਹੈ।

## ਦੂਜੇ ਧਰਮਾਂ ਬਾਰੇ

'ਧਰਮ ਦੇ ਨਾਂ 'ਤੇ ਜਿੰਨਾ ਅਨਰਥ ਹਿੰਦੂ ਧਰਮ ਨੇ ਸਹੀ ਧਰਮੀ ਹਿੰਦੂਆਂ (ਭਾਵ ਐੱਸ ਸੀ, ਐੱਸ ਟੀ, ਬੀ ਸੀ) ਨਾਲ ਕੀਤਾ ਹੈ, ਉਸ ਦੀ ਮਿਸਾਲ ਸੰਸਾਰ ਵਿਚ ਨਹੀਂ ਮਿਲਦੀ।' ਇਸਾਈ ਅਤੇ ਮੁਸਲਿਮ ਧਰਮ ਨੇ ਆਪਣੇ ਸਹਿ ਧਰਮੀਆਂ ਦੇ ਨਾਲ ਅਜਿਹਾ ਘੋਰ ਅੱਤਿਆਚਾਰ ਤੇ ਦੁਰਵਿਹਾਰ ਕਦੇ ਨਹੀਂ ਕੀਤਾ। ਬੋਧੀਆਂ ਨੇ ਆਪਣੇ ਸਹਿ ਧਰਮੀਆਂ ਨਾਲ ਤਾਂ ਸਮਾਨਤਾ ਭਾਈਚਾਰਾ ਅਤੇ ਸਨੇਹ ਭਰਿਆ ਵਰਤਾਓ ਕੀਤਾ ਹੀ ਹੈ, ਪ੍ਰੰਤੂ ਗੈਰ-ਬੋਧੀਆਂ ਦੇ ਨਾਲ ਵੀ ਕਦੇ ਗੈਰ-ਮਾਨਵੀ ਵਿਹਾਰ ਨਹੀਂ ਕੀਤਾ।

## ਰਾਜਨੀਤਿਕ ਰਾਖਵਾਂਕਰਨ ਬਾਰੇ

ਬਾਬਾ ਸਾਹਿਬ ਰਾਜਨੀਤਿਕ ਰਾਖਵਾਂਕਰਨ ਨੂੰ ਹਟਾਉਣ ਦੇ ਪੱਖ ਵਿਚ ਸਨ। ਉਨ੍ਹਾਂ ਦੀ ਧਾਰਨਾ ਸੀ ਕਿ ਸਾਡੇ ਆਦਮੀ ਜਨਰਲ ਸੀਟਾਂ 'ਤੇ ਚੋਣ ਲੜਨ। ਪ੍ਰੰਤੂ ਉਹ ਅਛੂਤਾਂ ਨੌਕਰੀਆਂ ਅਤੇ ਉੱਚੀ ਸਿੱਖਿਆ ਪ੍ਰਾਪਤ ਕਰਨ ਲਈ ਰਾਖਵਾਂਕਰਨ ਦੇ ਪੱਖ ਵਿਚ ਸਨ, ਕਿਉਂਕਿ ਰਜਾਨੀਤਿਕ ਰਾਖਵਾਂਕਰਨ ਨੇ ਸਾਨੂੰ ਗੁਲਾਮ ਬਣਾਈ ਰੱਖਿਆ ਹੈ। ਪ੍ਰੰਤੂ ਸਿੱਖਿਆ ਤੇ ਨੌਕਰੀ ਨੇ ਸਾਨੂੰ ਅਕਲ ਦਿੱਤੀ ਹੈ ਤੇ ਆਰਥਿਕ ਗੁਲਾਮੀ 'ਚੋਂ ਬਾਹਰ ਕੱਢਿਆ ਹੈ, ਸਨਮਾਨ ਦਿੱਤਾ ਹੈ, ਬਰਾਬਰੀ ਦਿੱਤੀ ਹੈ। ਸਿੱਖਿਆ ਅਤੇ ਨੌਕਰੀ ਦੇ ਰਾਖਵੇਂਕਰਨ ਬਾਰੇ ਬਾਬਾ ਸਾਹਿਬ ਨੇ ਕਿਹਾ, "ਅਛੂਤਾਂ ਨੂੰ ਇਹ ਸਹੂਲਤਾਂ ਜਾਂ ਰਿਆਇਤਾਂ ਹਮੇਸ਼ਾ ਅਛੂਤ ਹਿੰਦੂ ਬਣੇ ਰਹਿਣ ਵਾਸਤੇ ਨਹੀਂ ਮਿਲੀਆਂ। ਬਲਕਿ ਸਦੀਆਂ ਤੋਂ ਅਛੂਤ ਬਣਕੇ, ਸਵਰਨ ਹਿੰਦਆਂ ਦੁਆਰਾ ਉਨ੍ਹਾਂ ਨੂੰ ਜੋ ਆਰਥਿਕ ਅਤੇ ਸਮਾਜਿਕ ਹਾਨੀ (ਨੁਕਸਾਨ) ਪਹੁੰਚਾਈ ਗਈ ਹੈ। (ਭਾਵ ਧਨ-ਦੌਲਤ, ਜ਼ਮੀਨ, ਇੱਜ਼ਤ ਰੁਤਬਾ ਸਭਾ ਧਰਮ ਦੇ ਨਾਂ 'ਤੇ ਖੋਹ ਲਿਆ ਗਿਆ) ਅਤੇ ਅੱਜ ਵੀ ਉਨ੍ਹਾਂ ਅੰਦਰ ਜੋ ਇਹ ਅਤਿਅੰਤ ਪਛੜਿਆਪਣ ਦਿਖਾਈ ਦੇ ਰਿਹਾ ਹੈ, ਉਸ ਦੇ ਬਦਲੇ ਵਿਚ ਅਰਥਾਤ ਸਦੀਆਂ ਦੇ ਨੁਕਸਾਨ ਦਾ ਮੁਆਵਜ਼ਾ ਜਾਂ ਸਹਾਇਤਾ ਹੈ। ਕਿਉਂਕਿ ਪਛੜੇਪਣ ਦੀ ਬਦਨਸੀਬੀ ਜਾਂ ਦੁਰਭਾਗ ਅਛੂਤਾਂ ਦੀ ਆਪਣੀ ਗਲਤੀ ਦਾ ਸਿੱਟਾ ਨਹੀਂ ਸਗੋਂ ਸਵਰਨ ਹਿੰਦੂਆਂ ਦੇ ਬੁਰੇ ਅਤੇ ਅਨਿਆਂ ਭਰੇ ਵਤੀਰੇ ਕਾਰਨ ਹੈ। ਸਦੀਆਂ ਤੋਂ ਸਵਰਨ ਹੀ ਹਿੰਦੁਸਤਾਨ ਦੇ ਮਾਲਕ ਬਣੇ ਆ ਰਹੇ ਹਨ। ਅੱਜ ਵੀ ਭਾਰਤ ਭਰ ਦੇ ਪਿੰਡਾਂ ਵਿਚ (ਜੋ, 5,76000) ਸਵਰਨ ਜਿਮੀਂਦਾਰ ਜਾਂ ਭੂਮੀਦਾਰ ਸਵਾਮੀ ਹੈ ਅਤੇ ਸ਼ਹਿਰਾਂ ਵਿਚ ਦੌਲਤਮੰਦ ਬਾਣੀਏ ਤੇ ਹਕੂਮਤ ਵਿਚ ਬ੍ਰਾਹਮਣ ਆਦਿ ਉੱਚ ਜਾਤੀ ਸਵਰਨ ਹਿੰਦੂ ਹੀ ਸਰਵੇ ਸਰਵਾ ਹਨ।

## ਭਾਰਤੀ ਸੰਵਿਧਾਨ ਦੀ ਪ੍ਰਸਤਾਵਨਾ

ਅਸੀਂ ਭਾਰਤ ਦੇ ਲੋਕ, ਭਾਰਤ ਨੂੰ ਸੰਪੂਰਨ ਪ੍ਰਭੂਤਵ ਸੰਪੰਨ ਲੋਕਤੰਤਰਾਤਮਕ ਗਣਰਾਜ ਬਣਾਉਣ ਲਈ ਅਤੇ ਉਸ ਦੇ ਸਾਰੇ ਨਾਗਰਿਕਾਂ ਨੂੰ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਨਿਆਂ, ਵਿਚਾਰ ਅਭਿਵਿਅਕਤੀ, ਵਿਸ਼ਵਾਸ, ਧਰਮ ਅਤੇ ਉਪਾਸਨਾ ਦੀ ਸਵਤੰਤਰਤਾ, ਮਾਣ ਸਨਮਾਨ ਪ੍ਰਤਿਸ਼ਠਾ ਅਤੇ ਅਵਸਰ ਦੀ ਸਮਤਾ ਪ੍ਰਾਪਤ ਕਰਨ ਲਈ ਅਤੇ ਸਭਨਾਂ ਵਿਚ ਵਿਅਕਤੀ ਦੀ (ਗਰਿਮਾ) ਸ਼ੋਭਾ ਅਤੇ ਰਾਸ਼ਟਰ ਦੀ ਏਕਤਾ ਪੱਕੀ ਕਰਨ ਵਾਲਾ ਭਾਈਚਾਰਾ ਵਧਾਉਣ ਲਈ ਦ੍ਰਿੜ ਸੰਕਲਪ ਹੋ ਕੇ ਆਪਣੀ ਇਸ ਸੰਵਿਧਾਨ ਸਭਾ ਵਿਚ, ਸੰਵਿਧਾਨ ਨੂੰ ਪ੍ਰਵਾਨ (ਪਾਰਿਤ) ਕਰਦੇ ਹਾਂ। ਇਸ ਸੰਵਿਧਾਨ ਦਾ ਅਸਲ ਮਹੱਤਵ ਕੀ ਹੈ ਤੇ ਕਿਨ੍ਹਾਂ ਲਈ ਹੈ ਇਹ ਸਮਝਣਾ ਜ਼ਰੂਰੀ ਹੈ। ਲਗਪਗ ਬੁੱਧ ਲਹਿਰ ਅਤੇ ਸਿੱਖ ਲਹਿਰ ਤੋਂ ਬਿਨਾਂ ਬਾਕੀ ਸਾਰੇ ਸਮੇਂ ਦੌਰਾਨ ਆਰੀਆ ਪੁੱਤਰਾਂ, ਬ੍ਰਾਹਮਣ, ਕਸ਼ੱਤਰੀ ਤੇ ਵੈਸ਼ ਨੂੰ, ਵਿੱਦਿਆ, ਧਰਮ, ਹੁਕਮ, ਰਾਜ, ਹਥਿਆਰ, ਵਪਾਰ, ਧਨ-ਦੌਲਤ ਅਤੇ ਜ਼ਮੀਨ ਦੇ ਅਧਿਕਾਰ, ਸਮਾਜਿਕ ਉੱਚਿਤਾ ਦੇ ਅਧਿਕਾਰੀ। ਦੂਜੇ ਪਾਸੇ ਭਾਰਤੀ ਮੂਲ ਨਿਵਾਸੀ ਅਨਾਰੀਆ ਪੁੱਤਰਾਂ ਨੂੰ ਅਧਿਕਾਰਹੀਣ ਬਣਾਈ ਰੱਖਣ ਦਾ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਿਕ ਤੇ ਵਿਦਿਅਕ ਪ੍ਰਬੰਧ ਤੇ ਉਸ ਤੋਂ ਬਾਅਦ ਸਿਮਰਤੀ ਦੇ ਗੀਤਾ ਆਦਿ ਦੇ ਜਾਤਪਾਤੀ, ਛੂਆ-ਛਾਤੀ ਸਿਧਾਂਤਾਂ ਨੂੰ ਕਾਇਮ ਰੱਖਣ ਦਾ ਪ੍ਰਬੰਧ ਕੀਤਾ ਗਿਆ। ਇਕ ਅਜਿਹੇ ਰੱਬ ਨੂੰ ਲੋਕਾਂ ਦੇ ਅੰਦਰ ਪ੍ਰਚਾਰਿਆ ਗਿਆ ਜੋ ਉੱਚੇ ਲੋਕਾਂ ਦਾ ਸਾਥੀ ਅਤੇ ਸ਼ੂਦਰ ਲੋਕਾਂ ਦਾ ਵਿਰੋਧੀ ਹੋ ਨਿੱਬੜਿਆ।

ਕਿਉਂਕਿ ਇਹ ਰੱਬ ਆਰੀਆ ਪੁੱਤਰਾਂ ਨੇ ਸਿਰਜਿਆ ਸੀ, ਇਸ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਜਿਹੜੀ ਜਮਾਤ ਆਪਣੀ ਲੋੜ ਅਨੁਸਾਰ ਕਿਸੇ ਰੱਬ ਦੀ ਸਿਰਜਣਾ ਕਰਦੀ ਹੈ, ਉਸ ਰੱਬ ਦਾ ਚਰਿੱਤਰ ਇਸ ਕਿਸਮ ਦਾ ਹੁੰਦਾ ਹੈ ਕਿ ਉਹ ਉਸੇ ਜਮਾਤ ਦੇ ਹੱਕ ਵਿਚ ਖਲੋਂਦਾ ਹੈ ਅਤੇ ਉਸ ਦੇ ਹੱਕ ਵਿਚ ਭੁਗਤਦਾ ਹੈ ਤੇ ਦੂਜੀ ਜਨਤਾ ਜੋ ਸਿਰਜਣ ਵਾਲਿਆਂ ਦੇ ਘੇਰੇ ਤੋਂ ਬਾਹਰ ਹੁੰਦੀ ਹੈ, ਉਸ ਜਨਤਾ ਨੂੰ ਉਨ੍ਹਾਂ ਦਾ ਰੱਬ, ਉਨ੍ਹਾਂ ਲੋਕਾਂ ਦੀ ਮਰਜ਼ੀ ਦੇ ਖਿਲਾਫ ਕੁਝ ਵੀ ਕਰਨ ਵੇਲੇ ਸਜ਼ਾ ਦੇਂਦਾ ਹੈ। ਭਾਵ ਆਰੀਆ ਪੁੱਤਰਾਂ ਦਾ ਰੱਬ ਅਤੇ ਧਰਮ ਆਰੀਆ ਲੋਕਾਂ ਦੇ ਹੱਕ ਵਿਚ ਅੱਜ ਵੀ ਖਲੋਤਾ ਹੈ। ਇਸ ਰੱਬ ਦੀ ਹੋਂਦ ਨੂੰ ਮਹਾਤਮਾ ਬੁੱਧ ਨੇ ਪੂਰੀ ਤਰ੍ਹਾਂ ਨਕਾਰ ਦਿੱਤਾ ਤੇ ਕਿਹਾ ਕਿ ਕੋਈ ਆਤਮਾ ਪ੍ਰਮਾਤਮਾ ਨਰਕ-ਸੁਰਗ ਨਹੀਂ। ਕਿਉਂਕਿ ਆਤਮਾ-ਪਰਮਾਤਮਾ ਅਤੇ ਨਰਕ-ਸੁਰਗ ਦੇ ਸਹਾਰੇ 'ਤੇ ਹੀ ਸ਼ੂਦਰ ਜਾਤੀਆਂ ਨੂੰ ਲਾਚਾਰ ਮਜਬੂਰ, ਗਰੀਬ ਤੇ ਗੁਲਾਮ ਬਣਾਇਆ ਗਿਆ ਸੀ।

ਕਿਉਂਕਿ ਬੁੱਧ ਅਨਾਰੀਆ ਤੋਂ ਆਰੀਆ ਖਿਲਾਫ ਬਗਾਵਤ ਚਾਹੁੰਦਾ ਸੀ। ਇਸ ਲਈ ਉਸ ਨੇ ਉਨ੍ਹਾਂ ਦੇ ਰੱਬ ਤੇ ਧਰਮ ਨੂੰ ਪਹਿਲੋਂ ਨਕਾਰ ਕੇ, ਨਵਾਂ ਸਿਧਾਂਤ ਪੇਸ਼ ਕੀਤਾ, ਜੋ ਮਨੁੱਖੀ ਭਾਈਚਾਰੇ ਅਤੇ ਬਰਾਬਰੀ ਦਾ ਸਿਧਾਂਤ ਹੈ। ਜੋ ਆਰੀਆ ਦੀ ਵਰਣ ਵਿਵਸਥਾ ਨੂੰ ਕੱਟ ਕੇ ਬਰਾਬਰ ਦੇ ਬੰਦੇ ਅਤੇ ਬਰਾਬਰ ਦੀਆਂ ਸਹੂਲਤਾਂ ਪੈਦਾ ਕਰਦਾ ਹੈ ਤੇ ਹਰ ਬੰਦੇ ਦਾ ਕਲਿਆਨ ਕਰਨ ਵਿਚ ਭਰੋਸਾ ਜਤਾਉਂਦਾ ਹੈ। ਇਸੇ ਤਰ੍ਹਾਂ ਸਿੱਖ ਲਹਿਰ ਸਮੇਂ ਜਿਹੜਾ ਰੱਬ ਸਿਰਜਿਆ ਗਿਆ ਉਹ ਆਰੀਆ ਖਤਮ ਤੇ ਆਰੀਆ ਰੱਬ ਖਿਲਾਫ, ਸਭ ਨੂੰ ਭਾਵ ਸ਼ੂਦਰਾਂ ਨੂੰ ਵੀ ਬਰਾਬਰ ਬਿਠਾਉਂਦਾ ਤੇ ਪਾਲਦਾ ਹੈ। ਉਨ੍ਹਾਂ ਨੂੰ ਪਾਤਸ਼ਾਹ ਬਣਨ ਵਿਚ ਸਹਾਇਤਾ ਦੇਂਦਾ ਹੈ। ਨੀਚੋਂ ਊਚ ਬਣਨ ਲਈ ਆਪ ਸਹਿਯੋਗ ਦੇਂਦਾ ਹੈ। ਉਹ ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਪੈਦਾ ਨਹੀਂ ਕਰਦਾ ਸਗੋਂ ਸਭ ਦਾ ਪਿਤਾ ਬਣ ਕੇ ਬਰਾਬਰ ਦੀ ਸੰਤਾਨ ਪੈਦਾ

ਕਰਦਾ ਹੈ ਤੇ ਬਰਾਬਰੀ ਦੇ ਸਾਰੇ ਅਧਿਕਾਰ ਦੇਂਦਾ ਹੈ। ਉਸ ਪਾਸ ਕੋਈ ਦਵੈਤ ਨਹੀਂ ਵੈਰ ਨਹੀਂ ਬੇਗਾਨਗੀ ਨਹੀਂ। ਜਾਤ-ਪਾਤ ਤੇ ਛੂਆ ਛਾਤ ਨਹੀਂ। ਉਹ ਸ਼ੂਦਰਾਂ ਨੂੰ ਤੇ ਨੀਚਾਂ ਨੂੰ ਸੁਰਗ ਪ੍ਰਾਪਤੀ ਦਾ ਹੱਕ ਦੇਂਦਾ ਹੈ ਤੇ ਉਸ ਦਾ ਦਰ ਹਰ ਇਕ ਲਈ ਸਦਾ ਖੁੱਲ੍ਹਾ ਹੈ। ਉਤੇ ਜਾਤ ਦੇ ਤੇ ਵਰਣ ਦੇ ਆਧਾਰ 'ਤੇ ਕੋਈ ਬੇਇਨਸਾਫੀ ਨਹੀਂ ਹੁੰਦੀ। ਉਸ ਦਾ ਨਿਆਂ ਵਿਚ ਭਰੋਸਾ ਹੈ। ਉਹ ਮਨੁੱਖੀ ਬਰਾਬਰੀ ਅਤੇ ਭਾਈਚਾਰਾ ਚਾਹੁੰਦਾ ਹੈ। ਉਹ ਵੇਦਾਂ-ਸ਼ਾਸਤਰਾਂ ਦਾ ਵਿਰੋਧੀ ਹੈ।

ਕਹਿਣ ਦਾ ਭਾਵ ਇਕ ਲਹਿਰ ਨੇ ਆਰੀਆ ਦੇ ਸਿਰਜੇ ਰੱਬ ਦੀ ਹੋਂਦ ਨੂੰ ਨਕਾਰਕੇ ਸਮਾਜ ਅੰਦਰ ਬਰਾਬਰੀ ਲਿਆਉਣ ਦਾ ਯਤਨ ਕੀਤਾ ਤੇ ਦੂਜੀ ਲਹਿਰ ਨੇ ਆਰੀਆ ਦੇ ਬਰਾਬਰ ਰੱਬ ਸਿਰਜ ਕੇ, ਸਮਾਜ ਅੰਦਰ ਸਮਾਨਤਾ ਲਿਆਉਣ ਦਾ ਯਤਨ ਕੀਤਾ। ਮੂਲ ਰੂਪ ਵਿਚ ਇਹ ਦੋਵੇਂ ਲਹਿਰਾਂ ਆਰੀਆਨ ਲੋਕਾਂ ਦੀ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਿਕ ਅਤੇ ਵਿਦਿਅਕ ਵਿਵਸਥਾ ਦੇ ਵਿਰੁੱਧ ਨਵਾਂ ਕੁਝ ਲੈ ਕੇ ਉਸਰੀਆਂ ਤੇ ਸਮਾਜ ਦੀ ਤੋਰ, ਬੰਦੇ ਦੀ ਤੋਰ ਬਦਲੀ। ਰੱਬ ਦਾ ਰੱਬ ਨਾਲ, ਗ੍ਰੰਥਾਂ ਦਾ ਗ੍ਰੰਥਾਂ ਨਾਲ, ਪ੍ਰਬੰਧ ਦਾ ਪ੍ਰਬੰਧ ਨਾਲ, ਰਾਜ ਦਾ ਰਾਜ ਨਾਲ, ਵਿੱਦਿਆ ਦਾ ਵਿੱਦਿਆ ਨਾਲ, ਛੂਆ ਛਾਤ ਦਾ ਪਿਆਰ ਤੇ ਭਾਈਚਾਰੇ ਨਾਲ, ਇਕ ਮੁਕੰਮਲ ਟਾਕਰਾ ਹੈ। ਜੰਗ ਹੈ, ਇਕ ਸਮਾਨ ਸਮਾਜ ਦੀ ਬਣਤਰ ਵਾਸਤੇ। ਸਮਾਜ ਦੇ ਬੰਦੇ ਦੀ ਤੋਰ ਤੇ ਸੋਚ ਬਦਲਣ ਵਾਸਤੇ। ਨਰਕ ਤੇ ਸੁਰਗ ਦਾ ਵੀ ਟਾਕਰਾ ਹੈ। ਇਕ ਨਰਕ ਸ਼ੂਦਰ ਲਈ ਰਾਖਵਾਂ ਹੈ। ਦੂਜੇ ਪਾਸੇ ਸਾਰੇ ਸ਼ੂਦਰ ਸੁਰਗ ਦੇ ਮਾਲਕ ਬਣ ਸਕਦੇ ਹਨ। ਇਕ ਪਾਸੇ ਇਕ ਵਿਅਕਤੀ ਜਾਂ ਇਕ ਜਾਤ ਰੱਬ ਅਤੇ ਧਰਮ ਦੀ ਵਾਲੀਵਾਰਸ ਹੈ ਦੂਜੇ ਪਾਸੇ ਸਾਰੇ ਮਨੁੱਖ ਹੀ ਆਪਣੀ ਕਰਨੀ ਅਨੁਸਾਰ ਰੱਬ ਤੇ ਧਰਮ ਦੇ ਵਾਰਸ ਹਨ। ਤੇ ਮਾੜੀ ਕੰਮ ਕਰਨ ਵਾਲੀ ਉੱਚ ਜਾਤੀ ਵੀ ਨਰਕਾਂ ਦੀ ਭਾਗੀ ਹੈ। ਭਾਰਤ ਦੀ ਧਰਤੀ 'ਤੇ ਆਰੀਅਨ ਵਿਵਸਥਾ ਵਿਰੁੱਧ ਇਹ ਦੋ ਪੂਰਨ ਇਨਕਲਾਬ ਸਨ, ਜੋ ਸਿਰੇ ਨਹੀਂ ਲੱਗ ਸਕੇ। ਇਹ ਕ੍ਰਾਂਤੀਆਂ ਰਾਜਾ ਸ਼ਾਹੀ ਸਮੇਂ ਦੀਆਂ ਹਨ। ਰਜਵਾੜਾ ਸ਼ਾਹੀ ਸਮੇਂ ਦੀਆਂ ਹਨ। ਤੀਜੀ ਕ੍ਰਾਂਤੀ ਲੋਕਤੰਤਰ ਸਮੇਂ ਦੀ ਹੈ ਜਦੋਂ ਭਾਰਤੀ ਸਮਾਜ ਬੇਗਾਨੀ ਗੁਲਾਮੀ ਤੋਂ ਮੁਕਤ ਹੋਇਆ ਤੇ ਰਾਜਾ ਸ਼ਾਹੀ ਦੀ ਥਾਂ ਲੋਕ ਸ਼ਾਹੀ ਸਥਾਪਤ ਹੋਈ। ਲੋਕ ਸ਼ਾਹੀ ਵਿਚ ਰੱਬ ਇਕ ਪਾਸੇ ਰਹਿ ਗਿਆ, ਭਾਰਤ ਦੀ ਜਨਤਾ ਪ੍ਰਭੂ ਸੰਪੰਨ ਹੋਈ।

ਭਾਵ ਆਰੀਆ ਪੁੱਤਰਾਂ ਤੋਂ ਇਲਾਵਾ ਬਾਕੀ ਦੇ ਬਹੁ-ਗਿਣਤੀ ਸ਼ੂਦਰ ਲੋਕ ਵੀ ਪ੍ਰਭੂ ਸੰਪਨ ਦੀ ਸ਼ਕਤੀ ਦੇ ਮਾਲਕ ਬਣੇ ਤੇ ਵਰਣ ਵਿਵਸਥਾ ਦੇ ਸਿਧਾਂਤ ਨਕਾਰ ਦਿੱਤੇ ਗਏ। 'ਸਰਬ ਸ਼ਕਤੀਮਾਨ' ਰੱਬ ਦੀ ਥਾਂ ਇਹ ਅਧਿਕਾਰ ਭਾਰਤ ਦੀ ਜਨਤਾ ਨੂੰ ਮਿਲ ਗਿਆ ਅਤੇ ਹਜ਼ਾਰਾਂ ਸਾਲਾਂ ਤੋਂ ਨੀਚ, ਗਿਰਾਏ ਗਏ ਸ਼ੂਦਰ ਵੀ ਸਿਰਜਣਹਾਰ ਬਣੇ। ਵੋਟ ਦੇ ਅਧਿਕਾਰ ਨੇ ਉਨ੍ਹਾਂ ਨੂੰ ਸਮਾਜ ਦੀ ਹਰ ਤੋਰ ਬਦਲਣ ਲਈ ਸ਼ਕਤੀਵਾਨ ਬਣਾ ਦਿੱਤਾ। ਸਰਬ ਸਾਂਝੇ ਵਿਦਿਆ ਦੇ ਅਧਿਕਾਰ ਨੇ ਆਰੀਆ ਧਾਰਮਿਕ ਗ੍ਰੰਥਾਂ ਦੀਆਂ ਪਾਬੰਦੀਆਂ ਦਾ ਬੀਜਨਾਸ ਕਰ ਦਿੱਤਾ। ਹੁਣ ਹੁਕਮਰਾਨ ਕੋਈ ਉੱਚੀ ਜਾਤ ਦਾ ਪੁਜਾਰੀ ਨਹੀਂ, ਕੋਈ ਨੀਚ ਤੋਂ ਨੀਚ ਸ਼ੂਦਰ ਵੀ ਬਣ ਸਕਦਾ ਹੈ। ਨੀਵੀਆਂ ਜਾਤਾਂ ਨਾਲ ਹੋਣ ਵਾਲੇ ਵਿਤਕਰੇ ਬੰਦ ਕਰਕੇ, ਕਾਨੂੰਨ ਦੇ ਸਾਹਮਣੇ ਆਰੀਆ ਪੁੱਤਰਾਂ ਨੂੰ ਵੀ ਲਿਆ ਖੜ੍ਹਾ ਕੀਤਾ ਜੋ ਹਜ਼ਾਰਾਂ ਸਾਲਾਂ ਤੋਂ ਦੋਸ਼ ਕਰਕੇ ਵੀ ਦੋਸ਼ ਮੁਕਤ ਰਹੇ। ਭਾਰਤ ਦੀ ਧਰਤੀ ਦੀ ਮਾਲਕੀ ਇਸ ਇਕ ਵਰਗ ਦੀ ਨਹੀਂ। ਹਰ ਮਨੁੱਖ ਨੂੰ ਆਪਣਾ ਘਰ-ਘਾਟ, ਜਾਇਦਾਦ ਬਣਾਉਣ ਦਾ ਬਰਾਬਰ ਅਧਿਕਾਰ ਦਿੱਤਾ ਗਿਆ, ਜਦੋਂ ਕਿ ਇਸ ਜਾਇਦਾਦ ਦਾ ਮਾਲਕ ਆਰੀਅਨ ਗ੍ਰੰਥਾਂ ਦਾ ਮਾਲਕ ਅਸਲ ਵਿਚ ਬ੍ਰਾਹਮਣ ਹੀ ਸੀ। ਸ਼ੂਦਰ ਜਿਸ ਦਾ ਅਰਥ ਹੈ ਦਾਸ, ਗੁਲਾਮ, ਸੇਵਾਦਾਰ, ਉਹ ਇਸ ਨਵੇਂ ਵਿਧਾਨ ਅਨੁਸਾਰ ਆਜ਼ਾਦ ਨਾਗਰਿਕ ਬਣ ਗਿਆ।

ਇਹ ਹੈ ਉਹ ਵਿਧਾਨ ਜਿਸ ਨੇ ਹਜ਼ਾਰਾਂ ਸਾਲਾਂ ਦੀਆਂ ਉੱਚੇ ਵਰਗ ਵੱਲੋਂ ਪਾਈਆਂ ਗੁਲਾਮੀ ਦੀਆਂ ਜੰਜ਼ੀਰਾਂ ਕੱਟ ਕੇ 85% ਬਹੁਜਨ ਸਮਾਜ ਨੂੰ ਗੁਲਾਮੀ ਮੁਕਤ ਕਰ ਦਿੱਤਾ ਤੇ ਬਰਾਬਰ ਦਾ ਅਧਿਕਾਰ ਬਣਾ ਦਿੱਤਾ। ਸੰਵਿਧਾਨ ਲਿਖਣ ਵਾਲੇ ਲੋਕਾਂ ਨੂੰ ਸਦੀਆਂ ਦੇ ਬੰਧਨਾਂ ਤੋਂ ਮੁਕਤ ਕਰਾਉਣ ਲਈ ਆਪਣੀ ਜਾਨ ਲਗਾ ਦਿੱਤੀ। ਭਾਵੇਂ ਉਹ ਆਪਣੀ ਮਰਜ਼ੀ ਦਾ ਸੰਵਿਧਾਨ ਨਹੀਂ ਲਿਖ ਸਕਿਆ ਉਹ ਕਮਜ਼ੋਰੀਆਂ ਜੋ ਸੰਵਿਧਾਨ ਵਿਚ ਰਹਿ ਗਈਆਂ ਤੇ ਜਿੱਥੋਂ ਦੀ ਲੰਘ ਫੇਰ ਆਰੀਆ ਪੁਤੱਰ, ਰਾਜਭਾਗ, ਧਨ ਦੌਲਤ ਜ਼ਮੀਨ ਤੇ ਇੱਜ਼ਤ ਸਨਮਾਨ ਦੇ ਮਾਲਕ ਬਣ ਗਏ ਹਨ। ਜਾਤ-ਪਾਤ, ਊਚ-ਨੀਚ ਤੇ ਛੂਆ-ਛਾਤ ਪਹਿਲਾਂ ਰੰਗ-ਰੂਪ ਵਟਾ ਕੇ ਹੋਰ ਪੱਕੀ ਹੋ ਗਈ ਹੈ। ਸਮਾਜਿਕ, ਆਰਥਿਕ, ਰਾਜਨੀਤਿਕ, ਧਾਰਮਿਕ, ਵਿੱਦਿਅਕ ਗਲਬਾ ਹੋਰ ਪੱਕਾ ਹੋ ਗਿਆ ਹੈ।

ਇਸ ਦਾ ਕਾਰਨ ਇਹ ਨਹੀਂ ਕਿ ਸੰਵਿਧਾਨ ਮਾੜਾ ਹੈ। ਸ਼ੈਤਾਨਾਂ ਦੇ ਹੱਥ ਚੜ੍ਹ ਕੇ ਕੋਈ ਚੰਗੀ ਤੋਂ ਚੰਗੀ ਚੀਜ਼ ਵੀ ਚੰਗੀ ਨਹੀਂ ਰਹਿ ਸਕਦੀ। ਅਨਪੜ੍ਹ ਤੇ ਅਣਜਾਣ ਸ਼ੂਦਰ ਸਮਾਜ ਆਪਣੇ ਬਾਬੇ ਦੇ ਦਿੱਤੇ ਅਧਿਕਾਰਾਂ ਨੂੰ ਸਮਝ ਨਾ ਸਕਿਆ। ਆਰੀਆ ਪੁੱਤਰਾਂ ਨੇ ਅਜਿਹਾ ਚੌਰਾਸੀ ਦਾ ਚੱਕਰ ਚਲਾਇਆ ਕਿ ਸੰਵਿਧਾਨ ਦੀ ਥਾਂ ਅੰਦਰੂਨੀ ਰੂਪ ਵਿਚ ਮਨੂੰ ਸਮ੍ਰਿਤੀ ਦਾ ਸੰਵਿਧਾਨ ਲਾਗੂ ਰਿਹਾ ਤੇ ਉਹ ਕ੍ਰਾਂਤੀ, ਜਿਸ ਦੀ ਉਮੀਦ ਲੈ ਕੇ ਬਾਬਾ ਸਾਹਿਬ ਸਿਖਰ ਤੱਕ ਪਹੁੰਚੇ, ਉਹ ਇਕ ਵਾਰ ਫੇਰ ਦੱਬ ਕੇ ਰਹਿ ਗਈ। ਇਸ ਦੇ ਬਾਵਜੂਦ ਵੀ ਭਾਰਤੀ ਜਨਤਾ ਪਾਸ ਪ੍ਰਭੂ ਸੰਪੰਨ ਅਧਿਕਾਰ ਹੈ। ਹੁਣ ਕੋਈ ਰੱਬ ਪਾਤਸ਼ਾਹੀਆਂ ਨਹੀਂ ਬਖਸ਼ਦਾ ਇਹ ਭਾਰਤੀ ਜਨਤਾ ਬਖਸ਼ਦੀ ਹੈ। ਪਰ ਉਹ ਇਹ ਗੱਲ ਨਹੀਂ ਸਮਝ ਸਕੀ ਕਿ ਬੁਰੇ ਲੋਕ ਚੰਗੇ ਸੰਵਿਧਾਨ ਦਾ ਵੀ ਮਲੀਆਮੇਟ ਕਰ ਸਕਦੇ ਹਨ ਤੇ ਚੰਗੇ ਲੋਕ ਮਾੜੇ ਸੰਵਿਧਾਨ ਤੋਂ ਵੀ ਚੰਗਾ ਕੱਢ ਸਕਦੇ ਹਨ। ਭੋਲੀ-ਭਾਲੀ ਤੇ ਅਣਜਾਣ ਜਨਤਾ ਦੇ ਦੁਸ਼ਮਣ ਤੇ ਮਿੱਤਰ ਦੀ ਪਛਾਣ ਕਰਨ ਤੋਂ ਅਸਮਰੱਥ ਹੋਣ ਕਰਕੇ ਅਨਰਥ ਹੋ ਗਿਆ। "ਜਾਤ-ਪਾਤ ਤੋੜਨਾ ਉਨ੍ਹਾਂ ਧਾਰਮਿਕ ਵਿਸ਼ਵਾਸਾਂ ਨੂੰ ਜੜ੍ਹੋਂ ਪੁੱਟੇ ਬਿਨਾਂ ਸੰਭਵ ਨਹੀਂ, ਜਿਹੜੇ ਕਿ ਜਾਤ-ਪਾਤ ਦੀ ਬੁਨਿਆਦ ਹਨ।" ਕੌਮ ਦੇ ਵਿਕਾਸ ਲਈ ਲੋਕਾਂ ਦੇ ਵਿਚਾਰਾਂ ਅਤੇ ਮਨ ਦੀ ਆਜ਼ਾਦੀ ਇਕ ਜ਼ਰੂਰੀ ਪਹਿਲੂ ਹੈ।

**ਆਰਥਿਕ ਆਧਾਰ ਬਾਰੇ**

..... ਆਰਥਿਕ ਪ੍ਰੇਰਨਾ ਹੀ ਇਕ ਅਜਿਹਾ ਹਰਕਤ ਦਾਤਾ ਨਹੀਂ, ਜਿਸ ਨਾਲ ਇਨਸਾਨ ਨੂੰ ਅਮਲ ਕਰਨ ਲਈ ਸੱਦਾ ਮਿਲਦਾ ਹੈ।..... ਕਿਸੇ ਵਿਅਕਤੀ ਦਾ ਸਮਾਜਿਕ ਦਰਜਾ ਆਪਣੇ ਆਪ ਵਿਚ ਵੀ ਕਈ ਵਾਰ ਤਾਕਤ ਅਤੇ ਹਕੂਮਤ ਦਾ ਸੋਮਾ ਬਣ ਜਾਂਦਾ ਹੈ।..... ਧਰਮ ਇਨਸਾਨਾਂ ਦੇ ਦਿਮਾਗ ਉੱਤੇ ਅੱਤ ਦਾ ਅਸਰ ਰੱਖਦਾ ਹੈ।... ਸਮਾਜੀ ਅਤੇ ਧਾਰਮਿਕ ਸਮੱਸਿਆਵਾਂ ਦਾ ਰਾਜਸੀ ਵਿਧਾਨ ਦੇ ਨਾਲ ਸੰਬੰਧ ਹੈ।.... ਇਤਿਹਾਸ ਇਸ ਸੱਚਾਈ ਦੀ ਗਵਾਹੀ ਭਰਦਾ ਹੈ ਕਿ ਰਾਜਸੀ ਕ੍ਰਾਂਤੀਆਂ ਦੀ ਅਗਵਾਈ ਸਦਾ ਸਮਾਜੀ ਅਤੇ

ਧਾਰਮਿਕ ਕ੍ਰਾਂਤੀਆਂ ਕਰਦੀਆਂ ਹਨ। ਕਿਸੇ ਵਿਅਕਤੀ ਦਾ ਧਰਮ, ਸਮਾਜਿਕ ਦਰਜਾ ਅਤੇ ਜਾਇਦਾਦ ਸਾਰੇ ਹੀ ਤਾਕਤ ਅਤੇ ਹਕੂਮਤ ਦਾ ਸੋਮਾ ਹਨ। ਕਿਸੇ ਇਕ ਪੜਾਅ 'ਤੇ ਉਨ੍ਹਾਂ ਵਿਚੋਂ ਇਕ ਵਧੇਰੇ ਭਾਰੂ ਹੁੰਦਾ ਹੈ ਅਤੇ ਕਿਸੇ ਦੂਜੇ ਪੜਾਅ 'ਤੇ ਕੋਈ ਦੂਜਾ। ਹਿੰਦੂਵਾਦ, ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਲਈ ਇਕ ਖਤਰਾ ਹੈ। ਇਸੇ ਕਾਰਨ ਇਸ ਦਾ ਲੋਕਤੰਤਰ ਨਾਲ ਕੋਈ ਮੇਲ ਨਹੀਂ। ਇਹ (ਹਿੰਦੂਵਾਦ) ਉਸ (ਲੋਕਤੰਤਰ) ਦਾ ਵਿਰੋਧੀ ਹੈ।

### ਮੁਸਲਮਾਨ ਰਾਜੇ ਤੇ ਹਿੰਦੂ

ਅਕਬਰ ਨੇ ਮਾਨ ਸਿੰਘ ਦੀ ਭੈਣ, ਮਾਨਬਾਈ ਨਾਲ ਵਿਆਹ ਕੀਤਾ। ਜਹਾਂਗੀਰ ਨੇ ਰਾਜੂ ਉਦੈ ਸਿੰਘ ਦੀ ਲੜਕੀ ਜੋਧਾਬਾਈ ਨਾਲ ਵਿਆਹ ਕੀਤਾ। ਜਗਨ ਨਾਥ ਪੁਰੀ ਦੇ ਰਾਜਾ ਪੁਰਸ਼ੋਤਮ ਦਾਸ ਅਤੇ ਜਗਤ ਸਿੰਘ ਨੇ ਆਪਣੀਆਂ ਲੜਕੀਆਂ ਜਹਾਂਗੀਰ ਦੇ ਹਰਮ ਵਿਚ ਦਿੱਤੀਆਂ। ਸ਼ਾਹਜਹਾਂ ਜੋਧਾਬਾਈ ਦਾ ਲੜਕਾ ਸੀ। ਔਰੰਗਜ਼ੇਬ ਦੇ ਵੱਡੇ ਪੁੱਤਰ ਮੁਅੱਜ਼ਮ ਦਾ ਵਿਆਹ ਰਾਜਾ ਰੂਪ ਸਿੰਘ ਦੀ ਧੀ ਨਾਲ ਹੋਇਆ। ਬਹਾਦਰ ਸ਼ਾਹ (ਔਰੰਗਜ਼ੇਬ ਦਾ ਲੜਕਾ) ਲੀਲਾਬਾਈ ਦਾ ਪੁੱਤਰ ਸੀ। ਜਹਾਂਦਾਰ ਸ਼ਾਹ ਦੀ ਪਤਨੀ ਦਾ ਨਾਂ ਲਾਲ ਕੁੰਵਰ ਸੀ ਤੇ ਦਾਰਾ ਜਾਤ ਦੀ ਪਤਨੀ ਅਜੀਤ ਸਿੰਘ ਦੀ ਲੜਕੀ ਸੀ। ਫਿਰੋਜ਼ ਸ਼ਾਹ ਤੁਗਲਕ ਹਿੰਦੂ ਮਾਂ ਦੀ ਕੁੱਖ 'ਚੋਂ ਪੈਦਾ ਹੋਇਆ। ਸਿਕੰਦਰ ਲੋਧੀ ਦਾ ਜਨਮ ਸਰਹੰਦ ਦੇ ਇਕ ਹਿੰਦੂ ਦੀ ਧੀ ਜੀਬਾ ਦੇ ਪੇਟੋਂ ਹੋਇਆ। ਮਹਿਮੂਦ ਗਜ਼ਨੀ ਦਾ ਇਕ ਸੈਨਾਪਤੀ 'ਤਿਲਕ' ਨਾਂ ਦਾ ਹਿੰਦੂ ਸੀ। (ਸ਼ਾਇਦ ਇਸੇ ਕਰਕੇ ਹੀ ਉਸ ਨੇ ਭਾਰਤ 'ਤੇ ਵਾਰ-ਵਾਰ ਹਮਲੇ ਕੀਤੇ ਹੋਣ।) ਇਨ੍ਹਾਂ ਇਤਿਹਾਸਕ ਘਟਨਾਵਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਮੁਸਲਮਾਨ ਜਾਂ ਮੁਗਲਰਾਜ ਅੰਦਰ ਹਿੰਦੂਆਂ ਦਾ ਪੂਰਾ ਗਲਬਾ ਸੀ ਅਤੇ ਹਿੰਦੂ ਖਾਸ ਕਰਕੇ ਬ੍ਰਾਹਮਣ ਇਨ੍ਹਾਂ ਰਾਜਾਂ ਵਿਚ ਉੱਚੇ ਅਤੇ ਵਿਸ਼ਵਾਸਯੋਗ ਪਦਾਂ 'ਤੇ ਨਿਯੁਕਤ ਸਨ।

ਇਹ ਕੁਝ ਅੰਗਰੇਜ਼ੀ ਰਾਜ ਦੌਰਾਨ ਵੀ ਹੋਇਆ। ਲਗਪਗ ਚਪੜਾਸੀ ਤੋਂ ਲੈ ਕੇ ਕੁਲੈਕਟਰ ਜਾਂ ਜੱਜ ਤੱਕ, ਹਿੰਦੂ ਤੇ ਵਿਸ਼ੇਸ਼ ਕਰਕੇ ਬ੍ਰਾਹਮਣ ਨਿਯੁਕਤ ਸਨ। ਮੁਸਲਮਾਨ ਸ਼ਾਸਨ ਕਾਲ ਵਿਚ ਤੁਲਸੀ ਬ੍ਰਾਹਮਣ ਨੇ ਰਾਮਾਇਣ (ਰਾਮ ਚਰਿਤ ਮਾਨਸ) ਲਿਖੀ। ਸੂਰ ਨੇ ਹਿੰਦੀ ਦੋਹੇ ਲਿਖੇ। ਭੂਸ਼ਣ ਗੰਗ ਬਿਹਾਰੀ ਅਤੇ ਮਤੀ ਦਾਸ ਨੇ ਹੋਰ ਰਚਨਾਵਾਂ ਲਿਖੀਆਂ ਜਿਨ੍ਹਾਂ ਵਿਚ ਸ਼ੂਦਰਾਂ (ਭਾਵ ਐੱਸ ਸੀ, ਐੱਸ ਟੀ, ਐੱਸ ਸੀ) ਨੂੰ ਅਤੇ ਔਰਤਾਂ ਨੂੰ ਰੱਜ ਕੇ ਨਿੰਦਿਆ ਗਿਆ ਅਤੇ ਬ੍ਰਾਹਮਣਾਂ ਦੇ ਗੁਣ ਗਾਏ ਗਏ। ਅਕਬਰ ਦੇ ਰਾਜ ਕਾਲ ਵਿਚ ਬ੍ਰਾਹਮਣਾਂ ਨੇ ਅੱਲਾਹ-ਉਪਨਿਸ਼ਦ ਲਿਖਿਆ। ਇਹੀ ਕਾਰਨ ਹੈ ਕਿ ਬਲਬਨ ਰਾਜੇ ਨੇ ਕਿਹਾ ਸੀ—

"ਮੈਂ ਕਿਸੇ ਨੀਚ ਜਾਤੀ ਵਿਚ ਜਨਮੇ ਵਿਅਕਤੀ ਨੂੰ ਕੋਈ ਉੱਚਾ ਪਦ ਦੇਣ ਦੀ ਆਗਿਆ ਨਹੀਂ ਦੇ ਸਕਦਾ। ਜਦੋਂ ਕਦੀ ਮੈਂ ਕਿਸੇ ਅਛੂਤ ਨੂੰ ਵੇਖਦਾ ਹਾਂ ਤਾਂ ਮੇਰਾ ਖ਼ੂਨ ਉਬਲਣ ਲੱਗਦਾ ਹੈ।" ਬ੍ਰਾਹਮਣ ਸਾਰੇ ਪ੍ਰਕਾਰ ਦੇ ਰਾਜ ਕਰਾਂ ਤੋਂ ਮੁਕਤ ਸਨ।

ਬਾਬਾ ਸਾਹਿਬ ਅਨੁਸਾਰ ਹਿੰਦੂ ਸਿਮਰਤੀਕਾਰਾਂ ਨੇ ਆਪਣੇ ਕਾਨੂੰਨਾਂ ਰਾਹੀਂ :-

1. ਗੁਲਾਮੀ ਪ੍ਰਥਾ ਸਥਾਪਤ ਕੀਤੀ, 2. ਅਛੂਤਾਂ ਦਾ ਵਰਗ ਉਤਪੰਨ ਕੀਤਾ, 3. ਅਜਿਹੇ ਸਮਾਜ ਦਾ ਨਿਰਮਾਣ ਕੀਤਾ ਜਿਸ ਵਿਚ ਕਰੋੜਾਂ ਵਿਅਕਤੀਆਂ ਨੂੰ ਛੂਹਣ, ਦੇਖਣ ਇਥੋਂ ਤੱਕ ਕਿ ਪਰਛਾਵਾਂ ਲੈਣ ਤੱਕ ਵੀ ਅਯੋਗ ਕਰਾਰ ਦਿੱਤਾ ਗਿਆ, 4. ਅਜਿਹਾ ਵਰਗ ਬਣਾਇਆ, ਜਿਸ ਦਾ ਪਾਣੀ ਅਸ਼ੁੱਧ ਸੀ ਤੇ ਉਸ ਨੂੰ ਪੀਣਾ ਅਪਰਾਧ ਸੀ, 5. ਅਜਿਹੇ ਲੋਕਾਂ ਦਾ ਵਰਗ ਪੈਦਾ ਕੀਤਾ ਜੋ ਅਭੋਜਹਿਤ ਸਨ ਭਾਵ ਜਿਨ੍ਹਾਂ ਦਾ ਭੋਜਨ ਖਾਧਾ ਨਹੀਂ ਜਾ ਸਕਦਾ ਸੀ, 6. ਅਜਿਹੇ ਲੋਕਾਂ ਦਾ ਜਨਮ ਸਮੂਹ ਪੈਦਾ ਕੀਤਾ ਗਿਆ, ਜਿਨ੍ਹਾਂ ਨੂੰ ਪੱਕੇ ਤੌਰ 'ਤੇ ਵੇਤਨ ਜਾਂ ਬਿਨਾਂ ਕੋਈ ਵੇਤਨ ਦਿੱਤੇ ਵਗਾਰੀ ਬਣਾ ਕੇ ਰੱਖਿਆ ਜਾ ਸਕਦਾ ਸੀ, 7. ਮਲ-ਮੂਤਰ ਅਤੇ ਗੰਦਗੀ ਸਾਫ ਕਰਨ, ਮੁਰਦਾ ਪਸ਼ੂ ਢੋਣ ਅਤੇ ਬਹੁਤ ਜ਼ਿਆਦਾ ਮਿਹਨਤ ਵਾਲੀਆਂ ਪ੍ਰੰਤੂ ਨਾ-ਮਾਤਰ ਭਾਵ ਬਿਨਾਂ ਵੇਤਨ ਦੇ ਕੰਮ ਵਾਲੀਆਂ ਨੀਚ-ਜਾਤੀਆਂ ਦਾ ਸਨਸਮੂਹ ਪੈਦਾ ਕੀਤਾ ਗਿਆ, 8. ਛੂਤਛਾਤ ਨੂੰ ਚਿਰ ਸਥਾਈ ਬਣਾਉਣ ਦੇ ਉਦੇਸ਼ ਨਾਲ ਅਛੂਤਾਂ ਨੂੰ ਪਿੰਡ ਤੋਂ ਬਾਹਰ ਗੈਰ ਮਨੁੱਖੀ ਹਾਲਤਾਂ ਵਿਚ ਵਸਾਇਆ ਗਿਆ, 9. ਅਛੂਤਾਂ ਨੂੰ ਵਿੱਦਿਆ ਤੋਂ ਵੰਚਿਤ ਰੱਖਿਆ ਗਿਆ, 10. ਅਛੂਤਾਂ ਨੂੰ ਸਰਵਜਨਕ ਸਥਾਨਾਂ ਅਤੇ ਸੰਸਥਾਵਾਂ ਵਿਚ ਜਾਣ ਦੀ ਮਨਾਹੀ ਕੀਤੀ ਗਈ, 11. ਨਿੱਜੀ ਜੀਵਨ ਵਿਚ ਅਛੂਤਾਂ ਨੂੰ ਦੂਰ ਭਾਵ ਅਲੱਗ ਰੱਖਿਆ ਗਿਆ।

### ਗਾਂਧੀ, ਜਿਨਾਹ ਅਤੇ ਬਾਬਾ ਸਾਹਿਬ ਅੰਬੇਡਕਰ

1. ਗਾਂਧੀ ਸੰਘਰਸ਼ ਇਕ ਦਿਸ਼ਾ ਵਾਲਾ ਸੀ ਭਾਵ ਅੰਗਰੇਜ਼ਾਂ ਤੋਂ ਮੁਕਤੀ, ਕਿਉਂਕਿ ਬਾਕੀ ਭਾਰਤੀ ਕੌਮਾਂ ਤਾਂ ਲੰਬੇ ਅਰਸੇ ਤੋਂ ਹੀ ਆਰੀਆ ਦੀਆਂ ਗੁਲਾਮ ਸਨ-ਆਜ਼ਾਦੀ ਦੀ ਵਾਗਡੋਰ ਹਿੰਦੂਆਂ ਦੇ ਹੱਥ ਚਲੇ ਜਾਣ ਨਾਲ ਉਹ ਲੋਕ ਤਾਂ ਹਿੰਦੂਆਂ ਦੇ ਗੁਲਾਮ ਹੀ ਰਹਿਣੇ ਸਨ, ਹਿੰਦੂਆਂ ਦੇ ਸਵਦੇਸ਼ੀ ਰਾਜ ਦਾ ਅਰਥ ਆਰੀਆ ਦਾ ਰਾਜ ਹੀ ਸੀ ਜੋ 1947 ਤੋਂ ਬਾਅਦ ਪੂਰਾ ਹੋ ਗਿਆ।

2. ਜਿਨਾਹ ਦਾ ਸੰਘਰਸ਼ ਦੋ ਦਿਸ਼ਾਵਾਂ ਵਾਲਾ ਸੀ। ਇਕ ਅੰਗਰੇਜ਼ਾਂ ਤੋਂ ਮੁਕਤੀ ਤੇ ਦੂਜਾ ਹਿੰਦੂਆਂ ਤੋਂ ਮੁਕਤੀ, 1947 ਨੂੰ ਉਸ ਦੇ ਸੁਪਨੇ ਵੀ ਪੂਰੇ ਹੋ ਗਏ ਜਦੋਂ ਅੰਗਰੇਜ਼ ਚਲੇ ਗਏ ਤੇ ਜਿਨਾਹ ਨੂੰ ਹਿੰਦੂਆਂ ਨੇ ਪਾਕਿਸਤਾਨ ਦੇ ਦਿੱਤਾ। ਉਸ ਨੇ ਦੋਹਾਂ ਦਿਸ਼ਾਵਾਂ ਵਿਚ ਆਜ਼ਾਦੀ ਪ੍ਰਾਪਤ ਕਰ ਲਈ।

3. ਪ੍ਰੰਤੂ ਬਾਬਾ ਸਾਹਿਬ ਡਾ. ਅੰਬੇਡਕਰ ਦਾ ਸੰਘਰਸ਼ ਬਹੁ-ਦਿਸ਼ਾਵੀ ਸੀ। ਪਹਿਲਾਂ ਬ੍ਰਾਹਮਣਵਾਦ ਦੀ, ਉਸ ਜਾਤੀ ਵਾਦੀਆਂ ਦੀ ਗੁਲਾਮੀ ਤੋਂ ਮੁਕਤੀ। ਦੂਜਾ ਅੰਗਰੇਜ਼ ਰਾਜ ਤੋਂ ਮੁਕਤੀ। ਤੀਜਾ ਆਪਣੇ ਹੀ ਲੋਕਾਂ ਤੋਂ ਜੋ ਆਪਣੇ ਹੀ ਮਹਾਨ ਪੁਰਸ਼ ਵਿਰੁੱਧ ਡਟ ਕੇ ਲੜ ਰਹੇ ਸਨ ਤੇ ਆਰੀਆ ਹਿੰਦੂਆਂ ਦਾ ਸਾਥ ਦੇ ਰਹੇ ਸਨ ਤੋਂ ਛੁਟਕਾਰਾ। ਉਨ੍ਹਾਂ ਨੂੰ ਕਿਸੇ ਵੀ ਦਿਸ਼ਾ ਵਿਚ ਮੁਕਤੀ ਨਾ ਮਿਲੀ। ਅੰਗਰੇਜ਼ ਚਲੇ ਗਏ, ਰਾਜ ਹਿੰਦੂਆਂ ਦੇ ਹੱਥ ਚਲਾ ਗਿਆ। ਮੁਸਲਮਾਨ ਅਲੱਗ ਹੋ ਗਏ। ਦਲਿਤਾਂ ਦਾ ਪੱਖ ਕਮਜ਼ੋਰ ਹੋ ਗਿਆ। ਜੋ ਪੱਛੜੇ ਦਲਿਤ, ਵਿਧਾਨ ਸਭਾਵਾਂ ਜਾਂ ਸੰਸਦ ਵਿਚ ਪਹੁੰਚੇ, ਉਹ ਲਗਪਗ ਸਾਰੇ ਬਾਬਾ ਸਾਹਿਬ ਦੇ ਹੀ ਨਹੀਂ ਆਪਣੀ ਦਲਿਤ ਕੌਮ ਦੇ ਹੀ ਦੁਸ਼ਮਣ ਬਣੇ ਰਹੇ ਤੇ ਬਹੁਤ ਲੋਕ ਬਾਬਾ ਸਾਹਿਬ ਦੇ ਖਿਲਾਫ ਹੀ ਲੜਦੇ ਰਹੇ। ਸਿੱਖਾਂ ਨੇ ਬਾਬਾ ਸਾਹਿਬ ਨਾਲ ਵੱਡਾ ਧੋਖਾ ਕੀਤਾ, ਜਿਨ੍ਹਾਂ ਨੂੰ ਬਾਬਾ ਸਾਹਿਬ ਨੇ ਸਿੱਖ ਮੁਸਲਮਾਨ ਦਲਿਤ ਪਛੜਿਆ ਵਰਗ ਫੈਡਰੇਸ਼ਨ ਬਣਾਉਣ ਲਈ ਸਲਾਹ ਦਿੱਤੀ, ਪ੍ਰੰਤੂ ਮੁਸਲਮਾਨ ਪਾਕਿਸਤਾਨ ਲੈ ਕੇ ਬੈਠ ਗਿਆ। ਬਹੁ-ਗਿਣਤੀ ਪਛੜੀਆਂ ਜਾਤੀਆਂ ਨੂੰ ਬਾਬਾ ਸਾਹਿਬ ਨੇ ਆਪਣੇ ਸੰਘਰਸ਼ ਵਿਚ ਸ਼ਾਮਲ ਕਰਕੇ ਮੁਕਤੀ ਪ੍ਰਾਪਤ ਕਰਨ

ਲਈ ਭਰਪੂਰ ਯਤਨ ਕੀਤੇ, ਪ੍ਰੰਤੂ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੇ ਨੇਤਾਵਾਂ ਨੇ ਗਊ ਮਾਤਾ ਦੀ ਪੂਛ ਨਾ ਛੱਡੀ ਤੇ ਉਹ ਅੱਜ ਵੀ ਦੁਖਾਂ ਦੇ ਭਵ-ਸਾਗਰਾਂ ਵਿਚ ਗੋਤੇ ਖਾ ਰਹੇ ਹਨ। ਫਿਰ ਵੀ ਜੀਵਨ ਭਰ ਦਲਿਤਾਂ ਤੇ ਔਰਤਾਂ ਲਈ ਜੂਝਣ ਵਾਲੇ ਬਾਬਾ ਸਾਹਿਬ ਨੇ 85% ਸਮਾਜ ਦੀ ਮੁਕਤੀ ਲਈ ਕਾਨੂੰਨੀ ਦਰਵਾਜ਼ੇ ਖੋਲ੍ਹ ਦਿੱਤੇ, ਪ੍ਰੰਤੂ ਉਹ ਆਪ ਬਿਨਾਂ ਕਿਸੇ ਮੁਕੰਮਲ ਜਿੱਤ ਦੇ ਅਧੂਰੇ ਸੁਪਨੇ ਲੈ ਕੇ ਬ੍ਰਾਹਮਣਵਾਦ ਦਾ ਸ਼ਿਕਾਰ ਹੋ ਗਏ। ਜਿਸ ਮਹਾਨ ਮਨੁੱਖ ਨੇ ਸਮੂਹ ਭਾਰਤੀ ਔਰਤਾਂ ਦੇ ਹੱਕਾਂ ਦੀ ਵਿਸ਼ੇਸ਼ ਜੰਗ ਲੜੀ, ਉਸ ਵਿਅਕਤੀ ਦਾ ਨਾਂ ਔਰਤਾਂ ਨਹੀਂ ਜਾਣਦੀਆਂ। ਬਾਬਾ ਸਾਹਿਬ ਨੇ ਕਿੰਨੀਆਂ ਘੋਰ ਕਠਨਾਈਆਂ ਝੱਲੀਆਂ ਹੋਣਗੀਆਂ ਇਹ ਤਾਂ ਓਹੀ ਦੱਸ ਸਕਦੇ ਹਨ ਜੋ ਭਾਰਤੀ ਮੂਲ ਨਿਵਾਸੀਆਂ ਦਾ ਭਾਰਤ ਦੇ ਹਾਕਮ ਬਣਾਉਣ ਦਾ ਸੁਪਨਾ ਲੈ ਕੇ ਲਗਾਤਾਰ ਕਈ ਜੰਗਾਂ ਲੜ ਰਹੇ ਹਨ।

**ਅੰਬੇਡਕਰਵਾਦ**

(ਨੋਟ : ਇਹ ਵਿਚਾਰ ਜੋ ਬਾਬਾ ਸਾਹਿਬ ਡਾ. ਅੰਬੇਡਕਰ ਦੇ ਆਪਣੇ ਹਨ, ਨੂੰ ਮੂਲ ਰੂਪ ਵਿਚ ਪੇਸ਼ ਕੀਤਾ ਜਾ ਰਿਹਾ ਹੈ।

ਮੇਰੇ ਚਲੇ ਜਾਣ ਤੋਂ ਬਾਅਦ ਇਨ੍ਹਾਂ ਕਰੋੜਾਂ ਲੋਕਾਂ ਦਾ ਸਹਾਰਾ ਕੌਣ ਬਣੇਗਾ, ਜਿਨ੍ਹਾਂ ਨੂੰ ਮੈਂ ਉਂਗਲੀ ਫੜਕੇ ਤੁਰਨਾ ਸਿਖਾਇਆ। ਜੇਕਰ ਮੈਂ ਅਛੂਤਾਂ ਦਾ ਕਲਿਆਣ ਨਾ ਕਰ ਸਕਿਆ ਸਦੀਆਂ ਦੇ ਭੈੜੇ ਰਿਵਾਜਾਂ ਦੇ ਨਤੀਜੇ ਵਜੋਂ ਅਛੂਤਾਂ ਨੂੰ ਆਪਣੇ ਆਪ ਨੂੰ ਠੀਕ ਸਮਝਣ ਦੀ ਭਾਵਨਾ ਨੂੰ ਖਤਮ ਕਰਕੇ, ਉਨ੍ਹਾਂ ਨੂੰ ਇਨਸਾਨੀਅਤ ਦਾ ਪਾਠ ਨਾ ਪੜ੍ਹਾ ਸਕਿਆ ਤੇ ਛੂਆ-ਛਾਤ ਖਤਮ ਕਰਕੇ ਹਿੰਦੂ ਸਮਾਜ ਦੀ ਬੇਇਨਸਾਫੀ ਅਤੇ ਅਤਿਅਚਾਰਾਂ ਤੋਂ ਅਛੂਤ ਸਮਾਜ ਨੂੰ ਬਚਾ ਨਾ ਸਕਿਆ ਤਾਂ ਮੈਂ ਆਪਣੀ ਜ਼ਿੰਦਗੀ ਗੋਲੀ ਮਾਰ ਕੇ ਖਤਮ ਕਰ ਲਵਾਂਗਾ।

**ਜਾਤ-ਪਾਤ ਕੀ ਹੈ**

ਜਾਤ-ਪਾਤ ਇਕ ਘਟੀਆ ਸੰਗਠਨ ਹੈ। ਜਾਤ-ਪਾਤ ਦਾ ਮੁੱਢ ਵਿਗਿਆਨਕ ਨਹੀਂ ਹੈ। ਜਾਤ-ਪਾਤ, ਧਰਮ ਵਿਚ ਅੰਨ੍ਹੇ ਜਾਂ ਕੁਦਰਤੀ ਤੌਰ 'ਤੇ ਕੀਤੇ ਵਿਸ਼ਵਾਸ ਦੀ ਉਪਜ ਹੈ। ਧਰਮ ਨੂੰ ਰੱਬੀ, ਰਿਸ਼ੀਆਂ, ਮੁਨੀਆਂ ਦੀ ਅਤੇ ਸ਼ਾਸਤਰਾਂ ਦੀ ਪ੍ਰਵਾਨਗੀ ਪ੍ਰਾਪਤ ਸੀ ਅਤੇ ਉਨ੍ਹਾਂ ਦੀ ਹੁਕਮਾਂ ਦੀ ਉਲੰਘਣਾ ਕਰਨਾ ਪਾਪ ਦੇ ਤੁੱਲ ਸੀ... ਜਾਤ-ਪਾਤ ਕੇਵਲ ਕੰਮ ਦੀ ਵੰਡ ਹੀ ਨਹੀਂ ਸਗੋਂ ਇਹ ਤਾਂ ਕਾਮਿਆਂ ਦੀ ਵੰਡ ਹੈ। ਕਿਰਤੀਆਂ ਦੀ ਵੰਡ ਹੈ।.... ਇਹ ਤਾਂ ਸ਼੍ਰੇਣੀਆਂ ਵਿਚ ਵੰਡੀ ਇਕ ਸੰਸਥਾ ਹੈ ਜਿਸ ਵਿਚ ਇਕ ਪੱਧਰ ਦੇ ਕਾਮਿਆਂ ਨੂੰ ਦੂਜੀ ਪੱਧਰ ਦੇ ਕਾਮਿਆਂ ਨਾਲੋਂ ਅਲੱਗ ਕੀਤਾ ਗਿਆ ਹੈ... ਜਾਤ-ਪਾਤ ਪਿਤਾ ਪੁਰਖੀ ਹੈ। ਕੋਈ ਵਿਅਕਤੀ ਭਾਵੇਂ ਸਮਾਜ ਨੂੰ ਜ਼ਰੂਰੀ ਸੇਵਾਵਾਂ ਦੇ ਰਿਹਾ ਹੋਵੇ, ਸਰੀਰਕ ਕੰਮ ਵਿਚ ਲੱਗਾ ਹੋਵੇ ਜਾਂ ਕੋਈ ਸੁਚੱਜਾ ਕੰਮ ਕਰ ਰਿਹਾ ਹੋਵੇ, ਪ੍ਰੰਤੂ ਉਸ ਨਾਲ ਵਿਹਾਰ ਅਛੂਤਾਂ ਵਾਲਾ ਹੀ ਹੋਵੇਗਾ, ਜੇ ਉਹ ਜਨਮ ਤੋਂ ਅਛੂਤ ਹੈ। ਜਾਤੀ ਪ੍ਰਥਾ ਨੂੰ ਧਾਰਮਿਕ ਪ੍ਰਵਾਨਗੀ ਪ੍ਰਾਪਤ ਹੈ। ਜਦੋਂ ਤੱਕ ਲੋਕ ਧਰਮ ਨੂੰ ਇਸ ਤਰ੍ਹਾਂ ਸਮਝਣਗੇ, ਕਿਸੇ ਤਬਦੀਲੀ ਦੀ ਗੁੰਜਾਇਸ਼ ਨਹੀਂ ਹੋਵੇਗੀ, ਕਿਉਂਕਿ ਧਰਮ ਨਾਲ ਆਮ ਤੌਰ 'ਤੇ ਤਬਦੀਲੀਆਂ ਦਾ ਕੋਈ ਸੰਬੰਧ ਨਹੀਂ।... ਹਿੰਦੂ ਜਿਸ ਚੀਜ਼ ਨੂੰ ਧਰਮ ਕਹਿੰਦੇ ਹਨ ਤੇ ਸਮਝਦੇ ਹਨ, ਉਹ ਤਾਂ ਕੁਝ ਹੁਕਮਾਂ ਦਾ ਸੰਗ੍ਰਹਿ ਹੈ ਕਿ ਕੀ ਕੁਝ ਕਰਨਾ ਹੈ ਤੇ ਕੀ ਕੁਝ ਨਹੀਂ ਕਰਨਾ। ਜਦੋਂ ਤੀਕ ਤੁਸੀਂ ਸਮਾਜਿਕ ਢਾਂਚਾ (ਜਾਤਪਾਤੀ ਢਾਂਚਾ) ਨਹੀਂ ਬਦਲਦੇ, ਤੁਸੀਂ ਉੱਨਤੀ ਵਜੋਂ ਕੋਈ ਪ੍ਰਾਪਤੀ ਨਹੀਂ ਕਰ ਸਕਦੇ। ਤੁਸੀਂ ਜਿਹੜੀ ਵੀ ਕੋਈ ਚੀਜ਼ ਜਾਤੀ ਪ੍ਰਥਾ ਦੀ ਹੈ, ਜਿਸ ਨੇ ਲੋਕਾਂ ਨੂੰ ਲੰਗੜੇ, ਨਿਰਜਿੰਦ ਤੇ ਅਧਮੋਏ ਕਰਕੇ ਰੱਖ ਦਿੱਤਾ ਤੇ ਉਹ ਉਪਯੋਗੀ ਕਿਰਿਆਵਾਂ ਨਹੀਂ ਕਰਦੇ।.... ਇਸ ਨੂੰ ਤਾਂ ਸ਼ੈਤਾਨੀ ਭਰਿਆ ਉਹ ਯਤਨ ਕਹਿਣਾ ਚਾਹੀਦਾ ਹੈ, ਜਿਸ ਦੁਆਰਾ ਮਨੁੱਖਤਾ ਨੂੰ ਦਬਾਉਣਾ ਅਤੇ ਗੁਲਾਮ ਕੀਤਾ ਜਾਣਾ ਚਾਹੀਦਾ ਹੈ। ਇਸ ਦਾ ਠੀਕ ਨਾਂ ਤਾਂ ਭੰਡੀ ਅਤੇ ਖੁਆਰੀ ਹੈ।

ਹਿੰਦੂ ਸਭ ਕਾਸੇ ਦੇ ਮਾਲਕ ਹਨ। ਉਹ ਰਾਜ ਦੇ ਮਾਲਕ ਹਨ ਤੇ ਉਹ ਵਣਜ ਵਪਾਰ ਉੱਤੇ ਅਧਿਕਾਰ ਰੱਖਦੇ ਹਨ। ਹਰ ਤਰ੍ਹਾਂ ਦੀ ਆਮਦਨ ਅਤੇ ਲਾਭਦਾਇਕ ਸਾਧਨਾਂ ਉੱਤੇ ਉਨ੍ਹਾਂ ਦਾ ਕੰਟਰੋਲ ਹੈ। ਬਾਕੀ ਦੀਆਂ ਕੌਮਾਂ ਤੇ ਖਾਸ ਕਰਕੇ ਅਛੂਤ ਤਾਂ ਪਾਣੀ ਵਿਚ ਵਗਣ ਵਾਲੇ ਗੰਦ ਹਨ। ਸਮਾਜਿਕ ਸਿਸਟਮ ਅਜਿਹਾ ਹੈ, ਜਿਹੜਾ ਹਿੰਦੂਆਂ ਨੂੰ ਹਰ ਵਸਤੂ ਉੱਤੇ ਅਜਾਰਾਦਾਰੀ ਕਾਇਣ ਰੱਖਣ ਵਿਚ ਸਹਾਇਤਾ ਦਿੰਦਾ ਹੈ.... ਹਿੰਦੂਆਂ ਦੀ ਬਹੁਗਿਣਤੀ ਦੇ ਜੱਫੇ ਹੇਠ ਅਛੂਤ ਸਮਾਨਤਾ ਦਾ ਸੁਪਨਾ ਵੀ ਨਹੀਂ ਲੈ ਸਕਦੇ। ਇਸ ਦਾ ਕਾਰਨ ਇਹ ਹੈ ਕਿ ਹਿੰਦੂਆਂ ਦੇ ਪੱਖਪਾਤੀ ਹੋਣ ਕਾਰਨ ਅਛੂਤਾਂ ਲਈ ਉੱਨਤੀ ਦੇ ਸਾਰੇ ਰਾਹ ਹੀ ਬੰਦ ਹਨ।.... ਛੂਤ-ਛਾਤ ਇਕ ਬੇਥਵਾ ਆਰਥਿਕ ਸ਼ੋਸ਼ਣ ਹੈ.... ਇਹ ਇਕ ਆਰਥਿਕ ਪੱਧਤੀ ਵੀ ਹੈ, ਜਿਹੜੀ ਗੁਲਾਮੀ ਨਾਲੋਂ ਵੀ ਭੈੜੀ ਹੈ। ਗੁਲਾਮੀ ਦੀ ਹਾਲਤ ਵਿਚ ਮਾਲਕ ਗੁਲਾਮਾਂ ਦਾ ਖਾਣ ਪੀਣ ਅਤੇ ਉਸ ਦੀਆਂ ਰਿਹਾਇਸ਼ ਲੋੜਾਂ ਪੂਰੀਆਂ ਕਰਨ ਦਾ ਜ਼ਿੰਮੇਵਾਰ ਹੁੰਦਾ ਹੈ ਤਾਂ ਜੋ ਗੁਲਾਮ ਦਾ ਮੰਡੀ ਮੁੱਲ ਨਾ ਘਟ ਜਾਵੇ। ਪ੍ਰੰਤੂ ਛੂਆ-ਛੂਤ ਦੀ ਪੱਧਤੀ ਵਿਚ, ਹਿੰਦੂ ਅਛੂਤਾਂ ਦੇ ਜੀਵਨ ਨਿਰਵਾਹ ਦੀਆਂ ਲੋੜਾਂ ਪੂਰੀਆਂ ਕਰਨ ਦੀਆਂ ਜ਼ਿੰਮੇਵਾਰੀਆਂ ਨਹੀਂ ਲੈਂਦਾ। ਇਕ ਆਰਥਿਕ ਪੱਧਤੀ ਦੇ ਤੌਰ 'ਤੇ ਇਹ ਅਜਿਹਾ ਸ਼ੋਸ਼ਣ ਹੈ, ਜਿਸ ਵਿਚ ਕੋਈ ਜ਼ਿੰਮੇਵਾਰੀ ਨਹੀਂ। ਛੂਆ-ਛੂਤ ਇਕ ਆਰਥਿਕ ਸ਼ੋਸ਼ਣ ਹੀ ਨਹੀਂ ਇਕ ਬੇਥਵੇ ਸ਼ੋਸ਼ਣ ਦੀ ਪੱਧਤੀ ਹੈ।

ਹਰ ਰੋਜ਼ ਹਿੰਦੂਆਂ ਅਤੇ ਅਛੂਤਾਂ ਵਿਚਾਲੇ ਪਿੰਡਾਂ ਵਿਚ ਲਗਾਤਾਰ ਇਕ ਲੜਾਈ ਹੁੰਦੀ ਰਹਿੰਦੀ ਹੈ। ਇਹ ਨਿਰੰਤਰ ਚੱਲ ਰਿਹਾ ਸੰਘਰਸ਼ ਹੈ, ਜਿਹੜਾ ਆਰਥਿਕ ਅਤੇ ਸਮਾਜਿਕ ਤੌਰ ਉੱਤੇ ਬਲਵਾਨ ਹਿੰਦੂਆਂ ਅਤੇ ਆਰਥਿਕ ਅਤੇ ਸਮਾਜਿਕ ਤੌਰ 'ਤੇ ਕਮਜ਼ੋਰ ਅਛੂਤਾਂ ਵਿਚਕਾਰ ਚੱਲ ਰਿਹਾ ਹੈ। ਅਛੂਤ ਇਸ ਸੰਘਰਸ਼ ਵਿਚ ਕਦੀ ਵੀ ਸਫਲ ਇਸ ਕਾਰਨ ਨਹੀਂ ਹੋ ਸਕਦੇ, ਕਿਉਂਕਿ ਉਹ ਆਰਥਿਕ ਤੌਰ 'ਤੇ ਹਿੰਦੂਆਂ ਜਾਂ ਹੋਰਨਾਂ 'ਤੇ ਨਿਰਭਰ ਹਨ।...... ਅਛੂਤ ਭੂਮੀਹੀਣ ਲੋਕਾਂ ਦਾ ਗਰੁੱਪ ਹੈ, ਜਿਹੜਾ ਪੂਰੀ ਤਰ੍ਹਾਂ ਹਿੰਦੂਆਂ ਉੱਤੇ ਨਿਰਭਰ ਕਰਦਾ ਹੈ। ਹਿੰਦੂਆਂ ਦਾ ਇਕ ਜੀਵਨ ਜ਼ਾਬਤਾ ਹੈ ਜੋ ਉਨ੍ਹਾਂ ਦੇ ਧਰਮ ਦਾ ਅੰਗ ਹੈ। ਇਹ ਜੀਵਨ ਜ਼ਾਬਤਾ ਉਨ੍ਹਾਂ ਨੂੰ ਵਿਸ਼ੇਸ਼ ਅਧਿਕਾਰ ਦੇਂਦਾ ਹੈ ਤੇ ਅਛੂਤਾਂ ਨੂੰ ਨਿਰਾਦਰੀ ਭਰਿਆ ਜੀਵਨ ਜਿਊਣ 'ਤੇ ਮਜਬੂਰ ਕਰਦਾ ਹੈ, ਜਿਹੜਾ ਅਣਮਨੁੱਖੀ ਹੈ। ਭਾਰਤ ਵਿਚ ਭੂਮੀ ਮਲਕੀਅਤ ਕੇਵਲ ਇਕ ਆਰਥਿਕ ਗੱਲ ਹੀ ਨਹੀਂ ਸਗੋਂ ਇਹ ਸਮਾਜਿਕ ਮਾਣ ਜਾਂ ਹੈਸੀਅਤ ਦੀ ਗੱਲ ਵੀ ਹੈ।

ਅਛੂਤਾਂ ਕੋਲ ਅਜਿਹੀ ਤਾਕਤ ਜਾਂ ਸੱਤਾ ਪੈਦਾ ਨਹੀਂ ਹੋ ਸਕਦੀ। ਉਹ ਗਰੀਬ ਹਨ ਤੇ ਖਿੱਲਰੇ-ਪੁੱਲਰੇ ਹਨ। ਜੇ ਕਦੀ ਉਹ ਸਿਰ ਚੁੱਕਣ ਤਾਂ ਉਨ੍ਹਾਂ ਨੂੰ ਅਸਾਨੀ ਨਾਲ ਦਬਾਇਆ ਜਾ ਸਕਦਾ ਹੈ। ਇਸ ਵਿਸ਼ਲੇਸ਼ਣ ਦੇ ਅਧਾਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਸੁਤੰਤਰ

ਹਿੰਦੂ ਨੂੰ ਸ਼ਕਤੀਸ਼ਾਲੀ ਅਤੇ ਅਛੂਤ ਨੂੰ ਹੋਰ ਮਜਬੂਰ ਅਤੇ ਨਿਤਾਣਾ ਬਣਾ ਦੇਵੇਗੀ। ਇਹ ਵੀ ਹੋ ਸਕਦਾ ਹੈ ਕਿ ਅਜ਼ਾਦੀ ਆਉਣ ਨਾਲ ਛੂਤ-ਛਾਤ ਮੁੱਕਣ ਦੀ ਥਾਂ ਹੋਰ ਗੰਭੀਰ ਅਤੇ ਸਥਾਈ ਹੋ ਜਾਵੇ। ਹਿੰਦੂ ਕਾਨੂੰਨ ਹੀ ਅਜਿਹਾ ਸਿਧਾਂਤ ਜਾਂ ਵਾਦ ਹੈ, ਜਿਸ ਅਨੁਸਾਰ ਸਮਾਜ ਦੀ ਸਥਾਪਨਾ ਅਜਿਹੇ ਆਧਾਰ ਉੱਤੇ ਕੀਤੀ ਜਾਂਦੀ ਹੈ, ਜਿਸ ਵਿਚ ਉਤਪਾਦਨ ਵੰਡ ਅਤੇ ਅਦਲਾ-ਬਦਲੀ ਅਤੇ ਉਤਪਾਦਨ ਦੇ ਸਾਰੇ ਸਾਧਨਾਂ ਨੂੰ ਸਮਾਜ ਦੇ ਸਾਂਝੇ ਹਿਤਾਂ ਲਈ ਵਰਤਿਆ ਜਾਂਦਾ ਹੈ। ਸਮਾਜਵਾਦ ਇਕ ਕ੍ਰਾਂਤੀ ਦੇ ਰੂਪ ਵਿਚ ਫਟਿਆ ਸੀ ਤੇ ਇਹ ਕ੍ਰਾਂਤੀ ਸਮਾਜ ਵਿਚ ਅਸਮਾਨਤਾ ਅਤੇ ਸ਼ੋਸ਼ਣ ਦੇ ਵਿਰੁੱਧ ਸੀ। ਤਾਂ ਤੇ ਸਮਾਜਵਾਦ ਇਕ ਅਜਿਹੇ ਸਮਾਜ ਦੀ ਸਥਾਪਨਾ ਚਾਹੁੰਦਾ ਹੈ, ਜਿਸ ਵਿਚ ਸ਼੍ਰੇਣੀਆਂ ਨਾ ਹੋਣ। ਸਾਰਿਆਂ ਲਈ ਆਜ਼ਾਦੀ ਸਮਾਨਤਾ ਅਤੇ ਨਿਆਂ ਹੋਵੇ। ਹਿੰਦੂ ਮਤ ਹੋਰ ਕੁਝ ਨਹੀਂ ਇਹ ਤਾਂ ਲੋਕਾਂ ਜਾਂ ਜਨਤਾ ਦੇ ਰੀਤੀ ਰਿਵਾਜ਼ਾਂ, ਉਨ੍ਹਾਂ ਦੀ ਬਲੀ ਰਸਮ, ਰਾਜਨੀਤਿਕ ਅਤੇ ਭਾਈਚਾਰਕ ਜੀਵਨ ਅਤੇ ਧਾਰਮਿਕ ਰਸਮਾਂ ਦੇ ਮਿਲਗੋਭੇ ਦਾ ਨਾਂ ਹੈ।... ਹਿੰਦੂ ਮਤ ਸਮਾਜਵਾਦ ਦੇ ਰਾਹ 'ਚ ਰੁਕਾਵਟ ਹੈ। ਜਾਤੀ ਪ੍ਰਥਾ ਸਾਂਝੀਆਂ ਕਿਰਤਾਂ ਕਰਨ ਤੋਂ ਰੋਕਦੀ ਹੈ। ਸਾਂਝੀਆਂ ਕਿਰਤਾਂ ਨੂੰ ਰੋਕ ਕੇ ਇਹ ਹਿੰਦੂਆਂ ਨੂੰ ਅਜਿਹੀ ਸੰਸਥਾ ਬਣਨ ਤੋਂ ਰੋਕਦੀ ਹੈ, ਜਿਸ ਵਿਚ ਜੀਵਨ ਦੀ ਸਾਂਝ ਹੋਵੇ ਅਤੇ ਇਸ ਨੂੰ ਆਪਣੇ-ਆਪ ਦਾ ਅਹਿਸਾਸ ਹੋਵੇ।..... ਹਿੰਦੂ ਧਰਮ ਕਦੀ ਵੀ ਸ਼੍ਰੇਣੀ ਰਹਿਤ ਸਮਾਜ ਵਿਚ ਵਿਸ਼ਵਾਸ ਨਹੀਂ ਕਰ ਸਕਦਾ ਤੇ ਸ਼੍ਰੇਣੀ ਰਹਿਤ ਸਮਾਜ ਦੀ ਸਥਾਪਨਾ, ਜਿਹੜਾ ਕਿ ਸਮਾਜਵਾਦ ਦਾ ਉਦੇਸ਼ ਹੈ, ਨਹੀਂ ਕਰ ਸਕਦਾ।... ਜਾਤ ਇਕ ਬੰਦ ਜਾਂ ਕੱਟੜ ਵਰਗ ਹੈ ਤੇ ਹਿੰਦੂ ਧਰਮ ਨੇ ਇਸ ਨੂੰ ਵਿਧਾਨਕ ਮੰਨਿਆ ਹੋਇਆ ਹੈ।

ਹਿੰਦੂਆਂ ਦੇ ਪੱਖ ਕਾਰਨ ਕੇਵਲ ਅਛੂਤਾਂ ਦੀ ਉੱਨਤੀ ਦੇ ਰਾਹ ਬੰਦ ਨਹੀਂ ਕੀਤੇ ਗਏ, ਸਗੋਂ ਪਛੜੀਆਂ ਸ਼੍ਰੇਣੀਆਂ ਲਈ ਵੀ ਜ਼ਿੰਦਗੀ ਵਿਚ ਉੱਚਾ ਉੱਠ ਸਕਣ ਲਈ ਕੋਈ ਦਰਵਾਜ਼ਾ ਖੁੱਲ੍ਹਾ ਨਹੀਂ ਛੱਡਿਆ ਗਿਆ। ਛੂਆ-ਛਾਤ ਆਰਥਿਕ ਸ਼ੋਸ਼ਣ ਦੀ ਉਹ ਪੱਧਤੀ ਹੈ, ਜਿਸ ਉੱਤੇ ਕੋਈ ਕੰਟਰੋਲ ਨਹੀਂ, ਹਿੰਦੂ ਸ਼ੋਸ਼ਣ ਕਰਨ ਵਾਲੀ ਸ਼੍ਰੇਣੀਆਂ ਨਾਲ ਸੰਬੰਧਤ ਹਨ, ਇਸ ਲਈ ਉਹ ਸ਼ੋਸ਼ਣ ਦੇ ਹੱਕ ਵਿਚ ਹਨ। ਤਿੰਨ ਵੱਡੇ ਹਥਿਆਰਾਂ, ਸਰੀਰਿਕ ਹਥਿਆਰ ਦੇ ਤੌਰ 'ਤੇ ਫੌਜੀ, ਰਾਜਨੀਤਿਕ ਅਧਿਕਾਰ ਦੇ ਤੌਰ 'ਤੇ ਮਤਦਾਨ ਅਤੇ ਨੈਤਿਕ ਹਥਿਆਰ ਦੇ ਤੌਰ 'ਤੇ ਸਿੱਖਿਆ ਪ੍ਰਾਪਤੀ ਤੋਂ ਭਾਰਤੀ ਜਨਤਾ ਨੂੰ ਵਾਂਝਿਆ ਰੱਖ ਕੇ ਉਸ ਨੂੰ ਕਿਸੇ ਸਿੱਧੇ ਸੰਘਰਸ਼ ਦੇ ਯੋਗ ਨਹੀਂ ਬਣਨ ਦਿੱਤਾ। ਅਸਲ ਵਿਚ ਹਿੰਦੂ ਧਰਮ ਲੋਕਾਂ ਨੂੰ ਕ੍ਰਾਂਤੀਕਾਰੀ ਕਿਰਿਆਵਾਂ ਦੇ ਵਿਦਰੋਹ ਲਈ ਲੰਗੜਾ ਲੂਲਾ ਤੇ ਮੁਰਦਾ ਬਣਾ ਦਿੰਦਾ ਹੈ... ਹਿੰਦੂ ਸਮਾਜ ਦਾ ਕੋਈ ਵਰਗ ਸ਼ੋਸ਼ਣ ਦੇ ਵਿਰੁੱਧ ਕ੍ਰਾਂਤੀ ਲਈ ਤਿਆਰ ਨਹੀਂ, ਕਿਉਂਕਿ ਸ਼ੋਸ਼ਣ ਨੂੰ ਧਾਰਮਿਕ ਪ੍ਰਵਾਨਗੀ ਪ੍ਰਾਪਤ ਹੈ। ਧਾਰਮਿਕ ਹੁਕਮਾਂ ਦੀ ਉਲੰਘਣਾ ਕਰਨੀ ਹਿੰਦੂ ਧਰਮ ਵਿਰੁੱਧ ਹੈ। ਇਕ ਘੋਰ ਪਾਪ ਹੈ। ਹਿੰਦੂ ਧਰਮ ਉਹ ਸਮਾਜ ਹੈ, ਜਿਸ ਵਿਚ ਨਿਆਂ, ਭਾਈਚਾਰਾ ਅਤੇ ਆਜ਼ਾਦੀ ਦੀ ਸਥਾਪਨ ਨਹੀਂ ਕੀਤੀ ਜਾਂਦੀ।... ਉਸ ਦੀ ਰੁਚੀ ਅਤੇ ਧਿਆਨ ਲੋਕਰਾਜ ਅਤੇ ਮਨੁੱਖੀ ਏਕਤਾ ਦੇ ਤੁਲ ਹੈ।... ਹਿੰਦੂ ਧਰਮ ਸਮਾਜ ਦੀ ਹਰ ਸ਼੍ਰੇਣੀ ਦੇ ਰਾਹ ਵਿਚ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਰੁਕਾਵਟ ਪਾਉਂਦਾ ਹੈ।

ਛੂਤ-ਛਾਤ ਦੀ ਸਮੱਸਿਆ ਵਰਗ ਸੰਘਰਸ਼ ਦੀ ਸਮੱਸਿਆ ਹੈ, ਕਿਉਂਕਿ ਇਹ ਇਕ ਸ਼੍ਰੇਣੀ ਦੁਆਰਾ ਦੂਜੀ ਸ਼੍ਰੇਣੀ ਉੱਤੇ ਅਨਿਆਂ ਅਤੇ ਜ਼ਿਆਦਤੀ ਹੈ ਅਰਥਾਤ ਅਛੂਤਾਂ ਅਤੇ ਗੈਰ ਅਛੂਤਾਂ ਵਿਚਕਾਰ ਸੰਘਰਸ਼ ਹੈ। ਜਦੋਂ ਤੱਕ ਕੋਈ ਸਮਾਜਵਾਦੀ, ਹਿੰਦੂ ਧਰਮ ਦੁਆਰਾ ਪ੍ਰਸਤੁਤ ਕੀਤੇ ਢਾਂਚੇ ਨੂੰ ਨਹੀਂ ਸਮਝਦਾ, ਉਹ ਕਿਸੇ ਕ੍ਰਾਂਤੀ ਨੂੰ ਸੰਭਵ ਨਹੀਂ ਬਣਾ ਸਕਦਾ। ਜਾਤ-ਪਾਤ ਉਹ ਦੈਂਤ ਹੈ ਜੋ ਤੁਹਾਡਾ ਰਾਹ ਰੋਕੀ ਖੜ੍ਹਾ ਹੈ। ..... ਜਦੋਂ ਤੀਕ ਤੁਸੀਂ ਦੈਂਤ ਨੂੰ ਖਤਮ ਨਹੀਂ ਕਰ ਲੈਂਦੇ ਨਾ ਤਾਂ ਤੁਸੀਂ ਰਾਜਨੀਤਿਕ ਤੇ ਨਾ ਹੀ ਆਰਥਿਕ ਸੁਧਾਰ ਕਰ ਸਕਦੇ ਹੋ। ਉਤਪਾਦਨ ਦੇ ਸਾਧਨਾਂ ਉੱਤੇ ਰਾਜ (ਸਟੇਟ) ਦੀ ਮਲਕੀਅਤ ਹੋਣੀ ਚਾਹੀਦੀ ਹੈ ਤਾਂ ਜੋ ਸ਼ੋਸ਼ਣ ਨੂੰ ਰੋਕਿਆ ਜਾ ਸਕੇ। ਇਸ ਲਈ ਧਰਤੀ (ਜ਼ਮੀਨ) ਉੱਤੇ ਉਦਯੋਗ ਦੋਵੇਂ ਹੀ ਰਾਜ ਦੀ ਮਲਕੀਅਤ ਹੋਣੇ ਚਾਹੀਦੇ ਹਨ ਤਾਂ ਜੋ ਕਿਰਤੀਆਂ ਦੀ ਮਿਹਨਤ ਅਤੇ ਹੱਕ ਦੇ ਲਾਭ ਦੀ ਲੁੱਟ ਨਾ ਹੋਣ ਦਿੱਤੀ ਜਾਵੇ। ਸੰਪਤੀ ਨਿੱਜੀ ਮਲਕੀਅਤ ਆਜ਼ਾਦੀ ਨਾਲ ਸੋਚਣ ਅਤੇ ਵਿਚਾਰਾਂ ਨੂੰ ਆਜ਼ਾਦੀ ਨਾਲ ਪੂਰੇ ਕਰਨ ਦੇ ਰਾਹ ਵਿਚ ਵੱਡੀ ਰੁਕਾਵਟ ਹੈ।

ਸਾਨੂੰ ਕੇਵਲ ਲੋਕਤੰਤਰ ਦੇ ਕੱਟੜ ਵਿਸ਼ਵਾਸੀ ਹੀ ਨਹੀਂ ਹੋਣਾ ਚਾਹੀਦਾ, ਸਗੋਂ ਇਹ ਵੀ ਵੇਖਣਾ ਚਾਹੀਦਾ ਹੈ ਕਿ ਅਸੀਂ ਜੋ ਕੁਝ ਵੀ ਕਰਦੇ ਹਾਂ, ਕਿਤੇ ਉਹ ਲੋਕਤੰਤਰ ਦੇ ਦੁਸ਼ਮਣਾਂ ਦੀ ਇਸ ਗੱਲ ਵਿਚ ਸਹਾਇਤਾ ਤਾਂ ਨਹੀਂ ਕਰਦਾ ਕਿ ਉਹ ਆਜ਼ਾਦੀ, ਸਮਾਨਤਾ ਅਤੇ ਭਾਈਚਾਰੇ ਦੀਆਂ ਜੜ੍ਹਾਂ ਹੀ ਪੁੱਟ ਦੇਣ।... ਲੋਕਤੰਤਰ ਰਲ ਕੇ ਰਹਿਣ ਦਾ ਇਕ ਢੰਗ ਹੈ। ਲੋਕਤੰਤਰ ਦੀਆਂ ਜੜ੍ਹਾਂ ਮਨੁੱਖਾਂ ਦੀਆਂ ਰਲ ਕੇ ਰਹਿਣ ਦੀਆਂ ਇੱਛਾਵਾਂ ਵਿਚ ਵੇਖੀਆਂ ਜਾ ਸਕਦੀਆਂ ਹਨ ਤੇ ਰਲ ਕੇ ਰਹਿਣ ਵਾਲੇ ਲੋਕ ਹੀ ਸਮਾਜ ਦੀ ਸਥਾਪਨਾ ਕਰਦੇ ਹਨ।... ਭਾਰਤੀ ਸਮਾਜ ਵਿਚ ਸਮਾਜੀ ਆਰਥਿਕ ਸੰਬੰਧਾਂ ਵਿਚ ਨਿਆਂ ਦਾ ਨਾ ਹੋਣਾ, ਭਾਰਤੀ ਲੋਕਤੰਤਰ ਲਈ ਇਕ ਵੱਡਾ ਅਤੇ ਪੱਕਾ ਖਾਤਮਾ ਹੈ।.... ਜਾਤੀ ਵਿਤਕਰੇ, ਛੂਆ-ਛਾਤ ਤੇ ਭਿੱਟ ਸਮਾਜਿਕ ਰੁਕਾਵਟਾਂ ਅਤੇ ਕਿਰਤਾਂ ਦੀ ਪੱਕੀ ਪੀਢੀ ਵੰਡ, ਆਰਥਿਕ ਨਿਰਭਰਤਾ, ਸਮਾਜਿਕ ਅਨਿਆਂ ਅਤੇ ਆਰਥਿਕ ਸ਼ੋਸ਼ਣ ਲੋਕਤੰਤਰ ਦੇ ਪੱਕੇ ਵੈਰੀ ਹਨ। ਜਿੱਥੇ ਸਮਾਜਿਕ ਅਤੇ ਆਰਥਿਕ ਲੋਕਤੰਤਰ ਨਹੀਂ ਉੱਥੇ ਰਾਜਨੀਤਿਕ ਲੋਕਤੰਤਰ ਸਫਲ ਨਹੀਂ ਸਕਦਾ।

ਸੰਸਦੀ ਲੋਕਤੰਤਰੀ ਪ੍ਰਣਾਲੀ ਨੇ ਆਰਥਿਕ ਅਸਮਾਨਤਾਵਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਤੇ ਨਾ ਹੀ ਸੌਦੇ ਨਾਲ ਦੋਹਾਂ ਸ਼੍ਰੇਣੀਆਂ ਦੀ ਸੌਦਾ ਸ਼ਕਤੀ ਦੀ ਪ੍ਰਵਾਹ ਕੀਤੀ ਹੈ, ਜਦੋਂ ਕਿ ਸੌਦੇ ਨਾਲ ਸੰਬੰਧਤ ਸ਼੍ਰੇਣੀਆਂ 'ਚ ਇਕ ਸ਼ਕਤੀਸ਼ਾਲੀ ਅਤੇ ਦੂਜੇ ਸ਼ਕਤੀਹੀਣ ਹੈ।..... ਸ਼ਕਤੀਸ਼ਾਲੀ ਸ਼ਕਤੀਹੀਣ ਸ਼੍ਰੇਣੀ ਨਾਲ ਧ੍ਰੋਹ ਕਰਦੀ ਹੈ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਲੋਕਤੰਤਰ ਦਾ ਆਜ਼ਾਦੀ ਸਿਧਾਂਤ ਖੋਖਲਾ ਹੋ ਕੇ ਰਹਿ ਗਿਆ ਹੈ ਤੇ ਇਸ ਲੋਕਤੰਤਰ ਨੇ ਪਛੜੇ ਹੋਏ ਅਨੁਸੂਚਿਤ ਅਤੇ ਲਿਤਾੜੇ ਹੋਏ ਲੋਕਾਂ ਦੀ ਗਰੀਬੀ ਵਿਚ ਲਗਾਤਾਰ ਵਾਧਾ ਕੀਤਾ ਹੈ।.... ਸੰਸਦੀ ਲੋਕਤੰਤਰ ਨੇ ਆਜ਼ਾਦੀ ਲਈ ਪਾਗਲਪਣ ਵਰਗਾ ਸ਼ੌਕ ਆਪਣੇ ਅੰਦਰ ਵਿਕਸਿਤ ਕਰ ਲਿਆ ਹੈ। ਪ੍ਰੰਤੂ ਇਸ ਨੇ ਜ਼ਰਾ ਜਿੰਨੀ ਵੀ ਥਾਂ ਆਪਣੀ ਵਿਚ 'ਸਮਾਨਤਾ' ਨੂੰ ਨਹੀਂ ਦਿੱਤੀ। ਇਸ ਨੇ ਸਮਾਨਤਾ ਦੀ ਮਹੱਤਤਾ ਨੂੰ ਸਵੀਕਾਰ ਹੀ ਨਹੀਂ ਕੀਤਾ ਤੇ ਨਾ ਹੀ ਇਸ ਨੇ ਸਮਾਨਤਾ ਅਤੇ ਆਜ਼ਾਦੀ ਵਿਚ ਕੋਈ ਸੰਤੁਲਨ ਰੱਖਿਆ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਇਹ (ਆਜ਼ਾਦੀ) ਸਮਾਨਤਾ ਨੂੰ ਨਿਗਲ ਗਈ ਹੈ ਤੇ ਲੋਕਤੰਤਰ ਇਕ ਸ਼ਕਤੀ ਜਾਂ ਧੌਂਸ ਦਾ ਨਾਂ ਬਣ ਕੇ ਰਹਿ ਗਿਆ ਹੈ।

ਲੋਕਤੰਤਰ ਸਮਾਨਤਾ ਦਾ ਦੂਜਾ ਨਾਂ ਹੈ। ਜੇ ਕਿਸੇ ਸਮਾਜ ਨੇ ਲੋਕਤੰਤਰ ਦੀ ਪ੍ਰਾਪਤੀ ਕਰਨੀ ਹੈ ਤਾਂ ਇਸ ਨੂੰ ਸਾਮਰਾਜ, ਅਮੀਰਸ਼ਾਹੀ, ਸਮਾਜਿਕ ਜ਼ੁਲਮ, ਵਗਾਰ, ਜਾਤੀ ਪ੍ਰਥਾ, ਧਾਰਮਿਕ, ਕੱਟੜਪੁਣਾ, ਗਰੀਬੀ, ਅਨਪੜ੍ਹਤਾ, ਬੇਰੁਜ਼ਗਾਰੀ ਅਤੇ ਦੁਰਵਿਹਾਰ ਵਰਗੇ ਭੈੜਾਂ ਨੂੰ ਮੁਕਾ ਕੇ ਸਰਬ ਸਾਂਝੇ ਆਰਥਿਕ ਭਾਈਚਾਰੇ ਦੀ ਸਥਾਪਨਾ ਕਰਨੀ ਪਵੇਗੀ। ਮੇਰੀ ਨਿੰਦਿਆ ਕਰਨ ਵਾਲੇ ਕਾਂਗਰਸੀ ਸਮਾਚਾਰ ਪੱਤਰ ਹਨ। ਕਾਂਗਰਸੀ ਪ੍ਰੈੱਸ ਨੇ ਕਦੇ ਮੇਰੇ ਤਰਕਾਂ ਦਾ ਉੱਤਰ ਨਹੀਂ ਦਿੱਤਾ। ਇਹ ਕੇਵਲ ਨਿੰਦਿਆ ਕਰਨਾ ਜਾਣਦੀ ਹੈ। ਗਾਲ ਕੱਢਣਾ ਹੀ ਇਸ ਦਾ ਕੰਮ ਹੈ। ਉਹ ਹਰ ਕੰਮ ਲਈ ਜੋ ਮੈਂ ਕਰਦਾ ਹਾਂ, ਮੈਨੂੰ ਬਦਨਾਮ ਕੀਤਾ ਜਾਂਦਾ ਹੈ, ਜੋ ਕੁਝ ਵੀ ਮੈਂ ਕਹਿੰਦਾ ਹਾਂ, ਇਹ ਉਸ ਨੂੰ ਤੋੜ-ਤਰੋੜ ਕੇ ਗਲਤ ਰੂਪ ਅਤੇ ਗਲਤ ਸ਼ਬਦਾਂ ਵਿਚ ਪੇਸ਼ ਕਰਦੇ ਹਨ। ਚਾਹੇ ਮੈਂ ਕੁਝ ਵੀ ਕਹਾਂ ਕਾਂਗਰਸੀ ਪੱਤਰਾਂ ਦਾ ਇਹ ਵੈਰ ਨਿੱਜੀ ਰੂਪ ਧਾਰਨ ਕਰ ਚੁੱਕਾ ਹੈ। .... ਕਾਂਗਰਸੀ ਸਮਾਚਾਰ ਪੱਤਰ ਜਿੰਨੀਆਂ ਬੁਰੀਆਂ ਅਤੇ ਗੰਦੀਆਂ ਗਾਲਾਂ ਮੈਨੂੰ ਦੇਣਾ ਚਾਹੁਣ, ਦਿਆ ਕਰਨ, ਪਰ ਮੈਂ ਆਪਣੇ ਕਰਤੱਵ ਦਾ ਪਾਲਣ ਕਰਨਾ ਹੈ।

ਇਹ ਵਿਚਾਰ ਉਸ ਵਿਅਕਤੀ ਦੇ ਵਿਚਾਰ ਹਨ ਜੋ ਕਦੇ ਕਿਸੇ ਸੱਤਾ-ਸ਼ਕਤੀ ਦਾ ਸੰਦ ਜਾਂ ਕਠਪੁਤਲੀ ਨਹੀਂ ਬਣਿਆ ਅਤੇ ਜੋ ਕਿਸੇ ਮਹਾਨਤਾ ਜਾਂ ਵੱਡਪਣ ਦਾ ਚਾਪਲੂਸ ਨਹੀਂ ਰਿਹਾ। ਇਹ ਵਿਚਾਰ ਇਕ ਅਜਿਹੇ ਪੁਰਸ਼ ਦੇ ਹਨ, ਜਿਸ ਦੇ ਲਗਪਗ ਸਾਰੇ ਸਰਵਜਨਕ ਯਤਨ ਗਰੀਬਾਂ ਅਤੇ ਦਲਿਤਾਂ ਦੀ ਆਜ਼ਾਦੀ ਵਾਸਤੇ ਇਕ ਨਿਰੰਤਰ ਸੰਘਰਸ਼ ਕਰ ਰਹੇ ਹਨ ਅਤੇ ਰਾਸ਼ਟਰ ਦੇ ਸਮਾਚਾਰ ਪੱਤਰਾਂ ਅਤੇ ਰਾਸ਼ਟਰੀ ਨੇਤਾਵਾਂ ਵੱਲੋਂ ਕੇਵਲ ਮੰਦਭਾਵਨਾ ਦੇ ਗਾਲਾਂ ਦੀ ਲਗਾਤਾਰ ਬੁਛਾੜ ਜਿਸ ਦਾ ਇਨਾਮ ਰਿਹਾ ਹੈ। ਜਾਤ-ਪਾਤ ਤੋੜਨ ਦਾ ਅਸਲੀ ਤਰੀਕਾ ਭਿੰਨ-ਭਿੰਨ ਜਾਤਾਂ ਦਾ ਸਹਿਭੋਜ ਕਰਨ ਜਾਂ ਭਿੰਨ-ਭਿੰਨ ਜਾਤੀਆਂ ਦਾ ਆਪਸੀ ਸ਼ਾਦੀਆਂ ਕਰਨਾ ਨਹੀਂ ਸਗੋਂ ਉਨ੍ਹਾਂ ਧਾਰਮਿਕ ਵਿਸ਼ਵਾਸਾਂ ਦਾ ਖਾਤਮਾ ਕ ਰਨਾ ਹੈ, ਜਿਨ੍ਹਾਂ ਉੱਤੇ ਜਾਤਪਾਤ ਦੀ ਨੀਂਹ ਟਿਕੀ ਹੈ।

ਸਮਾਜੀ ਅਤੇ ਧਾਰਮਿਕ ਸਮੱਸਿਆਵਾਂ ਦਾ ਰਾਜਸੀ ਵਿਧਾਨ ਦੇ ਨਾਲ ਸੰਬੰਧ ਹੈ।... ਰਾਜਸੀ ਕ੍ਰਾਂਤੀਆਂ ਦੀ ਅਗਵਾਈ ਸਦਾ ਸਮਾਜੀ ਅਤੇ ਧਾਰਮਿਕ ਕ੍ਰਾਂਤੀਆਂ ਕਰਦੀਆਂ ਹਨ।... ਬਾਬਾ ਸਾਹਿਬ ਦੀ ਹਰ ਇਕ ਗੱਲ ਇਸ ਤਰ੍ਹਾਂ ਸੱਚ ਹੈ ਜਿਵੇਂ ਸੱਚਾਈ ਆਪਣੇ ਵਿਚ ਵਿਚ ਇਕ ਸੱਚ ਹੈ। ਕਿਸੇ ਕੌਮ ਦੇ ਰਾਜਸੀ ਵਿਕਾਸ ਲਈ ਲੋਕਾਂ ਦੇ ਵਿਚਾਰਾਂ ਅਤੇ ਮਨ ਦੀ ਆਜ਼ਾਦੀ ਇਕ ਜ਼ਰੂਰੀ ਪਹਿਲੂ ਹੈ। ਕਿਸੇ ਵਿਅਕਤੀ ਦਾ ਸਮਾਜੀ ਦਰਜਾ ਆਪਣੇ ਆਪ ਵਿਚ ਵੀ ਕਈ ਵਾਰ ਤਾਕਤ ਅਤੇ ਹਕੂਮਤ ਦਾ ਸੋਮਾ ਬਣ ਜਾਂਦਾ ਹੈ।.... ਕਿਸੇ ਵਿਅਕਤੀ ਦਾ ਧਰਮ, ਸਮਾਜਿਕ ਦਰਜਾ ਅਤੇ ਜਾਇਦਾਦ ਸਾਰੇ ਹੀ ਤਾਕਤ ਅਤੇ ਹਕੂਮਤ ਦਾ ਸੋਮਾ ਹਨ। ਕਿਸੇ ਇਕ ਪੜਾਅ 'ਤੇ ਉਨ੍ਹਾਂ ਵਿਚੋਂ ਇਕ ਭਾਰੂ ਹੁੰਦਾ ਹੈ ਅਤੇ ਕਿਸੇ ਦੂਜੇ ਪੜਾਅ 'ਤੇ ਕੋਈ ਦੂਜਾ।

ਸਮਾਜਵਾਦੀ ਆਦਰਸ਼ ਵਿਚ ਵਿਸ਼ਵਾਸ ਹੈ ਕਿ ਭਿੰਨ-ਭਿੰਨ ਵਰਗਾਂ ਅਤੇ ਟੋਲਿਆਂ ਵਿਚਕਾਰ ਆਪਸੀ ਵਰਤਾਓ ਵਿਚ ਬਰਾਬਰੀ ਹੋਣੀ ਚਾਹੀਦੀ ਹੈ। ਮੇਰਾ ਵਿਚਾਰ ਹੈ ਕਿ ਇਸ ਸਮੱਸਿਆ ਅਤੇ ਦੂਜੀਆਂ ਸਮੱਸਿਆਵਾਂ ਦਾ ਕੇਵਲ ਸਮਾਜਵਾਦ ਜਾ ਊਚ-ਨੀਚ ਦੇ ਵਿਤਕਰੇ ਨੂੰ ਨਹੀਂ ਮੰਨਦੇ ? ਜੇ ਇਹ ਸੱਚ ਹੈ ਕਿ ਉਹ ਅਜਿਹੇ ਵਿਤਕਰੇ ਮੰਨਦੇ ਹਨ ਤਾਂ ਅਜਿਹੇ ਹੀ ਸੱਚਾ ਇਲਾਜ ਹੈ ਕੀ ਇਹ ਕਿਹਾ ਜਾ ਸਕਦਾ ਹੈ ਕਿ ਭਾਰਤ ਦੇ ਗਰੀਬ ਲੋਕ, ਜਾਤ, ਵਿਸ਼ਵਾਸ ਪ੍ਰੋਲੇਤਾਰੀ ਲੋਕਾਂ ਤੋਂ ਅਮੀਰ ਲੋਕਾਂ ਦੇ ਵਿਰੁੱਧ ਮੁਹਿੰਮ ਵਿਚ ਮੋਰਚੇ ਦੀ ਏਕਤਾ ਦੀ ਕੀ ਆਸ ਰੱਖੀ ਜਾ ਸਕਦੀ ਹੈ ? ਹਿੰਦੂ ਸਮਾਜ ਦੀ ਇਸ ਸਮਾਜ ਦੇ ਤੌਰ 'ਤੇ ਕੋਈ ਹੋਂਦ ਨਹੀਂ। ਇਹ ਕੇਵਲ ਜਾਤਾਂ ਦਾ ਇਕੱਠ ਹੈ। ਹਰ ਇਕ ਜਾਤ ਆਪਣੀ ਹੋਂਦ ਤੋਂ ਜਾਣੂ ਹੈ। ਆਪਣੀ ਇਸ ਹੋਂਦ ਨੂੰ ਜਿਉਂਦਾ ਰੱਖਣਾ ਹੀ ਉਸ ਲਈ ਸਭ ਕੁਝ ਹੈ। ਭਾਰਤੀ ਇਕ ਕੌਮ ਨਹੀਂ ਹਨ, ਸਗੋਂ ਇਹ ਕੇਵਲ ਲੋਕਾਂ ਦੀ ਇਕ ਬੇਸ਼ਕਲ ਭੀੜ ਹੈ।

... ਸਾਂਝੀ ਸਰਗਰਮੀ ਵਿਚ ਇਕ ਵਿਅਕਤੀ ਦਾ ਇਉਂ ਹਿੱਸੇਦਾਰ ਅਤੇ ਸਾਥੀ ਬਣਾਇਆ ਜਾਣਾ ਕਿ ਉਹ ਇਸ ਸਰਗਰਮੀ ਦੀ ਸਫਲਤਾ ਵਿਚ ਆਪਣੀ ਸਫਲਤਾ ਅਨੁਭਵ ਕਰੇ, ਇਸ ਦੀ ਅਸਫਲਤਾ ਵਿਚ ਆਪਣੀ ਅਸਫਲਤਾ। ਇਹ ਅਸਲੀ ਚੀਜ਼ ਹੈ ਜੋ ਇਨਸਾਨਾਂ ਨੂੰ ਆਪਸ ਵਿਚ ਗੰਢਦੀ ਹੈ ਅਤੇ ਉਨ੍ਹਾਂ ਨੂੰ ਇਕ ਸਮਾਜ ਬਣਾ ਦੇਂਦੀ ਹੈ। ਜਾਤ-ਪਾਤ ਸਿਸਟਮ ਸਾਂਝੀ ਸਰਗਰਮੀ ਨੂੰ ਰੋਕਦਾ ਹੈ ਅਤੇ ਸਾਂਝੀ ਸਰਗਰਮੀ ਨੂੰ ਰੋਕ ਕੇ ਇਸ ਨੇ ਹਿੰਦੂਆਂ ਨੂੰ ਇਕ ਅਜਿਹਾ ਸਮਾਜ ਬਣਨ ਤੋਂ ਰੋਕ ਦਿੱਤਾ ਹੈ, ਜਿਸ ਦਾ ਏਕਤਾ ਭਰਿਆ ਜੀਵਨ ਹੋਵੇ ਅਤੇ ਜਿਸ ਨੂੰ ਆਪਣੀ ਹਸਤੀ ਦਾ ਅਨੁਭਵ ਹੋਵੇ। ਇਕ ਹਿੰਦੂ ਦੀ ਜਨਤਾ ਤਾਂ ਕੇਵਲ ਉਸ ਦੀ ਜਾਤ ਦੇ ਲੋਕ ਹਨ। ਉਸ ਦੀ ਜ਼ਿੰਮੇਵਾਰੀ ਕੇਵਲ ਆਪਣੀ ਜਾਤ ਦੇ ਲੋਕਾਂ ਲਈ ਹੈ। ਉਸ ਦੀ ਵਫਾਦਾਰੀ ਕੇਵਲ ਆਪਣੀ ਜਾਤ ਤੱਕ ਹੀ ਸੀਮਿਤ ਹੈ। ਨੇਕੀ ਜਾਤ ਹੇਠ ਦੱਬ ਕੇ ਰਹਿ ਗਈ ਹੈ। ਮੇਰਾ ਆਦਰਸ਼ ਹੋਵੇਗਾ ਅਜਿਹਾ ਸਮਾਜ ਜਿਸ ਦੀ ਨੀਂਹ ਆਜ਼ਾਦੀ ਬਰਾਬਰੀ ਅਤੇ ਭਾਈਚਾਰਾ ਹੋਵੇ।

ਬ੍ਰਾਹਮਣ ਨੇ ਕਸ਼ੱਤਰੀ ਅਤੇ ਵੈਸ਼ ਦੀ ਚਾਪਲੂਸੀ ਕੀਤੀ ਅਤੇ ਦੋਹਾਂ ਨੂੰ ਇਸ ਲਈ ਜੀਣ ਦਿੱਤਾ ਤਾਂ ਜੋ ਉਸ ਦੀ ਮਿਹਨਤ ਉੱਤੇ ਆਪ ਆਰਾਮ ਨਾਲ ਜੀਅ ਸਕਣ, ਪਰ ਇਹ ਤਿੰਨੇ ਸ਼ੂਦਰ ਨੂੰ ਜ਼ਬਰਦਸਤੀ ਥੱਲੇ ਰੱਖਣ 'ਤੇ ਸਹਿਮਤ ਹਨ। ਉਸ ਨੂੰ ਧਨ ਇਕੱਠਾ ਕਰਨ ਦੀ ਆਗਿਆ ਨਹੀਂ ਸੀ ਤਾਂ ਜੋ ਉਹ ਕਿਤੇ ਤਿੰਨਾਂ ਵਰਣਾਂ ਤੋਂ ਆਜ਼ਾਦ ਨਾ ਹੋ ਜਾਵੇ। ਉਸ ਨੂੰ ਵਿਦਿਆ ਗ੍ਰਹਿਣ ਕਰਨਾ ਵਰਜਿਤ ਸੀ ਤਾਂ ਜੋ ਕਿਤੇ ਉਹ ਆਪਣੇ ਹਿਤਾਂ ਉਤੇ ਲਗਾਤਾਰ ਨਜ਼ਰ ਨਾ ਰੱਖੇ। ਉਸ ਨੂੰ ਹਥਿਆਰ ਰੱਖਣਾ ਵਰਜਿਤ ਸੀ ਤਾਂ ਜੋ ਉਸ ਦੇ ਕੋਲ ਇਨ੍ਹਾਂ ਤਿੰਨਾਂ ਵਰਣਾਂ ਦੇ ਵਿਰੁੱਧ ਬਗਾਵਤ ਕਰ ਦੇਣ ਦੇ ਸਾਧਨ ਨਾ ਹੋ ਜਾਣ। ਇਸ ਪ੍ਰਸ਼ਨ ਨੇ ਮੈਨੂੰ ਲਗਾਤਾਰ ਪ੍ਰੇਸ਼ਾਨ ਕੀਤਾ ਹੈ ਕਿ ਭਾਰਤ ਵਿਚ ਸਮਾਜੀ ਇਨਕਲਾਬ ਕਿਉਂ ਨਹੀਂ ਆਇਆ। ਉੱਤਰ ਹੈ.... ਕਿ ਚਤੁਰਵਰਣ ਦੇ ਇਸ ਮਨਹੂਸ ਸਿਸਟਮ ਦੇ ਕਾਰਨ ਹਿੰਦੂਆਂ ਦੀਆਂ ਹੇਠਲੀਆਂ ਸ਼੍ਰੇਣੀਆਂ ਹਿੰਸਕ ਕਾਰਵਾਈ ਦੇ ਮੁਕੰਮਲ ਅਯੋਗ ਬਣਾ ਦਿੱਤੀਆਂ ਗਈਆਂ। ਉਹ ਹਥਿਆਰ ਨਹੀਂ ਰੱਖ ਸਕਦੇ ਸਨ ਅਤੇ ਬਿਨਾਂ ਹਥਿਆਰਾਂ ਦੇ ਬਗਾਵਤ ਨਹੀਂ ਕਰ ਸਕਦੇ ਸਨ। ਉਹ ਸਾਰੇ ਹੀ ਹਲ ਚਲਾਉਣ ਵਾਲੇ ਜਾਂ ਇੰਜ ਕਹੋ ਕਿ ਹਲ ਚਲਾਉਣ ਵਾਲੇ ਬਣਨ ਲਈ ਬੇਵੱਸ ਲੋਕ ਸਨ। ਉਨ੍ਹਾਂ ਨੂੰ ਆਪਣੇ ਹਲਾਂ ਦੇ ਫਾਲਿਆਂ ਨੂੰ ਤਲਵਾਰਾਂ ਵਿਚ ਬਦਲਣ ਦਾ ਸਮਾਂ ਨਹੀਂ ਦਿੱਤਾ ਗਿਆ। ਉਨ੍ਹਾ ਦੇ ਕੋਲ ਸੰਗੀਨਾ ਨਹੀਂ ਸਨ, ਇਸ ਲਈ ਹੋਰ ਕੋਈ ਜੋ ਚਾਹੁੰਦਾ ਸੀ, ਉਨ੍ਹਾਂ ਉੱਤੇ ਬੈਠ ਸਕਦਾ ਸੀ ਅਤੇ ਬੈਠਿਆ। ਚਤੁਰਨਵਰਣ ਦੇ ਕਾਰਨ ਉਹ ਕੋਈ ਵਿੱਦਿਆ ਹਾਸਲ ਨਹੀਂ ਕਰ ਸਕਦੇ ਸਨ। ਉਹ ਆਪਣੇ ਛੁਟਕਾਰੇ ਦਾ ਰਾਹ ਸੋਚ ਅਤੇ ਲੱਭ ਨਹੀਂ ਸਕਦੇ ਸਨ। ਉਹ ਨੀਚ ਬਣੇ ਰਹਿਣ ਲਈ ਬੇਵੱਸ ਸਨ। ਇਸ ਵਿਚੋਂ ਨਿਕਲਣ ਦਾ ਰਾਹ ਨਾ ਮਿਲਣ ਕਰਕੇ ਅਤੇ ਬਚ ਨਿਕਲਣ ਦੇ ਸਾਧਨ ਨਾ ਹੋਣ

ਕਾਰਨ ਉਨ੍ਹਾਂ ਨੇ ਸਦੀਵੀ ਗੁਲਾਮੀ ਨਾਲ ਸਮਝੌਤਾ ਕਰ ਲਿਆ। ਇਸ ਸਦੀਵੀ ਗੁਲਾਮੀ ਨੂੰ ਉਨ੍ਹਾਂ ਨੇ ਆਪਣੀ ਅਜਿਹੀ ਕਿਸਮਤ ਮੰਨ ਲਿਆ, ਜਿਸ ਤੋਂ ਕੋਈ ਛੁਟਕਾਰਾ ਨਾ ਹੋਵੇ।

ਸਮਾਜੀ ਸ਼ਾਸਨ ਦਾ ਕੋਈ ਹੋਰ ਸਿਸਟਮ ਚਤੁਰ ਵਰਣ ਤੋਂ ਵਧ ਕੇ ਜਲੀਲ ਕਰਨ ਵਾਲਾ ਨਹੀਂ ਹੋ ਸਕਦਾ। ਇਹ ਉਹ ਸਿਸਟਮ ਹੈ ਜੋ ਲੋਕਾਂ ਨੂੰ ਮੁਰਦਾ ਬਣਾ ਕੇ ਕਿਸੇ ਲਾਭਵੰਦ ਅੰਦੋਲਨ ਦੇ ਅਯੋਗ ਬਣਾ ਦੇਂਦਾ ਹੈ।

ਹਿੰਦੂ ਦਾ ਜੀਵਨ ਇਕ ਲਗਾਤਾਰ ਹਾਰ ਦਾ ਜੀਵਨ ਹੈ। ਜਾਤ ਤਾਂ ਇਕ ਵਿਸ਼ਵਾਸ ਹੈ ਅਤੇ ਇਹ ਮਨ ਦੀ ਇਕ ਹਾਲਤ ਹੈ। ਇਸ ਲਈ ਜਾਤ ਦਾ ਮਲੀਆਮੇਟ ਕਰ ਦੇਣ ਦਾ ਅਰਥ ਇਕ ਦੇਹਧਾਰੀ ਰੁਕਾਵਟ ਦਾ ਖੁਰਾ ਖੋਜ ਮਿਟਾਉਣਾ ਨਹੀਂ। ਇਸ ਦਾ ਭਾਵ ਹੈ ਰਾਏ ਦੀ ਤਬਦੀਲੀ। ਦੁਸ਼ਮਣ ਉਹ ਲੋਕ ਨਹੀਂ ਜੋ ਜਾਤਪਾਤ ਨੂੰ ਮੰਨਦੇ ਹਨ। ਦੁਸ਼ਮਣ ਉਹ ਸ਼ਾਸਤਰ ਹਨ ਜੋ ਉਨ੍ਹਾਂ ਨੂੰ ਜਾਤਪਾਤ ਦਾ ਇਹ ਧਰਮ ਸਿਖਾਉਂਦੇ ਹਨ।... ਅਸਲੀ ਇਲਾਜ ਹੈ ਸ਼ਾਸਤਰਾਂ ਦੀ ਪਵਿੱਤਰਤਾ ਵਿਚ ਵਿਸ਼ਵਾਸ ਨੂੰ ਖਤਮ ਕਰਨਾ।... ਲੋਕ ਆਪਣਾ ਵਤੀਰਾ ਉਸ ਵੇਲੇ ਤੱਕ ਨਹੀਂ ਬਦਲਣਗੇ ਜਦੋਂ ਤੱਕ ਉਹ ਸ਼ਾਸਤਰਾਂ ਦੀ ਪਵਿੱਤਰਤਾ ਵਿਚ ਵਿਸ਼ਵਾਸ, ਜਿਨ੍ਹਾਂ ਉੱਤੇ ਕਿ ਉਨ੍ਹਾਂ ਦਾ ਵਤੀਰਾ ਅਧਾਰਤ ਹੈ, ਨੂੰ ਨਹੀਂ ਤਿਆਗਦੇ।

ਤੁਹਾਨੂੰ ਇਸ ਅਸੂਲ 'ਤੇ ਡਟ ਕੇ ਖੜ੍ਹਾ ਹੋਣਾ ਪਵੇਗਾ, ਜਿਸ 'ਤੇ ਭਗਵਾਨ ਬੁੱਧ ਡਟ ਕੇ ਖਲੋਤੇ ਸਨ। ਤੁਹਾਨੂੰ ਉਸ ਅਸੂਲ 'ਤੇ ਡਟ ਕੇ ਖੜ੍ਹੇ ਹੋਣਾ ਪਵੇਗਾ, ਜਿਸ 'ਤੇ ਗੁਰੂ ਨਾਨਕ ਡਟ ਕੇ ਖੜ੍ਹੋਤੇ ਸਨ। ਤੁਹਾਨੂੰ ਕੇਵਲ ਇਹੀ ਨਹੀਂ ਕਰਨਾ ਚਾਹੀਦਾ ਕਿ ਸ਼ਾਸਤਰਾਂ ਨੂੰ ਛੱਡ ਦਿੱਤਾ ਜਾਵੇ ਸਗੋਂ ਤੁਹਾਨੂੰ ਬੁੱਧ ਅਤੇ ਨਾਨਕ ਦੀ ਤਰ੍ਹਾਂ ਉਨ੍ਹਾਂ ਦੇ ਹੁਕਮਾਂ ਨੂੰ ਗਲਤ ਕਹਿਣਾ ਚਾਹੀਦਾ ਹੈ। ਹਿੰਦੂਆਂ ਨੂੰ ਇਹ ਦੱਸਣ ਦਾ ਤੁਹਾਡੇ ਵਿਚ ਹੌਸਲਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਵਿਚ ਖਰਾਬੀ ਉਨ੍ਹਾਂ ਦਾ ਉਹ ਧਰਮ ਹੈ, ਜਿਸ ਨੇ ਉਨ੍ਹਾਂ ਵਿਚ ਇਨ੍ਹਾਂ ਜਾਤਾਂ ਦੇ ਪਵਿੱਤਰ ਹੋਣ ਦਾ ਖਿਆਲ ਪੈਦਾ ਕਰ ਦਿੱਤਾ ਹੈ।

ਜਾਤ ਕੁਝ ਧਾਰਮਿਕ ਵਿਸ਼ਵਾਸਾਂ ਦੀ ਕੁਦਰਤੀ ਉਪਜ ਹੈ। ਇਨ੍ਹਾਂ ਵਿਸ਼ਵਾਸਾਂ ਨੂੰ ਅਜਿਹੇ ਸ਼ਾਸਤਰਾਂ ਦੀ ਹਮਾਇਤ ਪ੍ਰਾਪਤ ਹੈ, ਜਿਨ੍ਹਾਂ ਸੰਬੰਧੀ ਇਹ ਯਕੀਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਵਿਚ ਪ੍ਰਮਾਤਮਾ ਦੀ ਬਖਸ਼ੀ ਹੋਈ ਵਿਸ਼ੇਸ਼ ਰੌਸ਼ਨੀ ਵਾਲੇ ਰਿਸ਼ੀਆਂ ਨੇ ਹੁਕਮ ਲਿਖੇ ਹਨ ਅਤੇ ਇਹ ਰਿਸ਼ੀ ਜੋ ਕਿ ਚਮਤਕਾਰੀ ਬੁੱਧੀ ਦੇ ਮਾਲਕ ਸਨ, ਇਸ ਲਈ ਉਨ੍ਹਾਂ ਦੇ ਹੁਕਮਾਂ ਦੀ ਉਲੰਘਣਾ ਪਾਪ ਕੀਤੇ ਬਿਨਾਂ ਨਹੀਂ ਕੀਤੀ ਜਾ ਸਕਦੀ। ਜਾਤ ਦੀ ਨੀਂਹ ਰੱਬੀ ਮੰਨੀ ਜਾਂਦੀ ਹੈ, ਇਸ ਲਈ ਤੁਹਾਨੂੰ ਉਸ ਪਵਿੱਤਰਤਾ ਅਤੇ ਰੱਬੀਪਣ, ਜਿਸ ਦੇ ਵਿਚ ਜਾਤ ਲਪੇਟੀ ਹੋਈ ਹੈ, ਨੂੰ ਮਲੀਆਮੇਟ ਕਰ ਦੇਣਾ ਚਾਹੀਦਾ ਹੈ। ਆਖਰੀ ਨਿਚੋੜ ਵਿਚ ਇਸ ਦਾ ਅਰਥ ਹੈ ਕਿ ਤੁਹਾਨੂੰ ਸ਼ਾਸਤਰਾਂ ਅਤੇ ਵੇਦਾਂ ਦੀ ਪ੍ਰਮਾਣਿਕਤਾ ਨੂੰ ਮਲੀਆਮੇਟ ਕਰ ਦੇਣਾ ਚਾਹੀਦਾ ਹੈ। ਬੁੱਧੀਮਾਨ ਉਹ ਸ਼੍ਰੇਣੀ ਹੁੰਦੀ ਹੈ ਜੋ ਭਵਿੱਖ ਨੂੰ ਵੇਖ ਸਕਦੀ ਹੈ। ਇਹ ਟੋਲੀ ਹੈ ਜੋ ਨਸੀਹਤ ਦੇ ਸਕਦੀ ਹੈ।.... ਜੇ ਬੁੱਧੀਵਾਨ ਸ਼੍ਰੇਣੀ ਇਮਾਨਦਾਰ, ਸੁਤੰਤਰ ਅਤੇ ਬੇਗਰਜ ਹੋਵੇ ਤਾਂ ਉਸ ਦੀ ਆਰੰਭ ਕਰਨ ਦੀ ਸ਼ਕਤੀ ਉੱਤੇ ਅਤੇ ਨਾਜ਼ੁਕ ਸਮੇਂ ਉੱਤੇ ਠੀਕ ਅਗਵਾਈ ਕਰਨ 'ਤੇ ਭਰੋਸਾ ਕੀਤਾ ਜਾਂਦਾ ਹੈ। ਬੁੱਧੀਵਾਨੀ ਇਕ ਵਸੀਲਾ ਹੈ ਅਤੇ ਵਸੀਲੇ ਦੀ ਵਰਤੋਂ ਉਸ ਉਪਦੇਸ਼ ਉੱਤੇ ਨਿਰਭਰ ਹੈ, ਜੋ ਇਕ ਬੁੱਧੀਵਾਨ ਆਦਮੀ ਪ੍ਰਾਪਤ ਕਰਨਾ ਚਾਹੁੰਦਾ ਹੈ। ਭਾਰਤ ਦੀ ਬੁੱਧੀਵਾਨ ਸ਼੍ਰੇਣੀ ਬ੍ਰਾਹਮਣ ਜਾਤ ਦਾ ਦੂਜਾ ਨਾਂ ਹੈ।... ਬ੍ਰਾਹਮਣ ਹਿੰਦੂਆਂ ਦੀ ਬੁੱਧੀਵਾਨ ਸ਼੍ਰੇਣੀ ਹੈ।.... ਜਦੋਂ ਅਜਿਹੀ ਬੁੱਧੀਵਾਨ ਸ਼੍ਰੇਣੀ, ਜਿਸ ਦਾ ਹੱਥ ਵਿਚ ਬਾਕੀ ਮਨੁੱਖਤਾ ਹੋਵੇ, ਜਾਤਪਾਤ ਦੇ ਸੁਧਾਰ ਦੀ ਵਿਰੋਧੀ ਹੋਵੇ ਤਾਂ ਜਾਤਪਾਤ ਸਿਸਟਮ ਨੂੰ ਤੋੜਨ ਦੇ ਅੰਦੋਲਨ ਦੀ ਸਫਲਤਾ ਦੇ ਮੌਕੇ ਮੈਨੂੰ ਦੂਰ, ਬਹੁਤ ਦੂਰ, ਨਜ਼ਰ ਆਉਂਦੇ ਹਨ।

– ਹਰ ਇਕ ਜਾਤ ਆਪਣਾ ਫਖਰ ਅਤੇ ਆਪਣੀ ਤਸੱਲੀ ਇਸ ਗੱਲ ਵਿਚ ਲੱਭਦੀ ਹੈ ਕਿ ਜਾਤਾਂ ਦੇ ਦਰਜੇ ਵਿਚ ਇਹ ਹਰ ਕਿਸੇ ਹੋਰ ਜਾਤ ਤੋਂ ਉੱਪਰ ਹੈ। ਜਿੰਨਾ ਉੱਚਾ ਕਿਸੇ ਜਾਤ ਦਾ ਰੁਤਬਾ, ਓਨੀ ਹੀ ਇਸ ਦੇ ਅਧਿਕਾਰਾਂ ਦੀ ਵਧੇਰੇ ਸੰਖਿਆ। ਜਿੰਨਾ ਨੀਵਾਂ ਕਿਸੇ ਜਾਤ ਦਾ ਰੁਤਬਾ ਓਨਾ ਹੀ ਇਨ੍ਹਾਂ ਅਧਿਕਾਰਾਂ ਦੀ ਘੱਟ ਸੰਖਿਆ ਜਾਤਾਂ ਸਰਦਾਰੀ ਦੀ ਦਰਜਾਵਰ ਵਿਵਸਥਾ ਬਣਾਉਂਦੀਆਂ ਹਨ। ਉਨ੍ਹਾਂ ਵਿਚ ਕੋਈ ਉੱਚੀ ਹੈ ਅਤੇ ਕੋਈ ਨੀਵੀਂ। ਜੋ ਆਪਣੇ ਰੁਤਬੇ ਦੀ ਸਥਿਰਤਾ ਲਈ ਫਿਕਰਮੰਦ ਹਨ, ਉਹ ਜਾਣਦੀਆਂ ਹਨ ਕਿ ਜਾਤਾਂ ਦਾ ਆਮ ਖਾਤਮਾ ਕਰ ਦਿੱਤਾ ਗਿਆ ਤਾਂ ਉਨ੍ਹਾਂ ਵਿਚੋਂ ਕੁਝ ਦੇ ਵੱਕਾਰ ਅਤੇ ਸ਼ਕਤੀ ਨੂੰ ਦੂਜਿਆਂ ਨਾਲੋਂ ਵਧੇਰੇ ਹਾਨੀ ਪੁੱਜੇਗੀ। ਜਿਸ ਲਈ, ਫੌਜੀ ਢੰਗ ਵਰਤਦਿਆਂ, ਜਾਤਪਾਤ ਸਿਸਟਮ ਉੱਤੇ ਹਮਲਾ ਕਰਨ ਲਈ ਤੁਸੀਂ ਹਿੰਦੂਆਂ ਦੀ ਆਮ ਲਾਮਬੰਦੀ ਨਹੀਂ ਕਰ ਸਕਦੇ। ਹਿੰਦੂ ਜਿਸ ਨੂੰ ਧਰਮ ਕਹਿੰਦੇ ਹਨ, ਉਹ ਹੁਕਮ ਨਾਮਿਆਂ ਅਤੇ ਪਾਬੰਦੀਆਂ ਦੀ ਵੱਡੀ ਗਿਣਤੀ ਤੋਂ ਛੁੱਟ ਹੋਰ ਕੁਝ ਨਹੀਂ।... ਕਿਸੇ ਹਿੰਦੂ ਲਈ ਧਰਮ ਦੇ ਅਰਥ ਹੁਕਮਨਾਮੇ ਅਤੇ ਪਾਬੰਦੀਆਂ ਹਨ।.... ਹਿੰਦੂ ਜਿਸ ਵਸਤੂ ਨੂੰ ਧਰਮ ਕਹਿੰਦੇ ਹਨ ਅਤੇ ਮੈਂ ਕਹਿੰਦਾ ਹਾਂ ਕਿ ਇਸ ਪ੍ਰਕਾਰ ਦੇ ਧਰਮ ਦੀ ਤਬਾਹੀ ਲਈ ਕੰਮ ਕਰਨਾ ਕੋਈ ਅਪਵਿੱਤਰ ਗੱਲ ਨਹੀਂ ਹੈ।... ਜਿਸ ਕਾਨੂੰਨ ਨੂੰ ਧਰਮ ਦਾ ਗਲਤ ਨਾਂਅ ਦੇ ਕੇ ਗਲਤ ਬਿਆਨੀ ਕੀਤੀ ਗਈ ਹੈ, ਉਸ ਨੂੰ ਦੂਰ ਕਰਨ ਲਈ ਪੜ੍ਹਦੇ ਪਾੜ ਕੇ ਰੱਖ ਦੇਣਾ ਤੁਹਾਡਾ ਜ਼ਰੂਰੀ ਫਰਜ਼ ਹੈ।.... ਇਕ ਵਾਰ ਤੁਸੀਂ ਲੋਕਾਂ ਦੇ ਦਿਮਾਗ ਇਸ ਗਲਤ-ਫਹਿਮੀ ਤੋਂ ਸਾਫ ਕਰ ਦਿਓ ਅਤੇ ਉਨ੍ਹਾਂ ਨੂੰ ਇਹ ਸਮਝ ਸਕਣ ਦੇ ਯੋਗ ਬਣਾ ਦਿਓ ਕਿ ਜਿਹੜੀ ਚੀਜ਼ ਉਨ੍ਹਾਂ ਨੂੰ ਧਰਮ ਵਜੋਂ ਦੱਸੀ ਜਾਂਦੀ ਹੈ ਉਹ ਅਸਲ ਵਿਚ ਕਾਨੂੰਨ ਹੈ ਤਾਂ ਤੁਸੀਂ ਇਸ ਕਾਨੂੰਨ ਦੀ ਸੋਧ ਜਾਂ ਇਸ ਨੂੰ ਖਤਮ ਕਰਨ'ਤੇ ਜ਼ੋਰ ਦੇਣ ਦੀ ਸਥਿਤੀ ਵਿਚ ਹੋਵੋਗੇ।

ਜੀਵਨ ਦੀਆਂ ਕਦਰਾਂ-ਕੀਮਤਾਂ ਵਿਚ ਪੂਰਨ ਤਬਦੀਲੀ ਦੇ ਅਰਥ ਹਨ, ਜੀਵਨ ਦੇ ਬੁਨਿਆਦੀ ਵਿਚਾਰਾਂ ਵਿਚ ਪੂਰਨ ਤਬਦੀਲੀ। ਇਸ ਦੇ ਅਰਥ ਹਨ ਇਨਸਾਨਾਂ ਅਤੇ ਵਸਤਾਂ ਵੱਲ ਵਤੀਰੇ ਅਤੇ ਦ੍ਰਿਸ਼ਟੀਕੋਣ ਵਿਚ ਪੂਰਨ ਤਬਦੀਲੀ। ਇਸ ਦੇ ਅਰਥ ਹਨ ਧਰਮ ਪਰਿਵਰਤਨ, ਭਾਵ ਨਵਾਂ ਜੀਵਨ। ਪ੍ਰੰਤੂ ਕੀ ਨਵਾਂ ਜੀਵਨ ਅਜਿਹੇ ਸਰੀਰ ਵਿਚ ਦਾਖਲ ਹੋ ਸਕਦਾ ਹੈ ?.... ਇਸ ਤੋਂ ਪਹਿਲਾਂ ਕਿ ਕੋਈ ਨਵਾਂ ਸਰੀਰ ਹੋਂਦ ਵਿਚ ਆ ਸਕੇ ਅਤੇ ਇਸ ਵਿਚ ਨਵੀਂ ਜ਼ਿੰਦਗੀ ਦਾਖਲ ਹੋ ਸਕੇ, ਪਰਾਣੇ ਸਰੀਰ ਨੂੰ ਜ਼ਰੂਰ ਮਰਨਾ ਹੋਏਗਾ। ਇਸ ਤੋਂ ਪਹਿਲਾਂ ਕਿ ਨਵਾਂ ਆਪਣੀ ਜ਼ਿੰਦਗੀ ਪ੍ਰਦਾਨ ਕਰ ਸਕੇ ਅਤੇ ਨਵੀਂ ਧੜਕਣ ਪੈਦਾ ਕਰ ਸਕੇ, ਪੁਰਾਣੇ ਦਾ ਅਸਰਦਾਰ ਹੋਣਾ ਜ਼ਰੂਰ ਖਤਮ ਕਰਨਾ ਹੋਵੇਗਾ। ਇਹੋ ਹੀ ਮੇਰਾ ਮਤਲਬ ਜਦੋਂ ਮੈਂ ਕਿਹਾ ਸੀ ਕਿ ਤੁਹਾਨੂੰ ਸ਼ਾਸਤਰਾਂ ਦਾ ਧਰਮ ਤਬਾਹ ਕਰਨਾ ਹੋਵੇਗਾ।

ਵਰਣ ਜਾਂ ਜਾਤ ਉੱਤੇ ਅਧਾਰਤ ਸਮਾਜ ਇਕ ਅਜਿਹਾ ਸਮਾਜ ਹੈ ਜੋ ਗਲਤ ਸੰਬੰਧਾਂ ਉੱਤੇ ਟਿਕਿਆ ਹੈ। ਉਹ (ਹਿੰਦੂ) ਮਹਿਸੂਸ ਕਰਦੇ ਹਨ ਕਿ ਜੇ ਜਨਸਾਧਾਰਨ ਨੂੰ ਜਾਤਪਾਤ ਦੀ ਪ੍ਰਣਾਲੀ ਤੋਂ ਛੁਟਕਾਰਾ ਮਿਲ ਗਿਆ ਤਾਂ ਉਹ ਬ੍ਰਾਹਮਣ ਦੀ ਸ਼ਕਤੀ ਅਤੇ ਅਸਰ ਰਸੂਖ ਲਈ ਖਤਰਾ ਬਣ ਜਾਣਗੇ। ਇਸ ਬੁੱਧੀਮਾਨ ਸ਼੍ਰੇਣੀ, ਜੋ ਆਪਣੇ ਸੋਚ ਵਿਚਾਰ ਦੇ ਫਲ ਜਨ ਸਾਧਾਰਨ ਨੂੰ ਦੇਣ ਤੋਂ ਇਨਕਾਰੀ ਹੈ, ਦੀ ਬੇਈਮਾਨੀ ਇਕ ਸਭ ਤੋਂ ਸ਼ਰਮਨਾਕ ਘਟਨਾ ਹੈ। ਅਸੀਂ ਇਕ ਸ਼ਕਤੀ ਪ੍ਰਾਪਤ ਕਰ ਸਕਦੇ ਹਾਂ ਅਤੇ ਉਹ ਹੈ ਰਾਜਨੀਤਿਕ ਸ਼ਕਤੀ। ਇਹ ਸ਼ਕਤੀ ਸਾਨੂੰ ਜ਼ਰੂਰ ਪ੍ਰਾਪਤ ਕਰਨੀ ਚਾਹੀਦੀ ਹੈ। ਇਸ ਸ਼ਕਤੀ ਨਾਲ ਅਸੀਂ ਆਪਣੇ ਲੋਕਾਂ ਦੀ ਰੱਖਿਆ ਕਰ ਸਕਦੇ ਹਾਂ।

ਗੋਲਮੇਜ਼ ਕਾਨਫਰੰਸ ਵਿਚ ਮੈਂ ਪਹਿਲੀ ਵਾਰ ਇਹ ਸੁਆਲ ਪੁੱਛਿਆ, "ਆਜ਼ਾਦ ਭਰਾਤ ਵਿਚ ਸਾਡਾ ਕੀ ਬਣੇਗਾ ? ਸਵੈਰਾਜ ਵਿਚ ਸਾਡੀ ਸਥਿਤੀ ਕੀ ਹੋਵੇਗੀ ? ਕੀ ਸਾਡੀਆਂ ਸਜ਼ਾਵਾਂ ਖਤਮ ਹੋ ਜਾਣਗੀਆਂ ? ਕੀ ਸਾਡੇ ਬੱਚਿਆਂ ਨੂੰ ਸਿੱਖਿਆ ਦੀ ਸਹੂਲਤਾਂ ਮਿਲਣੀਆਂ ? ਕੀ ਸਾਡੇ ਲੋਕ ਆਜ਼ਾਦ ਭਾਰਤ ਵਿਚ ਆਜ਼ਾਦ ਸ਼ਹਿਰੀਆਂ ਵਾਂਗ ਰਹਿ ਸਕਣਗੇ ? ਕੀ ਸ਼ੋਸ਼ਣ ਅਤੇ ਦਬਾਅ ਖਤਮ ਹੋਣਗੇ ? ਕੀ ਸਾਡੀਆਂ ਔਰਤਾਂ ਦੀਆਂ ਇੱਜ਼ਤਾਂ ਸੁਰੱਖਿਅਤ ਹੋਣਗੀਆਂ ?... ਉਸ ਕਾਨਫਰੰਸ ਵਿਚ ਭਾਰਤ ਦੇ ਦੱਬੇ-ਕੁਚਲੇ ਲੋਕਾਂ ਦੀ ਹੱਕੀ ਮੰਗ ਦਾ ਮੇਰੇ ਦੇਸ ਵਾਸੀਆਂ ਨੇ ਪੱਖ ਨਹੀਂ ਪੂਰਿਆ। ਫਿਰ ਵੀ ਮੈਂ ਆਪਣੇ ਲੋਕਾਂ ਲਈ ਸਿਆਸੀ ਹੱਕ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ।".... ਏਨਾ ਕਹਿਣਾ ਹੀ ਕਾਫੀ ਹੈ ਕਿ ਗਾਂਧੀ ਜੀ ਨੇ ਮਰਨ ਵਰਤ ਸ਼ੁਰੂ ਕਰ ਦਿੱਤਾ ਤਾਂ ਕਿ ਸਾਥੋਂ ਉਹ ਸਿਆਸੀ ਹੱਕ ਖੋਹ ਲਿਆ ਜਾਵੇ, ਜੋ ਸਾਨੂੰ ਅੱਜ ਦੇ ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰ ਮਿਲਿਆ ਸੀ।... ਉਹ ਚਾਹੁੰਦੇ ਸਨ ਕਿ ਅਛੂਤ ਆਪਣੇ ਦਿਆਲੂ ਭਾਵ ਸਵਰਨ ਹਿੰਦੂਆਂ ਦੇ ਰਹਿਮ 'ਤੇ ਰਹਿਣ। ਕਾਂਗਰਸੀ ਅਤੇ ਭਲਾਮਾਣਸ ਇਹ ਦੋ ਪਰਪਸਰ ਵਿਰੋਧੀ ਸ਼ਬਦ, ਅੱਡ-ਅੱਡ ਇਕ-ਦੂਜੇ ਤੋਂ ਭਿੰਨ ਹਨ ਅਤੇ ਕਦੇ ਵੀ ਇਕ-ਦੂਜੇ ਨਾਲ ਸੰਬੰਧਤ ਨਹੀਂ ਹਨ। ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਕਾਂਗਰਸ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

*ਜੇ ਸਾਡੀ ਮਜ਼ਬੂਤ ਜਥੇਬੰਦੀ ਨਾ ਹੋਵੇਗੀ ਤਾਂ ਭਾਰਤੀ ਰਾਜਨੀਤੀ ਵਿਚ ਸਾਡੀ ਕੋਈ ਪੁੱਛਗਿੱਛ ਨਹੀਂ ਹੋਵੇਗੀ। ਅਛੂਤਾਂ ਦੀ ਜਥੇਬੰਦੀ ਤਾਂ ਹੀ ਮਜ਼ਬੂਤ ਹੋ ਸਕਦੀ ਹੈ ਜੇ ਉਹ ਸਾਰੇ ਇਕੱਠੇ ਹੋਣ। ਉਨ੍ਹਾਂ ਦੀਆਂ ਸਾਰੀਆਂ ਉਪ ਜਾਤੀਆਂ ਇਕੱਠੀਆਂ ਹੋਣ... ਇਹ ਜਥੇਬੰਦੀ ਅੱਜ ਹੀ ਬਣਾਉਣੀ ਚਾਹੀਦੀ ਹੈ, ਅੱਜ ਹੀ ਇਹ ਗੱਲ ਕੱਲ੍ਹ 'ਤੇ ਨਹੀਂ ਪਾਉਣੀ। ਜੇ ਸਾਡੀ ਜਥੇਬੰਦੀ ਮਜ਼ਬੂਤ ਪ੍ਰਭਾਵਸ਼ਾਲੀ ਅਤੇ ਪੱਕੇ ਪੈਰੀਂ ਨਾ ਹੋਵੇਗੀ ਤਾਂ ਅੱਜ ਤੋਂ ਦਸ ਸਾਲ ਬਾਅਦ ਸਾਨੂੰ ਮਨੂੰ ਸਿਮਰਤੀ ਦਾ ਰਾਜ ਰਹਿਣਾ ਅਤੇ ਸਵੀਕਾਰਨਾ ਪਵੇਗਾ।... ਜੇ ਅਸੀਂ ਸੰਤੁਸ਼ਟ ਹੋ ਕੇ ਬੈਠੇ ਰਹੇ ਤਾਂ ਅਜਿਹਾ ਸਮਾਂ ਆ ਸਕਦਾ ਹੈ ਜਦੋਂ ਬੇਘਰੇ ਹੋ ਕੇ ਏਧਰ-ਓਧਰ ਘੁੰਮਣੇ ਪਵੇ ਅਤੇ ਸਾਡੇ ਨਾਲ ਉਸੇ ਤਰ੍ਹਾਂ ਦਾ ਅਪਮਾਨ ਭਰਿਆ ਵਤੀਰਾ ਹੋਵੇ, ਉਸੇ ਤਰ੍ਹਾਂ ਸਜ਼ਾਵਾਂ ਦਿੱਤੀਆਂ ਜਾਣ ਤੇ ਸਾਨੂੰ ਬੇਪਨਾਹੇ ਬਣਾਇਆ ਜਾਵੇ ਜਿਵੇਂ ਕਿ ਵੈਦਿਕ ਕਾਲ ਤੋਂ ਸਾਡੇ ਨਾਲ ਹੁੰਦਾ ਆ ਰਿਹਾ ਹੈ।*

ਇਕ ਹਿੰਦੂ ਅਤੇ ਅਛੂਤ ਦਾ ਰਿਸ਼ਤਾ ਪੈਰ ਅਤੇ ਜੁੱਤੀ ਦੇ ਬਰਾਬਰ ਮੰਨਿਆ ਗਿਆ। ਜਿਸ ਤਰ੍ਹਾਂ ਅਸੀਂ ਆਪਣੇ ਘਰ ਅੰਦਰ ਦਾਖਲ ਹੁੰਦੇ ਆਪਣੀਆਂ ਜੁੱਤੀਆਂ ਬਾਹਰ ਹੀ ਉਤਾਰ ਦੇਂਦੇ ਹਾਂ, ਉਸ ਤਰ੍ਹਾਂ ਅਛੂਤਾਂ ਨੂੰ ਸਮਾਜ ਤੋਂ ਬਾਹਰ ਪਰ੍ਹਾਂ ਹੀ ਰੱਖਿਆ ਗਿਆ ਅਤੇ ਇਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਦੇ ਅਧਿਕਾਰ ਨਹੀਂ ਦਿੱਤੇ ਗਏ। ਵੀਹ ਸਾਲਾਂ ਤੱਕ ਮੈਂ ਮਹਾਤਮਾ ਗਾਂਧੀ ਦੇ ਖਿਲਾਫ ਲੜਿਆ। ਉਹ ਸਾਨੂੰ ਕੋਈ ਵੀ ਅਲੱਗ ਅਧਿਕਾਰ ਦੇਣ ਦੇ ਖਿਲਾਫ ਸੀ। ਬਹੁਤ ਸਾਲ ਸੰਘਰਸ਼ ਕਰਨ ਤੋਂ ਬਾਅਦ ਅਸੀਂ ਕੁਝ ਰਾਜਨੀਤਿਕ ਅਧਿਕਾਰ ਪ੍ਰਾਪਤ ਕੀਤੇ ਹਨ, ਜੋ ਸੰਵਿਧਾਨ ਵਿਚ ਅੰਕਿਤ ਹੋ ਚੱਕੇ ਹਨ। ਜੇ ਤੁਸੀਂ ਕਾਂਗਰਸੀ ਉਮੀਦਵਾਰਾਂ ਨੂੰ ਵੋਟਾਂ ਪਾਈਆਂ ਤਾਂ ਤੁਹਾਨੂੰ ਸਦਾ ਲਈ ਦੁਖੀ ਰਹਿਣਾ ਪਵੇਗਾ। ਹਰ ਪਾਰਟੀ ਕੋਲ ਸਮਤੀ ਜਾਂ ਧਨ ਹੋਣਾ ਜ਼ਰੂਰੀ ਹੈ। ਸਾਡੀ ਬਰਾਦਰੀ ਕੋਲ ਨਾ ਧਨ ਹੈ ਨਾ ਸ਼ਕਤੀ। ਅਸੀਂ ਪਿੰਡਾਂ ਵਿਚ ਘੱਟ ਗਿਣਤੀ ਵਿਚ ਹਾਂ ਅਤੇ ਉੱਚੀਆਂ ਜਾਤਾਂ ਦੇ ਰਹਿਮ 'ਤੇ ਜੀਅ ਰਹੇ ਹਾਂ। ਵਾਅਦੇ ਕਰਨੇ ਅਸਾਨ ਹਨ, ਪਰ ਉਨ੍ਹਾਂ ਨੂੰ ਪੂਰੇ ਕਰਨਾ ਬਹੁਤ ਔਖਾ ਹੈ। ਵਾਅਦੇ ਤਾਂ ਤੁਸੀਂ ਸੌ ਕਰ ਸਕਦੇ ਹੋ, ਪਰ ਮੈਨੀਫੈਸਟੋ ਵਾਅਦਿਆਂ ਦੀ ਲਿਸਟ ਹੀ ਨਹੀਂ ਹੋਣਾ ਚਾਹੀਦਾ। ਇਸ ਦੇ ਵਿਚ ਦੇਸ ਨੂੰ ਦਰਪੇਸ਼ ਸਮੱਸਿਆਵਾਂ 'ਤੇ ਚਰਚਾ ਅਤੇ ਉਨ੍ਹਾਂ ਨੂੰ ਹੱਲ ਦੇ ਤਰੀਕੇ ਹੋਣੇ ਚਾਹੀਦੇ ਹਨ।

ਇਸ ਦੇਸ ਵਿਚ ਵਜ਼ੀਰਾਂ ਵਰਗੀਆਂ ਉੱਚੀਆਂ ਸ਼ਖਸੀਅਤਾਂ ਖਿਲਾਫ ਦੋਸ਼ਾਂ ਦੀ ਖੁੱਲ੍ਹੀ ਜਾਂਚ ਪੜਤਾਲ ਤੋਂ ਬਿਨਾਂ ਚੰਗੀ ਸਰਕਾਰ ਸਥਾਪਤ ਨਹੀਂ ਹੋ ਸਕਦੀ। ਕਾਂਗਰਸੀ ਆਗੂ ਲੋਕਾਂ ਨੂੰ ਇਹ ਕਹਿੰਦੇ ਹਨ ਕਿ ਤੁਸੀਂ ਆਪਣੀਆਂ ਪਾਰਟੀਆਂ ਛੱਡ ਦਿਓ ਅਤੇ ਕਾਂਗਰਸ ਵਿਚ ਸ਼ਾਮਲ ਹੋ ਜਾਵੋ।... ਮੈਂ ਤੁਹਾਨੂੰ ਪੁੱਛਦਾ ਹਾਂ ਕਿ ਕੀ ਬਿੱਲੀ ਅਤੇ ਚੂਹਾ ਇਕੱਠੇ ਰਹਿ ਸਕਦੇ ਹਨ ? ਕੀ ਸੱਪ ਤੇ ਨਿਉਲਾ ਇਕੱਠੇ ਰਹਿ ਸਕਦੇ ਹਨ ?... ਇਹੀ ਹਾਲ ਇਨਸਾਨ ਦਾ ਹੈ। ਅਜਿਹੇ ਇਨਸਾਨ ਅਤੇ ਸ਼੍ਰੇਣੀਆਂ ਹਨ ਜਿਨ੍ਹਾਂ ਦੇ ਹਿਤ ਪ੍ਰਸਪਰ ਵਿਰੋਧੀ ਹਨ। ਕੀ ਇਕ ਬਾਣੀਆਂ ਅਤੇ ਕਿਸਾਨ ਸ਼ਾਂਤਮਈ ਢੰਗ ਨਾਲ ਰਹਿ ਸਕਦੇ ਹਨ ? ਬਾਣੀਆਂ ਕਿਸਾਨ ਦੀ ਜ਼ਮੀਨ ਹੜੱਪਣ ਦੀ ਟਿੱਲ ਤੱਕ ਕੋਸ਼ਿਸ਼ ਕਰਦਾ ਹੈ। ਇਹ ਹਾਲ ਬ੍ਰਾਹਮਣ ਅਤੇ ਅਛੂਤਾਂ ਦਾ ਬ੍ਰਾਹਮਣ ਹਮੇਸ਼ਾ ਅਛੂਤ ਨੂੰ ਥੱਲੇ ਰੱਖਣ ਦੀ ਕੋਸ਼ਿਸ਼ ਕਰਦਾ ਹੈ। ਉਹ ਧਿਆਨ ਰੱਖਦਾ ਹੈ ਕਿ ਅਛੂਤ ਨੂੰ ਕਿਤੇ ਇਨਸਾਨੀ ਹੱਕ ਨਾ ਮਿਲ ਜਾਣ।

ਇਸ ਲਈ ਜ਼ਰੂਰੀ ਹੈ ਕਿ ਦੱਬੇ-ਕੁਚਲੇ ਅਤੇ ਸ਼ੋਸ਼ਿਤ ਲੋਕਾਂ ਦੀ ਅਲੱਗ ਜਥੇਬੰਦੀ ਹੋਵੇ। ਇਸ ਤੋਂ ਬਿਨਾਂ ਇਹ ਲੋਕ ਬੁਰੀ ਤਰ੍ਹਾਂ ਤਬਾਹ ਹੋ ਜਾਣਗੇ। ਸੰਕਟ ਸਮੇਂ ਅਸੀਂ ਹਮੇਸ਼ਾ ਅਗਲੀਆਂ ਸਫਾਂ ਵਿਚ ਹੁੰਦੇ ਹਾਂ। ਅਸਲ ਵਿਚ ਅਸੀਂ ਹੀ ਹਾਂ ਜੋ ਕਿ ਆਪਣੇ ਦੇਸ਼ ਲਈ ਦੁੱਖ ਉਠਾਉਂਦੇ ਹਾਂ ਨਾ ਕਿ ਸਵਰਨ ਹਿੰਦੂ। ਉਹ ਤਾਂ ਦੇਸ ਲਈ ਲੋਕਾਂ ਦੀ ਕੀਮਤ 'ਤੇ ਆਪਣੇ-ਆਪ ਨੂੰ ਅਮੀਰ ਬਣਾਉਂਦੇ ਹਨ। ਜਦੋਂ ਵੀ ਫੌਜ ਵਿਚ ਭਰਤੀ ਹੋਣ ਦਾ ਸੁਆਲ ਉੱਠਦਾ ਹੈ, ਉਸ ਸਮੇਂ ਅਛੂਤ ਹੀ (ਦਲਿਤ ਸੋਸ਼ਿਤ ਸਮਾਜ) ਸਭ ਤੋਂ ਪਹਿਲਾਂ ਆਪਣੇ-ਆਪ ਨੂੰ ਪੇਸ਼ ਕਰਦੇ ਹਨ। ਸਵਰਨ ਹਿੰਦੂ ਸਿਰਫ ਆਪਣੇ ਆਪ ਨੂੰ ਅਮੀਰ ਬਣਾਉਣ ਲਈ ਭਾਰਤੀ ਕੈਂਪਾਂ ਦੇ ਲਾਗੇ ਦੁਕਾਨਾਂ ਖੋਲ੍ਹ ਲੈਂਦੇ ਹਨ। ਉਹ ਠੇਕੇ ਪ੍ਰਾਪਤ ਕਰਕੇ, ਚੋਰ ਬਾਜ਼ਾਰੀ ਨਾਲ ਗਰੀਬ ਲੋਕਾਂ ਦਾ ਖੂਨ ਚੂਸਦੇ ਹਨ।

ਮੌਜੂਦਾ ਸਵੈਰਾਜ ਉਨ੍ਹਾਂ ਦਾ (ਸਵਰਨਾਂ ਦਾ) ਸਵੈਰਾਜ ਹੈ। ਅਸੀਂ ਤਾਂ ਅਜੇ ਵੀ ਗੁਲਾਮ ਹਾਂ।... ਅਗਰ ਅਸੀਂ ਇਨਸਾਨੀ ਜੀਵਨ ਜਿਉਣਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਪੈਰਾਂ 'ਤੇ ਆਪ ਖਲੋਣਾ ਹੋਵੇਗਾ। 1942 ਵਿਚ ਮੈਂ ਐਗਜ਼ੈਕਟਿਵ ਕੌਂਸਲ ਦਾ ਮੈਂਬਰ ਸਾਂ.... ਮੈਂ

ਇਹ ਸੁਆਲ ਉਠਾਇਆ ਸੀ ਕਿ ਜੋ ਸਰਕਾਰ ਮੁਸਲਮਾਨਾਂ ਅਤੇ ਹਿੰਦੂਆਂ ਪ੍ਰਾਪਤੀ ਆਪਣਾ ਫਰਜ਼ ਸਵੀਕਾਰਦੀ ਹੈ ਕੀ ਉਸ ਦਾ ਅਨੁਸੂਚਿਤ ਜਾਤੀਆਂ ਪ੍ਰਤੀ ਕੋਈ ਫਰਜ਼ ਨਹੀਂ ? ਭਾਰਤ ਸਰਕਾਰ ਨੇ ਇਹ ਸਵੀਕਾਰ ਕੀਤਾ।... ਉਨ੍ਹਾਂ ਕੇਂਦਰੀ ਫੰਡ ਵਿਚੋਂ ਅਨੁਜਾਤੀਆਂ ਦੀਆਂ ਸਿੱਖਿਆ ਵਾਸਤੇ ਤਿੰਨ ਲੱਖ ਦੀ ਗ੍ਰਾਂਟ ਦੇ ਦਿੱਤੀ। ਇਹ ਪਹਿਲੀ ਵਾਰ ਹੈ (ਸੀ) ਕਿ ਸਭ ਤੋਂ ਨੀਵੇਂ ਲੋਕਾਂ ਨੂੰ ਉੱਚੀ ਸਿੱਖਿਆ ਲੈਣ ਲਈ ਵਿਦੇਸ਼ ਭੇਜਿਆ ਹੈ (ਸੀ)... ਸਿੱਟੇ ਵਜੋਂ ਅਨੁਜਾਤੀਆਂ ਦੇ 30 ਵਿਦਿਆਰਥੀਆਂ ਨੂੰ ਦਾਖਲਾ ਮਿਲ ਗਿਆ।.... 1946 ਵਿਚ ਕਾਂਗਰਸੀ ਰਾਜ ਦੇ ਸਿੱਖਿਆ ਮੰਤਰੀ ਬਣੇ (ਇੱਕ ਹਿੰਦੂਵਾਦੀ).... ਨੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਿਦੇਸ਼ਾਂ ਵਿਚ ਜਾਣ ਤੋਂ ਰੋਕ ਦਿੱਤਾ। ਸਭ ਪਛੜੀਆਂ ਜਾਤੀਆਂ ਗੁਲਾਮ ਕੌਮਾਂ ਹਨ, ਜਿਨ੍ਹਾਂ 'ਤੇ ਰਾਜ ਕੀਤਾ ਜਾ ਰਿਹਾ ਹੈ। ਉਨ੍ਹਾਂ ਨੂੰ ਕਿਸੇ ਖੇਤਰ ਵਿਚ ਕੋਈ ਅਧਿਕਾਰ ਨਹੀਂ।... ਉਨ੍ਹਾਂ ਦਾ ਪ੍ਰਸ਼ਾਸਨ ਵਿਚ ਹੱਥ ਨਹੀਂ। ਉਨ੍ਹਾਂ ਦਾ ਕਾਰਜ ਪਾਲਕਾ ਵਿਚ ਹੱਥ ਨਹੀਂ। ਸਾਰੇ ਪ੍ਰਸ਼ਾਸਨ ਉੱਤੇ ਉੱਚ ਜਾਤੀਆਂ ਨੇ ਪੂਰੀ ਤਰ੍ਹਾਂ ਕਬਜ਼ਾ ਕੀਤਾ ਹੋਇਆ ਹੈ।..... ਅਸੀਂ ਹਮੇਸ਼ਾ ਲਈ ਗੁਲਾਮ ਨਹੀਂ ਰਹਿਣਾ।

ਬਾਹਰ ਅੱਗ ਬਲ ਰਹੀ ਹੈ। ਉਹ ਸਹਿਜੇ ਹੀ ਅੰਦਰ ਆ ਸਕਦੀ ਹੈ। ਅਨੁਸੂਚਿਤ ਜਾਤੀਆਂ ਝੰਡਾ ਚੁੱਕ ਸਕਦੀਆਂ ਹਨ। ਤੁਹਾਨੂੰ ਤੇ ਤੁਹਾਡੇ ਸੰਵਿਧਾਨ ਨੂੰ ਰੋੜ ਦਿੱਤਾ ਜਾਵੇਗਾ ਤੇ ਕੁਝ ਵੀ ਨਹੀਂ ਬਚੇਗਾ। ਕਿਸੇ ਨਿਸ਼ਾਨੇ ਤੱਕ ਪਹੁੰਚਣ ਲਈ ਚੁਣਿਆ ਮਾਰਗ ਸੱਚਾ ਨਹੀਂ, ਜੇ ਉਹ ਨਿਸ਼ਾਨੇ ਵੱਲ ਲੈ ਜਾਣ ਦੀ ਬਜਾਏ ਸਾਨੂੰ ਜੰਗਲ ਵਿਚ ਪੁਹੰਚਾਂ ਦੇਂਦਾ ਹੈ ਜਾਂ ਉਸ 'ਤੇ ਚੱਲ ਕੇ ਅਸੀਂ ਅਰਾਜਕਤਾ ਵੱਲ ਪਹੁੰਚ ਜਾਂਦੇ ਹਾਂ ਤਾਂ ਉਸ ਮਾਰਗ 'ਤੇ ਚੱਲਣ ਦਾ ਕੀ ਲਾਭ ?... ਤੁਸੀਂ ਜਲਦਬਾਜ਼ੀ ਵਾਲੇ ਛੋਟੇ ਮਾਰਗ ਦੀ ਬਜਾਏ ਲੰਬੇ ਅਤੇ ਬਿਖੜੇ ਪੈਂਡੇ 'ਤੇ ਚੱਲਣ ਵਿਚ ਹੀ ਅਕਲਮੰਦੀ ਸਮਝੋਗੇ... ਜੀਵਨ ਵਿਚ ਜਲਦਬਾਜ਼ੀ ਹਮੇਸ਼ਾ ਖਤਰਨਾਕ ਹੁੰਦੀ ਹੈ। ਸਵੈਮਾਣ ਪੂਰਨ ਜੀਵਨ ਜਿਉਣਾ ਆਦਮੀ ਦਾ ਜਨਮ ਸਿੱਧ ਅਧਿਕਾਰ ਹੈ। ਇਸ ਉਦੇਸ਼ ਨੂੰ ਪ੍ਰਾਪਤ ਕਰਨ ਲਈ ਸਾਨੂੰ ਆਪਣੀ ਸਾਰੀ ਸ਼ਕਤੀ ਲਾਉਣੀ ਚਾਹੀਦੀ ਹੈ। ਅਸੀਂ ਇਸ ਨੂੰ ਪ੍ਰਾਪਤ ਕਰਨ ਵੱਡੇ ਤੋਂ ਵੱਡਾ ਬਲੀਦਾਨ ਦੇਣ ਲਈ ਤਿਆਰ ਹਾਂ, ਅਸੀਂ ਮਨੁੱਖੀ ਮਾਣ ਪ੍ਰਾਪਤ ਕਰਨ ਲਈ, ਮਨੁੱਖ ਦੀ ਅਣਖ ਹਾਸਲ ਕਰਨ ਲਈ ਜੁੜ ਰਹੇ ਹਾਂ, ਜੋ ਕਿ ਸਾਨੂੰ ਅੱਜ ਤੱਕ ਹਿੰਦੂਆਂ ਨੇ ਕਦੇ ਨਹੀਂ ਦਿੱਤੀ। ਅਸੀਂ ਆਪਣਾ ਜੀਵਨ ਪੂਰਾ ਅਤੇ ਸੰਪੂਰਨ ਬਣਾਉਣਾ ਚਾਹੁੰਦੇ ਹਾਂ।

ਬਹੁਤ ਦੁਖ ਦੀ ਗੱਲ ਹੈ ਕਿ ਅਸਮਾਨਤਾ ਅਤੇ ਅਨਿਆਂ ਪੂਰਨ ਵਿਚਾਰਧਾਰਾਵਾਂ 'ਤੇ ਆਧਾਰਿਤ ਹਿੰਦੂ ਧਰਮ ਉਤਸ਼ਾਹਤ ਪੈਦਾ ਨਹੀਂ ਹੋਣ ਦੇਂਦਾ। ਜਦੋਂ ਤੱਕ ਅਛੂਤ ਹਿੰਦੂ ਦੇ ਜੂਲੇ ਹੇਠ ਗੁਲਾਮ ਬਣੇ ਰਹਿਣਗੇ, ਜਦੋਂ ਤੱਕ ਉਹ ਇਸ ਗੈਰ ਇਨਸਾਨੀ ਧਰਮ ਨੂੰ ਮੰਨਦੇ ਰਹਿਣਗੇ। ਉਨ੍ਹਾਂ ਅੰਦਰ ਚੰਗੀ ਜ਼ਿੰਦਗੀ ਦੀ ਕੋਈ ਆਸ, ਕੋਈ ਉਮੰਗ ਤੇ ਕੋਈ ਉਤਸ਼ਾਹ ਪੈਦਾ ਨਹੀਂ ਹੋ ਸਕਦਾ। ਇਸ ਧਰਮ ਤੇ ਇਸ ਸਮਾਜਿਕ ਦਰਜਾਬੰਦੀ ਨੇ ਸਾਨੂੰ ਤਬਾਹ ਕਰ ਦਿੱਤਾ ਹੈ। ਪਰ ਇਹ ਤਬਾਹੀ ਏਥੇ ਰੁਕਣੀ ਨਹੀਂ। ਇਹ ਸਾਰੇ ਹਿੰਦੂਆਂ ਨੂੰ ਬਰਬਾਦ ਕਰੇਗੀ ਤੇ ਆਖਰ ਭਾਰਤ ਦੇਸ ਨੂੰ ਤਬਾਹ ਕਰੇਗੀ।

26 ਜਨਵਰੀ 1950 ਨੂੰ ਭਾਰਤ ਇਕ ਲੋਕਰਾਜ ਦੇਸ ਬਣ ਜਾਵੇਗਾ। ਇਸ ਦੀ ਅਸ਼ਾਂਤੀ ਦਾ ਕੀ ਹੋਵੇਗਾ ? ਕੀ ਆਜ਼ਾਦ ਰਹੇਗਾ ਜਾਂ ਦੁਬਾਰਾ ਗੁਲਾਮ ਹੋ ਜਾਵੇਗਾ ? ਮੈਨੂੰ ਇਹ ਗੱਲ ਬਹੁਤ ਦੁਖੀ ਕਰਦੀ ਹੈ ਕਿ ਭਾਰਤ ਦੀ ਆਜ਼ਾਦੀ ਇਕ ਵਾਰੀ ਖੋਹੀ ਜਾ ਸਕਦੀ ਹੈ। ਉਹ ਵੀ ਭਾਰਤੀਆਂ ਦੀ ਗੱਦਾਰੀ ਕਾਰਨ।.... ਕੀ ਇਤਿਹਾਸ ਆਪਣੇ ਆਪਨੂੰ ਦੁਹਰਾਏਗਾ ? ਮੈਂ ਦੇਖਦਾ ਹਾਂ ਕਿ ਜਾਤਪਾਤ ਅਤੇ ਧਰਮ ਦੇ ਰੂਪ ਵਿਚ ਪਹਿਲਾਂ ਤੋਂ ਚੱਲੇ ਆ ਰਹੇ ਦੁਸ਼ਮਣਾਂ ਦੇ ਇਲਾਵਾ ਸਾਡੇ ਦੇਸ ਵਿਚ ਵੱਖ-ਵੱਖ ਤੇ ਪਰਸਪਰ ਵਿਰੋਧੀ ਬਹੁਤ ਸਾਰੇ ਰਾਜਨੀਤਿਕ ਦਲ ਪੈਦਾ ਹੋ ਰਹੇ ਹਨ। ਕੀ ਭਾਰਤਵਾਸੀ ਆਪਣੇ ਧਰਮ ਅਤੇ ਰਾਜਨੀਤਿਕ ਵਿਚਾਰਾਂ ਨੂੰ ਦੇਸ ਤੋਂ ਉੱਚੇ ਸਮਝਣਗੇ, ਜਾਂ ਦੇਸ ਨੂੰ ਇਨ੍ਹਾਂ ਤੋਂ ਉੱਚਾ ਸਮਝਣਗੇ.. ਪਰ ਏਨਾ ਨਿਸ਼ਚਿਤ ਹੈ ਕਿ ਜੇ ਵੱਖ-ਵੱਖ ਦਲਾਂ ਨੇ ਆਪਣੇ ਰਾਜਨੀਤਿਕ ਵਿਚਾਰਾਂ ਨੂੰ ਦੇਸ ਤੋਂ ਉੱਚਾ ਮੰਨਿਆ ਤਾਂ ਦੇਸ ਦੁਬਾਰਾ ਅਤੇ ਸਦਾ ਲਈ ਆਪਣੀ ਆਜ਼ਾਦੀ ਗੁਆ ਬੈਠੇਗਾ।... ਦੇਸ ਦੀ ਆਜ਼ਾਦੀ ਰੱਖਿਆ ਲਈ ਸਾਨੂੰ ਆਪਣੇ ਖ਼ੂਨ ਦਾ ਆਖਰੀ ਕਤਰਾ ਤੱਕ ਡੋਲ੍ਹਣਾ ਹੋਵੇਗਾ।

26 ਜਨਵਰੀ 1950 ਨੂੰ ਭਾਰਤ ਇਕ ਲੋਕਤੰਤਰ ਦੇਸ ਹੋਵੇਗਾ। ਭਾਵ ਉਸ ਦਿਨ ਤੋਂ ਇੱਥੋਂ ਤੇ ਲੋਕਾਂ ਦੀ, ਲੋਕਾਂ ਦੇ ਲਈ ਅਤੇ ਲੋਕਾਂ ਰਾਹੀਂ ਬਣੀ ਸਰਕਾਰ ਹੋਵੇਗੀ। ਇਹੀ ਵਿਚਾਰ ਮੇਰੇ ਮਨ ਵਿਚ ਆਉਂਦਾ ਹੈ। ਏਥੋਂ ਦੇ ਲੋਕਤੰਤਰੀ ਸੰਵਿਧਾਨ ਦਾ ਕੀ ਬਣੇਗਾ ? ਕੀ ਭਾਰਤ ਉਸ ਨੂੰ ਬਣਾਈ ਰੱਖੇਗਾ ਜਾਂ ਗੁਆ ਦੇਵੇਗਾ ? ਇਸ ਚੀਜ਼ ਦਾ ਖਤਰਾ ਹੈ ਕਿ ਇਥੋਂ ਦੇ ਲੋਕਤੰਤਰ ਦੀ ਥਾਂ ਤਾਨਾਸ਼ਾਹੀ ਲੈ ਲਵੇਗੀ। ਸੰਭਵ ਹੈ ਇਹ ਨਵਾਂ ਜੰਮਿਆ ਲੋਕਤੰਤਰ ਆਪਣੇ ਆਪ ਨੂੰ ਬਣਾਈ ਰੱਖੇ ਜਾਂ ਦਰਅਸਲ ਵਿਚ ਤਾਨਾਸ਼ਾਹੀ ਰੂਪ ਧਾਰਨ ਕਰ ਲਵੇ। ਜੇ ਕਿਸੇ ਦਲ ਨੂੰ ਬਹੁਤ ਜ਼ਿਆਦਾ ਬਹੁਮਤ ਪ੍ਰਾਪਤ ਹੋ ਗਿਆ ਤਾਂ ਇਸ ਬਾਰੇ ਡਰ ਹੋਰ ਵੀ ਵਧ ਜਾਵੇਗਾ। ਸਾਨੂੰ ਆਪਣੇ ਰਾਜਨੀਤਿਕ ਲੋਕਤੰਰਰ ਨੂੰ ਸਮਾਜਿਕ ਲੋਕਤੰਤਰ ਵੀ ਬਣਾਉਣਾ ਚਾਹੀਦਾ ਹੈ। ਰਾਜਨੀਤਿਕ ਲੋਕਤੰਤਰ ਦੀ ਨੀਂਹ ਤਦ ਤੱਕ ਪੱਕੀ ਨਹੀਂ ਹੋ ਸਕਦੀ, ਜਦੋਂ ਤੀਕ ਇਸ ਦੀ ਨੀਂਹ ਵਿਚ ਸਮਾਜਿਕ ਲੋਕਤੰਤਰ ਨਾ ਹੋਵੇ ਸਮਾਜਿਕ ਲੋਕਤੰਤਰ ਕੀ ਹੈ ? ਇਹ ਅਜਿਹੀ ਜੀਵਨ ਵਿਵਸਥਾ ਹੈ ਜਿਸ ਵਿਚ ਸੁਤੰਤਰਤਾ, ਸਮਾਨਤਾ, ਭਾਈਚਾਰੇ ਨੂੰ ਜੀਵਨ ਦੇ ਸਿਧਾਂਤ ਮੰਨਿਆ ਜਾਂਦਾ ਹੈ।... ਸੁਤੰਤਰਤਾ ਨੂੰ ਸਮਾਨਤਾ ਤੋਂ, ਸਮਾਨਤਾ ਨੂੰ ਭਾਈਚਾਰੇ ਤੋਂ ਵੱਖਰਾ ਨਹੀਂ ਕੀਤਾ ਜਾ ਸਕਦਾ।

ਸਮਾਨਤਾ ਦੀ ਅਣਹੋਂਦ ਵਿਚ ਸੁਤੰਤਰਤਾ, ਬਹੁਮਤ, ਉੱਤੇ ਘੱਟ ਗਿਣਤੀ ਲੋਕਾਂ ਦਾ ਪ੍ਰਭੂਤਵ (ਪੂਰਨ ਅਧਿਕਾਰ) ਕਾਇਮ ਕਰ ਦੇਵੇਗੀ। ਸੁਤੰਤਰਤਾ ਦੀ ਅਣਹੋਂਦ ਵਿਚ ਸਮਾਨਤਾ, ਆਦਮੀ ਦੀ ਕੰਮ ਕਰਨ ਦੀ ਸ਼ਕਤੀ ਨਸ਼ਟ ਕਰ ਦੇਵੇਗੀ। ਭਾਈਚਾਰੇ ਦੀ ਅਣਹੋਂਦ ਵਿਚ ਸੁਤੰਤਰਤਾ ਅਤੇ ਸਮਾਨਤਾ ਸੁਭਾਵਿਕ ਰੂਪ ਵਿਚ ਚੱਲ ਨਹੀਂ ਸਕਣਗੀਆਂ।

26 ਜਨਵਰੀ 1950 ਨੂੰ ਅਸੀਂ ਆਪਸੀ ਵਿਰੋਧਾਂ ਨਾਲ ਭਰਪੂਰ ਜੀਵਨ ਵਿਚ ਕਦਮ ਰੱਖਾਂਗੇ। ਸਾਡੇ ਰਾਜਨੀਤਿਕ ਜੀਵਨ ਵਿਚ ਸਮਾਨਤਾ ਹੋਵੇਗੀ, ਪਰ ਸਮਾਜਿਕ ਅਤੇ ਆਰਥਿਕ ਜੀਵਨ ਵਿਚ ਅਸਮਾਨਤਾ। ਰਾਜਨੀਤੀ ਵਿਚ ਸ ਾਡਾ ਸਿਧਾਂਤ ਹੋਵੇਗਾ, ਇਕ ਆਦਮੀ ਦੀ ਇਕ ਵੋਟ, ਇਕ ਮੁੱਲ ਪਰ ਸਾਡੇ ਸਮਾਜ ਅਤੇ ਆਰਥਿਕ ਜੀਵਨ ਵਿਚ ਸਾਡੀ ਸਮਾਜਿਕ ਅਤੇ ਆਰਥਿਕ ਰਚਨਾ ਕਾਰਨ, 'ਇਕ ਆਦਮੀ ਇਕ ਮੁੱਲ' ਦੇ ਸਿਧਾਂਤ ਨੂੰ ਨਕਾਰਿਆ ਜਾਵੇਗਾ। ਭਾਰਤੀ ਸਮਾਜ ਵਿਚ ਦੋ ਚੀਜ਼ਾਂ ਦੀ ਪੂਰੀ ਤਰ੍ਹਾਂ ਕਮੀਂ ਹੈ। ਇਨ੍ਹਾਂ ਵਿਚੋਂ

ਇਕ ਸਮਾਨਤਾ ਹੈ ਦੂਜੀ ਚੀਜ਼ ਜੋ ਭਾਰਤੀ ਸਮਾਜ ਵਿਚ ਨਹੀਂ ਹੈ, ਉਹ ਹੈ ਭਾਈਚਾਰਾ।

ਮੇਰਾ ਖਿਆਲ ਹੈ ਕਿ ਇਹ ਵਿਸ਼ਵਾਸ ਕਰਨਾ ਕਿ ਅਸੀਂ ਇਕ ਰਾਸ਼ਟਰ ਹਾਂ, ਇਕ ਬਹੁਤ ਵੱਡਾ ਵਹਿਮ ਪਾਲਣ ਵਾਂਗ ਹੈ। ਹਜ਼ਾਰਾਂ ਜਾਤਾਂ ਵਿਚ ਵੰਡੇ ਹੋਏ ਲੋਕ ਇਕ ਰਾਸ਼ਟਰ ਕਿਵੇ ਹੋ ਸਕਦੇ ਹਨ ?.... ਭਾਰਤ ਵਿਚ ਜਾਤਪਾਤ ਹੈ। ਇਹਜਾਤੀਆਂ ਰਾਸ਼ਟਰ ਵਿਰੋਧੀ ਚੀਜ਼ ਹਨ।.... ਭਾਈਚਾਰਾ ਉਦੋਂ ਹੀ ਹੋ ਸਕਦਾ ਹੈ, ਜਦੋਂ ਇਕ ਰਾਸ਼ਟਰ ਹੋਈਏ। ਭਾਈਚਾਰੇ ਤੋਂ ਬਿਨਾਂ ਸਮਾਨਤਾ ਤੇ ਸੁਤੰਤਰਤਾ ਮਜ਼ਾਕ ਬਣ ਕੇ ਰਹਿ ਜਾਣਗੀਆਂ। ਦੇਸ ਵਿਚ ਕਾਫੀ ਦੇਰ ਤੋਂ ਰਾਜਨੀਤਿਕ ਸੱਤਾ 'ਤੇ ਥੋੜ੍ਹੇ ਜਿਹੇ ਲੋਕਾਂ ਦਾ ਕਬਜ਼ਾ ਰਿਹਾ ਹੈ ਅਤੇ ਬਾਕੀ ਬਹੁਜਨ (ਬਹੁ ਸੰਖਿਅਕ) ਲੋਕਾਂ ਨੂੰ ਭਾਰ ਢੋਣ ਵਾਲੇ ਜਾਨਵਰ ਅਤੇ ਸ਼ਿਕਾਰੀ ਪੰਛੀ ਸਮਝਿਆ ਗਿਆ ਹੈ।

ਇਹ ਦੱਬੇ-ਕੁਚਲੇ ਦੂਜਿਆਂ ਦੇ ਸ਼ਾਸ਼ਨ ਤੋਂ ਤੰਗ ਆ ਗਏ ਹਨ ਅਤੇ ਸਵੈ ਸ਼ਾਸਨ ਲਈ ਬੇਚੈਨ ਹਨ। ਜੇ ਤੁਸੀਂ ਮੈਨੂੰ ਕਹਿਣ ਦੀ ਆਗਿਆ ਦਿਓ, ਇਹ ਵਿਚਾਰ ਅਜਿਹੇ ਆਦਮੀ ਦੇ ਹਨ ਜੋ ਨਾ ਤਾਂ ਸੱਤਾ ਦਾ ਹਥਿਆਰ ਬਣਿਆ ਹੈ ਤੇ ਨਾ ਵੱਡੇ ਲੋਕਾਂ ਸਦਾ ਚਾਪਲੂਸ। ਇਹ ਉਹ ਆਦਮੀ ਦੇ ਸ਼ਬਦ ਹਨ, ਜਿਸ ਦਾ ਸਾਰਾ ਜੀਵਨ ਦੱਬੇ-ਕੁਚਲੇ ਲੋਕਾਂ ਦੀ ਆਜ਼ਾਦੀ ਵਾਸਤੇ ਲਗਾਤਾਰ ਸੰਘਰਸ਼ ਕਰਦਿਆਂ ਬੀਤਿਆ ਹੈ ਅਤੇ ਇਸ ਦੇ ਬਦਲੇ ਵਿਚ ਜਿਸ ਨੂੰ ਦੇਸ ਭਰ ਦੀਆਂ ਅਖ਼ਬਾਰਾਂ ਅਤੇ ਨੇਤਾਵਾਂ ਨੇ ਸਦਾ ਗਾਲ੍ਹਾਂ ਹੀ ਕੱਢੀਆਂ ਹਨ ਅਤੇ ਝੂਠੇ ਦੋਸ਼ ਲਗਾਏ ਹਨ। ਇਸ ਸਭ ਦਾ ਕਾਰਨ ਇਹ ਰਿਹਾ ਹੈ ਕਿ ਮੈਂ ਦੱਬੇ-ਕੁਚਲੇ ਲੋਕਾਂ ਨੂੰ ਬਚਾਉਣ ਅਤੇ ਕੁਚਲਣ ਵਾਲੇ ਲੋਕਾਂ ਦੇ ਸ਼ੋਨੇ ਨਾਲ ਮੁਕਤ ਕਰਨ ਅਤੇ ਗਰੀਬਾਂ ਨੂੰ ਅਮੀਰਾਂ ਦੇ ਪੈਸੇ ਨਾਲ ਉੱਚਾ ਉਠਾਉਣ ਦੇ ਚਮਤਕਾਰ, ਮੈਂ ਇਸ ਨੂੰ ਛਲ-ਕਪਟ ਹੀ ਕਹਾਂਗਾ, ਕਰਨ ਵਿਚ, ਉਨ੍ਹਾਂ (ਵੱਡਿਆਂ) ਦੇ ਸਾਥ ਮਿਲ ਕੇ ਚੱਲਣ ਲਈ ਤਿਆਰ ਨਹੀਂ ਸਾਂ। ਏਕਤਾ ਨਾਲ ਸਾਹਸ ਪੈਦਾ ਹੁੰਦਾ ਹੈ। ਸਾਹਸ ਨਾਲ ਅੰਦੋਲਨ ਛੇੜੇ ਜਾਂਦੇ ਹਨ ਅਤੇ ਉਨ੍ਹਾਂ ਨਾਲ ਕੁਝ ਪ੍ਰਾਪਤ ਹੁੰਦਾ ਹੈ।

ਦੇਸ ਵਿਚ ਸਭ ਤੋਂ ਵੱਡਾ ਅਨਰਥ ਗੀਤਾ ਨੇ ਕੀਤਾ ਹੈ। ਇਸ ਦਾ ਸਿਧਾਂਤ ਬਹੁਜਨ ਦੇ ਹਿਤਾਂ ਵਿਰੁੱਧ ਹੈ। ਬਹੁਜਨ ਨੂੰ ਹਨ੍ਹੇਰੇ ਵਿਚ ਰੱਖ ਕੇ ਆਪਣੇ ਸਵਾਰਥ ਨੂੰ ਸਿੱਧ ਕ ਰਨ ਦਾ ਉਦੇਸ਼ ਇਸ ਗ੍ਰੰਥ ਵਿਚ ਹੈ। ਗੀਤਾ ਨੇ ਵਰਣ ਵਿਵਸਥਾ ਦੇ ਸਿਧਾਂਤ ਨੂੰ ਲੰਬੀ ਉਮਰ ਪ੍ਰਦਾਨ ਕੀਤੀ। *ਬਹੁਤੀ ਗਿਣਤੀ ਵਿਚ ਹਿੰਦੂ ਧਰਮ ਗ੍ਰੰਥ ਜੰਗੀ ਪੁਸਤਕਾਂ ਹਨ।*ਕੇਵਲ ਸਵੈਰਾਜ ਦੇ ਸੰਵਿਧਾਨ ਅਧੀਨ ਹੀ ਅਸਾਨੂੰ ਰਾਜ ਸੱਤਾ ਪ੍ਰਾਪਤ ਕਰਨ ਦਾ ਮੌਕਾ ਮਿਲ ਸਕਦਾ ਹੈ। ਸਵੈਰਾਜ ਤੋਂ ਬਿਨਾਂ ਅਸੀਂ ਆਪਣੇ ਲੋਕਾਂ ਨੂੰ ਮੁਕਤ ਨਹੀਂ ਕਰ ਸਕਦੇ। ਭਾਰਤ ਵਿਚ ਨੌਕਰਸ਼ਾਹੀ ਦੀ ਜਗ੍ਹਾ ਜਨਤਾ ਦੁਆਰਾ ਅਤੇ ਜਨਤਾ ਵਾਸਤੇ ਸਰਕਾਰ ਸਥਾਪਤ ਕੀਤੀ ਜਾਵੇ। ਉਦਯੋਗ ਵਿਚ ਸ਼ਾਂਤੀ ਵਾਸਤੇ ਮਜ਼ਦੂਰ ਨੂੰ ਮਾਲਕ ਦੀਆਂ ਜੰਜ਼ੀਰਾਂ ਨਾਲ ਨਹੀਂ ਬੰਨ੍ਹਿਆ ਜਾ ਸਕਦਾ।... ਮੈਂ ਕੇਵਲ ਸ਼ਾਂਤੀ ਚਾਹੁੰਦਾ ਹਾਂ, ਪਰ ਜਿਸ ਤਰ੍ਹਾਂ ਦੀ ਸ਼ਾਂਤੀ ਬਣਾਉਣ ਰੱਖਣ ਲਈ ਸਾਨੂੰ ਕਿਹਾ ਜਾਂਦਾ ਹੈ, ਅਸੀਂ ਕ ਦੇ ਵੀ ਨਹੀਂ ਚਾਹੁੰਦੇ। ਇਹ ਤਾਂ ਉਨ੍ਹਾਂ ਲੋਕਾਂ ਦੀ ਸ਼ਾਂਤੀ ਹੈ, ਜਿਨ੍ਹਾਂ ਦੇ ਪੇਟ ਭਰੇ ਹੋਏ ਹਨ, ਜਿਨ੍ਹਾਂ ਦੇ ਬਟਨ ਉਨ੍ਹਾਂ ਦੇ ਤੌਂਦਾਂ ਨੂੰ ਛੂੰਹਦੇ ਹਨ। ਸਾਨੂੰ ਅਜਿਹੀ ਸ਼ਾਂਤੀ ਨਹੀਂ ਚਾਹੀਦੀ।

ਮੇਰਾ ਸੰਦੇਸ਼ ਹੈ ਸੰਘਰਸ਼ ਕਰੋ, ਹੋਰ ਜ਼ਿਆਦਾ ਸੰਘਰਸ਼ ਕਰੋ। ਬਲੀਦਾਨ ਦਿਉ, ਹੋਰ ਜ਼ਿਆਦਾ ਬਲੀਦਾਨ ਦਿਓ, ਸੰਘਰਸ਼ ਹੋਰ ਜ਼ਿਆਦਾ ਸੰਘਰਸ਼। ਬਲੀਦਾਨ ਅਤੇ ਦੁਖਾਂ ਦੀ ਗਿਣਤੀ ਵੱਲ ਧਿਆਨ ਕੀਤੇ ਬਿਨਾਂ ਹੋਇਆ ਸੰਘਰਸ਼ ਮੁਕਤੀ ਮਾਰਗ ਹੈ, ਹੋਰ ਕੋਈ ਚਾਰਾ ਨਹੀਂ। ਅਛੂਤਾਂ ਨੂੰ ਸਮੂਹਿਕ ਤੌਰ 'ਤੇ ਆਪਣੀ ਉੱਨਤੀ ਵਾਸਤੇ ਅਤੇ ਅੱਤਿਆਚਾਰਾਂ ਦਾ ਮੁਕਾਬਲਾ ਕਰਨ ਵਾਸਤੇ ਸਮੂਹਿਕ ਤੌਰ 'ਤੇ ਤਮੰਨਾ (ਚਾਹਤ) ਵਿਕਸਿਤ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਇਸ ਕੰਮ ਦੀ ਮਹਾਨਤਾ ਵਿਚ ਵਿਸ਼ਵਾਸ ਰੱਖਣਾ ਚਾਹੀਦਾ ਹੈ ਅਤੇ ਇਸ ਨੂੰ ਪੂਰਾ ਕਰਨ ਲਈ ਸਾਂਝਾ ਇਰਾਦਾ ਵਿਕਸਿਤ ਕਰਨਾ ਚਾਹੀਦਾ ਹੈ।

*ਉਹ ਲੋਕ ਬਹੁਤ ਅੱਛੇ ਹਨ ਜੋ ਆਪਣੇ ਸਾਥੀਆਂ ਨੂੰ ਉੱਚਾ ਉਠਾਉਣ ਦਾ ਕਰਤੱਵ ਨਿਭਾਉਣ ਲਈ ਜਿੰਦਾ ਹਨ। ਉਹ ਲੋਕ ਬਹੁਤ ਅੱਛੇ ਹਨ ਜੋ ਗੁਲਾਮੀ ਨੂੰ ਖਤਮ ਕਰਨ ਵਾਲੇ ਸੰਘਰਸ਼ ਵਿਚ ਆਪਣਾ ਸਮਾਂ ਦੇਂਦੇ ਹਨ। ਆਪਣੀ ਸਾਰੀ ਸ਼ਕਤੀ ਲਗਾਉਂਦੇ ਹਨ। ਉਹ ਲੋਕ ਬਹੁਤ ਅੱਛੇ ਹਨ, ਜੋ ਇਹ ਪ੍ਰਣ ਕਰਕੇ ਚੱਲਦੇ ਹਨ ਕਿ ਚਾਹੇ ਸੁਖ ਆਏ ਚਾਹੇ ਦੁਖ, ਚਾਹੇ ਭੁੱਖ ਹੋਵੇ ਚਾਹੇ ਭੂਫਾਨ, ਚਾਹੇ ਮਾਨ ਹੋਏ ਚਾਹੇ ਅਪਮਾਨ, ਅਸੀਂ ਤਦ ਤੱਕ ਨਹੀਂ ਰੁਕਾਂਗੇ ਜਦੋਂ ਤੱਕ ਅਛੂਤ ਪੂਰੀ ਤਰ੍ਹਾਂ ਇਨਸਾਨ ਦੇ ਦਰਜੇ ਨੂੰ ਪ੍ਰਾਪਤ ਨਹੀਂ ਕਰ ਲੈਂਦਾ।* ਸੁਤੰਤਰਤਾ ਹੋਣੀ ਚਾਹੀਦੀ ਹੈ ਤਾਂ ਕਿ ਮਾਨਵੀ ਸ਼ਕਤੀਆਂ ਦਾ ਪ੍ਰਭਾਵਕਾਰੀ ਅਤੇ ਉਚਿਤ ਪ੍ਰਯੋਗ ਹੋ ਸਕੇ।

ਭਾਈਚਾਰੇ ਦਾ ਅਰਥ ਹੈ ਸਾਰੇ ਲੋਕਾਂ ਦੇ ਆਪਸੀ ਸੰਬੰਧ ਅਜਿਹੇ ਹੋਣ ਜਿਵੇਂ ਕਿ ਇਕ ਪਰਵਾਰ ਦੇ ਮੈਂਬਰਾਂ ਦੇ ਹੁੰਦੇ ਹਨ। ਸਮਾਜ ਵਿਅਕਤੀਆਂ ਦਾ ਆਪਸ ਵਿਚ ਮੇਲ ਮਿਲਾਪ ਹੋਵੇ। ਇਹ ਭਾਈਚਾਰਾ ਹੀ ਲੋਕਤੰਤਰ ਹੈ, ਲੋਕਤੰਤਰ ਦਾ ਅਰਥ ਹੈ, ਆਪਣੇ ਸਾਥੀਆਂ ਪ੍ਰਤੀ ਆਦਰ ਅਤੇ ਸਨਮਾਨ ਭਰਿਆ ਵਤੀਰਾ। ਸੰਕਟ ਦਾ ਸਾਹਮਣਾ ਨਵੇਂ ਰਸਤੇ ਦੀ ਖੋਜ ਨਾਲ ਹੀ ਹੋ ਸਕਦਾ ਹੈ। ਜਿੱਥੇ ਨਵਾਂ ਰਸਤਾ ਨਹੀਂ ਖੋਜਿਆ ਜਾਂਦਾ, ਉੱਥੇ ਸਮਾਜ ਦਾ ਪਤਨ ਹੋ ਜਾਂਦਾ ਹੈ।... ਸਮਾਂ ਸੰਭਵ ਨਵੇਂ ਰਸਤੇ ਸੁਝਾਅ ਦੇਂਦਾ ਹੈ। ਪ੍ਰੰਤੂ ਉਸ ਨਵੇਂ ਅਤੇ ਸਹੀ ਰਸਤੇ 'ਤੇ ਚੱਲਣਾ ਸਮੇਂ ਨਾਲ ਮਾਨਵ ਦੀ ਵੀ ਭੂਮਿਕਾ ਹੈ।

*ਮੰਨਿਆ, ਮੈਂ ਅੱਤਿਆਚਾਰ, ਆਡੰਬਰ ਅਤੇ ਪਾਖੰਡ ਨੂੰ ਘ੍ਰਿਣਾ ਕਰਦਾ ਹਾਂ। ਜਿਹੜਾ ਜੋ ਵੀ ਇਨ੍ਹਾਂ ਵਿਚੋਂ ਕਿਸੇ ਇਕ ਦ੍ਰਿਸ਼ਟੀਕੋਣ ਤੋਂ ਵੀ ਅਪਰਾਧੀ ਹੈ ਮੈਂ ਉਸ ਨੂੰ ਘ੍ਰਿਣਾ ਕਰਦਾ ਹਾਂ। ਘ੍ਰਿਣਾ ਹੀ ਮੇਰੀ ਅਸਲੀ ਸ਼ਕਤੀ ਹੈ। ਇਸ ਨਾਲ ਮੇਰਾ ਉਨ੍ਹਾਂ ਚੀਜਾਂ ਨਾਲ ਪਿਆਰ ਬਣਦਾ ਹੈ ਜਿਨ੍ਹਾਂ ਨੂੰ ਮਾਨਵਤਾ ਲਈ ਹਿਤਕਾਰੀ ਸਮਝਦਾ ਹਾਂ ਅਤੇ ਮੈਨੂੰ ਇਸ ਘ੍ਰਿਣਾ 'ਤੇ ਕਿਸੀ ਤਰ੍ਹਾਂ ਦੀ ਵੀ ਸ਼ਰਮ ਮਹਿਸੂਸ ਨਹੀਂ ਹੁੰਦੀ।*

ਏਥੇ ਕੇਵਲ ਇਕ ਵਰਗ ਨੂੰ ਵਿੱਦਿਆ ਹਾਸਲ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ। ਕੇਵਲ ਇਕ ਵਰਗ ਨੂੰ ਸ਼ਾਸਤਰ ਧਾਰਨ ਕਰਨ ਦਾ ਅਧਿਕਾਰ ਦਿੱਤਾ ਗਿਆ। ਕੇਵਲ ਇਕ ਵਰਗ ਨੂੰ ਵਪਾਰ ਕਰਨ ਦਾ ਅਧਿਕਾਰ ਦਿੱਤਾ ਗਿਆ। ਕੇਵਲ ਇਕ ਵਰਗ ਨੂੰ ਸੇਵਾ ਕਰਨ ਦਾ ਅਧਿਕਾਰ ਦਿੱਤਾ ਗਿਆ। ਭਾਰਤ ਦੇ ਪ੍ਰਗਤੀਸ਼ੀਲ (ਸਮਾਜਵਾਦੀ) ਲੋਕਾਂ ਵਿਚੋਂ ਬਹੁਤੇ ਲੋਕ ਕ੍ਰਾਂਤੀ ਲਿਆਉਣ ਦੀਆਂ ਚਿਕਨੀਆਂ ਚੋਪੜੀਆਂ ਗੱਲਾਂ ਕਰਦੇ ਰਹਿੰਦੇ ਹਨ, ਪ੍ਰੰਤੂ ਉਹ ਖੁਦ ਨਾ ਕੇਵਲ ਆਪਣੇ-ਆਪਣੇ ਧਰਮਾਂ ਨੂੰ ਚਿੰਬੜੇ ਹੋਏ ਹਨ, ਸਭ ਤਰ੍ਹਾਂ ਦੇ ਪਾਗਲਪਨ ਵਾਲੇ ਰਸਮ ਰਿਵਾਜ਼, ਸੰਸਕਾਰ ਅਤੇ ਪੂਜਾ-ਪਾਠ ਕਰਦੇ ਹਨ ਅਤੇ ਸਾਰ ਅੰਧ ਵਿਸ਼ਵਾਸਾਂ ਨੂੰ ਮੰਨਦੇ ਹਨ, ਬਲਕਿ ਇਸ

ਸਭ ਨੂੰ ਬਹੁਤ ਢੀਠਤਾਈ ਨਾਲ ਸਹੀ ਕਹਿੰਦੇ ਹਨ। ਧਰਮ ਸ਼ਕਤੀ ਦਾ ਸਰੋਤ ਹੈ। ਇਹ ਗੱਲ ਭਾਰਤ ਦੇ ਇਤਿਹਾਸ ਨੇ ਬਹੁਤ ਪਹਿਲਾਂ ਸਪੱਸ਼ਟ ਕਰ ਦਿੱਤੀ ਹੈ।... ਦੂਜਿਆਂ ਦੀ ਸੁਤੰਤਰਤਾ ਖੋਹਣ ਲਈ ਜਿਸ ਸ਼ਕਤੀ ਅਤੇ ਅਧਿਕਾਰ ਦੀ ਜ਼ਰੂਰਤ ਹੈ, ਉਸ ਦਾ ਸੰਕੇਤ ਹੈ : ਧਰਮ, ਸਮਾਜਿਕ, ਰੁਤਬਾ ਅਤੇ ਸੰਪਤੀ। ਕਿਸੇ ਹਾਲਤ ਵਿਚ ਇਨ੍ਹਾਂ ਵਿਚੋਂ ਕੋਈ ਪ੍ਰਮੁੱਖ ਹੁੰਦਾ ਹੈ ਅਤੇ ਕਿਸੇ ਵਿਚ ਕੋਈ।.... ਤਾਂ ਕੇਵਲ ਆਰਥਿਕ ਸੁਧਾਰ ਵਾਸਤੇ ਹਠ ਕਰਨਾ ਗਲਤ ਹੈ।

ਬਾਣੀਆਂ ਸੰਸਾਰ ਵਿਚ ਖੂਨ ਚੂਣ ਵਾਲਾ ਬਦਤਰ ਵਰਗ ਹੈ। ਉਸ ਵਿਚ ਪੈਸਾ ਬਣਾਉਣ ਦੀ ਅਜਿਹੀ ਬੁਰੀ ਆਦਤ ਹੈ, ਜਿਸ ਨੂੰ ਸਭਿਅਤਾ ਜਾਂ ਅੰਤਰਆਤਮਾ ਦੀ ਆਵਾਜ਼ ਨਾਲ ਨਹੀਂ ਬਦਲਿਆ ਜਾ ਸਕਦਾ। *ਉਹ ਇਕ ਅਜਿਹਾ ਜੀਵਨ ਹੈ, ਜੋ ਮਹਾਮਾਰੀ ਸਮੇਂ ਖੁਸ਼ਹਾਲ ਬਣਦਾ ਹੈ।* ਇਕ ਰੋਗ ਮਹਾਮਾਰੀ ਪੈਦਾ ਨਹੀਂ ਕਰਦਾ ਜਦੋਂ ਕਿ ਇਕ ਬਾਣੀਆ ਵਿਆਪਕ ਰੋਗ ਪੈਦਾ ਕਰਦਾ ਹੈ। ਉਹ ਆਪਣਾ ਧਨ ਉਪਜਾਊ ਕੰਮਾਂ ਵਿਚ ਨਹੀਂ ਲਗਾਉਂਦਾ। ਉਹ ਵਿਆਜ 'ਤੇ ਆਪਣਾ ਜੀਵਨ ਨਿਰਭਰ ਕਰਦਾ ਹੈ, ਕਿਉਂਕਿ ਉਸ ਦੇ ਧਰਮ ਨੇ ਉਸ ਨੂੰ ਬਤਾਇਆ ਹੋਇਆ ਹੈ ਕਿ ਮਨੂੰ ਨੇ ਧਨ ਉਧਾਰ ਦੇਣ ਦਾ ਹੀ ਕੰਮ ਉਸ ਲਈ ਨਿਯੁਕਤ ਕੀਤਾ ਸੀ। ਬਾਣੀਆ ਸੂਦਖੋਰੀ ਨੂੰ ਦਰੁਸਤ ਸਮਝਦਾ ਹੈ ਅਤੇ ਧਰਮ ਕਰਮ। ਬ੍ਰਾਹਮਣ ਜੱਜ ਦੀ ਸਹਾਇਤਾ ਨਾਲ ਜੋ ਵਸੂਲੀ ਦੀ ਡਿਗਰੀ ਦੇਣ ਲਈ ਤੱਤਪਰ ਰਹਿੰਦਾ ਹੈ, ਬਾਣੀਆ ਆਪਣਾ ਧੰਦਾ ਬੜੀ ਸੁਵਿਧਾ ਅਤੇ ਸਰਲਤਾ ਨਾਲ ਚਲਾ ਰਿਹਾ ਹੈ। ਸੂਦ, ਸੂਦ ਪਰ ਸੂਦ ਉਹ ਜਮ੍ਹਾਂ ਕਰਦਾ ਰਹਿੰਦਾ ਹੈ ਅਤੇ ਇਸ ਪ੍ਰਕਾਰ ਉਹ ਲੱਖਾਂ ਪਰਿਵਾਰਾਂ ਨੂੰ ਆਪਣੇ ਜਾਲ ਵਿਚ ਫਸਾ ਲੈਂਦਾ ਹੈ। ਬਾਣੀਏ ਦਾ ਕਰਜ਼ਾ ਜਿੰਨਾ ਚਾਹੇ ਉਤਾਰਦੇ ਰਹੋ ਪ੍ਰੰਤੂ ਕਰਜ਼ਦਾਰ ਹਮੇਸ਼ਾ ਕਰਜ਼ ਵਿਚ ਹੀ ਡੁੱਬਿਆ ਰਹਿੰਦਾ ਹੈ। ਉਸ ਦੀ ਕੋਈ ਅੰਤਰ-ਆਤਮਾ ਦੀ ਆਵਾਜ਼ ਹੈ ਹੀ ਨਹੀਂ, ਜੋ ਉਸ ਨੂੰ ਰੋਕ ਸਕੇ। ਇਸ ਲਈ ਅਜਿਹਾ ਕੋਈ ਝੂਠ ਨਹੀਂ ਜੋ ਉਹ ਪ੍ਰਯੋਗ ਵਿਚ ਨਹੀਂ ਲਿਆਉਂਦਾ। ਰਾਸ਼ਟਰ 'ਤੇ ਉਸ ਦੀ ਪੂਰਨ ਜਕੜ ਹੈ। ਸਾਰੇ *ਗਰੀਬ, ਅਣ-ਸਿੱਖਿਅਤ ਅਤੇ ਭੁੱਖਾ ਨੰਗਾ ਭਾਰਤ ਬਾਣੀਏ ਕੋਲ ਪੱਕੇ ਤੌਰ 'ਤੇ ਗਿਰਵੀ ਹੈ।* ਵੇਦਾਂ ਵਿਚ ਸਿਵਾਏ ਮੂਰਖਤਾ ਦੇ ਕੁਝ ਨਹੀਂ। ਗਿਆਨ ਦੇ ਕਿਸੇ ਪਿਆਸੇ ਦੀ ਪਿਆਸ ਵੇਦਾਂ ਨਾਲ ਨਹੀਂ ਬੁਝ ਸਕਦੀ। ਇਹ ਤਾਂ ਰੇਗਿਸਤਾਨ ਦੀ ਤਰ੍ਹਾਂ ਹੈ।

ਮੁੱਢਲੇ ਰੂਪ ਵਿਚ ਬਾਬਾ ਸਾਹਿਬ ਦਾ ਧਿਆਨ ਸਿੱਖ ਧਰਮ ਵੱਲ ਸੀ, ਉਨ੍ਹਾਂ ਸਿੱਖ ਧਰਮ ਦਾ ਅਧਿਐਨ ਵੀ ਕੀਤਾ। ਬੰਬੇ ਵਿਚ ਸਿੱਖ ਮਿਸ਼ਨਰੀ ਕਾਲਜ ਦੀ ਨੀਂਹ ਵੀ ਰੱਖੀ। 12-13 ਅਪ੍ਰੈਲ 1936 ਈ. ਨੂੰ ਉਹ ਅੰਮ੍ਰਿਤਸਰ ਵਿਖੇ ਸਿੱਖ ਮਿਸ਼ਨਰੀ ਕਾਨਫਰੰਸ ਵਿਲਚ ਸ਼ਾਮਲ ਵੀ ਹੋਏ। ਇਕ ਵੱਡੇ ਭੋਜ ਵਿਚ ਸਿਰਕਰਦਾ ਸਿੱਖਾਂ ਨਾਲ ਬੈਠੇ। ਪ੍ਰੰਤੂ ਜਦੋਂ ਉਨ੍ਹਾਂ ਨੇੜੇ ਹੋ ਕੇ ਦੇਖਿਆ ਕਿ ਉਹ ਬ੍ਰਾਹਮਣ, ਖੱਤਰੀ, ਜੱਟ ਸਭ ਜਾਤਪਾਤੀ ਸਿੱਖ ਹਨ ਅਤੇ ਛੂਆਛਾਤ 'ਚ ਵਿਸ਼ਵਾਸ ਰੱਖਦੇ ਹਨ ਤਾਂ ਉਨ੍ਹਾਂ ਇਸ ਧਰਮ ਨੂੰ ਨਾ ਅਪਨਾਉਣ ਦਾ ਮਨ ਬਣਾ ਲਿਆ। ਗੱਲ ਏਥੇ ਹੀ ਨਹੀਂ ਖੜੀ, 1937 ਈ. ਵਿਚ ਅਛੂਤ ਸਿੱਖ ਵੀ ਗਾਂਧੀ ਨਾਲ ਜਾ ਖੜੇ ਸਨ। ਅਸੀਂ ਇਹ ਸੱਚ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗੇ ਕਿ ਬਾਬਾ ਸਾਹਿਬ ਨੇ ਇਹ ਅਨੁਭਵ ਕਰ ਲਿਆ ਸੀ ਕਿ ਸਿੱਖ ਕੌਮ ਵੀ ਬ੍ਰਾਹਮਣਵਾਦੀ ਲੋਕਾਂ ਵਾਂਗ ਜਾਤਪਾਤੀ ਹੋ ਚੁੱਕੀ ਹੈ। ਇਹ ਅਛੂਤਾਂ ਨੂੰ ਸਮਾਨਤਾ ਵਾਲਾ ਵਿਹਾਰ ਦੇਣਗੇ, ਇਸ ਗੱਲ ਤੋਂ ਉਨ੍ਹਾਂ ਦਾ ਵਿਸ਼ਵਾਸ ਉੱਠ ਚੁੱਕਾ ਸੀ। ਇਹੀ ਕਾਰਨ ਹੈ ਕਿ ਸਿੱਖ ਫਿਲਾਸਫੀ ਵਿਚ ਮਨੁੱਖੀ ਸਮਾਨਤਾ ਹੋਣ ਦੇ ਬਾਵਜੂਦ ਵੀ ਸਿੱਖ ਫਲਸਫੇ ਦਾ ਬ੍ਰਾਹਮਣਵਾਦ ਦੇ ਵਿਰੋਧੀ ਹੋਣ ਦੇ ਬਾਵਜੂਦ ਵੀ, ਬਾਬਾ ਸਾਹਿਬ ਨੇ ਸਿੱਖ ਸਮਾਜ ਵਿਚ ਪ੍ਰਵੇਸ਼ ਕਰਨਾ ਪਸੰਦ ਨਹੀਂ ਕੀਤਾ, ਕਿਉਂਕਿ ਸਿੱਖ ਜਾਤਪਾਤੀ ਹੋ ਚੁੱਕੇ ਸਨ। ਬ੍ਰਾਹਮਣਵਾਦੀ ਚਤੁਰਵਰਣ ਅਤੇ ਛੂਆ-ਛੂਤ ਦੀ ਅਸਮਾਨਤਾ ਸਿੱਖ ਸਮਾਜ ਵਿਚ ਭਰੀ ਦਿਖਾਈ ਦੇ ਰਹੀ ਸੀ।

ਇਹ ਅਤਿ ਕਥਨੀ ਨਹੀਂ ਕਿ ਡਾ. ਅੰਬੇਡਕਰ ਦਾ ਸਿੱਖ ਧਰਮ ਵਿਚ ਪ੍ਰਵੇਸ਼ ਨਾ ਕਰਨਾ ਸਿੱਖਾਂ ਦੀ ਸਿੱਖ ਸਮਾਜ ਦੀ ਇਕ ਇਤਿਹਾਸਕ ਬਦਨਾਮੀ ਸੀ। ਸਿੱਖ ਕਦੇ ਵੀ ਦੂਰ ਅੰਦੇਸ਼, ਬੁੱਧੀਵਾਨ ਅਤੇ ਚੇਤੰਨ ਨੇਤਾ ਆਪਣੇ ਅੰਦਰੋਂ ਪੈਦਾ ਨਹੀਂ ਕ ਰ ਸਕੇ। ਸ਼ਾਇਦ ਇਸੇ ਕਰਕੇ ਅੰਬੇਡਕਰ ਵਰਗਾ ਮਹਾਨ ਪੁਰਸ਼ ਉਨ੍ਹਾਂ ਨੂੰ ਨਹੀਂ ਭਾਇਆ। (ਲੇਖਕ) ਧਰਮ ਓਹੀ ਹੋ ਸਕਦਾ ਹੈ ਜੋ ਮਨੁੱਖ ਮਾਤਰ ਲਈ ਕਲਿਆਣਕਾਰੀ ਹੈ। ਜਿਸ ਵਿਚ ਮਨੁੱਖ ਮਾਤਰ ਲਈ ਉੱਨਤੀ ਅਤੇ ਵਿਕਾਸ ਦਾ ਰਾਹ ਖੁੱਲ੍ਹਾ ਹੋਵੇ ਅਤੇ ਵਿਤਕਰਾ ਨਾ ਹੋ ਕੇ ਮਨੁੱਖੀ ਬਰਾਬਰੀ ਹੋਵੇ। ਜੇ ਧਰਮ ਦਾ ਮੂਲ ਸਿਧਾਂਤ ਮਨੁੱਖੀ ਸਮਾਜ ਵਿਚ ਫਰਕ ਪੈਦਾ ਕਰਦਾ ਹੈ, ਉਸ ਨੂੰ ਧਰਮ ਨਹੀਂ ਕਿਹਾ ਜਾ ਸਕਦਾ। ਬ੍ਰਾਹਮਣੀ ਧਰਮ ਨੇ ਮਨੁੱਖ ਸਮਾਜ ਵਿਚ ਫਰਕ ਪੈਦਾ ਕੀਤਾ ਹੈ। ਉਸ ਨੇ ਇਸਤਰੀਆਂ ਅਤੇ ਸ਼ੂਦਰਾਂ ਨਾਲ ਬਹੁਤ ਘਟੀਆ ਵਰਤਾਅ ਕਰਨਾ ਸਿਖਾਇਆ। ਹਿੰਦੂ ਧਰਮ ਵਿਚ ਨੈਤਿਕਤਾ ਨਹੀਂ ਹੈ। ਜਦੋਂ ਤੱਕ ਹਿੰਦੂ ਧਰਮ ਹੈ, ਛੂਆਛਾਤ ਰਹੇਗੀ, ਕਿਉਂਕਿ ਛੂਆ-ਛਾਤ ਹਿੰਦੂ ਧਰਮ ਦਾ ਵਿਧਾਨ ਹੈ।

ਤੁਸੀਂ ਆਪਣੀ ਗੁਲਾਮੀ ਆਪ ਦੂਰ ਕਰੋ। ਤੁਸੀਂ ਆਪਣੀ ਗੁਲਾਮੀ ਦੇ ਖਾਤਮੇ ਲਈ ਪ੍ਰਮਾਤਮਾ ਜਾਂ ਕਿਸੇ ਹੋਰ ਸ਼ਕਤੀ ਵਿਚ ਭਰੋਸਾ ਨਾ ਕਰੋ। ਧਾਰਮਿਕ ਪੁਸਤਕਾਂ ਦੇ ਪਾਠ ਤੁਹਾਨੂੰ ਗੁਲਾਮੀ ਤੋਂ ਮੁਕਤ ਨਹੀਂ ਕਰਵਾ ਸਕਦੇ। ਤੁਹਾਡੀ ਨਿਰਾਦਰੀ, ਤੁਹਾਡੀਆਂ ਥੁੜ੍ਹਾਂ ਤੰਗੀਆਂ ਅਤੇ ਕੰਗਾਲੀਆਂ ਅਤੇ ਬੇਇੱਜ਼ਤੀਆਂ ਪਿਛਲੇ ਜਨਮ ਵਿਚ ਕੀਤੇ ਪਾਪਾਂ ਕਰਕੇ ਨਹੀਂ. ਇਹ ਸਭ ਤੁਹਾਡੇ ਉੱਤੇ ਕਾਬਜ਼ ਲੋਕਾਂ ਦੇ ਅੱਤਿਆਚਾਰਾਂ ਅਤੇ ਛਲਕਪਟ ਕਰਕੇ ਹੈ। ਅੰਬੇਡਕਰ ਨੇ ਕਿਹਾ ਸੀ : ਹਿੰਦੂ ਸਮਾਜ ਇਕ ਅਜਿਹਾ ਗੁਬੰਦ ਹੈ, ਜੋ ਹੈ ਤਾਂ ਕਈ ਮੰਜ਼ਿਲਾਂ ਪਰ ਨਾ ਤਾਂ ਕੋਈ ਪੌੜੀ ਹੈ ਅਤੇ ਨਾ ਹੀ ਕੋਈ ਦਰਵਾਜ਼ਾ। ਜਿਸ ਮੰਜ਼ਿਲ 'ਤੇ ਕੋਈ ਪੈਦਾ ਹੋਇਆ ਉਸ ਵਿਚ ਹੀ ਉਹ ਮਰ ਜਾਵੇਗਾ। ਕੇਵਲ ਭਾਰਤ ਨੂੰ ਆਜ਼ਾਦ ਕਰਵਾਉਣਾ ਹੀ ਕਾਫੀ ਨਹੀਂ ਹੈ ਸਗੋ ਉਹ ਇਕ ਅਜਿਹੀ ਸੁਚੱਜੀ ਰਿਆਸਤ ਬਣੇ, ਜਿਸ ਵਿਚ ਹਰ ਕਿਸੇ ਨੂੰ ਆਪਣੇ ਭਵਿੱਖ ਉੱਜਲਾ ਬਣਾਉਣ ਤੇ ਉੱਨਤ ਕਰਨ ਦਾ ਅਵਸਰ ਦਿੱਤਾ ਜਾਵੇ। ਹਰ ਕਿਸੇ ਨੂੰ ਵਧਣ ਫੁੱਲਣ ਦੀ ਖੁੱਲ੍ਹ ਹੋਵੇ ਅਤੇ ਉੱਨਤੀ ਕਰਨ ਦੀ ਪੂਰੀ ਆਜ਼ਾਦੀ ਹੋਵੇ।

ਜੇ ਅਛੂਤਾਂ ਨੂੰ ਬੁਨਿਆਦੀ ਹੱਕ ਨਾ ਦਿੱਤੇ ਗਏ ਤਾਂ ਇਹ ਉਨ੍ਹਾਂ ਵਾਸਤੇ ਸਵੈਰਾਜ ਨਹੀਂ ਸਗੋਂ ਇਕ ਤਰ੍ਹਾਂ ਦੀ ਨਵੀਂ ਗੁਲਾਮੀ ਹੋਵੇਗੀ। *ਕਰਤੱਵ ਦੀ ਪਾਲਣਾ ਕਰਦੇ ਜਾਓ, ਸਫਲਤਾ ਹੋਵੇ ਜਾਂ ਨਾ। ਅਣਜਾਣ ਲੋਕ ਸਾਡੇ ਕੰਮ ਦੀ ਕਦਰ ਕਰਨ ਜਾਂ ਨਾ, ਪਰ ਕੰਮ ਵਿਚ ਜੁਟੇ ਹੀ ਰਹੋ। ਜਦੋਂ ਇਹ ਸਾਬਤ ਹੋ ਜਾਵੇਗਾ ਕਿ ਸਾਡੇ ਉਦੇਸ਼ ਚੰਗੇ ਹਨ, ਅਸੀਂ ਸੱਚਾਈ ਨਾਲ ਲੋਕ ਭਲਾਈ ਦਾ ਕੰਮ ਕਰ ਰਹੇ ਹਾਂ ਤਦ ਸਾਡੇ ਵਿਰੋਧੀ ਵੀ ਸਮੱਰਥਕ ਬਣ ਜਾਣਗੇ, ਸਾਡੀ ਪ੍ਰਸੰਸਾ ਸਤਿਕਾਰ ਕਰਨਗੇ।*

ਤੁਹਾਡੇ ਚੇਹਰਿਆਂ ਦੀ ਤਰਸਯੋਗ ਹਾਲਤ ਵੇਖ ਕੇ ਅਤੇ ਤੁਹਾਡੀਆਂ ਉਦਾਸੀਆਂ ਆਵਾਜ਼ਾਂ ਸੁਣ ਕੇ ਮੇਰਾ ਸੀਨਾ ਫਟ ਜਾਂਦਾ ਹੈ। ਕਿੰਨੇ ਚਿਰ ਤੋਂ ਤੁਸੀਂ ਜ਼ੁਲਮਾਂ ਦੀ ਚੱਕੀ ਵਿਚ ਪੀਸੇ ਜਾਂਦੇ ਰਹੇ ਹੋ। ਫੇਰ ਵੀ ਤੁਹਾਨੂੰ ਬੇ-ਹਿੰਮਤੀ ਤੇ ਬੇ-ਭਰੋਸਗੀ ਛੱਡਣ ਦਾ ਖਿਆਲ ਨਹੀਂ ਆਉਂਦਾ। ਤੁਸੀਂ ਜੰਮਦੇ ਹੀ ਕਿਉਂ ਨਹੀਂ ਖਤਮ ਹੋ ਜਾਂਦੇ। ਤੁਸੀਂ, ਦੁਖ, ਗਰੀਬੀ ਅਤੇ ਗੁਲਾਮੀ ਦਾ ਚਿੱਤਰ ਕਿਉਂ ਭਰਦੇ ਹੋਏ। ਤੁਸੀਂ ਆਪਣੇ ਤਰਸਯੋਗ ਘ੍ਰਿਣਤਾ ਅਤੇ ਨਫਰਤ ਭਰੇ ਜੀਵਨ ਨਾਲ ਸੰਸਾਰ ਦਾ ਭਾਰ ਕਿਉਂ ਵਧਾਉਂਦੇ ਹੋ। ਜੇਕਰ ਤੁਸੀਂ ਨਵਾਂ ਜੀਵਨ ਨਹੀਂ ਢਾਲ ਸਕਦੇ ਆਪਣੀ ਹਾਲਤ ਨਹੀਂ ਬਦਲ ਸਕਦੇ ਤਾਂ ਇਸ ਨਾਲੋਂ ਮਰਨਾ ਕਿਧਰੇ ਚੰਗਾ ਹੈ। ਅਸਲ ਵਿਚ ਗੁੱਲੀ, ਜੁੱਲੀ ਅਤੇ ਕੁੱਲੀ ਜਮਾਂਦਰੂ ਅਧਿਕਾਰ ਹੈ। ਜੇਕਰ ਤੁਸੀਂ ਇੱਜ਼ਤ ਨਾਲ ਜਿਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਆਪਣੀ ਸਹਾਇਤਾ ਜੋ ਸਭ ਤੋਂ ਚੰਗੀ ਸਹਾਇਤਾ ਹੈ ਤੇ ਭਰੋਸਾ ਕਰਨਾ ਹੋਵੇਗਾ। ਇਕ ਸਮਾਂ ਸੀ ਜਦੋਂ ਕਿ ਅਸੀਂ ਜਿਨ੍ਹਾਂ ਨੂੰ ਅਛੂਤ ਕਰਕੇ ਭੰਡਿਆ ਜਾਂਦਾ ਹੈ, ਬਹੁਤ ਅੱਗੇ ਵਧੂ ਦੂਜੀਆਂ ਜਾਤੀਆਂ ਨਾਲੋਂ ਵੀ ਕਿਤੇ ਅੱਗੇ ਸੀ। ਦੇਸ ਦੇ ਇਸ ਭਾਗ ਵਿਚ ਸਾਡੇ ਹੀ ਲੋਕਾਂ ਦਾ ਦਬਦਬਾ ਅਤੇ ਹਕੂਮਤ ਸੀ।

ਸਾਨੂੰ ਆਪਣੇ ਵਿਚਾਰਾਂ ਨੂੰ ਸੁਧਾਰਨਾ ਚਾਹੀਦਾ ਹੈ। ਸਾਡੀ ਆਵਾਜ਼ ਵਿਚ ਸ਼ਕਤੀ ਹੋਵੇ। ਸਾਡੀ ਗੱਲ ਵਿਚ ਵਜ਼ਨ ਹੋਣਾ ਚਾਹੀਦਾ ਹੈ। ਸਾਨੂੰ ਆਪਣੇ ਵਿਚ ਉੱਚੇ ਅਤੇ ਨੀਵੇਂ, ਛੋਟੇ ਅਤੇ ਵੱਡੇ ਦਾ ਭੇਦ ਭਾਵ ਛੇਤੀ ਤੋਂ ਛੇਤੀ ਖਤਮ ਕਰਨਾ ਚਾਹੀਦਾ ਹੈ। ਸਾਡੀ ਉੱਨਤੀ ਤਾਂ ਹੀ ਹੋ ਸਕਦੀ ਹੈ ਜੇਕਰ ਅਸੀਂ ਆਪਣੇ-ਆਪ ਵਿਚ ਸਵੈਮਾਨ ਦਾ ਜਜ਼ਬਾ ਪੈਦਾ ਕਰੀਏ ਅਤੇ ਆਪਾ ਪਹਿਚਾਣੀਏ... ਵਗਾਰ ਛੱਡ ਦਿਉ। ਕੁਝ ਟੁਕੜਿਆਂ ਲਈ ਆਪਣੇ ਆਪ ਨੂੰ ਗੁਲਾਮ ਨਾ ਬਣਾਵੋ। ਹਿੰਦੂ ਛੂਆ-ਛਾਤ ਕਰਨਾ ਉਦੋਂ ਤੀਕ ਨਹੀਂ ਛੱਡਣਗੇ ਜਦੋਂ ਤੀਕ ਉਨ੍ਹਾਂ ਨੂੰ ਇਹ ਨਾ ਭਾਸਣ ਲੱਗ ਜਾਵੇ ਕਿ ਛੂਆ-ਛੂਤ ਨੂੰ ਕਾਇਣ ਰੱਖਣ ਉਵੇਂ ਹੀ ਹੈ ਜਿਵੇਂ ਕਿ ਭਖਦੇ ਕੋਲੇ ਨੂੰ ਆਪਣੀ ਜੀਭ 'ਤੇ ਰੱਖਣਾ।

ਬਲੂਤ ਰੁਖ ਦੀ ਤਰ੍ਹਾਂ ਬੇਅਰਥ ਜੀਣ ਜਾਣ ਨਾਲੋਂ ਕਿਸੇ ਵੱਡੇ ਮੰਤਵ ਅਤੇ ਉਦੇਸ਼ ਖਾਤਰ ਆਪਣੀ ਭਰ ਜਵਾਨੀ ਵਿਚ ਹੀ ਮਰ ਮਾਣਾ ਕਿਧਰੇ ਚੰਗਾ ਹੈ। ਜਿਵੇਂ ਤੁਸੀਂ (ਭਾਵ ਹਿੰਦੂ) ਕਹਿੰਦੇ ਹੋ ਕਿ ਤੁਹਾਡਾ ਧਰਮ ਸਾਡਾ ਧਰਮ ਹੈ ਤਾਂ ਫਿਰ ਤੁਹਾਡੇ ਅਤੇ ਸਾਡੇ ਅਧਿਕਾਰ ਵੀ ਬਰਾਬਰ ਹੋਣੇ ਚਾਹੀਦੇ ਹਨ। ਪਰ ਕੀ ਹਾਲਤ ਅਜਿਹੀ ਹੈ ? ਨਹੀਂ। ਹਾਲਤ ਇਸ ਤੋਂ ਉਲਟ ਹੈ। ਫਿਰ ਕਿਸ ਮੂੰਹ ਨਾਲ ਕਹਿੰਦੇ ਹੋ ਕਿ ਠੁੱਡੇ ਖਾ ਕੇ ਵੀ ਅਸੀਂ ਹਿੰਦੂ ਧਰਮ ਦੇ ਚਿੱਕੜ ਵਿਚ ਹੀ ਫਸੇ ਰਹੀਏ। ਜੋ ਧਰਮ ਆਪਣੇ ਕਰੋੜਾਂ ਪੈਰੋਕਾਰਾਂ ਨੂੰ ਕੁੱਤਿਆਂ ਅਤੇ ਬਿੱਲਿਆਂ ਤੋਂ ਵੀ ਭੈੜਾ ਸਮਝਦਾ ਹੈ ਅਤੇ ਉਨ੍ਹਾਂ 'ਤੇ ਅਣਗਿਣਤ ਅਤਿਆਚਾਰ ਢਾਹੁੰਦਾ ਹੈ ਅਤੇ ਉਨ੍ਹਾਂ ਨਾਲ ਛੂਆ-ਛੂਤ ਕਰਦਾ ਹੈ, ਉਹ ਧਰਮ ਬਿਲਕੁੱਲ ਨਹੀਂ। ਅਜਿਹੇ ਸ਼ੈਤਾਨੀ ਢਾਂਚੇ ਨੂੰ ਧਰਮ ਕਦਾਚਿਤ ਵੀ ਨਹੀਂ ਕਿਹਾ ਜਾ ਸਕਦਾ। ਧਰਮ ਅਤੇ ਗੁਲਾਮੀ ਇਕੱਠੀ ਨਹੀਂ ਰਹਿ ਸਕਦੇ।

ਛੂਆ-ਛੂਤ ਅਛੂਤਾਂ ਲਈ ਉੱਨਤੀ ਦੇ ਸਾਰੇ ਰਸਤੇ ਬੰਦ ਕਰ ਦੇਂਦੀ ਹੈ.... ਉਹ ਸਮਾਜ ਵਿਚ ਸੀਨਾ ਤਾਣ ਕੇ ਨਹੀਂ ਚੱਲ ਸਕਦੇ। ਇਹ ਅਛੂਤਾਂ ਨੂੰ ਸੌੜੇ ਘੁਰਨਿਆਂ ਵਿਚ ਅਲੱਗ-ਥੱਲਗ ਰਹਿਣ ਲਈ ਮਜਬੂਰ ਕਰਦੀ ਹੈ।... ਹਿੰਦੂ ਸ਼ਾਸਤਰਾਂ ਦਾ ਇਹ ਪ੍ਰਚਾਰ ਕਿ ਤਿੰਨ ਵਰਣ ਦੀ ਸੇਵਾ ਕਰਨ ਨਾਲ ਸ਼ੂਦਰਾਂ ਨੂੰ ਸਵਰਗ ਮਿਲੇਗਾ, ਬਿਲਕੁੱਲ ਸ਼ਰਾਰਤ ਪੂਰਨ ਅਤੇ ਛਲ ਕਪਟ ਹੈ। ਛੂਆ-ਛਾਤ ਗੁਲਾਮੀ ਦਾ ਦੂਜਾ ਨਾਂ ਹੈ। ਕੋਈ ਕੌਮ ਆਪਣਾ ਸਵੈਮਾਨ ਗੁਆ ਕੇ ਉੱਨਤੀ ਨਹੀਂ ਕਰ ਸਕਦੀ। ਦੱਬੇ-ਕੁਚਲੇ ਲੋਕਾਂ ਨੂੰ ਸਵੈਮਾਨ ਅਤੇ ਆਜ਼ਾਦੀ ਪ੍ਰਾਪਤ ਹੋ ਗਈ ਤਾਂ ਉਹ ਆਪਣੀ ਮਿਹਨਤ, ਬੁੱਧੀ ਅਤੇ ਬੀਰਤਾ ਨਾਲ ਕੇਵਲ ਆਪਣੀ ਹੀ ਉੱਨਤੀ ਨਹੀਂ ਕਰਨਗੇ, ਉਹ ਕੌਮ ਦੀ ਉੱਨਤੀ ਲਈ ਵੀ ਸਹਾਈ ਹੋ ਸਕਣਗੇ। ਵਿੱਦਿਆ ਜਿੰਨੀ ਪੁਰਸ਼ਾਂ ਲਈ ਜ਼ਰੂਰੀ ਹੈ ਓਨੀ ਇਸਤਰੀਆਂ ਲਈ ਵੀ ਲੋੜੀਂਦੀ ਹੈ। ਜਿਵੇਂ ਤੁਸੀਂ ਹੋਵੋਗੇ ਤਿਵੇਂ ਤੁਹਾਡੇ ਬੱਚੇ ਹੋਣਗੇ। ਉਨ੍ਹਾਂ ਦੇ ਜੀਵਨ ਨੂੰ ਨੇਕ ਬਣਾਓ ਕਿਉਂਕਿ ਸਪੁੱਤਰ ਅਜਿਹੇ ਹੋਣੇ ਚਾਹੀਦੇ ਹਨ ਜੋ ਸੰਸਾਰ 'ਤੇ ਚਿੰਨ ਛੱਡ ਜਾਵਣ।

24 ਦਸੰਬਰ 1927 ਨੂੰ ਬਾਬਾ ਸਾਹਿਬ ਨੇ ਮਨੂੰ ਸਮਿਰਤੀ ਸਾੜੀ ਜੋ ਇਸ ਧਰਤੀ 'ਤੇ ਪਹਿਲੀ ਇਤਿਹਾਸਕ ਘਟਨਾ ਸੀ। ਜੋ ਲੋਕ ਆਪਣੇ ਅਧਿਕਾਰਾਂ ਲਈ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਰਹਿੰਦੇ ਹਨ, ਉਹੀ ਉੱਨਤੀ ਕਰਦੇ ਹਨ.... ਸਾਵਧਾਨ! ਅੱਗ ਵਿਚ ਇਸ ਲਈ ਨਾ ਕੁੱਦ ਪਵੋ ਕਿਉਂਕਿ ਮੈਂ ਤੁਹਾਨੂੰ ਅਜਿਹਾ ਕਰਨ ਲਈ ਆਖਦਾ ਹਾਂ। ਤੁਸੀਂ ਮੋਰਚੇ (ਸੰਘਰਸ਼) ਵਿਚ ਤਾਂ ਹੀ ਸ਼ਾਮਲ ਹੋਵੋ, ਜੇਕਰ ਤੁਸੀਂ ਅਜਿਹਾ ਕਰਨਾ ਠੀਕ ਸਮਝਦੇ ਹੋ।

*ਤੁਸੀਂ ਆਪਣੀਆਂ ਗੁਲਾਮੀ ਦੀਆਂ ਬੇੜੀਆਂ ਆਪ ਤੋੜੋ। ਬੇਇੱਜ਼ਤ ਹੋ ਕੇ ਜੀਵਿਤ ਰਹਿਣਾ ਧਿਰਕਾਰ ਹੈ। ਸਵੈਮਾਨ ਜੀਵਨ ਵਾਸਤੇ ਅਤੀ ਜ਼ਰੂਰੀ ਹੈ। ਇਸ ਤੋਂ ਬਗੈਰ ਜੀਵਨ ਨਿਕੰਮਾ ਹੈ। ਸਵੈਮਾਨ ਨਾਲ ਜੀਵਿਤ ਰਹਿਣ ਲਈ ਇਨਸਾਨ ਨੂੰ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਖਤ ਅਤੇ ਅਣਥੱਕ ਘੋਲ ਨਾਲ ਤਾਕਤ, ਵਿਸ਼ਵਾਸ ਅਤੇ ਮਾਨਤਾ ਪ੍ਰਾਪਤ ਹੁੰਦੇ ਹਨ।*

ਗੁਲਾਮ ਨੂੰ ਅਹਿਸਾਸ ਕਰਵਾ ਦਿਉ ਕਿ ਉਹ ਗੁਲਾਮ ਹੈ, ਫੇਰ ਉਹ ਬਗਾਵਤ ਕਰ ਦੇਵੇਗਾ। ਜਦੋਂ ਤੀਕ ਬਰਤਾਨਵੀ ਸਰਕਾਰ ਰਾਜਗੱਦੀ 'ਤੇ ਹੈ, ਤੁਹਾਡੀ ਤਕਦੀਰ ਨਹੀਂ ਬਦਲ ਸਕਦੀ।... ਅਜ਼ਾਦ ਭਾਰਤ ਦੇ ਵਿਧਾਨ ਵਿਚ ਹੀ ਰਾਜਸੀ ਤਾਕਤ ਪ੍ਰਾਪਤ ਹੋਣ ਦੀ ਆਸ ਹੈ, ਜਿਸ ਤੋਂ ਬਗੈਰ ਤੁਹਾਡੀ ਮੁਕਤੀ ਨਹੀਂ ਹੋ ਸਕਦੀ। ਆਪਣਾ ਫੈਸਲਾ ਕਰਦੇ ਨਾ ਕਿਸੇ ਤੋਂ ਪ੍ਰਭਾਵਿਤ ਹੋਵੋ ਅਤੇ ਨਾ ਹੀ ਭੈਅਭੀਤ ਹੋਵੋ। ਆਪਣੇ ਸਰਬ-ਉੱਤਮ ਹਿਤਾਂ ਨੂੰ ਵੇਖੋ। ਮੈਨੂੰ ਉਮੀਦ ਹੈ ਕਿ ਆਜ਼ਾਦੀ ਨੂੰ ਤੁਸੀਂ ਆਪਣਾ ਨਿਸ਼ਾਨਾ ਮਿੱਥੋਗੇ। ਜੋ ਲਹਿਰ ਅਸੀਂ ਚਲਾਈ ਹੈ (ਅੱਜ ਡੀ ਐੱਸ, 4 ਦੀ ਲਹਿਰ ਨੂੰ ਇਸੇ ਪ੍ਰਸੰਗ ਵਿਚ ਸੋਚੋ) ਇਸ ਨਾਲ ਨਾ ਸਾਡੇ ਲੋਕਾਂ ਦੀ ਭਲਾਈ ਹੋਵੇਗੀ, ਸਗੋਂ ਇਸ ਨਾਲ ਦੇਸ ਵਿਚ ਅਜਿਹਾ ਸਮਾਜ ਵੀ ਕਾਇਮ ਹੋ ਜਾਵੇਗਾ, ਜਿਸ ਵਿਚ ਹਰ ਵਿਅਕਤੀ ਦੇ ਜੀਵਨ ਦੇ ਹਰ ਇਕ ਪੱਖ ਅੰਦਰ ਕੀ ਰਾਜਸੀ, ਕੀ ਸਮਾਜਿਕ, ਕੀ ਆਰਥਿਕ ਇਕੋ ਜਿਹੀ ਕਦਰ-ਕੀਮਤ ਹੋਵੇਗੀ। ਜਿੱਥੋਂ ਤੀਕ ਮੇਰਾ ਸੰਬੰਧ ਹੈ (ਬਾਬਾ ਸਾਹਿਬ ਦਾ) ਮੈਂ ਜੋ ਕੁਝ ਮੇਰੇ ਲੋਕਾਂ ਲਈ ਠੀਕ ਹੈ, ਉਸ ਦੀ ਮੰਗ ਪੇਸ਼ ਕਰਾਂਗਾ ਅਤੇ ਨਾਲ ਹੀ ਸਵਰਾਜ ਦੀ ਮੰਗ ਦੀ ਹਮਾਇਤ ਕਰਾਂਗਾ। ਜਦੋਂ ਅਸੀਂ ਆਪਣੀ ਹੁਣ ਦੀ ਹਾਲਤ ਅਤੇ ਬਰਤਾਨਵੀ ਸਾਸ਼ਨ ਤੋਂ ਪਹਿਲਾਂ ਦੀ ਹਾਲਤ ਦਾ ਮੁਕਾਬਲਾ ਕਰਦੇ ਹਾਂ ਤਾਂ ਅਸੀਂ ਵੇਖਦੇ ਹਾਂ ਕਿ ਅਸੀਂ ਉੱਨਤੀ ਦੀ ਬਜਾਏ ਐਵੇਂ ਸਮਾਂ ਕੱਟ ਰਹੇ ਹਾਂ।... ਇਸ ਲਈ ਸਾਨੂੰ ਅਜਿਹੀ ਸਰਕਾਰ ਚਾਹੀਦੀ ਹੈ, ਜਿਸ ਵਿਚ ਤਾਕਤ ਅਜਿਹੇ ਲੋਕਾਂ ਦੇ ਹੱਥਾਂ

ਵਿਚ ਹੋਵੇ ਜੋ ਇਕ ਮਾਤਰ ਦੇਸ ਹਿੱਤ ਨੂੰ ਹੀ ਸਭ ਤੋਂ ਵੱਧ ਪਿਆਰਦੇ ਹੋਣ। ਸਾਨੂੰ ਅਜਿਹੀ ਸਰਕਾਰ ਚਾਹੀਦੀ ਹੈ, ਜਿਸ ਵਿਚ ਸ਼ਕਤੀ ਅਜਿਹੇ ਲੋਕਾਂ ਦੇ ਹੱਥਾਂ ਵਿਚ ਹੋਵੇ ਜੋ, ਸਮਾਜਿਕ ਅਤੇ ਆਰਥਿਕ ਢਾਂਚੇ ਵਿਚ ਅਜਿਹੇ ਪਰਿਵਰਤਨ ਕਰਨ, ਜੋ ਇਨਸਾਫ ਦੇ ਤਕਾਜ਼ੇ ਅਤੇ ਸਮੇਂ ਦੀ ਪੁਕਾਰ ਹੋਣ, ਤੋਂ ਨਹੀਂ ਦੱਬਣਗੇ। ਅਸੀਂ ਮਹਿਸੂਸ ਕਰਦੇ ਹਾਂ ਕਿ ਕੋਈ ਦੂਜਾ ਸਾਡੇ ਦੁਖ ਦੂਰ ਨਹੀਂ ਕਰ ਸਕਦਾ। ਜਦ ਤੱਕ ਸਾਡੇ ਆਪਣੇ ਹੱਥਾਂ ਵਿਚ ਰਾਜਸੀ ਤਾਕਤ ਨਹੀਂ ਆ ਜਾਂਦੀ, ਸਾਡੇ ਦੁਖ ਦੂਰ ਨਹੀਂ ਹੋ ਸਕਦੇ। ਦਲਿਤ ਵਰਗ ਨੇ ਬਹੁਤ ਦੇਰ ਇੰਤਜ਼ਾਰ ਕੀਤੀ ਹੈ ਪਰ ਕੋਈ ਜਾਦੂ ਨਹੀਂ ਚੱਲਿਆ।

*ਮੈਂ ਇਸ ਧਰਮ ਨੂੰ (ਹਿੰਦੂ ਧਰਮ) ਆਪਣਾ ਕਿਵੇਂ ਆਖ ਸਕਦਾ ਹਾਂ ਜਿਸ ਵਿਚ ਸਾਡੇ ਨਾਲ ਕੁੱਤਿਆਂ ਅਤੇ ਬਿੱਲਿਆਂ ਤੋਂ ਵੀ ਭੈੜਾ ਸਲੂਕ ਕੀਤਾ ਜਾਂਦਾ ਹੈ। ਕੋਈ ਵੀ ਸਵੈਅਭਿਮਾਨੀ ਅਛੂਤ ਇਸ ਮਾਤਰ ਭੂਮੀ 'ਤੇ ਮਾਣ ਨਹੀਂ ਕਰ ਸਕਦਾ। ਜਿੰਨੀ ਬੇਈਮਾਨੀ ਸਾਡੇ ਨਾਲ ਕੀਤੀ ਗਈ ਹੈ, ਜਿੰਨੀਆਂ ਮੁਸੀਬਤਾਂ ਸਾਡੇ 'ਤੇ ਨਾਜਲ ਕੀਤੀਆਂ ਗਈਆਂ ਹਨ, ਉਹ ਏਨੀਆਂ ਜ਼ਿਆਦਾ ਹਨ ਕਿ ਜੇਕਰ ਅਸੀਂ ਜਾਣੇ-ਅਣਜਾਣੇ ਇਸ ਦੇਸ ਵਿਰੁੱਧ ਬੇਵਫਾਈ ਦੇ ਸ਼ਿਕਾਰ ਵੀ ਹੋ ਜਾਈਏ ਤਾਂ ਇਸ ਦੀ ਸਾਰੀ ਜ਼ਿੰਮੇਵਾਰੀ ਇਸ 'ਤੇ (ਭਾਵ ਹਿੰਦੂ ਧਰਮ 'ਤੇ) ਹੋਵੇਗੀ।*

ਜੇਕਰ ਮੈਂ ਆਪਣੇ ਲੋਕਾਂ ਵਾਸਤੇ, ਜੋ ਕਈਆਂ ਸਦੀਆਂ ਤੋਂ ਗੁਲਾਮੀ ਦੀ ਚੱਕੀ ਵਿਚ ਪੀਸੇ ਜਾ ਰਹੇ ਹਾਂ। ਮਨੁੱਖੀ ਅਧਿਕਾਰ ਪ੍ਰਾਪਤ ਕਰਨ ਲਈ ਦੇਸ ਦਾ ਕੁਝ ਬੁਰਾ ਵੀ ਕਰਦਿਆਂ ਤਾਂ ਇਹ ਕੋਈ ਪਾਪ ਨਹੀਂ।.... ਆਪਣੀ ਅਤੇ ਨਿਰਮਲ ਜ਼ਮੀਰ ਕਰਕੇ ਮੈਂ ਇਸ ਦੇਸ ਨੂੰ ਕੋਈ ਨੁਕਸਾਨ ਪਹੁੰਚਾਏ ਬਗੈਰ ਆਪਣੇ ਲੋਕਾਂ ਲਈ ਮਨੁੱਖੀ ਅਧਿਕਾਰ ਪ੍ਰਾਪਤ ਕਰਨ ਲਈ ਉਪਰਾਲਾ ਕਰ ਰਿਹਾ ਹਾਂ।

(ਇਸਤਰੀਆਂ ਨੂੰ) ਜੇਕਰ ਤੁਸੀਂ ਆਪਣੀਆਂ ਗੁਲਾਮੀ ਦੀਆਂ ਬੇੜੀਆਂ ਕੱਟਣ ਲਈ ਹਰ ਪ੍ਰਕਾਰ ਦੇ ਤਸੀਹੇ ਝੱਲਣ ਲਈ ਤਿਆਰ ਹੋ ਤਾਂ ਤੁਹਾਡੇ ਲਈ ਅਧਿਕਾਰ ਪ੍ਰਾਪਤ ਕਰਨ ਦੀ ਖਾਤਰ ਜੋ ਘੋਲ ਮੈਂ ਲੜਾਂਗਾ, ਉਸ ਦੀ ਜਿੱਤ ਦਾ ਸਿਹਰਾ, ਤੁਹਾਡੇ ਸਿਰ ਬੱਝੇਗਾ।.... ਪਰ ਇਸ ਗੱਲ ਦਾ ਵਿਸ਼ਵਾਸ ਰੱਖੋ ਕਿ ਅਸੀਂ ਤੁਹਾਡੀ ਭਲਾਈ ਲਈ ਧਰਤੀ ਅਸਮਾਨ ਤੇ ਪਤਾਲ ਇਕ ਕਰ ਦਿਆਂਗੇ। ਸਾਨੂੰ ਆਪਣੇ ਪੈਰਾਂ 'ਤੇ ਆਪ ਖਲੋਣਾ ਚਾਹੀਦਾ ਹੈ ਅਤੇ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਪੂਰਾ ਤਾਣ ਲਾਉਣਾ ਚਾਹੀਦਾ ਹੈ। ਜਿਸ ਲਈ ਆਪਣਾ ਸੰਘਰਸ਼ ਜਾਰੀ ਰੱਖੋ ਅਤੇ ਆਪਣੀਆਂ ਸ਼ਕਤੀਆਂ ਨੂੰ ਸੰਗਠਿਤ ਕਰੋ। ਜੱਦੋ-ਜਹਿਦ ਨਾਲ ਵੀ ਤੁਹਾਨੂੰ ਤਾਕਤ ਅਤੇ ਇੱਜ਼ਤ ਪ੍ਰਾਪਤ ਹੋਵੇਗੀ।

– ਸਾਨੂੰ ਆਪਣੇ ਪੈਰਾਂ 'ਤੇ ਖਲੋਣਾ ਚਾਹੀਦਾ ਹੈ ਤੇ ਉੱਦਮ ਕਰਨਾ ਚਾਹੀਦਾ ਹੈ। ਸਾਨੂੰ ਹਰ ਕੀਮਤ 'ਤੇ ਇਸ ਛੂਆਛਾਤ ਦੀ ਲਾਹਣਤ ਤੋਂ ਮੁਕਤ ਹੋਣਾ ਚਾਹੀਦਾ ਹੈ।

– ਮੰਦੇ ਭਾਗੀਂ ਕਾਂਗਰਸ ਨੇ ਗਾਂਧੀ ਨੂੰ ਆਪਣਾ ਪ੍ਰਤੀਨਿਧ ਚੁਣ ਲਿਆ। ਭਾਰਤ ਦੇ ਭਵਿੱਖ ਦੀ ਅਗਵਾਈ ਕਰਨ ਵਾਲਾ ਇਸ ਤੋਂ ਭੈੜਾ ਪੁਰਸ਼ ਕੋਈ ਨਹੀਂ ਚੁਣਿਆ ਜਾ ਸਕਦਾ ਸੀ।

*– ਮੈਂ ਇਹ ਪਰਣ ਕੀਤਾ ਹੋਇਆ ਹੈ ਕਿ ਮੈਂ ਉਨ੍ਹਾਂ ਦੱਬੇ-ਕੁਚਲੇ ਲੋਕਾਂ ਜਿਨ੍ਹਾਂ ਵਿਚ ਮੈਂ ਪੈਦਾ ਹੋਇਆ, ਪਲਿਆ ਅਤੇ ਰਹਿ ਰਿਹਾ ਹਾਂ, ਦੀ ਸੇਵਾ ਕਰਦਿਆਂ ਹੀ ਮਰਾਂਗਾ। ਮੈਂ ਸਹੀ ਰਸਤੇ ਤੋਂ ਇਕ ਇੰਚ ਪਿੱਛੇ ਨਹੀਂ ਹਟਾਂਗਾ, ਚਾਹੇ ਕਿੰਨੀ ਵੀ ਵਿਰੋਧਤਾ ਜਾਂ ਅਲੋਚਨਾ ਕਿਉਂ ਨਾ ਹੋਵੇ।*

–ਜੇਕਰ ਗਾਂਧੀ ਜੀ ਭਾਰਤ ਦੀ ਆਜ਼ਾਦੀ ਵਾਸਤੇ ਮਰਨ ਵਰਤ ਰੱਖਦੇ ਤਾਂ ਉਹ ਹੱਕੀ ਸੀ। ਪਰ ਇਹ ਇਕ ਦੁਖਦਾਈ ਹੈਰਾਨੀ ਹੈ ਕਿ ਗਾਂਧੀ ਜੀ ਨੇ ਇਕੱਲੇ ਅਛੂਤਾਂ ਨੂੰ ਹੀ ਆਪਣੇ ਵਿਰੋਧ ਲਈ ਚੁਣਿਆ। ਫਿਰਕੂ ਫੈਸਲੇ ਰਾਹੀਂ ਭਾਰਤੀ ਇਸਾਈਆਂ, ਮੁਸਲਮਾਨਾਂ, ਸਿੱਖਾਂ ਅਤੇ ਯੂਰਪੀ ਐਂਗਲੋ ਇੰਡੀਅਨ ਲੋਕਾਂ ਨੂੰ ਵੀ ਵੱਖਰੇ ਚੋਣ ਖੇਤਰਾਂ ਦੇ ਅਧਿਕਾਰ ਦਿੱਤੇ ਗਏ ਪਰ ਗਾਂਧੀ ਜੀ ਨੇ ਉਨ੍ਹਾਂ ਬਾਰੇ ਕੋਈ ਇਤਰਾਜ਼ ਨਹੀਂ ਕੀਤਾ।

(ਮਹਾਤਮਾ ਗਾਂਧੀ ਨੇ 19 ਸਤੰਬਰ 1932 ਨੂੰ ਪੂਨੇ ਦੀ ਯਰਵਦਾ ਜੇਲ੍ਹ ਵਿਚ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਮਰਨ ਵਰਤ ਰੱਖਿਆ ਸੀ। ਲੇਖਕ)

– ਅਨੇਕਾਂ ਮਹਾਤਮਾ ਆਏ ਅਨੇਕਾਂ ਚਲੇ ਗਏ ਪਰ ਅਛੂਤ ਅਛੂਤ ਹੀ ਰਹੇ।

*– (ਅਛੂਤਾਂ ਨੂੰ) ਤੁਹਾਡੇ ਗਲ ਵਿਚ ਪਾਈਆਂ ਤੁਲਸੀ ਦੀਆਂ ਮਾਲਾਵਾਂ ਤੁਹਾਨੂੰ ਸ਼ਾਹੂਕਾਰਾਂ ਦੇ ਸੂਦ ਤੋਂ ਨਹੀਂ ਬਚਾ ਸਕਦੀਆਂ। ਕਿਉਂਕਿ ਤੁਸੀਂ ਰਾਮ ਦੇ ਗੀਤ ਗਾਉਂਦੇ ਹੋ ਇਸ ਲਈ ਤੁਹਾਨੂੰ ਮਾਲਕ ਕਿਰਾਏ ਵਿਚ ਛੋਟ ਨਹੀਂ ਦੇਵੇਗਾ।.... ਕਿਉਂਕਿ ਤੁਸੀਂ ਅਜਿਹੀਆਂ ਬੇਅਰਥ ਗੱਲਾਂ ਜਾਦੂ ਟੂਣਿਆਂ ਵਿਚ ਫਸੇ ਹੋਏ ਹੋ ਇਸ ਲਈ ਸਿਆਣੇ ਸੁਘੜ ਲੋਕਾਂ ਨੂੰ ਤੁਹਾਡੇ 'ਤੇ ਜ਼ੁਲਮ ਕਰਨ ਦਾ ਚੰਗਾ ਅਵਸਰ ਮਿਲ ਜਾਂਦਾ ਹੈ।... ਜਿੰਨੀ ਜਲਦੀ ਤੁਸੀਂ ਇਸ ਵਿਸ਼ਵਾਸ ਨੂੰ ਤਿਆਗੋਗੇ ਕਿ ਤੁਹਾਡੀ ਮੌਜੂਦਾ ਦੁਰਦਸ਼ਾ ਪਿਛਲੇ ਕਰਮਾਂ ਦਾ ਫਲ ਹੈ.... ਚੰਗਾ ਹੈ। ਇਹ ਵਿਚਾਰ ਬਿਲਕੁਲ ਗਲਤ ਹੈ ਕਿ ਤੁਹਾਡੀ ਗਰੀਬੀ ਧੁਰੋਂ ਲਿਖੀ ਹੈ।.... ਆਪਣੇ ਆਪ ਨੂੰ ਗੁਲਾਮ ਸਮਝਣ ਦੀ ਭਾਵਨਾ ਤਿਆਗ ਦਿਓ।*

– ਅਛੂਤਾਂ ਦੀ ਮੁਕਤੀ ਉੱਚੀ ਵਿੱਦਿਆ, ਉੱਚੀਆਂ ਨੌਕਰੀਆਂ ਅਤੇ ਚੰਗੀ ਉਪਜੀਵਕਾ ਨਾਲ ਹੀ ਹੋ ਸਕਦੀ ਹੈ।

– ਜੇ ਤੁਸੀਂ ਭੱਦਰ ਪੁਰਸ਼ ਦੀ ਬਜਾਏ ਇਕ ਹਿੰਦੂ ਹੀ ਬਣੇ ਰਹਿਣੇ ਚਾਹੁੰਦੇ ਹੋ, ਤਾਂ ਤੁਹਾਡੇ ਮੰਦਰਾਂ 'ਤੇ ਲਾਹਣਤ, ਤੁਹਾਡੇ ਦੇਵਤਿਆਂ 'ਤੇ ਲਾਹਣਤ ਸਾਨੂੰ ਆਉਣ ਦੀ ਲੋੜ ਨਹੀਂ।

*– ਤੁਸੀਂ (ਦਲਿਤੋ) ਜੋ ਕੁਝ ਗਵਾਇਆ ਏ, ਦੂਜਿਆਂ ਨੇ ਪਾਇਆ ਏ। ਤੁਹਾਡੀ ਨਿਰਾਦਰੀ ਦੂਜਿਆਂ ਲਈ ਮਾਣ ਦਾ ਕਾਰਨ ਹੈ। ਤੁਹਾਡੀ ਨਿਰਾਦਰੀ ਤੁਹਾਡੀਆਂ ਥੁੜ੍ਹਾਂ, ਤੰਗੀਆਂ ਅਤੇ ਬੇਇੱਜ਼ਤੀਆਂ ਪਿਛਲੇ ਜਨਮ ਵਿਚ ਕੀਤੇ ਪਾਪਾਂ ਕਰਕੇ ਨਹੀਂ ਹਨ। ਇਹ ਸਭ ਤੁਹਾਡੇ 'ਤੇ ਛਾਏ ਹੋਏ ਅਤਿਆਚਾਰ ਅਤੇ ਛਲ-ਕਪਟ ਕਰਕੇ ਹੈ। ਤੁਹਾਡੇ ਪਾਸ ਜ਼ਮੀਨਾਂ ਨਹੀਂ ਕਿਉਂਕਿ ਇਹ ਦੂਜਿਆਂ ਨੇ ਹਥਿਆ ਲਈਆਂ ਹਨ। ਤੁਹਾਨੂੰ ਸਰਾਕਰੀ ਨੌਕਰੀਆਂ ਨਹੀਂ ਮਿਲਦੀਆਂ ਕਿਉਂਕਿ ਇਨ੍ਹਾਂ 'ਤੇ ਦੂਜਿਆਂ ਦੀ ਅਜਾਰੇਦਾਰੀ ਹੈ। ਕਿਸਮਤ ਉੱਤੇ*

*ਭਰੋਸਾ ਮੱਤ ਰੱਖੋ। ਆਪਣੀ ਤਾਕਤ 'ਤੇ ਵਿਸ਼ਵਾਸ ਕਰੋ।*

–ਸਾਡੀ ਲਹਿਰ ਦਾ ਮੰਤਵ ਹੈ ਅਤਿਆਚਾਰ, ਅਨਿਆਂ ਝੂਠੀਆਂ ਰਵਾਇਤਾਂ ਵਿਰੁੱਧ ਘੋਲ ਕਰਨਾ ਅਤੇ ਉੱਚੇ ਵਰਗਾਂ ਦੇ ਵਿਸ਼ੇਸ਼ ਪ੍ਰਕਾਰ ਦੇ ਅਧਿਕਾਰ ਖਤਮ ਕਰਕੇ ਗਰੀਬ ਜਨਤਾ ਦੀ ਗੁਲਾਮੀ ਦੀਆਂ ਬੇੜੀਆਂ ਤੋੜਨਾ।

*– ਤੁਸੀਂ ਆਪਣੀ ਗੁਲਾਮੀ ਆਪ ਦੂਰ ਕਰੋ। ਤੁਸੀਂ ਆਪਣੀ ਗੁਲਾਮੀ ਦੇ ਖਾਤਮੇ ਲਈ ਪ੍ਰਮਾਤਮਾ ਜਾਂ ਹੋਰ ਕਿਸੇ ਅਦਿੱਖ ਸ਼ਕਤੀ 'ਤੇ ਭਰੋਸਾ ਨਾ ਕਰੋ। ਤੁਹਾਡੀ ਮੁਕਤੀ ਤਾਕਤ ਰਾਜਸੀ ਤਾਕਤ ਵਿਚ ਹੈ, ਵਰਤ ਰੱਖਣਾ ਜਾਂ ਤੀਰਥਾਂ ਦੀ ਯਾਤਰਾ ਵਿਚ ਨਹੀਂ। ਧਾਰਮਿਕ ਪੁਸਤਕਾਂ ਦਾ ਪਾਠ ਤੁਹਾਨੂੰ ਗੁਲਾਮੀ ਤੋਂ ਮੁਕਤ ਨਹੀਂ ਕਰ ਸਕਦਾ।..... ਆਪਣੇ ਬਜ਼ੁਰਗਾਂ ਦੀ ਤਰ੍ਹਾਂ ਤੁਹਾਡੇ ਤਨ 'ਤੇ ਵੀ ਲੀਰਾਂ ਹਨ। ਉਨ੍ਹਾਂ ਵਾਂਗ ਹੀ ਤੁਸੀਂ ਹਨੇਰੀਆਂ ਕੋਠੜੀਆਂ ਵਿੱਚ ਸੜ ਰਹੇ ਹੋ.... ਤੁਹਾਡੀ ਧਾਰਮਿਕ ਤਪ ਤਪੱਸਿਆ ਤੁਹਾਨੂੰ ਭੁੱਖ ਮਰੀ ਤੋਂ ਨਹੀਂ ਬਚਾ ਸਕਦੀ।*

*ਕਿਸੇ ਫਿਰਕੇ ਦੀ ਗਿਣਤੀ ਵਿੱਚ ਬਹੁਤੇ ਹੋਣਾ ਕਾਫੀ ਨਹੀਂ। ਉਸ ਦੇ ਲੋਕੀ ਸਦਾ ਸੰਗਠਤ, ਚਿੰਤਕ, ਤਕੜੇ, ਪੜ੍ਹੇ-ਲਿਖੇ, ਅਣਖੀ ਅਤੇ ਸਫਲਤਾ ਨੂੰ ਕਾਇਮ ਰੱਖਣ ਦੇ ਯੋਗ ਵੀ ਹੋਣੇ ਚਾਹੀਦੇ ਹਨ।ਮੈਂ ਹਿੰਦੂ ਪੈਦਾ ਜ਼ਰੂਰ ਹੋਇਆ ਹਾਂ ਪਰ ਬ ਤੌਰ ਹਿੰਦੂ ਮਰਾਂਗਾ ਨਹੀਂ....* ਹਿੰਦੂ ਧਰਮ ਸਾਡੇ ਵੱਡੇ-ਵਡੇਰਿਆਂ ਦਾ ਕਰਮ-ਧਰਮ ਨਹੀਂ। ਇਹ ਤਾਂ ਸਗੋਂ ਗੁਲਾਮੀ ਵਜੋਂ (ਸਾਡੇ 'ਤੇ) ਲੱਦਿਆ ਅਤੇ ਠੋਸਿਆ ਗਿਆ ਹੈ।.... ਸਾਡੇ ਬਜ਼ੁਰਗਾਂ ਪਾਸ ਇਸ ਗੁਲਾਮੀ ਵਿਰੁੱਧ ਲੜਨ ਲਈ ਸਾਧਨ ਨਹੀਂ ਸਨ.... ਹਿੰਦੂ ਧਰਮ ਨਾ ਬਰਾਬਰੀ ਦਾ ਧਰਮ ਹੈ।.... ਛੂਆਛੂਤ ਹਿੰਦੂ ਧਰਮ ਦੀ ਇੱਕ ਅਨੋਖੀ ਅਤੇ ਵਿਸ਼ੇਸ਼ ਉਪਜ ਹੈ। ਛੂਆ ਛੂਤ ਦੀ ਸਮੱਸਿਆ ਇਕ ਤਰ੍ਹਾਂ ਦਾ ਵਰਗ ਸੰਘਰਸ਼ ਹੈ। ਇਹ ਸਵਰਨ ਹਿੰਦੂਆਂ ਅਤੇ ਅਛੂਤਾਂ ਵਿਚਕਾਰ ਸ਼੍ਰੇਣੀ ਯੁੱਧ ਹੈ। ਇਹ ਕੋਈ ਕਿਸੇ ਇੱਕ ਵਿਅਕਤੀ ਵਿਰੁੱਧ ਜ਼ੁਲਮ ਜਾਂ ਬੇਇਨਸਾਫੀ ਨਹੀਂ ਸਗੋਂ ਇਹ ਤਾਂ ਇੱਕ ਵਰਗ ਦਾ ਦੂਜੇ ਵਰਗ ਵਿਰੁੱਧ ਘੋਲ ਹੈ। ਅਜਿਹੇ ਲੋਕਾਂ ਦੀ ਸੰਗਤ ਮੱਤ ਕਰੋ। ਇਹ ਤਾਂ ਰੌਲਾ ਪਾਉਂਦੇ ਹਨ ਕਿ ਪ੍ਰਮਾਤਮਾ ਸਰਬਵਿਅਪੀ ਹੈ, ਪਰ ਆਪਣੇ ਹੀ ਸਹਿਧਰਮੀ ਪੁਰਖ ਨੂੰ ਪਸ਼ੂਆਂ ਤੋਂ ਵੀ ਭੈੜੇ ਸਮਝਦੇ ਹਨ। ਅਜਿਹੇ ਲੋਕ ਪਾਖੰਡੀ ਹਨ। ਅਜਿਹੇ ਲੋਕਾਂ ਨਾਲ ਮੇਲ ਜੋਲ ਮੱਤ ਰੱਖੋ ਜੋ ਕਾਵਿਆਂ ਅਤੇ ਕੀੜਿਆਂ ਦੇ ਭੌਣਾਂ 'ਤੇ ਤਾਂ ਮਿੱਠਾ ਖਿਲਾਰਦੇ ਹਨ, ਪ੍ਰੰਤੂ ਉਹ ਆਦਮੀ ਨੂੰ ਪਾਣੀ ਪੀਣ ਤੋਂ ਮਨ੍ਹਾਂ ਕਰਕੇ ਭੁੱਖਾ ਪਿਆਸਾ ਮਾਰ ਦੇਂਦੇ ਹਨ।

*ਛੂਆ ਛਾਤ ਕਰਕੇ ਤੁਹਾਡੀਆਂ ਯੋਗਤਾਵਾਂ ਵਿਅਰਥ ਜਾਂਦੀਆਂ ਹਨ। ਤੁਹਾਡੀ ਸਰੀਰਕ ਅਤੇ ਮਾਨਸਿਕ ਗੁਣਾਂ ਦੀ ਕੋਈ ਕਦਰ ਨਹੀਂ ਹੁੰਦੀ।... ਛੂਆ ਛਾਤ ਇੱਕ ਅਜਿਹੀ ਲਾਹਣਤ ਹੈ ਜਿਸ ਨੇ ਤੁਹਾਡੇ ਸੰਸਕਾਰ, ਹੋਂਦ ਨਾਂ ਅਤੇ ਇੱਜ਼ਤ ਤਬਾਹ ਕਰ ਦਿੱਤੇ ਹਨ।... ਤੁਸੀਂ (ਅਛੂਤ) ਅਜਿਹੇ ਧਰਮ ਵਿਚ ਕਿਉਂ ਰਹਿੰਦੇ ਹੋ ਜੋ ਤੁਹਾਨੂੰ ਇੱਜ਼ਤ, ਰੋਜ਼ੀ, ਰੋਟੀ, ਮਕਾਨ ਅਤੇ ਧਨ ਤੋਂ ਸੱਖਣਾ ਰੱਖਦਾ ਹੈ.... ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੁਰਖ ਧਰਮ ਵਾਸਤੇ ਨਹੀਂ। ਜੋ ਧਰਮ ਆਪਣੇ ਪੈਰੋਕਾਰਾਂ ਨੂੰ ਪਸ਼ੂਆਂ ਨਾਲ ਛੋਹਣ ਦੀ ਤਾਂ ਆਗਿਆ ਦੇਂਦਾ ਹੈ ਪਰ ਪੁਰਖਾਂ ਨੂੰ ਛੋਹਣ ਨੂੰ ਪਾਪ ਕਹਿੰਦਾ ਹੈ, ਉਹ ਧਰਮ ਨਹੀਂ ਸਗੋਂ ਇੱਕ ਮਜ਼ਾਕ ਹੈ। ਜੋ ਧਰਮ ਅਗਿਆਨੀ ਅਤੇ ਨਿਰਧਨ ਰਹਿਣ 'ਤੇ ਮਜਬੂਰ ਕਰਦਾ ਹੈ ਉਹ ਧਰਮ ਨਹੀਂ ਸਗੋਂ ਇੱਕ ਸਟੰਟ ਹੈ।*

ਕਾਂਗਰਸ ਲੋਟੂਆਂ ਅਤੇ ਲੁੱਟੇ ਜਾਣ ਵਾਲਿਆਂ ਦਾ ਸਮੂਹ ਹੈ। ਰਵਾਇਤੀ ਤੌਰ 'ਤੇ ਭਾਰਤੀ ਲੋਕ ਵਿਸ਼ਵਾਸ ਜ਼ਿਆਦਾ ਕਰਦੇ ਹਨ। ਉਹ ਸੂਝ ਅਤੇ ਸਮਝ ਤੋਂ ਘੱਟ ਕੰਮ ਲੈਂਦੇ ਹਨ। ਇਹੋ ਜਿਹੀਆਂ ਵਚਿੱਤਰ ਗੱਲਾਂ ਸਾਡੇ ਦੇਸ ਵਿੱਚ ਕੁਝ ਆਗੂ ਕਰਦੇ ਹਨ, ਅਜਿਹੀਆਂ ਗੱਲਾਂ ਉਹ ਬਦੇਸ਼ ਵਿਚ ਕਰਦੇ ਤਾਂ ਉਨ੍ਹਾਂ ਨੂੰ ਪਾਗਲ ਕਿਹਾ ਜਾਂਦਾ। ਪਰ ਸਾਡੇ ਦੇਸ ਵਿਚ ਅਜਿਹੇ ਪੁਰਸ਼ਾਂ ਨੂੰ ਮਹਾਤਮਾ ਜਾਂ ਜੋਗੀ ਦੀ ਪਦਵੀ ਦਿੱਤੀ ਜਾਂਦੀ ਹੈ ਅਤੇ ਲੋਕ ਉਸ ਪਿੱਛੇ ਇਉਂ ਭੱਜਣ ਲੱਗ ਪੈਂਦੇ ਹਨ ਜਿਵੇਂ ਭੇਡਾਂ ਬੱਕਰੀਆਂ ਆਜੜੀ ਪਿੱਛੇ ਭੱਜਦੀਆਂ ਹਨ। ਇਸ ਦੇਸ ਵਿੱਚ ਮਜ਼ਦੂਰ ਵਰਗ ਦੇ ਦੋ ਸ਼ਤਰੂ ਹਨ। ਇਹ ਹਨ ਬ੍ਰਾਹਮਣਵਾਦ ਅਤੇ ਪੂੰਜੀਵਾਦ। ਬ੍ਰਾਹਮਣਵਾਦ ਏਨਾ ਸਰਬਵਿਆਪੀ ਹੈ ਕਿ ਇਹ ਆਰਥਿਕ ਖੇਤਰਾਂ ਵੱਲ ਵੀ ਮਾਰ ਕਰਦਾ ਹੈ।... ਜੇਕਰ ਮਜ਼ਦੂਰ ਏਕਤਾ ਲਿਆਉਣੀ ਚਾਹੁੰਦੇ ਹਨ ਤਾਂ ਬ੍ਰਾਹਮਣਵਾਦ ਦਾ ਖੁਰਾਖੋਜ ਮਿਟਾਉਣ, ਕਿਉਂਕਿ ਇਹੀ ਨਾ ਬਰਾਬਰੀ ਦੀ ਭਾਵਨਾ ਦੀ ਜੜ੍ਹ ਹੈ।

ਸਦਾਚਾਰ ਵਿੱਦਿਆ ਤੋਂ ਵੀ ਵਧੇਰੇ ਜ਼ਰੂਰੀ ਹੈ। ਗਾਂਧੀ ਤਾਂ ਕਪਟੀ ਹੈ। ਗੋਲਮੇਜ਼ ਕਾਨਫਰੰਸ ਵਿਚ ਉਸ ਦਾ ਕਿਰਦਾਰ ਪੇਸ਼ ਦੇਸ਼ ਧਰੋਹੀ ਦਾ ਕਿਰਦਾਰ ਸੀ। ਜੇਕਰ ਅਜਿਹੇ ਆਦਮੀ ਨੇ ਜਿਸ ਦੀ ਬਗਲ ਵਿੱਚ ਛੁਰੀ ਹੋਵੇ ਪਰ ਮੂੰਹ 'ਚ ਰਾਮ ਰਾਮ ਹੋਵੇ, ਮਹਾਤਮਾ ਕਿਹਾ ਜਾ ਸਕਦਾ ਹੈ ਤਾਂ ਮੋਹਨ ਦਾਸ ਕਰਮ ਚੰਦ ਗਾਂਧੀ ਸੱਚਮੁੱਚ ਇੱਕ ਮਹਾਤਮਾ ਹੈ। ਕਾਂਗਰਸ ਤਾਂ ਕਿਸਾਨਾਂ ਅਤੇ ਮਜ਼ਦੂਰਾਂ ਦੇ ਹਿਤਾਂ ਦੀ ਕੁਰਬਾਨੀ ਦੇ ਪੂੰਜੀਪਤੀਆਂ ਅਤੇ ਲੋਟੂਆਂ ਦੇ ਹਿਤਾਂ ਲਈ ਵਿਧਾਨਕ ਮਸ਼ੀਨਰੀ ਨੂੰ ਵਰਤ ਰਹੀ ਹੈ। ਅਸੀਂ ਅਜਿਹੇ ਸੰਵਿਧਾਨ ਦੀ ਆਗਿਆ ਨਹੀਂ ਦੇ ਸਕਦੇ ਜੋ ਹਿੰਦੂਆਂ ਵਾਸਤੇ ਤਾਂ ਆਜ਼ਾਦੀ ਦੇਂਦਾ ਹੋਵੇ ਪ੍ਰੰਤੂ ਸਾਡੇ ਉੱਤੇ ਸਾਮਰਾਜ ਕਾਇਮ ਕਰਦਾ ਹੋਵੇ। ਅਸੀਂ ਉਸ ਸੰਵਿਧਾਨ ਦੀ ਆਗਿਆ ਨਹੀਂ ਦੇਵਾਂਗੇ, ਜਿਸ ਵਿੱਚ ਅਸੀਂ ਆਜ਼ਾਦ ਨਾ ਹੋਈਏ ਅਤੇ ਸਾਨੂੰ ਬਰਾਬਰੀ ਪ੍ਰਾਪਤ ਨਾ ਹੋਵੇ। ਮੈਂ ਇਹ ਕਦੀ ਨਹੀਂ ਹੋਣ ਦਿਆਂਗਾ।

*ਮੇਰੀ ਇੱਕ ਹੋਰ ਵਫਾਦਾਰੀ ਵੀ ਹੈ, ਜਿਸ ਨਾਲ ਮੈਂ ਸਦਾ ਬੱਝਾ ਹੋਇਆ ਹਾਂ ਅਤੇ ਜਿਸ ਨੂੰ ਮੈਂ ਕਦੀ ਵੀ ਧੋਖਾ ਨਹੀਂ ਦਿਆਂਗਾ। ਇਹ ਵਫਾਦਾਰੀ ਅਛੂਤਾਂ ਪ੍ਰਤੀ ਹੈ। ਜਿੰਨ੍ਹਾਂ ਵਿੱਚ ਮੇਰਾ ਜਨਮ ਹੋਇਆ ਹੈ ਅਤੇ ਜਿੰਨ੍ਹਾਂ ਨਾਲ ਮੇਰਾ ਖ਼ੂਨ ਦਾ ਰਿਸ਼ਤਾ ਹੈ। ਜਦ ਕਦੀ ਅਛੂਤਾਂ ਅਤੇ ਦੇਸ ਦੇ ਹਿਤਾਂ ਦਾ ਟਾਕਰਾ ਹੋਵੇਗਾ, ਅਛੂਤਾਂ ਦਾ ਹਿਤ, ਜਿੱਥੋਂ ਤੀਕ ਮੇਰਾ ਸੰਬੰਧ ਹੈ, ਪਹਿਲ ਪ੍ਰਾਪਤ ਕਰੇਗਾ। ਜਦ ਮੇਰੇ ਅਤੇ ਦੇਸ ਵਿਚਕਾਰ ਸੁਆਲ ਹੋਵੇਗਾ ਤਾਂ ਮੈਂ ਦੇਸ ਨੂੰ ਪਹਿਲ ਦਿਆਂਗਾ, ਪਰ ਜਦੋਂ ਦੇਸ ਅਤੇ ਦਲਿਤ ਵਰਗਾਂ ਦਾ ਸੰਘਰਸ਼ ਹੋਵੇਗਾ ਤਾਂ ਮੈਂ ਦਲਿਤ ਵਰਗਾਂ ਨੂੰ ਪਹਿਲ ਦਿਆਂਗਾ।*

ਗਾਂਧੀ ਯੁਗ ਭਾਰਤ ਦਾ ਸਭ ਤੋਂ ਕਾਲਾ ਯੁਗ ਹੈ। ਇਹ ਗੱਲ ਕਿ ਕਾਂਗਰਸ ਦੇਸ ਦੇ ਹਿਤਾਂ ਵਾਸਤੇ ਲੜ ਰਹੀ ਹੈ, ਧੋਖਾ ਹੈ। ਕਾਂਗਰਸ ਤਾਂ ਆਪਣੇ ਹੱਥਾਂ ਵਿਚ ਹਕੂਮਤੀ ਕੁੰਜੀਆਂ ਪ੍ਰਾਪਤ ਕਰਨ ਲਈ ਘੋਲ ਕਰਦੀ ਹੈ। ਮੁਸਲਮਾਨ ਇੱਕ ਕੌਮ ਹਨ। ਜੋ ਲੋਕ ਇਤਿਹਾਸਕ ਨੂੰ ਮਨੋ ਵਿਸਾਰਨਾਂ ਚਾਹੁੰਦੇ ਹਨ, ਉਹ ਕਦੀ ਵੀ ਇਤਿਹਾਸਕ ਨਹੀਂ ਬਣਾ ਸਕਦੇ। ਗਾਂਧੀ ਜੀ ਅਛੂਤਾਂ ਦੇ ਸਭ ਤੋਂ ਵੱਡੇ ਅਤੇ ਭੈੜੇ ਦੁਸ਼ਮਣ

ਹਨ।

*ਮੇਰਾ ਆਦੇਸ਼ ਤੁਹਾਨੂੰ ਇਹ ਹੈ ਕਿ ਤੁਸੀਂ ਪੜ੍ਹੋ, ਸੰਗਠਨ ਪੈਦਾ ਕਰੋ ਅਤੇ ਸੰਘਰਸ਼ ਕਰੋ। ਆਪਣੇ ਵਿੱਚ ਵਿਸ਼ਵਾਸ ਰੱਖੋ। ਜਦੋਂ ਇਨਸਾਫ ਸਾਡੇ ਵੱਲ ਹੈ ਤਾਂ ਅਸੀਂ ਆਪਣਾ ਸੰਘਰਸ਼ ਜ਼ਰੂਰ ਜਿੱਤਾਂਗੇ। ਮੇਰੇ ਲਈ ਸੰਘਰਸ਼ ਇੱਕ ਅਨੰਦਪੂਰਨ ਗੱਲ ਹੈ। ਸਾਡੀ ਲੜਾਈ ਆਜ਼ਾਦੀ ਵਾਸਤੇ ਹੈ ਇਹ ਲੜਾਈ ਖੁੱਸੇ ਹੋਏ ਵਿਅਕਤੀਤਵ ਨੂੰ ਮੁੜ ਪ੍ਰਾਪਤ ਕਰਨ ਦੀ ਲੜਾਈ ਹੈ।*

ਮੇਰੇ ਲਈ ਇਹ ਅਤਿ ਜ਼ਰੂਰੀ ਹੋ ਗਿਆ ਹੈ ਕਿ ਮੈਂ ਬ੍ਰਾਹਮਣਾਂ ਦੇ ਉਨ੍ਹਾਂ ਸਮਾਜ ਵਿਰੋਧੀ ਕਾਰਜਾਂ ਵਿਰੁੱਧ ਲੜਾਈ ਲੜਾਂ, ਜਿੰਨ੍ਹਾਂ ਕਰਕੇ ਮੇਰੀ ਜਨਤਾ ਨੂੰ ਕੁੱਤਿਆਂ ਅਤੇ ਬਿੱਲਿਆਂ ਤੋਂ ਭੈੜਾ ਸਮਝਿਆ ਜਾਂਦਾ ਹੈ ਅਤੇ ਉਨ੍ਹਾਂ ਦੀ ਤਰੱਕੀ ਦੇ ਸਾਰੇ ਰਸਤੇ ਰੋਕ ਦਿੱਤੇ ਜਾਂਦੇ ਹਨ। ਮੱਕਾਰ ਪੁਰਸ਼ ਦਾ ਖਾਤਮਾ ਵੀ ਇੱਕ ਅਹਿੰਸਾ ਹੈ। ਸਭਨਾਂ ਜੀਵਾਂ ਪ੍ਰਤੀ ਪਿਆਰ ਅਤੇ ਸਨੇਹ ਅਹਿੰਸਾ ਦੇ ਉੱਘੇ ਸਿਧਾਂਤ ਦਾ ਹੀ ਇੱਕ ਭਾਗ ਹੈ। ਇਸ ਤੋਂ ਬਗੈਰ ਅਹਿੰਸਾ ਇੱਕ ਫੋਕੀ ਜਿਹੀ ਚੀਜ਼ ਰਹਿ ਜਾਂਦਾ ਹੈ। ਜੋ ਅਮਨ ਹਿੰਸਾ ਦੀਆਂ ਤਾਕਤਾਂ ਦੇ ਸਾਹਮਣੇ ਝੁਕਣ ਤੋਂ ਬਾਅਦ ਪ੍ਰਾਪਤ ਕੀਤਾ ਜਾਂਦਾ ਹੈ, ਉਹ ਕੋਈ ਅਮਨ ਨਹੀਂ ਹੁੰਦਾ। ਇਹ ਤਾਂ ਇਕ ਤਰ੍ਹਾਂ ਦੀ ਆਤਮ ਹੱਤਿਆ ਹੈ। ਸ਼ੈਤਾਨੀ ਤਾਕਤਾਂ ਸਾਹਮਣੇ ਬਹੁਮੁੱਲੇ ਮਨੁੱਖੀ ਜੀਵਨ ਨੂੰ ਕੁਰਬਾਨ ਕਰਨ ਵਾਲੀ ਗੱਲ।... ਜੰਗ ਨੂੰ ਖਤਮ ਕਰਨ ਲਈ ਲਾਜ਼ਮੀ ਤੌਰ ’ਤੇ ਜੰਗ ਜਿੱਤਣੀ ਪਵੇਗੀ ਤਾਹੀਉਂ ਸ਼ਾਂਤੀ ਕਾਇਮ ਹੋ ਸਕੇਗੀ। ਪਾਰਟੀ ਦਾ ਲੀਡਰ ਦੂਜੀਆਂ ਪਾਰਟੀਆਂ ਦੇ ਲੀਡਰਾਂ ਦੀ ਬਰਾਬਰ ਦੀ ਚੋਟ ਦਾ ਹੋਣਾ ਚਾਹੀਦਾ ਹੈ। ਦੂਜੀ ਲਾਜ਼ਮੀ ਗੱਲ ਹੈ ਕਿ ਉਹ ਪੂਰੇ ਅਨੁਸ਼ਾਸਨ ਵਾਲਾ ਸੰਗਠਨ ਹੋਵੇ ਅਤੇ ਤੀਜੀ ਗੱਲ ਇਹ ਹੈ ਕਿ ਉਸ ਪਾਸ ਇੱਕ ਸਪੱਸ਼ਟ ਪ੍ਰੋਗਰਾਮ ਵੀ ਹੋਵੇ। ਮੈਂ ਬੇਇਨਸਾਫੀ, ਜ਼ੁਲਮ, ਜਬਰ, ਝੂਠੀ ਸ਼ਾਨੋ ਸ਼ੌਕਤ ਅਤੇ ਛਲ ਕਪਟ ਨੂੰ ਨਫਰਤ ਕਰਦਾ ਹਾਂ ਅਤੇ ਮੇਰੀ ਨਫਰਤ ਦੀ ਲਪੇਟ ਵਿੱਚ ਉਹ ਸਾਰੇ ਲੋਕ ਆ ਸਕਦੇ ਹਨ ਜੋ ਇਨ੍ਹਾਂ ਭੈੜਾਂ ਵਿੱਚ ਰੁੱਝੇ ਹੋਏ ਹਨ। ਮੈਂ ਆਪਣੀ ਨਫਰਤ ਨੂੰ ਹਕੀਕੀ ਤਾਕਤ ਸਮਝਦਾ ਹਾਂ ਅਤੇ ਫਿਰ ਨਫਰਤ ਉਸ ਅਥਾਹ ਪ੍ਰੇਮ ਦਾ ਸਬੂਤ ਹੈ ਜੋ ਮੈਂ ਆਪਣੇ ਉਨ੍ਹਾਂ ਉਦੇਸ਼ਾਂ ਵਾਸਤੇ ਆਪਣੇ ਮਨ ਵਿੱਚ ਰੱਖਦਾ ਹਾਂ ਜਿੰਨ੍ਹਾਂ ’ਤੇ ਮੈਂ ਵਿਸ਼ਵਾਸ ਕਰਦਾ ਹਾਂ।

ਵਤਨ ਕਿਸੇ ਵੀ ਇੱਕ ਆਦਮੀ ਤੋਂ ਵੱਡਾ ਹੁੰਦਾ ਹੈ। ਭਾਰਤ ਦੇ ਮਜ਼ਦੂਰ ਵਰਗ ਵਿੱਚ ਏਕਤਾ ਨਹੀਂ। ਉਹ ’ਚ ਫੁੱਟ ਹੈ। ਮਜ਼ਦੂਰਾਂ ਨੂੰ ਭਾਰਤ ਵਿੱਚ ਮਜ਼ਦੂਰ ਸਰਕਾਰ ਕਾਇਮ ਕਰਨ ਲਈ ਸੰਘਰਸ਼ ਖਰਨਾ ਚਾਹੀਦਾ ਹੈ। ਸਵਤੰਤਰਤਾ ਪ੍ਰਾਪਤ ਕਰਨਾ ਹੀ ਕਾਫੀ ਨਹੀਂ। ਜ਼ਿਆਦਾ ਜ਼ਰੂਰੀ ਗੱਲ ਤਾਂ ਇਹ ਹੈ ਕਿ ਸਵੈਰਾਜ ਕਿੰਨ੍ਹਾਂ ਦੇ ਹੱਥ ਵਿਚ ਹੈ। ਹਿੰਦੂ ਅਤੇ ਮੁਸਲਮਾਨ ਆਪਸ ਵਿੱਚ ਨਿਉਲੇ ਵਾਂਗ ਲੜਦੇ ਹਨ, ਪ੍ਰੰਤੂ ਜਦੋਂ ਲੰਗਰ ਵੰਡਣ ਦਾ ਵੇਲਾ ਆਉਂਦਾ ਹੈ ਤਾਂ ਉਹ ਦੋਵੇਂ ਇਕੱਠੇ ਹੋ ਜਾਂਦੇ ਹਨ ਅਤੇ ਆਪ ਹੀ ਸਭ ਕੁਝ ਛਕ–ਛਕਾ ਜਾਂਦੇ ਹਨ। ਅਛੂਤ ਆਪਣੇ ਹਿੱਸੇ ਤੋਂ ਸੱਖਣੇ ਰਹਿ ਜਾਂਦੇ ਹਨ।

ਮਜ਼ਦੂਰਾਂ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਨੇ ਸਰਕਾਰ ਸੰਭਾਲਣੀ ਹੈ। ਇਸ ਲਈ ਉਨ੍ਹਾਂ ਨੂੰ ਰਾਜਨੀਤਿਕ ਦਲ ਵਜੋਂ ਲੇਬਰ ਪਾਰਟੀ ਸੰਗਠਿਤ ਕਰਨੀ ਚਾਹੀਦੀ ਹੈ।... ਨਾਲ ਹੀ ਇਸ ਨੂੰ ਫਿਰਕੂ ਅਤੇ ਪੂੰਜੀਵਾਦੀ ਰਾਜਨੀਤਿਕ ਦਲਾਂ ਤੋਂ ਜਿਵੇਂ ਹਿੰਦੂ ਮਹਾਂ ਸਭਾ ਅਤੇ ਕਾਂਗਰਸ ਤੋਂ ਦੂਰ ਰਹਿਣਾ ਚਾਹੀਦਾ ਹੈ। ਉਹ ਕੌਮੀ ਸਰਕਾਰ ਦੀ ਸਥਾਪਨਾ ਜਾਂ ਆਜ਼ਾਦੀ ਦੇ ਹੱਕ ਵਿੱਚ ਹਨ... ਜੇਕਰ ਕੌਮੀ ਸਰਕਾਰ ਅਜਿਹੇ ਸ਼ਾਸਕ ਵਰਗਾਂ ਦੇ ਹੱਥ ਵਿਚ ਚਲੀ ਗੀ ਜੋ ਇਕ ਫਿਰਕੇ ਅਤੇ ਇੱਕ ਵਰਗ ਦੀ ਉੱਨਤੀ ਅਤੇ ਸਿੱਖਿਆ ਦੇ ਚਾਹਵਾਨ ਹਨ, ਜੋ ਲੋਕਾਂ ਨੂੰ ਇਹ ਸਮਝਦੇ ਹਨ ਕਿ ਉਹ ਖਾਲੀ ਸੇਵਾ ਕਰਨ ਲਈ ਹੀ ਜੰਮੇ ਹਨ ਤਾਂ ਅਜਿਹੇ ਵਰਗਾਂ ਦੇ ਹੱਥਾਂ ਵਿੱਚ ਕੌਮੀ ਸਰਕਾਰ, ਵਰਤਮਾਨ (ਅੰਗਰੇਜ਼ੀ) ਸਰਕਾਰ ਨਾਲੋਂ ਦੇ ਵੀ ਚੰਗੇ ਨਹੀਂ ਹੋ ਸਕਦੀ।

ਸੱਚਾਈ ਕੀ ਹੈ ? ਬੁੱਧ ਨੇ ਕਿਹਾ ਉਹ ਸੱਚ ਹੈ, ਜਿਸ ਨੂੰ ਦਸੇ ਗਿਆਨ ਇੰਦਰੀਆਂ ਵੇਖ ਸਕਣ। ਬ੍ਰਾਹਮਣ ਕਹਿੰਦੇ ਹਨ ਸੱਚ ਉਹ ਹੈ ਜੋ ਵੇਦ ਦੱਸਦੇ ਹਨ। ... ਪਰ ਵੇਦਾਂ ਵਿੱਚ ਸਿਵਾਏ ਘੱਕੜਾਂ ਦੇ ਹੋਰ ਕੁਝ ਵੀ ਨਹੀਂ ਅਤੇ ਗੀਤਾ ਵੀ ਇਕ ਨਖਿੱਧ ਲਿਖਤ ਹੈ।... ਗੀਤਾ ਨੂੰ ਵੀ ਇਕ ਅਜਿਹੀ ਰਾਜਸੀ ਪੁਸਤਕ ਮੰਨਿਆ ਜਾਣਾ ਚਾਹੀਦਾ ਹੈ ਜੋ ਵੇਦਾਂ ਦੇ ਦਰਸ਼ਨ ਅਤੇ ਬ੍ਰਾਹਮਣਵਾਦ ਦੇ ਦਰਸ਼ਨ ਨੂੰ ਉਜਾਗਰ ਕਰਨ ਲਈ ਲਿਖੀ ਗਈ ਹੈ। ਜੇ ਕੋਈ ਅਜਿਹੀ ਵਾਦ ਹੈ, ਜਿਸ ਨੇ ਧਰਮ ਨੂੰ ਅਫੀਮ ਵਜੋਂ ਵਰਤ ਕੇ ਲੋਕਾਂ ਵਿਚ ਝੂਠੇ ਵਿਸ਼ਵਾਸ ਅਤੇ ਗਲਤ ਧਾਰਨਾਵਾਂ ਪੈਦਾ ਕਰਕੇ ਉਨ੍ਹਾਂ ਨੂੰ ਉਲਝਾਉਣ ਦਾ ਕੰਮ ਕੀਤਾ ਹੈ ਤਾਂ ਉਹ ਗਾਂਧੀਵਾਦ ਹੈ। ਉਹ (ਗਾਂਧੀ) ਜਾਂ ਤਾਂ ਗੁਫਾ ਵਾਸੀ ਕਦੀਮ ਆਦਮੀ ਹੈ ਜਾਂ ਫਿਰ ਪਾਗਲ। ਅਛੂਤ ਕਾਂਗਰਸ ਦੀ ਅਗਵਾਈ ਨੂੰ ਸਵੀਕਾਰ ਨਾ ਕਰਨ ਕਿਉਂਕਿ ਕਾਂਗਰਸ ਪੂੰਜੀਪਤੀਆਂ ਦਾ ਹੱਥ ਠੋਕਾ ਹੈ।

ਇਤਿਹਾਸ, ਸਦਾ ਇੱਕ ਉਦਾਹਰਣ ਜਾਂ ਮਿਸਾਲ ਨਹੀਂ ਹੋਇਆ ਕਰਦਾ, ਅਕਸਰ ਇਹ ਇੱਕ ਚਿਤਾਵਨੀ ਹੁੰਦੀ ਹੈ। ਇੱਕੋ ਮਹਾਂ ਪੁਰਸ਼ ਹਨ ਜਿਨ੍ਹਾਂ ਦਾ ਮੈਂ ਰਿਣੀ ਹੈ। ਉਹ ਹਨ ਗੌਤਮ ਬੁੱਧ। ਗਾਂਧੀ ਇਸ ਦੇਸ ਵਾਸਤੇ ਇੱਕ ਨਿਸ਼ਚਿਤ ਅਤੇ ਪ੍ਰਤੱਖ ਖਤਰਾ ਬਣ ਗਏ ਹਨ। ਉਨ੍ਹਾਂ ਨੇ ਸੁਤੰਤਰਤਾ ਦਾ ਗਲ ਘੁੱਟ ਦਿੱਤਾ ਸੀ। ਉਨ੍ਹਾਂ ਨੇ ਉਸ ਕਾਂਗਰਸ ਨੂੰ ਇਕ ਮੁੱਠ ਰੱਖਿਆ, ਜਿਸ ਵਿੱਚ ਸਭ ਪ੍ਰਕਾਰ ਦੇ ਸਭ ਦੇ ਭੈੜੇ ਅਤੇ ਸਵਾਰਥੀ ਲੋਕ ਜਮ੍ਹਾਂ ਹਨ, ਜੋ ਜੀਵਨ ਦੀ ਕਿਸੇ ਵੀ ਸਮਾਜਿਕ ਅਤੇ ਸਦਾਚਾਰਕ ਅਸੂਲ ’ਤੇ ਸਹਿਮਤ ਨਾ ਹੋਣ ਕਰਕੇ ਕੇਵਲ ਗਾਂਧੀ ਜੀ ਦੀ ਪ੍ਰਸੰਸਾ ਅਤੇ ਖੁਸ਼ਾਮਦ ਕਰਦੇ ਹਨ। ਅਜਿਹੀ ਸੰਸਥਾ ਦੇਸ ’ਚ ਰਾਜ ਕਰਨ ਦੇ ਅਯੋਗ ਹੈ। ਮੇਰਾ ਸਾਰਾ ਸਰਵਜਨਕ ਜੀਵਨ ਇਸ ਸ਼ੋਹਰਤ ’ਤੇ ਉਸਰਿਆ ਹੈ ਕਿ ਮੈਂ ਸਦਾਚਾਰੀ ਅਤੇ ਉੱਚੇ ਇਖਲਾਕ ਵਾਲਾ ਪੁਰਸ਼ ਹਾਂ ਜੇਕਰ ਮੇਰੇ ਵੈਰੀ ਮੇਰੇ ਤੋਂ ਡਰਦੇ ਹਨ ਤਾਂ ਉੱਚੇ ਚਾਲ ਚਲਣ ਕਰਕੇ ਹੀ ਉਹ ਭੈਅ ਖਾਂਦੇ ਹਨ।

*ਮੈਂ ਇੱਕ ਕਰੜਾ ਪੁਰਸ਼ ਹਾਂ ਆਮ ਤੌਰ ’ਤੇ ਪਾਣੀ ਦੀ ਤਰ੍ਹਾਂ ਸ਼ਾਂਤ ਅਤੇ ਘਾਹ ਦੀ ਤਰ੍ਹਾਂ ਨਰਮ ਹਾਂ। ਮੈਂ ਇਸਤਰੀਆਂ ਦੀ ਉੱਨਤੀ ਲਈ ਅਤੇ ਸ਼ਕਤੀ ਲਈ ਲੜਨ ਵਾਲਾ ਯੋਧਾ ਰਿਹਾ ਹਾਂ ਅਤੇ ਮੈਂ ਔਰਤ ਦੇ ਰੁਤਬੇ ਨੂੰ ਵਧਾਉਣ ਲਈ ਕਾਫੀ ਸੰਘਰਸ਼ ਕੀਤਾ ਹੈ। ਜਿਸ ਦਾ ਮੈਨੂੰ ਮਾਣ ਹੈ।*

ਕਾਂਗਰਸ ਇੱਕ ਜਲਦਾ ਹੋਇਆ ਘਰ ਹੈ। ਮੈਂ ਚੱਟਾਨ ਦੀ ਤਰ੍ਹਾਂ ਹਾਂ ਅਤੇ ਪਾਣੀ ਵਿੱਚ ਘੁਲਾਂਗਾ ਨਹੀਂ। ਪਰ ਤੁਸੀਂ ਕਾਂਗਰਸ ਵਿੱਚ ਸ਼ਾਮਲ ਹੋ ਕੇ ਰੇਤ ਦੀ ਤਰ੍ਹਾਂ ਖੁਰ ਜਾਵੋਗੇ। ਇਸ ਲਈ ਕਾਂਗਰਸ ਤੋਂ ਪਰ੍ਹੇ ਰਵੋ ਅਤੇ ਆਪਣੀ ਸੰਸਥਾ ਨੂੰ ਮਜ਼ਬੂਤ ਬਣਾਓ। ਰਾਜਨੀਤਿਕ

ਲੋਕਤੰਤਰ ਉਦੋਂ ਤੱਕ ਕਾਇਮ ਨਹੀਂ ਰਹਿ ਸਕਦਾ, ਜਦੋਂ ਤੀਕ ਉਸ ਦੀ ਬੁਨਿਆਦ ਵਿੱਚ ਸਮਾਜਿਕ ਲੋਕਤੰਤਰ ਅਰਥਾਤ ਜੀਵਨ ਦੇ ਅਸੂਲਾਂ ਵਜੋਂ ਬਰਾਬਰੀ ਅਤੇ ਭਾਈਚਾਰਾ ਨਾ ਹੋਣ। ਬਰਾਬਰੀ ਤੋਂ ਬਗੈਰ ਆਜ਼ਾਦੀ ਬਹੁਜਨ ਉੱਤੇ ਮੁੱਠੀ ਭਰ ਲੋਕਾਂ ਦੀ ਚੌਧਰ ਪੈਦਾ ਕਰ ਦੇਵੇਗੀ।

ਬ੍ਰਾਹਮਣਵਾਦ ਦੇ ਸਮੇਂ ਬੁੱਧ ਧਰਮ (ਮਤ) ਪੈਦਾ ਹੋਇਆ। ਬ੍ਰਾਹਮਣਵਾਦ ਨੇ ਨਾਬਰਾਬਰੀ ਦਾ ਪ੍ਰਚਾਰ ਕੀਤਾ। ਬੁੱਧ ਧਰਮ ਨੇ ਬਰਾਬਰੀ ਦਾ ਪ੍ਰਚਾਰ ਕੀਤਾ। ਹਿੰਦੂ ਮੰਦਰਾਂ ਨੂੰ ਵੇਖੋ ਕਿ ਕਿਵੇਂ ਧਨ ਅਤੇ ਵਸਤਾਂ ਨਸ਼ਟ ਕੀਤੇ ਗਏ ਹਨ। ਸਾਰੀਆਂ ਬੁਰਾਈਆਂ ਜਿਵੇਂ ਕਿ ਹਿੰਸਾ ਦੁਰਾਚਾਰ ਅਤੇ ਸਰਕਾਰੀ ਦਫਤਰਾਂ ਵਿਚ ਭ੍ਰਿਸ਼ਟਾਚਾਰ ਸਭ ਹਿੰਦੂ ਧਰਮ ਦੇ ਕਾਰਨ ਹੈ। (ਕਾਂਗਰਸ ਅਤੇ ਉਸ ਦੇ ਅੰਦਰਲੇ ਕੋਹੜ ਤੋਂ ਤੰਗ ਆ ਕੇ ਬਾਬਾ ਸਾਹਿਬ ਨੇ 28 ਸਤੰਬਰ 1951 ਈ. ਨੂੰ ਤਿਆਗ ਪੱਤਰ ਦੇ ਦਿੱਤਾ।)

ਗੁਲਾਮੀ ਦੀਆਂ ਬੇੜੀਆਂ ਕੱਟਣਾ ਸਭ ਤੋਂ ਵੱਡੀ ਭਗਤੀ ਹੈ। ਗਿਆਨ ਹਰੇਕ ਜੀਵਨ ਦੀ ਬੁਨਿਆਦ ਹੈ। ਉਹ ਇਸ ਨਤੀਜੇ 'ਤੇ ਪੁੱਜੇ ਹਨ ਕਿ ਆਉਣ ਵਾਲੀ ਪੀੜ੍ਹੀ ਨੂੰ ਬੁੱਧ ਜਾਂ ਕਾਰਲ ਮਾਰਕਸ ਦੋਹਾਂ ਦੇ ਸਿਧਾਂਤਾਂ ਵਿੱਚੋਂ ਇੱਕ ਸਿਧਾਂਤ ਨੂੰ ਚੁਣਨਾ ਪਵੇਗਾ। ਤੁਹਾਡੇ ਪੱਲੇ ਬੰਦੂਕਾਂ ਹੋਣੀਆਂ ਚਾਹੀਦੀਆਂ ਹਨ। ਕੇਵਲ ਗਰਮ-ਗਰਮ ਗਾਲ੍ਹਾਂ ਹੀ ਨਹੀਂ। ਵੇਦ ਸ਼ਾਸਤਰ, ਰਮਾਇਣ, ਮਹਾਂਭਾਰਤ ਅਤੇ ਹਿੰਦੂਆਂ ਦੀਆਂ ਦੂਜੀਆਂ ਧਾਰਮਿਕ ਪੁਸਤਕਾਂ ਵਰਗੀਆਂ ਭੈੜੀਆਂ ਪੁਸਤਕਾਂ ਸੰਸਾਰ ਵਿਚ ਕਦੇ ਨਹੀਂ ਉਪਜੀਆਂ। ਨਾ ਕੋਈ ਪ੍ਰਮਾਤਮਾ ਹੈ, ਨਾ ਕੋਈ ਆਤਮਾ... ਨਾ ਰੱਬ ਨਾ ਆਤਮਾ ਸਮਾਜ ਨੂੰ ਬਚਾ ਸਕਦੇ ਹਨ। ਜਾਤ ਅਤੇ ਸਮਾਜ ਵਿੱਚ ਕੇਵਲ ਏਨਾ ਹੀ ਅੰਤਰ ਹੈ ਕਿ ਵਰਗ ਪ੍ਰਣਾਲੀ ਅੰਦਰ ਜਾਤ-ਪਾਤ ਵਾਂਗ ਮੁਕੰਮਲ ਵਖਰੇਵਾਂ ਨਹੀਂ ਹੈ।

ਮੇਰੀ ਜਨਤਾ ਨੂੰ ਇਹ ਦੱਸਣਾ ਕਿ ਜੋ ਕੁਝ ਮੈਂ ਉਨ੍ਹਾਂ ਲਈ ਕੀਤਾ ਹੈ, ਮੈਨੂੰ ਆਪਣੇ ਵਿਰੋਧੀਆਂ ਨਾਲ ਲੜਾਈਆਂ ਲੜਨੀਆਂ ਪਈਆਂ ਹਨ। ਇਹ ਮੈਂ ਆਪਣੇ ਜੀਵਨ ਵਿਚ ਤਰ੍ਹਾਂ-ਤਰ੍ਹਾਂ ਦੀਆਂ ਔਕੜਾਂ, ਆਫਤਾਂ, ਮੁਸੀਬਤਾਂ ਝੱਲ ਕੇ ਕੀਤਾ ਹੈ। ਬੜੀ ਕਠਿਨਾਈ ਨਾਲ ਇਹ ਕਾਫਲਾ ਅੱਜ ਜਿੱਥੇ ਇਹ ਹੈ, ਲਿਆ ਸਕਿਆ ਹਾਂ। ਚਾਹੇ ਕੁਝ ਵੀ ਹੋਵੇ ਔਕੜਾਂ ਦੇ ਬਾਵਜੂਦ ਇਹ ਕਾਫਲਾ ਅੱਗੇ ਵਧਦਾ ਹੀ ਰਹਿਣਾ ਚਾਹੀਦਾ ਹੈ।

ਤੁਸੀਂ ਗਾਵਾਂ ਅਤੇ ਮੱਝਾਂ ਦਾ ਦੁੱਧ ਪੀਂਦੇ ਹੋ। ਜਦ ਉਹ ਮਰ ਜਾਂਦੀਆਂ ਹਨ ਤਦ ਤੁਸੀਂ ਸਾਥੋਂ ਮੁਰਦਾ ਢੋਣ ਦੀ ਆਸ ਰੱਖਦੇ ਹੋ। ਪਰ ਅਜਿਹਾ ਕਿਉਂ ? ਜੇਕਰ ਤੁਸੀਂ ਆਪਣੀਆਂ ਮਾਵਾਂ ਨੂੰ ਅੰਤਮ ਸੰਸਕਾਰ ਲਈ ਸਿਵਿਆਂ ਵਿੱਚ ਲੈ ਜਾਂਦੇ ਹੋ ਤਾਂ ਫਿਰ ਤਸੀਂ ਆਪਣੀਆਂ 'ਗਊ ਮਾਤਾਵਾਂ' ਦੇ ਮੁਰਦੇ ਸਰੀਰ ਕਿਉਂ ਨਹੀਂ ਢੋਂਦੇ ? ਜਦੋਂ ਇੱਕ ਬ੍ਰਾਹਮਣੀ ਗਰਭਵਤੀ ਹੁੰਦ ੀਹੈ ਤਾਂ ਉਹ ਕੇਵਲ ਦੇਸ ਦੀਆਂ ਹਾਈ ਕੋਰਟਾਂ ਵੱਲ ਨਜ਼ਰ ਦੁੜਾਉਂਦੀ ਹੈ ਕਿ ਕਿਧਰੇ ਜੱਜ ਦੀ ਨੌਕਰੀ ਖਾਲੀ ਹੈ ਕਿ ਨਹੀਂ। ਪਰ ਜਦੋਂ ਅਛੂਤ ਗਰਭਵਤੀ ਹੁੰਦੀ ਹੈ ਤਾਂ ਇਸ ਤੋਂ ਵੱਧ ਹੋਰ ਕੁਝ ਨਹੀਂ ਸੋਚ ਸਕਦੀ ਕਿ ਉਸ ਦੇ ਬੱਚੇ ਲਈ ਕਿਧਰੇ ਭੰਗੀ ਦੀ ਨੌਕਰੀ ਖਾਲੀ ਹੈ ਕਿ ਨਹੀਂ।

ਜੇਕਰ ਬ੍ਰਹਮ (ਪ੍ਰਮਾਤਮਾ) ਹਰ ਥਾਂ ਬਿਰਾਜ਼ਮਾਨ ਹੈ ਤਾਂ ਫਿਰ ਇੱਕ ਬ੍ਰਾਹਮਣ ਅਤੇ ਇੱਕ ਅਛੂਤ ਦੋਵੇਂ ਸਾਮਾਨ ਹੋਣੇ ਚਾਹੀਦੇ ਹਨ। ਜਦੋਂ ਤੀਕ ਤੁਸੀਂ ਸਮਾਜਿਕ ਢਾਂਚਾ ਨਹੀਂ ਬਦਲਦੇ, ਤੁਸੀਂ ਉੱਨਤੀ ਵਜੋਂ ਕੋਈ ਪ੍ਰਾਪਤੀ ਨਹੀਂ ਕਰ ਸਕਦੇ। ਜਾਤੀ ਪ੍ਰਥਾ ਇੱਕ ਰੁਕਾਵਟ ਹੈ। ਆਰਥਿਕ ਉੱਨਤੀ ਨੂੰ ਇਸ ਦੁਆਰਾ ਨੁਕਸਾਨ ਉਠਾਉਣਾ ਹੀ ਪਵੇਗਾ। ਸਾਡਾ ਧਰਮ ਕਸਾਈ ਧਰਮ ਹੈ। ਇਹ ਹੈ, ਕੀ ਛੂਹਣਾ ਹੈ ਤੇ ਕੀ ਨਹੀਂ ਛੂਹਣਾ। ਇਹ ਤਾਂ ਨਹਾਉਣ ਦਾ ਤੇ ਬੋਦੀਆਂ ਦਾ ਅਤੇ ਅਜਿਹੇ ਕੰਮਕਾਜ ਤਰੀਕਿਆਂ ਦਾ, ਵਰਤਾਂ ਅਤੇ ਸੰਸਕਾਰ ਦਾ ਧਰਮ ਹੈ ਜੋ ਆਪਣਾ ਅਰਥ ਗੁਆ ਚੁੱਕੇ ਹਨ ਜੋ ਅੱਜ ਬਿਲਕੁੱਲ ਫਜ਼ੂਲ ਹਨ।

*ਭਾਰਤੀ ਚਰਿੱਤਰ ਦੀ ਸਾਰੀ ਕਮਜ਼ੋਰੀ, ਆਮ ਪਛੜਿਆਪਣ, ਗਰੀਬੀ ਅਗਿਆਨਤਾ, ਅਨੁਸ਼ਾਸਨਹੀਣਤਾ, ਫੁੱਟ ਅਤੇ ਸਦੀਆਂ ਤੀਕ ਰਹਿਣ ਵਾਲੀ ਗੁਲਾਮੀ ਦਾ ਕਾਰਨ ਹਿੰਦੂ ਧਰਮ ਦੀਆਂ ਸਿੱਖਿਆਵਾਂ ਅਤੇ ਹਿੰਦੂ ਫਲਸਫਾ ਹੈ।*

ਮੈਂ ਮਿੱਟੀ ਦਾ ਢੇਲਾ ਨਹੀਂ ਜੋ ਪਾਣੀ ਨਾਲ ਖੁਰ ਅਤੇ ਰੁੜ੍ਹ ਜਾਂਦਾ। ਮੈਂ ਇੱਕ ਚੱਟਾਨ ਵਾਂਗ ਹਾਂ ਜੋ ਪਿਘਲ ਨਹੀਂ ਸਕਦੀ, ਪਰ ਜੋ ਦਰਿਆਵਾਂ ਦੇ ਰਾਹ ਬਦਲ ਦੇਂਦੀ ਹੈ। ਜੇ ਕਾਂਗਰਸ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਸੱਚੀ ਹਿਤੂ ਹੈ, ਉਨ੍ਹਾਂ ਦੀ ਵਫਾਦਾਰ ਹੈ ਤਾਂ ਉਹ ਅਨੁਸੂਚਿਤ ਲੋਕਾਂ ਨੂੰ ਜਨਰਲ ਸੀਟਾਂ 'ਤੇ ਖੜ੍ਹੇ ਕਰਕੇ ਆਪਣੀ ਵਫਾਦਾਰੀ ਦਾ ਸਬੂਤ ਕਿਉਂ ਨਹੀਂ ਦੇਂਦੀ ? ਕਾਂਗਰਸੀ ਅਤੇ ਭਲੇਮਾਣਸ ਇਹ ਦੋ ਵਿਰੋਧੀ ਸ਼ਬਦ ਹਨ। ਅੱਡ-ਅੱਡ ਇੱਕ ਦੂਜੇ ਨੂੰ ਭਿੰਨ ਅਤੇ ਇਹ ਕਦੇ ਵੀ ਇੱਕ-ਦੂਜੇ ਨਾਲ ਸੰਬੰਧਤ ਨਹੀਂ ਹਨ। ਮੈਂ ਤੁਹਾਨੂੰ ਰੀਜ਼ਰਵ ਸੀਟਾਂ ਤੋਂ ਕਾਂਗਰਸੀ ਟਿਕਟ 'ਤੇ ਪਾਰਲੀਮੈਂਟ ਲਈ ਚੁਣੇ ਗਏ ਲੋਕਾਂ ਬਾਰੇ ਦੱਸਣਾ ਚਾਹੁੰਦਾ ਹਾਂ। ਲਗਪਗ 30 ਸਨ ਅਤੇ ਪਾਰੀਲਮੈਂਟ 'ਚ 4 ਸਾਲ ਰਹੇ। ਉਨ੍ਹਾਂ ਵਿੱਚੋਂ ਕਿਸੇ ਇੱਕ ਨੇ ਵੀ ਕਦੇ ਭੁੱਲ ਕੇ ਵੀ ਅਨੁਸੂਚਿਤ ਜਾਤੀਆਂ ਦੇ ਦੁਖਾਂ-ਤਕਲੀਫਾਂ ਬਾਬਤ ਪਾਰਲੀਮੈਂਟ ਵਿੱਚ ਸੁਆਲ ਨਹੀਂ ਉਠਾਇਆ। ਬਾਣੀਆਂ ਕਿਸਾਨ ਦੀ ਜ਼ਮੀਨ ਹੜੱਪਣ ਦੀ ਟਿੱਲ ਤੱਕ ਕੋਸਿਸ਼ ਕਰਦਾ ਹੈ। ਇਹੀ ਹਾਲ ਬ੍ਰਾਹਮਣਾਂ ਅਤੇ ਅਛੂਤਾਂ ਦਾ ਹੈ। ਬ੍ਰਾਹਮਣ ਹਮੇਸ਼ਾ ਅਛੂਤ ਨੂੰ ਥੱਲੇ ਦੇ ਦਰਜੇ 'ਤੇ ਰੱਖਣ ਦੀ ਕੋਸ਼ਿਸ਼ ਕਰਦਾ ਹੈ। ਉਹ ਧਿਆਨ ਰੱਖਦਾ ਹੈ ਕਿ ਕਿਤੇ ਅਛੂਤ ਨੂੰ ਇਨਸਾਨੀ ਹੱਕ ਨਾ ਮਿਲ ਜਾਣ।

*ਇਹ ਜ਼ਰੂਰੀ ਹੈ ਕਿ ਦੱਬੇ-ਕੁਚਲੇ ਅਤੇ ਸ਼ੋਸ਼ਿਤ ਲੋਕਾਂ ਦੀ ਇੱਕ ਅਲੱਗ ਜਥੇਬੰਦੀ ਹੋਵੇ।... ਜੇ ਅਸੀਂ ਸ਼ੋਸ਼ਕਾਂ ਅਤੇ ਅੱਤਿਆਚਾਰੀਆਂ ਦੀ ਜਥੇਬੰਦੀ ਵਿੱਚ ਮਿਲ ਜਾਈਏ ਤਾਂ ਸਾਡਾ ਹਸ਼ਰ ਪੁਰਾਣੇ ਸਮੇਂ ਵਾਂਗ ਬਹੁਤ ਬੁਰਾ ਹੋਵੇਗਾ। ਇਸ ਦੇਸ ਨੇ ਜੇ ਆਜ਼ਾਦੀ ਪ੍ਰਾਪਤ ਕੀਤੀ ਹੈ, ਉਸ ਦਾ ਲਾਭ ਆਪਣੇ ਉੱਲੂ ਸਿੱਧਾ ਕਰਨ ਲਈ ਸਵਰਨ ਹਿੰਦੂ ਹੀ ਉਠਾਉਣਗੇ।*

(ਹਰੀਜਨ ਵਜ਼ੀਰਾਂ ਨੂੰ) ਇਨ੍ਹਾਂ ਨੂੰ ਵਜ਼ੀਰ ਕਿਸ ਨੇ ਬਣਾਇਆ ? ਇਨ੍ਹਾਂ ਨੂੰ ਵਜ਼ੀਰ ਮੈਂ ਬਣਾਇਆ ਹੈ, ਫੈਡਰੇਸ਼ਨ ਨੇ ਬਣਾਇਆ ਹੈ। ਫੈਡਰੇਸ਼ਨ ਤੋਂ ਬਗੈਰ ਇਹ ਵਜ਼ੀਰ ਕੁੱਤਿਆਂ ਵਾਂਗ ਜੀਵਨ ਜੀ ਰਹੇ ਹੋਣੇ ਸੀ ਅਸੀਂ ਆਪਣੇ ਅਜਿਹੇ ਲੋਕ ਚਾਹੁੰਦੇ ਹਾਂ ਜੋ ਕਿ ਸਾਡੇ ਹਿਤਾਂ ਲਈ ਜਾਨ ਤੋੜ ਕੇ ਲੜਨ, ਜੇ ਦੱਬੇ-ਕੁਚਲੇ ਲੋਕਾਂ ਲਈ ਵਿਸ਼ੇਸ਼ ਅਧਿਕਾਰ ਪ੍ਰਾਪਤ ਕਰਨ, ਜੋ ਸਾਡੇ ਲੋਕਾਂ ਨਾਲ ਕੀਤੀਆਂ ਵਧੀਕੀਆਂ ਮਿਟਾਉਣ, ਜੋ ਸਾਡੀਆਂ ਦੁਖ-ਤਕਲੀਫਾਂ ਨੂੰ ਨਿਧੜਕ ਹੋ ਕੇ ਸਾਹਮਣੇ ਲਿਆਉਣ, ਜੋ ਸੋਚ ਸਕਦੇ ਹੋਣ, ਜੋ ਅਗਵਾਈ ਕਰ ਸਕਣ, ਜੋ ਕਿਰਦਾਰ ਦੇ ਪੂਰੇ ਹੋਣ ਤੇ ਜੋ ਅਸੂਲਾਂ ਅਤੇ ਇਖਲਾਕ ਦੇ ਪੁਤਲੇ ਹੋਣ।

ਸਾਨੂੰ ਵਿਧਾਨ ਸਭਾਵਾਂ ਵਿੱਚ ਅਜਿਹੇ ਪ੍ਰਤੀਨਿਧ ਭੇਜਣੇ ਚਾਹੀਦੇ ਹਨ ਜੋ ਕਿਸੇ ਦੇ ਗੁਲਾਮ ਨਾ ਹੋਣ, ਸਗੋਂ ਆਪਣੀ ਆਜ਼ਾਦ ਜ਼ਮੀਰ ਰੱਖਣ ਅਤੇ ਸਾਡੀਆਂ ਤਕਲੀਫਾਂ ਦੂਰ ਕਰਵਾ ਸਕਣ। ਅੱਜ ਵੱਖ-ਵੱਖ ਪਾਰਟੀਆਂ ਦੇ ਹਿੰਦੂ ਤੁਹਾਨੂੰ ਟਿਕਟਾਂ ਦੇਣ ਅਤੇ ਆਪਣੀਆਂ ਪਾਰਟੀਆਂ ਮਜ਼ਬੂਤ ਬਣਾਉਣ ਵਾਲੇ ਉਤਾਵਲੇ ਹਨ, ਕਿਉਂ ਜੋ ਸਾਡੀਆਂ ਸੀਟਾਂ ਰਾਖਵੀਆਂ ਹਨ। ਜੇ ਅਸੀਂ ਗੰਦੇ ਕੰਮ ਕਰਦੇ ਹਾਂ ਤਾਂ (ਸਵਰਨਾਂ ਵੱਲੋਂ) ਉਨ੍ਹਾਂ ਨੂੰ ਲਾਹੇਵੰਦ ਕੰਮ ਦੱਸਿਆ ਜਾਂਦਾ ਹੈ। ਪਰ ਜੇ ਤੁਸੀਂ (ਸਵਰਨ) ਇਨ੍ਹਾਂ ਨੂੰ ਕਰੋਗੇ ਤਾਂ ਇਹ ਲਾਹੇਵੰਦ ਨਹੀਂ ਰਹਿਣਗੇ ? ਬੜੀ ਅਜੀਬ ਦਲੀਲ ਹੈ। ਇਹ ਧਰਮ ਅਤੇ ਇਸ ਸਮਾਜਿਕ ਪੱਧਤੀ ਨੇ ਸਾਨੂੰ ਤਬਾਹ ਕਰ ਦਿੱਤਾ ਹੈ। ਪਰ ਇਹ ਤਬਾਹੀ ਰੁਕਣੀ ਨਹੀਂ। ਮੈਂ ਹਿੰਦੂ ਧਰਮ ਨੂੰ ਵਿਅਰਥ ਹੀ ਦੋਸ਼ ਨਹੀਂ ਦੇਂਦਾ। ਇਹ ਕਦੇ ਕਿਸੇ ਦੀ ਰੱਖਿਆ ਨਹੀਂ ਕਰ ਸਕਦਾ। ਇਹ ਮਰ ਚੁੱਕਿਆ ਹੈ।

ਇਕ ਪਹਾੜ ਹੈ ਬਹੁਤ ਵੱਡਾ ਪਹਾੜ। ਇਹ ਹੈ ਜਾਤਾਂ ਦੀ ਵੰਡ, ਵੈਸ਼, ਖੱਤਰੀ, ਬ੍ਰਾਹਮਣ ਤਾਂ ਸਾਡੇ ਸਿਰਾਂ 'ਤੇ ਬੈਠੇ ਹਨ। ਸਾਡੇ ਅੱਗੇ ਪ੍ਰਸਨ ਇਸ ਪਹਾੜ ਨੂੰ ਡੇਗਣ ਅਤੇ ਬਾਰੂਦ ਨਾਲ ਉਡਾਉਣ ਦਾ ਹੈ। ਇਸ ਮਹਾਨ ਧਰਮ ਦੇ ਪ੍ਰਚਾਰ ਲਈ ਸਾਨੂੰ ਧਨ ਦੀ ਲੋੜ ਹੈ। ਮੈਂ ਕਿਸੇ ਦੂਸਰੇ ਦੇਸ ਤੋਂ ਆਰਥਿਕ ਮਦਦ ਨਹੀਂ ਲੈਣਾ ਚਾਹੁੰਦਾ। ਬੁੱਧ ਨੇ ਕਿਹਾ ਸੀ ਮੇਰਾ ਧਰਮ (ਮਤ) ਬਹੁਤੇ ਲੋਕਾਂ ਦੇ ਭਲੇ ਲਈ ਹੈ ਕਿਉਂਕਿ ਬਹੁਤਿਆਂ (ਬਹੁਜਨ) ਦੇ ਭਲੇ 'ਚ ਬਹੁਤਿਆਂ ਦੀ ਖੁਸ਼ੀ ਹੈ।

ਸੰਵਿਧਾਨ ਚਾਹੇ ਕਿੰਨਾ ਵੀ ਚੰਗਾ ਕਿਉਂ ਨਾ ਹੋਵੇ ਜੇ ਉਸ ਨੂੰ ਲਾਗੂ ਕਰਨ ਵਾਲੇ ਭੈੜੇ ਹੋਣਗੇ ਤਾਂ ਉਹ ਜ਼ਰੂਰ ਭੈੜਾ ਬਣ ਜਾਵੇਗਾ। ਕੀ ਭਾਰਤਵਾਸੀ ਆਪਣੇ ਧਰਮ ਅਤੇ ਰਾਜਨੀਤਿਕ ਵਿਚਾਰਾਂ ਨੂੰ ਦੇਸ਼ ਤੋਂ ਉੱਚਾ ਸਮਝਣਗੇ ਜਾਂ ਦੇਸ ਨੂੰ ਇਨ੍ਹਾਂ ਤੋਂ ਉੱਚਾ ਸਮਝਣਗੇ। ਕਿਸੇ 'ਮਹਾਂਪੁਰਖ' ਦੇ ਹੱਥੋਂ ਆਪਣੀ ਆਜ਼ਾਦੀ ਨਾ ਖੁਹਾਓ। ਉਸ ਨੂੰ ਏਨੀ ਸ਼ਕਤੀ ਨਾ ਦਿਓ ਕਿ ਤੁਹਾਡੀਆਂ ਸੰਸਥਾਵਾਂ ਨੂੰ ਉਲਟ-ਪੁਲਟ ਕਰ ਦੇਵੇ, ਉਨ੍ਹਾਂ ਨੂੰ ਤਬਾਹ ਕਰ ਦੇਵੇ।

ਇਹ ਵਿਸ਼ਵਾਸ ਪਾਲਣਾ ਕਿ ਅਸੀਂ ਇੱਕ ਰਾਸ਼ਟਰ ਹਾਂ, ਇੱਕ ਬਹੁਤ ਵੱਡਾ ਵਹਿਮ ਪਾਲਣਾ ਹੈ। ਹਜ਼ਾਰਾਂ ਜਾਤਾਂ ਦੇ ਹੁੰਦਿਆਂ ਅਸੀਂ ਇਕ ਰਾਸ਼ਟਰ ਕਿਵੇਂ ਕਹਾ ਸਕਦੇ ਹਾਂ। ਭਾਈਚਾਰਾ ਉਦੋਂ ਹੀ ਪੈਦਾ ਹੋ ਸਕਦਾ ਹੈ ਜਦੋਂ ਅਸੀਂ ਇੱਕ ਰਾਸ਼ਟਰ ਹੋਈਏ। ਭਾਈਚਾਰੇ ਤੋਂ ਬਿਨਾਂ ਸਮਾਨਤਾ ਤੇ ਸੁਤੰਤਰਤਾ ਮਜ਼ਾਕ ਬਣ ਕੇ ਰਹਿ ਜਾਣਗੀਆਂ। ਹਿੰਦੂ ਸਭਿਅਤਾ ਨੂੰ ਸਭਿਅਤਾ ਨਹੀਂ ਕਿਹਾ ਜਾ ਸਕਦਾ। ਇਹ ਤਾਂ ਮਨੁੱਖਤਾ ਨੂੰ ਦਬਾਉਣ ਅਤੇ ਗੁਲਾਮ ਬਣਾਉਣ ਲਈ ਇੱਕ ਵਿਉਂਤ ਹੈ। ਇਸ ਦਾ ਸਹੀ ਨਾਂ ਸਭਿਅਤਾ ਨਹੀਂ ਕਲੰਕ ਹੋਣਾ ਚਾਹੀਦਾ ਹੈ।

ਬ੍ਰਾਹਮਣਾਂਨੂੰ ਅੱਜ ਹਿੰਦੂ ਸਮਾਜ ਵਿੱਚ ਜੋ ਸ਼ਕਤੀ ਅਤੇ ਅਧਿਕਾਰ ਹਾਸਲ ਹਨ, ਉਸ ਸਭ ਇਸ ਸਭਿਅਤਾ ਦੇ ਕਾਰਨ ਹੀ ਹਨ, ਜੋ ਬ੍ਰਾਹਮਣਾਂ ਨੂੰ ਮਹਾਂਮਾਨਵ ਦੱਸਦੀ ਹੈ ਅਤੇ ਨੀਵੇਂ ਵਰਗਾਂ 'ਤੇ ਤਰ੍ਹਾਂ-ਤਰ੍ਹਾਂ ਦੀਆਂ ਪਾਬੰਦੀਆਂ ਲਗਾਉਂਦੀ ਹੈ, ਤਾਂ ਜੋ ਉਹ (ਨੀਵੇਂ ਲੋਕ) ਬ੍ਰਾਹਮਣਾਂ ਦੀ ਉੱਚਤਾ ਨੂੰ ਕਦੇ ਵੀ ਵੰਗਾਰ ਨਾ ਸਕਣ, ਘੂਰ ਨਾ ਸਕਣ। ਹਿੰਦੂ ਸਮਾਜ ਦੀ ਜਿਦ ਹੈ ਕਿ ਸਭ ਅਛੂਤ ਵੱਖਰੇ ਵਸਣ। ਹਿੰਦੂ ਅਛੂਤਾਂ ਦੀਆਂ ਬਸਤੀਆਂ ਵਿੱਚ ਨਹੀਂ ਰਹਿਣਗੇ। ਅਛੂਤਾਂ ਨੂੰ ਆਪਣੇ ਮੁਹੱਲਿਆਂ ਵਿੱਚ ਨਹੀਂ ਰਹਿਣ ਦੇਣਗੇ। ਇਹ ਸਿਰਫ ਸਮਾਜਿਕ ਵੱਖਰਾਪਣ ਨਹੀਂ ਹੈ। ਇਹ ਥੋੜ੍ਹੇ ਸਮੇਂ ਲਈ ਸਮਾਜਿਕ ਬਾਈਕਾਟ ਨਹੀਂ ਹੈ, ਸਗੋਂ ਇਹ ਤਾਂ ਇਲਾਕਾ ਵੱਖਰਾ ਕਰਨ ਵਾਲੀ ਗੱਲ ਹੈ। ਅਛੂਤਾਂ ਨੂੰ ਕੰਡੇਦਾਰ ਤਾਰ ਦੇ ਘੇਰ ਵਿੱਚ ਇੱਕ ਪਿੰਜਰੇ ਵਿੱਚ ਬੰਦ ਕਰ ਦੇਣਾ ਹੈ।

ਏਕਤਾ ਤੋਂ ਸਾਹਸ (ਹੌਸਲਾ) ਪੈਦਾ ਹੁੰਦਾ ਹੈ। ਸਾਹਸ ਨਾਲ ਅੰਦੋਲਨ ਛੇੜੇ ਜਾਂਦੇ ਹਨ। ਉਨ੍ਹਾਂ ਤੋਂ ਕੁਝ ਪ੍ਰਾਪਤ ਹੁੰਦਾ ਹੈ... ਆਦਰਸ਼ ਜਾਂ ਉਦੇਸ਼ ਦੀ ਪ੍ਰਾਪਤੀ ਲਈ ਸਾਨੂੰ ਸ਼ਕਤੀ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਧਰਮ ਓਹੀ ਹੋ ਸਕਦਾ ਹੈ ਜੋ ਮਨੁੱਖ ਮਾਤਰ ਲਈ ਕਲਿਆਣਕਾਰੀ ਹੈ। ਜਿਸ 'ਚ ਮਨੁੱਖ ਮਾਤਰ ਲਈ ਉੱਨਤੀ ਅਤੇ ਵਿਕਾਸ ਦਾ ਰਾਹ ਖੁੱਲ੍ਹਾ ਹੋਵੇ ਅਤੇ ਮਨੁੱਖੀ ਬਰਾਬਰੀ ਹੋਵੇ। ਜਿਸ ਧਰਮ ਦਾ ਮੂਲ ਸਿਧਾਂਤ ਮਨੁੱਖੀ ਸਮਾਜ ਵਿੱਚ ਫਰਕ ਪੈਦਾ ਕਰਨਾ ਹੈ, ਉਸ ਨੂੰ ਚੰਗਾ ਧਰਮ ਨਹੀਂ ਕਿਹਾ ਜਾ ਸਕਦਾ। (ਬੁੱਧ ਧਰਮ ਦੀ ਸਥਾਪਨਾ ਮਗਰੋਂ ਸ਼ੂਦਰਾਂ ਨੂੰ ਵੀ ਰਾਜ ਗੱਦੀ 'ਤੇ ਬੈਠਣ ਦਾ ਮੌਕਾ ਮਿਲਿਆ। ਇਸੇ ਕਾਲ ਨੂੰ ਸੁਨਹਿਰੀ ਯੁੱਗ ਕਿਹਾ ਜਾਂਦਾ ਹੈ।)

ਹਿੰਦੂਆਂ ਨੂੰ ਸ਼ਾਸਤਰ ਵਿਧਾਨ ਜੋ ਤੁਹਾਡੀ ਪ੍ਰਗਤੀ ਦੇ ਰਾਹ ਵਿੱਚ ਰੋੜਾ ਹਨ ਅਤੇ ਤੁਹਾਨੂੰ ਉੱਪਰ ਉੱਠਣ ਨਹੀਂ ਦੇਂਦੇ, ਉਨ੍ਹਾਂ ਦੇ ਲਾਗੂ ਨਾ ਰਹਿਣ ਨਾਲ ਤੁਸੀਂ ਆਪਣੀ ਮਨਚਾਹੀ ਉੱਨਤੀ ਕਰ ਸਕਦੇ ਹੋ। ਹਿੰਦੂ ਧਰਮ ਨੇ (ਤੁਹਾਨੂੰ) ਨੀਚ ਅਤੇ ਸ਼ੂਦਰ ਬਣਾ ਕੇ ਹਰ ਤਰ੍ਹਾਂ ਨਾਲ ਕਮਜ਼ੋਰ ਕਰ ਦਿੱਤਾ ਹੈ। ਆਪਣੇ ਆਪ ਨੂੰ ਉੱਚਾ ਦੱਸ ਕੇ ਸ਼ਾਸਨ, ਸਮਾਜ, ਵਪਾਰ ਅਤੇ ਧਰਮ ਉੱਤੇ ਆਪਣਾ ਅਧਿਕਾਰ ਜਮ੍ਹਾ ਲਿਆ ਹੈ।

ਹਿੰਦੂ ਧਰਮ ਵਿੱਚ ਵਿਅਕਤੀ ਦੀ ਉੱਨਤੀ ਨਹੀਂ ਵਰਣ ਜਾਂ ਵਰਗ ਦੀ ਉੱਨਤੀ ਹੈ। ਉੱਚੇ ਵਰਣ ਵਾਲਾ ਨੀਵੇਂ ਵਰਣ ਵਾਲੇ ਨੂੰ ਘਟੀਆ ਨਜ਼ਰ ਨਾਲ ਵੇਖਦਾ ਹੈ ਅਤੇ ਨੀਵੇਂ ਵਰਣ ਵਾਲੇ ਨੂੰ ਦਬਾ ਕੇ ਉੱਚਾ ਬਣਿਆ ਰਹਿਣਾ ਚਾਹੁੰਦਾ ਹੈ। ਵਰਣ ਦਾ ਇਹ ਵਿਚਾਰ ਗੁਣਾਂ ਜਾਂ ਯੋਜਨਾ ਦੇ ਆਧਾਰ 'ਤੇ ਨਾ ਹੋ ਕੇ ਜਨਮ 'ਤੇ ਅਧਾਰਤ ਹੈ। ਹਿੰਦੂ ਧਰਮ ਜਿਸ ਸਮੂਹ ਨੂੰ ਸ਼ੂਦਰ ਜਾਂ ਅਛੂਤ ਕਹਿੰਦਾ ਹੈ ਉਸ, ਨੂੰ ਆਪਣੀ ਅਧਿਆਤਮਿਕ ਉੱਨਤੀ ਕਰਨ ਵਿੱਚ ਵੀ ਰੁਕਾਵਟ ਹੈ। ਜਿਸ ਧਰਮ ਵਿੱਚ ਧਾਰਮਿਕ ਬਰਾਬਰੀ ਨਾ ਹੋਵੇ, ਉਸ ਧਰਮ ਨੂੰ ਸਿਰ 'ਤੇ ਚੁੱਕੀ ਰੱਖਣ ਦਾ ਕੀ ਲਾਭ। ਹਿੰਦੂ ਧਰਮ ਵਿੱਚ ਮਨੁੱਖਤਾ ਨਹੀਂ ਹੈ। ਜਿਸ ਹਿੰਦੂ ਧਰਮ ਨੂੰ ਅਸੀਂ ਚੁੱਕੀ ਫਿਰਦੇ ਹਾਂ ਉਸ ਦਾ ਆਧਾਰ ਵਰਨ ਭੇਦ ਜਾਤੀ ਭੇਦ ਅਤੇ ਅਧਿਕਾਰ ਭੇਦ ਹੈ। ਉਸ ਦਾ ਮੂਲ ਆਧਾਰ ਵੇਦ ਹਨ। ਵੇਦਾਂ ਨੂੰ ਈਸ਼ਵਰ ਬਾਣੀ ਤੇ ਅਲਹਾਮੀ ਕਿਹਾ ਜਾਂਦਾ ਹੈ, ਪਰ ਇਹ ਗੱਲ ਵਿਗਿਆਨ ਦੇ ਵਿਰੁੱਧ ਹੈ। ਜਿਸ ਪੁਸਤਕ ਵਿਚ ਇਸ ਤਰ੍ਹਾਂ ਦੀ ਅਨਿਆਂ ਪੂਰਨ ਵਿਵਸਥਾ ਹੋਵੇ ਉਸ ਨੂੰ ਈਸ਼ਵਰ ਜਾਂ ਅਲਹਾਮੀ ਨਹੀਂ ਮੰਨਿਆ ਜਾ ਸਕਦਾ।.... ਜਨਮ ਤੋਂ ਨਾ ਕੋਈ ਬ੍ਰਾਹਮਣ ਹੁੰਦਾ ਹੈ ਅਤੇ ਨਾ ਕੋਈ ਸ਼ੂਦਰ, ਕਰਮ ਤੋਂ ਹੀ ਬ੍ਰਾਹਮਣ ਹੁੰਦਾ ਹੈ ਅਤੇ ਕਰਮ ਤੋਂ ਹੀ ਸ਼ੂਦਰ।

ਰਿਗਵੇਦ ਵਿਚ ਇੰਦਰ (ਰਾਜਾ) ਵਿਸ਼ਨੂੰ, ਵਾਯੂ, ਅਗਨੀ, ਸੂਰਜ ਆਦਿ ਦੇਵਤਿਆਂ ਦੀ ਉਸਤਤ ਹੈ। ਉਸਤਤੀਆਂ ਵਿੱਚ (ਆਰੀਅਨਾਂ ਵੱਲੋਂ) ਉਨ੍ਹਾਂ ਲੋਕਾਂ (ਭਾਰਤੀ ਆਦਿਵਾਸੀ) ਉੱਤੇ ਜਿੱਤਾਂ ਪ੍ਰਾਪਤ ਕਰਨ ਦੀਆਂ ਪ੍ਰਾਥਨਾਵਾਂ ਕੀਤੀਆਂ ਹਨ। ਜਿੰਨ੍ਹਾਂ ਤੋਂ ਆਰੀਅਨ ਕੌਮ ਭੈਅਭੀਤ ਤੇ ਤੰਗ ਸੀ, ਕਿਉਂਕਿ ਉਹ ਆਰੀਅਨਾਂ ਨੂੰ ਅੱਗੇ ਵਧਣ ਤੋਂ ਰੋਕ ਰਹੇ ਸਨ। ਅਥਰਵ ਵੇਦ 'ਚ ਜਾਦੂ-ਟੂਣਿਆਂ ਦਾ ਵਰਨਣ

ਹੈ ਜਿੰਨ੍ਹਾਂ ਰਾਹੀਂ ਜਨਤਾ ਨੂੰ ਗੁੰਮਰਾਹ ਕੀਤਾ ਗਿਆ ਹੈ। ਯਜੁਰਵੇਦ ਵਿੱਚ ਯੱਗ ਦੇ ਮੌਕੇ ਦਿੱਤੀਆਂ ਜਾਣ ਵਾਲੀਆਂ ਪ੍ਰਾਰਥਨਾਵਾਂ ਹਨ। ਸਾਮਵੇਦ 'ਚ ਗਾਇਨ ਹੈ। ਉਹ ਮੰਤਰ ਜੋ ਲੈਅ ਸੁਰ ਨਾਲ ਗਾਏ ਜਾ ਸਕਦੇ ਹਨ। ਮੈਂ ਇਸ ਸਿੱਟੇ 'ਤੇ ਪੁੱਜਿਆ ਹਾਂ ਕਿ ਇਨ੍ਹਾਂ ਵਿੱਚ ਮੂਰਖਤਾ ਤੋਂ ਸਿਵਾ ਕੁਝ ਵੀ ਨਹੀਂ ਹੈ। ਮੈਂ ਸਾਰੇ ਅਛੂਤ ਭਰਾਵਾਂ ਨੂੰ ਸੱਦਾ ਦੇਂਦਾ ਹਾਂ ਕਿ ਉਹ ਅਜਿਹੇ ਧਰਮ ਨੂੰ ਅਪਨਾਉਣ ਜਿਸ ਵਿੱਚ ਬੰਦੇ ਤੇ ਬੰਦੇ 'ਚ ਫਰਕ ਨਾ ਹੋਵੇ ਅਤੇ ਸਭ ਨੂੰ ਸਮਾਨਤਾ ਅਤੇ ਭਾਈਚਾਰੇ ਦੇ ਅਧਿਕਾਰ ਪ੍ਰਾਪਤ ਹੋਣ। ਤੁਸੀਂ ਇਕ ਚੰਗਾ ਸਮਾਜਿਕ ਢਾਂਚਾ ਕਾਇਮ ਨਹੀਂ ਕਰ ਸਕਦੇ, ਜਦੋਂ ਕਿ ਸਿਆਸੀ ਅਧਿਕਾਰਾਂ ਵਿੱਚ ਤੁਹਾਡਾ ਦਰਜਾ ਬਹੁਤ ਨੀਵਾਂ ਹੋਵੇ। ਨਾ ਹੀ ਤੁਸੀਂ ਆਪਣੇ ਸਿਆਸੀ ਅਧਿਕਾਰਾਂ ਦਾ ਪੂਰਾ-ਪੂਰਾ ਲਾਭ ਉਠਾ ਸਕਦੇ ਹੋ, ਜਦੋਂ ਤੀਕ ਤੁਹਾਡਾ ਸਮਾਜਿਕ ਢਾਂਚਾ ਨਿਆਂ ਪੂਰਨ ਨਾ ਹੋਵੇ।

ਬੁੱਧੀ ਅਤੇ ਇਮਾਨਦਾਰੀ ਤੋਂ ਬਿਨਾਂ ਕੋਈ ਵਿਅਕਤੀ ਮਹਾਨ ਨਹੀ ਬਣ ਸਕਦਾ। ਇੱਕ ਮਹਾਂ ਪੁਰਖ ਨੂੰ ਲਾਜ਼ਮੀ ਤੌਰ 'ਤੇ ਸਮਾਜਿਕ ਉਦੇਸ਼ਾਂ ਦੀ ਪ੍ਰਵਾਨਤਾ ਨਾਲ ਪ੍ਰੇਰਿਤ ਹੋਣਾ ਚਾਹੀਦਾ ਹੈ ਅਤੇ ਉਹ ਸਮਾਜ ਦੀਆਂ ਬੁਰਾਈਆਂ ਨੂੰ ਸਾਫ ਕਰਨ ਲਈ ਇੱਕ ਭੰਗੀ ਤਰ੍ਹਾਂ ਸਫਾਈ ਦਾ ਕੰਮ ਕਰੇ। ਹੁਕਮਰਾਨੀ ਦੀ ਆਪਣੀ ਇਸ ਇੱਛਾ ਪੂਰਤੀ ਦੀ ਖਾਤਰ ਇਨ੍ਹਾਂ ਨੇ (ਹਿੰਦੂਆਂ ਨੇ) ਪੈਰੋਕਾਰਾਂ ਵਿੱਚ ਅੱਧਿਆਂ ਨੂੰ ਮੂਰਖ ਅਤੇ ਅੱਧਿਆਂ ਨੂੰ ਢੋਂਗੀ ਅਤੇ ਧੋਖੇਬਾਜ਼ ਬਣਾ ਦਿੱਤਾ ਹੈ। ਆਪਣੀ ਪ੍ਰਮੁੱਖਤਾ ਕਾਇਮ ਰੱਖਣ ਲਈ ਇਨ੍ਹਾਂ (ਕਾਬਜ਼ ਹਾਕਮਾਂ ਨੇ) ਵੱਡੇ-ਵੱਡੇ ਵਪਾਰੀਆਂ ਅਤੇ ਪੂੰਜੀਪਤੀਆਂ ਦੀ ਸਹਾਇਤਾ ਹਾਸਲ ਕੀਤੀ ਹੋਈ ਹੈ। ਜਾਤਪਾਤ ਨੂੰ ਤੋੜਨਾ ਮਜ਼੍ਹਬੀ ਵਿਸ਼ਵਾਸਾਂ (ਧਾਰਮਿਕ ਅੰਧ ਵਿਸ਼ਵਾਸਾਂ) ਨੂੰ ਜੜ੍ਹੋਂ ਪੁੱਟੇ ਬਿਨਾਂ ਸੰਭਵ ਨਹੀਂ ਜਿਹੜੇ ਕਿ ਜਾਤਪਾਤ ਦੀ ਬੁਨਿਆਦ ਹਨ। ਕਿਸੇ ਕੌਮ ਦੇ ਰਾਜਸੀ ਵਿਕਾਸ ਲਈ ਲੋਕਾਂ ਦੇ ਵਿਚਾਰਾਂ ਅਤੇ ਮਨ ਦੀ ਆਜ਼ਾਦੀ ਇਕ ਜ਼ਰੂਰੀ ਪਹਿਲੂ ਹੈ।

ਜਾਇਦਾਦ ਨੂੰ ਬਰਾਬਰ ਕਰਨ ਦੀ ਕ੍ਰਾਂਤੀ ਵਿਚ ਲੋਕ ਉਸ ਵੇਲੇ ਤੱਕ ਸ਼ਾਮਲ ਨਹੀਂ ਹੋਣਗੇ। ਜਦੋਂ ਤੀਕ ਉਨ੍ਹਾਂ ਨੂੰ ਇਹ ਪਤਾ ਨਾ ਹੋਵੇ ਕਿ ਸਫਲ ਹੋ ਚੁੱਕਣ ਤੋਂ ਪਿੱਛੋਂ ਉਨ੍ਹਾਂ ਨਾਲ ਬਰਾਬਰੀ ਦਾ ਵਰਤਾਵ ਹੋਵੇਗਾ ਅਤੇ ਜਾਤ ਜਾਂ ਵਿਸ਼ਵਾਸ ਦੇ ਆਧਾਰ ਉੱਤੇ ਕੋਈ ਵਿਤਕਰਾ ਨਹੀਂ ਕੀਤਾ ਜਾਵੇਗਾ। ਜੇ ਪ੍ਰੋਲਤਾਰੀ (ਗਰੀਬ) ਵਰਗ ਸਾਂਝਾ ਮੋਰਚਾ ਨਹੀਂ ਬਣਾ ਸਕਦਾ ਤਾਂ ਕ੍ਰਾਂਤੀ ਕਿਵੇਂ ਆ ਸਕਦੀ ਹੈ। ਜਾਤਪਾਤ ਪ੍ਰਬੰਧ ਕੇਵਲ ਮਿਹਨਤ ਦੀ ਵੰਡ ਨਹੀਂ ਹੈ। ਇਹ ਮਿਹਨਤਕਸ਼ਾਂ ਦੀ ਵੰਡ ਵੀ ਹੈ। ਆਪ ਕੋਈ ਰਾਜਸੀ ਜਾਂ ਆਰਥਿਕ ਸੁਧਾਰ ਨਹੀਂ ਕਰ ਸਕਦੇ।

ਇਕ ਆਰਥਿਕ ਸ਼ਾਸ਼ਨ ਵਜੋਂ ਜਾਤਪਾਤ ਇਕ ਹਾਨੀਕਾਰਕ ਸੰਸਥਾ ਹੈ ਕਿਉਂਕਿ ਇਸ ਦੇ ਅੰਦਰ ਇਨਸਾਨ ਦੀਆਂ ਕੁਦਰਤੀ ਯੋਗਤਾਵਾਂ ਨੂੰ ਅਤੇ ਮਨ ਦੇ ਝੁਕਾਅ ਨੂੰ ਸਮਾਜਿਕ ਨਿਯਮਾਂ ਦੀਆਂ ਲੋੜਾਂ ਦੇ ਅਧੀਨ ਕਰ ਦਿੱਤਾ ਜਾਂਦਾ ਹੈ।.... ਜਾਤਪਾਤ ਸਿਸਟਮ ਇਕੋ ਹੀ ਨਸਲ ਦੇ ਲੋਕਾਂ ਦੀ ਸਮਾਜਿਕ ਵੰਡ ਹੈ।

ਹਿੰਦੂ ਸਮਾਜ ਦੀ ਇਕ ਸਮਾਜ ਦੇ ਤੌਰ 'ਤੇ ਕੋਈ ਹੋਂਦ ਨਹੀਂ, ਇਹ ਕੇਵਲ ਜਾਤਾਂ ਦਾ ਇਕੱਠ ਹੈ। ਹਰ ਜਾਤ ਆਪਣੀ ਹੋਂਦ ਤੋਂ ਜਾਣੂ ਹੈ। ਆਪਣੀ ਇਸ ਹੋਂਦ ਨੂੰ ਜਿਉਂਦਾ ਰੱਖਣਾ ਹੀ ਉਸ ਦੇ ਲਈ ਸਭ ਕੁਝ ਹੈ। ਭਾਰਤੀ ਇਕ ਕੌਮ ਨਹੀਂ ਸਗੋਂ ਇਹ ਕੇਵਲ ਲੋਕਾਂ ਦੀ ਇਕ ਬੇਸ਼ਕਲ ਭੀੜ ਹੈ। ਜਾਤਪਾਤੀ ਸਿਸਟਮ ਨੇ ਸਾਂਝੀ ਸਰਗਰਮੀ ਨੂੰ ਰੋਕ ਕੇ ਹਿੰਦੂਆਂ ਨੂੰ ਇਕ ਅਜਿਹਾ ਸਮਾਜ ਬਣਨ ਤੋਂ ਰੋਕ ਦਿੱਤਾ ਹੈ, ਜਿਸ ਦਾ ਏਕਤਾ ਭਰਿਆ ਜੀਵਨ ਹੋਵੇ ਤੇ ਜਿਸ 'ਤੇ ਆਪਣੀ ਹਸਤੀ ਅਨੁਭਵ ਹੁੰਦੀ ਹੋਵੇ। ਬ੍ਰਾਹਮਣ ਦਾ ਸਭ ਤੋਂ ਪਹਿਲਾ ਫਿਕਰ ਗੈਰ ਬ੍ਰਾਹਮਣਾਂ ਦੇ ਹਿਤਾਂ ਦੀ ਰਾਖੀ ਕਰਨਾ ਹੈ।.... ਇਸ ਲਈ ਲੋਕ ਕੇਵਲ ਜਾਤਾਂ ਦੀ ਕਿਸਮ ਬੰਦੀ ਨਹੀਂ ਸਗੋਂ ਆਪਣਏ ਲਈ ਅਤੇ ਸੁਆਰਥ ਭਰੇ ਆਦਰਸ਼ ਲਈ ਜਿਉਣ ਵਾਲੇ, ਆਪਸ ਵਿਚ ਲੜਦੇ ਭਿੰਨ-ਭਿੰਨ ਟੋਲੇ ਹਨ ਗਰੁੱਪ ਹਨ।

ਮੈਨੂੰ ਇਹ ਕਹਿਣ ਵਿਚ ਝਿਜਕ ਨਹੀਂ ਕਿ ਮੁਸਲਮਾਨ ਨਿਰਦਈ ਰਿਹਾ ਹੈ ਤੇ ਹਿੰਦੂ ਕਮੀਨਾ। ਕਮੀਨਾਪਣ ਜ਼ੁਲਮ ਨਾਲੋਂ ਵਧੇਰੇ ਭੈੜਾ ਹੈ। ਜਾਤਪਾਤ ਨੇ ਜਨਤਕ ਭਲਾਈ ਦੀ ਭਾਵਨਾ ਮਾਰ ਮੁਕਾਈ ਹੈ। ਜਾਤਪਾਤ ਨੇ ਜਨਤਕ ਦਾਨ ਦੇ ਅਹਿਸਾਸ ਨੂੰ ਤਬਾਹ ਕਰ ਦਿੱਤਾ ਹੈ। ਇਕ ਹਿੰਦੂ ਦੀ ਜਨਤਾ ਤਾਂ ਉਸ ਦੀ ਜਾਤ ਦੇ ਲੋਕ ਹਨ। ਉਸ ਦੀ ਜ਼ਿੰਮੇਵਾਰੀ ਸਿਰਫ ਆਪਣੀ ਜਾਤ ਦੇ ਲੋਕਾਂ ਲਈ ਹੈ। ਉਸ ਦੀ ਵਫਾਦਾਰੀ ਕੇਵਲ ਆਪਣੀ ਜਾਤ ਤੱਕ ਹੀ ਸੀਮਿਤ ਹੈ ਨੇਕੀ ਜਾਤ ਹੇਠ ਦੱਬ ਕੇ ਰਹਿ ਗਈ ਹੈ।.... ਨੇਕੀ ਦੀ ਕਦਰ ਪਛਾਣੀ ਜਾਂਦੀ ਹੈ ਪ੍ਰੰਤੂ ਤਾਂ ਹੀ, ਜੇਕਰ ਉਹ ਆਦਮੀ ਆਪਣਾ ਜਾਤ ਭਾਈ ਹੋਵੇ। ਮੇਰਾ ਆਦਰਸ਼ ਹੈ ਇਕ ਅਜਿਹਾ ਸਮਾਜ ਜਿਸ ਦੀ ਨੀਂਹ ਆਜ਼ਾਦੀ ਬਰਾਬਰੀ ਅਤੇ ਭਰੱਪਣ ਹੋਵੇ, ਭਾਈਚਾਰਾ ਹੋਵੇ।... ਇਸ ਦਾ ਨਿਚੋੜ ਦੂਜੇ ਲੋਕਾਂ ਲਈ ਆਦਰ ਅਤੇ ਇੱਜ਼ਤ ਦਾ ਵਤੀਰਾ ਹੈ। ਰਾਮ ਰਾਜ ਚਤੁਰ ਵਰਣ ਉੱਤੇ ਅਧਾਰਤ ਰਾਜ ਸੀ, ਇਕ ਰਾਜਾ ਦੇ ਤੌਰ 'ਤੇ ਰਾਮ ਚਤੁਰ ਵਰਣ ਨੂੰ ਸਥਿਰ ਰੱਖਣ ਲਈ ਮਜਬੂਰ ਸੀ। ਇਸ ਲਈ ਸ਼ੰਭੂਕ (ਨੀਚ) ਜਿਸ ਨੇ ਆਪਣੀ ਸ਼੍ਰੇਣੀ ਹੱਦ ਦੀ ਉਲੰਘਣਾ ਕੀਤੀ ਅਤੇ ਬ੍ਰਾਹਮਣ (ਗਿਆਨਵਾਨ) ਬਣਨਾ ਚਹਿਆ ਨੂੰ ਕਤਲ ਕਰਨਾ ਉਸ ਦਾ (ਜਾਤੀ) ਫਰਜ਼ ਸੀ।

ਬ੍ਰਾਹਮਣ ਨੇ ਕਸ਼ੱਤਰੀ ਦੀ ਚਾਪਲੂਸੀ ਕੀਤੀ ਅਤੇ ਦੋਹਾਂ ਨੂੰ ਵੈਸ਼ ਨੂੰ ਇਸ ਲਈ ਜੀਣ ਦਿੱਤਾ ਤਾਂ ਜੋ ਉਸ ਦੀ ਮਿਹਨਤ 'ਤੇ ਆਪ ਆਰਾਮ ਨਾਲ ਜੀਵਿਆ ਜਾ ਸਕੇ, ਪਰ ਇਹ ਤਿੰਨੇ ਸ਼ੂਦਰ ਨੂੰ ਜ਼ਬਰਦਸਤੀ ਥੱਲੇ ਰੱਖਣ 'ਤੇ ਸਹਿਮਤ ਸਨ।

1. ਉਸ ਨੂੰ (ਸ਼ੂਦਰ ਨੂੰ) ਧਨ ਇਕੱਠਾ ਕਰਨ ਦੀ ਆਗਿਆ ਨਹੀਂ ਸੀ ਤਾਂ ਜੋ ਉਹ ਕਿਤੇ ਤਿੰਨਾਂ ਵਰਨਾਂ ਤੋਂ ਆਜ਼ਾਦ ਨਾ ਹੋਵੇ। 2. ਉਸ ਨੂੰ ਵਿੱਦਿਆ ਗ੍ਰਹਿਣ ਕਰਨ ਦੀ ਮਨਾਹੀ ਸੀ ਤਾਂ ਜੋ ਕਿਤੇ ਉਹ ਆਪਣੇ ਹਿਤਾਂ ਉੱਤੇ ਨਜ਼ਰ ਨਾ ਰੱਖਣ ਲੱਗ ਪਵੇ। 3. ਉਸ ਨੂੰ ਹਥਿਆਰ ਰੱਖਣਾ ਵਰਜਿਤ ਸੀ ਤਾਂ ਜੋ ਕਿਤੇ ਉਹਦੇ ਕੋਲ ਤਿੰਨਾਂ ਵਰਨਾਂ ਵਿਰੁੱਧ ਬਗਾਵਤ ਕਰ ਦੇਣ ਦੇ ਸਾਧਨ ਨਾ ਹੋਣ।

ਸਮਾਜ ਸ਼ਾਸਨ ਦਾ ਹੋਰ ਕੋਈ ਸਿਸਟਮ ਚਤੁਰਵਰਣ ਤੋਂ ਵਧ ਕੇ ਜ਼ਲੀਲ ਕਰਨ ਵਾਲਾ ਨਹੀਂ ਹੋ ਸਕਦਾ। ਇਹ ਉਹ ਪ੍ਰਬੰਧ ਹੈ ਜਿਸ ਨੇ ਲੋਕਾਂ ਨੂੰ ਮੁਰਦਾ ਬਣਾ ਕੇ ਉਨ੍ਹਾਂ ਦੇ ਅੰਗ ਪੈਰ ਮਾਰ ਕੇ ਅਤੇ ਅਪਾਹਜ ਬਣਾ ਕੇ ਲਾਭਵੰਦ ਅੰਦੋਲਨ ਦੇ ਅਯੋਗ ਬਣਾ ਦਿੱਤਾ ਹੈ। ਭਾਰਤੀ ਇਤਿਹਾਸ 'ਚ ਕੇਵਲ ਇਕ ਯੁਗ ਹੈ ਮੌਰੀਆ ਯੁਗ ਜੋ (ਸ਼ੂਦਰ ਰਾਜ) ਮਹਾਨ ਅਤੇ ਸ਼ਾਨਦਾਰ ਯੁਗ ਹੈ। ਮੌਰੀ ਯੁਗ ਅਜਿਹਾ ਯੁਗ ਸੀ ਜਦੋਂ ਚਤੁਰਵਰਣ ਦਾ ਪੂਰੀ ਤਰ੍ਹਾਂ ਖੁਰਾ ਖੋਜ ਮਿਟਾ ਦਿੱਤਾ ਗਿਆ ਸੀ। ਜਦੋਂ ਸ਼ੂਦਰ ਨੇ ਜੋ ਜਨਤਾ ਦਾ ਸਭ ਤੋਂ ਵੱਡਾ ਭਾਗ ਹਨ ਆਪਣੇ ਮਾਲਕ ਆਪ ਬਣੇ ਦੇਸ ਦੇ ਹਾਕਮ ਬਣੇ। ਭਗਵਤ ਪੁਰਾਣ ਸਾਨੂੰ ਬਹੁਤ ਸਾਰੇ ਸ਼ਬਦਾਂ ਵਿਚ ਦੱਸਦਾ ਹੈ ਕਿ ਕ੍ਰਿਸ਼ਨ ਨੇ ਇਥੇ ਪਵਿੱਤਰ

ਮਨੋਰਥ ਲਈ ਅਵਤਾਰ ਧਾਰਨ ਕੀਤਾ ਸੀ ਕਿ ਉਹ ਕਸ਼ੱਤਰੀਆ ਦਾ ਖੁਰਾ ਖੋਜ ਮਿਟਾ ਦੇਵੇ (ਕਿਉਂਕਿ ਪਿਛਲੇ ਸਮੇਂ ਵਿਚ ਬ੍ਰਾਹਮਣ ਤੋਂ ਕਸ਼ੱਤਰੀਆਂ ਨੇ ਰਾਜ ਖੋਹ ਲਿਆ ਸੀ। ਰਾਮ ਇਕ ਕਸ਼ੱਤਰੀ ਰਾਜਾ ਸੀ।)

ਜਾਤਾਂ ਤਾਂ ਇਕ ਵਿਸ਼ਵਾਸ ਹੈ ਇਹ ਮਨ ਦੀ ਅਵਸਥਾ ਹੈ... ਮੇਰੀ ਨਜ਼ਰ ਵਿਚ ਗਲਤ ਹੈ, ਉਨ੍ਹਾਂ ਦਾ ਧਰਮ, ਜਿਸ ਨੇ ਜਾਤਪਾਤ ਦਾ ਇਹ ਖਿਆਲ ਦਿਲ ਵਿਚ ਬਿਠਾਇਆ।... ਦੁਸ਼ਮਣ ਉਹ ਲੋਕ ਨਹੀਂ ਜੋ ਜਾਤਪਾਤ ਮੰਨਦੇ ਹਨ, ਸਗੋਂ ਦੁਸ਼ਮਣ ਉਹ ਸ਼ਾਸਤਰ ਹਨ ਜੋ ਉਨ੍ਹਾਂ ਨੂੰ ਜਾਤ-ਪਾਤ ਦਾ ਧਰਮ ਸਿਖਾਉਂਦੇ ਹਨ। ਜਾਤ ਦੀ ਨੀਂਹ ਰੱਬੀ ਮੰਨੀ ਜਾਂਦੀ ਹੈ ਇਸ ਲਈ ਤੁਹਾਨੂੰ ਉਸ ਪਵਿੱਤਰਤਾ ਅਤੇ ਰੱਬੀਪੁਣ, ਜਿਸ ਦੇ ਵਿਚ ਜਾਤ ਲਪੇਟੀ ਹੋਈ ਹੈ, ਨੂੰ ਮਲੀਆਮੇਟ ਕਰ ਦੇਣਾ ਚਾਹੀਦਾ ਹੈ। ਆਖਰ ਨਿਚੋੜ ਵਿਚ ਇਸ ਦਾ ਅਰਥ ਇਹ ਹੈ ਕਿ ਤੁਹਾਨੂੰ ਸ਼ਾਸਤਰਾਂ ਅਤੇ ਵੇਦਾਂ ਨੂੰ ਅਵੱਸ਼ ਮਲੀਆਮੇਟ ਕਰ ਦੇਣਾ ਚਾਹੀਦਾ ਹੈ।

ਹਰ ਇਕ ਜਾਤ ਆਪਣਾ ਫਖਰ ਅਤੇ ਆਪਣੀ ਤਸੱਲੀ ਇਸ ਗੱਲ ਵਿਚ ਲੱਭਦੀ ਹੈ ਕਿ ਜਾਤਾਂ ਦੇ ਦਰਜੇ ਵਿਚ ਇਹ ਕਿਸੇ ਹੋਰ ਜਾਤ ਤੋਂ ਉੱਪਰ ਹੈ।..... ਜਿੰਨਾਂ ਉੱਚਾ ਕਿਸੇ ਜਾਤ ਦਾ ਰੁਤਬਾ ਓਨਾ ਹੀ ਇਸ ਦੇ ਅਧਿਕਾਰਾਂ ਦੀ ਵਧੇਰੇ ਸੰਖਿਆ। ਜਿੰਨਾ ਨੀਵਾਂ ਕਿਸੇ ਜਾਤ ਦਾ ਰੁਤਬਾ ਓਨਾ ਹੀ ਉਸ ਦੇ ਅਧਿਕਾਰਾਂ ਦੀ ਘੱਟ ਸੰਖਿਆ। ਸਦਾਚਾਰ ਦੇ ਅਰਥ ਹਨ ਨੇਕ ਕੰਮ ਜਾਂ ਜਾਤ ਪਾਤ ਦਾ ਬੀਜ ਨਾਸ਼। ਜੇ ਤੁਸੀਂ ਜਾਤੀਪਾਤੀ ਸਿਸਟਮ ਵਿਚ ਪਾੜ ਲਗਾਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਉਨ੍ਹਾਂ ਵੇਦਾਂ ਅਤੇ ਸ਼ਾਸਤਰਾਂ ਨੂੰ ਗੋਲੇ ਨਾਲ ਉਡਾ ਦੇਣਾ ਹੋਵੇਗਾ ਜੋ ਦਲੀਲ ਨੂੰ ਕੋਈ ਹਿੱਸਾ ਦੇਣ ਤੋਂ ਇਨਕਾਰੀ ਹਨ। ਤੁਹਾਨੂੰ ਸਰੁਤੀਆਂ ਅਤੇ ਸਿਮਰਤੀਆਂ ਦਾ ਇਤਿਹਾਸ ਤਬਾਹ ਕਰਨਾ ਹੋਵੇਗਾ। ਸਵਰਾਜ ਪ੍ਰਾਪਤ ਕਰਨ ਦਾ ਕੋਈ ਅਰਥ ਨਹੀਂ ਜੇ ਤੁਸੀਂ ਉਸ ਦੀ ਰੱਖਿਆ ਨਹੀਂ ਕਰ ਸਕਦੇ। ਹਿੰਦੂਆਂ ਨੇ ਹਰ ਥਾਂ ਨੂੰ ਬਦਬੂਦਾਰ ਬਣਾ ਰੱਖਿਆ ਹੈ ਤੇ ਹਰ ਕੋਈ ਭਾਵੇਂ ਉਹ ਸਿੱਖ, ਮੁਸਲਮਾਨ ਜਾਂ ਇਸਾਈ ਹੋਵੇ, ਇਸ ਰੋਗ ਦਾ ਸ਼ਿਕਾਰ ਹੈ। ਛੂਆ ਛਾਤ ਦੂਰ ਕਰਨ ਲਈ ਸ਼ਾਸਤਰਾਂ ਤੋਂ ਸਹਾਇਤਾ ਟੋਲਣਾ ਕੇਵਲ ਚਿੱਕੜ ਨੂੰ ਚਿੱਕੜ ਨਾਲ ਹੀ ਧੋਣਾ ਹੈ।

ਵਰਣ ਵਿਵਸਥਾ ਦਾ ਸਿਧਾਂਤ ਜਨਤਾ ਨੂੰ ਗਿਆਨ ਪ੍ਰਾਪਤ ਕਰਨ ਦੇ ਸੋਮਿਆਂ ਤੋਂ ਵਾਂਝਿਆ ਕਰਕੇ ਉਨ੍ਹਾਂ ਨੂੰ ਹੀਜੜੇ ਬਣਾਉਣਾ ਹੈ। ਜੇ ਜਨ ਸਧਾਰਨ ਨੂੰ ਜਾਤ-ਪਾਤ ਦੀ ਪੰਜਾਲੀ ਤੋਂ ਛੁਟਕਾਰਾ ਮਿਲ ਗਿਆ ਤਾਂ ਉਹ ਬ੍ਰਾਹਮਣ ਦੀ ਸ਼ਕਤੀ ਅਤੇ ਅਸਰ ਰਸੂਖ ਲਈ ਖਤਰਾ ਬਣ ਜਾਣਗੇ। ਦੱਬੇ-ਕੁਚਲੇ ਵਰਗਾਂ ਨੂੰ ਜੇ ਸਵੈਮਾਣ ਅਤੇ ਅਜ਼ਾਦੀ ਪ੍ਰਾਪਤ ਹੋ ਗਈ ਤਾਂ ਉਹ ਆਪਣੀ ਬੁੱਧੀ ਅਤੇ ਬੀਰਤਾ ਨਾਲ ਕੇਵਲ ਆਪਣੀ ਹੀ ਉੱਨਤੀ ਨਹੀਂ ਕਰਨਗੇ ਸਗੋਂ ਉਹ ਕੌਮ ਦੀ ਉੱਨਤੀ ਵਿਚ ਵੀ ਸਹਾਈ ਹੋਣਗੇ।

**ਮਨੁੱਖੀ ਅਧਿਕਾਰਾਂ ਦੀ ਜੰਗ, ਪੂਨਾ ਪੈਕਟ : 1932**

**(ਹਿੰਦੂਆਂ ਅਤੇ ਦਲਿਤਾਂ ਵਿਚਕਾਰ ਹੋਇਆ ਇਕ ਇਤਿਹਾਸਕ ਸਮਝੌਤਾ)**

ਇਹ ਸਾਬਤ ਸੱਚ ਹੈ ਕਿ 4000 ਸਾਲ ਪਹਿਲਾਂ ਆਰੀਆ, ਸਿੰਧੂ ਦੇਸ (ਸਿੰਧੂ ਦਰਾਵੜ ਸਭਿਅਤਾ) ( ਭਾਰਤ ਦਾ ਪਹਿਲਾ ਨਾਂ) ਵੱਲ ਵਧੇ। ਉਨ੍ਹਾਂ ਦਰਾਵੜਾਂ (ਭਾਰਤ ਦੇ ਅਸਲੀ ਮਾਲਕਾਂ-ਜੋ ਹੁਣ ਅਛੂਤ, ਸਛੂਤ, ਹਰੀਜਨ ਗਿਰੀਜਨ ਪਛੜੀ ਜਾਤੀ, ਕਬੀਲੇ ਜਾਂ ਧਾਰਮਿਕ ਘੱਟ ਗਿਣਤੀਆਂ ਕਹਾਉਂਦੇ ਹਨ) ਉੱਤੇ ਲਗਾਤਾਰ ਹਮਲੇ ਕੀਤੇ। ਇਹ ਇਤਿਹਾਸ ਰਿਗਵੇਦ ਵਿਚ ਦਰਜ ਹੈ। ਦਰਾਵੜਾਂ ਨੂੰ ਅੰਤ ਜਿੱਤ ਕੇ ਸਿੰਧੂ ਦੇਸ ਦਾ ਨਾਂ 'ਆਰੀਆ ਵਰਤ' ਰੱਖਿਆ। ਫੇਰ ਆਰੀਆਂ ਨੇ ਰਿਗਵੇਦ ਲਿਖਿਆ ਤੇ ਤਿੰਨ ਹੋਰ ਵੇਦ ਲਿਖੇ। ਜਿਨ੍ਹਾਂ ਵਿਚ ਦਰਾਵੜਾਂ (ਜਿਨ੍ਹਾਂ ਨੂੰ ਦਾਸ, ਦਸਿਊ, ਗੁਲਾਮ, ਦੈਂਤ, ਰਾਖਸ਼, ਨਾਗ, ਬਾਨਰ, ਆਸੁਰ, ਦਾਨਵ ਆਦਿ ਕਿਹਾ ਗਿਆ ਹੈ) ਤੇ ਆਰੀਆ, (ਜਿਨ੍ਹਾਂ ਨੂੰ ਆਰੀਆ ਪੁੱਤਰ, ਦੇਵਤੇ, ਸੁਰ ਦੇਵ ਆਦਿ ਕਿਹਾ ਗਿਆ) ਵਿਚਕਾਰ ਹੋਈਆਂ ਲੜਾਈਆਂ ਦਾ ਜ਼ਿਕਰ ਹੈ ਅਤੇ ਆਰੀਆ ਵੱਲੋਂ ਚਲਾਏ ਗਏ ਧਾਰਮਿਕ ਅਤੇ ਸਮਾਜਿਕ ਰਸਮਾਂ, ਰਿਵਾਜ਼ਾਂ ਦਾ ਵਰਣਨ ਹੈ। ਇਸ ਸਮੇਂ ਨੂੰ 'ਵੈਦਿਕ ਕਾਲ' ਕਿਹਾ ਗਿਆ ਹੈ ਭਾਵ ਵੇਦਾਂ ਦਾ ਸਮਾਂ। ਇਨ੍ਹਾਂ ਚਾਰ ਵੇਦਾਂ ਦੇ ਆਧਾਰ 'ਤੇ ਜਿਸ ਕਿਸਮ ਦੀ ਸੋਚ ਲੋਕਾਂ ਅੰਦਰ ਪਹੁੰਚਾਈ ਗਈ ਉਸ ਨੂੰ ਵੈਦਿਕ ਧਰਮ ਕਿਹਾ ਗਿਆ ਭਾਵ ਵੇਦਾਂ ਦਾ ਧਰਮ। ਵੇਦਾਂ ਦੇ ਇਸ ਧਰਮ ਵਿਚੋਂ ਵਰਣ ਵੰਡ ਪੈਦਾ ਹੋਈ ਜੋ ਸ੍ਰਿਸ਼ਟੀ ਨੂੰ ਸਾਜਣ ਵਾਲੇ ਬ੍ਰਾਹਮਣਾਂ ਦੇ ਨਾਂ 'ਤੇ ਪੈਦਾ ਕੀਤੀ ਗਈ, ਜਿਸ ਅਨੁਸਾਰ ਆਰੀਆ ਵਿਚੋਂ ਬ੍ਰਾਹਮਣ, ਕਸ਼ੱਤਰੀ, ਵੈਸ਼ ਪੈਦਾ ਕੀਤੇ ਗਏ ਅਤੇ ਦਰਾਵੜਾਂ ਨੂੰ ਸ਼ੂਦਰ ਕਿਹਾ ਗਿਆ। ਬ੍ਰਾਹਮਣ, ਹੁਕਮ, ਵਿੱਦਿਆ ਤੇ ਆਰੀਆ ਧਰਮ ਦਾ ਉੱਚਤਮ ਮਾਲਕ ਬਣਿਆ, ਕਸ਼ੱਤਰੀ ਹਥਿਆਰ ਦਾ ਮਾਲਕ ਅਤੇ ਵੈਸ਼ ਨੂੰ ਸਿੰਧੂ ਦੇਸ ਦੀ ਸਾਰੀ ਜ਼ਮੀਨ ਅਤੇ ਵਪਾਰ ਦਾ ਮਾਲਕ ਕਰਾਰ ਦਿੱਤਾ ਗਿਆ। ਕਿਉਂਕਿ ਦਰਾਵੜ ਆਰੀਆ ਕੋਲੋਂ ਹਾਰ ਗਏ ਸਨ ਅਤੇ ਗੁਲਾਮ ਬਣਾ ਲਏ ਗਏ ਸਨ। ਇਸ ਲਈ ਆਰੀਆਂ ਨੇ ਆਪਣੇ ਧਰਮ ਰਾਹੀਂ ਦਰਾਵੜ ਨੂੰ ਸ਼ੂਦਰ ਕਹਿ ਕੇ ਆਪਣੇ ਨਿਸ਼ਕਾਮ ਸੇਵਾਦਾਰ ਸਥਾਪਤ ਕਰ ਲਿਆ ਤੇ ਉਨ੍ਹਾਂ ਪਾਸੋਂ ਖਾਣ, ਪੀਣ, ਪਹਿਨਣ, ਰਹਿਣ, ਬੋਲਣ, ਉੱਚਾ ਹੋਣ, ਘਰ ਘਾਟ ਬਣਾਉਣ, ਧਨ ਇਕੱਠਾ ਕਰਨ, ਹਥਿਆਰ ਚੁੱਕਣ, ਪੜ੍ਹਨ ਸੁਣਨ, ਹੁਕਮ ਚਲਾਉਣ, ਧੰਦਾ ਕਰਨ, ਜ਼ਮੀਨ ਦਾ ਹੱਕ ਰੱਖਣ ਆਦਿ ਅਧਿਕਾਰ ਸਭ ਖੋਹ ਲਏ ਤੇ ਧਰਮਾਂ ਰਾਹੀਂ ਪਾਬੰਦੀਆਂ ਲਗਾ ਦਿੱਤੀਆਂ। ਸਥਾਪਤ ਕੀਮਤਾਂ ਦੇ ਨਿਯਮਾਂ ਨੂੰ ਤੋੜਨ ਵਾਲਿਆਂ ਲਈ ਸਖਤ ਸਜ਼ਾਵਾਂ ਦਿੱਤੀਆਂ। ਇਕ ਸਮਾਜਿਕ ਗੁਲਾਮੀ ਜੋ ਆਰਥਿਕ ਗੁਲਾਮੀ ਨਾਲੋਂ ਸੈਂਕੜੇ ਗੁਣਾਂ ਮਾਰੂ ਅਤੇ ਭੈੜੀ ਹੈ, ਦਰਾਵੜਾਂ ਉੱਪਰ ਠੋਸ ਦਿੱਤੀ ਗਈ। ਸਮਾਜ ਦੇ ਸਾਰੇ ਅਧਿਕਾਰ ਬ੍ਰਾਹਮਣ, ਕਸ਼ੱਤਰੀ, ਵੈਸ਼ ਲਈ ਨਿਸ਼ਚਿਤ ਕਰ ਦਿੱਤੇ। ਬ੍ਰਾਹਮਣ ਨੂੰ ਪ੍ਰਬੰਧ ਦਾ ਅਸਲੀ ਮਾਲਕ ਤੇ ਸੰਚਾਲਕ ਥਾਪ ਦਿੱਤਾ ਗਿਆ ਤੇ ਉਸ ਦੇ ਮੂੰਹ 'ਚੋਂ ਨਿਕਲੇ ਹੁਕਮ ਦੀ ਅਵੱਗਿਆ ਰੱਬ ਵੀ ਨਹੀਂ ਕਰ ਸਕਦਾ ਸੀ। ਜੇ ਕੋਈ ਬੰਦਾ ਕਰਦਾ ਵੀ ਸੀ ਤਾਂ ਉਸ ਨੂੰ ਭੈੜੀਆਂ ਤੋਂ ਭੈੜੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਜਿੱਥੇ ਨਾ ਕੋਈ ਅਪੀਲ ਸੀ ਨਾ ਦਲੀਲ ਸੀ। ਬ੍ਰਾਹਮਣਾਂ ਦੀ ਇਸ ਅਜਾਰਾਦਾਰੀ ਵਿਚ ਬ੍ਰਾਹਮਣ ਧਰਮ ਨੇ ਜਨਮ ਲਿਆ ਤੇ ਜਿਸ ਨੂੰ ਬ੍ਰਾਹਮਣਵਾਦੀ ਵਿਚਾਰਧਾਰਾ ਕਿਹਾ ਜਾਂਦਾ ਹੈ। ਭਾਵ ਰਾਜਨੀਤਿਕ, ਧਾਰਮਿਕ, ਸਮਾਜਿਕ, ਆਰਥਿਕ, ਵਿਦਿਅਕ ਅਤੇ ਨੈਤਿਕ ਸਾਰੇ ਖੇਤਰਾਂ ਦੇ ਅਸਲੀ ਮਾਲਕ, ਬ੍ਰਾਹਮਣ, ਕਸ਼ੱਤਰੀ ਤੇ ਵੈਸ਼ ਸਥਾਪਤ ਕੀਤੇ ਗਏ ਤੇ ਬਾਕੀ ਰਹਿਆ ਭਾਵ ਦਰਾਵੜ, ਸ਼ੂਦਰ, ਬਣ ਕੇ ਹਰ ਤਰ੍ਹਾਂ ਨਾਲ ਸਿਰਫ ਸੇਵਾਦਾਰ ਤੇ ਗੁਲਾਮ ਬਣ ਕੇ ਉਪਰਲਿਆਂ ਦੇ ਰਹਿਮ 'ਤੇ ਪਸ਼ੂਆਂ ਵਾਂਗ ਜਿਉਣ ਲੱਗੇ।

ਸੈਂਕੜੇ ਸਾਲਾਂ ਤੱਕ ਚੱਲਦੇ ਰਹੇ ਇਸ ਬ੍ਰਾਹਮਣੀ ਪ੍ਰਬੰਧ ਨੇ, ਕਰੋੜਾਂ ਲਗਪਗ 85-90 ਫੀਸਦੀ ਮੂਲ ਨਿਵਾਸੀਆਂ ਨੂੰ ਕੁੱਤਿਆਂ,

ਬਿੱਲਿਆਂ ਅਤੇ ਹੋਰ ਜਾਨਵਰਾਂ ਤੋਂ ਘਟੀਆ ਜ਼ਿੰਦਗੀ ਜਿਉਣ ਲਈ ਮਜਬੂਰ ਕਰ ਦਿੱਤਾ ਤੇ ਉਨ੍ਹਾਂ 'ਤੇ ਦੁਖਾਂ ਦੇ ਪਹਾੜ ਟੁੱਟ ਪਏ। ਸ਼ਾਇਦ ਹੀ ਦੁਨੀਆ ਦੇ ਕਿਸੇ ਹੋਰ ਮੁਲਕ ਦੇ ਲੋਕਾਂ ਨੇ ਏਡੇ ਭਿਆਨਕ ਤਸੀਹੇ ਸਹੇ ਹੋਣ।

ਅਜਿਹੀ ਦੁਖਾਂਤਕ ਸਮਾਜਿਕ ਵਿਵਸਥਾ ਲਗਪਗ 2600 ਸਾਲ ਪਹਿਲਾਂ ਗੌਤਮ ਨਾਂ ਦੇ ਕਬੀਲਾਈ ਨਸਲ ਦੇ ਬੰਦੇ ਨੂੰ ਗਿਆਨ ਹੋਇਆ। ਉਹ ਗੌਤਮ ਤੋਂ ਬੁੱਧ ਬਣਿਆ। ਭਾਵ ਗਿਆਨਵਾਨ ਬੁੱਧੀਵਾਨ ਸਮਾਜ ਅੰਦਰ ਫੈਲੇ ਤੇ ਉਸ ਨੇ ਦੁਖਾਂ ਦੇ ਕਾਰਨ ਲੱਭ ਕੇ ਸ਼ੂਦਰਾਂ ਨੂੰ ਆਪਣੇਂ ਹੱਕਾਂ ਪ੍ਰਤੀ ਪੂਰਾ ਜੀਵਨ ਲਗਾ ਕੇ ਸੁਚੇਤ ਕੀਤਾ ਤੇ ਕਿਹਾ ਕਿ ਆਪਣੇ ਦੀਪ ਆਪ ਬਣੋ। ਸੰਸਾਰ ਵਿਚ ਦੁਖ ਹਨ। ਪਰ ਦੁਖਾਂ ਦਾ ਕੋਈ ਕਾਰਨ ਹੈ। ਕਾਰਨ ਦੂਰ ਕਰ ਦਿਉ ਤਾਂ ਦੁਖ ਦੂਰ ਹੋ ਜਾਣਗੇ। ਸ਼ੂਦਰਾਂ ਨੇ ਬੁੱਧ ਤੋਂ ਵਿੱਦਿਆ ਅਤੇ ਗਿਆਨ ਹਾਸਲ ਕਰਕੇ ਅੰਗੜਾਈ ਲਈ। ਸਿੱਟੇ ਵਜੋਂ ਮੁੜ ਸ਼ੂਦਰ ਰਾਜ ਮੌਰੀਆ ਵੰਸ਼ ਸਥਾਪਤ ਹੋਇਆ। ਬੋਧੀ ਸ਼ੂਦਰ ਰਾਜ ਦੀਆਂ ਦਸ ਬਾਦਸ਼ਾਹੀਆਂ ਚੱਲੀਆਂ ਪ੍ਰੰਤੂ ਉਹ ਭਾਰਤੀ ਸਮਾਜ ਦੀ ਵਰਣ ਵਿਵਸਥਾ ਨੂੰ ਜੜ੍ਹਾਂ ਤੋਂ ਹਿਲਾ ਨਾ ਸਕੇ। ਇਸ ਦੀਆਂ ਜੜ੍ਹਾਂ ਪੁੱਟ ਨਾ ਸਕੇ। ਸਗੋਂ ਬ੍ਰਾਹਮਣ ਵਿਚਾਰ ਦੇ ਲੋਕਾਂ ਨੂੰ ਵਧਣ-ਫੁੱਲਣ ਦੀ ਖੁੱਲ੍ਹ ਮਿਲੀ ਰਹੀ, ਜਿਸ ਦਾ ਸਿੱਟਾ ਬ੍ਰਾਹਮਣ ਨੂੰ ਬ੍ਰਾਹਮਣ ਸੈਨਾਪਤੀ ਪੁਸ਼ਪਾਮਿੱਤਰ ਦੁਆਰਾ ਕਤਲ ਕਰਨਾ ਤੇ, ਮੁੜ ਬ੍ਰਾਹਮਣੀ ਰਾਜ ਸਥਾਪਤ ਕਰਨਾ ਨਿਕਲਿਆ। ਸ਼ੂਦਰ ਬੋਧੀ ਰਾਜ ਦੀ ਸਥਾਪਤੀ ਦੇ ਕਾਰਨ ਲੱਭੇ ਕੇ ਉਨ੍ਹਾਂ ਕਾਰਨਾਂ ਨੂੰ ਦੂਰ ਕਰਨ ਲਈ ਬ੍ਰਾਹਮਣਾਂ ਰਾਹੀਂ ਮਨੂੰ ਸਿਮਰਤੀ ਦਾ ਸੰਵਿਧਾਨ ਤਿਆਰ ਕੀਤਾ ਗਿਆ, ਜਿਸ ਅਨੁਸਾਰ ਸ਼ੂਦਰ ਹੁਣ ਇਕ ਸ਼ੂਦਰ-ਜਮਾਤ ਨਾ ਹੋ ਕੇ, ਕਿੱਤਿਆਂ ਦੇ ਆਧਾਰ 'ਤੇ ਜਾਤਾਂ ਵਿਚ ਵੰਡ ਦਿੱਤੇ ਗਏ। ਇਕ ਕਿੱਤਾ ਜਾਤ ਬਣ ਗਿਆ ਅਤੇ ਜਾਤ ਦਾ ਧਰਮ, ਰੱਬ ਦਾ ਧਰਮ ਬਣਾ ਦਿੱਤਾ ਗਿਆ। ਜਾਤਾਂ ਵਿਚਕਾਰੋਂ ਰੋਟੀ ਦੀ ਸਾਂਝ ਖਤਮ ਕੀਤੀ ਗਈ ਤੇ ਨਾਲ ਹੀ ਇਕ-ਦੂਜੀ ਜਾਤ ਵਿਚ ਬੇਟੀ ਦਾ ਰਿਸ਼ਤਾ ਕਰਨਾ ਘੋਰ ਪਾਪ ਕਰਾਰ ਦਿੱਤਾ ਗਿਆ ਕਿ ਜਾਤਾਂ ਰੱਬ ਨੇ ਬਣਾਈਆਂ ਹਨ। ਜਾਤਾਂ ਪਿਛਲੇ ਜਨਮ ਦੇ ਮਾੜੇ ਚੰਗੇ ਕਰਮਾਂ ਦਾ ਸਿੱਟਾ ਹਨ। ਜਾਤਾਂ ਰੱਬ ਦੀ ਮਰਜ਼ੀ ਹੈ। ਜਾਤ ਤੋੜਨ ਵਾਲੇ ਨੂੰ ਨਰਕ ਦਾ ਡਰਾਵਾ ਦਿੱਤਾ ਗਿਆ। ਜੋ ਨਾ ਡਰਿਆ, ਉਸ ਨੂੰ ਜਾਤ ਵਿਚੋਂ ਛੇਕ ਕੇ ਨਵੀਂ ਜਾਤ ਬਣਾਉਣ ਵੱਲ ਧੱਕਿਆ ਗਿਆ। ਜਿਨ੍ਹਾਂ ਨੇਕ ਦਿਲ ਬ੍ਰਾਹਮਣਾਂ, ਕਸ਼ੱਤਰੀ ਤੇ ਵੈਸ਼ਾਂ ਨੇ ਜਾਤ ਦਾ ਧਰਮ ਤੋੜਿਆ, ਉਸ ਨੂੰ ਵੀ ਜਾਤ ਵਿਚੋਂ ਛੇਕ ਕੇ ਨੀਵੀਆਂ ਜਾਤਾਂ ਵਿਚ ਸੁੱਟਿਆ ਗਿਆ ਤੇ ਫਿਰ ਇਕ ਜਾਤ ਨੂੰ ਸਦਾ-ਸਦਾ ਲਈ ਦੂਜੀ ਜਾਤ ਤੋਂ ਦੂਰ ਕਰਨ ਲਈ ਉੱਚੀ ਜਾਤ ਅਤੇ ਨੀਵੀਂ ਜਾਤ ਦਾ ਸਿਧਾਂਤ ਲਾਗੂ ਕਰ ਦਿੱਤਾ ਗਿਆ। ਕਿੱਤੇ ਤੇ ਜਾਤਾਂ ਹੇਠ ਉੱਤੇ ਕਰਕੇ ਉਚ-ਨੀਚ ਪੈਦਾ ਕੀਤੀ ਗਈ ਅਤੇ ਉੱਚੀ ਜਾਤ ਨੂੰ ਆਪਣੇ ਤੋਂ ਨੀਵੀ ਜਾਤ ਨਾਲ ਨਫਰਤ ਕਰਨ ਦਾ ਜਨਮ ਤੋਂ ਹੀ ਅਧਿਕਾਰ ਦੇ ਦਿੱਤਾ ਗਿਆ ਇਸ ਦੇ ਨਾਲ ਹੀ ਛੂਆ ਛੂਤ ਕਰਨ ਦੀ ਵਿਵਸਥਾ ਲਾਗੂ ਕੀਤੀ ਗਈ। ਜੋ ਭਿੱਟ ਦਾ ਸਿਧਾਂਤ ਕਹਿਲਾਇਆ। ਇਹ ਸਿਧਾਂਤ, ਬ੍ਰਹਮਾ, ਕਸ਼ੱਤਰੀਆਂ, ਵੈਸ਼ਾਂ ਵਿਚ ਵੀ ਲਾਗੂ ਕੀਤਾ ਗਿਆ, ਜਿਨ੍ਹਾਂ ਨੂੰ ਵੇਖ ਕੇ ਸ਼ੂਦਰ ਜਾਤੀਆਂ ਵੀ ਆਪਣੇ ਵਰਗਿਆਂ ਨੂੰ ਘੋਰ ਨਫਰਤ ਕਰਨ ਲੱਗ ਪਈਆਂ। ਇਸ ਵੰਡ ਤੇ ਜਾਤ ਪਾਤੀ ਨਫਰਤ ਨੇ ਪੂਰੇ ਸਮਾਜ ਨੂੰ ਬੀਮਾਰ ਕਰ ਦਿੱਤਾ ਤੇ ਪਿੰਜਰ ਬਣਾ ਦਿੱਤਾ, ਸਿੱਟੇ ਵਜੋਂ ਬਦੇਸ਼ੀਆਂ ਨੇ ਭਾਰਤ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਮੁਸਲਮਾਨਾਂ, ਮੰਗੋਲਾਂ, ਮੁਗਲਾਂ ਨੇ ਭਾਰਤ ਨੂੰ ਖੂਬ ਲੁੱਟਿਆ, ਮਾਰਿਆ, ਪਰ ਕਮਜ਼ੋਰ ਤੇ ਜਾਤਪਾਤੀ ਭਾਰਤੀ ਸਮਾਜ ਸਿਰ ਨਾ ਚੁੱਕ ਸਕਿਆ। ਚੌਦਵੀਂ ਸਦੀ ਤੱਕ ਇਹ ਕੁਝ ਹੁੰਦਾ ਰਿਹਾ। ਧਾੜਵੀ ਆਉਂਦੇ ਰਹੇ। ਮਾਰਦੇ ਰਹੇ। ਵੱਢਦੇ ਰਹੇ, ਲੁੱਟਦੇ ਰਹੇ। ਬਹੁ-ਬੇਟੀਆਂ ਚੁੱਕ ਕੇ ਲੈ ਜਾਂਦੇ ਰਹੇ, ਪਰ ਕਿਸੇ ਨੇ ਸੀ ਤੱਕ ਨਾ ਕੀਤੀ ਤੇ ਜਿਹੜੇ ਅੜੇ ਉਹ ਅੰਤ ਮਾਰੇ ਗਏ। ਕਿਉਂਕਿ ਬ੍ਰਾਹਮਣ ਦੇ ਹੁਕਮ ਅਨੁਸਾਰ ਸ਼ਾਸਤਰਾਂ ਦੇ ਹੁਕਮ ਅਨੁਸਾਰ ਲੜਨਾ ਸਿਰਫ ਕਸ਼ੱਤਰੀ ਦਾ ਧਰਮ ਸੀ। ਦੂਜੀਆਂ ਜਾਤਾਂ ਆਪਣਾ ਧਰਮ ਤੋੜ ਕੇ ਕਸ਼ੱਤਰੀ ਧਰਮ ਨਹੀਂ ਅਪਣਾਉਂਦੀਆਂ ਸਨ, ਕਿਉਂਕਿ ਅਜਿਹਾ ਕਰਨ ਨਾਲ ਉਨ੍ਹਾਂ ਨੂੰ ਰੱਬ ਤੋਂ ਸਖਤ ਸਜ਼ਾ ਮਿਲ ਸਕਦੀ ਸੀ ਤੇ ਭਾਰਤ ਵਾਰ-ਵਾਰ ਗੁਲਾਮ ਹੁੰਦਾ ਰਿਹਾ।

1320 ਵਿੱਚ ਕਰੀਬ ਇਕ ਸ਼ੂਦਰ ਅਛੂਤ ਭੰਗੀ ਜਾਤੀ ਦਾ ਬੰਦਾ 'ਖੁਸਰਵ' ਖਿਲਜੀ ਵੰਸ਼ ਨੂੰ ਖਤਮ ਕਰਕੇ ਦੇਸ ਦੀ ਗੱਦੀ 'ਤੇ ਬੈਠਿਆ। ਪ੍ਰੰਤੂ ਉਹ ਸ਼ੂਦਰਾਂ ਦੀ ਹਾਲਤ ਨਾ ਬਦਲ ਸਕਿਆ ਤੇ 6 ਮਹੀਨੇ ਤੋਂ ਜ਼ਿਆਦਾ ਰਾਜ ਨਾ ਚਲਾ ਸਕਿਆ। ਇਸ ਸਮੇਂ ਜਦੋਂ ਬ੍ਰਾਹਮਣ, ਕਸ਼ੱਤਰੀ ਤੇ ਵੈਸ਼ਾਂ ਦਾ ਸੂਰਜ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਡੁੱਬ ਚੁੱਕਾ ਸੀ ਤੇ ਬਦੇਸ਼ੀ ਹਾਕਮ ਭਾਰਤ ਨੂੰ ਵਾਰ-ਵਾਰ ਆਪਣੇ ਕਬਜ਼ੇ 'ਚ ਕਰ ਰਹੇ ਸਨ, ਹਿੰਦੂਆਂ ਦੇ ਕੇਂਦਰ ਬਨਾਰਸ ਵਿਚ ਕਬੀਰ ਨਾਂ ਦਾ ਬੰਦਾ ਜੁਲਾਹਾ ਜਾਤੀ ਵਿਚੋਂ ਉੱਭਰ ਕੇ ਸਾਹਮਣੇ ਆਇਆ, ਜਿਸ ਨੇ ਮੌਕਾ ਪਾ ਕੇ ਬ੍ਰਾਹਮਣਵਾਦੀ, ਮਨੂੰਵਾਦੀ, ਜਾਤੀਵਾਦੀ ਧਰਮ ਨੂੰ ਵੰਗਾਰਿਆ। ਉਸ ਦੇ ਨਾਲ ਛੀਂਬਾ ਅਛੂਤ ਜਾਤੀ ਨਾਮਦੇਵ ਰਲਿਆ। ਫਿਰ ਚੁਮਾਰ ਜਾਤੀ ਦਾ ਰਵਿਦਾਸ ਤੇ ਕਸਾਈ ਜਾਤੀ ਦੇ ਸਧਨਾ, ਨਾਈਆ ਜਾਤੀ ਦਾ ਸੈਣ ਜੀ ਤੇ ਜੱਟ ਜਾਤੀ ਦਾ ਸ਼ੂਦਰ ਧੰਨਾ ਰਲਿਆ। ਇਹ ਮਨੁੱਖ ਬ੍ਰਾਹਮਣੀ ਰਾਜ ਨਾ ਹੋਣ ਕਰਕੇ ਹੀ ਸਮਾਜਿਕ ਢਾਂਚੇ ਵਿਰੁੱਧ ਬਗਾਵਤ ਕਰ ਸਕੇ। ਇਹ ਸਾਧਾਰਨ ਮਨੁੱਖ ਨਹੀਂ ਸਨ। ਆਪਣੇ ਸਮੇਂ ਦੇ ਸੂਰਮੇ ਤੇ ਗਿਆਨਵਾਨ ਸਨ। ਜੋ ਪਾਤਸ਼ਾਹੀ ਸਮਾਜ ਨੂੰ ਤੋੜ ਕੇ ਮਨੁੱਖੀ ਕਦਰਾਂ-ਕੀਮਤਾਂ ਵਾਲਾ ਰਾਜ ਸਥਾਪਤ ਕਰਨ ਦਾ ਸੁਪਨਾ ਲੈ ਕੇ ਅੱਗੇ ਵਧੇ ਤੇ 'ਬੇਗਮਪੁਰੇ' ਦੀ ਇਕ ਅਜਿਹੀ ਤਸਵੀਰ ਪੇਸ਼ ਕੀਤੀ ਜੋ ਅੱਜ ਤੱਕ ਸੰਸਾਰ ਵਿਚ ਕੋਈ ਨਹੀਂ ਕਰ ਸਕਿਆ। ਆਦਰਸ਼ ਰਾਜ ਦੀ ਤਸਵੀਰ ਪੇਸ਼ ਕਰਨ ਵਾਲਾ ਰਵਿਦਾਸ ਦੁਨੀਆ ਦਾ ਪਹਿਲਾ ਸਮਾਜਵਾਦੀ ਰਾਜਨੀਤਿਕ ਚਿੰਤਕ ਹੈ। ਇਨ੍ਹਾਂ ਸ਼ੂਦਰ, ਅਛੂਤ ਜਾਤੀ ਦੇ ਬੰਦਿਆਂ ਨੇ ਜਿੱਥੇ ਬ੍ਰਾਹਮਣਵਾਦੀ ਸਮਾਜ ਤੇ ਧਰਮ ਨੂੰ ਵੰਗਾਰਿਆ, ਉੱਥੇ ਨੀਚ, ਅਛੂਤ ਜਾਤੀ 'ਚ ਬੱਧੇ ਸਮਾਜ ਨੂੰ ਬਗਾਵਤ ਲਈ ਤਿਆਰ ਕਰਨਾ ਸ਼ੁਰੂ ਕਰ ਕੀਤਾ ਤੇ ਲਗਪਗ ਸਾਰੇ ਭਾਰਤ 'ਚ ਹੀ ਇਹ ਇਕ ਲਹਿਰ ਬਣ ਗਈ। ਪੰਦਰਵੀਂ ਸਦੀ ਵਿਚ ਇਸ ਲਹਿਰ ਦੀ ਵਾਗਡੋਰ ਖੱਤਰੀ ਜਾਤੀ ਦੇ ਨਾਨਕ ਨੇ ਸੰਭਾਲੀ (ਸਮਾਜਿਕ ਹਾਲਤਾਂ ਤੋਂ ਲੱਗਦਾ ਹੈ ਕਿ ਕਸ਼ੱਤਰੀਆਂ ਦੀ ਕਿਸੇ ਨੀਵੀਂ ਜਾਤ ਦਾ ਨਾਂ ਖੱਤਰੀ ਪਿਆ) ਜਿਸ ਨੇ ਬ੍ਰਾਹਮਣੀ ਜਾਤੀ ਧਰਮ ਤੋੜਿਆ। ਬ੍ਰਾਹਮਣੀ ਵਿਵਸਥਾ ਦੇ ਜਾਤ ਪਾਤੀ ਜਾਲ ਨੂੰ ਤੋੜ ਕੇ ਨੀਚਾਂ ਦਾ ਸਾਥੀ ਬਣ ਜਾਣ ਵਾਲਾ, ਖੱਤਰੀ ਉੱਚੀ ਜਾਤੀ ਦਾ ਗੁਰੂ ਨਾਨਕ ਸਮਾਜ ਦਾ ਪਹਿਲਾ ਵਿਅਕਤੀ ਹੈ ਜਿਸ ਨੇ ਬ੍ਰਾਹਮਣੀ ਪ੍ਰਬੰਧ ਦੇ ਖਿਲਾਫ ਡੱਟਵੀਂ ਬਗਾਵਤ ਕੀਤੀ ਤੇ ਇਸ ਨੂੰ 90 ਡਿਗਰੀ 'ਤੇ ਕੱਟ ਕੇ ਨੀਚਾਂ ਨਾਲ-ਨਾਲ ਰਲ ਕੇ ਕ੍ਰਾਂਤੀ ਲਈ ਭੂਮੀ ਤਿਆਰ ਕੀਤੀ। ਭਾਰਤ ਦੀ ਇਸ ਲਹਿਰ ਦਾ, ਜਿਸ ਨੂੰ ਮੁੱਖ ਰੂਪ ਵਿਚ ਜੁਲਾਹਿਆਂ, ਛੀਂਬਿਆਂ, ਚਮਾਰਾਂ, ਨਾਈਆਂ, ਕਸਾਈਆਂ, ਜਾਟਾਂ ਤੇ ਹੋਰ ਨੀਚ ਜਾਤੀਆਂ ਦੇ ਰਹਿਬਰਾਂ ਨੇ ਚਲਾਇਆ, ਮੁੱਖ ਨਿਸ਼ਾਨਾ ਬ੍ਰਾਹਮਣਵਾਦ, ਜਾਤਪਾਤ ਅਤੇ ਛੂਆ-ਛਾਤ

ਸੀ। ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਸਿਖਰ 'ਤੇ ਪਹੁੰਚਾਇਆ। 1699 ਨੂੰ ਸ਼ੂਦਰਾਂ ਨੂੰ ਪੜ੍ਹਨ, ਬੋਲਣ, ਸੁਣਨ, ਹਥਿਆਰ ਰੱਖਣ, ਬਸਤਰ ਪਹਿਨਣ, ਕਲਗੀ ਲਗਾਉਣ, ਘੋੜੇ 'ਤੇ ਬੈਠਣ, ਸੰਗਤ ਤੇ ਪੰਗਤ 'ਚ ਬਰਾਬਰ ਬੈਠਣ, ਬਾਟੇ ਦੀ ਜੂਠ ਰਾਹੀਂ, ਭਿੱਟ ਖਤਮ ਕਰਨ, ਰੱਜ ਕੇ ਖਾਣ, ਪੀਣ ਤੇ ਪਹਿਨਣ, ਵਾਲ ਰੱਖਣ (ਕਿਉਂਕਿ ਹਿੰਦੂ ਮੁੰਨ ਕੇ ਰੱਖਦੇ ਸਨ) ਹੁਕਮ ਚਲਾਉਣ, ਸਰਦਾਰੀਆਂ ਕਰਨ, ਜਥੇਬੰਦ (ਭਾਵ ਬ੍ਰਾਹਮਣੀ ਰੀਤ) ਹੋਣ ਦੇ ਬੁਨਿਆਦੀ ਅਧਿਕਾਰ ਦਿੱਤੇ ਤੇ 'ਵਿਪਰਨ ਕੀ ਰੀਤ' ਹਮੇਸ਼ਾ-ਹਮੇਸ਼ਾ ਲਈ ਖਤਮ ਕਰ ਦਿੱਤੀ ਤੇ ਜੋ ਵਿਪਰਨ (ਬ੍ਰਾਹਮਣ ਰੀਤ) ਕੀ ਰੀਤ ਕਰੇਗਾ, ਉਹ ਖਾਲਸਾ ਨਹੀਂ ਹੋਏਗਾ ਤਾ ਸਪੱਸ਼ਟ ਸਿਧਾਂਤ ਲਾਗੂ ਕੀਤਾ। ਪ੍ਰੰਤੂ ਇਹ ਸਿਧਾਂਤ ਸਾਰੇ ਸ਼ੂਦਰਾਂ ਨੂੰ ਕਲਾਵੇ 'ਚ ਨਾ ਲੈ ਸਕਿਆ ਕਿਉਂਕਿ ਖਾਲਸਾ ਰਾਜ ਸਥਾਪਤ ਨਾ ਹੋ ਸਕਿਆ। ਬਾਦਸ਼ਾਹ ਬਹਾਦਰ ਸ਼ਾਹ ਤੋਂ ਜਲਦੀ ਬਾਅਦ ਅੰਗਰੇਜ਼ ਕਾਬਜ਼ ਹੋ ਗਏ। ਖਾਲਸਾ ਰਾਜ ਦਾ ਸੁਪਨਾ ਬੰਦਾ ਸਿੰਘ ਬਹਾਦਰ ਦੇ ਮਰਨ ਨਾਲ ਹੀ ਕਮਜ਼ੋਰ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਸਾਂਸੀ ਜਾਤੀ ਦਾ ਅਛੂਤ ਰਾਜਾ ਸੀ। ਜਿਸ ਨੂੰ ਖਾਲਸਾ ਰਾਜ ਕਿਹਾ ਜਾਂਦਾ ਹੈ, ਪਰ ਉਹ ਜਾਤਪਾਤੀ ਪ੍ਰਬੰਧ ਨੂੰ ਕਿਧਰੋਂ ਵੀ ਨਾ ਤੋੜ ਸਕਿਆ। ਕਿਉਂਕਿ ਉਸ ਦੇ ਰਾਜ ਨੂੰ ਚਲਾਉਣ ਵਾਲੇ ਕਸ਼ਮੀਰੀ ਬ੍ਰਾਹਮਣ ਅਤੇ ਡੋਗਰੇ ਸਨ। ਜਿਨ੍ਹਾਂ ਨੇ ਆਪਣੀ ਔਕਾਤ ਅਨੁਸਾਰ ਰਾਜ ਦਾ ਚੀਨਾ-ਚੀਨਾ ਕਰ ਦਿੱਤਾ ਤੇ ਅੰਗਰੇਜ਼ਾਂ ਨੂੰ ਅੱਗੇ ਵਧ ਕੇ ਇਸ ਰਾਜ ਨੂੰ ਤਹਿਸ-ਨਹਿਸ ਕਰਨ ਵਿਚ ਪੂਰਾ ਆਸਰਾ ਦਿੱਤਾ। ਇੱਥੋਂ ਤੱਕ ਕਿ ਰਣਜੀਤ ਸਿੰਘ ਦੇ ਰਾਜ ਵਿਚ ਨੀਚ ਜਾਤੀਆਂ ਨੂੰ ਕੋਈ ਵੀ ਵਿਸ਼ੇਸ਼ ਪ੍ਰਤੀਨਿਧਤਾ ਨਹੀਂ ਮਿਲੀ। ਉੱਚੀਆਂ ਜਾਤੀਆਂ ਦਾ ਹੀ ਕਬਜ਼ਾ ਰਿਹਾ ਤੇ ਉਨ੍ਹਾਂ ਨੇ ਰਾਜ ਨੂੰ ਤਬਾਹ ਕਰਨ ਵਿਚ ਜੀਅ ਜਾਨ ਨਾਲ ਹਿੱਸਾ ਪਾਇਆ ਤੇ ਬਦੇਸ਼ੀਆਂ ਦਾ ਸਾਥ ਦਿੱਤਾ।

ਲਗਪਗ ਏਸੇ ਸਮੇਂ ਦੱਖਣ ਵਿਚ ਮਰਾਠਾ ਸ਼ੂਦਰ ਰਾਜ ਸਥਾਪਤ ਹੋਇਆ, ਜਿਸ ਦਾ ਮੁਖੀ ਪਛੜੀ ਜਾਤੀ ਦਾ ਰਾਜਾ ਛੱਤਰਪਤੀ ਸ਼ਿਵਾ ਜੀ ਮਰਾਠਾ ਬਣਿਆ। ਪ੍ਰੰਤੂ ਉਸ ਦੇ ਅੱਠ ਮੰਤਰੀਆਂ ਵਿਚੋਂ ਸੱਤ ਮੰਤਰੀ ਬ੍ਰਾਹਮਣ ਸਨ, ਜਿਸ ਕਾਰਨ ਸ਼ਿਵਾਜੀ ਲੜਾਈਆਂ ਕਰਨ ਅਤੇ ਰਾਜ ਵਧਾਉਣ ਤੋਂ ਵੱਧ ਕੁਝ ਨਾ ਕਰ ਸਕਿਆ ਤੇ ਅੰਤ ਉਸ ਦਾ ਰਾਜ ਪੇਸ਼ਵਾ ਬ੍ਰਾਹਮਣਾਂ ਦੇ ਹੱਥ ਚਲਾ ਗਿਆ। ਪੇਸ਼ਵਾਵਾਂ ਨੇ ਜੋ ਜ਼ੁਲਮ ਜਨਤਾ 'ਤੇ ਕੀਤੇ, ਉਹ ਪੜ੍ਹ ਕੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਇਨ੍ਹਾਂ ਪੇਸ਼ਵਾਵਾਂ ਨੇ ਹੀ ਸ਼ਿਵਾਜੀ ਦੇ ਲੜਕੇ ਸ਼ੰਭੂਜੀ ਦੀਆਂ ਅੱਖਾਂ ਕੱਢ ਦਿੱਤੀਆਂ ਸਨ। ਬ੍ਰਾਹਮਣ ਸਰਦਾਰਾਂ ਨੇ ਸ਼ਿਵਾਜੀ ਨੂੰ ਕੈਦ ਕਰਾਇਆ ਸੀ, ਪ੍ਰੰਤੂ ਇਕ ਅਛੂਤ ਮੇਹਤਰ ਮਠਿਆਈ ਦੀ ਟੋਕਰੀ 'ਚ ਬਹਾ ਕੇ ਉਸ ਨੂੰ ਜੇਲ੍ਹ 'ਚੋਂ ਕੱਢ ਲਿਆਇਆ ਸੀ। ਇਸ ਦੇ ਬਾਵਜੂਦ ਵੀ ਸ਼ਿਵਾਜੀ ਅਛੂਤਾਂ ਵਾਸਤੇ ਕੁਝ ਨਾ ਕਰ ਸਕਿਆ। ਪ੍ਰੰਤੂ 19ਵੀਂ ਸਦੀ ਦੇ ਅੰਤ ਵਿਚ, ਦੋ ਹੋਰ ਰਿਆਸਤੀ ਮਰਾਠਾ ਰਾਜ ਸਥਾਪਤ ਹੋਏ, ਇਕ ਸ਼ਾਹੂ ਛਤਰਪਤੀ ਮਹਾਰਾਜ ਕੋਹਲਾਪੁਰ (ਪਛੜੀ ਜਾਤੀ) ਤੇ ਦੂਜਾ ਸਈਆ ਜੀ ਮਹਾਰਾਜ ਬੜੋਦਾ (ਪੱਛੜੀ ਜਾਤੀ)। ਇਹ ਉਹ ਰਾਜ ਸਨ, ਜਿਨ੍ਹਾਂ ਨੇ ਸ਼ੂਦਰ ਅਛੂਤਾਂ ਦੀ ਹਾਲਤ ਬੇਹਤਰ ਬਣਾਉਣ ਲਈ ਯਤਨ ਹੀ ਨਹੀਂ ਕੀਤੇ ਸਗੋਂ ਕਾਨੂੰਨ ਪਾਸੇ ਕੀਤੇ। ਸ਼ਾਹੂ ਜੀ ਨੇ 1902 'ਚ ਸ਼ੂਦਰ ਅਛੂਤਾਂ ਲਈ 50 ਪ੍ਰਤੀਸ਼ਤ ਨੌਕਰੀਆਂ ਰਾਖਵੀਆਂ ਕਰ ਦਿੱਤੀਆਂ ਸਨ। ਵਿੱਦਿਆ ਦਾ ਪਾਸਾਰ ਕੀਤਾ। ਲਾਜ਼ਮੀ ਪ੍ਰਾਇਮਰੀ ਸਿੱਖਿਆ ਲਾਗੂ ਕੀਤੀ। ਵਿਸ਼ੇਸ਼ ਹੋਸਟਲ ਤੇ ਸਕੂਲ ਖੋਲ੍ਹੇ। ਕੁਲਕਰਨੀਆਂ ਤੋਂ ਕਿਸਾਨਾਂ ਨੂੰ ਮੁਕਤ ਕਰਾਇਆ ਤੇ ਸਾਰੀ ਉਮਰ ਬ੍ਰਾਹਮਣ ਸ਼ਾਹੀ ਖਿਲਾਫ ਜੰਗ ਲੜੀ। ਇਨ੍ਹਾਂ ਦੋਹਾਂ ਰਾਜਿਆਂ ਦੀ ਸਹਾਇਤਾ ਨਾਲ ਡਾਕਟਰ ਅੰਬੇਡਕਰ ਉੱਚੀ ਵਿੱਦਿਆ ਹਾਸਲ ਕਰ ਸਕੇ ਅਤੇ ਅਛੂਤਾਂ ਦੇ ਨੇਤਾ ਬਣ ਸਕੇ। ਜਾਤੀਵਾਦੀ ਪ੍ਰਬੰਧ ਖਿਲਾਫ ਅਸ਼ੋਕ ਤੋਂ ਬਾਅਦ ਲੜਨ ਵਾਲਾ ਦੂਜਾ ਮਹਾਰਾਜਾ, ਸ਼ਾਹੂ ਛਤਰਪਤੀ ਸੀ, ਜਿਸ ਨੇ ਆਪਣੇ ਜੀਵਨ ਦਾ ਅਤੇ ਆਪਣੇ ਰਾਜ ਦਾ ਹਰ ਹਿੱਸਾ ਕੁਚਲੀਆਂ ਸ਼੍ਰੇਣੀਆਂ ਲਈ ਅਰਪਣ ਕਰ ਦਿੱਤਾ ਅਤੇ ਅਨੇਕਾਂ ਕਾਨੂੰਨ ਬਣਾ ਕੇ ਮਨੂੰਵਾਦੀ ਚੌਧਰ ਨੂੰ ਤੋੜਿਆ ਹੀ ਨਹੀਂ ਸਗੋਂ ਅਛੂਤਾਂ ਨੂੰ ਬਰਾਬਰ ਲਿਆਉਣ ਦੇ ਅਨੇਕਾਂ ਯਤਨ ਕੀਤੇ। ਅਛੂਤਾਂ ਦੀ ਆਜ਼ਾਦੀ ਦੀ ਜੰਗ ਲੜਨ ਵਾਲਾ ਇਹ ਇਕ ਮਹਾਨ ਯੋਧਾ ਸੀ। ਪ੍ਰੰਤੂ ਅਜਿਹਾ ਉਹ ਸਾਰੇ ਭਾਰਤ ਵਿਚ ਨਾ ਕਰ ਸਕੇ, ਜਿਸ ਕਾਰਨ ਸ਼ੂਦਰਾਂ, ਪਛੜੀ ਜਾਤੀਆਂ ਦੀ ਹਾਲਤ ਉਸੇ ਤਰ੍ਹਾਂ ਬਦਤਰ ਰਹੀ ਤੇ ਜ਼ਰੂਰੀ ਤਬਦੀਲੀ ਨਾ ਆਈ। ਅਸੀਂ ਦੇਖ ਲਿਆ ਹੈ ਕਿ 4000 ਸਾਲ ਤੋਂ ਬਾਅਦ ਅਨੇਕ ਵਾਰ ਵੱਡੀਆਂ ਤਬਦੀਲੀਆਂ ਹੋਈਆਂ। ਰਾਜਸੀ ਉੱਥਲ-ਪੁੱਥਲ ਹੋਈ, ਪ੍ਰੰਤੂ ਸਮਾਜਿਕ ਹਾਲਤ ਨਾ ਬ ਦਲ ਸਕੀ। ਸ਼ੂਦਰ, ਅਛੂਤ ਉਸੇ ਤਰ੍ਹਾਂ ਹੀ ਕੁੱਤਿਆਂ-ਬਿੱਲਿਆਂ ਵਾਲਾ ਜੀਵਨ ਬਿਤਾਉਂਦੇ ਰਹੇ। ਰਾਜਸੀ ਤਬਦੀਲੀਆਂ ਵੀ ਉਨ੍ਹਾਂ ਦਾ ਕੁਝ ਸਵਾਰ ਨਾ ਸਕੀਆਂ। ਫਿਰ ਵੀ ਅਸੀਂ ਆਖ ਸਕਦੇ ਹਾਂ ਕਿ ਅਨੇਕ ਬਜ਼ੁਰਗਾਂ ਨੇ ਜਾਤ-ਪਾਤੀ, ਬ੍ਰਾਹਮਣੀ, ਦਕਿਆਨੂਸੀ ਪ੍ਰਬੰਧ ਖਿਲਾਫ ਜੰਗ ਲੜੀ। ਜੋ ਹੋ ਸਕਿਆ ਕੀਤਾ। ਸਿੱਟੇ ਵਜੋਂ ਅਨੇਕ ਸਜ਼ਾਵਾਂ ਵੀ ਭੁਗਤੀਆਂ, ਪ੍ਰੰਤੂ ਸਮਾਜ ਅੰਦਰ ਫੈਲਿਆ ਜਾਤਪਾਤੀ ਕੋਹੜ ਖਤਮ ਨਾ ਹੋਇਆ ਤੇ ਕਰੋੜਾਂ ਲੋਕ ਅਧਿਕਾਰਾਂ ਤੋਂ ਵਾਂਝੇ ਰਹੇ। ਪਰ ਜੋ ਕੁਜ ਵੀ ਅੱਜ ਬਦਲਿਆ-ਬਦਲਿਆ ਨਜ਼ਰ ਆ ਰਿਹਾ ਹੈ, 'ਪੂਨਾ ਪੈਕਟ' ਦੇ ਕਾਰਨ ਜਿਹੜਾ 1932 ਵਿਚ ਆਰੀਆ ਅਤੇ ਇਕ ਅਛੂਤ ਲੀਡਰ ਵਿਚਕਾਰ ਲਿਖਤੀ ਤੌਰ 'ਤੇ ਹੋਇਆ ਤੇ ਜਿਹੜਾ 1935 ਦੇ ਸੰਵਿਧਾਨ ਵਿਚ ਦਰਜ ਹੋ ਕੇ ਇਕ ਕਾਨੂੰਨ ਬਣਿਆ ਤੇ ਫਿਰ 1950 ਦੇ ਸੰਵਿਧਾਨ ਅੰਦਰ ਇਸ ਨੇ ਇਕ ਵਿਸ਼ੇਸ਼ ਥਾਂ ਮੱਲ੍ਹੀ। ਇਸ ਤਰ੍ਹਾਂ ਪੂਨਾ ਸਮਝੌਤਾ ਇਕ ਇਤਿਹਾਸਕ ਦਸਤਾਵੇਜ਼ ਹੈ, ਜੋ 4000 ਸਾਲਾਂ ਦੇ ਇਤਿਹਾਸ ਵਿਚ ਬਿਲਕੁੱਲ ਨਿਵੇਕਲਾ ਹੈ, ਅਹਿਮ ਹੈ ਤੇ ਸਰਵੋਤਮ ਹੈ। ਯੁਗ ਬਦਲੀ ਦਾ ਕਾਰਨ ਹੈ। ਇਹ ਸਮਝੌਤਾ ਸੀ ਜਿਸ ਖਾਤਰ ਬਾਬਾ ਸਾਹਿਬ ਡਾਕਟਰ ਅੰਬੇਡਕਰ ਨੇ ਆਪਣੇ ਜੀਵਨ ਦੀ ਪੂਰੀ ਸ਼ਕਤੀ ਲਗਾ ਦਿੱਤੀ ਤੇ ਅੰਤ ਹਜ਼ਾਰਾਂ ਸਾਲਾਂ ਤੋਂ ਲਤਾੜਿਆ ਪਛਾੜਿਆਂ ਨੂੰ ਕਾਨੂੰਨ ਤੌਰ 'ਤੇ ਮਨੁੱਖੀ ਹੱਕ ਮੁੜ ਲੈ ਕੇ ਦਿੱਤੇ। ਉਸ ਬਾਰੇ ਜਾਨਣਾ ਹਰ ਅਛੂਤ, ਸ਼ੂਦਰ ਅਤੇ ਪੱਛੜੀ ਜਾਤੀ ਲਈ ਜ਼ਰੂਰੀ ਹੈ ਕਿਉਂਕਿ ਇਸ ਸਮਝੌਤੇ ਬਾਰੇ ਸ਼ੂਦਰ ਵੀ ਨਹੀਂ ਜਾਣਦੇ। ਇਹ ਉਨ੍ਹਾਂ ਦੀ ਵਰਤਮਾਨ ਗੁਲਾਮੀ ਦਾ ਮੁੱਖ ਕਾਰਨ ਹੈ। ਆਓ ਆਪਾਂ ਇਸ ਪੂਨਾ ਪੈਕਟ ਬਾਰੇ ਅਤੀ ਜ਼ਰੂਰੀ ਜਾਣਕਾਰੀ ਹਾਸਲ ਕਰੀਏ।

'ਪੂਨਾ ਪੈਕਟ' 24 ਸਤੰਬਰ 1932 ਈ. ਨੂੰ ਹਿੰਦੂ ਲੀਡਰਾਂ ਖਾਸ ਕਰਕੇ ਮਹਾਤਮਾ ਗਾਂਧੀ ਅਤੇ ਡਾ. ਅੰਬੇਡਕਰ ਵਿਚਕਾਰ, ਪੂਨੇ ਦੀ ਯਰਵਦਾ ਜੇਲ੍ਹ ਵਿਚ ਲਿਖਤੀ ਤੌਰ 'ਤੇ ਹੋਇਆ, ਜਿਹੜਾ ਕਿ ਬਰਤਾਨਵੀ ਸਰਕਾਰ ਵੱਲੋਂ 17 ਅਗਸਤ 1932 ਈ. ਨੂੰ ਐਲਾਨੇ ਗਏ 'ਫਿਰਕੂ ਇਨਾਮ' ਦੇ ਸਿੱਟੇ ਵਜੋਂ ਹੋਂਦ ਵਿਚ ਆਇਆ। ਇੱਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਇਨ੍ਹਾਂ ਅਧਿਕਾਰਾਂ ਦਾ ਐਲਾਨ ਜਿਸ ਡਾ. ਰਾਮਸੇ-ਮੈਕਡੋਨਲ ਨਾਂ ਦੇ ਪ੍ਰਧਾਨ ਮੰਤਰੀ ਨੇ ਕੀਤਾ, ਉਹ ਲੇਬਰ ਪਾਰਟੀ ਦਾ ਨੇਤਾ ਸੀ ਤੇ ਇਹ ਲੇਬਰ ਪਾਰਟੀ 1881 ਈ. ਵਿਚ ਬਣੀ

ਸੀ, ਜਿਸ ਨੇ 40 ਸਾਲ ਦੀ ਲੰਬੀ ਲੜਾਈ ਲੜ ਕੇ ਆਖਰ 1930 ਵਿਚ ਬਰਤਾਨਵੀ ਪਾਰਲੀਮੈਂਟ ’ਤੇ ਕਬਜ਼ਾ ਕੀਤਾ। ਲੇਬਰ ਪਾਰਟੀ ਨੇ ਆਪਣੀ ਜਿੱਤ 40 ਸਾਲ ਸੰਘਰਸ਼ ਕੀਤਾ, ਜਿਸ ਦੀ ਬਦੌਲਤ ਪੂਨਾ ਪੈਕਟ ਹੋਂਦ ਵਿਚ ਆਇਆ। ਇਸ ਸਮਝੌਤੇ ਦੇ ਸਾਹਮਣੇ ਦੋ ਮਨੋਰਥ ਸਨ। ਇਕ ਤਾਂ ਸੀ ਮਹਾਤਮਾ ਗਾਂਧੀ ਦੀ ਜਾਨ ਬਚਾਉਣਾ, ਜਿਸ ਨੇ 20 ਸਤੰਬਰ ਤੋਂ, ਅਛੂਤਾਂ ਨੂੰ ਮਿਲੇ ਅਧਿਕਾਰਾਂ ਵਿਰੁੱਧ ਮਰਨ ਵਰਤ ਰੱਖਿਆ ਹੋਇਆ ਸੀ, ਦੂਜਾ ਅਛੂਤਾਂ ਦੇ ਉਨ੍ਹਾਂ ਰਾਜਨੀਤਿਕ ਅਧਿਕਾਰਾਂ ਨੂੰ ਕਾਇਮ ਰੱਖਣਾ, ਜੋ ਫਿਰਕੂ ਇਨਾਮ ਵਜੋਂ ਦਿੱਤੇ ਗਏ ਸਨ ਤੇ ਜੋ ਇਸ ਪ੍ਰਕਾਰ ਸਨ :

1. ਅਛੂਤਾਂ ਨੂੰ ਅਸੰਬਲੀਆਂ ਵਿਚ ਨੁਮਾਇੰਦੇ ਬਣਨ ਦਾ ਰਾਖਵਾਂ ਅਧਿਕਾਰ।
2. ਇਕ ਵੱਖਰੇ ਤੌਰ ’ਤੇ ਅਤੇ ਇਕ ਸਾਂਝੇ ਤੌਰ ’ਤੇ ਅਛੂਤਾਂ ਨੂੰ ਦੋ ਵੋਟਾਂ ਪਾ ਸਕਣ ਦਾ ਅਧਿਕਾਰ।
3. ਅਛੂਤਾਂ ਲਈ ਵਿੱਦਿਅਕ ਸਹੂਲਤਾਂ ਅਤੇ ਧਨ ਪ੍ਰਦਾਨ ਕਰਨ ਦਾ ਅਧਿਕਾਰ। (ਕਲਾਜ 9)
4. ਸਰਕਾਰੀ ਨੌਕਰੀਆਂ ਵਿਚ ਅਛੂਤਾਂ ਨੂੰ ਰੱਖਣ ਦਾ ਅਧਿਕਾਰ। (ਕਲਾਜ 8)

ਤੇ ਨਾਲ ਹੀ ਉਨ੍ਹਾਂ ਭਾਰਤੀ ਸਮੇਂ ਅਛੂਤ ਹੋਣ ਕਾਰਨ ਕੋਈ ਵਿਤਕਰਾ ਨਾ ਕਰਨ ਦਾ ਅਧਿਕਾਰ।

ਇਸ ਨੂੰ ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ : ਵਿੱਦਿਆ ਦਾ ਅਧਿਕਾਰ, ਨੌਕਰੀ ਦਾ ਅਧਿਕਾਰ, ਵੋਟ ਦਾ ਅਧਿਕਾਰ ਤੇ ਪ੍ਰਤੀਨਿਧ ਬਣ ਸਕਣ ਦਾ ਅਧਿਕਾਰ ਅਤੇ ਜਾਤੀ ਵਿਤਕਰਾ ਬੰਦ ਕਰਨ ਦੇ ਨਿਰਦੇਸ਼ਕ ਸਿਧਾਂਤ ਦਾ ਨਾਂ ‘ਪੂਨਾ ਪੈਕਟ’ ਹੈ। ਵਿੱਦਿਆ ਮਨੁੱਖ ਦੀ ਸਮਝਣ ਸ਼ਕਤੀ ਦਾ ਪਹਿਲੂ ਹੈ, ਜੋ ਆਰੀਅਨਾਂ ਨੇ ‘ਬ੍ਰਾਹਮਣਾਂ’ ਪਾਸ ਰਾਖਵਾਂ ਕਰ ਦਿੱਤਾ ਹੋਇਆ ਸੀ ਤੇ ਅਛੂਤਾਂ ’ਤੇ ਪਾਬੰਦੀ ਲਗਾ ਦਿੱਤੀ ਸੀ। ਬ੍ਰਾਹਮਣਾਂ ਦਾ ਇਹ ਸਦੀਵੀ ਰਾਖਵਾਂਕਰਨ 24 ਸਤੰਬਰ 1932 ਨੂੰ ਤੋੜ ਦਿੱਤਾ ਗਿਆ ਤੇ ਹਜ਼ਾਰਾਂ ਸਾਲਾਂ ਤੋਂ ਬਾਅਦ ਇਸ ਮਨੁੱਖੀ ਬੁਨਿਆਦੀ ਅਧਿਕਾਰ ਦਾ ਦਰਵਾਜ਼ਾ ਖੋਲ੍ਹਿਆ ਗਿਆ। ਦੇਖਣ ਵਾਲੀ ਗੱਲ ਇਹ ਹੈ ਕਿ ਸ਼ਕਤੀਸ਼ਾਲੀ ਅੰਬੇਡਕਰ ਨੇ ਹਿੰਦੂਆਂ ਤੋਂ ਹੀ ਦਸਤਖਤ ਕਰਵਾ ਕੇ ਉਨ੍ਹਾਂ ਦੇ ਕਾਨੂੰਨਾਂ ਨੂੰ ਤੁੜਵਾਇਆ।

ਨੌਕਰੀ ਬੰਦੇ ਦੇ ਜਿਉਣ ਦਾ, ਖਾਣ-ਪੀਣ, ਪਹਿਨਣ ਤੇ ਰਹਿਣ-ਸਹਿਣ ਦਾ ਆਰਥਿਕ ਪਹਿਲੂ ਹੈ, ਜੋ ਤਿੰਨਾਂ ਸਵਰਨ ਜਾਤੀਆਂ ਪਾਸ ਰਾਖਵਾਂ ਸੀ। ਪ੍ਰੰਤੂ 24 ਸਤੰਬਰ 1932 ਨੂੰ ਸਵਰਨਾਂ ਦਾ ਇਹ ਰਾਖਵਾਂਕਰਨ ਲਿਖਤੀ ਤੌਰ ’ਤੇ ਕੁਝ ਹੱਦ ਤੱਕ ਤੋੜ ਦਿੱਤਾ ਗਿਆ, ਜਿਸ ਨਾਲ ਜਿੱਥੇ ਅਛੂਤਾਂ ਦਾ ਆਰਥਿਕ ਹਾਲ ਮਜ਼ਬੂਤ ਹੋਣਾ ਸੀ, ਉੱਥੇ ਸਮਾਜਿਕ ਰੁਤਬਾ ਵੀ ਬਦਲਣਾ ਸੀ, ਉੱਚ ਹੋਣਾ ਸੀ, ਜਿਸ ’ਤੇ ਸਦੀਆਂ ਤੋਂ ਪਾਬੰਦੀ ਲੱਗੀ ਹੋਈ ਸੀ। ਵੋਟ ਦਾ ਅਧਿਕਾਰ ਮਨੁੱਖ ਦੀ ਸਮਾਜ ਸੰਚਾਲਨ ਵਿਚ ਭਾਈਵਾਲੀ ਦਾ ਮਸਲਾ ਹੈ ਕਿ ਹਰ ਮਨੁੱਖ ਇਹ ਸੋਚ ਸਕੇ, ਕਰ ਸਕੇ ਕਿ ਉਹ ਕਿਸ ਪ੍ਰਕਾਰ ਦੇ ਰਾਜ ਵਿਚ ਰਹਿਣਾ ਚਾਹੇਗਾ। ਉਸ ਦੀ ਕੀ ਮਰਜ਼ੀ ਹੈ। ਉਹ ਖੁਦ ਕੀ ਚਾਹੁੰਦਾ ਹੈ। ਚੰਗੇ ਮਾੜੇ ਦੀ ਪਰਖ ਕਰਕੇ ਅਧਿਕਾਰ ਕਿਵੇਂ ਲੈਣੇ ਹਨ ਆਦਿ ਹਜ਼ਾਰਾਂ ਸਾਲਾਂ ਤੋਂ ਸ਼ੂਦਰ ਦੀ ਇਸ ਮਰਜ਼ੀ ਦਾ ਕਤਲ ਕਰ ਦਿੱਤਾ ਹੋਇਆ ਸੀ। ਸਿਰਫ ਤਿੰਨ ਮਾਲਕ ਹੀ ਮਰਜ਼ੀ ਕਰਨ ਦੇ ਅਧਿਕਾਰੀ ਹਨ। ਪ੍ਰੰਤੂ 24 ਸਤੰਬਰ ਨੂੰ ਅਛੂਤਾਂ ਨੂੰ ਵੀ ‘ਮਰਜ਼ੀ’ ਭਾਵ ਸਵੈ ਇੱਛਾ ਦਾ ਅਧਿਕਾਰ ਸੌਂਪਿਆ ਗਿਆ ਤੇ ਇਹ ਰਾਹ ਖੋਲ੍ਹ ਦਿੱਤਾ ਗਿਆ ਕਿ ਅਛੂਤ ਆਪਣੇ ਲਈ ਚੰਗਾ ਮਾੜਾ ਰਾਜ ਖੁਦ ਸਥਾਪਤ ਕਰ ਸਕਣ। ਨੁਮਾਇੰਦੇ ਬਣਨ ਦਾ ਅਧਿਕਾਰ, ਮਨੁੱਖ ਦੀ ਲੋੜੀਂਦੀ ਅਵਾਜ਼ ਬੁਲੰਦ ਕਰਨ ਦਾ ਮਾਮਲਾ ਹੈ। ਭਾਵ ਹਰ ਤਰ੍ਹਾਂ ਦੇ ਲੋਕ ਦੂਜੇ ਲੋਕਾਂ ਵਿਚ ਬੈਠ ਕੇ ਆਪਣੇ ਦੁਖਾਂ-ਸੁਖਾਂ ਦੀ ਕਹਾਣੀ ਕਹਿ ਸਕਣ। ਉਸ ਦਾ ਵਧੀਆ ਹੱਲ ਲੱਭ ਸਕਣ। ਜ਼ਾਲਮ ਨੂੰ ਜ਼ੁਲਮ ਕਰਨ ਤੋਂ ਰੋਕ ਸਕਣ ਤੇ ਜ਼ਾਲਮ ਨਾ ਰੁਕੇ ਤਾਂ ਆਪਣੇ ਲੋਕਾਂ ਵਿਚ ਉਸ ਵਿਰੁੱਧ ਰਾਇ ਲਾਮਬੰਦ ਕਰ ਸਕਣ। ਆਪਣੇ ਚੰਗੇ ਹਿਤਾਂ ਦੇ ਕਾਨੂੰਨ ਬਣਾ ਸਕਣ। ਵਿਰੋਧੀ ਕਾਨੂੰਨ ਰੋਕ ਸਕਣ ਰਾਜ ਭਾਗ ਦੇ ਬਰਾਬਰ ਦੇ ਜ਼ਿੰਮੇਵਾਰ ਅਤੇ ਹਿੱਸੇਦਾਰ ਬਣ ਕੇ ਜਿਉਂ ਸਕਣ। ਹਜ਼ਾਰਾਂ ਸਾਲਾਂ ਤੋਂ ਜਿਨ੍ਹਾਂ ਨੂੰ ਰਾਜ ਭਾਗ ਦੇ ਨੇੜੇ ਫਟਕਣ ਤੋਂ ਰੋਕਿਆ ਗਿਆ, ਆਵਾਜ਼ ਉਠਾ ਸਕਣ ਤੇ ਬੰਦਸ਼ਾਂ ਲਾਈਆਂ ਗਈਆਂ, ਉਨ੍ਹਾਂ ਨੂੰ 24 ਸਤੰਬਰ 1932 ਈ. ਨੂੰ ਤੋੜ ਦਿੱਤਾ ਗਿਆ ਤੇ ਰਾਜਸੀ ਹਿੱਸੇਦਾਰੀ ਦਾ ਸਮਝੌਤਾ ਕੀਤਾ ਗਿਆ। ਸਵਰਨਾਂ ਦੀ ਰਾਜਸੀ ਅਜਾਰੇਦਾਰੀ ਵਿਚ ਪਾੜ ਲਾਇਆ ਗਿਆ। ਉਨ੍ਹਾਂ ਨੇ 100 ਫੀਸਦੀ ਰਾਖਵੇਂਕਰਨ ਨੂੰ ਸੰਨ੍ਹ ਲਾ ਦਿੱਤਾ ਗਿਆ ਤੇ ਉਹ ਵਿਤਕਰੇ ਜਿਹੜੇ ਉੱਚੀ ਜਾਤ ਵਾਲੇ ਨੀਵੀਆਂ ਸ਼ੂਦਰ ਜਾਤੀਆਂ ਨਾਲ ਆਪਣਾ ਰੱਬੀ ਅਧਿਕਾਰ ਸਮਝਦੇ ਆਏ ਸਨ, ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਿਆ ਗਿਆ।

ਇਹ ਹਨ 1932 ਦੇ ਉਹ ਵਿਦਿਅਕ, ਸਮਾਜਿਕ, ਆਰਥਿਕ ਅਤੇ ਰਾਜਸੀ ਅਧਿਕਾਰ ਜੋ ਹਜ਼ਾਰਾਂ ਸਾਲਾਂ ਬਾਅਦ ਕਾਨੂੰਨ ਦੀ ਤਾਕਤ ਨਾਲ ਲਾਗੂ ਹੋਣੇ ਸ਼ੁਰੂ ਹੋਏ ਤੇ ਵਰਣ ਵੰਡ, ਜਾਤਪਾਤ, ਛੂਆ-ਛਾਤ ਅਤੇ ਧਾਰਮਿਕ ਗ੍ਰੰਥਾਂ ਦੇ ਕਾਨੂੰਨਾਂ ਰਾਹੀਂ, ਜੋ ਸਿਰਫ ਉੱਚ ਜਾਤੀ ਸਵਰਨਾਂ ਦੇ ਹੱਥ ਰਹੇ, ਉਨ੍ਹਾਂ ਨੂੰ ਨੀਚਾਂ ਤੋਂ ਨੀਚਾਂ ਲਈ ਖੋਲ੍ਹ ਦਿੱਤਾ ਗਿਆ। ਜਿਨ੍ਹਾਂ ਪਾਬੰਦੀਆਂ ਅਤੇ ਅਧਿਕਾਰਾਂ ਨੂੰ ਧਾਰਮਿਕ ਅਤੇ ਸਮਾਜਿਕ ਹੁਕਮਨਾਮਿਆਂ ਰਾਹੀਂ ਸਵਰਨਾਂ ਵੱਲੋਂ ਲਾਗੂ ਕੀਤਾ ਗਿਆ, ਉਨ੍ਹਾਂ ਨੂੰ ਰਾਜਸੀ ਕਾਨੂੰਨ ਰਾਹੀਂ ਤੋੜ ਦਿੱਤਾ ਗਿਆ। ਸਵਰਨਾਂ ਦੇ 100 ਫੀਸਦੀ ਰਾਖਵਾਂਕਰਨ ਨੂੰ ਤੋੜ ਕੇ ਅਧਿਕਾਰਾਂ ਦੀ ਆਮ ਦੱਬੀ ਤੇ ਕੁਚਲੀ ਜਨਤਾ ਵਿਚ ਵੰਡ ਕਰਨ ਦਾ ਨਾਂ ਹੀ ਪੂਨਾ ਪੈਕਟ ਹੈ। ਇਹ ਅਧਿਕਾਰਾਂ ਦੀ ਸਾਂਝੀ ਵੰਡ ਦਾ ਇਕ ਯਤਨ ਸੀ, ਜਿਸ ਦੇ ਮਗਰ ਇਕ ਵਿਸ਼ਾਲ ਕੱਦ ਦਿਮਾਗ ਕੰਮ ਕਰ ਰਿਹਾ ਸੀ, ਜੋ ਇਸ ਪ੍ਰਕਾਰ ਹੋਂਦ ਵਿਚ ਆਇਆ। ਇੱਥੇ ਅਸੀਂ ਓਹੀ ਤੱਥ ਪੇਸ਼ ਕਰਾਂਗੇ, ਜੋ ਬਾਬਾ ਸਾਹਿਬ ਡਾਕਟਰ ਅੰਬੇਡਕਰ ਨੇ ਖੁਦ ਆਪਣੇ ਹੱਥੀਂ ਵਰਨਣ ਕੀਤੇ ਹਨ।

ਭਾਰਤ ਸਰਕਾਰ ਵੱਲੋਂ ਇਕ ਐਕਟ 1919 ਬਣਾਇਆ ਗਿਆ, ਜਿਸ ਵਿਚ ਪਹਿਲੀ ਵਾਰ ਡੀਪਰੈਸਡ ਕਲਾਸਜ਼ (ਭਾਵ ਦਲਿਤ ਜਮਾਤਾਂ) ਦਾ ਨਾਂ ਦਰਜ ਕੀਤਾ ਗਿਆ ਅਤੇ ਇਸ ਵਿਚ ਇਕ ਵਿਵਸਥਾ ਕੀਤੀ ਗਈ ਕਿ ਭਾਰਤੀ ਬਰਤਾਨਵੀ ਸਰਕਾਰ 10 ਸਾਲ ਬਾਅਦ ਇਕ ਕਮਿਸ਼ਨ ਨਿਯੁਕਤ ਕਰੇਗੀ। 1919 ਦੇ ਐਕਟ ਅਧੀਨ 1928 ਈ. ਨੂੰ ਸਰ ਜੌਹਨ ਸਾਈਮਨ ਦੀ ਅਗਵਾਈ ਵਿਚ ਉਹ ਕਮਿਸ਼ਨ ਨਿਯੁਕਤ ਹੋਇਆ, ਜਿਸ ਨੂੰ ਸਾਈਮਨ ਕਮਿਸ਼ਨ ਕਿਹਾ ਜਾਂਦਾ ਹੈ। ਕਿਉਂਕਿ ਇਹ ਕੇਵਲ ਸੰਸਦੀ ਕਮਿਸ਼ਨ ਸੀ ਤੇ ਕਿਸੇ ਹੋਰ ਨੂੰ ਨਾਲ ਨਹੀਂ ਰਲਾਇਆ ਗਿਆ, ਇਸ ਲਈ ਕਾਂਗਰਸ ਨੇ ਇਸ ਦਾ ਪੂਰੇ ਭਾਰਤ ਵਿਚ ਵਿਰੋਧ ਕੀਤਾ। ਅਸਲ ਵਿਚ ਕਾਂਗਰਸ, ਜਿਸ ਦੀ ਲੀਡਰਸ਼ਿਪ ਸਵਰਨਾਂ ਦੇ ਹੱਥ ਸੀ, ਚਾਹੁੰਦੀ ਸੀ ਕਿ ਉਨ੍ਹਾਂ ਦਾ ਇਸ ਕਮਿਸ਼ਨ ਵਿਚ ਬਰਾਬਰ ਦਾ ਹੱਥ ਹੁੰਦਾ ਤਾਂ ਕਿ ਕਮਿਸ਼ਨ ਦੀਆਂ

ਗਤੀਵਿਧੀਆਂ 'ਤੇ ਪੂਰੀ ਨਿਗ੍ਹਾ ਰੱਖੀ ਜਾਂਦੀ, ਪ੍ਰੰਤੂ ਇਸ ਦਖਲ-ਅੰਦਾਜ਼ੀ ਦੀ ਛੋਹ ਨਾ ਮਿਲਣ 'ਤੇ ਕਾਂਗਰਸ ਵੱਲੋਂ ਇਸ ਕਮਿਸ਼ਨ ਦਾ ਵਿਰੋਧ ਕੀਤਾ ਗਿਆ ਜਾਪਦਾ ਹੈ, ਕਿਉਂਕਿ ਇਸ ਕਮਿਸ਼ਨ ਨੇ ਆਮ ਜਨਤਾ ਦੀਆਂ ਅਸਲ ਹਾਲਤਾਂ ਦਾ ਜਾਇਜ਼ਾ ਲੈ ਕੇ ਸਰਕਾਰ ਨੂੰ ਰਿਪੋਰਟ ਕਰਨੀ ਸੀ। ਕਮਿਸ਼ਨ ਦੀ ਰਿਪੋਰਟ ਉਪਰੰਤ ਇਹ ਤੈਅ ਕੀਤਾ ਗਿਆ ਕਿ ਭਾਰਤ ਲਈ ਨਵਾਂ ਸੰਵਿਧਾਨ ਬਣਾਉਣ ਤੋਂ ਪਹਿਲਾਂ ਭਾਰਤੀ ਨੁਮਾਇੰਦੇ ਬੁਲਾਏ ਜਾਣਗੇ ਤੇ ਉਨ੍ਹਾਂ ਦੇ ਵਿਚਾਰ ਲਏ ਜਾਣਗੇ। ਇਸ ਮੰਦ ਅਧੀਨ ਬਰਤਾਨਵੀ ਸੰਸਦ ਅਤੇ ਭਾਰਤੀ ਨੁਮਾਇੰਦਿਆਂ ਦੀ ਲੰਡਨ ਵਿਖੇ ਇਕ ਗੋਲਮੇਜ਼ ਕਾਨਫਰੰਸ ਬੁਲਾਈ ਗਈ, ਜਿਸ ਦਾ 12 ਨਵੰਬਰ 1930 ਈ. ਨੂੰ ਜਾਰਜ ਪੰਜਵੇਂ ਨੇ ਉਦਘਾਟਨ ਕੀਤਾ। ਭਾਰਤੀ ਇਤਿਹਾਸ ਵਿਚ ਪਹਿਲੀ ਵਾਰ ਸੀ ਜਦੋਂ ਅਛੂਤਾਂ ਨੂੰ ਆਪਣੇ ਦੋ ਡੈਲੀਗੇਟਾਂ ਰਾਹੀਂ ਵੱਖਰੇ ਤੌਰ 'ਤੇ ਨੁਮਾਇੰਦਗੀ ਲਈ ਬੁਲਾਇਆ ਗਿਆ। ਇਹ ਦੋ ਵਿਅਕਤੀ ਸਨ ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਦੀਵਾਨ ਬਹਾਦਰ ਆਰ ਸ੍ਰੀ ਨਿਵਾਸਨ। ਇਸ ਤਰ੍ਹਾਂ ਅਛੂਤਾਂ ਨੂੰ ਨਵੇਂ ਸੰਵਿਧਾਨ ਨੂੰ ਬਣਾਉਣ ਵਿਚ ਸ਼ਾਮਲ ਕਰਨ ਦਾ ਅਧਿਕਾਰ ਦਿੱਤਾ ਗਿਆ। ਇਸ ਕਾਨਫਰੰਸ ਦੀਆਂ 9 ਕਮੇਟੀਆਂ ਬਣਾਈਆਂ ਗਈਆਂ, ਜਿਨ੍ਹਾਂ ਵਿਚੋਂ ਇਕ ਦਾ ਨਾਂ 'ਘੱਟ ਗਿਣਤੀਆਂ ਦੀ ਕਮੇਟੀ ਸੀ' ਜਿਸ ਦੇ ਚੇਅਰਮੈਨ ਪ੍ਰਧਾਨ ਮੰਤਰੀ ਰਾਮਸੇ ਮੈਕਡੋਨਲ ਬਣੇ। ਮੌਨਟੇਗਊ ਚੈਮਸਫੋਰਡ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਐਕਟ 1919 ਵਿਚ ਕਿਹਾ ਗਿਆ ਹੈ ਕਿ ਸੰਵਿਧਾਨ ਵਿਚ ਉਨ੍ਹਾਂ (ਦਲਿਤਾਂ) ਦੀ ਹਿਫਾਜ਼ਤ (ਸੁਰੱਖਿਅਤ) ਵਾਸਤੇ ਵਿਵਸਥਾ ਕੀਤੀ ਜਾਵੇ। ਹਿੰਦੂਆਂ ਦੇ ਜ਼ੁਲਮ ਅਤੇ ਜਬਰ ਖਿਲਾਫ, ਅਛੂਤਾਂ ਦੀ ਹਿਫਾਜ਼ਤ ਲਈ ਜੋ ਬਚਾਅ ਪ੍ਰਬੰਧ ਜ਼ਰੂਰੀ ਸਨ, ਉਹ ਬਾਬਾ ਸਾਹਿਬ ਨੇ ਗੋਲਮੇਜ਼ ਕਾਨਫਰੰਸ ਸਾਹਮਣੇ ਰੱਖਣ ਲਈ ਇਕ ਮੈਮੋਰੰਡਮ (ਮੰਗ ਪੱਤਰ ਦੇ ਰੂਪ) ਵਿਚ 'ਰਾਜਸੀ ਬਚਾਅ-ਪ੍ਰਬੰਧ' ਦੇ ਤੌਰ 'ਤੇ ਲਿਖ ਕੇ ਪੇਸ਼ ਕੀਤੇ ਤੇ ਕਿਹਾ ਕਿ ਇਨ੍ਹਾਂ ਨੂੰ ਭਾਰਤ ਦੀ ਸਵੈ-ਸਰਕਾਰ ਦੇ ਸੰਵਿਧਾਨ ਵਿਚ ਦਰਜ ਕੀਤਾ। ਉਹ ਇਸ ਪ੍ਰਕਾਰ ਸਨ :-

1. (ਸੰਖੇਪ)-ਦੱਬੀਆਂ ਕੁਚਲੀਆਂ ਜਮਾਤਾਂ ਨੂੰ ਬਹੁਗਿਣਤੀ ਦੀ ਮਰਜ਼ੀ 'ਤੇ ਬਿਲਕੁੱਲ ਨਾ ਛੱਡਿਆ ਜਾਵੇ।

ਦੂਜਿਆਂ ਦੇ ਵਾਂਗ ਹੀ ਇਨ੍ਹਾਂ ਨੂੰ ਨਾਗਰਿਕਤਾ ਦੇ ਸਾਰੇ ਅਧਿਕਾਰ ਦੇ ਕੇ ਰਾਜ ਵਿਚ ਆਜ਼ਾਦ ਅਤੇ ਬਰਾਬਰ ਸ਼ਹਿਰੀ ਬਣਾ ਦਿੱਤਾ ਜਾਵੇ। ਛੂਆ-ਛਾਤ ਖਤਮ ਕਰਨ ਲਈ ਅਤੇ ਬਰਾਬਰ ਦੀ ਨਾਗਰਿਕਤਾ ਪ੍ਰਦਾਨ ਕਰਨ ਲਈ ਅਛੂਤਾਂ ਨੂੰ ਹੇਠ ਲਿਖੇ ਬੁਨਿਆਦੀ ਅਧਿਕਾਰ ਦਿੱਤੇ ਜਾਣ :-

1. ਭਾਰਤ ਵਿਚ ਰਾਜ ਦੇ ਸਾਰੇ ਨਾਗਰਿਕ ਨੂੰ ਕਾਨੂੰਨ ਦੇ ਸਾਹਮਣੇ ਬਰਾਬਰ ਹਨ ਅਤੇ ਉਹ ਨਾਗਰਿਕਤਾ ਦੇ ਬਰਾਬਰ ਮੌਲਿਕ ਅਧਿਕਾਰਾਂ ਦੇ ਮਾਲਕ ਹਨ।

2. ਕਿਉਂਕਿ ਬਰਾਬਰ ਦੇ ਅਧਿਕਾਰ ਮਾਨਣ ਸਮੇਂ ਕੱਟੜਪੰਥੀ ਸਮਾਜ ਦੇ ਜਬਰ ਦਾ ਸ਼ਿਕਾਰ ਹੋਣਗੇ, ਇਸ ਲਈ ਐਲਾਨੇ ਗਏ ਅਧਿਕਾਰਾਂ ਨੂੰ ਮਾਣਨ ਸਮੇਂ ਦੂਜਿਆਂ ਦੇ ਦਖਲ, ਦੁਖ-ਤਕਲੀਫਾਂ ਅਤੇ ਸਜ਼ਾਵਾਂ ਤੋਂ ਬਚਾਉਣ ਲਈ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ। ਐਕਟ 1919 ਦੇ ਭਾਗ 11 ਵਿਚ ਇਹ ਧਾਰਾ ਪਾਈ ਜਾਵੇ, ਨਾਗਰਿਕਤਾ ਦੇ ਅਧਿਕਾਰਾਂ ਦਾ ਉਲੰਘਣ ਇਕ ਜੁਰਮ (ਗੁਨਾਹ) ਹੈ।

(ਸੰਖੇਪ) ਭਾਵ-ਸਾਰੀਆਂ ਜਮਾਤਾਂ ਦਾ ਕੋਈ ਵੀ ਆਦਮੀ ਅਛੂਤਪਣ ਮੰਨ ਕੇ, ਰਿਹਾਇਸ਼ਾਂ, ਲਾਭ, ਸਹੂਲਤਾਂ, ਧਾਰਾਵਾਂ, ਧਰਮਸ਼ਾਲਾਵਾਂ, ਹੋਟਲਾਂ, ਹੋਸਟਲਾਂ ਆਦਿ ਸਾਂਝੀਆਂ ਸਹੂਲਤਾਂ, ਵਿਦਿਅਕ ਸੰਸਥਾਵਾਂ, ਸੜਕਾਂ, ਰਾਹਾਂ-ਗਲੀਆਂ, ਤਲਾਬਾਂ, ਖੂਹਾਂ ਅਤੇ ਹੋਰ ਪਾਣੀ ਦੇਣ ਵਾਲੀਆਂ ਥਾਵਾਂ, ਸਵਾਰੀ ਗੱਡੀਆਂ, ਜੋ ਧਰਤੀ, ਪਾਣੀ ਜਾਂ ਹਵਾ 'ਚ ਚੱਲਣ ਵਾਲੀਆਂ ਹੋਣ, ਸਿਨੇਮਾ ਘਰਾਂ ਜਾਂ ਹੋਰ ਮਨੋਰੰਜਨ ਵਾਲੀਆਂ ਥਾਵਾਂ ਜੋ ਆਮ ਲੋਕਾਂ ਲਈ ਬਣੀਆਂ ਹੋਣ, ਇਨ੍ਹਾਂ ਅਧਿਕਾਰਾਂ ਤੋਂ ਕਿਸੇ ਨੂੰ ਰੋਕੇ ਤਾਂ ਉਸ ਨੂੰ ਜੇਲ੍ਹ ਦੀ ਸਜ਼ਾ ਦਿੱਤੀ ਜਾਵੇ।

ਇਸ ਤੋਂ ਇਲਾਵਾ ਕੱਟੜ ਪੰਥੀ ਵਿਅਕਤੀਆਂ ਵੱਲੋਂ ਕੀਤੇ ਜਾਂਦੇ, 'ਸਮਾਜਿਕ ਬਾਈਕਾਟ', ਜੋ ਉਨ੍ਹਾਂ ਪਾਸ ਇਕ ਖਤਰਨਾਕ ਹਥਿਆਰ ਵਾਂਗ ਹੈ ਤੇ ਜੋ ਬਹੁਤ ਜ਼ਿਆਦਾ ਅਸਰਦਾਰ ਹੈ ਅਤੇ ਅਛੂਤਾਂ ਨੂੰ ਦਬਾਉਣ ਲਈ ਖੋਜਿਆ ਗਿਆ ਹੈ, ਇਸ ਨਾਲ ਮਜ਼ਬੂਤ ਹੱਥਾਂ ਨਾਲ ਨਿਪਟਿਆ ਜਾਵੇ। ਕਿਉਂਕਿ ਇਸ ਬਾਈਕਾਟ ਵਿਚ ਪਿੰਡ ਦੇ ਅਛੂਤਾਂ ਨੂੰ ਪਿੰਡ ਦੀ ਹਰ ਸਹੂਲਤ ਤੋਂ ਵਰਜ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਵਿਰੁੱਧ ਖੁੱਲ੍ਹੀ ਹਿੰਸਾ ਵਰਤੀ ਜਾਂਦੀ ਹੈ। ਇਸ ਦਾ ਮੁੱਖ ਕਾਰਨ ਅਛੂਤਾਂ ਦਾ ਵੱਡੀਆਂ ਜਾਤਾਂ ਉੱਪਰ ਆਰਥਿਕ ਤੌਰ 'ਤੇ ਨਿਰਭਰ ਹੋਣਾ ਹੈ। ਦੂਜਾ ਕਾਰਨ ਹਰ ਪਿੰਡ ਵਿਚ ਅਛੂਤਾਂ ਦਾ ਘੱਟ ਗਿਣਤੀ ਵਿਚ ਹੋਣਾ ਵੀ ਹੈ। ਵੱਡੀ ਗਿਣਤੀ ਦਾ ਇਹ ਜ਼ਾਲਮਾਨਾ ਢੰਗ ਵਧੇਰੇ ਅਸਰਦਾਰ ਹੈ। ਇਸ ਲਈ ਸਮਾਜਿਕ ਬਾਈਕਾਟ ਕਰਨ ਵਾਲੇ ਨੂੰ ਮੁਜਰਿਮ ਕਰਾਰ ਦੇ ਕੇ ਕਾਨੂੰਨੀ ਤੌਰ 'ਤੇ ਸਜ਼ਾ ਦਾ ਹੱਕਦਾਰ ਬਣਾਇਆ ਜਾਵੇ।

1. ਦੱਬੀਆਂ ਕੁਚਲੀਆਂ ਜਮਾਤਾਂ ਨੂੰ ਬੋਲਣ ਦੀ ਆਜ਼ਾਦੀ ਦਿੱਤੀ ਜਾਵੇ ਅਤੇ ਉਨ੍ਹਾਂ ਦੀ ਤਰੱਕੀ ਲਈ ਜ਼ਰੂਰੀ ਕਦਮ ਚੁੱਕੇ ਜਾਣ। ਬਾਈਕਾਟ ਤੋਂ ਭਾਵ ਹੈ ਕਿ ਦੂਜੇ ਬੰਦਿਆਂ ਨੂੰ ਜੀਵਨ ਦੀਆਂ ਸਹੂਲਤਾਂ ਵਰਤਣ ਤੋਂ ਰੋਕਣਾ, ਕੰਮ ਤੋਂ ਰੋਕਣਾ, ਸੰਬੰਧਾਂ ਤੋਂ ਰੋਕਣਾ, ਘਰੇਲੂ ਜੀਵਨ ਵਿਚ ਸਿੱਧਾ ਦਖਲ ਦੇਣਾ, ਇਸ ਅਧੀਨ ਕੁੱਟਮਾਰ ਕਰਨੀ, ਕਾਨੂੰਨੀ ਅਧਿਕਾਰਾਂ ਦੀ ਵਰਤੋਂ ਤੋਂ ਰੋਕਣਾ, ਬੰਦੇ ਨੂੰ ਸਰੀਰਿਕ, ਮਾਨਸਿਕ, ਸਮਾਜਿਕ, ਜਾਇਦਾਦ ਪੱਖੋਂ ਕੰਮ ਧੰਦੇ ਵੱਲੋਂ ਜਾਂ ਜਿਉਣ ਦੇ ਸਾਧਨਾਂ ਪੱਖੋਂ ਰੋਕਣਾ। ਅਜਿਹਾ ਕੰਮ ਕਰਨ ਵਾਲੇ ਨੂੰ ਸਾਲਾਂ ਤੱਕ ਜੇਲ੍ਹ ਦੀ ਸਜ਼ਾ ਦਾ ਪ੍ਰਬੰਧ ਕਰਨਾ ਤੇ ਜੁਰਮਾਨਾ ਵੀ ਕਰਨਾ। ਉਹ ਆਦਮੀ ਸਜ਼ਾ ਦਾ ਹੱਕਦਾਰ ਹੋਵੇ ਜੋ ਬਾਈਕਾਟ ਲਈ ਐਲਾਨ ਕਰਦਾ ਹੈ, ਕੁਝ ਛਾਪਦਾ ਤੇ ਵੰਡਦਾ ਹੈ ਜਾਂ ਵਿਉਂਤ ਬਣਾਉਂਦਾ ਹੈ। ਕੋਈ ਅਫਵਾਹ ਜਾਂ ਬਿਆਨ ਐਲਾਨ ਕਰਦਾ ਹੈ, ਛਾਪਦਾ ਹੈ, ਵੰਡਦਾ, ਜੇ ਕਿਸੇ ਹੋਰ ਢੰਗ ਨਾਲ ਕਿਸੇ ਬੰਦੇ, ਕਿਸੇ ਜਮਾਤ ਜਾਂ ਕਿਸੇ ਵਿਅਕਤੀ ਸਮੂਹ ਦੇ ਵਿਰੁੱਧ ਉਤਸ਼ਾਹ ਦੇਂਦਾ ਹੈ, ਤੂਲ ਦੇਂਦਾ ਹੈ, ਨੂੰ ਵੀ ਸਜ਼ਾ ਦਾ ਹੱਕਦਾਰ ਬਣਾਇਆ ਜਾਵੇ, ਜੁਰਮਾਨਾ ਕੀਤਾ ਜਾਵੇ। ਜੋ ਬਾਈਕਾਟ ਦੀ ਧਮਕੀ ਦੇਂਦਾ ਹੈ, ਉਸ ਨੂੰ ਵੀ ਸਜ਼ਾ ਦਾ ਭਾਗੀਦਾਰ ਕਰਾਰ ਦਿੱਤਾ ਜਾਵੇ।

### ਵਿਤਕਰੇ ਵਿਰੁੱਧ ਬਚਾਅ ਪ੍ਰਬੰਧ

ਦੱਬੀਆਂ ਕੁਚਲੀਆਂ ਜਾਤਾਂ, ਬਹੁਗਿਣਤੀ ਰਾਜ ਤੋਂ ਇਸ ਲਈ ਡਰਦੀਆਂ ਹਨ ਕਿ ਕਿਧਰੇ ਉਨ੍ਹਾਂ ਵਿਰੁੱਧ ਕੋਈ ਕਾਨੂੰਨ ਜਾਂ

ਕਾਰਜਕਾਰੀ ਹੁਕਮ ਰਾਹੀਂ ਜਾਤੀ ਵਿਤਕਰੇ ਨੂੰ ਭਵਿੱਖ ਵਿਚ ਸਥਾਪਤ ਨਾ ਕਰ ਦਿੱਤਾ ਜਾਵੇ। ਇਸ ਲਈ ਉਹ ਬਹੁਗਿਣਤੀ ਰਾਜ ਨੂੰ ਉਦੋਂ ਤੱਕ ਪ੍ਰਵਾਨ ਨਹੀਂ ਕਰਨਗੇ ਜਦੋਂ ਤੱਕ ਕਾਨੂੰਨ ਦੁਆਰਾ ਅਸੰਬਲੀ ਜਾਂ ਕਾਰਜਕਾਰਨੀ ਰਾਹੀਂ ਅਜਿਹੇ ਜਾਤੀ ਵਿਤਕਰੇ ਵਾਲੇ ਆਦੇਸ਼ ਬਣਾਉਣ 'ਤੇ ਜਾਂ ਲਾਗੂ ਕਰਨ 'ਤੇ ਪੱਕੀ ਰੋਕ ਨਹੀਂ ਲਗਾ ਦਿੱਤੀ ਜਾਂਦੀ। ਇਸ ਰੋਕ ਲਈ ਨਵੇਂ ਸੰਵਿਧਾਨ ਵਿਚ ਇਹ ਕਾਨੂੰਨੀ ਵਿਵਸਥਾ ਕੀਤੀ ਜਾਵੇ ਕਿ ਕੋਈ ਵਿਧਾਨ ਸਭਾ ਜਾਂ ਕਾਰਜਕਾਰਨੀ (ਮੰਤਰੀ ਮੰਡਲ) ਭਾਰਤ ਅੰਦਰ ਕੋਈ ਹੁਕਮ, ਕੋਈ ਨਿਯਮ, ਕੋਈ ਸਿਧਾਂਤ ਲਾਗੂ ਨਹੀਂ ਕਰ ਸਕਦੇ, ਜੋ ਰਾਜ ਦੇ ਨਾਗਰਿਕਾਂ ਦੇ ਅਧਿਕਾਰਾਂ, ਜੋ ਜਾਇਦਾਦ ਸੰਬੰਧੀ ਜਾਂ ਕਿੱਤੇ ਸੰਬੰਧੀ, ਵਿੱਦਿਆ ਸੰਬੰਧੀ ਜਾਂ ਨੌਕਰੀਆਂ ਸੰਬੰਧੀ ਹੋਣ ਜਾਂ ਸਾਂਝੀਆਂ ਜਨਤਕ ਸੰਸਥਾਵਾਂ ਨੂੰ ਵਰਤਣ ਸੰਬੰਧੀ ਹੋਣ। ਉਹ ਅਧਿਕਾਰ ਜੋ ਨਸਲ, ਵੰਸ਼, ਜਾਤ ਜਮਾਤ, ਰੰਗ ਆਦਿ ਤੋਂ ਰਹਿਤ ਹੋ ਕੇ ਨਾਗਰਿਕਾਂ ਨੂੰ ਦਿੱਤੇ ਗਏ ਹੋਣ। ਕਹਿਣ ਦਾ ਭਾਵ ਹੈ ਕਿ ਜੇ ਭਾਰਤ ਅੰਦਰ ਸਵੈ-ਰਾਜ ਸਥਾਪਤ ਹੋ ਜਾਂਦਾ ਹੈ ਤਾਂ ਉਸ ਦੇ ਸਥਾਪਤ ਹੋਣ ਤੋਂ ਪਹਿਲਾਂ ਕਾਨੂੰਨ ਵਿਚ ਇਹ ਪ੍ਰਬੰਧ ਕੀਤੇ ਜਾਣ ਤਾਂ ਜੋ ਕੋਈ ਵਿਧਾਨ ਸਭਾ ਜਾਂ ਕਾਰਜਕਾਰਨੀ, ਅਛੂਤਾਂ ਵਿਰੁੱਧ ਵਿਤਕਰੇ ਭਰੇ ਕਾਨੂੰਨ ਲਾਗੂ ਕਰਕੇ, ਮਨੁੱਖੀ ਅਧਿਕਾਰਾਂ ਨੂੰ ਪਹਿਲੀਆਂ ਲੀਹਾਂ, 'ਤੇ ਜੋ ਬ੍ਰਾਹਮਣਵਾਦ ਰਾਹੀਂ ਸਥਾਪਤ ਕੀਤੀਆਂ ਗਈਆਂ ਸਨ, ਮੁੜ ਖੋਹ ਨਾ ਲਿਆ ਜਾਵੇ।

ਕਿਉਂਕਿ ਬਾਬਾ ਸਾਹਿਬ ਨੂੰ ਆਉਣ ਵਾਲੇ ਸਮੇਂ ਵਿਚ ਹਿੰਦੂ ਬਹੁਗਿਣਤੀ ਰਾਜ ਸਥਾਪਤ ਹੋਣ ਦੀ ਭਿਣਕ ਪੈ ਚੁੱਕੀ ਸੀ, ਇਸ ਲਈ ਉਹ ਕਿਸੇ ਵੀ ਬਣਨ ਵਾਲੇ ਸੰਵਿਧਾਨ ਵਿਚ ਮਨੂੰ ਸਿਮਰਤੀ ਦੇ ਕਾਲੇ ਕਾਨੂੰਨਾਂ ਨੂੰ ਚਕਨਾਚੂਰ ਕਰਨ ਲਈ ਸੰਘਰਸ਼ ਕਰ ਰਹੇ ਸਨ। ਉਹ ਵੇਦਾਂ ਜਾ ਸਿਮਰਤੀਆਂ ਦੇ ਗੈਰ ਮਨੁੱਖੀ ਕਾਨੂੰਨਾਂ ਦੀ ਛਾਇਆ ਵੀ ਸੰਵਿਧਾਨ 'ਤੇ ਨਹੀਂ ਪੈਣ ਦੇਣਾ ਚਾਹੁੰਦੇ ਸਨ, ਸਗੋਂ ਉਸ ਕਿਸਮ ਦੇ ਨਿਯਮ ਲਾਗੂ ਕਰਨ ਵਾਲਿਆਂ ਲਈ ਸਖਤ ਸਜ਼ਾਵਾਂ ਦਾ ਪ੍ਰਬੰਧ ਕਰਨਾ ਚਾਹੁੰਦੇ ਸਨ ਅਤੇ ਹਰ ਉਹ ਰਸਤਾ ਬੰਦ ਕਰਨ ਦਾ ਬੰਦੋਬਸਤ ਕ ਰ ਰਹੇ ਸਨ, ਜਿਸ ਨਾਲ ਮਨੂੰਵਾਦੀ ਆਪਣੇ ਪੁਰਾਣੀ ਸੰਸਕ੍ਰਿਤੀ ਲਾਗੂ ਨਾ ਕਰ ਸਕਣ ਲਈ ਮਜਬੂਰ ਹੋ ਜਾਣ।

### ਅਸੰਬਲੀਆਂ ਵਿਚ ਨੁਮਾਇੰਦਗੀ

ਮੈਮੋਰੰਡਮ ਵਿਚ ਲਿਖਿਆ ਗਿਆ ਕਿ ਦਲਿਤਾਂ ਨੂੰ ਵਿਧਾਨ ਸਭਾਵਾਂ ਵਿਚ ਕਾਫੀ ਨੁਮਾਇੰਦਗੀ ਦਿੱਤੀ ਜਾਵੇ ਤਾਂ ਕਿ ਉਹ ਕਾਨੂੰਨਾਂ ਜਾਂ ਨਿਯਮਾਂ ਨੂੰ ਆਪ ਬਣਾ ਸਕਣ, ਜਿਨ੍ਹਾਂ ਨਾਲ ਉਨ੍ਹਾਂ ਦੀ ਭਲਾਈ ਹੋ ਸਕੇ। ਇਸ ਕੰਮ ਲਈ ਇਹ ਮੰਗਾਂ ਰੱਖੀਆਂ ਗਈਆਂ :

1. ਸੰਵਿਧਾਨ ਸਭਾਵਾਂ ਵਿਚ ਯੋਗ ਨੁਮਾਇੰਦਗੀ ਦਿੱਤੀ ਜਾਵੇ, ਚਾਹੇ ਉਹ ਰਾਜਾਂ ਦੀਆਂ ਹੋਣ ਜਾਂ ਕੇਂਦਰ ਦੀ ਸੰਵਿਧਾਨ ਸਭਾ, 2. ਆਪਣੇ ਹੀ ਨੁਮਾਇੰਦੇ ਆਪ ਚੁਣਨ ਦਾ ਅਧਿਕਾਰ ਦਿੱਤਾ ਜਾਵੇ, 3. ਬਾਲਗ ਵੋਟ ਅਧਿਕਾਰ ਦਿੱਤਾ ਜਾਵੇ, 4. 10 ਸਾਲਾਂ ਲਈ 'ਵੱਖਰੇ' ਚੋਣ ਖੇਤਰ ਦਿੱਤੇ ਜਾਣ। ਫੇਰ ਸਾਂਝੇ ਚੋਣ ਖੇਤਰ ਅਤੇ ਰਾਖਵਾਂਕਰਨ ਦਿੱਤਾ ਜਾਵੇ।

### ਨੌਕਰੀ ਵਿਚ ਹਿੱਸੇਦਾਰੀ

ਕਿਉਂਕਿ ਉੱਚ ਜਾਤੀ ਲੋਕਾਂ ਨੇ ਨੌਕਰਸ਼ਾਹੀ ਦੀ ਕਾਰਗੁਜ਼ਾਰੀ 'ਤੇ ਅਜਾਰੇਦਾਰੀ ਬਣਾਈ ਹੋਈ ਹੈ ਤੇ ਅਛੂਤ ਉਨ੍ਹਾਂ ਤੋਂ ਬਹੁਤ ਦੁਖੀ ਹਨ, ਉਨ੍ਹਾਂ ਤੋਂ ਉਨ੍ਹਾਂ ਨੂੰ ਕਦੀ ਇਨਸਾਫ, ਇੱਜ਼ਤ ਜਾਂ ਹੱਕ ਨਹੀਂ ਮਿਲਿਆ, ਇਸ ਲਈ ਪਛੜੀਆਂ ਸ਼੍ਰੇਣੀਆਂ ਨੂੰ ਸਰਕਾਰੀ ਨੌਕਰੀਆਂ ਵਿਚ ਹਿੱਸੇਦਾਰੀ ਦਿੱਤੀ ਜਾਵੇ। ਇਸ ਕੰਮ ਲਈ ਲੋਕ ਸੇਵਾ ਆਯੋਗ ਸਥਾਪਤ ਕੀਤੇ ਜਾਣ ਜੋ ਅਛੂਤਾਂ ਦੀ ਹਿੱਸੇਦਾਰੀ ਦਾ ਧਿਆਨ ਰੱਖਣ। ਇਸੇ ਤਰ੍ਹਾਂ ਸਾਰੀਆਂ ਜਮਾਤਾਂ ਨੂੰ ਬਣਦੀ ਨੁਮਾਇੰਦਗੀ ਦਿੱਤੀ ਜਾਵੇ ਤਾਂ ਜੋ ਸਰਕਾਰੀ ਸੰਸਥਾਵਾਂ ਵਿਚੋਂ ਹਿੰਦੂ ਅਜਾਰੇਦਾਰੀ ਤੋੜੀ ਜਾ ਸਕੇ।

### ਈਰਖਾਲੂ (ਵੈਰਭਾਵਨਾ ਵਾਲੀ) ਕਾਰਵਾਈ ਜਾਂ ਹਿਤਾਂ ਨੂੰ ਟਾਲਣ ਵਿਰੁੱਧ ਹੱਲ

ਬਾਬਾ ਸਾਹਿਬ ਅਤੇ ਅਛੂਤਾਂ ਦੇ ਹੋਰ ਸਿਆਣੇ ਲੋਕਾਂ ਨੇ ਇਹ ਅਨੁਭਵ ਕਰ ਲਿਆ ਸੀ ਕਿ ਭਵਿੱਖ ਵਿਚ ਹੋਂਦ ਵਿਚ ਆਉਣ ਵਾਲਾ ਰਾਜ ਕੱਟੜਪੰਥੀਆਂ (ਭਾਵ ਸਵਰਨਾਂ) ਦੇ ਹੱਥ ਹੋਵੇਗਾ, ਇਸ ਲਈ ਅਛੂਤਾਂ ਨੂੰ ਇਸ ਗੱਲ ਦਾ ਭੈਅ ਸੀ ਕਿ ਇਹ ਲੋਕ ਉਨ੍ਹਾਂ ਦੇ ਹਿਤਾਂ ਵੱਲ ਧਿਆਨ ਨਹੀਂ ਦੇਣਗੇ, ਸਗੋਂ ਈਰਖਾ ਰੱਖਣਗੇ ਤੇ ਉਨ੍ਹਾਂ ਦੀਆਂ ਮੁੱਢਲੀਆਂ ਲੋੜਾਂ ਨੂੰ ਵੀ ਟਾਲਦੇ ਰਹਿਣਗੇ ਤੇ ਕਰੋੜਾਂ ਦਲਿਤਾਂ ਨੂੰ ਪਹਿਲਾਂ ਵਾਂਗ ਗੁਲਾਮ ਰਹਿਣ ਲਈ ਮਜਬੂਰ ਕਰਨਗੇ। ਇਸ ਲਈ ਭਾਰਤੀ ਸੰਵਿਧਾਨ ਵਿਚ ਹੇਠ ਲਿਖਿਆ ਕਾਨੂੰਨੀ ਬੰਦੋਬਸਤ ਕਰਨ ਦੀ ਮੰਗ ਰੱਖੀ ਗਈ :-

ਇਹ ਵਿਵਸਥਾ ਕਾਨੂੰਨੀ ਬਣਾਈ ਜਾਵੇ ਕਿ ਸਾਰੇ ਰਾਜਾਂ ਦੀਆਂ ਵਿਧਾਨ ਸਭਾਵਾਂ, ਕਾਰਜਕਾਰਨੀਆਂ ਜਾਂ ਹੋਰ ਕੋਈ ਤਾਕਤ ਜੋ ਕਾਨੂੰਨ ਦੇ ਆਧਾਰ 'ਤੇ ਸਥਾਪਤ ਕੀਤੀਆਂ ਹੋਣ, ਜਿਵੇਂ ਸਿੱਖਿਆ ਸਿਹਤ ਯੋਜਨਾਵਾਂ, ਸਰਕਾਰੀ ਨੌਕਰੀਆਂ ਵਿਚ ਭਰਤੀ ਅਤੇ ਦੂਜੇ ਸਮਾਜਿਕ ਅਤੇ ਰਾਜਸੀ ਮਾਮਲੇ, ਜਿਨ੍ਹਾਂ ਨਾਲ ਅਛੂਤਾਂ ਦੀ ਤਰੱਕੀ ਹੋ ਸਕੇ, ਵਾਸਤੇ ਅਤੇ ਅਜਿਹਾ ਨਾ ਕਰ ਸਕਣ ਵਾਸਤੇ ਇਸ ਨਾਲ ਕਿਸੇ ਵੈਰ ਭਾਵ ਜਾਂ ਈਰਖਾ ਵਾਲਾ ਅਸਰ ਸਾਹਮਣੇ ਆਵੇ, ਕਾਨੂੰਨੀ ਪ੍ਰਬੰਧ ਕੀਤੇ ਜਾਣ।

### ਵਿਸ਼ੇਸ਼ ਮਹਿਕਮਾਨਾਂ ਸਹਾਇਤਾ ਜਾਂ ਧਿਆਨ

ਇਨ੍ਹਾਂ ਨਿਆਸਰਿਆਂ, ਦੁਖੀਆਂ ਤੇ ਨਿਹੱਥਿਆਂ ਨੂੰ ਯਕੀਨੀ ਤੌਰ 'ਤੇ ਗਿਣਵੇਂ, ਮਿੱਥਵੇਂ ਵਿਰੋਧ ਦਾ ਮੁਕਾਬਲਾ ਕਰਨਾ ਪਵੇਗਾ। ਇਹ ਵਿਰੋਧ ਕੱਟੜਪੰਥੀ, ਜਾਤੀਵਾਦੀ ਲੋਕਾਂ ਵੱਲੋਂ ਹੋਵੇਗਾ ਜੋ ਨਹੀਂ ਚਾਹੁਣਗੇ ਕਿ ਪਛੜੀਆਂ ਸ਼੍ਰੇਣੀਆਂ ਬਰਾਬਰ ਦਾ ਰੁਤਬਾ ਜਾਂ ਬਰਾਬਰਤਾ ਹਾਸਲ ਕਰਨ। ਅਛੂਤਾਂ ਦਾ ਇਹ ਮੰਦਾ ਹਾਲ, ਇਨ੍ਹਾਂ ਸਮਾਜਿਕ ਈਰਖਾਵਾਂ ਕਾਰਨ ਹੀ ਹੋਇਆ ਹੈ। ਉਹ ਆਪਣੇ ਵਿਰੁੱਧ ਹੁੰਦੇ ਜ਼ੁਲਮਾਂ ਦਾ ਮੁਕਾਬਲਾ ਕਰਨ ਦੇ ਯੋਗ ਨਹੀਂ। ਅਜਿਹਾ ਵਰਤਾਰਾ ਸਾਰੇ ਭਾਰਤ ਵਿਚ ਇਕੋ ਜਿਹਾ ਹੀ ਹੈ। ਉਨ੍ਹਾਂ ਨੂੰ ਕਿਸੇ ਗੱਲ ਤੋਂ ਮੁਨਕਰ ਹੋਣ 'ਤੇ ਸਜ਼ਾ ਦਿੱਤੀ ਜਾਂਦੀ ਹੈ, ਭਾਵੇਂ ਉਹ ਸਹੀ ਕਿਉਂ ਨਾ ਹੋਣ। ਉਨ੍ਹਾਂ 'ਤੇ ਪਿੰਡ ਕਚਹਿਰੀਆਂ ਜਾਂ ਠਾਣਿਆਂ ਵਿਚ ਝੂਠੇ ਕੇਸ ਪਾ ਕੇ ਤੰਗ ਕੀਤਾ ਜਾਂਦਾ ਹੈ। ਵਾਹੀ ਦੇ ਹੱਕ ਖੋਹ ਲਏ ਜਾਂਦੇ ਹਨ। ਅਜਿਹੇ ਕਾਗਜ਼ ਤਿਆਰ ਕਰ ਲਏ ਜਾਂਦੇ ਹਨ ਤੇ ਅੰਗੂਠੇ ਲਵਾ ਲਏ ਜਾਂਦੇ ਹਨ, ਜਿਨ੍ਹਾਂ ਨਾਲ ਅੰਤ ਇਹ ਲੋਕ ਬਰਬਾਦ ਕਰ ਦਿੱਤੇ ਜਾਂਦੇ ਹਨ। ਉਨ੍ਹਾਂ ਦੇ ਖੇਤਾਂ ਦਾ ਪਾਣੀ ਰੋਕ ਲਿਆ ਜਾਂਦਾ ਹੈ। ਧੱਕੇ ਨਾਲ ਲਗਾਨ ਵਸੂਲ ਕੀਤਾ ਜਾਂਦਾ ਹੈ। ਅਜਿਹਾ ਆਮ ਹੁੰਦਾ ਹੈ ਤੇ ਅਛੂਤ ਇਕ ਸਦੀਵੀ ਡਰ ਅੰਦਰ ਜਿਉਣ ਲਈ ਮਜਬੂਰ ਹੁੰਦੇ ਹਨ। ਇਸ

ਤਰ੍ਹਾਂ ਦੇ ਹਾਲਾਤ ਅੰਦਰ ਪਛੜੀਆਂ ਜਾਤਾਂ ਨੂੰ ਉੱਚਾ ਚੁੱਕਣ ਦੀ ਇੱਛਾ ਓਦੋਂ ਤੱਕ ਵਿਅਰਥ ਹੈ, ਜਦੋਂ ਤੀਕ ਸਰਕਾਰਾਂ ਇਸ ਨੂੰ ਆਪਣਾ ਬਰਾਬਰੀ ਦੇ ਆਧਾਰ 'ਤੇ ਮੁੱਢਲਾ ਕਾਰਜ ਨਹੀਂ ਮਿੱਥਦੀਆਂ ਤੇ ਬਰਾਬਰ ਹੋਣ ਦੇ ਮੌਕੇ ਪ੍ਰਦਾਨ ਨਹੀਂ ਕਰਦੀਆਂ। ਇਹ ਕੁਝ ਇਕ ਪੱਕੇ ਇਰਾਦੇ ਨਾਲ ਹੀ ਕੀਤਾ ਜਾ ਸਕਦਾ ਹੈ। ਇਸ ਮੰਤਵ ਨੂੰ ਪੂਰਾ ਕਰਨ ਲਈ ਭਾਰਤੀ ਸਰਕਾਰਾਂ ਉੱਤੇ ਸੰਵਿਧਾਨਕ ਕਾਨੂੰਨ ਥਾਪਿਆ ਜਾਵੇ ਕਿ ਉਹ ਹਮੇਸ਼ਾ ਲਈ ਇਕ ਅਜਿਹਾ ਮਹਿਕਮਾ ਚਲਾਵੇ ਜੋ ਉਨ੍ਹਾਂ (ਅਛੂਤਾਂ) ਦੀਆਂ ਸਮੱਸਿਆਵਾਂ ਨਾਲ ਹੀ ਸੰਬੰਧਤ ਹੋਵੇ। ਸੰਵਿਧਾਨਕ ਕਾਨੂੰਨ ਰਾਹੀਂ ਸਰਕਾਰ ਦਾ ਇਕ ਪੂਰਾ ਮੰਤਰੀ ਇਸ ਮੰਤਵ ਲਈ ਅਛੂਤਾਂ ਦੇ ਹਿਤਾਂ ਦੀ ਰਾਖੀ ਲਈ ਅਤੇ ਉਨ੍ਹਾਂ ਦੀ ਭਲਾਈ ਲਈ ਬਣਾਉਣ ਦੀ ਵਿਵਸਥਾ ਕੀਤੀ ਜਾਵੇ।

ਮੰਤਰੀ ਕਾਨੂੰਨ ਰਾਹੀਂ ਮਿਲੀਆਂ ਸ਼ਕਤੀਆਂ ਅਤੇ ਕਰਤੱਵਾਂ ਦੀ ਪਾਲਨਾ ਕਰੇ ਅਤੇ ਅਜਿਹੇ ਸਾਰੇ ਪ੍ਰਬੰਧ ਕਰੇ ਜਿਸ ਨਾਲ ਅਛੂਤਾਂ ਨਾਲ ਹੁੰਦੀ ਸਮਾਜਿਕ ਬੇਇਨਸਾਫੀ ਅਤੇ ਜ਼ੁਲਮ ਜਾਂ ਜਬਰ ਨੂੰ ਰੋਕਿਆ ਜਾ ਸਕੇ ਅਤੇ ਸਾਰੇ ਭਾਰਤ ਅੰਦਰ ਅਛੂਤਾਂ ਦੀ ਭਲਾਈ ਲਈ ਕਾਰਗਰ ਹੋਵੇ। ਗਵਰਨਰ ਜਨਰਲ ਮੰਤਰੀ ਨੂੰ ਸਾਰੀਆਂ ਸ਼ਕਤੀਆਂ ਕਾਨੂੰਨੀ ਤੌਰ 'ਤੇ ਮੁਹੱਈਆ ਕਰੇ, ਜੋ ਅਛੂਤਾਂ ਦੀ ਭਲਾਈ ਲਈ ਸਿੱਖਿਆ ਜਾਂ ਯੋਜਨਾਵਾਂ ਨਾਲ ਸੰਬੰਧਤ ਹੋਣ। ਅਛੂਤ ਭਲਾਈ ਅਫਸਰ, ਮੰਤਰੀ ਦੇ ਸਹਿਯੋਗ ਲਈ ਨਿਯੁਕਤ ਕੀਤੇ ਜਾਣ। ਭਾਵ ਇਹ ਵਿਵਸਥਾ ਕਾਨੂੰਨੀ ਤੌਰ 'ਤੇ ਭਾਰਤੀ ਸੰਵਿਧਾਨ ਰਾਹੀਂ ਕੀਤੀ ਜਾਵੇ ਤਾਂ ਕਿ ਇਸ ਨੂੰ ਸਵਰਨ ਜਾਤੀਆਂ ਜੋ ਸਦੀਆਂ ਤੋਂ ਸਮਾਜ 'ਤੇ ਕਾਬਜ਼ ਹਨ, ਆਪਣੀ ਮਰਜ਼ੀ ਨਾਲ ਪਹਿਲਾਂ ਵਾਂਗ ਜੋੜ ਜਾਂ ਮਰੋੜ ਜਾਂ ਬੰਦ ਨਾ ਕਰ ਸਕਣ ਤੇ ਮਨੂੰ ਸਿਮਰਤੀ ਦੇ ਵਿਧਾਨ ਨੂੰ ਲਾਗੂ ਨਾ ਰੱਖ ਸਕਣ। ਇਹ ਤਾਂ ਹੀ ਹੋ ਸਕੇਗਾ ਜੇ ਸੰਵਿਧਾਨ ਅੰਦਰ ਹੀ ਇਹ ਪ੍ਰਬੰਧ ਕੀਤਾ ਜਾਵੇ ਤੇ ਸਰਕਾਰ ਨੂੰ ਇਸ ਸੰਵਿਧਾਨ ਅਨੁਸਾਰ ਕੰਮ ਕਰਨ ਲਈ ਪਾਬੰਦ ਕੀਤਾ ਜਾਵੇ।

**ਅਛੂਤ ਤੇ ਮੰਤਰੀ ਮੰਡਲੀ**

ਜਿਸ ਤਰ੍ਹਾਂ ਵਿਧਾਨ ਸਭਾਵਾਂ ਵਿਚ ਅਛੂਤਾਂ ਨੂੰ ਸੀਟਾਂ ਦੇ ਕੇ ਸਰਕਾਰ ਦੇ ਕੰਮ ਨੂੰ ਪ੍ਰਭਾਵਿਤ ਕਰਨ ਦੀ ਵਿਵਸਥਾ ਜ਼ਰੂਰੀ ਹੈ, ਉਸੇ ਤਰ੍ਹਾਂ ਅਛੂਤ ਜਾਤੀਆਂ ਲਈ ਇਹ ਮੌਕੇ ਵੀ ਹੋਣਾ ਜ਼ਰੂਰੀ ਹੈ ਕਿ ਉਹ ਸਰਕਾਰ ਦੀਆਂ ਆਮ ਨੀਤੀਆਂ ਘੜਨ ਵਿਚ ਦਖਲ ਦੇ ਸਕਣ। ਇਹ ਸਿਰਫ ਉਹ ਮੰਤਰੀ ਦੀ ਸੀਟ ਲੈ ਕੇ ਹੀ ਕਰ ਸਕਦੇ ਹਨ। ਇਸ ਲਈ ਦੂਜੀਆਂ ਘੱਟ ਗਿਣਤੀਆਂ ਵਾਂਗ ਅਛੂਤ ਜਮਾਤਾਂ ਦਾ ਵੀ ਬੁਨਿਆਦੀ ਅਧਿਕਾਰ ਹੋਵੇ ਕਿ ਉਹ ਮੰਤਰੀ ਮੰਡਲ ਵਿਚ ਨੁਮਾਇੰਦਗੀ ਲੈ ਸਕਣ। ਗਵਰਨਰ ਜਨਰਲ ਇਹ ਵਿਵਸਥਾ ਵੀ ਕਰੇ। ਉਪਰੋਕਤ ਵਰਨਣ ਬਾਬਾ ਸਾਹਿਬ ਦੇ ਮੈਮੋਰੰਡਮ ਦਾ ਸੰਖੇਪ ਸਾਰ ਹੈ ਤੇ ਮੂਲ ਰੂਪ ਵਿਚ ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਬਾਬਾ ਸਾਹਿਬ ਨੇ ਕਿਸ ਗਹਿਰਾਈ ਤੱਕ ਹਰ ਮਸਲੇ ਨੂੰ ਸੋਚ ਸਮਝ ਕੇ, ਅਛੂਤਾਂ ਦੀਆਂ ਤਕਲੀਫਾਂ ਤੇ ਦੁਸ਼ਵਾਰੀਆਂ ਨੂੰ ਹਰ ਦਿਸ਼ਾ ਤੋਂ ਸਮਝ ਕੇ, ਅਜਿਹੇ ਪ੍ਰਬੰਧ ਦੀ ਵਿਵਸਥਾ ਕਰਵਾਉਣ ਲਈ ਸੰਘਰਸ਼ ਕੀਤਾ, ਜਿਸ ਨੂੰ 'ਕੱਟੜਪੰਥੀ' ਤੋੜ ਨਾ ਸਕਣ, ਸਗੋਂ ਕਾਨੂੰਨ ਸਾਹਮਣੇ ਨਿੱਹੱਥੇ ਜੋ ਜਾਣ। ਅਛੂਤਾਂ ਨੂੰ ਜੀਵਨ ਜਿਉਣ ਦੇ ਦੂਜਿਆਂ ਦੇ ਬਰਾਬਰ ਹੱਕ ਇਸ ਹਿਸਾਬ ਨਾਲ ਮਿਲਣ ਤੇ ਉੱਚ ਜਾਤੀਏ ਕਾਬਜ਼ ਲੋਕ ਇਸ ਪ੍ਰਬੰਧ ਸਾਹਮਣੇ ਲਾਚਾਰ ਹੋ ਕੇ ਰਹਿ ਜਾਣ 'ਤੇ ਉਨ੍ਹਾਂ ਦੀ ਸਦੀਆਂ ਦੀ ਅਜਾਰੇਦਾਰੀ ਚਕਨਾਚੂਰ ਹੋ ਜਾਵੇ। ਇਕ ਅਜਿਹਾ ਸਮਾਜਿਕ ਪ੍ਰਬੰਧ ਸਥਾਪਤ ਹੋਵੇ, ਜਿਸ ਵਿਚ ਹਰ ਖੇਤਰ ਅੰਦਰ ਮਨੁੱਖੀ ਬਰਾਬਰੀ ਲਿਆਂਦੀ ਜਾ ਸਕੇ। ਇਸ ਲਈ ਉਨ੍ਹਾਂ ਨੇ ਹਰ ਵਿਵਸਥਾ ਨੂੰ ਇਕ ਅਜਿਹੇ ਸੰਵਿਧਾਨਕ ਜਾਂ ਕਾਨੂੰਨੀ ਬਣਾਉਣ 'ਤੇ ਜ਼ੋਰ ਲਾਇਆ, ਜੋ ਭਾਰਤੀ ਸੰਸਕ੍ਰਿਤੀ ਦੇ ਕੋਝੇ ਧਾਰਮਿਕ ਅਤੇ ਸਮਾਜਿਕ ਕਾਨੂੰਨਾਂ ਨੂੰ ਜੜ੍ਹੋਂ ਪੁੱਟ ਕੇ ਮਲੀਆਮੇਟ ਕਰ ਸਕੇ।

ਪਹਿਲਾਂ ਵਰਨਣ ਕੀਤੇ ਵਿਚਾਰਾਂ ਤੋਂ ਅਸੀਂ ਇਸ ਤਮੰਨਾ ਦੀ ਝਲਕ ਸਾਫ-ਸਾਫ ਲੱਭ ਸਕਦੇ ਹਾਂ ਕਿ ਹਜ਼ਾਰਾਂ ਸਾਲਾਂ ਤੋਂ ਦਰੜੇ ਕਰੋੜਾਂ ਭਾਰਤੀ ਮੂਲ ਨਿਵਾਸੀਆਂ ਨੂੰ ਮਨੂੰਵਾਦ ਤੋਂ ਮੁਕਤੀ ਦਿਵਾਉਣ ਲਈ, ਉਹ ਕਿੰਨੇ ਅਸਰਦਾਰ ਢੰਗ ਨਾਲ ਯਤਨਸ਼ੀਲ ਸਨ। ਇਸ ਮੰਤਵ ਨੂੰ ਪੂਰਾ ਕਰਨ ਲਈ ਉਹ ਕੋਈ ਵੀ ਆਇਆ ਮੌਕਾ ਨਹੀਂ ਗੁਆਉਣਾ ਚਾਹੁੰਦੇ ਸਨ ਅਤੇ ਇਨ੍ਹਾਂ ਕਰੋੜਾਂ ਲੋਕਾਂ ਨੂੰ ਕਿਸੇ ਦੇ ਖਾਸ ਕਰਕੇ ਆਰੀਆ ਹਿੰਦੂਆਂ ਦੇ ਰਹਿਮ 'ਤੇ ਨਹੀਂ ਛੱਡਣਾ ਚਾਹੁੰਦੇ ਸਨ। ਉਹ ਇਹ ਵੀ ਜਾਣਦੇ ਸਨ ਕਿ ਜੇ ਕੁਝ ਬਣ ਸਕਿਆ, ਇਹ ਸਿਰਫ ਅੰਗਰੇਜ਼ੀ ਹਕੂਮਤ ਸਮੇਂ ਹੀ ਸੰਭਵ ਹੈ, ਜਿਸ ਦੇ ਪਾਸ ਕਾਨੂੰਨ ਦਾ ਰਾਜ ਹੈ। ਭਾਵੇਂ ਉਹ ਕਿਸੇ ਦੀ ਗੁਲਾਮੀ ਕਬੂਲ ਕਰਨ ਤੋਂ ਮੁਨਕਰ ਸਨ, ਪ੍ਰੰਤੂ ਆਰੀਆ ਹਿੰਦੂਆਂ ਦੀ ਗੁਲਾਮੀ ਤੋਂ ਬਦਤਰ ਗੁਲਾਮੀ, ਸ਼ਾਇਦ ਦੁਨੀਆ ਵਿਚ ਕਿਧਰੇ ਵੀ ਨਾ ਹੋਵੇ। ਉਹ ਜਾਣਦੇ ਸਨ ਕਿ ਸਮਾਜਿਕ ਗੁਲਾਮੀ, ਆਰਥਿਕ ਗੁਲਾਮੀ ਨਾਲੋਂ ਸੈਂਕੜੇ ਗੁਣਾਂ ਮਨਹੂਸ ਤੇ ਖਤਰਨਾਕ ਹੈ। ਇਸ ਲਈ ਉਹ ਸਮਾਜਿਕ ਗੁਲਾਮੀ ਦੇ ਖਿਲਾਫ ਲੜ ਰਹੇ ਸਨ ਤੇ ਅਜਿਹੇ ਪ੍ਰਬੰਧ ਦੀ ਤਾਕਤ ਵਿਚ ਸਨ ਜੋ ਹਿੰਦੂ ਭਾਰਤ ਦੇ ਸਮਾਜਿਕ ਤੇ ਧਾਰਮਿਕ ਕਾਨੂੰਨਾਂ ਤੋਂ ਉੱਪਰ ਹੋਵੇ, ਜਿਨ੍ਹਾਂ ਨੇ ਹਜ਼ਾਰਾਂ ਸਾਲਾਂ ਤੋਂ ਇਕ ਵਿਸ਼ੇਸ਼ ਵਰਗ ਦਾ ਘਾਣ ਕਰ ਛੱਡਿਆ ਸੀ।

ਪਹਿਲੀ ਗੋਲਮੇਜ ਕਾਨਫਰੰਸ 1930 ਦੌਰਾਨ ਜੋ ਸਬ ਕਮੇਟੀ ਘੱਟ ਗਿਣਤੀਆਂ ਦੀ ਬਣਾਈ ਗਈ, ਉਸ ਅੰਦਰ ਸਾਂਝੇ ਅਤੇ ਵੱਖਰੇ ਚੋਣ ਖੇਤਰਾਂ ਵਿਚ ਜੋ ਫੈਸਲਾ ਲਿਆ ਗਿਆ, ਉਹ ਇਸ ਪ੍ਰਕਾਰ ਸੀ :-

ਨੰਬਰ 18 'ਤੇ ਲਿਖਿਆ ਗਿਆ, "ਘੱਟ ਗਿਣਤੀਆਂ ਅਤੇ ਦਲਿਤ ਜਮਾਤਾਂ ਆਪਣੇ ਇਸ ਫੈਸਲੇ 'ਤੇ ਦ੍ਰਿੜ ਹਨ ਕਿ ਭਾਰਤ ਲਈ ਕਿਸੇ ਵੀ ਸਵੈ ਸਰਕਾਰ ਜਾਂ ਸੰਵਿਧਾਨ ਨੂੰ ਪ੍ਰਵਾਨ ਨਹੀਂ ਕਰ ਸਕਦੀਆਂ, ਜਿਸ ਵਿਲਚ ਉਨ੍ਹਾਂ ਦੀਆਂ ਮੰਗਾਂ ਇਕ ਦਲੀਲ ਭਰਪੂਰ ਢੰਗ ਨਾਲ ਪ੍ਰਵਾਨ ਨਹੀਂ ਹੁੰਦੀਆਂ।....."

ਸਭ ਕਮੇਟੀ ਦੀ ਇਹ ਇਕ ਸਾਂਝੀ ਰਾਇ ਸੀ ਘੱਟ ਗਿਣਤੀ ਸਬ ਕਮੇਟੀ ਦੀ ਰਿਪੋਰਟ ਨੂੰ ਧਿਆਨ ਵਿਚ ਰੱਖਦਿਆਂ, ਦੋਹਾਂ ਸਦਨਾਂ ਵਿਚ ਤੇ ਖਾਸ ਕਰਕੇ ਹੇਠਲੇ ਸਦਨ ਵਿਚ ਪੱਛੜੀਆਂ ਸ਼੍ਰੇਣੀਆਂ, ਭਾਰਤੀ ਇਸਾਈਆਂ, ਯੂਰਪੀਨਾਂ, ਐਂਗਲੋ ਭਾਰਤੀਆਂ, ਜਿਮੀਂਦਾਰਾਂ, ਵਪਾਰ ਅਤੇ ਮਜ਼ਦੂਰਾਂ ਦੇ ਕੁਝ ਵਿਸ਼ੇਸ਼ ਹਿਤਾਂ ਲਈ ਉਨ੍ਹਾਂ ਦੀ ਨੁਮਾਇੰਦਗੀ ਦੀ ਵਿਵਸਥਾ ਕੀਤੀ ਜਾਵੇ। ਗੋਲਮੇਜ਼ ਕਾਨਫਰੰਸ ਦੇ ਪਹਿਲੇ ਸੈਸ਼ਨ ਬੰਦ ਹੋਣ ਤੋਂ ਪਹਿਲਾਂ ਦੋਹਾਂ ਕਮੇਟੀਆਂ ਵੱਲੋਂ ਜਿਹੜੀ ਰਿਪੋਰਟ ਸਭਾ ਦੇ ਸਾਹਮਣੇ ਰੱਖੀ ਗਈ, ਉਹ ਸਭਾ ਨੇ ਪਾਸ ਕਰ ਦਿੱਤੀ। ਇਹ ਸਰਬ-ਸੰਮਤੀ ਨਾਲ ਪਾਸ ਕਰ ਲਿਆ ਕਿ ਅਛੂਤ ਰਾਜਸੀ ਅਤੇ ਸੰਵਿਧਾਨਕ ਮਸਲਿਆਂ ਵਿਚ ਇਕ ਵੱਖਰੀ ਪਛਾਣ ਦੇ

ਹੱਕਦਾਰ ਹਨ। ਕਿਉਂਕਿ ਕਾਂਗਰਸ ਨੇ ਇਸ ਪਹਿਲੀ ਗੋਲਮੇਜ਼ ਸਭਾ ਦਾ ਬਾਈਕਾਟ ਕਰ ਦਿੱਤਾ ਸੀ, ਇਸ ਲਈ ਇਸ ਫੈਸਲੇ ਸੰਬੰਧੀ ਵਤੀਰਾ ਨਹੀਂ ਜਾਣਿਆ ਜਾ ਸਕਿਆ ਪ੍ਰੰਤੂ ਦੂਜੀ ਗੋਲਮੇਜ਼ ਕਾਨਫਰੰਸ ਵਿਚ ਕਾਂਗਰਸ ਦਾ ਸ਼ਾਮਲ ਹੋਣ ਲਈ ਕਾਂਗਰਸ ਨੇ ਸਹਿਮਤੀ ਪ੍ਰਗਟ ਕਰ ਦਿੱਤੀ ਕਾਰਨ ਦਲਿਤਾਂ ਦੀਆਂ ਮੰਗਾਂ ਵੱਲ ਸਰਕਾਰ ਅਤੇ ਦੂਜੀਆਂ ਘੱਟ ਗਿਣਤੀਆਂ ਦਾ ਹਾਂ ਪੱਖੀ ਵਤੀਰਾ ਸੀ, ਜਿਸ ਨੂੰ ਕਾਂਗਰਸੀ ਲੀਡਰਾਂ ਨੇ ਇਕ ਵੱਡਾ ਖਤਰਾ ਮਹਿਸੂਸ ਕੀਤਾ, ਜਿਸ ਦੀ ਝਲਕ ਅੱਗੇ ਦਿਖਾਈ ਜਾਏਗੀ। ਬਾਬਾ ਸਾਹਿਬ ਨੇ ਉਸ ਬਾਰੇ ਕਿਹਾ, "ਬਦਕਿਸਮਤੀ ਨਾਲ ਕਾਂਗਰਸ ਨੇ ਆਪਣਾ ਨੁਮਾਇੰਦਾ ਗਾਂਧੀ ਨੂੰ ਬਣਾ ਕੇ ਭੇਜਿਆ। ਇਕ ਭੈੜਾ ਆਦਮੀ ਭਾਰਤ ਦੀ ਕਿਸਮਤ ਦੀ ਅਗਵਾਈ ਕਰਨ ਲਈ ਨਹੀਂ ਸੀ ਚੁਣਿਆ ਜਾਣਾ ਚਾਹੀਦਾ। (ਪਨਾ ਪੈਕਟ ਸਫਾ 30)। ਗਾਂਧੀ ਨੇ ਸਾਰੇ ਗੈਰ ਕਾਂਗਰਸੀ ਡੈਲੀਗੇਟਾਂ ਨਾਲ ਅਪਮਾਨ ਵਾਲਾ ਵਿਚਾਰ-ਵਟਾਂਦਰਾ ਕੀਤਾ। ਉਸ ਨੇ ਉਨ੍ਹਾਂ ਦਾ ਅਪਮਾਨ ਕੀਤਾ ਤੇ ਉਸ ਨੇ ਖੁੱਲ੍ਹੇ ਤੌਰ 'ਤੇ ਕਿਹਾ ਕਿ ਕਾਂਗਰਸ ਦਾ ਨੁਮਾਇੰਦਾ ਹੋਣ ਕਰਕੇ, ਉਹ ਇਕੱਲਾ ਹੀ ਸਾਰੇ ਭਾਰਤ ਦਾ ਅਸਲੀ ਨੁਮਾਇੰਦਾ ਹੈ ਅਤੇ ਬਾਕੀ ਸਾਰੇ ਕਿਸੇ ਨੁਮਾਇੰਦਗੀ ਦੇ ਹੱਕਦਾਰ ਨਹੀਂ ਹਨ। ਭਾਰਤੀ ਡੈਲੀਗੇਟਾਂ ਨੂੰ ਇਕਸੁਰ ਕਰਨ ਦੀ ਥਾਂ ਗਾਂਧੀ ਨੇ ਉਨ੍ਹਾਂ ਵਿਚਕਾਰ ਪਾੜਾ ਹੋਰ ਵੱਡਾ ਕਰ ਦਿੱਤਾ। ਗਿਆਨ ਪੱਖੋਂ, ਸ੍ਰੀ ਗਾਂਧੀ ਨੇ ਆਪਣੇ ਆਪ ਨੂੰ ਇਕ ਅਣਜਾਣ ਵਿਅਕਤੀ ਸਾਬਤ ਕੀਤਾ।

ਵਿਸ਼ੇਸ਼ ਤੌਰ 'ਤੇ ਉਹ ਅਛੂਤਾਂ ਦੇ ਸਵਾਲ 'ਤੇ ਇਕ ਉਲਟ ਵਰਤਾਅ ਪੇਸ਼ ਕਰਦਾ। ਫੈਡਰਲ ਸਟਰਕਚਰ ਕਮੇਟੀ ਵਿਚ 15 ਸਤੰਬਰ 1931 ਈ. ਨੂੰ ਉਸ ਨੇ ਆਪਣੇ ਪਹਿਲੇ ਭਾਸ਼ਣ ਵਿਚ ਕਿਹਾ ਕਿ ਕਾਂਗਰਸ ਸ਼ੁਰੂ ਤੋਂ ਹੀ ਅਛੂਤਾਂ ਦਾ ਮਾਮਲਾ ਲੈਂਦੀ ਆ ਰਹੀ ਹੈ। ਉਸ ਨੇ ਕਈ ਉਦਾਹਰਣਾਂ ਦੇ ਕੇ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ ਕਾਂਗਰਸ ਪਹਿਲਾਂ ਹੀ ਅਛੂਤਪਣ ਖਤਮ ਕਰਨ ਲਈ ਯਤਨ ਕਰ ਰਹੀ ਹੈ ਤੇ ਸੰਪੂਰਨ ਆਜ਼ਾਦੀ ਦੀ ਬਹਾਲੀ ਲਈ ਕਾਂਗਰਸ ਅਛੂਤਪਣ ਦੇ ਸਰਾਪ ਖਤਮ ਕਰਨਾ ਚਾਹੁੰਦੀ ਹੈ।

(ਕਾਂਗਰਸ ਦਾ ਇਹ ਇਕ ਢਕੌਂਜ ਹੈ, ਧੋਖੇ ਦਾ ਜਾਲ ਹੈ। ਅਛੂਤਪਣ ਤਾਂ ਕਾਂਗਰਸ 42 ਸਾਲਾਂ ਦੇ ਸਵਰਾਜ ਵਿਚ ਵੀ ਖਤਮ ਨਹੀਂ ਕਰ ਸਕੀ। ਇਹ ਕਾਂਗਰਸੀ ਸਵਰਨਾਂ ਦੀ ਜ਼ਰੂਰਤ ਵੀ ਨਹੀਂ। ਇਸ ਨੂੰ ਖਤਮ ਕਰਨਾ ਤਾਂ ਅਛੂਤਾਂ ਦੀ ਜ਼ਰੂਰਤ ਹੈ, ਜੋ ਕਾਂਗਰਸ ਤੋਂ ਅਲੱਗ ਰਹਿ ਕੇ ਹੀ ਹੋ ਸਕਦਾ ਹੈ।)

ਇਸ ਤੋਂ ਸਾਫ ਜਾਹਰ ਸੀ ਕਿ ਗਾਂਧੀ ਅਛੂਤਾਂ ਦੀ ਆਜ਼ਾਦੀ ਦੇ ਪ੍ਰਸ਼ਨ 'ਤੇ ਇਹ ਪੱਖ ਪੇਸ਼ ਕਰਨਾ ਚਾਹੁੰਦਾ ਸੀ ਕਿ ਇਹ ਕਾਂਗਰਸ ਦਾ ਮਾਮਲਾ ਹੈ। ਉਹ ਇਸ ਨੂੰ ਹੱਲ ਕਰ ਰਹੀ ਹੈ ਤੇ ਏਥੇ ਇਸ ਕਾਨਫਰੰਸ ਵਿਚ ਇਸ ਦੀ ਜ਼ਰੂਰਤ ਨਹੀਂ। ਕਾਂਗਰਸ ਦੇ ਨੁਮਾਇੰਦੇ ਵਜੋਂ ਗਾਂਧੀ ਨੇ ਕਿਹਾ ਕਿ ਕਾਂਗਰਸ, ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਵਿਚਕਾਰ ਵਿਸ਼ੇਸ਼ ਵਰਤਾਰੇ ਲਈ ਰਾਜ਼ੀ ਹੈ। ਪ੍ਰੰਤੂ ਅਛੂਤਾਂ ਦੀ ਨੁਮਾਇੰਦਗੀ ਕਾਂਗਰਸ ਹੀ ਕਰੇਗੀ ਤੇ ਉਸ ਨੇ ਅਛੂਤਾਂ ਦੇ ਕਿਸੇ ਖਾਸ ਤੇ ਦੂਜੀ ਹੋਰ ਨੁਮਾਇੰਦਗੀ ਦਾ ਵਿਰੋਧ ਕੀਤਾ। ਕਹਿਣ ਤੋਂ ਭਾਵ ਹੈ ਕਿ ਉਸ ਨੇ ਬਾਬਾ ਸਾਹਿਬ ਡਾ. ਅੰਬੇਡਕਰ ਵੱਲੋਂ ਕੀਤੀ ਜਾ ਰਹੀ ਅਗਵਾਈ ਨੂੰ ਅੰਦਰੂਨੀ ਤੌਰ 'ਤੇ ਸਵੀਕਾਰ ਕਰਨ ਤੋਂ ਇਨਕਾਰ ਕੀਤਾ। ਅਸਲ ਵਿਚ ਇਹ ਅਛੂਤਾਂ ਦੇ ਅਧਿਕਾਰ ਵਿਰੁੱਧ ਚੱਲਣ ਵਾਲੀ ਮੁਹਿੰਮ ਦੀ ਸ਼ੁਰੂਆਤ ਸੀ, ਕਿਉਂਕਿ ਉਹ ਬੰਬੇ ਵਿਚ ਬਾਬਾ ਸਾਹਿਬ ਨੂੰ ਸਪੱਸ਼ਟ ਕਰ ਚੁੱਕਾ ਸੀ ਕਿ ਉਹ ਅਛੂਤਾਂ ਦੇ ਕਿਸੇ ਵਿਸ਼ੇਸ਼ ਵੱਖਰੇ ਅਧਿਕਾਰ ਦੇ ਹੱਕ ਵਿਚ ਨਹੀਂ। ਤੇ ਹੁਣ ਉਹ ਅਛੂਤਾਂ ਨੂੰ ਅੱਖੋਂ-ਪਰੋਖੇ ਕਰਕੇ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਵਿਚਕਾਰ ਫਿਰਕੂ ਸਮੱਸਿਆ ਲਈ ਕਿਸੇ ਸਮਝੌਤੇ 'ਤੇ ਪਹੁੰਚਣ ਲਈ ਯਤਨਸ਼ੀਲ ਸੀ। ਉਹ ਨਿੱਜੀ ਰੂਪ ਵਿਚ ਮੁਸਲਮਾਨਾਂ ਨਾਲ ਘੱਟ ਗਿਣਤੀ ਕਮੇਟੀ ਦੇ ਬੈਠਣ ਤੋਂ ਪਹਿਲਾਂ ਕਿਸੇ ਸਮਝੌਤੇ 'ਤੇ ਪਹੁੰਚਣ ਦਾ ਉਪਰਾਲਾ ਕਰ ਰਿਹਾ ਸੀ। ਜਦੋਂ ਆਗਾ ਖਾਨ ਨੇ ਮੁਸਲਮਾਨਾ ਡੈਲੀਗੇਟਾਂ ਨਾਲ ਗਾਂਧੀ ਦੇ ਰਾਤ ਦੇ ਸਮੇਂ ਮਿਲਣ ਦੀ ਗੱਲ ਕਹੀ ਤਾਂ ਪੰਡਤ ਮਦਨ ਮੋਹਨ ਮਾਲਵੀਆ ਨੇ ਕੁਝ ਸਮੇਂ ਲਈ ਸਭਾ ਉਠਾਉਣ ਬਾਰੇ ਕਿਹਾ ਤਾਂ ਬਾਬਾ ਸਾਹਿਬ ਨੇ ਝੱਟ ਉੱਠ ਕੇ ਆਪਣਾ ਪੱਖ ਦੁਹਰਾ ਦਿੱਤਾ, ਜੋ ਉਹ ਪਹਿਲਾਂ ਪੇਸ਼ ਕਰ ਚੁੱਕੇ ਸਨ। ਉਨ੍ਹਾਂ ਫਿਰ ਕਿਹਾ ਕਿ ਕੋਈ ਫਿਰਕਾ ਅਧਿਕਾਰ ਲਵੇ ਜਾਂ ਦੇਵੇ ਪ੍ਰੰਤੂ ਉਹ ਇਹ ਮੇਰੇ ਹਿੱਸੇ ਵਿਚੋਂ ਨਹੀਂ ਦੇ ਸਕੇਗਾ ਨਾ ਲੈ ਸਕੇਗਾ। ਭਾਵ ਹਿੰਦੂ, ਮੁਸਲਮਾਨ, ਸਿੱਖ, ਇਸਾਈ ਜਾਂ ਹੋਰ ਕੋਈ ਜੋ ਮਰਜ਼ੀ ਲੈਣ ਦੇਣ ਕਰਨ ਪ੍ਰੰਤੂ ਇਹ ਲੈਣ-ਦੇਣ ਅਛੂਤਾਂ ਦੀ ਕੀਮਤ 'ਤੇ ਨਹੀਂ ਹੋ ਸਕੇਗਾ। ਅਛੂਤ ਜਿਨ੍ਹਾਂ ਦੀ ਨੁਮਾਇੰਦਗੀ ਬਾਬਾ ਸਾਹਿਬ ਕਰਦੇ ਸਨ ਕਦੀ ਵੀ ਆਪਣਾ ਹਿੱਸਾ ਕਿਸੇ ਦੂਜੇ ਨੂੰ ਨਹੀਂ ਲੈਣ ਦੇਣਗੇ।

ਇਸ 'ਤੇ ਉਸ ਵੇਲੇ ਸਭਾ ਦੇ ਚੇਅਰਮੈਨ ਨੇ ਸਪੱਸ਼ਟ ਕਰ ਦਿੱਤਾ ਕਿ ਉਹ ਕਿਸੇ ਦੋ ਜਾਂ ਤਿੰਨ ਫਿਰਕਿਆਂ ਵਿਚਕਾਰ ਨਹੀਂ ਸਗੋਂ ਸਮੂਹਿਕ ਸਮਝੌਤੇ ਲਈ ਸਹਿਯੋਗ ਕਰ ਰਹੇ ਹਨ। ਭਾਵ ਗੱਲ ਸਭ ਲਈ, ਸਭ ਦੀ ਸਾਂਝੀ ਹੋ ਕੇ ਹੀ ਮੁੱਕੇਗੀ। ਮਹਾਤਮਾ ਗਾਂਧੀ ਨੇ ਫੈਡਰਲ ਸਟਰੱਕਚਰ ਕਮੇਟੀ ਵਿਚ ਸਪੱਸ਼ਟ ਕਰ ਦਿੱਤਾ ਸੀ ਕਿ ਇੰਡੀਅਨ ਨੈਸ਼ਨਲ ਕਾਂਗਰਸ ਦੇ ਨੁਮਾਇੰਦੇ ਵਜੋਂ ਉਹ (ਗਾਂਧੀ) ਮੁਸਲਮਾਨਾਂ ਅਤੇ ਸਿੱਖਾਂ ਤੋਂ ਬਿਨਾਂ, ਐਂਗਲੋ ਇੰਡੀਅਨਾਂ, ਭਾਰਤੀ ਇਸਾਈਆਂ ਅਤੇ ਪੱਛੜੀਆਂ ਸ਼੍ਰੇਣੀਆਂ ਕਿਸੇ ਨੂੰ ਵੀ ਰਾਜਸੀ ਮਾਨਤਾ ਦੇਣ ਨੂੰ ਤਿਆਰ ਨਹੀਂ ਸੀ। ਜਿਹੜੀ ਕਮੇਟੀ ਗਾਂਧੀ ਨੇ ਬਣਾਉਣ ਦੀ ਤਜਵੀਜ਼ ਕੀਤੀ ਸੀ, ਜਿਸ ਵਿਚ ਉਹ ਸਿੱਧਾ ਦੂਜੇ ਫਿਰਕਿਆਂ ਨਾਲ ਕਿਸੇ ਸਮਝੌਤੇ 'ਤੇ ਪਹੁੰਚਣਾ ਚਾਹੁੰਦਾ ਸੀ, ਉਸ ਬਾਰੇ ਬਾਬਾ ਸਾਹਿਬ ਨੇ ਸਪੱਸਟ ਕਰ ਦਿੱਤਾ ਕਿ ਜਦੋਂ ਤੱਕ ਮੈਨੂੰ ਇਹ ਪਤਾ ਨਹੀਂ ਲੱਗ ਜਾਂਦਾ ਕਿ ਭਵਿੱਖ ਵਿਚ ਬਣਨ ਵਾਲੇ ਭਾਰਤੀ ਸੰਵਿਧਾਨ ਅੰਦਰ ਅਛੂਤਾਂ ਨੂੰ ਇਕ ਫਿਰਕੇ ਵਜੋਂ ਰਾਜਸੀ ਮਾਨਤਾ ਮਿਲੇਗੀ ਉਦੋਂ ਤੱਕ, ਮੈਂ ਨਹੀਂ ਕਹਿ ਸਕਦਾ ਕਿ ਇਹ ਕਮੇਟੀ ਕੋਈ ਮਤਲਬ ਹੱਲ ਕਰ ਸਕੇਗੀ। ਜੇ ਇਹ ਕਮੇਟੀ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੇ ਸਵਾਲ ਤੋਂ ਇਲਾਵਾ, ਅਛੂਤਾਂ, ਇਸਾਈਆਂ ਤੇ ਐਂਗਲੋ ਭਾਰਤੀਆਂ ਦਾ ਸੁਆਲ ਵੀ ਹੱਲ ਕਰੇਗੀ ਤਾਂ ਬਾਬਾ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੂੰ ਕਮੇਟੀ ਪ੍ਰਤੀ ਕੋਈ ਇਤਰਾਜ਼ ਨਹੀਂ। ਭਾਵੇਂ ਗਾਂਧੀ ਨੇ ਟੇਢੇ ਢੰਗ ਨਾਲ ਬਿਆਨ ਦੇ ਕੇ, ਇਸ ਪ੍ਰਤੀ ਵਿਸ਼ਵਾਸ ਦਿਵਾਇਆ ਪ੍ਰੰਤ ਉਸ ਨੂੰ ਦੂਜਿਆਂ ਫਿਰਕਿਆਂ ਅਤੇ ਅਛੂਤਾਂ ਨਾਲ ਕੋਈ ਦਿਲਚਸਪੀ ਨਹੀਂ ਸੀ। ਉਸ ਨੇ ਉਨ੍ਹਾਂ ਨੂੰ ਸੁਣਿਆ ਜ਼ਰੂਰ ਪ੍ਰੰਤੂ ਅਣਗੌਲਿਆ ਕਰ ਛੱਡਿਆ ਤੇ ਜਦੋਂ ਸਿੱਖ-ਮੁਸਲਿਮ ਸਮਝੌਤਾ ਟੁੱਟ ਗਿਆ, ਗਾਂਧੀ ਨੇ ਸਭਾ ਭੰਗ ਕਰ ਦਿੱਤੀ ਤਾਂ ਕਿ ਦਲਿਤਾਂ ਦੀ ਗੱਲ ਨਾ ਤੋਰੀ ਜਾ ਸਕੇ।

ਫਿਰ ਗਾਂਧੀ ਨੇ ਕਾਂਗਰਸ ਤੋਂ ਬਿਨਾਂ ਸਭ ਨੂੰ ਸਰਕਾਰੀ ਨੁਮਾਇੰਦੇ ਕਿਹਾ ਤੇ ਕਿਹਾ ਕਿ ਉਹ ਲੋਕਾਂ ਦੀ ਸਹੀ ਨੁਮਾਇੰਦਗੀ ਨਹੀਂ ਕਰਦੇ, ਤਾਂ ਬਾਬਾ ਸਾਹਿਬ ਨੇ ਜੁਆਬ ਦਿੱਤਾ ਕਿ ਜੇ ਅਛੂਤਾਂ ਨੂੰ ਨੁਮਾਇੰਦਾ ਚੁਣਨ ਦਾ ਮੌਕਾ ਦਿੱਤਾ ਜਾਵੇ ਤਾਂ ਉਹ ਹਰ ਹਾਲਤ ਵਿਚ

ਉਸ ਨੂੰ (ਅੰਬੇਡਕਰ ਨੂੰ) ਆਪਣਾ ਨੁਮਾਇੰਦਾ ਚੁਣਨਗੇ। ਇਸ ਲਈ ਉਹ ਆਪਣੇ ਲੋਕਾਂ ਦੀ ਪੂਰੀ ਨੁਮਾਇੰਦਗੀ ਕਰਦੇ ਹਨ। ਕਾਂਗਰਸ ਦਾ ਇਹ ਝੂਠਾ ਮੁਖਤਿਆਰਨਾਮਾ ਹੈ ਕਿ ਉਹ ਅਛੂਤਾਂ ਦੀ ਅਸਲ ਨੁਮਾਇੰਦਾ ਹੈ। ਬਾਬਾ ਾਸਹਿਬ ਨੇ ਇਸ ਤਰ੍ਹਾਂ ਮੂੰਹ ਤੋੜ ਜੁਆਬ ਦਿੱਤਾ। ਬਾਬਾ ਸਾਹਿਬ ਨੇ ਬਰਤਾਨਵੀ ਸਰਕਾਰ ਨੂੰ ਕਿਹਾ ਕਿ ਅਛੂਤ ਰਾਜਨੀਤਿਕ ਤਾਕਤ ਬਦਲਣ ਦੇ ਹੱਕ ਵਿਚ ਅਜੇ ਨਹੀਂ ਹਨ। ਫਿਰ ਵੀ ਜੇ ਬਰਤਾਨਵੀ ਸਰਕਾਰ, ਭਾਰਤ ਅੰਦਰ ਉੱਠ ਰਹੀਆਂ ਤਾਕਤਾਂ ਦਾ ਮੁਕਾਬਲਾ ਕਰਨ ਦੇ ਯੋਗ ਨਹੀਂ, ਜੋ ਰਾਜਸੀ ਤਾਕਤ ਚਾਹੁੰਦੀਆਂ ਹਨ, ਤੇ ਇਹ ਵੀ ਸੱਚ ਹੈ ਕਿ ਅਛੂਤ ਇਨ੍ਹਾਂ ਤਾਕਤਾਂ ਦਾ ਮੁਕਾਬਲਾ ਕਰਨ ਦੇ ਯੋਗ ਨਹੀਂ ਹੋ ਸਕੇ ਹਨ ਤਾਂ ਹੀ ਸਾਡੀ ਬੇਨਤੀ ਹੈ ਕਿ ਤਾਕਤ ਬਦਲਣ ਤੋਂ ਪਹਿਲਾਂ ਅਜਿਹੀ ਵਿਵਸਥਾ ਕੀਤੀ ਜਾਵੇ ਕਿ ਤਾਕਤ ਸਾਰਿਆਂ ਫਿਰਕਿਆਂ ਵਿਚ ਅਨੁਪਾਤਕ ਵੰਡੀ ਜਾਵੇ। ਪ੍ਰੰਤੂ ਇਹ ਤਾਕਤ ਕਿਸੇ ਇਕ ਕਿਸਮ ਦੇ ਗੈਂਗ ਦੇ ਹੱਥਾਂ ਵਿਚ ਨਹੀਂ ਜਾਣੀ ਚਾਹੀਦੀ, ਜ਼ਾਲਮਾਂ ਜਾਂ ਇਕ ਕਿਸਮ ਦੇ ਲੋਕਾਂ ਕੋਲ ਨਹੀਂ ਜਾਣੀ ਚਾਹੀਦੀ ਚਾਹੇ ਉਹ ਮੁਸਲਮਾਨ ਹੋਣ ਜਾਂ ਹਿੰਦੂ। ਕਿਉਂਕਿ ਬਾਬਾ ਸਾਹਿਬ ਜਾਣਦੇ ਸਨ ਕਿ ਹਿੰਦੂਆਂ ਨੇ ਗੈਰ-ਮਨੁੱਖੀ ਵਿਹਾਰ ਕਰਕੇ ਆਪਣੇ ਜਾਤਪਾਤੀ ਤੇ ਉਚ-ਨੀਚ ਦੇ ਪ੍ਰਬੰਧ ਰਾਹੀਂ, ਸਿੰਧੂ ਘਾਟੀ ਦੀ ਮਹਾਨ ਸਭਿਅਤਾ ਦੇ ਮਾਲਕਾਂ ਨੂੰ ਅਛੂਤ ਦਰਜੇ ਤੱਕ ਗਿਰਾਇਆ ਸੀ, ਤੇ ਉਨ੍ਹਾਂ ਦਾ ਜਿਊਣਾ ਮਰਨਾ ਹਰਾਮ ਕਰ ਰੱਖਿਆ ਸੀ, ਪਰ ਮੁਸਲਮਾਨ, ਜੋ ਜਾਤਪਾਤ ਨਹੀਂ ਸੀ ਮੰਨਦੇ, ਨੇ ਵੀ ਅਛੂਤਾਂ ਨਾਲ ਚੰਗਾ ਵਿਹਾਰ ਨਹੀਂ ਸੀ ਕੀਤਾ। ਇਸ ਲਈ ਬਾਬਾ ਸਾਹਿਬ ਬਰਤਾਨਵੀ ਸਰਕਾਰ ਵੱਲੋਂ ਰਾਜਸੀ ਤਾਕਤ ਦੇ ਬਦਲਣ ਤੋਂ ਪਹਿਲਾਂ ਅਛੂਤਾਂ ਤੇ ਹੋਰ ਪਛੜੀਆਂ ਜਾਤੀਆਂ ਦੀ ਸੁਰੱਖਿਆ ਲਈ ਰਾਜਸੀ ਪਛਾਣ ਤਹਿਤ, ਬਰਾਬਰੀ ਦੀਆਂ ਕਾਨੂੰਨੀ ਵਿਵਸਥਾਵਾਂ ਦਾ ਪ੍ਰਬੰਧ ਕਰਾਉਣ ਲਈ ਜ਼ੋਰ ਲਗਾ ਰਹੇ ਸਨ। ਮਨੁੱਖੀ ਅਧਿਕਾਰਾਂ ਦੀ ਜੰਗ ਲੜ ਰਹੇ ਸਨ।

ਜਦੋਂ ਮੁਹੰਮਡਨਾ, ਦਲਿਤਾਂ, ਐਂਗਲੋ ਭਾਰਤੀਆਂ, ਭਾਰਤੀ ਇਸਾਈਆਂ ਅਤੇ ਯੂਰਪੀਨਾਂ ਦੁਆਰਾ ਇਕ ਘੱਟ ਗਿਣਤੀ ਪੈਕਟ, ਸਰ ਆਗਾ ਖਾਨ ਵੱਲੋਂ ਪ੍ਰਧਾਨ ਮੰਤਰੀ ਨੂੰ ਦਿੱਤਾ ਗਿਆ ਤਾਂ ਮਹਾਤਮਾ ਗਾਂਧੀ ਨੇ ਹਰ ਕਿਸੇ 'ਤੇ ਹਮਲਾ ਕੀਤਾ, ਜਿਨ੍ਹਾਂ ਨੇ ਇਸ ਪੈਕਟ ਵਿਚ ਭਾਗ ਲਿਆ ਸੀ। ਉਹ ਬਹੁਤ ਦੁਖੀ ਸੀ ਤੇ ਗੁੱਸੇ ਵਿਚ ਸੀ, ਖਾਸ ਕਰਕੇ ਅਛੂਤਾਂ ਨੂੰ ਵੱਖਰੀ ਮਾਨਤਾ ਦਿੱਤੇ ਜਾਣ ਦੇ ਸੁਆਲ ਉੱਤੇ। ਉਸ ਨੇ ਦੁਹਰਾਇਆ ਕਿ ਕਾਂਗਰਸ ਸਿਰਫ ਮੁਸਲਮਾਨਾਂ, ਸਿੱਖਾਂ ਅਤੇ ਹਿੰਦੂਆਂ ਵਿਚਕਾਰ ਕਿਸੇ ਵੀ ਸਮਝੌਤੇ ਨੂੰ ਪ੍ਰਵਾਨ ਕਰਨ ਲਈ ਤਿਆਰ ਹੈ। ਕਾਂਗਰਸ ਦੂਜੀ ਘੱਟ ਗਿਣਤੀ ਖਾਸ ਕਰਕੇ ਅਛੂਤਾਂ ਲਈ ਵਿਸ਼ੇਸ਼ ਚੋਣ ਪ੍ਰਬੰਧ ਲਈ ਜਾਂ ਰਾਖਵੇਂ ਕਰਨ ਲਈ ਕਦੀ ਵੀ ਤਿਆਰ ਨਹੀਂ ਹੋਵੇਗੀ।

ਉਸ ਨੇ ਕਿਹਾ, "ਅਸੀਂ ਨਹੀਂ ਚਾਹੁੰਦੇ ਕਿ ਸਾਡੇ ਰਜਿਸਟਰਾਂ 'ਤੇ ਅਛੂਤ ਇਕ ਵੱਖਰੀ ਜਮਾਤ ਲਿਖੀ ਜਾਵੇ। ਉਸ ਨੇ ਇਹ ਵੀ ਕਿਹਾ ਕਿ ਅਛੂਤ ਮੁਸਲਮਾਨ ਬਣ ਜਾਣ ਜਾਂ ਇਸਾਈ, ਉਸ ਨੂੰ ਕੋਈ ਇਤਰਾਜ਼ ਨਹੀਂ, ਪ੍ਰੰਤੂ ਉਹ ਹਿੰਦੂਆਂ ਨੂੰ ਦੋ ਟੁੱਕੜੇ ਹੁੰਦੇ ਬਰਦਾਸ਼ਤ ਨਹੀਂ ਕਰ ਸਕਦਾ। ਜਦੋਂ ਕਿ ਇਹ ਨਿਰਵਿਵਾਦ ਸੱਚ ਹੈ ਕਿ ਅਛੂਤ ਹਿੰਦੂ ਨਹੀਂ। ਹਿੰਦੂ ਆਰੀਆ ਹਨ ਤੇ ਅਛੂਤ ਭਾਰਤ ਦੇ ਮੂਲ ਨਿਵਾਸੀ। ਆਰੀਆ ਦੇ ਗੁਲਾਮ ਬਣ ਜਾਣ ਤੋਂ ਬਾਅਦ ਵੀਹਵੀਂ ਸਦੀ ਵਿਚ ਸ੍ਰੀ ਗਾਂਧੀ ਇਹ ਕੋਸ਼ਿਸ ਕਰ ਰਿਹਾ ਸੀ ਕਿ ਅਛੂਤਾਂ ਨੂੰ ਆਰੀਆ ਹਿੰਦੂਆਂ ਦਾ ਗੁਲਾਮ ਹੀ ਰਹਿਣਾ ਚਾਹੀਦਾ ਹੈ ਜਾਂ ਰੱਖਿਆ ਜਾਣਾ ਚਾਹੀਦਾ ਹੈ, ਪਰ ਜੇ ਅੰਬੇਡਕਰ ਉਨ੍ਹਾਂ ਲਈ ਆਜ਼ਾਦੀ ਦੀ ਪ੍ਰਾਪਤੀ ਕਰਨ ਵਿਚ ਸਫਲ ਹੋ ਗਿਆ ਤਾਂ ਗਾਂਧੀ ਨੇ ਕਿਹਾ ਕਿ ਉਹ ਆਪਣੀ ਜਾਨ ਲਾ ਕੇ ਵੀ ਇਸ ਦਾ ਵਿਰੋਧ ਕਰੇਗਾ। ਇਸ ਤਰ੍ਹਾਂ ਮਹਾਤਮਾ ਜੀ ਨੇ ਅਧਿਕਾਰਾਂ ਦੁਆਲੇ ਇਕ ਗਹਿਰੀ ਲਛਮਣ ਰੇਖਾ ਖਿੱਚ ਦਿੱਤੀ। ਗਾਂਧੀ ਨੇ ਅਛੂਤਾਂ ਨੂੰ ਮੁਸਲਮਾਨ ਜਾਂ ਇਸਾਈ ਬਣਨ 'ਤੇ ਇਤਰਾਜ਼ ਭਲਾ ਕਿਉਂ ਨਹੀਂ ਕੀਤਾ ਹੋਵੇਗਾ ? ਕਿਉਂਕਿ ਐਡੀ ਜਲਦੀ ਕੋਈ ਧਰਮ ਨਹੀਂ ਬਦਲ ਸਕਦਾ। ਧਰਮ ਬਦਲੇ ਜਾਣਾ ਕੋਈ ਸੌਖੀ ਖੇਡ ਨਹੀਂ। ਧਰਮ ਮਨ ਦੀ ਕਾਇਆ ਪਲਟੀ ਕਰਨਾ ਹੈ। ਧਰਮ ਰਗਾਂ 'ਚ ਵਗਦਾ ਖ਼ੂਨ ਹੁੰਦਾ ਹੈ ਜਿਸ ਨੂੰ ਅਸਾਨੀ ਨਾਲ ਨਹੀਂ ਬਦਲਿਆ ਜਾ ਸਕਦਾ। ਧਰਮ ਵਿਚ ਰਚੀ ਹੋਈ ਇਕ ਵਿਵਸਥਾ ਹੈ। ਧਰਮ ਬਦਲਦਿਆਂ ਕਈ ਹਵਾਵਾਂ ਵਗ ਜਾਣਗੀਆਂ, ਪ੍ਰੰਤੂ ਉਸ ਸਮੇਂ ਤਾਂ ਅਛੂਤਾਂ ਨੂੰ ਰਾਜਨੀਤਿਕ ਪਛਾਣ ਮਿਲ ਰਹੀ ਸੀ। ਰਾਜਸੀ ਅਧਿਕਾਰ ਮਿਲਣ ਵਾਲੇ ਸਨ ਤੇ ਅੰਬੇਡਕਰ ਉਨ੍ਹਾਂ ਅਧਿਕਾਰਾਂ ਲਈ ਸੰਘਰਸ਼ ਕਰ ਕਰਹੇ ਸਨ। ਗਾਂਧੀ ਨੂੰ ਇਹ ਪਤਾ ਸੀ ਕਿ ਜੇ ਅਛੂਤਾਂ ਨੂੰ ਵੱਖ ਪਛਾਣ ਤਹਿਤ ਰ ਾਜਸੀ ਅਧਿਕਾਰ ਮਿਲ ਗਏ ਤਾਂ ਹਿੰਦੂ ਸਵਰਨਾਂ ਪਾਸੋਂ ਕਰੋੜਾਂ ਗੁਲਾਮ ਖੁੱਸ ਜਾਣਗੇ। ਉਹ ਗੁਲਾਮ ਜੋ ਕਦੀ ਨਾ ਹਿੰਦੂ ਸਨ ਤੇ ਨਾ ਹਨ। ਪ੍ਰੰਤੂ ਹਿੰਦੂ ਬਣਨ ਦੀ ਹਾਲਾਤ 'ਤੇ ਜਿਨ੍ਹਾਂ ਨੂੰ ਮਜਬੂਰ ਕੀਤਾ ਹੋਇਆ ਸੀ। ਦੂਜੇ ਪਾਸੇ ਹਿੰਦੂ ਬਣ ਜਾਣ 'ਤੇ ਵੀ ਉਨ੍ਹਾਂ ਨਾਲ ਗੈਰ ਮਨੁੱਖੀ ਵਿਤਕਰਾ ਜਾਰੀ ਸੀ, ਕਿਉਂਕਿ ਉਹ ਅਜਾਤੀਏ ਸਨ, ਹਿੰਦੂ ਨਹੀਂ, ਜਿਨ੍ਹਾਂ ਦੀ ਪਛਾਣ ਜਾਤ ਹੈ। ਇਸ ਜਾਤੀ-ਪਾਤੀ ਪ੍ਰਬੰਧ 'ਚੋਂ ਨਿਕਲ ਕੇ ਅਛੂਤ ਅਜ਼ਾਦ ਹੋਣਗੇ, ਕਿਸੇ ਦੇ ਗੁਲਾਮ ਨਹੀਂ ਰਹਿਣਗੇ। ਉਨ੍ਹਾਂ ਨੂੰ ਸੋਝੀ ਆਵੇਗੀ। ਉਹ ਸਮਝ ਜਾਣਗੇ ਕਿ ਉਨ੍ਹਾਂ ਦੇ ਅਛੂਤ ਬਣਨ ਲਈ ਹੁਣ ਤੱਕ ਕਿਹੜੀ ਵਿਵਸਥਾ, ਕਿਨ੍ਹਾਂ ਨੇ ਕਿਵੇਂ ਲਾਗੂ ਕੀਤੀ ਤੇ ਉਹ ਸ਼ਾਇਦ ਇਸ ਵਿਵਸਥਾ ਨੂੰ ਮੁੱਢੋਂ-ਸੁੱਢੋਂ ਖਤਮ ਕਰਨ 'ਤੇ ਤੁਲ ਜਾਣ, ਜਿਸ ਨਾਲ ਹਿੰਦੂ ਆਰੀਆ ਧਰਮ ਦਾ ਨਾਂ ਨਿਸ਼ਾਨ ਤੱਕ ਮਿਟ ਜਾਵੇ। ਇਸ ਭੈਅ ਕਾਰਨ ਹੀ ਸ਼ਾਇਦ ਗਾਂਧੀ ਅਛੂਤਾਂ ਦੇ ਵਿਸ਼ੇਸ਼ ਅਧਿਕਾਰਾਂ ਵਿਰੁੱਧ ਲੜਨ ਲਈ ਤਿਆਰ ਖੜੋਤਾ ਸੀ। ਸਵਰਨ ਲੋਕ ਸਦਾ ਤੋਂ ਹੀ ਇਕੋ ਸਮੇਂ ਦੋ ਕਿਰਦਾਰ ਨਿਭਾਉਂਦੇ ਆਏ ਹਨ। ਜੋ ਉਹ ਕਹਿੰਦੇ ਹਨ, ਕਰਦੇ ਨਹੀਂ, ਜੋ ਕਰਦੇ ਹਨ ਉਹ ਕਹਿੰਦੇ ਨਹੀਂ। ਉਹ ਆਪਣੇ ਹਿਤ ਵੇਖ ਕੇ ਹਰ ਘਟੀਆ ਪੈਂਤਰਾ ਅਖਤਿਆਰ ਕਰਦੇ ਸਦਾ ਉੱਤੇ ਹੀ ਰਹੇ ਹਨ। ਦੁਨੀਆ ਵਿਚ ਸ਼ਾਇਦ ਹੀ ਕੋਈ ਏਨਾ ਮਾਹਰ ਹੋਵੇ, ਜਿੰਨੇ ਹਜ਼ਾਰਾਂ ਸਾਲਾਂ ਤੋਂ ਕਰੋੜਾਂ ਦਿਮਾਗਾਂ ਨੂੰ ਆਪਣੇ ਗੁਲਾਮ ਬਣਾ ਕੇ ਰੱਖਿਆ ਹੋਵੇ। ਰਾਜ ਆਪਣਾ ਹੋਵੇ ਜਾਂ ਕਿਸੇ ਦਾ, ਉਹ ਸਦਾ ਮੋਹਰੀ ਰਹੇ ਹਨ। ਇਸ ਕੰਮ ਲਈ ਚਾਹੇ ਉਨ੍ਹਾਂ ਨੂੰ ਆਪਣਾ ਇੱਜ਼ਤ ਸਨਮਾਨ ਵੀ ਕਿਉਂ ਨਾ ਵੇਚ ਦੇਣਾ ਪਵੇ। ਮੁਗਲਾਂ ਨੂੰ ਲੜਕੀਆਂ ਦੇਣਾ ਉਨ੍ਹਾਂ ਦੀ ਵਿਸ਼ੇਸ਼ ਉਦਾਹਰਣ ਹੈ।

ਗਾਂਧੀ ਜੀ ਦੀ ਇਸ ਭੂਮਿਕਾ ਨੂੰ ਵੇਖ ਕੇ ਹਰ ਕੋਈ ਕਹਿ ਰਿਹਾ ਸੀ ਕਿ ਗਾਂਧੀ ਅਛੂਤਾਂ ਦਾ ਇਕ ਦ੍ਰਿੜ੍ਹ ਦੁਸ਼ਮਣ ਹੈ, ਜਿਸ ਨੇ ਆਪਣੀ ਸਾਰੀ ਸੋਚ ਅਤੇ ਤਾਕਤ ਅਛੂਤਾਂ ਦੇ ਸੁਆਲ 'ਤੇ ਕੇਂਦਰ ਕਰ ਰੱਖੀ ਸੀ ਤੇ ਜਿਸ ਨੂੰ ਵੇਖ ਕੇ ਸਪੱਸ਼ਟ ਹੋ ਰਿਹਾ ਸੀ ਕਿ ਉਹ ਮਕਸਦ ਜਿਸ ਲਈ ਗਾਂਧੀ ਦੂਜੀ ਕਾਨਫਰੰਸ ਵਿਚ ਸ਼ਾਮਲ ਹੋਇਆ ਸੀ, ਉਹ ਸੀ ਅਛੂਤਾਂ ਦੀਆਂ ਮੰਗਾਂ ਦਾ ਵਿਰੋਧ ਕਰਨਾ।

ਉਹ ਆਖਦਾ ਸੀ ਕਿ ਹਿੰਦੂਆਂ ਨੇ ਅਛੂਤਾਂ ਦੇ ਉਧਾਰ (ਸੁਧਾਰ) ਲਈ ਗੰਭੀਰਤਾ ਨਾਲ ਕਦਮ ਚੁੱਕੇ ਹਨ। ਇਸ ਸੁਧਾਰ ਦਾ ਅਰਥ

ਹੈ ਕਿ ਵਿਵਸਥਾ ਨਹੀਂ ਬਦਲਣੀ। ਸਮਾਜਿਕ ਦਰਜਾ ਬਦਰਜੀ ਨਹੀਂ ਨਹੀਂ ਪ੍ਰੰਤੂ ਲੇਬਲ ਬਦਲ ਦੇਣਾ, ਨਾਂ ਬਦਲ ਦੇਣਾ ਜਿਵੇਂ ਅਛੂਤਾਂ ਨੂੰ 'ਹਰੀਜਨ' ਕਹਿ ਦੇਣਾ ਜਾਂ ਹਰੀਜਨ ਕਲਿਆਣ ਸਭਾਵਾਂ ਬਣਾ ਦੇਣੀਆਂ ਜਾਂ ਅਨੁਸੂਚਿਤ ਜਾਤੀ ਕਲਿਆਣ ਸਭਾਵਾਂ ਬਣਾ ਦੇਣੀਆਂ, ਪ੍ਰੰਤੂ ਕੰਟਰੋਲ ਉੱਚੀ ਜਾਤੀਆਂ ਦੇ ਹੱਥ ਰੱਖਣਾ। ਉਨ੍ਹਾਂ ਹਿੰਦੂਆਂ ਨੇ ਜਿਨ੍ਹਾਂ ਬੰਦਿਆਂ ਨੂੰ ਅਛੂਤ ਬਣਾਇਆ, ਉਨ੍ਹਾਂ ਵੱਲੋਂ ਅਛੂਤਾਂ ਨੂੰ ਰਾਜਨੀਤਿਕ ਬਚਾਓ ਪ੍ਰਬੰਧ ਦੇਣ ਦਾ ਕੋਈ ਕਾਰਨ ਹੀ ਨਹੀਂ ਲੱਭਦਾ। ਇਹ ਉਸ ਦਾ ਤੇ ਉਸ ਦੀ ਹਿੰਦੂ ਕੌਮ ਦਾ ਅਸਲੀ ਖਿਆਲ ਸੀ। ਉਸ ਨੇ ਇਹ ਵੀ ਧਮਕੀ ਦਿੱਤੀ ਕਿ ਅਛੂਤਾਂ ਨੂੰ ਇਹ ਅਧਿਕਾਰ ਦੇ ਕੇ ਸਰਕਾਰ ਕੱਟੜ ਹਿੰਦੂ ਅਤੇ ਅਛੂਤਾਂ ਵਿਚਕਾਰ ਪਾੜਾ ਪਾ ਦੇਵੇਗੀ। ਸੁਆਲ ਹੈ ਕਿ ਕੀ ਪਹਿਲਾਂ ਸਵਰਨ ਹਿੰਦੂ ਅਛੂਤਾਂ ਨੂੰ ਆਪਣਾ ਸਮਝਦੇ ਹਨ ? ਅਪਣਾਉਂਦੇ ਹਨ ਜਾਂ ਬਰਾਬਰ ਬਿਠਾਉਂਦੇ ਹਨ ? ਗਾਂਧੀ ਨੇ ਵਾਰਨਿੰਗ ਦਿੱਤੀ ਕਿ ਇਹ ਕੰਮ ਅਛੂਤਾਂ ਲਈ ਖਤਰਨਾਕ ਸਾਬਤ ਹੋਵੇਗਾ। ਜਦੋਂ ਗਾਂਧੀ ਨੂੰ ਪਤਾ ਲੱਗਾ ਕਿ ਅਛੂਤਾਂ ਦੇ ਸਵਾਲ 'ਤੇ ਦੂਜੀਆਂ ਘੱਟ ਗਿਣਤੀਆਂ ਖਾਸ ਕਰਕੇ ਮੁਸਲਮਾਨ ਉਨ੍ਹਾਂ ਦੀ ਹਮਾਇਤ 'ਤੇ ਹਨ ਤਾਂ ਇਸ ਨਾਲ ਉਹ ਪ੍ਰੇਸ਼ਾਨ ਹੋ ਗਿਆ। ਉਸ ਸਮੇਂ ਗਾਂਧੀ ਮੁਸਲਮਾਨਾਂ ਦੀਆਂ 14 ਮੰਗਾਂ ਮੰਨਣ ਨੂੰ ਤਿਆਰ ਹੋ ਗਿਆ, ਜਿਹੜੀਆਂ ਕਦੀ ਉਸ ਨੇ ਨਕਾਰ ਦਿੱਤੀਅਆਂ ਸਨ, ਪਰ ਇਸ ਸ਼ੁਤ 'ਤੇ ਕਿ ਉਹ (ਮੁਸਲਮਾਨ) ਅਛੂਤਾਂ ਕੋਲੋਂ ਆਪਣੀ ਹਮਾਇਤ ਵਾਪਸ ਲੈ ਲੈਣਗੇ। ਪ੍ਰੰਤੂ ਮੁਸਲਮਾਨ-ਹਿੰਦੂ ਪੈਕਟ ਦੇ ਬਾਵਜੂਦ ਵੀ, ਮੁਸਲਮਾਨ ਅਛੂਤਾਂ ਦੀਆਂ ਮੰਗਾਂ ਖਿਲਾਫ ਨਾ ਹੋ ਸਕੇ।

**ਏਥੇ ਗਾਂਧੀ ਦਾ ਅੰਦਰੂਨੀ ਅਸਲੀ ਪੱਖ ਦੇਖੋ**

ਉਹ ਕਿਸੇ ਨਾਲ ਗੱਲਬਾਤ ਸਮੇਂ ਕਹਿੰਦਾ ਹੈ, "ਮੈਂ ਮਹਿਸੂਸ ਕੀਤਾ ਕਿ ਅਛੂਤਾਂ ਦੀਆਂ ਮੰਗਾਂ ਏਨੀਆਂ ਜਾਇਜ਼ ਹਨ ਕਿ ਉਨ੍ਹਾਂ ਪ੍ਰਤੀ ਕਿਸੇ ਪੁਸ਼ਟੀ ਦੀ ਜ਼ਰੂਰਤ ਨਹੀਂ ਸੀ।" (ਪੂਨਾ ਪੈਕਟ ਸਫਾ 48) ਭਾਵ ਇਹ ਹੈ ਕਿ ਵਿਰੋਧੀ ਸੱਚ ਨੂੰ ਜਾਣਦਾ ਹੁੰਦਾ ਹੈ, ਪ੍ਰੰਤੂ ਉਸ ਦੀ ਮਾੜੀ ਨੀਅਤ ਉਸ ਨੂੰ ਮਨੁੱਖਤਾ ਦੇ ਸਾਂਝੇ ਹਿਤਾਂ ਤੋਂ ਦੂਰ ਰੱਖਦੀ ਹੈ। ਉਸ ਦੇ ਹਿਤ ਇਕ ਫਿਰਕੇ ਨਾਲ ਜੁੜੇ ਹੁੰਦੇ ਹਨ, ਜੋ ਉਸ ਨੂੰ ਸਭ ਤੋਂ ਪਿਆਰੇ ਹੁੰਦੇ ਹਨ, ਜਿਸ ਖਾਤਰ ਉਹ ਕੁਰਬਾਨ ਹੋ ਜਾਂਦਾਂ ਹੈ।

ਸਪੱਸ਼ਟ ਹੈ ਕਿ ਗਾਂਧੀ ਸਣੇ ਸਾਰੇ ਲੋਕ ਇਹ ਮੰਨਦੇ ਹਨ ਕਿ ਅਛੂਤਾਂ ਦੀਆਂ ਮੰਗਾਂ ਜਾਇਜ਼ ਹਨ, ਉਨ੍ਹਾਂ ਨੂੰ ਵਿਸ਼ੇਸ਼ ਅਧਿਕਾਰਾਂ ਦੀ ਲੋੜ ਹੈ। ਪ੍ਰੰਤੂ ਗਾਂਧੀ ਕੋਈ ਵਿਅਕਤੀ ਨਹੀਂ, ਇਕ ਕੌਮ ਹੈ, ਪੂਰੀ ਹਿੰਦੂ ਕੌਮ, ਜਿਸ ਦਾ ਧਰਮ ਸਨਾਤਨ ਧਰਮ ਹੈ। ਸਨਾਤਨ ਧਰਮ ਵੇਦਾਂ ਦੇ ਧਰਮ ਨੂੰ ਆਖਦੇ ਹਨ। ਪੁਰਾਣਾ, ਸਿਮਰਤੀਆਂ, ਗੀਤਾ, ਮਹਾਂਭਾਰਤ, ਤੁਲਸੀ ਰਮਾਇਣ ਦੇ ਧਰਮ ਨੂੰ ਆਖਦੇ ਹਨ ਤੇ ਇਹ ਗ੍ਰੰਥ ਬੰਦਿਆਂ ਨੂੰ ਸਵਰਨ ਤੇ ਅਵਰਨ ਕਰਾਰ ਦਿੰਦੇ ਹਨ। ਸਛੂਤ ਤੇ ਅਛੂਤ ਕਰਾਰ ਦਿੰਦੇ ਹਨ। ਅਵਰਨਾਂ ਨੂੰ ਅਛੂਤ ਬਣਨ ਤੱਕ ਮਜਬੂਰ ਕੀਤਾ ਗਿਆ। ਇਸ ਲਈ ਗਾਂਧੀ, ਕਿਉਂਕਿ ਉਹ ਇਕ ਸਨਾਤਨ ਧਰਮੀ ਹੈ, ਉਸ ਦਾ ਵਿਸ਼ਵਾਸ ਵੇਦਾਂ, ਸਿਮਰਤੀਆਂ ਵਿਚ ਹੈ, ਇਸ ਲ ਈ ਉਹ ਆਪਣੇ ਗ੍ਰੰਥਾਂ ਦੇ ਵਿਰੁੱਧ ਕੁਝ ਵੀ ਕਰਨ ਨੂੰ ਤਿਆਰ ਨਹੀਂ। ਭਾਵੇਂ ਇਨਸਾਨੀਅਤ ਪੱਖੋਂ ਉਹ ਇਹ ਮੰਨਦਾ ਹੈ ਕਿ ਅਛੂਤ ਜੋ ਮੰਗਦੇ ਹਨ ਉਹ ਜਾਇਜ਼ ਹੈ, ਪ੍ਰੰਤੂ ਇਹ ਉਸ ਦੇ ਵੇਦਾਂ ਦਾ ਧਰਮ ਨਹੀਂ ਕਹਿੰਦਾ ਇਸ ਲਈ ਗਾਂਧੀ ਉਸ ਨੂੰ ਪ੍ਰਵਾਨ ਨਹੀਂ ਕਰ ਸਕਦਾ। ਇਹੀ ਉਸ ਦਾ ਧਰਮ ਹੈ ਤੇ ਇਹੀ ਉਸ ਦੀ ਹਿੰਦੂ ਕੌਮ ਲਈ ਵਫਾਦਾਰੀ। ਉਹ ਇਸ ਧਰਮ ਦੀ ਰਾਖੀ ਲਈ ਗੋਲਮੇਜ਼ ਕਾਨਫਰੰਸ ਵਿਚ ਆਇਆ ਜਾਪਦਾ ਹੈ, ਕਿਉਂਕਿ ਉਹ ਮੁਸਲਮਾਨਾਂ ਤੇ ਸਿੱਖਾਂ ਦੀਆਂ ਮੰਗਾਂ ਤਾਂ ਸਿੱਧਾ ਮੰਨਣ ਨੂੰ ਤਿਆਰ ਬੈਠਾ ਹੈ। ਮੁਸਲਮਾਨਾਂ ਦੀਆਂ 14 ਮੰਗਾਂ ਉਸ ਨੂੰ ਪ੍ਰਵਾਨ ਹਨ, ਜੇ ਉਹ ਅਛੂਤਾਂ ਲਈ ਵਿਸ਼ੇਸ਼ ਅਧਿਕਾਰਾਂ ਦਾ ਵਿਰੋਧ ਕਰਨ। ਕੋਈ ਆਦਮੀ, ਜਿਸ ਧਰਮ ਦੇ ਅਧਾਰ 'ਤੇ ਮਹਾਤਮਾ ਅਖਵਾਇਆ, ਉਹ ਆਪਣੇ ਧਰਮ ਨਾਲ ਬੇਵਫਾਈ ਕਿਵੇਂ ਕਰ ਸਕਦਾ ਹੈ। ਉਹ ਜੋ ਕਰ ਰਿਹਾ ਹੈ, ਇਕ ਹਿੰਦੂ ਹੋਣ ਦੇ ਨਾ ਉਹ ਸੱਚਾ ਹੈ। ਭਾਵੇਂ ਉਹ ਰੱਬ ਦੇ ਜਾਤ ਬਣਾਉਣ ਵਾਂਗ, ਇਹ ਸਭ ਕੁਝ 'ਇੰਡੀਅਨ ਨੇਸ਼ਨ' ਦੇ ਨਾਂਅ 'ਤੇ ਕਰ ਰਿਹਾ ਹੈ, ਜਦੋਂ ਕਿ ਮੁਸਲਮਾਨ ਤੇ ਸਿੱਖ ਵੀ ਇੰਡੀਅਨ ਨੇਸ਼ਨ ਦਾ ਅਹਿਮ ਭਾਗ ਹਨ, ਜੋ ਇੰਡੀਅਨ ਨੇਸ਼ਨ ਲਈ ਲਾਸਾਨੀ ਕੁਰਬਾਨੀਆਂ ਕਰ ਰਹੇ ਹਨ। ਭਾਰਤੀ ਕੌਮ ਦੀ ਆਜ਼ਾਦੀ ਲਈ ਮਰ ਮਿਟ ਰਹੇ ਹਨ। ਪ੍ਰੰਤੂ ਉਨ੍ਹਾਂ ਨੂੰ ਵਿਸ਼ੇਸ਼ ਅਧਿਕਾਰ ਦੇਣ ਨੂੰ ਤਿਆਰ ਹੈ। ਕਾਰਨ ਸਪੱਸ਼ਟ ਹੈ ਕਿ ਉਹ ਹਿੰਦੂਆਂ ਦੇ ਗੁਲਾਮ ਨਹੀਂ ਹਨ। ਉਨ੍ਹਾਂ ਦਾ ਧਰਮ ਆਪਣਾ ਧਰਮ ਹੈ। ਉਨ੍ਹਾਂ ਦੇ ਇਸ਼ਟ ਆਪਣੇ ਹਨ। ਉਨ੍ਹਾਂ ਦੀ ਇਕ ਵੱਖਰੀ ਵਿਚਾਰਧਾਰਾ ਹੈ। ਉਨ੍ਹਾਂ ਦਾ ਰੱਬ ਵੱਖਰਾ ਹੈ, ਪ੍ਰੰਤੂ ਪੱਛੜੀਆਂ ਸ਼੍ਰੇਣੀਆਂ ਦੇ ਅਛੂਤ ਕਰੋੜਾਂ ਦੀ ਗਿਣਤੀ ਵਿਚ ਸਿੱਖ ਬਣ ਚੁੱਕੇ ਹਨ, ਮੁਸਲਮਾਨ ਬਣ ਚੁੱਕੇ ਹਨ, ਇਸਾਈ ਜਾਂ ਬੋਧੀ ਬਣ ਚੁੱਕੇ ਹਨ, ਪ੍ਰੰਤੂ ਜੋ ਬਾਕੀ ਉਹ ਹਿੰਦੂ ਧਰਮ ਵਿਚ ਹਨ। ਜੇ ਇਨ੍ਹਾਂ ਨੂੰ ਵਿਸ਼ੇਸ਼ ਅਧਿਕਾਰ ਤੇ ਵਿਸ਼ੇਸ਼ ਪਛਾਣ ਮਿਲ ਗਈ ਤਾਂ ਹਿੰਦੂਆਂ ਵਿਚੋਂ ਇਕ ਵੱਡੀ ਗਿਣਤੀ, ਜੋ ਮੂਲ ਰੂਪ ਵਿਚ ਗੈਰ ਹਿੰਦੂ ਜਾਂ ਅਵਰਨ ਹਨ, ਨਿਕਲ ਜਾਣਗੇ ਤਾਂ ਹਿੰਦੂ ਜੋ ਬਹੁ-ਗਿਣਤੀ ਦਾ ਸ਼ੋਰ ਪਾ ਕੇ ਦੂਜਿਆਂ ਨੂੰ ਦਬਾ ਲੈਂਦੇ ਹਨ, ਉਹ ਘੱਟ ਗਿਣਤੀ ਵਿਚ ਚਲੇ ਜਾਣਗੇ ਤੇ ਹਿੰਦੂ ਧਰਮ ਖਤਰੇ ਵਿਚ ਪੈ ਜਾਵੇਗਾ, ਜੋ ਗਾਂਧੀ ਕਦੀ ਵੀ ਨਹੀਂ ਹੋਣ ਦੇਣਾ ਚਾਹੁੰਦੇ। ਇਸੇ ਲਈ ਉਹ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਜਾਨ ਦੀ ਬਾਜ਼ੀ ਲਗਾਉਣ ਦੀ ਗੱਲ ਕਹਿਣ ਲੱਗਾ ਤੇ ਹਿੰਦੂ ਤੇ ਅਛੂਤ ਵੱਖ-ਵੱਖ ਲਿਖੇ ਜਾਣ, ਇਹ ਉਹ ਕਦੀ ਸਹਿਨ ਨਹੀਂ ਕਰੇਗਾ। ਮਸਲਾ ਅਵਰਨ ਲੋਕਾਂ ਦਾ ਸਵਰਨ ਹਿੰਦੂਆਂ ਤੋਂ ਆਜ਼ਾਦੀ ਦਾ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗਾਂਧੀ ਆਪਣੇ ਧਰਮ ਦੀ ਰਾਖੀ ਲਈ ਮਰਨਾ ਕਬੂਲ ਕਰ ਰਿਹਾ ਹੈ। ਭਾਵੇਂ ਉਹ ਅਸਲੀਅਤ ਵਿਚ ਅਛੂਤਾਂ ਦੀਆਂ ਮੰਗਾਂ ਨੂੰ ਜਾਇਜ਼ ਮੰਨਦਾ ਹੈ ਤੇ ਕਹਿੰਦਾ ਹੈ ਕਿ ਇਸ ਮਸਲੇ ਵਿਚ ਕੋਈ ਦੂਜੀ ਰਾਇ ਨਹੀਂ ਹੀ ਸਕਦੀ।

ਉਹ ਦੂਜੀ ਗੋਲਮੇਜ਼ ਕਾਨਫਰੰਸ ਵਿਚ ਆਇਆ ਹੀ ਇਸ ਕਰਕੇ ਹੈ ਕਿ ਅਛੂਤਾਂ ਦੀਆਂ ਜੋ ਮੰਗਾਂ ਪਹਿਲੀ ਸਭਾ ਵਿਚ ਸਾਹਮਣੇ ਆਈਆਂ ਹਨ ਤੇ ਬਾਕੀਆਂ ਨੇ ਭਾਵ ਸਿੱਖਾਂ, ਮੁਸਲਮਾਨਾਂ ਤੇ ਈਸਾਈਆਂ ਆਦਿ ਨੇ ਉਸ ਨੂੰ ਪ੍ਰਵਾਨ ਕਰ ਲਿਆ ਹੈ, ਜੇ ਸਰਕਾਰੀ ਤੌਰ 'ਤੇ ਰਾਜਸੀ ਹੱਲ ਵਜੋਂ ਇਨ੍ਹਾਂ ਨੂੰ ਪ੍ਰਵਾਨ ਕਰ ਲਿਆ ਗਿਆ ਤਾਂ ਹਿੰਦੂ ਧਰਮ ਜਾਂ ਹਿੰਦੂ ਬਹੁਗਿਣਤੀ ਲਈ ਬਹੁਤ ਹੀ ਖਤਰਨਾਕ ਚੀਜ਼ ਹੋਵੇਗੀ। ਇਸ ਲਈ ਉਹ ਅਛੂਤ ਮੰਗਾਂ ਦੇ ਵਿਰੋਧ ਵਿਚ ਡਟ ਗਿਆ। (ਪੂਨਾ ਪੈਕਟ 52)

ਉਹ ਹਿੰਦੂ ਗਿਣਤੀ ਲਈ ਪੈਦਾ ਰਹੇ ਖਤਰੇ ਨੂੰ ਕਹਿੰਦਾ ਹੈ ਕਿ ਇਹ ਅਛੂਤਾਂ ਲਈ ਇਕ ਪੱਕਾ ਖਤਰਾ ਹੋਵੇਗਾ। ਉਹ ਅੱਗੇ ਆਖਦਾ ਹੈ ਕਿ 'ਮੇਰਾ ਯਕੀਨ ਹੈ ਕਿ ਅਛੂਤਾਂ ਨੂੰ ਵੱਖਰੇ ਚੋਣ ਪ੍ਰਬੰਧ ਦਾ ਸਵਾਲ ਸਰਕਾਰ ਦਾ ਰਾਸ਼ਟਰੀਕਰਨ ਕਰਨਾ ਹੈ।" (54)

ਆਧੁਨਿਕੀਕਰਨ ਜਾਂ ਸਰਕਾਰ ਦੀ ਆਧੁਨਿਕ ਬਣਤਰ ਦਾ ਅਰਥ ਹੈ ਕਿ ਸਭ ਨੂੰ ਬਰਾਬਰ ਹਿੱਸੇਦਾਰੀ। ਪਰ ਹਿੰਦੂਆਂ ਨੇ ਇਹ ਕਦੀ ਬਰਦਾਸ਼ਥ ਨਹੀਂ ਕੀਤਾ। ਉਹ ਤਾਂ ਸਰਕਾਰ ਆਪਣੀ ਮਰਜ਼ੀ ਦੇ ਨਾਲ ਚਲਾਉਣ ਦੇ ਹੱਕ ਵਿਚ ਸਨ, ਜਿਸ ਵਿਚ ਮਨੂੰ ਸਿਮਰਤੀ ਦਾ ਸੰਵਿਧਾਨ ਲਾਗੂ ਰਹੇ। ਉਹ ਕਾਨੂੰਨ ਦੇ ਰਾਜ ਪਸੰਦ ਨਹੀਂ ਕਰਦੇ, ਅਜਿਹਾ ਪੱਖ ਉਨ੍ਹਾਂ ਦਾ ਨੁਮਾਇੰਦਾ ਵਾਰ-ਵਾਰ ਪੇਸ਼ ਕਰਦਾ ਹੈ, ਕਿਉਂਕਿ ਕਾਨੂੰਨ ਦਾ ਰਾਜ ਬਰਾਬਰ ਦੀ ਹਿੱਸੇਦਾਰੀ ਦੀਆਂ ਰਵਾਇਤਾਂ ਜਾ ਨਿਯਮਾਂ ਦੇ 100 ਫੀਸਦੀ ਉਲਟ ਹੈ। ਕਿਉਂਕਿ ਸਮਾਜ ਦੀ ਹਰ ਸ਼ਕਤੀ ਦਾਂ ਮਾਲਕ ਸਵਰਨ ਹੈ ਤੇ ਇਹ ਅਧਿਕਾਰ ਉਨ੍ਹਾਂ ਨੂੰ ਉਨ੍ਹਾਂ ਦਾ ਰੱਬ, ਉਨ੍ਹਾਂ ਧਰਮ ਦੇਂਦਾ ਹੈ। ਇਸ ਰਾਖਵੇਂਕਰਨ ਨੂੰ ਕਾਇਮ ਰੱਖਣਾ ਉਨ੍ਹਾਂ ਦੀ ਜਿੰਦ ਜਾਨ ਤੋਂ ਉਨ੍ਹਾਂ ਨੂੰ ਪਿਆਰਾ ਹੈ।

ਜਦੋਂ ਲੋਥੀਅਨ ਕਮੇਟੀ ਨੂੰ ਅਛੂਤਾਂ ਦੀਆਂ ਰਾਜਸੀ ਮੰਗਾਂ 'ਤੇ ਵਿਚਾਰ ਕਰਨ ਲਈ ਕਿਹਾ ਗਿਆ ਤਾਂ ਪ੍ਰਧਾਨ ਮੰਤਰੀ ਨੇ ਆਪਣੀ ਰਾਇ ਇਸ ਤਰ੍ਹਾਂ ਪੇਸ਼ ਕੀਤੀ : "ਸਭਾ ਵਿਚ ਹੋਈਆਂ ਬਹਿਸਾਂ, ਇਸ ਗੱਲ ਦਾ ਸਬੂਤ ਹਨ ਕਿ ਇਹ ਬਹਿਸਾਂ ਜੋ ਵੱਖ-ਵੱਖ ਨੁਕਤਾ ਨਿਗਾਹ ਤੋਂ ਹੋਈਆਂ ਕਿ ਨਵੇਂ ਸੰਵਿਧਾਨ ਵਿਚ ਅਛੂਤ ਜਮਾਤਾਂ ਦੀ ਨੁਮਾਇੰਦਗੀ ਲਈ ਕੋਈ ਯੋਗ ਵਿਵਸਥਾ ਕੀਤੀ ਜਾਵੇ।(60) ਇਹ ਅੰਗਰੇਜ਼ਾਂ ਦਾ ਰਵੱਈਆ ਹੈ, ਕਿਉਂਕਿ ਬਰਤਾਨੀਆ ਦੀ ਸਰਕਾਰੀ ਲੇਬਰ ਪਾਰਟੀ ਦੇ ਹੱਥ ਸੀ ਜੋ ਪੂਰੇ (40) ਸਾਲ ਦੇ ਲੰਬੇ ਸੰਘਰਸ਼ ਪਿੱਛੋਂ ਗੱਦੀ 'ਤੇ ਬੈਠੀ ਸੀ।" ਅਜਿਹੀ ਸਥਿਤੀ ਵਿਚ, ਜਦੋਂ ਹੁਣ ਅਛੂਤਾਂ ਦੀਆਂ ਜਾਇਜ਼ ਮੰਗਾਂ ਸਿਰ ਚੜ੍ਹ ਕੇ ਬੋਲਣ ਲੱਗੀਆਂ ਸਨ ਤੇ ਜਾਪਦਾ ਸੀ ਕਿ ਉਨ੍ਹਾਂ ਲਈ ਕੁਝ ਕੀਤਾ ਜਾਣ ਵਾਲਾ ਹੈ ਤਾਂ ਹਿੰਦੂਆਂ ਨੇ ਇਕ ਨਵਾਂ ਰੁੱਖ ਅਖਤਿਆਰ ਕੀਤਾ ਕਿ ਰਾਜਾਂ ਵਿਚ ਉਨ੍ਹਾਂ ਅਛੂਤਾਂ ਦੀ ਗਿਣਤੀ ਜਾਂ ਤਾਂ ਸਿਫਰ ਕਰ ਦਿੱਤੀ ਜਾਵੇ ਜਾਂ ਫਿਰ ਉਸ ਨੂੰ ਘਟਾਉਣਾ ਸ਼ੁਰੂ ਕਰ ਦਿੱਤੀ ਜਾਵੇ, ਜਦੋਂ ਕਿ ਗੋਲਮੇਜ਼ ਕਾਨਫਰੰਸ ਤੋਂ ਪਹਿਲਾਂ ਹਿੰਦੂਆਂ ਨੇ ਕਦੀ ਇਸ ਗਿਣਤੀ ਬਾਰੇ ਪ੍ਰਵਾਹ ਨਹੀਂ ਸੀ ਕੀਤੀ।

ਪਰੋਵਿੰਸ਼ੀਅਲ ਫਰੈਂਚਾਈਜ਼ ਕਮੇਟੀ ਨੇ ਇਹ ਗਿਣਤੀ ਸਿਰਫ (07) ਮਿਲੀਅਨ ਕਰ ਦਿੱਤੀ ਜੋ ਕਿ ਅਸਲ ਵਿਚ 70-80 ਮਿਲੀਅਨ ਸੀ, ਭਾਵ 7-8 ਕਰੋੜ। ਸਪੱਸ਼ਟ ਹੈ ਕਿ ਹਿੰਦੂਆਂ ਨੇ ਆਪਣੀ ਬਹੁ-ਗਿਣਤੀ ਬਣਾ ਕੇ ਇਨ੍ਹਾਂ 7-8 ਕਰੋੜ ਤੋਂ ਵੀ ਵੱਧ ਅਛੂਤਾਂ ਦੇ ਸਿਰ 'ਤੇ ਅਧਿਕਾਰ ਮਾਣੇ ਸਨ। ਪ੍ਰੰਤੂ ਹੁਣ ਅਧਿਕਾਰ ਵੰਡੇ ਜਾ ਰਹੇ ਸਨ ਤੇ ਲੋਥੀਅਨ ਕਮੇਟੀ ਗਿਣਤੀ ਵੀ ਦੇਖ ਰਹੀ ਸੀ ਤਾਂ ਫਿਰ ਹਿੰਦੂਆਂ ਨੇ ਅਛੂਤਾਂ ਦੀ ਗਿਣਤੀ ਹਜ਼ਾਰਾਂ ਵਿਚ ਕਰਨ ਦੇ ਯਤਨ ਆਰੰਭ ਦਿੱਤੇ ਤੇ ਇਹ ਸਾਬਤ ਕਰਨਾ ਸ਼ੁਰੂ ਕਰ ਦਿੱਤਾ ਕਿ ਭਾਰਤ ਅੰਦਰ ਤਾਂ ਅਛੂਤ ਹੈ ਹੀ ਨਹੀਂ।(62, ਪੂਨਾ ਪੈਕਟ)

ਇਸ ਸੰਬੰਧ ਵਿਚ ਕੁਝ ਹੋਰ ਉਦਹਰਣਾਂ ਦੇਣੀਆਂ ਵੀ ਜ਼ਰੂਰੀ ਹਨ :-

ਗਾਂਧੀ ਹੱਥ ਵਿਚ ਕੁਰਾਨ ਲੈ ਕੇ ਮੁਸਲਮਾਨ ਆਗੂ ਆਗਾ ਖਾਂ ਕੋਲ ਗਏ ਤੇ ਕਾਂਗਰਸ ਵੱਲੋਂ ਇਕ ਕੋਰਾ ਚੈਂਕ ਪੇਸ਼ ਕੀਤਾ। ਇਹਰ ਆਰੀਆ ਦੀ ਕਿਸੇ ਵਿਰੋਧੀ ਨੂੰ ਖਰੀਦ ਲੈਣ ਦੀ ਨੀਤੀ ਹੈ। ਭਾਵ ਜਿਸ ਦਾ ਆਗੂ ਖਰੀਦਿਆ ਗਿਆ ਉਸ ਦੀ ਕੌਮ ਖਰੀਦੀ ਗਈ। ਮੰਗਾਂ ਮੰਨਣਾਂ ਵੀ ਇਕ ਲਾਲਚ ਦੇਣਾ ਹੈ। ਇਕ ਵਿਰੋਧੀ ਨੂੰ ਦੂਜੇ ਨਾਲੋਂ ਪਾੜ ਲੈਣਾ ਤੇ ਕਮਜ਼ੋਰ ਕਰ ਦੇਣਾ ਹੈ।(ਪੂਨਾ ਪੈਕਟ ਬੀ.ਆਰ. ਸਾਂਪਲਾ, 13)

ਇਥੋਂ ਤੀਕ ਕਿ ਗਾਂਧੀ ਨੇ ਜਿਨਾਹ ਨੂੰ ਆਪਣੇ ਹੱਥੀ ਸ਼ਰਾਬ ਪਿਲਾਈ (ਓਹੀ-13) ਇਹ ਸਭ ਕੁਝ ਗਾਂਧੀ ਨੇ ਇਸ ਸ਼ਰਤ 'ਤੇ ਕੀਤਾ ਕਿ ਉਹ ਮੁਸਲਮਾਨਾਂ ਦੀਆਂ ਮੰਗਾਂ ਮੰਨਣ ਲਈ ਤਿਆਰ ਹਨ, ਜੇਕਰ ਉਹ ਅਛੂਤਾਂ ਦੇ ਹੱਕਾਂ ਦਾ ਵਿਰੋਧ ਕਰਨ। ਗਾਂਧੀ ਨੇ ਅਜਿਹਾ ਕਿਉਂ ਕੀਤਾ ? ਉਨ੍ਹਾਂ ਸਿੱਖਾਂ ਵੱਲੋਂ ਬਹੁਤਾ ਧਿਆਨ ਕਿਉਂ ਨਹੀਂ ਦਿੱਤਾ ? ਇਸ ਦੇ ਕੁਝ ਇਕ ਇਹ ਕਾਰਨ ਹੋ ਸਕਦੇ ਹਨ : ਸਿੱਖਾਂ ਦਾ ਪ੍ਰਭਾਵ ਪੰਜਾਬ ਵਿਚ ਹੀ ਹੈ, ਪ੍ਰੰਤੂ ਮੁਸਲਮਾਨ ਭਾਰਤ ਦੀ ਬਹੁਤ ਵੱਡੀ ਗਿਣਤੀ ਹਨ। ਜੇ ਹਿੰਦੂਆਂ ਨਾਲੋਂ ਅਛੂਤਾਂ ਨੂੰ ਅਲਹਿਦਾ ਮੰਨ ਲਿਆ ਜਾਵੇ ਤਾਂ ਇਹ ਵੀ ਇਕ ਮਾਮੂਲੀ ਗਿਣਤੀ ਵਿਚ ਰਹਿ ਜਾਣਗੇ। ਗਾਂਧੀ ਜਾਂ ਉਸ ਦੇ ਪੈਰੋਕਾਰ ਦਾ ਵਿਚਾਰ ਹੋਵੇਗਾ ਕਿ ਮੁਸਲਮਾਨ ਬਹੁਗਿਣਤੀ ਹੋਣ ਕਰਕੇ, ਭਾਰਤੀ ਕੌਮੀ ਕੌਮ 'ਤੇ ਪ੍ਰਭਾਵੀ ਹਨ ਅਤੇ ਸਾਰੇ ਭਾਰਤ ਅੰਦਰ ਫੈਲੇ ਹੋਏ ਹਨ। ਜੇਕਰ ਉਹ ਹਿੰਦੂਆਂ ਦੀਆਂ ਸ਼ਰਤਾਂ ਨਾਲ ਸਹਿਮਤ ਹੋ ਕੇ ਆਪਣੀ ਖੁਦਗਰਜੀ ਲਈ ਮੰਗਾਂ ਦਾ ਵਿਰੋਧ ਕਰ ਦੇਣ ਤਾਂ ਅਛੂਤਾਂ ਨੂੰ ਬੜੀ ਆਸਾਨੀ ਨਾਲ ਦਬਾਇਆ ਜਾ ਸਕੇਗਾ। ਜੇ ਕੋਈ ਵਿਰੋਧ ਡਾ. ਅੰਬੇਡਕਰ ਵਰਗੇ ਮਹਾਨ ਦੈਂਤ ਕੱਦ ਦਿਮਾਗ ਕਾਰਨ ਉਪਜਿਆ ਵੀ ਤਾਂ ਹਿੰਦੂ ਤੇ ਮੁਸਲਮਾਨ ਰਲ ਕੇ, ਇਸ ਦਾ ਸੌਖ ਨਾਲ ਹੀ ਮੁਕਾਬਲਾ ਕਰ ਸਕਣਗੇ। ਦੂਜੇ ਪਾਸੇ ਅੰਗਰੇਜ਼ ਸਰਕਾਰ ਡਰ ਕੇ ਆਪਣਾ ਰਵੱਈਆ ਅਛੂਤਾਂ ਪ੍ਰਤੀ ਬਦਲ ਲਵੇਗੀ, ਜਦੋਂ ਉਸ ਨੂੰ ਇਕ ਵਿਸ਼ਾਲ ਗਿਣਤੀ ਅਛੂਤਾਂ ਦੀਆਂ ਮੰਗਾਂ ਦੇ ਵਿਰੁੱਧ ਖੜ੍ਹੋਤੀ ਨਜ਼ਰ ਆਵੇਗੀ। ਇਸ ਤਰ੍ਹਾਂ ਕੇਵਲ ਮੁਸਲਮਾਨ ਗਿਣਤੀ ਨੂੰ ਹੀ ਨਾਲ ਲੈ ਲੈਣ ਨਾਲ ਅਛੂਤਾਂ ਨੂੰ ਅਧਿਕਾਰਾਂ ਤੋਂ ਵੰਚਿਤ ਕੀਤਾ ਜਾ ਸਕੇਗਾ ਤੇ ਅਛੂਤ ਸਵਰਨ ਹਿੰਦੂਆਂ ਦੇ ਰਹਿਮੋ-ਕਰਮ 'ਤੇ ਹੀ ਜਿਊਂ ਸਕਣਗੇ। ਏਸੇ ਕਰਕੇ ਸਨਾਤਨੀ ਹਿੰਦੂ ਸ੍ਰੀ ਗਾਂਧੀ, ਜੋ ਮਹਾਤਮਾ ਵੀ ਹੈ, ਨੇ ਆਪਣੇ ਹੱਥਾਂ ਵਿਚ ਕੁਰਾਨ ਫੜੀ ਹੋਵੇਗੀ। ਇਸੇ ਕਰਕੇ ਉਸਨੇ ਕੋਰਾ ਚੈੱਕ ਪੇਸ਼ ਕਰਕੇ ਮੁਸਲਮਾਨ ਨੇਤਾਵਾਂ ਨੂੰ ਖਰੀਦਣ ਦੀ ਕੋਸ਼ਿਸ਼ ਕੀਤੀ ਤੇ ਏਸੇ ਕਰਕੇ ਹਿੰਦੂ ਤੇ ਮੁਸਲਮਾਨ, ਜੋ ਆਪਣੇ ਆਪ ਨੂੰ ਕੱਟੜ ਦੁਸ਼ਮਣ ਮੰਨਦੇ ਰਹੇ, ਗਲਵੱਕੜੀ ਜਾਂ ਸ਼ਰਾਬ ਦੀ ਸਾਂਝ ਤੱਕ ਜਾ ਪਹੁੰਚੇ।

ਇਸੇ ਨੂੰ ਚਾਣਕੀਯ ਨੀਤੀ ਕਿਹਾ ਜਾਂਦਾ ਹੈ। ਪੈਂਤੜੇ ਬਦਲ-ਬਦਲ ਕੇ ਗੱਲ ਦਾ ਰੁੱਖ ਬਦਲਣ ਦੀ ਕੋਸ਼ਿਸ਼ ਕਰੋ ਤੇ ਮਸਲਾ ਹੋਰ ਪਾਸੇ ਉਲਝਾਉਣ ਲਈ ਲਿੱਪੀਆਂ-ਪੋਚੀਆਂ ਕਰੋ। ਦਾਅਪੇਚ ਖੇਡੋ। ਫਿਰ ਡਟ ਕੇ ਵਿਰੋਧ ਕਰੋ ਫਿਰ ਡਰਾਓ ਧਮਕਾਓ। ਫਿਰ ਵਿਰੋਧੀਆਂ ਵਿਚੋਂ ਕਿਸੇ ਨੂੰ ਇਕ ਨਾਲ ਲੈਣ ਦੀ ਕੋਸ਼ਿਸ਼ ਕਰੋ। ਫਿਰ ਖਰੀਦਣ ਤੀ ਕੋਸ਼ਿਸ਼ ਕਰੋ। ਲਾਲਚ ਦਿਓ। ਜਦੋਂ ਕੁਝ ਨਾ ਚੱਲੇ ਤਾਂ ਵੱਡੀ ਪੱਧਰ 'ਤੇ ਸ਼ੋਰ-ਸ਼ਰਾਬਾ ਪੈਦਾ ਕਰੋ। ਚਾਰਾਂ ਪਾਸਿਆਂ ਤੋਂ ਹਾਹਾਕਾਰ ਵਰਗਾ ਨਜ਼ਾਰਾ ਪੇਸ਼ ਕਰੋ। ਜਦੋਂ ਇਹ ਵੀ ਨਾ ਚੱਲੇ ਤਾਂ ਜਾਨ ਦੀ ਬਾਜ਼ੀ ਦਾ ਢਕੌਂਜ ਕਰੋ ਤੇ ਜੇ ਇਹ ਸਭ ਕੁਝ ਵਿਅਰਥ ਜਾਵੇ ਤਾਂ ਵਿਰੋਧੀ ਨਾਲ ਤੋੜ-ਬੰਨ ਕਰਕੇ ਸਮਝੌਤਾ ਕਰ ਲਵੋ, ਪਰ ਉਸ ਸਮਝੌਤੇ ਨੂੰ ਵੀ ਆਪਣੇ ਹਿਤਾਂ ਲਈ ਵਰਤਣ ਦਾ ਹਰ ਰਾਹ ਖੋਲ੍ਹ ਲਵੋ ਤੇ ਅੰਤ ਉਸ ਨੂੰ ਇਨਸਾਨ ਨੂੰ ਪਾਰ ਬੁਲਾਓ ਜਿਸ ਨੇ ਸਾਰੀਆਂ ਸਥਿਤੀਆਂ ਦਾ ਮੁਕਾਬਲਾ ਕਰਕੇ ਅਧਿਕਾਰ ਲੈ ਲਏ। ਇਹ ਢੰਗ ਤਰੀਕੇ ਸਦੀਆਂ ਤੋਂ ਤੁਰੇ ਆ ਰਹੇ ਸਨ। ਜੋ ਇਨ੍ਹਾਂ ਨੂੰ ਸਮਝ ਨਹੀਂ ਸਕਦੇ, ਉਹ ਮਾਰ ਖਾ ਜਾਂਦੇ ਹਨ। ਜੋ ਇਹ ਦਾਅ ਚਲਾ ਜਾਂਦੇ ਹਨ, ਕਾਮਯਾਬ ਹੋ ਜਾਂਦੇ ਹਨ ਤੇ ਜੋ ਸਿਆਣੇ ਲੋਕ ਇਨ੍ਹਾਂ ਖੇਡਾਂ ਨੂੰ ਸਮਝ ਕੇ ਤੁਰਦੇ ਹਨ ਤੇ

ਆਪਣੇ ਮਨ ਦੇ ਦ੍ਰਿੜ ਰਹਿੰਦੇ ਹਨ, ਉਹ ਇਤਿਹਾਸ ਬਦਲ ਦਿੰਦੇ ਹਨ ਤੇ ਜਿਨ੍ਹਾਂ ਨੇ ਮਹਾਤਮਾ ਬੁੱਧ ਤੋਂ ਬਾਅਦ ਭਾਰਤੀ ਜਾਤ-ਪਾਤੀ ਸਮਾਜ ਦਾ ਮੂੰਹ ਮੁਹਾਂਦਰਾ ਬਦਲਿਆ ਤੇ ਇਨਸਾਨੀ ਕਦਰਾਂ-ਕੀਮਤਾਂ ਪੈਦਾ ਕੀਤੀਆਂ, ਉਹ ਸਨ ਬਾਬਾ ਸਾਹਿਬ ਡਾ. ਅੰਬੇਡਕਰ (The greatest Indian born after Lord Budha) ਗਾਂਧੀ ਜੀ ਨੇ ਕਾਫੀ ਹੱਥ ਪੱਲਾ ਮਾਰਿਆ, ਪ੍ਰੰਤੂ ਮੁਸਲਮਾਨ ਆਗੂਆਂ ਨੇ ਉਸ ਦੀ ਨਾ ਮੰਨੀ। ਸਗੋਂ ਅਛੂਤਾਂ ਦੀਆਂ ਮੰਗਾਂ ਨਾਲ ਸਹਿਮਤੀ ਪ੍ਰਗਟ ਕਰ ਦਿੱਤੀ।

"ਅਸੀਂ ਇਨਸਾਨ ਹਾਂ ਅਤੇ ਇਨਸਾਨ ਹੋਣ ਦੇ ਨਾਤੇ ਸਾਨੂੰ ਹੱਕਾਂ ਵਾਸਤੇ ਲੜਨਾ ਚਾਹੀਦਾ ਹੈ। ਜਦੋਂ ਤੱਕ ਸਾਨੂੰ ਹੱਕ ਨਹੀਂ ਮਿਲ ਜਾਂਦੇ, ਸਾਨੂੰ ਚੈਨ ਨਾਲ ਨਹੀਂ ਬੈਠਣਾ ਚਾਹੀਦਾ।" ਤੇ ਉਹ ਅੰਤ ਤੱਕ ਚੈਨ ਨਾਲ ਨਹੀਂ ਬੈਠੇ।

ਕਮਿਊਨਿਸਟ ਪਾਰਟੀ ਆਫ ਇੰਡੀਆ (ਸੀ.ਪੀ.ਆਈ.) ਨੇ ਗਾਧੀ ਦੇ ਇਸ ਰੋਲ ਬਾਰੇ ਇੰਜ ਕਿਹਾ।

"ਹਿੰਦੁਸਤਾਨੀ ਰਾਜੇ, ਜਿਮੀਂਦਾਰ ਅਤੇ ਪੂੰਜੀਪਤੀ, ਗਾਂਧੀ ਨੂੰ, ਜੋ ਖੁਦ ਨੂੰ ਇਕ ਸੰਤ ਅਤੇ ਰੂਹਾਨੀ ਪੁਰਖ (ਮਹਾਤਮਾ) ਵਜੋਂ ਪੇਸ਼ ਕਰਦਾ ਹੈ, ਚਲਾਕ ਦਲਾਲ ਦੇ ਤੌਰ 'ਤੇ ਵਰਤ ਰਹੇ ਹਨ। ਉਸ ਦਾ ਸਾਰਾ ਜੀਵਨ ਛਲ-ਕਪਟ ਦਾ ਸਮੂਹ ਰਿਹਾ ਹੈ। ਅਹਿੰਸਾਵਾਦੀ ਹੋਣ ਦਾ ਢਕੌਂਜ ਰਚਦਾ ਹੈ, ਜਦਕਿ ਉਸ ਨੇ ਬਰਤਾਨਵੀ ਪੂੰਜੀਵਾਦੀਆਂ ਦੀਆਂ ਸਾਰੀਆਂ ਲੜਾਈਆਂ ਵਿਚ ਹਿੱਸਾ ਲਿਆ। ਇਸ ਤਰ੍ਹਾਂ ਉਹ ਵਰਕਰਾਂ ਦਾ ਮਿੱਤਰ ਹੋਣ ਦਾ ਬਹਾਨਾ ਕਰਦਾ ਹੈ, ਜਦਕਿ ਉਹ ਹਿੰਦੁਸਤਾਨ ਅੰਦਰ ਕਿਰਤੀਆਂ ਅਤੇ ਕਿਸਾਨਾਂ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਉਸ ਦਾ ਵਸਤਰਾਂ ਦਾ ਨਾ ਪਹਿਨਣਾ, ਉਸ ਦਾ ਸਬਜ਼ੀਆਂ 'ਤੇ ਹੀ ਰਹਿਣਾ ਅਤੇ ਬੱਕਰੀਆਂ ਦਾ ਦੁੱਧ ਪੀਣਾ, ਇਨ੍ਹਾਂ ਨਾਟਕੀ ਦਾਅ ਪੇਚਾਂ ਨਾਲ ਮਿਹਨਤੀ ਵਰਗ ਨੂੰ ਭਟਕ ਨਹੀਂ ਜਾਣਾ ਚਾਹੀਦਾ ਹੈ।" (ਪੂਨਾ ਪੈਕਟ ਸਾਂਪਲਾ-14) ਗਾਂਧੀ ਜੀ ਅਜੇ ਰੁਕੇ ਨਹੀਂ। ਉਨ੍ਹਾਂ ਆਪਣਾ ਸੰਘਰਸ਼ ਬੰਦ ਨਹੀਂ ਕਰਿਆ ਸਗੋਂ ਚੌਹਾਂ ਪਾਸਿਆਂ ਤੋਂ ਹੀ ਰਸਤੇ ਬੰਦ ਕਰਨ ਲਈ ਸਵਰਨ ਹਿੰਦੂ ਲੋਕ ਪੈਂਤੜੇ ਮਾਰਨ ਲੱਗ ਪਏ। ਆਪਣੇ ਰੱਬੋਂ ਮਿਲੇ ਅਧਿਕਾਰਾਂ ਨੂੰ ਭਲਾ ਕੌਣ ਛੱਡਦਾ ਹੈ ? ਇਹ ਗੱਲ ਸਾਬਤ ਕਰਨਾ ਤੇ ਭਾਰਤ ਅੰਦਰ ਤਾਂ ਕੋਈ ਖਾਸ ਅਛੂਤ ਹੈ ਹੀ ਨਹੀਂ ਤੇ ਅਛੂਤਾਂ ਅਤੇ ਅਛੂਤ ਗਿਣਤੀ 'ਤੇ ਜੋ 7-8 ਕਰੋੜ ਤੱਕ ਸੀ, 'ਤੇ ਕੁਹਾੜਾ ਫੇਰਨਾ, ਇਕ ਅਜਿਹੀ ਚਾਲ ਸੀ ਕਿ ਜਦੋਂ ਕੋਈ ਗਿਣਤੀ ਹੀ ਨਹੀਂ ਰਹੇਗੀ ਤਾਂ ਰਾਜਸੀ ਮੰਗਾਂ ਕਿਸ ਲਈ ਹੋਣਗੀਆਂ। ਜਦੋਂ ਗਿਣਤੀ ਨਹੀਂ ਰਹੇਗੀ, ਮੰਗਾਂ 'ਤੇ ਬਹਿਸ ਹੋਣ ਦਾ ਮਾਮਲਾ ਖਤਮ ਹੋ ਜਾਵੇਗਾ। ਅੰਬੇਡਕਰ ਅਤੇ ਅਛੂਤ ਸਿਰਫ ਗੋਡਿਆਂ ਵਿਚ ਸਿਰ ਦੇ ਕੇ ਬੈਠੇ ਰਹਿ ਜਾਣਗੇ। ਅਜਿਹਾ ਕਰਕੇ ਹਿੰਦੂ, ਅਛੂਤਾਂ ਦੀਆਂ ਵੱਖਰੀਆਂ ਰਾਜਸੀ ਮੰਗਾਂ ਦਾ ਰਾਹ ਹੀ ਬੰਦ ਕਰਨ ਵੱਲ ਵਧ ਰਹੇ ਸਨ। ਇਹ ਸਭ ਕੁਝ ਉਹ ਅੰਦਰੋਂ-ਅੰਦਰੀ ਕਰ ਰਹੇ ਸਨ।

ਗੋਲਮੇਜ਼ ਸਭਾ 'ਤੇ ਉੱਠਣ ਤੋਂ ਬਾਅਦ ਜਦੋਂ ਗਾਂਧੀ ਭਾਰਤ ਵਾਪਸ ਆਇਆ ਤਾਂ ਅੰਗਰੇਜ਼ ਸਰਕਾਰ ਨੇ ਉਸ ਨੂੰ ਗ੍ਰਿਫਤਾਰ ਕਰਕੇ ਪੂਨੇ ਦੀ ਯਰਵਦਾ ਜੇਲ੍ਹ ਵਿਚ ਬੰਦ ਕਰ ਦਿੱਤਾ। ਅਜਿਹਾ ਸਿਵਲ ਨਾ ਫੁਰਮਾਨੀ, ਅੰਦੋਲਨ ਨੂੰ ਦੁਬਾਰਾ ਸ਼ੁਰੂ ਕਰਨ ਵਾਲੇ, ਉਸ ਦੇ ਇਕ ਬਿਆਨ ਪਿੱਛੋਂ ਕੀਤਾ ਗਿਆ ਸੀ। ਪ੍ਰੰਤੂ ਉਸ ਦੇ ਦਿਮਾਗ ਵਿਚ ਤਾਂ ਅਛੂਤਾਂ ਦੀਆਂ ਮੰਗਾਂ ਦਾ ਭੈਅ ਸਵਾਰ ਸੀ। ਉਸ ਨੂੰ ਡਰ ਸੀ ਕਿ ਉਸ ਦੀ ਧਮਕੀ ਦੇ ਬਾਵਜੂਦ ਵੀ ਪ੍ਰਧਾਨ ਮੰਤਰੀ ਅਛੂਤਾਂ ਦੀਆਂ ਮੰਗਾਂ ਮਨ ਲਵੇਗਾ, ਕਿਉਂਕਿ ਉਹ ਖੁਦ ਇਹ ਮੰਨ ਚੁੱਕਾ ਸੀ ਕਿ ਅਛੂਤਾਂ ਦੀਆਂ ਮੰਗਾਂ ਬਿਲਕੁੱਲ ਜਾਇਜ਼ ਹਨ। ਇਸ ਬੇਚੈਨੀ ਵਿਚ ਗਾਂਧੀ ਨੇ 11 ਮਾਰਚ ਨੂੰ ਸਟੇਟ ਸੈਕਟਰੀ ਸਰ ਸੈਮੂਅਲ ਨੂੰ ਇੱਕ ਪੱਤਰ ਲਿਖਿਆ ਤੇ ਕਿਹਾ ਕਿ (ਸੰਖੇਪ) :-

*"ਮੈਂ ਕਿਹਾ ਸੀ ਕਿ ਅਛੂਤਾਂ ਨੂੰ ਵੱਖਰੇ ਚੋਣ ਅਧਿਕਾਰਾਂ ਨੂੰ ਰੋਕਣ ਲਈ ਮੈਂ ਜਾਨ ਦੀ ਬਾਜ਼ੀ ਲਗਾ ਦਿਆਂਗਾ। ਨਾ ਇਹ ਮੈਂ ਗਰਮੀ 'ਚ ਜਜ਼ਬਾਤੀ ਜਾਂ ਭਾਵੁਕ ਹੋ ਕੇ ਕਿਹਾ ਸੀ ਤੇ ਨਾ ਹੀ ਇਹ ਕਹਿਣ ਦੀ ਹੀ ਗੱਲ ਸੀ। ਇਹ ਇਕ ਗੰਭੀਰਤਾ ਨਾਲ ਦਿੱਤਾ ਗਿਆ ਬਿਆਨ ਸੀ। ਮੈਂ ਭਾਰਤ ਪਰਤ ਕੇ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਇਕ ਲੋਕ ਰਾਇ ਲਾਮਬੰਦ ਕਰਨੀ ਚਾਹੁੰਦਾ ਸੀ ਤੇ ਇਸ ਫੈਸਲੇ ਵਿਰੁੱਧ ਲਏ ਆਪਣੇ ਪ੍ਰਣ ਨੂੰ ਨਿਭਾਉਣ ਲਈ ਕੋਈ ਕਦਮ ਚੁੱਕਣਾ ਚਾਹੁੰਦਾ ਸੀ।... ਮੇਰਾ ਯਕੀਨ ਹੈ ਕਿ ਇਹ ਵੱਖਰੇ ਚੋਣ ਪ੍ਰਬੰਧ ਅਛੂਤਾਂ ਅਤੇ ਹਿੰਦੂ ਧਰਮ ਲਈ ਨੁਕਸਾਨਦੇਹ ਹਨ। ਮੇਰੇ ਲਈ ਇਨ੍ਹਾਂ ਜਮਾਤਾਂ ਦਾ ਸੁਆਲ ਨੈਤਿਕ ਤੇ ਧਾਰਮਿਕ ਹੈ। ਮੈਂ ਸਰਕਾਰ ਇਹ ਦੱਸਣਾ ਚਾਹੁੰਦਾ ਹਾਂ ਕਿ ਜੇ ਇਹ ਫੈਸਲਾ ਲਿਆ ਗਿਆ ਤਾਂ ਮੈਂ ਭੁੱਖਾ ਰਹਿ ਕੇ ਮਰ ਜਾਵਾਂਗਾ।" ਇਸ ਤਰ੍ਹਾਂ ਸਵਰਨ ਅਧਿਕਾਰਾਂ ਦੀ ਕਾਇਮੀ ਦੀ ਲੜਾਈ ਅੰਤਮ ਦੌਰ ਵਿਚ ਦਾਖਲ ਹੋ ਗਈ ਤੇ ਮਹਾਨ ਅੰਬੇਡਕਰ ਮਨੁੱਖੀ ਅਧਿਕਾਰਾਂ ਦਾ ਮੁਜੱਸਮਾ ਆਪਣੀ ਵਿਸ਼ਾਲ ਅਕਲ ਨਾਲ 'ਇੱਕਲੀ ਜਾਨ' ਅਧਿਕਾਰਾਂ ਦੀ ਜੰਗ ਦਾ ਕਾਫਲਾ ਇਸ ਮੋੜ ਤੱਕ ਲੈ ਆਇਆ ਸੀ ਜਦੋਂ ਬਾਬੂ ਜਗਜੀਵਨ ਰਾਮ ਅਛੂਤ ਨੂੰ ਵੀ ਹਿੰਦੂਆਂ ਨੇ ਅੰਬੇਡਕਰ ਦੇ ਵਿਰੁੱਧ ਸਿੱਧਾ ਵਰਤਣਾ ਸ਼ੁਰੂ ਕਰ ਦਿੱਤਾ ਸੀ।*

ਹੁਣ ਦੇਖਣਾ ਇਹ ਹੈ ਕਿ ਗਾਂਧੀ ਨੇ ਇਹ ਕਿਉਂ ਕਿਹਾ ਕਿ ਰਾਜਨੀਤਿਕ ਮਾਮਲਾ ਨੈਤਿਕਤਾ ਅਤੇ ਧਰਮ ਤੋਂ ਛੋਟਾ ਹੈ ਜਾਂ ਘੱਟ ਮਹੱਤਵ ਵਾਲਾ ਹੈ। ਕਿਉਂਕਿ ਹਰ ਹਿੰਦੂ ਦਾ ਧਰਮ ਹੈ ਕਿ ਉਹ ਆਪਣੇ ਧਰਮ ਦੀ ਰਾਖੀ ਲਈ ਆਪਣੀ ਜਾਨ ਦੇ ਦੇਵੇ। ਇਹ ਧਰਮ ਕੀ ਹੈ। ਵੇਦਾਂ ਦਾ ਧਰਮ। ਵਰਣ ਵੰਡ ਦੇ ਆਧਾਰ 'ਤੇ ਅਧਿਕਾਰਾਂ ਦੀ ਅਜਾਰੇਦਾਰੀ। ਦੂਜੀ ਕਿਸਮ ਦੇ ਲੋਕਾਂ 'ਤੇ ਫਰਜ਼ਾਂ ਦਾ ਠੋਸਣਾ। ਉੱਚੇ ਨੀਵੇਂ ਰਹਿ ਕੇ ਹੀ ਜਿਉਣਾ। ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰਾਂ ਨੂੰ ਧਾਰਮਿਕ ਹੁਕਮਾਂ ਰਾਹੀਂ ਸੌਂਪੇ ਗਏ ਕੰਮਾਂ ਨੂੰ ਨਿਭਾਉਣਾ, ਭਾਵ ਨੀਚ ਦਾ ਕੰਮ ਹੈ, ਨੀਚ ਰਹਿਣਾ ਤੇ ਜੋ ਵੀ ਕਿੱਤਾ ਮਿਲਿਆ ਹੈ, ਬਿਨਾਂ ਕਿਸੇ ਫਲ ਦੀ ਆਸ ਰੱਖਿਆ ਕਰੀਂ ਜਾਣਾ। ਉਤਲੇ ਤਿੰਨਾਂ ਵਰਨਾਂ ਦੀ ਸੇਵਾ ਕਰਨਾ, ਉਨ੍ਹਾਂ ਦਾ ਦਿੱਤਾ ਪੀਣਾ, ਪਹਿਨਣਾ। ਪਰ ਅਪਣੀ ਕਿਰਤ ਦੀ ਕੀਮਤ ਨਾ ਮੰਗਣਾ। ਸਗੋਂ ਆਪਣੀ ਕਮਾਈ ਨੂੰ ਵੀ ਬ੍ਰਾਹਮਣ ਦੇ ਚਰਨਾਂ ਵਿਚ ਭੇਟ ਕਰ ਦੇਣਾ। ਇਹ ਧਰਮ ਹੈ ਤੇ ਇਸ ਧਰਮ ਨੂੰ ਜਿਵੇਂ ਨਿਭਾਉਣਾ ਨੈਤਿਕਤਾ ਹੈ।

ਇਸ ਬਾਰੇ ਗਾਂਧੀ ਦੇ ਆਪਣੇ ਵਿਚਾਰ ਇਸ ਪ੍ਰਕਾਰ ਹਨ, "ਮੈਂ ਵਰਣ ਆਸ਼ਰਮ ਧਰਮ ਵਿਚ ਵਿਸ਼ਵਾਸ ਰੱਖਦਾ ਹਾਂ। ਹਿੰਦੂ ਗ੍ਰੰਥਾਂ ਵਿਚ ਵਿਸ਼ਵਾਸ ਰੱਖਦਾ ਹਾਂ। ਮੈਂ ਗੀਤਾ ਭਗਤ ਹਾਂ। ਮੈਂ ਅਜਿਹੇ ਲੋਕਾਂ ਦਾ ਵਿਰੋਧ ਹਾਂ ਜੋ ਜਾਤ-ਪਾਤ ਨਸ਼ਟ ਕਰਨਾ ਚਾਹੁੰਦੇ ਹਨ।... ਸ਼ੂਦਰ ਵਿੱਦਿਆ ਸਿੱਖ ਕੇ ਉਸ ਦੁਆਰਾ ਆਪਣੀ ਰੋਜ਼ੀ-ਰੋਟੀ ਨਹੀਂ ਕਮਾ ਸਕੇਗਾ.... ਜਿੱਥੋਂ ਤੀਕ ਰੋਟੀ ਦਾ ਸੰਬੰਧ ਹੈ, ਉਹ ਆਪਣੇ ਵਰਣ ਦੇ ਪੇਸ਼ੇ ਕਰਕੇ ਹੀ ਕਮਾਉਣੀ ਚਾਹੀਦੀ ਹੈ।..... ਗਰੀਬੀ ਗਰੀਬ ਦੇ ਦੁਖਾਂ.... ਦਾ ਕਾਰਨ ਨਹੀਂ..... ਜੋ ਸ਼ੂਦਰ ਉੱਚੀਆਂ

ਜਾਤੀਆਂ ਦੀ ਸੇਵਾ ਆਪਣਾ ਧਰਮ ਮੰਨ ਕੇ ਕਰਦਾ ਹੈ, ਉਸ ਨੂੰ ਹਜ਼ਾਰ ਪ੍ਰਣਾਮ..... ਜਦੋਂ ਕਦੇ ਵੀ ਮੇਰਾ ਪੁਨਰ ਜਨਮ ਹੋਵੇ, ਮੈਂ ਕਿਸੇ ਅਛੂਤ ਦੇ ਘਰ ਜਨਮ ਲੈਣਾ ਚਾਹੁੰਦਾ ਹਾਂ.... ਗੰਦਗੀ ਉਠਾਉਣਾ ਮੈਨੂੰ ਬਹੁਤ ਚੰਗਾ ਲੱਗਦਾ ਹੈ.... ਮੇਰੇ ਲਈ ਵਰਨਹੀਣ ਰਾਜਨੀਤੀ ਕੋਈ ਚੀਜ਼ ਨਹੀਂ.... ਜਾਤ ਦਾ ਧਰਮ ਨਾਲ ਕੋਈ ਸੰਬੰਧ ਨਹੀਂ.... ਜਾਤ-ਪਾਤ ਸਮਾਜ ਦੀ ਕੁਦਰਤੀ ਬਣਤਰ ਹੈ.... ਮੈਂ ਚਾਰ ਵਰਣਾਂ ਵਿਚ ਵਿਸ਼ਵਾਸ ਰੱਖਦੇ ਹੋਏ ਛੂਆ-ਛਾਤ ਮਿਟਾਉਣਾ ਚਾਹੁੰਦਾ ਹਾਂ, ਪ੍ਰੰਤੂ ਮੈਂ ਅਛੂਤਾਂ ਦੇ ਰਾਜਨੀਤਿਕ ਅਧਿਕਾਰਾਂ ਵਿਚ ਵਿਸ਼ਵਾਸ ਨਹੀਂ ਰੱਖਦਾ।

"ਮੈਂ ਅਜਿਹੇ ਸਾਰੇ ਲੋਕਾਂ ਦਾ ਵਿਰੋਧੀ ਹਾਂ ਜੋ ਜਾਤਪਾਤ ਦਾ ਵਿਨਾਸ਼ ਕਰਨਾ ਚਾਹੁੰਦੇ ਹਨ।... ਮੈਂ ਸਨਾਤਨੀ ਹਿੰਦੂ ਹਾਂ। ਈਸ਼ਵਰ ਅਤੇ ਉਨ੍ਹਾਂ ਸਾਰੀਆਂ ਗੱਲਾਂ ਵਿਚ ਵਿਸ਼ਵਾਸ ਰੱਖਦਾ ਹਾਂ ਜਿੱਥੇ ਤਰਕ ਦਲੀਲ ਦੀ ਕੋਈ ਥਾਂ ਨਹੀਂ।...ਪੱਛਮੀ ਸਭਿਅਤਾ ਸ਼ੈਤਾਨ ਦੀ ਦੇਣ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਉਹ ਇੰਗਲੈਂਡ ਗਿਆ ਤੇ ਬੈਰਿਸਟਰ ਬਣ ਕੇ ਪਰਤਿਆ ਤੇ ਉਹ ਸਭ ਕੁਝ ਕੀਤਾ ਜੋ ਹਿੰਦੂ ਲਈ ਵਰਜਿਤ ਹੈ। (ਪੜ੍ਹੋ ਉਸ ਦੀ ਆਪਣੀ ਜੀਵਨੀ) ਤੇ ਪਿੱਛੋਂ ਉਸ ਨੇ ਕਿਹਾ)... ਸਾਨੂੰ ਸੰਸਾਰ ਲੋਭ ਦਾ ਘੱਟ ਅਤੇ ਪ੍ਰਲੋਕ ਦੇ ਲੋਭ ਵੱਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ।"

ਉਪਰੋਕਤ ਵਿਚਾਰਧਾਰਾ ਹੈ ਮਹਾਤਮਾ ਗਾਂਧੀ ਦੀ ਤੇ ਓਹੀ ਉਸ ਦਾ ਧਰਮ ਹੈ। ਉਸ ਦਾ ਧਰਮ ਕੀ ਸਿਖਾਉਂਦਾ ਹੈ, ਉਸ ਬਾਰੇ ਕਿਸੇ ਨੂੰ ਕੋਈ ਸ਼ੱਕ ਨਹੀਂ ਰਹਿਣਾ ਚਾਹੀਦਾ, ਜਦੋਂ ਉਹ ਆਪਣੇ ਧਰਮ ਦੀ ਵਿਆਖਿਆ ਖੁਦ ਕਰਦਾ ਹੈ। ਉਹ ਜਾਤਪਾਤ ਨੂੰ ਤੇ ਛੂਆਛਾਤ ਨੂੰ ਸਮਾਜਿਕ ਤੇ ਜ਼ਰੂਰੀ ਸੰਸਥਾ ਮੰਨਦਾ ਹੈ। ਉਹ ਸਨਾਤਨ ਧਰਮੀ ਹੈ। ਉਹ ਅਜਿਹਾ ਕਿਉਂ ਕਰੇਗਾ ਜਿਸ ਨਾਲ ਉਸ ਦੇ ਸਨਾਤਨ ਧਰਮ ਦੀ ਹਾਨੀ ਹੋਵੇ। ਉਸ ਦਾ ਇਹੋ ਧਰਮ ਹੈ ਇਹੋ ਨੈਤਿਕਤਾ ਹੈ। ਆਪਣਾ ਧਰਮ ਪਾਲਣਾ ਹਰ ਧਰਮੀ ਦਾ ਫਰਜ਼ ਹੈ, ਪ੍ਰੰਤੂ ਦੇਖਣਾ ਉਨ੍ਹਾਂ ਨੇ ਹੈ, ਜਿਨ੍ਹਾਂ ਨੂੰ ਨੁਕਸਾਨ ਹੋਇਆ ਹੈ। ਉਹ ਹਨ ਅਛੂਤ। ਅਛੂਤਾਂ ਵਿਰੁੱਧ ਹਰ ਸਖਤ ਸੰਘਰਸ਼ ਕਰਨਾ ਗਾਂਧੀ ਦਾ ਧਰਮ ਹੈ। ਉਸ ਦਾ ਧਾਰਮਿਕ ਫਰਜ਼ ਹੈ। ਉਸ ਦਾ ਸੱਚਾ ਤੇ ਸੁੱਚਾ ਕਰਤੱਵ ਹੈ। ਉਹ ਆਪਣੇ ਧਰਮ ਨੂੰ ਨੀਵਾਂ ਕਿਉਂ ਹੋਣ ਦੇਵੇ। ਸੋਚਣਾ ਤਾਂ ਉਨ੍ਹਾਂ ਨੇ ਹੈ ਜਿਨ੍ਹਾਂ ਤੋਂ ਸਭ ਕੁਛ ਖੋਹਿਆ ਗਿਆ ਹੈ।

ਇਸ ਸੋਚ ਤੇ ਵਿਸ਼ਵਾਸ ਅਧੀਨ ਗਾਂਧੀ ਦਾ ਇਹ ਕਹਿਣਾ ਹੈ ਕਿ ਉਹ ਅਛੂਤਾਂ ਦੇ ਵੱਖਰੇ ਅਧਿਕਾਰਾਂ ਵਿਰੁੱਧ ਜਾਨ ਦੀ ਬਾਜ਼ੀ ਲਗਾ ਦੇਵੇਗਾ, ਉਸ ਲਈ ਜ਼ਰੂਰੀ ਕਦਮ ਹੈ। ਉਸ ਲਈ ਰਾਜਨੀਤਿਕ ਮਸਲੇ ਨਾਲੋਂ ਧਰਮ ਪਾਲਣਾ ਵਧੇਰੇ ਹੈ, ਕਿਉਂਕਿ ਉਸ ਦੇ ਧਰਮ ਦੇ ਨਾਂ 'ਤੇ ਅਛੂਤਾਂ ਨੂੰ ਮਿਲਣ ਵਾਲੇ ਅਧਿਕਾਰਾਂ ਦਾ ਵਿਰੋਧ ਕਰਨਾ ਠੀਕ ਹੈ, ਜਿਸ ਨਾਲ ਇਕ ਤਾਂ ਉਸ ਦੀ ਪੂਰੀ ਹਿੰਦੂ ਕੌਮ ਉਸ ਦੇ ਪਿੱਛੇ ਖਲੋ ਜਾਵੇਗੀ ਤੇ ਇਕ ਅਜਿਹੀ ਵੱਡੀ ਗਿਣਤੀ ਜੋ ਹਿੰਦੂ ਨਹੀਂ, ਸ਼ੂਦਰਾਂ ਵਿਚੋਂ ਹੈ, ਉਹ ਵੀ ਹਿੰਦੂ ਧਰਮ ਨੂੰ ਮੰਨਣ ਕਰਕੇ ਗਾਂਧੀ ਮਗਰ ਲੱਗ ਕੇ, ਅਛੂਤਾਂ ਵਿਰੁੱਧ ਲਾਮਬੰਦ ਹੋ ਜਾਵੇਗੀ ਤੇ ਜੇ ਅਜਿਹਾ ਹੋ ਗਿਆ ਤਾਂ ਅਛੂਤ ਦੱਬ ਜਾਣਗੇ ਤੇ ਆਪਣੇ ਅਧਿਕਾਰ ਮੰਗਣ ਵਾਲੀ ਜ਼ਿੱਦ ਛੱਡ ਦੇਣਗੇ। ਇਸ ਨਾਲ ਉਨ੍ਹਾਂ ਦਾ ਇਕ 'ਰਾਜਨੀਤਕ ਲਾਭ' ਜਿਸ ਨਾਲ ਸਨਾਤਨੀ ਰਸਮਾਂ ਰਿਵਾਜ਼ਾਂ ਦੀ ਬਲੀ ਚੜ੍ਹ ਜਾਣ ਵਾਲੀ ਹੈ, ਦਾ ਕਤਲ ਹੋ ਜਾਵੇਗਾ ਤੇ ਉਹ ਗੁਲਾਮ ਦੇ ਗੁਲਾਮ ਅਤੇ ਬੇਵੱਸ ਹੋਏ ਰਹਿ ਜਾਣਗੇ। ਜੇ ਗਾਂਧੀ ਜੀ ਨੂੰ ਕੋਈ ਡਰ ਹੈ ਤਾਂ ਉਹ ਕਾਨੂੰਨੀ ਵਿਵਸਥਾ ਦਾ, ਜਿਸ ਦੇ ਸਾਹਮਣੇ ਧਰਮ ਦਾ ਮਾਮਲਾ ਇਕ ਪਾਸੇ ਰਹਿ ਜਾਂਦਾ ਹੈ। ਸਗੋਂ ਧਰਮ ਬਹੁਤ ਵਾਰ ਕਾਨੂੰਨ ਸਾਹਮਣੇ ਨਿੱਹਥਾ ਹੋ ਕੇ ਰਹਿ ਜਾਂਦਾ ਹੈ। ਜਿਵੇਂ ਹਜ਼ਾਰਾਂ ਸਾਲਾਂ ਤੋਂ ਕਿਸੇ ਬ੍ਰਾਹਮਣ ਨੂੰ ਹਿੰਦੂ ਧਰਮ ਦੇ ਹੁਕਮ ਅਨੁਸਾਰ ਕਿਸੇ ਵੀ ਅਪਰਾਧ ਲਈ ਸਜ਼ਾ ਨਹੀਂ ਸੀ ਦਿੱਤੀ ਜਾ ਸਕਦੀ, ਪ੍ਰੰਤੂ ਕਾਨੂੰਨ ਦਾ ਰਾਜ ਸਥਾਪਤ ਹੋਣ ਦੇ ਬਾਅਦ ਇਕ ਬ੍ਰਾਹਮਣ ਜਾਂ ਇਕ ਭੰਗੀ ਦੇ ਅਪਰਾਧ ਦੀ ਸਜ਼ਾ ਬਰਾਬਰ ਹੋ ਗਈ। ਇਸ ਲਈ ਗਾਂਧੀ ਵੱਲੋਂ ਧਰਮ ਦੇ ਨਾਂ 'ਤੇ ਇਹ ਠੋਸ ਕਾਰਵਾਈ ਕਰਨਾ ਜ਼ਰੂਰੀ ਸੀ, ਕਿਉਂਕਿ ਕਾਨੂੰਨ ਅਛੂਤਾਂ ਨੂੰ ਸਨਾਤਨੀ ਰਸਮਾਂ ਦੇ ਸ਼ਿਕੰਜੇ ਵਿਚੋਂ ਮੁਕਤ ਕਰਨ ਲਈ ਤਿਆਰ ਖੜ੍ਹੋਤਾ ਸੀ, ਇਸ ਕ੍ਰਾਂਤੀ ਨੂੰ ਰੋਕਣਾ ਗਾਂਧੀ ਦਾ ਧਰਮ ਸੀ। ਇਸ ਕਾਰਜ ਦੇ ਆਸਰੇ ਹੀ ਤਾਂ ਉਹ ਮਹਾਤਮਾ ਦਾ ਖਿਤਾਬ ਹਾਸਲ ਕਰ ਸਕਿਆ ਸੀ।

ਬਾਬਾ ਸਾਹਿਬ ਅੰਬੇਡਕਰ ਅਤੇ ਗਾਂਧੀ ਵਿਚਕਾਰ ਲੜਾਈ ਇਕ ਰਾਖਸ ਅਤੇ ਦੇਵਤੇ ਦੀ ਲੜਾਈ ਬਣ ਚੁੱਕੀ ਸੀ। ਜਿੱਥੇ ਇਕ ਮਹਾਤਮਾ, ਇਕ ਦੇਵਤਾ, ਇਕ ਲੰਗੋਟੀ ਵਾਲਾ ਫਕੀਰ, ਆਪਣੇ ਸਨਾਤਨੀ ਧਰਮ ਦੀ ਰਾਖੀ ਲਈ ਡਟਿਆ ਖਲੋਤਾ ਸੀ, ਉੱਥੇ ਇੱਕ ਲੰਬਾ ਚੌੜਾ ਰਾਖਸ਼ (ਮਜ਼ਲੂਮਾਂ ਦੀ ਰੱਖਿਆ ਕਰਨ ਵਾਲਾ) ਆਪਣੀ ਮਰ ਚੁੱਕੀ ਕੌਮ ਨੂੰ ਸੁਰਜੀਤ ਕਰਨ ਲਈ ਜੰਗ ਦੇ ਮੈਦਾਨ ਵਿਚ ਬਿਜਲੀ ਵਾਂਗ ਗਰਜ ਰਿਹਾ ਸੀ। ਜੋ ਮੈਦਾਨ ਵਿਚੋਂ ਭੱਜਣਾ ਨਹੀਂ ਸੀ ਜਾਣਦਾ। ਵਾਰ-ਵਾਰ ਪੈਂਦੀਆਂ ਚੋਟਾਂ ਖਾ ਕੇ ਵੀ ਜਿਹੜਾ ਪੂਰੀ ਸ਼ਕਤੀ ਨਾਲ ਮੈਦਾਨ ਮੱਲ੍ਹੀ ਖੜ੍ਹੋਤਾ ਸੀ ਤੇ ਜਿਹੜਾ ਦੇਵਤਿਆਂ ਦੀ ਹਰ ਚਾਣਕੀਯ ਨੀਤੀ ਦਾ ਗਿਆਤਾ ਸੀ, ਜਿਸ ਨੇ ਚਾਰ ਵੇਦ, ਗੀਤਾ, ਰਮਾਇਣ, ਮਹਾਂਭਾਰਤ, ਸਿਮਰਤੀਆਂ, ਪੁਰਾਣ ਤੇ ਸ਼ਾਸਤਰ ਸਭ ਜ਼ੁਬਾਨੀ ਯਾਦ ਕਰ ਰੱਖੀਆ ਸਨ। ਉਹ ਜਦੋਂ ਦਹਾੜਦਾ ਸੀ ਤਾਂ ਵੱਡੇ-ਵੱਡੇ ਕਲੇਜੇ ਕੰਬ ਜਾਂਦੇ ਸਨ। ਦੇਵਤਿਆਂ ਤੇ ਰਾਖਸ਼ਾਂ ਵਿਚਕਾਰ ਸੁਰਾਂ ਤੇ ਅਸੁਰਾਂ ਵਿਚਕਾਰ, ਦੇਵਾਂ ਤੇ ਦਾਨੂੰਆਂ ਵਿਚਕਾਰ ਸਦੀਆਂ ਤੋਂ ਚੱਲ ਰਿਹਾ ਯੁੱਧ ਇਕ ਵਾਰ ਫੇਰ ਸਿਖਰ 'ਤੇ ਪਹੁੰਚ ਚੁੱਕਾ ਸੀ। ਜਦੋਂ ਮਹਾਤਮਾ ਗਾਂਧੀ ਨੇ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਭੁੱਖਾ ਰਹਿ ਕੇ ਮਰ ਜਾਣ ਦਾ ਅਗਨੀ ਬਾਣ ਛੱਡ ਦਿੱਤਾ ਸੀ ਤੇ ਉਸ ਇਸ ਬਾਣ 'ਤੇ ਮਾਣ ਸੀ ਕਿ ਹੁਣ ਸਭ ਕੁਝ ਠੀਕ ਹੋਵੇਗਾ, ਸਰਕਾਰ ਝੁਕ ਜਾਵੇਗੀ ਅਤੇ ਅੰਬੇਡਕਰ ਦੇਖਦਾ ਰਹਿ ਜਾਵੇਗਾ ਪ੍ਰੰਤੂ 17 ਅਗਸਤ 1932 ਈ. ਨੂੰ ਪ੍ਰਧਾਨ ਮੰਤਰੀ ਮੈਕਡੋਲਡ ਨੇ ਫਿਰਕੂ ਐਵਾਰਡ ਦਾ ਐਲਾਨ ਕਰ ਦਿੱਤਾ।

ਜਿਸ ਅਨੁਸਾਰ ਅਛੂਤਾਂ ਨੂੰ ਹੇਠ ਲਿਖੇ ਅਧਿਕਾਰ ਮਿਲੇ :

1. ਇਕੋ ਸਮੇਂ ਦੋ ਵੋਟਾਂ ਦਾ ਅਧਿਕਾਰ। ਇਕ ਵੋਟ ਆਪਣੇ ਨੁਮਾਇੰਦੇ ਲਈ ਜੋ ਅਛੂਤ ਹੀ ਹੋਵੇਗਾ ਤੇ ਦੂਜੀ ਵੋਟ ਸਾਂਝੀ ਭਾਵ ਜਿਸ ਨੂੰ ਅਛੂਤ ਠੀਕ ਸਮਝਣਗੇ, ਚਾਹੇ ਉਹ ਕੋਈ ਵੀ ਹੋਵੇ ਉਸ ਨੂੰ ਹੀ ਵੋਟ ਪਾਉਣਗੇ।
2. ਅਛੂਤਾਂ ਲਈ ਰਾਖਵੀਆਂ ਸੀਟਾਂ ਤੇ ਰਾਖਵੇਂ ਹਲਕੇ।
3. ਵਿਦਿਅਕ ਸਹੂਲਤਾਂ।

4. ਸਰਕਾਰੀ ਨੌਕਰੀ ਲਈ ਪ੍ਰਬੰਧ।

ਇਹ ਚਾਰੇ ਅਧਿਕਾਰ ਅਛੂਤਾਂ ਦੀਆਂ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਵਿਦਿਅਕ ਹਾਲਤਾਂ ਨਾਲ ਸੰਬੰਧਤ ਸਨ। ਕਿਉਂਕਿ ਅੱਜ ਤੀਕ ਉਨ੍ਹਾਂ ਦਾ ਬੁੱਧੀ ਬਲ (ਵਿਦਿਆ), ਜਨ ਬਲ (ਸੰਗਠਨ), ਧਨ ਬਲ (ਕਿੱਤਾ), ਮਨੋ ਬਲ (ਹੌਸਲਾ ਤਾਕਤ-ਮਾਣ ਇੱਜ਼ਤ), ਤਨ ਬਲ (ਹਥਿਆਰ) ਸਭ ਕੁਝ ਧਰਮ ਦੇ ਨਾਂ 'ਤੇ ਖੋਹਿਆ ਹੋਇਆ ਸੀ।

ਪ੍ਰੰਤੂ ਜਦੋਂ ਅਸੀਂ ਦੂਜੀਆਂ ਧਾਰਮਿਕ ਘੱਟ ਗਿਣਤੀਆਂ ਦੇ ਵਿਸ਼ੇਸ਼ ਅਧਿਕਾਰਾਂ ਦੇ ਨਾਲ-ਨਾਲ ਅਛੂਤਾਂ ਦੇ ਅਧਿਕਾਰਾਂ ਦਾ ਐਲਾਨ ਕੀਤਾ ਗਿਆ ਤਾਂ ਗਾਂਧੀ ਨੇ ਇਨ੍ਹਾਂ ਨੂੰ ਮੰਨਣ ਤੋਂ ਸਾਫ ਇਨਕਾਰ ਕਰ ਦਿੱਤਾ।

ਉਸ ਨੇ ਕੋਸ਼ਿਸ ਕੀਤੀ ਕਿ ਇਨ੍ਹਾਂ ਅਧਿਕਾਰਾਂ ਨੂੰ ਕਿਸੇ ਹੋਰ ਰੂਪ ਵਿਚ ਤਬਦੀਲ ਕੀਤਾ ਜਾਵੇ, ਪ੍ਰੰਤੂ ਅਜਿਹਾ ਨਾ ਹੋਣ 'ਤੇ ਉਸ ਨੇ ਪ੍ਰਧਾਨ ਮੰਤਰੀ ਨੂੰ 18 ਅਗਸਤ 1832 ਈ. ਨੂੰ ਇਹ ਪੱਤਰ ਲਿਖਿਆ : (ਸੰਖੇਪ)

"ਮੈਂ ਆਪਣਾ ਜੀਵਨ ਲਾ ਕੇ ਤੁਹਾਡੇ ਫੈਸਲੇ ਨੂੰ ਰੋਕਣਾ ਹੈ। ਇਹ ਮਰਨ ਵਰਤ ਰੱਖ ਕੇ ਕਰਾਂਗਾ... ਮਰਨ ਵਰਤ ਉਸ ਸਮੇਂ ਹੀ ਛੱਡਿਆ ਜਾਵੇਗਾ, ਜਦੋਂ ਸਰਕਾਰ ਆਪਣੇ ਫੈਸਲੇ ਨੂੰ ਬਦਲੇਗੀ.... ਜਾਂ ਅਛੂਤਾਂ ਲਈ ਜਿਸ ਪ੍ਰਣਾਲੀ ਰਾਹੀਂ ਚੁਣੇ ਜਾਣੇ ਚਾਹੀਦੇ ਹਨ।.... ਇਹ ਮਰਨ ਵਰਤ 20 ਸਤੰਬਰ ਤੋਂ ਸ਼ੁਰੂ ਹੋਵੇਗਾ।... ਮੈਂ ਆਪਣੇ ਇਸ ਫੈਸਲੇ ਲਈ ਮੁਆਫੀ ਚਾਹਾਂਗਾ। ਪ੍ਰੰਤੂ ਇਕ ਧਾਰਮਿਕ ਬੰਦਾ ਹੋਣ ਕਾਰਨ, ਜੋ ਮੈਂ ਆਪਣੇ ਆਪ ਨੂੰ ਮੰਨਦਾ ਹਾਂ, ਮੇਰੇ ਕੋਲ ਇਸ ਤੋਂ ਇਲਾਵਾ ਹੋਰ ਕੋਈ ਰਸਤਾ ਨਹੀਂ ਰਹਿ ਜਾਂਦਾ। ਮੇਰਾ ਵਰਤ ਜਾਰੀ ਰਹੇਗਾ। ਮੈਂ ਇਸ ਫੈਸਲੇ ਨੂੰ ਰੋਕਣ ਲਈ ਕਿਸੇ ਹੋਰ ਸਾਧਨ ਦੀ ਉਮੀਦ ਨਹੀਂ ਰੱਖਦਾ।" (ਪੂਨ ਪੈਕਟ 72)

8 ਸਤੰਬਰ 1932 ਈ. ਨੂੰ ਅੰਗਰੇਜ਼ ਪ੍ਰਧਾਨ ਮੰਤਰੀ ਨੇ ਇਸ ਪ੍ਰਕਾਰ ਇਕ ਸ਼ਾਨਦਾਰ ਉੱਤਰ ਦਿੱਤਾ : (ਸੰਖੇਪ)

ਗਾਂਧੀ ਜੀ, ਅਸੀਂ ਹਮੇਸ਼ਾ ਇਹ ਗੱਲ ਸਮਝੀ ਹੈ ਕਿ ਤੁਸੀਂ ਹਿੰਦੂ ਸਮਾਜ ਨਾਲੋਂ ਅਛੂਤਾਂ ਦੇ ਪੱਕੇ ਤੌਰ 'ਤੇ ਅੱਡ ਹੋਣ ਦਾ ਵਿਰੋਧ ਕੀਤਾ ਹੈ। ਅਸੀਂ ਇਹ ਵੀ ਜਾਣਦੇ ਹਾਂ ਕਿ ਤੁਹਾਡਾ ਪੱਖ ਹਿੰਦੂਆਂ ਦੇ ਵੱਖਰੇ ਵਰਗ ਵੱਲੋਂ ਵੀ ਪੂਰਿਆ ਗਿਆ ਸੀ।.... ਅਸੀਂ ਅਛੂਤ ਸੰਗਠਨਾਂ ਵੱਲੋਂ ਅਪੀਲਾਂ ਪ੍ਰਾਪਤ ਕੀਤੀਆਂ ਹਨ ਕਿ ਉਹ ਕਿਨ੍ਹਾਂ ਗੈਰ ਹਾਲਤਾਂ ਵਿਚ ਕੰਮ ਕਰਦੇ ਹਨ, ਜਿਸ ਨੂੰ ਤੁਸੀਂ ਵੀ ਅਕਸਰ ਮੰਨਦੇ ਹੋ, ਜਿਸ ਨੂੰ ਸਮਝ ਕੇ ਅਸੀਂ ਆਪਣਾ ਇਹ ਫਰਜ਼ ਸਮਝਿਆ ਕਿ ਅਛੂਤਾਂ ਨੂੰ ਵਿਧਾਨ ਸਭਾਵਾਂ ਵਿਚ ਜਾਇਜ਼ ਨੁਮਾਇੰਦਗੀ ਦਾ ਅਧਿਕਾਰ ਦਿੱਤਾ ਜਾਵੇ। ਅਸੀਂ ਇਸ ਗੱਲ ਦਾ ਵੀ ਧਿਆਨ ਰੱਖਿਆ ਹੈ ਕਿ ਅਛੂਤ ਹਿੰਦੂ ਸਮਾਜ ਨਾਲੋਂ ਨਾ ਟੁੱਟਣ। 11 ਮਾਰਚ ਦੇ ਤੁਹਾਡੇ ਪੱਤਰ ਅਨੁਸਾਰ ਤੁਸੀਂ ਵਿਧਾਨ ਸਭਾਵਾਂ ਵਿਚ ਉਨ੍ਹਾਂ ਦੀ ਨੁਮਾਇੰਦਗੀ ਦੇ ਖਿਲਾਫ ਨਹੀਂ ਹੋ.... ਅਛੂਤ ਜਾਤੀਆਂ ਜਿਨ੍ਹਾਂ ਬਾਰੇ ਤੁਸੀਂ ਸਰ ਸੈਮੂਅਲ ਨੂੰ ਲਿਖੇ ਪੱਤਰ ਵਿਚ ਕਿਹਾ ਹੈ ਕਿ ਸਵਰਨ ਹਿੰਦੂਆਂ ਨੇ ਸਦੀਆਂ ਤੋਂ ਹੀ ਉਨ੍ਹਾਂ ਨੂੰ ਗਿਣ-ਮਿੱਥ ਕੇ ਨੀਵਾਂ ਦਿਖਾਇਆ, 7 ਰਾਜਾਂ ਵਿਚੋਂ ਖਾਸ ਗਿਣਤੀ ਦੇ ਮੈਂਬਰ ਚੁਣ ਕੇ ਅਸੰਬਲੀਆਂ ਵਿਚ ਭੇਜਣੇ ਚਾਹੀਦੇ ਹਨ ਤਾਂ ਕਿ ਉਹ ਆਪਣੀਆਂ ਤਕਲੀਫਾਂ ਦੀ ਆਵਾਜ਼ ਉਠਾ ਸਕਣ ਅਤੇ ਆਪਣੇ ਇਰਾਦਿਆਂ ਬਾਰੇ ਕਹਿ ਸਕਣ ਅਤੇ ਅਜਿਹੇ ਫੈਸਲਿਆਂ ਨੂੰ ਰੋਕ ਸਕਣ, ਜੋ ਉਨ੍ਹਾਂ ਦੇ ਵਿਰੁੱਧ ਲਏ ਜਾ ਰਹੇ ਹੋਣ। ਇਕ ਵਿਸ਼ੇਸ਼ ਲਾਭ ਜੋ ਸਾਡੀ ਸਕੀਮ ਰਾਹੀਂ ਦੱਬੀਆਂ-ਕੁਚਲੀਆਂ ਸ਼੍ਰੇਣੀਆਂ ਨੂੰ ਮੁੱਢ ਵਿਚ ਦਿੱਤਾ ਗਿਆ ਹੈ ਤੇ ਜੋ ਸੀਮਿਤ ਗਿਣਤੀ ਵਿਚ ਖਾਸ ਚੋਣ ਹਲਕਿਆਂ ਰਾਹੀਂ ਹੈ ਤੇ ਜੋ ਉਨ੍ਹਾਂ ਦੇ ਆਮ ਹਿੰਦੂ ਚੋਣ ਹਲਕਿਆਂ ਦੇ ਅਧਿਕਾਰ ਤੋਂ ਵਧੇਰੇ ਹੈ, ਇਹ ਇਕ ਘੱਟ ਗਿਣਤੀ ਜਿਵੇਂ ਮੁਸਲਮਾਨਾਂ ਨੂੰ ਵੱਖਰੇ ਫਿਕਰੇਦਾਰਾਨਾਂ ਚੋਣ ਖੇਤਰ ਰਾਹੀਂ ਦਿੱਤੀ ਗਈ ਨੁਮਾਇੰਦਗੀ ਦੇ ਢੰਗ ਤਰੀਕੇ ਤੋਂ ਬਿਲਕੁੱਲ ਵਖਰੇਵੇਂ ਵਾਲਾ ਹੈ। ਜਿਵੇਂ ਸਵਰਨ ਉਸ ਸੀਟ ਤੋਂ ਨਾ ਖੜ੍ਹ ਸੁਕਦਾ ਹੈ ਨਾ ਵੋਟ ਪਾ ਸਕਦਾ ਹੈ। ਜਦੋਂ ਕਿ ਚੋਣ ਲਈ ਕੋਈ ਵੀ ਯੋਗ ਅਛੂਤ ਮੈਂਬਰ ਜਨਰਲ ਹਲਕੇ ਤੋਂ ਖੜ੍ਹ ਸਕਦਾ ਹੈ ਅਤੇ ਵੋਟ ਪਾ ਸਕਦਾ ਹੈ। ਉਨ੍ਹਾਂ ਦਾ ਵੱਖਰਾ ਚੋਣ ਖੇਤਰ ਅਤੇ ਵੱਖਰੀ ਵੋਟ ਦਾ ਅਧਿਕਾਰ ਸਿਰਫ 20 ਸਾਲਾਂ ਲਈ ਹੈ।

ਜਿੱਥੋਂ ਤੱਕ ਮੈਂ ਸਮਝਦਾ ਹਾਂ, ਤੁਹਾਡਾ ਮਰਨ ਵਰਤ 'ਤੇ ਬੈਠਣਾ.... ਕੇਵਲ ਅਛੂਤ ਜਮਾਤਾਂ ਨੂੰ ਰੋਕਣਾ ਹੈ..... ਜੋ ਸੱਚਮੁੱਚ ਅੱਜ ਦੇ ਭਿਆਨਕ ਹਾਲਾਤ ਤੋਂ ਦੁਖ ਉਠਾ ਰਹੇ ਹਨ।... ਉਨ੍ਹਾਂ ਨੂੰ ਇਸ ਗੱਲ ਦੇ ਯੋਗ ਬਣਨ ਤੋਂ ਰੋਕਣ ਲਈ ਹੈ ਕਿ ਉਹ ਨਿਰੋਲ ਆਪਣੇ ਨੁਮਾਇੰਦੇ ਗਿਣਤੀ ਦੀਆਂ ਸੀਮਿਤ ਸੀਟਾਂ ਤੋਂ ਚੁਣੇ ਅਤੇ ਵਿਧਾਨ ਸਭਾਵਾਂ ਵਿਚ ਆਪਣੇ-ਆਪ ਲਈ ਕੁਝ ਬੋਲ ਨਾ ਸਕਣ। ਪ੍ਰਧਾਨ ਮੰਤਰੀ ਮੈਕਡੋਨਲਡ ਵੱਲੋਂ ਲਿਖੇ ਪੱਤਰ ਦਾ ਇਹ ਮੂਲ ਸਾਰ ਹੈ, ਜਿਸ ਦੇ ਜੁਆਬ ਵਿਚ 9 ਸਤੰਬਰ 1932 ਈ. ਨੂੰ ਗਾਂਧੀ ਨੇ ਆਪਣੇ ਪੱਤਰ ਵਿਚ ਲਿਖਿਆ : (ਸੰਖੇਪ ਸਾਰ)

ਮੈਨੂੰ ਉਮੀਦ ਸੀ ਕਿ ਸਖਤ ਕਦਮ (ਮਰਨ ਵਰਤ) ਆਪਣੇ ਆਪ ਇਹੋ ਜਿਹੀ ਖੁਦਗਰਜ਼ ਵਿਆਖਿਆ ਨੂੰ ਰੋਕ ਦੇਵੇਗਾ। ਬਿਨਾਂ ਕਿਸੇ ਦਲੀਲਬਾਜ਼ੀ ਦੇ ਮੈਂ ਸੱਪਸ਼ਟ ਕਰਦਾ ਹਾਂ ਕਿ ਮੇਰੇ ਲਈ ਇਹ ਇਕ ਨਿਰੋਲ ਧਰਮ ਦਾ ਮਾਮਲਾ ਹੈ ?.... ਕੇਵਲ ਅਛੂਤ ਜਾਤੀਆਂ ਲਈ ਵੱਖਰੇ ਚੋਣ ਖੇਤਰਾਂ ਦੀ ਮਾਨਤਾ ਵਿਚੋਂ ਮੈਂ ਹਿੰਦੂ ਧਰਮ ਨੂੰ ਬਰਬਾਦ ਕਰਨ ਵਾਲੇ ਗਿਣੇ-ਮਿੱਥੇ ਜ਼ਹਿਰ ਦੇ ਟੀਕੇ ਦੀ ਮਹਿਕ ਮਹਿਸੂਸ ਕਰਦਾ ਹਾਂ। ਇਹ ਅਛੂਤ ਜਾਤੀਆਂ ਲਈ ਵੀ ਚੰਗਾ ਨਹੀਂ ਹੋਵੇਗਾ। ਮੈਂ ਉਨ੍ਹਾਂ ਦੇ ਇਸ ਕਾਨੂੰਨੀ ਵੱਖਰੇਪਣ ਵਿਰੁੱਧ ਹਾਂ ਕਿਉਂਕਿ ਕਾਨੂੰਨ ਇਕ ਸ਼ਕਤੀਸ਼ਾਲੀ ਸਾਧਨ ਹੈ, ਜਿਹੜਾ ਧਰਮਾਂ ਦੇ ਬੰਧਨਾਂ ਨੂੰ ਤੋੜ ਸਕਣ ਦੇ ਸਮਰੱਥ ਹੈ। ਸੁਧਾਰ ਇਕ ਨਿਪੁੰਸਕ ਤੇ ਦਿਲ ਲੁਭਾਊ ਢੰਗ ਹੈ ਜੋ ਵਿਵਸਥਾ ਨੂੰ ਤੋੜਦਾ ਨਹੀਂ, ਲਿੱਪਾ ਪੋਚੀ ਕਰਕੇ ਜਿਉਂ ਦੀ ਤਿਉਂ ਰੱਖਦਾ ਹੈ।

ਭਾਵੇਂ ਹਿੰਦੂ ਸਮਾਜ ਨਾਲੋਂ ਇਕ ਸੀਮਿਤ ਆਕਾਰ ਵਿਚੋਂ ਹੀ ਨਹੀਂ। ਕੀ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਜੋ ਤੁਹਾਡਾ ਫੈਸਲਾ ਹੈ ਅਤੇ ਸੰਵਿਧਾਨਕ ਹੋਂਦ ਵਿਚ ਆਜ਼ਾਦ ਹੈ ਤਾਂ ਤੁਸੀਂ ਹਿੰਦੂ ਸੁਧਾਰਕਾਂ ਦੇ ਸ਼ਾਨਦਾਰ ਕੰਮ ਨੂੰ ਰੋਕ ਦੇਓਗੇ। (ਕਹਿਣ ਤੋਂ ਭਾਵ ਹੈ ਕਿ ਹਿੰਦੂ ਤਾਂ ਪਹਿਲਾਂ ਹੀ ਸਮਾਜ ਸੁਧਾਰ ਲਈ ਸੰਘਰਸ਼ ਕਰ ਰਹੇ ਹਨ ਤੇ ਉਹ ਬੜੀ ਦੇਰ ਤੋਂ ਅਛੂਤਪਣ ਖਤਮ ਕਰਨ ਲਈ ਕੰਮ ਕਰ ਰਹੇ ਹਨ। ਉਹ ਸੁਧਾਰਕ ਜਿਨ੍ਹਾਂ ਆਪਣਾ ਜੀਵਨ ਆਪਣੇ ਇਨ੍ਹਾਂ ਦਬਾਏ-ਕੁਚਲੇ ਭਰਾਵਾਂ ਨੂੰ ਉੱਪਰ ਚੁੱਕਣ ਲਈ ਲਗਾ ਦਿੱਤਾ ਹੈ)। (ਇਹ ਹੈ ਸੁਧਾਰਕਾਂ ਦਾ ਜ਼ੁਬਾਨੀ ਜਮ੍ਹਾਂ ਖਰਚ, ਪ੍ਰੰਤੂ ਅਛੂਤਾਂ ਨੂੰ ਤਾਂ ਸੁਧਾਰ ਨਹੀਂ ਤਬਦੀਲੀ ਚਾਹੀਦੀ ਹੈ, ਕ੍ਰਾਂਤੀ ਚਾਹੀਦੀ ਹੈ ਜੋ ਹਜ਼ਾਰਾਂ ਸਾਲਾਂ ਦਾ ਧਿੰਗੋਜ਼ੋਰੀ ਦਾ ਕਬਜ਼ਾ ਤੋੜ ਸਕੇ।) ਇਸ ਤਰ੍ਹਾਂ ਅੰਤ 20 ਸਤੰਬਰ 1932 ਨੂੰ ਅਛੂਤਾਂ ਦੇ ਇਨ੍ਹਾਂ ਵੱਖਰੇ ਚੋਣ ਅਧਿਕਾਰਾਂ ਵਿਰੁੱਧ

ਗਾਂਧੀ ਜੀ ਨੇ ਮਰਨ ਵਰਤ ਰੱਖ ਦਿੱਤਾ।

ਪ੍ਰੰਤੂ ਪ੍ਰਧਾਨ ਮੰਤਰੀ ਨੇ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਉਹ ਆਪਣਾ ਫੈਸਲਾ ਨਹੀਂ ਬਦਲਣਗੇ। ਫਿਰ ਵੀ ਉਹ ਕਿਸੇ ਅਜਿਹੇ ਸਮਝੌਤੇ 'ਤੇ ਮੁੜ ਵਿਚਾਰ ਕਰਨ ਲਈ ਤਿਆਰ ਹਨ, ਜੋ ਸਵਰਨ ਹਿੰਦੂਆਂ ਅਤੇ ਅਛੂਤਾਂ ਨੂੰ ਸਾਂਝੇ ਤੌਰ 'ਤੇ ਪ੍ਰਵਾਨ ਹੋਵੇ। ਇਹ ਦੇਵ-ਅਸੁਰ ਸੰਘਰਸ਼ ਦਾ ਇਕ ਅਜਿਹਾ ਸਿਖਰ ਸੀ, ਜਦੋਂ ਸਾਰੇ ਲੋਕਾਂ ਦੀਆਂ ਨਜ਼ਰਾਂ ਸੰਘਰਸ਼ ਦੇ ਕੇਂਦਰ ਬਿੰਦੂ ਬਾਬਾ ਸਾਹਿਬ ਅੰਬੇਡਕਰ 'ਤੇ ਟਿਕ ਗਈਆਂ ਸਨ। ਉਹ ਪੱਛੜੇ ਸਮਾਜ ਦਾ ਇਕ ਮਹਾਨ ਹੀਰੋ ਬਣ ਕੇ ਸਾਹਮਣੇ ਆ ਚੁੱਕਾ ਸੀ, ਜਿਸ ਨੇ ਸਦੀਆਂ ਦੀ ਗੁਲਾਮੀ ਦਾ ਕਿੱਲਾ ਤੋੜਨ ਲਈ ਇਕ ਅਨੋਖਾ, ਉੱਡਣ ਸ਼ਸਤਰ ਤਿਆਰ ਕਰ ਲਿਆ ਸੀ।

ਉਸ ਦੇ ਆ ਜਾਣ ਨਾਲ ਦੇਵ ਖੇਮਿਆਂ ਵਿਚ ਇਕ ਦਹਿਸ਼ਤ, ਇਕ ਅਸ਼ਾਂਤੀ ਫੈਲੀ ਹੋਈ ਸਾਫ ਦਿਖਾਈ ਦੇ ਰਹੀ ਸੀ। ਫਰਕ ਏਨਾ ਸੀ ਕਿ ਵੀਹਵੀਂ ਸਦੀ ਦਾ ਇਹ ਸ਼ਕਤੀਸ਼ਾਲੀ ਰਾਵਣ ਆਪਣੇ ਸੁਗਰੀਵ ਤੇ ਭਵੀਸ਼ਣ ਵਰਗੇ ਭਰਾਵਾਂ ਦੀਆਂ ਸਾਰੀਆਂ ਸਾਜ਼ਿਸ਼ਾਂ ਨੂੰ ਸਮਝਦਾ ਸੀ ਤੇ ਉਹ ਉਨ੍ਹਾਂ ਦੇ ਹਰ ਹਮਲੇ ਦਾ ਮੂੰਹ ਤੋੜ ਜੁਆਬ ਦੇਂਦਾ ਸੀ। ਫਿਰ ਵੀ ਹਾਲਾਤ ਏਨੇ ਖਤਰਨਾਕ ਬਣ ਗਏ ਹਨ ਕਿ ਉਹ ਮਹਾਨ ਹੀਰੋ 24 ਸਤੰਬਰ ਦੇ ਦਿਨ ਇਕ ਖਤਰਨਾਕ ਦੁਬਿਧਾ ਵਿਚ ਫਸ ਚੁੱਕਾ ਸੀ। ਗਾਂਙੀ ਜੀ ਮਰਨ ਕਿਨਾਰੇ ਪੁਹੰਚ ਚੁੱਕੇ ਸਨ। ਜਿਹੜੇ ਅਛੂਤ ਸਦੀਆਂ ਤੋਂ ਹਿੰਦੂਆਂ 'ਤੇ ਜ਼ੁਲਮ ਜਬਰ ਸਹਿੰਦੇ ਆ ਰਹੇ ਸਨ, ਗਾਂਧੀ ਦੇ ਮਰਨ ਵਰਤ ਨੇ ਉਨ੍ਹਾਂ ਦੇ ਜ਼ੁਲਮ ਨੂੰ ਹਵਾ ਦੇਣ ਲਈ ਮਰਨ ਵਰਤ ਰੱਖ ਲਿਆ ਸੀ। ਦੂਜੇ ਪਾਸੇ ਜਿਹੜੇ ਹਿੰਦੂ ਅਛੂਤਾਂ ਨੂੰ ਮੰਦਰਾਂ ਦੇ ਨੇੜੇ ਨਹੀਂ ਸੀ ਢੁਕਣ ਦੇਂਦੇ, ਉਨ੍ਹਾਂ ਨੇ ਮੰਦਰਾਂ ਦੇ ਦਰਵਾਜ਼ੇ ਅਛੂਤਾਂ ਲਈ ਖੋਲ੍ਹਣੇ ਸ਼ੁਰੂ ਕਰ ਦਿੱਤੇ ਸਨ ਤੇ ਨਾਲ ਬੈਠ-ਬੈਠ ਕੇ ਖਾਣਾ ਖਾਣ ਦੀਆਂ ਚਾਲਾਂ ਸ਼ੁਰੂ ਕਰ ਦਿੱਤੀਆਂ ਸਨ। ਭਾਵੇਂ ਮਗਰੋਂ ਉਹ ਗੰਗਾ ਜਲ ਨਾਲ ਜਾਂ ਪੰਚਗਵੇ ਪੀ ਕੇ ਪਵਿੱਤਰ ਵੀ ਹੋ ਰਹੇ ਸਨ ਤੇ ਸਣੇ 'ਕੱਪੜੀਂ' ਨਹਾ ਕੇ ਵਰਤ ਰੱਖ ਕੇ ਮੁੜ ਪਵਿੱਤਰ ਹਿੰਦੂ ਬਣ ਰਹੇ ਸਨ।

ਦੂਜੇ ਨਾਲ ਹੀ ਚਾਰੋਂ ਤਰਫ ਬਾਬਾ ਸਾਹਿਬ ਦੇ ਖਿਲਾਫ ਘਟੀਆ ਤੋਂ ਘਟੀਆ ਪ੍ਰਚਾਰ ਦੇ ਬਾਣ ਛੱਡਣੇ ਸ਼ੁਰੂ ਹੋ ਗਏ ਸਨ। ਹਿੰਦੂ ਧਰਮ ਖਤਰੇ ਵਿਚ ਹੈ। ਗਾਂਧੀ ਦੀ ਜਾਨ ਬਚਾਓ, ਜੇ ਗਾਂਧੀ ਮਰ ਗਿਆ ਤਾਂ ਸਾਰੇ ਹਿੰਦੂ ਮਰਨ ਲਈ, ਫਾਂਸੀਆਂ ਚੜ੍ਹਨ ਲਈ ਤਿਆਰ ਹੋ ਜਾਣਗੇ। ਬਾਬਾ ਸਾਹਿਬ ਨੂੰ ਮਾਰਨ ਦੀਆਂ ਧਮਕੀਆਂ ਆਉਣ ਲੱਗੀਆਂ ਸਨ। ਬਰਤਾਨੀਆ ਸਰਕਾਰ ਨਾਲ ਭਾਰਤੀ ਸੰਬੰਧ ਤੋੜ ਦੇਣ ਦੇ ਐਲਾਨ ਵੀ ਹੋਣ ਲੱਗ ਪਏ ਸਨ। ਵਪਾਰੀ ਮੰਡਲਾਂ ਨੇ ਵੀ ਬਰਤਾਨਵੀ ਸਰਕਾਰ ਨੂੰ ਧਮਕਾਉਣਾ ਸ਼ੁਰੂ ਕਰ ਦਿੱਤਾ ਸੀ। ਰੋਜ਼ਾਨਾ ਪ੍ਰਤਾਪ ਨੇ 8 ਸਤੰਬਰ 1932 ਈ. ਨੂੰ ਇੰਜ ਲਿਖਿਆ : "ਅਸੀਂ ਮਹਾਤਮਾ ਗਾਂਧੀ ਨੂੰ ਮਰਨ ਦਈਏ, ਇਹ ਨਹੀਂ ਹੋ ਸਕਦਾ। ਡਾਕਟਰ ਅੰਬੇਡਕਰ ਜਿਹੇ ਲੋਕ ਆਪਣੀ ਗੱਦਾਰੀ ਦਾ ਮੁੱਲ ਕੁਝ ਜ਼ਿਆਦਾ ਹੀ ਮੰਗਣਗੇ, ਜੋ ਸਾਨੂੰ ਦੇਣਾ ਪਵੇਗਾ। *ਪ੍ਰੰਤੂ ਇਕ ਵਾਰ ਤਾਂ ਆਰੀਆ ਜਾਤੀ (ਭਾਵ ਸਵਰਨ ਹਿੰਦੂ) ਆਪਣੀ ਸਾਰੀ ਤਾਕਤ ਲਗਾ ਕੇ ਵੇਖ ਲਵੇ।"*

ਹਿੰਦੂ ਲੀਡਰਾਂ ਨੇ ਸੌਂਹਾਂ ਖਾ-ਖਾ ਕੇ ਵਚਨ ਕੀਤੇ ਕਿ ਉਹ ਛੂਆ-ਛਾਤ ਦਾ ਬੀਜ ਨਾਸ ਕਰ ਦੇਣਗੇ। ਉਨ੍ਹਾਂ ਨੇ ਅਛੂਤਾਂ ਨਾਲ ਬੈਠ ਕੇ ਖਾਣ ਦਾ ਢਕੌਂਜ ਸ਼ੁਰੂ ਕਰ ਦਿੱਤਾ ਤੇ ਹੱਥੀਂ ਝਾੜੂ ਫੜ ਕੇ ਨਾਲੀਆਂ ਸਾਫ ਕਰਨ ਲੱਗ ਪਏ। ਅਛੂਤਾਂ ਨੂੰ ਪਵਿੱਤਰ ਮੂਰਤੀਆਂ ਦੇ ਦਰਸ਼ਨ ਕਰਵਾਏ ਜਾਣ ਲੱਗੇ। ਅਛੂਤਾਂ ਹੱਥੋਂ ਖਾਧਾ ਜਾਣ ਲੱਗਾ। ਅਛੂਤ ਕਲਿਆਣ ਦੇ ਨਾਅਰੇ ਗਲੀਆਂ ਵਿਚ ਗੂੰਜਣ ਲੱਗੇ। ਹਿੰਦੂ ਔਰਤਾਂ ਨੇ ਅੰਬੇਡਕਰ ਦੇ ਪੈਰੀਂ ਚੁੰਨੀਆਂ ਰੱਖ ਕੇ ਗਾਂਧੀ ਦੀ ਜਾਨ ਦੀ ਭੀਖ ਮੰਗਣੀ ਸ਼ੁਰੂ ਕਰ ਦਿੱਤੀ। ਉੱਚ ਜਾਤੀ ਬ੍ਰਾਹਮਣ ਪੰਡਤ ਮਦਨ ਮੋਹਨ ਮਾਲਵੀਆ ਨੇ ਗੱਲ ਵਿਚ ਪੱਲਾ ਪਾ ਕੇ ਬਾਬਾ ਸਾਹਿਬ ਤੋਂ ਗਾਂਧੀ ਦੀ ਜਾਨ ਦੀ ਖੈਰ ਮੰਗੀ। ਅਛੂਤਾਂ ਨੂੰ ਬਰਾਬਰੀ ਦਾ ਦਰਜਾ ਦੇਣ ਦੇ ਐਲਾਨ ਕੀਤੇ ਜਾਣ ਲੱਗੇ। ਕਸਤੂਰਬਾ ਨੇ ਆਪਣੇ ਸੁਹਾਗ ਲਈ ਬਾਬਾ ਸਾਹਿਬ ਪਾਸ ਵਾਸਤਾ ਪਾਇਆ। (ਪੂਨਾ ਪੈਕਟ, ਸਾਂਪਲਾ, 20.21-22)

ਪ੍ਰੰਤੂ ਬਾਬਾ ਸਾਹਿਬ ਅਟੱਲ ਰਹੇ ਤੇ ਉਨ੍ਹਾ ਕਿਹਾ ਮੇਰਾ ਫੈਸਲਾ ਅੰਤਮ ਹੈ ਅਤੇ ਜੇਕਰ ਗਾਂਧੀ ਜੀ ਹਿੰਦੂਆਂ ਦੇ ਹੱਕਾਂ ਵਾਸਤੇ ਜਾਨ 'ਤੇ ਖੇਡਣ ਲਈ ਤਿਆਰ ਹਨ ਤਾਂ ਅਛੂਤ ਵੀ ਮਜ਼ਬੂਤ ਹੋ ਜਾਣਗੇ ਕਿ ਆਪਣੇ ਹੱਕਾਂ ਵਾਸਤੇ ਜਾਨਾਂ ਲੜਾ ਦੇਣ। ਉਨ੍ਹਾ ਕਿਹਾ, "ਮੈਂ ਇਸ ਤਰ੍ਹਾਂ ਦੀਆਂ ਰਾਜਸੀ ਬੇਹੂਦਗੀਆਂ ਦੀ ਪ੍ਰਵਾਹੀ ਨਹੀਂ ਕਰਦਾ।" ਜਿਹੜੇ ਹਿੰਦੂ ਲੋਕ ਅੰਬੇਡਕਰ ਨੂੰ ਅਛੂਤਾਂ ਦਾ ਪ੍ਰਤੀਨਿਧ ਮੰਨਣ ਨੂੰ ਤਿਆਰ ਨਹੀਂ ਸਨ, ਉਹ ਬਾਬਾ ਸਾਹਿਬ ਦੇ ਪੈਰੀਂ ਪੈ ਕੇ ਗਿੜਗਿੜਾਉਣ ਲੱਗੇ ਤੇ ਅੰਤ ਜਦੋਂ ਗਾਂਧੀ ਜੀ ਨੇ ਹੱਥ ਜੋੜ ਕੇ ਇਹ ਕਿਹਾ : "ਡਾ. ਅੰਬੇਡਕਰ ਤੁਸੀਂ ਮੇਰੀ ਜ਼ਿੰਦਗੀ ਬਚਾਅ ਲਵੋ, ਹਿੰਦੂਆਂ ਨੂੰ ਆਪਣੇ ਪਾਪ ਧੋਣ ਦਾ ਆਖਰੀ ਮੌਕਾ ਦਿਉ। ਅਸੀਂ ਛੂਤ-ਛਾਤ ਦਾ ਬੀਜ ਨਾਸ ਕਰ ਦਿਆਂਗੇ।" ਤਾਂ ਬਾਬਾ ਸਾਹਿਬ ਦਾ ਮਨ ਪਿਘਲ ਗਿਆ। ਉਹ ਭਿਆਨਕ ਦੁਵਿਧਾ ਵਿਚ ਫਸੇ ਹੋਏ ਸਨ।

ਇਕ ਪਾਸੇ ਮਾਰਨ ਦੀਆਂ ਧਮਕੀਆਂ ਪਹੁੰਚ ਰਹੀਆਂ ਸਨ, ਦੂਜੇ ਪਾਸੇ ਫਰਿਆਦਾਂ, ਤੀਜੇ ਪਾਸੇ ਅਛੂਤਾਂ ਨਾਲ ਸਹਿ ਭੋਜ, ਮੰਦਰ ਦਾਖਲਾ। ਹਿੰਦੂ ਔਰਤਾਂ ਅਛੂਤਾਂ ਨੂੰ ਤਿਲਕ ਲਗਾ ਰਹੀਆਂ ਸਨ। ਬ੍ਰਾਹਮਣ ਅਛੂਤਾਂ ਨੂੰ ਜੰਜੂ ਪੁਆ ਰਹੇ ਹਨ। ਅਛੂਤਾਂ ਨੂੰ ਹਵਨ ਕੁੰਡਾਂ 'ਤੇ ਬਿਠਾਇਆ ਗਿਆ। (ਇਹ ਸਿਲਸਿਲਾ ਹਮੇਸ਼ਾ ਜਾਰੀ ਰ ਹੇਗਾ ਜਦੋਂ ਤੀਕ ਅਛੂਤ ਗੁਲਾਮ ਰਹਿਣਾ ਪਸੰਦ ਕਰਨਗੇ।) ਪ੍ਰੰਤੂ ਸਭ ਤੋਂ ਵੱਧ ਗਾਂਧੀ ਨੇ ਹਿੰਦੂਇਜ਼ਮ ਦਾ ਆਖਰੀ ਮੌਕਾ ਮੰਗ ਕੇ ਜੀਵਨ ਦਾਨ ਲਈ ਪ੍ਰਾਰਥਨਾ ਕੀਤੀ, ਮਜਬੂਰੀਆਂ ਵਿਚ ਫਸੇ ਅੰਤ ਵਿਚ ਬਾਬਾ ਸਾਹਿਬ ਹਿੰਦੂਆਂ ਨਾਲ ਇਕ ਖਾਸ ਸ਼ਰਤ 'ਤੇ ਸਮਝੌਤਾ ਕਰਨਾ ਮੰਨ ਗਏ। ਕਿਉਂਕਿ ਬਾਬਾ ਸਾਹਿਬ ਨੂੰ ਅਛੂਤਾਂ ਅਤੇ ਆਪਣਾ ਜੀਵਨ ਖਤਰੇ ਵਿਚ ਪਿਆ ਮਹਿਸੂਸ ਹੋਣ ਲੱਗ ਪਿਆ ਸੀ ਅਤੇ ਉਹ ਅਜੇ ਆਪਣੀ ਹਿੱਕ ਅੰਦਰ ਬਹੁਤ ਸੁਪਨੇ ਭਰੀ ਬੈਠੇ ਸਨ, ਜੋ ਉਹ ਖੁਦ ਪੂਰਾ ਕਰਨ ਲਈ ਜਿਉ ਰਹੇ ਸਨ ਤੇ ਸੰਘਰਸ਼ ਕਰ ਰਹੇ ਸਨ।

ਉਨ੍ਹਾ ਵੇਖ ਲਿਆ ਸੀ ਕਿ ਇਹ ਸਥਿਤੀ ਉਸ ਦੇ ਜੀਵਨ ਲਈ ਘਾਤਕ ਸਾਬਤ ਹੋ ਸਕਦੀ ਹੈ। ਉਹ ਉਸ ਮੌਕੇ ਦੀ ਤਲਾਸ਼ ਵਿਚ ਲੱਗੇ ਹੋਏ ਸਨ ਜਦੋਂ ਆਪਣੇ ਹੱਥਾਂ ਦੀ ਸ਼ਕਤੀ ਨਾਲ ਇਸ ਮਨੂੰਵਾਦ ਦੀਆਂ ਧੱਜੀਆਂ ਉਡਾ ਸਕਣ। ਉਹ ਮਰ ਜਾਣ ਦੀ ਬਜਾਇ ਜਿੰਦਾ ਰਹਿ ਕੇ ਸੰਘਰਸ਼ ਅੰਤਮ ਦਿਨ ਤੱਕ ਜਾਰੀ ਰੱਖਣਾ ਚਾਹੁੰਦੇ ਸਨ। ਅੰਤ 24 ਸਤੰਬਰ 1932 ਈ. ਦੀ ਸ਼ਾਮ ਨੂੰ ਪੂਨੇ ਦੀ ਯਰਵਦਾ ਜੇਲ੍ਹ ਵਿਚ ਹਿੰਦੂ ਲੀਡਰ ਗਾਂਧੀ ਅਤੇ ਡਾ. ਅੰਬੇਡਕਰ ਵਿਚਕਾਰ ਲਿਖਤੀ ਤੌਰ 'ਤੇ ਸਮਝੌਤਾ ਹੋਇਆ, ਜਿਸ ਨੂੰ ਪੂਨਾ ਪੈਕਟ ਕਿਹਾ ਜਾਂਦਾ ਹੈ।

ਭਾਵ ਪੂਨੇ ਦਾ ਸਮਝੌਤਾ। ਬਾਬਾ ਸਾਹਿਬ ਨੇ ਕਿਹਾ ਕਿ ਨੇਕ ਇਨਸਾਨ ਹੋਣ ਕਰਕੇ ਮੈਨੂੰ ਗਾਂਧੀ ਦੀ ਜਾਨ ਬਚਾਉਣ ਲਈ ਇਕ ਅਧੂਰਾ ਸਮਝੌਤਾ ਕਰਨਾ ਪਿਆ। ਇਸ ਸਮਝੌਤੇ ਅਨੁਸਾਰ ਜੋ ਅਧਿਕਾਰ ਸਵਰਨ ਹਿੰਦੂਆਂ ਨੇ (ਜਿਨਵਾਂ ਦੇ ਬਜ਼ੁਰਗਾਂ ਨੇ ਇਹ ਅਧਿਕਾਰ ਹਮੇਸ਼ਾ-ਹਮੇਸ਼ਾ ਲਈ ਖੋਹ ਲਏ ਸਨ। ਅਛੂਤਾਂ ਨੂੰ ਲਿਖ ਕੇ ਦਿੱਤੇ।

ਹਜ਼ਾਰਾਂ ਸਾਲ ਬਾਅਦ ਆਰੀਆ ਨੇ ਜਿਨ੍ਹਾਂ ਹੱਥਾਂ ਨਾਲ ਲਿਖ ਕੇ ਇਹ ਅਧਿਕਾਰ ਖੋਹੇ ਸਨ, ਉਨ੍ਹਾਂ ਹੀ ਹੱਥਾਂ ਨਾਲ ਲਿਖ ਕੇ, ਭਾਰਤੀ ਮੂਲ ਨਿਵਾਸੀਆਂ ਨੂੰ ਇਹ ਅਧਿਕਾਰ ਵਾਪਸ ਕੀਤੇ। ਦੇਵ-ਅਸੁਰਾਂ ਵਿਚਕਾਰ ਚੱਲ ਰਿਹਾ ਇਹ ਯੁੱਧ ਪੂਨਾ ਪੈਕਟ ਅਧੀਨ ਇਕ ਵਾਰ ਖੜੋ ਗਿਆ। ਜਿਹੜੇ ਅਧਿਕਾਰਾਂ ਪ੍ਰਤੀ ਸਮਝੌਤੇ ਕੀਤੇ ਗਏ, ਉਹ ਇਸ ਪ੍ਰਕਾਰ ਸਨ :-

1. ਆਮ ਚੋਣ ਹਲਕਿਆਂ ਤੋਂ ਦਲਿਤ ਵਰਗਾਂ ਲਈ ਪ੍ਰਦੇਸ਼ਕ ਵਿਧਾਨ ਸਭਾਵਾਂ ਵਿਚ ਸੀਟਾਂ ਰਾਖਵੀਆਂ ਕਰ ਦਿੱਤੀਆਂ। ਪ੍ਰੰਤੂ ਵੱਖਰੇ ਚੋਣ ਖੇਤਰਾਂ ਰਾਹੀਂ ਦਲਿਤ ਵਰਗਾਂ ਦੇ ਨੁਮਾਇੰਦਿਆਂ ਦੀ ਚੋਣ ਵੱਖਰੇ ਵੋਟ ਅਧਿਕਾਰ ਰਾਹੀਂ, ਖਤਮ ਕਰ ਦਿੱਤੀ ਗਈ। (ਇਹੀ ਉਹ ਅਧਿਕਾਰ ਸੀ ਜਿਸ ਨੇ ਸਦੀਆਂ ਤੋਂ ਲਤਾੜਿਆ ਨੂੰ ਮੁੜ ਆਪਣੇ ਦੇਸ ਦੇ ਹਾਕਮ ਬਣਾ ਦੇਣਾ ਸੀ।)

2. ਅਛੂਤਾਂ ਨੂੰ ਵੋਟ ਦਾ ਅਧਿਕਾਰ ਮੰਨ ਲਿਆ ਗਿਆ ਅਤੇ ਲੋਥੀਅਨ ਕਮੇਟੀ ਦੀ ਰਿਪੋਰਟ ਅਨੁਸਾਰ ਕੇਂਦਰੀ ਅਤੇ ਪ੍ਰਦੇਸ਼ ਵਿਧਾਨ ਸਭਾਵਾਂ ਲਈ ਵੋਟ ਅਧਿਕਾਰ ਮੰਨਿਆ ਗਿਆ।

3. ਕੇਂਦਰੀ ਵਿਧਾਨ ਸਭਾ ਵਾਸਤੇ ਵੀ ਦਲਿਤਾਂ ਦੇ ਪ੍ਰਤੀਨਿਧ ਸਾਂਝੇ ਚੋਣ ਖੇਤਰਾਂ ਦੇ ਅਸੂਲਾਂ ਅਨੁਸਾਰ ਹੀ ਚੁਣੇ ਜਾਣ ਦਾ ਪ੍ਰਸਤਾਵ। 18 ਪ੍ਰਤੀਸ਼ਤ ਸੀਟਾਂ ਰਾਖਵੀਆਂ ਕੀਤੀਆਂ ਗਈਆਂ।

4. ਅਛੂਤਾਂ ਭਾਵ ਦਲਿਤ ਵਰਗਾਂ ਲਈ ਨੌਕਰੀਆਂ ਦਾ ਰਾਹ ਖੋਲ੍ਹਿਆ ਗਿਆ ਅਤੇ ਲਿਖਿਆ ਗਿਆ ਕਿ ਲੋਕਲ ਬਾਡੀਆਂ ਜਾਂ ਸਰਕਾਰੀ ਨੌਕਰੀਆਂ ਵਿਚ ਅਛੂਤਾਂ ਦੀ ਨੌਕਰੀ ਭਰਤੀ ਸਮੇਂ ਕੋਈ ਜਾਤੀ ਵਿਤਕਰਾ ਨਹੀਂ ਕੀਤਾ ਜਾਵੇਗਾ। ਅਤੇ ਅਛੂਤਾਂ ਨੂੰ ਹਰ ਵਿਭਾਗ ਵਿਚ, ਸੰਬੰਧਤ ਨੌਕਰੀਆਂ ਵਾਸਤੇ ਲੋੜੀਂਦੀ ਯੋਗਤਾ ਦਾ ਖਿਆਲ ਰੱਖਦੇ ਹੋਏ ਭਰਤੀ ਕਰਨ ਦੇ ਪੂਰੇ ਉਪਰਾਲੇ ਅਤੇ ਯਤਨ ਕੀਤੇ ਜਾਣਗੇ।

5. ਦਲਿਤ ਵਰਗ ਦੇ ਵਿਅਕਤੀਆਂ ਵਾਸਤੇ ਹਰੇਕ ਪ੍ਰਾਂਤ ਵਿਚ ਵਿਦਿਅਕ ਸਹੂਲਤਾਂ ਅਧੀਨ ਗ੍ਰਾਂਟਾਂ ਵਿਚੋਂ ਵਿਦਿਅਕ ਅਨੁਦਾਨ ਵਜੋਂ ਕਾਫੀ ਰਕਮਾਂ ਨਿਯਤ ਕੀਤੀਆਂ ਜਾਣਗੀਆਂ। ਇਸ ਸਮਝੌਤੇ ਨੂੰ ਸਰਕਾਰ ਰਾਹੀਂ ਭਾਰਤ ਸਰਕਾਰ ਦੇ ਸੰਵਿਧਾਨ ਵਿਚ 1935 ਵਿਚ ਦਰਜ ਕੀਤਾ ਗਿਆ।

ਇਹ ਇਕ ਅਜਿਹਾ ਸਮਝੌਤਾ ਸੀ, ਜਿਸ ਨੂੰ ਹਿੰਦੂ ਇਸ ਲਈ ਨਾਪਸੰਦ ਕਰਦੇ ਸਨ ਕਿਉਂਕਿ ਉਹ ਦਲਿਤਾਂ ਦੇ ਅਧਿਕਾਰਾਂ ਵਿਰੁੱਧ ਸਨ। ਇਹ ਜਿਹੜੇ ਵੀ ਅਧਿਕਾਰ ਦਲਿਤਾਂ ਨੂੰ ਮਿਲੇ ਸਨ, ਉਨ੍ਹਾਂ ਨੇ, ਉਨ੍ਹਾਂ ਦੀ ਬਣਾਈ ਹੋਈ ਉਚਿਤਾ ਨੂੰ ਸੱਟ ਮਾਰੀ ਸੀ, ਜਿਸ ਨੇ ਦਲਿਤਾਂ ਨੂੰ ਮੁਕਤੀ ਲਈ ਸੰਘਰਸ਼ ਕਰਨ ਦੇ ਮਨੁੱਖੀ ਅਧਿਕਾਰਾਂ ਤੋਂ ਜਾਣੂ ਕ ਰਵਾ ਦੇਣਾ ਸੀ। ਕੱਟੜਪੰਥੀਆਂ ਲਈ ਇਕ ਮਾਨਸਿਕ ਚੰਡ ਸੀ। ਉਸ ਵਿਚ ਮਘੋਰੇ ਕਰ ਦਿੱਤੇ ਗਏ ਸਨ।

ਦੂਜੇ ਪਾਸੇ ਅਛੂਤ ਕਾਫੀ ਕੁਝ ਪ੍ਰਾਪਤ ਕਰਕੇ ਵੀ ਨਾਖੁਸ਼ ਸਨ, ਕਿਉਂਕਿ ਜੋ ਦੂਹਰੀ ਵੋਟ ਦਾ ਅਧਿਕਾਰ ਫਿਰਕੂ ਇਨਾਮ ਵਜੋਂ ਉਨ੍ਹਾਂ ਨੂੰ ਮਿਲਿਆ ਸੀ, ਉਹ ਉਨ੍ਹਾਂ ਦੀ ਆਜ਼ਾਦੀ ਲਈ ਇਕ ਬੱਜਰ ਸਾਧਨ ਸੀ। ਹੁਣ ਉਨ੍ਹਾਂ ਦੇ ਨੁਮਾਇੰਦੇ ਹੋਰ ਲੋਕਾਂ ਦੇ ਰਹਿਮ 'ਤੇ ਹੀ ਚੋਣ ਲੜ ਸਕਣ ਦੇ ਕਾਬਲ ਸਨ ਜਾਂ ਉਨ੍ਹਾਂ ਦੀ ਵੋਟ ਹੀ ਉਨ੍ਹਾਂ ਨੂੰ ਜਿਤਾ ਕੇ ਅੱਗੇ ਭੇਜ ਸਕਦੀ ਸੀ ਜਦੋਂ ਕਿ ਵੱਖਰੇ ਚੋਣ ਖੇਤਰਾਂ ਰਾਹੀਂ ਉਹ ਆਪਣੀ ਵੋਟ ਨਾਲ ਆਪਣੇ ਹੀ ਪ੍ਰਤੀਨਿਧ ਚੁਣ ਕੇ ਭੇਜ ਸਕਣ ਦੇ ਸਮਰੱਥ ਸਨ ਤੇ ਦੂਜੇ ਲੋਕਾਂ ਦੇ ਰਹਿਮ ਜਾਂ ਮਦਦ ਦੀ ਲੋੜ ਨਹੀਂ ਸੀ। ਅਜਿਹੇ ਆਜ਼ਾਦ ਚੋਣ ਹਲਕਿਆਂ ਰਾਹੀਆਂ, ਆਜ਼ਾਦ ਵੋਟ ਰਾਹੀਂ, ਆਜ਼ਾਦ ਨੁਮਾਇੰਦੇ ਹਿੰਦੂਆਂ ਦੇ ਗੁਲਾਮ ਮਿੱਠੂ ਤੋਤੇ ਬਣ ਕੇ ਨਹੀਂ ਬੈਠਣੇ ਸਨ ਜਿਵੇਂ ਆਜ਼ਾਦੀ ਤੋਂ ਬਾਅਦ ਅੱਜ ਤੱਕ ਹੋ ਰਿਹਾ ਹੈ। ਤੇ ਹਰ ਚੋਣ ਸਮੇਂ ਹਜ਼ਾਰਾਂ ਗੂੰਗੇ ਬੋਲੇ ਤੇ ਵਿਅਰਥ ਨੁਮਾਇੰਦੇ ਉੱਚ ਜਾਤੀ ਹਾਕਮਾਂ ਦੇ ਗੁਲਾਮ ਬਣ ਕੇ ਆਪਣੀ ਕੌਮ 'ਤੇ ਹੁੰਦੇ ਬੇਰੋਕ ਅਤਿਆਚਾਰਾਂ ਨੂੰ ਆਰਾਮ ਨਾਲ ਸਹਿ ਰਹੇ ਹਨ ਸਗੋਂ ਮਾਣ ਰਹੇ ਹਨ।

ਇਸ ਨਿਯਮ ਅਧੀਨ ਚੁਣੇ ਜਾਂਦੇ ਪ੍ਰਤੀਨਿਧ ਗੁਲਾਮ ਕਿਸਮ ਦੇ ਨਾ ਹੋ ਕੇ ਆਪਣੀ ਕੌਮ ਦੇ ਅਸਲੀ ਪ੍ਰਤੀਨਿਧ ਬਣ ਕੇ ਮਨੁੱਖੀ ਹੱਕਾਂ ਲਈ ਲੜ ਸਕਦੇ। ਸਾਂਝੇ ਚੋਣ ਖੇਤਰਾਂ ਦੇ ਰਾਹੀਂ ਚੁਣੇ ਜਾਣ ਵਾਲੇ ਨੁਮਾਇੰਦੇ ਭਾਵੇਂ ਗਿਣਤੀ ਵਿਚ ਆਜ਼ਾਦਾ ਹੋ ਗਏ ਸਨ, ਪ੍ਰੰਤੂ ਉਹ ਸਵਰਨਾਂ ਦੇ ਗੁਲਾਮ ਬਣ ਕੇ ਹੀ ਜਿੱਤ ਸਕਦੇ ਸਨ ਜਾਂ ਉਨ੍ਹਾਂ ਵੱਲੋਂ ਹੀ ਖੜ੍ਹ ਸਕਦੇ ਸਨ ਤੇ ਇੰਜ ਜਿਨ੍ਹਾਂ ਨੂੰ ਆਪਣੇ ਮਾਲਕਾਂ ਦੇ ਹੱਕਾਂ ਵਿਚ ਹੀ ਭੁਗਤਣਾ ਪੈਣਾ ਸੀ। ਜਿਨ੍ਹਾਂ ਦੀ ਕਰਤੂਤ ਨਾਲ ਉਹ ਅੱਗੇ ਆਏ ਸਨ, ਉਨ੍ਹਾਂ ਦੇ ਜਬਰ ਵਿਰੁੱਧ ਉਹ ਆਵਾਜ਼ ਕੱਢਣ ਦੇ ਯੋਗ ਨਹੀਂ ਹੋ ਸਕਦੇ ਸਨ।

ਇਸ ਕਰਕੇ ਅੰਬੇਡਕਰ ਦੇ ਦਲਿਤ ਨਿਰਾਸ਼ ਸਨ, ਪ੍ਰੰਤੂ ਉਨ੍ਹਾਂ ਪਾਸ ਇਕ ਚੂਪੇ ਹੋਏ ਅੰਬ ਦੀ ਗਿਟਕ ਲੈਣ ਤੋਂ ਇਲਾਵਾ ਹੋਰ ਕੋਈ ਚਾਰਾ ਵੀ ਨਹੀਂ ਸੀ ਰਿਹਾ। ਉਨ੍ਹਾਂ ਦੀ ਆਪਣੀ ਕੋਈ ਕੌਮ ਨਹੀਂ ਸੀ ਬਣੀ। ਉਹ ਅਨਪੜ੍ਹ ਤੇ ਅਣਜਾਣ ਸਨ। ਉਹ ਛਲਕਪਟ ਦੀਆਂ ਨੀਤੀਆਂ ਨੂੰ ਸਮਝਣ ਤੋਂ ਪੂਰੀ ਤਰ੍ਹਾਂ ਅਸਮਰੱਥ ਹੋ ਚੁੱਕੇ ਸਨ। ਹਜ਼ਾਰਾਂ ਸਾਲਾਂ ਦੀ ਗੁਲਾਮੀ ਨੇ ਉਨ੍ਹਾਂ ਦੇ ਦਿਮਾਗ ਦੀਆਂ ਝਰੀਆਂ ਮਾਰ ਸੁੱਟੀਆਂ ਸਨ। ਆਰਥਿਕ ਪੱਖੋਂ ਉਹ ਲਾਚਾਰ ਤੇ ਭੁੱਖੇ ਨੰਗੇ ਹੀ ਸਨ। ਸਮਾਜਿਕ ਪੱਖੋਂ ਉਨ੍ਹਾਂ ਨਾਲ ਕੁੱਤਿਆਂ ਬਿੱਲਿਆਂ ਤੋਂ ਵੀ ਭੈੜਾ ਵਰਤਾਓ ਹੁੰਦਾ ਸੀ। ਉਨ੍ਹਾਂ ਦੀ ਕੋਈ ਪਹੁੰਚ ਨਹੀਂ ਸੀ। ਉਨ੍ਹਾਂ ਦਾ ਬੁੱਧੀ ਬਲ, ਧਨ ਬਲ, ਤਨ ਬਲ, ਜਨ ਬਲ ਤੇ ਮਨੋ ਬਲ ਸਦੀਆਂ ਤੋਂ ਖੁੱਸਿਆ ਹੋਇਆ ਸੀ, ਜਿਸ ਕਰਕੇ ਉਨ੍ਹਾਂ ਨੂੰ ਚੂਪੇ ਅੰਬ ਦੀ ਗਿਟਕ ਵਰਗ ਸਮਝੌਤਾ ਕਬੂਲ ਕਰਕੇ ਇਕ ਵਾਰ ਸਬਰ ਕਰਨਾ ਪਿਆ। ਸਦੀਆਂ ਦੀ ਭੁੱਖ ਉਨ੍ਹਾਂ ਨੂੰ ਆਪਣਾ ਹੀ ਥੁੱਕ ਲੰਘਾ ਕੇ ਮਿਟਾਉਣੀ ਪੈ ਰਹੀ ਸੀ।

ਫਿਰ ਵੀ ਇਹ ਸਮਝੌਤੇ ਹਜ਼ਾਰਾਂ ਸਾਲਾਂ ਵਿਚ ਵਾਪਰਿਆ ਇਕ ਜ਼ਬਰਦਸਤ ਕਾਂਡ ਸੀ, ਜਿਸ ਨੇ ਹਿੰਦੂਆਂ ਦੀ ਹਰ ਖੇਤਰ ਦੀ ਅਜਾਰੇਦਾਰੀ ਨੂੰ ਤੋੜ ਸੁੱਟਿਆ ਸੀ। ਦਲਿਤਾਂ ਵੋਟ ਪ੍ਰਤੀਨਿਧਤਾ, ਵਿਦਿਆ ਤੇ ਨੌਕਰੀ ਦੇ ਰਾਹ ਮੌਕਲੇ ਕਰ ਦਿੱਤੇ ਸਨ। ਫਿਰ ਇਹ ਸਮਝੌਤਾ 1935 ਈ. ਦਾ ਕਾਨੂੰਨ ਬਣ ਗਿਆ ਸੀ। ਭਾਰਤ ਦੇ ਸੰਵਿਧਾਨ ਦੀਆਂ ਧਾਰਾਵਾਂ ਬਣ ਗਿਆ ਸੀ, ਜਿਸ ਨੂੰ ਸਵਰਨਾਂ ਦੇ

ਧਾਰਮਿਕ ਕਾਨੂੰਨ ਉਲਟਾ ਨਹੀਂ ਸਨ ਸਕਦੇ। ਦਲਿਤਾਂ ਦੀ ਉੱਨਤੀ ਅਤੇ ਸਮਾਜਿਕ ਜਾਂ ਆਰਥਿਕ ਬਰਾਬਰੀ ਦੀ ਇਹ ਇਕ ਨਿਸ਼ਾਨਦੇਹੀ ਸੀ, ਜੋ ਭਾਵੇਂ ਅੱਜ ਇਕ ਵਿੰਗੀ ਟੇਢੀ ਪਗਡੰਡੀ ਵਰਗਾ ਹੀ ਸੀ ਤੇ ਜਿਸ ਨੇ ਅਜੇ ਵਿਸ਼ਾਲ ਮਾਰਗ ਦਾ ਰੂਪ ਧਾਰਨਾ ਸੀ।

ਹੁਣ ਕਾਂਗਰਸ ਜਿਹੜੀ ਕਿ ਹਿੰਦੂਆਂ ਦੀ ਅਜਾਰੇਦਾਰੀ ਵਾਲੀ ਇਕ ਜਮਾਤ ਸੀ, ਨੇ ਆਪਣੇ ਤਰੀਕੇ ਬਦਲੇ। ਉਨ੍ਹਾਂ ਕਾਨੂੰਨੀ ਤਾਕਤ ਨੂੰ ਆਪਣੇ ਲਈ ਵਰਤਣ ਦੇ ਉਪਰਾਲੇ ਸ਼ੁਰੂ ਕੀਤੇ। ਫਰਵਰੀ 1937 ਈ. ਵਿਚ ਜਦੋਂ ਪਹਿਲੀ ਵਾਰ ਪ੍ਰਾਂਤਕ ਚੋਣਾਂ ਹੋਈਆਂ ਤਾਂ ਕਾਂਗਰਸ ਨੇ ਆਪਣੀ ਟਿਕਟ 'ਤੇ ਅਛੂਤਾਂ ਨੂੰ ਜਿਤਾਉਣ ਦਾ ਫੈਸਲਾ ਕੀਤਾ। ਤੇ ਇਸ ਤਰ੍ਹਾਂ ਉਨ੍ਹਾਂ ਨੇ ਆਪਣੇ ਧਨ ਨਾਲ, ਆਪਣੀ ਤਾਕਤ ਤੇ ਵੋਟ ਨਾਲ ਦਲਿਤਾਂ ਦੀਆਂ 151 ਸੀਟਾਂ ਵਿਚੋਂ 78 ਸੀਟਾਂ 'ਤੇ ਕਬਜ਼ਾ ਕਰ ਲਿਆ ਅਤੇ ਜਿਹੜੇ 78 ਦਲਿਤ ਉਨ੍ਹਾਂ ਨਾਲ ਚੁਣੇ ਗਏ, ਉਹ ਕਾਂਗਰਸ, ਜੋ ਹਿੰਦੂਆਂ ਦੀ ਹੀ ਜਮਾਤ ਸੀ, ਦੇ ਹੀ ਚਮਚੇ ਬਣ ਕੇ ਜਿਉਣ ਲੱਗੇ।

ਇਸ ਤਰ੍ਹਾਂ ਪੂਨਾ ਪੈਕਟ ਦਾ ਇਕ ਵੱਡਾ ਲਾਭ ਹਿੰਦੂਆਂ ਨੂੰ ਹੋਇਆ। 'ਪੂਨਾ ਪੈਕਟ' ਨੇ ਇਸ ਤਰ੍ਹਾਂ ਚਮਚਾ ਯੁਗ ਦੀ ਸਥਾਪਨਾ ਕੀਤੀ। ਬਾਬਾ ਸਾਹਿਬ ਨੇ ਜਿਹੜੀਆਂ ਧਾਰਨਾਵਾਂ ਲੈ ਕੇ ਇਕ ਖਤਰਨਾਕ ਜੰਗ ਲੜੀ ਸੀ, ਉਸ ਜੰਗ ਵਿਚ ਦਲਿਤਾਂ ਦੇ ਨਾਂ 'ਤੇ ਸਵਰਨਾਂ ਦੀ ਜਿੱਤ ਦਿਖਾਈ ਦੇਣ ਲੱਗੀ। ਦਲਿਤਾਂ ਨੇ ਜਿਨ੍ਹਾਂ ਨੂੰ ਬਾਬਾ ਸਾਹਿਬ ਨੇ ਝੁੱਗੀਆਂ ਵਿਚੋਂ ਉਠਾ ਕੇ ਰਾਜਨੀਤਿਕ ਨੇਤਾ ਬਣਾਉਣ ਦਾ ਸੰਘਰਸ਼ ਜਿੱਤਿਆ, ਉਹ ਆਪਣੀ ਕੌਮ ਨੂੰ ਅਤੇ ਬਾਬਾ ਸਾਹਿਬ ਦੀ ਦੇਣ ਨੂੰ ਭੁੱਲ ਕੇ ਕਾਂਗਰਸ ਦੀ ਝੋਲੀ ਪੈ ਗਏ। ਉਹ ਬਾਬਾ ਸਾਹਿਬ ਦੇ ਵਿਰੁੱਧ ਆਵਾਜ਼ਾਂ ਕੱਢਣ ਲੱਗੇ, ਕਿਉਂਕਿ ਜਿਸ ਸੁਨਹਿਰੀ ਪਿੰਜਰੇ ਵਿਚ ਉਹ ਬੰਦ ਸਨ, ਉੱਥੇ ਇਨ੍ਹਾਂ ਮਿੱਠੂਆਂ ਨੂੰ ਚੂਰੀ ਗੰਗਾ ਰਾਮ ਪਾਉਂਦਾ ਸੀ। ਦੂਜੇ ਪਾਸੇ ਸਿਆਣੇ ਹਿੰਦੂਆਂ ਨੇ ਗਾਂਧੀ ਨੂੰ ਅਨੇਕ ਬੱਦੇ ਔਗੁਣਾਂ ਦੇ ਸਾਧਾਰਨ ਬੁੱਧੀਵਾਨ ਹੋਣ ਦੇ ਬਾਵਜੂਦ ਵੀ ਮਹਾਤਮਾ ਬਣਾ ਦਿੱਤਾ ਸੀ। ਸੰਵਿਧਾਨ ਵਿਚ ਲਿਖਿਆ ਗਿਆ ਸੀ ਕਿ ਕਿਸੇ ਵੀ ਸਰਕਾਰ ਨੂੰ ਦਲਿਤ ਵਰਗ ਨੂੰ ਆਪਣੀ ਕੈਬਨਿਟ ਵਿਚੋਂ ਮੰਤਰੀ ਲੈਣਾ ਹੋਵੇਗਾ। ਹੁਣ ਜਦੋਂ ਕਿ ਕਾਂਗਰਸੀ ਟਿਕਟਾਂ 'ਤੇ 78 ਪ੍ਰਤੀਨਿਧ ਚੁਣ ਕੇ ਆ ਚੁੱਕੇ ਸਨ ਤਾਂ ਕੇਂਦਰੀ ਪ੍ਰਦੇਸ ਵਿਚ ਡਾਕਟਰ ਖਾਰੇ ਦੀ ਪ੍ਰਧਾਨਗੀ ਹੇਠ ਜਦੋਂ ਮੰਤਰੀ ਮੰਡਲ ਸਥਾਪਤ ਹੋਇਆ ਤਾਂ ਉਸ ਚੰਗੇ ਡਾਕਟਰ ਖਾਰੇ ਨੇ ਇਕ ਅਛੂਤ ਅਗਨੀ ਭੋਜ ਨੂੰ ਜੋ ਕਿ ਯੋਗ ਅਤੇ ਵਿਦਵਾਨ ਵਿਅਕਤੀ ਸੀ, ਮੰਤਰੀ ਲੈ ਲਿਆ ਤਾਂ ਗਾਂਧੀ ਦੀ ਅਗਵਾਈ ਵਿਚ ਕਾਂਗਰਸੀ ਚੌਧਰੀਆਂ ਨੇ ਇਕ ਅਛੂਤ ਨੂੰ ਮੰਤਰੀ ਬਣਾਉਣ 'ਤੇ ਡਾ. ਖਰੇ ਨੂੰ ਹੀ ਕਾਂਗਰਸ ਵਿਚੋਂ ਕੱਢ ਦਿੱਤਾ। ਗਾਂਧੀ ਨੇ ਡਾ. ਖਾਰੇ ਨੂੰ ਕਿਹਾ ਕਿ ਅਛੂਤਾਂ ਅੰਦਰ ਇਹੋ ਜਿਹੀਆਂ ਇੱਛਾਵਾਂ ਪੈਦਾ ਕਰਨਾ ਉਸ ਲਈ ਗਲਤ ਸੀ। ਭਾਵ ਉਨ੍ਹਾਂ ਨੂੰ ਮੰਤਰੀ ਬਣਆ ਕੇ ਉਸ ਨੇ ਗਲਤ ਕੰਮ ਕੀਤਾ ਸੀ। ਇਸ ਕਰਕੇ ਡਾ. ਖਾਰੇ ਨੂੰ ਪਾਰਟੀ ਵਿਚੋਂ ਕੱਢਣ ਦੀ ਸਜ਼ਾ ਦਿੱਤੀ ਗਈ। (ਪੂਨਾ ਪੈਕਟ-94)

1942 ਈ. ਤੱਕ ਗਾਂਧੀ ਅਛੂਤਾਂ ਨੂੰ ਮੰਤਰੀ ਮੰਡਲ ਵਿਚ ਲੈਣ ਦੇ ਕਾਨੂੰਨੀ ਅਧਿਕਾਰ ਤੋਂ ਵੰਚਿਤ ਕਰਦਾ ਰਿਹਾ ਤੇ ਇਸ ਸਮੇਂ ਤੱਕ ਅਛੂਤ ਕੋਈ ਰਾਖਵਾਂਕਰਨ ਪ੍ਰਾਪਤ ਨਾ ਕਰ ਸਕੇ। ਦੂਜੇ ਪਾਸੇ ਕਾਂਗਰਸ ਦੀ ਟਿਕਟ 'ਤੇ ਚੁਣੇ ਜਾਂਦੇ ਦਲਿਤ, ਪਾਰਟੀ ਅਨੁਸ਼ਾਸਨ ਵਿਚ ਬੰਨ੍ਹੇ ਜਾ ਚੁੱਕੇ ਸਨ। ਉਹ ਕਾਂਗਰਸ ਪਾਰਟੀ ਦੀ ਕਾਰਜਕਾਰਨੀ ਦੇ ਕੰਟਰੋਲ ਵਿਚ ਸਨ, ਜਿਸ ਨੂੰ ਸਵਰਨ ਹਿੰਦੂ ਚਲਾਉਂਦੇ ਸਨ। ਉਹ ਕੋਈ ਮਤਾ ਵੀ ਨਹੀਂ ਸੀ ਪਾ ਸਕਦੇ। ਉਹ ਕਿਸੇ ਇਤਰਾਜ਼ਯੋਗ ਕੰਮ ਦੇ ਵਿਰੁੱਧ ਵੋਟ ਵੀ ਨਹੀਂ ਪਾ ਸਕਦੇ ਸਨ। ਉਹ ਨਾ ਆਪਣਾ ਮਰਜ਼ੀ ਨਾਲ ਵੋਟ ਪਾ ਸਕਦੇ ਸਨ ਤੇ ਨਾ ਮਰਜ਼ੀ ਨਾਲ ਬੋਲ ਸਕਦੇ ਸਨ। ਉਹ ਕਾਂਗਰਸੀ ਸਵਰਨਾਂ ਦੇ ਗੂੰਗੇ ਤੇ ਬੋਲੇ ਪਸ਼ੂਆਂ ਵਰਗੇ ਬੰਦੇ ਬਣ ਕੇ ਰਹਿ ਗਏ ਸਨ।

ਇਸ ਸਭ ਕੁਝ ਦੇ ਬਾਵਜੂਦ ਵੀ ਪੂਨਾ ਪੈਕਟ ਰਾਹੀਂ ਜੋ ਮਿਲਿਆ, ਉਹ ਇਸ ਪ੍ਰਕਾਰ ਹੈ ਕਿ ਜਦੋਂ ਭਾਰਤ ਆਜ਼ਾਦ ਹੋਇਆ ਤਾਂ ਭਾਰਤੀ ਸੰਵਿਧਾਨ ਦੇ ਬੁਨਿਆਦੀ ਅਧਿਕਾਰਾਂ ਵਿਚ ਸੁਤੰਤਰਤਾ, ਵਿਦਿਆ, ਵੋਟ, ਜਾਇਦਾਦ, ਨਿਆਂ, ਕਾਨੂੰਨ ਸਾਹਮਣੇ ਬਰਾਬਰੀ ਦੇ ਹੱਕ ਦਰਜ ਕੀਤੇ ਗਏ ਜਿਨ੍ਹਾਂ ਦੀ ਭਾਰਤ ਦੇ ਦਲਿਤ, ਪੱਛੜੇ ਲੋਕਾਂ ਨੂੰ ਪੂਰਨ ਤੌਰ 'ਤੇ ਜ਼ਰੂਰਤ ਸੀ। ਕੁਝ ਧਾਰਾਵਾਂ ਰਾਹੀਂ ਉਨ੍ਹਾਂ ਨੂੰ ਵਿਦਿਅਕ ਖੇਤਰਾਂ ਅਤੇ ਨੌਕਰੀਆਂ ਵਿਚ ਰਾਖਵਾਂਕਰਨ ਦਿੱਤਾ ਗਿਆ। ਕੁਝ ਧਾਰਾਵਾਂ ਰਾਹੀਂ ਉਨ੍ਹਾਂ ਨੂੰ ਪ੍ਰਾਂਤਕ ਤੇ ਕੇਂਦਰੀ ਵਿਧਾਨ ਸਭਾਵਾਂ ਵਿਚ ਰਾਖਵੀਆਂ ਸੀਟਾਂ ਦਿੱਤੀਆਂ ਗਈਆਂ। ਕੈਬਨਿਟ ਵਿਚ ਵੀ ਨੁਮਾਇੰਦਗੀ ਦਿੱਤੀ ਗਈ। ਇਹ ਸਭ ਕੁਝ ਪੂਰਾ ਪੈਕਟ ਅਤੇ ਐਕਟ 1935 ਦੇ ਆਧਾਰ 'ਤੇ ਹੀ ਕੀਤਾ ਗਿਆ। ਬਾਬਾ ਸਾਹਿਬ ਨੇ ਸੰਵਿਧਾਨ ਬਣਾਉਣ ਵੇਲੇ ਕੋਈ ਅਜਿਹੀ ਥਾਂ ਨਹੀਂ ਸੀ ਛੱਡੀ, ਜਿੱਥੇ ਸੰਵਿਧਾਨ ਦੀ ਥਾਂ ਮਨੂੰ ਸਮਿਰਤੀ ਦੇ ਕਾਨੂੰਨ ਲਾਗੂ ਕੀਤੇ ਜਾ ਸਕਣ।

26 ਜਨਵਰੀ 1950 ਨੂੰ ਸੰਵਿਧਾਨ ਲਾਗੂ ਹੋਇਆ। ਉਸ ਤੋਂ ਬਾਅਦ ਕਰੋੜਾਂ ਦਲਿਤ ਮੁੱਢਲੀ ਵਿਦਿਆ ਹਾਸਲ ਕਰ ਸਕੇ। ਲੱਖਾਂ ਉੱਚੀ ਸਿੱਖਿਆ ਪ੍ਰਾਪਤ ਕਰ ਸਕੇ। ਲਗਪਗ 24-25 ਲੱਖ ਦਲਿਤ ਸਰਕਾਰੀ ਨੌਕਰੀਆਂ 'ਤੇ ਲੱਗੇ ਕੇ ਉੱਚੇ ਅਹੁਦੇ 'ਤੇ ਪਹੁੰਚੇ। ਹਜ਼ਾਰਾਂ ਐੱਮ ਐੱਲ ਏ, ਐੱਮ ਪੀ, ਤੇ ਮੰਤਰੀ ਬਣੇ ਕੈਬਨਿਟ ਮੰਤਰੀ, ਉਪ ਪ੍ਰਧਾਨ ਮੰਤਰੀ, ਉਪ ਰਾਸ਼ਟਰਪਤੀ ਦੇ ਅਹੁਦੇ ਤੱਕ ਪਹੁੰਚੇ। ਪ੍ਰੰਤੂ ਦਲਿਤ ਕੌਮ ਦੀ ਇਹ ਬਦਨਸੀਬੀ ਹੈ ਕਿ ਉਨ੍ਹਾਂ ਆਪਣੇ ਮੁਕਤੀਦਾਤਾ ਬਾਬਾ ਸਾਹਿਬ ਡਾ. ਅੰਬੇਡਕਰ ਨੂੰ ਅਸੂਲੋਂ ਹੀ ਵਿਸਾਰ ਕੇ ਉਨ੍ਹਾਂ ਲੋਕਾਂ ਨੂੰ ਆਪਣੇ ਦਿਲੋ-ਦਿਮਾਗ ਦੀਆਂ ਕੰਧਾਂ 'ਤੇ ਚਿਪਕਾ ਲਿਆ। ਜਿਹੜੇ ਦਲਿਤਾਂ ਦੀ ਹਰ ਆਜ਼ਾਦੀ ਵਿਰੁੱਧ ਜਾਨਾਂ ਵਾਰਨ ਤੱਕ ਜਾਂਦੇ ਰਹੇ ਤੇ ਅਧਿਕਾਰ ਖੋਂਹਦੇ ਰਹੇ। ਕੀ ਦੁਨੀਆ ਉੱਤੇ ਹੋਰ ਵੀ ਕੋਈ ਕੌਮ ਦਲਿਤਾਂ ਜਿੰਨੀ ਅਕ੍ਰਿਤਘਣ ਹੋਵੇਗੀ ? ਅੱਜ ਭਾਰਤ ਦੀ ਧਰਤੀ ਜਿੱਡਾ ਸਵਾਲੀਆ ਚਿੰਨ੍ਹ ਸਾਡੇ ਸਾਹਮਣੇ ਮੂੰਹਲੇ ਅੱਡੀ ਖਲੋਤਾ ਹੈ। ਜੋ ਲੱਖਾਂ ਪੜ੍ਹੇ-ਲਿਖੇ ਮੁਲਾਜ਼ਮਾਂ ਅਤੇ ਪ੍ਰਤੀਨਿਧਾਂ ਤੋਂ ਜੁਆਬ ਮੰਗਦਾ ਹੈ। ਜੋ ਦਲਿਤ ਸਮਾਜ ਪ੍ਰਤੀ ਧੋਖੇਬਾਜ਼ ਸਾਬਤ ਹੋਏ ਹਨ।

**ਪੂਨਾ ਪੈਕਟ ਪਿਛੋਂ ਬ੍ਰਾਹਮਣ ਅਪਵਿੱਤਰ ਹੋਏ**

ਸ਼ੰਕਰਾ ਨੰਦ ਸ਼ਾਸਤਰੀ (193) : 1932 ਦੇ ਪੂਨਾ ਪੈਕਟ ਤੋਂ ਪਿੱਛੋਂ, ਕੁਝ ਕੱਟੜਪੰਥੀ ਦਸਤਖਤ ਕਰਤਾਵਾਂ ਨੇ ਮਹਿਸੂਸ ਕੀਤਾ ਕਿ ਉਹ ਬਾਬਾ ਸਾਹਿਬ ਡਾ. ਅੰਬੇਡਕਰ ਦੇ ਸੰਪਰਕ ਕਾਰਨ ਅਪਵਿੱਤਰ ਹੋ ਗਏ ਹਨ। ਇਸ ਅਪਵਿੱਤਰਤਾ ਤੋਂ ਪਾਕ ਹੋਣ ਲਈ ਉਨ੍ਹਾਂ ਸਾਰਿਆਂ ਨੇ ਗੰਗਾ ਪਾਣੀ ਪੀਤਾ, ਆਪਣੇ ਉੱਪਰ ਛਿੜਕਿਆ ਅਤੇ ਆਪਣੀ ਅਪਵਿੱਤਰਤਾ ਦੂਰ ਕੀਤੀ। ਇਹ ਪਵਿੱਤਰਤਾ ਦਾ ਕਾਰਜ ਮਦਨ ਮੋਹਨ ਮਾਲਵੀਆ, ਸਮੂਰ, ਜੈਕਾਰ ਅਤੇ ਕਈ ਹੋਰਾਂ ਨੇ ਸ਼ੁਰੂ ਕੀਤਾ। ਇਕ ਮਹਾਨ ਫਿਲਾਸਫਰ ਨੂੰ ਜਦ ਇਸ ਹੱਦ ਤੱਕ ਬ੍ਰਾਹਮਣ

ਘਟੀਆ ਸਮਝਦੇ ਹਨ ਤਾਂ ਬਾਕੀ ਆਮ ਜਨਤਾ ਬਾਰੇ ਉਨ੍ਹਾਂ ਦੀ ਪਵਿੱਤਰਤਾ ਦਾ ਖਿਆਲ ਕਿਸ ਪੱਧਰ ਦਾ ਹੋਵੇਗਾ ?

**ਮੇਰੀ ਕੌਮ ਸੁੱਤੀ ਪਈ ਹੈ ਇਸ ਲਈ ਮੈਂ ਜਾਗ ਰਿਹਾ ਹਾਂ**

ਸ਼ੰਕਰਾ ਨੰਦ ਸ਼ਾਸਤਰੀ (194) : ਇਹ ਘਟਨਾ ਫਰਵਰੀ 20, 1946 ਨੂੰ ਵਾਪਰੀ ਜਦੋਂ ਬਾਬਾ ਸਾਹਿਬ ਨਵੀਂ ਦਿੱਲੀ ਵਿਖੇ ਪ੍ਰਿਥਵੀ ਰਾਜ ਰੋਡ 'ਤੇ ਸਥਿਤ ਆਪਣੇ ਕਮਰੇ ਵਿਚ ਪੜ੍ਹ ਰਹੇ ਸਨ। ਅਚਾਨਕ ਨਿਊਯਾਰਕ ਟਾਈਮਜ਼ ਅਤੇ ਮਾਨਚੈਸਟਰ ਗਾਰਡੀਅਨ ਆਪ ਲੰਡਨ ਦੇ ਦੋ ਪੱਤਰਕਾਰਾਂ ਨੇ ਬਾਬਾ ਸਾਹਿਬ ਨੂੰ ਵੱਡੀ ਰਾਤ ਗਏ ਫੋਨ ਕੀਤਾ। ਉਹ ਅਮਰੀਕਾ ਤੇ ਲੰਡਨ ਨੂੰ ਵਾਪਸ ਜਾਣ ਤੋਂ ਪਹਿਲਾਂ ਸਮੇਂ ਦੇ ਤਿੰਨ ਨੇਤਾਵਾਂ ਗਾਂਧੀ, ਜਿਨਾਹ ਅਤੇ ਅੰਬੇਡਕਰ ਨਾਲ ਮੁਲਾਕਾਤ ਕਰਨਾ ਚਾਹੁੰਦੇ ਸਨ। ਜਦੋਂ ਉਹ ਬਾਬਾ ਸਾਹਿਬ ਪਾਸ ਆਏ ਤਾਂ ਉਹ ਆਪਣੀ ਕੁਰਸੀ 'ਤੇ ਬੈਠੇ ਪੜ੍ਹ ਰਹੇ ਹਨ। ਆਪਣੀਆਂ ਕਿਤਾਬਾਂ ਲਿਖ ਰਹੇ ਸਨ। ਪੱਤਰਕਾਰਾਂ ਵਿਚੋਂ ਇਕ ਨੇ ਕਿਹਾ ਅਸੀਂ ਗਾਂਧੀ ਅਤੇ ਜਿਨਾਹ ਨੂੰ ਵੀ ਮੁਲਾਕਾਤ ਲਈ ਬੇਨਤੀ ਕੀਤੀ। ਸਮਾਂ ਵੀ ਨਿਸ਼ਚਿਤ ਕਰ ਦਿੱਤਾ ਗਿਆ। ਉਹ ਉਨ੍ਹਾਂ ਨੇਤਾਵਾਂ ਨੂੰ ਮਿਲਣ ਗਏ, ਪ੍ਰੰਤੂ ਉਨ੍ਹਾਂ ਦੇ ਸੈਕਟਰੀਆਂ ਨੇ ਉੱਤਰ ਦਿੱਤਾ ਕਿ ਉਹ ਸੌਂ ਰਹੇ ਹਨ। ਪਰ ਇਹ ਹੈਰਾਨੀ ਵਾਲੀ ਗੱਲ ਹੈ ਕਿ ਬਾਬਾ ਸਾਹਿਬ ਜਾਗ ਰਹੇ ਹਨ। ਬਾਬਾ ਸਾਹਿਬ ਨੇ ਉੱਤਰ ਦਿੱਤਾ-ਗਾਂਧੀ ਅਤੇ ਜਿਨਾਹ ਇਸ ਲਈ ਸੌਂ ਰਹੇ ਹਨ, ਕਿਉਂਕਿ ਉਨ੍ਹਾਂ ਦੇ ਪੈਰੋਕਾਰ ਸੁਚੇਤ ਹਨ ਤੇ ਆਪਣੇ ਰਾਜਨੀਤਿਕ ਅਧਿਕਾਰਾਂ ਦੀ ਕੀਮਤ ਜਾਣਦੇ। ਭਾਵ ਉਨ੍ਹਾ ਦੇ ਲੋਕ ਜਾਗ ਰਹ ਹਨ ਜਦੋਂ ਕਿ ਉਸ ਦੇ ਆਪਣੇ ਲੋਕ, ਹੱਕਾਂ ਤੋਂ ਨਾਵਾਕਫ ਅਤੇ ਲਾਪ੍ਰਵਾਹ ਹਨ। ਇਸ ਲਈ ਉਹ ਗਰੀਬੀ, ਅਗਿਆਨਤਾ ਅਤੇ ਗੈਰ ਮਨੁੱਖਤਾ ਹੇਠ ਪਿਸ ਰਹੇ ਹਨ। ਇਸ ਲਈ ਉਸ ਨੂੰ ਖੁਦ ਚੁਸਤ ਨਿਗਾਹਬਾਨ ਅਤੇ ਸਾਵਧਾਨ ਰਹਿਣਾ ਹੋਵੇਗਾ ਤਾਂ ਕਿ ਉਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਜਾ ਸਕੇ। ਉਸ ਨੂੰ ਇਸ ਕੰਮ ਲਈ ਦਿਨ ਰਾਤ ਸਖਥ ਮਿਹਨਤ ਕਰਨੀ ਹੋਵੇਗੀ। (ਕਹਿਣ ਦਾ ਭਾਵ ਕਿ ਉਸ ਦੀ ਕੌਮ ਸੌਂ ਰਹੀ ਹੈ, ਲੰਮੀਆਂ ਤਾਣ ਕੇ, ਇਸ ਲਈ ਉਨ੍ਹਾਂ ਖਾਤਰ ਉਹ ਜਾਗ ਰਿਕਹਾ ਹੈ।)

**ਬਾਬਾ ਸਾਹਿਬ 'ਤੇ ਘਾਤਕ ਹਮਲੇ**

**ਸ਼ੰਕਰਾ ਨੰਦ ਸ਼ਾਸਤਰੀ (179-187) :** 1. ਬਾਬਾ ਸਾਹਿਬ ਨੂੰ ਕਤਲ ਕਰਨ ਲਈ ਪਹਿਲਾ ਹਮਲਾ 1927 ਵਿਚ ਸ਼ਹੀਦ ਤਲਾ ਸੱਤਿਆਗ੍ਰਹਿ ਕਰਦੇ ਸਮੇਂ ਬ੍ਰਾਹਮਣ ਪੁਜਾਰੀਆਂ ਦੀ ਸਕੀਮ ਅਧੀਨ ਕੀਤਾ ਗਿਆ, ਪ੍ਰੰਤੂ ਉਸ ਦੇ ਪੈਰੋਕਾਰਾਂ ਦੀ ਸਾਵਧਾਨੀ ਕਾਰਨ ਉਹ ਬਚ ਗਏ।

2. ਦੂਜਾ ਹਮਲਾ 1928 ਈ. ਵਿਚ ਮੁੰਬੀ ਦੇਵੀ ਮੰਦਰ ਦਾਖਲੇ ਸਮੇਂ ਉੱਚ ਜਾਤੀ ਦੇ ਗੁੰਡਿਆਂ ਨੇ ਕੀਤਾ। ਉਨ੍ਹਾਂ ਨੂੰ ਇਕ ਅੰਗਰੇਜ਼ ਪੁਲਸ ਇੰਸਪੈਕਟਰ ਨੇ ਬਚਾਇਆ।

3. ਤੀਜਾ ਹਮਲਾ ਜਦੋਂ ਬਾਬਾ ਸਾਹਿਬ ਕਾਲਾ ਰਾਮ ਮੰਦਰ (ਨਾਸਕ) ਦੀ ਅਗਵਾਈ ਕਰ ਰਹੇ ਸਨ ਉਦੋਂ ਕੀਤਾ ਗਿਆ। ਉਸ ਸਮੇਂ ਉਹ ਇਕ ਚੌਂਕ ਦੇ ਕਿਨਾਰੇ ਖੜ੍ਹੇ ਸਨ। ਉਨ੍ਹਾਂ ਉੱਤੇ ਪੱਥਰਾਂ ਨਾਲ ਹਮਲਾ ਕੀਤਾ ਗਿਆ, ਪ੍ਰੰਤੂ ਸੇਵਕਾਂ ਨੇ ਛਤਰੀ ਓਟ ਵਿਚ ਉਨ੍ਹਾਂ ਨੂੰ ਬਚਾ ਲਿਆ।

4. 1932 ਈ. 'ਚ ਜਦੋਂ ਅਛੂਤਾਂ ਦੇ ਮਾਨਵੀ ਅਧਿਕਾਰਾਂ ਵਿਰੁੱਧ ਮਹਾਤਮਾ ਗਾਂਧੀ ਨੇ ਮਰਨ ਵਰਤ ਰੱਖਿਆ ਹੋਇਆ ਸੀ ਤਾਂ ਬਾਬਾ ਸਾਹਿਬ ਨੂੰ ਖੂਨ ਨਾਲ ਲਿਖੀਆਂ ਚਿੱਠੀਆਂ ਆਈਆਂ ਕਿ ਉਹ ਉੱਚੀਆਂ ਜਾਤਾਂ ਦੇ ਫੈਸਲੇ ਅੱਗੇ ਨਾ ਝੁਕੇ ਤਾਂ ਉਨ੍ਹਾਂ ਨੂੰ ਮਾਰ ਦਿੱਤਾ ਜਾਵੇਗਾ।

5. 1937 ਈ. ਵਿਚ ਬੰਬੇ ਪ੍ਰਦੇਸ਼ ਕਾਂਗਰਸ ਕਮੇਟੀ ਦੇ ਮੁਖੀ ਐੱਸ ਕੇ, ਪਾਟਿਲ ਦੇ ਗੁੰਡਿਆਂ ਨੇ ਬਾਬਾ ਸਾਹਿਬ ਨੂੰ ਮਾਰਨ ਲਈ ਹਮਲਾ ਕੀਤਾ। ਡਰਾਈਵਰ ਦਾ ਆਪਣਾ ਖੱਬਾ ਹੱਥ ਕੱਟਿਆ ਗਿਆ ਪ੍ਰੰਤੂ ਉਸ ਨੇ ਬਾਬਾ ਸਾਹਿਬ ਨੂੰ ਬਚਾ ਲਿਆ।

6. ਵੀ ਡੀ ਸਾਵਰਕਰ ਦੇ ਛੋਟੇ ਭਰਾ ਨੇ 500 ਰੁਪਏ ਵਿਚ ਇਕ ਰਸੋਈਆ ਖਰੀਦਿਆ, ਜਿਸ ਨੇ ਬਾਬਾ ਸਾਹਿਬ ਨੂੰ ਖਾਣੇ ਵਿਚ ਜ਼ਹਿਰ ਰਲਾ ਕੇ ਦੇਣੀ ਸੀ। ਕਿਉਂਕਿ ਪੈਸਾ ਨਹੀਂ ਸੀ ਦਿੱਤਾ ਗਿਆ। ਇਸ ਲਈ ਇਹ ਯੋਜਨਾ ਕਾਮਯਾਬ ਨਾ ਹੋਈ।

7. ਜਸਟਿਸ ਪਾਰਟੀ ਦੀ ਕਾਨਫਰੰਸ (ਮਦਰਾਸ) ਨੂੰ ਸੰਬੋਧਨ ਕਰਦਿਆਂ ਬਾਬਾ ਸਾਹਿਬ ਨੇ ਭਗਵਤ ਗੀਤਾ ਦੀ ਆਲੋਚਨਾ ਕੀਤੀ ਤੇ ਕਿਹਾ ਕਿ ਗੀਤਾ ਧਾਰਮਿਕ ਪੁਸਤਕ ਨਹੀਂ, ਇਕ ਰਾਜਨੀਤਿਕ ਪੁਸਤਕ ਹੈ। ਇਸ ਨੇ ਜਾਤ-ਪਾਤ ਨੂੰ ਬੜ੍ਹਾਵਾ ਦਿੱਤਾ ਹੈ ਅਤੇ ਗੈਰ ਬ੍ਰਾਹਮਣਾਂ ਦਾ ਨਿਰਾਦਰ ਕੀਤਾ ਹੈ। ਸਿੱਟੇ ਵਜੋਂ ਬਾਬਾ ਸਾਹਿਬ ਨੂੰ ਅਨੇਕ ਪੱਤਰ ਮਿਲੇ ਜਿਨ੍ਹਾਂ ਵਿਚ ਬਾਬਾ ਸਾਹਿਬ ਨੂੰ ਧਮਕੀਆਂ ਦਿੱਤੀਆਂ ਗਈਆਂ ਸਨ ਕਿ ਉਸ ਨੂੰ ਮਾਰ ਦਿੱਤਾ ਜਾਵੇਗਾ।

8. ਹਿੰਦੂ ਕੋਡ ਬਿੱਲ ਤਿਆਰ ਕਰਨ ਉਪਰੰਤ ਪਾਸ ਕਰਾਉਣ ਲਈ ਜ਼ੋਰ ਦੇਣ ਸਮੇਂ ਬਾਬਾ ਸਾਹਿਬ 'ਤੇ ਘਾਤਕ ਹਮਲੇ ਕੀਤੇ ਗਏ। ਉਨ੍ਹਾਂ ਵਿਰੁੱਧ ਗੈਰ ਮਨੁੱਖੀ ਮੁਜ਼ਾਹਰੇ ਕੀਤੇ ਗਏ। ਕਈ ਵਾਰ ਬ੍ਰਾਹਮਣ ਪੁਜਾਰੀਆਂ ਨੇ ਬਾਬਾ ਸਾਹਿਬ 'ਤੇ ਹਮਲਾ ਕਰਨ ਦਾ ਯਤਨ ਕੀਤਾ, ਪ੍ਰੰਤੂ ਉਨ੍ਹਾਂ ਦੇ ਸੇਵਕਾਂ ਦੀ ਲਗਾਤਾਰ ਨਿਗਾਹ ਕਾਰਨ ਉਹ ਬਚਦੇ ਰਹੇ। ਉਹ ਬਾਬਾ ਸਾਹਿਬ ਨੂੰ ਬਚਾਉਣ ਲਈ ਹਰ ਵਕਤ ਤਿਆਰ ਰਹਿੰਦੇ ਸਨ।

9. ਮਾਰਚ 1951 ਈ. ਵਿਚ ਇਕ ਨਾਗਪੁਰੀ ਬ੍ਰਾਹਮਣ, ਇਕ ਅਛੂਤ ਦੇ ਭੇਸ ਵਿਚ ਬਾਬਾ ਸਾਹਿਬ ਦੇ ਘਰ ਅੱਗੇ ਧਰਨਾ ਮਾਰਨ ਲਈ ਆਇਆ। ਉਸ ਨੇ ਆਪਣੇ-ਆਪ ਨੂੰ ਚਮਾਰ ਦੱਸਿਆ, ਪ੍ਰੰਤੂ ਉਹ ਬ੍ਰਾਹਮਣ ਸੀ। ਉਸ ਨੂੰ ਪਛਾਣ ਲਿਆ ਗਿਆ ਤੇ ਕੁੱਟ ਕੇ ਪੁਲਸ ਨੂੰ ਫੜਾ ਦਿੱਤਾ ਗਿਆ। (ਅਸਲ ਵਿਚ ਇਹ ਬ੍ਰਾਹਮਣ ਬਾਬਾ ਸਾਹਿਬ ਨੂੰ ਮਾਰਨ ਲਈ ਆਇਆ ਸੀ।)

10. ਇਕ ਵਾਰ ਜਦੋਂ ਬਾਬਾ ਸਾਹਿਬ ਸ਼ਿਵਾਜੀ ਦੇ ਕਿਲ੍ਹੇ ਅੰਦਰ ਸੌਂ ਰਹੇ ਸਨ ਤਾਂ ਉਨ੍ਹਾਂ ਉੱਤੇ ਘਾਤਕ ਹਮਲਾ ਕੀਤਾ ਗਿਆ, ਪ੍ਰੰਤੂ ਸਖਤ ਜਾਨ ਪਹਿਰੇਦਾਰਾਂ ਨੇ ਉਨ੍ਹਾਂ ਨੂੰ ਬਚਾ ਲਿਆ।

11. ਅੰਤ ਬ੍ਰਾਹਮਣ ਜੁੰਡਲੀ, 50 ਸਾਲ ਦੀ ਸਾਰਸਵਤ ਬ੍ਰਾਹਮਣੀ ਸਵਿਤਾ ਦਾ ਵਿਆਹ ਜੋ ਇਕ ਡਾਕਟਰ ਸੀ, ਬਾਬਾ ਸਾਹਿਬ ਨਾਲ ਜੱਗੋਂ ਤੇਰ੍ਹਵੀਂ ਕਰਨ ਵਿਚ ਕਾਮਯਾਬ ਹੋ ਗਈ। ਇਸ ਮਾਰਗ ਰਾਹੀਂ ਉਨ੍ਹਾਂ ਬਾਬਾ ਸਾਹਿਬ ਨੂੰ ਖਤਮ ਕਰ ਦੇਣ ਦਾ ਆਪਣਾ ਕਾਰਜ

ਸਿੱਧ ਕਰ ਲਿਆ।

ਕਾਰਨ : ਬਾਬਾ ਸਾਹਿਬ ਬ੍ਰਾਹਮਣਵਾਦ, ਜਾਤੀਵਾਦ, ਛੂਆ-ਛਾਤ, ਊਚ-ਨੀਚ ਤੇ ਗੈਰ ਮਨੁੱਖੀ ਵਿਹਾਰ ਦੇ ਕੱਟੜ ਵਿਰੋਧੀ ਸਨ ਤੇ ਉਹ ਹਰ ਪਲ ਇਸ ਪ੍ਰਬੰਧ ਨੂੰ ਖਤਮ ਕਰਨਾ ਚਾਹੁੰਦੇ ਸਨ। ਦੂਜਾ ਕਾਰਨ ਉਨ੍ਹਾਂ ਦਾ ਧਰਮ ਬਦਲੀ ਕਰਕੇ ਬੋਧੀ ਬਣ ਜਾਣ ਦਾ ਸੀ। ਲੱਖਾਂ ਲੋਕ ਧੜਾਧੜ ਬੋਧੀ ਬਣਨ ਲੱਗੇ ਸਨ। ਬਾਬਾ ਸਾਹਿਬ ਨੇ ਇਕ ਕਾਨਫਰੰਸ (1956) ਵਿਚ ਕਿਹਾ ਸੀ ਕਿ ਜੇ ਉਨ੍ਹਾਂ ਦੀ ਸਿਹਤ ਠੀਕ ਰਹੀ ਅਤੇ ਉਹ ਦੋ ਸਾਲ ਹੋਰ ਜ਼ਿੰਦਾ ਰਹੇ ਤਾਂ ਇਕ ਵਾਰ ਫੇਰ ਸਾਰਾ ਭਾਰਤ ਬੋਧੀ ਬਣ ਜਾਵੇਗਾ। ਬ੍ਰਾਹਮਣ ਜਮਾਤ ਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਬੋਧੀ ਰਾਜ ਦੌਰਾਨ, ਬ੍ਰਾਹਮਣਾਂ ਜਾਂ ਬ੍ਰਾਹਮਣ ਪੁਜਾਰੀਆਂ ਨੂੰ ਕੋਈ ਨਹੀਂ ਸੀ ਪੁੱਛਦਾ। ਇਸੇ ਕਰਕੇ ਬਾਬਾ ਸਾਹਿਬ ਦਾ ਜ਼ਿੰਦਾ ਰਹਿਣਾ ਉਨ੍ਹਾਂ ਲਈ ਖਤਰਨਾਕ ਸੀ। ਬਾਬਾ ਸਾਹਿਬ ਅੱਧੀ ਰਾਤ ਵੇਲੇ ਕਿਵੇਂ ਮਰ ਗਏ, ਇਹ ਅੱਜ ਵੀ ਇਕ ਪ੍ਰਸ਼ਨ ਹੈ, ਜੋ ਉਵੇਂ ਦਾ ਉਵੇਂ ਖੜੋਤਾ ਜੁਆਬ ਮੰਗਦਾ ਹੈ।

## ਘੱਟ ਗਿਣਤੀਆਂ ਦਾ ਰਾਖਵਾਂਕਰਨ ਖਤਮ ਹੋਇਆ

**ਸ਼ੰਕਰਾਨੰਦ ਸ਼ਾਸਤਰੀ (169) :** ਜਨਵਰੀ 1947 ਵਿਚ ਜਦੋਂ ਵੱਲਭ ਭਾਈ ਪਟੇਲ 'ਘੱਟੋ ਗਿਣਤੀ ਕਮੇਟੀ' ਦੀ ਪ੍ਰਧਾਨਗੀ ਕਰ ਰਹੇ ਸਨ, ਸਾਰੀਆਂ ਧਾਰਮਿਕ ਘੱਟ ਗਿਣਤੀਆਂ ਦਾ ਰਾਖਵਾਂਕਰਨ (ਜੋ 1932 ਵਿਚ ਮਿੱਥਿਆ ਗਿਆ ਸੀ) ਸੰਵਿਧਾਨ ਅਸੰਬਲੀ ਵੱਲੋਂ ਖਤਮ ਕਰ ਦਿੱਤਾ ਗਿਆ। ਇਸ ਕੰਮ ਵਿਚ ਆਚਾਰੀਆ ਕ੍ਰਿਪਲਾਨੀ ਨੇ ਵੀ ਹਿੱਸਾ ਪਾਇਆ। ਬਾਬਾ ਸਾਹਿਬ ਨੇ ਇਸ ਨੂੰ 'ਡੈੱਡ ਲੈਟਰ ਡੇ' ਕਹਿ ਕੇ ਦੁਖ ਪ੍ਰਗਟ ਕੀਤਾ, ਕਿਉਂਕਿ ਉਹ ਐੱਸ ਸੀ, ਐੱਸ ਟੀ, ਓ ਬੀ ਸੀ ਅਤੇ ਧਾਰਮਿਕ ਘੱਟ ਗਿਣਤੀਆਂ ਦੇ ਮਨੁੱਖੀ ਅਧਿਕਾਰਾਂ ਲਈ ਜ਼ੋਰ ਨਾਲ ਲੜ ਰਹੇ ਸਨ। ਉਨ੍ਹਾਂ ਦੇ ਮਨ 'ਚ ਇਹ ਖਿਆਲ ਸੀ ਕਿ ਜੇ ਘੱਟ ਗਿਣਤੀਆਂ ਦਾ ਰਾਖਵਾਂਕਰਨ ਖਤਮ ਕਰ ਦਿੱਤਾ ਗਿਆ ਤਾਂ ਉਨ੍ਹਾਂ ਦਾ ਨੌਜਵਾਨ ਤਬਕਾ ਇਕ ਦਿਨ ਬਾਗੀ ਹੋ ਕੇ ਦੇਸ ਦੀ ਏਕਤਾ ਅਤੇ ਅਖੰਡਤਾ ਲਈ ਖਤਰਾ ਬਣ ਜਾਵੇਗਾ ਅਤੇ ਸਿੱਖਾਂ ਜਾ ਮੁਸਲਮਾਨਾਂ ਆਦਿ ਦਾ ਰਾਖਵਾਂਕਰਨ ਕਾਇਮ ਰੱਖਿਆ ਜਾਵੇ ਤਾਂ ਇਹ ਬਗਾਵਤ ਨਹੀਂ ਹੋਵੇਗੀ। ਅੱਜ ਅਸੀਂ ਕਹਿ ਸਕਦੇ ਹਾਂ ਕਿ ਉਸ ਮਹਾਨ ਮਨੁੱਖ ਦੀ ਭਵਿੱਖ ਬਾਣੀ ਸੱਚੀ ਸਾਬਤ ਹੋ ਰਹੀ ਹੈ। ਧਾਰਮਿਕ ਘੱਟ ਗਿਣਤੀ ਕਮੇਟੀ ਨੇ 'ਰਾਖਵਾਂਕਰਨ' ਵਿਰੁੱਧ ਇਸ ਨੂੰ ਖਤਮ ਕਰਨ ਲਈ ਫੈਸਲਾ ਦੇ ਦਿੱਤਾ ਹੈ।

ਅਨ : ਜਾਤੀਆਂ ਦੇ ਰਾਖਵੇਂਕਰਨ ਲਈ ਜਦੋਂ ਬਾਬਾ ਸਾਹਿਬ ਨੇ ਜਗਜੀਵਨ ਰਾਮ (ਜੋ ਉਦੋਂ ਅੰਤ੍ਰਿਮ ਸਰਕਾਰ ਵਿਚ ਲੇਬਰ ਮੰਤਰੀ ਬਣ ਚੁੱਕਾ ਸੀ) ਤੋਂ ਪੁੱਛਿਆ ਤਾਂ ਉਸ ਦਾ ਉੱਤਰ ਸੀ ਕਿ ਉਸ ਦਾ ਗਾਂਧੀ ਅਤੇ ਕਾਂਗਰਸ ਦੀ ਇਮਾਨਦਾਰੀ 'ਚ ਪੂਰਨ ਭਰੋਸਾ ਹੈ। ਇਸ ਲਈ ਉਹ ਰਾਖਵਾਂਕਰਨ ਜਾਰੀ ਰੱਖਣ ਦੇ ਹੱਕ ਵਿਚ ਨਹੀਂ।

## ਜਾਤੀ ਪ੍ਰਬੰਧ ਸੰਬੰਧੀ ਚਾਓ ਐਨ ਲਾਈ ਦਾ ਵਿਚਾਰ

**ਸ਼ੰਕਰਾ ਨੰਦ ਸ਼ਾਸਤਰੀ (152) :** (ਅਨੁਵਾਨ) 1954 ਵਿਚ ਨਹਿਰੂ ਨੇ ਚੀਨ ਦੀ ਯਾਤਰਾ ਕੀਤੀ। ਚੀਨ ਦੇ ਪ੍ਰਧਾਨ ਮੰਤਰੀ ਚਾਓ ਐਨ ਲਾਈ ਨੇ ਨਹਿਰੂ ਨੂੰ ਪੁੱਛਿਆ ਕਿ ਭਾਰਤ ਵਿਚ ਜਾਤ-ਪਾਤ, ਛੂਤ-ਛਾਤ ਖਤਮ ਕਰਨ ਲਈ ਕੀ ਯਤਨ ਹੋ ਰਿਹਾ ਹੈ ? ਨਹਿਰੂ ਨੇ ਉੱਤਰ ਤੋਂ ਚਾਓ ਐੱਨ ਲਾਈ ਦੀ ਕੋਈ ਤਸੱਲੀ ਨਹੀਂ ਹੋਈ। ਉਸ ਨੇ ਕਿਹਾ, ਜਦੋਂ ਤੱਕ ਊਚ-ਨੀਚ ਦਰਜਾਬੰਦੀ ਕਾਇਮ ਹੈ, ਭਾਰਤ ਕੋਈ ਤਰੱਕੀ ਨਹੀਂ ਕਰੇਗਾ, ਕਿਉਂਕਿ ਸਮਾਜਿਕ ਨਾ ਬਰਾਬਰੀ ਆਰਥਿਕ ਅਤੇ ਰਾਜਨੀਤਿਕ ਬਰਾਬਰੀ ਲਈ ਕੀਤੇ ਗਏ ਸਾਰੇ ਯਤਨਾਂ ਨੂੰ ਸੰਕਟ ਵਿਚ ਪਾ ਦੇਵੇਗੀ।

## ਪੜ੍ਹਿਆਂ ਲਿਖਿਆਂ ਲਈ ਬਾਬਾ ਦਾ ਸੰਦੇਸ਼

ਬਾਬਾ ਸਾਹਿਬ ਨੂੰ ਪੜ੍ਹੇ-ਲਿਖੇ ਅਛੂਤ ਲੜਕਿਆਂ ਦੀ ਤਰੱਕੀ 'ਤੇ ਤਸੱਲੀ ਸੀ। ਉਨ੍ਹਾਂ ਨੂੰ ਸਰਕਾਰੀ ਸੇਵਾਵਾਂ ਵਿਚ ਰਾਖਵਾਂਕਰਨ ਮਿਲ ਗਿਆ ਸੀ। ਪ੍ਰੰਤੂ ਨੂੰ ਚਿੰਤਾ ਸੀ ਕਿ ਪੇਂਡੂ ਖੇਤਰਾਂ ਵਿਚ ਅਛੂਤਾਂ ਦੀ ਆਜ਼ਾਦੀ ਲਈ ਉਹ ਕੁਝ ਨਹੀਂ ਸੀ ਕਰ ਸਕੇ। ਉਨ੍ਹਾਂ ਦੇ ਸ਼ੋਸ਼ਨ ਅਤੇ ਦਰੜਿਆ ਜਾਣਾ ਅਤੇ ਜਾਰੀ ਸੀ। ਬੇਜ਼ਮੀਨੇ ਅਛੂਤ ਮਜ਼ਦੂਰ, ਜਿਮੀਂਦਾਰਾਂ ਰਾਹੀਂ ਕੁਚਲੇ ਜਾ ਰਹੇ ਸਨ। ਬਾਬਾ ਸਾਹਿਬ ਨੇ ਪੜ੍ਹੇ-ਲਿਖੇ ਅਛੂਤਾਂ ਨੂੰ ਅਪੀਲ ਕੀਤੀ ਕਿ ਉਹ ਅੱਗੇ ਆਉਣ ਤੇ ਉਸ ਦੀ ਸਵੈਮਾਨ ਲਹਿਰ ਦਾ ਸੰਦੇਸ਼ ਪਿੰਡਾਂ ਤੱਕ ਲੈ ਜਾਣ। ਉਹ ਆਪਣੇ ਆਪ ਨੂੰ ਅਨਪੜ੍ਹ ਅਤੇ ਗਰੀਬ ਅਛੂਤਾਂ ਤੋਂ ਦੂਰ ਨਾ ਰੱਖਣ ਜੋ ਪਿੰਡਾਂ ਵਿਚ ਰਹਿੰਦੇ ਹਨ। ਜੇ ਸਮਾਜ ਜੁੜਿਆ ਰਿਹਾ (ਪੜ੍ਹੇ ਤੇ ਅਨਪੜ੍ਹਾਂ ਦਾ ਸੁਮੇਲ) ਤਾਂ ਮੁਕਤੀ 'ਤੇ ਰਾਹ 'ਤੇ ਸਾਰੇ ਇਕ ਹੋਣਗੇ। ਇਕ ਮਰੇ ਸਰੀਰ ਨੂੰ ਚੁੱਕਣ ਲਈ ਵੀ ਚਾਰ ਵਿਅਕਤੀਆਂ ਦੀ ਲੋੜ ਹੁੰਦੀ ਹੈ। ਇਸ ਲਈ ਪੜ੍ਹੇ-ਲਿਖੇ ਲੋਕਾਂ ਨੂੰ, ਸਾਡੇ ਪੇਂਡੂ ਖੇਤਰਾਂ ਵਿਚ ਰਹਿਣ ਵਾਲੇ ਲੋਕਾਂ ਤੋਂ ਅਲੱਗ ਨਹੀਂ ਹੋਣਾ ਚਾਹੀਦਾ।

## ਬਾਬਾ ਸਾਹਿਬ ਤੇ ਜਿਨਾਹ

**ਸ਼ੰਕਰਾਨੰਦ ਸ਼ਾਸਤਰੀ (54) :** ਜੁਲਾਈ 1945 ਈ. ਵਿਚ ਲਾਰਡ ਵੇਵਲ ਨੇ 21 ਨੇਤਾਵਾਂ ਦੀ ਇਕ ਮੀਟਿੰਗ ਬੁਲਾਈ, ਜਿਸ ਵਿਚ ਰਾਜਨੀਤਿਕ ਮੁਕਤੀ ਦੇਣ ਬਾਰੇ ਵਿਚਾਰ ਕੀਤਾ ਜਾਣਾ ਸੀ। ਇਨ੍ਹਾਂ ਵਿਚ ਗਾਂਧੀ ਜਿਨਾਹ ਅਤੇ ਬਾਬਾ ਸਾਹਿਬ ਸ਼ਾਮਲ ਸਨ। ਜਿਨਾਹ, ਬਾਬਾ ਸਾਹਿਬ ਨੂੰ ਮਿਲੇ ਤੇ ਉਮੀਦ ਕੀਤੀ ਕਿ ਡਾ. ਅੰਬੇਡਕਰ ਉਨ੍ਹਾਂ ਦੀ ਵੱਖਰੇ ਪਾਕਿਸਤਾਨ ਦੀ ਮੰਗ ਦਾ ਪੱਖ ਲੈਣ, ਪ੍ਰੰਤੂ ਬਾਬਾ ਸਾਹਿਬ ਨੇ ਜਿਨਾਹ ਨੂੰ ਕਿਹਾ : ਜੇ ਭਾਰਤ ਇਕ ਰਿਹਾ ਤਾਂ ਮੁਸਲਮਾਨਾਂ ਦੀ ਹਰ ਤਰਫੋਂ ਤਰੱਕੀ ਲਈ ਬਹੁਤ ਫਾਇਦੇਮੰਦ ਰਹੇਗਾ। ਪ੍ਰੰਤੂ ਜਿਨਾਹ ਨੇ ਕਿਹਾ ਕਿ ਉਹ ਆਜ਼ਾਦ ਭਾਰਤ ਵਿਚ ਇਕ ਹੋਰ ਅਛੂਤ ਜਾਤੀ ਬਣ ਕੇ ਰਹਿ ਜਾਣਗੇ। ਦੂਜੇ ਸ਼ਬਦਾਂ ਵਿਚੋਂ ਉਹ ਹਿੰਦੂਆਂ ਦੇ ਸਦੀਵੀ ਗੁਲਾਮ ਬਣ ਜਾਣਗੇ।

ਦੂਰਦਰਸ਼ੀ ਬਾਬਾ ਸਾਹਿਬ ਨੇ ਜੁਆਬ ਦਿੱਤਾ : ਹਿੰਦੂ ਬਹੁਗਿਣਤੀ ਉਸ ਸਮੇਂ ਘਟਾਈ ਜਾ ਸਕਦੀ ਹੈ ਜੇ ਅਛੂਤ ਮੁਸਲਮਾਨ, ਇਸਾਈ, ਪਾਰਸੀ ਬੋਧੀ ਅਤੇ ਸਿੱਖ ਇਕੱਠੇ ਹੋ ਜਾਣ। (ਕਿਉਂਕਿ ਮੂਲ ਰੂਪ ਵਿਚ ਇਹ ਧਾਰਮਿਕ ਗਿਣਤੀਆਂ ਸ਼ੂਦਰ ਸਮਾਜ ਵਿਚੋਂ ਹੀ ਪਰਿਵਰਤਿਤ ਹਨ।)

ਬਾਬਾ ਸਾਹਿਬ ਨੇ ਇਕ ਕੌਮੀ ਝੰਡੇ ਸਮੇਤ ਇਕ ਪਾਰਟੀ ਦਾ ਸੁਝਾਅ ਇਸ ਤਰ੍ਹਾਂ ਦਿੱਤਾ : "ਸਮੂਹ ਧਾਰਮਿਕ ਘੱਟ ਗਿਣਤੀਆਂ ਅਤੇ

ਪਛੜੀਆਂ ਸ਼੍ਰੇਣੀਆਂ ਦਾ ਕੌਮੀ ਸੰਘ।" ਉਨ੍ਹਾਂ ਅੱਗੇ ਕਿਹਾ, "ਇਹ ਭਾਰਤ ਦੀ ਕੌਮੀ ਕਾਂਗਰਸ ਦੀ ਵਿਰੋਧੀ ਪਾਰਟੀ ਬਣ ਜਾਵੇਗੀ ਤੇ ਕੁਝ ਸਮੇਂ ਅੰਦਰ ਹੀ ਕਾਂਗਰਸ ਦੀ ਥਾਂ ਲੈ ਲਵੇਗੀ।" ਪ੍ਰੰਤੂ ਜਿਨਾਹ ਤਾਂ ਵੱਖਰੇ ਪਾਕਿਸਤਾਨ ਵੱਲ ਉਲਾਰ ਹੋ ਚੁੱਕਾ ਸੀ, ਇਸ ਲ ਈ ਉਹ ਬਾਬਾ ਸਾਹਿਬ ਦੇ ਇਕ ਭਾਰਤ ਸੁਝਾਅ ਨਾਲ ਸਹਿਮਤ ਨਾ ਹੋਇਆ। ਉਹ ਵਾਰ-ਵਾਰ ਕਹਿੰਦਾ ਰਿਹਾ ਕਿ ਹਿੰਦੂ, 'ਜਾਤ ਦਾ ਧਰਮ ਕਦੇ ਨਹੀਂ ਛੱਡਣਗੇ। ਬ੍ਰਾਹਮਣ ਬਾਣੀਆਂ ਸਾਰੇ ਭਾਰਤ 'ਤੇ ਹਾਵੀ ਰਹੇਗਾ।'

(56) ਕਾਰਨ ਇਹ ਸੀ ਕਿ ਹਿੰਦੂ ਜਾਬਰ ਸ਼ਾਹੀ ਨੇ ਉਸ (ਜਿਨਾਹ) ਨੂੰ ਕੋਈ ਸਮਝੌਤਾ ਰਹਿਤ ਨੇਤਾ ਬਣਾ ਦਿੱਤਾ ਸੀ।

**ਪੱਛੜੇ ਵਰਗਾਂ ਲਈ ਬਾਬਾ ਸਾਹਿਬ ਦਾ ਅਸਲੀ ਸੰਦੇਸ਼**

ਪਛੜੇ ਵਰਗ ਦੇ ਭਰਾਵਾਂ ਨੂੰ ਮੇਰਾ ਇਹੀ ਕਹਿਣਾ ਹੈ ਕਿ ਹਮੇਸ਼ਾ ਬਿਲਕੁੱਲ ਅਲੱਗ-ਅਲੱਗ ਰਹਿਣ ਨਾਲ ਪਛੜੇ ਵਰਗ ਦੇ ਲੋਕਾਂ ਦਾ ਬਹੁਤਾ ਨੁਕਸਾਨ ਹੋਇਆ ਹੈ। ਉੱਚੇ ਵਰਗ ਦੇ ਲੋਕਾਂ ਦੇ ਹੱਥ ਵਿਚ ਰਾਜਨੀਤਿਕ ਸ਼ਕਤੀ ਖੋਹਣ ਲਈ, ਤੁਹਾਨੂੰ ਇਕਜੁੱਟ ਹੋ ਜਾਣਾ ਚਾਹੀਦਾ ਹੈ। ਬਾਲਗ ਵੋਟ ਅਧਿਕਾਰ ਨੇ ਲੋਕਾਂ ਦੇ ਹੱਥ ਵਿਚ ਸੱਤਾ ਦੇ ਦਿੱਤੀ ਹੈ। ਮੇਰੀ ਰਾਇ ਵਿਚ ਜੇ ਯੂ ਪੀ ਦੇ ਡੇਢ ਕਰੋੜ ਦਲਿਤ ਅਤੇ ਦੋ ਕਰੋੜ ਪਛੜੇ ਵਰਗ ਦੇ ਲੋਕ (1948) ਇਕ ਸਾਥ ਮੋਢੇ ਨਾਲ ਮੋਢਾ ਰਲਾ ਕੇ ਸੰਘਰਸ਼ ਕਰਨ ਤਾਂ ਉਹ ਵਿਧਾਨ ਸਭਾਵਾਂ ਵਿਚ ਅੱਧੇ ਤੋਂ ਵੱਧ ਸੀਟਾਂ ਉੱਤੇ ਆਪਣੇ ਲੋਕਾਂ ਨੂੰ ਬਿਠਾ ਕੇ ਆਪਣੀ ਸਰਕਾਰ ਬਣਾ ਸਕਦੇ ਹਨ ਅਤੇ ਇਸ ਤਰ੍ਹਾਂ ਰਾਜਨੀਤਿਕ ਸੱਤਾ 'ਤੇ ਆਪਣਾ ਅਧਿਕਾਰ ਬਣਾ ਸਕਦੇ ਹਨ। ਇਹ ਸੱਚਮੁੱਚ ਦੁਖ ਵਾਲੀ ਗੱਲ ਹੈ ਕਿ ਦਲਿਤ ਵਰਗ ਅਤੇ ਪਛੜੇ ਵਰਗ ਦੇ ਲੋਕਾਂ ਨੂੰ ਆਪਣੀ-ਆਪਣੀ ਸ਼ਕਤੀ ਦਾ ਮਾਣ ਅਤੇ ਅਭਿਮਾਨ ਨਹੀਂ ਹੈ। ਇਸੇ ਦਾ ਸਿੱਟਾ ਹੈ ਕਿ ਅਖੌਤੀ ਉੱਚ ਵਰਗ ਦੇ ਲੋਕ ਸ਼ਾਸਨ 'ਤੇ ਆਪਣਾ ਅਧਿਕਾਰ ਜਮਾਈ ਬੈਠੇ ਹਨ।

1. ਵੀਰੋ, ਤੁਹਾਡਾ ਸਭ ਦਾ (ਭਾਵ ਐੱਸ ਸੀ, ਐੱਸ ਟੀ, ਓ ਬੀ ਸੀ) ਇਕ ਨੇਤਾ ਹੋਣਾ ਚਾਹੀਦਾ ਹੈ, 2. ਤੁਹਾਡੀ ਇਕ ਪਾਰਟੀ ਹੋਣੀ ਚਾਹੀਦੀ ਹੈ, 3. ਤੁਹਾਡਾ ਇਕ ਪ੍ਰੋਗਰਾਮ (ਨਿਯਮ ਨੀਤੀ) ਹੋਣਾ ਚਾਹੀਦਾ ਹੈ। ਤੁਹਾਨੂੰ ਸਭ ਨੂੰ ਚਾਹੀਦਾ ਹੈ ਕਿ ਤੁਸੀਂ ਸਾਰੇ ਆਪਣੇ ਵਿਚਕਾਰ ਜਾਤਪਾਤ ਦੇ ਭੇਦਭਾਵ ਨੂੰ ਭੁੱਲ ਜਾਵੋ ਅਤੇ ਫੈਡਰੇਸ਼ਨ ਦੇ ਰੂਪ ਵਿਚ ਆਪਣੇ-ਆਪ ਨੂੰ ਸੰਗਠਤ ਕਰੋ।

**ਦੁਖ**

ਇਹ ਕਿੰਨੇ ਦੁਖ ਦਾ ਵਿਸ਼ਾ ਹੈ ਕਿ ਇਹ ਦੋਵੇਂ ਵਰਗ ਜਿਨ੍ਹਾਂ ਦੀਆਂ ਲੋੜਾਂ ਸਾਮਾਨ ਹਨ, ਇਕ-ਦੂਜੇ ਦੇ ਨਾਲ ਨਹੀਂ ਹਨ। (ਭਾਵ ਇਕ-ਦੂਜੇ ਦਾ ਸਾਥ ਨਹੀਂ ਦੇਂਦੇ।)

**ਕਾਰਨ**

ਇਸ ਦਾ ਇਹੀ ਕਾਰਨ ਹੋ ਸਕਦਾ ਹੈ ਕਿ ਪਛੜੇ ਵਰਗ ਦੇ ਲੋਕ ਸਮਝਦੇ ਹਨ ਕਿ ਜੇ ਉਹ ਨੀਵੀਆਂ ਜਾਤੀਆਂ ਦੇ ਲੋਕਾਂ ਨਾਲ ਸਹਿਯੋਗ ਕਰਨਗੇ ਤਾਂ ਉਨ੍ਹਾਂ ਨੂੰ ਡਰ ਹੈ ਕਿ ਉਹ ਵੀ ਨੀਵੇਂ ਉੱਤਰ ਕੇ ਅਛੂਤ ਜਾਤੀਆਂ ਦੀ ਪੱਧਰ 'ਤੇ ਆ ਜਾਣਗੇ।

**ਮੇਲ-ਮਿਲਾਪ**

ਅਨੁਸੂਚਿਤ ਜਾਤੀਆਂ ਅਤੇ ਪਛੜਿਆ ਵਰਗ ਆਪਸ ਵਿਚ ਮਿਲ ਕੇ ਦੇਸ਼ ਦੀ ਜਨਤਾ ਦਾ ਬਹੁਮਤ (ਬਹੁਜਨ) ਬਣਦੇ ਹਨ, ਇਸ ਦਾ ਕੋਈ ਕਾਰਨ ਸਮਝ ਵਿਚ ਨਹੀਂ ਆਉਂਦਾ ਕਿ ਇਹ ਲੋਕ ਕਿਉਂ ਦੇਸ ਉੱਤੇ ਆਪਣੀ ਹਕੂਮਤ ਕਾਇਮ ਨਹੀਂ ਕਰਦੇ ? ਜਦੋਂ ਕਿ ਵੋਟ ਉਨ੍ਹਾਂ ਦੇ ਸਭ ਤੋਂ ਵੱਧ ਹਨ।

**ਜ਼ਰੂਰਤ**

ਲੋੜ ਸਿਰਫ ਇਸ ਗੱਲ ਦੀ ਹੈ ਕਿ ਤੁਸੀਂ ਰਾਜਸੀ ਸ਼ਕਤੀ ਪ੍ਰਾਪਤ ਕਰਨ ਲਈ ਆਪਸ ਵਿਚ ਸੰਗਠਿਤ ਹੋਵੋ। ਬਾਲਗ ਵੋਟ ਅਧਿਕਾਰ ਦੀ ਸ਼ਕਤੀ ਨਾਲ ਜੇ ਤੁਸੀਂ ਚਾਹੋ ਤਾਂ ਰਾਜਸੀ ਸ਼ਕਤੀ ਤੁਹਾਡੀ ਮੁੱਠੀ ਵਿਚ ਹੈ। ਤੁਸੀਂ ਲੋਕ ਉਤਸ਼ਾਹ ਅਤੇ ਸਾਹਸ ਤੋਂ ਕੰਮ ਨਹੀਂ ਲੈ ਰਹੇ। ਜਨਤਾ ਦੀ ਲੋਕਤੰਤਰਿਕ ਸ਼ਾਸਨ ਪ੍ਰਣਾਲੀ ਵਿਚ ਕੋਈ ਵੀ ਸਰਕਾਰ ਹਮੇਸ਼ਾ ਬਣੀ ਨਹੀਂ ਰਹਿੰਦੀ। ਅੱਜ ਇਕ ਪਾਰਟੀ ਦੇ ਹੱਥ ਸ਼ਾਸਨ ਹੈ ਤਾਂ ਕੱਲ੍ਹ ਦੂਸਰੀ ਪਾਰਟੀ ਦੇ ਹੱਥ ਵਿਚ ਹੋਵੇਗਾ।

**ਆਪਣੀ ਸਰਕਾਰ**

ਜੇ ਦੋਵੇਂ ਵਰਗ (ਐੱਸ ਸੀ, ਐੱਸ ਟੀ, ਓ ਬੀ ਸੀ) ਸੰਗਠਿਤ ਹੋ ਜਾਵੇ ਤਾਂ ਤੁਸੀਂ ਆਪਣੀ ਸਰਕਾਰ ਬਣਆ ਸਕਦੇ ਹੋ। ਇਸ ਸੰਘਰਸ਼ ਦਾ ਨਤੀਜਾ ਇਹ ਹੈ ਕਿ ਅਛੂਤ ਸੰਗਠਿਤ ਹੋ ਗਏ ਹਨ। ਇਨ੍ਹਾਂ ਦਾ ਸੰਗਠਨ ਕੱਛੂ ਦੇ ਸਾਮਾਨ ਹੈ। ਇਸ ਅਛੂਤ ਸੰਗਠਨ ਰੂਪੀ ਕੱਛੂ 'ਤੇ ਬੈਠ ਕੇ ਪੱਛੜੇ ਵਰਗ ਵਾਲੇ ਬ੍ਰਾਹਮਣਵਾਦ ਰੂਪੀ ਨਦੀ 'ਤੇ ਗਹਿਰੇ ਪਾਣੀਆਂ ਨੂੰ ਤੈਰ ਕੇ ਪਾਰ ਪਹੁੰਚ ਸਕਦੇ ਹਨ। ਅਛੂਤ ਸੰਗਠਨ ਰੂਪੀ ਕੱਛੂ ਉਨ੍ਹਾਂ ਨੂੰ ਡੁੱਬਣ ਨਹੀਂ ਦੇਵੇਗਾ।

**ਟਰੇਨਿੰਗ**

ਇਸ ਲਈ ਇਹ ਜ਼ਰੂਰੀ ਹੈ ਕਿ ਪਛੜੇ ਵਰਗ ਦੇ ਵੋਟਰਾਂ ਨੂੰ ਇਸ ਪ੍ਰਕਾਰ ਦੀ ਸਿਖਲਾਈ ਦਿਉ ਕਿ ਉਹ ਆਪਣੇ ਵੋਟ ਕਿਸੇ ਬ੍ਰਾਹਮਣਵਾਦੀ ਨੂੰ ਨਾ ਦੇਣ। ਅਛੂਤ ਅਤੇ ਪਛੜਿਆ, ਦੋਵੇਂ ਵਰਗਾਂ ਨੂੰ ਮਿਲ ਕੇ, ਚੋਣ 'ਤੇ ਸਾਰੇ ਸਾਧਨਾਂ 'ਤੇ ਆਪਣਾ ਪ੍ਰਤੀਨਿਧ ਖੜ੍ਹੇ ਕਰਨੇ ਚਾਹੀਦੇ ਹਨ। ਉਹ ਜਿੰਨੀ ਵਾਰ ਹਾਰਨਗੇ, ਓਨੀ ਵਾਰ ਪਛੜੇ ਵਰਗ ਦੇ ਪ੍ਰਤੀਨਿਧਾਂ ਵਾਸਤੇ ਵੋਟਰਾਂ ਦੇ ਮਨ ਵਿਚ ਇੱਛਾ ਪੈਦਾ ਹੋਵੇਗੀ। ਪਛੜੇ ਵਰਗਾਂ ਦੇ ਵੋਟਰ ਜੇਕਰ ਸਿੱਖਿਅਤ ਹੋ ਗਏ ਤਾਂ ਇਸ ਦੇਸ ਦਾ ਸਾਰਾ ਸ਼ਾਸਨ ਪਛੜੇ ਵਰਗ ਦੇ ਹੱਥਾਂ ਵਿਚ ਹੋਵੇਗਾ।

ਹਿੰਦੂ ਧਰਮ ਵਿਚ ਮਾਨਵਤਾ ਨਹੀਂ ਹੈ। ਹਿੰਦੂ ਧਰਮ ਦਾ ਨਿਚੋੜ ਵਰਣ ਵਿਵਸਥਾ ਅਤੇ ਜਾਤੀ ਭੇਦ ਹੈ। ਜਦੋਂ ਤੱਕ ਅਛੂਤ ਇਸ ਧਰਮ ਵਿਚ ਰਹੇਗਾ, ਤਦ ਤੱਕ ਉਹ ਅਛੂਤਾਪਣ ਦੀ ਹੀਣ ਭਾਵਨਾ ਤੋਂ ਮੁਕਤ ਨਹੀਂ ਹੋ ਸਕਦਾ ਅਤੇ ਪੱਛੜਿਆ ਵਰਗ ਉਚ-ਨੀਚ ਦੀ ਭਾਵਨਾ ਤੋਂ ਮੁਕਤ ਨਹੀਂ ਹੋ ਸਕਦਾ। ਬ੍ਰਾਹਮਣਵਾਦੀ ਦੇਵੀ-ਦੇਵਤਾਵਾਂ ਦੀ ਪੂਜਾ ਦਾ ਸਾਫ ਅਰਥ ਹੈ, ਵਰਣਭੇਦ, ਜਾਤੀਭੇਦ ਦੀ ਹੀਣ ਭਾਵਨਾ ਨੂੰ ਜੀਵਿਤ ਰੱਖਣਾ। ਹਨੂੰਮਾਨ ਨੂੰ ਬਾਂਦਰ ਦੇ ਰੂਪ ਵਿਚ ਦੇਵਤਾ ਸਮਝ ਕੇ ਪੂਜਣ ਵਾਲਿਆਂ ਵਿਚ ਮਾਨਵੀ ਬੁੱਧੀ ਦਾ ਅੰਕੁਰ ਕਦੇ

ਪੈਦਾ ਹੋ ਨਹੀਂ ਸਕਦਾ। ਪੱਛੜਿਆ ਵਰਗ ਅਤੇ ਅਛੂਤ ਵਰਗ ਜੇਕਰ ਸੰਗਠਿਤ ਹੋ ਜਾਣ ਤਾਂ ਸਵਰਨ ਹਿੰਦੂਆਂ ਤੋਂ ਆਪਣੇ ਅਧਿਕਾਰ ਖੋਹ ਸਕਦੇ ਹਨ। ਪ੍ਰੰਤੂ ਪੱਛੜਿਆ ਵਰਗ ਤਾਂ ਕਿਤੇ ਆਪਣੇ-ਆਪ ਨੂੰ ਸ਼ਰਮਾ ਅਤੇ ਕਿਧਰੇ ਵਰਮਾ ਤੇ ਕਿਧਰੇ.... ਠਾਕੁਰ ਦਾ ਝੂਠਾ ਲੇਬਲ ਲਾਈ ਬੈਠਾ ਹੈ। (ਜਿਵੇਂ ਕਰਪੂਰੀ ਠਾਕੁਰ)। ਇਹ (ਪੱਛੜ ਵਰਗੇ) ਅਛੂਤਾਂ ਨਾਲ ਇਤਨੀ ਘ੍ਰਿਣਾ ਕਰਦੇ ਹਨ ਜਿੰਨੀ ਸਵਰਨ ਹਿੰਦੂ, ਹਾਲਾਂ ਕਿ ਸਵਰਨਾਂ ਦੀ ਦ੍ਰਿਸ਼ਟੀ ਵਿਚ ਇਹ ਪੱਛੜਿਆ ਵਰਗ ਵੀ ਸ਼ੂਦਰ ਹੀ ਤਾਂ ਹੈ।

ਜੇ ਮੇਰੀ ਇੱਛਾ ਅਤੇ ਨੀਤੀ ਅਨੁਸਾਰ ਭਾਰਤ ਦੇ ਸ਼ੂਦਰ, ਪਛੜਿਆ ਵਰਗ, ਅਛੂਤ ਅਤੇ ਜਨਜਾਤੀਆਂ ਆਪਸ ਵਿਚ ਸੰਗਠਿਤ ਹੋ ਜਾਣ ਅਤੇ ਸੰਘਰਸ਼ ਕਰਨ ਤਾਂ ਭਾਰਤ ਦੀ ਪ੍ਰਸ਼ਾਸਨ ਸੱਤਾ ਇਨ੍ਹਾਂ ਦੇ ਹੱਥਾਂ ਵਿਚ ਆ ਸਕਦੀ ਹੈ। ਪ੍ਰੰਤੂ ਦੁਖ ਦੀ ਗੱਲ ਤਾਂ ਇਹ ਹੈ ਕਿ ਭਾਰਤ ਦਾ ਪੱਛੜਿਆ ਵਰਗ ਸਵਰਨ ਵਰਨਾਂ ਦਾ ਲੇਬਲ ਲੱਗਾ ਰਿਹਾ ਹੈ ਅਤੇ ਸਾਡੇ ਨਾਲ ਅੰਦੋਲਨਾਂ ਵਿਚ ਸ਼ਾਮਲ ਨਹੀਂ ਹੋਣਾ ਚਾਹੁੰਦਾ। ਦੁਰਭਾਗ ਦੀ ਗੱਲ ਹੈ ਕਿ ਪੱਛੜਿਆ ਵਰਗ ਸਛੂਤ-ਸ਼ੂਦਰ ਹੈ ਅਤੇ ਸਾਡੇ ਲੋਕ ਅਛੂਤ-ਸ਼ੂਦਰ। (ਸਛੂਤ ਦਾ ਅਰਥ ਹੈ ਛੋਹੇ ਜਾ ਸਕਣ ਵਾਲੇ, ਅਛੂਤ ਦਾ ਅਰਥ ਹੈ ਛੋਹੇ ਨਾ ਜਾ ਸਕਣ ਵਾਲੇ।)

ਅੱਜ ਤੁਹਾਡਾ ਸਾਰੇ ਪੱਛੜੇ ਲੋਕਾਂ ਦਾ ਸਾਂਝਾ ਸੰਗਠਨ ਨਹੀਂ ਹੈ। ਜੇ ਤੁਸੀਂ ਸਾਰੇ ਪੱਛੜੇ ਵਰਗ ਅਤੇ ਅਨੁ: ਜਾਤੀਆਂ ਦੇ ਲੋਕ ਆਪਸ ਵਿਚ ਰਲਮਿਲ ਕੇ ਅਤੇ ਸੰਗਠਿਤ ਹੋ ਕੇ ਸੰਘਰਸ਼ ਕਰੋ ਤਾਂ ਗੋਬਿੰਦ ਵਲਭ ਪੰਤ (ਜਿਸ ਨੇ ਕਾਕਾ ਕਾਲੇਲਕਰ ਕਮਿਸ਼ਨ ਦੀ ਪੱਛੜੀਆਂ ਜਾਤੀਆਂ ਬਾਰੇ ਰਿਪੋਰਟ ਰੱਦ ਕਰਨ ਲਈ ਟਿੱਲ ਦਾ ਜ਼ੋਰ ਲਾਇਆ ਅਤੇ ਪੱਛੜੀਆਂ ਜਾਤੀਆਂ ਦੇ ਅਧਿਕਾਰ ਰੱਦ ਕਰ ਦਿੱਤੇ ਸਨ) ਵਰਗਾ ਬ੍ਰਾਹਮਣ ਤੁਹਾਡੇ ਪੈਰਾਂ ਦੇ ਬੂਟਾਂ ਦੇ ਤਸਮੇ (ਫੀਤੇ) ਖੋਲ੍ਹਣ 'ਤੇ ਮਾਣ ਮਹਿਸੂਸ ਕਰੇਗਾ। ਪ੍ਰੰਤੂ ਤੁਹਾਡੀ ਆਪਸੀ ਟੁੱਟ-ਭੱਜ ਅਤੇ ਅਨੁਸ਼ਾਸਨ ਹੀਣਤਾ ਨੇ ਇਨ੍ਹਾਂ ਬ੍ਰਾਹਮਣਾਂ ਨੂੰ ਸਰਿ 'ਤੇ ਬੈਠਣ ਦਾ ਅਵਸਰ ਦਿੱਤਾ ਹੈ।

* * *

## ਡਾ. ਅੰਬੇਡਕਰ ਬਾਰੇ ਸਿਆਣੇ ਲੋਕ ਕੀ ਕਹਿੰਦੇ ਹਨ ?

**ਟੀ ਟੀ ਕ੍ਰਿਸ਼ਨਾਚਾਰੀ 'ਮੈਂਬਰ ਸੰਵਿਧਾਨ ਸਭਾ'**

ਕੇਵਲ ਓਹੀ (ਡਾ. ਅੰਬੇਡਕਰ) ਇਕ ਅਜਿਹਾ ਮਹਾਨ ਆਦਮੀ ਸੀ, ਜਿਸ ਨੇ ਭਾਰਤ ਦੇ ਸੰਵਿਧਾਨ ਨੂੰ ਤਰਾਸ਼ਿਆ ਅਤੇ ਬਣਾਇਆ, ਜਦੋਂ ਕਿ ਦੂਜੇ ਸਾਰੇ ਮੈਂਬਰਾਂ ਨੇ ਸੰਵਿਧਾਨ ਨੂੰ ਉਸ ਦੇ ਸਾਹਮਣੇ ਇਕ ਵੰਗਾਰ ਵਾਂਗ ਛੱਡ ਦਿੱਤਾ ਸੀ। 'ਔਰਤਾਂ' ਪਛੜੇ ਲੋਕ, ਬੰਧੂਆ ਮਜ਼ਦੂਰ, ਬਾਲ ਮਜ਼ਦਰੂ, ਦੱਬੀਆਂ-ਕੁਚਲੀਆਂ ਸ਼੍ਰੇਣੀਆਂ ਜਿਨ੍ਹਾਂ ਦੀ ਅਬਾਦੀ ਭਾਰਤ ਦੀ ਆਬਾਦੀ ਦਾ ਪਝੱਤਰ ਕਰੋੜ ਹੈ, ਨੂੰ ਜੋ ਵੀ ਲਾਭ ਮਿਲਿਆ ਹੈ, (ਸਮਾਜਿਕ ਵਿਦਿਅਕ, ਰਾਜਨੀਤਿਕ, ਆਰਥਿਕ, ਕਾਨੂੰਨੀ) ਇਸ ਲਈ ਡਾ. ਅੰਬੇਡਕਰ ਦਾ ਨਾਮ ਸਭ ਤੋਂ ਉੱਪਰ ਹੈ। ਜਿਸ ਨੇ ਉਨ੍ਹਾਂ ਨੂੰ ਗੁਲਾਮੀ ਅਤੇ ਘਿਨਾਉਣੇ ਸ਼ੋਸ਼ਣ ਤੋਂ ਜੋ ਉਨ੍ਹਾਂ ਦੇ ਹੀ ਮੁਲਕ ਦੇ ਲੋਕਾਂ ਵੱਲੋਂ ਕੀਤਾ ਜਾਂਦਾ ਸੀ, ਤੋਂ ਮੁਕਤੀ ਦਿਵਾਈ ਹੈ ਅਤੇ ਅਖੀਰ ਉਸ ਨੇ ਮੰਤਰੀ ਮੰਡਲ ਦੇ ਕਾਨੂੰਨ ਮੰਤਰੀ ਦੀ ਸ਼ਾਨੋ-ਸ਼ੌਕਤ ਵਾਲੀ ਪਦਵੀ ਦਾ ਵੀ, ਹਿੰਦੂ ਕੋਡ ਬਿੱਲ ਬਣਾ ਕੇ ਪਾਸ ਕਰਾਉਣ ਬਦਲੇ, ਔਰਤਾਂ ਦੀ ਮੁਕਤੀ ਅਤੇ ਭਲਾਈ ਦੇ ਮੰਤਵ ਖਾਤਰ ਕੁਰਬਾਨ ਕਰ ਦਿੱਤੀ।

ਪ੍ਰੰਤੂ ਪੰਡਤ ਅਰੁਣ ਸ਼ੋਰੀ ਆਪਣੀ ਕਿਤਾਬ **'ਝੂਠੇ ਦੇਵਤਿਆਂ ਦੀ ਪੂਜਾ'** ਵਿਚ ਸੱਪ ਕੱਢਦੇ ਹਨ, ਕਿ:

1. ਡਾ. ਅੰਬੇਡਕਰ ਭਾਰਤੀ ਸੰਵਿਧਾਨ ਦੇ ਮੁਖ ਘਾੜੇ ਨਹੀਂ ਹਨ।
2. ਉਹ ਭਾਰਤ ਵਿਚ ਬਰਤਾਨਵੀ ਰਾਜ ਦਾ ਸੰਦ ਅਤੇ ਵਕੀਲ ਸੀ।
3. ਉਹ ਨਾ ਦੇਸ ਭਗਤ ਸੀ ਨਾ ਰਾਸ਼ਟਰਵਾਦੀ।
4. ਉਸ ਨੇ ਭਾਰਤ ਦੀ ਅਜ਼ਾਦੀ ਲਈ ਜੱਦੋ-ਜਹਿਦ ਵਿਚ ਕਦੀ ਭਾਗ ਨਹੀਂ ਲਿਆ। ਉਸ ਨੇ ਆਜ਼ਾਦੀ ਦੀ ਲਹਿਰ ਨੂੰ ਤਾਰਪੀਡੋ ਕੀਤਾ ਅਤੇ ਇਸ ਦੀ ਅਸਫਲਤਾ 'ਤੇ ਖੁਸ਼ ਹੁੰਦਾ ਰਿਹਾ।
5. ਉਹ ਭਾਰਤ ਦੀ ਅਜ਼ਾਦੀ ਨੂੰ ਪਿੱਛੇ ਧੱਕਣ ਲਈ ਬਰਤਾਨਵੀ ਚਲਾਕੀਆਂ ਦਾ ਮਦਦਗਾਰ ਰਿਹਾ। ਉਸ ਦਾ ਰੋਲ ਹਿੰਦੂ ਸਮਾਜ ਨੂੰ ਵੰਡਣ ਵਾਲਾ ਰਿਹਾ।
6. ਉਹ ਮੁਸਲਿਮ ਲੀਗ ਦਾ ਅਤੇ ਮੁਸਲਿਮ ਆਗੂਆਂ ਦਾ ਪਾਛੂ ਸੀ।
7. ਉਸ ਦਾ ਬੁੱਧ ਧਰਮ ਵਿਚ ਪਰਿਵਰਤਨ ਇਕ ਰਾਜਨੀਤਿਕ ਦਾਅ ਸੀ।
8. ਉਹ ਗਾਂਧੀ ਜੀ ਨੂੰ ਪਛਾੜਨ ਲਈ ਬਰਤਾਨੀਆਂ ਦੇ ਹੱਥਾਂ ਵਿਚ ਇਕ ਪ੍ਰਮੁੱਖ ਦਾਅਪੇਚ ਵਜੋਂ ਬਣਿਆ ਰਿਹਾ। (3-ਸ)

3 ਅਗਸਤ 1997 ਦੇ ਰੋਜ਼ਾਨਾ ਹਿੰਦੁਸਤਾਨ ਟਾਈਮਜ਼ (ਅੰਗਰੇਜ਼ੀ ਅਖ਼ਬਾਰ) ਵਿਚ ਪੱਤਰਕਾਰ ਖੁਸ਼ਵੰਤ ਸਿੰਘ ਨੇ ਅਰੁਣ ਸ਼ੋਰੀ ਦੇ ਉਪਰੋਕਤ ਸਿੱਟਿਆਂ ਦਾ ਡਟ ਕੇ ਸਮੱਰਥਨ ਕੀਤਾ। (3-ਸ)

ਪ੍ਰੰਤੂ ਇਕ ਦਿਨ ਪੰਡਤ ਨਹਿਰੂ ਅਤੇ ਸਰੋਜਨੀ ਨਾਇਡੂ ਨੇ ਮਹਾਤਮਾ ਗਾਂਧੀ ਨਾਲ ਮੁਲਾਕਾਤ ਕੀਤੀ ਤੇ ਆਪਣੀ ਚਿੰਤਾ ਪ੍ਰਗਟ ਕਰਦਿਆਂ, ਨਹਿਰੂ ਨੇ ਕਿਹਾ ਕਿ ਉਹ ਭਾਰਤ ਦਾ ਸੰਵਿਧਾਨ ਲਿਖ ਸਕਣ ਵਾਲੇ ਕਿਸੇ ਮਾਹਰ ਨੂੰ ਲੱਭਣ ਤੋਂ ਅਸਮਰੱਥ ਹਨ, ਇਸ ਲਈ ਸੰਵਿਧਾਨ ਮਾਹਰ ਸਰ ਆਈ ਵੋਰ ਜੈਨਿੰਗ ਨੂੰ ਬੁਲਾਇਆ ਜਾਵੇ। ਪ੍ਰੰਤੂ ਗਾਂਧੀ ਜੀ ਨੇ ਗੱਲ ਕੱਟਦਿਆਂ ਤੁਰੰਤ ਕਿਹਾ, "ਸਾਡੇ ਪਾਸ ਯਕੀਨਨ ਸੰਵਿਧਾਨ ਮਾਹਰ ਹੈ। ਡਾ. ਅੰਬੇਡਕਰ ਭਾਰਤ ਅੰਦਰ।" ਇਸ ਮੰਤਵ ਵਾਸਤੇ ਮੈਨੂੰ ਉਸ ਨੂੰ ਬੁਲਾਉਣ ਦਿਉ। (ਪ੍ਰੋ. ਜੀ ਐੱਸ ਲੋਖਾਂਡੇ 'ਏ ਸਟੱਡੀ ਇਨ ਸੋਸ਼ਲ ਡੈਮੋਕਰੇਸੀ, ਸਫਾ-62)

ਡਾ. ਅੰਬੇਡਕਰ ਦੀ ਮੌਤ 'ਤੇ ਪੰਡਤ ਨਹਿਰੂ ਨੇ ਕਿਹਾ, "ਇਸ ਵਿਚ ਕੋਈ ਸ਼ੱਕ ਨਹੀਂ ਕਿ ਡਾਕਟਰ ਅੰਬੇਡਕਰ ਤੋਂ ਵੱਧ ਸੰਵਿਧਾਨ ਬਣਾਉਣ ਵਿਚ ਕਿਸੇ ਵੀ ਹੋਰ ਨੇ ਐਸੀ ਪ੍ਰਵਾਹ ਨਹੀਂ ਕੀਤੀ ਅਤੇ ਨਾ ਹੀ ਉਸ ਤੋਂ ਵੱਧ ਕਿਸੇ ਨੇ ਮੁਸ਼ਕਲਾਂ ਝੱਲੀਆਂ।" (5) 'ਗਰੇਟ ਫਰੀਡਮ ਫਾਈਟਰ ਅਤੇ ਰਾਸ਼ਟਰਵਾਦੀ' ਵਿਚ ਲਿਖਿਆ ਹੈ ਕਿ ਇਸ ਲਹਿਰ ਦਾ ਇਕੋ-ਇਕ ਮੰਤਵ ਭਾਰਤ ਲਈ ਆਜ਼ਾਦੀ ਪ੍ਰਾਪਤ ਕਰਨਾ ਨਹੀਂ ਸੀ, ਜੋ ਬਰਤਾਨਵੀ ਹਾਕਮਾਂ ਦੇ 150 ਸਾਲਾਂ ਦੇ ਰਾਜ ਦੀ ਜਕੜ ਵਿਚ ਸੀ, ਇਸ ਨਾਲੋਂ ਅਛੂਤਾਂ ਅਤੇ ਪਛੜੀਆਂ ਜਾਤਾਂ ਲਈ, ਜੋ ਆਪਣੇ ਹੀ ਮੁਲਕ ਦੇ, ਉੱਚੀਆਂ ਜਾਤਾਂ ਕਹੇ ਜਾਣ ਵਾਲੇ ਲੋਕਾਂ ਦੇ ਹੱਥੋਂ ਗੁਲਾਮੀ ਦੀਆਂ ਬੇਤਹਾਸ਼ਾ ਮੁਸੀਬਤਾਂ ਝੱਲ ਰਹੇ ਸਨ ਦੀ ਅਸਲੀ ਆਜ਼ਾਦੀ ਵਾਸਤੇ ਸੀ। ਉਹ ਗੁਲਾਮੀ ਜੋ 3000 ਵਰ੍ਹਿਆਂ ਤੋਂ ਜਾਰੀ ਸੀ। ਆਪਣੇ ਮਕਸਦ ਦੀ ਪ੍ਰਾਪਤੀ ਲਈ ਡਾ. ਅੰਬੇਡਕਰ ਹਮੇਸ਼ਾ ਅੰਗਰੇਜ਼ ਹਾਕਮਾਂ 'ਤੇ ਇਹੀ ਦਬਾਅ ਪਾਉਂਦੇ ਰਹੇ ਕਿ ਉਹ ਅਜਿਹੇ ਵਿਸ਼ੇਸ਼ ਪ੍ਰਬੰਧ ਕਰਨ ਤਾਂ ਕਿ ਭਾਰਤ ਦੇ ਬਦਕਿਸਮਤ ਲੋਕ ਮਨੁੱਖਾਂ ਦੀ ਤਰ੍ਹਾਂ ਜੀਵਨ ਜਿਉਣ ਲਈ ਘੱਟੋ-ਘੱਟ ਬੁਨਿਆਦੀ ਅਧਿਕਾਰ ਜ਼ਰੂਰ ਪ੍ਰਾਪਤ ਕਰ ਲੈਣ।' (6)

ਉੱਠਦੇ ਪ੍ਰਸ਼ਨ : 1. ਕੀ 3000 ਸਾਲਾਂ ਤੋਂ ਘਿਨਾਉਣੀ ਗੁਲਾਮੀ ਸਹਿ ਰਹੇ ਲੋਕਾਂ ਦੀ ਆਜ਼ਾਦੀ ਅਤੇ ਬਰਾਬਰੀ ਲਈ ਲੜਨਾ, ਆਜ਼ਾਦੀ ਦੀ ਲਹਿਰ ਨਹੀਂ।

2. ਕੀ ਹਜ਼ਾਰਾਂ ਸਾਲ ਤੋਂ ਲੁੱਟੇ-ਪੁੱਟੇ, ਕੁੱਟੇ-ਮਾਰੇ, ਦੁਰਕਾਰੇ-ਦਬਾਏ, ਕੁਚਲੇ ਅਤੇ ਅਪਮਾਨਤ ਕੀਤੇ ਬਹੁਗਿਣਤੀ ਲੋਕਾਂ ਲਈ ਲੜਨਾ, ਆਜ਼ਾਦੀ ਦੀ ਲਹਿਰ ਨਹੀਂ ?

3. ਕੀ ਪਚਾਸੀ ਪ੍ਰਤੀਸ਼ਤ ਮਜਬੂਰ, ਲਾਚਾਰ ਦੇ ਗੁਲਾਮ ਭਾਰਤ ਦੇ ਲੋਕ ਨਹੀਂ ਸਨ ?

4. ਕੀ ਆਜ਼ਾਦੀ ਦਾ ਅਰਥ ਕੇਵਲ ਉੱਚੀਆਂ ਜਾਤਾਂ ਦੇ ਹੱਥ ਵਿਚ ਰਾਜ ਭਾਗ ਦੇਣਾ ਹੀ ਹੈ?

5. ਕੀ ਤਿੰਨ ਹਿੱਸੇ ਅਬਾਦੀ ਲਈ ਲੜਨਾ ਮਰਨਾ ਕੁਰਬਾਨ ਹੋਣਾ, ਰਾਸ਼ਟਰ ਪ੍ਰੇਮ ਨਹੀਂ?

6 . ਕੀ ਗਾਂਧੀ, ਹਿੰਦੂਆਂ ਤੇ ਕਾਂਗਰਸ ਨੇ ਅੰਗਰੇਜ਼ੀ ਰਾਜ ਦਾ ਕਦੀ ਸਾਥ ਨਹੀਂ ਦਿੱਤਾ? ਆਦਿ।

ਤੇ ਮਹਾਤਮਾ ਗਾਂਧੀ ਨੇ ਕਿਹਾ :- ਉਹ ਸੂਚਨਾਵਾਂ ਜੋ ਮੈਨੂੰ ਤੁਹਾਡਾ (ਡਾ. ਅੰਬੇਡਕਰ ਨੂੰ) ਗੋਲਮੇਜ ਕਾਨਫਰੰਸ ਵਿਚ ਕੀਤੇ ਗਏ ਰੋਲ ਬਾਰੇ ਮਿਲੀਆਂ, ਉਸ ਤੋਂ ਮੈਂ ਜਾਣਦਾ ਹਾਂ ਕਿ ਤੁਸੀਂ ਇਕ ਮੁੱਲਵਾਨ ਦੇਸ ਭਗਤ ਹੋ। (ਬੰਬੇ 14.8.1931) ਦਿਮਾਗੀ ਤੌਰ 'ਤੇ ਉਹ (ਅੰਬੇਡਕਰ) ਹਜ਼ਾਰਾਂ ਬੁੱਧੀਜੀਵੀ ਅਤੇ ਵਿਦਵਾਨ ਹਿੰਦੂਆਂ ਤੋਂ ਕਿਤੇ ਉੱਤਮ ਹੈ। ਇਸ ਦੇਸ ਦੀ ਸਰਕਾਰ ਦਾ ਕੋਈ ਅਜਿਹਾ ਸਥਾਨ ਨਹੀਂ ਹੈ, ਜਿੱਥੇ ਉਹ (ਅੰਬੇਡਕਰ) ਪਹੁੰਚ ਨਹੀਂ ਸਕਦਾ। (10.6.1936)

ਡਾ. ਅੰਬੇਡਕਰ ਨੇ (ਬਾਲ ਵਿਆਹ ਦੀ ਥਾਂ) ਸ਼ਾਦੀ ਦੀ ਉਮਰ ਅਠਾਰਾਂ ਸਾਲ ਕਰ ਦਿੱਤੀ ਅਤੇ ਜਿਵੇਂ ਉਨ੍ਹਾਂ ਹਿੰਦੂ ਕੋਡ ਬਿੱਲ ਵਿਚ ਵਰਨਣ ਕੀਤਾ ਹੈ, ਔਰਤਾਂ ਨੂੰ ਜਲੀਲ ਕਰਨ ਵਾਲੇ ਸਾਰੇ ਪ੍ਰਬੰਧਾਂ ਵਿਰੁੱਧ, ਔਰਤਾਂ ਨੂੰ ਸਾਰੇ ਅਧਿਕਾਰ ਦੇ ਦਿੱਤੇ। (13)

ਪ੍ਰੋ. ਪੀ ਡੀ ਕੌਸ਼ਕ ਸਾਗਰ ਯੂਨੀਵਰਸਿਟੀ ਅਤੇ ਬਨਾਰਸ ਹਿੰਦੂ ਯੂਨੀਵਰਸਿਟੀ : 'ਡਾ. ਅੰਬੇਡਕਰ ਨੇ 6 ਦਸੰਬਰ ਨੂੰ ਅੰਤਿਮ ਸਾਹ ਲਿਆ। ਇਉਂ ਉਹ ਕੇਵਲ 65 ਸਾਲ ਜੀਵਿਆ। ਪ੍ਰੰਤੂ ਇਨ੍ਹਾਂ 65 ਸਾਲਾਂ ਵਿਚ, ਭਾਰਤ ਮਾਂ ਦਾ ਚਿਹਰਾ ਐਨਾ ਤਬਦੀਲ ਹੋ ਗਿਆ ਜਿੰਨਾ ਪੈਂਹਟ ਦਹਾਕਿਆਂ ਵਿਚ ਨਹੀਂ ਸੀ ਹੋਇਆ। ਰਾਜਨੀਤਿਕ ਖੇਤਰ ਵਿਚ ਇਸ ਨੇ ਗੁਲਾਮੀ ਦੀ ਜਕੜ ਤੋੜੀ ਅਤੇ ਇਕ ਆਜ਼ਾਦ ਮੁਲਕ ਹੋਂਦ ਵਿਚ ਆਇਆ, ਜਿਸ ਵਿਚ ਨਵੀਂ ਸ਼ਕਤੀ ਅਤੇ ਨਵਾਂ ਜ਼ੋਸ਼ ਭਰਿਆ ਗਿਆ। ਆਰਥਿਕ ਖੇਤਰ ਵਿਚ ਇਸ ਨੇ ਖੇਤੀ ਯੁਗ ਨੂੰ ਪਿੱਛੇ ਕਰ ਦਿੱਤਾ ਅਤੇ ਉਦਯੋਗੀ ਸਮਾਜ ਵਿਚ ਪ੍ਰਵੇਸ਼ ਕੀਤਾ। ਸਮਾਜਿਕ ਖੇਤਰ ਵਿਚ ਇਸ ਨੇ ਜਾਗੀਰੂ ਨਾਬਰਾਬਰੀਆਂ ਅਤੇ ਘਟੀਆ ਸੰਸਥਾਵਾਂ ਜਿਵੇਂ ਅਛੂਤਪਣ ਖਤਮ ਕੀਤਾ ਤਾਂ ਕਿ ਨਵਾਂ ਸਮਾਜਿਕ ਪ੍ਰਬੰਧ ਪੈਦਾ ਹੋ ਸਕੇ ਜੋ ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ 'ਤੇ ਟਿਕਿਆ ਹੋਇਆ ਹੋਵੇ। ਡਾ. ਅੰਬੇਡਕਰ ਦੀ ਇਸ ਰਾਜਸੀ ਸਮਾਜੀ ਤੇ ਆਰਥਿਕ ਇਨਕਲਾਬ ਵਿਚ ਘੱਟੋ-ਘੱਟ ਸਮਾਜਿਕ ਅਤੇ ਸੰਵਿਧਾਨਕ ਪ੍ਰਬੰਧ ਵਿਚ ਕਿਸੇ ਵੀ ਦੂਜੇ ਤੋਂ ਘੱਟ ਦੇਣ ਨਹੀਂ ਸੀ। (18)

ਸ੍ਰੀ ਸੀ ਐੱਮ ਵਾਘ ਰਜਿਸਟਰਾਰ ਮਲਿੰਦ ਵਿਦਿਆਲਿਆ ਨੇ ਕਿਹਾ : ਲਾਰਡ ਭੀਮ (ਡਾ. ਅੰਬੇਡਕਰ)

ਅਹਿੰਸਾ ਦਾ ਉੱਤਮ ਪੁਜਾਰੀ, ਸੱਚਾਈ ਦਾ ਸੰਦੇਸ਼ ਵਾਹਕ, ਇਨਸਾਫ ਦਾ ਮੁਜੱਸਮਾ, ਸ਼ਾਂਤੀ ਦਾ ਦੂਤ, ਮੁਕਤੀ ਦਾ ਸਿਰਜਕ (ਦਾਤਾ), ਮਨੁੱਖਤਾ ਦੀ ਆਵਾਜ਼, ਸਿਆਣਪਾਂ ਦਾ ਦੇਵਤਾ, ਮਾਨਵਤਾ ਦਾ ਮਸੀਹਾ, ਮੁਕਤੀ ਦਾਤਾ (ਯੋਧਾ) ਸੁਕਰਾਤ ਵਰਗਾ ਦਾਰਸ਼ਨਿਕ, ਅਰਸਤੂ ਵਰਗਾ ਕਾਨੂੰਨਦਾਨ, ਡਮੈਸਥੀਨ ਵਰਗਾ ਵਕਤਾ, ਸੈਮਸਨ ਵਰਗਾ ਬੁੱਧੀਮਾਨ, ਕੌਮ ਦਾ ਨਿਰਮਾਤਾ ਅਤੇ ਨਵੇਂ ਸਮਾਜ ਦਾ ਸਿਰਜਕ ਸੀ। (18) ਉਹ ਧਰਮ ਜੋ ਤੁਹਾਨੂੰ, ਆਦਮੀ ਮੰਨਣ ਨੂੰ ਤਿਆਰ ਨਹੀਂ, ਤੁਹਾਨੂੰ ਪੀਣ ਲਈ ਪਾਣੀ ਦੇਣ ਨੂੰ ਤਿਆਰ ਨਹੀਂ ਤੇ ਤੁਹਾਨੂੰ ਮੰਦਰਾਂ ਵਿਚ ਜਾਣ ਦੀ ਆਗਿਆ ਨਹੀਂ ਦੇਂਦਾ ਧਰਮ ਕਹਾਉਣ ਦਾ ਹੱਕਦਾਰ ਨਹੀਂ ਹੈ। ਉਹ ਧਰਮ ਜੋ ਆਪਣੇ ਪੈਰੋਕਾਰਾਂ ਨੂੰ ਆਪਣੇ ਸਹਿਧਰਮੀਆਂ ਨਾਲ ਮਨੁੱਖਾਂ ਵਾਂਗ ਸਾਂਝਾ ਵਰਤਣਾ ਨਹੀਂ ਸਿਖਾਉਂਦਾ, ਕੁਝ ਨਹੀਂ ਬੱਸ ਤਾਕਤ ਦੀ ਦੁਰਵਰਤੋਂ ਹੈ। ਉਹ ਧਰਮ ਜੋ ਆਪਣੇ ਪੂਜਕਾਂ ਨੂੰ ਮੰਨਣ ਵਾਲਿਆਂ ਨੂੰ ਕਹਿੰਦਾ ਹੈ ਕਿ ਮਨੁੱਖਾਂ ਨੂੰ ਛੂਹਣਾ ਪਾਪ ਹੈ, ਪ੍ਰੰਤੂ ਪਸ਼ੂਆਂ ਨੂੰ ਛੂਹਣਾ ਪੁੰਨ ਵਾਂਗ, ਉਹ ਧਰਮ ਨਹੀਂ ਧੋਖਾ ਹੈ। ਉਹ ਧਰਮ ਜੋ ਕੁਝ ਜਮਾਤਾਂ (ਜਾਤਾਂ) ਨੂੰ ਵਿਦਿਆ ਪੜ੍ਹਨ ਤੋਂ ਰੋਕਦਾ ਹੈ, ਧਨ ਰੱਖਣ ਤੋਂ ਮਨ੍ਹਾਂ ਕਰਦਾ ਹੈ, ਹਥਿਆਰ ਰੱਖਣ 'ਤੇ ਪਾਬੰਦੀ ਲਾਉਂਦਾ ਹੈ, ਧਰਮ ਨਹੀਂ, ਇਕ ਧੋਖਾ ਹੈ। ਉਹ ਧਰਮ ਜੋ ਅਣਜਾਣਾਂ ਆਗਿਆਨੀਆਂ ਨੂੰ ਅਣਜਾਣ ਬਣੇ ਰਹਿਣ ਲਈ ਮਜਬੂਰ ਕਰਦਾ ਹੈ, ਧਰਮ ਨਹੀਂ, ਇਕ ਪਾਬੰਦੀ ਹੈ। (29)

**ਡਾ. ਸੰਜੀਵਾ ਰੈਡੀ (ਸਪੀਕਰ ਲੋਕ ਸਭਾ ਤੇ ਰਾਸ਼ਟਰਪਤੀ) ਨੇ 2 ਅਪ੍ਰੈਲ 1967 ਨੂੰ ਕਿਹਾ ਸੀ**

ਡਾ. ਅੰਬੇਡਕਰ ਦਾ ਜੀਵਨ, ਮਨੁੱਖੀ ਅਧਿਕਾਰਾਂ ਦੇ ਚੈਂਪੀਅਨ ਵਜੋਂ ਕ੍ਰਾਂਤੀ ਦੀ ਕਹਾਣੀ ਹੈ। ਉਹ ਮਨੁੱਖ ਦੀ ਸ਼ਾਨ ਵਾਸਤੇ ਲੜਨ ਵਾਲਾ ਯੋਧਾ ਸੀ। ਸਮਾਜਿਕ ਸੁਧਾਰ ਦੇ ਖੇਤਰ ਵਿਚ ਉਸ ਨੇ ਬਹੁਤ ਸਾਰੇ ਮਾਮਲਿਆਂ ਨੂੰ ਉਠਾਇਆ। ਉਸ ਨੂੰ ਹਿੰਦੂ ਸਮਾਜ ਦੀਆਂ ਜਾਬਰ ਵਿਸ਼ੇਸ਼ਤਾਵਾਂ ਵਿਰੁੱਧ ਕ੍ਰਾਂਤੀ ਦੇ ਸਤੰਭ ਵਜੋਂ ਯਾਦ ਕੀਤਾ ਜਾਵੇਗਾ। ਬਹੁਤੇ ਲੋਕ ਕਹਿੰਦੇ ਹਨ ਕਿ ਉਹ ਇਕ ਭਿੜੰਤ (ਕੰਟਰੋਵਰਸ਼ੀਅਲ) ਮਨੁੱਖ ਸੀ। ਪ੍ਰੰਤੂ ਮੇਰੇ ਲਈ ਡਾ. ਅੰਬੇਡਕਰ ਦੀ ਜ਼ੋਰਦਾਰ ਵਿਸ਼ੇਸ਼ਤਾ ਇਹ ਸੀ ਕਿ ਉਹ ਇਕ ਖੁੱਦਾਰ ਤੇ ਚੱਟਾਨੀ ਯੋਧਾ ਅਤੇ ਨਾ ਹਾਰਨ ਵਾਲਾ ਵਿਅਕਤੀ ਸੀ, ਜਿਸ ਨੇ ਉਸ ਨੂੰ ਵਿਅਕਤੀਗਤ ਘਾਟਾਂ ਉੱਤੇ ਭਾਰੂ ਰੱਖਿਆ। ਉਸ ਦਾ ਜੀਵਨ ਪ੍ਰਚਲਣ ਜੋਸ਼ੀਲਾ ਬਹੁਪੱਖੀ ਅਤੇ ਕਮਾਲ ਦਾ ਸੀ। ਉਸ ਦਾ ਜੀਵਨ ਮਾਨਵਤਾ ਦੇ ਦੱਬੇ-ਕੁਚਲੇ ਲੋਕਾਂ ਲਈ ਇਕ ਪ੍ਰੇਰਨਾ ਦੀ ਉਦਾਹਰਣ ਪੇਸ਼ ਕਰਦਾ ਹੈ ਕਿ ਕਿਸੇ ਜਮਾਤ, ਜਾਤ, ਸੁਖ, ਸਹੂਲਤ, ਅਮੀਰੀ ਦੀ ਕੋਈ ਦੀਵਾਰ ਕਿਸੇ ਵਿਅਕਤੀ ਨੂੰ ਪੂਰਨ ਵਿਕਾਸ ਕਰਨ ਤੋਂ ਨਹੀਂ ਰੋਕ ਸਕਦੀ, ਜਿਸ ਨੇ ਆਪਣੀ ਸ਼ਖਸੀਅਤ ਨੂੰ ਸਬਰ ਭਰੀ ਮੁਸ਼ੱਕਤ ਜਗਦੀ ਅਰਪਿਤ ਭਾਵਨਾ, ਵੱਡਾ ਹੌਸਲਾ ਅਤੇ ਸਵੈ ਕੁਰਬਾਨੀ ਦੇ ਸਹਾਰੇ ਉਚਿਆਉਣ ਦਾ ਫੈਸਲਾ ਕਰ ਲਿਆ ਹੋਵੇ। (48)

**ਜਸਟਿਸ ਗਜਿੰਦਰ ਗਡਕਰ**

ਸਮੇਂ ਦੇ ਚੱਕਰ ਨੇ ਪੂਰਾ ਗੇੜਾ ਖਾਧਾ। ਸੱਚਮੁੱਚ ਇਹ ਇਕ ਕਾਵਿਮਈ ਇਨਸਾਫ ਸੀ ਕਿ ਡਾਕਟਰ ਅੰਬੇਡਕਰ, ਜਿਸ ਨੇ 1927 ਵਿਚ, ਜਨਤਾ ਵਿਚ ਖੜ੍ਹ ਕੇ ਮਨੂੰ ਸਿਮਰਤੀ ਸਾੜੀ ਤੇ ਹਿੰਦੂਆਂ ਨੂੰ ਇਕ ਨਵਾਂ ਵਿਧਾਨ ਦੇਣ ਦਾ ਕਾਰਜ ਸੌਂਪਿਆ ਗਿਆ। ਇਸ ਨੂੰ ਇਉਂ ਬਿਆਨਿਆ ਜਾ ਸਕਦਾ ਹੈ। 'ਸਮੇਂ ਦਾ ਹਿੰਦੂ ਸਮਾਜ ਤੋਂ ਇਕ ਮਿੱਠਾ ਬਦਲਾ।' ਇਕ ਅਛੂਤ ਜਿਸ ਨੇ ਬੇਤਹਾਸ਼ਾ ਅਪਮਾਨ ਸਹੇ, ਕਿਉਂਕਿ ਉਹ ਇਕ ਮਹਾਰ ਸੀ। ਉਹ ਆਜ਼ਾਦ ਭਾਰਤ ਦਾ ਪਹਿਲਾ ਕਾਨੂੰਨ ਮੰਤਰੀ ਬਣਿਆ ਤੇ ਇਉਂ ਉਸ ਦਾ ਇਹ ਫਰਜ ਬਣ ਗਿਆ ਕਿ ਉਹ ਸੰਸਦ ਵਿਚ 'ਬਦਲਿਆ ਹੋਇਆ' ਹਿੰਦੂ ਕੋਡ ਬਿੱਲ ਪੇਸ਼ ਕਰੇ।' (49)

**ਡਾਕਟਰ ਕਟਰ ਕੁਰਤਾ ਕੋਟੀ ਸ਼ੰਕਰਾਚਾਰੀਆ (ਹਿੰਦੂ ਧਰਮ)**

21 ਅਕਤੂਬਰ 1936 : ਉਸ ਦੇ ਨਿਰੰਤਰ ਅਤੇ ਬਲਸ਼ਾਲੀ ਯਤਨਾਂ ਲਈ, ਜੋ ਉਸ ਨੇ ਅਛੂਤ ਸਮਾਜ ਨੂੰ ਉੱਪਰ ਉਠਾਉਣ ਲਈ

ਅਤੇ ਉਨ੍ਹਾਂ ਦੇ ਮਨਾਂ ਅੰਦਰ ਝੱਲੇ ਗਏ ਅਪਮਾਨਾਂ ਅਤੇ ਦੁਖਾਂ ਬਾਰੇ ਗਹਿਰੀ ਸੋਚ ਪੈਦਾ ਕਰਨ ਲਈ ਕੀਤੇ, ਸਾਨੂੰ ਉਸ (ਡਾ. ਅੰਬੇਡਕਰ) ਦੇ ਧੰਨਵਾਦੀ ਤੇ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਹੈ। ਜਿਸ ਨਾਲ ਉਹ ਲੋਕ ਸਮਝਣ ਅਤੇ ਤਿਆਰੀ ਕਰਨ ਲੱਗੇ ਸਨ ਕਿ ਇਸ ਗੰਦਗੀ ਭਰੇ (ਜਲੀਲਤਾ ਭਰੇ) ਪ੍ਰਬੰਧ ਨੂੰ ਸਮਾਪਤ ਕਰ ਦਿੱਤਾ ਜਾਵੇ। ਜਿਸ ਨੇ ਹੁਣ ਤੱਕ ਉਨ੍ਹਾਂ ਨੂੰ ਤਬਾਹ ਕਰ ਦਿੱਤਾ ਸੀ। ਸਾਨੂੰ ਆਪਣੀਆਂ ਅੱਖਾਂ ਖੋਲ੍ਹ ਕੇ ਵੇਖਣਾ ਚਾਹੀਦਾ ਹੈ ਅਤੇ ਇਸ ਮਾਮਲੇ ਨਾਲ ਸੰਬੰਧਤ ਲੋਕ ਜਾਗ੍ਰਿਤੀ ਤੋਂ ਇਹ ਗੱਲ ਮੰਨ ਲੈਣੀ ਚਾਹੀਦੀ ਹੈ ਅਤੇ ਡਾਕਟਰ ਅੰਬੇਡਕਰ ਦੇ ਖਾੜਕੂ ਵਤੀਰੇ ਨੂੰ ਸਮਝ ਲੈਣਾ ਚਾਹੀਦਾ ਹੈ।(3/49)

**ਮਿਸਟਰ ਯੂ.ਨੂ. ਪ੍ਰਧਾਨ ਮੰਤਰੀ ਬਰਮਾ**

ਅਸੀਂ ਏਥੇ ਡਾ. ਬੀ ਆਰ ਅੰਬੇਡਕਰ ਦੀ ਪਹਿਲੀ ਬਰਸੀ 'ਤੇ ਇਕੱਠੇ ਹੋਏ ਹਾਂ, ਭਾਰਤ ਨੇ ਉਸ ਦੀ ਮੌਤ ਨਾਲ ਆਪਣੇ ਕਮਾਲ ਦੇ ਪੁੱਤਰਾਂ ਵਿਚੋਂ ਇਕ ਨੂੰ ਖੋਅ ਲਿਆ ਹੈ। ਇਹ ਦਰੁਸਤ ਹੈ ਕਿ ਇਸ ਦਿਨ 'ਤੇ ਸਾਨੂੰ ਇਕ ਅਜਿਹੇ ਮਨੁੱਖ ਦੀ ਯਾਦ ਨੂੰ ਸ਼ਰਧਾਂਜਲੀ ਭੇਟ ਕਰਨੀ ਹੈ, ਜਿਸ ਨੇ ਆਪਣੇ ਉੱਚੇ ਆਦਰਸ਼ ਅਤੇ ਉਸ ਦੇ ਸੱਚਾਈ ਅਤੇ ਇਨਸਾਫ ਲਈ ਜਜ਼ਬੇ ਖਾਤਰ ਆਪਣੇ ਮੁਲਕ ਦੇ ਕਰੋੜਾਂ ਲੋਕਾਂ ਨੂੰ ਉਤਸ਼ਾਹਿਤ ਕੀਤਾ ਅਤੇ ਪ੍ਰੇਰਨਾ ਦਿੱਤੀ। ਡਾਕਟਰ ਅੰਬੇਡਕਰ ਨੇ ਆਪਣੇ ਜੀਵਨ ਨਾਲ ਇਹ ਸਾਬਤ ਕੀਤਾ ਕਿ ਆਦਮੀ ਦੀ ਉੱਚਿਤਾ ਅਮੀਰਾਂ, ਉੱਚੇ ਘਰ ਜਨਮ ਅਤੇ ਚੰਗੇ ਸੰਬੰਧਾਂ ਉੱਤੇ ਨਿਰਭਰ ਨਹੀਂ ਕਰਦੀ।(50)

ਲਾਰਡ ਕੈਸੇ (ਗਵਰਨਰ ਬੰਗਾਲ 1944-46) ਮੈਂ ਉਸ (ਡਾ. ਅੰਬੇਡਕਰ) ਨਾਲ ਕੀਤੀਆਂ ਮੀਟਿੰਗਾਂ ਵਿਚੋਂ ਵੱਡੀ ਖੁਸ਼ੀ ਮਾਣੀ ਅਤੇ ਲਾਭ ਲਿਆ। ਉਹ ਵਿਸ਼ਾਲ ਗਿਆਨ ਸਭਿਆਚਾਰ ਅਤੇ ਸਿਆਣਪ ਦਾ ਮਾਲਕ ਹੈ ਅਤੇ 5 ਕਰੋੜ ਭਾਰਤ ਦੇ ਅਛੂਤ ਹਿੰਦੂਆਂ ਦੀ ਤਕਦੀਰ ਬਣਾਉਣ ਦੇ ਮਹਾਨ ਕਾਰਜ ਦਾ ਅਤਿ ਸਦ੍ਰਿੜ ਯੋਧਾ ਹੈ, ਜੇ ਮੈਂ ਅਛੂਤ ਜਾਤੀ ਦਾ ਮੈਂਬਰ ਹੁੰਦਾ ਤਾਂ ਮੈਂ ਡਾ. ਅੰਬੇਡਕਰ ਦੇ ਕੰਮ ਕਰਨ ਅਤੇ ਮੇਰੇ ਲਈ ਕੀਤੀ ਜਾਂਦੀ ਜੱਦੋ-ਜਹਿਦ ਨਾਲ ਬਹੁਤ ਸੰਤੁਸ਼ਟ ਹੁੰਦਾ।(50)

**ਲਾਰਡ ਅਮੇਰੀ (ਸਟੇਟ ਸਕੱਤਰ ਬਰਤਾਨਵੀ ਸਰਕਾਰ) (13 ਜੂਨ 1941)**

ਮੇਰਾ ਭਰੋਸਾ ਹੈ ਕਿ ਸੱਚਮੁੱਚ ਉਹ ਅਸਲੀ ਯਥਾ ਸ਼ਕਤੀ ਵਾਲਾ ਆਦਮੀ ਹੈ ਅਤੇ ਕਿਸੇ ਨਾ ਕਿਸੇ ਸਿਆਣਪ ਵਿਚ ਉਹ ਦੱਬੀਆਂ ਕੁਚਲੀਆਂ ਭਾਵਨਾਵਾਂ ਰਾਹੀਂ ਮੁਸ਼ੱਕਤ ਦਾ ਪ੍ਰਗਟਾਵਾ ਕਰਦਾ ਹੈ।(52)

**ਡਾ. ਪਿਤੰਬਰ ਦੱਤ ਕੌਸ਼ਕ (ਪ੍ਰੋ)**

ਅੰਬੇਡਕਰ ਦਾ ਜੀਵਨ ਵਿਸ਼ੇਸ਼ ਭਾਰਤ ਦੀ ਸਫਲਤਾ ਦੀ ਗਾਥਾ ਹੈ। ਭਾਰਤ ਵਿਚ, ਇਥੋਂ ਤੱਕ ਕਿ ਸਾਰੇ ਸੰਸਾਰ ਵਿਚ ਸ਼ਾਇਦ ਹੀ ਕੋਈ ਆਦਮੀ ਐਨੀਆਂ ਵਿਰੋਧੀ ਹਾਲਤਾਂ ਵਿਚ ਐਨੀ ਉਚਾਈਆਂ ਤੱਕ ਪਹੁੰਚਿਆ ਹੋਵੇ। ਇਹ ਸੱਚ ਹੈ ਕਿ ਮਹਾਨ ਆਦਮੀ ਕੇਵਲ ਮਹਿਲਾਂ ਵਿਚੋਂ ਪੈਦਾ ਨਹੀਂ ਹੁੰਦੇ, ਇਹ ਲੁਹਾਰਾ, ਮੋਚੀਆਂ, ਪਥੇਰਿਆਂ ਦੀਆਂ ਝੁੱਗੀਆਂ ਵਿਚੋਂ ਵੀ ਜਨਮ ਲੈਂਦੇ ਹਨ। ਪ੍ਰੰਤੂ ਇਹ ਸੱਚ ਕੇਵਲ ਅੰਬੇਡਕਰ ਲਈ ਰਾਖਵਾਂ ਹੈ ਕਿ ਉਹ ਮਹਾਨਤਾ ਦੀਆਂ ਉੱਚਾਈਆਂ ਤੱਕ ਧੂੜ ਮਿੱਟੀ ਤੋਂ ਵੱਧ ਕਿਤੋਂ ਨਹੀਂ ਉੱਠਿਆ।(52)

**ਡਾ. ਏ ਸੀ ਪਰਨਜਾਪੇ (ਪ੍ਰੋ) ਸਾਈਮਨ ਫਰੇਜ਼ਰ ਯੂਨੀਵਰਸਿਟੀ ਕਨਾਡਾ**

ਪਿਛਲੇ ਸੈਂਕੜੇ ਸਾਲਾਂ ਦੇ ਭਾਰਤ ਦੇ ਇਤਿਹਾਸ ਵਿਚ ਬਹੁਤ ਸਾਰੇ ਮਹਾਨ ਵਿਅਕਤੀ ਅਤੇ ਦਇਆਲੂ ਮਨੁੱਖ ਦਰਜ ਹੋਏ ਹਨ।.... ਡਾ. ਅੰਬੇਡਕਰ ਬਿਨਾਂ ਸ਼ੱਕ ਇਨ੍ਹਾਂ ਮਹਾਨ ਸ਼ਖਸੀਅਤਾਂ ਦੀ ਸੂਚੀ ਵਿਚ ਇਕ ਅਨੋਖੀ ਥਾਂ ਰੱਖਦੇ ਹਨ। ਉਸ ਨੂੰ ਕੇਵਲ ਦੱਬੀਆਂ-ਕੁਚਲੀਆਂ ਜਮਾਤਾਂ ਦੇ ਚੈਂਪੀਅਨ ਅਤੇ ਭਾਰਤੀ ਸੰਵਿਧਾਨ ਦੇ ਇਕ ਮੈਂਬਰ ਵਜੋਂ ਹੀ ਗਿਣਿਆ ਜਾਣਿਆਂ ਨਹੀਂ ਜਾ ਸਕਦਾ। ਪ੍ਰੰਤੂ ਉਹ ਇਕ ਮਹਾਨ ਦਾਨਿਸ਼ਵਰ, ਬੁੱਧੀਮਾਨ, ਇਕ ਵਿਦਵਾਨ, ਰਾਜਨੀਤਕ ਨੇਤਾ, ਮਜ਼ਦੂਰ ਨੇਤਾ ਅਤੇ ਧਾਰਮਿਕ ਆਗੂ ਵੀ ਸੀ।(15/53)

**ਡਾ. ਐੱਚ ਐੱਸ ਕੁੰਜਰੂ (ਪ੍ਰਧਾਨ ਸੰਸਾਰ ਮਾਮਲੇ ਭਾਰਤੀ ਕੌਂਸਲ)**

ਡਾ. ਬੀ ਆਰ ਅੰਬੇਡਕਰ ਦਾ ਨਾਂ ਦੋ ਕਾਰਨਾਂ ਕਰਕੇ ਭਾਰਤੀ ਇਤਿਹਾਸ ਵਿਚ ਸ਼ਾਮਲ ਹੈ। ਉਸ ਨੇ ਮਹੱਤਵ ਭਰੀ ਵਿਅਕਤੀਗਤ ਕੁਰਬਾਨੀ ਕਰਕੇ ਕੰਮ ਕੀਤਾ। ਅਛੂਤ ਜਾਤੀਆਂ (ਜਿਨ੍ਹਾਂ ਨੂੰ ਪਹਿਲਾਂ ਦੱਬੀਆਂ-ਕੁਚਲੀਆਂ ਜਾਤੀਆਂ ਕਿਹਾ ਜਾਂਦਾ ਸੀ) ਦੀਆਂ ਰੋਜ਼ਮਰਾ ਦੀਆਂ ਬੇਹਤਰ ਹਾਲਤਾਂ ਅਤੇ ਕਾਨੂੰਨੀ ਦਰਜਾ ਸੁਧਾਰਨ ਲਈ ਨਿਰੰਤਰ ਕੰਮ ਕੀਤਾ ਅਤੇ ਦੂਜਾ ਉਸ ਨੇ ਭਾਰਤੀ ਸੰਵਿਧਾਨ ਦਾ ਸਫਲਤਾ ਨਾਲ ਸੰਵਿਧਾਨਕ ਅਸੰਬਲੀ ਰਾਹੀਂ ਨਿਰਮਾਣ ਕੀਤਾ। .(53)

**ਪ੍ਰੋ. ਐੱਸ ਐੱਨ ਰਾਏ ਮੈਲਬੌਰਨ ਯੂਨੀਵਰਸਿਟੀ ਆਸਟਰੇਲੀਆ**

ਉਸ ਦੀ ਸੁਯੋਗਤਾ ਬਤੌਰ ਕਾਨੂੰਨੀ ਅਤੇ ਸੰਵਿਧਾਨਕ ਮਾਹਰ ਤਾਂ ਜਾਣੀ-ਪਛਾਣੀ ਸੀ। ਸੰਯੋਗ ਨਾਲ ਉਸ ਨੂੰ ਸੰਵਿਧਾਨ ਸਭਾ ਦੀ ਸੰਵਿਧਾਨ ਘੜਨੀ ਕਮੇਟੀ ਦਾ ਚੇਅਰਮੈਨ ਨਿਯੁਕਤ ਕਰ ਦੇਣ ਦਾ ਮੌਕਾ ਅਖਤਿਆਰ ਕਰ ਲਿਆ, ਜਿਸ ਨੇ ਨਵੇਂ ਭਾਰਤ ਦੇ ਸੰਵਿਧਾਨ ਦਾ ਨਿਰਮਾਣ ਕਰਨਾ ਸੀ। ਉਸ ਨੂੰ ਆਜ਼ਾਦ ਭਾਰਤ ਦਾ ਪਹਿਲਾ ਕੇਂਦਰੀ ਕਾਨੂੰਨ ਮੰਤਰੀ ਵੀ ਬਣਾਇਆ ਗਿਆ। ਉਸ ਨੂੰ ਮੌਕਾ ਮਿਲ ਗਿਆ ਕਿ ਉਹ ਮਨੂੰ ਸਿਮਰਤੀ ਦੀ ਥਾਂ 'ਤੇ ਲੈਣ ਵਾਲਾ ਵਿਧਾਨ ਦੇਵੇ, ਜੋ ਉਸ ਨੇ ਵੀਹ ਵਰ੍ਹੇ (1927) ਪਹਿਲਾਂ ਜਨਤਾ ਵਿਚਕਾਰ ਸਾੜੀ ਸੀ। ਉਸ ਨੇ ਪ੍ਰਜਾਤੰਤਰਕ ਵਿਧਾਨ ਬਣਾਉਣ ਲਈ ਕੇਂਦਰੀ ਸ਼ਕਤੀ ਵਾਲਾ ਰੋਲ ਨਿਭਾਇਆ ਅਤੇ ਸੰਵਿਧਾਨ ਅਸੰਬਲੀ ਰਾਹੀਂ ਇਸ ਦਾ ਮੂੰਹ ਮੁਹਾਂਦਰਾ ਤਿਆਰ ਕੀਤਾ। ਵਿਧਾਨ ਦੇ ਤੀਜੇ ਭਾਗ ਵਿਚ ਸੰਵਿਧਾਨ ਦੇ ਬੁਨਿਆਦੀ ਅਧਿਕਾਰਾਂ ਦੀ ਸਿਰਜਣਾ ਕੀਤੀ, ਜਿਸ ਦੇ ਨਾਲ-ਨਾਲ ਬਰਾਬਰੀ ਅਛੂਤਪਣ ਕਾਰਨ ਪੈਦਾ ਹੋਈ ਕਿਸੇ ਵੀ ਅਯੋਗਤਾ ਨੂੰ ਇਕ ਕਾਨੂੰਨ ਦੀ ਨਜ਼ਰ ਵਿਚ ਗੈਰ-ਕਾਨੂੰਨੀ ਜ਼ੋਰ-ਜ਼ੁਲਮ ਦਰਸਾ ਕੇ ਆੜੇ ਹੱਥੀਂ ਲੈਣ ਦਾ ਬੰਦੋਬਸਤ ਕੀਤਾ।(53)

**ਪ੍ਰੋ. ਡੀ ਐੱਨ ਬੈਨਰਜੀ (ਕਲਕੱਤਾ ਯੂਨੀਵਰਸਿਟੀ)**

ਇਕ ਅਧਿਆਪਕ ਅਤੇ ਇਕ ਲੇਖਕ ਦੇ ਤੌਰ 'ਤੇ ਮੈਨੂੰ ਪਿਛਲੇ ਵੀਹ ਵਰ੍ਹਿਆਂ ਵਿਚ ਡਾ. ਬੀ ਆਰ ਅੰਬੇਡਕਰ ਦੇ ਉਹ ਭਾਸ਼ਣ ਜੋ ਉਸ ਨੇ ਭਾਰਤੀ ਸੰਵਿਧਾਨ ਘੜਨੀ ਕਮੇਟੀ ਦੇ ਚੇਅਰਮੈਨ ਵਜੋਂ ਸੰਵਿਧਾਨ ਅਸੰਬਲੀ ਵਿਚ ਦਿੱਤੇ, ਨੂੰ ਪੜ੍ਹਨ ਦਾ ਮੌਕਾ ਮਿਲਿਆ। ਇਹ ਭਾਸ਼ਣ ਉਸ ਦੇ ਪ੍ਰਪੱਕ ਦਾਰਸ਼ਨਿਕ ਹੋਣ ਦਾ ਪ੍ਰਮਾਣ ਹਨ। ਉਸ ਦਾ ਵਿਸ਼ਾਲ ਅਧਿਐਨ ਅਤੇ ਕਮਾਲ ਦੀ ਪ੍ਰਭਾਵਸ਼ਾਲੀ ਤੇ ਤੇਜ਼ਤਰਾਰ

ਸ਼ਕਤੀ, ਵਰਨਣ ਕਰਨ ਦੀ ਸਾਫ ਤੇ ਸਪੱਸ਼ਟ ਸਮਰੱਥਾ ਧਸ ਜਾਣ ਵਾਲੀ ਬੁੱਧੀਮਾਨੀ, ਉਸ ਦੀ ਮਹਾਨ ਅਤੇ ਹੌਸਲੇ ਭਰੀ ਬਿਆਨੀ, ਸੱਚਮੁੱਚ, ਸਹੀ ਹੈ ਕਿ ਉਸ ਨੂੰ ਸਾਡੇ ਵਰਤਮਾਨ ਸੰਵਿਧਾਨ ਦੇ ਢਾਂਚੇ ਦਾ ਮੁੱਖ ਸਿਰਜਕ (ਤਰਾਸ਼) ਮੰਨਿਆ ਜਾਵੇ।(54)

**ਡਾ. ਕੇ ਐੱਮ ਮੁਨਸ਼ੀ (ਮੈਂਬਰੀ ਸੰਵਿਧਾਨ ਸਭਾ, ਪ੍ਰਧਾਨ ਭਾਰਤੀ ਵਿੱਦਿਆ ਭਵਨ)**

ਕਈ ਡਾ. ਬੀ ਆਰ ਅੰਬੇਡਕਰ ਨੂੰ ਕੇਵਲ ਅਛੂਤਾਂ ਵਾਸਤੇ ਸਖਤ ਸ਼ਬਦਾਂ ਵਿਚ ਲੜਨ ਵਾਲੇ ਚੈਂਪੀਅਨ ਕਰਕੇ ਜਾਣਦੇ ਹਨ। ਬਹੁਤ ਘੱਟ ਹਨ ਜਿਨ੍ਹਾਂ ਨੂੰ ਉਸ ਦੀ ਕਮਾਲ ਸੁਯੋਗਤਾ ਅਤੇ ਨਿੱਜੀ ਰੂਹ, ਉਸ ਦੀ ਮਨੁੱਖੀ ਦੋਸਤੀ ਅਤੇ ਵਫਾਦਾਰੀ ਨੂੰ ਮਾਨਣ ਦਾ ਮੌਕਾ ਮਿਲਿਆ। ਵਿਕਾਸ ਅਤੇ ਸੰਵਿਧਾਨ ਨੂੰ ਘੜਨ ਵਿਚ ਪਾਇਆ ਯੋਗਦਾਨ ਉਸ ਦੀ ਜ਼ਿੰਦਗੀ ਦਾ ਸਭ ਤੋਂ ਸੁਚਾਰੂ ਪੱਖ ਸੀ, ਜੋ ਉਸ ਦੀ ਵਿਸ਼ੇਸ਼ ਤਰਕ ਵਕਾਲਤ ਤੋਂ ਕਿਵੇਂ ਵੀ ਘੱਟ ਨਹੀਂ ਸੀ। ਸੰਵਿਧਾਨ ਅਸੰਬਲੀ ਵਿਚੋਂ ਮੈਨੂੰ ਉਸ ਨਾਲ ਨੇੜੇ ਹੋ ਕੇ ਰਹਿਣ ਦਾ ਮੌਕਾ ਮਿਲਿਆ। ਮੈਂ ਖੁਸ਼ ਹਾਂ ਕਿ ਮੈਨੂੰ ਉਸ ਦੀ ਸੱਚਾਈ, ਦੂਰਦਰਸ਼ਤਾ, ਮਨੁੱਖੀ ਸਭਾਵਾਂ ਦੀ ਸੂਝ ਜੋ ਰਾਜਨੀਤੀ ਨਾਲ ਸੰਬੰਧਤ ਹੁੰਦੀ, ਵਾਸਤੇ ਸਾਂਝੀ ਸ਼ਰਧਾਂਜਲੀ ਭੇਟ ਕਰਨ ਦਾ ਅਵਸਰ ਮਿਲਿਆ ਹੈ।(55)

**ਡਾ. ਸ੍ਰੀਮਤੀ ਏ ਬਾਸੂ ਪ੍ਰੋ. ਦਿੱਲੀ ਯੂਨੀਵਰਸਿਟੀ**

ਹਿੰਦੂ ਕੋਡ ਬਿੱਲ ਬਾਰੇ ਬੋਲਦਿਆਂ ਡਾ. ਅੰਬੇਡਕਰ ਜਿਸ ਨੇ ਸਾਰੀਆਂ ਕਮਜ਼ੋਰੀਆਂ 'ਤੇ ਉਂਗਲ ਰੱਖਦਿਆਂ ਭਾਰਤ ਨੂੰ ਇਕ ਨਵਾਂ ਹਿੰਦੂ ਕੋਡ ਬਿੱਲ ਦੇ ਕੇ ਔਰਤਾਂ ਅਤੇ ਹੋਰਨਾਂ ਭਾਰਤੀਆਂ ਨੂੰ ਸਾਰੇ ਬਣਦੇ ਅਧਿਕਾਰਾਂ ਦੀ ਸਿਫਤ ਕੀਤੀ। ਉਸ ਨੇ ਇਹ ਵੀ ਵਰਨਣ ਕੀਤਾ ਕਿ ਕਿਵੇਂ ਡਾ. ਸ਼ਾਮਾ ਪ੍ਰਸਾਦ ਮੁਕਰਜੀ ਨੇ ਇਸ ਬਿੱਲ ਦੇ ਵਿਰੋਧ ਵਿਚ ਅਗਵਾਈ ਕੀਤੀ, ਇਹ ਚੀਖਦਿਆਂ ਕਿ ਹਿੰਦੂਵਾਦ ਖਤਰੇ ਵਿਚ ਹੈ ਅਤੇ ਮਨੂੰ ਦੇ ਵਿਧਾਨ ਨੂੰ ਨਵੇਂ ਅੰਬੇਡਕਰੀ ਵਿਧਾਨ ਨਾਲ ਬਦਲਿਆ ਜਾ ਰਿਹਾ ਹੈ। ਪ੍ਰੰਤੂ ਸੰਸਦ ਵਿਚ ਬਤੌਰ ਕਾਨੂੰਨ ਮੰਤਰੀ ਦਿੱਤੇ ਡਾ. ਅੰਬੇਡਕਰ ਦੇ ਜੋਸ਼ੀਲੇ ਅਤੇ ਵਿਦਵਤਾ ਭਰੇ ਜੁਆਬਾਂ ਸੰਬਧੀ ਉਸ ਨੇ ਸੱਚਮੁੱਚ ਮਾਣ ਮਹਿਸੂਸ ਕੀਤਾ ਤੇ ਕਿਹਾ : "ਡਾਕਟਰ ਅੰਬੇਡਕਰ ਜੋ ਮੂਰਤੀ ਪੂਜਾ ਦਾ ਵਿਰੋਧੀ ਸੀ ਅਤੇ ਸਮਾਜਿਕ ਕ੍ਰਾਂਤੀਕਾਰੀ ਸੀ, ਇਸ ਗੱਲ ਲਈ ਬਹੁਤ ਉਤਾਵਲਾ ਸੀ ਕਿ ਉਸ ਨੂੰ ਹਿੰਦੂ ਸਮਾਜ ਦਾ ਬੁਨਿਆਦੀ ਢਾਂਚਾ ਬਦਲਣ ਦਾ ਮੌਕਾ ਕਦੋਂ ਮਿਲੇ, ਇਕ ਤਰ੍ਹਾਂ ਦੀ ਮੌਲਿਕ ਤਰਜ਼ੇ ਜ਼ਿੰਦਗੀ 'ਤੇ ਖੜਾ ਆਧੁਨਿਕ ਹਾਲਤਾਂ ਵਿਚ ਲੋਕਤੰਤਰ ਬਣ ਕੇ ਜੋ ਪੂਰੀ ਤਰ੍ਹਾਂ ਫਿੱਟ ਬੈਠੇ। ਕਾਨੂੰਨ ਮੰਤਰੀ ਨੇ ਹਿੰਦੂ ਕੋਡ ਬਿੱਲ (ਜੋ ਔਰਤਾਂ ਦੇ ਬੁਨਿਆਦੀ ਅਧਿਕਾਰਾਂ ਦਾ ਖੁਲਾਸਾ ਸੀ) ਬਣਾਉਣ ਵਿਚ ਬਹੁਤ ਮਹੱਤਵਪੂਰਣ ਰੋਲ ਕੀਤਾ ਅਤੇ ਇਹ ਉਸ ਦੀ ਕਾਨੂੰਨੀ ਮੁਹਾਰਤ ਉਸ ਦੀ ਦੂਰ ਦ੍ਰਿਸ਼ਟੀ ਲੰਬੀ ਸੋਚ ਅਤੇ ਉਸ ਦੀ ਕਮਾਲ ਦੀ ਸਾਫ ਸਪੱਸ਼ਟ ਸ਼ੈਲੀ ਦਾ ਪੱਕਾ ਪ੍ਰਮਾਣ ਹੈ।' (56)

ਉੱਠਦੇ ਪ੍ਰਸ਼ਨ : ਕੀ ਭਾਰਤ ਦੀ ਔਰਤ ਜਾਣਦੀ ਹੈ ਕਿ ਉਸ (ਉਨ੍ਹਾਂ ਨੂੰ) ਨੂੰ ਡਾ. ਅੰਬੇਡਕਰ ਨੇ ਹਿੰਦੂ ਕੋਡ ਬਿੱਲ ਸਿਰਜ ਕੇ ਮਨੁੱਖਾਂ ਬਰਾਬਰ ਮੌਲਿਕ ਹੱਕ ਦਿੱਤੇ ?

"ਨਹੀਂ!"

2. ਕੀ ਖਾਸ ਕਰਕੇ ਹਿੰਦੂ ਉੱਚ ਵਰਗ ਦੀ ਔਰਤ ਨੇ ਇਨ੍ਹਾਂ ਅਧਿਕਾਰਾਂ 'ਤੇ ਕਦੀ ਸਹੀ ਪਾਈ ਹੈ ?

"ਨਹੀਂ!"

3. ਕੀ ਵਿੱਦਿਅਕ ਢਾਂਚ ਦੇ ਰਾਹੀਂ ਇਹ ਸੱਚ ਲੋਕਾਂ ਤੱਕ ਪਹੁੰਚਾਇਆ ਗਿਆ ? ਕੀ ਮੀਡੀਏ ਨੇ ਇਹ ਫਰਜ਼ ਨਿਭਾਇਆ ! ਕੀ ਅਧਿਆਪਕਾਂ ਤੇ ਨੇਤਾਵਾਂ ਨੇ ਇਹ ਵਰਨਣ ਕੀਤਾ ?

"ਨਹੀਂ!"

ਇਸ ਤੋਂ ਵੱਡਾ ਮੁਲਕ ਨਾਲ ਹੋਰ ਛਲ ਤੇ ਕਪਟ ਕੀ ਹੋਵੇਗਾ ! ਇਹ ਸੱਚ ਹੈ ਕਿ ਅਛੂਤ ਡਾ. ਅੰਬੇਡਕਰ ਨਾਲ ਲੱਗੀ ਹਰ ਚੀਜ਼ ਜਿਵੇਂ ਸਭ ਨੂੰ ਅਪਵਿੱਤਰ ਨਜ਼ਰ ਆਉਂਦੀ ਹੈ। ਇਸੇ ਲਈ ਡਾ. ਅੰਬੇਡਕਰ ਦਾ ਜ਼ਿਕਰ ਸਕੂਲਾਂ, ਕਾਲਜਾਂ, ਕਿਤਾਬਾਂ, ਪਰਚਿਆਂ, ਪੱਤਰਕਾਵਾਂ ਤੇ ਯੂਨੀਵਰਸਿਟੀਆਂ ਦੀਆਂ ਲਾਇਬਰੇਰੀਆਂ ਵਿਚੋਂ ਵੀ ਗਾਇਬ ਹੈ।

**ਡਾ. ਸੀ ਐੱਮ ਜਰੀਵਾਲਾ ਪ੍ਰੋ. (ਬਨਾਰਸ ਹਿੰਦੂ ਯੂਨੀਵਰਸਿਟੀ)**

ਡਾ. ਅੰਬੇਡਕਰ ਨੇ ਸੰਵਿਧਾਨ ਅਸੰਬਲੀ ਵਿਚ ਦੱਬੀਆਂ ਕੁਚਲੀਆਂ ਜਾਤੀਆਂ ਦੇ ਹਿਤਾਂ ਦੀ ਰਾਖੀ ਵਾਸਤੇ ਪ੍ਰਵੇਸ਼ ਕੀਤਾ। ਪ੍ਰੰਤੂ ਉਸ ਦੀ ਵਿਸ਼ਾਲ ਜਾਣਕਾਰੀ ਖਾਸ ਕਰਕੇ ਸੰਵਿਧਾਨਕ ਕਾਨੂੰਨ ਦੇ ਖੇਤਰ ਵਿਚ ਹੋਣ ਕਰਕੇ, ਸੰਵਿਧਾਨ ਅਸੰਬਲੀ ਦੇ ਮੈਂਬਰਾਂ ਨੇ ਉਸ ਨੂੰ ਸੰਵਿਧਾਨ ਘੜਨੀ ਕਮੇਟੀ ਦਾ ਚੇਅਰਮੈਨ ਬਣਾਉਣ ਦਾ ਫੈਸਲਾ ਕੀਤਾ। ਡਾ. ਅੰਬੇਡਕਰ ਨੇ ਆਪਣੀ ਜ਼ਿੰਦਗੀ ਵਿਚ ਭਾਈਚਾਰੇ ਦੇ ਸਿਧਾਂਤਾਂ ਦਾ, ਦੇਸ ਦੇ ਕੋਨੇ-ਕੋਨੇ ਵਿਚ ਪ੍ਰਚਾਰ ਕੀਤਾ। ਇਹ ਹੈ ਉਹ ਪ੍ਰਸ਼ਨ ਕਿ ਉਹ ਕਿਵੇਂ, ਸੰਵਿਧਾਨ ਬਣਾਉਣ ਵੇਲੇ ਕਿੱਥੋਂ ਤੱਕ ਇਸ ਪਵਿੱਤਰ ਕਾਰਜ ਵਿਚ ਸਫਲ ਹੋਇਆ। ਡਾ. ਅੰਬੇਡਕਰ ਨੇ ਭਾਵੇਂ ਦੱਬੀਆਂ-ਕੁਚਲੀਆਂ ਜਾਤੀਆਂ ਵਿਚ ਜਨਮ ਲਿਆ, ਪ੍ਰੰਤੂ ਉਹ ਉਸ ਜਮਾਤ ਵਿਚ ਮਰਿਆ ਨਹੀਂ। ਉਸ ਨੇ ਸੌਂਹ ਖਾਧੀ ਸੀ ਕਿ ਇਹ ਨਾਂ ਸ਼੍ਰੇਣੀਆਂ ਦੀ ਬਿਹਤਰੀ ਤੇ ਤਰੱਕੀ ਦੇ ਰਸਤੇ ਵਿਚ ਪਿਆ ਹਰ ਰੋੜਾ ਉਹ ਹਟਾ ਦੇਵੇਗਾ। ਉਸ ਨੇ ਜਾਤੀਵਾਦ ਦਾ ਰੋਗੀ ਪੌਦਾ ਉਖਾੜ ਸੁੱਟਿਆ ਅਤੇ ਭਾਈਚਾਰੇ ਦਾ ਪੌਦਾ, ਆਪਣੇ ਲੋਕਾਂ ਦੇ ਹਿਤਾਂ ਦੀ ਧਰਤੀ ਦੇ ਸਰਵਉੱਚ ਕਾਨੂੰਨ ਦੀ ਸੁਰੱਖਿਆ ਨਾਲ ਉਗਾ ਦਿੱਤਾ। ਇਹ ਕਹਿਣਾ ਬਿਲਕੁੱਲ ਨਿਰਮੂਲ ਹੋਵੇਗਾ ਕਿ ਡਾ. ਅੰਬੇਡਕਰ ਦੀ ਦੇਣ ਕੇਵਲ ਦੱਬੀਆਂ ਕੁਚਲੀਆਂ ਜਾਤੀਆਂ ਦੇ ਹਿਤਾਂ ਕਾਰਨ ਸੀ, ਉਪਰੋਕਤ ਅਧਿਐਨ ਸਾਬਤ ਕਰਦਾ ਹੈ ਕਿ ਉਸ ਨੇ ਭਾਰਤ ਦੇ ਮਨੁੱਖੀ ਅਧਿਕਾਰਾਂ ਦੇ ਬਿੱਲ ਨੂੰ ਬਣਾਉਣ ਵਿਚ ਮਹੱਤਵਪੂਰਣ ਰੋਲ ਅਦਾ ਕੀਤਾ।(57)

ਪ੍ਰੋ. ਸੀ ਬੈਨਰਜੀ (ਕਲਕੱਤਾ ਯੂਨੀਵਰਸਿਟੀ) ਨੇ ਡਾਕਟਰ ਅੰਬੇਡਕਰ ਨੂੰ ਕੇਵਲ ਭਾਰਤੀ ਸੰਵਿਧਾਨ ਦੇ ਘਾੜੇ ਵਜੋਂ ਹੀ ਵਰਨਣ ਨਹੀਂ ਕੀਤਾ, ਸਗੋਂ ਭਾਰਤ ਅੰਦਰ ਇਕ ਕਾਮਯਾਬ ਲੋਕਤੰਤਰ ਦੀ ਤਲਾਸ਼ ਕਰ ਸਕਣ ਵਾਲਾ ਵੀ ਕਿਹਾ। ਉਹ ਇਕ ਮਹਾਨ ਆਦਮੀ ਸੀ, ਇਕ ਦੇਸ਼ ਭਗਤ ਇਕ ਮਾਨਵਤਾਵਾਦੀ, ਇਕ ਆਜ਼ਾਦੀ ਘੁਲਾਟੀਆ ਅਤੇ ਸਭਤੋਂ ਵੱਧ ਇਕ ਕੌਮੀ ਨੇਤਾ ਅਤੇ ਲੋਕਤੰਤਰੀ ਸੀ। ਉਸ ਨੇ ਭਾਰਤੀ ਜੀਵਨ ਦੇ ਹਰ ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਖੇਤਰ ਵਿਚ ਪੂਰਨ ਗਤੀਸ਼ੀਲਤਾ ਪੈਦਾ ਕਰਨ ਲਈ

ਆਪਣੀ ਸਾਰੀ ਊਰਜਾ ਸਮਰਪਿਤ ਕੀਤੀ। ਤਾਂ ਕਿ ਸੰਸਦੀ ਲੋਕਤੰਤਰ ਨੂੰ ਸਥਾਪਤ ਹੋਣ ਦਾ ਮੌਕਾ ਮਿਲੇ। ਇਸ ਦ੍ਰਿਸ਼ਟੀਕੋਣ ਤੋਂ ਡਾ. ਅੰਬੇਡਕਰ ਜੋ ਭਾਰਤੀ ਪ੍ਰਜਾਤੰਤਰੀ ਗਣਰਾਜ ਦਾ ਮੁੱਖ ਵਿਧਾਨ ਘਾੜਾ ਸੀ, ਨੂੰ ਇਕ ਸੱਚੀ ਭਾਵਨਾ ਵਿਚ ਭਾਰਤੀ ਪ੍ਰਜਾਤੰਤਰ ਦਾ ਪਿਤਾ ਕਿਹਾ ਜਾ ਸਕਦਾ ਹੈ। ਅਜ਼ਾਦੀ ਤੋਂ ਪਹਿਲਾਂ ਵੀ ਅਤੇ ਬਾਅਦ ਵਿਚ ਵੀ ਤੇ ਉਸ ਸਮੇਂ ਤੱਕ ਜਦੋਂ ਉਸ ਨੇ ਆਖਰੀ ਸਾਹ ਲਿਆ, ਡਾ. ਅੰਬੇਡਕਰ ਨੇ ਸਖਤ ਮੁਸ਼ੱਕਤ ਕੀਤੀ, ਆਦਰਸ਼ ਪ੍ਰਜਾਤੰਤਰ ਦੀ ਸਥਾਪਤੀ ਵਾਸਤੇ। ਜਦੋਂ ਆਜ਼ਾਦੀ ਤੋਂ ਬਾਅਦ ਭਾਰਤੀ ਕੌਮ ਨੇ ਉਸ ਦੇ ਵਿਦਵਤਾ ਅਤੇ ਸੇਵਾਵਾਂ ਦੀ ਨਵੇਂ ਸੰਵਿਧਾਨ ਨੂੰ ਬਣਾਉਣ ਲਈ ਲੋੜ ਮਹਿਸੂਸ ਕੀਤੀ ਤਾਂ ਡਾ. ਅੰਬੇਡਕਰ ਨੇ ਤੁਰੰਤ ਆਪਣੀਆਂ ਸੇਵਾਵਾਂ ਭੇਟ ਕੀਤੀਆਂ, ਇਕ ਮਿਸ਼ਨਰੀ ਭਾਵਨਾ ਨਾਲ ਅਤੇ ਉਹ ਭਾਰਤੀ ਸੰਵਿਦਾਨ ਦਾ ਪ੍ਰਮੁੱਖ ਸਿਰਜਕ ਅਤੇ ਵਿਚਾਰਕ ਵਜੋਂ ਜਾਣਿਆ ਗਿਆ। ਇਉਂ ਬਹੁਤ ਘੱਟ ਆਗੂ ਪੈਦਾ ਹੋਏ ਹਨ, ਜਿਨ੍ਹਾਂ ਨੂੰ ਕੌਮ ਨੇ ਸਤਿਕਾਰ ਦਾ ਬਹੁਤ ਵਿਸ਼ਾਲ ਭੰਡਾਰ ਭੇਟ ਕੀਤਾ ਹੋਵੇ, ਜਿਵੇਂ ਭਾਰਤ ਦੇ ਇਸ ਮਹਾਨ ਪੁੱਤਰ ਨੂੰ।(58)

**ਡਾ. ਮਿਸਿਜ਼ ਆਰ ਕੁੰਡੋ (ਪਟਨਾ ਯੂਨੀਵਰਸਿਟੀ)**

ਡਾ. ਅੰਬੇਡਕਰ ਜਿਸ ਨੂੰ ਭਾਰਤੀ ਸੰਵਿਧਾਨ ਦਾ ਮੁੱਖ ਨਿਰਮਾਤਾ ਕਿਹਾ ਜਾਂਦਾ ਹੈ, ਭਾਰਤ ਦਾ ਮਹਾਨ ਸਪੂਤ ਸੀ, ਜਿਸ ਦੇ ਉੱਚੇ ਹਥਿਆਰਾਂ ਨੇ ਬੀਤੇ ਉੱਪਰ ਰੋਸ਼ਨੀ ਪਾਈ। ਇਉਂ ਲੱਗਦਾ ਹੈ ਕਿ ਜਿਵੇਂ ਉਹ ਪਹਿਲਾਂ ਹੀ ਮਿੱਥੇ ਮਿਸ਼ਨ ਵਾਸਤੇ ਪੈਦਾ ਹੋਇਆ, ਮਿਸ਼ਨ ਜੋ ਹਿੰਦੂ ਸਮਾਜ ਤੋਂ ਅਛੂਤਪਣ ਦਾ ਦਾਗ ਮਿਟਾ ਦੇਣ ਲਈ ਸੀ। ਇਕ ਰਾਜਨੀਤਿਕ ਨੇਤਾ, ਸੰਵਿਧਾਨ ਮਾਹਰ ਦਾਰਸ਼ਨਿਕ ਅਤੇ ਵਕੀਲ, ਜੋ ਇਕ ਅਛੂਤ ਪਰਿਵਾਰ ਵਿਚ ਜਨਮਿਆਂ ਉਹ ਵਿਦਵਤਾ ਪੱਖੋਂ, ਜਜ਼ਬੇ ਪੱਖੋਂ ਆਪਣੇ ਮਿਸ਼ਨ ਨੂੰ ਸਫਲਤਾ ਨਾਲ ਚਲਾ ਸਕਣ ਦੀ ਯੋਗਤਾ ਨਾਲ ਚੰਗੀ ਤਰ੍ਹਾਂ ਲੈਸ ਸੀ। ਪੁਰਾਤਨ ਇਤਿਹਾਸ ਦੇ ਮੂਸਾ ਵਾਂਗ ਜਿਸ ਨੇ ਲਾਚਾਰ ਯਹੂਦੀਆਂ ਨੂੰ ਫਰਾਹ ਦੇ ਜ਼ੁਲਮ ਦੀਆਂ ਜਕੜਾਂ ਵਿਚੋਂ ਕੱਢਣ ਲਈ ਅਗਵਾਈ ਕੀਤੀ। ਡਾ. ਅੰਬੇਡਕਰ ਨੇ ਵੀ ਆਪਣੇ ਮਜਬੂਰ ਅਛੂਤ ਭਰਾਵਾਂ ਨੂੰ ਕੱਟੜ ਹਿੰਦੂ ਸਮਾਜ ਦੀ ਅੰਨ੍ਹੀ ਅਤੇ ਜ਼ੁਲਮੀ ਜਕੜ ਤੋਂ ਮੁਕਤ ਕਰਾਉਣ ਲਈ ਅਗਵਾਈ ਕੀਤੀ। ਇਕ ਸੰਵਰਿਆ-ਸ਼ਾਨਿਆਂ ਤੇ ਉਦੇਸ਼ ਪੂਰਨ ਵਿਅਕਤੀ ਜਿਸ ਦਾ ਮੰਤਵ, ਕਿਸੇ ਨਿੱਜੀ ਲਾਭ ਨਾਲ ਜੁੜਿਆ ਹੋਇਆ ਨਹੀਂ ਸੀ। ਉਹ ਭਾਰਤ ਦੇ ਸਮਾਜਿਕ ਅਤੇ ਰਾਜਨੀਤਿਕ ਢਾਂਚੇ ਨੂੰ ਮੁੜ ਤਰਾਸ਼ਣ ਵਾਲਾ ਹਥਿਆਰ ਸੀ, ਜਿਸ ਨੇ ਸਾਰਾ ਜੀਵਨ ਵਰਣ ਦੀ ਬੁਰਾਈ ਨੂੰ ਖਤਮ ਕਰਨ ਦੇ ਨਿਸ਼ਾਨੇ ਲਈ ਸਮਰਪਿਤ ਕੀਤਾ।(58)

**ਡਾ. ਪੀ ਡੀ ਕੌਸ਼ਕ (ਬਨਾਰਸ ਹਿੰਦੂ ਯੂਨੀਵਰਸਿਟੀ)**

ਡਾ. ਅੰਬੇਡਕਰ ਕੁਰਸੀ 'ਤੇ ਬੈਠ ਕੇ ਦਾਰਸ਼ਨਿਕਤਾ ਕਰਨ ਵਾਲਾ ਵਿਅਕਤੀ ਨਹੀਂ ਸੀ। ਉਹ ਕਾਰਜਸ਼ੀਲ ਆਦਮੀ ਸੀ। ਜ਼ੁਲਮ ਅਤੇ ਬੇਇਨਸਾਫੀ ਵਿਰੁੱਧ ਇਕ ਵਿਦਰੋਹ। ਮੂਰਤੀ ਪੂਜਾ ਦਾ ਵਿਰੋਧੀ ਅਤੇ ਸਮਾਜਿਕ ਇਨਕਲਾਬੀ। ਬੁੱਧ ਦਾ ਪ੍ਰਸ਼ੰਸਕ। ਉਸ ਨੂੰ ਬੁੱਧ ਤੋਂ ਬਾਅਦ ਉਸ ਦੇ ਪ੍ਰਸੰਸਕਾਂ ਵਜੋਂ ਇਕ ਮਹਾਨ ਸਮਾਜ ਸੁਧਾਰਕ ਵਜੋਂ ਮੰਨਿਆ ਜਾਂਦਾ ਹੈ। ਬੁੱਧ ਦੀ ਤਰ੍ਹਾਂ ਹੀ ਉਹ ਹਿੰਦੂ ਧਰਮ ਨੂੰ ਪੂਰੀ ਤਰ੍ਹਾਂ ਬਦਲ ਦੇਣ ਲਈ ਜੰਗਜੂ ਹੋਇਆ। ਉਸ ਨੇ ਕੇਵਲ ਅਛੂਤਪਣ ਦੇ ਸਰਾਪ ਵਿਰੁੱਧ ਹੀ ਝੰਡਾ ਨਹੀਂ ਚੁੱਕਿਆ, ਪ੍ਰੰਤੂ ਜਾਤੀ ਢਾਂਚੇ ਨੂੰ ਪੂਰੀ ਤਰ੍ਹਾਂ ਤਹਿਸ-ਨਹਿਸ ਕਰ ਦੇਣ ਲਈ ਉਹ ਲੜਿਆ, ਜੋ ਕਿ ਹਿੰਦੂ ਸਮਾਜਿਕ ਪ੍ਰਬੰਧ ਦੀ ਬੁਨਿਆਦ ਹੈ। ਤਿੰਨ ਹਜ਼ਾਰ ਵਰ੍ਹਿਆਂ ਤੋਂ ਜਾਰੀ।(59)

**ਡਾ. ਬੀ ਐੱਲ ਗਰਗ (ਹਿੰਦੂ ਬਨਾਰਸ ਯੂਨੀਵਰਸਿਟੀ)**

ਡਾ. ਅੰਬੇਡਕਰ ਦਾ ਦੱਬੀਆਂ-ਕੁਚਲੀਆਂ ਜਾਤੀਆਂ ਲਈ ਵੱਖਰੇ ਚੋਣ ਖੇਤਰਾਂ ਦੇ ਮਾਮਲੇ ਲਈ ਸਖਤ ਪੈਂਤੜੇ ਨੇ ਉਸ ਦੇ ਆਲੋਚਕਾਂ ਨੂੰ ਇਸ ਹੱਦ ਤੱਕ ਬਦਜਨ ਕਰ ਦਿੱਤਾ ਕਿ ਉਸ ਦੇ ਗੋਲਮੇਜ ਕਾਨਫਰੰਸ ਵਿਚ ਨਿਭਾਏ ਉਸਾਰੂ ਰੋਲ ਨੂੰ ਪੂਰੀ ਤਰ੍ਹਾਂ ਨਾਕਾਰ ਦਿੱਤਾ ਗਿਆ। ਅਸੀਂ ਇਸ ਪੇਪਰ ਰਾਹੀਂ ਤਜ਼ਵੀਜ਼ ਕਰਦੇ ਹਾਂ ਕਿ ਸਾਨੂੰ ਆਪਣਾ ਧਿਆਨ ਭਾਰਤੀ ਸੰਵਿਧਾਨ ਦੇ ਅਨੇਕ ਅਮਲੀ ਮਾਮਲਿਆਂ 'ਤੇ ਟਿਕਾ ਕੇ ਤਸਵੀਰ ਦਾ ਦੂਜਾ ਪਾਸਾ ਵੀ ਸਾਹਮਣੇ ਲਿਆਉਣਾ ਚਾਹੀਦਾ ਹੈ।(59)

**ਪ੍ਰੋ. ਡਾ. ਹਰੀ ਚੰਦ (ਚਾਂਸਲਰ)**

ਜੇ ਪਿਛਲੇ ਸੌ ਸਾਲਾਂ ਵਿਚ ਭਾਰਤ ਅੰਦਰ ਪੈਦਾ ਹੋਏ ਉੱਤਮ ਬੁੱਧੀਮਾਨ ਸ਼ਖਸੀਅਤਾਂ ਦੀ ਸੂਚੀ ਤਿਆਰ ਕਰੀਏ ਤਾਂ ਡਾ. ਅੰਬੇਡਕਰ ਦਾ ਨਾਮ ਯਕੀਨੀ ਤੌਰ 'ਤੇ ਸਿਖਰ ਦੇ ਨੇੜੇ ਹੋਵੇਗਾ, ਜੇ ਸਿਖਰ 'ਤੇ ਨਾ ਸਹੀ। ਜੇਕਰ ਡਾ. ਅੰਬੇਡਕਰ ਦੀ ਤੀਖਣ ਵਿਦਵਤਾ ਦੀ ਪਰਖ ਵਾਸਤੇ ਇਕ ਖਾਸ ਪੱਖ ਨੂੰ ਧਿਆਨ ਵਿਚ ਲਈਏ, ਜਿਵੇਂ ਸਮਾਜ ਦਾ ਉਹ ਪੱਧਰ ਜਿਸ ਨਾਲ ਉਸ ਦਾ ਸੰਬੰਧ ਸੀ, ਬਿਨਾਂ ਹੋਰ ਸੋਚਿਆਂ ਅੰਬੇਡਕਰ ਨੂੰ ਉਤਲੀ ਸਿਖਰ 'ਤੇ ਰੱਖਣਾ ਪਵੇਗਾ। ਕਿਉਂਕਿ ਉਸ ਸਮੇਂ ਦੇ ਬਾਕੀ ਸਾਰੇ ਬੁੱਧੀਮਾਨ ਵਿਅਕਤੀ ਸਮਾਜ ਦੇ ਮੱਧ ਵਰਗ ਜਾਂ ਉਤਲੀਆਂ ਸ਼੍ਰੇਣੀਆਂ ਵਿਚੋਂ ਸਨ, ਜਿਨ੍ਹਾਂ ਨੇ ਘੱਟੋ-ਘੱਟ ਸਮਾਜਿਕ ਹਾਨੀਆਂ ਨਹੀਂ ਝੱਲੀਆਂ ਜੋ ਡਾ. ਅੰਬੇਡਕਰ ਨੇ ਸਹੀਆਂ।

ਜੇ ਸੁਪਰੀਮ ਕੋਰਟ ਨੇ ਸੰਵਿਧਾਨ ਦੀ ਵਿਆਖਿਆ ਸਮੇਂ ਇਸ ਦੀ ਰੂਹ ਅਤੇ ਸ਼ਬਦਾਂ ਨੂੰ ਅਪਣਾਇਆ ਹੁੰਦਾ ਤਾਂ ਸੰਵਿਧਾਨ ਨੂੰ ਐਨੀ ਵਾਰ ਤਬਦੀਲ ਕਰਨ ਦੀ ਜ਼ਰੂਰਤ ਨਾ ਹੁੰਦੀ। ਡਾ. ਅੰਬੇਡਕਰ ਦਾ ਇਹ ਕਹਿਣਾ ਦਰੁਸਤ ਸੀ ਕਿ ਸੰਵਿਧਾਨ ਕਿੰਨਾ ਵੀ ਚੰਗਾ ਕਿਉਂ ਨਾ ਬਣਾਇਆ ਗਿਆ ਹੋਵੇ, ਇਸ ਦਾ ਅਸਲ ਅਮਲ ਅਤੇ ਸਫਲਤਾ ਉਨ੍ਹਾਂ ਲੋਕਾਂ 'ਤੇ ਨਿਰਭਰ ਕਰਦੀ ਹੈ ਜੋ ਇਸ ਰਾਹੀਂ ਕੰਮ ਕਰਦੇ ਹਨ। ਉਸ ਨੇ ਕਿਹਾ ਕਿ ਮਰਾਠੀ ਵਿਚ ਇਕ ਕਹਾਵਤ ਹੈ ਕਿ ਇਕ ਸੁੰਦ ਮੰਦਰ ਦਾ ਬਣਾ ਲੈਣਾ ਬੇਅਰਥ ਹੋਵੇਗਾ, ਜਦੋਂ ਉਸ ਦਾ ਪੁਜਾਰੀ ਖੁਦ ਇਕ ਸ਼ੈਤਾਨ ਹੋਵੇ। ਭਾਰਤੀ ਸੰਵਿਧਾਨ 'ਤੇ ਵੀ ਏਹੋ ਲਾਗੂ ਹੁੰਦਾ ਹੈ। ਇਹ ਕਥਨ ਉਨ੍ਹਾਂ ਲੋਕਾਂ ਵਾਸਤੇ ਹੈ ਜੋ ਮੁਲਕ ਵਿਚ ਰਾਜਨੀਤਿਕ ਮਾਮਲਿਆਂ ਦਾ ਸੰਚਾਲਣ ਕਰਦੇ ਹਨ। ਡਾ. ਅੰਬੇਡਕਰ ਦੇ ਸੁਨਹਿਰੀ ਸ਼ਬਦਾਂ ਨੂੰ ਸਤਿਕਾਰ ਭੇਟ ਕਰਨ ਲਈ, ਜੇ ਉਹ ਚਾਹੁੰਦੇ ਹਨ ਕਿ ਪ੍ਰਜਾਤੰਤਰ ਹਰ ਹਾਲ ਸਾਰਥਕ ਹੋਵੇ।(38/61)

**ਸਰ ਜੁਗਿੰਦਰ ਨਾਥ ਮੰਡਲ (ਕਾਨੂੰਨ ਮੰਤਰੀ 1946 ਅਤੇ ਪਾਕਿਸਤਾਨ ਦੇ ਸੰਵਿਧਾਨ ਦਾ ਅਛੂਤ ਨਿਰਮਾਤਾ)**

ਜੇ ਬਾਬਾ ਸਾਹਿਬ ਡਾਕਟਰ ਅੰਬੇਡਕਰ ਨੇ ਅਛੂਤ ਜਾਤੀਆਂ ਵਾਸਤੇ ਵੱਖਰੇ ਰਾਜਨੀਤਿਕ ਅਧਿਕਾਰ ਪ੍ਰਾਪਤ ਨਾ ਕਾਰੀਤੇ ਹੁੰਦੇ ਅਤੇ ਭਾਰਤੀ ਸੰਵਿਧਾਨ ਦੀ ਸਿਰਜਕ ਕਮੇਟੀ ਦੇ ਚੇਅਰਮੈਨ ਦੇ ਤੌਰ 'ਤੇ ਸਾਰੇ ਅਛੂਤਾਂ ਲਈ ਵਿਸ਼ੇਸ਼ ਰਿਆਇਤਾਂ ਅਤੇ ਸਹੂਲਤਾਂ ਨੂੰ ਨਾ

ਬਣਾਈਆਂ ਹੁੰਦੀਆਂ ਉਨ੍ਹਾਂ ਦੀ ਸਿੱਖਿਆ ਅਤੇ ਕੇਂਦਰ ਤੇ ਰਾਜ ਸਰਕਾਰਾਂ ਦੀਆਂ ਨੌਕਰੀਆਂ ਦੇ ਸੰਬੰਧ ਵਿਚ ਤਾਂ ਉਨ੍ਹਾਂ ਲੋਕਾਂ ਦੀ ਹਾਲਤ ਪਹਿਲਾਂ ਦੀ ਤਰ੍ਹਾਂ ਤਰਸਯੋਗ ਅਤੇ ਪੀੜਦਾਇਕ ਹੀ ਰਹਿੰਦੀ। ਕਿਸੇ ਨੂੰ ਐਨੇ ਐੱਮ ਐੱਲ ਏ, ਐੱਮ ਐੱਲ ਸੀ, ਐੱਮ ਪੀ ਮੰਤਰੀ ਅਛੂਤ ਜਾਤੀਆਂ ਵਿਚੋਂ ਨਾ ਦਿੱਸਦੇ, ਜਿਵੇਂ ਅੱਜ ਦਿੱਸਦੇ ਹਨ ਤੇ ਉਨ੍ਹਾਂ ਵਿਚੋਂ ਉੱਚੀ ਵਿੱਦਿਆ ਹਾਸਲ ਕਰਨ ਅਤੇ ਸਰਕਾਰੀ ਨੌਕਰੀਆਂ ਅਤੇ ਸਮਾਜ ਵਿਚ ਉੱਚੀ ਪਦਵੀ ਪਾਉਣ ਵਾਲਾ ਮਸਾਂ ਹੀ ਕੋਈ ਲੱਭਦਾ। ਸਮਾਜਿਕ, ਵਿੱਦਿਅਕ, ਆਰਥਿਕ ਅਤੇ ਰਾਜਨੀਤਿਕ ਖੇਤਰ ਵਿਚ ਤਰੱਕੀ ਕਰ ਨ ਅਤੇ ਵਿਕਾਸ ਤੱਕ ਪਹੁੰਚਣ ਲਈ ਅਛੂਤ ਲੋਕ ਸੌ ਫੀਸਦੀ ਬਾਬਾ ਸਾਹਿਬ ਡਾ. ਅੰਬੇਡਕਰ ਦੇ ਰਿਣੀ ਹਨ। ਇਸ ਲਈ ਉਨ੍ਹਾਂ ਸਭ ਨੂੰ ਆਪਣੇ ਇਸ ਮਹਾਨ ਅਤੇ ਦਇਆਵਾਨ ਆਗੂ ਦੇ ਸ਼ੁਕਰਗੁਜ਼ਾਰ ਰਹਿਣਾ ਚਾਹੀਦਾ ਹੈ। ਮੈਂ ਉਦੋਂ ਬੰਗਾਲ ਦਾ ਮੰਤਰੀ ਸੀ ਅਤੇ ਨਿੱਜੀ ਤੌਰ 'ਤੇ ਬਾਬਾ ਸਾਹਿਬ ਲਈ ਵੋਟਾਂ ਹਾਸਲ ਕਰਨ ਦੇ ਸਖਤ ਯਤਨ ਆਰੰਭੇ ਸਨ। ਡਾ. ਅੰਬੇਡਕਰ ਸਭ ਤੋਂ ਵੱਧ ਵੋਟਾਂ ਲੈ ਕੇ ਜਿੱਤੇ ਸਨ। ਜੇ ਉਹ ਭਾਰਤ ਦੀ ਸੰਵਿਧਾਨ ਅਸੰਬਲੀ ਲਈ ਚੁਣੇ ਨਾ ਜਾਂਦੇ ਤਾਂ ਅਛੂਤ ਜਾਤੀਆਂ ਅਤੇ ਕਬੀਲਿਆਂ ਦੀ ਕਿਸਮਤ ਬਰਬਾਦ ਹੋ ਚੁੱਕੀ ਹੁੰਦੀ।(63)

**ਐੱਸ ਐੱਸ ਅਰਕਾਰੀ (ਐਡਵੋਕੇਟ ਮੈਸੂਰ ਹਾਈ ਕੋਰਟ ਅਤੇ ਸੁਪਰੀਮ ਕੋਰਟ)**

ਡਾ. ਅੰਬੇਡਕਰ ਭਾਰਤ ਦਾ ਮਹਾਨ ਸਪੂਤ ਸੀ ਜਿਸ ਨੇ ਦੇਸ ਦੇ ਨਵੇਂ ਇਤਿਹਾਸ ਨੂੰ ਜਨਮ ਦਿੱਤਾ। ਉਸ ਦਾ ਜੀਵਨ ਕ੍ਰਾਂਤੀਕਾਰੀ ਸੀ, ਜੋ ਸਾਡੇ ਸਮਾਜਿਕ ਪ੍ਰਬੰਧ ਦੀਆਂ ਬੁਰਾਈਆਂ ਵਿਰੁੱਧ ਲੜਿਆ। ਉਹ ਭਾਰਤ ਦੇ ਹੀਣ ਲੋਕਾਂ ਜਿਵੇਂ ਧਾਰਮਿਕ ਸਮਾਜੀ ਗੁਲਾਮੀ ਝੱਲ ਰਹੇ ਅਛੂਤਾਂ ਨੂੰ ਅੰਨ੍ਹੇ ਵਿਸ਼ਵਾਸਾਂ ਅਤੇ ਗੈਰ-ਕੁਦਰਤੀ ਮਾਨਤਾਵਾਂ ਤੋਂ ਮੁਕਤ ਕਰਾਉਣ ਵਿਰੁੱਧ ਲੜਿਆ। ਇਹ ਬਦਕਿਸਮਤ ਹੀਣੇ ਤੇ ਲਤਾੜੇ ਲੋਕ ਜਿਨ੍ਹਾਂ ਨੂੰ ਇਸ ਦੇਸ ਵਿਚ ਸਦੀਆਂ ਤੋਂ ਧਰਮ ਅਤੇ ਜਾਤ ਦੇ ਨਾਂ 'ਤੇ ਬੇਪਛਾਣ ਕੀਤਾ ਗਿਆ ਧਰਮ ਤੇ ਜਾਤ ਜੋ ਸਮਾਜਿਕ ਬੁਰਾਈਆਂ ਦੇ ਜਨਕ ਹਨ ਅਤੇ ਜੋ ਬਰਾਬਰੀ ਅਤੇ ਸਮਾਜਿਕ ਇਨਸਾਫ ਦੇ ਦੁਸ਼ਮਣ ਹਨ। ਬਾਬਾ ਸਾਹਿਬ ਡਾ. ਅੰਬੇਡਕਰ ਲਤਾੜੇ ਪਛਾੜੇ ਭਾਰਤੀ ਲੋਕਾਂ ਦੇ ਮੁਕਤੀਦਾਤਾ ਹਨ। ਉਹ ਦੱਬਿਆਂ-ਕੁਚਲਿਆਂ ਦੇ ਨਾਇਕ ਲਤਾੜਿਆਂ ਦੇ ਮੁਕਤੀਦਾਤਾ ਅਤੇ ਭਾਰਤੀ ਸੰਵਿਧਾਨ ਦੇ ਪਿਤਾਮਾ ਹਨ। ਉਹ ਜਿਨ੍ਹਾਂ ਨੇ ਭਾਰਤ ਨੂੰ ਕਮਜ਼ੋਰ ਅਤੇ ਗੁਲਾਮ ਕੀਤਾ, ਉਨ੍ਹਾਂ ਸਮਾਜਿਕ ਬੁਰਾਈਆਂ ਦੇ ਵਿਰੁੱਧ ਆਪਣਾ ਸਾਰਾ ਜੀਵਨ ਲੜ ਲਾਉਣ ਵਾਲਾ ਸਮਾਜਿਕ ਕ੍ਰਾਂਤੀਕਾਰੀ ਸੀ। ਬਦਕਿਸਮਤੀ ਨਾਲ ਉਸ ਦੇ ਅਨੇਕ ਸਮਕਾਲੀਨ ਉਸ ਦੀਆਂ ਪੂਰੇ ਮੁਲਕ ਲਈ ਕੀਤੀਆਂ ਸੇਵਾਵਾਂ ਨੂੰ ਪਛਾਨਣ ਤੋਂ ਅਸਮਰੱਥ ਰਹੇ। ਇਸ ਹਕੀਕਤ ਦੇ ਬਾਵਜੂਦ ਕਿ ਉਹ ਆਪਣੇ ਸਮੇਂ ਦਾ ਸੱਚ-ਮੁੱਚ ਇਕ ਮਹਾਨ ਵਿਅਕਤੀ ਸੀ, ਉਸ ਦੇ ਵਿਚਾਰਾਂ ਨੂੰ ਪ੍ਰਚਾਰਿਆ ਨਹੀਂ ਗਿਆ, ਜੋ ਕਿ ਪ੍ਰਚਾਰ ਦੇ ਹੱਕਦਾਰ ਸਨ। ਸਗੋਂ ਉਲਟਾ ਉਸ ਦੇ ਵਿਚਾਰਾਂ ਨੂੰ ਗਲਤ ਢੰਗ ਨਾਲ ਪੇਸ਼ ਕਰਨ ਦੇ ਯਤਨ ਕੀਤੇ ਗਏ। (ਜਿਵੇਂ ਅਰੁਣ ਸ਼ੋਰੀ ਤੇ ਖੁਸ਼ਵੰਤ ਸਿੰਘ ਨੇ ਕੀਤਾ ਹੈ।) ਸਾਡੇ ਦੇਸਵਾਸੀਆਂ ਨੂੰ ਸਿਆਣਪ, ਗਿਆਨ ਅਤੇ ਰੋਸ਼ਨੀ ਤੋਂ ਵਾਂਝੇ ਕੀਤਾ ਗਿਆ ਸੀ, ਜੋ ਉਸ ਨੇ ਦਿੱਤੇ, ਤਾਂ ਕਿ ਸਾਡੇ ਮੁਲਕ ਨੂੰ ਇਕ ਵਧੀਆ ਮੁਲਕ ਬਣਾਇਆ ਜਾ ਸਕੇ। ਸਾਡੀ ਕੌਮ ਨੂੰ ਵਧੀਆ ਕੌਮ ਬਣਾਇਆ ਜਾ ਸਕੇ। ਉਹ ਸੰਸਾਰ ਦੇ ਸਾਰੇ ਮਹਾਨ ਵਿਅਕਤੀਆਂ ਵਾਂਗ ਮਹਾਨ ਸੀ। ਉਸ ਨੂੰ ਗਲਤ ਸਮਝਿਆ ਗਿਆ। ਉਹ ਇਸ ਉਪ ਮਹਾਂਦੀਪ ਵਿਚ ਰਹਿਣ ਵਾਲੇ ਸ਼ੋਸ਼ਿਤ ਅਤੇ ਅਛੂਤਾਂ ਦਾ ਮਹਾਨਤਮ ਰਾਜਨੀਤਿਕ ਅਤੇ ਧਾਰਮਿਕ ਆਗੂ ਸੀ। ਉਹ ਮਹਾਨ ਅਸ਼ੋਕਾ ਤੋਂ ਬਾਅਦ ਬੁੱਧ ਧਰਮ ਨੂੰ ਸੁਰਜੀਤ ਕਰਨ ਵਾਲਾ ਮਹਾਨਤਮ ਬੋਧੀ ਸੀ।(65)

**ਡਾ. ਡੀ ਆਰ ਜਾਟਵ (ਪ੍ਰੋ. ਰਾਜਸਥਾਨ ਯੂਨੀਵਰਸਿਟੀ)**

ਡਾ. ਅੰਬੇਡਕਰ ਨੂੰ ਆਧੁਨਿਕ ਮਨੂੰ ਨਹੀਂ ਕਿਹਾ ਜਾ ਸਕਦਾ। ਉਹ ਮਨੂੰ ਤੋਂ ਵੱਧ ਕੁਝ ਹੋਰ ਹੈ। ਮਨੂੰ ਸਿਮਰਤੀ ਦੇ ਮੁਕਾਬਲੇ ਭਾਰਤ ਦਾ ਸੰਵਿਧਾਨ ਇਕ ਮਹਾਨ ਮਾਨਵਵਾਦੀ ਦਸਤਾਵੇਜ਼ ਹੈ। ਅੰਬੇਡਕਰ ਦੇ ਕਾਨੂੰਨ, ਮਾਨਵਤਾ ਵਾਸਤੇ ਪੱਕੇ ਬੰਦੋਬਸਤਾਂ ਦਾ ਪ੍ਰਬੰਧ ਦੱਸਦੇ ਹਨ। ਇਹ ਗੱਲ ਸੋਚਣ ਲਈ ਬੜੇ ਕਾਰਨ ਹਨ ਕਿ ਅਗਲੇਰੇ ਵਿਗਿਆਨਕ ਅਤੇ ਸਮਾਜਿਕ ਵਿਕਾਸ ਸਮੇਂ ਅੰਬੇਡਕਰ ਦੇ ਸਾਰਥਕ ਖਿਆਲ, ਸਾਰੀ ਮਨੁੱਖਤਾ ਨੂੰ ਨੇੜੇ ਲੈ ਆਉਣਗੇ।(88)

**ਡਾ. ਮਿਸ. ਐਲੀਨਰ ਜੇਲੀਅਟ (ਪ੍ਰੋ. ਯੂਨੀਵਰਸਿਟੀ ਪੈਨੀ ਸਲਵਾਨੀਆ ਯੂ ਐੱਸ ਏ)**

ਮੇਰੇ ਡੇਢ ਸਾਲ ਭਾਰਤ ਵਿਚ ਰਹਿਣ ਸਮੇਂ ਅਤੇ ਅਮਰੀਕਾ ਪਰਤਣ ਵੇਲੇ ਤੱਕ ਮੈਨੂੰ ਡਾ. ਅੰਬੇਡਕਰ ਦੀ ਅੰਗਰੇਜ਼ੀ ਵਿਚ ਲਿਖੀ ਤਕਰੀਬਨ ਹਰ ਚੀਜ਼ ਪੜ੍ਹਨ ਦਾ ਮੌਕਾ ਮਿਲਿਆ। ਇਸ ਵਿਚ ਇਕ ਅਜਿਹੀ ਦੌਲਤ ਦਾ ਭੰਡਾਰ ਹੈ, ਜੋ ਕਿਸੇ ਵਿਦਿਆਰਥੀ ਨੂੰ ਉਸ ਦੀ ਜੀਵਨੀ ਲਿਖਣ ਲਈ ਉਤਸ਼ਾਹਿਤ ਕਰ ਦੇਂਦਾ ਹੈ ਤੇ ਇਸ ਤੋਂ ਵੀ ਵੱਧ ਮੈਨੂੰ ਡਾ. ਅੰਬੇਡਕਰ ਦੀਆਂ ਲਿਖਤਾਂ, ਜੋ ਬਹੁਤ ਦਿਲਚਸਪ ਹਨ ਦਾ ਇਕ ਨਵਾਂ ਭੰਡਾਰ ਲੱਭਿਆ। ਪੁਰਾਣੀਆਂ ਤੇ ਧੂੜ ਨਾਲ ਭਰੀਆਂ ਸਰਕਾਰ ਦੀਆਂ ਰਿਪੋਰਟਾਂ ਡਾ. ਅੰਬੇਡਕਰ ਦੀ ਸ਼ਾਨਦਾਰ ਅੰਗਰੇਜ਼ੀ ਦੀਆਂ ਕਮਾਲ ਦੀਆਂ ਉਦਾਹਰਣਾਂ ਹਨ। ਉਸ ਦਾ ਲਾਜਵਾਬ ਤਰਕ ਅਤੇ ਉਸ ਦਾ ਸਮੁੱਚੀ ਭਾਰਤੀ ਕੌਮ ਨਾਲ ਨਾਤਾ। ਡਾਕਟਰ ਅੰਬੇਡਕਰ ਨੇ ਸਾਈਮਨ ਕਮਿਸ਼ਨ ਦਾ ਬਾਈਕਾਟ ਕਰਨਾ ਠੀਕ ਨਹੀਂ ਸਮਝਿਆ। ਉਸ ਨੇ ਮਹਿਸੂਸ ਕੀਤਾ ਕਿ ਇਹ ਚੰਗਾ ਹੁੰਦਾ ਜੇਕਰ ਕਮਿਸ਼ਨ ਹਰ ਪ੍ਰਕਾਰ ਦੀ ਰਾਜਸੀ ਪਹੁੰਚ ਵਾਲੇ ਭਾਰਤੀ ਮੈਂਬਰਾਂ ਨੂੰ ਨਾਲ ਰੱਖਦਾ।(68-69)

ਨੋਟ : ਉਪਰੋਕਤ ਕਥਨ ਸਾਨੂੰ ਅਰੁਨ ਸ਼ੋਰੀ ਦੀ ਪੁਸਤਕ ਝੂਠੇ ਦੇਵਾਂ ਦੀ ਪੂਜਾ (ਅੰਗਰੇਜ਼ੀ) ਦੇ ਉੱਤਰ ਵਿਚ ਲਿਖੀ ਪੁਸਤਕ 'ਡਾ. ਅੰਬੇਡਕਰ ਇਕ ਵੰਗਾਰ' ਜਿਸ ਨੂੰ ਪੂਜਿਆ ਗਿਆ, ਵਿਚੋਂ ਮਿਲੇ ਹਨ। ਪੁਸਤਕ ਜੋ ਅੰਗਰੇਜ਼ੀ ਜਾਨਣ ਵਾਲੇ ਹਰ ਐੱਸ ਸੀ, ਐੱਸ ਟੀ, ਓ ਬੀ ਸੀ ਅਤੇ ਨੇਕ ਇਨਸਾਨ ਲਈ ਪੜ੍ਹਨੀ ਜ਼ਰੂਰੀ ਹੈ। ਅਗਲੇ ਭਾਗ ਵਿਚ ਅਸੀਂ ਡਾ. ਅੰਬੇਡਕਰ ਦੇ ਆਪਣੇ ਕਥਨਾਂ ਨਾਲ ਅਰੁਣ ਸ਼ੋਰੀ ਦੇ ਕੱਟੜ ਹਿੰਦੂ ਜਮਾਤ ਨੂੰ ਮੁਖਾਤਬ ਹੋਵਾਂਗੇ।

**ਡਾ. ਅੰਬੇਡਕਰ ਨੇ ਕਿਹਾ ਸੀ**

ਸਰੀਰਿਕ ਤਾਕਤ, ਦਿਮਾਗੀ ਸ਼ਕਤੀ ਦੁਆਰਾ ਅਤੇ ਦਿਮਾਗੀ ਸ਼ਕਤੀ ਨੈਤਿਕਤਾ ਅਤੇ ਰੂਹਾਨੀ ਪਵਿੱਤਰਤਾ ਦੁਆਰਾ ਚਲਾਈ ਜਾਣੀ ਚਾਹੀਦੀ ਹੈ, ਨਹੀਂ ਤਾਂ ਸਾਡਾ ਸਮਾਜ ਭ੍ਰਿਸ਼ਟਾਚਾਰ ਅਤੇ ਅਨੈਤਿਕਤ ਬੁਰਾਈਆਂ ਨਾਲ ਭਰਿਆ ਹੋਇਆ ਨਰਕ ਬਣ ਜਾਵੇਗਾ।

(Rule of morality) ਧੰਨ ਹਨ ਉਹ ਲੋਕ, ਜੋ ਉਨ੍ਹਾਂ ਲੋਕਾਂ, ਜਿਨ੍ਹਾਂ ਵਿਚ ਉਹ ਜਨਮੇ ਹਨ, ਖਾਤਰ ਆਪਣੇ ਫਰਜ਼ ਪੂਰੇ ਕਰਨ ਲਈ ਜਾਗ੍ਰਿਤ ਹਨ। ਉਹ ਜੋ ਆਪਣਾ ਸਮਾਂ ਆਪਣੇ ਹੁਨਰ (ਗੁਣ) ਅਤੇ ਹੋਰ ਸਭ ਕੁਝ ਨੂੰ ਗੁਲਾਮੀ ਦੇ ਖਾਤਮੇ ਲਈ ਲਗਾ ਦੇਂਦੇ ਹਨ, ਉਹ ਮਹਾਨ ਹਨ। ਉਹ ਜੋ ਗੁਲਾਮ ਬਣਾ ਲਏ ਗਏ ਭਰਾਵਾਂ ਦੀ ਮੁਕਤੀ ਲਈ ਆਪਣਾ ਸੰਘਰਸ਼ ਲਗਾਤਾਰ ਜਾਰੀ ਰੱਖਦੇ ਹਨ, ਉਹ ਮਹਾਨ ਹਨ।

**ਜੋ ਪਛੜੀਆਂ ਤੇ ਅਛੂਤ ਜਾਤੀਆਂ ਨਾਲ ਵਿਹਾਰ ਹੁੰਦਾ ਰਿਹਾ ਹੈ**

ਡਾ. ਅੰਬੇਡਕਰ : ਹਿੰਦੂ ਅਛੂਤਾਂ ਨੂੰ ਆਪਣੇ ਖੂਹਾਂ ਤੋਂ ਪਾਣੀ ਨਹੀਂ ਲੈਣ ਦੇਣਗੇ।

ਹਿੰਦੂ ਅਛੂਤਾਂ ਨੂੰ ਸਕੂਲਾਂ ਵਿੱਚ ਨਹੀਂ ਜਾਣ ਦੇਣਗੇ।

ਹਿੰਦੂ ਅਛੂਤਾਂ ਨੂੰ ਬੱਸਾਂ ਵਿਚ ਸਫਰ ਨਹੀਂ ਕਰਨ ਦੇਣਗੇ।

ਹਿੰਦੂ ਅਛੂਤਾਂ ਨੂੰ ਬਰਾਬਰ ਗੱਡੀਆਂ ਵਿਚ ਸਫਰ ਨਹੀਂ ਕਰਨ ਦੇਣਗੇ।

ਹਿੰਦੂ ਅਛੂਤਾਂ ਨੂੰ ਸਾਫ ਚਿੱਟੇ ਕੱਪੜੇ ਨਹੀਂ ਪਾਉਣ ਦੇਣਗੇ।

ਹਿੰਦੂ ਅਛੂਤਾਂ ਨੂੰ ਗਹਿਣੇ ਨਹੀਂ ਪਹਿਨਣ ਦੇਣਗੇ।

ਹਿੰਦੂ ਅਛੂਤਾਂ ਨੂੰ ਘਰਾਂ ਦੀਆਂ ਛੱਤਾਂ ਪੱਕੀਆਂ ਨਹੀਂ ਕਰਨ ਦੇਣਗੇ।

ਹਿੰਦੂ ਅਛੂਤਾਂ ਨੂੰ ਕੋਲ ਆਪਣੀ ਜ਼ਮੀਨ ਨੂੰ ਬਰਦਾਸ਼ਤ ਨਹੀਂ ਕਰਨਗੇ।

ਹਿੰਦੂ ਅਛੂਤਾਂ ਨੂੰ ਪਸ਼ੂ ਨਹੀਂ ਰੱਖਣ ਦੇਣਗੇ।

ਹਿੰਦੂ ਅਛੂਤਾਂ ਨੂੰ ਉਦੋਂ ਬੈਠੇ ਰਹਿਣਾ ਬਰਦਾਸ਼ਤ ਨਹੀਂ ਕਰਨਗੇ ਜਦੋਂ ਕੋਈ ਹਿੰਦੂ ਖੜ੍ਹਾ ਹੋਵੇ।

ਇਹ ਕੰਮ ਹਿੰਦੂਆਂ ਵਿਚ ਕੁਝ ਗਿਣੇ ਚੁਣੇ ਅਲੱਗ ਕਿਸਮ ਦੇ ਲੋਕਾਂ ਦੇ ਨਹੀਂ ਹਨ। ਅਛੂਤਾਂ ਵਿਰੁੱਧ ਇਹ ਵਤੀਰਾ, ਹਿੰਦੂ ਸਮਾਜ ਦਾ ਪੱਕਾ ਸਮਾਜੀ ਪਰ ਗੈਰਮਨੁੱਖੀ ਵਤੀਰਾ ਹੈ।(30)

ਉੱਠਦੇ ਪ੍ਰਸ਼ਨ : 1. ਸੰਵਿਧਾਨ ਦੇ ਕਾਨੂੰਨ ਲਾਗੂ ਹੋਣ ਤੋਂ ਪਹਿਲਾਂ ਕੀ ਇਹ ਕੁਝ ਹਰ ਪਿੰਡ ਤੇ ਸ਼ਹਿਰ ਵਿਚ ਨਹੀਂ ਸੀ ਹੁੰਦਾ ?

2. ਕੀ ਹਰ ਅਛੂਤ ਅਤੇ ਪੱਛੜੀ ਜਾਤੀ ਮਨੁੱਖ ਨੇ ਇਹ ਭੈੜਾ ਵਰਤਾਅ ਨਹੀਂ ਝੱਲਿਆ, ਨਹੀਂ ਵੇਖਿਆ ?

3. ਕੀ ਇਹੋ ਕੁਝ ਅੱਜ ਵੀ ਅੱਧਿਓਂ ਵੱਧ ਭਾਰਤ ਵਿਚ ਏਸੇ ਤਰ੍ਹਾਂ ਹੀ ਨਹੀਂ ਚੱਲ ਰਿਹਾ ?

**ਸਮਾਜਿਕ ਲੋਕਤੰਤਰ**

ਸਾਨੂੰ ਆਪਣੇ ਰਾਜਨੀਤਿਕ ਲੋਕਤੰਤਰ ਨੂੰ ਸਮਾਜਿਕ ਲੋਕਤੰਤਰ ਵਿਚ ਬਦਲਣਾ ਚਾਹੀਦਾ ਹੈ। ਰਾਜਨੀਤਿਕ ਲੋਕਤੰਤਰ ਹੋਂਦ ਵਿਚ ਨਹੀਂ ਰਹਿ ਸਕਦਾ, ਜੇਕਰ ਇਹ ਸਮਾਜਿਕ ਲੋਕਤੰਤਰ ਨੂੰ ਆਪਣਾ ਆਧਾਰ ਨਹੀਂ ਬਣਾਉਂਦਾ, ਸਮਾਜਿਕ ਲੋਕਸ਼ਾਹੀ ਦਾ ਕੀ ਅਰਥ ਹੈ ? ਜੀਵਨ ਜਿਉਣ ਦਾ ਅਜਿਹਾ ਢੰਗ ਜੋ ਆਜ਼ਾਦੀ ਬਰਾਬਰੀ ਅਤੇ ਭਾਈਚਾਰੇ ਨੂੰ ਜ਼ਿੰਦਗੀ ਦਾ ਸਿਧਾਂਤ ਮੰਨਦਾ ਹੋਵੇ।(33)

(ਟਿੱਪਣੀ : ਅਸੀਂ ਭਾਰਤ ਅੰਦਰ ਪਿਛਲੇ ਪੰਜਾਹ ਵਰ੍ਹਿਆਂ ਵਿਚ ਕੇਵਲ ਰਾਜਨੀਤਿਕ ਲੋਕਤੰਤਰ ਚਲਾਇਆ ਤੇ ਫੇਲ੍ਹ ਕੀਤਾ ਹੈ, ਕਿਉਂਕਿ ਇਸ ਲੋਕਤੰਤਰ ਨੇ ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਨੂੰ ਆਧਾਰ ਨਹੀਂ ਬਣਾਇਆ। ਸਗੋਂ ਗੈਰ-ਭਾਈਚਾਰੇ ਨੂੰ ਰਾਜਨੀਤਿਕ ਤਾਕਤ ਹਥਿਆਈ ਰੱਖਣ ਦਾ ਆਧਾਰ ਬਣਾ ਕੇ ਰੱਖਿਆ।) ਇਸੇ ਕਰਕੇ ਡਾ. ਅੰਬੇਡਕਰ ਨੇ ਕਿਹਾ : ਬਰਾਬਰੀ ਤੋਂ ਬਿਨਾਂ ਆਜ਼ਾਦੀ, ਬਹੁਤੇ ਲੋਕਾਂ ਉੱਪਰ ਮੁੱਠੀ ਭਰ ਲੋਕਾਂ ਦਾ ਕਬਜ਼ਾ ਪੈਦਾ ਕਰੇਗੀ। ਆਜ਼ਾਦੀ ਤੋਂ ਬਿਨਾਂ ਬਰਾਬਰੀ ਵਿਅਕਤੀਗਤ ਜਜ਼ਬੇ ਨੂੰ ਮਾਰ ਦੇਵੇਗੀ। ਭਾਈਚਾਰੇ, ਆਜ਼ਾਦੀ ਅਤੇ ਬਰਾਬਰੀ ਤੋਂ ਬਿਨਾਂ ਵਿਹਾਰ ਅੰਦਰ ਕੁਦਰਤੀ ਮੇਲ ਮਿਲਾਪ ਨਹੀਂ ਬਣ ਸਕੇਗਾ। ਸਮਾਜਿਕ ਪੱਧਰ 'ਤੇ ਅਸੀਂ ਭਾਰਤ ਵਿਚ ਸਮਾਜ ਨੂੰ ਉਚ-ਨੀਚ ਨਾ ਬਰਾਬਰੀ ਦੇ ਪ੍ਰਬੰਧ 'ਤੇ ਟਿਕਾਇਆ ਹੋਇਆ ਹੈ। ਜਿਸ ਦਾ ਮਤਲਬ ਹੈ ਕੁਝ ਇਕ ਦੀ ਉੱਨਤੀ ਤੇ ਵਿਕਾਸ ਤੇ ਬਾਕੀਆਂ ਦਾ ਨਿਘਾਰ। (ਨਾ ਬਰਾਬਰੀ) (34) ਪਹਿਲਾਂ ਲੋਕਾਂ ਨੂੰ ਅਨਪੜ੍ਹ ਰੱਖਣਾ ਤੇ ਫੇਰ ਉਨ੍ਹਾਂ ਦੀ ਅਨਪੜ੍ਹਤਾ ਨੂੰ (ਰਾਜਸੀ ਸੱਤਾ ਬਣਾਉਣ ਵੇਲੇ) ਵੋਟ ਦੇ ਹੱਕਦਾਰ ਨਾ ਬਣਾਉਣ ਦਾ ਆਧਾਰ ਬਣਾਉਣਾ ਜ਼ਖ਼ਮਾਂ 'ਤੇ ਲੂਣ ਪਾਉਣ ਬਰਾਬਰ ਹੈ। ਵੋਟ ਦੇ ਹੱਕ ਦੀ ਵਰਤੋਂ ਕਰਨਾ, ਬੁੱਧੀਮਾਨੀ ਦਾ ਮਸਲਾ ਹੈ, ਨਾ ਕਿ ਪੜ੍ਹਾਈ ਤੇ ਅਨਪੜ੍ਹਤਾ ਦਾ। ਇਹ ਕਹਿਣਾ ਗਲਤ ਹੈ ਕਿ ਅਨਪੜ੍ਹ ਆਦਮੀ ਹਮੇਸ਼ਾ ਬੁੱਧੀਹੀਣ ਹੁੰਦਾ ਹੈ। ਸਾਰੇ ਸੰਸਾਰ ਅਤੇ ਭਾਰਤ ਵਿਚ ਵੀ ਅਨਪੜ੍ਹ ਲੋਕ ਆਪਣੇ ਮਾਮਲਿਆਂ ਨਾਲ ਜ਼ਿੰਮੇਵਾਰੀ ਨਾਲ ਨਿਪਟਣ ਲਈ ਕਾਫੀ ਸਮਝਦਾਰ ਸਾਬਤ ਹੋਏ ਹਨ।(35)

**ਉੱਠਦੇ ਪ੍ਰਸ਼ਨ** : ਕੀ ਅਸੀਂ ਪਿਛਲੇ ਪੰਜਾਹ ਵਰ੍ਹਿਆਂ ਦੇ ਤਜ਼ਰਬੇ ਤੋਂ ਇਹ ਸਾਬਤ ਕਰ ਸਕਦੇ ਹਾਂ ਕਿ ਭਾਰਤ ਦੀ ਪੜ੍ਹੀ-ਲਿਖੀ ਸ਼੍ਰੇਣੀ ਨੇ ਆਪਣੇ ਵੋਟ ਦੇ ਅਧਿਕਾਰ ਦੀ ਵਰਤੋਂ ਦਰੁਸਤ ਕੀਤੀ ਕੀਤੀ ਹੈ ? ਕੀ ਹੇਠਲੇ ਤਬਕਿਆਂ ਵਿਚੋਂ ਉੱਠੇ ਪੜ੍ਹੇ-ਲਿਖੇ ਵਰਗ ਨੇ ਅਸਲੀ ਲੋਕਤੰਤਰ ਦੇ ਮਨੋਰਥ ਨੂੰ ਸਮਝ ਕੇ ਵੋਟ ਦੀ ਵਰਤੋਂ ਕੀਤੀ ਹੈ ? ਬਹੁਜਨ ਸਮਾਜ ਨੂੰ ਅਨਪੜ੍ਹ ਅਤੇ ਜਾਹਲ ਬਣਾ ਕੇ ਰੱਖਣ ਲਈ ਜ਼ਿੰਮੇਵਾਰ ਲੋਕ ਕੌਣ ਹਨ ? ਓਹੀ ਲੋਕ ਆਮ ਭਾਰਤੀ ਨੂੰ ਬਾਲਗ ਵੋਟ ਦੇਣ ਲਈ ਤਿਆਰ ਨਹੀਂ ਸਨ, ਪ੍ਰੰਤੂ ਡਾ. ਅੰਬੇਡਕਰ ਨੇ ਆਮ ਸਾਰੀ ਜਨਤਾ ਦਾ ਹਿਤ ਪੂਰ ਕੇ ਰਾਸ਼ਟਰ ਪ੍ਰੇਮ ਦੀ ਸਰਬ ਉੱਤਮ ਮਿਸਾਲ ਕਾਇਮ ਕੀਤੀ ਹੈ। ਕੀ ਇਹ ਝੂਠ ਹੈ ? ਅੰਤ ਵੋਟ ਦੇ ਮੌਲਿਕ ਅਧਿਕਾਰ ਦਾ ਕੇਂਦਰੀ ਅਤੇ ਰਾਜ ਵਿਧਾਨ ਸਭਾਵਾਂ ਅੰਦਰ ਬਾਲਗ ਵੋਟ ਦੇ ਅਧਿਕਾਰ ਵਜੋਂ ਭਾਰਤੀ ਸੰਵਿਧਾਨ ਵਿਚ, ਸੰਵਿਧਾਨ ਘਾੜੀ ਕਮੇਟੀ ਵੱਲੋਂ ਪ੍ਰਵਾਨ ਕਰਨਾ, ਡਾ. ਅੰਬੇਡਕਰ ਦੀ ਮਜ਼ਬੂਤ ਤੇ ਸਾਰਥਕ ਦਲੀਲਾਂ ਤੇ ਵਰਨਣਾਂ ਦੇ ਕਾਰਨ ਹੋਇਆ ਤੇ ਇਉਂ ਭਾਰਤ ਅਸਲੀਂ ਲੋਕਤੰਤਰ ਵਾਲਾ ਮੁਲਕ ਬਣਿਆ, ਜੋ ਲੋਕਾਂ ਦਾ, ਲੋਕਾਂ ਦੁਆਰਾ ਅਤੇ ਲੋਕਾਂ ਵਾਸਤੇ ਹੋਂਦ ਵਿਚ ਆਇਆ।(37)

**ਸੰਵਿਧਾਨ ਬਾਰੇ ਉਨ੍ਹਾਂ ਕਿਹਾ** : ਮੈਂ ਸੰਵਿਧਾਨ ਦੀਆਂ ਉੱਚਤਾਵਾਂ (ਵਿਸ਼ੇਸ਼ਤਾਵਾਂ) ਵੱਲ ਨਹੀਂ ਜਾਂਦਾ। ਕਿਉਂਕਿ ਮੈਂ ਮਹਿਸੂਸ ਕਰਦਾ ਹਾਂ ਕਿ ਸੰਵਿਧਾਨ ਕਿੰਨਾ ਵੀ ਚੰਗਾ ਕਿਉਂ ਨਾ ਹੋਵੇ, ਇਹ ਪੱਕੀ ਗੱਲ ਹੈ ਕਿ ਇਹ ਬੁਰਾ ਬਣ ਜਾਵੇਗਾ, ਜੇਕਰ ਇਸ ਨੂੰ ਚਲਾਉਣ ਵਾਲੇ ਬੁਰੇ ਹੋਣਗੇ। ਤੇ ਸੰਵਿਧਾਨ ਕਿੰਨਾ ਵੀ ਬੁਰਾ ਹੋਵੇ ਇਹ ਚੰਗਾ ਸਾਬਤ ਹੋ ਸਕਦਾ ਹੈ ਜੇ ਇਸ ਨੂੰ ਚਲਾਉਣ ਵਾਲੇ ਲੋਕ ਚੰਗੇ ਹੋਣਗੇ।(40)

**ਸ਼ੋਸ਼ਨ** : ਏਥੇ ਲੋਕ ਰਾਇ ਲਈ ਕੋਈ ਅਪੀਲ ਨਹੀਂ ਹੈ। ਲੋਕ ਰਾਇ ਕੋਈ ਵੀ ਹੋਵੇ, ਇਹ ਆਖਰ ਹਿੰਦੂ (ਉੱਚੀਆਂ ਜਾਤਾਂ) ਦੀ ਲੋਕ ਰਾਇ ਹੈ, ਜੋ ਸ਼ੋਸ਼ਕ ਜਮਾਤਾਂ ਹਨ, ਸ਼ੋਖਨ ਦੀ ਤਰਫਦਾਰੀ ਵੀ ਕਰਦੀਆਂ ਹਨ। ਇਸ ਉੱਤੇ ਪੁਲਸ ਅਤੇ ਨਿਆਂ ਪਾਲਿਕਾ ਦਾ ਕੋਈ ਜ਼ਾਬਤਾ ਨਹੀਂ ਹੈ। ਜਿਸ ਦਾ ਬੜਾ ਸਾਧਾਰਨ ਕਾਰਨ ਹੈ ਕਿ ਉਹ ਸਾਰੇ ਹਿੰਦੂਆਂ (ਭਾਵ ਉੱਚੀਆਂ ਜਾਤੀਆਂ) ਵਿਚੋਂ ਆਉਂਦੇ ਹਨ, ਜੋ ਸ਼ੋਸ਼ਕਾਂ ਦਾ ਸਾਥ ਦੇਂਦੇ ਹਨ।(42)

**ਸਮਾਜਵਾਦ ਨਹਿਰੂ ਅਤੇ ਅੰਬੇਡਕਰ**
**(ਡਾ. ਜੀ ਐੱਸ ਲਖਾਂਡੇ ਐੱਲ ਐੱਲ ਐੱਮ, ਪੀ ਐੱਚ ਡੀ)**

'ਡਾ. ਅੰਬੇਡਕਰ ਵਾਸਤੇ ਪ੍ਰਜਾਤੰਤਰ ਦਾ ਮੂਲ ਮਸਲਾ ਇਕ ਆਦਮੀ ਤੇ ਇਕ ਕੀਮਤ ਹੈ। ਇਸ ਲਈ ਉਸ ਦੀ ਜ਼ੋਰਦਾਰ ਇੱਛਾ ਹੈ ਕਿ ਬੁਨਿਆਦੀ ਅਧਿਕਾਰਾਂ ਵਿਚ 'ਸਮਾਜਵਾਦ' ਦੇ ਪ੍ਰੋਗਰਾਮ ਨੂੰ ਸ਼ਾਮਲ ਕੀਤਾ ਜਾਵੇ। ਜਦੋਂ (ਡਾ. ਅੰਬੇਡਕਰ ਦੇ ਕੱਟੜ ਵਿਰੋਧੀ) ਸ. ਵੱਲਭ ਭਾਈ ਪਟੇਲ ਅਤੇ ਜੇ ਬੀ ਕਿਰਪਲਾਨੀ ਜਿਨ੍ਹਾਂ ਦਾ ਸੰਵਿਧਾਨ ਅੰਦਰ ਬੁਨਿਆਦੀ ਅਧਿਕਾਰਾਂ ਦੀ ਜ਼ਿੰਮੇਵਾਰੀ ਸੀ, ਨੇ ਮੌਲਿਕ ਅਧਿਕਾਰਾਂ ਅੰਦਰ 'ਸਮਾਜਵਾਦ' ਪਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਡਾ. ਅੰਬੇਡਕਰ ਨੇ ਡਾ. ਰਜਿੰਦਰ ਪ੍ਰਸਾਦ ਤੇ ਜਵਾਹਰ ਲਾਲ ਨਹਿਰੂ ਤੱਕ ਗੱਲ ਪਹੁੰਚਾਈ ਅਤੇ ਕਿਹਾ ਕਿ ਸਮਾਜਵਾਦ ਨੂੰ ਮੌਲਿਕ ਅਧਿਕਾਰਾਂ ਵਿਚ ਸ਼ਾਮਲ ਕੀਤਾ ਜਾਵੇ। ਪ੍ਰੰਤੂ ਜਦੋਂ ਉਹ ਵੀ ਨਾ ਮੰਨੇ ਤਾਂ ਡਾ. ਅੰਬੇਡਕਰ ਨੂੰ ਬੜੀ ਨਿਰਾਸ਼ਤਾ ਹੋਈ। ਉਨ੍ਹਾਂ ਨੇ ਨਹਿਰੂ ਦੇ ਨਿਸ਼ਾਨਿਆਂ ਭਰੇ ਮਤਿਆਂ ਦੀ ਆਲੋਚਨਾ ਕੀਤੀ, ਜਿਨ੍ਹਾਂ ਵਿਚ ਸਮਾਜਵਾਦ ਦੇ ਪ੍ਰੋਗਰਾਮ ਨੂੰ ਸ਼ਾਮਲ ਕਰਨ ਦੀ ਚਾਹਤ ਨਹੀਂ ਸੀ। ਉਨ੍ਹਾਂ ਅਜਿਹਾ ਕਿਉਂ ਕੀਤਾ, ਕਿਉਂਕਿ ਇਕ ਗਰੀਬ ਅਤੇ ਆਦਮੀ ਲਈ ਵੋਟ ਦਾ ਅਧਿਕਾਰ ਓਨਾ ਮਹੱਤਵਪੂਰਨ ਨਹੀਂ ਸੀ, ਜਿੰਨਾ ਰੋਟੀ ਪ੍ਰਾਪਤ ਕਰਨਾ।(54/43)

**ਬਗਾਨਾ ਰਾਜ**

ਕੋਈ ਦੇਸ ਜੋ ਦੂਜੇ ਉੱਤੇ ਰਾਜ ਕਰਦਾ ਹੈ ਕਦੀ ਚੰਗਾ ਨਹੀਂ ਹੈ, ਪ੍ਰੰਤੂ ਇਹ ਵੀ ਉਸੇ ਤਰ੍ਹਾਂ ਸੱਚ ਹੈ ਕਿ ਕੋਈ ਜਮਾਤ (ਜਾਤੀ ਸਮੂਹ) ਜੋ ਦੂਜਿਆਂ ਉੱਪਰ ਰਾਜ ਕਰਦੀ ਹੈ, ਵੀ ਚੰਗੀ ਨਹੀਂ ਹੈ।(74) (ਇਹ ਗੱਲ ਬਾਬਾ ਸਾਹਿਬ ਨੇ ਭਾਰਤ ਵਿਚ ਹਾਕਮ ਰਹਿ ਰਹੀਆਂ ਉੱਚੀਆਂ ਜਾਤਾਂ ਦੇ ਪ੍ਰਸੰਗ ਵਿਚ ਕਹੀ ਹੈ।)

**ਸਵਰਾਜ**

ਸੱਚਮੁੱਚ ਇਹ ਗੱਲ ਹਿਤਕਾਰੀ ਹੈ, ਦੱਬੀਆਂ-ਕੁਚਲੀਆਂ ਜਾਤੀਆਂ ਦੇ ਨਜ਼ਰੀਏ ਤੋਂ ਵੀ ਕਿ ਸਾਰੀਆਂ ਪਾਰਟੀਆਂ ਜਿਨ੍ਹਾਂ ਵਿਚ ਦੱਬੀਆਂ-ਕੁਚਲੀਆਂ ਜਾਤੀਆਂ ਸ਼ਾਮਲ ਹਨ ਨੇ ਪ੍ਰਵਾਨ ਕਰ ਲਿਆ ਹੈ ਕਿ ਭਾਰਤ ਦਾ ਨਿਸ਼ਾਨਾ ਸਵਰਾਜ ਹਾਸਲ ਕਰਨਾ ਹੈ।(2 ਅਕਤੂਬਰ 1930) ਟਕਰਾਅ ਸੰਵਿਧਾਨ ਦੇ ਮੂੰਹ-ਮੁਹਾਂਦਰੇ ਅਤੇ ਸੰਵਿਧਾਨ ਵਿਚ ਘੱਟ ਗਿਣਤੀਆਂ ਦੇ ਅਧਿਕਾਰਾਂ ਤੋਂ ਖੜਾ ਹੋਇਆ ਹੈ। ਬੁਨਿਆਦੀ ਪ੍ਰਸ਼ਨ ਇਹ ਸੀ ਕਿ ਕੀ ਇਹ ਅਧਿਕਾਰ ਮਾਮੂਲੀ ਘੱਟ ਗਿਣਤੀਆਂ ਦੇ ਹੱਥ ਵਿਚ ਦਿੱਤੇ ਜਾਣਗੇ ਜਾਂ ਫਿਰ ਜਮਾਤਾਂ (ਭਾਵ ਹਿੰਦੂਆਂ, ਸਿੱਖਾਂ, ਇਸਾਈਆਂ, ਬੋਧੀਆਂ, ਦਲਿਤਾਂ ਪਛੜਿਆਂ, ਮੁਸਲਮਾਨਾਂ ਆਦਿ) ਵਿਚ ਬਰਾਬਰ ਵੰਡੇ ਜਾਣਗੇ। ਮੈਂ ਓਹ ਮੰਗਾਂਗਾ ਜੋ ਮੇਰੇ ਲੋਕਾਂ (ਬਹੁਜਨਾਂ) ਲਈ ਚੰਗਾ ਹੋਵੇਗਾ ਅਤੇ ਸੱਚਮੁੱਚ ਸਵਰਾਜ ਦੀ ਮੰਗ ਨੂੰ ਉਭਾਰਾਂਗਾ। ਭਾਰਤ ਦੇ ਅਛੂਤ ਵੀ ਵਰਤਮਾਨ (ਅੰਗਰੇਜ਼) ਸਰਕਾਰ ਦੀ ਥਾਂ ਲੋਕਾਂ ਦੀ, ਲੋਕਾਂ ਵਾਸਤੇ ਅਤੇ ਲੋਕਾਂ ਦੁਆਰਾ ਚੁਣੀ ਸਰਕਾਰ ਚਾਹੁੰਦੇ ਹਨ।

**ਕੁਰਬਾਨੀ**

ਮੈਂ ਮੰਨਦਾ ਹਾਂ ਕਿ ਮੇਰੀ ਲੜਾਈ ਜਾਤੀਵਾਦੀ ਹਿੰਦੂਆਂ ਨਾਲ ਹੈ, ਕੁਝ ਨੁਕਤਿਆਂ ਉੱਪਰ। ਪ੍ਰੰਤੂ ਮੈਂ ਤੁਹਾਡੇ ਸਭ ਦੇ ਸਾਹਮਣੇ ਸਹੁੰ ਖਾ ਕੇ ਕਹਿੰਦਾ ਹਾਂ ਕਿ ਮੈਂ ਆਪਣੇ ਮੁਲਕ ਖਾਤਰ, ਆਪਣਾ ਜੀਵਨ ਕੁਰਬਾਨ ਕਰ ਦਿਆਂਗਾ।

ਮਹਾਤਮਾ ਜੀ, ਤੁਸੀਂ ਕਹਿੰਦੇ ਹੋ ਕਿ ਬਰਤਾਨੀਆ ਸਰਕਾਰ ਦਿਲੋਂ ਜਰਾ ਵੀ ਨਹੀਂ ਬਦਲ ਰਹੀ, ਮੈਂ ਵੀ ਇਹ ਕਹਿੰਦਾ ਹਾਂ ਕਿ ਸਾਡੀ ਸਮੱਸਿਆ ਬਾਰੇ ਹਿੰਦੂਆਂ ਦੇ ਮਨਾਂ ਵਿਚ ਜਰਾ ਵੀ ਪਰਿਵਰਤਨ ਨਹੀਂ ਦਿਸਦਾ। ਜਦੋਂ ਤੱਕ ਉਹ ਇਸੇ ਤਰ੍ਹਾਂ ਅਬਦਲ ਰਹਿੰਦੇ ਹਨ, ਅਸੀਂ ਨਾ ਕਾਂਗਰਸ 'ਤੇ ਭਰੋਸਾ ਕਰਾਂਗੇ ਅਤੇ ਨਾ ਹਿੰਦੂਆਂ 'ਤੇ। ਅਸੀਂ ਸਵੈ ਸਹਾਇਤਾ ਅਤੇ ਸਵੈਮਾਣ ਵਿਚ ਵਿਸ਼ਵਾਸ ਕਰਦੇ ਹਾਂ। ਅਸੀਂ ਵੱਡੇ ਨੇਤਾਵਾਂ ਤੇ ਮਹਾਤਮਾਵਾਂ ਵਿਚ ਭਰੋਸਾ ਰੱਖਣ ਲਈ ਨਹੀਂ ਬਣੇ।

ਮੈਨੂੰ ਇਹ ਕਹਿਣ ਲਈ ਖੁੱਲ੍ਹ ਦਿਉ ਇਤਿਹਾਸ ਗਵਾਹ ਹੈ ਕਿ ਮਹਾਤਮਾ ਤੇਜ਼ ਹਨ੍ਹੇਰੀਆਂ ਦੀ ਤਰ੍ਹਾਂ ਆਏ, ਮਿੱਟੀ ਉਡਾਈ ਪ੍ਰੰਤੂ ਬਦਲਿਆ ਕੁਝ ਨਹੀਂ। ਕਾਂਗਰਸ ਸਾਡੀ (ਮੁਕਤੀ ਦੀ) ਲਹਿਰ ਦਾ ਵਿਰੋਧ ਕਿਉਂ ਕਰਦੇ ਹਨ ? ਮੈਨੂੰ ਗੱਦਾਰ ਕਿਉਂ ਕਹਿੰਦੇ ਹਨ ? ਤੁਸੀਂ (ਮਹਾਤਮਾ ਗਾਂਧੀ ਨੂੰ) ਕਹਿੰਦੇ ਹੋ ਕਿ ਮੇਰਾ ਵੀ ਘਰ (ਮਾਤਰ ਭੂਮੀ) ਹੈ। ਮੈਂ ਫੇਰ ਕਹਿੰਦਾ ਹਾਂ ਕਿ ਮੇਰਾ ਕੋਈ ਘਰ ਨਹੀਂ ਤੇ ਇਹ ਧਰਮ ਜੋ ਮੇਰਾ ਆਪਣਾ ਹੈ ਇਸ ਵਿਚ ਸਾਡੇ ਨਾਲ ਕੁੱਤਿਆ ਬਿੱਲਿਆਂ ਤੋਂ ਬੁਰਾ ਵਰਤਾਅ ਕੀਤਾ ਜਾਂਦਾ ਹੈ। ਜਿਸ ਵਿਚ ਅਸੀਂ ਪੀਣ ਲਈ ਪਾਣੀ ਵੀ ਨਹੀਂ ਲੈ ਸਕਦੇ। ਕੋਈ ਵੀ ਖੁੱਦਾਰ ਅਤੇ ਸਵੈ-ਅਭਿਮਾਨੀ ਅਛੂਤ ਇਸ ਧਰਤੀ 'ਤੇ ਮਾਣ ਮਹਿਸੂਸ ਨਹੀਂ ਕਰ ਸਕਦਾ ਹੈ।

ਜੇ ਮੈਂ ਆਪਣੇ ਲੋਕਾਂ ਲਈ ਮਨੁੱਖੀ ਅਧਿਕਾਰ ਲੈਣ ਦੀ ਜੱਦੋ-ਜਹਿਦ ਵਿਚ, ਜਦੋਂ ਸਦੀਆਂ ਤੋਂ ਇਸ ਮੁਲਕ ਵਿਚ ਦਬਾਅ ਕੇ ਰੱਖੇ ਗਏ ਹਨ, ਦੇਸ ਦਾ ਕੋਈ ਬੁਰਾ ਵੀ ਕਰਦਿਆਂ ਤਾਂ ਇਹ ਕੋਈ ਪਾਪ ਨਹੀਂ ਹੋਵੇਗਾ। ਬੇਇਨਸਾਫੀਆਂ ਅਤੇ ਦੁਖ-ਤਕਲੀਫਾਂ, ਜੋ ਸਾਡੇ ਉੱਤੇ ਇਸ ਮਾਤਰ ਭੂਮੀ ਰਾਹੀਂ ਨਾਜਲ ਕੀਤੀਆਂ ਗਈਆਂ ਹਨ। ਐਨੀਆਂ ਜਿਆਦਾ ਹਨ ਕਿ ਜਾਣੇ ਅਣਜਾਣੇ ਵਿੱਚ, ਜੇ ਅਸੀਂ ਮੁਲਕ ਨਾਲ ਕੋਈ ਬੇਵਫਾਈ ਵੀ ਕਰ ਜਾਈਏ, ਤਾਂ ਸਾਡੇ ਇਸ ਕਾਰਜ ਲਈ ਜ਼ਿੰਮੇਵਾਰੀ ਕੇਵਲ ਇਸ ਧਰਤੀ ਦੀ ਹੋਵੇਗੀ। ਮੈਨੂੰ ਕੋਈ ਅਫਸੋਸ ਨਹੀਂ ਕਿ ਮੈਨੂੰ ਇਕ ਗੱਦਾਰ ਕਿਹਾ ਜਾਂਦਾ ਹੈ।

**ਭਾਈਚਾਰਾ**

ਗੋਲਮੇਜ ਕਾਨਫਰੰਸ ਵਿਚ ਬਾਲ ਗੰਗਾਧਰ ਤਿਲਕ ਨੇ ਮੀਟਿੰਗ ਵਿਚ ਡਾ. ਅੰਬੇਡਕਰ ਨੂੰ ਕਿਹਾ ਕਿ 'ਅੰਬੇਡਕਰ ਤਾਂ ਮੇਰਾ ਭਰਾ ਹੈ।'

ਡਾ. ਅੰਬੇਡਕਰ ਨੇ ਤੁਰੰਤ ਪਾਣੀ ਦਾ ਗਲਾਸ ਭਰਿਆ ਦਾ ਗਲਾਸ ਭਰਿਆ ਤੇ ਤਿਲਕ ਨੂੰ ਪੇਸ਼ ਕਰ ਦਿੱਤਾ। ਪ੍ਰੰਤੂ ਤਿਲਕ ਨੇ ਨਹੀਂ ਪੀਤਾ।(ਰਜਨੀ ਕਾਂਤ ਸ਼ੁਕਲਾ-83)

**ਵਫਾਦਾਰੀ**

ਮੈਂ ਇਸ ਮੁਲਕ ਦੇ ਲੋਕਾਂ ਦੇ ਮਨਾਂ ਵਿਚ ਕੋਈ ਸ਼ੱਕ ਨਹੀਂ ਰਹਿਣ ਦੇਣਾ ਚਾਹੁੰਦਾ ਕਿ ਮੇਰੀ ਇਕ ਹੋਰ ਵੀ ਵਫਾਦਾਰੀ ਹੈ, ਜਿਸ ਨਾਲ ਮੈਂ ਇਕ ਰੂਪ ਹਾਂ, ਜਿਸ ਨੂੰ ਮੈਂ ਕਦੀ ਵੀ ਤਿਆਗ ਨਹੀਂ ਸਕਦਾ, ਉਹ ਵਫਾਦਾਰੀ ਹੈ ਅਛੂਤ ਸਮੂਹ ਨਾਲ, ਜਿਨ੍ਹਾਂ ਵਿਚ ਮੈਂ ਪੈਦਾ ਹੋਇਆ ਹਾਂ, ਜਿਨ੍ਹਾਂ ਨਾਲ ਮੇਰਾ ਸਿੱਧਾ ਸੰਬੰਧ ਹੈ, ਜਿਨ੍ਹਾਂ ਨੂੰ ਮੈਂ ਕਦੀ ਵੀ ਨਹੀਂ ਤਿਆਗਿਆ।"

**ਫੌਜੀ ਭਰਤੀ**

ਬਰਤਾਨਵੀਆਂ ਦੇ ਹਾਕਮ ਬਣ ਜਾਣ ਤੋਂ ਬਾਅਦ, ਹਿੰਦੂ ਉੱਚੀਆਂ ਜਾਤੀਆਂ ਨੇ ਇਹ ਪ੍ਰਭਾਵ ਦਿੱਤਾ ਕਿ ਅਛੂਤ ਲੜਾਕੂ ਅਤੇ ਬਹਾਦਰ ਨਹੀਂ ਹਨ। ਹੋਰ ਬਹੁਤ ਜਾਤੀਆਂ ਹਨ, ਜੋ ਸਦੀਆਂ ਤੋਂ ਲੜਾਕੂ ਹਨ, ਸਿੱਟੇ ਵਜੋਂ ਬਰਤਾਨਵੀ ਹਾਕਮਾਂ ਨੇ ਅਛੂਤਾਂ ਨੂੰ ਛੱਡ ਕੇ, ਦੂਜੀਆਂ ਜਾਤੀਆਂ ਨੂੰ ਫੌਜ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ।(101) ਪ੍ਰੰਤੂ ਜਦੋਂ ਡਾ. ਅੰਬੇਡਕਰ ਨੇ ਉਦਾਹਰਨਾਂ ਸਹਿਤ ਅੰਗਰੇਜ਼ਾਂ ਨੂੰ ਇਹ ਮੇਹਣਾ ਮਾਰਿਆ ਕਿ ਅੰਗਰੇਜ਼ ਨੇ ਭਾਰਤ ਉੱਪਰ ਜਿੱਤਾਂ ਕੇਵਲ ਅਛੂਤ ਸਿਪਾਹੀਆਂ ਨਾਲ ਹੀ ਪ੍ਰਾਪਤ ਕੀਤੀਆਂ ਸਨ, ਤਾਂ 1914 ਵਿਚ ਅੰਗਰੇਜ਼ਾਂ ਨੇ ਮਹਾਰ ਰਜਮੈਂਟ ਦੀ ਪੂਰੀ ਬਟਾਲੀਅਨ ਭਾਰਤੀ ਕੀਤੀ ਤੇ ਉਸ ਤੋਂ ਬਾਅਦ ਦੱਬੀਆਂ-ਕੁਚਲੀਆਂ ਜਾਤੀਆਂ ਦੀ ਮੁੜ ਭਰਤੀ ਸ਼ੁਰੂ ਹੋ ਗਈ।(101) ਕਾਫੀ ਸਮਾਂ ਬਾਅਦ ਬਾਬਾ ਸਾਹਿਬ ਨੇ ਕਿਹਾ ਕਿ : ਜੇਕਰ ਹਿੰਦੂਵਾਦ ਨੇ ਅਛੂਤਾਂ ਨੂੰ ਹਥਿਆਰ ਰੱਖਣ ਦੀ ਆਜ਼ਾਦੀ ਦਿੱਤੀ ਹੁੰਦੀ ਤਾਂ ਕਿਸ ਵੀ ਸਮੇਂ ਭਾਰਤ ਗੁਲਾਮ ਨਾ ਹੁੰਦਾ।(102)

ਸੁਆਮੀ ਵਿਵੇਕਾਨੰਦ ਨੇ ਕਿਹਾ : ਮੈਂ ਸਮਝਦਾ ਹਾਂ ਕਿ ਇਕ ਵੱਡਾ ਕੌਮੀ ਪਾਪ ਇਹ ਹੋਇਆ ਕਿ ਆਮ ਲੋਕਾਂ ਨੂੰ ਅਣਗੌਲਿਆ ਕੀਤਾ ਗਿਆ। ਸਾਡੇ ਨਿਘਾਰ ਦਾ ਇਹ ਇਕ ਵਿਸ਼ੇਸ਼ ਕਾਰਨ ਹੈ।(102) ਜਾਤ ਹੁਣ ਸਾਡੇ ਭਾਂਡਿਆ ਵਿਚ ਵੜ ਗਈ ਹੈ। ਓ ਮੇਰੇ ਦੇਸ਼ ਦੇ ਲੋਕੋ, ਓ ਭਾਰਤੀਓ! ਇਹ ਨਾ ਭੁੱਲੋ ਕਿ ਇਹ ਅਨਪੜ੍ਹ ਤੇ ਅਣਜਾਣ ਮੋਚੀ ਤੇ ਸਫਾਈਆਂ ਕਰਨ ਵਾਲੇ ਤੁਹਾਡੇ ਭਰਾ ਹਨ। ਜਿਨ੍ਹਾਂ ਨਾਲ ਤੁਹਾਡਾ ਖੂਨ ਦਾ ਰਿਸ਼ਤਾ ਹੈ। ਰਵਿੰਦਰ ਨਾਥ ਟੈਗੋਰ ਨੇ ਇਕ ਅੰਗਰੇਜ਼ੀ ਕਵਿਤਾ ਵਿਚ ਕਿਹਾ

ਤੁਸੀਂ ਮਨੁੱਖ ਨੂੰ ਛੂਹਣ ਤੋਂ ਗੁਰੇਜ ਕੀਤਾ।
ਤੁਸੀਂ ਮਨੁੱਖ ਦੀ ਰੱਬਤਾ ਨੂੰ ਨਫਰਤ ਕੀਤੀ।
ਤਾਂ ਤੁਸੀਂ ਬਦਕਿਸਮਤੀ ਦੇ ਸ਼ਿਕਾਰ ਬਣੇ।(103)

ਜੰਗ ਅਤੇ ਅਜ਼ਾਦੀ (ਭਾਸ਼ਨ ਆਲ ਇੰਡੀਆ ਰੇਡੀਓ ਬੰਬੇ 13 ਨਵੰਬਰ 1942)

ਇਹ ਕੇਵਲ (ਦੂਜੀ ਸੰਸਾਰ ਜੰਗ) ਸੰਸਾਰ ਵਿਚ ਬਸਤੀਆਂ ਪੈਦਾ ਕਰਨ ਜਾਂ ਵੰਡਣ ਦੀ ਜੰਗ ਨਹੀਂ, ਇਕ ਕ੍ਰਾਂਤੀ ਵੀ ਹੈ, ਜਿਸ ਦੀ ਭਾਵਨਾ ਵਿਚ ਮਨੁੱਖ ਅਤੇ ਮਨੁੱਖ ਵਿਚਕਾਰ ਕੌਮ ਅਤੇ ਵਿਚਕਾਰ ਸਾਂਝ ਦੇ ਜੀਵਨ ਦੀਆਂ ਧਾਰਨਾਵਾਂ ਅੰਦਰ ਬੁਨਿਆਦੀ ਤਬਦੀਲੀ ਦੀ ਉਮੰਗ ਹੈ। ਇਸ ਲਈ ਮਜ਼ਦੂਰਾਂ ਨੂੰ ਨਾਜੀਵਾਦ ਵਿਰੁੱਧ ਜੰਗ ਨੂੰ ਜਿੱਤਣਾ ਚਾਹੀਦਾ ਹੈ। ਜੀਵਨ ਦੀਆਂ ਧਾਰਨਵਾਂ ਅੰਦਰ ਬੁਨਿਆਦੀ ਤਬਦੀਲੀ ਦੀ ਉਮੰਗ ਹੈ। ਇਸ ਲਈ ਮਜ਼ਦੂਰਾਂ ਨੂੰ ਨਾਜੀਵਾਦ ਵਿਰੁੱਧ ਜੰਗ ਨੂੰ ਜਿੱਤਣਾ ਚਾਹੀਦਾ ਹੈ। ਜੇ ਸਫਲਤਾ ਮਿਲ ਗਈ ਤਾਂ ਨਾਜੀ ਨਜ਼ਰੀਆ, ਜਿਸ ਵਿਚ ਆਜ਼ਾਦੀ ਨੂੰ ਤਬਾਹ ਕਰਨ, ਬਰਾਬਰੀ ਨੂੰ ਨਕਾਰਨ ਅਤੇ ਭਾਈਚਾਰੇ ਨੂੰ ਹਾਨੀਕਾਰਕ ਮੰਨ ਕੇ ਮਿਟਾਉਣ ਦੀ ਭਾਵਨਾ ਛੁਪੀ ਹੋਈ ਹੈ, ਦਾ ਅੰਤ ਹੋ ਜਾਵੇਗਾ।(ਯਾਦ ਰਹੇ ਕਿ ਜਰਮਨ ਕੇ ਭਾਵ ਹਿਟਲਰ ਨੇ ਇਹ ਨਜ਼ਰੀਆ ਭਾਰਤ ਦੀ ਹਿੰਦੂ ਫਿਲਾਸਫੀ ਤੋਂ ਲਿਆ ਸੀ ਤੇ ਹਿਟਲਰ ਨੇ ਜਰਮਨਾਂ ਨੂੰ ਬ੍ਰਾਹਮਣਾਂ ਵਾਂਗ ਸਭ ਤੋਂ ਉੱਤਮ ਨਸਲ ਐਲਾਨ ਕੀਤਾ ਹੋਇਆ ਸੀ ਤੇ ਕਿਹਾ ਹੋਇਆ ਸੀ ਕਿ ਸਾਰੇ ਸੰਸਾਰ ਤੇ ਰਾਜ ਕਰਨਾ ਉਨ੍ਹਾਂ ਦਾ ਜਮਾਂਦਰੂ ਅਧਿਕਾਰ ਹੈ। ਇਹੀ ਕਾਰਨ ਹੈ ਕਿ ਬਾਬਾ ਸਾਹਿਬ ਜਰਮਨਾਂ ਦੀ ਜਿੱਤ ਨੂੰ ਆਜ਼ਾਦੀ ਭਾਈਚਾਰੇ ਅਤੇ ਬਰਾਬਰੀ ਦੇ ਸਿਧਾਂਤਾਂ ਦੀ ਮੌਤ ਸਮਝਦੇ ਸਨ। ਦੂਜੇ ਪਾਸੇ ਕਾਨੂੰਨ ਦੇ ਰਾਜ ਅਤੇ ਪ੍ਰਜਾਤੰਤਰਕ ਪ੍ਰਬੰਧ ਨੂੰ ਖਾਸ ਕਰਕੇ ਭਾਰਤ ਦੀਆਂ ਦੱਬੀਆਂ-ਕੁਚਲੀਆਂ ਜਾਤਾਂ ਲਈ ਹਿਤਕਾਰੀ ਮੰਨਦੇ ਸਨ।)

ਉਨ੍ਹਾਂ ਅੱਗੇ ਕਿਹਾ : ਜੰਗ ਦੀ ਜਿਤ ਦਾ ਫਲ ਹੋਵੇਗਾ 'ਆਜ਼ਾਦੀ, ਇਕ ਨਵਾਂ ਸਮਾਜਿਕ ਪ੍ਰਬੰਧ।' ਪ੍ਰੰਤੂ ਕੇਵਲ ਆਜ਼ਾਦੀ ਹੀ ਕਾਫੀ ਨਹੀਂ। ਆਜ਼ਾਦੀ ਦਾ ਮੁੱਲ ਸਰਕਾਰ ਦੀ ਕਿਸਮ ਅਤੇ ਪੈਦਾ ਕੀਤੇ ਹੋਏ ਸਮਾਜ 'ਤੇ ਨਿਰਭਰ ਹੋਵੇਗਾ। ਇਸ ਲਈ ਮਜ਼ਦੂਰਾਂ ਨੂੰ ਸਭ ਤੋਂ ਵੱਧ ਜ਼ੋਰ 'ਨਵੇਂ ਭਾਰਤ' ਉੱਤੇ ਦੇਣਾ ਚਾਹੀਦਾ, ਨਾ ਕਿ ਬਹੁਤਾ ਭਾਰਤ ਛੱਡੋ 'ਤੇ। ਹਿੰਸਕ ਤਾਕਤਾਂ ਅੱਗੇ ਗੋਡੇ ਟੇਕ ਕੇ ਕਾਇਮ ਕੀਤੀ ਸ਼ਾਂਤੀ ਕੋਈ ਸ਼ਾਂਤੀ ਨਹੀਂ ਹੈ। ਇਹ ਕੇਵਲ ਖੁਦਕੁਸ਼ੀ ਵਰਗਾ ਕੰਮ ਹੈ ਅਤੇ ਇਹ ਹਮਲਾਵਰਾਂ ਅਤੇ ਨੰਗੇ ਜਾਲਮਾਂ ਅੱਗੇ ਸਾਰੇ ਚੰਗੇ ਅਤੇ ਨੇਕ ਪੁਰਸ਼ਾਂ ਦੀ, ਜੋ ਮਨੁੱਖ ਜ਼ਿੰਦਗੀ ਨੂੰ ਕੀਮਤੀ ਬਣਾਈ ਰੱਖਣ ਲਈ ਕੰਮ ਕਰਦੇ ਹਨ, ਨੂੰ ਕੁਰਬਾਨ ਕਰ ਦੇਣ ਵਾਂਗ ਹੈ।

ਜੰਗ ਨੂੰ ਹਮਲੇ ਸਮੇਂ, ਕੇਵਲ ਲੜਨ ਤੋਂ ਇਨਕਾਰ ਕਰਕੇ, ਖਤਮ ਨਹੀਂ ਕੀਤਾ ਜਾ ਸਕਦਾ। ਜੰਗ ਖਤਮ ਕਰਨ ਲਈ ਜੰਗ ਨੂੰ ਜਿੱਤੋ ਤੇ ਫਿਰ ਇਨਸਾਫ ਅਤੇ ਸ਼ਾਂਤੀ ਸਥਾਪਤ ਕਰੋ। 27 ਜੁਲਾਈ 1942 ਦੀ ਪ੍ਰੈੱਸ ਮੁਲਾਕਾਤ ਵਿਚ ਭਾਰਤ ਛੱਡੋ ਅਤੇ ਮਿਲਵਰਤਣ ਅੰਦੋਲਨ ਬਾਰੇ ਬੋਲਦਿਆਂ ਡਾ. ਅੰਬੇਡਕਰ ਨੇ ਕਿਹਾ, ਇਹ ਪਾਗਲਪਣ ਹੋਵੇਗਾ, ਕਾਨੂੰਨ ਅਤੇ ਸੁਰੱਖਿਆ ਨੂੰ ਕਮਜ਼ੋਰ ਕਰਨਾ, ਉਦੋਂ ਜਦੋਂ ਹਮਲਾਵਰ ਭਾਰਤ ਦੇ ਬੂਹੇ 'ਤੇ ਪਹੁੰਚਣ ਵਾਲੇ ਹੋਣ, ਭਾਰਤ ਨੂੰ ਕਬਜ਼ੇ ਵਿਚ ਲੈਣ ਲਈ। ਬਰਤਾਨਵੀ ਤੇ ਭਾਰਤੀ ਇਸ ਸਮੇਂ ਆਖਰੀ ਪੜਾਅ ਵਿਚ ਹਨ। ਜੇਕਰ ਪ੍ਰਜਾਤੰਤਰ ਦੀ ਜਿੱਤ ਹੋਈ ਤਾਂ ਭਾਰਤ ਦੀ ਆਜ਼ਾਦੀ ਦੇ ਰਾਹ ਵਿਚ ਕੋਈ ਨਹੀਂ ਅੜ ਸਕਦਾ। (132)

ਦਬਾਅ ਕੇ, ਕੁਚਲ ਕੇ ਰੱਖਣ ਦੇ ਢੰਗ-ਤਰੀਕੇ ਜੋ ਹਿੰਦੂਆਂ ਨੇ ਅਛੂਤਾਂ ਵਿਰੁੱਧ ਵਰਤੇ, ਘੱਟ ਅਸਰਦਾਰ ਨਹੀਂ। ਕਿਉਂਕਿ ਇਹ ਐਨੇ ਖੂੰਖਾਰ ਨਹੀਂ, ਜਿੰਨੇ ਨਾਜੀਆਂ ਨੇ ਯਹੂਦੀਆਂ ਵਿਰੁੱਧ ਵਰਤੇ ਸਨ। ਇਹ ਹਿੰਦੂਆਂ ਵੱਲੋਂ ਅਛੂਤਾਂ ਵਿਰੁੱਧ ਵਰਤੇ ਗਏ ਸਨਾਤਨਵਾਦ ਦੀ ਵਿਚਾਰਧਾਰਾ ਤੋਂ ਕਿਵੇ ਵੀ ਵੱਖਰੇ ਨਹੀਂ।(134) ਡਾ. ਅੰਬੇਡਕਰ ਨੇ ਕੇਵਲ ਹਿਟਲਰ ਅਤੇ ਉਸ ਦੇ ਸਾਥੀਆਂ ਦੇ ਨਾਜੀਵਾਦ ਜਾਂ

ਫਾਸ਼ੀਵਾਦ ਨੂੰ ਦੁਰਕਾਰਿਆ ਹੀ ਨਹੀਂ, ਸਗੋਂ ਬਰਤਾਨੀਆ, ਜੋ ਕਿ ਫਾਸ਼ੀਆਂ ਨਾਲ ਜੰਗ ਵਿਚ ਸੀ, ਦੀ ਭਰਵੀਂ ਮਦਦ ਕੀਤੀ। ਇਸ ਯਕੀਨ, ਉਮੀਦ ਨਾਲ ਕਿ ਲੋਕਤੰਤਰਕ ਸ਼ਕਤੀਆਂ ਜਿੱਤਣਗੀਆਂ ਅਤੇ ਜੰਗ ਤੋਂ ਬਾਅਦ ਬਰਤਾਨੀਆ ਭਾਰਤ ਨੂੰ ਆਜ਼ਾਦ ਕਰ ਦੇਵੇਗਾ। ਫਿਰ ਉਨ੍ਹਾਂ ਕਿਹਾ ਕਿ ਲੋਕੰਤਤਰਵਾਦੀਆਂ ਨਾਲ ਸੰਬੰਧ, ਹਿਟਲਰ ਤੇ ਮੁਸੋਲੀਨੀ ਵਰਗੇ ਤਾਨਾਸ਼ਾਹਾਂ ਤੋਂ ਕਿਤੇ ਵਧੀਆ ਹੈ। (135) ਇਤਿਹਾਸ ਨੇ ਸਾਬਤ ਕੀਤਾ ਕਿ ਡਾ. ਅੰਬੇਡਕਰ ਬਿਲਕੁੱਲ ਸਹੀ ਸੀ।

### ਆਜ਼ਾਦੀ ਦੀ ਕਾਹਲ ਦੇ ਮਨਸੂਬੇ ਤੇ ਡਰ

ਭਾਰਤ ਲਈ ਆਜ਼ਾਦੀ ਲੈਣ ਦੀ ਉਨ੍ਹਾਂ ਦੀ ਕਾਹਲੀ ਵਿਚ ਉਨ੍ਹਾਂ ਲਈ ਇਹ ਸਮਝਣ ਦਾ ਕੋਈ ਸਮਾਂ ਨਹੀਂ ਕਿ ਕਾਂਗਰਸ ਦਾ ਸਾਥ ਦੇ ਕੇ ਜੋ ਉਹ ਕਰ ਰਹੇ ਹਨ, ਉਹ ਇਹ ਹੈ ਕਿ ਉਹ ਭਾਰਤ ਨੂੰ ਪ੍ਰਜਾਤੰਤਰ ਵਾਸਤੇ ਯੋਗ ਨਹੀਂ ਬਣਾ ਰਹੇ। ਸਗੋਂ ਇਕ ਜ਼ਾਲਮ ਨੂੰ ਆਜ਼ਾਦ ਕਰਨ ਦੀ ਸੋਚਦੇ ਹਨ, ਤਾਂ ਕਿ ਉਹ ਆਪਣੇ ਜ਼ੁਲਮਾਂ ਦਾ ਵਰਤਾਰਾ ਜਾਰੀ ਰੱਖ ਸਕੇ ਹੈ ਤਾਂ ਜੋ ਉਹ ਗੁਲਾਮੀ ਪੈਦਾ ਕਰ ਸਕੇ। ਉਨ੍ਹਾਂ ਨੇ ਸ਼ਰਮਨਾਕ ਲੜਾਈ (ਭਾਰਤੀ ਛੱਡੋ) ਵਿਚ ਭਾਗ ਨਹੀਂ ਲਿਆ। ਇਸ ਦਾ ਕਾਰਨ ਇਹ ਨਹੀਂ ਕਿ ਉਹ ਬਰਤਾਨਵੀ ਸਮਾਰਾਜੀ ਬਸਤੀਵਾਦੀਆਂ ਦੇ ਸੰਦ ਹਨ, ਸਗੋਂ ਇਸ ਡਰੋਂ (ਪਾਸੇ ਰਹੇ ਕਿ ਭਾਰਤ ਦੀ ਹਿੰਦੂਆਂ ਦੀ ਸਰਕਾਰ ਸਥਾਪਿਤ ਨਾ ਕਰ ਦੇਵੇ ਜਿਸ ਨਾਲ ਯਕੀਨੀ ਤੌਰ 'ਤੇ ਉਹ ਜੀਵਨ ਦੀ ਹਰ ਤਰੱਕੀ ਆਜ਼ਾਦੀ, ਖੁਸ਼ੀ ਦੀ ਤਲਾਸ਼ ਤੋਂ ਰੋਕ ਦਿੱਤੇ ਜਾਣਗੇ ਅਤੇ ਉਨ੍ਹਾਂ ਨੂੰ ਲੱਕੜਹਾਰੇ ਤੇ ਪਾਣੀ ਢੋਣ ਵਾਲੇ ਬਣਾ ਦਿੱਤਾ ਜਾਵੇਗਾ।(134)

(ਨੋਟ : ਜੇ ਉਤਲੀਆਂ ਜਾਤੀਆਂ ਉੱਪਰ ਕਾਨੂੰਨੀ ਤੇ ਸੰਵਿਧਾਨਕ ਰੋਕ ਨਾ ਹੋਵੇ ਤਾਂ ਇਹ ਦਿਨਾਂ ਵਿਚ ਹੀ ਅੱਜ ਵੀ ਦਲਿਤਾਂ ਪਛੜਿਆਂ ਨੂੰ ਸਾਰੇ ਹੱਕਾਂ ਤੋਂ ਵਾਂਝੇ ਕਰਨ ਲਈ ਇਕੱਠੇ ਹੋ ਕੇ ਪੂਰੀ ਤਾਕਤ ਝੋਕ ਦੇਣਗੇ। ਪਾਬੰਦੀਆਂ ਦੇ ਬਾਵਜੂਦ ਵੀ ਉਨ੍ਹਾਂ ਨੇ ਆਪਣਾ ਵਤੀਰਾ ਨਹੀਂ ਬਦਲਿਆ।) ਬਾਬਾ ਸਾਹਿਬ ਡਾ. ਅੰਬੇਡਕਰ ਭਵਿੱਖ ਵਿਚ ਵਾਪਰਨ ਵਾਲੀ ਹਰ ਚੰਗੀ ਮਾੜੀ ਘਟਨਾ ਤੋਂ ਵਾਕਫ ਅਤੇ ਚੇਤੰਨ ਸਨ, ਜਿਸ ਕਾਰਨ ਉਹ ਚੱਟਾਨ ਵਾਂਗ ਡਟੇ ਰਹੇ।

### ਸਿੱਖ ਧਰਮ ਬਾਰੇ ਬਾਬਾ ਸਾਹਿਬ ਦੇ ਵਿਚਾਰ

ਭਾਵੇਂ ਇਸਲਾਮ ਨੇ ਦੱਬੀਆਂ-ਕੁਚਲੀਆਂ ਜਾਤੀਆਂ ਨੂੰ, ਜੋ ਉਨ੍ਹਾਂ ਚਾਹਿਆ, ਰਾਜਨੀਤਿਕ ਤੌਰ 'ਤੇ, ਸਮਾਜਿਕ ਤੌਰ 'ਤੇ ਅਤੇ ਆਰਥਿਕ ਤੌਰ 'ਤੇ ਦੇਣ ਲਈ ਤਿਆਰ ਸੀ, ਭਾਵੇਂ ਇਸਾਈ ਧਰਮ ਅਮਰੀਕਾ ਅਤੇ ਇੰਗਲੈਂਡ ਤੋਂ, ਜਿਨ੍ਹਾਂ ਪਿੱਛੇ ਇਕ ਇਸਾਈ ਸਰਕਾਰ ਵੀ ਸੀ, ਪਛੜੀਆਂ ਜਾਤੀਆਂ ਲਈ ਅਸੀਮ ਸਾਧਨ ਤਿਆਰ ਲਈ ਬੈਠਾ ਸੀ ਅਤੇ ਭਾਵੇਂ ਸਿੱਖ ਧਰਮ ਵਿਚ ਵੀ ਕੁਝ ਖਿੱਚ ਸੀ ਅਤੇ ਇਸਲਾਮ ਅਤੇ ਇਸਾਈ ਧਰਮ ਦੇ ਮੁਕਾਬਲੇ ਇਹ ਦੱਬੀਆਂ ਸ਼੍ਰੇਣੀਆਂ ਲਈ ਸਮਾਜਿਕ ਅਤੇ ਰਾਜਨੀਤਿਕ ਤੌਰ 'ਤੇ ਐਨਾ ਸਹਾਈ ਨਹੀਂ ਸੀ ਤਾਂ ਵੀ ਉਸ ਨੇ ਹਿੰਦੂਆਂ ਖਾਤਰ ਸਿੱਖ ਧਰਮ ਦੀ ਵਕਾਲਤ ਕੀਤੀ। ਨਿਰੋਲ ਹਿੰਦੂਆਂ ਦੇ ਨਜ਼ਰੀਏ ਤੋਂ ਇਨ੍ਹਾਂ ਮੁਕਾਬਲੇ ਦੇ ਵਿਸ਼ਵਾਸਾਂ (ਧਰਮਾਂ) 'ਤੇ ਨਜ਼ਰ ਮਾਰਦਿਆਂ ਦੂਜਾ ਸੁਆਲ ਇਹ ਹੈ ਕਿ ਸਭ ਤੋਂ ਵਧੀਆ ਕਿਹੜਾ ਹੈ ? ਇਸਲਾਮ, ਇਸਾਈ ਜਾਂ ਸਿੱਖ ਧਰਮ ? ਸਿੱਖ ਧਰਮ ਸਭ ਤੋਂ ਵਧੀਆ ਹੈ।

ਜੇ ਦਲਿਤ ਸ਼੍ਰੇਣੀਆਂ ਇਸਲਾਮ ਜਾਂ ਇਸਾਈ ਧਰਮ ਵਿਚ ਸ਼ਾਮਲ ਹੁੰਦੀਆਂ ਹਨ, ਉਹ ਕੇਵਲ ਹਿੰਦੂ ਧਰਮ ਤੋਂ ਹੀ ਬਾਹਰ ਨਹੀਂ ਜਾਣਗੀਆਂ, ਸਗੋਂ ਉਹ ਹਿੰਦੂ ਸਭਿਆਚਾਰ ਵਿਚੋਂ ਵੀ ਨਿਕਲ ਜਾਣਗੀਆਂ। ਦੂਜੇ ਪਾਸੇ ਜੇ ਉਹ ਸਿੱਖ ਬਣ ਜਾਂਦੇ ਹਨ, ਉਹ ਹਿੰਦੂ ਸਭਿਆਚਾਰ ਵਿਚ ਹੀ ਰਹਿਣਗੇ। ਹਿੰਦੂਆਂ ਵਾਸਤੇ ਇਹ ਕੋਈ ਘੱਟ ਲਾਭਦਾਇਕ ਗੱਲ ਨਹੀਂ ਹੈ। ਤਾਂ ਪੂਰੇ ਭਾਰਤ ਲਈ ਧਰਮ ਪਰਿਵਰਤਨ ਦੇ ਕੀ ਨਤੀਜੇ ਹੋਣਗੇ, ਦਿਮਾਗ ਵਿਚ ਚੰਗੀ ਤਰ੍ਹਾਂ ਬਿਠਾਉਣ ਵਾਲੀ ਗੱਲ ਹੈ। ਇਸਲਾਮ ਧਰਮ ਅਤੇ ਇਸਾਈ ਧਰਮ ਵਿਚ ਪ੍ਰਵੇਸ਼ ਦਲਿਤ ਜਾਤੀਆਂ ਦਾ ਅਕੌਮੀਕਰਨ ਕਰ ਦੇਵੇਗਾ। ਜੇ ਉਹ ਇਸਲਾਮ ਵਿਚ ਗਏ ਤਾਂ ਮੁਸਲਮਾਨ ਦੁੱਗਣੇ ਹੋ ਜਾਣਗੇ ਤਾਂ ਮੁਸਲਮਾਨਾਂ ਦੀ ਸਿਕਦਾਰੀ ਦਾ ਖਤਰਾ ਸੱਚ ਹੋ ਜਾਵੇਗਾ। ਜੇ ਉਹ ਇਸਾਈ ਧਰਮ ਵਿਚ ਗਏ ਤਾਂ ਇਸਾਈਆਂ ਦੀ ਗਿਣਤੀ 5-6 ਕਰੋੜ ਹੋਰ ਵਧ ਜਾਵੇਗੀ ਜੋ ਬਰਤਾਨੀਆ ਨੂੰ ਭਾਰਤ ਉੱਤੇ ਕਾਬਜ਼ ਰਹਿਣ ਦਾ ਬਲ ਬਖਸ਼ੇਗੀ।

ਦੂਜੇ ਪਾਸੇ ਜੇ ਉਹ ਸਿੱਖ ਬਣ ਜਾਂਦੇ ਹਨ, ਉਹ ਨਾ ਕੇਵਲ ਦੇਸ ਦੀ ਕਿਸਮਤ ਨੂੰ ਕੋਈ ਨੁਕਸਾਨ ਨਾ ਪੁਹੰਚਾਉਣ ਵਾਲੇ ਰਹਿਣਗੇ, ਪ੍ਰੰਤੂ ਉਹ ਮੁਲਕ ਦੀ ਕਿਸਮਤ ਬਣਾਉਣ ਵਿਚ ਮਦਦਗਾਰ ਸਾਬਤ ਹੋਣਗੇ। ਉਨ੍ਹਾਂ ਦਾ ਅਕੌਮੀਕਰਨ ਵੀ ਨਹੀਂ ਹੋਵੇਗਾ। ਸਗੋਂ ਉਹ ਦੇਸ ਦੇ ਰਾਜਨਿਤਿਕ ਵਿਕਾਸ ਵਿਚ ਸਹਿਯੋਗੀ ਬਣਨਗੇ। ਇਸ ਲਈ ਇਹ ਦਲਿਤ ਸ਼੍ਰੇਣੀਆਂ ਦੇ ਹਿਤ ਦੀ ਗੱਲ ਹੈ ਕਿ ਜੇ ਉਨ੍ਹਾਂ ਧਰਮ ਬਦਲਣਾ ਹੀ ਹੈ, ਉਨ੍ਹਾਂ ਨੂੰ ਸਿੱਖ ਧਰਮ ਵਿਚ ਜਾਣਾ ਚਾਹੀਦਾ ਹੈ।(77)

### ਉੱਠਦੇ ਪ੍ਰਸ਼ਨ ਤੇ ਲੱਭਦੇ ਜੁਆਬ :

ਡਾ. ਅੰਬੇਡਕਰ ਹਿੰਦੂ ਧਰਮ ਤੋਂ ਮੁਕਤੀ ਚਾਹੁੰਦੇ ਸਨ, ਕਿਉਂਕਿ ਇਸ ਧਰਮ ਵਿਚ ਕਰੋੜਾਂ-ਕਰੋੜਾਂ ਲੋਕਾਂ ਨੂੰ ਜਿਉਣ ਦੇ ਅਧਿਕਾਰਾਂ ਤੋਂ ਪੱਕੇ ਤੌਰ 'ਤੇ ਵਾਂਝੇ ਰੱਖਣ ਦੇ ਠੋਸ ਪ੍ਰਬੰਧ ਸਨ। ਉਨ੍ਹਾਂ ਨੂੰ ਖਬਰ ਸੀ ਕਿ ਪਾਕਿਸਤਾਨ ਬਣ ਕੇ ਰਹਿਣ ਦੇ ਅਮਕਾਨ ਲਗਾਤਾਰ ਬਣ ਰਹੇ ਸਨ। ਉਹ ਇਹ ਵੀ ਜਾਣਦੇ ਸਨ ਕਿ ਇਕ ਦਿਨ ਅੰਗਰੇਜ਼ੀ ਹਕੂਮਤ ਨੇ ਉਸੇ ਤਰ੍ਹਾਂ ਖਤਮ ਹੋ ਜਾਣਾ ਹੈ ਜਿਵੇਂ ਮੁਗਲ ਸਲਤਨਤ। ਉਹ ਇਸਲਾਮ ਵਿਚ ਪ੍ਰਵੇਸ਼ ਕਰਕੇ ਇਕ ਨਵੀਂ ਸ਼ਕਤੀ ਨੂੰ ਆਪਣੇ ਲੋਕਾਂ ਉੱਤੇ ਭਾਰੂ ਕਰ ਦੇਣ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਕਿਉਂਕਿ ਲੰਬੀ ਮੁਗਲ ਅਤੇ ਮੁਸਲਮਾਨ ਸਲਤਨਤ ਵਿਚ ਦਲਿਤ ਅਛੂਤ ਲੋਕਾਂ ਦੀ ਦੁਰਦਸ਼ਾ ਨਹੀਂ ਬਦਲੀ ਸੀ। ਨਾ ਹੀ ਉਨ੍ਹਾਂ ਦਾ ਮਾਣ-ਸਨਮਾਨ ਬਰਾਬਰ ਹੋਇਆ ਸੀ। ਉਹ ਇਹ ਵੀ ਸਮਝਦੇ ਹਨ ਸਨ ਕਿ ਸਾਰੇ ਦੇ ਸਾਰੇ ਦਲਿਤ ਅਛੂਤ ਇਸਲਾਮ ਕਬੂਲ ਕਰਨ ਲਈ ਤਿਆਰ ਨਹੀਂ ਹੋਣਗੇ ਅਤੇ ਜੇ ਇਹ ਲੋਕ ਇਸਲਾਮ ਵਿਚ ਚਲੇ ਵੀ ਜਾਣਗੇ ਤਾਂ ਸਥਾਪਤ ਸਰਦਾਰੀਆਂ ਤੋਂ ਮੁਕਤ ਨਹੀਂ ਹੋ ਸਕਣਗੇ। ਨਾ ਮੰਦੀ ਤਕਦੀਰ ਬਦਲ ਸਕਣਗੇ।

ਇਸਾਈ ਬਣ ਕੇ ਉਹ ਭਾਵੇਂ ਪੜ੍ਹ-ਲਿਖ ਸਕਣਗੇ ਜਾਂ ਕੋਈ ਹੋਰ ਸਹੂਲਤਾਂ ਪ੍ਰਾਪਤ ਕਰ ਸਕਣਗੇ, ਪ੍ਰੰਤੂ ਉਨ੍ਹਾਂ ਨੂੰ ਅੰਗਰੇਜ਼ੀ ਹਕੂਮਤ ਦੀ ਗੁਲਾਮੀ ਤੋਂ ਛੁਟਾਕਾਰਾ ਨਹੀਂ ਮਿਲ ਸਕੇਗਾ, ਸਗੋਂ ਆਜ਼ਾਦੀ ਦੇ ਮੌਕੇ ਮੱਧਮ ਪੈ ਜਾਣਗੇ। ਹਿੰਦੂ ਉਹ ਰਹਿਣਾ ਨਹੀਂ ਚਾਹੁੰਦੇ ਸਨ।

ਉਨ੍ਹਾਂ ਦਾ ਮਨਸ਼ਾ, ਸਮਾਜਿਕ, ਸਭਿਆਚਾਰਕ, ਰਾਜਨੀਤਿਕ ਅਤੇ ਆਰਥਿਕ ਪਰਿਵਰਤਨ ਦਾ ਸੀ। ਪਰਿਵਰਤਨ ਸਮੇਂ ਉਹ ਹਿੰਦੂ ਤਾਕਤਵਰ ਜਾਤੀਆਂ ਵੱਲੋਂ ਹੋਣ ਵਾਲੇ ਸਖਤ ਵਿਰੋਧਾਂ ਤੋਂ ਭਲੀ-ਭਾਂਤ ਜਾਣੂ ਸਨ। ਇਸ ਲਈ ਸਮੁੱਚੇ ਪਰਿਵਰਤਨ ਲਈ ਉਹ ਕੋਈ ਯੋਗ ਰਾਹ ਦੀ ਤਲਾਸ਼ ਵਿਚ ਸਨ। ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਉਹ ਦਲਿਤਾਂ ਨੂੰ ਸਵੈ-ਨਿਰਭਰ, ਸਵੈ-ਅਭਿਮਾਨੀ, ਸੰਗਟਿਤ, ਤਾਕਤਵਰ, ਹਥਿਆਰਬੰਦ ਤੇ ਆਪਣੇ ਮਾਲਕ ਆਪ ਬਣਾਉਣਾ ਚਾਹੁੰਦੇ ਸਨ ਤੇ ਉਹ ਇਹ ਜਾਣਦੇ ਸਨ ਕਿ ਹਿੰਦੂ ਧਰਮ ਵਿਰੁੱਧ ਬੁੱਧ ਧਰਮ ਤੋਂ ਬਾਅਦ ਜੇਕਰ ਕੋਈ ਮਾਨਵਵਾਦੀ ਕ੍ਰਾਂਤੀ ਦੇ ਅਸਰ ਕਿਧਰੇ ਮੌਜੂਦ ਸਨ ਤਾਂ ਉਹ ਕੇਵਲ ਸੰਤ ਕਬੀਰ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਧਰਮ, ਸਿੱਖ ਧਰਮ ਵਿਚ ਵਿਦਵਾਨ ਸਨ। ਸਿੱਖ ਧਰਮ ਵਿਚਲੇ ਭਾਈਚਾਰੇ ਬਰਾਬਰੀ ਅਤੇ ਆਜ਼ਾਦੀ ਦੇ ਸਿਧਾਂਤਾਂ ਤੋਂ ਉਹ ਚੰਗੀ ਤਰ੍ਹਾਂ ਵਾਕਫ਼ ਸਨ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਸਿੱਖ ਬਣ ਕੇ ਹਰ ਮਨੁੱਖ ਹਥਿਆਰਬੰਦ ਹੋ ਸਕਦਾ ਹੈ। ਸਵੈ ਰੱਖਿਆ ਕਰ ਸਕਦਾ ਹੈ। ਹੋਰ ਤਾਂ ਹੋਰ ਉਹ ਜਾਣਦੇ ਸਨ ਕਿ ਭਾਰਤ ਦੇ ਕਰੋੜਾਂ ਅਛੂਤਾਂ ਨੂੰ ਇਕ ਤਾਕਤਵਰ ਸੰਸਥਾ ਹੀ ਨਹੀਂ ਧਰਮ ਅਤੇ ਸਰਦਾਰੀ ਵੀ ਪੱਕੇ ਤੌਰ 'ਤੇ ਮਿਲ ਜਾਵੇਗੀ ਤੇ ਉਹ ਬਾਕੀਆਂ ਵਾਂਗ ਇਕ ਮਜ਼ਬੂਤ ਕੌਮ ਬਣ ਸਕਣਗੇ। ਜਿਸ ਦਾ ਮੁਕਾਬਲਾ ਕਰਨਾ ਖਾਸ ਲੋਕਾਂ ਦੇ ਵੱਸ ਦੀ ਗੱਲ ਵੀ ਨਹੀਂ ਰਹੇਗੀ। ਇਸ ਕਰਕੇ ਦ੍ਰਿਸ਼ਟੀਕੋਣਾਂ ਨੂੰ ਗਹਿਰਾਈ ਨਾਲ ਮਾਪ ਤੋਲ ਕੇ ਬਾਬਾ ਸਾਹਿਬ ਨੇ ਸਿੱਖ ਧਰਮ ਨੂੰ ਬੇਹਤਰ ਧਰਮ ਐਲਾਨ ਦਿੱਤਾ। ਪ੍ਰੰਤੂ ਹਿੰਦੂ ਸ਼ਾਤਰ ਜਮਾਤ ਨੇ ਮਾਸਟਰ ਤਾਰਾ ਸਿੰਘ ਵਰਗੇ ਉੱਚ ਜਾਤੀ ਹਿੰਦੂ-ਸਿੱਖ ਅਤੇ ਜਾਤੀਵਾਦੀ ਪੰਜਾਬੀ ਸਿੱਖਾਂ ਨੂੰ ਪੁੱਠੀ ਪੱਟੀ ਪੜ੍ਹਾ ਕੇ ਡਾ. ਅੰਬੇਡਕਰ ਨੂੰ ਸਿੱਖ ਧਰਮ ਤੋਂ ਮੋੜਾ ਖਾ ਜਾਣ ਲਈ ਮਜਬੂਰ ਕਰ ਦਿੱਤਾ, ਜਿਸ ਦਾ ਇਤਿਹਾਸਕ ਜ਼ਿਕਰ ਅਸੀਂ ਕਰ ਆਏ ਹਾਂ। ਸਿੱਟੇ ਵਜੋਂ ਸਿੱਖ ਇਨਕਲਾਬ ਦੀ ਦੂਜੀ ਕ੍ਰਾਂਤੀ ਵੀ ਹਮੇਸ਼ਾ-ਹਮੇਸ਼ਾ ਲਈ ਘੱਟੇ ਪੈ ਗਈ, ਜਿਸ ਕਰਕੇ ਜਾਤੀਵਾਦੀ ਹਿੰਦੂ ਮੁਲਕ ਦੇ ਮਾਲਕ ਬਣ ਬੈਠੇ। ਮੁਸਲਮਾਨਾਂ ਨੇ ਪਾਕਿਸਤਾਨ ਲੈ ਲਿਆ। ਅੰਗਰੇਜ਼ੀ ਹਕੂਮਤ ਦੇ ਚਲੇ ਜਾਣ ਤੋਂ ਬਾਅਦ ਇਸਾਈ ਇਕ ਸਧਾਰਨ ਦਿਨ ਕਟੀ ਕਰਨ ਵਾਲਾ ਸਮੂਹ ਬਣ ਗਏ ਤੇ ਭਾਰਤ ਦੇ ਪਚੱਤਰ ਕਰੋੜ ਦਲਿਤ ਪੱਛੜੇ ਲੋਕ ਹਮੇਸ਼ਾ ਵਾਂਗ ਦੂਜਿਆਂ 'ਤੇ ਨਿਰਭਰ ਤੇ ਗੁਲਾਮਾਂ ਦੇ ਗੁਲਾਮ ਬਣੇ ਰਹਿ ਗਏ। ਸ਼ਾਸਨ ਦੇ ਤਿੰਨ ਅੰਗ ਇਸ ਵਿਸ਼ਾਲ ਗਿਣਤੀ ਨੂੰ ਗੁਲਾਮ ਅਤੇ ਨਿਰਭਰ ਬਣਾਈ ਰੱਖਣ ਲਈ ਸਦਾ ਵਾਂਗ ਗਤੀਸ਼ੀਲ ਦਿਖਾਈ ਦੇਂਦੇ ਹਨ।

### ਡਾ. ਅੰਬੇਡਕਰ ਸਿੱਖ ਕਿਉਂ ਨਾ ਬਣ ਸਕਿਆ ?

ਇਹ ਗੱਲ ਇਤਿਹਾਸਕ ਤੌਰ 'ਤੇ ਪੱਕੀ ਹੈ ਕਿ ਡਾ. ਅੰਬੇਡਕਰ 35ਵਿਆਂ-37ਵਿਆਂ ਵਿਚ ਕਰੋੜਾਂ ਅਛੂਤਾਂ ਸਮੇਤ ਸਿੱਖ ਬਣ ਜਾਣ ਲਈ ਤਿਆਰ ਹੋ ਚੁੱਕੇ ਸਨ। ਨੇਕ ਤੇ ਧਰਮ ਸਿੱਖਾਂ ਨੇ, ਜੋ ਵਰਨ ਜਾਤ ਅਤੇ ਖੁਦਗਰਜੀਆਂ ਤੋਂ ਮੁਕਤ ਸਨ ਤੇ ਜੋ ਸਿੱਖ ਧਰਮ ਨੂੰ ਮਾਨਵਤਾ ਦਾ ਧਰਮ ਮੰਨਦੇ ਸਨ, ਨੇ ਡਾ. ਅੰਬੇਡਕਰ ਨਾਲ ਲੋੜੀਂਦੀ ਵਾਰਤਾਲਾਪ ਕਰਕੇ ਧਰਮ ਪਰਿਵਰਤਨ ਕਰਨ ਅਤੇ ਠੋਸ ਲੀਹਾਂ ਸਥਾਪਤ ਕਰਨ ਦੇ ਕਈ ਪ੍ਰਬੰਧ ਕਰ ਲਏ ਸਨ, ਪ੍ਰੰਤੂ ਜਾਤੀਵਾਦੀ ਅਤੇ ਖੁਦਗਰਜ ਸਿੱਖਾਂ ਦੀਆਂ ਹੂੜਮਤੀਆਂ ਕਾਰਨ, ਅਖੀਰ ਡਾ. ਅੰਬੇਡਕਰ ਸਿੱਖ ਨਹੀਂ ਬਣੇ। ਇਹੀ ਚਾਹੁੰਦੇ ਸਨ ਜਾਤੀਵਾਦੀ ਲੋਕ, ਚਾਹੇ ਉਹ ਸਿੱਖ ਧਰਮ ਦੇ ਅੰਦਰ ਸਨ, ਚਾਹੇ ਬਾਹਰ।

ਇਸ ਪ੍ਰਸੰਗ ਵਿਚ ਇਕ ਵਿਸ਼ੇਸ਼ ਘਟਨਾ ਸਾਡੇ ਹੱਥਾਂ ਵਿਚ ਹੈ। ਜਿਸ ਨੂੰ ਅਸੀਂ ਇਕ ਪ੍ਰਸੰਗ ਦੇ ਰੂਪ ਵਿਚ ਪੁਸਤਕ ਅੰਦਰ ਦਰਜ ਕਰ ਰਹੇ ਹਾਂ ਕਿਉਂਕਿ ਇਹ ਘਟਨਾ ਲੇਖਕ ਦੀ ਅੱਖੀਂ ਡਿੱਠੀ ਘਟਨਾ ਹੈ, ਜੋ ਜਾਤੀਵਾਦੀ ਮਾਨਸਿਕਤਾ ਅਤੇ ਸਿੱਖ ਧਰਮ ਵਿਚਕਾਰ ਦਰੁਸਤ ਲਕੀਰ ਖਿੱਚਦੀ ਹੈ।

ਸਮਾਂ : 1935-36

ਸਥਾਨ : ਅੰਮ੍ਰਿਤਸਰ ਵਿਚ ਇਕ ਥਾਂ

ਘਟਨ ਦਾ ਕਾਰਨ : ਅੰਗਰੇਜ਼ ਸਰਕਾਰ ਦਾ ਕਾਨੂੰਨ ਐਕਟ ਇੰਤਕਾਲ ਇਰਾਜੀ।

ਵਖਿਆਨ : ਇਸ ਕਾਨੂੰਨ ਅਨੁਸਾਰ ਇੱਕ ਸ਼੍ਰੇਣੀ ਕਾਸ਼ਤਕਾਰ (ਜੱਟ ਭਾਈਚਾਰਾ) ਤੇ ਦੂਜੀ ਸ਼੍ਰੇਣੀ ਗੈਰ ਕਾਸਥਕਾਰ (ਭਾਵ ਹੋਰ ਜਾਤਾਂ)। ਕਾਸ਼ਤਕਾਰ ਸ਼੍ਰੇਣੀ ਨੂੰ ਹਰ ਖੇਤਰ ਵਿਚ ਵਧੇਰੇ ਹੱਕ ਦਿੱਤੇ ਗਏ ਸਨ ਅਤੇ ਗੈਰ ਕਾਸ਼ਤਕਾਰ ਸ਼੍ਰੇਣੀ ਨੂੰ ਉਨ੍ਹਾਂ ਹੱਕਾਂ ਤੋਂ ਵਾਂਝਿਆ ਰੱਖਿਆ ਗਿਆ ਸੀ। ਜੱਟ ਬਰਾਦਰੀ ਨੂੰ ਐਕਟ ਨੇ ਸਾਰੀਆਂ ਰਿਆਇਤਾਂ ਦਿੱਤੀਆਂ ਹੋਈਆਂ ਸਨ ਤਾਂ ਕਿ ਉਹ ਫੌਜ ਵਿਚ ਭਰਤੀ ਹੋ ਕੇ ਸਰਕਾਰ ਦੀ ਸੇਵਾ ਕਰਨ। ਉਦੋਂ ਜੱਟ ਕਾਸ਼ਤਕਾਰ ਸ਼੍ਰੇਣੀ ਇਨ੍ਹਾਂ ਮ੍ਰਿਗ ਤ੍ਰਿਸ਼ਨਾ ਵਰਗੀਆਂ ਰਿਆਇਤਾਂ ਨੂੰ ਪ੍ਰਾਪਤ ਕਰਕੇ, ਬਾਕੀ ਗੈਰ-ਕਾਸ਼ਤਕਾਰ ਸ਼੍ਰੇਣੀਆਂ ਨਾਲੋਂ ਆਪਣੇ-ਆਪ ਨੂੰ ਬਹੁਤ ਉੱਤਮ ਸਮਝਦੀ ਸੀ ਅਤੇ ਕਿਸੇ ਵੀ ਕੀਮਤ 'ਤੇ ਹੋਰ ਬਰਾਦਰੀਆਂ ਨੂੰ ਇਨ੍ਹਾਂ ਰਿਆਇਤਾਂ ਵਿਚ ਹਿੱਸੇਦਾਰ ਨਹੀਂ ਸੀ ਵੇਖਣਾ ਚਾਹੁੰਦੀ।

— ਇਸ ਐਕਟ (ਇੰਤਕਾਲ ਇਰਾਜੀ) ਨੂੰ ਸਭ ਤੋਂ ਵਧੇਰੇ ਰਾਮਗੜ੍ਹੀਆ ਬਰਾਦਰੀ ਨੇ ਖਤਰਨਾਕ ਜਾਣਿਆ।

— ਡਾ. ਅੰਬੇਡਕਰ ਨੇ ਜਦੋਂ ਸਿੱਖ ਸਜਣ ਦਾ ਮਨ ਬਣਾਇਆ ਤਾਂ ਉਦੋਂ ਉਸ ਨੂੰ ਸਿੱਖ ਕੌਮ ਵਿਚ ਪਾਏ ਗਏ ਇਸ ਕਾਨੂੰਨੀ ਵਿਤਕਰੇ ਦਾ ਪਤਾ ਲੱਗ ਗਿਆ।

— ਡਾ. ਨੰਦ ਸਿੰਘ ਫਿਲੌਰ (ਰਾਮਗੜ੍ਹੀਆ) ਨੇ ਡਾ. ਅੰਬੇਡਕਰ ਦਾ ਧਿਆਨ ਇਸ ਐਕਟ ਵਿਚ ਦਿਵਾਇਆ।

ਸਿੱਖ ਪੰਥ ਵੱਲੋਂ 1935-36 ਵਿਚ ਸ੍ਰੀ ਅੰਮ੍ਰਿਤਸਰ ਅਕਾਲੀਆਂ ਵਾਲੇ ਬਾਗ ਵਿਚ ਇਕ ਵੱਡੀ ਪੱਧਰ 'ਤੇ ਕਾਨਫਰੰਸ ਰੱਖੀ ਗਈ, ਉਸ ਵਿਚ ਡਾ. ਅੰਬੇਡਕਰ ਨੇ ਆਪਣੇ ਫੈਸਲੇ ਬਾਰੇ ਐਲਾਨ ਕਰਨਾ ਸੀ।

— ਮੈਂ ਉਸ ਕਾਨਫਰੰਸ ਦਾ ਸਾਰਾ ਨਜ਼ਾਰਾ ਅੱਖੀਂ ਵੇਖਿਆ ਸੀ।

— ਦੂਜੇ ਤੀਜੇ ਦਰਜੇ ਦੇ ਉੱਠ ਰਹੇ ਕਈ ਆਗੂਆਂ ਦੇ ਸ਼ਬਦ ਮੈਂ ਖੁਦ ਸੁਣੇ ਸਨ। ਉਹ ਇਸ ਗੱਲੋਂ (ਕਿ ਡਾ. ਅੰਬੇਡਕਰ ਸਿੱਖ ਬਣੇਗਾ) ਚਿੰਤਤ ਨਜ਼ਰ ਆ ਰਹੇ ਸਨ ਤੇ ਉਨ੍ਹਾਂ ਦੇ ਵਾਕ ਸਨ, 'ਜੇ ਕਰੋੜਾਂ ਚੂਹੜੇ ਚੱਪੜੇ ਸਿੱਖ ਬਣ ਗਏ ਤਾਂ ਫਿਰ ਗੁਰੂ ਦੀਆਂ ਗੋਲਕਾਂ 'ਤੇ ਕਬਜ਼ਾ ਉਨ੍ਹਾਂ ਦਾ ਹੀ ਹੋਵੇਗਾ। ਅਸੀਂ ਤਾਂ ਕੇਵਲ ਲੰਗਰ ਦੇ ਜੂਠੇ ਭਾਂਡੇ ਮਾਂਜਣ ਦੀ ਜਾਂ ਜੋੜੇ ਆਦਿ ਦੀ ਸੇਵਾ ਕਰਨ ਜੋਗੇ ਹੀ ਰਹਿ ਜਾਵਾਂਗੇ।

— ਡਾ. ਅੰਬੇਡਕਰ ਨੇ ਅਕਾਲੀ ਲੀਡਰਾਂ ਉੱਪੇਰ ਇਹ ਪ੍ਰਸ਼ਨ ਕੀਤਾ ਕਿ ਕੀ ਸਾਨੂੰ ਉਹ ਸਾਰੇ ਹੱਕ ਪ੍ਰਾਪਤ ਹੋ ਸਕਣਗੇ ਜੋ ਕਾਸ਼ਤਕਾਰ

ਸਿੱਖ ਸ਼੍ਰੇਣੀ ਨੂੰ ਮਿਲੇ ਹੋਏ ਹਨ ? ਜਾਂ ਕੀ ਤੁਸੀਂ ਇਸ ਐਕਟ (ਇੰਤਕਾਲ ਇਰਾਜ਼ੀ) ਨੂੰ ਮਨਸੂਖ ਕਰਵਾਉਣ ਲਈ ਕੋਈ ਜੱਦੋਜਹਿਦ ਕੀਤੀ ਹੈ ? ਜਾਂ ਕਰ ਰਹੇ ਹੋ ?

ਤਕਰੀਰਾਂ ਤੋਂ ਬਾਅਦ ਰੈਜ਼ੋਲੂਸ਼ਨ (ਮਤੇ) ਪਾਸ ਹੋਣ ਲੱਗੇ। ਸ਼ਾਂਤ ਵਾਤਾਵਰਣ ਵਿਚ ਮਤੇ ਪਾਸ ਹੁੰਦੇ ਗਏ। ਜਦੋਂ ਐਕਟ ਇੰਤਕਾਲ ਇਰਾਜ਼ੀ ਨੂੰ ਮਨਸੂਖ ਕਰਾਉਮ ਦਾ ਮਤਾ ਪੇਸ਼ ਹੋਇਆ (ਮੇਰੀ ਯਾਦਾਸ਼ਤ ਮੁਤਾਬਕ ਮਤੇ ਨੂੰ ਪੇਸ਼ ਕਰਨ ਵਾਲੇ ਗਿਆਨੀ ਗੁਰਮੁਖਕ ਸਿੰਘ ਜੀ ਮੁਸਾਫਰ ਸਨ) ਤਾਈਦ ਲਈ ਕਿਸੇ ਸੱਜਣ ਦੇ ਨਾਮ ਲੈਣ ਤੋਂ ਪਹਿਲਾਂ ਹੀ ਤਕਰੀਬਨ 90 ਫੀਸਦੀ ਹਾਜ਼ਰ 'ਸਿੰਘਾਂ' ਨੇ ਕੁਰਸੀਆਂ ਤੋਂ ਉੱਠ ਕੇ ਇਹ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ ਕਿ ਇਹ ਨਹੀਂ ਹੋਣ ਦਿਆਂਗੇ। ਐਸਾ ਨਹੀਂ ਹੋਣ ਦਿਆਂਗੇ।

— ਮੈਂ ਸਾਹਮਣੇ ਬੈਠਾ ਡਾ. ਅੰਬੇਡਕਰ ਦੇ ਚਿਹਰੇ ਦੇ ਬਦਲਦੇ ਹਾਵ–ਭਾਵਾਂ ਨੂੰ ਦੇਖ ਰਿਹਾ ਸੀ ਤੇ ਉਸ ਦੇ ਤਿੜਕ ਰਹੇ ਵਿਸ਼ਵਾਸ ਦਾ ਅੰਦਾਜ਼ਾ ਵੀ ਲਾ ਰਿਹਾ ਸੀ।

— ਐਨ ਓਸੇ ਵੇਲੇ ਮਹਾਤਮਾ ਗਾਂਧੀ ਨੇ ਮਰਨ ਵਰਤ ਰੱਖ ਦਿੱਤਾ, ਜਿਸ ਦਾ ਮੁੱਦਾ ਡਾ. ਸਾਹਿਬ ਨੂੰ ਸਿੱਖ ਬਣਨ ਤੋਂ ਰੋਕਣਾ ਸੀ।

— ਡਾ. ਅੰਬੇਡਕਰ ਸ੍ਰੀ ਅੰਮ੍ਰਿਤਸਰ ਦੀ ਕਾਨਫਰੰਸ ਵਿੱਚ ਅੱਖੀ ਵੇਖੀ ਤੇ ਕੰਨੀ ਸੁਣੀ ਵਾਰਦਾਤ ਤੋਂ ਮਾਯੂਸ ਹੋ ਚੁੱਕੇ ਸਨ ਤੇ ਦੂਜਾ ਬਲਦੀ 'ਤੇ ਤੇਲ ਗਾਂਧੀ ਦੇ ਮਰਨ ਵਰਤ ਨੇ ਪਾ ਦਿੱਤਾ।

— ਜਿਸ ਕਾਰਨ ਡਾ. ਅੰਬੇਡਕਰ ਨੇ ਸਿੱਖ ਬਣਨ ਦਾ ਫੈਸਲਾ ਬਦਲ ਕੇ ਬੁੱਧ ਧਰਮ ਧਾਰਨ ਕਰਨ ਦਾ ਮਨ ਬਣਾ ਲਿਆ ਸੀ। ਮਾਸਟਰ ਸੁਜਾਨ ਸਿੰਘ ਜੀ ਸਰਹਾਲੀ ਵਾਲੇ ਗੈਰ ਕਾਸ਼ਤਕਾਰ (ਗੈਰ ਜੱਟ) ਸ਼੍ਰੇਣੀ ਵਿਚ ਜੰਮੇ ਪਲੇ ਸਨ। ਉਹ ਡਾ. ਅੰਬੇਡਕਰ ਨੂੰ ਪ੍ਰੇਰਨਾ ਕਰਦੇ ਰਹੇ ਸਨ ਪਰ ਕਾਸ਼ਥਕਾਰੀ ਸ਼੍ਰੇਣੀ ਵਿਚਲੇ ਪੰਥਕ ਲੀਡਰਾਂ ਨੇ ਦਿਲੋਂ ਮਨੋਂ ਹੋ ਕੇ ਡਾ. ਸਾਹਿਬ ਉੱਪਰ ਜ਼ੋਰ ਨਹੀਂ ਸੀ ਪਾਇਆ।

'ਜੋ ਮੈਂ ਕੁਝ ਅੱਖੀਂ ਡਿੱਠਾ ਤੇ ਕੰਨੀ ਸੁਣਿਾ ਸੀ ਆਪਣੀ ਯਾਦਾਸ਼ਤ ਦੇ ਆਧਾਰ 'ਤੇ ਲਿਖ ਵਿਚੋਂ ਬਿਆਨ ਕਰ ਦਿੱਤਾ ਹੈ।'

**ਲੇਖਕ ਗਿਆਨੀ ਗੁਰਚਰਨ ਸਿੰਘ ਕੰਵਲ (ਔਟਾਵਾ) ਪੁੱਤਰ ਰਾਗੀ ਭਾਈ ਜਵਾਲਾ ਸਿੰਘ**

**(ਹਵਾਲਾ 'ਸਿੱਖ ਵਿਰਸਾ' ਵਿਸ਼ੇਸ਼ ਅੰਕ ਅਗਸਤ 2000 ਸਫਾ 22-23)**

## 'ਸਿੱਖਾਂ' ਨੇ ਬਾਬਾ ਸਾਹਿਬ ਨਾਲ ਕੀ ਕੀਤਾ ! ਅਤੇ ਸਿੱਖੀ

**ਹਵਾਲਾ ਸਾਚੀ ਸਾਖੀ : (ਸ. ਕਪੂਰ ਸਿੰਘ ਆਈ ਸੀ ਐੱਸ)**

1935-36 ਦੀ ਗੱਲ ਹੈ ਕਿ ਡਾ. ਅੰਬੇਡਕਰ ਹਿੰਦੋਸਤਾਨ ਦੇ ਛੇ ਕਰੋੜ ਅਛੂਤਾਂ ਦੇ ਪ੍ਰਮਾਣੀਕ ਨੇਤਾ ਨੇ ਇਹ ਸਪੱਸ਼ਟ ਅਤੇ ਖੁੱਲ੍ਹੀ ਇੱਛਾ ਪ੍ਰਗਟ ਕੀਤੀ ਕਿ ਦੇਸ ਦੇ ਸਾਰੇ ਅਛੂਤ ਸਿੱਖ ਬਣ ਤਾਂ ਜਾਤਪਾਤ ਦੀ ਹਜ਼ਾਰਾਂ, ਵਰ੍ਹਿਆਂ ਦੀ ਗੁਲਾਮੀ ਵਿਚੋਂ ਉਨ੍ਹਾਂ ਦਾ ਛੁਟਕਾਰਾ ਹੋ ਜਾਵੇ। ਉਸ ਸਮੇਂ ਮਹਾਤਮਾ ਗਾਂਧੀ ਨੇ ਆਪਣੇ ਅਖ਼ਬਾਰ ਯੰਗ ਇੰਡੀਆ ਵਿਚ ਲਿਖਿਆ ਕਿ ਅਛੂਤਾਂ ਦਾ ਸਿੱਖੀ ਵਿਚ ਪ੍ਰਵੇਸ਼ ਹਿੰਦੂ ਧਰਮ ਤੋਂ ਪੀੜਤ ਹੋਣ ਦੇ ਤੁੱਲ ਹੈ।... ਇਹ ਸਮਾਂ ਸੀ ਜਦੋਂ ਕਿ ਬੰਬਈ ਵਿਚ ਖਾਲਸਾ ਕਾਲਜ ਦੀ ਨੀਂਹ ਰੱਖੀ ਗਈ ਤਾਂ ਜੋ ਦੱਖਣੀ ਭਾਰਤ ਦੇ ਅਛੂਤਾਂ ਦਾ ਇਹ ਵਿਦਿਆ ਕੇਂਦਰ ਬਣ ਸਕੇ।(ਪ੍ਰੰਤੂ ਸਿੱਖਾਂ ਦੇ ਗਾਂਧੀ ਨਾਲ ਰਲ ਜਾਣ ਕਾਰਨ ਇਹ ਮਹਾਂਕਾਰਜ ਕੌਡੀਆਂ ਘੱਟੇ ਰਲ ਗਿਆ।).... ਪਰ ਕੁਝ ਸਮੇਂ ਪਿੱਛੋਂ ਡਾ. ਅੰਬੇਡਕਰ ਅਤੇ ਅਕਾਲੀ ਲੀਡਰਾਂ ਵਿਚਕਾਰ ਕੁਝ ਅਜਿਹੇ ਮਤਭੇਦ ਪੈਦਾ ਹੋ ਗਏ ਕਿ ਡਾ. ਅੰਬੇਡਕਰ ਅਤੇ ਉਸ ਦੇ ਸਾਥੀਆਂ ਨੇ ਸਿੱਖੀ ਤੋਂ ਉਪਰਾਮਤਾ ਧਾਰਨ ਕਰ ਲਈ ਅਤੇ ਪਿੱਛੋਂ ਜਾ ਕੇ ਬੁੱਧ ਮੱਤ ਵਿਚ ਪ੍ਰਵੇਸ਼ ਕਰ ਲਿਆ। ਕਾਰਨ : ਅਕਾਲੀ ਆਗੂਆਂ ਦੇ ਸਿਰਕੱਢ ਲੀਡਰ ਸਰਦਾਰ ਹਰਨਾਮ ਸਿੰਘ ਡੱਲਾ ਐੱਮ ਏ ਐੱਲ ਐੱਲ ਬੀ ਜੱਜ ਹਾਈ ਕੋਰਟ ਨੇ (ਸਰਦਾਰ ਇੰਦਰ ਸਿੰਘ ਕਰਵਾਲ ਐਡਵੋਕੇਟ ਹਾਈਕੋਰਟ ਨੇ ਇਹ ਗੱਲ ਲੇਖਕ ਨੂੰ ਦੱਸੀ (1964) ਉਸ ਦੇ ਪੁੱਛਣ 'ਤੇ ਉੱਤਰ ਦਿੱਤਾ, "ਉਇ ਤੈਨੂੰ ਇਨ੍ਹਾਂ ਗੱਲਾਂ ਦੀ ਸਮਝ ਨਹੀਂ। ਛੇ ਕਰੋੜ ਅਛੂਤਾਂ ਨੂੰ ਸਿੱਖ ਬਣਾ ਕੇ, ਦਰਬਾਰ ਸਾਹਿਬ ਚੂੜ੍ਹਿਆਂ ਨੂੰ ਦੇ ਛੱਡੀਏ ?"

ਸ੍. ਕਪੂਰ ਸਿੰਘ ਆਈ ਸੀ ਐੱਸ ਇਹ ਕਾਰਨ ਲਿਖਦੇ ਕਹਿੰਦੇ ਹਨ, "ਇਉਂ ਛੇ ਕਰੋੜ ਰੰਗਰੇਟੇ ਗੁਰੂ ਕੇ ਬੇਟੇ ਗੁਰੂ ਘਰ ਦੇ ਦਰ ਉੱਤੇ ਆਏ, ਧੱਕੇ ਮਾਰ ਕੇ ਪਰਤਾ ਦਿੱਤੇ ਗਏ ਜਿਵੇਂ ਗੁਰੂ ਤੇਗ ਬਹਾਦਰ ਨੂੰ ਹਰਿਮੰਦਰ ਸਾਹਿਬ ਵਿਚ ਵੜਨ ਨਹੀਂ ਸੀ ਦਿੱਤਾ ਗਿਆ।" (72) 1925 ਵਿਚ ਗੁਰਦੁਆਰਾ ਐਕਟ ਬਣਨ ਸਮੇਂ, ਸਿੱਖਾਂ ਦੇ ਦੋ ਧੜੇ ਬਣੇ। ਇਕ ਮਾਸਟਰ ਤਾਰਾ ਸਿੰਘ (ਖੱਤਰੀ ਸਿੱਖ) ਦਾ ਤੇ ਦੂਜਾ ਸ੍. ਮਹਿਤਾਬ ਸਿੰਘ ਦਾ (ਸ਼ਾਇਦ ਇਹ ਜੱਟ ਹੋਵੇ)। ਮਾ. ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਈਸ਼ਰ ਸਿੰਘ ਮਝੈਲ ਦੇ ਗਰੁੱਪ ਨੇ ਪੜ੍ਹੇ-ਲਿਖੇ ਬੁੱਧੀਵਾਨ ਸਿੱਖਾਂ ਨੂੰ ਅਕਾਲੀ ਪਾਰਟੀ ਵਿਚੋਂ ਬਾਹਰ ਧੱਕ ਦਿੱਤਾ। ਇਹੋ ਰਾਮ ਬਾਣ ਅਥਵਾ ਬ੍ਰਹਮ ਅਸਤਰ ਚਲਾ ਕੇ ਅਕਾਲੀ ਸੂਰਮਿਆਂ ਨੇ ਡਾ. ਅੰਬੇਡਕਰ ਅਤੇ ਉਸ ਦੇ ਛੇ ਕਰੋੜ ਸ਼ਰਧਾਲੂਆਂ ਨੂੰ ਸਿੱਖੀ ਅਤੇ ਸਿੱਖਾਂ ਤੋਂ ਉਪਰਾਮ ਤੇ ਮੁੱਤਨਫਰ ਕੀਤਾ। ਡਾ. ਅੰਬੇਡਕਰ ਬੜਾ ਨੀਤੀਵਾਨ ਅਤੇ ਦੂਰਦਰਸ਼ੀ ਵਿਦਵਾਨ ਸੀ।(ਭਾਵ ਉੱਚ ਕੋਟੀ ਦਾ ਸਕਾਲਰ) ਉਹ ਸਮਝ ਗਿਆ ਸੀ ਕਿ ਵੀਹਵੀਂ ਸਦੀ ਦੇ ਮੱਧ ਵਿਚ ਅੰਗਰੇਜ਼ਾਂ ਦੇ ਹਿੰਦੁਸਤਾਨ ਵਿਚੋਂ ਨਿਕਲ ਜਾਣ ਕਾਰਨ ਸਿੱਖ ਮਤ ਦੇ ਸਿਧਾਂਤ ਅਤੇ ਤਾਰੀਖੀ ਵਿਕਾਸ ਹੀ ਅਛੂਤਾਂ ਨੂੰ ਨਾ ਕੇਵਲ ਦਲਿਤ ਅਵਸਥਾ ਵਿਚੋਂ ਕੱਢ ਸਕਦੇ ਹਨ ਸਗੋਂ ਅਛੂਤਾਂ ਦੀ ਸਰਦਾਰੀ ਅਤੇ ਬਲਹਸਤੀ ਸਾਰੇ ਹਿੰਦੁਸਤਾਨ ਵਿਚ ਆਉਣ ਵਾਲੀਆਂ ਸਦੀਆਂ ਲਈ ਸਥਾਪਤ ਕਰ ਸਕਦੇ ਹਨ। ਪਰ ਇਸ ਲਈ ਜ਼ਰੂਰੀ ਹੈ ਕਿ ਸਿੱਖ ਪੰਥ ਦੀ ਲੀਡਰੀ ਕਿਸੇ ਦੂਰਦਰਸ਼ੀ ਉੱਚ ਬੁੱਧੀ ਮਨੁੱਖ ਦੇ ਹੱਥਾਂ ਵਿਚ ਹੋਵੇ।.... ਜੇ 6 ਕੋਰੜ ਅਛੂਤ, ਸਿੰਘ ਸਜ ਜਾਂਦੇ, ਜੋ ਕਿ ਡਾ. ਅੰਬੇਡਕਰ ਖੁੱਲ੍ਹਮ ਖੁੱਲ੍ਹਾ ਚਾਹੁੰਦੇ ਸਨ, ਸੰਨ 1947 ਈ. ਵਿਚ ਵਾਇਸਰਾਇ ਦੀ ਕੌਂਸਲ ਵਿਚ ਸਿੱਖ ਨੁਮਾਇੰਦਾ ਡਾ. ਅੰਬੇਡਕਰ ਨੇ ਹੀ ਬਣਨਾ ਸੀ ਅਤੇ ਸਿੱਖਾਂ ਨੂੰ ਹਿੰਦੋਸਤਾਨ ਦੀ ਪ੍ਰਭੂਸੱਤਾ ਦਾ ਤੀਜਾ ਵਾਰਸ ਜੋ ਮੰਨਿਆ ਜਾਣਾ ਸੀ, ਉਸ ਦਾ ਯੋਗ ਅਤੇ ਢੁਕਵਾਂ ਲਾਭ ਕੀ ਅਤੇ ਕਿਵੇਂ ਪ੍ਰਾਪਤ ਕਰਨਾ ਹੈ ਇਸ ਦਾ ਨਿਸ਼ਚਾ ਵੀ, ਡਾ. ਅੰਬੇਡਕਰ ਦੇ ਹੱਥੀਂ ਹੀ ਹੋਣਾ ਸੀ ਅਤੇ ਡਾਕਟਰ ਅੰਬੇਡਕਰ ਮਿਸਟਰ ਜਿਨਾਹ ਅਤੇ ਮਹਾਤਮਾ ਗਾਂਧੀ ਦੋਹਾਂ ਨਾਲੋਂ ਵੀ ਘੱਟ ਨੀਤੀਵਾਨ ਚਤੁਰ ਅਤੇ ਬੁੱਧੀਵਾਨ ਨਹੀਂ ਸੀ।(73)

ਪਰ 6 ਕਰੋੜ ਗੈਰ ਪੰਜਾਬੀ ਅਛੂਤਾਂ ਦੇ ਸਿੰਘ ਸਜਣ ਨਾਲ, ਆਲ ਇੰਡੀਆ ਗੁਰਦੁਆਰਾ ਐਕਟ ਬਣਾ ਕੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਅਕਾਲੀ ਪਾਰਟੀ (ਭਾਵ ਬ੍ਰਾਹਮਣ, ਖੱਤਰੀ, ਅਰੋੜੇ ਤੇ ਜੱਟ ਸਿੱਖਾਂ) ਦੀ ਸਰਦਾਰੀ ਅਤੇ ਅਜਾਰੇਦਾਰੀ ਹਮੇਸ਼ਾ ਲਈ ਖਤਮ ਹੁੰਦੀ ਸੀ ਅਤੇ ਸਰਦਾਰ ਬਲਦੇਵ ਸਿੰਘ ਦੀ ਸੈਂਟਰਲ ਗੌਰਮਿੰਟ ਵਿਚ ਸਿੱਖ ਪੰਥ ਦੀ ਨੁਮਾਇੰਦਗੀ ਦਾ ਵੀ ਭੋਗ ਪੈਣਾ ਸੀ। ਇਸ ਸੰਕਟ ਅਤੇ ਆਪਾਤਕਾਲ ਨੂੰ ਜਦੋਂ ਅਕਾਲੀ ਪਾਰਟੀ ਨੇ ਸਮਝ ਲਿਆ ਤਾਂ ਗਹਿਰੇ ਵਿਚਾਰ ਪਿੱਛੋਂ ਸਰਬ ਸੰਮਤੀ ਨਾਲ ਇਹੋ ਫੈਸਲਾ ਹੋਇਆ ਕਿ ਡਾਕਟਰ ਅੰਬੇਡਕਰ ਅਤੇ ਉਸ ਦੇ ਸ਼ਰਧਾਲੂ ਅਛੂਤਾਂ ਨੂੰ ਹਮੇਸ਼ਾ ਲਈ ਸਿੱਖ ਪੰਥ ਵਿਚ ਆਉਣ ਤੋਂ ਰੋਕ ਦਿੱਤਾ ਜਾਵੇ।

ਇਸ ਮੌਕੇ 'ਪੰਥ ਦੇ ਦਿਮਾਗ' (ਕਿਆ ਮਾਰ੍ਹਕੇ ਦਾ ਦਿਮਾਗ ਹੈ, ਸਿੱਖ ਪੰਥ ਦੇ ਠੇਕੇਦਾਰਾਂ ਦਾ) ਗਿਆਨੀ ਕਰਤਾਰ ਸਿੰਘ ਨੇ ਸੁਝਾਅ ਦਿੱਤਾ ਕਿ ਉਨ੍ਹਾਂ ਪੜ੍ਹਿਆਂ-ਲਿਖਿਆਂ ਨੂੰ ਸੂਤ ਕਰਨਾ ਕੀ ਔਖਾ ਹੈ। ਉਹ ਸਾਰੇ ਤਾਂ ਇਕ ਵਾਰ ਦੀ ਮਾਰ ਹਨ। ਇਸ ਪਿਛੋਕੜ ਵਿਚ, ਮਾਸਟਰ ਸੁਜਾਨ ਸਿੰਘ ਨੂੰ ਹਦਾਇਤਾਂ ਦੇ ਕੇ ਬੰਬਈ ਵਿਖੇ ਡਾ. ਅੰਬੇਡਕਰ ਨੂੰ ਮਿਲਣ ਭੇਜਿਆ ਗਿਆ, ਜਿਸ ਨੇ ਡਾ. ਅੰਬੇਡਕਰ ਨੂੰ ਸਪੱਸ਼ਟ ਸ਼ਬਦਾਂ ਵਿਚ ਕਹਿ ਦਿੱਤਾ ਕਿ ਉਹ 'ਚੂਹੜਾ ਹੈ।' ਇਹ 'ਸ਼ੁੱਧ ਅਕਾਲੀ ਬੋਲ' ਸੁਣ ਕੇ ਡਾਕਟਰ ਅੰਬੇਡਕਰ ਨੇ ਉਹ ਫੈਸਲਾ ਕੀਤਾ ਜੋ ਕਿ ਕੋਈ ਵੀ ਪੜ੍ਹਿਆ-ਲਿਖਿਆ ਕਰਦਾ ਹੈ। ਇਉਂ 'ਪੰਥ ਦੀ ਲੀਡਰੀ' ਅਤੇ ਸਰਦਾਰ ਬਲਦੇਵ ਸਿੰਘ ਦੀ ਚੌਧਰ ਦੀ ਰੱਖਿਆ ਹੋਈ।(74) ਸ਼ੇਰੇ ਪੰਜਾਬ ਹਫਤਾਵਾਰੀ ਅੰਕ ਡਾਇਮੰਡ ਜੁਬਲੀ ਨੰਬਰ, ਸਫਾ 99.

ਸੰਨ 1936 ਈ. ਵਿਚ ਵਿਸਾਖੀ ਵਾਲੇ ਦਿਨ ਡਾ. ਅੰਬੇਡਕਰ ਸਰਬ ਹਿੰਦ ਸਿੱਖ ਸੰਮੇਲਨ ਦੇ ਜਲਸੇ ਵਿਚ ਸ੍ਰੀ ਅੰਮ੍ਰਿਤਸਰ ਦਸਤਾਰ ਸਜ਼ਾ ਕੇ ਆਪਣੇ ਸਾਥੀਆਂ ਸਮੇਤ ਸ਼ਾਮਲ ਹੋਏ ਅਤੇ 7 ਕਰੋੜ ਅਛੂਤਾਂ ਨੂੰ ਸਿੱਖੀ ਵਿਚ ਪ੍ਰਵੇਸ਼ ਕਰਾਉਣ ਦੇ ਨਿਸ਼ਚੇ ਵਜੋਂ ਆਪਣੇ ਭਤੀਜੇ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ... ਮਾਸਟਰ ਤਾਰਾ ਸਿੰਘ ਨੇ ਛੇਤੀ ਹੀ ਅਜਿਹੀ ਪਾਲਸੀ ਬਣਾ ਲਈ, ਜਿਸ ਨਾਲ ਡਾ.

ਅੰਬੇਡਕਰ ਅਤੇ ਉਸ ਦੇ ਅਛੂਤ ਸਾਥੀ ਸਿੱਖੀ ਅਤੇ ਸਿੱਖਾਂ ਦੇ ਨੇੜੇ ਨਾ ਆ ਸਕਣ... ਪੰਥ ਦੇ ਮੰਦਭਾਗ ਕਿ ਮਾਸਟਰ ਤਾਰਾ ਸਿੰਘ ਨੂੰ ਡਰ ਪੈ ਗਿਆ ਕਿ ਜੇ ਅੰਬੇਡਕਰ ਅਤੇ ਉਸ ਦੇ ਪੈਰੋਕਾਰ ਅਛੂਤ ਸਿੰਘ ਸਜ ਗਿਏ ਤਾਂ ਪੰਥ ਦੇ ਵਾਹਿਦ ਲੀਡਰ ਡਾ. ਅੰਬੇਡਕਰ ਬਣ ਜਾਣਗੇ ਅਤੇ ਮਾਸਟਰ ਤਾਰਾ ਸਿੰਘ ਦਾ ਤੇਜ਼ ਢਿੱਲਾ ਪੈ ਜਾਵੇਗਾ। (ਪ੍ਰੰਤੂ ਭਾਰਤੀ ਇਤਿਹਾਸ ਦੀਆਂ ਗਵਾਹੀਆਂ ਤੋਂ ਅਤੇ ਸਿੱਖ ਲਹਿਰ ਦੀ ਅਣਹੋਣੀਆਂ ਤੋਂ ਸਾਨੂੰ ਇਸ ਸਿੱਟੇ 'ਤੇ ਪਹੁੰਚਣ ਲਈ ਮਜਬੂਰ ਹੋਣਾ ਪੈਂਦਾ ਹੈ ਕਿ ਮਾਸਟਰ ਤਾਰਾ ਸਿੰਘ ਜ਼ਰੂਰ ਸਜਿਆ ਤੇ ਉਹ ਸਿੱਖ ਪੰਥ ਦਾ ਆਗੂ ਵੀ ਬਣਿਆ, ਇਸ ਲਈ ਨਹੀਂ ਕਿ ਉਸ ਨੂੰ ਸਿੱਖੀ ਨਾਲ ਪਿਆਰ ਸੀ। ਉਸ ਦਾ ਹਿੰਦੂ ਜਾਤੀ ਚਰਿੱਤਰ ਇਸ ਗੱਲ ਵੱਲ ਸੰਕੇਤ ਕਰਦਾ ਹੈ ਕਿ ਉਹ ਸਿੱਖ ਪੰਥ ਦਾ ਬੇੜਾ ਡੋਬਣ ਲਈ ਸਿੰਘ ਸਜਿਆ ਖੱਤਰੀ ਸੀ ਤੇ ਉਸ ਨੇ ਡਾ. ਅੰਬੇਡਕਰ ਨੂੰ ਸਿੱਖ ਸਮਾਜ ਵਿਚੋਂ ਬਾਹਰ ਧੱਕ ਕੇ ਆਪਣਾ ਹਿੰਦੂ ਕਿਰਦਾਰ ਪੂਰੀ ਤਰ੍ਹਾਂ ਨਿਭਾਇਆ। ਉਸ ਨੂੰ ਆਪਣੀ ਲੀਡਰੀ ਦਾ ਏਨਾ ਫਿਕਰ ਨਹੀਂ ਸੀ ਜਿੰਨਾ ਇਸ ਗੱਲ ਦਾ ਹੋਵੇਗਾ ਕਿ ਜੇ ਸਿੱਖ ਲਹਿਰ ਦੇ ਅਸਲੀ ਵਾਰਸ ਅਛੂਤ ਸਿੰਘ ਸਜ ਕੇ ਸਾਰੇ ਦੇਸ ਅੰਦਰ ਫੈਲ ਗਏ ਤਾਂ ਹਿੰਦੂ ਧਰਮ ਦਾ ਕੀ ਬਣੇਗਾ, ਜਿਸ ਦੇ ਵਿਰੋਧ ਵਿਚ ਇਹ ਲਹਿਰ ਸਤਿਗੁਰੂ ਨਾਮਦੇਵ-ਕਬੀਰ ਤੋਂ ਸ਼ੁਰੂ ਹੋ ਕੇ ਗੁਰੂ ਗੋਬਿੰਦ ਸਿੰਘ ਤੱਕ ਉਸਾਰੀ ਤੇ ਜਿਸ ਨੇ ਹਿੰਦੂ ਧਰਮ ਦੀ ਇਕ-ਇਕ ਰਸਮ ਤੇ ਮਨੌਤ ਦਾ ਮਲੀਆਮੇਟ ਕਰਕੇ, ਮਨੁੱਖੀ ਬਰਾਬਰੀ ਵਾਲੇ ਸਮਾਜ ਦਾ ਸੰਕਲਪ ਹੀ ਨਹੀਂ ਲਿਆ ਸਗੋਂ ਅਮਲੀ ਰੂਪ ਵਿਚ ਚੂੜ੍ਹਿਆਂ-ਚਪੜਿਆਂ, ਢੇਡਾਂ, ਤਖਾਣਾਂ, ਛੀਂਬਿਆਂ, ਘੁਮਾਰਾਂ, ਕਸਾਈਆਂ, ਚਮਾਰਾਂ, ਮਲਾਹਾਂ, ਜੁਲਾਹਿਆਂ, ਤੇਲੀਆਂ, ਜੱਟ ਬੂਟਾਂ, ਝਿਊਰਾਂ, ਕਲਾਲਾਂ, ਨਾਈਆਂ, ਧੋਬੀਆਂ ਭਾਵ ਨੀਚਾਂ ਨੂੰ ਸਰਦਾਰ ਬਣਾਇਆ। (ਸਾਡੀ ਸਮਝ ਅਨੁਸਾਰ ਮਾਸਟਰ ਤਾਰਾ ਸਿੰਘ ਨੇ ਸਿੱਖੀ ਦੇ ਭੇਸ ਵਿਚ ਹਿੰਦੂ ਧਰਮ ਦੀ ਰਾਖੀ ਕੀਤੀ ਜਿਸ ਨੂੰ ਉਨ੍ਹਾਂ ਸਮਿਆਂ ਵਿਚ ਡਾ. ਅੰਬੇਡਕਰ ਵਰਗੇ ਮਹਾਨ ਵਿਦਵਾਨ ਤੋਂ ਸਭ ਤੋਂ ਵਧੇਰੇ ਖਤਰਾ ਸੀ ਤੇ ਖਾਸ ਕਰਕੇ ਜਦੋਂ ਉਹ ਕਰੋੜਾਂ ਅਛੂਤਾਂ ਨੂੰ ਹਥਿਆਰ ਬੰਦ ਸ਼ੇਰ ਬਣਾਉਣ ਦਾ ਸੁਪਨਾ ਲੈ ਚੁੱਕਾ ਸੀ।) 1936 ਈ. ਵਿਚ ਬੰਬਈ ਦੀ ਕਾਰਜ ਸਾਧਕ ਅਸੰਬਲੀ ਦੀਆਂ ਚੋਣਾਂ ਹੋਈਆਂ ਸਨ। (ਪਾਕਿ ਪਵਿੱਤਰ ਦਿਮਾਗ) ਡਾ. ਅੰਬੇਡਕਰ ਨੇ ਸਿੱਖਾਂ ਨੂੰ ਆਪਣਾ ਧਰਮ ਬਲਭ ਸਮਝ ਕੇ ਮਾ. ਤਾਰਾ ਸਿੰਘ ਨੂੰ ਸੁਨੇਹਾ ਭਿਜਵਾਇਆ ਕਿ ਉਹ (ਡਾ. ਅੰ.) ਆਪਣੀ ਪਾਰਟੀ ਨੂੰ ਕਾਮਯਾਬ ਕਰਵਾ ਕੇ ਬੰਬਈ ਸੂਬੇ ਦੇ ਮੁੱਖ ਮੰਤਰੀ ਬਣ ਸਕਦੇ ਹਨ, ਇਸ ਲਈ ਪੰਥ, ਪੰਜਾਬੋਂ 25 ਹਜ਼ਾਰ ਰੁਪਏ ਦੀ ਉਨ੍ਹਾਂ ਦੀ ਸਹਾਇਤਾ ਕਰੇ ਤੇ (ਹਿੰਦੂ ਦਿਮਾਗ) ਮਾਸਟਰ ਤਾਰਾ ਸਿੰਘ ਲਾਹੌਰ ਵਿਚ ਸਪਤਾਹਿਕ ਸ਼ੇਰੇ ਪੰਜਾਬ ਦੇ ਦਫਤਰ ਸ੍. ਅਮਰ ਸਿੰਘ ਕੋਲ ਆਣ ਕੇ ਕਹਿਣ ਲੱਗੇ, "ਇਸ ਅੰਬੇਡਕਰ ਵੱਲ ਤੱਕੋ, ਸਿੱਖਾਂ ਕੋਲੋਂ ਰੁਪਈਏ ਮੰਗਦਾ ਹੈ।" ਸ੍. ਅਮਰ ਸਿੰਘ ਨੇ (ਸਹੀ ਸਮਝ ਅਨੁਸਾਰ) ਉੱਤਰ ਦਿੱਤਾ, "ਮਾਸਟਰ ਜੀ ਤੁਸੀਂ ਇਹ ਕੀ ਕਹਿ ਰਹੇ ਹੋ। ਜੇ ਡਾ. ਅੰਬੇਡਕਰ ਨੂੰ ਧਨ ਦੀ ਹੀ ਇੱਛਾ ਹੋਵੇ ਤਾਂ ਉਹ ਕਰੋੜਾਂ ਰੁਪਏ ਮੁਸਲਮਾਨਾਂ, ਇਸਾਈਆਂ ਕੋਲੋਂ ਲੈ ਸਕਦਾ ਹੈ। ਉਸ ਨੂੰ ਸਿੱਖ ਬਣਨ ਦੀ ਕੀ ਲੋੜ ਹੈ ? ਉਹ ਤਾਂ ਸਾਨੂੰ ਆਪਣੇ ਧਰਮ ਭਾਈ ਸਮਝਕੇ ਇਹ ਤੁੱਛ ਜਿਹੀ ਰਕਮ ਮੰਗ ਰਿਹਾ ਹੈ। ਉਸ ਦੀ ਨੀਅਤ ਉੱਤੇ ਸ਼ੱਕ ਕਰਨਾ ਸਾਨੂੰ ਸ਼ੋਭਦਾ ਨਹੀਂ।" (75)

ਹਾਲਾਤ ਕੁਝ ਅਜਿਹੇ ਬਣੇ ਕਿ ਮਾਸਟਰ ਤਾਰਾ ਸਿੰਘ ਨੇ ਸਰਬ ਹਿੰਦ ਸਿੱਖ ਮਿਸ਼ਨ ਦੇ ਖਾਤੇ ਵਿਚੋਂ ਪੈਸਾ ਕਢਵਾ ਲਿਆ। ਡਰਾਫਟ ਜਾਂ ਚੈੱਕ ਦੇਣ ਦੀ ਥਾਂ ਸਾਰਾ ਰੁਪਈਆ ਆਪਣੇ ਚਮਚੇ ਮਾਸਟਰ ਸੁਜਾਨ ਸਿੰਘ ਸਰਹਾਲੀ ਨੂੰ ਦੇ ਦਿੱਤਾ ਅਤੇ ਸ੍. ਅਮਰ ਸਿੰਘ ਨੂੰ (ਵਾਅਦੇ ਅਨੁਸਾਰ) ਕਹਿ ਭੇਜਿਆ ਕਿ ਰੁਪਈਆ ਡਾ. ਅੰਬੇਡਕਰ ਕੋਲ ਪਹੁੰਚ ਗਿਆ ਹੈ। ਚੋਣਾਂ ਤੋਂ ਪਿੱਛੋਂ ਪਤਾ ਲੱਗਾ ਕਿ ਰੁਪਈਆ ਰਾਹ ਵਿਚ ਹੀ (ਸੰਭਵ ਹੈ ਕਿ ਮਾਸਟਰ ਤਾਰਾ ਸਿੰਘ ਦੀ ਮਰਜ਼ੀ ਨਾਲ ਹੀ) ਖੁਰਦ-ਬੁਰਦ ਕਰ ਲਿਆ ਗਿਆ ਅਤੇ ਡਾ. ਅੰਬੇਡਕਰ ਕੋਲ ਇਕ ਪਾਈ ਵੀ ਨਾ ਪੁੱਜਣ ਦਿੱਤਾ ਗਈ। ਸਗੋਂ ਡਾ. ਅੰਬੇਡਕਰ ਨੂੰ ਸਿੱਖੀ ਤੋਂ ਉਪਰਾਮ ਕਰਨ ਲਈ ਮੇਹਣੇ ਮਾਰੇ ਗਏ ਕਿ ਉਹ ਸਿੱਖਾਂ ਕੋਲੋਂ ਰੁਪਈਏ ਭੋਟਣਾ ਚਾਹੁੰਦਾ ਸਾ। (76) ਰਕਮ ਕਿੱਥੇ ਗਈ ? ਇਹ ਰੁਪਈਏ ਨਾ ਤਾਂ ਸਰਬ ਹਿੰਦ ਸਿੱਖ ਮਿਸ਼ਨ ਦੇ ਖਾਤੇ ਵਿਚ ਵਾਪਸ ਜਮ੍ਹਾਂ ਕਰਵਾਏ ਗਏ, ਨਾ ਡਾ. ਅੰਬੇਡਕਰ ਕੋਲ ਪੁੱਜੇ ਸਗੋਂ ਮਾਸਟਰ ਸੁਜਾਨ ਸਿੰਘ ਸਰਹਾਲੀ ਅਤੇ ਤਾਰਾ ਸਿੰਘ ਦੇ ਹੱਥੀਂ ਗੁਰੂ ਲੇਖੇ ਲੱਗ ਗਏ। (76)

## ਸਿੱਖ ਧਰਮ ਬਾਰੇ ਬਾਬਾ ਸਾਹਿਬ ਦੇ ਵਿਚਾਰ

ਜੀਵਨ ਤੇ ਮਿਸ਼ਨ—ਅਛੂਤ ਵੀ ਸਮਾਜਿਕ ਨਾ ਬਰਾਬਰੀ ਅਤੇ ਬੇਇਨਸਾਫੀ ਤੋਂ ਤੰਗ ਆ ਚੁੱਕੇ ਹਨ ਤੇ ਉਨ੍ਹਾਂ ਹਿੰਦੂ ਧਰਮ ਨੂੰ ਤਿਆਗਣ ਦਾ ਫੈਸਲਾ ਕਰ ਲਿਆ ਹੋਇਆ ਹੈ। ਉਹ ਆਪਣੇ ਭਵਿੱਖ ਬਾਰੇ ਅੱਜ ਕੁਝ ਨਹੀਂ ਆਖ ਸਕਦੇ ਸਨ। ਪ੍ਰੰਤੂ ਉਹ ਸਿੱਖ ਧਰਮ ਨੂੰ ਚਾਹੁੰਦੇ ਹਨ। (159) ਬਾਬਾ ਸਾਹਿਬ ਨੇ ਅਛੂਤਾਂ ਨੂੰ ਸਲਾਹ ਦਿੱਤੀ ਕਿ ਜੇਕਰ ਉਨ੍ਹਾਂ ਧਰਮ ਬਦਲਣਾ ਹੀ ਹੈ ਤਾਂ ਉਹ ਸਿੱਖ ਧਰਮ ਕਬੂਲ ਕਰ ਲੈਣ। (163) ਬਾਬਾ ਸਾਹਿਬ ਨੇ ਕਿਹਾ, "ਹਿੰਦੂਆਂ ਦੇ ਪੱਖ ਤੋਂ ਵਿਚਾਰਦੇ ਹੋਏ ਦੂਜਾ ਸੁਆਲ ਇਹ ਹੈ ਕਿ ਇਸਲਾਮ, ਇਸਾਈ ਮਤ ਅਤੇ ਸਿੱਖ ਧਰਮ 'ਚ ਕਿਹੜਾ ਚੰਗਾ ਹੈ ? ਪ੍ਰਤੱਖ ਹੈ ਸਿੱਖ ਧਰਮ ਹੀ।" ਜੇਕਰ ਉਹ ਮੁਸਲਮਾਨ ਬਣ ਜਾਣ ਤਾਂ ਮੁਸਲਮਾਨਾਂ ਦੀ ਗਿਣਤੀ ਦੁੱਗਣੀ ਹੋ ਜਾਵੇਗੀ ਅਤੇ ਮੁਸਲਿਮ ਗਲਬੇ ਦਾ ਖਤਰਾ ਪੈਦਾ ਹੋ ਜਾਵੇਗਾ। ਜੇ ਉਹ ਈਸਾਈ ਹੋ ਜਾਣ ਤਾਂ ਇਸਾਈਆਂ ਦੀ ਗਿਣਤੀ ਪੰਜ ਛੇ ਕਰੋੜ ਹੋ ਜਾਵੇਗੀ। ਇਸ ਨਾਲ ਅੰਗਰੇਜ਼ਾਂ ਦੀ ਮੁਲਕ 'ਤੇ ਜਕੜ ਵਧ ਜਾਵੇਗੀ। ਦੂਜੇ ਪਾਸੇ ਕਿ ਉਹ ਸਿੱਖ ਧਰਮ ਕਬੂਲ ਕਰ ਲੈਣ ਤਾਂ ਇਸ ਨਾਲ ਦੇਸ ਦੇ ਭਵਿੱਖ ਨੂੰ ਕੋਈ ਹਾਨੀ ਨਹੀਂ ਪੁੱਜੇਗੀ, ਸਗੋਂ ਇਸ ਨਾਲ ਭਾਰਤ ਦੇ ਭਵਿੱਖ ਨੂੰ ਉੱਜਲ ਬਣਾਉਣ ਵਿਚ ਉਹ ਸਹਾਈ ਹੋ ਸਕਣਗੇ। ਉਨ੍ਹਾਂ ਦਾ ਅਕੌਮੀਕਰਨ ਨਹੀਂ ਹੋਵੇਗਾ। ਉਸ ਤੋਂ ਉਲਟ ਸਗੋਂ ਉਹ ਦੇਸ ਦੀ ਰਾਜਸੀ ਉੱਨਤੀ ਵਿਚ ਸਹਾਈ ਹੋ ਸਕਣਗੇ। ਇਸ ਲਈ ਦੇਸ ਦੇ ਹਿਤ ਵਿਚ ਹੈ ਕਿ ਜੇਕਰ ਅਛੂਤਾਂ ਨੇ ਧਰਮ ਪਰਿਵਰਤਨ ਕਰਨਾ ਹੀ ਹੈ ਤਾਂ ਉਹ ਸਿੱਖ ਧਰਮ ਕਬੂਲ ਕਰ। (164) ਮੈਂ ਧਰਮ ਚਾਹੁੰਦਾ ਹਾਂ, ਪਰ ਧਰਮ 'ਤੇ ਨਾ ਦੇ ਛਲਕਪਟ ਨਹੀਂ ਚਾਹੁੰਦਾ। (177) ਉਨ੍ਹਾ ਕਿਹਾ, "ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਧਰਮ ਆਦਮੀ ਵਾਸਤੇ ਹੈ, ਆਦਮੀ ਧਰਮ ਵਾਸਤੇ ਨਹੀਂ।" ਅਛੂਤਾਂ ਨੂੰ ਤੁਸੀਂ ਅਜਿਹੇ ਧਰਮ ਵਿਚ ਕਿਉਂ ਰਹਿੰਦੇ ਹੋ ਜੋ ਤੁਹਾਨੂੰ ਇੱਜ਼ਤ, ਰੋਟੀ-ਰੋਜ਼ੀ, ਮਕਾਨ ਅਤੇ ਧਨ ਤੋਂ ਸੱਖਣਾ ਰੱਖਦਾ ਹੈ। 'ਹਿੰਦੂ ਧਰਮ ਸਾਡੇ ਵਡੇਰਿਆਂ ਦਾ ਧਰਮ ਨਹੀਂ ਹੈ, ਸਗੋਂ ਇਨ੍ਹਾਂ ਉੱਤੇ ਗੁਲਾਮੀ ਵਜੋਂ ਲੱਦਿਆ ਅਤੇ ਠੋਸਿਆ ਗਿਆ ਸੀ।' (155) ਧਰਮ ਪਰਿਵਰਤਨ ਦੇ ਐਲਾਨ ਨੂੰ ਗਾਂਧੀ ਨੇ ਮੰਦਭਾਗਾ ਕਿਹਾ। ਬਾਬੂ ਜਗਜੀਵਨ ਰਾਮ ਨੇ ਇਸ ਨੂੰ ਸਟੰਟ ਦਾ ਨਾਂ ਦਿੱਤਾ।' (155) (ਅਸ਼ਕੇ ਜਾਈਏ ਇਸ ਅਛੂਤ ਚਮਾਰ ਦੇ ਦਿਮਾਗ ਦੇ) ਹਿੰਦੂ ਧਰਮ ਬਾਰੇ

ਬਾਬਾ ਸਾਹਿਬ ਨੇ ਕਿਹਾ-ਹਿੰਦੂ ਧਰਮ ਤਿਆਗਣ ਨਾਲ ਤੁਹਾਡੀਆਂ ਬੇੜੀਆਂ ਹੀ ਟੁੱਟਣਗੀਆਂ, ਹੋਰ ਤੁਹਾਥੋਂ ਕੁਝ ਨਹੀਂ ਖੁੱਸੇਗਾ।' ਸਾਰੀਆਂ ਬੁਰਾਈਆਂ ਜਿਵੇਂ ਕਿ ਹਿੰਸਾ, ਦੁਰਾਚਾਰ ਅਤੇ ਸਰਕਾਰੀ ਦਫਤਰਾਂ ਵਿਚ ਭ੍ਰਿਸ਼ਟਾਚਾਰ ਹਿੰਦੂ ਧਰਮ ਦੇ ਕਾਰਨ ਹੀ ਹੈ।(ਜੀਵਨ ਤੇ ਮਿਸ਼ਨ ਸਫਾ 277)

**ਪੱਛੜੀਆਂ ਸ਼੍ਰੇਣੀਆਂ, ਸਿੱਖਾਂ, ਮੁਸਲਮਾਨਾਂ ਆਦਿ ਦੀ ਫੈਡਰੇਸ਼ਨ 'ਚ**

ਭਾਰਤ ਦੀ ਵੰਡ ਵੇਲੇ ਬਾਬਾ ਸਾਹਿਬ ਨੇ ਮੁਸਲਮਾਨ ਲੀਡਰਾਂ ਅਤੇ ਸਿੱਖ ਲੀਡਰਾਂ ਨੂੰ ਸਲਾਹ ਦਿੱਤੀ ਕਿ ਭਾਰਤ ਨੂੰ ਵੰਡਣ ਦੀ ਥਾਂ ਉਹ ਆਪਣੀ ਭਾਵ ਪੱਛੜਆਂ ਸ਼੍ਰੇਣੀਆਂ ਤੇ ਧਾਰਮਿਕ ਘੱਟ ਗਿਣਤੀਆਂ ਦੀ ਫੈਡਰੇਸ਼ਨਾ ਬਣਾ ਕੇ ਹਿੰਦੂ ਕਾਂਗਰਸ ਦਾ ਮੁਕਾਬਲਾ ਕਰਨ। ਇਸ ਤਰ੍ਹਾਂ ਉਹ ਸਾਰੇ ਭਾਰਤ 'ਤੇ ਆਪਣੀ ਪ੍ਰਭੁਸੱਤਾ ਕਾਇਮ ਕਰ ਸਕਦੇ ਹਨ, ਪ੍ਰੰਤੂ ਮੁਸਲਮਾਨਾਂ ਤੇ ਸਿੱਖਾਂ ਨੇ ਇਹ ਤਜਵੀਜ਼ ਠੁਕਰਾ ਦਿੱਤੀ। ਜਨਵਰੀ 1947 ਵਿਚ ਵਲਭ ਭਾਈ ਪਟੇਲ ਦੀ ਪ੍ਰਧਾਨਗੀ ਹੇਠ, ਧਾਰਮਿਕ ਘੱਟ ਗਿਣਤੀਆਂ ਬਾਰੇ ਕਮੇਟੀ ਨੇ ਸਿੱਖਾਂ, ਮੁਸਲਮਾਨਾਂ, ਪਾਰਸੀਆਂ, ਬੋਧੀਆਂ, ਇਸਾਈਆਂ ਦਾ ਰਾਖਵਾਂਕਰਨ ਖਤਮ ਕਰ ਦਿੱਤਾ। ਸਿੱਖ ਲੀਡਰਾਂ ਨੇ ਖੁਦ ਲਿਖ ਕੇ ਦਿੱਤਾ ਕਿ ਉਨ੍ਹਾਂ ਦਾ ਰਾਖਵਾਂਕਰਨ ਖਤਮ ਕੀਤਾ ਜਾਵੇ। ਪ੍ਰੰਤੂ ਬਾਬਾ ਸਾਹਿਬ ਨੇ ਇਸ ਦਾ ਡਟ ਕੇ ਵਿਰੋਧ ਕੀਤਾ। ਸੰਵਿਧਾਨ ਅਸੰਬਲੀ ਨੇ ਬਹੁਗਿਣਤੀ ਨਾਲ ਧਾਰਮਿਕ ਘੱਟ ਗਿਣਤੀਆਂ ਦਾ ਰਾਖਵਾਂਕਰਨ ਰੱਦ ਕਰ ਦਿੱਤਾ ਜੋ ਉਨ੍ਹਾਂ ਨੂੰ 1932 ਦੇ ਕਮਿਊਨਲ ਐਵਾਰਡ ਰਾਹੀਂ ਪ੍ਰਾਪਤੀ ਹੋਇਆ ਸੀ।(169) ਸਾਡਾ ਕਹਿਣ ਦਾ ਭਾਵ ਹੈ ਕਿ ਸਿੱਖਾਂ ਨੇ ਜਿਨ੍ਹਾਂ ਦੀ ਬੁਨਿਆਦ ਇਨਸਾਨੀਅਤ ਦੇ ਮੁਜੱਸਮੇ ਦਲਿਤ ਸਿੰਘਾਂ ਅਤੇ ਗੁਰੂਆਂ ਨੇ ਰੱਖੀ, ਸਭ ਨੇ ਬਾਬਾ ਸਾਹਿਬ ਨਾਲ ਹਰ ਥਾਂ 'ਤੇ ਧੋਖਾ ਕੀਤਾ। ਜ਼ਮੀਨਾਂ ਦੀ ਵੰਡ ਵੇਲੇ ਪੰਜਾਬ ਦੇ ਜੱਟ ਮੁੱਖ ਮੰਤਰੀ ਕੈਰੋਂ ਨੇ ਜੋ ਘਟੀਆ ਕਿਰਦਾਰ ਨਿਭਾਇਆ, ਉਹ ਵੀ ਦੂਜੇ ਪੰਨਿਆਂ 'ਤੇ ਦਰਜ ਹੈ। ਮਹਾਰਾਜਾ ਪਟਿਆਲਾ ਨੇ, ਬਾਬਾ ਸਾਹਿਬ ਨੂੰ ਸਿੱਖ ਧਰਮ ਵਿਚ ਸ਼ਾਮਲ ਕਰਨ ਲਈ ਪੈਪਸੂ ਰਿਆਸਤ ਦਾ ਮੁਖੀ ਬਣਾਉਣ ਦਾ ਲਾਲਚ ਦਿੱਤਾ। ਜਦੋਂ ਬਾਬਾ ਸਾਹਿਬ ਨੇ ਕਿਹਾ ਕਿ ਕੀ ਤੇਰੇ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਬਣਨ ਲਈ ਇਹ ਸ਼ਰਤਾਂ ਲਿਖੀਆਂ ਹਨ, ਤਾਂ ਮਹਾਰਾਜਾ ਚੁੱਪ ਹੋ ਗਿਆ ਤੇ ਗੱਲ ਠੱਪ ਹੋ ਗਈ। ਜਦੋਂ ਬਾਬਾ ਸਾਹਿਬ ਨੇ ਕਿਹਾ ਸੀ ਕਿ ਜੇ ਉਹ ਸਿੱਖ ਧਰਮ ਵਿਚ ਆ ਜਾਣ ਤਾਂ ਸਿੱਖ ਉਨ੍ਹਾਂ ਨਾਲ ਕਿਹੋ ਜਿਹਾ ਵਿਹਾਰ ਕਰਨਗੇ ? ਤਾਂ ਇਕ ਜੱਟ ਜਥੇਦਾਰ ਨੇ ਕਿਹਾ ਸੀ ਉਹ ਉਨ੍ਹਾਂ ਨੂੰ ਮਜ਼੍ਹਬੀ ਸਿੱਖ ਕਿਹਾ ਕਰਨਗੇ। ਇਕ ਵਾਰੀ ਗੁਰਬੰਤਾ ਸਿੰਘ ਨੇ, ਜਿਸ ਲਈ ਬਾਬਾ ਸਾਹਿਬ ਨੇ ਇਕ ਵਿਸ਼ੇਸ਼ ਸੰਦੇਸ਼ ਭੇਜਿਆ ਸੀ, ਬਾਬਾ ਸਾਹਿਬ ਲਈ ਬੇਇੱਜ਼ਤੀ ਭਰੇ ਸ਼ਬਦ ਬੋਲੇ ਸਨ। ਕਹਿਣ ਦਾ ਭਾਵ ਹੈ ਕਿ ਜਿਹੜੀ ਸਿੱਖ ਲਹਿਰ ਦਲਿਤ ਸਿੰਘਾਂ ਦੀਆਂ ਲਾਸਾਨੀ ਕੁਰਬਾਨਆਂ ਦੇ ਸਿਰ 'ਤੇ ਉਸਰੀ ਮੁੱਢ ਤੋਂ ਲੈ ਕੇ ਅੰਤ ਤੱਕ ਦਲਿਤ ਸਿੱਖ, ਸਿੱਖ ਲਹਿਰ ਦੇ ਮੋਢੀ ਰਹੇ, ਜਿਨ੍ਹਾਂ ਨੇ ਸਿਰ ਦੇਣ ਲੱਗਿਆਂ ਸੀਅ ਨਾ ਕੀਤੀ, ਉਨ੍ਹਾਂ ਤੋਂ ਬਾਅਦ ਜੋ ਵਾਪਰਿਆ, ਤੇ ਉੱਚੀ ਜਾਤ ਦੇ ਸਿੱਖਾਂ ਨੇ ਆਪਣਾ ਮਨੂੰਵਾਦੀ ਕਿਰਦਾਰ ਕਿਵੇਂ ਨਿਭਾਇਆ, ਉਸ ਦੀ ਤਸਵੀਰ ਸਾਡੇ ਸਾਹਮਣੇ ਹੈ। ਜਿਨ੍ਹਾਂ ਨਿਮਾਣਿਆਂ, ਨਿਓਟਿਆਂ, ਨਿਖੁਟਿਆਂ, ਨਿਪੱਤਿਆਂ ਦੇ ਦੀਨ ਦੁਖੀਆਂ ਦੀ ਖਾਤਰ, ਸਿੱਖ ਲਹਿਰ ਉਸਰੀ ਤੇ ਜਿਨ੍ਹਾਂ ਨੇ ਇਸ ਲਹਿਰ ਨੂੰ ਆਪਣੇ ਖੂਨ ਦੀ ਬੂੰਦ-ਬੂੰਦ ਨਾਲ ਸਿੰਜਿਆ, ਉਨ੍ਹਾਂ ਨੂੰ ਠੁੱਡੇ ਮਾਰ-ਮਾਰਕੇ, ਗੁਰੂ ਘਰੋਂ ਬਾਹਰ ਕੱਢਿਆ ਗਿਆ ਤੇ ਜੱਦੀ ਪੁਸ਼ਤੀ ਨਫਰਤ ਕੀਤੀ ਗਈ। ਉਨ੍ਹਾਂ ਲਈ ਗੁਰੂ ਘਰ ਬੇਗਾਨਾ ਬਣਾ ਦਿੱਤਾ ਗਿਆ ਤੇ ਉਹ ਪ੍ਰੰਪਰਾ ਅੱਜ ਵੀ ਜਾਰੀ ਹੈ। ਸਿੱਖ ਸੰਸਥਾ, ਸਿੱਖ ਸਮਾਜ, ਸਿੱਖ ਧਰਮ ਉੱਤੇ ਉੱਚੀਆਂ ਜਾਤਾਂ ਦੇ ਸਿੱਖਾਂ ਦੀ ਸਰਦਾਰੀ ਹੈ। ਨੀਵੀਆਂ ਜਾਤਾਂ ਦੇ ਕੰਮੀ, ਕਮੀਨ, ਚੂੜ੍ਹੇ-ਚੱਪੜੇ, ਢੇਡ, ਲਾਗੀ, ਵਗਾਰੀ, ਝਾੜੂ ਬਰਦਾਰ ਤੇ ਵੋਟਰ ਹਨ। ਸਿੱਧੇ ਸ਼ਬਦਾਂ ਵਿਚ ਨੀਚ ਸਿੱਖ 'ਹਰ ਥਾਂ' ਗੁਲਾਮ ਹਨ। ਹਰ ਧਰਮ ਵਿਚ ਗੁਲਾਮ ਹਨ। ਸਲਾਹ ਹੈ : ਕੀ ਇਨਸਾਨੀ ਬਰਾਬਰੀ ਵਿਚ ਤੇ ਗੁਰੂ ਸੰਦੇਸ਼ ਵਿਚ ਵਿਸ਼ਵਾਸ ਰੱਖਣ ਵਾਲੇ ਇਮਾਨਦਾਰ ਸਿੱਖ, ਇਸ ਨਿੱਘਰੀ ਹੋਈ ਗੈਰ ਸਿੱਖੀ ਵਾਲੀ ਦਸ਼ਾ ਵੱਲ ਧਿਆਨ ਦੇਣਗੇ ? ਅੰਤ ਵਿਚ ਮੈਂ ਅਸਲੀ ਸਿੱਖ ਦੇ ਬਾਰੇ ਕੁਝ ਕਹਿਣਾ ਜ਼ਰੂਰੀ ਸਮਝਦਾ ਹਾਂ ਕਿਉਂਕਿ ਪਹਿਲਾਂ ਮੈਂ ਨਕਲੀ ਸਿਖ ਸ਼ਬਦ ਵਰਤਿਆ ਹੈ।

ਨੋਟ-ਅਸਲੀ ਸਿੱਖ ਸਦਾਚਾਰ ਦਾ ਦੂਜਾ ਨਾਂ ਹੈ ਤੇ ਸਦਾਚਾਰ ਕਿੰਨ੍ਹਾਂ ਗੁਣਾਂ ਕਾਰਨ ਬਣਦਾ ਹੈ, ਉਸ ਵਿਚ ਕਿਸ ਤਰ੍ਹਾਂ ਦਾ ਚਰਿੱਤਰ ਸ਼ਾਮਲ ਹੈ, ਗੁਰੂਆਂ ਨੇ ਬੜਾ ਸਪੱਸ਼ਟ ਕਿਹਾ ਹੈ : ਗੁਰੂ ਸਾਹਿਬ ਅਨੁਸਾਰ ਅਸਲੀ ਸਿੱਖ ਕੌਣ ਹੈ, ਉਸ ਦਾ ਕੀ ਕਿਰਦਾਰ ਹੈ, ਉਨ੍ਹਾਂ ਦੀ ਆਪਣੀ ਜ਼ੁਬਾਨੀ ਸਣੋ :-

ਕਬੀਰ ਸਤਿਗਰੂ ਕਿਆ ਕਰੈ। ਜਿਉ ਸਿਖਾ ਮਹਿ ਚੂਕ
(ਗਲਤੀ, ਅਣਜਾਣਪੁਣਾ, ਮੂਰਖਤਾ, ਮਨਮੁਖਤਾ, ਬੇਮੁਖਤਾ)
ਅੰਧੇ ਏਕ ਨਾ ਲਾਗਈ (ਅਕਲ ਦੇ ਅੰਨੇ)। ਜਿਉ ਬਾਸ ਬਜਾਈਐ ਫੂਕ॥
ਸੋ ਕਿਉਂ ਅੰਧਾ ਆਖੀਐ। ਜਿ ਹੁਕਮਹੁ ਅੰਧਾ ਹੋਇ।
ਨਾਨਕ ਹੁਕਮ ਨਾ ਬੁਝਈ। ਅੰਧਾ ਕਹੀਐ ਸੋਇ॥

* * * * *

ਹੋਇ ਇਕਤਰ ਮਿਲਹੁ ਮੇਰੇ ਭਾਈ (ਕੀ ਇਹ ਛੇ ਸੱਤ ਕਰੋੜ ਅਛੂਤਾਂ ਲਈ ਨਹੀਂ)।
ਦੁਬਿਧਾ ਦੂਰ ਕਰਹੁ ਲਿਵ ਲਾਈ।
(ਦੁਬਿਧਾ ਜੋ ਮਨੂੰਵਾਦ ਨੇ ਪੈਦਾ ਕੀਤੀ। ਵਰਣ ਵੰਡ ਨੇ ਪੈਦਾ ਕੀਤੀ)।
ਐਸੇ ਜਨ ਵਿਰਲੇ ਜਗ ਅੰਦਰ। ਪਰਖ ਖਜਾਨੇ ਪਾਇਆ।
ਜਾਤਿ ਵਰਨ ਤੇ ਭਏ ਅਤੀਤਾ (ਜਾਤਪਾਤ ਤੋਂ ਦੂਰ ਹੋਏ) ਮਮਤਾ ਲੋਭੁ ਚੁਕਾਇਆ।

* * * * *

ਪੂਰਨ ਜੋਤ ਜਗੈ ਘਟ ਮੇਂ ਤਬ ਖਾਲਸ ਤਾਹਿ ਨਖਾਲਸ ਜਾਨੈ।
(ਸਭ ਇਕ ਇਕੋ ਜੋਤ ਹੈ। ਕੋਈ ਖੱਤਰੀ ਨਹੀਂ ਕੋਈ ਚੂੜ੍ਹਾ ਨਹੀਂ)

ਜਾਤ ਕਾ ਗਰਬ ਨਾ ਕਰ ਮੂਰਖ ਗਵਾਰਾ। ਇਸ ਤੇ ਚਲੇ ਬਹੁਤ ਵੇਕਾਰਾ।
(ਜਾਤਪਾਤ ਮੰਨਣ ਵਾਲੇ ਮੂਰਖ ਹਨ, ਗਵਾਰ ਹਨ, ਪਸ਼ੂ ਹਨ)
ਜਾਤ-ਪਾਤ ਨਾ ਪੁੱਛੋ:-
ਜਨਮ ਜਾਤ ਮਤ ਪੂਛੀਏ। ਕਾ ਜਾਤ ਅਰੁ ਪਾਤੁ।
ਰਵਿਦਾਸ ਪੂਤ ਸਭ ਪ੍ਰਭੂ ਕੇ। ਕੋਊ ਨਹਿ ਜਾਤ-ਕੁਜਾਤ।

* * * * *

ਚਕ੍ਰ ਚਿਹਨ ਅਰੁ ਬਰਨ ਜਾਤਿ। ਅਰ ਪਾਤ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ। ਕਹੁ ਕਹਿ ਨ ਸਕਤ ਕਿਹ।

* * * * *

ਜਾਤਿ ਜਨਮੁ ਨਾ ਪੂਛੀਐ। ਸਚ ਘਰ ਲੇਹੁ ਬਤਾਇ।
ਸਾ ਜਾਤ ਸਾ ਪਾਤਿ ਹੈ। ਜੇਹੇ ਕਰਮ ਕਮਾਇ।
* ਜਾਤਿ ਕਾ ਗਰਬ ਨਾ ਕਰੀਅਹੁ ਕੋਈ॥ (ਗੁਰਪ੍ਰਤਾਪ ਸੂਰਜ)

* * * * *

ਬਰਨ ਜਾਤਿ ਕੋ ਦੂਰ ਧਰ ਐਸੇ ਸਿੱਖ ਸੁਲੱਖ।
(ਸੁਲੱਖ ਸਿੱਖ ਜਾਤਪਾਤ ਤੋਂ ਰਹਿਤ ਹੈ)

* * * * *

ਮਾਨਸ ਕੀ ਕਜਾਤਿ ਸਭ ਏਕੈ ਪਹਿਚਨਾਬੋ।

* * * * *

ਜਾਤਿ ਵਰਣ ਕੀ ਕਾਨ ਤਜ ਮਿਲੈ ਖਾਲਸੇ ਸੰਗ।
(ਜਾਤ-ਪਾਤ ਤਿਆਗ ਕੇ ਖਾਲਸਾ ਪੰਥ ਬਨਿਆ) (ਗ.ਪ.ਸ.)

* * * * *

ਚਾਰ ਵਰਨ ਇਕ ਵਰਨ ਕਰਾਇਆ॥ (ਭਾ. ਗੁਰਦਾਸ)

* * * * *

ਅੰਮ੍ਰਿਤ ਛਕਣ ਸਮੇਂ ਉਪਦੇਸ਼ :-"ਅੱਜ ਤੁਹਾਡਾ ਜਨਮ ਸਤਿਗੁਰੂ ਦੇ ਘਰ ਹੋਇਆ। ਪਿਛਲੀ ਜਾਤ-ਪਾਤ, ਵਰਨ, ਗੋਤ ਅਤੇ ਮਜ਼੍ਹਬ ਆਦਿਕ ਸਭ ਮਿਟ ਗਏ ਹਨ।"
"ਸਤਿਗੁਰੂ ਦੇ ਪੁੱਤਰ ਹੋਣ ਕਰਕੇ ਤੁਸੀਂ ਸਭ ਸਕੇ ਭਾਈ ਹੋ।"

* * * * *

ਹਉਮੈ 'ਇਹਾ ਜਾਤ' ਹੈ ਹਉਮੈ ਕਰਮ ਕਮਾਹਿ॥ (ਜਾਤਿ ਇਕ ਹੰਕਾਰ ਹੈ)।

* * * * *

(ਨਕਲੀ ਲੋਕਾਂ ਤੇ ਅਸਲੀ ਲੋਕਾਂ 'ਚ ਅੰਤਰ)।
ਖੋਟੇ ਖੋਟੁ ਕਮਾਵਣਾ, ਆਇ ਗਇਆ ਪਤਿ ਖੋਇ।
ਨਾਨਕ ਮਨ ਸਮਝਾਈਐ, ਗੁਰ ਕੈ ਸ਼ਬਦ ਸਾਲਹਿ।

* * * * *

ਸਤਿਗੁਰੂ ਕੇ ਬਚਨ ਕਮਾਵਣ। ਸਚਾ ਏਹੁ ਬਿਚਾਰੁ॥

* * * * *

ਗੁਰ ਕੇ ਬਚਨ ਰਿਦੇ ਧਿਆਨ ਧਾਰੀ।

* * * * *

ਗੁਰਮੁਖਿ ਵੈਰ ਵਿਰੋਧ ਗਵਾਵੈ।
ਗੁਰਮੁਖਿ ਸਗਲੀ ਗਣਤ (ਜਾਤਪਾਤ ਦੀ ਗਿਣਤੀ) ਮਿਟਾਵੈ॥
ਗੁਰਮੁਖਿ ਸਾਚੀ ਕਾਰ ਕਮਾਇ॥

* * * * *

ਗੁਰਮੁਖਿ ਹਉਮੈ (ਜਾਤੀ ਹੰਕਾਰ) ਸਬਦਿ ਜਲਾਏ।

* * * * *

ਠਾਕਰ ਕੇ ਸੇਵਕ ਕੀ ਨਿਰਮਲ ਰੀਤ (ਕਰਨੀ)।

* * * * *

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ।

ਜਾਣਹੁ ਜੋਤਿ ਨ ਪੂਚਹੁ ਜਾਤੀ, ਆਗੇ ਜਾਤਿ ਨ ਹੇ।
ਜਾਤਿ ਕਾ ਗਰਬੁ ਨਾ ਕਰਹੀਹੁ ਕੋਈ।
* * * * *
ਆਪਸ ਕਉ ਜੋ ਜਾਣੈ ਨੀਚਾ। ਸੋਊ ਗਨੀਐ ਸਭ ਤੋਂ ਊਚਾ॥
* * * * *
ਸ੍ਰਿਸਟਿ ਸਭ ਇਕ ਵਰਨ ਹੋਈ। ਧਰਮ ਕੀ ਗੀਤ ਰਹੀ॥
* * * * *
ਅਵਲਿ ਅਲਹੁ ਨੂਰੁ ਉਪਾਇਆ।
ਕੁਦਰਤ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗ ਉਪਜਿਆ ਕੌਣ ਭਲੇ ਕੋ ਮੰਦੇ॥
* * * * *
ਪੰਥ ਨਵੀਨ ਪ੍ਰਕਾਸ਼ਨ ਕਰਯੋ। ਭੇਦ ਬਰਨ ਜਾਤੀ ਪਰ ਹਰਯੋ॥
* * * * *
ਨੀਚਾਂ ਅੰਦਰ ਨੀਚੁ ਜਾਤਿ। ਨੀਚੀ ਹੂੰ ਅਤਿ ਨੀਚ॥
ਨਾਨਕ ਤਿਨਕੇ ਸੰਗ ਸਾਥ। ਵਡਿਆਂ (ਉੱਚੀ ਜਾਤ ਵਾਲਿਆਂ) ਸਿਉਂ ਕਿਆ ਰੀਸ (ਸੰਬੰਧ।
* * * * *
ਹਉ ਢਾਡੀ ਕੀ ਨੀਚੁ ਜਾਤਿ। ਹੋਰ ਉਤਮ ਜਾਤਿ ਸਦਾਇੰਦੇ॥
* * * * *
ਹਉ ਨੀਚ ਕਰਹੁ ਬੇਨੰਤੀ। ਸਾਚੁ ਨਾ ਛੋਡੋ ਭਾਈ॥
* * * * *
ਭਾਉ ਭਗਤ ਕਰਿ ਨੀਚ ਸਦਾਏ। ਤਉ ਨਾਨਕ ਮੋਖੰਤਰ (ਮੁਕਤੀ) ਪਾਇ।
* * * * *
ਐ ਜੀ ਨ ਹਮ ਉਤਮ ਨੀਚ ਨ ਮਧਮ। ਹਰ ਸਰਣਾਗਤਿ ਹਰਕੇ ਲੋਗ॥
* * * * *
ਨੀਚ ਨੀਚ, ਕਕਰ ਮਾਰੀਐ। ਮੂਰਖ ਲੋਕ ਅਜਾਨੁ॥
* * * * *
ਮਾਟੀ ਏਕ ਸਗਲ ਸੰਸਾਰਾ। ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥
* * * * *
ਪੰਚ ਪਰਵਾਣ ਪੰਚ ਪਰਧਾਨ।
ਪੰਚਹਿ ਪਾਵਹਿ ਦਰਗਹਿ ਮਾਨੁ॥
(ਪੰਚ ਦਾ ਅਰਥ ਹੈ ਪੰਜੇ ਜਾਤਾਂ ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ ਅਤੇ ਅਤੀ ਸ਼ੂਦਰ)।
* * * * *
ਜਬ ਤੇ ਸਾਧ ਸੰਗਤ (ਨੇਕ ਬੰਦਿਆਂ ਦੀ ਮੰਗ) ਮੋਹਿਪਾਈ (ਸਦਾਚਾਰੀ ਬੰਦਿਆਂ ਦਾ ਮਿਲਾਪ)
ਵਿਸਰਗੀ ਸਭ ਤਾਤ ਪਰਾਈ। ਨ ਕੋ ਵੈਰੀ ਨਾਹਿ ਬੇਗਾਨਾ।
ਸਗਲ ਸੰਗ ਹਮਕੋ ਬਣ ਆਈ॥
* * * * *
ਗੋਬਿੰਦ ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਣਾ।
ਆਢ ਦਾਮ ਕੋ ਛੀਪਰੋ ਹਇਉ ਲਖੀਣਾ॥
ਬੁਨਨਾਂ ਤਨਨਾ ਤਿਆਗਕੈ ਪ੍ਰੀਤ ਚਰਨ ਕਬੀਰਾ।
ਨੀਚ ਕੁਲਾ ਜੋਲਾਹਰਾ ਭਇਉ ਗੁਨੀ ਗਹੀਰਾ।
ਰਵਿਦਾਸ ਢੋਵੰਤਾ ਢੋਰ ਵਿਨੀਤ ਤਿਨ ਤਿਆਗੀ ਮਾਇਆ।
ਪ੍ਰਗੁਟ ਹੋਆ ਸਾਧ ਸੰਗਿ, ਹਰਿ ਦਰਸ਼ਨ ਪਾਇਆ।
ਸੈਨਿ ਨਾਈ ਬੁਤਕਾਰੀਆ ਓਹੁ ਘਰਿ-ਘਰਿ ਸੁਨਿਆ।
ਹਰਿਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ।
ਇਹ ਬਿਧਿ ਸੁਣਕੇ ਜਾਟਰੋ ਉਠਿ ਭਗਤੀ ਲਾਗਾ
ਮਿਲੈ ਪਰਤਖਿ ਗੁਸਾਈਆਂ ਧੰਨਾ ਵਡਭਾਗਾ।

(ਇੰਜ ਜਿਨ੍ਹਾਂ ਦੀਆਂ ਸਿਫਤਾਂ ਕਰਦੇ ਗੁਰੂ ਜੀ ਨਹੀਂ ਥੱਕਦੇ ਸਨ, ਉਨ੍ਹਾਂ ਦੀ ਕੌਮ ਨੂੰ ਚੂਹੜੇ ਕਹਿ ਕੇ ਨਕਲੀ ਸਿੱਖਾਂ ਨੇ ਦੁਰਕਾਰ ਦਿੱਤਾ। ਇਤਿਹਾਸ ਇਸ ਦਾ ਜਵਾਬ ਜ਼ਰੂਰ ਮੰਗੇਗਾ।)

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ।
ਹਉਮੈ ਏਹੀ ਬੰਧਨਾ, ਫਿਰਿ ਫਿਰਿ ਜੋਨੀ ਪਾਹਿ॥

(ਜਾਤ ਹੰਕਾਰ ਹਉਮੈ ਦਾ ਦੂਜਾ ਨਾਂ ਹੈ। ਜਾਤ ਅਨੁਸਾਰ ਕੀਤਾ ਕਰਮ ਗੁਲਾਮੀ ਹੈ, ਬੰਧਨ ਹੈ। ਜਾਤ ਨੂੰ ਮੰਨਣ ਵਾਲਾ ਮੁਕਤੀ ਨਹੀਂ ਪਾ ਸਕਦਾ।)

ਜਨਮ ਜਨਮ ਕਾ ਵਿਛੁੜਿਆ ਮਿਲਿਆ।
ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮ ਧਿਆਏ।
ਗੁਰਮੁਖ ਹੋਇ ਮੇਲਾ ਜੀਓ॥

(ਹਜ਼ਾਰਾਂ ਸਾਲਾਂ ਤੋਂ ਜਾਤਾਂ ਬਣਾ ਕੇ ਵਿਛੋੜੇ, ਚੰਗੇ ਬੰਦਿਆਂ, ਨੇਕ ਬੰਦਿਆਂ ਦੀ, ਭਾਈ ਬੰਧੂਆਂ ਦੀ ਕ੍ਰਿਪਾ ਨਾਲ ਸੁੱਕੇ ਹਰੇ ਹੋਣ ਲੱਗੇ ਸਨ। ਉੱਤਮ ਸਮਝ ਪਾ ਕੇ, ਬਾਬਾ ਸਾਹਿਬ ਨੇ ਗੁਰਬਾਣੀ ਦੇ ਸਿਧਾਂਤ ਪੜ੍ਹੇ ਸਨ ਤੇ ਮੂੰਹ ਗੁਰੂਆਂ ਵੱਲ ਕੀਤਾ ਸੀ। ਜਦੋਂ ਚਿਰੀ ਵਿਛੁੰਨਿਆਂ ਦਾ ਮੇਲਾ ਹੋਣ ਲੱਗਾ ਤਾਂ ਕਰੋੜਾਂ ਮਨੁੱਖਾਂ ਨੂੰ ਚੂਹੜੇ ਕਹਿ ਕੇ ਦੁਰਕਾਰ ਦਿੱਤਾ ਗਿਆ।) (ਜੇ ਨਕਲੀ ਸਿੱਖਾਂ ਕਾਰਨ ਇਹ ਦੁਖਾਂਤ ਨਾ ਵਾਪਰਦਾ ਤਾਂ ਮਾਨਵਤਾ ਦੇ ਧਾਗੇ 'ਚ ਪਰੋਤੇ ਸਾਰੇ ਬੰਦੇ ਮੋਤੀਆਂ ਦੇ ਹਾਰ ਵਾਂਗ ਸਜਣੇ ਸਨ।)

ਤੇ ਇਹ ਹੋਣਾ ਸੀ:

ਸਭੋ ਸਾਂਝੀਵਾਲ ਸਦਾਇਨ। ਕੋਈ ਨ ਦੀਸੈ ਬਾਹਰਾ ਜੀਓ॥
ਸੱਚ ਕੀ ਬਾਣੀ ਨਾਨਕ ਆਖੈ। ਸੱਚ ਸੁਣਾਇਸੀ ਸੱਚ ਕੀ ਬੇਲਾ॥

* * * * *

ਐਸੀ ਲਾਲ ਤੁਧ ਬਿਨ ਕਉਨੁ ਕਰੈ।
ਗਰੀਬ ਨਿਵਾਜ ਗੁਸਈਆ ਮੇਰੋ ਮਾਥੈ ਛਤਰ ਧਰੈ॥

* * * * *

ਸਾਂਝ ਕਰੀਜੈ ਗੁਣਹੁ ਕੇਰੀ। ਛੋਡ ਅਵਗਣ ਚਲੀਐ।

* * * * *

ਨਿਮਖ ਨਿਮਖ ਕਰਿ ਸਰੀਰ ਕਟਾਵੈ। ਤਉ ਭੀ ਹਉਮੈ ਮੈਲੁ ਨਾ ਜਾਵੈ॥

* * * * *

ਜਿਸ ਹਥੁ ਜੋਰੁ ਕਰ ਦੇਖੈ ਸੋਇ। ਨਾਨਕ ਉਤਮ ਨੀਚ ਨਾ ਕੋਇ॥

(ਭਾਵ ਜਿਸ ਦੇ ਹੱਥ ਤਾਕਤ ਹੁੰਦੀ ਹੈ, ਉਹ ਜੋ ਚਾਹੇ ਕਰ ਲੈਂਦਾ ਹੈ, ਪ੍ਰੰਤੂ ਨਾ ਕੋਈ ਉੱਚਾ ਹੈ ਨਾ ਹੀ ਨੀਚ। ਸਭ ਡੰਡੇ ਦੀ ਖੇਡ ਹੈ। ਡੰਡਾ ਨੀਚਾਂ ਦੇ ਹੱਥ ਆ ਗਿਆ ਤਾਂ ਸਮਾਜ ਜਾਤ ਦਾ ਨਾਂ ਲੈਣਾ ਭੁੱਲ ਜਾਵੇਗਾ।)

ਸਿੱਖਾਂ ਤੋਂ ਇਕ ਦਿਨ ਮਨੁੱਖਤਾ ਜਵਾਬ ਮੰਗੇਗੀ।

ਅੰਗਰੇਜ਼ ਡਾਇਰੈਕਟਰ ਸੀ ਆਈ ਡੀ ਪੈਟਰੀ ਰਿਪੋਰਟ, 11 ਅਗਸਤ 1911

"ਹਿੰਦੂ ਮਿੱਤਰ ਸਿੱਖ ਮਤ ਬਾਰੇ ਹਮੇਸ਼ਾ ਵਿਰੋਧੀ ਰੋਲ ਅਦਾ ਕਰਦਾ ਹੈ, ਕਿਉਂਕਿ ਸਿੱਖ ਗੁਰੂ ਸਾਹਿਬਾਨ ਨੇ ਹਿੰਦੂਆਂ ਦੀ ਜਾਤ ਵਰਣ ਦੇ ਵਿਤਕਰਿਆਂ ਵਿਰੁੱਧ ਜ਼ਬਰਦਸਤ ਅਤੇ ਸਫਲ ਕਦਮ ਉਠਾਏ ਸਨ, ਜਦੋਂਕਿ ਬ੍ਰਾਹਮਣੀ ਵਿਚਾਰਧਾਰਾ ਦਾ ਸਾਰਾ ਢਾਂਚਾ ਹੀ ਇਨ੍ਹਾਂ ਵਿਤਕਰਿਆਂ 'ਤੇ ਉਸਰਦਾ ਸੀ। ਇਸੇ ਕਾਰਨ ਹਿੰਦੂ ਵਰਤਾਰਾ ਹਮੇਸ਼ਾ ਹੀ ਸਿੱਖ ਧਰਮ ਦੀ ਹੇਠੀ ਵਾਲਾ ਰਿਹਾ ਹੈ।... ਹਿੰਦੂ ਧਰਮ ਨੇ, ਬੁੱਧ ਮਤ ਜੋ ਇਸ ਦਾ ਖਤਰਨਾਕ ਵਿਰੋਧੀ ਸੀ, ਦਾ ਗਲਾ ਘੁੱਟ ਹੀ ਦਿੱਤਾ ਹੋਇਆ ਸੀ ਤੇ ਹੁਣ ਇਸ ਨੇ ਸਿੱਖ ਮਤ ਨਾਲ ਓਹੀ ਵਰਤਾ ਕਰਨ ਲਈ ਵੱਡੇ ਚਿੰਤਾਜਨਕ ਰਸਤੇ ਅਪਣਾ ਲਏ ਹੋਏ ਸਨ।"

ਇਨ੍ਹਾਂ ਸਤਰਾਂ ਤੋਂ ਸਪੱਸ਼ਟ ਹੈ ਕਿ ਦੁਨੀਆ ਵੀ ਜਾਣਦੀ ਹੈ ਕਿ ਹਿੰਦੂ ਮਤ ਦੇ ਬੁੱਧ ਮਤ ਜਾਂ ਸਿੱਖ ਮਤ ਆਪਸ ਵਿਚ ਵਿਰੋਧੀ ਧਾਰਾਵਾਂ ਹਨ, ਜਿਨ੍ਹਾਂ ਵਿਚਕਾਰ ਬੁਨਿਆਦੀ ਅੰਤਰ ਹੈ। ਇਹ ਅੰਤਰ ਹਿੰਦੂ ਗ੍ਰੰਥਾਂ ਅਤੇ ਬੋਧੀ ਜਾਂ ਸਿੱਖ ਗ੍ਰੰਥਾਂ ਦੀ ਮੂਲ ਵਿਚਾਰਧਾਰਾ ਵਿਚੋਂ ਸਪੱਸ਼ਟ ਲੱਭੇ ਜਾ ਸਕਦੇ ਹਨ। (ਸੰਬੰਧਤ ਵਿਚਾਰ ਇਸੇ ਪੁਸਤਕ ਵਿਚ ਦਰਜ ਹਨ।) ਬੋਧੀ ਸਮਾਜ ਅਤੇ ਸਿੱਖ ਸਮਾਜ ਉਸਰਿਆ ਹੀ, ਗੈਰ ਜਾਤਪਾਤੀ, ਇਕ ਸਮਾਨ-ਸਮਾਜਿਕ ਪ੍ਰਬੰਧ ਦੇ ਆਧਾਰ 'ਤੇ ਹੈ, ਜਿੱਥੇ ਉਚ-ਨੀਚ, ਜਾਤਪਾਤ, ਛੂਤਛਾਤ, ਭਿੰਨ ਭੇਦ ਤੇ ਆਰਥਿਕ ਵਿਤਕਰੇ ਲਈ ਕੋਈ ਥਾਂ ਨਹੀਂ। ਸਤਿਗੁਰੂ ਨਾਮਦੇਵ ਅਤੇ ਕਬੀਰ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਇਹ ਵਿਚਾਰਧਾਰਾ ਉਸਰੀ, ਫੈਲੀ ਤੇ ਜਿਸ ਨੂੰ ਨਵੇਂ ਸਮਾਜ ਦੀ ਸਿਰਜਣਾ ਲਈ, ਅਣਮਨੁੱਖੀ ਤਸੀਹਿਆਂ ਦਾ ਜਬਰ ਸਹਿਣਾ ਪਿਆ।

ਅਜਿਹੀ ਲਹਿਰ ਜੇ ਮਨੁੱਖਾਂ ਲਈ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦੇਂਦੀ ਹੈ, ਜੋ ਉਚ-ਨੀਚ ਜਾਤ-ਪਾਤ ਤੇ ਛੂਤਛਾਤ ਦਾ ਖੰਡਨ ਹੀ ਨਹੀਂ ਕਰਦੀ, ਸਗੋਂ ਆਪਣੇ ਅਦਾਰੇ ਵਿਚੋਂ ਇਸ ਗਲੀ ਸੜੀ ਗੈਰ ਮਨੁੱਖੀ ਜਾਤੀ ਵਿਵਸਥਾ ਨੂੰ ਗੰਦਗੀ ਦੇ ਢੇਰ 'ਤੇ ਵਗਾਹ ਮਾਰਦੀ ਹੈ। ਉਹ ਲਹਿਰ ਜਿਹੜੀ ਨੀਚ ਜਾਤੀਆਂ ਦੇ ਸਿਰਾਂ 'ਤੇ ਉਸਰੀ ਪ੍ਰਵਾਨ ਚੜ੍ਹੀ। ਉਸ ਬਾਰੇ ਜਦੋਂ ਬਾਬਾ ਸਾਹਿਬ ਡਾ. ਅੰਬੇਡਕਰ ਨੇ ਸੁਣਿਆ, ਪੜ੍ਹਿਆ ਤੇ ਮੰਨਿਆਂ (ਸੁਣੀਐ, ਮੰਨੀਐ, ਮਨ ਕੀਤਾ ਭਾਉ) ਤਾਂ ਬਾਬਾ ਸਾਹਿਬ ਆਪਣੇ 7 ਕਰੋੜ ਤੋਂ ਵਧੇਰੇ ਅਛੂਤਾਂ ਨੂੰ ਸਿੱਖ ਸੰਸਥਾ ਦਾ, ਸਿੱਖ ਸਮਾਜ ਦਾ ਅੰਗ ਬਣਾਉਣ ਲਈ ਆਏ ਤਾਂ ਕਿ ਬਰਾਬਰੀ ਦੇ ਆਧਾਰ 'ਤੇ ਸਮਾਜ ਦੀ ਸਿਰਜਣਾ ਕਰਨ ਵਾਲੀ

ਵਿਚਾਰਧਾਰਾ ਨਾਲ, ਨਿਤਾਣਿਆਂ, ਨਿਮਾਣਿਆਂ, ਨਿਓਟਿਆਂ ਤੇ ਨਿਆਸਰਿਆਂ ਨੂੰ ਲੈਸ ਕੀਤਾ ਜਾ ਸਕੇ। ਬਾਬਾ ਸਾਹਿਬ ਨੇ ਗੁਰੂਆਂ ਦੀ ਗੱਲ ਪ੍ਰਵਾਨ ਕਰਕੇ ਸਿੱਖ ਬਣ ਜਾਣ ਦਾ ਨਿਸ਼ਾਨਾ ਚੁਣ ਲਿਆ ਸੀ। ਉਹ ਅਤੇ ਉਸ ਦੀ ਜਮਾਤ ਹਿੰਦੂ ਸਮਾਜ ਤੋਂ, ਸਦੀਆਂ ਤੋਂ ਜਲੀਲ ਹੁੰਦੇ ਆਏ ਸਨ ਤੇ ਹੁਣ ਉਹ ਇਸ ਤੋਂ ਮੁਕਤੀ ਪਾਉਣ ਲਈ ਤਿਆਰ ਹੋ ਚੁੱਕੇ ਸਨ ਜਿਸ ਬਾਰੇ, "ਕਿਉਂ ਕੀਤੇ ਵਿਸਾਹੁ ?" ਦੇ ਸਫਾ 22 'ਤੇ ਇੰਜ ਲਿਖਿਆ ਹੈ। ਸੰਨ 1936 ਈ. ਵਿਚ ਡਾਕਟਰ ਅੰਬੇਡਕਰ ਦੀ ਵਾਹਿਦ ਲੀਡਰਸ਼ਿਪ ਹੇਠ ਦੇਸ ਦੀਆਂ ਅਛੂਤ ਜਾਤੀਆਂ, ਜਿਨ੍ਹਾਂ ਦੀ ਗਿਣਤੀ ਉਦੋਂ ਨੌ ਕਰੋੜ ਦੱਸੀ ਜਾਂਦੀ ਸੀ, ਨੇ ਸਿੱਖ ਧਰਮ ਗ੍ਰਹਿਣ ਕਰਨ ਦਾ ਫੈਸਲਾ ਕਰ ਲਿਆ ਸੀ, ਜਿਸ ਦਾ ਐਲਾਨ ਡਾ. ਅੰਬੇਡਕਰ ਨੇ ਅੰਮ੍ਰਿਤਸਰ ਵਿਚ 1936 ਈ. ਵਿਚ ਹੋਈ ਗੁਰਮਤਿ ਪ੍ਰਚਾਰ ਕਾਨਫਰੰਸ ਵਿਚ ਕਰਕੇ ਅਛੂਤਾਂ ਅੰਦਰ ਗੁਰਮਤਿ ਦੇ ਪ੍ਰਚਾਰ ਦੀ ਟਰੇਨਿੰਗ ਲਈ ਆਪਣੇ ਪੜ੍ਹੇ ਲਿਖੇ 14 ਸੱਜਣਾਂ ਨੂੰ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਦਾਖਲ ਕਰਵਾ ਦਿੱਤਾ ਸੀ। (ਡਾ. ਅੰਬੇਡਕਰ ਨੇ ਆਪਣੇ ਭਤੀਜੇ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ ਸੀ।)

ਡਾਕਟਰ ਸਾਹਿਬ ਵੱਲੋਂ ਸਰਬ ਹਿੰਦ ਸਿੱਖ ਮਿਸ਼ਨ ਪਾਸੋਂ ਕੀਤੀਆਂ ਮੰਗਾਂ-1. ਬੰਬਈ ਵਿਚ ਉਨ੍ਹਾਂ ਲਈ ਕਾਲਜ ਦੀ ਸਥਾਪਨਾ, 2. ਉਨ੍ਹਾਂ ਦੇ ਅਖਬਾਰ ਜਨਤਾ ਵਾਸਤੇ ਛਾਪਾਖਾਨਾ ਲਾ ਕੇ ਦੇਣਾ : ਮਿਸ਼ਨ ਨੇ ਪ੍ਰਵਾਨ ਕਰਕੇ ਇਨ੍ਹਾਂ ਵਾਸਤੇ ਦਾਦਰ ਅਤੇ ਮਟੁੰਗਾ ਦੀਆਂ ਕਾਲੋਨੀਆਂ ਵਿਚ ਥਾਵਾਂ ਵੀ ਖਰੀਦ ਲਈਆਂ ਸਨ ਅਤੇ ਇਹ ਗੱਲ ਤੈਅ ਹੋਈ ਜਾਪਦੀ ਸੀ ਕਿ ਨੌਂ ਕਰੋੜ ਅਛੂਤ ਸਿੰਘ ਸਜ ਜਾਣਗੇ।

(22) ਪ੍ਰੰਤੂ 'ਮਾਸਟਰ ਤਾਰਾ ਸਿੰਘ' ਚਾਹੁੰਦੇ ਸਨ, ਕਿ ਇਸ ਲਈ ਹਿੰਦੂ ਲੀਡਰਾਂ ਦਾ ਸਹਿਯੋਗ ਵੀ ਪ੍ਰਾਪਤ ਕਰ ਲਿਆ ਜਾਵੇ। ਜਿਸ ਬਾਬਤ ਉਨ੍ਹਾਂ ਮਿਸ਼ਨ ਦੇ ਜਨਰਲ ਸੱਕਤਰ ਮਾਸਟਰ ਸੁਜਾਨ ਸਿੰਘ ਨੂੰ ਮਹਾਤਮਾ ਗਾਂਧੀ ਪਾਸੇ ਇਸ ਪਰਥਾਏ ਉਨ੍ਹਾਂ ਦੀ ਸੰਪਤੀ ਲੈਣ ਹਿਤ ਭੇਜਿਆ। ਮਾਸਟਰ ਤਾਰਾ ਸਿੰਘ ਜੋ ਜਾਤ ਦੇ ਖੱਤਰੀ ਸਨ, ਨੇ ਇਸ ਸਿੱਖ ਮਾਮਲੇ ਵਿੱਚ ਆਪਣਾ ਦੂਤ ਮਹਾਤਮਾ ਗਾਂਧੀ ਪਾਸ ਕਿਉਂ ਭੇਜਿਆ ? ਕੀ ਮਹਾਤਮਾ ਗਾਂਧੀ ਸਿੱਖ ਸੰਸਥਾ ਦਾ ਮੁਖੀ ਸੀ ? ਅਕਾਲ ਤਖਤ ਦਾ ਜਥੇਦਾਰ ਸੀ ? ਕੀ ਉਹ ਸਿੱਖ ਮਿਸ਼ਨਰੀ ਕਾਲਜ ਦਾ ਕੋਈ ਕਾਰਜਕਰਤਾ ਸੀ ? ਕੀ ਉਹ ਸਿੱਖਾਂ ਦਾ ਕੋਈ ਜਰਨੈਲ ਸੀ ? ਕੁਝ ਵੀ ਨਹੀਂ। ਉਹ ਇਕ ਕੱਟੜਪੰਥੀ ਸਨਾਤਨੀ ਹਿੰਦੂ ਸੀ। ਪੜ੍ਹੋਂ ਉਸ ਦੇ ਆਪਣੇ ਜ਼ੁਬਾਨੀ ਦਿੱਤੇ ਵਿਖਿਆਨ ਤਾਂ ਫਿਰ ਮਾਸਟਰ ਤਾਰਾ ਸਿੰਘ ਨੇ ਮਾਸਟਰ ਸੁਜਾਨ ਸਿੰਘ ਨੂੰ ਮਹਾਤਮਾ ਪਾਸ ਕਿਉਂ ਭੇਜਿਆ ? ਇਸ ਦਾ ਜੁਆਬ ਸਪੱਸ਼ਟ ਹੈ ਕਿ ਉਹ ਮਹਾਤਮਾ ਗਾਂਧੀ ਨੂੰ ਇਹ ਦੱਸਣਾ ਚਾਹੁੰਦਾ ਸੀ ਕਿ 9 ਕਰੋੜ ਅਛੂਤ ਸਿੰਘ ਸਜ ਗਏ ਤਾਂ ਗਾਂਧੀ ਤੇ ਉਸ ਦੀ ਸਵਰਨ ਜਮਾਤ ਦਾ ਕੀ ਬਣੇਗਾ ? ਤੇ ਇਹ ਜੋ ਸਿੱਖ ਸੰਸਥਾਵਾਂ ਦੀ ਵਾਗਡੋਰ ਸੰਭਾਲੀ ਬੈਠੇ ਹਨ, ਇਨ੍ਹਾਂ ਦਾ ਕੀ ਬਣੇਗਾ ?

ਜੇ 'ਅਸਲੀ ਸਿੰਘ' ਭਾਵ ਸ਼ਸਤਰਧਾਰੀ ਅਛੂਤ ਸਾਰੇ ਭਾਰਤ ਵਿਚ ਫੈਲ ਗਏ ਤਾਂ ਇਸ ਦੇ ਵਿਰੋਧ ਵਿਚ ਖੜੋਤੀਆਂ ਸੰਸਥਾਵਾਂ ਦਾ ਕੀ ਬਣੇਗਾ ? ਇਸ ਦਾ ਜੁਆਬ ਇਨ੍ਹਾਂ ਗੱਲਾਂ ਵਿਚੋਂ ਲੱਭਿਆ ਜਾ ਸਕਦਾ ਹੈ-(ਵਾਰਤਾ ਮਹਾਤਮਾ ਗਾਂਧੀ ਅਤੇ ਮਾ. ਸੁਜਾਨ ਸਿੰਘ) (ਸਫਾ 23) ਮਾਸਟਰ : ਮਹਾਤਮਾ ਜੀ ਮੈਂ ਆਪ ਜੀ ਸਹਿਮਤੀ ਲੈਣ ਆਇਆ ਹਾਂ ਕਿ ਜੇ ਅਛੂਤ ਲੋਕ ਸਿੱਖ ਧਰਮ ਗ੍ਰਹਿਣ ਕਰ ਲੈਣ ਤਾਂ ਆਪ ਨੂੰ ਇਸ ਵਿਚ ਕੋਈ ਇਤਰਾਜ਼ ਤਾਂ ਨਹੀਂ ?

ਮਹਾਤਮਾ ਜੀ : ਕਿਆ ਸਿੱਖ ਹਿੰਦੂ ਹੈ ?

ਮਾਸਟਰ : ਨਹੀਂ।

ਮਹਾਤਮਾ ਜੀ : ਤੋ ਵੋਹ ਸਿੱਖ ਕਿਉ ਬਨੇਂ ? ਅਗਰ ਉਨਕੋ ਹਿੰਦੂ ਧਰਮ ਛੋੜਨਾ ਹੀ ਹੈ ਤੇ ਵੋਹ ਮੁਸਲਮਾਨ ਕਿਉਂ ਨਾ ਬਣ ਜਾਏਂ ? (ਮਹਾਤਮਾ ਜੀ ਨੂੰ ਪਤਾ ਸੀ ਕਿ ਅੰਬੇਡਕਰ ਸਾਰੀ ਦੁਨੀਆ ਦੇ ਧਰਮਾਂ ਦਾ ਗਿਆਤਾ ਹੈ। ਉਹ ਸਿੱਖ ਧਰਮ ਜਾਂ ਇਸ ਵਰਗਾ ਹੀ ਕੋਈ ਧਰਮ ਆਪਣਾ ਸਕਦਾ ਹੈ, ਹੋਰ ਕੋਈ ਧਰਮ ਦੀ ਅਪਣਾਏਗਾ। ਸਿੱਖ ਬਣਨ ਤੋਂ ਰੋਕਣ ਲਈ ਹੀ ਉਸ ਨੇ ਅਛੂਤਾਂ ਲਈ ਮੁਸਲਮਾਨ ਬਣਨ ਦਾ ਰਸਤਾ ਖੋਲ੍ਹ ਦਿੱਤਾ, ਕਿਉਂਕਿ ਉਸ ਨੂੰ ਪਤਾ ਸੀ ਕਿ ਡਾ. ਅੰਬੇਡਕਰ ਮੁਸਲਮਾਨ ਬਣਨਾ ਨਹੀਂ ਚਾਹੇਗਾ ਤੇ ਉਹ ਅਤੇ ਉਸ ਦੇ ਕਰੋੜਾਂ ਜਾਤ ਭਾਈ ਹਿੰਦੂ ਦੇ ਹਿੰਦੂ ਹੀ ਬਣੇ ਰਹਿਣਗੇ। ਭਾਵ ਸਵਰਨਾਂ ਦੇ ਗੁਲਾਮ ਬਣੇ ਰਹਿਣਗੇ ਪ੍ਰੰਤੂ ਸਿੱਖ ਬਣ ਕੇ ਉਹ ਹਿੰਦੂਆਂ ਦੀ ਗੁਲਾਮੀ ਤੋਂ ਮੁਕਤੀ ਪਾ ਲੈਣਗੇ। ਮਹਾਤਮਾ ਇਹ ਵੀ ਜਾਣਦਾ ਸੀ ਕਿ ਅੱਜ ਦੀ ਘੜੀ ਤਾਂ ਸਿੱਖਾਂ ਦਾ ਮੋਹਰੀ ਮਾਸਟਰ ਤਾਰਾ ਸਿੰਘ ਹੈ, ਜਿਸ ਤੋਂ ਕੋਈ ਖਤਰਾ ਨਹੀਂ, ਸਗੋਂ ਫਾਇਦਾ ਹੈ। ਇਸ ਫਾਇਦੇ ਬਾਰੇ ਕਪੂਰ ਸਿੰਘ ਆਈ ਸੀ ਐੱਸ ਨੇ ਖੋਲ੍ਹ ਕੇ ਲਿਖਿਆ ਹੈ ਕਿ ਮਹਾਤਮਾ ਜੀ ਨੂੰ ਤੇ ਮਾਸਟਰ ਤਾਰਾ ਸਿੰਘ ਨੂੰ ਸਾਫ ਦਿੱਸਦਾ ਸੀ ਕਿ ਜੇ ਅੰਬੇਡਕਰ ਵਰਗਾ ਕ੍ਰਾਂਤੀਕਾਰੀ ਫਿਲਾਸਫਰ ਉੱਤਮ ਦਿਮਾਗ ਤੇ ਉਹ ਵੀ ਅਛੂਤ, ਜਿਸ ਨੇ ਹਿੰਦੂਆਂ 'ਤੇ ਜ਼ੁਲਮ ਹਜ਼ਾਰਾਂ ਸਾਲ ਬਰਦਾਸ਼ਤ ਕੀਤੇ ਹਨ, ਸਿੱਖ ਬਣ ਗਿਆ ਤਾਂ ਖੈਰ ਨਹੀਂ ਹੋਏਗੀ। ਇਸ ਕਰਕੇ ਮਾਸਟਰ ਤਾਰਾ ਸਿੰਘ ਤੇ ਮਹਾਤਮਾ ਜੀ ਆਪਣਾ ਸਦੀਵੀ ਪੱਤਾ ਖੇਡ ਰਹੇ ਸਨ।)

ਮਾਸਟਰ : ਮਹਾਤਮਾ ਜੀ ਆਪ ਤੋਂ ਨੈਸ਼ਨਲਿਸਟ ਹੈ। ਆਪ ਕੀ ਨਜ਼ਰ ਮੇਂ ਸਭ ਲੋਕ ਸਾਮਾਨ ਹੈ। (ਕਿਉਂਕਿ ਮਹਾਤਮਾ ਗਾਂਧੀ ਨੇ ਮਾਸਟਰ ਸੁਜਾਨ ਸਿੰਘ ਨੂੰ ਲਿਖਿਆ ਸੀ, "ਮੇਰੇ ਲਈ ਹਿੰਦ ਵਾਸੀ ਹਿੰਦੂ ਹੋਵੇ ਮੁਸਲਮਾਨ ਜਾਂ ਸਿੱਖ, ਸਾਰੇ ਸਾਮਾਨ ਹਨ।) ਆਪ ਕੋ ਸਿੱਖ ਔਰ ਮੁਸਲਮਾਨ ਮੇਂ ਫਰਕ ਕਿਉਂ ਨਜ਼ਰ ਪੜਤਾ ਹੈ। ਸਿੱਖ ਬਨ ਕਰ ਵੀ ਵੋਹ ਹਿੰਦੁਸਤਾਨੀ ਤੋਂ ਰਹੇਂਗੇ ਹੀ।"

ਮਹਾਤਮਾ ਜੀ : ਯਿਹ ਕੈਸੇ ਹੋ ਸਕਦਾ ਹੈ ? ਸਿੱਖ ਬਨ ਜਾਨੇ ਸੇ ਵੋਹ ਹਿੰਦੂ ਤੋਂ ਨਹੀਂ ਰਹੇਂਗੇ।

ਮਾਸਟਰ ਸੁਜਾਨ ਸਿੰਘ ਨੂੰ ਮਹਾਤਮਾ ਜੀ ਦੇ ਇਹ ਬਚਨ ਸੁਣ ਕੇ ਨਿਸ਼ਚਾ ਹੋ ਗਿਆ ਕਿ ਨੈਸ਼ਨਲਿਸਟ ਹੋਣ ਵਾਲੀ ਮਹਾਤਮਾ ਦੀ ਗੱਲ ਮਹਿਜ ਵਿਖਾਵਾ ਹੀ ਸੀ। ਸੋ ਉਹ ਉੱਠ ਖੜ੍ਹਾ ਹੋਇਆ ਅਤੇ ਇਹ ਕਹਿੰਦਾ ਹੋਇਆ ਚਲਾ ਗਿਆ, 'ਅਗਰ ਆਪ ਕੋ ਹਿੰਦੂ ਸਿੱਖ ਮੇਂ ਭੇਦ ਨਜ਼ਰ ਆਤਾ ਹੈ ਤੇ ਆਪ ਇੰਡੀਅਨ ਨੈਸ਼ਨਲਿਸਟ ਕੈਸੇ ਹੈ। ਆਪ ਦੰਭੀ ਹੈ।'

ਦੂਜੇ ਪਾਸੇ 'ਕਿਉਂ ਕੀਤੋ ਵਿਸਾਹੁ' ਲੇਖਕ ਸ੍ਰ. ਨਰੈਣ ਸਿੰਘ ਐੱਮ ਏ ਜੋ ਗੁਰੂ ਨਾਨਕ ਦੇਵ ਮਿਸ਼ਨ ਦਾ ਸਕੱਤਰ ਹੈ (ਹੋ ਸਕਦਾ ਹੈ ਅੰਮ੍ਰਿਤਧਾਰੀ ਵੀ ਹੋਵੇ) ਉਹ ਆਪਣੇ ਗੁਰਭਾਈ ਸਿੱਖ ਮਾਸਟਰ ਸੁਜਾਨ ਸਿੰਘ ਨੂੰ 'ਮਾਸਟਰ' ਲਿਖਦਾ ਹੈ, ਸ੍ਰ. ਸੁਜਾਨ ਸਿੰਘ ਜੀ ਨਹੀਂ ਭਾਈ ਸਾਹਿਬ ਭਾਈ ਸੁਜਾਨ ਸਿੰਘ ਜੀ ਨਹੀਂ 'ਮਾਸਟਰ ਜੀ' ਵੀ ਨਹੀਂ ਪ੍ਰੰਤੂ ਮੋਹਨ ਦਾਸ ਕਰਮਚੰਦ ਗਾਂਧੀ ਨੂੰ ਇਨ੍ਹਾਂ ਸ਼ਬਦਾਂ ਨਾਲ ਮੁਖਾਤਬ ਹੈ 'ਮਹਾਤਮਾ ਜੀ'। ਵਾਰੇ-ਵਾਰੇ ਜਾਈ ਸਿੱਖ ਮਿਸ਼ਨਰੀਆਂ ਦੇ, ਜੋ ਮਿਸ਼ਨ ਦੇ ਜਨਰਲ ਸੱਕਤਰ ਲਈ ਇਹ ਸ਼ਬਦ ਲੈ ਕੇ ਹਜ਼ਾਰ

ਹੈ 'ਮਾਸਟਰ'।

(ਸਫਾ 23) ਦੂਜੇ ਬੰਨ੍ਹੇ ਡਾਕਟਰ (ਡਾਕਟਰ ਸਾਹਿਬ ਨਹੀਂ, ਡਾਕਟਰ ਜੀ ਨਹੀਂ) ਨੂੰ ਦਿੱਤੇ ਬਚਨ ਅਨੁਸਾਰ ਸਿੱਖਾਂ ਵੱਲੋਂ ਪ੍ਰੈਸ ਖਰੀਦ ਕੇ ਦਾਦਰ ਵਾਲੇ ਪਲਾਟ ਵਿਚ ਲਗਾ ਗਿਆ ਸੀ, ਜਿੱਥੇ ਉਨ੍ਹਾਂ ਦਾ ਪਰਚਾ ਜਨਤਾ ਛਪਣਾ ਸ਼ੁਰੂ ਹੋ ਗਿਆ ਸੀ। ਮਾਟੂੰਗਾ ਕਾਲੋਨੀ ਵਿਚ ਗੁਰੂ ਨਾਨਕ ਕਾਲਜ ਦੀ ਬਿਲਡਿੰਗ ਉਸਾਰਨੀ ਸ਼ੁਰੂ ਹੋ ਚੁੱਕੀ ਸੀ, ਜਿਸ ਦੀ ਨਿਗਰਾਨੀ ਹਿਤ ਇਸ ਲੇਖਕ ਨੂੰ ਬੰਬਈ ਭੇਜਿਆ ਗਿਆ ਸੀ, ਜਿੱਥੇ ਦੂਏ ਤੀਏ ਡਾ. ਅੰਬੇਡਕਰ ਕਾਲਜ ਦੇ ਕੈਂਪਸ 'ਆਉਂਦਾ' ਅਤੇ ਘੰਟਾ ਦੋ ਘੰਟੇ ਕਾਲਜ ਸੰਬੰਧੀ ਅਤੇ ਹੋਰ ਸਿੱਖ ਵਿਸ਼ਿਆਂ 'ਤੇ ਵਿਚਾਰ ਹੁੰਦੇ ਰਹਿੰਦੇ।

(24) ਮਈ 1937 ਦੇ ਅੰਤ ਤੱਕ ਕਾਲਜ ਇਮਾਰਤ ਦੀਆਂ ਦੋ ਮੰਜ਼ਿਲਾਂ ਮੁਕੰਮਲ ਹੋ ਕੇ ਤੀਜੀ ਦੀ ਛੱਤ ਪਾਉਣੀ ਬਾਕੀ ਸੀ ਜਦੋਂ ਪੰਜਾਬ ਤੋਂ ਨਨਕਾਣਾ ਸਾਹਿਬ ਕਮੇਟੀ ਦਾ ਪ੍ਰਧਾਨ ਜਥੇਦਾਰ ਤੇਜਾ ਸਿੰਘ, ਬਾਵਾ ਹਰਕਿਸ਼ਨ ਸਿੰਘ ਅਤੇ ਪ੍ਰਿੰਸੀਪਲ ਕਸ਼ਮੀਰਾ ਸਿੰਘ, ਜਿਨ੍ਹਾਂ ਦੀ ਇਸ ਕਾਲਜ ਵਾਸਤੇ ਨਿਯੁਕਤੀ ਬਤੌਰ ਪ੍ਰਿੰਸੀਪਲ ਵੀ ਕੀਤੀ ਜਾ ਚੁੱਕੀ ਸੀ ਅਤੇ ਈਸ਼ਰ ਸਿੰਘ ਮਝੈਲ ਬੰਬਈ ਪੁੱਜ ਗਏ। ਇਹ ਡਾਕਟਰ ਨਾਲ ਗੱਲ ਕਰਨਾ ਅਤੇ ਇਹ ਜਾਨਣਾ ਚਾਹੁੰਦੇ ਸਨ ਕਿ ਉਹ ਕਦੋਂ ਸਿੰਘ ਸਜੇਗਾ।

(ਇਕ ਪਾਸੇ ਹਾਲਾਤ ਪੱਕ ਰਹੇ ਹਨ, ਇਕ ਸਮਾਨ ਭਾਈਚਾਰੇ ਵਾਲੇ ਸਮਾਜ ਦੀ ਤਮੰਨਾ ਲੈ ਕੇ ਬਾਬਾ ਸਾਹਿਬ, ਪੂਰੀ ਤਿਆਰੀ ਨਾਲ ਜੁਟੇ ਹੋਏ ਸਨ ਤੇ ਓਧਰ ਮਹਾਤਮਾ ਨੂੰ ਬੜੇ ਸੁਚੱਜੇ ਢੰਗ ਨਾਲ ਮਾਸਟਰ ਤਾਰਾ ਸਿੰਘ ਨੇ ਸਾਰੀ ਸੂਚਨਾ ਸ੍ਰ. ਸੁਜਾਨ ਸਿੰਘ ਰਾਹੀਂ ਭਿਜਵਾ ਦਿੱਤੀ। ਜਿਉਂ-ਜਿਉਂ ਮੰਜ਼ਿਲਾਂ ਉੱਸਰ ਰਹੀਆਂ ਸਨ, ਖਤਰਾ ਵਧ ਰਿਹਾ ਸੀ, ਮਹਾਤਮਾ ਜੀ ਵੀ ਬੇਚੈਨ ਸਨ ਤੇ ਜਾਤੀਪਾਤੀ ਸਿੱਖ ਵੀ ਔਖੇ ਹੋ ਰਹੇ ਸਨ ਕਿ ਜੇ ਡਾ. ਅੰਬੇਡਕਰ ਤੇ ਉਸ ਦੇ ਨੌਂ ਕਰੋੜ ਅਛੂਤਾਂ ਨੇ ਅੰਮ੍ਰਿਤ ਛੱਕ ਲਿਆ ਤਾਂ 'ਚੂਹੜੇ' ਸਿੱਖ ਸੰਸਥਾਵਾਂ ਦੇ ਮੁਖੀ ਹੋਣਗੇ ਤੇ ਗੁਰੂ ਮਹਾਂਵਾਕ 'ਇਨ ਗਰੀਬਨ ਕੇ ਦੇਓ ਪਾਤਸ਼ਾਹੀ' ਪੂਰਾ ਹੋ ਜਾਵੇਗਾ। ਇਸ ਸਾਰੀ ਤੰਦਤਾਣੀ ਨੂੰ ਜੋੜਨ ਲਈ ਜਾਤਪਾਤੀ ਵਿਚਾਰਾਂ ਵਾਲੇ ਬ੍ਰਾਹਮਣਵਾਦੀ ਸਿੱਖਾਂ ਨੇ ਜੋ ਕੀਤਾ, ਉਹ ਸ੍ਰ. ਕਪੂਰ ਸਿੰਘ ਨੇ ਦੱਸਿਆ ਹੈ ਕਿ ਸ੍ਰ. ਨਰੈਣ ਸਿੰਘ ਨੇ ਮਹਾਤਮਾ ਜੀ ਦੇ ਅਗਲੇ ਕ੍ਰਿਸ਼ਮੇ 'ਤੇ ਚਾਨਣਾ ਇਸ ਪ੍ਰਕਾਰ ਪਾਇਆ ਹੈ :-

(24) ਦੂਜੇ ਬੰਨੇ ਮਹਾਤਮਾ ਗਾਂਧੀ (ਪੰਡਤ) ਮਦਨ ਮੋਹਨ ਮਾਲਵੀਆ ਰਾਹੀਂ, ਜੋ ਗਵਰਨਰ ਜਨਰਲ ਦੀ ਕੈਬਨਿਟ ਦਾ ਮੈਂਬਰ ਸੀ, ਹਿੰਦ ਸਰਕਾਰ 'ਤੇ ਜ਼ੋਰ ਪਾ ਰਿਹਾ ਸੀ ਕਿ ਸਰਕਾਰ ਅਛੂਤ ਜਾਤੀਆਂ ਨੂੰ ਵਿਸ਼ੇਸ਼ ਹੱਕ ਦਿੱਤੇ ਜਾਣ ਦਾ ਐਲਾਨ ਕਰੇ। (ਬੜੀ ਸੋਚ ਸਮਝ ਨਾਲ) ਹੀ ਦਬਾਓ ਦੇਣ ਲਈ ਉਸ ਨੇ ਮਰਨ ਵਰਤ (ਇਹੀ ਮਰਨ ਵਰਤ 19 ਸਤੰਬਰ 1932 ਨੂੰ ਮਹਾਤਮਾ ਜੀ ਨੇ ਪੂਨੇ ਦੀ ਜੇਲ੍ਹ ਵਿਚ, ਅਛੂਤਾਂ ਦੇ ਹੱਕਾਂ ਵਿਰੁੱਧ ਭਾਵ ਹੱਕ ਖਤਮ ਕਰਨ ਵਾਸਤੇ ਰੱਖਿਆ ਸੀ) ਰੱਖ ਦਿੱਤਾ ਸੀ। ਅਖੀਰ ਮਹਾਤਮਾ ਦੇ ਇੱਕੀ ਦਿਨਾਂ ਦੇ ਵਰਤ ਉਪਰੰਤ ਸਰਕਾਰ ਨੇ ਇਹ ਐਲਾਨ ਕਰ ਦਿੱਤਾ। (ਸਿੱਟਾ ਇਹ ਨਿਕਲਿਆ ਕਿ ਕਾਫੀ 'ਅਛੂਤ ਸਿੱਖ' ਬਾਬਾ ਸਾਹਿਬ ਨਾਲੋਂ ਟੁੱਟ ਕੇ ਮਹਾਤਮਾ ਨਾਲ ਰਲ ਗਏ ਸਨ) ਇਸੇ ਦੌਰਾਨ ਕਈ ਅਛੂਤ ਲੀਡਰਾਂ ਨੂੰ ਡਾ. ਅੰਬੇਡਕਰ ਨਾਲੋਂ ਪਾੜ ਕੇ ਬਹੁਤ ਸਾਰੇ ਅਛੂਤਾਂ ਨੂੰ ਹਿੰਦੂ ਅਛੂਤ ਰਹਿਣਾ ਮਨਾ ਲਿਆ ਗਿਆ ਸੀ। ਸਰਕਾਰੀ ਐਲਾਨ ਨੇ (ਜਿਸ ਪਿਛੇ ਪੰਡਤ ਜੀ ਦਾ ਹੱਥ ਸੀ) ਉਨ੍ਹਾਂ ਦੇ ਹੱਥ ਹੋਰ ਮਜ਼ਬੂਤ ਕਰ ਦਿੱਤੇ ਸਨ ਅਤੇ ਡਾ. ਅੰਬੇਡਕਰ ਵੱਲੋਂ ਸਿੱਖਾਂ ਨਾਲ ਕੀਤੇ ਵਾਅਦੇ ਮੁਆਹਿਦੇ ਪੀਤੇ ਗਏ।

ਸ੍ਰ. ਨਰੈਣ ਸਿੰਘ ਨੇ ਸਿੱਟਾ ਕੱਢਿਆ ਹੈ, "ਮਹਾਤਮਾ ਗਾਂਧੀ ਦੇ ਮਰਨ ਵਰਤ ਨੇ ਅਛੂਤਾਂ ਦੇ ਸਿੱਖ ਬਣਨ ਵਾਲੇ ਕਾਂਡ ਦਾ ਭੋਗ ਪਾ ਦਿੱਤਾ।" ਭਾਵ ਇਹ ਸਾਰਾ ਦੁਖਾਂਤ ਮਹਾਤਮਾ ਗਾਂਧੀ ਦੇ ਕਾਰਨ ਵਾਪਰਿਆ। ਅਸੀਂ ਦਲਿਤ ਲੋਕ ਇਸ ਨਾਲ ਸਹਿਮਤ ਨਹੀਂ ਹਾਂ। ਮਹਾਤਮਾ ਜੋ ਹਿੰਦੂਆਂ ਦਾ ਨੈਸ਼ਨਲ ਲੀਡਰ ਸੀ ਤੇ ਜੋ ਸਨਾਤਨੀ ਹਿੰਦੂ ਸੀ, ਉਸ ਨੇ ਆਪਣੇ ਹਿੰਦੂ ਧਰਮ ਦੀ ਰਾਖੀ ਕਰ ਲਈ। ਇਸ ਮਿਸ਼ਨ ਨੂੰ ਲਾਗੂ ਕਰਨ ਲਈ ਮਹਾਤਮਾ ਗਾਂਧੀ ਨੂੰ ਚਾਹੇ ਨੈਸ਼ਨਲਿਸਟ ਬਣਨ ਦੀ, ਐਂਟੀਨੈਸ਼ਨਲਿਸਟ ਬਣਨ ਦੀ, ਮਰਨ ਵਰਤ ਰੱਖਣ ਦੀ, ਜਾਂ ਅਛੂਤਾਂ ਨੂੰ ਮੁਸਲਮਾਨ ਬਣ ਜਾਣ ਦੀ, ਕੋਈ ਵੀ ਚਾਲ ਖੇਡਣੀ ਪਈ, ਉਸ ਨੇ ਉਹ ਸਭ ਕੁਝ ਕੀਤਾ। ਇਹ ਉਸ ਦਾ ਪਵਿੱਤਰ ਮਿਸ਼ਨ ਸੀ, ਜਿਸ ਵਿਚ ਉਸ ਨੇ ਪੂਰੀ ਕਾਮਯਾਬੀ ਹਾਸਲ ਨਹੀਂ ਕੀਤੀ, ਸਗੋਂ ਭਾਰਤ ਦਾ ਇਤਿਹਾਸ ਬਦਲਕੇ ਰੱਖ ਦਿੱਤਾ ਤੇ ਸਿੱਖਾਂ ਨੇ ਜੋ ਕੀਤਾ, ਉਹ ਸ੍ਰ. ਕਪੂਰ ਸਿੰਘ ਆਈ ਸੀ ਐੱਸ ਨੇ ਬਿਆਨ ਕੀਤਾ ਹੈ ਤੇ ਹੋਰ ਕਈ ਥਾਵਾਂ 'ਤੇ ਅਜਿਹੇ ਪ੍ਰਸੰਗ ਹਨ।

ਸਿੱਖ ਚਾਹੇ ਜਥੇਦਾਰ ਹੈ, ਜਾਂ ਮਿਸ਼ਨਰੀ ਉਸ ਦਾ ਪਵਿੱਤਰ ਮਿਸ਼ਨ ਹੈ ਸਿੱਖ ਵਿਚਾਰਧਾਰਾ ਨੂੰ ਜਨ-ਜਨ ਤੱਕ ਲੈ ਕੇ ਜਾਣਾ। ਸਮਾਜ ਨੂੰ ਬਰਾਬਰੀ ਦੇ ਆਧਾਰ 'ਤੇ ਸਿਰਜਣਾ। ਕੀ ਸਿੱਖਾਂ ਨੇ ਇਸ ਮਿਸ਼ਨ ਨੂੰ ਪੂਰਾ ਕੀਤਾ ? ਕੀ ਸਿੱਖ ਸਮਾਜ 9 ਕਰੋੜ ਅਛੂਤਾਂ ਨੂੰ ਸਿੱਖ ਬਣਨ ਤੋਂ ਰੋਕਣ ਵਿਚ ਭਾਈਵਾਲ ਨਹੀਂ ? ਜੇ ਨਹੀਂ ਤਾਂ ਡਾਕਟਰ ਅੰਬੇਡਕਰ ਅਤੇ ਉਸ ਦੀ ਜਮਾਤ ਜੋ ਗੁਰੂਆਂ ਦੀ ਜਮਾਤ ਸੀ, ਮਰਾਸੀਆਂ, ਤਰਖਾਣਾਂ, ਭੀਲਾਂ, ਘੁਮਿਆਰਾਂ, ਨਾਈਆਂ, ਛੀਂਬਿਆਂ, ਜੁਲਾਹਿਆਂ, ਚੁਮਾਰਾਂ ਅਤੇ ਭੰਗੀਆਂ ਦੀ ਜਮਾਤ ਸੀ ਜਿਸ ਲਈ ਗੁਰੂ ਨੂੰ ਆਪ 'ਨੀਚ' ਬਣਨਾ ਪਿਆ ਜਿਸ ਲਈ ਦਸਵੇਂ ਗੁਰੂ ਨੂੰ ਗੋਡਿਆਂ ਭਾਰ ਹੋ ਕੇ ਨੀਚਾਂ ਤੋਂ ਅੰਮ੍ਰਿਤ ਪੀਣਾ ਪ੍ਰਵਾਨ ਹੋਇਆ ਤੇ ਜੋ ਇਨ੍ਹਾਂ ਗਰੀਬਾਂ ਨੂੰ ਪਾਤਸ਼ਾਹ ਬਣਾਉਣਾ ਚਾਹੀਦਾ ਸੀ, ਨੂੰ ਇਕ ਸਨਾਤਨ ਧਰਮੀ ਹਿੰਦੂ, ਸਿੱਖ ਬਣਨ ਤੋਂ ਕਿਵੇਂ ਰੋਕ ਸਕਦਾ ਸੀ ? ਇਕ ਦਿਨ ਜ਼ਰੂਰ ਆਏਗਾ ਜਦੋਂ ਭਾਰਤ ਦੇ 25+52=77% ਭਾਵ 60 ਕਰੋੜ ਐੱਸ ਸੀ, ਐੱਸ ਟੀ, ਬੀ ਸੀ ਅਛੂਤ ਸਿੱਖਾਂ ਨੂੰ ਇਹ ਸੁਆਲ ਪੁੱਛਣਗੇ ਕਿ ਮਹਾਤਮਾ ਦਾ ਤਾਂ ਹੱਕ ਸੀ ਕਿ ਉਹ ਆਪਣਾ ਧਰਮ ਬਚਾਉਂਦਾ ਤੇ ਆਪਣੇ ਧਰਮ ਵਿਰੁੱਧ ਉੱਠਦੀ ਲਹਿਰ ਨੂੰ ਖਤਮ ਕਰਦਾ। ਪ੍ਰੰਤੂ ਕੀ ਸਿੱਖਾਂ ਨੂੰ ਵੀ ਇਹ ਹੱਕ ਹੈ ? ਕੀ ਸਿੱਖਾਂ ਦਾ ਇਹੀ ਮਿਸ਼ਨ ਹੈ ? ਕੀ ਗੁਰਬਾਣੀ ਸਿੱਖਾਂ ਨੂੰ ਕੋਈ ਅਜਿਹੀ ਮੱਤ ਦੇਂਦੀ ਹੈ ? ਕੀ ਇਹ ਗੁਰੂ ਮਾਰਗ ਹੈ ? ਜੇ ਨਹੀਂ ਤਾਂ ਸਿੱਖ ਕੀ ਜੁਆਬ ਦੇਣਗੇ ?

* * *

# ਡਾਕਟਰ ਅੰਬੇਡਕਰ ਸਿੱਖ ਕਿਉਂ ਨਾ ਬਣ ਸਕਿਆ ?

**(ਨਿੱਜੀ ਅਨੁਭਵ) ਗਿਆਨੀ ਗੁਰਬਚਨ ਸਿੰਘ ਕੰਵਲ (ਔਟਾਵਾ)**

ਸਿੱਖ ਧਰਮ ਦੇ ਮੁਢਲੇ ਅਸੂਲਾਂ ਤੋਂ ਪ੍ਰਭਾਵਿਤ ਹੋ ਕੇ ਡਾਕਟਰ ਅੰਬੇਡਕਰ ਨੇ ਕਰੋੜਾਂ ਅਛੂਤਾਂ ਸਮੇਤ ਸਿੱਖ ਧਰਮ ਧਾਰਨ ਕਰਨ ਦਾ ਫੈਸਲਾ ਕੀਤਾ। ਉਸ ਨੂੰ ਉਮੀਦ ਸੀ ਕਿ ਗੁਰਸਿੱਖਾਂ ਵਿਚ ਜਾਤਪਾਤ ਤੇ ਊਚ-ਨੀਚ ਦੇ ਭੇਦ-ਭਾਵ ਖਤਮ ਹੋ ਚੁੱਕੇ ਹਨ ਤੇ ਸਾਰੇ ਸਿੱਖਾਂ ਨੂੰ ਇਕੋ ਜਿਹੇ ਰਾਜਸੀ, ਸਮਾਜਿਕ, ਭਾਈਚਾਰਕ ਹੱਕ ਪ੍ਰਾਪਤ ਹੋਏ ਹਨ। ਪਰ ਅੰਗਰੇਜ਼ ਸਰਕਾਰ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਅਨੁਸਾਰ ਸਿੱਖ ਕੌਮ ਨੂੰ ਵੀ ਦੋ ਫਾੜ ਕੀਤਾ ਹੋਇਆ ਸੀ, ਇਕ ਕਾਨੂੰਨ ਬਣਾ ਕੇ। ਉਸ ਕਾਨੂੰਨ ਦਾ ਨਾਂਅ ਸੀ ਐਕਟ ਇੰਤਕਾਲ ਇਰਾਜ਼ੀ। ਇਕ ਸ਼੍ਰੇਣੀ ਕਾਸ਼ਤਕਾਰ (ਜੱਟ ਭਾਈਚਾਰਾ) ਤੇ ਦੂਜੀ ਸ਼੍ਰੇਣੀ ਗੈਰ ਕਾਸ਼ਤਕਾਰ (ਹੋਰ ਜਾਤਾਂ) ਸੀ। ਕਾਸ਼ਤਕਾਰ ਸ਼੍ਰੇਣੀ ਨੂੰ ਹਰ ਖੇਤਰ ਵਿਚ ਵਧੇਰੇ ਹੱਕ ਦਿੱਤੇ ਗਏ ਸਨ ਅਤੇ ਗੈਰ ਕਾਸ਼ਤਕਾਰ ਸ਼੍ਰੇਣੀ ਨੂੰ ਉਨ੍ਹਾਂ ਹੱਕਾਂ ਤੋਂ ਵਾਂਝਿਆ ਰੱਖਿਆ ਗਿਆ ਸੀ। ਸਿੱਖਾਂ ਵਿਚ ਬਹੁਗਿਣਤੀ ਜੱਟ ਬਰਾਦਰੀ ਦੀ ਸੀ। ਉਸ ਤੋਂ ਘੱਟ ਗਿਣਤੀ ਵਿਚ ਰਾਮਗੜ੍ਹੀਆ ਬਰਾਦਰੀ ਸੀ। ਹੋਰ ਬਰਾਦਰੀਆਂ ਦੀ ਗਿਣਤੀ ਇਨ੍ਹਾਂ ਦੋਹਾਂ ਨਾਲੋਂ ਘੱਟ ਸੀ। ਜੱਟ ਬਰਾਦਰੀ ਨੂੰ ਐਕਟ ਨੇ ਸਾਰੀਆਂ ਰਿਆਇਤਾਂ ਦਿੱਤੀਆਂ ਹੋਈਆਂ ਸਨ ਤਾਂ ਕਿ ਉਹ ਮਿਲਟਰੀ ਵਿਚ ਵਧੇਰੇ ਭਰਤੀ ਹੋ ਕੇ ਸਰਕਾਰ ਦੀ ਸੇਵਾ ਕਰਨ। ਉਦੋਂ ਜੱਟ ਕਾਸ਼ਤਕਾਰ ਸ਼੍ਰੇਣੀ ਇਨ੍ਹਾਂ ਮ੍ਰਿਗ ਤ੍ਰਿਸ਼ਨਾ ਵਰਗੀਆਂ ਰਿਆਇਤਾਂ ਨੂੰ ਪ੍ਰਾਪਤ ਕਰਕੇ ਬਾਕੀ ਗੈਰ ਕਾਸ਼ਤਕਾਰ ਸ਼੍ਰੇਣੀਆਂ ਨਾਲੋਂ ਆਪਣੇ-ਆਪ ਨੂੰ ਬਹੁਤ ਉੱਤਮ ਸਮਝਦੀ ਸੀ ਅਤੇ ਕਿਸੇ ਵੀ ਕੀਮਤ 'ਤੇ ਹੋਰ ਬਰਾਦਰੀਆਂ ਨੂੰ ਇਨ੍ਹਾਂ ਰਿਆਇਤਾਂ ਵਿਚ ਹਿੱਸੇਦਾਰ ਨਹੀਂ ਸੀ ਵੇਖਣਾ ਚਾਹੁੰਦੀ। ਇਸ ਐਕਟ ਨੂੰ ਸਭ ਤੋਂ ਵਧੇਰੇ ਰਾਮਗੜ੍ਹੀਆ ਬਰਾਦਰੀ ਨੇ ਖਤਰਨਾਕ ਜਾਣਿਆ ਸੀ। ਰਾਮਗੜ੍ਹੀਆ ਸ਼੍ਰੇਣੀ ਇਸ ਐਕਟ ਨੂੰ ਮਨਸੂਖ ਕਰਾਉਣ ਲਈ ਤਰਲੋਮੱਛੀ ਹੁੰਦੀ ਰਹਿੰਦੀ ਸੀ। ਸਿੱਖ ਪੰਥ ਵੱਲੋਂ 1935-36 ਵਿਚ ਸ੍ਰੀ ਅੰਮ੍ਰਿਤਸਰ ਅਕਾਲੀਆਂ ਵਾਲੇ ਬਾਗ ਵਿਚ ਇਕ ਵੱਡੀ ਪੱਧਰ 'ਤੇ ਕਾਨਫਰੰਸ ਰੱਖੀ ਗਈ। ਉਸ ਵਿਚ ਡਾ. ਅੰਬੇਡਕਰ ਨੇ ਆਪਣੇ ਫੈਸਲੇ ਬਾਰੇ ਐਲਾਨ ਕਰਨਾ ਸੀ। ਮੈਂ ਉਸ ਕਾਨਫਰੰਸ ਦਾ ਸਾਰਾ ਨਜ਼ਾਰਾ ਅੱਖੀਂ ਦੇਖਿਆ ਸੀ।

ਵੱਡੇ ਲੀਡਰਾਂ ਤੱਕ ਤਾਂ ਉਦੋਂ ਨਾ ਮੇਰੀ ਪਹੁੰਚ ਸੀ ਅਤੇ ਨਾ ਹੀ ਉਨ੍ਹਾਂ ਦੇ ਦਿਲ ਦੀ ਡੂੰਘਾਈ ਤੱਕ ਪਹੁੰਚ ਕੇ ਉਨ੍ਹਾਂ ਦੀ ਅਸਲ ਇੱਛਾ ਤੋਂ ਜਾਣੂ ਹੋਇਆ ਜਾ ਸਕਦਾ ਸੀ, ਪਰ ਦੂਜੇ ਤੀਜੇ ਦਰਜੇ ਦੇ ਉੱਠ ਰਹੇ ਕਈ ਆਗੂਆਂ ਦੇ ਸ਼ਬਦ ਮੈਂ ਖ਼ੁਦ ਸੁਣੇ ਸਨ। ਉਹ ਇਸ ਗੱਲੋਂ ਚਿੰਤਤ ਨਜ਼ਰ ਆ ਰਹੇ ਸਨ ਤੇ ਉਨ੍ਹਾਂ ਦੇ ਵਾਕ ਸਨ ਕਿ ਕਰੋੜਾਂ ਲੰਗਰ ਦੇ ਜੂਠੇ ਭਾਂਡੇ ਮਾਂਜਣ ਦੀ ਜਾਂ ਜੋੜੇ ਆਦਿਕ ਦੀ ਸੇਵਾ ਕਰਨ ਜੋਗੇ ਹੀ ਰਹਿ ਜਾਵਾਂਗੇ। ਭਰੋਸੇਯੋਗ ਵਸੀਲੇ ਤੋਂ ਮੈਂ ਸੁਣਿਆ ਸੀ ਕਿ ਡਾਕਟਰ ਅੰਬੇਡਕਰ ਨੇ ਅਕਾਲੀ ਲੀਡਰਾਂ ਉੱਪਰ ਇਹ ਪ੍ਰਸ਼ਨ ਕੀਤਾ ਸੀ ਕਿ ਕੀ ਸਾਨੂੰ ਉਹ ਸਾਰੇ ਹੱਕ ਪ੍ਰਾਪਤ ਹੋ ਸਕਣਗੇ ਜੋ ਕਾਸ਼ਤਕਾਰ ਸਿੱਖ ਸ਼੍ਰੇਣੀ ਨੂੰ ਮਿਲੇ ਹੋਏ ਹਨ ਜਾਂ ਕੀ ਤੁਸੀਂ ਉਸ ਐਕਟ ਨੂੰ ਮਨਸੂਖ ਕਰਵਾਉਣ ਲਈ ਕੋਈ ਜੱਦੋਜਹਿਦ ਕੀਤੀ ਹੈ ਜਾਂ ਕਰ ਰਹੇ ਹੋ ? ਬਾਗ ਅਕਾਲੀਆਂ ਵਿੱਚ ਸਿੱਖਾਂ ਦੀ ਗਿਣਤੀ ਬੇਸ਼ੁਮਾਰ ਸੀ। ਜਿਸ ਸਟੇਜ 'ਤੇ ਸਾਰੇ ਆਗੂ ਸਮੇਤ ਡਾ. ਅੰਬੇਡਕਰ ਦੇ ਕੁਰਸੀਆਂ 'ਤੇ ਬਿਰਾਜ਼ਮਾਨ ਸਨ, ਉਸ ਸਟੇਜ ਦੇ ਬਿਲਕੁੱਲ ਸਾਹਮਣੇ ਥੋੜ੍ਹੀ ਦੂਰੀ 'ਤੇ ਹੀ ਮੈਨੂੰ ਕੁਰਸੀ ਮਿਲ ਗਈ ਸੀ। ਉੱਥੋਂ ਮੈਂ ਸਟੇਜ 'ਤੇ ਬੈਠਿਆਂ ਦੇ ਚਿਹਰਿਆਂ ਦੇ ਬਦਲਵੇਂ ਹਾਵ-ਭਾਵ ਨੂੰ ਚੰਗੀ ਤਰ੍ਹਾਂ ਪੜ੍ਹ ਸਕਦਾ ਸੀ। ਕੁਝ ਤਕਰੀਰਾਂ ਤੋਂ ਬਾਅਦ ਮਤੇ ਪੇਸ਼ ਹੋਣ ਲੱਗੇ। ਸ਼ਾਂਤ ਵਾਤਾਵਰਣ ਵਿਚ ਕੁਝ ਮਤੇ ਪਾਸ ਹੁੰਦੇ ਗਏ। ਜਦੋਂ ਐਕਟ ਇੰਤਕਾਲ ਇਰਾਜ਼ੀ ਨੂੰ ਮਨਸੂਖ ਕਰਵਾਉਣ ਵਾਲਾ ਮਤਾ ਪੇਸ਼ ਹੋਇਆ, ਮੇਰੀ ਯਾਦਦਾਸ਼ਤ ਮੁਤਾਬਕ ਮਤੇ ਪੇਸ਼ ਕਰਨ ਵਾਲੇ ਗਿਆਨੀ ਗੁਰਮੁੱਖ ਸਿੰਘ ਜੀ ਮੁਸਾਫਰ ਸਨ। ਉਦੋਂ ਉਹ ਪੱਕੇ ਅਕਾਲੀ ਸਨ ਤੇ ਉਦੋਂ ਕੁ ਹੀ ਉਹ ਸ੍ਰੀ ਅਕਾਲ ਤਖਤ ਦੇ ਜਥੇਦਾਰ ਵੀ ਰਹੇ ਸਨ। ਜਦੋਂ ਇਹ ਮਤਾ ਸਟੇਜ ਤੋਂ ਪੜ੍ਹ ਕੇ ਸੁਣਾਇਆ ਗਿਆ ਤੇ ਤਾਈਦ ਲਈ ਕਿਸੇ ਸੱਜਣ ਦੇ ਨਾਂਅ ਲੈਣ ਤੋਂ ਪਹਿਲਾਂ ਹੀ ਤਕਰੀਬਨ 90 ਫੀਸਦੀ ਹਾਜ਼ਰ ਸਿੰਘਾਂ ਨੇ ਕੁਰਸੀਆਂ ਤੋਂ ਉੱਠ ਕੇ ਇਹ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ ਕਿ "ਇਹ ਨਹੀਂ ਹੋਣ ਦਿਆਂਗੇ। ਐਸਾ ਨਹੀਂ ਹੋਣ ਦੇਵਾਂਗੇ।" ਰੌਲਾਰੱਪਾ ਏਨਾ ਵਧੇਰੇ ਸੀ ਕਿ ਇਕ-ਦੂਜੇ ਦੀ ਪਰਸਪਰ ਗੱਲਬਾਤ ਵੀ ਸੁਣੀ ਨਹੀਂ ਸੀ ਜਾ ਸਕਦੀ। ਅਸੂਲਤਨ ਇਹ ਮਤਾ ਪੇਸ਼ ਕਰਨ ਵੇਲੇ ਰੌਲਾ ਰੱਪਾ ਬੰਦ ਕਰਵਾਇਆ ਗਿਆ ਸੀ। ਮੈਂ ਸਾਹਮਣੇ ਬੈਠਾ ਡਾ. ਅੰਬੇਡਕਰ ਦੇ ਚਿਹਰੇ ਦੇ ਬਦਲਵੇਂ ਭਾਵਾਂ ਨੂੰ ਦੇਖ ਰਿਹਾ ਸੀ ਤੇ ਉਸ ਦੇ ਤਿੜਕ ਰਹੇ ਵਿਸ਼ਵਾਸ ਦਾ ਵੀ ਅੰਦਾਜ਼ਾ ਲਾ ਰਿਹਾ ਸੀ। ਐਨ ਉਸ ਵੇਲੇ ਮਹਾਤਮਾ ਗਾਂਧੀ ਨੇ ਮਰਨ ਵਰਤ ਰੱਖ ਦਿੱਤਾ ਜਿਸ ਦਾ ਮੁੱਦਾ ਡਾਕਟਰ ਸਾਹਿਬ ਨੂੰ ਸਿੱਖ ਬਣਨ ਤੋਂ ਰੋਕਣਾ ਸੀ। ਡਾ. ਅੰਬੇਡਕਰ ਨੂੰ ਇਹ ਵੀ ਦੱਸਿਆ ਗਿਆ ਸੀ ਕਿ ਜੇ ਮਹਾਤਮਾ ਗਾਂਧੀ ਦੀ ਮੌਤ ਹੋ ਗਈ ਤਾਂ ਸਾਰੇ ਦੇਸ ਵਿਚ ਅਛੂਤਾਂ ਖਿਲਾਫ ਜੰਗ ਸ਼ੁਰੂ ਹੋ ਜਾਵੇਗੀ, ਜਿਸ ਲੜਾਈ ਵਿਚ ਅਛੂਤ ਵਰਗ ਦਾ ਨਾ ਪੂਰਾ ਹੋ ਸਕਣ ਵਾਲਾ ਜਾਨੀ ਤੇ ਮਾਲੀ ਨੁਕਸਾਨ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਮੇਰਾ ਇਹ ਪੱਕਾ ਖਿਆਲ ਹੈ ਕਿ ਜੇਕਰ ਡਾਕਟਰ ਅੰਬੇਡਕਰ ਨੂੰ ਸਾਡੇ ਲੀਡਰ ਪੂਰਨ ਭਰੋਸਾ ਦੇ ਸਕਦੇ ਕਿ ਗਾਂਧੀ ਦੇ ਮਰਨ ਵਰਤ ਕਾਰਨ ਜੇ ਦੇਸ਼ ਵਿਚ ਅਛੂਤਾਂ ਦੇ ਖਿਲਾਫ ਕੋਈ ਹਿਲਜੁਲ ਹੋਵੇਗੀ ਤਾਂ ਸਾਰੀ ਸਿੱਖ ਕੌਮ ਡਾਕਟਰ ਅੰਬੇਡਕਰ ਤੇ ਅਛੂਤਾਂ ਦੀ ਸਹਾਇਤਾ ਲਈ ਤੱਤਪਰ ਰਹੇਗੀ ਤਾਂ ਡਾਕਟਰ ਅੰਬੇਡਕਰ ਦਾ ਦਿਲ ਕਮਜ਼ੋਰ ਨਾ ਹੁੰਦਾ। ਇਹ ਤਾਂ ਡਾਕਟਰ ਅੰਬੇਡਕਰ ਸ੍ਰੀ ਅੰਮ੍ਰਿਤਸਰ ਦੀ ਕਾਨਫਰੰਸ ਵਿਚ ਅੱਖੀਂ ਵੇਖੀ ਤੇ ਕੰਨੀ ਸੁਣੀ ਵਾਰਦਾਤ ਤੋਂ ਕੁਝ ਮਾਯੂਸ ਹੋ ਚੁੱਕੇ ਸਨ ਤੇ ਦੂਜਾ ਬਲਦੀ 'ਤੇ ਤੇਲ ਗਾਂਧੀ ਦੇ ਮਰਨ ਵਰਤ ਨੇ ਪਾ ਦਿੱਤਾ। ਜਿਸ ਕਾਰਨ ਡਾਕਟਰ ਅੰਬੇਡਕਰ ਜੀ ਨੇ ਸਿੱਖ ਬਣਨ ਦਾ ਫੈਸਲਾ ਬਦਲ ਕੇ ਬੁੱਧ ਧਰਮ ਧਾਰਨ ਕਰਨ ਦਾ ਮਨ ਬਣਾ ਲਿਆ।

ਮੈਂ ਜੋ ਕੁਝ ਅੱਖੀਂ ਡਿੱਠਾ ਤੇ ਕੰਨੀ ਸੁਣਿਆ ਸੀ ਆਪਣੀ ਯਾਦਤਾਸ਼ਤ ਦੇ ਆਧਾਰ 'ਤੇ ਲਿਖਤ ਵਿਚ ਬਿਆਨ ਕਰ ਦਿੱਤਾ ਹੈ।

**ਸਿੱਖ ਵਿਰਸਾ ਅਗਸਤ** 2000, (**ਲਿਖਤ ਵਿਚੋਂ ਅੰਸ਼ਕ ਰੂਪ**)

* * *

# ਭਾਰਤੀ ਸੰਵਿਧਾਨ

ਭਾਰਤ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਭਾਰਤੀ ਸੰਵਿਧਾਨ ਨੇ, ਜੋ ਲੋਕਤੰਤਰ ਵਿਚ ਸਿਰਜਿਆ ਗਿਆ, ਜਿਸ ਦਾ ਮੁਖੀ ਘੜਨਹਾਰ-ਸਿਰਜਣਹਾਰ ਬਾਬਾ ਸਾਹਿਬ ਡਾ. ਅੰਬੇਡਕਰ ਸੀ, ਮਨੂੰ ਸਿਮਰਤੀ ਨੂੰ ਪੂਰੀ ਤਰ੍ਹਾਂ ਨਾਕਾਰ ਦਿੱਤਾ ਤੇ ਮਨੂੰ ਸਿਮਰਤੀ ਦੀਆਂ ਸਾਰੀਆਂ ਧਾਰਾਵਾਂ, ਜੋ ਇਕ ਖਾਸ ਵਰਗ ਨੂੰ ਸਮਾਜਿਕ, ਰਾਜਨੀਤਿਕ, ਆਰਥਿਕ, ਧਾਰਮਿਕ, ਨੈਤਿਕ ਅਤੇ ਵਿਦਿਅਕ ਅਧਿਕਾਰ ਦੇਂਦੀਆਂ ਸਨ, ਜਲਾ ਦਿੱਤਾ ਗਿਆ ਤੇ ਉਸ ਦੀ ਥਾਂ ਇਕ ਥਾਂ ਅਜਿਹਾ ਪ੍ਰਜਾ ਤਾਂਤਰਿਕ ਕਾਨੂੰਨ ਰਚਿਆ ਗਿਆ, ਜਿਸ ਵਿਚ ਭਾਰਤ ਦੀ ਸਮੂਹ ਜਨਤਾ ਨੂੰ ਸ਼ਕਤੀਮਾਨ ਤੇ ਬਰਾਬਰ ਦੀ ਅਧਿਕਾਰੀ ਕਰਾਰ ਦਿੱਤਾ ਗਿਆ। ਭਾਰਤੀ ਨਾਗਰਿਕਾਂ ਦੇ ਮੁੱਢਲੇ ਬੁਨਿਆਦੀ ਅਧਿਕਾਰ ਇਸ ਪ੍ਰਕਾਰ ਹਨ :

1. ਸਮਾਨਤਾ ਦਾ ਅਧਿਕਾਰ : ਭਾਵ ਸਾਰੇ ਭਾਰਤੀ ਨਾਗਰਿਕ ਬਿਨਾਂ ਕਿਸੇ ਜਾਤ ਜਨਮ ਊਚ-ਨੀਚ ਦੇ ਬਰਾਬਰ ਹਨ। ਕਾਨੂੰਨ ਦੇ ਸਾਹਮਣੇ ਸਭ ਬਰਾਬਰ ਹਨ।

2. ਸੁਤੰਤਰਤਾ ਦਾ ਅਧਿਕਾਰ : ਭਾਵ ਭਾਰਤ ਦੇ ਸਮੂਹ ਨਾਗਰਿਕਾਂ ਨੂੰ ਬਰਾਬਰ ਦੀ ਆਜ਼ਾਦੀ ਹੈ। ਉਸ ਨੂੰ ਘੁੰਮਣ ਫਿਰਨ ਦੀ ਪੂਰੀ ਸੁਤੰਤਰਤਾ ਹੈ।

3. ਸ਼ੋਸ਼ਣ ਵਿਰੁੱਧ ਅਧਿਕਾਰ : ਭਾਵ ਕੋਈ ਇਕ ਵਿਅਕਤੀ ਕਿਸੇ ਵੀ ਦੂਜੇ ਵਿਅਕਤੀ ਦਾ ਕਿਸੇ ਵੀ ਕਿਸਮ ਦਾ ਸ਼ੋਸ਼ਣ ਨਹੀਂ ਕਰ ਸਕਦਾ।

4. ਧਾਰਮਿਕ ਸੁਤੰਤਰਤਾ ਦਾ ਅਧਿਕਾਰ : ਭਾਵ ਹਰ ਆਦਮੀ ਨੂੰ ਕਿਸੇ ਵੀ ਧਰਮ ਨੂੰ ਅਪਨਾਉਣ ਜਾਂ ਛੱਡਣ ਦੀ ਆਜ਼ਾਦੀ ਹੈ। ਉਸ ਧਾਰਮਿਕ ਆਜ਼ਾਦੀ ਵਿਚ ਸਰਕਾਰ ਦਖਲ ਨਹੀਂ ਦੇ ਸਕਦੀ। ਰਾਜ ਜਾਂ ਸਰਕਾਰ ਦਾ ਆਪਣਾ ਖਾਸਾ ਵੀ ਧਰਮ ਨਿਰਪੱਖ ਹੋਵੇਗਾ।

5. ਸਭਿਆਚਾਰ ਅਤੇ ਵਿਦਿਆ ਦਾ ਅਧਿਕਾਰ : ਭਾਰਤ ਦਾ ਕੋਈ ਵੀ ਨਾਗਰਿਕ ਕਿਸੇ ਵੀ ਸਭਿਅਚਾਰ ਨੂੰ ਅਪਨਾਉਣ ਦਾ ਅਧਿਕਾਰ ਰੱਖਦਾ ਹੈ।

ਉਸ ਨੂੰ ਪੜ੍ਹਨ, ਲਿਖਣ, ਬੋਲਣ ਅਤੇ ਆਪਣੇ ਵਿਚਾਰ ਪੇਸ਼ ਕਰਨ ਦਾ ਅਧਿਕਾਰ ਹੈ।

(ਭਾਰਤੀ ਨਗਾਰਿਕਾਂ ਨੂੰ ਆਪਣੀ ਆਵਾਜ਼ ਬੁਲੰਦ ਕਰਨ ਲਈ ਯੂਨੀਅਨਾਂ ਬਣਾਉਣਾ ਦਾ ਵੀ ਅਧਿਕਾਰ ਦਿੱਤਾ ਗਿਆ।)

6. ਨਿੱਜੀ ਜਾਇਦਾਦ ਦਾ ਅਧਿਕਾਰ : ਭਾਰਤ ਦੇ ਸਮੂਹ ਨਾਗਰਿਕਾਂ ਨੂੰ ਆਪਣੀ ਨਿੱਜੀ ਜਾਇਦਾਦ ਬਣਾ ਸਕਣ ਦਾ ਹੱਕ ਦਿੱਤਾ ਗਿਆ। (ਜਿਸ ਦੀ ਬਾਅਦ ਵਿਚ ਸੋਧ ਕਰ ਦਿੱਤੀ ਗਈ ਹੈ।)

7. ਸੰਵਿਧਾਨਕ ਉਪਚਾਰਾਂ ਦਾ ਅਧਿਕਾਰ : ਭਾਵ ਇਨ੍ਹਾਂ ਅਧਿਕਾਰਾਂ ਦੇ ਖੁੱਸਣ 'ਤੇ ਵਿਅਕਤੀਆਂ ਨੂੰ ਸੰਵਿਧਾਨਕ ਸੁਰੱਖਿਆ ਪ੍ਰਦਾਨ ਕੀਤੀ ਗਈ।

ਇਨ੍ਹਾਂ ਅਧਿਕਾਰਾਂ ਤੋਂ ਬੜੀ ਅਸਾਨੀ ਨਾਲ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ 1950 ਈ. ਤੋਂ ਪਹਿਲਾਂ ਉਹ ਲੋਕ ਕੌਣ ਸਨ, ਜਿਨ੍ਹਾਂ ਪਾਸ ਇਨ੍ਹਾਂ ਵਿਚੋਂ ਇਕ ਵੀ ਅਧਿਕਾਰ ਨਹੀਂ ਸੀ ਤੇ ਉਹ ਕੌਣ ਲੋਕ ਸਨ, ਜਿਨ੍ਹਾਂ ਲਈ ਈਸ਼ਵਰ ਨੇ ਵੀ ਸਾਰੇ ਤੇ ਇਨ੍ਹਾਂ ਤੋਂ ਕਿਤੇ ਵਧੇਰੇ ਅਧਿਕਾਰ ਸੌ ਫੀਸਦੀ ਰਾਖਵੇਂ ਕਰ ਦਿੱਤੇ ਸਨ। ਕਿਸੇ ਨੂੰ ਕੋਈ ਅਧਿਕਾਰ ਨਹੀਂ ਸੀ ਕਿ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਸਜ਼ਾ ਦੇਣ ਦੀ ਹਿੰਮਤ ਕਰੇ। ਇਸ ਤੋਂ ਇਲਾਵਾ ਭਾਰਤੀ ਸੰਵਿਧਾਨ ਦੀਆਂ ਹੇਠ ਲਿਖੀਆਂ ਧਾਰਾਵਾਂ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ।

**ਭਾਰਤੀ ਸੰਵਿਧਾਨ ਦੀਆਂ ਧਾਰਾਵਾਂ**

– ਧਾਰਾ 13 : ਇਸ ਸੰਵਿਧਾਨ ਦੇ ਲਾਗੂ ਹੋਣ ਤੋਂ ਠੀਕ ਪਹਿਲਾਂ, ਭਾਰਤੀ ਰਾਜ ਖੇਤਰ ਵਿਚ ਚਾਲੂ ਵਿਧੀਆਂ (ਵਿਧੀ ਸਮੇਂ ਪ੍ਰਭਾਵੀ ਕੋਈ ਅਧਿਆਦੇਸ਼ ਆਦੇਸ਼, ਨਿਯਮ, ਉਪ ਨਿਯਮ ਅਧੀਸੂਚਨਾ, ਰਸਮ ਜਾਂ ਰਿਵਾਜ) ਉਸ ਹੱਦ ਤੀਕ ਸਿਫਰ ਹੋਣਗੀਆਂ, ਜਿਸ ਹੱਦ ਤੱਕ ਉਹ ਇਸ (ਮੌਲਿਕ ਅਧਿਕਾਰ) ਭਾਗ ਦੇ ਉਪਭਾਗਾਂ ਨਾਲ ਮੇਲ ਨਹੀਂ ਖਾਣਗੀਆਂ।

– ਧਾਰਾ 15 : ਰਾਜ ਕਿਸੇ ਨਾਗਰਿਕ ਦੇ ਵਿਰੁੱਧ ਕੇਵਲ ਧਰਮ, ਵੰਸ਼, ਜਾਤ, ਲਿੰਗ, ਜਨਮ ਸਥਾਨ ਆਦਿ ਵਿਚੋਂ ਕਿਸੀ ਆਧਾਰ 'ਤੇ ਕੋਈ ਵਿਤਕਰਾ ਨਹੀਂ ਕਰੇਗਾ।

– ਧਾਰਾ 16 : ਰਾਜ ਅਧੀਨ ਨੌਕਰੀਆਂ ਜਾਂ ਪਦਵੀਆਂ 'ਤੇ ਨਿਯੁਕਤੀ ਦੇ ਸੰਬੰਧ ਵਿਚ ਸਾਰੇ ਨਾਗਰਿਕਾਂ ਲਈ ਮੌਕਿਆਂ ਵਿਚ ਸਮਤਾ ਹੋਵੇਗੀ।

– ਧਾਰਾ 17 : ਛੂਆ-ਛਾਤ ਦਾ ਅੰਤ ਕੀਤਾ ਜਾਂਦਾ ਹੈ ਅਤੇ ਉਸ ਦੀ ਕਿਸੇ ਰੂਪ 'ਚ ਅਮਲ ਦੀ ਮਨਾਹੀ ਕੀਤੀ ਜਾਂਦੀ ਹੈ। ਛੂਆ-ਛਾਤ ਤੋਂ ਪੈਦਾ ਹੋਈ ਅਯੋਗਤਾ ਨੂੰ ਲਾਗੂ ਕਰਨਾ ਅਪਰਾਧ ਹੋਵੇਗਾ, ਜੋ ਕਾਨੂੰਨ ਅਨੁਸਾਰ ਦੰਡ ਯੋਗ ਹੋਵੇਗਾ।

– ਧਾਰਾ 18 : ਸੈਨਾ ਜਾਂ ਵਿਦਿਆ ਸੰਬੰਧੀ 'ਉਪਾਧੀ' ਦੇ ਸਿਵਾ ਹੋਰ ਕੋਈ ਖਿਤਾਬ ਰਾਜ ਪ੍ਰਦਾਨ ਨਹੀਂ ਕਰੇਗਾ। ਭਾਰਤ ਦਾ ਕੋਈ ਨਗਾਰਿਕ ਕਿਸੇ ਵਿਦੇਸ਼ੀ ਰਾਜ ਤੋਂ ਕੋਈ ਖਿਤਾਬ ਸਵੀਕਾਰ ਨਹੀਂ ਕਰੇਗਾ।

– ਧਾਰਾ 21 : ਕਿਸੇ ਵਿਅਕਤੀ ਨੂੰ ਆਪਣੇ ਪ੍ਰਾਣ ਅਤੇ ਸਰੀਰਿਕ ਸਵਾਧੀਨਤਾ ਤੋਂ ਵਿਧੀ ਦੁਆਰਾ ਸਥਾਪਤ ਪ੍ਰਬੰਧ ਨੂੰ ਛੱਡ ਕੇ ਹੋਰ ਕਿਸੇ ਤਰ੍ਹਾਂ ਵਾਂਝਿਆਂ ਨਹੀਂ ਕੀਤਾ ਜਾਵੇਗਾ।

– ਧਾਰਾ 23 : ਮਨੁੱਖ ਦੀ ਖਰੀਦਦਾਰੀ ਅਤੇ ਵਗਾਰ ਏਸੇ ਪ੍ਰਕਾਰ ਦਾ ਹੋਰ ਜ਼ਬਰਦਸਤੀ ਲਿਆ ਕੰਮ, ਮਨ੍ਹਾਂ ਕੀਤਾ ਜਾਂਦਾ ਹੈ। ਇਸ ਭਾਗ ਦਾ ਕੋਈ ਵੀ ਉਲੰਘਣ, ਅਪਰਾਧ ਹੋਵੇਗਾ, ਜੋ ਕਾਨੂੰਨ (ਵਿਧੀ) ਅਨੁਸਾਰ ਦੰਡ ਦਾ ਭਾਗੀ ਹੋਵੇਗਾ।

– ਧਾਰਾ 24 : 14 ਵਰਸ਼ ਤੋਂ ਘੱਟ ਉਮਰ ਵਾਲੇ ਕਿਸੇ ਬਾਲਕ ਨੂੰ ਕਿਸੇ ਖਤਰਨਾਕ ਨੌਕਰੀ ਵਿਚ ਨਹੀਂ ਲਗਾਇਆ ਜਾਵੇਗਾ।

– ਧਾਰਾ 28 : ਰਾਜ ਦੁਆਰਾ ਪੂਰੀ ਤਰ੍ਹਾਂ ਬਣਾਈ ਗਈ ਕਿਸੇ ਸਿੱਖਿਆ ਸੰਸਥਾ 'ਚ ਕੋਈ ਧਾਰਮਿਕ ਸਿੱਖਿਆ ਨਹੀਂ ਦਿੱਤੀ ਜਾਵੇਗੀ।

ਸੰਵਿਧਾਨ ਰਾਹੀਂ ਆਰੀਆ ਵਰਤ, ਜੰਬੂ ਦੀਪ, ਹਿੰਦੁਸਤਾਨ ਆਦਿ ਨਾਵਾਂ ਦੀ ਥਾਂ ਪਹਿਲੀ ਵਾਰ 'ਭਾਰਤ' ਨਾਂ ਦਿੱਤਾ ਗਿਆ ਜਿਸ ਦਾ ਅਰਥ ਹੈ : ਸੱਚ ਨੂੰ ਬਚਾਉਣ ਵਾਲਾ। ਸੰਵਿਧਾਨ ਰਾਹੀਂ ਬਰਾਬਰੀ, ਆਜ਼ਾਦੀ, ਭਾਈਚਾਰਾ, ਭਰਾਤਰੀ ਭਾਵ ਅਤੇ ਇਨਸਾਫ ਦੀ ਨਹੀਂ ਰੱਖੀ ਗਈ।

ਬਾਬਾ ਸਾਹਿਬ ਨੇ ਇਕ ਮੰਗ ਪੱਤਰ ਤਿਆਰ ਕੀਤਾ ਜਿਸ ਰਾਹੀਂ ਅਨੁ. ਜਾਤੀਆਂ, ਅਨੁ: ਕਬੀਲਿਆਂ, ਪਛੜੀਆਂ ਸ਼੍ਰੇਣੀਆਂ, ਰਾਜਾਂ ਅਤੇ ਘੱਟ ਗਿਣਤੀਆਂ ਦੇ ਅਧਿਕਾਰ ਨਵੇਂ ਭਾਰਤੀ ਸੰਵਿਧਾਨ ਵਿਚ ਸੁਰੱਖਿਅਤ ਕੀਤੇ ਜਾਣ ਦੀ ਮੰਗ ਰੱਖੀ ਗਈ ਸੀ ਤੇ ਇਹ ਮੰਗ ਪੱਤਰ ਕਿ 'ਧਾਰਾ' ਵਾਂਗ ਹੀ ਲਿਖਿਆ ਗਿਆ ਸੀ ਕਿ ਇਸ ਨੂੰ ਸੰਵਿਧਾਨ ਵਿਚ ਦਰਜ ਕੀਤਾ ਜਾਵੇ। ਪ੍ਰੰਤੂ ਨਹਿਰੂ, ਪਟੇਲ, ਰਾਜਿੰਦਰ ਪ੍ਰਸਾਦ, ਐੱਸ ਮੁਖਰਜੀ, ਕੇ ਐੱਮ ਮੁਣਸ਼ੀ ਆਦਿ ਨੇ ਇਸ ਦਾ ਡਟਵਾਂ ਵਿਰੋਧ ਕੀਤਾ। ਕਿਉਂਕਿ ਉਹ ਤਾਂ ਅਛੂਤਾਂ ਅਤੇ ਹੋਰ ਕਮਜ਼ੋਰ ਵਰਗਾਂ ਦੇ ਅਧਿਕਾਰਾਂ ਦੀ ਸੁਰੱਖਿਆ ਲਈ ਹੀ ਸੰਵਿਧਾਨ ਅਸੰਬਲੀ ਵਿਚ ਗਏ ਸਨ। ਉਨ੍ਹਾਂ ਸੰਵਿਧਾਨ ਅਸੰਬਲੀ ਦਾ ਬਾਈਕਾਟ ਕਰ ਦਿੱਤਾ। ਫੇਰ ਬਾਬਾ ਸਾਹਿਬ ਨੇ ਜ਼ਮੀਨ ਦਾ ਕੌਮੀਕਰਨ ਕਰਨ ਦੀ ਸਲਾਹ ਦਿੱਤੀ। ਇਸ ਦਾ ਵੀ ਹਿੰਦੂਆਂ ਨੇ ਵਿਰੋਧ ਕੀਤਾ। ਸੰਵਿਧਾਨ ਅਸੰਬਲੀ ਅੰਦਰ 28 ਅਛੂਤ ਐੱਮ ਪੀ ਹੋਰ ਸਨ, ਪ੍ਰੰਤੂ ਉਨ੍ਹਾਂ ਨੇ ਬਾਬਾ ਸਾਹਿਬ ਦਾ ਸਾਥ ਨਾ ਦਿੱਤਾ ਅਤੇ ਨਾ ਹੀ ਮੂੰਹ ਖੋਲ੍ਹਿਆ ਸਗੋਂ ਕਿਹਾ ਕਿ ਉਨ੍ਹਾਂ ਦਾ ਤਾਂ ਕਾਂਗਰਸ ਅਤੇ ਗਾਂਧੀ ਵਿਚ ਪੂਰਨ ਭਰੋਸਾ ਹੈ।

ਬਾਬਾ ਸਾਹਿਬ ਨੇ ਬਾਈਕਾਟ ਕਰਕੇ ਸਿਰਜਣਾ ਕਮੇਟੀ ਦੀਆਂ ਮੀਟਿੰਗਾਂ ਜਾਂ ਕਾਰਵਾਈਆਂ ਤੋਂ ਬਾਹਰ ਰਹਿਣਾ ਸ਼ੁਰੂ ਕਰ ਦਿੱਤਾ। ਉਹ ਗਾਂਧੀ, ਨਹਿਰੂ ਕੰਪਨੀ ਵਿਰੁੱਧ ਇਕੱਲੇ ਲੜਦੇ ਰਹੇ। ਜੇ ਉਹ ਸੰਵਿਧਾਨ ਦੀ ਸਿਰਜਣਾ ਕਮੇਟੀ ਦੇ ਚੇਅਰਮੈਨ ਨਾ ਹੁੰਦੇ ਤਾਂ ਅਛੂਤਾਂ, ਪੱਛੜੀਆਂ ਸ਼੍ਰੇਣੀਆਂ ਅਤੇ ਹੋਰ ਕਮਜ਼ੋਰ ਵਰਗਾਂ ਦੀ ਭਲਾਈ ਦਾ ਖਿਆਲ ਇਕ ਸੁਪਨਾ ਬਣ ਕੇ ਰਹਿ ਗਿਆ ਹੁੰਦਾ। (ਇਸ ਜਾਣਕਾਰੀ ਦਾ ਬਿਉਰਾ ਸ਼ੰਕਰਾਨੰਦ ਸ਼ਾਸਤਰੀ ਨੇ ਆਪਣੀ ਪੁਸਤਕ ਦੇ ਸਫੇ 45–53 'ਤੇ ਦਿੱਤਾ ਹੈ।)

ਧਾਰਾ 15, 23, 29 (2) ਅਤੇ 25 ਵਿਚ ਧਰਮ, ਨਸਲ ਜਾਤ ਤੇ ਲਿੰਗ ਦੇ ਆਧਾਰ 'ਤੇ ਕੀਤੇ ਜਾਂਦੇ ਵਿਤਕਰਿਆਂ ਦੀ ਮਨਾਹੀ ਕੀਤੀ ਹੈ, ਜੋ ਸਧਾਰਨ ਜੀਵਨ ਦੇ ਆਮ ਖੇਤਰਾਂ ਨਾਲ ਸੰਬੰਧਤ ਹਨ।

ਧਾਰਾ 46, 330 ਅਤੇ 335 : ਧਾਰਾ 46 ਵਿਚ ਵਿਦਿਅਕ ਅਤੇ ਆਰਥਿਕ ਖੇਤਰਾਂ ਵਿਚੋਂ, ਕਮਜ਼ੋਰ ਵਰਗਾਂ ਵਿਸ਼ੇਸ਼ ਕਰਕੇ ਅਛੂਤਾਂ (ਐੱਸ ਸੀ, ਐੱਸ ਟੀ) ਦੀ ਉੱਨਤੀ ਲਈ ਵਿਸ਼ੇਸ਼ ਧਿਆਨ ਦੇਣ ਦਾ ਨਿਰੇਦਸ਼ ਹੈ ਤੇ ਉਨ੍ਹਾਂ ਲੋਕਾਂ ਨੂੰ ਸਮਾਜਿਕ ਬੇਇਨਸਾਫੀ ਅਤੇ ਸ਼ੋਸ਼ਣ ਤੋਂ ਬਚਾਉਣ ਦੀ ਗੱਲ ਕਹੀ ਗਈ ਹੈ।

ਧਾਰਾ 330 ਵਿਚ ਕਮਜ਼ੋਰ ਵਰਗਾਂ ਲਈ, ਲੋਕ ਸਭਾ ਵਿਚੋਂ ਸੀਟਾਂ ਦੇ ਰਾਖਵਾਂਕਰਨ ਦੀ ਸਹੂਲਤ ਹੈ।

ਧਾਰਾ 332 : ਰਾਜ ਵਿਧਾਨ ਸਭਾਵਾਂ ਅੰਦਰ ਇਨ੍ਹਾਂ ਦੇ ਕਮਜ਼ੋਰ ਵਰਗਾਂ ਦੇ ਰਾਖਵੇਂ ਕਰਨ ਦਾ ਪ੍ਰਬੰਧ ਕਰਦੀ ਹੈ।

ਧਾਰਾ 335 : ਸਰਕਾਰੀ ਨੌਕਰੀਆਂ ਵਿਚ ਉਨ੍ਹਾਂ ਵਰਗਾਂ ਨੂੰ ਵਿਸ਼ੇਸ਼ ਪ੍ਰਤੀਨਿਧਤਾ ਦੇਣ ਦੀ ਗੱਲ ਕਰਦੀ ਹੈ।

ਧਾਰਾ 341 : 342 : ਰਾਸ਼ਟਰਪਤੀ ਨੂੰ ਜਾਤਾਂ ਸੰਬੰਧੀ ਅਧਿਆਦੇਸ਼ ਜਾਰੀ ਕਰਨ ਦਾ ਅਧਿਕਾਰ ਦਿੰਦੀ ਹੈ।

ਧਾਰਾ 164 : ਰਾਜਾਂ ਵਿਚ ਅਨੁ: ਜਾਤੀਆਂ ਤੇ ਕਬੀਲਿਆਂ ਦੀ ਭਲਾਈ ਲਈ ਮੰਤਰੀ ਨਿਯੁਕਤ ਕਰਦਨ ਦਾ ਆਦੇਸ਼ ਦੇਂਦੀ ਹੈ।

ਧਾਰਾ 337 : ਰਾਜਾਂ ਵਿਚ ਅਨੁ : ਜਾਤੀਆਂ ਦੀ ਭਲਾਈ ਸੰਬੰਧੀ ਕਮਿਸ਼ਨ ਨਿਯੁਕਤ ਕਰਨ ਦਾ ਅਦੇਸ਼ ਦਿੰਦੀ ਹੈ।

ਧਾਰਾ 338 ਵਿਚ ਅਨੁ : ਜਾਤੀਆਂ ਜਨਜਾਤੀਆਂ ਵਾਸਤੇ ਇਕ ਵਿਸ਼ੇਸ਼ ਅਫਸਰ ਹੋਣ ਬਾਰੇ ਕਹਿਆ ਗਿਆ ਹੈ, ਜੋ ਇਨ੍ਹਾਂ ਦੀ ਸੁਰੱਖਿਆ ਸੰਬੰਧੀ ਮਾਮਲਿਆਂ ਦੀ ਜਾਂਚ ਕਰੇਗਾ।

ਭਾਰਤੀ ਸੰਵਿਧਾਨ ਦੀਆਂ ਕੁਝ ਇਕ ਬੁਨਿਆਦੀ ਧਾਰਾਵਾਂ ਦੱਸਣ ਤੋਂ ਸਾਡਾ ਭਾਵ ਹੈ ਕਿ ਇਹ ਸਭ ਬ੍ਰਾਹਮਣਸ਼ਾਹੀ ਦੇ ਕਾਨੂੰਨਾਂ ਨੂੰ ਕੱਟਦੀਆਂ ਹਨ ਤੇ ਉਨ੍ਹਾਂ ਦੀ ਥਾਂ ਸਮਾਜ ਲਈ ਸਮੂਹਿਕ ਰੂਪ ਵਿਚ ਜੀਵਨ ਜਿਉਣ ਦੇ ਹੱਕ ਪ੍ਰਦਾਨ ਕਰਦੀਆਂ ਹਨ। ਅਜਿਹੀ ਵਿਵਸਥਾ ਕੀਤੀ ਗਈ ਹੈ। ਭਾਵੇਂ ਇਹ ਸੰਵਿਧਾਨ ਅੱਜ ਵੀ ਬਹੁਤ ਵੱਡੀ ਪੱਧਰ 'ਤੇ ਲਾਗੂ ਨਹੀਂ ਤੇ ਇਸ ਨੂੰ ਲਗਾਤਾਰ ਬਦਲਿਆ ਗਿਆ ਹੈ। ਹਾਕਮ ਜਮਾਤ ਦੇ ਰਾਹ ਵਿਚ ਜਿੱਥੇ ਵੀ ਸੰਵਿਧਾਨ ਵਿਚ ਅੜਿੱਕਾ ਹੈ, ਉੱਥੇ ਇਸ ਨੂੰ ਬਦਲ ਦਿੱਤਾ ਗਿਆ ਹੈ। ਮੂਲ ਰੂਪ ਵਿਚ ਇਸ ਸੰਵਿਧਾਨ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ, ਜਦੋਂ ਇਸ ਨੂੰ ਲਾਗੂ ਕਰਨ ਵਾਲੇ ਇਮਾਨਦਾਰ ਨਾ ਹੋਣ। ਇਸ ਸੰਵਿਧਾਨ ਨੇ ਰੱਬੀ ਜਾਂ ਧਾਰਮਿਕ ਹੁਕਮਾਂ ਦੀ ਥਾਂ ਸਰਵਜਨਕ ਕਾਨੂੰਨ ਪੇਸ਼ ਕੀਤੇ ਹਨ। ਇਨ੍ਹਾਂ ਦਾ ਲਾਗੂ ਹੋਣਾ ਮੌਕੇ ਦੀ ਕਿਸੇ ਵੀ ਹਾਕਮ ਜਮਾਤ 'ਤੇ ਨਿਰਭਰ ਹੁੰਦਾ ਹੈ। ਜੇ ਇਸ ਨੂੰ ਲਾਗੂ ਕਰਨ ਵਾਲੇ ਭੈੜੇ ਲੋਕ ਹੋਣ ਤਾਂ ਸੰਵਿਧਾਨ ਇਕ ਕਾਗਜ਼ੀ ਕਾਰਵਾਈ ਬਣ ਕੇ ਰਹਿ ਜਾਂਦਾ ਹੈ। ਜੇ ਲਾਗੂ ਕਰਨ ਵਾਲੇ ਇਮਾਨਦਾਰ ਤੇ ਮਨੁੱਖ ਹਿਤੂ ਹੋਣ ਤਾਂ ਮਾੜਾ ਸੰਵਿਧਾਨ ਵੀ ਚੰਗਾ ਬਣ ਜਾਂਦਾ ਹੈ।

ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਭਾਰਤੀ ਸੰਵਿਧਾਨ ਵਿਚ ਹਾਕਮ ਜਮਾਤ ਨੇ 65 ਵਾਰ ਧਾਰਾਵਾਂ ਬਦਲ ਦਿੱਤੀਆਂ ਹਨ। ਇਹ ਤਬਦੀਲੀਆਂ ਮੌਕੇ ਦੀ ਹਾਕਮ ਜਮਾਤ ਦੀ ਆਪਣੀ ਲੋੜ ਅਨੁਸਾਰ ਕੀਤੀਆਂ ਜਾਂਦੀਆਂ ਹਨ।

* * *

## ਵੀਹਵੀਂ ਸਦੀ ਦਾ ਮਨੂੰ ਮਹਾਤਮਾ ਗਾਂਧੀ

ਮਹਾਤਮਾ ਗਾਂਧੀ ਨੂੰ ਇਕ ਦਾਰਸ਼ਨਿਕ ਦੇ ਤੌਰ 'ਤੇ ਪ੍ਰਵਾਨ ਕੀਤਾ ਗਿਆ ਹੈ ਤੇ ਉਸ ਦੀਆਂ ਜਾਂ ਉਸ ਸੰਬੰਧੀ ਪੁਸਤਕਾਂ ਨਾਲ ਲਾਇਬਰੇਰੀਆਂ ਭਰੀਆਂ ਪਈਆਂ ਹਨ। ਵੱਡੇ-ਵੱਡੇ ਕੋਰਸਾਂ ਵਿਚ ਉਸ ਦਾ ਮਤ ਪੜ੍ਹਾਇਆ ਜਾਂਦਾ ਹੈ। ਗਾਂਧੀ ਦਾ 'ਮਤ' ਕੀ ਹੈ ? ਬਤੌਰ ਸਨਾਨਤੀ ਹਿੰਦੂ ਉਹ ਜਾਤਪਾਤੀ ਪ੍ਰਬੰਧ ਬਾਰੇ ਕੀ ਵਿਚਾਰ ਪੇਸ਼ ਕਰਦਾ ਹੈ ? ਮਨੁੱਖਤਾ ਦੇ ਦ੍ਰਿਸ਼ਟੀਕੋਣਾਂ ਤੋਂ ਉਸ ਦੀ ਡਿਗਰੀ 'ਮਹਾਤਮਾ' ਕਿੰਨੀ ਸਹੀ ਜਾਂ ਗਲਤ ਹੈ ? ਇਹ ਨਿਰਣਾ ਕਰਨ ਲਈ ਅਸੀਂ ਉਸ ਦੇ ਵਿਚਾਰ ਮੂਲ ਰੂਪ ਵਿਚ ਪੇਸ਼ ਕਰ ਰਹੇ ਹਾਂ ਜੋ ਇਸ ਪ੍ਰਕਾਰ ਹਨ:-

– ਮਹਾਤਮਾ ਗਾਂਧੀ : ਮੈਂ ਵਰਣ ਆਸ਼ਰਮ ਧਰਮ ਵਿਚ ਵਿਸ਼ਵਾਸ ਰੱਖਦਾ ਹਾਂ .... ਮੈਂ ਗੀਤਾ ਦਾ ਭਗਤ ਹਾਂ। ਮੈਂ ਵੇਦ, ਉਪਨਿਸ਼ਦ, ਪੁਰਾਣਾ ਅਤੇ ਸਾਰੇ ਹਿੰਦੂ ਸ਼ਾਸਤਰਾਂ ਵਿਚ ਵਿਸ਼ਵਾਸ ਕਰਦਾ ਹਾਂ। ਇਸ ਲਈ ਮੇਰਾ ਪੁਨਰ ਜਨਮ ਅਤੇ ਅਵਤਾਰਾਂ ਵਿਚ ਵਿਸ਼ਵਾਸ ਹੈ।..... ਜੋ ਕੋਈ ਵੀ ਗਊ ਰੱਖਿਆ ਵਿਚ ਵਿਸ਼ਵਾਸ ਨਹੀਂ ਕਰਦਾ, ਉਹ ਹਿੰਦੂ ਨਹੀਂ ਹੈ।

– ਮੈਂ ਅਜਿਹੇ ਸਾਰੇ ਲੋਕਾਂ ਦਾ ਵਿਰੋਧੀ ਹਾਂ ਜੋ ਜਾਤਪਾਤ ਨਸ਼ਟ ਕਰਨਾ ਚਾਹੁੰਦੇ ਹਨ। ਮੇਰਾ ਮਤ ਹੈ ਕਿ ਹਿੰਦੂ ਸਮਾਜ ਤਾ ਹੀ ਸਥਿਰ ਰਹਿ ਸਕਾਦ ਹੈ ਕਿਉਂਕਿ ਇਹ ਜਾਤ-ਪਾਤ 'ਤੇ ਆਧਾਰਤ ਹੈ।

– ਜਿਨ੍ਹਾਂ ਲੋਕਾਂ ਨੇ ਜਾਤ-ਪਾਤ ਦੀ ਦਰਜਾਬੰਦੀ ਬਣਾਈ, ਉਹ ਸੱਚਮੁੱਚ ਹੀ ਸੰਗਠਨ ਬਣ ਸਕਣ ਦੀ ਅਦੁੱਤੀ ਸ਼ਕਤੀ ਦੇ ਮਾਲਕ ਹਨ। ਮੇਰਾ ਵਿਸ਼ਵਾਸ ਹੈ ਕਿ ਦੇਸ਼ ਦੀ ਏਕਤਾ ਨੂੰ ਵਧਾਉਣ ਲਈ ਅੰਤਰਜਾਤੀ ਸਾਂਝੇ ਭੋਜਨ ਅਤੇ ਵਿਆਹਾਂ ਦੀ ਜ਼ਰੂਰਤ ਨਹੀਂ ਹੈ।

– ਜਾਤੀ ਕਿਸੇ ਵੀ ਵਿਅਕਤੀ ਨੂੰ ਅਨੰਦ ਭੋਗ ਦੇ ਚੱਕਰ ਵਿਚ, ਜਾਤੀ ਦੀਆਂ ਹੱਦਾਂ ਦਾ ਉਲੰਘਣ ਨਹੀਂ ਕਰਨ ਦੇਂਦੀ।

– ਮੈਂ ਜਦੋਂ ਕਿਸੇ ਬ੍ਰਾਹਮਣ ਨੂੰ ਸਾਰੀ ਉਮਰ ਬ੍ਰਾਹਮਣ ਨਹੀਂ ਕਹਿ ਸਕਦਾ ਤਾਂ ਮੇਰੇ ਲਈ ਬ੍ਰਾਹਮਣ ਦਾ ਕੋਈ ਮਹੱਤਵ ਨਹੀਂ। ਜਦੋਂ ਧਰਮ ਅਨੁਸਾਰ ਜਾਤੀ ਨਿਸ਼ਚਿਤ ਕੀਤੀ ਜਾਵੇ ਤਾਂ ਫਿਰ ਅਜਿਹੀ ਅਵਸਥਾ ਪੈਦਾ ਹੋ ਜਾਵੇਗੀ ਕਿ ਹਰ ਰੋਜ਼ ਬ੍ਰਾਹਮਣ ਸ਼ੂਦਰ ਬਣਨਗੇ ਅਤੇ ਸ਼ੂਦਰ ਬ੍ਰਾਹਮਣ ਬਣਨਗੇ।

– ਮੇਰਾ ਮਤ ਹੈ ਕਿ ਵਰਣ ਵਿਵਸਥਾ ਜਨਮ ਅਧਾਰਤ ਹੈ।

– ਸ਼ੂਦਰ ਵਿਦਿਆ ਸਿੱਖ ਕੇ ਉਸ ਦੁਆਰਾ ਆਪਣੀ ਰੋਜ਼ੀ ਨਹੀਂ ਕਮਾ ਸਕੇਗਾ। ਪ੍ਰੰਤੂ ਉਹ ਪੜ੍ਹ-ਲਿਖ ਕੇ ਵੀ ਸੇਵਾ ਦਾ ਕੰਮ ਹੀ ਕਰੇਗਾ। ਜਿੱਥੋਂ ਤੀਕ ਰੋਟੀ-ਰੋਜ਼ੀ ਦਾ ਪ੍ਰਬੰਧ ਹੈ, ਉਹ ਆਪਣੇ ਵਰਣ ਦੇ ਪੇਸ਼ੇ ਕਰਕੇ ਹੀ ਕਮਾਉਣੀ ਚਾਹੀਦੀ ਹੈ।

– ਵਰਣ ਵਿਵਸਥਾ ਦਾ ਕੰਮ ਹਰ ਤਰ੍ਹਾਂ ਦੇ ਮੁਕਾਬਲੇ ਵਰਗ ਸੰਘਰਸ਼ ਅਤੇ ਵਰਗ ਯੁੱਧ ਨੂੰ ਰੋਕਣਾ ਹੈ। (ਨੋਟ : ਭਾਵ ਲੁੱਟੇ ਜਾਣ ਵਾਲਿਆਂ ਦਾ ਲੁਟੇਰਿਆਂ ਵਿਰੁੱਧ ਸੰਘਰਸ਼ ਰੋਕਣਾ ਹੀ ਵਰਣ ਵਿਵਸਥਾ ਦਾ ਕੰਮ ਹੈ। ਭਾਵ ਲੁੱਟਦੇ ਰਹਿਣ ਅਤੇ ਗਰੀਬ ਲੁਟੀਂਦੇ ਰਹਿਣ। ਇਸ ਵਿਚ ਗਾਂਧੀ ਦਾ ਅਟੱਲ ਭਰੋਸਾ ਹੈ।)

– ਵਰਣ ਦਾ ਅਰਥ ਹੈ ਕਿ ਵਿਅਕਤੀ ਦਾ ਜਨਮ ਤੋਂ ਪਹਿਲਾਂ ਹੀ ਪੇਸ਼ਾ ਨਿਸ਼ਚਿਤ ਕਰ ਦੇਣਾ। ਉਸ ਦਾ ਪੇਸ਼ਾ ਓਹੀ ਹੋਵੇਗੀ ਜੋ ਉਸ ਦੇ ਬਾਪ ਦਾਦਾ ਕਰਦੇ ਆਏ ਹਨ। (ਪ੍ਰੰਤੂ ਗਾਂਧੀ ਜੀ ਦੀ ਜਾਤ ਬਾਣੀਆ ਹੈ। ਬਾਣੀਏ ਦਾ ਕਿੱਤਾ ਹੈ ਵਪਾਰ ਕਰਨਾ। ਗਾਂਧੀ ਜੀ ਨੇ ਵਰਣ ਧਰਮ ਦੇ ਉਲਟ (1) ਵਿਦਿਆ ਹਾਸਲ ਕੀਤੀ। (2) ਸੱਤ ਸਮੁੰਦਰ ਪਾਰ ਕੀਤੇ। (3) ਵਰਜਿਤ ਮਾਸ ਖਾਧਾ।, (4) ਵਕਾਲਤ ਦਾ ਕਿੱਤਾ ਅਪਣਾਇਆ, (5) ਨੇਤਾਗਿਰੀ ਕੀਤੀ, (6) ਆਪਣੇ ਲੜਕੇ ਦੀ ਸ਼ਾਦੀ ਉੱਚੀ ਜਾਤ ਵਿਚ ਕੀਤੀ। ਕੀ ਵਰਣ ਧਰਮ ਨਿਭਾਉਣਾ ਉਨ੍ਹਾਂ ਲਈ ਜ਼ਰੂਰੀ ਨਹੀਂ ?)

– ਅਮੀਰੀ, ਅਮੀਰ ਨੂੰ ਸੁਖੀ ਨਹੀਂ ਬਣਾ ਸਕਦੀ ਅਤੇ ਨਾ ਹੀ ਗਰੀਬੀ ਗਰੀਬ ਦੇ ਦੁਖਾਂ ਦਾ ਕਾਰਨ ਹੈ।

– ਕਰੋੜਾਂ ਲੋਕ ਤਾਂ ਗਰੀਬ ਹੀ ਰਹਿਣਗੇ। ਇਸ ਲਈ ਉਨ੍ਹਾਂ ਨੂੰ ਭੋਗ-ਵਿਲਾਸ ਛੱਡ ਦੇਣੇ ਚਾਹੀਦੇ ਹਨ।

– ਜੋ ਸ਼ੂਦਰ ਉੱਚੀਆਂ ਜਾਤੀਆਂ ਦੀ ਸੇਵਾ ਆਪਣਾ ਧਰਮ ਮੰਨ ਕੇ ਕਰਦਾ ਹੈ, ਜੋ ਕਿਸੇ ਪ੍ਰਕਾਰ ਦੀ ਧਨ ਸੰਪਤੀ ਨੂੰ ਹੱਥ ਨਹੀਂ ਲਾਉਂਦਾ। ਜਿਸ ਦੇ ਮਨ ਵਿਚ ਧਨ ਦੌਲਤ ਪ੍ਰਾਪਤ ਕਰਨ ਦੀ ਇਛਾ ਤੱਕ ਨਹੀਂ ਹੈ, ਉਸ ਨੂੰ ਹਜ਼ਾਰ ਵਾਰ ਪ੍ਰਣਾਮ.... ਉਸ ਉੱਤੇ ਦੇਵਤੇ ਵੀ ਫੁੱਲ ਵਰਸਾਉਣਗੇ (ਗੁਲਾਮੀ ਪ੍ਰਥਾ ਦਾ ਹਾਮੀ।)

– ਜਦੋਂ ਕਦੇ ਵੀ ਮੇਰਾ ਪੁਰਨ-ਜਨਮ ਹੋਵੇ, ਮੈਂ ਕਿਸੇ ਅਛੂਤ ਦੇ ਘਰ ਜਨਮ ਲੈਣਾ ਚਾਹਾਂਗਾ, ਤਾਂ ਕਿ ਮੈਂ ਉਨ੍ਹਾਂ ਦੇ ਦੁਖਾਂ ਕਸ਼ਟਾਂ ਅਤੇ ਹੋਰ ਤਰ੍ਹਾਂ-ਤਰ੍ਹਾਂ ਦੇ ਅਪਮਾਨਾਂ ਦਾ ਭਾਈਵਾਲ ਬਣ ਸਕਾਂ।

– ਮੈਂ ਪ੍ਰਾਰਥਨਾ ਕਰਦਾ ਹਾਂ ਕਿ ਮੇਰਾ ਜਨਮ ਕਿਸੇ ਅਤੀ..... ਸ਼ੂਦਰ ਦੇ ਘਰ ਹੋਵੇ।

– ਗੰਦਗੀ ਉਠਾਉਣਾ ਮੈਨੂੰ ਬਹੁਤ ਚੰਗਾ ਲੱਗਦਾ ਹੈ।

– ਤੁਹਾਨੂੰ (ਭੰਗੀਆਂ ਨੂੰ) ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਤੁਸੀਂ ਹਿੰਦੂ ਸਮਾਜ ਨੂੰ ਸਾਫ ਕਰਦੇ ਹੋ। ਉਸ ਦੀਗੰਦਗੀ ਦੂਰ ਕਰ ਰਹੇ ਹੋ।

– ਭੰਗੀਆਂ ਨੂੰ ਉਪਦੇਸ਼ ਹੈ, ਪਖਾਨਾ ਉਠਾਈ ਜਾਉ। ਇਹ ਹੀ ਤੁਹਾਡਾ ਪੁੰਨ ਵਰਗਾ ਪਵਿੱਤਰ ਕੰਮ ਹੈ।

– ਧਰਮ ਮੈਨੂੰ ਰਾਜਨੀਤੀ ਵੱਲ ਲੈ ਜਾਂਦਾ ਹੈ। ਮੇਰੇ ਲਈ ਧਰਮ-ਹੀਣ ਰਾਜਨੀਤੀ ਕੋਈ ਚੀਜ਼ ਨਹੀਂ.... ਧਰਮ ਤੋਂ ਬਿਨਾਂ ਰਾਜਨੀਤੀ ਧੋਖੇ ਦਾ ਜਾਲ ਹੈ.... ਜੋ ਲੋਕ ਕਹਿੰਦੇ ਹਨ ਕਿ ਧਰਮ ਅਤੇ ਰਾਜਨੀਤੀ ਦਾ ਕੋਈ ਸੰਬੰਧ ਨਹੀਂ, ਉਹ ਧਰਮ ਦੇ ਅਰਥ ਨਹੀਂ ਜਾਣਦੇ।

(ਸੰਸਾਰ ਭਰ ਦੇ ਧਰਮਾਂ ਦਾ ਅਧਿਐਨ ਸਪੱਸ਼ਟ ਕਰਦਾ ਹੈ ਕਿ ਹਰ ਧਰਮ ਨੇ ਅਖੀਰ ਰਾਜਨੀਤੀ ਪੈਂਤੜਾ ਅਖਤਿਆਰ ਕੀਤਾ। ਕਿਸੇ ਵੱਖਰੇ ਰਾਜ ਦੀ ਸਥਾਪਨਾ ਕੀਤੀ। ਧਰਮ ਨੇ ਉਸ ਰਾਜ ਦੀ ਅਗਵਾਈ ਕੀਤੀ।)

– ਬ੍ਰਾਹਮਣ ਹਿੰਦੂ ਧਰਮ ਦਾ, ਮਾਨਵਤਾ ਦਾ ਸਭ ਤੋਂ ਚੰਗਾ ਫੁੱਲ ਹੈ। ਮੈਂ ਅਜਿਹਾ ਕੁਝ ਨਹੀਂ ਕਰਾਂਗਾ, ਜਿਸ ਨਾਲ ਇਹ ਮੁਰਝਾ ਜਾਵੇ।

– ਮੇਰਾ ਮੂਰਤੀ ਪੂਜਾ ਵਿਚ ਕੋਈ ਗੈਰ ਵਿਸ਼ਵਾਸ ਨਹੀਂ ਹੈ।

– ਮੈਂ ਹਿੰਦੂ, ਮੁਸਲਿਮ ਅਤੇ ਸਿੱਖਾਂ ਤੋਂ ਇਲਾਵਾਹੋਰ ਕਿਸੇ ਨੂੰ ਵੀ ਵਿਸ਼ੇਸ਼ ਅਧਿਕਾਰ ਦੇਣ ਦਾ ਸਖਤ ਵਿਰੋਧ ਕਰਾਂਗਾ। (ਇਹ ਵਿਰੋਧ ਅਛੂਤਾਂ ਦੇ ਅਧਿਕਾਰਾਂ ਪ੍ਰਤੀ ਸੀ।)

– ਮੈਨੂੰ ਇਸ ਗੱਲ ਦਾ ਦੁੱਖ ਨਹੀਂ ਹੋਵੇਗਾ ਜੇ ਅਛੂਤ ਇਸਾਈ ਜਾਂ ਮੁਸਲਮਾਨ ਹੋ ਜਾਣ।

– ਡਾਕਟਰ ਅੰਬੇਡਕਰ ਹਿੰਦੂ ਧਰਮ ਲਈ ਇਕ ਚੁਣੌਤੀ ਹਨ।

– ਜਾਤ ਦਾ ਧਰਮ ਨਾਲ ਕੋਈ ਸੰਬੰਧ ਨਹੀਂ। ਇਹ ਇਕ ਅਜਿਹਾ ਰਿਵਾਜ਼ ਹੈ ਜਿਸ ਦਾ ਆਰੰਭ ਮੈਨੂੰ ਪਤਾ ਨਹੀਂ। (ਜਾਤ ਵੈਦਿਕ ਆਰੀਆ ਧਰਮ ਦੀ ਪੈਦਾਵਾਰ ਹੈ।)

– ਵਰਣ ਅਤੇ ਆਸ਼ਰਮ ਸੰਸਥਾਵਾਂ ਹਨ, ਜਿਨ੍ਹਾਂ ਦਾ ਜਾਤਪਾਤ ਨਾਲ ਕੋਈ ਸੰਬੰਧ ਨਹੀਂ। (ਜਾਤਪਾਤ ਦਾ ਮੂਲ ਸਰੋਤ ਹੀ ਵਰਣ ਵੰਡ ਹੈ।)

ਇਹ ਦਸਤੂਰ (ਵਰਣ ਪ੍ਰਬੰਧ) ਸਾਡੇ ਅਧਿਕਾਰ ਨਹੀਂ, ਫਰਜ਼ ਨੀਯਤ ਕਰਦਾ ਹੈ।

– ਵਰਣ ਦੇ ਕਾਨੂੰਨ ਵਿਚ ਅਜਿਹਾ ਕੁਝ ਨਹੀਂ ਜੋ ਛੂਤ-ਛਾਤ ਵਿਚ ਵਿਸ਼ਵਾਸ ਨੂੰ ਉਚਿਤ ਨੀਯਤ ਕਰੇ।

– (1921-22-23) ਵਿਚ ਗਾਂਧੀ, ਕਾਂਗਰਸ ਨੇ ਅਛੂਤਾਂ ਦੇ ਕਲਿਆਣ ਲਈ 1,30,19,415 ਰੁਪਏ 15 ਆਨੇ 7 ਪਾਈ ਰਕਮ ਤਿਲਕ ਸਵਰਾਜ ਫੰਡ ਦੇ ਨਾਓਂ 'ਤੇ ਇਕੱਠੀ ਕੀਤੀ, ਪਰ ਅਸਲ ਵਿਚ ਅਛੂਤਾਂ 'ਤੇ ਸਿਰਫ 43381 ਰੁਪਏ ਹੀ ਖਰਚ ਕੀਤੇ।

– ਮਾਰਚ 1926 ਵਿਚ ਇਕ ਅਛੂਤ ਨੇ ਮਦਰਾਸ ਨੇ ਇਕ ਹਿੰਦੂ ਮੰਦਰ ਵਿਚ ਪ੍ਰਵੇਸ਼ ਕਰ ਲਿਆ ਤਾਂ ਉਸ ਨੂੰ ਮੰਦਰ ਅਪਵਿੱਤਰ ਕਰਨ ਦੇ ਦੋਸ਼ ਵਿਚ ਸਜ਼ਾ ਦਿੱਤੀ ਗਈ। (ਕੀ ਛੂਆ-ਛਾਤ ਮੰਦਰ ਦੇ ਧਰਮ ਨਾਲੋਂ ਵੱਖ ਹੈ?)

– 1926 'ਚ ਸ਼ਿਵਾਜੀ ਦੇ ਰਾਜਗੱਦ ਕਿਲ੍ਹੇ ਵਿਚ ਸੌਂ ਰਹੇ ਡਾ. ਅੰਬੇਡਕਰ ਨੂੰ ਕਤਲ ਕਰਨ ਦੀ ਸਾਜ਼ਿਸ਼ ਹਿੰਦੂਆਂ ਨੇ ਬਣਾਈ ਜੋ ਅਛੂਤਾਂ ਦੇ ਸੁਚੇਤ ਰਹਿਣ ਕਾਰਨ ਅਸਫਲ ਹੋ ਗਈ।

– ਬ੍ਰਾਹਮਣਾਂ ਦੇ ਹੁਕਮ ਅਨੁਸਾਰ ਸ਼ੂਦਰਾਂ ਵੱਲੋਂ ਜੋ ਕੁਆਰੀਆਂ ਲੜਕੀਆਂ, ਦੇਵਦਾਸੀਆਂ ਬਣਾ ਕੇ ਮੰਦਰਾਂ ਵਿਚ ਦੇਵਤਿਆਂ ਦੇ ਨਾਂ ਭੇਟ ਕੀਤੀਆਂ ਜਾਂਦੀਆਂ ਸਨ ਤਾਂ ਪੁਜਾਰੀਆਂ ਪੰਡਤਾਂ ਨਾਲ ਜਿਹੜੇ ਨਜਾਇਜ਼ ਬੱਚੇ ਉਨ੍ਹਾਂ ਦੇਵਦਾਸੀਆਂ ਦੇ ਪੇਟੋਂ ਪੈਦਾ ਹੁੰਦੇ ਸਨ, ਉਨ੍ਹਾਂ ਨੂੰ ਪਹਿਲੀ ਵਾਰ ਨਰਸੀ ਦਾਸ ਭਗਤ (ਬ੍ਰਾਹਮਣ) ਨੇ 'ਹਰੀਜਨ ਕਿਹਾ'। ਭਾਵ ਰੱਬ ਦੇ ਪੁੱਤਰ, ਜਿਨ੍ਹਾਂ ਦੇ ਬਾਪ ਦਾ ਪਤਾ ਨਹੀਂ। ਹਰੀਜਨ ਗੁਜਰਾਤੀ ਸ਼ਬਦ ਹੈ, ਜਿਸ ਦਾ ਅਰਥ ਹੈ ਹਰਾਮੀ। (ਦੇਵ ਦਾਸੀ ਪ੍ਰਥਾ ਅੱਜ ਵੀ ਜਾਰੀ ਹੈ। 'ਭਾਰਤ ਅੰਦਰ ਲਗਪਗ 25 ਲੱਖ ਕੜੀਆਂ ਵੇਸਵਾਵਾਂ ਦਾ ਜੀਵਨ ਬਤੀਤ ਕਰ ਰਹੀਆਂ ਦੱਸੀਆਂ ਗਣੀਆਂ ਹਨ। ਇਨ੍ਹਾਂ ਵਿਚੋਂ ਬਹੁਗਿਣਤੀ ਦੇਵਦਾਸੀਆਂ ਦੀ ਹੈ।') ਪ੍ਰੰਤੂ ਮਹਾਤਮਾ ਗਾਂਧੀ ਵੱਲੋਂ 1932 ਈ. ਵਿਚ ਭਾਰਤ ਦੇ ਕਰੋੜਾਂ ਅਛੂਤਾਂ ਨੂੰ ਇਸ ਹਰੀਜਨ ਸ਼ਬਦ ਦਾ ਸਿਰੋਪਾ ਭੇਟ ਕਰਨ ਕਰਕੇ ਅੱਜ ਦੇ 20 ਕਰੋੜ ਅਛੂਤਾਂ ਨੂੰ ਬੇਇੱਜ਼ਤੀ ਭਰਿਆ ਜੀਵਨ ਜਿਉਣਾ ਪੈ ਰਿਹਾ ਹੈ।

– ਭੋਜਨ ਖਾਣਾ ਨਾ ਓਨਾ ਹੀ ਗੰਦਾ ਕੰਮ ਹੈ ਜਿੰਨਾ ਕਿ ਟੱਟੀ ਪਿਸ਼ਾਬ ਕਰਨਾ।

– ਜਾਤ ਪਾਤ ਸਮਾਜ ਦੀ ਕੁਦਰਤੀ ਬਣਤਰ ਹੈ।

– ਵਰਣ ਦਾ ਅਰਥ ਹੈ ਜਨਮ ਲੈਣ ਤੋਂ ਪਹਿਲਾਂ ਹੀ ਵਿਅਕਤੀ ਦਾ ਕੰਮ ਨਿਸ਼ਚਿਤ ਕਰ ਦੇਣਾ।

– ਵਰਣ ਵਿਵਸਥਾ ਵਿਚ ਅਜਿਹਾ ਕੁਝ ਨਹੀਂ ਜੋ ਸ਼ੂਦਰ ਨੂੰ ਪੜ੍ਹਨ ਜਾਂ ਸ਼ਾਸਤਰ ਵਿੱਦਿਆ ਸਿੱਖਣ ਤੋਂ ਰੋਕਦਾ ਹੋਵੇ। (ਸ਼ਾਸਤਰਾਂ ਦੇ ਸਿਧਾਂਤ ਪਹਿਲਾਂ ਦਿੱਤੇ ਹਨ।)

– ਮੇਰਾ ਵਿਚਾਰ ਹੈ ਕਿ ਜੇਕਰ ਭਾਰਤ ਆਧੁਨਿਕ ਸਭਿਅਤਾ ਨੂੰ ਤਿਆਗ ਦੇਵੇ ਤਾਂ ਇਸ ਨਾਲ ਦੇਸ ਦਾ ਭਲਾ ਹੀ ਹੋਵੇਗਾ।

– ਜੇਕਰ ਮਜ਼ਦੂਰ ਆਪਣੇ ਪਸ਼ੂ ਬਲ ਦਾ ਸਹਾਰਾ ਲੈਂਦੇ ਹਨ, ਜੇਕਰ ਉਹ ਅਹਿੰਸਾ 'ਤੇ ਉਤਾਰੂ ਹੁੰਦੇ ਹਨ ਤਾਂ ਸਮਝੋ ਉਹ ਆਤਮ ਹੱਤਿਆ ਕਰਦੇ ਹਨ। ਜੇਕਰ ਉਹ ਅਜਿਹਾ ਕਰਨਗੇ ਅਰਥਾਤ ਹਿੰਸਾ ਦੀ ਨੀਤੀ ਅਪਨਾਉਣਗੇ ਤਾਂ ਉਦਯੋਗ ਦਾ ਨੁਕਸਾਨ ਹੋਵੇਗਾ। (ਪੂੰਜੀਪਤੀਆਂ ਦੇ ਹੱਕਾਂ ਦੀ ਰਾਖੀ)

– ਗੰਦਾ ਚੁੱਕਣਾ ਮੈਨੂੰ ਬਹੁਤ ਚੰਗਾ ਲੱਗਦਾ ਹੈ। ਮੇਰੇ ਆਸ਼ਰਮ ਵਿਚ ਇਕ 18 ਸਾਲਾ ਬ੍ਰਾਹਮਣ ਨੌਜਵਾਨ, ਆਸ਼ਰਮ ਦੇਂ ਭੰਗੀ ਨੂੰ ਸਫਾਈ ਕਰਨਾ ਸਿਖਾ ਰਿਹਾ ਹੈ.... ਮੇਰੇ ਗੁਣ ਉਦੋਂ ਤੀਕ ਅਪੂਰਣ ਹਨ ਜਦੋਂ ਤੀਕ ਮੈਂ ਇਕ ਸਫਲ ਭੰਗੀ ਨਹੀਂ ਬਣ ਜਾਂਦਾ।✪ਯੰਗ ਇੰਡੀਆ 26 ਸਤੰਬਰ 1932, 'ਮੈਂ ਅਜਿਹੇ ਸਾਰੇ ਹੀ ਲੋਕਾਂ ਦਾ ਵਿਰੋਧੀ ਹਾਂ ਜੋ ਜਾਤ ਪਾਤ ਦਾ ਵਿਨਾਸ਼ ਕਰਨਾ ਚਾਹੁੰਦੇ ਹਨ।

– ਮੈਂ ਚਾਰ ਵਰਣਾਂ ਵਿਚ ਵਿਸ਼ਵਾਸ ਰੱਖਦੇ ਹੋਏ ਕੇਵਲ ਛੂਆ-ਛਾਤ ਮਿਟਾਉਣਾ ਚਾਹੁੰਦਾ ਹਾਂ। ਪ੍ਰੰਤੂ ਮੈਂ ਅਛੂਤਾਂ ਦੇ ਰਾਜਨੀਤਿਕ ਅਧਿਕਾਰਾਂ ਵਿਚ ਵਿਸ਼ਵਾਸ ਨਹੀਂ ਰੱਖਦਾ। (ਅਛੂਤਾਂ ਵਿਰੁੱਧ)

– ਗਾਂਧੀ ਦਾ ਇਕ ਸਾਥੀ (ਆਰੀਆ ਦਾ ਨੈਤਿਕ ਪੋਲ ਪ੍ਰਕਾਸ਼ ਸਫਾ 42) : ਗਾਂਧੀ ਦੀ ਬੱਕਰੀ ਅੰਗੂਰ ਅਤੇ ਸੇਬਾਂ ਨਾਲ ਸੋਨੇ ਅਤੇ ਚਾਂਦੀ ਦੇ ਵਰਕ ਖਾਂਦੀ ਸੀ, ਜਿਸ ਦਾ ਪ੍ਰਤੀ ਦਿਨ ਖਰਚਾ 70 ਰੁਪਏ ਸੀ।

ਹਿੰਦੂਇਜ਼ਮ ਧਰਮ ਜਾਂ ਕਲੰਕ (ਲਾਹੌਰੀ ਰਾਮ ਬਾਲੀ) ਸਫਾ 169 ਪੁਸਤਕ 'ਗਾਂਧੀ ਮੁਸਲਿਮ ਛੜਯੰਤਰ' ਵਿਚ ਲਿਖਿਆ ਹੈ ਕਿ ਗਾਂਧੀ ਜੀ ਨੇ ਅਫਗਾਨਿਸਤਾਨ ਦੇ ਬਾਦਸ਼ਾਹ ਅਮਲ ਉੱਲਾ ਨੂੰ ਅਲੀ ਭਰਾਵਾਂ ਦੁਆਰਾ ਇਹ ਪੱਤਰ ਲਿਖਵਾਇਆ ਕਿ ਭਾਰਤ 'ਤੇ

ਹਮਲਾ ਕਰ ਦੇਣ ਅਤੇ ਇਸ ਦੇਸ 'ਤੇ ਸ਼ਾਸਨ ਕਰਨ ਲਈ ਉਸ ਦੀ ਸਹਾਇਤਾ ਕੀਤੀ ਜਾਵੇਗੀ।

– ਸ੍ਰੀ ਪਿਆਰੇ ਲਾਲ (ਲਾਸਟ ਫੇਜ਼ ਭਾਗ 1, ਸਫਾ 578) : ਗਾਂਧੀ ਜੀ ਮਾਲਸ਼ ਕਰਾਉਂਦੇ ਸਮੇਂ ਬਿਲਕੁੱਲ ਨੰਗੇ ਹੋ ਜਾਂਦੇ ਸੀ ਅਤੇ ਅਕਸਰ ਨੌਜਵਾਨ ਲੜਕੀਆਂ ਹੀ ਉਨ੍ਹਾਂ ਦੀ ਮਾਲਸ਼ ਕਰਦੀਆਂ ਸਨ। ਗਾਂਧੀ ਜੀ ਇਸ਼ਨਾਨ ਕਰਦੇ ਸਮੇਂ ਜਦੋਂ ਕਿ ਪੂਰਨ ਨਗਨ ਹੁੰਦੇ, ਪੁਰਸ਼ਾਂ ਅਤੇ ਇਸਤਰੀਆਂ ਦੋਹਾਂ ਦੀ ਸਹਾਇਤਾ ਲਿਆ ਕਰਦੇ ਸੀ। ਗਾਂਧੀ ਜੀ ਦੀ ਇਹ ਇੱਛਾ ਹੁੰਦੀ ਸੀ ਕਿ ਉਹ ਸਰੀਰਿਕ ਅਤੇ ਅਧਿਆਤਮਕ ਤੌਰ 'ਤੇ ਬਿਲਕੁੱਲ ਨੰਗੇ ਹੋ ਜਾਣ।

ਰਾਜ ਸੁਹਾਨੀ (ਪੁਸਤਕ ਮਿਸਟਰ ਗਾਂਧੀ, ਸਫਾ 173) : ਬਹੁਤ ਸਾਰੀਆਂ ਅਪ੍ਰਸੰਨ ਇਸਤਰੀਆਂ ਅਤੇ ਹੋਰ ਜੋ ਪਾਗਲਪਣ ਦੀਆਂ ਸਮੱਸਿਆਵਾਂ ਨਾਲ ਘਿਰੀਆਂ ਹੁੰਦੀਆਂ ਸਨ, ਉਸ ਦੇ ਇਰਦ-ਗਿਰਦ ਇਸ ਤਰ੍ਹਾਂ ਜਮ੍ਹਾਂ ਹੋ ਜਾਂਦੀਆਂ ਸਨ, ਜਿਸ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਫਲ ਦੇ ਇਰਦ-ਗਿਰਦ। ਪ੍ਰੋ. ਐੱਸ ਸੀ ਬੋਸ (ਮਾਈ ਡੇਜ ਵਿਦ ਗਾਂਧੀ, ਸਫਾ 174) : ਉਹ ਇਸਤਰੀਆਂ ਨੂੰ ਆਪਣੇ ਨਾਲ ਸੌਣ ਅਤੇ ਉਸ ਦੀ ਚਾਦਰ ਵਿਚ ਉਸ ਦੇ ਨਾਲ ਲੇਟਣ ਲਈ ਕਹਿੰਦੇ ਸਨ। ਉਹ ਇਹ ਜਾਨਣ ਦਾ ਯਤਨ ਕਰਦੇ ਸਨ ਕਿ ਉਸ ਦੇ ਨਾਲ ਸੌਣ ਵਾਲੀ ਇਸਤਰੀ ਜਾਂ ਲੜਕੀ ਅੰਦਰ ਕਾਮੁਕਤਾ ਦੀ ਭਾਵਨਾ ਤਾਂ ਪੈਦਾ ਨਹੀਂ ਹੋਈ ? (ਸਫਾ 115-197-115-119) : ਗਾਂਧੀ ਜੀ ਦੇ ਨੰਗੇ ਸਰੀਰ 'ਤੇ ਮਾਲਸ਼ ਕਰਨ ਵਾਲੀਆਂ ਵਿਚ ਡਾਕਟਰ ਸੁਸ਼ੀਲਾ ਨਾਇਰ ਤੇ ਮਨੂੰ ਬੇਨ ਵੀ ਸੀ, ਮਨੂੰ ਗਾਧੀ ਜੀ ਨਾਲ ਸੌਂਦੀ ਸੀ।

– ਮਹਾਤਮਾ ਗਾਂਧੀ ਤੇ ਉਸ ਦੇ ਭਗਤ, ਸਫਾ 196 : ਗਾਂਧੀ ਪਹਿਲਾਂ ਤਾਂ ਚੁੱਪਚਾਪ ਲੜਕੀਆਂ ਨੂੰ ਨੰਗਿਆਂ ਕਰਕੇ ਆਪਣੇ ਨਾਲ ਸੁਲਾਂਦੇ ਰਹੇ ਪ੍ਰੰਤੂ ਜਦੋਂ ਨਵਾਖਲੀ ਦੇ ਦੌਰ ਸਮੇਂ ਉਨ੍ਹਾਂ ਦੇ ਨਿੱਜੀ ਸਕੱਤਰ ਨਿਰਮਲ ਕੁਮਾਰ ਬੋਸ ਨੇ ਉਨ੍ਹਾਂ ਦੀ ਸ਼ੈਤਾਨੀਅਤ ਦਾ ਭਾਂਡਾ ਭੰਨਿਆ ਅਤੇ ਉਨ੍ਹਾਂ ਦੇ ਇਸ ਕੁਕਰਮ ਦੀ ਨਿੰਦਿਆ ਕੀਤੀ ਤੇ ਰੋਸ ਵਜੋਂ ਨਿੱਜੀ ਸਕੱਤਰ ਦੀ ਪੱਦਵੀ ਛੱਡ ਦਿੱਤੀ ਤਾਂ ਇਸ ਬਦਚਲਣੀ ਨੂੰ ਬ੍ਰਹਮਚਾਰੀ ਪ੍ਰਯੋਗ ਦਾ ਨਾਂ ਦਿੱਤਾ ਗਿਆ।

–ਰੇਹਾਨਾ ਤੈਆਬਾਜ਼ੀ : ਰੋਗੀ ਦੀ ਪਤਨੀ ਮਰ ਚੁੱਕੀ ਸੀ.... ਮੈਂ ਲਗਾਤਾਰ ਉਸ ਨਾਲ ਇਕ ਹਫਤਾ ਨੰਗੀ ਹੋ ਕੇ ਸੁੱਤੀ, ਇਸ ਦੇ ਬਹੁਤ ਹੀ ਹੈਰਾਨੀਜਨਕ ਨਤੀਜੇ ਨਿਕਲੇ। ਉਹ ਬਿਲਕੁੱਲ ਸਿਹਤਮੰਦ ਹੋ ਗਿਆ। ਬਾਅਦ ਵਿਚ ਗਾਂਧੀ ਜੀ ਵੀ ਔਰਤਾਂ ਨਾਲ ਪ੍ਰਯੋਗ ਕਰਦੇ ਰਹੇ। ਉਨ੍ਹਾਂ ਨੂੰ ਵੀ ਅਦਭੁਤ ਨਤੀਜੇ ਦੇਖਣ ਨੂੰ ਮਿਲੇ।

ਡਾ. ਸੁਸ਼ੀਲਾ ਨਾਯਰ : ਬਾਅਦ ਵਿਚ ਜਦੋਂ ਲੋਕਾਂ ਨੇ ਲੜਕੀਆਂ ਜਿਵੇਂ ਕੁਮਾਰੀ ਮਨੂੰ ਨਾਲ, ਕੁਮਾਰੀ ਆਭਾ ਅਤੇ ਮੇਰੇ ਨਾਲ ਸਰੀਰਿਕ ਛੋਹ ਸੰਬੰਧੀ ਤਰ੍ਹਾਂ-ਤਰ੍ਹਾਂ ਦੇ ਸੁਆਲ ਪੁੱਛਣੇ ਸ਼ੁਰੂ ਕੀਤੇ ਤਾਂ ਬ੍ਰਹਮਚਾਰੀ ਪ੍ਰਯੋਗ ਵਿਚਾਰ ਦੀ ਸਿਰਜਣਾ ਹੋਈ।

– ਕੁਮਾਰੀ ਮਨੂੰ : ਇਕ ਦਿਨ ਅੱਧੀ ਰਾਤ ਨੂੰ ਗਾਂਧੀ ਜੀ ਨੇ ਮੈਨੂੰ ਜਗ੍ਹਾ ਲਿਆ ਅਤੇ ਗੱਲਾਂ ਕਰਨ ਲੱਗੇ। ਤਦ ਤੋਂ ਮੈਨੂੰ ਉਨ੍ਹਾਂ ਦੇ ਨਾਲ ਸੌਣ ਲੱਗ ਪਈ। ਮੇਰੀ ਉਮਰ ਉਸ ਵੇਲੇ 19 ਵਰ੍ਹਿਆਂ ਦੀ ਸੀ ਅਤੇ ਉਨ੍ਹਾਂ ਨਾਲ ਹਮਬਿਸਤਰੀ ਮੈਂ ਨਵਾਖਲੀ ਦੇ ਦੌਰੇ ਸਮੇਂ ਸ਼ੁਰੂ ਕੀਤੀ।

– ਆਭਾ : ਦੋ ਵਰ੍ਹਿਆਂ ਪਿਛੋਂ ਨਵਾਖਲੀ ਵਿਖੇ ਮੈਂ ਉਨ੍ਹਾਂ ਲਾਗੇ ਲਗਾਤਾਰ ਸੌਣ ਲੱਗ ਪਈ। ਗਾਂਧੀ ਜੀ ਨੇ ਮੈਨੂੰ ਇਹ ਕਿਹਾ, "ਕੱਪੜੇ ਲਾਹ ਦੇਹ।"

– ਮੀਰਾ ਬੇਨ : (ਗਾਂਧੀ ਦੇ ਖਤ ਦਾ ਭਾਗ) ਤੂੰ ਸਾਰਾ ਸਮਾਂ ਮੇਰੇ ਉੱਤੇ ਪਿਆਰ ਦੀ ਵਰਖਾ ਕਰਦੀ ਰਹੀ ਹੈ। ਮੈਂ ਖੁਦ ਨੂੰ ਗਬਨ ਦਾ ਦੋਸ਼ੀ ਮਹਿਸੂਸ ਕਰਦਾ ਰਿਹਾ ਅਤੇ ਨਿੱਕੇ ਜਿਹੇ ਬਹਾਨੇ ਉੱਤੇ ਭੜਕ ਉੱਠਦਾ ਸੀ। ਹੁਣ ਜਦੋਂ ਕਿ ਤੂੰ ਮੇਰੇ ਕੋਲ ਨਹੀਂ ਹੈ, ਮੇਰੇ ਅਵਗੁਣ ਮੇਰੇ 'ਤੇ ਸਵਾਰ ਹਨ। 'ਮੈਂ ਤੈਨੂੰ ਇਸ ਤਰ੍ਹਾਂ ਕਿਉਂ ਫਿਟਕਾਰਦਾ ਰਿਹਾ' ਪਰ ਮੈਂ ਜਿੰਨੀ ਦੇਰ ਤੱਕ ਤੇਰੀਆਂ ਸੇਵਾਵਾਂ ਪ੍ਰਾਪਤ ਕਰਦਾ ਰਿਹਾ, ਮੈਂ ਭਖਦੀ ਸੁਆਹ ਉੱਤੇ ਲਿਟਦਾ ਰਿਹਾ।

– ਸਰੋਜਨੀ ਨਾਇਡੋ (ਰਜਨੀ ਮਾਗਨੀ, ਪੁਸਤਕ ਮਿਸਟਰ ਗਾਂਧੀ, ਸਫਾ 186) : ਗਾਂਧੀ ਜੀ ਨੇ ਜਿਵੇਂ ਕਈਆਂ ਹੋਰਨਾਂ ਦੀ ਤ੍ਰਿਪਤੀ ਕੀਤੀ ਤਿਵੇਂ ਹੀ ਨਾਇਡੋ ਨੂੰ ਵੀ ਕੋਮਲਤਾ ਪ੍ਰਦਾਨ ਕੀਤੀ ਅਤੇ ਉਸ ਦੀ ਕਾਮ ਪੂਰਤੀ ਕੀਤੀ....। ਕੁਝ ਹੋਰ ਔਰਤਾਂ ਸਨ ਰਾਜ ਕੁਮਾਰੀ ਅੰਮ੍ਰਿਤ ਕੌਰ, ਸਲੋਚਨਾ, ਪ੍ਰਭਾ ਦੇਵੀ ਆਦਿ।

–ਮੈਂ ਸਨਾਤਨੀ ਹਿੰਦੂ ਹਾਂ ਕਿਉਂ ਮੈਂ ਵੇਦ, ਉਪਨਿਸ਼ਦ, ਪੁਰਾਣ ਅਤੇ ਸਾਰੇ ਹਿੰਦੂ ਸ਼ਾਸਤਰਾਂ ਵਿਚ ਵਿਸ਼ਵਾਸ ਕਰਦਾ ਹਾਂ। ਇਸ ਲਈ ਪੁਨਰ ਜਨਮ ਅਤੇ ਅਵਤਾਰਾਂ 'ਚ ਮੇਰਾ ਵਿਸ਼ਵਾਸ ਹੈ।

– ਮੈਂ ਈਸ਼ਵਰ ਅਤੇ ਉਨ੍ਹਾਂ ਤਮਾਮ ਗੱਲਾਂ ਵਿਚ ਵਿਸ਼ਵਾਸ ਕਰਦਾ ਹਾਂ, ਜਿੱਥੇ ਤਰਕ ਦਾ ਕੋਈ ਸਥਾਨ ਨਹੀਂ ਹੈ। ਮੇਰਾ ਵਿਸ਼ਵਾਸ ਅਟੱਲ ਹੈ।

– ਮੈਂ ਗੀਤਾ ਭਗਤ ਹਾਂ। ਇਸ ਲਈ ਕਰਮ ਸਿਧਾਂਤ ਵਿਚ ਪੂਰਨ ਯਕੀਨ ਰੱਖਦਾ ਹਾਂ।

– ਪਵਿੱਤਰ ਯੱਗੋਪਵੀਤ (ਜਨੇਊ) ਨਵੇਂ ਜਨਮ ਦਾ ਚਿੰਨ੍ਹ ਹੈ। ਇਹ ਪੁਨਰ ਜਨਮ ਦੀ ਨਿਸ਼ਾਨੀ ਹੈ।

– ਕਦੇ ਮੈਂ ਸ਼ਿਵਲਿੰਗ ਨੂੰ ਦੇਖਦਾ ਹਾਂ ਤਾਂ ਇਸ ਦਾ ਅਕਸ ਅਕਾਰ ਜਾਂ ਸੰਗਮ ਮੈਨੂੰ ਅਸ਼ਲੀਲ ਪ੍ਰਤੀਤ ਨਹੀਂ ਹੁੰਦੇ।

– ਮੇਰਾ ਦਰਸ਼ਨ ਗੀਤਾ ਦੀਆਂ ਸਿੱਖਿਆਵਾਂ ਦੇ ਸਹੀ ਅਰਥ ਦਾ ਪ੍ਰਤੀਨਿਧ ਵਰਨਣ ਹੈ। (ਗੀਤਾ ਜੋ ਆਖਦੀ ਹੈ ਕਿ ਸ਼ੂਦਰ, ਔਰਤ ਵਿਚ ਵੈਸ਼ ਪਾਪ ਦੀ ਜੂੰਨੀ ਹਨ।

– ਮੈਂ ਅਜਿਹੇ ਸਾਰੇ ਲੋਕਾਂ ਦਾ ਵਿਰੋਧੀ ਹਾਂ ਜੋ ਜਾਤਪਾਤ ਨਸ਼ਟ ਕਰਨਾ ਚਾਹੁੰਦੇ ਹਨ।... ਮੇਰਾ ਮਤ ਹੈ ਕਿ ਜੇ ਹਿੰਦੂ ਸਮਾਜ ਸਥਿਰ ਰਹਿ ਸਕਿਆ ਹੈ ਤਾਂ ਇਸ ਲਈ ਇਹ ਜਾਤਪਾਤ ਉੱਤੇ ਅਧਾਰਤ ਹੈ।

– ਜਾਤਪਾਤ ਵਿਚ ਸਵਰਾਜ ਦੇ ਬੀਜ ਵਿਦਮਾਨ ਹਨ। (ਭਾਵ ਹਿੰਦੂ ਸਵਰਾਜ ਦੇ)

– ਜਾਤਪਾਤ ਦੇ ਪਾਸ ਆਰੰਭਿਕ ਸਿੱਖਿਆ ਫੈਲਾਉਣ ਦੇ ਸਾਧਨ ਮੌਜੂਦ ਹਨ। ਹਰ ਜਾਤੀ ਆਪਣੇ-ਆਪਣੇ ਬੱਚਿਆਂ ਦੀ ਜ਼ਿੰਮੇਵਾਰੀ ਲੈ ਸਕਦੀ ਹੈ।

– ਜਾਤਪਾਤ ਸਮਾਜ ਦੀ ਸੁਭਾਵਿਕ ਵਿਵਸਥਾ ਹੈ। ਭਾਰਤ ਵਿਚ ਇਸ ਨੂੰ ਧਾਰਮਿਕ ਰੰਗਤ ਦਿੱਤੀ ਗਈ ਹੈ।

– ਸਰਬ ਉੱਤਮ ਉਪਾਅ ਇਹ ਹੈ ਕਿ ਸਾਰੀਆਂ ਛੋਟੀਆਂ ਜਾਤਾਂ ਆਪਸ ਵਿਚ ਮਿਲ ਕੇ ਵੱਡੀਆਂ ਜਾਤਾਂ ਬਣ ਜਾਣ। ਕੁੱਲ ਮਿਲਾ ਕੇ ਕੇਵਲ ਚਾਰ ਜਾਤੀਆਂ ਰਹਿ ਜਾਣ ਤਾਂ ਕਿ ਅਸੀਂ ਪੁਰਾਣੀ ਵਰਣ ਵਿਵਸਥਾ ਨੂੰ ਫਿਰ ਤੋਂ ਜੀਵਿਤ ਕਰ ਸਕੀਏ।

– ਵਰਣ ਵਿਵਸਥਾ ਵਿਚ ਅਜਿਹਾ ਕੁਝ ਵੀ ਨਹੀਂ ਹੈ ਜੋ ਸ਼ੂਦਰ ਨੂੰ ਪੜ੍ਹਨ ਜਾਂ ਸ਼ਾਸਤਰ ਵਿੱਦਿਆ ਸਿੱਖਣ ਤੋਂ ਰੋਕਦਾ ਹੈ। ਇਸ ਵਿਚ ਕੇਵਲ ਪਾਬੰਦੀ ਹੈ ਕਿ ਸ਼ੂਦਰ ਵਿਦਿਆ ਸਿੱਖ ਕੇ ਉਸ ਨਾਲ ਆਪਣੀ ਰੋਟੀ ਨਹੀਂ ਕਮਾਏਗਾ। ਉਹ ਪੜ੍ਹ-ਲਿਖ ਕੇ ਵੀ ਕੰਮ ਸੇਵਾ ਦਾ ਹੀ ਕਰੇਗਾ। (ਭਾਵ ਗੁਲਾਮ ਦਾ ਧਰਮ ਗੁਲਾਮੀ ਕਰਨਾ ਹੈ।)

– ਵਰਣ ਵਿਵਸਥਾ ਪੇਸ਼ੇ ਨਾਲ ਸੰਬੰਧਤ ਹੈ, ਜਿੱਥੋਂ ਤੱਕ ਰੋਟੀ-ਰੋਜ਼ੀ ਦਾ ਪ੍ਰਸ਼ਨ ਹੈ, ਇਹ ਉਸ ਨੂੰ ਆਪਣੇ ਵਰਣ ਦੇ ਪੇਸ਼ੇ ਤੋਂ ਹੀ ਕਮਾਉਣੀ ਚਾਹੀਦੀ ਹੈ। ਇਸ ਦਾ ਅਰਥ ਇਹ ਹੈ ਕਿ ਉਸ ਨੂੰ ਆਪਣਾ ਪ੍ਰੰਪਰਾਗਤ ਪੇਸ਼ਾ ਹੀ ਅਪਨਾਉਣਾ ਚਾਹੀਦਾ ਹੈ। ਵਰਣ ਵਿਵਸਥਾ ਦਾ ਉਦੇਸ਼ ਹਰ ਤਰ੍ਹਾਂ ਦੇ ਮੁਕਾਬਲੇ ਵਰਗ ਸੰਘਰਸ਼ ਅਤੇ ਵਰਗ ਯੁੱਧ ਨੂੰ ਰੋਕਣਾ ਹੈ।

– ਵਰਣ ਵਿਵਸਥਾ ਵਿਚ ਕਿਸੇ ਵੀ ਵਿਅਕਤੀ ਨੂੰ ਆਪਣਾ ਪੇਸ਼ ਚੁਣਨ ਦੀ ਛੋਟ ਨਹੀਂ। ਉਸ ਦਾ ਪੇਸ਼ਾ ਓਹੀ ਹੋਏਗਾ, ਜੋ ਉਸ ਦੇ ਬਾਪ-ਦਾਤਾ ਕਰਦੇ ਆਏ ਹਨ। (ਕੀ ਏਸੇ ਲਈ ਮਹਾਤਮਾ ਗਾਂਧੀ ਜੋ ਬਾਣੀਆਂ ਸੀ, ਉਸ ਦਾ ਪਿਤਾ ਹੱਟੀ ਕਰਨ ਦੀ ਥਾਂ ਦੀਵਾਨਗਿਰੀ ਕਰਦਾ ਸੀ, ਗਾਂਧੀ ਦਿਵਾਨਗਿਰੀ ਦੀ ਥਾਂ ਬੈਰਿਸਟਰ ਬਣਿਆ, ਵਕਾਲਤ ਕੀਤੀ, ਰਾਜਨੀਤੀਵਾਨ ਬਣਿਆ ਤੇ ਫਿਰ ਮਹਾਤਮਾ ਬਣਿਆ। ਇਹ ਹੈ ਮਹਾਤਮਾ ਗਾਂਧੀ ਦੀ ਵਰਣਵਿਵਸਥਾ, ਜਿਸ ਦੇ ਹੁੰਦਿਆਂ ਗਾਂਧੀ ਦੇ ਲੜਕੇ ਨੇ ਕਿਸੇ ਹੋਰ ਜਾਤੀ ਦੀ ਲੜਕੀ ਨਾਲ ਸ਼ਾਦੀ ਕਰਵਾਈ।)

– ਮੇਰਾ ਵਿਚਾਰ ਹੈ ਕਿ ਜੇ ਭਾਰਤ ਇਸ ਆਧੁਨਿਕ ਸਭਿਅਤਾ ਨੂੰ ਤਿਆਗ ਦੇਵੇ ਤਾਂ ਇਸ ਨਾਲ ਦੇਸ ਦਾ ਭਲਾ ਹੀ ਹੋਵੇਗਾ। ਪੱਛਮੀ ਸਭਿਅਤਾ ਸ਼ੈਤਾਨ ਦੀ ਦੇਣ ਹੈ।

– ਜਦੋਂ ਮਜ਼ਦੂਰ ਨੂੰ ਆਪਣੀ ਸ਼ਕਤੀ ਦਾ ਅਨੁਭਵ ਹੋ ਜਾਂਦਾ ਹੈ, ਤਦ ਮੈਨੂੰ ਇਸ ਗੱਲ ਦਾ ਗਿਆਨ ਹੈ ਕਿ ਉਹ ਮਾਲਕ ਤੋਂ ਵੀ ਅੱਤਿਆਚਾਰੀ ਬਣ ਜਾਂਦਾ ਹੈ।.... ਜਦੋਂ ਮਜ਼ਦੂਰ ਆਪਣੀ ਪਸ਼ੂ ਬਿਰਤੀ ਵਾਲੀ ਤਾਕਤ ਦਾ ਸਹਾਰਾ ਲੈਂਦੇ ਹਨ, ਜਦੋਂ ਉਹ ਹਿੰਸਾ 'ਤੇ ਉਤਾਰੂ ਹੋ ਜਾਂਦੇ ਹਨ ਤਾਂ ਸਮਝੋ ਉਹ ਆਤਮਘਾਤ ਕਰਦੇ ਹਨ। ਇਸ ਤੋਂ ਉਲਟ ਜਦੋਂ ਉਹ ਸ਼ੁੱਧ ਨਿਆਂ ਦਾ ਪੱਖ ਲੈਂਦੇ ਹਨ ਅਤੇ ਉਸ ਨੂੰ ਪ੍ਰਾਪਤ ਕਰਨ ਵਾਸਤੇ ਖੁਦ ਕਸ਼ਟ ਝੱਲਦੇ ਹਨ ਤਾਂ ਨਾ ਕੇਵਲ ਇਸ ਨਾਲ ਉਨ੍ਹਾਂ ਨੂੰ ਸਫਲਤਾ ਮਿਲੇਗੀ ਸਗੋਂ ਉਨ੍ਹਾਂ ਦੇ ਮਾਲਕਾਂ ਦਾ ਵੀ ਸੁਧਾਰ ਹੋਵੇਗਾ। ਉਦਯੋਗ ਦਾ ਵਿਕਾਸ ਹੋਏਗਾ। ਮਜ਼ਦੂਰ ਅਤੇ ਮਾਲਕ ਇਕ ਹੀ ਪਰਵਾਰ ਦੇ ਮੈਂਬਰ ਬਣ ਜਾਣਗੇ।.... ਭਾਰਤ ਦਾ ਇਤਿਹਾਸ ਗਵਾਹ ਹੈ ਕਿ ਇੱਥੇ ਮਜ਼ਦੂਰ ਅਤੇ ਮਾਲਕ ਦੇ ਸੰਬੰਧ ਕਦੇ ਵੀ ਤਣਾਅ-ਪੂਰਣ ਨਹੀਂ ਰਹੇ।

– ਕਿਸਾਨਾਂ ਨੂੰ ਇਹ ਜ਼ਰੂਰ ਸਮਝਣਾ ਚਾਹੀਦਾ ਹੈ ਕਿ ਉਹ ਇਮਾਨਦਾਰੀ ਨਾਲ ਉਨ੍ਹਾਂ ਸਮਝੌਤਿਆਂ ਦਾ ਪਾਲਣ ਕਰਨ ਜੋ ਉਨ੍ਹਾਂ ਅਤੇ ਜਿਮੀਂਦਾਰਾਂ ਦੇ ਵਿਚਕਾਰ ਹੋਏ ਹਨ। ਜਿਥੇ ਕੋਈ ਸਮਝੌਤਾ ਬੁਰਾ ਵੀ ਹੋਵੇ, ਉੱਥੇ ਵੀ ਨਾ ਤਾਂ ਉਸ ਨੂੰ ਜ਼ੋਰਾ-ਜਬਰੀ ਨਾਲ ਸਮਾਪਤ ਕਰਨਾ ਚਾਹੀਦਾ ਹੈ ਅਤੇ ਨਾ ਜਿਮੀਂਦਾਰ ਦੇ ਧਿਆਨ ਵਿਚ ਲਿਆਂਦੇ ਬਿਨਾਂ ਆਪਣੇ-ਆਪ ਹੀ ਬਦਲਣਾ ਚਾਹੀਦਾ ਹੈ।

–ਸਾਨੂੰ ਸੰਸਾਰ ਦੇ ਲੋਭ ਦਾ ਘੱਟ ਅਤੇ ਪ੍ਰਲੋਕ ਦੇ ਲੋਭ ਦਾ ਵਧੇਰੇ ਧਿਆਨ ਕਰਨਾ ਚਾਹੀਦਾ ਹੈ।

ਬ੍ਰਹਮਚਾਰੀ ਪ੍ਰਯੋਗ ਬਾਰੇ ਜਦੋਂ ਮਹਾਤਮਾ 'ਤੇ ਉਂਗਲਾਂ ਉੱਠਣ ਲੱਗੀਆਂ ਤਾਂ ਗਾਂਧੀ ਨੇ ਕਿਹਾ :-

– ਚਾਹੇ ਸਾਰਾ ਹੀ ਸੰਸਾਰ ਮੈਨੂੰ ਤਿਆਗ ਦੇਵੇ ਪ੍ਰੰਤੂ ਮੈਂ ਉਸ ਕੰਮ ਨੂੰ ਨਹੀਂ ਛੱਡ ਸਕਦਾ ਜੋ ਮੇਰੇ ਲਈ 'ਸੱਤ' ਹੈ। ਹੋ ਸਕਦਾ ਹੈ ਇਹ ਭਰਮ ਜਾਂ ਫੰਦਾ ਹੋਵੇ। ਜੇ ਅਜਿਹਾ ਵੀ ਹੋਵੇ ਤਾਂ ਵੀ ਮੈਂ ਇਹ ਸਾਧਨਾ ਖੁਦ ਹੀ ਕਰਾਂਗਾ।' (ਮਹਾਤਮਾ ਗਾਂਧੀ ਐਂਡ ਹਿਜ ਐਪੋਸਟਲਜ਼ 196)

– ਅਮੀਰੀ ਅਮੀਰ ਨੂੰ ਸੁਖੀ ਨਹੀਂ ਬਣਾ ਸਕਦੀ, ਨਾ ਗਰੀਬੀ ਹੀ ਗਰੀਬਾਂ ਦੇ ਦੁਖ ਦਾ ਕਾਰਨ ਹੈ।

– ਕਰੋੜਾਂ ਨੇ ਤਾਂ ਗਰੀਬ ਹੀ ਰਹਿਣਾ ਹੈ, ਇਸ ਲਈ ਉਨ੍ਹਾਂ (ਗਰੀਬਾਂ) ਨੂੰ ਭੋਗ ਵਾਸਨਾ (ਭਾਵ ਆਪਣੀਆਂ ਜ਼ਰੂਰੀ ਲੋੜਾਂ ਦਾ ਖਿਆਲ) ਛੱਡ ਦੇਣਾ ਚਾਹੀਦਾ ਹੈ।

– ਤੁਸੀਂ (ਗਰੀਬ ਲੋਕੋ) ਜੀਵਨ ਦੇ ਸਾਧਨਾਂ ਦਾ ਲੋਭ ਮਤ ਕਰੋ। ਉਨ੍ਹਾਂ ਨੂੰ ਅਮੀਰਾਂ ਦੇ ਕੋਲ ਹੀ ਰਹਿਣ ਦਿਉ ਅਤੇ ਮਾਲਕਾਂ ਜਾਂ ਅਮੀਰਾਂ ਨਾਲ ਪ੍ਰੇਮ ਕਰਕੇ ਆਪਣਾ ਜੀਵਨ ਸਫਲ ਬਣਾਉ।

– ਅਮੀਰਾਂ ਵਾਂਗ ਜੀਵਨ ਦੀਆਂ ਅਵਸ਼ਕਤਾਵਾਂ ਨੂੰ ਪੂਰਾ ਕਰਨ ਦੇ ਸਾਧਨ ਪ੍ਰਾਪਤ ਕਰਨ ਦੀ ਚੇਸ਼ਟਾ ਕਰਨਾ ਵਿਅਰਥ ਹੈ ਅਤੇ (ਇਹ) ਹਿੰਸਾ ਦਾ ਮਾਰਗ ਹੈ। (ਭਾਵ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਚੇਸ਼ਟਾ, ਗਾਂਧੀ ਅਨੁਸਾਰ ਹਿੰਸਾ ਹੈ।)

– ਜੋ ਸ਼ੂਦਰ ਉੱਚੀਆਂ ਜਾਤੀਆਂ ਦੀ ਸੇਵਾ ਆਪਣਾ ਧਰਮ ਮੰਨ ਕੇ ਕਰਦਾ ਹੈ, ਜੋ ਕਿਸੇ ਪ੍ਰਕਾਰ ਦੀ ਧਨ ਸੰਪਤੀ ਨੂੰ ਹੱਥ ਤੱਕ ਨਹੀਂ ਲਗਾਉਂਦਾ, ਜਿਸ ਦੇ ਮਨ ਵਿਚ ਧਨ ਦੌਲਤ ਪ੍ਰਾਪਤ ਕਰਨ ਦੀ ਇੱਛਾ ਤੱਕ ਨਹੀਂ ਹੈ, ਉਸ ਨੂੰ ਹਜ਼ਾਰਾਂ ਪ੍ਰਣਾਮ। ਉਸ 'ਤੇ ਤਾਂ ਦੇਵਤਾ ਵੀ ਫੁੱਲ ਵਰਸਾਉਣਗੇ। (ਪਿਛਲੇ ਭਾਗਾਂ ਵਿਚ ਵੇਖਿਆ ਜਾ ਚੁੱਕਾ ਹੈ ਕਿ ਜਿਸ ਨੇ ਆਦਿਵਾਸੀਆਂ ਨੂੰ ਜਿੰਨਾ ਜ਼ਿਆਦਾ ਗੁਲਾਮ ਬਣਾ ਲਿਆ, ਉਤਨਾ ਹੀ ਵੱਡਾ ਰੁਤਬਾ ਉਸ ਨੂੰ ਮਿਲਿਆ। ਇਸੇ ਕਰਕੇ ਗਾਂਧੀ ਨੂੰ 'ਮਹਾਤਮਾ' ਦੀ ਉਪਾਧੀ ਦਿੱਤੀ ਗਈ ਜਾਪਦੀ ਹੈ, ਕਿਉਂਕਿ ਉਹ ਗੁਲਾਮ ਨੂੰ ਗੁਲਾਮ ਰਹਿਣ ਦੀ ਨਸੀਹਤ ਕਰਦਾ ਹੈ ਤੇ ਗੁਲਾਮੀ ਸਹਿਣ ਕਰਨਾ ਉਸ ਦਾ ਧਰਮ ਹੈ। ਤਾਂ ਹੀ ਤਾਂ ਦੇਵਤੇ ਫੁੱਲ ਵਰਸਾਉਂਦੇ ਹਨ।

– (ਜਾਤ-ਪਾਤ ਨੂੰ ਪੱਕਾ ਰੱਖਣ ਦਾ ਉਪਦੇਸ਼) ਜਦੋਂ ਮੈਂ ਚਾਹੁੰਦਾ ਹਾਂ ਕਿ ਆਸ਼ਰਮ ਦਾ ਭੰਗੀ ਠੀਕ ਤਰ੍ਹਾਂ ਕੰਮ ਕਰੇ ਤਾਂ ਮੈਨੂੰ ਇਹ ਕੰਮ ਖੁਦ ਕਰਕੇ ਉਸ ਨੂੰ ਦਿਖਾਉਣਾ ਚਾਹੀਦਾ ਹੈ। ਉਸ ਦੇ ਸਾਹਮਣੇ ਉਦਾਹਰਣ ਪੇਸ਼ ਕਰਨੀ ਚਾਹੀਦੀ ਹੈ।

– ਤੁਹਾਨੂੰ (ਭੰਗੀਆਂ ਨੂੰ) ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਤੁਸੀਂ ਹਿੰਦੂ ਸਮਾਜ ਨੂੰ ਸਾਫ ਕਰ ਰਹੇ ਹੋ। ਉਸ ਦੀ ਗੰਦਗੀ ਦੂਰ ਕਰ ਰਹੇ ਹੋ। (ਸਮਾਜ ਦੀ ਗੰਦਗੀ ਦੂਰ ਕਰਨ ਵਾਲੇ ਨੂੰ ਕਿਹਾ ਜਾਂਦਾ ਹੈ ਚੂਹੜਾ ਤੇ ਉਸ ਨਾਲ ਭਿੱਟ ਕੀਤੀ ਜਾਂਦੀ ਹੈ।

ਨਫਰਤ ਕੀਤੀ ਜਾਂਦੀ ਹੈ।)

– ਮਦਰਾਸ ਕੌਂਸਲ ਵਿਚ ਰੰਗਾਇਰ ਨੇ ਛੂਆ ਛਾਤ ਖਾਤਮਾ ਬਿੱਲ ਪੇਸ਼ ਕੀਤਾ। ਗਾਂਧੀ ਨੇ ਆਪਣੇ ਪੁੱਤਰ ਦੇਵਦਾਸ ਦੇ ਸਹੁਰੇ ਰਾਜ ਗੋਪਾਲਾਚਾਰੀ ਨਾਲ ਗੰਢ-ਸੰਢ ਕਰਕੇ ਇਸ ਬਿੱਲ ਨੂੰ ਰੱਦ ਕਰਵਾ ਦਿੱਤਾ।

– ਹਿੰਦੂ ਧਰਮ ਵਿਚ ਜੋ ਕੁਝ ਹੈ, ਸ੍ਰੇਸ਼ਟ ਹੈ। ਹਿੰਦੂ ਧਰਮ ਵਿਚ ਜੋ ਕੁਝ ਹੈ ਮੰਗਲਕਾਰੀ ਅਤੇ ਅਵੱਸ਼ਕ ਹੈ।

– ਡਾ. ਰਾਧਾ ਕ੍ਰਿਸ਼ਨ ਨੇ ਕਿਹਾ, "ਗਾਂਧੀ ਜੀ ਇਸ ਲੋਕ ਦੇ ਦੇਵਤਾ ਹਨ।(ਕਿਉਂਕਿ ਗਾਂਧੀ ਜੀ ਪਾਸ ਓਹੀ ਗੁਣ ਤੇ ਕਰਮ ਹਨ ਜੋ ਦੇਵਤਿਆਂ ਵਿਚ ਹਨ, ਦੇਵਤਿਆਂ ਦਾ ਕਿਰਦਾਰ, ਹਿੰਦੂ ਧਾਰਮਿਕ ਗ੍ਰੰਥਾਂ ਅਤੇ ਬਾਣੀ ਵਿਚ ਦਰਜ ਹੈ।)

– ਜਾਤੀ ਪ੍ਰਥਾ ਨੂੰ ਨਸ਼ਟ ਕਰਨ ਦਾ ਅਰਥ ਹੈ ਪਿਤਾ ਪੁਰਖੀ ਪੇਸ਼ੇ ਨਸ਼ਟ ਕਰਨਾ, ਜੋ ਕਿ ਜਾਤੀ ਪ੍ਰਥਾ ਦੀ ਆਤਮਾ ਹੈ।

– ਇਸ ਤਰ੍ਹਾਂ ਜਦੋਂ ਆਏ ਦਿਨ ਬ੍ਰਾਹਮਣ ਸ਼ੂਦਰ ਅਤੇ ਸ਼ੂਦਰ ਬ੍ਰਾਹਮਣ ਬਣਨ ਲੱਗਣਗੇ ਤਾਂ ਸਮਾਜ ਦਾ ਕੰਮ ਹੀ ਠੱਪ ਹੋ ਜਾਵੇਗਾ। (ਸਮਾਜ ਦਾ ਕਾਰੋਬਾਰ ਤਾਂ ਨਹੀਂ ਰੁਕਦਾ ਨਾ ਹੁਣ ਰੁਕਿਆ ਹੈ ਜਦੋਂ ਹਰ ਵਿਅਕਤੀ ਕਿਤੇ ਬਦਲ ਰਿਹਾ ਹੈ। ਪ੍ਰੰਤੂ ਗਾਂਧੀ ਜੀ ਦਾ ਡਰ ਹੈ ਕਿ ਬ੍ਰਾਹਮਣੀ ਪ੍ਰਬੰਧ ਹੀ ਠੱਪ ਹੋ ਜਾਵੇਗਾ।)

– ਜਾਤੀ ਪ੍ਰਥਾ ਇਕ ਕੁਦਰਤੀ ਵਿਧਾਨ ਹੈ (ਕੁਦਰਤ ਦਾ ਕਾਨੂੰਨ)। ਭਾਰਤ ਨੇ ਇਸ ਪ੍ਰਾਕ੍ਰਿਤਕ ਵਿਧਾਨ ਦਾ ਮਹੱਤਵ ਸਮਝਦੇ ਹੋਏ ਇਸ ਨੂੰ ਧਾਰਮਿਕ ਰੰਗ ਦੇ ਕੇ ਸਥਾਈ ਰੂਪ ਦੇ ਦਿੱਤਾ ਹੈ, ਜਦੋਂਕਿ ਹੋਰ ਦੇਸਾਂ ਨੇ ਅਜਿਹਾ ਨਹੀਂ ਕੀਤਾ।

– ਭਾਰਤ ਦੇ ਸਾਹਮਣੇ (ਨਵ ਜੀਵਨ, 1921) ਦੋ ਰਸਤੇ ਖੁੱਲ੍ਹੇ ਹਨ। ਇਕ ਰਸਤਾ ਜਿਸ ਦੀ ਲਾਠੀ ਉਸੇ ਦੀ ਭੈਂਸ ਵਾਲਾ ਪੱਛਮੀ ਸਭਿਅਤਾ ਦਾ ਹੈ।

ਦੂਸਰਾ ਰਸਤਾ ਹੈ 'ਸਤਿਆ ਮੇਵ ਜੈਅਤੇ' ਦੇ ਸਿਧਾਂਤ ਵਾਲਾ ਜੋ ਆਪਣੀ ਪੂਰਬੀ ਸਭਿਅਤਾ ਵਾਲਾ ਹੈ, ਜਿਸ ਵਿਚ ਸ਼ਕਤੀਸ਼ਾਲੀ ਅਤੇ ਕਮਜ਼ੋਰ ਦੋਹਾਂ ਨੂੰ ਨਿਆਂ ਪ੍ਰਾਪਤ ਕਰਨ ਦਾ ਅਧਿਕਾਰ ਹੈ। (ਕੀ ਸ਼ਕਤੀਸ਼ਾਲੀ ਲਾਠੀਵਾਲੇ ਨੂੰ ਤੇ ਕਮਜ਼ੋਰ ਭੈਂਸ ਵਾਲੇ ਨੂੰ ਨਹੀਂ ਕਿਹਾ ਜਾਂਦਾ ?)

ਨੋਟ : ਪੂਨਾ ਪੈਕਟ ਸਮੇਂ ਗਾਂਧੀ ਦਾ ਕੀ ਰੋਲ ਸੀ ਤੇ ਉਸ ਨੇ ਦਲਿਤਾਂ ਦੇ ਅਧਿਕਾਰਾਂ ਨੂੰ ਸਮਾਪਤ ਕਰਨ ਲਈ ਕਿਸ ਹੱਦ ਤੀਕ ਘੋਲ ਲੜਿਆ, ਇਸ ਬਾਰੇ ਪੂਨਾ ਪੈਕਟ ਚੈਪਟਰ ਵਿਚ ਦਰਸਾਇਆ ਗਿਆ ਹੈ।

ਪੁਸਤਕ ਸਾਚੀ ਸਾਖੀ-82. ਦੂਜੀ ਗੋਲਮੇਜ਼ਰ ਕਾਨਫਰੰਸ ਸਮੇਂ ਮਹਾਤਮਾ ਗਾਂਧੀ ਨੇ ਕਿਹਾ :-

1. ਰਾਜਸੀ ਹਿੰਦੁਸਤਾਨ ਦੀ ਕੇਵਲ ਇਕੋ-ਇਕ ਪ੍ਰਤੀਨਿਧ ਇੰਡੀਅਨ ਨੈਸ਼ਨਲ ਕਾਂਗਰਸ ਹੈ।
2. ਅਛੂਤ ਜਾਤੀਆਂ ਹਿੰਦੂ ਜਾਤੀ ਦਾ ਅਨਿੱਖੜਵਾਂ ਅੰਗ ਹਨ ਅਤੇ ਵੱਖਰੀ ਨੁਮਾਇੰਦਗੀ ਨਹੀਂ ਮੰਗ ਸਕਦੀਆਂ।

* * *

## ਪੂਨਾ ਪੈਕਟ

### 'ਪੁਸਤਕ ਪੂਨਾ ਪੈਕਟ ਦੇ ਦੁਸ਼ ਪਰਿਣਾਮ' ਪੁਸਤਕ ਦੇ ਹਵਾਲੇ ਵਿਚੋਂ

— ਆਧਾਰ : ਸਾਈਮਨ ਕਮਿਸ਼ਨ ਰਿਪੋਰਟ

— ਦਲਿਤਾਂ ਦੀ ਹਾਲਤ ਨਾਲ ਪ੍ਰਸੰਗਕ, ਸਾਈਮਨ ਨੇ ਡਾ. ਅੰਬੇਡਕਰ ਤੋਂ 285 ਸੁਆਲ ਪੁੱਛੇ।

— 1930-31-32 'ਚ ਪੂਨਾ ਪੈਕਟ, ਪੂਨੇ ਦੀ ਯਰਵਦਾ ਜੇਲ੍ਹ ਵਿਚ, ਹਿੰਦੂ ਮਹਾਤਮਾ ਗਾਂਧੀ ਅਤੇ ਅੰਬੇਡਕਰ ਵਿਚਕਾਰ ਹੋਇਆ ਕਿ ਅਛੂਤਾਂ ਨੂੰ ਅਬਾਦੀ ਅਨੁਸਾਰ, ਵਿਦਿਆ, ਨੌਕਰੀ ਸਿਰਫ ਇਕ ਵੋਟ (ਦੋ ਦੀ ਥਾਂ) 'ਤੇ ਰਾਜਨੀਤਿਕ ਪ੍ਰਤੀਧਿਤਾ ਮਿਲੇਗੀ। ਪਰ ਇਹ ਸਭ ਹਿੰਦੂ ਰਹਿਣਗੇ।

— ਡਾ. ਅੰਬੇਡਕਰ ਨੇ ਪੂਨਾ ਪੈਕਟ ਨੂੰ ਹਿੰਦੂਆਂ ਦੁਆਰਾ ਚੂਪ ਲਏ ਗਏ ਅੰਬ ਦੀ ਖਾਲੀ ਗੁਟਲੀ ਕਿਹਾ।

— 17 ਅਗਸਤ 1932 ਨੂੰ ਭਾਰਤ ਦੀ ਅੰਗਰੇਜ਼ ਸਰਕਾਰ ਨੇ ਗੋਲਮੇਜ ਕਾਨਫਰੰਸ ਵਿਚ ਗਾਂਧੀ ਬਨਾਮ ਅੰਬੇਡਕਰ ਭਾਵ ਹਿੰਦੂ ਬਨਾਮ ਅਛੂਤ ਜੰਗ ਦੇ ਸਿੱਟੇ ਵਜੋਂ ਹਜ਼ਾਰਾਂ ਵਰਸ਼ ਬਾਅਦ ਮਨੁੱਖੀ ਅਧਿਕਾਰ ਪ੍ਰਦਾਨ ਕੀਤੀ। ਜਿਨ੍ਹਾਂ ਵਿਰੁੱਧ ਮਹਾਤਮਾ ਗਾਂਧੀ ਨੇ ਪੂਨੇ ਦੀ ਜਰਵਦਾ ਜੇਲ੍ਹ ਵਿਚ 19 ਸਤੰਬਰ ਨੂੰ ਮਰਨ ਵਰਤ ਰੱਖਿਆ ਤੇ ਅੰਤ ਹਿੰਦੂ ਜਾਬਰ ਨੀਤੀ ਤਹਿਤ 'ਪੂਨਾ ਪੈਕਟ' ਰਾਹੀਂ 17 ਅਗਸਤ ਦੇ ਮਨੁੱਖੀ ਅਧਿਕਾਰਾਂ ਨੂੰ ਖੋਖਲਾ ਕਰ ਦਿੱਤਾ। (ਹਵਾਲੇ ਪਹਿਲਾ ਦਰਜ ਹਨ)

(24 ਸਤੰਬਰ, 1932 ਨੂੰ ਪੂਨਾ ਪੈਕਟ ਹੋਇਆ)

— 25 ਸਤੰਬਰ ਨੂੰ ਹੀ ਡਾ. ਅੰਬੇਡਕਰ ਪੂਨਾ ਪੈਕਟ ਵਿਰੁੱਧ ਬੋਲੇ।

— 1935 ਦਾ ਐਕਟ ਬਣਿਆ। ਰਾਖਵਾਂਕਰਨ ਲਾਗੂ ਹੋਇਆ। ਅਛੂਤਾਂ ਨੇ ਡਾ. ਅੰਬੇਡਕਰ ਦੀ ਅਗਵਾਈ ਵਿਚ ਚੋਣਾਂ 'ਚ ਹਿੱਸਾ ਲਿਆ। ਨਹਿਰੂ ਗਾਂਧੀ ਦੀ ਕਾਂਗਰਸ ਨੇ ਵਿਰੋਧ ਕੀਤਾ ਤੇ ਕਾਂਗਰਸੀਆਂ ਨੇ ਕਿਹਾ ਕਿ ਚੋਣਾਂ 'ਚ ਕੌਣ ਜਾਏਗਾ ? 'ਢੇਡ ਜਾਣਗੇ।'।

— 1933 ਵਿਚ ਡਾ. ਅੰਬੇਡਕਰ ਨੇ ਪੂਨਾ ਪੈਕਟ ਦਾ ਧਿਕਾਰ ਕੀਤਾ।

— 1942 ਵਿਚ ਨਾਗਪੁਰ ਵਿਚ ਅਛੂਤ ਫੈਡਰੇਸ਼ਨ ਨੇ ਪੂਨਾ ਪੈਕਟ ਵਿਰੁੱਧ ਪ੍ਰਸਤਾਵ ਲਿਖਿਆ।

— 1944 'ਚ ਪੂਨਾ ਪੈਕਟ ਦਾ ਵਿਰੋਧ ਕੀਤਾ।

— 1946 'ਚ ਕਾਂਗਰਸ ਤੇ ਗਾਂਧੀ ਨੇ ਅਛੂਤਾਂ ਲਈ ਕੀ ਕੀਤਾ ? ਨਾਮ ਦੀ ਪੁਸਤਕ ਵਿਚ ਵਿਰੋਧ ਕੀਤਾ।

— 1947 ਨੂੰ 'ਸਟੇਟਸ ਅਤੇ ਮਾਇਨਾਰਟੀ' ਇਕ ਮੈਮੋਰੰਡਮ ਵਿਧਾਨ ਸਭਾ 'ਚ ਪੇਸ਼ ਕੀਤਾ ਜਿਸ ਵਿਚ ਪੂਨਾ ਪੈਕਟ ਦੇ 'ਬੁਰੇ ਨਤੀਜਿਆਂ' ਦਾ ਜ਼ਿਕਰ ਲਿਖ ਕੇ, ਇਸ ਨੂੰ ਖਤਮ ਕਰਨ ਦੀ ਮੰਗ ਕੀਤੀ।

— 1955 ਵਿਚ ਅਛੂਤ ਫੈਡਰੇਸ਼ਨ ਦੀ ਨਾਸਕ ਮੀਟਿੰਗ ਵਿਚ ਪੂਨਾ ਪੈਕਟ ਵਿਰੁੱਧ ਪ੍ਰਸਤਾਵ ਤਿਆਰ ਕੀਤਾ, ਜਿਸ ਵਿਚ 'ਰਾਜਨੀਤਿਕ ਰਾਖਵਾਂਕਰਨ' ਸਮਾਪਤ ਕੀਤਾ ਜਾਵੇ, ਲਿਖਿਆ।

— 1946 'ਚ ਡਾ. ਅੰਬੇਡਕਰ ਦੇ ਨਿਰਦੇਸ਼ ਅਨੁਸਾਰ ਮੁੰਬਈ ਉੱਚ ਨਿਆਂਪਾਲਿਕਾ ਦੇ ਸੇਵਾ ਮੁਕਤ ਜੱਜ ਆਰ ਆਰ ਭੋਲੇ ਦੀ ਅਗਵਾਈ ਵਿਚ ਪੂਨਾ ਪੈਕਟ ਵਿਰੁੱਧ ਜੇਲ੍ਹ ਭਰੋ ਅੰਦੋਲਨ ਕੀਤਾ ਗਿਆ।

— 1957 'ਚ ਜਿਸ ਆਰ ਆਰ ਭੋਲੇ ਨੇ ਪੂਨਾ ਪੈਕਟ ਵਿਰੁੱਧ ਅੰਦੋਲਨ ਚਲਾਇਆ, ਜੇਲ੍ਹ ਕੱਟੀ, ਉਸ ਨੂੰ ਕਾਂਗਰਸ ਨੇ ਖਰੀਦ ਲਿਆ ਤੇ ਕਾਂਗਰਸ ਦਾ ਸਾਂਸਦ ਬਣਾਇਆ, ਰਾਖਵੇਂਕਰਨ ਅਧੀਨ।

— 24 ਸਤੰਬਰ 1982 'ਚ 50 ਸਾਲ ਬਾਅਦ ਕਾਂਗਰਸ ਨੇ ਪੂਨਾ ਪੈਕਟ ਦੇ ਹੱਕ ਵਿਚ ਉਸੇ ਨੂੰ, ਪੂਨਾ ਪੈਕਟ ਦੀ ਸਵਰਨ ਜੈਅੰਤੀ ਕਮੇਟੀ ਦਾ ਚੇਅਰਮੈਨ ਬਣਾਇਆ। (ਹਵਾਲਾ ਪੂਨਾ ਪੈਕਟ ਦੇ 'ਦੁਸ਼ ਪਰਿਣਾਮ ਵਾਮਨ ਮੇਸ਼ਰਾਮ ਰਾਸ਼ਟਰੀ ਪ੍ਰਧਾਨ ਬਾਮਸੇਫ)

["ਪੂਨਾ ਪੈਕਟ ਧਿਕਾਰ" ਦਾ ਅਰਥ ਹੈ ਕਿ ਇਸ ਨੇ (ਸਹੀ ਅਧਿਕਾਰ ਮਾਰ ਕੇ) ਅਛੂਤਾਂ ਵਿਚੋਂ ਹਰ ਥਾਂ ਚੌਥਾ ਹਿੱਸਾ ਦਲਾਲ ਪ੍ਰਤੀਨਿਧ ਪੈਦਾ ਕੀਤੇ ਹਨ ਜੋ ਜਨ ਪ੍ਰਤੀਨਿਧ ਨਹੀਂ, ਹਾਕਮ ਜਾਤੀ ਪਾਰਟੀਆਂ ਦੇ ਪ੍ਰਤੀਨਿਧ ਹਨ ਅਤੇ ਦਲਿਤ ਬਹੁਜਨਾਂ ਦੇ ਹਿਤਾਂ ਦੇ ਵਿਰੋਧੀ ਹਨ। ਇਵੇਂ ਹੀ ਪੂਨਾ ਪੈਕਟ ਦੁਆਰਾ ਪੈਦਾ ਹੋਏ ਲੱਖਾਂ ਕਰਮਚਾਰੀ ਤੇ ਅਧਿਕਾਰੀ ਹਨ (ਪੜ੍ਹੋ 'ਚਮਚਾ ਯੁੱਗ' ਲੇਖਕ ਕਾਸ਼ੀ ਰਾਮ (ਰਾਸ਼ਟਰੀ ਪ੍ਰਧਾਨ ਬਾਮਸੇਫ ਬਸਪਾ)]

☐ ਯਾਦ ਰਹੇ ਕਿ ਦਲਿਤਾਂ ਦਾ ਵਿਦਿਅਕ ਅਤੇ ਸਰਕਾਰੀ ਨੌਕਰੀ ਰਾਖਵਾਂਕਰਨ ਸੰਵਿਧਾਨਕ ਅਤੇ ਸਥਾਈ ਹੈ। ਜਿਸ ਨੂੰ ਸੰਵਿਧਾਨ ਦੇ ਰਹਿਣ ਤੱਕ ਬਦਲਿਆ ਨਹੀਂ ਜਾ ਸਕਦਾ। ਪ੍ਰੰਤੂ ਇਹ ਰਾਜਨੀਤਿਕ ਰਾਖਵਾਂਕਰਨ ਹੀ ਹੈ, ਜਿਸ ਨੂੰ ਹਰ ਦਸ ਸਾਲ ਬਾਅਦ ਵਧਾਇਆ ਜਾਂਦਾ ਹੈ ਇਸੇ ਵਿਰੁੱਧ ਬਾਬਾ ਸਾਹਿਬ ਨੇ 25 ਸਤੰਬਰ 1932 ਤੋਂ 1956 ਤੱਕ ਅੰਦੋਲਨਾਂ ਜਾਰੀ ਰੱਖਿਆ ਕਿ ਰਾਜਨੀਤਿਕ ਰਾਖਵਾਂਕਰਨ ਜੋ ਦਲਾਲ ਪੈਦਾ ਕਰਦਾ ਹੈ, ਨੂੰ ਖਤਮ ਕੀਤਾ ਜਾਵੇ।

— ਹਾਕਮ ਜਾਤੀਆਂ ਦਾ ਮੀਡੀਆ ਰਾਜਨੀਤਿਕ ਰਾਖਵੇਂਕਰਨ ਨੂੰ ਵਿਦਿਆ ਅਤੇ ਨੌਕਰੀ ਦੇ ਸੰਵਿਧਾਨਕ ਰਾਖਵੇਂਕਰਨ ਵਿਚ ਰਲਗੱਡ ਕਰਕੇ ਗੁੰਮਰਾਹ ਕਰਦਾ ਹੈ।

1817 ਵਿਚ ਬ੍ਰਾਹਮਣ ਨੰਦ ਕੁਮਾਰ ਦੇਵ ਨੂੰ ਪਹਿਲੀ ਫਾਂਸੀ ਦੇ ਕੇ ਬ੍ਰਾਹਮਣ ਪੀਨਲ ਕੋਡ ਭਾਵ ਉਸ ਦੇ ਦੈਵੀ ਅਧਿਕਾਰ ਨੂੰ ਰੱਦ

ਕੀਤਾ ਅਤੇ ਆਈ ਪੀ ਸੀ (ਇੰਡੀਅਨ ਪੀਨਲ ਕੋਡ) ਲਾਗੂ ਕੀਤਾ। ਇਸ ਤੋਂ ਪਹਿਲਾਂ ਮਹਾਂਪਾਪੀ 'ਬ੍ਰਾਹਮਣ' ਨੂੰ ਛੇੜਨਾ ਵੀ ਮਹਾਂ ਪਾਪ ਸੀ। (ਪੂਨਾ ਪੈਕਟ ਦੇ ਦੁਸ਼ ਪਰਿਣਾਮ-5)

— 1 ਜਨਵਰੀ 1818 ਨੂੰ ਇਕ ਮਹਾਨ ਅਛੂਤ ਜਰਨੈਲ ਨੇ 500 ਸਿਪਾਹੀਆਂ ਨਾਲ ਭੀਮਾ ਕੋਰੇ ਗਾਂਵ ਸਥਾਨ 'ਤੇ ਪੇਸ਼ਵਾ ਬ੍ਰਾਹਮਣਾਂ ਦੀ 30000 ਸੈਨਾ ਨੂੰ ਹਰਾ ਕੇ, ਬ੍ਰਾਹਮਣਾਂ ਦੁਆਰਾ ਸ਼ਿਵਾ ਜੀ ਛਤਰਪਤੀ ਅਤੇ ਪੁੱਤਰ ਸ਼ੰਭਾ ਜੀ ਛਤਰਪਤੀ ਨੂੰ ਮਰਵਾ ਦੇਣ ਦਾ, ਬਦਲਾ ਚੁਕਾਇਆ ਤੇ ਅੰਗਰੇਜ਼ੀ ਸ਼ਾਸ਼ਨ ਲਾਗੂ ਹੋਇਆ। ਅੱਜ ਉਸ ਪਿੰਡ ਦੀ ਜਰਨੈਲੀ ਸੜਕ ਉੱਤੇ ਇਕ ਯਾਦਗਾਰੀ ਸਤੰਭ ਖੜਾ ਹੈ, ਜਿੱਥੇ ਅੰਬੇਡਕਰ ਹਰ ਸਾਲ ਪਹਿਲੀ ਜਨਵਰੀ ਨੂੰ ਹਜ਼ਾਰਾਂ ਲੋਕਾਂ ਨਾਲ ਮਿਲ ਕੇ ਯਾਦ ਮਨਾਉਂਦੇ ਰਹੇ। (-6)

— 1916 ਤੋਂ ਬਾਅਦ ਬਣੀ ਮੌਂਟੈਗੂ ਚੇਮਸਫੋਡ ਕਮੇਟੀ ਨੇ ਅਛੂਤਾਂ ਦੀ ਸਮੱਸਿਆ ਸਵੀਕਾਰ ਕੀਤੀ ਉਸ ਅਨੁਸਾਰ :

— ਸਾਊਥਬਰੋ ਕਮੇਟੀ ਨੂੰ ਅਛੂਤਾਂ ਦੇ ਰਾਜਨੀਤਿਕ ਅਧਿਕਾਰਾਂ ਲਈ ਇਕ ਮੈਮੋਰੰਡਮ ਦਿੱਤਾ। ਜਦੋਂ ਪਛੜੇ ਵਰਗਾਂ ਲਈ ਵੀ ਭਾਸਕਰ ਰਾਮ ਜਾਧਵਲ ਨੇ ਵੀ ਵਿਧਾਨ ਮੰਡਲਾਂ ਵਿਚ ਪ੍ਰਤੀਨਿਧਤਾ ਦੀ ਮੰਗ ਕੀਤੀ ਤਾਂ ਕਾਂਗਰਸ ਦੇ ਪ੍ਰਧਾਨ ਬ੍ਰਾਹਮਣ ਬਾਲ ਗੰਗਾਧਰ ਤਿਲਕ ਨੇ ਕਿਹਾ :

"ਤੇਲੀਆਂ ਤੰਬੋਲੀਆਂ, ਕੁਣਬੀਆਂ (ਕੁਰਮੀਆਂ) ਨੇ ਸੰਸਦ ਜਾਂ ਵਿਧਾਨ ਮੰਡਲਾਂ ਵਿਚ ਜਾ ਕੇ ਕੀ ਕਰਨਾ ਹੈ ? ਸੰਸਦ ਕੋਈ ਜ਼ਮੀਨ ਹੈ ਜਿਸ 'ਤੇ ਹਲ ਚਲਾਇਆ ਜਾਵੇ। ਤੇਲੀ ਨੇ ਸੰਸਦ ਵਿਚ ਜਾ ਕੇ ਤੇਲ ਕੱਢਣਾ ਹੈ ? ਦਰਜੀ ਨੇ ਸੰਸਦ ਵਿਚ ਜਾ ਕੇ ਕੀ ਕੱਪੜੇ ਸਿਉਣੇ ਹਨ ? ਕੁਣਵਟਾਂ ਨੇ ਸੰਸਦ ਵਿਚ ਕੀ ਹਲ ਚਲਾਉਣਾ ਹੈ ?"

ਪਿੰਡ ਅਥਨੀ ਕੋਹਲਾਪੁਰ ਅਤੇ ਪੰਡਰਪੁਰ (ਜਿੱਥੇ ਸਤਿਗੁਰ ਨਾਮਦੇਵ ਦਾ ਜਨਮ ਹੋਇਆ) ਜਿੱਥੇ ਸੰਤ ਗਾਡਗੇ ਵੀ ਮੌਜੂਦ ਸਨ ਤੇ ਬ੍ਰਾਹਮਣ ਤਿਲਕ ਦਾ ਭਾਸ਼ਣ ਸੁਣ ਰਹੇ ਸਨ। (ਪੰਨਾ-7)

ਤਿਲਕ ਨੇ ਸੰਤ ਗਾਡਗੇ ਨੂੰ ਵੇਖਿਆ ਤੇ ਆ ਕੇ ਸਟੇਜ ਉੱਤੇ ਲੈ ਗਏ ਕਿ ਮਾਰਗ ਦਰਸ਼ਨ ਕਰੋ ਤਾਂ ਸੰਤ ਗਾਡਗੇ ਬੋਲੇ;

**"ਮੇਰੀ ਗਲਤੀ ਹੋ ਗਈ, ਹਜ਼ਾਰਾਂ ਵਰ੍ਹਿਆਂ ਤੋਂ ਤੁਹਾਡੇ ਕੱਪੜੇ ਧੋਣ ਵਾਲੇ ਅਸੀਂ ਲੋਕ, ਹੁਣ ਸਾਡੇ ਉੱਤੇ 'ਮਾਰਗ ਦਰਸ਼ਨ' ਕਰਨ ਦਾ ਸਮਾਂ ਆਇਆ ਹੈ। ਮੈਂ ਭਲਾਂ ਆਪ ਨੂੰ (ਬ੍ਰਾਹਮਣ ਨੂੰ) ਕੀ ਮਾਰਗ ਦਰਸ਼ਨ ਦੇ ਸਕਦਾ ਹਾਂ ? ਤਿਲਕ ਮਹਾਰਾਜ ਆਪ ਸਾਨੂੰ ਵੀ ਬ੍ਰਾਹਮਣ ਬਣਾ ਲਵੋ।" (8)**

ਸਾਨੂੰ ਦੇਸ ਭਰ ਵਿਚ ਪੜ੍ਹਇਆ ਜਾਂਦਾ ਹੈ ਕਿ ਬਾਲ ਗੰਗਾਧਰ ਤਿਲਕ ਨੇ ਅੰਗਰੇਜ਼ ਸਰਕਾਰ ਨੂੰ ਲਲਕਾਰਦਿਆਂ ਕਿਹਾ ;

"ਸਵਰਾਜ ਸਾਡਾ ਜਨਮ ਸਿੱਧ ਅਧਿਕਾਰ ਹੈ ਅਤੇ ਮੈਂ ਇਸ ਨੂੰ ਲੈ ਕੇ ਹੀ ਰਹੂੰਗਾ।"

1920 'ਚ ਤਿਲਕ ਦੀ ਮੌਤ ਹੋ ਗਈ ਤੇ ਮੋਹਨਦਾਸ ਕਰਮ ਚੰਦ ਗਾਂਧੀ ਕਾਂਗਰਸ ਦਾ ਪ੍ਰਧਾਨ ਬਣ ਗਿਆ। 1916 ਤੱਕ ਗਾਂਧੀ ਜੀ ਭਾਰਤ ਵਿਚ ਨਹੀਂ ਸੀ। ਦੱਖਣੀ ਅਫਰੀਕਾ ਵਿਚ ਵਕਾਲਤ ਪਾਸ ਕਰ ਰਹੇ ਸੀ, ਕਿਉਂਕਿ ਉਹ ਮੈਟ੍ਰਿਕ ਪਾਸ ਬੈਰਿਸਟਰ ਸੀ, ਜੋ ਦਸਵੀਂ ਨੂੰ ਤਿੰਨ ਵਾਰ ਫੇਲ੍ਹ ਹੋ ਕੇ ਚੌਥੀ ਵਾਰ ਪਾਸ ਕੀਤੀ।

1919 ਵਿਚ ਪਹਿਲਾ ਭਾਰਤੀ ਅਧਿਨਿਯਮ ਬਣਿਆ (ਫਸਟ ਇੰਡੀਆ ਐਕਟ) ਜਦੋਂ ਅਛੂਤਾਂ ਸਛੂਤਾਂ ਦੀਆਂ ਮੰਗਾਂ ਧਿਆਨ ਵਿਚ ਰੱਖਣ ਲਈ ਸਵੀਕਾਰ ਕੀਤਾ ਗਿਆ ਤੇ ਜਿਸ ਅਨੁਸਾਰ 10 ਸਾਲ ਬਾਅਦ (ਸਿਫਾਰਸ਼ ਅਨੁਸਾਰ)

— 1928 ਵਿਚ ਸਰ ਜਾਨ ਸਾਈਮਨ ਦੀ ਪ੍ਰਧਾਨਗੀ ਹੇਠ ਰੁਆਇਲ ਕਮਿਸ਼ਨ ਬਣਿਆ ਤੇ ਭਾਰਤ ਆਇਆ। ਜਿਸ ਦਾ ਕਾਂਗਰਸ ਨੇ ਗਾਂਧੀ ਜੀ ਦੀ ਅਗਵਾਈ ਵਿਚ ਜ਼ਬਰਦਸਤ ਵਿਰੋਧ ਕੀਤਾ। ("ਸਾਈਮਨ ਕਮਿਸ਼ਨ ਗੋ ਬੈਕ" ਉਦੋਂ ਤੋਂ ਸ਼ੁਰੂ ਹੋਈ)

ਇਹ ਗੋ ਬੈਕ ਇਸ ਕਰਕੇ ਕੀਤੀ ਗਈ ਤਾਂ ਕਿ ਐਕਟ 1919 ਅਨੁਸਾਰ ਸਾਈਮਨ ਕਮਿਸ਼ਨ ਦਲਿਤਾਂ-ਪੱਛੜਿਆਂ ਦੇ ਅਧਿਕਾਰਾਂ ਵੱਲ ਤਵੱਜੋ ਨਾ ਦੇ ਦੇਵੇ।

— ਡਾ. ਅੰਬੇਡਕਰ ਨੇ ਸਾਈਮਨ ਕਮਿਸ਼ਨ ਦਾ ਸਵਾਗਤ ਕੀਤਾ। ਡਾ. ਚੌਰਸੀਆ ਤੰਬੋਲੀ ਨੇ ਸਵਾਗਤ ਕੀਤਾ। ਤਾਂ ਗਾਂਧੀ ਜੀ ਦੇ ਕਹਿਣ 'ਤੇ ਹਿੰਦੂ ਪ੍ਰਚਾਰ ਮੀਡੀਆ ਨੇ ਡਾ. ਅੰਬੇਡਕਰ ਨੂੰ "ਦੇਸ਼ ਧਰੋਹੀ" ਕਹਿਆ।

ਕਿਹਾ, "ਮੈਂ ਕੌਣ ਹਾਂ, ਮੈਂ ਕੀ ਹਾਂ, ਮੈਂ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ।

ਮੈਨੂੰ ਕਿਸੇ ਦੇ ਸਰਟੀਫਿਕੇਟ ਜ਼ਰੂਰਤ ਨਹੀਂ ਹੈ। (11)

ਇਉਂ ਸਾਈਮਨ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ 1930-31 ਤੇ 32 ਦੀਆਂ ਗੋਲਮੇਜ਼ ਕਾਨਫਰੰਸਾਂ ਹੋਈਆਂ। 17 ਅਗਸਤ ਨੂੰ ਅਛੂਤਾਂ ਦੇ ਮਨੁੱਖੀ ਅਧਿਕਾਰਾਂ 'ਕਮਿਊਨਿਲ ਐਵਾਰਡ' ਦਾ ਐਲਾਨ ਹੋਇਆ। ਜਿਸ ਵਿਰੁੱਧ 19 ਸਤੰਬਰ 32 ਨੂੰ ਗਾਂਧੀ ਜੀ ਨੇ ਮਰਨ ਵਰਤ ਰੱਖ ਕੇ ਹਰ ਦਬਾਅ ਪੈਦਾ ਕੀਤਾ। 24 ਸਤੰਬਰ ਨੂੰ ਪੂਨਾ ਪੈਕਟ ਹੋਇਆ ਜੋ ਹਾਕਮ ਜਾਤੀਆਂ ਦੀ ਮਰਜ਼ੀ ਦਾ ਪੈਕਟ (ਸਮਝੌਤਾ) ਸੀ।

- ਅਛੂਤਾਂ ਦੇ ਅਧਿਕਾਰਾਂ (1932) ਵਿਰੁੱਧ ਗਾਂਧੀ ਜੀ ਨੇ ਕਿਹਾ

"ਮੈਂ.... ਮੈਂ ਅਤੇ ਕੇਵਲ ਮੈਂ ਹੀ ਅਛੂਤਾਂ ਦਾ ਸੱਚਾ ਪ੍ਰਤੀਨਿਧ ਹਾਂ।

(1) ਮੈਨੂੰ ਛੱਡ ਕੇ ਕੋਈ ਵੀ ਅਛੂਤਾਂ ਦਾ ਸੱਚਾ ਪ੍ਰਤੀਨਿਧੀ ਨਹੀਂ ਹੈ" (16)

(2) "ਅਗਰ ਅੰਗਰੇਜ਼ ਭਾਰਤ ਨੂੰ ਆਜ਼ਾਦੀ ਦਿੰਦੇ ਹਨ ਤੇ ਉਸ ਆਜ਼ਾਦੀ ਵਿਚ ਅਛੂਤਾਂ (ਦਲਿਤਾਂ) ਨੂੰ ਅਧਿਕਾਰ ਦੇਂਦੇ ਹਨ ਤਾਂ ਅਜਿਹੀ ਆਜ਼ਾਦੀ ਮੈਨੂੰ ਨਹੀਂ ਚਾਹੀਦੀ।" (16)

(3).... ਭਾਵੇਂ ਇਸ ਵਿਰੋਧ ਵਿਚ ਹੋਰ ਕੋਈ ਵੀ ਵਿਅਕਤੀ ਮੇਰਾ ਸਾਥ ਨਾ ਦੇਵੇ ਪਰ ਮੈਂ ਆਪਣੇ ਪ੍ਰਾਣਾਂ ਦੀ ਬਾਜੀ ਲਗਾ ਕੇ ਇਸ ਦਾ ਵਿਰੋਧ ਕਰੂੰਗਾ।" (18)

ਗਾਂਧੀ ਜੀ ਨੇ ਮੁਸਲਮਾਨ ਪ੍ਰਤੀਨਿਧਾਂ ਨੂੰ ਕਿਹਾ,

"ਮੈਂ ਤੁਹਾਡੀਆਂ ਸਭ ਮੰਗਾਂ ਮਨਜ਼ੂਰ ਕਰਨ ਲਈ ਤਿਆਰ ਹਾਂ, ਇਸ ਸ਼ਰਤ ਉੱਤੇ ਕਿ ਜੇ ਤੁਸੀਂ ਡਾ. ਅੰਬੇਡਕਰ ਦਾ ਵਿਰੋਧ ਕਰੋ ਤਾਂ ਮੈਂ ਤੁਹਾਡੀਆਂ ਸਭ ਮੰਗਾਂ ਦਾ ਸਮੱਰਥਨ ਕਰਨ ਨੂੰ ਤਿਆਰ ਹਾਂ।" (20)

— 20 ਸਤੰਬਰ 1932 ਯਰਵਦਾ ਜੇਲ੍ਹ (ਮਰਨ ਵਰਤ)

ਮੁਲਾਕਾਤ ਸਰਦਾਰ ਪਟੇਲ ਬਨਾਮ ਮਹਾਤਮਾ ਗਾਂਧੀ

ਸਰਦਾਰ ਪਟੇਲ ਨੇ ਨਾ ਸਮਝੀ 'ਚ ਕਿਹਾ,

"ਗਾਂਧੀ ਜੀ, ਸਵਰਨ ਹਿੰਦੂਆਂ ਅਤੇ ਅਛੂਤਾਂ ਵਿਚਕਾਰ ਤੁਸੀਂ ਆਪਣਾ "ਸੈਂਡਵਿਚ" (ਦਲੀਆ-ਮਲਵਾ) ਕਿਉਂ ਬਣਾ ਰਹੇ ਹੋ ?"

ਉੱਤਰ, "ਸਰਦਾਰ 1909 ਨੂੰ ਮੁਸਲਮਾਨਾਂ ਨੂੰ (ਪ੍ਰਿਥਕ ਨਿਰਵਾਚਨ) ਵੱਖਰਾ ਚੋਣ ਖੇਤਰ ਅਧਿਕਾਰ ਮਿਲਿਆ ਹੋਇਆ ਹੈ। 1932 ਤੋਂ ਪਹਿਲਾਂ ਸਿੱਖਾਂ ਨੂੰ ਵੀ (ਪ੍ਰਿਥਕ ਨਿਰਵਾਚਨ) ਨਿਰਵਾਚਨ ਵੱਖਰਾ ਚੋਣ ਅਧਿਕਾਰ ਮਿਲ ਗਿਆ ਹੈ।

"ਅਛੂਤ ਅਤੇ ਮੁਸਲਮਾਨ ਗੁੰਡੇ" ਮਿਲ ਕੇ ਸਵਰਨ ਹਿੰਦੂਆਂ ਦੀ ਹੱਤਿਆ ਕਰ ਸਕਦੇ ਹਨ" ਗਾਧੀ ਜੀ

ਡਾਇਰੀ ਮਹਾਦੇਵ ਭਾਈ ਦੇਸਾਈ (ਚਸ਼ਮਦੀਦ ਸਹਾਇਕ ਗਾਂਧੀ ਜੀ)

ਪੂਨਾ ਪੈਕਟ ਦੇ ਉੱਤਰ ਡਾ. ਅੰਬੇਡਕਰ : (24)

"ਇਸ ਵਿਚ ਕੋਈ ਦੂਜੀ ਰਾਏ ਨਹੀਂ ਕਿ ਉਸ ਸਮੇਂ ਮੈਂ ਕਿਸੇ ਵੀ ਦੂਸਰੇ ਵਿਅਕਤੀ ਦੀ ਤਰ੍ਹਾਂ ਇਕ ਮਹਾਨ ਅਤੇ ਗੰਭੀਰ ਧਰਮ ਸੰਕਟ ਵਿਚ ਫਸ ਗਿਆ ਸੀ। ਬਹੁਤ ਭਿਆਨਕ ਸਥਿਤੀ ਸੀ। ਮੈਂ ਦੋ ਬਿਲਕੁੱਲ ਵਿਰੋਧੀ ਵਿਕਲਪਾਂ (ਬਦਲਾਂ) ਵਿਚੋਂ ਕਿਸੇ ਇਕ ਨੂੰ ਚੁਣਨਾ ਸੀ। ਇਕ ਪਾਸੇ ਮੇਰਾ ਮਾਨਵਤਾ ਨਾਤੇ ਫਰਜ਼ ਸੀ ਕਿ ਨਿਸ਼ਚਿਤ ਰੂਪ ਵਿਚ ਮੈਂ ਗਾਂਧੀ ਜੀ ਦੇ ਪ੍ਰਾਣਾਂ ਦੀ ਰੱਖਿਆ ਕਰਾਂ। ਦੂਜੀ ਤਰਫ ਉਹਨਾਂ ਅਛੂਤਾਂ ਦੇ ਰਾਜਨੀਤਿਕ ਅਧਿਕਾਰਾਂ ਦੀ ਰੱਖਿਆ ਕਰਨੀ ਸੀ, ਜਿਨ੍ਹਾਂ ਜੋ ਪ੍ਰਧਾਨ ਮੰਤਰੀ (ਮੈਕਡੋਲ) ਨੇ ਉਹਨਾਂ ਨੂੰ ਦਿੱਤੇ ਸਨ। ਮੈਂ ਮਾਨਵਤਾ ਦੀ ਪੁਕਾਰ ਸੁਣੀ ਤੇ ਗਾਂਧੀ ਜੀ ਦੇ ਪ੍ਰਾਣਾਂ ਦੀ ਰੱਖਿਆ ਕੀਤੀ। ਮੈਂ ਇਸ ਲਈ ਸਹਿਮਤ ਹੋ ਗਿਆ ਕਿ ਸੰਪਰਦਾਇਕ ਨਿਰਣੇ ਵਿਚ ਉਸ ਪ੍ਰਕਾਰ ਦੀ ਸੋਧ ਕਰ ਦਿੱਤੀ ਜਾਵੇ, ਜਿਸ ਨਾਲ ਗਾਂਧੀ ਜੀ ਨੂੰ ਸੰਤੋਖ ਮਿਲੇ।" (28)

ਪ੍ਰਤੀ ਟਿੱਪਣੀ

(ਸਾਡੀ ਸਮਝ ਅਨੁਸਾਰ ਬਾਬਾ ਸਾਹਿਬ ਨੇ ਭਾਰਤ ਭਰ ਵਿਚ ਇਕੋ ਇਕ ਅਛੂਤਾਂ ਦੇ ਨੇਤਾ 'ਅੰਬੇਡਕਰ' ਅਤੇ ਅਛੂਤਾਂ ਦੀ ਸਵਰਨ ਹਿੰਦੂਆਂ ਤੋਂ ਰੱਖਿਆ ਲਈ ਇਹ ਨਿਰਣਾ ਲਿਆ ਕਿਉਂਕਿ ਗਾਂਧੀ ਜੀ ਨੇ ਬਹੁਤ ਭਿਆਨਕ ਸਥਿਤੀ ਪੈਦਾ ਕਰ ਦਿੱਤੀ ਸੀ ਜਿਸ ਦਾ ਮੁਕਾਬਲਾ ਅੰਗਰੇਜ਼ੀ ਰਾਜ ਦੌਰਾਨ ਵੀ ਜ਼ਿਆਦਾ ਸੰਭਵ ਨਹੀਂ ਸੀ। ਜੇ ਇਹ ਸਥਿਤੀ ਸੀ ਤਾਂ ਬਾਬਾ ਸਾਹਿਬ ਦਾ ਕੁਝ ਗੁਆ ਕੇ ਕੁਝ ਪਾ ਲੈਣ ਦਾ ਫੈਸਲਾ ਉੱਤਮ ਦੇ ਦਰੁਸਤ ਸੀ। (ਗ.ਸ.) ਦੇਖੋ ਹਵਾਲਾ 21 ਸਤੰਬਰ 1932 (ਮੁੰਬਈ)

"ਮੇਰੇ ਲੋਕਾਂ ਦੇ ਨਿਆਇਕ ਅਧਿਕਾਰਾਂ ਦੀ ਰੱਖਿਆ ਲਈ ਮੈਨੂੰ 'ਖਲਨਾਇਕ' ਦੀ ਭੂਮਿਕਾ ਨਿਭਾਉਣੀ ਪੈ ਰਹੀ ਹੈ। ਇਸ ਕੰਮ ਵਿਚ ਮੈਨੂੰ ਜਿੰਨੀ ਮਰਜ਼ੀ ਤਕਲੀਫ ਉਠਾਉਣੀ ਪਵੇ, ਚਾਹੇ ਤੁਸੀਂ ਮੈਨੂੰ ਬਾਹਰ ਲੱਗੇ ਬਿਜਲੀ ਦੇ ਖੰਭੇ 'ਤੇ ਲਟਕਾ ਕੇ ਫਾਂਸੀ ਦੇ ਦਿਉ ਮੈਨੂੰ ਉਸ ਦੀ ਪ੍ਰਵਾਹ ਨਹੀਂ ਪ੍ਰੰਤੂ ਮੈਂ ਆਪਣੇ ਲੋਕਾਂ ਨੂੰ ਉਹਨਾਂ ਦੇ ਬੁਨਿਆਦੀ ਅਧਿਕਾਰਾਂ ਤੋਂ ਵੰਚਿਤ ਨਹੀਂ ਹੋਣ ਦਿਆਂਗਾ।" (28)

ਕਿਉਂਕਿ ਜਿਨ੍ਹਾਂ ਵਾਸਤੇ ਮੈਂ ਹੱਕ ਹਾਸਲ ਕੀਤੇ ਹਨ ਉਹ ਅਸੁਰੱਖਿਅਤ ਲੋਕ ਹਨ। ਜਿਨ੍ਹਾਂ ਪਾਸ ਨਾ ਕੋਈ ਜ਼ਮੀਨ ਹੈ, ਨਾ ਕੋਈ ਰੁਜ਼ਗਾਰ ਹੈ ਅਤੇ ਨਾ ਕੋਈ ਜਾਇਦਾਦ।" (28)

(ਨਮੂਨੇ ਵਜੋਂ ਕਾਂਗਰਸੀ ਹਿੰਦੂਆਂ ਨੇ ਕਾਨਪੁਰ, ਬਨਾਰਸ ਤੇ ਪਟਨਾ ਵਿਚ ਅਛੂਤਾਂ ਦੇ ਘਰ ਜਲਾਉਣ ਦੀਆਂ ਘਟਨਾਵਾਂ ਕੀਤੀਆਂ)

ਅਜਿਹੇ ਲੋਕਾਂ ਦੀ ਸੁਰੱਖਿਆ ਲਈ ਡਾ. ਅੰਬੇਡਕਰ ਨੇ 'ਪੂਨਾ ਪੈਕਟ' ਨੂੰ ਲੰਗੜੇ ਤੇ ਰਸਹੀਣ ਰੂਪ ਵਿਚ ਸਵੀਕਾਰ ਕੀਤਾ।)

ਪੂਨਾ ਪੈਕਟ ਦੇ ਸਿੱਟੇ

- ਅਛੂਤ ਪ੍ਰਤੀਨਿਧਾਂ 'ਤੇ ਬੋਲਣ ਦੀ ਪਾਬੰਦੀ।
- ਦਲਾਲ ਪ੍ਰਤੀਨਿਧਾਂ ਦੀ ਉਤਪਤੀ।
- ਮੱਤ ਅਧਿਕਾਰ ਦੀ ਵਰਤੋਂ ਦਾ ਹੱਕ ਜ਼ੀਰੋ।
- ਅਛੂਤਾਪਣ ਕਾਇਮ
- ਆਜ਼ਾਦੀ ਗੁਲਾਮੀ ਵਿਚ ਪਰਿਵਰਤਤ
- ਮਹਾਂਪੁਰਸ਼ਾਂ ਦੇ ਚਲਾਏ ਅੰਦੋਲਨ ਉੱਤੇ ਪੂਨਾ ਪੈਕਟ ਦੀ ਰਾਖ ਦਾ ਢੇਰ।
- ਸੰਵਿਧਾਨਕ ਵਿਦਿਅਕ ਤੇ ਨੌਕਰੀ ਹੱਕਾਂ ਦੀ ਰਗੜਾਈ ਛੰਗਾਈ।
- ਨਿਆਂ ਪਾਲਿਕਾ ਦਾ ਰਵੱਈਆ ਗੈਰ-ਹਿਤ।
- ਰਾਜਨੀਤਿਕ ਰਾਖਵਾਂਕਰਨ (ਬਿਨਾਂ ਲਾਭ) ਬਰਕਰਾਰ।
- ਸੰਵਿਧਾਨਕ ਧਾਰਾਵਾਂ ਨਾਲ ਪੂਰੀ ਛੇੜਛਾੜ
- ਅਯੋਗ 'ਯੋਗਤਾ ਤੇ ਕਾਬਲੀਅਤ ਦੇ ਨਾਂ 'ਤੇ ਹਮਲਾ।
- ਸ਼ਾਸ਼ਨ ਪ੍ਰਸ਼ਾਸਨ ਤੇ ਨਿਆਂ ਪ੍ਰਣਾਲੀ ਵੱਲੋਂ ਸਿੱਧਾ ਅਸਿੱਧਾ ਵਿਰੋਧ।
- ਪੂਨਾ ਪੈਕਟ ਦੀ ਉਪਜ ਲੱਖਾਂ ਕਰਮਚਾਰੀਆਂ ਦੇ ਅੰਬੇਡਕਰ ਦੇ ਨਾਂ ਅੰਬੇਡਕਰ ਮਿਸ਼ਨ ਵਿਰੋਧੀ ਹਜ਼ਾਰਾਂ ਸੰਗਠਨ।
- ਰਾਜਨੀਤਿਕ ਪ੍ਰਤੀਨਿਧਾਂ ਦੀ ਚੋਣ ਵੀ, ਦੂਜੀਆਂ ਹਾਕਮ ਜਾਤੀਆਂ ਦੀ ਮਰਜ਼ੀ 'ਤੇ ਨਿਰਭਰ।
- ਕਮਿਊਨਲ ਐਵਾਰਡ ਅਤੇ ਅਛੂਤ ਵਿਰੋਧੀ ਕਾਂਗਰਸ ਦਾ ਅਛੂਤ ਹਰੀਜਨਾਂ ਦੁਆਰਾ ਭਰਪੂਰ ਸਮੱਰਥਨ।
- ਸੁਤੰਤਰਤਾ ਉੱਤੇ ਰੋਕ। ਗੁਲਾਮ ਗੀਰੀ ਗਾਂਧੀਗਿਰੀ ਬਰਕਰਾਰ।

• ਡਾਕਟਰ ਅੰਬੇਡਕਰ ਦੇ ਆਪਣੇ ਸ਼ਬਦਾਂ ਵਿਚ ਸਥਿਤੀ, '...ਮੂੰਹ 'ਤੇ ਪੱਟੀ ਬੰਨ੍ਹੇ ਕੁੱਤਿਆਂ ਵਰਗੀ...' (35)

• ਸਮਾਜਿਕ ਗਤੀਵਿਧੀ ਠੱਪ। ਮੁਰਦੇ ਹਾਣੀ। ਲੋਭ ਲਾਲਸਾ ਖੁਦਗਰਜੀ ਦੀ ਭਰਮਾਰ।

• ਸੰਯੁਕਤ ਚੋਣ ਪ੍ਰਣਾਲੀ ਨੇ ਪੂਨਾ ਪੈਕਟ ਅਨੁਸਾਰ, ਅਛੂਤਾਂ ਦੀ ਆਜ਼ਾਦੀ ਤੇ ਬਰਾਬਰੀ ਦੀ ਰੂਹ ਮਾਰ ਦਿੱਤੀ। ਜਿਸ ਬਾਰੇ 21 ਸਤੰਬਰ 1938 ਨੂੰ ਗਾਂਧੀ ਜੀ ਨੂੰ ਰਾਏ ਬਹਾਦਰ ਐੱਸ ਸੀ ਰਾਜਾ (ਗਾਂਧੀ ਭਗਤ ਤੇ ਪੂਨਾ ਪੈਕਟ ਸਮੱਰਥਕ) ਨੇ ਅਸਲ, ਪਰਿਣਾਮ ਦੇਖ ਕੇ ਲਿਖਿਆ।

ਮਦਰਾਸ, "ਜਦੋਂ ਸਾਨੂੰ ਹਿੰਦੂ ਮੰਦਰਾਂ ਵਿਚ ਪ੍ਰਵੇਸ਼ ਦੀ ਆਜ਼ਾਦੀ ਨਹੀਂ ਹੈ ਤਾਂ ਅਸੀਂ ਹਿੰਦੂ ਤਾਂ ਹੈ ਹੀ ਨਹੀਂ। ਅਤੇ ਜਦੋਂ ਅਸੀਂ ਹਿੰਦੂ ਹੈ ਹੀ ਨਹੀਂ ਤਾਂ ਅਸੀਂ ਉਹਨਾਂ (ਹਿੰਦੂਆਂ) ਨਾਲ ਸੰਯੁਕਤ ਚੋਣ ਖੇਤਰ ਵਿਚ ਕਿਉਂ ਸ਼ਾਮਲ ਹੋਈਏ ?

...ਮੰਦਰ ਪ੍ਰਵੇਸ਼ ਦੇ ਪ੍ਰਸਤਾਵ ਨੂੰ ਅਸਵੀਕਾਰ ਕਰਕੇ ਮਦਰਾਸ ਦੀ ਕਾਂਗਰਸ ਸਰਕਾਰ ਨੇ ਅਛੂਤ ਵਰਗ ਦੇ ਨਾਲ ਘੋਰ ਵਿਸ਼ਵਾਸਘਾਤ ਕੀਤਾ ਹੈ। (36)

◘ "ਸਮੁੱਚੇ ਭਾਰਤ ਵਿਚ ਅਛੂਤਾਂ ਨੇ ਮਹਿਸੂਸ ਕਰ ਲਿਆ ਹੈ ਕਿ ਪੂਨਾ ਪੈਕਟ ਇਕ ਜਾਲ ਹੈ ਅਤੇ ਬਰਤਾਨਵੀ ਸਰਕਾਰ ਦੇ ਸੰਪਰਦਾਇਕ ਨਿਰਣੇ (ਕਮਿਊਨਲ ਐਵਾਰਡ 18 ਅਗਸਤ 32) ਦੀ ਥਾਂ ਸ੍ਰੀ ਗਾਂਧੀ ਦੇ ਪੂਨਾ ਪੈਕਟ ਨੂੰ ਲਿਆਉਣ ਦਾ ਪਰਿਵਰਤਨ ਅਜਿਹਾ ਪਰਿਵਰਤਨ ਹੈ, ਜੋ ਵਾਸਤਵ ਵਿਚ ਆਜ਼ਾਦੀ ਥਾਂ 'ਤੇ ਗੁਲਾਮੀ ਲਿਆਉਣ ਦਾ ਪਰਿਵਰਤਨ ਹੈ "ਸ੍ਰੀ ਰਾਜਾ ਪੂਨਾ ਪੈਕਟ ਉੱਤੇ ਬਾਬਾ ਸਾਹਿਬ ਦਾ ਪ੍ਰਤੀਕਰਮ :

ਭਾਵ ਪੂਨਾ ਪੈਕਟ ਨੇ ਤਿੰਨ ਕਿਸਮ ਦੇ ਲੋਕਾਂ ਦਾ ਨਿਰਮਾਣ ਕੀਤਾ

1. ਟੂਲਜ਼ (Tools) ਸਵਰਨ ਹਿੰਦੂਆਂ ਦੇ ਹਥਿਆਰ/ਔਜਾਰ/ਸੰਦ

2. ਸਟੂਜਜ਼ (Stooges) ਉੱਚ ਹਾਕਮ ਜਾਤੀਆਂ ਦੇ ਪਿਛਲੱਗੂ।

3. ਏਜੰਟ (Agent) ਪਿੱਠੂ-ਦਲਾਲ (ਜਿਨ੍ਹਾਂ ਨੇ 25 ਕਰੋੜ ਲੋਕਾਂ ਦਾ ਦੇਸ਼ ਭਰ ਵਿਚ ਸੌਦਾ ਕੀਤਾ। ਖੱਟਿਆ ਖਾਧਾ ਤੇ ਸਮਾਜ ਨਾਲ ਦੁਸ਼ਮਣੀ ਕੀਤੀ।

ਇਹ ਸ਼ਬਦ ਡਾ. ਬਾਬਾ ਸਾਹਿਬ ਨੇ ਵਰਤੇ ਤੇ ਕਿਹਾ ;

...ਮਹਿਜ ਕਾਂਗਰਸ (ਭਾਵ ਉੱਚ ਜਾਤੀ ਹਿੰਦੂਆਂ ਤੇ ਸਿੱਖਾਂ) ਦੇ ਗੁਲਾਮਾਂ ਤੋਂ ਇਲਾਵਾ ਕੁਝ ਨਹੀਂ ਜੋ ਕੁੱਤਿਆਂ ਦੀ ਤਰ੍ਹਾਂ ਦੁੰਬ ਹਿਲਾ ਕੇ ਆਪਣੇ ਮਾਲਕਾਂ ਦੇ ਤਲੂਏ ਚੱਟਦੇ ਹਨ। ਆਪਣੇ ਲੋਕਾਂ ਦਾ, ਅਜਿਹੇ ਵਿਅਕਤੀ ਕੀ ਭਲਾ ਕਰ ਸਕਦੇ ਹਨ ? ਵਰਤਮਾਨ ਸਵਰਾਜ ਤਾਂ ਉਹਨਾਂ ਦਾ ਹੀ ਰਾਜ ਹੈ। ਉਹਨਾਂ ਦਾ ਹੀ ਸਵਰਾਜ ਹੈ। ਅਸੀਂ ਤਾਂ ਹੁਣ ਵੀ ਉਹਨਾਂ ਦੇ ਗੁਲਾਮ ਹਾਂ।

ਭਾਸ਼ਣ 29 ਅਕਤੂਬਰ 1951 ਪਟਿਆਲਾ (37)

— ਭਾਰਤੀ ਸੰਵਿਧਾਨ ਦੀ ਧਾਰਾ 330 ਅਤੇ ਧਾਰਾ 332 ਅਨੁਸਾਰ ਦਲਿਤ ਭਾਵ ਅਨੁਸੂਚਿਤ ਜਾਤੀ ਅਤੇ ਅਨੁਸੂਚਿਤ ਜਨ ਜਾਤੀ ਦੇ 119 ਸੰਸਦ ਲੋਕ ਸਭਾ ਵਿਚ ਅਤੇ 1050 ਵਿਧਾਇਕ (ਐੱਮ ਐੱਲ ਏ) ਵਿਧਾਨ ਸਭਾਵਾਂ ਵਿਚ ਰਾਖਵੇਂ ਥਾਵਾਂ ਤੋਂ ਚੁਣ ਕੇ ਜਾਂਦੇ ਹਨ।

ਵਿਸ਼ੇਸ਼ : (ੳ) ਇਹ ਰਾਖਵਾਂਕਰਨ ਕੇਵਲ ਦਸ ਸਾਲ ਲਈ ਸੀ।

(ਅ) ਇਸ ਰਾਖਵੇਂ ਕਰਨ ਦੀ ਮੰਗ ਕਦੀ ਕੋਈ ਦਲਿਤ-ਅਛੂਤ (ਅਜ: ਅ ਜ ਜ) ਮਨੁੱਖ ਜਾਂ ਮਨੁੱਖੀ ਸੰਗਠਨ ਨਹੀਂ ਕਰਦਾ।

(ੲ) ਫੇਰ ਵੀ ਹਰ ਦਸ ਸਾਲ ਬਾਅਦ ਇਸ ਦੀ ਮਿਆਦ ਵਧਾ ਦਿੱਤੀ ਜਾਂਦੀ ਹੈ।

—ਪ੍ਰੰਤੂ—

(ੳ) ਵਿੱਦਿਆ ਅਤੇ ਸਰਕਾਰੀ ਨੌਕਰੀਆਂ ਵਿਚ ਰਾਖਵਾਂਕਰਨ ਸੰਵਿਧਾਨਕ ਹੈ। ਸਥਾਈ ਹੈ ਜਦੋਂ ਤੱਕ ਸੰਵਿਧਾਨ ਹੈ।

(ਅ) ਇਹ ਰਾਖਵੇਂਕਰਨ ਲਈ ਲੱਖਾਂ-ਲੱਖਾਂ ਦਲਿਤ-ਪਛੜੇ ਸੈਂਕੜੇ ਸੰਗਠਨਾਂ ਰਾਹੀਂ ਜੂਝਦੇ ਹਨ। ਲੜਦੇ ਹਨ। ਸੜਕਾਂ 'ਤੇ ਨਿਕਲਦੇ ਹਨ। ਵਿਦਿਆ, ਨੌਕਰੀ ਤੇ ਤਰੱਕੀ ਦੀ ਮੰਗ ਕਰਕੇ ਲਗਾਤਾਰ ਸੰਘਰਸ਼ ਕਰਦੇ ਹਨ।

(ੲ) ਕਿਉਂਕਿ 60 ਸਾਲ ਤੋਂ ਜਾਣੀ ਪੰਡਤ ਨਹਿਰੂ ਦੇ ਜਮਾਨੇ ਤੋਂ ਉੱਚ ਜਾਤੀ ਸਾਸ਼ਨ, ਉੱਚ ਜਾਤੀ ਪ੍ਰਸ਼ਾਸਨ ਅਤੇ ਉੱਚ ਜਾਤੀ ਨਿਆਂਧੀਸ਼ ਇਕ ਮਜਬੂਤ ਕੜੀ ਵਿਚ ਮਿਲ ਕੇ ਇਸ ਰਾਖਵੇਂਕਰਨ ਨੂੰ ਖਤਮ ਕਰਨ 'ਤੇ ਤੁਲੇ ਹੋਏ ਹਨ।

(ਸ) ਉੱਚ ਨਿਆਂ ਪਾਲਿਕਾਵਾਂ ਨੇ ਵੀ ਇਸ ਕੰਮ ਵਿਚ ਪੂਰਾ ਸਾਥ ਦਿੱਤਾ ਹੈ। (ਸਬੂਤ ਅਲੱਗ ਦਿੱਤੇ ਜਾ ਰਹੇ ਹਨ)

(ਹ) ਇਕ ਬੇਵਸੀ ਵਿਚ ਦੇਸ਼ ਦੇ ਜਨਤਕ ਖੇਤਰ (ਸਰਕਾਰੀ) ਨੂੰ ਨਿੱਜੀ ਕਰਨ ਵੱਲ ਧੱਕਿਆ ਗਿਆ ਹੈ।

(ਕ) ਸ਼ਾਸਨ, ਪ੍ਰਸ਼ਾਸਨ ਤੇ ਨਿਆਂ ਪਾਲਿਕਾ ਵਿਚ ਵੀ ਇਹਨਾਂ ਨੂੰ ਅਯੋਗ ਤੇ ਨਾਕਾਬਲ ਮੰਨਿਆ। ਬਣਾਇਆ ਗਿਆ ਹੈ।

(ਖ) —ਖਾਸ—

ਰਾਜਨੀਤਿਕ ਰਾਖਵੇਂਕਰਨ ਦੀ (ਧਾਰਾ 330 ਤੇ 332 ਅਧੀਨ) ਕੋਈ ਵਿਅਕਤੀ ਮੰਗ ਨਹੀਂ ਕਰਦਾ। ਇਹ ਹਰ ਦਸ ਸਾਲ ਬਾਅਦ ਵਧਾ ਦਿੱਤਾ ਜਾਂਦਾ ਹੈ। ਵਿਦਿਆ ਨੌਕਰੀ ਤੇ ਤਰੱਕੀ ਲਈ 1932 ਤੋਂ, 1950 ਤੋਂ ਸੰਘਰਸ਼ ਜਾਰੀ ਹੈ, ਇਸ ਨੂੰ ਰੱਦ ਕੀਤਾ ਜਾ ਰਿਹਾ ਹੈ। ਇਸ ਛੜਯੰਤਰ ਦਾ ਬਹੁਗਿਣਤੀ ਪੜ੍ਹੇ-ਲਿਖੇ, ਨੌਕਰੀ ਪੇਸ਼ਾ ਦਲਿਤਾਂ ਪਛੜਿਆਂ ਨੂੰ ਵੀ ਪਤਾ ਨਹੀਂ ਲੱਗਿਆ।

(ਗ) ਵਿਦਿਆ ਤੇ ਨੌਕਰੀ ਦਾ ਰਾਖਵਾਂਕਰਨ :

ਧਾਰਾ 15 (4) ਅਤੇ 16 (4) ਅਧੀਨ ਸਥਾਪਤ ਹੈ ਜੋ ਸਥਾਈ ਹੈ।

ਡਾ. ਅੰਬੇਡਕਰ (1946) : ਪੂਨਾ ਪੈਕਟ ਸ਼ਰਾਰਤ ਪੂਰਨ ਹੈ। ਜਿਸ ਨੂੰ ਸ੍ਰੀ ਗਾਧੀ ਦੇ ਮਰਨ ਵਰਤ ਦੇ ਦਬਾਅ ਹੇਠ ਇਸ ਦਿੱਤੇ ਵਿਸ਼ਵਾਸ ਕਾਰਨ ਸਵੀਕਾਰ ਕੀਤਾ ਗਿਆ ਕਿ 'ਸਵਰਨ ਹਿੰਦੂ ਅਨੁਸੂਚਿਤ ਜਾਤੀਆਂ ਦੀ ਚੋਣ ਵਿਚ ਦਖਲ ਨਹੀਂ ਦੇਣਗੇ।'

....ਪੂਨਾ ਪੈਕਟ ਨੇ ਅਨੁਸੂਚਿਤ ਜਾਤੀਆਂ ਦੇ ਮਤ ਅਧਿਕਾਰ ਨੂੰ ਪੂਰੀ ਤਰ੍ਹਾਂ ਬੇਅਰਥ ਕਰ ਦਿੱਤਾ ਹੈ।

ਜਿਵੇਂ 1938 ਮੱਧ ਪ੍ਰਾਂਤ (ਡਾ. ਖਰੇ ਕਾਂਗਰਸੀ ਮੁੱਖ ਮੰਤਰੀ ਨੇ ਇਕ ਅਗਰਭੋਜ ਨਾ ਦੇ ਅਛੂਤ ਹਰੀਜਨ ਨੂੰ ਮੰਤਰੀ ਮੰਡਲ ਦਾ ਮੰਤਰੀ ਬਣਾ ਲਿਆ।

— ਡਾ. ਖਰੇ ਨੂੰ ਪਾਰਟੀ ਅਨੁਸ਼ਾਸਨ ਦਾ ਵਿਰੋਧੀ ਮੰਨ ਕੇ ਮੁੱਖ ਮੰਤਰੀ ਪਦ ਤੋਂ ਕਾਂਗਰਸ ਨੇ ਹਟਾ ਦਿੱਤਾ।

— ਫਿਰ ਡਾ. ਖਰੇ ਨੇ ਲਿਖਿਆ :

ਮਹਾਤਮਾ ਜੀ ਨੇ ਮੈਨੂੰ ਡਾਂਟਿਆ ਅਤੇ ਫਿਟਕਾਰਿਆ ਕਿ ਮੈਂ ਆਪਣੇ ਦੂਸਰੇ ਮੰਤਰੀ ਮੰਡਲ ਵਿਚ ਇਕ ਹਰੀਜਨ ਨੂੰ ਕਿਉਂ ਸ਼ਾਮਲ ਕੀਤਾ।(43)

— ਸੇਵਾ ਮੁਕਤ ਸੁਪਰੀਮ ਕੋਰਟ ਜੱਜ ਕ੍ਰਿਸ਼ਨਾ ਅਈਅਰ : (ਇੱਕ ਫੈਸਲੇ ਵਿਚ) (ਦੂਜੀ ਦੁਨੀਆ ਵਾਂਗ)... 'ਭਾਰਤ ਨੇ ਵੀ ਆਪਣੀ ਗੁਲਾਮੀ ਨੂੰ ਖਤਮ ਕੀਤਾ। ਭਾਰਤ ਨੇ ਆਪਣੀ ਅਛੂਤਾਪਣ ਨਾਂ ਦੀ ਗੁਲਾਮੀ ਨੂੰ ਖਤਮ ਕੀਤਾ। 'ਅਛੂਤਪਣ' ਸ਼ਬਦ ਵਿਹਾਰ ਵਿਚ ਗਾਇਬ ਹੋ ਗਿਆ (ਭਾਵ ਲਿਖਤੀ ਤੌਰ 'ਤੇ) ਪ੍ਰੰਤੂ ਅਛੂਤਪੁਣੇ ਦਾ ਵਿਚਾਰ, ਮਨੋਬਿਰਤੀ, ਮਨੋਵਿਗਿਆਨ ਅੱਜ ਵੀ ਜਿਉਂਦਾ ਹੈ। ਭਾਰਤ ਨੇ 'ਅਛੂਤਾਪਣ' ਨਾਂ ਹਟਾ ਦਿੱਤਾ ਹੈ ਪ੍ਰੰਤੂ ਅਛੂਤਪੁਣੇ ਨੂੰ ਨਹੀਂ ਹਟਾਇਆ।' (47)

☐ 17 ਅਗਸਤ 1932 ਨੂੰ ਜਦੋਂ ਅੰਗਰੇਜ਼ ਪ੍ਰਧਾਨ ਮੰਤਰੀ ਮੈਕਡੋਨਡ ਨੇ ਕਮਿਊਨਲ ਐਵਾਰਡ ਦੀ ਘੋਸ਼ਣਾ ਕੀਤੀ, ਉਸ ਤੋਂ ਪਹਿਲਾਂ ਡਾ. ਅੰਬੇਡਕਰ ਨੇ ਅੰਗਰੇਜ਼ਾਂ ਨੂੰ ਸਮਝਾਇਆ ਸੀ ਕਿ

— 'ਬ੍ਰਾਹਮਣਾਂ ਨੂੰ ਆਜ਼ਾਦ ਕਰਨ ਤੋਂ ਪਹਿਲਾਂ ਸਾਨੂੰ (ਅਛੂਤ ਪਛੜਿਆਂ) ਨੂੰ ਆਜ਼ਾਦ ਕਰਨਾ ਹੋਵੇਗਾ।

— ਕਿਉਂਕਿ ਬ੍ਰਾਹਮਣ ਅੰਗਰੇਜ਼ਾਂ ਦੇ ਗੁਲਾਮ ਹਨ ਤੇ ਅਸੀਂ ਬ੍ਰਾਹਮਣਾਂ ਦੇ ਗੁਲਾਮ ਹਾਂ।

— ਤੁਸੀਂ ਬ੍ਰਾਹਮਣਾਂ ਨੂੰ ਆਜ਼ਾਦ ਕਰ ਦਿਓਗੇ ਪਰ ਭਾਰਤ ਵਿਚ ਰਹਿਣ ਵਾਲੇ ਬ੍ਰਾਹਮਣ ਕਦੀ ਵੀ ਸਾਨੂੰ ਆਜ਼ਾਦ ਕਰਨ ਵਾਲੇ ਨਹੀਂ ਹਨ।

— ਇਸ ਲਈ ਬ੍ਰਾਹਮਣਾਂ ਤੋਂ ਪਹਿਲਾਂ ਸਾਨੂੰ ਆਜ਼ਾਦ ਕਰਨਾ ਹੋਵੇਗਾ।

— ਵਿਚਾਰ ਡਾ. ਅੰਬੇਡਕਰ (47)

ਡਾ. ਅੰਬੇਡਕਰ ਦੇ ਅੰਦੋਲਨ ਕਾਰਨ :

• 17 ਅਗਸਤ 1932 ਨੂੰ ਅਨੁਸੂਚਿਤ ਜਾਤੀਆਂ ਨੂੰ ਮਾਨਤਾ ਮਿਲੀ। ਅਧਿਕਾਰ ਵੀ ਮਿਲੇ (ਜਿਨ੍ਹਾਂ ਨੂੰ ਉੱਚ ਜਾਤੀਆਂ ਨੇ ਅਰਥਹੀਣ ਕਰ ਦਿੱਤਾ)

• ਓ ਬੀ ਸੀ ਹੋਰ ਪਛੜੀਆਂ ਜਾਤੀਆਂ ਨੂੰ ਰਾਖਵੇਂਕਰਨ ਦੀ ਮਾਨਤਾ ਸੁਪਰੀਮ ਕੋਰਟ ਦੇ 16 ਨਵੰਬਰ 1992 ਦੇ ਫੈਸਲੇ ਅਨੁਸਾਰ ਮਿਲੀ (ਪਰ ਅਧਿਕਾਰ ਨਹੀਂ ਮਿਲਿਆ) ਭਾਵ 60 ਸਾਲ ਬਾਅਦ ਓ ਬੀ ਸੀ ਨੂੰ ਕੇਵਲ ਮਾਨਤਾ ਮਿਲੀ।

ਸਿੱਟਾ : ਐੱਸ ਸੀ, ਐੱਸ ਟੀ, ਓ ਬੀ ਸੀ ਦੇ 72 ਕਰੋੜ ਲੋਕ ਤੇ ਕੁਝ ਹੋਰ ਭੁੱਖਮਰੀ ਦਾ ਸ਼ਿਕਾਰ ਹਨ। (ਨੈਸ਼ਨਲ ਸੈਂਪਲ ਸਰਵੇ)

(ਇਹ ਹੈ ਮਹਾਂ ਲਾਇਕ, ਮਹਾਂਯੋਗ ਮੈਰਿਟ ਵਾਲਿਆਂ ਦੇ 60 ਸਾਲ ਦੇ ਸ਼ਾਸ਼ਨ ਦਾ ਨਤੀਜਾ ਜਾਂ ਜਿਸ ਅਧੀਨ ਪੂਰੇ ਮੁਲਕ ਦਾ ਹਾਕਮ ਤੇ ਪ੍ਰਸ਼ਾਸਕ ਮਹਾਂ ਭ੍ਰਿਸ਼ਟ ਅਤੇ ਘਪਲੇਬਾਜ਼ ਸਾਬਤ ਹੋ ਚੁੱਕਾ ਹੈ। ਜਿੱਡਾ ਘਪਲਾ ਇਕ-ਇਕ ਸ਼ਾਸ਼ਨ। ਪ੍ਰਸ਼ਾਸਕ ਨੇ ਕੀਤਾ ਹੈ ਓਨੇ 72 ਕਰੋੜ ਦੀ ਗਰੀਬੀ, ਭੁੱਖਮਰੀ ਦੂਰ ਕਰਨ ਲਈ ਬਹੁਤ ਕਾਫੀ ਹੈ।)

ਇਕ ਬਾਣੀਏ ਹਰਸ਼ਦ ਮਹਿਤੇ ਦਾ ਇਕ ਘਪਲਾ 52 ਕਰੋੜ ਰੁਪਏ ਦਾ ਦੱਸਿਆ ਜਾਂਦਾ ਰਿਹਾ। ਇਸ ਦੇ ਬਾਵਜੂਦ ਵੀ ਦਲਿਤ ਪਛੜਿਆ ਬਹੁਜਨ ਨਹਿਰੂ-ਗਾਂਧੀ ਤੇ ਬ੍ਰਾਹਮਣਾਂ ਨਾਲ ਜੁੜਿਆ ਹੈ।

"ਜੈ ਰਾਮ ਜੀ ਕੀ" ਦਾ ਇਹੀ ਅਰਥ ਹੈ।

—ਵਿਸ਼ੇਸ਼—

ਲਾਰਡ ਵੇਵਲ 1945 ਰੇਡੀਓ ਟਾਕ ਕਿ :

'ਜਦੋਂ ਅਸੀਂ ਭਾਰਤ ਛੱਡ ਕੇ ਜਾਵਾਂਗੇ ਤਾਂ ਭਾਰਤ ਦੀ ਆਜ਼ਾਦੀ ਦੇ ਤਿੰਨ ਹਿੱਸੇਦਾਰ ਹੋਣਗੇ।

1. ਮੁਸਲਮਾਨ
2. ਹਿੰਦੂ ਅਤੇ
3. ਅਛੂਤ

'ਮੈਂ ਤੁਹਾਡੀ ਇਸ ਗੱਲ ਦਾ ਵਿਰੋਧ ਕਰਦਾ ਹਾਂ।' ਟੈਲੀਗਰਾਮ ਵੱਲੋਂ ਮਹਾਤਮਾ ਗਾਂਧੀ।(52)

ਲਾਰਡ ਵੇਵਲ ਹਟਾ ਦਿੱਤਾ ਗਿਆ। ਲਾਰਡ ਮਾਊਂਟ ਬੈਟਨ ਆਇਆ। ਤਦ ਭਾਰਤ ਦੀ ਵੰਡ ਦਾ ਸਿਲਸਿਲਾ ਸ਼ੁਰੂ ਹੋਇਆ। ਮਾਊਂਟ ਬੈਟਨ ਨੇ ਤਿੰਨ ਨੇਤਾਵਾਂ ਨਾਲ ਮਸ਼ਵਰਾ ਕੀਤਾ ਜਿਸ ਵਿਚ ਚੌਥਾ ਟੇਢੇ ਢੰਗ ਨਾਲ ਮੌਲਾ ਆਜ਼ਾਦ ਵੀ ਸ਼ਾਮਲ ਸੀ।

1. ਪੰਡਤ ਨਹਿਰੂ
2. ਸਰਦਾਰ ਪਟੇਲ ਅਤੇ
3. ਮਹਾਤਮਾ ਗਾਂਧੀ

ਸੌਦਾ : ਜੇ ਅੰਗਰੇਜ਼ ਅਛੂਤਾਂ ਦੀ ਆਜ਼ਾਦ ਹਿੱਸੇਦਾਰੀ ਤੋਂ ਇਨਕਾਰ ਕਰ ਦੇਣ ਤਾਂ ਪਾਕਿਸਤਾਨ ਦੀ ਵੰਡ ਦਾ ਸਮੱਰਥਨ ਪੱਕਾ।

ਸਿੱਟਾ ਪਾਕਿਸਤਾਨ ਬਣ ਗਿਆ/ਭਾਰਤ ਵੰਡਿਆ ਗਿਆ ਤੇ ਅਛੂਤਾਂ ਦੀ ਆਜ਼ਾਦੀ ਵਿੱਚ ਹਿੱਸੇਦਾਰੀ ਦਾ ਭੋਗ ਪੈ ਗਿਆ। ਭਾਜਪਾ 'ਚ ਰਹੇ ਪ੍ਰਮੁੱਖ ਨੇਤਾ ਅਤੇ ਵਿਦੇਸ਼ ਮੰਤਰੀ ਰਹੇ ਜਸਵੰਤ ਸਿੰਘ ਨੇ ਆਪਣੀ ਨਵੀਂ ਪੁਸਤਕ ਵਿਚ ਸਾਬਤ ਕਰ ਦਿੱਤਾ ਹੈ ਕਿ

ਭਾਰਤ ਦੀ ਵੰਡ ਲਈ ਮੁਹੰਮਦ ਅਲੀ ਜਿਨਾਹ ਨਹੀਂ, ਪੰਡਤ ਨਹਿਰੂ ਤੇ ਸਰਦਾਰ ਪਟੇਲ ਜ਼ੁੰਮੇਵਾਰ ਹਨ।ਸਨ। ਜਿਸ ਕਰਕੇ ਸੰਘ ਪਰਵਾਰ ਨੇ ਉਸ ਨੂੰ ਭਾਜਪਾ ਵਿਚੋਂ ਕੱਢ ਮਾਰਿਆ। ਪਰ ਸੱਚਾਈ ਤਾਂ ਨਹੀਂ ਕੱਢੀ ਜਾ ਸਕਦੀ। ਸ੍ਰੀ ਮਾਨ ਅਡਵਾਨੀ ਨੇ ਵੀ ਜਿਨਾਹ ਨੂੰ ਸੈਕੂਲਰ ਮਨੁੱਖ ਕਿਹਾ। ਫਿਰ ਇਹ ਸਮਝਣਾ ਕੀ ਔਖਾ ਹੈ ਕਿ 'ਫਿਰਕੂ' ਕੌਣ ਸਨ ਕੌਣ ਹਨ।

ਪ੍ਰੰਤੂ 17 ਅਗਸਤ 1932 ਨੂੰ ਅਨੁਸੂਚਿਤ ਜਾਤੀਆਂ/ਜਨ ਜਾਤੀਆਂ ਨੂੰ ਮਾਨਤਾ ਮਿਲ ਚੁੱਕੀ ਸੀ। ਕੁਝ ਅਧਿਕਾਰ ਮਿਲ ਚੁੱਕੇ ਸਨ। ਪੂਨਾ ਪੈਕਟ ਹੋ ਚੁੱਕਾ ਸੀ। ਜੋ ਐਕਟ 1935 'ਚ ਦਰਜ ਸੀ।

ਪ੍ਰੰਤੂ ਪੱਛੜੇ ਵਰਗ ਡਾ. ਅੰਬੇਡਕਰ ਨੂੰ ਨਹੀਂ ਪੰਡਤ ਨਹਿਰੂ ਤੇ ਮਹਾਤਮਾ ਗਾਂਧੀ ਦੀ ਪੂਜਾ ਕਰਦੇ ਸਨ।

• ਨਤੀਜਾ : ਕਿ ਕਾਂਗਰਸ ਨੇ ਪਛੜੇ ਵਰਗਾਂ ਦਾ ਇਕ ਵੀ ਨੇਤਾ ਚੁਣ ਕੇ ਸੰਵਿਧਾਨ ਸਭਾ ਵਿਚ ਨਹੀਂ ਲਿਆਂਦਾ।

ਪ੍ਰੰਤੂ ਡਾ. ਅੰਬੇਡਕਰ ਨੇ (ਹਰ ਮੁਸੀਬਤ ਲਤਾੜ ਕੇ) ਓ ਬੀ ਸੀ ਲੋਕਾਂ ਲਈ ਧਾਰਾ 340 ਦੀ ਮੱਦ ਸੰਵਿਧਾਨ ਵਿਚ ਦਰਜ ਕੀਤੀ ਅਤੇ ਪਛੜੇ ਵਰਗ ਨੂੰ ਪਛੜੀਆਂ ਜਾਤੀਆਂ ਵਜੋਂ ਸੰਵਿਧਾਨਕ ਮਾਨਤਾ ਦਿੱਤੀ।

ਡਾ. ਅੰਬੇਡਕਰ ਨੇ ਪੰਡਤ ਨਹਿਰੂ ਦੀ ਸਰਕਾਰ ਵੱਲੋਂ ਓ ਬੀ ਸੀ ਲੋਕਾਂ ਦੇ ਅਧਿਕਾਰਾਂ ਤੋਂ ਮੁੱਕਰ ਜਾਣ ਤੇ ਮੰਤਰੀ ਮੰਡਲ ਤੋਂ ਅਸਤੀਫਾ ਦਿੱਤਾ।

ਸਿੱਟਾ : ਡਾ: ਅੰਬੇਡਕਰ ਨੂੰ ਕਾਂਗਰਸੀ ਸੰਘੀ ਤੇ ਕਮਿਊਨਿਸਟ ਹਿੰਦੂਆਂ ਨੇ ਮਿਲ ਕੇ ਹਰਾਇਆ ਅਤੇ ਕਦੀ ਸੰਸਦ ਮੈਂਬਰ ਵੀ ਨਹੀਂ ਬਣਨ ਦਿੱਤਾ। ਜਦੋਂ ਕਿ 1946 ਵਿਚ ਉਸ ਨੇ ਸੰਵਿਧਾਨ ਸਭਾ ਸਾਹਮਣੇ ਓ ਬੀ ਸੀ ਨੂੰ ਰਾਖਵਾਂਕਰਨ ਦੇਣ ਦਾ ਲਿਖਤੀ ਪ੍ਰਸਤਾਵ ਰੱਖਿਆ। ਉਦੋਂ ਭਾਰਤ ਪਾਕ ਵੰਡ ਨਹੀਂ ਸੀ ਹੋਈ।

**ਅਜ਼ਾਦੀ ?**

ਭਾਰਤ ਛੱਡਣ ਤੋਂ ਪਹਿਲਾਂ ਅੰਗਰੇਜ਼ ਹਕੂਮਤ ਨੇ ਸੰਸਦ ਵਿਚ ਜੋ ਬਿੱਲ ਪਾਸ ਕੀਤਾ ਉਸ ਦਾ ਨਾਂ ਹੈ/ਸੀ 'Transfor of Power Bill' ਇਹ 'Independence Bill" ਨਹੀਂ ਸੀ ਰਾਜਸੀ ਸ਼ਕਤੀ ਨੂੰ ਦੂਸਰੇ ਦੇ ਹੱਥ ਦੇਣ ਦਾ ਬਿੱਲ ਸੀ। ਜਿਸ ਅਨੁਸਾਰ ਭਾਰਤ ਦੀ ਸੱਤਾ 15 ਅਗਸਤ 1947 ਨੂੰ ਬ੍ਰਾਹਮਣ ਸਾਸ਼ਕਾਂ ਦੇ ਹੱਥ ਦੇ ਦਿੱਤੀ ਗਈ। ਜਿਸ ਅਨੁਸਾਰ ਪੰਡਤ ਨਹਿਰੂ ਬਿਨਾਂ ਕਿਸੇ ਚੋਣ ਦੇ ਪ੍ਰਧਾਨ ਮੰਤਰੀ ਬਣਿਆ ਤੇ ਬ੍ਰਾਹਮਣਾਂ ਦੇ ਗਣਿਤ ਅਨੁਸਾਰ ਅੱਧੀ ਰਾਤ ਨੂੰ ਉਸ ਨੇ ਸੱਤਾ ਦੀ ਚਾਬੀ ਸੰਭਾਲੀ। ਦੱਸਿਆ ਜਾਂਦਾ ਹੈ ਕਿ ਉਸ ਸਮੇਂ ਮਹਾਤਮਾ ਜੀ ਉੱਥੇ ਹਾਜ਼ਰ ਨਹੀਂ ਸਨ ਤੇ ਬਗੈਰ ਚੋਣ ਤੋਂ ਨਹਿਰੂ 26 ਜਨਵਰੀ 1950 ਤੱਕ ਬਣਿਆ ਰਿਹਾ। 1951 ਦੀ ਚੋਣ ਉਪਰੰਤ ਉਹ ਲੱਗਪੱਗ 60 ਪ੍ਰਤੀਸ਼ਤ ਬ੍ਰਾਹਮਣ ਸੰਸਦਾਂ ਸਮੇਤ ਪੱਕਾ ਪ੍ਰਧਾਨ ਮੰਤਰੀ ਬਣ ਗਿਆ।

30 ਜਨਵਰੀ 1948 ਨੂੰ ਰਾਮ ਨਾਮ ਜਪ ਰਹੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨੂੰ ਇਕ ਜਨ ਸੰਘੀ ਬ੍ਰਾਹਮਣ ਗੌਡਸੇ ਨੇ ਇਕ ਮੁਸਲਮਾਨ ਬਣ ਕੇ, ਗੋਲੀ ਮਾਰ ਦਿੱਤੀ, ਜਿਸ ਨੂੰ ਇਕ ਅਛੂਤ ਮਾਲੀ ਨੇ ਸਿਆਣਿਆ, ਜੋ ਬਿਰਲਾ ਮੰਦਰ ਦੇ ਬਾਹਰ ਮਿੱਟੀ ਸਵਾਰ ਰਿਹਾ ਸੀ।

**ਸਵਰਾਜ (ਸਵੈਰਾਜ)**

ਅਸੀਂ ਸਵਰਾਜ ਲਈ ਬਲੀਦਾਨ ਕਰਨ ਦੀ ਗੱਲ ਕਰ ਰਹੇ ਹਾਂ ਜੇ ਸਾਨੂੰ ਸਵਰਾਜ ਮਿਲਦਾ ਹੈ ਤੇ ਇਹ ਸਭਨਾਂ ਲਈ ਸਵਰਾਜ ਹੋਣਾ ਚਾਹੀਦਾ ਹੈ। ਅੱਜ ਲੋਕਾਂ ਦੇ ਮਨ ਵਿਚ ਇਹ ਭੈਅ ਵਧ ਰਿਹਾ ਹੈ ਕਿ ਸਵਰਾਜ ਵਿਚ 'ਬ੍ਰਾਹਮਣਾਂ ਦਾ ਰਾਜ' ਹੋਵੇਗਾ।

ਅੰਸ਼ ਭਾਸ਼ਣ ਪੈਰੀਆਰ ਈ ਵੀ ਰਾਮਾ ਸਵਾਮੀ

ਕਾਂਚੀ ਪੁਰਮ 3 ਦਸਬੰਰ 1924

ਨੋਟ : ਇਹ ਜੋ ਕਥਨ 1924 ਦਾ ਹੈ, ਨੂੰ 15 ਅਗਸਤ 1947 ਦੀ ਆਜ਼ਾਦੀ ਉੱਪਰ ਲਾਗੂ ਕਰਕੇ ਵੇਖੋ।

— ਪੰਡਤ ਨਹਿਰੂ ਨੇ ਪੰਜਾਬ ਦੇ ਸਵਰਨ ਸਿੰਘ ਦੀ ਪ੍ਰਧਾਨਗੀ ਹੇਠ 1954 ਵਿਚ (26 ਜਨਵਰੀ 1950 ਤੋਂ ਕੇਵਲ ਚਾਰ ਸਾਲ ਬਾਅਦ) ਸੰਵਿਧਾਨ ਸਮੀਖਿਆ ਕਮੇਟੀ ਬਣਾਈ।

ਸਮਾਂ — ਸਿੱਟੇ ਵਜੋਂ ਸੰਘ ਪਰਵਾਰੀ ਪ੍ਰਧਾਨ ਮੰਤਰੀ ਪੰਡਤ ਅਟਲ ਬਿਹਾਰੀ ਬਾਜਪਾਈ ਨੇ ਆਪਣੇ ਸ਼ਾਸ਼ਨ ਦੌਰਾਨ ਸੰਵਿਧਾਨ ਸਮੀਖਿਆ ਅਯੋਗ ਦੀ ਸਥਾਪਨਾ ਕੀਤੀ।

— ਪੰਡਤ ਨਹਿਰੂ ਨੇ ਜੋ ਗੁਪਤ ਪੱਤਰ ਓ ਬੀ ਸੀ ਦੇ ਰਾਖਵਾਂਕਰਨ ਵਿਰੁੱਧ ਜਾਰੀ ਕੀਤਾ, ਉਸ ਨੂੰ ਚੌਧਰੀ ਚਰਨ ਸਿੰਘ ਨੇ ਜਨਤਾ ਪਾਰਟੀ ਦੀ (1977) ਸਰਕਾਰ ਸਮੇਂ ਸੰਸਦ ਵਿਚ ਪੇਸ਼ ਕਰ ਦਿੱਤਾ।

— 1946 ਵਿਚ ਪਾਕਿਸਤਾਨ ਬਣਨ ਤੋਂ ਪਹਿਲਾਂ ਅਤੇ ਵੰਡ ਦਾ ਛੜਯੰਤਰ ਸ਼ੁਰੂ ਹੋ ਜਾਣ ਸਮੇਂ ਪੰਡਿਤ ਨਹਿਰੂ ਨੇ ਪਛੜੇ ਵਰਗਾਂ ਨੂੰ ਆਜ਼ਾਦੀ ਉਪਰੰਤ ਰਾਖਵਾਂਕਰਨ ਦੇਣ ਦਾ ਲਿਖਤੀ ਬਿਆਨ ਜਾਰੀ ਕੀਤਾ। ਪ੍ਰੰਤੂ ਪਾਕਿਸਤਾਨ ਬਣਨ ਉਪਰੰਤ ਤੇ ਬ੍ਰਾਹਮਣਾਂ ਦੇ ਹੱਥ ਰਾਜਪਾਠ ਆ ਜਾਣ ਉਪਰੰਤ ਉਸ ਨੇ ਮੂੰਹ ਫੇਰ ਲਿਆ।

— ਡਾ. ਅੰਬੇਡਕਰ ਦੁਆਰਾ ਲੜੀ ਗਈ ਪੂਰੀ ਲੜਾਈ ਉਪਰੰਤ ਓ ਬੀ ਸੀ ਜਾਤੀਆਂ ਸੰਵਿਧਾਨ ਦੀ 340 ਧਾਰਾ ਅਨੁਸਾਰ ਪਛਾਣ ਕਰਾਉਣ ਅਤੇ ਅਧਿਕਾਰਾਂ ਲਈ ਅਯੋਗ ਗਠਨ ਕਰਨ ਦਾ ਅਧਿਕਾਰ ਦਿੱਤਾ ਗਿਆ। ਉਸ ਅਨੁਸਾਰ ਜਨਵਰੀ 1953 ਨੂੰ ਗਠਨ ਕੀਤੇ ਪਹਿਲੇ ਕਾਕਾ ਕਲੇਲਕਰ ਕਮਿਸ਼ਨ ਨੇ 30 ਮਾਰਚ 1955 ਨੂੰ 2218 ਓ ਬੀ ਸੀ ਜਾਤੀਆਂ ਦੀ ਪਛਾਣ ਕਰਵਾਈ। ਜੋ ਸਤੰਬਰ 1956 ਨੂੰ ਸੰਸਦ ਵਿਚ ਰੱਖੀ ਗਈ। 6 ਦਸੰਬਰ 1956 ਦੀ ਰਾਤ ਨੂੰ (1 ਮਹੀਨਾ ਬਾਅਦ) ਅੰਬੇਡਕਰ ਦੀ ਰਹੱਸਮਈ ਮੌਤ ਹੋ ਗਈ।

**ਮੰਡਲ ਕਮਿਸ਼ਨ**

— ਰਾਸ਼ਟਰਪਤੀ ਰਜਿੰਦਰ ਪ੍ਰਸ਼ਾਦ ਨੇ ਕਾਕਾ ਕਲੇਲਕਰ ਕਮਿਸ਼ਨ ਦੇ ਹੀ ਵਿਰੁੱਧ ਪੰਡਤ ਨਹਿਰੂ ਨੂੰ ਇਕ ਗੁਪਤ ਪੱਤਰ ਲਿਖਿਆ।

ਜੋ ਰਾਸ਼ਟਰਪਤੀ ਦੇ ਸਹਾਇਕ ਡਾ. ਵਾਲਮੀਕੀ ਚੌਧਰੀ ਦੁਆਰਾ ਪ੍ਰਕਾਸ਼ਤ ਲੈਟਰ ਪੈਡਾਂ ਵਿਚ ਇਹ ਖਤ ਵੀ ਦਰਜ ਹੈ।' ਪੁਸਤਕ ਮੰਡਲ ਅਯੋਗ ਰਿਪੋਰਟ ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਦਿੱਲੀ (ਪੰਨਾ 12-13)

ਸਿੱਟੇ ਵਜੋਂ : ਪੰਡਤ ਨਹਿਰੂ ਨੇ ਪੰ. ਕਾਕਾ ਕਲੇਲਕਾਰ (ਕਮਿਸ਼ਨ ਦੇ ਚੇਅਰਮੈਨ) ਨੂੰ ਸੰਸਦ ਦੇ ਸੈਂਟਰ ਹਾਲ ਵਿਚ ਬੁਲਾ ਕੇ ਝਿੜਕਾਂ ਮਾਰੀਆਂ ਅਤੇ ਉਸ ਤੋਂ 31 ਸਫੇ ਦਾ 'ਕਲੇਲਕਰ ਕਮਿਸ਼ਨ ਦੀ ਰਿਪੋਰਟ ਦੇ ਵਿਰੋਧੀ ਬਿਉਰਾ ਲਿਖਵਾ ਲਿਆ।

ਜਿਸ ਵਿਚ ਕਿਹਾ ਗਿਆ ਕਿ;.... ਇਹ ਸਿਫਾਰਸ਼ਾਂ ਪਛੜੇ ਵਰਗ ਦੇ ਹਿਤ 'ਚ ਨਹੀਂ ਹਨ। ਇਸ ਲਈ ਹੁਣ ਮੈਂ ਇਸ ਦੇ ਹੱਕ 'ਚ ਨਹੀਂ ਹਾਂ। ਮੈਂ ਇਸ ਦੇ ਵਿਰੋਧ ਵਿਚ ਹਾਂ।" (13)

(ਇਹ ਸੀ 52 ਪ੍ਰਤੀਸ਼ਤ ਪਛੜੀਆਂ ਜਾਤੀਆਂ (ਓ ਬੀ ਸੀ) ਦੇ ਮਸੀਹਿਆਂ ਦੀ ਬ੍ਰਾਹਮਣੀ ਨੀਤੀ ਜੋ ਸੰਵਿਧਾਨ ਵਿਰੋਧੀ ਚੱਲੀ) ਜਿਸ ਬ੍ਰਾਹਮਣੀ ਨੀਤੀ ਲਈ ਇਹ ਵਿਸ਼ਾਲ ਸਮਾਜ ਹਿੰਦੂ ਵਜੋਂ ਹਰ ਥਾਂ ਲੜ ਮਰ ਰਿਹਾ ਹੈ। ਪ੍ਰੰਤੂ 2010 ਤੱਕ ਇਸ ਦੀ ਕੋਈ ਪਛਾਣ ਤੇ ਕੋਈ ਜਨ ਗਣਨਾ ਨਹੀਂ ਹੋਈ ਇਸ ਕਰਕੇ ਕੋਈ ਅਧਿਕਾਰ ਨਹੀਂ ਮਿਲ ਰਿਹਾ। ਸਿਵਾਏ ਉੱਚ ਜਾਤੀ ਦੇ ਥੋਥੇ ਘੁਮੰਡ ਦੇ)

ਇੰਦਰਾ ਗਾਂਧੀ ਦੇ ਸੰਕਟ ਕਾਲ ਦੀ ਘੋਸ਼ਣਾ ਕੀਤੀ। ਵਿਰੋਧੀਆਂ ਨੂੰ ਜੇਲ੍ਹੀਂ ਡੱਕਿਆ ਨਤੀਜੇ ਵਜੋਂ ਜਨਤਾ ਪਾਰਟੀ ਬਣੀ। ਦਲਿਤ ਪਛੜੇ ਤੇ ਕਿਸਾਨਾਂ ਨੂੰ ਪਿਛਾਂਹ ਧੱਕ ਕੇ ਬ੍ਰਾਹਮਣ ਮੁਰਾਰਜੀ ਦੇਸਾਈ ਪ੍ਰਧਾਨ ਮੰਤਰੀ ਬਣਿਆ। ਕਾਕਾ ਕਲੇਲਕਰ ਕਮਿਸ਼ਨ ਲਾਗੂ ਕਰਨ ਦਾ ਦਬਾਅ ਪਿਆ। ਬੇਵਸੀ ਵਿਚ ਮੁਰਾਰਜੀ ਨੇ ਕਾਕਾ ਕਲੇਲਕਰ ਕਮਿਸ਼ਨ ਲਾਗੂ ਕਰਨ ਦੀ ਗੱਲ ਸੁੱਟ ਕੇ ਮੰਡਲ ਅਯੋਗ ਦਾ ਬੀ ਪੀ ਮੰਡਲ ਦੀ ਪ੍ਰਧਾਨਗੀ ਹੇਠ ਗਠਨ ਕਰ ਦਿੱਤਾ। ਜਿਸ ਦੀ ਰਿਪੋਰਟ 31 ਦਸੰਬਰ 1980 ਨੂੰ ਆ ਗਈ। ਜਨਵਰੀ 79 ਨੂੰ। ਜਿਸ ਨੇ ਕਾਂਗਰਸ ਤੇ ਇੰਦਰਾ ਗਾਂਧੀ ਦੀ ਸਰਕਾਰ ਮੁੜ ਬਣ ਜਾਣ 'ਤੇ ਮੰਡਲ ਕਮਿਸ਼ਨ ਰਿਪੋਰਟ ਦਸੰਬਰ 1980 ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸੌਂਪ ਦਿੱਤੀ।

ਮੰਡਲ ਕਮਿਸ਼ਨ ਨੇ ਓ ਬੀ ਸੀ ਦੀਆਂ 3743 ਜਾਤੀਆਂ ਦੀ ਪਛਾਣ ਕਰਾਈ ਅਤੇ ਗਿਣਤੀ 52 ਪ੍ਰਤੀਸ਼ਤ ਕੱਢੀ।

ਨੋਟ : ਇਹ ਗਿਣਤੀ ਓ ਬੀ ਸੀ ਜਨਗਣਨਾ (ਜੋ 1931 ਤੋਂ ਬਾਅਦ ਕਦੀ ਨਹੀਂ ਹੋਈ) ਦੇ ਆਧਾਰ 'ਤੇ ਹੀ ਕੀਤੀ। ਬਾਕੀ ਗਿਣਤੀ (ਜਨ ਗਣਨਾ) ਦੇ ਅਧਾਰ 'ਤੇ ਕੀਤੀ ਕਿ ਬਾਕੀ ਹਿੰਦੂ, ਸਿੱਖ ਮੁਸਲਮਾਨ ਈਸਾਈ, ਬੋਧੀ, ਜੈਨੀ ਐਂਗਲੋ ਇੰਡੀਅਨ ਤੇ ਦਲਿਤ 48 ਪ੍ਰਤੀਸ਼ਤ ਹਨ ਤਾਂ ਬਾਕੀ ਓ ਬੀ ਸੀ ਬਚੇ ਜੋ 52 ਪ੍ਰਤੀਸ਼ਤ ਹਨ।

— ਪੰਡਤ ਨਹਿਰੂ ਸਮੇਂ ਓ ਬੀ ਸੀ ਦੇ ਸਾਂਸਦ ਨਾ ਦੇ ਬਰਾਬਰ ਸਨ।

— ਇੰਦਰਾ ਗਾਂਧੀ ਸਮੇਂ ਇਹ 7 ਪ੍ਰਤੀਸ਼ਤ ਸਾਂਸਦ ਬਣ ਗਏ।

— ਅਨੁਜਾਤੀ ਜਨਜਾਤੀ ਤਾਂ ਸ਼ੁਰੂ ਤੋਂ ਹੀ 22½ ਸੰਸਦ ਮੈਂਬਰ ਚੁਣੇ ਜਾ ਰਹੇ ਸਨ।

**ਇੰਦਰਾ ਦਾ ਸਿੰਘਾਸਨ ਡੋਲਿਆ**

— ਇੰਦਰਾ ਗਾਂਧੀ ਨੇ ਆਰ ਐੱਸ ਐੱਸ ਨਾਲ ਸਮਝੌਤਾ ਕੀਤਾ ਅਤੇ 1982 ਵਿਚ ਗੁਜਰਾਤ ਵਿਚ ਰਾਖਵਾਂਕਰਨ ਵਿਰੋਧੀ ਅੰਦੋਲਨ ਖੜ੍ਹਾ ਕੀਤਾ। ਕਾਂਗਰਸੀਆਂ ਨੇ ਹੀ ਇਸ ਅੰਦੋਲਨ ਨੂੰ ਹਮਲਾਵਰ ਰੂਪ ਵਿਚ ਚਲਾਇਆ।

**ਅੰਦੋਲਨ ਦਾ ਛੜਯੰਤਰ : ਕਿ**

— ਗੁਜਰਾਤ ਵਿਚ ਐੱਸ ਸੀ 7 ਪ੍ਰਤੀਸਤ ਤੇ ਐੱਸ ਟੀ 14 ਪ੍ਰਤੀਸ਼ਤ ਹਨ। ਇਨ੍ਹਾਂ ਨੂੰ ਰਾਖਵਾਂਕਰਨ ਪਹਿਲਾਂ ਹੀ 22½ ਪ੍ਰਤੀਸ਼ਤ ਮਿਲ ਰਿਹਾ ਹੈ।

— (ਓ ਬੀ ਸੀ ਦੇ ਮੰਡਲ ਕਮਿਸ਼ਨ ਨੂੰ ਜੋੜ ਕੇ) ਹੁਣ ਇਕ ਹੋਰ ਵੱਧ ਰਾਖਵਾਂਕਰਨ ਮੰਗ ਰਹੇ ਹਨ।

— ਤਾਂ ਓ ਬੀ ਸੀ ਲੋਕਾਂ ਨੇ ਦਲਿਤਾਂ ਵਿਰੁੱਧ ਜੰਮ ਕੇ ਸਾੜ ਫੂਕ ਤੇ ਮਾਰਕੁੱਟ ਕੀਤੀ। ਸਿੱਟਾ ਇਉਂ ਦਲਿਤਾਂ ਭਾਵ ਐੱਸ ਸੀ, ਐੱਸ ਟੀ ਅਤੇ ਪਛੜਿਆ ਭਾਵ ਓ ਬੀ ਸੀ ਵਿਚਕਾਰ ਪਹਿਲੀ ਜੰਗ ਦਾ ਮੁੱਢ ਗੁਜਰਾਤ ਤੋਂ ਆਰ ਐੱਸ ਐੱਸ ਨਾਲ ਮਿਲ ਕੇ, ਕਾਂਗਰਸ ਦੀ ਆਪਣੀ ਸਰਕਾਰ ਦੌਰਾਨ ਬੰਨ੍ਹ ਦਿੱਤਾ।

— ਫਸਾਦ ਹੋਏ ਤਾਂ ਦੂਬੇ ਕਮਿਸ਼ਨ ਬਿਠਾਇਆ ਗਿਆ। ਦੂਬੇ ਜੋ ਗੁਜਰਾਤ ਹਾਈ ਕੋਰਟ ਦੇ ਚੀਫ ਜਸਟਿਸ ਸੀ ਨੇ ਲਿਖਿਆ ਕਿ 'ਬੀ ਜੇ ਪੀ ਅਤੇ ਕਾਂਗਰਸ ਨੇ ਮਿਲ ਕੇ ਇਹ ਰਾਖਵਾਂਕਰਨ ਵਿਰੋਧੀ ਅੰਦੋਲਨ ਚਲਾਇਆ' (15)

(ਫਸਾਦ ਕਰਾਉਣ ਵਾਲੇ ਬ੍ਰਾਹਮਣ ਆਪਸ ਵਿਚ ਲੜਨ ਮਰਨ ਵਾਲੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਫਸਾਦ ਦੇ ਸਹੀ ਕਾਰਨ ਦੱਸਣ ਵਾਲਾ ਦੂਬੇ ਵੀ ਬ੍ਰਾਹਮਣ)+1984 'ਚ ਇੰਦਰਾ ਗਾਂਧੀ ਦੀ ਹੀ ਸਰਕਾਰ ਸੀ।

ਦੂਬੇ ਕਮਿਸ਼ਨ ਰਿਪੋਰਟ ਨੇ ਉਤਲੇ ਪੱਧਰ 'ਤੇ ਨਵਾਂ ਸਮਾਜਿਕ ਤੇ ਰਾਜਨੀਤਿਕ ਸੰਕਟ ਖੜ੍ਹਾ ਕਰ ਦਿੱਤਾ। ਬ੍ਰਾਹਮਣਾਂ ਦੁਆਰਾ (ਹਿੰਦੂ ਮਹਾਂ ਸਭਾ 1922) ਗਠਿਤ ਕੀਤੇ ਹਿੰਦੂ ਸਮਾਜ ਨੂੰ ਟੁੱਟਣ ਦਾ ਖਤਰਾ ਖੜ੍ਹਾ ਹੋ ਗਿਆ। ਤਾਂ ਅਸ਼ੋਕ ਸਿੰਘਲ (ਹਿੰਦੂ ਵਿਸ਼ਵ ਪ੍ਰੀਸ਼ਦ) ਨੇ ਹਿੰਦੂ ਏਕਤਾ (ਭਾਵ ਬ੍ਰਾਹਮਣ ਤੇ ਓ ਬੀ ਸੀ ਹਿੰਦੂ ਏਕਤਾ) ਲਈ ਗੁਜਰਾਤ ਤੋਂ ਰੈਲੀ ਸ਼ੁਰੂ ਕੀਤੀ। ਇੰਦਰਾ ਗਾਂਧੀ ਨੇ ਦਿੱਲੀ ਵਿਖੇ ਉਸ ਦਾ ਸੁਆਗਤ ਕੀਤਾ।

— 1984 'ਚ ਇੰਦਰਾ ਗਾਂਧੀ ਸਾਹਮਣੇ ਦੇਸ਼ ਦੀ ਚੋਣ ਜਿੱਤਣ ਦਾ ਮਸਲਾ ਖੜ੍ਹਾ ਹੋਇਆ ਤਾਂ ਗੁਜਰਾਤ ਫਸਾਦ (1982) ਤੋਂ ਉਲਟ, ਇੰਦਰਾ ਨੇ ਮੰਡਲ ਕਮਿਸ਼ਨ ਰਿਪੋਰਟ ਸੰਸਦ ਵਿਚ ਰੱਖ ਦਿੱਤੀ ਤਾਂ ਕਿ ਓ ਬੀ ਸੀ ਵੋਟ ਬਟੋਰੀ ਜਾ ਸਕੇ। ਪਰ ਓ ਬੀ ਸੀ ਲੋਕ ਜਿੰਨੇ ਕੁ ਸਨ ਹੰਗਾਮੇ ਤੇ ਹੰਗਾਮਾ ਕਰਨ ਲੱਗ ਪਏ। ਦੂਬੇ ਰਿਪੋਰਟ ਨੇ ਛੜਯੰਤਰ ਨੰਗਾ ਕਰ ਦਿੱਤਾ।

ਤਾਂ : ਇੰਦਰਾ ਗਾਂਧੀ ਨੇ ਪਛੜੇ ਵਰਗ 'ਚ 1977-78 ਤੋਂ ਖੜ੍ਹੀ ਹੋ ਗਈ ਸਮਾਜਿਕ ਚੇਤਨਾ ਨੂੰ ਧਰਮ ਵੱਲ ਮੋੜਨ ਦੀ ਨੀਤੀ ਬਣਾਈ, ਕਿਉਂਕਿ ਓ ਬੀ ਸੀ ਸਾਰੇ ਹਿੰਦੂ ਸਨ। ਭਾਵ ਰਾਮ ਭਗਤ।

- 24 ਜੂਨ 1984 ਨੂੰ ਇੰਦਰਾ ਗਾਂਧੀ ਨੇ ਉਪਰੇਸ਼ਨ ਬਲਿਊ ਸਟਾਰ ਦੀ ਸਿੱਖਾਂ ਵਿਰੁੱਧ ਤਿਆਰੀ ਕਰ ਲਈ।

— ਬਿਹਾਰ ਦੇ ਕਾਇਸਥ ਚੀਫ ਜਨਰਲ ਸਿਨਹਾ ਨੂੰ ਬਦਲਿਆ ਗਿਆ।

— ਪੂਨੇ ਦੇ ਬ੍ਰਾਹਮਣ ਅਰੁਣ ਕੁਮਾਰ ਵੈਦਯ ਨੂੰ ਲਾਇਆ ਗਿਆ ਚੀਫ ਜਨਰਲ ਅਰੁਣ ਕੁਮਾਰ ਨੇ ਹਮਲਾ ਕਰਨ ਲਈ ਬ੍ਰਾਹਮਣ ਜਨਰਲ ਸੁੰਦਰ ਜੀ ਨੂੰ ਅੰਮ੍ਰਿਤਸਰ ਭੇਜਿਆ। ਦਰਬਾਰ ਸਾਹਿਬ ਅਤੇ ਅਕਾਲ ਤਖਤ 'ਤੇ ਹਮਲਾ ਕੀਤਾ ਗਿਆ।

ਫੌਜ 'ਚ ਵੀ ਸਿੱਖਾਂ ਨੇ ਬਗਾਵਤ ਕੀਤੀ ਅਤੇ ਬੇਅੰਤ ਸਿੰਘ ਸਤਵੰਤ ਸਿੰਘ ਰੱਖਿਆ ਗਾਰਡਾਂ ਨੇ ਇੰਦਰਾ ਗਾਂਧੀ ਨੂੰ ਧਾਰਮਿਕ ਗੁੱਸੇ ਵਿਚ ਗੋਲੀਆਂ ਮਾਰ ਦਿੱਤੀਆਂ। ਇੰਦਰਾ ਗਾਂਧੀ ਤੇ ਸੰਘ ਪਰਵਾਰੀਆਂ ਦੁਆਰਾ ਖੜ੍ਹੀ ਕੀਤੀ ਗਈ ਖਾਲਿਸਤਾਨ ਬਨਾਮ ਹਿੰਦੁਸਤਾਨ ਅੱਤਵਾਦ ਬਨਾਮ ਏਕਤਾ ਅਤੇ ਅਖੰਡਤਾ ਦੀ ਇਸ ਜੰਗ ਨੇ ਜਿੱਥੇ ਇੰਦਰਾ ਗਾਂਧੀ ਦੀ ਹੱਤਿਆ ਨੂੰ ਜਨਮ ਦਿੱਤਾ ਉੱਥੇ ਰਾਜੀਵ ਗਾਂਧੀ ਨੂੰ 413 ਸਾਂਸਦਾਂ ਵਾਲਾ ਪ੍ਰਧਾਨ ਮੰਤਰੀ ਬਣਾ ਦਿੱਤਾ। ਰਾਜੀਵ ਗਾਧੀ ਨੇ ਵੀ ਮੰਡਲ ਕਮਿਸ਼ਨ ਦਬਾਅ ਦਿੱਤਾ ਅਤੇ ਉਸ ਨੂੰ ਲਿੱਟੇ ਨਾਲ ਸਮਝੌਤਾ ਕਰਨ ਤੇ ਫਿਰ ਲੰਕਾ ਦੀ ਹਾਕਮ ਧਿਰ ਨਾਲ ਸਮਝੌਤਾ ਕਰ ਜਾਣ ਕਾਰਨ ਮੌਤ ਦਾ ਮੂੰਹ ਵੇਖਣਾ ਪਿਆ।

— ਸਿੱਟੇ ਵਜੋਂ ਵੀ ਪੀ ਸਿੰਘ ਪ੍ਰਧਾਨ ਮੰਤਰੀ ਬਣ ਗਿਆ, ਜਿਸ ਨੂੰ ਬੀ ਜੇ ਪੀ ਤੇ ਕਮਿਊਨਿਸਟਾਂ ਨੇ ਸਮੱਰਥਨ ਦਿੱਤਾ। ਹਰਿਆਣੇ ਦੇ ਤਾਊ ਦੇਵੀ ਲਾਲ (ਜਾਟ ਸ਼ੂਦਰ) ਨੇ ਕਿਹਾ ਕਿ ਲੋਕ ਤਾਂ ਉਸ ਨੂੰ ਪ੍ਰਧਾਨ ਮੰਤਰੀ ਦੇਖਣਾ ਚਾਹੁੰਦੇ ਹਨ, ਪ੍ਰੰਤੂ ਉਹ (ਦੇਵੀ ਲਾਲ) ਵੀ ਪੀ ਸਿੰਘ ਨੂੰ ਪ੍ਰਧਾਨ ਮੰਤਰੀ ਐਲਾਨ ਕਰਦਾ ਹੈ।

**ਬਹੁਜਨ ਨੇਤਾ ਕਾਸ਼ੀ ਰਾਮ**

ਕਾਸ਼ੀ ਰਾਮ ਜੀ ਨੇ ਤਾਊ ਨੂੰ ਕਿਹਾ ਕਿ ਅਸਲੀ ਨੇਤਾ ਲੀਡਰ ਤਾਂ ਉਹ ਹੈ ਭਾਵ ਦੇਵੀ ਲਾਲ ਹੈ (ਜਿਸ ਨੇ ਵੀ ਪੀ ਸਿੰਘ ਨੂੰ ਬਣਾਇਆ) ਪ੍ਰੰਤੂ ਵੀ ਪੀ ਸਿੰਘ ਦੇਵੀ ਲਾਲ ਨੂੰ ਪੌੜੀ (ਲੈਡਰ) ਸਮਝਦਾ ਹੈ।

(ਨੋਟ : ਇਹ ਸਾਰੀ ਘਟਨਾ ਪੁਸਤਕ ਦੇ ਲੇਖਕ ਦੇ ਸਾਹਮਣੇ ਵਾਪਰੀ ਤੇ ਕਾਸ਼ੀ ਰਾਮ ਜੀ ਲੇਖਕ ਨਾਲ ਮੌਕੇ-ਮੌਕੇ ਇਹ ਸਥਿਤੀ ਸਾਂਝੀ ਕਰਦੇ ਰਹੇ ਉਦੋਂ ਦਫਤਰ ਵਿਚ ਸੰਸਦ ਮੈਂਬਰ ਦੇ ਕੁਆਟਰ ਵਿਚ ਆ ਗਿਆ ਸੀ)

— ਇਉਂ ਦੇਵੀ ਲਾਲ ਬਨਾਮ ਵੀ ਪੀ ਸਿੰਘ ਝਗੜਾ ਖ਼ੜਾ ਹੋ ਗਿਆ ਤੇ ਵੀ ਪੀ ਸਿੰਘ ਨੇ ਦੇਵੀ ਲਾਲ ਨੂੰ ਮੰਤਰੀ ਮੰਡਲ ਵਿਚੋਂ ਕੱਢ ਦਿੱਤਾ। ਫਿਰ ਦੇਵੀ ਲਾਲ ਅਤੇ ਚੰਦਰ ਸ਼ੇਖ਼ ਨੇ ਕਾਸ਼ੀ ਰਾਮ ਨਾਲ ਮਿਲ ਕੇ ਇਕ ਵਿਰੋਧੀ ਰੈਲੀ ਕੀਤੀ।

ਇਸ ਵਿਰੋਧ ਦਾ ਲਾਭ ਰਾਮ ਵਿਲਾਸ ਪਾਸਵਾਨ (ਮੰਤਰੀ) ਅਤੇ ਸ਼ਰਦ ਯਾਦਵ ਨੇ ਵੀ ਪੀ ਸਿੰਘ ਨੂੰ ਕਿਹਾ ਕਿ ਜੇ ਉਹ ਮੰਡਲ ਕਮਿਸ਼ਨ ਰਿਪੋਰਟ ਲਾਗੂ ਕਰ ਦੇਵੇ ਤਾਂ ਉਹ ਵੀ ਉਸ ਨਾਲ ਖੜ੍ਹੇ ਰਹਿਣਗੇ ਤੇ ਓ ਬੀ ਸੀ ਦੇ ਲੋਕ ਵੀ।

ਸਿੱਟਾ : ਆਪਣੀ ਕੁਰਸੀ ਦੀ ਰੱਖਿਆ ਲਈ ਵੀ ਪੀ ਸਿੰਘ ਨੇ ਮਜਬੂਰੀ ਵੱਸ 1990 ਵਿਚ 52 ਪ੍ਰਤੀਸ਼ਤ ਲੋਕਾਂ ਲਈ 27 ਪ੍ਰਤੀਸ਼ਤ ਰਾਖਵਾਂਕਰਨ ਕਰਨ ਕੇਵਲ ਕ੍ਰਤੀ ਵਿਚ ਲਾਗੂ ਕਰ ਦਿੱਤਾ। ਜੋ ਅਸਲ ਵਿਚ 16 ਨਵੰਬਰ 1992 ਨੂੰ ਲਾਗੂ ਹੋਇਆ। 20 ਦਿਨ ਬਾਅਦ 6 ਦਸੰਬਰ 92 ਨੂੰ ਬਾਬਰੀ ਮਸਜਿਦ ਢਾਹ ਦਿੱਤੀ ਗਈ। ਕਿਉਂਕਿ ਸਾਰੇ ਹਾਕਮ ਸਵਰਨ ਹਿੰਦੂਆਂ ਨੇ ਓ ਬੀ ਸੀ ਨੂੰ ਗੁੰਮਰਾਹ ਕਰਕੇ ਕਿ ਦਲਿਤਾਂ (ਐੱਸ ਸੀ, ਐੱਸ ਟੀ) ਨੂੰ ਹੀ ਹੋਰ ਰਾਖਵਾਂਕਰਨ ਦੇ ਦਿੱਤਾ ਗਿਆ ਹੈ।' ਮੰਡਲ ਕਮਿਸ਼ਨ ਨੇ ਵੀ ਪੀ ਸਿੰਘ ਦੀ ਮੁਰਦਾ ਬਾਦ ਸ਼ੁਰੂ ਕਰਵਾ ਦਿੱਤੀ ਤੇ ਕੌਮੀ ਜਾਇਦਾਦ ਦੀ ਸਾੜਫੂਕ ਨੂੰ ਉੱਤਰੀ ਭਾਰਤ ਵਿਚ ਹਵਾ ਦੇ ਦਿੱਤੀ ਨਾਲ ਹੀ ਕੁਝ ਮੁੰਡਿਆਂ ਨੂੰ ਝੂਠ-ਮੂਠ ਅੱਗ 'ਚ ਧੱਕ ਕੇ, ਮੰਡਲ ਕਮਿਸ਼ਨ ਵਿਰੁੱਧ ਰੋਹ ਪ੍ਰਚੰਡ ਕਰ ਦਿੱਤਾ। ਇਕ ਤਰਫਾ 'ਮੰਡਲ ਕਮਿਸ਼ਨ' ਪੂਰੇ ਭਾਰਤ ਦੇ ਸਾਹਮਣੇ ਆ ਖੜ੍ਹਾ ਦੂਜੀ ਤਰਫ ਇਸ ਸਾਰੇ ਰਾਜਸੀ ਛੜਯੰਤਰ ਦਾ ਲਾਭ ਕਾਂਗਰਸ ਨੇ ਸਕੱਤਰ ਬਣਾ ਕੇ ਮੁੜ ਖੱਟ ਲਿਆ।

ਨੋਟ : ਇਹ ਸੰਖੇਪ ਅਤੇ ਮਹੱਤਵਪੂਰਨ ਚਰਚਾ ਇਸ ਲਈ ਕੀਤੀ ਗਈ ਹੈ ਤਾਂ ਕਿ ਆਮ ਜਨਤਾ ਵੀ ਉੱਪਰ ਇੰਦਰਾ ਦੇ ਸਿੰਘਾਸਣ ਭਾਵ ਬ੍ਰਾਹਮਣੀ ਸੱਤਾ ਦੇ ਗਲਿਆਰਿਆਂ ਵਿਚਕਾਰ ਚੱਲਦੇ ਬਣਦੇ ਛੜਯੰਤਰਾਂ ਨੂੰ ਸਮਝ ਸਕੇ। ਖਾਸ ਕਰਕੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਲੋਕ ਸਮਝ ਸਕਣ ਤੇ ਹੋਰ ਵੀ ਵਿਸ਼ੇਸ਼ ਕਰਕੇ ਓ ਬੀ ਸੀ ਪਛੜਿਆ ਵਰਗ ਜੋ ਆਪਣੇ-ਆਪ ਨੂੰ ਹਿੰਦੂ ਮੰਨ ਕੇ ਬ੍ਰਾਹਮਣੀ ਵਿਵਸਥਾ ਦੀ ਮਜ਼ਬੂਤ ਫੌਜ ਬਣਿਆ ਖੜ੍ਹਾ ਹੈ ਉਹ ਸਮਝ ਸਕੇ। ਭਾਵੇਂ ਇਹ ਓਨੀ ਹੀ ਮਹੱਤਵਪੂਰਨ ਗੱਲ ਸਿੱਖਾਂ, ਮੁਸਲਮਾਨਾਂ ਅਤੇ ਈਸਾਈਆਂ ਲਈ ਵੀ ਹੈ। ਜਿਨ੍ਹਾਂ ਵਿਚ 80-90 ਪ੍ਰਤੀਸ਼ਤ ਜਨਤਾ ਐੱਸ ਸੀ, ਐੱਸ ਟੀ ਤੇ ਓ ਬੀ ਸੀ 'ਚੋਂ ਧਰਮ ਪਰਿਵਰਤਤ ਹੈ।

**ਰਾਖਵਾਂ ਕਰਨ**

'ਰਾਖਵਾਂਕਰਨ' ਐੱਸ ਸੀ, ਐੱਸ ਟੀ ਤੇ ਓ ਬੀ ਸੀ ਲੋਕਾਂ ਦੀ ਹੀ ਨਹੀਂ ਮੁਸਲਮਾਨਾਂ, ਸਿੱਖਾਂ ਅਤੇ ਈਸਾਈਆਂ ਆਦਿ ਦੀ ਵੀ ਦੇਸ਼ ਦੀ ਅਜ਼ਾਦੀ ਵਿਚ ਬਣਦੀ ਹਿੱਸੇਦਾਰੀ ਦਾ ਮਾਮਲਾ ਹੈ ਜੋ 85 ਪ੍ਰਤੀਸ਼ਤ ਹਨ ਅਤੇ 15 ਪ੍ਰਤੀਸ਼ਤ ਸਵਰਨ ਹਿੰਦੂਆਂ ਦੀ ਪ੍ਰਭੂਸੱਤਾ ਦੇ ਪੂਰਨ ਗੁਲਾਮ ਹਨ। ਕੁਝ ਲੋਕ ਨੇਤਾਵਾਂ ਵਜੋਂ ਦਲਾਲ ਅਤੇ ਪਿਛਲੱਗੂ ਬਣ ਕੇ, ਬਹੁਤ ਲੋਕ ਹਿੰਦੂ ਬਣ ਰਹਿ ਕੇ ਬਾਕੀ ਬੌਧਿਕ ਅਚੇਤ ਨਾ ਭਾਵ ਨਾ ਸਮਝੀ ਕਾਰਨ ਗੁਲਾਮ ਹਨ। ਸਾਡਾ ਮਕਸਦ ਸਮਾਜਿਕ ਤੇ ਰਾਜਨੀਤਿਕ ਚੇਤਨਾ ਪੈਦਾ ਕਰਨਾ ਹੈ। "ਜਾਗ੍ਰਿਤੀ ਦਾ ਪਹਿਲਾ ਸਬਕ ਹੈ ਦੁਸ਼ਮਣਾਂ ਦੀ ਪਛਾਣ ਕਰਨਾ। ਜੇ ਤੁਸੀਂ ਡਾਕਟਰ ਇੰਜੀਨੀਅਰ ਵਕੀਲ ਜਾਂ ਅਧਿਕਾਰੀ ਹੋ ਪਰ ਦੁਸ਼ਮਣਾਂ ਨੂੰ ਨਹੀਂ ਜਾਣਦੇ ਹੋ ਨਹੀਂ ਪਛਾਣਦੇ ਹੋ ਤਾਂ ਤੁਸੀਂ ਡਾਕਟਰ, ਇੰਜੀਨੀਅਰ, ਵਕੀਲ ਅਤੇ ਅਧਿਕਾਰੀ ਜ਼ਰੂਰ ਬਣ ਗਏ, ਪਰ ਜਾਗ੍ਰਿਤ ਨਹੀਂ ਹੋ।

**ਜਾਗ੍ਰਿਤ ਕੌਣ ਹੈ ?**

ਜਿਸ ਨੂੰ ਦੁਸ਼ਮਣਾਂ ਦੀ ਪਛਾਣ ਹੈ ਉਹ ਜਾਗ੍ਰਿਤ ਹੈ। ਸੰਘਰਸ਼ ਨਾਲ ਸਾਡਾ ਦੁਸ਼ਮਣ ਨੰਗਾ ਹੋ ਜਾਵੇਗਾ।

ਵਾਮਨ ਮੇਸ਼ਰਾਮ ਰਾਸ਼ਟਰੀ ਪ੍ਰਧਾਨ ਬਾਮਸੇਫ

(ਬਹੁਜਨ ਭਾਰਤ ਸਫਾ 7, 14 ਫਰਵਰੀ 2010)

**ਸੰਵਿਧਾਨ**

ਸਹੀ ਮੁਲਾਂਕਣ ਕਰੀਏ ਤਾਂ 26 ਜਨਵਰੀ 1950 ਨੂੰ ਤਿੰਨ ਨਹੀਂ ਪੰਜ ਸੰਵਿਧਾਨ ਲਾਗੂ ਹੋਏ। ਇਕ ਛੇਵਾਂ ਡਾ. ਅੰਬੇਡਕਰ ਦੁਆਰਾ ਹੀ ਲਿਖਤ (ਆਸਲ ਲਾਇਬਰੇਰੀ ਆਰਟਸ ਕਾਲਜ ਮਲਿੰਦ ਔਰੰਗਾਬਾਦ) ਹਿੰਦੂ ਕੋਡ ਬਿੱਲ ਔਰਤਾਂ ਵਾਸਤੇ ਲਾਗੂ ਹੋਏ।

ਪਹਿਲਾ : ਸਮੂਹ ਭਾਰਤ ਦਾ ਸਾਂਝਾ ਸੰਵਿਧਾਨ
ਦੂਜਾ : ਜੰਮੂ ਤੇ ਕਸ਼ਮੀਰ ਦਾ ਸੰਵਿਧਾਨ
ਤੀਜਾ : ਆਦਿ ਵਾਸੀ (ਐੱਸ ਟੀ) ਦਾ ਸੰਵਿਧਾਨ।
ਇਹ ਤਿੰਨ ਮੂਲ ਸੰਵਿਧਾਨ ਹਨ।
ਪ੍ਰੰਤੂ ਇਨ੍ਹਾਂ ਤਿੰਨਾਂ ਵਿਚ ਚਾਰ ਸੰਵਿਧਾਨ ਹੋਰ ਲਾਗੂ ਹਨ।

(ੳ) ਧਾਰਾ 330 ਅਤੇ ਧਾਰਾ 332 (ਜਿਸ ਵਿਚ ਐੱਸ ਸੀ, ਐੱਸ ਟੀ ਚੌਥਾ ਹਿੱਸਾ ਅਬਾਦੀ ਲਈ ਰਾਜਨੀਤਿਕ ਰਾਖਵਾਂਕਰਨ ਹੈ।

(ਅ) ਧਾਰਾ 15.4 ਅਤੇ 16.4 (ਜਿਸ ਵਿਚ ਐੱਸ ਸੀ, ਐੱਸ ਟੀ ਵਰਗ ਦੀ ਵਿੱਦਿਆ ਅਤੇ ਸਰਕਾਰੀ ਨੌਕਰੀ ਦਰਾ ਵਿਧਾਨ ਹੈ, ਜੋ ਸੰਵਿਧਾਨ ਦੇ ਮੌਲਿਕ ਅਧਿਕਾਰਾਂ ਵਿਚ ਸ਼ਾਮਲ ਹੈ।

(ਸ) ਧਾਰਾ 340 (ਜਿਸ ਰਾਹੀਂ ਅੱਧੀ ਆਬਾਦੀ ਓ ਬੀ ਸੀ ਵਰਗ ਦੀ ਪਛਾਣ ਅਤੇ ਅਧਿਕਾਰਾਂ ਦਾ ਨਿਰਦੇਸ਼ ਦਿੱਤਾ ਗਿਆ ਹੈ।

(ਗ) ਹਿੰਦੂ ਕੋਡ ਬਿੱਲ (ਜੋ ਔਰਤਾਂ ਦੇ ਅਧਿਕਾਰਾਂ ਦੀ ਰੱਖਿਆ ਕਰਦਾ ਵਿਧਾਨ ਹੈ। ਕਿਉਂਕਿ 1946 ਤੋਂ ਹੀ ਅੱਜ ਤੱਕ ਮਾਮੂਲੀ ਗਿਣਤੀ ਬ੍ਰਾਹਮਣ ਤੇ ਸਵਰਨ ਹਿੰਦੂਆਂ ਦਾ ਸ਼ਾਸ਼ਨ ਰਿਹਾ ਇਸ ਕਰਕੇ ਬਾਕੀ 90 ਪ੍ਰਤੀਸ਼ਤ ਜਨਤਾ (ਕੁਝ ਜਾਗ੍ਰਿਕ ਲੋਕ ਛੱਡ ਕੇ) ਨੂੰ ਇਸ ਸੱਚ ਦੀ ਸਮਝ ਹੀ ਨਹੀਂ ਪਈ। ਸਮਝ ਪੈਣ ਨਹੀਂ ਦਿੱਤੀ ਗਈ।

ਜੇ ਬਾਕੀ ਪੂਰਾ ਸੰਵਿਧਾਨ ਵੀ ਡਾ. ਅੰਬੇਡਕਰ ਦੀ ਕਲਮ ਹੇਠੋਂ ਨਿਕਲਿਆ ਤਾਂ

- ਐੱਸ ਸੀ, ਐੱਸ ਟੀ ਦਾ ਰਾਜਨੀਤਿਕ ਰਾਖਵੇਂਕਰਨ ਦਾ ਵਿਧਾਨ
- ਐੱਸ ਸੀ, ਐੱਸ ਟੀ ਦਾ ਵਿੱਦਿਅਕ ਅਤੇ ਸਰਕਾਰੀ ਨੌਕਰੀਆਂ 'ਚ ਹਿੱਸੇਦਾਰੀ ਦਾ ਵਿਧਾਨ
- ਓ ਬੀ ਸੀ ਦਾ ਹਿੱਸੇਦਾਰੀ ਅਤੇ ਪਛਾਣ ਪੈਦਾ ਕਰਨ ਲਈ ਨਿਰਦੇਸ਼ਤ ਵਿਧਾਨ
- ਹਿੰਦੂ ਕੋਡ ਬਿੱਲ ਉਹ ਵਿਧਾਨਕ ਪ੍ਰਬੰਧ ਹਨ ਜੋ ਭਾਰਤ ਦੀ ਔਰਤਾਂ ਸਮੇਤ 90 ਕਰੋੜ ਅਬਾਦੀ ਦੀ ਆਜ਼ਾਦੀ ਨੂੰ ਬਹਾਲ ਕਰਨ ਅਤੇ ਕਾਇਮ ਕਰਨ ਦੇ ਵਿਧਾਨ ਹਨ। ਜੋ ਸਭ ਦੇ ਸਭ ਡਾ. ਅੰਬੇਡਕਰ ਦੇ ਜੀਵਨ ਸੰਘਰਸ਼ ਦੀ ਮਹਾਨਤਮ ਕਿਰਤ ਹਨ।

ਮੁੱਠੀ ਭਰ ਬ੍ਰਾਹਮਣ ਵਾਦੀ ਹਿੰਦੂ ਸ਼ਾਸਕਾਂ ਨੇ ਇਨ੍ਹਾਂ ਹੀ ਵਿਧਾਨਾਂ ਉੱਪਰ 60 ਸਾਲ ਹਮਲੇ ਬਿਨਾਂ ਰੋਕ ਜਾਰੀ ਰੱਖੇ ਹਨ। ਇਕ ਤਰ੍ਹਾਂ 15 ਅਗਸਤ ਅਤੇ 26 ਜਨਵਰੀ ਵਿਚਕਾਰ ਘਮਸਾਣ ਛਿੜਿਆ ਹੋਇਆ ਹੈ। ਇਸੇ ਕਰਕੇ ਪੰਡਤ ਨਹਿਰੂ ਦੇ ਨਕਸ਼ੇ ਕਦਮ 'ਤੇ ਚੱਲਦਿਆਂ ਇੰਦਰਾ ਗਾਂਧੀ ਨੇ ਸੰਕਟ ਕਾਲ ਐਲਾਨ ਕਰਕੇ ਮੌਲਿਕ ਅਧਿਕਾਰਾਂ 'ਤੇ ਪਾਬੰਦੀ ਲਗਾਈ ਅਤੇ ਅਟਲ ਬਿਹਾਰੀ ਬਾਜਪਾਈ ਨੇ ਸੰਵਿਧਾਨ ਸਮੀਖਿਆ ਅਯੋਗ ਗਠਿਤ ਕੀਤਾ ਤੇ ਦਰਜਨਾਂ ਸੋਧਾਂ ਕੀਤੀਆਂ ਗਈਆਂ।

ਸ਼ਾਸਨ, ਪ੍ਰਸ਼ਾਸਨ, ਨਿਆਂ ਪਾਲਿਕਾ ਤੇ ਹਿੰਦੂ ਮੀਡੀਆ ਲੋਕਤੰਤਰ ਦੇ ਚਾਰਾਂ ਥੰਮ੍ਹਾਂ ਨੇ ਮਿਲ ਕੇ ਗਣਤੰਤਰ ਨੂੰ ਬ੍ਰਾਹਮਣਤੰਤਰ ਵਿਚ ਬਦਲ ਦਿੱਤਾ ਹੈ। ਇਸੇ ਕਰਕੇ ਸਵਰਨ ਹਿੰਦੂਆਂ ਨੇ ਅੰਬਰ ਛੂੰਹਦੀ ਉੱਨਤੀ ਲੁੱਟੀ ਹੈ ਅਤੇ ਦੇਸ ਦੇ 72 ਕਰੋੜ ਆਮ ਲੋਕ (ਸਰਕਾਰੀ ਸਰਵੇ ਅਨੁਸਾਰ) ਭੁੱਖਮਰੀ ਦਾ ਸ਼ਿਕਾਰ ਹਨ।

ਖੁਦ ਹਿੰਦੂ ਮੀਡੀਆ ਰੋਜ ਬੋਲਦਾ ਹੈ ਕਿ ਭਾਰਤ ਦੇ 50 ਕਰੋੜ ਲੋਕਾਂ ਵਿਚ ਖੂਨ ਦੀ ਕਮੀ ਹੈ। ਸੰਯੁਕਤ ਰਾਸ਼ਟਰ ਦਾ ਕਹਿਣਾ ਹੈ ਕਿ ਭਾਰਤ ਦਾ ਦਲਿਤ ਪਛੜਿਆ ਵਰਗ ਜ਼ਿੰਦਗੀ ਦੇ ਹਾਸ਼ੀਏ 'ਤੇ ਧੱਕ ਦਿੱਤਾ ਗਿਆ ਹੈ। ਸੱਚਰ ਕਮਿਸ਼ਨ ਰਿਪੋਰਟ ਕਹਿੰਦੀ ਹੈ ਕਿ 13-14 ਕਰੋੜ ਮੁਸਲਮਾਨਾਂ ਦੀ ਬਹੁਗਿਣਤੀ ਦੀ ਦੁਰਦਸ਼ਾ ਤੇ ਹਾਲਤ ਦਲਿਤਾਂ ਤੋਂ ਵੀ ਬਦਤਰ ਹੈ। ਦੁਨੀਆ ਵਿਚ ਮਹਾਨ ਹਿੰਦੁਸਤਾਨ ਦਾ 134ਵਾਂ ਦਰਜਾ ਹੈ।

ਪ੍ਰੰਤੂ ਅਸੀਂ ਛੜਯੰਤਰਾਂ ਤੇ ਘਪਲਿਆਂ ਦੇ ਚੌਕਿਆਂ ਛੱਕਿਆਂ ਦੀ ਕ੍ਰਿਕਟ ਵਿਚ ਨੰਬਰ ਇਕ ਉੱਤੇ ਆਉਂਦੇ ਹਾਂ। ਕਾਰਨ : ਇਕੋ ਹੈ ਕਿ ਸ਼ਾਸਕ ਜਮਾਤ ਨੇ 90 ਕਰੋੜ ਲੋਕਾਂ 'ਤੇ ਲਾਗੂ ਹੁੰਦੇ ਵਿਧਾਨਾਂ ਨੂੰ ਰਾਜਸੀ ਛੜਯੰਤਰਾਂ ਵਜੋਂ ਤਾਂ ਵਰਤਿਆ ਪ੍ਰੰਤੂ ਲਾਗੂ ਕਦੇ ਨਹੀਂ ਕੀਤਾ। ਕਿਉਂਕਿ ਬਾਦਸ਼ਾਹ ਬੇਗਮ ਤੇ ਗੋਲੇ ਸਮੇਤ ਦੁੱਕੀਆਂ-ਤਿੱਕੀਆਂ ਸਭ ਗੰਗਾ ਜਲ ਨਾਲ ਹੀ ਪਵਿੱਤਰ ਹੁੰਦੇ ਹਨ ਤੇ ਜਨਮਾਂ ਦੀ ਮੈਲ ਉਤਾਰ ਕੇ ਸਾਰੇ ਨਰਕਾਂ ਨੂੰ ਧਰਤੀ ਉੱਤੇ ਛੱਡ ਕੇ ਦੇਵ ਪੁਰੀ-ਸੁਰਗਪੁਰੀ ਨੂੰ ਕੂਚ ਜਾਂਦੇ ਹਨ। ਰਾਮਨਾਮ ਦੀ ਧੁਨ ਵਿਚ ਮਸਤ ਆਪਣਾ ਪ੍ਰਲੋਕ ਸੁਧਾਰ ਕੇ।

ਕਿਉਂਕਿ ਬਾਕੀ ਸੰਵਿਧਾਨ ਤੇ ਵਿਧਾਨ ਲਾਗੂ ਨਹੀਂ ਹੋਏ ਇਸ ਕਰਕੇ ਮੁਸਲਮਾਨਾਂ, ਸਿੱਖਾਂ, ਈਸਾਈਆਂ, ਦਲਿਤਾਂ ਪਛੜਿਆਂ, ਆਦਿ ਵਾਸੀਆਂ ਵਿਰੁੱਧ ਸਰਕਾਰੀਤੰਤਰ ਦੀ ਜੰਮ ਕੇ ਵਰਤੋਂ ਹੁੰਦੀ ਹੈ। ਦੰਗਿਆਂ, ਫਸਾਦਾਂ, ਅੱਗਜਨੀਆਂ, ਸਾੜ ਫੂਕ, ਮਾਰ ਧਾੜ ਤੇ ਬਲਾਤਕਾਰਾਂ ਦਾ ਸ਼ਿਕਾਰ ਇਹੀ ਲੋਕ ਹੁੰਦੇ ਹਨ। ਸ਼ਾਸ਼ਕ ਵਰਗ ਨੂੰ ਕਦੀ ਕੋਈ ਆਂਚ ਨਹੀਂ ਆਉਂਦੀ। ਹਿੰਦੂ ਨੂੰ ਆਂਚ ਆਉਣ ਦਾ ਅਰਥ ਹੈ ਐੱਸ ਸੀ, ਐੱਸ ਟੀ ਤੇ ਓ ਬੀ ਸੀ ਵਰਗ ਦੇ ਹਿੰਦੂਆਂ, ਮੁਸਲਮਾਨਾਂ, ਸਿੱਖਾਂ, ਈਸਾਈਆਂ ਤੇ ਬੋਧੀਆਂ ਨੂੰ ਆਂਚ। ਇਸ ਵਿਚ ਸਵਰਨ ਹਿੰਦੂ ਸ਼ਾਮਲ ਨਹੀਂ ਹੁੰਦਾ। ਹੋ ਜਾਵੇ ਤਾਂ ਮਹਾਂਨਾਇਕ ਬਣ ਜਾਂਦਾ ਹੈ। ਇਸ ਵਿਸ਼ਾਲ ਵਰਗ ਦੀ ਔਰਤ ਹਰ ਥਾਂ ਹਰ ਘ੍ਰਿਣਤ ਜ਼ੁਲਮ ਦਾ ਸ਼ਿਕਾਰ ਬਣਦੀ ਹੈ। ਸਵਰਨ ਹਿੰਦੂ ਦੀ, ਉਸ ਦੀ ਔਰਤ ਦੀ ਹਰ ਥਾਂ ਹਰ ਸਮੇਂ ਦੇਸ਼ ਦੀ ਪੁਲਸ, ਦੇਸ਼ ਦੀ ਨੀਮ ਫੌਜ ਅਤੇ ਫੌਜ ਦੇਸ ਦਾ ਕਾਨੂੰਨ ਅਤੇ ਨਿਆਂ ਪਾਲਿਕਾ ਰੱਖਿਆ ਕਰਦੀ ਹੈ। ਇਸ ਰੱਖਿਆ ਕਵਚ ਵਿਚ ਦਲਿਤ ਪਛੜਿਆ ਹਿੰਦੂ ਮੂਹਰੇ ਖੜ੍ਹ ਕੇ ਭੁਗਤਦਾ ਹੈ। ਇਹ ਅਯੁੱਧਿਆ ਦਾ ਬਾਬਰੀ ਮਸਜਿਦ ਬਨਾਮ ਰਾਮ ਮੰਦਰ ਮੁੱਦਾ ਹੋਵੇ ਜਾਂ ਦਰਬਾਰ ਸਾਹਿਬ ਉੱਤੇ ਹਮਲੇ ਸਮੇਤ ਦਿੱਲੀ ਦਾ ਸਿੱਖ ਕਤਲੇਆਮ। ਗੁਜਰਾਤ ਦਾ ਰਾਖਵਾਂਕਰਨ ਕਾਂਡ ਹੋਵੇ ਜਾਂ ਮੁਸਲਮਾਨ ਕਤਲੇਆਮ/ਉੜੀਸਾ ਦਾ ਈਸਾਈ ਬਨਾਮ ਜਨਜਾਤੀ ਹਿੰਦੂ ਕਾਂਡ ਹੋਵੇ ਜਾਂ ਮੁੰਬਈ ਮਹਾਰਾਸ਼ਟਰ ਦਾ ਦਲਿਤ ਰਿਡਲਜ ਇਨ ਹਿੰਦੂਇਜ਼ਮ ਕਾਂਡ। ਇਹ ਹਿੰਦੀ ਬਨਾਮ ਪੰਜਾਬੀ ਜੰਗ ਹੋਵੇ ਜਾਂ ਹਿੰਦੀ ਬਨਾਮ ਅੰਗਰੇਜ਼ੀ। ਜੰਮੂ ਕਸ਼ਮੀਰ ਮੁੱਦਾ ਹੋਵੇ ਜਾਂ ਮੀਜ਼ੋਨਾਗਾ ਤੇ ਅਸਮ ਮੁੱਦਾ। ਨਕਸਲਵਾਦ ਹੋਵੇ ਜਾਂ ਤਿਲੰਗਾਨਾ ਘੋਲ। ਸਭ ਥਾਂ ਐੱਸ ਸੀ, ਐੱਸ ਟੀ ਤੇ ਓ ਬੀ ਸੀ ਜਨ ਸਮੂਹ ਹਿੰਦੂ, ਮੁਸਲਮਾਨ, ਸਿੱਖ, ਈਸਾਈ ਬੋਧੀ, ਦਲਿਤ ਪਛੜਿਆ ਬਣ ਕੇ ਲੜ ਸਕਦਾ ਹੈ ਤੇ

ਬ੍ਰਾਹਮਣ ਅਤੇ ਸਵਰਨ ਦੀ ਰਾਜ ਸੱਤਾ ਨੂੰ ਡਿੱਗਣ ਨਹੀਂ ਦਿੰਦਾ। ਉਹ ਸੱਤਾ ਜਿਸ ਨੇ ਇਸ ਵਿਸ਼ਾਲ ਵਰਗ ਦਾ ਕੋਈ ਸੰਵਿਧਾਨ/ ਵਿਧਾਨ ਇਸ ਦੇ ਸਹੀ ਅਰਥਾਂ ਵਿਚ ਲਾਗੂ ਨਾ ਕੀਤਾ ਨਾ ਲਾਗੂ ਹੋਣ ਦਿੱਤਾ। ਫੌਜ ਅਤੇ ਉੱਚ ਨਿਆਂ ਪਾਲਿਕਾ ਵਿਚ ਰਾਖਵਾਂਕਰਨ ਨਾ ਲਾਗੂ ਹੋਣ ਕਾਰਨ ਹੀ ਵਿਧਾਨ ਅਤੇ ਦੇਸ਼ ਭਾਵ ਲੋਕਤੰਤਰ ਭਾਵ 90 ਕਰੋੜ ਲੋਕਾਂ ਦੀ ਰੱਖਿਆ ਖੜ੍ਹੀ ਹੀ ਨਹੀਂ ਹੋਈ। ਜਦੋਂ ਕਿ ਦੇਸ਼ ਦੀ ਬਾਹਰਲੀ ਅੰਦਰਲੀ ਹਰ ਜੰਗ ਲੜਨ ਵਾਲਾ ਸਿਪਾਹੀ ਐੱਸ ਸੀ, ਐੱਸ ਟੀ, ਓ ਬੀ ਸੀ ਤੇ ਆਮ ਜਨਤਾ 'ਚੋਂ ਪੈਦਾ ਹੁੰਦਾ ਹੈ, ਜਿਸ ਸ਼ਾਸ਼ਕ ਤੇ ਪ੍ਰਸ਼ਾਸਕ ਬ੍ਰਾਹਮਣ ਤੇ ਸਵਰਨ ਹਿੰਦੂ ਵਰਗ ਹੀ ਰਹਿੰਦਾ ਹੈ। ਉੱਚ ਨਿਆਂ ਪਾਲਿਕਾ 100 ਪ੍ਰਤੀਸ਼ਤ ਹੀ ਉੱਚ ਵਰਗ ਦੇ ਖਾਸ ਕਰਕੇ ਬ੍ਰਾਹਮਣ ਵਰਗ ਦੀ ਸਰਦਾਰੀ ਵਿਚ ਚੱਲਦੀ ਹੈ, ਜਿਸ ਕਰਕੇ ਐੱਸ ਸੀ, ਐੱਸ ਟੀ, ਓ ਬੀਸੀ ਅਤੇ ਮੁਸਲਿਮ ਵਰਗ ਔਰਤਾਂ ਸਮੇਤ ਦੇਸ਼ ਅੰਦਰ ਹਾਸ਼ੀਏ 'ਤੇ ਹੈ। ਦੁਨੀਆ ਵਿਚ ਭਾਰਤ 134ਵੀਂ ਲਕੀਰ ਉੱਤੇ ਹੈ। ਭੁੱਖ, ਨੰਗ, ਕੰਗਾਲੀ, ਗੁਰਬਤ, ਕਬੁੱਧ, ਦੁਰਦਸ਼ਾ, ਜ਼ੁਲਮ, ਅੱਤਿਆਚਾਰ ਅਤੇ ਵਿਸ਼ਾਲ ਵਿਤਕਰੇ ਨੂੰ ਕੋਈ ਭਗਵਾਨ ਨਾ ਬਦਲ ਸਕਿਆ ਹੈ ਨਾ ਬਦਲ ਸਕਦਾ ਹੈ।

ਇਹ ਸਭ ਕੁਝ ਉਹ ਸੰਵਿਧਾਨ ਤੇ ਵਿਧਾਨ ਬਦਲ ਸਕਦੇ ਸਨ, ਜਿਨ੍ਹਾਂ ਨੂੰ ਬ੍ਰਾਹਮਣੀ-ਸ਼ਾਸ਼ਕਾਂ ਨੇ 60 ਸਾਲ ਵਿਚ ਨਾ ਲਾਗੂ ਕੀਤਾ ਨਾ ਲਾਗੂ ਹੋਣ ਦਿੱਤਾ। ਪਰ ਉਹ ਆਪ ਐੱਸ ਸੀ, ਐੱਸ ਟੀ, ਓ ਬੀ ਸੀ ਨੂੰ ਹਿੰਦੂ ਬਣਾ ਕੇ ਉਸ ਦੇ ਸੁਰੱਖਿਆ ਘੇਰੇ ਅੰਦਰ ਲੁੱਟ ਮਾਰ ਦੀ ਤਰੱਕੀ ਦੇ ਸਿਖਰ 'ਤੇ ਜਾ ਖੜਾ ਹੈ।

**ਸੱਚ ਦਾ ਆਧਾਰ**

ਦੇਸ਼ ਦਾ ਸੰਵਿਧਾਨ ਤੇ ਵਿਧਾਨ ਘੜਨ ਵਾਲੇ ਮਨੁੱਖ ਡਾ. ਅੰਬੇਡਕਰ ਨੇ ਸੰਸਦ ਵਿਚ ਬਹਿਸ ਦੌਰਾਨ, ਜੋ ਸਰਕਾਰੀ ਅੰਕੜੇ ਪੇਸ਼ ਕੀਤੇ ਉਹ ਇਸ ਪ੍ਰਕਾਰ ਸਨ

| | ਮੁੰਬਈ ਪ੍ਰੈਜੀਡੈਂਸੀ (ਕੁੱਲ) | ਅ.ਜ.ਜ.ਜ. ਆਦਮੀ |
|---|---|---|
| (1) | ਕੁੱਲ 333 ਜ਼ਿਲ੍ਹਾ ਡਿਪਟੀ ਕੁਲੈਕਟਰ | ਅ.ਜ. ਇਕ |
| (2) | 100 ਮਾਲ ਅਫਸਰ | ਅ.ਜ. ਇਕ |
| (3) | 34 ਮਾਲਕਾਰੀ | ਅ.ਜ. ਨਿੱਲ |
| (4) | 246 ਹੈੱਡ ਕਾਰਕੁੰਨ | ਅ.ਜ. ਨਿੱਲ |
| (5) | 2444 ਮਾਲ ਵਿਭਾਗ ਕਲਰਕ | ਅ.ਜ. 30 |
| (6) | 829 ਨਿਰਮਾਣ ਵਿਭਾਗ ਕਲਰਕ | ਅ.ਜ. 7 |
| (7) | 189 ਆਬਕਾਰੀ ਕਲਰਕ | ਅ.ਜ. 3 |
| (8) | 538 ਪੁਲਸ ਸਬ ਇੰਸਪੈਕਟਰ | ਅ.ਜ. 2 |

"ਇਸ ਲਈ ਸਪੱਸ਼ਟ ਹੈ ਕਿ ਪ੍ਰਸ਼ਾਸਨ ਵਿਚ ਸਾਰੇ ਹੀ ਹਿੰਦੂ ਹਨ।" ਡਾ. ਅੰਬੇਡਕਰ

ਹਵਾਲਾ ਸਪੋਕਸਮੈਨ ਕਿਸ਼ਤ ਨੰ. 74
ਅੰਬੇਡਕਰ ਚਿੰਤਨ ਮਿਤੀ 24 ਫਰਵਰੀ 2010

**ਉਕਤ ਗਿਣਤੀ ਵਿਚੋਂ**
**ਪਛੜੀਆਂ ਜਾਤੀਆਂ ਦੀ ਸਥਿਤੀ**

| ਕਾਲਮ ਓਹੀ | ਕੁੱਲ | ਅਜ/ਜ | ਜਪੱਛੜੀ ਜਾਤੀ |
|---|---|---|---|
| 1 33 ਵਿਚੋਂ ਪ ਜ ਨਿਲ | 1 | - | - |
| 2. 100 ,, ਪ ਜ ਨਿਲ | 2 | - | - |
| 3. 34 ,, ਪ ਜ ਨਿਲ | 3 | - | - |
| 4. 246 ,, ਪ ਜ ਨਿਲ | 4 | - | - |
| 5. 2444 ,, ਪ ਜ 58 | 5 | - | - |
| 6. 538 ,, ਪ ਜ 6 | 6 | - | - |
| 7. 189 ,, ਪ ਜ ਨਿਲ | 7 | - | - |
| 8. 538 ,, ਪ ਜ 7 | 8 | - | - |

ਨੋਟ : ਉਸ ਸਮੇਂ ਮੁਸਲਮਾਨ ਕਰਮਚਾਰੀ ਅ: ਜਾਤੀ ਤੇ ਪਛੜੀ ਜਾਤੀ ਤੋਂ ਕਾਫੀ ਵੱਧ ਸਨ, ਪ੍ਰੰਤੂ ਕਰੀਬ 33 ਪ੍ਰਤੀਸ਼ਤ ਜੋ ਅੱਜ 3 ਪ੍ਰਤੀਸ਼ਤ ਤੱਕ ਹਨ (2010) ਨੂੰ ਵੱਡੀ ਪੱਧਰ 'ਤੇ, ਪੁਲਸ ਅਤੇ ਫੌਜੀ ਬਲਾਂ ਵਿਚੋਂ ਇਨ੍ਹਾਂ ਨੂੰ ਬਾਹਰ ਰੱਖਿਆ।

ਡਾ. ਅੰਬੇਡਕਰ ਜਿੱਥੋਂ ਤੀਕ ਅਬਾਦੀ ਦਾ ਸੁਆਲ ਹੈ ਹਿੰਦੂ ਕੇਵਲ ਬਹੁਗਿਣਤੀ ਵਿਚ ਹੀ ਨਹੀਂ, ਬਲਕਿ ਜਿੱਥੋਂ ਤੱਕ ਰਾਜ ਪ੍ਰਬੰਧ ਦਾ ਸੁਆਲ ਹੈ, ਉੱਥੇ ਵੀ ਉਹ ਬਹੁਗਿਣਤੀ ਵਿਚ ਹਨ।

ਮੈਂ ਕੁਝ ਹੋਰ ਮਾਮਲੇ ਲੈ ਕੇ ਇਹ ਦਿਖਾਉਣਾ ਚਾਹੁੰਦਾ ਹਾਂ ਕਿ ਸਾਰਾ ਪ੍ਰਸ਼ਾਸਨ ਹੀ ਇਸ ਤਰ੍ਹਾਂ ਦਾ ਹੈ ਕਿ ਇਹ ਉੱਚੀ ਜਾਤੀ ਦੇ ਹਿੰਦੂਆਂ ਨਾਲ ਭਰਿਆ ਪਿਆ ਹੈ। ਨਿਸ਼ਚੇ ਹੀ ਜੋ ਅਛੂਤਾਂ ਵਿਰੁੱਧ ਹੈ। (ਹਵਾਲਾ ਓਹੀ)

ਨੋਟ : ਇਹ ਉਹ ਸੱਚਾਈਆਂ ਹਨ ਜੋ ਸੰਸਦ ਵਿਚ ਦਰਜ ਹੋਈਆਂ, ਜੋ ਵਰਤਮਾਨ ਸਥਿਤੀ ਦਾ ਵੀ ਠੋਸ ਆਧਾਰ ਅਤੇ ਠੋਸ ਪ੍ਰਮਾਣ ਹਨ।

* * *

## ਇਨਕਲਾਬੀ ਤੇ ਦਾਰਸ਼ਨਿਕ ਪੁਰਸ਼
## ਪੈਰੀਅਰ ਈ.ਵੀ. ਰਾਮਾ ਸਵਾਮੀ ਨਾਈਕਰ

ਇਸ ਕ੍ਰਾਂਤੀਕਾਰੀ ਮਹਾਨ ਪੁਰਖ ਦਾ ਜਨਮ ਪਛੜੀ ਜਾਤੀ ਵਿਚ, ਇਰੋਡ (ਤਾਮਿਲਨਾਡੂ) ਨਾਂ ਦੇ ਸਥਾਨ 'ਤੇ 17 ਸਤੰਬਰ 1879 ਵਿਚ ਹੋਇਆ। ਪਿਤਾ ਦਾ ਨਾਮ ਵੇਕਟਪਾ ਨਾਈਕਰ ਅਤੇ ਮਾਂ ਦਾ ਨਾਂ ਚਿੰਨਾ ਬਾਈ ਅੰਮਲ ਸੀ। ਉਨ੍ਹਾਂ ਦੀ ਸ਼ਾਦੀ ਨਾਗੰਮਈ ਨਾਂ ਦੀ ਲੜਕੀ ਨਾਲ ਹੋਈ। ਡਾ. ਯੋਗੇਂਦਰ ਸੈਨ ਪੈਰੀਅਰ ਬਾਰੇ ਲਿਖਦੇ ਹਨ : ਉਨ੍ਹਾਂ ਨੇ ਧਰਮ, ਈਸ਼ਵਰ, ਦੇਵਤਾ ਬਾਜ਼ੀ ਆਦਿ ਅੰਧ-ਵਿਸ਼ਵਾਸਾਂ ਪ੍ਰਤੀ ਖੁੱਲ੍ਹਾ ਯੁੱਧ ਕਰਕੇ ਜਨਤਾ ਦੇ ਮਨਾਂ ਨੂੰ ਸਾਫ ਕੀਤਾ ਅਤੇ ਉਸ ਨੂੰ ਮਾਨਵਵਾਦੀ ਨਾਗਰਿਕ ਅਤੇ ਰਾਜਨੀਤਿਕ ਅਧਿਕਾਰਾਂ ਦੇ ਯੋਗ ਬਣਾ ਦਿੱਤਾ। ਜਦੋਂ ਪੈਰੀਅਰ ਬਚਪਨ ਵਿਚ ਹੀ ਅਛੂਤਾਂ ਨਾਲ ਘੁਲਮਿਲ ਕੇ ਰਹਿਣ ਲੱਗੇ ਅਤੇ ਉਨ੍ਹਾਂ ਨਾਲ ਬੈਠ ਕੇ ਖਾਣ ਪੀਣ ਲੱਗੇ ਤਾਂ ਉਨ੍ਹਾਂ ਨੂੰ ਸਕੂਲ ਭੇਜਿਆ ਤਾਂ ਕਿ ਉਹ ਇਸ ਆਦਤ ਤੋਂ ਬਾਜ ਆ ਜਾਣ, ਪ੍ਰੰਤੂ ਪਾਠਸ਼ਾਲਾ ਵਿਚ ਵੀ ਰਾਮਸਵਾਮੀ ਜਲਦੀ ਹੀ ਆਪਣੀ ਪੁਰਾਣੀ ਲੀਹ 'ਤੇ ਚੱਲਣ ਲੱਗੇ। ਉਹ ਫੇਰ ਅਛੂਤਾਂ ਦੇ ਨਾਲ ਖਾਣ-ਪੀਣ ਅਤੇ ਘੁਲਣ-ਮਿਲਣ ਲੱਗੇ। ਇਹੀ ਨਹੀਂ ਉਹ ਜਾਣ-ਬੁੱਝ ਕੇ ਕੱਟੜਪੰਥੀਆਂ ਨੂੰ ਚਿੜਾਉਣ ਲਈ ਸਨਾਤਨ ਵਿਸ਼ਵਾਸਾਂ ਅਤੇ ਪ੍ਰੰਪਰਾਵਾਂ ਦਾ ਅਨਾਦਰ ਅਤੇ ਮਜ਼ਾਕ ਉਡਾਉਣ ਲੱਗੇ। ਸਿੱਟੇ ਵਜੋਂ ਸਕੂਲ ਵਿਚ ਹੀ ਨਹੀਂ ਘਰ ਵਿਚ ਵੀ ਕ੍ਰੋਧਿਤ ਮਾਤਾ ਪਿਤਾ ਰਾਹੀਂ ਉਨ੍ਹਾਂ ਨੂੰ ਉਸ ਸਮੇਂ ਦੀ ਪ੍ਰਚਲਿਤ ਕਠੋਰ ਸਜਾਵਾਂ ਦਿੱਤੀਆਂ ਗਈਆਂ। ਵੱਡੇ ਹੋ ਕੇ ਵਿਹਲੇ ਸਮੇਂ ਉਹ ਧਾਰਮਿਕ ਅਤੇ ਪੁਰਾਣਿਕ ਸਾਹਿਤ ਦਾ ਅਧਿਐਨ ਕਰਦੇ ਸਨ। ਰੂੜੀਵਾਦੀ ਪੰਡਤਾਂ ਨਾਲ ਬਹਿਸ ਕਰਨ ਵਿਚ ਉਨ੍ਹਾਂ ਨੂੰ ਬੜਾ ਆਨੰਦ ਆਉਂਦਾ ਸੀ। ਬਾਲਕ ਰ ਾਮਾ ਸਵਾਮੀ ਵਿਚ ਤਰਕ ਅਤੇ ਢੰਗ ਪੂਰਵਕ ਬਹਿਸ ਕਰਨ ਦੀ ਅਦਭੁਦ ਪ੍ਰਤਿਭਾ ਅਤੇ ਯੋਗਤਾ ਮੌਜੂਦ ਸੀ। ਤਰਕ ਦੁਆਰਾ ਆਮ ਤੌਰ 'ਤੇ ਆਪਣੇ ਤੋਂ ਵੱਡੇ ਅਤੇ ਬਜ਼ੁਰਗਾਂ ਨੂੰ ਹਰਾ ਦੇਂਦੇ ਸਨ। ਉਨ੍ਹਾਂ ਦੀ ਇਸ ਯੋਗਤਾ ਤੋਂ ਉਨ੍ਹਾਂ ਦੇ ਵਿਰੋਧੀ ਵੀ ਹੈਰਾਨ ਸਨ।

ਇਸਤਰੀਆਂ ਦੁਆਰਾ ਗਲੇ ਵਿਚ ਪਹਿਨਣ ਵਾਲੇ ਗਹਿਣੇ 'ਥਾਲੀ' ਜਾਂ ਹੰਸਲੀ ਨੂੰ ਉਹ ਬੰਧਨ ਅਤੇ ਗੁਲਾਮੀ ਦਾ ਪ੍ਰਤੀਕ ਮੰਨਦੇ ਸਨ। ਇਸ ਕਰਕੇ ਉਨ੍ਹਾਂ ਨੇ ਆਪਣੀ ਪਤਨੀ ਦੇ ਗਲੇ ਵਿਚੋਂ ਹੰਸਲੀ ਲੁਹਾ ਦਿੱਤੀ। ਉਹ ਪਵਿੱਤਰ ਤਿਉਹਾਰਾਂ ਦੇ ਦਿਨ ਹੀ ਸਵਾਦੀ ਚੀਜ਼ਾਂ ਦੇ ਭੋਜਨ ਜ਼ਿੱਦ ਕਰਕੇ ਬਣਾਉਂਦੇ ਅਤੇ ਖਾਂਦੇ ਆਪਣੀ ਪਤਨੀ ਅਤੇ ਪਰਿਵਾਰ ਦੇ ਦੂਜੇ ਮੈਂਬਰਾਂ ਨੂੰ ਉਹ ਮੰਦਰ ਵੀ ਨਹੀਂ ਜਾਣ ਦੇਂਦੇ ਸਨ ਅਤੇ ਅਕਸਰ ਅਛੂਤ ਮਿੱਤਰਾਂ ਨੂੰ ਆਪਣੇ ਘਰ ਦਾਅਵਤ ਦੇ ਕੇ ਬੁਲਾਉਂਦੇ ਅਤੇ ਉਨ੍ਹਾਂ ਨੂੰ ਭੋਜਨ ਕਰਾਉਂਦੇ।

ਰਾਮਾ ਸਵਾਮੀ ਦੁਆਰਾ ਪਤਨੀ ਦੇ ਗਲੇ 'ਚੋਂ ਹੰਸਲੀ ਉਤਰਾਉਣ ਨਾਲ ਤਾਂ ਘਰ ਵਿਚ ਤੂਫਾਨ ਖੜ੍ਹਾ ਹੋ ਗਿਆ। ਮੁਸ਼ਕਲ ਹਾਲਾਤ ਦਾ ਸਾਹਮਣਾ ਕਰਦੇ, ਝੁਕਣ ਦੀ ਥਾਂ ਉਨ੍ਹਾਂ ਨੇ ਇਹੀ ਉਚਿਤ ਸਮਝਿਆ ਕਿ ਪਿਤਾ ਦਾ ਘਰ ਛੱਡ ਕੇ ਕਿਤੇ ਹੋਰ ਜਗ੍ਹਾ 'ਤੇ ਰਹਿਣ। ਇਹ ਨਿਸ਼ਚਾ ਕਰਨ ਤੋਂ ਬਾਅਦ ਇਕ ਦਿਨ ਰਾਮਾ ਸਵਾਮੀ ਘਰੋਂ ਨਿਕਲ ਗਏ। 'ਢਾਈ ਹਜ਼ਾਰ ਸਾਲ ਪਹਿਲਾਂ ਘਰ ਤਿਆਗਣ ਵਾਲੇ ਤਥਾਗਤ ਬੁੱਧ ਦੀ ਤਰ੍ਹਾਂ ਰਾਮਾਸਵਾਮੀ ਨੇ ਕਿਸੇ ਉਦੇਸ਼ ਦੇ ਪਿੱਛੇ ਹੀ ਸੁੱਖ ਸੁਵਿਧਾਵਾਂ ਦੇ ਹੁੰਦਿਆਂ ਆਪਣੇ ਘਰ ਦਾ ਤਿਆਗ ਕੀਤਾ ਸੀ। ਉਹ ਉਦੇਸ਼ ਸੀ ਸੱਚ ਦੀ ਖੋਜ।' ਕੁਝ ਦਿਨ ਤੱਕ ਸੰਨਿਆਸੀਆਂ ਦਾ ਕਸ਼ਟਮਈ ਜੀਵਨ ਬਿਤਾ ਕੇ ਰਾਮਾ ਸਵਾਮੀ ਨੇ ਉਸ ਦੀ ਨਿਰਾਸ਼ਤਾ ਵੀ ਸਮਝ ਲਈ। ਉਨ੍ਹਾਂ ਨੇ ਉਹ ਜੀਵਨ ਤਿਆਗ ਦਿੱਤਾ ਕਿ ਫਿਰ ਉਹ ਵਾਪਸ ਘਰ ਮੁੜ ਆਏ। ਫੇਰ ਉਹ ਸਮਾਜ ਦੀ ਹਰ ਸਮੱਸਿਆ ਨੂੰ ਸਮਝਣ ਅਤੇ ਉਸ ਦੇ ਹੱਲ ਲਈ ਜ਼ੋਰਦਾਰ ਭਾਗ ਲੈਣ ਲੱਗੇ। ਇਰੋਡ ਸ਼ਹਿਰ ਦੀ ਨਗਰ ਪਾਲਿਕਾ ਦੇ ਚੇਅਰਮੈਨ ਦੀ ਪਦਵੀ ਪਾਉਣ ਸਮੇਂ ਉਹ ਕਾਂਗਰਸ ਵੱਲ ਖਿੱਚੇ ਗਏ ਤੇ 1919 ਈ. ਵਿਚ ਮਹਾਤਮਾ ਗਾਂਧੀ ਨਾਲ ਰਲ ਕੇ ਅਸਹਿਯੋਗ ਅੰਦੋਲਨ ਚਲਾਇਆ। ਦੱਖਣ ਵਿਚ ਇਸ ਅੰਦੋਲਨ ਦਾ ਭਾਰ ਪੈਰੀਅਰ 'ਤੇ ਆਣ ਪਿਆ। ਇਸ ਅੰਦੋਲਨ ਤੋਂ ਬਾਅਦ ਪੈਰੀਅਰ ਦੱਖਣ ਦੇ ਹੀਰੋ ਬਣ ਗਏ। ਉਨ੍ਹਾਂ ਦੀ ਲਗਨ, ਦੇਸ ਭਗਤੀ, ਯੋਗਤਾ ਅਤੇ ਤਿਆਗ ਵਿਚ ਬਰਾਬਰੀ ਕਰਨ ਵਾਲਾ ਕੋਈ ਨਹੀਂ ਸੀ ਰਿਹਾ। ਉਸ ਸਮੇਂ ਕੇਰਲ ਵਿਚ ਬਾਈਕੌਮ ਅੰਦੋਲਨ ਉਠਿਆ ਬਾਈਕੌਮ ਅੰਦੋਲਨ ਉਸ ਖੇਤਰ ਦੇ ਅਛੂਤ ਕਹੇ ਜਾਣ ਵਾਲੇ ਲੋਕਾਂ ਤੇ ਅਮਾਨਵੀ ਬੰਧਨਾਂ ਦੇ ਖਿਲਾਫ ਚਲਾਇਆ ਗਿਆ। ਇਹ ਬੰਧਨ ਏਨੇ ਕਠੋਰ ਅਤੇ ਨਿਰਦਈ ਸਨ ਕਿ ਅਭਾਗੇ ਅਛੂਤ ਜਨ ਆਪਣੀਆਂ ਗੰਦੀਆਂ ਬਸਤੀਆਂ ਵਿਚ ਇਕ ਪ੍ਰਕਾਰ ਨਾਲ ਨਜ਼ਰਬੰਦ ਰਹਿੰਦੇ ਸਨ। ਉਹ ਲੋਕ ਸਵਰਨਾਂ ਦੇ ਮੁਹੱਲਿਆਂ ਵਿਚ ਜਾਂਦੇ ਤਾਂ ਉਸ ਨੂੰ ਅਪਰਾਧ ਮੰਨਿਆ ਜਾਂਦਾ। ਇਸ ਲਈ ਉਨ੍ਹਾਂ ਨੂੰ ਦੰਡ ਦਿੱਤਾ ਜਾਂਦਾ। ਕੇਰਲ ਦੇ ਪ੍ਰਮੁੱਖ ਕਾਂਗਰਸੀ, ਜਾਰਜ ਜੋਸਫ ਇਸ ਅੰਦੋਲਨ ਦੇ ਇੰਚਾਰਜ ਸਨ। ਪ੍ਰੰਤੂ ਇਹ ਅੰਦੋਲਨ ਐਜ ਠੀਕ ਢੰਗ ਨਾਲ ਸ਼ੁਰੂ ਵੀ ਨਹੀਂ ਸੀ ਹੋਇਆ ਕਿ ਕੇਰਲ ਦੇ ਅਠਾਰਾਂ ਮੋਢੀ ਕਾਂਗਰਸੀ ਨੇਤਾਵਾਂ ਸਹਿਤ ਜਾਰਜ ਜੋਸਫ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਅਤੇ ਇਸ ਤਰ੍ਹਾਂ ਅੰਦੋਲਨ ਸ਼ੁਰੂ ਹੁੰਦਿਆਂ ਹੀ ਪੰਗੂ ਬਣਾ ਦਿੱਤਾ ਗਿਆ।

ਛੇਤੀ ਹੀ ਰਾਮਾਸਵਾਮੀ ਅੰਦੋਲਨ ਦੇ ਨਵੇਂ ਨੇਤਾ ਦੇ ਰੂਪ ਵਿਚ ਬਾਈਕੌਮ ਪਹੁੰਚ ਗਏ। ਉਨ੍ਹਾਂ ਨੇ ਮਹਾਰਾਜਾ ਨੂੰ ਦੱਸ ਦਿੱਤਾ ਕਿ ਉਹ ਅੰਦੋਲਨ ਦੇ ਨਾਲ ਮਰਨ ਜਾਂ ਜਿਉਣ ਲਈ ਆਏ ਹਨ। ਆਪ ਉਸ ਉਦੇਸ਼ ਦੀ ਪੂਰਤੀ ਲਈ ਜਲਦੀ ਹੀ ਰਾਜ ਦਾ ਤੂਫਾਨੀ ਦੌਰਾ ਕ ਰਨ ਨਿਕਲ ਪਏ। ਫਲਸਰੂਪ ਰਾਮਾਸਵਾਮੀ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਰਾਮਾਸਵਾਮੀ ਦੇ ਗ੍ਰਿਫਤਾਰ ਹੁੰਦੇ ਹੀ ਉਨ੍ਹਾਂ ਦੀ ਪਤਨੀ ਨਾਗੰਮਈ ਅਤੇ ਐੱਸ ਰਾਮਾਨਾਥਨ ਨੇ ਅੰਦੋਲਨ ਦੀ ਵਾਗਡੋਰ ਸੰਭਾਲ ਲਈ। ਨਾਗੰਮਈ ਨੇ ਰਾਜ ਦੀਆਂ ਔਰਤਾਂ ਨੂੰ ਸੰਗਠਤ ਕਰਕੇ ਅਜਿਹਾ ਤੂਫਾਨ ਖੜ੍ਹਾ ਕਰ ਦਿੱਤਾ ਕਿ ਰਾਜ ਦਾ ਸ਼ਾਸਨ ਅਤੇ ਜਨਤਾ ਹੈਰਾਨ ਰਹਿ ਗਈ।

ਸਿੱਟੇ ਵਜੋਂ ਅਛੂਤਾਂ ਦੇ ਅਧਿਕਾਰਾਂ ਨੂੰ ਸਵੀਕਾਰ ਕਰ ਲਿਆ ਗਿਆ ਅਤੇ ਉਨ੍ਹਾਂ ਦੇ ਆਉਣ ਜਾਣ 'ਤੇ ਲੱਗੀਆਂ ਸਾਰੀਆਂ

ਪਾਬੰਦੀਆਂ ਹਟਾ ਲਈਆਂ ਗਈਆਂ। ਕਾਂਗਰਸ ਦੇ ਵੱਖ-ਵੱਖ ਕੰਮਾਕਾਰਾਂ ਵਿਚ ਰਾਮਾਸਵਾਮੀ ਨੂੰ ਬ੍ਰਾਹਮਣ ਵਿਰੋਧੀ ਕਿਹਾ ਜਾਂਦਾ। ਉਸ ਸਮੇਂ ਵੀ ਵੀ ਐੱਸ ਅਈਅਰ ਨੇ ਸ਼ਾਮੀ ਦੇਵੀ ਜ਼ਿਲ੍ਹਾ ਤਿਰਨੇਲਵੇਲੀ ਵਿਖੇ ਗੁਰੂਕੁਲਮ ਦੀ ਸਥਾਪਨਾ ਕੀਤੀ। ਸੰਸਥਾ ਦਾ ਮੁੱਖ ਉਦੇਸ਼ ਧਾਰਮਿਕ ਸਿੱਖਿਆ, ਰਾਸ਼ਟਰੀ ਭਾਵਨਾ ਦੀ ਜਾਗ੍ਰਿਤੀ ਅਤੇ ਸਮਾਜ ਸੇਵਾ ਐਲਾਨ ਕੀਤਾ ਗਿਆ, ਪ੍ਰੰਤੂ ਪੱਖਪਾਤ ਬਣਿਆ ਰਿਹਾ। ਬ੍ਰਾਹਮਣ ਮੈਂਬਰਾਂ ਨੂੰ ਗੈਰ ਬ੍ਰਾਹਮਣ ਮੈਂਬਰਾਂ ਤੋਂ ਅੱਛਾ ਭੋਜਨ ਅੇਤ ਹੋਰ ਸੁੱਖ ਸਹੂਲਤਾਂ ਦਿੱਤੀਆਂ ਜਾਂਦੀਆਂ। ਦੋਹਾਂ ਦੇ ਲੰਗਰ ਅਤੇ ਵਿਸ਼ਰਾਮ ਘਰ ਅਲੱਗ ਕਰ ਦਿੱਤੇ ਗਏ। ਦੋਹਾਂ ਵਰਗਾਂ ਦੇ ਖੁੱਲ੍ਹਾਂ ਨਾ ਮਿਲਣ ਦਾ ਪ੍ਰਬੰਧ ਕੀਤਾ ਗਿਆ। ਕਸ਼ਮਕਸ਼ ਸ਼ੁਰੂ ਹੋਈ। ਰਾਮਾਸਵਾਮੀ ਸਮਾਨਤਾ ਦੇ ਹਾਮੀ ਸਨ ਤੇ ਬ੍ਰਾਹਮਣ ਨਿਰਲੇਪਤਾ ਤੇ ਪਵਿੱਤਰਤਾ ਦੇ। ਰਾਮਾਸਵਾਮੀ ਰੰਗਭੇਦ ਦੇ ਖਿਲਾਫ ਹੋ ਗਏ। ਬ੍ਰਾਹਮਣ ਕੋਈ ਤਬਦੀਲੀ ਨਹੀਂ ਕਰਨਾ ਚਾਹੁੰਦੇ ਸਨ। ਜਾਤੀ ਭੇਦਭਾਵ ਸਪੱਸ਼ਟ ਸੀ। ਜਨਤਾ ਦੀ ਹਮਦਰਦੀ ਰਾਮਾਸਵਾਮੀ ਵੱਲ ਹੋਰ ਵੀ ਵਧ ਗਈ। ਸਿੱਟੇ ਵਜੋਂ ਗੁਰੂਕੁਲਮ ਸੰਸਥਾ ਨਸ਼ਟ ਹੋ ਗਈ। ਜਿਸ ਦੇ ਪਤਨ ਕਾਰਨ ਬ੍ਰਾਹਮਣਾਂ ਵਿਚ ਕ੍ਰੋਧ ਅਤੇ ਰੋਹ ਦੀ ਜਵਾਲਾ ਭੜਕ ਉੱਠੀ।

ਰਾਮਾਸਵਾਮੀ ਅਤੇ ਡਾ. ਜਾਈਡੂ ਦੇ ਖਿਲਾਫ ਮਤਾ ਲਿਆਂਦਾ ਗਿਆ ਅਤੇ ਉਨ੍ਹਾਂ 'ਤੇ ਦੋਸ਼ ਲਾਇਆ ਗਿਆ ਕਿ ਇਹ ਦੋਵੇਂ ਸੰਪਰਦਾਇਕ-ਅਸੰਤੋਸ਼ (ਫਿਰਕਿਆਂ ਵਿਚਕਾਰ ਕੁੜੱਤਣ) ਅਤੇ ਘ੍ਰਿਣਾ ਫੈਲਾਉਂਦੇ ਹਨ। ਇਹ ਦੋਸ਼ ਜਾਤੀ ਘ੍ਰਿਣਾ ਬਣਾਉਣ ਵਾਲੇ ਅਤੇ ਫੈਲਾਉਣ ਵਾਲੇ ਲੋਕ ਲਗਾ ਰਹੇ ਸਨ। (ਜਿਵੇਂ ਕਾਸ਼ੀ ਰਾਮ ਜੀ ਬਾਰੇ ਸ਼ੋਰ ਮਚਾਇਆ ਜਾਂਦਾ ਹੈ ਕਿ ਉਹ ਜਾਤ-ਪਾਤ ਫੈਲਾਅ ਰਿਹਾ ਹੈ।) ਇਹ ਦੋਸ਼ ਸ਼ਾਹੂ ਮਹਾਰਾਜਾ 'ਤੇ ਲੱਗਾ ਸੀ। ਬਾਬਾ ਸਾਹਿਬ ਅੰਬੇਡਕਰ 'ਤੇ ਵੀ। ਇਹ ਦੋਸ਼ ਜਾਤ-ਪਾਤ ਬਣਾਉਣ ਵਾਲੇ ਤੇ ਛੂਤ-ਛਾਤ ਫੈਲਾਉਣ ਵਾਲੇ ਉੱਚ ਜਾਤੀ ਦੇ ਲੋਕ ਲਗਾਉਂਦੇ ਹਨ। ਇਹ ਵੀ ਕਿਹਾ ਗਿਆ ਕਿ ਇਹ ਲੋਕ ਰਾਸ਼ਟਰੀ ਏਕਤਾ ਦੀ ਤੋੜ ਕਰਨ ਦੇਣ ਵਿਚ ਲੱਗੇ ਹੋਏ ਹਨ।

ਇਸ ਅਨੁਸਾਰ ਤਾਂ ਰਾਸ਼ਟਰੀ ਏਕਤਾ ਬ੍ਰਾਹਮਣਾਂ ਦੀ ਉੱਚਿਤਾ ਬਣਾਈ ਰੱਖਣ ਦੇ ਜਾਤਪਾਤ, ਛੂਤਛਾਤ ਨੂੰ ਕਾਇਮ ਰੱਖ ਕੇ ਸਿਰ ਨੀਵਾਂ ਕਰਕੇ ਸਵਰਨਾਂ ਦੇ ਹਰ ਹੁਕਮ ਦੀ ਪਾਲਣਾ ਕਰੀ ਜਾਣ ਵਿਚ ਹੈ। ਪ੍ਰੰਤੂ ਜਨਤਾ ਦੇ ਨਾਲ ਹੋਣ ਕਾਰਨ, ਰਾਮਾਸਵਾਮੀ ਦੀ ਜਿੱਤ ਹੋਈ ਅਤੇ ਉਨ੍ਹਾਂ ਵਿਰੁੱਧ ਬ੍ਰਾਹਮਣਾਂ ਦੁਆਰਾ ਉਠਾਇਆ ਪ੍ਰਸਤਾਵ ਮੂੰਹ ਭਾਰ ਜਾ ਪਿਆ। ਬ੍ਰਾਹਮਣਾਂ ਦੁਆਰਾ ਅੰਦਰ ਬਾਹਰ ਜੋ ਵੀ ਕਾਰਜ ਕੀਤਾ ਜਾਂਦਾ ਭਾਵ ਜੋ ਵੀ ਨਿਰਣੇ ਲਏ ਜਾਂਦੇ, ਉਸ ਵਿਚ ਸੰਪਰਦਾਇਕਤਾ (ਭਾਵ ਵੱਖਵਾਦ) ਦੀ ਬੂ ਨਜ਼ਰ ਆਉਂਦੀ ਹੈ। ਰਾਮਾਸਵਾਮੀ ਨੇ ਗੈਰ ਬ੍ਰਾਹਮਣ ਵਰਗ ਦੇ ਹਿਤਾਂ ਦੀ ਰਾਖੀ ਲਈ ਕੁਝ ਠੋਸ ਉਪਾਅ ਖੋਜ ਲਏ, ਜਦੋਂ 1920 ਈ. ਵਿਚ ਡਿਰਨੇਲਵੇਲੀ ਵਿਚ ਹੋਣ ਵਾਲੀ ਟੀ ਐੱਨ ਸੀ ਸੀ (ਕਾਂਗਰਸ ਸੰਮੇਲਨ) ਵਿਚ ਉਤਲਾ ਪ੍ਰਸਤਾਵ ਰੱਖ ਦਿੱਤਾ। ਚਾਰੋਂ ਤਰਫ ਬ੍ਰਾਹਮਣ ਵਰਗ ਦੁਆਰਾ ਚੀਕ ਪੁਕਾਰ ਮਚਣ ਲੱਗੀ। ਭਿਆਨਕ ਉਤੇਜਨਾ (ਭੜਕਾਹਟ) ਅਤੇ ਪ੍ਰਚੰਡ ਵਿਰੋਧ ਦਾ ਵਾਤਾਵਰਣ ਬਣ ਗਿਆ। ਪ੍ਰਸਤਾਵ ਰੱਖਣ ਵਾਲਿਆਂ ਅਤੇ ਸਮੱਰਥਕਾਂ 'ਤੇ ਮਾਰੂ ਹਮਲੇ ਹੋਣ ਲੱਗੇ। ਅੰਤ ਇਹ ਪ੍ਰਸਤਾਵ ਐੱਸ ਆਈਯੰਗਰ ਬ੍ਰਾਹਮਣ ਅਧਿਅਕਸ਼ ਦੁਆਰਾ ਇਹ ਕਹਿ ਕੇ ਇਸ ਪ੍ਰਸਤਾਵ ਨਾਲ ਰਾਸ਼ਟਰੀ ਏਕਤਾ ਨੂੰ ਨੁਕਸਾਨ ਪਹੁੰਚੇਗਾ, ਅਸਵੀਕਾਰ ਕਰ ਦਿੱਤਾ ਗਿਆ। (ਇਸ ਤਰ੍ਹਾਂ ਸਪੱਸ਼ਟ ਹੈ ਕਿ ਰਾਸ਼ਟਰੀ ਏਕਤਾ ਦਾ ਅਰਥ ਬ੍ਰਾਹਮਣ ਲੋਕਾਂ ਦੇ ਹਿਤਾਂ ਅਤੇ ਉਚਿਤਾ ਦੀ ਸੁਰੱਖਿਆ ਹੈ। ਜਦੋਂ ਉਨ੍ਹਾਂ ਦੀ ਉਚਿਤਾ ਅਤੇ ਹਿਤਾਂ ਨੂੰ ਢਾਅ ਲੱਗੇਗੀ, ਉਸ ਸਮੇਂ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਖਤਰਾ ਹੋਵੇਗਾ।) ਰਾਮਾਸਵਾਮੀ ਨੇ ਇਹ ਪਹਿਲੀ ਵਾਰ ਅਨੁਭਵ ਕੀਤਾ ਕਿ ਕਾਂਗਰਸ ਦੀਆਂ ਐਲਾਨੀਆਂ ਨੀਤੀਆਂ ਦੇ ਪਿੱਛੇ ਬ੍ਰਾਹਮਣ ਵਰਗ ਅਤੇ ਹੋਰ ਨਿਰੋਲ ਸਵਾਰਥੀ ਲੋਕਾਂ ਦੀਆਂ ਨਿੱਜੀ ਭਾਵਨਾਵਾਂ ਛੁਪੀਆਂ ਹੋਈਆਂ ਹਨ।

ਰਾਮਾਸਵਾਮੀ ਨੇ ਕਾਂਗਰਸ ਛੱਡਣ ਦਾ ਵਿਚਾਰ ਕਰ ਲਿਆ। 1925 ਵਿਚ ਟੀ ਐੱਨ ਸੀ ਸੀ ਦੇ ਕਾਂਜੀਵਰਮ ਅਧੀਵੇਸ਼ਨ ਵਿਚ ਜਦੋਂ ਉਹ ਆਪਣਾ ਪ੍ਰਸਤਾਵ ਲੈ ਕੇ ਖੜੇ ਹੋਏ ਤਾਂ ਭਿਆਨਕ ਗੜਬੜੀ ਮਚ ਗਈ। ਵਿਸ਼ਾਲ ਹਾਲ ਵਿਚ ਇੱਟਾਂ, ਪੱਥਰ ਅਤੇ ਲੱਕੜਾਂ ਦੇ ਹਮਲੇ ਸ਼ੁਰੂ ਹੋ ਗਏ। ਕਿਰਾਏ 'ਤੇ ਆਏ ਗੁੰਡਿਆਂ ਦੇ ਸ਼ੋਰ-ਸ਼ਰਾਬੇ ਵਿਚ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ। ਫਿਰ ਵੀ ਇਸ ਭਿਆਨਕ ਕੁਰਲਾਹਟ ਵਿਚਕਾਰ ਰਾਮਾਸਵਾਮੀ ਦੀ ਸਪੱਸ਼ਟ ਅਤੇ ਇਕੱਲੀ ਆਵਾਜ਼ ਸੁਣਾਈ ਦਿੰਦੀ ਸੀ :-"ਅੱਜ ਤੋਂ ਮੇਰਾ ਪਵਿੱਤਰ ਕਰਤੱਵ ਹੋਵੇਗਾ ਕਿ ਇਸ ਕਾਂਗਰਸ, ਜੋ ਬ੍ਰਾਹਮਣ ਵਰਗ ਦੀ ਪੂਰਨ ਤੌਰ 'ਤੇ ਰਖਵਾਲੀ ਕਰਦੀ ਹੈ, ਨੂੰ ਨਸ਼ਟ ਕਰ ਦੇਣਾ ਹੈ।"

ਅਸਲੀਅਤ ਵਿਚ ਰਾਮਾਸਵਾਮੀ ਦੇ ਪ੍ਰਗਤੀਵਾਦੀ ਵਿਚਾਰਾਂ ਅਤੇ ਵੱਡੇ ਉਤਸ਼ਾਹ ਨੂੰ ਕੁਚਲਣ ਲਈ ਕਾਂਗਰਸ ਦੇ ਅੰਦਰ ਬ੍ਰਾਹਮਣ ਵਰਗ ਦੀ ਸੰਗਠਿਤ ਸ਼ਕਤੀ ਨੇ, ਉਨ੍ਹਾਂ ਦੀ ਵਿਚਾਰਧਾਰਾ, ਉਤਸ਼ਾਹ ਅਤੇ ਸੰਕਲਪ ਨੂੰ ਬ੍ਰਾਹਮਣ ਵਰਗ ਦੀਆਂ ਧਮਕੀਆਂ ਵਿਰੁੱਧ ਅੰਤ ਤੱਕ ਸੰਘਰਸ਼ ਕਰਨ ਲਈ ਹੋਰ ਸ਼ਕਤੀ ਦਿੱਤੀ। ਰਾਮਾਸਵਾਮੀ 'ਜਸਟਿਸ ਪਾਰਟੀ' ਜੋ ਡਾ. ਟੀ ਐੱਨ ਨਈਅਰ ਵਰਗੇ ਸਾਹਸੀ ਆਦਮੀਆਂ ਦੁਆਰਾ ਸਥਾਪਤ ਕੀਤੀ ਗਈ ਸੀ, ਜੋ ਬ੍ਰਾਹਮਣਾਂ ਦੁਆਰਾ ਗੈਰ-ਬ੍ਰਾਹਮਣਾਂ 'ਤੇ ਕੀਤੇ ਗਏ ਭਿਆਨਕ ਹਮਲਿਆਂ ਦੇ ਵਾਰਾਂ ਨੂੰ ਰੋਕਣ ਲਈ ਬਣੀ ਸੀ, ਵਿਚ ਸ਼ਾਮਲ ਹੋ ਗਏ। ਇਸ ਪਾਰਟੀ ਵਿਚ ਸ਼ਾਮਲ ਹੋਣ 'ਤੇ ਸਰ ਏ. ਆਰ. ਮੁਦਲੀਅਰ ਨੇ ਕਿਹਾ, "ਗੈਰ ਬ੍ਰਾਹਮਣ ਵਰਗ ਦੇ ਹਿਤਾਂ ਵਿਰੁੱਧ ਬ੍ਰਾਹਮਣ ਵਰਗ ਨੇ ਜੋ ਭੂਮਿਕਾ ਨਿਭਾਈ ਹੈ, ਇਹ ਬੇਅਰਥ ਜਾਂ ਮਾਮੂਲੀ ਨਹੀਂ ਸੀ। ਬ੍ਰਾਹਮਣੀ ਪ੍ਰੈੱਸ ਨੇ ਜੋ ਰੋਲ (1926) ਅਦਾ ਕੀਤੀ (ਅੱਜ ਵੀ ਕਰ ਰਹੀ ਹੈ-1989) ਉਸ ਨੂੰ ਕਦੇ ਵੀ ਉੱਚਾ ਨਹੀਂ ਕਿਹਾ ਜਾ ਸਕਦਾ।

ਪ੍ਰੈੱਸ ਦਾ ਪ੍ਰਚਾਰ ਬਹੁਤ ਘਟੀਆ ਕਿਸਮ ਦਾ ਸੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਬ੍ਰਾਹਮਣ ਪ੍ਰੈੱਸ ਦੁਆਰਾ, ਜਸਟਿਸ ਪਾਰਟੀ ਅਤੇ ਉਸ ਨਾਲ ਸੰਪਰਕ ਰੱਖਣ ਵਾਲੇ ਵਿਅਕਤੀਆਂ ਨੂੰ ਕਿੰਨਾ ਬੁਰਾ ਭਲਾ ਕਿਹਾ ਗਿਆ। ਉਸ ਦਾ ਅਸਰ ਸਾਧਾਰਨ ਜਨਤਾ, ਵਿਸ਼ੇਸ਼ ਕਰਕੇ ਗੈਰ ਬ੍ਰਾਹਮਣ ਵਰਗ 'ਤੇ ਬੁਰਾ ਪਿਆ। ਰਾਮਾਸਵਾਮੀ ਦੀਆਂ ਅਮੁੱਲ ਸੇਵਾਵਾਂ ਇਸ ਸੰਕਟ ਸਮੇਂ ਵਰਦਾਨ ਦੇ ਰੂਪ ਵਿਚ ਜਸਟਿਸ ਪਾਰਟੀ ਨੂੰ ਮਿਲੀਆਂ ਅਤੇ ਜਸਟਿਸ ਪਾਰਟੀ ਰਾਮਾਸਵਾਮੀ ਦੀ ਰਿਣੀ ਹੈ। ਉਸ ਸਮੇਂ ਰਾਮਾਸਵਾਮੀ ਨੇ 'ਆਤਮ ਸਨਮਾਨ' ਅੰਦੋਲਨ ਸ਼ੁਰੂ ਕੀਤਾ। ਇਸ ਅੰਦੋਲਨ ਦਾ ਇਕਮਾਤਰ ਉਦੇਸ਼ ਉਸ ਹਾਨੀਕਾਰਕ ਧਾਰਮਿਕ ਧਾਰਨਾਂ ਨੂੰ ਜੜੋਂ ਉਖੇੜਨਾ ਸੀ ਜਿਸ ਦੇ ਸਹਾਰੇ ਕਮਜ਼ੋਰ ਸਮਾਜਿਕ (ਭਾਵ ਜਾਤਪਾਤ, ਊਚਨੀਚ, ਛੂਤਛਾਤ, ਭਿੰਨ ਭੇਦ) ਭਵਨ ਤਿਆਰ ਕੀਤਾ ਜਾ ਰਿਹਾ ਸੀ। ਰਾਮਾਸਵਾਮੀ ਜਸਟਿਸ ਪਾਰਟੀ ਦੇ ਚੌਧਵੇਂ ਅਧੀਵੇਸ਼ਨ ਸਮੇਂ ਅਧਿਅਕਸ਼ (ਪ੍ਰਧਾਨ) ਚੁਣ ਲਏ ਗਏ।

ਰਾਮਾਸਵਾਮੀ ਦੀ ਮੌਲਿਕ ਸੰਸਥਾ 'ਆਤਮ ਸਨਮਾਨ' ਸੰਸਥਾ ਸੀ ਜਿਸ ਤੋਂ ਸਾਊਥ ਇੰਡੀਅਨ ਲਿਬਰੇਸ਼ਨ ਫੈਡਰੇਸ਼ਨ ਬਣਿਆ। ਫਿਰ ਜਸਟਿਸ ਪਾਰਟੀ ਤੇ ਅੰਤ ਇਸ ਦਾ ਨਾਂਅ ਦਰਾਵੜ ਕਾਜ਼ਗਮ ਪਿਆ, ਜਿਸ ਨੂੰ ਡੀ ਕੇ ਕਿਹਾ ਜਾਂਦਾ ਹੈ ਤੇ ਜਿਸ ਨੂੰ ਰਾਮਾਸਵਾਮੀ ਦੀ ਮੌਤ ਤੋਂ ਬਾਅਦ ਸਵਰਨਾਂ ਰਾਹੀਂ ਤੋੜ ਕੇ ਡੀ ਐੱਮ ਕੇ ਅਤੇ ਅੰਨਾ ਡੀ ਐੱਮ ਕੇ ਵਿਚ ਬਦਲ ਦਿੱਤਾ ਗਿਆ। ਇਹ ਉਸੇ ਤਰ੍ਹਾਂ ਸੀ ਜਿਵੇਂ ਬਾਬਾ ਸਾਹਿਬ ਨੇ ਪਹਿਲਾਂ ਲੇਬਰ ਪਾਰਟੀ ਬਣਾਈ, ਫਿਰ ਅਛੂਤ ਫੈਡਰੇਸ਼ਨ ਤੇ ਫੇਰ ਉਸੇ ਦਾ ਨਾਂ ਆਰ ਪੀ ਆਈ ਰੱਖਿਆ। ਪ੍ਰੰਤੂ ਸਵਰਨ ਸ਼ਕਤੀਆਂ ਨੇ ਵਿਕਾਊ ਮਾਲ ਖਰੀਦ ਕੇ, ਆਰ ਪੀ ਆਈ ਨੂੰ 12 ਗਰੁੱਪਾਂ ਵਿਚ ਵੰਡ ਦੇਣ ਵਿਚ ਕਾਮਯਾਬੀ ਹਾਸਲ ਕੀਤੀ। ਰਾਮਾਸਵਾਮੀ ਨੂੰ 'ਪੈਰੀਅਰ' ਕਿਹਾ ਜਾਣ ਲੱਗਾ, ਜਿਵੇਂ ਡਾਕਟਰ ਅੰਬੇਡਕਰ ਨੂੰ ਬਾਬਾ ਸਾਹਿਬ ਡਾ. ਅੰਬੇਡਕਰ, ਜੋਤੀਬਾ ਫੂਲੇ ਨੂੰ ਮਹਾਤਮਾ ਜੋਤੀਬਾ ਫੂਲੇ, ਇਸੇ ਤਰ੍ਹਾਂ ਰਾਮਾਸਵਾਮੀ ਨੂੰ ਲੋਕ ਪੈਰੀਅਰ (ਮਹਾਨ ਪਿਆਰਾ ਮਹਾਤਮਾ) ਕਿਉਂ ਕਹਿਣ ਲੱਗੇ, ਉਸ ਬਾਰੇ ਬੰਬਈ ਦੇ ਟਾਈਮਜ਼ ਆਫ ਇੰਡੀਆ ਵਿਚ ਇੰਜ ਲਿਖਿਆ ਹੈ : ਸ਼ਕਤੀਸ਼ਾਲੀ ਉਤਸ਼ਾਹ, ਪਰੋਖ਼ ਅਨੁਭਵ, ਦਾਰਸ਼ਨਿਕ ਵਿਚਾਰ ਤੇ ਨਿਰਸਵਾਰਥ ਦੇਸ ਭਗਤੀ ਦੇ ਕਾਰਨ ਰਾਮਾਸਵਾਮੀ ਨੇ ਲੱਖਾਂ ਮਨੁੱਖਾਂ ਦੇ ਦਿਲਾਂ 'ਤੇ ਜਿੱਤ ਪਾਈ। ਇਸ ਪਵਿੱਤਰ ਪ੍ਰੇਮ ਦੇ ਕਾਰਨ ਹੀ ਲੋਕ ਉਨ੍ਹਾਂ ਨੂੰ ਪੇਰੀਅਰ ਸ਼ਬਦ ਨਾਲ ਸਨਮਾਨਿਤ ਕਰਨ ਲੱਗੇ। (ਉਸੇ ਤਰ੍ਹਾਂ ਜਿਵੇਂ ਮਹਾਂਰਾਸ਼ਟਰ ਦੇ ਗਰੀਬ, ਅਛੂਤਾਂ, ਮਜ਼ਦੂਰਾਂ, ਕਿਸਾਨਾਂ ਨੇ ਇਸ ਦਿਨ ਵੱਡੇ ਸੰਮੇਲਨ ਵਿਚ ਉਨ੍ਹਾਂ ਨੂੰ ਪਿਆਰ ਅਤੇ ਸ਼ਰਧਾ ਨਾਲ ਮਹਾਤਮਾ ਦੀ ਉਪਾਧੀ ਦਿੱਤੀ।)

ਦੂਜੇ ਪਾਸੇ ਬ੍ਰਾਹਮਣਵਾਦੀ ਲੋਕਾਂ ਨੇ ਜੋ ਕਿਹਾ ਉਹ ਇਸ ਪ੍ਰਕਾਰ ਹੈ : ਬ੍ਰਾਹਮਣ ਵਿਰੋਧੀ, ਕਾਂਗਰਸ ਵਿਰੋਧੀ, ਨਾਸਤਕ, ਸਿਧਾਂਤ ਰਹਿਤ, ਲਾਲਚੀ, ਅਸਥਿਰ ਅਤੇ ਚੰਚਲ ਵਿਚਾਰਾਂ ਵਾਲਾ, ਬੇਕਾਰ, ਵਡਿਆਈ ਖੋਰਾ, ਦੰਭੀ, ਰੱਖਿਅਕ, ਦਰਾਵੜਾਂ ਦਾ ਪਿਤਾ ਆਦਿ। ਰਾਮਾ ਕਿਹਾ ਕਰਦੇ ਸਨ, "ਜਿੰਨਾ ਵਧੇਰੇ ਮੇਰੇ ਵਿਰੋਧੀ ਮੈਨੂੰ ਘਿਰਨਾ ਕਰਦੇ ਹਨ, ਓਨਾ ਜ਼ਿਆਦਾ ਮੈਂ ਆਪਣੇ-ਆਪ ਨੂੰ ਗੌਰਵਸ਼ਾਲੀ ਅਤੇ ਪ੍ਰਸੰਨ ਸਮਝਦਾ ਹਾਂ। ਮੇਰੇ ਵਿਰੋਧੀਆਂ ਦਾ ਮੇਰੇ 'ਤੇ ਲਗਾਤਾਰ ਸੰਗਠਤ ਹਮਲਾ ਮੇਰੇ ਲਈ ਇਕ ਵਰਦਾਨ ਹੈ।"

'ਬਲੈਕ ਸ਼ਰਟ' ਅੰਦੋਲਨ ਬਾਰੇ ਰਾਮਾਸਵਾਮੀ ਨੇ ਕਿਹਾ : 'ਰਾਸ਼ਟਰ ਦੇ ਕਿਸੇ ਵਿਸ਼ਾਲ ਅੰਦੋਲਨ ਦੇ ਪੈਰੋਕਾਰਾਂ ਦੁਆਰਾ ਪਹਿਨੀ ਜਾਣ ਵਾਲੀ ਡਰੈੱਸ ਦੇ ਰੰਗ ਤੋਂ ਇਸ ਪ੍ਰਕਾਰ ਉਸ ਅੰਦੋਲਨ ਦਾ ਨਾਮਕਰਣ ਕਰਨਾ ਅਸੰਗਤ ਹੈ। ਮੈਂ ਕਾਂਗਰਸ ਐਂਦਲਨ ਨੂੰ 'ਖੱਦਰ ਅੰਦੋਲਨ' ਨਹੀਂ ਕਹਿ ਸਕਦਾ। ਕਾਲਾ ਰੰਗ ਮੌਤ ਅਤੇ ਸ਼ੋਕ ਦਾ ਪ੍ਰਤੀਕ ਹੈ। ਅਸੀਂ ਦਰਾਵੜ ਲੋਕ ਮਰੇ ਹੋਏ ਬੰਦਿਆਂ ਤੋਂ ਵੀ ਅਧਿਕ ਗਏ ਗੁਜ਼ਰੇ ਹਾਂ। ਪੁਰਾਣ, ਇਤਿਹਾਸ, ਸਿਮਰਤੀ ਅਤੇ ਹੋਰ ਹਿੰਦੂ ਸ਼ਾਸਤਰ ਸਾਨੂੰ ਲੋਕਾਂ ਨੂੰ ਸ਼ੂਦਰ ਮੰਨਦੇ ਹਨ। ਹਿੰਦੂ ਵਿਧਾਨ ਅੱਜ ਵੀ ਸਾਨੂੰ ਇਹੋ ਮੰਨਦਾ ਹੈ। ਹਿੰਦੂ ਮੰਦਰ ਤੱਕ ਸਾਡਾ ਤ੍ਰਿਸਕਾਰ ਕਰਦੇ ਹਨ। ਮੰਦਰ ਪ੍ਰਵੇਸ਼ ਕਾਨੂੰਨ, ਜਿਸ ਦਾ ਕਾਂਗਰਸੀਆਂ ਨੂੰ ਬੜਾ ਮਾਣ ਹੈ, ਉਨ੍ਹਾਂ ਪਵਿੱਤਰ ਮੰਦਰਾਂ ਵਿਚ ਸਾਨੂੰ ਜਾਣ ਨਹੀਂ ਦਿੰਦਾ। ਦਰਾਵੜ ਭਾਸ਼ਾਵਾਂ ਈਸ਼ਵਰ ਲਈ (ਈਸ਼ਵਰ ਭਗਤੀ ਲਈ) ਸਰਾਪੀਆਂ ਸਮਝੀਆਂ ਜਾਂਦੀਆਂ ਹਨ। ਸਮਾਜ ਵਿਚ ਸਾਨੂੰ ਲੋਕਾਂ ਨੂੰ ਕਿੰਨਾ ਨੀਚ ਅਤੇ ਬੇਇੱਜ਼ਤ ਸਮਝਿਆ ਜਾਂਦਾ ਹੈ, ਇਸ ਦੇ ਸਮੱਰਥਨ ਵਿਚ ਸੈਂਕੜੇ ਪ੍ਰਮਾਣ ਅਤੇ ਉਦਾਹਰਣ ਪੇਸ਼ ਕੀਤੇ ਜਾ ਸਕਦੇ ਹਨ।

ਮੈਂ ਸੰਪਰਦਾਇਕ ਪ੍ਰਤੀਨਿਧਤਾ ਅਤੇ ਸਾਮਾਨ ਅਤੇ ਵਿਸ਼ੇਸ਼ ਅਧਿਕਾਰਾਂ ਲਈ ਲੜਦਾ ਰਿਹਾ। ਇਸ ਸਿਧਾਂਤ ਨੂੰ ਮਦਰਾਸ ਕਾਂਗਰਸ ਪਾਰਟੀ ਦੁਆਰਾ ਮਾਨਤਾ ਦੁਆਈ ਅਤੇ ਗੈਰ ਬ੍ਰਾਹਮਣ ਜਾਤੀ ਦੇ ਲੋਕਾਂ ਲਈ 50 ਪ੍ਰਤੀਸ਼ਤ ਸਥਾਨ ਰਾਖਵੇਂ ਕਰਵਾਏ। ਮੈਂ ਅਤੇ ਹੋਰ ਗੈਰ ਬ੍ਰਾਹਮਣ ਲੋਕਾਂ ਨੇ ਮਦਰਾਸ ਪ੍ਰੈਜ਼ੀਡੈਂਸੀ ਐਸੋਸੀਏਸ਼ਨ ਦੀ ਸਥਾਪਨਾ ਕੀਤੀ, ਜਿਸ ਨੇ ਇਸ ਸਿਧਾਂਤ ਨੂੰ ਮੰਨਿਆ। ਮੈਂ ਨੈਸ਼ਨਲਿਸ ਐਸੋਸੀਏਸ਼ਨ ਦੀ ਸਥਾਪਨਾ ਕੀਤੀ, ਜਿਸ ਵਿਚ ਕੁਝ ਰਾਸ਼ਟਰੀ ਬ੍ਰਾਹਮਣ ਵੀ ਸ਼ਾਮਲ ਸਨ, ਜਿਨ੍ਹਾਂ ਨੇ ਸੰਪਰਦਾਇਕ (ਭਾਵ ਫਿਰਕਾਵਰਾਨਾ) ਪ੍ਰਤੀਨਿਧਤਾ ਦਾ ਸਿਧਾਂਤ ਸਵੀਕਾਰ ਕੀਤਾ। ਦੱਖਣੀ ਭਾਰਤ ਵਿਚ ਇਕ ਵਿਸ਼ਾਲ ਰਾਸ਼ਟਰੀ ਸੰਗਠਨ ਦਰਾਵੜ ਕਾਜ਼ਗਮ ਦਾ ਕਿਸ ਪ੍ਰਕਾਰ ਨਿਰਮਾਣ ਹੋਇਆ ? ਕੁਝ ਘਟਨਾ ਚਕਰਾਂ ਦੇ ਕਾਰਨ-ਜਸਟਿਸ ਪਾਰਟੀ ਦਾ ਨਾਮਕਰਣ ਸਾਊਥ ਇੰਡੀਅਨ ਲਿਬਰਲ ਫੈਡਰੇਸ਼ਨ ਹੋ ਗਿਆ ਅਤੇ ਸੰਨ 1939 ਈ. ਵਿਚ ਮੈਨੂੰ ਉਸ ਦਾ ਅਧਿਅਕਸ਼ ਚੁਣਿਆ ਗਿਆ। 1944 ਈ. ਵਿਚ ਸਲੀਗ ਵਿਚ ਹੋਈ ਵਾਰਸ਼ਕ ਕਨਫੈਡਰੇਸ਼ਨ ਦੀ ਬੈਠਕ ਵਿਚ ਮੈਂ ਪ੍ਰਸਤਾਵ ਰੱਖਿਆ ਕਿ ਇਸ ਸੰਸਥਾ ਦਾ ਨਾਮ ਦਰਾਵੜ ਕਾਜ਼ਗਮ ਰੱਖ ਦਿੱਤਾ ਜਾਵੇ। ਸਭ ਲੋਕਾਂ ਨੇ ਇਸ ਨੂੰ ਸਵੀਕਾਰ ਕਰ ਲਿਆ, ਕਿਉਂਕਿ ਆਤਮ ਸਨਮਾਨ ਅੰਦੋਲਨ ਦਾ ਇਹ ਪ੍ਰਤੀਕ ਸੀ, ਜਿਸ ਨੂੰ ਮੈਂ ਦਰਾਵੜ ਵਿਚ ਮਿਲਾ ਦਿੱਤਾ। ਉਸ ਦਾ ਮੈਂ ਹੀ ਸੰਸਥਾਪਕ ਸੀ।

ਦਰਾਵੜ ਲੋਕਾਂ ਦਾ ਇਹ ਅੰਦੋਲਨ ਮੁੱਖ ਰੂਪ ਵਿਚ ਧਰਮ ਦੇ ਆਧਾਰ 'ਤੇ ਸਮਾਜਵਾਦੀ ਸਮਾਜ ਦਾ ਸੰਗਠਨ ਕਰਦਾ ਹੈ, ਜਿਸ ਦਾ ਇਕ ਮਾਤਰ ਨਿਸ਼ਾਨਾ ਵਿਵੇਕ ਅਤੇ ਮਾਨਵੀ ਆਧਾਰ 'ਤੇ ਸਮਾਜ ਦਾ ਪੁਨਰ-ਨਿਰਮਾਣ ਕਰਨਾ ਹੈ। ਉਹ ਵਰਣ ਵਿਵਸਥਾ ਅਤੇ ਜਾਤੀ ਉਪਜਾਤੀ ਆਦਿ ਭੇਦ ਦਾ ਵਿਰੋਧੀ ਹੈ। ਦਰਾਵੜ ਲੋਕ ਕਿੰਨਾ ਵੀ ਰਾਜਨੀਤਿਕ ਜਾਂ ਧਾਰਮਿਕ ਸੰਗਠਨਾਂ ਦੇ ਹੋਣ, ਇਹ ਅੰਦੋਲਨ ਉਨ੍ਹਾਂ ਸਭ ਨੂੰ ਏਕਤਾ ਦੇ ਸੂਤਰ ਵਿਚੋਂ ਬੰਨ੍ਹ ਦੇਣਾ ਚਾਹੀਦਾ ਹੈ। ਅਸਲ ਵਿਚ ਦਰਾਵੜ ਲੋਕਾਂ ਦਾ ਇਹ ਅੰਦੋਲਨ ਕੱਟੜ ਧਰਮਪਰਾਇਣ ਲੋਕਾਂ ਦੁਆਰਾ ਪਾਲਣ ਕੀਤੇ ਗਏ ਧਰਮਾਂ ਨੂੰ ਨਸ਼ਟ ਕਰਦਾ ਹੈ। ਪ੍ਰੰਤੂ ਇਹ ਏਨਾ ਭਿਆਨਕ ਰੂਪ ਧਰਮ ਵਿਰੋਧੀ ਨਹੀਂ ਹੈ, ਜਿਹਾ ਕਿ ਨਿੱਜੀ ਸਵਾਰਥ ਵਾਲੇ ਲੋਕ ਸਮਝਦੇ ਅਤੇ ਪ੍ਰਚਾਰ ਕਰਦੇ ਹਨ। ਉੱਚ ਜਾਤੀ ਦੇ ਲੋਕਾਂ ਨੇ ਉਨ੍ਹਾਂ ਨੂੰ ਸ਼ੂਦਰ ਜਾਤੀ ਦੀ ਸੰਗਿਆ ਦਿੱਤੀ ਹੈ ਅਤੇ ਕਿਹਾ ਹੈ ਕਿ ਉਨ੍ਹਾਂ ਦਾ ਜਨਮ ਵੇਸ਼ਿਆਵਾਂ ਤੋਂ ਹੋਇਆ। (ਕਹਿਣ ਦਾ ਭਾਵ ਹਰੀਜਨ ਕਿਹਾ ਹੈ, ਜਿਸ ਦਾ ਅਰਥ ਹੈ ਨਜਾਇਜ਼ ਸੰਤਾਨ।)

ਦਰਾਵੜ ਸਤਾਨ ਅੰਦੋਲਨ, ਸੰਪਰਦਾਇਕ ਸੰਗਠਨ ਨਹੀਂ ਹੈ। ਇਹ ਇਕ ਵਿਰੁੱਧ (ਨਿਰੋਲ) ਰਾਸ਼ਟਰੀ ਅੰਦੋਲਨ ਹੈ। ਲੰਮੇ ਸਮੇਂ ਤੋਂ ਸਮਾਜਿਕ ਅਤੇ ਧਾਰਮਿਕ ਬੰਧਨਾਂ ਨਾਲ ਜਕੜੇ ਹੋਏ ਦਰਾਵੜ ਲੋਕਾਂ ਨੂੰ ਇਨ੍ਹਾਂ ਬੰਧਨਾਂ ਤੋਂ ਮੁਕਤ ਕਰਕੇ ਦੋ ਸਦੀਆਂ ਤੋਂ ਪਈਆਂ ਹੋਈਆਂ ਇਤਿਹਾਸਕ ਪੁਰਖਾਂ ਦੀਆਂ ਬੇੜੀਆਂ ਨੂੰ ਕੱਟਣਾ ਹੈ ਜੋ ਕਿ ਬਦੇਸ਼ੀ ਪ੍ਰਭੂਸੱਤਾ ਦੁਆਰਾ ਪਾਈਆਂ ਗਈਆਂ ਹਨ। (ਕਹਿਣ ਦਾ ਭਾਵ ਕਿ ਬ੍ਰਾਹਮਣਵਾਦੀ ਗੁਲਾਮੀ ਅਤੇ ਅੰਗਰੇਜ਼ੀ ਰਾਜ ਤੋਂ ਮੁਕਤੀ) ਈਸ਼ਵਰ ਦੀ ਕੋਈ ਸੱਤਾ ਨਹੀਂ ਹੈ। ਉਸ ਨੂੰ ਉਸ ਤੋਂ ਕੋਈ ਨਿੱਜੀ ਲਾਭ ਨਹੀਂ ਹੋ ਸਕਦਾ ਅਤੇ ਨਾ ਹੀ ਈਸ਼ਵਰ ਦੇ ਪੂਰਨ ਕਰਨਹਾਰ ਅਤੇ ਸਰਵ ਵਿਆਪਕਤਾ ਤੋਂ ਕੋਈ ਪ੍ਰਯੋਜਨ ਹੀ ਰਹਿ ਜਾਂਦਾ ਹੈ।... ਇਸ ਲਈ ਨਾਸਤਕ ਅਤੇ ਨਾਸਤਿਕਤਾ ਸ਼ਬਦਾਂ ਦਾ ਵਿਰੋਧ ਕੇਵਲ ਉਨ੍ਹਾਂ ਵਿਅਕਤੀਆਂ ਨੇ ਕੀਤਾ ਹੈ ਜੋ ਈਸ਼ਵਰ ਦੇ ਵਿਸ਼ ਵਿਚ

ਵਪਾਰ ਅਤੇ ਲੈਣ-ਦੇਣ ਦੀ ਗੱਲ ਕਰਦੇ ਹਨ ਅਤੇ ਅਜਿਹੇ ਵਪਾਰੀਆਂ ਤੋਂ ਜ਼ਿਆਦਾ ਕਿਸੇ ਹੋਰ ਨੂੰ ਇਸ ਦੀ ਚਿੰਤਾ ਵੀ ਕੀ ਹੈ?

ਮਨੁੱਖ ਹੋਰ ਭਿਆਨਕ ਪਸ਼ੂਆਂ ਤੋਂ ਭਿੰਨ ਹੈ। ਫਿਰ ਉਸ ਵਿਚ ਦੁਰਭਾਵਨਾ, ਦੁੱਖ, ਹੀਣਤਾ, ਕਮਜ਼ੋਰੀ, ਜਾਤੀਗਤ ਘਿਰਨਾ ਅਤੇ ਹੋਰ ਕਪਟੀ ਅਤੇ ਘਟੀਆ ਵਿਚਾਰ ਪੈਦਾ ਹੋ ਜਾਂਦੇ ਹਨ। ਕੀ ਇਸ ਦਾ ਕਾਰਨ ਈਸ਼ਵਰ ਦੀ ਸ੍ਰਿਸ਼ਟੀ ਰਚਨਾ, ਈਸ਼ਵਰੀ ਖੋਜ ਅਤੇ ਈਸ਼ਵਰ ਦੀ ਅਨੰਤ ਸ਼ਕਤੀ ਦੇ ਗਿਆਨ ਵਿਚ ਲੱਭਿਆ ਜਾ ਸਕਦਾ ਹੈ? ਜੇ ਇਹ ਕਿਹਾ ਜਾਵੇ ਕਿ ਸੰਸਾਰ ਵਿਚ ਜੋ ਕੁਝ ਹੁੰਦਾ ਹੈ, ਉਹ ਈਸ਼ਵਰ ਦੀ ਇੱਛਾ ਨਾਲ ਹੀ ਹੁੰਦਾ ਹੈ, ਕਿਉਂਕਿ ਉਹ ਤਿਰਕਾਲਦਰਸ਼ੀ, ਸਰਬਸ਼ਕਤੀਮਾਨ ਅਤੇ ਸਰਬ ਵਿਆਪਕ ਹੈ, ਤਾਂ ਫਿਰ ਮਨੁੱਖ ਕੀ ਕਰਦਾ ਹੈ? ਸੰਸਾਰ ਵਿਚ ਜਿੰਨੇ ਵੀ ਕਾਰਜ ਭਗਵਾਨ ਦੇ ਭਰੋਸੇ 'ਤੇ ਹੁੰਦੇ ਹਨ, ਉਨ੍ਹਾਂ ਵਿਚ ਸੰਤੋਖ ਅਤੇ ਪੂਰਨਤਾ ਨਹੀਂ ਹੁੰਦੀ। ਕੌਣ ਸਰਬ-ਸ਼ਕਤੀਮਾਨ, ਸਰਬ ਵਿਆਪਕ ਅਤੇ ਸੰਪੂਰਨ ਈਸ਼ਵਰ ਨਾਲ ਸੰਬੰਧ ਸਥਾਪਤ ਕਰਨ ਦੀ ਯੋਗਤਾ ਰੱਖਦਾ ਹੈ? ਇਸ ਕੜੀ ਦਾ ਕੀ ਢੰਗ ਹੈ? ਇਹ ਕਿਸ ਪ੍ਰਕਾਰ ਜੋੜੀ ਜਾ ਸਕਦੀ ਹੈ? ਪੇੜ ਪੌਦਿਆਂ ਅਤੇ ਕੀੜਿਆਂ ਮਕੌੜਿਆਂ (ਪਸ਼ੂ-ਪੰਛੀਆਂ) ਦਾ ਈਸ਼ਵਰ ਨਾਲ ਕੌਣ ਸੰਬੰਧ ਸਥਾਪਤ ਕਰਦਾ ਹੈ? ਜੇ ਗਿਆਨ ਵਿਹੀਣ ਪੇੜ ਪੌਦੇ ਆਦਿ ਪ੍ਰਮਾਤਮਾ ਤੱਕ ਪਹੁੰਚਣ ਲਈ ਆਪਣੀ ਜਾਤੀ ਤੇ ਜੀਵਾਂ ਦੀ ਸਹਾਇਤਾ ਦੀ ਤਮੰਨਾ ਨਹੀਂ ਕਰਦੇ ਤਾਂ ਮਨੁੱਖ ਹੀ ਅਜਿਹਾ ਪ੍ਰਾਣੀ ਹੈ ਜੋ ਮਾਨਵ ਅਤੇ ਈਸ਼ਵਰ ਦੇ ਸੰਬੰਧ ਜੋੜਨ ਲਈ ਦੈਵੀ ਸ਼ਕਤੀ ਦੀ ਜ਼ਰੂਰਤ ਦਾ ਅਨੁਭਵ ਕਰਦਾ ਹੈ। ਇਹ ਉਪਰੋਕਤ ਕਥਨ ਦਾਰਸ਼ਨਿਕ ਕਸੌਟੀ 'ਤੇ ਠੀਕ ਨਹੀਂ ਉਤਰਦਾ।

ਇਹ ਵੀ ਵਿਚਾਰਨ ਵਾਲੀ ਗੱਲ ਹੈ ਕਿ ਅੱਜਕੱਲ੍ਹ ਇਸ ਦੇਸ ਵਿਚ ਵੱਖਵਾਦ ਦੀ ਪ੍ਰਵਿਰਤੀ, ਇਕ-ਦੂਜੇ ਪ੍ਰਤੀ ਘਿਰਨਾ ਦਾ ਭਾਵ, ਮਨੁੱਖ ਦੋਖੀ ਬਿਰਤੀ ਅਤੇ ਧਰਮ ਦੇ ਵਿਰੁੱਧ ਆਚਰਣ ਹੋਣ ਦੀ ਪਰਵਿਰਤੀ ਦਾ ਕਾਰਨ ਕੀ ਧਰਮ ਨਹੀਂ ਹੈ? ਸਾਥੀਓ ਈਸ਼ਵਰ ਕਿੰਨਾ ਵੀ ਸਰਬ ਸ਼ਕਤੀਮਾਨ, ਸਰਬ ਵਿਆਪਕ ਅਤੇ ਤਿਰਕਾਲਦਰਸ਼ੀ ਹੋਵੇ, ਉਹ ਮਨੁੱਖ ਦੀ ਦਾਰਸ਼ਨਿਕ ਸਮਝ ਅਤੇ ਗਿਆਨ ਤੋਂ ਪਰੇ ਹੈ। ਦੂਸਰਿਆਂ ਦੁਆਰਾ ਉਸ ਨੂੰ (ਲੋਕਾਂ ਨੂੰ) ਈਸ਼ਵਰ ਦੇ ਦਰਸ਼ਨ ਕਰਵਾਏ ਜਾ ਸਕਦੇ ਹਨ। ਇਸੇ ਪ੍ਰਕਾਰ ਧਰਮ ਵੀ, ਜਿਸ ਦਾ ਆਪਣੇ-ਆਪ ਜਨਮ ਨਹੀਂ ਹੋਇਆ (ਭਾਵ ਹਰ ਧਰਮ ਕਿਸੇ ਮਨੁੱਖ ਨੇ ਬਣਾਇਆ ਹੈ) ਅਤੇ ਦੂਸਰਿਆਂ ਦੁਆਰਾ ਜਿਸ ਦੀ ਕੇਵਲ ਕਲਪਨਾ ਹੀ ਕੀਤੀ ਗਈ ਹੈ, ਉਸ ਦੇ ਸਿਧਾਂਤ ਅਤੇ ਮਤ ਅਨੁਸਾਰ ਚੱਲਣ ਅਤੇ ਪਾਲਣ ਕਰਨ ਦਾ ਆਦੇਸ਼ ਅਤੇ ਪ੍ਰੇਰਨਾ ਦੂਸਰੇ ਲੋਕਾਂ ਦੁਆਰਾ ਪ੍ਰਦਾਨ ਕਰਦਾ ਹੈ। ਈਸ਼ਵਰ ਅਤੇ ਧਰਮ ਦੀ ਖੋਜ ਮਾਨਵ ਨੂੰ ਛੱਡ ਕੇ ਹੋਰ ਕਿਸੇ ਪ੍ਰਾਣੀ (ਭਾਵ ਪੇੜ ਪੌਦੇ, ਪਸ਼ੂ, ਪੰਛੀ, ਕੀੜੇ-ਮਕੌੜੇ ਹੀ ਜੀਵ ਹਨ) ਲਈ ਸੰਸਾਰ ਵਿਚ ਨਹੀਂ ਕੀਤੀ ਗਈ ਅਤੇ ਨਾ ਹੀ ਇਸ ਦਾ ਪ੍ਰਚਾਰ ਹੋਇਆ ਹੈ। ਇਸ ਸੱਚਾਈ ਨਾਲ ਕਿ ਈਸ਼ਵਰ ਅਤੇ ਧਰਮ ਦੀ ਸਥਾਪਨਾ ਕੇਵਲ ਮਾਨਵ ਵਾਸਤੇ ਹੀ ਹੋਈ ਹੈ, ਜਿਸ ਕੋਲ ਵਿਵੇਕ ਅਤੇ ਗਿਆਨ ਹੈ, ਇਹ ਸਾਰ ਨਿਕਲਦਾ ਹੈ ਕਿ ਈਸ਼ਵਰ ਅਤੇ ਧਰਮ ਮਾਨਵ ਜਾਤੀ ਦੇ ਕਲਿਆਣ ਵਾਸਤੇ ਇਕ ਵਸੀਲਾ ਹੈ।

ਸਰਕਾਰ ਅਤੇ ਕਾਨੂੰਨ ਦੁਆਰਾ ਕਿਸੇ ਵਿਅਕਤੀ ਨੂੰ ਦੂਜਿਆਂ ਦੀ ਭਲਾਈ ਕਰਨ ਅਤੇ ਬੁਰਾਈ ਨਾ ਕਰਨ 'ਤੇ ਮਜਬੂਰ ਕਰਨਾ ਅਸੰਭਵ ਹੈ.... ਉਦਾਹਰਣ ਸਤਿ, ਪ੍ਰਸਪਰ, ਪ੍ਰੇਮ, ਸਹਿਯੋਗ, ਸਦਭਾਵਨਾ, ਏਕਤਾ, ਵਿਸ਼ਵਾਸ, ਇਮਾਨਦਾਰੀ, ਸੱਚਾਈ, ਚਰਿੱਤਰ ਅਤੇ ਸਦਾਚਾਰ ਆਦਿ ਜੋ ਵਰਤਮਾਨ ਸਮਾਜ ਦੇ ਅੰਗ ਹਨ ਅਤੇ ਪ੍ਰਮਾਣਿਤ ਸਿਧਾਂਤ ਦੇ ਰੂਪ ਵਿਚ ਸਮਾਜ ਅੰਦਰ ਪ੍ਰਚਲਿਤ ਹਨ... ਆਦਿ ਗੱਲਾਂ ਦੀ ਪ੍ਰਾਪਤੀ ਸਰਕਾਰ ਅਤੇ ਕਾਨੂੰਨ ਦੇ ਜ਼ੋਰ ਨਾਲ ਨਹੀਂ ਹੋ ਸਕਦੀ। ਇਸ ਲਈ ਅੱਛੇ ਮਾਰਗ 'ਤੇ ਚਲਾਉਣ ਲਈ ਆਦਮੀ ਲਈ ਕੁਝ ਬੰਧਨ ਅਤੇ ਨਿਯਮਾਂ ਦਾ ਪਾਲਣ ਕਰਨਾ ਜ਼ਰੂਰੀ ਹੋ ਜਾਂਦਾ ਹੈ ਅਤੇ ਜਦੋਂ ਸਰਕਾਰ ਅਤੇ ਕਾਨੂੰਨ ਅਜਿਹੇ ਬੰਧਨ, ਡਰ ਅਤੇ ਨਿਯਮ ਪ੍ਰਦਾਨ ਨਹੀਂ ਕਰ ਸਕਦੀ, ਇਕ, ਭੈਅ ਦੀ ਭਾਵਨਾ ਮਨੁੱਖ ਅੰਦਰ ਪ੍ਰਵੇਸ਼ ਕਰਦੀ। ਅਜਿਹੀ ਸਥਿਤੀ ਵਿਚ ਧਰਮ ਅਤੇ ਈਸ਼ਵਰ 'ਤੇ ਸ਼ਰਧਾ ਕਰਨਾ ਉਸ ਲਈ ਧਰਮ ਅਵੱਸ਼ਕ ਹੋ ਜਾਂਦਾ ਹੈ।

ਸਵਰਗ ਅਤੇ ਮੁਕਤੀ ਪ੍ਰਾਪਤ ਕਰਨ ਦੀ ਭਾਵਨਾ ਨਾਲ ਉਹ ਧਰਮ ਅਤੇ ਈਸ਼ਵਰ 'ਤੇ ਵਿਸ਼ਵਾਸ ਕਰਦਾ ਹੈ। ਜੇਕਰ ਸੰਸਾਰ ਵਿਚੋਂ ਅਮੀਰੀ, ਸ਼ਾਸਕੀ ਸੱਤਾ ਅਤੇ ਊਚ-ਨੀਚ ਦਾ ਵਿਹਾਰ ਮਿਟ ਜਾਵੇ ਤਾਂ ਧਰਮ ਅਤੇ ਈਸ਼ਵਰ ਦੀ ਸੱਤਾ ਅੱਖਾਂ ਦੂਰ ਹੋ ਕੇ ਨਸ਼ਟ ਹੋ ਜਾਵੇਗੀ। ਉਪਯੋਗੀ, ਕ੍ਰਿਆਸ਼ੀਲ ਅਤੇ ਰਚਨਾਯੋਗ ਸੰਸਾਰ ਦੇ ਸਜੀਵ ਅਤੇ ਨਿਰਜੀਵ ਪਦਾਰਥਾਂ ਦੇ ਸੰਜੋਯ ਨਾਲ ਕਿਸੇ ਇਕ ਦਰਵ ਦੀ ਰਚਨਾ ਹੁੰਦੀ ਹੈ। ਕੀ ਈਸ਼ਵਰ ਕੀੜਿਆਂ-ਮਕੌੜਿਆਂ ਦਾ ਸ਼ਿਕਾਰ ਕਰਨ ਵਾਲੇ ਮੁਰਗੀਆਂ ਦੇ ਬੱਚਿਆਂ ਨੂੰ ਅਤੇ ਮੁਰਗੀਆਂ ਨੂੰ ਉਠਾ ਕੇ ਲੈ ਜਾਣ ਵਾਲੇ ਗਿਰਝ ਨੂੰ ਦੰਡ ਦੇ ਸਕਦਾ ਹੈ? ਜੇਕਰ ਉਹ ਦੱਡ ਦੇ ਸਕਦਾ ਹੈ ਤਾਂ ਦੀਮਕ ਅਤੇ ਚਿੱਕੜ ਜੋ ਲੱਕੜ ਅਤੇ ਲੋਹਾ ਖਾ ਜਾਂਦੇ ਹਨ, ਨੂੰ ਦੰਡ ਦੇਣ ਦੀ ਯੋਗਤਾ ਰੱਖਦਾ ਹੈ। ਮੈਂ ਇਹ ਕਹਿ ਸਕਦਾ ਹਾਂ ਕਿ ਆਤਮਾ, ਸਿੱਖਿਆ ਕਲਪਨਾ ਅਤੇ ਕਾਲਪਨਿਕ ਧਰਮ ਦੀ ਰੱਖਿਆ ਕਰਦੀ ਹੈ। ਜਿਸ ਤਰ੍ਹਾਂ ਇਸ ਅਸੱਤ (ਝੂਠ) ਦੇ ਬਦਲੇ ਅਨੇਕ ਝੂਠਾਂ ਦਾ ਆਸਰਾ ਲੈਣਾ ਪੈਂਦਾ ਹੈ, ਉਸੇ ਤਰ੍ਹਾਂ ਮਿੱਥਿਆ ਦਰਸ਼ਨ ਭਾਵ ਹਿੰਦੂਤਵ ਨੂੰ ਕਾਇਮ ਰੱਖਣ ਲਈ ਮਿੱਥਬਾਣੀ, ਆਤਮਾ, ਸਵਰਗ, ਨਰਕ, ਪੁਨਰ ਜਨਮ, ਭਾਗ (ਕਰਮ) ਆਦਿ ਝੂਠੀਆਂ ਕਲਪਨਾਵਾਂ ਦਾ ਸਹਾਰਾ ਲੈਣਾ ਪੈਂਦਾ ਹੈ।

ਸਮਾਜ ਸੁਧਾਰਵਾਦੀ ਲੋਕ, ਰਾਜਨੀਤਿਕ ਸਵਾਰਥ ਤੋਂ ਪ੍ਰੇਰਿਤ ਹੋ ਕੇ ਜਨਤਾ ਨੂੰ ਸਮਾਜਿਕ ਸੁਧਾਰ ਦੇ ਨਾਮ 'ਤੇ ਗੁੰਮਰਾਹ ਕਰਦੇ ਹਨ। ਸਾਡੇ ਦੇਸ ਵਿਚ ਇਹ ਸੁਧਾਰ ਜਾਤੀਗਤ ਭੇਦਭਾਵ ਦੇ ਆਧਾਰ 'ਤੇ ਚਲਾਏ ਜਾਂਦੇ ਹਨ। ਪਰਿਣਾਮਸਰੂਪ ਮੁੱਢ ਤੋਂ ਅੰਤ ਤੱਕ ਅਸਮਾਨਤਾ ਦੀ ਸਥਿਤੀ ਸਮਾਜ ਵਿਚ ਬਣੀ ਰਹਿੰਦੀ ਹੈ। ਈਸ਼ਵਰ, ਧਰਮ, ਵੇਦ ਸ਼ਾਸਤਰਾਂ ਵਿਚ ਅੰਧ ਵਿਸ਼ਵਾਸ ਕਾਰਨ ਸਾਡੇ ਦੇਸ ਦੇ ਸੁਧਾਰਕ ਦੇਸ ਵਿਚ ਕੋਈ ਵੀ ਸੁਧਾਰ ਨਹੀਂ ਲਿਆ ਸਕੇ। ਭਾਰਤੀ ਸਮਾਜ ਵਿਚ ਭੇਦਭਾਵ ਦੀ ਨੀਤੀ ਨੇ ਕੁਝ ਜਾਤੀਆਂ ਨੂੰ ਬਹੁਤ ਲਾਭ ਪਹੁੰਚਾਇਆ ਹੈ ਅਤੇ ਅੱਜ ਵੀ ਪਹੁੰਚਾ ਰਿਹਾ ਹੈ। ਇਹ ਲੋਕ ਇਨ੍ਹਾਂ ਸੁਧਾਰਾਂ ਵੱਲ ਜਰ੍ਹਾ ਵੀ ਧਿਆਨ ਨਹੀਂ ਦਿੰਦੇ। ਸਾਡੇ ਸਮਾਜ ਵਿਚ ਸੁਧਾਰ ਲਿਆਉਣ ਵਿਚ ਰੁਕਾਵਟ ਪਾਉਣ ਵਾਲੇ ਵਿਅਕਤੀ ਸਮਾਜ ਦੀ ਜਾਤੀਗਤ ਭੇਦ ਨੀਤੀ ਅਤੇ ਸਮਾਜ ਵਿਚ ਪ੍ਰਚਲਿਤ ਅੰਧ ਵਿਸ਼ਵਾਸ ਦੇ ਕਾਰਨ, ਲਾਭ ਪ੍ਰਾਪਤ ਕਰ ਰਹੇ ਹਨ ਅਤੇ ਹੁਣ ਵੀ ਉੱਨਤੀ ਕਰ ਰਹੇ ਹਨ।... ਧਾਰਮਿਕ ਕੱਟੜਤਾ ਅਤੇ ਅੰਧ ਵਿਸ਼ਵਾਸ ਦੇ ਕਾਰਨ ਬਦਲੀ ਹੋਈ ਸਮਾਜ ਦੀ ਸਥਿਤੀ ਵਿਚ ਵੀ ਕੋਈ ਸੁਧਾਰ ਲਾਗੂ ਨਹੀਂ ਹੋ ਸਕਦੇ।

ਸਮਾਜ ਦੇ ਪੁਨਰ ਨਿਰਮਾਣ ਦਾ ਅਰਥ, ਸਭ ਤੋਂ ਪਹਿਲਾਂ ਨਾਸ਼ (ਭਾਵ ਪੁਰਾਣੇ ਢਾਂਚੇ ਦਾ ਮੁਕੰਮਲ ਖਾਤਮਾ) ਤੇ ਫਿਰ ਨਾਲੋਂ-ਨਾਲ

ਨਿਰਮਾਣ ਕਰਨਾ ਹੈ। ਇਸ ਪੁਨਰ ਨਿਰਮਾਣ ਦੇ ਕਾਰਜ ਵਿਚ ਜੁਟਾਉਣ ਲਈ ਦ੍ਰਿੜ੍ਹ ਨਿਸ਼ਚੇ ਅਤੇ ਸਾਹਸ ਦੇ ਪ੍ਰਦਰਸ਼ਨ ਦੀ ਅਵਸ਼ਕਤਾ ਹੈ। ਜੇ ਅੰਧ ਵਿਸ਼ਵਾਸਾਂ 'ਤੇ ਆਧਾਰਤ ਇਨ੍ਹਾਂ ਪੁਰਾਤਨ ਪ੍ਰੰਪਰਾਵਾਂ ਦੀ ਹੋਂਦ ਬਣੀ ਰਹੀ ਤਾਂ ਸਮਾਜ ਵਿਚ ਸੁਧਾਰ ਕਰਨ ਦੀ ਪ੍ਰਕਿਰਿਆ ਵਿਚ ਪੂਰਨ ਅਸਫਲਤਾ ਹੀ ਮਿਲੇਗੀ। ਮੈਂ ਉਨ੍ਹਾਂ ਲੋਕਾਂ ਵਿਚੋਂ ਹੀ ਹਾਂ ਜੋ ਇਹ ਵਿਸ਼ਵਾਸ ਕਰਦੇ ਹਨ ਕਿ ਸਮੇਂ ਅਤੇ ਧਰਮ ਦੇ ਬਲ 'ਤੇ ਸਮਾਜ ਸੁਧਾਰਕਾਂ ਨੂੰ ਰੋਕਿਆ ਜਾ ਸਕਦਾ ਹੈ।

ਜੋ ਆਦਮੀ ਆਤਮ ਸੰਜਮ ਵਰਤਦੇ ਹਨ ਅਤੇ ਜਨਤਾ ਦੀ ਆਲੋਚਨਾ ਤੋਂ ਭੈਅਭੀਤ ਹੁੰਦੇ ਹਨ, ਕਦੇ ਵੀ ਸਫਲ ਸੁਧਾਰਕ ਨਹੀਂ ਬਣ ਸਕਦੇ ਤੇ ਉਨ੍ਹਾਂ ਦੇ ਯਤਨ ਕਦੇ ਸਫਲ ਨਹੀਂ ਹੁੰਦੇ। ਰਾਮਾਇਣ, ਮਹਾਂਭਾਰਤ, ਸ਼ਿਵ ਪੁਰਾਣ, ਵਿਸ਼ਨੂੰ ਪੁਰਾਣ, ਪੇਰੀਆ ਪੁਰਾਣ, ਆਦਿ ਪੁਰਾਤਨ ਅਤੇ ਵਿਦਵਾਨਾਂ ਰਾਹੀਂ ਸਥਾਪਤ ਕੀਤੇ ਗਏ ਗ੍ਰੰਥਾਂ ਨੇ ਜਨਤਾ ਲਈ ਕੀ ਕੀਤਾ ਹੈ ? ਕੀ ਕੋਈ ਇਸ ਤੱਥ ਨੂੰ ਸਵੀਕਾਰ ਨਹੀਂ ਕਰੇਗਾ ਕਿ ਉਨ੍ਹਾਂ ਸੰਬੰਧਤ ਗ੍ਰੰਥਾਂ ਵਿਚ ਈਸ਼ਵਰ ਦੇ ਉਨ੍ਹਾਂ ਨਿਮਨ ਕੋਟੀ ਦੇ ਗੁਣਾਂ ਅਤੇ ਕਾਰਜਾਂ ਦਾ ਉਲੇਖ ਹੈ, ਜੋ ਸਾਡੇ ਨੀਵੇਂ ਪੱਧਰ ਵਾਲੇ ਸਮਾਜ ਦੇ ਨੁਮਾਇੰਦਿਆਂ ਤੋਂ ਵੀ ਨੀਵੇਂ ਪੱਧਰ ਦਾ ਹੈ ? ਕੀ ਕੋਈ ਇਸ ਸੱਚਾਈ ਨੂੰ ਅਸਵੀਕਾਰ ਕਰ ਸਕੇਗਾ ਕਿ ਇਨ੍ਹਾਂ ਪੁਰਾਣ ਆਦਿ ਗ੍ਰੰਥਾਂ ਨੇ, ਮਾਨਵ ਕਲਿਆਣ ਵਿਚ ਅੜਚਣਾਂ ਅਤੇ ਰੁਕਾਵਟਾਂ ਪੈਦਾ ਕੀਤੀਆਂ ਹਨ ? ਧਰਮ ਇਕ ਨਿਰਥਕ ਵਸਤੂ ਹੈ ਜੋ ਗਿਆਨ ਅਤੇ ਬੁੱਧੀ ਲਈ ਜ਼ਿਆਦਾ ਸਹਾਇਤਾ ਪ੍ਰਦਾਨ ਨਹੀਂ ਕਰਦਾ। ਜਿੱਥੋਂ ਤੀਕ ਮੈਂ ਸਮਝਦਾ ਹਾਂ ਧਰਮ ਕਿਸੇ ਨੂੰ ਸ਼ਾਂਤੀ ਅਤੇ ਸਫਲਤਾ ਨਹੀਂ ਦਿੰਦਾ। ਸਮਾਜ ਵਿਚ ਇਸਤਰੀਆਂ ਦੀ ਸਥਿਤੀ ਨਿਮਨ ਪੱਧਰ ਦੀ ਹੈ। ਇਹ ਕਿਹਾ ਜਾਂਦਾ ਹੈ ਕਿ ਜਿਸ ਪ੍ਰਕਾਰ ਸ਼ੇਰ ਦੇ ਭੋਜਨ ਲਈ ਦੂਜੇ ਵਣਜੀਵ ਬਣਾਏ ਗਏ ਹਨ ਅਤੇ ਬਿੱਲੀ ਦੇ ਭੋਜਨ ਲਈ ਚੂਹਿਆਂ ਦੀ ਰਚਨਾ ਕੀਤੀ ਗਈ ਹੈ, ਉਸੇ ਤਰ੍ਹਾਂ ਇਸਤਰੀ ਪੁਰਸ਼ਾਂ ਦੀ ਦਾਸੀ ਦੇ ਰੂਪ ਵਿਚ ਬਣਾਈ ਗਈ ਹੈ। ਜੇ ਈਸ਼ਵਰ ਦਾ ਇਹ ਵਿਧਾਨ ਹੈ ਤਾਂ ਸੰਸਾਰ ਤੋਂ ਅਜਿਹੇ ਈਸ਼ਵਰ ਨੂੰ ਹਟਾ ਦੇਣਾ ਚਾਹੀਦਾ ਹੈ। ਜਿੱਥੇ ਇਸਤਰੀ ਦਾ ਦਾਸੀ ਦਾ ਰੂਪ ਹੋਵੇਗਾ ਉੱਥੇ ਸਵੈਮਾਣ ਵਾਲੇ ਸਮਾਜ ਦਾ ਨਿਰਮਾਣ ਨਹੀਂ ਹੋ ਸਕੇਗਾ। ਮਨੁੱਖਾਂ ਦੇ ਨਾਲ-ਨਾਲ ਨਾਰੀਆਂ ਦੀ ਸੁਤੰਤਰਤਾ ਅਤੇ ਸਮਾਨਤਾ ਪੂਰਨ ਸਭਿਅਤਾ ਦੀ ਪ੍ਰਾਪਤੀ ਵਿਚ ਇਕ ਮਹਾਨ ਵੱਡੀ ਕੜੀ ਹੈ। ਇਸ ਦੀ ਅਣਹੋਂਦ ਵਿਚ ਸਮਾਜ ਦਾ ਪੂਰਨ ਅੰਗ ਸਭਿਅਕ ਨਹੀਂ ਹੋ ਸਕਦਾ।

ਔਰਤ ਦੇ ਸੱਤਿਆਵਤੀ ਹੋਣ ਦੀ ਇੱਛਾ ਤਾਂ ਹੀ ਕੀਤੀ ਜਾ ਸਕਦੀ ਹੈ ਜਦੋਂ ਤੁਸੀਂ ਆਪ ਉਸ ਨੂੰ ਆਪਣਾ ਨਿਰਮਲ ਪਿਆਰ ਪ੍ਰਦਾਨ ਕਰੋ ਅਤੇ ਉਸ ਨੂੰ ਆਪਣਾ ਸੱਚਾ ਸਾਥੀ ਸਮਝੋ। ਆਦਮੀਆਂ ਲਈ ਇਕ ਨਿਯਮ ਅਤੇ ਔਰਤਾਂ ਲਈ ਦੂਸਰਾ ਨਿਯਮ ਪੂਰੀ ਤਰ੍ਹਾਂ ਨਿੰਦਣਯੋਗ ਹੈ ਅਤੇ ਸਮਾਨਤਾ ਦੇ ਸਿਧਾਂਤ ਦੇ ਸਾਹਮਣੇ ਕਦੇ ਵੀ ਸਥਿਰ ਨਹੀਂ ਰਹਿ ਸਕਦਾ। ਮਨੁੱਖ ਦੇ ਸਮਾਜ ਵਿਚ ਦੂਆ-ਭਾਵ ਪਹਿਲਾਂ ਪੈਦਾ ਨਹੀਂ ਹੋਇਆ। ਦੰਡ ਵਿਧਾਨ ਦੀ ਨਿਯਮਾਵਲੀ ਦੇ ਅਧੀਨ ਇਸ ਸੰਸਥਾ ਦਾ ਜਨਮ ਹੋਇਆ ਹੈ। ਬਲਵਾਨ ਦੁਆਰਾ ਨਿਰਬਲ ਉੱਪਰ ਸ਼ਾਸਨ, ਜਾਤੀਵਾਦ ਦਾ ਆਧਾਰ ਹੈ। ਜਾਤੀਵਾਦ ਦੀ ਭਾਵਨਾ ਖੁਦ ਪ੍ਰਮਾਣਿਤ ਕਰਦੀ ਹੈ ਕਿ ਮਨੁੱਖ ਸਮਾਜ ਪੂਰਨ ਰੂਪ ਵਿਚ ਸਭਿਅਕ ਨਹੀਂ ਹੈ। ਜਨਮਜਾਤ ਜਾਤੀਵਾਦ ਦਾ ਕੀ ਅਰਥ ਹੈ ? ਇਸ ਗੱਲ ਦਾ ਕੋਈ ਪ੍ਰਮਾਣ ਨਹੀਂ ਹੋ ਸਕਦਾ ਕਿ ਕੋਈ ਵਿਅਕਤੀ ਕਿਸੇ ਇਕ ਜਾਤੀ ਵਿਚ, ਮਾਨਵੀ ਉੱਚੀ ਬਿਰਤੀ, ਚਰਿੱਤਰ ਅਤੇ ਬੁਧੀ ਪ੍ਰਾਪਤ ਕਰਨ ਦੀ ਯੋਗਤਾ ਨਹੀਂ ਰੱਖਦਾ। ਇਹ ਪ੍ਰਕਿਰਤੀ ਦੇ ਨਿਯਮ ਦੇ ਵਿਰੁੱਧ ਹੈ। ਜਨਮ ਦੇ ਸਮੇਂ ਸਮਾਨਤਾ ਹੋਣ ਤੇ ਭਵਿੱਖ ਜੀਵਨ ਵਿਚ ਅਸਮਾਨਤਾ ਦਾ ਪਾਠ ਪੜ੍ਹਾਇਆ ਜਾਂਦਾ ਹੈ।

ਹਰੇਕ ਜਾਤੀ ਦੀ ਜਨ ਸੰਖਿਆ ਦੇ ਅਨੁਪਾਤ ਦੇ ਨਾਲ ਉਨ੍ਹਾਂ ਦੀ ਜੀਵਨ ਨੂੰ ਹਰੇਕ ਖੇਤਰ ਵਿਚ ਪ੍ਰਤੀਨਿਧਤਾ ਦੇ ਕੇ ਸਰਕਾਰ ਇਸ ਬਿਮਾਰੀ ਨੂੰ ਦੂਰ ਕਰ ਸਕਦੀ ਹੈ। ਭੌਤਿਕ ਪਦਾਰਥਾਂ ਦੇ ਉਪਯੋਗ ਵਿਚ ਸਮਾਨਤਾ ਦਾ ਵਿਹਾਰ ਉਨ੍ਹਾਂ ਦੇ ਪੱਧਰ ਨੂੰ ਉੱਚਾ ਕਰੇਗਾ ਅਤੇ ਇਸ ਸਥਿਤੀ ਵਿਚ ਉਚ-ਨੀਚ ਦਾ ਭੇਦ-ਭਾਵ ਮਿਟ ਜਾਏਗਾ, ਜਾਤੀਵਾਦ ਰੂਪ ਮਹਿਲ ਡਿੱਗ ਜਾਵੇਗਾ। ਇਸ ਤੋਂ ਵਧੇਰੇ ਕੁਝ ਅਜਿਹੀਆਂ ਧਾਰਮਿਕ ਅਤੇ ਮਨੋਵਿਗਿਆਨਕ ਰੁਕਾਵਟਾਂ ਹਨ, ਜੋ ਨੀਚੀ ਜਾਤੀ ਨੂੰ ਅੱਗੇ ਵਧਣ ਤੋਂ ਰੋਕਦੀਆਂ ਹਨ ਅਤੇ ਉੱਚੀ ਜਾਤੀ ਨੂੰ ਅੱਗੇ ਵਧਣ ਲਈ ਉਤਸ਼ਾਹਿਤ ਕਰਦੀਆਂ ਹਨ। ਇਸ ਕਾਰਨ ਜਨ ਸੰਖਿਆ ਦੇ ਅਨੁਪਾਤ ਅਨੁਸਾਰ ਪ੍ਰਤੀਨਿਧਤਾ ਹੋਣ 'ਤੇ ਜਾਤੀ ਭੇਦ ਸਮਾਪਤ ਹੋ ਜਾਵੇਗਾ। ਅਛੂਤਪਣ ਦਾ ਕਾਰਨ ਰਾਜਨੀਤਿਕ ਦਾਸਤਾ ਨਹੀਂ ਇਹ ਤਾਂ ਕੇਵਲ ਮਾਤਰ ਹਿੰਦੂ ਧਰਮ ਦੀ ਦੇਣ ਹੈ। ਸਮਾਜ ਸੁਧਾਰਕਾਂ ਦਾ ਇਹ ਪਰਮ ਕਰਤੱਵ ਹੈ ਕਿ ਉਹ ਇਸ ਅਛੂਤਪਣ ਰੁਪੀ ਰਾਖਸ ਦਾ ਖਾਤਮਾ ਕਰ ਦੇਣ। ਜੇ ਲੋੜ ਪਵੇ ਤਾਂ ਹਿੰਦੂ ਧਰਮ ਨੂੰ ਵੀ ਨਸ਼ਟ ਕਰ ਦੇਣ (111 ਬਹੁਜਨ ਕਲਿਆਣਮਾਲਾ 61)

ਅੱਜਕੱਲ੍ਹ ਜੋ ਸਿਖਾਇਆ ਜਾਂਦਾ ਹੈ, ਉਹ ਸਭ ਸਾਡੇ ਮੌਲਿਕ ਸਿਧਾਂਤ ਦੇ ਉਲਟ ਹੈ। ਵਰਤਮਾਨ ਵਿਦਿਆ ਉਸ ਸ਼ੋਸ਼ਕ ਵਰਗ ਦੇ ਹਿਤ ਵਿਚ ਹੈ, ਜੋ ਦੂਸਰਿਆਂ ਦੀ ਮਿਹਨਤ 'ਤੇ ਜੀਵਿਤ ਹੈ। ਸੰਖੇਪ ਵਿਚ ਮੈਂ ਇਹ ਕਹੂੰਗਾ ਕਿ ਦੇਵ ਅਰਾਧਨਾ, ਧਾਰਮਿਕ ਕਰਮ, ਸ਼ਾਸਕਾਂ ਦੀ ਪੂਜਾ ਆਦਿ ਕੰਮ ਮਾਨਸਿਕ ਦਾਸਤਾ ਦੇ ਪ੍ਰਤੀਕ ਹਨ। ਸਿੱਖਿਆ ਖੇਤਰ ਵਿਚ ਇਸਤਰੀ ਅਣਇੱਛਤ ਹੈ। ਇਸ ਤੋਂ ਵਧੇਰੇ ਇਸਤਰੀਆਂ ਨੂੰ ਸਿੱਖਿਆ ਦੇਣੀ ਚਾਹੀਦੀ ਹੈ। ਅਛੂਤ ਅਤੇ ਦੂਜੀਆਂ ਪਛੜੀਆਂ ਜਾਤੀਆਂ ਨੂੰ ਵੀ ਸਿੱਖਿਆ ਦੇ ਅਵਸਰ ਪ੍ਰਦਾਨ ਕੀਤੇ ਜਾਣੇ ਚਾਹੀਦੇ ਹਨ ਅਤੇ ਜੋ ਲੋਕ ਪਵਿੱਤਰਤਾ ਅਤੇ ਬੁੱਧੀਮਤਾ ਦਾ ਦਾਅਵਾ ਜਨਮ ਤੋਂ ਕਰਦੇ ਹਨ, ਉਨ੍ਹਾਂ ਨੂੰ ਇਸ ਸਿੱਖਿਆ ਤੋਂ ਵੰਚਿਤ ਕਰ ਦੇਣਾ ਚਾਹੀਦਾ ਹੈ। ਘੱਟੋ-ਘੱਟ 15 ਸਾਲਾਂ ਤੱਕ ਉੱਚ ਵਰਗ ਦੇ ਲੋਕਾਂ ਦਾ ਕਾਲਜ ਅਤੇ ਟੈਕਨੀਕਲ ਸਕੂਲਾਂ ਵਿਚ ਪ੍ਰਵੇਸ਼ ਰੋਕ ਦੇਣਾ ਚਾਹੀਦਾ ਹੈ। ਅੰਧ ਵਿਸ਼ਵਾਸ ਅਤੇ ਸਿੱਖਿਆ ਫਲਸਫੇ ਦੇ ਵਰਤਾਰੇ ਨੂੰ ਸਮਾਜ ਵਿਚੋਂ ਕੱਢਣ ਦੀ ਗੱਲ ਸਮਾਜ ਸੁਧਾਰਕਾਂ ਦੇ ਖੇਤਰ ਵਿਚ ਆਉਂਦੀ ਹੈ। ਜੋ ਲੋਕ ਇਨ੍ਹਾਂ ਅੰਧ ਵਿਸ਼ਵਾਸਾਂ 'ਤੇ ਚੱਲਣ ਦਾ ਲਾਭ ਉਠਾ ਕੇ ਸ਼ੋਸ਼ਣ ਕਰਦੇ ਹਨ, ਉਹੀ ਲਾਭ ਪ੍ਰਾਪਤ ਕਰਦੇ ਹਨ, ਦੂਸਰੇ ਲੋਕ ਨਹੀਂ। ਸਾਹਸ ਅਤੇ ਦ੍ਰਿੜ ਵਿਸ਼ਵਾਸ ਦੇ ਅਭਾਵ ਵਿਚ ਦੂਸਰੇ ਲੋਕ ਇਸ ਸਥਿਤੀ ਨੂੰ ਬਦਲਣ ਦੇ ਅਸਮਰੱਥ ਹੈ। ਈਸ਼ਵਰ, ਧਰਮ, ਦਇਆ ਹੀ ਕੇਵਲ ਅੰਧ ਵਿਸ਼ਵਾਸ ਨੂੰ ਉਤਸ਼ਾਹਿਤ ਨਹੀਂ ਕਰਦੇ, ਸਗੋਂ ਭਲੇ-ਬੁਰੇ ਦਿਨਾਂ ਦਾ ਵਿਸ਼ਵਾਸ, ਸੰਕਲਪ, ਉਪਵਾਸ, ਤੀਰਥ ਯਾਤਰਾ, ਧਾਰਮਿਕ ਸਥਾਨ ਅਤੇ ਸਾਧੂਆਂ ਦੀ ਪ੍ਰਸੰਸਾ ਆਦਿ ਕੰਮ ਵੀ ਅੰਧ ਵਿਸ਼ਵਾਸ ਦੇ ਪ੍ਰਚਾਰ ਵਿਚ ਸਹਾਇਤਾ ਕਰਦੇ ਹਨ, ਜਿਸ ਕਾਰਨ ਮਨੁੱਖ ਦੀ ਸ਼ਕਤੀ, ਬੁੱਧੀ, ਧਨ ਅਤੇ ਸਮੇਂ ਦਾ ਨੁਕਸਾਨ ਹੁੰਦਾ ਹੈ, ਜਦੋਂ ਕਿ ਭਾਰਤ ਕੁਦਰਤੀ ਸਾਧਨਾਂ ਨਾਲ ਭਰਪੂਰ ਹੈ,

ਫਿਰ ਵੀ ਇਹ ਦਾਸਤਾਂ, ਨਿਰਧਨਤਾ ਅਤੇ ਪਛੜੇਪਣ ਦੇ ਬੰਧਨਾਂ ਵਿਚ ਬੰਨ੍ਹਿਆ ਹੋਇਆ ਹੈ। ਇਸ ਦਾ ਇਕ ਮਾਤਰ ਕਾਰਨ ਮਨੁੱਖਾਂ ਦਾ ਅੰਧ ਵਿਸ਼ਵਾਸ ਹੈ। ਪੁਰਾਣ, ਆਸ਼ਰਮ ਸ਼ਾਸਤਰ, ਅਚਾਰੀਆ ਦੀਆਂ ਕਥਾਵਾਂ, ਸ਼ੁੱਭ ਦਿਵਸ, ਧਾਰਮਿਕ ਸਥਾਨ ਅਤੇ ਰੀਤੀ ਰਿਵਾਜ਼ ਇਨ੍ਹਾਂ ਵਿਸ਼ਵਾਸਸ਼ੀਲ ਮਨੁੱਖਾਂ ਨੂੰ ਧੋਖਾ ਦਿੰਦੇ ਹਨ।

ਜੋ ਸਰਕਾਰ ਵਰਣ ਵਿਵਸਥਾ ਨੂੰ ਹਟਾਉਣ ਲਈ ਵਚਨਬੱਧ ਹੈ ਤਾਂ ਫਿਰ ਅਜਿਹੀਆਂ ਪੁਸਤਕਾਂ ਅਤੇ ਸਾਹਿਤ ਦੇ ਜਾਰੀ ਰਹਿਣ 'ਤੇ ਪਾਬੰਦੀ ਲਗਾ ਦੇਵੇ, ਜਿਸ ਵਿਚ ਵਰਣ ਵਿਵਸਥਾ ਦੀ ਪ੍ਰਸੰਸਾ ਕੀਤੀ ਗਈ ਹੋਵੇ। ਉਨ੍ਹਾਂ ਸਾਰੀਆਂ ਪੁਸਤਕਾਂ ਦੀ ਹੋਲੀ ਜਲਾ ਦਿੱਤੀ ਜਾਵੇ ਜੋ ਅੰਧਵਿਸ਼ਵਾਸ, ਵਰਣ ਵਿਵਸਥਾ ਅਤੇ ਜਾਤੀਗਤ ਭੇਦਭਾਵਾਂ ਨਾਲ ਭਰਪੂਰ ਹਨ। ਸ਼ੰਕਰਾਚਾਰੀਆ ਅਤੇ ਮਾਧੀਪਤੀ ਆਦਿ ਧਰਮ ਨੇਤਾਵਾਂ ਨੂੰ ਜੋ ਅੱਜ ਵੀ ਵਰਣ ਵਿਵਸਥਾ ਦਾ ਉਪਦੇਸ਼ ਕਰਦੇ ਹਨ, ਤਤਕਾਲ ਉਨ੍ਹਾਂ 'ਤੇ ਪਾਬੰਦੀ ਲਗਾ ਦਿੱਤੀ ਜਾਵੇ ਜਾਂ ਦੇਸ ਨਿਕਾਲਾ ਦੇ ਦਿੱਤਾ ਜਾਵੇ। ਜਵਾਹਰਾਤ ਅਤੇ ਬਹੁਮੁੱਲੇ ਰਤਨਾਂ ਦੇ ਰੂਪ ਵਿਚ ਮੰਦਰਾਂ ਵਿਚ ਜਮ੍ਹਾਂ ਕੀਤੀ ਹੋਈ ਅਤੁਲ ਧਨ ਰਾਸ਼ੀ ਜ਼ਬਤ ਕਰ ਲਈ ਜਾਵੇ ਅਤੇ ਉਸ ਨੂੰ ਅਸਿੱਖਿਅਤਾ ਨੂੰ ਸਿੱਖਿਅਤ ਬਣਾਉਣ ਅਤੇ ਬੇਰੁਜ਼ਗਾਰੀ ਦੂਰ ਕਰਨ ਲਈ ਵਰਤਿਆ ਜਾਵੇ। (116 ਬ.ਕ.ਮ. 61)

ਜੋ ਲੋਕ ਬ੍ਰਾਹਮਣ ਪ੍ਰੋਹਿਤਾਂ, ਵੇਦਾਂ, ਸ਼ਾਸਤਰਾਂ, ਇਤਿਹਾਸ ਅਤੇ ਪੁਰਾਣਾਂ ਵਿਚ ਵਿਸ਼ਵਾਸ ਨਹੀਂ ਕਰਦੇ, ਉਨ੍ਹਾਂ ਲੋਕਾਂ ਨੂੰ ਲੋਕ ਨਾਸਤਿਕ ਕਹਿਣ ਲੱਗ ਪੈਂਦੇ ਹਨ। ਇਹ ਵੀ ਸਮਝ ਲੈਣਾ ਜ਼ਰੂਰੀ ਹੈ ਕਿ ਇਸ ਵਰਣ ਵਿਵਸਥਾ ਅਤੇ ਜਾਤੀਗਤ ਭੇਦਭਾਵ ਦੇ ਕੇਵਲ ਬ੍ਰਾਹਮਣ ਹੀ ਦੋਸ਼ੀ ਹਨ। ਜਨਤਾ ਆਲੋਚਨਾ ਕਰਦੀ ਹੈ ਕਿ ਜੋ ਲੋਕ ਇਸ ਜਾਤੀਗਤ ਭੇਦਭਾਵ ਦੇ ਕਾਰਨ ਬ੍ਰਾਹਮਣ ਵਰਗ ਦੀ ਭਰਵੀਂ ਆਲੋਚਨਾ ਕਰਦੇ ਹਨ, ਉਹ ਹੀ ਲੋਕ ਆਪਣੇ ਤੋਂ ਨਿਮਨ ਪੱਧਰ ਦੀ ਜਾਤੀ ਦੇ ਲੋਕਾਂ ਨੂੰ ਸਮਾਨਤਾ ਨਹੀਂ ਦਿੰਦੇ ਹਨ। ਇਹ ਆਲੋਚਨਾ ਸੱਚੀ ਹੈ।

.... ਬ੍ਰਾਹਮਣ ਸਮਾਜ ਜਿਸ ਦਾ ਵਧੇਰੇ ਦੋਸ਼ੀ ਹੈ, ਕਿਉਂਕਿ ਇਸ ਦੇ ਪੂਰਵਜਾਂ ਨੇ ਜਾਤੀਗਤ ਭੇਦਭਾਵ ਪੈਦਾ ਕੀਤਾ ਅਤੇ ਪਰਨਾਇਆ। ਸਮਾਜਿਕ ਸੁਧਾਰ ਦਾ ਅੰਤ ਉਦੇਸ਼ ਜਨਤਾ ਵਿਚ ਚੰਗੀਆਂ ਆਦਤਾਂ ਦੀ ਸਿੱਖਿਆ, ਗਿਆਨ ਵਾਧਾ ਅਤੇ ਸਮਾਨਤਾ ਦੇ ਸਿਧਾਂਤਾਂ ਦਾ ਪਾਲਣ, ਆਤਮ ਸਨਮਾਨ ਦੀ ਪ੍ਰਾਪਤੀ ਅਤੇ ਸੱਚੇ ਅਰਥਾਂ ਵਿਚ ਧਰਮ ਨਿਰਪੱਖ ਸਮਾਜਵਾਦ ਦੀ ਸਥਾਪਨਾ ਕਰਨਾ ਹੈ।

ਦੇਵੀ-ਦੇਵਤਿਆਂ ਵਿਚ ਅੰਧ ਵਿਸ਼ਵਾਸ, ਧਾਰਮਿਕ ਕਰਮ, ਜਾਤਪਾਤ, ਭੇਦਭਾਵ ਅਤੇ ਅੰਧਵਿਸ਼ਵਾਸ ਦੇ ਕਾਰਨ, ਸੁਤੰਤਰ ਖੋਜ ਦੀ, ਸਹੀ ਵਰਤੋਂ ਨਹੀਂ ਰਹੀ। ਧਰਮ ਪ੍ਰੋਹਿਤਾਂ ਨੇ ਵਿਵੇਕ ਅਤੇ ਬੁੱਧੀ ਨੂੰ ਆਪਣਾ ਬੰਦੀ ਬਣਾ ਲਿਆ, ਜਿਸਕਿਸੇ ਨੇ ਈਸ਼ਵਰ, ਦੇਵੀ ਦੇਵਤਾਵਾਂ, ਸ਼ਾਸਤਰਾਂ ਅਤੇ ਪੁਰਾਣਾਂ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕੀਤੀ, ਉਸ ਨੂੰ ਹੀ ਨਾਸਤਿਕ ਕਹਿ ਕੇ ਗੈਰ ਹਿੰਦੂ ਅਤੇ ਸਮਾਜ ਵਿਰੋਧੀ ਪ੍ਰਤੀਕਿਰਿਆਵਾਦੀ ਦਾ ਨਾਂ ਦਿੱਤਾ ਗਿਆ। ਆਤਮ ਸਨਮਾਨ ਅੰਦੋਲਨ ਸ਼ੁਰੂ ਹੋਣ ਤੋਂ ਪਹਿਲਾਂ ਕਿਸੇ ਨੂੰ ਵੀ ਇਨ੍ਹਾਂ ਦੇਵੀ-ਦੇਵਤਿਆਂ ਅਤੇ ਅੰਧ-ਵਿਸ਼ਵਾਸਾਂ ਦੇ ਵਿਰੁੱਧ ਆਵਾਜ਼ ਉਠਾਉਣ ਦਾ ਹੌਸਲਾ ਨਹੀਂ ਹੋਇਆ। ਹਵਾਲਾ : (ਪੁਸਤਕ ਈ.ਵੀ. ਰਾਮਾਸਵਾਮੀ ਨਾਈਕਰ ਬਹੁਜਨ ਕਲਿਆਣ ਪ੍ਰਕਾਸ਼ਨ) ਪਹਿਲਾਂ ਇਹ ਕੁਝ ਸਮੇਂ ਲਈ ਵੈਦਿਕ ਧਰਮ ਸੀ। ਫੇਰ ਇਸ ਨੂੰ ਆਰੀਆਨ ਧਰਮ ਕਿਹਾ ਗਿਆ। ਕੁਝ ਚਿਰ ਬਾਅਦ ਇਸ ਨੂੰ ਬ੍ਰਾਹਮਣੀ ਧਰਮ ਕਿਹਾ ਗਿਆ ਅਤੇ ਅੰਤ ਇਸ ਨੂੰ ਹਿੰਦੂਵਾਦ ਦਾ ਨਾਂ ਦਿੱਤਾ ਗਿਆ। (ਗੌਡ ਐਡਮੈਨ 16)

## ਬੁੱਧ ਧਰਮ ਸਿਆਣਪ ਦਾ ਧਰਮ

ਇਨ੍ਹਾਂ ਧਰਮਾਂ (ਭਾਵ ਈਸਾਈ ਧਰਮ, ਮੁਸਲਿਮ ਧਰਮ, ਹਿੰਦੂ ਧਰਮ) ਤੋਂ ਇਲਾਵਾ ਇਕ ਹੋਰ ਵੀ ਧਰਮ ਹੈ ਜਿਸ ਨੂੰ ਬੁੱਧ ਧਰਮ ਕਿਹਾ ਜਾਂਦਾ ਹੈ। ਇਸ ਧਰਮ ਦਾ ਕੋਈ ਵਿਸ਼ੇਸ਼ ਰੱਬ ਨਹੀਂ ਹੈ। ਫਿਰ ਵੀ ਉਨ੍ਹਾਂ ਦਾ ਭਰੋਸਾ ਹੈ ਕਿ ਉਹ ਕੁਝ ਧਾਰਮਿਕ ਰਸਮਾਂ ਕਰਦੇ ਹਨ। ਜਿੱਥੋਂ ਤੀਕ ਧਰਮ ਨੂੰ ਮੰਨਣ ਵਾਲਿਆਂ ਦਾ ਸੰਬੰਧ ਹੈ, ਬੁੱਧ ਧਰਮ ਨੂੰ ਮੰਨਣ ਵਾਲਿਆਂ ਦਾ ਈਸਾਈ ਧਰਮੀਆਂ ਤੋਂ ਦੂਜਾ ਨੰਬਰ ਹੈ। ਇਹ ਧਰਮ ਮੁੱਖ ਰੂਪ ਵਿਚ ਚੀਨ, ਸ਼ਿਆਮ, ਬਰਮਾ ਅਤੇ ਲੰਕਾ ਵਿਚ ਫੈਲਿਆ। ਜੇ ਬੁੱਧ ਧਰਮ ਨੂੰ ਅਸੀਂ ਦੂਜੇ ਨਾਂ ਨਾਲ ਪੁਕਾਰੀਏ ਤਾਂ ਅਸੀਂ ਇਸ ਨੂੰ ਸਿਆਣਪ ਦਾ ਧਰਮ ਕਹਿ ਸਕਦੇ ਹਾਂ, ਕਿਉਂਕਿ ਬੁੱਧੀ ਦਾ ਅਰਥ ਹੈ ਗਿਆਨ। ਬੁੱਧ ਧਰਮ ਨੂੰ ਸਿਆਣਪ ਦਾ ਧਰਮ ਕਿਉਂ ਕਿਹਾ ਜਾਵੇ ? ਕਿਉਂਕਿ ਦੂਜੇ ਸਾਰੇ ਧਰਮਾਂ ਦਾ ਕੋਈ ਨਾ ਕੋਈ ਵਿਸ਼ੇਸ਼ ਰੱਬ ਹੈ, ਪ੍ਰੰਤੂ ਬੁੱਧ ਧਰਮ ਦਾ ਕੋਈ ਰੱਬ ਨਹੀਂ ਹੈ। ਇਸੇ ਕਰਕੇ ਉਸ ਧਰਮ ਲਈ ਕਿਸੇ ਰੱਬ ਦੀ ਲੋੜ ਨਹੀਂ ਜਾਂ ਉਸ ਧਰਮ ਦਾ ਕੋਈ ਰੱਬ ਨਹੀਂ ਹੋ ਸਕਦਾ, ਜਿਹੜਾ ਧਰਮ ਅਕਲ (ਸਿਆਣਪ) 'ਤੇ ਆਧਾਰਤ ਹੋਵੇ। ਇਹੀ ਕਾਰਨ ਹੈ ਕਿ ਬੁੱਧ ਧਰਮ ਨੂੰ ਸਿਆਣਪ ਦਾ ਧਰਮ ਕਿਹਾ ਗਿਆ ਹੈ। ਜੇ ਅਸੀਂ ਸੰਸਾਰ ਅੰਦਰ ਪੈਦਾ ਹੋਇਆ ਪਹਿਲਾ ਦਾਰਸ਼ਨਿਕ ਲੱਭੀਏ, ਉਹ ਕੇਵਲ ਬੁੱਧ ਹੈ। ਉਸ ਤੋਂ ਬਾਅਦ ਅਸੀਂ ਪੱਛਮ ਦੇ ਸੁਕਰਾਤ ਦਾ ਨਾਂ ਲਵਾਂਗੇ।

ਮੁਕਤੀ ਦਾ ਸਹੀ ਅਰਥ ਹੈ, ਇਕ ਅਜਿਹੀ ਸਥਿਤੀ ਜਿੱਥੇ ਬੰਦਾ ਚਿੰਤਾਵਾਂ ਅਤੇਂ ਦੁਖਾਂ-ਤਕਲੀਫਾਂ ਤੋਂ ਮੁਕਤ ਹੋਵੇ, ਆਜ਼ਾਦ ਹੋਵੇ। ਬੰਦਾ ਜਿੰਨਾ ਜ਼ਿਆਦਾ ਰੱਬ ਵਿਚ ਵਿਸ਼ਵਾਸ ਰੱਖੇਗਾ, ਉਸ 'ਤੇ ਓਨਾ ਜ਼ਿਆਦਾ ਬੋਝ ਵਧਦਾ ਜਾਵੇਗਾ। ਅਜਿਹੇ ਆਦਮੀਆਂ ਦੀਆਂ ਇੱਛਾਵਾਂ ਅਤੇ ਕੰਮਾਂ ਦਾ ਕੋਈ ਅੰਤ ਨਹੀਂ ਹੋਵੇਗਾ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਰੱਬ ਵਿਚ ਗਹਿਰਾ ਅਤੇ ਬਿਲਕੁੱਲ (Cognisible) ਵਿਸ਼ਵਾਸ ਅਜਿਹੇ ਲੋਕਾਂ ਦਾ ਵਿਸ਼ੇਸ਼ ਕਰਕੇ ਹੁੰਦਾ ਹੈ ਜੋ ਗਲਤੀਆਂ ਕਰਦੇ ਹਨ। ਉਹ ਗੈਰ ਕਾਨੂੰਨੀ ਅਤੇ ਕਾਨੂੰਨ ਵਿਰੋਧੀ ਕਰਮ ਕਰਦੇ ਹਨ। ਸਮਾਜ ਵਿਚਲੇ ਧੋਖੇਬਾਜ਼, ਠੱਗੀਆਂ ਕਰਨ ਵਾਲੇ ਅਨਸਰ ਅਤੇ ਉਹ ਜੋ ਜ਼ਿਆਦਾ ਵਿਸ਼ਵਾਸ ਕਰਦੇ ਹਨ, ਆਮ ਤੌਰ 'ਤੇ ਰੱਬ ਦੀ ਬੜੀ ਗੰਭੀਰਤਾ ਨਾਲ ਸੰਜੀਦਗੀ ਨਾਲ ਧੂਮ ਧੜੱਕੇ ਨਾਲ ਅਤੇ ਦੇਖਣ ਨੂੰ ਬੜੀ ਆਪਾ ਵਾਰੂ ਭਾਵ ਨਾਲ ਵਧੇਰੇ ਪੂਜਾ ਕਰਦੇ ਦਿਖਾਈ ਦੇਣਗੇ। ਉਹ ਲੋਕ ਕਿਸੇ ਵੀ ਸਮੇਂ ਰੱਬ ਨੂੰ ਨਾ ਭੁੱਲਦੇ ਹਨ ਅਤੇ ਨਾ ਅਲੱਗ ਕਰਦੇ ਹਨ। ਮੈਨੂੰ ਜ਼ਿਆਦਾ ਵਪਾਰੀ ਲੋਕਾਂ ਬਾਰੇ ਕਹਿਣ ਦੀ ਲੋੜ ਨਹੀਂ, ਜੋ ਵੱਡੇ ਧੂਮ-ਧੜੱਕੇ ਨਾਲ ਰੱਬ ਦੀ ਪੂਜਾ ਕਰਦੇ ਹਨ।

ਇਹ ਸਭ ਕੁਝ ਵੀ ਨਹੀਂ ਹੈ, ਪ੍ਰੰਤੂ ਇੱਛਾਵਾਂ ਦੀ ਹੋਂਦ ਅਤੇ ਅਪੂਰਤ ਲੋੜਾਂ ਹਨ, ਜੋ ਰੱਬ ਵਿਚ ਵਿਸ਼ਵਾਸ ਲਈ ਜ਼ਿੰਮੇਵਾਰ ਹਨ। ਰੱਬ ਵਿਚ ਵਿਸ਼ਵਾਸ ਕਿਸੇ ਵੀ ਤਰ੍ਹਾਂ ਦੂਜਿਆਂ ਦੀ ਸਹਾਇਤਾ ਕਰਨ ਦੇ ਯੋਗ ਨਹੀਂ ਹੈ। ਸਾਨੂੰ ਸ਼ੂਦਰ (ਬੰਦਾ ਤੇ ਪਸ਼ੂ) ਕਿਹਾ ਜਾਂਦਾ ਹੈ। ਸ਼ੂਦਰ

ਦਾ ਅਰਥ ਹੈ ਵੇਸ਼ਵਾਵਾਂ ਦੇ ਪੁੱਤਰ। ਜਦੋਂ ਅਸੀਂ ਪੁੱਛਦੇ ਹਾਂ ਕਿਵੇਂ ? ਉਹ ਕਹਿੰਦੇ ਹਨ, ਸ਼ਾਸਤਰ ਇਹ ਕਹਿੰਦੇ ਹਨ, ਕਿਸੇ ਸਿਆਣੇ ਨੇ ਇਹ ਕਿਹਾ ਹੈ ਕਿ ਅਤੇ ਰੱਬ ਨੇ ਇੰਜ ਕਿਹਾ ਹੈ, ਬਹੁਤ ਚਿਰ ਪਹਿਲਾਂ, ਚੁੱਪਚਾਪ ਉਨ੍ਹਾਂ ਦੀ ਇਹ ਕਹੀ ਗੱਲ ਮੰਨ ਕੇ ਅਸੀਂ ਆਪਣੀ ਸਨਮਾਨ ਅਤੇ ਇੱਜ਼ਤ ਵਾਲੀ ਅਕਲ ਗੁਆ ਲਈ ਹੈ। ਅਸੀਂ ਤਾਂ ਸਿਰਫ ਰੋਟੀ ਲਈ ਚਿੰਤਤ ਹਾਂ। ਸਾਡੀ ਪ੍ਰਗਤੀ ਰੋਕ ਦਿੱਤੀ ਗਈ। ਅਸੀਂ ਆਪਣਾ ਜੀਵਨ ਟਪਾਉਣ ਦੇ ਸਾਧਨਾਂ ਲਈ ਚਿੰਤਾਵਨਾ ਹਾਂ। ਇਹ ਪਸ਼ੂਆਂ ਵਾਲਾ ਗੁਣ ਹੈ। ਅਸੀਂ ਵੀ ਪਸ਼ੂਆਂ ਵਾਂਗ ਹੀ ਰਹਿ ਰਹੇ ਹਾਂ।

(ਤਰਕਸ਼ੀਲ ਵਿਚਾਰ-ਰਾਮਾਸਵਾਮੀ-6)

ਸਵੈਮਾਨ ਅੰਦੋਲਨ ਦਾ ਕੀ ਸਿਧਾਂਤ ਹੈ ? ਉਨ੍ਹਾਂ ਸਹੀ ਕਾਰਨਾਂ ਦਾ ਪਤਾ ਲਗਾਉਣਾ, ਜਿਨ੍ਹਾਂ ਕਰਕੇ ਸਾਨੂੰ ਨੀਚ ਬਣਾਇਆ ਗਿਆ ਹੈ। ਉਨ੍ਹਾਂ ਤੱਥਾਂ ਨੂੰ ਲੱਭਣਾ ਜਿਨ੍ਹਾਂ ਕਾਰਨ ਅਸੀਂ ਬੇਇੱਜ਼ਤ ਹੋਏ ਹਾਂ। ਅਸੀਂ ਇਹ ਲੱਭ ਲਿਆ ਹੈ ਕਿ ਸਾਡੀ ਇਸ ਅਣਹੋਣੀ ਦੇ ਕਾਰਨਾਂ ਵਿਚੋਂ ਰੱਬ ਵੀ ਇਕ ਕਾਰਨ ਹੈ। ਅਸੀਂ ਉਸ ਰੱਬ ਨੂੰ ਵੀ (ਜੋ ਨੀਚ ਤੇ ਉਚ ਬਣਾਂਦਾ ਹੈ) ਤਬਾਹ ਕਰ ਦੇਣਾ ਚਾਹੁੰਦੇ ਹਾਂ। ਅਸੀਂ ਲੱਭ ਲਿਆ ਹੈ ਕਿ ਕਾਂਗਰਸ ਵੀ ਸਾਡੀ ਅਣਹੋਣੀ ਦਾ ਇਕ ਕਾਰਨ ਹੈ ਜੋ ਸਾਡੀ ਬੇਇਜ਼ਤੀ, ਨੀਚਤਾ ਲਈ ਜ਼ਿੰਮੇਵਾਰ ਹੈ। ਇਸ ਲਈ ਅਸੀਂ ਕਾਂਗਰਸ ਨੂੰ ਖਤਮ ਕਰਨਾ ਚਾਹੁੰਦੇ ਹਾਂ। ਅਸੀਂ ਲੱਭਿਆ ਹੈ ਕਿ ਮਹਾਤਮਾ ਗਾਂਧੀ ਨੇ ਸਾਡੇ ਹਿਤਾਂ ਵਿਰੁੱਧ ਕੰਮ ਕੀਤਾ। ਇਸ ਲਈ ਅਸੀਂ ਉਸ ਦੇ ਪ੍ਰਭਾਵ ਥੱਲਿਉਂ ਨਿਕਲਣਾ ਚਾਹੁੰਦੇ ਹਾਂ। ਉਸੇ ਤਰ੍ਹਾਂ ਦੇਖਦੇ ਹਾਂ ਕਿ ਬ੍ਰਾਹਮਣ ਵੀ ਇਕ ਅਜਿਹੀ ਮਾਰੂ ਤਾਕਤ ਹੈ, ਜਿਸ ਨੇ ਸਾਡੀ ਤਬਾਹੀ ਕੀਤੀ ਹੈ, ਇਸ ਲਈ ਅਸੀਂ ਉਸ ਦੇ ਉਲਟ ਹਾਂ। ਅਸੀਂ ਦੇਖਦੇ ਹਾਂ ਕਿ (ਜੋ ਗੈਰ ਮਨੁੱਖੀ ਹੈ) ਸਮਾਜ ਅੰਦਰ ਇਕ ਬੁਰਾਈ ਹੈ। ਉਸ ਲਈ ਅਸੀਂ (ਗੈਰ ਮਨੁੱਖੀ) ਧਰਮ ਨੂੰ ਨਸ਼ਟ ਕਰਨਾ ਚਾਹੁੰਦੇ ਹਾਂ। ਸਵੈਮਾਨ ਦਾ ਅੰਦੋਲਨ ਇਨ੍ਹਾਂ ਸਾਰੀਆਂ ਬੁਰਾਈਆਂ ਦਾ ਵਿਰੋਧੀ ਹੈ.... ਕਿਉਂਕਿ ਇਨ੍ਹਾਂ ਸ਼ਕਤੀਆਂ ਨੇ ਸਾਡੀ ਜਨਤਾ ਨੂੰ ਇਨ੍ਹਾਂ ਦੇ ਗੁਲਾਮ ਬਣਾਇਆ ਹੈ। ਜਦੋਂ ਤੱਕ ਅਸੀਂ ਉਨ੍ਹਾਂ ਪੰਜੇ ਤਾਕਤਾਂ ਨੂੰ ਨਸ਼ਟ ਨਹੀਂ ਕਰ ਦਿੰਦੇ, ਅਸੀਂ ਆਪਣੇ ਲੋਕਾਂ ਨੂੰ, ਉਨ੍ਹਾਂ ਦੀਆਂ ਸਮਾਜਿਕ ਜ਼ਿੰਦਗੀ ਦੀਆਂ ਗਿਰੀਆਂ ਹਾਲਤਾਂ ਵਿਚੋਂ ਬਾਹਰ ਲਿਆ ਕੇ ਵਧੀਆ ਨਹੀਂ ਬਣਾ ਸਕਦੇ। ਅਸੀਂ ਆਪਣੇ ਲੋਕਾਂ ਦਾ ਸਵੈਮਾਨ ਬਹਾਲ ਕਰਨ ਵਿਚ ਜੁਟੇ ਹੋਏ ਹਾਂ। (11-12)

## ਨਰਾਇਣਾ ਗੁਰੂ

### (ਬਹੁਜਨ ਸੰਗਠਨ 'ਚ ਛਪੀਆਂ ਰਚਨਾਵਾਂ 'ਤੇ ਆਧਾਰਤ)

ਮੈਂ ਸਵਾਮੀ ਨਰਾਇਣਾ ਗੁਰੂ ਵਰਗਾ ਅਧਿਆਤਮਕ ਮਹਾਨ ਵਿਅਕਤੀ ਕਦੇ ਨਹੀਂ ਵੇਖਿਆ। ਮੈਂ ਉਸ ਆਤਮ ਰੌਸ਼ਨੀ ਨਾਲ ਪ੍ਰਕਾਸ਼ਮਾਨ, ਪਵਿੱਤਰ ਕੀਰਤੀ ਨਾਲ ਰੌਸ਼ਨ... ਅੱਖਾਂ ਵਾਲੇ ਮਨੁੱਖ ਨੂੰ ਕਦੀ ਨਹੀਂ ਭੱਲ ਸਕਦਾ। ਇਹ ਸ਼ਬਦ ਰਵਿੰਦਰ ਨਾਥ ਟੈਗੋਰ ਨੇ ਗੁਰੂ ਜੀ ਬਾਰੇ ਕਹੇ ਸਨ। ਨਰਾਇਣਾ ਗੁਰੂ ਦਾ ਜਨਮ ਕੇਰਲਾ ਦੀ ਰਾਜਧਾਨੀ ਤਰਵਿੰਦਰਮ ਵਿਚ 26 ਅਗਸਤ ਨੂੰ ਦਸ ਕਿਲੋਮੀਟਰ ਦੂਰ ਚਿੰਪਾ ਝਾਂਤੀ ਨਾਂ ਦੇ ਪਿੰਡ ਦੇ ਇਕ ਈਜਵਾ ਪਰਿਵਾਰ ਵਿਚ 1856 ਈ. ਨੂੰ ਹੋਇਆ। ਪਿਤਾ ਦਾ ਨਾਮ 'ਮਦਾਨ ਅਸਾਨ', ਮਾਤਾ ਦਾ ਨਾਮ 'ਕੁੱਟੀ' ਅਮਾ ਸੀ। ਮਹਾਰਾਜ ਟਰਿਊਨਲ (1920-47) ਦੇ ਸ਼ਾਸਨ ਕਾਲ ਵਿਚ ਸਮਾਜ ਸੁਧਾਰ ਦਾ ਕੰਮ ਸ਼ੁਰੂ ਹੋ ਗਿਆ ਸੀ। ਪਸ਼ੂਆਂ ਵਰਗਾ ਜੀਵਨ ਬਿਤਾਉਣ ਵਾਲੀਆਂ ਅਛੂਤ ਜਾਤੀਆਂ ਨੂੰ ਸਨਮਾਨ ਦਿੱਤਾ ਜਾਣ ਲੱਗਾ ਸੀ। ਮਹਾਰਾਣੀ ਗੌਰੀ ਪਾਰਬਤੀ ਬਾਈ ਨੇ ਨੈਅਰ ਅਤੇ ਈਜਵਾ ਜਾਤੀ ਦੀਆਂ ਔਰਤਾਂ ਨੂੰ ਸੋਨੇ-ਚਾਂਦੀ ਦੇ ਗਹਿਣੇ ਪਹਿਨਣ ਦੀ ਆਗਿਆ ਦੇ ਦਿੱਤੀ ਸੀ. ਮਹਾਰਾਜਾ ਨੇ 1834 ਈ. ਵਿਚ ਇਕ ਅੰਗਰੇਜ਼ੀ ਸਕੂਲ ਅਤੇ ਇਕ ਹਸਪਤਾਲ ਵੀ ਟਰਾਵਨ ਕੋਰ ਵਿਚ ਖੋਲ੍ਹ ਦਿੱਤਾ ਸੀ। ਹਾਂ ਪਰ ਈਜਵਾ ਜਾਤੀ ਤੋਂ ਹੋਰ ਨੀਵੀਆਂ ਜਾਤੀਆਂ ਨੂੰ ਇਹ ਸਨਮਾਨ ਨਹੀਂ ਦਿੱਤਾ ਗਿਆ ਸੀ। ਸ਼ਾਹੀ ਐਲਾਨ ਅਨੁਸਾਰ ਨਿਮਨ ਜਾਤੀਆਂ ਦੀਆਂ ਔਰਤਾਂ ਨੂੰ ਸਰੀਰ ਦਾ ਉਪਰਲਾ ਹਿੱਸਾ ਢਕਣ ਦਾ ਅਧਿਕਾਰ ਦਿੱਤਾ ਗਿਆ। (ਕਿਉਂਕਿ ਬ੍ਰਾਹਮਣੀ ਕਾਨੂੰਨ ਅਨੁਸਾਰ ਔਰਤਾਂ ਛਾਤੀਆਂ ਨਹੀਂ ਢਕ ਸਕਦੀਆਂ ਸਨ। ਈਜਵਾ ਸ਼ੂਦਰ ਜਾਤੀ ਸਨ) ਕੁਝ ਲੋਕਾਂ ਨੇ ਆਪਣੇ ਆਪ ਨੂੰ ਨੈਅਰ ਲਿਖਣਾ ਸ਼ੁਰੂ ਕਰ ਦਿੱਤਾ ਸੀ। ਜਿਵੇਂ ਪੰਜਾਬ ਵਿਚ ਤਰਖਾਣ, ਰਾਮਗੜ੍ਹੀਆ, ਛੀਂਬੇ-ਟਾਂਕ ਕਸ਼ੱਤਰੀ, ਸੁਨਿਆਰੇ ਸਵਰਨਕਾਰ, ਜੁਲਾਹੇ-ਰਹਿਤੀਏ, ਚੂੜ੍ਹੇ, ਵਾਲਮੀਕੀ ਜਾਂ ਮਜ਼੍ਹਬੀ, ਮਹਾਤੇਮ-ਰਾਇ ਸਿੱਖ, ਧਾਨਕੇ, ਧਨੁੱਸ਼ ਧਾਰੀ ਰਾਜਪੂਤ, ਚਮਾਰ-ਰਾਵਿਦਾਸੀਏ, ਘੁਮਿਆਰ-ਪਰਜਾ ਪਤੀ, ਨਾਈ-ਰਾਜੇ ਆਦਿ ਲਿਖਣ ਲੱਗ ਪਏ ਸਨ, ਸਿਰਫ ਆਪਣੀ ਮਾਨਸਿਕ ਤਸੱਲੀ ਲਈ, ਇਸੇ ਤਰ੍ਹਾਂ ਈਜਵਾ ਨੇ ਨੈਅਰ ਲਿਖਣ ਦੀ ਵਾਦੀ ਪਾ ਲਈ।

ਸ਼ੂਦਰਾਂ ਨੂੰ ਨਬੂੰਦਰੀਪਾਦ ਬ੍ਰਾਹਮਣ ਤੋਂ ਦੂਰ ਰਹਿਣ ਪੈਂਦਾ ਸੀ। ਬ੍ਰਾਹਮਣਾਂ ਤੋਂ ਦੂਰੀ ਵੀ ਵੰਸ਼ ਦੇ ਆਧਾਰ 'ਤੇ ਨਿਸ਼ਚਿਤ ਕੀਤੀ ਗਈ ਸੀ। ਈਜਵਾ ਲੋਕ ਮੰਦਰ ਤੋਂ 12 ਫੁੱਟ ਤੇ ਦੂਸਰੇ ਅਛੂਤ 34 ਫੁੱਟ ਦੂਰ ਖੜ ਸਕਦੇ ਸਨ। ਨੀਚ ਜਾਤੀਆਂ ਦੇ ਲੋਕਾਂ ਨੂੰ ਸਰੀਰ ਢਕਣ ਦਾ ਅਧਿਕਾਰ ਨਹੀਂ ਸੀ ਜਦੋਂ ਨਬੂੰਦਰੀ ਬ੍ਰਾਹਮਣ ਕਿਸੇ ਰਾਹ ਉੱਤੇ ਚੱਲਦਾ ਤਾਂ ਨੈਅਰ ਲੋਕਾਂ ਨੂੰ ਇਕ ਇਕ ਖਾਸ ਕਿਸਮ ਦੀ ਆਵਾਜ਼ ਦੇਣੀ ਪੈਂਦੀ ਸੀ। ਪੁਲਿਆਸ ਅਤੇ ਪਰੀਹਾ ਜਾਤੀਆਂ ਨੂੰ ਬਾਹਰ ਨਿਕਲਣ ਸਮੇਂ ਵੀ ਖਾਸ ਆਵਾਜ਼ ਦੇਣੀ ਪੈਂਦੀ ਸੀ। ਹੱਤਿਆ ਕਰਕੇ ਵੀ ਬ੍ਰਾਹਮਣ ਸਜਾ ਤੋਂ ਮੁਕਤ ਸਨ। ਉਲਟ ਨਿਮਨ ਜਾਤੀਆਂ ਨੂੰ ਮਾਮੂਲੀ ਗੁਨਾਹਾਂ ਪਿੱਛੇ ਮੌਤਾਂ ਦੀ ਸਜ਼ਾ ਦਿੱਤੀ ਜਾਂਦੀ ਸੀ। ਸਜ਼ਾ ਪਾਉਣ ਵਾਲੇ ਨੂੰ ਖੰਭੇ ਨਾਲ ਬੰਨ੍ਹ ਕੇ ਉਸ ਦੀ ਪਿੱਠੇ 'ਤੇ ਛਾਂਟੇ ਮਾਰੇ ਜਾਂਦੇ ਸਨ। ਸਵਾਮੀ ਨਰਾਇਣਾ ਗੁਰੂ ਨੇ ਸਦੀਆਂ ਤੋਂ ਚੱਲੀਆਂ ਆ ਰਹੀਆਂ ਕੁਰੀਤੀਆਂ ਬੰਦ ਕਰਾਉਣ ਦਾ ਸੰਕਲਪ ਲਿਆ ਤੇ 1904 ਈ. ਵਿਚ ਵਿਆਹ ਵਿਚ ਚੱਲਦੀਆਂ ਕੁਰੀਤੀਆਂ ਨੂੰ ਬੰਦ ਕਰਨ ਦਾ ਐਲਾਨ ਕੀਤਾ ਅਤੇ ਵਿਚਾਰਾਂ ਲਈ ਬ੍ਰਾਹਮਣੀ ਪ੍ਰਬੰਧ ਤੋਂ ਮੁਕਤ ਇਕ ਨਵੀਂ ਵਿਉਂਤਬੰਦੀ ਕੀਤੀ। ਕਿਉਂਕਿ ਉੱਥੇ ਵਿਆਹ ਤੋਂ ਪਹਿਲਾਂ 12 ਸਾਲ ਦੀਆਂ ਕੁੜੀਆਂ ਨੂੰ ਦੁਲਹਨਾਂ ਸਜਾ ਕੇ, ਮੁੰਡਿਆਂ ਨੂੰ ਲਾੜੇ ਸਜਾ ਕੇ, ਇਕ ਮੇਲਾ ਮਨਾਇਆ ਜਾਂਦਾ ਸੀ। ਇਹ ਨਕਲੀ ਵਿਆਹ ਹੁੰਦੇ ਹਨ। ਪ੍ਰੰਤੂ ਲੋਕਾਂ ਨੂੰ ਕਈ ਕਈ ਦਿਨ ਖਰਚਾ ਕਰਨਾ ਪੈਂਦਾ ਸੀ। ਕੁਝ ਲੋਕ ਇਸ ਕੰਮ ਦਾ ਧਨ ਬਟੋਰਦੇ ਰਹਿੰਦੇ ਸਨ। ਸਵਾਮੀ ਜੀ ਨੇ ਇਸ ਪਰਥਾ ਨੂੰ ਤੋੜਨ ਦਾ ਯਤਨ ਕੀਤਾ ਅਤੇ ਹਨ੍ਹੇਰੇ ਵਿਚ ਕੀਤੀਆਂ ਜਾਂਦੀਆਂ ਰਸਮਾਂ ਨੂੰ ਸਾਹਮਣੇ ਨਿਭਾਉਣ ਲਈ ਪ੍ਰੋਗਰਾਮ ਕਰਕੇ ਬਦਲ ਦਿੱਤਾ।

ਇਸੇ ਤਰ੍ਹਾਂ ਗਰਭ ਦੇ ਸੱਤਵੇਂ ਮਹੀਨੇ ਇਕ ਮੇਲਾ ਮਨਾਇਆ ਜਾਂਦਾ ਸੀ। ਜਿਸ ਵਿਚ ਪਤੀ-ਪਤਨੀ ਨੂੰ 7 ਪ੍ਰਕਾਰ ਦੇ ਖਟਿਆਈ

ਵਾਲੀ ਸਵਾਮੀ ਤਰਲ ਪੀਣ ਲਈ ਦੇਂਦਾ ਸੀ ਅਤੇ ਸਮੇਂ ਵੱਡੀ ਦਾਅਵਤ ਦਿੱਤੀ ਜਾਂਦੀ ਸੀ। ਸਵਾਮੀ ਜੀ ਨੇ ਇਨ੍ਹਾਂ ਰਸਮਾਂ ਵਿਰੁੱਧ ਲਾਮਬੰਦੀ ਕੀਤੀ ਅਤੇ ਔਰਤਾਂ ਲਈ ਛਾਤੀਆਂ ਢਕਣ ਦਾ ਅੰਦੋਲਨ ਚਲਾਇਆ। ਔਰਤਾਂ ਨੂੰ ਬਲਾਊਜ ਆਦਿ ਪਵਾਉਣਾ ਬਹੁਤ ਔਖਾ ਕੰਮ ਸੀ। ਸਵਾਮੀ ਜੀ ਨੇ 20 ਔਰਤਾਂ ਨੂੰ ਸਮਝਾ ਕੇ, ਬਲਾਊਜ ਪਵਾਕੇ, ਆਪਣੀ ਪਤਨੀ ਕੇ ਐੱਸ ਸਾਂਕੂ ਦੀ ਅਗਵਾਈ ਵਿਚ ਜਲੂਸ ਕੱਢਿਆ। ਕਈ ਔਰਤਾਂ ਨੇ ਤਾਂ ਮਜ਼ਾਕ ਬਣ ਜਾਣ ਦੇ ਡਰੋਂ, ਬਲਾਊਜ ਰਾਹ ਵਿਚ ਹੀ ਉਤਾਰ ਦਿੱਤੇ। ਅਵਰਨਾਂ ਲਈ ਸੜਕਾਂ 'ਤੇ ਘੁੰਮਣ ਦੀ ਪਾਬੰਦੀ ਸੀ। ਇਸ ਵਿਰੁੱਧ ਸੰਘਰਸ਼ ਕਰਦੇ ਸਮੇਂ ਸਵਾਮੀ ਜੀ ਸਤਿਆਯਤਰਨ ਦੇ ਨਾਲ ਸੜਕ 'ਤੇ ਘੁੰਮੇ। ਲੋਕਾਂ ਨੇ ਵੇਖਿਆ ਤੇ ਇਹ ਮੰਗ ਕੀਤੀ ਕਿ ਘੁੰਮਣ 'ਤੇ ਪਾਬੰਦੀ ਲਾਉਣ ਦੇ ਬੋਰਡ ਸੜਕਾਂ ਤੋਂ ਹਟਾਏ ਜਾਣ। ਤੇ ਅਖੀਰ ਬੋਰਡ ਹਟ ਗਏ ਅਤੇ ਨਿਮਨ ਜਾਤੀ ਲੋਕ ਸੜਕ 'ਤੇ ਘੁੰਮਣ ਲੱਗ ਪਏ। ਫਿਰ ਸਵਾਮੀ ਜੀ ਛੂਤ-ਛਾਤ ਵਿਰੁੱਧ ਸੰਘਰਸ਼ ਵਿਚ ਜੁਟ ਗਏ।

ਗੁਰੂ ਜੀ ਨੇ ਉੱਚੀ ਵਿਦਿਆ ਲਈ ਪੰਡੂਪੱਲੀ ਵਿਖੇ 1876 ਈ. ਵਿਚ ਗਏ। ਉਸ ਦੇ ਅਧਿਆਪਕ ਰਾਮਨ ਪਿੱਲੇ ਸਨ। ਉਨ੍ਹਾਂ ਨੂੰ ਬਚਪਨ ਤੋਂ ਨਾਨੂੰ ਕਿਹਾ ਜਾਂਦਾ ਸੀ। ਜਦੋਂ ਉਨ੍ਹਾਂ ਦਾ ਵਿਆਹ ਹੋਇਆ ਤਾਂ ਉਹ ਸੰਸਾਰਕ ਕੰਮ ਤੋਂ ਮੁਕਤੀ ਪਾਉਣ ਲਈ ਤਿਆਰ ਹੋ ਚੁੱਕੇ ਸਨ ਭਾਵ ਘਰੇਲੂ ਜ਼ਿੰਮੇਵਾਰੀਆਂ ਤੋਂ ਮੁਕਤ ਹੋ ਕੇ, ਸਮਾਜਿਕ ਪਰਿਵਰਤਨ ਲਈ ਸੰਘਰਸ਼ ਕਰਨ ਦੀ ਇੱਛਾ ਬਣਾ ਚੁੱਕੇ ਸਨ। ਉਨ੍ਹਾਂ ਨੇ ਸਹੁਰੇ ਘਰ ਅਤੇ ਆਪਣੇ ਘਰ ਵੀ ਜਾਣਾ ਛੱਡ ਦਿੱਤਾ ਤੇ ਕਿਹਾ 'ਇਸ ਸੰਸਾਰ ਵਿਚ ਹਰ ਆਦਮੀ ਕਿਸੀ ਖਾਸ ਉਦੇਸ਼ ਲਈ ਜਨਮਿਆ ਹੈ। ਤੁਹਾਡਾ ਆਪਣਾ ਮੰਤਵ ਹੈ। ਤੁਸੀਂ ਆਪਣੇ ਬਾਰੇ ਸੋਚੋ ਅਤੇ ਮੈਨੂੰ ਆਪਣੇ ਬਾਰੇ ਸੋਚਣ ਦਿਉ। ਇਉਂ ਉਹ ਘਰੋਂ ਨਿਕਲ ਤੁਰੇ ਅਤੇ ਥੇਕਾੜ ਆਸਾਕੂ ਨੂੰ ਆਪਣਾ ਗੁਰੂ ਧਾਰ ਲਿਆ ਤੇ ਸੰਘਰਸ਼ ਲਈ ਦੂਰ-ਦੂਰ ਘੁੰਮਣ ਲੱਗੇ। ਫਿਰ ਉਹ ਬੁੱਧ ਵਾਂਗ ਇਕਾਂਤ 'ਚੇ ਵੀ ਗਏ ਜਿੱਥੇ ਉਨ੍ਹਾਂ ਨੂੰ ਪੱਤੇ ਖਾ ਕੇ ਜਿਉਣਾ ਪਿਆ, ਪਰ ਉਹ ਰੁਕੇ ਨਹੀਂ। ਮੁਸਲਮਾਨ ਲੋਕਾਂ ਨਾਲ ਸੰਪਰਕ ਹੋਇਆ। ਉਨ੍ਹਾਂ ਨਾਲ ਬੈਠ ਕੇ ਉਹ ਭੋਜਨ ਕਰਦੇ ਸਨ। ਉਨ੍ਹਾਂ ਕੁਰਾਨ ਦੀਆਂ ਆਇਤਾਂ ਵੀ ਯਾਦ ਕਰ ਲਈਆਂ।

ਅਰੂਬੀ ਪੁਰਮ ਗੁਰੂ ਜੀ ਦਾ ਕੇਂਦਰ ਸਥਾਨ ਬਣ ਗਿਆ। ਇਕ ਮੰਦਰ ਬਣਾ ਕੇ ਸ਼ਿਵਲਿੰਗ ਸਥਾਪਤ ਕਰਨ ਦੀ ਪ੍ਰੋਗਰਾਮ ਬਣਿਆ, ਪ੍ਰੰਤੂ ਉਨ੍ਹਾਂ ਨੇ ਇਕ ਚੱਟਾਨ 'ਤੇ ਹੀ ਸ਼ਿਵਲਿੰਗ ਦੀ ਸਥਾਪਨਾ ਕਰ ਦਿੱਤੀ। ਉਨ੍ਹਾਂ ਨੂੰ ਕਿਹਾ ਗਿਆ ਕਿ ਮੂਰਤੀ ਪੂਜਾ ਦਾ ਅਧਿਕਾਰ ਤਾਂ ਸਿਰਫ ਬ੍ਰਾਹਮਣ ਨੂੰ ਹੀ ਹੈ। ਤੇ ਉਹ ਈਜਵਾ ਹਨ ਤਾਂ ਉਨ੍ਹਾਂ ਉੱਤਰ ਦਿੱਤਾ, "ਮੈਂ ਕੇਵਲ ਈਜਵਾ ਸ਼ਿਵ ਜੀ ਸਥਾਪਨਾ ਕੀਤੀ ਹੈ।" ਬ੍ਰਾਹਮਣੀ ਪ੍ਰਬੰਧ ਵਿਰੁੱਧ ਕੇਰਲਾ ਅੰਦਰ ਇਹ ਜ਼ਬਰਦਸਤ ਕ੍ਰਾਂਤੀ ਸੀ। ਸਧਾਰਨ ਬੰਦਿਆਂ ਲਈ ਇਹ ਮਹਿਜ ਬ੍ਰਾਹਮਣੀ ਪੂਜਾ ਹੀ ਹੈ, ਪ੍ਰੰਤੂ ਇਹ ਅਧਿਕਾਰਾਂ ਦੀ ਭਾਈਵਾਲ ਤੇ ਬਰਾਬਰੀ ਦਾ ਸੂਚਕ ਕੰਮ ਸੀ, ਜਿਸ ਸੰਬੰਧੀ ਸਵਾਮੀ ਜੀ ਨੇ ਕਿਹਾ ਸੀ, "ਮੂਰਖ ਲੋਕ ਭੂਤਕਾਲ ਵਿਚ ਗਲਤੀ ਕਰ ਦੇਂਦੇ ਹਨ। ਇਹ ਗਲਤੀ ਵਰਤਮਾਨ ਵਿਚ ਰਿਵਾਜ਼ ਬਣ ਜਾਂਦੀ ਹੈ ਅਤੇ ਭਵਿੱਖ ਵਿਚ ਕਾਨੂੰਨ।" ਸਵਾਮੀ ਜੀ ਨੇ ਦੋ ਨਾਅਰੇ ਦਿੱਤੇ : ਸੰਗਠਨ ਦੁਆਰਾ ਸ਼ਕਤੀ, ਸਿੱਖਿਆ ਦੁਆਰਾ ਸੁਤੰਤਰਤਾ। ਇਸ ਤਰ੍ਹਾਂ ਕੇਰਲਾ ਦੇ ਸਮਾਜਿਕ ਜੀਵਨ ਅੰਦਰ ਇਕ ਨਵੀਂ ਕ੍ਰਾਂਤੀ ਨੇ ਜਨਮ ਲਿਆ ਕ੍ਰਾਂਤੀ ਮਨੁੱਖ ਦੇ ਸੁਭਾਅ ਦਾ ਵੀ ਅੰਗ ਹੁੰਦੀ ਹੈ। ਜਦੋਂ ਕਈ ਲੋਕ ਮੂਰਤੀਆਂ ਨੂੰ (ਭਗਵਾਨ ਮੰਨ ਕੇ) ਮਠਿਆਈਆਂ ਚੜ੍ਹਾਉਂਦੇ ਤਾਂ ਉਹ ਸਭ ਖਾ ਜਾਂਦਾ, ਤੇ ਪੁੱਛਣ 'ਤੇ ਕਹਿੰਦਾ ਕਿ ਜਦੋਂ ਉਹ ਖੁਦ ਸੰਤੁਸ਼ਟ ਹੋ ਜਾਵੇਗਾ ਤਾਂ ਭਗਵਾਨ ਵੀ ਸੰਤੁਸ਼ਟ ਹੋ ਜਾਵੇਗਾ। ਨਾਨੂੰ ਆਪਣੇ ਤੋਂ ਥੱਲੇ ਦੀਆਂ ਜਾਤੀਆਂ ਦੇ ਬੱਚਿਆਂ ਨਾਲ ਵਾਰ-ਵਾਰ ਰੋਕਣ 'ਤੇ ਵੀ ਖੇਡਦਾ ਰਹਿੰਦਾ ਸੀ। ਉਸ ਨੂੰ ਛੂਤ-ਛਾਤ ਚੰਗੀ ਨਹੀਂ ਸੀ ਲੱਗਦੀ। ਉਹ ਸਗੋਂ ਦੁਖੀ ਹੁੰਦਾ ਕਿ ਅਜਿਹਾ ਕਿਉਂ ਕੀਤਾ ਜਾਂਦਾ ਹੈ। ਉਸ ਨੇ ਮੁੱਢਲੀ ਪੜ੍ਹਾਈ ਦੌਰਾਨ, ਕਈ ਹਿੰਦੂ ਧਾਰਮਿਕ ਗ੍ਰੰਥ ਵੀ ਪੜ੍ਹ ਲਏ ਸਨ। ਫੇਰ ਉਸ ਨੇ ਤਾਮਿਲ ਗ੍ਰੰਥਾਂ ਨੂੰ ਪੜ੍ਹਿਆ।

ਸੰਘਰਸ਼ ਸਮੇਂ ਗੁਰੂ ਜੀ ਦਾ ਸਿੱਖਿਆ ਕੇਂਦਰ ਅਰੂਬੀ ਪਰਮ ਇਕ ਬੋਧੀ ਸਿੱਖਿਆ ਦਾ ਕੇਂਦਰ ਬਣ ਚੁੱਕ ਯਸੀ। ਅੱਜ ਵੀ ਬਹੁਤ ਸਾਰੇ ਮੰਦਰ ਗੁਰੂ ਜੀ ਦੇ ਨਾਂ 'ਤੇ ਬਣੇ ਹੋਏ ਮੌਜੂਦ ਹਨ। ਸਕੂਲਾਂ ਅਤੇ ਕਾਲਜਾਂ ਰਾਹੀਂ ਵੀ ਉਨ੍ਹਾਂ ਦੀ ਸਿੱਖਿਆ ਦਿੱਤੀ ਜਾਂਦੀ ਹੈ। ਉਨ੍ਹਾਂ ਸਮਤਾ, ਸੁਤੰਤਰਤਾ ਅਤੇ ਭਾਈਚਾਰੇ ਦਾ ਸੰਦੇਸ਼ ਦਿੱਤਾ। ਉਹ ਜਾਤੀਵਾਦ, ਜ਼ੁਲਮ, ਕੱਟੜਵਾਦ, ਰਜਵਾੜਾ ਸ਼ਾਹੀ ਦੇ ਵਿਰੋਧੀ ਸਨ। ਉਹ ਬ੍ਰਾਹਮਣਵਾਦ ਦੇ ਕੱਟੜ ਵਿਰੋਧੀ ਸਨ। ਉਨ੍ਹਾਂ ਨੇ ਸੰਗਠਤ ਹੋ ਕੇ ਸੰਘਰਸ਼ ਕਰਨ ਦੀ ਪ੍ਰੇਰਨਾ ਦਿੱਤੀ। ਇਸ ਮਹਾਨ ਕ੍ਰਾਂਤੀਕਾਰੀ ਗੁਰੂ ਦਾ 20 ਸਤੰਬਰ 1928 ਨੂੰ ਦੇਹਾਂਤ ਹੋ ਗਿਆ। ਇਹ ਉਹ ਸਾਲ ਸੀ ਜਦੋਂ ਬਾਬਾ ਸਾਹਿਬ ਡਾ. ਅੰਬੇਡਕਰ ਨੇ ਮਨੂੰ ਸਿਮਰਤੀ ਸਾੜੀ ਸੀ ਅਤੇ ਉਹ ਭਾਰਤ ਦੇ ਦੱਬੇ-ਕੁਚਲੇ ਜਾਤਪਾਤ ਦੇ ਸ਼ਿਕਾਰ ਸਮਾਜ ਦੇ ਅਧਿਕਾਰਾਂ ਲਈ ਵੱਡੀ ਜੰਗ ਵਿਚ ਰੁੱਝੇ ਹੋਏ ਸਨ।

## ਗੁਰੂ ਘਾਸੀ ਦਾਸ

## (ਮੱਧ ਪ੍ਰਦੇਸ਼ ਦੀ ਸਮਾਜਿਕ ਪਰਿਵਰਤਨ ਦੀ ਸਤਨਾਮੀ ਲਹਿਰ ਦੇ ਆਗੂ)

ਆਪ ਦਾ ਜਨਮ 18 ਦਸੰਬਰ 1756 ਨੂੰ ਪਿੰਡ ਫਿਰੋਦਪੁਰੀ ਤਹਿਸੀਲ ਬਲੌਦਾ ਜ਼ਿਲ੍ਹਾ ਰਾਏਪੁਰ ਮੱਧ ਪ੍ਰਦੇਸ਼ ਵਿਚ ਹੋਇਆ। ਪਿਤਾ ਦਾ ਨਾਮ ਮਹਗੁਦਾਸ ਅਤੇ ਮਾਤਾ ਦਾ ਨਾਂ ਅਮਰੌਤਨ ਸੀ। ਇਨ੍ਹਾਂ ਦੀ ਸ਼ਾਦੀ ਦੇਵਦਤ ਨਿਵਾਸੀ ਸਿਰਪੁਰ ਦੀ ਧੀਅ ਸਫਰਾ ਨਾਲ ਹੋਈ। ਗੁਰੂ ਜੀ 'ਤੇ ਬੁੱਧ ਮੱਤ ਦਾ ਡੂੰਘਾ ਪ੍ਰਭਾਵ ਪਿਆ। ਆਪ ਕਿਸਾਨੀ ਕਰਦੇ ਸਨ। ਪ੍ਰੰਤੂ, ਜਾਤਪਾਤੀ ਪ੍ਰਬੰਧ ਜਿਸ ਨੇ ਸਮਾਜ ਨੂੰ ਤੋੜਿਆ, ਵਿਰੁੱਧ ਸਮਾਜ ਨੂੰ ਲਾਮਬੰਦ ਕਰਨ ਆਪ ਪਿੰਡ-ਪਿੰਡ ਜਾ ਕੇ ਜਾਗ੍ਰਿਤੀ ਪੈਦਾ ਕਰਿਆ ਕਰਦੇ ਸਨ। ਸੰਗਠਤ ਹੋ ਜਾਣ ਲਈ ਪ੍ਰੇਰਦੇ ਸਨ ਤੇ ਕਹਿੰਦੇ ਸਨ ਜੋ ਸੁਪਨਾ ਲਿਆ ਜਾਵੇ ਉਸ ਲਈ ਤਮੰਨਾ ਪੈਦਾ ਕਰਕੇ, ਸਫਲਤਾ ਲਈ ਮਿਹਨਤ ਕਰਨੀ ਪੈਂਦੀ ਹੈ। ਗੁਰੂ ਜੀ ਨੇ ਕ੍ਰਾਂਤੀਕਾਰੀ ਸਤਨਾਮੀ ਅੰਦੋਲਨ ਚਲਾਇਆ। ਗੁਰੂ ਜੀ ਨੇ ਕਿਹਾ ਕਿ ਜਾਤੀ ਪ੍ਰਬੰਧ ਦਾ ਨਿਰਮਾਣ, ਸ਼ਕਤੀਸ਼ਾਲੀ, ਅੱਤਿਆਚਾਰੀ ਅਤੇ ਮੂਰਖ ਆਦਮੀ ਦੀ ਦੇਣ ਹੈ। ਉਹ ਲੋਕ ਖੁਦ ਨੀਚ ਹਨ। ਉਨ੍ਹਾਂ ਨੇ ਜਾਤੀ ਹੰਕਾਰ ਅੰਦਰ ਨੀਚਤਾ ਭਰੀ ਹੋਈ ਹੈ। ਜਿਸ ਜਾਤੀ ਪ੍ਰਬੰਧ ਨਾਲ ਕਿਸੇ ਨੂੰ ਸਨਮਾਨ ਮਿਲਦਾ ਹੈ ਉਹ ਇਸ ਵਿਵਸਥਾ ਨੂੰ ਟਿਕਾ ਕੇ ਰੱਖਣਾ ਚਾਹੁੰਦੇ ਹਨ ਤੇ ਜੋ ਉਸ ਅਵਸਥਾ ਨਾਲ ਅਪਮਾਨਤ ਹੈ ਉਸ ਨੂੰ ਉਹ ਪ੍ਰਬੰਧ ਉਖਾੜ ਦੇਣਾ ਚਾਹੀਦਾ ਹੈ। ਮਾਨਵਤਾ ਦੇ ਇਸ ਮਹਾਨ ਸੰਦੇਸ਼ ਨੂੰ ਕੋਈ ਝੂਠ ਨਹੀਂ ਕਰ ਸਕਦਾ ਹੈ। ਛੂਤਛਾਤ ਜਾਤੀਵਾਦ ਦੀ ਉਪਜ ਹੈ।

ਇਸ ਵਿਰੁੱਧ ਗੁਰੂ ਜੀ ਨੇ ਸਤਨਾਮ ਅੰਦੋਲਨ ਚਲਾਇਆ ਜਿਸ ਦਾ ਅਰਥ ਹੈ ਪਹਿਲਾਂ ਜਾਣੋ (ਭਾਵ ਗਿਆਨ ਹਾਸਲ ਕਰੋ) ਫਿਰ

ਉਸ ਨੂੰ ਮਾਪੋ–ਤੋਲੋ, ਪਰਖ ਕਰਕੇ ਦੇਖੋ, ਤੇ ਫਿਰ ਉਸ ਨੂੰ ਮੰਨੋ। ਸਤਨਾਮੀ ਅੰਦੋਲਨ ਦਾ ਮਨੋਰਥ ਜਾਤੀ ਤੋੜ ਕੇ ਸਮਾਜ ਨੂੰ ਜੋੜਨਾ ਸੀ। ਉਹ ਸਮਾਜ ਨੂੰ ਜਾਗ੍ਰਿਤ ਕਰਕੇ, ਰਾਜਸੀ ਸ਼ਕਤੀ ਹਾਸਲ ਕਰਨ ਦੇ ਹਾਮੀ ਸਨ ਤਾਂ ਕਿ ਨਿਸ਼ਾਨਾ ਪੂਰਾ ਕੀਤਾ ਜਾ ਸਕੇ। ਉਹ ਬ੍ਰਾਹਮਣਾਂ ਦੀ ਚੁੰਗਲ ਵਿਚੋਂ ਲੋਕਾਂ ਨੂੰ ਕੱਢ ਕੇ, ਆਪਣੇ ਸਮਾਜ ਦੀ ਸਿਰਜਣਾ ਕਰਨ ਲਈ ਸਭ ਨੂੰ ਪੈਰਾਂ ਸਿਰ ਖੜ੍ਹੇ ਹੋਣ ਦੀ ਪ੍ਰੇਰਨਾ ਦੇਂਦੇ ਸਨ। ਉਹ ਜਾਤੀ ਰਹਿਤ, ਸਮਾਜ ਦੇਖਣਾ ਚਾਹੁੰਦੇ ਸਨ। ਗੁਰੂ ਘਾਸੀ ਨੇ ਤਿੰਨ ਵਰਗ ਸਥਾਪਤ ਕੀਤੇ। ਮਹੰਤ ਵਰਗ ਜੋ ਗੁਰੂ ਜੀ ਤੋਂ ਦੂਜੇ ਨੰਬਰ ਤੇ ਗੁਰੂ ਦੇ ਦੱਸੇ ਕੰਮ ਨੂੰ ਅੱਗੇ ਤੋਰਦੇ ਸਨ। ਦੂਜਾ ਭੰਡਾਰੀ ਵਰਗ ਜੋ ਅੰਦੋਲਨ ਲਈ ਅੰਨ ਅਤੇ ਧਨ ਦਾ ਪ੍ਰਬੰਧ ਕਰਦਾ ਸੀ। ਤੀਜਾ ਛੜੀਦਾਰ ਵਰਗ ਜੋ, ਸੰਦੇਸ਼ ਵਾਹਕ ਦਾ ਕੰਮ ਕਰਦਾ ਸੀ। ਦੂਤ ਦਾ ਕੰਮ ਕਰਦਾ ਸੀ।

ਇਕ ਵਾਰ ਗੁਰੂ ਜੀ ਆਪਣੇ ਮਾਤਾ–ਪਿਤਾ ਨਾਲ ਜਗਨ ਨਾਥ ਪੁਰੀ ਮੰਦਰ ਦੀ ਯਾਤਰਾ ਕਰ ਨ ਗਏ। ਪ੍ਰੰਤੂ ਮੰਦਰ ਦੇ ਪੁਜਾਰੀ ਬ੍ਰਾਹਮਣਾਂ ਨੇ ਆਪ ਨੂੰ ਰੋਕਿਆ ਹੀ ਨਹੀਂ, ਅਛੂਤ ਜਾਣ ਕੇ, ਅਪਮਾਨਤ ਵੀ ਕੀਤਾ। ਇਉਂ ਗੁਰੂ ਜੀ ਸਨਮਾਨ ਬਹਾਲ ਕਰਨ ਦੇ ਮਾਰਗ ਵੱਲ ਮੁੜ ਗਏ ਤੇ ਉਨ੍ਹਾਂ ਦੀ ਜਾਤੀਵਾਦ, ਅੰਧ ਵਿਸ਼ਵਾਸ, ਛੂਆਛਾਤ, ਸ਼ੋਸ਼ਨ, ਗੁਲਾਮੀ ਅਤੇ ਲਾਚਾਰੀ ਵਿਰੁੱਧ ਅੰਦੋਲਨ ਚਲਾਉਣ ਦਾ ਫੈਸਲਾ ਕਰ ਲਿਆ ਤੇ ਕਿਹਾ :–

ਮੰਦਰ ਬਾਮਾ ਕਾ ਕਰੇਲ ਜਾਈ ਬੋ।
ਅਪਨ ਘਰ ਹੀ ਕੇਵਲ ਮਨਾਈ ਬੋ।
ਕਾ ਅਗਰ ਬੱਤੀ ਪੁੜਾ ਪਥਰਾਮਾ (ਪੱਥਰ ਨੂੰ) ਚੜ੍ਹਾਈ ਬੋ।
ਮਗਰ ਪਥਰਾਲ ਸੁਗੰਧ ਹੋਵਤੋ ਨਾ ਦੇਖਾਈ ਬੋ।

ਗੁਰੂ ਜੀ ਨੇ, ਲੋਕਾਂ ਨੂੰ ਬ੍ਰਾਹਮਣਵਾਦੀਆਂ ਤੋਂ ਮੁਕਤ ਹੋ ਕੇ ਆਪਣੀ ਅਗਵਾਈ ਆਪ ਕਰਨ ਲਈ ਆਖਿਆ ਤੇ ਸਮਾਜ ਨੂੰ ਚਾਰ ਸਿਧਾਂਤਕ ਪ੍ਰਤੀਕ ਦਿੱਤੇ।

1. ਸਫੈਦ ਝੰਡਾ–ਸੱਚ, ਸ਼ਾਂਤੀ ਅਤੇ ਸਮਾਨਤਾ ਦਾ ਪ੍ਰਤੀਕ, 2. ਫੰਡਾ : (ਭਾਵ ਫੰਡ ਧਨ) ਜਿਸ ਨਾਲ ਗੁਰੂ ਦੀਆਂ ਉਪਦੇਸ਼ਿਕ ਸੰਸਥਾਵਾਂ ਦਾ ਕਾਰੋਬਾਰ ਚਲਾਇਆ ਜਾ ਸਕੇ, 3. ਡੰਡਾ : ਭਾਵ ਸੁਰੱਖਿਆ ਵਾਸਤੇ, ਸੈਨਿਕ ਕਾਲ, ਹਥਿਆਰ, ਗੁਰੂ ਨਾਮ ਦੀ ਮੋਹਰ ਅਤੇ ਕਮਰ ਕੱਸਾ ਰੱਖਣ ਦਾ ਪ੍ਰਬੰਧ ਕੀਤਾ। ਇਹ ਸੰਸਥਾ ਨੂੰ ਸੁਰੱਖਿਅਤ ਰੱਖਣ ਦਾ ਬੰਦੋਬਸਤ ਸੀ, 4. ਪ੍ਰਚਾਰ ਤੰਤਰ : ਇਕ ਅਜਿਹਾ ਸੰਗਠਿਤ ਸਾਧਨ ਜੋ ਪ੍ਰਚਾਰ ਦਾ ਸਾਧਨ ਬਣਦਾ ਸੀ।

ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਸਮਾਜਿਕ ਪਰਿਵਰਤਨ ਦੀ ਲਹਿਰ ਜਦੋਂ ਗੁਰੂ ਕਾਲ ਤੋਂ ਬਾਅਦ ਪੰਜਾਬ ਦੇ ਖੇਤਰਾਂ ਵਿਚ ਸਿੱਖ ਸੰਸਥਾਵਾਂ ਰਾਹੀਂ ਅਠਾਰਵੀ ਸਦੀ ਵਿਚ ਜਾਰੀ ਰਹੀ ਤਾਂ ਇਸੇ ਸਦੀ ਵਿਚ ਮੱਧ ਪ੍ਰਦੇਸ਼ ਵਿਚ ਅਜਿਹੀ ਹੀ ਸਤਨਾਮੀ ਲਹਿਰ ਜੋ ਗੁਰੂ ਘਾਸੀ ਦਾਸ ਰਾਹੀਂ ਚਲਾਈ ਗਈ, ਮੱਧ ਪ੍ਰਦੇਸ਼ ਦੇ ਛਤੀਸਗੜ੍ਹ ਵਿਚ ਚੱਲਦੀ ਰਹੀ। ਨੋਟ : ਸਾਡੇ ਪਾਸ ਗੁਰੂ ਜੀ ਬਾਰੇ ਪੂਰੀ ਜਾਣਕਾਰੀ ਅਜੇ ਨਹੀਂ ਜਿੰਨੀ ਜਾਣਕਾਰੀ ਦਿੱਤੀ ਗਈ ਹੈ। ਇਹ ਬਹੁਜਨ ਸੰਗਠਨ ਦਸੰਬਰ '92 ਰਾਹੀਂ ਪ੍ਰਾਪਤ ਹੋਈ ਹੈ। ਹੋਰ ਖੋਜ ਜਾਰੀ ਰੱਖੀ ਜਾਵੇਗੀ।

## ਕ੍ਰਾਂਤੀਕਾਰੀ ਆਦਿਵਾਸੀ ਬਿਰਸਾ ਮੁੰਡਾ

ਸਾਡੀ ਭਾਰਤੀ ਬਹੁਜਨ ਸਮਾਜ ਦੇ ਲੋਕਾਂ ਦੀ ਵਿਸ਼ਾਲ ਸੱਮਸਿਆ ਇਹ ਰਹੀ ਹੈ ਕਿ ਪਹਿਲਾਂ ਤਾਂ ਹਜ਼ਾਰਾਂ ਸਾਲ ਤੱਕ ਸਾਡੇ ਸਮਾਜ ਨੂੰ ਪੜ੍ਹਨ ਨਹੀਂ ਦਿੱਤਾ ਗਿਆ। ਜੇ ਬਾਬਾ ਸਾਹਿਬ ਦੁਆਰਾ ਦਿੱਤੇ ਕੁਝ ਮਨੁੱਖੀ ਅਧਿਕਾਰਾਂ ਅਧੀਨ ਇਹ ਸਮਝ ਪੜ੍ਹ ਸਕਣ ਦੇ ਕਾਬਲ ਹੋ ਗਿਆ ਤਾਂ ਇਨ੍ਹਾਂ ਨੂੰ ਵਿਰੋਧੀ ਤੇ ਜਿਉਣ ਦਾ ਆਹਾਰ ਪੈਦਾ ਕਰਨ ਜੋਗਾ ਗਿਆਨ ਦਿੱਤਾ ਗਿਆ। ਜੇ ਕੋਈ ਅਜਿਹਾ ਇਤਿਹਾਸ ਪਿਛਲੇ ਸਮਿਆਂ ਵਿਚ ਵਾਪਰਿਆ ਜਿਸ ਨੂੰ ਪੜ੍ਹ ਕੇ ਬਹੁਜਨ ਸਮਾਜ, ਰੌਸ਼ਨੀ ਹਾਸਲ ਕਰ ਸਕਦਾ ਤੇ ਜ਼ਿੰਦਗੀ ਦੀ ਹਕੀਕਤ ਨੂੰ ਸਮਝ ਸਕਦਾ ਤਾਂ ਉਹ ਗਿਆਨ, ਉਹ ਇਤਿਹਾਸ, ਅਲੋਪ ਕਰ ਦਿੱਤਾ ਗਿਆ, ਦਬਾ ਦਿੱਤਾ ਗਿਆ। ਅੱਜ ਜਦੋਂ ਅਸੀਂ ਇਸ ਦੇਸ ਦੇ ਹਕੀਕੀ ਇਤਿਹਾਸ ਦੀ ਖੋਜ ਕਰਨ ਦੇ ਯਤਨ ਕਰ ਵਿਚੋਂ ਰੁਚੀ ਲੈਣ ਲੱਗੇ ਹਾਂ ਤਾਂ ਅਸੀਂ ਸਾਧਨਹੀਣ ਹੋ ਕੇ ਰਹਿ ਗਏ ਹਾਂ। ਭਾਵ ਸਾਡੇ ਪਾਸ ਉਨ੍ਹਾਂ ਮਹਾਨ ਬਜ਼ੁਰਗਾਂ ਦਾ ਸੰਘਰਸ਼ ਜੀਵਨ ਇਤਿਹਾਸ ਹੀ ਨਹੀਂ ਹੈ। ਜਿਸ ਨੂੰ ਸਮਾਜ ਤੱਕ ਪਹੁੰਚਾਣ ਦਾ ਕੰਮ ਆਸਾਨ ਹੋ ਸਕੇ। ਉਂਜ ਵੀ ਭਾਰਤ ਅੰਦਰ ਬਹੁਜਨ ਸਮਾਜ ਵਿਚੋਂ ਅਤੇ ਸਵਰਨ ਸਮਾਜ ਵਿਚੋਂ ਕਿੰਨੇ ਕੁ ਖੋਜਕਾਰਾਂ ਦਾ ਨਾਂ ਲਿਆ ਜਾ ਸਕਦਾ ਹੈ। ਜਿਨ੍ਹਾਂ ਨੇ ਮਾਨਵਵਾਦੀ ਜੱਦੋ––ਜਹਿਦਾਂ ਕਰਨ ਵਾਲੇ ਮਨੁੱਖਾਂ ਦੀ ਪਛਾਣ ਕਰਕੇ ਉਨ੍ਹਾਂ ਦੀ ਜੀਵਨ ਦੀ ਰੂਪ–ਰੇਖਾ ਨੂੰ ਪੰਨਿਆਂ 'ਤੇ ਅੰਕਿਤ ਕੀਤਾ ਹੋਵੇ। ਮਾਨਵਵਾਦੀ ਆਗੂਆਂ, ਜਿਨ੍ਹਾਂ ਨੇ ਸਮਾਜਿਕ ਬਰਾਬਰੀ ਤੇ ਜਾਤਪਾਤੀ ਜ਼ੁਲਮ ਵਿਰੁੱਧ ਕਾਬਜ਼ ਜਾਤੀਆਂ ਨਾਲ ਪੂਰਾ–ਪੂਰਾ ਜੀਵਨ ਟੱਕਰ ਲਈ, ਉਨ੍ਹਾਂ ਨੂੰ ਉੱਚੀ ਜਾਤੀ ਦੇ ਬੁੱਧੀਜੀਵੀ ਲੇਖਕਾਂ, ਸਾਹਿਤਕਾਰਾਂ, ਨਾਵਲਕਾਰਾਂ, ਕਹਾਣੀਕਾਰਾਂ, ਨਾਟਕਕਾਰਾਂ, ਕਵੀਆਂ ਆਦਿ ਸਭ ਨੇ ਜਾਤੀ ਘ੍ਰਿਣਾਂ ਅਧੀਨ ਅਣਗੌਲਿਆ ਕੀਤਾ। ਨਾਲ ਹੀ ਬਹੁਜਨ ਸਮਾਜ ਵਿਚੋਂ ਪੈਦਾ ਹੋਏ ਵਿਦਵਾਨਾਂ ਤੇ ਸਾਹਿਤਕਾਰਾਂ ਨੇ ਵੀ, ਸਵਰਨ ਜਾਤੀਆਂ ਦੀ ਤਰਜ 'ਤੇ ਹੀ ਲਿਖਿਆ ਤੇ ਪ੍ਰਚਾਰਿਆ। ਇਹੀ ਕਾਰਨ ਹੈ ਕਿ ਸਾਨੂੰ ਬੀਤੇ ਸਮੇਂ ਦੇ ਮਹਾਨ ਪੁਰਸ਼ਾਂ ਦੀਆਂ ਸੰਘਰਸ਼ਮਈ ਲਿਖਤਾਂ ਤੋਂ ਵਾਂਝੇ ਰਹਿਣਾ ਪੈ ਗਿਆ ਹੈ। ਫਿਰ ਵੀ ਵਰਤਮਾਨ ਸਮਿਆਂ ਵਿਚ ਚੱਲ ਰਹੀ ਸਮਾਜਿਕ ਪਰਿਵਰਤਨ ਦੀ ਲਹਿਰ ਨੇ ਐੱਨ ਐੱਸ ਸੁਮਨ ਵਰਗੇ ਕੁਝ ਵਿਅਕਤੀਆਂ ਨੂੰ, ਬੀਤੇ ਦੀਆਂ ਹਨ੍ਹੇਰੀਆਂ ਗੁਫਾਵਾਂ ਵਿਚੋਂ ਮਾਨਵਵਾਦੀ ਇਤਿਹਾਸ ਖੋਜਣ 'ਤੇ ਮਜਬੂਰ ਕੀਤਾ ਹੈ, ਜਿਨ੍ਹਾਂ ਦੀਆਂ ਕੁੱਲ ਲਿਖਤਾਂ ਸਾਡੇ ਸਮਾਜ ਲਈ ਰੌਸ਼ਨੀ ਦੇ ਸਤੰਭਾਂ ਦਾ ਕੰਮ ਕਰਨਗੀਆਂ। ਅਸੀਂ ਸੁਮਨ ਦੁਆਰਾ ਅੱਗੇ ਲਿਆਂਦੀ ਜਾਣਕਾਰੀ 'ਤੇ ਆਧਾਰਤ, ਇਸ ਮਹਾਨ ਵਿਅਕਤੀ ਦਾ ਛੋਟਾ ਜਿਹਾ ਪੱਖ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ ਤੇ ਸੋਚ ਰਹੇ ਹਾਂ ਕਿ ਆਪਣੇ ਇਤਿਹਾਸ ਦੀ ਖੋਜ ਇਕ ਦਿਨ ਕਰਨੀ ਹੀ ਪਵੇਗੀ।

ਆਖਰ ਆਦਿ ਵਾਸੀ ਸਮਾਜ ਨੂੰ ਸਵਰਨਾਂ ਨੇ ਸਿੱਖਿਆ ਤੋਂ ਵਾਂਝੇ ਕਿਉਂ ਰੱਖਿਆ ? ਅਸੀਂ ਨਿਰਅਪਰਾਧ ਹੁੰਦੇ ਹੋਏ ਵੀ ਅਨਿਆਂ ਅਤੇ ਅਤਿਆਚਾਰ ਦੇ ਸ਼ਿਕਾਰ ਕਿਉਂ ਹਾਂ ? ਅਸੀਂ ਆਦਿਵਾਸੀ ਲੋਕ ਆਪਣੇ ਜੀਵਨ ਨੂੰ ਜੋਖਮਾਂ (ਖਤਰਿਆਂ) ਵਿਚ ਪਾ ਕੇ ਅਤੇ ਕਰੜੀ

ਮਿਹਨਤ ਕਰਕੇ, ਜੰਗਲ ਸਾਫ ਕਰਕੇ, ਆਪਣੇ ਜਿਉਣ ਲਈ ਖੇਤ ਤਿਆਰ ਕਰਦੇ ਹਾਂ ਜਿਨ੍ਹਾਂ ਨੂੰ ਸਵਰਨ ਜਿਮੀਂਦਾਰ ਖਰੀਦ ਲੈਂਦੇ ਹਨ ਤਾਂ ਕਿਉਂ ? ਜਿਸ ਆਦਮੀ ਨੂੰ ਬਚਪਨ ਵਿਚ ਹੀ ਇਹ ਖਿਆਲ ਸਤਾਉਂਦੇ ਰਹੇ ਉਸੇ ਮਨੁੱਖ ਦਾ ਨਾਂ ਹੈ ਬਿਰਸਾ ਮੁੰਡਾ ਜੋ 15 ਨਵੰਬਰ 1875 ਈ. ਨੂੰ ਰਾਂਚੀ ਖੇਤਰ ਦੇ ਬੰਬਾ ਪਿੰਡ ਵਿਚ ਸੁਗਨਾਂ ਮੁੰਡਾ ਦੇ ਘਰ ਪੈਦਾ ਹੋਇਆ। ਜਿਹੜਾ ਆਪਣੇ ਰੁਜ਼ਗਾਰ ਲਈ ਆਪਣਾ ਪਹਿਲਾ ਪਿੰਡ ਉੱਲੀ ਹਾਤ ਛੱਡ ਕੇ, ਬੰਬਾ ਆ ਵਸਿਆ ਸੀ। ਸੁਗਨਾਂ ਦੇ ਬਾਪ ਦਾ ਨਾਂ ਲਾਕਾਰੀ ਮੁੰਡਾ ਸੀ, ਜਿਹੜੇ ਸਵਰਨਾਂ ਦੇ ਅੱਤਿਆਚਾਰਾਂ ਤੋਂ ਦੁਖੀ ਹੋ ਕੇ ਇਕ ਤੋਂ ਦੂਜੀ ਥਾਂ 'ਤੇ ਜਾਂਦੇ ਸਨ। ਬਿਰਸਾ ਦੇ ਪਿਤਾ ਨੇ ਜ਼ੁਲਮ ਜ਼ਿਆਦਤੀਆਂ ਅਤੇ ਅਪਮਾਨ ਤੋਂ ਤੰਗ ਆ ਕੇ, ਅੰਗਰੇਜ਼ੀ ਰਾਜ ਦੌਰਾਨ, ਇਸਾਈ ਧਰਮ ਨੂੰ ਅਪਨਾ ਲਿਆ ਸੀ।

ਬਿਰਸਾ ਨੇ ਪ੍ਰਾਇਮਰੀ ਸਿੱਖਿਆ ਆਪਣੀ ਮਾਸੀ ਕੋਲ ਰਹਿ ਕੇ ਚਾਈਵਾਸਾ ਵਿਚ ਪ੍ਰਾਪਤ ਕੀਤੀ, ਜਿੱਥੇ ਉਹ 1886 ਤੋਂ 1891 ਤੱਕ ਰਹੇ। (1891 ਵਿਚ ਦਾਦਾ ਸਾਹਿਬ ਜੋਤੀਬਾ ਫੂਲੇ ਦੀ ਮੌਤ ਹੋ ਗਈ ਸੀ ਅਤੇ 14 ਅਪ੍ਰੈਲ 1891 ਨੂੰ ਬਾਬਾ ਸਾਹਿਬ ਡਾ. ਅੰਬੇਡਕਰ ਦਾ ਜਨਮ ਹੋਇਆ ਸੀ।)

ਬਿਰਸਾ ਕੁਝ ਪੜ੍ਹਨ ਤੇ ਸਮਝਣ ਤੋਂ ਬਾਅਦ ਇਸ ਸਿੱਟੇ 'ਤੇ ਪਹੁੰਚ ਗਿਆ ਸੀ ਕਿ ਆਦਿਵਾਸੀ ਗੋਂਡ, ਕੰਵਰ, ਧੁਨਹਾਰ ਸੰਥਾਲ, ਮਲਕ, ਮੁੰਡਾ ਅਤੇ ਉਰਾਵ ਆਦਿ ਜਾਤੀਆਂ ਦੇ ਲੋਕਾਂ ਨੂੰ ਸਵਰਨਾਂ ਨੇ (ਹੋਰਨਾਂ ਨਿਮਨ ਜਾਤੀਆਂ ਦੇ ਸ਼ੂਦਰਾਂ ਵਾਂਗ) ਇਸ ਲਈ ਵਿੱਦਿਆ ਤੋਂ ਦੂਰ ਰੱਖਿਆ ਸੀ ਤਾਂ ਕਿ ਪੜ੍ਹ ਲਿਖ ਕੇ ਉਹ ਸਵਰਨਾਂ ਵਿਰੁੱਧ ਨਾ ਉੱਠ ਖੜੇ ਹੋਣ। (ਇਹ ਨਿਰਣਾ ਲਗਪਗ ਹਰ ਉਸ ਮਹਾਂਪੁਰਸ਼ ਨੇ ਕੀਤਾ ਜਿਨ੍ਹਾਂ ਨੇ ਭਾਰਤ ਅੰਦਰ ਬ੍ਰਾਹਮਣੀ ਪ੍ਰਬੰਧ ਵਿਰੁੱਧ ਸਮਾਨਤਾ ਅਤੇ ਭਾਈਚਾਰੇ ਦੀ ਲੜਾਈ ਲੜੀ।)

ਬਿਰਸਾ ਨੇ ਕੁਝ ਜਾਣ ਲਿਆ ਸੀ ਕਿ 1780 ਈ. ਤੋਂ 1829 ਈ. ਤੱਕ ਕੋਲ ਆਦਿਵਾਸੀਆਂ ਦਾ ਵਿਦਰੋਹ ਸਵਰਨਾਂ ਦੀ ਜ਼ਿਆਦਤੀ, ਲੁੱਟ-ਖੋਹ ਕਾਰਨ ਹੀ ਉੱਠਿਆ ਤੇ ਚੱਲਿਆ ਸੀ। ਜਿਸ ਵਿਚ ਉੱਪਰ ਦਿੱਤੀਆਂ ਸਭ ਜਾਤੀਆਂ ਨੇ ਮਿਲਵਾਂ ਹਿੱਸਾ ਪਾਇਆ ਸੀ। ਕਿਉਂਕਿ ਉਹ ਜਿਹੜੀ ਵੀ ਜ਼ਮੀਨ, ਪੱਥਰ ਤੋੜ ਕੇ ਜੰਗਲ ਸਾਫ ਕਰਕੇ ਤਿਆਰ ਕਰਦੇ ਉਸ ਨੂੰ ਸਵਰਨ ਖੋਹ ਲੈਂਦੇ ਸਨ ਅਤੇ ਉਨ੍ਹਾਂ ਨੂੰ ਬੇਦਖਲ ਕਰ ਦੇਂਦੇ ਸਨ। ਇਸ ਸੰਘਰਸ਼ ਦੇ ਸਿੱਟੇ ਵਜੋਂ ਸਵਰਨ ਜਿਮੀਂਦਾਰਾਂ, ਬਾਣੀਆਂ ਤੇ ਵਪਾਰੀਆਂ ਨੂੰ ਹਾਰ ਖਾ ਕੇ ਉੱਥੋਂ ਭੱਜਣਾ ਪਿਆ ਸੀ। ਪ੍ਰੰਤੂ ਜਦੋਂ ਇਹ ਵਿਦਰੋਹ ਕੁਝ ਕਾਰਨਾਂ ਕਰਕੇ ਠੰਢਾ ਪੈ ਗਿਆ ਤਾਂ ਸਵਰਨਾਂ ਤੋਂ ਠਾਕਰ ਰਾਜਪੂਤਾਂ ਨੇ ਆਦਿ ਵਾਸੀਆਂ 'ਤੇ ਘੋਰ ਜ਼ੁਲਮ ਕੀਤੇ ਤੇ ਜ਼ਬਰਦਸਤੀ ਬਗਾਰ ਕਰਨ ਲਾ ਲਿਆ। ਔਰਤਾਂ ਦੀ ਇੱਜ਼ਤ ਲੁੱਟਣਾ ਸਾਧਾਰਨ ਗੱਲ ਬਣ ਗਈ। ਰੋਟੀ ਤੋਂ ਆਤਰ ਆਦਿਵਾਸੀ ਉਂਜ ਗੰਦੇ ਤੋਂ ਗੰਦਾ ਕੰਮ ਕਰਨ ਲਈ ਮਜਬੂਰ ਹੋ ਗਏ ਤੇ ਉਨ੍ਹਾਂ ਹਰ ਗੁਲਾਮੀ ਕਬੂਲ ਕਰ ਲਈ। ਫਿਰ ਵੀ ਜਦੋਂ ਭੁੱਖ ਜ਼ੁਲਮ ਤੇ ਬੇਇੱਜ਼ਤੀ ਉਨ੍ਹਾਂ ਤੋਂ ਬਰਦਾਸ਼ਤ ਨਾ ਹੁੰਦੀ ਤਾਂ ਉਹ ਇਕ ਥਾਂ ਛੱਡ ਕੇ ਦੂਜੀ ਥਾਂ ਨੂੰ ਦੌੜ ਜਾਂਦੇ।

1857 ਈ. ਦੇ ਸਮਿਆਂ ਦੌਰਾਨ ਜ਼ੁਲਮਾਂ ਤੋਂ ਤੰਗ ਆ ਕੇ ਜਦੋਂ ਆਦਿਵਾਸੀ, ਹਿੰਦੂ ਧਰਮ ਤਿਆਗ ਕੇ ਈਸਾਈ ਬਣਨ ਲੱਗੇ ਤਾਂ ਸਵਰਨ ਜਿਮੀਂਦਾਰਾਂ ਨੇ, ਇਸਾਈ ਮਿਸ਼ਨਰੀਆਂ ਦਾ ਜ਼ਬਰਦਸਤ ਵਿਰੋਧ ਕੀਤਾ। ਅਖੀਰ ਇਸਾਈ ਮਿਸ਼ਨਰੀਆਂ ਨੇ, ਸਵਰਨ ਜਿਮੀਂਦਾਰਾਂ ਨਾਲ ਇਹ ਸਮਝੌਤਾ ਕਰ ਲਿਆ ਕਿ ਉਹ, ਆਦਿਵਾਸੀਆਂ ਦੇ ਧਰਮ ਬਦਲ ਜਾਣ 'ਤੇ ਵੀ ਉਨ੍ਹਾਂ ਨੂੰ ਵਗਾਰ ਕਰਨ ਤੇ ਗੰਦਗੀ ਆਦਿ ਚੁੱਕਣ ਤੋਂ ਨਹੀਂ ਰੋਕਣਗੇ। ਇਸ ਛਲ ਕਪਟ ਤੋਂ ਤੰਗ ਆ ਕੇ 'ਉਰਾਂਵੋ' ਨੇ ਸਵਰਨਾਂ ਵਿਰੁੱਧ 'ਸਰਦਾਰ' ਅੰਦੋਲਨ ਸ਼ੁਰੂ ਕਰ ਦਿੱਤਾ। ਇਸ ਅੰਦੋਲਨ ਦਾ ਮਨੋਰਥ ਸੀ :

ਖੇਤਰੀ ਵਣ ਸੰਪਤੀ, ਖੇਤ, ਜੰਗਲ, ਪਹਾੜ ਅਤੇ ਖਣਿਜ ਖੰਡਾਂ 'ਤੇ ਆਦਿਵਾਸੀਆਂ ਦਾ ਬਰਾਬਰ ਅਧਿਕਾਰ ਹੋਵੇਗਾ। ਸਵਰਨ ਲੋਕਾਂ ਨੂੰ ਆਦਿਵਾਸੀਆਂ ਤੋਂ ਜ਼ਬਰਦਸਤੀ ਵਗਾਰ ਕਰਾਉਣੀ ਬੰਦ ਕਰਨੀ ਹੋਵੇਗੀ। ਇਸਤਰੀਆਂ ਪੁਰਸ਼ਾਂ ਤੋਂ ਬੱਚਿਆਂ ਤੇ ਘਿਨਾਉਣੇ ਜ਼ੁਲਮ ਬੰਦ ਕਰਨੇ ਹੋਣਗੇ। ਤਾਮਣ ਅਤੇ ਲੋਕ ਵਿਦਰੋਹੀ ਬਹਾਦਰਾਂ ਦੀਆਂ ਵਾਰਾਂ ਤੇ ਕਥਾਵਾਂ ਗਾਈਆਂ ਤੇ ਪ੍ਰਚਾਰੀਆਂ ਜਾਣਗੀਆਂ। ਪੁਰੋਹਿਤ, ਬ੍ਰਾਹਮਣ, ਵਪਾਰੀ ਵਰਗ, ਬਾਣੀਆ ਵਰਗ ਅਤੇ ਜਿਮੀਂਦਾਰਾਂ 'ਤੇ ਭਰੋਸਾ ਨਹੀਂ ਕਰਨਾ ਹੋਵੇਗਾ। ਅੰਗਰੇਜ਼ ਅਤੇ ਸਵਰਨ ਦੋਵੇਂ ਹੀ ਸ਼ਾਸਕ ਅਤੇ ਸ਼ੋਸ਼ਕ ਹਨ। ਜਿਨ੍ਹਾਂ ਨੇ ਆਦਿਵਾਸੀਆਂ ਦੀ ਜ਼ਮੀਨ ਖੋਹ ਕੇ ਉਨ੍ਹਾਂ ਨੂੰ ਬੇਦਖਲ ਕੀਤਾ ਹੈ।

ਸਰਦਾਰ ਅੰਦੋਲਨ ਦੇ ਤਿੰਨ ਪੜਾਅ ਮਿੱਥੇ ਗਏ

1. 1859 ਤੋਂ 1881 ਤੱਕ ਜ਼ਮੀਰ ਅੰਦੋਲਨ।
2. 1882 ਤੋਂ 1890 ਤੱਕ ਮਿਸ਼ਨ ਵਿਦਰੋਹ।
3. 1891 ਤੋਂ 1895 ਤੱਕ ਰਾਜਨੀਤਿਕ ਅੰਦੋਲਨ।

ਜ਼ਮੀਰ ਅੰਦੋਲਨ ਵਿੱਚ, ਸ਼ੋਸ਼ਕਾਂ ਵਿਰੁੱਧ ਜਨਜਾਗ੍ਰਿਤੀ ਪੈਦਾ ਕੀਤੀ ਗਈ ਤੇ ਕਿਹਾ ਗਿਆ ਕਿ ਇਹ ਜੰਗ, ਘਾਹ ਫੂਸ ਦੀ ਅੱਗ ਨਹੀਂ ਜੋ ਬੁੱਝ ਜਾਵੇਗੀ ਬਲਕਿ ਜੰਗਲ ਦੀ ਅੱਗ ਵਾਂਗ ਫੈਲੇਗੀ। ਇਹ ਆਪਣੀ ਭੂਮੀ ਵਾਪਸ ਲੈਣ ਦੀ ਲੜਾਈ ਹੈ। ਆਦਿਵਾਸੀਆਂ ਨੂੰ ਜ਼ੁਲਮ ਅਤੇ ਜ਼ਿਆਦਤੀ ਤੋਂ ਮੁਕਤ ਕਰਾਉਣ ਦੀ ਲੜਾਈ ਹੈ। ਜੋ ਆਖਰੀ ਦਮ ਤੱਕ ਲੜੀ ਜਾਏਗੀ। ਇਸਾਈ ਮਿਸ਼ਨਰੀਆਂ ਨੇ ਵੀ ਆਦਿਵਾਸੀਆਂ ਨੂੰ ਗੁੰਮਰਾਹ ਕੀਤਾ। ਸਿੱਟੇ ਵਜੋਂ 1855 ਵਿਚ ਭਾਗਨਾਡੀਹ ਪਿੰਡ ਦੇ ਸਿੱਧੂ ਤੇ ਕਾਨੂੰ ਆਦਿਵਾਸੀ ਭਰਾਵਾਂ ਨੇ ਸਾਮੰਤ ਤੇ ਜਿਮੀਂਦਾਰ ਸਵਰਨ ਤਾਕਤਾਂ ਅਤੇ ਅੰਗਰੇਜ਼ਾਂ ਵਿਰੁੱਧ ਸੁਤੰਤਰਤਾ ਦਾ ਅੰਦੋਲਨ ਛੇੜ ਦਿੱਤਾ। ਸਿੱਟੇ ਵਜੋਂ 30000 ਆਦਿਵਾਸੀ ਮਾਰੇ ਗਏ। ਅੱਜ ਵੀ ਆਦਿਵਾਸੀ ਇਸ ਭਿਆਨਕ ਜ਼ੁਲਮ ਕਹਿਰ ਨੂੰ ਸ਼ਹੀਦ ਦਿਵਸ ਅਤੇ ਸਵਰਨ ਰੇਖਾ ਦਿਵਸ ਦੇ ਤੌਰ 'ਤੇ ਮਨਾ ਕੇ ਸ਼ਹੀਦਾਂ ਨੂੰ ਯਾਦ ਕਰਦੇ ਹਨ।

ਇਸ ਵਿਦਰੋਹ ਤੋਂ ਤੰਗ ਆ ਕੇ ਅੰਗਰੇਜ਼ਾਂ ਨੇ, ਇਕ ਸਵਰਨ 'ਲਾਲਾ ਲੋਕ ਨਾਥ' ਨੂੰ ਪੜਤਾਲ ਦਾ ਕੰਮ ਸੌਂਪਿਆ, ਜਿਸ ਨੇ ਸਵਰਨਾਂ ਦੇ ਪੱਖ ਵਿਚ ਰਿਪੋਰਟ ਦਿੱਤੀ। ਜਿਸ ਕਾਰਨ 1862 ਈ ਤੋਂ 68 ਈ. ਤੱਕ ਖੰਡ ਵਿਰੋਧ ਖੜਾ ਹੋ ਗਿਆ। ਅਖੀਰ 1868 ਈ. ਵਿਚ ਅੰਗਰੇਜ਼ ਸਰਕਾਰ ਨੇ ਪ੍ਰਸਤਾਵ ਪਾਸ ਕੀਤੀ ਕਿ 2482 ਪਿੰਡਾਂ ਵਿਚੋਂ ਮੁਈਹਾਰ ਅਤੇ ਜਿਮੀਂਦਾਰ ਆਦਿਵਾਸੀਆਂ ਦੀ ਭੂਮੀ ਵਾਪਸ ਕਰਨਗੇ। ਪ੍ਰੰਤੂ ਸਵਰਨਾਂ ਨੇ ਇਸ ਦੀ ਕੋਈ ਪ੍ਰਵਾਹ ਨਹੀਂ ਕੀਤੀ। ਸਰਦਾਰ ਅੰਦੋਲਨ ਫੇਰ ਭੜਕ ਪਿਆ। ਅਦਾਲਤਾਂ ਨੇ ਵੀ ਉਨ੍ਹਾਂ ਨੂੰ

ਕੋਈ ਨਿਆਂ ਨਹੀਂ ਦਿੱਤਾ। ਅੰਗਰੇਜ਼ਾਂ ਨੇ ਚਾਲੀ ਆਦਿਵਾਸੀ ਜੇਲ੍ਹ 'ਚ ਬੰਦ ਕਰ ਦਿੱਤੇ। ਅੱਠ ਜੇਲ੍ਹ ਵਿਚ ਹੀ ਮਰ ਗਏ। 1890ਈ. ਵਿਚ ਫੇਰ ਸੰਗਠਤ ਹੋ ਕੇ ਅੰਦੋਲਨ ਚਲਾਇਆ, ਜਿਸ ਨੂੰ ਰਾਜਨੀਤਿਕ ਰੂਪ ਦਿੱਤਾ ਗਿਆ। ਅੰਗਰੇਜ਼ਾਂ ਨੇ ਸਾਰੀ ਜ਼ਮੀਨ ਹੀ ਬਣ-ਭੂਮੀ ਐਲਾਨ ਕਰ ਦਿੱਤੀ। ਸਿੱਟੇ ਵਜੋਂ ਸਾਰੀਆਂ ਆਦਿਵਾਸੀ ਜਾਤੀਆਂ ਨੇ ਹਿੰਦੂ ਪੁਰੋਹਿਤ ਵਾਦੀਆਂ ਅਤੇ ਅੰਗਰੇਜ਼ ਮਿਸ਼ਨਰੀਆਂ ਦਾ ਵਿਰੋਧ ਸ਼ੁਰੂ ਕਰ ਦਿੱਤਾ। ਇਸ ਅੰਦੋਲਨ ਵਿਚ ਬਿਰਸਾ ਮੁੰਡਾ ਨੇ ਵਿਸ਼ੇਸ਼ ਭੂਮਿਕਾ ਨਿਭਾਈ।

ਉਨ੍ਹਾ ਦੱਸਿਆ ਕਿ ਇਸਾਈ ਧਰਮ ਦੇ ਪਾਦਰੀਆਂ ਅਤੇ ਜਿਮੀਂਦਾਰਾਂ ਸਭ ਨੇ ਮਿਲ ਕੇ ਸਾਨੂੰ ਮੂਰਖ ਬਣਾਇਆ ਹੈ। (ਅਸੀਂ ਜਿਸ ਵੀ ਧਰਮ 'ਚ ਜਾਂਦੇ ਹਾਂ, ਕੁਝ ਸਮੇਂ ਬਾਅਦ, ਉਸ ਧਰਮ 'ਤੇ ਕਾਬਜ਼ ਹੋ ਜਾਣ ਵਾਲੀਆਂ ਉੱਚੀਆਂ ਤੇ ਜਿਮੀਂਦਾਰ, ਜਾਤੀਆਂ ਲਗਪਗ ਪੂਰੇ ਭਾਰਤ ਵਿਚ ਹੀ, ਪਛੜਿਆਂ ਬਹੁਜਨਾਂ ਨੂੰ ਮੂਰਖ ਬਣਾਉਂਦੀਆਂ ਹਨ। ਇਹ ਵਰਦਾਨ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ।) ਜਾਤੀ ਭੇਦ ਪਾ ਕੇ ਸਾਡਾ ਸ਼ੋਸ਼ਨ ਕਰਦੇ ਰਹੇ ਹਨ ਤੇ ਖੁਦ ਭੂਮੀ, ਵਣ ਸੰਪਤੀ ਤੇ ਖਣਿਜ ਆਦਿ ਵੀ ਮੌਜ ਉਡਾਉਂਦੇ ਹਨ।

ਬਿਰਸਾ ਮੁੰਡੇ ਨੇ ਅੰਗਰੇਜ਼ਾਂ ਨੂੰ ਵੀ ਪੂਰੀ ਤਰ੍ਹਾਂ ਦੋਸ਼ੀ ਕਿਹਾ। 24 ਦਸੰਬਰ 1899 ਈ. ਨੂੰ ਮੁੰਡਾ ਵਿਦਰੋਹ ਸ਼ੁਰੂ ਹੋ ਗਿਆ। ਰਾਜਪੂਤ ਠਾਕਰ ਜਗਮੋਹਨ ਸਿੰਘ ਦੀ ਮਦਦ ਨਾਲ ਬਿਰਸਾ ਮੁੰਡਾ ਨੂੰ ਫੜ ਲਿਆ ਗਿਆ। ਵਿਰੋਧ ਵਿਚ ਹਜ਼ਾਰਾਂ ਆਦਿਵਾਸੀਆਂ ਦੇ ਜੇਲ੍ਹ ਭਰੋ ਅੰਦੋਲਨ ਚਲਾਇਆ ਤੇ ਬਿਰਸਾ ਮੁੰਡਾ ਨੂੰ ਰਿਹਾਅ ਕਰ ਦਿੱਤਾ ਗਿਆ। ਬਿਰਸਾ ਨੇ ਸ਼ਕਤੀ ਸੰਗਠਤ ਕਰਕੇ ਅੰਦੋਲਨ ਕਰਨ ਦਾ ਫੈਸਲਾ ਕਰ ਲਿਆ ਤੇ ਸੰਕਲਪ ਲਿਆ ਕਿ ਫਿਰ ਉਹ ਆਦਿਵਾਸੀਆਂ ਦੇ ਸ਼ੋਸਕਾਂ ਨੂੰ ਖਤਮ ਕਰਕੇ ਹੀ ਦਮ ਲੈਣਗੇ। ਜਿਨ੍ਹਾਂ ਦੇ ਹੁੰਦਿਆਂ, ਉਹ ਕੁੜਤਾ, ਪਗੜੀ, ਜੁੱਤੀ ਤੇ ਹੋਰ ਕੱਪੜੇ ਨਹੀਂ ਪਾ ਸਕਦੇ। ਧੁੱਪ ਅਤੇ ਮੀਂਹ ਤੋਂ ਬਚਾਅ ਲਈ ਛੱਤਰੀ ਲੈ ਕੇ ਨਹੀਂ ਚੱਲ ਸਕਦੇ ਸਨ। ਉਹ ਸੋਚਦਾ ਕਿ ਸ਼ੋਸਕਾਂ ਨੇ ਉਨ੍ਹਾਂ ਦਾ ਲਹੂ ਚੂਸ ਕੇ ਬੇਹਾਲ ਕਰ ਦਿੱਤਾ ਹੈ। ਸਾਡੇ ਘਰ, ਜ਼ਮੀਨ ਕੱਪੜੇ ਨਹੀਂ ਹਨ। ਅਸੀਂ ਕਰੜੀ ਮਿਹਨਤ ਕਰਕੇ ਵੀ ਭੁੱਖੇ ਰਹਿੰਦੇ ਹਾਂ। ਇਹ ਲੋਕ ਅਨੰਦ ਕਰਦੇ ਹਨ। ਇਸ ਤਰ੍ਹਾਂ ਸਾਰੇ ਆਦਿਵਾਸੀਆਂ ਨੇ ਆਪਣੀਆਂ ਔਰਤਾਂ ਅਤੇ ਬੱਚਿਆਂ ਨੂੰ ਜੰਗਲਾਂ ਵਿਚ ਭੇਜ ਦਿੱਤਾ ਤੇ ਆਪ ਸਭ ਨੇ 1899 ਈ. ਦੇ ਨਵੰਬਰ ਮਹੀਨੇ, ਡੋਮ ਬਾਰੀ ਨਾਂ ਦੇ ਪਹਾੜ 'ਤੇ ਬੈਠ ਕੇ ਯੁੱਧ ਬਾਰੇ ਚਰਚਾ ਕੀਤੀ।

ਪਹਿਲਾਂ ਅੰਗਰੇਜ਼ ਤੇ ਫਿਰ ਜਿਮੀਂਦਾਰ ਸਵਰਨਾਂ ਨਾਲ ਹਿਸਾਬ ਕਰਨ ਦਾ ਫੈਸਲਾ ਕੀਤਾ ਗਿਆ। ਇਉਂ ਬਹੁਤ ਦੇਰ ਤੋਂ ਚੱਲਿਆ ਆ ਰਿਹਾ ਆਦਿਵਾਸੀ ਅੰਦੋਲਨ, ਬਿਰਸਾ ਮੁੰਡਾ ਅੰਦੋਲਨ ਵਿਚ ਬਦਲ ਗਿਆ, ਜਲਦੀਆਂ ਮਸ਼ਾਲਾਂ ਨਾਲ ਅੰਗਰੇਜ਼ਾਂ ਦੇ ਮਿਸ਼ਨ ਦਫਤਰਾਂ ਨੂੰ ਅੱਗ ਲਾ ਦਿੱਤੀ ਗਈ। ਇਸ ਤਰ੍ਹਾਂ ਇਹ ਅੰਦੋਲਨ ਰਾਂਚੀ, ਸਿੰਹ, ਭੂਮੀ, ਬਾਂਕੁਰਾ ਅਤੇ ਸੰਥਾਲ ਪਰਗਨਾਂ ਵਿਚ ਫੈਲ ਗਿਆ। ਅੰਗਰੇਜ਼ਾਂ ਨੇ ਸਵਰਨ ਜਿਮੀਂਦਾਰਾਂ ਨੂੰ ਨਾਲ ਲੈ ਕੇ ਬਿਰਸਾ ਮੁੰਡਾ ਨੂੰ ਫੜਨ ਦੀ ਮੁਹਿੰਮ ਚਲਾ ਦਿੱਤੀ। ਇਕ ਗੁਪਤ ਆਦਿਵਾਸੀ ਸਭਾ ਵਿਚ ਬਿਰਸਾ ਮੁੰਡਾ ਨੂੰ ਗੁਲਾਮ ਭੂਮੀ ਦਾ ਆਜ਼ਾਦ ਪੁੱਤਰ ਕਿਹਾ ਗਿਆ ਤੇ ਸੈਂਕੜੇ ਆਦਿਵਾਸੀਆਂ ਨੂੰ ਖੂਨ ਦਾ ਟਿੱਕਾ ਲਾਇਆ। ਓਧਰ ਅੰਗਰੇਜ਼ਾਂ ਨੂੰ ਬਿਰਸਾ ਮੁੰਡਾ ਨੂੰ ਫੜਾਉਣ ਦਾ 500 ਰੁਪਏ ਇਨਾਮ ਐਲਾਨ ਕਰ ਦਿੱਤਾ। ਜ਼ੋਰਦਾਰ ਕੋਸ਼ਿਸ਼ ਬਾਅਦ ਉਸ ਨੂੰ ਫੜ ਲਿਆ ਗਿਆ ਅਤੇ ਜੇਲ੍ਹ ਵਿਚ ਡੱਕ ਦਿੱਤਾ ਗਿਆ। 6 ਜੂਨ 1900 ਨੂੰ ਉਨ੍ਹਾਂ ਦੀ ਮੌਤ ਹੋ ਗਈ ਤੇ ਉਹ ਆਉਣ ਵਾਲੀਆਂ ਗੁਲਾਮ ਪੀੜ੍ਹੀਆਂ ਲਈ ਮੁਕਤੀ ਸੰਘਰਸ਼ ਦਾ ਪ੍ਰਤੀਕ ਬਣ ਕੇ ਅਮਰ ਹੋ ਗਏ।

## ਸਮਾਜ ਪਰਵਰਤਕ ਸਵਾਮੀ ਅਛੂਤਾ ਨੰਦ

ਜਿਸ ਤਰ੍ਹਾਂ ਅਸੀਂ ਵੇਖਿਆ ਹੈ ਕਿ ਭਾਰਤ ਅੰਦਰ ਸਮਾਜਿਕ ਪਰਿਵਰਤਨ ਦੀਆਂ ਲਹਿਰਾਂ ਚਾਰਾਂ ਕੋਨਿਆਂ ਤੋਂ ਉੱਠਦੀਆਂ ਰਹੀਆਂ ਇਸ ਵਾਰ ਅਸੀਂ ਸਵਾਮੀ ਨਰਾਇਣਾ ਗੁਰੂ ਅਤੇ ਬਿਰਸਾ ਮੁੰਡਾ ਦਾ ਜ਼ਿਕਰ ਕੀਤਾ ਹੈ। ਸਾਨੂੰ ਸਵਾਮੀ ਅਛੂਤਾ ਨੰਦ ਦੇ ਜੀਵਨ ਬਾਰੇ ਵੀ ਬਹੁਜਨ ਸੰਗਠਨ ਜੁਲਾਈ '91 ਨਵੀਂ ਦਿੱਲੀ ਦੀ ਲਿਖਤ ਰਾਹੀਂ, ਕੁਝ ਜਾਣਕਾਰੀ ਪ੍ਰਾਪਤ ਹੋਈ ਹੈ, ਜੋ ਸੰਘਰਸ਼ ਦੀ ਇਕ ਮਜ਼ਬੂਤ ਕੜੀ ਹੈ। ਅਸੀਂ ਆਪਣੇ ਮਹਾਨ ਬਜ਼ੁਰਗਾਂ ਦਾ ਸੰਘਰਸ਼ਮਈ ਜੀਵਨ ਸਮਾਜ ਸਾਹਮਣੇ ਰੱਖਣ ਦੀ ਭਾਗਸ਼ਾਲੀ ਖ਼ੁਸ਼ੀ ਲੈ ਰਹੇ ਹਾਂ। ਇਸ ਪੁਸਤਕ ਦੇ ਹਿੰਦੀ ਅਨੁਵਾਦ ਤੱਕ, ਸਾਡੀ ਨਵੀਂ ਖੋਜ ਜਾਰੀ ਰਹੇਗੀ।

ਸਵਾਮੀ ਅਛੂਤਾ ਨੰਦ, ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਫਰੂਖਾਬਾਦ ਤਹਿਸੀਲ ਛਿੱਬਰਾ ਭਊ ਵਿਚ 20 ਜੁਲਾਈ 1876 ਈ. ਵਿਚ ਹੋਇਆ। ਇਹ ਉਹ ਸਮਾਂ ਹੈ ਜਦੋਂ ਸ਼ਾਹੂ ਛਤਰਪਤੀ ਕੋਹਲਾਪੁਰ ਦੀ ਗੱਦੀ 'ਤੇ ਬੈਠ ਕੇ ਸੰਘਰਸ਼ ਦੀ ਸ਼ੁਰੂਆਤ ਕਰਨ ਵਾਲੇ ਸਨ। ਜੋਤੀਬਾ ਫੂਲੇ ਅਤੇ ਮਾਂ ਸਵਿੱਤਰੀ ਬਾਈ ਸੰਘਰਸ਼ ਕਰ ਰਹੇ ਸਨ। ਇਸ ਕਾਲ ਦੌਰਾਨ ਹੀ ਸਵਾਮੀ ਅਛੂਤਾ ਨੰਦ (ਬਚਪਨ ਦਾ ਨਾਂ ਹੀਰਾ ਲਾਲ) ਨੇ ਜਨਮ ਲਿਆ। ਪਿਤਾ ਦੇ ਨਾ ਹੋਣ ਕਾਰਨ ਉਨ੍ਹਾਂ ਦੀ ਪਾਲਣਾ ਪੋਸ਼ਣਾ ਅਤੇ ਪੜ੍ਹਾਈ ਚਾਚਾ ਮਥੁਰਾ ਦਾਸ ਦੇ ਘਰ ਹੋਈ। ਚਾਚਾ ਜੀ ਫੌਜ ਵਿਚ ਸੂਬੇਦਾਰ ਸਨ। ਘਰ ਦੇ ਹੋਰ ਵੀ ਜੀਅ ਫੌਜ ਵਿਚ ਸਨ। ਫੌਜ ਵਿਚ ਹੋਣਾ, ਭਾਰਤੀ ਅਛੂਤ ਪਰਵਾਰਾਂ ਦੇ ਉੱਪਰ ਉੱਠਣ ਦਾ ਇਕ ਵਸੀਲਾ ਬਣਿਆ। ਪਿੰਡ ਵਿਚ ਸਵਰਨ ਜਾਤੀਆਂ ਵੱਲੋਂ ਢਾਹੇ ਜਾਂਦੇ ਜ਼ੁਲਮਾਂ ਤੋਂ ਤੰਗ ਆ ਕੇ ਸਾਰਾ ਪਰਵਾਰ ਪਿੰਡ ਛੱਡ ਕੇ, ਅਛੂਤਾ ਨੰਦ ਦੇ ਨਾਨਕੀ ਸਿਰਸਾ ਗੰਜ ਚਲਾ ਗਿਆ, ਜੋ ਮੈਨਪੁਰੀ ਜ਼ਿਲ੍ਹੇ ਵਿਚ ਸੀ। ਜਿੱਥੇ ਰਹਿੰਦਿਆਂ ਉਨ੍ਹਾਂ ਦੀ ਸ਼ਾਦੀ ਦੁਰਗਾਵਤੀ ਨਾਲ ਹੋਈ। ਏਥੇ ਵੀ ਉਨ੍ਹਾਂ ਨੂੰ ਸਵਰਨਾਂ ਦੇ ਜ਼ੁਲਮ ਸਹਿਣੇ ਪਏ ਤੇ ਉਹ ਨਾਨਕਾ ਪਿੰਡ ਛੱਡ ਕੇ, ਉਮਰੀ ਪੀੜ ਸਰਾਂ ਚਲੇ ਗਏ। ਪਰ ਜ਼ੁਲਮ, ਜ਼ਿਆਦਤੀਆਂ ਤੇ ਅਪਮਾਨ ਨੇ ਪਿੱਛਾ ਨਾ ਛੱਡਿਆ। ਆਪ ਬੁੱਧੀਮਾਨ ਸਨ। ਪੜ੍ਹੇ-ਲਿਖੇ ਹੋਣ ਕਾਰਨ ਆਪ ਦਾ ਸਵੈਮਾਨ ਜਾਗ ਚੁੱਕਾ ਸੀ। ਗੈਰ ਇਨਸਾਨੀ ਵਰਤਾਰੇ ਨੇ ਆਪ ਨੂੰ ਪੂਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਸੀ। ਉਨ੍ਹਾਂ ਨੂੰ ਵਾਰ-ਵਾਰ ਬੇਕਾਰ ਹੋਣਾ ਪਿਆ। ਨਤੀਜੇ ਵਜੋਂ ਉਨ੍ਹਾਂ ਨੇ, ਅਪਮਾਨ ਅਤੇ ਜ਼ੁਲਮ ਵਿਰੁੱਧ ਸਵੈਮਾਨ ਲਈ ਸੰਘਰਸ਼ ਕਰਨ ਦਾ ਮਨ ਬਣਾ ਲਿਆ ਤੇ 1905 ਵਿਚ ਆਖਰ ਦਿੱਲੀ ਆ ਗਏ।

ਕਰੋਲ ਬਾਗ ਦੇ ਸਾਥੀਆਂ ਨਾਲ ਮਿਲ ਕੇ ਸਵਾਮੀ ਨੇ ਅਛੂਤ ਅੰਦੋਲਨ ਸ਼ੁਰੂ ਕਰ ਦਿੱਤਾ। ਏਥੇ ਸਵਾਮੀ ਜੀ ਨਹਿਰੂ ਕੁਟੀਆ, ਮਲਕਾ ਗੰਜ ਦਿੱਲੀ ਵਿਚ ਰਹੇ। ਸਵਾਮੀ ਜੀ ਨੂੰ ਉਸ ਸਮੇਂ ਸੱਤ ਭਾਸ਼ਾਵਾਂ ਆਉਂਦੀਆਂ ਸਨ। ਅਛੂਤਾਂ ਨੂੰ ਜਗਾਉਣ ਲਈ ਆਪਣੇ ਕਰੀਬੀ ਸਹਿਯੋਗੀਆਂ ਨਾਲ ਮਿਲ ਕੇ ਉਨ੍ਹਾਂ ਨੇ ਅੰਤਰ ਭਾਰਤੀ ਅਛੂਤ ਮਹਾਰ ਸਮਾਜ ਸਭਾ ਦੀ ਸਥਾਪਨਾ ਕੀਤੀ। ਮਹਾਰ ਬਾਬਾ ਸਾਹਿਤ ਦੀ

ਜਾਤੀ ਹੈ। ਮਹਾਂਰਾਸ਼ਟਰ ਵਿਚ ਗੰਦਗੀ ਤੇ ਪਸ਼ੂ ਢੋਣ ਵਾਲੇ ਲੋਕਾਂ ਨੂੰ ਮਹਾਰ ਕਿਹਾ ਜਾਂਦਾ ਹੈ। ਪ੍ਰੰਤੂ ਇਤਿਹਾਸਕ ਤੌਰ 'ਤੇ ਇਹ ਮਹਾਰ, ਮਹਾਂ ਰਾਸ਼ਟਰ ਦੇ, ਸ਼ਹਿਨਸ਼ਾਹ ਰਹੇ ਹਨ, ਜਿਸ ਤੋਂ ਮਹਾਰ ਰਾਸ਼ਟਰ ਦਾ ਛੋਟਾ ਨਾਂ ਮਹਾਰਾਸ਼ਟਰ ਬਣ ਗਿਆ। ਸਵਾਮੀ ਜੀ ਚਮਾਰ ਜਾਤੀ 'ਚ ਪੈਦਾ ਹੋਏ। ਇਸ ਕਰਕੇ ਹੀ ਉਨ੍ਹਾਂ ਨੇ ਆਪਣੇ ਸੰਘਰਸ਼ ਨੂੰ ਵਿਸ਼ਾਲ ਬਣਾਉਣ ਲਈ ਅਛੂਤ ਤੇ ਮਹਾਰ ਅੰਦੋਲਨ ਦਾ ਨਾਂ ਦਿੱਤਾ। ਸਵਾਮੀ ਜੀ ਨੇ ਆਪਣੇ ਵਿਚਾਰਾਂ ਦੇ ਪਸਾਰ ਲਈ ਇਕ ਅਛੂਤ ਨਾਂ ਦੀ ਪੱਤ੍ਰਿਕਾ ਵੀ ਕੱਢੀ।

ਵੀਹ ਸਾਲ ਦੀ ਉਮਰ ਤੋਂ ਬਾਅਦ ਸਵਾਮੀ ਜੀ ਸਵਰਨਾਂ ਵੱਲੋਂ ਚੱਲਦੀ ਆਰੀਆ ਸਮਾਜੀ ਲਹਿਰ ਵਿਚ ਰਹਿ ਕੇ ਸੱਤ ਸਾਲ ਤੱਕ ਪ੍ਰਚਾਰ ਕਰਦੇ ਰਹੇ ਅਤੇ ਆਰੀਆ ਸਿਧਾਂਤਾਂ ਦਾ ਪ੍ਰਚਾਰ ਕੀਤਾ। ਅਤੇ ਦਿੱਲੀ ਵਿਚ ਹੀ ਕਈ ਮਿਸ਼ਨਰੀ ਸਕੂਲਾਂ ਦੀ ਸਥਾਪਨਾ ਕੀਤੀ। ਅਛੂਤਾਂ ਨੂੰ ਵਿੱਦਿਆ ਦਿੱਤੀ। ਪ੍ਰੰਤੂ ਆਖ਼ ਦੂਜੇ ਮਹਾਂਪੁਰਸ਼ਾਂ ਵਾਂਗ ਹੀ, ਅਛੂਤਾ ਨੰਦ ਜੀ ਨੂੰ ਆਰੀਆ ਸਮਾਜ ਲਹਿਰ ਵਿਚ ਰਹਿ ਕੇ ਘੋਰ ਤਪੱਸਿਆ ਕਰਨ 'ਤੇ ਬਹੁਤ ਪਛਤਾਵਾ ਹੋਇਆ। ਉਨ੍ਹਾਂ ਨੇ ਵੇਖਿਆ ਕਿ ਦਲਿਤ ਦੁਖੀ ਅਤੇ ਅਣਭੋਲ ਨਾਗਰਿਕਾਂ ਤੋਂ ਧਨ ਇਕੱਠਾ ਕਰਕੇ ਜੋ ਸਕੂਲ ਸਿਰਸਾ ਗੰਜ ਵਿਚ ਬਣਾਇਆ ਸੀ, ਉਸ ਦਾ ਉਦਘਾਟਨ ਕਰਨ ਸਮੇਂ, ਸਵਰਨ ਬੱਚਿਆਂ ਨੂੰ ਉੱਚੇ ਫਰਸ਼ 'ਤੇ ਅਤੇ ਅਛੂਤ ਬੱਚਿਆਂ ਨੂੰ ਥੱਲੇ ਮਿੱਟੀ 'ਤੇ ਬਿਠਾਇਆ ਗਿਆ ਸੀ। ਇਉਂ ਸਵਾਮੀ ਜੀ ਦਾ 'ਆਰੀਆ ਸਮਾਜੀ ਸੁਧਾਰ ਅੰਦੋਲਨ' ਦਾ ਤੰਬੂ, ਡਿੱਗ ਪਿਆ ਅਤੇ ਉਨ੍ਹਾਂ ਨੇ ਆਰੀਆ ਸਮਾਜੀਆਂ ਤੋਂ ਕਿਨਾਰਾ ਕਰ ਲਿਆ। ਦਿੱਲੀ ਵਾਪਸ ਆ ਕੇ ਸਵਾਮੀ ਜੀ ਨੇ 'ਅਛੂਤ ਸੰਸਥਾ' ਦੀ ਸਥਾਪਨਾ ਕੀਤੀ ਤੇ ਫਿਰ ਉਹ ਪੂਰੇ ਭਾਰਤ ਵਿਚ ਦਲਿਤਾਂ ਅਤੇ ਸ਼ੋਸਤਾਂ ਦੀਆਂ ਅਛੂਤ ਸੰਸਥਾਵਾਂ ਬਣਾ ਕੇ ਕੰਮ ਵਿਚ ਜੁਟ ਗਏ। ਇਹ ਉਹ ਸਮਾਂ ਸੀ ਜਦੋਂ ਸ਼ਾਹੂ ਛਤਰਪਤੀ ਦੇ ਨਾਲ-ਨਾਲ ਬਾਬਾ ਸਾਹਿਬ ਅੰਬੇਡਕਰ ਵੀ ਸੰਘਰਸ਼ ਵਿਚ ਜੁੱਟ ਚੁੱਕੇ ਸਨ।

ਅਛੂਤਾਂ ਨੇ ਸਵਾਮੀ ਜੀ ਦਾ ਧਨ, ਮਨ ਤੇ ਤਨ ਨਾਲ ਸਾਥ ਦਿੱਤਾ। ਉਨ੍ਹਾਂ ਦਾ ਉਪਦੇਸ਼ ਸੀ ਕਿ ਜੇ ਤੁਸੀਂ ਜ਼ਿੰਦਗੀ ਵਿਚ ਵਡਿਆਈ ਪ੍ਰਾਪਤ ਕਰਨ ਚਾਹੁੰਦੇ ਹੋ ਤਾਂ ਦੀਨ ਦੁਖੀ ਤੇ ਮਜ਼ਲੂਮਾਂ ਦੀ ਸੇਵਾ ਕਰੋ। ਅਛੂਤ ਨਾਗਰਿਕਾਂ ਦਾ ਫਰਜ਼ ਹੈ ਕਿ ਉਹ ਸਾਰੇ ਸੰਗਠਤ ਹੋ ਕੇ ਸਵਰਨਾਂ ਦੇ ਅਨਿਆਂ, ਅੱਤਿਆਚਾਰ ਅਤੇ ਸਮਾਜਿਕ ਕੁਰੀਤੀਆਂ ਦਾ ਡਟ ਕੇ ਮੁਕਾਬਲਾ ਕਰਨ ਤਾਂ ਹੀ ਉਨ੍ਹਾਂ ਦਾ ਸਨਮਾਨ ਕਾਇਮ ਤੇ ਸੁਰੱਖਿਅਤ ਰਹਿ ਸਕਦਾ ਹੈ।

ਸਵਾਮੀ ਜੀ ਨੇ ਸਮਾਜਿਕ ਅਤੇ ਰਾਜਨੀਤਿਕ ਜਾਗ੍ਰਿਤੀ ਪੈਦਾ ਕਰਨ ਲਈ 1922 ਈ. ਵਿਚ ਆਦਿ ਹਿੰਦੂ ਅੰਦੋਲਨ ਸ਼ੁਰੂ ਕੀਤਾ। ਤੇ ਕਿਹਾ : "ਸਾਰੇ ਅਛੂਤ ਤੇ ਸਵਰਨਾਂ ਦੀ ਗੁਲਾਮੀ ਵਿਚ ਨਰਕ ਦਾ ਜੀਵਨ ਬਤੀਤ ਕਰ ਰਹੇ ਹਨ, ਉਹ ਇਸ ਦੇਸ ਦੇ ਮੂਲ ਨਿਵਾਸੀ ਹਨ। ਉਨ੍ਹਾਂ ਦੀ ਸਭਿਅਤਾ (ਸਿੰਧੂ ਦਰਾਵੜ ਸਭਿਅਤਾ) ਕਲਾ, ਹੱਕ ਅਧਿਕਾਰ ਅਤੇ ਸੰਸਕ੍ਰਿਤੀ (ਭਾਵ ਸ਼ਾਨਦਾਰ ਜੀਵਨ ਅਧਾਰ) ਦਾ ਨਮੂਨਾ ਸੀ। ਜਿਸ ਵਿਚ ਆਰੀਆ ਵਰਣ ਵਿਵਸਥਾ ਜਿਹਾ ਜ਼ਹਿਰ ਘੋਲ ਕੇ, ਸਾਡੇ ਉਪਰ ਸ਼ਾਸਕ ਬਣੇ ਹੋਏ ਹਨ। ਅੱਜ ਅਸੀਂ ਹੀ ਅਧਿਕਾਰਾਂ ਤੋਂ ਵੰਚਿਤ ਹਾਂ। ਇਸ ਵਿਵਸਥਾ (ਵਰਣ ਵਿਵਸਥਾ ਨੇ) ਨੇ ਸਾਨੂੰ ਭਾਰਤੀ ਮੂਲ ਨਿਵਾਸੀਆਂ ਤੋਂ ਸ਼ੂਦਰ ਬਣਾ ਦਿੱਤਾ ਹੈ। ਜਦੋਂ ਕਿ ਸਾਡੇ ਪੂਰਵਜ਼ (ਬਜ਼ੁਰਗ) ਏਸੇ ਮਾਤ ਭੂਮੀ 'ਤੇ ਰਾਜ ਕਰਿਆ ਕਰਦੇ ਸੀ। ਏਨਾ ਹੀ ਨਹੀਂ ਬਲਕਿ ਮਨੂੰ ਵਿਵਸਥਾ ਰਾਹੀਂ ਬਣਾਏ, ਸਮਾਜਿਕ, ਧਾਰਮਿਕ ਅਤੇ ਆਰਥਿਕ ਕਾਨੂੰਨਾਂ ਨੇ, ਦੇਸ ਦੇ ਮੂਲ ਨਿਵਾਸੀਆਂ ਨੂੰ ਅਰਥ (ਰੋਟੀ-ਰੋਜ਼ੀ) ਧਰਮ, ਸਿੱਖਿਆ, ਸਮਾਜਿਕ ਬਰਾਬਰੀ ਅਤੇ ਮੂਲ ਅਧਿਕਾਰਾਂ ਤੋਂ ਵੰਚਿਤ ਕਰਕੇ, ਗੁਲਾਮ, ਅਪਾਹਜ, ਲਾਚਾਰ ਅਤੇ ਨਿਕੰਮੇ ਬਣਾ ਦਿੱਤਾ ਹੈ ਅਤੇ ਆਪ (ਸਵਰਨ ਜਾਤੀਆਂ) ਸੁੱਖ, ਚੈਨ, ਧਨ, ਸਹੂਲਤਾਂ ਅਤੇ ਆਨੰਦ ਭੋਗਦੇ ਹੋਏ ਸਾਡੇ ਦਾਤਾ ਬਣ ਗਏ ਹਨ। ਇਸ ਲਈ ਅਛੂਤ ਪ੍ਰਾਣੀਓਂ ਤੁਹਾਨੂੰ ਜਲਦੀ ਜਾਗ੍ਰਿਤ ਹੋ ਕੇ ਆਪਣਾ ਇਹ ਜ਼ਮਾਨਾ ਬਦਲਣਾ ਹੋਵੇਗਾ। ਜ਼ੁਲਮ ਕਰਨ ਵਾਲਿਆਂ ਦਾ ਮੁਕਾਬਲਾ ਕਰਨਾ ਹੋਵੇਗਾ ਅਤੇ ਸਦੀਆਂ ਤੋਂ ਤੁਹਾਡੇ ਪੈਰੀਂ ਪਈਆਂ ਬੇੜੀਆਂ ਨੂੰ ਤੋੜਨਾ ਹੋਵੇਗਾ। 1923 ਈ. ਵਿਚ ਇਸ ਕੰਮ ਨੂੰ ਸਰਬ ਭਾਰਤੀ ਰੂਪ ਦੇਣ ਲਈ ਸਵਾਮੀ ਜੀ ਨੇ 'ਆਲ ਇੰਡੀਆ ਆਦਿ ਹਿੰਦੂ ਮਹਾਂ ਸਭਾ' ਦੀ ਸਥਾਪਨਾ ਕੀਤੀ। ਇਟਾਵਾ ਵਿਚ ਹਿੰਦੂ ਕਾਨਫਰੰਸ ਦਾ ਅਯੋਜਨ ਕੀਤਾ। ਜਨਸਮੂਹ ਨੂੰ ਸੰਬੋਧਨ ਕਰਦਿਆਂ ਸਵਾਮੀ ਜੀ ਨੇ ਕਿਹਾ ਕਿ ਸਵਰਨਾਂ ਦੁਆਰਾ ਫੈਲਾਏ ਗਏ ਜਾਤੀ ਭੇਦਭਾਵ, ਧਰਮ ਭੇਦ ਅਤੇ ਛੂਤ-ਛਾਤ ਤੇ ਵਿਰੁੱਧ ਸਾਰੇ ਨਾਗਰਿਕਾਂ ਨੂੰ ਸੰਗਠਤ ਹੋ ਕੇ ਮੁਕਾਬਲਾ ਕਰਨਾ ਹੋਵੇਗਾ।

ਇਸ ਗੱਲ ਦਾ ਵਿਰੋਧ ਕਰਨ ਲਈ, ਸਵਰਨਾਂ ਨੇ ਕੁਝ ਅਛੂਤ ਤੇ ਪਛੜੀਆਂ ਜਾਤੀਆਂ ਦੇ ਵਿਕਾਊ ਲੋਕਾਂ ਨੂੰ ਇਕੱਠਾ ਕਰਕੇ ਜਾਤੀ ਦੰਗੇ, ਲੁੱਟ-ਮਾਰ, ਮਾਰ-ਪਿਟਾਈ, ਚੋਰੀ-ਡਕੈਤੀ ਆਦਿ ਘਟਨਾਵਾਂ ਸ਼ੁਰੂ ਕਰਵਾ ਦਿੱਤੀਆਂ, ਜਿਸ ਕਾਰਨ ਸਵਾਮੀ ਜੀ ਨੂੰ ਉਹ ਇਲਾਕਾ ਛੱਡਣਾ ਪਿਆ ਤੇ ਕਾਨਪੁਰ ਜਾ ਕੇ 1925 ਈ. ਵਿਚ, ਆਦਿ ਹਿੰਦੂ ਮਾਸਿਕ ਪੱਤਰ ਕੱਢਣਾ ਸ਼ੁਰੂ ਕਰ ਦਿੱਤਾ। ਏਥੇ ਡੋਰੀ ਲਾਲ ਕੁਰੀਲ ਨੇ ਸਵਾਮੀ ਜੀ ਤੋਂ ਪ੍ਰਭਾਵਿਤ ਹੋ ਕੇ, ਪੁਸਤਕ ਘਰ ਅਤੇ ਆਸ਼ਰਮ ਲਈ ਭੂਮੀ ਦਿੱਤੀ। ਜਿੱਥੇ ਆਸ਼ਰਮ ਬਣਾ ਕੇ ਸਵਾਮੀ ਜੀ ਨੇ ਅਨੇਕ ਲੋਕਾਂ ਨੂੰ ਸਿੱਖਿਆ ਅਤੇ ਸੇਧ ਦਿੱਤੀ। 1926 ਈ. ਨੂੰ ਫੇਰ ਇਟਾਵਾ ਵਿਚ ਸਵਾਮੀ ਜੀ ਨੇ 'ਆਦਿ ਹਿੰਦੂ ਸੰਮੇਲਨ' ਸ਼ੁਰੂ ਕੀਤਾ। ਖੁਦ ਪ੍ਰਧਾਨਗੀ ਕੀਤੀ। ਇਸੇ ਤਰ੍ਹਾਂ ਸਵਾਮੀ ਜੀ ਨੇ ਇਲਾਹਾਬਾਦ, ਲਖਨਊ, ਕਾਨਪੁਰ, ਕਲਕੱਤਾ, ਅਮਰਾਵਤੀ, ਅਲਮੋੜਾ, ਜੈਪੁਰ, ਬੰਬਈ ਅਤੇ ਪੰਜਾਬ ਵਿਚ ਜ਼ਿਲ੍ਹਾ ਪੱਧਰਾਂ 'ਤੇ ਸੈਂਕੜੇ ਸੰਮੇਲਨ ਕੀਤੇ ਅਤੇ ਸਮਾਜਿਕ ਚੇਤਨਾ ਪੈਦਾ ਕੀਤੀ। 1927 'ਚ ਸਵਾਮੀ ਜੀ ਨੇ ਕਾਨਪੁਰ ਵਿਚੋਂ ਅਛੂਤ ਮੰਚ ਤਿਆਰ ਕੀਤਾ ਤੇ ਕਿਹਾ ਕਿ ਅਛੂਤਾਂ ਨੂੰ ਵੀ ਹਿੰਦੂਆਂ ਅਤੇ ਮੁਸਲਮਾਨਾਂ ਦੇ ਬਰਾਬਰ ਆਜ਼ਾਦੀ ਮਿਲਣੀ ਚਾਹੀਦੀ ਹੈ। ਜਿਸ ਦਾ ਅਸਲੀ ਹੱਕਦਾਰ ਅਛੂਤ ਹੈ। ਜੋ ਸਾਰੇ ਦੇਸ ਦੀ ਧਨ ਦੌਲਤ ਪੈਦਾ ਕਰਦਾ ਹੈ, ਪਰ ਖੁਦ ਅਪਮਾਨਤ ਗੁਲਾਮ ਅਤੇ ਭੁੱਖਾ ਰਹਿੰਦਾ ਹੈ। ਸਵਰਨਾਂ ਨੇ ਉਨ੍ਹਾਂ ਨੂੰ ਗੁਲਾਮੀ ਦੀਆਂ ਬੇੜੀਆਂ ਪਾ ਰੱਖੀਆਂ ਹਨ।

ਸਵਾਮੀ ਜੀ ਨੇ ਅੰਗਰੇਜ਼ੀ ਸ਼ਾਸਕਾਂ (ਜੋ ਸਵਰਨਾਂ ਦੇ ਹੀ ਹੱਕੀ ਸਨ) ਅਤੇ ਸਨਾਤਨ ਧਰਮੀ ਹਿੰਦੂਆਂ ਦਾ ਡਟ ਕੇ ਵਿਰੋਧ ਕੀਤਾ ਅਤੇ ਉਹ ਕਾਂਗਰਸ ਤੋਂ ਵੀ ਬੇਮੁੱਖ ਹੋ ਕੇ। 1928 ਈ. ਵਿਚ ਸਵਾਮੀ ਜੀ ਦੀ ਆਦਿ ਹਿੰਦੂ ਸੰਮੇਲਨ ਬੰਬਈ ਵਿਖੇ ਬਾਬਾ ਸਾਹਿਬ ਡਾ. ਅੰਬੇਡਕਰ ਨਾਲ ਪਹਿਲੀ ਮੁਲਾਕਾਤ ਹੋਈ। ਤੇ ਦੋਹਾਂ ਨੇ ਮਿਲ ਕੇ ਅਛੂਤਾਂ ਦੀ ਆਜ਼ਾਦੀ ਦੇ ਸੰਗਰਾਮ ਨੂੰ ਅੱਗੇ ਵਧਾਉਣ ਦਾ ਫੈਸਲਾ ਕੀਤਾ। 1932 ਈ. ਦੇ ਪੂਨਾ ਪੈਕਟ ਸਮਝੌਤੇ ਵਿਚ ਸਵਾਮੀ ਜੀ ਦੇ ਵੀ ਬਾਬਾ ਸਾਹਿਬ ਨਾਲ ਦਸਤਖਤ ਹੋਏ। ਦੋ ਮਹਾਂ ਪੁਰਸ਼ਾਂ ਦੇ ਸੁਮੇਲ ਤੋਂ ਸਵਰਨ ਹੋਰ ਵੀ ਘਬਰਾ ਗਏ ਸਨ। ਸਿੱਟੇ ਵਜੋਂ ਮਹਾਤਮਾ ਗਾਂਧੀ ਦੇ ਪੁੱਤਰ ਦੇਵੀ ਦਾਸ ਗਾਂਧੀ ਨੇ, ਸਵਾਮੀ ਜੀ ਨੂੰ ਇਕ ਘਰ ਵਿਚ

ਬੁਲਾਵਾ ਭੇਜਿਆ ਤੇ ਕਿਹਾ ਕਿ ਉਹ ਅਛੂਤ ਅੰਦੋਲਨ ਬੰਦ ਕਰ ਦੇਣ। ਕਾਂਗਰਸ ਦਾ ਵਿਰੋਧ ਵੀ ਠੀਕ ਨਹੀਂ। ਇਸ ਕੰਮ ਲਈ ਉਨ੍ਹਾਂ ਹਿੰਦੂਆਂ ਨੇ ਸਵਾਮੀ ਜੀ ਨੂੰ ਕਈ ਲਾਲਚ ਦਿਖਾਏ।

ਸਵਾਮੀ ਜੀ ਕ੍ਰੋਧ ਨਾਲ ਉੱਠੇ ਜੇਬ 'ਚੋਂ ਰੋਟੀ ਦਾ ਇਕ ਟੁਕੜਾ ਕੱਢਿਆ ਤੇ ਕਿਹਾ, "ਅਛੂਤਾਂ ਦੇ ਖ਼ੂਨ ਪਸੀਨੇ ਨਾਲ ਕਮਾਏ ਆਟੇ ਦੀ ਰੋਟੀ ਦਾ ਟੁਕੜਾ ਹੀ ਉਸ ਲਈ ਛੱਤੀ ਪ੍ਰਕਾਰ ਦੇ ਭੋਜਨਾਂ ਦੇ ਬਰਾਬਰ ਹੈ। ਤੇ ਮੈਂ ਇਸੇ ਵਿਚ ਖ਼ੁਸ਼ ਹਾਂ।" ਇਹ ਉੱਤਰ ਸੁਣ ਕੇ ਗਾਂਧੀ ਪੁੱਤਰ ਚੌਂਕ ਪਿਆ ਤੇ ਉਸ ਨੇ "ਜੂੱਤਾ ਨੰਦ' ਨਾਂ ਦੀ ਕਿਤਾਬ ਛਾਪ ਕੇ ਲੋਕਾਂ 'ਚ ਵੰਡ ਕੇ ਵਿਰੋਧ ਸ਼ੁਰੂ ਕਰ ਦਿੱਤਾ। 1933 ਈ. ਵਿਚ ਸਵਾਮੀ ਜੀ ਬੀਮਾਰ ਪੈ ਗਏ। ਕਾਫੀ ਸਮਾਂ ਬੀਮਾਰ ਰਹਿਣ ਉਪਰੰਤ ਸਵਾਮੀ ਜੀ 20 ਜੁਲਾਈ 1933 ਈ. ਨੂੰ ਕਾਨਪੁਰ ਵਿਚ ਬੇਨਝਾਵਰ ਮੁਹੱਲੇ ਦੇ ਅਛੂਤਾਂ ਵਿਚਕਾਰ ਆਪਣਾ ਸੁਪਨਾ ਅਧੂਰਾ ਛੱਡ ਕੇ ਆਪਣਾ ਜੀਵਨ ਸਫਰ ਪੂਰਾ ਕਰ ਗਏ, ਜਿਸ ਨੂੰ ਪੂਰਾ ਕਰਨ ਲਈ ਬਾਅਦ 'ਚ ਸਾਹਿਬ ਕਾਂਸ਼ੀ ਰਾਮ ਜੀ ਨੇ ਸੰਘਰਸ਼ ਕੀਤਾ।

## ਆਦਿ ਆਂਧਰਾ ਲਹਿਰ ਦੇ ਬਾਨੀ ਭਾਗ-ਰੈਡੀ ਵਰਮਾ

ਇਹ ਲਹਿਰ ਜੋ ਆਂਧਰਾ ਪ੍ਰਦੇਸ਼ ਦੇ ਇਲਾਕਿਆਂ ਵਿਚ ਚੱਲੀ, ਸਮਾਜਿਕ ਪਰਿਵਤਰਨ ਦੀ ਲੜੀ ਦੀ ਇਕ ਨਰੋਈ ਕੜੀ ਹੈ, ਜਿਸ ਨੂੰ ਭਾਰਤੀ ਮਨੂੰਵਾਦੀ ਸਾਹਿਤਕਾਰਾਂ, ਲੇਖਕਾਂ ਇਤਿਹਾਸਕਾਰਾਂ ਤੇ ਢੌਂਗੀ ਬੁੱਧੀਜੀਵੀਆਂ ਨੇ ਲੋਕਾਂ ਸਾਹਮਣੇ ਨਹੀਂ ਆਉਣ ਦਿੱਤਾ, ਜਿਸ ਦੀ ਕੁਝ ਪ੍ਰਾਪਤ ਜਾਣਕਾਰੀ ਦੇਣਾ ਅਸੀਂ ਆਪਣਾ ਫਰਜ਼ ਸਮਝਦੇ ਹਾਂ। ਤੇ ਬਹੁਜਨ ਸਮਾਜ ਦੀ ਜ਼ਰੂਰਤ ਸਮਝਦੇ ਹਾਂ। ਇਸ ਲਹਿਰ ਦਾ ਸਮਾਂ ਸ਼ਾਹੂ ਛਤਰਪਤੀ ਮਹਾਰਾਜਾ ਕੋਹਲਾਪੁਰ ਦੇ ਸੰਘਰਸ਼ ਦਾ ਸਮਕਾਲੀ ਹੈ। ਜਿਸ ਦੇ ਬਾਨੀ ਭਾਗ ਰੈਡੀ ਵਰਮਾ ਸੀ। ਜਿਨ੍ਹਾਂ ਨੇ 1917 ਈ. ਵਿਚ ਹਿੰਦੂ ਮੂਵਮੈਂਟ ਸ਼ੁਰੂ ਕੀਤੀ। ਇਸ ਅੰਦੋਲਨ ਦੀ ਸ਼ੁਰੂਆਤ 1986 ਈ. ਵਿਚ ਇਕ ਸੁਤੰਤਰ ਸੰਗਠਨ 'ਮਨਾਯਾ ਸੰਗਮ' ਅਤੇ ਆਦਿ ਹਿੰਦੂ ਸ਼ੋਸਲ ਸਰਵਿਸ ਲੀਗ ਨਾਲ ਹੋਈ। ਇਹ ਮੰਨਦਿਆਂ ਹੋਇਆਂ ਕਿ ਅਛੂਤ ਲੋਕ ਇਸ ਦੇਸ ਦੇ ਮੂਲ ਨਿਵਾਸੀ ਲੋਕ ਹਨ। ਇਸ ਦੇ ਅਸਲੀ ਮਾਲਕ ਹਨ। ਹਿੰਦੂ ਲੋਕ ਭਾਵ ਆਰੀਆ ਲੋਕ ਮੱਧ ਏਸ਼ੀਆ ਤੋਂ ਆ ਕੇ ਏਥੇ ਕਾਬਜ਼ ਹੋਏ।

ਭਾਗ ਰੈਡੀ ਨੇ ਸਮਾਜ ਦੀਆਂ ਜੋ ਲੜਕੀਆਂ ਬ੍ਰਾਹਮਣਾਂ ਦੇ ਕਹੇ ਦੇਵਤਿਆਂ ਨੂੰ ਭੇਟ ਕਰਕੇ, ਦੇਵਦਾਸੀਆਂ ਬਣਾਈਆਂ ਜਾਂਦੀਆਂ ਸਨ, ਜਿਨ੍ਹਾਂ ਨੂੰ ਮੁਰੀਲ ਤੇ ਜੋਗਨਾਂ ਵੀ ਕਿਹਾ ਜਾਂਦਾ ਸੀ (ਅੱਜ ਵੀ ਇਹ ਪ੍ਰਥਾ ਜਾਰੀ ਹੈ) ਨੂੰ ਰੋਕਣ ਲਈ ਜ਼ੋਰਦਾਰ ਸੰਘਰਸ਼ ਸ਼ੁਰੂ ਕੀਤਾ। 1906 ਈ. ਤੋਂ ਲੈ ਕੇ 1931 ਈ. ਤੱਕ ਧਾਰਮਿਕ, ਸੰਸਕ੍ਰਿਤਕ, ਰਾਜਨੀਤਿਕ ਅਤੇ ਸਮਾਜਿਕ ਪੱਖਾਂ ਤੋਂ ਲੜਾਈ ਜਾਰੀ ਰੱਖੀ ਗਈ।

ਇਹ ਸੰਸਥਾਵਾਂ ਹੇਠ ਲਿਖੇ ਅਨੁਸਾਰ ਸਥਾਪਤ ਕੀਤੀਆਂ ਗਈਆਂ।

1906 ਜਗਨ ਮਿੱਤਰ ਮੰਡਲੀ, 1910 ਧਰਮ ਪ੍ਰਚਾਰ ਸਭਾ, 1911 ਮਨਾਯਾ ਸੰਗਮ, 1912 ਸਵਾਸਤੀ ਦਲ ਵਲੰਟੀਅਰ, 1915 ਸੰਘ ਸਸਕਾਰਨਾ ਨਾਟਕ ਮੰਡਲੀ, 1916 ਵਿਸ਼ਵਾਸਾ ਗ੍ਰਹਿ ਪ੍ਰਚਾਰਕ ਸੰਮੇਲਨ, 1918 ਰਾਮ ਮੋਹਨ ਰਾਏ ਲਾਇਬਰੇਰੀ ਦੀ ਸਥਾਪਨਾ, 1919 ਆਦਿ ਹਿੰਦੂ ਵਿਸ਼ਵਾਸਨਾ ਸੰਮੇਲਨ, 1924 ਜੰਦੂ ਹਿੰਸਾ ਨਿਵਾਰਣ ਸੰਗਮ ਸਥਾਪਨਾ, 1931 ਭਾਗ ਨਗਰ ਪਤ੍ਰਿਕਾ ਆਦਿ ਹਿੰਦੂ ਮਾਸਕ।

ਇਹ ਲਹਿਰ ਨਿਜਾਮ ਹੈਦਰਾਬਾਦ ਦੇ ਸਮੇਂ ਚੱਲੀ। ਜਦੋਂ ਰਾਜਨੀਤਿਕ ਕੰਮ 'ਤੇ ਪੂਰੀ ਪਾਬੰਦੀ ਸੀ, ਜਿਸ ਕਰਕੇ ਉਨ੍ਹਾਂ ਨੂੰ ਤਿਲੰਗਾਨਾ ਦੇ ਬਾਹਰੀ ਭਾਗਾਂ ਤੇ ਉੱਤਰੀ ਭਾਰਤ ਵਿਚ ਜਾ ਕੇ ਕੰਮ ਕਰਨਾ ਪਿਆ। ਉਨ੍ਹਾਂ ਨੂੰ ਸੂਝਵਾਨ ਵਿਅਕਤੀਆਂ ਵੱਲੋਂ ਵੀ ਸਹਿਯੋਗ ਪ੍ਰਾਪਤ ਹੋਇਆ। ਭਾਗ ਰੈਡੀ ਵਰਮਾ ਦਾ ਜਨਮ 22 ਮਈ 1888 ਈ. ਨੂੰ ਹੈਦਰਾਬਾਦ ਵਿਖੇ ਹੋਇਆ। ਪਿਤਾ ਦਾ ਨਾਂ ਮਦਾਰੀ ਵੈਂਕਟਮਈਆ ਅਤੇ ਮਾਤਾ ਦਾ ਨਾਂ ਰੰਗਾਬਾ ਸੀ। ਉਨ੍ਹਾਂ ਦੇ ਗੁਰੂ ਦਾ ਨਾਂ ਕੌਟੰਬਕ ਸੀ। ਜੋ ਮੰਨਦੇ ਸਨ ਕਿ ਅਛੂਤ ਭਾਰਤ ਦੇ ਮੂਲ ਨਿਵਾਸੀ ਹਨ। ਉਨ੍ਹਾਂ ਨੇ ਭਾਗ ਦਾ ਨਾਮ ਭਾਗ ਰੈਡੀ ਰੱਖ ਦਿੱਤਾ। ਜਿਸ ਅੰਦਰ ਸ਼ਾਸਕ ਬਣਨ ਦੀ ਲੋਚਾ ਲੁਕੀ ਹੋਈ ਸੀ। ਕਿਉਂਕਿ ਰੈਡੀ ਰੇਡ ਸ਼ਬਦ ਤੋਂ ਬਣਿਆ ਹੈ, ਜਿਸ ਦਾ ਅਰਥ ਹਾਕਮ ਹੈ। ਪੜ੍ਹ-ਲਿਖ ਕੇ ਰੈਡੀ ਨੇ ਬਿਜਲੀ ਵਿਭਾਗ ਵਿਚ ਨੌਕਰੀ ਕੀਤੀ। ਜਦੋਂ ਉਹਬਾਲਕ ਸੀ ਤਾਂ ਪਿਤਾ ਦੀ ਮੌਤ ਹੋ ਗਈ। ਮੁਸੀਬਤਾਂ ਨੇ ਪਰਵਾਰ ਨੂੰ ਘੇਰ ਲਿਆ। ਤਾਂ ਭਾਗ ਰੈਡੀ ਘਰੋਂ ਨਿਕਲ ਗਿਆ। ਉਸ ਦਾ ਮੇਲ ਫਰਾਂਸੀਸੀ ਜੈਵੀਅਰ ਡਾਂਸ ਨਾਲਹੋ ਗਿਆ, ਜਿਸ ਨੇ ਉਸ ਨੂੰ ਘਰ ਵਿਚ ਰੱਖ ਕੇ ਪੜ੍ਹਾਈ ਦੇ ਮੌਕੇ ਦਿੱਤੇ। 1912 ਈ. ਤੱਕ ਉਸ ਦੇ ਹੀ ਘਰ ਰਹੇ ਤੇ ਉਸ ਬੈਰਿਸਟਰ ਨੂੰ ਉਹ ਆਪਣਾ ਧਰਮ ਪਿਤਾ ਮੰਨ ਕੇ ਉਸ ਦੀ ਸੇਵਾ ਕਰਦੇ ਰਹੇ। ਫਿਰ ਜਦੋਂ ਉਹ ਨੌਕਰੀ ਕਰ ਰਹੇ ਸਨ ਤਾਂ ਉਨ੍ਹਾਂ ਨੂੰ ਸਮਾਜਿਕ ਕੰਮ ਲਈ ਵਕਤ ਨਹੀਂ ਸੀ ਮਿਲਦਾ ਤਾਂ ਉਨ੍ਹਾਂ ਨੇ 20 ਮਈ 1920 ਈ. ਨੂੰ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਅਤੇ ਦੱਖਣੀ ਮਾਨਵਵਾਦੀ ਲੀਗ (Deccan Humanitarian League) ਵਿਚ ਸ਼ਾਮਲ ਹੋ ਗਏ। ਪਰ 1927 ਈ. ਵਿਚ ਇਸ ਸੰਸਥਾ ਨੂੰ ਛੱਡ ਦਿੱਤਾ। ਕਿਉਂਕਿ ਇਹ ਸੰਸਥਾ ਉਸ ਦੀਆਂ ਯੋਜਨਾਵਾਂ ਨੂੰ ਜ਼ਿਆਦਾ ਤਰਜੀਹ ਨਹੀਂ ਦੇਂਦੀ ਸੀ।

ਜਨ ਜਾਗ੍ਰਿਤੀ ਕਾਰਜ ਅਧੀਨ ਉਹ ਕਥਾ ਕਰਦੇ, ਜਨ ਸਭਾਵਾਂ ਬੁਲਾਉਂਦੇ। ਛੋਟੀਆਂ-ਛੋਟੀਆਂ ਪੁਸਤਕਾਂ ਛਪਵਾਉਂਦੇ। ਜਦੋਂ ਉਨ੍ਹਾਂ ਨੇ ਦੇਵ ਦਾਸੀ ਦਾਸੀ ਪ੍ਰਥਾ ਵਿਰੁੱਧ ਅਵਾਜ਼ ਉਠਾਈ ਤਾਂ ਤਿਲੰਗਾਨਾ ਪ੍ਰਦੇਸ਼ ਵਿਚ ਇਸ ਪ੍ਰਥਾ ਨੂੰ ਕਾਨੂੰਨ ਬੰਦ ਕਰ ਦਿੱਤਾ ਗਿਆ ਅਤੇ ਧਾਰਮਿਕ ਤਿਉਹਾਰਾਂ ਵਿਚ ਔਰਤਾਂ ਦੇ ਸਮੂਹ ਨਾਚ-ਗਾਣਿਆਂ ਉੱਤੇ ਪਾਬੰਦੀ ਲਗਾ ਦਿੱਤੀ ਗਈ। ਦਲਿਤ ਲੋਕਾਂ ਨੂੰ ਇਨਸਾਫ ਦਿਵਾਉਣ ਲਈ ਉਨ੍ਹਾਂ ਨੇ ਆਦਿ ਹਿੰਦੂ ਪੰਚਾਇਤ ਸਭਾਵਾਂ ਦਾ ਨਿਰਮਾਣ ਕੀਤਾ। ਪ੍ਰੰਤੂ ਬ੍ਰਾਹਮਣਵਾਦੀਆਂ ਨੂੰ ਇਹ ਕੰਮ ਚੰਗਾ ਨਾ ਲੱਗਾ। ਉਨ੍ਹਾਂ 'ਤੇ ਸਮਾਨੰਤਰ ਸਰਕਾਰ ਬਣਾਉਣ ਦਾ ਦੋਸ਼ ਘੜ ਕੇ, ਭਾਗ ਰੈਡੀ ਵਿਰੁੱਧ ਕੋਰਟ ਕੇਸ ਦਾਇਰ ਕਰ ਦਿੱਤਾ।

ਉਹ ਕਹਿੰਦੇ ਸਨ ਕਿ ਅਗਿਆਨਤਾ ਅਤੇ ਅਨਪੜ੍ਹਤਾ ਕਾਰਨ, ਉਨ੍ਹਾਂ ਦਾ ਸਮਾਜ ਗੁਲਾਮ ਅਤੇ ਲਾਚਾਰ ਬਣਿਆ ਹੈ। ਇਸ ਲਈ ਉਨ੍ਹਾਂ ਨੇ ਅਛੂਤਾਂ ਲਈ ਪ੍ਰਾਇਮਰੀ ਸਕੂਲ ਖੋਲ੍ਹਿਆ। ਹੈਦਰਾਬਾਦ ਤੇ ਸਿਕੰਦਰਾਬਾਦ ਵਿਚ ਉਨ੍ਹਾਂ ਨੇ 26 ਸਕੂਲ ਖੋਲ੍ਹੇ, ਜਿਨ੍ਹਾਂ ਨੂੰ ਬਾਅਦ ਵਿਚ ਨਿਜਾਮ ਨੇ ਆਪਣੇ ਕਬਜ਼ੇ ਵਿੱਚ ਲੈ ਲਿਆ। 1912 ਈ. 'ਚ ਖੋਲ੍ਹੀ ਸਵਾਸਤੀ ਦਲ ਵਲੰਟੀਅਰ ਕਾਰਪਸ ਸੰਸਥਾ, ਬਿਮਾਰੀਆਂ ਆਦਿ ਫੈਲਣ ਸਮੇਂ ਅਛੂਤਾਂ ਦੀ ਸੇਵਾ ਕਰਿਆ ਕਰਦੀ ਸੀ। ਮਦਦ ਕਰਿਆ ਕਰਦੀ ਸੀ।

ਸ਼ੁਰੂ ਵਿਚ ਭਾਗ ਰੈਡੀ ਵਰਮਾ ਇਹ ਸੋਚਦੇ ਸਨ ਕਿ ਬ੍ਰਾਹਮਣੀ ਲੋਕ ਆਪਣੀ ਘ੍ਰਿਣਾਤਮਕ ਬਿਰਤੀ ਤਿਆਗ ਕੇ, ਅਛੂਤਾਂ ਨੂੰ

ਬਰਾਬਰੀ ਦਾ ਦਰਜਾ ਦੇਣਗੇ, ਪ੍ਰੰਤੂ ਬਾਅਦ ਵਿਚ ਉਨ੍ਹਾਂ ਨੇ ਮਹਿਸੂਸ ਕਰ ਲਿਆ ਕਿ ਇਹ ਅਸੰਭਵ ਗੱਲ ਹੈ। ਜਾਤਪਾਤੀ ਵਿਤਕਰੇ ਦੀ ਜਕੜ ਬਹੁਤ ਡੂੰਘੀ ਹੈ। ਕਿਉਂਕਿ ਬ੍ਰਾਹਮਣਵਾਦੀ ਲੋਕਾਂ ਨੇ ਇਸ ਕੰਮ ਨੂੰ ਧਾਰਮਿਕ ਮਾਨਤਾ ਦਿੱਤੀ ਹੋਈ ਸੀ। ਉਨ੍ਹਾਂ ਦੀ ਰੁਚੀ ਇਕ ਸਮੇਂ ਆਰੀਆ ਸਮਾਜੀਆਂ ਦੇ ਬ੍ਰਹਮੋਂ ਸਮਾਜੀਆਂ ਵੱਲ ਵੀ ਹੋਈ ਪ੍ਰੰਤੂ ਛੇਤੀ ਹੀ ਉਨ੍ਹਾਂ ਨੇ ਜਾਣ ਲਿਆ ਕਿ ਇਹ ਆਰੀਆ ਸਮਾਜੀ ਤੇ ਬ੍ਰਹਮੋ ਸਮਾਜੀ ਅਸਲ ਰੂਪ ਵਿਚ ਮੁਖੌਟੇ ਹੇਠ ਬ੍ਰਾਹਮਣਵਾਦੀ ਹੀ ਹਨ। ਫੇਰ ਉਸ ਮਹਾਨ ਬੁੱਧ ਦੇ ਫਲਸਫੇ ਵੱਲ ਖਿੱਚੇ ਗਏ ਤੇ ਉਹ ਲੰਬੇ ਸਮੇਂ ਤੱਕ ਬੁੱਧ ਮਤ ਤੋਂ ਮਾਰਗ ਦਰਸ਼ਨ ਲੈ ਕੇ ਅੱਗੇ ਵਧਦੇ ਰਹੇ। ਉਹ ਮੂਰਤੀ ਪੂਜਾ ਅਤੇ ਮਹਾਤਮਾ ਪੂਜਾ ਦੇ ਨਾਲ-ਨਾਲ ਵੇਦਾਂ ਸ਼ਾਸਤਰਾਂ ਪ੍ਰਤੀ ਅੰਨ੍ਹੀ ਸ਼ਰਧਾ ਦੇ ਵਿਰੋਧੀ ਸਨ। ਤੇ ਮੰਨਦੇ ਸਨ ਕਿ ਇਹ ਸਭ ਬ੍ਰਾਹਮਣਵਾਦੀਆਂ ਦੇ ਲੋਕਾਂ ਨੂੰ ਗੁੰਮਰਾਹ ਕਰਨ ਦੇ ਰਾਹ ਹਨ। ਇਸੇ ਲਈ ਉਨ੍ਹਾਂ ਨੇ ਮਹਾਨ ਬੁੱਧ ਵਾਲਾ ਰਾਹ ਅਪਣਾਇਆ। ਉਨ੍ਹਾਂ ਵਿਗਿਆਨਕ ਦ੍ਰਿਸ਼ਟੀਕੋਣ ਤੇ ਤਰਕਬੁੱਧੀ 'ਤੇ ਅਧਾਰਤ ਮਾਰਗ ਅਪਣਾਇਆ। 4, 5 ਅਤੇ 6 ਨਵੰਬਰ 1917 ਈ. ਨੂੰ ਭਾਗ ਰੈਡੀ ਵਰਮਾ ਦੀ ਪ੍ਰਧਾਨਗੀ ਹੇਠ ਵਿਜੈਵਾੜਾ ਵਿਚ ਆਦੀ ਆਂਧਰਾ ਕਾਨਫਰੰਸ ਹੋਈ। ਜਿਸ ਨਾਲ ਉਨ੍ਹਾਂ ਦਾ ਰਾਜਨੀਤਿਕ ਕਾਰਜ ਸ਼ੁਰੂ ਹੋਇਆ, ਜਦੋਂ ਉਨ੍ਹਾਂ ਨੇ ਦਲਿਤ ਲੋਕਾਂ ਦੇ ਦੁਖ ਦੁਨੀਆ ਦੇ ਸਾਹਮਣੇ ਰੱਖੇ। ਜਿਸ ਮੰਤਵ ਲਈ ਉਨ੍ਹਾਂ ਦੇ ਬਾਕੀ ਦੇਸ ਅੰਦਰ ਵੀ ਘੁੰਮਣਾ ਸ਼ੁਰੂ ਕੀਤਾ। ਉਨ੍ਹਾਂ ਨੇ ਉੱਤਰ ਪ੍ਰਦੇਸ਼, ਕਲਕੱਤਾ, ਬੰਗਾਲ, ਕਰਨਾਟਕ, ਮਹਾਰਾਸ਼ਟਰ, ਮੱਧ ਪ੍ਰਦੇਸ਼ ਆਦਿ ਪ੍ਰਦੇਸ਼ਾਂ ਦਾ ਦੌਰਾ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਦਲਿਤ ਲੋਕਾਂ ਨੂੰ ਜਗਾਉਣ ਲਈ ਹਰ ਤਰਫ ਜਾਣ ਦਾ ਸੰਘਰਸ਼ ਜਾਰੀ ਰੱਖਿਆ।

ਦਿੱਲੀ ਅਲਾਹਾਬਾਦ, ਲਖਨਊ ਅਤੇ ਨਾਗਪੁਰ ਵਿਚ ਵੀ ਇਹ ਪ੍ਰੋਗਰਾਮ ਸ਼ੁਰੂ ਹੋ ਗਏ। 1931 ਈ. ਵਿਚ 27-28 ਸਤੰਬਰ ਨੂੰ ਆਲ ਇੰਡੀਆ ਆਦੀ ਹਿੰਦੂ ਮੂਵਮੈਂਟ (ਲਹਿਰ) ਦੇ ਪ੍ਰਸੰਗ ਵਿਚ ਇਕ ਵਿਸ਼ੇਸ਼ ਰਾਜਨੀਤਿਕ ਸੰਮੇਲਨ, ਭਾਗ ਰੈਡੀ ਵਰਮਾ ਦੀ ਅਗਵਾਈ ਵਿਚ ਹੋਇਆ, ਜਿਸ ਵਿਚ ਸਾਰੇ ਭਾਰਤ ਦੇ ਪ੍ਰਤੀਨਿਧਾਂ ਨੇ ਹਿੱਸਾ ਲਿਆ। ਇਸ ਕਾਨਫਰੰਸ ਵਿਚ ਸਭ ਤੋਂ ਮਹੱਤਵਪੂਰਨ ਮਤਾ ਪਾਸ ਕੀਤਾ ਗਿਆ ਕਿ ਬਾਬਾ ਸਾਹਿਬ ਅੰਬੇਡਕਰ ਹੀ ਸੱਤ ਕਰੋੜ ਅਛੂਤਾਂ ਦੇ ਅਸਲੀ ਪ੍ਰਤੀਨਿਧਤਾ ਦੀ ਹੈਸੀਅਤ ਵਿਚ, ਲੰਦਨ ਗੋਲਮੇਜ ਕਾਨਫਰੰਸ ਅੰਦਰ ਪ੍ਰਤੀਨਿਧਤਾ ਕਰਨਗੇ ਅਤੇ ਇਸੇ ਕਾਨਫਰੰਸ ਵਿਚ ਵੱਖਰੇ ਚੋਣ ਖੇਤਰ ਦਾ ਮਤਾ ਪਾਸ ਕਰਕੇ ਲੰਦਨ ਭੇਜਿਆ ਗਿਆ। 1917 ਈ. ਵਿਚ ਇਕ ਅੰਗਰੇਜ਼ੀ ਮਾਸਿਕ ਪ੍ਰੱਤ੍ਰਿਕਾ ਦੀ ਪੰਚਮਾ ਦਾ ਹੈਦਰਾਬਾਦ ਤੋਂ ਪ੍ਰਕਾਸ਼ਨ ਆਰੰਭ ਕੀਤੀ ਗਈ। ਇਸੇ ਤਰ੍ਹਾਂ ਭਾਗ ਰੈਡੀ ਵਰਮਾ ਦੀ ਸੰਪਾਦਨਾ ਅਧੀਨ ਭਾਗ ਨਗਰ ਪਤ੍ਰਕਾ ਹੈਦਰਾਬਾਦ ਤੋਂ ਸ਼ੁਰੂ ਕੀਤੀ ਗਈ। ਦਿਨ-ਰਾਤ, ਸਮਾਜਿਕ ਕੰਮ ਵਿਚ ਜੁਟੇ ਰਹਿਣ ਕਾਰਨ ਉਨ੍ਹਾਂ ਦੀ ਸਿਹਤ ਦਿਨੋ-ਦਿਨ ਡਿੱਗਣ ਲੱਗ ਪਈ ਸੀ। ਕਾਫੀ ਯਤਨ ਕਰਨ ਦੇ ਬਾਵਜੂਦ 18 ਫਰਵਰੀ 1939 ਈ. ਨੂੰ ਭਾਗ ਰੈਡੀ ਵਰਮਾ ਆਪਣਾ ਸੁਪਨਾ ਅਧੂਰਾ ਛੱਡ ਕੇ ਹਮੇਸ਼ਾ ਲਈ ਸਮਾਜ ਤੋਂ ਵਿਛੜ ਗਏ। ਉਨ੍ਹਾਂ ਤੋਂ ਬਾਬਾ ਸਾਹਿਬ ਡਾ. ਅੰਬੇਡਕਰ ਨੇ ਬਹੁਜਨ ਸਮਾਜ ਦੇ ਦੁਖਾਂ ਦਾ ਹੱਲ ਲੱਭਣ ਦੇ ਯਤਨ ਲਗਾਤਾਰ ਜਾਰੀ ਰੱਖੇ।

**ਮਾਰਗ ਦਰਸ਼ਕ ਸਵਾਮੀ ਆਤਮਾ ਨੰਦ (ਧਾਨਕ)**

**(ਬ.ਸ. ਅਕਤੂਬਰ, ਨਵੰਬਰ 1992 ਮਨੋਹਰ ਅਟੇ ਦੀ ਰਚਨਾ 'ਤੇ ਅਧਾਰਤ)**

ਜਦੋਂ ਭਰਾਤ ਅੰਦਰ ਅਜੇ ਕਾਂਗਰਸ (1885) ਹੋਂਦ ਵਿਚ ਨਹੀਂ ਸੀ ਆਈ, ਅੰਗਰੇਜ਼ੀ ਰਾਜ ਪੂਰਾ ਭਾਰਤ ਅੰਦਰ ਪੈਰ ਪਸਾਰ ਚੁੱਕਾ ਸੀ, ਬ੍ਰਾਹਮਣੀ ਸ਼ਕਤੀਆਂ, ਸਿੱਧਾ ਮਨਮਾਨੀਆਂ ਕਰਨ ਦੇ ਕਾਬਲ ਨਹੀਂ ਸੀ ਰਹੀਆਂ, ਤਾਂ ਲਗਪਗ ਪੂਰੇ ਭਾਰਤ ਅੰਦਰ, ਬ੍ਰਾਹਮਣੀ ਪ੍ਰਬੰਧ ਵਿਰੁੱਧ ਅਨੇਕ ਲਹਿਰਾਂ ਉੱਠ ਖੜੋਤੀਆਂ ਸਨ। ਜਿਨ੍ਹਾਂ ਦਾ ਸਿੱਧਾ ਹਮਲਾ ਮਨੂੰਵਾਦੀ ਜਾਤੀ ਪ੍ਰਬੰਧ, ਸਵਰਨਾਂ ਦੇ ਜ਼ੁਲਮ ਅਤੇ ਜ਼ਿਆਦਤੀਆਂ ਜਾਤੀ ਅਪਮਾਨ, ਛੂਤਛਾਤ ਉੱਪਰ ਹੀ ਹੋਇਆ। ਕਿਉਂਕਿ ਸਵਰਨ ਜਾਤੀਆਂ ਬਹੁਗਿਣਤੀ ਅੰਗਰੇਜ਼ੀ ਸਾਮਰਾਜ ਦੀਆਂ ਨੀਹਾਂ ਸਨ। ਹਿੰਦੂ ਆਗੂ ਵੱਡੀ ਗਿਣਤੀ ਵਿਚ ਅੰਗਰੇਜ਼ ਪੱਖੀ ਸਨ। ਸਾਡੇ ਪਾਸ ਹਰ ਹਿੰਦੂ ਆਗੂ ਬਾਰੇ ਢੇਰ ਜਾਣਕਾਰੀ ਪ੍ਰਾਪਤ ਹੈ ਜੋ ਸਾਬਤ ਕਰਦੀ ਹੈ ਕਿ ਉਹ ਅੰਗਰੇਜ਼ੀ ਹਕੂਮਤ ਨਾਲ ਘਿਉ ਖਿੱਚੜੀ ਸਨ। ਇਸ ਦੀ ਸਭ ਤੋਂ ਵੱਡੀ ਉਦਾਹਰਣ ਰਾਵਿੰਦਰ ਨਾਥ ਟੈਗੋਰ (ਬੰਗਾਲੀ ਬ੍ਰਾਹਮਣ) ਦਾ ਗੀਤ 'ਜਨ ਗਨ ਮਨ' ਹੈ। ਇਹ ਜਾਰਜ ਪੰਜਵੇਂ ਦੀ ਉਸਤਤ ਵਿਚ ਗਾਈ ਇਕ ਵੱਡੀ ਕਵਿਤਾ ਦਾ ਭਾਗ ਹੈ। ਅਸੀਂ ਵੱਖਰੇ ਲੇਖਾਂ ਰਾਹੀਂ ਜਾਣਕਾਰੀ ਦਿਆਂਗੇ ਕਿ ਹਿੰਦੂ ਸਵਰਨ ਲੀਡਰ 19ਵੀਂ ਸਦੀ ਵਿਚ ਕਿਸ ਹੱਦ ਤੱਕ ਇਹ ਕਹਿੰਦੇ ਹਨ ਕਿ ਮਹਾਰਾਣੀ ਵਿਕਟੋਰੀਆ ਤੇਰਾਂ ਰਾਜ ਸਦਾ ਚੱਲਦਾ ਰਹੇ। 1857 ਈ. ਦੀ ਬਗਾਵਤ ਵਿਚ ਬੇਸ਼ੱਕ ਆਜ਼ਾਦੀ ਦੀ ਭਿਣਕ ਪੈਂਦੀ ਹੈ, ਪ੍ਰੰਤੂ ਇਹ ਮੁੱਖ ਰੂਪ ਵਿਚ ਉਨ੍ਹਾਂ ਰਾਜਿਆਂ ਰਾਣੀਆਂ ਦੀ ਜੰਗ ਸੀ, ਜਿਨ੍ਹਾਂ ਤੋਂ ਅੰਗਰੇਜ਼ੀ ਹਕੂਮਤ ਨੇ ਬਹੁਤ ਹੱਕ ਖੋਹ ਲਏ ਸਨ। ਖੈਰ ਸਾਡਾ ਕਹਿਣ ਤੋਂ ਭਾਵ ਹੈ ਕਿ ਉਸ ਸਮੇਂ ਜਿਹੜੀ ਜਨਤਕ ਆਜ਼ਾਦੀ ਦੀ ਜੰਗ ਲੜੀ ਜਾ ਰਹੀ ਸੀ, ਉਹ ਪ੍ਰਥਮ ਰੂਪ ਵਿਚ , ਵਿਦੇਸ਼ੀ ਰਾਜ ਦੇ ਅਧੀਨ ਬ੍ਰਾਹਮਣਵਾਦੀ ਪ੍ਰਬੰਧ ਤੋਂ ਮੁਕਤੀ ਦੀ ਜੰਗ ਸੀ। ਸਮਤਾ ਸਮਾਨਤਾ ਭਾਈਚਾਰਾ ਅਤੇ ਆਜ਼ਾਦੀ ਦੀ ਜੰਗ ਸੀ, ਜਿਹੜੀ ਚਾਰਾਂ ਕੋਨਿਆਂ ਤੋਂ ਹੀ ਮਹਾਂਪੁਰਸ਼ਾਂ ਨੇ ਛੇੜ ਰੱਖੀ ਸੀ, ਜਿਸ ਨੂੰ ਪੜ੍ਹਨ ਉਪਰੰਤ ਪਤਾ ਲੱਗਦਾ ਹੈ ਕਿ ਉਹ ਸਵਰਨਾਂ ਦੀ ਵਰਣ ਵਿਵਸਥਾ, ਜਾਤਪਾਤ, ਉਚਨੀਚ, ਅਪਮਾਨ, ਲੁੱਟ-ਖੋਹ, ਬਦਸਲੂਕੀ ਤੋਂ ਹੱਦ ਦਰਜੇ ਤੱਕ ਤੰਗ ਸਨ। ਭਾਵੇਂ ਇਹ ਸਥਿਤੀ ਅੱਜ ਵੀ ਉਸੇ ਤਰ੍ਹਾਂ ਦੀ ਹੈ। ਪਰ ਅੰਗਰੇਜ਼ੀ ਰਾਜ ਅਧੀਨ ਮਜ਼ਲੂਮ ਲੋਕਾਂ ਦੇ ਸਿਆਣੇ ਬੰਦਿਆਂ ਨੂੰ ਸਵਰਨ ਸ਼ਾਹੀ ਵਿਰੁੱਧ ਸੰਘਰਸ਼ ਕਰਨ ਦਾ ਮੋਕਲਾ ਜਿਹਾ ਮੌਕਾ ਮਿਲਿਆ। ਤਾਂ ਉਹ ਚਾਰੇ ਕੰਨੀਆਂ ਤੋਂ ਹੀ ਉੱਠਣ ਦਾ ਚਾਰਾ ਕਰਦੇ ਰਹੇ। ਸਾਨੂੰ ਜੋਤੀਬਾ ਫੂਲੇ ਦੀ ਘਾਲਣਾ ਸਦਕਾ ਪ੍ਰਾਇਮਰੀ ਪੜ੍ਹੀ ਇਕ ਅਛੂਤ ਕੁੜੀ ਦੀ ਉਹ ਕਵਿਤਾ ਦਾ ਭਾਵ ਏਥੇ ਦੁਹਰਾਉਣਾ ਚਾਹੀਦਾ ਹੈ। ਜਿਸ ਵਿਚ ਉਸ ਨੇ ਕਿਹਾ ਸੀ ਕਿ ਮੈਂ ਖੁਸ਼ ਹਾਂ ਕਿ ਮੈਨੂੰ ਅੰਗਰੇਜ਼ੀ ਜਾਂ ਮਰਾਠੀ ਪੜ੍ਹਨ ਦਾ ਮੌਕਾ ਮਿਲਿਆ। ਮੈਂ ਖੁਸ਼ ਹਾਂ ਕਿ ਮੈਂ ਕੱਪੜੇ ਪਹਿਨ ਸਕੀ ਹਾਂ। ਮੈਂ ਖੁਸ਼ ਹਾਂ ਕਿ ਹੁਣ ਘੁੰਮਣ ਲਈ ਕੁਝ ਆਜ਼ਾਦ ਹਾਂ। ਮੈਨੂੰ ਬੋਲਣ ਦੀ ਖੁੱਲ੍ਹ ਮਿਲੀ ਹੈ। ਪੜ੍ਹਨ ਦੀ ਖੁੱਲ੍ਹ ਮਿਲੀ ਹੈ, ਆਦਿ। ਇਹ ਸਾਰੀਆਂ ਲਹਿਰਾਂ ਜੋ ਸਮਾਜਿਕ ਪਰਿਵਰਤਨ ਵਜੋਂ ਉੱਠੀਆਂ, ਜਿਨ੍ਹਾਂ ਤੋਂ ਭੈਅ-ਭੀਤ ਹੋ ਕੇ ਸਾਡੀ ਸਮਝੇ, 1885 ਈ. ਵਿਚ ਕਾਂਗਰਸ ਦੀ ਸਥਾਪਨਾ ਕੀਤੀ ਗਈ, ਜਿਹੜੀ ਪੜ੍ਹੇ-ਲਿਖੇ ਬ੍ਰਾਹਮਣਾਂ ਦਾ ਸੰਗਠਨ ਸੀ। ਕਿਉਂਕਿ 1885 ਈ. ਦੇ ਆਸ-ਪਾਸ ਦੇ ਸਮੇਂ ਵਿਚ ਅਛੂਤ ਤੇ ਪਛੜੇ ਲੋਕਾਂ ਵਿਚੋਂ ਮਹਾਨ ਆਗੂ ਉੱਠ ਕੇ ਸਵਰਨ ਸ਼ਾਹੀ ਵਿਰੁੱਧ ਸੰਘਰਸ਼ ਦੀ ਅੱਗ ਨੂੰ ਤੇਜ਼ ਕਰਨ ਲੱਗ ਪਏ ਸਨ। ਸੰਭਵ ਸੀ ਕਿ ਇਹ ਜਵਾਲਾ ਪੂਰੇ

ਦੇਸ ਅੰਦਰ ਉੱਠ ਖੜ੍ਹਦੀ, ਜਿਸ ਨਾਲ ਅੰਗਰੇਜ਼ੀ ਹਕੂਮਤ ਨੇ ਤਾਂ ਖਤਮ ਹੋਣਾ ਹੀ ਸੀ, ਸਵਰਨ ਸ਼ਾਹੀ ਦਾ ਵੀ ਭੋਗ ਪੈ ਜਾਣਾ ਸੀ। ਇਹੀ ਕਾਰਨ ਜਾਪਦਾ ਹੈ ਕਾਂਗਰਸ ਖੜੀ ਕਰਨ ਦਾ ਜਿਸ ਦਾ ਸਿਰਜਕ ਇਕ ਅੰਗਰੇਜ਼ ਦੱਸਿਆ ਜਾਂਦਾ ਹੈ, ਪ੍ਰੰਤੂ ਕਾਰਕੁੰਨ ਪੜ੍ਹੇ-ਲਿਖੇ ਬ੍ਰਾਹਮਣ ਸਨ। ਮਨੋਰਥ ਇਸ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ ਕਿ ਜਨਤਕ ਬਗਾਵਤ ਨੂੰ ਮਨੁੱਖੀ ਬਰਾਬਰੀ ਦੇ ਅਧਿਕਾਰਾਂ ਦੀ ਥਾਂ, ਦੇਸ ਦੀ ਆਜ਼ਾਦੀ ਵੱਲ ਮੋੜ ਲਿਆ ਜਾਵੇ। ਜੇ ਅੰਗਰੇਜ਼ ਜਾਵੇ ਵੀ ਤਾਂ ਘੱਟੋ-ਘੱਟ ਲੋਕ ਬ੍ਰਾਹਮਣੀ ਰਾਜ ਹੇਠੋਂ ਨਾ ਨਿਕਲ ਸਕਣ। ਸੱਚ ਵੀ ਇਹੋ ਹੋਇਆ ਦੇਸ ਆਜ਼ਾਦ ਹੋ ਕੇ ਸਵਰਨ ਹਿੰਦੂ ਹਕੂਮਤ ਦੀ ਝੋਲੀ ਪੈ ਗਿਆ ਤੇ ਸਮਾਜਿਕ ਪਰਿਵਰਤਨ ਦੀ ਗੱਲ ਵੱਡੀ ਪੱਧਰ 'ਤੇ ਪਿੱਛੇ ਰਹਿ ਗਈ।

ਅਜਿਹੇ ਮਨੁੱਖਾਂ, ਜਿਨ੍ਹਾਂ ਨੇ ਸਮਾਜਿਕ ਪਰਿਵਰਤਨ ਦੀ ਲੜਾਈ ਸ਼ੁਰੂ ਕੀਤੀ, ਸਵਾਮੀ ਆਤਮਾ ਨੰਦ ਵੀ ਉਨ੍ਹਾਂ ਵਿਚੋਂ ਇਕ ਸਨ। ਸਵਾਮੀ ਆਤਮਾ ਨੰਦ ਦਾ ਜਨਮ ਹਰਿਆਣਾ ਜ਼ਿਲ੍ਹਾ ਹਿਸਾਰ, ਤਹਿਸੀਲ ਹਾਂਸੀ ਦੇ ਪਿੰਡ ਭੈਣੀ (ਅਮੀਰ ਪੁਰ) ਵਿਚ ਸ੍ਰੀ ਜੀਤੂ ਰਾਮ ਧਾਨਕ ਦੇ ਘਰ ਹੋਇਆ। ਮਾਤਾ ਦਾ ਨਾਂ ਸ੍ਰੀਮਤੀ ਪਾਤੋ ਸੀ। ਜੋ ਆਤਮਾ ਨੰਦ ਨੂੰ ਦਈਆ ਕਿਹਾ ਕਰਦੀ ਸੀ। ਸਵਾਮੀ ਜੀ ਦੇ ਪਿਤਾ ਜੀ ਖੇਤ ਮਜ਼ਦੂਰ ਦੇ ਬਗਾਰੀ ਸਨ ਜੋ ਅਤਿਅੰਤ ਗਰੀਬੀ ਵਿਚ ਆਪਣੇ ਪਰਵਾਰ ਦਾ ਪਾਲਣ ਪੋਸ਼ਣ ਕਰਦੇ ਸਨ। ਜ਼ਮੀਨਾਂ ਵੀ ਚੰਗੀਆਂ ਨਹੀਂ ਸਨ। ਪਾਣੀ ਦੀ ਬਹੁਤ ਕਮੀਂ ਸੀ। ਕਾਲ ਵਰਗੀ ਸਥਿਤੀ ਬਣੀ ਰਹਿੰਦੀ ਸੀ। ਉਸ ਸਮੇਂ ਉਸ ਪਿੰਡ ਵਿਚ ਕੋਈ ਸਕੂਲ ਵੀ ਨਹੀਂ ਸੀ, ਉਂਜ ਵੀ ਕਿਸੇ ਅਛੂਤ ਜਾਂ ਪੱਛੜੀ ਜਾਤੀ ਦੇ ਬੰਦੇ ਨੂੰ ਪੜ੍ਹਨ ਦਾ ਅਧਿਕਾਰ ਨਹੀਂ ਸੀ। ਮਾਤਾ-ਪਿਤਾ ਨੇ ਆਪਣੇ ਇਕੋ-ਇਕ ਪੁੱਤਰ ਨੂੰ ਉਸ ਦੀ ਭੂਆ ਪਾਸ ਪਿੰਡ ਚਰੋਣਾ ਭੇਜ ਦਿੱਤਾ, ਜਿੱਥੇ ਉਹ ਇਕ ਜਿਮੀਂਦਾਰ ਦੇ ਪਸ਼ੂ ਚਾਰਨ ਲੱਗਾ। ਪਿੰਡ ਵਿਚ ਕੁਝ ਸਿਆਣੇ ਲੋਕ ਇਕੱਠੇ ਬਹਿ ਕੇ ਮਸ਼ਵਰੇ ਕਰਦੇ, ਉਸ ਥਾਂ ਦਾ ਬਾਲਕ ਆਤਮਾ ਨੰਦ ਨੂੰ ਪਤਾ ਲੱਗ ਗਿਆ ਤੇ ਉਹ ਹਰ ਸ਼ਾਮ ਉਨ੍ਹਾਂ ਦੇ ਆਸ-ਪਾਸ ਜਾ ਬੈਠਦਾ। ਇਹ ਗੱਲ ਜਿਮੀਂਦਾਰਾਂ ਨੂੰ ਚੰਗੀ ਨਾ ਲੱਗੀ ਤੇ ਉਨ੍ਹਾਂ ਨੇ ਉਸ ਨੂੰ ਸਭਾ ਦੇ ਕੋਲ ਆਉਣ ਤੋਂ ਰੋਕ ਦਿੱਤਾ। ਪ੍ਰੰਤੂ ਜਦੋਂ ਉਹ ਸਭਾ ਵਿਚ ਜਾਣ 'ਤੇ ਬਜ਼ਿੱਦ ਹੋਏ ਤਾਂ ਇਕ ਜਿਮੀਂਦਾਰ ਨੇ ਉਸ ਨੂੰ ਖੂਬ ਮਾਰਿਆ। ਜਿਸ ਕਾਰਨ ਉਹ ਪਸ਼ੂ ਚਾਰਨਾਂ ਛੱਡ ਕੇ ਭੂਆ ਦੇ ਪਿੰਡੋਂ ਵਾਪਸ ਭੈਣੀ ਆ ਗਿਆ।

1914 ਈ. ਦਾ ਯੁੱਧ ਸ਼ੁਰੂ ਹੋ ਗਿਆ। ਅੰਗਰੇਜ਼ਾਂ ਨੂੰ ਫੌਜੀਆਂ ਦੀ ਜ਼ਰੂਰਤ ਸੀ। ਭਰਤੀ ਖੁੱਲ੍ਹੀ ਤਾਂ ਆਤਮਾ ਨੰਦ ਵੀ ਫੌਜ ਵਿਚ ਭਰਤੀ ਹੋ ਗਏ। ਪ੍ਰੰਤੂ ਸੈਨਾ ਵਿਚ ਜਾਤੀ ਭੇਦ ਅਤੇ ਛੂਤਛਾਤ ਨੇ ਉਸ ਨੂੰ ਇਕ ਤਰ੍ਹਾਂ ਨਾਲ ਮਾਨਸਿਕ ਤਸੀਹੇ ਦਿੱਤੇ। ਦੁਖੀ ਹੋਣ ਦੇ ਬਾਵਜੂਦ ਵੀ ਉਨ੍ਹਾਂ ਦੇ ਕਰੜੇ ਦਿਲ ਨਾਲ ਸਬਰ ਤੋਂ ਕੰਮ ਲਿਆ। ਜਦੋਂ ਉਹ ਸੈਨਾ ਵਿਚੋਂ ਫਾਰਗ ਹੋ ਕੇ ਘਰ ਪਰਤੇ ਤਾਂ ਉੱਥੇ ਬ੍ਰਾਹਮਣਾਂ ਅਤੇ ਹੋਰ ਉੱਚੀਆਂ ਜਾਤੀਆਂ ਵੱਲੋਂ ਕੀਤੇ ਗਏ ਅਪਮਾਨ ਨੇ ਉਨ੍ਹਾਂ ਦੀ ਮਾਨਸਿਕਤਾ ਨੂੰ ਝੰਜੋੜ ਦਿੱਤਾ। ਫੌਜ ਵਿਚ ਰਹਿ ਕੇ ਉਹ ਪੜ੍ਹਨ ਅਤੇ ਲਿਖਣਾ ਵੀ ਸਿੱਖ ਗਏ ਸਨ।

ਉਦੋਂ ਕਾਂਗਰਸ ਦੀ ਅਗਵਾਈ ਮਹਾਤਮਾ ਗਾਂਧੀ ਕਰ ਰਿਹਾ ਸੀ ਤੇ ਇਕ ਤਰ੍ਹਾਂ ਨਾਲ ਅੰਗਰੇਜ਼ਾਂ ਪਾਸੋਂ ਦੇਸ਼ ਨੂੰ ਆਜ਼ਾਦ ਕਰਵਾਉਣ ਦਾ ਅੰਦੋਲਨ ਚੱਲ ਰਿਹਾ ਸੀ। ਜਾਤਪਾਤੀ ਅਪਮਾਨ ਦੀ ਅੱਗ ਨੇ ਆਤਮਾ ਨੰਦ ਨੂੰ ਆਜ਼ਾਦੀ ਦੀ ਲੜਾਈ ਵੱਲ ਧੂਹ ਲਿਆ ਤੇ ਉਹ ਆਜ਼ਾਦੀ ਦੇ ਨਾਂ 'ਤੇ ਚੱਲ ਰਹੇ ਅੰਦੋਲਨ ਵਿਚ ਸ਼ਾਮਲ ਹੋ ਗਏ। ਕਿਉਂਕਿ ਉਨ੍ਹਾਂ ਦੇ ਮਨ ਵਿਚ ਇਹ ਗੱਲ ਵੱਸ ਗਈ ਕਿ ਆਜ਼ਾਦੀ ਮਿਲਣ ਤੇ ਉਨ੍ਹਾਂ ਨੂੰ ਰੋਟੀ ਕੱਪੜਾ ਤੇ ਮਕਾਨ ਦੇ ਨਾਲ-ਨਾਲ ਸਨਮਾਨ ਵੀ ਮਿਲ ਜਾਵੇਗਾ। ਇਉ ਉਹ ਮਾਤਾ-ਪਿਤ, ਘਰ-ਬਾਰ ਪਿੰਡ ਭਾਈਚਾਰਾ ਸਭ ਕੁਝ ਤਿਆਗ ਕੇ ਆਜ਼ਾਦੀ ਦੀ ਜੰਗ ਵਿਚ ਸ਼ਾਮਲ ਹੋ ਗਏ। ਉਹ ਕਿਸੇ ਚੰਗੇ ਸੰਗਠਨ ਦੀ ਚਾਹਤ ਰੱਖਦੇ ਸਨ, ਜਿਸ ਨਾਲ ਜੁੜ ਕੇ ਉਹ ਮਾਨਸਿਕ ਤਸੱਲੀ ਮਹਿਸੂਸ ਕਰਦੇ ਤੇ ਜਿੱਥੇ ਰਹਿੰਦਿਆਂ ਕਰਦਿਆਂ ਉਨ੍ਹਾਂ ਨਾਲ ਜਾਤੀ ਨਫਰਤ ਨਾ ਕੀਤੀ ਜਾਵੇ। ਇਸ ਤਲਾਸ਼ ਵਿਚ ਉਹ ਜ਼ਿਲ੍ਹਾ ਕਰਨਾਲ ਦੇ ਵਿਚ ਸਵਾਮੀ ਯੋਗਾਨੰਦ ਦੇ ਮੱਠ ਵਿਚ ਗਏ ਜੋ ਆਰੀਆ ਸਮਾਜੀਆਂ ਦਾ ਕੇਂਦਰ ਸੀ।

(ਜਿੱਥੋਂ ਤੀਕ ਮੈਂ ਇਤਿਹਾਸ ਨੂੰ ਗਹੁ ਨਾਲ ਵੇਖਿਆ ਪਰਖਿਆ ਏਤ ਇਸ ਵਿਚਲੀਆਂ ਘਟਨਾਵਾਂ ਦਾ ਲੇਖਾ-ਜੋਖਾ ਕੀਤਾ ਹੈ, ਮੈਂ ਇਸੇ ਨਿਰਣੇ 'ਤੇ ਪਹੁੰਚਿਆ ਹਾਂ ਕਿ ਆਰੀਆ ਸਮਾਜ ਲਹਿਰ, ਭਾਰਤ ਅੰਦਰ ਕਮਿਊਨਿਸਟ ਲਹਿਰ ਵਰਗੀ ਹੀ ਇਕ ਅਜਿਹੀ ਲਹਿਰ ਸੀ, ਜਿਸ ਨੇ ਜਾਤਪਾਤ ਤੇ ਛੂਆਛਾਤ ਦੇ ਖਾਤਮੇ ਦਾ ਆਡੰਬਰ ਰਚ ਕੇ ਵੇਦਾਂ ਦੀ ਪੂਜਾ ਕਰਵਾ ਕੇ ਇਕ ਤਰ੍ਹਾਂ ਨਾਲ ਜਾਤਪਾਤ ਤੇ ਊਚ ਨੀਚ ਦੀ ਜਣਨੀ ਮਾਂ, ਵੇਦ ਬਾਣੀ ਜਿੱਥੇ ਵਰਣ ਵੰਡ ਨੇ ਜਨਮ ਲਿਆ ਦੀ ਪੂਜਾ ਕਰਵਾਈ। ਜੋ ਇਕ ਅਜਿਹਾ ਅਰਸਾ ਸੀ, ਜਿਹੜਾ ਅੰਗਰੇਜ਼ੀ ਰਾਜ ਦੌਰਾਨ ਕਿਤੇ-ਕਿਤੇ ਪੱਛੜੀਆਂ ਜਾਤੀਆਂ ਵਿਚੋਂ ਉੱਠ ਰਹੇ ਸਿਆਣੇ ਲੋਕਾਂ ਨੂੰ ਘੇਰ ਕੇ ਰੱਖਣ ਲਈ ਸਿਰਜਿਆ ਗਿਆ ਸੀ।

ਤਾਂ ਕਿ ਬਹੁਜਨ ਸਮਾਜ ਜਾਤਪਾਤੀ ਬਣਤਰ ਨੂੰ ਢਾਹਢੇਰੀ ਕਰਨ ਅਤੇ ਮੁਕਤੀ ਪ੍ਰਾਪਤ ਕਰਨ ਲਈ ਸੰਗਠਤ ਹੋ ਕੇ ਨਾ ਉੱਠ ਖੜ੍ਹਾ ਹੋਵੇ। ਉਸੇ ਤਰ੍ਹਾਂ ਜਿਵੇਂ ਵਾਲਮੀਕਿ ਰਮਾਇਣ ਦੀ ਹਕੀਕਤ ਨੂੰ ਤੁਲਸੀ ਬ੍ਰਾਹਮਣ ਦੀ ਰਮਾਇਣ ਨਾਲ ਸਾਬੋਤਾਜ ਕੀਤਾ ਗਿਆ ਤੇ ਬ੍ਰਾਹਮਣੀ ਕਮਿਊਨਿਜ਼ਮ ਰਾਹੀਂ ਇਨਕਲਾਬ ਨੂੰ, ਸਮਾਜਿਕ ਤੇ ਧਾਰਮਿਕ ਟਕਰਾਅ ਦੀ ਥਾਂ ਆਰਥਿਕ ਟਕਰਾਅ ਦੇ ਸਿਧਾਂਤ ਘੜ ਕੇ ਰੋਕ ਲਿਆ ਗਿਆ। ਕਿਉਂਕਿ ਭਾਰਤੀ ਅਰਥਚਾਰਾ ਹਿੰਦੂ ਧਰਮ 'ਤੇ ਹਿੰਦੂ ਧਰਮ ਦੇ ਜਾਤ ਪਾਤੀ ਸਮਾਜਿਕ ਬਣਤਰ 'ਤੇ ਹੀ ਨਿਰਭਰ ਹੈ। ਉਸੇ ਤਰ੍ਹਾਂ ਜਿਵੇਂ ਮਨੂੰਵਾਦ ਬ੍ਰਾਹਮਣਵਾਦ ਉੱਤੇ ਬ੍ਰਾਹਮਣਵਾਦ ਵਰਣ ਵੰਡ 'ਤੇ, ਵਰਣ ਵੰਡ ਵੇਦਾਂ 'ਤੇ, ਵੇਦ ਆਰੀਆ ਧਰਮ ਤੇ ਨਿਰਭਰ ਹਨ, ਅਧਾਰਤ ਹਨ। ਇਉਂ ਹਰ ਵਾਰ ਭਾਰਤੀ ਦੱਬੇ ਕੁਚਲੇ ਪਛੜੇ ਤੇ ਲਤਾੜੇ ਸਮਾਜ ਦੀ ਆਜ਼ਾਦੀ ਦੀ ਜੰਗ ਦੀ ਇੱਛਾ ਨੂੰ ਕਿਸੇ ਦੂਜੀ ਆਜ਼ਾਦੀ ਦੀ ਜੰਗ ਨਾਲ ਘੇਰ ਲਿਆ ਗਿਆ, ਜਿਸ ਦਾ ਲਾਭ ਸਵਰਨ ਜਾਤੀਆਂ ਨੂੰ ਹੀ ਹੁੰਦਾ ਰਿਹਾ। ਇਉਂ ਹੀ ਆਰੀਆ ਸਮਾਜੀ ਲਹਿਰ ਵੀ, ਪਛੜੇ ਵਰਗਾਂ ਦੇ ਕਿਸਾਨਾਂ ਨੂੰ ਪ੍ਰੇਰਨ ਦਾ ਇਕ ਵਧੀਆ ਪੈਂਤੜਾ ਸੀ। ਜਿਸ ਵੱਲ ਹੋਰਨਾਂ ਵਾਂਗ ਸਵਾਮੀ ਆਤਮਾ ਨੰਦ ਵੀ ਝੁਕ ਗਏ। ਕਨਰਾਲ ਦੇ ਆਰੀਆ ਸਮਾਜੀ ਮੱਠ ਵਿਚ, ਆਤਮਾ ਰਾਮ ਨੂੰ ਥਾਂ ਮਿਲ ਗਈ ਅਤੇ ਏਥੇ ਹੀ ਉਨ੍ਹਾਂ ਦਾ ਨਾਮ ਸਵਾਮੀ ਆਤਮਾ ਨੰਦ ਪਿਆ।

ਸਵਾਮੀ ਜੀ ਏਥੇ ਹਰ ਰੋਜ਼ ਰਮਾਇਣ, ਮਹਾਂਭਾਰਤ, ਗੀਤਾ, ਮਨੂੰ ਸਿਮਰਤੀ, ਪੁਰਾਣਾ ਅਤੇ ਸ਼ਾਸਤਰਾਂ ਦੀ ਪੜ੍ਹਾਈ ਕਰਦੇ। (ਹੁਣ

ਇਹ ਗੱਲ ਕਹਿਣੀ ਕਿੰਨੀ ਕੁ ਝੂਠ ਹੈ ਕਿ ਆਰੀਆ ਸਮਾਜੀ ਲਹਿਰ ਬਹੁਜਨਾਂ ਨੂੰ ਮੁਕਤੀ ਧਰਮ ’ਤੇ ਪੈ ਜਾਣ ਤੋਂ ਰੋਕਣ ਦਾ ਇਕ ਦੂਜਾ ਸਬਜਬਾਗੀ ਰਸਤਾ ਸੀ। ਉੱਥੇ ਪੜ੍ਹੀਆਂ ਜਾਂਦੀਆਂ ਪੁਸਤਕਾਂ ਹਿੰਦੂ ਧਾਰਮਿਕ ਗ੍ਰੰਥ ਹੀ ਤਾਂ ਸਨ) ਜਿਉਂ-ਜਿਉਂ ਆਤਮਾ ਨੰਦ ਹਿੰਦੂ ਧਾਰਮਿਕ ਗ੍ਰੰਥਾਂ ਨੂੰ ਪੜ੍ਹਦੇ ਗਏ ਉਨ੍ਹਾਂ ਦਾ ਮਾਨਸਿਕ ਤੋਲ ਵਿਗੜਦਾ ਗਿਆ। ਕਿਉਂਕਿ ਉਹ ਗ੍ਰੰਥਾਂ ਵਿਚੋਂ, ਇਕ ਪੂਰੇ ਸਮਾਜ ਦਾ ਸਿੱਧਾ ਵਿਰੋਧ ਪੜ੍ਹ ਚੁੱਕੇ ਸਨ। ਸ਼ੂਦਰ ਅਤੇ ਔਰਤਾਂ ਨੂੰ ਤਾਂ ਇਨ੍ਹਾਂ ਗ੍ਰੰਥਾਂ ਨੇ ਹਰ ਖੇਤਰ ਵਿਚ ਅਪਮਾਨਿਤ ਕਰਕੇ ਪਿਛਾਂਹ ਧੱਕ ਦਿੱਤਾ ਸੀ। ਬੇਚੈਨ ਹੋ ਕੇ ਸਵਾਮੀ ਜੀ ਨੇ ਆਪਣੇ ਗੁਰੂ ਤੋਂ ਆਗਿਆ ਲੈ ਕੇ ਭਾਈਚਾਰਾ ਬਣਾਉਣ ਲਈ ਪਿੰਡਾਂ ਵਿਚ ਨਿਕਲ ਤੁਰੇ। ਅੰਧ ਵਿਸ਼ਵਾਸ ਅਤੇ ਕੁਰੀਤੀਆਂ ਵਿਰੁੱਧ ਉਹ ਪੈਦਲ ਤੁਰ ਕੇ ਪ੍ਰਚਾਰ ਕਰਦੇ। ਤੁਰਦੇ-ਤੁਰਦੇ ਇਕ ਸਮੇਂ ਉਹ ਭਵਾਨੀ ਵਿਚ ਜੀਤੂ ਮਹਾਰਾਜ ਪਾਸ ਪਹੁੰਚ ਗਏ ਜਿਨ੍ਹਾਂ ਨੇ ਅਛੂਤ ਦਲਿਤ ਲੜਕੀਆਂ ਵਾਸਤੇ, ਇਕ ਸੰਸਕ੍ਰਿਤਕ ਪਾਠਸ਼ਾਲਾ ਖੋਲ੍ਹ ਰੱਖੀ ਸੀ। (ਜਾਪਦਾ ਹੈ ਕਿ ਲੜਕੀਆਂ ਨੂੰ ਵੀ ਹਿੰਦੂ ਧਰਮ ਹੀ ਪੜ੍ਹਾਇਆ ਜਾਂਦਾ ਹੋਵੇਗਾ) ਏਥੇ ਆ ਕੇ ਸਵਾਮੀ ਜੀ ਨੂੰ ਬਹੁਤ ਖ਼ੁਸ਼ੀ ਪ੍ਰਾਪਤ ਹੋਈ। ਸਵਾਮੀ ਜੀ ਪੂਰੇ ਉੱਤਰੀ ਭਾਰਤ ਦੀਆਂ ਸਮਾਜਿਕ ਅਤੇ ਰਾਜਨੀਤਿਕ ਗਤੀਵਿਧੀਆਂ ’ਤੇ ਛਾਏ ਰਹੇ। ਅਜੇ ਉਹ ਬਤੌਰ ਆਰੀਆ ਸਮਾਜੀ ਹੀ ਕੰਮ ਕਰ ਰਹੇ ਸਨ। ਆਜ਼ਾਦੀ ਦੇ ਅੰਦੋਲਨ ਵਿਚ ਉਨ੍ਹਾਂ ਦਾ ਪੂਰਾ ਯੋਗਦਾਨ ਰਹਿੰਦਾ ਸੀ।

ਅਚਾਨਕ ਉਹ ਬਾਬਾ ਸਾਹਿਬ ਡਾ. ਅੰਬੇਡਕਰ ਦੇ ਮੂਲ ਮੰਤਰ ਸਿਖਿਅਤ ਬਣੋ, ਸੰਘਰਸ਼ ਕਰੋ ਤੇ ਸੰਗਠਤ ਕਰੋ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਗਏ ਸਨ ਤੇ ਉਨ੍ਹਾਂ ਨੇ ਸਮਝ ਲਿਆ ਸੀ ਕਿ ਸਿੱਖਿਆ ਤੋਂ ਬਿਨਾਂ ਸਮਾਜ ਜਾਗ੍ਰਿਤ ਨਹੀਂ ਹੋ ਸਕਦਾ। ਉਹ ਲਾਹੌਰ ਚਲੇ ਗਏ ਜੋ ਉਸ ਸਮੇਂ ਆਰੀਆ ਸਮਾਜੀਆਂ ਦਾ ਕੇਂਦਰ ਸੀ। ਇੱਥੇ ਰਹਿ ਕੇ ਮੋਹਰੀ ਆਗੂਆਂ ਨਾਲ ਉਨ੍ਹਾਂ ਕਈ ਨਵੇਂ ਕਾਰਜਾਂ ਦੀਆਂ ਯੋਜਨਾਵਾਂ ਬਣਾਈਆਂ ਤੇ ਆਪਣੇ ਕੰਮ ਲਈ ਰੋਹਤਕ ਨੂੰ ਆਪਣਾ ਕੇਂਦਰ ਚੁਣ ਲਿਆ। ਏਥੇ ਉਨ੍ਹਾਂ ਇਕ ਦਲਿਤ ਕਾਨਫਰੰਸ ਬੁਲਾਈ। ਜੋ ਸਫਲ ਹੋਈ। ਜੋ ਸਵਾਮੀ ਜੀ ਨੇ ਲੋਕਾਂ ਨੂੰ ਸਮਾਜ ਦੀ ਆਜ਼ਾਦੀ ਲੜਾਈ ਦੀ ਪ੍ਰੇਰਨਾ ਦਿੱਤੀ। ਸਿੱਖਿਆ ਅਤੇ ਸੰਗਠਨ ਦਾ ਮਹੱਤਵ ਸਮਝਾਇਆ। ਸਵਾਮੀ ਜੀ ਨੇ ਇਕ ਜਗ੍ਹਾ ਕਿਸੇ ਤੋਂ ਲੈ ਕੇ ਪਾਠਸ਼ਾਲਾ ਖੋਲ੍ਹ ਕੇ ਖ਼ੁਦ ਪੜ੍ਹਾਉਣ ਦਾ ਪ੍ਰੋਗਰਾਮ ਬਣਾ ਲਿਆ। ਇਸ ਖੇਤਰ ਵਿਚ ਪਹਿਲੀ ਦਲਿਤ ਲੜਕੇ ਤੇ ਲੜਕੀਆਂ ਨੂੰ ਪੜ੍ਹਨ ਦਾ ਸਿੱਖਿਆ ਦਾ ਮੌਕਾ ਪ੍ਰਾਪਤ ਹੋਇਆ।

ਸਰ ਛੋਟੂ ਰਾਮ (ਜਾਟ) ਨੂੰ ਇਸ ਪਾਠਸ਼ਾਲਾ ਦਾ ਪ੍ਰਧਾਨ ਬਣਾਇਆ ਗਿਆ। ਸਵਾਮੀ ਜੀ ਨੇ ਮੰਨ ਲਿਆ ਸੀ ਕਿ ਸਿੱਖਿਆ ਨਾਲ ਹੀ ਸਮਾਜ ਨੂੰ ਪੈਰਾਂ ’ਤੇ ਖੜ੍ਹਾ ਕਰਕੇ ਗੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਤਿਆਰ ਕੀਤਾ ਜਾ ਸਕਦਾ ਹੈ। ਆਜ਼ਾਦੀ ਦੀ ਲੜਾਈ ਲਈ ਜ਼ੋਰ ਫੜ ਰਹੀ ਸੀ। ਬਾਬਾ ਸਾਹਿਬ ਨੇ ਵਿਦੇਸ਼ੀ ਪੜ੍ਹਾਈ ਖਤਮ ਕਰਕੇ ਵਾਪਸ ਭਾਰਤ ਘੁੰਮ ਕੇ ਦਲਿਤਾਂ ਦੇ ਅਧਿਕਾਰਾਂ ਦੀ ਲੜਾਈ ਵੀ ਤੇਜ਼ ਕਰ ਦਿੱਤੀ ਸੀ। ਸਵਾਮੀ ਜੀ ਨੇ ਆਜ਼ਾਦੀ ਦੀ ਲੜਾਈ ਲੜਦਿਆਂ ਬਾਬਾ ਸਾਹਿਬ ਨਾਲ ਸੰਪਰਕ ਕੀਤਾ ਜੋ ਉਸ ਸਮੇਂ ਸਵਾਮੀ ਜੀ ਦੀ ਇੱਛਾ ਵਾਲੀ ਲੜਾਈ ਲੜ ਰਹੇ ਸਨ। ਦੇਸ ਆਜ਼ਾਦ ਹੋ ਗਿਆ। ਸਵਰਨਾਂ ਨੇ ਰਾਜ ਭਾਗ ਸੰਭਾਲ ਲਿਆ ਤੇ ਸਵਾਮੀ ਜੀ ਆਪਣੀ ਸਮਾਜਿਕ ਸੇਵਾ ਵਿਚ ਜੁਟੇ ਅੱਗੇ ਵਧਦੇ ਰਹੇ। ਉਹ ਸਮਾਜਿਕ ਕੁਰੀਤੀਆਂ ਵਿਰੁੱਧ ਲੋਕਾਂ ਨੂੰ ਜਗਾਉਂਦੇ। ਦਲਿਤ ਬੱਚਿਆਂ ਨੂੰ ਲਿਆ ਕੇ ਸਕੂਲਾਂ ਅਤੇ ਕਾਲਜਾਂ ਵਿਚ ਦਾਖਲ ਕਰਵਾਉਂਦੇ। ਉਨ੍ਹਾਂ ਦੀ ਫੀਸ ਅਤੇ ਖਾਣੇ ਦਾ ਪ੍ਰਬੰਧ ਕਰਦੇ। ਭਾਈਚਾਰਾ ਬਣਾਉਣ ਦੇ ਕਾਰਜ ਦੇ ਨਾਲ-ਨਾਲ ਉਹ ਦਲਿਤਾਂ ਨੂੰ ਖੂਹਾਂ ’ਤੇ ਚੜ੍ਹਾਉਣ ਦਾ ਕੰਮ ਵੀ ਕਰਨ ਲੱਗੇ। ਦਲਿਤਾਂ ’ਤੇ ਹੁੰਦੀ ਜ਼ੁਲਮ ਜ਼ਿਆਦਤੀ ਵਿਰੁੱਧ ਲੜਦੇ। ਸਵਾਮੀ ਜੀ ਨੇ 50 ਗਜ ਜ਼ਮੀਨ ਖਰੀਦ ਕੇ ਆਪਣਾ ਪੱਕਾ ਆਸ਼ਰਮ ਬਣਾਇਆ। ਉਨ੍ਹਾਂ ਦੇ ਕੁਝ ਖਾਸ ਸਹਿਯੋਗੀ ਸਨ। ਜੋ ਦਲਿਤ ਵੀ ਨਹੀਂ ਸਨ, ਪ੍ਰੰਤੂ ਸਵਾਮੀ ਜੀ ਲਈ ਹਰ ਕੁਰਬਾਨੀ ਕਰਨ ਨੂੰ ਤਿਆਰ ਰਹਿੰਦੇ ਸਨ। ਸ੍ਰੀ ਅਲੰਕਰਾ ਨੇ ਵੀ ਸਵਾਮੀ ਜੀ ਨੂੰ ਆਸ਼ਰਮ ਬਣਾਉਣ ਸਮੇਂ ਭਰਵਾਂ ਸਾਥ ਦਿੱਤਾ ਸੀ। ਭਾਵ ਸਵਰਨ ਜਾਤੀਆਂ ਨੇ ਕੁਝ ਨੇਕ ਤੇ ਬਰਾਬਰੀ ਨੂੰ ਕੁਝ ਹੱਦ ਤੱਕ ਸਮਰਪਿਤ ਲੋਕਾਂ ਨੇ ਸਵਾਮੀ ਜੀ ਦਾ ਸਾਥ ਦਿੱਤਾ। ਕਾਨੂੰਨੀ ਤੌਰ ’ਤੇ ਵੀ ਭਾਰਤ ਰਾਜ ਨਾ ਤਾਂ ਬਦੇਸ਼ੀ ਗੁਲਾਮੀ ’ਚ ਸੀ ਅਤੇ ਨਾ ਹੀ ਮਨੂੰ ਸਿਮਰਤੀ ਦੇ ਬ੍ਰਾਹਮਣੀ ਕਾਨੂੰਨਾਂ ਨੂੰ ਸਿੱਧਿਆ ਲਾਗੂ ਕਰਨ ਦੀ ਭਾਰਤੀ ਸੰਵਿਧਾਨ ਆਗਿਆ ਦੇਂਦਾ ਸੀ।

ਸਵਾਮੀ ਜੀ ਦਲਿਤ ਅਤੇ ਪਛੜੇ ਸਮਾਜ ਦੀ ਆਜ਼ਾਦੀ ਲਈ, ਜੋ ਅਜੇ ਪੂਰੀ ਤਰ੍ਹਾਂ ਅਧੂਰੀ ਸੀ ਜੀਵਨ ਦੇ ਅੰਤ ਤੀਕ ਕੰਮ ਕਰਦੇ ਰਹੇ ਤੇ ਇਹ ਸੋਚਦੇ ਰਹੇ ਕਿ ਬਹੁਜਨ ਸਮਾਜ ਵੀ ਕਦੇ, ਮਨੂੰਵਾਦੀ ਅਪਮਾਨਤ ਜਾਤੀ ਪ੍ਰਬੰਧ ਤੋਂ ਮੁਕਤ ਹੋ ਕੇ ਸੁਖ ਚੈਨ ਤੇ ਬਰਾਬਰੀ ਦੀ ਜ਼ਿੰਦਗੀ ਜਿਉਂ ਸਕੇਗਾ। ਇਨ੍ਹਾਂ ਅਧੂਰਾ ਸੁਪਨਿਆਂ ਨੂੰ ਪੂਰਾ ਕਰਨ ਲਈ ਅੱਜ ਕਾਸ਼ੀ ਰਾਮ ਦਾ ਸਮਾਜਿਕ ਪਰਿਵਰਤਨ ਤੇ ਆਰਥਿਕ ਮੁਕਤੀ ਲਹਿਰ ਅਗਰਸਰ ਹੈ।

(ਨੋਟ : ਸਵਾਮੀ ਜੀ ਬਾਰੇ ਹੋਰ ਜਾਣਕਾਰੀ ਪ੍ਰਾਪਤ ਕਰਨ ਦਾ ਕੰਮ ਜਾਰੀ ਰਹੇਗਾ।)

* * *

# ਬਾਬੂ ਮੰਗੂ ਰਾਮ ਮੂਗੋਵਾਲ ਅਤੇ ਆਦਿ ਧਰਮ ਅੰਦੋਲਨ

ਪੰਜਾਬ ਦੇ ਗਵਰਨਰ ਸਰ ਜੈਫਰੀ ਫਿਜਰਪੇ ਨੂੰ ਆਦਿ ਧਰਮ ਦੇ ਸ੍ਰੀ ਗੁਰਬੰਤਾ ਸਿੰਘ ਵੱਲੋਂ 10 ਅਕਤੂਬਰ 1929 ਨੂੰ ਪੇਸ਼ ਕੀਤਾ ਗਿਆ ਮੈਮੋਰੰਡਮ :-

(His Excellency) ਉੱਚ ਮਾਨਯੋਗ

ਅਸੀਂ ਆਦਿ ਧਰਮ ਮੰਡਲ ਪੰਜਾਬ (ਜਲੰਧਰ ਸ਼ਹਿਰ) ਦੇ ਮੈਂਬਰ, ਤਿੰਨ ਮਿਲੀਅਨ ਪੰਜਾਬ ਦੀ ਅਤੇ ਸੱਤਰ ਮਿਲੀਅਨ ਸਾਰੇ ਭਾਰਤ ਦੇਸ ਦੀ, ਦੱਬੀ-ਕੁਚਲੀ ਅਤੇ ਲਤਾੜੀ-ਪਛਾੜੀ ਕੌਮ ਦੇ ਨੁਮਾਇੰਦੇ ਹਾਂ। ਜਿਨ੍ਹਾਂ ਨੂੰ ਅਪਮਾਨਤ ਤੌਰ 'ਤੇ ਸ਼ੂਦਰ ਜਾਂ ਅਛੂਤ ਕਿਹਾ ਜਾਂਦਾ ਹੈ। ਮਾਨਯੋਗ ਨੂੰ ਪਤਾ ਹੋਵੇਗਾ ਕਿ ਅਸੀਂ ਭਾਰਤ ਦੀ ਪੁਰਾਤਨ ਨਸਲ ਦਾ ਸਮੂਹ ਹਾਂ, ਜਿਸ ਨੇ ਪੰਜ ਹਜ਼ਾਰ ਵਰ੍ਹੇ ਆਰੀਅਨਾਂ ਦੇ ਦੁਆਰਾ ਭਾਰਤ 'ਤੇ ਕਬਜ਼ੇ ਤੋਂ ਪਹਿਲਾਂ ਇੱਥੇ ਰਾਜ ਕੀਤਾ। ਮੱਧ ਏਸ਼ੀਆ ਤੋਂ ਆ ਕੇ ਬਦੇਸ਼ੀ ਸਮੂਹਾਂ ਨੇ ਭਾਰਤ ਦਾ ਰਾਜ ਖੋਹਿਆ, ਸਾਡੇ ਬਾਪ-ਦਾਦਿਆਂ ਨੂੰ ਹਰਾਇਆ ਅਤੇ ਇਨ੍ਹਾਂ ਨਾਲ ਬਹੁਤ ਬੁਰਾ ਵਰਤਾਓ ਕੀਤਾ। ਉਹ (ਆਰੀਆਨ) ਇਕ ਤਰ੍ਹਾਂ ਨਾਲ ਬਦੇਸ਼ੀ ਜ਼ਾਲਮ ਮਾਸਟਰ ਸਨ, ਜਿਨ੍ਹਾਂ ਨੇ ਅਖੌਤੀ ਸਭਿਅਕ ਆਰੀਅਨਾਂ ਦੀ ਧਾੜਵੀ ਬਿਰਤੀ ਦਾ ਵਿਸ਼ਾਲ ਪ੍ਰਗਟਾਵਾ ਕੀਤਾ। ਬਾਕੀ ਲੋਕ ਵੀ ਜੋ ਜਿੱਤੇ ਗਏ, ਪ੍ਰੰਤੂ ਜਿਨ੍ਹਾਂ ਨੇ ਸਵੈਮਾਨ ਨਾ ਤਿਆਗਿਆ, ਗੁਲਾਮ ਹੋਣ ਤੋਂ ਇਨਕਾਰ ਹੋ ਖੜੇ, ਉਨ੍ਹਾਂ ਨੂੰ ਜਾਨ ਬਚਾਉਣ ਲਈ ਜੰਗਲਾਂ ਦੀ ਸ਼ਰਨ ਲੈਣੀ ਪਈ। (ਭਾਵ ਆਦਿਵਾਸੀ, ਅਨੁ: ਕਬੀਲੇ) ਆਰੀਆ ਜਿਨ੍ਹਾਂ ਦੇ ਵਰਤਮਾਨ ਵਾਰਸਾਂ ਨੂੰ ਉੱਚੀ ਜਾਤ ਦੇ ਹਿੰਦੂ ਕਿਹਾ ਜਾਂਦਾ ਹੈ, ਉਹ ਹਮੇਸ਼ਾ ਤੋਂ ਸਾਡੇ ਨਾਲ ਗੈਰ ਮਨੁੱਖੀ (ਬੁੱਚੜਾਂ ਵਾਂਗ) ਜ਼ਾਲਮਾਨਾਂ ਵਰਤਾਅ ਕਰ ਰਹੇ ਹਨ ਤਾਂ ਕਿ ਸਾਡੀ ਬਦਕਿਸਮਤ ਕੌਮੀਅਤ ਜੋ ਗਿਣਤੀ ਵਿਚ ਵੱਡੀ ਹੈ, ਹੁਣ ਇਕ ਛੋਟਾ ਤੇ ਮਾਮੂਲੀ ਨਾਂ ਬਣ ਕੇ ਰਹਿ ਗਈ ਹੈ।

ਇਸ ਦੇ ਬਾਵਜੂਦ ਵੀ ਕਿ ਸਾਡੇ ਸਮੂਹ ਵਿਚ, ਕਈ ਉੱਚ ਸ਼ਿਖਸਤ ਅਤੇ ਯੋਗ ਵਿਅਕਤੀ ਮੌਜੂਦ ਹਨ ਤਾਂ ਵੀ ਸਾਨੂੰ ਸਮਾਜ ਵਿਚ ਸਨਮਾਨਿਤ ਰੁਤਬਾ ਨਹੀਂ ਦਿੱਤਾ ਜਾਂਦਾ। ਸਾਡੇ ਪਾਸ ਕਿਸੇ ਵੀ ਚੀਜ਼ ਦੀ ਮਾਲਕੀ ਦਾ ਕੋਈ ਅਧਿਕਾਰ ਨਹੀਂ ਹੈ। ਇੱਥੋਂ ਤੱਕ ਕਿ ਅਸੀਂ ਆਪਣੇ ਵਿਅਕਤੀਗਤ ਬਚਾਅ ਵੀ ਕਰਨ ਦੇ ਹੱਕ ਵੀ ਨਹੀਂ ਰੱਖਦੇ। ਸਾਡੀ ਵਿਸ਼ਾਲ ਗਿਣਤੀ ਵਿਚ ਦੱਬੀ-ਕੁਚਲੀ ਲੁਕਾਈ ਦੀ ਤਰਸਯੋਗ ਹਾਲਤ, ਸਾਡੇ ਨਾਲ ਕੀਤੇ ਗਏ, ਸਾਡੇ 'ਤੇ ਨਾਜਲ ਕੀਤੇ ਗਏ ਹੱਦ ਦਰਜੇ ਦੇ ਬੁਰੇ-ਭੈੜੇ ਸਲੂਕ ਕਰਕੇ ਹੈ, ਜੋ ਉੱਚੀ ਜਾਤ ਦੇ ਹਿੰਦੂਆਂ ਵੱਲੋਂ ਕੀਤਾ ਗਿਆ ਹੈ, ਜੋ ਪੁਰਾਣੇ ਹਿੰਦੂ ਆਰੀਅਨਾਂ ਦੀਆਂ ਪੈਦਾ ਕੀਤੀਆਂ ਧਾਰਨਾਵਾਂ ਦੇ ਨਤੀਜੇ ਵਜੋਂ ਹੈ। ਜੋ ਕਿ ਮਨੂੰ ਸਿਮਰਤੀ ਅਤੇ ਹੋਰ ਬਹੁਤ ਹਿੰਦੂ ਧਾਰਮਿਕ ਗ੍ਰੰਥਾਂ ਵਿਚ ਦਰਜ ਕੀਤੀਆਂ ਗਈਆਂ ਹਨ।

ਮਾਣਯੋਗ ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਇਸ ਅਖੌਤੀ ਧਰਮ ਦੀਆਂ ਧਾਰਮਿਕ ਲਿਖਤਾਂ, ਕਥਨਾਂ ਨਾਲ ਇਕਮਿਕ ਹਨ, ਜਿਵੇਂ ਕਿ ਅਸੀਂ ਆਦਿ ਧਰਮੀ (ਸ਼ੂਦਰ ਅਛੂਤ) ਬਣਾਏ ਹੀ ਉੱਚ ਜਾਤੀ ਹਿੰਦੂਆਂ ਦੀ ਸੇਵਾ ਕਰਨ ਵਾਸਤੇ ਹਾਂ। ਇਸ ਲਈ ਸਾਡੇ ਕੋਲ ਜਾਇਦਾਦ ਰੱਖਣ ਦਾ ਅਧਿਕਾਰ ਨਹੀਂ ਹੈ। ਇਥੋਂ ਤੱਕ ਕਿ ਕਿਸੇ ਉੱਚੀ ਜਾਤ ਦੇ ਹਿੰਦੂ ਵੱਲੋਂ ਕੀਤਾ ਗਿਆ, ਬੇਗੁਨਾਹਾਂ ਦਾ ਕਤਲ ਵੀ, ਉਨ੍ਹਾਂ ਲਈ ਕੋਈ ਮੁਸ਼ਕਲ ਪੈਦਾ ਨਹੀਂ ਕਰਦਾ। ਉੱਚੀ ਜਾਤੀ ਦੇ ਹਿੰਦੂਆਂ ਵੱਲੋਂ ਸਾਡੀਆਂ ਲੋੜਾਂ ਮਨ-ਮਰਜ਼ੀ ਨਾਲ ਦਬਾਅ ਦਿੱਤੀਆਂ ਗਈਆਂ ਹਨ ਤੇ ਸਾਡੇ ਸਾਰੇ ਯਤਨ ਜੋ ਸਾਡੀ ਦਸ਼ਾ ਦਾ ਵਰਨਣ ਕਰਦੇ ਹੋਣ, ਜਾਣ-ਬੁੱਝ ਕੇ ਫਜ਼ੂਲ ਬਣਾ ਦਿੱਤੇ ਜਾਂਦੇ ਹਨ। ਇਸ ਲਈ ਅਸੀਂ ਨਿਮਰਤਾ ਸਹਿਤ ਆਪਣੇ ਲੋਕਾਂ ਦੀ ਦੁਰਦਸ਼ਾ ਅਤੇ ਮੰਗਾਂ ਆਪਦੇ ਸਾਹਮਣੇ ਪੇਸ਼ ਕਰਦੇ ਹਾਂ ਤੇ ਅਸੀਂ ਪੂਰੇ ਭਰੋਸੇ ਨਾਲ ਉਮੀਦ ਕਰਦੇ ਹਾਂ ਕਿ ਤੁਹਾਡੇ ਹੱਥਾਂ ਵਿਚ ਇਨ੍ਹਾਂ ਨੂੰ ਲੋੜੀਂਦੀ ਪਛਾਣ ਦਿੱਤੀ ਜਾਵੇਗੀ। ਸਾਨੂੰ ਇਹ ਆਖਦਿਆਂ ਦੁੱਖ ਹੈ ਕਿ ਹਿੰਦੂ ਅਫਸਰ (ਕਰਮਚਾਰੀ) ਜਿਨ੍ਹਾਂ ਸਾਡੇ ਹੱਕ ਅਤੇ ਸਹੂਲਤਾਂ ਨੂੰ ਦਬਾਇਆ ਹੈ, ਨੇ ਸਾਨੂੰ ਕਦੀ ਕੋਈ ਇਨਸਾਫ ਨਹੀਂ ਦਿੱਤਾ।

ਹਿੰਦੂਆਂ ਨਾਲ ਸਰਕਾਰ ਦੇ ਲੇਖੇ-ਜੋਖੇ ਦਾ ਮਤਲਬ ਕੇਵਲ ਉੱਚੀ ਜਾਤ ਦੇ ਹਿੰਦੂ ਹੈ। ਨਤੀਜੇ ਵਜੋਂ ਸਾਡੀਆਂ ਦੁੱਖ-ਤਕਲੀਫਾਂ ਸਰਕਾਰ ਕੋਲ ਨਹੀਂ ਪਹੁੰਚਦੀਆਂ। ਇਹ ਕੋਈ ਵਧੀਕੀ ਨਹੀਂ ਕਿ ਹਿੰਦੂਆਂ ਦੇ ਨਾਂ 'ਤੇ ਦਿੱਤੇ ਕੀਤੇ ਸੁਧਾਰਾਂ ਦਾ ਮਤਲਬ ਕੇਵਲ ਉੱਚੀ ਜਾਤ ਦੇ ਹਿੰਦੂਆਂ ਨੂੰ ਹੀ ਦੇਣਾ ਹੈ। ਅਜਿਹੀ ਸਥਿਤੀ ਵਿਚ ਅਸੀਂ ਹੁਣ ਦੋ ਸਰਕਾਰਾਂ ਉੱਚੀ ਜਾਤੀ ਦੇ ਹਿੰਦੂਆਂ ਦੀ ਸਰਕਾਰ ਅਤੇ ਵਰਤਮਾਨ ਬਰਤਾਨਵੀ ਸਰਕਾਰ ਦੇ ਵਿਚਕਾਰ ਖੜੇ ਹਾਂ। ਇਹ ਮੰਨਦਿਆਂ ਕਿ ਇਸ ਸੂਬੇ ਵਿਚ ਮੁਸਲਿਮ ਬਹੁਗਿਣਤੀ ਕਾਰਨ ਦੂਜੇ ਸੂਬਿਆਂ ਦੇ ਮੁਕਾਬਲੇ ਛੂਤਛਾਤ ਘੱਟ ਹੈ, ਜਿੱਥੋਂ ਤੱਕ ਰਾਜਸੀ ਸਥਿਤੀ ਦਾ ਸੁਆਲ ਹੈ, ਸਾਡੀ ਹਾਲਤ ਦੂਜੇ ਸੂਬਿਆਂ ਦੇ ਅਛੂਤਾਂ ਤੋਂ ਬੇਹਤਰ ਨਹੀਂ ਹੈ, ਪਰ ਅਸੀਂ ਰਾਜਨੀਤਿਕ ਨੁਕਤੇ ਤੋਂ ਹੱਦ ਦਰਜੇ ਦੀ ਨਿੱਘਰੀ ਹਾਲਤ ਵਿਚ ਹਾਂ।

ਸਥਾਨਕ ਵਿਧਾਨ ਮੰਡਲ ਅਤੇ ਸਥਾਨਕ ਸਰਕਾਰਾਂ ਵਿਚ ਸਾਡਾ ਇਕ ਵੀ ਮੈਂਬਰ ਨਿਯੁਕਤ ਜਾਂ ਨਾਮਜਦ ਨਹੀਂ ਕੀਤਾ ਗਿਆ ਹੈ, ਜਦੋਂ ਦੂਜਿਆਂ ਸੂਬਿਆਂ ਵਿਚ ਸਰਕਾਰ ਵੱਲੋਂ ਸਾਡੀ ਨੁਮਾਇੰਦਗੀ ਇਕ ਤੋਂ ਗਿਆਰਾਂ ਤੱਕ ਸਥਾਨਕ ਸਰਕਾਰਾਂ ਵਿਚ ਨੀਯਤ ਕੀਤੀ ਗਈ ਹੈ। ਚੋਣ ਦਾ ਵਰਤਮਾਨ ਤੌਰ—ਤਰੀਕਾ ਸਾਡੇ ਲਈ ਕੋਈ ਲਾਭਦਾਇਕ ਨਹੀਂ ਹੈ। ਕਿਉਂਕਿ ਉੱਚੀ ਜਾਤ ਦੇ ਹਿੰਦੂ ਈਰਖਾਵਾਂ ਨਾਲ ਤੂੜੇ ਹੋਏ ਹਨ। ਇਸ ਲਈ ਸਾਡੇ ਵਾਸਤੇ ਇਕ ਹੀ ਤੌਰ-ਤਰੀਕਾ ਖੁੱਲ੍ਹਣਾ ਚਾਹੀਦਾ ਹੈ। ਉਹ ਹੈ 'ਵੱਖਰੀ ਚੋਣ' ਜਿਸ ਵਿਚ ਸਾਡੀ ਸਮਾਜਿਕ ਰਾਜਨੀਤਿਕ ਅਤੇ ਨੈਤਿਕ ਮੁਕਤੀ ਛੁਪੀ ਹੋਈ ਹੈ।

ਸਾਡੀ ਸਥਿਤੀ ਨੂੰ ਹੇਠ ਲਿਖੇ ਅਨੁਸਾਰ ਬਿਆਨ ਕੀਤਾ ਜਾ ਸਕਦਾ ਹੈ

1. ਕਿ ਸਾਡੀ ਲੁਕਾਈ ਤਿੰਨ ਮਿਲੀਅਨ ਪੰਜਾਬ ਵਿਚ 70 ਮਿਲੀਅਨ ਪੂਰੇ ਭਾਰਤ ਵਿਚ ਹੈ। 2. ਮੁਕਾਬਲੇ ਵਿਚ ਅਸੀਂ ਪੰਜਾਬ ਦੇ

ਸਭ ਤੋਂ ਪੱਛੜੇ ਲੋਕ ਹਾਂ, ਸਿੱਖਿਆ, ਸਰਕਾਰੀ ਨੌਕਰੀ, ਸਮਾਜਿਕ ਰੁਤਬੇ ਵਜੋਂ, 3. ਸਾਡਾ ਹਿੰਦੂ ਧਰਮ ਵਿਚ ਕੋਈ ਭਰੋਸਾ ਨਹੀਂ ਹੈ। ਨਾ ਹੀ ਅਸੀਂ ਇਸ ਨੂੰ ਉੱਚਾ (Esteem) ਪ੍ਰਵਾਨ ਕਰਦੇ ਹਾਂ। ਇਸ ਲਈ ਅਸੀਂ ਆਪਣੇ ਆਪ ਨੂੰ ਹਿੰਦੂ ਕਹਾਉਣਾ ਪਸੰਦ ਨਹੀਂ ਕਰਦੇ। ਪਰ ਅਸੀਂ ਵੱਖਰੀਆਂ ਜਾਤਾਂ ਦੇ ਸਾਰੇ ਅਛੂਤ, ਭਾਰਤ ਦੀ ਆਦਿ ਵੱਸੋਂ ਹੋਣ ਵਜੋਂ। ਆਪਣੇ-ਆਪ ਨੂੰ ਆਦਿ ਧਰਮੀ ਕਹਾਉਣਾ ਚਾਹੁੰਦੇ ਹਾਂ। ਇਸ ਲਈ ਆਉਂਦੀ ਮਰਦਮ ਸ਼ੁਮਾਰੀ ਸਮੇਂ ਸਾਨੂੰ ਆਦਿ ਧਰਮੀ ਲਿਖਿਆ ਜਾਵੇ। 4. ਅਸੀਂ ਉੱਚੀਆਂ ਹਿੰਦੂ ਜਾਤੀਆਂ ਨਾਲ ਕਿਸੇ ਕਿਸਮ ਦੀ ਸਮਾਜਿਕ ਅਤੇ ਰਾਜਨੀਤਕ ਸਾਂਝ ਬਣਾਈ ਰੱਖਣਾ ਨਹੀਂ ਚਾਹੁੰਦੇ। ਜੋ ਸੋਚਦੇ ਹਨ ਕਿ ਉਹ ਸਾਡੇ ਛੂਹਣ ਤੇ ਅਪਵਿੱਤਰ ਹੋ ਜਾਂਦੇ ਹਨ, ਇੱਥੋਂ ਤੱਕ ਕਿ ਸਾਡੇ ਪਰਛਾਵੇਂ ਪੈ ਜਾਣ ਕਾਰਨ ਵੀ ਉਹ ਭਿੱਟੇ ਜਾਂਦੇ ਹਨ। ਬੇਸ਼ੱਕ ਉਹ ਸਾਨੂੰ ਆਪਣੀ ਗਿਣਤੀ ਵਿਚ ਸ਼ਾਮਲ ਕਰਨ 'ਤੇ ਹੀ ਜ਼ੋਰ ਦਿੰਦੇ ਹਨ। ਤਾਂ ਕਿ ਉਹ ਵਧੇਰੇ ਅਧਿਕਾਰ ਸਾਡੀ ਗਿਣਤੀ ਦੀ ਕੀਮਤ ਉੱਤੇ ਮਾਣ ਸਕਣ। ਇਸ ਲਈ ਸਾਡੀ ਇਸ ਮਾੜੀ ਦਸ਼ਾ ਦਾ ਹੱਲ ਕੀਤਾ ਜਾਵੇ, ਸਾਡੀਆਂ ਹੇਠ ਲਿਖੀਆਂ ਆਮ ਮੰਗਾਂ ਨੂੰ ਧਿਆਨ ਵਿਚ ਰੱਖਦਿਆਂ।

**ਮੰਗਾਂ**

1. ਆਦਿ ਧਰਮੀਆਂ (ਭਾਵ ਸਾਰੀਆਂ ਜਾਤੀਆਂ ਦੇ ਅਛੂਤਾਂ) ਦੇ ਲੜਕੇ ਅਤੇ ਲੜਕੀਆਂ ਦੀ ਸਿੱਖਿਆ ਲਈ ਲੋੜੀਂਦੇ ਪ੍ਰਬੰਧ ਕੀਤੇ ਜਾਣ। ਕੌਮੀ ਵਜ਼ੀਫੇ ਉਨ੍ਹਾਂ ਨੂੰ ਵੱਖਰੇ ਦਿੱਤੇ ਜਾਣ ਅਤੇ ਮੁਫਤ ਪ੍ਰਾਇਮਰੀ ਸਿੱਖਿਆ ਲਾਗੂ ਕੀਤੀ ਜਾਵੇ।

2. ਸਰਕਾਰੀ ਸੰਸਥਾਵਾਂ ਅਤੇ ਵਿਧਾਨ ਸਭਾਵਾਂ ਵਿਚ ਸਾਡੇ ਮੰਡਲ ਦੀਆਂ ਜਾਤੀਆਂ ਦੁਆਰਾ ਚੁਣੇ ਹੋਇਆਂ ਨੂੰ ਵੱਖਰੀ ਨੁਮਾਇੰਦਗੀ ਦਿੱਤੀ ਜਾਵੇ।

3. ਸੂਬੇ ਵਿਚ ਮੰਤਰੀ ਲਿਆ ਜਾਵੇ।

4. ਜਿਸ ਤਰ੍ਹਾਂ ਦੂਜੀਆਂ ਗਿਣਤੀਆਂ ਦੇ ਸਮੂਹਾਂ ਵੱਲੋਂ ਅਧਿਕਾਰ ਮਾਣੇ ਜਾਂਦੇ ਹਨ, ਉਸੇ ਤਰ੍ਹਾਂ (ਆਦਿ ਧਰਮੀਆਂ ਨੂੰ) ਵੀ ਜਾਇਦਾਦ ਬਣਾਉਣ, ਘਰ ਪਾਉਣ ਅਤੇ ਮਾਲਕੀ ਦੇ ਬਰਾਬਰਰ ਹੱਕ ਦਿੱਤੇ ਜਾਣ।

5. ਦੂਜੇ ਸਮੂਹਾਂ ਵਾਂਗ ਜ਼ਿਲ੍ਹਾ ਬੋਰਡ ਸਮਾਜੀ ਖੂਹਾਂ ਨੂੰ ਵਰਤਣ ਦਾ ਬਰਾਬਰ ਅਧਿਕਾਰ ਦਿੱਤਾ ਜਾਵੇ।

6. ਮਨੂੰ ਸਿਮਰਤੀ ਅਤੇ ਸਾਰੀਆਂ ਹਿੰਦੂ ਧਰਮ ਕ੍ਰਿਤਾਂ (ਗ੍ਰੰਥਾਂ) ਜਿਨ੍ਹਾਂ ਵਿਚ ਅਪਮਾਨਜਨਕ ਵੇਰਵੇ ਲਿਖੇ ਗਏ ਹਨ, ਜੋ ਸਾਡੀ ਲਈ ਨਸਲ ਅਤੇ ਜਮਾਤ ਦੇ ਖਿਲਾਫ ਹਨ, ਉੱਪਰ ਪਾਬੰਦੀ ਲਗਾਈ ਜਾਵੇ।

7. ਸਾਡੀ ਸ਼ੂਦਰਾਂ ਦੇ ਨਾਂ 'ਤੇ ਕੀਤੀ ਕੋਈ ਵੀ ਵਿਆਖਿਆ (ਵਰਨਣ) ਉੱਤੇ ਸਖਤੀ ਨਾਲ ਪਾਬੰਦੀ ਲਗਾਈ ਜਾਵੇ।

8. ਸਾਰੀਆਂ ਸਰਕਾਰੀ ਸੇਵਾਵਾਂ, ਪੁਲਸ, ਸਿਵਲ, ਮਿਲਟਰੀ, ਰੇਲਵੇ, ਸਿੱਖਿਆ ਅਤੇ ਸਿਹਤ ਵਿਭਾਗਾਂ ਵਿਚ ਹਿੱਸੇਦਾਰੀ ਦਿੱਤੀ ਜਾਵੇ।

9. ਸਾਡੀਆਂ ਜਾਤੀਆਂ ਦੇ 60% ਲੋਕ ਜਿਮੀਂਦਾਰਾਂ ਨਾਲ ਖੇਤੀ ਦਾ ਧੰਦਾ ਕਰਦੇ ਹਨ। ਪ੍ਰੰਤੂ ਉਹ (ਜਿਮੀਂਦਾਰ) ਅਛੂਤਾਂ ਨੂੰ ਇਕ ਮਾਮੂਲੀ ਹਿੱਸਾ ਦਿੰਦੇ ਹਨ। ਅਸੀਂ ਸੁਣਦੇ ਹਾਂ ਕਿ 15,18,72000 ਏਕੜ ਜਮੀਨ ਖੇਤੀ ਅਧੀਨ ਹੈ। ਜੋ ਪੰਜਾਬ ਸਰਕਾਰ ਦੇ ਹੱਥ ਵਿਚ ਹੈ। ਇਸ ਲਈ ਸਾਡੀ ਲਈ ਨਵੀਆਂ ਕਾਲੋਨੀਆਂ ਵਿਚ ਜ਼ਮੀਨ ਰਾਖਵੀ ਕੀਤੀ ਜਾਵੇ। ਉਸੇ ਤਰ੍ਹਾਂ ਜਿਵੇਂ ਦੂਜੀਆਂ ਜਮਾਤਾਂ (ਜਾਤੀ ਸਮੂਹਾਂ) ਨੂੰ ਦਿੱਤੀ ਜਾਂਦੀ ਹੈ।

10. ਪੰਜਾਬ ਦੇ ਐਲੀਨੇਸ਼ਨ ਐਕਟ ਨੇ ਸਾਨੂੰ ਬਹੁਤ ਕਮਜ਼ੋਰ ਕਰ ਦਿੱਤਾ ਹੈ। ਜਿਸ ਨਾਲ ਦੂਜੀਆਂ ਜਾਤੀਆਂ ਦੇ ਲੋਕਾ ਜ਼ਬਰਦਸਤੀ ਸਾਡੇ ਤੋਂ ਕੰਮ ਲੈਂਦੇ ਹਨ। ਆਪਣੇ ਘਰਾਂ ਦੀਆਂ ਨੁੱਕਰਾਂ ਵਿਚ ਰਹਿਣ ਬਦਲੇ, ਜੋ ਉਨ੍ਹਾਂ ਦੀਆਂ ਜ਼ਮੀਨਾਂ 'ਤੇ ਹੀ ਬਣੇ ਹੋਏ ਹਨ। ਕਿਉਂਕਿ ਅਸੀਂ ਆਪਣੇ ਘਰਾਂ ਵਾਸਤੇ ਵੀ ਪੰਜਾਬ ਐਸੀਲੇਸ਼ਨ ਐਕਟ ਦੇ ਹੁੰਦਿਆਂ ਜ਼ਮੀਨ ਨਹੀਂ ਖਰੀਦ ਸਕਦੇ। ਇਸ ਐਕਟ ਨੂੰ ਖਤਮ ਕੀਤਾ ਜਾਵੇ।

11. ਭਾਵੇਂ ਸਰਕਾਰ ਨੇ ਦੋ ਕਾਨੂੰਨ ਪਾਸ ਕੀਤੇ ਹਨ, ਜਬਰੀ ਵਗਾਰ ਰੋਕਣ ਲਈ, ਪਰ ਕਰਮਚਾਰੀ ਇਨ੍ਹਾਂ ਕਾਨੂੰਨਾਂ ਦੀ ਪ੍ਰਵਾਹ ਨਹੀਂ ਕਰਦੇ। ਉਹ ਸਾਨੂੰ ਜਬਰਦਸਤੀ, ਬਿਨਾਂ ਕਿਸੇ ਮੁਆਵਜ਼ੇ ਦੇ ਕੰਮ ਕਰਨ ਲਈ ਮਜਬੂਰ ਕਰਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਕਿਸਮ ਦੀ ਹਰ ਜਬਰੀ ਵਗਾਰ ਨੂੰ ਖਤਮ ਕਰਨ ਦੇ ਪ੍ਰਬੰਧ ਕਰੇ।

12. ਸਾਡੀ ਜਮਾਤ ਉੱਤੇ ਇਕ ਮੁਜਰਮਾਨਾਂ ਇਲਜ਼ਾਮ ਹੈ, ਜਦੋਂ ਕਿ ਅਸੀਂ ਹਰ ਜੁਰਮ ਤੋਂ ਮੁਕਤ ਹਾਂ। ਇਹ ਇਲਜ਼ਾਮ ਖਤਮ ਕੀਤਾ ਜਾਵੇ। ਅਣਜਾਣ ਅਤੇ ਮਾਸੂਮੀਅਤ ਦੀ ਕੌਮੀ ਧਾਰਨਾਂ ਆਦਿ ਧਰਮੀਆਂ ਨਾਲ ਵੀ ਜੋੜੀ ਜਾਵੇ।

13. ਕਿਉਂਕਿ ਸਾਡੀ ਦਸ਼ਾ ਬਹੁਤ ਮਾੜੀ ਹੈ, ਇਸ ਲਈ ਸਾਨੂੰ ਬਦੇਸ਼ਾਂ ਵਿਚ ਜਾਣ ਦੀ ਆਗਿਆ ਦਿੱਤੀ ਜਾਵੇ।

14. ਅਸੀਂ ਆਪਣੇ-ਆਪ ਨੂੰ ਆਦਿ ਧਰਮੀ ਕਹਿਣਾ ਚਾਹੁੰਦੇ ਹਾਂ। ਦੂਜੇ ਲੋਕ, ਖਾਸ ਕਰਕੇ ਹਿੰਦੂ ਇਹ ਗੱਲ ਪਸੰਦ ਨਹੀਂ ਕਰਦੇ। ਉਹ ਆਪਣੀ ਪੂਰੀ ਵਾਹ ਲਾਉਂਦੇ ਸਾਨੂੰ ਅਜਿਹਾ ਕਰਨ ਤੋਂ ਰੋਕਣ ਲਈ ਅਤੇ ਸਾਨੂੰ ਆਪਣੇ-ਆਪ ਨੂੰ ਓਹੀ ਘਿਰਨਾ ਯੋਗ (ਸ਼ੂਦਰ) ਕਹਿਣ ਲਈ, ਹਰ ਸੰਭਵ ਮੁਸ਼ਕਲ ਵਿਚ ਪਾ ਕੇ, ਮਜਬੂਰ ਕਰਦੇ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਾਡੇ ਸਮਾਜ ਵਿਚੋਂ ਕਮੇਟੀ ਨਿਯੁਕਤ ਕਰ ਜੋ ਆਪਣੇ ਮਸਲੇ ਆਪ ਹੱਲ ਕਰ ਸਕੇ।

ਇਨਸਾਨੀਅਤ ਅਤੇ ਬਰਤਾਨਵੀ ਇਨਸਾਫ ਦੇ ਤਕਾਜੇ ਵਿਚ ਅਸੀਂ ਆਪ ਨੂੰ ਨਿਮਰ ਬੇਨਤੀ ਕਰਦੇ ਹਾਂ ਕਿ ਜੋ ਤੁਹਾਨੂੰ ਠੀਕ ਲੱਗਣ ਉਹ ਕਦਮ ਚੁੱਕੇ ਜਾਣ ਤਾਂ ਕਿ ਸਾਡੀ ਵਿਸ਼ਾਲ ਲੁਕਾਈ ਨੂੰ ਬਰਤਾਨਵੀ ਰਾਜ ਦੀ ਨਾਗਰਿਕਤਾ ਦੇ ਮੌਲਿਕ ਅਧਿਕਾਰਾਂ ਤੋਂ ਵੰਚਿਤ ਨਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਹਿੰਦੂ ਅੱਤਿਅਚਾਰੀਆਂ ਦੇ ਰਹਿਮ 'ਤੇ ਨਾ ਛੱਡਿਆ ਜਾਵੇ।

ਸੁਣਵਾਈ ਲਈ ਧੰਨਵਾਦ ਕਰਦਾ ਹੋਇਆ
ਮਾਣਯੋਗ ਦੇ ਬਰਖੁਰਦਾਰ ਹੋਣ ਦਾ ਮਾਣ ਮਹਿਸੂਸ ਕਰਦੇ,
ਮੈਂਬਰਾਨ ਅਤੇ ਮੈਨੇਜਿੰਗ ਕਮੇਟੀ ਆਦਿ ਧਰਮ ਮੰਡਲ,

ਜਲੰਧਰ ਸ਼ਹਿਰ, ਪੰਜਾਬ।
(ਅੰਗਰੇਜ਼ੀ ਤੋਂ ਅਨੁਵਾਦ)
ਮਿਤੀ 10 ਅਕਤੂਬਰ 1929

**ਸਾਡੀ ਸਮਝ**

ਭਾਰਤ ਨੂੰ ਆਜ਼ਾਦ ਹੋਇਆਂ ਪੰਜਾਹ ਸਾਲ ਬੀਤ ਗਏ ਹਨ ਅਸੀਂ ਪਹਿਲਾਂ ਵੀ ਲਿਖਿਆ ਹੈ ਕਿ 15 ਅਗਸਤ 1947 ਨੂੰ ਮੁਲਕ ਰਾਜਨੀਤਿਕ ਪਰਿਵਰਤਨ ਹੋਇਆ। ਸੈਂਕੜੇ ਸਾਲ ਰਾਜ ਕਰਨ ਉਪਰੰਤ ਅੰਗਰੇਜ਼ਾਂ ਨੇ ਭਾਰਤ ਨੂੰ ਛੱਡ ਦਿੱਤਾ। ਮੁਲਕ ਆਜ਼ਾਦ ਹੋ ਗਿਆ ਪ੍ਰੰਤੂ ਚਾਰ ਪ੍ਰਮੁੱਖ ਘਟਨਾਵਾਂ ਵਾਪਰੀਆਂ। ਭਾਰਤ ਦੇਸ ਦੇ ਆਜ਼ਾਦੀ ਦੇ ਨਾਂ 'ਤੇ, ਮੁਲਕ ਦੇ ਨਾਗਰਿਕਾਂ ਦੇ ਨਾਂ 'ਤੇ ਸਵਰਨ ਹਿੰਦੂਆਂ ਦੀ ਜਮਾਤ ਨੇ, ਰਾਜਨੀਤਿਕ ਸ਼ਕਤੀ ਆਪਣੇ ਹੱਥ ਵਿਚ ਲੈ ਲਈ। ਮੁਸਲਮਾਨ ਸਮਾਜ ਜੋ ਹਿੰਦੂਆਂ ਦੀ ਕਿਸੇ ਵੀ ਸਮਾਜਿਕ ਅਤੇ ਧਾਰਮਿਕ ਰਸਮ ਨੂੰ ਕਦੀ ਵੀ ਪ੍ਰਵਾਨ ਨਹੀਂ ਕਰਦਾ, ਉਸ ਨੇ ਬਣਾਏ ਗਏ ਹਾਲਤਾਂ ਅਧੀਨ ਪੂਰੇ ਮੁਲਕ ਦਾ ਇਕ ਭਾਗ ਲੈ ਕੇ ਵੱਖਰੀ ਰਾਜਨੀਤਿਕ ਸ਼ਕਤੀ ਹਾਸਲ ਕਰ ਲਈ। ਹਿੰਦੂਆਂ ਅਤੇ ਮੁਸਲਮਾਨਾਂ ਤੋਂ ਅੱਗੇ ਤੀਜੀ ਸ਼ਕਤੀ ਸਿੱਖ ਸਨ, ਜੋ ਗਿਣਤੀ ਵਿਚ ਥੋੜ੍ਹੇ ਸਨ, ਪ੍ਰੰਤੂ ਸਮਾਜਿਕ ਸ਼ਕਤੀ ਵਜੋਂ ਅਣਗੌਲੇ ਕੀਤੇ ਜਾ ਸਕਣ ਵਾਲੇ ਨਹੀਂ ਸਨ, ਉਨ੍ਹਾਂ ਨੇ ਸਵਰਨ ਹਿੰਦੂ ਜਮਾਤ ਨਾਲ ਭਿਆਲੀ ਪਾ ਕੇ, ਇਕ ਤਰ੍ਹਾਂ ਨਾਲ ਬਹੁ ਗਿਣਤੀ ਦਾ ਜੂਲਾ ਸਿਰ ਪੁਆ ਲਿਆ ਅਤੇ ਜ਼ਮੀਨਾਂ ਦੇ ਮਾਲਕ ਬਣ ਗਏ। ਚੌਥੀ ਵੱਡੀ ਗਿਣਤੀ ਜਿਨ੍ਹਾਂ ਨੂੰ ਅਛੂਤ ਜਾਤੀਆਂ ਦੇ ਨਾਂ ਨਾਲ ਜਾਣਿਆ ਪਛਾਣਿਆ ਜਾਂਦਾ ਹੈ, ਜਿਨ੍ਹਾਂ ਦੀ ਅਗਵਾਈ ਡਾ. ਅੰਬੇਡਕਰ ਕਰ ਰਹੇ ਸਨ, ਜਿਨ੍ਹਾਂ ਨੇ ਉਮਰ ਭਰ ਹਿੰਦੂ ਲੀਡਰਸ਼ਿਪ ਤੋਂ ਭਰੋਸਾ ਨਹੀਂ ਕੀਤਾ ਅਤੇ ਜੋ 1920 ਤੋਂ 1947 ਤੱਕ ਲਗਾਤਾਰ ਦੇਸ ਦੀ ਵਾਗਡੋਰ ਦਲਿਤਾਂ ਅਤੇ ਪਛੜਿਆਂ ਦੀ ਬਹੁਗਿਣਤੀ ਦੇ ਹੱਥ ਦੇਣ ਲਈ ਅੰਗਰੇਜ਼ ਸਰਕਾਰ, ਹਿੰਦੂ ਜਮਾਤ, ਮਹਾਤਮਾ ਗਾਂਧੀ ਤੇ ਉਸ ਦੀ ਕਾਂਗਰਸ, ਮੁਸਲਿਮ ਲੀਡਰ ਅਤੇ ਸਿੱਖ ਲੀਡਰ ਨਾਲ ਬਰਾਬਰ ਲੜਦੇ ਰਹੇ, ਉਹ ਰਾਜਨੀਤਿਕ ਸ਼ਕਤੀ ਹਾਸਲ ਕਰ ਸਕਣ ਵਿਚ ਇਕੱਲੇ ਹੋਣ ਕਾਰਨ, ਕਾਮਯਾਬ ਨਾ ਹੋ ਸਕੇ। ਤਾਂ ਵੀ ਉਹ ਲੰਬੀ ਜੱਦੋ-ਜਹਿਦ ਉਪਰੰਤ ਖਾਸ ਕਰਕੇ 1919, 1928, 1930-31-32, 1935, 1943, 1946 ਅਤੇ 1950 ਵਿਚ ਵਾਪਰੀਆਂ ਰਾਜਨੀਤਿਕ ਅਤੇ ਸਮਾਜਿਕ ਘਟਨਾਵਾਂ ਦੇ ਸਿੱਟੇ ਵਜੋਂ ਦੇਸ ਦਾ ਵਿਧਾਨ ਲਿਖਣ ਵਾਲੇ ਮੋਹਰੀਆਂ ਵਿਚ ਸ਼ਾਮਲ ਹੋ ਗਏ। ਬੇਸ਼ੱਕ ਜੋ ਸੰਵਿਧਾਨ ਬਣਿਆ ਤੇ ਲਾਗੂ ਹੋਇਆ ਉਸ ਬਾਰੇ ਉਨ੍ਹਾਂ ਦੀ ਅੰਤ ਰਾਏ ਇਹੀ ਸੀ ਕਿ ਉਹ ਵਿਧਾਨ ਉਨ੍ਹਾਂ ਦੀ ਮਰਜ਼ੀ ਦਾ ਨਹੀਂ ਬਣਿਆ। ਤਦ ਵੀ ਉਹ ਸੰਵਿਧਾਨ ਅੰਦਰ, ਕੁਝ ਕਾਨੂੰਨੀ ਵਿਵਸਥਾਵਾਂ ਅਜਿਹੀਆਂ ਪੈਦਾ ਕਰਨ ਵਿਚ ਸਫਲ ਹੋਏ ਜਿਨ੍ਹਾਂ ਦੇ ਸਿੱਟੇ ਵਜੋਂ ਕਰੋੜਾਂ ਦੱਬੇ-ਕੁਚਲੇ ਸਮਾਜ ਦੇ ਲੋਕ ਬਾਕੀ ਲੋਕਾਂ ਦੇ ਬਰਾਬਰ ਆ ਖੜ੍ਹੇ।

15 ਅਗਸਤ ਅਤੇ 26 ਜਨਵਰੀ 1950 ਵਿਚ ਇਕ ਬੁਨਿਆਦੀ ਅੰਤਰ ਹੈ ਕਿ 15 ਅਗਸਤ ਨੂੰ ਹਿੰਦੂ ਜਮਾਤ ਦੇ ਹੱਕ ਵਿਚ ਰਾਜਨੀਤਿਕ ਪਰਿਵਰਤਨ ਹੋਇਆ ਅਤੇ 26 ਜਨਵਰੀ ਨੂੰ ਭਾਵੇਂ ਅੰਸ਼ਿਕ ਹੀ ਸਹੀ, ਭਾਰਤ ਦੀ ਬਹੁਗਿਣਤੀ ਦਲਿਤ ਪੱਛੜੇ ਵਰਗਾਂ ਦੇ ਹੱਕ ਵਿਚ ਸਮਾਜਿਕ ਪਰਿਵਰਤਨ ਹੋਇਆ ਤੇ ਇਕ ਅਜਿਹੀ ਵਿਵਸਥਾ ਪੈਦਾ ਹੋ ਗਈ ਜੋ ਪੂਰਨ ਰੂਪ ਵਿਚ ਮਨੂੰ ਸਿਮਰਤੀ ਵਰਗੇ ਵਿਧਾਨ ਨੂੰ ਉਲੱਦ ਦੇਂਦੀ ਹੈ। ਆਮ ਤੌਰ 'ਤੇ ਭਾਰਤੀ ਲੋਕ ਸੰਵਿਧਾਨਕ ਕਸ਼ਮਕਸ਼ ਬਾਰੇ ਅਣਜਾਣ ਹਨ। ਸੰਵਿਧਾਨ ਨੂੰ 80 ਵਾਰ ਤੋਂ ਵੱਧ ਕੱਟ ਦਿੱਤਾ ਗਿਆ ਹੈ। ਅੰਤ ਸੰਵਿਧਾਨ ਨੂੰ ਬਦਲਣ ਦੀ ਗੱਲ ਤੁਰ ਪਈ ਹੈ ਅਤੇ ਅੱਗੇ ਵਧ ਰਹੀ ਹੈ। ਬੁਨਿਆਦੀ ਕਾਰਨ ਇਹ ਹੈ ਕਿ ਸਭ ਅਧਿਕਾਰ ਮਾਨਣ ਅਤੇ ਕਬਜ਼ੇ ਦੇ ਕਰਨ ਦੀ ਸਮਰੱਥਾ ਦੇ ਬਾਵਜੂਦ ਵੀ ਉੱਚੀਆਂ ਜਾਤੀਆਂ ਦੇ ਰਾਜਨੀਤਿਕ ਸ਼ਕਤੀ ਨੂੰ ਲਗਾਤਾਰ ਖੋਰਾ ਲੱਗ ਰਿਹਾ ਹੈ ਅਤੇ ਸੰਵਿਧਾਨ ਪ੍ਰਬੰਧਾਂ ਨੇ ਕਾਨੂੰਨੀ ਵਿਵਸਥਾ ਦੱਬੇ-ਕੁਚਲੇ ਸਮਾਜ ਨੂੰ ਲਗਾਤਾਰ ਉਸਾਰ ਅਤੇ ਉਭਾਰ ਵਿਚ ਲਿਆਂਦਾ ਹੈ। ਰਾਜਨੀਤਿਕ, ਸਮਾਜਿਕ, ਆਰਥਿਕ ਅਤੇ ਵਿਦਿਅਕ ਹਿੱਸੇਦਾਰੀ ਲਗਾਤਾਰ ਵਧ ਰਹੀ ਹੈ। ਦੱਬੇ-ਕੁਚਲੇ ਸਮਾਜ ਅੰਦਰ ਬਰਾਬਰੀ ਅਤੇ ਮਨੁੱਖੀ ਅਧਿਕਾਰਾਂ ਦੀ ਚੇਤੰਨਤਾ ਹਰ ਰੁਕਾਵਟ ਦੇ ਬਾਵਜੂਦ ਵੀ ਵਧ ਰਹੀ ਹੈ। ਪਛੜੇ ਵਰਗਾਂ ਦੀ ਬਹੁਗਿਣਤੀ ਦਾ ਵਲੇਵਾਂ ਵਜਨੀ ਬਣ ਰਿਹਾ ਹੈ। ਉੱਚੀਆਂ ਜਾਤੀਆਂ ਜੋ ਮੂਲ ਰੂਪ ਵਿਚ ਤੁੱਛ ਗਿਣਤੀ ਹਨ, ਨੂੰ ਗਲਬਾ ਕਾਇਮ ਰੱਖਣਾ ਬਹੁਤ ਹੀ ਔਖਾ ਹੋ ਰਿਹਾ ਹੈ, ਤਾਂ ਉਨ੍ਹਾਂ ਨੂੰ ਸੰਵਿਧਾਨ ਬਦਲਣ ਤੋਂ ਬਿਨਾਂ ਦੂਜਾ ਕੋਈ ਠੋਸ ਰਸਤਾ ਨਜ਼ਰ ਨਹੀਂ ਆ ਰਿਹਾ।

ਇਸੇ ਕਰਕੇ ਅਸੀਂ ਨਿਰਣਾ ਕਰਦੇ ਹਾਂ ਕਿ ਉੱਚੀਆਂ ਜਾਤੀਆਂ ਦੀ ਰਾਜਨੀਤਿਕ ਸ਼ਕਤੀ ਅਤੇ ਸੰਵਿਧਾਨ ਦੁਆਰਾ ਕੀਤੇ ਸਮਾਜਿਕ ਪਰਿਵਰਤਨ ਵਿਚਕਾਰ ਇਕ ਠੰਢੀ ਜੰਗ ਲਗਾਤਾਰ ਜਾਰੀ ਹੈ। ਇਕ ਧਿਰ ਮਨੂੰ ਸਿਮਰਤੀ ਅਤੇ ਰਾਜ ਚਾਹੁੰਦੀ ਹੈ, ਦੂਜੀ ਬਰਾਬਰੀ ਅਤੇ ਪੱਕੀ ਕਾਨੂੰਨੀ ਸਮਾਨਤਾ ਦਾ ਰਾਜ। ਇਕ ਧਿਰ ਪੰਦਰਾਂ ਤੋਂ ਵੀਹ ਪ੍ਰਤੀਸ਼ਤ ਸਮੂਹਾਂ ਦੀ ਪ੍ਰਤੀਨਿਧ ਹੈ। ਦੂਜੀ ਧਿਰ ਅੱਸੀ ਪੱਚਾਸੀ ਫੀਸਦੀ ਦਾ ਮਸਲਾ ਹੈ। ਕਿਉਂਕਿ ਸਾਰੇ ਮਸਲਿਆਂ ਦਾ ਹੱਲ ਅਤੇ ਉਦੇੜ ਬੁਣ ਰਾਜਨੀਤਿਕ ਸ਼ਕਤੀ ਕੋਲ ਹੁੰਦੇ ਹਨ। ਇਸ ਲਈ ਦਿਨੋ-ਦਿਨ ਪੈਦਾ ਹੋ ਰਹੀ ਰਾਜਸੀ ਕਮਜ਼ੋਰੀ, ਘੱਟ ਗਿਣਤੀ ਵਰਗਾਂ ਨੂੰ ਸੰਵਿਧਾਨਕ ਅੜਿੱਕੇ ਦੂਰ ਕਰਨ ਵੱਲ ਲਿਜਾਂਦੀ ਹੈ। ਕਿਉਂਕਿ ਸੰਵਿਧਾਨ ਨੂੰ ਪੂਰਾ ਬਦਲਣਾ ਸੰਭਵ ਨਹੀਂ ਰਿਹਾ, ਜਿਸ ਕਰਕੇ ਇਸ ਨੂੰ ਥੋੜ੍ਹਾ-ਥੋੜ੍ਹਾ ਪ੍ਰੰਤੂ ਲਗਾਤਾਰ ਖੋਰਾ ਲਗਾਇਆ ਗਿਆ। ਜਦ ਫਿਰ ਵੀ ਦੱਬਿਆ ਸਮਾਜ ਉਭਾਰ ਵੱਲ ਵਧਦਾ ਰਿਹਾ ਤਾਂ ਸੰਵਿਧਾਨ ਬਦਲ ਦੇਣ ਦਾ ਇਰਾਦਾ ਸਾਹਮਣੇ ਆਇਆ।

ਖਾਸ ਕਰਕੇ ਦਲਿਤ ਪਛੜੇ ਵਰਗਾਂ ਨੂੰ ਅਤੇ ਉਨ੍ਹਾਂ ਵਿਚੋਂ ਪੜ੍ਹੇ-ਲਿਖੇ ਅਤੇ ਕਰਮਚਾਰੀ ਬਣ ਕੇ ਅੱਗੇ ਨਿਕਲੇ ਵਰਗਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਸੰਵਿਧਾਨ ਦੀ ਅਜਿਹੀ ਵਿਵਸਥਾ ਜਿਸ ਨਾਲ ਉਹ ਖੱਡਿਆਂ ਵਿਚੋਂ ਨਿਕਲ ਕੇ ਜਿਉਣ ਜੋਗੇ ਹੋਏ ਹਨ, ਉਸ ਨੂੰ ਪੈਦਾ ਕਰਨ ਲਈ ਸੈਂਕੜੇ ਸਾਲ ਦਲਿਤ ਪੱਛੜੇ ਮਹਾਂ ਪੁਰਸ਼ਾਂ ਵੱਲੋਂ ਸੰਘਰਸ਼ ਲੜਿਆ ਗਿਆ। ਇਹ ਸੰਘਰਸ਼ ਕਾਂਗਰਸ ਦੀ ਇਕਤਰਫਾ ਅਜ਼ਾਦੀ ਤੋਂ ਬਹੁਤ ਪੁਰਾਣਾ ਹੈ। ਜੋ ਅਠਾਰਵੀਂ ਸਦੀ ਵਿਚ ਸ਼ੁਰੂ ਹੋ ਗਿਆ ਸੀ ਤੇ ਆਦਿ ਵਾਸੀ ਕਬੀਲਾ ਜਾਤੀਆਂ ਨੇ ਇਸ ਆਜ਼ਾਦੀ ਲਈ ਤੀਹ ਹਜ਼ਾਰ ਤੋਂ ਵੱਧ ਜਾਨਾਂ ਕੁਰਬਾਨ ਕੀਤੀਆਂ ਸਨ। 1848 ਤੋਂ 1891, 1887 ਤੋਂ 1922, 1932 ਤੋਂ 1956 ਤੱਕ ਇਹ ਸੰਘਰਸ਼ ਨਿਰੰਤਰ ਲੜਿਆ ਗਿਆ। ਜਿਸ ਦਾ ਇਕ ਭਾਗ ਆਦਿ ਧਰਮ ਅੰਦੋਲਨ ਪੰਜਾਬ ਹੈ। 1857 ਵਿਚ ਪਛੜੇ ਵਰਗਾਂ ਨੇ ਬੇਹੱਦ ਲਾਸਾਨੀ ਕੁਰਬਾਨੀਆਂ ਕੀਤੀਆਂ। 1885 ਤੋਂ 1946 ਤੱਕ ਬੇਸ਼ੁਮਾਰ ਬਲੀਦਾਨ ਕੀਤੇ, ਪ੍ਰੰਤੂ ਇਕ ਕਾਨੂੰਨੀ ਵਿਵਸਥਾ ਤੋਂ

ਬਿਨਾਂ ਬਹੁਗਿਣਤੀ ਨੂੰ ਹੋਰ ਕੁਝ ਵੀ ਹਾਸਲ ਨਹੀਂ ਹੋਇਆ। ਕਾਨੂੰਨੀ ਵਿਵਸਥਾ ਨੇ ਸਾਨੂੰ 30 ਲੱਖ ਦੇ ਕਰੀਬ ਅਛੂਤਾਂ ਨੂੰ ਸਰਕਾਰੀ ਨੌਕਰੀਆਂ ਵਿਚ ਪ੍ਰਵਾਸ਼ ਕਰਾਇਆ। ਸੈਂਕੜੇ ਐੱਮ ਪੀ ਤੇ ਐੱਮ ਐੱਲ ਏ ਬਣਾਏ। ਉੱਚੇ ਰੁਤਬੇ ਦੁਆਏ।

ਪ੍ਰੰਤੂ ਸਮਝਣ ਵਾਲਾ ਮੂਲ ਪ੍ਰਸ਼ਨ ਇਹ ਹੈ ਕਿ ਭਾਰਤੀ ਸਮਾਜ ਅੰਦਰ ਜੋ ਵੀ ਰਾਜਸੀ, ਸਮਾਜਿਕ, ਆਰਥਿਕ, ਵਿਦਿਅਕ ਅਤੇ ਪ੍ਰਸ਼ਾਸਨ ਪਰਿਵਰਤਨ ਹੋਇਆ ਹੈ, ਉਹ ਐਵੇਂ ਕਿਵੇਂ ਨਹੀਂ ਹੋ ਗਿਆ। ਕਰੀਬ ਦੋ ਸੌ ਸਾਲ ਦਾ ਲੰਬਾ ਇਤਿਹਾਸ ਹੈ, ਇਸ ਪਰਿਵਰਤਨ ਦੇ ਪਿੱਛੇ। ਜਿਨ੍ਹਾਂ ਲੋਕਾਂ ਨੂੰ ਅੱਜ ਤੱਕ ਅਜਿਹਾ ਸੋਚਣ-ਸਮਝਣ ਦਾ ਮੌਕਾ ਨਹੀਂ ਮਿਲਿਆ, ਉਨ੍ਹਾਂ ਲਈ ਅਸੀਂ ਦੋ ਸੌ ਸਾਲ ਸਮਾਜਿਕ ਬਰਾਬਰੀ ਅਤੇ ਆਜ਼ਾਦੀ ਦੇ ਸੰਘਰਸ਼ ਦਾ ਸਿਰਫ ਇਕ ਤੁੱਛ ਰੂਪ ਉੱਪਰ ਪੇਸ਼ ਕੀਤਾ ਹੈ ਅਤੇ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਜਦੋਂ ਮਹਾਤਮਾ ਗਾਂਧੀ ਅਤੇ ਉਨ੍ਹਾਂ ਦੀ ਕਾਂਗਰਸ ਦੇਸ਼ ਦੀ ਸੀਮਿਤ ਆਜ਼ਾਦੀ ਦੀ ਜੰਗ ਲੜ ਰਹੇ ਸਨ ਤਾਂ ਸਾਡੇ ਬਜ਼ੁਰਗ ਭਾਰਤੀ ਅਬਾਦੀ ਦੇ ਤਿੰਨ ਹਿੱਸੇ ਲੋਕਾਂ ਦੀ ਮਨੁੱਖੀ ਬਰਾਬਰੀ ਅਤੇ ਦੂਹਰੀ ਗੁਲਾਮੀ ਤੋਂ ਮੁਕਤ ਹੋਣ ਵਾਸਤੇ ਲੜ ਰਹੇ ਸਨ, ਜਿਸ ਦਾ ਇਕ ਨਮੂਨਾ ਆਦਿ ਧਰਮ ਮੰਡਲ ਪੰਜਾਬ ਵੱਲੋਂ ਦਿੱਤਾ ਗਿਆ ਉਪਰੋਕਤ ਮੈਮੋਰੰਡਮ ਹੈ।

ਅਸੀਂ ਰਾਜਨੀਤਿਕ ਆਜ਼ਾਦੀ ਦੇ ਉਨ੍ਹਾਂ ਸਾਰੇ ਮਹਾਨ ਬਜ਼ੁਰਗਾਂ ਜਿਨ੍ਹਾਂ ਨੇ ਦੋ ਸੌ ਵਰ੍ਹੇ ਲੰਬਾ ਸੰਘਰਸ਼ ਸਾਡੀ ਸਮਾਜਿਕ ਬਰਾਬਰੀ ਅਤੇ ਆਰਥਿਕ ਮੁਕਤੀ ਲਈ ਕੀਤਾ, ਨੂੰ ਯਾਦ ਕਰਦੇ ਹਾਂ ਅਤੇ ਸਿਰ ਝੁਕਾਉਂਦੇ ਹਾਂ।

**ਆਦਿ ਧਰਮ ਲਹਿਰ ਦੀ ਸਮਾਜੀ ਬੁਨਿਆਦ**

ਬੇਸ਼ੱਕ ਲਹਿਰ ਬਾਰੇ ਖਾਸ ਕਰਕੇ, ਦੁਆਬੇ ਵਿਚ, ਲਿਖਿਆ ਬੋਲਿਆ ਤੇ ਪ੍ਰਚਾਰਿਆ ਗਿਆ ਹੈ। ਪ੍ਰੰਤੂ ਇਸ ਲਹਿਰ ਦੀ ਸਮਾਜੀ ਬੁਨਿਆਦ ’ਤੇ ਜੋ ਬਹੁਤ ਜ਼ਿਆਦਾ ਮਹੱਤਵਪੂਰਣ ਨੁਕਤਾ ਸੀ, ਧਿਆਨ ਦਿੱਤਾ ਹੀ ਨਹੀਂ ਗਿਆ, ਉਹ ਇਹ ਕਿ ਆਦਿ ਧਰਮ ਲਹਿਰ ਕੇਵਲ ਚੁਮਾਰਾਂ ਦੀ ਲਹਿਰ ਨਹੀਂ ਸੀ। ਪੰਜਾਬ ਦੀਆਂ ਸਾਰੀਆਂ ਅਛੂਤ ਅਤੇ ਸ਼ੂਦਰ ਜਾਤੀਆਂ (ਭਾਵ ਦਲਿਤ ਪੱਛੜੀਆਂ ਜਾਤੀਆਂ) ਇਸ ਲਹਿਰ ਦੀਆਂ ਧਿਰ ਸਨ। ਇਨ੍ਹਾਂ ਲੋਕਾਂ ਅੰਦਰ ਭਾਰਤ ਦੇ 70 ਮਿਲੀਅਨ, ਭਾਵ ਸੱਤ ਕਰੋੜ (ਸੰਨ 1926) ਅਪਮਾਨਤ ਲੋਕਾਂ ਦਾ ਦਰਦ ਸੀ। ਪੰਜਾਬ ਅੰਦਰ ਇਨ੍ਹਾਂ ਲੋਕਾਂ ਦੀ ਪਛਾਣ ਲਈ ਮਤਿਆਂ ਅਤੇ ਸੇਧਾਂ ਵਿਚ ਲਿਖਿਆ ਗਿਆ ਕਿ ਜੋ ਲੋਕ ਗੁਰੂ ਰਵਿਦਾਸ, ਸਤਿਗੁਰੂ ਕਬੀਰ, ਸਤਿਗੁਰੂ ਨਾਮਦੇਵ ਅਤੇ ਸਤਿਗੁਰੂ ਵਾਲਮੀਕਿ ਦੇ ਪੈਰੋਕਾਰ ਹਨ ਉਹ ਇਸ ਲਹਿਰ ਦੇ ਬੰਦੇ ਹਨ। ਗੱਲ ਬੜੀ ਸਾਫ ਹੈ ਕਿ ਲਹਿਰ ਦਾ ਮੋਢੀ ਅਤੇ ਮੋਹਰੀ ਭਾਵੇਂ ਚੁਮਾਰ ਸੀ, ਪ੍ਰੰਤੂ ਉਸ ਨੇ ਲਹਿਰ ਨੂੰ ਕਿਸੇ ਇਕ ਜਾਤੀ ਦੀ ਜੰਗ ਨਹੀਂ ਬਣਾਇਆ ਅਤੇ ਨਾ ਹੀ ਲਹਿਰ ਵਿਚ ਇਕ ਜਾਤੀ ਦੇ ਹੀ ਲੋਕ ਸ਼ਾਮਲ ਸਨ। ਪੰਜਾਬ ਦੀਆਂ ਦਲਿਤ ਪਛੜੀਆਂ ਜਾਤੀਆਂ ਦੇ ਪ੍ਰਤੀਕ ਹਨ, ਉਪਰੋਕਤ ਰਹਿਬਰ। ਜਿਨ੍ਹਾਂ ਦਾ ਆਪਣਾ ਸੰਘਰਸ਼ ਵੀ ਬ੍ਰਾਹਮਣੀ ਧਾਰਮਿਕ, ਸਮਾਜਿਕ, ਆਰਥਿਕ ਅਤੇ ਵਿਦਿਅਕ ਢਾਂਚੇ ਦੇ ਵਿਰੁੱਧ ਉੱਠਿਆ ਸੀ। ਜੋ ਉਨ੍ਹਾਂ ਦੇ ਜੀਵਨ ਵਿਚ ਬ੍ਰਿਤਾਂਤਾਂ ਵਿਚੋਂ ਸਾਫ ਝਲਕਦਾ ਹੈ। ਅਸੀਂ ਇਹ ਸੋਚਦੇ ਸਾਂ ਕਿ ਪੰਜਾਬ ਅੰਦਰ ਦੋ ਜਾਤੀਆਂ ਬਹੁਤ ਭਾਰੂ ਹਨ। ਦੁਆਬੇ, ਮਾਝੇ ਦੇ ਚੁਮਾਰ ਅਤੇ ਮਾਲਵੇ-ਮਾਝੇ ਦੇ ਮਜ਼੍ਹਬੀ। ਇਨ੍ਹਾਂ ਦੋਹਾਂ ਜਾਤੀਆਂ ਦੀ ਗਿਣਤੀ ਪੰਜਾਬ ਦੀ ਹਰ ਜਾਤੀ ਤੋਂ ਕਿਤੇ ਵਿਸ਼ਾਲ ਹੈ। ਇਨ੍ਹਾਂ ਨੇ ਪੂਰਾ ਪੰਜਾਬ ਘੇਰਿਆ ਹੋਇਆ ਹੈ। ਉਦੋਂ ਹਰਿਆਣਾ ਵੀ ਪੰਜਾਬ ਵਿਚ ਸੀ ਅਤੇ ਪਾਕਿਸਤਾਨ ਵੀ। ਕੇਵਲ ਮੁਸਲਮਾਨ ਗਿਣਤੀ ਇਨ੍ਹਾਂ ਦੇ ਬਰਾਬਰ ਤੁਲਦੀ ਸੀ। ਸਾਡਾ ਕਹਿਣ ਦਾ ਭਾਵ ਹੈ ਕਿ ਦੁਆਬੇ-ਮਾਝੇ ਅੰਦਰ ਰਹਿੰਦੀਆਂ ਅਛੂਤ ਜਾਤੀਆਂ ਨੇ ਤਾਂ ਲਹਿਰ ਨੂੰ ਅਪਣਾਇਆ, ਪ੍ਰੰਤੂ ਮਾਲਵੇ ਦੇ ਮਜ਼੍ਹਬੀ ਨੇ ਇਸ ਲਹਿਰ ਵੱਲ ਮੂੰਹ ਨਹੀਂ ਕੀਤਾ। ਦੱਬੇ-ਕੁਚਲੇ ਲੋਕਾਂ ਦਾ ਇਹ ਦੁਖਾਂਤ ਭਿਆਨਕ ਹੈ। ਅੱਜ ਵੀ ਹੈ। ਬਾਬਾ ਸਾਹਿਬ ਡਾ. ਅੰਬੇਡਕਰ ਦੀ ਲਹਿਰ ਨੂੰ ਵੀ ਮਾਲਵੇ ਦੇ ਮਜ਼੍ਹਬੀਆਂ ਨੇ ਨਹੀਂ ਅਪਣਾਇਆ। ਡਾ. ਅੰਬੇਡਕਰ ਤੋਂ ਬਾਅਦ ਕਾਸ਼ੀ ਰਾਮ ਜੀ ਦੀ ਸਮਾਜਿਕ ਪਰਿਵਰਤਨ ਅਤੇ ਆਰਥਿਕ ਮੁਕਤੀ ਦੀ ਲਹਿਰ ਨੂੰ ਦੁਆਬੇ ਦੇ ਮੁਕਾਬਲੇ, ਮਾਲਵੇ ਦੀ ਮਜ਼੍ਹਬੀ ਸਿੱਖ ਗਿਣਤੀ ਨੇ ਵੀ ਚੋਖਾ ਅਪਣਾਇਆ ਹੈ। ਹੋਰ ਪੱਛੜੀਆਂ ਜਾਤੀਆਂ ਨੇ ਵੀ ਇਸ ਲਹਿਰ ਨਾਲ ਜੁੜਨ ਦੀ ਹਿੰਮਤ ਕੀਤੀ ਹੈ ਤੇ ਇਹ ਰੁਚੀ ਲਗਾਤਾਰ ਉਭਾਰ ਵਿਚ ਹੈ। ਸਿੱਟੇ ਵਜੋਂ ਲਹਿਰ ਦਾ ਨਿਰਮਾਣ ਵਿਸ਼ਾਲ ਹੈ।

ਜਦੋਂ ਕਿ ਆਦਿ ਧਰਮ ਲਹਿਰ ਜੋ ਅੰਬੇਡਕਰ ਦੀ ਸਮਾਜਿਕ ਅਤੇ ਰਾਜਨੀਤਿਕ ਕ੍ਰਾਂਤੀ ਦਾ ਆਧਾਰ ਬਣੀ। ਇਹ ਮਾਲਵੇ ਦੀ ਮਜ਼੍ਹਬੀ ਵਿਸ਼ਾਲ ਜਾਤੀ ਤੋਂ ਪੂਰੀ ਤਰ੍ਹਾਂ ਪਰ੍ਹਾਂ ਰਹੀ। ਹਾਲਾਂ ਕਿ ਪੰਜਾਬ ਦੀ ਇਹ ਇਕੋ-ਇਕ ਜਾਤੀ ਹੈ ਜੋ ਅੱਜ ਵੀ ਖੇਤ ਮਾਲਕ ਜੱਟ ਜਾਤੀ ਦੀ ਧਾਰਮਿਕ, ਸਮਾਜਿਕ ਅਤੇ ਆਰਥਿਕ ਅਤੇ ਰਾਜਨੀਤਿਕ ਤੌਰ ’ਤੇ ਸਭ ਤੋਂ ਵੱਧ ਗੁਲਾਮ ਹੈ। ਸਿੱਟੇ ਵਜੋਂ ਇਸ ਜਾਤੀ ਦੀ ਦੁਰਦਸ਼ਾ ਬਹੁਤ ਭਿਆਨਕ ਹੈ। ਪ੍ਰੰਤੂ ਇਸ ਵਿਸ਼ਾਲ ਜਾਤੀ ਨੇ ਬ੍ਰਾਹਮਣੀ ਸਿਸਟਮ ਅਤੇ ਛੂਤ-ਛਾਤ ਵਿਰੁੱਧ ਕਦੀ ਵੀ ਕੋਈ ਇਤਿਹਾਸਕ ਅੰਦੋਲਨ ਨਹੀਂ ਕੀਤਾ। ਸਿੱਖ ਸਮੂਹ ਵਿਚ ਇਹ ਵਿਸ਼ਾਲ ਜਾਤੀ ਅਤੇ ਅਪਮਾਨਤ ਹੈ। ਇਹ ਕੇਵਲ ਖੇਤਾਂ ਉੱਪਰ ਨਿਰਭਰ ਹੀ ਨਹੀਂ, ਚੌਵੀ ਘੰਟੇ ਦੀ ਗੁਲਾਮ ਵੀ ਹੈ। ਦੂਜਿਆਂ ਦੇ ਮੁਕਾਬਲੇ ਇਸ ਜਾਤੀ ਸਮੂਹ ਦਾ ਮਾਨਸਿਕ ਵਿਕਾਸ ਪੱਧਰ ਬਹੁਤ ਨੀਵਾਂ ਹੈ। ਇਸ ਦਾ ਜਿਸਮਾਨੀ ਤੇ ਬੌਧਿਕ ਸ਼ੋਸ਼ਣ ਵੱਡੀ ਪੱਧਰ ’ਤੇ ਹੋਇਆ ਹੈ। ਆਦਿ ਧਰਮ ਲਹਿਰ ਸਮੇਂ ਇਸ ਦਾ ਕੋਈ ਖਾਸ ਯੋਗਦਾਨ ਸਾਨੂੰ ਨਜ਼ਰ ਨਹੀਂ ਆਉਂਦਾ। ਜਦੋਂ ਕਿ ਇਹ ਲਹਿਰ ਦਲਿਤ ਪਛੜੀਆਂ ਸਭ ਜਾਤੀਆਂ ਦੀ ਪ੍ਰਤੀਨਿਧ ਲਹਿਰ ਐਲਾਨੀ ਗਈ, ਪਰ ਪੰਜਾਬ ਅੰਦਰ ਕਿਸੇ ਵੀ ਸਮਾਜਿਕ ਕ੍ਰਾਂਤੀ ਦੀ ਕਾਮਯਾਬੀ ਲਈ, ਮਜ਼੍ਹਬੀ ਜਾਤੀ ਦਾ ਲਹਿਰ ਨੂੰ ਮੁਖਾਤਵ ਹੋਣਾ ਜ਼ਰੂਰੀ ਹੈ। ਜਾਤ ਦੀ ਮਾਨਸਿਕਤਾ ਹਰ ਲਹਿਰ ਦੇ ਰਾਹ ਵਿਚ ਅੜਿੱਕਾ ਹੈ, ਰੋੜਾ ਹੈ। ਇਸੇ ਕਰਕੇ ਮਨੂੰਵਾਦ ’ਤੇ ਹਮਲਾ ਕਰਨ ਵਾਲੀ ਹਰ ਲਹਿਰ ਅੰਤ ਥੋੜ੍ਹੇ ਜਿਹੇ ਨਿਸ਼ਾਨ ਛੱਡ ਕੇ ਸਮਾਪਤ ਹੋ ਜਾਂਦੀ ਹੈ। ਜਦੋਂ ਕਿ ਹਰ ਲਹਿਰ ‘ਸ਼ੂਦਰ-ਅਛੂਤ’ ਦੀ ਸਮਾਜੀ ਭੂਮੀ ’ਤੇ ਖੜ੍ਹੀ ਹੁੰਦੀ ਹੈ, ਭਾਵ ਦਲਿਤ ਪਛੜੀਆਂ ਜਾਤੀਆਂ ਦਾ ਸਮੂਹ ਹੀ ਲਹਿਰ ਦੀ ਬੁਨਿਆਦ ਬਣਦਾ ਹੈ। ਜਿਨ੍ਹਾਂ ਦੇ ਸੰਘਰਸ਼ ਉਪਰੰਤ ਜੋ ਵੀ ਲਾਭ ਹੁੰਦਾ ਹੈ, ਉਹ ਹਰ ਅਛੂਤ ਜਾਤੀ ਨੂੰ ਬਰਾਬਰ ਹੁੰਦਾ ਹੈ। ਆਦਿ ਧਰਮ ਲਹਿਰ ਨੇ ਜੋ ਵੀ ਪ੍ਰਾਪਤ ਕੀਤਾ ਉਹ ਪੰਜਾਬ ਦੀ ਹਰ ਅਛੂਤ ਜਾਤੀ ਨੂੰ ਮਿਲਿਆ ਨਾ ਕਿ ਇਕ ਜਾਤੀ ਨੂੰ। ਅਧਿਕਾਰਾਂ ਦੀ ਪੌੜੀ ’ਤੇ ਚੜ੍ਹਨ ਲਈ ਵੀ ਤੀਬਰਤਾ, ਤਾਂਘ, ਚੇਤਨਾ ਅਤੇ ਚਾਹਤ ਦੀ ਜ਼ਰੂਰਤ ਹੁੰਦੀ ਹੈ। ਜਿਨ੍ਹਾਂ ਸਮੂਹਾਂ ਵਿਚ ਇਨ੍ਹਾਂ ਮਾਨਸਿਕਤਾਵਾਂ ਦੀ ਕਮੀਂ ਹੁੰਦੀ ਹੈ, ਉਹ ਅਧਿਕਾਰ ਹੁੰਦਿਆਂ ਵੀ ਪੱਛੜ ਜਾਂਦੀਆਂ ਹਨ। ਕੁਝ ਜਾਤੀ ਸਮੂਹ ਸੰਘਰਸ਼ ਕਰਦਿਆਂ ਆਪਣੇ ਅੰਦਰ ਉਸਾਰੂ ਰੁਚੀਆਂ ਦਾ ਚਰਿੱਤਰ ਬਣਾ ਲੈਂਦੀਆਂ ਹਨ। ਕੁਝ ਅਜਿਹਾ ਨਹੀਂ ਕਰਦੀਆਂ। ਪੱਛੜੇਪਣ ਦੇ ਵੀ ਕਾਰਨ ਹੁੰਦੇ

ਹਨ। ਆਦਿ ਧਰਮ ਲਹਿਰ ਵਿਚ ਹਮੇਸ਼ਾ ਵਾਂਗ, ਹੋਰ ਪੱਛੜੀਆਂ (ਸਛੂਤ) ਜਾਤੀਆਂ ਨੇ ਵੀ ਯੋਗਦਾਨ ਨਹੀਂ ਪਾਇਆ। ਉਹ ਭਿੱਟ ਦੀ ਮਾਨਸਿਕਤਾ ਅਤੇ ਉੱਚੀ ਜਾਤ ਦਾ ਘੁਮੰਡ ਦੇ ਸ਼ਿਕਾਰ ਰਹਿੰਦੀਆਂ ਹਨ। ਇਸੇ ਕਰਕੇ ਬਹੁਗਿਣਤੀ ਸ਼ੂਦਰ ਲੋਕ ਹਰ ਥਾਂ 'ਤੇ ਅਪਮਾਨਿਤ ਹਨ, ਕਿਉਂਕਿ ਉਹ ਆਪਣੇ ਤੋਂ ਨੀਵੇਂ ਦਰਜੇ ਨੂੰ ਮਾਨਤਾ ਅਤੇ ਸਨਮਾਨ ਅਤੇ ਬਰਾਬਰੀ ਨਹੀਂ ਦਿੰਦੇ। ਇਉਂ ਹੀ ਉਤਲੇ ਉਨ੍ਹਾਂ ਨੂੰ ਮਾਣ-ਸਨਮਾਨ ਨਹੀਂ ਦੇਂਦੇ। ਸਿੱਟੇ ਵਜੋਂ ਸ਼ੂਦਰ ਲੋਕ ਹਰ ਥਾਂ ਅਪਮਾਨਿਤ ਰਹਿੰਦੇ ਹਨ।

ਇਹ ਦੁਖ ਦੀ ਗੱਲ ਹੈ ਕਿ ਆਦਿ ਧਰਮ ਦੀ ਲਹਿਰ ਦਾ ਸਰਬ ਨਿਮਨ ਜਾਤੀ ਕਰੈਕਟਰ ਉਭਾਰਿਆ ਨਹੀਂ ਗਿਆ। ਸਗੋਂ ਇਕ ਜਾਤੀ ਨੇ ਹੀ ਇਸ ਨੂੰ ਆਪਣੀ ਪਛਾਣ ਹੇਠ ਲੈ ਲਿਆ। ਨਤੀਜਾ ਇਹ ਨਿਕਲਿਆ ਕਿ ਬਾਕੀ ਸਾਰੀਆਂ ਜਾਤੀਆਂ ਨੇ ਲਹਿਰ ਨੂੰ ਆਪਣਾ ਨਹੀਂ ਮੰਨਿਆ। ਜਦੋਂ ਕਿ ਲਹਿਰ ਨੇ ਜੋ ਖੱਟਿਆ-ਵੱਟਿਆ ਉਹ ਸਾਰੀਆਂ ਅਛੂਤ ਤੇ ਪੱਛੜੀਆਂ ਜਾਤੀਆਂ ਨੂੰ ਬਰਾਬਰ ਮਿਲਿਆ। ਜੇ ਅਛੂਤ ਨਹੀਂ ਪੜ੍ਹ ਸਕਦੇ ਸਨ, ਤਾਂ ਕੀ ਤਰਖਾਣਾਂ, ਛੀਂਬਿਆਂ, ਝਿਉਰਾਂ, ਕੰਬੋਆਂ, ਰਾਵਾਂ, ਲੁਬਾਣਿਆਂ, ਘੁਮਿਆਰਾਂ, ਨਾਈਆਂ, ਭਗਤਾਂ, ਚਾਘਾਂ, ਬਾਤੀਆਂ, ਸੈਣੀਆਂ ਵਾਸਤੇ ਸਕੂਲ-ਕਾਲਜਾਂ ਦੀ ਭਰਮਾਰ ਸੀ ? ਕੀ ਉਹ ਰਾਜਨੀਤਿਕ ਤੌਰ 'ਤੇ ਕੋਈ ਹੱਕ ਰੱਖਦੇ ਸਨ ? ਨਹੀਂ, ਅਛੂਤਾਂ ਵਾਂਗ ਹੀ ਸਨ ਉਹ ਵੀ। ਫਰਕ ਕੇਵਲ ਐਨਾ ਸੀ ਕਿ ਉਨ੍ਹਾਂ ਕੋਲੋਂ ਵਗਾਰ ਬਿਨਾਂ ਭਿੱਟ ਕੀਤਿਆਂ ਕਰਵਾ ਲਈ ਜਾਂਦੀ ਸੀ। ਪਰ ਜਦੋਂ ਲਹਿਰਾਂ ਦੇ ਸਿੱਟੇ ਵਜੋਂ ਅਧਿਕਾਰ ਮਿਲੇ ਤਾਂ ਸਭ ਨੇ ਅਧਿਕਾਰਾਂ ਦਾ ਆਨੰਦ ਬਰਾਬਰ ਮਾਣਿਆ। ਇਸ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਲਹਿਰਾਂ ਦੇ ਸਮੂਹਿਕ ਚਰਿੱਤਰ ਅਤੇ ਅਨੁਭਵਾਂ ਨੂੰ ਬਰਾਬਰ ਉਭਾਰਿਆ ਜਾਵੇ।

ਬੇਸ਼ੱਕ ਬਾਬਾ ਮੰਗੂ ਰਾਮ ਜੀ ਚੁਮਾਰ ਸਨ। ਪ੍ਰੰਤੂ ਜਦੋਂ ਉਹ ਗਦਰ ਪਾਰਟੀ ਦਾ ਜਹਾਜ਼ ਹਥਿਆਰਾਂ ਤੇ ਆਦਮੀਆਂ ਨਾਲ ਭਰ ਕੇ, ਭਾਰਤ ਵੱਲ ਕ੍ਰਾਂਤੀ ਕਰਨ ਤੁਰੇ ਸੀ, ਤਾਂ ਕਿ ਇਹ ਕੇਵਲ ਚੁਮਾਰਾਂ ਵਾਸਤੇ ਸੀ ? ਜਦੋਂ ਉਹ ਸਾਈਮਨ ਕਮਿਸ਼ਨ ਅਤੇ ਲੋਥਿਅਨ ਕਮੇਟੀ ਨਾਲ ਦਸਤ ਪੰਜਾ ਕਰ ਰਹੇ ਸਨ ਤਾਂ ਕੀ ਇਹ ਕੇਵਲ ਚੁਮਾਰਾਂ ਵਾਸਤੇ ਸੀ ? ਉਹ ਤਾਂ ਮੰਨਕੇ, ਐਲਾਨ ਕਰਕੇ ਤੁਰੇ ਸਨ ਕਿ ਅਸੀਂ ਭਾਰਤ ਦੇ ਅਛੂਤਾਂ ਤੇ ਸ਼ੂਦਰਾਂ ਦੀ ਮੁਕਤੀ ਦਾ ਘੋਲ ਲੜਨ ਜਾ ਰਹੇ ਹਾਂ। ਉਨ੍ਹਾਂ ਦਾ ਉਨ੍ਹਾਂ ਦੀ ਲਹਿਰ ਦਾ, ਇਹ ਸਰਬਜਾਤੀ ਚਰਿੱਤਰ ਲਗਾਤਾਰ ਨਾ ਉਭਾਰ ਕੇ, ਜਾਤੀ ਵਲਗਣਾਂ ਵਿਚ ਘੇਰ ਕੇ, ਆਪਣੇ ਵਿਸ਼ਾਲ ਸਮਾਜ ਦਾ ਬਹੁਤ ਨੁਕਸਾਨ ਕੀਤਾ ਹੈ। ਜੇ ਦੂਜੀਆਂ ਜਾਤੀਆਂ ਆਦਿ ਧਰਮ ਲਹਿਰ ਨੂੰ ਆਪਣਾ ਨਹੀਂ ਮੰਨਦੀਆਂ ਤਾਂ ਕਸੂਰ ਧਾਰਨਵਾਂ ਨੂੰ ਸਹੀ ਪੇਸ਼ ਨਾ ਕਰਨ ਵਾਲਿਆਂ ਦਾ ਹੈ। ਅਸੀਂ ਇਸ ਜੱਦੀ ਗਲਤੀ ਨੂੰ ਦੁਹਰਾਉਣਾ ਨਹੀਂ ਚਾਹੁੰਦੇ। ਇਹ ਗੱਲ ਠੋਕ ਵਜਾ ਕੇ ਕਹਿਣਾ ਚਾਹੁੰਦੇ ਹਾਂ ਕਿ ਬਾਬਾ ਮੰਗੂ ਰਾਮ ਦੀ ਆਦਿ ਧਰਮ ਲਹਿਰ ਦਾ ਕਰੈਕਟਰ ਸਮੂਹ ਸ਼ੂਦਰ-ਅਛੂਤ ਅਪਮਾਨ ਜਾਤੀਆਂ ਵਾਲਾ ਸੀ, ਜੋ ਸਰਬ ਭਾਰਤੀ ਸੀ। ਜਿਵੇਂ ਡਾ. ਅੰਬੇਡਕਰ ਨੂੰ ਅਛੂਤਾਂ ਦਾ ਨੇਤਾ ਪੇਸ਼ ਕਰ ਦਿੱਤਾ ਗਿਆ, ਉਵੇਂ ਬਾਬਾ ਮੰਗੂ ਰਾਮ ਜੀ ਨੂੰ ਦੁਆਬੇ ਦੇ ਚੁਮਾਰਾਂ ਦਾ ਨੇਤਾ ਬਣਾ ਦਿੱਤਾ ਗਿਆ। ਕਾਸ਼ੀ ਰਾਮ ਨੂੰ ਵੀ ਖਾਸ ਕਰਕੇ ਚੂੜ੍ਹਿਆਂ-ਚੁਮਾਰਾਂ ਦਾ ਨੇਤਾ ਕਿਹਾ ਜਾਂਦਾ ਹੈ ਜਦੋਂ ਕਿ ਭਾਰਤ ਅੰਦਰ ਉੱਭਰੀ ਹਰ ਸਮਾਜਿਕ ਲਹਿਰ ਦਾ ਚਰਿੱਤਰ, ਸਮੁੱਚੀ ਅਪਮਾਨਤ ਤੇ ਦੱਬੀ-ਕੁਚਲੀ ਭਾਰਤੀ ਜਨਤਾ ਦਾ ਹੈ। ਜਿਸ ਨੂੰ ਅਜ਼ਾਦੀ ਦੇ ਪੰਜਾਹ ਵਰ੍ਹੇ ਬੀਤ ਜਾਣ ਤੋਂ ਬਾਅਦ ਵੀ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਅਜ਼ਾਦੀ ਦੀ ਜ਼ਰੂਰਤ ਹੈ। ਗਲਤ ਧਾਰਨਾਵਾਂ ਪੈਦਾ ਹੋ ਜਾਣ ਦੇ ਮੁੱਖ ਕਾਰਨ ਹਨ, ਦਲਿਤ ਪਛੜੇ ਵਰਗਾਂ ਦੀ ਬੌਧਿਕ ਮੂਰਖਤਾ ਅਤੇ ਹਿੰਦੂ ਮੀਡੀਏ ਦੀ ਸ਼ੈਤਾਨੀ।

**ਬਾਬੂ ਮੰਗੂ ਰਾਮ ਮੁਗੋਵਾਲ ਅਤੇ ਉਨ੍ਹਾਂ ਦਾ ਆਦਿ ਧਰਮ ਅੰਦੋਲਨ**

ਸਾਡਾ ਸਪੱਸ਼ਟ ਮੰਤਵ ਹੈ ਸਿੰਧੂ ਭਾਰਤ ਦੇਸ ਦੇ ਆਰੀਆ ਵਰਤ ਬਣਨ ਤੋਂ ਬਾਅਦ ਆਰੀਆਨ ਵਿਧਾਨ ਰਿਗਵੇਦ ਅਤੇ ਮਨੂੰ ਸਿਮਰਤੀ ਲਿਖੇ ਜਾਣ ਸਮੇਂ ਤੋਂ, ਵਰਣ ਵਿਵਸਥਾ, ਬ੍ਰਾਹਮਣਵਾਦ, ਜਾਤੀਵਾਦ ਅਤੇ ਮਨੂੰਵਾਦ ਸਥਾਪਤ ਹੋਣ ਉਪਰੰਤ, ਊਚ-ਨੀਚ ਅਤੇ ਛੂਤ-ਛਾਤ ਦੀ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਵਿਵਸਥਾ ਦੇ ਲਾਗੂ ਹੋਣ ਤੋਂ ਬਾਅਦ ਇਸ ਮੁਲਕ ਅੰਦਰ ਹਰ ਸਦੀ ਵਿਚ ਜੋ ਸਮਾਜਿਕ ਬਰਾਬਰੀ ਮਨੁੱਖੀ ਭਾਈਚਾਰੇ ਅਤੇ ਸਮੂਹਿਕ ਆਜਾਦੀ ਦੀਆਂ ਜੋ ਲਹਿਰਾਂ ਖੜੀਆਂ ਹੋਈਆਂ, ਜੰਗ-ਜੂ ਹੋਈਆਂ, ਨਤੀਜੇ ਵਜੋਂ ਅਨੇਕ ਤਬਦੀਲੀਆਂ ਹੋਂਦ ਵਿਚ ਆਈਆਂ। ਉਨ੍ਹਾਂ ਸਭ ਲਹਿਰਾਂ ਨੂੰ, ਇਸ ਪੁਸਤਕ ਵਿਚ ਸ਼ਾਮਲ ਕਰਕੇ, ਇਕ ਨਿਰੰਤਰ ਅਤੇ ਲੜੀਵਾਰ ਮਨੁੱਖੀ ਸੰਘਰਸ਼ ਦਾ ਇਤਿਹਾਸ ਸਿਰਜਣਾ ਹੈ, ਤਾਂ ਕਿ ਬ੍ਰਾਹਮਣਵਾਦ, ਜਾਤੀਵਾਦ, ਊਚ-ਨੀਚ ਅਤੇ ਛੂਤ-ਛਾਤ ਦੀ ਘਿਰਨਾ ਤੋਂ ਮੁਕਤੀ ਪਾਈ ਜਾ ਸਕੇ। ਇਸ ਲੜੀ ਵਿਚ ਅਸੀਂ ਆਦਿ ਧਰਮ ਅੰਦੋਲਨ ਦਾ ਇਤਿਹਾਸਕ ਪੱਖ ਪੇਸ਼ ਕਰ ਰਹੇ ਹਾਂ ਕਿ ਜਿਸ ਬਾਰੇ 'ਪੰਜਾਬ ਅੰਦਰ ਧਾਰਮਿਕ ਅੰਦੋਲਨ' ਵਿਚ ਮਾਰਕ ਜਰਜੇਨਜ ਮੇਅਰ ਨੇ ਇਉਂ ਲਿਖਿਆ ਹੈ।

(Chapter 12.p-124-25) Gandhi's movement, perhaps even more than the Arya Samaj, posed a threat to the Adh-Dharm, because the ideology was so closely similar to its own and Ad-Dharms regarded Gandhi and his movement in much the way they had percrived. the samaj as subvrisve ploys of the upper castes. These were other, reasons for the Ad Dharm's opposition as well, matters of temperament-Gandhis pacific moderation did not sit comfartably with the restless, angry mood of Ad-Dharm and of political alliance. Gandhi and Congress party were anti movement, the congress was dominated by upper castes Hindus. Who the Ad-Dharm feared would ultimately, use whatever power, they amssed to extend domination over the Lower castes and Ad Dharm wanted no part of independence if dependence meant government by Upper Caste Hindus. They prefered to take their chance with the British. The Ad Dharm report saitas much : As long as India's weak minorities expecially Ad. Dharmis and the Mohamdam people are not given Full respresentation and there is no guranttee of their proper treatment, there should be no change in the central Govt. India should not be

given independance until the untouchables are free and equal otherwise it would be a disgrace to the british ruler.

ਬੜਾ ਸਾਫ਼ ਹੈ ਕਿ ਆਦਿ ਧਰਮ ਅੰਦੋਲਨ, ਗਾਂਧੀ ਦੇ ਆਜ਼ਾਦੀ ਅੰਦੋਲਨ ਤੋਂ ਵਿਰੋਧੀ ਸੀ, ਕਿਉਂਕਿ ਮਹਾਤਮਾ ਦਾ ਆਜ਼ਾਦੀ ਅੰਦੋਲਨ ਉਤਲੀਆਂ ਜਾਤਾਂ ਦੀ ਹਕੂਮਤ ਕਾਇਮ ਕਰਨ ਤੋਂ ਵੱਧ ਕੁਝ ਨਹੀਂ ਸੀ। ਇਸੇ ਪੁਸਤਕ ਦੇ ਸਫਾ 126 'ਤੇ ਲਿਖਿਆ ਹੈ ਕਿ 1930 ਵਿਚ ਗਾਂਧੀ ਜੀ ਦੀ ਲੂਣ ਸੱਤਿਆ ਗ੍ਰਹਿ ਸਮੇਂ ਜਲੰਧਰ ਵਿਖੇ ਕਾਂਗਰਸੀਆਂ ਅਤੇ ਆਦਿ ਧਰਮੀਆਂ ਵਿਚਕਾਰ ਟਕਰਾ ਹੋਇਆ ਸੀ। ਬਾਬੂ ਮੰਗੂ ਰਾਮ ਨੇ ਗਾਂਧੀ ਅਤੇ ਉਸ ਦੀ ਕਾਂਗਰਸ ਵਿਰੁੱਧ ਰੋਸ ਮਾਰਚ ਵੀ ਕੀਤਾ। ਜਦੋਂ ਮਹਾਤਮਾ ਨੇ ਆਪਣੇ-ਆਪ ਨੂੰ ਅਛੂਤਾਂ ਦਾ ਅਸਲੀ ਨੇਤਾ ਸਾਬਤ ਕਰਨ ਦੀ ਵਾਹ ਲਗਾਈ ਤਾਂ ਬਾਬੂ ਮੰਗੂ ਰਾਮ ਨੇ ਡਾਕਟਰ ਅੰਬੇਡਕਰ ਦੇ ਹੱਕ ਵਿਚ ਟੈਲੀਗਰਾਮਾਂ ਦੀ ਝੜੀ ਲਗਾ ਦਿੱਤੀ ਤੇ ਸਾਬਤ ਕਰ ਦਿੱਤਾ ਕਿ ਅਛੂਤਾਂ ਦਾ ਨੇਤਾ ਡਾ. ਅੰਬੇਡਕਰ ਹੈ। ਅਸਲ ਵਿਚ ਬਾਬੂ ਜੀ, ਭਾਰਤ ਦੇ ਅਛੂਤਾਂ ਨੂੰ ਆਦਿ ਧਰਮੀ ਸਮੂਹ ਵਜੋਂ ਸਿੱਖਾਂ, ਮੁਸਲਮਾਨਾਂ, ਇਸਾਈਆਂ ਤੇ ਹਿੰਦੂਆਂ ਆਦਿ ਵਾਂਗ ਇਕ ਵੱਖਰੀ ਕੌਮੀਅਤ ਵਜੋਂ ਪਛਾਣ ਕਰਾਉਣ ਲਈ ਲੜ ਰਹੇ ਸਨ ਤਾਂ ਕਿ ਉਹ ਅਜ਼ਾਦੀ ਦੇ ਹੱਕਾਂ ਨੂੰ ਬਰਾਬਰ ਮਾਣ ਸਕਣ।

ਪੁਸਤਕ ਨੂੰ ਧਿਆਨ ਵਿਚ ਰੱਖਦਿਆਂ ਕੁਝ ਬੁਨਿਆਦੀ ਨੁਕਤੇ ਹੀ ਪੇਸ਼ ਕੀਤੇ ਜਾਣ ਹਨ। ਮੰਗੂ ਰਾਮ ਨੇ ਅੰਦੋਲਨ ਤੱਕ ਦਾ ਸਫ਼ਰ ਕਿਉਂ ਕੀਤਾ, ਇਸ ਬਾਰੇ ਉਨ੍ਹਾਂ ਦੀ ਆਪਣੀ ਜ਼ੁਬਾਨੀ ਇਹ ਪਿਛੋਕੜੀ ਬਿਰਤਾਂਤ ਕਾਫੀ ਹਨ : ਮੇਰੀ ਵਿਦੇਸ਼ ਯਾਤਰਾ ਅਤੇ ਮੇਰਾ ਜੀਵਨ ਬਿਰਤਾਂਤ ਵਿਚ ਮੰਗੂ ਰਾਮ ਜੀ ਲਿਖਦੇ ਹਨ ਕਿ ਮੇਰਾ ਜਨਮ 1886 ਈ. 14 ਜਨਵਰੀ ਨੂੰ ਪਿੰਡ ਮੁਗੋਵਾਲ ਵਿਚ ਪਿਤਾ ਹਰਨਾਮ ਦਾਸ ਦੇ ਘਰ ਹੋਇਆ। ਮੈਂ ਤਿੰਨ ਵਰ੍ਹਿਆਂ ਦਾ ਸੀ, ਜਦੋਂ ਮੇਰੀ ਮਾਤਾ ਗੁਜਰ ਗਈ। ਸੱਤ ਸਾਲ ਦੀ ਉਮਰ ਵਿਚ ਪਿੰਡ ਦੇ ਇਕ ਸਾਧ ਕੋਲ ਪੜ੍ਹਨ ਪਾ ਦਿੱਤਾ ਤੇ ਮੈਂ 6 ਮਹੀਨੇ ਉਨ੍ਹਾਂ ਕੋਲ ਗੁਰਮੁਖੀ ਪੜ੍ਹੀ। ਉਸ ਤੋਂ ਬਾਅਦ ਮੈਂ ਪਿਤਾ ਜੀ ਨਾਲ ਦੇਹਰਾਦੂਨ ਚਲਾ ਗਿਆ ਅਤੇ ਉਨ੍ਹਾਂ ਮੈਨੂੰ ਇਕ ਪ੍ਰਾਈਵੇਟ ਸਕੂਲ ਵਿਚ ਹੜਪੁਰ ਜ਼ਿਲ੍ਹਾ ਦੇਹਰਾਦੂਨ ਵਿਚ ਦਾਖਲ ਕਰਵਾ ਦਿੱਤਾ। ਉੱਥੇ ਦੋ ਸਾਲ ਪੜ੍ਹਿਆ ਤੇ ਫਿਰ ਪਿਤਾ ਜੀ ਨਾਲ ਪਿੰਡ ਵਾਪਸ ਆ ਗਿਆ। ਇੱਥੇ ਆ ਕੇ ਪਿੰਡ ਦੇ ਸਕੂਲ ਵਿਚ ਦਾਖਲ ਕਰਵਾ ਦਿੱਤਾ। ਫਿਰ ਇਕ ਸਾਲ ਟੂਟੋਮਜਾਰਾ ਦੇ ਸਕੂਲ ਵਿਚ ਪੜ੍ਹਿਆ, ਜਦੋਂ ਮੈਂ ਉੱਥੇ ਪੜ੍ਹ ਰਿਹਾ ਸੀ ਤਾਂ ਉਹ ਸਕੂਲ ਬੰਦ ਹੋ ਗਿਆ, ਤੇ ਫਿਰ ਮੈਨੂੰ ਮਾਹਲਪੁਰ ਸਕੂਲ ਵਿਚ ਪੜ੍ਹਨ ਜਾਣਾ ਪਿਆ। ਛੂਆ-ਛਾਤ ਦਾ ਜ਼ੋਰ ਹੋਣ ਕਰਕੇ ਮੈਨੂੰ ਸਕੂਲ ਦੇ ਕਿਸੇ ਕਮਰੇ ਵਿਚ ਨਹੀਂ ਬਿਠਾਇਆ ਜਾਂਦਾ ਸੀ। ਮੈਂ ਕਮਰੇ ਦੇ ਬਾਹਰ ਤਾਕੀ ਰਾਹੀਂ ਦੇਖ ਕੇ ਪੜ੍ਹਦਾ ਸੀ। ਗਰਮੀਆਂ ਦੇ ਦਿਨਾਂ ਵਿਚ ਮੈਂ ਧੁੱਪ ਵਿਚ ਛਤਰੀ ਲੈ ਕੇ ਬੈਠਦਾ ਸੀ ਅਤੇ ਸਰਦੀਆਂ ਨੂੰ ਜਦੋਂ ਦੂਸਰੇ ਬੱਚੇ ਧੁੱਪੇ ਬੈਠਦੇ ਸਨ ਤਾਂ ਮੈਨੂੰ ਛਾਵੇਂ ਬੈਠਣਾ ਪੈਂਦਾ ਸੀ, ਅਜਿਹੀਆਂ ਦੁੱਖ-ਮੁਸੀਬਤਾਂ ਸਹਿੰਦਾ ਵੀ ਮੈਂ ਆਪਣੀ ਜਮਾਤ ਵਿਚ ਤੀਸਰੇ ਨੰਬਰ 'ਤੇ ਆਇਆ ਤੇ ਸਾਨੂੰ ਪਹਿਲੇ ਤਿੰਨ ਦਰਜੇ 'ਤੇ ਆਉਣ ਵਾਲਿਆਂ ਨੂੰ ਪਟਵਾਰ ਲਈ ਦਾਖਲ ਹੋਣ ਦੀ ਪ੍ਰਵਾਨਗੀ ਮਿਲ ਗਈ। ਪਰ ਮੇਰੇ ਪਿਤਾ ਜੀ ਚਮੜੇ ਦੇ ਵਿਉਪਾਰੀ ਸਨ, ਉਨ੍ਹਾਂ ਦਾ ਮਾਲ ਗੱਡੀਆਂ ਰਾਹੀ ਬਿਲਟੀ ਕੀਤਾ ਜਾਂਦਾ ਸੀ ਤੇ ਬਿਲਟੀਆਂ ਸਿਰਫ ਅੰਗਰੇਜ਼ੀ ਵਿਚ ਹੀ ਹੁੰਦੀਆਂ ਸਨ, ਅਤੇ ਅੰਗਰੇਜ਼ੀ ਜਾਨਣ ਵਾਲੇ ਬਹੁਤ ਹੀ ਘੱਟ ਵਿਅਕਤੀ ਸਨ ਜਿਹੜੇ ਅੰਗਰੇਜ਼ੀ ਜਾਣਦੇ ਸਨ। ਉਹ ਸਾਰਾ ਦਿਨ ਕੰਮ ਕਰਾਉਂਦੇ ਤੇ ਸ਼ਾਮ ਨੂੰ ਬਿਲਟੀ ਪੜ੍ਹਦੇ ਸਨ। ਇਸ ਗੱਲ ਤੋਂ ਤੰਗ ਆ ਕੇ ਮੇਰੇ ਪਿਤਾ ਜੀ ਨੇ ਮੈਨੂੰ ਅਮੀਂ ਚੰਦ ਹਾਈ ਸਕੂਲ ਬਜਵਾੜੇ ਦਾਖਲ ਕਰਵਾ ਦਿੱਤਾ। ਉੱਥੇ ਮੈਂ ਅੰਗਰੇਜ਼ੀ ਦੀ ਜੂਨੀਅਰ ਅਤੇ ਸੀਨੀਅਰ ਕਲਾਸ ਪੜ੍ਹੀ।

ਸਰਦੀਆਂ-ਗਰਮੀਆਂ ਅਤੇ ਬਾਰਸ਼ ਵਿਚ ਵੀ ਮੈਨੂੰ ਬਾਹਰ ਹੀ ਬੈਠਣਾ ਪੈਂਦਾ ਸੀ, ਕਿਉਂਕਿ ਛੂਆ-ਛਾਤ ਕਾਰਨ ਮੈਨੂੰ ਅਲੱਗ ਹੀ ਬਿਠਾਇਆ ਜਾਂਦਾ। 1905 ਵਿਚ ਮੇਰੇ ਸਕੂਲ ਵਿਚ ਇਕ ਅਜਿਹੀ ਘਟਨਾ ਵਾਪਰੀ ਜਿਸ ਨੇ ਝੰਜੋੜ ਕੇ ਰੱਖ ਦਿੱਤਾ। ਇਕ ਦਿਨ 2 ਵਜੇ ਸਖਤ ਹਨੇਰੀ ਆਈ, ਜਿਸ ਨਾਲ ਮੇਰੀ ਛਤਰੀ ਟੁੱਟ ਗਈ, ਬਾਰਸ਼ ਬਹੁਤ ਜ਼ਿਆਦਾ ਹੋਣ ਲੱਗ ਪਈ, ਗੜ੍ਹੇ ਪੈਣ ਲੱਗ ਪਏ ਗੜ੍ਹਿਆਂ ਦੀ ਸੱਟ ਤੋਂ ਤੰਗ ਆ ਕੇ ਮੈਂ ਦੌੜ ਕੇ ਸਕੂਲ ਦੇ ਕਮਰੇ ਅੰਦਰ ਜਾ ਵੜਿਆ। ਮੇਰਾ ਅਧਿਆਪਕ ਮਾ. ਪੋਲੋ ਰਾਮ ਬ੍ਰਾਹਮਣ ਸੀ, ਉਸ ਨੇ ਮੈਨੂੰ ਬਹੁਤ ਮਾਰਿਆ ਅਤੇ ਮੀਂਹ ਵਰ੍ਹਦੇ ਵਿਚ ਹੀ ਬਾਹਰ ਕੱਢ ਦਿੱਤਾ। ਮੇਰੇ ਬਹੁਤ ਸੱਟਾਂ ਲੱਗੀਆਂ ਜਿਸਮਾਨੀ ਸੱਟਾਂ ਤਾਂ ਮੈਂ ਜਰ ਲਈਆਂ ਪਰ ਉਹ ਮਾਸਟਰ ਦੇ ਬੋਲ "ਚੂੜ੍ਹੇ-ਚਮਾਰ ਪੜ੍ਹਨ ਲੱਗ ਪਏ ਤਾਂ ਸਾਡੀਆਂ ਬੁੱਤੀਆਂ ਕੌਣ ਕਰੂਗਾ" ਜਰੇ ਨਾ ਗਏ। ਮੈਂ ਸਾਰੀ ਰਾਤ ਇਨ੍ਹਾਂ ਦੋਹਾਂ ਚੋਟਾਂ ਬਾਰੇ ਸੋਚਦਾ ਰਿਹਾ। ਦੂਸਰੇ ਦਿਨ ਸਕੂਲ ਗਿਆ ਤੇ ਮੈਂ ਵੇਖਿਆ ਕਿ ਉਨ੍ਹਾਂ ਨੇ ਸਾਰੇ ਮੇਜ਼, ਕੁਰਸੀਆਂ, ਰਜਿਸਟਰ ਬਾਹਰ ਕੱਢ ਕੇ ਕਮਰੇ ਅੰਦਰ ਪਾਣੀ ਛਿੜ ਕੇ ਦੁਬਾਰਾ ਮੇਜ਼ ਕੁਰਸੀਆਂ ਅੰਦਰ ਰੱਖੇ ਤੇ ਕਲਾਸ ਸ਼ੁਰੂ ਕੀਤੀ। ਮੈਨੂੰ ਵੇਖ ਕੇ ਮਾਸਟਰ ਫੇਰ ਦੁਬਾਰਾ ਜ਼ੋਰ-ਜ਼ੋਰ ਦੀ ਗਾਲਾਂ ਦੇਣ ਲੱਗਾ ਤੇ ਮੈਂ ਸਾਰਾ ਸਾਮਾਨ ਚੁੱਕ ਕੇ ਫਿਰ ਆਪਣੇ ਪਿੰਡ ਮੁਗੋਵਾਲ ਆ ਗਿਆ।

1905 ਤੋਂ ਲੈ ਕੇ 1906 ਤੱਕ ਮੈਂ ਆਪਣੇ ਘਰ ਪਿਤਾ ਜੀ ਨਾਲ ਕੰਮ ਕਰਾਉਂਦਾ ਰਿਹਾ। ਸਾਡੇ ਪਿੰਡ ਦਾ ਜ਼ਿੰਮੀਂਦਾਰ ਅਮਰੀਕਾ ਚਲਾ ਗਿਆ, ਉਨ੍ਹਾਂ ਦਿਨਾਂ ਵਿਚ ਪਾਸਪੋਰਟ ਨਹੀਂ ਸੀ ਬਣਦਾ, ਮੈਂ ਵੀ ਆਪਣੇ ਦੋ ਸਾਥੀਆਂ ਨਾਲ ਅਮਰੀਕਾ ਚਲਾ ਗਿਆ। 1909 ਦੇ ਅਖੀਰ 'ਚ ਅਮਰੀਕਾ ਪਹੁੰਚ ਗਿਆ। ਉੱਥੇ ਲਾਲਾ ਹਰਦਿਆਲ ਨਾਲ ਰਲ ਕੇ ਗਦਰ ਪਾਰਟੀ ਲਈ ਕੰਮ ਕੀਤਾ। ਕਈ ਤਰ੍ਹਾਂ ਦੀਆਂ ਤਕਲੀਫਾਂ ਦੇ ਦੁੱਖ ਝੱਲ ਕੇ ਪਾਰਟੀ ਦੇ ਪ੍ਰੋਗਰਾਮ ਨੂੰ 1925 ਤੱਕ ਨਿਭਾਇਆ। ਉਨ੍ਹਾਂ ਦੇਸ਼ਾਂ ਵਿਚ ਰਹਿ ਕੇ ਊਚ-ਨੀਚ ਤੇ ਛੂਤ-ਛਾਤ ਦਾ ਖਿਆਲ ਹੀ ਭੁਲਾ ਬੈਠਾ, ਇਸੇ ਭੁਲੇਖੇ ਵਿਚ ਆ ਕੇ ਸੰਨ 1925 ਦਸੰਬਰ ਵਿਚ ਘਰ ਪੁੱਜਾ। ਜਿਸ ਊਚ-ਨੀਚ ਤੇ ਛੂਤ-ਛਾਤ ਦੀ ਦੁਰਦਸ਼ਾ ਨੂੰ ਛੱਡ ਕੇ ਗਿਆ ਸੀ, ਉਸੇ ਬਿਮਾਰੀ ਨੇ ਫੇਰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਇਹ ਸਾਰਾ ਹਾਲ ਮੈਂ ਆਪਣੇ ਪਿਛਲੇ ਲੀਡਰ ਲਾਲਾ ਹਰਦਿਆਲ ਜੀ ਨੂੰ ਲਿਖਿਆ, ਕਿ ਜਦੋਂ ਤੱਕ ਇਹ ਬਿਮਾਰੀ ਦੂਰ ਨਹੀਂ ਹੁੰਦੀ, ਉਦੋਂ ਤੱਕ ਭਾਰਤ ਆਜ਼ਾਦ ਨਹੀਂ ਹੋ ਸਕਦਾ।

ਉਨ੍ਹਾਂ ਦੇ ਜੁਆਬੀ ਹੁਕਮ ਅਨੁਸਾਰ ਭਾਰਤ ਦੀਆਂ ਅਛੂਤ ਕੌਮਾਂ ਨੂੰ ਜਾਗ੍ਰਿਤ ਤੇ ਉਭਾਰਨ ਲਈ ਸੰਨ 1926 ਜਨਵਰੀ ਵਿਚ ਅਛੂਤ ਸੁਧਾਰ ਦਾ ਪਰੋਗਰਾਮ ਤਿਆਰ ਕੀਤਾ। 11-12 ਜੂਨ, 1926 ਨੂੰ ਪਹਿਲੀ ਆਦਿ ਧਰਮ ਅਛੂਤ ਕਾਨਫਰੰਸ ਮੁਗੋਵਾਲ ਥਾਣਾ ਮਾਹਿਲਪੁਰ ਤਹਿਸੀਲ ਗੜ੍ਹਸ਼ੰਕਰ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੰਜਾਬ ਦੀਆਂ ਸਾਰੀਆਂ ਅਛੂਤ ਬਿਰਾਦਰੀਆਂ ਵੱਲੋਂ ਕੀਤੀ ਗਈ, ਜਿਸ ਵਿਚ ਹੇਠ ਲਿਖੇ ਮਤੇ ਸਰਬ-ਸੰਮਤੀ ਨਾਲ ਪਾਸ ਹੋਏ।

1. ਆਦਿ ਧਰਮ ਅਛੂਤ ਸੁਸਾਇਟੀ ਕਾਇਮ ਕਰਕੇ ਅਛੂਤ ਬਿਰਾਦਰੀਆਂ ਵਿਚ ਸੰਗਠਨ ਪੈਦਾ ਕੀਤਾ ਜਾਏ ਅਤੇ ਗਲਤ ਰਸਮੋ-ਰਿਵਾਜਾਂ ਨੂੰ ਬੰਦ ਕਰਕੇ ਕੌਮੀ ਸੁਧਾਰ ਕੀਤਾ ਜਾਵੇ।

2. ਆਪਣੇ ਗੁਰੂਆਂ ਦੀ ਬਾਣੀ ਦਾ ਪ੍ਰਚਾਰ ਕਰਕੇ ਭੂਤ-ਪਰੇਤਾਂ ਦੀ ਪੂਜਾ ਤੋਂ ਹਟਾ ਕੇ ਰਿਸ਼ੀ ਵਾਲਮੀਕਿ, ਸ੍ਰੀ ਗੁਰੂ ਰਵਿਦਾਸ ਜੀ, ਸਤਿਗੁਰੂ ਨਾਮ ਦੇਵ, ਕਬੀਰ ਭਗਵਾਨ ਆਦਿ ਗੁਰੂਆਂ ਦੇ ਪੈਰੋਕਾਰ ਬਨਾਣਾ।

3. ਆਪਣੇ ਗੁਰੂਆਂ ਦੇ ਜੁਮ ਦਿਨ ਧੂਮਧਾਮ ਨਾਲ ਮਨਾਏ ਜਾਣ ਅਤੇ ਜਨਮ ਦਿਹਾੜੇ ਪਰ ਹਕੂਮਤ ਵੱਲੋਂ ਛੁੱਟੀ ਲੈਣ ਦਾ ਯਤਨ ਕੀਤਾ ਜਾਵੇ।

4. ਉਚ-ਨੀਚ ਤੇ ਛੂਤ-ਛਾਤ ਦੀ ਲਾਹਨਤ ਨੂੰ ਹਕੂਮਤ ਪਾਸੋਂ ਕਾਨੂੰਨ ਨਾਲ ਬੰਦ ਕਰਾਉਣਾ।

5. ਵਿਦਿਆ ਹਾਸਲ ਕਰਨ ਲਈ ਲੜਕੇ-ਲੜਕੀਆਂ ਨੂੰ ਸਕੂਲਾਂ ਵਿਚ ਭੇਜਣਾ ਫੀਸ ਮੁਆਫ ਅਤੇ ਵਜੀਫਿਆਂ ਲਈ ਮੰਗ ਕਰਨੀ। ਵਿਹਾਰ ਸੁਧਾਰ ਦੇ ਵਾਧੂ ਖਰਚਾਂ ਨੂੰ ਰੋਕਣਾ ਤੇ ਸਫਾਈ ਦਾ ਪ੍ਰਚਾਰ ਕਰਨਾ।

6. ਮਜਲਸੀ ਤੇ ਸਿਆਸੀ ਹੱਕਾਂ ਨੂੰ ਪ੍ਰਾਪਤ ਕਰਵਾਉਣਾ।

7. ਬੱਝੇ ਬਗਾਰ ਦੀ ਗੁਲਾਮੀ ਨੂੰ ਬੰਦ ਕਰਵਾਉਣਾ।

8. ਰਈਯਤ ਨਾਮੇ ਤੇ ਕੰਮ ਕਮੀਣ ਦੀ ਲਾਹਣਤ ਨੂੰ ਦੂਰ ਕਰਕੇ ਰਿਹਾਇਸ਼ੀ ਘਰਾਂ ਦੇ ਮਾਲਕ ਬਣਾਉਣਾ।

9. ਇੰਤਕਾਲ ਆਰਜੀ ਐਕਟ ਵਿਚ ਤਰਜ਼ੀਮ ਕਰਵਾ ਕੇ ਜਿਮੀਂਦਾਰਾਂ ਵਾਂਗ ਕਾਸ਼ਤਕਾਰਾਂ ਦੇ ਵਿਚ ਸੁਧਾਰ ਕਰਾਉਣਾ।

10. ਅਛੂਤ ਪੰਥ ਨੂੰ ਹਿੰਦੂਆਂ ਤੋਂ ਜੁਦਾ ਗਿਣਾ ਕੇ ਕੌਮੀ ਹੱਕਾਂ ਦੇ ਹੱਕਦਾਰ ਬਣਾਉਣਾ।

11. ਭਾਰਤੀ ਦੀਆਂ ਦੂਸਰੀਆਂ ਕੌਮਾਂ ਵਾਂਗ ਡਿਸਟਰਿਕਟ ਬੋਰਡ ਪੰਚਾਇਤਾਂ, ਮਿਉਂਸੀਪਲ ਕਮੇਟੀਆਂ ਅਤੇ ਕੌਂਸਲਾਂ ਦੀਆਂ ਮੈਂਬਰੀਆਂ ਹਿੱਸੇ ਆਉਂਦੀਆਂ ਪ੍ਰਾਪਤ ਕਰਨੀਆਂ।

11. ਕੌਮੀ ਹੱਕ ਨੁਮਾਇੰਦਗੀ ਨੂੰ ਹਾਸਲ ਕਰਨ ਲਈ ਵੋਟਾਂ ਦੀ ਸੂਚੀ ਵਿਚ ਅਛੂਤ ਪੰਥ ਨੂੰ ਲਿਆਉਣਾ ਆਦਿ।

ਇਸ ਪ੍ਰੋਗਰਾਮ ਨੂੰ ਸੰਨ 1926 ਤੋਂ ਸ਼ੁਰੂ ਕਰਕੇ 1950 ਵਿਚ ਪੂਰਾ ਕਰ ਦਿੱਤਾ ਗਿਆ। ਭਾਵ ਕਈ ਤਰ੍ਹਾਂ ਦੇ ਸੇਵਕਾ, ਪ੍ਰਧਾਨਾਂ ਅਤੇ ਸਾਧੂ-ਮਹਾਤਮਾ ਦੀ ਮਦਦ ਨਾਲ ਨਿਭਾਅ ਦਿੱਤਾ। ਅੱਗੇ ਨੂੰ ਕੌਮੀ ਸੇਵਾ ਦੇ ਕਾਰਜ ਪੜ੍ਹੇ-ਲਿਖੇ ਸਮਝਦਾਰ ਕੌਮੀ ਪਰਵਾਨਿਆਂ ਦੇ ਸਪੁਰਦ ਕਰਕੇ ਪੰਜਾਬ ਦੇ ਸਾਰੇ ਅਛੂਤ ਪੰਥ ਵੱਲੋਂ ਖਿਮਾ ਮੰਗ ਲਈ।

**(ਹਵਾਲਾ, ਬਹੁਜਨ ਸੰਦੇਸ਼, ਪੰਜਾਬੀ ਹਫਤਾਵਾਰ)**

(4) ਭਾਰਤ ਦੇ ਕਿਸੇ ਵੀ ਸਮਾਜਿਕ ਕ੍ਰਾਂਤੀਕਾਰੀ ਪੁਰਸ਼ ਨੂੰ ਪੜ੍ਹੋ ਤੇ ਸਮਝ ਕੇ ਵੇਖੋ, ਉਚ-ਨੀਚ, ਜਾਤਪਾਤ, ਛੂਤਛਾਤ ਤੇ ਬ੍ਰਾਹਮਣੀ ਪ੍ਰਬੰਧਾਂ ਵੱਲੋਂ ਫੈਲਾਈ ਮਨੁੱਖੀ ਨਫਰਤ ਹੀ ਕ੍ਰਾਂਤੀ ਦਾ ਆਧਾਰ ਸਾਫ ਨਜ਼ਰ ਆਉਣਗੇ।

ਜਾਤੀ ਅਧਾਰਾਂ 'ਤੇ ਬ੍ਰਾਹਮਣਾਂ ਅਤੇ ਖੱਤਰੀਆਂ ਵਿਚਕਾਰ ਅਨੇਕ ਜੰਗਾਂ ਹੋਈਆਂ, ਜਿਨ੍ਹਾਂ ਵਿਚ ਕਈ ਬਹੁਤ ਭਿਆਨਕ ਸਨ। ਜੇ ਅਸੀਂ ਗੁਰੂ ਨਾਨਕ, ਗੁਰੂ ਅਰਜਨ ਅਤੇ ਗੁਰੂ ਗੋਬਿੰਦ ਸਿੰਘ ਦੀ ਲੰਬੀ ਜੰਗ ਨੂੰ ਲਈਏ ਤੇ ਗੁਰੂ ਗ੍ਰੰਥ ਸਾਹਿਬ ਦਾ ਸਹੀ ਅਧਿਐਨ ਕਰੀਏ ਤਾਂ ਸਾਫ ਦਿਸੇਗਾ ਕਿ ਇਨ੍ਹਾਂ ਖੱਤਰੀ ਜਾਤੀ ਗੁਰੂਆਂ ਨੇ ਬ੍ਰਾਹਮਣ ਜਾਤ ਤੇ ਬ੍ਰਾਹਮਣੀ ਧਰਮ-ਕਰਮ ਉੱਤੇ ਹੀ ਜ਼ੋਰਦਾਰ ਹਮਲੇ ਕੀਤੇ ਹਨ ਅਤੇ ਬ੍ਰਾਹਮਣ ਦੀ ਥਾਂ, ਅਛੂਤ ਸੰਤਾਂ ਨੂੰ ਆਪਣੇ ਰਹਿਨੁਮਾ ਮੰਨਿਆ ਹੀ ਨਹੀਂ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੈਂਕੜੇ ਸ਼ਬਦਾਂ ਰਾਹੀਂ ਬਿਆਨ ਵੀ ਕੀਤਾ ਅਤੇ ਸਪੱਸ਼ਟ ਕਿਹਾ ਕਿ ਅਸੀਂ ਨੀਚਾਂ ਦੇ ਸਾਥੀ ਹਾਂ ਅਤੇ ਜਾਤ ਘੁਮੰਡੀਆਂ ਦੇ ਸਿੱਧੇ ਵਿਰੋਧੀ।

ਬਾਬੂ ਮੰਗੂ ਰਾਮ ਇਕ ਅਛੂਤ ਵਿਅਕਤੀ ਸਨ। ਉਨ੍ਹਾਂ ਦੇ ਚੇਤਨ ਮਨ ਨੇ ਜਾਤੀ ਅਪਮਾਨਾਂ ਦੀ ਪੀੜਾ ਨੂੰ ਇੰਤਹਾ ਤੱਕ ਅਨੁਭਵ ਕੀਤਾ। ਪਹਿਲਾਂ ਅਮਰੀਕਾ ਵਿਚ ਜਾ ਕੇ ਗਰਦ ਪਾਰਟੀ ਵਿਚ ਜ਼ੋਰਦਾਰ ਕੰਮ ਕੀਤਾ ਅਤੇ ਫੇਰ ਭਾਰਤ ਆ ਕੇ ਫਾਂਸੀ ਦਾ ਹੁਕਮ ਹੋ ਜਾਣ ਦੇ ਬਾਵਜੂਦ ਵੀ ਬਚਦਿਆਂ-ਬਚਾਉਂਦਿਆਂ ਆਦਿ ਧਰਮ ਅੰਦੋਲਨ ਚਲਾਕੇ, ਅਛੂਤਾਂ ਤੇ ਪਛੜਿਆਂ ਲਈ ਹਿੰਦੂਆਂ ਦੇ ਬਰਾਬਰ ਅਜ਼ਾਦੀ ਅਤੇ ਅਧਿਕਾਰਾਂ ਦੀ ਜੰਗ ਲੜੀ। ਜਿਸ ਦਾ ਸੰਖੇਪ ਖੁਲਾਸਾ ਹੇਠ ਲਿਖੇ ਅਨੁਸਾਰ ਹੈ : ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿਚ ਪੈਦਾ ਹੋਇਆ 'ਆਦਿ ਧਰਮ' ਨਾਮ ਤੋਂ ਬੇਸ਼ੱਕ ਧਰਮ ਸੀ, ਪ੍ਰੰਤੂ ਵਿਹਾਰ ਵਿਚ ਇਹ ਕੇਵਲ ਧਰਮ ਨਾ ਰਹਿ ਕੇ ਇਕ ਸਭਿਅਚਾਰਕ ਅੰਦੋਲਨ ਹੋ ਨਿਬੜਿਆ, ਜੋ ਕਿ ਇਕ ਅਸਮਾਨਤਾ ਦੇ ਸਮਾਜ ਵਿਚ ਤੂਫਾਨ ਦੀ ਤਰ੍ਹਾਂ ਉੱਠਿਆ, ਜਿਸ ਬੁੱਧ ਦੀ ਤਰ੍ਹਾਂ ਇਨਸਾਨਾਂ ਤੋਂ ਬਣਾਏ ਜਾਨਵਰਾਂ ਤੋਂ ਵੀ ਬਦਤਰ ਅਛੂਤਾਂ ਨੂੰ ਮੁੜ ਇਨਸਾਨ ਬਣਾ ਦਿੱਤਾ।

ਆਦਿ ਧਰਮ ਦਾ ਮੁੱਢ ਗਦਰ ਪਾਰਟੀ ਦੇ ਪੰਜਾਬੀ ਕ੍ਰਾਂਤੀਕਾਰੀ ਬਾਬੂ ਰਾਮ ਮੰਗੂ ਰਾਮ ਮੁਗੋਵਾਲੀਆ ਨੇ ਉਦੋਂ ਬੰਨ੍ਹਿਆ ਜਦ ਉਹ ਗਦਰੀ ਬਾਬਿਆਂ ਸੋਹਨ ਸਿੰਘ ਭਕਨਾ ਤੇ ਲਾਲਾ ਹਰਦਿਆਲ ਦੀ ਸਲਾਹ ਨਾਲ ਭਾਰਤ ਦੀ ਅਜ਼ਾਦੀ ਦੀ ਜੰਗ ਨੂੰ ਤੇਜ਼ ਕਰਨ ਲਈ ਚਾਰ ਸਾਥੀਆਂ ਸਮੇਤ ਅਮਰੀਕਾ ਤੋਂ ਹਥਿਆਰਾਂ ਦਾ ਜਹਾਜ਼ ਭਰ ਕੇ ਭਾਰਤ ਨੂੰ ਲਿਆ ਰਿਹਾ ਸੀ ਤਾਂ ਰਸਤੇ ਵਿਚ ਹੀ ਅਮਰੀਕਨਾਂ ਵੱਲੋਂ ਜਹਾਜ਼ ਫੜੇ ਜਾਣ 'ਤੇ ਉਸ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਸੀ, ਪਰ ਉਹ ਰਾਜ ਬਿਹਾਰੀ ਬੋਸ ਅਤੇ ਜਰਮਨਾਂ ਦੀ ਮਦਦ ਨਾਲ ਜੇਲ੍ਹ ਵਿਚੋਂ ਬਚ ਨਿਕਲੇ ਅਤੇ ਘੁੰਮਦੇ-ਘੁਮਾਉਂਦੇ ਮਨੀਲੇ, ਫਿਲਪਾਈਨ ਅਤੇ ਈਲੋ ਟਾਪੂਆਂ ਤੋਂ ਹੁੰਦੇ ਹੋਏ 1925 ਵਿਚ ਆਪਣੇ ਦੇਸ ਭਾਰਤ ਪਰਤ ਆਏ। ਘਰ ਉਨ੍ਹਾਂ ਦਾ ਮਨ ਨਾ ਲੱਗਦਾ। ਉਹ ਨਾਲ ਪੈਂਦੇ ਚੋਅ ਉੱਤੇ ਦਰੱਖਤਾਂ ਥੱਲ੍ਹੇ ਬੈਠ ਕੇ ਵਿਚਾਰਾਂ ਕਰਦੇ ਰਹਿੰਦੇ। ਇਕ ਦਿਨ ਉਨ੍ਹਾਂ ਦੇ ਹੀ ਪਰਵਾਰ ਦੇ ਲੋਕ ਜਦ ਚੋਅ ਵਿਚੋਂ ਪੱਠੇ (ਪਸ਼ੂਆਂ ਦਾ ਚਾਰਾ) ਕੱਟ ਰਹੇ ਸਨ ਤਾਂ ਇਕ ਜੱਟ ਨੇ ਆ ਕੇ ਉਨ੍ਹਾਂ ਦੇ ਵੱਢੇ ਹੋਏ ਪੱਠੇ ਉਠਾ ਲਏ ਅਤੇ ਆਪਣੇ ਜਾਨਵਰਾਂ ਨੂੰ ਪਾ ਦਿੱਤੇ ਅਤੇ ਉਨ੍ਹਾਂ ਦੇ ਰੰਬੇ ਟੱਲੇ ਖੋਹ ਲਏ। ਬਾਬੂ ਜੀ ਨੂੰ ਜਦ ਇਹ ਗੱਲ ਦੱਸੀ ਗਈ ਤਾਂ ਉਨ੍ਹਾਂ ਜਾ ਕੇ ਜੱਟ ਨੂੰ ਪੁੱਛਿਆ ਕਿ ਰੰਬੇ ਟੱਲੇ ਕਿਉਂ ਖੋਹੇ ਹਨ ? ਜੱਟ ਨੇ ਕਿਹਾ ਕਿ ਇਹ ਚੋਅ ਮੇਰਾ ਹੈ। ਇਨ੍ਹਾਂ ਨੂੰ ਇੱਥੋਂ ਪੱਠੇ ਵੱਢਣ ਦਾ ਕੋਈ ਹੱਕ ਨਹੀਂ ਹੈ। ਨਿਰਾਸ਼ਾ ਵਿਚ ਬਾਬੂ ਜੀ ਘਰ ਪਰਤ ਆਏ। ਘਰ ਮੁੜ ਕੇ ਬਾਬੂ ਜੀ ਨੇ ਇਕ ਸਿਆਣੇ ਨੂੰ ਪੁੱਛਿਆ ਕੀ ਅਸੀਂ ਜ਼ਮੀਨ ਖਰੀਦ ਸਕਦੇ ਹਾਂ ? ਉਸ ਨੇ ਕਿਹਾ ਕਿ 1901 ਇੰਤਕਾਲ ਇਰਾਜ਼ੀ ਐਕਟ ਅਨੁਸਾਰ ਇਹ ਧਰਤੀ ਸਿਰਫ 12 ਕੌਮਾਂ ਦੀ

ਹੈ। ਬਾਕੀ ਸਭ ਕੌਮਾਂ ਗੈਰ ਮਰੂਸੀ ਕਰਾਰ ਦਿੱਤੀਆਂ ਗਈਆਂ ਹਨ।

ਫਿਰ ਬਾਬੂ ਜੀ ਨੇ ਇਕ ਵਕੀਲ ਨਾਲ ਸਲਾਹ-ਮਸ਼ਵਰਾ ਕੀਤਾ ਤੇ ਪੁੱਛਿਆ ਕਿ ਕੋਈ ਐਸਾ ਕਾਨੂੰਨ ਹੈ, ਜਿਸ ਨਾਲ ਅਸੀਂ ਵੀ ਜ਼ਮੀਨ ਖਰੀਦ ਸਕੀਏ ? ਵਕੀਲ ਸਾਹਿਬ ਨੇ ਬਾਬੂ ਜੀ ਨੂੰ ਮਸ਼ਵਰਾ ਦਿੱਤਾ ਕਿ ਤੁਸੀਂ ਆਪਣਾ ਕੋਈ ਵੱਖਰੀ ਨਾਮ ਰੱਖ ਲਓ। ਫਿਰ ਤੁਸੀਂ ਜ਼ਮੀਨ ਖਰੀਦਣ ਦੇ ਹੱਕਦਾਰ ਹੋ ਸਕਦੇ ਹੋ। ਵਰਨਾ ਚਮਾਰ-ਚੂਹੜੇ ਹੁੰਦੇ ਹੋਏ ਤੁਸੀਂ ਜ਼ਮੀਨ ਨਹੀਂ ਖਰੀਦ ਸਕਦੇ।

ਅਛੂਤ ਲੋਕ ਆਪਣੇ ਘਰਾਂ ਦੇ ਮਾਲਕ ਨਹੀਂ ਸਨ ਹੁੰਦੇ। ਉਹ 'ਰਿਜਤਨਾਮੇ' ਵਸਦੇ ਸਨ। 'ਰਿਜਤਨਾਮੇ' ਤੋਂ ਭਾਵ ਇਹ ਸੀ ਕਿ ਉਨ੍ਹਾਂ ਦੇ ਮਕਾਨ ਦੀ ਜੋ ਤਹਿ ਜ਼ਮੀਨ ਸੀ, ਉਹ ਜਿਮੀਂਦਾਰ ਦੀ ਹੁੰਦੀ ਸੀ। ਇਸ ਦੇ ਇਵਜ਼ ਵਜੋਂ ਜਿਮੀਂਦਾਰ ਅਛੂਤਾਂ ਤੋਂ ਮੁਫਤ ਕੰਮ ਕਰਵਾਇਆ ਦਾ ਕਰਦੇ ਸਨ, ਜੋ ਇਕ ਵਗਾਰ ਸੀ। ਜੇਕਰ ਅਛੂਤ ਵਗਾਰ ਕਰਨ ਤੋਂ ਇਨਕਾਰ ਕਰਦਾ ਸੀ ਤਾਂ ਜਿਮੀਂਦਾਰ ਆਪਣੀ ਜ਼ਮੀਨ ਤੋਂ ਅਛੂਤ ਦਾ ਘਰ ਢਾਹ ਦੇਂਦਾ ਸੀ। ਮਰੇ ਹੋਏ ਪਸ਼ੂ ਅਛੂਤਾਂ ਤੋਂ ਜਬਰੀ ਉਠਵਾਏ ਜਾਂਦੇ ਸਨ। ਜੇ ਜਿਮੀਂਦਾਰ ਆਪਸ ਵਿਚ ਲੜਦੇ ਮਰ ਜਾਣ ਤਾਂ ਮੁਰਦੇ ਦੀ ਲਾਸ਼ 20-30 ਮੀਲ 'ਤੇ ਪੋਸਟ ਮਾਰਟਮ ਲਈ ਚੁੱਕ ਕੇ ਅਛੂਤਾਂ ਨੂੰ ਲਿਜਾਣੀ ਪੈਂਦੀ ਸੀ। ਜੇਕਰ ਮੌਕੇ 'ਤੇ ਅਛੂਤ ਮਰਦ ਨਾ ਮਿਲਣ ਤਾਂ ਔਰਤਾਂ ਤੋਂ ਵਗਾਰ ਲਈ ਜਾਂਦੀ ਸੀ। ਬਾਂਸ ਦੇ ਪਰਨਾਲੇ ਰਾਹੀਂ ਪਾਣੀ ਪਿਲਾਇਆ ਜਾਂਦਾ ਸੀ। ਅਛੂਤ ਚੰਗਾ ਕੱਪੜਾ ਨਹੀਂ ਪਾ ਸਕਦੇ ਸਨ। ਵਿੱਦਿਆ ਪੜ੍ਹਨ 'ਤੇ ਪਾਬੰਦੀ ਸੀ। ਅਛੂਤਾਂ ਦਾ ਜੀਵਨ ਗੁਲਾਮਾਂ ਤੋਂ ਵੀ ਭੈੜਾ ਸੀ।

ਬਾਬੂ ਮੰਗੂ ਰਾਮ ਨੇ ਯੂਰਪ ਦੀ ਆਜ਼ਾਦੀ ਵੇਖੀ ਸੀ। ਉੱਥੇ ਸਭ ਮਨੁੱਖਾਂ ਨੂੰ ਮਨੁੱਖੀ ਅਧਿਕਾਰ ਪ੍ਰਾਪਤ ਸਨ। ਉੱਥੇ ਕੋਈ ਅਛੂਤ ਜਾਂ ਊਚ-ਨੀਚ ਨਹੀਂ ਸੀ। ਇਸ ਲਈ ਅਛੂਤਾਂ ਦੇ ਜਾਨਵਰਾਂ ਅਜਿਹੇ ਜੀਵਨ ਪ੍ਰਤੀ ਉਹ ਹਮੇਸ਼ਾ ਚਿੰਤਤ ਰਹਿੰਦੇ ਸਨ। ਇਸ ਚਿੰਤਾ ਨੂੰ ਦੂਰ ਕਰਨ ਲਈ ਉਹ ਦੇਸ ਦੇ ਦੌਰੇ 'ਤੇ ਨਿਕਲ ਗਏ। ਉਨ੍ਹਾਂ ਮਥੁਰਾ, ਦੇਹਰਾਦੂਨ, ਨਾਗਪੁਰ, ਪੂਨਾ, ਸਿਤਾਰਾ, ਬੰਬਈ, ਮਦਰਾਸ, ਕਲਕੱਤਾ ਆਦਿ ਥਾਵਾਂ ਦਾ ਦੌਰਾ ਕੀਤਾ। ਇਸ ਸਮੇਂ ਦੇਸ ਦੇ ਵੱਖ-ਵੱਖ ਭਾਗਾਂ ਵਿਚ ਅਛੂਤਾਂ ਦੇ ਉਥਾਨ ਲਈ ਅੰਦੋਲਨ ਛਿੜੇ ਹੋਏ ਸਨ। ਮਹਾਰਾਸ਼ਟਰ ਵਿਚ ਡਾਕਟਰ ਅੰਬੇਡਕਰ ਦੀ 'ਬਹਿਸਕ੍ਰਿਤ' ਹਿਤਕਾਰਨੀ' ਸਭਾ ਦਾ ਬੋਲਬਾਲਾ ਸੀ।

ਡਾ. ਅੰਬੇਡਕਰ ਇਕ ਅਜਿਹੇ ਆਗੂ ਸਨ, ਜਿਸ ਨੇ ਆਪਣੇ ਤਨ 'ਤੇ ਮੁਸੀਬਤਾਂ ਸਹੀਆਂ ਸਨ। ਉਨ੍ਹਾਂ ਦੀ ਆਵਾਜ਼ ਵਿਚ ਗਰਜ ਤੇ ਰੋਹ ਸੀ। ਇਕ ਹੂਕ ਸੀ। 'ਗੁਲਾਮ ਨੂੰ ਇਹ ਦਰਸਾ ਦਿਉ ਕਿ ਉਹ ਗੁਲਾਮ ਹੈ, ਫਿਰ ਉਹ ਬਗਾਵਤ ਕਰ ਦੇਵੇਗਾ।' ਇਹ ਸੀ ਨਾਅਰਾ ਜੋ ਡਾ. ਅੰਬਡਕਰ ਨੇ ਬੁਲੰਦ ਕੀਤਾ। ਸਵੈ ਸਹਾਇਤਾ, ਸਵੈ-ਨਿਰਮਾਣ ਅਤੇ ਸਵੈਮਾਣ ਦਾ ਝੰਡਾ ਅੰਬੇਡਕਰ ਨੇ ਬੁਲੰਦ ਕੀਤਾ। ਡਾ. ਅੰਬੇਡਕਰ ਦੀ ਦਰਦ ਅਤੇ ਰੋਹ ਭਰੀ ਆਵਾਜ਼ ਨੇ ਦੱਬੀ-ਕੁਚਲੀ ਜਨਤਾ ਨੂੰ ਹਲੂਣ ਦਿੱਤਾ। ਉਨ੍ਹਾਂ ਵਿਚ ਚੇਤਨਾ ਆਉਣ ਲੱਗੀ। ਡਾ. ਅੰਬੇਡਕਰ ਨੇ ਅਜਿਹੀ ਭਾਸ਼ਾ ਵਿਚ ਦੱਬੇ-ਕੁਚਲੇ ਵਰਗਾਂ ਨੂੰ ਹਲੂਣਿਆਂ ਕਿ ਉਨ੍ਹਾਂ ਦੇ ਦਿਲੋਂ-ਦਿਮਾਗ ਵਿਚ ਖਲਬਲੀ ਮਚ ਗਈ। ਉਨ੍ਹਾਂ ਨੇ ਲਲਕਾਰਿਆ, "ਤੁਹਾਡੇ ਚਿਹਰਿਆਂ ਦੀ ਤਰਸਯੋਗ ਹਾਲਤ ਦੇਖ ਕੇ ਅਤੇ ਤੁਹਾਡੀਆਂ ਉਦਾਸੀਆਂ ਆਵਾਜ਼ਾਂ ਸੁਣ ਕੇ ਮੇਰਾ ਸੀਨਾ ਫਟ ਜਾਂਦਾ ਹੈ। ਕਿੰਨੇ ਚਿਰ ਤੋਂ ਤੁਸੀਂ ਜ਼ੁਲਮਾਂ ਦੀ ਚੱਕੀ ਵਿਚ ਪੀਹੇ ਜਾ ਰਹੇ ਹੋ, ਫਿਰ ਵੀ ਤੁਹਾਨੂੰ ਦਲਿੱਦਰਤਾ ਅਤੇ ਬੇਭਰੋਸਗੀ ਛੱਡਣ ਦਾ ਖਿਆਲ ਨਹੀਂ ਆਉਂਦਾ ਤੁਸੀਂ ਜੰਮਦੇ ਹੀ ਕਿਉਂ ਨਹੀਂ ਖਤਮ ਹੋ ਜਾਂਦੇ ? ਤੁਸੀਂ ਦੁੱਖਾਂ, ਗਰੀਬਾਂ ਅਤੇ ਗੁਲਾਮੀ ਦਾ ਚਿੱਤਰ ਧੁੰਦ ਲਾਉਂਦੇ ਕਿਉਂ ਹੋ ? ਤੁਸੀਂ ਆਪਣੀ ਤਰਸਯੋਗ, ਘ੍ਰਿਣਤ ਅਤੇ ਤਿਰਸਕਾਰ ਪੂਰਨ ਜੀਵਨ ਨਾਲ ਸੰਸਾਰ ਦਾ ਭਾਰ ਕਿਉਂ ਵਧਾਉਂਦੇ ਹੋ ਜੇਕਰ ਤੁਸੀਂ ਨਵਾਂ ਜੀਵਨ ਨਹੀਂ ਢਾਲ ਸਕਦੇ ਅਤੇ ਆਪਣੀ ਹਾਲਤ ਨਹੀਂ (ਬਦਲ) ਸੁਧਾਰ ਸਕਦੇ ਤਾਂ ਇਸ ਨਾਲੋਂ ਮਰਨਾ ਕਿਤੇ ਚੰਗਾ ਹੈ। ਗੁੱਲੀ, ਜੁੱਲੀ ਅਤੇ ਕੁੱਲੀ ਤੁਹਾਡਾ ਜਨਮ ਅਧਿਕਾਰ ਹੈ। ਜੇਕਰ ਤੁਸੀਂ ਇੱਜ਼ਤ ਦਾ ਜੀਵਨ ਜਿਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਆਤਮ ਸਹਾਇਤਾ ਜੋ ਸਭ ਤੋਂ ਚੰਗੀ ਸਹਾਇਤਾ ਹੈ, 'ਤੇ ਭਰੋਸਾ ਕਰਨਾ ਹੋਵੇਗਾ।" 'ਬਰਿਸਕ੍ਰਿਤ ਹਿਤਕਾਰਨੀ' ਸਭਾ ਦੀ ਸਥਾਪਨਾ ਨਾਲ ਦੱਬੇ-ਕੁਚਲੇ ਲੋਕਾਂ ਵਿਚ ਸਵੈਮਾਣ ਦਾ ਜਜ਼ਬਾ ਪੈਦਾ ਹੋਣ ਲੱਗਾ। ਸਭ ਦੇ ਪੈਰ ਟਿਕਣ ਲੱਗ ਪਏ। 4 ਜਨਵਰੀ 1925 ਨੂੰ ਸਭਾ ਨੇ ਅਛੂਤ ਵਿਦਿਆਰਥੀਆਂ ਦੇ ਰਹਿਣ ਲਈ ਸ਼ੋਲਾਪੁਰ ਵਿਖੇ ਇਕ ਹੋਸਟਲ ਖੋਲ੍ਹਿਆ। ਸਭਾ ਵਿਦਿਆਰਥੀਆਂ ਦੇ ਕੱਪੜਿਆਂ, ਕਿਤਾਬਾਂ, ਨਿਵਾਸ ਭੋਜਨ ਆਦਿ ਦਾ ਸਾਰਾ ਪ੍ਰਬੰਧ ਕਰਦੀ ਸੀ। ਸਭਾ ਨੇ ਅਛੂਤ ਵਿਦਿਆਰਥੀਆਂ ਵਿਚ ਵਿਦਿਆ ਅਤੇ ਗਿਆਨ ਪ੍ਰਤੀ ਸਨੇਹ ਪੈਦਾ ਕਰਨ ਲਈ ਸਰਸਵਤੀ ਵਿਲਾਸ ਨਾਂ ਦਾ ਇਕ ਮਾਸਿਕ ਪੱਤਰ ਵੀ ਆਰੰਭ ਕੀਤਾ। ਪਛੜੇ ਲੋਕਾਂ ਨੂੰ ਜੂਆ, ਸ਼ਰਾਬਨੋਸ਼ੀ ਅਤੇ ਦੂਜੀਆਂ ਗੰਦੀਆਂ ਆਦਤਾਂ ਵੱਲੋਂ ਹਟਾਉਣ ਲਈ ਬੰਬਈ ਵਿਖੇ, ਮੁਫਤ ਪੁਸਤਕ ਘਰ ਅਤੇ ਹਾਕੀ ਕਲੱਬ ਖੋਲ੍ਹੇ ਗਏ। ਇਸੇ ਸਾਲ ਭਾਰਤ ਵਿਚ ਅਛੂਤਾਂ ਵੱਲੋਂ ਕਈ ਛੋਟੇ-ਛੋਟੇ ਅੰਦੋਲਨ ਸ਼ੁਰੂ ਕੀਤੇ ਗਏ। ਟ੍ਰਾਵਨਕੋਰ ਰਿਆਸਤ ਸ੍ਰੀ ਰਾਮਾ ਸੁਵਾਮੀ ਨਾਇਕਰ ਨੇ ਵੈਕਰਾ ਦੀ ਇਕ ਅਜਿਹੀ ਸੜਕ 'ਤੇ ਅਛੂਤਾਂ ਦੇ ਤੁਰਨ-ਫਿਰਨ ਸੰਬੰਧੀ ਘੋਲ ਛੇੜਿਆ, ਜਿਸ 'ਤੇ ਗੁਜਰਨ ਦੀ ਅਛੂਤਾਂ ਨੂੰ ਆਗਿਆ ਨਹੀਂ ਸੀ। ਮਾਰਚ 29,1926 ਵਿਚ ਸ੍ਰੀ ਮੁਰਗੇਸ਼ਨ ਨਾਂ ਦੇ ਇਕ ਅਛੂਤ ਨੇ ਮਦਰਾਸ ਦੇ ਇਕ ਅਜਿਹੇ ਮੰਦਰ ਵਿਚ ਪ੍ਰਵੇਸ਼ ਕੀਤਾ, ਜਿਸ ਵਿਚ ਅਛੂਤਾਂ ਦੇ ਜਾਣ 'ਤੇ ਪਾਬੰਦੀ ਸੀ। ਮੁਰਗੇਸ਼ਨ ਨੂੰ ਭਾਲ ਲਿਆ ਗਿਆ, ਉਸ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਇਕ ਹਿੰਦੂ ਮੰਦਰ ਨੂੰ ਅਪਵਿੱਤਰ ਕਰਨ ਦੇ ਦੋਸ਼ ਵਿਚ ਉਸ ਨੂੰ ਸਜ਼ਾ ਦਿੱਤੀ ਗਈ। ਯੂ ਪੀ ਵਿਚ ਵੀ ਆਦਿ ਹਿੰਦੂ ਅੰਦੋਲਨ ਸਰਗਰਮ ਸੀ। ਉਪਰੋਕਤ ਅੰਦੋਲਨਾਂ ਨੂੰ ਦੇਖ-ਸੁਣ ਕੇ ਬਾਬੂ ਰਾਮ ਦਾ ਸਹਿਮਿਆਂ ਅਤੇ ਚਿੰਤਤ ਦਿਲ ਸ਼ੇਰ ਬਣ ਗਿਆ। ਉਸ ਵਿਚ ਤਬਦੀਲੀ ਲਈ ਸੁਲਘਦੀ ਚੰਗਿਆੜੀ ਭਾਂਬੜ ਬਣ ਗਈ। ਬਾਬੂ ਮੰਗੂ ਰਾਮ ਨੇ ਵਾਪਸ ਪੰਜਾਬ ਆ ਕੇ ਪਿੰਡ-ਪਿੰਡ ਜਾ ਕੇ ਜਹਾਦ ਖੜਾ ਕਰ ਦਿੱਤਾ ਕਿ ਅਸੀਂ ਦੋਹਰੇ ਗੁਲਾਮ ਹਾਂ। ਇਕ ਪਾਸੇ ਅਸੀਂ ਅੰਗਰੇਜ਼ਾਂ ਦੇ ਗੁਲਾਮ ਹਾਂ, ਦੂਜੇ ਪਾਸੇ ਅਸੀਂ ਹਿੰਦੂਆਂ ਦੇ ਗੁਲਾਮ ਹਾਂ। ਗੁਲਾਮੀ ਤੋਂ ਛੁਟਕਾਰੇ ਲਈ ਬਾਬੂ ਜੀ ਨੇ ਪਛੜੀਆਂ ਸ਼੍ਰੇਣੀਆਂ ਦੀ 11, 12 ਜੂਨ 1926 ਨੂੰ ਪਿੰਡ ਮੁੱਗੋਵਾਲ ਵਿਖੇ ਦੋ ਰੋਜ਼ਾ ਕਾਨਫਰੰਸ ਦਾ ਆਯੋਜਨ ਕੀਤਾ।

ਕਾਨਫਰੰਸ ਵਿਚ ਪੰਜਾਬ ਭਰ ਤੋਂ ਪਛੜੀਆਂ ਸ਼੍ਰੇਣੀਆਂ, ਚੂਹੜੇ-ਚਮਾਰ, ਰਵਿਦਾਸੀਏ, ਸਾਂਸੀ, ਭੰਜੜੇ, ਗਧੀਲੇ, ਬਰੜ, ਜੁਲਾਹੇ, ਮੇਘ, ਚੰਭਾਰ, ਕਬੀਰ ਪੰਥੀ, ਮਹਾਸ਼ੇ, ਡੋਮ, ਜਟੀਏ ਆਦਿ ਜਾਤਾਂ ਦੇ ਨੁਮਾਇੰਦਿਆਂ ਨੇ ਭਾਗ ਲਿਆ। ਅਛੂਤਾਂ ਤੋਂ ਇਲਾਵਾ ਦੂਸੇਰ ਮਜ਼ਬ੍ਹਾਂ ਦੇ ਈਸਾਈਆਂ, ਸਿੱਖਾਂ, ਮੁਸਲਮਾਨਾਂ, ਸਨਾਤਨੀ ਅਤੇ ਆਰੀਆ ਸਮਾਜੀਆਂ ਦੇ ਸਨਮਾਨ ਯੋਗ ਲੋਕ ਵੀ ਸ਼ਾਮਲ ਹੋਏ, ਜਿਸ ਕਰਕੇ ਇਹ ਇਕ ਕਾਫਲੀ ਕਾਨਫਰੰਸ ਸੀ। ਅਛੂਤਾਂ ਦੇ ਨੁਮਾਇੰਦਿਆਂ ਨੇ ਆਪਣੇ ਹਾਲਾਤ ਸਪੱਸ਼ਟ ਅਤੇ ਗੱਜ-ਵੱਜ ਕੇ ਕਹੇ। ਉਨ੍ਹਾਂ ਨੇ

ਸਾਰੇ ਪਾਖੰਡੀ ਧਰਮਾਂ ਬਾਰੇ ਦੱਸ ਕੇ ਪਾਜ ਉਘੇੜੇ। ਦੂਸਰੇ ਧਰਮਾਂ ਦੀਆਂ ਸੰਸਥਾਵਾਂ ਦੇ ਨੁਮਾਇੰਦਿਆਂ ਨੇ ਆਦਿ ਧਰਮੀਆਂ ਦੀ ਜ਼ਬਰਦਸਤ ਆਲੋਚਨਾ ਕੀਤੀ। ਬੇਹੱਦ ਬਹਿਸ ਅਤੇ ਦਲੀਲਬਾਜ਼ੀ ਤੋਂ ਬਾਅਦ, ਰਿਸ਼ੀ ਵਾਲਮੀਕਿ, ਗੁਰੂ ਰਵਿਦਾਸ, ਗੁਰੂ ਕਬੀਰ ਅਤੇ ਸਤਿਗੁਰੂ ਨਾਮਦੇਵ ਜੀ ਦੀਆਂ ਸਿੱਖਿਆਵਾਂ ਤੋਂ ਪ੍ਰੇਰਨਾ ਲੈ ਕੇ ਇਹ ਫੈਸਲਾ ਕੀਤਾ ਗਿਆ ਕਿ ਅਛੂਤਾਂ ਨੂੰ ਆਦਿ ਧਰਮੀ ਕਿਹਾ ਜਾਵੇ। ਕਾਨਫਰੰਸ ਵਿਚ ਸਰਬ-ਸਮੰਤੀ ਨਾਲ 24 ਮਤੇ ਪਾਸ ਕੀਤੇ। ਇਕ ਸੌ ਮੈਂਬਰੀ ਕਮੇਟੀ ਬਣਾਈ ਗਈ ਅਤੇ ਮੰਡਲ ਦਾ ਮੁੱਖ ਦਫਤਰ ਜਲੰਧਰ ਸਥਾਪਤ ਕਰਨ ਦਾ ਫੈਸਲਾ ਗਿਆ ਗਿਆ।

**ਮੁੱਗੋਵਾਲ ਕਾਨਫਰੰਸ ਵਿਚ ਪਾਸ ਕੀਤੇ ਮਤੇ**

ਅਸੀਂ ਸਰਕਾਰ ਅਤੇ ਅਛੂਤਾਂ ਬਰਾਦਰੀਆਂ ਲਈ ਘੋਸ਼ਿਤ ਕਰਦੇ ਹਾਂ ਕਿ :-

!. (ੳ) ਆਦਿ ਧਰਮ ਮੰਡਲ ਬਣ ਚੁੱਕਾ ਹੈ। (ਅ) ਸਾਡਾ ਸ਼ੁੱਭ ਕਾਮਨਾ ਸੰਦੇਸ਼ 'ਜੈ ਗੁਰਦੇਵ' ਹੈ। (ੲ) ਸਾਡਾ ਇਤਕਾਦ (ਵਿਸ਼ਵਾਸ) ਗੁਰੂ ਆਦਿ ਪ੍ਰਕਾਸ਼ ਗ੍ਰੰਥ ਹੈ। (ਸ) ਸਾਡਾ ਪਵਿੱਤਰ ਸ਼ਬਦ 'ਸੋਹੰ' ਹੈ। (ਭਾਵ ਅਸੀਂ ਵੀ ਓਹੀ ਹਾਂ ਜੋ ਤੂੰ ਹੈਂ)

2. ਸਾਡੇ ਧਰਮ (ਆਦਿ ਧਰਮ) ਦੇ ਬਾਨੀ ਹਨ-ਰਿਸ਼ੀ ਵਾਲਮੀਕਿ, ਗੁਰੂ ਰਵਿਦਾਸ, ਗੁਰੂ ਮਹਾਰਾਜ ਕਬੀਰ, ਸਤਿਗੁਰ ਨਾਮਦੇਵ ਹਨ ਅਤੇ ਉਨ੍ਹਾਂ ਦੀ ਬਾਣੀ ਦੇ ਗ੍ਰੰਥ ਦਾ ਨਾਂ 'ਆਦਿ ਪ੍ਰਕਾਸ਼' ਮੰਨਿਆ ਗਿਆ ਹੈ।

3. ਇਹ ਕਾਨਫਰੰਸ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੀ ਨੁਮਾਇੰਦਗੀ ਕਰਦੀ ਹੈ ਅਤੇ ਪੰਜਾਬ ਦੇ ਸਾਰੇ ਅਛੂਤਾਂ ਨੂੰ ਅਪੀਲ ਕਰਦੀ ਹੈ ਕਿ ਉਹ ਆਪਣੇ-ਆਪ ਨੂੰ ਆਦਿ ਧਰਮੀ ਅਖਵਾਉਣ।

4. ਸਾਰੀਆਂ ਅਛੂਤ ਬਰਾਦਰੀਆਂ ਜਾਤਾਂ ਅਤੇ ਝਗੜਿਆਂ ਨੂੰ ਭੁਲਾ ਕੇ ਇਕਮੁੱਠ ਹੋ ਜਾਣ। ਉਨ੍ਹਾਂ ਨੂੰ ਆਪਸ ਵਿਚ ਲੜਨਾ-ਝਗੜਨਾ ਨਹੀਂ ਚਾਹੀਦਾ। ਸਗੋਂ ਸਾਰੇ ਅਛੂਤਾਂ ਨੂੰ ਇਕੱਠੇ ਬੈਠ ਕੇ ਭੋਜਨ ਖਾਣਾ ਚਾਹੀਦਾ ਹੈ ਅਤੇ ਇਕ-ਦੂਜੇ ਨਾਲ ਸਮਾਜਿਕ ਸੰਬੰਧ ਪੈਦਾ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ ਇਕੱਠਿਆਂ ਬਹਿ ਕੇ ਖਾਣ-ਪੀਣ ਦਾ ਰਿਵਾਜ਼ ਸ਼ੁਰੂ ਕਰਨਾ ਚਾਹੀਦਾ ਹੈ।

5. ਜੇ ਕੋਈ ਦੂਜੀ ਕੌਮ ਆਦਿ ਧਰਮੀ 'ਤੇ ਹਮਲਾ ਕਰਦੀ ਹੈ ਤਾਂ ਆਦਿ ਧਰਮੀਆਂ ਨੂੰ ਇਕ-ਦੂਜੇ ਦੀ ਰਾਖੀ ਕਾਰਨੀ ਚਾਹੀਦੀ ਹੈ।

6. ਸਾਰੇ ਆਦਿ ਧਰਮੀਆਂ ਨੂੰ ਸਾਰੇ ਮਹਾਨ ਧਾਰਮਿਕ ਆਗੂਆਂ, ਰਿਸ਼ੀ-ਮੁਨੀ, ਗੁਰੂਆਂ, ਭਗਤਾਂ, ਮਹਾਤਮਾਵਾਂ ਨੂੰ ਮੰਨਣਾ ਚਾਹੀਦਾ ਹੈ। ਇਨ੍ਹਾਂ ਸੰਤਾਂ ਦੇ ਸੱਚੇ ਪੁਜਾਰੀ ਬੁੱਤ ਪੂਜਾ, ਜਾਤ-ਪਾਤ ਜਾਂ ਊਚ ਅਤੇ ਹੀਣ ਕੌਮਾਂ ਵਿਚ ਵਿਸ਼ਵਾਸ ਨਹੀਂ ਕਰਨਗੇ।

7. ਅਛੂਤ ਭਾਈਚਾਰੇ ਦੀਆਂ ਸਾਰੀਆਂ ਲੜਕੀਆਂ ਅਤੇ ਲੜਕਿਆਂ ਨੂੰ ਪ੍ਰਾਇਮਰੀ ਤੱਕ ਦੀ ਸਿੱਖਿਆ ਲਾਜ਼ਮੀ ਲੈਣੀ ਚਾਹੀਦੀ ਹੈ।

8. ਜਿਹੜੇ ਗ੍ਰੰਥ ਅਤੇ ਸ਼ਾਸਤਰ ਅਛੂਤਾਂ ਨੂੰ ਗੁਲਾਮ ਦੱਸਦੇ ਹਨ, ਉਨ੍ਹਾਂ ਦਾ ਬਾਈਕਾਟ ਕੀਤਾ ਜਾਣਾ ਚਾਹੀਦਾ ਹੈ। ਅਜਿਹੀਆਂ ਪੁਸਤਕਾਂ ਨੂੰ ਮੰਨਣਾ ਇਕ ਨੈਤਿਕ ਪਾਪ ਹੈ।

9. ਆਦਿ ਧਰਮੀਆਂ ਨਾਲ ਖਾਣ ਪਾਣ ਕਰਨਾ ਕਨੂੰਨੀ ਤੌਰ 'ਤੇ ਜਾਇਜ਼ ਹੈ। ਦੂਜਿਆਂ ਨੂੰ ਆਦਿ ਧਰਮੀਆਂ ਦੇ ਹੱਥਾਂ ਦਾ ਭੋਜਨ ਖਾਣਾ ਚਾਹੀਦਾ ਹੈ। ਆਦਿ ਧਰਮੀਆਂ ਨੂੰ ਵੀ ਉਨ੍ਹਾਂ ਦੇ ਹੱਥ ਦਾ ਭੋਜਨ ਖਾ ਲੈਣਾ ਚਾਹੀਦਾ ਹੈ, ਜੋ ਵੀ ਅਜਿਹਾ ਚਾਹੁੰਦੇ ਹਨ।

10. ਸਿੱਖਿਆ ਮੰਤਰੀ ਪੰਜਾਬ ਸਰਕਾਰ ਲਾਹੌਰ ਨੂੰ ਚਾਹੀਦਾ ਹੈ ਕਿ ਉਹ ਅਛੂਤਾਂ ਦੇ ਬੱਚਿਆਂ ਨੂੰ ਖਾਸ ਸਕਾਲਰਸ਼ਿਪ ਅਤੇ ਵਿਦਿਆ ਦੇਵੇ। ਅਸੀਂ ਆਪਣੀ ਗਰੀਬੀ ਕਾਰਨ ਆਪਣੇ ਬੱਚਿਆਂ ਦੀ ਪੜ੍ਹਾਈ ਦਾ ਖਰਚਾ ਨਹੀਂ ਚੁੱਕ ਸਕਦੇ।

11. ਸਾਡੇ ਬੱਚਿਆਂ ਦੀ ਪੜ੍ਹਾਈ ਦਾ ਖਿਆਲ ਸਰਕਾਰ ਕਰੇ, ਕਿਉਂਕਿ ਪ੍ਰਾਈਵੇਟ ਸਕੂਲ ਸਾਡੀ ਮਦਦ ਨਹੀਂ ਕਰਦੇ ਜਾਂ ਫਿਰ ਸਾਡੇ ਬੱਚਿਆਂ ਦੇ ਦਾਖਲੇ ਵੱਲ ਧਿਆਨ ਦਿੱਤਾ ਜਾਵੇ। ਸਾਨੂੰ ਵੀ ਦੂਜਿਆਂ ਵਾਂਗ ਗ੍ਰਾਂਟਾਂ ਮਿਲਣੀਆਂ ਚਾਹੀਦੀਆਂ ਹਨ। ਅਛੂਤਾਂ ਲਈ ਸਪੈਸ਼ਲ ਸਕੂਲਾਂ ਦੀ ਵਿਵਸਥਾ ਕੀਤੀ ਜਾਵੇ।

12. ਅਸੀਂ ਖੇਤੀਬਾੜੀ ਕਰਦੇ ਹਾਂ। ਅਸੀਂ ਆਪਣਾ ਕੰਮ ਖੇਤੀਬਾੜੀ ਚੰਗੀ ਤਰ੍ਹਾਂ ਕਰਨਾ ਜਾਣਦੇ ਹਾਂ, ਪਰ ਸਾਨੂੰ ਖੇਤ ਮਜ਼ਦੂਰੀ ਨਾ ਕਾਫੀ ਦਿੱਤੀ ਜਾਂਦੀ ਹੈ। ਜਿਸ ਕਰਕੇ ਅਸੀਂ ਆਪਣੇ ਪਰਵਾਰਾਂ ਦੀ ਸਹੀ ਦੇਖਭਾਲ ਨਹੀਂ ਕਰ ਸਕਦੇ। ਖਾਲੀ ਜ਼ਮੀਨ ਅਛੂਤ ਕੌਮ ਨੂੰ ਦਿੱਤੀ ਜਾਵੇ।

13. ਸਰਕਾਰ ਅਛੂਤ ਵਰਗ ਵਿਚਲੇ ਖੇਤੀਬਾੜੀ ਕਰਦਿਆਂ ਨੂੰ ਦੂਜੀਆਂ ਕੌਮਾਂ ਦੇ ਬਰਾਬਰ ਮੰਨੇ ਖਾਸ ਕਰਕੇ ਲਾਇਲਪੁਰ, ਸੇਖਪੁਰ, ਸੁਰਗੋਧਾ, ਮਿੰਟਗੁਮਰੀ ਅਤੇ ਮੁਲਤਾਨ ਵਿਚ ਇਨ੍ਹਾਂ ਜ਼ਿਲ੍ਹਿਆਂ ਵਿਚ ਅਛੂਤਾਂ ਨੂੰ ਜ਼ਿਆਦਾ ਜ਼ਮੀਨ ਅਤੇ ਜ਼ਿਆਦਾ ਰੁਜ਼ਗਾਰ ਮਿਲਣਾ ਚਾਹੀਦਾ ਹੈ।

14. ਅਛੂਤ ਨੂੰ ਰਹਿਣ ਵਾਲੀ ਜਗ੍ਹਾ 'ਤੇ ਆਪਣੇ ਮਕਾਨ ਮਾਲਕ ਹੋਣ ਦੇ ਯੋਗ ਬਣਾਇਆ ਜਾਵੇ। ਰਈਅਤਨਾਮਾ ਅਤੇ ਇਹੋ ਜਿਹੀਆਂ ਹੋਰ ਸ਼ਰਤਾਂ ਨੂੰ ਖਤਮ ਕੀਤਾ ਜਾਵੇ। 'ਲੈਂਡ ਟਰਾਂਸਫਾਰ ਐਕਟ' ਅਛੂਤਾਂ ਉੱਪਰ ਲਾਗੂ ਨਾ ਕੀਤਾ ਜਾਵੇ।

15. ਅਸੀਂ ਹਿੰਦੂ ਨਹੀਂ ਹਾਂ। ਅਸੀਂ ਸਰਕਾਰ ਨੂੰ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਉਹ ਸਾਨੂੰ ਅਜਿਹਾ ਨਾ ਲਿਖੇ। ਸਾਡਾ ਧਰਮ ਹਿੰਦੂ ਨਹੀਂ। ਸਾਡਾ ਧਰਮ ਆਦਿ ਧਰਮ ਹੈ। ਅਸੀਂ ਹਿੰਦੂ ਧਰਮ ਦਾ ਹਿੱਸਾ ਨਹੀਂ ਹਾਂ ਅਤੇ ਨਾ ਹੀ ਹਿੰਦੂ ਸਾਡਾ ਹਿੱਸਾ ਹਨ।

16. ਜਨਗਣਨਾ ਵਿਚ ਆਦਿ ਧਰਮ ਨੂੰ ਵੱਖਰਿਆਂ ਸ਼ਾਮਲ ਕੀਤਾ ਜਾਵੇ ਅਤੇ ਇਸ ਤਰ੍ਹਾਂ ਸਾਨੂੰ ਹਿੰਦੂਆਂ ਦੇ ਬਰਾਬਰ ਹੱਕ ਦਿੱਤੇ ਜਾਣ।

17. ਅਸੀਂ ਮਿਊਂਸਪਲ ਕੌਂਸਲਾਂ, ਜ਼ਿਲ੍ਹਾ ਸੰਮਤੀਆਂ, ਵਿਧਾਨ ਸਭਾ, ਪੁਲਸ, ਫੌਜ ਅਤੇ ਬਾਕੀ ਦੇ ਸਾਰੇ ਮਹਿਕਮਿਆਂ ਵਿਚ ਬਣਦੀ ਨੁਮਾਇੰਦਗੀ ਦੀ ਮੰਗ ਕਰਦੇ ਹਾਂ। ਸਾਨੂੰ ਅਫਸ਼ਰਾਂ ਵਿਚ ਵੀ ਬਣਦੀ ਵੱਖਰੀ ਨੁਮਾਇੰਦਗੀ ਮਿਲਣੀ ਚਾਹੀਦੀ ਹੈ।

18. ਭਾਰਤੀ ਨੂੰ ਉਦੋਂ ਤੱਕ ਸਵੈਰਾਜ ਨਾ ਦਿੱਤਾ ਜਾਵੇ ਜਦੋਂ ਤੱਕ ਹਿੰਦੂ ਅਛੂਤਾਂ ਨੂੰ ਆਜ਼ਾਦ ਤੇ ਬਰਾਬਰ ਨਹੀਂ ਹੋਣ ਦਿੰਦੇ, ਨਹੀਂ ਤਾਂ ਇਹ ਬ੍ਰਿਟਿਸ਼ ਰਾਜ ਲਈ ਕਲੰਕ ਹੋਵੇਗਾ।

19. ਦਇਆ ਨੰਦ ਦਲਿਤ ਉਧਾਰ ਮੰਡਲ, ਹੁਸ਼ਿਆਰਪੁਰ, ਪਤਿਤ ਉਧਾਰ ਮੰਡਲ, ਅਤੰਜ ਉਧਾਰ ਮੰਡਲ ਅਛੂਤ ਉਧਾਰ ਮੰਡਲ ਅਤੇ ਅਛੂਤ ਲਾਹੌਰ ਅਛੂਤਾਂ ਦੀ ਨੁਮਾਇੰਦਗੀ ਨਹੀਂ ਕਰਦੇ। ਉੱਚ ਜਾਤਾਂ ਆਪਣੀ ਤਾਕਤ ਦੇ ਵਾਧੇ ਲਈ ਉਨ੍ਹਾਂ ਨੂੰ ਵਰਤ ਰਹੀਆਂ ਹਨ। 99ਫੀਸਦੀ ਅਛੂਤਾਂ ਨੇ ਕਦੀ ਇਨ੍ਹਾਂ ਸੰਸਥਾਵਾਂ ਦਾ ਨਾਂ ਵੀ ਨਹੀਂ ਸੁਣਿਆ। ਇਨ੍ਹਾਂ ਨੂੰ ਉੱਚ ਜਾਤੀਆਂ ਨੇ ਆਪਣੇ ਫਾਇਦਿਆਂ ਲਈ ਬਣਾਇਆ ਹੈ ਅਤੇ ਸਰਕਾਰ ਨੂੰ ਇਨ੍ਹਾਂ ਤੋਂ ਬਚਣਾ ਚਾਹੀਦਾ ਹੈ। ਸਰਕਾਰ ਇਨ੍ਹਾਂ ਲੋਕਾਂ ਨੂੰ ਸਾਡੇ ਨੁਮਾਇੰਦੇ ਨਾ ਸਮਝੇ।

20. ਲਾਲ ਰੰਗ ਆਦਿ ਧਰਮ ਦਾ ਚਿੰਨ ਹੈ। ਇਹ ਆਦਿ ਵਾਸੀਆਂ ਦਾ ਰੰਗ ਹੈ, ਆਰੀਆ ਨੇ ਖੋਹ ਲਿਆ ਅਤੇ ਅਛੂਤਾਂ ਨੂੰ ਇਹ ਰੰਗ ਪਹਿਨਣ 'ਤੇ ਮਨਾਹੀ ਕਰ ਦਿੱਤੀ। ਅਸੀਂ ਸਰਕਾਰ ਨੂੰ ਬੇਨਤੀ ਕਰਦਾਂ ਹਾਂ ਕਿ ਉਹ ਸਾਨੂੰ ਲਾਲ ਰੰਗ ਪਹਿਨਣ ਦੀ ਆਗਿਆ ਦੇਵੇ। ਅਸੀਂ ਇਸ ਰੰਗ ਨੂੰ ਅਪਨਾਉਣਾ ਚਾਹੁੰਦੇ ਹਾਂ ਕਿਉਂਕਿ ਇਹ ਸਾਡਾ ਅਧਿਕਾਰ ਹੁੰਦਾ ਹੈ।

21. ਉਚ ਸ਼ਾਸਤਰ ਜਿਵੇਂ ਕਿ ਮਨੂੰ ਸਿਮਰਤੀ ਜਿਹੜੇ ਅਛੂਤਾਂ ਨੂੰ ਗੁਲਾਮ ਮੰਨਦੇ ਹਨ ਤੇ ਉੱਪਰ ਪਾਬੰਦੀ ਲਾਈ ਜਾਵੇ ਅਤੇ ਜ਼ਬਤ ਕੀਤੇ ਜਾਣ। ਇਹ ਪੁਸਤਕਾਂ ਸਾਡੀ ਤਰੱਕੀ ਦੇ ਰਾਹ ਵਿਚ ਰੁਕਾਵਟਾਂ ਰਹੀਆਂ ਹਨ।

22. ਜਲੰਧਰ ਸ਼ਹਿਰ ਨੂੰ ਸਾਡਾ ਹੈੱਡਕੁਆਰਟਰ ਚੁਣਿਆ ਗਿਆ ਹੈ ਅਤੇ ਸਰਕਾਰ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਉਹ ਸਾਡੇ ਬਾਰੇ ਕੋਈ ਵੀ ਐਲਾਨ, ਜ਼ਰੂਰੀ ਕਾਗਜ਼ ਪੱਤਰ ਅਤੇ ਚਿੱਠੀ ਪੱਤਰ ਆਦਿ ਧਰਮ ਮੰਡਲ ਜਲੰਧਰ ਸ਼ਹਿਰ ਦੇ ਪਤੇ 'ਤੇ ਭੇਜੇ।

23. ਇਕ ਕਾਨਫਰੰਸ ਸਰਕਾਰ ਨੂੰ ਭਰੋਸਾ ਦਿੰਦੀ ਹੈ ਕਿ ਅਸੀਂ ਅਛੂਤ ਸਰਕਾਰ ਦੇ ਸ਼ੁੱਭ ਚਿੰਤਕ ਅਤੇ ਸੱਚੇ ਦੇਸ਼ ਭਗਤ ਹਾਂ। ਅਸੀਂ ਪਹਿਲਾਂ ਵੀ, ਹੁਣ ਵੀ ਅਤੇ ਅੱਗੋਂ ਵੀ ਸਰਕਾਰ ਦੇ ਵਫਾਦਾਰ ਸ਼ੁੱਭ ਚਿੰਤਕ ਰਹਾਂਗੇ।

24. ਸਾਰੇ ਆਦਿ ਧਰਮੀਆਂ ਨੂੰ ਇਨ੍ਹਾਂ ਨਿਯਮਾਂ 'ਤੇ ਅਮਲ ਕਰਨਾ ਚਾਹੀਦਾ ਹੈ ਅਤੇ ਇਹ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਆਦਿ ਧਰਮੀ ਭਰਾਵਾਂ ਨੂੰ ਵੀ ਕਹਿਣ ਕਿ ਉਹ ਇਨ੍ਹਾਂ ਦੀ ਪਾਲਣਾ ਕਰਨ।

25. ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਾਰੇ ਸਰਕਾਰੀ ਮਹਿਕਮਿਆਂ ਨੂੰ ਸਖਤ ਚਿਤਾਵਨੀਆਂ ਜਾਰੀ ਕਰਕੇ ਕਿਸੇ ਨੂੰ ਵੀ ਅਛੂਤ ਤੋਂ ਬਿਨਾਂ ਮਜ਼ਦੂਰੀ ਦਿੱਤੇ ਬਗੈਰ ਕੰਮ ਨਹੀਂ ਕਰਵਾਇਆ ਜਾ ਸਕਦਾ ਜਾਂ ਬਿਨਾਂ ਧਨ ਦਿੱਤਿਆਂ ਉਨ੍ਹਾਂ ਦੀਆਂ ਸੇਵਾਵਾਂ ਨਹੀਂ ਪ੍ਰਾਪਤ ਕੀਤੀਆਂ ਜਾ ਸਕਦੀਆਂ। (ਮਾਰਕ ਨੋਰਜੇਨ ਮੇਅਰ, ਰਿਲੀਜੀਅਸ ਰੀਬਲਜ਼ ਇਨ ਦੀ ਪੰਜਾਬ ਸਫਾ 299 ਤੋਂ 302)

ਸਵਾਮੀ ਅਛੂਤਾ ਨੰਦ ਸੰਚਾਲਕ 'ਆਦਿ ਹਿੰਦੂ' ਅੰਦੋਲਨ ਯੂ ਪੀ ਨੇ 1926 ਵਿਚ ਉੱਤਰੀ ਭਾਰਤ ਦੇ ਦਲਿਤ ਅੰਦੋਲਨਾਂ ਨੂੰ ਇਕੱਠੇ ਕਰਨ ਲਈ ਅੰਦੋਲਨਾਂ ਦੇ ਸਿਰ ਕੱਢ ਆਗੂਆਂ ਦੀ ਇੱਕ ਮੀਟਿੰਗ ਦਿੱਲੀ ਬੁਲਾਈ, ਜਿਸ ਵਿਚ ਪੰਜਾਬ, ਦਿੱਲੀ ਅਤੇ ਉੱਤਰ ਪ੍ਰਦੇਸ਼ ਤੋਂ ਲੀਡਰ ਸ਼ਾਮਲ ਹੋਏ। ਮੀਟਿੰਗ ਵਿਚ ਅਛੂਤਾਂ ਦੀ ਹਿੰਦੂਆਂ ਤੋਂ ਅਲੱਗ ਪਛਾਣ ਅਤੇ ਸਾਂਝਾ ਫਰੰਟ ਬਣਾਉਣ ਲਈ ਵਿਚਾਰਾਂ ਹੋਈਆਂ, ਪਰ ਇਕ ਨਾਂ 'ਤੇ ਸਹਿਮਤੀ ਨਾ ਹੋ ਸਕੀ ਅਤੇ ਆਪਣੇ-ਆਪਣੇ ਨਾਵਾਂ 'ਤੇ ਅੰਦੋਲਨ ਚਲਾਉਂਦੇ ਰਹਿਣ ਦਾ ਫੈਸਲਾ ਹੋਇਆ, ਪਰ ਆਪਸੀ ਸੰਪਰਕ ਬਣਾਈ ਰੱਖਣਗੇ।

**ਵਗਾਰ ਵਿਰੁੱਧ ਮੋਰਚਾ**

ਆਦਿ ਧਰਮ ਅੰਦੋਲਨ ਨੇ ਸਦੀਆਂ ਤੋਂ ਅਛੂਤਾਂ ਤੋਂ ਲਈ ਜਾ ਰਹੀ ਵਗਾਰ ਦਾ ਵਿਰੋਧ ਕੀਤਾ। ਧਰਮਸ਼ਾਲਾ ਵਿਖੇ ਵਗਾਰ ਵਿਰੁੱਧ ਮੋਰਚਾ ਲਾਇਆ। ਉੱਚ ਜਾਤੀਆਂ ਅਛੂਤਾਂ ਤੋਂ ਜਬਰੀ ਮੁਰਦਿਆਂ ਦੀਆਂ ਲਾਸ਼ਾਂ ਚੁਕਵਾਉਂਦੇ ਸਨ। ਕੰਮ ਦੇ ਬਦਲੇ ਮਜ਼ਦੂਰੀ ਨਹੀਂ ਦੇਂਦੇ ਸਨ। ਆਦਿ ਧਰਮ ਅੰਦੋਲਨ ਦੇ ਨੇਤਾਵਾਂ ਨੇ ਡਿਪਟੀ ਕਮਿਸ਼ਨਰ ਮੋਹਰੇ ਮੋਰਚਾ ਲਾਇਆ। ਵਗਾਰ ਬੰਦ ਕਰਵਾ ਦਿੱਤੀ। ਮਜ਼ਦੂਰੀ ਦੇ ਆਨੇ ਤੋਂ ਵਧਾ ਕੇ ਡੇਢ ਰੁਪਿਆ ਕਰਵਾ ਦਿੱਤੀ। ਇਸ ਮੋਰਚੇ ਨੇ ਅੰਦੋਲਨ ਨੂੰ ਹੋਰ ਵੀ ਗਰਮਾ ਦਿੱਤਾ। ਸਿੱਟੇ ਵਜੋਂ ਥਾਂ-ਥਾਂ 'ਤੇ ਆਦਿ ਧਰਮ ਦੀਆਂ ਕਾਨਫਰੰਸਾਂ ਅਤੇ ਬਰਾਂਚਾਂ ਸਥਾਪਤ ਹੋਣ ਲੱਗੀਆਂ। ਆਦਿ ਧਰਮ ਮੰਡਲ ਨੇ ਦਲਿਤਾਂ ਨੂੰ ਵਿੱਦਿਆ ਲਈ ਪ੍ਰੇਰਿਆ ਅਤੇ ਉਨ੍ਹਾਂ ਦੇ ਉਥਾਨ ਲਈ ਸਕੂਲ ਸਥਾਪਤ ਕੀਤੇ।

**ਹਫਤਾਵਾਰ ਅਖਬਾਰ ਆਦਿ ਡੰਕਾ**

ਆਦਿ ਧਰਮ ਦੇ ਪ੍ਰਚਾਰ ਲਈ ਤੇ ਪਛੜੀਆਂ ਸ਼੍ਰੇਣੀਆਂ ਦੀ ਸਮਾਜਿਕ, ਆਰਿਥਕ, ਧਾਰਮਿਕ ਅਤੇ ਰਾਜਨੀਤਿਕ ਸਥਿਤੀ ਪ੍ਰਤੀ ਅਛੂਤਾਂ (ਦਲਿਤਾਂ) ਨੂੰ ਚੇਤਨ ਕਰਨ ਅਤੇ ਉਨ੍ਹਾਂ ਦੇ ਦੁੱਖ ਦਰਦ ਸਰਕਾਰ ਤੱਕ ਪਹੁੰਚਾਉਣ ਵਾਸਤੇ ਹਫਤਾਵਾਰੀ ਅਖਬਾਰ (ਆਦਿ ਡੰਕਾ) ਪੰਜਾਬੀ ਅਤੇ ਉਰਦੂ ਵਿਚ ਛਾਪਣਾ ਸ਼ੁਰੂ ਕੀਤਾ। ਜਿਸ ਨੇ ਹਿੰਦੁਸਤਾਨ ਅਤੇ ਦੂਸਰੇ ਦੇਸਾਂ ਵਿਚ ਗਏ ਹੋਏ ਦਲਿਤਾਂ ਵਿਚ ਜੋਸ਼ ਪੈਦਾ ਕਰ ਦਿੱਤਾ, ਜਿਸ ਦਾ ਸਦਕਾ ਆਦਿ ਧਰਮ ਅੰਦੋਲਨ ਨੂੰ ਨਿਊਜ਼ੀਲੈਂਡ, ਫਿਜੀ, ਸਿੰਘਾਪੁਰ ਤੇ ਯੂ ਕੇ ਤੋਂ ਮਾਇਕ ਸਹਾਇਤਾ ਆਉਣ ਲੱਗ ਪਈ ਤੇ ਅੰਦੋਲਨ ਮਜ਼ਬੂਤ ਹੁੰਦਾ ਗਿਆ।

**ਆਦਿ ਧਰਮ ਅੰਦੋਲਨ ਨੂੰ ਫੇਲ੍ਹ ਕਰਨ ਲਈ ਸਾਜ਼ਿਸ਼ਾਂ**

ਆਦਿ ਧਰਮ ਅੰਦੋਲਨ ਦੀ ਦਿਨੋ-ਦਿਨ ਵਧ ਰਹੀ ਸ਼ਕਤੀ ਨੇ ਉੱਚ ਜਾਤੀਆਂ (ਆਰੀਆ ਸਮਾਜੀਆਂ) ਦੀ ਨੀਂਦ ਹਰਾਮ ਕਰ ਦਿੱਤੀ। ਆਰੀਆ ਸਮਾਜ ਲਹਿਰ ਦੀ ਸਥਾਪਨਾ ਸੁਆਮੀ ਦਯਾ ਨੰਦ ਨੇ 19ਵੀਂ ਸਦੀ ਵਿਚ ਮਹਾਤਮਾ ਜੋਤੀ ਰਾਊ ਫੂਲੇ ਵੱਲੋਂ ਮਹਾਰਾਸ਼ਟਰ ਵਿਚ ਸ਼ੂਦਰਾਂ ਦੀ ਹੋਂਦ ਤੇ ਉਥਾਨ ਲਈ ਸ਼ੁਰੂ ਕੀਤੇ 'ਸੱਤਿਆ ਸੋਧਕ ਸਮਾਜ' ਨੂੰ ਫੇਲ੍ਹ ਕਰਨ ਲਈ ਕੀਤੀ ਗਈ ਸੀ ਤਾਂ ਜੋ ਕਿ ਦਲਿਤ ਮਹਾਤਾਮਾ ਜੋਤੀ ਰਾਓ ਫੂਲੇ ਦੇ ਕ੍ਰਾਂਤੀਕਾਰੀ ਵਿਚਾਰਾਂ ਤੋਂ ਬੇਮੁੱਖ ਰਹਿਣ। ਜਿਵੇਂ ਸ਼ਾਹੂ ਛਤਰਪਤੀ ਦੀ ਸਮਾਜਿਕ ਕ੍ਰਾਂਤੀ ਵਿਰੁੱਧ ਬਾਲ ਗੰਗਾਧਰ ਤਿਲਕ ਨੇ ਸਵਰਾਜ ਅੰਦੋਲਨ ਛੇੜਿਆ ਅਤੇ ਬਾਬਾ ਸਾਹਿਬ ਡਾ. ਅੰਬੇਡਕਰ ਤੋਂ ਦਲਿਤ ਪੱਛੜੇ ਲੋਕਾਂ ਨੂੰ ਦੂਰ ਰੱਖਣ ਲਈ 1925 ਵਿਚ ਕਮਿਊਨਿਸਟ ਲਹਿਰ ਅਤੇ ਆਰ ਐੱਸ ਐੱਸ ਮਹਾਰਾਸ਼ਟਰ ਦੇ ਬ੍ਰਾਹਮਣਾਂ ਨੇ ਸ਼ੁਰੂ ਕੀਤੀਆਂ। ਇਸੇ ਤਰ੍ਹਾਂ ਮਹਾਤਮਾ ਗਾਂਧੀ ਨੇ ਹਰੀਜਨ ਅੰਦੋਲਨ ਅਤੇ ਅਛੂਤ ਉਧਾਰ ਪ੍ਰੋਗਰਾਮ ਸ਼ੁਰੂ ਕੀਤੇ। ਪੱਛੜੀਆਂ ਜਾਤੀਆਂ ਨੂੰ ਜਾਤ ਦਾ ਪ੍ਰਸ਼ਨ ਖੜ੍ਹਾ ਕਰਕੇ ਅਛੂਤ ਅੰਬੇਡਕਰ ਤੋਂ ਦੂਰ ਰੱਖਿਆ ਆਦਿ। ਅਜਿਹਾ ਕਰਕੇ ਸੁਆਮੀ ਦਯਾਨੰਦ ਨੇ ਆਰੀਆ ਸਮਾਜ ਰਾਹੀਂ ਹਿੰਦੂਵਾਦ ਨੂੰ ਬਚਾਉਣ ਲਈ ਬ੍ਰਾਹਮਣਵਾਦ ਦੀ ਵਰਣ ਵਿਵਸਥਾ ਦਾ ਪੁਨਰ ਜਨਮ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਸੇ ਸੰਦਰਭ ਵਿਚ ਆਦਿ ਧਰਮ

ਦਾ ਮੁਕਾਬਲਾ ਕਰਨ ਲਈ ਉੱਚ ਜਾਤੀਆਂ ਨੇ ਪੰਜਾਬ ਵਿਚੋਂ ਅਛੂਤਾਂ ਦਾ ਧਿਆਨ ਆਦਿ ਧਰਮ ਤੋਂ ਲਾਂਭੇ ਖਿੱਚਣ ਲਈ ਦਯਾ ਨੰਦ ਦਲਿਤ ਉਧਾਰ 'ਪਤਿਤ ਉਦਾਰ', 'ਅਤੰਜ ਉਦਾਰ' ਅਤੇ 'ਅਛੂਤ ਉਦਾਰ' ਨਾਂ ਦੀਆਂ ਸੰਸਥਾਵਾਂ ਰਾਹੀਂ ਬ੍ਰਾਹਮਣਵਾਦ ਦੇ ਸਿਧਾਂਤ, ਸਾਮ, ਦਾਮ, ਭੇਦ, ਦੰਡ ਰਾਹੀਂ ਆਦਿ ਧਰਮ ਅੰਦੋਲਨ ਉੱਤੇ ਧਾਵਾ ਬੋਲ ਦਿੱਤਾ। ਜਿਵੇਂ : 1. ਆਰੀਆ ਸਮਾਜੀਆਂ ਨੇ ਆਪਣੇ ਉੱਪਰੋਕਤ ਅੰਦੋਲਨ ਤੇਜ਼ ਕਰ ਦਿੱਤੇ।

2. ਜਾਹਲੀ ਆਦਿ ਧਰਮੀ ਤਿਆਰ ਕਰਕੇ, ਉਨ੍ਹਾਂ ਦੁਆਰਾ ਪੈਸੇ ਇਕੱਠੇ ਕਰਕੇ ਆਦਿ ਧਰਮ ਅੰਦੋਲਨ ਵਿਚ ਫੱਟ ਪਾਉਣ ਲਈ ਛੜਯੰਤਰ ਰਚੇ।

3. ਆਦਿ ਧਰਮ ਅੰਦੋਲਨ ਨੂੰ ਅੰਗਰੇਜ਼ਾਂ ਦਾ ਪਿੱਠੂ ਦੱਸ ਕੇ ਧੜਾਧੜ ਲਿਟਰੇਚਰ ਛਪਵਾ ਕੇ ਵੰਡਿਆ।

4. ਆਦਿ ਧਰਮ ਦੇ ਪ੍ਰਚਾਰਕਾਂ ਨੂੰ ਲੱਭ ਕੇ ਲਾਲਚ ਦੇ ਕੇ ਅਤੇ ਵਰਗਲਾ ਕੇ ਆਦਿ ਧਰਮ ਵਿਚ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ।

5. ਪਿੰਡਾਂ ਵਿਚ ਜੱਟ ਸਿੱਖਾਂ ਨਾਲ ਰਲ ਕੇ ਅਛੂਤਾਂ ਨੂੰ ਤੰਗ ਕਰਨ ਲੱਗੇ।

ਹਵਾਲਾ : (ਮਾਰਕ ਜੋਰਜੇਨਜ਼ ਮੇਅਰ, ਰਿਲੀਜੀਅਸ ਰੀਬਲਜ਼ ਇਨ ਦੀ ਪੰਜਾਬ ਸਫਾ 25, 26)

**ਸਾਈਮਨ ਕਮਿਸ਼ਨ ਨੂੰ ਮੈਮੋਰੰਡਮ**

ਬਾਬੂ ਮੰਗੂ ਰਾਮ ਨੇ ਸਾਈਮਨ ਕਮਿਸ਼ਨ ਦੇ ਆਉਣ ਦੀ ਖ਼ਬਰ ਅਖਬਾਰਾਂ ਵਿਚ ਪੜ੍ਹ ਕੇ ਸਾਰੇ ਜ਼ਿਲ੍ਹਿਆਂ ਦੇ ਵਰਕਰਾਂ ਨੂੰ ਇਕੱਠਾ ਕੀਤਾ। ਮੀਟਿੰਗ ਵਿੱਚ ਬਾਬੂ ਜੀ ਨੇ ਕੌਮ ਦੀਆਂ ਦੁੱਖ, ਤਕਲੀਫਾਂ ਨੂੰ ਦੂਰ ਕਰਨ ਅਤੇ ਹਰ ਪ੍ਰਕਾਰ ਦੇ ਹੱਕ ਲੈਣ ਲਈ ਮਤਾ ਪਾਸ ਕੀਤਾ। ਜਨਵਰੀ 1928 ਬਾਬੂ ਮੰਗੂ ਰਾਮ 150 ਮੰਨੇ-ਪ੍ਰਮੰਨੇ ਆਦਮੀਆਂ ਦਾ ਡੈਪੂਟੇਸ਼ਨ ਲੈ ਕੇ ਰਾਇਲ ਕਮਿਸ਼ਨ ਦੇ ਆਗੂਆਂ ਨੂੰ ਮਿਲੇ, ਜਿੱਥੇ ਮੰਗ ਪੱਤਰ ਪੇਸ਼ ਕੀਤਾ ਗਿਆ। ਉਸ ਤੋਂ ਬਾਅਦ ਸਰ ਸਾਈਮਨ ਕਮਿਸ਼ਨ ਨਾਲ ਬਾਬੂ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਗੱਲਬਾਤ ਕੀਤੀ। ਸਰ ਸਾਈਮਨ ਨੇ ਬਾਬੂ ਜੀ ਦੀ ਗੱਲ ਬੜੇ ਧਿਆਨ ਨਾਲ ਸੁਣੀ। ਮੈਮੋਰੰਡਮ ਵਿਚ ਲਿਖਿਆ ਸੀ ਕਿ ਹਿੰਦੂ ਸਾਡੀ ਗਿਣਤੀ ਆਪਣੇ ਵਿਚ ਲਿਖਾ ਦੇਂਦੇ ਹਨ, ਪਰ ਜਦੋਂ ਸਾਨੂੰ ਸਹੂਲਤਾਂ ਦੇਣ ਦਾ ਸਮਾਂ ਆਉਂਦਾ ਹੈ ਤਾਂ ਸਾਡੇ ਨਾਲ ਬੇਇਨਸਾਫੀ ਕਰਦੇ ਹੋਏ ਸਾਡੇ ਸਾਰੇ ਦਾ ਸਾਰੇ ਹੱਕ ਆਪ ਹੜੱਪ ਕਰ ਜਾਂਦੇ ਹਨ। ਸਾਨੂੰ ਸਮਾਜ ਵਿਚ ਬਹੁਤ ਨੀਵਾਂ ਗਿਣਿਆ ਜਾਂਦਾ ਹੈ। ਸਾਡੀ ਜ਼ਿੰਦਗੀ ਕੁੱਤਿਆਂ, ਬਿੱਲਿਆਂ ਨਾਲੋਂ ਵੀ ਭੈੜੀ ਹੈ। ਇਸ ਲਈ ਨਾ ਅਸੀਂ ਹਿੰਦੂ ਹਾਂ, ਨਾ ਮੁਸਲਮਾਨ ਤੇ ਨਾ ਹੀ ਅਸੀਂ ਇਸਾਈ ਹਾਂ। ਅਸੀਂ ਆਦਿ ਧਰਮੀ ਹਾਂ। ਇਸ ਲਈ ਸਾਨੂੰ ਸਾਡੇ ਹੱਕਾਂ ਦਾ ਵੱਖਰਾ ਕੋਟਾ ਦਿੱਤਾ ਜਾਵੇਤੇ ਸਾਨੂੰ ਵੀ ਤਮਾਮ ਮਨੁੱਖੀ ਅਧਿਕਾਰ ਦੂਸਰੀਆਂ ਕੌਮਾਂ ਵਾਂਗ ਮਿਲਣੇ ਚਾਹੀਦੇ ਹਨ। 1929 ਈ. ਨੂੰ ਪੰਜਾਬ ਦੇ ਗਵਰਨਰ ਜਲੰਧਰ ਆਏ ਤਾਂ ਬਾਬੂ ਮੰਗੂ ਰਾਮ 300 ਆਦਮੀਆਂ ਦਾ ਜਥਾ ਲੈ ਕੇ ਗਵਰਨਰ ਪੰਜਾਬ ਨੂੰ ਮਿਲੇ, ਉਸ ਵਿਚ ਮਾਸਟਰ ਗੁਰਬੰਤਾ ਸਿੰਘ ਵੀ ਸ਼ਾਮਲ ਸਨ। ਡੈਪੂਟੇਸ਼ਨ ਨੇ ਸਾਰੀਆਂ ਮਨੁੱਖੀ ਔਕੜਾਂ ਦਾ ਲਿਖਤੀ ਤੌਰ 'ਤੇ ਮੈਮੋਰੰਡਮ ਗਵਰਨਰ ਸਾਹਿਬ ਦੇ ਪੇਸ਼ ਕੀਤਾ।

**ਮਰਦਮ ਸ਼ੁਮਾਰੀ**

1931 ਦੀ ਮਰਦਮ ਸ਼ੁਮਾਰੀ ਲਈ ਜਦ ਕਾਂਗਰਸੀ ਨੇਤਾਵਾਂ ਨੇ 7 ਕਰੋੜਾ ਅਛੂਤਾਂ ਨੂੰ ਅੱਧੇ ਹਿੰਦੂ ਅੱਧੇ ਮੁਸਲਮਾਨਾਂ ਵਿਚ ਵੰਡਣ ਦੀ ਸਾਜ਼ਿਸ਼ ਰਚੀ ਤਾਂ ਆਦਿ ਧਰਮ ਮੰਡਲ ਨੇ ਬਾਬੂ ਮੰਗੂ ਰਾਮ ਦੀ ਅਗਵਾਈ ਹੇਠ ਇਸ ਦੀ ਡਟ ਕੇ ਵਿਰੋਧਤਾ ਕੀਤੀ ਅਤੇ ਆਦਿ ਧਰਮੀਆਂ ਨੂੰ ਆਪਣੀ ਹੋਂਦ ਨੂੰ ਪਛਾਨਣ ਦਾ ਨਾਅਰਾ ਦਿੱਤਾ। (ਡਾਕਟਰ ਅੰਬੇਡਕਰ ਸਾਈਮਨ ਕਮਿਸ਼ਨ ਅੱਗੇ ਪਹਿਲਾਂ ਹੀ ਕਹਿ ਚੁੱਕੇ ਸਨ ਕਿ ਸਾਨੂੰ ਹਿੰਦੂਆਂ ਨਾਲੋਂ ਬਿਲਕੁੱਲ ਵੱਖਰੀ, ਸਪੱਸ਼ਟ ਅਤੇ ਅੱਡਰੀ ਘੱਟ ਗਿਣਤੀ ਮੰਨਿਆ ਜਾਵੇ।)

**ਲੰਡਨ ਗੋਲਮੇਜ ਕਾਨਫਰੰਸਾਂ ਅਤੇ ਆਦਿ ਧਰਮ**

ਫਰੈਨਚਾਈਜ਼ ਕਮੇਟੀ ਦੀ ਰਿਪੋਰਟ 'ਤੇ ਵਿਚਾਰ ਕਰਨ ਲਈ ਲੰਡਨ ਵਿਚ ਗੋਲਮੇਜ ਕਾਨਫਰੰਸਾਂ ਹੋਈਆਂ। ਮਹਾਤਮਾ ਗਾਂਧੀ ਅਤੇ ਸਿੱਖਾਂ ਤੇ ਮੁਸਲਮਾਨਾਂ ਦੇ ਆਗੂ ਵੀ ਕਾਨਫਰੰਸਾਂ ਵਿਚ ਸ਼ਾਮਲ ਹੋਏ। ਅਛੂਤ ਜਾਤੀਆਂ ਵੱਲੋਂ ਬਾਬਾ ਸਾਹਿਬ ਅੰਬੇਡਕਰ ਪੇਸ਼ ਹੋਏ। ਅਛੂਤਾਂ ਦੀ ਨੁਮਾਇੰਦਗੀ ਬਾਰੇ ਗਾਂਧੀ ਜੀ ਨੇ ਝਗੜਾ ਖੜਾ ਕਰ ਦਿੱਤਾ ਕਿ ਮੈਂ ਹੀ ਅਛੂਤਾਂ ਦਾ ਨੁਮਾਇੰਦਾ ਹਾਂ, ਡਾਕਟਰ ਅੰਬੇਡਕਰ ਨਹੀਂ ਹੈ। ਡਾਕਟਰ ਅੰਬੇਡਕਰ ਨੂੰ ਆਪਣਾ ਨੁਮਾਇੰਦਾ ਸਾਬਤ ਕਰਨ ਲਈ ਆਦਿ ਧਰਮ ਮੰਡਲ ਨੇ ਅੰਗਰੇਜ਼ ਸਰਕਾਰ ਦੇ ਪ੍ਰਧਾਨ ਮੰਤਰੀ ਨੂੰ 57 ਟੈਲੀਗ੍ਰਾਮਾਂ ਭੇਜੀਆਂ। ਆਖਰ ਫੈਸਲਾ ਹੋਇਆ ਕਿ ਜਿਸ ਦੀਆਂ ਵੋਟਾਂ ਵੱਧ ਹੋਣਗੀਆਂ, ਅਛੂਤਾਂ ਦਾ ਨੁਮਾਇੰਦਾ ਉਸ ਨੂੰ ਹੀ ਮੰਨਿਆ ਜਾਵੇਗਾ। ਤਾਂ ਉਸ ਵੇਲੇ ਬਾਬੂ ਮੰਗੂ ਰਾਮ ਅਤੇ ਆਦਿ ਧਰਮ ਦੀ ਹਿੰਮਤ ਨਾਲ ਡਾ. ਅੰਬੇਡਕਰ ਜੀ ਪਦਵੀਆਂ 7 ਵੋਟਾਂ ਗਾਂਧੀ ਜੀ ਨਾਲੋਂ ਵੱਧ ਗਈਆਂ ਤੇ ਗਾਂਧੀ ਜੀ ਹਾਰ ਖਾ ਕੇ ਦੇਸ਼ ਪਰਤ ਆਏ। ਪ੍ਰੰਤੂ ਨਤੀਜਾ ਇਹ ਨਿਕਲਿਆ ਕਿ ਕਾਨਫਰੰਸਾਂ ਵਿਚ ਗੰਭੀਰ ਵਿਚਾਰਾਂ ਤੋਂ ਬਾਅਦ ਪ੍ਰਧਾਨ ਮੰਤਰੀ ਰੇਮਜਮੈਕਡਾਨਲਡ ਨੇ ਕਮਿਊਨਲ ਐਵਾਰਡ ਦਾ ਐਲਾਨ ਕਰ ਦਿੱਤਾ। ਇਸ ਤਹਿਤ ਅਛੂਤਾਂ ਨੂੰ ਵੱਖਰੇ ਅਧਿਕਾਰ ਦਿੱਤੇ ਗਏ। ਪ੍ਰੰਤੂ ਅਲੱਗ ਅਧਿਕਾਰਾਂ ਖਿਲਾਫ ਗਾਂਧੀ ਜੀ ਨੇ ਮਰਨ ਵਰਤ ਰੱਖ ਲਿਆ, ਕਿ ਜੇਕਰ ਅਛੂਤਾਂ ਦੇ ਅਲੱਗ ਅਧਿਕਾਰ ਵਾਪਸ ਨਾ ਲਗਏ ਤਾਂ ਮੈਂ ਬਿਨਾਂ ਖਾਣਾ-ਪੀਣਾ ਤੋਂ ਭੁੱਖਾ ਰਹਿ ਕੇ ਪ੍ਰਾਣ ਤਿਆਗ ਦਿਆਂਗਾ। ਗਾਂਧੀ ਜੀ ਨੂੰ ਮੁਰਦਾ ਵੇਖ ਕੇ ਉੱਚ ਜਾਤੀਆਂ ਵੱਲੋਂ ਅਛੂਤ ਬਸਤੀਆਂ 'ਤੇ ਹਮਲੇ ਕੀਤੇ ਗਏ, ਝੁੱਗੀਆਂ ਨੂੰ ਅੱਗਾਂ ਲਾਈਆਂ ਗਈਆਂ। ਆਖਰ ਬਾਬਾ ਸਾਹਿਬ ਨੂੰ ਮਜਬੂਰ ਹੋ ਕੇ ਗਾਂਧੀ ਜੀ ਨਾਲ ਸਮਝੌਤਾ ਕਰਨਾ ਪਿਆ। ਸਿੱਟੇ ਵਜੋਂ ਪੂਨਾ ਪੈਕਟ ਹੋਇਆ। ਸਾਰੇ ਦੇਸ ਵਿਚ ਅਛੂਤਾਂ ਨੂੰ ਅਸੰਬਲੀਆਂ ਵਿਚ 175 ਸੀਟਾਂ ਦਿੱਤੀਆਂ ਗਈਆਂ ਅਤੇ ਪੰਜਾਬ ਦੇ ਹਿੱਸੇ 8 ਸੀਟਾਂ ਆਈਆਂ। 1937 ਈ. ਵਿਚ ਪੰਜਾਬੀ ਅਸੰਬਲੀ ਲਈ ਵੋਟਾਂ ਪਾਈਆਂ। ਆਦਿ ਧਰਮ ਮੰਡਲ ਨੇ ਆਜ਼ਾਦ ਉਮੀਦਵਾਰਾਂ ਵਜੋਂ ਚੋਣਾਂ ਲੜੀਆਂ। 8 ਵਿਚੋਂ 7 ਸੀਟਾਂ 'ਤੇ ਆਦਿ ਧਰਮ ਦੇ ਉਮੀਦਵਾਰ ਸਫਲ ਹੋਏ। ਆਦਿ ਧਰਮ ਮੰਡਲ ਦੀ ਇਹ ਇਕ ਮਹਾਨ ਰਾਜਨੀਤਿਕ ਜਿੱਤ ਸੀ। ('ਆਦਿ ਧਰਮ ਅੰਦੋਲਨ ਅਤੇ ਬਾਬੂ ਮੰਗੂ ਰਾਮ' ਵਿਚੋਂ)

**ਬਾਬੂ ਮੰਗੂ ਰਾਮ ਮੁਗੋਵਾਲੀਆ ਪ੍ਰਧਾਨ ਆਦਿ ਧਰਮ ਮੰਡਲ**

ਕੌਮਾਂ ਹਮੇਸ਼ਾ ਸੁਸਾਇਟੀ ਦੀ ਆਵਾਜ਼ ਨਾਲ ਤੱਰਕੀ ਕਰਦੀਆਂ ਹਨ। ਹਿੰਦੂ, ਮੁਸਲਮਾਨ, ਸਿੱਖ, ਇਸਾਈ ਕੌਮਾਂ ਆਪਣੇ ਸਮਾਜ ਨੂੰ ਪੁਖਤਾ ਬਣਾ ਕੇ ਆਪਣੀ ਕੌਮੀ ਆਵਾਜ਼ ਦੇ ਨਾਲ ਹੀ ਅੱਗੇ ਵਧੀਆਂ ਹਨ। ਅੱਜ ਇਹ ਕੌਮਾਂ ਦੇਸ਼ ਵਿਚ ਹਰ ਤਰ੍ਹਾਂ ਪ੍ਰਫੁੱਲਤ ਹਨ, ਪਰ ਜਦ ਅਸੀਂ ਕੌਮ ਵੱਲ ਧਿਆਨ ਮਾਰ ਕੇ ਵੇਖਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਅਸੀਂ ਇਨ੍ਹਾਂ ਨਾਲੋਂ ਬਹੁਤ ਪਿੱਛੇ ਹਾਂ। ਅੱਜ ਦੇਸ ਦੀ ਆਜ਼ਾਦੀ ਦੇ ਸਮੇਂ ਵਿਚ ਵੀ ਅਸੀਂ ਗੁਲਾਮੀ ਦੀ ਜ਼ਿੰਦਗੀ ਭੋਗਦੇ ਰਹੇ ਹਾਂ। ਅਸੀਂ ਦੇਸ ਦੀ ਆਜ਼ਾਦੀ ਤੋਂ ਕੀ ਲਾਭ ਉਠਾ ਸਕਦੇ ਹਾਂ। ਸਾਥੀਓ ਤੇ ਨੌਜਵਾਨੋ ਅੱਜ ਸਾਨੂੰ ਆਪਣੀ ਕੌਮੀ ਸਮਾਜ (ਸੁਸਾਇਟੀ) ਦੀ ਛੋਟੀ ਤੋਂ ਛੋਟੀ ਲੋੜ ਹੈ। ਸਾਰੇ ਨੌਜਵਾਨਾਂ ਨੂੰ ਮਿਲ ਕੇ ਆਪਣੀ ਸੁਸਾਇਟੀ 'ਆਦਿ ਧਰਮ ਸਡਿਊਲਡ ਕਾਸਟਸ ਫ਼ੈਡਰੇਸ਼ਨ ਪੰਜਾਬ, ਜਲੰਧਰ ਨਾਲ ਮਿਲ ਕੇ ਆਪਣੇ ਕੌਮੀ ਹੱਕਾਂ ਦੀ ਪ੍ਰਾਪਤੀ ਲਈ ਹਰ ਪ੍ਰਕਾਰ ਦੀ ਕੁਰਬਾਨੀ ਦੇ ਕੇ ਅਗਾਂਹ ਵਧੀਏ।

ਸਾਥੀਓ! ਮੈਂ ਤੁਹਾਡਾ ਪਿਛਲੇ ਸਮੇਂ ਵੱਲ ਧਿਆਨ ਦਿਵਾਉਂਦਾ ਹਾਂ ਜਦ ਕਿ ਹਿੰਦੁਸਤਾਨ ਗੁਲਾਮ ਸੀ। ਅਸੀਂ ਦੋ ਪਾਸਿਆਂ ਤੋਂ ਗੁਲਾਮ ਬਣੇ ਹੋਏ ਸੀ। ਕੁੱਤਾ, ਬਿੱਲੀ, ਕਾਂ ਆਦਿ ਜਾਨਵਰਾਂ ਦੇ ਜੂਠੇ ਪਾਣੀ ਪੀਣ ਤੋਂ ਕਿਸੇ ਤਰ੍ਹਾਂ ਵੀ ਭਿੱਟ ਨਹੀਂ ਮੰਨਦੇ ਸੀ ਤੇ ਜਿਸ ਤਰ੍ਹਾਂ ਸਾਡੀ ਕੌਮ ਦਾ ਬਸੇਵਾ ਹੁੰਦਾ ਸੀ, ਉਹਦਾ ਨਕਸ਼ਾ ਨੌਜਵਾਨਾਂ ਅੱਗੇ ਪੇਸ਼ ਕਰਦਾ ਹਾਂ। ਜਿਨ੍ਹਾਂ ਘਰਾਂ ਵਿਚ ਅਸੀਂ ਰਹਿੰਦੇ ਸੀ, ਉਹ ਤਹਿ ਜ਼ਮੀਨ ਜਿੰਨੀ ਮਕਾਨ ਦੇ ਹੇਠ ਆ ਜਾਵੇ ਜਿਮੀਂਦਾਰਾਂ ਦੀ ਹੋਇਆ ਕਰਦੀ ਸੀ। ਜਦ ਕਿਸੇ ਜਿਮੀਂਦਾਰ ਦਾ ਹੁਕਮ ਨਹੀਂ ਸੀ ਮੰਨਿਆ ਜਾਂਦਾ ਤਾਂ ਉਸ ਸਮੇਂ ਹੁਕਮ ਮਿਲ ਜਾਂਦਾ ਸੀ ਕਿ ਭਾਈ ਮੇਰੇ ਕਹੇ ਅਨੁਸਾਰ ਮੇਰਾ ਮੁਫਤ ਕੰਮ ਨਹੀਂ ਕਰਨਾ ਤਾਂ ਇੱਥੋਂ ਆਪਣਾ ਬਿਸਤਰਾ ਚੁੱਕ ਕੇ ਲੈ ਜਾਓ। ਅਸੀਂ ਆਪਣੇ ਪੈਸੇ ਲਾ ਕੇ ਉਸ ਮਕਾਨ ਨੂੰ ਆਪਣੀ ਗਰਜ ਵਾਸਤੇ ਵੇਚ ਨਹੀਂ ਸੀ ਸਕਦੇ। ਸਾਡੀ ਕੌਮ ਨੂੰ ਦੇਸ ਵਿਚ ਜ਼ਮੀਨ ਦਾ ਕੋਈ ਅਧਿਕਾਰ ਨਹੀਂ ਸੀ। ਜੇ ਅਸੀਂ ਮਕਾਨ ਬਣਾਉਣ ਵਾਸਤੇ ਥਾਂ ਮੁੱਲ ਲੈਂਦੇ ਸੀ ਤਾਂ ਪੰਜ ਮਰਲੇ ਤੋਂ ਵੱਧ ਨਹੀਂ ਸੀ ਲੈ ਸਕਦੇ। ਉਹ ਵੀ 'ਰਜਤਨਾਮਾ' ਬਣਾ ਕੇ ਦਿੰਦੇ ਸੀ। ਇਸ 'ਚ ਸ਼ਰਤ ਇਹ ਹੁੰਦੀ ਸੀ ਕਿ ਜਿਹੜਾ ਦਰੱਖਤ ਅਸੀਂ ਆਪਣੇ ਘਰ ਵਿਚ ਪਾਲਦੇ ਸੀ ਉਹ ਦਰਖੱਤ ਜਿਮੀਂਦਾਰ ਕੱਟਦਾ ਸੀ ਅਤੇ ਕਈ ਤਰ੍ਹਾਂ ਦੀਆਂ ਬੁੱਤੀਆਂ ਦਿੰਦੇ ਰਹਿੰਦੇ ਸਨ। ਦੂਸਰੇ ਪਾਸੇ ਬਗਾਰ ਇਨ੍ਹਾਂ ਦੀ ਤੇ ਹਕੂਮਤ ਦੀ ਦੇਣੀ ਪੈਂਦੀ ਸੀ ਕਿ ਮਰੇ ਹੋਏ ਪਸ਼ੂ ਸਾਡੇ ਕੋਲੋਂ ਜ਼ੋਰ ਨਾਲ ਚੁਕਾਏ ਜਾਂਦੇ ਸਨ। ਉੱਚੀਆਂ ਸ਼੍ਰੇਣੀਆਂ ਦੀ ਆਪਸ ਵਿਚ ਲੜ ਕੇ ਮੌਤ ਹੋ ਜਾਂਦੀ ਸੀ ਤਾਂ ਉਹ ਮੁਰਦਾ ਲਾਸ਼ ਆਦਿ ਧਰਮੀਆਂ ਤੋਂ ਚੁਕਵਾ ਕੇ ਵੀਹ-ਵੀਹ ਮੀਲ ਤੱਕ ਲਿਜਾਈ ਜਾਂਦੀ ਸੀ। ਪੁਲਿਸ ਦੇ ਆਦਮੀ ਤੇ ਪਿੰਡ ਦੇ ਨੰਬਰਦਾਰਾਂ ਦੇ ਬੋਹਜੇ ਤੇ ਬੁੱਤੀਆਂ ਆਰਾਮ ਚੈਨ ਨਾਲ ਨਹੀਂ ਸੀ ਬੈਠਣ ਦਿੰਦੀਆਂ। ਜੇਕਰ ਘਰ ਵਿਚ ਆਦਮੀ ਨਾ ਹੋਵੇ ਤਾਂ ਔਰਤਾਂ ਤੋਂ ਬਗਾਰਾਂ ਲਈਆਂ ਜਾਂਦੀਆਂ ਸਨ। ਲਕੜੀ ਤੇ ਪਰਨਾਲੇ ਗੱਡ ਕੇ ਉਨ੍ਹਾਂ ਰਾਹੀਂ ਪਾਣੀ ਪਿਲਾਇਆ ਜਾਂਦਾ ਸੀ। ਚੰਗਾ ਕੱਪੜਾ ਤੇ ਚੰਗਾ ਮਕਾਨ ਬਣਾਉਣ ਦੀ ਇਜਾਜ਼ਤ ਨਹੀਂ ਸੀ। ਪੜ੍ਹਨ 'ਤੇ ਪਾਬੰਦੀ ਲਾਈ ਹੋਈ ਸੀ ਵਿੱਦਿਆ ਤੋਂ ਵਾਂਝੇ ਰੱਖ ਕੇ ਸਾਡੇ ਪਾਸੋਂ ਹਰ ਤਰ੍ਹਾਂ ਦੀ ਗੁਲਾਮੀ ਕਰਵਾਉਂਦੇ ਸਨ। ਸਾਥੀਓ ਤੇ ਨੌਜਵਾਨੋ! ਇਹ ਥੋੜ੍ਹੀਆਂ ਜਿਹੀਆਂ ਝਲਕੀਆਂ ਗੁਲਾਮੀ ਦੀਆਂ ਤੁਹਾਡੇ ਅੱਗੇ ਪੇਸ਼ ਕੀਤੀਆਂ ਹਨ। ਪਿਛਲੇ ਸਾਰੇ ਹਾਲਾਤ ਮੈਂ ਆਪਣੇ ਜੀਵਨ ਬ੍ਰਿਤਾਂਤ ਵਿਚੋਂ ਲਿਖੇ ਹਨ, ਉਸ ਤੋਂ ਪਤਾ ਲੱਗ ਜਾਵੇਗਾ ਕਿ ਸਾਡੇ ਬਜ਼ੁਰਗ ਤੇ ਕੌਮ ਕਿੰਨੀਆਂ ਮੁਸੀਬਤਾਂ 'ਚੋਂ ਗੁਜ਼ਰ ਕੇ ਅੱਜ ਆਜ਼ਾਦੀ ਵਿਚ ਆਈ ਹੈ। ਉਹ ਕੌਮੀ ਤਕਲੀਫਾਂ ਅੱਖੀਂ ਦੇਖ ਕੇ ਆਪ ਅੱਗੇ ਅਪੀਲ ਕਰਦਾ ਹਾਂ ਕਿ ਜਿਸ ਤਰ੍ਹਾਂ ਅੱਜ ਮੈਂ ਨੌਜਵਾਨਾਂ ਨੂੰ ਖੇਰੂੰ-ਖੇਰੂੰ ਦੇਖਦਾ ਹਾਂ ਕਿਤੇ ਉਹ ਪਿਛਲਾ ਸਮਾਂ ਮੁੜਕੇ ਨਾ ਕੌਮ ਉੱਤੇ ਆ ਜਾਵੇ। ਅਸੀਂ ਦੇਸ ਵਿਚ ਤਾਂ ਹੀ ਤਰੱਕੀ ਕਰ ਸਕਦੇ ਹਾਂ ਜੇ ਸਾਡਾ ਆਪਣਾ ਸਮਾਜ ਪੱਕਾ ਹੋਵੇ ਤੇ ਸਮਾਜ ਦੇ ਨਾਲ ਹੀ ਸਾਡੀ ਇਕ ਆਵਾਜ਼ ਹੋਵੇ। ਦੇਸ ਦੀਆਂ ਉੱਚ ਸ਼੍ਰੇਣੀਆਂ ਨੂੰ ਦੇਖ ਕੇ ਸਾਨੂੰ ਵੀ ਸਮਾਜ ਬਣਾਉਣ ਦੀ ਲੋੜ ਪਈ ਤਾਂ ਅਸੀਂ ਕੌਮ ਦੇ ਪਤਵੰਤੇ ਅਤੇ ਸਮਝਦਾਰ ਸਾਥੀਆਂ ਦਾ ਇਕੱਠ ਕਰਕੇ ਸੰਨ 1925 ਵਿਚ ਮਤਾ ਪਾਸ ਕਰਕੇ ਆਪਣੇ ਸਮਾਜ ਦਾ ਨਾਂ ਪੰਜਾਬ ਆਦਿ ਧਰਮ ਮੰਡਲ ਪਾਸ ਕੀਤਾ। ਆਦਿ ਧਰਮ ਮੰਡਲ ਦੇ ਨਾਂ ਉੱਤੇ ਕੌਮ ਵਿਚ ਪ੍ਰਚਾਰ ਸ਼ੁਰੂ ਕੀਤਾ ਗਿਆ, ਉਸ ਸਮੇਂ ਸਾਨੂੰ ਚੂਹੜੇ, ਚੁਮਾਰ ਆਦਿ ਨਾਵਾਂ ਨਾਲ ਕਹਿ ਕੇ ਦੁਰਕਾਰਿਆ ਜਾਂਦਾ ਸੀ। ਅਸੀਂ ਆਪਣੀਆਂ ਪਛੜੀਆਂ ਕੌਮਾਂ ਨੂੰ ਇਨ੍ਹਾਂ ਭੈੜਿਆਂ ਨਾਵਾਂ ਤੋਂ ਛੁਟਕਾਰਾ ਪਾਉਣ ਲਈ ਆਪਣਾ ਨਾਂਅ ਆਦਿ ਧਰਮੀ (ਆਦਿ ਵਾਸੀ) ਰੱਖਿਆ। ਹਕੂਮਤ ਨੂੰ ਲਿਖ ਕੇ ਭੇਜਿਆ ਗਿਆ ਕਿ ਅੱਗੇ ਤੋਂ ਸਰਕਾਰੀ ਦਫਤਰਾਂ ਵਿਚ ਸਾਨੂੰ ਆਦਿ ਧਰਮੀ ਲਿਖਿਆ ਜਾਵੇ ਅਤੇ ਦੇਸ਼ ਵਿਚ ਆਦਿ ਧਰਮ ਦਾ ਪ੍ਰਚਾਰ ਕਰਕੇ ਦੇਸ਼ ਦੀਆਂ ਦੂਸਰੀਆਂ ਕੌਮਾਂ ਨੂੰ ਆਦਿ ਧਰਮ ਦੇ ਨਾਮ ਤੋਂ ਜਾਣੂ ਕਰਵਾਇਆ। ਇਸ ਸਮਾਜ ਦੇ ਹੋਣ ਕਰਕੇ ਅਸੀਂ ਆਪਣੇ ਦੇਸ ਦੀਆਂ ਪਛੜੀਆਂ ਕੌਮਾਂ ਨੂੰ ਦੇਸ਼ ਦੇ ਅਧਿਕਾਰਾਂ ਦਾ ਸਾਂਝੀ ਬਣਾ ਦਿੱਤਾ। ਕੌਮੀ ਅਧਿਕਾਰਾਂ ਦੇ ਮਿਲਣ ਕਰਕੇ ਪੱਛੜੀਆਂ ਬਰਾਦਰੀਆਂ ਨੂੰ ਵਿੱਦਿਆ ਪ੍ਰਾਪਤ ਕਰਨ ਦੀਆਂ ਸਾਰੀਆਂ ਸਹੂਲਤਾਂ ਮਿਲੀਆਂ ਅਤੇ ਅੱਜ ਹਕੂਮਤ ਦੇ ਸਾਰੇ ਭਾਗਾਂ ਵਿਚ ਸ਼ਾਮਲ ਹਨ।

ਸਾਡੀ ਜੱਦੋ-ਜਹਿਦ ਸਦਕੇ ਅੱਜ ਦੀ ਹਕੂਮਤ ਨੇ ਜਾਤ-ਪਾਤ, ਛੂਤ-ਛਾਤ ਅਤੇ ਉਚ-ਨੀਚ ਦੇ ਭੈੜੇ ਰਿਵਾਜਾਂ ਨੂੰ ਦੇਸ ਵਿਚੋਂ ਦੂਰ ਕਰਕੇ ਲੋਕ ਰਾਜ ਦੀ ਸਾਂਝੀ ਹਕੂਮਤ ਦੇਸ 'ਚ ਕਾਇਮ ਹੈ। ਅੱਜ ਦੇਸ ਦੀਆਂ ਸਾਰੀਆਂ ਕੌਮਾਂ ਆਪੋ-ਆਪਣੀਆਂ ਕੌਮੀ ਸਮਾਜੀ ਹੱਕਾਂ ਦੀ ਰਾਖੀ ਕਰ ਰਹੀਆਂ ਹਨ। ਇਸ ਵਾਸਤੇ ਮੈਂ ਆਪਣੇ ਸਾਥੀਆਂ ਅਤੇ ਕੌਮੀ ਪੜ੍ਹੇ ਲਿਖੇ ਨੌਜਵਾਨਾਂ ਅੱਗੇ ਅਪੀਲ ਕਰਦਾ ਹਾਂ ਕਿ ਆਪਣੀ ਕੌਮੀ ਸਮਾਜ (ਸੁਸਾਇਟੀ) ਆਦਿ ਧਰਮ ਸ਼ਡਿਊਲਡ ਕਾਸਟਸ ਫੈਡਰੇਸ਼ਨ, ਪੰਜਾਬ, ਜਲੰਧਰ ਚੱਲ ਰਹੀ ਹੈ। ਉਸ ਦੇ ਜ਼ਿੰਮੇਵਾਰ ਬਣ ਕੇ ਹਰ ਤਰ੍ਹਾਂ ਦੀ ਸਹਾਇਤਾ ਕਰੋ। ਜੇਕਰ ਤੁਸੀਂ ਆਪਣੇ ਸਮਾਜ ਭਾਵੇਂ ਸੁਸਾਇਟੀ ਵੱਲ ਧਿਆਨ ਨਾ ਦਿੱਤਾ ਤਾਂ ਮੇਰੇ ਉਪਰਲੇ ਲੇਖ ਨੂੰ ਪੜ੍ਹ ਕੇ ਪਤਾ ਲੱਗ ਜਾਵੇਗਾ ਕਿ ਸਾਡੀ ਓਹੀ ਹਾਲਤ ਹੋ ਜਾਵੇਗੀ ਜੋ ਸਾਡੀ 1925 ਤੋਂ ਪਹਿਲਾਂ ਸੀ। ਇਸ ਵਾਸਤੇ ਸਮਾਜ ਦੀ ਅਤਿ ਲੋੜ ਹੈ, ਅਸੀਂ ਸਾਰੇ ਮਿਲ ਕੇ ਆਪਣੀ ਆਵਾਜ਼ ਨੂੰ ਸੁਸਾਇਟੀ ਰਾਹੀਂ ਹਕੂਮਤ ਅਤੇ ਦੇਸ ਵਾਸੀਆਂ ਤੱਕ ਪਹੁੰਚਾਈਏ।

**ਚਾਨਣ ਲਾਲ ਮਾਣਕ ਮਿਸ਼ਨਰੀ ਆਦਿ ਧਰਮ ਸ਼ਡਿਊਲਡ ਕਾਸਟ ਫੈਡਰੇਸ਼ਨ**

ਜਨਮ 14 ਜਨਵਰੀ 1886 ਈ. ਨੂੰ ਪਿਤਾ ਚੌ. ਹਰਨਾਮ ਦਾਸ ਅਤੇ ਮਾਤਾ ਅਤਰੀ ਦੇਵੀ ਦੀ ਕੁਖੋਂ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਮੁਗੋਵਾਲ ਵਿਚ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਂ ਮਾਤਾ ਪਿਤਾ ਨੇ ਮੰਗੂ ਰਾਮ ਰੱਖਿਆ। ਬਾਲਕ ਦੇ ਚਿਹਰੇ ਉੱਤੇ ਇਤਨਾ ਨੂਰ ਸੀ ਕਿ ਘਰ ਦੇ ਤਾਂ ਕੀ ਆਂਢ-ਗੁਆਂਢ ਦੇ ਲੋਕਾਂ ਦੇ ਦਿਲਾਂ ਦੀ ਭੁੱਖ ਵੀ ਦੂਰ ਹੁੰਦੀ। ਲਾਲ ਚਮਕਦਾ ਚਿਹਰਾ, ਬੁੱਲੀਆਂ ਦੀ

ਮੁਸਕਾਨ ਹਰ ਵੇਖਣ ਵਾਲੇ ਦੇ ਦਿਲ ਨੂੰ ਖਿੱਚ ਪਾਉਂਦੀ। ਆਪ ਨੇ ਮੁੱਢਲੀ ਵਿੱਦਿਆ ਮਾਹਿਲਪੁਰ ਤੋਂ ਪ੍ਰਾਪਤ ਕੀਤੀ। ਯੂਨੀਅਰ ਤੇ ਸੀਨੀਅਰ ਕਲਾਸਾਂ ਅਮੀਂ ਚੰਦ ਹਾਈ ਸਕੂਲ ਬਜਵਾੜਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੀਤੀਆਂ। ਛੂਆ-ਛਾਤ ਦਾ ਇਤਨਾ ਜ਼ਬਰਦਸਤ ਦੌਰ ਸੀ ਕਿ ਬਾਲਕ ਮੰਗੂ ਰਾਮ ਬੈਠਣ ਵਾਸਤੇ ਤਪੜੀ ਘਰੋਂ ਲੈ ਜਾਣੀ ਪੈਂਦੀ ਅਤੇ ਬਾਕੀ ਦਿਆਂ ਵਿਦਿਆਰਥੀਆਂ ਨਾਲੋਂ ਬੜੀ ਦੂਰ ਸਕੂਲ ਤੋਂ ਬਾਹਰ ਬਿਠਾਇਆ ਜਾਂਦਾ ਸੀ। ਜੇ ਕਿਸੇ ਨਾਲ ਮੰਗੂ ਰਾਮ ਭੁੱਲ-ਭੁਲੇਖੇ ਛੋਹ ਜਾਵੇ ਤਾਂ ਉਹ ਵਿਦਿਆਰਥੀ ਭਿੱਟਿਆ ਜਾਂਦਾ। ਇਕ ਦਿਨ ਬਾਰਸ਼ ਦੇ ਨਾਲ ਗੜੇ ਏਨੇ ਪਏ ਕਿ ਮੰਗੂ ਰਾਮ ਸਕੂਲੋਂ ਬਾਹਰ ਬੈਠਾ ਗੜਿਆਂ ਨਾਲ ਬੇਹੋਸ਼ ਹੋਣ ਲੱਗਾ ਤਦ ਜਦ ਸਕੂਲ ਦੇ ਕਮਰੇ ਵਿਚ ਪਨਾਹ ਲਈ। ਸਕੂਲ ਦੇ ਮਾਸਟਰ ਪੋਹਲੇ ਰਾਮ ਨੇ ਕੁੱਟਣਾ ਸ਼ੁਰੂ ਕਰ ਦਿੱਤਾ। ਨਾਲ ਦੇ ਵਿਦਿਆਰਥੀ ਵੀ ਹਾਲ ਪਾਹਰਿਆਂ ਪਾਉਣ ਲੱਗ ਪਏ ਕਿ ਚਮਾਰਾਂ ਦੇ ਮੁੰਡੇ ਨੇ ਸਾਡਾ ਸਕੂਲ ਭਿੱਟ ਦਿੱਤਾ। ਇਤਨਾ ਕੁੱਟਿਆ ਕਿ ਇਨ੍ਹਾਂ ਦੀਆਂ ਹੱਡੀਆਂ ਤੇ ਸਾਰਾ ਸਰੀਰ ਦਰਦ ਕਰਨ ਲੱਗ ਪਿਆ। ਇਹ ਸਾਰੀ ਦੁਖ ਭਰੀ ਕਹਾਣੀ ਘਰ ਜਾ ਕੇ ਮੰਗੂ ਜੀ ਨੇ ਮਾਤਾ-ਪਿਤਾ ਨੂੰ ਸੁਣਾਈ ਤੇ ਪੜ੍ਹਨ ਜਾਣ ਤੋਂ ਇਨਕਾਰ ਕਰ ਦਿੱਤਾ। ਮਾਤਾ-ਪਿਤਾ ਨੇ ਉਨ੍ਹਾਂ ਨੂੰ ਸਕੂਲ ਜਾਣ ਲਈ ਮਜਬੂਰ ਕੀਤਾ ਤੇ ਵਿਦਿਆਰਥੀ ਸਕੂਲ ਦੀਆਂ ਕੰਧਾਂ ਅਤੇ ਛੱਤ ਉੱਤੇ ਪਾਣੀ ਦੇ ਛਿੱਟ ਦੇ ਕੇ ਸਕੂਲ ਦੀਆਂ ਕਿਤਾਬਾਂ ਅਤੇ ਫਰਨੀਚਰ ਨੂੰ ਪਵਿੱਤਰ ਕਰ ਰਹੇ ਸਨ। ਇਕ ਤਾਂ ਸੱਟਾਂ ਦੀ ਰੜਕ ਤੇ ਦੂਸਰਾ ਆਦਮੀ ਤੋਂ ਆਦਮੀ ਲਈ ਨਫਰਤ ਭਰਿਆ ਵਤੀਰਾ ਨਾ ਸਹਾਰਦੇ ਹੋਏ ਮੰਗੂ ਰਾਮ ਜੀ ਮੁੜ ਉਸ ਸਕੂਲ ਵਿਚ ਪੜ੍ਹਨ ਨਹੀਂ ਗਏ। ਬਾਬੂ ਜੀ ਨੇ ਇਹ ਘਿਰਣਾ ਭਰਿਆ ਵਾਤਾਵਰਣ ਦੇਖ ਕੇ ਏਥੇ ਰਹਿਣਾ ਪਸੰਦ ਨਾ ਕੀਤਾ ਤੇ 1909 ਈ. ਨੂੰ ਅਮਰੀਕਾ ਕੈਲੇਫੋਰਨੀਆਂ ਚਲੇ ਗਏ, ਜਿੱਥੇ ਆਪ ਨੇ ਫਲਾਂ ਦਿਆਂ ਫਰਮਾਂ ਵਿਚ 3 ਸਾਲ ਲਗਾਤਾਰ ਫਲ ਤੋੜਨ ਦਾ ਕੰਮ ਕੀਤਾ।

1910 ਈ. ਵਿਚ ਆਪ ਲਾਲਾ ਹਰਦਿਆਲ ਦੀ ਪ੍ਰੇਰਨਾ ਨਾਲ ਗਦਰ ਪਾਰਟੀ ਵਿਚ ਸ਼ਾਮਲ ਹੋ ਗਏ ਤੇ ਪਾਰਟੀ ਦੇ ਛਾਪੇਖਾਨੇ ਵਿਚ ਤਿੰਨ ਸਾਲ ਕੰਮ ਕੀਤਾ। 1915 ਈ. ਗਦਰ ਪਾਰਟੀ ਦੇ ਆਗੂਆਂ ਨੇ ਆਪ ਨੂੰ ਆਪਣੇ ਚਾਰ ਹੋਰ ਸਾਥੀਆਂ ਨਾਲ ਇਕ ਜਹਾਜ਼ ਵਿਚ ਹਥਿਆਰ ਭਰ ਕੇ ਉਹ ਹਥਿਆਰ ਹਿੰਦੁਸਤਾਨ ਵਿਚ ਵੰਡਣ ਲਈ ਭੇਜਿਆ। ਉਹ ਸਾਰੀ ਸਕੀਮ ਉਸ ਵੇਲੇ ਫੇਲ੍ਹ ਹੋ ਗਈ, ਜਦੋਂ ਉਹ ਜਹਾਜ਼ ਅਮਰੀਕਨਾਂ ਨੇ ਫੜ ਲਿਆ ਤੇ ਇਸ ਦੋਸ਼ ਨੂੰ ਮੁੱਖ ਰੱਖ ਕੇ ਬਾਬੂ ਮੰਗੂ ਰਾਮ ਜੀ ਨੂੰ ਮੌਤ ਦੀ ਸਜ਼ਾ ਸੁਣਾਈ ਗਈ, ਕਿਉਂਕਿ ਸ਼ਡਿਊਲਡ ਕਾਸਟ ਬਰਾਦਰੀਆਂ ਨੂੰ ਬਾਬੂ ਮੰਗੂ ਰਾਮ ਵਰਗੇ ਦ੍ਰਿੜ ਇਰਾਦੇ ਵਾਲੇ ਜੁਝਾਰੂ ਮਨੁੱਖ ਦੀ ਅਜੇ ਲੋੜ ਸੀ, ਜਿਸ ਦਾ ਸਦਕਾ ਕਿ ਬਾਬੂ ਜੀ ਸ੍ਰੀ ਰਾਮ ਬਿਹਾਰੀ ਬੋਸ ਦੀ ਸਹਾਇਤਾ ਨਾਲ ਉੱਥੋਂ ਬਚ ਨਿਕਲੇ ਤੇ ਘੁੰਮਦੇ-ਘੁਮਾਉਂਦੇ ਮਨੀਲੇ ਫਿਲਪਾਈਨ ਚਲੇ ਗਏ, ਜਿੱਥੇ ਉਹ 1924 ਤੱਕ ਰਹੇ। ਉਸ ਤੋਂ ਉਪਰੰਤ ਆਪ ਦਾ ਮਨ ਬਹੁਤ ਦੁਖੀ ਹੋਇਆ। ਅੰਗਰੇਜ਼ਾਂ ਨੇ ਉੱਥੇ ਵੀ ਬਾਬੂ ਜੀ ਤੇ ਉਨ੍ਹਾਂ ਤਿੰਨ ਹੋਰ ਸਾਥੀਆਂ ਦੀ ਤਲਾਸ਼ੀ ਲਈ ਤੇ ਵੱਖ-ਵੱਖ ਟਾਪੂਆਂ ਨੂੰ ਚਾਰੇ ਆਦਮੀ ਭੇਜ ਦਿੱਤੇ। ਬਾਬੂ ਮੰਗੂ ਰਾਮ ਜੀ ਈਲੋ ਟਾਪੂ, ਪੰਡਤ ਮਾਧੋ ਰਾਮ ਬਦੋਵਾਲ ਜ਼ਿਲ੍ਹਾ ਲੁਧਿਆਣਾ, ਸ੍ਰ. ਜੁਆਲਾ ਸਿੰਘ ਪਿੰਡ ਖੁਰਦਪੁਰ ਜਲੰਧਰ ਵਾਲਿਆਂ ਪਾਸ ਇਕ ਸਾਲ ਠਹਿਰੇ। ਜਦ ਨੂੰ ਬਾਬੂ ਜੀ ਦਾ ਖੂਨੀ ਵਰੰਟ ਏਥੇ ਵੀ ਪੁੱਜ ਚੁੱਕਾ ਸੀ, ਜਿਸ ਦੀ ਮਿਆਦ 1 ਸਾਲ ਤੱਕ ਜਿੱਥੇ ਵੀ ਮਿਲੇ, ਮਾਰ ਦੇਣ ਦੀ ਸੀ। ਉਪਰੋਕਤ ਸੱਜਣਾਂ ਨੇ ਆਪਣੇ ਘਰੋਂ ਬਾਬੂ ਮੰਗੂ ਰਾਮ ਨੂੰ ਕੱਢ ਕੇ ਜੰਗਲ ਵਿਚ ਨਾਂਗੇ ਵਾਸੀ ਲੋਕਾਂ ਦੇ ਸਪੁਰਦ ਕਰ ਦਿੱਤਾ। ਹੁਣ ਬਾਬੂ ਜੀ ਉਨ੍ਹਾਂ ਦੀ ਬੋਲੀ ਤਾਂ ਸਮਝ ਨਾ ਸਕਣ, ਪਰ ਖਾਣ ਵਾਸਤੇ ਕੇਲੇ ਤੇ ਦਰਿਆਨ ਨਾਉ ਦਾ ਫਲ ਆਦਿ ਨਾਂਗੇ ਲੋਕ ਦੇ ਦੇਂਦੇ ਅਤੇ ਬਾਬੂ ਜੀ ਨੂੰ ਆਪਣੇ ਬੱਚਿਆ ਪਾਸ ਛੱਡ ਜਾਂਦੇ। ਆਪ ਦਿਨ ਭਰ ਘੁੰਮਦੇ-ਘੁਮਾਉਂਦੇ ਰਹਿੰਦੇ। ਇਸ ਤਰ੍ਹਾਂ ਬਾਬੂ ਜੀ ਨੇ ਨਾਂਗਿਆਂ ਪਾਸ ਢਾਈ ਸਾਲ ਬਤੀਤ ਕੀਤੇ। ਹੁਣ ਬਾਬੂ ਜੀ ਨੇ ਪਾਸ ਤਨ ਢਕਣ ਲਈ ਨਾ ਕੱਪੜਾ ਰਿਹਾ, ਕੇਵਲ ਇਕ ਫਟਿਆ ਕੱਛਾ ਤੇ ਬੁਨੈਣ ਫਟੀ ਹੋਈ, ਪਿੰਡੇ 'ਤੇ ਸਿਰ ਮੂੰਹੇ ਉੱਤੇ ਵਾਲ ਵਧੇ ਹੋਏ ਸਨ। ਇਕ ਦਿਨ ਪਗੜੀ ਵਾਲਾ ਇਕ ਆਦਮੀ ਇਕ ਅਮਰੀਕਨ ਨਾਲ ਸ਼ਿਕਾਰ ਖੇਡਦਾ ਹੋਇਆ ਬਾਬੂ ਜੀ ਦੀ ਨਜ਼ਰ ਪਿਆ ਤਾਂ ਬਾਬੂ ਜੀ ਨੇ ਉਸ ਨੂੰ ਪੰਜਾਬੀ ਜਾਣ ਕੇ ਦਰੱਖਤਾਂ ਦੇ ਉਹਲੇ ਹੁੰਦਿਆਂ ਉਸ ਦੀ ਨਜ਼ਦੀਕ ਜਾ ਕੇ ਆਵਾਜ਼ ਦਿੱਤੀ ਕਿ ਮੈਂ ਵੀ ਪੰਜਾਬੀ ਹਾਂ, ਕਿਤੇ ਮੇਰੇ ਉੱਤੇ ਗੋਲੀ ਨਾ ਚਲਾ ਦਿਓ। ਆਵਾਜ਼ ਸੁਣਦਿਆਂ ਹੀ ਪਗੜੀ ਵਾਲਾ ਆਦਮੀ ਬਾਬੂ ਜੀ ਪਾਸ ਪੁੱਜ ਗਿਆ।

ਬਾਬੂ ਜੀ ਨੇ ਉਸ ਨੂੰ ਸਾਰੀ ਦਰਦ ਵਿਥਿਆ ਭਰੇ ਦਿਲ ਨਾਲ ਤੇ ਛਲਕਦੀਆਂ ਅੱਖਾਂ ਰਾਹੀਂ ਸੁਣਾਈ। ਤਾਂ ਉਸ ਨੇ ਕਿਹਾ ਕਿ ਮੇਰਾ ਨਾਮ ਕਰਤਾਰ ਸਿੰਘ ਤੇ ਮੈਂ ਵੀ ਪੰਜਾਬੀ ਹਾਂ ਬਾਬੂ ਜੀ ਦਾ ਹੌਸਲਾ ਵਧਿਆ। ਗੱਲ ਕੀ ਸ੍ਰ. ਕਰਤਾਰ ਸਿੰਘ ਉਨ੍ਹਾਂ ਨਾਂਗਿਆਂ ਦੇ ਆਉਣ ਤੋਂ ਪਹਿਲਾਂ ਹੀ ਬਾਬੂ ਜੀ ਨੂੰ ਨਾਈ ਪਾਸ ਲੈ ਗਏ ਤੇ ਹਜਾਮਤ ਕਰਵਾ ਕੇ ਇਕ ਨਵਾਂ ਸੂਟ ਪਹਿਨਾਇਆ ਤੇ ਆਪਣੇ ਪਾਸ ਹੀ ਉਸ ਅਮਰੀਕਨ ਦੀ ਸ਼ਿਕਾਗੋ ਕੱਪੜਾ ਕੰਪਨੀ ਵਿਚ ਰੱਖ ਲਿਆ। ਸਮਾਂ ਪੈਣ 'ਤੇ ਉੱਥੇ ਪ੍ਰਿੰਸ ਆਫ ਵੇਲਜ਼ ਨੇ ਆਉਣਾ ਸੀ। ਬਾਬੂ ਜੀ ਨੂੰ ਗਦਰ ਪਾਰਟੀ ਦਾ ਸਮਝ ਕੇ ਨਜ਼ਰਬੰਦ ਕਰ ਦਿੱਤਾ ਗਿਆ। ਕੰਪਨੀ ਦਾ ਮਾਲਕ ਬਾਬੂ ਜੀ ਨੂੰ ਪੁੱਛਣ ਲੱਗਾ ਕਿ ਤੁਹਾਨੂੰ ਕਿਸ ਜ਼ੁਲਮ ਅਧੀਨ ਨਜ਼ਰਬੰਦ ਕੀਤਾ ਗਿਆ। ਬਾਬੂ ਜੀ ਨੇ ਕਿਹਾ ਕਿ ਮੈਂ ਆਪਣੇ ਮੁਲਕ ਦੀ ਆਜ਼ਾਦੀ ਲਈ ਘੋਲ ਕਰ ਰਿਹਾ ਹਾਂ, ਤਾਂ ਕਿ ਇਹ ਮੈਂ (ਮੰਗੂ ਰਾਮ) ਪ੍ਰਿੰਸ ਆਪ ਵੇਲਜ਼ ਨੂੰ ਕਿਸੇ ਕਿਸਮ ਦਾ ਨੁਕਸਾਨ ਨਾ ਪਹੁੰਚਾਵਾਂ ਪ੍ਰਿੰਸ ਆਫ ਵੇਲਜ਼ ਦਾ ਦੌਰਾ ਖਤਮ ਹੋਣ ਉਪਰੰਤ ਬਾਬੂ ਜੀ ਨੂੰ ਛੱਡ ਦਿੱਤਾ ਗਿਆ ਤਾਂ ਕਿ ਕੰਪਨੀ ਦੇ ਮਾਲਕ ਨੇ ਬਾਬੂ ਜੀ ਦਾ ਮਾਣ ਕਰਦੇ ਹੋਏ ਕਿਹਾ ਕਿ ਤੁਸੀਂ ਆਪਣਾ ਹੱਕ ਮੰਗ ਰਹੇ ਹੋ, ਇਸ ਲਈ ਇਹ ਕੋਈ ਗੁਨਾਹ ਨਹੀਂ। ਤਾਂ ਫੈਕਟਰੀ ਮਾਲਕ ਨੇ ਬਾਬੂ ਜੀ ਸਖਤ ਡਿਊਟੀ ਬੰਦ ਕਰ ਦਿੱਤੀ ਤੇ ਕੱਪੜਾ ਸਪਲਾਈ ਕਰਨ ਲਾ ਦਿੱਤਾ ਗਿਆ। ਇਕ ਦਿਨ ਬਾਬੂ ਜੀ ਕਿਸੇ ਦੁਕਾਨ ਉੱਤੇ ਕੱਪੜਾ ਦੇਣ ਗਏ ਤਾਂ ਉੱਥੇ ਆਪਣੇ ਹੀ ਪਿੰਡ ਮੁੱਗੋਵਾਲ ਦਾ ਤਰਖਾਣ ਗੰਗਾ ਸਿੰਘ ਮਿਲ ਪਿਆ। ਬਾਬੂ ਜੀ ਨੇ ਉਸ ਨੂੰ ਪਛਾਣਦਿਆਂ ਪਿੰਡ ਦਾ ਸਾਰਾ ਹਾਲ ਤੇ ਘਰਦਿਆਂ ਦੀ ਸੁੱਖ-ਸਾਂਦ ਪੁੱਛੀ। ਗੰਗਾ ਸਿੰਘ ਨੇ ਕਿਹਾ ਕਿ ਬਾਬੂ ਜੀ ਘਰ ਦੇ ਤਾਂ ਤੁਹਾਨੂੰ ਰੋ ਪਿੱਟ ਵੀ ਹਟੇ ਹਨ। ਮਕਾਣਾਂ ਆਦਿ ਆ ਚੁੱਕੀਆਂ ਹਨ ਕਿ ਮੰਗੂ ਰਾਮ ਤੋਪ ਮੋਹਰੇ ਉਡਾ ਦਿੱਤਾ ਗਿਆ ਹੈ। ਬਾਬੂ ਜੀ ਨੇ ਆਪਣੀ ਕਹਾਣੀ ਗੰਗਾ ਸਿੰਘ ਨੂੰ ਦੱਸੀ ਕਿ ਗੱਲ ਠੀਕ ਹੈ, ਪਰ ਮੈਂ ਪਾਰਟੀ ਦੀ ਸਹਾਇਤਾ ਨਾਲ ਬਚ ਨਿਕਲਿਆ ਸਾਂ। ਹੁਣ ਜਦ ਤੋਂ ਪਿੰਡ ਜਾਣਾ ਹੋਵੇ ਤਾਂ ਮੇਰੇ ਘਰਦਿਆਂ ਨੂੰ ਰਾਜੀ-ਖੁਸ਼ੀ ਦਾ ਸੁਨੇਹਾ ਦੇ ਦੇਣਾ। ਬਾਬੂ ਜੀ ਨੇ ਗੰਗਾ ਸਿੰਘ ਪਾਸ ਕੁਝ ਕੱਪੜੇ ਤੇ ਸਿਰਨਾਮਾ ਲਿਖ ਕੇ ਦੇ ਦਿੱਤਾ। ਖਤ ਪੱਤਰ ਸ਼ੁਰੂ ਹੋਣ 'ਤੇ ਘਰਦਿਆਂ ਨੇ ਖੁਸ਼ੀ ਪ੍ਰਗਟ ਕੀਤੀ ਤੇ ਆਖਰ ਬਾਬੂ ਮੰਗੂ ਰਾਮ ਜੀ 1925 ਈ. ਦੇ ਸ਼ੁਰੂ ਵਿਚ ਵਾਪਸ ਹਿੰਦੁਸਤਾਨ ਆਪਣੇ ਘਰ ਪਰਤ ਆਏ। ਹੁਣ ਬਾਬੂ ਮੰਗੂ ਰਾਮ ਜੀ ਦੇ ਘਰ ਦੇ ਆਪਣਾ

ਪੁਰਾਣਾ ਕੰਮ ਚਮੜਾ ਰੰਗਣ ਦਾ ਕਰਦੇ ਸਨ। ਉਸ ਦੀ ਬਦਬੂ ਤੋਂ ਦੁਖੀ ਹੋ ਕੇ ਹਰ ਰੋਜ਼ ਚੋਅ ਉੱਤੇ ਦਰੱਖਤਾਂ ਹੇਠ ਆ ਬੈਠਣਾ ਤੇ ਸ਼ਾਮ ਨੂੰ ਘਰ ਪਰਤ ਆਉਣਾ। ਇਕ ਦਿਨ ਉਨ੍ਹਾਂ ਦੇ ਹੀ ਟੱਪਰ ਦੇ ਨਿਆਣੇ ਚੋਅ ਵਿਚੋਂ ਪੱਠੇ ਲੈਣ ਗਏ ਤਾਂ ਜੱਟ ਨੇ ਕੱਟੇ ਹੋਏ ਉਨ੍ਹਾਂ ਦੇ ਨਿਆਣਿਆਂ ਦੇ ਪੱਠੇ ਆਪਣੇ ਡੰਗਰਾਂ ਨੂੰ ਪਾ ਦਿੱਤੇ ਤੇ ਰੰਬੇ ਟੱਲੇ ਖੋਹ ਲਏ। ਨਿਆਣੇ ਰੋਂਦੇ ਹੋਏ ਬਾਬੂ ਜੀ ਪਾਸ ਪਹੁੰਚ ਗਏ। ਸੁਣਦਿਆਂ ਹੀ ਬਾਬੂ ਜੀ ਨੇ ਜੱਟ ਨੂੰ ਪੁੱਛਿਆ ਕਿ ਤੈਂ ਨਿਆਣਿਆਂ ਦੇ ਪੱਠੇ ਕਿਉਂ ਖੋਹੇ ਹਨ। ਜੱਟ ਕਹਿੰਦਾ ਕਿ ਇਹ ਚੋਅ ਮੇਰਾ ਹੈ ਇਸ ਲਈ ਇਨ੍ਹਾਂ ਨੂੰ ਇਥੋਂ ਪੱਠੇ ਕੱਟਣ ਦਾ ਕੋਈ ਹੱਕ ਨਹੀਂ। ਆਖਰ ਜੱਟ ਦੀ ਤਾਂ ਬਾਬੂ ਜੀ ਦੀ ਮੁੱਠਭੇੜ ਹੋ ਗਈ ਅਤੇ ਵਾਪਸ ਘਰ ਆ ਕੇ ਬਾਬੂ ਜੀ ਨੇ ਇਕ ਪਿੰਡ ਦੇ ਸਿਆਣੇ ਆਦਮੀ ਤੋਂ ਪੁੱਛਿਆ ਕਿ ਅਸੀਂ ਵੀ ਜ਼ਮੀਨ ਖਰੀਦ ਸਕਦੇ ਹਾਂ? ਤਾਂ ਉੱਤਰ ਵਿਚ ਉਸ ਨੇ ਕਿਹਾ ਕਿ 1901 ਇੰਤਕਾਲ ਇਰਾਜ਼ੀ ਐਕਟ ਦੇ ਅਧੀਨ ਇਹ ਧਰਤੀ 12 ਕੌਮਾਂ ਦਾ ਹੀ ਹੈ। ਬਾਕੀ ਸਭ ਕੌਮਾਂ ਗੈਰ ਮਰੂਸੀ ਕਰਾਰ ਦਿੱਤੀਆਂ ਗਈਆਂ ਹਨ। ਇਹ ਸੁਣ ਕੇ ਬਾਬੂ ਜੀ ਨੇ ਇਕ ਵਕੀਲ ਨਾਲ ਸਲਾਹ ਮਸ਼ਵਰਾ ਕੀਤਾ ਤੇ ਪੁੱਛਿਆ ਕਿ ਕੋਈ ਐਸਾ ਕਾਨੂੰਨ ਹੈ ਜਿਸ ਨਾਲ ਅਸੀਂ ਵੀ ਜ਼ਮੀਨ ਖਰੀਦ ਸਕੀਏ। ਵਕੀਲ ਸਾਹਿਬ ਨੇ ਬਾਬੂ ਜੀ ਨੂੰ ਮਸ਼ਵਰਾ ਦਿੱਤਾ ਕਿ ਤੁਸੀਂ ਕੋਈ ਵੱਖਰਾ ਨਾਂ ਰੱਖ ਲਉ, ਫੇਰ ਤੁਸੀਂ ਜ਼ਮੀਨ ਖਰੀਦਣ ਦੇ ਹੱਕਦਾਰ ਬਣ ਸਕਦੇ ਹੋ, ਵਰਨਾ ਚਮਾਰ-ਚੂੜੇ ਹੁੰਦੇ ਹੋਏ ਤੁਸੀਂ ਜ਼ਮੀਨ ਨਹੀਂ ਖਰੀਦ ਸਕੋਗੇ। ਬਾਬੂ ਮੰਗੂ ਰਾਮ ਜੀ ਨੇ ਇਸ ਗੱਲ ਨੂੰ ਮੁੱਖ ਰੱਖਦਿਆਂ ਇਲਾਕੇ ਦੇ ਸੱਜਣਾਂ ਦਾ ਭਾਰੀ ਇਕੱਠ 11 ਤੋਂ 12 ਜੂਨ 1926 ਈ. ਨੂੰ ਪਿੰਡ ਮੁੱਗੋਵਾਲ ਵਿਚ ਕੀਤਾ, ਜਿਸ ਵਿਚ ਲੰਬੀ ਸੋਚ ਵਿਚਾਰ ਤੋਂ ਬਾਅਦ ਪਾਸ ਕੀਤਾ ਗਿਆ ਕਿ ਅੱਗੋਂ ਤੋਂ ਆਪਣੇ ਆਪ ਨੂੰ ਚੁਮਾਰ-ਚੂਹੜੇ ਦੀ ਥਾਂ ਆਦਿ ਧਰਮੀ ਲਿਖਾਇਆ ਜਾਵੇ। ਨਾਲ ਹੀ ਆਪਣੇ ਪਿੰਡ ਸਕੂਲ ਵੀ ਖੋਲ੍ਹਿਆ ਜਾਏ, ਜਿਸ ਵਿਚ ਅਛੂਤ ਬਿਰਾਦਰੀਆਂ ਦੇ ਬੱਚੇ ਵਿੱਦਿਆ ਪ੍ਰਾਪਤ ਕਰ ਸਕਣ। ਬਾਬੂ ਮੰਗੂ ਰਾਮ ਜੀ ਸਮੇਤ ਉਨ੍ਹਾਂ ਦੇ ਸਾਥੀ ਆਪਣੇ ਭਰਾਵਾਂ ਤੇ ਭੈਣਾਂ ਅਥਵਾ ਸਮੁੱਚੀ ਕੌਮ ਦੀ ਮੰਦਹਾਲੀ ਨੂੰ ਦੇਖ ਕੇ ਸੇਵਾ ਦੇ ਮੈਦਾਨ ਵਿਚ ਆਏ। ਉਹ ਬਹੁਤ ਵੱਡੀ ਤੇ ਭਿਆਨਕ ਗਾਥਾ ਹੈ, ਪਰ ਫੇਰ ਵੀ ਵਰਤਮਾਨ ਯੁੱਗ ਦੇ ਨੌਜਵਾਨਾਂ ਦੀ ਜਾਣਕਾਰੀ ਲਈ ਦੱਸਣਾ ਵੀ ਜ਼ਰੂਰੀ ਹੈ। ਭਰਾਵੋਂ! ਕੋਈ ਵੀ ਆਦਮੀ ਆਪਣੇ ਅੰਦਰ ਦਿਲ ਰੱਖਦਾ ਹੋਇਆ ਅਤੇ ਦਿਲ ਵਿਚ ਦਰਦ ਜ਼ਰੂਰ ਮਹਿਸੂਸ ਕਰੇਗਾ, ਜੋ ਆਪਣੀ ਕੌਮ ਦੀ ਨਿਘਰਦੀ ਹੋਈ ਦਸ਼ਾ ਦਾ ਇਲਾਜ ਨਾ ਸੋਚੇ। ਸਾਡਾ ਰਹਿਣ ਸਹਿਣ ਇਤਨਾ ਗਿਰਾਵਟ ਵੱਲ ਜਾ ਰਿਹਾ ਸੀ ਕਿ ਅਸੀਂ ਆਰਥਿਕ, ਵਿੱਦਿਅਕ, ਧਾਰਮਿਕ ਅਤੇ ਰਾਜਨੀਤੀ ਪੱਖੋਂ ਬਿਲਕੁੱਲ ਖਾਲੀ ਸਾਂ। ਵੱਡਜਾਤੀਏ ਬੇਪ੍ਰਵਾਹ ਤੇ ਇਤਨੇ ਬੇਦਰਦ ਸਨ ਕਿ ਅਸੀਂ ਉਨ੍ਹਾਂ ਦੀਆਂ ਨਜ਼ਰਾਂ ਵਿਚ ਗਲੀਆਂ ਦੇ ਕੂੜੇ ਨਾਲੋਂ ਵੀ ਭੈੜੇ ਸਾਂ ਅਤੇ ਬ੍ਰਾਹਮਣਵਾਦ ਸਾਨੂੰ ਪੈਰਾਂ ਵਿਚ ਰੋਲ ਕੇ ਖਤਮ ਕਰਨ ’ਤੇ ਤੁਲਿਆ ਹੋਇਆ ਸੀ। ਤਦ ਸੱਚਮੁੱਚ ਹੀ ਇਹ ਅਨਿਆਂ ਤੇ ਧੱਕੇਸ਼ਾਹੀ ਬਾਬੂ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਸਹਾਰਨ ਤੋਂ ਇਨਕਾਰ ਕਰ ਦਿੱਤਾ। ਜਿਨ੍ਹਾਂ ਘਿਨੌਣੇ ਤੇ ਬੇਕਿਰਕ ਹਥਿਆਰਾਂ ਨਾਲ ਸਾਡੇ ਦਿਲੀ ਜਜ਼ਬਿਆਂ ਨੂੰ ਕਤਲ ਕੀਤਾ ਜਾ ਰਿਹਾ ਸੀ, ਉਸ ਬਾਰੇ ਜਾਣਦਾਂ ਹਾਂ, ਮੇਰੇ ਸਾਥੀ ਜਾਣਦੇ ਹਨ, ਬਾਬੂ ਮੰਗੂ ਰਾਮ ਜੀ, ਜਾਂ ਫਿਰ ਕੁਦਰਤ ਜਾਣਦੀ ਹੈ। ਗੱਲ ਕੀ ਬਾਬੂ ਮੰਗੂ ਰਾਮ ਜੀ ਤੇ ਉਨ੍ਹਾਂ ਦੇ ਸਾਥੀ ਉਸ ਹਨੇਰੇ ਵਿਚੋਂ ਉਜਾਲਾ ਲੱਭਦੇ-ਲੱਭਦੇ ਉਸ ਥਾਂ ਪੁੱਜੇ ਜਿੱਥੋਂ ਚੱਲ ਕੇ ਉਨ੍ਹਾਂ ਵੱਡ ਜਾਤੀਆਂ ਨੂੰ ਦੱਸ ਦਿੱਤਾ ਕਿ ਅਸੀਂ ਦੋਵੇਂ ਹੀ ਪੈਦਾ ਹੋਏ ਹਾਂ, ਜਿਵੇਂ ਉੱਚ ਜਾਤੀਏ ਪੈਦਾ ਹੋਏ।

ਬੱਸ ਫੇਰ ਕੀ ਸੀ ਇਹੋ ਨਿਹੱਥੇ ਤੇ ਬੇਆਸਰੇ ਕਰੋੜਾਂ ਜੀਵ ‘ਆਦਿ ਧਰਮ’ ਦਾ ਝੰਡਾ ਲੈ ਕੇ ਆਪਣੀ ਮੰਜ਼ਿਲ ਵੱਲ ਵਧਣੇ ਸ਼ੁਰੂ ਹੋ ਗਏ। ‘ਆਦਿ ਧਰਮ’ ਦੀ ਲਹਿਰ ਸਾਨੂੰ ਏਨੀ ਫਿੱਟ ਬੈਠੀ ਜਿਸ ਨੇ ਕੀ ਬੱਚਾ, ਕੀ ਬੁੱਢਾ ਅਤੇ ਕੀ ਜੁਆਨ, ਹਰ ਇਸਤਰੀ, ਮਰਦ ਦੇ ਸਵੈਮਾਨ ਨੂੰ ਟੁੰਭ ਕੇ ਆਪਣੇ ਅਸੀਲ ਰੂਪ ਤੋਂ ਜਾਣੂ ਕਰਾ ਦਿੱਤਾ। ‘ਆਦਿ ਧਰਮ’ ਦਾ ਪ੍ਰਚਾਰ ਕਰਨ ਲਈ ਸਾਂਝੇ ਪੰਜਾਬ ਦਾ ਜਲੰਧਰ ਨੂੰ ਕੇਂਦਰ ਸਮਝ ਕੇ ‘ਦੀ ਪੰਜਾਬ ਆਦਿ ਧਰਮ ਮੰਡਲ’ ਨਾਂ ਦੀ ਸੰਸਥਾ ਕਾਇਮ ਕਰਕੇ ਬਾਬੂ ਮੰਗੂ ਰਾਮ ਨੂੰ ਉਸ ਸੰਸਥਾ ਦੇ ਪ੍ਰਧਾਨ ਬਣਾਇਆ ਗਿਆ। ਬਾਬੂ ਮੰਗੂ ਰਾਮ ਨੇ ਆਪਣੇ ਨਾਲ ਕੁਝ ਕੌਮ ਹਿਤੈਸ਼ੀ ਸੱਜਣਾਂ ਨੂੰ ਲਿਆ, ਜਿਨ੍ਹਾਂ ਵਿਚ ਠੇਕੇਦਾਰ ਲੱਭੂ ਰਾਮ, ਪੰਡਤ ਹਰੀ ਰਾਮ, ਭਗਤ ਗੁਲਾਬਾ ਰਾਮ, ਮਹਾਤਮਾ ਸੰਤ ਰਾਮ ਆਜ਼ਾਦ, ਬਾਬੂ ਬਸੰਤ ਰਾਏ, ਸ਼ੂਦਰਾਨੰਦ, ਮਹਾਤਮਾ ਗਣੇਸ਼ ਦਾਸ, ਪੂਰਨ ਚੰਦ ਰਮਤਾ, ਈਸ਼ਰ ਦਾਸ, ਪੂਰਨ ਚੰਦ ਸੰਧਵਾਂ, ਭੁਲਾ ਰਾਮ, ਸੁੰਦਰ ਦਾਸ, ਪੂਰਨ ਚੰਦ ਡਿਚਕੋਟ ਮਾਣਕੋ, ਸੁੰਦਰ ਦਾਸ ਧਨਾਲ, ਮਾ. ਲਾਲ ਚੰਦ ਫਿਰੋਜ਼ਪੁਰ, ਬਾਵਾ ਰਾਮ, ਸੇਠ ਕ੍ਰਿਸ਼ਨ ਦਾਸ, ਰਲਾ ਰਾਮ, ਗੁਪਾਲ ਦਾਸ ਗੜਗੱਜ ਸੰਗੂ ਰਾਮ ਕਵੀ, ਸ੍ਰੀ ਦਸੌਂਧਾ ਸਿੰਘ, ਸ੍ਰੀ ਮੰਗੂ ਰਾਮ ਰਾਏਪੁਰ ਡੱਬਾ, ਭਗਤ ਰਾਮ ਅਬਾਦਾਨ ਅਤੇ ਅਨੇਕਾਂ ਹੋਰ ਸੱਜਣ ਸਮੇਂ-ਸਮੇਂ ਨਾਲ ਸ਼ਾਮਲ ਹੁੰਦੇ ਰਹੇ। ਆਦਿ ਧਰਮ ਦਾ ਨਾਂ ਕੁਝ ਇਕ ਬਿਰਾਦਰੀਆਂ ਦੇ ਕੱਟੜਪੰਥੀ ਲੋਕਾਂ ਨੂੰ ਇੰਜ ਚੁੱਭਣ ਲੱਗਾ ਜਿਵੇਂ ਸੀਨੇ ਵਿਚ ਸੂਲ ਦੀ ਤਿੱਖੀ ਨੋਕ। ਆਦਿ ਧਰਮ ਦੀ ਲਹਿਰ ਸਰਗੰਧਾ, ਸੇਖੂਪੁਰਾ, ਲਾਇਲਪੁਰ, ਮਿੰਟਗੁਮਰੀ, ਲੁਧਿਆਣਾ, ਅੰਬਾਲਾ, ਗੁਰਦਾਸਪੁਰ, ਅੰਮ੍ਰਿਤਸਰ, ਹੁਸ਼ਿਆਰਪੁਰ, ਜਲੰਧਰ ਅਤੇ ਕਪੂਰਥਲਾ ਤੋਂ ਇਲਾਵਾ ਤਮਾਮ ਪਹਾੜੀ ਇਲਾਕਿਆਂ (ਹਿਮਾਚਲ) ਵਿਚ ਅਮਰਵੇਲ ਦੀ ਤਰ੍ਹਾਂ ਵਧਣ-ਫੁੱਲਣ ਲੱਗਾ। ਜਾਤ ਅਭਿਮਾਨੀਆਂ ਵੱਲੋਂ ਤੰਗੀਆਂ ਦੇ ਬੰਦੀਆਂ ਹੋਣ ’ਤੇ ਵੀ ਅਛੂਤ ਭਰਾਵਾਂ ਨੇ 1931 ਦੀ ਜਨਗਣਨਾ ਸਮੇਂ ਆਪਣੇ-ਆਪ ਨੂੰ ਆਦਿ ਧਰਮੀ ਲਿਖਾਇਆ।

ਅਖਬਾਰਾਂ ਵਿਚ ਰਾਇਲ ਕਮਿਸ਼ਨ ਦੇ ਆਉਣ ਦੀ ਖ਼ਬਰ ਨੂੰ ਪੜ੍ਹ ਕੇ ਬਾਬੂ ਮੰਗ ਰਾਮ ਨੇ ਪਿੰਡਾਂ ਤੇ ਬਾਹਰ ਦੇ ਜ਼ਿਲ੍ਹਿਆਂ ਦੇ ਵਰਕਰਾਂ ਨੂੰ ਇਕੱਠੇ ਕੀਤਾ। ਜਿਸ ਵਿਚ ਬਾਬੂ ਜੀ ਨੇ ਕੌਮ ਦੀਆਂ ਦੁੱਖ-ਤਕਲੀਫਾਂ ਨੂੰ ਦੂਰ ਕਰਨ ’ਤੇ ਹਰ ਪ੍ਰਕਾਰ ਦੇ ਹੱਕ ਲੈਣ ਲਈ ਮਤਾ ਪਾਸ ਕੀਤਾ। 1928 ਜਨਵਰੀ ਨੂੰ ਬਾਬੂ ਮੰਗੂ ਰਾਮ 150 ਮੰਨੇ-ਪ੍ਰਮੰਨੇ ਆਦਮੀਆਂ ਦੇ ਡੈਪੂਟੇਸ਼ਨ ਲੈ ਕੇ ਰਾਇਲ ਕਮਿਸ਼ਨ ਦੇ ਆਗੂਆਂ ਨੂੰ ਮਿਲੇ ਜਿੱਥੇ ਕਿ ਮੰਗ ਪੱਤਰ ਪੇਸ਼ ਕੀਤਾ ਗਿਆ। ਉਸ ਤੋਂ ਬਾਅਦ ਸਰ ਸਾਈਮਨ ਨਾਲ ਬਾਬੂ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਗੱਲਬਾਤ ਕੀਤੀ। ਸਰ ਸਾਈਮਨ ਨੇ ਬਾਬੂ ਜੀ ਦੀ ਗੱਲ ਬੜੇ ਧਿਆਨ ਨਾਲ ਸੁਣੀ। ਮੈਮੋਰੰਡਮ ਵਿਚ ਲਿਖਿਆ ਸੀ ਕਿ ਹਿੰਦੂ ਸਾਡੀ ਗਿਣਤੀ ਆਪਣੇ ਵਿਚ ਲਿਖਾ ਦੇਂਦੇ ਹਨ, ਪਰ ਜਦੋਂ ਸਾਨੂੰ ਸਹੂਲਤਾਂ ਦੇਣ ਦਾ ਸਮਾਂ ਆਉਂਦਾ ਹੈ ਤਾਂ ਸਾਡੇ ਨਾਲ ਬੇਇਨਸਾਫ਼ੀ ਕਰਦੇ ਹੋਏ ਸਾਡੇ ਹੱਕ ਸਾਰੇ ਦੇ ਸਾਰੇ ਆਮ ਹੜੱਪ ਕਰ ਜਾਂਦੇ ਹਨ। ਸਾਨੂੰ ਸਮਾਜ ਵਿਚ ਬਹੁਤ ਨੀਵਾਂ ਗਿਣਿਆ ਜਾਂਦਾ ਹੈ ਤੇ ਸਾਡੀ ਜ਼ਿੰਦਗੀ ਕੁੱਤਿਆਂ-ਬਿੱਲਿਆਂ ਨਾਲੋਂ ਵੀ ਭੈੜੀ ਹੈ। ਇਸ ਲਈ ਨਾ ਅਸੀਂ ਹਿੰਦੂ ਨਾਂ ਨਾ ਮੁਸਲਮਾਨ ਤੇ ਨਾ ਅਸੀਂ ਈਸਾਈ ਹਾਂ। ਅਸੀਂ ਆਦਿ ਧਰਮੀ ਹਾਂ। ਇਸ ਲਈ ਸਾਨੂੰ ਸਾਡੇ ਹੱਕਾਂ ਦਾ ਕੋਟਾ ਵੱਖਰਾ ਕਰ ਦਿੱਤਾ ਜਾਵੇ ਤੇ ਸਾਨੂੰ ਵੀ ਤਮਾਮ ਮਨੁੱਖੀ ਅਧਿਕਾਰ ਦੂਸਰੀਆਂ ਕੌਮਾਂ ਵਾਂਗ ਮਿਲਣੇ

ਚਾਹੀਦੇ ਹਨ। 1929 ਈ. ਨੂੰ ਪੰਜਾਬ ਦੇ ਗਵਰਨਰ ਜਲੰਧਰ ਆਏ ਤਾਂ ਬਾਬੂ ਮੰਗੂ ਰਾਮ 300 ਆਦਮੀਆਂ ਦਾ ਜਥਾ ਲੈ ਕੇ ਗਵਰਨਰ ਸਾਹਿਬ ਨੂੰ ਮਿਲੇ, ਤਾਂ ਉਸ ਵਿਚ ਮਾ. ਗੁਰਬੰਤਾ ਸਿੰਘ ਵੀ ਸ਼ਾਮਲ ਸਨ। ਡੈਪੂਟੇਸ਼ਨ ਨੇ ਸਾਰੀਆਂ ਮਨੁੱਖੀ ਔਕੜਾਂ ਦਾ ਲਿਖਤੀ ਤੌਰ 'ਤੇ ਮੈਮੋਰੰਡਮ ਗਵਰਨਰ ਸਾਹਿਬ ਦੇ ਪੇਸ਼ ਕੀਤਾ।

ਸੰਨ. .1930 ਈ. ਵਿਚ 'ਆਦਿ ਧਰਮ' ਨਾਂ ਰਜਿਸਟਰ ਹੋ ਗਿਆ ਤੇ 1931 ਦੀ ਮਰਦਮ ਸ਼ੁਮਾਰੀ ਵਿਚ ਆਪਣੇ ਆਪ ਨੂੰ ਪੰਜਾਬ ਦੇ ਲੋਕਾਂ ਨੇ ਬਹੁ-ਗਿਣਤੀ ਵਿਚ ਆਦਿ ਧਰਮੀ ਲਿਖਾਇਆ। ਇਹ ਠੀਕ ਹੈ ਕਿ ਉਸ ਵੇਲੇ ਕੌਮ ਨੂੰ ਤੇ ਕੌਮ ਦੇ ਆਗੂਆਂ ਨੂੰ ਕੁਝ ਵੱਡਜਾਤੀਆਂ ਵੱਲੋਂ ਦਿੱਤੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ ਤੇ ਸਾਨੂੰ ਸ਼ਹੀਦੀਆਂ ਵੀ ਦੇਣੀਆਂ ਪਈਆਂ, ਪਰ ਖੁਸ਼ੀ ਦੀ ਗੱਲ ਹੈ ਕਿ ਬਾਬੂ ਜੀ ਦੀ ਹਿੰਮਤ ਸਦਕਾ ਸਾਡੇ ਬੱਚਿਆਂ ਦੀ ਅੱਠਵੀਂ ਤੇ ਅਗਲੀ ਵਿੱਦਿਆ ਤੱਕ ਅੱਧੀ ਫੀਸ ਮੁਆਫ ਕੀਤੀ ਗਈ ਤੇ ਨਾਲ ਹੀ ਜੇ ਬੀ ਨਾਰਮਲ ਕਲਾਸ ਖੋਲ੍ਹੀ ਗਈ, ਜਿਸ ਵਿਚ 80 ਲੜਕੇ ਦਾਖਲ ਕੀਤੇ ਗਏ। ਸੰਨ 1932 ਵਿਚ ਲੰਡਨ ਗੋਲਮੇਜ਼ ਕਾਨਫਰੰਸ ਹੋਈ ਤਾਂ ਉੱਥੇ ਮਹਾਤਮਾ ਗਾਂਧੀ, ਸਿੱਖ ਅਤੇ ਮੁਸਲਮਾਨ ਆਗੂ ਵੀ ਆਪਣਾ-ਆਪਣਾ ਪੱਖ ਪੇਸ਼ ਕਰਨ ਲਈ ਪੁੱਜੇ। ਅਛੂਤ ਬਿਰਾਦਰੀਆਂ ਵੱਲੋਂ ਬਾਬਾ ਸਾਹਿਬ ਡਾ. ਭੀਮ ਰਾਓ ਅੰਬਡਕਰ ਜੀ ਪੇਸ਼ ਹੋਏ। ਅਛੂਤਾਂ ਦੀ ਨੁਮਾਇੰਦਗੀ ਤੋਂ ਗਾਂਧੀ ਜੀ ਨੇ ਝਗੜਾ ਪਾ ਦਿੱਤਾ। ਆਖਰ ਫੈਸਲਾ ਹੋਇਆ ਕਿ ਜਿਸ ਦੀਆਂ ਵੋਟਾਂ ਵੱਧ ਹੋਣਗੀਆਂ, ਅਛੂਤਾਂ ਦਾ ਨੁਮਾਇੰਦਾ ਉਸ ਨੂੰ ਮੰਨਿਆ ਜਾਵੇਗਾ ਤਾਂ ਉਸ ਵੇਲੇ ਬਾਬੂ ਮੰਗੂ ਰਾਮ ਅਤੇ ਆਦਿ ਧਰਮ ਮੰਡਲ ਦੀ ਹਿੰਤ ਨਾਲ ਡਾ. ਅੰਬੇਡਕਰ ਦੀਆਂ 7 ਵੋਟਾਂ ਮਹਾਤਮਾ ਗਾਂਧੀ ਨਾਲੋਂ ਵੱਧ ਹੋਈਆਂ ਤੇ ਗਾਂਧੀ ਜੀ ਹਾਰ ਕੇ ਦੇਸ਼ ਪਰਤ ਆਏ। ਓਧਰ ਡਾ. ਭੀਮ ਰਾਓ ਅੰਬੇਡਕਰ ਅਛੂਤਾਂ ਦੇ ਨੁਮਾਇੰਦੇ ਦੀ ਹੈਸੀਅਤ ਵਿਚ ਲਾਰਡ ਲੋਥੀਅਨ ਕਮੇਟੀ ਨਾਲ ਲਾਹੌਰ ਪੁੱਜੇ। ਲਾਰਡ ਲੋਥੀਅਨ ਨੇ ਬਾਬੂ ਮੰਗੂ ਰਾਮ ਤੋਂ ਪੁੱਛਿਆ ਕਿ ਤੁਹਾਡੀ ਕਿੰਨੀ ਗਿਣਤੀ ਹੈ ? ਤਾਂ ਬਾਬੂ ਜੀ ਨੇ ਜੁਆਬ ਦਿੱਤਾ ਕਿ ਸਾਡੀ ਗਿਣਤੀ ਤਾਂ ਕਰੋੜਾਂ ਵਿਚ ਹੈ। ਜਦੋਂ ਪੁੱਛਿਆ ਗਿਆ ਕਿ ਤੁਸੀਂ ਮੰਨਦੇ ਕਿਸ ਨੂੰ ਹੋ ਤਾਂ ਬਾਬੂ ਜੀ ਨੇ ਕਿਹਾ ਕਿ ਸਾਡੇ ਗੁਰੂ ਸ੍ਰੀ ਗੁਰੂ ਰਵਿਦਾਸ ਜੀ, ਸਤਿਗੁਰੂ ਕਬੀਰ, ਸ੍ਰੀ ਗੁਰੂ ਨਾਮਦੇਵ ਜੀ ਅਤੇ ਮਹਾਂਰਿਸ਼ੀ ਵਾਲਮੀਕਿ ਜੀ ਹਨ। ਇੱਥੇ ਇਹ ਵਰਨਣਯੋਗ ਹੈ ਕਿ ਕੁਝ ਆਦਮੀ ਸਾਡੇ ਵਿਚੋਂ ਖਰੀਦੇ ਗਏ, ਜਿਹੜੇ ਉਸ ਵੇਲੇ ਅਛੂਤ ਹੁੰਦੇ ਹੋਏ ਵੀ ਅਛੂਤਾਂ ਵਿਰੁੱਧ ਕਮਿਸ਼ਨ ਅੱਗੇ ਭੁਗਤੇ। ਇਹ ਦੇਖ ਕੇ ਬਾਬੂ ਮੰਗੂ ਰਾਮ ਨੇ ਸ੍ਰੀ ਬੰਸੀ ਲਾਲ ਬਾਲਮੀਕੀ ਆਦਿ ਧਰਮ ਐੱਮ ਐੱਲ ਸੀ ਨੂੰ ਆਪਣੇ ਦਸ ਹਜ਼ਾਰ ਆਦਿ ਧਰਮੀਆਂ ਪਾਸ ਭੇਜਿਆ ਤੇ ਬੜੇ ਜ਼ੋਰ-ਸ਼ੋਰ ਨਾਲ ਆਦਿ ਧਰਮ ਦੀ ਜੈ ਦੇ ਨਾਅਰੇ ਲਗਾਉਣ ਲੱਗ ਪਏ। ਲਾਰਡ ਲੋਥੀਅਨ ਨੇ ਪੁੱਛਿਆ ਕਿ ਇਹ ਨਾਅਰੇ ਲਾਉਣ ਵਾਲੇ ਕੌਣ ਹਨ ਤਾਂ ਡਾ. ਭੀਮ ਰਾਓ ਅੰਬੇਡਕਰ ਨੇ ਕਿਹਾ ਕਿ ਇਹ ਲੋਕ ਆਦਿ ਧਰਮੀ ਹਨ। ਇਹ ਸੁਣ ਕੇ ਲਾਰਡ ਲੋਥੀਅਨ ਨੇ ਅਛੂਤ ਵਿਰੋਧੀ ਕੌਮ ਧ੍ਰੋਹੀਆਂ ਨੂੰ ਬੜੀ ਝਾੜ ਪਾਈ। ਜਿਸ ਨਾਲ ਉਹ ਬੜੇ ਸ਼ਰਮਿੰਦੇ ਹੋਏ।

ਸੰਨ 1932 ਮਹੀਨਾ ਸਤੰਬਰ ਵਿਚ ਮਹਾਤਮਾ ਗਾਂਧੀ ਨੇ ਵਰਤ ਰੱਖਿਆ 'ਜੇ ਅਛੂਤ ਹਿੰਦੂਆਂ ਤੋਂ ਵੱਖਰੇ ਹੋ ਗਏ ਤਾਂ ਮੈਂ ਜੇਲ੍ਹ ਵਿਚ ਹੀ ਭੁੱਖਾ ਰਹਿ ਕੇ ਮਰ ਜਾਵਾਂਗਾ।" ਓਧਰ ਬਾਬੂ ਮੰਗੂ ਰਾਮ ਨੇ ਪੰਜਾਬ ਆਦਿ ਧਰਮ ਮੰਡਲ ਵਿਚ ਮਰਨ ਵਰਤ ਰੱਖ ਲਿਆ ਕਿ 'ਜੇ ਅਛੂਤਾਂ ਨੂੰ ਹੱਕ ਨਾ ਦਿੱਤੇ ਗਏ ਤਾਂ ਮੈਂ ਬਿਨਾਂ ਖਾਣ-ਪੀਣ ਤੋਂ ਭੁੱਖਾ ਰਹਿ ਕੇ ਪ੍ਰਾਣ ਤਿਆਗ ਦਿਆਂਗਾ।" ਆਖਰ ਬਾਬਾ ਸਾਹਿਬ ਡਾਕਟਰ ਅੰਬੇਡਕਰ ਤੇ ਮਹਾਤਮਾ ਗਾਂਧੀ ਦਾ ਪੂਨਾ ਵਿਚ ਸਮਝੌਤਾ ਹੋਇਆ ਤੇ ਸਾਰੇ ਹਿੰਦੁਸਤਾਨ ਵਿਚ ਰਹਿੰਦੇ ਅਛੂਤਾਂ ਨੂੰ 175 ਸੀਟਾਂ ਮਿਲੀਆਂ ਜਿਸ ਵਿਚ ਪੰਜਾਬ ਦੇ ਹਿੱਸੇ 8 ਸੀਟਾਂ ਆਈਆਂ, ਜਿਸ ਦਾ ਐਲਾਨ ਗੌਰਮਿੰਟ ਬਰਤਾਨੀਆਂ ਵੱਲੋਂ 19 ਮਾਰਚ 1933 ਈ. ਮੁਤਾਬਕ 7 ਹਾੜ 1989 ਸੰਮਤ ਐਤਵਾਰ ਨੂੰ ਹੋਇਆ। ਇਹ ਵੀ ਫੈਸਲਾ ਲਿਖਿਆ ਗਿਆ ਕਿ ਹਰ ਸਾਲ ਲਈ ਰੀਜ਼ਰਵੇਸ਼ਨ ਤਦ ਤੱਕ ਕਾਇਮ ਰੱਖੀ ਜਾਵੇ ਕੇ ਜਦ ਤੱਕ ਅਛੂਤਾਂ ਦੀ ਹਾਲਤ ਦੂਸਰੀਆਂ ਬਰਾਦਰੀਆਂ ਦੇ ਬਰਾਬਰ ਨਹੀਂ ਹੋ ਜਾਂਦੀ। ਉਨ੍ਹਾਂ ਦੀ ਇਸ ਕੁਰਬਾਨੀ ਸਦਕਾ ਹੀ ਆਦਿ ਧਰਮ ਨਾਂ ਦੀ ਫੁਲਵਾੜੀ ਦਿਨ ਪ੍ਰਤੀ ਦਿਨ ਵਧਦੀ ਫੁੱਲਦੀ ਤੇ ਦਿਨ ਦੂਣੀ ਅਤੇ ਰਾਤ ਚੌਗੁਣੀ ਤਰੱਕੀ ਵੱਲ ਨੂੰ ਕਦਮ ਵਧਾ ਰਹੀ ਹੈ। ਬਾਬੂ ਮੰਗੂ ਰਾਮ ਜਿਨ੍ਹਾਂ ਨੂੰ ਪੜ੍ਹਨ ਵੇਲੇ ਸਕੂਲ ਦੇ ਕਮਰੇ ਅੰਦਰ ਪੈਰ ਰੱਖਦਿਆਂ ਸਕੂਲ ਅਤੇ ਕਿਤਾਬਾਂ ਭਿੱਟੀਆਂ ਜਾਣ 'ਤੇ ਸਖਤ ਕੁੱਟ ਖਾਣੀ ਪਈ, ਉੱਥੇ ਆਪ ਡਿਸਟ੍ਰਿਕਟ ਬੋਰਡ ਦੇ ਮੈਂਬਰ ਬਣੇ। ਪੰਜਾਬ ਅਸੰਬਲੀ ਦੇ ਮੈਂਬਰ ਬਣੇ, ਗਦਰ ਪਾਰਟੀ ਦੇ ਮੁਖੀਆਂ ਵਿਚ ਆਪ ਜੀ ਦਾ ਨਾਂ ਗਿਣਿਆ ਗਿਆ। ਦੇਸ ਦੇ ਪ੍ਰਧਾਨ ਮੰਤਰੀ ਵੱਲੋਂ ਤਾਮਰ ਪੱਤਰ ਅਤੇ ਲੋਕ ਸਭਾ ਦੇ ਸਪੀਕਰ ਸ੍ਰੀ ਗੁਰਦਿਆਲ ਸਿੰਘ ਢਿੱਲੋਂ ਵੱਲੋਂ ਸ਼ੀਲਡ ਭੇਟ ਕੀਤੀ ਗਈ। ਜਿਸ ਅਸਥਾਨ ਵਿਚ ਬੈਠ ਕੇ ਬਾਬੂ ਮੰਗੂ ਰਾਮ ਜੀ ਦੇ ਸਾਥੀਆਂ ਨੇ ਅਛੂਤ ਤੇ ਉਨ੍ਹਾਂ ਬਰਾਦਰੀਆਂ ਦੇ ਹੱਕਾਂ ਲਈ ਸੰਘਰਸ਼ ਕੀਤਾ ਉੱਥੇ ਉਨ੍ਹਾਂ ਦੀ ਕ੍ਰਿਪਾ ਦੁਆਰਾ ਗੁਰੂ ਰਵਿਦਾਸ ਹਾਈ ਸਕੂਲ ਅਤੇ ਗੁਰੂ ਰਵਿਦਾਸ ਆਰਡ ਐਂਡ ਕਰਾਫਟ ਟਰੇਨਿੰਗ ਕਾਲਜ ਕਿਸ਼ਨਪੁਰਾ ਜਲੰਧਰ ਸ਼ਹਿਰ ਬੜੀ ਸਫਲਤਾ ਨਾਲ ਚੱਲ ਰਹੇ ਹਨ, ਜਿੱਥੇ ਇਕ ਨਹੀਂ ਹਜ਼ਾਰਾਂ ਲੜਕਿਆਂ ਨੂੰ ਵਿੱਦਿਆ ਪ੍ਰਾਪਤ ਕਰਕੇ ਭਾਰਤ ਸਰਕਾਰ ਵਿਚ ਉੱਚੇ ਅਹੁਦੇ ਪ੍ਰਾਪਤ ਕਰਨ ਦਾ ਮਾਣ ਪ੍ਰਾਪਤ ਹੈ। ਨਾਲ ਹੀ ਜਿੱਥੇ ਹਰ ਸਾਲ ਗੁਰੂ ਰਵਿਦਾਸ ਦੇ ਜਨਮ ਦਿਨ 'ਤੇ 'ਸੋਹੰ' ਦਾ ਲਾਲ ਝੰਡਾ ਲਹਿਰਾਇਆ ਜਾਂਦਾ ਹੈ।

ਏਥੇ ਇਹ ਵਰਨਣਯੋਗ ਹੈ ਕਿ ਆਦਿ ਧਰਮ ਦੇ ਪ੍ਰਚਾਰ ਲਈ ਅਤੇ ਸ਼ਡਿਊਲਡ ਕਾਸਟ ਬਰਾਦਰੀਆਂ ਦੀ ਸਮਾਜਿਕ, ਧਾਰਮਿਕ, ਵਿੱਦਿਅਕ ਅਤੇ ਰਾਜਨੀਤਕ ਹੱਕਾਂ ਲਈ ਸੰਘਰਸ਼ ਕਰਨ ਦਾ ਉਪਰੋਕਤ ਬਰਾਦਰੀਆਂ ਨੂੰ ਸੱਦਾ ਦੇਣ ਅਤੇ ਸਮੇਂ ਦੀ ਸਰਕਾਰ ਪਾਸੋਂ ਮੰਗ ਕਰਨ ਲਈ ਇਕ ਹਫਤਾਵਾਰ ਪੱਤਰ 'ਆਦਿ ਡੰਕਾ' ਪੰਜਾਬੀ ਅਤੇ ਉਰਦੂ ਲਿਪੀ ਵਿਚ ਚਾਲੂ ਕੀਤਾ ਗਿਆ। ਜਿਸ ਨੇ ਹਿੰਦੁਸਤਾਨ ਅਤੇ ਬਦੇਸ਼ਾਂ ਵਿਚ ਗਏ ਹੋਏ ਬਰਾਦਰੀ ਦੇ ਮੁਖੀ ਵੀਰਾਂ ਵਿਚ ਜੋਸ਼ ਅਤੇ ਹੋਸ਼ ਪੈਦਾ ਕਰ ਦਿੱਤੇ। ਜਿਸ ਦਾ ਸਦਕਾ ਨਿਊਜ਼ੀਲੈਂਡ, ਫੀਜੀ, ਸਿੰਘਾਪੁਰ, ਤੇ ਯੂ ਕੇ ਦੇ ਸੱਜਣਾਂ ਵਿਚ ਮਾਇਕ ਸਹਾਇਤਾ ਦੇਣ ਦੀ ਸਦਭਾਵਨਾ ਪੈਦਾ ਕਰ ਦਿੱਤੀ। ਕੁਝ ਨਾਂ ਵਰਨਣਯੋਗ ਹਨ : ਸ੍ਰੀ ਸੰਗੂ ਰਾਮ ਰਾਏਪੁਰ ਡੱਬਾ, ਸ੍ਰ. ਚੰਦਾ ਸਿੰਘ ਭਰਮ ਤੋੜ, ਉਜਾਗਰ ਸਿੰਘ ਪ੍ਰੀਤਮ, ਸ੍ਰੀ ਦਸੌਂਧਾ ਸਿੰਘ ਢਾਡਾ। ਏਸੇ ਹੀ ਤਰ੍ਹਾਂ ਭਾਰਤ ਵਿਚ ਵੱਸਦੇ ਕਲਕੱਤਾ ਨਿਵਾਸੀ ਭਰਾਵਾਂ ਨੇ ਵੀ ਮਾਇਕ ਸਹਾਇਤਾ ਦੇਣ ਵਿਚ ਭਰਵਾਂ ਹੁੰਗਾਰਾ ਭਰਿਆ। ਇਹ ਸਾਰੀ ਦੇਣ ਆਦਿ ਧਰਮ ਲਹਿਰ ਦੇ ਬਾਨੀ ਸ੍ਰੀ ਮਾਨ ਬਾਬੂ ਮੰਗੂ ਰਾਮ ਜੀ ਦੀ ਤੇ ਉਨ੍ਹਾਂ ਦੇ ਸਾਥੀਆਂ ਦੀ ਕਰੜੀ ਘਾਲਣਾ ਦੀ ਜਿਉਂਦੀ ਜਾਗਦੀ ਮਿਸਾਲ ਹੈ।

ਉਹ ਕ੍ਰਾਂਤੀਕਾਰੀ ਆਗੂ ਸ੍ਰੀ ਬਾਬੂ ਮੰਗੂ ਰਾਮ ਅੱਜ ਭਾਵੇਂ ਸਾਡੇ ਦਰਮਿਆਨ ਨਹੀਂ ਹਨ, ਉਹ 22 ਅਪ੍ਰੈਲ 1980 ਈ. ਨੂੰ ਸਰੀਰਕ

ਤੌਰ 'ਤੇ ਸਾਥੋਂ ਸਦਾ ਲਈ ਵਿੱਛੜ ਗਏ, ਪਰ ਉਨ੍ਹਾਂ ਵੱਲੋਂ ਲੋਕ ਭਲਾਈ ਮਨੁੱਖੀ ਕਦਰਾਂ ਦੀ ਕਾਇਮੀ ਅਤੇ ਮਨੁੱਖਤਾ ਨੂੰ ਬਰਾਬਰ ਦਾ ਦਰਜਾ ਦੇ ਕੇ ਉਨ੍ਹਾਂ ਨੂੰ ਭਾਈਚਾਰਕ ਰਾਜਨੀਤਿਕ ਤੇ ਧਾਰਮਿਕ ਹੱਕ ਦਿਵਾਉਣ ਵਿਚ ਕੀਤੇ ਸੰਘਰਸ਼ ਸਦਾ ਇਤਿਹਾਸ ਦੇ ਪੰਨਿਆਂ ਉੱਤੇ ਸੁਨਹਿਰੀ ਅੱਖਰਾਂ ਵਾਂਗ ਸਾਰੀ ਦੁਨੀਆ ਵਿਚ ਚਮਕਦੇ ਰਹਿਣਗੇ, ਜੋ ਉਨ੍ਹਾਂ ਦੇ ਗਰੀਬ ਵਰਗ ਨੂੰ ਬਰਾਬਰਤਾ ਦੇ ਹੱਕ ਦਿਵਾਉਣ ਲਈ ਘੋਲ ਆਰੰਭਿਆ ਸੀ, ਅਸੀਂ ਉਸ ਉੱਤੇ ਕਦਮ ਨਾਲ ਕਦਮ ਮਿਲਾ ਕੇ ਚਲੀਏ, ਜਿਸ ਵਿਚ ਸਰਬੱਤ ਦਾ ਭਲਾ ਛੁਪਿਆ ਹੋਇਆ ਸਾਡੇ ਸਾਹਮਣੇ ਦਿਖਾਈ ਦਿੰਦਾ ਹੈ।

**ਲੋਥੀਅਨ ਕਮੇਟੀ ਅਤੇ ਆਦਿ ਧਰਮ ਮੰਡਲ**

**(ਹਜ਼ਾਰਾ ਰਾਮ, ਜਨਰਲ ਸਕੱਤਰ ਪੰਜਾਬ ਆਦਿ ਧਰਮ ਮੰਡਲ)**

ਆਦਿ ਧਰਮ ਅੰਦੋਲਨ ਉੱਤੇ ਇਕ ਗਹਿਰੀ ਝਾਤ ਪਾਉਂਦੀ ਹੋਈ ਇਤਿਹਾਸਕ ਰਚਨਾ : ਅੰਗਰੇਜ਼ੀ ਸਾਮਰਾਜ ਦੇ ਵੇਲੇ ਭਾਰਤੀਆਂ ਹਕੂਮਤ ਦੇ ਢਾਂਚੇ ਵਿਚ ਕੁਝ ਰੱਦੋ ਬਦਲ ਦੀ ਚੱਲ ਰਹੀ ਸਕੀਮ ਤਹਿਤ ਸੰਨ 1932 ਈ. ਵਿਚ ਅੰਗਰੇਜ਼ ਸਰਕਾਰ ਨੇ ਇਕ ਕਮੇਟੀ (ਫਰੈਂਚਜ਼ ਕਮੇਟੀ) ਰਾਹੀਂ ਭਾਰਤ ਦੇ ਸਾਰੇ ਸੂਬਿਆਂ ਦੇ ਲੋਕਾਂ ਹਿੰਦੂ, ਸਿੱਖ, ਈਸਾਈ, ਮੁਸਲਮਾਨ ਅਤੇ ਪਸਮਾਂਦਾ ਜਾਤੀਆਂ (ਅਨੁਸੂਚਿਤ ਜਾਤੀਆਂ) ਦੇ ਨੁਮਾਇੰਦਿਆਂ ਨਾਲ ਤਬਦਲਾ ਖਿਆਲਾਤ ਕਰਕੇ ਹਿੰਦੋਸਤਾਨੀ ਲੋਕਾਂ ਦਾ ਜਾਇਜ਼ਾ ਲਿਆ। ਉਸ ਕਮੇਟੀ ਵਿਚ ਅਛੂਤਾਂ ਵੱਲੋਂ ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਡਕਰ ਨੂੰ ਨੁਮਾਇੰਦਾ ਲਿਆ ਗਿਆ। ਇਸਾਈਆਂ ਵੱਲੋਂ ਮਿਸ ਚੈਟਰਜੀ ਨੂੰ ਮੈਂਬਰ ਲਿਆ ਗਿਆ, ਸਿੱਖਾਂ ਵੱਲੋਂ ਸ. ਸੰਪੂਰਨ ਸਿੰਘ ਅਤੇ ਸ. ਸੁੰਦਰ ਸਿੰਘ ਮਜੀਠਾ ਨੂੰ ਮੈਂਬਰ ਲਿਆ ਗਿਆ। ਮੁਸਲਮਾਨਾਂ ਵੱਲੋਂ ਮੁਹੰਮਦ ਅਲੀ ਅਤੇ ਸ਼ੌਕਤ ਅਲੀ ਨੂੰ ਮੈਂਬਰ ਲਿਆ ਗਿਆ। ਹਿੰਦੂਆਂ ਵੱਲੋਂ ਪੰਡਤ ਮਦਨ ਮੋਹਨ ਮਾਲਵੀਆ, ਭਾਈ ਪਰਮਾਨੰਦ ਅਤੇ ਲਾਲ ਬਾਲ ਮੁਕੰਦ ਪੁਰੀ ਨੂੰ ਮੈਂਬਰ ਲਿਆ ਗਿਆ ਅਤੇ ਇਸ ਕਮੇਟੀ ਦੇ ਚੇਅਰਮੈਨ ਇੰਗਲੈਂਡ ਦੇ ਹਾਊਸ ਆਫ ਲਾਰਡਜ਼ ਵਿਚੋਂ ਇਕ ਲਾਰਡ ਲੋਥੀਅਨ ਨੂੰ ਥਾਪਿਆ ਗਿਆ। ਸੰਨ 1932 ਈਸਵੀ ਦੇ ਮਹੀਨੇ ਅਪ੍ਰੈਲ ਵਿਚ ਜਦ ਉਪਰੋਕਤ ਕਮੇਟੀ ਸੂਬਾ ਪੰਜਾਬ ਵਿਚ ਆਈ ਤਾਂ ਇਸ ਦਾ ਸੈਸ਼ਨ ਲਾਹੌਰ ਦੀ ਹਾਲਤ ਦੀ ਤਫਸੀਲ ਦੱਸਣ ਲਈ ਬੁਲਾਇਆ ਗਿਆ। ਇਸ ਕਰਕੇ ਪੰਜਾਬ ਆਦਿ ਧਰਮ ਮੰਡਲ, ਜਲੰਧਰ ਵੱਲੋਂ ਹੇਠ ਲਿਖੇ ਆਗੂ ਕਮੇਟੀ ਦੇ ਸਾਹਮਣੇ ਪੇਸ਼ ਹੋਏ : 1. ਪ੍ਰੈਜੀਡੈਂਟ ਬਾਬੂ ਮੰਗੂ ਰਾਮ (ਮੂਗੋਵਾਲ ਹੁਸ਼ਿਆਰਪੁਰ), 2. ਵਾਈਸ ਪ੍ਰੈਜੀਡੈਂਟ ਬਾਬੂ ਹੰਸ ਰਾਜ (ਪਰੇਮਗੜ੍ਹ), 3. ਜਨਰਲ ਸੱਕਤਰ ਸ੍ਰੀ ਹਜ਼ਾਰਾ ਰਾਮ (ਪਿੱਪਲਾਂ ਵਾਲਾ ਹੁਸ਼ਿਆਰਪੁਰ)।

ਪੰਜਾਬ ਦੇ ਅਛੂਤਾਂ ਵੱਲੋਂ ਸਾਡਾ ਮਤਲਬ ਇਹ ਸੀ ਕਿ ਅਸੀਂ ਨਾ ਤਾਂ ਹਿੰਦੂ ਹਾਂ ਅਤੇ ਨਾ ਹੀ ਸਿੱਖ, ਨਾ ਈਸਾਈ ਅਤੇ ਨਾ ਹੀ ਮੁਸਲਮਾਨ ਹਾਂ। ਬਲਕਿ ਅਸੀਂ ਹਿੰਦੋਸਤਾਨ ਦੇ ਅਸਲੀ ਵਾਸ਼ਿੰਦਿਆਂ ਦੀ ਔਲਾਦ ਆਦਿ ਵਾਸੀ (ਆਦਿ ਧਰਮੀ) ਹਾਂ। ਇਸ ਵਾਸਤੇ ਸਾਨੂੰ ਜੁਦਾਗਾਨਾ ਸਿਆਸੀ ਹਕੂਕ ਦਿੱਤਾ ਜਾਵੇ। ਸਾਥੋਂ ਇਲਾਵਾ ਹੁਸ਼ਿਆਰਪੁਰ ਦੇ ਦਯਾ ਨੰਦ ਦਲਿਤ ਉਧਾਰ ਮੰਡਲ ਵੱਲੋਂ ਵੀ ਲਾਲਾ ਦੇਵੀ ਚੰਦ ਜੀ ਸਨ। ਇਕ ਹੋਰ ਸੰਸਥਾ ਅਛੂਤ ਮੰਡਲ, ਲਾਹੌਰ ਵੱਲੋਂ ਵੀ ਵੰਡਤ ਗੁਰੂ ਦੇਵ ਕਮੇਟੀ ਦੇ ਸਾਹਮਣੇ ਪੇਸ਼ ਹੋਏ, ਇਨ੍ਹਾਂ ਦੋਵੇਂ ਮੰਡਲਾਂ ਦਾ ਕਹਿਣਾ ਸੀ ਕਿ ਪੰਜਾਬ ਵਿਚ ਅਛੂਤ ਕੋਈ ਨਹੀਂ ਹੈ। ਕੇਵਲ ਪੰਜਾਬ ਵਿਚ ਹਿੰਦੂ, ਈਸਾਈ, ਮੁਸਲਮਾਨ ਅਤੇ ਸਿੱਖ ਹੀ ਵਸਦੇ ਹਨ। ਜਿਨ੍ਹਾਂ ਨੂੰ ਅਛੂਤ ਕਿਹਾ ਜਾਂਦਾ ਹੈ, ਉਹ ਹਿੰਦੂ ਸ਼੍ਰੇਣੀ ਦਾ ਇਕ ਪਛੜਿਆ ਹੋਇਆ ਵਰਗ ਹੈ, ਅਸੀਂ ਉਸ ਵਰਗ ਨੂੰ ਸ਼ੁੱਧ ਕਰਕੇ ਅਸਲੀ ਹਿੰਦੂ ਪੱਧਰ 'ਤੇ ਲਿਆ ਰਹੇ ਹਾਂ। ਚੂੰਕਿ ਇਹ ਲੋਕ ਹਿੰਦੂ ਹੀ ਹਨ, ਇਸ ਵਾਸਤੇ ਇਨ੍ਹਾਂ ਨੂੰ ਜੁਦਾਗਾਨਾਂ ਸਿਆਸੀ ਹਕੂਕ ਦੀ ਲੋੜ ਨਹੀਂ ਹੈ। ਜਦ ਅਸੀਂ ਪੰਜਾਬ ਦੇ ਅਛੂਤਾਂ ਦੀ ਹਾਲਤ ਦਾ ਢਾਂਚਾ ਪੇਸ਼ ਕਰਨ ਵਾਸਤੇ ਉਪਰੋਕਤ ਕਮੇਟੀ ਦੇ ਸਾਹਮਣੇ ਪੇਸ਼ ਹੋਣ ਵਾਸਤੇ ਲਾਹੌਰ ਗਏ ਤਾਂ ਉਸ ਵੇਲੇ ਤਿੰਨ ਚਾਰ ਹਜ਼ਾਰ ਦੇ ਲਗਪਗ ਆਦਿ ਧਰਮੀ ਲਾਲ ਦਸਤਾਰੇ ਬੰਨ੍ਹ ਕੇ ਸਾਡੇ ਨਾਲ ਅਸੰਬਲੀ ਹਾਲ ਲਾਹੌਰ ਤੱਕ ਗਏ। ਇਸ ਜਥੇ ਦੀ ਅਗਵਾਈ ਸ੍ਰੀ ਗਨੇਸ਼ ਦਾਸ ਜੀ ਭਰਮ ਤੋੜ ਦਲਪਤੀ ਅਤੇ ਸ੍ਰੀ ਸੰਤ ਰਾਮ ਜੀ ਅਜ਼ਾਦ ਮਿਸ਼ਨਰੀ ਕਰ ਰਹੇ ਸਨ, ਇਹ ਲੋਕ ਇਲਾਕਾ ਬਾਰ (ਲਾਇਲਪੁਰ), ਮਿੰਟਗੁਮਰੀ, ਮੁਲਤਾਨ ਅਤੇ ਸ਼ੇਖੂਪੁਰਾ ਬਗੈਰਾ ਅਤੇ ਜਲੰਧਰ, ਹੁਸ਼ਿਆਰਪੁਰ, ਕਾਂਗੜਾ ਅਤੇ ਕਪੂਰਥਲਾ ਦੇ ਜ਼ਿਲ੍ਹਿਆਂ ਵਿਚੋਂ ਗਏ ਸਨ। ਬਾਬਾ ਸਾਹਿਬ ਡਾ. ਅੰਬੇਡਕਰ ਨੂੰ ਅਸੀਂ ਦੋ ਦਿਨ ਪਹਿਲਾਂ ਹੀ ਗੌਰਮਿੰਟ ਹਾਊਸ ਵਿਚ ਮਿਲ ਕੇ ਪੰਜਾਬ ਦੇ ਅਛੂਤਾਂ ਦੀ ਹਾਲਤ ਤੋਂ ਜਾਣੂ ਕਰ ਦਿੱਤਾ ਸੀ। ਇਸ ਜਥੇ ਵਿਚ ਮਾਣਯੋਗ ਮਿਸਤਰੀ ਲੱਭੂ ਰਾਮ ਜੀ ਪ੍ਰਧਾਨ ਮੈਨੇਜਿੰਗ ਕਮੇਟੀ ਆਦਿ ਧਰਮ ਮੰਡਲ, ਸੀਨੀਅਰ ਵਾਈਸ ਪ੍ਰਧਾਨ ਸੇਠ ਸੁੰਦਰ ਦਾਸ ਜੀ ਅਤੇ ਯੂਨੀਅਰ ਵਾਈਸ ਪ੍ਰਧਾਨ ਭਗਤ ਗੁਲਾਬਾ ਰਾਮ ਜੀ ਦੇ ਨਾਮ ਕਾਬਲੇ ਜ਼ਿਕਰ ਹਨ। ਜਦ ਅਸੀਂ ਬਾਬੂ ਮੰਗੂ ਰਾਮ, ਸ੍ਰੀ ਹਜ਼ਾਰਾ ਰਾਮ ਅਤੇ ਬਾਬੂ ਹੰਸ ਰਾਜ ਅਸੰਬਲੀ ਹਾਲ ਅੰਦਰ ਦਾਖਲ ਹੋ ਗਏ ਤਾਂ ਸਾਡੇ ਜਥੇ ਦੇ ਉੱਚੇ-ਉੱਚੇ ਨਾਅਰਿਆਂ—ਜੋ ਬੋਲੇ ਸੋ ਨਿਰਭੈ ਆਦਿ ਧਰਮ ਕੀ ਜੈ, ਜੋ ਬੋਲੇ ਸੋ ਨਿਰਭੈ ਗੁਰੂ ਰਵਿਦਾਸ ਜੀ ਕੀ ਜੈ, ਜੋ ਬੋਲੇ ਸੋ ਨਿਰਭੈ ਰਿਸ਼ੀ ਬਾਲਮੀਕਿ ਜੀ ਜੀ ਕੈ ਜੈ ਨਾਲ ਆਸਮਾਨ ਗੂੰਜ ਰਿਹਾ ਸੀ। ਭਾਵੇਂ ਉਸ ਵੇਲੇ ਅਸੰਬਲੀ ਵਾਲੀ ਸੜਕ 'ਤੇ ਪੁਲਸ ਦਾ ਸਖਤ ਪਹਿਰਾ ਸੀ, ਪਰ ਸਾਡੇ ਜਥੇ ਦੇ ਜਰਨੈਲ ਸ੍ਰੀ ਗਨੇਸ਼ ਦਾਸ ਜੀ ਅਤੇ ਸ੍ਰੀ ਸੰਤ ਰਾਮ ਜੀ ਆਜ਼ਾਦ ਇਨ੍ਹਾਂ ਸ਼ਬਦਾਂ ਨਾਲ ਆਪਣੇ ਜਥੇ ਦੀ ਅਗਵਾਈ ਕਰ ਰਹੇ ਸਨ। 'ਜਿਸ ਮੌਤ ਤੋਂ ਡਰੇ ਜਗ ਸਾਰਾ, ਅਸਾਂ ਨੇ ਕਬੂਲ ਲਈ' ਜਦ ਜਥਾ ਪੁਰ ਅਮਨ ਮਾਰਚ ਕਰ ਰਿਹਾ ਸੀ, ਤਦ ਉਸ ਵੇਲੇ ਦੇ ਆਈ ਜੀ ਪੁਲਸ ਨੇ ਬੜੀ ਨਿਮਰਤਾ ਨਾਲ ਕਿਹਾ ਕਿ ਭਰਾਵੋ ! ਤੁਹਾਡਾ ਡਾਕਟਰ ਅੰਬੇਡਕਰ ਅਤੇ ਤੁਹਾਡੇ ਪੰਜਾਬ ਦੇ ਆਗੂ ਤਾਂ ਅਸੰਬਲੀ ਹਾਲ ਅੰਦਰ ਚਲੇ ਗਏ ਹਨ ਅਤੇ ਇਹ ਝੰਡਾ ਅਤੇ ਤੁਸੀਂ ਆਪ ਇਹ ਜਥਾ ਲੈ ਕੇ ਕਿਧਰ ਜਾ ਰਹੇ ਹੋ। ਤਦ ਨੂੰ ਸ੍ਰੀ ਗਣੇਸ਼ ਦਾਸ ਦਲਪਤੀ ਅਤੇ ਸ੍ਰੀ ਸੰਤ ਰਾਮ ਆਜ਼ਾਦ ਨੇ ਕਿਹਾ ਕਿ ਅੱਜ ਇਹ ਜਥਾ ਝੰਡੇ ਸਮੇਤ ਅਸੰਬਲੀ ਹਾਲ ਵਿਚ ਜਾਵੇਗਾ। ਜਦ ਇਧ੍ਰ ਇਹ ਗੱਲਾਂ ਹੋ ਰਹੀਆਂ ਸਨ ਤਾਂ ਓਧਰ ਅਸੰਬਲੀ ਹਾਲ ਵਿਚ ਬੈਠੇ ਹੋਏ ਮੈਂਬਰ ਕਹਿਣ ਲੱਗੇ ਕਿ ਬਾਹਰ ਸ਼ੋਰ ਕੈਸਾ ਪੈ ਰਿਹਾ ਹੈ ਤਾਂ ਡਾਕਟਰ ਅੰਬੇਡਕਰ ਜੀ ਨੇ ਕਿਹਾ ਕਿ ਸ਼ੋਰ ਤਾਂ ਕੋਈ ਨਹੀਂ, ਕੇਵਲ ਪੰਜਾਬ ਦੀ ਅਛੂਤ ਜਨਤਾ ਇਹ ਸਾਬਤ ਕਰ ਰਹੀ ਹੈ ਕਿ ਲਾਰਡ ਲੋਥੀਆਨ ਸਾਹਿਬ ਆਪਣੀ ਅੱਖੀਂ ਦੇਖ ਲੈਣ ਕਿ ਪੰਜਾਬ ਵਿਚ ਅਛੂਤ ਹਨ ਜਾਂ ਨਹੀਂ। ਇਸ 'ਤੇ ਸਾਰੇ ਮੈਂਬਰ ਅਤੇ ਲਾਰਡ ਲੋਥੀਆਨ ਸਾਹਿਬ ਅਸੰਬਲੀ ਹਾਲ ਦੇ ਬਰਾਂਡੇ ਵਿਚ ਆ ਕੇ ਦੇਖਣ ਲੱਗ ਪਏ, ਤਦ ਲਾਰਡ ਲੋਥੀਅਨ ਨੇ ਕਿਹਾ ਕਿ ਡਾ. ਸਾਹਿਬ ਮੈਨੇ ਦੇਖ ਲੀਆ ਹੈ ਅਤੇ ਹੁਣ ਇਨ੍ਹਾਂ ਲੋਕਾਂ ਨੂੰ ਕਿਧਰੇ ਆਰਾਮ ਨਾਲ ਬਿਠਾ ਦੇਵੋ ਤਾਂ ਮੈਂ ਕਿਹਾ ਕਿ ਕੁਝ ਮੁਖੀ ਆਦਮੀਆਂ

ਨੂੰ ਅੰਦਰ ਆਉਣ ਦੀ ਇਜਾਜ਼ਤ ਦਿੱਤੀ ਜਾਵੇ, ਤਾਂ ਡਾਕਟਰ ਸਾਹਿਬ ਜੀ ਨੇ ਕਿਹਾ ਕਿ ਪੰਜ-ਦਸ ਮੁਖੀ ਬੰਦਿਆਂ ਨੂੰ ਲਿਆ ਕੇ ਅਸੰਬਲੀ ਹਾਲ ਦੀ ਗੈਲਰੀ ਵਿਚ ਬਿਠਾ ਦਿਓ। ਇਸ 'ਤੇ ਮੈਂ ਅਸੰਬਲੀ ਤੋਂ ਬਾਹਰ ਜਾ ਕੇ ਆਈ ਜੀ ਪੁਲਸ ਨੂੰ ਆਖਿਆ ਕਿ ਇਸ ਜਥੇ ਨੂੰ ਕਿਧਰੇ ਛਾਂ ਵਾਲੀ ਜਗ੍ਹਾ 'ਤੇ ਬਿਠਾ ਦਿਓ। ਇਹ ਕਹਿ ਕੇ ਮੈਂ ਹੇਠ ਲਿਖੇ ਮੁਖੀ ਬੰਦਿਆਂ ਨੂੰ ਨਾਲ ਲੈ ਕੇ ਅਸੰਬਲੀ ਹਾਲ ਅੰਦਰ ਚਲਾ ਗਿਆ। 1. ਮਿਸਤਰੀ ਲੱਭੂ ਰਾਮ, ਸੂਚੀ ਪਿੰਡ ਜ਼ਿਲ੍ਹਾ ਜਲੰਧਰ, 2. ਸੇਠ ਸੁੰਦਰ ਦਾਸ, ਧਨਾਲ ਜ਼ਿਲ੍ਹਾ ਜਲੰਧਰ, 3. ਭਗਤ ਗੁਲਾਬਾ ਰਾਮ, ਮੁਸਾਹਿਬਪੁਰ ਜ਼ਿਲ੍ਹਾ ਜਲੰਧਰ, 4. ਸ੍ਰੀ ਗਣੇਸ਼ ਦਾਸ ਦਲਪਤੀ ਮੁਹੱਲਾ ਕਰਾੜ ਖਾਂ ਜਲੰਧਰ ਸ਼ਹਿਰ, 5. ਸ੍ਰੀ ਸੰਤ ਰਾਮ ਆਜ਼ਾਦ ਮਿਸ਼ਨਰੀ ਧਰਮ ਮੰਡਲ ਜਲੰਧਰ, 6. ਹਕੀਮ ਪ੍ਰਥਾਪ ਚੰਦ ਨਰੂੜ ਰਿਆਸਤ ਕਪੂਰਥਲਾ, 7. ਸ੍ਰੀ ਹਰਨਾਮ ਦਾਸ ਜੰਡਾਲੀ ਜ਼ਿਲ੍ਹਾ ਜਲੰਧਰ, 8. ਸ੍ਰੀ ਸਾਹਿਬ ਰਾਮ ਜ਼ਿਲ੍ਹਾ ਲਾਇਲਪੁਰ, 9. ਸਰਵਸ੍ਰੀ ਖੜਕੂ ਰਾਮ ਜਮਾਂਦਾਰ, ਕਿਰਪਾ ਸਿੰਘ ਅਤੇ ਸੁੰਦਰ ਸਿੰਘ ਜ਼ਿਲ੍ਹਾ ਕਾਂਗੜਾ, 10. ਸਰਵਸ੍ਰੀ ਹਰਦਿਤਾ ਅਤੇ ਲਾਲ ਚੰਦ ਬਾਲਮੀਕਿ ਜ਼ਿਲ੍ਹਾ ਫਿਰੋਜ਼ਪੁਰ, 11. ਸ੍ਰੀ ਪੂਰਨ ਚੰਦ ਰਮਤਾ ਮਾਣਕੋ ਜਲੰਧਰ, 12. ਸ੍ਰੀ ਭੁਲਾ ਸਿੰਘ ਫੌਜੀ, ਡਿਚਕੋਟ ਜ਼ਿਲ੍ਹਾ ਲਾਇਲਪੁਰ।

ਲਾਰਡ ਲੋਥੀਅਨ ਅਤੇ ਕਮੇਟੀ ਦੇ ਬਾਕੀ ਮੈਂਬਰਾਂ ਦੀ ਸਾਡੇ ਨਾਲ ਹੇਠ ਲਿਖੀ ਗੱਲਬਾਤ ਹੋਈ।

ਸਵਾਲ : ਲਾਰਡ ਲੋਥੀਅਨ ਨੇ ਸਵਾਲ ਕੀਤਾ ਤੁਸੀਂ ਕੌਣ ਹੋ ?

ਸਾਡੇ ਵੱਲੋਂ ਜੁਆਬ : ਅਸੀਂ ਆਦਿ ਧਰਮੀ ਹਾਂ।

ਸਵਾਲ : ਆਦਿ ਧਰਮ ਦਾ ਕੀ ਮਤਲਬ ਹੈ ?

ਸਾਡੇ ਵੱਲੋਂ ਜੁਆਬ : ਅਸੀਂ ਹਿੰਦੋਸਤਾਨ ਦੇ ਅਸਲੀ ਵਾਸ਼ਿੰਦਿਆਂ ਦੀ ਔਲਾਦ ਹਾਂ। ਇਸ ਵਾਸਤੇ ਅਸੀਂ ਆਦਿ ਵਾਸੀ (ਆਦਿ ਧਰਮੀ) ਹਾਂ। ਹਿੰਦੂ ਤਿੱਬਤ ਅਤੇ ਏਸ਼ੀਆ ਤੋਂ ਆਏ ਹਨ, ਮੁਸਲਮਾਨ ਅਰਬ ਦੇਸ ਤੋਂ ਆਏ ਹਨ ਅਤੇ ਇਹ ਦਵਿਜ (ਦੋ ਜਨਮੇ) ਹਨ ਅਤੇ ਅਸੀਂ ਇਕ ਜਨਮੇ ਹਾਂ। ਅਰਥਾਤ ਹਿੰਦੂ ਦਾ ਪਹਿਲਾ ਜਨਮ ਉਸ ਦੇ ਜਨਮ ਵੇਲੇ ਹੁੰਦਾ ਅਤੇ ਦੂਸਰਾ ਜਨਮ ਜਨੇਊ ਸੰਸਾਰ (ਯੋਗ ਪਵੀਤ) ਵੇਲੇ ਹੁੰਦਾ ਹੈ, ਉਸ ਵੇਲੇ ਉਹ ਪੱਕਾ ਹਿੰਦੂ ਬਣਦਾ ਹੈ। ਸਿੱਖ ਦਾ ਪਹਿਲਾ ਜਨਮ ਉਸ ਦੇ ਜਨਮ ਵੇਲੇ ਹੁੰਦਾ ਹੈ ਅਤੇ ਦੂਸਰਾ ਜਨਮ ਅੰਮ੍ਰਿਤ ਛਕਣ ਵੇਲੇ ਜਦ ਉਸ ਨੂੰ ਪੰਜ ਕੱਕੇ ਧਾਰਨ ਕਰਾਏ ਜਾਂਦੇ ਹਨ, ਉਸ ਵੇਲੇ ਉਹ ਪੱਕਾ ਸਿੱਖ ਬਣਦਾ ਹੈ। ਮੁਸਲਮਾਨ, ਉਸ ਦਾ ਪਹਿਲਾ ਜਨਮ, ਜਨਮ ਵੇਲੇ ਅਤੇ ਦੂਸਰਾ ਜਨਮ ਕਲਮਾਂ ਪੜ੍ਹਨ ਵੇਲੇ ਜਦ ਉਸ ਦੇ ਖਤਨੇ (ਸੁੰਨਤ) ਕੀਤੇ ਜਾਂਦੇ ਹਨ, ਉਸ ਵੇਲੇ ਉਹ ਪੱਕਾ ਮੁਸਲਮਾਨ ਬਣਦਾ ਹੈ। ਅਸੀਂ ਨਾ ਤਾਂ ਜਨੇਊ ਧਾਰਨ ਕਰਦੇ ਹਾਂ ਅਤੇ ਨਾ ਹੀ ਪੰਜ ਕੱਕੇ ਰੱਖਦੇ ਹਾਂ ਅਤੇ ਨਾ ਹੀ ਖਤਨੇ ਕਰਾਉਂਦੇ ਹਾਂ। ਅਸੀਂ ਤਾਂ ਕੇਵਲ ਪ੍ਰਮਾਤਮਾ ਦੇ ਆਦਿ ਅਸੂਲਾਂ ਦੇ ਮੁਤਾਬਕ ਜਿਸ ਸ਼ਕਲ ਵਿਚ ਪੈਦਾ ਹੁੰਦੇ ਹਾਂ, ਉਸ ਹੀ ਆਦਿ ਧਰਮ ਨੂੰ ਮੰਨਦੇ ਹਾਂ, ਇਸ ਵਾਸਤੇ ਅਸੀਂ ਆਦਿ ਧਰਮੀਂ ਹਾਂ।

ਸਿੱਖ ਮੈਂਬਰਾਂ ਵੱਲੋਂ ਸੁਆਲ : ਇਨ੍ਹਾਂ ਵਿਚੋਂ ਕੁਝ ਲੋਕ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਾਂ ਅਤੇ ਵਿਆਹ-ਸ਼ਾਦੀ ਵੇਲੇ ਆਨੰਦ ਕਾਰਜ ਕਰਦੇ ਹਨ ਤਾਂ ਇਨ੍ਹਾਂ ਲੋਕਾਂ ਦੀ ਅੱਧੀ ਗਿਣਤੀ ਸਿੱਖਾਂ ਵਿਚ ਸ਼ਾਮਲ ਕੀਤੀ ਜਾਵੇ ਅਤੇ ਅੱਧੀ ਹਿੰਦੂਆਂ ਵਿਚ।

ਸਾਡੇ ਵੱਲੋਂ ਜੁਆਬ : ਨਾ ਹੀ ਅਸੀਂ ਆਨੰਦ ਕਾਰਜ ਕਰਦੇ ਹਾਂ ਅਤੇ ਨਾ ਹੀ ਅਸੀਂ ਸਹਿਜਧਾਰੀ ਸਿੱਖ ਹਾਂ। ਗੁਰੂ ਗ੍ਰੰਥ ਸਾਹਿਬ ਨੂੰ ਕੇਵਲ ਅਸੀਂ ਇਸ ਕਰਕੇ ਨਮਸਕਾਰ ਕਰਦੇ ਹਾਂ ਕਿ ਉਸ ਵਿਚ ਸਾਡੇ ਆਦਿ ਗੁਰੂਆਂ (ਸ੍ਰੀ ਗੁਰੂ ਰਵਿਦਾਸ ਜੀ ਮਹਾਰਾਜ, ਗੁਰੂ ਕਬੀਰ ਜੀ ਅਤੇ ਸਤਿਗੁਰੂ ਨਾਮ ਦੇਵ ਆਦਿ) ਦੀ ਬਾਣੀ ਹੈ।

ਮੁਸਲਮਾਨ ਮੈਂਬਰਾਂ ਵੱਲੋਂ ਸੁਆਲ : ਇਨ੍ਹਾਂ ਵਿਚੋਂ ਕੁਝ ਲੋਕ ਨਮਾਜ਼ ਪੜ੍ਹਦੇ ਹਨ, ਰੋਜ਼ੇ ਰੱਖਦੇ ਹਨ ਅਤੇ ਆਪਣੇ ਮੁਰਦਿਆਂ ਨੂੰ ਜਾਲਣ ਦੀ ਬਜਾਏ ਕਬਰਾਂ ਵਿਚ ਦਬਾਉਂਦੇ ਹਨ। ਇਸ ਵਾਸਤੇ ਇਨ੍ਹਾਂ ਲੋਕਾਂ ਦੀ ਅੱਧੀ ਗਿਣਤੀ ਮੁਸਲਮਾਨਾਂ ਵਿਚ ਸ਼ੁਮਾਰ ਕੀਤੀ ਜਾਵੇ ਅਤੇ ਅੱਧੀ ਹਿੰਦੂਆਂ ਨੂੰ ਦਿੱਤੀ ਜਾਵੇ।

ਸਾਡੇ ਵੱਲੋਂ ਜੁਆਬ : ਸਾਡੇ ਲੋਕ ਨਾ ਤਾਂ ਨਮਾਜ਼ ਪੜ੍ਹਨ ਦੇ ਆਦੀ ਹਨ ਅਤੇ ਨਾ ਹੀ ਆਪਣੇ ਮੁਰਦਿਆਂ ਨੂੰ ਦਬਾਉਂਦੇ ਹਨ। ਕੇਵਲ ਮੁਸਲਮਾਨ ਆਪਣੇ ਪਿੰਡਾਂ ਦੇ ਅਛੂਤਾਂ ਨੂੰ ਆਪਣੇ ਰਸਮੋਂ ਰਿਵਾਜ਼ ਮਗਰ ਲਾ ਛੱਡਦੇ ਹਨ।

ਹਿੰਦੂ ਮੈਂਬਰਾਂ ਵੱਲੋਂ ਸੁਆਲ : ਇਹ ਲੋਕ ਵੇਦਾਂ ਨੂੰ ਹੀ ਮੰਨਦੇ ਹਨ ਅਤੇ ਵਿਆਹ ਸ਼ਾਦੀ ਵੇਲੇ ਵੇਦਾਂ ਨਾਲ ਫੇਰੇ ਦੇਂਦੇ ਹਨ। ਇਸ ਵਾਸਤੇ ਇਹ ਸਾਰੇ ਹੀ ਹਿੰਦੂ ਹਨ। ਇਸ ਵਾਸਤੇ ਇਨ੍ਹਾਂ ਦੀ ਗਿਣਤੀ ਦੇ ਹੱਕਦਾਰ ਹਿੰਦੂਆਂ ਤੋਂ ਬਗੈਰ ਕੋਈ ਨਹੀਂ।

ਸਾਡੇ ਵੱਲੋਂ ਜੁਆਬ : ਅਸੀਂ ਵੇਦਾਂ ਨੂੰ ਨਹੀਂ ਮੰਨਦੇ ਅਤੇ ਨਾ ਹੀ ਸਾਨੂੰ ਵੇਦਾਂ ਦਾ ਪਤਾ ਹੈ। ਹਿੰਦੂ ਲੋਕਾਂ ਨੇ ਤਾਂ ਸਾਨੂੰ ਪੜ੍ਹਨ ਅਤੇ ਮੰਦਰਾਂ ਵਿਚ ਪ੍ਰਵਸ਼ ਜਾਂ ਕਥਾ ਸੁਣਨ ਅਤੇ ਖੂਹਾਂ ਉੱਤੇ ਚੜ੍ਹਨ ਦੀ ਇਜਾਜ਼ਤ ਹੀ ਨਹੀਂ ਦਿੱਤੀ ਤੇ ਸਾਨੂੰ ਵੇਦਾਂ ਦਾ ਕੀ ਪਤਾ ਹੋ ਸਕਦਾ ਹੈ। ਬਾਕੀ ਰਿਹਾ ਸੁਆਲ ਵੇਦਾਂ ਨੂੰ ਮੰਨ ਕੇ ਵਿਆਹ ਸ਼ਾਦੀ ਵੇਲੇ ਫੇਰੇ ਦੇਣ ਦਾ ਹੋ ਸਕਦਾ ਹੈ ਕਿ ਹਿੰਦੂਆਂ ਨੇ ਇਹ ਰਸਮ ਸਾਡੇ ਆਦਿ ਬਜ਼ੁਰਗਾਂ ਪਾਸੋਂ ਸਿੱਖੀ ਹੋਵੇ, ਕਿਉਂਕਿ ਇਹ ਤਾਂ ਆਣ ਤੌਰ 'ਤੇ ਸਵੰਬਰ ਦੀ ਰਸਮ ਅਨੁਸਾਰ ਵਿਆਹ ਸ਼ਾਦੀਆਂ ਕਰਦੇ ਹਨ।

ਲਾਰਡੀ ਲੋਥੀਅਨ ਵੱਲੋਂ ਸੁਆਲ : ਤੁਹਾਡਾ ਧਾਰਮਿਕ ਗ੍ਰੰਥ ਕਿਹੜਾ ਹੈ, ਕਿ ਜਿਸ ਨੂੰ ਤੁਸੀਂ ਆਪਣਾ ਇਸ਼ਟ ਮੰਨਦੇ ਹੋ ?

ਸਾਡੇ ਵੱਲੋਂ ਜੁਆਬ : ਅਸੀਂ ਸ੍ਰੀ ਗੁਰੂ ਰਵਿਦਾਸ ਜੀ, ਗੁਰੂ ਕਬੀਰ ਜੀ, ਮਹਾਂਰਿਸ਼ੀ ਬਾਲਮੀਕਿ ਜੀ ਅਤੇ ਸ੍ਰੀ ਨਾਮਦੇਵ ਜੀ ਆਦਿ ਗੁਰੂਆਂ ਨੂੰ ਮੰਨਦੇ ਹਾਂ ਅਤੇ ਜਿਸ ਗ੍ਰੰਥ ਵਿਚ ਇਨ੍ਹਾਂ ਦੀ ਬਾਣੀ ਦਾ ਕੋਸ਼ ਹੈ, ਉਹ ਸਾਡੇ ਇਸ਼ਟ ਗ੍ਰੰਥ ਹੈ, ਜਿਸ ਦਾ ਨਾਮ 'ਆਦਿ ਪ੍ਰਕਾਸ਼ ਗ੍ਰੰਥ' ਹੈ।

ਸੁਆਲ : "ਆਦਿ ਪ੍ਰਕਾਸ਼ ਗ੍ਰੰਥ ਕਿੱਥੇ ਹੈ' ?

ਸਾਡੇ ਵੱਲੋਂ ਜੁਆਬ : ਆਦਿ ਪ੍ਰਕਾਸ਼ ਗ੍ਰੰਥ ਉੱਥੇ ਹੈ।

ਸੁਆਲ : ਗੁਰੂ ਗ੍ਰੰਥ ਸਾਹਿਬ ਤਾਂ ਗੁਰੂ ਅਰਨਜ ਦੇਵ ਜੀ ਨੇ ਤਿਆਰ ਕਰਵਾਇਆ ਸੀ, ਗੁਰੂ ਨਾਨਕ ਦੇਵ ਜੀ ਵੇਲੇ ਤਾਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਹੈ ਹੀ ਨਹੀਂ ਸੀ ?

ਸਾਡੇ ਵੱਲੋਂ ਜੁਆਬ : ਜਦ ਗੁਰੂ ਗ੍ਰੰਥ ਸਾਹਿਬ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਤਿਆਰ ਹੋ ਸਕਦਾ ਹੈ ਤਾਂ ਆਦਿ ਪ੍ਰਕਾਸ਼ ਗ੍ਰੰਥ ਵੀ ਗੁਰੂ ਰਵਿਦਾਸ ਜੀ, ਸਤਿਗੁਰੂ ਕਬੀਰ ਜੀ, ਮਹਾਂਰਿਸ਼ੀ ਬਾਲਮੀਕਿ ਜੀ ਅਤੇ ਨਾਮਦੇਵ ਜੀ ਪਿੱਛੋਂ ਹੁਣ ਤਿਆਰ ਕੀਤਾ ਜਾ ਸਕਦਾ ਹੈ।

ਸੁਆਲ : ਆਦਿ ਪ੍ਰਕਾਸ਼ ਗ੍ਰੰਥ ਵਿਚ ਕਿਸ ਦੀ ਬਾਣੀ ਹੋਵੇਗੀ ?

ਸਾਡੇ ਵੱਲੋਂ ਜੁਆਬ : ਸ੍ਰੀ ਗੁਰੂ ਰਵਿਦਾਸ, ਗੁਰੂ ਕਬੀਰ ਜੀ, ਮਹਾਂਰਿਸ਼ੀ ਵਾਲਮੀਕਿ ਜੀ ਅਤੇ ਸਤਿਗੁਰੂ ਨਾਮਦੇਵ ਜੀ ਆਦਿ ਗੁਰੂਆਂ ਦੀ ਪਵਿੱਤਰ ਬਾਣੀ ਨੂੰ ਇਕੱਠਾ ਕਰਕੇ ਇਕ ਬੜਾ ਪਵਿੱਤਰ ਗ੍ਰੰਥ ਬਣਾਇਆ ਜਾਵੇਗਾ, ਜਿਸ ਦਾ ਨਾਮ 'ਆਦਿ ਪ੍ਰਕਾਸ਼ ਗ੍ਰੰਥ' ਹੋਵੇਗਾ। ਦਯਾ ਨੰਦ ਦਲਿਤ ਉਧਾਰ ਮੰਡਲ ਹੁਸ਼ਿਆਰਪੁਰ ਦੇ ਨੁਮਾਇੰਦੇ ਲਾਲਾ ਰਾਮ ਦਾਸ ਅਤੇ ਸਵਾਮੀ ਸ਼ੂਦਰਾ ਨੰਦ ਅਤੇ ਪੰਡਤ ਗੁਰੂਦੱਤ ਆਦਿ ਨੇ ਕਿਹਾ ਕਿ ਪੰਜਾਬ ਵਿਚ ਤਾਂ ਅਛੂਤ ਹੈ ਹੀ ਨਹੀਂ, ਸਵਰਨ ਅਤੇ ਛੋਟੇ ਹਿੰਦੂ ਸਾਰੇ ਹੀ ਵੇਦਾਂ ਨੂੰ ਮੰਨਦੇ ਹਨ, ਇੱਥੇ ਹਿੰਦੂ ਸ਼੍ਰੇਣੀ ਵਿਚ ਕੋਈ ਉਚ-ਨੀਚ ਨਹੀਂ। ਆਦਿ ਧਰਮ ਮੰਡਲ ਵਾਲਿਆਂ ਨੂੰ ਤਾਂ ਮੁਸਲਮਾਨਾਂ ਪਾਸੋਂ ਪੈਸੇ ਮਿਲਦੇ ਹਨ। ਇਹ ਹਿੰਦੂਆਂ ਵਿਚ ਵਿਤਕਰਾ ਪਾ ਰਹੇ ਹਨ ਅਤੇ ਨਾ ਹੀ ਇਨ੍ਹਾਂ ਨੂੰ ਜੁਦਾ ਸਿਆਸੀ ਹਕੂਕ ਦੀ ਲੋੜ ਹੈ।

ਸਾਡੇ ਵੱਲੋਂ ਜੁਆਬ : ਸਾਨੂੰ ਸਦੀਆਂ ਤੋਂ ਹਿੰਦੂ ਲੋਕਾਂ ਨੇ ਲਿਤਾੜਿਆ ਹੈ, ਸਾਨੂੰ ਸਕੂਲਾਂ ਵਿਚ ਵਿੱਦਿਆ ਹਾਸਲ ਕਰਨ ਤੋਂ ਮਨਾਹੀ, ਹਿੰਦੂ ਮੰਦਰਾਂ ਵਿਚ ਜਾਣ ਦੀ ਮਨਾਹੀ, ਖੂਹਾਂ ਉੱਪਰ ਚੜ੍ਹ ਕੇ ਪਾਣੀ ਪੀਣ ਤੋਂ ਮਨਾਹੀ, ਹਿੰਦੂ ਧੋਬੀ ਸਾਡੇ ਕੱਪੜੇ ਨਹੀਂ ਧੋਂਦਾ, ਹਿੰਦੂ ਨਾਈ ਸਾਡੀ ਹਜ਼ਾਮਤ ਨਹੀਂ ਕਰਦਾ, ਹਿੰਦੂ ਦੀ ਦੁਕਾਨ 'ਤੇ ਅਸੀਂ ਖਾਣਾ ਨਹੀਂ ਖਾ ਸਕਦੇ ਅਤੇ ਨਾ ਹੀ ਪਾਣੀ ਪੀ ਸਕਦੇ ਹਾਂ, ਤਾਂ ਅਸੀਂ ਕਿਸ ਤਰ੍ਹਾਂ ਹਿੰਦੂ ਹੋ ਸਕਦੇ ਹਾਂ ? ਇਨ੍ਹਾਂ ਗੱਲਾਂ ਦੇ ਸਬੂਤ ਅਸੀਂ ਮਨੂੰ ਸਿਮਰਤੀ ਵਿਚੋਂ ਦਿਖਾ ਸਕਦੇ ਹਾਂ। ਬਾਲਮੀਕਿ ਰਮਾਇਣ ਵਿਚ ਸ਼ੰਭੂਕ ਰਿਸ਼ੀ ਜੀ ਦਾ ਰਾਜਾ ਰਾਮ ਚੰਦਰ ਵੱਲੋਂ ਕਤਲ ਦਾ ਹਵਾਲਾ, ਮਹਾਂਭਾਰਤ ਵਿਚ ਇਕਲੱਵਿਆ ਆਦਿ ਦੇ ਹਵਾਲੇ ਬਾਰੇ ਕਿਤਾਬਾਂ ਪੇਸ਼ ਕੀਤੀਆਂ, ਇਸ ਤੋਂ ਇਲਾਵਾ ਅਸੀਂ ਸਵਾਮੀ ਸ਼ੂਦਰਾ ਨੰਦ ਜੀ ਦੇ ਸੁਆਲ ਦਾ ਜੁਆਬ ਦਿੰਦਿਆਂ ਹੋਇਆਂ ਕਿਹਾ ਕਿ ਇਹ ਪੈਸਿਆਂ ਦੀ ਇਮਦਾਦ ਲੈਣ ਵਾਲੀ ਫਿਤਰਤ ਸਵਾਮੀ ਜੀ ਹੋਰਾਂ ਦੀ ਆਪਣੀ ਹੈ। ਉਹ ਕਦੇ ਮੁਸਲਮਾਨਾਂ ਦੇ ਪ੍ਰਚਾਰਕ ਅਤੇ ਕਦੇ ਸਾਡੇ ਪ੍ਰਚਾਰਕ ਜਦ ਸਾਡੇ ਪਾਸੋਂ ਘਟ ਤਨਖਾਹ ਮਿਲੀ ਤਾਂ ਹੁਣ ਦਯਾ ਨੰਦ ਦਲਿਤ ਉਧਾਰ ਮੰਡਲ ਹੁਸ਼ਿਆਰਪੁਰ ਦੇ ਚਹੇਤੇ ਬਣ ਗਏ ਹਨ। ਸਾਨੂੰ ਕਿਸੇ ਮੁਸਲਮਾਨ ਸੰਸਥਾ ਵੱਲੋਂ ਜਾਂ ਈਸਾਈ ਅਤੇ ਸਿੱਖ ਸੰਸਥਾ ਵੱਲੋਂ ਕੋਈ ਇਮਦਾਦ ਨਹੀਂ ਮਿਲਦੀ। ਅਸੀਂ ਤਾਂ ਆਪਣੀ ਅਛੂਤ ਬਰਾਦਰੀ ਪਾਸੋਂ ਚੰਦਾ ਲੈ ਕੇ ਉਸ ਫੰਡ ਨਾਲ ਆਪਣੀ ਸੰਸਥਾ ਨੂੰ ਚਲਾ ਰਹੇ ਹਾਂ। ਹਿੰਦੂ ਮੈਂਬਰਾਂ ਨੇ ਇਹ ਵੀ ਕਿਹਾ ਕਿ ਜਿਹੜੀਆਂ ਕਿਤਾਬਾਂ ਆਦਿ ਧਰਮ ਮੰਡਲ ਵਾਲਿਆਂ ਨੇ ਪੇਸ਼ ਕੀਤੀਆਂ ਹਨ, ਉਹ ਮੁਸਲਿਮ ਪ੍ਰੈੱਸ ਨੇ ਸਾਡੀਆਂ ਕਿਤਾਬਾਂ ਦੀ ਸੰਸਕ੍ਰਿਤ ਜ਼ੁਬਾਨ ਦਾ ਤਰਜ਼ਮਾ ਆਪਣੀ ਮਰਜ਼ੀ ਮੁਤਾਬਕ ਕੀਤਾ ਹੋਇਆ ਹੈ।

ਬਾਬਾ ਸਾਹਿਬ ਡਾ. ਅੰਬੇਡਕਰ ਨੇ ਆਪਣੀ ਬਿਹਸ ਵਿਚ ਹਿੰਦੂ ਮੈਂਬਰਾਂ ਨੂੰ ਦਿਖਾਇਆ ਕਿ ਪੰਜਾਬ ਦੇ ਅਛੂਤ ਆਗੂਆਂ ਨੇ ਜਿਹੜੀਆਂ ਕਿਤਾਬਾਂ ਪੇਸ਼ ਕੀਤੀਆਂ ਹਨ, ਉਹ ਤੁਹਾਡੀ ਹਿੰਦੂ ਯੂਨੀਵਰਸਿਟੀ ਬਨਾਰਸ ਜਾਂ ਇਲਾਹਾਬਾਦ ਦੀਆਂ ਛਪੀਆਂ ਹੋਈਆਂ ਹਨ। ਇਸ ਵਾਸਤੇ ਹਿੰਦੂ ਜਾਤੀ ਨੇ ਜੋ ਅੱਤਿਆਚਾਰ ਅਛੂਤ ਲੋਕਾਂ 'ਤੇ ਕੀਤੇ ਹਨ, ਉਹ ਜ਼ਰੂਰ ਕੀਤੇ ਹੋਏ ਜਾਪਦੇ ਹਨ। ਇਸ ਤੋਂ ਛੁੱਟ ਡਾ. ਸਾਹਿਬ ਜੀ ਨੇ ਲਾਲਾ ਰਾਮ ਦਾਸ ਨੂੰ ਪੁੱਛਿਆ ਕਿ ਤੁਹਾਡੇ ਆਪਣੇ ਮੰਡਲ ਦੀ ਰਿਪੋਰਟ ਵਿਚ ਲਿਖਿਆ ਹੋਇਆ ਹੈ ਕਿ ਪੰਜਾਬ ਵਿਚ 20-22 ਲੱਖ ਬੰਦੇ ਐਸੇ ਵਸਦੇ ਹਨ ਜਿਨ੍ਹਾਂ ਨਾਲ ਕੁੱਤਿਆਂ ਅਤੇ ਬਿੱਲਿਆਂ ਵਰਗਾ ਸਲੂਕ ਹੁੰਦਾ ਹੈ, ਉਹ ਕੌਣ ਹਨ ਅਤੇ ਇਹ ਜਿਹੜੇ ਅਛੂਤਾਂ ਦੇ ਤਿੰਨ ਆਗੂ ਤੁਹਾਡੇ ਸਾਹਮਣੇ ਬੈਠੇ ਹਨ, ਕਿਆ ਇਹ ਸੂਬਾ ਪੰਜਾਬ ਦੇ ਬੰਦੇ ਹਨ, ਜਾਂ ਕਿਸੀ ਹੋਰ ਸੂਬੇ 'ਚੋਂ ਕਿਰਾਏ 'ਤੇ ਲਿਆਂਦੇ ਗਏ ਹਨ। ਦੱਸੋ ਕਿ ਤੁਹਾਡੀ ਸੰਸਥਾ ਦਾ ਪ੍ਰੈਜ਼ੀਡੈਂਟ ਕੌਣ ਹੈ ?

ਲਾਲਾ ਰਾਮ ਦਾਸ ਵੱਲੋਂ ਜੁਆਬ : ਜਿਸ ਰਿਪੋਰਟ ਬਾਰੇ ਕਿਹਾ ਗਿਆ ਹੈ, ਉਹ ਸਾਡੀ ਹੀ ਸੰਸਥਾ ਹੈ, ਇਸ ਸੰਸਥਾ ਦੇ ਪ੍ਰੈਜ਼ੀਡੈਂਟ ਲਾਲਾ ਦੇਵੀ ਚੰਦ ਹੀ ਹਨ, ਜਿਹੜੇ ਕਿ ਜਾਤ ਦੇ ਹਿੰਦੂ ਹਨ ਅਤੇ ਮੈਂ ਉਸ ਸੰਸਥਾ ਦਾ ਜਨਰਲ ਸਕੱਤਰ ਹਾਂ ਅਤੇ ਜਿਹੜੇ ਨੁਮਾਇੰਦੇ ਅਛੂਤਾਂ ਵੱਲੋਂ ਮੇਰੇ ਸਾਹਮਣੇ ਬੈਠੇ ਹਨ ਅਤੇ ਸੂਬਾ ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਾਸ਼ਿੰਦੇ ਹਨ, ਜਿਨ੍ਹਾਂ ਨੂੰ ਅਛੂਤ ਕਹਿੰਦੇ ਹਨ ਉਹ ਛੋਟੇ ਹਿੰਦੂ ਹਨ, ਅਸੀਂ ਉਨ੍ਹਾਂ ਨੂੰ ਸ਼ੁੱਧ ਕਰਕੇ ਹਿੰਦੂਆਂ ਦੇ ਬਰਾਬਰ ਲਿਆ ਰਹੇ ਹਾਂ ਤਾਂ ਕਿ ਕੋਈ ਮਤਭੇਦ ਨਾ ਰਹੇ।

ਸਾਡੇ ਵੱਲੋਂ ਲਾਲਾ ਰਾਮ 'ਤੇ ਸੁਆਲ : ਕਿਆ ਤੁਸੀਂ ਦੱਸ ਸਕਦੇ ਹੋ ਕਿ ਜਦ ਤੁਸੀਂ ਹੁਸ਼ਿਆਰਪੁਰ ਤੋਂ ਆਪਣੇ ਪਿੰਡ ਪ੍ਰਿਥੀਪੁਰ ਨੂੰ ਜਾਂਦੇ ਹੋ ਤਾਂ ਰਸਤੇ ਵਿਚ ਜਿੰਨੇ ਵੀ ਪਾਣੀ ਪਿਲਾਉਣ ਵਾਲੇ (ਪੌਂਅ) ਆਉਂਦੇ ਹਨ, ਉਹ ਤੁਹਾਨੂੰ ਆਪਣੇ ਗਲਾਸ ਵਿਚ ਪਿਲਾ ਦਿੰਦੇ ਹਨ ?

ਲਾਲਾ ਰਾਮ ਦਾਸ ਵੱਲੋਂ ਜੁਆਬ : ਮੈਂ ਰਸਤੇ ਵਿਚ ਪਾਣੀ ਪੀਂਦਾ ਹੀ ਨਹੀਂ।

ਅਸੀਂ ਕਮੇਟੀ ਦੇ ਮੈਂਬਰਾਂ ਨੂੰ ਦੱਸਿਆ ਕਿ ਲਾਲਾ ਰਾਮ ਦਾਸ ਜੀ ਜਾਤ ਦੇ ਕਬੀਰ ਪੰਥੀ ਸਨ, ਜਿਨ੍ਹਾਂ ਨੂੰ ਆਰੀਆ ਸਮਾਜ ਨੇ ਸ਼ੁੱਧ ਕਰਕੇ ਲਾਲਾ ਬਣਾਇਆ ਹੈ, ਪਰ ਫੇਰ ਵੀ ਹਿੰਦੂ ਲੋਕ ਇਨ੍ਹਾਂ ਨੂੰ ਆਪਣੇ ਗਲਾਸ ਵਿਚ ਪਾਣੀ ਨਹੀਂ ਪਿਲਾਉਂਦੇ। ਤਦ ਡਾਕਟਰ ਅੰਬੇਡਕਰ ਨੇ ਕਿਹਾ ਕਿ ਇਹ ਤਾਂ ਸਾਬਤ ਹੋ ਗਿਆ ਹੈ ਕਿ ਇਹ ਸੰਸਥਾ ਹਿੰਦੂਆਂ ਦੀ ਹੈ ਅਤੇ ਇਸ ਸੰਸਥਾ ਦੀ ਸਥਾਪਨਾ ਤੋਂ ਹੀ ਪਤਾ ਲੱਗਦਾ ਹੈ ਕਿ ਪੰਜਾਬ ਵਿਚ ਅਛੂਤ ਹਨ, ਜਿਨ੍ਹਾਂ ਨੂੰ ਇਸ ਸੰਸਥਾ ਵਾਲੇ ਸ਼ੁੱਧ ਕਰਕੇ ਹਿੰਦੂ ਸ਼੍ਰੇਣੀ ਦੀ ਗਿਣਤੀ ਵਧਾ ਰਹੇ ਹਨ।

ਲਾਲਾ ਬਾਲ ਮੁਕੰਦ ਵੱਲੋਂ ਸਾਡੇ 'ਤੇ ਸੁਆਲ : ਜੇਕਰ ਉੱਚੇ ਹਿੰਦੂ ਛੋਟੇ ਹਿੰਦੂਆਂ ਨਾਲ ਵਿਆਹ ਨਹੀਂ ਕਰਦੇ ਤਾਂ ਕਿਆ ਚੂਹੜੇ-ਚਮਾਰ ਆਪਸ ਵਿਚ ਸ਼ਾਦੀ ਕਰ ਲੈਂਦੇ ਹਨ ਅਤੇ ਕਿਆ ਇਹ ਲੋਕ ਆਪਸ ਵਿਚ ਇਕੱਠੇ ਖਾਂਦੇ-ਪੀਂਦੇ ਹਨ ? ਮੇਰੇ ਖਿਆਲ ਵਿਚ ਤਾਂ ਇਹ ਉਚ-ਨੀਚ, ਛੁਟਾਈ-ਵਡਾਈ ਇਨ੍ਹਾਂ ਕੌਮਾਂ ਵਿਚ ਵੀ ਹੈ, ਜਿਹੜੇ ਆਪਣੇ-ਆਪ ਨੂੰ ਅਛੂਤ ਅਤੇ ਇਕ ਕਹਾਉਂਦੇ ਹਨ ?

ਸਾਡੇ ਵੱਲੋਂ ਜੁਆਬ : ਚੂਹੜੇ-ਚੁਮਾਰ ਆਪਸ ਵਿਚ ਕੋਈ ਛੂਤ-ਛਾਤ ਨਹੀਂ ਕਰਦੇ, ਬਲਕਿ ਇਹ ਆਪਸ ਵਿਚ ਵਿਆਹ-ਸਾਦੀਆਂ ਵੀ ਕਰ ਲੈਂਦੇ ਹਨ। ਮਿਸਾਲ ਦੇ ਤੌਰ 'ਤੇ ਅਸੀਂ ਇਕ ਸ਼ਾਦੀ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਾਲੇਵਾਲ ਭਗਤਾਂ ਪਿੰਡ ਵਿਚ ਹੋਈ ਦੱਸਦੇ ਹਾਂ, ਇਕ ਹੋਰ ਸ਼ਾਦੀ ਵੀ ਹੁਸ਼ਿਆਰਪੁਰ ਜ਼ਿਲ੍ਹੇ ਦੇ ਇਲਾਕੇ ਹਰਿਆਣਾ ਵਿਚ ਹੋਈ ਹੈ।

ਜਦ ਇਹ ਗੱਲਾਂ ਹੋ ਰਹੀਆਂ ਸਨ ਤਾਂ ਡਾ. ਅੰਬੇਡਕਰ ਨੇ ਚੇਅਰਮੈਨ ਲਾਰਡ ਲੋਥੀਅਨ ਤੋਂ ਪੁੱਛਿਆ ਕਿ ਕਿਆ ਇਸ ਤਰ੍ਹਾਂ ਦੇ ਸੁਆਲ ਪੁੱਛਣ ਦੀ ਆਪ ਇਜਾਜ਼ਤ ਦਿੱਤੀ ਹੋਈ ਹੈ, ਜਦ ਕਿ ਮਸਲਾ ਤਾਂ ਸਿਆਸੀ ਹਕੂਕ ਦਾ ਹੈ ਤਾਂ ਮਜ਼੍ਹਬੀ ਵਿਆਹ-ਸ਼ਾਦੀਆਂ ਦਾ ਇੱਥੇ ਕੀ ਸੁਆਲ ਹੈ, ਇਸ 'ਤੇ ਲਾਰਡ ਲੋਥੀਅਨ ਨੇ ਕਿਹਾ ਕਿ ਐਸੇ ਸੁਆਲ ਪੁੱਛਣ ਦੀ ਲੋੜ ਨਹੀਂ, ਆਪਣੇ ਅਸਲੀ ਮੰਤਵ ਵੱਲ ਧਿਆਨ ਦੇਵੋ। ਇਸ ਤੋਂ ਬਾਅਦ ਹਿੰਦੂਆਂ ਦੇ ਨੁਮਾਇੰਦਿਆਂ ਨੇ ਕਿਹਾ ਕਿ ਪੰਜਾਬ ਵਿਚ ਚਾਰ ਲੱਖ ਦੇ ਕਰੀਬ ਆਦਮੀਆਂ ਨੇ 1931 ਦੀ ਮਰਦਮ ਸ਼ੁਮਾਰੀ ਵਿਚ ਆਪਣੇ ਆਪ ਨੂੰ ਆਦਿ ਧਰਮੀ ਲਿਖਾਇਆ ਹੈ, ਜੇਕਰ ਇਹ ਲੋਕ ਸਿਆਸੀ ਹਕੂਕ ਜੁਦੇ ਤੌਰ 'ਤੇ ਮੰਗਦੇ ਹਨ ਤਾਂ ਅਬਾਦੀ ਦੇ ਲਿਹਾਜ਼ ਨਾਲ ਇਨ੍ਹਾਂ ਨੂੰ ਅਸੰਬਲੀ ਦੀ ਇਲੈਕਸ਼ਨ ਵੇਲੇ ਵੋਟਰ ਬਣਨ ਦੀ ਹੈਸੀਅਤ ਕੀ ਹੈ? ਇਹ ਪੜ੍ਹੇ-ਲਿਖੇ ਨਹੀਂ, ਮਕਾਨਾਂ ਦੇ ਮਾਲਕ ਨਹੀਂ ਹਨ, ਇਹ ਤਾਂ ਰਈਅਤ ਨਾਮੇ ਵਸਦੇ ਹਨ। (ਖਾਨਾ ਬਦੋਸ਼ ਹਨ)। ਇਸ ਤੋਂ ਇਲਾਵਾ ਜ਼ਮੀਨ ਇਨ੍ਹਾਂ ਪਾਸ ਹੈ ਹੀ ਨਹੀਂ ਅਤੇ ਨਾ ਹੀ ਇਨ੍ਹਾਂ ਨੂੰ ਖਰੀਦਣ ਅਤੇ ਵੇਚਣ ਦਾ ਹੱਕ ਹੈ ਅਤੇ ਇਹ ਕੋਈ ਟੈਕਸ ਵਗੈਰਾ ਨਹੀਂ ਦਿੰਦੇ, ਜਦ ਇਨ੍ਹਾਂ ਦੀ ਵੋਟਰ ਬਣਨ ਦੀ ਕੋਈ ਵੀ ਹੈਸੀਅਤ ਨਹੀਂ ਹੈ ਤਾਂ ਇਲੈਕਸ਼ਨ ਕਿਸ ਤਰ੍ਹਾਂ ਲੜ ਸਕਦੇ ਹਨ।

ਸਾਡੇ ਵੱਲੋਂ ਜੁਆਬ : ਜੋ ਦਸ਼ਾ ਤੁਸੀਂ ਸਾਡੀ ਦੱਸੀ ਹੈ, ਇਸ ਦੇ ਤੁਸੀਂ ਹੀ ਜ਼ਿੰਮੇਵਾਰ ਹੋ, ਤੁਸੀਂ ਹੀ ਸਾਨੂੰ ਜਲੀਲ ਅਤੇ ਖੁਆਰ ਕੀਤਾ ਅਤੇ ਤੁਸੀਂ ਹੀ ਸਾਨੂੰ ਭੀਖ ਮੰਗੇ ਬਣਾ ਛੱਡਿਆ ਹੈ ਤੇ ਜੇਕਰ ਸਾਡੀ ਹੈਸੀਅਤ ਨਹੀਂ ਹੈ ਤਾਂ ਸਾਨੂੰ ਹੈਸੀਅਤ ਟੈਕਸ ਕਿਉਂ (ਪੇਸ਼ਾਵਰਾਨਾ ਟੈਕਸ) ਲਾਇਆ ਹੋਇਆ ਹੈ।

ਸੁਆਲ : ਅਸੰਬਲੀ ਦੇ ਇਲੈਕਸ਼ਨ ਵਾਸਤੇ ਹੇਠ ਲਿਖੀਆਂ ਸ਼ਰਤਾਂ :

1. ਜਿਹੜਾ ਜ਼ੈਲਦਾਰ ਜਾਂ ਸਫੈਦਪੋਸ਼ ਹੋਵੇ, ਉਹ ਵੋਟਰ ਬਣ ਸਕਦਾ ਹੈ।

2. ਜਿਸ ਦੇ ਪਾਸ ਦਸ ਏਕੜ ਵੀਰਾਨੀ ਜ਼ਮੀਨ ਹੋਵੇ ਜਾਂ ਉਹ ਪੰਜ ਏਕੜ ਚਾਹੀ ਜ਼ਮੀਨ ਬਤੌਰ ਮਲਕੀਅਤ ਹੋਵੇ, ਉਹ ਵੋਟਰ ਬਣ ਸਕਦਾ ਹੈ, ਪਰ ਜ਼ਮੀਨ ਬਤੌਰ ਮਲਕੀਅਤ ਹੋਵੇ।

3. ਜਿਸ ਦੇ ਆਪਣੇ ਰਿਹਾਇਸ਼ੀ ਮਕਾਨ ਦੀ ਮਾਲਕੀਅਤ ਤਿੰਨ ਹਜ਼ਾਰ ਰੁਪਏ ਤੋਂ ਜ਼ਿਆਦਾ ਹੋਵੇ ਅਤੇ ਉਹ ਮਕਾਨ ਮਲਕੀਤੀ ਹੋਵੇ, ਉਹ ਵੋਟਰ ਬਣ ਸਕਦਾ ਹੈ।

4. ਜਿਹੜਾ ਦਸਵੀਂ ਜਮਾਤ ਪਾਸ ਹੋਵੇ ਜਾਂ ਇਸ ਤੋਂ ਜ਼ਿਆਦਾ ਤਾਲੀਮ ਰੱਖਦਾ ਹੋਵੇ, ਉਹ ਵੋਟਰ ਬਣ ਸਕਦਾ ਹੈ।

5. ਜਿਹੜਾ ਇਨਕਮ ਟੈਕਸ ਜਾਂ ਕੋਈ ਹੋਰ ਟੈਕਸ ਦਿੰਦਾ ਹੋਵੇ, ਉਹ ਵੋਟਰ ਬਣ ਸਕਦਾ ਹੈ।

ਸਾਡੇ ਵੱਲੋਂ ਜੁਆਬ : ਸਾਡੀ ਗਿਣਤੀ 20-22 ਲੱਖ ਹੈ, ਮਰਦਮ ਸ਼ੁਮਾਰੀ ਵੇਲੇ ਕੁਝ ਤਾਂ ਅਛੂਤ ਲੋਕ ਤਾਲੀਮ ਦੀ ਕਮੀਂ ਦੀ ਵਜ੍ਹਾ ਕਰਕੇ ਇਸ ਗੱਲ ਦੇ ਨਫੇ-ਨੁਕਸਾਨ ਨੂੰ ਨਹੀਂ ਜਾਣਦੇ, ਇਸ ਵਾਸਤੇ ਉਹ ਮਰਦਮ ਸ਼ੁਮਾਰੀ ਵੇਲੇ ਉਹ ਦਿਲਚਸਪੀ ਨਹੀਂ ਲੈਂਦੇ, ਦੂਸਰੇ ਸਾਹਿਬਾਨ ਆਮ ਤੌਰ 'ਤੇ ਸਿੱਖ, ਹਿੰਦੂ ਅਤੇ ਮੁਸਲਮਾਨ ਹਨ। 1931 ਈ. ਦੀ ਮਰਦਮਸ਼ੁਮਾਰੀ ਵੇਲੇ ਜਦਕਿ ਆਦਿ ਧਰਮ ਮੰਡਲ ਨੇ ਆਪਣੇ ਪ੍ਰਚਾਰਕਾਂ ਦੇ ਰਾਹੀਂ ਇਨ੍ਹਾਂ ਲੋਕਾਂ ਨੂੰ ਜਾਣੂ ਕਰਵਾਇਆ ਤਾਂ ਜਾਤ ਅਭਿਮਾਨੀ ਪਟਵਾਰੀਆਂ ਨੇ ਗਰੀਬ ਅਛੂਤਾਂ ਨੂੰ ਸਿੱਖ ਅਤੇ ਹਿੰਦੂ ਦਿਖਾਉਣ ਲਈ ਬੜਾ ਦਬਾਅ ਪਾਇਆ, ਬੜੀ ਸਖਤੀ ਅਤੇ ਅੱਤਿਆਚਾਰ ਕੀਤਾ ਅਤੇ ਆਪਣੇ-ਆਪ ਨੂੰ ਆਦਿ ਧਰਮੀ ਲਿਖਾਇਆ, ਉਨ੍ਹਾਂ ਦੀ ਗਿਣਤੀ ਚਾਰ-ਪੰਜ ਲੱਖ ਦੇ ਕਰੀਬ ਹੈ, ਸਾਡੇ ਵਾਸਤੇ ਅਸੰਬਲੀ ਦੇ ਇਲੈਕਸ਼ਨ ਲਈ ਵੋਟਰ ਬਣਨ ਲਈ ਹੇਠ ਲਿਖੀਆਂ ਸ਼ਰਤਾਂ ਮਨਜ਼ੂਰ ਕੀਤੀਆਂ ਜਾਣ:-

1. ਜਿਸ ਦੇ ਮਕਾਨ ਦਾ ਮਲਵਾ ਮਾਲੀਅਤ ਪੰਜਾਹ ਰੁਪਏ ਦੇ ਕਰੀਬ ਹੋਵੇ, ਉਹ ਵੋਟਰ ਬਣ ਸਕਦਾ ਹੈ।

2. ਜਿਹੜਾ ਉਰਦੂ, ਹਿੰਦੀ, ਅੰਗਰੇਜ਼ੀ ਜਾਂ ਪੰਜਾਬੀ ਵਿਚ ਦਸਤਖਤ ਕਰਨੇ ਜਾਣਦਾ ਹੋਵੇ ਉਹ ਵੋਟਰ ਬਣ ਸਕਦਾ ਹੈ।

3. ਜਿਹੜਾ ਹੈਸੀਅਤ ਟੈਕਸ ਦਿੰਦਾ ਹੋਵੇ ਉਹ ਵੋਟਰ ਬਣ ਸਕਦਾ ਹੈ।

ਨੋਟ : ਉਪਰੋਕਤ ਸੁਆਲ ਸਾਡੇ ਤੇ ਕਮੇਟੀ ਦੇ ਮੈਂਬਰ ਵਾਰੀ-ਵਾਰੀ ਕਰਦੇ ਸਨ ਅਤੇ ਤਿੰਨੇ ਹੀ ਮੈਂਬਰ ਬਾਬੂ ਮੰਗੂ ਰਾਮ ਮੁਗੋਵਾਲੀਆ, ਬਾਬੂ ਹੰਸ ਰਾਜ, ਸ੍ਰੀ ਹਜ਼ਾਰਾ ਰਾਮ ਵਾਰੀ-ਵਾਰੀ ਜੁਆਬ ਦਿੰਦੇ ਸਨ, ਬਾਬਾ ਸਾਹਿਬ ਡਾਕਟਰ ਅੰਬੇਡਕਰ ਸਾਡੀ ਵੱਲੋਂ ਬਹਿਸ ਕਰਦੇ ਹਨ।

**ਸਾਡੇ ਲਈ ਸਕੂਲਾਂ ਦੇ ਬੰਦ ਦਰਵਾਜ਼ੇ ਕਿਵੇਂ ਖੁੱਲ੍ਹੇ**
**(ਪੰਡਤ ਬਖਸ਼ੀ ਰਾਮ, ਪੰਜਾਬ)**

ਨੂਰਮਹਿਲ ਜ਼ਿਲ੍ਹਾ ਜਲੰਧਰ ਵਿਚ ਇਕ ਪ੍ਰਸਿੱਧ ਕਸਬਾ ਹੈ, ਇਥੇ ਬਾਦਸ਼ਾਹ ਜਹਾਂਗੀਰ ਦੀ ਪਤਨੀ ਬੇਗਮ ਨੂਰਜਹਾਂ ਦੀ ਸਰਾਂ ਹੈ, ਜਿਸ ਕਰਕੇ ਇਸ ਕਸਬੇ ਦਾ ਨਾਂ ਨੂਰਮਹਿਲ ਪਿਆ। ਇਸ ਦੇ ਪਾਸੇ ਹੀ ਸਿੱਧਮ ਸਮਦੀ ਪਿੰਡ ਹੈ, ਜਿਸ ਦਾ ਸਰਪੰਚ ਸ੍ਰੀ ਪੂਨੂ ਰਾਮ ਆਦਿ ਧਰਮੀ ਸੀ, ਜਿਸ ਨੇ ਦੱਸਿਆ ਕਿ ਮੇਰਾ ਪਿਤਾ ਜਿਮੀਂਦਾਰਾਂ ਦੇ ਨਾਲ ਆਸਟਰੇਲੀਆ ਚਲਾ ਗਿਆ, ਉਥੇ ਉਸ ਨੂੰ ਵਿਦਿਆ ਦੇ ਪੜ੍ਹਨ-ਪੜ੍ਹਾਉਣ ਦਾ ਗਿਆਨ ਹੋਇਆ ਕਿ ਵਿਦਿਆ ਤੋਂ ਬਿਨਾਂ ਆਦਮੀ ਦੀ ਕੋਈ ਬੁਕਤ ਨਹੀਂ। ਉਹਦੇ ਮਨ ਵਿਚ ਮੈਨੂੰ ਪੜ੍ਹਾਉਣ ਦਾ ਖਿਆਲ ਪੈਦਾ ਹੋਇਆ, ਮੈਨੂੰ ਪਿੰਡ ਚੂਹੇਕੀ ਇਕ ਮੌਲਵੀ ਦੇ ਸਕੂਲ ਵਿਚ ਪੜ੍ਹਨੇ ਪਾਇਆ ਗਿਆ। ਪ੍ਰਾਇਮਰੀ ਪਾਸ ਕਰਨ ਤੋਂ ਬਾਅਦ ਮੈਂ ਆਰੀਆ ਮਿਡਲ ਸਕੂਲ ਨੂਰਮਹਿਲ ਵਿਚ ਦਾਖਲ ਹੋ ਗਿਆ। ਜਦ ਸ਼ਹਿਰ ਦੇ ਹਿੰਦੂਆਂ ਨੂੰ ਪਤਾ ਲੱਗਾ ਕਿ ਮੈਂ ਆਦਿ ਧਰਮੀਆਂ ਦਾ ਲੜਕਾ ਹਾਂ, ਉਨ੍ਹਾਂ ਸ਼ੋਰ ਮਚਾਇਆ, ਜਿਸ ਕਰਕੇ ਅਧਿਕਾਰੀਆਂ ਨੇ ਮੇਰਾ ਨਾਂ ਸਕੂਲ ਵਿਚੋਂ ਕੱਟ ਦਿੱਤਾ। ਮੇਰੇ ਪਿਤਾ ਜੀ ਨੇ ਮੇਰੇ ਦਾਖਲੇ ਲਈ ਅਦਾਲਤਾਂ ਦਾ ਦਰਵਾਜ਼ਾ ਖੜਕਾਇਆ, ਆਖਿਰਕਾਰ ਹਾਈ ਕੋਰਟ ਲਾਹੌਰ ਦੇ ਦਾਖਲੇ ਦਾ ਫੈਸਲਾ ਦੇ ਦਿੱਤਾ ਤਾਂ ਸਕੂਲਾਂ ਦੇ ਦਰਵਾਜ਼ੇ ਸਾਡੇ ਲਈ ਖੁੱਲ੍ਹੇ, ਇਹ ਗੱਲ 1905 ਈ. ਦੀ ਹੈ। ਇਸ ਤੋਂ ਬਾਅਦ ਸਕੂਲਾਂ ਦੇ ਦਰਵਾਜ਼ੇ ਦਲਿਤਾਂ ਲਈ ਖੁੱਲ੍ਹੇ।

ਸਾਡੇ ਪਿੰਡ ਬੰਡਾਲਾ ਨਜ਼ਦੀਕ ਜੰਡਿਆਲਾ ਮੰਜ਼ਕੀ (ਜਲੰਧਰ) ਦਾ ਖਾਲਸਾ ਹਾਈ ਸਕੂਲ, ਚੀਫ ਖਾਲਸਾ ਦੀਵਾਨ ਦੀ ਐਜੂਕੇਸ਼ਨ ਕਮੇਟੀ ਦੀ ਪ੍ਰੇਰਨਾ ਨਾਲ ਬਣਿਆ, ਜਿਸ ਕਰਕੇ ਸਕੂਲ ਦਾ ਦਰਵਾਜ਼ਾ ਦਲਿਤ ਜਾਤੀ ਲਈ ਖੁੱਲ੍ਹ ਗਿਆ। ਇਸ ਵਿਚ ਇਕ ਰਹਿਤੀਆ

(ਸਿੱਖ ਜੁਲਾਹੇ) ਦਾ ਲੜਕਾ ਦਾਖਲ ਹੋ ਗਿਆ। ਉਨ੍ਹਾਂ ਦੇ ਇਕ ਆਦਮੀ ਨਿਧਾਨ ਸਿੰਘ ਨੇ ਅਕਾਲੀ ਲਹਿਰ ਵਿਚ ਹਿੱਸਾ ਲਿਆ, ਜੋ ਬਾਅਦ ਵਿਚ ਫਿਜ਼ੀ ਚਲਾ ਗਿਆ। ਸਕੂਲ ਵਿਚ ਇਕ ਖੂਹ ਸੀ, ਜਿੱਥੇ ਸਾਰੇ ਵਿਦਿਆਰਥੀ ਪਾਣੀ ਪੀਂਦੇ ਸਨ। ਰਹਿਤੀਆ ਵਿਦਿਆਰਥੀ ਨੇ ਵੀ ਡੋਲ ਖੂਹ ਵਿਚ ਵਗਾਹ ਕੇ ਪਾਣੀ ਪੀ ਲਿਆ, ਉਹਦੇ ਪਾਣੀ ਪੀਣ ਨਾਲ ਸ਼ੋਰ ਮਚ ਗਿਆ, ਜੱਟਾਂ ਦੇ ਮੁੰਡਿਆਂ ਨੇ ਉਸ ਨੂੰ ਕੁੱਟਿਆ। ਨਿਧਾਨ ਸਿੰਘ ਨੇ ਦੌਰੇ 'ਤੇ ਆਏ ਇੰਸਪੈਕਟਰ ਬਿਸ਼ਨ ਸਿੰਘ ਅੱਗੇ ਕਾਕੇ ਦੇ ਕੁੱਟ-ਮਾਰ ਦੀ ਸ਼ਿਕਾਇਤ ਕੀਤੀ। ਉਸ ਨੇ ਪਾਣੀ ਪੀਣ ਦਾ ਹੁਕਮ ਦੇ ਦਿੱਤਾ, ਤਾਂ ਸਕੂਲ ਦੇ ਪ੍ਰਬੰਧਕਾਂ ਨੇ ਖੂਹ ਉੱਤੇ ਹਲਟ ਲਗਾ ਦਿੱਤੀ। ਇਸ ਸਮੇਂ ਪਿੰਡ ਵਿਚ ਹੋਰ ਘਟਨਾਵਾਂ ਵਾਪਰੀਆਂ। ਇਕ ਇਹ ਕਿ ਪਿੰਡ 'ਚ ਰਹਿਤੀਆ ਸਿੱਖਾਂ ਦੀ ਬਰਾਤ ਆਈ, ਬਰਾਤੀਆਂ ਨੇ ਸਵੇਰੇ ਜੰਗਲ ਪਾਣੀ ਜਾ ਕੇ ਛੱਪੜ ਵਿਚ ਹੱਥ ਧੋਤੇ ਜਿੱਥੇ ਬਾਰਸ਼ ਨਾਲ ਮਣਾਂ ਮੂੰਹ ਗੰਦ ਪੈਂਦਾ ਹੈ। ਪਿੰਡ ਦੇ ਜੱਟਾਂ ਨੇ ਬਰਾਤੀਆਂ ਨੂੰ ਇਸ ਕਰਕੇ ਕੁਟਾਪਾ ਚਾੜਿਆ ਕਿ ਉਨ੍ਹਾਂ ਦੇ ਛੱਪੜ ਭਿੱਟ ਦਿੱਤਾ। ਦੂਜਾ ਵਾਕਿਆ ਇਹ ਹੋਇਆ ਕਿ ਸਾਡੇ ਵਿਚ ਸੱਜੇ ਮਜ਼੍ਹਬੀ ਸਿੱਖਾਂ ਨੇ ਬਾਲਮੀਕਿ ਮੰਦਰ ਦੀ ਜਗ੍ਹਾ ਵਿਚ ਵੱਖਰਾ ਗੁਰਦੁਆਰਾ ਬਣਾ ਲਿਆ। ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾਇਆ, ਕੁਝ ਖਾਲਸਾ ਸਕੂਲ ਦੇ ਵਿਦਿਆਰਥੀਆਂ ਨੇ ਭੋਗ ਦਾ ਕੜਾਹ-ਪ੍ਰਸ਼ਾਦ ਛਕ ਲਿਆ, ਪਿੰਡ ਵਾਸੀਆਂ ਨੇ ਉਨ੍ਹਾਂ ਤੋਂ ਪੰਚਾਇਤ 'ਚ ਮਾਫੀ ਮੰਗਾਈ। ('ਮੇਰਾ ਜੀਵਨ ਸੰਘਰਸ਼ 'ਚੋਂ ਧੰਨਵਾਦ ਸਹਿਤ)

ਬਾਬੂ ਮੰਗੂ ਰਾਮ ਬਾਰੇ ਕਰਤਾਰ ਸਿੰਘ ਵੈਦ ਦੀ ਚਿੱਠੀ ਮਿਤੀ 21-12-84

"ਹਿਮਾਚਲ ਪ੍ਰਦੇਸ਼ ਦੇ ਪਹਾੜੀ ਇਲਾਕਿਆਂ ਵਿਚ ਬਾਬੂ ਮੰਗੂ ਰਾਮ ਜੀ ਨੂੰ ਲੋਕੀਂ ਪਾਲਕੀ ਵਿਚ ਬਿਠਾ ਕੇ ਮੋਢਿਆਂ 'ਤੇ ਚੁੱਕ ਕੇ ਪਿੰਡ-ਪਿੰਡ ਪ੍ਰਚਾਰ ਲਈ ਲਿਜਾਂਦੇ ਸੀ। ਉਨ੍ਹਾਂ ਦਿਨਾਂ ਵਿਚ ਛੂਤ-ਛਾਤ ਅਤੇ ਜਾਤਪਾਤ ਦਾ ਏਨਾ ਜ਼ੋਰ ਸੀ ਕਿ ਪੱਛੜੇ ਹੋਏ ਲੋਕਾਂ ਨੂੰ ਸਕੂਲ ਦੇ ਤੱਪੜ 'ਤੇ ਵੀ ਬੈਠਣ ਦੀ ਆਗਿਆ ਨਹੀਂ ਸੀ ਅਤੇ ਘਰੋਂ ਬੋਰੀ ਲਿਜਾਣੀ ਪੈਂਦੀ ਸੀ। ਬਾਬੂ ਮੰਗੂ ਰਾਮ ਜੀ ਨੇ ਸਕੂਲਾਂ ਵਿਚ ਤੱਪੜਾਂ 'ਤੇ ਬੈਠਣ ਦੀ ਡਿਸਟ੍ਰਿਕਟ ਬੋਰਡ ਦੇ ਸਕੂਲਾਂ, ਖੂਹਾਂ ਅਤੇ ਸਰਕਾਰੀ ਇਮਾਰਤਾਂ ਵਿਚ ਫਿਰਨ, ਬੈਠਣ ਦੇ ਅੰਗਰੇਜ਼ ਹੁਕਮ ਤੋਂ ਹੱਕ ਲੈ ਕੇ ਦਿੱਤੇ।"

**ਕਰਤਾਰ ਸਿੰਘ ਵੈਦ**
**ਐੱਮ ਐੱਲ ਏ, ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ।**
**ਗੁਰੂ ਨਾਨਕ ਨਗਰ, ਹੁਸ਼ਿਆਰਪੁਰ, ਪ੍ਰਧਾਨ ਅਕਾਲੀ ਜੱਥਾ, ਜ਼ਿਲ੍ਹਾ ਹੁਸ਼ਿਆਰਪੁਰ।**
**ਸਾਬਕਾ ਪ੍ਰਧਾਨ ਦੀ ਹੁਸ਼ਿਆਰਪੁਰ ਸੈਂਟਰਲ ਕੋਆਪਰੇਟਿਵ ਬੈਂਕ ਲਿ: ਹੁਸ਼ਿਆਰਪੁਰ।**

**ਨੋਟ-2**

**Ad-Dharma in Dr. Ambedkar's Writings by Dr. B.R. AMBEDKAR**
**M.a., ph.D., D.Sc., L.L.D., D. LITT., bar-at-Law,J.P.**
**First Law Minister of Indian Republic**

"The punjab Census Report of 1931 says:

" The most notable feature of the present census form the stand-point return of religion has been the adotion of the term 'Ad-Dharmi' by numerous Chamars and Chuhrah and other untouchables. A new instruction to the religion was given this year, namely Persons returing themeselves as Ad-Dharmis should be recored as such.

"The punjab Ad Dharm Mandal had petioned the Punjab Government before census operation started in 1930, representing that the Depressed Classes should be permitted to return in Ad Dharm as their religion at the Hindus kept them at a respectable distance, they did not believe in the Hindu religion. The president of Punjab Ad Dharm Mandal was informed that a clause was being provided in the census code requiring that persons returning to their religion as Ad Dharm would be recorded as such. Ad Dharm liteally means original or ancient religion.

ਇਤਿਹਾਸ ਦੇ ਪੰਨਿਆਂ 'ਚੋਂ

ਨੋਟ : (1) ਕੌਮਾਂ ਦੀ ਉਨਤੀ, ਕੌਮਾਂ ਦਾ ਨਵ-ਨਿਰਮਾਣ ਉਨ੍ਹਾਂ ਦੀ ਜਥੇਬੰਦੀ 'ਤੇ ਅਧਾਰਤ ਹੋਇਆ ਕਰਦੇ ਹਨ, ਜਿਸ ਕੌਮ ਦੀ ਜਥੇਬੰਦੀ ਨਹੀਂ ਜਾਂ ਉਸ ਦੀ ਸਮਾਜਿਕ ਅਤੇ ਧਾਰਮਿਕ ਪੱਖੋਂ ਸਭਾ ਸੁਸਾਇਟੀ ਨਹੀਂ ਉਹ ਕੌਮ ਹਮੇਸ਼ਾ ਹੀ ਆਪਣੇ ਸਵੈਮ ਤੇ ਸਰੂਪ ਨੂੰ ਗੁਆ ਬੈਠਦੀ ਹੈ।

- ਬਾਬੂ ਮੰਗੂ ਰਾਮ, ਰਵਿਦਾਸ ਪਤ੍ਰਿਕਾ 23-4-1974

ਨੋਟ : (2) ਭਰਾਵੋ ! ਇਹ ਕੁਝ ਮੇਰੀ ਕੌਮ ਲਈ ਅਜੇ ਕਾਫੀ ਨਹੀਂ। ਸਾਡਾ ਨਿਸ਼ਾਨਾ ਅਜੇ ਹੋਰ ਅਗੇਰੇ ਵਧਣਾ ਤੇ ਖੁੱਸੇ ਹੋਏ ਹੱਕਾਂ ਦੀ ਮੁਕੰਮਲ ਤੌਰ 'ਤੇ ਪ੍ਰਾਪਤੀ ਲਈ ਇਸ ਤੋਂ ਵੱਧ ਸਿਆਸੀ ਤੇ ਜਮਾਤੀ ਘੋਲ ਕਰਨਾ ਹੈ। (ਬਾਬੂ ਮੰਗੂ ਰਾਮ, ਹਵਾਲਾ : ਬਾਬੂ ਮੰਗੂ ਰਾਮ ਮੁਗੋਵਾਲੀਆ ਸੋਵੀਨਰ)

**Babu Mangu Ram Mugowalia & Ad-Dharm Movement**
**Ishwar Das Pawar,**
**Distrect & Sessions Judge (Retd.)**

While recalling the signification of the role of the Ad-Dharma movement Laucnded by Babu Mangu Ram of Muggowal in the year 1926, for espousing the cause of the Untouchables of the pre-partition Punjab, we must remind ourselved of the circumstances prevailling in those time. For since then tremendous changed have taken place in the social, political and administrative fields, and not many of the present times may have as precise idea of the harrowing conditions and environments in which our people found themselves.

Till aboust the mid-twenties there was on social and political awakening among the untouchables. People had been fex on the deceptive and demoralising. Brahmanical philosophy that the untochables were born as such not by and coincidence but beacuse of the their accumulated bad deeds committed in the past lives. As a consequecne, they were disentitled to get education, to own and possess property, to take to professions and avocations of their own liking and choice, and to a place of equality, honour and dignity in society. This was the divine despensation. It was dinned into their ears day in and day out that this was not due either to their own fault in this life or the fault of society that they were born in the lowest and wretched castes, and therofore, they were made to suffer untold harships and Punishments under the edict of the Almighty for ther past sins. Out of sheer ignorance these misguided and guilleble people tacitly accepted their cursed fate foised on them by the clever sort. For their woeful sufferings they would beat their forheads in utter helplessness and say patheticlly that it was due to their invitable. fate and desitiny. If never co-ocurred to them, and there was none to tell them, that they were being duped and cheated by the uppermost strata of society who were interested in keeping them under their feet. They could not understand why others who were leading most sinful lives before their very eyes were enjoying all comforts of life both good and bad. The good deeds of the ignorant and unsophisticated people of this life were of no consequence for them in this life; they were being stored and preserved for considerration in the life to come. It was a very cunning ruse played on the ingorant and deprived people.

There was non among the untouchables to raise the banner to revolt against this aggrssion, oppression, tyranny, deception and exploitation of the poor and the ignorant committed behind the faceed of religious philosophy. There, however, appeared on the scene an inspired soul in the person of Babu Mangu Ram of Muggowal, who came back from America after a decader's sojourn there. There he was a member of the Ghadar Party formed by the Indians living there to supplement the struggle for freedom launched by the nationalists here.

ਨਿਚੋੜ :

ਆਦਿ ਧਰਮ ਲਹਿਰ ਦੀ ਬੁਨਿਆਦੀ ਜਾਣ-ਪਛਾਣ ਤੋਂ ਬਾਅਦ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ :-

1. ਪੰਜਾਬ ਅੰਦਰ ਅਛੂਤਾਂ ਨੂੰ ਜੋ ਅਧਿਕਾਰ ਮਿਲੇ ਹਨ, ਉਹ ਆਦਿ ਧਰਮ ਲਹਿਰ ਅਤੇ ਡਾ. ਅੰਬੇਡਕਰ ਸੰਘਰਸ਼ ਉਪਰੰਤ ਮਿਲੇ ਹਨ।

2. ਉੱਚੀ ਜਾਤੀ ਦੇ ਸਿੱਖ ਅਛੂਤ ਪੱਛੜੀਆਂ ਜਾਤੀਆਂ ਨਾਲ ਹਿੰਦੂਆਂ ਵਰਗਾ ਹੀ ਵਿਹਾਰ ਕਰਦੇ ਸਨ, ਕਰਦੇ ਹਨ।

3. ਆਦਿ ਧਰਮ ਲਹਿਰ ਪੰਜਾਬ ਦੇ ਸਮੂਹ ਦਲਿਤਾਂ-ਪੱਛੜਿਆਂ ਦੀ ਲਹਿਰ ਸੀ, ਨਾ ਕਿ ਚੁਮਾਰਾਂ ਦੀ।

4. ਆਦਿ ਧਰਮ ਨੇ ਆਪਣੇ ਚਾਰ ਗੁਰੂ ਸਥਾਪਤ ਕੀਤੇ ਵਾਲਮੀਕਿ, ਨਾਮਦੇਵ, ਕਬੀਰ, ਰਵਿਦਾਸ ਜੋ ਪੂਰੇ ਭਾਰਤ ਦੇ ਦਲਿਤਾਂ ਦੇ ਰਹਿਬਰ ਹਨ।

5. ਲਹਿਰਾਂ ਦੀ ਅਸਲੀਂ ਜਾਣਕਾਰੀ ਨਾ ਹੋਣ ਕਾਰਨ ਮੀਡੀਆ ਹਿੰਦੂਆਂ ਪਾਸ ਹੋਣ ਕਾਰਨ ਦਲਿਤ-ਪੱਛੜੇ ਲੋਕ ਆਪਣੀ ਅਲੱਗ ਪਛਾਣ ਨਾ ਸਮਝ ਸਕੇ, ਨਾ ਬਣਾ ਸਕੇ। ਪੰਜਾਬ ਦੇ 56% ਤੋਂ ਵੱਧ ਦਲਿਤਾਂ-ਪੱਛੜਿਆਂ ਨੂੰ ਅੱਜ ਵੀ ਬਤੌਰ ਆਦਿ ਧਰਮੀ ਪਛਾਣ ਬਣਾਉਣ ਵਿਚ ਸਮੂਹਿਕ ਲਾਭ ਹੋਵੇਗਾ। ਕਿਉਂਕਿ ਹਿੰਦੂ, ਸਿੱਖ ਜਾਂ ਮੁਸਲਮਾਨ ਬਣ ਕੇ ਵੀ ਉਨ੍ਹਾਂ ਨੂੰ ਮਨੁੱਖੀ ਸਮਾਨਤਾ ਦਾ ਦਰਜਾ ਨਹੀਂ ਮਿਲਿਆ ਹੈ।

6. ਆਦਿ ਧਰਮੀ ਬਣਕੇ ਉਹ ਇਕ ਵੱਡੀ ਵਿਸ਼ਾਲ ਕੌਮ ਵਜੋਂ ਬਰਾਬਰ ਖੜ੍ਹੇ ਹੋ ਸਕਦੇ ਹਨ।

7. ਆਦਿ ਧਰਮੀ ਵਜੋਂ ਉਹ ਇਕ ਮਜ਼ਬੂਤ ਸੰਗਠਨ ਬਣ ਸਕਦੇ ਹਨ। ਸੰਗਠਨ ਵਿਚ ਹੀ ਤਾਕਤ ਹੁੰਦੀ ਹੈ।

* * *

# ਰਾਮ ਲਖਨ ਚੰਦਾਪੁਰੀ
# (ਪੱਛੜੇ-ਵਰਗਾਂ ਦੇ ਕ੍ਰਾਂਤੀਕਾਰੀ ਤੇ ਬੁੱਧੀਮਾਨ ਯੋਧਾ)

ਭਾਰਤ ਦਾ ਸਮਾਜ ਹਜ਼ਾਰਾਂ ਵਰ੍ਹਿਆਂ ਤੋਂ ਅਨਪੜ੍ਹ ਅਣਜਾਣ ਅਤੇ ਪਿਛਲੱਗੂ ਰਿਹਾ। ਇਕ ਵਿਸ਼ੇਸ਼ ਵਰਗ ਭਾਰਤ ਦੇ ਇਤਿਹਾਸ ਨਾਲ ਮਨ ਮਰਜ਼ੀਆਂ ਕਰਦਾ ਆਇਆ। ਵਿਦਿਆ ਆਧੁਨਿਕਤਾ ਅਤੇ ਵਿਗਿਆਨ ਦੇ ਯੁੱਗ ਨੇ ਲੋਕਰਾਜੀ ਪ੍ਰਣਾਲੀ ਦੇ ਵਿਧਾਨਕ ਮਨੁੱਖੀ ਅਧਿਕਾਰਾਂ, ਨੇ ਨਵੇਂ ਭਾਰਤ ਦਾ ਮੁੱਢ ਬੰਨ੍ਹਿਆ ਹੈ। ਸਿੱਟੇ ਵਜੋਂ ਇਤਿਹਾਸਕ ਪਰਤਾਂ ਦੀ ਮਿਲਾਵਟ ਵਿਚੋਂ ਵੀ, ਅਸਲੀ ਇਨਸਾਨਾਂ ਦੀ ਅਸਲੀ ਕਹਾਣੀ ਨਜ਼ਰ ਆਉਣ ਲੱਗੀ ਹੈ। ਇਤਿਹਾਸ ਦੇ ਵਿਦਿਆਰਥੀ ਹੋਣ ਦੇ ਨਾਤੇ ਸਾਡੀ ਨਜ਼ਰ ਉਨ੍ਹਾਂ ਪੰਨਿਆਂ ’ਤੇ ਟਿਕੀ ਹੈ, ਜਿਨ੍ਹਾਂ ਵਿਚ ਰਾਮ ਲਖਨ ਚੰਦਪੁਰੀ ਨਾਂ ਦੇ ਇਕ ਮਹਾਨ ਵਿਅਕਤੀ ਦਾ ਜੀਵਨ ਚਿੱਤਰ ਚਿਤਰਿਆ ਹੋਇਆ ਹੈ, ਜਿਸ ਨੇ ਪਛੜੀਆਂ ਜਾਤੀਆਂ ਵਿਚ ਜਨਮ ਲਿਆ ਅਤੇ ਉਮਰ ਭਰ ਪਛੜੇ ਵਰਗਾਂ ਦੇ ਜੀਵਨ ਨੂੰ ਉੱਚਾ ਕਰਨ ਲਈ ਸੰਘਰਸ਼ ਕੀਤਾ ਅਤੇ ਜਾਤੀਵਾਦੀ ਸਮਾਜਿਕ ਪ੍ਰਬੰਧ ਦੀ ਜਕੜ ਵਿਚੋਂ ਮਨੁੱਖਤਾ ਨੂੰ ਸੁਰਖਰੂ ਕਰਨ ਲਈ ਪੂਰਾ ਜੀਵਨ ਸਮਰਪਿਤ ਕੀਤਾ। ਸਾਨੂੰ ਖੁਸ਼ੀ ਹੈ ਕਿ ਇਕ ਜੀਵਿਤ ਅਤੇ ਮਹਾਨ ਯੋਧਾ ਦੀ ਗਾਥਾ ਨੂੰ ਅਸੀਂ ਆਪਣੀ ਕਲਮ ਨਾਲ, ਮੁਕਤੀ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਸ਼ਾਮਲ ਕਰ ਰਹੇ ਹਾਂ, ਤਾਂ ਕਿ ਨਵੇਂ ਭਾਰਤ ਦੀ ਸਿਰਜਣਾ ਦੇ ਮਾਰਗ ਦੀਆਂ ਸੇਧਾਂ ਨੂੰ ਹੋਰ ਦੂਰ ਤੱਕ ਲਿਜਾਇਆ ਜਾ ਸਕੇ।

ਬਾਬਾ ਸਾਹਿਬ ਡਾਂ. ਅੰਬੇਡਕਰ ਉਦੋਂ ਦਲਿਤ ਸਮਾਜ ਦੇ ਇਕੋ-ਇਕ ਪ੍ਰਵਾਨਿਤ ਨੇਤਾ ਵਜੋਂ ਭਾਰਤ ਅਤੇ ਸੰਸਾਰ ਵਿਚ ਆਪਣਾ ਨਾਂਅ ਬਣਾ ਚੁੱਕੇ ਸਨ ਅਤੇ 1930-31-32 ਦੀਆਂ ਗੋਲਮੇਜ਼ ਕਾਨਫਰੰਸਾਂ ਅੰਦਰ ਜ਼ੋਰਦਾਰ ਜੰਗ ਲੜ ਕੇ, ਪੂਨਾ ਪੈਕਟ ਸਹੀ ਪੂਆ ਚੁੱਕੇ ਸਨ, ਜਦੋਂ ਵਸ਼ੂਹਾਰ ਪਿੰਡ ਦੇ ਨਾਨਕੇ ਘਰ 20 ਨਵੰਬਰ 1923 ਨੂੰ ਜਨਮਿਆਂ ਰਾਮ ਲਖਨ ਪੂਰੀ ਜਵਾਨੀ ਵਿਚ ਪਹੁੰਚੇ। ਇਕ ਪਾਸੇ ਮਹਾਤਮਾ ਗਾਂਧੀ ਦੀ ਕਮਾਂਡ ਹੇਠ ਹਿੰਦੂ ਜਾਤੀ ਦੇ ਭਾਰਤ ਦੇ ਹੋਰ ਲੋਕ ਕਮਰਕੱਸ ਕੇ ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਕੁੱਦੇ ਹੋਏ ਸਨ ਅਤੇ ਦੂਜੇ ਪਾਸੇ ਡਾ. ਅੰਬੇਡਕਰ ਇਸ ਰਾਜਨੀਤਿਕ ਆਜ਼ਾਦੀ ਤੋਂ ਪਹਿਲਾਂ ਦਲਿਤਾਂ ਅਤੇ ਪੱਛੜਿਆਂ ਦੇ ਮਨੁੱਖੀ ਅਧਿਕਾਰਾਂ ਨੂੰ ਸੁਰੱਖਿਅਤ ਤੇ ਵਿਧਾਨਕ ਰੂਪ ਵਿਚ ਪ੍ਰਾਪਤ ਕਰਨ ਲਈ ਜੂਝ ਰਹੇ ਸਨ। ਜਿੱਥੇ ਗਾਂਧੀ, ਨਹਿਰੂ ਅਤੇ ਪਟੇਲ ਹਾਕਮ ਅੰਗਰੇਜ਼ਾਂ ਨਾਲ ਜੱਦੋ-ਜਹਿਦ ਵਿਚ ਸਨ, ਉੱਥੇ ਡਾ. ਅੰਬੇਡਕਰ ਅੰਗਰੇਜ਼ਾਂ, ਹਿੰਦੂਆਂ ਅਤੇ ਕਾਂਗਰਸ ਤਿੰਨਾਂ ਸ਼ਕਤੀਆਂ ਨਾਲ ਬਰਾਬਰ ਟੱਕਰ ਵਿਚ ਸਨ।ਇਹ 1934 ਦੀ ਘਟਨਾ ਹੈ, ਜਦੋਂ ਡਾ. ਰਾਜਿੰਦਰ ਪ੍ਰਸਾਦ, ਭੁਚਾਲ ਦੇ ਸ਼ਿਕਾਰ ਲੋਕਾਂ ਨੂੰ ਦੇਖਣ ਮਸੂਰੀ ਆਏ। ਪਟਨਾ ਵਾਪਸ ਜਾਣ ਲਈ ਜਦੋਂ ਉਹ ਮਸੂਰੀ ਸਟੇਸ਼ਨ ’ਤੇ ਗੱਡੀ ਉਡੀਕ ਰਹੇ ਸਨ ਤਾਂ ਸ਼ੌਕ ਨਾਲ ਕੋਲ ਬੈਠੇ ਬਾਲ ਰਾਮ ਲਖਨ ਨੂੰ ਉਸ ਦੀ ਜਮਾਤ ਬਾਰੇ ਪੁੱਛਿਆ ਤੇ ਉਸ ਨਾਲ ਗੱਲਾਂ ਕੀਤੀਆਂ। ਜਿਸ ਨੇ ਰਾਮ ਲਖਨ ਦੇ ਅੰਦਰ ਕਿਸੇ ਨਵੀਂ ਚੇਸ਼ਟਾ ਨੂੰ ਜਨਮ ਦਿੱਤਾ 1930-32 ਵਿਚ ਸਿਵਲ ਨਾ-ਫੁਰਮਾਨੀ ਦੀ ਲਹਿਰ ਦੌਰਾਨ ਰਾਮ ਲਖਨ ਨੇ “ਭਾਰਤ ਮਾਤਾ ਕੀ ਜੈ ਅਤੇ ਮਹਾਤਮਾ ਗਾਂਧੀ ਕੀ ਜੈ” ਦੇ ਨਾਅਰੇ ਸੁਣੇ ਸਨ। ਸੱਤਿਆਗ੍ਰਹਿਆਂ ਉੱਪਰ ਲਾਠੀ-ਚਾਰਜ ਵੇਖਿਆ ਸੀ, ਜਿਸ ਨੇ ਪ੍ਰਤੀਕਰਮ ਵਜੋਂ ਇਕ ਅਣਜਾਣ ਗੁੱਸੇ ਨੂੰ ਜਨਮ ਦਿੱਤਾ।

ਰਾਮ ਲਖਨ ਦੇ ਮਾਂ-ਬਾਪ ਦਾ ਪਿੰਡ ਚੰਦਾਪੁਰ ਬੁੱਧ ਗਯਾ ਦੇ ਨੇੜੇ ਪੈਂਦਾ ਹੈ। ਉਸ ਦੇ ਪਿਤਾ ਮਹਾਵੀਰ ਸਿੰਘ ਅਤੇ ਮਾਤਾ ਪਾਟਲੀਪੁੱਤਰ ਕੋਲ ਹੀਰਾ ਮਨੀ ਕਿਸਾਨੀ ਕਰਦੇ ਸਨ। ਉਦੋਂ ਉਹ ਭਰ ਜਵਾਨ ਸੀ, ਜਦੋਂ ਉਸ ਨੇ ਸਮਾਜਿਕ ਅਤੇ ਜਨਤਕ ਮਸਲਿਆਂ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਸੀ। ਚੌਦਾ ਸਾਲ ਦੀ ਉਮਰ ਵਿਚ ਹੀ ਉਸ ਨੇ ਵਿਦਿਆਰਥੀਆਂ ਦੀ ਇਕ ਹੜਤਾਲ ਦੀ ਅਗਵਾਈ ਕੀਤੀ ਅਤੇ ਵਿਦਿਆਰਥੀ ਲਹਿਰ ਵਿਚ ਭਾਗ ਲਿਆ। ਫਿਰ ਕਿਸਾਨ ਲਹਿਰ ਤੇ ਫਿਰ ਆਜ਼ਾਦੀ ਦੀ ਲਹਿਰ ਵਿਚ ਸ਼ਮੂਲੀਅਤ ਕੀਤੀ। ਸਿਰਫ ਚੌਦਾਂ ਸਾਲ ਦੀ ਉਮਰ ਵਿਚ ਰਾਮ ਲਖਨ ਨੇ ਹਿੰਦੀ ਵਿਚ ਨਾਵਲ ਲਿਖਿਆ “ਗਰੀਬ ਦੁਨੀਆ” ਇਕ ‘ਦੀਪ ਪ੍ਰਭਾ’ ਨਾਂ ਦੀ ਕਵਿਤਾ ਦੀ ਪੁਸਤਕ ਲਿਖੀ। ਜੋ 1947 ਵਿਚ ਛਪੀ। ਜਿਨ੍ਹਾਂ ਵਿਚੋਂ ਕਈ ਆਲ ਇੰਡੀਆ ਰੇਡੀਓ ਤੋਂ ਰਿਕਾਰਡ ਹੋਈਆਂ ਅਤੇ ਪੜ੍ਹੀਆਂ ਗਈਆਂ। ਪਟਨਾ ਕਾਲਜ ਦੇ ਪ੍ਰਿੰਸੀਪਲ ਨੇ ਉਸ ਨੂੰ ਹਿਸਾਬ ਵਿਚ ਕਵਿਤਾ ਦਾ ਵਿਲੱਖਣ ਸੁਮੇਲ ਕਿਹਾ। ਉਸ ਦੀਆਂ ਲਿਖਤਾਂ ਵਿਚੋਂ ਮਾਨਵੀ ਝਲਕ ਅਤੇ ਭਾਈਚਾਰੇ ਦੀ ਭਾਵਨਾ ਪ੍ਰਗਟ ਹੁੰਦੀ ਹੈ। ਬੀ ਐੱਨ ਕਾਲਜ ਦੇ ਵਿਦਿਆਰਥੀ ਹੁੰਦਿਆਂ ਉਸ ਨੇ 1942 ਵਿਚ ਭਾਰਤ ਛੱਡੋ ਅੰਦੋਲਨ ਵਿਚ ਭਾਗ ਲਿਆ। ਜਦੋਂ ਪਟਨਾ ਸਕੱਤਰੇਤ ’ਤੇ ਤਿਰੰਗਾ ਲਹਿਰਾਉਣ ਦੀ ਜੱਦੋ-ਜਹਿਦ ਹੋਈ ਤਾਂ 7 ਵਿਦਿਆਰਥੀ ਗੋਲੀਆਂ ਨਾਲ ਮਾਰੇ ਗਏ। ਜਿਸ ਨਾਲ ਰੋਹ ਫੈਲ ਗਿਆ। ਇਸ ਸਮੇਂ ਤੱਕ ਰਾਮ ਲਖਨ ਨੂੰ ਲੋਕਾਂ ਨੇ ਚੰਦਪੁਰ ਤੋਂ ਚੰਦਾਪੁਰੀ ਕਹਿਣਾ ਸ਼ੁਰੂ ਕਰ ਦਿੱਤਾ ਸੀ। ਚੰਦਾਪੁਰੀ ਪਟਨਾ ਛੱਡ ਕੇ ਪਿੰਡ ਮਸੂਰੀ ਵੱਲ, ਲੋਕਾਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ ਚੱਲ ਪਿਆ, ਉਸ ਸਮੇਂ ਮਹਾਤਮਾ ਗਾਂਧੀ ਇਕ ਵੱਡੀ ਕੌਮੀ ਨੇਤਾ ਵਜੋਂ ਉੱਭਰ ਚੁੱਕਾ ਸੀ ਅਤੇ ਆਜ਼ਾਦੀ ਦੀ ਜੰਗ ਦੀ ਅਗਵਾਈ ਕਰ ਰਿਹਾ ਸੀ।

1946 ਵਿਚ ਚੰਦਾਪੁਰੀ ਨੇ ਫਿਰਕੂ ਦੰਗਿਆਂ ਦੀ ਅੱਗ ਨੂੰ ਅੱਖੀਂ ਵੇਖਿਆ, ਪਟਨਾ ਜ਼ਿਲ੍ਹਾ ਬੁਰੀ ਤਰ੍ਹਾਂ ਇਸ ਲਪੇਟ ਵਿਚ ਸੀ। ਚੰਦਾਪੁਰੀ ਉਦੋਂ ਪਟਨਾ ਯੂਨੀਵਰਸਿਟੀ ਵਿਚ ਪੜ੍ਹ ਰਿਹਾ ਸੀ। ਉਸ ਨੇ ਰਾਤ-ਦਿਨ ਕਰਕੇ ਕੰਮ ਕੀਤਾ, ਜਨਤਾ ਨਾਲ ਤਾਲਮੇਲ ਕਰਕੇ ਆਖਰ ਦੰਗਿਆਂ ਤੋਂ ਆਪਣੇ ਖੇਤਰ ਨੂੰ ਬਚਾ ਕੇ, ਸ਼ਾਂਤੀ ਪੈਦਾ ਕਰ ਲਈ। ਜਦੋਂ 1947 ਵਿਚ ਮਹਾਤਮਾ ਗਾਂਧੀ ਇਸ ਜੁਆਨ ਲੜਕੇ ਦੀ ਤਲਾਸ਼ ਵਿਚ ਆਇਆ ਤਾਂ ਮੁਸਲਿਮ ਲੋਕਾਂ ਨੇ ਚੰਦਾਪੁਰੀ ਵਿਚ ਆਪਣਾ ਪੱਕਾ ਵਿਸ਼ਵਾਸ ਪ੍ਰਗਟਾਇਆ ਅਤੇ ਖੁਸ਼ੀ ਵਿਚ ਮਹਾਤਮਾ ਗਾਂਧੀ ਨੇ ਚੰਦਾਪੁਰੀ ਨੂੰ ਕਿਹਾ ਕਿ ਗਰੀਬਾਂ ਅਤੇ ਬੇਸਹਾਰਾ ਲੋਕਾਂ ਦੀ ਸੇਵਾ ਸੱਚਮੁੱਚ ਦੇਸ ਭਗਤੀ ਹੈ ਅਤੇ ਰੱਬ ਦੀ ਸੱਚੀ ਪੂਜਾ ਹੈ। ਉਸ ਸਮੇਂ ਅਬਦੁਲ ਗੱਫਾਰ ਖਾਨ ਵੀ ਕੋਲ ਹੀ ਸੀ।

1946 ਵਿਚ ਸੁਭਾਸ਼ ਚੰਦਰ ਬੋਸ ਦੀ ਸੈਨਾ ਦੇ ਜਵਾਨਾਂ ਦਾ ਪਟਨੇ ਵਿਚ ਸੁਆਗਤ ਕਰਦਿਆਂ ਲੋਕਾਂ ਨੇ ਚੰਦਾਪੁਰੀ ਦਾ ਲਿਖਿਆ ਗੀਤ ਜੈ ਹਿੰਦ ਕੀ ਪੁਕਾਰ ਪਰ ਅਬ ਬੜ੍ਹ ਰਹੀ ਹੈ ਜਵਾਨੀਆਂ ਗਾਇਆ। ਅੰਤਰ-ਰਾਸ਼ਟਰੀ ਰਾਜਨੀਤੀ ਉੱਤੇ ਲਿਖੀ, ਚੰਦਾਪੁਰੀ ਦੀ ਪੁਸਤਕ 'ਭਾਰਤ ਏਸ਼ੀਆ ਅਤੇ ਵਿਸ਼ਵ' ਵੀ ਇਸੇ ਵਰ੍ਹੇ ਛਪੀ। ਰਾਮ ਲਖਨ ਚੰਦਾਪੁਰੀ ਨੇ ਇਤਿਹਾਸਕ ਜ਼ਿਕਰ ਲਿਖਦਿਆਂ ਕਿਹਾ ਕਿ ਸਿੰਧੂ ਘਾਟੀ ਦੀ ਸਭਿਅਤਾ ਮਿਸਰ, ਮੈਸੋਪੋਟਾਮੀਆ, ਬੇਬੀਲੋਨ ਅਤੇ ਮਿਸਰ ਜਿੰਨੀ ਹੀ ਦੁੱਗਣੀ ਹੈ। ਸਿੰਧੂ ਘਾਟੀ ਦੀ ਸੱਭਿਅਤਾ ਦਰਾਵੜੀਅਨ ਸਭਿਅਤਾ ਹੈ। ਜੋ ਦੇਸ ਦੀ ਵਿਸ਼ਾਲ ਗਿਣਤੀ ਅਨੁਸੂਚਿਤ ਜਾਤੀ, ਅਨੁਸੂਚਿਤ ਕਬੀਲੇ, ਪਛੜੀਆਂ ਜਾਤੀਆਂ ਅਤੇ ਧਾਰਮਿਕ ਘੱਟ ਗਿਣਤੀਆਂ ਦੇ ਮੂਲ ਨਿਵਾਸੀ ਲੋਕਾਂ ਦੀ ਸਭਿਅਤਾ ਹੈ। ਜਿਸ ਨੂੰ ਆਰੀਆ ਦੁਆਰਾ ਜਿੱਤਿਆ ਗਿਆ। ਜਿਨ੍ਹਾਂ ਨੇ ਮੂਲ ਨਿਵਾਸੀਆਂ ਨੂੰ ਗੁਲਾਮ ਬਣਾਇਆ ਅਤੇ ਅਨਾਰੀਆ, ਦਸਿਊ, ਰਾਖਸ਼, ਸ਼ੂਦਰ ਦੈਂਤ ਆਦਿ ਕਿਹਾ ਗਿਆ।

ਇਹ ਸਤੰਬਰ 1947 ਦੀ ਘਟਨਾ ਹੈ ਜਦੋਂ ਉਸ ਨੇ ਆਪਣੀ ਅਗਵਾਈ ਵਿਚ ਬਿਹਾਰ ਪ੍ਰਾਂਤ ਪਛੜੀਆਂ ਜਾਤੀਆਂ ਫੈਡਰੇਸ਼ਨ ਖੜੀ ਕੀਤੀ। ਇਸ ਤੋਂ ਬਾਅਦ ਉਹ ਯੂ ਐੱਸ ਏ ਸ਼ਹਿਰ ਨਿਊ ਯਾਰਕ ਤੋਂ ਪੀ ਐੱਚ ਡੀ ਕਰਨ ਗਏ। ਆਪਣੀ ਜਗ੍ਹਾ ਉਸ ਨੇ ਕਿਸੇ ਹੋਰ ਨੂੰ ਫੈਡਰੇਸ਼ਨ ਦਾ ਪ੍ਰਧਾਨ ਥਾਪਿਆ। ਸਿੱਟੇ ਵਜੋਂ ਕਈ ਪੱਕੇ ਕਾਂਗਰਸੀ ਫੈਡਰੇਸ਼ਨ ਵਿਚ ਘੁਸ ਗਏ। ਜਿਸ ਕਰਕੇ ਉਸ ਨੂੰ ਫੈਡਰੇਸ਼ਨ ਦਾ ਨਵਾਂ ਨਾਂ ਦੇਣਾ ਪਿਆ, ਬਿਹਾਰ ਪ੍ਰਾਂਤ ਪਛੜੀਆਂ ਸ਼੍ਰੇਣੀਆਂ ਫੈਡਰੇਸ਼ਨ। ਜਿਸ ਦਾ ਮਕਸਦ ਸੰਗਠਨ ਦੇ ਮਾਧਿਅਮ ਤੋਂ ਚੋਣਾਂ ਲੜਨਾ ਵੀ ਸੀ। 1949 ਵਿਚ ਪਟਨਾ ਤੋਂ ਉਨ੍ਹਾਂ ਦੇ 'ਪਿਛੜਾ ਵਰਗ' ਹਿੰਦੀ ਹਫਤਾਵਾਰ ਸ਼ੁਰੂ ਕੀਤਾ, ਜਿਸ ਦਾ ਮਕਸਦ ਪੱਛੜੇ ਦਲਿਤ ਲੋਕਾਂ ਅੰਦਰ ਜਾਗ੍ਰਿਤੀ ਪੈਦਾ ਕਰਨਾ ਸੀ। ਚੰਦਾਪੁਰੀ ਨੇ ਇਸ ਤੋਂ ਬਾਅਦ ਪੂਰੇ ਬਿਹਾਰ ਦਾ ਸਫਰ ਸ਼ੁਰੂ ਕੀਤਾ, ਸੰਗਠਨ ਨੂੰ ਮਜ਼ਬੂਤ ਕਰਨ ਲਈ ਜਿਸ ਦਾ ਮਨੋਰਥ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲੇ, ਹੋਰ ਪਛੜੀਆਂ ਜਾਤੀਆਂ ਅਤੇ ਧਾਰਮਿਕ ਘੱਟ ਗਿਣਤੀਆਂ ਨੂੰ ਸੰਗਠਨ ਕਰਨਾ ਸੀ, ਉੱਚੀਆਂ ਜਾਤਾਂ ਕੋਲੋਂ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਸ਼ਕਤੀ ਖੋਹਣ ਲਈ ਸੰਗਠਿਤ ਹੋਣਾ ਚਾਹੀਦਾ ਹੈ। 1950 ਤੱਕ ਇਸ ਫੈਡਰੇਸ਼ਨ ਦੇ 4 ਲੱਖ ਮੈਂਬਰ ਬਣੇ ਅਤੇ 10000 ਤੱਕ ਪੱਛੜਾ ਵਰਗਾ ਪਰਚਾ ਜਾਣ ਲੱਗਾ। ਸਾਰੇ ਪੱਛੜੇ ਵਰਗ ਵਿਚ ਸਿੱਖਿਆ ਫੈਲਾਉਣ ਅਤੇ ਸਰਕਾਰੀ ਨੌਕਰੀਆਂ ਵਿਚ ਰਾਖਵਾਂਕਰਨ ਪ੍ਰਾਪਤ ਕਰਨ ਦੇ ਮੰਤਵ ਨਾਲ 1948 ਵਿਚ ਚੰਦਾਪੁਰੀ ਨੇ ਡਾ. ਅੰਬੇਡਕਰ ਨਾਲ ਮੁਲਾਕਾਤ ਕੀਤੀ। ਜੋ ਸੰਵਿਧਾਨ ਘੜਨੀ ਕਮੇਟੀ ਦੇ ਚੇਅਰਮੈਨ ਸਨ ਤੇ ਬਾਬਾ ਸਾਹਿਬ ਨੇ ਇਸ ਮੰਤਵ ਦੀ ਪੂਰਤੀ ਲਈ ਵਿਸ਼ੇਸ਼ ਸਹੂਲਤਾਂ ਪ੍ਰਦਾਨ ਕਰਨ ਦੇ ਰਾਹ ਪੱਕੇ ਕਰ ਦਿੱਤੇ। ਇਸ ਤੋਂ ਬਾਅਦ ਦਿੱਲੀ ਵਿਚ ਆਲ ਇੰਡੀਆ ਪੱਛੜੀ ਜਾਤੀ ਸੰਘ ਖੋਲ੍ਹ ਕੇ ਫੈਡਰੇਸ਼ਨ ਨੂੰ ਕੌਮੀ ਰੂਪ ਦਿੱਤਾ ਗਿਆ, ਜਿਸ ਨੂੰ ਕਾਂਗਰਸੀਆਂ ਨੇ ਤਾਰਪੀਡੋ ਕਰਨ ਲਈ ਚੰਦਾਪੁਰੀ ਨੂੰ ਲਾਲਚਾਂ ਵਿਚ ਪਾਉਣ ਦਾ ਸਿਲਸਿਲਾ ਵਿੱਢਿਆ। ਚੰਦਾਪੁਰੀ ਦੇ ਸਾਥੀਆਂ ਨੂੰ ਠੇਕੇ ਲਾਇਸੰਸ, ਸਰਕਾਰੀ ਨੌਕਰੀਆਂ ਅਤੇ 1952 ਦੀਆਂ ਚੋਣਾਂ ਲਈ ਟਿਕਟਾਂ ਦੇ ਲਾਲਚ ਵਿਚ ਦਿੱਤੇ ਗਏ, ਅੰਦਰੋਂ ਇਕ ਨਵਾਂ ਦਬਾਅ ਵਧਾਇਆ ਗਿਆ, ਜਿਸ ਨਾਲ 'ਪਿੱਛੜਾ ਵਰਗ' ਪੇਪਰ ਬੰਦ ਕਰਕੇ, ਪਿੱਛੜਾ ਵਰਗ ਸੰਦੇਸ਼ ਸ਼ੁਰੂ ਕਰਨਾ ਪਿਆ। ਸਰਕਾਰ ਨੇ ਉਸ ਦੀ ਲਹਿਰ ਨੂੰ ਖਤਮ ਕਰਨ ਲਈ, ਚੰਦਾਪੁਰੀ ਨੂੰ ਪ੍ਰੇਸ਼ਾਨ ਕਰਨਾ ਸ਼ੁਰੂ ਕੀਤਾ। ਜਦੋਂ ਚੰਦਾਪੁਰੀ ਨੇ ਬਿਹਾਰ ਸੰਘ ਨੂੰ ਆਪਣੀ ਪਕੜ ਵਿਚੋਂ ਨਾ ਕੱਢਿਆ ਤਾਂ ਬਾਬੂ ਜਗਜੀਵਨ ਰਾਮ ਦੀ ਅਗਵਾਈ ਵਿਚ ਇਕ ਨਵੀਂ ਫੈਡਰੇਸ਼ਨ ਸਰਕਾਰ ਵੱਲੋਂ ਖੋਲ੍ਹੀ ਗਈ, ਜਿਸ ਦਾ ਮੰਤਵ ਚੰਦਾਪੁਰੀ ਨੂੰ ਤੇ ਉਸ ਦੀ ਫੈਡਰੇਸ਼ਨ ਨੂੰ ਖੋਰਾ ਲਾਉਣਾ ਸੀ। ਯਾਦ ਰਹੇ ਕਿ ਬਾਬੂ ਜਗਜੀਵਨ ਰਾਮ ਨੂੰ 1932 ਤੋਂ ਹੀ ਬ੍ਰਾਹਮਣੀ ਸ਼ਕਤੀਆਂ ਨੇ ਬਾਬਾ ਸਾਹਿਬ ਦੇ ਖਿਲਾਫ ਖੜ੍ਹਾ ਰੱਖਿਆ ਸੀ।

ਸਿੱਟੇ ਵਜੋਂ ਫੈਡਰੇਸ਼ਨ ਦੀ ਮੈਂਬਰੀ ਕਾਂਗਰਸੀ ਲੋਕਾਂ ਨਾਲ ਭਰੀ ਗਈ ਤੇ ਕਾਂਗਰਸ ਦਾ ਇਕ ਮੰਤਰੀ ਐੱਮ ਪੀ ਮੰਡਲ ਵਿਚ ਫੈਡਰੇਸ਼ਨ ਦਾ ਪ੍ਰਧਾਨ ਬਣਿਆ। ਇਹੀ ਕਾਰਜ ਆਲ ਇੰਡੀਆ ਬੈਕਵਰਡ ਕਲਾਸਿਜ਼ ਸੰਘ ਨਾਲ ਵਾਪਰਿਆ, ਜਿਸ ਵਿਚ ਬਿਹਾਰ ਦੇ ਕਈ ਕਾਂਗਰਸੀ ਸ਼ਾਮਲ ਸਨ। ਪੰਡਤ ਨਹਿਰੂ ਨੇ ਇਸ ਫੈਡਰੇਸ਼ਨ ਤੇ 1952 ਦੀਆਂ ਚੋਣਾਂ ਦੇ ਸੰਦਰਭ ਵਿਚ ਡਾ. ਅੰਬੇਡਕਰ ਨਾਲ ਮੁਲਾਕਾਤਾਂ ਕੀਤੀਆਂ ਅਤੇ ਆਲ ਇੰਡੀਆ ਅਨੁ. ਜਾਤੀ ਸੰਘ ਨੂੰ ਪੱਛੜੀ ਜਾਤੀ ਸੰਘ ਵਿਚ ਸ਼ਾਮਲ ਕਰਕੇ, ਦੇਸ ਵਿਆਪੀ ਚੋਣਾਂ ਲੜਨ ਦਾ ਮਨ ਬਣਾਇਆ। ਪ੍ਰੰਤੂ ਉਹ ਆਲ ਇੰਡੀਆ ਬੈਕਵਰਡ ਕਲਾਸ ਸੰਘ ਦੇ ਪ੍ਰਧਾਨ ਨੂੰ ਇਸ ਮੰਤਵ ਦੀ ਪੂਰਤੀ ਲਈ ਤਿਆਰ ਨਾ ਕਰ ਸਕੇ। ਡਾ. ਪੀ ਐੱਸ ਦੇਸ਼ਮੁਖ ਨੇ ਡਾ. ਅੰਬੇਡਕਰ ਨਾਲ ਹੱਥ ਮਿਲਾਉਣ ਤੋਂ ਇਨਕਾਰ ਕਰ ਦਿੱਤਾ। ਜੋ ਇਕ ਸੀਨੀਅਰ ਕਾਂਗਰਸੀ ਮੈਂਬਰ ਸੀ।

ਜੇਕਰ ਚੰਦਾਪੁਰੀ ਦੀ ਮਨਸ਼ਾ ਅਨੁਸਾਰ ਡਾ. ਅੰਬੇਡਕਰ ਦੋਹਾਂ ਫੈਡਰੇਸ਼ਨਾਂ ਨੂੰ ਇਕ ਕਰਨ ਵਿਚ ਕਾਮਯਾਬ ਹੋ ਜਾਂਦੇ ਤਾਂ ਭਾਰਤ ਦੀ ਰਾਜਸੀ ਤਾਕਤ ਦਾ ਨਕਸ਼ਾ ਹੋਰ ਹੋਣਾ ਸੀ। ਪ੍ਰੰਤੂ ਪੰਡਤ ਨਹਿਰੂ ਅਜਿਹੇ ਰੂਪ ਵਿਚ ਵਿਕਾਸ ਕਰਦੀਆਂ ਸਮਾਜਿਕ ਸੰਸਥਾਵਾਂ ਉੱਪਰ ਪੂਰੀ ਤਰ੍ਹਾਂ ਨਿਗ੍ਹਾਵਾਨ ਸੀ ਤੇ ਉਹ ਹਿੰਦੂ ਸਮਾਜ ਦੀ ਪਕੜ ਨੂੰ ਤੋੜਨ ਵਾਲੀ ਹਰ ਸੰਸਥਾ ਦੇ ਖਤਰੇ ਤੋਂ ਵਾਕਫ ਰਹਿੰਦਾ ਸੀ। ਜਨਵਰੀ 1953 ਵਿਚ ਸਰਕਾਰ ਵੱਲੋਂ ਪੱਛੜਿਆ ਵਰਗਰ ਕਮਿਸ਼ਨ ਕਾਕਾ ਕਲੇਲਕਰ (ਬ੍ਰਾਹਮਣ) ਦੀ ਅਗਵਾਈ ਵਿਚ ਬਣਾ ਦਿੱਤਾ, ਜਿਸ ਨੇ 1955 ਵਿਚ ਰਿਪੋਰਟ ਦਿੱਤੀ, ਜਿਸ ਵਿਚ ਦਿੱਤੀਆਂ ਗਈਆਂ ਸਰਕਾਰੀ ਨੌਕਰੀਆਂ ਅਤੇ ਹੋਰ ਸਹੂਲਤਾਂ ਨੇ ਪੱਛੜੇ ਵਰਗਾਂ ਅੰਦਰ ਇਕ ਨਵੀਂ ਸੋਚ ਨੂੰ ਜਾਗ੍ਰਿਤ ਕੀਤਾ। 24 ਅਕਤੂਬਰ 1955 ਵਿਚ ਚੰਦਾਪੁਰੀ ਨੇ ਰਿਪੋਰਟ ਲਾਗੂ ਕਰਾਉਣ ਲਈ ਪ੍ਰਧਾਨ ਮੰਤਰੀ ਪੰਡਤ ਨਹਿਰੂ ਨਾਲ ਮੁਲਾਕਾਤ ਕੀਤੀ। ਜਿਸ ਦਾ ਵਿਰੋਧ ਕਾਂਗਰਸ ਦੇ ਸੀਨੀਅਰ ਮੈਂਬਰ ਪੰਡਤ ਗੋਬਿੰਦ ਵੱਲਭ ਪੰਤ ਅਤੇ ਬਾਬੂ ਜਗਜੀਵਨ ਰਾਮ ਨੇ ਕੀਤਾ, ਜਿਸ ਕਾਰਨ ਪੰਡਤ ਨਹਿਰੂ ਦੀ ਰਿਪੋਰਟ ਲਾਗੂ ਕਰਨ ਤੋਂ ਇਨਕਾਰੀ ਹੋ ਗਏ।

ਸੱਚਾਈ ਇਹ ਹੈ ਕਿ ਹੋਰ ਲੋਕਾਂ ਨੂੰ ਮੋਹਰੇ ਅਤੇ ਨਿਸ਼ਾਨਾ ਬਣਾ ਕੇ ਪੰਡਤ ਨਹਿਰੂ ਅਤੇ ਉਸ ਦੀ ਜਮਾਤ ਹੀ ਅਸਲੀ ਸਰਗਰਮੀ ਕਰ ਰਹੇ ਸਨ। ਬਾਕੀ ਤਾਂ ਬੁਰੇ ਬਣਨ ਵਾਲੇ ਮੋਹਰੇ ਸਨ। ਜੇ ਧਿਆਨ ਨਾਲ ਵੇਖੀਏ ਤਾਂ ਕਾਂਗਰਸ ਵੱਲੋਂ ਜਾਂ ਮਹਾਤਮਾ ਗਾਂਧੀ ਵੱਲੋਂ ਬਾਬਾ ਸਾਹਿਬ ਨਾਲ ਜੋ ਵਧੀਕੀਆਂ ਹੋਈਆਂ, ਉਸ ਨਾਲ ਮੂਹਰੇ ਲੱਗੇ ਲੋਕ ਹੀ ਭਾਵੇਂ ਨਿਸ਼ਾਨਾ ਬਣੇ ਪਰ ਇਹ ਕਿਵੇਂ ਵੀ ਨਹੀਂ ਹੋ ਸਕਦਾ ਕਿ ਪੰਡਤ ਨਹਿਰੂ ਤੇ ਉਸ ਦੀ ਜਮਾਤ ਇਸ ਵਿਧੀ ਦੀ ਅਸਲ ਸਿਰਜਕ ਨਾ ਹੋਵੇ। ਉਹ ਲੋਕ ਹਮੇਸ਼ਾ ਧੋਖਾ ਖਾਂਦੇ ਹਨ ਜੋ ਅਸਲ ਜ਼ਿੰਮੇਵਾਰਾਂ ਨੂੰ ਲਾਂਭੇ ਕਰਕੇ, ਮੂਹਰੇ ਖੜੇ ਮੋਹਰਿਆਂ ਨੂੰ ਆਪਣੇ ਦੁਸ਼ਮਣ ਦੇ ਰੂਪ ਵਿਚ ਜ਼ਿਆਦਾ ਵੇਖਦੇ ਹਨ। ਗੋਬਿੰਦ ਵਲਭ ਪੰਤ ਜਮਾਤ ਦਾ ਬੰਦਾ ਸੀ ਤੇ ਜਗਜੀਵਨ ਰਾਮ ਸਤਰੰਜ ਦੀ ਚਾਲ ਕਾਮਯਾਬ ਕਰਨ ਲਈ ਇਕ ਬਦਰੰਗ ਵਜ਼ੀਰ। ਉਵੇਂ ਦੇਸ਼ਮੁਖ ਸੀ। ਉਵੇਂ ਡਾ. ਐੱਮ ਪੀ

ਮੰਡਲ।

ਚੰਦਾਪੁਰੀ ਤੇ ਉਸ ਦੇ ਸਾਥੀਆਂ ਨੇ ਫੈਡਰੇਸ਼ਨ ਨੂੰ ਲੋਕ ਲਹਿਰ ਬਣਾਉਣ ਲਈ ਪਿੰਡਾਂ ਵਿਚ ਕਮੇਟੀਆਂ ਬਣਾਉਣੀਆਂ ਸ਼ੁਰੂ ਕੀਤੀਆਂ ਤੇ ਮੈਂਬਰਸ਼ਿਪ ਭਰਨੀ ਸ਼ੁਰੂ ਕੀਤੀ। ਪ੍ਰੰਤੂ ਦਲਿਤਾਂ ਨੂੰ ਇਸ ਵਿਚੋਂ ਬਾਹਰ ਰੱਖਿਆ ਗਿਆ। ਸੰਭਵ ਹੈ ਕਿ ਇਹ ਲਤੀ ਜਾਂ ਤਾਂ ਜਾਤੀ ਕਚਿਆਣ ਕਰਕੇ ਹੋਈ ਜਾਂ ਫਿਰ ਬਾਬੂ ਜਗਜੀਵਨ ਰਾਮ ਨਾਲ ਵਿਰੋਧ ਪੈਦਾ ਹੋ ਜਾਣ ਵਜੋਂ। ਪ੍ਰੰਤੂ ਇਹ ਅੱਤ ਘਾਤਕ ਨਤੀਜੇ ਕੱਢਣ ਵਾਲੀ ਵਿਧੀ ਹੀ ਬਣਦੀ ਹੈ। ਸਿੱਟੇ ਵਜੋਂ ਯਾਦਵ, ਕੁਰਮੀ ਤੇ ਕੋਰੀ ਆਦਿ ਜਾਤੀਆਂ ਦੀ ਵਧੇਰੇ ਸ਼ਮੂਲੀਅਤ ਕੀਤੀ। ਚੰਦਾਪੁਰੀ ਕਿਉਂਕਿ ਦੂਰਦਰਸ਼ੀ ਅਤੇ ਇਤਿਹਾਸ ਤੋਂ ਪੂਰੀ ਤਰ੍ਹਾਂ ਵਾਕਫ ਆਗੂ ਸੀ, ਇਸ ਲਈ ਉਸ ਨੇ ਪੱਛੜੀਆਂ ਜਾਤੀਆਂ, ਅਛੂਤ ਜਾਤੀਆਂ ਅਤੇ ਘੱਟ ਗਿਣਤੀਆਂ ਦੇ ਫਾਸਲੇ ਨੂੰ ਮਿਟਾਉਣ ਲਈ ਬਕਾਇਦਾ ਸੋਚਿਆ ਅਤੇ ਅਜਿਹੀ ਸਿੱਖਿਆ ਤਿਆਰ ਕਰਨ ਦਾ ਯਤਨ ਕੀਤਾ ਕਿ ਇਹ ਦੂਰੀਆਂ ਘਟ ਸਕਣ ਮਿਟ ਸਕਣ।

ਡਾ. ਰਾਮ ਮਨੋਹਰ ਲੋਹੀਆ ਦੀ ਅਗਵਾਈ ਵਾਲੀ ਸੋਸ਼ਲਿਸਟ ਪਾਰਟੀ ਜੋ ਪਰਜਾ ਸੋਸ਼ਲਿਸਟ ਪਾਰਟੀ ਤੋਂ ਟੁੱਟੀ ਸੀ, ਨੂੰ ਵੀ ਅਗੜੀਆ ਜਾਤੀਆਂ ਦੇ ਲੀਡਰਾਂ ਨੇ ਤਬਾਹ ਕਰ ਦਿੱਤਾ। ਸਿੱਟੇ ਵਜੋਂ ਡਾ. ਰਾਮ ਮਨੋਹਰ ਲੋਹੀਆ ਨੇ ਚੰਦਪੁਰੀ ਵਿਚ ਦਿਲਚਸਪੀ ਲਈ। ਚੰਦਾਪੁਰੀ ਕਾਕਾ ਕਲੇਲਕਰ ਕਮਿਸ਼ਨ ਰਿਪੋਰਟ ਲਾਗੂ ਨਾ ਕਰਨ 'ਤੇ ਬਹੁਤ ਬਦਜਨ ਹੋ ਚੁੱਕੇ ਸਨ। ਡਾ. ਲੋਹੀਆ ਅਤੇ ਚੰਦਾਪੁਰੀ ਵਿਚਕਾਰ ਲੰਬੀ ਗੱਲਬਾਤ ਚੱਲੀ ਤੇ ਅੰਤ ਪਛੜੀ ਜਾਤੀ ਫੈਡਰੇਸ਼ਨ ਨੂੰ ਨਵੀਆਂ ਸ਼ਰਤਾਂ ਅਧੀਨ ਸੋਸ਼ਲਿਸਟ ਪਾਰਟੀ ਵਿਚ ਸ਼ਾਮਲ ਕਰਨ ਦਾ ਫੈਸਲਾ ਕਰ ਲਿਆ ਗਿਆ। ਪ੍ਰੰਤੂ ਸੋਸ਼ਲਿਸਟ ਨੇਤਾ ਮਧੂ ਮਿਲੇ ਅਤੇ ਰਾਜ ਨਰਾਇਣ 'ਕਲਾਸ' ਦੇ ਸਿਧਾਂਤ ਨੂੰ 'ਜਾਤ' ਦੇ ਸਿਧਾਂਤ ਵੱਲ ਲਿਜਾਣ 'ਤੇ ਵਿਰੋਧੀ ਹੋ ਗਏ ਤੇ ਡਾ. ਲੋਹੀਆ ਨੇ ਫਿਰਕੂ ਪਾਰਟੀ ਜਨਸੰਘ ਨਾਲ ਹੱਥ ਮਿਲਾ ਲਿਆ।

ਚੰਦਾਪੁਰੀ ਨੇ ਹਾਲਤਾਂ ਨੂੰ ਘੂਰਦਿਆਂ ਫੈਡਰੇਸ਼ਨ ਨੂੰ ਤੁਰੰਤ ਸੋਸ਼ਲਿਸਟ ਪਾਰਟੀ ਵਿਚੋਂ ਬਾਹਰ ਕੱਢ ਲਿਆ। ਸੋਸ਼ਲਿਸਟ ਪਾਰਟੀ ਦੇ ਗੈਰ ਸਿਧਾਂਤਕ ਵਤੀਰੇ ਕਾਰਨ, ਭਾਰਤ ਅੰਦਰ ਸੋਸ਼ਲਿਸਟ ਲਹਿਰ ਖਤਮ ਹੋ ਗਈ।

ਉਪਰੋਕਤ ਕਾਡਾਂ ਦਾ ਇਤਿਹਾਸ ਵਿਚ ਵੱਡਾ ਸਬਕ ਹੈ ਕਿ ਕਿਸ ਤਰ੍ਹਾਂ ਪਛੜੇ ਦਲਿਤ ਵਰਗ ਖੁਦ ਹੀ ਆਪਣੀਆਂ ਮੂਰਖਤਾਵਾਂ ਕਾਰਨ ਆਪਣੀ ਭੈੜੀ ਦੁਰਦਸ਼ਾ ਨੂੰ ਬਦਲਣ ਤੋਂ ਅਸਮਰੱਥ ਰਹਿੰਦੇ ਹਨ, ਕਿਵੇਂ ਉਨ੍ਹਾਂ ਦੀ ਲੀਡਰੀ ਦੀ ਭੁੱਖ ਅਤੇ ਹਾਕਮ ਜਾਤੀਆਂ ਦਾ ਗੋਲ ਪੁਣਾ ਲਹਿਰਾਂ ਨੂੰ ਮੌਤ ਦੇ ਮੂੰਹ ਵਿਚ ਪਾ ਦਿੰਦਾ ਹੈ। ਇਹ ਕਾਂਡ ਸ਼ੂਦਰ ਜਾਤੀਆਂ ਦੇ ਪੱਕੇ ਕਿਰਦਾਰ ਨੂੰ ਸਪੱਸ਼ਟ ਕਰਦੀਆਂ ਹਨ, ਕਿ ਕਿਵੇਂ ਇਹ ਦੱਬੇ-ਕੁਚਲੇ ਵਰਗਾਂ ਦੇ ਆਗੂ, ਆਪਣੇ ਨਿੱਜੀ ਮਨੋਰਥਾਂ ਲਈ ਆਪਣੇ ਲੋਕਾਂ ਦੀ ਤਕਦੀਰ ਦਾ ਘਾਣ ਕਰਦੇ ਹਨ ਅਤੇ ਕਿਵੇਂ ਇਹ ਵਰਗ ਉਤਲੀਆਂ ਜਾਤਾਂ ਦੇ ਹੱਥਾਂ ਵਿਚ ਚੱਲਦੇ ਖਿਡੌਣੇ ਸਾਬਤ ਹੁੰਦੇ ਹਨ। ਇਹ ਕਿੰਨਾ ਵੱਡਾ ਦੁਖਾਂਤ ਹੈ ਕਿ ਇਨ੍ਹਾਂ ਲਹਿਰਾਂ ਨੇ ਡਾ. ਅੰਬੇਡਕਰ ਦੀ ਅਤਿ ਪਵਿੱਤਰ ਲਹਿਰ ਵੱਲ ਕਦੀ ਮੂੰਹ ਨਹੀਂ ਕੀਤਾ ਨਾ ਹੀ ਉਸ ਵਿਚ ਖਲਤ ਹੋਣ ਦੀ ਕੋਸ਼ਿਸ਼ ਕੀਤੀ ਨਾ ਉਸ ਦੀ ਪਾਕ ਲੀਡਰਸ਼ਿਪ ਨੂੰ ਪ੍ਰਵਾਨ ਕੀਤਾ, ਨਾ ਉਸ ਦਾ ਸਾਥ ਦਿੱਤਾ, ਸਗੋਂ ਉਸ ਨੂੰ ਭਾਰਤ ਦੀ ਤਕਦੀਰ ਬਦਲ ਦੇਣ ਤੋਂ ਰੋਕਿਆ ਅਤੇ ਕਮਜ਼ੋਰ ਕੀਤਾ। ਚੰਦਾਪੁਰੀ ਵਰਗਾ ਆਹਲਾ ਅਤੇ ਪ੍ਰਕਾਸ਼ਮਈ ਇਨਸਾਨ ਵੀ ਅਜਿਹਾ ਨਾ ਕਰ ਸਕਿਆ, ਇਹ ਇਤਿਹਾਸਕ ਦੁਖਾਂਤ ਹੀ ਰਹੇਗਾ।

1967 ਵਿਚ ਕਾਂਗਰਸੀਆਂ ਦਾ ਆਪਸੀ ਭੇੜ ਸ਼ੁਰੂ ਹੋਇਆ। ਚੰਦਾਪੁਰੀ ਨੇ ਦੂਰਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਬੀ ਪੀ ਮੰਡਲ ਨੂੰ ਆਲ ਇੰਡੀਆ ਬੈਕਰਡ ਕਲਾਸਿਜ਼ ਸੰਘ ਦਾ ਪ੍ਰਧਾਨ ਚੁਣ ਲਿਆ ਅਤੇ ਉਸ ਨੂੰ ਬਤੌਰ ਮੁੱਖ ਮੰਤਰੀ ਉਮੀਦਵਾਰ ਘੋਸ਼ਿਤ ਕਰ ਦਿੱਤਾ। ਰਾਜਨੀਤਿਕ ਦਲ ਵਜੋਂ ਸੋਸ਼ਿਤ ਦਲ ਕਾਇਮ ਕੀਤਾ ਗਿਆ। ਜਿਸ ਨੇ ਕਾਂਗਰਸ ਦੇ ਗਠਜੋੜ ਨਾਲ ਕਾਫੀ ਐੱਮ ਐੱਲ ਏ ਚੁਣ ਲਏ। ਕੁਝ ਹੋਰ ਲੋਕਾਂ ਦੇ ਰਲ ਜਾਣ ਨਾਲ ਬੀ ਪੀ ਮੰਡਲ, ਪੱਛੜੀ ਜਾਤੀ ਦੇ ਮੈਂਬਰ ਦੇ ਤੌਰ 'ਤੇ ਬਿਹਾਰ ਦਾ ਪਹਿਲਾ ਮੁੱਖ ਮੰਤਰੀ ਬਣਿਆ। ਚੰਦਾਪੁਰੀ ਨੇ ਬ੍ਰਾਹਮਣਵਾਦੀ ਸੋਚ ਦੀ ਵਿਆਖਿਆ ਕਰਦਿਆਂ ਲਿਖਿਆ। ਬ੍ਰਾਹਮਣਵਾਦੀ ਨੇਤਾ ਉਹ ਲੋਕ ਹਨ, ਜੋ ਸੋਸ਼ਣ ਦੀਆਂ ਗਤੀਵਿਧੀਆਂ ਝੂਠ, ਅਨੈਤਿਕਤਾ, ਭ੍ਰਿਸ਼ਟਾਚਾਰ, ਜਾਤੀਵਾਦ, ਫਿਰਕੂਵਾਦ, ਅੰਧਵਿਸ਼ਵਾਸ, ਪੂਜਾ ਰਸਮਾਂ, ਕਰੇਵਿੰਗ ਹਿੰਸਾ ਤੇ ਉਹ ਸਭ ਜੋ ਗੈਰ ਮਾਨਵੀ ਹੈ, ਵਿਚ ਰੁੱਝੇ ਹੋਏ ਹਨ।

ਬ੍ਰਾਹਮਣਵਾਦੀ ਨੇਤਾ ਕਿਸੇ ਵੀ ਜਾਤੀ ਵਿਚੋਂ ਹੋ ਸਕਦੇ ਹਨ (ਮਹੱਤਵਪੂਰਣ) ਅਛੂਤ, ਸਛੂਤ, ਸ਼ੂਦਰ ਜਾਂ ਕਿਸੇ ਵੀ ਫਿਰਕੇ ਲਿੰਗ ਜਾਂ ਧਰਮ ਵਿਚੋਂ। ਉਹ ਦੋ ਤਰ੍ਹਾਂ ਦੇ ਹਨ। ਪਹਿਲੀ ਕਿਸਮ ਉਨ੍ਹਾਂ ਦੀ ਹੈ ਜੋ ਬ੍ਰਾਹਮਣ ਜਾਤੀ ਵਿਚ ਪੈਦਾ ਹੁੰਦਾ ਹੈ ਅਤੇ ਬ੍ਰਾਹਮਣਵਾਦੀ ਬਣ ਜਾਂਦਾ ਹੈ, ਭ੍ਰਿਸ਼ਟਾਚਾਰ ਦੇ ਸਾਰੇ ਵਸੀਲੇ ਲੈ ਕੇ, ਬੁਰੇ ਕੰਮ ਕਰਦਿਆਂ, ਝੂਠ ਮਾਰਦਿਆਂ ਜਿਵੇਂ ਉੱਪਰ ਦੱਸਿਆ ਗਿਆ ਹੈ ਕਿ ਉਹ ਜਾਤ ਦੇ ਜਮਾਂਦਰੂ ਅਧਿਕਾਰ ਲੈ ਕੇ ਬ੍ਰਾਹਮਣੀ ਲੀਡਰ ਬਣਦਾ ਹੈ। ਬ੍ਰਾਹਮਣਵਾਦੀ ਲੀਡਰਾਂ ਦੀ ਦੂਜੀ ਕਿਸਮ ਦੀ ਹੈ ਜੋ ਬ੍ਰਾਹਮਣ ਜਾਤੀ ਵਿਚ ਪੈਦਾ ਨਹੀਂ ਹੋਏ, ਪ੍ਰੰਤੂ ਭ੍ਰਿਸ਼ਟ ਤਰੀਕੇ, ਬੁਰੇ ਕੰਮ ਤੇ ਝੂਠੇ ਜਿਵੇਂ ਉੱਪਰ ਦੱਸਿਆ ਹੈ, ਅਪਣਾ ਕੇ ਬ੍ਰਾਹਮਣੀ ਨੇਤਾ ਬਣ ਜਾਂਦਾ ਹੈ।

ਇਹ ਨਵੇਂ ਬ੍ਰਾਹਮਣਵਾਦੀਆਂ ਨੂੰ ਅਸਾਨੀ ਨਾਲ ਪਛਾਣਿਆ ਨਹੀਂ ਜਾ ਸਕਦਾ। ਕਿਉਂਕਿ ਉਹ ਆਪਣੇ ਆਪ ਨੂੰ ਨੀਵੀਂ ਜਾਤ, ਛੋਟੇ ਫਿਰਕੇ, ਲਿੰਗ ਅਤੇ ਧਰਮ ਦੇ ਬੁਰਕੇ ਹੇਠ ਲੁਕਾ ਲੈਂਦਾ ਹੈ। ਇਹ ਨਵੇਂ ਬ੍ਰਾਹਮਣਵਾਦੀ ਲੀਡਰ ਬਰਾਹਮਣ ਜਾਤੀ ਲੀਡਰਾਂ ਨਾਲੋਂ ਵਧੇਰੇ ਖਤਰਨਾਕ ਹਨ। ਕਿਉਂਕਿ ਉਹ ਆਪਣੀ ਜਾਤੀ ਲਈ ਆਪਣੇ ਸਮਾਜ ਲਈ ਅਤੇ ਆਪਣੇ ਆਪ ਲਈ ਵਧੇਰੇ ਘਾਤਕ ਹੁੰਦੇ ਹਨ। ਸੱਚ ਇਹ ਵੀ ਹੈ ਕਿ ਜਮਾਂਦਰੂ ਬ੍ਰਾਹਮਣ ਲੀਡਰ ਕੋਲ ਅਯੋਗ ਅਤੇ ਬੇਅਰਥ ਨਵੇਂ ਬ੍ਰਾਹਮਣਵਾਦੀ ਲੀਡਰ ਪੈਦਾ ਕਰਦੇ ਹਨ। ਉਨ੍ਹਾਂ ਨੂੰ ਉੱਚੇ ਅਹੁਦੇ ਅਤੇ ਸਰਕਾਰੀ ਸ਼ਕਤੀਆਂ ਦੇ ਕੇ, ਸਿਰਫ ਆਪਣੀ ਜਾਤ ਦੇ ਹਿਤਾਂ ਨੂੰ ਧਿਆਨ ਵਿਚ ਰੱਖਣ ਲਈ।

ਉਹ ਇਹ ਸਭ ਇਸ ਲਈ ਕਰਦੇ ਹਨ ਤਾਂ ਕਿ ਦੇਸ਼ ਭਗਤ ਤੇ ਅਸਲੀ ਰਾਸ਼ਟਰਵਾਦੀ ਪਛੜੀ ਜਾਤੀ ਆਗੂਆਂ ਨੂੰ ਬੁਰੀ ਤਰ੍ਹਾਂ ਦਬਾ ਕੇ ਰੱਖ ਸਕਣ ਅਤੇ ਪੱਛੜਿਆਂ ਵਰਗਾਂ ਦੀ ਲਹਿਰ ਨੂੰ ਤਾਰਪੀਡੋ ਕਰ ਸਕਣ। ਸਾਡੇ ਖਿਆਲ ਵਿਚ ਬ੍ਰਾਹਮਣਵਾਦੀ ਲੀਡਰਸ਼ਿਪ ਦੀ ਇਸ ਤੋਂ ਉੱਤਮ ਵਿਆਖਿਆ ਸਾਨੂੰ ਭਾਰਤੀ ਲਹਿਰਾਂ ਦੇ ਇਤਿਹਾਸ ਵਿਚ ਸੰਕਲਤ ਰੂਪ ਵਿਚ ਨਹੀਂ ਮਿਲਦੀ। ਇਹ ਵਿਆਖਿਆ ਕ੍ਰਾਂਤੀਕਾਰੀ ਆਰ ਐੱਲ ਚੰਦਾਪੁਰੀ ਦੀ ਬੌਧਿਕ ਉੱਤਮਤਾ ਅਤੇ ਸਮਾਜਿਕ ਸੂਝ ਦਾ ਨਮੂਨਾ ਹੈ ਜੋ ਕਿਸੇ ਵੀ ਅਸਲੀ ਰਾਸ਼ਟਰੀ ਨੇਤਾ

ਲਈ ਜ਼ਰੂਰੀ ਹੈ। ਜਦੋਂ 1977 ਵਿਚ ਮੁਕੰਮਲ ਇਨਕਲਾਬ ਦਾ ਨਾਅਰਾ ਦੇ ਕੇ ਕਾਂਗਰਸ ਨੂੰ ਹਰਾ ਕੇ, ਪੱਛੜੀਆਂ ਜਾਤੀਆਂ ਨੂੰ ਇਹ ਲਾਲਸਾ ਦੇ ਕੇ ਕਾਕਾ ਕਾਲੇਲਕਰ ਕਮਿਸ਼ਨ ਲਾਗੂ ਕੀਤਾ ਜਾਵੇਗਾ, ਜਨਤਾ ਤਾਕਤ ਵਿਚ ਆ ਗਈ। ਬ੍ਰਾਹਮਣ ਮੁਕਰਜੀ ਡਿਸਾਈ ਦੇਸ ਦਾ ਪ੍ਰਧਾਨ ਬਣ ਗਿਆ। 11 ਅਪ੍ਰੈਲ 1977 ਨੂੰ ਚੰਦਾਪੁਰੀ ਨੇ ਮੁਲਾਕਾਤ ਕਰਕੇ ਪ੍ਰਧਾਨ ਮੰਤਰੀ ਨੂੰ ਕਲੇਲਕਰ ਕਮਿਸ਼ਨ ਦਾ ਵਾਅਦਾ ਯਾਦ ਕਰਵਾਇਆ।

"Give me some time. I shall do your work" ਭਾਵ ਮੈਨੂੰ ਕੁਝ ਸਮਾਂ ਦਿਓ ਮੈਂ ਤਹਾਡਾ ਕੰਮ ਕਰ ਦਿਆਂਗਾ। ਕਹਿ ਕੇ ਉਸ ਦੀ ਸਰਕਾਰ ਨੇ ਕਿ ਨਵਾਂ ਮੰਡਲ ਕਮਿਸ਼ਨ ਬਿਠਾ ਦਿੱਤਾ। ਤਾਂ ਕਿ ਪੱਛੜੀਆਂ ਸ਼੍ਰੇਣੀਆਂ ਦੀਆਂ ਮੂਰਖਤਾਵਾਂ ਦਾ ਕੋਈ ਹੋਰ ਚਿਰ ਲਾਹਾ ਖੱਟਿਆ ਜਾ ਸਕੇ। ਨਾਲ ਹੀ ਜਨਤਾ ਪਾਰਟੀ ਦੇ ਪ੍ਰਧਾਨ ਚੰਦਰ ਸ਼ੇਖਰ, ਬਲਰਾਜ ਮਧੋਕ ਅਤੇ ਜੇ ਬੀ ਕਿਰਪਲਾਨੀ ਵਰਗਿਆਂ ਨੇ ਨੌਕਰੀਆਂ ਵਿਚ ਪੱਛੜਿਆਂ ਲਈ ਰਾਖਵੇਂਕਰਨ ਦੇ ਵਿਰੁੱਧ ਬੋਲਣਾ ਸ਼ੁਰੂ ਕਰ ਦਿੱਤਾ। ਜਦੋਂ ਲੋਕਾਂ ਦੇ ਮਜਬੂਰ ਕਰਨ 'ਤੇ ਚੰਦਾਪੁਰੀ ਨੇ ਲੋਕ ਨਾਇਕ ਜੈ ਪ੍ਰਕਾਸ਼ ਨਾਲ ਗੱਲ ਕੀਤੀ ਤਾਂ ਉਸ ਨੇ ਰਾਖਵੇਂਕਰਨ ਦਾ ਆਧਾਰ ਆਰਥਿਕ ਬਣਾਉਣ ਬਾਰੇ ਕਹਿ ਮਾਰਿਆ। ਸਿੱਟੇ ਵਜੋਂ ਬਿਹਾਰ ਰਾਜ ਵਿਦਿਆਰਥੀ ਪਛੜੇ ਵਰਗ ਅਤੇ ਯੂਥ ਸੰਘਰਸ਼ ਸਮਿਤੀ ਨੇ 27 ਨਵੰਬਰ 1977 ਨੂੰ ਪਟਨੇ ਭਾਰੀ ਮੀਟਿੰਗ ਰੱਖ ਲਈ, ਜਿਸ ਨੂੰ ਰੋਕਣ ਲਈ ਬਿਹਾਰ ਦੀ ਅਤੇ ਗੋਰਖਾ ਪੁਲਸ ਲਗਾ ਦਿੱਤੀ ਗਈ। ਪ੍ਰੰਤੂ ਹਰ ਰੁਕਾਵਟ ਦੇ ਬਾਵਜੂਦ ਚੰਦਾਪੁਰੀ ਨੇ ਮੀਟਿੰਗ ਵਿਚ ਪਹੁੰਚ ਕੇ ਕਿਹਾ ਕਿ ਉਹ ਲੋਕ ਰਾਜ ਦੇਸ ਦੀ ਤਰੱਕੀ ਵਿਚ ਪੱਛੜੀਆਂ ਜਾਤੀਆਂ ਦੇ ਹੱਕ ਮਾਰ ਕੇ ਰੁਕਾਵਟ ਬਣੇ ਹਨ, ਉਨ੍ਹਾਂ ਨੂੰ ਡੂੰਘੇ ਸਮੁੰਦਰ ਵਿਚ ਸੁੱਟ ਦਿੱਤਾ ਜਾਵੇਗਾ। ਜਦੋਂ ਕਿਸੇ ਪੇਪਰ ਨੇ ਖਬਰ ਤੱਕ ਨਾ ਛਾਪੀ ਤਾਂ ਚੰਦਾਪੁਰੀ ਨੇ ਕਿਹਾ, "ਭਾਰਤ ਦੇ ਅਖਬਾਰਾਂ ਵਿਚ ਪੱਕੇ ਤੌਰ 'ਤੇ ਜਾਤੀ ਸੈਂਸਰ (ਕੈਂਚੀ) ਲੱਗੀ ਹੋਈ ਹੈ, ਜੋ ਸਭ ਤੋਂ ਬੁਰੀ ਸੈਂਸਰ ਹੈ। ਇਹ ਪ੍ਰਜਾਤੰਤਰ ਵਾਸਤੇ ਸਭ ਤੋਂ ਵੱਧ ਘਾਤਕ ਹੈ।"

ਉਸ ਨੇ ਕਿਹਾ ਕਿ ਜਾਤੀਵਾਦ ਫਾਸ਼ੀਵਾਦ ਹੈ। ਇਕ ਭੱਦੀ ਤਾਨਸ਼ਾਹੀ, ਜੋ ਸਦੀਆਂ ਤੋਂ ਸਮਾਜ ਅੰਦਰ ਲਾਗੂ ਹੈ, ਜਿਸ ਦੇ ਥੱਲੇ ਦੱਬੇ-ਕੁਚਲੇ ਦਲਿਤ, ਆਦੀਵਾਸੀ, ਹੋਰ ਪਛੜੀਆਂ ਜਾਤੀਆਂ ਅਤੇ ਕਮਜ਼ੋਰ ਤਬਕੇ ਕੁਰਾਹ ਰਹੇ ਹਨ। 14 ਮਾਰਚ 1978 ਨੂੰ ਇਕ ਜਨਤਕ 'ਕੱਠ ਕਰਨ ਦਾ ਫੈਸਲਾ ਕੀਤਾ ਗਿਆ। ਉਸ ਦਿਨ 144 ਲਗਾਈ ਗਈ, ਸਾਧਨਾਂ ਨੂੰ ਰੋਕਿਆ ਗਿਆ। ਲੱਖਾ ਲੋਕਾਂ ਦੇ ਜੁੜਨ ਦੀ ਸੰਭਾਵਨਾ ਸੀ। ਸੀ ਆਰ ਪੀ ਤੇ ਪੁਲਸ ਨੇ ਸਰਕਾਰਾਂ ਦੇ ਹੁਕਮ ਅਨੁਸਾਰ ਆ ਰਹੇ ਲੋਕਾਂ ਨੂੰ ਰੋਕਿਆ। ਇਕ ਐਸੰਬਲੀ ਮੈਂਬਰ ਨੇ ਚੰਦਾਪੁਰੀ ਨੂੰ ਫੋਨ 'ਤੇ ਦੱਸਿਆ ਕਿ ਉਸ ਨੂੰ ਮਾਰ ਦੇਣ ਦੀ ਸਾਜ਼ਿਸ਼ ਰਚੀ ਗਈ ਹੈ। ਪ੍ਰੰਤੂ ਹਜੂਮ ਨੂੰ ਵੇਖ ਕੇ ਕਿਸੇ ਸਰਕਾਰੀ ਗੈਰ ਸਰਕਾਰੀ ਵਿਰੋਧੀ ਦੀ ਹਿੰਮਤ ਨਹੀਂ ਪਈ ਕਿ ਚੰਦਾਪੁਰੀ 'ਤੇ ਹਮਲਾ ਕੀਤਾ ਜਾ ਸਕੇ। ਨਾਅਰੇ ਲੱਗੇ ਕਿ 'ਨੱਬੇ ਭਾਗ ਹਮਾਰਾ ਹੈ।' 'ਭਾਰਤ ਦੇਸ਼ ਹਮਾਰਾ ਹੈ।' ਇਕ ਸਮਾਂ ਆਇਆ ਜਦੋਂ ਸੀ ਆਰ ਪੀ ਤੇ ਪੁਲਸ ਨੇ ਰਾਖਵੇਂਕਰਨ ਦੇ ਹਮਾਇਤੀਆਂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਪ੍ਰੰਤੂ ਪਛੜੇ ਵਰਗ ਦੇ ਸਿਪਾਹੀਆਂ ਨੂੰ ਲੋਕਾਂ ਨੂੰ ਬਚਾਉਂਦੇ ਵੇਖਿਆ ਗਿਆ। ਦੂਜੇ ਪਾਸੇ ਸੀ ਆਰ ਪੀ ਦੇ ਇਕ ਜੁਆਨ ਨੇ ਤਿਆਗ ਮੂਰਤੀ ਚੰਦਾਪੁਰੀ ਵੱਲ ਭਰੀ ਬੰਦੂਕ ਸੇਧੀ ਹੋਈ ਸੀ। ਜਵਾਨ ਲੋਕਾਂ ਨੂੰ ਤਿਆਗ ਮੂਰਤੀ ਨੂੰ ਘੇਰੇ ਵਿਚ ਲਿਆ ਹੋਇਆ ਸੀ, ਜਿਸ ਨੇ ਚੰਦਾਪੁਰੀ ਨੂੰ ਸ਼ੂਟ ਕਰਨ ਦਾ ਹੁਕਮ ਦਿੱਤਾ ਸੀ, ਉਹ ਲੋਕਾਂ ਤੋਂ ਬਚ ਕੇ ਦੌੜ ਗਿਆ।

ਚੰਦਾਪੁਰੀ ਨੇ ਕਿਹਾ ਕਿ ਜੈ ਪ੍ਰਕਾਸ਼ ਨਰਾਇਣ ਦਾ ਰਾਖਵੇਂਕਰਨ ਵਿਰੁੱਧ ਉਤਲੀਆਂ ਜਾਤਾਂ ਨੂੰ ਭੜਕਾਉਣਾ ਮੂਰਖਪੁਣਾ ਸੀ, ਗੈਰ ਕਾਨੂੰਨੀ, ਅਨੈਤਿਕ ਅਤੇ ਗੈਰ ਲੋਕੰਤਤਰਿਕ ਸੀ। ਇਸ ਦਾ ਭਾਵ ਹੈ ਕਿ ਲੋਕ ਨਾਇਕ ਜੈ ਪ੍ਰਕਾਸ਼ ਜੋ ਸੰਪੂਰਨ ਕ੍ਰਾਂਤੀ ਦਾ ਡਰਾਮਾ ਰਚ ਕੇ ਅੱਗੇ ਆਇਆ, ਇਸ ਦੇਸ਼ ਦੇ ਬਹੁਜਨ ਸਮਾਜ ਦੇ ਹੱਕਾਂ ਦਾ ਵਿਰੋਧੀ ਅਤੇ ਉਤਲੀਆਂ ਜਮਾਤਾਂ ਦੀ ਅਜਾਰੇਦਾਰੀ ਦਾ ਪੱਕਾ ਹਮਾਇਤੀ ਸੀ। ਰਾਖਵਾਂਕਰਨ ਦੇ ਸ਼ਬਦ ਨਾਲ ਹੀ ਪਛੜੀਆਂ ਜਾਤੀਆਂ ਨੂੰ ਲਗਾਤਾਰ ਬਲੈਕਮੇਲ ਕੀਤਾ ਜਾਂਦਾ ਰਿਹਾ ਹੈ। ਜਦੋਂ ਤੱਕ ਜਾਤੀਵਾਦ ਰਹੇਗਾ, ਉਤਲੀਆਂ ਜਾਤੀਆਂ ਸਾਰੀਆਂ ਸੁਖ ਸਹੂਲਤਾਂ 'ਤੇ ਆਨੇ-ਬਹਾਨੇ ਕਬਜ਼ਾ ਬਣਾਈ ਰੱਖਣਗੀਆਂ। ਜਦੋਂ ਬਾਬਾ ਸਾਹਿਬ ਨੇ 1951 ਵਿਚ ਨਹਿਰੂ ਸਰਕਾਰ ਤੋਂ ਅਸਤੀਫਾ ਦੇ ਦਿੱਤਾ ਸੀ ਤਾਂ ਚੰਦਾਪੁਰੀ ਦੇ ਕਹਿਣ 'ਤੇ ਡਾ. ਅੰਬਡਕਰ ਨੇ ਪਟਨਾ ਵਿਖੇ ਪਛੜੀਆਂ ਜਾਤੀਆਂ ਦੇ ਕਾਰਜਕਰਤਾਵਾਂ ਨੂੰ ਸੰਬੋਧਨ ਕੀਤਾ। ਤਾਂ ਬਾਬਾ ਸਾਹਿਬ ਨੇ ਕਿਹਾ ਸੀ, "ਮੈਂ ਬੜੇ ਦੇਸ਼ ਘੁੰਮੇ ਹਨ। ਮੈਂ ਰਾਜਸੀ ਨੇਤਾਵਾਂ, ਵਿਦਵਾਨਾਂ ਅਤੇ ਦਾਨਿਸ਼ਵਰਾਂ ਨੂੰ ਮਿਲਿਆ ਹਾਂ, ਪ੍ਰੰਤੂ ਮੈਂ ਅਜਿਹੇ ਕਿਸੇ ਨੌਜਵਾਨ ਨੂੰ ਵਿਅਕਤੀ ਨਹੀਂ ਵੇਖਿਆ, ਜੋ ਚੰਦਾਪੁਰੀ ਵਾਂਗ, ਜਿਸ ਨੂੰ ਮੁਲਕ ਅਤੇ ਦੁਨੀਆ ਦੇ ਮਾਮਲਿਆਂ ਬਾਰੇ ਐਨਾ ਅਹਿਮ ਗਿਆਨ ਹੋਵੇ। ਉਸ ਕੋਲ ਦਿਲੋ ਦਿਮਾਗ ਤੇ ਭਵਿੱਖ ਦੀਆਂ ਵੰਗਾਰਾਂ ਦਾ ਸਾਹਮਣਾ ਕਰਨ ਦੀ ਸਮਰੱਥਾ ਹੈ। ਮੈਂ ਉਸ ਦੀ ਅਤੇ ਤੁਹਾਡੀ ਸਭ ਦੀ ਸਫਲਤਾ ਦੀ ਕਾਮਨਾ ਕਰਦਾ ਹਾਂ।" (6 ਨਵੰਬਰ 1951)

1956 ਵਿਚ ਡਾ. ਰਾਮ ਨੋਹਰ ਲੋਹੀਆ ਦੇ ਕਹਿਣ 'ਤੇ ਚੰਦਾਪੁਰੀ ਨੇ ਸੋਸ਼ਲਿਸਟ ਪਾਰਟੀ ਨੂੰ ਹੈਦਰਾਬਾਦ ਵਿਖੇ ਸੰਬੋਧਨ ਕਰਦਿਆਂ ਕਿਹਾ, "ਬ੍ਰਾਹਮਣਵਾਦ ਦਾ ਕਿਸੇ ਜਾਤ ਜਾਂ ਸਮੂਹ ਨਾਲ ਸੰਬੰਧ ਨਹੀਂ ਹੈ। ਇਹ ਕਿਸੇ ਵਿਸ਼ੇਸ਼ ਜਾਤ ਨੂੰ ਮੁਖ਼ਾਤਬ ਨਹੀਂ ਹੈ। ਬ੍ਰਾਹਮਣਵਾਦ ਹਰ ਪ੍ਰਕਾਰ ਦੀਆਂ ਪ੍ਰਜਾਤੰਤਰਕ ਧਾਰਨਾਵਾਂ ਦੇ ਵਿਰੁੱਧ ਹੈ। ਸਮਾਜਿਕ ਅਤੇ ਤਰੱਕੀਪਸੰਦ ਖਿਆਲ ਵਿਰੁੱਧ ਹੈ। ਇਹ ਲੋਕ ਵਿਰੋਧੀ ਹੈ। ਮਾਨਵਤਾਵਾਦ ਦੇ ਸਭਿਆਚਾਰ ਦਾ ਵਿਰੋਧੀ ਹੈ। ਇਹ ਸ਼ੋਸ਼ਣ ਦੇ ਸਾਰੇ ਸਾਧਨਾਂ ਦਾ ਸਰੋਤ ਹੈ। ਸਮਾਜ ਅੰਦਰ ਵਿਤਕਰਿਆਂ ਦਾ ਜਣਨਕ ਹੈ। ਇਹ ਜਾਤੀਵਾਦ 'ਤੇ ਅਧਾਰਤ ਹੈ, ਜਿਸ ਨੇ ਲੋਕਾਂ ਅੰਦਰ ਉਚ-ਨੀਚ, ਅੰਧ-ਵਿਸ਼ਵਾਸ, ਅਗਿਆਨਤਾ, ਮਾਨਸਿਕ ਗੁਲਾਮੀ ਅਤੇ ਕੁਫਰ ਭਰ ਦਿੱਤਾ ਹੈ ਅਤੇ ਜਿਸ ਵਾਸਤੇ ਉੱਨਤੀ ਇਕ ਰਾਸ਼ਟਰ ਵਿਰੋਧੀ ਧਾਰਨਾ ਹੈ। ਜੋ ਕੌਮੀ ਅਖੰਡਤਾ ਅਤੇ ਉੱਨਤੀ ਦੇ ਨਾਂ 'ਤੇ ਇਕ ਕਿਸਮ ਦੀ ਸਹੂਲਤ ਯੁਕਤ ਜਮਾਤ ਦੀ ਪੱਖਬਾਜ਼ੀ ਕਰਦਾ ਹੈ। ਜਦੋਂ ਤੱਕ ਬ੍ਰਾਹਮਣਵਾਦ ਦਾ ਸਿਧਾਂਤ ਅਤੇ ਸੋਚ ਲੋਕਾਂ ਦੇ ਮਨ 'ਤੇ ਛਾਈ ਰਹੇਗੀ, ਲੋਕਤੰਤਰ ਦੀ ਕੋਈ ਗੱਲ, ਸਮਾਜਵਾਦ ਦੇਸ਼ ਦਾ ਵਿਕਾਸ ਅਤੇ ਤਰੱਕੀ ਕੇਵਲ ਇਕ ਲਿਫਾਫੇਬਾਜ਼ੀ ਬਣੀ ਰਹੇਗੀ।

1961 ਵਿਚ ਮਹਾਨ ਕ੍ਰਾਂਤੀਕਾਰੀ ਪੈਰੀਆਰ ਈ ਵੀ ਰਾਮਾ ਸਵਾਮੀ ਨੇ ਤ੍ਰਿਛੁਰਾ ਪੱਲੀ ਵਿਖੇ 1961 ਵਿਚ ਚੰਦਾਪੁਰੀ ਨੂੰ ਇਨ੍ਹਾਂ ਸ਼ਬਦਾਂ ਨਾਲ ਸੰਬੋਧਨ ਕੀਤਾ, "ਤੁਸੀਂ ਬ੍ਰਾਹਮਣਵਾਦੀ ਸ਼ਕਤੀਆਂ ਵਿਰੁੱਧ ਜੰਗ ਲੜਨ ਵਾਲੀ ਬਹਾਦਰੀ ਵਜੋਂ ਹਰ ਤਰ੍ਹਾਂ ਦੀ ਸਿਫਤ ਦੇ ਹੱਕਦਾਰ ਹੋ।" ਇਸੇ ਤਰ੍ਹਾਂ ਡਾ. ਰਾਮ ਮਨੋਹਰ ਲੋਹੀਆ, ਡਾ. ਰਜਿੰਦਰ ਪ੍ਰਸਾਦ (ਰਾਸ਼ਟਰਪਤੀ), ਡਾ. ਐੱਸ ਐੱਸ ਰੈਡੀ (ਰਾਸ਼ਟਰਪਤੀ),

ਅਬਦੁਲ ਕਿਊਮ ਅੰਸਾਰੀ, ਪ੍ਰੋ. ਆਰਮੀ ਸੈਣੀ, ਸ਼ਿਵ ਦਿਆਲ ਚੌਰਸੀਆ, ਪ੍ਰੋ. ਹਨਿੰਘਮ ਆਸਟਰੇਲੀਆ, ਪ੍ਰੋ. ਐੱਫ ਆਰ ਫਰੈਂਕਲ ਯੂ ਐੱਸ ਏ, ਲਾਲੂ ਪ੍ਰਸਾਦ ਯਾਦਵ ਅਤੇ ਕ੍ਰਿਸ਼ਨਾ ਸਾਹੂ ਆਦਿ ਨੇ ਚੰਦਾਪੁਰੀ ਦੇ ਸੰਘਰਸ਼ਮਈ ਜੀਵਨ ਪ੍ਰਤੀ ਸ਼ਾਨਦਾਰ ਸਿਫਤੀ ਭਾਵਨਾਵਾਂ ਵਿਅਕਤ ਕੀਤੀਆਂ।

ਇਹ ਗੱਲ ਬੜੀ ਸਪੱਸ਼ਟ ਹੈ ਕਿ ਤਿਆਗ ਮੂਰਤੀ ਚੰਦਾਪੁਰੀ ਦਾ ਜੀਵਨ, ਭਾਰਤ ਦੇ ਇਤਿਹਾਸ ਨੂੰ ਬਦਲ ਦੇਣ ਲਈ ਭੀੜੇ ਰਾਹਾਂ ਦਾ ਨਿਰੰਤਰ ਸੰਘਰਸ਼ ਹੈ। ਜਿਸ ਦਾ ਮਨੋਰਥ, ਪਛੜੇ ਵਰਗਾਂ, ਨਿਮਾਣੇ ਲੋਕਾਂ, ਦਾਸੀਆਂ ਕੁਚਲੀਆਂ ਜਾਤੀਆਂ, ਜੋ ਬ੍ਰਾਹਮਣਵਾਦ ਦੇ ਜ਼ੁਲਮ ਥੱਲੇ ਕਰਾਹ ਰਹੇ ਹਨ, ਨੂੰ ਮੁਕਤ ਕਰਨ ਦੀ ਜੱਦੋ-ਜਹਿਦ ਹੈ। ਜਿਸ ਨੂੰ ਸਮਝਣ ਲਈ ਚੰਦਾਪੁਰੀ ਦੇ ਇਹ ਸ਼ਬਦ ਹੀ ਕਾਫੀ ਹੋਣਗੇ। "ਅਛੂਤਾਂ ਦੀਆਂ ਸਮੱਸਿਆਵਾਂ, ਹਰੀਜ਼ਨਾਂ ਅਤੇ ਗਿਰੀਜਨਾਂ ਦੀਆਂ ਸਮੱਸਿਆਵਾਂ, ਧਰਮ ਪਰਿਵਰਤਨ ਘੱਟ ਗਿਣਤੀਆਂ ਸਮੱਸਿਆਵਾਂ, ਘੱਟ ਗਿਣਤੀ ਲੋਕਾਂ ਦੀਆਂ ਸਮੱਸਿਆਵਾਂ ਵਾਲਾ, ਪ੍ਰੰਤੂ ਦੂਜੀਆਂ ਪੱਛੜੀਆਂ ਜਾਤੀਆਂ (ਬੈਕਵਰਡ ਕਲਾਸ) ਦੀ ਸਮੱਸਿਆ ਵਿਸ਼ਾਲ ਗਿਣਤੀ (52%) ਭਾਰਤੀਆਂ ਦੀ ਸਮੱਸਿਆ ਹੈ। ਇਉਂ ਇਹ ਕੌਮ ਨੂੰ ਦੁਬਾਰਾ ਸਿਰਜਣ ਦੀ ਸਮੱਸਿਆ ਹੈ। ਹਰੀਜਨ, ਗਿਰੀਜਨ (ਅਛੂਤ ਦਲਿਤ ਜਾਤੀਆਂ) ਅਤੇ ਪੱਛੜੀਆਂ ਜਾਤੀਆਂ (ਸਛੂਤ ਜਾਤੀਆਂ) ਨੂੰ ਜੋੜ ਕੇ 'ਬਹੁਜਨ' ਕਿਹਾ ਜਾ ਸਕਦਾ ਹੈ। ਜੋ ਵੱਡੀ ਵਿਸ਼ਾਲ ਗਿਣਤੀ ਹੈ।'

Chandapuri father of backward classes movement. 'ਚੰਦਾਪੁਰੀ, ਪਛੜੀਆਂ ਸ਼੍ਰੇਣੀਆਂ ਦੀ ਲਹਿਰ ਦੇ ਪਿਤਾਮਾ' ਪੁਸਤਕ ਵਿਚੋਂ। ਤਿਆਗ ਮੂਰਤੀ ਚੰਦਾਪੁਰੀ ਮਿਸ਼ਨ ਪਬਲੀਕੇਸ਼ਨ ਸਰਸਵਤੀ ਭਵਨ, ਨਾਰਥ ਮੰਡੀਰੀ ਪਟਨਾ, 800001, ਬਿਹਾਰ।

ਲਹਿਰ ਬਾਰੇ ਉੱਠਦੇ ਬਣਦੇ ਪ੍ਰਸ਼ਨ :-

* ਇਹ ਲਹਿਰ ਬਿਹਾਰ ਪ੍ਰਾਂਤ ਤੱਕ ਸੀਮਿਤ ਰਹੀ।

* ਇਹ ਲਹਿਰ ਅਛੂਤ ਦਲਿਤ ਜਾਤੀਆਂ ਨੂੰ ਅਤੇ ਧਾਰਮਿਕ ਘੱਟ ਗਿਣਤੀਆਂ ਨੂੰ ਬਰਾਬਰ ਆਪਣੀ ਲਪੇਟ ਵਿਚ ਨਹੀ ਲੈ ਸਕੀ।

* ਜਿਨ੍ਹਾਂ ਨੇਤਾਵਾਂ ਨੇ ਲਹਿਰ ਨੂੰ ਅੰਦਰੋ-ਬਾਹਰੋਂ ਖੋਰਾ ਲਗਾਇਆ ਅਤੇ ਛਲ ਕੀਤਾ, ਉਹ ਬਤੌਰ ਸੋਸ਼ਲਿਸਟ ਉੱਭਰੇ ਪਰ ਕਿਰਦਾਰ ਪੱਖੋਂ ਉਹ ਬ੍ਰਾਹਮਣਵਾਦੀ ਸੋਚ ਦੇ ਧਾਰਨੀ ਸਨ।

* ਲਹਿਰ ਆਪਣੇ ਸਮਾਜਿਕ ਨਿਰਣਿਆਂ ਪੱਖੋਂ ਕਿਧਰੇ ਵੀ ਟਪਲਾ ਖਾਣ ਵਾਲੀ ਨਹੀਂ ਦਿਸਦੀ।

* ਲਹਿਰ ਨੇ ਡਾ. ਅੰਬੇਡਕਰ ਦੀ ਲਹਿਰ ਵਿਚ ਖਲਤ ਹੋ ਜਾਣ ਦਾ ਕੋਈ ਵੱਡਾ ਯਤਨ ਨਹੀਂ ਕੀਤਾ, ਜੋ ਸਭ ਤੋਂ ਮਹੱਤਵਪੂਰਨ ਅਤੇ ਲਾਜ਼ਮੀ ਤੱਤ ਸੀ।

* ਲਹਿਰ ਨੇ ਪੈਦਾ ਕੀਤੇ ਗਏ ਪਛੜੇ ਵਰਗੇ ਦਲਿਤ ਨੇਤਾਵਾਂ 'ਤੇ ਭਰੋਸਾ ਕਰਕੇ ਧੋਖਾ ਖਾਧਾ।

* ਲਹਿਰ ਦਾ ਵੀਹਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਕੌਮੀ ਲਹਿਰ ਬਣ ਕੇ ਉੱਭਰੀ ਕਾਸ਼ੀ ਰਾਮ ਦੀ ਸਮਾਜਿਕ ਪਰਿਵਰਤਨ ਦੀ ਲਹਿਰ ਨਾਲ ਕੋਈ ਵਾਹ ਵਾਸਤਾ ਨਜ਼ਰ ਨਹੀਂ ਆਉਂਦਾ! ਕਿਉਂ?

* ਲਹਿਰ ਦੀਆਂ ਪਿੱਛੇ ਛੱਡੀਆਂ ਗਈਆਂ ਪੈੜਾਂ ਇਤਿਹਾਸਕ ਦਸਤਾਵੇਜ਼ ਬਣਨ ਤੋਂ ਵਿਰਵੀਆਂ ਨਾ ਰਹਿ ਜਾਣ, ਇਸ ਲਈ ਅਸੀਂ ਜੋ ਪ੍ਰਾਪਤ ਹੋਇਆ ਉਸ ਨੂੰ ਭਾਰਤ ਦੇ ਨਵੇਂ ਅਤੇ ਅਸਲੀ ਇਤਿਹਾਸ ਦੀ ਲੜੀ ਵਿਚ ਪ੍ਰੋਣ ਦੀ ਖੁਸ਼ੀ ਲੈ ਰਹੇ ਹਾਂ। ਕਿਉਂਕਿ ਇਹ ਲਹਿਰ ਬ੍ਰਾਹਮਣਵਾਦੀ ਸਿਸਟਮ ਵਿਰੁੱਧ ਉੱਠੀ ਪੱਛੜੇ ਵਰਗਾਂ ਦੀ ਇਨਕਲਾਬੀ ਲਹਿਰ ਸੀ। ਜੋ ਦੇਵ ਅਸੁਰ ਯੁੱਧ ਦਾ ਇਕ ਨਵਾਂ ਚੈਪਟਰ ਬਣੇ।

* * *

## ਭਾਰਤ ਦੇ ਆਜ਼ਾਦੀ ਸੰਘਰਸ਼ ਵਿਚ ਦਲਿਤਾਂ ਦਾ ਯੋਗਦਾਨ

ਇਹ ਜਾਣਕਾਰੀ ਡੀ ਸੀ ਡੀਂਕਰ ਦੁਆਰਾ ਲਿਖੀ ਹਿੰਦੀ ਪੁਸਤਕ 'ਸਵਤੰਤਰਤਾ ਸੰਗਰਾਮ ਮੇਂ ਅਛੂਤੋਂ ਦਾ ਯੋਗਦਾਨ' 'ਤੇ ਅਧਾਰਤ ਹੈ। ਜਿਸ ਨੂੰ ਉੱਤਰ ਪ੍ਰਦੇਸ਼ ਸਰਕਾਰ ਦੇ ਗ੍ਰਹਿ ਸਕੱਤਰ ਮਾਤਾ ਪ੍ਰਸਾਦ ਦੁਆਰਾ ਪ੍ਰਵਾਨਤ ਕੀਤਾ ਗਿਆ ਹੈ।

**(1) ਖੁਸਰਵ (ਭੰਗੀ ਅਛੂਤ) ਭਾਰਤ ਦਾ ਸ਼ਹਿਨਸ਼ਾਹ ਬਣਿਆ**

ਖੁਸਰਵ ਗੁਜਰਾਤ ਪ੍ਰਾਂਤ ਦਾ ਰਹਿਣ ਵਾਲਾ ਸੀ ਅਤੇ ਭੰਗੀ ਜਾਤ ਵਿਚ ਉਸ ਨੇ ਜਨਮ ਲਿਆ ਸੀ। ਜੋ ਧਰਮ ਪਰਿਵਰਤਨ ਕਰਕੇ, ਅਲਾਓ ਦੀਨ ਖ਼ਿਲਜੀ ਦੇ ਪੁੱਤਰ ਬਾਦਸ਼ਾਹ ਮੁਬਾਰਕ ਖਾਂ ਦੀ ਫੌਜ ਵਿਚ ਭਰਤੀ ਹੋਇਆ ਅਤੇ ਆਪਣੀ ਚਤੁਰ ਬੁੱਧੀ ਐਤ ਲਾਇਕੀ ਕਾਰਨ, ਦਰਬਾਰ ਤੱਕ ਪਹੁੰਚ ਗਿਆ। 4 ਅਪ੍ਰੈਲ 1320 ਨੂੰ ਉਸ ਨੇ ਆਪਣੇ ਸਮਾਜ ਦੇ ਲੋਕਾਂ ਨਾਲ ਮਿਲ ਕੇ ਮੁਬਾਰਕ ਖਾਂ ਨੂੰ ਕਤਲ ਕਰ ਦਿੱਤਾ ਅਤੇ 13 ਅਪ੍ਰੈਲ 1320 ਨੂੰ ਉਹ ਭਾਰਤ ਦੇ ਸਿੰਘਾਸਨ (ਦਿੱਲੀ) ਉੱਪਰ ਬਿਰਾਜਿਆ। 5 ਸਤੰਬਰ 1320 ਨੂੰ ਗਾਜੀ ਮਾਲਕ ਨੇ ਖੁਸਰਵ 'ਤੇ ਹਮਲਾ ਕੀਤਾ। ਲੜਾਈ ਦੇ ਮੈਦਾਨ ਵਿਚ ਵੀਰਤਾ ਨਾਲ ਲੜਦਾ ਹੋਇਆ ਖੁਸਰਵ ਮਾਰਿਆ ਗਿਆ। (ਸਫਾ 13-14)

**(2) ਰਾਜਪੂਤ ਰਾਣਾ ਉਦੇ ਸਿੰਘ ਨੂੰ ਦਲਿਤ ਪੰਨਾ ਬਾਈ ਨੇ ਗੱਦੀ 'ਤੇ ਬਿਠਾਇਆ**

ਮੈਵਾੜ ਦੇ ਰਾਜਾ ਰਾਣਾ ਸਾਂਗਾ ਦੇ ਮਰਨ ਉਪਰੰਤ ਉਸ ਦਾ ਪੁੱਤਰ ਬਿਕਰਮਾਜੀਤ ਗੱਦੀ 'ਤੇ ਬੈਠਿਆ। ਜਿਸ ਉੱਪਰ ਉਸ ਦੇ ਸੈਨਾਪਤੀ ਮਨਬੀਰ ਨੇ ਹਮਲਾ ਕਰ ਦਿੱਤਾ ਅਤੇ ਧੋਖੇ ਨਾਲ ਹਤਿਆ ਕਰ ਦਿੱਤੀ। ਫੇਰ ਉਸ ਦੇ ਪੁੱਤਰ ਉਦੇ ਸਿੰਘ ਨੂੰ ਮਾਰਨ ਤੁਰ ਪਿਆ ਜੋ ਬੱਚਾ ਸੀ, ਦਾਇਆ ਪੰਨਾ ਬਾਈ ਨੇ, ਆਪਣੇ ਪੁੱਤਰ ਨੂੰ ਉਸ ਦੇ ਕੱਪੜੇ ਪੁਆ ਕੇ ਮਰਵਾ ਲਿਆ, ਪ੍ਰੰਤੂ ਉਦੇ ਸਿੰਘ ਨੂੰ ਬਚਾ ਲਿਆ ਅਤੇ ਉਸ ਦਾ ਪਾਲਣ ਪੋਸ਼ਣ ਕਰੇ ਮੁੜ ਗੱਦੀ 'ਤੇ ਬਿਠਾਇਆ। (ਸਫਾ 16)

**(3) ਝਾਂਸੀ ਰਿਆਸਤ ਦੀ ਅਛੂਤ ਸੈਨਾਪਤੀ ਝਲਕਾਰੀ ਬਨਾਮ ਲੱਛਮੀ ਬਾਈ**

10 ਮਈ 1857 ਨੂੰ ਮੇਰਠ ਛਾਉਣੀ ਵਿਚ ਭਾਰਤੀ ਸੈਨਿਕਾਂ ਨੇ ਅੰਗਰੇਜ਼ਾਂ ਵਿਰੁੱਧ ਪਹਿਲੀ ਜੰਗ ਲੜੀ। ਝਲਕਾਰੀ ਬਾਈ ਜੁਲਾਹਿਆਂ (ਕੋਰੀ) ਦੀ ਕੁੜੀ ਸੀ, ਜਿਸ ਦਾ ਪਤੀ ਪੂਰਨ ਕੋਰੀ, ਰਾਜਾ ਗੰਗਾਧਾਰ ਰਾਓ ਦੀ ਫੌਜ ਵਿਚ ਸਿਪਾਹੀ ਸੀ। ਜਿਸ ਤੋਂ ਉਸ ਨੇ ਸ਼ਾਸਤਰ ਚਲਾਉਣ ਦੀ ਪੂਰੀ ਸਿਖਲਾਈ ਲਈ ਅਤੇ ਘੋੜ ਸਵਾਰੀ ਸਿੱਖੀ। ਇਤਿਹਾਸਕਾਰ ਐੱਸ ਐੱਨ ਸੇਨ ਆਪਣੀ ਪੁਸਤਕ '1857' ਦੇ ਸਫਾ 267-96 'ਤੇ ਲਿਖਦੇ ਹਨ ਕਿ ਉਸ ਸਮੇਂ ਦੀ ਅੰਗਰੇਜ਼ ਅਫਸਰ ਇਹ ਸਪੱਸ਼ਟ ਰਾਏ 'ਤੇ ਸਨ ਕਿ ਲਕਸ਼ਮੀ ਬਾਈ (ਰਾਣੀ ਝਾਂਸੀ) ਨੇ ਨਾ ਤਾਂ ਵਿਦਰੋਹ ਕੀਤਾ, ਨਾ ਕੋਈ ਯੋਜਨਾ ਬਣਾਈ, ਨਾ ਵਿਦਰੋਹ ਕਰ ਰਹੇ ਸੈਨਿਕਾਂ ਦਾ ਸਾਥ ਦਿੱਤਾ। (18) ਝਾਂਸੀ ਵਿਖੇ, ਦਲਿਤ ਸਿਪਾਹੀਆਂ ਨੇ ਵਿਦਰੋਹ ਕੀਤਾ। ਜਿਸ ਦੀ ਅਗਵਾਈ ਭਾਊ ਬਖਸ਼ੀ, ਪੂਰਨ ਕੋਰੀ ਅਤੇ ਉਸ ਦੀ ਪਤਨੀ ਝਲਕਾਰੀ ਬਾਈ ਕਰ ਰਹੇ ਸਨ।

ਵਿਸ਼ੇਸ਼ : ਸਿਲੈਕਸ਼ਨਜ਼ ਫਰੌਮ ਦੀ ਲਿਮਟਰੀ ਡੀਪਾਰਟਮੈਂਟ ਆਫ ਇੰਡੀਆ 1975-78 ਸਫਾ 18, ਪ੍ਰਸ਼ਾਸਕ ਜੀ ਡਬਲਯੂ ਫਾਰੈਸਟ ਵਿਚ ਲਿਖਿਆ ਹੈ ਕਿ ਸਿਪਾਹੀਆਂ ਦੀ ਸਵੈਇਛੁੱਕ ਵਿਦਰੋਹ ਅਤੇ ਝਾਂਸੀ 'ਤੇ ਪੂਰਨ ਜਿੱਤ ਤੋਂ ਬਾਅਦ ਜਦੋਂ ਬਹੁਤੀਆਂ ਸੈਨਾਵਾਂ ਦਿੱਲੀ ਵੱਲ ਨੂੰ ਚਲੀਆਂ ਗਈਆਂ ਤਾਂ (ਰਾਣੀ ਝਾਂਸੀ) ਲਕਸ਼ਮੀ ਬਾਈ ਦੇ ਨਾਮ 'ਤੇ ਵਿਦਰੋਹੀ ਸੈਨਿਕ ਝਾਂਸੀ ਦਾ ਸ਼ਾਸਨ ਚਲਾਉਣ ਲੱਗੇ। ਲੱਛਮੀ ਬਾਈ ਇਸ ਕੰਮ ਵਿਚ ਆਪਣੀ ਇੱਛਾ ਨਾਲ ਸ਼ਾਮਲ ਨਹੀਂ ਸੀ। ਇਸ ਦੌਰਾਨ ਲੱਛਮੀ ਬਾਈ ਅੰਗਰੇਜ਼ਾਂ ਨਾਲ ਗੁਪਤ ਸੰਬੰਧ ਰੱਖਦੀ ਸੀ ਅਤੇ ਆਪਣੇ ਹੱਕ ਵਿਚ ਸਮਝੌਤੇ ਦਾ ਯਤਨ ਕਰ ਰਹੀ ਸੀ। ਇਥੋਂ ਤੱਕ ਲਿਖਿਆ ਹੈ ਕਿ ਵਿਦਰੋਹ ਸਫਲ ਹੋਣ ਤੋਂ ਪਹਿਲਾਂ ਉਹ ਅੰਗਰੇਜ਼ਾਂ ਨੂੰ ਗੁਪਤ ਮਦਦ (ਗੋਲਾ-ਬਾਰੂਦ) ਵੀ ਦੇ ਚੁੱਕੀ ਸੀ। (ਪੈਰ੍ਹਾ ਮੂਲ ਅਨੁਵਾਦ ਸਫਾ-18) ਇਤਿਹਾਸਕ ਆਰ ਐੱਸ ਮਜੂਮਦਾਰ ਨੇ ਹਿਸਟਰੀ ਆਫ ਫਰੀਡਮ ਮੂਵਮੈਂਟ ਦੇ ਸਫਾ 164 'ਤੇ ਲਿਖਿਆ ਹੈ ਕਿ ਪ੍ਰਾਪਤ ਤੱਥਾਂ ਵਿਚ ਅਜਿਹਾ ਕੁਝ ਵੀ ਨਹੀਂ ਹੈ। ਜਿਸ ਦੇ ਆਧਾਰ 'ਤੇ ਕਿਹਾ ਜਾ ਸਕੇ ਕਿ ਰਾਣੀ ਲੱਛਮੀ ਬਾਈ ਵਿਦਰੋਹ ਦੀ ਆਗੂ ਸੀ। (19)

ਝਲਕਾਰੀ ਬਾਈ ਦਾ ਪਤੀ ਪੂਰਨ ਕੋਰੀਆ ਅਤੇ ਬਾਊ ਬਖਸ਼ੀ ਕੋਰੀ ਸੈਨਾ ਨਾਲ ਅੰਗਰੇਜ਼ਾਂ ਦਾ ਨਰ ਸੰਹਾਰ ਕਰ ਰਹੇ ਸਨ। ਝਲਕਾਰੀ ਬਾਈ ਨਹੀਂ ਸੀ ਚਾਹੁੰਦੀ ਕਿ ਰਾਣੀ ਲੱਛਮੀ ਬਾਈ ਅੰਗਰੇਜ਼ਾਂ ਦੇ ਹੱਥ ਲੱਗ ਜਾਵੇ। ਰਾਣੀ ਨੇ ਸੁਰੱਖਿਅਤ ਥਾਂ 'ਤੇ ਜਾਣ ਦੀ ਇੱਛਾ ਪ੍ਰਾਪਤ ਕੀਤੀ ਤਾਂ ਝਲਾਕਰੀ ਬਾਈ ਨੇ ਉਸ ਨੂੰ ਭੰਡੇਰੀ ਫਾਟਕ ਤੋਂ ਵਫਾਦਾਰ ਸਿਪਾਹੀਆਂ ਨਾਲ ਬਾਹਰ ਭੇਜ ਦਿੱਤਾ ਰਾਣੀ ਲੱਛਮੀ ਬਾਈਆ ਕਿਲੇ ਤੋਂ ਬਹੁਤ ਦੂਰ ਜਾ ਚੁੱਕੀ ਸੀ। ਤੇ ਉਸ ਦੇ ਪਹਿਰਾਵੇ ਵਿਚ ਝਲਕਾਰੀ ਬਾਈ ਅੰਗਰੇਜ਼ ਦੇ ਛੱਕੇ ਛੁਡਾ ਰਹੀ ਸੀ। ਅੰਗਰੇਜ਼ ਉਸ ਨੂੰ ਲੱਛਮੀ ਬਾਈ ਸਮਝ ਕੇ ਲੜਦੇ ਰਹੇ। ਜਦੋਂ ਪੂਰਨ ਕੋਰੀ ਮਾਂ ਭੂਮੀ ਲਈ ਲੜਦਾ ਸ਼ਹੀਦ ਹੋ ਗਿਆ ਤਾਂ ਝਲਕਾਰੀ ਬਾਈ ਪਤੀ ਦੇ ਚਰਨ ਛੂਹ ਕੇ ਅੰਗਰੇਜ਼ਾਂ 'ਤੇ ਟੁੱਟ ਪਈ। ਜਿਸ ਨਾਲ ਅੰਗਰੇਜ਼ਾਂ ਦੇ ਪੈਰ ਉੱਖੜ ਗਏ। ਅੰਤ ਉਹ ਵੀ ਲੜਦੀ-ਲੜਦੀ ਗੋਲੀਆਂ ਨਾਲ ਛਲਣੀ ਹੋ ਕੇ ਡਿੱਗ ਪਈ ਅਤੇ ਸ਼ਹੀਦ ਹੋ ਗਈ। (20-21) (ਕਿੱਡਾ ਦੁਖਾਂਤ ਹੈ ਕਿ ਦਲਿਤਾਂ ਦੀ ਸੂਰਮਗਤੀ ਵੀ ਪਛਾਣੀ ਨਹੀਂ ਜਾਂਦੀ, ਉਤਲਿਆਂ ਦੀ ਕਾਇਰਤਾ ਵੀ ਬਹਾਦਰੀ ਵਿਚ ਬਦਲ ਦਿੱਤੀ ਜਾਂਦੀ ਹੈ ਅਤ ਖੂਬ ਪ੍ਰਚਾਰ ਕਕਕੇ ਝੂਠ ਨੂੰ ਸੱਚ ਬਣਾ ਦਿੱਤਾ ਹੈ ਅਤੇ ਸੱਚ ਨੂੰ ਹਵਾ।)

**(4) ਅਮਰ ਯੋਧਾ ਮਹਾਬੀਰੀ ਦੇਵੀ (ਭੰਗੀ)**

1857 ਦੀ ਆਜ਼ਾਦੀ ਦੀ ਜੰਗ ਵਿਚ, ਮੁਜੱਫਰ ਨਗਰ ਦਾ ਯੋਗਦਾਨ ਵਿਸ਼ੇਸ਼ ਹੈ। ਮਹਾਬੀਰੀ ਦੇਵੀ (ਭੰਗੀ) ਮੁੰਡ ਭਰ ਭਾਜੂ ਪਿੰਡ ਦੇ

ਰਹਿਣ ਵਾਲੀ ਸੀ, ਜਿਸ ਨੂੰ ਤਸੀਲ ਕੈਰੋਨਾ ਅਤੇ ਜ਼ਿਲ੍ਹਾ ਮੁਜੱਫਰ ਨਗਰ ਲੱਗਦਾ ਹੈ। ਉਸ ਦਾ ਪਿਤਾ ਸੂਪ ਪੱਖੇ (ਪੱਤਿਆਂ ਦੇ ਪੱਤੇ) ਬਣਾਉਣ ਦਾ ਕੰਮ ਕਰਦਾ ਸੀ। ਘਰ ਵਿਚ ਭਾਵੇਂ ਬਹੁਤ ਗਰੀਬੀ ਸੀ, ਪ੍ਰੰਤੂ ਮਹਾਬੀਰੀ ਸਵੈਮਾਣ ਨਾਲ ਰਹਿਣ ਵਾਲੀ ਔਰਤ ਸੀ। ਉਸ ਨੇ ਆਪਣੀਆਂ ਔਰਤਾਂ ਅਤੇ ਬੱਚਿਆਂ ਨੂੰ ਘਿਰਨਾ ਯੋਗ ਕੰਮ ਤੋਂ ਹਟਾ ਕੇ ਸਨਮਾਨ ਨਾਲ ਜਿਉਣ ਦੀ ਸਿੱਖਿਆ ਦਾ ਕਾਰਜ ਸ਼ੁਰੂ ਕੀਤਾ ਅਤੇ ਉਨ੍ਹਾਂ ਨੂੰ ਸੰਗਠਿਤ ਕੀਤਾ। ਜਦੋਂ ਅੰਗਰੇਜ਼ਾਂ ਨੇ ਮੁਜੱਫਰ ਨਗਰ 'ਤੇ ਹਮਲਾ ਕੀਤਾ ਤਾਂ ਮਹਾਬੀਰੀ ਦੇਵੀ ਨੇ, ਪਿੰਡ ਦੀਆਂ ਔਰਤਾਂ ਲੈ ਕੇ ਹਥਿਆਰਾਂ ਨਾਲ ਅੰਗਰੇਜ਼ਾਂ 'ਤੇ ਹਮਲਾ ਕਰ ਦਿੱਤਾ। ਆਪਣੀਆਂ ਸਾਥਣਾਂ ਨਾਲ ਮਿਲ ਕੇ ਮਹਾਬੀਰੀ ਦੇਵੀ ਖੂਬ ਲੜੀ ਅਤੇ ਕਈ ਅੰਗਰੇਜ਼ ਮਾਰ ਸੁੱਟੇ। ਹੋਰ ਜਾਤੀਆਂ ਦੇ ਲੋਕਾਂ ਨੇ ਵੀ ਮੁਕਾਬਲਾ ਕੀਤਾ। ਸਿੱਟੇ ਵਜੋਂ ਅੰਗਰੇਜ਼ ਮੈਦਾਨ ਛੱਡ ਕੇ ਭੱਜ ਗਏ, ਪ੍ਰੰਤੂ ਲੜਦੀ-ਲੜਦੀ ਮਹਾਬੀਰੀ ਦੇਵੀ ਸ਼ਹੀਦ ਹੋ ਗਈ ਅਤੇ ਉਸ ਨੇ ਦਲਿਤ ਸਮਾਜ ਦਾ ਸਿਰ ਉੱਚਾ ਕਰ ਵਿਖਾਇਆ।(24)

**(5) ਸ਼ਹੀਦ ਉਦਈਆ ਚਮਿਆਰ**

1804 ਵਿਚ ਅਲੀਗੜ੍ਹ ਦੇ ਨਵਾਬ ਨਾਹਰ ਖਾਂ ਅਤੇ ਉਨ੍ਹਾਂ ਦੇ ਪੁੱਤਰ ਕਨਮਸਤ ਖਾਂ ਅਤੇ ਰੌਸ਼ਨ ਖਾਂ ਨੇ ਅੰਗਰੇਜ਼ੀ ਹਕੂਮਤ ਵਿਰੁੱਧ ਘਮਾਸਾਣ ਯੁੱਧ ਲੜਿਆ ਸੀ। ਉਨ੍ਹਾਂ ਦਾ ਖਾਸ ਹਿਤਕਾਰੀ ਸੀ ਉੱਦਈਆ ਚੁਮਾਰ। ਜਿਸਨੇ ਖਾਲੀ ਕਿਲ੍ਹੇ ਵਿਚ ਬਾਰੂਦ ਦੀਆਂ ਸੁਰੰਗਾਂ ਵਿਛਾ ਦਿੱਤੀਆਂ ਜਿਉਂ ਹੀ ਅੰਗਰੇਜ਼ ਅੰਦਰ ਵੜੇ ਤੇ ਸੈਂਕੜੇ ਹੀ ਬਾਰੂਦ ਨਾਲ ਉੱਡ ਗਏ। ਸਿੱਟੇ ਵਜੋਂ ਬੀਰ ਬਹਾਦਰ ਮਹਾਨ ਕ੍ਰਾਂਤੀਕਾਰੀ ਉੱਦਈਆ ਨੂੰ ਫਾਂਸੀ 'ਤੇ ਚੜ੍ਹਾਇਆ ਗਿਆ।(25)

**(6) ਸ਼ਹੀਦ ਮਾਤਾ ਦੀਨ ਭੰਗੀ ਅਤੇ ਮੰਗਲ ਪਾਂਡੇ**

10 ਮਈ 1857 ਨੂੰ ਕ੍ਰਾਂਤੀ ਭੜਕ ਪਈ। ਇਹ ਕਲਕੱਤਾ ਦੇ ਨੇੜੇ ਬੈਰਕਪੁਰ ਛਾਉਣੀ ਸੀ। ਜਿੱਥੇ ਇਕ ਕਾਰਖਾਨਾ ਸੀ, ਕਾਰਤੂਸ ਬਣਾਉਣ ਦਾ। ਕੰਮ ਕਰਦਿਆਂ ਇਕ ਅਛੂਤ ਨੂੰ ਪਿਆਸ ਲੱਗੀ ਉਸ ਨੇ ਪਾਣੀ ਦਾ ਲੋਟਾ ਮੰਗਿਆ। ਪ੍ਰੰਤੂ ਬ੍ਰਾਹਮਣ ਸੈਨਿਕ ਨੇ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ। ਜਾਤ ਅਤੇ ਛੂਤ-ਛਾਤ ਦੇ ਇਸ ਸੁਆਲ ਨੂੰ ਉਸ ਅਛੂਤ ਦਾ ਮਨ ਭੜਕਾ ਦਿੱਤਾ ਤੇ ਉਸ ਨੇ ਗੁੱਸੇ ਵਿਚ ਕਿਹਾ ਕਿ ਉਹ ਵੱਡਾ ਬ੍ਰਾਹਮਣ ਪੁੱਤਰ ਬਣਿਆ ਫਿਰਦਾ ਹੈ। ਜਿਹੜੇ ਕਾਰਤੂਸ ਚਲਾਉਂਦਾ ਹੈ ਉਸ ਨੂੰ ਗਾਂ ਅਤੇ ਸੂਰ ਦੀ ਚਰਬੀ ਲੱਗੀ ਹੁੰਦੀ ਹੈ, ਜਿਸ ਨਾਲ ਉਸ ਦਾ ਧਰਮ ਭ੍ਰਿਸਟ ਨਹੀਂ ਹੁੰਦਾ, ਪਰ ਪਾਣੀ ਦੇਣ ਨਾਲ ਧਰਮ ਭ੍ਰਿਸ਼ਟ ਹੋ ਜਾਂਦਾ ਹੈ। ਇਹ ਕਹਿਣ ਵਾਲਾ ਮਾਤਾਦੀਨ ਭੰਗੀ ਸੀ ਅਤੇ ਪਾਣੀ ਨਾ ਦੇਣ ਵਾਲਾ ਬ੍ਰਾਹਮਣ ਮੰਗਲ ਪਾਂਡੇ ਸੀ। ਜਿਸ ਨੂੰ ਕੌਮੀ ਸ਼ਹੀਦ ਗਿਣਿਆ ਗਿਆ ਹੈ। ਸਿੱਟੇ ਵਜੋਂ ਮੰਗਲ ਪਾਂਡੇ ਨੇ ਸਵੇਰ ਦੀ ਪਰੇਡ ਵਿਚ ਹੀ ਬਗਾਵਤ ਕਰਦਿਆਂ ਗੋਲੀਆਂ ਚਲਾ ਦਿੱਤੀਆਂ। ਜੋ ਕ੍ਰਾਂਤੀ ਭੜਕੀ ਉਸ ਦੇ ਜ਼ਿੰਮੇਵਾਰ ਵਿਅਕਤੀ ਫੜੇ ਗਏ। ਜਿਨ੍ਹਾਂ ਵਿਚ ਸਭ ਤੋਂ ਪਹਿਲਾਂ ਮਾਤਾਦੀਨ ਸੀ, ਜਿਸ ਨੂੰ ਕੋਰਟ ਮਾਰਸ਼ਲ ਕਰਕੇ ਸ਼ਹੀਦ ਕਰ ਦਿੱਤਾ ਗਿਆ।(27)

**(7) ਅਮਰ ਸ਼ਹੀਦ ਚੇਤ ਰਾਮ ਜਾਟਵ ਅਤੇ ਬੱਲੂ ਮੇਹਤਰ**

ਸੇਠ ਅਮੀਂ ਚੰਦ ਅਤੇ (ਬ੍ਰਾਹਮਣ ਪਰਵਰਤਤ) ਮੀਰ ਜਾਫਰ ਨੇ ਦੇਸ਼ ਧਰੋਹੀ ਕਰਕੇ, ਅੰਗਰੇਜ਼ਾਂ ਦਾ ਸਾਥ ਦੇ ਕੇ ਦੇਸ਼ ਨੂੰ ਗੁਲਾਮ ਬਣਾਇਆ। ਪ੍ਰੰਤੂ 24 ਮਈ 1857 ਨੂੰ ਬੈਰਕਪੁਰ ਛਾਉਣੀ ਵਿਚ ਕ੍ਰਾਂਤੀ ਭੜਕ ਉੱਠੀ, ਜਿਸ ਵਿਚ ਅੰਗਰੇਜ਼ਾਂ ਵਿਰੁੱਧ ਲੜਦਿਆਂ ਚੇਤਰਾਮ ਜਾਟਵ ਅਤੇ ਬੱਲੂ ਮੇਹਤਰ ਨੇ ਜੰਗ ਕਰਦਿਆਂ ਸ਼ਹੀਦੀ ਪਾਈ। ਉਨ੍ਹਾਂ ਦਰੱਖਤਾਂ ਨਾਲ ਬੰਨ੍ਹ ਕੇ ਗੋਲੀਆਂ ਨਾਲ ਉਡਾਇਆ ਗਿਆ ਅਤੇ ਦਰੱਖਤਾਂ ਨਾਲ ਲਟਕਾਇਆ ਗਿਆ। ਇਹ ਦੋਵੇਂ ਬੀਰ ਬਹਾਦਰ ਸੋਰੋਂ ਜ਼ਿਲ੍ਹੇ ਦੇ ਅਛੂਤ ਗਰੀਬ ਪਰਵਾਰਾਂ ਦੇ ਜੰਮਪਲ ਸਨ। (29)

**(8) ਸ਼ਹੀਦ ਬਾਂਕੇ ਚੁਮਾਰ**

ਬਾਂਕੇ ਚੁਮਾਰ ਦਾ ਪਿੰਡ ਕੁੰਵਰਪੁਰ ਜ਼ਿਲ੍ਹਾ ਜੌਨਪੁਰ ਸੀ। ਜੋ ਬਾਗੀ ਨੇਤਾ ਹਰੀ ਪਾਲ ਸਿੰਘ ਦਾ ਸਾਥੀ ਸੀ। ਕ੍ਰਾਂਤੀ ਦੇ ਫੇਲ੍ਹ ਹੋ ਜਾਣ ਉਪਰੰਤ ਬਰਤਾਨਵੀ ਸਰਕਾਰ ਨੇ ਬਹਾਦਰ ਬਾਂਕੇ ਦੇ ਸਿਰ ਦਾ ਮੁੱਲ 50,000 ਐਲਾਨ ਕੀਤਾ)।(ਇਹ ਘਟਨਾ 1857 ਦੀ ਹੈ। ਪੰਜਾਹ ਹਜ਼ਾਰ ਉਸ ਸਮੇਂ ਸਿਰ ਦਾ ਮੁੱਲ ਜਰਾ ਸੋਚੋ ਕਿ ਉਹ ਕਿੰਨਾ ਵੱਡਾ ਸੂਰਬੀਰ ਅਤੇ ਹਕੂਮਤ ਵਾਸਤੇ ਖਤਰਨਾਕ ਭਾਰਤੀ ਯੋਧਾ ਹੋਵੇਗਾ।) ਉਸ ਨੂੰ ਫੜ ਲਿਆ ਗਿਆ ਅਤੇ ਮੌਤ ਦੀ ਸਜ਼ਾ ਦਿੱਤੀ ਗਈ।(30)

**(9) ਅਛੂਤ ਪਾਸੀ ਜਾਤੀ ਦਾ ਬਲੀਦਾਨ**

ਲਖਨਊ ਵਿਚ ਪਾਸੀ ਜਾਤੀ ਦਾ ਜ਼ੋਰ ਰਿਹਾ। ਗਿਆਰਵੀਂ ਸਦੀ ਵਿਚ ਪਾਸੀ ਜਾਤੀ ਦਾ ਰਾਜਾ ਲਖਨਾ ਰਜਪਾਸੀ ਸੀ। ਜਿਸ ਦੇ ਨਾਂ ਤੋਂ ਲਖਨਊ ਪਿਆ। ਉਦੋਂ ਕਕੋਰੀ 'ਤੇ ਵੀ ਪਾਸੀ ਰਾਜਾ ਕੰਸ ਦਾ ਅਧਿਕਾਰ ਸੀ। ਜਿਸ ਦੀਆਂ ਮੁਸਲਮਾਨ ਹਾਕਮਾਂ ਨਾਲ ਜੰਗਾਂ ਹੁੰਦੀਆਂ ਰਹੀਆਂ। ਕਾਕੋਰੀ ਵਿਚ ਉਨ੍ਹਾਂ ਨੇ ਆਪਣਾ ਕਿਲ੍ਹਾ ਵੀ ਸਥਾਪਤ ਕੀਤਾ। ਅੰਗਰੇਜ਼ਾਂ ਨੇ ਲਖਨਊ ਨੂੰ ਆਪਣਾ ਪ੍ਰਮੁੱਖ ਕੇਂਦਰ ਬਣਾ ਲਿਆ ਸੀ। ਬੇਲੀਗਾਰਦ ਵਿਚ ਅੰਗਰੇਜ਼ ਅਧਿਕਾਰੀ ਰਹਿੰਦੇ ਸਨ। 1857 ਵਿਚ ਉਸ ਰੈਜੀਡੈਂਸ ਨੂੰ ਚੇਤਰਾਮ ਰੈਦਾਸ ਦੀ ਕਮਾਂਡ ਹੇਠ ਲੋਕਾਂ ਨੇ ਘੇਰ ਲਿਆ। 10 ਅਗਸਤ 1857 ਨੂੰ ਜਨਰਲ ਬਰਕਤ ਅਹਿਮਦ ਦੀ ਕਮਾਂਡ ਹੇਠ ਪਾਸੀ ਜਾਤੀ ਦੇ ਲੋਕਾਂ ਨੇ ਬੇਲੀਗਾਰਦ 'ਤੇ ਹਮਲਾ ਕਰ ਦਿੱਤਾ। ਸਿਕੰਦਰਾ ਬਾਗ ਕੋਲ ਜੰਮ ਕੇ ਲੜਾਈ ਹੋਈ। ਪਾਸੀ (ਅਛੂਤ) ਔਰਤਾਂ ਵੀ ਅੰਗਰੇਜ਼ਾਂ ਨਾਲ ਲੋਹਾ ਲੈ ਰਹੀਆਂ ਸਨ। ਇਕ ਦਰੱਖਤ ਹੇਠ ਕਈ ਅੰਗਰੇਜ਼ਾਂ ਨੂੰ ਮਾਰਨ ਵਾਲੀ ਪਾਸੀ ਔਰਤ ਦਾ ਨਾਂ ਸੀ, ਜਗਰਾਣੀ ਜੋ ਅੰਤ ਗੋਲੀ ਲੱਗਣ ਕਾਰਨ ਸ਼ਹੀਦ ਹੋ ਗਈ, ਪਰ ਬੇਲੀ ਗਾਰਦ ਦੀ ਕ੍ਰਾਂਤੀ ਫੇਲ੍ਹ ਹੋ ਗਈ। ਸਿੱਟੇ ਵਜੋਂ 220 ਦੇਸ਼ ਭਗਤ ਸ਼ਹੀਦ ਹੋਏ ਅਤੇ 150 ਜ਼ਖ਼ਮੀ ਹੋਏ, ਜਿਨ੍ਹਾਂ ਵਿਚ ਹੁਗਿਣਤੀ ਪਾਸੀ ਜਾਤੀ ਦੇ ਲੋਕਾਂ ਦੀ ਸੀ।(32-33)

**(10) ਸ਼ਹੀਦ ਵੀਰਾ ਪਾਸੀ**

ਮੁਗਰਮਊ ਸਟੇਟ ਦਾ ਰਾਜਾ ਮਗਾਵ ਸਿੰਘ ਸੀ, ਜਿਸ ਦਾ ਅੰਗ ਰੱਖਿਅਕ ਪਿੰਡ ਡੌਂਡੀਆ ਖੇੜਾ ਦਾ ਵਸਨੀਕ ਵੀਰਾ ਪਾਸੀ ਸੀ, ਜੋ ਰਾਜਾ ਬੇਨੀ ਮਾਗਵ ਸਿੰਘ ਨੂੰ ਅੰਗਰੇਜ਼ਾਂ ਦੀ ਜੇਲ੍ਹ ਵਿਚੋਂ ਕੱਢ ਲਿਆਇਆ ਸੀ। ਅੰਗਰੇਜ਼ਾਂ ਨੇ ਉਸ ਨੂੰ ਜਿੰਦਾਂ ਜਾਂ ਮੁਰਦਾ ਜਲਾਉਣ ਦਾ ਹੁਕਮ ਕੀਤਾ ਅਤੇ ਪੰਜਾਹ ਹਜ਼ਾਰ ਰੁਪਇਆ ਸਿਰ ਦਾ ਮੁੱਲ ਰੱਖਿਆ। ਵੀਰਾ ਪਾਸੀ ਬਹਾਦਰ ਵੀ ਸੀ ਤੇ ਬੁੱਧੀਵਾਨ ਵੀ, ਜਿਸ ਨੂੰ ਅੰਤ

ਸ਼ਹੀਦ ਕਰ ਦਿੱਤਾ ਗਿਆ।(34)

**(11) ਕਾਂਗਰਸ ਦੇ ਪਹਿਲੇ ਅਛੂਤ ਨੇਤਾ ਕੇਸ਼ਵ ਪਲੱਈ-1885**

ਸਾਡੇ ਲਈ ਹੈਰਾਨੀਜਨਕ ਜਾਣਕਾਰੀ ਹੈ ਕਿ ਕਾਂਗਰਸ ਦਾ ਪਹਿਲਾ ਸਥਾਪਨਾ ਸੰਮੇਲਨ 28 ਦਸੰਬਰ 1885 ਨੂੰ ਗੋਕਲ ਦਾਸ ਤੇ ਜਪਾਲ ਸੰਸਕ੍ਰਿਤ ਕਾਲਜ ਬੰਬੇ ਵਿਚ ਹੋਇਆ। ਕਾਂਗਰਸ ਦੇ ਸੰਸਥਾਪਕ ਸਰ ਹਿਊਮ ਦੀ ਹਾਜ਼ਰੀ ਵੀ ਡਬਲਯੂ ਸੀ ਬੈਨਰਜੀ ਨੇ ਪ੍ਰਧਾਨਗੀ ਕੀਤੀ। ਪ੍ਰੰਤੂ ਇਸ ਦਿਨ ਇਕ ਅਛੂਤ ਵਿਅਕਤੀ ਕੇਸ਼ਵ ਪਲੱਈ ਨੂੰ ਕਾਂਗਰਸ ਕਾਰਜਕਾਰਨੀ ਦਾ ਸਕੱਤਰ ਜਨਰਲ ਥਾਪਿਆ ਗਿਆ।(35) ਜਿਨ੍ਹਾਂ ਮੈਬਰਾਂ ਨੇ ਇਸ ਅਛੂਤ ਨੇਤਾ ਨੂੰ ਸਕੱਤਰ ਜਨਰਲ ਬਣਾ ਲਿਆ ਉਹ ਬਹੁਗਿਣਤੀ ਕੇਵਲ ਉੱਚ ਜਾਤੀ ਹਿੰਦੂ ਸਨ। ਜੇ ਕਾਂਗਰਸ ਦਾ 1885 ਨੂੰ 1947 ਤੱਕ ਦਾ ਲੇਖਾ ਜੋਖਾ ਕਰੀਏ ਤਾਂ ਅਛੂਤਾਂ ਨੂੰ ਕਾਂਗਰਸ ਦਾ ਆਪਣੇ ਵਿਚ ਸਮਾਉਣ ਤੇ ਨਾਲ ਲੈ ਕੇ ਚੱਲਣ ਦਾ ਮਨੋਰਥ ਕੇਵਲ ਰਾਜਸੱਤਾ ਹਿੰਦੂਆਂ ਦੇ ਹੱਥ ਦੇਣਾ ਸੀ ਅਤੇ ਅਛੂਤਾਂ ਦੀ ਕਿਸੇ ਵੀ ਕ੍ਰਾਂਤੀ ਨੂੰ ਰੋਕ ਕੇ ਰੱਖਣਾ ਸੀ, ਕਿਉਂਕਿ ਜੋਤੀ ਰਾਓ ਫੂਲੇ ਅਤੇ ਸ਼ਾਹੂ ਛਤਰਪਤੀ ਨੇ ਅਛੂਤ ਅਤੇ ਪਛੜੀਆਂ ਜਾਤੀਆਂ ਨੂੰ ਸਮਾਜਿਕ ਕ੍ਰਾਂਤੀ ਲਈ 1848 ਤੋਂ ਤਿਆਰ ਕਰਨਾ ਸ਼ੁਰੂ ਕੀਤਾ ਹੋਇਆ ਸੀ। ਇਸ ਕਰਕੇ ਹਿੰਦੂਆਂ ਲਈ ਜ਼ਰੂਰੀ ਸੀ ਕਿ ਉਹ ਅਛੂਤਾਂ ਨੂੰ ਕਾਂਗਰਸ ਵਿਚ ਸ਼ਾਮਲ ਕਰਕੇ ਅਤੇ ਉਨ੍ਹਾਂ ਨੂੰ ਕੋਰੇ ਪ੍ਰਸ਼ਤਾਵ ਪਾਸ ਕਰਕੇ ਆਪਣੇ ਨਾਲ ਜੋੜੀ ਰੱਖਦੇ, ਪ੍ਰੰਤੂ ਅਛੂਤਾਂ ਨੂੰ 1932 ਵਿਚ ਜੋ ਮਨੁੱਖੀ ਅਧਿਕਾਰ ਅੰਗਰੇਜ਼ਾਂ ਦੁਆਰਾ ਮਿਲੇ ਤਾਂ ਮਹਾਤਮਾ ਗਾਂਧੀ ਨੇ ਇਨ੍ਹਾਂ ਅਧਿਕਾਰਾਂ ਵਿਰੁੱਧ ਵਰਤ ਰੱਖਿਆ ਅਤੇ ਸਾਰੇ ਹਿੰਦੂਆਂ ਅਤੇ ਕਾਂਗਰਸ ਨੇ ਮਹਾਤਮਾ ਜੀ ਦਾ ਸਾਥ ਦਿੱਤਾ ਅਤੇ ਡਾ. ਅੰਬੇਡਕਰ ਨੂੰ ਪੂਨੇ ਦਾ ਲੰਗੜਾ ਸਮਝੌਤਾ ਕਰਨ ਲਈ ਮਜਬੂਰ ਕੀਤਾ। 1932 ਤੋਂ ਬਾਅਦ ਬਾਬੂ ਜਗਜੀਵਨ ਰਾਮ ਨੂੰ ਡਾ. ਅੰਬੇਡਕਰ ਦੇ ਖਿਲਾਫ ਤਿਆਰ ਕਰਕੇ ਅਛੂਤ ਨੇਤਾ ਵਜੋਂ ਉਭਾਰਿਆ।

**(12) ਸ਼ਹੀਦ ਰਾਮ ਚੰਦ ਭੰਗੀ**

6 ਫਰਵਰੀ 1919 ਨੂੰ ਰੋਲਟ ਐਕਟ ਕੌਂਸਲ ਵਿਚ ਪੇਸ਼ ਕੀਤਾ ਗਿਆ, ਜਿਸ ਵਿਰੁੱਧ 30 ਮਾਰਚ ਨੂੰ ਦੇਸ਼ ਭਰ ਵਿਚ ਦੁਕਾਨਾਂ ਅਤੇ ਕਾਰਖਾਨਿਆਂ ਵਿਚ ਹੜਤਾਲ ਐਲਾਨ ਕੀਤੀ ਗਈ। 30 ਮਾਰਚ ਨੂੰ ਦਿੱਲੀ ਵਿਚ ਸੱਤਿਆਗ੍ਰਹਿ ਕਰ ਦਿੱਤਾ ਗਿਆ। ਸਿੱਟੇ ਵਜੋਂ ਦਿੱਲੀ ਰੇਲਵੇ ਸਟੇਸ਼ਨ 'ਤੇ ਝਗੜਾ ਹੋਇਆ ਤੇ ਪੁਲਸ ਨੇ ਗੋਲੀ ਚਲਾ ਦਿੱਤੀ। ਅੱਠ ਵਿਅਕਤੀ ਸ਼ਹੀਦ ਹੋਏ। ਵੀਹ ਜ਼ਖ਼ਮੀ ਹੋਏ। ਜਿਨ੍ਹਾਂ ਵਿਚੋਂ ਰਾਮ ਚੰਦ ਸ਼ਹੀਦ ਹੋਏ। ਰਾਮ ਕਿਸ਼ਨ ਅਛੂਤ ਅਤੇ ਰਾਮ ਪ੍ਰਸ਼ਾਦ ਮੋਚੀ ਜ਼ਖ਼ਮੀ ਹੋਏ।(39)

**(13) ਜਲ੍ਹਿਆਂ ਵਾਲੇ ਬਾਗ ਦੇ ਅਛੂਤ ਸ਼ਹੀਦ**

ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ 13 ਅਪ੍ਰੈਲ 1919 ਨੂੰ ਅੰਮ੍ਰਿਤਸਰ ਦੇ ਲੋਕ ਰੋਲਟ ਐਕਟ ਵਿਰੁੱਧ ਜਲ੍ਹਿਆਂ ਵਾਲੇ ਬਾਗ ਵਿਚ ਇਕੱਠੇ ਹੋਏ ਤਾਂ ਜਨਰਲ ਡਾਇਰ ਨੇ ਉਨ੍ਹਾਂ 'ਤੇ ਗੋਲੀਆਂ ਚਲਾਉਣ ਦਾ ਹੁਕਮ ਦਿੱਤਾ। ਗੋਲੀਆਂ ਚੱਲਣ ਤੋਂ ਪਹਿਲਾਂ ਹੀ ਧੁਲੀਆ ਧੋਬੀ ਹਿੱਕ ਤਾਣ ਕੇ ਫੌਜੀ ਸਿਪਾਹੀਆਂ 'ਤੇ ਟੁੱਟ ਪਿਆ ਤੇ ਸਿਪਾਹੀਆਂ ਨੇ ਉਸ ਨੂੰ ਗੋਲੀਆਂ ਮਾਰ ਕੇ ਛੱਲਣੀ ਕਰ ਦਿੱਤਾ। ਇਸ ਗੋਲੀ ਕਾਂਡ ਦੌਰਾਨ 1200 ਦੇ ਕਰੀਬ ਵਿਅਕਤੀ ਬੱਚੇ ਸ਼ਹੀਦ ਅਤੇ ਜ਼ਖ਼ਮੀ ਹੋਏ। ਜਿਨ੍ਹਾਂ ਵਿਚ 185 ਅਛੂਤ ਜਾਤੀਆਂ 'ਚੋਂ ਸਨ। ਜਿਨ੍ਹਾਂ ਵਿਚ ਲੜਾਕੂ ਸ਼ਹੀਦ ਸਨ :- ਸ਼ਹੀਦ ਨੱਥੂ ਧੋਬੀ ਵਾਸੀ ਅੰਮ੍ਰਿਤਸਰ। ਸ਼ਹੀਦ ਦੁਲੀਆ ਧੋਬੀ ਵਾਸੀ ਅੰਮ੍ਰਿਤਸਰ। ਸ਼ਹੀਦ ਮੰਗਲ ਮੋਚੀ ਵਾਸੀ ਗੋਬਿੰਦਗੜ੍ਹ। ਸ਼ਹੀਦ ਬੁੱਧਾ ਵਾਸੀ ਪੁਤਲੀ ਘਰ ਅੰਮ੍ਰਿਤਸਰ।

(ਇਸ ਕਾਂਡ ਦਾ ਇਕ ਕਾਰਨ ਇਹ ਵੀ ਸਾਹਮਣੇ ਆਇਆ ਹੈ ਕਿ ਕੁਝ ਅਛੂਤ ਫੌਜੀ ਲੋਕ ਜਦੋਂ ਦਰਬਾਰ ਸਾਹਿਬ ਅੰਮ੍ਰਿਤਸਰ ਦੇਗ ਚੜ੍ਹਾਉਣ ਗਏ ਤਾਂ ਉਨ੍ਹਾਂ ਤੋਂ ਭਿੱਟ ਕਾਰਨ ਦੇਗ ਨਹੀਂ ਲਈ ਗਈ ਸਗੋਂ ਅਛੂਤਾਂ ਦਾ ਅਪਮਾਨ ਕੀਤਾ ਗਿਆ। ਸਿੱਟੇ ਵਜੋਂ ਉਨ੍ਹਾਂ ਰੋਸ ਵਿਚ ਜਲ੍ਹਿਆਂ ਵਾਲੇ ਬਾਗ ਵਿਚ ਇਕੱਠ ਕੀਤਾ। ਕਿਉਂਕਿ ਉਸ ਸਮੇਂ ਅੰਗਰੇਜ਼ੀ ਹਕੂਮਤ ਦੀ ਛਤਰ-ਛਾਇਆ ਹੇਠ ਦਰਬਾਰ ਸਾਹਿਬ ਉੱਚੀਆਂ ਜਾਤਾਂ ਦੇ ਮਸੰਦਾਂ ਦੇ ਕਬਜ਼ੇ ਵਿਚ ਸੀ, ਇਸ ਲਈ ਅੰਗਰੇਜ਼ਾਂ ਨੇ ਗੋਲੀ ਚਲਵਾਈ, ਲੋਕਾਂ ਦੀ ਮੌਤ ਹੋਈ ਸਿੱਟੇ ਵਜੋਂ ਜਨਰਲ ਡਾਇਰ ਨੂੰ ਜਥੇਦਾਰ ਰੂੜ ਸਿੰਘ ਨੇ ਸਿਰੋਪਾ ਭੇਟ ਕੀਤਾ। ਇਸ ਇਤਿਹਾਸ ਦੀ ਖੋਜ ਜਾਰੀ ਹੈ। ਇਸ ਗੱਲ ਦਾ ਠੋਸ ਸਬੂਤ ਇਹ ਵੀ ਹੈ ਕਿ ਭਾਈ ਢੇਰਾ ਸਿੰਘ (ਮਜ਼੍ਹਬੀ) ਨੇ ਨਵੰਬਰ 1920 ਨੂੰ ਜਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਅੰਗਰੇਜ਼ਾਂ ਵੱਲੋਂ ਤਾਇਨਾਤ ਪੁਜਾਰੀਆਂ ਦੇ ਵਰਤਾਰੇ ਵਿਰੁੱਧ, ਵੱਡੀ ਪੱਧਰ 'ਤੇ ਇਕੱਠੇ ਹੋਏ ਅਛੂਤਾਂ ਨੂੰ ਸੰਬੋਧਨ ਕੀਤਾ ਸੀ ਅਤੇ ਉਹ ਹਰਿਮੰਦਰ ਸਾਹਿਬ ਵਿਚ ਦਾਖਲ ਵੀ ਹੋਏ ਸਨ ਅਤੇ ਗੁਰਦੁਆਰੇ ਮੁਕਤ ਕਰਾਉਣ ਦੀ ਲਹਿਰ ਦਾ ਮੁੱਢ ਬੰਨ੍ਹਿਆ ਸੀ। ਦਰਬਾਰ ਸਾਹਿਬ ਨੂੰ 'ਚਾਬੀਆਂ ਦਾ ਮੋਰਚਾ' ਅਧੀਨ ਅਛੂਤ ਲੋਕਾਂ ਨੇ ਹੀ ਮਹੰਤਾਂ ਤੋਂ ਆਜ਼ਾਦ ਕਰਵਾਇਆ ਸੀ।)

**(14) ਅਛੂਤ ਕ੍ਰਾਂਤੀਕਾਰੀ ਅਤੇ ਚੌਰਾ-ਚੌਰੀ ਕਾਂਡ**

5 ਫਰਵਰੀ 1922 ਨੂੰ ਚੌਰਾ ਪਿੰਡ ਵਿਚ ਚਮਾਰਾਂ ਅਤੇ ਪਾਸੀ ਅਛੂਤਾਂ ਦੀ ਆਜ਼ਾਦੀ ਲੈਣ ਸੰਬੰਧੀ ਮੀਟਿੰਗ ਚੱਲ ਰਹੀ ਸੀ। ਅਚਾਨਕ ਪੁਲਿਸ ਵਾਲੇ ਇਕ ਵਿਅਕਤੀ ਨੇ ਕਿਸੇ ਚੁਮਾਰ ਨੂੰ ਗਾਲ ਦੇ ਦਿੱਤੀ। ਗੁੱਸੇ ਵਿਚ ਇਕ ਜਲੂਸ ਬਣ ਕੇ ਅਛੂਤ ਨਿਕਲੇ। ਰਸਤੇ ਵਿਚ ਪੁਲਸ ਨਾਲ ਝਗੜਾ ਹੋਇਆ। ਕਿਸੇ ਇਕ ਨੇ ਗੋਲੀ ਚਲਾ ਦਿੱਤੀ। ਭੀੜ ਭੜਕ ਪਈ ਤੇ ਉਨ੍ਹਾਂ ਨੇ 22 ਪੁਲਿਸ ਕਰਮਚਾਰੀ ਮਾਰ ਸੁੱਟੇ। ਮਹਾਤਮਾ ਗਾਂਧੀ ਨੇ ਅੰਦੋਲਨ ਵਾਪਸ ਲੈ ਲਿਆ, 12 ਫਰਵਰੀ ਨੂੰ ਸਮਾਪਤ ਹੋ ਗਿਆ। ਗਾਂਧੀ, ਨਹਿਰੂ ਤੇ ਹੋਰ ਉੱਚੇ ਜਾਤੀਏ ਕਾਂਗਰਸੀ ਡਰ ਮਹਿਸੂਸ ਕਰਨ ਲੱਗੇ ਕਿ ਬਰਤਾਨੀਆ ਸਰਕਾਰ ਭਾਰਤੀ ਪੂੰਜੀਪਤੀਆਂ ਅਤੇ ਭੂਮੀਹਾਰਾਂ ਵਿਰੁੱਧ ਸੰਘਰਸ਼ ਹੋਣ ਵਾਲਾ ਹੈ। ਇਹ ਗੱਲ ਉਨ੍ਹਾਂ ਨੇ ਚੌਰਾ-ਚੌਰੀ ਦੇ ਇਲਾਕੇ ਵਿਚ ਵਾਪਰੀ ਵੱਡੀ ਘਟਨਾ ਵਿਚ ਭਾਂਪੀ, ਆਜ਼ਾਦੀ ਸੰਗਰਾਮ ਵਿਚ ਇਹ ਸਭ ਤੋਂ ਵੱਡਾ ਕਾਂਡ ਸੀ। ਇਸ ਸਿਲਸਿਲੇ ਵਿਚ ਬੇਸ਼ੁਮਾਰ ਲੋਕ ਗ੍ਰਿਫਤਾਰ ਕੀਤੇ ਗਏ ਅਤੇ 172 ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ, ਪ੍ਰੰਤੂ ਅਪੀਲ ਕਰਨ 'ਤੇ 19 ਨੂੰ ਫਾਂਸੀ ਹੋਈ, 14 ਨੂੰ ਕਾਲੇ ਪਾਣੀ ਦੀ ਸ਼ਜਾ ਕੀਤੀ ਗਈ। ਬਹੁਤ ਲੋਕਾਂ ਨੂੰ ਦੋ ਤੋਂ ਅੱਠ ਵਰ੍ਹਿਆਂ ਦੀ ਸਜ਼ਾ ਦਿੱਤੀ ਗਈ। (ਇਹ ਸਭ ਅਛੂਤ ਸਨ।) 2 ਜੁਲਾਈ 1923 ਨੂੰ ਜਿਨ੍ਹਾਂ ਨੂੰ ਫਾਂਸੀ ਲੱਗੀ ਉਹ ਮਹਾਨ ਸੂਰਬੀਰ ਹੇਠ ਲਿਖੇ ਅਨੁਸਾਰ ਸਨ, ਜਿਨ੍ਹਾਂ ਨੇ ਕੇਵਲ ਬਰਤਾਨਵੀ ਸਰਕਾਰ ਵਿਰੁੱਧ ਹੀ ਨਹੀਂ, ਭਾਰਤੀ ਪੂੰਜੀ ਪਤੀਆਂ ਅਤੇ ਜਿਮੀਂਦਾਰਾਂ ਵਿਰੁੱਧ ਕ੍ਰਾਂਤੀ ਦਾ ਬਿਗਲ ਬਜਾਇਆ।

ਕ੍ਰਾਂਤੀ ਵੀਰਾਂ ਦੇ ਨਾਂ ਇਸ ਪ੍ਰਕਾਰ ਹਨ :–

| | | | |
|---|---|---|---|
| ਰਮਪਤ ਚੁਮਾਰ | ਚਕੀਆ ਗੋਰਖਪੁਰ | | ਫਾਂਸੀ |
| ਸੰਪਤੀ ਚੁਮਾਰ | ਥਾਨਾ ਗੋਰਖਪੁਰ | ,, | ਫਾਂਸੀ |
| ਛੋਟੂ ਪਾਸੀ | ਚਾਕੀ ਚੌਰਾ | ,, | ਮੌਤ |
| ਅਯੋਦਿਆ ਚੁਮਾਰ | ਮੋਤੀ ਪਾਕੜ | ,, | ਸਜ਼ਾ |
| ਅਲਗੂ ਪਾਸੀ | ਭਾਗੀ ਪੱਟੀ | ,, | ਸਜ਼ਾ |
| ਗਰੀਬ ਚੁਮਾਰ | ਰੇਵਤੀ ਬਾਜ਼ਾਰ | ,, | ਸਜ਼ਾ |
| ਯਗੇਸ਼ਰ | ਡੁਮਰੀ | ,, | ਸਜ਼ਾ |
| ਨੌਹਰ ਚੁਮਾਰ | ਗੋਰਖਪੁਰ | ,, | ਸਜ਼ਾ |
| ਫਲਈ ਚੁਮਾਰ | ਚੌਰਾ | ,, | ਸਜ਼ਾ |
| ਬਿਰਜਾ ਚੁਮਾਰ | ਡੁਮਰੀ | ,, | ਸਜ਼ਾ |
| ਮੰਡੀ ਚੁਮਾਰ | ਮਦਨਪੁਰ | ,, | ਸਜ਼ਾ |
| ਮੇਡਈ ਚੁਮਾਰ | ਗੌਰਖਪੁਰ | ,, | ਸਜ਼ਾ |
| ਰਘੂਨਾਥ ਪਾਸੀ | ਗੌਰਖਪੁਰ | ,, | ਸਜ਼ਾ |
| ਰਾਮਜਸ ਪਾਸੀ | ਕਰੌਤਾ | ,, | ਸਜ਼ਾ |
| ਰਾਮਸ਼ਰਨ ਪਾਸੀ | ਗੌਰਖਪੁਰ | ,, | ਸਜ਼ਾ (50–53) |

**(15) ਮਹਾਤਮਾ ਗਾਂਧੀ ਦਾ ਅਸਹਿਯੋਗ ਅੰਦੋਲਨ ਤੇ ਅਛੂਤ ਕ੍ਰਾਂਤੀ ਵੀਰ**

ਇਸ ਅੰਦੋਲਨ ਦੇ ਤਹਿਤ ਕਲੱਕਤਾ ਨਗਰ ਪਾਲਿਕਾ ਅਤੇ ਪਟਨਾ ਨਗਰ ਪਾਲਿਕਾ ਵਿਚ ਸਫਾਈ ਕਰਮਚਾਰੀਆਂ (ਵਾਲਮੀਕੀ ਜਮਾਂਦਾਰਾਂ) ਨੇ ਇਕ ਹੜਤਾਲ ਕੀਤੀ। ਜਿਸ ਦਾ ਵਿਰੋਧ ਕਾਂਗਰਸ ਅਤੇ ਉੱਚ ਵਰਗ ਨੇ ਕੀਤਾ। ਸਿੱਟੇ ਵਜੋਂ ਗ੍ਰਿਫਤਾਰੀਆਂ ਹੋਈਆਂ, 11 ਅਕਤੂਬਰ 1920 ਨੂੰ ਹੜਤਾਲ ਵਾਪਸ ਲੈ ਲਈ ਗਈ। ਇਸ ਹੜਤਾਲ ਵਿਚ ਕਾਨਪੁਰ, ਅਲਾਹਾਬਾਦ ਅਤੇ ਲਖਨਊ ਦੇ ਕਰਮਚਾਰੀਆਂ ਨੇ ਵੀ ਭਾਗ ਲਿਆ ਸੀ। ਜਿਨ੍ਹਾਂ ਨੂੰ ਸਜ਼ਾ ਅਤੇ ਜੁਰਮਾਨੇ ਹੋਏ ਉਨ੍ਹਾਂ ਸੂਰਬੀਰਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ :–

| | | | |
|---|---|---|---|
| ਮਿਠਾਈ ਚੁਮਾਰ | ਪੁਰੰਦਰ ਪੁਰ | ਗੌਰਖਪੁਰ | ਸਜ਼ਾ |
| ਮੁਖੁ ਚੁਮਾਰ | ,, | ,, | ,, |
| ਠੇਲੂ ਚੁਮਾਰ | ,, | ,, | ,, |
| ਗਜਾਧਰ ਪਾਸੀ | ,, | ,, | ,, |
| ਕੱਲੂ ਧੋਬੀ | ,, | ,, | ,, |
| ਮੋਹਨ ਧੋਬੀ | ,, | ,, | ,, |
| ਦੁਜੰਨ ਚੁਮਾਰ | ਰਹਿਮਾਬਾਦ | ਸੀਤਾਪੁਰ | ,, |
| ਪਰਾਗੀ ਲਾਲ | ਦੁਰਗਾਪਰਬਾ | ,, | ,, |
| ਰਾਮ ਪ੍ਰਸਾਦ ਚੁਮਾਰ | ਬਸਤੀ ਡਾਕ | ਆਜਮਗੜ੍ਹ | ,, |
| ਸੂਰਜ ਨਰਾਇਣ ਚੁਮਾਰ | ਰਾਮਗੜ੍ਹ | ਸੁਲਤਾਨਪੁਰ | ,, |
| ਸੀਤਾ ਰਾਮ ਚੁਮਾਰ | ਲਾਲ ਕੂੰਆਂ | ਲਖਨਊ | ,, |
| ਜੋਧਾ ਚੁਮਾਰ | ਖੜਊਆਂ | ਮਲੀਹਾਬਾਦ | ,, (56–57) |

**(16) ਨਮਕ ਸੱਤਿਆ ਗ੍ਰਹਿ ਦੇ ਸ਼ਹੀਦ**

1. ਕਾਨਪੁਰ ਵਿਖੇ ਬਲਦੇਵ ਪ੍ਰਸਾਦ ਕੁਰੀਲ ਗੋਲੀ ਨਾਲ ਮਾਰੇ ਗਏ।

2. ਲਖਨਊ ਵਿਖੇ 26 ਮਈ 1930 ਨੂੰ ਅਵੱਗਿਆ ਅੰਦੋਲਨ ਸਮੇਂ ਸੂਚਿਤ ਰਾਮ ਜੈਸਵਾਰ ਚੁਮਾਰ, ਲਾਲ ਕੂੰਆਂ ਵਾਸੀ ਪੁਲਸ ਗੋਲੀ ਨਾਲ ਮਾਰੇ ਗਏ।

3. 24 ਮਾਰਚ 1930 ਨੂੰ ਨੰਨੂ ਪ੍ਰਸਾਦ ਕੁਰੀਲ ਜ਼ਖ਼ਮੀ ਹੋ ਕੇ ਸ਼ਹੀਦ ਹੋਏ।

4. 1932 ਦੇ ਅਵੱਗਿਆ ਅੰਦੋਲਨ ਸਮੇਂ ਬਲਈ ਡੇਗਪੁਰ (ਕਾਨ੍ਹਪੁਰ) ਦੇ ਬਲਦੇਵ ਪ੍ਰਸ਼ਾਦ ਕੁਰੀਲ ਪੁਲਸ ਗੋਲੀ ਨਾਲ ਸ਼ਹੀਦ ਹੋਏ।

5. ਲਾਲ ਕੂੰਆਂ (ਲਖਨਊ) ਨਿਵਾਸੀ ਸੂਚਤ ਰਾਮ ਜੈਸਵਾਗ 26 ਮਈ 1930 ਨੂੰ ਪੁਲਸ ਗੋਲੀ ਨਾਲ ਸ਼ਹੀਦ ਹੋਏ।

ਜਿਨ੍ਹਾਂ ਵੀਰਾਂ ਨੂੰ ਸਜ਼ਾਵਾਂ ਹੋਈਆਂ ਉਨ੍ਹਾਂ ਕ੍ਰਾਂਤੀਕਾਰਾਂ ਦੇ ਨਾਮ ਇਸ ਪ੍ਰਕਾਰ ਹਨ : ਅਛੂਤ ਬੰਦੇਸ਼ਵਰੀ (ਮੁਜਹੱਸਾ), ਪੂਰਨ ਪਾਸੀ (ਡੋਗ ਗਊ), ਭੂਰਾ ਪਾਸੀ ਬਰਵਾਂ ਸਲੋਨ), ਰਘੂਬਰ ਚੁਮਾਰ (ਗੋਰਖਪੁਰ), ਰਾਮ ਦੁਲਾਰੇ ਚੁਮਾਰ (ਨਊਆ ਡੁਮਰੀ), ਸਹਬਲੀ ਪਾਸੀ (ਡੁਮਰੀ), ਅਛੂਤ ਸੁਖਰਾਜ (ਮਹਿਰਾਜ ਗੰਜ), ਉਮਰਵਾਰ ਚੁਮਾਰ (ਗੋਰਖਪੁਰ), ਗੋਪੀ ਦਾਸ ਸੂਰ (ਵੀਰਪੁਰ), ਰਾਮ ਦੁਲਾਰੇ ਕੋਰੀ (ਜੁਲਾਹਾ ਬੁਣਕਰ, ਦੋਸਤਪੁਰ), ਬਦਲ ਕੋਰੀ (ਕੌੜੀਆ ਗੌਂਡਾ), ਟੀਕਾ ਰਾਮ ਪਾਸੀ (ਉਦੈਪੁਰ), ਰਾਮ ਬਖਸ਼ ਕੋਰੀ (ਹਰੀ ਕੁੰਵਰ ਖੇੜਾ), ਚੰਦਰਕਾ ਪ੍ਰਸਾਦ ਪਾਸੀ (ਮੌਲੀ), ਪਹਿਲਵਾਨ ਪਾਸੀ (ਸ਼ੇਰਪੁਰ), ਘਿਰਊ ਕੋਰੀ (ਬਲਰਾਮਪੁਰ), ਬਦਲ ਪਾਸੀ (ਬਲਰਾਮਪੁਰ), ਬਦਲ ਕੋਰੀ (ਕੌੜੀਆ

ਗੌਂਡਾ), ਰਾਮ ਲਖਨ ਕੋਰੀ (ਮਹਿਰਾਜਗੰਜ ਗੌਂਡਾ), ਸਕਟੂ ਕੋਰੀ (ਕਟੇਸਰ), ਸ਼ਾਤੀ ਪ੍ਰਸਾਦ (ਤੁਲਸੀਪੁਰ), ਸੁਮਈ ਕੋਰੀ (ਬਲਰਾਮਪੁਰ), ਛੇੜਈ ਪਾਸੀ (ਭਾਨਪੁਰ ਖੀਰੀਦ), ਮੋਹਨ ਲਾਲ ਧੋਬੀ (ਰੌਲੀ), ਪੂਰਨਮਾਸੀ ਚੁਮਾਰ (ਦੇਵਰੀਆ), ਛਤਰਪਾਲ ਧੋਬੀ (ਪਾਮਾ), ਛੇਦਾ ਲਾਲ ਧੋਬੀ (ਸਾਈਪੁਰਾ), ਪੂਰਨ ਮੱਲ ਜਾਟਵ (ਫਤੇਹਪੁਰ), ਭਜਨ ਲਾਲ ਜਾਟਵ (ਫਤੇਹਪੁਰ ਸੀਕਰੀ), ਬਲਦੇਵ ਸਿੰਘ ਸ਼ਿਲਪੀ (ਉਮੱਥਾ), ਪਿੱਲਰ ਪਾਸੀ (ਮਹਿਰਾਜ ਗੰਜ), ਸੂਰਜ ਬਲੀ (ਬਹਿਗਲੀਚ), ਕੰਧਈ ਪਾਸੀ (ਡੋਗਮਊ), ਕੋਖਪਾਲ ਕੋਰੀ (ਜਗਸੋਲੀ), ਚਿੱਲੂ ਚਮਾਰ (ਖੁਰਭਰ ਸ਼ੁਕਲਾ), ਬਲੀਕਰਨ ਪਾਸੀ (ਨਊਆ ਡੁਮਰੀ), ਅਮੀ ਚੰਦ (ਪਿਥੌਰਾ ਗੜ੍ਹ), ਜੈਨੰਦ ਭਾਰਤੀ (ਅਰਕੜਈ ਸਾਂਵਲੀ), ਰਾਮ ਪ੍ਰਸਾਦ ਪਾਸੀ (ਖੀਰੀ), ਝੱਬਲ ਰੈਦਾਸ (ਨਰੰਗਾਬਾਦ), ਪੰਨਾ ਮੱਲ (ਬਿਦੌਲੀ), ਮਮੂਤੀ ਚੁਮਾਰ (ਗੋਰਖਪੁਰ), ਅਜੂਦੀ ਧੋਬੀ (ਬਲੀਰਪੁਰ), ਅਜੋਧਿਆ ਚੁਮਾਰ (ਨਗਲਾ ਪਤੀਵਾਂ), ਕਮਲੇ ਚੁਮਾਰ (ਰਾਏਪੁਰ), ਦੁਰਗਾ ਧਾਨਕ (ਭਰੋਲੀ), ਧਨਪਤ ਚੁਮਾਰ (ਨੌਕਾਪੁਰ), ਜੋਖਈ ਲਾਲ ਧੋਬੀ (ਕੋੜਹਾਰ), ਤਾਲੁਕ (ਸ਼ੰਭੂ ਕਾ ਪੂਰਾ), ਬਨਬਾਰੀ ਚੁਮਾਰ (ਅਜੀਤਮੱਲ), ਬਿਸ਼ਨੂੰ ਧੋਬੀ (ਕਾਜੀਪੁਰ), ਭੁੱਲੂ ਕੋਰੀ (ਸਾਂਭਰ), ਹਰਦਿਆਲ ਚੁਮਾਰ (ਅਛਲਦਾ), ਰਾਮ ਲਾਲ ਚੁਮਾਰ (ਚੰਡੂਲਾ ਬਿਲਹੌਰ), ਹੀਰਾ ਲਾਲ ਧਾਨਕ (ਬਰਛਠਾਮਊ-ਪੁਖਰਾਵਾਂ), ਕੰਧਈ ਲਾਲ (ਕਿਲੀ ਬਾਜ਼ਾਰ ਕਾਨ੍ਹਪੁਰ), ਕੱਲੂ ਰਾਮ ਕੋਰੀ (ਨੋਨਾਰੀ), ਗੋਵਰਧਨ ਧਾਨਕ (ਰਾਧਰਾ ਬਿਲਹੌਰ), ਸ਼ੀਤਲ ਪਾਸੀ (ਅਮਰੋਹਾ), ਦੁਲਾਰਾ ਪਾਸੀ (ਬਜਰੀ ਫਤੇਹਪੁਰ), ਰਘੂਬਰ ਪਾਸੀ (ਨੌਨਾਰਾ), ਬੱਦਰੀ ਪ੍ਰਸਾਦ ਕੋਰੀ (ਚਿੱਲੀ ਡਾਕ), ਰਹਿਆਲ ਕੋਰੀ (ਥਰੀਆਮ), ਸ਼ਿਵਰਤਨ ਚੁਮਾਰ (ਵਿਸ਼ਲਪੁਰ), ਅੰਗਦ ਕੋਰੀ (ਕਨੌਜ), ਕੇਸਰੀ ਚੁਮਾਰ (ਮਹੱਲਾ ਤਲੈਅ), ਘਾਸੀ ਚੁਮਾਰ (ਕਨੌਜ), ਜੈ ਚੰਦ ਕੋਰੀ ਪਪੀਆ ਪੁਰਠਠੀਆ ਝੰਬੂ ਧੋਬੀ (ਮਜਰੇਠਾ ਇੰਟਰਗੜ੍ਹ), ਢਾਕਨ ਕੋਰੀ (ਜਸਪਾਰ ਪੁਰ), ਦਰਸ਼ਨ ਚੁਮਾਰ (ਤਿਲਕਾਪੁਰ), ਦੁਲਾਰੇ ਧੋਬੀ ਭਗਰਾ ਠਾਠੀਆ), ਨੱਥੂ ਧੋਬੀ (ਹਰਨਪੁਰ ਸ਼ਮਸਾਬਾਦ), ਫੁੱਲਾ ਚੁਮਾਰ (ਭਲਕਾਪੁਰ ਕਨੌਜ), ਬਲਾਕੀ (ਜਲਾਲਾਬਾਦ ਫਰੂਖਾਬਾਦ), ਭੀਮ ਸੈਨ ਧੋਬੀ (ਅਕਮੇਲਪੁਰ ਕਮਾਲਗੰਜ), ਮਿੱਠੂ ਲਾਲ (ਕਨੌਜ ਬਲਰਾਮਪੁਰ), ਮੁੱਲਾ ਪਾਸੀ (ਸਿੜ੍ਹਚਕਰਪੁਰ), ਮੁੱਲਾ ਪਾਸੀ (ਰਾਜੇਪੁਰ), ਨਨਕੂ ਕੁਰੀਲ (ਕਾਨ੍ਹਪੁਰ), ਡੋੜੇ ਕੋਰੀ (ਤੁਲਸੀਪੁਰ), ਦੀਨ ਧੋਬੀ (ਤੁਲਸੀਪੁਰ), ਰਾਮ ਦਿਆਲ (ਸਕਤਪੁਰ), ਰਾਮ ਲਾਲ ਚੁਮਾਰ (ਤਿਰਸਮ ਠਠੀਆ), ਲੱਲੂ ਧੋਬੀ (ਠਠੀਆ), ਲੋਹਾਰੀਰ ਧੋਬੀ (ਅਪਰਚਾ ਅਕਰਤਾਕੀਪੁਰ), ਕਾਲੀਚਰਨ ਚੁਮਾਰ (ਫਿਰੋਜ਼ਪੁਰ ਇੰਦਰਗੜ੍ਹ), ਸੁੱਬਾ ਚੁਮਾਰ (ਬਰਗਾਂਵਪੁਰ), ਹੁਕਮਚੰਦ ਚੁਮਾਰ (ਫਰੂਖਾਬਾਦ), ਹੁੱਲਾ ਕੋਰੀ (ਜਲਾਲਾਬਾਦ ਫਰੂਖਾਬਾਦ), ਹੋਰੀ ਧਾਨਕ (ਪਿਰਗਾਂਵ), ਰਾਜਡਾ ਰਾਮ ਪਿੱਪਲ (ਬਾਗਾਰੋਲ), ਨਰਾਇਨ (ਕਸਬਾ ਫਤਿਹਾਬਾਦ), ਅੰਗਨੇ ਖਟੀਕ (ਤਾਮਸੇਨ ਗੰਜ), ਖਰੈਤੀ ਖਟੀਕ (ਤਾਮਸੇਨ ਗੰਜ), ਗਜਾਧਰ ਪ੍ਰਸਾਦ (ਸੰਖਪੁਰ ਮਹਿਮਦਬਾਦ) (62-77)

(ਇਨ੍ਹਾਂ ਕ੍ਰਾਤੀ ਵੀਰਾਂ ਬਾਰੇ ਸਾਨੂੰ ਸਿਰਫ ਇਕ ਪੁਸਤਕ ਮਿਲੀ ਹੈ, ਜਿਸ ਨੂੰ ਵਿਸ਼ੇਸ਼ ਤੌਰ 'ਤੇ ਕਿਸੇ ਧਾਕੜ ਵਿਅਕਤੀ ਨੇ ਤਿਆਰ ਕਰਵਾ ਲਿਆ ਜਾਪਦਾ ਹੈ। ਵਰਨਾ ਇਹ ਇਤਿਹਾਸ ਪੂਰੀ ਤਰ੍ਹਾਂ ਗੁੰਮ ਹੁੰਦਾ। ਅਸੀਂ 1950 ਤੋਂ ਹੀ ਦੇਖਦੇ ਅਤੇ ਪੜ੍ਹਦੇ ਆ ਰਹੇ ਹਾਂ ਕਿ ਆਜ਼ਾਦੀ ਦੇ ਸਾਰੇ ਸੰਗਰਾਮ ਨੂੰ ਹਿੰਦੂਆਂ ਜਾਂ ਹੋਰ ਉੱਚੀਆਂ ਜਾਤੀਆਂ ਦੇ ਇਤਿਹਾਸ ਵਜੋਂ ਪੇਸ਼ ਕੀਤਾ ਗਿਆ ਹੈ। ਨਿਮਨ ਜਾਤੀਆਂ ਕਿਧਰੇ ਵੀ ਨਜ਼ਰ ਨਹੀਂ ਆਉਂਦੀਆਂ। ਅਸੀਂ ਬਹੁਤ-ਬਹੁਤ ਧੰਨਵਾਦੀ ਹਾਂ ਇਤਿਹਾਸਕਾਰ ਡੀ ਸੀ ਡੀਕਰ, ਗ੍ਰਹਿ ਸਕੱਤਰ ਮਾਤਾ ਪ੍ਰਸਾਦ ਅਤੇ ਐੱਮ ਪੀ ਮਹਾਵੀਰ ਪ੍ਰਸਾਦ ਦੇ ਜਿਨ੍ਹਾਂ ਨੇ ਅਛੂਤਾਂ ਦੇ ਬਲੀਦਾਨ ਦਾ ਇਤਿਹਾਸ ਸਿਰਜਕੇ ਸਿਰ ਉੱਚਾ ਕੀਤਾ ਹੈ ਅਤੇ ਆਜ਼ਾਦੀ ਸੰਗਰਾਮਾਂ ਨੂੰ ਜਾਤੀ ਵਲਗਣਾਂ ਵਿਚੋਂ ਕੱਢ ਕੇ ਵਿਸ਼ਾਲਤਾ ਬਖਸ਼ੀ ਹੈ।

### (17) **ਸਾਈਮਨ ਕਮਿਸ਼ਨ**

ਅੰਗਰੇਜ਼ ਸਰਕਾਰ ਨੇ ਸਰ ਸਾਈਮਨ ਦੀ ਅਗਵਾਈ ਵਿਚ ਇਕ ਕਮਿਸ਼ਨ 8 ਨਵੰਬਰ 1927 ਨੂੰ ਨਿਯੁਕਤ ਕੀਤਾ, ਜਿਸ ਦਾ ਉਦੇਸ਼ ਸੀ :

1. ਸ਼ਾਸਨੀ ਕੰਮ-ਕਾਜ ਦੀ ਛਾਣਬੀਣ, 2. ਸਿੱਖਿਆ ਪ੍ਰਬੰਧਾਂ ਵਿਚ ਵਾਧਾ, 3. ਘੱਟ ਗਿਣਤੀਆਂ ਦੇ ਹਿਤ ਦਾ ਵਿਕਾਸ, 4. ਸਮਤਾ ਸਮਾਨਤਾ ਸੰਬੰਧੀ ਜਾਂਚ।

ਇਸ ਕਮਿਸ਼ਨ ਦਾ ਮਹਾਤਮਾ ਗਾਂਧੀ ਉਸ ਦੀ ਕਾਂਗਰਸ, ਪੰਡਤ ਨਹਿਰੂ, ਗੋਬਿੰਦ ਪੰਤ, ਲਾਲਾ ਲਾਜਪਤ ਰਾਏ ਨੇ ਵਿਰੋਧ ਕੀਤਾ। ਦੂਜੀ ਤਰਫ ਪਛੜੀਆਂ ਜਾਤੀਆਂ ਦੇ ਸੂਝਵਾਨ ਲੋਕਾਂ ਨੇ ਸਾਈਮਨ ਕਮਿਸ਼ਨ ਦਾ ਸਵਾਗਤ ਕੀਤਾ, ਕਿਉਂਕਿ ਇਹ ਕਮਿਸ਼ਨ ਦਲਿਤ ਪਛੜੀਆਂ ਜਾਤੀਆਂ ਨਾਲ ਹੋ ਰਹੇ ਦੁਰ-ਵਿਹਾਰ ਦੀ ਵੀ ਜਾਂਚ ਕਰਨ ਆਇਆ ਸੀ। ਬਾਬਾ ਸਾਹਿਬ ਡਾ. ਅੰਬੇਡਕਰ ਅਤੇ ਸਵਾਮੀ ਅਛੂਤਾ ਨੰਦ ਨੇ ਸਵਾਗਤ ਕੀਤਾ। ਪੰਜਾਬ ਵਿਚ ਬਾਬੂ ਮੰਗੂ ਰਾਮ ਮੁਗੋਵਾਲ ਨੇ ਲਾਹੌਰ ਵਿਚ ਜਾ ਕੇ ਤੱਥ ਪੇਸ਼ ਕੀਤੇ। ਆਪਣੇ ਲੋਕਾਂ ਦੀ ਦੁਰਦਸ਼ਾ ਵਿਖਾਈ। (79-80)

(ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿਚ ਸਾਈਮਨ ਕਮਿਸ਼ਨ ਅੱਗੇ ਅਛੂਤ ਪੇਸ਼ ਹੋਏ ਕਿ ਉਨ੍ਹਾਂ ਨੂੰ ਅਜਿਹੀ ਕੋਈ ਤਕਲੀਫ ਨਹੀਂ ਹੈ। ਜੇ ਦੇਖੀਏ ਅਤੇ ਸੋਚੀਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਾਈਮਨ ਕਮਿਸ਼ਨ ਦਾ ਕਾਂਗਰਸ, ਮਹਾਤਮਾ ਗਾਂਧੀ, ਪੰਡਤ ਨਹਿਰੂ, ਉਮਾ ਵਾਜਪਾਈ, ਪੰ. ਬੱਲਵ ਪੰਤ ਅਤੇ ਲਾਲਾ ਲਾਜਪਤ ਰਾਏ ਵੱਲੋਂ ਵਿਰੋਧ ਦੇ ਪ੍ਰਮੁੱਖ ਕਾਰਨ ਹੀ ਇਹ ਸਨ ਕਿ ਕਮਿਸ਼ਨ ਦਲਿਤਾਂ, ਪੱਛੜੀਆਂ ਦੀ ਦੁਰਦਸ਼ਾ ਦੀ ਜਾਂਚ ਕਰਨ ਵਾਲਾ ਸੀ। ਘੱਟ ਗਿਣਤੀਆਂ ਦੀ ਹਾਲਤ ਬਾਰੇ ਰਿਪੋਰਟ ਲੈਣ ਵਾਲਾ ਸੀ। ਸਿੱਖਿਆ ਪ੍ਰਬੰਧਾਂ ਨੂੰ ਹੋਰ ਵਧਾਉਣ ਬਾਰੇ ਰਿਪੋਰਟ ਦੇਣ ਵਾਲਾ ਸੀ। ਸਵਰਨ ਜਾਤੀਆਂ ਨੂੰ ਇਹ ਮਨਜ਼ੂਰ ਨਹੀਂ ਸੀ। ਸਾਈਮਨ ਕਮਿਸ਼ਨ ਦੀ ਰਿਪੋਰਟ ਕਾਰਨ ਹੀ 1930-31-32 ਦੀਆਂ ਗੋਲਮੇਜ ਕਾਨਫਰੰਸਾਂ ਹੋਈਆਂ। ਨਤੀਜੇ ਵਜੋਂ ਦਲਿਤਾਂ ਨੂੰ ਮਨੁੱਖੀ ਅਧਿਕਾਰ ਮਿਲੇ। ਘੱਟ ਗਿਣਤੀਆਂ ਭਾਵ ਮੁਸਲਮਾਨਾਂ, ਸਿੱਖਾਂ, ਇਸਾਈਆਂ, ਐਂਗਲੋ ਇੰਡੀਅਨਾਂ ਨੂੰ ਰਾਜਸੀ ਰਾਖਵਾਂਕਰਨ ਮਿਲਿਆ ਤੇ ਇਹ ਅਧਿਕਾਰ 1935 ਦੇ ਐਕਟ ਵਿਚ ਦਰਜ ਹੋਏ। ਜਿਨ੍ਹਾਂ ਵਿਰੁੱਧ ਮਹਾਤਮਾ ਜੀ ਅਤੇ ਉਸ ਦੀ ਕਾਂਗਰਸ ਨੇ ਮਰਨ ਵਰਤ ਰੱਖੇ। ਅੰਦੋਲਨ ਛੇੜੇ। ਧਮਕੀਆਂ ਦਿੱਤੀਆਂ। ਇਕ ਸਮਾਂ ਉਹ ਵੀ ਆਇਆ ਜਦੋਂ ਡਾਕਟਰ ਅੰਬੇਡਕਰ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਮਿਲੀਆਂ। ਅਛੂਤ ਬਸਤੀਆਂ ਜਲਾ ਦੇਣ ਦੀ ਖਬਰ ਮਿਲੀ। ਅੰਤ ਉਹ ਬੰਗਾਲ ਦੀ ਚੰਡਾਲ ਅਛੂਤ ਨਮੋ ਸ਼ੂਦਰ ਜਾਤੀ ਦਾ ਉਹ ਵਿਸ਼ਾਲ ਇਲਾਕਾ ਵੰਡ

ਸਮੇਂ ਪੂਰਬੀ ਪਾਕਿਸਤਾਨ (ਬੰਗਲਾਦੇਸ਼) ਨਾਲ ਜੁੜਵਾ ਦਿੱਤਾ। ਜਿੱਥੋਂ ਡਾ. ਅੰਬੇਡਕਰ ਨੂੰ ਅਛੂਤਾਂ ਨੇ ਜਿਤਾ ਕੇ ਵਿਧਾਨ ਅਸੰਬਲੀ ਵਿਚ ਭੇਜਿਆ ਸੀ ਤੇ ਡਾ. ਅੰਬੇਡਕਰ ਨੂੰ ਇਹ ਕਹਿ ਕੇ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ ਕਿ ਉਹ ਇਕ ਪਾਕਿਸਤਾਨੀ ਇਲਾਕੇ ਵਿਚੋਂ ਜਿੱਤੇ ਹਨ, ਜੋ ਭਾਰਤੀ ਇਲਾਕਾ ਨਹੀਂ ਰਿਹਾ, ਇਸ ਕਰਕੇ ਉਹ ਅਸੰਬਲੀ ਨੁਮਾਇੰਦਾ ਨਹੀਂ ਹਨ। ਜਦੋਂ ਰਾਖਵਾਂਕਰਨ ਮਿਲ ਗਿਆ ਤਾਂ ਹਿੰਦੂ ਜਾਤੀਆਂ ਨੇ ਜੋ ਕਾਂਗਰਸ ਦੇ ਮਗਰ ਸਨ ਇਹ ਨਾਅਰਾ ਲਾਇਆ ਕਿ "ਅਸੰਬਲੀਆਂ ਵਿਚ ਕੌਣ ਜਾਏਗਾ ? ਢੇਡ ਜਾਣਗੇ।" ਇਹ ਸਭ 1928 ਤੋਂ ਲੈ ਕੇ 1946 ਤੱਕ ਵਾਪਰਿਆ)।

**(18) ਵਿਨੋਂਵਾ ਭਾਵੇ ਦਾ ਵਿਅਕਤੀਗਤ ਸੱਤਿਆਗ੍ਰਹਿ**

ਵਿਨੋਵਾ ਦਾ ਇਹ ਸੱਤਿਆਗ੍ਰਹਿ ਭਾਰਤ ਦੇ ਵਿਸ਼ਵ ਯੁੱਧ ਵਿਚ ਸ਼ਾਮਲ ਹੋਣ ਅਤੇ ਸਰਕਾਰ ਦਾ ਸਾਥ ਦੇਣ ਦੇ ਵਿਰੁੱਧ ਸੀ, ਜੋ 7 ਨਵੰਬਰ 1940 ਨੂੰ ਸ਼ੁਰੂ ਹੋਇਆ। ਮਹਾਤਮਾ ਗਾਂਧੀ ਅਤੇ ਪੰਡਤ ਨਹਿਰੂ ਇਸ ਸੱਤਿਆ ਗ੍ਰਹਿ ਦੇ ਵਿਰੁੱਧ ਸਨ। ਪ੍ਰੰਤੂ ਇਸ ਦੇ ਪੱਖ ਵਿਚ ਹਜ਼ਾਰਾਂ ਲੋਕ ਜੇਲ੍ਹ ਗਏ। ਕਈ ਮੁੱਖ ਮੰਤਰੀ ਅਤੇ ਮੰਤਰੀ ਸਮੇਤ 290 ਵਿਧਾਨ ਮੰਡਲਾਂ ਦੇ ਮੈਂਬਰ ਗ੍ਰਿਫਤਾਰ ਕੀਤੇ ਗਏ। ਜਿਨ੍ਹਾਂ ਵਿਚ ਹੇਠ ਦਰਸਾਏ ਅਛੂਤਾਂ ਨੂੰ ਸਜ਼ਾਵਾਂ ਅਤੇ ਜੁਰਮਾਨੇ ਹੋਏ।

ਬਾਬਾਦੀਨ ਕੋਰੀ (ਲਖਨਊ), ਮੋਹਨ ਲਾਲ ਪਾਸੀ (ਲਖਨਊ), ਮੈਕੂ ਲਾਲ ਪਾਸੀ (ਲਖਨਊ), ਰਾਮ ਦਿਆਲ ਪਾਸੀ (ਲਖਨਊ), ਟੀਕਾ ਰਾਮ ਚੁਮਾਰ (ਥਾਨਾ), ਉਮਰਾਵ ਚੁਮਾਰ (ਸੋਹਾਪੁਰ), ਜਗਨ ਨਾਥ ਪ੍ਰਸਾਦ ਚੁਮਾਰ (ਭਟਗਾਂਵ), ਕੰਧਈ (ਖਰਗੀ), ਸਤਨ ਪਾਸੀ (ਤਿਵਾਰੀਪੁਰ ਪਹਾੜਾ), ਸਠੋਲੇ ਕੋਲ (ਮੋਲਨੀਆ ਲਾਲ ਗੰਜ), ਖੇਮਰਾਜ ਚੁਮਾਰ (ਸ਼ਾਮ ਦੇਵਰਹਾ), ਨੰਨ੍ਹੇ ਦਾਸ ਕੁਰੀਲ (ਰਾਜਾਪੁਰ), ਸ਼ਿਵਰਾਮ ਚੌਧਰੀ (ਮੁਬਾਰਕਪੁਰ ਰਾਏ ਬਰੇਲੀ), ਸੂਬਾ ਪਾਸੀ (ਬਿਸਹੀਆ ਪੁਰਬਾ), ਬਲਦੇਵ ਧੋਬੀ (ਆਇਜਾ), ਦਇਆ ਰਾਮ ਧਾਨਕ (ਕਾਨ੍ਹਪੁਰ), ਨਿਕਸਨ ਰਾਵਤ (ਜੈਤਪੁਰਾ), ਨਿਰੰਜਨ ਚਤੁਮਾਰ (ਨਗਲਾ ਪਤੀਆ ਬਿਧੂਨਾ), ਅਯੋਧਿਆ ਚੁਮਾਰ (ਪਤੀਬਾਰ ਬਕੇਵੇਰ), ਗਿਰਧਾਰੀ ਧੋਬੀ (ਚਗਕੁਨੀ), ਦੁਰਗਾ ਪ੍ਰਸਾਦ ਪਾਸੀ (ਇਮਾਮ ਪੁਰ), ਸੈਕੂ (ਛਿਦਾਨੀ), ਲਲਤਾ ਪ੍ਰਸਾਦ (ਮਲ੍ਹੀਆ ਦਸੋਧੀ), ਸ਼ੰਭੂ ਦੱਤ (ਨਦੰਵਨ), ਪਲੰਬੀ ਰਾਏ (ਸਟੇਰਾ), ਅਯੋਧਿਆ ਚੁਮਾਰ (ਮੁਹੰਗਦਪੁਰ) ਬਸਖਾਰੀ), ਗੁਨਈ ਚੁਮਾਰ (ਜਲਾਲਪੁਰ), ਬਸੰਤ ਪਾਸੀ (ਲਾਲਪੁਰ), ਵਿਭੂਤੀ ਚੁਮਾਰ (ਤਿੱਘਰਾ), ਛੇਦੀ ਲਾਲ ਰੈਦਾਸੀਆ (ਰਾਮਪੁਰ), ਛੇਦੂ ਲਾਲ ਪਾਸੀ (ਖਾਨਪੁਰ ਗੁਰੇਲਾ), ਦਨਕੂ ਦਾਸ ਧੋਬੀ (ਮੁੰਡਾ ਗਾਲਬ, ਚੇਤਰਅ ਕੋਰੀ (ਬਨਵਾਰੀ ਮਾਰਗ), ਚੇਤਰਾਮ ਧੋਬੀ (ਭੁਲਨਪੁਰ), ਭਿਖਾਰੀ ਲਾਲ ਧੋਬੀ (ਡੋਕਰਪੁਰ), ਭੋਲਾ ਨਾਥ ਖਟੀਕ (ਕਬੀਦੀ), ਨੰਗਾ ਰਾਮ ਰੈਦਾਸੀਆ (ਖਾਨਪੁਰ ਗੁਰੈਲਾ), ਪੁਤੂ ਲਾਲ ਨਟ (ਮੁਹੰਮਦਾਬਾਦ ਭੀਮਮਪੁਰ), ਬਲਦੇਵ ਸਿੰਘ ਆਰੀਆ (ਗੜ੍ਹਵਾਲ), ਰਾਮਧਾਰਾ ਚੁਮਾਰ (ਉਮਾਂਵਾਲੀਆ), ਰਾਜ ਰਾਮ ਛੀਂਪੀ (ਸਹਾਰਨਪੁਰ), ਇੰਦਰ ਸੇਨ (ਅਮਾਵਤਪੁਰ ਨਕਸਰ), ਮੰਸ਼ਾ ਰਾਮ ਅਛੂਤ (ਕਿਸੋਰਪੁਰ ਮੰਗਹੋ), ਇੰਦਲ ਪਾਸੀ (ਭਵਾਨੀ ਖੰਡਾ), ਬਿਹਾਰੀ ਚੁਮਾਰ (ਬਾਂਗਰ ਗਊ ਉਨਾਵ), ਮੁਲਈ ਦਾਸ ਰੈਦਾਸੀਆ (ਜੀਅਨਪੁਰ), ਰਾਮਦੀਨ ਰੈਦਾਸੀਆ (ਰਾਮਪੁਰ), ਮੈਕੂ ਲਾਲ ਪਾਸੀ (ਬਾਘਰਪੁਰ), ਨਨਕੂ ਰੈਦਾਸੀਆ (ਖਗਲੀਆ), ਰਾਮ ਲਾਲ ਪਾਸੀ (ਦੌਲਤਪੁਰ), ਮੇੜਈ ਪਾਸੀ (ਬੇਨੀਗੰਜ ਹਰਦੋਈ), ਬੱਦਰੀ ਪ੍ਰਸਾਦ (ਚਿੱਲੀ), ਦੁਰਗਾ ਦੀਨ ਅਛੂਤ (ਕਨਾਬ), ਬਿੰਦੇਸ਼ਵਰੀ ਅਛੂਤ (ਬੰਧਨਾ), ਭਗਵਾਨਦੀਨ ਅਛੂਤ (ਪੀਂਘ), ਮਗਨਕੋਰੀ (ਮਨਾਰ ਸੰਗਰਾਮਗੜ੍ਹ), ਬਸੰਤ ਲਾਲ ਪਾਸੀ (ਡਾਲੀ ਗੰਜ), ਖੁਸ਼ੀ ਰਾਮ (ਕੋਹਲਾਪੁਰੀ)। (100-108)

**(19) ਭਾਰਤ ਛੱਡੋ ਅੰਦੋਲਨ ਦੇ ਸ਼ਹੀਦ ਅਤੇ ਕ੍ਰਾਂਤੀਵੀਰ**

**ਜੋ ਸ਼ਹੀਦ ਹੋਏ** : ਮੈਕੂਲਾਲ ਚੁਮਾਰ (ਹਾਜੀਪੁਰ), ਸਿਵਧਨ ਚੁਮਾਰ (ਮਧੂਬਨ), ਝਾਊ ਲਾਲ ਜਾਟਵ (ਸਾਗਰ ਸਰਾਏ), ਰਿਖਈ ਧੋਬੀ (ਗੋਇਤੀ ਬਜ਼ੁਰਗ), ਛੁਟਕਈ ਅਛੂਤ (ਬਿਜੈ ਦੇਵਰੀਆ), ਰਾਮ ਚੰਦ ਧੋਬੀ (ਨੌਤਨ ਹਥੀਆਗੜ੍ਹ), ਨਨਕਊ ਮੇਹਤਰ (ਬਖਸ਼ੀ ਬਜਾਰ ਅਲਾਹਾਬਾਦ), ਰਾਮ ਸੁਭੱਗ ਚੁਮਾਰ (ਨੇਵਰੀ ਵਾਲੀਆ), ਹਰੀ ਚੁਮਾਰ (ਸੁਲਤਾਨਪੁਰ), ਰਾਮ ਜਨਮ ਗੋਂਡਾ (ਮਿਲਕੀ ਤਿਵਾਰੀ), ਵਿਦਿਆਪਤੀ ਗੋਂਡ (ਮਿਲਕੀ), ਘੇਲਾ ਦੁਸਾਧ (ਨੇਵਰੀ), ਦੂਧਨਾਥ ਕੋਰੀ (ਗੰਧਾਰ), ਸ਼ਿਵਧਨ ਚੁਮਾਰ (ਪਹਾੜੀਪੁਰ), ਸੰਤੂ ਨਿਵਾਸ (ਸ੍ਰੀਨਗਰ ਸਿਆਰਾ), ਲਸ਼ਮਣ ਅਛੂਤ (ਬੀਕਾਨੇਰ), ਸੰਨੂ ਧੋਬੀ (ਸਿਆਰਾ), ਪੰਚਮ ਪਾਸੀ (ਮੁਨਸ਼ੀ ਗੰਜ)।

**ਜਿਨ੍ਹਾਂ ਨੂੰ ਸਜ਼ਾ ਮਿਲੀ** : ਬਸੰਤ ਲਾਲ ਪਾਸੀ (ਡਾਲੀਗੰਜ ਲਖਨਊ), ਮਾਨ ਸਿੰਘ ਆਜ਼ਾਦ (ਵੱਡਾ ਚਾਂਦ ਗੰਜ ਲਖਨਊ), ਅਵਤਾਰ ਪਾਸੀ (ਟਿਕਰਾ ਪਹਾੜਗੜ੍ਹ), ਬੈਜੂ ਧੋਬੀ (ਕੁਡਿਰਾਵਾ ਜੌਨਪੁਰ), ਗੋਕਲ ਪਾਸੀ (ਮੀਨਾਪੁਰ), ਕੱਲੂ ਚੁਮਾਰ (ਸ਼ਰਾਏ ਖੁਆਜਾ ਜੌਨਪੁਰ), ਵਿਸ਼ਵਾਨਾਥ ਪ੍ਰਸਾਦ ਕੰਜੜ (ਤਾਰਕਾਪੁਰ ਮਿਰਾਜਪੁਰ), ਹੁਬਲਾਲ ਅਛੂਤ (ਬੱਜਾ ਕੱਛਾਹ), ਸਮਤਾ ਰਾਵ ਜਾਟਵ (ਮੌਜਾ ਬਰਾਗ), ਸ਼ਿਬਨੂੰ ਚੁਮਾਰ (ਬਿਰਨਾ ਵਾਰਾਨਸੀ), ਸੁਮੇਰ ਰਾਮ ਚੁਮਾਰ (ਧਾਨਾਪੁਰ ਬਾਰਾਨਸੀ), ਸੱਤਿਆ ਨਰਾਇਣ (ਸੇਵਈ ਮਹਮੂਦ), ਸਵਰੂਪ (ਸਦੀਆਬਾਦ), ਸ਼ਿਵਪਤੀ ਚੁਮਾਰ (ਮੀਕਲਪੁਰ), ਸ੍ਰੀਨਾਥ (ਆਜਮਗੜ੍ਹ), ਪ੍ਰਸਾਦ ਚੁਮਾਰ (ਓਇਨਾ), ਗੋਪੀ ਦਾਸ ਖਟੀਕ (ਵੀਰਪੁਰ ਇਮਲੀਆ), ਬੈਜੂਪਾਸੀ (ਬਰਛਪੁਰ), ਬੰਸ਼ੀ (ਮੇਜਾ ਅਲਾਹਾਬਾਦ), ਬਿੰਦੇਸ਼ਵਰੀ ਪ੍ਰਸਾਦ (ਅਲਾਹਾਬਾਦ), ਸ੍ਰੀ ਨਾਥ ਪਾਸੀ (ਸੌਰਾਂਵ ਅਲਾਬਾਦ), ਕੰਧਈ ਲਾਲ (ਕੂਲੀ ਬਾਜਾਰ ਕਾਨ੍ਹਪੁਰ), ਮੁੰਨਾ ਰਵੀਦਾਸ (ਧਰੁਵ ਮਊ ਬਿਲਹੌਰ), ਰਾਮਦੀਨ ਰਵਿਦਾਸ (ਡੂਲਮਊ ਬਿਲਹੌਰ), ਲੱਲੂ ਰਵਿਦਾਸ (ਬਿਲਹੌਰ ਕਾਨ੍ਹਪੁਰ), ਸਰਜੂ ਪ੍ਰਸਾਦ ਕੋਰੀ (ਘਾਟਮਪੁਰ), ਲਾਲਤਾ ਪ੍ਰਸਾਦ (ਚੁਲੱਹੀਆ ਦਸੌਂਧੀ), ਧੱਜੂ ਚੁਮਾਰ (ਬਸਰਬਾਰੀ ਫੈਜਾਬਾਦ), ਪਲੰਬੀ ਰਾਏ (ਭੇਖਰਾ ਫੈਜਾਬਾਦ), ਰਾਮ ਖਿਲਖ ਚੁਮਾਰ (ਬਸਰਬਾਰੀ ਫੈਜਾਬਾਦ), ਪੰਚਾ ਨੰਦ ਧੁਸੀਆ (ਗੋਰਖਪੁਰ), ਬਾਲਕਰਨ ਪਾਸੀ (ਨਵੀਂ ਡੁਮਰੀ), ਮਹਾਵੀਰ ਹਰੀਜਨ (ਚੌਕੇ ਟੋਲਾ), ਜੈਊ ਚੁਮਾਰ (ਦੋਹਰੀਆ), ਨੰਦ ਰਾਮ ਸਿੰਘ (ਪੌੜੀ ਗੜਵਾਲ), ਦੁਰਗਾ ਪ੍ਰਸਾਦ (ਅਮਲੀਆ ਸਧਈ), ਪੂਰਨ ਲਾਲ ਰੈਦਾਸ (ਬਸੀਆਪੁਰ), ਪਿਆਰੇ ਲਾਲ ਰੈਦਾਸ (ਬਸੀਆਪੁਰ ਬਾਂਕੇ ਗੰਜ), ਬਿਹਾਰੀ ਲਾਲ ਕੋਰੀ (ਦੁਲੀਪੁਰ), ਪੂਰਨ ਲਾਲ ਰੈਦਾਸ (ਬਸੀਆਪੁਰ), ਪਿਆਰੇ ਲਾਲ ਰੈਦਾਸ (ਬਸੀਆਰਪੁਰ ਬਾਂਕੇ ਗੰਜ), ਬਿਹਾਰੀ ਲਾਲ ਕੋਰੀ (ਦੁਲੀਪੁਰ), ਬੁੱਧਾ ਰਾਮ (ਪਰਸੇਹਰਾ), ਭਗਵਾਨ ਦੀਨ ਪਾਸੀ (ਸੰਸਾਰਪੁਰ), ਭੂਵਨ ਰੈਦਾਸ (ਧਸੀਆਪੁਰ), ਭੋਲਾ ਨਾਥ ਖਟੀਕ (ਖੀਰੀ), ਭੂਵਨ ਦਾਸ ਰੈਦਾਸ (ਉਤਰੇਲੀਆ), ਘਾਸੀ ਰਾਮ ਚੁਮਾਰ (ਹਰੀ ਪਰਬਤ ਆਗਰਾ), ਛੋਟੇ ਲਾਲ (ਰਾਏਪੁਰ

ਬਾਂਕੇਗੰਜ), ਕਾਸ਼ੀ ਰਾਮ ਕੋਰੀ (ਦੁਲੀਪੁਰ ਗਰੰਟ), ਖੱਗਾ ਰਾਮ ਕੋਰੀ (ਸਰਦਾਪੁਰ), ਚੇਤਰਾਮ ਧੋਬੀ (ਭੂਲਨਪੁਰ), ਮਨੋਹਰ ਲਾਲ ਧਾਨਕ (ਕੁੱਕਾਪੁਰ), ਮੰਗੂਲਾਲ ਪਾਸੀ (ਮਊ ਭੂਲਨਪੁਰ), ਲਛਮਣ ਪ੍ਰਸਾਦ ਪਾਸੀ (ਖਰਮ ਨਗਰ), ਸਾਲਮਰਾਮ ਰੈਦਾਸ (ਪਸੀਆਪੁਰ), ਸੁਮੇਰ ਕੋਰੀ (ਚੂਲੀਪੁਰ), ਇਤਬਾਰੀ ਰੈਦਾਸ (ਨੰਦਾਪੁਰ ਬਾਂਕੇ), ਗੋਕਲ ਰਾਮ ਰੈਦਾਸ (ਨੰਦਾਪੁਰ ਬਾਂਕੇ ਗੰਜ), ਡੋਰੇ ਲਾਲ ਰੈਦਾਸ (ਨੰਦਾਪੁਰ ਬਾਂਕੇ), ਭਗਵਤ ਰੈਦਾਸ (ਨੰਦਾਪੁਰ ਬਾਂਕੇਗੰਜ), ਰਘੂਬਰ ਦਿਆਲ (ਸਮਥਰ ਝਾਂਸੀ), ਰਾਮ ਸੇਵਕ ਰਾਵਤ (ਝਾਂਸੀ), ਰੰਜਨ ਲਾਲ ਧੋਬੀ (ਰੋਟੀ ਗੁਦਾਮ ਕਾਨ੍ਹਪੁਰ), ਮੇਵਾ ਰਾਮ ਧਾਨਕ (ਕੁਕਊਲੀ), ਗੰਗਾ ਰਾਮ ਧਾਨਕ (ਚਕਵਾ ਬਜੁਰਗ), ਮੋਹੀ ਧੋਬੀ (ਕੇਮਹਾਰਾ ਚਿਰੌਂਜੀ), ਕਮਲਾ ਹਰੀਜਨ (ਭਰੋਸਾ), ਬੈਜੂ ਪਾਸੀ (ਅਰਾਜਪੁਰ), ਮਵਾਸ਼ੀ ਰਾਮ (ਜੈਤਰਾ), ਕਨੱਹੀਆ ਲਾਲ ਵਾਲਮੀਕੀ (ਸ਼ਰਾਏਧਾਰੀ), ਮੁਹੱਬਤੀ ਅਛੂਤ (ਭਰੋਸਾ ਲਖਨਊ), ਗਾਜੀ ਰਾਮ ਚੁਮਾਰ (ਲਾਲ ਕੂੰਆਂ ਭੂਈਆਂ), ਜਵਾਹਰ ਚੁਮਾਰ (ਸੰਡੀਜਾ ਹਰਦੋਈ), ਰਾਮ ਬਾਲੀ ਅਛੂਤ (ਕੂੜਾਸਰ), ਛੋਟੇ ਧੋਬੀ (ਸ਼ੇਕਰਪੁਰ ਚੌਬੀਆ), ਰਾਮ ਸ਼ੰਕਰ ਰਵੀਦਾਸੀ (ਆਲਮ ਨਗਰ), ਹਰੀ ਸਿੰਘ ਜਾਟਵ (ਪੰਚਾਲੀ ਖਰੁਦ), ਅਯੋਧਿਆ ਹਰੀਜਨ (ਰਾਮਪੁਰ ਜਾਲੌਨ), ਬਾਬੂ ਅਛੂਤ (ਏਟਾ ਜਾਲੌਨ), ਭਗਵਾਨ ਦਾਸ (ਬਾਂਗਰਾ ਜਾਲੌਨ), ਸ੍ਰੀ ਦੇਵੀ (ਸਾਧੋਗੜ੍ਹ ਜਾਲੌਨ), ਸ੍ਰੀ ਦੁਲਾਰੇ (ਰਾਮਪੁਰ ਜਾਲੌਨ), ਗੰਗਾ ਦੀਨ (ਉਰਗਾਂਵ ਜਲੌਨ), ਸ੍ਰੀਮਤੀ ਹਲੁਸੀ (ਮਾਦੇਕ ਜਲੌਨ), ਜਗਨ ਨਾਥ ਧੋਬੀ (ਓਰਈ ਜਾਲੌਨ), ਨੰਦੀ ਅਛੂਤ (ਕਥੌਂੜਾ ਜਾਲੌਨ), ਟੇਕਾ ਰਾਮ ਅਛੂਤ (ਲੁਹਾਰੀ ਜਾਲੌਨ), ਮੰਗਲ ਲਾਲ ਚੁਮਾਰ (ਗਰੋਥਾ ਝਾਂਸੀ), ਦੇਵੀ ਬਸੋਰ (ਧਨੋਰੀ ਹਮੀਰਪੁਰੀ), ਨੰਦਰਾਮ ਸਿੰਘ (ਖੌੜੀ ਗੜ੍ਹਵਾਲ)।(109-126)

**(19) ਆਜ਼ਾਦ ਹਿੰਦ ਫੌਜ ਦੇ ਅਛੂਤ ਸ਼ਹੀਦ**

ਬਰਤਾਨਵੀ ਸਰਕਾਰ ਦੀ ਇਕ ਚੁਮਾਰ ਰਾਜਮੈਂਟ ਸੀ, ਜੋ ਆਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋ ਗਈ ਸੀ। ਸੈਂਕੜੇ ਅਛੂਤ ਆਜ਼ਾਦ ਹਿੰਦ ਫੌਜ ਵਿਚ ਭਰਤੀ ਹੋ ਕੇ ਲੜੇ ਅਤੇ ਕੁਰਬਾਨ ਹੋਏ। ਜਿਨ੍ਹਾਂ ਵਿਚੋਂ ਕੁਝ ਨਾ ਇਸ ਪ੍ਰਕਾਰ ਹਨ :-

ਸ਼ਹੀਦ ਰਾਮ ਪ੍ਰਸਾਦ ਚੁਮਾਰ, ਬੇਨਾ ਝਾਵਰ ਕਾਨ੍ਹਪੁਰ।
ਸ਼ਹੀਦ ਭੋਲਾ ਰਾਮ ਜੈਸਾਵਾਰਾ ਚੁਮਾਰ ਵਾਰਾਣਸੀ।
ਸ਼ਹੀਦ ਕਾਸ਼ੀ ਰਾਮ ਅਛੂਤ ਛਾਰਾ ਜ਼ਿਲ੍ਹਾ ਰੋਹਤਕ।
ਸ਼ਹੀਦ ਗਬਰੂ ਰਾਮ ਅਛੂਤ ਖਰਖੇਰੀ ਹਿਸਾਰ।
ਸ਼ਹੀਦ ਬਾਬੂ ਲਾਲ ਛਿਤਵਾਪੁਰ ਲਖਨਊ।
ਸ਼ਹੀਦ ਕੰਨਾ ਰਾਏ ਚੌਕ ਜ਼ਿਲ੍ਹਾ ਗੁੜਗਾਉਂ।

**(20) ਸ਼ਡਿਊਲਡ ਕਾਸਟ ਫੈਡਰੇਸ਼ਨ ਦੇ ਸ਼ਹੀਦ**

ਇਹ ਫੈਡਰੇਸ਼ਨ ਬਾਬਾ ਸਾਹਿਬ ਡਾ. ਅੰਬੇਡਕਰ ਨੇ ਬਣਾਈ ਸੀ। ਜਿਸ ਨੇ 1946-47 ਵਿਚ ਦੇਸ ਵਿਆਪੀ ਅੰਦੋਲਨ ਛੇੜਿਆ। ਦੇਸ ਭਰ ਵਿਚ 25000 ਸੱਤਿਆਗ੍ਰਿਹੀ ਜੇਲ੍ਹ ਗਏ ਅਤੇ ਦੋਜੀ ਰਾਮ ਜਾਟਵ 12 ਜੂਨ 1947 ਨੂੰ ਆਪਣੇ ਮਨੁੱਖੀ ਅਧਿਕਾਰਾਂ ਲਈ ਲੜਦੇ ਜੇਲ੍ਹ ਗਏ। ਉਨ੍ਹਾਂ ਦਾ ਪਿੰਡ ਚੰਢਪਾ ਤਹਿਸੀਲ ਹਾਥਰਸ ਸੀ।(129-30)

**(21) ਭਾਰਤ ਛੱਡੋ ਅੰਦੋਲਨ ਦੇ ਸ਼ਹੀਦ**

| | |
|---|---|
| ਸ਼ਹੀਦ ਉੱਤਮ ਰਾਵ ਅੰਬੇਡਕਰ | (ਕਿਡਾਲਾ ਜ਼ਿਲ੍ਹਾ ਬਰਾਧਾ) |
| ਸ਼ਹੀਦ ਕੌਂਡੀਆ ਕੋਰੀ | (ਪੂਨਾ ਮਹਾਰਾਸ਼ਟਰ) |
| ਸ਼ਹੀਦ ਗਣਪਤੀ ਜਾਗਵ | (22 ਫਰਵਰੀ 46 ਨੂੰ ਪੁਲਸ ਗੋਲੀ ਨਾਲ ਮਰੇ) |
| ਸ਼ਹੀਦ ਗਿਆਨੂ ਜਾਗਵ | (ਦੁਸੇਂਹਰੇ ਜ਼ਿਲ੍ਹਾ ਸਤਾਰਾ) |
| ਸ਼ਹੀਦ ਸ੍ਰੀਮਤੀ ਜਾਗਵ | (ਕਨੂਰ ਜ਼ਿਲ੍ਹਾ ਸਤਾਰਾ) |
| ਸ਼ਹੀਦ ਬਿਠਲਰਾਮ ਜੀ ਚੁਮਾਰ | (1942 ਵਿਚ ਜੇਲ੍ਹ ਵਿਚ ਮਰੇ) |
| ਸ਼ਹੀਦ ਰਾਮ ਚੰਦਰ ਮਾਲਾ | (ਬੰਬਈ ਪੁਲਸ ਦੀ ਗੋਲੀ ਨਾਲ ਮਾਰੇ ਗਏ) |
| ਸ਼ਹੀਦ ਸਰਜੇ ਰਾਵ ਜਾਘਵ | (ਬਾੜੀ ਜ਼ਿਲ੍ਹਾ ਸਾਂਗਲੀ) |
| ਸ਼ਹੀਦ ਹਨੂੰ ਮੰਤ ਰਾਵ | (ਸੋਲਾਪੁਰ ਬੇਲਗਾਂਵ) |
| ਸ਼ਹੀਦ ਲਾਲ ਜੀ ਆਰ | (ਨਾਗਪੁਰ ਮਹਾਰਾਸ਼ਟਰ) |
| ਸ਼ਹੀਦ ਹਰਾਵਾ ਮਹਾਰ | (ਨਾਗਪੁਰ ਮਹਾਰਾਸ਼ਟਰ) |
| ਸ਼ਹੀਦ ਰਾਮਾ ਬਾਲਾ ਕੋਲੀ | (ਕੋਲਾਵਾ ਮਹਾਰਾਸ਼ਟਰ) |
| ਸ਼ਹੀਦ ਸ਼ੰਕਰ ਚੁਮਾਰ | (ਭੰਗਰੂਲ ਜ਼ਿਲ੍ਹਾ ਸਾਂਗਲੀ)।(133) |

**(22) ਸ਼ਹੀਦ ਊਧਮ ਸਿੰਘ**

ਜਨਮ 26 ਦਸੰਬਰ 1898, ਸੁਨਾਮ ਪਟਿਆਲਾ (ਪੰਜਾਬ) ਪਿਤਾ ਟਹਿਲ ਸਿੰਘ ਪਹਿਲਾ ਨਾਂ ਚੂਹੜ ਰਾਮ। ਮਾਤਾ ਦਾ ਨਾਮ ਹਰਨਾਮ ਕੌਰ ਪਹਿਲਾ ਨਾਂ ਨਰਾਇਣੀ ਦੇਵੀ। ਜਲ੍ਹਿਆਂਵਾਲਾ ਬਾਗ ਦੇ ਹਜ਼ਾਰਾਂ ਭਾਰਤੀਆਂ ਦੇ ਕਾਤਲ ਜਨਰਲ ਡਾਇਰ ਨੂੰ ਲੰਡਨ ਦੀ ਸਭਾ ਵਿਚ ਪੂਰੇ ਵੀਹ ਸਾਲ ਪਿੱਛਾ ਕਰਨ ਉਪਰੰਤ ਗੋਲੀ ਨਾਲ ਉਡਾਇਆ। 12 ਜੂਨ 1940 ਨੂੰ ਲੰਡਨ ਵਿਚ ਹੀ ਫਾਂਸੀ ਦਿੱਤੀ ਗਈ। (134)

**(23) ਆਦਿ ਵਾਸੀ ਬਿਰਸਾ ਮੁੰਡਾ ਦੀ ਅਗਵਾਈ ਵਿਚ ਹੋਏ ਸ਼ਹੀਦ**

ਕ੍ਰਾਂਤੀਕਾਰੀ ਵਿਰਸਾ ਮੁੰਡਾ ਨੇ ਬਰਤਾਨਵੀ ਸਰਕਾਰ ਸਮੇਂ ਜੰਗਲੀ ਖੇਤਰਾਂ ਵਿਚ ਲੰਬੀ ਟੱਕਰ ਲਈ। ਉਸ ਦੀ ਅਗਵਾਈ ਵਿਚ ਇਕ

ਬਹੁਤ ਅਤਿਅਚਾਰੀ ਲੰਬਾ ਅਤੇ ਜ਼ੋਰਦਾਰ ਅੰਦੋਲਨ ਚੱਲਿਆ। ਜੋ ਭਾਰਤੀ ਸਵਰਨ ਜਗੀਰਦਾਰੀ ਵਿਰੁੱਧ ਸੀ। ਜੋ ਲੋਕ ਇਸ ਅੰਦੋਲਨ ਵਿਚ ਸ਼ਹੀਦ ਹੋਏ, ਉਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ :–

| | | | |
|---|---|---|---|
| ਮੁੰਡਾ ਮਾਨ ਦੇਵ | ਪਿੰਡ ਦੇਮਖਾਨੇਲ | ਜ਼ਿਲ੍ਹਾ ਰਾਂਚੀ | ਬਿਹਾਰ |
| ਮੁੰਡਾ ਸਾਂਢੇ | ਜਾਨਮ ਪੀਰੀ | ,, | ,, |
| ਮੁੰਡਾ ਸਿੰਹ ਰਾਯਾ | ਮਤੌਲੀ | ,, | ,, |
| ਮੁੰਡਾ ਸੁਖਰਾਮ | ਚਕਧਰਪੁ | ਸਿੰਹਭਮ | ,, |
| ਮੁੰਡਾ ਸਾਂਬਰਾਏ | ਰਾਂਚੀ | ਰਾਂਚੀ | ,, |
| ਮੁੰਡੀ ਛਤੀਰਾਮ | ਗਤੂਧਤੂ | ,, | ,, |
| ਮੁੰਡਾ ਹਰੋ | ,, | ,, | ,, |

(136–ਸਮਾਂ 1899–1900)

ਦੂਸਰੀ ਜਾਣਕਾਰੀ ਅਨੁਸਾਰ :

ਸਵਰਨ ਜਿਮੀਂਦਾਰਾਂ ਦੇ ਅਤਿਆਚਾਰਾਂ ਅਤੇ ਅੰਗਰੇਜ਼ੀ ਸ਼ਾਸਕਾਂ ਵਿਰੁੱਧ ਆਦਿ ਵਾਸੀਆਂ ਨੇ ਜੋ ਅੰਦੋਲਨ ਚਲਾਏ ਗਏ ਉਸ ਇਸ ਪ੍ਰਕਾਰ ਹਨ :–

1850 ਤੋਂ ਸਰਦਾਰ ਅੰਦੋਲਨ।

1855 ਤੋਂ ਸੁਤੰਤਰਤਾ ਅੰਦੋਲਨ।

1858–1881 ਜਮੀਰ ਅੰਦੋਲਨ।

1882–1890 ਮਿਸ਼ਨ ਵਿਦਰੋਹ।

1891–1895 ਰਾਜਨੀਤਿਕ ਅੰਦੋਲਨ।

ਇਹ ਅੰਦੋਲਨ ਮੁੱਖ ਰੂਪ ਵਿਚ ਭੂਮੀਹਾਰ ਲੋਕਾਂ ਵਿਰੁੱਧ ਸਨ, ਜੋ ਅੰਗਰੇਜ਼ਾਂ ਦੀ ਸ਼ਹਿ 'ਤੇ ਆਦਿ ਵਾਸੀ (ਅਛੂਤ) ਲੋਕਾਂ ਦੀਆਂ ਜ਼ਮੀਨਾਂ ਜਬਤ ਕਰ ਚੁੱਕੇ ਸਨ ਅਤੇ ਮਨਮਰਜ਼ੀ ਦੇ ਜ਼ੁਲਮ ਕਰਨਾ ਉਨ੍ਹਾਂ ਦਾ ਆਮ ਪੇਸ਼ਾ ਬਣ ਗਿਆ ਸੀ। 1850 ਤੋਂ 1855 ਤੱਕ ਦੇ ਅੰਦੋਲਨਾਂ ਵਿਚ ਹੀ 30 ਹਜ਼ਾਰ ਤੋਂ ਵੱਧ ਆਦਿ ਵਾਸੀ ਸ਼ਹੀਦ ਕੀਤੇ ਗਏ। (ਬਹੁਜਨ ਸੰਗਠਨ ਹਿੰਦੀ 14–20 ਜੂਨ 99)

(24) ਇਸ ਤੋਂ ਇਲਾਵਾ ਬਾਕੀ ਰਾਜਾਂ ਵਿਚ ਬਹੁਤ ਸਾਰੇ ਅਛੂਤ ਲੋਕ ਸ਼ਹੀਦ ਹੋਏ। ਜਿਨ੍ਹਾਂ ਦੀ ਪ੍ਰਾਪਤ ਜਾਣਕਾਰੀ ਇਸ ਪ੍ਰਕਾਰ ਹੈ :

| | | | |
|---|---|---|---|
| ਮੂੰਸਰ ਫਿਰੰਗੀ | ਸਿਲੀਗੁੜੀ | ਦਾਰਜੀਲਿੰਗ | ਬੰਗਾਲ |
| ਕੁਮਾਰੀ ਬੀਨਾਦਾਸ | ਕਲਕੱਤਾ ਜਿਸ ਨੇ 6 ਫਰਵਰੀ 1932 ਨੂੰ ਗਵਰਨਰ 'ਤੇ ਗੋਲੀ ਚਲਾਈ। | | |
| ਕੋਠਰੀ ਪੀਟ ਚਈਆ | ਬੁੜੇਲਾ | ਵਿਸਾਖਾਪਟਮ | ਆਂਧਰਾ ਪ੍ਰਦੇਸ਼ |
| ਕੋਨਾ ਕਨਈਆ | ਚਿਟੇਸਪਡ | ,, | ,, |
| ਕੋਗੀ ਜੀ ਚਿਤਾਲੂ | ਗਜੰਨਾ ਪੇਟਾ | ,, | ,, |
| ਸੀਤਾ ਰਾਮ ਚਿਤਾਲੂ | ਮੋਗਾਲੂ | ਪੱਛਮ ਗੋਦਾਵਰੀ | ,, |
| ਚਮਰੂ ਚੁਮਾਰ | ਸਾਲ ਗਾਂਵ | ਕੋਰਾਪੁਟ | ਉੜੀਸਾ |
| ਅਛੂਤ ਨਰ ਸਿੰਘ | ਤੁਚੇਰ | ਕੋਰਾਪੁਰ | ਉੜੀਸਾ |
| ਗੁੱਜਰ ਧੋਬੀ | ਸੰਪੌਲੀ | ਸ਼ਾਹਾਬਾਦ | ਬਿਹਾਰ |
| ਬੰਗੀਲ ਦੁਸਾਧ | ਗੌਸਪੁਰ | ਦਰਭੰਗਾ | ਬਿਹਾਰ |
| ਰਾਜਿੰਦਰ ਦੁਸਾਧ | ਬਨਬਾਰੀਪੁਰ | ਪਟਨਾ | ਬਿਹਾਰ |
| ਲਖਨ ਦੁਸਾਧ | ਬਸੰਤਪੁਰ | ਚੰਪਾਰਨਾ | ਬਿਹਾਰ |
| ਨੁਨਮਨ ਧੋਬੀ | ਦੋਮਰੰਜ | ਹਜਾਰੀਬਾਗ | ਬਿਹਾਰ |
| ਗੋਬਿੰਦਵਾਸਬਨ | ਸ਼ੀਲਤਪੁਰ | ਮੁਜੱਫਰਪੁਰ | ਬਿਹਾਰ |
| ਪ੍ਰਮੇਸ਼ਵਰ ਪਾਸਵਾਨ | ਲਗਨਾ | ਮੰਗੇਰ | ਬਿਹਾਰ |
| ਬੁੱਧਨ ਪਾਸਵਾਨ | ਕਾਜਰ ਹਾਟਾ | ਮੁਜੱਫਰਪੁਰ | ਬਿਹਾਰ |
| ਭਗਵਤ ਪਾਸਵਾਨ | ਥਾਹਰ | ਦਰਭੰਗਾ | ਬਿਹਾਰ |
| ਮੁਸ਼ਾਹਰੂ ਪਾਸੀ | ਬਾਰੀ | ਮੁੰਗੇਰ | ਬਿਹਾਰ |
| ਕਲਾਨੰਦ ਮੰਡਲ | ਦੇਂਡਾ | ਸੰਥਾਲ | ਬਿਹਾਰ |
| ਕਲਰ ਮੰਡਲ | ਰਾਣੀਭਲਾਣ | ਭਾਗਲਪੁਰ | ਬਿਹਾਰ |
| ਕਲੇਸ਼ਵਰ ਮੰਡਲ | ਗਡੀਆ | ਸਹਰਸਾ | ਬਿਹਾਰ |
| ਸੁੰਦਰ ਲਾਲ ਚੁਮਾਰ | ਫਤਹਿਪੁਰ | ਮੰਗੇਰ | ਬਿਹਾਰ |
| ਮੇਹਰਾ ਸੁੰਦਰ ਚੁਮਾਰ | ਛਪਰਾ | ਮਜੱਫਰਪੁਰ | ਬਿਹਾਰ |

| | | | | |
|---|---|---|---|---|
| ਕੈਲੂ ਰਵਿਦਾਸੀਆ | ਮਾਤਾਡੀਹ | ਮੰਗੇਰ | ਬਿਹਾਰ | |
| ਦੁੱਖਮ ਰਵਿਦਾਸੀਆ (1942 ਵਿਚ ਜੇਲ੍ਹ ਵਿਚ ਮੌਤ ਹੋਈ) | | ਬਿਹਾਰ | | |
| ਜਗਦੀਸ਼ ਚੁਮਾਰ | ਸ੍ਰੀਪਰ | ਚੰਪਾਲ | ਬਿਹਾਰ | |
| ਗੰਗਾ ਰਾਮ ਚੁਮਾਰ | ਲਸਾੜੀ | ਸ਼ਾਹਾਬਾਦ | ਬਿਹਾਰ | |
| ਮਮੀਸ਼ਨ | ਲਾਲਗੰਜ ਬਾਜਾਰ | ਮੁਜੱਫਰਪੁਰ | ਬਿਹਾਰ | |
| ਮੁਸ਼ਾਰ ਫਾਗੂ | ਮੁਸਾਰਹੀ | ਭਾਗਲਪੁਰ | ਬਿਹਾਰ | |
| ਮੁਸ਼ਾਰ ਰਘਭੀਰ | ਨਸੇਜ | ਸ਼ਾਹਾਬਾਦ | ਬਿਹਾਰ | |
| ਮੁਸ਼ਾਰ ਤਸਨ | ਸੁਲਤਾਨਗੰਜ | ਭਾਗਲਪੁਰ | ਬਿਹਾਰ | |
| ਸ਼ੀਤਲ ਚੁਮਾਰ | ਜਲਾਲਾਬਾਦ | ਮੁੰਗੇਰ | ਬਿਹਾਰ | |
| ਸੰਤੀ ਪਾਸੀ | ਤਾਰਾਪੁਰ | ਮੰਗਰੇ | ਬਿਹਾਰ | (141–15) |

(ਅਸੀਂ ਪਿਛਲੇ ਇਤਿਹਾਸ ਤੋਂ ਵੇਖਿਆ ਹੈ ਕਿ ਯੂ ਪੀ ਬਿਹਾਰ ਅਤੇ ਆਂਧਰਾ ਪ੍ਰਦੇਸ਼ ਦੇ ਆਦਿ ਵਾਸੀ ਅਛੂਤ ਲੋਕਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਕੁਰਬਾਨੀਆਂ ਕੀਤੀਆਂ ਹਨ। ਇਕੱਲੇ ਆਂਧਰਾ ਦੇ ਆਦਿ ਵਾਸੀਆਂ ਨੇ ਹੀ 30 ਹਜ਼ਾਰ ਤੋਂ ਵੱਧ ਕੁਰਬਾਨੀਆਂ ਕੀਤੀਆਂ, ਸ਼ਹੀਦੀਆਂ ਪਾਈਆਂ। ਇਹ ਹੀ ਕਾਰਨ ਹੈ ਕਿ ਉਨ੍ਹਾਂ ਸੂਬਿਆਂ ਵਿਚ ਰਜਵਾੜਾ ਸ਼ਾਹੀ ਅਤੇ ਜਗੀਰਦਾਰੀ ਨੂੰ ਉਭਾਰਿਆ ਗਿਆ ਤਾਂ ਕਿ ਕ੍ਰਾਂਤੀਕਾਰੀ ਪੇਂਡੂ ਜਨਤਾ ਨੂੰ ਪੱਕੇ ਤੌਰ ’ਤੇ ਦਬਾ ਕੇ ਕੁਚਲਕੇ ਰੱਖਿਆ ਜਾ ਸਕੇ। ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਭਾਰਤੀ ਹਿੰਦੂ ਸਰਕਾਰਾਂ ਨੇ ਖਾਸ ਕਰਕੇ ਕਾਂਗਰਸ ਨੇ ਇਸ ਜ਼ੋਰ–ਜ਼ੁਲਮ ਦੇ ਸਮਾਜਿਕ ਪ੍ਰਬੰਧ ਨੂੰ ਤਕੜਾ ਕੀਤਾ, ਜਿਸ ਕਰਕੇ ਅੱਜ ਵੀ ਭਾਰਤ ਦਾ ਸਭ ਤੋਂ ਵਿਸ਼ਾਲ ਦੱਬਿਆ–ਕੁਚਲਿਆ ਸਮਾਜ ਇਨ੍ਹਾਂ ਰਾਜਾਂ ਵਿਚ ਨਜ਼ਰ ਆਉਂਦਾ ਹੈ ਅਤੇ ਉਤਲੀਆਂ ਖਾਸ ਕਰਕੇ ਭੂਮੀਹਾਰ, ਜਗੀਰਦਾਰ ਜਾਤੀਆਂ ਪੁਲਿਸ, ਨਿਆਂ ਪਾਲਿਕਾ, ਸਰਕਾਰਾਂ ਅਤੇ ਦੌਲਤ ਦੇ ਸਹਾਰੇ ’ਤੇ ਇਨ੍ਹਾਂ ਰਾਜਾਂ ਵਿਚ ਬੇਖੌਫ ਜ਼ੋਰ–ਜ਼ੁਲਮ ਜਾਰੀ ਰੱਖ ਰਹੀਆਂ ਹਨ। ਆਜ਼ਾਦੀ ਤੋਂ ਪਹਿਲਾਂ ਹਾਕਮ ਜਾਤੀਆਂ ਦੀ ਸੰਸਥਾ ਕਾਂਗਰਸ ਨਾਲ ਮਿਲ ਕੇ, ਆਜ਼ਾਦੀ ਲਈ ਵਧੇਰੇ ਕੁਰਬਾਨੀਆਂ ਕੀਤੀਆਂ। ਇਸ ਵਹਿਮ ਵਿਚ ਕਿ ਸ਼ਾਇਦ ਉਨ੍ਹਾਂ ਨੂੰ ਵੀ ਆਜ਼ਾਦੀ ਮਿਲ ਜਾਵੇਗੀ। ਕਿਉਂਕਿ ਆਜ਼ਾਦੀ ਕੇਵਲ ਉੱਚੀਆਂ ਪੂੰਜੀਪਤੀਆਂ ਅਤੇ ਮਨੂੰਵਾਦੀ ਜਾਤੀਆਂ ਦੇ ਹੱਥ ਆਈ, ਸਿੱਟੇ ਵਜੋਂ ਦਲਿਤ ਪਛੜੀਆਂ ਜਾਤੀਆਂ ਨਾਲ ਦੁਰਵਿਹਾਰ ਅਤੇ ਜ਼ੋਰ–ਜ਼ੁਲਮ ਅੱਜ ਵੀ ਪਹਿਲਾਂ ਵਾਂਗ ਹੈ। ਇਹ ਨਿਮਨ ਜਾਤੀਆਂ ਬਾਬਾ ਸਾਹਿਬ ਡਾ. ਅੰਬੇਡਕਰ ਦਾ ਸਾਥ ਨਾ ਦੇ ਕੇ ਸਵਰਨ ਚੌਧਰੀਆਂ ਦੇ ਹੱਕ ਵਿਚ ਖੜ੍ਹੀਆਂ ਰਹੀਆਂ।)

**ਕੂਕਾ ਲਹਿਰ ਦੇ ਸ਼ਹੀਦ (ਪੰਜਾਬ)**

‘ਪਟਿਆਲਾ ਰਿਆਸਤ’ ਦੇ ਰਜਵਾੜੇ ਨੇ ਅੰਗਰੇਜ਼ ਦਾ ਹੁਕਮ ਮੰਨ ਕੇ 1872 ਈਸਵੀ ਨੂੰ ਕੂਕਾ ਲਹਿਰ ਦੇ ਮਹਾਨ ਦੇਸ਼ ਭਗਤਾਂ ਉੱਤੇ ਮਾਲੇਰਕੋਟਲਾ ਦੇ ਕੱਲਰ ਵਿਚ ਆਪਣੀਆਂ ਸੱਤ ਤੋਪਾਂ ਬੀੜ ਕੇ ਆਜ਼ਾਦੀ ਮੰਗਦੇ ਕੂਕਾ ਲਹਿਰ ਦੇ ਬਹਾਦਰਾਂ ਨੂੰ ਰੂੰ ਦੇ ਗੋੜ੍ਹਿਆਂ ਵਾਂਗ ਤੋਪਾਂ ਨਾਲ ਉਡਾ ਦਿੱਤਾ ਸੀ। ਆਗੂ ਬਾਬਾ ਰਾਮ ਸਿੰਘ (ਤਰਖਾਣ ਪਛੜੀ ਜਾਤੀ), ਨੂੰ ਕਾਲੇ ਪਾਣੀ ਰੰਗੂਨ (ਬਰਮਾ) ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਸੀ। ਪੁਸਤਕ ‘ਰਿਆਸਤੀ ਪਰਜਾ ਮੰਡਲ ਦੇ ਸੰਘਰਸ਼ ਯੋਧੇ’ ਸਫਾ 24, ਸੰਤ ਰਾਮ ਉਦਾਸੀ ਯਾਦਗਾਰੀ ਪ੍ਰਕਾਸ਼ਨ ਸੰਤ ਨਗਰ ਸਰਸਾ ਹਰਿਆਣਾ।

**ਦੇਸ਼ ਭਗਤ ਰਿਆਸਤ ਨਾਭਾ ਦੇ ਸ਼ਹੀਦ ਅਤੇ ਕ੍ਰਾਂਤੀਕਾਰੀ ਯੋਧੇ**

9 ਜੁਲਾਈ 1923 ਨੂੰ, ਮਹਾਰਾਜਾ ਹੀਰਾ ਸਿੰਘ ਨਾਭਾ ਦੇ ਪੁੱਤਰ ਮਹਾਰਾਜ ਰਿਪੁਦਮਨ ਸਿੰਘ ਨੂੰ ਨਾਹਰ ਸਿੰਘ ਰਾਊ ਕਸ਼ਮੀਰੀ ਪੰਡਤ ਦੀ ਗੱਦਾਰੀ ਕਾਰਨ, ਸੁੱਤੇ ਪਿਆ ਫੜ ਕੇ, ਜਲਾਵਤਨ ਕਰਕੇ, ਕੌਡਾਧੀ ਕਨਾਲ (ਮਦਰਾਸ) ਟਾਪੂਆਂ ਵਿਚ ਕੈਦ ਕਰ ਦਿੱਤਾ। (28) ਜਿੱਥੇ 13 ਦਸੰਬਰ 1943 ਨੂੰ ਉਹ ਸ਼ਹੀਦ ਹੋ ਗਏ। (ਨਾਭਾ ਦੇ ਰਾਜਾ ਭਾਵੇਂ ਸ਼ੂਦਰ ਉੱਚੀ ਜਾਤੀ ਵਿਚ ਸਨ, ਪ੍ਰੰਤੂ ਇਨ੍ਹਾਂ ਦੇ ਦਰਬਾਰ ਵਿਚ ਅਛੂਤ ਜਾਤੀਆਂ ਦੇ ਸਿਆਣੇ ਪੁਰਸ਼ਾਂ ਨੂੰ ਉੱਚੇ ਰੁਤਬੇ ਅਤੇ ਇੱਜ਼ਤ ਮਾਣ ਪ੍ਰਾਪਤ ਸੀ, ਜਿਸ ਕਰਕੇ ਇਸ ਪੁਸਤਕ ਵਿਚ ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸੀ)। ਪਟਿਆਲੇ ਦੇ ਅੰਗਰੇਜ਼ ਪਿੱਠੂ ਰਾਜਾ ਭੁਪਿੰਦਰ ਸਿੰਘ ਦੇ ਕਹਿਣ ’ਤੇ ਮਹਾਰਾਜ ਨਾਭਾ ਸਿੰਘ ਗੱਦੀ ਤੋਂ ਉਤਾਰਿਆ ਗਿਆ ਸੀ। ਮਹਾਰਾਜਾ ਰਵਿੰਦਰ ਸਿੰਘ ਨਾਭਾ ਨੂੰ 1865 ਵਿਚ ਗ੍ਰਿਫਤਾਰ ਕਰਕੇ ਅੰਗਰੇਜ਼ਾਂ ਨੇ ਬਿੰਦਰਾਬਨ ਵਿਚ ਕੈਦ ਕਰ ਦਿੱਤਾ ਸੀ। ਕੈਦ ਵਿਚ ਹੀ ਉਨ੍ਹਾਂ ਦੀ ਮੌਤ ਹੋਈ।

ਮਹਾਰਾਜਾ ਨਾਭਾ ਦੇ ਹਜ਼ੂਰੀ ਰਾਗੀ ਭਾਈ ਨਰਾਇਣ ਸਿੰਘ (ਰਮਦਾਸੀਆ ਸਿੰਘ) ਦੇ 1923 ਵਿਚ ਗ੍ਰਿਫਤਾਰੀ ਵਰੰਟ ਜਾਰੀ ਕੀਤੇ ਗਏ ਅਤੇ ਘਰ ਕੁਰਕ ਕਰਨ ਦਾ ਹੁਕਮ ਜਾਰੀ ਕੀਤਾ ਗਿਆ। (46–47) ਬਾਅਦ ਵਿਚ ਆਜ਼ਾਦੀ ਦੀ ਜੰਗ ਲੜਦਿਆਂ ਉਨ੍ਹਾਂ ਦੇ ਪੁੱਤਰ ਗਿਆਨੀ ਭਜਨ ਸਿੰਘ ਦੇ ਵੀ ਗ੍ਰਿਫਤਾਰੀ ਵਰੰਟ ਜਾਰੀ ਹੋਏ। ਇਹ ਦੋਵੇਂ ਪਿਉ–ਪੁੱਤਰ ਮਾਲਵੇ ਦੀ ਪਰਜਾ ਮੰਡਲ ਲਹਿਰ ਦੇ ਪ੍ਰਮੁੱਖ ਆਗੂ ਸਨ, ਜੋ ਇਕੋ ਸਮੇਂ ਅੰਗਰੇਜ਼ੀ ਅਤੇ ਮਹਾਰਾਜਾ ਪਟਿਆਲਾ ਦੀ ਜ਼ਾਲਮ ਹਕੂਮਤ ਵਿਰੁੱਧ ਲੜ ਰਹੇ ਸਨ, ਜਿੱਥੇ ਕਿਸੇ ਦੀ ਵੀ ਧੀਅ–ਭੈਣ ਦੀ ਇੱਜ਼ਤ ਮਹਿਫੂਜ਼ ਨਹੀਂ ਸੀ। ਇਸ ਲਹਿਰ ਦੇ ਮੁਖੀ ਤੇ ਸਰਗਰਮ ਮੈਂਬਰਾਂ ਵਿਚ ਹੇਠ ਲਿਖੇ ਅਛੂਤ ਬਹਾਦਰ ਵੀ ਸ਼ਾਮਲ ਸਨ। ਸ੍ਰ. ਸਰਮੁੱਖ ਸਿੰਘ ਘਾਰੂ ਮਜ਼੍ਹਬੀ, ਸ. ਭਗਤ ਸਿੰਘ ਘਾਰੂ ਮਜ਼੍ਹਬੀ, ਸ. ਕੇਹਰ ਸਿੰਘ ਰਮਦਾਸੀਆ, ਸ. ਭਾਗ ਸਿੰਘ ਮਿਸਤਰੀ, ਗਿਆਨੀ ਭਜਨ ਸਿੰਘ ਪਤਨੀ ਬੀਬੀ ਰਾਮ ਕੌਰ, ਸ਼ਹੀਦ ਪੂਰਨ ਸਿੰਘ ਮਿਸਤਰੀ, ਸ. ਜਿਉਣ ਸਿੰਘ ਮਜ਼੍ਹਬੀ, ਸ. ਡੰਡਾ ਸਿੰਘ ਮਜ਼੍ਹਬੀ, ਸ. ਥਿਉਣ ਸਿੰਘ ਮਜ਼੍ਹਬੀ, ਸ. ਸੁੰਦਰ ਸਿੰਘ ਮਜ਼੍ਹਬੀ, ਸ. ਹੁਕਮ ਸਿੰਘ ਰਮਦਾਸੀਆ, ਸ. ਭਾਗ ਸਿੰਘ ਮਿਸਤਰੀ, ਸ. ਮੋਧਾ ਸਿੰਘ ਕਵੀਸ਼ਰ ਰਵਦਾਸੀਆ, ਸ. ਕੇਹਰ ਸਿੰਘ ਰਵਦਾਸੀਆ, ਜਖੂਬ ਖਾਂ ਜੁਲਾਹਾ, ਮਾਸਟਰ ਗੁਲਾਬ ਸਿੰਘ ਮੁਹੰਮਦ ਖਾਂ ਜੁਲਾਹਾ, ਸ੍ਰੀ ਬਿਰਜ ਲਾਲ ਸੁਨਿਆਰਾ, ਬਾਬਾ ਪ੍ਰੀਤਮ ਸਿੰਘ ਰਾਗੀ, ਸ. ਮਾਘੀ ਸਿੰਘ ਮਿਸਤਰੀ, ਸ. ਕੇਹਰ ਸਿੰਘ ਮਜ਼੍ਹਬੀ, ਸ. ਛੋਟਾ ਸਿੰਘ ਮਜ਼੍ਹਬੀ, ਸ.

ਬਚਨ ਸਿੰਘ ਮਜ਼੍ਹਬੀ, ਸ. ਬਾਗ ਸਿੰਘ ਮਜ਼੍ਹਬੀ। (ਪਰਜਾ ਮੰਡਲ ਲਹਿਰ ਦੇ ਕ੍ਰਾਂਤੀਕਾਰੀ ਵੀਰਾਂ ਯੋਧਿਆਂ ਦੇ ਇਹ ਨਾਮ ਪੁਸਤਕ 'ਰਿਆਸਤੀ ਪਰਜਾ ਮੰਡਲ ਸੰਘਰਸ਼ ਦੇ ਯੋਧੇ' ਵਿਚ ਦਰਜ ਹਨ।)

**ਵਿਸ਼ੇਸ਼ ਨੋਟ** :-ਆਜ਼ਾਦੀ ਤੋਂ ਬਾਅਦ ਲਿਖੀਆਂ ਗਈਆਂ ਲੱਖਾਂ ਪੁਸਤਕਾਂ ਸਕੂਲੀ-ਕਾਲਜੀ ਪਾਠ-ਪੁਸਤਕਾਂ ਅਤੇ ਇਤਿਹਾਸਕ ਪੁਸਤਕਾਂ ਵਿਚੋਂ ਦਲਿਤ-ਪਛੜੀਆਂ ਜਾਤੀਆਂ ਵੱਲੋਂ, ਅਜ਼ਾਦੀ ਸੰਗਰਾਮ ਵਿਚ ਪਾਏ ਗਏ ਵਿਸ਼ਾਲ ਯੋਗਦਾਨ ਨੂੰ ਅਲੋਪ ਕਰਕੇ, ਕੇਵਲ ਸਵਰਨ ਅਤੇ ਉੱਚੀਆਂ ਜਾਤੀਆਂ ਦੇ ਇਤਿਹਾਸ ਨੂੰ ਲਿਖਿਆ ਅਤੇ ਖੂਬ ਉਭਾਰਿਆ ਗਿਆ ਹੈ। ਇਸ ਲਈ ਅਸੀਂ ਜਾਤੀਵਾਦੀ ਇਤਿਹਾਸ ਤੋਂ ਹਟ ਕੇ, ਅਸਲੀ ਇਤਿਹਾਸ ਦੀ ਸਿਰਜਣਾ ਲਈ ਇਕ ਵਿਸ਼ੇਸ਼ ਯਤਨ, ਇਸ ਪੁਸਤਕ ਰਾਹੀਂ ਕਰ ਰਹੇ ਹਾਂ ਤਾਂ ਜੋ ਦਲਿਤ ਪਛੜੇ ਵਰਗ ਦੀ ਆਪਣੀ ਬਜ਼ੁਰਗਾਂ ਦੇ ਸੰਗਰਾਮੀ ਇਤਿਹਾਸ ਨੂੰ ਜਾਣ ਸਕਣ ਅਤੇ ਮਾਣ ਨਾਲ ਸਿਰ ਉੱਚਾ ਕਰ ਸਕਣ। ਕੇਵਲ ਉੱਚੀਆਂ ਜਾਤੀਆਂ ਦੇ ਇਤਿਹਾਸ ਨੇ, ਮਾਨਵੀ ਇਤਿਹਾਸ ਨਾਲ ਦੁਵੈਤ ਕੀਤੀ ਹੈ, ਜਿਸ ਨੂੰ ਸਮਾਨਤਾ ਦੇਣਾ ਜ਼ਰੂਰੀ ਹੈ।

**ਸਿੱਖ ਲਹਿਰ ਦੇ ਸਿਰਜਕ ਕ੍ਰਾਂਤੀਕਾਰੀ ਯੋਧੇ ਅਤੇ ਸ਼ਹੀਦ**

ਸਿੱਖ ਲਹਿਰ ਨੂੰ ਪੜ੍ਹਨ ਅਤੇ ਸਮਝਣ ਉਪਰੰਤ ਇਹ ਗੱਲ ਬੜੀ ਅਸਾਨੀ ਨਾਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਲਹਿਰ ਦੀ ਸਿਰਜਣਾ, ਉਸਾਰੀ ਅਤੇ ਉਭਾਰ ਵਿਚ ਅਛੂਤ ਵਰਗ ਦੇ ਮਹਾਂ ਮਾਨਵਾਂ ਦਾ ਬਹੁਤ ਵੱਡਾ ਯੋਗਦਾਨ ਰਿਹਾ। ਤੇਰ੍ਹਵੀਂ ਸਦੀ ਤੋਂ ਸਿੱਖ ਮਿਸਲਾਂ ਤੱਕ ਦੇ ਇਤਿਹਾਸ ਵਿਚ ਦਲਿਤ-ਪਛੜੇ ਵਰਗਾਂ ਦਾ ਯੋਗਦਾਨ ਅਤੇ ਕੁਰਬਾਨੀਆਂ ਸਿੱਖ ਲਹਿਰ ਦੀ ਜਿੰਦ-ਜਾਨ ਬਣ ਕੇ ਰਹੀਆਂ। ਉਨ੍ਹਾਂ ਪੁਰਸ਼ਾਂ ਦਾ, ਜੋ ਨਿਮਨ ਵਰਗ ਵਿਚ ਪੈਦਾ ਹੋ ਕੇ, ਬ੍ਰਾਹਮਣੀ ਮੰਨੂਵਾਦ, ਜਾਤੀਵਾਦ, ਸਵਰਨ ਆਜਾਰਾਦਾਰੀ ਅਤੇ ਮੁਗਲ ਸਾਮਰਾਜ ਤੋਂ ਮੁਕਤੀ ਲਈ ਲੜੇ-ਮਰੇ ਤੇ ਸ਼ਹੀਦ ਤੱਕ ਹੋਏ, ਉਨ੍ਹਾਂ ਦਾ ਜ਼ਿਕਰ ਕਰਾਂਗੇ ਤਾਂ ਕਿ ਇਤਿਹਾਸ ਦੇ ਖਾਲੀ ਰੱਖੇ ਪੰਨਿਆਂ ਨੂੰ ਪੂਰਨਤਾ ਦਿੱਤੀ ਜਾ ਸਕੇ।

ਸਿੱਖ ਲਹਿਰ ਦੇ ਸਿਰਜਕ ਅਛੂਤ ਸੰਤ, ਜਿਨ੍ਹਾਂ ਨੂੰ 'ਢੇਡ' ਕਿਹਾ ਜਾਂਦਾ ਰਿਹਾ;

ਸੰਤ ਗੁਰੂ ਨਾਮਦੇਵ (ਛੀਂਬਾ) ਮਹਾਰਾਸ਼ਟਰ, ਸੰਤ ਗੁਰੂ ਕਬੀਰ (ਜੁਲਾਹਾ) ਉੱਤਰ ਪ੍ਰਦੇਸ਼, ਸੰਤ ਗੁਰੂ ਰਵਿਦਾਸ (ਚੁਮਾਰ) ਉੱਤਰ ਪ੍ਰਦੇਸ਼, ਸੰਤ ਗੁਰੂ ਸੈਣ (ਨਾਈ) ਉੱਤਰ ਪ੍ਰਦੇਸ਼।

ਸਿੱਖ ਲਹਿਰ ਦੇ ਸੰਸਥਾਪਕ ਗੁਰੂ ਨਾਨਕ (ਖੱਤਰੀ) ਦੇ ਉਮਰ ਭਰ ਦੇ ਸਾਥੀ, ਅਛੂਤ ਮਹਾਂ ਪੁਰਖ :-

ਭਾਈ ਮਰਦਾਨਾ (ਮਰਾਸੀ) ਰਾਗੀ, ਭਾਈ ਲਾਲੋ (ਤਰਖਾਣ), ਭਾਈ ਸ਼ੀਹਾਂ (ਛੀਂਬਾ), ਭਾਈ ਕੌਡਾ (ਭੀਲ), ਪੰਜਵੇਂ ਗੁਰੂ ਅਰਜਨ ਦੇ ਵਿਸੇਸ਼ ਸਿੱਖ ਭਾਈ ਬੁੱਧੂ (ਘੁਮਿਆਰ), ਛੇਵੇ ਗੁਰੂ ਦੇ ਵਿਸ਼ੇਸ਼ ਸਿੱਖ ਭਾਈ ਰੂਪ ਚੰਦ (ਤਰਖਾਣ), ਨੌਵੇਂ ਗੁਰੂ ਤੇਗ ਬਹਾਦਰ ਦੇ ਅੰਗ-ਸੰਗੀ ਅਛੂਤ ਸਿੱਖ, ਭਾਈ ਆਗਿਆ ਰਾਮ (ਮਜ਼੍ਹਬੀ), ਮਾਤਾ ਪ੍ਰੇਮੋਂ ਮਜ਼੍ਹਬੀ, ਭਾਈ ਜੀਵਨ ਸਿੰਘ (ਮਜ਼੍ਹਬੀ), ਭਾਈ ਸੰਗਤ ਸਿੰਘ (ਰਮਦਾਸੀਆ), ਮੱਖਣ ਸ਼ਾਹ (ਲੁਬਾਣਾ)।

ਜਿਨ੍ਹਾਂ ਮਹਾਂਪੁਰਸ਼ਾਂ ਨੇ ਸਿਰ ਭੇਟ ਕਰਕੇ, ਧਰਮ ਨਾਸ਼, ਕਰਮ ਨਾਸ਼, ਸ਼ਰਮ ਨਾਸ਼, ਭਰਮ ਨਾਸ਼ ਤੇ ਕੁੱਲ ਨਾਸ਼ ਦਾ ਸੰਕਲਪ ਲਿਆ ਅਤੇ ਬ੍ਰਾਹਮਣਵਾਦ ਤੋਂ ਮੁਕਤੀ ਪਾਈ, ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਦੇ ਉਹ ਸੂਰਬੀਰ ਤੇ ਕ੍ਰਾਂਤੀਕਾਰ ਸ਼ੂਦਰ ਸਿੰਘ :-

ਭਾਈ ਦਇਆ ਸਿੰਘ ਖੱਤਰੀ ਤੋਂ ਇਲਾਵਾ ਪੰਜਾਂ ਵਿਚੋਂ ਚਾਰ ਪਿਆਰੇ (ਖਾਲਸੇ-ਸਿੰਘ)

ਭਾਈ ਮੋਹਕਮ ਸਿੰਘ (ਛੀਂਬਾ), ਭਾਈ ਹਿੰਮਤ ਸਿੰਘ (ਝਿਉਰ), ਭਾਈ ਧਰਮ ਸਿੰਘ (ਜਾਟਵ/ਜਟਵਾੜਾ), ਭਾਈ ਸਾਹਿਬ ਸਿੰਘ (ਨਾਈ)। (ਭਾਈ ਧਰਮ ਸਿੰਘ ਨੂੰ ਬਹੁਤੇ ਲੋਕ ਜੱਟ/ਜਾਟ ਲਿਖਦੇ ਹਨ, ਪ੍ਰੰਤੂ ਸਮਾਜਿਕ ਤੱਥਾਂ ਅਤੇ ਜਾਤੀ ਵਰਤਾਰੇ ਅਨੁਸਾਰ ਉਨ੍ਹਾਂ ਦੀ ਜਾਟਵ ਚੁਮਾਰ ਹੋਣਾ ਵਧੇਰੇ ਸਹੀ ਲੱਗਦਾ ਹੈ।)

ਸਿੱਖ ਇਤਿਹਾਸ ਦੇ ਸਿਰਜਕ ਸਿੰਘ :-

ਬਾਬਾ ਬਚਿੱਤਰ ਸਿੰਘ (ਲੁਬਾਣਾ), ਭਾਈ ਆਗਿਆ ਰਾਮ (ਮਜ਼੍ਹਬੀ), ਬਾਬਾ ਜੀਵਨ ਸਿੰਘ (ਮਜ਼੍ਹਬੀ), ਬਾਬਾ ਸੰਗਤ ਸਿੰਘ (ਰਮਦਾਸੀਆ), ਬਾਬਾ ਬੀਰ ਸਿੰਘ (ਮਜ਼੍ਹਬੀ), ਬਾਬਾ ਧੀਰ ਸਿੰਘ (ਮਜ਼੍ਹਬੀ), ਭਾਈ ਕੁਸ਼ਲਾ ਸਿੰਘ (ਲੁਬਾਣਾ), ਭਾਈ ਘਨੱਈਆ (ਝਿਉਰ), ਬਾਬਾ ਮੋਤੀ ਮਹਿਰਾ (ਝਿਉਰ), ਭਾਈ ਮਨੀ ਸਿੰਘ (ਲੁਬਾਣਾ), ਭਾਈ ਮਦਨ ਸਿੰਘ (ਅਛੂਤ), ਭਾਈ ਕਾਠਾ ਸਿੰਘ (ਅਛੂਤ), ਭਾਈ ਨਾਨੂੰ (ਛੀਂਬਾ), ਭਾਈ ਘਰਬਾਰਾ ਸਿੰਘ (ਛੀਂਬਾ), ਭਾਈ ਉਦਾ ਸਿੰਘ (ਅਛੂਤ), ਭਾਈ ਦੇਵਾਰਾਮ (ਧੋਬੀ), ਭਾਈ ਰਾਮ ਦੇਵਾ ਸਿੰਘ (ਰਮਦਾਸੀਆ), ਬਾਬਾ ਗਰਜਾ ਸਿੰਘ (ਮਜ਼੍ਹਬੀ), ਬਾਬਾ ਬੋਤਾ ਸਿੰਘ (ਮਜ਼੍ਹਬੀ), ਬਾਬਾ ਬੂਟਾ ਸਿੰਘ (ਮਜ਼੍ਹਬੀ), ਅਕਾਲੀ ਫੂਲਾ ਸਿੰਘ (ਕੰਬੋਜ), ਬਾਬਾ ਜੱਸਾ ਸਿੰਘ ਰਾਮਗੜ੍ਹੀਆ (ਤਰਖਾਣ, ਕਿਲ੍ਹਾ ਰਾਮ ਰੌਣੀ ਤੋਂ ਰਾਮਗੜ੍ਹੀਏ ਬਣੇਂ), ਬਾਬਾ ਸੁੱਖਾ ਸਿੰਘ ਰਾਮਗੜ੍ਹੀਆ (ਤਰਖਾਣ), ਬਾਬਾ ਮਹਿਤਾਬ ਸਿੰਘ (ਰਮਦਾਸੀਆ), ਤਾਰਾ ਸਿੰਘ ਘੇਬਾ (ਆਜੜੀ), ਜੱਸਾ ਸਿੰਘ ਆਹਲੂਵਾਲੀਆ (ਕਲਾਲ), (ਜੋ ਪਿੰਡ ਆਹਲੂ (ਲਾਹੌਰ) ਤੋਂ ਆਹਲੂਵਾਲੀਏ ਬਣੇ), ਬਾਬਾ ਖੜਕ ਸਿੰਘ (ਕਲਾਲ), ਬਾਬਾ ਚੜ੍ਹਤ ਸਿੰਘ (ਸਾਂਸੀ), ਬਾਬਾ ਧਕੜ ਸਿੰਘ (ਮਜ਼੍ਹਬੀ), ਲੱਖੀ ਸ਼ਾਹ (ਬਣਜਾਰਾ), ਬਾਬਾ ਮਾਨ ਸਿੰਘ (ਮਜ਼੍ਹਬੀ), ਭਾਈ ਸੰਤ ਸਿੰਘ (ਮਜ਼੍ਹਬੀ), ਭਾਈ ਆਲਮ ਸਿੰਘ (ਮਜ਼੍ਹਬੀ), ਬਾਬਾ ਅਮਰ ਸਿੰਘ (ਮਜ਼੍ਹਬੀ), ਬਾਬਾ ਨਿਬਾਹੂ ਸਿੰਘ (ਮਜ਼੍ਹਬੀ), ਬਾਬਾ ਕੋਠਾ ਸਿੰਘ (ਮਜ਼੍ਹਬੀ), ਬਾਬਾ ਨੌਰੰਗ ਸਿੰਘ (ਮਜ਼੍ਹਬੀ), ਬਾਬਾ ਬਚਨ ਸਿੰਘ (ਮਜ਼੍ਹਬੀ), ਬਾਬਾ ਭੋਮਾ ਸਿੰਘ (ਝਿਉਰ), ਬਾਬਾ ਜੈ ਸਿੰਘ (ਝਿਉਰ), ਬਾਬਾ ਹਕੀਕਤ ਸਿੰਘ (ਝਿਉਰ), ਬਾਬਾ ਮਦਨ ਸਿੰਘ (ਰਮਦਾਸੀਆ), ਬਾਬਾ ਅਮਰ ਸਿੰਘ (ਰਮਦਾਸੀਆ), ਬਾਬਾ ਕਰਮ ਸਿੰਘ (ਰਮਦਾਸੀਆ), ਬਾਬਾ ਰਣ ਸਿੰਘ (ਰਮਦਾਸੀਆ), ਬਾਬਾ ਗੋਦੜ ਸਿੰਘ (ਮਜ਼੍ਹਬੀ)।

ਉਪਰੋਕਤ ਲੜੀ ਵਿਚ ਅਸੀਂ ਸਿੱਖ ਗੁਰੂਆਂ ਦੇ ਉਨ੍ਹਾਂ ਸਿੱਖਾਂ ਅਤੇ ਸਿੰਘਾਂ ਦੇ ਨਾਵਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਨੇ ਅਛੂਤ ਪਛੜੀਆਂ ਜਾਤੀਆਂ ਵਿਚ ਜਨਮ ਲਿਆ ਤੇ ਜਿਨ੍ਹਾਂ ਦੀਆਂ ਲਾਸਾਨੀ ਕੁਰਬਾਨੀਆਂ ਦੀ ਕਾਰਗੁਜ਼ਾਰੀ ਨੇ ਸਿੱਖ ਲਹਿਰ ਦਾ ਇਤਿਹਾਸ ਸਿਰਜਿਆ। ਜਿਨ੍ਹਾਂ ਦੇ ਜ਼ਿਕਰ ਤੋਂ ਬਿਨਾਂ ਸਿੱਖ ਲਹਿਰ ਇਤਿਹਾਸ ਅਧੂਰਾ ਹੈ। ਨੋਟ ਕਰਨ ਵਾਲੀ ਗੱਲ ਇਹ ਵੀ ਹੈ ਕਿ ਸ਼ੁਰੂ ਤੋਂ ਲੈ ਕੇ

ਅੰਤ ਤੱਕ ਇਕ ਵੀ ਨਿਮਨ ਜਾਤੀ ਸਿੱਖ ਅਜਿਹਾ ਨਹੀਂ ਹੋਇਆ, ਜਿਸ ਨੇ ਸਿੱਖ ਲਹਿਰ ਨਾਲ ਰੱਤੀ ਭਰ ਵੀ ਗੱਦਾਰੀ ਕੀਤੀ ਹੋਵੇ। ਦੁਖਾਂਤ ਇਹ ਹੈ ਕਿ ਮਹਾਨ ਕੁਰਬਾਨੀਆਂ ਕਰਕੇ ਵੀ ਉਨ੍ਹਾਂ ਦਾ ਸਮਾਜ ਸਿੱਖ ਸਮਾਜ ਵਿਚ ਵੀ ਅਛੂਤ ਦਾ ਅਛੂਤ ਹੈ। ਕੰਮੀ ਕਮੀਣ, ਲਾਗੀ ਵਗਾਰੀ ਅਤੇ ਸੀਰੀ ਸੱਪਾ ਹੈ। ਉੱਚੀ ਜਾਤੀ ਦੇ ਸਿੱਖਾਂ ਨੇ ਇਨ੍ਹਾਂ ਤੋਂ ਬਰਾਬਰੀ ਅਤੇ ਸਨਮਾਨ ਦਾ ਰੁਤਬਾ ਖੋਹ ਲਿਆ ਹੈ। ਉਤਲੀਆਂ ਜਾਤੀਆਂ ਨੇ ਗੁਰੂ ਘਰ ਨਾਲ ਰੱਜ ਕੇ ਗੱਦਾਰੀਆਂ ਕੀਤੀਆਂ। ਸਿੱਖ ਲਹਿਰ ਦੇ ਮੋਢੀਆਂ ਨੂੰ ਉਨ੍ਹਾਂ ਦੀਆਂ ਗੱਦਾਰੀਆਂ ਕਾਰਨ ਕੁਰਬਾਨੀ ਹੋਣਾ ਪਿਆ। ਬੇਸਹਾਰਾ ਤਸੀਹੇ ਝੱਲਣੇ ਪਏ।

**ਬਹੁਜਨ ਸਮਾਜ ਦੀ ਲਹਿਰ ਖਾਤਰ ਕੁਰਬਾਨ ਹੋਏ ਸ਼ਹੀਦ-ਸੂਰਮੇ**

ਬਾਬਾ ਸਾਹਿਬ ਕਿਹਾ ਕਰਦੇ ਸਨ ਕਿ ਬਲੀਆ ਸ਼ੇਰਾਂ ਦੀਆਂ ਨਹੀਂ ਹੁੰਦੀਆਂ ਭੇਡਾਂ, ਬੱਕਰੀਆਂ ਦੀਆਂ ਹੁੰਦੀਆਂ ਹਨ। ਇਸ ਦਾ ਭਾਵ ਇਹ ਹੈ ਕਿ ਜਿਹੜੇ ਸਮਾਜ ਦੇ ਮਰਦ ਅਤੇ ਔਰਤਾਂ ਸ਼ੇਰ ਬਣ ਜਾਣ, ਜਿਨ੍ਹਾਂ ਦੀ ਅਣਖ ਇੱਜ਼ਤ ਤੇ ਸਨਮਾਨ ਅੰਦਰ ਸ਼ੇਰਾਂ ਵਰਗੀ ਜੁਰਅਤ ਪੈਦਾ ਹੋ ਜਾਵੇ, ਉਹ ਮਾਨਸ ਖਾਣੇ ਬਘਿਆੜਾਂ ਕੋਲੋਂ ਨਹੀਂ ਮਰਿਆ ਕਰਦੇ। ਬਘਿਆੜਾਂ 'ਚ ਸੱਤਿਆ ਨਹੀਂ ਹੁੰਦੀ ਕਿ ਉਹ ਸ਼ੇਰਾਂ ਦੇ ਗਲ ਜਾ ਪੈਣ। ਪਰ ਭੇਡਾਂ ਜਾਂ ਬੱਕਰੀਆਂ ਹੋਣ ਜਾਂ ਭੇਡਾਂ, ਬੱਕਰੀਆਂ ਦੀ ਨਿਤਾਣੀ ਜਮੀਰ ਨਾਲ ਜਿਉਣ ਵਾਲਾ ਸਮਾਜ ਹੋਵੇ, ਉਨ੍ਹਾਂ ਦੀਆਂ ਗਰਦਨਾਂ ਪੁੱਟਣ 'ਤੇ ਬਘਿਆੜਾਂ ਦਾ ਜ਼ੋਰ ਨਹੀਂ ਲੱਗਿਆ ਕਰਦਾ। ਜਦੋਂ ਚਿੜੀਆਂ ਬਾਜਾਂ ਦੀਆਂ ਗਰਦਨਾਂ ਪੁੱਟਣ ਦਾ ਰੂਪ ਅਖਤਿਆਰ ਕਰ ਲੈਣ, ਤਾਂ ਬਾਜਾਂ ਦੀਆਂ ਲੱਤਾਂ ਭਾਰ ਝੱਲਣੋਂ ਹਟ ਜਾਂਦੀਆਂ ਹਨ।

ਜੀਵਨ ਦੇ ਇਸ ਸਿਧਾਂਤ ਨੂੰ ਸਾਹਮਣੇ ਰੱਖਦਿਆਂ ਅਸੀਂ ਜੋਤੀਬਾਫੂਲੇ ਅਤੇ ਬਾਬਾ ਸਾਹਿਬ ਦੇ 40-40 ਸਾਲ ਲੰਬੇ ਸੰਘਰਸ਼ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਏਨੇ ਲੰਬੇ ਸਮੇਂ ਵਿਚ ਇੱਕੜ-ਦੁੱਕੜ ਮਨੁੱਖਾਂ ਦੀਆਂ ਜਾਨਾਂ ਨਹੀਂ ਗਈਆਂ। ਕਾਸ਼ੀ ਰਾਮ ਨੇ ਇਸ ਸਿਧਾਂਤ ਨੂੰ ਇਸ ਤਰ੍ਹਾਂ ਸਮਝਿਆ ਤੇ ਇਸ ਸਿੱਟੇ 'ਤੇ ਪਹੁੰਚੇ ਕਿ ਵੱਡੀਆਂ ਪ੍ਰਾਪਤੀਆਂ ਵੱਲ ਵਧ ਰਹੇ ਤੇ ਜੂਝ ਰਹੇ ਸਮਾਜ ਨੂੰ ਕੁਰਬਾਨੀਆਂ ਤਾਂ ਕਰਨੀਆਂ ਪੈਂਦੀਆਂ ਹਨ, ਪ੍ਰੰਤੂ ਜੇ ਕੁਝ ਕੁਰਬਾਨੀਆਂ ਦੇਣੀਆਂ ਵੀ ਪੈਣ ਤਾਂ ਉਨ੍ਹਾਂ ਦਾ ਫਾਇਦਾ ਬਹੁਤ ਜ਼ਿਆਦਾ ਹੋਣਾ ਚਾਹੀਦਾ ਹੈ। ਫਾਇਦਾ ਤਾਂ ਹੀ ਹੋਵੇਗਾ ਜੇ ਕੁਰਬਾਨੀਆਂ ਕਰਨ ਵਾਲਿਆਂ ਦੇ ਪਿੱਛੇ, ਕੁਰਬਾਨੀਆਂ ਦਾ ਮੁੱਲ ਪਾਉਣ ਵਾਲਾ ਸਮਾਜ ਤਿਆਰ ਹੋਵੇ। ਦੁਸ਼ਮਣ ਵੀ ਸੋਚੇ ਕਿ ਇਕ ਕੁਰਬਾਨੀ ਲਈ ਉਸ ਨੂੰ ਪਤਾ ਨਹੀਂ ਕਿੰਨੇ ਗੁਣਾ ਕੀਮਤ ਤਾਰਨੀ ਪਵੇਗੀ। ਦੂਜੇ ਪਾਸੇ ਕੁਰਬਾਨੀ ਸਿਰਫ ਮਰ ਜਾਣ ਨੂੰ ਹੀ ਨਹੀਂ ਕਹਿੰਦੇ। ਜਿਉਂਦੇ ਰਹਿ ਕੇ ਜੀਵਨ ਦਾ ਕੁਝ ਵੀ ਸਮਾਜ ਅਤੇ ਲਹਿਰ ਤੋਂ ਅਰਪਣ ਕਰੀ ਜਾਣਾ ਵੀ ਕੁਰਬਾਨੀ ਹੁੰਦੀ ਹੈ। ਬਹੁਤੀ ਵਾਰ ਮਰ ਜਾਣ 'ਤੇ ਲਗਾਤਾਰ ਮਰੀ ਜਾਣਾ, ਕੌਮਾਂ ਦੇ ਸਮਾਜ ਦੇ ਘਾਣ ਤੋਂ ਵੱਧ ਕੁਝ ਨਹੀਂ ਹੁੰਦਾ। ਕਈ ਵਾਰ ਜੂਝ ਰਹੇ ਲੋਕ ਇਸ ਲਈ ਸੁਚੇਤ ਹੁੰਦੇ ਹਨ। ਫਿਰ ਵੀ ਬਿੱਫਰਿਆਂ ਤੇ ਹੰਕਾਰਿਆਂ ਦੁਸ਼ਮਣ, ਵਿਰੋਧੀ ਸਮਾਜ ਨੂੰ ਸੁਲਾਈ ਰੱਖਣ ਲਈ ਰਾਜੇ ਸ਼ੀਂਹ ਮੁਕੱਦਮ ਕੁਤੇ-ਜਾਇ ਜਗਾਇਨ ਬੈਠੇ ਸੁਤੇ, ਵਾਲੀ ਮਾਨਸਿਕਤਾ ਵਿਚ ਆ ਕੇ ਅਣਮਨੁੱਖੀ ਵਤੀਰਾ ਧਾਰਨ ਕਰਦਾ ਹੈ।

ਇਹੋ ਕੁਝ ਹੋਇਆ ਹੈ ਪੰਜਾਬ ਦੇ ਨੂਰਮਹਿਲ, ਜਸਪਾਲ ਬਾਂਗਰ, ਢਬਾਲੀ ਅਤੇ ਖਰੜ ਇਲਾਕਿਆਂ ਵਿਚ ਜਿਹੜੇ ਸੂਰਬੀਰ, ਜ਼ੁਲਮ ਤੇ ਕਹਿਰ ਦਾ ਸ਼ਿਕਾਰ ਹੋਏ ਉਨ੍ਹਾਂ ਦੀ ਮੁੱਢਲੀ ਜਾਣਕਾਰੀ, ਅਸੀਂ ਸਮਾਜਿਕ ਪਰਿਵਰਤਨ ਦੀ ਲਹਿਰ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਅੰਕਿਤ ਕਰ ਰਹੇ ਹਾਂ ਤਾਂ ਕਿ ਸਮਾਜ ਆਪਣੇ ਸ਼ਹੀਦਾਂ ਨੂੰ ਯਾਦ ਰੱਖੇ ਸਕੇ ਅਤੇ ਆਉਣ ਵਾਲੇ ਸਮਿਆਂ ਵਿਚ ਕੁਰਬਾਨੀਆਂ ਦਾ ਲੇਖਾ-ਜੋਖਾ ਕਰ ਸਕੇ ਅਤੇ ਹੋਰ ਅੱਗੇ ਵਧ ਕੇ ਆਪਣੀ ਤਕਦੀਰ ਦਾ ਫੈਸਲਾ ਖੁਦ ਕਰ ਸਕੇ।

**ਸਮਾਜਿਕ ਪਰਿਵਰਤਨ ਲਹਿਰ (1965 ਤੋਂ 1999) ਦੇ ਸ਼ਹੀਦ**

**(ਸ਼ਹਾਦਤ ਦਾ ਦਿਨ 16 ਫਰਵਰੀ 1992)**

| | |
|---|---|
| 1. ਰਾਜ ਕੁਮਾਰ ਪੁੱਤਰ ਸ੍ਰੀ ਓਮ ਪ੍ਰਕਾਸ਼ ਪਿੰਡ ਸਿੱਧਮ, ਨੂਰਮਹਿਲ ਜਲੰਧਰ | ਆਦਿ ਧਰਮੀ |
| 2. ਡਾ. ਸੁਲੱਖਣ ਪੁੱਤਰ ਸ੍ਰੀ ਹਜਾਰਾ ਰਾਮ ਪਿੰਡ ਤਲਵਣ (ਜਲੰਧਰ) | ,, |
| 3. ਹਰੀਦੇਵ ਪੁੱਤਰ ਸ੍ਰੀ ਬਾਬੂ ਰਾਮ ਪਿੰਡ ਸਿੱਧ (ਜਲੰਧਰ) ,, | |
| 4. ਸਤਵੰਤ ਰਾਏ ਪੁੱਤਰ ਸ੍ਰੀ ਭਗਵਾਨ ਦਾਸ ਪਿੰਡ ਮੁਆਈ (ਜਲੰਧਰ) | ,, |
| 5. ਨਰੇਸ਼ ਕੁਮਾਰ ਪੁੱਤਰ ਸ੍ਰੀ ਰੌਣਕੀ ਰਾਮ ਪਿੰਡ ਲੱਧੇਵਾਲੀ (ਜਲੰਧਰ) | ,, |
| 6. ਚੂਹੜ ਰਾਮ ਪੁੱਤਰ ਸ੍ਰੀ ਰਾਮ ਲੋਕ ਪਿੰਡ ਸਿੱਧਮ (ਜਲੰਧਰ) | ,, |
| 7. ਕਸ਼ਮੀਰੀ ਲਾਲ ਪੁੱਤਰ ਸ੍ਰੀ ਦਰਸ਼ਨ ਰਾਮ ਪਿੰਡ ਚੂਹੇ ਕੀ (ਜਲੰਧਰ) | ,, |
| 9. ਸੁਖਰਾਮ ਪੁੱਤਰ ਸ੍ਰੀ ਡੁੰਮਣ ਰਾਮ ਪਿੰਡ ਭੰਡਾਲ ਕਲਾਂ (ਜਲੰਧਰ) | ,, |
| 10. ਜਸਵੰਤ ਸਿੰਘ ਪੁੱਤਰ ਸ੍ਰੀ ਮਹਿੰਦਰ ਸਿੰਘ ਪਿੰਡ ਕੋਟ ਕਪੂਰਾ (ਫਰੀਦਕੋਟ) | ਜੁਲਾਹਾ |
| 11. ਸ਼ਾਮ ਲਾਲ ਪੁੱਤਰ ਸ੍ਰੀ ਰੂਲਦੂ ਰਾਮ ਪਿੰਡ ਕੋਟ ਕਪੂਰਾ (ਫਰੀਦਕੋਟ) | ਰਮਦਾਸੀਆ |
| 12. ਲੀਲੂ ਰਾਮ ਪੁੱਤਰ ਸ੍ਰੀ ਹਰਚੰਦ ਪਿੰਡ ਕੋਟ ਕਪੂਰਾ (ਫਰੀਦਕੋਟ) | ਰਮਦਾਸੀਆ |
| 13. ਭੀਮ ਸੈਨ ਪੁੱਤਰ ਸ੍ਰੀ ਮਾੜੂ ਰਾਮ ਪਿੰਡ ਕੋਟ ਕਪੂਰਾ (ਫਰੀਦਕੋਟ) | ਘੁਮਿਆਰ |
| 14. ਮੂਲ ਚੰਦ ਪੁੱਤਰ ਸ੍ਰੀ ਰੌਣਕੀ ਰਾਮ ਪਿੰਡ ਕੋਟ ਕਪੂਰਾ (ਫਰੀਦਕੋਟ) | ਘੁਮਿਆਰ |
| 15. ਨਛੱਤਰ ਸਿੰਘ ਪੁੱਤਰ ਸ੍ਰੀ ਜੁਗਿੰਦਰ ਸਿੰਘ ਪਿੰਡ ਜਸਪਾਲ ਬਾਂਗਰ (ਲੁਧਿਆਣਾ) | ਘੁਮਆਰ |
| 16. ਸਵਰਨਜੀਤ ਸਿੰਘ ਪੁੱਤਰ ਸ਼ਹੀਦ ਨਛੱਤਰ ਸਿੰਘ ਪਿੰਡ ਜਸਪਾਲ ਬਾਂਗਰ (ਲੁਧਿਆਣਾ) | ਅਛੂਤ |
| 17. ਅਮਰ ਸਿੰਘ ਪੁੱਤਰ ਸ੍ਰੀ ਰਾਮਧਾਰੀ ਪਿੰਡ ਘੁਲਾਲਾ (ਲੁਧਿਆਣਾ) | ਅਛੂਤ |
| 18. ਹਰਜਿੰਦਰ ਸਿੰਘ ਪੁੱਤਰ ਸਰੀ ਰਾਮਧਾਰੀ ਪਿੰਡ ਘੁਲਾਲ (ਲੁਧਿਆਣਾ) | ਅਛੂਤ |
| 19. ਨਾਜਰ ਸਿੰਘ ਪੁੱਤਰ ਸ੍ਰੀ ਸੁਰਜਨ ਸਿੰਘ ਪਿੰਡ ਜਸਪਾਲ ਬਾਂਗਰ (ਲੁਧਿਆਣਾ) | |

20. ਰਾਮੋਦੇਵੀ (ਡਡਹੇੜੀ) ਪਿੰਡ ਬਾਡਲਾ ਕੋਟਲਾ, ਖਮਾਣੋਂ (ਫਤਿਹਗੜ੍ਹ ਸਾਹਿਬ)
21. ਵੇਦ ਪ੍ਰਕਾਸ (ਰੀਸਰਚ ਸਕਾਲਰ) ਪੁੱਤਰ ਸ਼ਹੀਦ ਰਾਮੋ ਦੇਵੀ ਪਿੰਡ ਡਡੇਹੜੀ ਖੰਨਾ (ਲੁਧਿਆਣਾ)
22. ਜਗਮੇਰ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ ਪਿੰਡ ਢਬਾਲੀ (ਰੋਪੜ)
23. ਜਗਵੀਰ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ ਪਿੰਡ ਢਬਾਲੀ (ਰੋਪੜ)
24. ਮਾਨ ਸਿੰਘ ਪੁੱਤਰ ਸ੍ਰੀ ਮਹਿੰਦਰ ਸਿੰਘ ਪਿੰਡ ਢਬਾਲੀ (ਰੋਪੜ)
25. ਚੰਬਾ ਸਿੰਘ ਪੁੱਤਰ ਸ੍ਰੀ ਨੇਕ ਸਿੰਘ ਪਿੰਡ ਢਬਾਲੀ (ਰੋਪੜ)
26. ਹਰਜਿੰਦਰ ਪੁੱਤਰ ਸ੍ਰੀ ਹਰਮੀਤ ਸਿੰਘ ਪਿੰਡ ਢਬਾਲੀ (ਰੋਪੜ)

**ਉਹ ਸਾਥੀ ਜੋ ਸਮਾਜਿਕ ਗਤੀਵਿਧੀਆਂ ਦੌਰਾਨ ਵਿੱਛੜ ਗਏ**

1. ਸ੍ਰੀ ਸੋਹਣ ਲਾਲ ਰਤਨ, ਜ਼ਿਲ੍ਹਾ ਪ੍ਰਧਾਨ ਜਲੰਧਰ ਪੁੱਤਰ ਸ੍ਰੀ ਲਛਣ ਦਾਸ ਪਿੰਡ ਕਾਹਮਾਂ (ਬੰਗਾ) ਮੌਤ 28 ਫਰਵਰੀ 1992)
2. ਸ. ਕਰਤਾਰ ਸਿੰਘ ਫੌਜੀ ਪੁੱਤਰ ਸ. ਦਲੀਪ ਸਿੰਘ ਪਿੰਡ ਮੱਲਵਾਲ ਕਦੀਮ (ਫਿਰੋਜ਼ਪੁਰ) ਮੌਤ 2 ਅਕਤੂਬਰ 1989
3. ਮਾਸਟਰ ਠਾਣਾ ਸਿੰਘ ਪੁੱਤਰ ਸ੍ਰੀ ਜੰਗੀਰ ਸਿੰਘ ਪਿੰਡ ਗਿੱਲ (ਫਿਰੋਜ਼ਪੁਰ) ਮੌਤ 3 ਮਾਰਚ 1989
4. ਸ੍ਰੀ ਪ੍ਰਭ ਦਿਆਲ ਮਾਂਡੀਆ ਪੁੱਤਰ ਸ੍ਰੀ ਜੈ ਰਾਮ ਪਿੰਡ ਪ੍ਰੇਮ ਨਗਰ ਕੋਟਕਪੂਰਾ ਦਸ ਸਾਲ ਜਨ ਜਾਗ੍ਰਤੀ ਦਾ ਕੰਮ ਕੀਤਾ ਅਤੇ ਸ. ਗੁਰਨਾਮ ਸਿੰਘ ਮੁਕਤਸਰ ਦੀ ਅਗਵਾਈ ਵਿਚ ਪੀ ਆਰ ਟੀ ਸੀ ਪੰਜਾਬ ਅਦਾਰੇ ਵਿਚ ਐੱਸ ਸੀ, ਬੀ ਸੀ ਫੈਡਰੇਸ਼ਨ ਖੜ੍ਹੀ ਕੀਤੀ। ਮੌਤ 28 ਜੁਲਾਈ 1992.
5. ਸ. ਜਗਰੂਪ ਸਿੰਘ ਐੱਲ ਐੱਲ ਬੀ, ਐੱਲ ਐੱਲ ਐੱਮ, ਪੁੱਤਰ ਸ੍ਰੀ ਗੁਲਜ਼ਾਰ ਸਿੰਘ ਪਿੰਡ ਬੰਬੀਹਾ ਭਾਈ (ਫਰੀਦਕੋਟ) ਮੌਤ 4 ਮਾਰਚ 1994.
6. ਸ. ਜੀਤ ਸਿੰਘ ਜ਼ਿਲ੍ਹਾ ਪ੍ਰਧਾਨ (ਬਸਪਾ) ਪੁੱਤਰ ਸ੍ਰੀ ਭਗਤਾ ਸਿੰਘ ਪਿੰਡ ਨੌ ਲੱਖਾ (ਪਟਿਆਲਾ) ਮੌਤ 12 ਦਸੰਬਰ 1994.

* * *

## ਨਵੇਂ ਸਿੱਖ ਇਨਕਲਾਬ ਦਾ ਬਾਨੀ

# ਪ੍ਰੋ. (ਭਾਈ) ਦਿੱਤ ਸਿੰਘ ਗਿਆਨੀ

ਅਸੀਂ ਮੂਲਵਾਸੀਆਂ ਵੱਲੋਂ ਭਾਰਤ ਦੇ ਇਤਿਹਾਸਿਕ ਵਰਤਾਰਿਆਂ ਵਿਚ ਪਾਈਆਂ ਨਵੀਆਂ ਸੇਧਾਂ ਦਾ ਜ਼ਿਕਰ ਕਰਕੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੁੱਚਾ ਇਤਿਹਾਸ ਦੇਣ ਲਈ ਵਚਨਬੱਧ ਹਾਂ। ਜਿਹੜੇ ਧਰਮਾਂ ਨੂੰ ਦਲਿਤ ਬਹੁਜਨਾਂ ਦੇ ਬਜ਼ੁਰਗਾਂ ਨੇ ਸਿਰਜਿਆ, ਉਨ੍ਹਾਂ ਧਰਮਾਂ ਦਾ ਸੱਚ, ਦੁਨੀਆਂ ਸਾਹਮਣੇ ਰੱਖਣਾ ਅਤੇ ਦੁਸ਼ਮਣ ਤਾਕਤਾਂ ਦਾ ਕਿਰਦਾਰ ਬਰਾਬਰ ਨੰਗਾ ਕਰਨਾ, ਇਤਿਹਾਸ ਦੀ ਜ਼ਰੂਰਤ ਹੈ। ਭਾਰਤ ਅੰਦਰ ਜਾਂ ਹਰ ਥਾਂ ਹੋਰ ਵੀ, ਕਿਸੇ ਵੀ ਇਤਿਹਾਸਕ ਨਿਰਨੇ ਨੂੰ ਦੇਣ ਸਮੇਂ ਬੁਨਿਆਦੀ ਰੂਪ ਵਿਚ ਇਹ ਜ਼ਰੂਰੀ ਹੁੰਦਾ ਹੈ ਪੱਖਧਾਰੀ ਅਤੇ ਦੁਸ਼ਮਣ ਤਾਕਤਾਂ ਦੇ ਕਿਰਦਾਰਾਂ ਦਾ ਹਰ ਪ੍ਰਸੰਗ ਸਾਹਮਣੇ ਰੱਖਣਾ। ਜਦੋਂ ਮੈਂ ਪ੍ਰੋ. ਭਾਈ ਦਿੱਤ ਸਿੰਘ ਬਾਰੇ ਦਲਿਤ ਇਤਿਹਾਸ ਦੇ ਪੰਨੇ ਲਿਖਣ ਲੱਗਾ ਹਾਂ ਤਾਂ ਦੋ ਗੱਲਾਂ ਮੇਰੇ ਸਾਹਮਣੇ ਹਨ ਕਿ ਸਿੱਖ ਧਰਮ ਵੀ ਬੁੱਧ ਧਰਮ ਵਾਂਗ ਸਾਡੇ ਮਹਾਨ ਬਜ਼ੁਰਗਾਂ ਨੇ ਬ੍ਰਾਹਮਣਵਾਦ ਤੋਂ ਸਾਡੀ ਮੁਕੰਮਲ ਮੁਕਤੀ ਲਈ ਸਿਰਜਿਆ ਤੇ ਸ਼ੁਰੂ ਤੋਂ ਅੰਤ ਤੀਕ ਇਸ ਧਰਮ ਨੂੰ ਸਾਡੇ ਬਜ਼ੁਰਗਾਂ ਨੇ ਆਪਣੇ ਪਵਿੱਤਰ ਖ਼ੂਨ ਨਾਲ ਸਿੰਜਿਆ। ਜਦ ਵੀ ਧਰਮ ਨੂੰ ਕਦੀ ਸੱਟ ਪਈ ਤਾਂ ਸਾਡੇ ਬਜ਼ੁਰਗਾਂ ਨੇ ਜੀਵਨ ਦਾਨ ਕਰਕੇ ਇਸ ਨੂੰ ਸੁਰੱਖਿਅਤ ਕੀਤਾ। 19ਵੀਂ ਸਦੀ ਵਿਚ ਸਾਂਸੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੌਰਾਨ ਜਿਥੇ ਬ੍ਰਾਹਮਣਾਂ ਦੀ ਸਰਦਾਰੀ ਹੇਠ ਰਾਜ ਪਾਠ ਅਤੇ ਧਰਮ ਆ ਗਿਆ ਸੀ ਉਥੇ ਸਿੱਖ ਧਰਮ ਨੂੰ ਬ੍ਰਾਹਮਣੀ ਧਾਰਾ ਵਿਚ ਵਗਾਅ ਦੇਣ ਦੀ ਵੀ ਕੋਈ ਕਸਰ ਬਾਕੀ ਨਹੀਂ ਸੀ ਛੱਡੀ ਗਈ। ਗੁਰੂਆਂ ਨਾਲ ਅੰਮ੍ਰਿਤਸਰ ਤੋਂ ਅਨੰਦਪੁਰ ਤੱਕ ਦੁਸ਼ਮਣੀਆਂ ਕਰਨ ਵਾਲੇ ਸੋਢੀ, ਬੇਦੀ ਤੇ ਭੱਲੇ, ਇਸ ਰਾਜ ਵਿਚ ਹੀ, ਧਰਮ 'ਤੇ ਕਬਜ਼ਾ ਕਰਕੇ ਬੈਠ ਗਏ ਅਤੇ ਦਰਬਾਰ ਸਾਹਿਬ ਵਿਚ ਬ੍ਰਾਹਮਣ ਦੇਵਤਿਆਂ ਨੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਬਰਾਬਰ ਲਿਆ ਰੱਖੀਆਂ। ਜਾਣੀ ਦੁਸ਼ਮਣ ਗੁਰੂ ਪੰਥੀ ਬਣ ਬੈਠੇ। ਵਰਨ ਜਾਤ ਨੇ ਸਿੱਖ ਧਰਮ ਦੀਆਂ ਸੰਸਥਾਵਾਂ ਨੂੰ ਕਾਬੂ ਕਰ ਲਿਆ। ਉਦੋਂ ਜਦੋਂ ਧਰਮ ਨੂੰ ਵੱਡਾ ਖੋਰਾ ਲੱਗ ਗਿਆ ਸੀ, ਬ੍ਰਾਹਮਣਵਾਦੀ ਸਿੱਖਾਂ ਨੇ ਧਰਮ ਦੀ ਰੂਹ ਵਿਗਾੜ ਧਰੀ ਸੀ ਤਾਂ ਪ੍ਰੋ. ਦਿੱਤ ਸਿੰਘ ਗਿਆਨੀ ਜੇਹੇ ਦਲਿਤ ਸਿੱਖ ਯੋਧੇ ਨੇ ਧਰਮ ਨੂੰ ਸੁਰੱਖਿਅਤ ਰੱਖਣ ਲਈ ਇਕ ਹੋਰ ਇਨਕਲਾਬ ਕੀਤਾ, ਜਿਸ ਦਾ ਇਤਿਹਾਸ ਸਿਰਜਣਾ ਵੱਡੀ ਜ਼ਰੂਰਤ ਹੈ। ਦੂਜਾ ਇਸ ਇਤਿਹਾਸ ਨਾਲ ਵਿਸ਼ਵ ਨੂੰ ਇਹ ਵੀ ਦੱਸਣਾ ਹੈ ਕਿ ਜਿਨ੍ਹਾਂ ਮਜ਼ਲੂਮ ਲੋਕਾਂ ਨੇ ਧਰਮ ਸਿਰਜਿਆ ਤੇ ਪਵਿੱਤਰ ਖ਼ੂਨ ਨਾਲ ਇਸ ਨੂੰ ਪਾਲਿਆ ਪੋਸਿਆ ਵੱਡਾ ਕੀਤਾ, ਉਨ੍ਹਾਂ ਦੀਆਂ ਹੀ ਸੰਤਾਨਾਂ ਨੂੰ, ਉਤਲੀਆਂ ਜਾਤਾਂ ਵਾਲਿਆਂ, ਜੋ ਗੁਰੂਆਂ ਨਾਲ, ਗੁਰੂ ਘਰ ਨਾਲ, ਧਰਮ ਨਾਲ ਸਦੀਆਂ ਤੋਂ ਧਰੋਹ ਕਰਦੇ ਰਹੇ, ਨੇ ਦੂਰ ਦੂਰ ਕਰਕੇ ਬਾਹਰ ਵਗਾਹ ਮਾਰਿਆ। ਉਸ ਦੁਰਦਸ਼ਾ ਦੀ ਦਾਸਤਾਂ ਕਹਿ ਕੇ ਅਸੀਂ ਦਲਿਤ ਬਹੁਜਨ ਨੂੰ ਪੂਰਾ ਸੁਚੇਤ ਕਰਨ ਦੀ ਠਾਣੀ ਹੋਈ ਹੈ ਕਿ ਬਿਨਾਂ ਸੋਚੇ ਸਮਝੇ ਅੱਗ ਨਾਲ ਖੇਡਣਾ ਅੰਤ ਦੁਸ਼ਮਣ ਜਮਾਤਾਂ ਦੇ ਹਿਤਾਂ ਦੀ ਹੀ ਪਾਲਣਾ ਕਰਨਾ ਬਣ ਨਿਬੜਦਾ ਹੈ।

ਆਪਣੇ ਮਹਾਨ ਵਿਦਵਾਨ ਯੋਧੇ ਸੂਰਬੀਰ ਬਜ਼ੁਰਗ ਪ੍ਰੋ. ਦਿੱਤ ਸਿੰਘ ਜੀ ਦੀ ਦਾਸਤਾਂ ਤੇ ਸੰਘਰਸ਼ ਰੌਂਗਟੇ ਖੜ੍ਹੇ ਕਰਨ ਵਾਲਾ ਇਤਿਹਾਸ ਹੈ। ਦਲਿਤ ਬਹੁਜਨਾਂ ਲਈ ਇਕ ਵੱਡਾ ਸਬਕ। ਤੇ ਸਬਕ ਸਿੱਖਣ ਲਈ ਅਸੀਂ ਅਨੇਕ ਬੁੱਧੀਮਾਨ ਵਿਦਵਾਨਾਂ ਦੀਆਂ ਕਥਾਵਾਂ ਬਰਾਬਰ ਦਿੰਦੇ ਆ ਰਹੇ ਹਾਂ। ਸਮਝਣਾ ਤਾਂ ਮਨੁੱਖ ਨੇ ਖ਼ੁਦ ਹੁੰਦਾ ਹੈ। ਆਓ ਸੁਣੋ ਸਿੱਖ ਧਰਮ ਵਿਚ ਇਨਕਲਾਬ ਦੀ ਇਕ ਹੋਰ ਦਾਸਤਾਂ, ਜਿਸ ਬਾਰੇ 'ਸਿੱਖ ਵਿਰਸੇ' ਦਾ ਨਿਰਨਾ ਹੈ :

ਸਿੱਖ ਸਮਾਜ ਵਿਚ ਜਾਤਪਾਤ ਦਾ ਬੋਲਬਾਲਾ ਹੋਣ ਕਾਰਨ ਵੀ ਦਲਿਤ ਸਿੱਖ ਗਿਆਨੀ ਦਿੱਤ ਸਿੰਘ ਨੂੰ ਅਣਗੌਲਿਆਂ ਕੀਤਾ ਗਿਆ। (ਸਤੰਬਰ 2001 ਸਫਾ 7)

— ਗਿਆਨੀ ਜੀ ਨੇ ਸਾਰੀ ਉਮਰ ਪੰਥ ਦੀ ਚੜ੍ਹਦੀਕਲਾ ਲਈ ਸੰਘਰਸ਼ ਕੀਤਾ ਤੇ ਸਿੱਖੀ ਦੇ ਅਸਲੀ ਦੁਸ਼ਮਣ ਬ੍ਰਾਹਮਣਵਾਦੀਆਂ ਨਾਲ ਤਿੱਖੀ ਟੱਕਰ ਲਈ ਪਰ ਪੰਥ ਨੇ ਉਨ੍ਹਾਂ ਦੀ ਘਾਲਣਾ ਦਾ ਓਨਾ ਮੁੱਲ ਨਹੀਂ ਪਾਇਆ।

— ਗਿਆਨੀ ਜੀ ਮਹਾਨ ਵਿਦਵਾਨ, ਮਹਾਨ ਸਾਹਿਤਕਾਰ, ਪੱਤਰਕਾਰ, ਬੁਲਾਰੇ, ਸ਼ਾਸਤਾਰਥੀ, ਦਲੇਰ ਆਗੂ, ਦ੍ਰਿੜ੍ਹ ਸ਼ਖ਼ਸੀਅਤ ਆਦਿ ਅਨੇਕ ਗੁਣਾਂ ਦੇ ਮਾਲਕ ਸਨ।

— ਗਿਆਨੀ ਦਿੱਤ ਸਿੰਘ ਜੀ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਇਕ ਸਨ, ਜੋ ਬਚਪਨ ਤੋਂ ਬ੍ਰਾਹਮਣੀ ਜਾਤਪਾਤੀ (ਜੋ ਸਿੱਖ ਸਮਾਜ ਵਿਚ ਭਾਰੂ ਪੈ ਚੁੱਕੇ ਸਨ) ਵਖਰੇਵਿਆਂ ਦਾ ਸ਼ਿਕਾਰ ਰਹੇ।

— 1873 ਤੋਂ 1902 ਤੱਕ ਚੱਲੀ ਸਿੰਘ ਸਭਾ ਲਹਿਰ ਸਿੱਖ ਧਰਮ ਦੀ ਪੁਨਰ ਸੁਰਜੀਤੀ ਦੀ ਲਹਿਰ ਸੀ। (ਨੋਟ : ਉਸੇ ਤਰ੍ਹਾਂ ਜਿਵੇਂ ਡਾ. ਅੰਬੇਡਕਰ ਨੇ 1956 ਵਿਚ ਬੁੱਧ ਧਰਮ ਨੂੰ ਮੂਲ ਰੂਪ ਵਿਚ ਪੁਨਰ ਸੁਰਜੀਤ ਕੀਤਾ)।

ਇਹ ਸਿੰਘ ਸਭਾ ਲਹਿਰ ਕਿਉਂ ਚੱਲੀ ?

— ਨੀਵੀਆਂ ਜਾਂ ਅਛੂਤ ਕਹੀਆਂ ਜਾਂਦੀਆਂ ਜਾਤੀਆਂ ਨੂੰ ਗੁਰਦੁਆਰਿਆਂ ਵਿਚ ਵੜਨ ਨਹੀਂ ਸੀ ਦਿੱਤਾ ਜਾਂਦਾ। ਲੰਗਰ ਵਿਚ ਵੱਖਰੇ ਬੈਠਣ ਲਈ ਮਜਬੂਰ ਕੀਤਾ ਜਾਂਦਾ ਸੀ.... ਨੀਵੀਆਂ ਜਾਤਾਂ ਲਈ ਅੰਮ੍ਰਿਤ ਛਕਾਉਣ ਵਾਸਤੇ ਕਈ ਜਗ੍ਹਾ ਵੱਖਰਾ ਬਾਟਾ ਤਿਆਰ ਕੀਤਾ ਜਾਂਦਾ ਸੀ। (....ਨੀਵੀਆਂ ਜਾਤੀਆਂ ਤੇ ਬੀਬੀਆਂ ਨੂੰ ਬਰਾਬਰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾਉਣ ਦਾ ਹੱਕ ਸਿੰਘ ਸਭਾ ਲਹਿਰ ਨੇ ਹੀ ਦੁਆਇਆ ਸੀ।)

— ਗੁਰਦੁਆਰਿਆਂ ਵਿਚ ਰਾਮ ਕ੍ਰਿਸ਼ਨ ਦੀਆਂ ਮੂਰਤੀਆਂ ਸਥਾਪਤ ਹੋ ਚੁੱਕੀਆਂ ਸਨ। ਆਮ ਸਿੱਖ ਗੁਰੂ ਗ੍ਰੰਥ ਸਾਹਿਬ ਦੀ ਜਗ੍ਹਾ ਇਨ੍ਹਾਂ ਮੂਰਤੀਆਂ ਅੱਗੇ ਅਰਦਾਸ ਕਰਦੇ ਸਨ। ('ਸਿੱਖ ਵਿਰਸਾ' ਸਫਾ 6-7)

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਮਗਰੋਂ ਸਿੱਖਾਂ ਦੀ ਗਿਣਤੀ 80 ਲੱਖ ਤੋਂ ਘਟ ਕੇ 18 ਲੱਖ ਰਹਿ ਗਈ ਸੀ।.... ਮਹਾਰਾਜਾ ਦਲੀਪ ਸਿੰਘ ਵੀ ਕੇਸ ਰਹਿਤ ਹੋ ਚੁੱਕਾ ਸੀ ਤੇ ਇਸਾਈ ਬਣ ਗਿਆ ਸੀ।

ਗਿਆਨੀ ਜੀ (ਗਿਆਨੀ ਦਿੱਤ ਸਿੰਘ) ਉਹ ਵਿਅਕਤੀ ਸਨ, ਜਿਨ੍ਹਾਂ ਮਹਾਰਾਜਾ ਦਲੀਪ ਸਿੰਘ ਨੂੰ ਇਸਾਈਆਂ ਨਾਲੋਂ ਤੋੜ ਕੇ ਸਾਬਤ ਸਬੂਤ ਸੂਰਤ ਸਿੱਖ ਬਣਾ ਕੇ ਮੁੜ ਅੰਮ੍ਰਿਤ ਛਕਾਇਆ। ਇਸ ਖਾਤਰ ਗਿਆਨੀ ਜੀ ਨੂੰ ਅੰਗਰੇਜ਼ਾਂ ਨਾਲ ਜਬਰਦਸਤ ਟੱਕਰ ਲੈਣੀ ਪਈ ਤੇ ਸਖਤ ਤਸ਼ੱਦਦ ਝੱਲਣਾ ਪਿਆ।' (ਨਸੀਬ ਸਿੰਘ ਸੇਵਕ (ਸਫਾ-9) ਪ੍ਰਧਾਨ ਗਿਆਨੀ ਦਿੱਤ ਸਿੰਘ ਇੰਟਰਨੈਸ਼ਨਲ ਮੈਮੋਰੀਅਲ ਸੁਸਾਇਟੀ।)

—ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਜੀ ਦੇ ਯਤਨਾਂ ਸਦਕਾ 'ਖਾਲਸਾ ਕਾਲਜ' ਅੰਮ੍ਰਿਤਸਰ ਹੋਂਦ ਵਿਚ ਆਇਆ ਜਿਸ ਦਾ ਨੀਂਹ ਪੱਥਰ 5 ਮਾਰਚ 1892 ਨੂੰ ਉਸ ਵੇਲੇ ਦੇ ਪੰਜਾਬ ਦੇ ਗਵਰਨਰ ਸਰ ਜੇਮਜ਼ ਬਰਾਡ ਵੁੱਡ ਲਾਇਲ ਨੇ ਰੱਖਿਆ। 22 ਅਕਤੂਬਰ 1892 ਨੂੰ ਖਾਲਸਾ ਹਾਈ ਸਕੂਲ ਅੰਮ੍ਰਿਤਸਰ ਆਰੰਭ ਹੋਇਆ। (ਤਾਰਾ ਸਿੰਘ ਕੈਲਗਰੀ, ਸਿੱਖ ਵਿਰਸਾ, ਸਤੰਬਰ 2001, ਸਫਾ 27)

— ਗਿਆਨੀ ਦਿੱਤ ਸਿੰਘ ਜੀ ਦੇ ਸਿੱਖੀ ਪ੍ਰਚਾਰ ਸਦਕਾ ਅਨੇਕਾਂ ਹਿੰਦੂ ਘਰਾਣੇ ਸਿੱਖੀ ਵਿਚ ਸ਼ਾਮਲ ਹੋ ਗਏ, ਜਿਨ੍ਹਾਂ ਵਿਚ

ਨਾਨਕ ਸਿੰਘ ਨਾਵਲਿਸਟ (ਹੰਸ ਰਾਜ)

ਮਾਸਟਰ ਤਾਰਾ ਸਿੰਘ (ਨਾਨਕ ਚੰਦ)

ਪ੍ਰੋ. ਸਾਹਿਬ ਸਿੰਘ (ਨੱਥੂ ਰਾਮ)

ਖਾਸ ਹਨ।

ਨੋਟ : 1. ਨਾਨਕ ਸਿੰਘ ਨੇ ਚਾਰ ਦਰਜਨਾਂ ਨਾਵਲ ਤੇ ਹੋਰ ਪੁਸਤਕਾਂ ਪੰਜਾਬੀ ਨੂੰ ਦਿੱਤੇ।

2. ਮਾਸਟਰ ਤਾਰਾ ਸਿੰਘ ਲੰਬਾ ਸਮਾਂ ਸਿੱਖਾਂ ਦਾ ਜ਼ੋਰਦਾਰ ਲੀਡਰ ਰਿਹਾ, ਜਿਸ ਨੇ ਬਾਬਾ ਸਾਹਿਬ ਅੰਬੇਡਕਰ ਨੂੰ ਸਿੱਖ ਧਰਮ ਵਿਚ ਆਉਣ ਤੋਂ ਰੋਕਣ ਦੀ ਸਾਰੀ ਸਾਜ਼ਿਸ਼ ਰਚੀ, ਜਿਸ ਦਾ ਹਵਾਲਾ ਕਪੂਰ ਸਿੰਘ ਆਈ.ਸੀ.ਐਸ. ਨੇ ਦਿੱਤਾ ਹੈ।

3. ਪ੍ਰੋ. ਸਾਹਿਬ ਸਿੰਘ ਨੇ ਗੁਰੂ ਗ੍ਰੰਥ ਦਾ ਸਭ ਤੋਂ ਪ੍ਰਵਾਨਤ ਟੀਕਾ ਕੀਤਾ।

(ੳ) ਪਰ ਜਦੋਂ (ਪ੍ਰਚਾਰ) ਪ੍ਰੋਗਰਾਮ ਦੀ ਸਮਾਪਤੀ ਹੋਣੀ ਤਾਂ ਗਿਆਨੀ ਜੀ ਨੂੰ ਨੀਵੀਂ ਜਾਤ ਦਾ ਹੋਣ ਕਰਕੇ ਹੇਠਾਂ ਉਤਾਰ ਦਿੱਤਾ ਜਾਂਦਾ ਤੇ ਭੁੰਜੇ ਬਿਠਾ ਕੇ ਕਾਫੀ ਉਚਿਓਂ ਦੇਗ ਹੱਥਾਂ ਉੱਪਰ ਸੁੱਟੀ ਜਾਂਦੀ ਸੀ। ਕਈ ਵਾਰ ਦੇਗ ਜ਼ਮੀਨ 'ਤੇ ਡਿੱਗ ਪੈਂਦੀ। ਪਰ ਗਿਆਨੀ ਜੀ ਅਤਿ ਨਿਮਰਤਾ ਨਾਲ ਦੇਗ ਦਾ ਕਿਣਕਾ ਲੈ ਕੇ ਚਲੇ ਜਾਂਦੇ। ਉੱਚੀਆਂ ਜਾਤਾਂ ਦੇ ਸਿੱਖ ਉਨ੍ਹਾਂ ਨੂੰ ਕਈ ਵਾਰ ਮੰਦਾ ਚੰਗਾ ਵੀ ਬੋਲਦੇ। (ਓਹੀ, ਸਫਾ 9)

(ਅ) ਗੁਰਦੁਆਰਿਆਂ ਵਿਚ ਇਹ ਗੱਲ ਸੀ ਕਿ ਨੀਵੀਆਂ ਜਾਤਾਂ ਦੇ ਸ਼ਰਧਾਲੂ ਨਾ ਅਰਦਾਸ ਕਰ ਸਕਦੇ ਸਨ, ਨਾ ਹੀ ਉਨ੍ਹਾਂ ਦੀ ਭੇਟ ਪ੍ਰਵਾਨ ਚੜ੍ਹਦੀ ਸੀ ਤੇ ਨਾ ਹੀ ਉਨ੍ਹਾਂ ਨੂੰ ਕੜਾਹ ਪ੍ਰਸਾਦਿ ਵੰਡਿਆ ਜਾਂਦਾ ਸੀ। ਹੋਰ ਤਾਂ ਹੋਰ ਗਿਆਨੀ ਦਿੱਤ ਸਿੰਘ ਨੂੰ 'ਸਿੰਘ ਸਭਾ' ਦੀ ਸਮਾਪਤੀ ਤੋਂ ਪਹਿਲਾਂ, ਦਰਬਾਰ ਸਾਹਿਬ (ਅੰਮ੍ਰਿਤਸਰ) ਵਿਚੋਂ ਕੜਾਹ ਪ੍ਰਸ਼ਾਦ ਵਰਤਣ ਸਮੇਂ ਬਾਹਰ ਆਉਣਾ ਪਿਆ ਕਿਉਂਕਿ ਉਹ ਨੀਵੀਂ ਜਾਤ ਨਾਲ ਸਬੰਧਤ ਸਨ।

(ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ, ਨਰਿੰਦਰ ਸਿੰਘ ਕਪੂਰ, ਸਫਾ 37)

**ਸਿੱਖ ਧਰਮ ਦੀ ਸਥਿਤੀ (1850 ਤੋਂ 1880)**

ਇਹ ਸਮਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੇ ਖਾਤਮੇ ਤੋਂ ਬਾਦ ਦਾ ਸਮਾਂ ਹੈ ਜਦੋਂ ਉਸ ਦੇ ਰਾਜ ਪਾਠ ਵਿਚ ਬ੍ਰਾਹਮਣੀ ਸ਼ਕਤੀਆਂ ਨੇ ਉਸ ਦੇ ਰਾਜ ਪਾਠ ਅਤੇ ਸਿੱਖ ਧਰਮ ਨੂੰ ਪੂਰੀ ਤਰ੍ਹਾਂ ਬਿਪਰ ਰੀਤਾਂ ਵਿਚ ਸਮੋ ਲਿਆ ਸੀ ਤੇ ਵਰਨ ਜਾਤ ਦਾ ਬੋਲਬਾਲਾ ਸਿੱਖ ਸਮਾਜ ਅਤੇ ਸਿੱਖ ਧਰਮ ਅੰਦਰ ਆਮ ਹੋ ਗਿਆ ਸੀ। (ਟਿੱਪਣੀ ਲੇਖਕ)

ਇਸ ਦਾ ਨਮੂਨਾ ਪੇਸ਼ ਕਰਦਿਆਂ ਵਿਦਵਾਨ ਲੇਖਕ ਨਰਿੰਦਰ ਸਿੰਘ ਕਪੂਰ ਦਾ ਲਿਖਣਾ ਹੈ, "1850-1880 ਤੱਕ ਸਿੱਖ ਮੱਤ ਅੰਦਰ ਧਾਰਮਕ 'ਬਾਬਿਆਂ' ਦਾ ਬੜਾ ਭਾਰੀ ਜ਼ੋਰ ਚੱਲਿਆ। ਇਸ ਸਮੇਂ ਬੇਦੀਆਂ, ਸੋਢੀਆਂ, ਭੱਲਿਆਂ ਗੁਰੂ ਕਿਆਂ (ਜੋ ਗੁਰੂਆਂ ਦੇ ਪਰਿਵਾਰਾਂ ਦੇ ਵੰਸ 'ਚੋਂ ਸਨ) ਸਾਹਿਬਜ਼ਾਦਿਆਂ, ਲੋਕਲ ਗੁਰੂਆਂ, ਸਾਧਾਂ ਦੀਆਂ ਜਮਾਤਾਂ ਨੇ ਸਿੱਖ ਧਰਮ ਨੂੰ ਲੁੱਟ ਖਾਧਾ।...

ਤਖ਼ਤਾਂ, ਧਰਮਾਂ, ਬੁੰਗਿਆਂ, ਡੇਰਿਆਂ ਨੂੰ ਮਹੰਤ ਜਾਂ ਨਾਜਮ ਆਪਣੀ ਜਾਇਦਾਦ ਸਮਝਣ ਲੱਗੇ।.....

ਸਭ ਥਾਂ ਸੰਧਿਆ ਗਾਇਤਰੀ ਦੀ ਅਰਦਾਸ ਅਰ ਚੌਵੀ ਅਵਤਾਰਾਂ ਦਾ ਧਿਆਨ ਧਰ ਕੇ ਵਾਹਿਗੁਰੂ ਦਾ ਜਾਪ ਹੋਣ ਲੱਗਾ। ਸ਼ਾਦੀ ਗਮੀ ਅਰ ਹਰ ਰੋਜ਼ ਦੇ ਵਿਹਾਰਾਂ ਵਿਚ ਬ੍ਰਾਹਮਣਾਂ ਦੀ ਪੂਰੀ ਪੂਰੀ ਚੱਲਦੀ, ਭਜਨ ਹੁੰਦੇ ਤੇ ਕਛਹਿਰੇ ਦੀ ਥਾਂ ਧੋਤੀ ਬੰਨ੍ਹਾਈ ਜਾਂਦੀ। (ਓਹੀ ਸਫਾ 34)

—ਡਿੱਗਦੇ ਡਿੱਗਦੇ ਸਿੱਖ ਇਥੋਂ ਤੱਕ ਜਾ ਡਿੱਗੇ ਕਿ ਉਨ੍ਹਾਂ ਦੀ ਸੂਰਤ ਸਿੱਖ ਵਾਲੀ ਪਰ ਸੀਰਤ ਬ੍ਰਾਹਮਣਾਂ ਵਾਲੀ ਬਣ ਗਈ ਸੀ। ਹਿੰਦੂ ਅਵਤਾਰਾਂ ਦੀਆਂ ਕਥਾਵਾਂ, ਇਨ੍ਹਾਂ ਦਾ ਧਰਮ ਅਤੇ ਦਿਵਾਲੀ ਦੁਸਹਿਰਾ, ਇਨ੍ਹਾਂ ਦੇ ਦਿਹਾਰ, ਦੇਵੀ ਦੇਵਤੇ ਇਨ੍ਹਾਂ ਦੇ ਇਸ਼ਟ, ਹਰ ਭੇਖੀ ਸੰਤ ਇਨ੍ਹਾਂ ਦਾ ਗੁਰੂ ਅਤੇ 'ਪੁਰਾਣ' ਸਿੱਖਾਂ ਦੀ ਜਾਨ ਹੋ ਗਏ ਸਨ।....

ਜਿਨ੍ਹਾਂ ਕੁਰੀਤੀਆਂ ਵਿਰੁੱਧ ਸਿੱਖ ਗੁਰੂਆਂ ਨੇ ਲੰਮਾ ਸੰਘਰਸ਼ ਕੀਤਾ, ਉਹ ਸਾਰੀਆਂ ਮੁੜ ਸਥਾਪਤ ਹੋ ਗਈਆਂ ਸਨ। (ਓਹੀ ਸਫਾ 34)

(ਟਿੱਪਣੀ : ਉਪਰੋਕਤ ਜੋ 19ਵੀਂ ਸਦੀ ਦਾ ਵਰਨਣ ਹੋਇਆ ਹੈ ਕਿ ਰਣਜੀਤ ਸਿੰਘ ਦੇ ਬ੍ਰਾਹਮਣੀ ਰਾਜ ਵਿਚ, ਸਿੱਖ ਧਰਮ ਦਾ ਕੀ ਹਸ਼ਰ ਹੋਇਆ, ਇਸ ਬਾਰੇ ਸਾਡਾ ਅੱਜ ਇੱਕੀਵੀਂ ਸਦੀ ਵਿਚ ਵੀ ਇਹੀ ਕਹਿਣਾ ਹੈ ਕਿ ਹੁਣ ਵੀ ਧਰਮ ਕਰਮ ਉਪਰੋਕਤ ਰਵਾਇਤਾਂ ਅਧੀਨ ਹੀ ਚੱਲ ਰਹੇ ਹਨ। ਜੇ ਫਰਕ ਹੈ ਤਾਂ ਇਹ ਕਿ ਹੁਣ ਧਰਮ ਦੀ ਸਰਦਾਰੀ ਬ੍ਰਾਹਮਣਾਂ ਪਾਸ ਨਹੀਂ ਹੈ, ਉਤਲੀ ਜਾਤੀ ਦੇ ਸ਼ਹਿਰੀ ਤੇ ਪੇਂਡੂ ਸਿੱਖਾਂ ਪਾਸ ਹੈ। ਸਿੱਖ ਧਰਮ ਤੇ ਸਮਾਜ ਵਿਚ ਛੂਤ-ਛਾਤ ਤੇ ਜਾਤੀ ਬੰਧਨ ਇਸ ਕਰਕੇ ਹੁਣ ਪੀਢੇ ਨਹੀਂ ਰਹੇ ਕਿਉਂਕਿ ਦਲਿਤ ਪਛੜੀਆਂ ਜਾਤੀਆਂ ਨੇ ਸੰਵਿਧਾਨਕ ਅਧਿਕਾਰਾਂ ਅਧੀਨ ਆਪਣੇ ਪੈਰਾਂ ਸਿਰ ਖੜ੍ਹ ਕੇ ਤਰੱਕੀ ਕਰ ਲਈ ਹੈ ਤੇ ਲੱਖਾਂ ਦੀ ਗਿਣਤੀ ਵਿਚ ਵਿਦਿਆ ਅਤੇ ਰੁਜ਼ਗਾਰ ਸਾਂਭ ਲਏ ਹਨ। ਉਨ੍ਹਾਂ ਨੂੰ ਲੋਕਤੰਤਰ ਤੇ ਕਾਨੂੰਨ ਨੇ ਜੋ ਸਹਾਰਾ ਦਿੱਤਾ ਹੈ, ਉਸ ਬਲ ਨਾਲ ਇਹ ਬਰਾਬਰ ਉੱਠ ਖੜ੍ਹੇ ਹੋਏ ਹਨ। ਉਂਜ ਇਨ੍ਹਾਂ ਨੂੰ ਬਖਸ਼ਣ ਵਾਲਾ ਕੋਈ ਨਹੀਂ—ਲੇਖਕ)

ਸੰਦੀਪ ਕੌਰ ਐਮ.ਏ. ਪੀ.ਐਚ.ਡੀ. ਨੇ ਆਪਣੀ ਰਚਨਾ 'ਕੌਣ ਸਿੱਖ ਹੁੰਦੇ ਹੋ ਭਾਈ' ਵਿਚ ਗਿਆਨੀ ਦਿੱਤ ਸਿੰਘ ਜੀ ਬਾਰੇ ਇਸ ਤਰ੍ਹਾਂ ਲਿਖਿਆ ਹੈ :

'ਜਾਤੀਵਾਦ ਅਤੇ ਵਰਨ ਵੰਡ ਵਿਚ ਗ੍ਰਸੇ ਸਮਾਜ ਦੇ ਹੀਣ ਭਾਵ ਵਿਚੋਂ, ਜਿਨ੍ਹਾਂ ਲੋਕਾਂ ਨੂੰ ਚੰਗੀ ਦ੍ਰਿਸ਼ਟੀ ਨਾਲ ਵੇਖਿਆ ਵੀ ਨਾ ਜਾਂਦਾ ਹੋਵੇ, ਅਜੇਹੀ ਪੱਛੜੀ ਸ਼੍ਰੇਣੀ ਵਿਚ ਗਿਆਨੀ ਦਿੱਤ ਸਿੰਘ ਜੀ ਦਾ ਜਨਮ ਹੋਇਆ। ਅਜੇਹੀ ਅਛੂਤ ਅਤੇ ਨੀਵੀਂ ਸਮਝੀ ਜਾਂਦੀ ਸ਼੍ਰੇਣੀ ਵਿਚੋਂ ਕੋਈ ਇਕ, ਜ਼ਮਾਨੇ ਦੀ ਲਹਿਰ ਨੂੰ ਪਲਟਾ ਦੇਣ ਵਾਲਾ, ਵਿਰਲਾ ਸੂਰਮਾ ਹੀ ਉੱਠਦਾ ਹੈ ਜੋ ਸਭ ਵਿਰੋਧਾਂ ਨੂੰ ਪਛਾੜ ਕੇ, ਅੱਗੇ ਵਧਦਾ ਹੋਇਆ ਸਭ ਦਾ ਮੋਹਰੀ ਬਣ ਜਾਵੇ ਅਤੇ ਫਿਰ ਅੱਗੇ ਵਧਦੇ ਜਾਣ ਦੀ ਰੂਹ ਆਪਣੇ ਸੰਗੀ ਸਾਥੀਆਂ ਤੇ ਸਮੁੱਚੀ ਜਾਤੀ ਵਿਚ ਭਰ ਦੇਵੇ। ਬਿਖੜੇ ਸਮੇਂ ਵਿਚ ਪਛੜੀਆਂ ਸ਼੍ਰੇਣੀਆਂ ਵਿਚੋਂ ਸਜੇ ਸਿੰਘ ਸ਼ੇਰ ਦਿਲ, ਜਰਨੈਲ, ਗਿਆਨੀ ਦਿੱਤ ਸਿੰਘ ਜੀ ਨੇ 'ਪੰਥ' ਦੀ ਸਹੀ ਅਗਵਾਈ ਕੀਤੀ।

—ਕੁਰੀਤੀਆਂ ਅਤੇ ਅਲਾਮਤਾਂ ਵਿਰੁੱਧ ਦ੍ਰਿੜ੍ਹਤਾ ਤੇ ਦਲੇਰੀ ਨਾਲ ਝੰਡਾ ਬੁਲੰਦ ਕਰਨ ਦਾ ਸਿਹਰਾ ਵੀ ਗਿਆਨੀ ਜੀ ਦੇ ਹੀ ਸਿਰ ਹੈ।

—ਗਿਆਨੀ ਜੀ ਨੇ ਅਛੂਤ ਜਾਤੀਆਂ ਨਾਲ ਦੇਸ ਭਰ ਵਿਚ ਹੋ ਰਹੇ ਸਲੂਕ ਵਿਰੁੱਧ ਅਵਾਜ਼ ਉਠਾਈ।

—ਇਸ ਸਮੇਂ ਪਿੱਛੇ ਰਹੀਆਂ ਸ਼੍ਰੇਣੀਆਂ ਦੇ 'ਸਿੰਘਾਂ' ਨਾਲ ਗੁਰਦੁਆਰਿਆਂ ਵਿਚ ਵਿਤਕਰੇ ਭਰਿਆ ਸਲੂਕ ਕੀਤਾ ਜਾਂਦਾ ਸੀ।

— ਜੇਕਰ ਕਿਸੇ ਸਿੰਘ ਦੇ ਅਛੂਤ ਹੋਣ ਦਾ ਸ਼ੱਕ ਵੀ ਪੈ ਜਾਂਦਾ ਸੀ ਤਾਂ ਉਸ ਨੂੰ 10 ਵਜੇ ਤੋਂ ਪਹਿਲਾਂ ਅਤੇ ਸ਼ਾਮ ਦੇ ਚਾਰ ਵਜੇ ਤੋਂ ਮਗਰੋਂ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਜਾਣ ਨਹੀਂ ਸੀ ਦਿੱਤਾ ਜਾਂਦਾ।

— ਉਨ੍ਹਾਂ (ਨੀਵੀਆਂ ਜਾਤਾਂ) ਦਾ ਸਮਾਂ ਦੁਪਹਿਰ ਦਾ ਮੁਕੱਰਰ ਕੀਤਾ ਹੋਇਆ ਸੀ ਕਿਉਂਕਿ ਉਸ ਸਮੇਂ ਸੰਗਤਾਂ ਦੀ ਰੌਣਕ ਘੱਟ ਹੁੰਦੀ ਸੀ।

— ਉਨ੍ਹਾਂ (ਅੰਮ੍ਰਿਤਸਰ ਦੀਵਾਨ ਵਾਲਿਆਂ) ਇਥੋਂ ਤੱਕ ਹੱਦ ਕਰ ਦਿੱਤੀ ਕਿ ਗਿਆਨੀ ਦਿੱਤ ਸਿੰਘ ਜੀ ਦੇ ਸਾਥੀ ਅਤੇ ਲਾਹੌਰ ਦੀਵਾਨ ਦੇ ਸਬੰਧਤ ਸੱਜਣਾਂ ਦੀ ਗੁਰਦੁਆਰਿਆਂ ਵਿਚ ਅਰਦਾਸ ਕਰਨ 'ਤੇ ਪਾਬੰਦੀ ਲਾ ਦਿੱਤੀ।

— ਉਸ ਸਮੇਂ ਅਛੂਤਾਂ ਹੱਥੋਂ ਕੜਾਹ ਪ੍ਰਸ਼ਾਦ ਨਹੀਂ ਸੀ ਲਿਆ ਜਾਂਦਾ।

ਅਜੇਹੀ ਭਿਆਨਕ ਅਵਸਥਾ ਵਿਚ ਗਿਆਨੀ ਦਿੱਤ ਸਿੰਘ ਨੇ ਜੋ ਸੰਘਰਸ਼ ਕੀਤਾ ਉਹ ਇੰਜ ਸੀ :

ਆਪ ਜੀ ਦਾ ਅਛੂਤ ਤੇ ਨੀਵੀਂ ਜਾਤ ਤੱਕ ਕਹਿ ਕੇ ਨਿਰਾਦਰ ਵੀ ਕੀਤਾ ਜਾਂਦਾ ਪਰ ਆਪ ਦੀਵਾਨ ਵਿਚ ਧੁੱਸ ਹੀ ਜਾਂਦੇ ਤੇ ਹੱਥ ਜੋੜ ਕੇ ਉਹ ਸੰਗਤਾਂ ਨੂੰ ਇਉਂ ਮੁਖਾਤਬ ਕਰਿਆ ਕਰਦੇ ਸਨ,

"ਸਾਧ ਸੰਗਤ ਜੀ ਇਹ ਮਾਮੂਲੀ ਗੱਲਾਂ ਮੇਰਾ ਅਪਮਾਨ ਨਹੀਂ ਕਰ ਸਕਦੀਆਂ, ਮੇਰੇ ਮਿਸ਼ਨ ਤੋਂ ਮੈਨੂੰ ਹਟਾ ਨਹੀਂ ਸਕਦੀਆਂ।".....

"ਸੋ ਪ੍ਰੇਮੀ ਤੇ ਸ਼ਰੋਤੇ ਜਨੋਂ! ਅਸੀਂ ਸਿੱਖ ਬਣ ਕੇ ਕਿਸੇ ਪਰ ਕੋਈ ਅਸਾਨ ਨਹੀਂ ਕਰ ਰਹੇ ਹਾਂ। ਸਗੋਂ ਸਿੱਖ ਤਾਂ ਅਸੀਂ ਬਣ ਰਹੇ ਹਾਂ, ਆਪਣਾ ਆਪ ਸਵਾਰਨ ਲਈ, ਆਪਣਾ ਭਵਿੱਖ ਸੁਚੱਜਾ ਬਣਾਉਣ ਲਈ ਅਤੇ ਜੋ ਇਸ ਅਸੂਲ ਤੇ ਸਤਿਗੁਰਾਂ ਦੇ ਪਵਿੱਤਰ ਮਹਾਨ ਆਦਰਸ਼ਾਂ ਨੂੰ ਭੁੱਲ ਕੇ ਜਾਤਪਾਤ ਜਾਂ ਵਿਤਕਰੇ ਵਾਲੀ ਗੱਲ ਕਰਦੇ ਹਨ, ਅਸਲ ਵਿਚ ਓਹੀ ਸਿੱਖੀ ਦੀ ਵਿਰੋਧਤਾ ਕਰਦੇ ਹਨ। ਸਿੱਖ ਧਰਮ ਦੇ ਪਰਚਾਰਕਾਂ ਦੀ ਥਾਂ ਮੱਲ ਕੇ ਸਿੱਖ ਧਰਮ ਦੇ ਵੈਰੀਆਂ ਦਾ ਕੰਮ ਕਰ ਰਹੇ ਹਨ। ਜਾਤ ਅਭਿਮਾਨੀ ਜੋ ਸਾਡੇ ਨਾਲ ਅਛੂਤਾਂ ਜਿਹਾ ਸਲੂਕ ਕਰਦੇ ਹਨ ਤਾਂ ਸਾਨੂੰ ਇਸ ਦਾ ਡੱਟ ਕੇ ਵਿਰੋਧ ਕਰਨਾ ਚਾਹੀਦਾ ਹੈ। ਗੁਰਦੁਆਰਿਆਂ ਵਿਚ ਹਰ ਕਿਸੇ ਦੀ ਅਰਦਾਸ ਹੋ ਸਕਦੀ ਹੈ ਤੇ ਗੁਰਦੁਆਰੇ ਚਹੁੰ ਵਰਨਾਂ ਲਈ ਇਕੋ ਜਿਹੇ ਹਨ। ਪਰ ਇਹ ਭੁੱਲੜ ਪੁਜਾਰੀ, ਅਛੂਤਾਂ ਤੇ ਵਿਰੋਧੀਆਂ ਦੀਆਂ ਅਰਦਾਸਾਂ ਬੰਦ ਕਰਨ ਤੱਕ ਪੁੱਜ ਗਏ ਹਨ। ਗੁਰਸਿੱਖੋ! ਸੱਚੇ ਗੁਰਸਿੱਖ ਬਣ ਕੇ ਇਨ੍ਹਾਂ ਕੁਰੀਤੀਆਂ ਦਾ ਮੁਕਾਬਲਾ ਕਰਨ ਲਈ ਕਮਰ ਬਸਤਾ ਹੋ ਜਾਓ।" ('ਸਿੱਖ ਵਿਰਸਾ', ਸਤੰਬਰ 2001, ਸਫਾ 43-44)

— ਗਿਆਨੀ ਜੀ ਦੀ ਇਸ ਲਲਕਾਰ ਦਾ ਨਤੀਜਾ ਕੀ ਨਿਕਲਿਆ ਕਿ

'ਵਿਸਾਖੀ ਵਾਲੇ ਦਿਨ ਮਜ਼੍ਹਬੀ ਸਿੰਘਾਂ ਦੇ ਇਕ ਜਥੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੜਾਹ ਪ੍ਰਸ਼ਾਦ ਲਿਆਂਦਾ ਤੇ ਨਾ ਲੈਣ ਉੱਤੇ (ਉਨ੍ਹਾਂ ਨੇ) ਪੁਜਾਰੀਆਂ ਨੂੰ ਸੋਧਣ ਦਾ ਇਰਾਦਾ ਕੀਤਾ।

ਪੁਜਾਰੀ ਉਨ੍ਹਾਂ ਦਾ ਰੋਹ ਦੇਖ ਕੇ ਆਪ ਹੀ ਅਕਾਲ ਤਖਤ ਸਾਹਿਬ ਛੱਡ ਕੇ ਨੱਸ ਗਏ।'

'ਉਨ੍ਹਾਂ ਦਿਨਾਂ ਵਿਚ ਦਰਬਾਰ ਸਾਹਿਬ ਦੀ ਪ੍ਰਕਰਮਾ ਤੇ ਦਰਸ਼ਨੀ ਡਿਓਢੀ ਵਿਚ ਵੀ ਤੇ ਹੋਰ ਥਾਈਂ, ਮੂਰਤੀਆਂ (ਦੇਵੀ ਦੇਵਤਿਆਂ ਦੀਆਂ) ਪਈਆਂ ਹੁੰਦੀਆਂ ਸਨ।' (ਓਹੀ ਸਫਾ 44)

ਉਸ ਸਮੇਂ ਦੇ ਨਕਲੀ ਸਿੱਖਾਂ ਦੀਆਂ ਜਾਤਾਂ ਬਾਰੇ ਗਿਆਨੀ ਜੀ ਨੇ ਆਪਣੀ ਪੁਸਤਕ 'ਨਕਲੀ ਸਿੱਖ ਪ੍ਰਬੋਧ' ਦੇ ਪੰਨਾ 85 'ਤੇ ਦਰਜ ਕੀਤਾ ਹੈ,

ਕੌਣ ਸਿੱਖ ਹੁੰਦੇ ਹੋ ਭਾਈ ?
ਮੈਂ ਅਰੋੜਾ ਇਹ ਹੈ ਨਾਈ।
ਤੇਰੀ ਸਿੰਘਾ ਕੀ ਹੈ ਜਾਤ ?
ਨਾਮਾ ਬੰਸੀ ਛੀਂਬਾ ਭ੍ਰਾਤ।
ਤੇਰਾ ਦੁੱਧ ਕੌਣ ਹੈ ਪਯਾਰੇ ?
ਅਸੀਂ ਸਿੰਘ ਹਾਂ ਜੱਟ ਕਰਾਰੇ।
ਤੇਰਾ ਜਨਮ ਕਿਨ੍ਹਾਂ ਦੇ ਘਰ ਦਾ ?
ਮੈਂ ਹਾਂ ਮਹਿਰਾ ਪਾਣੀ ਭਰਦਾ।
ਤੈਂ ਨਾ ਦੱਸਿਆ ਆਪਣਾ ਹਾਲ ?
ਆਹਲੂਵਾਲੀਏ ਅਸੀਂ ਕਲਾਲ।
ਤੂੰ ਭੀ ਆਪਨਾ ਗੋਤ ਬਖਾਨ ?
ਕਾਰੀਗਰ ਹਾਂ ਅਸੀਂ ਤਖਾਣ।
ਤੁਸਾਂ ਕਿਨ੍ਹਾਂ ਘਰ ਵਾਸ ਲੀਆ ?
ਬ੍ਰਾਹਮਣ ਜਨਮ ਰੱਬ ਨੇ ਦੀਆ।
ਕੀ ਕੁਝ ਕਰਦੇ ਤੇਰੇ ਘਰ ਦੇ ?
ਹੈਨ ਖੱਤਰੀ ਹੱਟੀ ਕਰਦੇ।
ਤੈਂ ਕਹੁ ਚੁੱਪ ਭਲੀ ਕਿਉਂ ਕੀਤੀ ?
ਜਾਤ ਸਾਇਣੀ (ਸੈਣੀ) ਆਪਾਂ ਲੀਤੀ।
ਤੂੰ ਭੀ ਕਹੁ ਆਪਣਾ ਅਲਸੇਟਾ ?
ਮੈਂ ਰੰਗਰੇਟਾ ਗੁਰੂ ਕਾ ਬੇਟਾ।
ਤੈਂ ਕਿਉਂ ਜੁਦੀ ਲਗਾਈ ਤਾੜੀ ?
ਰਵਿਦਾਸ ਭਗਤ ਦੀ ਹਾਂ ਮੈਂ ਬਾੜੀ।
ਤੈਂ ਨਾ ਦੱਸਿਆ ਗੋਤ ਪਿਆਰੇ ?
ਮਾਈ ਪੋਤਰੇ ਹਾਂ ਸੁਨਿਆਰੇ।
ਕਹਿਦੇ ਝੱਬਦੇ ਤੂੰ ਭੀ ਕੁਝ ?
ਨਾਉਂ ਰਹਿਤੀਏ ਸਾਡਾ ਬੁੱਝ।
ਤੇਰੀ ਕੀ ਹੈ ਜਾਤ ਸਿਆਣੇ ?
ਬਚਿੱਤਰ ਸਿੰਘੀਏ ਸਿੰਘ ਲੁਬਾਣੇ।
ਤੁਸੀਂ ਕਿਉਂ ਬੈਠ ਰਹੇ ਇਕੱਲੇ ?
ਹਮ ਸਿੱਖ ਹਾਂ ਬਾਵੇ ਭੱਲੇ।
ਕਹੋ ਆਪਣੀ ਕੋਈ ਬਾਤੀ ?
ਹਮ ਵੀ ਭਾਵੇ ਤ੍ਰੇਹਣ ਜਾਤੀ।
ਤੂੰ ਕਯਾ ਬੈਠਾ ਪਾਇ ਝੰਬੇਲਾ ?
ਬੇਦੀ ਬਾਵਾ ਸਮਝ ਸੁਹੇਲਾ।
ਕੌਣ ਪਿੰਡ ਦੇ ਰਹਿਣੇ ਹਾਰਾ ?
ਭੋਗੂਪੁਰ ਹੈ ਨਗਰ ਹਮਾਰਾ।
ਮਾਈ ਤੇਰੀ ਕਿਆ ਹੈ ਨਾਉਂ ?
ਭਾਗੋ ਸੱਦਦੇ ਸਭ ਗਿਰਾਉਂ।
ਨਾਉਂ ਬਾਪ ਦਾ ਦੇਹੁ ਬਤਾਇ ?
ਸੇਢੂ ਤੈਨੂੰ ਕਹਿਆ ਸੁਨਾਇ।

(ਇੰਜ ਪੁੱਛਦੇ ਤੇ ਦੱਸਦੇ ਸਨ ਸਿੱਖ ਆਪਣੀਆਂ ਜਾਤਾਂ। 1965–70 ਤੱਕ ਇਹ ਆਮ ਗੱਲ ਸੀ। ਹੁਣ ਸਿੱਧੀ ਪੁੱਛ ਦੱਸ ਬੰਦ ਹੋ ਗਈ ਹੈ। ਪਛਾਣ ਵਧ ਗਈ ਹੈ, ਲੋਕਾਂ ਨੇ ਆਪਣੇ ਨਾਂ ਨਾਲ ਜਾਤ ਦੀਆਂ ਫੱਟੀਆਂ ਲਟਕਾ ਲਈਆਂ ਹਨ।)

ਮਹਾਨ ਵਿਦਵਾਨ, ਯੋਧੇ, ਸੱਚੇ ਸੁੱਚੇ ਸਿੰਘ, ਬੁੱਧੀਮਾਨ, ਨਿਰਭੈ, ਨਿਰਵੈਰ, ਗਿਆਨੀ, ਅਛੂਤ ਸਿੱਖ ਦਾ ਜਨਮ 21 ਅਪ੍ਰੈਲ 1850 ਨੂੰ ਪਿੰਡ ਕਲੌੜ ਨੰਦ ਗੜ੍ਹ (ਹੁਣ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਪੰਜਾਬ) ਪਿਤਾ ਸੰਤ ਦੀਵਾਨ ਸਿੰਘ ਅਤੇ ਮਾਤਾ ਰਾਮ ਕੌਰ ਦੇ ਘਰ ਹੋਇਆ। 1872 ਵਿਚ ਗਿਆਨੀ ਦਿੱਤ ਸਿੰਘ ਦਾ ਅਨੰਦ ਕਾਰਜ ਬੀਬੀ ਬਿਸ਼ਨ ਦੇਈ ਨਾਲ ਹੋਇਆ।

ਜਦ ਉਨ੍ਹਾਂ ਦਾ ਮੇਲ ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋਫੈਸਰ ਗੁਰਮੁਖ ਸਿੰਘ ਨਾਲ ਹੋਇਆ, ਉਹ ਅੰਮ੍ਰਿਤ ਛਕ ਕੇ ਦਿੱਤਾ ਰਾਮ ਤੋਂ

ਦਿੱਤ ਸਿੰਘ ਬਣ ਗਏ। ਫਿਰ ਗਿਆਨੀ ਦਾ ਇਮਤਿਹਾਨ ਪਾਸ ਕਰਕੇ ਓਰੀਐਂਟਲ ਕਾਲਜ ਲਾਹੌਰ ਵਿਚ, 1878 ਵਿਚ ਪੰਜਾਬੀ ਦੇ ਸਭ ਤੋਂ ਪਹਿਲੇ ਪ੍ਰੋਫੈਸਰ ਨਿਯੁਕਤ ਹੋਏ। ਗਿਆਨੀ ਜੀ ਦੇ ਜੀਵਨ ਦੇ ਸੰਘਰਸ਼ ਦਾ ਸਮਾਂ 1850 ਤੋਂ 1901 ਦਾ ਹੈ। ਉਹ ਸਿੱਖ ਧਰਮ ਵਿਚ, ਸਿੱਖ ਸਮਾਜ ਅੰਦਰ ਮਹਾਰਾਜਾ ਰਣਜੀਤ ਸਿੰਘ (ਅਛੂਤ ਸਾਂਸੀ) ਦੇ ਰਾਜਕਾਲ ਵਿਚ, ਬ੍ਰਾਹਮਣੀ ਕਬਜ਼ੇ ਅਧੀਨ ਪਸਰ ਗਈ ਵਰਨ ਜਾਤ ਵਿਰੁੱਧ ਉਦੋਂ ਹੀ ਸੰਘਰਸ਼ ਕਰ ਰਹੇ ਸਨ ਜਦੋਂ ਮਹਾਤਮਾ ਜੋਤੀ ਰਾਓ ਫੂਲੇ ਮਹਾਰਾਸ਼ਟਰ ਵਿਚ 1848 ਤੋਂ 1891 ਅਤੇ 1887 ਤੋਂ 1822 ਤੱਕ ਸ਼ਾਹੂ ਛਤਰਪਤੀ, ਮਰਾਠਾ ਮਹਾਰਾਜਾ ਕੋਹਲਾਪੁਰ, ਬ੍ਰਾਹਮਣਵਾਦ ਵਿਰੁੱਧ ਜਬਰਦਸਤ ਸੰਘਰਸ਼ ਕਰ ਰਹੇ ਸਨ। ਉਦੋਂ ਦੋਹੇਂ ਸੂਬੇ ਜਾਣੀ ਦੱਖਣ ਤੇ ਪੰਜਾਬ ਅੰਗਰੇਜ਼ਾਂ ਦੇ ਅਧੀਨ ਹੋ ਚੁੱਕੇ ਸਨ। ਰਣਜੀਤ ਸਿੰਘ ਦਾ ਬ੍ਰਾਹਮਣੀ ਰਾਜ ਪੂਰੀ ਤਰ੍ਹਾਂ ਤਬਾਹ ਹੋ ਚੁੱਕਾ ਸੀ ਤੇ ਬ੍ਰਾਹਮਣਾਂ ਅਤੇ ਡੋਗਰਿਆਂ ਨੇ ਜਿਥੇ ਉਸ ਦੇ ਵਿਸ਼ਾਲ ਰਾਜ ਦਰਬਾਰ ਨੂੰ ਤਬਾਹ ਕਰ ਦਿੱਤਾ ਸੀ ਉਥੇ ਉਸ ਦੇ ਸਾਰੇ ਪਰਿਵਾਰ ਨੂੰ ਵੀ ਤਬਾਹ ਕਰ ਦਿੱਤਾ ਸੀ ਅਤੇ ਅੰਗਰੇਜ਼ਾਂ ਨਾਲ ਰਲ ਕੇ ਸਿੱਖ ਫੌਜਾਂ ਦਾ ਕੱਦੂਕਸ਼ ਕਰਵਾ ਦਿੱਤਾ ਸੀ। ਜਿਸ ਉਪਰੰਤ ਸਿੱਖ ਉਸ ਸਮੇਂ ਅੰਗਰੇਜ਼ੀ ਹਕੂਮਤ ਦੀ ਜਦ ਵਿਚ ਆ ਚੁੱਕੇ ਸਨ ਤੇ ਬ੍ਰਾਹਮਣਾਂ, ਬੇਦੀਆਂ, ਸੋਢੀਆਂ, ਭੱਲਿਆਂ, ਜੱਟਾਂ, ਜਿਨ੍ਹਾਂ ਨੇ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਉਨ੍ਹਾਂ ਦਾ ਸਾਥ ਨਹੀਂ ਸੀ ਦਿੱਤਾ ਸਗੋਂ ਦੁਸ਼ਮਣੀਆਂ ਕੀਤੀਆਂ ਸਨ, ਇਥੋਂ ਤੱਕ ਕਿ ਪੰਜਵੇਂ ਗੁਰੂ ਤੋਂ ਬਾਦ ਕਿਸੇ ਗੁਰੂ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਵੜਨ ਨਹੀਂ ਸੀ ਦਿੱਤਾ, ਅਨੰਦਪੁਰ ਹੁੰਦਿਆਂ ਗੁਰੂ ਗੋਬਿੰਦ ਸਿੰਘ ਵਿਰੁੱਧ ਹਿੰਦੂ ਰਾਜਿਆਂ ਨੇ ਇਕ ਦਰਜਨ ਹਮਲੇ ਕੀਤੇ, ਮੁਗਲ ਫੌਜਾਂ ਨਾਲ ਮਿਲ ਕੇ ਗੁਰੂ ਦੀ ਲਹਿਰ ਨੂੰ ਤਬਾਹ ਕੀਤਾ, ਅਨੰਦਪੁਰ, ਚਮਕੌਰ ਸਾਹਿਬ, ਸਰਹੰਦ, ਦਿਆਲਪੁਰਾ, ਕੋਟਕਪੂਰਾ, ਵੜਿੰਗ, ਛੱਤੇਆਣਾ, ਦਮਦਮਾ ਆਦਿ ਵਿਖੇ ਗੁਰੂ ਗੋਬਿੰਦ ਸਿੰਘ ਨਾਲ ਛਲ ਕੀਤਾ, ਓਹੀ ਲੋਕ ਰਣਜੀਤ ਸਿੰਘ ਦੇ ਰਾਜ ਦੌਰਾਨ, ਸਿੱਖ ਧਰਮ ਉੱਪਰ ਕਬਜ਼ਾ ਕਰ ਗਏ ਤੇ ਉਨ੍ਹਾਂ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਹਿੰਦੂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਸਥਾਪਤ ਕੀਤੀਆਂ। ਵਰਨ ਜਾਤ ਤੇ ਛੂਤ ਛਾਤ ਪੂਰੇ ਜ਼ੋਰਾਂ 'ਤੇ ਸਿੱਖਾਂ ਅੰਦਰ ਮੁੜ ਲਾਗੂ ਕੀਤੀ।

ਜਦੋਂ ਦੱਖਣ ਵੱਲ ਮਹਾਤਮਾ ਫੂਲੇ, ਦਾਦੀ ਸਵਿੱਤਰੀ ਬਾਈ ਫੂਲੇ ਅਤੇ ਸ਼ਾਹੂ ਮਹਾਰਾਜ ਬ੍ਰਾਹਮਣਵਾਦ ਵਿਰੁੱਧ ਲੜ ਰਹੇ ਸਨ, ਬਿਲਕੁਲ ਉਸੇ ਸਮੇਂ ਗਿਆਨੀ ਦਿੱਤ ਸਿੰਘ 'ਅਛੂਤ ਸਿੰਘ' ਸਿੱਖ ਧਰਮ ਅਤੇ ਸਮਾਜ ਅੰਦਰ ਪ੍ਰੋ. ਗੁਰਮੁਖ ਸਿੰਘ (ਇਕ ਲਾਂਗਰੀ ਸਿੰਘ) ਨਾਲ ਮਿਲ ਕੇ, ਬ੍ਰਾਹਮਣਵਾਦ ਵਿਰੁੱਧ ਯੁੱਧ ਕਰ ਰਹੇ ਸਨ। ਉੱਤਰ ਤੇ ਦੱਖਣ ਵੱਲ ਲੋਕ-ਆਜ਼ਾਦੀ ਦੀ ਅਸਲੀ ਜੰਗ ਬਰੋ-ਬਰਾਬਰ ਚੱਲ ਰਹੀ ਸੀ। ਇਸ ਜੰਗ ਨੂੰ ਚਿਤਰਨ ਦੀ ਜ਼ਿੰਮੇਵਾਰੀ ਨੂੰ ਮਹਿਸੂਸ ਕਰਦਿਆਂ, ਇਸ ਦਾ ਸੁੱਚਾ ਤੇ ਸੱਚਾ ਇਤਿਹਾਸ, ਸੰਸਾਰ ਦੇ ਇਤਿਹਾਸ ਵਿਚ ਸ਼ਾਮਲ ਕਰਨ ਲਈ, ਅਸੀਂ ਇਸ ਨੂੰ ਪੁਸਤਕ ਦੇ 7ਵੇਂ ਵਾਧੇ ਵਿਚ ਸ਼ਾਮਲ ਕਰ ਰਹੇ ਹਾਂ। ਨੇਕ ਸਿੱਖ ਵਿਦਵਾਨਾਂ ਨੇ ਜੋ ਰਿਕਾਰਡ ਸਥਾਪਤ ਕੀਤਾ ਹੈ, ਓਹੀ ਇਸ ਦਾ ਅਧਾਰ ਹੈ, ਜਿਸ ਦੀ ਖੋਜ ਜਾਰੀ ਰਹੇਗੀ। ਵਰਤਮਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਿਰਦਾਰ ਸਬੰਧੀ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਦੇ ਪ੍ਰਧਾਨ ਸ. ਨਸੀਬ ਸਿੰਘ ਸੇਵਕ ਦਾ ਕਥਨ ਹੈ,

'ਸ਼੍ਰੋਮਣੀ ਕਮੇਟੀ ਵਿਚ ਜੱਟਵਾਦ ਭਾਰੂ ਹੈ, ਇਸ ਕਰਕੇ ਗਿਆਨੀ ਦਿੱਤ ਸਿੰਘ ਨੂੰ ਕੇਵਲ ਦਲਿਤ ਹੋਣ ਦੇ ਭਰਮ ਵਿਚ ਹੀ ਵਿਸਾਰ ਛੱਡਿਆ ਹੈ।' (ਸਫਾ 11, 'ਸਿੱਖ ਵਿਰਸਾ')

ਜੇ ਬਾਪ ਮਹਾਂ ਲਾਇਕ ਹੋਵੇ ਤੇ ਪੁੱਤ ਨਲਾਇਕ ਕਪੁੱਤ ਹੋਣ ਤਾਂ ਉਹ ਬਾਪ ਦੀ ਮਿੱਟੀ ਰੋਲ ਦਿੰਦੇ ਐ। ਜੇ ਪੁੱਤ ਲਾਇਕ ਹੋਣ, ਬਾਪ ਭਾਵੇਂ ਸਧਾਰਨ ਬੰਦਾ ਹੀ ਹੋਵੇ ਤਾਂ ਪੁੱਤ, ਸਪੂਤ ਬਣ ਕੇ ਉਸ ਦਾ ਨਾਂ ਰੋਸ਼ਨਾ ਦਿੰਦੇ ਹਨ। ਅਸੀਂ ਕਿਸੇ ਨੂੰ ਕੀ ਦੋਸ਼ ਦੇ ਸਕਦੇ ਹਾਂ। ਅਸੀਂ, ਜਿਨ੍ਹਾਂ ਦੀ ਖਾਤਰ ਮਹਾਨ ਬਾਪ ਦਾਦਿਆਂ ਨੇ ਜੀਵਨ ਭਰ ਜੰਗਾਂ ਲੜੀਆਂ, ਭੋਰਾ ਭੋਰਾ ਹੋ ਕੇ ਲੜੇ ਮਰੇ, ਕੀ ਅਸੀਂ ਉਨ੍ਹਾਂ ਦੀ ਕੋਈ ਕਦਰ ਪਾਈ? ਵਿਰੋਧੀ ਕਦਰ ਕਿਉਂ ਪਾਏਗਾ? ਸਾਨੂੰ ਤਾਂ ਇਹ ਵੇਖਣਾ ਹੈ ਕਿ ਅਸੀਂ ਕੀ ਕੀਤਾ। ਸਾਡਾ ਸੀ ਉਹ ਬਾਪ ਦਾਦਾ। ਸਾਡੀ ਬਰਾਬਰੀ ਤੇ ਮਾਨ ਸਨਮਾਨ ਲਈ ਲੜਿਆ। ਜਿਨ੍ਹਾਂ ਵਿਰੁੱਧ ਲੜਿਆ ਉਹ ਕਦਰ ਕਿਉਂ ਕਰਨਗੇ? ਅਸੀਂ ਹੀ ਕਪੂਤ ਬਣ ਨਿਕਲੇ ਹਾਂ ਤਾਂ ਦੂਜਿਆਂ ਨੂੰ ਕਾਹਦਾ ਦੋਸ਼। ਕਾਬਜ਼ ਲੋਕ ਆਪਣੀ ਥਾਂ ਸਹੀ ਹਨ। ਗਲਤ ਹਾਂ ਤਾਂ ਅਸੀਂ। ਜਿਨ੍ਹਾਂ ਪਿਉ ਦਾਦਿਆਂ ਦੀਆਂ ਘਾਲ ਕਮਾਈਆਂ ਖਾ ਕੇ, ਉਨ੍ਹਾਂ ਵੱਲ ਮੂੰਹ ਤੱਕ ਨਹੀਂ ਕੀਤਾ, ਗੁਨਾਹਗਾਰ ਤਾਂ ਅਸੀਂ ਹਾਂ। ਜੇ ਪੁੱਤ ਸਲੱਗ ਤੇ ਸਮਝਦਾਰ ਹੋਣ ਤਾਂ ਉਹ ਲਫੰਗੇ ਬਾਪ ਨੂੰ ਵੀ ਮਹਾਤਮਾ ਬਣਾ ਕੇ ਹਵਾਵਾਂ ਉੱਤੇ ਬਿਠਾ ਦਿੰਦੇ ਹਨ, ਅਸਮਾਨ ਗਾਹੁਣ ਲਈ। ਇਹ ਜ਼ਿੰਮੇਵਾਰੀ ਸਾਡੀ ਸੀ, ਅਸੀਂ ਨਿਭਾਵਾਂਗੇ। ਕਿਉਂਕਿ ਕਪੂਤ ਬਣਨ ਦੀ ਸਜ਼ਾ ਕੀ ਹੁੰਦੀ ਹੈ, ਸਾਡੀ ਸਮਝ ਪੈ ਗਈ ਹੈ।

ਨਸੀਬ ਸਿੰਘ ਸੇਵਕ ਜੀ ਦਾ ਕਹਿਣਾ ਹੈ ਕਿ ਲਹਿਰ ਚਲਾਉਣ ਲਈ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਵਰਗੇ ਪਿਆਰਿਆਂ ਦੀ ਲੋੜ ਹੈ। ਪਰ ਸਾਡਾ ਇਸ ਤੋਂ ਦੋ ਕਦਮ ਅੱਗੇ ਕਹਿਣਾ ਹੈ ਕਿ ਇਸ ਦੇਸ ਵਿਚ ਅਜੇਹੀ ਲੜਾਈ ਨਾ ਲੜੋ ਜੋ ਦੁਸ਼ਮਣ ਨੂੰ ਹੀ ਵਧੇਰੇ ਤਾਕਤ ਦੇ ਕੇ ਸਥਾਪਤ ਕਰਦੀ ਹੋਵੇ। ਸਾਡੀ ਜੰਗ ਦੁਸ਼ਮਣ ਜਮਾਤਾਂ ਨੂੰ ਹਰਾ ਕੇ, ਪਛਾੜ ਕੇ ਭਲੇ, ਨੇਕ, ਯੋਧਾ, ਨਿਰਭੈ ਅਤੇ ਮਜ਼ਲੂਮਪ੍ਰਸਤ ਮਨੁੱਖਾਂ ਦੇ ਹੱਥ ਵਾਗਡੋਰ ਦੇਣ ਲਈ ਹੋਣੀ ਚਾਹੀਦੀ ਹੈ। ਉਹ ਮਰਨੇ ਵੀ ਕਾਹਦੇ ਮਰਨੇ ਜੋ ਅੰਤ ਦੁਸ਼ਮਣ ਜਮਾਤਾਂ ਦੇ ਹੱਕ ਵਿਚ ਹੀ ਭੁਗਤ ਜਾਣ ਤੇ ਅਗਲੀਆਂ ਪੀੜ੍ਹੀਆਂ ਵੀ ਗੁਲਾਮ ਦਰ ਗੁਲਾਮ ਤੇ ਮਜ਼ਲੂਮ ਬਣ ਕੇ ਰੁਲਦੀਆਂ ਤਰਸਦੀਆਂ ਰਹਿਣ। ਬਿਨਾਂ ਸ਼ੱਕ ਅਸੀਂ ਹਰ ਥਾਂ ਬਹੁਤ ਮਰੇ ਹਾਂ। ਬਹੁਤ ਖੂਨ ਸਿੰਜਿਆ ਹੈ, ਸਾਡੇ ਬਜ਼ੁਰਗਾਂ ਨੇ। ਪ੍ਰੰਤੂ ਸਾਡੀ ਸਦੀਆਂ ਦੀ ਗੁਲਾਮੀ ਨਹੀਂ ਟੁੱਟੀ ਕਿਉਂਕਿ ਅਸੀਂ ਜਦੋਂ ਲੜੇ, ਬਹੁਜਨਾਂ ਦੀ ਅਜ਼ਾਦੀ ਅਤੇ ਹਸਤੀ ਦੀ ਸਥਾਪਤੀ ਉਤੇ ਕੇਂਦਰਤ ਰਹਿ ਕੇ ਨਹੀਂ ਲੜੇ। ਸਾਡੇ ਡੁੱਲ੍ਹੇ ਖੂਨ ਦਾ ਲਾਭ ਅੰਤ ਦੁਸ਼ਮਣ ਹੀ ਲੈ ਗਿਆ। ਪਰ ਅੱਜ ਅਸੀਂ ਸੁਚੇਤ ਰੂਪ ਵਿਚ ਆਪਣੀ ਹਸਤੀ ਅਤੇ ਆਪਣੀ ਅਜ਼ਾਦੀ ਲਈ ਲੜ ਰਹੇ ਹਾਂ ਕਿਉਂਕਿ ਹਜ਼ਾਰਾਂ ਸਾਲਾਂ ਵਿਚ ਸਾਡੀ ਜੰਗ 'ਚੋਂ ਸਾਡੀ ਅਜ਼ਾਦੀ ਦਾ ਅੰਮ੍ਰਿਤ ਨਹੀਂ ਨਿਕਲਿਆ। ਪ੍ਰੰਤੂ ਅਸੀਂ ਆਪਣੇ ਸੂਰਬੀਰ ਬਾਪ ਦਾਦਿਆਂ ਦੀ ਸੱਚੀ ਸੁੱਚੀ ਲਹਿਰ ਦੇ ਜੰਗਨਾਮੇ ਲਿਖਾਂਗੇ, ਗਾਵਾਂਗੇ ਤੇ ਸਮਾਜ ਨੂੰ ਸੁਣਾਵਾਂਗੇ ਤਾਂ ਕਿ ਜ਼ੋਰਦਾਰ ਲਹਿਰ ਉੱਠੇ ਅਤੇ ਅੰਤ ਬੇਗਮਪੁਰੇ ਦਾ ਸੁਪਨਾ ਪੂਰਾ ਹੋ ਸਕੇ। ਪ੍ਰੋ. ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਦੇ ਸਮੇਂ ਉਨ੍ਹਾਂ ਦੀ ਇਕ ਸਿੰਘ ਸਭਾ (ਲਾਹੌਰ) ਸੀ, ਜਿਸ ਨੇ ਬ੍ਰਾਹਮਣੀ ਸ਼ਕਤੀਆਂ ਨੂੰ ਅੱਧੀ ਸਦੀ ਵਖਤ ਪਾ ਕੇ ਰੱਖਿਆ।

ਹੁਣ ਕਹਿੰਦੇ ਹਨ ਕਿ ਸਿਰਫ ਦਿੱਲੀ ਵਿਚ ਹੀ 240 ਸਿੰਘ ਸਭਾਵਾਂ ਹਨ, ਬਾਕੀਆਂ ਦੀ ਗਿਣਤੀ ਤਾਂ ਬਹੁਤ ਹੋਵੇਗੀ।

ਪਰ ਸਾਡੀ ਸਥਿਤੀ ਕੀ ਹੈ ? ਇਸ ਤਰ੍ਹਾਂ ਦੀ ਕਿ

ਬਾਬਾ ਤੇਰੇ ਕਿੰਨੇ ਪੁੱਤ ਐ ? "ਸੱਤ"

"ਏਨਿਆਂ 'ਚ ਵੀ ਨੰਗਾ, ਭੁੱਖਾ ਮਰਦੈਂ, ਜੇ ਗਿਆਰਾਂ ਹੁੰਦੇ ਫੇਰ ਕੀ ਫੰਨ੍ਹ ਖੋਹ ਦਿੰਦੇ !"

ਗਿਆਨੀ ਜੀ 1878 ਵਿਚ ਇਕ ਅਛੂਤ ਹੁੰਦਿਆਂ, ਓਰੀਐਂਟਲ ਕਾਲਜ ਦੇ, ਪੰਜਾਬੀ ਭਾਸ਼ਾ ਦੇ ਪ੍ਰਥਮ ਪ੍ਰੋਫੈਸਰ ਲੱਗੇ। ਮੇਰੀ ਸਾਰੀ ਜਾਣਕਾਰੀ ਵਿਚ, ਪੂਰੇ ਭਾਰਤ ਵਿਚੋਂ, ਇਕੋ ਇਕ ਗਿਆਨੀ ਦਿੱਤ ਜੀ ਸਨ, ਜੋ ਅਛੂਤ ਸਨ ਤੇ ਕਾਲਜ ਦੇ ਪ੍ਰੋਫੈਸਰ ਸਨ। ਅਸੀਂ ਇਸ ਸੁਨਹਿਰੀ ਇਤਿਹਾਸ ਨੂੰ ਭਾਰਤੀ ਸਮਾਜ ਦੇ ਬੂਹਿਆਂ ਤੱਕ ਨਹੀਂ ਲਿਜਾ ਸਕੇ। ਸਿੰਘ ਸਭਾਵਾਂ ਹਜ਼ਾਰ ਹੋਰ ਹੋ ਜਾਣ ਨਾਲ ਕੀ ਫਰਕ ਪੈ ਜਾਵੇਗਾ। ਇਹ ਉਹ ਸਮਾਂ ਸੀ ਜਦੋਂ ਮਹਾਤਮਾ ਫੂਲੇ ਅਛੂਤਾਂ ਲਈ ਪ੍ਰਾਇਮਰੀ ਪੱਧਰ ਦੇ ਸਕੂਲ ਸਥਾਪਤ ਕਰਨ ਲੱਗੇ ਹੋਏ ਸਨ ਤੇ ਸ਼ਾਹੂ ਛਤਰਪਤੀ ਨੀਵੀਆਂ ਜਾਤਾਂ 'ਚੋਂ ਪੰਜਵੀਂ ਦਸਵੀਂ ਪਾਸ ਕਰਵਾਉਣ ਲਈ, ਆਪਣੇ ਰਾਜ ਵਿਚ ਪ੍ਰਾਇਮਰੀ ਵਿਦਿਆ ਨੂੰ ਲਾਜ਼ਮੀ ਕਰਨ ਦਾ ਕਾਨੂੰਨ ਲਾਗੂ ਕਰ ਰਹੇ ਸਨ। ਸਿੱਖ ਇਨਕਲਾਬ ਨੇ, ਰਣਜੀਤ ਸਿੰਘ ਦੇ ਰਾਜ ਤੋਂ ਪਹਿਲਾਂ, ਬੰਦਾ ਸਿੰਘ ਬਹਾਦਰ ਦੀ ਛਤਰਛਾਇਆ ਹੇਠ, ਗੁਰੂਆਂ ਦੇ ਸੁਪਨਿਆਂ ਨੂੰ ਜਦੋਂ ਸਾਕਾਰ ਕਰਨਾ ਸ਼ੁਰੂ ਕਰ ਦਿੱਤਾ ਸੀ ਤਾਂ ਅਛੂਤ ਜਾਤੀਆਂ 'ਚੋਂ, ਬਾਬਾ ਬੀਰ ਸਿੰਘ, ਬਾਬਾ ਜੱਸਾ ਸਿੰਘ ਕਲਾਲ, ਬਾਬਾ ਜੱਸਾ ਸਿੰਘ ਠੋਕਾ (ਰਾਮਗੜ੍ਹੀਆ) ਅਤੇ ਰਣਜੀਤ ਸਿੰਘ ਸਾਂਸੀ ਵਰਗੇ ਜੋਰਾਵਰ ਜਰਨੈਲ ਪੈਦਾ ਹੋ ਚੁੱਕੇ ਸਨ, ਜਿਨ੍ਹਾਂ ਦੇ ਕਦਮਾਂ ਹੇਠ ਧਰਤੀ ਕੰਬਦੀ ਹੁੰਦੀ ਸੀ। ਪ੍ਰੰਤੂ ਬਾਬਾ ਜੱਸਾ ਸਿੰਘ ਕਲਾਲ (ਆਹਲੂਵਾਲੀਆ) ਨੂੰ ਬਾਬਾ ਜੱਸਾ ਸਿੰਘ ਠੋਕਾ (ਰਾਮਗੜ੍ਹੀਆ) ਨਾਲ ਲੜਾ ਦਿੱਤਾ। ਰਣਜੀਤ ਸਿੰਘ ਦੀ ਇਨ੍ਹਾਂ ਦੋਹਾਂ ਨਾਲ ਦੁਸ਼ਮਣੀ ਪੁਆ ਦਿੱਤੀ। ਬਾਬਾ ਬੀਰ ਸਿੰਘ ਦੀ ਸਭ ਤੋਂ ਤਾਕਤਵਰ ਮਿਸਲ ਦੇ ਸਾਰੇ ਸਿੰਘਾਂ ਨੂੰ ਧੋਖੇ ਨਾਲ ਦਰਬਾਰ ਸਾਹਿਬ ਦੇ ਅੰਦਰ ਗੁਰਮਤਾ ਪਾਉਣ ਦੇ ਬਹਾਨੇ ਸੱਦ ਕੇ ਕਤਲ ਕਰ ਦਿੱਤਾ ਤੇ ਰਣਜੀਤ ਸਿੰਘ ਨੂੰ ਬਾਬਾ ਜੱਸਾ ਸਿੰਘ, ਅਕਾਲੀ ਫੂਲਾ ਸਿੰਘ (ਕੰਬੋਜ) ਵਿਰੁੱਧ ਖੜ੍ਹਾ ਕਰਕੇ, ਉਨ੍ਹਾਂ ਦੀਆਂ ਯਾਦਾਂ ਪੁਟਵਾ ਦਿੱਤੀਆਂ। ਇਵੇਂ ਬਾਬਾ ਦਿੱਤ ਸਿੰਘ ਤੇ ਪ੍ਰੋ. ਗੁਰਮੁਖ ਸਿੰਘ ਨਾਲ ਹੋਈ। ਮੇਰਾ ਫਿਰ ਸੁਆਲ ਇਹੀ ਹੈ ਕਿ ਅਸੀਂ ਸਲੱਗ ਪੁੱਤਾਂ ਨੇ ਕੀ ਕੀਤਾ ? ਉਹ ਬਾਪ ਦਾਦੇ ਤਾਂ ਸਾਡੇ ਸੀ ਜੋ ਸਾਡੀ ਖਾਤਰ ਲੜੇ, ਮਰੇ, ਕੁਰਬਾਨ ਹੋਏ। ਅਸੀਂ ਉਨ੍ਹਾਂ ਮਹਾਨ ਬਜ਼ੁਰਗਾਂ ਦੀ ਮਾੜੀ ਸੰਤਾਨ ਨੇ ਉਨ੍ਹਾਂ ਦੀਆਂ ਰੁਲਦੀਆਂ ਪੱਗਾਂ ਨੂੰ ਕਦੋਂ ਬਚਾਇਆ ? ਅਸੀਂ, ਮਗਰੋਂ ਵੀ ਜਦੋਂ ਵੀ ਮਰੇ ਖਪੇ, ਦੁਸ਼ਮਣਾਂ ਦੀ ਖਾਤਰ ਮਰੇ। ਆਪਣੀਆਂ ਇੱਜ਼ਤਾਂ, ਮਾਨ ਸਨਮਾਨ, ਬਰਾਬਰੀ, ਕਦੀ ਬਹਾਲ ਨਹੀਂ ਕਰ ਸਕੇ। ਆਪ ਕੁਚੱਜੀ ਕਿਸੇ ਨੂੰ ਕੀ ਦੋਸ਼ !

ਸਿੰਘ ਸਭਾ ਲਹਿਰ ਬਾਰੇ 'ਸਿੱਖ ਵਿਰਸਾ' ਲਿਖਦਾ ਹੈ,

'ਕੰਮੀ ਕਮੀਣਾਂ ਦੇ ਵਿਹੜੇ ਜੰਮਿਆਂ, ਸਿੱਖ ਕੌਮ ਦਾ ਚਮਕਦਾ ਸਿਤਾਰਾ (ਜੋ ਸਿੱਖਾਂ ਦਾ ਹੀ ਸ਼ਿਕਾਰ ਬਣਿਆ ਰਿਹਾ) ਗਿਆਨੀ ਦਿੱਤ ਸਿੰਘ, ਸਿੰਘ ਸਭਾ ਲਹਿਰ ਦਾ ਮੁੱਢ ਬੰਨ੍ਹ ਗਿਆ ਸੀ। ਖੋਟਿਓਂ ਖਰੇ ਕਰਨ ਦੇ ਸਮਰੱਥ ਦਲਿਤ ਦਿੱਤ ਸਿੰਘ ਗੁਰਮੱਤ ਦਾ ਗੂੜ ਗਿਆਨ ਹਾਸਲ ਕਰਕੇ ਗਿਆਨੀ ਦਿੱਤ ਸਿੰਘ ਸਦਵਾਇਆ।

ਗਿਆਨੀ ਦਿੱਤ ਸਿੰਘ ਨੇ ਗਿਆਨ ਦੀ ਬਢਨੀ ਮਨਹੁ ਹਾਥਿ ਲੈ ਬ੍ਰਾਹਮਣਵਾਦ ਦੀ ਫੈਲੀ ਧੁੰਦ ਦੇ ਪਰਖੱਚੇ ਉਡਾ ਦਿੱਤੇ।' (ਸਫਾ 18, ਓਹੀ ਵਿਸ਼ੇਸ਼ ਅੰਕ-ਗਿਆਨੀ ਦਿੱਤ ਸਿੰਘ)

ਜੋ ਨਤੀਜੇ ਨਿਕਲੇ :

1. ਸਿੱਖ ਸਮਾਜ ਵਿਚ ਦਲਿਤਾਂ ਦੇ ਅੰਮ੍ਰਿਤ ਛਕਣ ਉਪਰੰਤ ਵੀ ਜਾਰੀ ਰਹਿੰਦਾ ਬ੍ਰਾਹਮਣਵਾਦੀ ਵਿਤਕਰਾ ਵੰਗਾਰ ਕੇ ਨਸਾਇਆ।
2. ਵਹਿਮਾਂ ਭਰਮਾਂ, ਉਚ ਨੀਚ, ਛੂਤ-ਛਾਤ ਦਾ ਬਣ ਚੁੱਕਾ ਗੜ੍ਹ ਭੰਨਿਆ।
3. ਬਾਬਿਆਂ, ਪੁਜਾਰੀਆਂ ਦੀਆਂ ਵਿਛੀਆਂ ਸਫਾਂ ਵਲ੍ਹੇਟੀਆਂ।
4. ਜਾਤਪਾਤੀ ਗੁਰਦੁਆਰੇ ਬੰਦ ਕਰਵਾਏ।
5. ਗੁਰੂਆਂ ਦੀ ਸਿੱਖੀ ਜਾਤਪਾਤੀ ਚੌਧਰੀਆਂ ਦੇ ਆਸਣਾਂ ਹੇਠੋਂ ਕੱਢੀ ਤੇ
6. ਦਲਿਤਾਂ ਦੇ ਵਿਹੜਿਆਂ ਵਿਚ ਸਿੱਖੀ ਦਾ ਸੁੱਚਾ ਪ੍ਰਕਾਸ਼ ਕੀਤਾ।
7. ਅੰਤਰਜਾਤੀ ਵਿਆਹਾਂ ਨੇ ਹੰਕਾਰੀਆਂ ਦੀਆਂ ਰਹਿੰਦੀਆਂ ਸਹਿੰਦੀਆਂ ਫੂਕਾਂ ਵੀ ਕੱਢ ਦਿੱਤੀਆਂ।
8. ਗੁਰੂ ਕਾ ਲੰਗਰ ਸਾਂਝੀਆਂ ਸਫਾਂ ਵਿਛਾ ਕੇ ਛਕਿਆ ਛਕਾਇਆ ਜਾਣ ਲੱਗਾ।
9. ਹਿੰਦੂਤਵੀਆਂ ਦੀਆਂ ਜੜ੍ਹਾਂ ਤੱਕ ਹਿਲਾ ਦਿੱਤੀਆਂ ਦਿੱਤ ਸਿੰਘ ਗਿਆਨੀ ਨੇ।

ਸਿੱਖ ਇਨਕਲਾਬ ਦੀ ਪੁਨਰ ਸੁਰਜੀਤੀ ਨੇ ਪੰਜਾਬ ਦੀ ਅਧਿਓਂ ਵੱਧ ਅਬਾਦੀ ਨੂੰ, ਦਲਿਤ ਪਛੜੇ ਸਿੱਖਾਂ ਵਜੋਂ, ਸਿੱਖ ਕੌਮ ਵਿਚ ਸ਼ਾਮਲ ਕਰ ਦਿੱਤਾ।

ਪ੍ਰੰਤੂ ਦਲਿਤ ਦਾਸਤਾਂ ਨਾ ਉਦੋਂ ਨਾ ਅੱਜ ਬਦਲੀ। ਉਹ ਤਾਂ ਬਰਾਬਰ ਦੇ ਮਨੁੱਖ ਨਾ ਬਣ ਸਕੇ। ਨਾ ਕਿਸੇ ਨੇ ਮੰਨਿਆ, ਹਾਂ, ਦਲਿਤ ਸੂਰਬੀਰਾਂ ਦੀਆਂ ਘਾਲਣਾਵਾਂ ਦਾ ਸਾਰਾ ਫਲ ਜਾਤੀਵਾਦੀ ਦੁਸ਼ਮਣ ਸਫਾਂ ਹੀ ਲੈ ਗਈਆਂ, ਜੋ ਅੱਜ ਤੱਕ ਮਾਣਦੀਆਂ ਜਾ ਰਹੀਆਂ ਹਨ।

ਉਦੋਂ ਸਿੰਘ ਸਭਾ ਲਹਿਰ ਦੇ ਹੀ ਨਹੀਂ, ਸਿੱਖ ਧਰਮ ਦੇ ਅਸਲ ਵਿਰੋਧੀਆਂ ਵਿਚੋਂ ਮੋਹਰੀ ਸਨ, ਬਾਬਾ ਖੇਮ ਸਿੰਘ ਬੇਦੀ।

ਜੋ ਆਪਣੇ ਆਪ ਨੂੰ ਗੁਰੂ ਸਮਝ ਕੇ ਪੂਜਾ ਕਰਵਾਉਂਦੇ ਸਨ ਅਤੇ ਦੱਸਦੇ ਸਨ ਕਿ ਉਹ ਗੁਰੂ ਨਾਨਕ ਦਾ ਵੰਸ਼ ਹਨ। ਜਾਣੀ ਗੁਰੂ ਨਾਨਕ ਦੇ ਲੜਕਿਆਂ ਸ੍ਰੀਚੰਦ ਅਤੇ ਲਛਮੀ ਚੰਦ ਦੀ ਸੰਤਾਨ। ਜਦੋਂ ਕਿ ਗੁਰੂ ਨਾਨਕ ਨੇ ਉਨ੍ਹਾਂ ਨੂੰ ਆਪਣੇ ਧਰਮ ਤੋਂ ਬਾਹਰ ਰੱਖਦਿਆਂ ਕਿਉਂਕਿ ਉਹ ਬ੍ਰਾਹਮਣਵਾਦੀ ਤੇ ਜਾਤੀਵਾਦੀ ਰਹੇ, ਇਸ ਕਰਕੇ ਗੁਰੂ ਅੰਗਦ ਇਕ ਸਹੀ ਸੇਵਕ ਨੂੰ ਗੁਰਗੱਦੀ ਦਿੱਤੀ। ਪ੍ਰੰਤੂ ਇਹ ਬਾਬਾ ਖੇਮ ਸਿੰਘ, ਗੁਰੂ ਨਾਨਕ ਦੇ ਗੱਦੀ ਨਸ਼ੀਨ ਬਣ ਕੇ, ਬ੍ਰਾਹਮਣਵਾਦ ਨੂੰ ਸਿੱਖ ਧਰਮ ਵਿਚ ਘੁਸੇੜਨ ਵਿਚ ਸਭ ਤੋਂ ਮੋਹਰੀ ਸਨ, ਜਿਸ ਦੀ ਉਦਾਹਰਣ ਵੇਖੋ :

ਬਾਬਾ ਖੇਮ ਸਿੰਘ ਬੇਦੀ ਉੱਪਰ ਦੀ ਕਿਰਪਾਨ ਅਤੇ ਹੇਠਾਂ ਦੀ ਜਨੇਊ ਪਾ ਕੇ ਰੱਖਦੇ ਸਨ।

(‘ਸਿੱਖ ਵਿਰਸਾ’ ਇੰਟਰਨੈਸ਼ਨਲ, ਸਤੰਬਰ 2001, ਸਫਾ 19)

ਗਿਆਨੀ ਦਿੱਤ ਸਿੰਘ ਜੀ ਦੇ ਗੁਰਭਾਈ ਪ੍ਰੋ. ਗੁਰਮੁਖ ਸਿੰਘ ਜੀ ਨੇ ਇਕ ਰਸਾਲਾ ਛਾਪਿਆ ਜੋ ਮੂਰਤੀ ਪੂਜਾ ਦੇ ਵਿਰੁੱਧ ਸੀ। ਜਿਸ ਪੁਰ ਇਨ੍ਹਾਂ (ਪ੍ਰੋ. ਗੁਰਮੁਖ ਸਿੰਘ) ਨੂੰ ਇਨ੍ਹਾਂ ਦੇ ਮੁਖਾਲਫਾਂ ਨੇ ਪੰਥ ਵਿਚੋਂ ਖਾਰਜ ਕਰਨ ਦਾ ਫਤਵਾ ਦੇ ਦਿੱਤਾ। ਇਸ ਦੇ ਵਿਰੋਧ ਵਿਚ ਜਦੋਂ ਗਿਆਨੀ ਦਿੱਤ ਸਿੰਘ ਨੇ ਪ੍ਰੋ. ਗੁਰਮੁਖ ਸਿੰਘ ਦੀ ਸੱਚਾਈ ਹਿਤ, ‘ਸੁਪਨ ਨਾਟਕ’ ਛਾਪਿਆ ਤਾਂ ਵਿਰੋਧੀਆਂ ਨੇ ਉਨ੍ਹਾਂ ’ਤੇ ਵੀ ਮੁਕੱਦਮਾ ਠੋਕ ਦਿੱਤਾ ਤੇ ਅੰਤ ਅਦਾਲਤ ਨੇ ਗਿਆਨੀ ਜੀ ਨੂੰ 511 ਰੁਪਏ (ਉਸ ਸਮੇਂ) ਜੁਰਮਾਨਾ ਕੀਤਾ। ਭਾਵੇਂ ਉਤਲੀ ਅਦਾਲਤ ਵਿਚ ਜਾ ਕੇ ਉਹ ਅੰਤ ਬਰੀ ਹੋ ਗਏ ਪਰ ਇਸ ਦੇ ਨਤੀਜੇ ਵਜੋਂ ਪ੍ਰੇਸ਼ਾਨੀਆਂ ਵਿਚ ਫਸਿਆ ਲਾਹੌਰ ਪ੍ਰੈਸ ਅਤੇ ਖਾਲਸਾ ਅਖਬਾਰ ਬੰਦ ਹੋ ਗਏ। (ਸਫਾ 28 ਅਤੇ 25) 1 ਮਈ 1893 ਨੂੰ ਖਾਲਸਾ ਅਖਬਾਰ ਮੁੜ ਚਾਲੂ ਹੋ ਗਿਆ, ਜਿਸ ਦੇ ਗਿਆਨੀ ਦਿੱਤ ਸਿੰਘ ਅੱਠ ਸਾਲ ਸੰਪਾਦਕ ਰਹੇ।

ਇਕ ਸੰਪਾਦਕ ਵਜੋਂ ਗਿਆਨੀ ਦਿੱਤ ਸਿੰਘ ਨੇ ਖਾਲਸਾ ਅਖਬਾਰ ਰਾਹੀਂ ਗੁਰਦੁਆਰਿਆਂ ਦੇ ਪੁਜਾਰੀਆਂ ਅਤੇ ਮਹੰਤਾਂ ਵਿਰੁੱਧ ਡੱਟ ਕੇ ਪ੍ਰਚਾਰ ਕੀਤਾ। ਉਨ੍ਹਾਂ ਨੇ ਵਿਸ਼ੇਸ਼ ਤੌਰ ’ਤੇ ਬੇਦੀਆਂ ਅਤੇ ਸੋਢੀਆਂ ਵੱਲੋਂ ਗੁਰੂਧਾਮਾਂ ਵਿਚ ਗੱਦੀਆਂ ਲਾਉਣ ਦੀ ਨਿਖੇਧੀ ਕੀਤੀ ਅਤੇ ਸਿੱਖ ਧਰਮ ਦੇ ਪੁਜਾਰੀਆਂ, ਮਹੰਤਾਂ, ਸੋਢੀਆਂ ਅਤੇ ਬੇਦੀਆਂ ਦੀਆਂ ਕੁਚਾਲਾਂ ਨੂੰ ਨੰਗਾ ਕੀਤਾ।

ਸਿੱਖ ਧਰਮ ਵਿਚ ਗੁਰੂ ਡੰਮ ਨੂੰ ਖਤਮ ਕਰਨ ਦਾ ਸਿਹਰਾ ਗਿਆਨੀ ਦਿੱਤ ਸਿੰਘ ਦੇ ਸਿਰ ਹੀ ਬੱਝਦਾ ਹੈ....ਕਈ ਵਾਰੀ ਗਿਆਨੀ ਦਿੱਤ ਸਿੰਘ ਉੱਤੇ ਸਰੀਰਕ ਹਮਲਾ ਵੀ ਕੀਤਾ ਗਿਆ। ਗਿਆਨੀ ਦਿੱਤ ਸਿੰਘ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਦਰਸ਼ਨੀ ਡਿਓੜੀ ਵਿਚੋਂ ਮੂਰਤੀਆਂ ਚੁਕਵਾਈਆਂ ਅਤੇ ਸਿੱਖ ਗੁਰਦੁਆਰਿਆਂ ਵਿਚ ਗੁਰਮਤਿ ਨੂੰ ਪੁਨਰ ਸਥਾਪਤ ਕੀਤਾ। ਯਾਦ ਰਹੇ ਕਿ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਗੁਰਦੁਆਰਾ ਸੁਧਾਰ ਲਹਿਰ ਮਜ਼੍ਹਬੀ ਸਿੱਖਾਂ ਵੱਲੋਂ ਕੜਾਹ ਪ੍ਰਸ਼ਾਦ ਨਾ ਸਵੀਕਾਰ ਕਰਨ ਨਾਲ ਹੀ ਆਰੰਭ ਹੋਈ ਸੀ।

(ਨਰਿੰਦਰ ਸਿੰਘ ਕਪੂਰ, ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ, ਸਫਾ 16–17)

—ਪੰਜਾਬੀ ਦਾ ਮੁਢਲਾ ਪ੍ਰਚਾਰ ਕਰਨ ਦਾ ਸਿਹਰਾ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੇ ਸਿਰ ਹੀ ਬੱਝਦਾ ਹੈ।

— ਇਨ੍ਹਾਂ ਦੋਹਾਂ ਸੱਜਣਾਂ ਦੇ ਯਤਨਾਂ ਨਾਲ ਹੀ ਓਰੀਐਂਟਲ ਕਾਲਜ ਵਿਚ ਪੰਜਾਬੀ ਪੜ੍ਹਾਈ ਜਾਣੀ ਆਰੰਭ ਹੋਈ।

— ਇਨ੍ਹਾਂ ਦੋਹਾਂ ਵਿਅਕਤੀਆਂ ਨੇ ਇਕ ‘ਸਿੱਖ ਵਿਦਿਅਕ ਸੰਸਥਾ’ ਦੀ ਸਥਾਪਨਾ ਦੀ ਲੋੜ ’ਤੇ ਜ਼ੋਰ ਦਿੱਤਾ।

ਇਸ ਉਦੇਸ਼ ਖਾਤਰ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਨੇ ਆਪਣੇ ਤੌਰ ’ਤੇ ‘ਸਿੱਖ ਵਿਦਿਅਕ ਸੰਸਥਾ’ (ਨੋਟ : ਜਿਸ ਨੇ ਪਹਿਲੀ ਸੰਸਥਾ ਹੋਣਾ ਸੀ) ਸਥਾਪਤ ਕਰਨ ਦੇ ਚਾਹਵਾਨ ਵਿਅਕਤੀਆਂ ਨੂੰ 20 ਫਰਵਰੀ 1890 ਨੂੰ ਇਕ ਇਕੱਤਰਤਾ ਲਈ ਸੱਦਾ ਪੱਤਰ ਭੇਜੇ।

— ਬਾਬਾ ਖੇਮ ਸਿੰਘ ਬੇਦੀ ਨੇ ਵਿਰੋਧਤਾ ਸ਼ੁਰੂ ਕਰ ਦਿੱਤੀ ਕਿ ਖਾਲਸਾ ਕਾਲਜ ਲਾਹੌਰ ਨਾ ਬਣੇ।

— ਉਸ ਨੇ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਉਤੇ ਨੀਵੀਂ ਜਾਤ ਦੇ ਹੋਣ ਦਾ ਦੋਸ਼ ਲਾਇਆ ਅਤੇ ਪ੍ਰੋ. ਗੁਰਮੁਖ ਸਿੰਘ ਵਿਰੁੱਧ (ਜਾਰੀ ਕੀਤੇ) ਹੁਕਮਨਾਮੇ ਦਾ ਆਸਰਾ ਲੈ ਕੇ ਵਿਰੋਧਤਾ ਆਰੰਭ ਕੀਤੀ।

— ਅੰਤ ਦੋਹਾਂ ਨੇ ਖਾਲਸਾ ਕਾਲਜ ਨੂੰ ਅੰਮ੍ਰਿਤਸਰ ਵਿਚ ਖੋਲ੍ਹੇ ਜਾਣ ਦੀ ਤਜਵੀਜ਼ ਮੰਨ ਲਈ।

ਓਧਰ ਆਰੀਆ ਸਮਾਜੀਆਂ ਨੇ ਦਿਆਲ ਸਿੰਘ ਮਜੀਠਾ ਤੋਂ ਲੱਖਾਂ ਰੁਪਏ ਦਾ ਸਹਿਯੋਗ ਲੈ ਕੇ, ਦਿਆਲ ਸਿੰਘ ਕਾਲਜ ਖੋਲ੍ਹ ਕੇ ਆਪਣੇ (ਸਿੱਖ ਧਰਮ ਵਿਰੋਧੀ) ਸਿਧਾਂਤਾਂ ਦਾ ਪ੍ਰਚਾਰ ਕਰਨ ਲਈ ਇਕ ਸ਼ਕਤੀਸ਼ਾਲੀ ਕੇਂਦਰ ਖੋਲ੍ਹ ਲਿਆ। ਪ੍ਰੰਤੂ ਇਨ੍ਹਾਂ ਦੋ ਸਿੱਖ ਵਿਦਵਾਨਾਂ,

ਪ੍ਰੋ. ਗਿਆਨੀ ਦਿੱਤ ਸਿੰਘ ਅਤੇ

ਪ੍ਰੋ. ਗੁਰਮੁਖ ਸਿੰਘ (ਨੀਵੀਆਂ ਜਾਤਾਂ ’ਚੋਂ)

ਦੀਆਂ ਕੋਸ਼ਿਸ਼ਾਂ ਫਲ ਲਿਆਈਆਂ ਅਤੇ ਅੰਤ 5 ਮਾਰਚ 1892 ਨੂੰ ਖਾਲਸਾ ਕਾਲਜ ਦਾ ਨੀਂਹ ਪੱਥਰ ਰੱਖਿਆ ਗਿਆ। (ਓਹੀ ਸਫਾ 18)

— ਉਨ੍ਹਾਂ (ਗਿਆਨੀ ਦਿੱਤ ਸਿੰਘ) ਦੇ ਯਤਨਾਂ ਦਾ ਹੀ ਸਿੱਟਾ ਸੀ ਕਿ ਸਿੱਖ ਫੌਜ ਵਿਚ ਭਰਤੀ ਹੋਣ ਲੱਗੇ.... ਗਿਆਨੀ ਦਿੱਤ ਸਿੰਘ ਨੇ ਸਿੱਖ ਫੌਜੀਆਂ ਦੀ ਅਗਵਾਈ ਲਈ ਆਪਣੇ ਅਖਬਾਰ ਵਿਚ ਫੌਜੀ ਜਾਂ ਜੰਗੀ ਖਬਰਾਂ ਲਈ ਵਿਸ਼ੇਸ਼ ਕਾਲਮ ਨਿਸਚਿਤ ਕਰਨ ਤੋਂ ਇਲਾਵਾ, ਅਨੇਕਾਂ ਸੰਪਾਦਕੀ ਨੋਟਾਂ ਅਤੇ ਟਿੱਪਣੀਆਂ ਰਾਹੀਂ....ਸਿੱਖ ਫੌਜੀਆਂ ਨੂੰ ਯੋਗ ਅਗਵਾਈ ਪ੍ਰਦਾਨ ਕੀਤੀ। ਇਸ ਕਰਕੇ ਗਿਆਨੀ ਦਿੱਤ ਸਿੰਘ ਉਤੇ ਅੰਗਰੇਜ਼ਾਂ ਦੇ ਪਿੱਠੂ ਹੋਣ ਦਾ ਦੋਸ਼ ਵੀ ਲਾਇਆ ਗਿਆ। (ਸਫਾ 19)

ਸਿੱਟਾ :

1. ਪ੍ਰੋ. ਗੁਰਮੁਖ ਸਿੰਘ ਵਿਰੁੱਧ ਅਕਾਲ ਤਖ਼ਤ ਤੋਂ ਬੇਦੀਆਂ ਦੁਆਰਾ ਹੁਕਮਨਾਮਾ ਜਾਰੀ ਕਰਨਾ।
2. ਖਾਲਸਾ ਪ੍ਰੈਸ ਅਤੇ ਖਾਲਸਾ ਅਖਬਾਰ ਦਾ ਬੰਦ ਹੋਣਾ।
3. ਕਈ ਵਰ੍ਹੇ ਮੁਕੱਦਮਾ ਝੱਲਣਾ ਤੇ ਆਰਥਕ ਪੱਖੋਂ ਕਮਜ਼ੋਰ ਪੈਣਾ।
4. ਪਤਨੀ ਦਾ ਅਕਾਲ ਚਲਾਣਾ ਕਰ ਜਾਣਾ।
5. 1896 ਵਿਚ ਗੁਰਭਾਈ ਤੇ ਪਰਮ ਮਿੱਤਰ ਪ੍ਰੋ. ਗੁਰਮੁਖ ਸਿੰਘ ਦਾ ਚਲਾਣਾ ਕਰ ਜਾਣਾ।
6. 10 ਸਾਲ ਦੀ ਉਮਰ ਵਿਚ ਧੀ ਦਾ ਬਿਮਾਰੀ ਕਾਰਨ ਕਾਲਵੱਸ ਹੋ ਜਾਣਾ।
7. ਪੈਰ ਪੈਰ ’ਤੇ ਜਾਤੀ ਅਪਮਾਨਾਂ ਦਾ ਸਾਹਮਣਾ ਕਰਨਾ।
8. ਮੁਸ਼ਕਿਲਾਂ, ਮੁਸੀਬਤਾਂ, ਆਰਥਕ ਤੰਗੀਆਂ, ਇਨਕਲਾਬੀ ਜ਼ਿੰਮੇਵਾਰੀਆਂ ਦੀ ਬਹੁਲਤਾ ਕਾਰਨ, ਜਿਗਰ ਦਾ ਵਧ ਜਾਣਾ।

9. ਇਕੋ ਸਮੇਂ ਵੱਡੇ ਅਤੇ ਅਨੇਕ ਕੰਮਾਂ ਨੂੰ ਸੰਭਾਲਣਾ, ਨਿਭਾਉਣਾ ਤੇ ਭੁਗਤਾਉਣਾ।

ਇਸ ਤਰ੍ਹਾਂ ਦੀਆਂ ਸਾਰੀਆਂ ਮਾਨਸਿਕ ਸੱਟਾਂ ਕਾਰਨ ਅੰਤ ਆਪ 6 ਸਤੰਬਰ 1901 ਦੀ ਸਵੇਰ ਨੂੰ, ਮਹਾਤਮਾ ਫੂਲੇ ਦੀ ਨਵੰਬਰ 1890 ਵਿਚ ਹੋਈ ਮੌਤ ਤੋਂ ਕਰੀਬ 11 ਸਾਲ ਬਾਦ ਅਤੇ ਦਾਦੀ ਸਾਹਿਬਾ ਸਵਿੱਤਰੀ ਬਾਈ ਫੂਲੇ ਦੀ 1897 ਵਿਚ ਹੋਈ ਮੌਤ ਤੋਂ ਚਾਰ ਵਰ੍ਹੇ ਪਹਿਲਾਂ, ਸ਼ਾਹੂ ਮਹਾਰਾਜ ਦੁਆਰਾ 1902 ਵਿਚ ਪਛੜੀਆਂ ਸ਼੍ਰੇਣੀਆਂ ਲਈ ਸਰਕਾਰੀ ਨੌਕਰੀਆਂ ਵਿਚ 50 ਫੀਸਦੀ ਰਾਖਵਾਂਕਰਨ ਦੇ ਐਲਾਨ ਕਰ ਦੇਣ ਤੋਂ ਕਰੀਬ ਕੁਝ ਮਹੀਨੇ ਪਹਿਲਾਂ, ਚਲਾਣਾ ਕਰ ਗਏ, ਜਿਨ੍ਹਾਂ ਦੇ ਅੰਤਮ ਸ਼ਬਦ ਸਨ :

"ਹੁਣ ਹੋਰ ਕੋਈ ਪ੍ਰੀਸ਼ਰਮ (ਯਤਨ) ਕਰਨ ਦੀ ਲੋੜ ਨਹੀਂ, ਸਾਨੂੰ ਹੁਣ ਮੁਕੰਮਲ ਅਰਾਮ ਕਰਨ ਦਿਓ ਤੇ ਅਸੀਂ ਹੁਣ ਉਸ ਥਾਂ ਜਾਣ ਲਈ ਤਿਆਰ ਹਾਂ, ਜਿਥੋਂ ਕਦੇ ਕੋਈ ਨਹੀਂ ਮੁੜਿਆ।" (ਮੁਫਤ ਇਲਾਜ ਕਰਦੇ ਇਕ ਮੁਸਲਮਾਨ ਡਾਕਟਰ ਵੱਲ ਮੁਖਾਤਬ ਹੋ ਕੇ), "ਤੁਹਾਡੀ ਸੇਵਾ ਲਈ ਵੀ ਧੰਨਵਾਦ ਹੈ।" (ਓਹੀ ਸਫਾ 20)

ਕਿੰਨੀ ਬੇਸ਼ਰਮ, ਢੀਠ ਅਤੇ ਬਦਜਾਤ ਹੈ, ਬੰਦੇ ਦੀ ਜਾਤੀ ਮਾਨਸਿਕਤਾ ਕਿ ਜਿਹੜਾ ਧਰਮ ਵਰਨ ਜਾਤ ਅਤੇ ਬ੍ਰਾਹਮਣ ਦੇ ਖਿਲਾਫ ਉੱਠਿਆ ਉਹ ਅੰਤ ਬ੍ਰਾਹਮਣਵਾਦੀਆਂ ਦੇ ਹੀ ਵਹੇ ਚੜ੍ਹ ਗਿਆ। ਜਿਸ ਨੂੰ ਸੁਰੱਖਿਅਤ ਅਤੇ ਪੁਨਰ ਸੁਰਜੀਤ ਕਰਨ ਲਈ ਨੀਵੀਂ ਜਾਤ ਦੇ ਮਨੁੱਖਾਂ ਨੂੰ ਭੋਰਾ ਭੋਰਾ ਹੋ ਕੇ ਮਰਨਾ ਖਪਣਾ ਅਤੇ ਸਿੱਖਾਂ ਹੱਥੋਂ ਰੱਜ ਕੇ ਜਲੀਲ ਹੋਣਾ ਪਿਆ।

ਮੈਨੂੰ ਯਾਦ ਰਹਿੰਦਾ ਹੈ ਉਹ ਸਿੱਖ ਸਰਦਾਰ, ਉੱਚਾ ਲੰਬਾ ਕੱਦ, ਸੁੰਦਰ ਸਡੌਲ ਸਰੀਰ, ਗੋਰਾ ਨਿਛੋਹ ਰੰਗ, ਭਰਵੀਂ ਵੱਡੀ ਦਾਹੜੀ, ਉਤਾਹਾਂ ਵੱਲ ਉੱਠਦੀਆਂ ਮੁੱਛਾਂ, ਸੁੰਦਰ ਪੋਚਵੀਂ ਪੱਗ ਨਾਲ ਸਜਿਆ, ਜਦ ਕਹਿ ਰਿਹਾ ਸੀ,

" ਕਿਸੇ ਨੂੰ ਜ਼ਰੂਰਤ ਨਹੀਂ ਸਿੱਖ ਧਰਮ ਨੂੰ ਬਚਾਉਣ ਦੀ, ਦਲਿਤਾਂ ਨੂੰ ਵੀ ਇਹ ਭਰਮ ਛੱਡ ਦੇਣਾ ਚਾਹੀਦੈ ਕਿ ਉਹ ਧਰਮ ਦੀ ਰਾਖੀ ਕਰਨਗੇ, ਸਿੱਖ ਧਰਮ ਕਿਤੇ ਨਹੀਂ ਮਰਿਆ, ਅਸੀਂ ਹਾਂ, ਆਪਣੇ ਡੌਲਿਆਂ ਦੇ ਜ਼ੋਰ 'ਤੇ ਬਚਾਉਣ ਵਾਲੇ, ਗੁਰੂ ਦੀ ਕ੍ਰਿਪਾ ਹੈ ਸਾਡੇ 'ਤੇ ਬੜੀ, ਖੂਨ ਵਹਾ ਦਿਆਂਗੇ ਧਰਮ ਖਾਤਰ।" ਇਹ ਸ਼ਬਦ ਮੇਰੇ ਕੰਨਾਂ ਨੂੰ ਕਦੀ ਨਹੀਂ ਭੁੱਲਦੇ। ਮੈਨੂੰ ਯਾਦ ਆਉਂਦੀ ਹੈ ਕੁਝ ਸਿੱਖਾਂ ਦੀ ਇਕ ਵਾਰਤਾਲਾਪ ਜੋ ਇਕ ਸਿੰਘ ਸੁਣਾ ਰਿਹਾ ਸੀ, ਦੂਜਿਆਂ ਨੂੰ, "ਅਸੀਂ ਲੰਡਨ 'ਚ ਸਿੱਖਾਂ ਦਾ ਵੱਡਾ ਪ੍ਰੋਗਰਾਮ ਕੀਤਾ। ਇਕ ਦੋ ਗੋਰੇ ਮਿੱਤਰਾਂ ਨੂੰ ਵੀ ਬੁਲਾਇਆ, ਜੋ ਅਹੁਦੇਦਾਰ ਸਨ। ਸਾਡੇ 'ਚੋਂ ਕਈਆਂ ਨੇ ਜਦੋਂ ਅਜ਼ਾਦੀ ਦੀ ਲੜਾਈ ਵੇਲੇ ਦੀਆਂ ਗੱਲਾਂ ਕਰਦਿਆਂ ਅੰਗਰੇਜ਼ਾਂ ਵਿਰੁੱਧ ਨਜ਼ਲਾ ਝਾੜਿਆ ਤਾਂ ਉਹ ਸਗੋਂ ਹੱਸ ਕੇ ਕਹਿਣ ਲੱਗਾ ਕਿ ਸਾਡੇ ਘਰ ਬਹਿ ਕੇ ਸਾਡੀ ਦਾਹੜੀ ਪੁੱਟਣ ਲੱਗੇ ਐਂ।"

ਮੈਨੂੰ ਲੱਗਾ ਜਿਵੇਂ ਇਸ ਵਾਰਤਾ ਵਿਚ ਅਸੀਂ ਖੜ੍ਹੇ ਹਾਂ ਕਿਤੇ। ਧੀ ਨੂੰ ਕਹਿ ਕੇ ਜਿਵੇਂ ਨੂੰਹ ਨੂੰ ਸੁਣਾਇਆ ਗਿਆ ਸੀ ਕੁਝ। ਇਹ ਸਭ ਕੁਝ ਯਾਦ ਕਰਦਿਆਂ ਮੈਂ ਸੋਚ ਰਿਹਾ ਹਾਂ ਕਿ 'ਬਾਬਾ ਜੀ ਤੁਸੀਂ ਜੋ ਤੇਗਾਂ ਮਾਰੀਆਂ, ਉਸ ਦਾ ਮੁੱਲ ਨਹੀਂ ਪਾਇਆ ਕਿਸੇ ਨੇ। ਨਾ ਅਸੀਂ ਮੂਰਖਾਂ ਦੇ ਮੂਰਖਾਂ ਨੇ ਤੇ ਨਾ ਦੁਸ਼ਮਣ ਨੇ, ਜਿਸ ਨੇ ਤੁਹਾਡੀਆਂ ਮਾਰੀਆਂ ਮੱਲਾਂ 'ਤੇ ਕਲੋਲਾਂ ਕੀਤੀਆਂ ਤੇ ਸਾਨੂੰ ਚੱਕੀਰਾਹ ਦਿਖਾ ਦਿੱਤਾ।'

ਆਰੀਆ ਸਮਾਜੀ ਦਯਾਨੰਦ ਸਰਸਵਤੀ ਨੇ ਗੁਜਰਾਤ ਤੋਂ ਉੱਠ ਕੇ, ਸਿੱਖ ਧਰਮ ਦੀ ਭੂਮੀ ਪੰਜਾਬ ਵਿਚ ਆ ਕੇ ਧਰਮ 'ਤੇ ਸਿੱਧੇ ਵਾਰ ਸ਼ੁਰੂ ਕੀਤੇ। ਪੰਡਤ ਦਯਾਨੰਦ ਨੇ ਸਿੱਖਾਂ ਨੂੰ ਆਰੀਆ ਸਮਾਜੀ ਬਣਾ ਲਿਆ। ਸ਼ਹੀਦ ਭਗਤ ਸਿੰਘ ਦਾ ਸਾਰਾ ਬਜ਼ੁਰਗ ਪਰਿਵਾਰ ਆਰੀਆ ਸਮਾਜੀ ਬਣਿਆ ਰਿਹਾ। ਭਗਤ ਸਿੰਘ ਨੇ ਅੰਗਰੇਜ਼ਾਂ ਨੂੰ ਗੋਲੀ ਉਦੋਂ ਮਾਰੀ ਜਦੋਂ ਪੰਜਾਬ ਆਰੀਆ ਸਮਾਜ ਦੇ ਪ੍ਰਧਾਨ ਲਾਲਾ ਲਾਜਪਤ ਰਾਏ ਨੂੰ 'ਕਹਿੰਦੇ' ਦਲਿਤਾਂ, ਪਛੜਿਆਂ ਤੇ ਘੱਟ ਗਿਣਤੀਆਂ ਦੀ ਦੁਰਦਸ਼ਾ ਦਾ ਜਾਇਜ਼ਾ ਲੈਣ ਆਏ 'ਸਾਈਮਨ' ਦੇ ਲੰਘਦਿਆਂ, ਗੋ ਬੈਕ ਕਰਦੇ ਨੂੰ ਪੁਲਿਸ ਵੱਲੋਂ ਡਾਂਗਾ ਮਾਰੀਆਂ ਗਈਆਂ ਤੇ ਅੰਤ ਉਹ 'ਸ਼ਹੀਦ' ਹੋ ਗਿਆ। ਆਰੀਆ ਸਮਾਜੀ ਬ੍ਰਾਹਮਣ ਪੰਜਾਬ 'ਚ ਆ ਕੇ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਗੁਰੂ ਗ੍ਰੰਥ ਨੂੰ ਅਬਾ ਤਬਾ ਬੋਲਦੇ ਰਹੇ। ਉਦੋਂ ਉਨ੍ਹਾਂ ਦੇ ਅਸ਼ੁੱਧਵੀ ਘੋੜੇ ਨੂੰ ਮੂਹਰੋਂ ਹੋ ਕੇ ਫੜਨ ਵਾਲਾ ਬੱਸ ਤੂੰ ਨਿਕਲਿਆ ਬਾਬਾ ਬਚਿੱਤਰ ਸਿੰਘ, ਬਾਬਾ ਜੀਵਨ ਸਿੰਘ, ਬਾਬਾ ਬੋਤਾ ਸਿੰਘ, ਬਾਬਾ ਸੁੱਖਾ ਸਿੰਘ-ਮਹਿਤਾਬ ਸਿੰਘ ਦੀ ਸੌਂਹ ਖਾਹ ਕੇ, ਤੂੰ ਸੀ ਜਿਸ ਨੇ ਆਰੀਆ ਸਮਾਜੀਆਂ ਦੀ ਦਾਲ ਨਹੀਂ ਗਲਣ ਦਿੱਤੀ। ਇਹ ਭਲੇ ਲੋਕ ਤਾਂ ਅਜੇ ਵੀ ਕਹੀ ਜਾਂਦੇ ਐ ਕਿ ਅਸੀਂ ਸੰਭਾਲ ਲਵਾਂਗੇ। ਤੇਰੀ ਅਗਵਾਈ ਵਿਚ ਸਿੰਘ ਸਭਾ ਬਣੀ। ਪੰਜਾਬੀ ਦੀ ਪੜ੍ਹਾਈ ਤੁਹਾਡੀ ਦੋਹਾਂ ਗੁਰ ਭਰਾਵਾਂ ਦੀ ਕ੍ਰਿਪਾ ਨਾਲ ਸ਼ੁਰੂ ਹੋਈ। ਤੁਸਾਂ ਹੀ ਪਹਿਲੀ ਪੰਜਾਬੀ ਪ੍ਰੈਸ ਲਾਈ। ਤੁਸੀਂ ਹੀ ਪਹਿਲਾ ਖਾਲਸਾ ਅਖਬਾਰ ਕੱਢਿਆ। ਤੁਸੀਂ ਹੀ ਦਰਬਾਰ ਸਾਹਿਬ ਵਿਚੋਂ ਮੂਰਤੀਆਂ ਚੁਕਵਾਈਆਂ। ਤੁਹਾਡੇ ਕਰਕੇ ਹੀ 18 ਲੱਖ ਬੰਦੇ ਇਕ ਲੱਖ ਅੱਸੀ ਹਜ਼ਾਰ ਬਣੇ। ਤੁਸੀਂ ਹੀ ਸਿੱਖਾਂ ਨੂੰ ਫੌਜ 'ਚ ਜਾਣ ਦੀ ਪ੍ਰੇਰਨਾ ਦਿੱਤੀ। ਤੁਸੀਂ ਗੁਰੂ ਘਰਾਂ 'ਚੋਂ ਠੱਗ-ਸਿੱਖਾਂ ਦੀਆਂ ਮੰਜੀਆਂ ਚੁਕਾਈਆਂ। ਤੁਸੀਂ ਹੀ ਪੰਜਾਬੀ ਦੇ ਪਹਿਲੇ ਅਧਿਆਪਕ ਬਣੇ। ਤੁਸੀਂ ਖਾਲਸਾ ਕਾਲਜ ਦੀ ਸਿਰਜਣਾ ਕੀਤੀ। ਤੁਸੀਂ ਗਹਿਰੀ ਵਿਦਵਤਾ ਨਾਲ ਆਰੀਆ ਸਮਾਜੀਆਂ ਦੇ ਪਾਸੜੇ ਭੰਨੇ। ਤੁਸੀਂ ਹੀ ਬ੍ਰਾਹਮਣਵਾਦ ਦੀਆਂ, ਗੁਰੂ ਘਰਾਂ ਵਿਚੋਂ ਪੀੜ੍ਹੀਆਂ ਚੁੱਕ ਕੇ ਬਾਹਰ ਮਾਰੀਆਂ। ਤੁਸੀਂ ਹੀ ਉਨ੍ਹਾਂ ਗੁਰੂ ਘਰ ਦੇ ਦੁਸ਼ਮਣਾਂ ਨਾਲ ਟੱਕਰਾਂ ਲਈਆਂ, ਜਿਨ੍ਹਾਂ ਨੇ ਬਾਹਰ ਕਿਰਪਾਨਾਂ ਤੇ ਅੰਦਰ ਜਨੇਊ ਪਾਏ ਹੋਏ ਸਨ ਤੇ ਜੋ ਕਛਹਿਰਿਆਂ ਦੀ ਥਾਂ ਧੋਤੀਆਂ ਬੰਨ੍ਹ ਕੇ ਦੇਵੀ ਦੇਵਤਿਆਂ ਅੱਗੇ ਅਰਦਾਸਾਂ ਕਰਦੇ ਸਨ।

ਤੁਸੀਂ ਹੀ ਪ੍ਰੋ. ਸਾਹਿਬ ਸਿੰਘ ਵਰਗਾ ਟੀਕਾਕਾਰ ਦਿੱਤਾ। ਤੁਸੀਂ ਹੀ ਮੈਕਾਲਫ ਵਰਗੇ ਅੰਗਰੇਜ਼ ਵਿਦਵਾਨ ਨੂੰ ਸਿੱਖੀ ਸਿਧਾਂਤਾਂ ਦੀ ਸੂਹ ਦਿੱਤੀ। ਤੁਸੀਂ ਹੀ ਸ਼ਰਧਾ ਰਾਮ ਫਲੌਰੀ ਵਰਗੇ ਆਰੀਆ ਸਮਾਜੀਆਂ ਨੂੰ ਸਬਕ ਸਿਖਾਏ। ਪਰ 'ਭਲੇ ਲੋਕ' ਅਜੇ ਵੀ ਕਹਿੰਦੇ ਹਨ ਕਿ ਸਿੱਖ ਧਰਮ ਦਾ ਫਿਕਰ ਕਰਨ ਦੀ ਕਿਸੇ ਨੂੰ ਲੋੜ ਨਹੀਂ। ਮਹਾਨ ਯੁੱਗ ਪੁਰਸ਼ ਸੱਚੇ ਸੁੱਚੇ, ਸੰਤ ਗੁਰੂ ਮਾਰਗ 'ਤੇ ਮਰ ਮਿਟਣ ਵਾਲੇ ਬਾਬਾ ਦਿੱਤ ਸਿੰਘ ਜੀ, ਬਾਬਾ ਗੁਰਮੁਖ ਸਿੰਘ ਜੀ, ਬਾਬਾ ਜਵਾਹਰ ਸਿੰਘ ਜੀ, ਆਪ ਨੂੰ ਆਪ ਦੇ ਲਾਸਾਨੀ ਸੰਘਰਸ਼ ਨੂੰ ਅਤੇ ਸਿੱਖ ਧਰਮ ਦੀ ਪੁਨਰ ਸੁਰਜੀਤੀ ਲਈ ਕੀਤੀ ਮਹਾਨ ਕੁਰਬਾਨੀ ਨੂੰ ਲੱਖਾਂ ਵਾਰ ਪ੍ਰਨਾਮ!

*****

# ਰਵਿਦਾਸੀਆ ਧਰਮ

**ਇਤਿਹਾਸਕ ਪ੍ਰਸੰਗ** : ਅਸੀਂ ਪੂਰੀ ਪੁਸਤਕ ਵਿੱਚ, ਆਰੀਆ ਯੂਰੇਸ਼ੀਅਨ ਬ੍ਰਾਹਮਦਵਾਦ ਬਨਾਮ ਬੁੱਧ ਧਰਮ-ਸਿੱਖ ਧਰਮ, ਫੂਲੇ-ਸ਼ਾਹੂ-ਅੰਬੇਡਕਰਵਾਦ ਬਨਾਮ ਬ੍ਰਾਹਮਣਵਾਦ ਇਸਲਾਮ, ਮਾਰਕਸਵਾਦ, ਬ੍ਰਾਹਮਣਵਾਦ ਬਨਾਮ ਅੰਗਰੇਜੀ ਸਾਮਰਾਜ ਵਿਚਕਾਰ ਯੁੱਧਾਂ ਦੇ ਫਲਸਫਿਆਂ ਦਾ ਜਿਕਰ ਕਰਦਾ ਭਾਰਤ ਦਾ ਅਸਲੀ ਇਤਿਹਾਸ ਲਿਖਿਆ ਹੈ। ਪਹਿਲਾ ਸਦੀਆਂ ਲੰਬਾ ਯੁੱਧ ਬ੍ਰਾਹਮਣ ਬਨਾਮ ਸ਼ੂਦਰ ਵਜੋਂ ਬ੍ਰਾਹਮਣਵਾਦ ਬਨਾਮ ਬੁੱਧ ਧਰਮ ਰਿਹਾ। ਦੂਜਾ ਬ੍ਰਾਹਮਣਵਾਦ ਬਨਾਮ ਇਸਲਾਮ ਰਿਹਾ। ਪਰੰਤੂ ਬ੍ਰਾਹਮਣਾਂ ਤੇ ਹਿੰਦੂਆਂ ਨੇ ਇਸਲਾਮਕ ਅਤੇ ਮੁਗਲ ਰਾਜਾ ਸ਼ਾਹੀ ਵਿਰੁੱਧ ਸਦੀਆਂ ਤੱਕ ਕਦੀ ਕੋਈ ਬਗਾਵਤ ਨਹੀਂ ਕੀਤੀ। ਸਗੋਂ ਸਾਕਾਦਾਰੀਆਂ ਅਤੇ ਹਿੱਸੇਦਾਰੀਆਂ ਪਾ ਕੇ ਬ੍ਰਾਹਮਣ ਅਤੇ ਖੁਦ ਸੱਤਾ ਵਿੱਚ ਬਣੇ ਰਹੇ। ਅਨੇਕ ਸੁਲਤਾਨ ਹਿੰਦੂਆਣੀਆਂ ਨੇ ਆਪਣੇ ਪੇਟੋਂ ਪੈਦਾ ਕੀਤੇ। 13ਵੀਂ ਸਦੀ ਤੋਂ 18ਵੀਂ ਸਦੀ ਤੱਕ ਬ੍ਰਾਹਮਣਵਾਦ ਬਨਾਮ ਸਿੱਖ ਕ੍ਰਾਂਤੀ ਚੱਲੀ, ਜਿਸਦੀ ਬ੍ਰਾਹਮਣੀ ਵਿਵਸਥਾ ਦੀ ਹਰ ਸੰਸਥਾ ਨਾਲ ਸਿੱਧੀ ਟੱਕਰ ਰਹੀ। ਪਰੰਤੂ ਬ੍ਰਾਹਮਣਵਾਦ ਕਰੀਬ 300 ਸਲ ਬਾਦ ਇਸ ਲਹਿਰ ਵਿੱਚ ਸਮਾਜਕ ਵਿੱਦਿਅਕ, ਰਾਜਨੀਤਕ ਅਤੇ ਧਾਰਮਿਕ ਪੱਧਰ ਤੇ ਘੁਸੜ ਗਿਆ, ਜਿਸਦੀ ਘਸੋੜ ਦਾ ਸਭ ਤੋਂ ਵੱਡਾ ਤੇ ਅਸਰਦਾਰ ਕੰਮ ਸਿੱਖ ਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਹੋਇਆ। ਰਣਜੀਤ ਸਿੰਘ ਚਾਹੇ ਖੁਦ ਗੁਜਰਾਤ ਪ੍ਰਾਤ ਨਾਲ ਜੁੜੀ ਇੱਕ ਸਾਂਸੀ ਅਛੂਤ ਜਾਤੀ ਚੋਂ ਸੀ ਪਰੰਤੂ ਪੰਜਾਬੀ ਖੇਤਰਾਂ ਦੇ ਬ੍ਰਾਹਮਣਾਂ ਖੱਤਰੀਆਂ ਅਤੇ ਜੱਟ ਰਜਵਾੜਿਆਂ ਨੇ ਉਸਦੀ ਧਿਰ ਬਣਕੇ ਹੋਰ ਅਛੂਤ ਦਲਿਤ ਸਿੱਖਾਂ ਦੀਆਂ ਮਿਸਲਾਂ ਨੂੰ ਜਿੱਥੇ ਹਰਾਇਆ ਤੇ ਆਪਸ ਵਿੱਚ ਲੜਾਇਆ ਉੱਥੇ ਸ਼ਕਤੀਸ਼ਾਲੀ ਸਿੰਘ, ਬੰਦਾ ਸਿੰਘ ਬਹਾਦਰ ਨੂੰ ਮੁਗਲਾਂ ਹੱਥੋਂ ਮਰਵਾ ਦੇਣ ਦਾ ਛੜਯੰਤਰ ਵੀ ਕੀਤਾ ਜੋ ਇੱਕ ਪਿਛੜੀ ਜਾਤੀ ਦਾ ਜੰਮਪਲ ਸੀ । 1300 ਘੋੜਿਆਂ ਵਾਲੀ ਸਭ ਤੋਂ ਤਾਕਤਵਰ ਮਿਸਲ ਦੇ ਮੁਖੀ ਬਾਬਾ ਬੀਰ ਸਿੰਘ ਅਛੂਤ ਨੂੰ ਸਮੇਤ ਸਿੰਘਾਂ ਦੇ ਦਰਬਾਰ ਸਾਹਿਬ ਕੰਪਲੈਕਸ ਵਿੱਚ, ਗੁਰਮਤੇ ਦੇ ਬਹਾਨੇ ਬੁਲਵਾ ਕੇ ਕਤਲ ਕੀਤਾ। (ਪੜ੍ਹੋ ਵਿਆਨਾ ਗੋਲੀ ਕਾਂਡ ਵਿੱਚ ਦਿੱਤੇ ਇਤਿਹਾਸਕ ਹਵਾਲੇ)

ਇਸ ਬ੍ਰਾਹਮਣੀ ਹਿੰਦੂਵਾਦੀ-ਜਾਤੀਵਾਦੀ ਜੁੱਟ ਨੇ ਜਿੱਥੇ ਅੰਤ ਮਹਾਰਾਜਾ ਰਣਜੀਤ ਸਿੰਘ ਨੂੰ ਜਹਿਰ ਦੇ ਕੇ ਮਾਰਿਆ। ਜਿੱਥੇ ਉਸ ਦੇ ਬੱਚਿਆਂ ਨੂੰ ਥਾਂ-ਥਾਂ ਰੁਲਣ ਲਈ ਮਜਬੂਰ ਕੀਤਾ, ਦਰਬਾਰੀ ਸ਼ਕਤੀ ਨੂੰ ਤਬਾਹ ਕੀਤਾ। ਸਿੱਖ ਫੌਜ ਨਾਲ ਧੋਖੇ ਕੀਤੇ, ਉੱਥੇ ਅੰਗਰੇਜ ਹਾਕਮਾਂ ਦੀ ਸੈਨਾ ਨਾਲ ਮਿਲਕੇ, ਪੰਜਾਬ ਨੂੰ ਅੰਗਰੇਜੀ ਸ਼ਾਸ਼ਨ ਦੇ ਅਧੀਨ ਕਰਵਾ ਦਿੱਤਾ ਤੇ ਆਪ ਸਲਤਨਤਾਂ ਲਈਆਂ ਛਤਰਪਤੀ ਸ਼ਿਵਾ ਜੀ, ਸੰਭਾ ਜੀ ਅਤੇ ਸ਼ਾਹੂ ਛਤਰਪਤੀ ਨਾਲ ਕੀਤੇ ਗਏ ਧੌਖਿਆ ਦਾ ਵਰਨਣ ਜੋ ਭਾਰਤੀ ਲੋਕ ਨੀਚ ਕਿਵੇ ਬਣੇ ਵਿੱਚ ਦਰਜ ਕੀਤਾ ਹੈ ਨੂੰ ਸਾਂਸੀ ਮਹਾਰਾਜਾ ਦੇ ਰਾਜਪਾਠ ਅਤੇ ਜੀਵਨ ਕਾਲ ਮਿਲਾਕੇ ਪੜ੍ਹਣਾ ਤੇ ਸਮਝਣਾ ਜਰੂਰੀ ਹੈ ਕਿ ਆਰੀਆ ਯੂਰੇਸ਼ੀਅਨ ਬਾਹਰ ਤੋਂ ਅਤੇ ਅੰਦਰ ਤੋਂ ਕਿਵੇ ਤਬਾਹੀ ਕਰਦੇ ਹਨ। ਉਸ ਤੋਂ ਬਾਦ ਅੱਜ ਤੱਕ ਸਿੱਖ ਧਰਮ ਨੂੰ ਅੰਦਰੋਂ ਜੜਾਂ ਤੱਕ ਖੋਖਲਾ ਕਰ ਦੇਣ ਅਤੇ ਸਿੱਖ ਸਮਾਜ ਨੂੰ ਜਾਤੀਵਾਦੀ ਬਣਾਕੇ, ਖੁਦ ਦੀ ਸਰਦਾਰੀ ਨੂੰ ਕਾਇਮ ਕੀਤਾ ਹੈ। ਜਾਤੀਵਾਦੀ ਹਿੰਦੂਵਾਦੀ-ਬ੍ਰਾਹਮਣਵਾਦੀ ਸਿੱਖਾਂ ਨੇ ਜੋ ਖੁਦ ਭਾਰਤੀ ਮੂਲ ਦੇ ਵਾਸੀ ਹੀ ਸਨ, ਗੁਰੂ ਅਰਜਨ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ, ਉਸਦੇ ਬੱਚਿਆਂ ਦੀ ਮੌਤ ਪਿੱਛੇ ਇਸੇ ਵਰਣਤ ਜੁੱਟ ਦੇ ਬੰਦਿਆਂ ਦਾ ਵੀ ਬਰਾਬਰ ਸਿੱਧਾ ਵਿੰਗਾ ਹੱਥ ਰਿਹਾ ਜੋ ਖੁਦ ਆਰੀਆ ਯੂਰੇਸ਼ੀਅਨ ਨਸਲ ਦੇ ਨਹੀਂ ਸਨ/ਹਨ (ਪੜ੍ਹੋ ਰਿਗਵੇਦ)। ਇਸ ਜਾਤੀ ਜੁੱਟ ਦੀਆਂ ਕਈ ਧਿਰਾਂ ਨੇ ਗੁਰੂ ਗ੍ਰੰਥ ਨੂੰ ਬਦਲਣ ਅਤੇ ਗੁਰੂ ਗ੍ਰੰਥ ਵਿਚੋਂ ਅਛੂਤ ਸੰਤ ਨਾਮਦੇਵ, ਕਬੀਰ, ਰਵਿਦਾਸ, ਸੈਣ, ਤ੍ਰਿਲੋਚਨ ਆਦਿ ਮਹਾਂਪੁਰਖਾਂ ਦੀ ਬਾਣੀ ਕੱਢਣ ਦੇ ਕਈ ਯਤਨ ਕਈ ਵਾਰ ਕੀਤੇ। ਪਰੰਤੂ ਉਹ ਸਫਲ ਨਹੀਂ ਹੋਏ। ਸਿੱਟੇ ਵਜੋਂ ਗੈਰਾਂ ਵੱਲੋਂ 'ਦਸਮ ਗ੍ਰੰਥ' ਦੀ ਬ੍ਰਾਹਮਣੀ ਬਦਲ ਪੇਸ਼ ਕਰਨ ਦਾ ਸਫਲ ਯਤਨ ਹੋਇਆ। ਉਸ ਸਮੇਂ ਜਦੋਂ ਸਮਾਜੀ ਧਾਰਮਕ ਕ੍ਰਾਂਤੀ ਦੀ ਵਿਚਾਰਧਾਰਾ ਗੁਰੂ ਗ੍ਰੰਥ ਤਾਂ ਬਦਲੀ ਨਹੀਂ ਜਾ ਸਕੀ ਸੋਚ ਸਮਝ ਕੇ ਪੈਦਾ ਕੀਤੀ ਤਦ ਦਸਮ ਗ੍ਰੰਥ ਬਨਾਮ ਗੁਰੂ ਗ੍ਰੰਥ ਜੰਗ ਸਾਡੇ ਸਾਹਮਣੇ ਹੈ।

ਇਸ ਬ੍ਰਾਹਮਣਵਾਦੀ ਜਾਤੀਵਾਦੀ ਸਿਲਸਿਲੇ ਵਿਰੁੱਧ, ਧਰਮ ਦੇ ਅੰਦਰ, ਅਧਿਐਨ ਤੋਂ ਪਤਾ ਚੱਲਦਾ ਹੈ ਕਿ 19ਵੀਂ ਸਦੀ ਵਿੱਚ ਪਹਿਲੀ ਬਗਾਵਤ ਨਿਰੰਕਾਰੀ ਮਿਸ਼ਨ ਨੇ ਕੀਤੀ। ਅੱਜ ਨਿਰੰਕਾਰੀ ਮਿਸ਼ਨ ਜੋ ਵੀ ਹੈ, ਸਾਡੇ ਇਤਿਹਾਸ ਦਾ ਮੁੱਦਾ ਨਹੀਂ। ਪਰੰਤੂ ਮੁਢਲੇ ਤੇ ਬੁਨਿਆਦੀ ਰੂਪ ਵਿੱਚ ਨਿਰੰਕਾਰੀ ਮਿਸ਼ਨ ਨੇ ਸਿੱਖ ਧਰਮ ਦੇ ਸਿਧਾਂਤਾਂ ਦੇ ਦਰੁਸਤ ਅਨੁਸਾਰੀ ਹੋ ਕੇ 'ਬ੍ਰਾਹਮਣੀ ਹਿੰਦੂ ਜੁੱਟ' ਜੋ ਧਰਮ ਤੇ ਕਾਬਜ ਹੋ ਚੱਕਾ ਸੀ ਦੇ ਵਿਰੁੱਧ ਪ੍ਰਥਮ ਬਗਾਵਤ ਕੀਤੀ। ਅਤੇ ਕਈ ਤਰ੍ਹਾਂ ਦੇ ਪੱਕੇ ਬੰਦੋਬਸਤ ਕੀਤੇ। ਜਿਵੇਂ ਸਿੱਖ ਨਿਰੰਕਾਰੀਆਂ ਦੇ ਯਤਨਾਂ ਨਾਲ ਹਿੰਦੂ ਧਰਮ ਤੋਂ ਵੱਖਰਾ 'ਅਨੰਦ ਵਿਆਹ' ਐਕਟ ਬਣਿਆ ਜੋ ਅੰਗਰੇਜੀ ਹਕੂਮਤ ਦੇ ਸਮੇਂ ਬਣਿਆ। ਜਿਸ ਨਾਲ ਸਿੱਖ ਸ਼ਾਦੀ ਵਿੱਚ 'ਹਿੰਦੂ ਰੀਤਾਂ' ਨੂੰ ਪੂਰੀ ਤਰ੍ਹਾਂ ਤਿਆਗ ਦੇ ਦਿੱਤਾ ਗਿਆ। ਜਿਸ ਮਨੋਰਥ ਦਾ ਕਾਬਜ ਹਿੰਦੂਵਾਦੀ ਸਿੱਖਾਂ ਨੇ ਜੋਰਦਾਰ- ਹਮਲਾਵਰ ਵਿਰੋਧ ਕੀਤਾ। ਪਰੰਤੂ ਕਾਬਜ ਬ੍ਰਹਮਣੀ ਜੁੱਟ ਨੇ ਉਸ ਨਿਰੰਕਾਰੀ ਮਿਸ਼ਨ ਨੂੰ 'ਧਰਮ ਵਿਰੋਧੀ' ਵਜੋਂ ਅਲੱਗ ਥਲੱਗ ਕਰ ਦਿੱਤਾ ਜੋ ਮਿਸ਼ਨ ਖੱਤਰੀ ਸਿੱਖਾਂ ਵੱਲੋਂ ਲਹੌਰ ਤੋਂ ਚਲਾਇਆ ਗਿਆ ਸੀ। ਇਸ ਮਿਸ਼ਨ ਦੇ ਵਿਰੋਧ ਦਾ ਅਧਾਰ 'ਜਾਤੀਵਾਦ' ਨਹੀਂ ਸੀ, ਸਿਧਾਂਤਕ ਸੀ। ਗੁਰੂ ਗ੍ਰੰਥ ਅਤੇ ਗੁਰੂ ਦੀ ਸਿੱਖਿਆ ਦੇ ਅਨੁਸਾਰੀ ਹੋਣਾ ਸੀ। ਇਸ ਤੋਂ ਬਾਦ ਜੋ ਹੋਰ ਡੇਰੇ ਸਿੱਖ ਸਮਾਜ ਵਿੱਚੋਂ, ਉੱਠੇ ਤੇ ਤਾਕਤਵਰ ਬਣੇ ਉਹਨਾਂ ਦੀ ਬੁਨਿਆਦ ਸਿੱਖ ਧਰਮ ਨੂੰ

ਸਿਧਾਂਤਕ ਖੋਰਾ ਲਾਉਣਾ ਰਿਹਾ। ਜੋ ਸਹਿਜ ਹੀ ਹਿੰਦੂ ਧਰਮੀ ਵਾਤਾਵਰਨ ਪੈਦਾ ਕਰਨ ਵਾਲੇ ਸਾਬਤ ਹੋਏ ਤੇ ਸਿੱਖ ਧਰਮ ਦੀਆਂ ਵਿਗਿਆਨਕ ਕਦਰਾਂ ਦੇ ਵਿਰੋਧੀ। ਉਹ ਗੁਰੂ ਗ੍ਰੰਥ ਨੂੰ ਆਪਣਾ ਇਸ਼ਟ ਨਹੀਂ ਮੰਨਦੇ। ਉਹਨਾਂ ਲਈ ਗੁਰੂ ਗ੍ਰੰਥ ਗੀਤਾ, ਰਮਾਇਣ, ਵੇਦ ਆਦਿ ਦੀ ਸਿੱਖਿਆ ਇੱਕ ਸਮਾਨ ਹੈ। ਇੱਕ ਲੰਬੀ ਮਾਰ ਕਾਟ ਤੋਂ ਬਾਦ ਨਿਰੰਕਾਰੀ ਮਿਸ਼ਨ ਨੇ ਵੀ ਗੁਰੂ ਗ੍ਰੰਥ ਤੋਂ ਪਾਸਾ ਵੱਟ ਲਿਆ।

ਉਹ ਸਿੱਖ ਧਰਮ ਜੋ ਬ੍ਰਾਹਮਣਵਾਦ, ਜਾਤੀਵਾਦ, ਊਚ ਨੀਚ ਛੂਤ-ਛਾਤ ਵਿਰੁੱਧ 'ਇੱਕ ਕਰਤਾਰੀ' ਬ੍ਰਹਿਮੰਡੀ ਵਿਗਿਆਨ ਉੱਪਰ ਉੱਸਰਿਆ, ਪ੍ਰੰਤੂ ਜਾਤੀਵਾਦੀ ਬ੍ਰਾਹਮਣੀ ਜੁੱਟਾਂ ਦੁਆਰਾ ਸਮਾਜ, ਧਰਮ, ਰਹੁ ਰੀਤਾਂ ਅਤੇ ਰਾਜਨੀਤੀ ਉੱਤੇ ਕਾਬਜ ਹੋ ਜਾਣ ਉਪਰੰਤ, ਅਛੂਤਾਂ ਪਛੜਿਆਂ ਨਾਲ ਏਥੇ ਜੋ ਘਿਨਾਉਣਾ, ਜਾਤੀਵਾਦੀ ਵਤੀਰਾ ਮੁੜ ਸੁਰਜੀਤ ਹੋ ਕੇ ਸਾਹਮਣੇ ਆਇਆ, ਉਸ ਵਿਰੁੱਧ ਅਛੂਤ ਜਾਤੀਆਂ ਨੇ ਜੋ ਪਹਿਲੀ ਬਗਾਵਤ ਕੀਤੀ ਉਹ ਸੀ ਆਦਿ 'ਧਰਮ ਲਹਿਰ'। ਜਿਸਨੇ ਸਿੱਖ ਧਰਮ ਤੇ ਸਮਾਜ ਖੇਤਰ ਦੀਆਂ ਜਾਤੀਵਾਦੀ ਸੰਸਥਾਵਾਂ ਤੋਂ ਤਾਂ ਬਗਾਵਤ ਕੀਤੀ ਪਰੰਤੂ ਗੁਰੂ ਗ੍ਰੰਥ ਤੋਂ ਬਗਾਵਤ ਨਾ ਕਰਕੇ, ਸੰਤ ਸਤਿਗੁਰੂ ਨਾਮਦੇਵ-ਕਬੀਰ-ਸੈਣ ਨੂੰ ਆਪਣੇ ਰਹਿਬਰ ਮੰਨਦਿਆਂ ਗੁਰੂ ਰਵਿਦਾਸ ਨੂੰ ਪ੍ਰਥਮ ਰਹਿਬਰ ਵਜੋਂ ਮਾਣਤਾ ਦਿੱਤੀ। ਜਿਸ ਕਾਰਨ ਜਿੱਥੇ 'ਰਵਿਦਾਸ ਮੰਦਰ' ਹੋਂਦ ਵਿੱਚ ਆਏ, ਉੱਥੇ ਰਵਿਦਾਸੀਆ ਡੇਰੇ ਵੀ ਹੋਂਦ ਵਿੱਚ ਆਏ। ਜਿੰਨ੍ਹਾਂ ਵਿਚੋਂ ਇੱਕ ਦਾ ਨਾਂ ਹੈ ਡੇਰਾ ਸੱਚ ਖੰਡ ਬੱਲਾਂ। ਜਿੱਥੇ ਗੁਰੂ ਗ੍ਰੰਥ ਦੀ ਵਿੱਦਿਆ ਅਤੇ ਪਾਠ ਦੀ ਰੀਤ ਮਈ 2010 ਤੱਕ ਬਕਾਇਦਾ ਬਾਕੀ ਸਿੱਖ ਗੁਰਦੁਆਰਿਆਂ ਵਾਂਗ ਹੀ ਰਹੀ। ਪਰੰਤੂ ਸਿੱਖਾਂ ਦੇ ਉੱਚ ਜਾਤੀ-ਜੁੱਟ ਦੇ ਜਾਤੀਵਾਦੀ ਰਵੱਈਏ ਨੇ, ਸਮਾਜਿਕ, ਧਾਰਮਕ ਅਤੇ ਰਾਜਨੀਤਕ ਤੌਰ ਤੇ ਜੋ ਜਕੜ ਬਣਾਈ, ਉਸਨੇ ਪੰਜਾਬ ਦੀਆਂ ਅਛੂਤ ਜਾਤੀਆਂ ਨੂੰ ਆਪਣੇ ਜਾਤੀ ਗੁਰੂ ਘਰ ਬਣਾ ਲੈਣ ਲਈ ਮਜਬੂਰ ਕੀਤਾ। ਜਿਵੇਂ ਤਰਖਾਣਾਂ, ਨਾਈਆਂ, ਝਿਉਰਾਂ, ਛੀਂਬਿਆਂ, ਚਮਾਰਾਂ, ਕਬੀਰ ਪੰਥੀਆਂ, ਜੁਲਾਹਿਆਂ, ਮਜ਼੍ਹਬੀਆਂ, ਬੌਰੀਆਂ ਆਦਿ ਦੇ ਹਜਾਰਾਂ ਗੁਰੂ ਘਰ ਅਲੱਗ-ਅਲੱਗ ਸਥਾਪਿਤ ਹੋ ਗਏ। ਇਹ ਜਾਤੀ ਗੁਰੂ ਘਰ, ਸਿੱਖ ਗੁਰੂ ਘਰਾਂ, ਸੰਸਥਾਵਾਂ, ਪਿੰਡਾਂ, ਖੇਡਾਂ, ਘਰਾਂ, ਰਾਜਨੀਤੀ, ਲੰਗਰਾਂ, ਗੋਲਕ ਵੰਡਾ ਵਿੱਚ ਪੈਦਾ ਕੀਤੇ ਗਏ ਜਾਤੀ ਵਿਤਕਰਿਆਂ ਦੀ ਘਿਰਨਾ ਕਾਰਨ ਹੋਂਦ ਵਿੱਚ ਆਏ। ਪਰੰਤੂ ਸਿੱਧੀ ਬਗਾਵਤ ਕੇਵਲ ਇੱਕ ਚਮਾਰ ਜਾਤੀ ਨੇ ਹੀ ਕੀਤੀ। ਜਿਸਨੇ ਸਿੱਖਾਂ ਦੀ ਕਿਸੇ ਵੀ ਦਖਲ ਅੰਦਾਜੀ ਨੂੰ ਪ੍ਰਵਾਨ ਕਰਨਾ ਬੰਦ ਕਰ ਦਿੱਤਾ, ਜਿੰਨ੍ਹਾਂ ਤੋਂ ਉਹ ਬਾਗੀ ਹੋ ਕੇ ਬਾਹਰ ਨਿਕਲੇ ਸਨ। ਇਸ ਦਾ ਨਤੀਜਾ ਇਹ ਨਿਕਲਿਆ ਕਿ ਚਮਾਰੀ ਜਾਤੀ ਨੇ ਅਜਾਦਾਨਾ ਤੌਰ ਤੇ ਵਿੱਦਿਅਕ ਤੌਰ ਤੇ, ਸਮਾਜਿਕ ਤੌਰ ਤੇ, ਧਾਰਮਿਕ ਤੌਰ ਤੇ, ਰਾਜਨੀਤਕ ਤੌਰ ਤੇ ਆਪਣੀ ਪਛਾਣ ਨੂੰ ਕਾਇਮ ਕਰਨ ਦਾ ਸਹਿਜ ਸੰਘਰਸ਼ ਜਾਰੀ ਰੱਖਿਆ। ਭਾਵ ਜਾਤੀ ਵਾਦੀ ਜੁੱਟਾਂ ਨੂੰ ਸੁਚੇਤ ਰੂਪ ਵਿੱਚ ਆਪਣੀ ਪਛਾਣ ਵਿੱਚ ਘੁਸਣ ਤੋਂ ਰੋਕਿਆ ਅਤੇ ਆਪਣੀਆਂ ਰਹੁ ਰੀਤਾਂ ਨੂੰ ਖੁਦ ਖੜ੍ਹਾ ਕੀਤਾ। ਵਿੱਦਿਆ, ਰਾਖਵਾਂਕਰਨ ਅਤੇ ਬਦੇਸ਼ ਵਸੇਬੇ ਨੇ ਇਸ ਜਾਤੀ ਨੂੰ ਬਲਵਾਨ ਬਣਾਇਆ। ਜਿਸ ਕਰਕੇ ਡੇਰੇ ਵਧੇ ਅਤੇ ਕਈ ਸ਼ਕਤੀਸ਼ਾਲੀ ਹੋ ਗਏ। ਇਸਦਾ ਅਰਥ ਹੈ ਕਿ ਜੋ ਕਰੋੜਾਂ ਅਰਬਾਂ ਦਾ ਦਲਿਤਾਂ ਵੱਲੋਂ ਦਾਨ ਹੁੰਦਾ ਚੜ੍ਹਾਵਾ ਹਿੰਦੂ ਮੰਦਰਾਂ ਅਤੇ ਗੁਰਦੁਆਰਿਆਂ ਵਿੱਚ ਪਹੁੰਚ ਕੇ ਜਾਤੀਵਾਦੀ ਜੁੱਟਾਂ ਦੀ ਤਾਕਤ ਬਣਨਾ ਸੀ ਅਤੇ ਜੋ ਦਲਿਤ ਪਛੜਿਆਂ ਨੂੰ ਗੁਲਾਮ ਬਣਾਉਣ ਲਈ ਹੀ ਵਰਤਿਆ ਜਾਣਾ ਸੀ ਉਹ 90 ਫੀਸਦੀ, ਗੁਰੂ ਰਵਿਦਾਸ ਮੰਦਰਾਂ ਵਿੱਚ ਜਮ੍ਹਾਂ ਹੋ ਕੇ ਵੱਖਰੀ ਪਛਾਣ ਦਾ ਮਜਬੂਤ ਅਧਾਰ ਬਣ ਗਿਆ, ਜਿਸਨੇ ਰਵਿਦਾਸੀਆ ਜਾਤੀ ਨੂੰ ਸੰਗਠਤ ਕੀਤਾ। ਰਵਿਦਾਸ ਨੂੰ ਗੁਰੂ ਦੀ ਮਾਨਤਾ ਦਿੱਤੀ ਅਤੇ ਚੰਗੀ ਦਿੱਖ ਵਾਲੇ ਵਿਸ਼ਾਲ ਡੇਰਿਆਂ ਦੀ ਬਣਤ ਖੜ੍ਹੀ ਹੋਈ, ਜਿਸ ਵਿੱਚ ਸਿੱਖਾਂ ਦੀ ਬਣਾਈ ਰਹੁ ਰੀਤ ਨੂੰ ਪ੍ਰਵਾਨਗੀ ਮਿਲਨੀ ਲੱਗਭੱਗ ਬੰਦ ਹੋ ਗਈ। ਸਹੀ ਅਰਥਾਂ ਵਿੱਚ ਇਹ ਬਗਾਵਤ ਸਿੱਖ ਧਰਮ ਵਿਰੁੱਧ ਨਹੀਂ ਸੀ, ਜਾਤੀਵਾਦੀ ਸਿੱਖ ਸਮਾਜ ਦੇ ਮਾੜੇ ਵਰਤਾਰੇ ਦੇ ਵਿਰੁੱਧ ਸੀ। ਜੋ ਧਰਮ ਦੇ ਵੀ ਵਿਰੋਧੀ ਸੀ। ਹੈ ਅਤੇ ਬ੍ਰਾਹਮਣੀ ਜਾਤਪਾਤੀ ਧਰਮ ਦੇ ਅਨੁਸਾਰ ਹੈ।

ਵੀਹਵੀਂ ਸਦੀ ਦੇ ਅੰਤ ਵਿੱਚ ਉਹੀ ਸਮਾਜਿਕ ਪ੍ਰਵਰਤਨ ਲਹਿਰ ਨੇ ਦੁਆਬੇ ਵਿੱਚ ਖਾਸ ਕਰਕੇ ਚਮਾਰ ਜਾਤੀ ਨੂੰ ਹੋਰ ਬਲਵਾਨ ਬਣਾਇਆ। ਇਤਿਹਾਸਕ ਪਰਤਾਂ ਦੀ ਫੋਲਾ ਫਾਲੀ ਅਤੇ ਜਾਤੀ ਦੁਖਾਂਤ ਕਾਂਡਾਂ ਨੇ, ਕਾਬਜ ਜਾਤੀਵਾਦੀ ਜੁੱਟ ਤੋਂ ਹੋਰ ਵਿੱਥ ਬਣਾਈ। ਕਿਉਂਕਿ ਜੋ ਕੁੱਝ ਦਿਸ ਰਿਹਾ ਸੀ ਜਾਂ ਜਾਤੀਵਾਦੀ ਸਮੂਹ ਦੇ ਪ੍ਰਚਾਰ ਵਿੱਚ ਸੀ, ਉਸਦਾ ਬਹੁਤਾ ਕੁੱਝ ਹਕੀਕਤ ਨਹੀਂ ਸੀ। ਜੋ ਜਾਤੀਵਾਦੀ ਮਾਨਸਿਕਤਾ ਦੀ ਪੈਦਾਵਾਰ ਸੀ। ਅਜੇਹੀ ਸਥਿਤੀ ਵਿੱਚ ਪਿਛਲੇ ਕਰੀਬ 20 ਕੁ ਸਾਲ ਵਿੱਚ ਡੇਰਾ ਬੱਲਾਂ ਨੇ ਜਿੱਥੇ ਦੁਆਬੇ ਵਿੱਚ ਵਿਕਾਸ ਕੀਤਾ ਉੱਥੇ ਇਹਨਾਂ ਨੇ ਗੁਰੂ ਰਵਿਦਾਸ ਦੀ ਜਨਮ ਭੂਮੀ ਕਾਸ਼ੀ ਬਨਾਰਸ ਤੱਕ ਗੁਰੂ ਰਵਿਦਾਸ ਮੰਦਰ, ਗੁਰੂ ਰਵਿਦਾਸ ਗੇਟ, ਗੁਰੂ ਰਵਿਦਾਸ ਹਾਲ ਉਸਾਰਕੇ ਆਪਣੀ ਸਮਾਜਿਕ ਚੜ੍ਹਤ ਬਣਾਈ, ਜਿਸਨੇ ਪੂਰੇ ਪੰਜਾਬ, ਹਿਮਾਚਲ, ਹਰਿਆਣਾ, ਦਿੱਲੀ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼ ਤੇ ਮਹਾਂਰਾਸ਼ਟਰ ਤੱਕ ਦੇ ਚਮਾਰ ਸਮੂਹਾਂ ਨੂੰ ਪ੍ਰਭਾਵਤ ਕਰਕੇ, ਘੇਰੇ ਵਿੱਚ ਲਿਆਂਦਾ। ਇੰਗਲੈਂਡ, ਅਮਰੀਕਾ, ਕਨੇਡਾ, ਗਰੀਸ, ਇਟਲੀ, ਜਰਮਨੀ, ਅਸਟਰੇਲੀਆ ਤੇ ਹੋਰ ਅਨੇਕਾਂ ਦੇਸ਼ਾਂ ਵਿੱਚ ਗਈ ਚਮਾਰ ਜਾਤੀ ਨੇ, ਆਪਣੀ ਨੇਕ ਕਮਾਈ ਦਾ ਬੇਜੋੜ ਧਨ, ਧਰਮ ਸੇਵਾ ਵਜੋਂ ਵਰਤਕੇ, ਡੇਰਾ ਬੱਲਾਂ ਨੂੰ ਤਾਕਤਵਰ ਬਣਾਇਆ ਚਾਹੇ ਕੌਮਾ ਨੂੰ ਉਸਾਰਣ ਅਤੇ ਮਜਬੂਤ ਬਣਾਉਣ ਲਈ ਵਿੱਦਿਅਕ ਅਤੇ ਸਮਾਜਿਕ ਸੰਸਥਾਵਾ ਦੀ ਜਰੂਰਤ ਸਭ ਤੋਂ ਵਧੇਰੇ ਹੁੰਦੀ ਹੈ। ਅਜੇਹੇ ਸਮੇਂ ਸਮਕਾਲੀਨ ਕਈ ਇਤਿਹਾਸਕਾਰਾਂ ਨੇ ਵੀ ਡੇਰਾ ਬੱਲਾਂ ਦੀ ਬਾਗੀ ਇਸ ਸੁਰ ਨੂੰ ਉਭਾਰਿਆ, ਪਰਚਾਰਿਆ ਤੇ ਲਿਖਤੀ ਤੌਰ ਤੇ ਪੇਸ਼ ਕਰਕੇ ਪੂਰੀ ਦੁਨੀਆਂ ਦੇ ਅਛੂਤਾਂ ਦਾ ਧਿਆਨ ਖਿੱਚਿਆ।ਜਿੰਨ੍ਹਾ ਦੀ ਸ਼ਹਿੰਦੀ, ਪੰਜਾਬੀ ਤੇ ਅੰਗਰੇਜੀ ਰਚਨਾਵਾਂ ਨੇ ਉੱਤਰੀ ਭਾਰਤ ਨੂੰ ਝੰਜੋੜਿਆ, ਜੋੜਿਆ ਅਤੇ ਸੰਗਠਤ ਕੀਤਾ, ਮਸ਼ਹੂਰ ਕੀਤਾ। ਤੇ ਇਹ ਕੰਮ ਅੰਬੇਡਕਰ ਮਿਸ਼ਨ ਅਤੇ ਗੁਰੂ ਰਵਿਦਾਸ ਮਿਸ਼ਨ ਦੇ ਸੁੰਦਰ ਸੁਮੇਲ ਦੇ ਮੰਨੋਰਥ ਨਾਲ ਕੀਤਾ ਗਿਆ।

ਨਤੀਜੇ ਵਜੋਂ ਡੇਰਾ ਸੱਚ ਖੰਡ ਬੱਲਾਂ, ਜੋ ਅਸਲ ਵਿੱਚ ਬੁਨਿਆਦੀ ਤੌਰ ਤੇ ਹੀ ਸਿੱਖ ਧਰਮ ਨਾਲ ਜੁੜਤ ਸਮਾਜ ਵਿੱਚੋਂ ਸੀ ਆਪ ਇੱਕ ਵਰਤਾਰਾ ਬਣ ਗਏ। ਜਾਤੀਵਾਦ ਵਿਰੁੱਧ, ਜੋ ਕੁੱਝ ਬਗਾਵਤ ਵਿਚੋਂ ਪਨਪਿਆ ਸੀ, ਉਹ ਹੋਰ ਸਿੱਖ ਸੰਸਥਾਵਾਂ

ਵਾਂਗ, ਵਿਕਾਸ ਕਰਕੇ ਬਰਾਬਰ ਆ ਖੜ੍ਹਾ। ਜਿਸਦੀ ਕਮਾਂਡ ਵਰਤਮਾਨ ਸਮੇਂ ਸੰਤ ਨਿਰੰਜਨ ਦਾਸ (ਗੱਦੀ ਨਸ਼ੀਨ) ਅਤੇ ਸੰਤ ਰਾਮਾਨੰਦ ਦੇ ਹੱਥਾਂ ਵਿੱਚ ਸੀ। ਤੇ ਸੰਤ ਰਾਮਾਨੰਦ ਇੱਕ ਜੋਸ਼ੀਲੇ, ਪ੍ਰਤਿਭਾਸ਼ਾਲੀ, ਸਰਗਰਮ, ਅਣਥੱਕ, ਉਦੇਸ਼ਤ, ਪ੍ਰਵਾਨਤ, ਯੋਜਨਾਕਾਰ, ਉੱਸਰੱਈਏ ਤੇ ਪ੍ਰਭਾਵਸ਼ਾਲੀ ਸੰਤ ਵਜੋਂ ਸਾਹਮਣੇ ਆ ਚੁੱਕੇ ਸੀ। ਜਦੋਂ ਤੀਜੀ ਸ਼ਕਤੀ ਵਜੋਂ ਸੰਤ ਸੁਰਿੰਦਰ ਦਾਸ ਬਾਵਾ ਮਾਣਤਾ ਪ੍ਰਾਪਤ ਸੀ ਜੋ ਸੰਤ ਰਾਮਾ ਨੰਦ ਜੀ ਦੇ ਦੇਹਾਂਤ ਉਪਰੰਤ ਡੇਰੇ ਦਾ ਸਮੁੱਚਾ ਕੰਮ ਸੰ ਰਹੇ ਹਨ। ਭਾਵ ਇਹ ਤਿੰਨ ਸੰਤ ਪੁਰਖ, ਦੁਆਲੇ ਦੇ ਹੀ ਨਹੀਂ, ਦੂਰ ਦੂਰ ਤੱਕ ਪਛਾਣੇ ਜਾ ਚੁੱਕੇ ਸਨ।ਦੂਜੀ ਤਰਫ ਇਹ ਤਿੰਨੇ ਡੇਰੇ ਭਾਵ ਨਿਰੰਕਾਰੀ ਰਾਧਾ ਸਵਾਮੀ ਅਤੇ ਸੱਚਾ ਸੌਦਾ ਉੱਚ ਜਾਤੀ ਲੋਕਾਂ ਵੱਲੋਂ ਉਸਾਰੇ ਗਏ ਜਿੱਥੇ ਪਹਿਲਾਂ ਲੰਗਰਾਂ ਵਿੱਚ ਵਰਣਤ ਜਾਤ ਪਾਤ ਚੱਲਦੀ ਸੀ। ਨਿਰੰਕਾਰੀ ਮਿਸ਼ਨ ਲਹੌਰ ਦੇ ਖੱਤਰੀ ਸਿੱਖਾਂ ਨੇ ਸ਼ੁਰੂ ਕੀਤਾ। ਰਾਧਾ ਸਵਾਮੀ ਮਿਸ਼ਨ ਆਗਰੇ ਦੇ ਹਿੰਦੂ ਸਾਧੂ ਦੀਨ ਦੀਆਲ ਨੇ ਪਤਨੀ ਰਾਧਾ ਨਾਲ ਸੁਮੇਲ ਕੇ ਸ਼ੁਰੂ ਕੀਤਾ ਜੋ ਹੁਣ ਜੱਟ ਸਾਧੂਆਂ ਪਾਸ ਹੈ। ਅਤੇ ਅਛੂਤ ਦਲਿਤ ਸਾਧੂਆਂ ਨੂੰ ਅਪਨਾ ਸਹੀ ਥਾਂ ਨਾ ਮਿਲਣ ਕਰਕੇ ਉਹਨਾਂ ਨੇ ਅੱਡ ਰਾਧਾ ਸਵਾਮੀ ਡੇਰੇ ਸਥਾਪਤ ਕਰ ਲਏ ਹਨ। ਤੀਜਾ ਡੇਰਾ ਸੱਚ ਸੌਦਾ, ਇਸ ਸਮੇਂ ਜੱਟ ਸਾਧੂ ਦੀ ਮਲਕੀਅਤ ਹੈ। ਤਿੰਨਾਂ ਵਿੱਚ ਗੁਰੂ ਗ੍ਰੰਥ ਇਸ਼ਟ ਵਜੋਂ ਨਹੀ ਹੈ। ਬਾਕੀ ਧਰਮ ਗ੍ਰੰਥਾਂ ਵਾਂਗ ਇੱਕ ਪ੍ਰਵਚਕ ਧਾਰਮਕ ਗਿਆਨ ਹੈ। ਪਰੰਤੂ ਦੁਆਬੇ ਦੇ ਅਛੂਤਾਂ ਪੰਜਾਬ ਦੇ ਦਲਿਤ ਪਛੜੇ ਸਿੱਖਾਂ, ਗੁਰੂ ਗ੍ਰੰਥ ਵਿਰੁੱਧ ਕਦੀ ਕੋਈ ਬਗਾਵਤ ਨਹੀਂ ਕੀਤੀ। ਉਹਨਾਂ ਨੇ ਧਰਮ ਦੇ ਪ੍ਰਬੰਧਾ ਵਿੱਚ ਨਿਮਨ ਸਮਾਜ ਨਾਲ ਹੁੰਦੇ ਜਾਤੀ ਵਿਤਕਰਿਆਂ ਵਿਰੁੱਧ ਬਗਾਵਤ ਕੀਤੀ ਹੈ। ਉਹਨਾਂ ਗੁਰੂ ਗ੍ਰੰਥ ਨੂੰ ਹੀ ਆਪਣਾ ਇਸ਼ਟ ਮੰਨਿਆ। ਗੁਰੂਆਂ ਨੂੰ ਰਹਿਬਰ ਮੰਨਿਆ। ਮੰਦਰੀਂ ਨਹੀਂ ਗਏ। ਮਈ 2010 ਤੱਕ ਗੁਰੂ ਗ੍ਰੰਥ ਡੇਰਾ ਬੱਲਾਂ ਦੀ ਇੱਕੋ ਇੱਕ ਧਾਰਮਿਕ ਪੁਸਤਕ ਸੀ। ਇਹ ਫਰਕ ਸਮਝਣੇ ਬਹੁਤ ਜਰੂਰੀ ਹਨ।

ਕਿਉਂਕਿ ਦੁਆਬੇ ਵਿੱਚ ਡੇਰੇ, ਸਿੱਖ ਧਰਮ ਅਤੇ ਸਮਾਜ ਵਿੱਚ ਫੈਲੀ ਜਾਤ ਪਾਤੀ ਘਿਰਣਤ ਵਿਵਸਥਾ ਤੋਂ ਇੱਕ ਤਰ੍ਹਾਂ ਬਾਗੀ ਹੋ ਕੇ ਹੋਂਦ ਵਿੱਚ ਆਏ ਸਨ। ਇਸ ਲਈ ਸਿੱਖ ਧਰਮ ਅਤੇ ਸਮਾਜ ਉੱਤੇ ਕਾਬਜ ਜੁੱਟਾਂ ਅੰਦਰ ਇੱਕ ਤਿੱਖੀ ਜਾਤੀ ਈਰਖਾ ਦਾ ਉਸਾਰ ਹੋਣਾ ਕੁਦਰਤੀ ਸੀ। ਜੋ ਵਿਕਾਸ ਜਾਤੀ ਵਿਰੋਧਾਂ ਕਾਰਨ ਹੋਇਆ ਸੀ, ਉਸ ਵਿਕਾਸ ਵਿਰੁੱਧ ਧਾਰਮਕ ਆੜ ਵਿੱਚ ਵਿਰੋਧ ਨੇ ਜਨਮ ਲਿਆ ਭਾਵੇਂ ਨਿਰੰਕਾਰੀ, ਰਾਧਾ ਸਵਾਮੀ ਅਤੇ ਸੱਚਾ ਸੌਦਾ ਵੀ ਨਿਸ਼ਾਨੇ ਤੇ ਸਨ ਪਰੰਤੂ ਇਹ ਤਿੰਨੇ ਡੇਰੇ ਧਾਮਰਕ ਵਿਰੋਧਾਂ ਕਾਰਨ ਉਪਜੇ ਤੇ ਵਿਗਸੇ ਸਨ ਨਾ ਕਿ 'ਜਾਤਪਾਤੀ' ਘਿਰਨਾ ਤੋਂ ਬਗਾਵਤ ਕਾਰਨ। ਇੱਕ ਪਾਸੇ ਧਰਮ ਦੀ ਬਣ ਰਹੀ ਤਾਕਤ ਦੀ ਵੰਡ ਦਾ ਅਧਾਰ ਸੀ ਦੂਜੀ ਤਰਫ ਨੀਵਿਆ ਨਾਲ ਕੀਤੀ ਜਾਂਦੀ ਘਿਰਨਾ।

ਭਾਰਤ ਅੰਦਰ ਪਹਿਲਾ ਗੁਨਾਹ ਹੈ ਕਿਸੇ ਦਾ ਅਛੂਤ ਹੋਣਾ। ਅਛੂਤ ਨੂੰ ਬ੍ਰਾਹਮਣੀ ਵਿਵਸਥਾ ਨੇ 3000 ਸਾਲ ਤੋਂ ਬਰਦਾਸ਼ਤ ਨਾ ਕਰਦਿਆਂ, ਕੁਚਲ ਕੇ ਰੱਖਿਆ। ਜਿਸ ਵਿਰੁੱਧ ਪਹਿਲੀ ਵੱਡੀ ਬਗਾਵਤ ਭਗਵਾਨ ਬੁੱਧ ਨੇ ਤੇ ਦੂਜੀ ਵੱਡੀ ਬਗਾਵਤ ਸੰਤ ਗੁਰੂਆਂ ਨੇ ਸਿੱਖ ਧਰਮ ਵਜੋਂ ਕੀਤੀ। ਪਰੰਤੂ ਇਸ ਧਰਮ ਦੀ ਪਕੜ ਜਾਤੀਵਾਦੀ ਗੁੱਟਾਂ ਦੇ ਹੱਥ ਆ ਜਾਣ ਕਾਰਨ, ਸਿੱਖ ਸਮਾਜ ਵਿੱਚ ਅਛੂਤਾਂ ਨਾਲ ਉਹੀ ਭੈੜੀ ਹੋਈ ਜੋ ਹਿੰਦੂ ਸਮਾਜ ਵਿੱਚ ਪਰਚੱਲਤ ਸੀ। ਇੱਕ ਚਮਾਰ ਜਾਤੀ ਨੇ ਇਸ ਦੁਰਦਸ਼ਾ ਵਿਰੁੱਧ ਗੁਰੂ ਰਵਿਦਾਸ ਦੀਆਂ ਲੀਹਾਂ 'ਤੇ ਖੜ੍ਹਕੇ ਤਿੱਖੀ ਬਗਾਵਤ ਕੀਤੀ ਤੇ ਅਲੱਗ ਪ੍ਰਬੰਧ ਕੀਤਾ ਤਾਂ ਸਹਿਜ ਹੀ ਇਹ ਸਭ ਕਾਬਜ ਜਾਤੀਵਾਦੀ ਮਾਨਸਿਕਤਾ ਕਾਰਨ ਸਮਾਜਿਕ ਅਤੇ ਧਾਰਮਕ ਟਕਰਾ ਵਿੱਚ ਬਦਲ ਗਿਆ। ਟਕਰਾ ਤਿੱਖਾ ਹੁੰਦਾ ਗਿਆ ਤੇ ਡੇਰੇ ਦੇ ਵਿਕਾਸ ਪਛਾਣ ਅਤੇ ਸੰਗਠਤ ਸ਼ਕਤੀ ਨੇ, ਹਾਕਮ ਜਾਤੀਆਂ ਦੇ ਅੰਦਰ ਜੋ ਤਕਲੀਫ ਪੈਦਾ ਕੀਤੀ ਉਸਦਾ ਨਤੀਜਾ ਆਸਟਰੀਆ ਵਿਆਨਾ ਦੇ ਗੁਰੂ ਰਵਿਦਾਸ ਘਰ ਵਿਖੇ 24 ਮਈ 2010 ਨੂੰ ਹਾਕਮ ਜਾਤੀ ਜੁੱਟ ਵੱਲੋਂ ਨਿਰਮਤ ਨੁਮਾਇੰਦਾ ਟੁਕੜੀ ਵਲੋਂ, ਸੰਤ ਨਿਰੰਜਨ ਦਾਸ ਅਤੇ ਸੰਤ ਰਾਮਾਨੰਦ ਨੂੰ ਗੋਲੀਆਂ ਮਾਰ ਦੇਣ ਵਿੱਚ ਨਿਕਲਿਆ। ਸਿੱਟੇ ਵਜੋਂ ਲਹਿਰ ਦੇ ਤਾਕਤਵਰ ਮੁਖੀ ਸੰਤ ਰਾਮਾਨੰਦ ਦੀ ਮੌਤ ਹੋ ਗਈ, ਜਿਸਨੇ ਇੱਕ ਹੋਰ ਨਵੀਂ ਦਲਿਤ ਬਗਾਵਤ ਨੂੰ ਜਨਮ ਦਿੱਤਾ ਕਿ 30 ਫਰਵਰੀ 2010 ਨੂੰ ਸੰਤ ਨਿਰੰਜਨ ਦਾਸ ਜੀ ਦੀ ਅਗਵਾਈ ਅਪੀਲ ਸੰਤ ਸੁਰਿੰਦਰ ਦਾਸ ਬਾਵਾ ਨੇ, ਗੁਰੂ ਰਵਿਦਾਸ ਪੁਰਬ, ਕਾਸ਼ੀ ਬਨਾਰਸ ਵਿਖੇ, ਲੱਖਾਂ ਸੰਗਤਾਂ ਵਿਚਕਾਰ "ਰਵਿਦਾਸੀਆ ਧਰਮ" ਦਾ ਐਲਾਨ ਕਰ ਦਿੱਤਾ ਜਿਸਦਾ ਉਲੇਖ ਇਸ ਪ੍ਰਕਾਰ ਹੋਇਆ :

| | | |
|---|---|---|
| **ਸਾਡਾ ਰਹਿਬਰ** | : | **ਸਤਿਗੁਰੂ ਰਵਿਦਾਸ ਮਹਾਰਜ ਜੀ** |
| **ਸਾਡਾ ਧਰਮ** | : | **ਰਵਿਦਾਸੀਆ** |
| **ਸਾਡੀ ਧਾਰਮਿਕ ਪੁਸਤਕ** | : | **ਅੰਮ੍ਰਿਤਬਾਣੀ ਸਤਿਗੁਰੂ ਰਵਿਦਾਸ ਮਹਾਰਾਜ** |
| **ਸਾਡਾ ਕੌਮੀ ਨਿਸ਼ਾਨ ਸਾਹਿਬ** | : | **ਹਰਿ** |
| **ਸਾਡਾ ਸੰਬੋਧਨ** | : | **ਜੈ ਗੁਰਦੇਵ** |
| **ਸਾਡਾ ਮਹਾਨ ਤੀਰਥ ਸਥਾਨ** | : | **ਸ੍ਰੀ ਗੁਰੂ ਰਵਿਦਾਸ ਜਨਮ ਸਥਾਨ ਮੰਦਰ ਸੀਰ ਗੋਂਵਰਧਨ ਪੁਰ ਵਾਰਾਨਸੀ ਯੂ.ਪੀ.** |

**ਸਾਡਾ ਉਦੇਸ਼ : ਸਤਿਗੁਰੂ ਨਾਮਦੇਵ ਜੀ, ਸਤਿਗੁਰੂ ਕਬੀਰ ਜੀ, ਸਤਿਗੁਰੂ ਤ੍ਰਿਲੋਚਨ ਜੀ, ਸਤਿਗੁਰੂ ਸੈਨ ਜੀ ਅਤੇ ਸਤਿਗੁਰੂ ਸਧਨਾ ਜੀ ਦੀ ਮਾਨਵਵਾਦੀ ਵਿਚਾਰ ਧਾਰਾ ਦਾ ਪ੍ਰਚਾਰ ਕਰਨਾ।**

**ਸਾਰੇ ਧਰਮਾਂ ਦਾ ਸਤਿਕਾਰ ਕਰਨਾ, ਮਾਨਵਤਾ ਨਾਲ ਪਿਆਰ ਕਰਨਾ ਅਤੇ ਸਦਾਚਾਰੀ ਜੀਵਨ ਬਤੀਤ ਕਰਨਾ।**

ਏਥੇ ਸਾਡਾ ਮਨੋਰਥ ਧਰਮਾਂ ਦਾ ਮੁਲਾਂਕਣ ਕਰਨਾ ਨਹੀਂ ਹੈ। ਉਸ ਵਿਰੋਧ ਤੇ ਵਿਕਾਸ ਦੀ ਰੂਪ ਰੇਖਾ ਦਾ ਚਿਤਰਣ ਕਰਨਾ ਹੈ ਜਿਸਦੀ ਬੁਨਿਆਦ ਵਿੱਚ ਵਰਨਜਾਤੀ ਘਿਰਨਾ, ਊਚ ਨੀਚ, ਛੂਤ-ਛਾਤ ਅਤੇ ਭਿੰਨ ਭੇਦ ਦੀ ਵੈਦਿਕ ਬ੍ਰਾਹਮਣੀ ਸੋਚ ਖੜ੍ਹੀ ਹੈ। ਜੋ ਬੰਦੇ ਨੂੰ ਤੋੜਦੀ ਹੈ, ਜੁੜਨ ਨਹੀਂ ਦਿੰਦੀ। ਇਹੀ ਇਸਦੀ ਮੁੱਖ ਵਿਸ਼ੇਸ਼ਤਾ ਹੈ। ਸਿੱਖ ਧਰਮ ਜਿਸਨੂੰ ਅੱਜ ਅਸੀਂ

ਗੁਰੂ ਗ੍ਰੰਥ ਦਾ ਧਰਮ ਕਹਿੰਦੇ ਹਾਂ, ਉਹ ਫਰਵਰੀ 2010 ਨੂੰ, ਦੇਸ਼ ਅਤੇ ਸੰਸਾਰ ਵਿੱਚ ਵਸਦੀ ਇੱਕ ਤਾਕਤਵਰ ਅਛੂਤ ਜਾਤੀ ਦੇ ਇੱਕ ਵਿਸ਼ਾਲ ਸਮੂਹ ਵਿਚੋਂ ਵਰਨਜਾਤੀ ਲੀਹਾਂ ਤੇ ਖੜ੍ਹੇ ਜਾਤੀਵਾਦੀ ਜੁੱਟ ਦੇ ਵਿਤਕਰਿਆਂ ਦੇ ਕਾਰਨ ਮਨਫੀ ਹੋ ਗਿਆ ਅਤੇ ਇੱਕ ਅਲੱਗ ਹੋਂਦ ਅਲੱਗ ਪਛਾਣ ਵਜੋਂ ਸਾਹਮਣੇ ਆ ਗਿਆ। ਸਹੀ ਦੇਖੀਏ ਤਾਂ ਇਹ ਧਰਮ ਦਾ ਘੱਟ ਸਮਾਜੀ ਬਗਾਵਤ ਦਾ ਵਧੇਰੇ ਮਾਮਲਾ ਹੈ। ਜਾਤੀਵਾਦੀ ਕਾਬਜ ਸਿੱਖ ਜੁੱਟਾਂ, ਚਾਹੇ ਉਹ ਬ੍ਰਾਹਮਣ, ਖੱਤਰੀ, ਜੱਟ ਤੇ ਪਛੜੇ ਕੋਈ ਵੀ ਰਹੇ, ਨੇ ਸਿੱਖ ਧਰਮ ਤੇ ਸਮਾਜ ਦੇ ਖੇਤਰ ਵਿੱਚ ਪੈਦਾ ਕੀਤੀ, ਬ੍ਰਾਹਮਣੀ ਵਿਵਸਥਾ ਦੀ ਘ੍ਰਿਣਤ ਬੀਮਾਰੀ ਨੂੰ ਦੂਰ ਕਰਨ ਦੀ ਮੁਹਿੰਮ ਕਦੀ ਨਹੀਂ ਚਲਾਈ ਉਹਨਾ ਦੀਆ ਧਰਮ ਅਤੇ ਗੁਰੂ ਗ੍ਰੰਥ ਦੇ ਹਵਾਲਿਆ ਵਿੱਚ ਦਿੱਤੀਆ ਦਲੀਲਾ ਦਾ ਉਹਨਾ ਦੇ ਸਮਾਜਿਕ ਵਰਤਾਰੇ ਨਾਲ ਦੂਰ ਦਾ ਵਾਸਤਾ ਹੈ। ਜੇ ਅਜੇਹੀ ਕੋਈ ਲਹਿਰ ਚਲਾਈ ਉਹ ਮੁੱਠੀ ਭਰ ਸੁੱਚੇ ਸੱਚੇ ਸਿੱਖਾਂ ਨੇ ਚਲਾਈ ਪਰੰਤੂ ਉਹਨਾਂ ਨੂੰ ਵੀ ਉਹਨਾਂ ਦੇ ਜਾਤੀਦਾਰ ਕਾਬਜ ਜੁੱਟਾਂ ਨੇ ਬੁਰੀ ਤਰ੍ਹਾਂ ਕੁਚਲ ਦਿੱਤਾ। ਜਿਸਦਾ ਦਸਤਾਵੇਜੀ ਸਬੂਤ ਮੌਜੂਦ ਹੈ। ਛੂਤ ਛਾਤ ਤੇ ਜਾਤੀ ਹੰਕਾਰ ਨੇ ਦਲਿਤਾਂ ਪਛੜਿਆਂ ਨੂੰ ਗੁਰੂ ਘਰ ਅਲੱਗ ਬਣਾਉਣ ਲਈ ਮਜਬੂਰ ਕੀਤਾ। ਜਾਤ ਦੀ ਇਹ ਬੀਮਾਰੀ ਦੂਰ ਨਹੀਂ ਕੀਤੀ ਗਈ। ਅਸੀਂ ਸੋਚਿਆ ਸੀ ਭਾਈ ਰਣਜੀਤ ਸਿੰਘ ਵਰਗਾ ਜਥੇਦਾਰ, 300 ਸਾਲਾ ਖਾਲਸਾ ਸਿਰਜਣਾ ਮੌਕੇ, ਸਿੱਖਾਂ ਵਿੱਚ ਜਾਤ ਪਾਤ ਵਿਰੁੱਧ ਹੁਕਮ ਨਾਮਾ ਜਾਰੀ ਕਰੇਗਾ।ਪਰ ਇੰਜ ਨਹੀਂ ਹੋਇਆ। ਨਤੀਜੇ ਵਜੋਂ ਹਰ ਪਿੰਡ ਤੇ ਸ਼ਹਿਰ ਵਿੱਚ ਹਜ਼ਾਰਾਂ ਅਲੱਗ ਗੁਰੂ ਬਣੇ ਰਹਿ ਗਏ ਅਤੇ ਸਿੱਖਾਂ ਦੀ ਜਾਤੀ ਪਛਾਣ ਹੋਰ ਪੱਕੀ ਹੋ ਗਈ। ਇਸ ਵਿਰੋਧ ਦਾ ਜੋ ਵਿਕਾਸ ਹਾਕਮ ਜਾਤੀਆਂ ਵਿੱਚ ਹੋਇਆ ਉਸਦਾ ਸਮਾਜਕ ਧਾਰਮਕ ਅਤੇ ਰਾਜਨੀਤਕ ਨਸਲਾਂ ਚਮਾਰ ਜਾਤੀ ਦੀ ਵਧ ਬਣ ਰਹੀ ਸ਼ਕਤੀ ਤੇ ਕੇਂਦਰਤ ਹੋ ਗਿਆ। ਤੇ ਏਜੰਸੀਆਂ ਨੇ ਡੇਰਾ ਸੱਚ ਖੰਡ ਬੱਲਾਂ ਦੇ ਮੁਖੀਆਂ ਨੂੰ ਬਾਹਰ ਬਦੇਸ਼ਾਂ ਵਿੱਚ ਗੋਲੀਆਂ ਮਾਰ ਦੇਣ ਦਾ ਪੱਕਾ ਬੰਦੋਬਸਤ ਕਰ ਦਿੱਤਾ। ਇਸਦਾ ਇੱਕ ਹੀ ਅਰਥ ਹੁੰਦਾ ਹੈ, 'ਜਦੋਂ ਖੁਦ ਹਾਕਮ ਹੋ ਜੋ ਚਾਹੇ ਕਰੋ ਪਰੰਤੂ ਐਰਾ ਗੈਰਾ ਕੁੱਝ ਕਰੇ ਤੇ ਬਾਗੀ ਹੋ ਕੇ ਕਰੇ ਤਾਂ ਸੋਧ ਦਿਉ, ਅਜੇਹਾ ਹੀ ਕੀਤਾ ਗਿਆ।

ਇਸ ਲਈ ਸਾਡਾ ਕਹਿਣਾ ਹੈ ਕਿ 'ਰਵਿਦਾਸੀਆ ਧਰਮ' ਸਹੀ ਅਰਥਾਂ ਵਿੱਚ ਜਾਤ ਪਾਤੀ ਸਿੱਖ ਸਮਾਜ ਦੀ ਹਰ ਥਾਂ ਜਕੜ ਵਿਰੁੱਧ, ਭਾਰਤੀ ਅਛੂਤਾਂ ਦੀ ਇੱਕ ਹੋਰ ਬਗਾਵਤ ਹੈ। ਜਕੜ ਵਿੱਚੋਂ ਨਿਕਲ ਜਾਣ ਦਾ ਐਲਾਨਨਾਮਾ। ਇਸ ਬਗਾਵਤ ਨੂੰ 'ਧਰਮ' ਨਾਲ ਰਲਗੱਡ ਕਰਕੇ ਨਹੀਂ ਵੇਖਿਆ ਜਾ ਸਕਦਾ। ਜਿਵੇਂ ਬ੍ਰਾਹਮਣੀ ਹਿੰਦੂ ਧਰਮ ਵਿਰੁੱਧ ਖੜ੍ਹਾ ਹੋਇਆ ਸਿੱਖ ਧਰਮ। ਜਿਸਨੇ ਬ੍ਰਾਹਮਣੀ ਵਰਨਜਾਤ, ਊਚ ਨੀਚ ਤੇ ਛੂਤ ਛਾਤ ਵਿਰੁੱਧ ਇੱਕ ਕਰਤਾ ਪੁਰਖੀ ਬਗਾਵਤ ਨੂੰ ਜਨਮਿਆਂ। ਜਿਸਦੇ ਮੁੜ ਜਾਤੀ ਲੀਹਾਂ ਤੇ ਆ ਖੜ੍ਹਨ ਅਤੇ ਜਾਤੀ ਜਕੜ ਕਾਇਮ ਹੋ ਜਾਣ ਵਿਰੁੱਧ ਅਛੂਤਾਂ ਨੇ 'ਰਵਿਦਾਸੀਆ ਧਰਮ' ਵਜੋਂ ਬਗਾਵਤੀ ਐਲਾਨ ਕੀਤਾ। ਜਾਤੀ ਵਿਰੋਧਾਂ ਵਿਚੋਂ ਇੱਕ ਨਵੇਂ ਵਿਕਾਸ ਨੇ ਜਨਮ ਲੈ ਲਿਆ। ਜਿਸਨੂੰ ਜੇ ਸਹੀ ਸਹੀ ਨਿਰਨਾ ਕਰੀਏ ਤਾਂ ਉੱਤਰੀ ਭਾਰਤ ਦੀ ਚਮਾਰ ਜਾਤੀ ਨੇ ਦੇਸ ਬਦੇਸ਼ ਸਭ ਥਾਂ ਤੋਂ ਬਹੁਤ ਜਬਰਦਸਤ ਹੁੰਗਾਰਾ ਦਿੱਤਾ। ਜਿਸਨੇ ਸਗੋਂ ਹੋਰ ਦਲਿਤ ਪਛੜੀਆਂ ਜਾਤੀਆਂ ਅੰਦਰ ਵੀ ਬਲਵਾਨ ਬਣਨ ਦੀ ਚਿਣਗ ਸੁੱਟੀ। ਜਿਸ ਨੂੰ ਇਤਿਹਾਸਕ ਤੌਰ ਤੇ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਕਿਉਂਕਿ ਇਹ ਬਗਾਵਤ, ਬ੍ਰਾਹਮਣੀ ਜਾਤਪਾਤੀ ਵਿਵਸਥਾ ਵਿਰੁੱਧ 'ਸਮਾਜਿਕ ਪ੍ਰਰਵਤਨ ਵਜੋਂ ਇੱਕ ਨਵਾਂ ਝਟਕਾ ਸਾਬਤ ਹੁੰਦੀ ਹੈ। ਬੌਧਿਕ ਜਾਂ ਵਿਚਾਰਧਾਰਕ ਵਿਕਾਸ ਤਾਂ ਹੁਣ ਇਸ ਕਾਰਵਾਂ ਦੇ ਆਗੂਆਂ ਅਤੇ ਜੁੰਮੇਵਾਰ ਸਮੂਹਾਂ ਉੱਤੇ ਨਿਰਭਰ ਹੈ। ਪਰੰਤੂ 'ਰਵਿਦਾਸੀਆ ਧਰਮ' ਨੂੰ ਬੁਨਿਆਦੀ ਰੂਪ ਵਿੱਚ ਜਾਤਪਾਤੀ ਜਕੜ ਅਤੇ ਸਮਾਜਿਕ ਧੌਂਸ ਵਿਰੁੱਧ, ਭਾਰਤ ਅੰਦਰ ਇੱਕਵੀਂ ਸਦੀ ਇੱਕ ਦੀ ਪ੍ਰਥਮ ਬਗਾਵਤ ਮੰਨਿਆ ਜਾ ਸਕਦਾ ਹੈ ਜੋ ਖੂਨ ਨਾਲ ਲਿਖੀ ਗਈ ਹੈ। ਭਾਵੇਂ ਇਸ ਬਗਾਵਤ ਨੇ ਅਜੇ ਦਿਸ਼ਾ ਲੈਣੀ ਤੇ ਪੱਕੀ ਕਰਨੀ ਹੈ। ਪਰੰਤੂ ਇਸਨੂੰ ਜਾਤ ਪਾਤੀ ਟਕਰਾਵਾਂ ਵਿੱਚ ਇਤਿਹਾਸਕ ਕਾਂਡ ਮੰਨਣਾ ਹੀ ਸਹੀ ਹੋਵੇਗਾ। ਇਸ ਬਗਵਾਤ ਦਾ ਬੀਜ ਉਦੋਂ ਬੀਜਿਆ ਗਿਆ ਸੀ ਜਦੋਂ ਇਸ ਸੰਸਥਾ ਦੇ ਮੁਖੀ ਵਿਅਕਤੀ ਸੰਤ ਪਿੱਪਲਦਾਸ ਤੇ ਪੁੱਤਰ ਸਰਬਣ ਦਾਸ ਨੂੰ ਬਠਿੰਡਾ ਦੇ ਪਿੰਡ ਗਿੱਲ ਪੱਤੀ ਤੋਂ ਅਛੂਤਾਪਣ ਦੀਆਂ ਮੁਸੀਬਤਾਂ ਕਾਰਨ ਜਲੰਧਰ ਦੇ ਪਿੰਡ ਬੱਲਾਂ ਤੱਕ ਸਫਰ ਕਰਨਾ ਪਿਆ ਸੀ। ਜਿੱਥੇ ਅਛੂਤ ਚਮਾਰਾਂ ਅਤੇ ਉਹਨਾਂ ਤੋਂ ਪ੍ਰਵਰਤਤ ਹੋਏ ਮੁਸਲਮਾਨਾਂ ਦੀ ਵੱਡੀ ਗਿਣਤੀ ਮੌਜੂਦ ਸੀ। ਜਿੱਥੇ ਸੰਤ ਸਰਬਣ ਦਾਸ ਦੀ ਪ੍ਰਗਤੀਸ਼ੀਲ ਸੋਚ ਨੇ ਉਦੋਂ ਵਿਕਾਸ ਕੀਤਾ ਜਦੋਂ ਪੰਜਾਬ ਪੱਧਰ ਤੇ ਆਦਿ ਧਰਮ ਦੀ ਬਗਾਵਤ ਦਾ ਅਤੇ ਦੇਸ਼ ਪੱਧਰ ਤੇ ਅੰਬੇਡਕਰ ਲਹਿਰ ਦਾ ਜਲੌਅ ਜੋਰਾਂ ਤੇ ਸੀ। ਇਸ ਡੇਰੇ ਦੀ ਬੁਨਿਆਦ ਵਿੱਚ ਜਾਤੀ ਪ੍ਰਣਾਲੀ ਵਿਰੁੱਧ ਇੱਕ ਬਗਾਵਤੀ ਜਜਬਾ ਸ਼ੁਰੂ ਤੋਂ ਵਿਦਮਾਨ ਰਿਹਾ ਹੈ। ਇਸ ਲਈ 'ਰਵਿਦਾਸੀਆ ਧਰਮ' ਨੂੰ ਮਹਿਜ ਸਧਾਰਨ ਟਕਰਾ ਦੀ ਘਟਨਾ ਵਜੋਂ ਨਹੀਂ ਲਿਆ ਜਾ ਸਕਦਾ। ਇਹ ਇੱਕ ਤਰ੍ਹਾਂ ਜਾਤਪਾਤੀ ਸਮਾਜੀ ਵੰਡ ਵਿਰੁੱਧ ਇੱਕ ਇਤਿਹਾਸਕ ਵਿਕਾਸ ਹੈ। ਜਿਸਦੀ ਵਰਤਮਾਨ ਰੂਪ ਵਿੱਚ ਅਗਵਾਈ ਸੰਤ ਨਿਰੰਜਨਦਾਸ, ਸੰਤ ਰਾਮਾਨੰਦ ਅਤੇ ਸੰਤ ਸੁਰਿੰਦਰ ਬਾਵਾ ਨੇ ਕੀਤੀ। ਕਿਉਂਕਿ ਭਾਰਤੀ ਮੂਲ ਨਿਵਾਸੀ, ਮਾਲਕਾਂ ਤੋਂ ਗੁਲਾਮਾਂ ਤੇ ਅਛੂਤ ਨੀਚ ਕਿਵੇਂ ਬਣਾਏ ਗਏ ਅਤੇ ਉਹਨਾਂ ਨੇ ਬ੍ਰਾਹਮਣੀ ਸ਼ਕਤੀਆਂ ਵਿਰੁੱਧ ਕਦੋਂ-ਕਦੋਂ ਕਿਵੇਂ ਕਿਵੇਂ ਬਗਾਵਤਾਂ ਕੀਤੀਆਂ, ਦਾ ਇਤਿਹਾਸ ਅਸੀਂ ਲਿਖ ਰਹੇ ਹਾਂ ਤਾਂ 'ਰਵਿਦਾਸੀਆ ਧਰਮ' ਉਸੇ ਤਰ੍ਹਾਂ ਦੀਆਂ ਬਗਾਵਤਾਂ ਦੀ ਇੱਕ ਕੜੀ ਹੈ। ਜਿਸ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਜੋ ਧਾਰਮਕ ਬਗਵਾਤ ਤੋਂ ਵਧੇਰੇ ਇਕ ਸਮਾਜਕ ਬਗਾਵਤ ਹੈ। ਜਿਸਨੂੰ ਦੂਜੇ ਪਾਸੇ 'ਬ੍ਰਾਹਮਣਵਾਦ' ਵਿਰੁੱਧ ਉੱਠੀ ਦੂਜੀ ਸਿੱਖ ਧਾਰਮਕ ਅਤੇ ਸਮਾਜਕ ਕ੍ਰਾਂਤੀ ਲਈ, ਨਾ ਖੁਸ਼ਗਵਾਰ ਘਟਨਾ ਵਜੋਂ ਵੀ ਦੇਖਿਆ ਜਾਂਦਾ ਰਹੇਗਾ। ਜਿਸਨੂੰ ਨਹੀਂ ਵਰਤਣਾ ਚਾਹੀਦਾ ਸੀ।

ਇਸ ਸੰਦਰਭ ਵਿੱਚ ਦੋ ਹੋਰ ਵਿਸ਼ੇਸ਼ ਗੱਲਾਂ ਤੇ ਸਾਡਾ ਧਿਆਨ ਕੇਂਦਰਤ ਹੁੰਦਾ ਹੈ ਤੇ ਹੋਣਾ ਕੁਦਰਤੀ ਹੈ। ਜਿਵੇਂ:

1. ਹਰ ਅਰਦਾਸ ਦਸ ਗੁਰੂਆਂ ਦੇ ਨਾਂ ਤੋਂ ਅਤੇ ਦਸ ਗੁਰੂਆਂ ਦੇ ਜੋਤ ਸਰੂਪ ਗੁਰੂ ਗ੍ਰੰਥ ਤੋਂ ਸ਼ੁਰੂ ਹੁੰਦੀ ਹੈ।

2. ਤੇ ਹਰ ਸਿੱਖ ਰਹਿਤ ਮਰਿਆਦਾ ਵਿੱਚ ਕਿਹਾ ਗਿਆ ਹੈ, ਮੰਨਿਆ ਗਿਆ ਹੈ ਕਿ ਸਿੱਖ ਉਹ ਹੈ ਜੋ "ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬ ਦੀ ਬਾਣੀ ਤੇ ਸਿੱਖਿਆ ਅਤੇ ਦਸ਼ਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ। (ਇੰਡੀਆ

ਅਵੇਅਰਨੈਸ ਫਰਵਰੀ-11, ਸਫਾ-14) (ਉ ਇਹੋ ਧਾਰਨਾ ਹੀ ਆਮ ਹੈ)

ਪਹਿਲੀ ਗੱਲ ਇਹ ਕਿ ਗੁਰੂ ਗ੍ਰੰਥ ਕੇਵਲ ਦਸ ਗੁਰੂਆਂ ਦੀ ਜੋਤ ਹੈ। ਜਿਸਦਾ ਸਿੱਧਾ ਸਿੱਧਾ, ਸਾਫ ਸਾਫ ਅਰਥ ਹੈ ਕਿ ਬਾਕੀ ਬਾਣੀਕਾਰ ਤੇ ਵੱਡੇ ਬਾਣੀਕਾਰ ਜਿਵੇਂ ਸੰਤ ਨਾਮਦੇਵ, ਸੰਤ ਕਬੀਰ ਅਤੇ ਸੰਤ ਰਵਿਦਾਸ ਆਦਿ ਸਭ ਇਸ ਜੋਤ ਵਿਚੋਂ ਬਾਹਰ ਦੀ ਚੀਜ ਹਨ। ਸਮਿਲਤ ਨਹੀਂ ਹਨ। ਇਸੇ ਕਰਕੇ ਸਿਰਫ ਦਸ ਗੁਰੂਆਂ ਦੇ ਨਾਂ ਦੀ ਹੀ ਸਿੱਖਾਂ ਵੱਲੋਂ ਅਰਦਾਸ ਬਣਾਈ ਗਈ।ਦਸ ਗੁਰੂਆ ਤੇ ਨਿਸ਼ਚਾ ਰੱਖਣ ਵਾਲਾ ਹੀ ਸਿੱਖ ਹੈ।

ਦੂਜਾ ਸਿੱਖ ਵੀ ਉਹੀ ਹੈ ਜਿਸਦਾ ਦਸ ਗੁਰੂਆਂ ਦੀ ਬਾਣੀ ਉੱਤੇ ਸਿੱਖਿਆ ਉੱਤੇ ਨਿਸ਼ਚਾ ਹੈ ਅਤੇ ਦਸ਼ਮੇਸ਼ ਦੇ "ਅੰਮ੍ਰਿਤ" ਉੱਤੇ ਨਿਸ਼ਚਾ ਹੈ। ਜਿਸ ਦਾ ਇੱਕੋ ਅਰਥ ਹੈ ਨਿਕਲਦਾ ਹੈ ਕਿ ਬਾਕੀ ਸੰਤ ਬਾਣੀ ਉੱਤੇ ਨਿਸ਼ਚਾ ਰੱਖਣਾ ਨਾ ਰੱਖਣਾ ਕੋਈ ਮਹੱਤਵਪੂਰਨ ਮਸਲਾ ਨਹੀਂ। ਦੂਜਾ- ਦਸ਼ਮੇਸ਼ ਦੁਆਰਾ ਵਰਸੋਇਆ ਅੰਮ੍ਰਿਤ ਹੀ ਸਿੱਖ ਹੋਣ ਦਾ ਅਧਾਰ ਹੈ। ਸਿੱਖ ਹੋਣ ਦਾ ਅਧਾਰ ਹੈ। 1699 ਤੋਂ ਪਹਿਲਾਂ ਅੰਮ੍ਰਿਤ ਹੋਂਦ ਵਿੱਚ ਨਹੀਂ ਆਇਆ ਸੀ ਕੀ ਉਸਤੋਂ ਪਹਿਲਾ ਸਿੱਖ ਲੋਕ ਨਹੀ ਸਨ? ਸਿੱਖ ਦੀ ਪਛਾਣ ਨਹੀ ਸੀ ਜੇ ਸੀ ਤਾਂ ਕੇਹੀ ਸੀ ? ਸਿੱਖ ਸ਼ਬਦ ਪਹਿਲੀ ਵਾਰ ਸੰਤ ਕਬੀਰ ਦੀ ਬਾਣੀ ਵਿੱਚ ਦਰਜ ਹੋਇਆ ।ਇਹ ਪਾਲੀ ਦਾ ਸ਼ਬਦ ਹੈ ਜਿਸਦਾ ਬੁੱਧ ਦੇ ਮੂਲ ਮੰਤਰਾਂ ਵਿੱਚ ਉਚਾਰਣ ਹੈ। ਗੁਰੂ ਨਾਨਕ ਨੇ ਵੀ ਇਹ ਸ਼ਬਦ ਵਰਤਿਆ। ਬਾਕੀ ਬਾਣੀ ਵਿੱਚ ਵੀ ਹੈ ਦੂਜਾ 10-20 ਲੱਖ ਸਿੱਖਾਂ ਤੋਂ ਵੱਧ ਲੋਕ ਅੰਮ੍ਰਿਤਧਾਰੀ ਨਹੀਂ। ਕੇਸਾ ਧਾਰੀ ਵੀ ਨਹੀਂ ਸਭ। ਕੀ ਉਹ ਮੰਨੌਤ ਅਨੁਸਾਰ ਸਿੱਖ ਧਾਰਾ ਤੋਂ ਬਾਹਰ ਖੜ੍ਹੇ ਹਨ। ਇਹਨਾਂ ਪ੍ਰਸ਼ਨਾਂ ਬਾਰੇ ਸੋਚਣਾ ਸਮਝਣਾ ਵਿਚਾਰਨਾ ਬਣਦਾ ਸੀ ਪਰੰਤੂ 'ਜਾਤ' ਮਨੁੱਖ ਨੂੰ ਮਨੁੱਖ ਦੇ ਸਮਾਜਿਕ ਹਿੱਤਾਂ ਵੱਲ ਪ੍ਰੇਰਿਤ ਨਹੀਂ ਕਰਦੀ। ਜਾਤੀ ਮਨੁੱਖ ਨੂੰ ਹੰਕਾਰੀ ਭਾਵਨਾ ਵਿੱਚ ਸੰਗੋੜ ਕੇ ਰੱਖਦੀ ਹੈ। ਇਸੇ ਗੈਰ ਭਾਵਨਾ ਵਿਰੁੱਧ ਤਾਂ ਸਿੱਖ ਕ੍ਰਾਂਤੀ ਨੇ ਜਨਮ ਲਿਆ ਸੀ।ਇੱਕ ਦਰਜਨ ਦੇ ਕਰੀਬ ਸਾਧੂ ਸੰਤ ਭਗਤ ਮਹਾਂਪੁਰਖ ਹਨ ਜਿੰਨ੍ਹਾਂ ਦੀ ਬਾਣੀ ਦੇ ਇੱਕ-ਇੱਕ, ਦੋ-ਦੋ ਸ਼ਬਦ ਹੀ ਹਨ। ਪਰੰਤੂ ਸੰਤ ਨਾਮਦੇਵ, ਸੰਤ ਕਬੀਰ ਅਤੇ ਸੰਤ ਰਵਿਦਾਸ ਦੀ ਵਿਸ਼ਾਲ ਬਾਣੀ ਦਰਜ ਹੈ ਜੋ ਬਾਣੀ ਦੇ ਮੂਲ ਸਿਧਾਂਤ ਵੱਜੋਂ ਹੈ ਤੇ ਇਹ ਸੱਚ ਗੁਰੂਆਂ ਨੇ ਖੁਦ ਲਿਖਿਆ ਹੈ। ਗੁਰੂ ਗ੍ਰੰਥ ਵਿੱਚ ਉਸ ਬਾਣੀ ਤੇ 'ਨਿਹਚਾ ਰੱਖਣਾ, ਸਿੱਖਿਆ ਧਾਰਨ ਕਰਨ ਦਾ ਅਰਦਾਸ ਅਨੁਸਾਰ ਤਾਂ ਕੋਈ ਸੁਆਲ ਨਹੀਂ ਹੈ। ਕੋਈ ਰੱਖੇ ਨਾ ਰੱਖੇ ਇਹ ਕਿਸੇ ਸਿੱਖ ਦੀ ਮਰਿਆਦਾ ਵਿੱਚ ਸ਼ਾਮਲ ਨਹੀਂ। ਜਦੋਂ ਕਿ ਗੁਰੂ ਗ੍ਰੰਥ ਵਿੱਚ ਕੇਵਲ ਛੇ ਗੁਰੂਆਂ ਦੀ ਹੀ ਬਾਣੀ ਹੈ। ਚਾਰ ਦੀ ਬਾਣੀ ਨਹੀਂ ਹੈ। ਪਰ ਗੁਰੂ ਗ੍ਰੰਥ, ਅਰਦਾਸ ਅਨੁਸਾਰ ਦਸ ਗੁਰੂਆਂ ਦੀ ਜੋਤ ਹੈ। ਇਹਨਾਂ ਬੁਨਿਆਦੀ ਗੱਲਾਂ ਵੱਲ ਸਿੱਖ ਹਾਕਮ ਸਮੂਹਾਂ ਨੇ ਕਦੀ ਕੋਈ ਧਿਆਨ ਵਿਚਾਰ ਨਹੀਂ ਕੀਤਾ। ਸਾਡੀ ਸਮਝ ਨਹੀ ਆਉਦਾ ਕਿ ਇਸਦੇ ਬੁਨਿਆਦੀ ਕਾਰਨ ਕੀ ਹਨ। ਅਸੀਂ ਗੁਰੂ ਗ੍ਰੰਥ ਨੂੰ ਇੱਕ ਵਾਰ ਪੜ੍ਹੀਏ ਜਾਂ ਸੌ ਵਾਰ, ਸਭ ਗੁਰੂਆਂ ਨੇ ਸਮੇਤ ਗੁਰੂ ਨਾਨਕ, ਸੰਤ ਬਾਣੀ, ਸਾਧੂ ਬਾਣੀ, ਭਗਤ ਬਾਣੀ ਦਾ ਜਿਕਰ ਤਕਰੀਬਨ ਆਪਣੇ ਹਰ ਸ਼ਬਦ ਵਿੱਚ ਦਰਜ ਕੀਤਾ ਹੈ ਅਤੇ 'ਇੱਕ ਬਾਣੀ ਇੱਕ ਗੁਰ ਵਿਚਾਰ' ਦੀ ਧਾਰਨਾ ਨੂੰ ਪ੍ਰਗਟ ਕੀਤਾ ਹੈ ਲਿਖਿਆ ਹੈ। ਤੇ ਸਾਰੀ ਬਾਣੀ ਨੂੰ "ਉੱਤਮ ਬਾਣੀ" "ਬਾਣੀਆਂ ਸਿਰ ਬਾਣੀ" "ਅੰਮ੍ਰਿਤਵਾਣੀ" "ਅਕਥ-ਕਥਾ" "ਨਿਰਮਲ ਬਾਣੀ" ਕਿਹਾ ਹੈ, ਲਿਖਿਆ ਹੈ। ਇਉਂ ਮਰਿਆਦਾ ਵਿੱਚ ਸੀਮਤ ਕੀਤਾ ਵਿਚਾਰ,ਸਹਿਜ ਹੀ "ਬਾਕੀ ਬਾਣੀ ਨੂੰ ਇੱਕ ਜੋਤ ਵਿਚੋਂ ਬਾਹਰ ਕਰਕੇ, ਗੁਰੂਆਂ ਦੀ ਪ੍ਰਤੱਖ ਵਰਣਤ ਧਾਰਨਾ-ਭਾਵਨਾ ਅਤੇ ਆਸ਼ੇ ਉਦੇਸ਼ ਤੋਂ ਉਲਟ ਭੁਗਤ ਜਾਂਦਾ ਹੈ ਜਿਸ ਕਾਰਨ ਮਨੁੱਖਾਂ ਦੀ ਉੱਚੀ ਨੀਵੀਂ ਜਾਤੀ ਦੀ ਸੋਚ ਤੇ ਭਾਵਨਾ ਉਵੇਂ ਖੜ੍ਹੀ ਰਹੀ ਜਿਵੇਂ ਬ੍ਰਾਹਮਣੀ ਵਰਨ ਜਾਤੀ ਵਿਵਸਥਾ ਨੇ ਹਿੰਦੂ ਧਰਮ ਵਿੱਚ ਖੜ੍ਹੀ ਕੀਤੀ, ਉਸਾਰੀ ਅਤੇ ਅਮਲ ਵਿੱਚ ਲਿਆਂਦੀ। ਜਦੋਂ ਉਹ ਸਿੱਖ ਸਮਾਜ ਵਿੱਚ ਧਰਮ ਦੇ ਪ੍ਰਤੀਕੂਲ ਹੋ ਕੇ ਵਰਤੀ ਤਾਂ ਸਿੱਖਾਂ ਦੀਆਂ ਉੱਚੀਆਂ ਨੀਵੀਆਂ ਜਾਤੀਆਂ ਦਾ ਵਰਤਾਰਾ ਗੈਰ ਬਰਾਬਰੀ ਦੇ ਅਧਾਰ ਤੇ ਹੀ ਤੁਰਦਾ ਰਿਹਾ ਜਿਸ ਵਿਰੁੱਧ ਸੰਤ ਮਹਾਂ ਪੁਰਖਾਂ ਅਤੇ ਗੁਰੂ ਪੁਰਖਾਂ ਨੇ ਜਾਨ ਹੂਲ੍ਹ ਕੇ ਸੰਘਰਸ਼ ਕੀਤਾ। ਸੰਤਾਪ ਝੱਲੇ। ਤੇ ਲੱਖਾਂ ਸਿੱਖਾਂ ਨੇ ਖ਼ੂੰਨ ਵਹਾਇਆ। ਉਹ ਉਦੇਸ਼ ਤਾਂ ਖੀਣ ਕਰ ਦਿੱਤਾ ਗਿਆ। ਧਰਮ ਨੂੰ, ਸਮਾਜ ਨੂੰ ਜਾਤੀ ਲੀਹਾਂ ਉੱਤੇ ਤੋਰ ਦਿੱਤਾ ਗਿਆ।

ਜਦੋਂ ਜਾਤੀ ਭਾਵਨਾ ਅਮਲ ਵਿੱਚ ਰਹੀ, ਬਜਿਦ ਰਹੀ, ਸਮਾਨਤਾ ਦਾ ਅਮਲ ਨਾ ਹੋਇਆ ਤਾਂ ਉੱਸਰੇ ਸਮਾਜ ਦੀ ਵੰਡ ਕਾਇਮ ਰਹੀ। ਤੇ ਇੱਕ ਦਿਨ ਉਸ ਵਰਤਾਰੇ ਦਾ ਨਤੀਜਾ "ਰਵਿਦਾਸੀਆ ਧਰਮ" ਦੀ ਬਾਗੀ ਸੁਰ ਤੱਕ ਵਿਕਾਸ ਕਰ ਗਿਆ। ਭਾਵੇਂ ਜਾਤੀ ਮੂਲਤ ਭਾਵਨਾਂ ਹਰ ਪਾਸੇ ਹੀ ਜੀਵਤ ਹੈ। ਪਰੰਤੂ ਉਹ ਬੁਨਿਆਦ ਜੋ ਅਸਲ ਵਿੱਚ ਮਨੁੱਖੀ ਬਰਾਬਰੀ ਦਾ ਧਰਮ ਸੀ, ਬੰਦਾ ਸਿੰਘ ਬਹਾਦਰ ਤੋਂ ਬਾਦ ਛੇਤੀ ਹੀ ਬ੍ਰਾਹਮਣੀ ਲੀਹਾਂ ਤੇ ਜਾ ਚੜ੍ਹੀ ਤੇ ਸਭ ਕੁੱਝ ਖੇਰੂ-ਖੇਰੂੰ ਹੁੰਦਾ ਆਇਆ। ਇਸ ਇਤਿਹਾਸਕ ਵਿਨਾਸ਼ਕਾਰੀ ਵਿਕਾਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਨਿਮਨ ਜਾਤੀਆਂ ਨੂੰ ਨਿਮਨ ਰੱਖੇ ਜਾਣ ਦੀ ਜਿਦ ਨੇ ਧਰਮ ਦੀ ਅਸਲ ਬੁਣਤਰ ਤੇ ਬਣਤਰ ਨੂੰ ਤੋੜੀ ਰੱਖਿਆ। ਪਰ ਧਰਮ ਤੇ ਅਧਰਮ ਵਿਚਕਾਰ ਅੰਤਰ ਸੰਤ ਸਤਿਗੁਰ ਕਬੀਰ ਇਉਂ ਸਪਸ਼ਟ ਕਰਦੇ ਹਨ :

ਕੋਊ ਹਰਿ ਸਮਾਨਿ ਨਹੀਂ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ (ਭੂਪਤਿ ਭਾਵ ਬ੍ਰਾਹਮਣ ਭੂਪਤੀ)
ਝੂਠੇ ਕਰਤ ਦਿਵਾਜਾ ॥ (ਦਿਵਾਜਾ ਭਾਵ ਦਾਅਵੇ ਝੂਠੇ ਕਰਦੇ ਹਨ)
(ਬਿਲਾਵਲੁ ਬਾਣੀ ਕਬੀਰ ਜੀਉ ਕੀ, ਪੰਨਾ 856

(ਭੂਪਤਿ ਭਾਵ ਭੂਪਤੀ, ਭਾਵ ਭੂ ਦੇਵ, ਭਾਵ ਸਵਰਨ ਆਰੀਆ ਚੌਧਰੀ ਜੋ ਝੂਠੇ ਦਾਅਵੇ ਕਰਦੇ ਹਨ। ਤੇ ਆਪਣੇ ਆਪ ਨੂੰ ਰੱਬ ਤੇ ਪ੍ਰਭੂ ਮੰਨਦੇ ਹਨ।) ਇਹਨਾਂ ਦਾ ਸਭ ਸੰਸਾਰ ਨੂੰ ਸਹਿਜ ਹੀ ਆਪਣੀ ਗਤੀ ਚੋਂ ਨਿਰਮਤ ਕਰਨ ਵਾਲੇ ਬ੍ਰਹਮਿੰਡੀ ਪਾਰ ਬ੍ਰਹਮ ਕਰਤਾਰ ਨਾਲ ਭਲਾਂ ਕੀ ਮੁਕਾਬਲਾ ਜੋ ਅਸਲ ਰਾਜਾ ਹੈ, ਅਜਿੱਤ ਰਾਜਾ। ਅੰਤਮ ਕੜੀ ਵਿੱਚ ਸਾਡਾ ਕਹਿਣਾ ਹੈ ਕਿ ਡੇਰਾ ਸੱਚ ਖੰਡ ਬੱਲਾਂ ਅਤੇ ਹੋਰ ਦਲਿਤ ਪਛੜੇ ਡੇਰਿਆਂ ਦੀ ਹੋਂਦ ਜਿਵੇਂ ਤਰਖਾਣ ਬਾਬਾ ਨੰਦ ਸਿੰਘ ਨਾਨਕਸਰ ਕਲੇਰਾਂ

ਅਤੇ ਜੁਲਾਹੇ ਰਹਿਤੀ ਬਾਬਿਆਂ ਨੇ ਪਿੰਡ ਜੌਹਲਾਂ ਵਿਖੇ ਸਥਾਪਤੀ, ਅਸਲ ਵਿੱਚ 'ਜਾਤੀ ਪਾਤੀ' ਘਿਰਨਾਂ ਦੇ ਵਿਰੋਧ ਵਿੱਚੋਂ ਉਪਜੀ। ਇਸ ਵਰਤਮਾਨ ਨਵੇਂ ਦੌਰ ਵਿੱਚ ਜੋ ਨਵਾਂ ਹੋਇਆ ਉਹ ਇਹ ਸੀ ਕਿ ਦਲਿਤ ਡੇਰਿਆਂ ਵਿੱਚੋਂ ਦੋ ਖਾਸ ਧਰਾਵਾਂ ਵਗੀਆਂ। ਇੱਕ ਬ੍ਰਾਹਮਣੀ ਵਿਵਸਥਾ ਵਿਰੁੱਧ, ਸਮਾਜਿਕ ਕ੍ਰਾਂਤੀ ਦਾ ਗਿਆਨ ਪਸਾਰ, ਦੇਸ਼ ਬਦੇਸ਼ਾਂ ਤੱਕ। ਬਾਕੀ ਤਾਂ ਘੜੇ ਬਹਾਨੇ ਹਨ। ਲੇਲਿਆਂ ਨੂੰ ਪਾਣੀ ਗੰਧਾਲਣ ਵਾਲੇ ਕਹਿਕੇ ਧੌਣ ਮਰੋੜਨ ਦੇ। ਗੁਰੂ ਗ੍ਰੰਥ ਦਾ ਸੱਚ ਭਾਰਤ ਪੱਧਰ ਤੇ ਸੰਸਾਰ ਪੱਧਰ ਤੇ ਆਪਣੀ ਅਸਲ ਪਛਾਣ ਵਿੱਚ ਤੁਰਿਆ ਤੇ ਇਹ ਕੰਮ ਸਮਾਜਿਕ ਪ੍ਰਵਰਤਨ ਲਹਿਰ ਵਿਚੋਂ ਅੰਬੇਡਕਰੀ ਮਿਸ਼ਨਰੀਆਂ ਨੇ ਕੀਤਾ। ਸਿੱਟੇ ਵਜੋਂ ਡੇਰਾ ਬੱਲਾਂ ਦਾ ਵਿਕਾਸ ਬਹੁਤ ਤੇਜੀ ਨਾਲ ਹੋਇਆ। ਇੱਕ ਦਲਿਤ ਸ਼ਕਤੀ ਦਾ ਇਹ ਵਿਚਾਰਧਾਰਕ ਸੰਗਠਨ ਜਿਸਦੀ ਅਗਵਾਈ ਵਿੱਚ ਸੰਤ ਨਿਰੰਜਨ ਦਾਸ ਅਤੇ ਸੰਤ ਰਾਮਾਨੰਦ ਅਤੇ ਸੁਰਿੰਦਰ ਦਾਸ ਬਾਵਾ ਦੀ ਵਿਸ਼ੇਸ਼ ਭੂਮਿਕਾ ਰਹੀ, ਨਿਸ਼ਾਨੇ ਤੇ ਆਗਿਆ। ਜਿਸਨੂੰ ਭਾਰਤ, ਬਦੇਸ਼ ਅਤੇ ਪੰਜਾਬ ਪੱਧਰ ਤੇ ਕਾਬਜ ਬ੍ਰਾਹਮਣੀ ਤਾਕਤਾਂ ਨੇ, ਰੋਕਣ ਲਈ ਵਿਆਨਾ ਕਾਂਡ ਕਰਵਾਇਆ। ਤੇ ਦੱਸਣਾ ਚਾਹਿਆ ਕਿ ਕੋਈ ਵੀ ਇਸ ਰਸਤੇ ਅੱਗੇ ਵਧੇਗਾ ਤਾਂ ਏਹੀ ਹਸ਼ਰ ਹੁੰਦਾ ਰਹੇਗਾ।

ਇਸ ਲਈ "ਰਵਿਦਾਸੀਆ ਧਰਮ" ਸਹਿਜ ਵਿਕਾਸ ਨਹੀਂ। ਇਤਿਹਾਸਕ ਵਿਕਾਸ ਹੈ। ਬੇਸ਼ੱਕ ਅਸੀਂ ਅੱਜ ਇਸ ਦੇ ਭਵਿੱਖ ਬਾਰੇ ਕੁਝ ਨਹੀਂ ਕਹਿ ਸਕਦੇ ਪਰੰਤੂ ਦਲਿਤ ਇਹ ਦਲਿਤ ਬਗਾਵਤ ਦਾ ਪ੍ਰਥਮ ਨਮੂਨਾ ਜਰੂਰ ਹੈ। ਜੋ ਸਿੱਖ ਧਰਮ ਅਤੇ ਸਮਾਜ ਵਿੱਚ ਜੜ੍ਹਾ ਜਮਾ ਚੁੱਕੇ ਬ੍ਰਾਹਮਣਵਾਦੀ ਜਾਤੀਵਾਦ ਦੀ ਘਿਰਨਾ ਵਿਰੁੱਧ ਸਿੱਧੀ ਬਗਾਵਤ ਹੈ।

* * *

## ਕਾਂਸ਼ੀ ਰਾਮ ਫਿਨਾਮਿਨਾ (ਚਮਤਕਾਰ)

### (ਸਮਾਜਿਕ ਪਰਿਵਰਤਨ ਅਤੇ ਆਰਥਿਕ ਮੁਕਤੀ ਲਈ)

– ਭਾਰਤ ਵਿਚ ਅੰਬੇਡਕਰਵਾਦ ਦੀ ਵਕਤੀ ਰੁਕਾਵਟ ਮਗਰੋਂ ਇਹ ਬਾਬਾ ਸਾਹਿਬ ਦੇ ਕੁਝ ਚੇਲਿਆਂ ਅਤੇ ਪੈਰੋਕਾਰਾਂ ਦਾ ਵਪਾਰ ਬਣ ਕੇ ਰਹਿ ਗਿਆ ਹੈ।

– ਸ਼ੂਦਰਾਂ ਨੂੰ ਅਨਪੜ੍ਹ, ਗਵਾਰ ਅਤੇ ਖਿਲਾਰ ਕੇ ਰੱਖਣਾ ਜਾਤੀ ਵਿਰਾਸਤ ਪੁਣੇ ਦਾ ਸਾਂਝਾ ਹਿਤ ਹੈ।

– ਅਸੀਂ ਮੌਜੂਦਾ ਰਾਜਨੀਤਿਕ, ਸਮਾਜਿਕ, ਆਰਿਥਕ ਅਤੇ ਧਾਰਮਿਕ ਬਣਤਰ ਨੂੰ ਬਦਲਣਾ ਚਾਹੁੰਦੇ ਹਾਂ।

– ਮਨੂੰਵਾਦ ’ਤੇ ਜ਼ੋਰ ਦੇਣ ਵਾਲਾ ਧਰਮ, ਸਾਡਾ ਧਰਮ ਨਹੀਂ, ਕਿਉਂਕਿ ਇਹ ਸਾਨੂੰ ਗੁਲਾਮ ਬਣਾਉਣ ’ਤੇ ਜ਼ੋਰ ਦੇਂਦਾ ਹੈ। ਇਸ ਲਈ ਧਾਰਮਿਕ ਫਰੰਟ ’ਤੇ ਵੀ ਤਬਦੀਲੀ ਦੀ ਲੋੜ ਹੈ। ਇਸ ਲਈ ਬਾਬਾ ਸਾਹਿਬ ਡਾ. ਅੰਬੇਡਕਰ ਨੇ ਸਹੀ ਰਸਤਾ ਦਿਖਾਇਆ ਹੈ।

– ਤਰਕਹੀਣ ਬ੍ਰਾਹਮਣਵਾਦ ਨੂੰ ਤਰਕਸ਼ੀਲ ਧਰਮ ਵਿਚ ਬਦਲਣ ਦੀ ਲੋੜ ਹੈ ਉਸ (ਕਾਂਸ਼ੀ ਰਾਮ) ਦੇ ਵਿਚਾਰ ਅਨੁਸਾਰ ਦੁਨੀਆ ਵਿਚ ਬੁੱਧ ਧਰਮ ਨਾਲੋਂ ਤਰਕਸ਼ੀਲ ਹੋਰ ਕੋਈ ਧਰਮ ਨਹੀਂ। ਕਿਸੇ ਵੀ ਹਾਲਤ ਵਿਚ ਬਾਬਾ ਸਾਹਿਬ ਦੇ ਬੱਚਿਆਂ ਨੂੰ ਆਪਣੇ ਪਿਤਾਮਾ ਦੇ ਮਿਸ਼ਨ ਨੂੰ ਗਤੀਹੀਣ ਤੇ ਗੰਧਲਾ ਨਹੀਂ ਹੋਣਾ ਦੇਣਾ ਚਾਹੀਦਾ।

– ਇਹ ਹਿੰਦੂਵਾਨ ਹੀ ਹੈ ਜੋ ਸਾਡੀਆਂ ਮੁਸ਼ਕਲਾਂ ਲਈ ਜਿੰਮੇਵਾਰ ਹੈ। ਆਓ ਆਪਾਂ ਨਾਬਰਾਬਰੀ ਦੀ ਆਤਮਾ, ਬ੍ਰਾਹਮਣਵਾਦ ਨੂੰ ਜੜ੍ਹੋਂ ਉਖਾੜ ਦੇਈਏ।

– ਅਸੀਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਦੂਸਰੀਆਂ ਧਾਰਮਿਕ ਘੱਟ ਗਿਣਤੀਆਂ ਸੰਗਠਿਤ ਕਰਕੇ ਏਕਤਾ ਬਣਾਉਣ ਦੀ ਲੋੜ ’ਤੇ ਜ਼ੋਰ ਦਿੰਦੇ ਹਾਂ। ਇਨ੍ਹਾਂ ਲੋਕਾਂ ਨੂੰ ਇਕੱਠੇ ਕਰਕੇ ਹੀ ਅਸੀਂ ਮੌਜੂਦਾ ਸਮਾਜਿਕ, ਆਰਥਿਕ, ਅਤੇ ਰਾਜਨੀਤਿਕ ਢਾਂਚੇ ਨੂੰ ਬਦਲ ਸਕਦੇ ਹਾਂ।

– ਜੇ ਅਸੀਂ ਆਪਣੇ ਆਪ ਨੂੰ ਸੁਧਾਰ ਲਈਏ ਤਾਂ ਅਸੀਂ ਆਪਣੇ ਲੋਕਾਂ ਦੀ ਬਹੁ-ਗਿਣਤੀ ਨੂੰ ਸੁਧਾਰ ਲਵਾਂਗੇ।

– ਸਾਡੀ ਪਾਰਟੀ ’ਚ ਕੋਈ ਵੀ ਲੀਡਰ ਨਹੀਂ ਹੈ। ਅਸੀਂ ਸਾਰੇ ਵਰਕਰ ਹਾਂ, ਸਾਡੀ ਲੀਡਰਾਂ ਦੀ ਪਾਰਟੀ ਨਹੀਂ।

– ਅਸੀਂ ਬਹੁਤਾ ਚਿਰ ਗੁਲਾਮ ਨਹੀਂ ਰਹਿਣਾ ਚਾਹੁੰਦੇ। ਅਸੀਂ ਉਸ ਸਮਾਜ ਦੇ ਮਾਲਕ ਬਣਨਾ ਚਾਹੁੰਦੇ ਹਾਂ ਜਿਸ ਵਿਚ ਸਾਰਿਆਂ ਨੂੰ ਬਰਾਬਰ ਰੁਤਬਾ ਅਤੇ ਸਵੈਮਾਨ ਮਿਲੇ। ਅਸੀਂ ਇਸ ਢਾਂਚੇ ਨੂੰ ਬਦਲਣਾ ਚਾਹੁੰਦੇ ਹਾਂ, ਜਿਸ ਵਿਚ ਗਰੀਬ ਅਤੇ ਸ਼ੋਸ਼ਿਤ ਘਟੀਆ ਅਤੇ ਬੇਇੱਜ਼ਤੀ ਭਰਿਆ ਜੀਵਨ ਬਿਤਾਉਂਦੇ ਹਨ।

– ਸੰਘਰਸ਼ ’ਚ ਅਸੀਂ ਖੁਦ ਪਿੱਛੇ ਰਹਿ ਗਏ ਹਾਂ। ਇਸ ਲਈ ਅਸੀਂ ਖੁਦ ਦੋਸ਼ੀ ਹਾਂ।

– ਜਥੇਬੰਦੀ ਦੇ ਨਾਲ ਅਨੁਸ਼ਾਸਨ ਦੀ ਜ਼ਰੂਰਤ ਹੈ। ਜਥੇਬੰਦੀ ਦੇ ਸਾਰੇ ਪੱਖ ਮਜ਼ਬੂਤ ਅਤੇ ਕਾਮਯਾਬ ਹੋਣੇ ਚਾਹੀਦੇ ਹਨ।

– ਸਾਡੀ ਮਿਹਨਤ ਦਾ ਸਾਡੇ ਸਮਾਜ ਨੂੰ ਸਾਡੇ ਦੇਸ਼ ਨੂੰ, ਸਾਡੀ ਜਥੇਬੰਦੀ ਨੂੰ ਪੂਰਾ ਫਾਇਦਾ ਹੋਣਾ ਚਾਹੀਦਾ ਹੈ।

– ਸਾਡੀ ਲੜਾਈ ਸੰਵਿਧਾਨਕ ਹੱਕਾਂ ਅਤੇ ਮਨੁੱਖੀ ਅਧਿਕਾਰਾਂ ਦੀ ਲੜਾਈ ਹੈ।

– ਸਾਨੂੰ ਜਿਸ ਸਮਾਜ ਵਿਚ ਜਾਨਵਰ ਸਮਝਿਆ ਗਿਆ ਹੈ, ਉੱਥੇ ਅਸੀਂ ਇਨਸਾਨ ਬਣਨ ਦੀ ਕੋਸ਼ਿਸ ਕਰਾਂਗੇ। ਜੇ ਅਸੀਂ ਬੰਦੇ ਬਣ ਜਾਈਏ ਤਾਂ ਅਸੀਂ ਵਿਰੋਧੀ ਨੂੰ ਬੰਦੇ ਦਾ ਪੁੱਤਰ ਬਣਾ ਸਕਦੇ ਹਾਂ। ਪਰ ਪਹਿਲਾਂ ਸਾਡੇ ਸਾਹਮਣੇ ਖੁਦ ਇਨਸਾਨ ਬਣਨ ਦੀ ਗੱਲ ਹੈ। ਜੇਕਰ ਸਰਕਾਰ ਕੋਈ ਗੱਲ ਨਹੀਂ ਮੰਨਦੀ ਜੋ ਲੋਕ ਚਾਹੁੰਦੇ ਹਨ ਅਤੇ ਜੋ ਲੋਕਾਂ ਦੇ ਹਿਤ ਵਿਚ ਹੈ ਤਾਂ ਸਰਕਾਰ ਨੂੰ ਮਨਾਉਣ ਦੀ ਲੋੜ ਨਹੀਂ, ਆਪਣੀ ਸਰਕਾਰ ਬਣਾ ਲਓ।

– ਜਾਤਾਂ ਅਸੀਂ ਨਹੀਂ ਬਣਾਈਆਂ, ਸਾਡੇ ’ਤੇ ਠੋਸੀਆਂ ਗਈਆਂ ਹਨ। ਅਸੀਂ ਤਾਂ ਇਨ੍ਹਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਾਂ, ਕਿਉਂਕਿ ਅਸੀਂ ਇਸ ਜਾਤੀ ਵਿਵਸਥਾ ਦੇ ਸ਼ਿਕਾਰ ਲੋਕ ਹਾਂ।

– ਸਾਡੇ ਸਾਹਮਣੇ ਕੋਈ ਠੋਸ ਮੰਤਵ ਅਤੇ ਠੋਸ ਪ੍ਰੋਗਰਾਮ ਹੋਣਾ ਚਾਹੀਦਾ ਹੈ।

– ਬ੍ਰਾਹਮਣਵਾਦ ਦੁਆਰਾ ਬੇਇੱਜ਼ਤ ਕੀਤੇ ਗਏ ਲੋਕਾਂ ਨੂੰ ਬ੍ਰਾਹਮਣਵਾਦ ਦੇ ਸ਼ਿਕਾਰ ਲੋਕਾਂ ਨੂੰ ਬ੍ਰਾਹਮਣਵਾਦ ਦੁਆਰਾ ਨੁਕਸਾਨ ਪਹੁੰਚਾਏ ਗਏ ਲੋਕਾਂ ਨੂੰ, ਇਕ ਮੰਚ ’ਤੇ ਇਕੱਠੇ ਹੋ ਜਾਣਾ ਚਾਹੀਦਾ ਹੈ। ਕਿਉਂਕਿ ਉਹ ਨਾ-ਬਰਾਬਰੀ ਦੇ ਇਸ ਪ੍ਰਬੰਧ ਅੰਦਰ ਵੰਡੇ ਹੋਏ ਹੋਣ ਕਾਰਨ ਹੀ, ਆਪਣੀ ਹਾਲਤ ਨਹੀਂ ਬਦਲ ਸਕੇ। ਇਸ ਲਈ ਜਿਨ੍ਹਾਂ ਨੂੰ ਤੋੜਿਆ ਗਿਆ ਹੈ, ਉਨ੍ਹਾਂ ਨੂੰ ਸੰਗਠਿਤ ਹੋ ਜਾਣਾ ਚਾਹੀਦਾ ਹੈ।

– ਪੱਛੜੀਆਂ ਜਾਤੀਆਂ (ਬੈਕਵਰਡ ਕਲਾਸਿਜ਼) ਦੇ ਲੋਕ ਬਿਨਾਂ ਕਿਸੇ ਮਾਨਤਾ ਅਤੇ ਬਿਨਾਂ ਕਿਸੇ ਤਰ੍ਹਾਂ ਦੇ ਅਧਿਕਾਰਾਂ ਕਾਰਨ ਹੀ ਬਹੁਤ ਪਿੱਛੇ ਰਹਿ ਗਏ ਹਨ।

– ਸਿੱਖਾਂ ਨਾਲ ਕੁਝ ਸਾਲਾਂ ਤੋਂ ਧੋਖਾ ਹੋ ਰਿਹਾ ਹੈ। ਮੁਸਲਮਾਨਾਂ ਨਾਲ 40 ਸਾਲ ਤੋਂ ਅਤੇ ਦਲਿਤਾਂ ਨਾਲ 4000 ਸਾਲ ਤੋਂ। ਜੋ ਇਹ ਸਾਰੇ ਇਕ ਥਾਂ ਇਕੱਠੇ ਹੋ ਜਾਣ ਤਾਂ ਇਸ ਜ਼ੁਲਮੀਂ ਕਿਸਮ ਦੇ ਪ੍ਰਬੰਧ ਤੋਂ ਮੁਕਤੀ ਪ੍ਰਾਪਤ ਕਰਦੇ ਹਾਂ।

– ਸਾਡਾ ਮਿਸ਼ਨ, ਬਰਾਬਰੀ ਦੇ ਆਧਾਰ ’ਤੇ ਬੁਨਿਆਦੀ ਤਬਦੀਲੀਆਂ ਕਰਨਾ ਹੈ।

– ਸਾਡੀ ਸੰਸਥਾ ਬ੍ਰਾਹਮਣਵਾਦ ਦੇ ਸ਼ਿਕਾਰ ਲੋਕਾਂ ਅਤੇ ਗਰੀਬਾਂ ਦਾ ਇਕ ਸੰਗਠਨ ਹੈ ਨਾ ਕਿ ਅਮੀਰ ਲੋਕਾਂ ਦਾ।

– ਸਾਡਾ ਮੁੱਖ ਸੁਆਲ ਹੈ ਕਿ ਜਿਨ੍ਹਾਂ ਨੂੰ ਸਦੀਆਂ ਤੋਂ ਸੰਗਠਿਤ ਨਹੀਂ ਕੀਤਾ ਗਿਆ, ਉਨ੍ਹਾਂ ਨੂੰ ਹੁਣ ਇਕੱਠਾ ਕੀਤਾ ਜਾਵੇ। ਇਹ ਇਕੱਠੇ ਹੋ ਸਕਣਗੇ ? ਇਸ ਵੰਗਾਰ ਨੂੰ ਅਸੀਂ ਕਬੂਲ ਕਰ ਲਿਆ ਹੈ ਤਾਂ ਸਾਨੂੰ ਹੁਣ ਇਸ ਮਹੱਤਵਪੂਰਨ ਯਤਨ ਲਈ ਪੂਰੇ ਯੋਗ ਹੋ ਕੇ ਕੰਮ ਕਰਨਾ ਪਵੇਗਾ।

– ਅਸੀਂ ਆਪਣਾ ਅਤੇ ਧਾਰਮਿਕ ਗਿਣਤੀਆਂ ਦਾ ਸ਼ੋਸ਼ਣ ਬੰਦ ਕਰਨ ਲਈ ਯਤਨਸ਼ੀਲ ਹਾਂ। ਘੱਟ ਗਿਣਤੀਆਂ ਸਾਹਮਣੇ ਸਮੱਸਿਆ ਹੈ ਆਪਣੇ ਆਪ ਨੂੰ ਬਰਾਬਰ ਰੱਖਣ ਦੀ, ਆਪਣੀ ਤੱਰਕੀ ਕਰਨ ਦੀ ਦੇਸ਼ ਦੇ ਸ਼ਾਸ਼ਨ ਅਤੇ ਪ੍ਰਸ਼ਾਸਨ ਵਿਚ ਭਾਗੀਦਾਰੀ ਦੀ। ਜਿਹੜੀਆਂ ਘੱਟ ਗਿਣਤੀਆਂ ਇਸ ਤਰ੍ਹਾਂ ਦੇ ਸੰਘਰਸ਼ ਵਾਸਤੇ ਤਿਆਰ ਹੋਣਗੀਆਂ। ਉਨ੍ਹਾਂ ਨੂੰ ਅਸੀਂ ਆਪਣੀ ਲਹਿਰ ਵਿਚ ਜੀ ਆਇਆਂ ਕਹਾਂਗੇ।

– ਹਾਕਮ ਜਮਾਤ ਨਹੀਂ ਚਾਹੁੰਦੀ ਕਿ ਭਾਰਤ ਦੇ ਦਲਿਤ, ਪਛੜੀਆਂ ਸ਼੍ਰੇਣੀਆਂ ਅਤੇ ਧਾਰਮਿਕ ਘੱਟ ਗਿਣਤੀਆਂ ਦੇਸ ਦੀ ਹਕੂਮਤ ਵਿਚ ਮਾਣ ਅਤੇ ਸਤਿਕਾਰ ਭਰਿਆ ਹਿੱਸਾ, ਬਰਾਬਰੀ ਦੇ ਆਧਾਰ ’ਤੇ ਲੈਣ।

– ਸਾਡੇ ਸਾਹਮਣੇ ਇਹ ਵੀ ਸਮੱਸਿਆ ਹੈ ਕਿ ਜੋ ਦਲਿਤ ਸ਼ੋਸ਼ਿਤ ਸਮਾਜ ਨੂੰ ਦਬਾਉਂਦੇ ਕੁਚਲਦੇ ਅਤੇ ਨੁਕਸਾਨ ਪਹੁੰਚਾ ਕੇ ਬੇਇੱਜ਼ਤ ਵੀ ਕਰਦੇ ਹਨ, ਉਨ੍ਹਾਂ ਨੂੰ ਹੀ ਮਾਨਤਾ ਦਿੱਤੀ ਜਾਂਦੀ ਹੈ ਤੇ ਉਨ੍ਹਾਂ ਦੀ ਪੂਜਾ ਤੱਕ ਕੀਤੀ ਜਾਂਦੀ ਹੈ।

– ਧਾਰਮਿਕ ਘੱਟ ਗਿਣਤੀਆਂ ਅਤੇ ਦਲਿਤਾਂ ਦੀ ਕਮਜ਼ੋਰੀ ਹੈ ਕਿ ਉਹ ਆਪਣੇ ਸਵੈਮਾਣ ਅਤੇ ਹੋਂਦ ਲਈ ਜਦੋਂ ਵੀ ਸੰਘਰਸ਼ ਕਰਦੀਆਂ ਹਨ ਤਾਂ ਵੱਖ-ਵੱਖ ਪਲੇਟਫਾਰਮ ਤੋਂ ਵੱਖ-ਵੱਖ ਮੋਰਚੇ ਬਣਾ ਕੇ ਕਰਦੀਆਂ ਹਨ ਤੇ ਅੰਤ ਤਾਕਤ ਗੁਆ ਕੇ ਹੋਰ ਕਮਜ਼ੋਰ ਹੋ ਜਾਂਦੀਆਂ ਹਨ। ਇਸ ਦਾ ਕਾਰਨ ਲੀਡਰਸ਼ਿਪ ਦੀ ਨਾਕਾਬਲੀਅਤ ਅਤੇ ਕਮਜ਼ੋਰੀ ਹੈ।

–ਜਦੋਂ ਸਮਾਜ ਵਿਕਣ ਵਾਲਾ ਹੋਵੇਗਾ ਤਾਂ ਲਾਜ਼ਮੀ ਲੀਡਰ ਵੀ ਵਿਕਣ ਵਾਲੇ ਪੈਦਾ ਹੋਣਗੇ। ਸਾਨੂੰ ਪਹਿਲਾਂ ਨਾ ਵਿਕਣ ਵਾਲਾ ਸਮਾਜ ਪੈਦਾ ਕਰਨਾ ਹੋਵੇਗਾ ਤਾਂ ਕਿ ਕੋਈ ਵਿਕਣ ਦੀ ਜੁਰਅਤ ਨਾ ਕਰ ਸਕੇ।

– ਜਦੋਂ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਉਸ ਵਿਚੋਂ ਚਾਹਤ ਪੈਦਾ ਹੁੰਦੀ ਹੈ। ਚਾਹਤ, ਤਾਕਤ ਪੈਦਾ ਕਰਦੀ ਹੈ, ਪ੍ਰੰਤੂ ਸਾਡੇ ਸਾਹਮਣੇ ਸਮੱਸਿਆ ਹੈ ਕਿ ਤਬਦੀਲੀ ਦੀ ਲੋੜ ਬਹੁਤ ਵੱਡੀ ਹੈ, ਪ੍ਰੰਤੂ ਹਰ ਜਗ੍ਹਾ ਚਾਹਤ ਮਰ ਚੁੱਕੀ ਹੈ ਜਾਂ ਮਾਰ ਦਿੱਤੀ ਗਈ ਹੈ। ਏਸੇ ਲਈ ਤਾਕਤ ਬਣਾਉਣ ਵਿਚ ਮੁਸ਼ਕਲ ਆ ਰਹੀ ਹੈ। ਜਿਨ੍ਹਾਂ ਨੂੰ ਮੁਕਤੀ ਦੀ ਲੋੜ ਹੈ। ਉਨ੍ਹਾਂ ਅੰਦਰ ਪਹਿਲਾਂ ਚਾਹਤ ਪੈਦਾ ਕਰਨੀ ਪਵੇਗੀ ਤਾਂ ਹੀ ਸੰਗਠਨ ਬਣ ਸਕੇਗਾ। ਸੰਗਠਨ ਅਤੇ ਸੰਘਰਸ਼ ਵਿਚੋਂ ਹੀ ਤਾਕਤ ਨਿਕਲਦੀ ਹੈ।

– ਕਿਸੇ ਆਗੂ ਜਾਂ ਕਾਰਜਕਰਤਾ ਨੂੰ ਸਮਾਜਿਕ ਤੌਰ ’ਤੇ ਚੇਤੰਨ ਹੋਣਾ ਅਤੀ ਜ਼ਰੂਰੀ ਹੈ। ਮਿਸ਼ਨ ਦੀਆਂ ਗਤੀਵਿਧੀਆਂ ਦਾ ਸਾਰੇ ਪੱਖਾਂ ਤੋਂ ਸੁਮੇਲ ਪੈਦਾ ਕਰਕੇ ਅਤੇ ਉਨ੍ਹਾਂ ਵਿਚਕਾਰ ਤਵਾਜ਼ਨ ਪੈਦਾ ਕਰਕੇ ਅੱਗੇ ਤੋਰਨਾ ਹੁੰਦਾ ਹੈ। ਇਸੇ ਦੇ ਨਾਲ-ਨਾਲ ਬਾਕੀ ਦੀਆਂ ਤਾਕਤਾਂ (ਬੁੱਧ ਬਲ, ਤਨ ਬਲ, ਧਨ ਬਲ ਅਤੇ ਮਨ ਬਲ) ਦਾ ਵੀ ਨਿਰੀਖਣ ਕਰਨਾ ਹੁੰਦਾ ਹੈ, ਜੋ ਸੰਘਰਸ਼ ਦਾ ਆਧਾਰ ਹਨ।

– ਛੋਟੇ ਸਾਧਨਾਂ ਨੂੰ ਵੱਡੀ ਪੱਧਰ ’ਤੇ ਇਕੱਠੇ ਕਰਕੇ ਉਨ੍ਹਾਂ ਤੋਂ ਵਧੇਰੇ ਲਾਭ ਲੈਣਾ ਸਿਆਣਪ ਹੈ। ਨਜਾਇਜ਼ ਤੌਰ ’ਤੇ ਪੈਦਾ ਕੀਤੇ ਗਏ ਸਾਧਨ, ਬੰਦੇ ਦੀ ਕਮਜ਼ੋਰੀ ਬਣ ਜਾਂਦੇ ਹਨ ਤੇ ਨਜਾਇਜ਼ ਤੌਰ ’ਤੇ ਪੈਦਾ ਕੀਤੇ ਗਏ ਸਾਧਨਾਂ ਦੀ ਬਰਕਰਾਰੀ ਲਈ ਅਜਿਹੇ ਬੰਦੇ ਹਾਕਮਾਂ ਦੇ ਸੰਦ ਬਣ ਕੇ ਤੁਰਦੇ ਹਨ।

– ਉਨ੍ਹਾਂ ਨੂੰ ਗਿਰਾ ਦਿਓ, ਜੋ ਸਮੱਸਿਆਵਾਂ ਪੈਦਾ ਕਰਦੇ ਹਨ ਅਤੇ ਨੁਕਸਾਨ ਕਰਦੇ ਹਨ। ਇਹ ਉਹ ਲੋਕ ਹਨ, ਜੋ 85 ਪ੍ਰਤੀਸ਼ਤ ਦੁਖੀ ਸਮਾਜ ਨੂੰ ਛੱਡ ਕੇ, ਦੂਜੀ ਕਿਸਮ ਦੇ 15 ਪ੍ਰਤੀਸ਼ਤ ਹਾਕਮ ਦੇ ਹਿਤ ਪੂਰਦੇ ਹਨ।

– ਵਿਸ਼ਾਲ ਗਿਣਤੀ ਵਿਚ ਦਲਿਤ ਸ਼ੋਸ਼ਤ ਸਮਾਜ ਦੇ ਉਹ ਲੋਕ, ਜੋ ਹਿੰਦੂ ਨਾ ਹੋਣ ਦੇ ਬਾਵਜੂਦ ਵੀ ਆਪਣੇ-ਆਪ ਨੂੰ ਹਿੰਦੂ ਅਖਵਾਉਂਦੇ ਹਨ, ਉਹ ਅਸਲੀ ਹਿੰਦੂਆਂ (ਸਵਰਨਾਂ) ਦੇ ਹਥਿਆਰ ਹਨ, ਜੋ ਹਿੰਦੂ ਨਹੀਂ ਲਿਖਾਉਂਦੀਆਂ। ਇਕ ਪਾਸੇ ਇਨ੍ਹਾਂ ਨੂੰ ਹਥਿਆਰ ਬਣਾ ਕੇ ਵਰਤਿਆ ਜਾਂਦਾ ਹੈ ਦੂਜੇ ਪਾਸੇ ਇਨ੍ਹਾਂ ਨਾਲ ਹੀ ਹੈਵਾਨਾਂ ਵਾਲਾ ਵਰਤਾਅ ਕੀਤਾ ਜਾਂਦਾ ਹੈ। ਇਨ੍ਹਾਂ ਨੂੰ ਹਥਿਆਰ ਬਣਾ ਕੇ ਉਨ੍ਹਾਂ ਹੀ ਲੋਕਾਂ ਦੇ ਖਿਲਾਫ ਵਰਤਿਆ ਜਾਂਦਾ ਹੈ, ਜਿਨ੍ਹਾਂ ਦੀ ਸਮੱਸਿਆ ਲੱਗਭੱਗ ਇਕੋ ਜਿਹੀ ਹੈ। ਇਸ ਦਾ ਹੱਲ ਤਾਂ ਲਾਇਕ ਅਤੇ ਇਨਸਾਨ ਬਣ ਕੇ ਹੀ ਲੱਭਿਆ ਜਾ ਸਕਦਾ ਹੈ।

– ਜਦੋਂ ਕੋਈ ਇਕ ਧਿਰ ਸਮੱਸਿਆ ਹੋਵੇ, ਭੀੜ ਅੰਦਰ ਫਸੀ ਹੋਵੇ, ਅਜਿਹੇ ਸਮੇਂ ਜੇ ਉਹ ਦੂਜਿਆਂ ਨਾਲ (ਜੋ ਉਸ ਵਰਗੇ ਨਹੀਂ) ਮਿਲ-ਜੁਲ ਕੇ ਅੱਗੇ ਵਧਣ ਦੀ ਗੱਲ ਕਰਦੀ ਹੈ ਤਾਂ ਕਾਮਯਾਬੀ ਨਹੀਂ ਮਿਲਦੀ। ਮਿਲਣ-ਜੁਲਣ ਅਤੇ ਇਕੱਠੇ ਹੋ ਕੇ ਅੱਗੇ ਵਧਣ ਦੀ ਗੱਲ ਤਾਂ ਉਸ ਸਮੇਂ ਹੀ ਕਾਮਯਾਬ ਹੋ ਸਕਦੀ ਹੈ, ਜਦੋਂ ਕੋਈ ਮੁਸ਼ਕਿਲ ਜਾਂ ਭੀੜ ਨਾ ਪਈ ਹੋਵੇ। ਪਰ ਸਾਂਝੇ ਸੰਗਠਨ ਦੀ ਗੱਲ ਨੂੰ ਤੋਰਿਆ ਜਾਵੇ। ਮਜ਼ਬੂਤ ਕੀਤਾ ਜਾਵੇ। ਜੇ ਅਜਿਹਾ ਹੁੰਦਾ ਹੈ ਤਾਂ ਉਨ੍ਹਾਂ ਨੂੰ ਕਿਸ ਵੀ ਸਮੇਂ ਲੜਾ ਕੇ, ਕੋਈ ਦੂਜਾ ਨਾ ਨੁਕਸਾਨ ਕਰ ਸਕਦਾ ਹੈ ਅਤੇ ਨਾ ਹੀ ਆਪਣਾ ਫਾਇਦਾ ਕਰ ਸਕਦਾ ਹੈ। ਹਜ਼ਾਰਾਂ ਸਾਲਾਂ ਤੋਂ ਤੋੜੇ ਗਏ ਲੋਕਾਂ ਨੂੰ ਆਸਾਨੀ ਨਾਲ ਥੋੜ੍ਹੇ ਸਮੇਂ ਵਿਚ ਜੋੜਿਆ ਨਹੀਂ ਜਾ ਸਕਦਾ। ਫਿਰ ਵੀ ਆਸਵੰਦ ਹੋ ਕੇ ਇਨ੍ਹਾਂ ਨੂੰ ਲੜਾਈ ਝਗੜੇ ਅਤੇ ਆਪਸੀ ਗੈਰ-ਇਨਸਾਨੀ ਵਿਤਕਰਿਆਂ ਤੋਂ ਮੋੜ ਕੇ, ਮਨੁੱਖੀ ਭਾਈਚਾਰਾ ਪੈਦਾ ਕਰਨ ਦਾ ਯਤਨ ਕਰਦੇ ਰਹਿਣਾ ਜ਼ਰੂਰੀ ਹੈ। ਜੇਕਰ ਘੱਟ ਗਿਣਤੀਆਂ (ਸਿੱਖ, ਇਸਾਈ, ਮੁਸਲਮਾਨ, ਬੋਧੀ ਆਦਿ) ਨੂੰ ਜੋੜਨ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਬਹੁਤ ਸਾਰੀਆਂ ਸਮੱਸਿਆਵਾਂ ਵੱਡੇ ਪੈਮਾਨੇ ’ਤੇ ਹੱਲ ਹੋ ਸਕਦੀਆਂ ਹਨ।

— ਜਾਤ-ਪਾਤ, ਛੂਆਛਾਤ ਦੀ ਗੈਰ ਇਨਸਾਨੀ ਸਮੱਸਿਆ ਦੇਸ਼ ਵਿਆਪੀ ਹੈ। ਜੇਕਰ ਲੋਕਤੰਤਰ ਵਿਚ ਲੋਕਾਂ ਦੁਆਰਾ ਚੁਣੀ ਸੰਸਦ ਇਸ ਦਾ ਚਰਚਾ ਨਹੀਂ ਕਰਦੀ, ਇਸ ਬਾਰੇ ਕੋਈ ਗੱਲ ਨਹੀਂ ਸੁਣਦੀ ਤਾਂ ਸਿਆਣੇ ਬੰਦਿਆਂ ਦਾ ਫਰਜ਼ ਹੈ ਕਿ ਸਭ ਤੋਂ ਗੰਭੀਰ ਮਾਮਲਾ, ਲੋਕਾਂ ਦੀ ਕਚਹਿਰੀ ਵਿਚ ਰੱਖ ਦੇਣ।

– ਜਿਸ ਦੇਸ ਦੀਆਂ ਅਦਾਲਤਾਂ ਵੀ ਇਨਸਾਫ ਦੇਣ ਤੋਂ ਇਨਕਾਰੀ ਹੋ ਜਾਣ ਤਾਂ ਸਮੱਸਿਆਵਾਂ ਨੂੰ ਲੋਕਾਂ ਵਿਚ ਸਫਾ ਵਿਚ ਲੈ ਜਾਵੋ

ਇਕ ਦਿਨ ਇਨਸਾਫ ਜ਼ਰੂਰ ਹੋ ਜਾਵੇਗਾ।

– ਸਾਡੇ ਪਾਸ ਸੱਚ ਕਹਿਣ ਲਈ ਏਨਾ ਜ਼ਿਆਦਾ ਹੈ ਕਿ ਝੂਠ ਮਾਰਨ ਦੀ ਜ਼ਰੂਰਤ ਹੀ ਨਹੀਂ।

– ਸਾਡੀ ਦਿਮਾਗ ਨਾਲ ਦਿਮਾਗ ਨਾਲ ਲੜਾਈ ਹੈ।

– ਕਿਸੇ ਮਜ਼ਬ ਧਰਮ ਨੂੰ ਛੇੜੇ ਬਗੈਰ, ਦੁਖੀ ਨੂੰ ਸਮਾਜਿਕ, ਆਰਥਿਕ, ਰਾਜਨੀਤਿਕ ਅਤੇ ਸੱਭਿਆਚਾਰਕ ਪੱਧਰ ਉੱਤੇ ਇਕੱਠੇ ਕਰ ਸਕਣਾ, ਬਹੁਤ ਵੱਡੀ ਪ੍ਰਾਪਤੀ ਹੋਵੇਗੀ।

– ਵਰਤਮਾਨ ਪ੍ਰਸਥਿਤੀਆਂ ਅੰਦਰ ਵਿਚਰ ਰਹੀਆਂ ਹਾਲਤਾਂ, ਜੋ ਗੈਰ ਇਨਸਾਨੀ ਹਨ, ਨਾਲ ਲੜੋ।

– ਆਪਣੀ ਤਾਕਤ ਨੂੰ ਸਮੇਂ ਦੀ ਸੂਝ ਨਾਲ, ਪਹਿਲ ਦੀ ਸੂਝ ਨਾਲ, ਜਾਣਕਾਰੀ ਦੀ ਸੂਝ ਨਾਲ, ਪਰਖ ਦੀ ਸੂਝ ਨਾਲ ਇਸ ਤਰ੍ਹਾਂ ਵਰਤੋਂ ਕਿ ਆਪਣੇ ਮੰਤਵ ਨੂੰ ਅਵੱਸ਼ ਪਾ ਸਕੋ।

– ਜਿਹੜੀਆਂ ਕੌਮਾਂ ਜਾਂ ਫਿਰਕਿਆਂ ਦੀ 50 ਸਾਲ ਤੋਂ ਕਿਸੇ ਦੇਸ਼ ਦੇ ਸ਼ਾਸ਼ਨ ਅਤੇ ਪ੍ਰਸ਼ਾਸਨ ਵਿਚ ਭਾਗੀਦਾਰੀ ਨਾ ਰਹੇ, ਉਹ ਗੁਲਾਮ ਹੋ ਜਾਂਦੀਆਂ ਹਨ।

– ਸਾਡੇ ਬਜ਼ੁਰਗਾਂ ਨੇ ਸੰਘਰਸ਼ ਕਰਕੇ ਛੂਆਛਾਤ ਵਿਰੁੱਧ ਕਾਨੂੰਨ ਬਣਾ ਦਿੱਤਾ। ਇਹ ਇਕ ਕਠਿਨ ਕੰਮ ਸੀ। ਹੁਣ ਅਸੀਂ ਇਸ ਕਾਨੂੰਨ ਨੂੰ ਲਾਗੂ ਕਰਵਾਉਣਾ ਹੈ, ਜੋ ਕਿ ਉਤਨਾ ਕਠਿਨ ਨਹੀਂ ਹੈ।

– ਪਾਰਟੀ ਨੂੰ ਸੂਝ–ਬੂਝ ਦੇ ਆਧਾਰ ’ਤੇ ਫੈਸਲੇ ਲੈਣੇ ਚਾਹੀਦੇ ਹਨ ਨਾ ਕਿ ਜਜ਼ਬਾਤ ਜਾਂ ਜੋਸ਼ ਦੇ ਆਧਾਰ ’ਤੇ।

–ਲੋਕਾਂ ਨੂੰ ਉਹੋ ਜਿਹੀ ਲੀਡਰਸ਼ਿਪ ਮਿਲ ਜਾਂਦੀ ਹੈ, ਜਿਹੋ ਜਿਹੀ ਦੇ ਉਹ ਲਾਇਕ ਹੁੰਦੇ ਹਨ।

– ਜੇ ਸੰਗਠਨ ਸਹੀ ਹੋਵੇ ਤਾਂ ਸੈਂਕੜੇ ਆਦਮੀ (ਕਾਰਜਕਰਤਾ) ਲਗਾਤਾਰ ਪੈਦਾ ਕੀਤੇ ਜਾ ਸਕਦੇ ਹਨ।

– ਇਕ ਮੋਰੀਆ ਸੰਘਰਸ਼ ’ਚੋਂ ਦੌੜ ਜਾਵੇ ਤਾਂ ਦੂਜਿਆਂ ਦਾ ਫਰਜ਼ ਹੈ ਕਿ ਉਹ ਸੰਘਰਸ਼ ਨੂੰ ਜਾਰੀ ਰੱਖਣ।

–ਅੰਗਰੇਜ਼ਾਂ ਦੇ ਭਾਰਤੀ ਹਾਕਮ ਬਣਨ ਨਾਲ, ਪੱਛਮੀ ਵਿੱਦਿਆ, ਪੱਛਮੀ ਸੱਭਿਆਚਾਰ ਆਏ। ਇਸ ਨਾਲ ਦੱਬੀਆਂ ਕੁਚਲੀਆਂ ਜਮਾਤਾਂ (ਜਾਤਾਂ) ਵਿਚਕਾਰ ਨਵੀਂ ਚੇਤਨਤਾ ਪੈਦਾ ਹੋਈ।

– 1919 ਵਿਚ ਮਿਸਟਰ ਗਾਂਧੀ ਨੇ ਭਾਰਤੀ ਰਾਜਨੀਤੀ ਵਿਚ ਕਦਮ ਰੱਖਿਆ। ਇਸ ਸਮੇਂ ਤੱਕ ਹਰ ਪੱਧਰ ’ਤੇ ਕਾਂਗਰਸ ਬ੍ਰਾਹਮਣ ਦੇ ਕਬਜ਼ੇ ਵਿਚ ਰਹੀ ਪ੍ਰੰਤੂ ਗਾਂਧੀ ਜੀ ਦੇ ਆ ਜਾਣ ਨਾਲ, ਇਹ ਬ੍ਰਾਹਮਣ ਬਾਣੀਆ ਗਠਜੋੜ ਦੀ ਖਤਰਨਾਕ ਤਾਕਤ ਬਣ ਗਈ।

– ਯਹੂਦੀ ਅਤੇ ਨੀਗਰੋ ਦੀਆਂ ਔਖਿਆਈਆਂ ਤੇ ਉਹਨਾਂ ਨਾਲ ਭੈੜਾ ਵਰਤਾਅ, ਭਾਰਤ ਦੇ ਅਛੂਤਾਂ ਦੇ ਮੁਕਾਬਲੇ ਕੁਝ ਵੀ ਨਹੀਂ ਹੈ। ਜਦੋਂ ਅਸੀਂ ਆਦਮੀ ਵੱਲੋਂ ਆਦਮੀ ਨਾਲ ਕੀਤੇ ਜਾਂਦੇ ਗੈਰ ਇਨਸਾਨੀ ਵਰਤਾਅ ਬਾਰੇ ਸੋਚਦੇ ਹਾਂ, ਸੰਸਾਰ ਭਰ ਵਿਚ ਅਛੂਤਾਂ ਖਿਲਾਫ ਹਿੰਦੂਆਂ ਦੇ ਸਨਾਤਨਵਾਦ (ਊਚ ਨੀਚ, ਛੂਆ–ਛਾਤ, ਜਾਤ–ਪਾਤ, ਜੁਲਮ, ਧਰਮ ਕਰਮ) ਦਾ ਕੋਈ ਮੁਕਾਬਲਾ ਨਹੀਂ ਹੈ। ਬ੍ਰਾਹਮਣਵਾਦ ਅੰਦਰ ਅਜਿਹੇ ਜ਼ਹਿਰੀਲੇ ਜਰਮ ਮੌਜੂਦ ਹਨ ਕਿ ਇਹਨਾਂ ਨੇ ਬਹੁਤ ਬੁਰੀ ਤਰ੍ਹਾਂ ਇਸ ਗਿਰੇ ਹੋਏ ਅਨਿਆਂ ਵਿਰੁੱਧ ਬਗਾਵਤ ਕਰਨ ਦੀ ਤਮੰਨਾ ਹੀ ਮਾਰ ਦਿੱਤੀ ਹੈ।

– 1920 ’ਚ ਡਾਕਟਰ ਅੰਬੇਡਕਰ ਉਨ੍ਹਾਂ (ਅਛੂਤ ਪੱਛੜੀਆਂ ਜਾਤੀਆਂ) ਦੇ ਨੇਤਾ ਤੇ ਰਾਖਾ ਬਣ ਕੇ ਅੱਗੇ ਆਇਆ।

– ਪੂਨਾ ਪੈਕਟ ਦੇ ਨਤੀਜੇ ਵਜੋਂ ਸਾਡੇ ਕੋਲੋਂ ਵੱਖਰੇ ਚੋਣ ਖੇਤਰ ਖੋਹ ਲਏ ਤੇ ਸਾਡੇ ਉੱਪਰ ਸਾਂਝੇ ਚੋਣ ਖੇਤਰ ਠੋਸੇ ਗਏ। ਇਸ ਤਰ੍ਹਾਂ ਅਸੀਂ ਆਪਣੀ ਅਵਾਜ਼ ਗੁਆ ਦਿੱਤੀ ਤੇ ਹਿਜ਼ ਮਾਸਟਰਜ਼ ਵਾਇਸ ਬਣਾ ਦਿੱਤੇ ਗਏ।

– ਕਈ ਕਿਸਮ ਦੇ ਖਤਰੇ ਹਨ, ਪ੍ਰੰਤੂ ਬਲੈਕਮੇਲ ਦਾ ਖਤਰਾ ਸਭ ਤੋਂ ਖਤਰਨਾਕ ਹੈ। ਬਾਬਾ ਸਾਹਿਬ ਅੰਬੇਡਕਰ ਦੇ ਜੀਵਨ ਅਤੇ ਮਿਸ਼ਨ ਵਿਚੋਂ ਸਾਨੂੰ ਇਹੀ ਸਿੱਖਿਆ ਮਿਲਦੀ ਹੈ।

– ਬਾਮਸੇਫ, ਡੀ ਐੱਸ ਫੋਰ ਤੇ ਬੀ ਐੱਸ ਪੀ ਅੱਜ ਦੱਬੇ–ਕੁਚਲੇ ਅਤੇ ਪਛੜੇ ਲੋਕਾਂ ਲਈ ਰਾਖਵੇਂਕਰਨ ਦੇ ਸਮੱਰਥਨ ਦੇ ਹੱਕ ਵਿਚ ਲਹਿਰ ਚਲਾ ਰਹੀਆਂ ਹਨ।

– ਭਾਰਤ ਦੇ ਪੱਛੜੇ ਲੋਕਾਂ ਦੀ ਮੁੱਖ ਮੁਸ਼ਕਲ ਸਮਾਜਿਕ ਤੇ ਆਰਥਿਕ ਨਾਬਰਾਬਰੀ ਹੈ।

– ਰਾਖਵਾਂਕਰਨ ਹਿੱਸੇਦਾਰੀ ਦਾ ਮਾਮਲਾ ਹੈ।

– ਰਾਜਨੀਤੀ ਸੱਤਾ ਲਈ ਹੁੰਦੀ ਹੈ ਤੇ ਸੱਤਾ ਸੰਘਰਸ਼ ਬਿਨਾਂ ਨਹੀਂ ਮਿਲਦੀ।

– ਮੈਂ ਜਾਤੀ ਸੰਘਰਸ਼ ਚਾਹੁੰਦਾ ਹਾਂ। ਇਸ ਦੇ ਪਿੱਛੋਂ ਹੀ ਜਾਤੀ ਵਿਵਸਥਾ ਖਤਮ ਹੋਏਗੀ।

– ਮੈਂ ਬੁਨਿਆਦੀ ਤਬਦੀਲੀਆਂ ਚਾਹੁੰਦਾ ਹਾਂ।

– ਸੱਚ ਤਾਂ ਇਹ ਹੈ ਕਿ ਸਾਡਾ ਨਿਸ਼ਾਨਾ ਜਾਤਪਾਤ ਖਤਮ ਹੋ ਗਈ ਤਾਂ ਕਿਸੇ ਦਾ ਕੋਈ ਨੁਕਸਾਨ ਨਹੀਂ ਹੋਵੇਗਾ। ਅਸੀਂ ਤਰਕਵਾਦ ਚਾਹੁੰਦੇ ਹਾਂ। ਮੈਂ ਮਹਿਸੂਸ ਕਰਦਾ ਹਾਂ ਕਿ ਬੁੱਧ ਧਰਮ ਹੀ ਸਭ ਤੋਂ ਵੱਧ ਤਰਕਸ਼ੀਲ ਹੈ।

– ਰਾਜਨੀਤਿਕ, ਆਰਥਿਕ ਅਤੇ ਸਮਾਜਿਕ ਬੇਇਨਸਾਫੀ ਦੇ ਨਾਲ–ਨਾਲ ਬਹੁਜਨ ਪਾਰਟੀ ਮਹਿਸੂਸ ਕਰਦੀ ਹੈ ਕਿ ਇਸ ਦੇਸ ਵਿਚ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲੇ ਜਾਂ ਪੱਛੜੀਆਂ ਸ਼੍ਰੇਣੀਆਂ ਜਾਂ ਧਾਰਮਿਕ ਘੱਟ ਗਿਣਤੀ ਜਿਵੇਂ ਸਿੱਖ ਮੁਸਲਮਾਨ, ਇਸਾਈ ਆਦਿ ਸਭ ਅਸੁਰੱਖਿਅਤ ਮਹਿਸੂਸ ਕਰਦੇ ਹਨ।

– ਜਾਤ ਪਾਤ ਉੱਪਰ ਆਧਾਰਤ ਸਮਾਜ ਵਿਚ ਸ਼ਾਸਕ ਕੇਵਲ ਸ਼ਾਸਕ ਹੀ ਨਹੀਂ ਹੁੰਦੇ ਹਨ। ਸ਼ਾਸਕ ਜਮਾਤ ਘੱਟ ਗਿਣਤੀ ਵਿਚ ਹੋਣ ਕਰਕੇ ਇਸ ਪਾੜੇ ਨੂੰ ਬਣਾਈ ਰੱਖਣਾ ਚਾਹੁੰਦੀ ਹੈ ਕਿਉਂਕਿ ਉਸ ਦੇ ਰਾਜ ਦਾ ਆਧਾਰ ਇਹੀ ਚੀਜ਼ ਬਣਦੀ ਹੈ। ਇਸ ਪਾੜੇ ਤੋਂ ਬਿਨਾਂ ਉਹ ਬਹੁਗਿਣਤੀ ਵਰਗ ਉੱਤੇ ਰਾਜ ਨਹੀਂ ਕਰ ਸਕਦੀ।

– ਭਾਰਤ ਦੀ ਸ਼ਾਸਕ ਜਮਾਤ ਨੇ ਸਮਾਜਿਕ ਤੇ ਆਰਥਿਕ ਤੌਰ ’ਤੇ ਸੋਸ਼ਿਤ ਲੋਕਾਂ ਦੀ ਸੁਤੰਤਰਤ ਲੀਡਰਸ਼ਿਪ ਨੂੰ ਤਬਾਹ ਕਰ ਦਿੱਤਾ

ਹੈ। ਇਸ ਦੇ ਬਦਲੇ ਵਿਚ ਉਹਨਾਂ ਨੇ ਜਮੂਰਿਆਂ ਦੀ ਟੋਲੀ ਬਣਾਈ ਹੈ, ਜਿਨ੍ਹਾਂ ਨੂੰ ਸ਼ੋਸ਼ਿਤ ਵਰਗ ਦੇ ਲੋਕਾਂ ਵਿਚ ਲੀਡਰਾਂ ਦੇ ਤੌਰ 'ਤੇ ਉਭਾਰਿਆ ਜਾਂਦਾ ਹੈ ਤੇ ਸਰਕਾਰ ਇਹਨਾਂ ਨੂੰ ਆਪਣੇ ਹੱਥਾਂ ਵਿਚ ਨਚਾਉਂਦੀ ਹੈ।

– ਹਿੰਦੂ ਧਰਮ ਦੱਬੇ-ਕੁਚਲੇ ਪੱਛੜੇ ਲੋਕਾਂ ਨੂੰ "ਆਪਣੀ ਕਿਸਮਤ ਆਪ" ਨਹੀਂ ਘੜਨ ਦਿੰਦਾ ਕਿਉਂਕਿ ਇਹ ਧਰਮ ਨਾਬਰਾਬਰੀ ਉੱਤੇ ਆਧਾਰਤ ਹੈ।

– ਦੂਜੇ ਪਾਸੇ ਬੁੱਧ ਧਰਮ ਬਰਾਬਰੀ ਅਤੇ ਨਿਆਂ 'ਤੇ ਅਧਾਰਤ ਹੈ। ਮੈਂ ਚਾਹੁੰਦਾ ਹਾਂ ਕਿ ਸਾਰੇ ਭਾਰਤ ਵਾਸੀ ਬੋਧੀ ਹੋ ਜਾਣ।(ਬੋਧੀ ਹੋਣ ਤੋਂ ਅਰਥ ਹੈ ਕਿ ਬੁੱਧੀਵਾਨਾਂ ਅਤੇ ਸੂਝਬੂਝ ਵਾਲਿਆਂ ਦਾ ਸਮਾਜ)

ਸੰਗਠਨ ਕਾਰਜਾਂ ਨੂੰ ਤਾਕਤ ਅਤੇ ਸਹਿਯੋਗ ਦਿੱਤੇ ਬਿਨਾਂ ਮਿਸ਼ਨਰੀ ਕੰਮ ਪੂਰੇ ਤੇ ਮਜ਼ਬੂਤ ਨਹੀਂ ਹੋ ਸਕਦੇ।

– ਜੇ ਅਸੀਂ ਸਵੈ ਪੜਚੋਲ ਕਰਕੇ ਇਸ ਗਿਰਵਾਟ ਦਾ ਦੋਸ਼ ਆਪਣੇ ਸਿਰ ਧਰੀਏ ਤੇ ਆਪਣੀਆਂ ਘਾਟਾਂ ਇਮਾਨਦਾਰੀ ਨਾਲ ਦੂਰ ਕਰ ਲਈਏ ਤਾਂ ਅਸੀਂ ਲੋੜੀਂਦੇ ਤੇ ਪ੍ਰਭਾਵਸ਼ਾਲੀ ਦੀ ਅਗਵਾਈ ਨਤੀਜੇ ਪ੍ਰਾਪਤ ਕਰ ਸਕਦੇ ਹਾਂ।

– ਇਸ ਰਾਜਨੀਤਿਕ ਤੇ ਸਮਾਜਿਕ ਖੇਤਰ ਵਿਚ ਯੋਗ ਲੀਡਰਸ਼ਿਪ ਦੀ ਅਗਵਾਈ ਤੇ ਹੌਸਲਾ ਅਫਜਾਈ ਦੀ ਘਾਟ ਸਦਕਾ ਅਸੀਂ ਮਾਯੂਸ ਹੋ ਚੁੱਕੇ ਹਾਂ। ਇਸ ਲਈ ਮੌਜੂਦਾ ਧਾਰਮਿਕ ਅਤੇ ਸਮਾਜਿਕ ਢਾਂਚੇ ਦੀ ਅਸਲੀਅਤ ਜਾਨਣ ਲਈ ਯਥਾਰਥਵਾਦੀ ਰਵੱਈਏ ਦੀ ਲੋੜ ਹੈ।

–ਇਸ ਦੇਸ਼ ਦੀ ਬਹੁਗਿਣਤੀ ਬ੍ਰਾਹਮਣਾਂ ਦੁਆਰਾ ਪ੍ਰਚਲਿਤ ਕੀਤੇ ਗਏ ਘਟੀਏ ਸਿਸਟਮ ਦਾ ਸ਼ਿਕਾਰ ਹੈ। ਬਾਬਾ ਸਾਹਿਬ ਡਾਕਟਰ ਅੰਬੇਡਕਰ ਨੇ ਸਾਡੇ ਲੋਕਾਂ ਨੂੰ ਗੁਲਾਮੀ, ਛੂਤ-ਛਾਤ, ਜਬਰ-ਜਨਾਹ, ਜੋ ਕਿ ਬ੍ਰਾਹਮਣਾਂ ਦੁਆਰਾ ਬੜੀ ਚਲਾਕੀ ਨਾਲ ਚਲਾਏ ਜਾ ਰਹੇ ਸਨ, ਨੂੰ ਖਤਮ ਕਰਨ ਦੀ ਬਹਾਦਰੀ ਨਾਲ ਸੰਘਰਸ਼ ਕੀਤਾ ਤੇ ਸਾਡੇ ਲਈ ਬਹੁਤ ਸਾਰੇ ਹੱਲ ਲੱਭੇ ਜਿਵੇਂ ਕਿ ਬੋਲਣ ਦਾ ਅਧਿਕਾਰ, ਸਿੱਖਿਆ ਦਾ ਅਧਿਕਾਰ, ਰਾਜਨੀਤਿਕ, ਆਰਥਿਕ ਤੇ ਸਮਾਜਿਕ ਅਧਿਕਾਰ।

– ਭੇਦਭਾਵ ਦੀ ਸਮੱਸਿਆ ਭਾਰਤ ਵਿਚ ਹਿੰਦੂ ਧਰਮ ਦੀ ਪੈਦਾਇਸ਼ ਹੈ ਜੋ ਕਿ ਬ੍ਰਾਹਮਣਵਾਦ 'ਤੇ ਅਧਾਰਤ ਹੈ। ਇਹ ਲੋਕਾਂ ਨੂੰ ਨੀਵਾਂ ਦਿਖਾਉਂਦੀ ਹੈ ਭਾਵ ਮਨੁੱਖਤਾ ਨੂੰ ਨੀਂਵਾਂ ਕਰਦੀ ਹੈ।

– ਭੋਲੇ ਭਾਲੇ ਲੋਕਾਂ ਨੂੰ ਸਦੀਆਂ ਤੋਂ 'ਕਰਮ ਸਿਧਾਂਤ' ਰਾਹੀਂ ਧੋਖਾ ਦਿੱਤਾ ਜਾ ਰਿਹਾ ਹੈ ਕਿ ਉਹ ਪਿਛਲੇ ਜਨਮਾਂ ਦੇ ਫਲ ਭੋਗ ਰਹੇ ਹਨ, ਉਹ ਪਿਛਲੇ ਕੰਮਾਂ ਦੀ ਸਜ਼ਾ ਵਰਤਮਾਨ ਵਿਚ ਭੋਗ ਰਹੇ ਹਨ। ਧਾਰਮਿਕ ਗ੍ਰੰਥਾਂ ਮੁਤਾਬਕ ਸਾਨੂੰ ਆਪਣੀਆਂ ਮੌਜੂਦਾ ਮੁਸ਼ਕਲਾਂ ਪ੍ਰਤੀ ਆਵਾਜ਼ ਨਹੀਂ ਕੱਢਣੀ ਚਾਹੀਦੀ, ਜਦੋਂ ਕਿ ਆਤਮਾ ਤੇ ਪ੍ਰਮਾਤਮਾ ਭਾਰਤੀ ਸ਼ਾਸ਼ਕਾਂ ਦਾ ਮੁੱਖ ਹਥਿਆਰ ਹਨ।

– ਭਾਰਤ ਅੰਗਰੇਜ਼ਾਂ ਦੀ ਬਸਤੀ ਸੀ। ਜਨਜਮਾਤ ਹਿੰਦੂ ਉਹਨਾਂ ਉੱਪਰ ਆਪਣੇ ਧਾਰਮਿਕ ਕਾਨੂੰਨ ਲਾਗੂ ਨਾ ਕਰ ਸਕੇ। ਉਹ ਸ਼ੂਦਰਾਂ ਨੂੰ ਸਜ਼ਾ ਨਹੀਂ ਦੇ ਸਕਦੇ ਸਨ। ਸ਼ੂਦਰਾਂ ਦੀ ਜ਼ੁਬਾਨ ਨਹੀਂ ਸੀ ਕੱਟੀ ਜਾਂਦੀ। ਉਹਨਾਂ ਦੇ ਕੰਨਾਂ ਵਿਚ ਢਾਲਿਆ ਸਿੱਕਾ ਨਹੀਂ ਸੀ ਪਾਇਆ ਜਾਂਦਾ। ਉਸ ਸਮੇਂ ਹੀ ਸਾਨੂੰ ਪਤਾ ਲੱਗਿਆ ਕਿ ਕਾਨੂੰਨ ਦਾ ਰਾਜ (ਰੂਲ ਆਫ ਲਾਅ) ਕੀ ਹੁੰਦਾ ਹੈ।

– ਬੁਨਿਆਦੀ ਤੌਰ 'ਤੇ ਬਾਮਸੇਫ ਸਾਹਮਣੇ ਮੰਤਵ, ਇਨ੍ਹਾਂ ਚੀਜ਼ਾਂ ਨੂੰ (ਜੋ ਸੰਵਿਧਾਨ ਜਾਂ ਕਾਨੂੰਨ ਵਿਚ ਸਾਰੇ ਭਾਰਤੀਆਂ ਲਈ ਬਰਾਬਰ ਲਾਗੂ ਕਰਨ ਲਈ ਨਿਸ਼ਚਿਤ ਕੀਤੀਆਂ ਗਈਆਂ ਹਨ।) ਲਾਗੂ ਕਰਾਉਣ ਲਈ ਲੜਾਈ ਦੇਣੀ ਹੈ ਅਤੇ ਦਬਾਈ ਗਈ ਅਤੇ ਕੁਚਲੀ ਗਈ ਜਮਾਤ ਦੀਆਂ ਗੈਰ-ਰਾਜਨੀਤਿਕ ਜੜ੍ਹਾਂ ਨੂੰ ਮਜ਼ਬੂਤ ਕਰਨਾ ਹੈ, ਇਹ ਜਮਾਤ ਜੋ ਕਿ ਭਾਰਤ ਦਾ ਬਹੁਜਨ ਸਮਾਜ ਹੈ।

– ਡੀ ਐੱਸ ਫੋਰ, ਦਲਿਤ ਸ਼ੋਸ਼ਿਤ ਸਮਾਜ ਸੰਘਰਸ਼ ਸੰਮਤੀ ਦੇ ਹਿੰਦੀ ਨਾਮ ਦਾ ਅੰਗਰੇਜ਼ੀ ਵਿਚ ਸੰਕੇਤਕ ਨਾਮ ਹੈ। ਇਹ ਭਾਰਤ ਦੇ ਦੱਬੇ-ਕੁਚਲੇ ਤੇ ਸ਼ੋਸ਼ਿਤ ਲੋਕਾਂ ਦੀ ਸੰਸਥਾ ਹੈ, ਜਿਹੜੇ ਕਿ ਭਾਰਤ ਵਿਚ ਹਨ।

– ਅਸੀਂ ਹੁਣੇ ਹੀ 'ਬੁਧਿਸ਼ਟ ਰੀਸਰਚ ਸੈਂਟਰ" ਨਾਂ ਦਾ ਪਹਿਲਾ ਖੋਜ ਕੇਂਦਰ ਸ਼ੁਰੂ ਕੀਤਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਚਿਰ-ਸਥਾਈ ਨਤੀਜਿਆਂ ਲਈ ਸਭਿਆਚਾਰ ਤਬਦੀਲੀ ਅਤੇ ਸਭਿਆਚਾਰ ਕੰਟਰੋਲ ਦੀ ਲੋੜ ਹੈ। ਅਸੀਂ ਨਾਬਰਾਬਰੀ ਉੱਤੇ ਅਧਾਰਤ ਸਭਿਆਚਾਰ ਦੇ ਸ਼ਿਕਾਰ ਹਾਂ। ਅਸੀਂ ਇਸ ਨੂੰ ਸਿਰਫ ਬਦਲਣਾ ਹੀ ਨਹੀਂ ਚਾਹੁੰਦੇ ਸਗੋਂ ਕੰਟਰੋਲ ਵੀ ਕਰਨਾ ਚਾਹੁੰਦੇ ਹਾਂ।

– ਅੱਜ ਭਾਰਤ ਵਿਚ ਕੌਮੀ ਪੱਧਰ ਦੀਆਂ ਸੱਤ ਰਾਜਨੀਤਿਕ ਪਾਰਟੀਆਂ ਹਨ (ਕਾਂਗਰਸ, ਭਾਰਤੀ ਜਨਤਾ ਪਾਰਟੀ, ਜਨਤਾ ਪਾਰਟੀ, ਜਨਤਾ ਦਲ, ਸੀ ਪੀ ਆਈ, ਸੀ ਪੀ ਐੱਮ, ਕਾਂਗਰਸ ਐੱਸ) ਇਹ ਸਾਰੀਆਂ ਪਾਰਟੀਆਂ ਸ਼ੋਸ਼ਕਾਂ ਨਾਲ ਸੰਬੰਧਤ ਹਨ। ਅੱਜ ਭਾਰਤ ਦੇ ਸ਼ਾਸ਼ਕ ਕੁੱਲ ਅਬਾਦੀ ਦੈ 15 ਪ੍ਰਤੀਸ਼ਤ ਹਿੱਸੇ ਨਾਲ ਸੰਬੰਧਤ ਹਨ, ਜੋ ਕਿ ਇਸ ਢਾਂਚੇ ਵਿਚੋਂ ਲਾਭ ਉਠਾ ਰਹੇ ਹਨ।

– ਬਾਕੀ ਰਹਿੰਦੇ 85% ਲੋਕਾਂ ਦੀ ਆਪਣੀ ਕੋਈ ਰਾਜਨੀਤਿਕ ਪਾਰਟੀ ਨਹੀਂ ਹੈ। ਅਸੀਂ ਆਪਣੀ ਰਾਜਨੀਤਿਕ ਪਾਰਟੀ ਬਣਾ ਰਹੇ ਹਾਂ। ਅਸੀਂ ਬਹੁਗਿਣਤੀ ਵਿਚ ਹਾਂ। ਅਸੀਂ ਦੇਸ਼ ਦੀ ਕੁੱਲ ਅਬਾਦੀ ਦਾ 85% ਹਾਂ। ਅਸੀਂ ਦੇਸ ਦੀ ਰਾਜਸੱਤਾ 'ਚ ਅਨੁਪਾਤਕ ਹਿੱਸਾ ਚਾਹੁੰਦੇ ਹਾਂ।

– ਭਾਰਤ ਦੀ ਸਮੱਸਿਆ ਬਹੁਗਿਣਤੀ ਦੇ ਲੋਕਾਂ ਦੀ ਸਮੱਸਿਆ ਹੈ। ਕੱਲ੍ਹ ਦੇ ਦੱਬੇ-ਕੁਚਲੇ ਠੁਕਰਾਏ ਹੋਏ ਹਨ, ਅੱਜ ਭਾਰਤ ਵਿਚ ਸਹੂਲਤਾਂ ਮਾਣ ਰਹੇ ਹਨ। ਕਦੇ-ਕਦੇ ਅਜਿਹੇ ਲੋਕਾਂ ਨੂੰ ਨਵੇਂ ਬ੍ਰਾਹਮਣ ਵੀ ਕਿਹਾ ਜਾਂਦਾ ਹੈ।(ਭਾਵ ਜੋ ਲੋਕ ਰਾਖਵਾਂਕਰਨ ਲੈ ਕੇ ਅੱਗੇ ਵਧੇ ਪ੍ਰੰਤੂ ਆਪਣੀ ਕੌਮ ਦੀ ਥਾਂ ਉੱਚੀਆਂ ਜਾਤੀਆਂ ਦੇ ਪਾਛੂ ਬਣ ਕੇ ਰਹਿ ਗਏ) ਇਸ ਲਈ ਮੈਂ ਆਪਣੇ ਪੈਰੋਕਾਰਾਂ ਨੂੰ ਨਸੀਹਤ ਤੇ ਬੇਨਤੀ ਕਰਦਾਂ ਹਾਂ ਕਿ ਉਹ ਨਾਂ ਤਾ ਮਾਯੂਸ ਹੋਣ ਤੇ ਨਾ ਹੀ ਅਜਿਹੇ ਸ਼ੈਤਾਨਾਂ (ਕੌਮ ਘਾਤਕ) ਪ੍ਰਤੀ ਨਾਰਾਜ਼ਗੀ ਜ਼ਾਹਰ ਕਰਨ ਸਗੋਂ ਉਹਨਾਂ ਨਾਲ ਹਮਦਰਦੀ ਭਰਿਆ ਵਤੀਰਾ ਅਪਨਾਉਣ।

– ਭਾਰਤ ਦੀ ਸਮਾਜਿਕ ਕ੍ਰਾਂਤੀ ਦਾ ਪਿਤਾਮਾ ਮਹਾਤਮਾ ਜੋਤਿਬਾ ਫੂਲੇ (ਓ ਬੀ ਸੀ) ਜੀਵਨ ਭਰ ਸ਼ੂਦਰਾਂ ਤੇ ਅਤੀ ਸ਼ੂਦਰਾਂ ਨੂੰ, ਸੇਠ ਜੀ 'ਭੱਟ ਜੀ' (ਬ੍ਰਾਹਮਣ-ਬਾਣੀਆਂ ਜੁੱਟ) ਦੇ ਵਿਰੁੱਧ ਲਾਮਬੰਦ ਕਰਨ ਦਾ ਯਤਨ ਕਰਦਾ ਰਿਹਾ।

– ਇਸ ਦੇਸ ਵਿਚ ਸਾਡੇ ਲੋਕ ਚੌਵੀ ਘੰਟੇ ਉੱਚ ਜਾਤੀ ਦੇ ਲੋਕਾਂ ਦੁਆਰਾ ਕੀਤੇ ਜਾ ਰਹੇ ਜ਼ੁਲਮ, ਬਲਾਤਕਾਰ, ਲੁੱਟ, ਖੋਹ, ਕਤਲ

ਆਦਿ ਦੇ ਸ਼ਿਕਾਰ ਹਨ। ਗਰੀਬ ਤੇ ਮਜ਼ਲੂਮ ਲੋਕਾਂ ਉੱਪਰ ਅਜਿਹੀਆਂ ਜ਼ਿਆਦਤੀਆਂ ਕਰਨ ਵਾਲੇ ਇਹ ਲੋਕ ਹੀ, ਗਰੀਬਾਂ ਦੀ ਹਮਦਰਦੀ ਜਿੱਤਣ ਲਈ ਇਸ ਸਾਰੇ ਜ਼ੁਲਮ ਦੇ ਖਿਲਾਫ ਸ਼ੋਰ ਮਚਾਉਣ-ਪਾਉਣ ਦਾ ਡਰਾਮਾ ਕਰਦੇ ਹਨ। ਸਦੀਆਂ ਤੋਂ ਸਾਨੂੰ ਗੁਲਾਮ ਬਣਾ ਕੇ ਰੱਖਣ ਵਾਲੇ ਹੀ ਸਾਡੀ ਭਲਾਈ ਦੀਆਂ ਗੱਲਾਂ ਕਰਦੇ ਹਨ।

– ਦਲਿਤ ਇਨ੍ਹਾਂ ਜ਼ਿਆਦੀਆਂ ਦਾ ਸ਼ਿਕਾਰ ਇਸ ਲਈ ਹੁੰਦੇ ਹਨ ਕਿਉਂਕਿ ਉਹ ਕਮਜ਼ੋਰ ਅਤੇ ਮਜਬੂਰ ਹਨ। ਉੱਚ ਜਾਤੀ ਦੇ ਲੋਕ ਸਾਡੇ ਲੋਕਾਂ ਨੂੰ ਜ਼ਿੰਦਗੀ ਦੇ ਸਾਰੇ ਖੇਤਰਾਂ ਸਮਾਜਿਕ, ਆਰਥਿਕ, ਰਾਜਨੀਤਿਕ ਤੇ ਵਿਦਿਆਕ ਤੌਰ 'ਤੇ ਕਮਜ਼ੋਰ ਰੱਖਣ ਲਈ ਸਦੀਆਂ ਤੋਂ ਵਿਉਂਤਬੱਧ ਢੰਗ ਨਾਲ ਯਤਨਸ਼ੀਲ ਹਨ। ਇਸ ਸਭ ਕਾਸੇ ਨੇ ਦਲਿਤਾਂ ਨੂੰ ਇੱਥੋਂ ਤੱਕ ਘਟੀਆ ਮਾਨਸਿਕਤਾ ਦਾ ਮਾਲਕ ਬਣਾ ਦਿੱਤਾ ਹੈ ਕਿ ਉਹ ਇਸ ਅਨਿਆਂ ਦੇ ਵਿਰੁੱਧ ਲੜਨ ਲਈ ਸੋਚ ਵੀ ਨਹੀਂ ਸਕਦੇ। ਓਨੀ ਦੇਰ ਸਾਡੀ ਸਹਾਇਤਾ ਕਰਨ ਵਾਲਾ ਕੋਈ ਨਹੀਂ ਆਵੇਗਾ ਜਿੰਨੀ ਦੇਰ ਤੱਕ ਅਸੀਂ ਜ਼ੁਲਮ ਦੇ ਸ਼ੋਸ਼ਣ ਵਿਰੁੱਧ ਆਪ ਖੁਦ ਆਵਾਜ਼ ਉਠਾਉਣ ਦੇ ਕਾਬਲ ਨਹੀਂ ਹੋ ਜਾਂਦੇ। ਜਿੰਨਾ ਚਿਰ ਤੱਕ ਤੁਸੀਂ ਸ਼ੋਸ਼ਕਾਂ ਨੂੰ ਆਪਣੀ ਬਣਾਈ ਤੇ ਸੰਗਠਿਤ ਕੀਤੀ ਤਾਕਤ ਦਾ ਅਹਿਸਾਸ ਨਹੀਂ ਕਰਵਾ ਦਿੰਦੇ, ਓਨਾ ਚਿਰ ਉਹ ਆਪਣੀਆਂ ਘਟੀਆ ਕਰਤੂਤਾਂ ਛੱਡਣ ਨੂੰ ਤਿਆਰ ਨਹੀਂ ਹੋਣਗੇ।

– ਜੇ ਕੋਈ ਆਦਮੀ ਹੌਂਸਲਾ ਕਰੇ ਤਾਂ ਸਾਨੂੰ ਬਦਲਾ ਚੁਕਾਉਣ ਦੀ ਤਾਕਤ ਵਿਚ ਹੋਣਾ ਚਾਹੀਦਾ ਹੈ। ਸ਼ੋਸ਼ਕਾਂ ਨੂੰ ਸਬਕ ਸਿਖਾਉਣ ਲਈ ਸਾਡੇ ਕੋਲ ਇਹੀ ਇਕੋ ਇਕ ਰਸਤਾ ਹੈ। ਸਾਡੀ ਗਿਣਤੀ ਇਸ ਦੇਸ ਵਿਚ 85% ਹੈ। 85% ਹੁੰਦਿਆਂ ਹੋਇਆਂ ਵੀ ਅਸੀਂ ਉੱਚ ਜਾਤੀਏ 15% ਲੋਕਾਂ ਦੇ ਗੁਲਾਮ ਹਾਂ। ਉਹਨਾਂ ਪਾਸ ਤਾਕਤ ਅਤੇ ਖਾਸ ਕਰਕੇ ਰਾਜਨੀਤਿਕ ਤਾਕਤ ਹੋਣ ਕਰਕੇ ਹੀ ਉਹ ਸ਼ੋਸ਼ਿਤ ਤੇ ਦਲਿਤਾਂ ਲੋਕਾਂ 'ਤੇ ਹਰ ਕਿਸਮ ਦਾ ਜ਼ੁਲਮ-ਜ਼ਿਆਦਤੀਆਂ ਕਰਦੇ ਹਨ। ਅਸੀਂ ਕਿੰਨਾ ਕੁ ਚਿਰ ਇਹ ਜ਼ਿਆਦਤੀਆਂ ਸਹਿੰਦੇ ਰਹਾਂਗੇ? ਸਾਡੀ ਜ਼ਰੂਰਤ ਹੈ ਕਿ ਕਿਸੇ ਪੜਾਅ 'ਤੇ ਇਸ ਸਿਲਸਿਲੇ ਨੂੰ ਠੱਲ੍ਹ ਪਾਈਏ। ਸਾਨੂੰ ਹੁਣ ਬਹੁਤੀ ਦੇਰ ਤੱਕ ਰਾਖਵੇਂਕਰਨ ਦੀ ਲੋੜ ਨਹੀਂ। ਸਗੋਂ ਹੁਣ ਤਾਂ ਅਸੀਂ ਦੂਜਿਆਂ ਲੋਕਾਂ ਨੂੰ ਰਾਖਵਾਂਕਰਨ ਦੇਣ ਵਾਲੀ ਸਥਿਤੀ ਬਣਾ ਲਵਾਂਗੇ। ਸਾਨੂੰ ਹੁਣ ਸਮੱਸਿਆ ਵਧੀਆ ਕਾਨੂੰਨਾਂ ਨੂੰ ਵਧੀਆ ਤਰੀਕੇ ਨਾਲ ਲਾਗੂ ਕਰਨ ਦੀ ਹੈ। ਪਿੰਡਾਂ ਵਿਚ ਇੱਥੇ ਗਰੀਬ ਤੇ ਭੂਮੀ ਹੀਣ ਮਜ਼ਦੂਰਾਂ ਦਾ ਬਾਈਕਾਟ ਕਰਨਾ ਇਕ ਕਾਨੂੰਨੀ ਜੁਰਮ ਹੈ। ਪ੍ਰੰਤੂ ਜਗੀਰਦਾਰ ਤੇ ਜ਼ਮੀਨਾਂ ਦੇ ਮਾਲਕ ਬਿਨਾਂ ਕਿਸੇ ਕਾਨੂੰਨੀ ਡਰ ਭੈਅ ਦੇ ਅਜਿਹੇ ਕਾਨੂੰਨਾਂ ਨੂੰ ਤੋੜਨਾ ਆਪਣਾ ਜਨਮ ਸਿੱਧ ਅਧਿਕਾਰ ਸਮਝਦੇ ਹਨ।

– ਅਸੀਂ ਦੇਖਦੇ ਹਾਂ ਕਿ ਵੋਟ ਦਾ ਅਧਿਕਾਰ ਅਰਥਹੀਣ ਬਣ ਕੇ ਰਹਿ ਗਿਆ ਹੈ। ਰਾਜਨੀਤੀ ਇਕ ਖੇਡ ਬਣ ਚੁੱਕੀ ਹੈ। ਅਮੀਰਾਂ ਦੇ ਨੋਟ ਗਰੀਬਾਂ ਦੀਆਂ ਵੋਟਾਂ ਖਿੱਚ ਲੈਂਦੇ ਹਨ।

– ਸਾਡੇ ਇਹ ਵਿਸ਼ਵਾਸ ਹੈ ਕਿ ਹਰ ਕਿਸਮ ਦੀ ਬੇਇਨਸਾਫੀ ਸਾਡੇ ਨਾਲ ਕੀਤੀ ਜਾਂਦੀ ਹੈ। ਇਸ ਕਰਕੇ ਕਿ ਅਸੀਂ ਕਮਜ਼ੋਰ ਰਹੇ। ਸਾਡੇ ਸਾਹਮਣੇ ਹੱਲ ਇਹ ਹੈ ਕਿ ਅਸੀਂ ਖੁਦ ਆਪਣੀ ਤਾਕਤ ਨੂੰ ਸੰਗਠਿਤ ਕਰੀਏ।

– ਭਾਰਤ ਦਾ ਪ੍ਰਬੰਧ, ਇਸ ਲੋੜ ਦੇ ਬਾਵਜੂਦ ਕਿ ਲੋਕਤੰਤਰ ਲਾਗੂ ਕੀਤਾ ਜਾਵੇ ਅਤੇ ਬਹੁ ਗਿਣਤੀ ਦਾ ਰਾਜ ਕਾਇਮ ਹੋਵੇ, ਅਸਲੀ ਰੂਪ ਵਿਚ ਘੱਟ ਗਿਣਤੀ ਵਿਚ ਬਦਲ ਚੁੱਕਾ ਹੈ। ਮੁੱਕਦੀ ਗੱਲ ਇਹ ਹੈ ਕਿ ਘੱਟ ਗਿਣਤੀ ਲੋਕਾਂ ਦੀ ਆਜਾਰਾਦਾਰੀ ਵਾਲੀ ਸੰਸਥਾ ਬਣ ਚੁੱਕੀ ਹੈ। ਇਸ ਦੇਸ ਵਿਚ ਬਹੁਗਿਣਤੀ ਲੋਕ ਆਪਣੀ ਸੁਰੱਖਿਆ ਲਈ ਆਪਣੇ ਬਚਾਅ ਲਈ ਘੱਟ ਗਿਣਤੀ ਲੋਕਾਂ ਨੂੰ ਬੇਨਤੀਆਂ ਕਰਦੇ ਹਨ। ਖਾਸ ਤੌਰ 'ਤੇ ਬ੍ਰਾਹਮਣ ਕਸ਼ੱਤਰੀ ਅਤੇ ਵੈਸ਼ ਲਾਭ ਉਠਾਉਣ ਵਾਲੇ ਹੋ ਚੁੱਕੇ ਹਨ ਤੇ ਸਾਰੇ ਫਾਇਦੇ ਅਤੇ ਸਹੂਲਤਾਂ ਲੈ ਰਹੇ ਹਨ।

– ਜਦੋਂ ਤੱਕ ਇਸ ਮਨੂੰਵਾਦੀ ਦੇਸ ਵਿਚ, ਟੁੱਟੇ ਦਿਲਾਂ ਨੂੰ ਜੋੜ ਕੇ ਉਨ੍ਹਾਂ ਅੰਦਰ ਇਤਿਹਾਸ ਅਤੇ ਹਿੱਤ ਗੈਰਹਿਤ ਦਾ ਗਿਆਨ ਪੈਦਾ ਨਹੀਂ ਕੀਤਾ ਜਾਂਦਾ, ਉਦੋਂ ਤੱਕ ਇਹ ਸਮਾਜ ਅਗਿਆਨਤਾ ਵੱਸ ਆਪਸ ਵਿਚ ਟਕਰਾਕੇ ਸਮੱਸਿਆਵਾਂ ਦੇ ਘੇਰੇ ਵਿਚ ਖੜ੍ਹਾ ਸਿਸਕਦਾ ਰਹੇਗਾ।

– ਆਤਮਾ ਅਤੇ ਪਰਮਾਤਮਾ ਦੋ ਅਜਿਹੇ ਹਥਿਆਰ ਹਨ, ਜਿਨ੍ਹਾਂ ਰਾਹੀਂ ਲੋਕਾਂ ਨੂੰ ਧੋਖਾ ਦਿੱਤਾ ਜਾ ਰਿਹਾ ਹੈ। ਅਜਿਹੀਆਂ ਹਾਲਤਾਂ ਵਿਚ ਲੋਕੀਂ ਅਜਿਹੀ ਸਭਿਆਚਾਰਕ ਹੀਣਤਾ ਨਾਲ ਸਮਝੌਤਾ ਕਰਨ ਦੇ ਆਦੀ ਹੋ ਚੁੱਕੇ ਹਨ।

– ਦਿਖਾਵੇ ਦੇ ਤੌਰ 'ਤੇ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਦੀ ਪ੍ਰਤੀਨਿਧਤਾ ਪਾਰਲੀਮੈਂਟ ਅਤੇ ਸਟੇਟ ਅਸੰਬਲੀਆਂ ਵਿਚ ਪੂਰੀ ਦਿਸਦੀ ਹੈ। ਪਰ ਉਹ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਦੀ ਭਲਾਈ ਵਾਸਤੇ ਕੁਝ ਵੀ ਕਰਨ ਤੋਂ ਬੇਵੱਸ ਹਨ। ਉਹ ਉੱਚ ਜਾਤੀਆਂ ਹਿੰਦੂਆਂ ਦੁਆਰਾ ਨਾਮਜ਼ਦ ਕੀਤੇ ਹੋਏ ਹਨ। ਇਹ ਸਾਰੇ ਜਮੂਰੇ ਅਤੇ ਚਮਚੇ ਹੁੰਦੇ ਹਨ।

– ਕੌਮੀ ਸੰਸਦ ਨੂੰ ਬਤੌਰ ਪ੍ਰਤੀਨਿਧ ਸੰਸਦ ਬਣਾਉਣਾ ਅਤੇ ਵਿਕਸਿਤ ਕਰਨਾ ਹੀ ਅਸਲੀ ਹੱਲ ਹੈ, ਪ੍ਰੰਤੂ ਇਹ ਇਕ ਬਹੁਤ ਔਖਾ ਕਾਰਜ ਹੈ।

– ਅਸੀਂ ਹੁਣ ਬਹੁਤਾ ਚਿਰ ਸ਼ਾਸਤ ਨਹੀਂ ਰਹਿਣਾ ਚਾਹੁੰਦੇ। ਅਸੀਂ ਉਸ ਸਮਾਜ ਦੇ ਸ਼ਾਸਕ ਬਣਨਾ ਚਾਹੁੰਦੇ ਹਾਂ ਜਿਸ ਵਿਚ ਸਾਰਿਆਂ ਨੂੰ ਬਰਾਬਰੀ ਦਾ ਦਰਜਾ ਅਤੇ ਸਵੈਮਾਨ ਮਿਲੇ। ਅਸੀਂ ਉਸ ਸਮਾਜ ਨੂੰ ਬਦਲਣਾ ਚਾਹੁੰਦੇ ਹਾਂ। ਜਿਸ ਵਿਚ ਗਰੀਬ ਅਤੇ ਸ਼ੋਸਿਤ, ਘਟੀਆ ਅਤੇ ਬੇਇੱਜ਼ਤੀ ਭਰਿਆ ਜੀਵਨ ਜਿਉਂਦੇ ਹਨ।

– ਜਦੋਂ ਹੀ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਦੂਸਰੇ ਘੱਟ ਗਿਣਤੀ ਵਰਗ ਨੂੰ ਬਗਾਨੇ ਰਾਜ ਅਤੇ ਆਪਣੇ ਰਾਜ ਵਿਚ ਅੰਤਰ ਸਮਝ ਆ ਗਿਆ, ਉਦੋਂ ਹੀ ਅਸੀਂ ਤਾਕਤ ਦੀਆਂ ਸਿਖਰਾਂ ਨੂੰ ਪਾ ਲਵਾਂਗੇ।

– ਜੇ ਸਰਕਾਰ ਰਾਜਸੀ-ਡਕਾਇਤੀ ਨੂੰ ਬੰਦ ਕਰ ਦੇਵੇ, ਇਸ ਦਾ ਸਵਾਗਤ ਕਰਨ ਵਾਲਾ ਮੈਂ ਪਹਿਲਾ ਆਦਮੀ ਹੋਵਾਂਗਾ। ਪ੍ਰੰਤੂ ਜੇ ਉਹ ਆਪਣੇ ਫਰਜ਼ ਵਿਚ ਅਸਫਲ ਹੋ ਜਾਂਦੀ ਹੈ ਤਾਂ ਕੋਈ ਸਾਡੇ 'ਤੇ ਦੋਸ਼ ਨਾ ਦੇਵੇ ਅਸੀਂ ਸਰਕਾਰੀ ਆਤੰਕਵਾਦ ਨੂੰ ਬਰਦਾਸ਼ਤ ਨਹੀਂ ਕਰਾਂਗੇ। ਫੌਜ ਵਿਚ 90% ਤੋਂ ਵੱਧ ਆਦਮੀ ਪੱਛੜੀਆਂ ਸ਼੍ਰੇਣੀਆਂ ਨਾਲ ਸੰਬੰਧਤ ਹਨ।

– ਅਸੀਂ ਭਾਰਤ ਦੀ ਸਮਾਜਿਕ ਵਿਵਸਥਾ ਵਿਚ ਬੁਨਿਆਦੀ ਤਬਦੀਲੀਆਂ ਕਰਕੇ ਸਮਤਾ, ਸੁਤੰਤਰਤਾ, ਭਾਈਚਾਰੇ ਅਤੇ ਨਿਆਂ ਅਧਾਰਤ ਸਮਾਜਿਕ ਵਿਵਸਥਾ ਦੀ ਸਥਾਪਨਾ ਕਰਨਾ ਚਾਹੁੰਦੇ ਹਾਂ।

– ਸਾਨੂੰ ਕਿਸੇ ਨਾਲ ਜਾਤੀ ਦੁਸ਼ਮਣੀ ਨਹੀਂ। ਸਿਰਫ ਇਸ ਪ੍ਰਬੰਧ ਨਾਲ ਹੈ ਜਿਸ ਨੇ ਸਾਨੂੰ ਹਜ਼ਾਰਾਂ ਸਾਲਾਂ ਤੋਂ ਪੱਛਾੜਿਆ ਹੋਇਆ ਹੈ। ਜਿਸਨੇ ਸਾਨੂੰ ਪੜ੍ਹਾਈ, ਜਾਇਦਾਦ ਅਤੇ ਹਥਿਆਰਾਂ ਤੋਂ ਦੂਰ ਰੱਖਿਆ ਹੋਇਆ ਹੈ ਅਤੇ ਜਿਸ ਕਰਕੇ ਸਾਨੂੰ ਪਸ਼ੂਆਂ ਵਾਲਾ ਜੀਵਨ ਬਤੀਤ ਕਰਨਾ ਪਿਆ ਹੈ। ਜੇ ਮੁਕਾਬਲਾ ਕਰਨਾ ਹੈ ਤਾਂ ਸਾਨੂੰ ਕਮਜ਼ੋਰ ਨਹੀਂ ਰਹਿਣਾ ਹੋਵੇਗਾ।

– ਬ੍ਰਾਹਮਣਵਾਦੀ ਸਭਿਆਚਾਰ ਦਾ ਸਦੀਆਂ ਤੋਂ ਸ਼ਿਕਾਰ ਹੋਣ ਕਰਕੇ ਸ਼ੂਦਰ ਅਤੇ ਅਤੀ ਸ਼ੂਦਰ ਜਿਨ੍ਹਾਂ ਨੂੰ ਪੱਛੜੀਆਂ ਸ਼੍ਰੇਣੀਆਂ (ਅਨੁਸੂਚਿਤ ਜਾਤੀ, ਅਨੁਸੂਚਿਤ ਕਬੀਲੇ ਅਤੇ ਓ ਬੀ ਸੀ ਭਾਵ ਅਦਰ ਬੈਕਵਰਡ ਕਲਾਸਿਜ਼) ਕਿਹਾ ਜਾਂਦਾ ਹੈ। ਇਕ ਹਨੇਰੇ ਯੁੱਗ ਵਿਚੋਂ ਗੁਜ਼ਰ ਰਹੇ ਹਨ। 1848 ਵਿਚ ਮਹਾਤਮਾ ਜੋਤੀ ਰਾਓ ਨੇ ਬ੍ਰਾਹਮਣਵਾਦੀ ਸਭਿਆਚਾਰ ਵਿਰੁੱਧ ਬਗਾਵਤ ਦੀ ਅਗਵਾਈ ਦਿੱਤੀ। ਲੋਕਾਂ ਨੇ ਬ੍ਰਾਹਮਣਵਾਦੀ ਸਭਿਆਚਾਰ ਦੇ ਉਲਟ ਬਗਾਵਤ ਦਾ ਬਿਗਲ ਵਜਾ ਦਿੱਤਾ। ਉਹ ਖੁਸ਼ਕਿਸਮਤ ਸਨ ਕਿ ਉਨ੍ਹਾਂ ਨੂੰ ਡਾਕਟਰ ਅੰਬੇਡਕਰ ਵਰਗੇ ਮਹਾਨ ਪੁਰਸ਼ ਦੀ ਅਗਵਾਈ ਮਿਲੀ।

– ਆਮ ਆਦਮੀ ਦੀ ਭਾਸ਼ਾ ਵਿਚ ਇਕ ਸੰਸਦ, ਇਕ ਏਜੰਟ ਅਤੇ ਜਮੂਰੇ ਨੂੰ ਚਮਚੇ ਕਿਹਾ ਜਾ ਸਕਦਾ ਹੈ। ਮੈਂ ਆਮ ਆਦਮੀ ਦੀ ਬੋਲੀ ਬੋਲਣ ਦਾ ਫੈਸਲਾ ਕੀਤਾ ਹੈ ਅਤੇ ਮੇਰੇ ਖਿਆਲ ਵਿਚ ਜਦੋਂ ਅਸੀਂ ਉਸ ਦੇ ਹਿਤਾਂ ਖਾਤਰ ਲੜਦੇ ਹਾਂ ਤਾਂ ਆਮ ਆਦਮੀ ਦੀ ਬੋਲੀ ਹੀ ਸਹੀ ਹੋ ਸਕਦੀ ਹੈ। ਸਾਨੂੰ ਚਮਚਿਆਂ ਦੇ ਟਾਕਰੇ ਲਈ ਤਿਆਰ ਰਹਿਣਾ ਚਾਹੀਦਾ ਹੈ। ਕਿਸੇ ਵੀ ਹਾਲਤ ਵਿਚ ਚਮਚੇ ਤੋਂ ਨਹੀਂ ਡਰਨਾ ਚਾਹੀਦਾ ਕਿਉਂਕਿ ਚਮਚਾ ਕੋਈ ਤਾਕਤਵਰ ਜਾਂ ਭਿਆਨਕ ਹਥਿਆਰ ਨਹੀਂ ਹੁੰਦਾ। ਸਾਨੂੰ ਚਮਚਾ ਵਰਤਣ ਵਾਲੇ ਹੱਥ ’ਤੇ ਨਜ਼ਰ ਰੱਖਣੀ ਚਾਹੀਦੀ ਹੈ। ਤਾਕਤ ਨਾਲ ਹੱਥ ਨੂੰ ਮਰੋੜ ਦੇਵੋ, ਚਮਚਾ ਆਪਣੇ ਆਪ ਥੱਲੇ ਡਿੱਗ ਪਵੇਗਾ। ਕੁਝ ਲੋਕ ਪ੍ਰਚਾਰਕਾਂ ਦੇ ਵੀ ਚਮਚੇ ਹੋਣ ਦਾ ਭੁਲੇਖਾ ਖਾ ਜਾਂਦੇ ਹਨ।

– ਇਕ ਮਿਸ਼ਨਰੀ ਸਭ ਤੋਂ ਵੱਧ ਵਫਾਦਾਰ ਹੁੰਦਾ ਹੈ ਜਦੋਂ ਕਿ ਇਕ ਚਮਚਾ ਘਟੀਆ ਕਿਸਮ ਦਾ ਨੌਕਰ ਹੁੰਦਾ ਹੈ। ਜੋ ਵਫਾਦਾਰੀ ਅਤੇ ਘਟੀਆ ਨੌਕਰਦਾਰੀ ’ਚ ਫਰਕ ਨਹੀਂ ਜਾਣ ਸਕਦੇ ਉਹ ਇਕ ਮਿਸ਼ਨਰੀ ਨੂੰ ਵੀ ਚਮਚਾ ਸਮਝਣ ਦੀ ਗਲਤੀ ਕਰ ਬੈਠਦੇ ਹਨ। ਇਕ ਚਮਚੇ ਦੀ ਵਰਤੋਂ ਆਪਣੀ ਹੀ ਕੌਮ ਦੇ ਸਹੀ ਅਤੇ ਯੋਗ ਲੀਡਰ ਨੂੰ ਕਮਜ਼ੋਰ ਕਰਨ ਲਈ ਕੀਤੀ ਜਾਂਦੀ ਹੈ, ਜਦੋਂਕਿ ਇਕ ਮਿਸ਼ਨਰੀ ਆਪਣੀ ਹੀ ਕੌਮ ਦੇ ਸਹੀ ਅਤੇ ਯੋਗ ਲੀਡਰ ਦੇ ਹੱਥ ਮਜ਼ਬੂਤ ਕਰਦਾ ਹੈ। ਜਿੰਨੀ ਦੇਰ ਸੂਝਵਾਨ ਅਤੇ ਅਸਲੀ ਲੀਡਰ ਰਹਿਣਗੇ। ਓਨੀ ਦੇਰ ਚਮਚਿਆਂ ਦੀ ਮੰਗ ਰਹੇਗੀ। ਜਿੰਨੀ ਦੇਰ ਕਿਸੇ ਖਾੜਕੂ ਵੱਲੋਂ ਕਿਸੇ ਸੰਘਰਸ਼ ਜਾਂ ਲੜਾਈ ਆਦਿ ਦਾ ਖਤਰਾ ਨਹੀਂ ਹੁੰਦਾ ਓਨੀ ਦੇਰ ਚਮਚਿਆਂ ਦੀ ਕੋਈ ਲੋੜ ਨਹੀਂ ਹੁੰਦੀ। ਬਾਮਸੇਫ ਅਤੇ ਡੀ ਐੱਸ–4 ਦੁਆਰਾ ਬਣਾਈ ਸਹੀ ਲੀਡਰਸ਼ਿਪ ਦੀ ਹੋਂਦ ਨਾਲ ਚਮਚੇ ਫਿਰ ਮਹੱਤਵਪੂਰਨ ਬਣ ਜਾਣਗੇ। ਅਜਿਹੀ ਹਾਲਤ ਓਨੀ ਦੇਰ ਬਣੀ ਰਹੇਗੀ। ਜਿੰਨੀ ਦੇਰ ਤੱਕ ਸ਼ੋਸ਼ਿਤ ਅਤੇ ਸ਼ੋਸ਼ਕ ਵਿਚਕਾਰ ਸੰਘਰਸ਼ ਜਾਰੀ ਰਹੇਗਾ। ਚਮਚਾ ਯੁਗ ਦੇ ਪੂਰਨ ਖਾਤਮੇ ਲਈ ਘੱਟੋ–ਘੱਟ ਦਸ ਸਾਲ ਲੱਗ ਜਾਣਗੇ। ਜਾਤ ਅਤੇ ਫਿਰਕੇਵਾਰ ਚਮਚਿਆਂ ਦੀ ਵੰਡ ਹੇਠ ਲਿਖਿਆਂ ਅਨੁਸਾਰ ਹੈ :–

1. ਅਨੁਸੂਚਿਤ ਜਾਤੀਆਂ ਦੇ ਨਾਲ ਸੰਬੰਧਤ ਚਮਚੇ।
2. ਅਨੁਸੂਚਿਤ ਕਬੀਲਿਆਂ ਨਾਲ ਸੰਬੰਧਤ ਚਮਚੇ।
3. ਦੂਜੀਆਂ ਪੱਛੜੀਆਂ ਸ਼੍ਰੇਣੀਆਂ ਦੇ ਚਮਚੇ।
4. ਘੱਟ ਗਿਣਤੀ ਵਰਗ ਦੇ ਬੇਵੱਸ ਚਮਚੇ।
5. ਪਾਰਟੀ ਵਾਈਜ਼ ਚਮਚੇ।
6. ਭੋਲੇ ਭਾਲੇ ਚਮਚੇ।
7. ਸੂਝਵਾਨ ਜਾਂ ਅੰਬੇਡਕਰਵਾਦੀ ਚਮਚੇ।
8. ਚਮਚਿਆਂ ਦੀ ਲਹਿਰ ਦਾ ਸਭ ਤੋਂ ਦੁਖਦਾਈ ਪੱਖ ਇਹ ਹੈ ਕਿ ਬਾਬਾ ਸਾਹਿਬ ਦੇ ਖਾਸ ਪੈਰੋਕਾਰ ਉਨ੍ਹਾਂ ਦੇ ਕਾਰਵਾਂ ਨੂੰ ਅੱਗੇ ਲਿਜਾਣ ਵਿਚ ਅਸਫਲ ਹੀ ਨਹੀਂ ਰਹੇ ਸਗੋਂ ਅੰਬੇਡਕਰਵਾਦੀ ਲਹਿਰ ਦੇ ਅਸਲੀ ਦੁਸ਼ਮਣਾਂ ਦੇ ਹੱਥਾਂ ਵਿਚ ਚਮਚੇ ਹੀ ਬਣ ਗਏ। ਦੱਬੇ–ਕੁਚਲੇ ਲੋਕਾਂ ਦੇ ਰਾਜਨੀਤਿਕ ਭਾਗ ਵਿਚ ਹਿੱਸੇਦਾਰਾਂ ਨੂੰ ਆਮ ਤੌਰ ’ਤੇ ਚਮਚੇ ਕਿਹਾ ਜਾਂਦਾ ਹੈ। ਪ੍ਰੰਤੂ ਇਸ ਜਨਤਾ ਵਿਚੋਂ ਬਣੀ ਅਫਸਰਸ਼ਾਹੀ (ਸਰਕਾਰੀ ਨੌਕਰੀਆਂ ਵਿਚ ਪੜ੍ਹੇ––ਲਿਖੇ ਕਰਮਚਾਰੀ) ਨੂੰ ਅਸੀਂ ਚਮਚਿਆਂ ਦੇ ਚਮਚੇ ਪੁਕਾਰਿਆ ਹੈ।

– ਭਾਰਤ ਦੇ ਪੇਂਡੂ ਖੇਤਰਾਂ ਵਿਚ ਦੱਬੇ–ਕੁਚਲੇ ਲੋਕਾਂ ਦੀ ਬਹੁ ਗਿਣਤੀ ਰੋਜ਼ੀ ਰੋਟੀ ਲਈ ਜਾਗੀਰਦਾਰ ਉੱਪਰ ਨਿਰਭਰ ਹੁੰਦੀ ਹੈ। ਉਨ੍ਹਾਂ ਵਾਸਤੇ ਸ਼ੋਸ਼ਕਾਂ ਵਿਰੁੱਧ ਸੰਘਰਸ਼ ਕਰਨਾ ਔਖਾ ਕੰਮ ਹੈ, ਕਿਉਂਕਿ ਇਸ ਦੇ ਨਤੀਜੇ ਵਜੋਂ ਉਹ ਭੁੱਖੇ ਮਰਨਗੇ। ਜਿੱਥੇ ਵੀ ਮਜ਼ਦੂਰ ਜਥੇਬੰਦ ਹੋਏ ਉੱਥੇ ਹੀ ਜਾਗੀਰਦਾਰਾਂ ਨੇ ਉਨ੍ਹਾਂ ਦੀਆਂ ਝੁੱਗੀਆਂ ਜਲਾਉਣ, ਔਰਤਾਂ ਦੀ ਪੱਤ ਲੁੱਟਣ ਅਤੇ ਕਈ ਵਾਰੀ ਉਨ੍ਹਾਂ ਨੂੰ ਜਿਉਂਦੇ ਸਾੜਨ ਵਰਗੇ ਅਣਹੋਣੇ ਜ਼ੁਲਮ ਜ਼ਿਆਦਾ ਕੀਤੇ। ਸਿਰਫ ਇਸ ਲੋਟੂ ਪੇਂਡੂ ਅਰਥਚਾਰੇ ਵਿਚ ਤਬਦੀਲੀ ਹੀ ਇਸ ਦਾ ਹੱਲ ਹੈ।

– 17 ਅਗਸਤ 1932 ਈ. ਨੂੰ ਭਾਰਤ ਦੇ ਸਭ ਤੋਂ ਵੱਧ ਦੱਬੇ–ਕੁਚਲੇ ਅਤੇ ਸ਼ੋਸ਼ਿਤ ਲੋਕਾਂ, ਜੋ ਕਿ ਅਨੁਸੂਚਿਤ ਜਾਤੀ ਅਤੇ ਅਨੁਸੂਚਿਤ ਕਬੀਲਿਆਂ ਦੇ ਸਨ, ਦੀ ਕੁਝ ਅਧਿਕਾਰਾਂ ਨਾਲ ਆਪਣੀ ਵੱਖਰੀ ਪਛਾਣ ਕਾਇਮ ਹੋ ਗਈ। ਪ੍ਰੰਤੂ ਓ ਬੀ ਸੀ (ਬੈਕਵਰਡ) ਲੋਕਾਂ ਦੀ ਅਜੇ ਵੀ ਅਧਿਕਾਰਾਂ ਵਾਲੀ ਕੋਈ ਵੱਖਰੀ ਪਛਾਣ ਨਹੀਂ ਬਣੀ, ਕਿਉਂਕਿ ਉਨ੍ਹਾਂ ਨੇ ਆਪਣੇ ਹਿਤ ਉੱਚ ਜਾਤੀਏ ਹਿੰਦੂਆਂ ਦੀ ਇੱਛਾ ’ਤੇ ਛੱਡੇ ਹੋਏ ਹਨ। ਸੰਵਿਧਾਨਕ ਸਹੂਲਤਾਂ, ਕਾਕਾ ਕਾਲੇਲਕਰ ਅਤੇ ਮੰਡਲ ਕਮਿਸ਼ਨ ਦੀਆਂ ਰਿਪੋਰਟਾਂ ਦੇ ਬਾਵਜੂਦ ਓ ਬੀ ਸੀ ਦੇ ਲੋਕ ਅਧਿਕਾਰਹੀਣ ਅਤੇ ਪਛਾਣ ਰਹਿਤ ਹਨ। ਕਿੰਨਾ ਵੱਡਾ ਦੁਖਾਂਤ ਹੈ।

– ਭਾਰਤ ਦਾ ਸਭ ਤੋਂ ਵੱਡਾ ਘੱਟ ਗਿਣਤੀ ਭਾਵ ਮੁਸਲਮਾਨ ਅੱਜ ਲਗਾਤਾਰ ਅਤੇ ਨਾ ਖਤਮ ਹੋਣ ਵਾਲੇ ਫਿਰਕੂ ਦੰਗਿਆਂ ਦਾ

ਸ਼ਿਕਾਰ ਹੈ। ਸਿੱਖ ਚਮਚਾ ਯੁੱਗ ਦੀਆਂ ਬੇਇਨਸਾਫੀਆਂ ਵਿਰੁੱਧ ਸੰਘਰਸ਼ ਕਰ ਰਹੇ ਹਨ। ਇਸਾਈ ਤਾਂ ਬੇਪ੍ਰਵਾਹ, ਗੈਰ ਦਿਲਚਸਪ ਅਤੇ ਨਿਖੜੇ ਹੋਏ ਲੱਗ ਰਹੇ ਹਨ। ਭਾਰਤ ਦੇ ਦੱਬੇ-ਕੁਚਲੇ ਅਤੇ ਸ਼ੋਸ਼ਿਤ ਲੋਕਾਂ ਨੂੰ ਬਹੁਤ ਸਾਰੀਆਂ ਚੀਜ਼ਾਂ ਦੀ ਲੋੜ ਹੈ। ਪਰ ਉਨ੍ਹਾਂ ਦੀ ਸਭ ਤੋਂ ਅਹਿਮ ਲੋੜ ਯੋਗ ਲੀਡਰਸ਼ਿਪ ਦੀ ਹੈ। ਗੁਣਾਤਮਕ ਅਤੇ ਗਿਣਾਤਮਕ ਲੀਡਰਸ਼ਿਪ ਦੀ ਜ਼ਰੂਰਤ ਹੈ। ਸਹੀ ਲੀਡਰਸ਼ਿਪ ਦੀ ਲੋੜ ਹੈ। ਲੀਡਰਸ਼ਿਪ ਸੁਚੱਜੀ ਅਤੇ ਦੂਰ ਅੰਦੇਸ਼, ਮਿਹਨਤੀ ਅਤੇ ਚਾਹਤ ਵਾਲੀ ਚਾਹੀਦੀ ਹੈ। ਵਿਸ਼ਾਲ ਗਿਆਨ ਦੀ ਮਾਲਕ ਹੋਣ ਦੇ ਨਾਲ-ਨਾਲ ਅੰਬੇਡਕਰੀ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਲੈਸ ਹੋਣੀ ਚਾਹੀਦੀ ਹੈ। ਦੂਰ ਅੰਦੇਸ਼ ਅਤੇ ਤੇਜ਼ ਦ੍ਰਿਸ਼ਟੀ ਵਾਲੀ ਸਬਰ ਸੰਤੋਖ ਵਾਲੀ ਅਤੇ ਸਾਹਸੀ ਹੋਣੀ ਚਾਹੀਦੀ ਹੈ। ਲੀਡਰਸ਼ਿਪ ਸਮਝਦਾਰ ਹੋਣੀ ਚਾਹੀਦੀ ਹੈ ਜੋ ਸਮੇਂ ਦੀ ਨਜ਼ਾਕਤ ਸਮਝ ਸਕੇ। ਕਰਨ ਵਾਲੇ ਕੰਮਾਂ ਦੀ ਪਹਿਲ ਦੇ ਆਧਾਰ ਵਾਲੀ ਅਹਿਮੀਅਤ ਜਾਣਦੀ ਹੋਵੇ, ਸਹੀ ਤਰੀਕੇ ਨਾਲ ਕੰਮ ਦੀ ਤੁਲਨਾ ਕਰ ਸਕਦੀ ਹੋਵੇ, ਅਤੇ ਇਸ ਮਹਾਨ ਕੰਮ ਦੇ ਸਾਰੇ ਪਹਿਲੂਆਂ ਦੀ ਜਾਣਕਾਰੀ ਰੱਖਦੀ ਹੋਵੇ। ਭਾਰਤ ਦੇ ਉੱਚ ਜਾਤੀਏ ਸ਼ਾਸਕ ਇਨ੍ਹਾਂ ਗੁਣਾਂ ਨੂੰ ਵਿਕਸਿਤ ਨਹੀਂ ਹੋਣ ਦੇਣਾ ਚਾਹੁੰਦੇ।

– ਦੁਨੀਆ ਵਿਚ ਹਰ ਜਗ੍ਹਾ ਹੀ ਲੋਕਤੰਤਰ ਦਾ ਅਰਥ ਬਹੁਮਤ ਦਾ ਰਾਜ ਹੁੰਦਾ ਹੈ। ਪ੍ਰੰਤੂ ਭਾਰਤ ਵਿਚ 85% ਲੋਕਾਂ ਉੱਤੇ ਉੱਚ ਸ਼੍ਰੇਣੀ ਦੇ 10/15% ਲੋਕਾਂ ਰਾਹੀਂ ਰਾਜ ਕੀਤਾ ਜਾਂਦਾ ਹੈ। ਚਮਚਾ ਯੁੱਗ ਦੇ ਚੈਲੰਜ ਨੂੰ ਕਬੂਲ ਕਰਨ ਲਈ ਸਮਾਜਕ ਸੰਘਰਸ਼ ਨੂੰ ਜ਼ਰੂਰੀ ਸਮਝਿਆ ਗਿਆ ਹੈ। ਚਮਚਾ ਯੁੱਗ ਨੂੰ ਖਤਮ ਕਰਨ ਲਈ ਰਾਜਨੀਤਿਕ ਅੰਦੋਲਨ ਸਾਡਾ ਹੱਕ ਹੈ।

– ਸਾਡੇ ਦੇਸ਼ ਦੁਆਰਾ ਗ੍ਰਹਿਣ ਕੀਤੇ ਗਏ ਲੋਕਤੰਤਰੀ ਢਾਂਚੇ ਵਿਚ ਦਲਿਤ ਸ਼ੋਸ਼ਿਤ ਸਮਾਜ ਦੀ ਮਰਜ਼ੀ ਬਿਨਾਂ ਉੱਚ ਜਾਤੀਏ ਹਿੰਦੂ ਭਾਰਤ ਵਿਚ ਰਾਜ ਨਹੀਂ ਕਰ ਸਕਦੇ।

– ਸਾਨੂੰ ਮੌਜੂਦਾ ਰਾਜਨੀਤਿਕ ਗਤੀਵਿਧੀਆਂ ਨੂੰ ਜੜ੍ਹੋਂ ਪੁੱਟਣ ਲਈ ਰਾਜਨੀਤਿਕ ਸੰਘਰਸ਼ ਦੀ ਲੋੜ ਹੈ। ਬ੍ਰਾਹਮਣਾਂ ਅਤੇ ਖੱਤਰੀਆਂ ਦੀ ਗਿਣਤੀ 8 ਤੋਂ 9 ਪ੍ਰਤੀਸ਼ਤ ਹੈ। ਪ੍ਰੰਤੂ 52% ਐੱਮ ਪੀ ਇਨ੍ਹਾਂ ਵਿਚੋਂ ਹਨ। ਦੂਜੇ ਪਾਸੇ 52% ਦੂਜਿਆਂ ਪੱਛੜਿਆਂ ਵਿਚੋਂ 8/9% ਐੱਮ ਪੀ ਹੁੰਦੇ ਹਨ। ਸੰਸਦੀ ਲੋਕਤੰਤਰੀ ਵਿਚ ਅਜਿਹੀ ਪ੍ਰਤੀਨਿਧਤਾ ਸਾਰਾ ਪਾੜਾ ਵਧਾਉਂਦੀ ਹੈ। ਅਜਿਹੇ ਅਸੰਤੁਲਨ ਦੇ ਸਿੱਟੇ ਵਜੋਂ ਸਮੁੱਚੀ ਤਾਕਤ ਦਾ ਢਾਚਾਂ ਦੂਜੀਆਂ ਪੱਛੜੀਆਂ ਸ਼੍ਰੇਣੀਆਂ ਵਿਰੁੱਧ ਖੜੋਤਾ ਹੈ।

– ਅੱਜ ਭਾਰਤ ਵਿਚ ਕੌਮੀ ਪੱਧਰ ਦੀਆਂ ਸੱਤ ਰਾਜਨੀਤਿਕ ਘਟੀਆ ਪਾਰਟੀਆਂ ਹਨ। ਇਹ ਸਾਰੀਆਂ ਪਾਰਟੀਆਂ ਉੱਚ ਜਾਤੀਏ ਹਿੰਦੂਆਂ ਦੁਆਰਾ ਚਲਾਈਆਂ ਜਾ ਰਹੀਆਂ ਹਨ। ਉਹ ਉੱਚ ਜਾਤੀ ਦੇ ਰਾਜ ਨੂੰ ਬਚਾਉਣ ਲਈ ਵਿਉਂਤਬੰਦ ਤਰੀਕੇ ਨਾਲ ਆਪਣੀਆਂ ਪਾਰਟੀਆਂ ਨੂੰ ਕੰਟਰੋਲ ਰੱਖਦੇ ਹਨ। ਦਲਿਤ ਸ਼ੋਸ਼ਿਤ ਸਮਾਜਿਕ ਆਪਣੀਆਂ 85% ਵੋਟਾਂ ਦੇ ਬਾਵਜੂਦ ਵੀ ਬੇਵੱਸ ਹਨ।

– ਇਸ ਗੱਲ ਨੂੰ ਵੱਡੇ ਪੱਧਰ ’ਤੇ ਮਹਿਸੂਸ ਕੀਤਾ ਗਿਆ ਹੈ ਕਿ ਸਾਡੀ ਆਪਣੀ ਇਕ ਵੱਖਰੀ ਰਾਜਨੀਤਿਕ ਪਾਰਟੀ ਹੋਣੀ ਚਾਹੀਦੀ ਹੈ, ਜੋ ਬਹੁਜਨ ਦੀ ਪ੍ਰਤੀਨਿਧਤਾ ਕਰੇ।

– ਭਾਰਤ ਵਿਚ ਸਾਡੀ ਅਸਲੀ ਅਤੇ ਮੁੱਢਲੀ ਸਮੱਸਿਆ ਸਮਾਜਿਕ, ਧਾਰਮਿਕ ਅਤੇ ਸਭਿਆਚਾਰਕ ਹੈ। ਸਾਡਾ ਧਰਮ ਕੁਝ ਖਾਸ ਰਵਾਇਤਾ ਉੱਤੇ ਅਧਾਰਤ ਧਾਰਮਿਕ ਸ਼ਾਸਤਰਾਂ ਵਾਲਾ ਧਰਮ ਹੈ। (ਜਿਵੇਂ ਕਿ ਪੁਸਤਕ ਦੇ ਪਹਿਲੇ ਅਧਿਆਏ ਵਿਚ ਦਰਜ ਹੈ) ਇਹ ਧਾਰਮਿਕ ਹੁਕਮਨਾਮੇ ਕੇਵਲ ਦਬਾਉਂਦੇ ਹੀ ਨਹੀਂ ਸਗੋਂ ਅਜਿਹਾ ਸਭਿਆਚਾਰ ਬਣਾਉਂਦੇ ਹਨ, ਜਿਸ ਨੂੰ ਜਾਤਾਂ ਅਤੇ ਸਭਿਆਚਾਰ ਕਿਹਾ ਜਾਂਦਾ ਹੈ। ਦੂਜੇ ਮੁਲਕਾਂ ਵਿਚ ਧਰਮ ਨਿੱਜੀ ਹੁੰਦਾ ਹੈ, ਜਦਕਿ ਸਭਿਆਚਾਰ ਸਾਂਝਾ ਹੁੰਦਾ ਹੈ, ਪ੍ਰੰਤੂ ਭਾਰਤ ਵਿਚ ਦੋਵੇਂ ਇਕੋ ਅਤੇ ਓਹੀ ਚੀਜ਼ ਹਨ।

– ਜਾਤੀ ਪ੍ਰਬੰਧ, ਇਕ ਸਮਾਜਿਕ ਵਿਵਸਥਾ ਹੈ, ਜੋ ਹਿੰਦੂਆਂ ਦੇ ਇਕ ਹੱਠੀ ਫਿਰਕੇ ਅੰਦਰ ਹੰਕਾਰ ਅਤੇ ਖੁਦਗਰਜ਼ੀ ਪੈਦਾ ਕਰਦੀ ਹੈ। ਉਹ ਹਿੰਦੂ ਜੋ ਸਮਾਜਿਕ ਰੁਤਬੇ ਵਿਚ ਉੱਚੇ ਸਨ, ਇਸ ਨੂੰ (ਜਾਤੀ ਸੁਭਾਅ) ਇਕ ਅਣ ਵਿਹਾਰ ਬਣਾਉਣ ਲਈ ਤੇ ਜਿਨ੍ਹਾਂ ਪਾਸ ਇਹ ਅਧਿਕਾਰ ਸੀ, ਆਪਣੇ ਤੋਂ ਨੀਚੇ ਲੋਕਾਂ ’ਤੇ ਇਹ ਵਿਵਸਥਾ ਠੋਸਣ ਲਈ, ਇਸ ਥੱਲੇ ਲਾਊ ਪ੍ਰਬੰਧ ਨੂੰ ਲਾਗੂ ਕਰਨ ਲਈ, ਸਖਤ ਕਿਸਮ ਦੀਆਂ ਧਾਰਾਵਾਂ ਦੀ ਜ਼ਰੂਰਤ ਸੀ, ਜਿਹੜੀਆਂ ਅੰਤ ਮਨੂੰ ਸਿਮਰਤੀ ਨੇ ਘੜੀਆਂ।

– ਜਾਤੀ ਪ੍ਰਥਾ ਨੇ ਹਿੰਦੂਆਂ ਨੂੰ ਬਿਮਾਰ ਲੋਕ ਬਣਾ ਦਿੱਤਾ ਅਤੇ ਉਨ੍ਹਾਂ ਦੀ ਇਹ ਬਿਮਾਰੀ ਸਾਰੇ ਭਾਰਤੀਆਂ ਦੀ ਸਿਹਤ, ਖੁਸ਼ਹਾਲੀ ’ਤੇ ਅਸਰਅੰਦਾਜ਼ ਹੋ ਗਈ ਤੇ ਇਹ ਸਾਰੇ ਭਾਰਤੀਆਂ ਦਾ ਮੁੱਖ ਮਸਲਾ ਬਣ ਗਈ ਹੈ। ਅੱਜ ਵੀ ਜਾਤ ਪ੍ਰਥਾ ਹੈ, ਪ੍ਰੰਤੂ ਇਹ ਵੱਖਰੇ ਰੂਪ ਵਿਚ ਹੈ। ਰਾਜ ਕਰਨ ਵਾਲੀਆਂ ਜਾਤਾਂ ਘੱਟ ਗਿਣਤੀ ਵਿਚ ਹੋਣ ਕਰਕੇ ਇਸ ਦੇ ਬਾਰੇ ਬਹੁਤ ਜ਼ਿਆਦਾ ਨਹੀਂ ਬੋਲਦੀਆਂ। ਪ੍ਰੰਤੂ ਗੁਪਤ ਤਰੀਕੇ ਨਾਲ ਇਸ ਦਾ ਕਾਰਜ ਆਪਣੀਆਂ ਜਾਤਾਂ ਦੇ ਫਾਇਦੇ ਲਈ ਜਾਰੀ ਰੱਖ ਸਕਣ ਦੀ ਹਾਲਤ ਵਿਚ ਹਨ। ਰਾਜ ਕਰ ਰਹੀਆਂ ਜਾਤਾਂ (ਬ੍ਰਾਹਮਣ, ਠਾਕਰ, ਰਾਜਪੂਤ ਤੇ ਵੱਡਾ ਜਿਮੀਂਦਾਰ ਆਦਿ) ਵੱਲੋਂ ਇਸ ਪ੍ਰਬੰਧ ਦੇ ਖਿਲਾਫ ਬੋਲਣਾ ਇਕ ਫੈਸ਼ਨ ਬਣ ਗਿਆ ਹੈ। ਪ੍ਰੰਤੂ ਗੁਪਤ ਰੂਪ ਵਿਚ ਖਾਸ ਤੌਰ ’ਤੇ ਇਨ੍ਹਾਂ ਸ਼ਕਤੀਆਂ (ਰਾਜਨੀਤਿਕ, ਆਰਥਿਕ, ਸਮਾਜਿਕ, ਧਾਰਮਿਕ ਅਤੇ ਵਿਦਿਅਕ) ਦਾ ਤਵਾਜ਼ਨ—ਆਪਣੇ ਹੱਥਾਂ ਵਿਚ ਰੱਖਣਾ ਹੈ। ਇਸ ਪ੍ਰਬੰਧ ਤੋਂ ਲਾਭ ਲੈ ਰਹੇ ਲੋਕਾਂ ਨੇ ਸਾਰੀਆਂ ਮੁੱਖ ਪੰਜੇ ਸ਼ਕਤੀਆਂ ਅਤੇ ਇਨ੍ਹਾਂ ਸ਼ਕਤੀਆਂ ਦੇ ਸਰੋਤਾਂ ਨੂੰ ਜਕੜ ਲਿਆ ਹੈ। ਇਹ ਤਾਕਤਾਂ ਹਨ : 1. ਰਾਜਨੀਤਿਕ, 2. ਅਫਸਰਸ਼ਾਹੀ, 3. ਜਾਗੀਰਦਾਰੀ, 4. ਆਰਥਿਕ ਆਜਾਰਾਦਾਰੀ, 5. ਸਭਿਆਚਾਰਕ ਜਕੜ।

– 85 % ਲੋਕਾਂ ਵਿਚੋਂ ਅਦਰ ਬੈਕਵਰਡ ਕਲਾਸਿਜ਼ ਦੇ 52% ਲੋਕ ਅਧਿਕਾਰ ਰਹਿਤ ਅਤੇ ਪਛਾਣ-ਰਹਿਤ ਹਨ। ਬਹੁ-ਗਿਣਤੀ ਵਰਗ ਵਿਚੋਂ ਚਮਚੇ ਪੈਦਾ ਕਰਕੇ, ਘੱਟ ਗਿਣਤੀ ਵਰਗ ਨੇ ਬਹੁ-ਗਿਣਤੀ ਉੱਪਰ ਰਾਜ ਥੋਪਿਆ ਹੋਇਆ ਹੈ। ਇਸ ਤਰ੍ਹਾਂ ਚਮਚਾ ਯੁੱਗ ਨੇ ਭਾਰਤੀ ਲੋਕਤੰਤਰ ਨੂੰ ਅਰਥਹੀਣ ਬਣਾ ਦਿੱਤਾ ਹੈ।

– ਭਾਰਤ ਇਕ ਵਿਸ਼ਾਲ ਦੇਸ ਹੈ ਜੋ ਉਪਜਾਊ ਧਰਤੀ, ਪਾਣੀ, ਖਣਿਜ ਪਦਾਰਥ, ਮਨੁੱਖੀ ਸੋਮੇ ਵਿਗਿਆਨ ਅਤੇ ਤਕਨਾਲੋਜੀ ਦੇ ਪੱਖੋਂ ਵਿਕਸਿਤ ਦੇਸ ਹੈ। ਏਨਾ ਕੁਝ ਹੋਣ ਦੇ ਬਾਵਜੂਦ ਵੀ ਇਹ ਦੁਨੀਆ ਵਿਚ ਸਭ ਤੋਂ ਗਰੀਬ ਅਤੇ ਪੱਛੜਿਆਂ ਹੋਇਆ ਹੈ। ਚਮਚਾ ਯੁੱਗ ਦਾ ਇਹ ਸਭ ਤੋਂ ਬੁਰਾ ਪ੍ਰਭਾਵ ਹੈ। ਜੇ ਘੱਟ ਗਿਣਤੀ ਨੇ ਬਹੁਗਿਣਤੀ ’ਤੇ ਰਾਜ ਕਰਨਾ ਹੈ ਤਾਂ ਬਹੁਗਿਣਤੀ ਨੂੰ ਬੇ-ਸਮਝ, ਬੇਵੱਸ

ਗਰੀਬ ਅਤੇ ਪਛੜਿਆ ਰੱਖਣਾ ਜ਼ਰੂਰੀ ਹੈ।

– ਲੋਕਾਂ ਨੂੰ ਉਨ੍ਹਾਂ ਦੀ ਅਗਿਆਨਤਾ ਸਹਾਰੇ ਬਹੁਤਾ ਚਿਰ ਗੁਲਾਮ ਬਣਾਈ ਰੱਖਿਆ ਜਾ ਸਕਦਾ ਹੈ। ਇਸ ਦੇ ਇਲਾਜ ਲਈ ਬਾਮਸੇਫ ਵਿਕਸਿਤ ਕੀਤੀ ਗਈ ਹੈ। ਬਾਮਸੇਫ ਦਾ ਮੁੱਢਲਾ ਮੰਤਵ ਦੱਬੇ-ਕੁਚਲੇ ਸੋਸ਼ਿਤ ਸਮਾਜ ਨੂੰ ਉੱਚਾ ਚੁੱਕਣਾ ਹੈ। ਆਉਣ ਵਾਲੇ ਸਮੇਂ ਵਿਚ ਬਾਮਸੇਫ ਯੋਗ ਅਤੇ ਸੂਝਵਾਨ ਲੀਡਰਸ਼ਿਪ ਦੇ ਸਥਾਈ ਸੋਮੇਂ ਵਜੋਂ ਪੱਕਾ ਇਲਾਜ ਬਣਨ ਵਾਲੀ ਸੰਸਥਾ ਹੈ।

– ਦਲਿਤ ਸੋਸ਼ਿਤ ਸਮਾਜ ਥੱਲੇ ਲੱਗਿਆ ਹੋਇਆ ਹੈ ਅਤੇ ਉਸ ਨੇ ਆਪਣੀ ਇਸ ਨਿੱਘਰੀ ਹਾਲਤ ਨਾਲ ਸਮਝੌਤਾ ਕਰ ਲਿਆ ਹੈ। ਸਾਡੇ ਸਮਾਜ ਦੇ ਬਹੁਤ ਵੱਡੇ ਹਿੱਸੇ ਦਾ ਇਹੀ ਨੀਵਾਂਪਣ ਅਤੇ ਪਛੜਿਆਪਣ ਦੇਸ ਨੂੰ ਨੀਵਾਂ ਅਤੇ ਪਛੜਿਆ ਰੱਖ ਰਿਹਾ ਹੈ। ਇਸ ਬਹੁਤ ਵੱਡੇ ਭਾਗ ਨੂੰ ਚੇਤੰਨ ਕਰਨ ਦੀ ਲੋੜ ਹੈ। ਇਸ ਸਮਾਜ ਦੇ ਇਸ ਵੱਡੇ ਭਾਗ ਨੂੰ ਜਾਗ੍ਰਿਤ ਅਤੇ ਚੇਤੰਨ ਕਰਨ ਦੇ ਕੰਮ ਨੂੰ ਹੀ ਸਮਾਜਿਕ ਸੰਘਰਸ਼ ਕਿਹਾ ਜਾ ਸਕਦਾ ਹੈ। ਦਲਿਤ ਸ਼ੋਸ਼ਿਤ ਸਮਾਜ ਨੂੰ ਸਮਾਜਿਕ, ਆਰਥਿਕ, ਰਾਜਨੀਤਿਕ, ਧਾਰਮਿਕ ਅਤੇ ਸਭਿਆਚਾਰਕ ਤੌਰ ’ਤੇ ਉਦੋਂ ਤੱਕ ਜਾਗ੍ਰਿਤ ਕਰਨ ਦੀ ਲੋੜ ਹੈ ਜਦੋਂ ਉਹ ਜਾਗ੍ਰਿਤ ਨਹੀਂ ਹੋ ਜਾਂਦੇ। ਉਹ ਉਦੋਂ ਤੱਕ ਜਗ੍ਰਿਤ ਨਹੀਂ ਹੋਣਗੇ ਜਿੰਨੀ ਦੇਰ ਤੱਕ ਉਨ੍ਹਾਂ ਨੂੰ ਜਗਾਇਆ ਨਹੀਂ ਜਾਂਦਾ। ਉਨ੍ਹਾਂ ਨੂੰ ਆਪਣੇ ਨਾਲ ਕੀਤਾ ਜਾ ਸਕਦਾ ਹੈ। ਉਨ੍ਹਾਂ ਦੀ ਸ਼ਮੂਲੀਅਤ ਲਈ ਬਹੁਤ ਵੱਡੀ ਪੱਧਰ ’ਤੇ ਜਾਗ੍ਰਿਤੀ ਦੀ ਜ਼ਰੂਰਤ ਹੈ। ਬਿਨਾਂ ਕਿਸੇ ਰੋਕ ਦੇ ਲਗਾਤਾਰ ਪਰ ਵਿਹਾਰਕ ਸਮਾਜਿਕ ਸੰਘਰਸ਼ ਦੀ ਲੋੜ ਹੈ। ਇਸ ਨੂੰ ਅਰਥ ਭਰਪੂਰ ਅਤੇ ਪ੍ਰਭਾਵਸ਼ਾਲੀ ਬਣਾਉਣ ਲਈ ਇਸ ਨੂੰ ਵਿਸ਼ਾਲ ਪੱਧਰ ’ਤੇ ਫੈਲਾਈ ਜਾਣਾ ਚਾਹੀਦਾ ਹੈ, ਪ੍ਰੰਤੂ ਇਹ ਅਹਿੰਸਕ ਹੋਣਾ ਚਾਹੀਦਾ ਹੈ।

– ਸਾਧਨਾਂ ਦੇ ਪੱਖੋਂ ਦਲਿਤ ਸ਼ੋਸ਼ਿਤ ਸਮਾਜ, ਰਾਜ ਕਰ ਰਹੀਆਂ ਜਾਤਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਪ੍ਰੰਤੂ ਪ੍ਰਾਪਤੀ ਲਈ ਇਨ੍ਹਾਂ ਨੂੰ ਰਾਜ ਕਰ ਰਹੀਆਂ ਉੱਚ ਜਾਤੀਆਂ ਨਾਲ ਸਫਲਤਾ ਪੂਰਵਕ ਮੁਕਾਬਲਾ ਕਰਨਾ ਦੀ ਹੀ ਲੋੜ ਨਹੀਂ ਸਗੋਂ ਉਨ੍ਹਾਂ ਨੂੰ ਹਰਾਉਣ ਦੀ ਲੋੜ ਹੈ। ਇਸ ਮੰਤਵ ਲਈ ਸਾਧਨਾਂ ਦੀ ਲੋੜ ਪਵੇਗੀ। ਇਸ ਲਈ ਦਲਿਤ ਸ਼ੋਸ਼ਿਤ ਸਮਾਜ ਨੂੰ ਆਪਣੇ ਥੋੜ੍ਹੇ ਤੇ ਛੋਟੇ ਸਾਧਨਾਂ ਦੀ ਵੱਡੇ ਪੈਮਾਨੇ ’ਤੇ ਵਰਤੋਂ ਕਰਨਾ ਦੀ ਜਾਂਚ ਸਿੱਖਣੀ ਪਵੇਗੀ। ਇਸ ਤਰੀਕੇ ਨਾਲ ਇਹ ਵਿਰੋਧੀਆਂ ਦਾ ਮੁਕਾਬਲਾ ਕਰ ਸਕਣਗੇ।

– ਇਹ ਸਮਾਜਿਕ ਸੰਘਰਸ਼ (ਜੋ ਕਿ ਡੀ ਐੱਸ ਫੋਰ ਰਾਹੀਂ ਚਲਾਇਆ ਜਾ ਰਿਹਾ ਹੈ) ਸਮਾਨਤਾ ਲਈ ਹੈ। ਭਵਿੱਖ ਵਿਚ ਸਾਰੇ ਸਮਾਜਿਕ ਅੰਦੋਲਨ ਡੀ ਐੱਸ ਫੋਰ ਰਾਹੀਂ ਸੰਗਠਿਤ ਕੀਤੇ ਅਤੇ ਚਲਾਏ ਜਾਣਗੇ।

– ਤਾਜ਼ਾ ਬੀਤੇ ਹੋਏ ਸਮਿਆਂ ਵਿਚ ਬਹੁਤ ਸਾਰੇ ਵਿਦਰੋਹੀਆਂ ਨੇ ਇਸ ਭਾਰਤ ਵਿਚ ਇਸ ਜਾਤਾਂ ਦੇ ਸੱਭਿਆਚਾਰ ਵਿਰੁੱਧ ਆਵਾਜ਼ ਉਠਾਈ ਹੈ। ਮਹਾਤਮਾ ਜੋਤੀਬਾ ਫੂਲੇ, ਪੇਰੀਅਰ ਈ ਵੀ ਰਾਮਾਸਵਾਮੀ, ਨਰਾਇਣਾ ਗੁਰੂ ਅਤੇ ਬਾਬਾ ਸਾਹਿਬ ਡਾਕਟਰ ਅੰਬੇਡਕਰ ਦੀ ਬਗਾਵਤ ਵਰਨਣ ਯੋਗ ਹੈ। ਮਹਾਤਮਾ ਫੂਲੇ ਦੁਆਰਾ ਚਲਾਇਆ ਗਿਆ ਸੱਤਿਆ ਸੋਧਕ ਸਮਾਜ, ਪੈਰੀਅਰ ਈ ਵੀ ਆਰ ਦੁਆਰਾ ਚਲਾਇਆ ਗਿਆ ਤਰਕਵਾਦ ਅਤੇ ਰੱਬ ਵਿਰੋਧੀ ਸੰਘਰਸ਼, ਬਾਬਾ ਸਾਹਿਬ ਡਾਕਟਰ ਅੰਬੇਡਕਰ ਦੁਆਰਾ ਚਲਾਇਆ ਬੁੱਧਵਾਦ ਅਜਿਹੇ ਸਾਧਨ ਸਨ, ਜੋ ਪ੍ਰਭਾਵਸ਼ਾਲੀ ਤਬਦੀਲੀਆਂ ਲਈ ਚਲਾਏ ਗਏ। ਜਾਪਦਾ ਹੈ ਕਿ ਜਾਤਾਂ ਦੇ ਇਸ ਸਭਿਆਚਾਰ ਕੋਲ, ਗੁਆਚੀ ਹੋਈ ਭੂਮਿਕਾ ਨੂੰ ਸੁਰਜੀਤ ਕਰਨ ਦੀ ਤਾਕਤ ਹੈ।

– ਪੂਰਨ ਅਗਿਆਨਤਾ ਦੇ ਇਸ ਸਭਿਆਚਾਰ ਨੂੰ ਪੂਰਨ ਸਮਾਨਤਾ ’ਚ ਬਦਲਣ ਲਈ ਸਾਡਾ ਪੱਕਾ ਨਿਸ਼ਾਨਾ ਹੋਣਾ ਚਾਹੀਦਾ ਹੈ। ਮੌਜੂਦਾ ਸਭਿਅਚਾਰ ਦਾ ਪ੍ਰਬੰਧ ਇਸ ਤੋਂ ਲਾਭ ਲੈ ਰਹੇ ਲੋਕਾਂ ਹੱਥ ਹੈ। ਪ੍ਰੰਤੂ ਪੂਰਨ ਬਰਾਬਰੀ ਵਾਲਾ ਬਦਲਿਆ ਹੋਇਆ ਸਭਿਆਚਾਰ ਮੌਜੂਦਾ ਢਾਂਚੇ ਦੁਆਰੇ ਸਤਾਏ ਗਏ ਲੋਕਾਂ ਦੇ ਹੱਥਾਂ ਵਿਚ ਰਹਿਣਾ ਜ਼ਰੂਰੀ ਹੈ।

– ਪੂਰਨ ਨਾਸ਼ ਅਤੇ ਸਾਬੋਤਾਜ ਕੀਤੇ ਜਾਣ ਤੋਂ ਸੁਚੇਤ ਰਹਿਣ ਦੀ ਲੋੜ ਹੈ। ਮੌਰੀਆ ਸਾਮਰਾਜ ਦੇ ਪਤਨ ਤੋਂ ਇਹੀ ਸਿੱਖਣ ਦੀ ਜ਼ਰੂਰਤ ਹੈ।

– ਹਜ਼ਾਰਾਂ ਸਾਲ ਤੋਂ ਗੂੰਗੇ ਅਤੇ ਬਹਿਰੇ ਲੋਕ ਜੋ ਕੁਝ ਬੋਲਣ ਲੱਗੇ ਹਨ, ਬੋਲਣ ਦੇ ਨਾਲ-ਨਾਲ ਉਨ੍ਹਾਂ ਨੂੰ ਕੁਝ ਕੰਮ ਵੀ ਕਰਨਾ ਹੋਵੇਗਾ। ਜਦੋਂ ਬੋਲਣ ਦਾ ਕੁਝ ਕਹਿਣ ਦਾ ਮੌਕਾ ਨਾ ਮਿਲੇ ਤਾਂ ਉਹ ਲਿਖ ਦੇ ਦੱਸਣ ’ਤੇ ਜ਼ੋਰ ਦੇਣ। ਅਜਿਹਾ ਬੋਲੋ ਜਾਂ ਅਜਿਹਾ ਲਿਖੋ ਤਾਂ ਕਿ ਤੁਹਾਡੇ ਨਾਲ ਮੁੜ ਕੋਈ ਵਾਅਦਾ ਨਾ ਕਰੇ। ਪਰ ਫਿਰ ਵੀ ਕੋਈ ਤੁਹਾਨੂੰ ਬੇਵਕੂਫ ਬਣਾਉਣ ਦੀ ਕੋਸ਼ਿਸ਼ ਕਰੇ ਤਾਂ ਇਹ ਗੱਲ ਅਗਲੇ ਨੂੰ ਮਹਿੰਗੀ ਪੈਣੀ ਚਾਹੀਦੀ ਹੈ। ਝੂਠੇ ਵਾਅਦਿਆਂ ਅਤੇ ਸ਼ਾਸਕਾਂ ਖਿਲਾਫ ਉੱਠ ਖੜੇ ਹੋਣਾ ਅਤੇ ਸੱਚ ਦੀ ਆਵਾਜ਼ ਬੁਲੰਦ ਕਰਨਾ ਬਹੁਤ ਵੱਡੀ ਗੱਲ ਹੈ। ਜਦੋਂ ਤੱਕ ਸਾਨੂੰ ਜਾਨਵਰ ਸਮਝਿਆ ਗਿਆ ਜਾਂ ਅਸੀਂ ਖੁਦ ਜਾਨਵਰਾਂ ਦੀ ਤਰ੍ਹਾਂ ਰਹੇ ਉਦੋਂ ਏਹੋ ਜੇਹੇ ਧੋਖੇ ਹੋਣਾ ਆਸਾਨ ਸੀ। ਪ੍ਰੰਤੂ ਹੁਣ ਅਸੀਂ ਇਨਸਾਨ ਬਣਨ ਦੀ ਕੋਸ਼ਿਸ਼ ਵਿਚ ਲੱਗੇ ਹੋਏ ਹਾਂ। ਇਹ ਸਭ ਤੋਂ ਵੱਡੀ ਗੱਲ ਹੈ, ਕਿਉਂਕਿ ਬੰਦੇ ਬਣਨਾ ਹੀ ਸਭ ਤੋਂ ਬੁਨਿਆਦੀ ਲੋੜ ਹੈ। ਜਦੋਂ ਅਸੀਂ ਬੰਦੇ ਬਣ ਗਏ ਤਾਂ ਵਿਰੋਧੀ ਨੂੰ ਬੰਦੇ ਦਾ ਪੁੱਤ ਬਣਾ ਦੇਵਾਂਗੇ। ਜੇ ਅਸੀਂ ਮਨੂੰਵਾਦੀ ਦੀ ਤੂੜੀ ਬਣਾਉਣੀ ਹੈ ਤਾਂ ਸਾਨੂੰ ਧੁੱਪਾਂ ਸਹਿਣੀਆਂ ਪੈਣਗੀਆਂ ਅਤੇ ਅਸੀਂ ਪੂਰੇ ਗੌਰ ਨਾਲ ਅੱਗੇ ਵਧ ਰਹੇ ਹਾਂ। ਤੁਸੀਂ ਦੁੱਖ-ਤਕਲੀਫਾਂ ਉਠਾਉਣ ਵਾਲੇ ਅਤੇ ਕੁਰਬਾਨੀਆਂ ਕਰਨ ਵਾਲੇ ਆਦਮੀ ਹੋ। ਪ੍ਰੰਤੂ ਸਾਡੀ ਸਮੱਸਿਆ ਇਹ ਹੈ ਕਿ ਇਹ ਕੁਰਬਾਨੀਆਂ ਦੂਜਿਆਂ ਦੀ ਖਾਤਰ ਕੀਤੀਆਂ ਬਾਰੇ ਅਸੀਂ ਹੁਣ ਸੋਚਣ ਲੱਗੇ ਹਾਂ। ਘਾਟ ਤਿਆਰੀ ਦੀ ਹੈ। ਅਸੀਂ ਪੂਰੀ ਤਿਆਰੀ ਕਰਕੇ ਲੋਕਾਂ ਨੂੰ ਕੁਝ ਕਰਕੇ ਵਿਖਾਉਣਾ ਹੈ। ਕੁਝ ਸਹੀ ਸਮੇਂ ਵਿਚ ਅਸੀਂ ਆਪਣੇ ਸਮਾਜ ਨੂੰ ਲੋਹੇ ਜਿਹਾ ਮਜ਼ਬੂਤ ਬਣਾ ਕੇ ਅੱਗੇ ਲਿਆਉਣਾ ਹੈ। ਇਸ ਲਈ ਅੱਗੇ ਵਧਣਾ ਸਾਡੀ ਜ਼ਰੂਰਤ ਹੈ। ਇਸ ਕੰਮ ਲਈ ਸਾਨੂੰ ਤਿਆਰੀ ਕਰਨੀ ਹੋਵੇਗੀ। ਤਿਆਰੀ ਦੇ ਨਾਲ-ਨਾਲ ਕੁਰਬਾਨੀ ਵੀ ਕਰਨੀ ਹੋਵੇਗੀ। ਪਰ ਕੁਰਬਾਨੀ ਵਿਅਰਥ ਨਹੀਂ ਜਾਣੀ ਚਾਹੀਦੀ। ਕੁਰਬਾਨੀ ਦਾ ਲਾਭ ਅਸੀਂ ਖੁਦ ਲੈਣਾ ਹੈ, ਆਪਣੇ ਸਮਾਜ ਨੂੰ ਦੇਣਾ ਹੈ। ਅਜਿਹਾ ਨਾ ਹੋਵੇ ਕਿ ਸਾਡੀਆਂ ਕੁਰਬਾਨੀਆਂ ਦਾ ਫਲ ਕੋਈ ਹੋਰ ਖਾਈ ਜਾਵੇ, ਜਿਸ ਤਰ੍ਹਾਂ ਪਹਿਲਾਂ ਹੋਇਆ ਹੈ। (23 ਅਗਸਤ 1987 ਨੂੰ ਰੋਪੜ ਵਿਖੇ ਦਿੱਤੇ ਗਏ ਭਾਸ਼ਣ ਵਿਚੋਂ।)

– ਅੰਦੋਲਨ : ‘ਜਾਤੀ ਭੇਦ ਦਾ ਬੀਜਨਾਸ ਤੋਂ ਜਾਤੀਆਂ ਦੇ ਆਧਾਰ ’ਤੇ ਜ਼ਬਰਦਸਤ ਧਰੁਵੀਕਰਨ ਹੋਵੇਗਾ। ਇਸ ਧਰੁਵੀਕਰਨ ਨਾਲ ਉਹ ਲੋਕ ਇਕ ਪਾਸੇ ਹੋ ਜਾਣਗੇ, ਜਿਨ੍ਹਾਂ ਨੂੰ ਮਾਣ ਅਤੇ ਸਨਮਾਨ ਚਾਹੀਦਾ ਹੈ ਨਾਲ ਫਾਇਦਾ ਹੈ, ਦੂਜੀ ਤਰਫ ਉਹ ਲੋਕ ਹੋ

ਜਾਣਗੇ ਜਿਨ੍ਹਾਂ ਨੂੰ ਮੌਜੂਦਾ ਹਾਲਤ ਬਣਾਈ ਰੱਖਣ ਵਿਚ ਫਾਇਦਾ ਹੈ, ਜੋ ਦਲਿਤ ਸ਼ੋਸ਼ਿਤ ਸਮਾਜ ਨੂੰ ਗੁਲਾਮ ਤੇ ਲਾਚਾਰ ਬਣਾਈ ਰੱਖਣਾ ਚਾਹੁੰਦੇ ਹਨ। ਜੋ ਗੈਰ ਬਰਾਬਰੀ ਪਸੰਦ ਲੋਕ ਹਨ।.... ਸਾਡੇ ਲੋਕਾਂ ਨੇ ਕਦੀ ਆਪਣੀ ਜਾਤੀ ਪੂਛ, ਨਹੀਂ ਵਿਖਾਈ, ਜਦੋਂ ਕਿ ਗਾਂਧੀ, ਨਹਿਰੂ, ਸ਼ੁਕਲਾ, ਦੂਬੇ, ਚੌਬੇ, ਤਿਵਾੜੀ, ਮਿਸ਼ਰਾ, ਸ਼ਰਮਾ, ਵਰਮਾ, ਗੁਪਤਾ, ਦਿਸਾਈ, ਨੰਬੂਦਰੀਪਾਦ, ਡਾਂਗੇ, ਬਾਜਪਾਈ, ਚੱਢਾ ਕਹਿ ਕੇ ਇਹ ਲੋਕ ਆਪਣੀ ਪੂਛ ਉਛਾਲਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਜਾਤੀਵਾਦੀ ਕੌਣ ਹਨ ਤੇ ਕੌਣ ਨਹੀਂ।

–ਅਸੀਂ ਅਜਿਹੀ ਵਿਵਸਥਾ ਬਣਾਉਣੀ ਚਾਹੁੰਦੇ ਹਾਂ ਜਿੱਥੇ ਸਾਰੇ ਸਾਮਾਨ ਹੋਣ।

– ਜਾਤੀਆਂ ਅਸੀਂ ਨਹੀਂ ਬਣਾਈਆਂ। ਇਹ ਸਾਡੇ ’ਤੇ ਠੋਸੀਆਂ ਗਈਆਂ ਹਨ। ਅਸੀਂ ਇਨ੍ਹਾਂ ਤੋਂ ਛੁਟਾਕਾਰਾ ਪਾਉਣਾ ਚਾਹੁੰਦੇ ਹਾਂ। ਅਸੀਂ ਲੋਕ ਜਾਤੀ ਵਿਵਸਥਾ ਦਾ ਸ਼ਿਕਾਰ ਹਾਂ।

– ਅਸੀਂ ਤਬਦੀਲੀ ਲਿਆ ਸਕਦੇ ਹਾਂ। ਕਿਉਂਕਿ ਤਬਦੀਲੀ ਰੋਕਣ ਵਾਲੇ ਮੁੱਠੀ ਭਰ ਹਨ, ਜੋ ਦੁਨੀਆ ਵਿਚ ਤਾਂ ਪਰਿਵਰਤਨ ਚਾਹੁੰਦੇ ਹਨ, ਪ੍ਰੰਤੂ ਭਾਰਤ ਵਿਚ ਪਰਿਵਰਤਨ ਰੋਕਦੇ ਹਨ।

– ਦੂਸਰੇ ਸੰਗਠਨਾਂ ਵਿਚ ਰਹਿੰਦੇ ਸਾਡੇ ਲੋਕ ਆਪਣੀ ਭਲਾਈ ਨਹੀਂ ਕਰ ਸਕਦੇ।

– ਦਲਿਤਾਂ ਅਤੇ ਸ਼ੋਸ਼ਿਤਾਂ ’ਤੇ ਹੁੰਦੇ ਅਤਿਆਚਾਰਾਂ ਨੂੰ ਅਸੀਂ ਕਰਜ਼ ਦੇ ਰੂਪ ਵਿਚ ਗ੍ਰਹਿਣ ਕਰ ਰਹੇ ਹਾਂ। ਅਸੀਂ ਇਸ ਦਾ ਵਿਆਜ ਸਮੇਤ ਭੁਗਤਾਨ ਕਰਾਂਗੇ ਤੇ ਭੁਗਤਾਨ ਵੀ ਅਵੱਸ਼ ਕਰਾਂਗੇ।

– ਸਾਡੇ ਪਾਸ ਕਹਿਣ ਲਈ ਸੱਚੀਆਂ ਗੱਲਾਂ ਏਨੀਆਂ ਹਨ ਕਿ ਸਾਨੂੰ ਝੂਠ ਕਹਿਣ ਦੀ ਫੁਰਸਤ ਹੀ ਨਹੀਂ ਮਿਲੇਗੀ। ਪਰ ਸੱਚੇ ਰਹਿਣ ਲਈ ਸਾਨੂੰ ਸੰਘਰਸ਼ ਕਰਨਾ ਹੋਵੇਗਾ।

– ਸਾਡੇ ਆਪਣੇ ਕਾਰਨ ਹੀ ਸਾਡੇ ’ਤੇ ਜ਼ੁਲਮ ਹੋ ਰਹੇ ਹਨ। ਅਸੀਂ ਹੀ ਇਨ੍ਹਾਂ ਕਾਤਲਾਂ ਦੇ ਹੱਥ ਤਲਵਾਰ ਦਿੱਤੀ ਹੋਈ ਹੈ। (ਤਲਵਾਰ ਤੋਂ ਭਾਵ ਰਾਜਸੀ ਤਾਕਤ)

– ਦੇਸ ਦੀਆਂ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਬ੍ਰਾਹਮਣਵਾਦ ਹੈ। ਕੇਵਲ 15% ਠਾਕਰ ਬ੍ਰਾਹਮਣ ਅਤੇ ਬਾਣੀਏ 85 % ਅਨ: ਜਾਤੀਆਂ ਪੱਛੜੇ ਵਰਗਾਂ ਅਤੇ ਧਾਰਮਿਕ ਘੱਟ ਗਿਣਤੀਆਂ ’ਤੇ ਰਾਜ ਕਰ ਰਹੇ ਹਨ।

– ਮੈਂ ਬ੍ਰਾਹਮਣਾਂ ਦੇ ਖਿਲਾਫ ਨਹੀਂ। ਬ੍ਰਾਹਮਣਵਾਦ ਦੇ ਖਿਲਾਫ ਹਾਂ। ਮੈਂ ਤਾਂ 6000 ਜਾਤੀਆਂ ਨੂੰ ਜੋੜਨ ਦਾ ਕੰਮ ਕਰ ਰਿਹਾ ਹਾਂ।

– ਮੇਰੇ ਲਈ ਜੋ ਸੰਵਿਧਾਨ ਵਿਚ ਲਿਖਿਆ ਹੈ ਓਹੀ ਧਰਮ ਹੈ, ਮੈਂ ਧਰਮ ਬਾਰੇ ਤਾਂ ਜ਼ਿਆਦਾ ਨਹੀਂ ਜਾਣਦਾ। ਕੇਵਲ ਏਨਾ ਹੀ ਕਹਿਣਾ ਚਾਹਾਂਗਾ ਕਿ ਲੋਕ ਅਗਲੇ ਜਨਮ ਨੂੰ ਸੰਵਾਰਨ ਦੇ ਚੱਕਰ ਵਿਚ ਹਨ, ਉਹ ਬ੍ਰਾਹਮਣਾਂ ਅਤੇ ਪੰਡਿਆਂ ਪਾਸ ਜਾਣ। ਪ੍ਰੰਤੂ ਜਿਨ੍ਹਾਂ ਨੇ ਇਹ ਜਨਮ ਸੰਵਾਰਨਾ ਹੈ, ਮੇਰੇ ਪਾਸ ਆ ਜਾਣ। ਮੈਂ ਉਸ ਧਰਮ ਨੂੰ ਮੰਨਦਾ ਹਾਂ ਜੋ ਬਰਾਬਰੀ ਅਤੇ ਇਨਸਾਨੀਅਤ ਕਾਇਮ ਕਰਦਾ ਹੈ ਅਤੇ ਸ਼ੋਸ਼ਣ ਨੂੰ ਕੋਈ ਥਾਂ ਨਹੀਂ ਦਿੰਦਾ।

– ਵਰਗ ਸੰਘਰਸ਼ ਦੇ ਛਿੜ ਜਾਣ ਦੇ ਡਰੋਂ ਮੈਂ ਚੁੱਪ ਨਹੀਂ ਕਰਾਂਗਾ। ਵਰਗ ਸੰਘਰਸ਼ ਦੀ ਚਿੰਤਾ ਉਨ੍ਹਾਂ ਨੂੰ ਕਰਨੀ ਚਾਹੀਦੀ ਹੈ ਜਿਨ੍ਹਾਂ ਦਾ ਵੰਸ਼ ਨਾਸ ਹੋ ਜਾਵੇਗਾ।

– ਸਾਡੇ ਦਲ ਵਿਚ ਸਾਰੇ ਕਾਰਜਕਰਤਾ ਹਨ। ਮੈਂ ਵੱਡਾ ਕਾਰਜਕਰਤਾ ਹਾਂ। ਬਾਕੀ ਲੋਕ ਛੋਟੇ ਕਾਰਜਕਰਤਾ ਹਨ। ਮੈਂ ਉਨ੍ਹਾਂ ਦਾ ਨੇਤਾ ਨਹੀਂ ਹਾਂ।

– ਤੁਸੀਂ ਸਵੈਮਾਣ ਦੀ ਲੜਾਈ ਲੜ ਸਕਦੇ ਹੋ। ਪੰਡਤ ਜੀ ਦੇ ਪੈਰ ਪੂਜ ਕੇ ਤੁਸੀਂ ਸਵੈਮਾਨ ਦੀ ਲੜਾਈ ਨਹੀਂ ਲੜ ਸਕਦੇ। ਪੰਡਤ ਜੀ ਦੇ ਪੈਰ ਪੂਜ ਕੇ ਲਈ ਕੁਰਸੀ ਵੀ ਬਹੁਤੀ ਦੇਰ ਤੱਕ ਬਰਕਰਾਰ ਨਹੀਂ ਰੱਖੀ ਜਾ ਸਕਦੀ। ਧੋਖਾ ਅਤੇ ਨਰਸੰਹਾਰ ਕੇਵਲ ਸਿੱਖਾਂ ਦੇ ਨਾਲ ਹੀ ਨਹੀਂ ਹੋਇਆ ਬਲਕਿ ਅਨ: ਜਾਤੀਆਂ ਜਨ ਜਾਤੀਆਂ, ਪੱਛੜੇ ਵਰਗਾਂ ਅਤੇ ਹੋਰ ਧਾਰਮਿਕ ਘੱਟ ਗਿਣਤੀਆਂ ਨਾਲ ਵੀ ਹੋਇਆ ਹੈ। ਮਜ਼ਲੂਮਾਂ ’ਤੇ ਹੋਣ ਵਾਲੇ ਜ਼ੁਲਮਾਂ ਨੂੰ ਸਮਝਣ ਦੀ ਕੋਸ਼ਿਸ਼ ਕਰੋ। ਸਗੋਂ ਉਨ੍ਹਾਂ ਨਾਲ ਰਲ–ਮਿਲ ਕੇ ਇਕਮਿਕ ਹੋ ਕੇ ਇੱਜ਼ਤ ਦੀ ਲੜਾਈ ਲੜੋ।

ਇਨਸਾਫ, ਵਰਤਮਾਨ, ਸੰਸਦ ਜਾਂ ਨਿਆਂਕਾਰੀ ਤੋਂ ਨਹੀਂ ਮਿਲੇਗਾ। ਪ੍ਰੰਤੂ ਜਦੋਂ 85 ਪ੍ਰਤੀਸ਼ਤ ਦੁਖੀ ਲੋਕ ਜਥੇਬੰਦ ਹੋ ਜਾਣਗੇ ਤਾਂ ਉਨ੍ਹਾਂ ਦੀ ਤਾਕਤ ਵੇਖ ਕੇ ਇਹ ਇਨਸਾਫ ਕਦਮ ਚੁੰਮੇਗਾ। ਜੇ ਤੁਸੀਂ ਖੁਦ ਇਨਸਾਨ ਬਣ ਜਾਓ ਤਾਂ ਅਸੀਂ ਜ਼ਾਲਮ ਨੂੰ ਇਨਸਾਨ ਦਾ ਬੱਚਾ ਬਣਾ ਦਿਆਂਗੇ। ਬੰਦੇ ਬਣੋ, ਫਤਿਹ ਸਾਡੀ ਹੋਵੇਗੀ। ਮੇਰੀਆਂ ਗੱਲਾਂ ’ਤੇ ਗੌਰ ਕਰਕੇ ਸਾਂਝੀ ਲੜਾਈ ਲੜੋ ਤਾਂ ਕਿ ਜਲਦੀ ਜ਼ੁਲਮ ਅਤੇ ਜ਼ਾਲਮ ਦਾ ਖਾਤਮਾ ਕੀਤਾ ਜਾ ਸਕੇ।

### ਨਾ ਵਿਕਣ ਵਾਲਾ ਸਮਾਜ ਬਣਾਓ

ਜਿਹੋ ਜਿਹੇ ਲੋਕ ਹੁੰਦੇ ਹਨ, ਉਨ੍ਹਾਂ ਨੂੰ ਉਹੋ ਜਿਹਾ ਨੇਤਾ ਮਿਲ ਜਾਂਦਾ ਹੈ। ਜੇ ਬਹੁਜਨ ਸਮਾਜ ਨੂੰ ਨਾ ਵਿਕਣ ਵਾਲਾ ਨੇਤਾ ਚਾਹੀਦਾ ਹੈ ਤਾਂ ਨਾ ਵਿਕਣ ਵਾਲਾ ਸਮਾਜ ਬਣਾਓ। ਜਦ ਤਕ ਕੋਈ ਇਕ ਵੀ ਵਿਕਦਾ ਹੈ, ਦਸ ਹੋਰ ਨਵੇਂ ਤਿਆਰ ਕਰ ਦਿਓ ਤਾਂ ਵਿਕਣਾ ਛੱਡ ਦੇਣਗੇ।

### ਤੋੜਨ ਵਾਲੇ ਨੇ ਤਾਂ ਤੋੜਨਾ ਹੈ

ਮਨੂੰਵਾਦੀ ਘੱਟ ਗਿਣਤੀ ਲੋਕਾਂ ਦਾ ਕੰਮ ਹੈ ਕਿ ਉਹ ਜ਼ਿਆਦਾ ਵੋਟਾਂ (85%) ਵਾਲਿਆਂ ਨੂੰ ਸ਼ਾਸ਼ਨ ਪ੍ਰਸ਼ਾਸਨ ਨੂੰ ਦੂਰ ਰੱਖਣਾ ਚਾਹੁੰਦੇ ਹਨ। ਉਹ ਬਹੁਜਨ ਸਮਾਜ ਨੂੰ ਅਗਿਆਨੀ ਅਤੇ ਲੜਦਾ ਝਗੜਦਾ ਹੋਇਆ ਵੇਖਣਾ ਚਾਹੁੰਦੇ ਹਨ ਇਸੇ ਲਈ ਉਹ ਤੋੜੇ ਹੋਏ ਲੋਕਾਂ ਨੂੰ ਜੁੜਦੇ ਹੋਏ ਦੇਖਣਾ ਪਸੰਦ ਨਹੀਂ ਕਰਦੇ।

ਸਮੱਸਿਆਵਾਂ ਦਾ ਇਹੀ ਹੱਲ ਹੈ ਕਿ ਸਮੱਸਿਆ ਪੈਦਾ ਕਰਨ ਵਾਲਿਆਂ ਦੀ ਤਾਕਤ (ਭਾਵ ਰਾਜਸੀ ਸ਼ਕਤੀ) ਖਤਮ ਕਰ ਦਿਓ। ਫਿਰ ਸਮੱਸਿਆ ਦਾ ਹੱਲ ਆਪਣੇ–ਆਪ ਨਿਕਲ ਆਵੇਗਾ।

### ਆਪਣੇ ਦੀਪ ਆਪ ਬਣੋ

ਲੰਬੇ ਅਰਸੇ ਤੱਕ ਇਸ ਦੇਸ ਦੇ ਦਲਿਤ ਸ਼ੋਸ਼ਿਤ ਨੂੰ ਇਨਸਾਨ ਨਹੀਂ ਸਮਝਿਆ ਗਿਆ। ਅਸੀਂ ਆਪਣਾ ਨਿਸ਼ਾਨਾ ਮਿਥਿਆ ਹੈ। ਅਸੀਂ ਜ਼ੁਲਮ ਅਤੇ ਜ਼ਿਆਦਤੀਆਂ ਕਰਨ ਵਾਲੇ ਦੁਸ਼ਮਣ ਨੂੰ ਦੋਸ਼ ਨਹੀਂ ਦਿਆਂਗੇ (ਕਿਉਂਕਿ ਉਸ ਦਾ ਜੋ ਫਰਜ਼ ਬਣਦਾ ਹੈ ਉਹ ਓਹੀ ਕਰ ਰਿਹਾ ਹੈ) ਉਸ ਦਾ ਇਸੇ 'ਚ ਫਾਇਦਾ ਹੈ। ਅਸੀਂ ਆਪਣੇ ਪੈਰਾਂ 'ਤੇ ਖੜੇ ਹੋ ਕੇ ਇਨਸਾਨ ਬਣਨ ਦੀ ਕੋਸ਼ਿਸ਼ ਕਰਾਂਗੇ। (ਕਿਉਂਕਿ ਸਾਡੇ ਮਹਾਨ ਰਹਿਬਰ ਨੇ ਕਿਹਾ ਹੈ ਕਿ ਆਪਣੇ ਦੀਪ ਆਪ ਬਣੋ। ਤੁਹਾਡਾ ਕੋਈ ਹੋਰ ਸਵਾਮੀ ਨਹੀਂ ਹੈ। ਤੁਸੀਂ ਆਪਣੇ ਸਵਾਮੀ ਆਪ ਹੋ।)

ਅਸੀਂ ਆਪਣੇ ਕਾਰਜਕਰਤਾਵਾਂ ਨੂੰ ਕਹਿੰਦੇ ਹਾਂ ਕਿ ਦੂਜਿਆਂ ਨੂੰ ਦੋਸ਼ ਦੇਣ ਨਾਲ ਸਾਡਾ ਕੰਮ ਕਦੇ ਨਾ ਪਹਿਲਾਂ ਬਣਿਆ ਹੈ ਨਾ ਅੱਗੇ ਬਣੇਗਾ। ਸਾਨੂੰ ਆਪਣੀਆਂ ਕਮਜ਼ੋਰੀਆਂ ਦੂਰ ਕਰਕੇ ਦੁਸ਼ਮਣ ਦੇ ਜ਼ੁਲਮ ਦੀ ਸਮਝ ਪਾ ਕੇ, ਆਪਣੀ ਨਾ ਟੁੱਟਣ ਵਾਲੀ ਸ਼ਕਤੀ ਪੈਦਾ ਕਰਨੀ ਹੋਵੇਗੀ। ਸਮਝੌਤਿਆਂ ਦੀ ਰਾਜਨੀਤੀ ਕਾਮਯਾਬ ਰਾਜਨੀਤੀ ਨਹੀਂ ਹੈ, ਕਿਉਂਕਿ ਸਮਝੌਤਾ ਕਰਨ ਵਾਲੇ ਨੇਤਾ ਜਨਤਾ ਤੋਂ ਬੇਮੁਖ ਹੋ ਕੇ ਸਵੈ ਹਿਤੂ ਨੇਤਾ ਬਣ ਕੇ ਰਹਿ ਜਾਂਦੇ ਹਨ। ਜਿਸ ਜਨਤਾ ਦੇ ਨਾਂ 'ਤੇ ਉਹ ਨੇਤਾ ਬਣਦੇ ਹਨ, ਉਸ ਨੂੰ ਵੇਚ ਕੇ ਆਪਣਾ ਕੰਮ ਬਣਾ ਲੈਂਦੇ ਹਨ। ਇਸ ਲਈ ਅਜਿਹੀ ਕਮਜ਼ੋਰ ਰਾਜਨੀਤੀ ਦੀ ਥਾਂ ਆਪਣੀ ਮਜ਼ਬੂਤ ਸ਼ਕਤੀ ਪੈਦਾ ਕਰੋ ਕਿ ਦੁਸ਼ਮਣ ਤੁਹਾਡੇ ਨਾਲ ਸਮਝੌਤਾ ਕਰਨ ਵਿਚ ਆਪਣੀ ਭਲਾਈ ਦੀ ਲਾਲਸਾ ਰੱਖ ਕੇ ਤੁਰੇ। ਸਮਝੌਤਾ ਕਰਨਾ ਇਕ ਸਵੈ ਹਿਤੂ ਕਮਜ਼ੋਰ ਰਾਜਨੀਤੀ ਹੈ।

### ਤਾਕਤ ਬਣ ਰਹੀ ਹੈ

ਅੱਜ ਅਸੀਂ ਤਾਕਤ ਨਹੀਂ ਦਿਖਾ ਰਹੇ ਤਾਕਤ ਬਣ ਰਹੇ ਹਾਂ। ਜਦੋਂ ਤਾਕਤ ਬਣ ਜਾਵੇਗੀ ਤਾਂ ਆਪਣੀ ਗੱਲ ਮੰਨਣ ਵਾਲੀ ਸਰਕਾਰ ਆਪ ਬਣਾ ਲਵਾਂਗੇ।

### ਵਿਸ਼ਾਲ ਸੰਗਠਨ ਬਣਾਓ

ਜਦੋਂ ਅਛੂਤਾਂ, ਅਛੂਤ ਜਨਾਂ, ਪਛੜੀਆਂ ਜਾਤੀਆਂ ਤੇ ਧਾਰਮਿਕ ਘੱਟ ਗਿਣਤੀਆਂ ਵਿਚਕਾਰ ਭਾਈਚਾਰਾ ਬਣ ਜਾਵੇਗਾ ਤਾਂ ਵਿਰੋਧੀ ਦੰਗੇ ਫਸਾਦਾਂ ਦੇ ਨਾਂ 'ਤੇ ਲੜਾ ਨਹੀਂ ਸਕੇਗਾ। ਜਦੋਂ ਇਹ 85 ਫੀਸਦੀ ਸਮਾਜ ਲੜੇਗਾ ਨਹੀਂ ਤਾਂ ਇਕ ਲੜੀ ਵਿਚ ਪਰੋਤਾ ਸੰਗਠਨ ਬਣ ਜਾਵੇਗਾ। ਵਿਸ਼ਾਲ ਸੰਗਠਨ ਹੀ ਸ਼ਕਤੀ ਦਾ ਪ੍ਰਤੀਕ ਹੁੰਦਾ ਹੈ ਤੇ ਸ਼ਕਤੀ ਹਰ ਸਮੱਸਿਆ ਦਾ ਹੱਲ ਹੁੰਦੀ ਹੈ। ਜਿਉਂ-ਜਿਉਂ ਸਾਡਾ ਇਕੱਠ ਵਧ ਰਿਹਾ ਹੈ ਤਿਉਂ-ਤਿਉਂ ਭਾਈਚਾਰਾ ਵਧ ਰਿਹਾ ਹੈ। ਭਾਈਚਾਰਾ ਹੀ ਇਨਸਾਨੀਅਤ ਦਾ ਮੂਲ ਆਧਾਰ ਹੈ। ਭਾਈਚਾਰੇ ਵਾਲਾ ਸਮਾਜ ਕਮਜ਼ੋਰ ਸਮਾਜ ਨਹੀਂ ਹੁੰਦਾ। ਕਿਸੇ ਜ਼ੁਲਮ ਦਾ ਸ਼ਿਕਾਰ ਨਹੀਂ ਹੋ ਸਕਦਾ। ਜ਼ਾਲਮ ਜ਼ੁਲਮ ਭਾਈਚਾਰਾ ਤੋੜ ਕੇ ਕਰ ਸਕਦਾ ਹੈ। ਸਾਨੂੰ ਤਾਂ ਲੋਕ ਸੂਰ ਦਾ ਬੱਚਾ, ਕੁੱਤੇ ਦਾ ਬੱਚਾ, ਗਧੇ ਦਾ ਬੱਚਾ ਕਹਿੰਦੇ ਆਏ ਹਨ। ਇਸ ਦੇਸ ਦੇ 40 ਕਰੋੜ ਵਿਚੋਂ 35 ਕਰੋੜ ਵੋਟ ਇਨ੍ਹਾਂ ਸੂਰ, ਗਧੇ, ਕੁੱਤੇ ਜਾਂ ਚੁਮਾਰ ਦੇ ਬੱਚੇ ਕਹੇ ਜਾਂਦੇ ਲੋਕਾਂ ਦੇ ਹਨ। ਇਨ੍ਹਾਂ ਬੱਚਿਆਂ ਨੂੰ ਬਾਬਾ ਸਾਹਿਬ ਨੇ ਬਹੁਤ ਅਧਿਕਾਰ ਦਿੱਤੇ ਹਨ। ਜੋ ਇਨ੍ਹਾਂ ਵੋਟਾਂ ਦਾ ਸਹਾਰਾ ਲੈਣ ਤਾਂ ਉਹ ਸੂਰ ਦੇ ਬੱਚੇ ਕਹੇ ਜਾਣ ਵਾਲੇ ਲੋਕ ਦੇਸ ਦੇ ਸ਼ਾਸਕ ਬਣ ਸਕਦੇ ਹਨ।

✤ ਅਸੀਂ ਭਾਈਚਾਰਾ ਪੈਦਾ ਕਰ ਰਹੇ ਹਾਂ। ਇਹ ਜਾਤੀਆਂ ਕਾਸ਼ੀ ਰਾਮ ਜਾਂ ਤੁਸੀਂ ਨਹੀਂ ਬਣਾਈਆਂ। ਬਹੁਜਨ ਸਮਾਜ ਨੂੰ ਕਮਜ਼ੋਰ ਕਰਕੇ ਵੰਡੀ ਰੱਖਣ ਅਤੇ ਆਪਸ ਵਿਚ ਵੈਰ ਭਾਵ ਪੈਦਾ ਕਰਨ ਦੇ ਉਦੇਸ਼ ਨਾਲ ਚੰਦ ਚਲਾਕ ਲੋਕਾਂ ਨੇ ਬਣਾਈਆਂ ਹਨ। ਛੋਟਾ ਵੱਡਾ ਅਤੇ ਊਚ ਨੀਚ ਦੀ ਦੀਵਾਰ ਕਰਕੇ ਬ੍ਰਾਹਮਣਵਾਦੀਆਂ ਦੇ ਲੜਨ-ਝਗੜਨ ਦੀ ਆਦਤ ਸਾਡੇ ਸਮਾਜ ਨੂੰ ਸਿਖਾਈ ਹੈ ਤਾਂ ਜੋ ਇਹ ਵਿਸ਼ਾਲ ਬਹੁਜਨ ਸਮਾਜ ਆਪਸ ਵਿਚ ਭਾਈਚਾਰਾ ਪੈਦਾ ਕਰਕੇ ਸੱਤਾ ਵਿਚ ਨਾ ਆ ਸਕੇ। ਬ੍ਰਾਹਮਣਵਾਦੀ ਸਮਝਦੇ ਹਨ ਕਿ ਬਹੁਜਨ ਸਮਾਜ ਆਪਸ ਵਿਚ ਭਾਈਚਾਰਾ ਪੈਦਾ ਕਰਕੇ ਹੀ ਜ਼ੁਲਮ ਦਾ ਮੁਕਾਬਲਾ ਕਰ ਸਕੇਗਾ। ਸਾਡੇ ਬਜ਼ੁਰਗਾਂ ਨੇ ਜਾਤੀ ਛੁਪਾ ਕੇ ਰੱਖੀ ਇਸ ਕਰਕੇ ਉਨ੍ਹਾਂ ਦੀ ਹਾਲਤ ਵਿਗੜਦੀ ਗਈ, ਨਿੱਘਰਦੀ ਗਈ। ਅਸੀਂ ਇਸ ਜਾਤੀ ਦੀ ਹਕੀਕਤ ਨੂੰ ਸਮਝ ਰਹੇ ਹਾਂ ਤੇ ਸਮਝ ਕੇ ਜਾਤੀਆਂ ਤੋੜ ਰਹੇ ਹਾਂ। ਜਾਤ ਤੋੜਨ ਨਾਲ ਹੀ ਭਾਈਚਾਰਾ ਬਣ ਸਕੇਗਾ, ਕਿਉਂਕਿ ਜਾਤ ਬਣਨ ਨਾਲ ਭਾਈਚਾਰਾ ਫਟਿਆ ਹੈ। ਜਾਤ ਨੂੰ ਤੋੜਨਾ ਤੇ ਭਾਈਚਾਰਾ ਬਣਾਉਣਾ ਹੀ ਬੁਨਿਆਦੀ ਹੱਲ ਹੈ। ਬਾਕੀ ਕੰਮ ਕਰਨੇ ਬਹੁਤ ਆਸਾਨ ਹਨ, ਪ੍ਰੰਤੂ ਇਹ ਕੰਮ ਬਹੁਤ ਟੇਢਾ ਅਤੇ ਔਖਾ ਹੈ। ਅਸੀਂ ਇਹ ਕਾਮਯਾਬੀ ਨਾਲ ਕਰ ਰਹੇ ਹਾਂ। ਤਾਕਤ ਬਣਾਉਣ ਲਈ, ਘੱਟ ਗਿਣਤੀਆਂ, ਦਲਿਤਾਂ, ਸ਼ੋਸ਼ਿਤਾਂ ਅਤੇ ਪੱਛੜੇ ਵਰਗਾਂ ਨੂੰ ਮਿਲ ਕੇ ਭਾਈਚਾਰਾ ਪੈਦਾ ਕਰਨਾ ਹੋਵੇਗਾ। ਜ਼ਾਲਮ ਸਿੱਖਾਂ, ਇਸਾਈਆਂ, ਮੁਸਲਮਾਨਾਂ ਵਿਚਕਰਾ ਝਗੜੇ ਕਰਵਾ ਕੇ , ਬਹੁਜਨ ਸਮਾਜ ਨੂੰ ਕਮਜ਼ੋਰ ਕਰਦਾ ਹੈ। ਇਹ ਝਗੜੇ ਦਲਿਤਾਂ ਅਤੇ ਪਛੜੇ ਵਰਗਾਂ ਵਿਚਕਾਰ ਵੀ ਕਰਾਏ ਜਾਂਦੇ ਹਨ ਤਾਂ ਕਿ ਉਹ ਵੀ ਰਲ ਮਿਲ ਕੇ ਨਾ ਬੈਠ ਸਕਣ। ਇਨ੍ਹਾਂ ਸਭਨਾਂ ਵਿਚਕਾਰ ਭਾਈਚਾਰਾ ਬਣਾਉਣਾ ਸਾਡੇ ਸਾਹਮਣੇ ਇਨਸਾਨੀਅਤ ਦਾ ਵੱਡਾ ਕਾਰਜ ਹੈ।

✤ ਸਾਡੇ ਦੇਸ ਦੀ ਸਥਿਤੀ ਹੋਰ ਹੈ। ਭਾਈਚਾਰਾ ਬਣਾਏ ਬਗੈਰ ਸਮਾਜਿਕ ਪਰਿਵਰਤਨ ਨਹੀਂ ਆ ਸਕਦਾ। ਸਾਡੇ ਬਜ਼ੁਰਗਾਂ ਨੇ ਭਾਈਚਾਰਾ ਬਣਾਉਣ ਦਾ ਵੱਡਾ ਸੰਘਰਸ਼ ਕੀਤਾ ਤਾਂ ਹੀ ਉਹ ਕੁਝ ਤਬਦੀਲੀਆਂ ਲਿਆ ਸਕੇ। ਹਾਲਤ ਚਾਹੇ ਕਿਹੋ ਜਿਹੇ ਵੀ ਹੋਣ, ਅਸੀਂ ਕਾਮਯਾਬ ਹੋਣਾ ਹੈ। ਭਾਈਚਾਰੇ ਬਗੈਰ ਨਾ ਤਾਂ ਲੋਕਤੰਤਰ ਕਾਇਮ ਹੋ ਸਕਦਾ ਹੈ ਅਤੇ ਨਾ ਆਮ ਆਦਮੀ ਨੂੰ ਆਜ਼ਾਦੀ ਮਿਲ ਸਕਦੀ ਹੈ, ਕਿਉਂਕਿ ਬਰਾਬਰੀ ਦੇ ਕਾਨੂੰਨ ਹੋਣ ਦੇ ਬਾਵਜੂਦ ਵੀ, ਜਾਤੀ ਪ੍ਰਬੰਧ ਵਿਚ ਹਰ ਚੀਜ਼ ਵੱਡੀਆਂ ਜਾਤੀਆਂ ਦੇ ਕਬਜ਼ੇ ਵਿਚ ਚਲੀ ਗਈ ਹੈ। ਇਸ ਦੇਸ਼ ਦੇ, ਪੱਤਰਕਾਰ ਅਤੇ ਪ੍ਰਚਾਰ ਦੇ ਹੋਰ ਸਾਧਨ ਵੀ ਸਮਾਜ ਨੂੰ ਗੁੰਮਰਾਹ ਕਰ ਰਹੇ ਹਨ। ਸਾਡੇ ਸਮਾਜ ਨੂੰ ਬ੍ਰਾਹਮਣਵਾਦੀ ਪ੍ਰੈੱਸ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਇਸ 'ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਜੇ ਚਾਹੀਦਾ ਹੈ ਤਾਂ ਬਹੁਤ ਸੋਚ ਸਮਝ ਕੇ। ਸਾਡਾ ਸੰਘਰਸ਼ ਕਿਸੇ ਵਿਸ਼ੇਸ਼ ਜਾਤੀ ਜਾਂ ਕਿਸੇ ਵਿਸ਼ੇਸ਼ ਵਰਗ ਦੇ ਵਿਰੁੱਧ ਨਹੀਂ ਹੈ। ਇਕ ਵਿਵਸਥਾ ਦੇ ਵਿਰੁੱਧ ਹੈ, ਜਿਸ ਵਿਵਸਥਾ ਨੇ (ਸਿਸਟਮ ਨੇ) ਬਹੁਜਨ ਸਮਾਜ ਨੂੰ ਪਸ਼ੂਆਂ ਤੋਂ ਬਦਤਰ ਬਣਾ ਦਿੱਤਾ ਹੈ। ਪਰ ਇਹ ਸਾਰਾ ਕੁਝ ਈਸ਼ਵਰ ਦੀ ਮਰਜ਼ੀ ਕਹਿ ਕੇ ਸਾਡੇ ਸਮਾਜ ਨੂੰ ਗੁਲਾਮੀ ਕਬੂਲ ਕਰਨ ਦਾ ਹੌਸਲਾ ਕੀਤਾ ਹੈ। ਇਸ ਵਿਵਸਥਾ ਨੂੰ ਖਤਮ ਕਰਨ ਲਈ ਹੀ ਅਸੀਂ ਸੰਘਰਸ਼ ਕਰ ਰਹੇ ਹਾਂ। ਇਥੇ ਅਜਿਹੇ ਵਿਵਸਥਾ ਲਈ ਜਿੱਥੇ ਇਨਸਾਨੀਅਤ ਦਾ ਬੋਲ-ਬਾਲਾ ਹੋਵੇ, ਕਿਸੇ ਵਿਸ਼ੇਸ਼ ਜਾਤ ਜਾਂ ਵਰਗ ਦਾ ਨਹੀਂ।

✤ ਬਹੁਜਨ ਸਮਾਜ ਨੂੰ ਤੋੜ ਕੇ ਰੱਖਣ ਵਾਲਿਆਂ ਦਾ ਬੋਲਬਾਲਾ ਹੋਣ ਕਾਰਨ ਬਹੁਜਨ ਸਿੱਖਿਆ ਤੋਂ ਵੰਚਿਤ ਰਿਹਾ। ਮਹਾਤਮਾ ਫੂਲੇ ਨੇ ਸਭ ਤੋਂ ਪਹਿਲਾਂ ਬਹੁਜਨ ਸਮਾਜ ਨੂੰ ਸਿੱਖਿਅਤ ਬਣਾਉਣ ਦਾ ਕਾਰਜ ਆਰੰਭਿਆ। ਅਸੀਂ ਅਗਿਆਨਤਾ ਕਾਰਨ ਮੁਸ਼ਕਲਾਂ ਵਿਚ ਫਸੇ ਰਹੇ। ਅਣਜਾਣੇ ਵਿਚ ਮੁਸ਼ਕਿਲ ਕਿਹੜੀ ਹੈ, ਸਮਝ ਨਹੀਂ ਸਕੇ। ਸਾਡੇ ਬਜ਼ੁਰਗ ਫੂਲੇ ਨੇ ਇਸ ਮੁਸ਼ਕਿਲ ਨੂੰ ਸਮਝਿਆ ਅਤੇ ਉਸ ਦਾ ਕਾਰਨ ਖੋਜ ਕੇ ਮਾਰਗ ਦਰਸ਼ਨ ਕੀਤਾ।

✤ ਸਟੇਟਮੈਂਟ (ਬਿਆਨ) ਦੇਣ ਨਾਲ ਕੁਝ ਨਹੀਂ ਬਣ ਸਕਦਾ। ਅਸਾਂ ਨੂੰ ਤਾਂ ਦਰੁਸਤ ਕਾਰਜ ਤਿਆਰ ਕਰਨਾ ਹੋਵੇਗਾ, ਤੇ ਇਸ ਨੂੰ ਪੂਰੇ ਦੇਸ ਅੰਦਰ ਚਲਾਉਣਾ ਹੋਵੇਗਾ। ਇਸ ਕੰਮ ਲਈ ਸਾਨੂੰ ਕਸ਼ਟ, ਮੁਸੀਬਤਾਂ ਤੇ ਹਰ ਤਰ੍ਹਾਂ ਦੇ ਦੁਖ ਝੱਲਣੇ ਹੋਣਗੇ, ਤਾਂ ਹੀ ਸਾਡੀ ਵਿਗੜੀ ਬਣ ਸਕਦੀ ਹੈ।

✤ ਪੈਸੇ ਵਾਲੇ ਕਿਸਾਨਾਂ ਲਈ ਸੰਘਰਸ਼ ਹੁੰਦੇ ਰਹਿੰਦੇ ਹਨ, ਪ੍ਰੰਤੂ ਜੋ ਖੇਤ ਵਾਹੁੰਦਾ ਹੈ, ਬੀਜਦਾ ਹੈ, ਕੱਟਦਾ ਹੈ, ਕੱਢਦਾ ਹੈ, ਉਸ ਮਜ਼ਦੂਰ ਦੀ ਕਿਸਾਨ ਕੋਈ ਗੱਲ ਨਹੀਂ ਕਰਦਾ, ਜੋ ਪਿਸ ਰਿਹਾ ਹੈ, ਉਸ ਦੀ ਕੋਈ ਗੱਲ ਨਹੀਂ ਹੁੰਦੀ। ਜੋ ਪੀਸ ਰਿਹਾ ਹੈ, ਉਸ ਦੇ ਅੰਦੋਲਨ ਛਿੜਦੇ ਹਨ। ਪਿਸ ਰਹੇ ਕਿਸਾਨਾਂ ਦੀ ਗੱਲ ਅਸੀਂ ਕਰਾਂਗੇ ਕਿਉਂਕਿ ਉਹ ਸਾਡਾ ਸਮਾਜ ਹੈ, ਦੁਖੀਆਂ ਦਾ ਸਮਾਜ।

✤ ਸਾਡਾ ਸੰਘਰਸ਼ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਹੈ। ਕਿਸੇ ਦਾ ਹੱਕ ਮਾਰਨ ਲਈ ਨਹੀਂ।

✤ ਦੁਸ਼ਮਣ ਦਾ ਕਰਤੱਵ ਹੈ ਕਿ ਉਹ ਸਾਨੂੰ ਗੁੰਮਰਾਹ ਕਰਕੇ ਸਾਡੇ ਵਿਚੋਂ ਹੀ ਕੁਝ ਲੋਕਾਂ ਨੂੰ ਖਰੀਦਕੇ ਅਤੇ ਸਾਡੇ ਕਾਰਜ ਕਰਤਾਵਾਂ ਵਿਚਕਾਰ ਬੇਸਿਰ ਬੇਪੈਰ ਅਫਵਾਹਾਂ ਫੈਲਾ ਕੇ ਆਪਸੀ ਫੁੱਟ ਪੈਦਾ ਕਰ ਦੇਵੇ। ਉਹ ਸਾਡੇ ਦੁੱਖ-ਤਕਲੀਫਾਂ, ਭੁੱਖ, ਪਿਆਸ, ਨਿਰਧਨਤਾ ਅਤੇ ਅੱਤਿਆਚਾਰਾਂ ਨੂੰ ਭਗਵਾਨ ਦੀ ਦੇਣ, ਪੂਰਬਲੇ ਜਨਮਾਂ ਦੇ ਕਰਮਾਂ ਦਾ ਫਲ ਦੱਸ ਕੇ ਸਾਨੂੰ ਅੰਧ ਵਿਸ਼ਵਾਸਾਂ ਵਿਚ ਧੱਕਣਾ ਚਾਹੇਗਾ ਅਤੇ ਅੱਤਿਆਚਾਰੀ ਆਪਣਾ ਸਾਰਾ ਦੋਸ਼ ਭਗਵਾਨ ਦੇ ਸਿਰ ਮੜ੍ਹਦਾ ਰਹੇਗਾ। ਪ੍ਰੰਤੂ ਅਸੀਂ ਜ਼ੁਲਮ ਅਤੇ ਜ਼ਾਲਮ ਦੋਹਾਂ ਦਾ ਮੁਕਾਬਲਾ ਕਰਨਾ ਹੈ। ਅਸੀਂ ਦੇਸ਼ ਦੇ ਸਾਰੇ ਮਜ਼ਲੂਮਾਂ ਭਾਵ ਦਲਿਤਾਂ ਪੱਛੜੇ ਵਰਗਾਂ, ਸਿੱਖਾਂ ਮੁਸਲਮਾਨਾਂ, ਇਸਾਈਆਂ ਆਦਿ ਸਭ ਨੂੰ ਇਕ ਸੂਤਰ ਵਿਚ ਬੰਨ੍ਹ ਕੇ ਦਮ ਲਵਾਂਗੇ। ਜਾਤੀਆਂ ਭਗਵਾਨ ਨੇ ਨਹੀਂ, ਆਰੀਆ ਨੇ ਬਣਾਈਆਂ ਹਨ। ਇਨ੍ਹਾਂ ਦੀ ਇਸ ਬਹੁਤ ਵੱਡੀ ਸ਼ਰਾਰਤ ਤੋਂ ਛੁਟਕਾਰਾ ਪਾਉਣ ਦਾ ਅਸੀਂ ਯਤਨ ਕਰ ਰਹੇ ਹਾਂ। ਹੱਕ ਮਾਰਨਾ ਤਾਂ ਬੁਰੀ ਗੱਲ ਹੈ, ਪ੍ਰੰਤੂ ਹੱਕ ਹਾਸਲ ਕਰਨਾ ਤਾਂ ਕੋਈ ਜ਼ੁਰਮ ਨਹੀਂ ਹੈ। ਕੀ ਪੰਡਤ ਜੀ ਦੱਸਣਗੇ ਕਿ ਇਸ ਵਿਚ ਕੀ ਬੁਰਾਈ ਹੈ।

✤ ਸਾਡਾ ਨਿਸ਼ਾਨਾ ਬ੍ਰਾਹਮਣ, ਕਸ਼ੱਤਰੀ ਨਹੀਂ ਸਾਡੇ ਭਾਈ ਹਨ। ਅਸੀਂ ਆਪਣੇ ਭਰਾਵਾਂ ਨੂੰ ਤਿਆਰ ਕਰਕੇ ਆਪਣੇ ਹੱਕ ਹਾਸਲ ਕਰਨਾ ਚਾਹੁੰਦੇ ਹਾਂ।

✤ ਆਰੀਆ ਪੁੱਤਰ ਜਦੋਂ ਦਾਸ ਪੁੱਤਰਾਂ ਨੂੰ ਦੇਖਦੇ ਹਨ ਤਾਂ ਸੋਚਦੇ ਹੋਣਗੇ ਕਿ ਹੁਣ ਦਾਸ ਪੁੱਤਰ ਇਸ ਦੇਸ ਦਾ ਸਾਸ਼ਕ ਬਣ ਕੇ ਹੀ ਰਹੇਗਾ।

✤ ਸਾਡਾ ਇਹ ਅੰਦੋਲਨ ਭੀਖ ਮੰਗਣ ਜਾਂ ਫਰਿਆਦ ਕਰਨ ਦਾ ਨਹੀਂ। ਅਸੀਂ ਜ਼ੁਲਮ ਕਰਨਾ ਨਹੀਂ ਚਾਹੁੰਦੇ ਬਲਕਿ ਜ਼ੁਲਮ ਖਤਮ ਕਰਨਾ ਚਾਹੁੰਦੇ ਹਾਂ ਸਾਡੇ ਬਜ਼ੁਰਗਾਂ ਨੇ ਜ਼ੁਲਮ ਸਹਿ ਕੇ ਜ਼ਾਲਮ ਦਾ ਹੌਸਲਾ ਵਧਾਇਆ ਹੈ। ਅਸੀਂ ਜ਼ੁਲਮ ਦਾ ਮੁਕਾਬਲਾ ਕਰਕੇ ਜ਼ਾਲਮ ਦਾ ਹੌਸਲਾ ਪਸਤ ਕਰਨਾ ਹੈ। ਜੇ ਸਾਡੀ ਗੱਲ ਸਹੀ ਹੈ ਤਾਂ ਅਸੀਂ ਹਰ ਸਹੀ ਇਨਸਾਨ ਨੂੰ ਕਹਾਂਗੇ ਕਿ ਉਹ ਸਾਡੇ ਅੰਦੋਲਨ ਵਿਚ ਸਾਥ ਦੇਵੇ। ਅਸੀਂ ਅਜਿਹੀ ਸਰਕਾਰ ਬਣਾਵਾਂਗੇ ਜਿਸ ਵਿਚ ਗੰਨਾਂ (ਬੰਦੂਕਾਂ) ਦਾ ਮੂੰਹ ਜ਼ਾਲਮ ਵੱਲ ਰਹੇ।

✤ ਦੌੜਦਾ ਹੋਇਆ ਵਿਸ਼ਾਲ ਹਾਥੀ, ਭੌਂਕਦੇ ਹੋਏ ਕੁੱਤਿਆਂ ਦਾ ਮੂੰਹ ਤੋੜ ਹੋਇਆ ਨਿਕਲ ਜਾਵੇਗਾ। ਅਸੀਂ ਬਹੁਤ ਸਾਰੇ ਮੁਰਦੇ ਲੋਕਾਂ ਦੀਆਂ ਗੱਲਾਂ ਦਾ ਸਪੱਸ਼ਟੀਕਰਨ ਦੇਣ ਦੇ ਆਦੀ ਨਹੀਂ ਹਾਂ।

✤ ਅੱਜ ਸਾਰੇ ਘੱਟ ਗਿਣਤੀ ਸਮੁਦਾਇ ਭੈਭੀਤ ਤੇ ਪੀੜਨ ਹਨ। ਇਸ ਦਾ ਕਾਰਨ ਸਾਡੀ ਨਾ ਸਮਝੀ ਹੈ। ਹੁਣ ਅਸੀਂ ਇਕ ਹੋ ਰਹੇ ਹਾਂ। ਘੱਟ ਗਿਣਤੀ ਸਮੂਹਾਂ (ਭਾਵ ਸਿੱਖਾਂ, ਮੁਸਲਮਾਨਾਂ, ਇਸਾਈਆਂ ਆਦਿ) ਨੂੰ ਸਮਝ ਲੈਣਾ ਚਾਹੀਦਾ ਹੈ ਕਿ ਦੇਸ ਦੀ ਵਾਗਡੋਰ, ਅਨਿਆਂ ਅਤੇ ਅਤਿਅਚਾਰਾਂ ਦੇ ਸ਼ਿਕਾਰ 85% ਗਿਣਤੀ ਵਾਲੇ ਲੋਕਾਂ ਦੇ ਹੱਥ ਆਉਣ ਵਾਲੀ ਹੈ। ਫਿਰ ਅਸੀਂ ਸਾਰੀਆਂ ਸਮੱਸਿਆਵਾਂ ਖੁਦ ਹੱਲ ਕਰਾਂਗੇ। ਕਿਸੇ ਦੇ ਪਿੱਛੇ ਲੱਗ ਕੇ ਜਾਂ ਕਿਸੇ ਜ਼ਾਲਮ ਦੀ ਦਇਆ ਨਾਲ ਸਾਡਾ ਦੁੱਖ ਦੂਰ ਹੋਣ ਵਾਲਾ ਨਹੀਂ ਹੈ। ਘੱਟ ਗਿਣਤੀਆਂ ਵਿਚ ਸ਼ਾਮਲ ਸਾਡੇ ਭਰਾ ਹਵਾ ਦਾ ਰੁੱਖ ਪਛਾਣ ਕੇ ਆਪਸ ਵਿਚ ਭਾਈਚਾਰਾ ਸਥਾਪਤ ਕਰਨ ਦੀ ਹਰ ਕੋਸ਼ਿਸ਼ ਕਰਨ। ਬਹੁਜਨ ਸਮਾਜ ਪਾਰਟੀ ਦੇਸ਼ ਦੇ 85% ਮਜ਼ਲੂਮ ਬਣਾ ਦਿੱਤੇ ਗਏ ਲੋਕਾਂ ਦੀ ਪਾਰਟੀ ਹੈ, ਜਿਨ੍ਹਾਂ ਦਾ ਹੱਕ ਮਾਰਿਆ ਜਾ ਰਿਹਾ ਹੈ, ਉਨ੍ਹਾਂ ਨੂੰ ਹੱਕ ਦਿਵਾਉਣਾ ਅਤੇ ਬ੍ਰਾਹਮਣਵਾਦੀ ਵਿਵਸਥਾ ਨੂੰ ਸਮਾਪਤ ਕਰਕੇ, ਮਾਨਨਵਾਦੀ ਵਿਵਸਥਾ ਕਾਇਮ ਕਰਨਾ, ਇਸ ਮੰਚ ਦਾ ਮਨੋਰਥ ਹੈ। ਦੂਜੀਆਂ ਪਾਰਟੀਆਂ, ਦਲਿਤਾਂ, ਮੁਸਲਮਾਨਾਂ, ਸਿੱਖਾਂ ਅਤੇ ਪੱਛੜੀਆਂ ਵਰਗਾਂ ਵਿਚ ਅਜਿਹੇ ਲੋਕਾਂ ਨੂੰ ਟਿਕਟ ਦਿੰਦੀਆਂ ਹਨ, ਜੋ ਉਨ੍ਹਾਂ ਦੇ ਅਨੁਸਾਰ ਚਮਚਾ ਬਣ ਕੇ ਚੱਲੇ। ਕਦੇ ਮੂੰਹ ਨਾ ਖੋਲ੍ਹੇ।

✤ ਸਾਡੇ ਲੋਕਾਂ ਨੂੰ ਗੁੰਮਰਾਹ ਹੋਣ ਤੋਂ ਬਾਅਦ, ਸਭ ਕੁਝ ਗੁਆ ਕੇ ਗੋਡਿਆਂ 'ਚ ਸਿਰ ਦੇ ਕੇ ਪਛਤਾਉਣ ਦੀ ਆਦਤ ਬਣ ਗਈ ਹੈ। ਲੜਾਈ ਹੈਵਾਨ ਅਤੇ ਇਨਸਾਨ ਵਿਚਕਾਰ ਹੈ। ਅਸੀਂ ਤਾਂ ਇਨਸਾਨੀਅਤ ਲਿਆਉਣਾ ਚਾਹੁੰਦੇ ਹਾਂ।

✤ ਸਾਨੂੰ ਅਸੂਲਾਂ 'ਤੇ ਮਰ ਮਿਟਣ ਵਾਲਾ ਸਮਾਜ ਬਣਾਉਣਾ ਹੋਵੇਗਾ, ਜੋ ਨਾ ਵਿਕਣ ਵਾਲਾ ਸਮਾਜ ਬਣਾ ਰਿਹਾ ਹੈ, ਉਹ ਖੁਦ ਕਿਵੇਂ ਵਿਕੇ ਸਕਦਾ ਹੈ।

✤ ਜਾਤੀ ਬਣਾਉਣ ਵਾਲੇ ਮੱਧ ਏਸ਼ੀਆ ਤੋਂ ਆਏ ਆਰੀਆ ਲੋਕ ਹਨ। ਅਸੀਂ ਮੱਧ ਏਸ਼ੀਆ ਤੋਂ ਆਏ ਲੋਕ ਨਹੀਂ ਇਸ ਦੇਸ਼ ਦੇ ਮੂਲ ਨਿਵਾਸੀ (ਦਰਾਵੜ, ਦਾਸ, ਦਸਿਊ, ਅਨਾਰੀਆ, ਰਾਖਸ਼, ਦੈਂਤ, ਦਾਨਵ, ਅਸੁਰ, ਬਾਨਰ, ਕਿੰਨਰ) ਹਾਂ। ਸਾਨੂੰ ਸਦਾ ਵਾਸਤੇ ਗੁਲਾਮ ਬਣਾਈ ਰੱਖਣ ਲਈ ਮੱਧ ਏਸ਼ੀਆ ਤੋਂ ਆਏ ਲੋਕਾਂ ਨੇ ਜਾਤੀ ਦਾ ਨਿਰਮਾਣ ਕੀਤਾ ਹੈ। 1947 ਤੋਂ ਬਾਅਦ ਉਨ੍ਹਾਂ ਦੀ ਆਜ਼ਾਦੀ ਨੇ ਬਹੁਜਨ ਸਮਾਜ ਨੂੰ ਬਰਬਾਦੀ ਦਿੱਤੀ ਹੈ।

✤ ਸਾਡਾ ਕਿਸਾਨ ਮਜ਼ਦੂਰ ਅੰਦੋਲਨ ਦੇਸ਼ ਦੀ 40 ਕਰੋੜ ਦਲਿਤ ਸ਼ੋਸ਼ਿਤ ਜਨਤਾ ਨਾਲ ਸੰਬੰਧਤ ਅਤੇ ਭਾਰਤੀ ਸ਼ਰਨਾਰਥੀ ਅੰਦੋਲਨ 10 ਕਰੋੜ ਲੋਕਾਂ ਨਾਲ ਸੰਬੰਧਤ ਹੈ। ਜਦੋਂ ਤੋਂ ਸਾਡੇ ਦੇਸ਼ ਦੇ ਇਨ੍ਹਾਂ ਬ੍ਰਾਹਮਣਵਾਦੀ ਲੋਕਾਂ ਨੂੰ ਆਜ਼ਾਦੀ ਮਿਲੀ ਹੈ ਤਦੋਂ ਇਨ੍ਹਾਂ 50 ਕਰੋੜ ਲੋਕਾਂ ਦੀ ਬਰਬਾਦੀ ਸ਼ੁਰੂ ਹੋਈ ਹੈ।

✤ 'ਧਨ ਅਤੇ ਧਰਤੀ ਵੰਡ ਕੇ ਰਹੇਗੀ' ਨਾਅਰਾ ਲਗਾਉਣ ਵਾਲੇ ਕਮਿਊਨਿਸਟ ਭੂਮੀ ਅਤੇ ਉਦਯੋਗਾਂ ਦੇ ਰਾਸ਼ਟਰੀਕਰਨ ਦੀ ਮੰਗ ਕਰਦੇ ਸਨ, ਪ੍ਰੰਤੂ ਜਦੋਂ ਉਨ੍ਹਾਂ ਦੀ ਸਰਕਾਰ ਬਣ ਗਈ ਹੈ, ਉਨ੍ਹਾਂ ਇਹ ਨਾਅਰਾ ਲਾਉਣਾ ਬੰਦ ਕਰ ਦਿੱਤਾ ਹੈ। ਜਦੋਂ ਕੁਝ ਕਰ ਨਹੀਂ ਸੀ ਸਕਦੇ ਤਾਂ ਕਹਿੰਦੇ ਸਨ. ਹੁਣ ਕਰ ਸਕਦੇ ਹਨ, ਪਰ ਕਹਿੰਦੇ ਵੀ ਨਹੀਂ। ਸਾਨੂੰ ਆਪਣਾ ਰਾਜ ਭਾਗ ਵਾਪਸ ਲੈਣ ਵਾਸਤੇ ਜਿੰਨੀ ਕੁਰਬਾਨੀ ਦੀ ਜ਼ਰੂਰਤ ਪਵੇ, ਉਸ ਤੋਂ ਜ਼ਿਆਦਾ ਕੁਰਬਾਨੀ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

✤ ਸਾਡੇ ਲੋਕ ਜੋ ਇਹ ਨਾਅਰਾ 'ਵੋਟ ਹਮਰਾ ਰਾਜ ਤੁਮਾਰਾ ਨਹੀਂ ਚਲੇਗਾ, ਨਹੀਂ ਚਲੇਗਾ' ਲਗਾ ਰਹੇ ਹਨ, ਇਸ ਵਿਚੋਂ ਤਬਦੀਲੀ ਦੀ ਦੀ ਸੁਗੰਧੀ ਆ ਰਹੀ ਹੈ।

✤ ਨਾ ਤਾਂ ਡਰਨਾ ਅੱਛਾ ਹੈ ਨਾ ਮਰਨਾ ਅੱਛਾ ਹੈ ਅਤੇ ਕਿਸੇ ਨੂੰ ਮਾਰੇ ਬਗੈਰ ਮਰਨਾ ਤਾਂ ਬਿਲਕੁੱਲ ਅੱਛਾ ਨਹੀਂ। (ਇਸ਼ਾਰਾ ਜ਼ਾਲਮਾਂ ਵੱਲ ਹੈ)

✤ ਸਾਨੂੰ ਸਮਝਣਾ ਹੋਵੇਗਾ ਕਿ ਚਿਹਰਾ ਕਿਸਦਾ ਹੈ ਤੇ ਕੌਣ ਬੋਲ ਰਿਹਾ ਹੈ ?

ਸਾਡੇ ਸਮਾਜਿਕ ਪਰਿਵਰਤਨ ਅੰਦੋਲਨ ਦੇ ਪਹਿਲੂ ਹਨ :–

1. ਆਤਮ ਸਨਮਾਨ ਲਈ ਸੰਘਰਸ਼।
2. ਸਵਾਧੀਨਤਾ ਲਈ ਸੰਘਰਸ਼।
3. ਸਮਾਨਤਾ ਲਈ ਸੰਘਰਸ਼।
4. ਬਿਖਰੇ ਸਮਾਜ ਵਿਚ ਭਾਈਚਾਰਾ ਸਥਾਪਤ ਕਰਨ ਅਤੇ ਜਾਤੀਵਾਦ ਖਤਮ ਕਰਨ ਲਈ ਸੰਘਰਸ਼।
5. ਅਛੂਤਪਣ, ਅਨਿਆਂ, ਅਤਿਆਚਾਰ ਅਤੇ ਆਤੰਕਵਾਦ ਦਹਿਸ਼ਤਵਾਦ (ਜੋ ਉੱਚੀ ਜਾਤੀ ਵਾਲੇ ਜਾਂ ਸਰਕਾਰਾਂ ਨੀਚ ਜਾਤੀ ਬਹੁਜਨ ਸਮਾਜ 'ਤੇ ਪਾਉਂਦੇ ਹਨ) ਦੇ ਵਿਰੁੱਧ ਸੰਘਰਸ਼।

ਇਸ ਦੇਸ਼ ਦੇ ਸਾਰੇ ਸਮਾਚਾਰ ਪੱਤਰ ਬ੍ਰਾਹਮਣਵਾਦੀ ਅਤੇ ਸਰਕਾਰੀ ਹਨ। ਇਨ੍ਹਾਂ ਤੋਂ ਚੰਗੇ ਦੀ ਉਮੀਦ ਕਰਨੀ ਮੂਰਖਤਾ ਹੀ ਕਹੀ ਜਾ ਸਕਦੀ ਹੈ।

✤ ਅਸੀਂ ਉੱਠ ਕੇ ਆਪਣੇ ਪੈਰਾਂ 'ਤੇ ਖੜੇ ਹੋ ਰਹੇ ਹਾਂ। ਬੱਸ ਇਹੀ ਸਾਡਾ ਕਸੂਰ ਹੈ।

✤ ਅਸਲੀ ਆਜ਼ਾਦੀ ਤਾਂ ਬ੍ਰਾਹਮਣਵਾਦੀ ਲੋਕਾਂ ਨੂੰ ਮਿਲੀ ਹੈ। ਜਿਮੀਂਦਾਰਾਂ ਨੂੰ ਆਜਾਦੀ ਅਤੇ ਸਰਕਾਰ ਦੀ ਖੇਤੀਬਾੜੀ ਨੀਤੀ ਦੇ ਕਾਰਨ ਹੀ ਸਾਡੀ ਬਰਬਾਦੀ ਹੋਈ ਹੈ। ਉਨ੍ਹਾਂ ਤੋਂ ਬਚਣ ਲਈ ਸਾਡੇ ਲੋਕ ਵੱਡੀ ਗਿਣਤੀ ਵਿਚ (10 ਕਰੋੜ ਲੋਕ) ਆਪਣੇ ਪਿੰਡ ਛੱਡਣ ਲਈ ਮਜਬੂਰ ਹੋਏ ਹਨ। ਵੱਡੇ ਲੋਕਾਂ ਨੂੰ ਸਾਡੇ ਲੋਕਾਂ 'ਤੇ ਅੱਤਿਆਚਾਰ ਕਰਨ ਦੀ ਆਜ਼ਾਦੀ ਮਿਲੀ ਹੈ। ਇਹੀ ਕਾਰਨ ਹੈ ਕਿ 1947 ਤੋਂ ਬਾਅਦ ਜਿਮੀਂਦਾਰਾਂ ਤੋਂ ਮਾਰ ਖਾ ਕੇ 10 ਕਰੋੜ ਲੋਕ ਸ਼ਰਨਾਰਥੀ ਬਣ ਕੇ ਵੱਡੇ ਸ਼ਹਿਰਾਂ ਵਿਚ ਆਣ ਵਸੇ ਹਨ। ਕਲਕੱਤੇ ਦੇ ਟੋਏ ਇਨ੍ਹਾਂ ਸ਼ਰਨਾਰਥੀਆਂ ਨਾਲ ਭਰ ਗਏ ਹਨ। ਦੇਸ਼ ਵਿਚ ਜਿੰਨੀਆਂ ਵੀ ਪਾਰਟੀਆਂ ਹਨ, ਸਭ ਸਾਡੇ ਦੁਖਾਂ ਦਾ ਕਾਰਨ ਹਨ। ਜਿੱਥੇ ਬ੍ਰਾਹਮਣਵਾਦ ਹੈ, ਉੱਥੇ ਹੋਰ ਕੋਈ ਵਾਦ ਨਹੀਂ ਚੱਲ ਸਕਦਾ। ਸਾਨੂੰ ਇਨ੍ਹਾਂ 'ਤੇ ਭਰੋਸਾ ਨਹੀਂ ਕਰਨਾ ਚਾਹੀਦਾ। ਅਜਿਹਾ ਕਰਨਾ ਸਾਡੀ ਬੇਵਕੂਫੀ ਹੋਵੇਗੀ ਸਾਨੂੰ ਆਪਣੇ–ਆਪ 'ਤੇ ਭਰੋਸਾ ਕਰਕੇ ਆਪਣੀਆਂ ਸਮੱਸਿਆਵਾਂ ਦਾ ਹੱਲ ਕਰਨਾ ਚਾਹੀਦਾ ਹੈ।

✤ ਬਹੁਜਨ ਸਮਾਜ ਹੀ ਸਭ ਕੁਝ ਪੈਦਾ ਕਰਦਾ ਹੈ। ਇਸੇ ਪੈਦਾਵਾਰ ਤੋਂ ਧਨ ਬਣਦਾ ਹੈ। ਪ੍ਰੰਤੂ ਇਸ ਧਨ 'ਤੇ ਮੁੱਠੀ ਭਰ ਲੋਕਾਂ ਦਾ ਕੰਟਰੋਲ ਹੈ। ਇਸੇ ਸਾਡੇ ਪੈਦਾ ਕੀਤੇ ਧਨ ਨਾਲ ਸਾਨੂੰ ਹੀ ਵੇਚਿਆ ਤੇ ਖਰੀਦਿਆ ਜਾਂਦਾ ਹੈ। ਸਾਡਾ ਹੀ ਧਨ ਸਾਡੇ ਹੀ ਸਮਾਜ ਵਿਚ ਵੰਡਿਆ ਜਾਂਦਾ ਹੈ ਤੇ ਸਾਨੂੰ ਉੱਲੂ ਬਣਾਇਆ ਜਾਂਦਾ ਹੈ। ਇਸ ਪ੍ਰਬੰਧ ਨੂੰ ਬਦਲਣ ਲਈ ਹੀ ਅਸੀਂ ਸਮਾਜਿਕ ਪਰਿਵਰਤਨ ਅਤੇ ਆਰਥਿਕ ਅੰਦੋਲਨ ਚਲਾ ਰਹੇ ਹਾਂ। ਜਿਨ੍ਹਾਂ ਲੋਕਾਂ ਦੀ ਮੰਜ਼ਿਲ ਇਕ ਹੈ, ਉਦੇਸ਼ ਇਕ ਹੈ, ਉਨ੍ਹਾਂ ਨੂੰ ਇਕ ਸਾਥ ਹੋ ਕੇ ਅਧਿਕ ਸ਼ਕਤੀ ਨਾਲ ਅੱਗੇ ਵਧਣਾ ਚਾਹੀਦਾ ਹੈ। ਇਸ ਤਰ੍ਹਾਂ ਅਸੀਂ ਸਾਰੇ ਸੁਤੰਤਰਤਾ ਸਵੈਮਾਨ ਅਤੇ ਸਮਤਾ ਪਾ ਸਕਦੇ ਹਾਂ। ਸਾਡਾ ਅੰਦੋਲਨ ਸਮਾਜਿਕ ਪਰਿਵਰਤਨ ਅਤੇ ਬਹੁਜਨ ਦੇ ਭਲੇ ਲਈ ਆਰਥਿਕ ਬਰਾਬਰੀ ਪੈਦਾ ਕਰਨਾ ਹੈ ਅਤੇ ਸ਼ੋਸ਼ਣ ਰੋਕਣਾ ਹੈ।

✤ ਅੱਜ ਭਾਰਤ ਅੰਦਰ ਜੋ ਜਮਹੂਰੀਅਤ ਹੈ, ਉਸ ਦੇ ਦੋ ਮਾਰਗ ਬਣ ਗਏ ਹਨ। ਅਮੀਰ ਦੇ ਨੋਟ ਅਤੇ ਗਰੀਬ ਦੇ ਵੋਟ। ਅਮੀਰ ਆਪਣੇ ਨੋਟਾਂ ਨਾਲ ਗਰੀਬ ਦਾ ਸ਼ੋਸ਼ਣ ਕਰਦਾ ਹੈ ਤੇ ਦੂਜੀ ਤਰਫ ਪੈਸੇ ਦੇ ਬਲ 'ਤੇ ਗੁੰਡਿਆਂ ਦਾ ਸਾਹਾਰਾ ਲੈ ਕੇ, ਚੋਣ ਜਿੱਤਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਅਸੀਂ ਇਸ ਬ੍ਰਾਹਮਣਵਾਦੀ ਢੰਗ ਨਾਲ ਚੱਲਣ ਵਾਲੀਆਂ ਸਾਰੀਆਂ ਪਾਰਟੀਆਂ ਨੂੰ ਅਤੇ ਮੌਜੂਦਾ ਸਰਕਾਰ ਨੂੰ ਕਿਹਾ ਹੈ ਕਿ :

“ਜਮਹੂਰੀਅਤ ਦਾ ਇਹ ਰਸਤਾ ਸਾਨੂੰ ਮਨਜ਼ੂਰ ਨਹੀਂ ਹੈ।”

ਦੁਸ਼ਮਣ ਨੂੰ ਪੂਰਾ ਅਧਿਕਾਰ ਹੈ ਕਿ ਉਹ ਸਾਡੀ ਜਥੇਬੰਦੀ ਨੂੰ ਤੋੜੇ ਪ੍ਰੰਤੂ ਤੋੜੇ ਹੋਏ ਸਮਾਜ ਨੂੰ ਜੋੜ ਕੇ ਜਥੇਬੰਦੀ ਬਣਾਉਣਾ ਤੇ ਇਸ ਨੂੰ ਕਾਇਮ ਰੱਖਣਾ ਸਾਡਾ ਫਰਜ਼ ਹੈ, ਸਾਡਾ ਅਧਿਕਾਰ ਹੈ।

✤ ਜਿੰਨੀ ਜ਼ਮੀਨ ਵਾਹੀ ਜਾ ਰਹੀ ਹੈ, ਉਸ ਤੋਂ ਦੁੱਗਣੀ ਵਿਹਲੀ ਪਈ ਹੈ। ਇਹ ਜ਼ਮੀਨ ਖੇਤੀ-ਕਰਨ ਵਾਲੇ ਖੇਤ ਮਜ਼ਦੂਰਾਂ ਤੇ ਕਿਸਾਨਾਂ ਨੂੰ ਮਿਲਣੀ ਚਾਹੀਦੀ ਹੈ ਤਾਂ ਕਿ ਦੇਸ਼ ਲਈ ਅਨਾਜ ਪੈਦਾ ਹੋ ਸਕੇ। ਜੋ ਹਲ ਨਹੀਂ ਚਲਾਉਂਦਾ ਉਹ ਕਿਸਾਨ ਨਹੀਂ। ਉਹਦਾ ਜ਼ਮੀਨ ’ਤੇ ਹੱਕ ਨਹੀਂ ਰਹਿਣਾ ਚਾਹੀਦਾ।

✤ ਛੋਟੇ ਸੰਗਠਨ ਨਾਲ ਅਸੀਂ ਵੱਡਾ ਕੰਮ ਨਹੀਂ ਕਰ ਸਕਦੇ। ਸੋ ਵੱਡੇ ਕੰਮਾਂ ਲਈ ਵਿਸ਼ਾਲ ਅਤੇ ਸ਼ਕਤੀਸ਼ਾਲੀ ਸੰਗਠਨ ਬਹੁਤ ਜ਼ਰੂਰੀ ਹੈ। ਹਾਲਤ ਕਿਸੇ ਵੀ ਸਮੇਂ ਅੱਛੇ ਜਾਂ ਬੁਰੇ ਹੋ ਸਕਦੇ ਹਨ। ਪ੍ਰਸਥਿਤੀਆਂ ਕਦੇ ਵੀ ਅਨੁਕੂਲ ਜਾਂ ਪ੍ਰਤੀਕੂਲ ਬਣ ਸਕਦੀਆਂ ਹਨ। ਸਾਨੂੰ ਆਪਣਾ ਵਿਸ਼ਾਲ ਅਤੇ ਮਜ਼ਬੂਤ ਸੰਗਠਨ ਬਣਾਉਣ ਵਿਚ ਲਗਨ ਤੇ ਤਮੰਨਾ ਨਾਲ ਲਾਇਕ ਬਣ ਕੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਸੰਗਠਨ ਲਈ ਤਨ, ਮਨ ਅਤੇ ਧਨ ਉਦੋਂ ਤੱਕ ਦੇਣਾ ਹੋਵੇਗਾ, ਜਦੋਂ ਤੱਕ ਇਹ ਮਹਾਨ ਕਾਰਜ ਮੁਕੰਮਲ ਨਹੀਂ ਹੁੰਦਾ।

✤ ਅਸੀਂ ਆਪਣੀ ਆਰਥਿਕ ਨੀਤੀ ਦਾ ਅਜੇ ਐਲਾਨ ਨਹੀਂ ਕਰ ਰਹੇ। ਜਦੋਂ ਸਾਡੀ ਨੀਤੀ ਸਾਡੇ ਬਹੁਜਨ ਸਮਾਜ ਦੇ ਲੋਕਾਂ ਦੀ ਨਸ-ਨਸ ਵਿਚ ਸਮਾ ਜਾਵੇਗੀ ਤਾਂ ਫਿਰ ਦੀ ਘੋਸ਼ਣਾ ਕਰਾਂਗੇ, ਜਿਸ ਨੂੰ ਦੁਸ਼ਮਣ ਕੋਈ ਨੁਕਸਾਨ ਨਹੀਂ ਪਹੁੰਚਾ ਸਕੇਗਾ।

✤ ਅਸੀਂ ਉਨ੍ਹਾਂ ਦੀ ਪ੍ਰਤੀਨਿਧਤਾ ਕਰਦੇ ਹਾਂ, ਜਿਨ੍ਹਾਂ ਦੇ ਪਾਸ ਨਾ ਧਨ ਹੈ ਨਾ ਧਰਤੀ। ਪ੍ਰੰਤੂ ਸਾਰਾ ਉਤਪਾਦਨ ਇਹੀ ਲੋਕ ਕਰਦੇ ਹਨ। ਇਨ੍ਹਾਂ ਜ਼ੁਲਮ ਦੇ ਸ਼ਿਕਾਰ ਅਤੇ ਮਜ਼ਲੂਮ ਲੋਕਾਂ ਦਾ ਅਸੀਂ ਇਕ ਅਜਿਹਾ ਸੰਗਠਨ ਬਣਾਉਣਾ ਚਾਹੁੰਦੇ ਹਾਂ ਜੋ ਜਾਤੀ ਪ੍ਰਬੰਧ ਅਨੁਸਾਰ ਬਣੀ ਆਰਥਿਕ ਅਤੇ ਸਮਾਜਿਕ ਵਿਵਸਥਾ ਨੂੰ ਬਦਲ ਸਕੇ। ਬਹੁਜਨ ਸਮਾਜ ਨੂੰ ਵੰਡ ਕੇ ਰੱਖਿਆ ਗਿਆ। ਬਰਾਬਰੀ ਦਾ ਦਰਜਾ ਨਹੀਂ ਦਿੱਤਾ ਗਿਆ। ਅਪਮਾਨ ਕੀਤਾ ਗਿਆ। ਗੁਲਾਮ ਬਣਾਇਆ ਗਿਆ ਤੇ ਇਕ ਅਜਿਹੀ ਵਿਵਸਥਾ ਬਣਾ ਦਿੱਤੀ ਗਈ ਕਿ ਹਰ ਸਮੇਂ ਅੱਗੇ ਨੂੰ ਬਹੁਜਨ ਸਮਾਜ ਵਿਚ ਗੁਲਾਮ ਹੀ ਪੈਦਾ ਹੁੰਦੇ ਰਹੇ ਤੇ ਗੁਲਾਮੀ ਨੂੰ ਰੱਬ ਦੀ ਕਰਨੀ ਕਰਕੇ ਬਰਦਾਸ਼ਤ ਕਰਦੇ ਰਹੇ। ਇਸ ਵਿਵਸਥਾ ਨੂੰ ਪੂਰਨ ਤੌਰ ’ਤੇ ਹਮੇਸ਼ਾ-ਹਮੇਸ਼ਾ ਲਈ ਖਤਮ ਕਰਨ ਲਈ ਸੰਗਠਨ ਬਣਾ ਰਹੇ ਹਾਂ। ਇਸੇ ਧਰਤੀ ’ਤੇ ਪੈਦੋ ਹੋਏ ਸਾਡੇ ਮਹਾਨ ਕ੍ਰਾਂਤੀਕਾਰੀ ਬਜ਼ੁਰਗਾਂ ਦਾ ਇਹੀ ਨਿਰਣਾ ਹੈ ਕਿ ਸਾਡੇ ਦੁੱਖ ਕੋਈ ਦੂਜਾ ਦੂਰ ਨਹੀਂ ਕਰ ਸਕਦਾ। ਇਸੇ ਕਰਕੇ ਅਸੀਂ ਇਨਸਾਨੀਅਤ ਬਹਾਲ ਕਰਨ ਲਈ ਸਾਡੇ 85% ਲੋਕਾਂ ਨੂੰ ਇਕ ਮੰਚ ’ਤੇ ਇਕੱਠਾ ਕਰ ਰਹੇ ਹਾਂ। ਅਸੀਂ ਤਿੰਨ ਦਹਾਕਿਆਂ ਤੋਂ ਬਹੁਜਨ ਸਮਾਜ ਬਣਾ ਰਹੇ ਹਾਂ।

✤ ਮੁੱਠੀ ਭਰ ਲੋਕਾਂ ਦਾ ਰਾਜ ਤਾਂ ਹੀ ਚੱਲ ਸਕਦਾ ਹੈ ਕਿ ਕੁਝ ਇਕ ਲੋਕਾਂ ਨੂੰ ਬਹੁਤ ਸ਼੍ਰੇਸ਼ਟ ਅਤੇ ਬਹੁਤ ਸਾਰੇ ਲੋਕਾਂ ਨੂੰ ਨੀਚ ਸਮਝਣ ਦੀ ਵਿਵਸਥਾ ਹੋਵੇ। ਇਸ ਕਰਕੇ ਸਾਰੇ ਰਾਜਨੀਤਿਕ ਊਚ-ਨੀਚ ਦੀ ਵਿਵਸਥਾ ਨੂੰ ਕਾਇਮ ਰੱਖਣ ਦੇ ਮਨੋਰਥ ਨਾਲ ਸ਼ਾਸਕ ਬਣੇ ਰਹੇ ਹਨ ਜਾਂ ਬਣੇ ਰਹਿਣਾ ਚਾਹੁੰਦੇ ਹਾਂ।

✤ ਸਾਡੇ ਦੇਸ਼ ਵਿਚ ਕੁਦਰਤੀ ਸਾਧਨਾਂ ਦੀ ਕੋਈ ਕਮੀਂ ਨਹੀਂ ਹੈ। ਜ਼ਮੀਨ ਦੀ ਕੋਈ ਕਮੀਂ ਨਹੀਂ ਹੈ। ਕੰਮ ਕਰਨ ਵਾਲੇ ਸਮਾਜ ਦੀ ਕੋਈ ਕਮੀਂ ਨਹੀਂ ਹੈ। ਜੇ ਕਮੀਂ ਹੈ ਤਾਂ ਸਾਫ ਤੇ ਇਮਾਨਦਾਰ ਨੀਅਤ ਦੀ ਕਮੀਂ ਹੈ। ਦੇਸ਼ ਦਾ ਸਾਸ਼ਨ 62 ਸਾਲ ਤੋਂ ਬੇਈਮਾਨ ਮੁੱਠੀ ਭਰ ਲੋਕਾਂ ਦੇ ਹੱਥ ਵਿਚ ਆਉਂਦਾ ਰਿਹਾ ਹੈ। ਸਾਡੇ ਸਮਾਜ ਅੰਦਰ ਪੈਦਾ ਹੋਏ ਹਰ ਵਿਅਕਤੀ ਨੂੰ ਵਿਕਾਊ ਸਮਝ ਲਿਆ ਜਾਂਦਾ ਹੈ, ਕਿਉਂਕਿ ਜਿਨ੍ਹਾਂ ਦਾ ਸਮਾਜ ਵਿਕਾਊ ਹੋ ਜਾਵੇ ਉਨ੍ਹਾਂ ਦੇ ਨੇਤਾ ਵੀ ਵਿਕ ਜਾਂਦੇ ਹਨ। ਅਸੀਂ ਵਿਕਣਾ ਨਹੀਂ ਚਾਹੁੰਦੇ ਇਸ ਲਈ ਅਸੀਂ ਨਾ ਵਿਕਣ ਵਾਲਾ ਸਮਾਜ ਬਣਾ ਰਹੇ ਹਾਂ। ਜੇ ਬਹੁਜਨ ਸਮਾਜ ਦੇ ਲੋਕ ਇਕ ਵਾਰ ਵੀ ਵਿਕਣਾ ਬੰਦ ਕਰ ਦੇਣ ਤਾਂ ਉਹ ਉਸੇ ਸਮੇਂ ਦੇਸ਼ ਦੇ ਸ਼ਾਸਕ ਬਣ ਸਕਦੇ ਹਨ ਅਤੇ ਆਪਣੀ ਵਿਗੜੀ ਬਣਾ ਸਦੇ ਹਨ। ਮੈਂ ਤਾਂ ਸੋਚਦਾ ਹਾਂ ਕਿ ਕੇਵਲ ਮੁਸਲਮਾਨ ਹੀ ਨਹੀਂ ਬਲਕਿ ਹੋਰ ਵੀ ਜਿੰਨੇ ਘੱਟ ਗਿਣਤੀ ਭਾਈ ਹਨ (ਜੋ 85% ਦਾ ਸੱਚਾ ਭਾਗ ਹਨ) ਉਨ੍ਹਾਂ ਨੂੰ ਵੀ ਵੱਡੇ ਪੈਮਾਨੇ ’ਤੇ ਇਸ ਸੰਗਠਨ ਵਿਚ ਆਉਣਾ ਚਾਹੀਦਾ ਹੈ, ਕਿਉਂਕਿ ਮੁਸਲਮਾਨ, ਸਿੱਖ, ਇਸਾਈ, ਬੋਧੀ ਆਦਿ ਸਾਰੇ ਇਸ ਬ੍ਰਾਹਮਣਵਾਦੀ ਵਿਵਸਥਾ ਦੇ ਸਤਾਏ ਹੋਏ ਹਨ। ਸਾਡਾ ਸਤਾਇਆ ਹੋਇਆ ਸੰਗਠਨ ਹੈ, ਜੋ ਆਪਣੇ ਦੁੱਖ ਆਪ ਦੂਰ ਕਰਨ ਲਈ ਬਣਾਇਆ ਗਿਆ ਹੈ।

✤ ਜਿੰਨਾ ਜ਼ੁਲਮ 12% ਮੁਸਲਮਾਨ ਭਾਈਆਂ ’ਤੇ ਢਾਹਿਆ ਗਿਆ ਹੈ ਤੇ ਜਿੰਨਾ ਹੱਕ ਉਨ੍ਹਾਂ ਦਾ ਮਾਰਿਆ ਗਿਆ ਹੈ, ਕਿਸੇ ਦੂਜੇ ਸਮਾਜ ਦਾ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁਸਲਮਾਨ ਭਰਾਵਾਂ ਨੂੰ ਉਨ੍ਹਾਂ ਦੇ ਹਿੱਸੇ ਤੋਂ ਜ਼ਿਆਦਾ ਹੱਕ ਵੀ ਮਿਲ ਜਾਵੇ ਤਾਂ ਸਾਨੂੰ ਕੋਈ ਗੁਰੇਜ਼ ਨਹੀਂ ਕਰਨਾ ਚਾਹੀਦਾ। ਆਜ਼ਾਦੀ ਤੋਂ ਬਾਅਦ ਉਹ 33% ਹਿੱਸੇਦਾਰੀ ਤੋਂ ਪਰਤ ਕੇ 3% ਰਹਿ ਗਏ ਹਨ। ਤੇ ਉਹ ਹਰ ਰੋਜ਼ ਕਿਧਰੇ ਨਾ ਕਿਧਰੇ, ਦੰਗੇ ਫਸਾਦਾਂ ਦਾ ਸ਼ਿਕਾਰ ਬਣਦੇ ਆਏ ਹਨ। ਦੂਜੀ ਤਰਫ ਜਿੱਥੇ ਵੀ ਕੋਈ ਸਮਾਜ ਬ੍ਰਾਹਮਣਵਾਦੀਆਂ ਨਾਲੋਂ ਖੁਸ਼ਹਾਲ ਹੁੰਦਾ ਨਜ਼ਰ ਆਉਂਦਾ ਹੈ ਜਾਂ ਤਾਂ ਉਨ੍ਹਾਂ ਨੂੰ ਦੰਗੇ ਕਰਵਾ ਕੇ ਦਬੋਚ ਲਿਆ ਜਾਂਦਾ ਹੈ ਜਾਂ ਕੋਈ ਹੋਰ ਮਾਰੂ ਢੰਗ ਤਰੀਕੇ ਈਜਾਦ ਕਰਕੇ ਪੰਗੂ ਬਣਾ ਦਿੱਤਾ ਜਾਂਦਾ ਹੈ। ਇਸ ਕਿਸਮ ਦੇ ਅੱਤਿਆਚਾਰਾਂ ਦੇ ਸ਼ਿਕਾਰ ਸਮਾਜ ਲਈ ਬਹੁਜਨ ਸਮਾਜ ਮੰਚ ’ਤੇ ਇਕੱਠਾ ਹੋ ਜਾਣਾ ਜ਼ਰੂਰੀ ਹੋ ਗਿਆ ਹੈ।

✤ ਵੀ ਪੀ ਸਿੰਘ ਜਿਸ ਨੂੰ ਭਾਰਤ ਦੇ ਸਮਾਜਵਾਦੀਆਂ ਨੇ ਕਿਹਾ, ਰਾਜਾ ਨਹੀਂ ਫਕੀਰ ਹੈ, ਭਾਰਤ ਦੀ ਤਕਦੀਰ ਹੈ, ਉਸ ਪਾਸ 8000 ਏਕੜ ਭੂਮੀ ਹੈ। ਕੁਝ ਸਮਾਂ ਪਹਿਲਾਂ ਤੱਕ ਜੋ ਮਹਿਲਾਂ ਵਿਚ ਐਸ਼ ਕਰਦਾ ਸੀ, ਉਹ ਅੱਜ ਫਕੀਰ ਬਣ ਗਿਆ ਹੈ। ਸਰਵਹਾਰਾ (ਭਾਵ ਮਜ਼ਦੂਰ ਗਰੀਬ) ਵਰਗ ਦਾ ਸਰਵੋਤਮ ਵਰਗ (ਅੱਠ ਹਜ਼ਾਰ ਏਕੜ ਦੇ ਮਾਲਕ) ਵੀ ਪੀ ਸਿੰਘ ਫਕੀਰ ਲਈ ਪ੍ਰਚਾਰ ਕਰਦੇ ਹਨ।

✤ ਇਹ ਸਮਾਜਵਾਦੀ ਲੋਕ, ਸਮਾਜਵਾਦੀ ਨਾਅਰੇ ਲਗਾ ਕੇ ਦਲਿਤਾਂ ਸ਼ੋਸ਼ਤਾਂ ਨੂੰ ਮੂਰਖ ਬਣਾ ਕੇ ਉਨ੍ਹਾਂ ਨੂੰ ਬ੍ਰਾਹਮਣਵਾਦੀਆਂ ਦੀ ਝੋਲੀ ਵਿਚ ਪਾ ਕੇ, ਬ੍ਰਾਹਮਣਵਾਦ ਨੂੰ ਸ਼ਕਤੀਸ਼ਾਲੀ ਬਣਾਉਣ ਵਿਚ ਲੱਗੇ ਹੋਏ ਹਨ। ਇਸ ਦੇਸ ਦੇ ਮੂਲ ਨਿਵਾਸੀ ਨਿਰਧਨ, ਨਿਰਬਲ, ਗੁਲਾਮ ਅਤੇ ਲਾਚਾਰ ਬਣੇ ਹੋਏ ਹਨ। ਇਹ ਦੇਸ਼ 'ਤੇ 85 ਫੀਸਦੀ ਹਨ। ਉਨ੍ਹਾਂ ਪਾਸ ਨਾ ਧਨ ਹੈ, ਨਾ ਸ਼ਾਸਨ ਹੈ, ਨਾ ਪ੍ਰਸ਼ਾਸਨ ਦੀ ਤਾਕਤ ਹੈ ਤੇ ਨਾ ਹੀ ਕੋਈ ਦੂਜੀ ਸ਼ਕਤੀ ਹੈ। ਤਾਂ ਫਿਰ ਉਨ੍ਹਾਂ ਪਾਸ ਸਭ ਤੋਂ ਤਾਕਤਵਰ ਅਤੇ ਬਹੁਮੁੱਲਾ ਸਾਧਨ ਜਾਂ ਸ਼ਕਤੀ ਉਨ੍ਹਾਂ ਦਾ ਸੰਗਠਨ ਹੈ, ਜੋ ਬਹੁਜਨ ਸਮਾਜ ਦੇ ਰੂਪ ਵਿਚ ਉੱਭਰ ਰਿਹਾ ਹੈ।

✤ ਜ਼ਿਆਦਾ ਵੋਟਾਂ ਵਾਲੇ ਸਮਾਜ ਬਣਾ ਸਕਦੇ ਹਨ। ਪ੍ਰੰਤੂ ਜ਼ਿਆਦਾ ਵੋਟਾਂ ਵਾਲੇ ਬਹੁਜਨ ਸਮਾਜ ਨੂੰ ਲਾਚਾਰ ਅਤੇ ਮਜਬੂਰ ਕੀਤਾ ਜਾਂਦਾ ਹੈ। ਚੋਣਾਂ ਮਹਿੰਗੀਆਂ ਕੀਤੀਆਂ ਜਾਂਦੀਆਂ ਹਨ। ਤਾਂ ਜੋ ਨਿਰਧਨ ਸਮਾਜ ਆਪਣੇ ਵੋਟਾਂ ਨਾਲ ਆਪਣੀ ਤਾਕਤ ਨਾ ਬਣਾ ਸਕੇ। ਇਸ ਦੇਸ਼ ਦੇ ਮੁੱਖ ਮੰਤਰੀਆਂ ਕੋਲ (ਚਾਹੇ ਪੰਜਾਬ ਹੋਏ, ਹਰਿਆਣਾ, ਰਾਜਸਥਾਨ, ਯੂ ਪੀ ਜਾਂ ਕੋਈ ਹੋਰ ਰਾਜ) ਬਹੁਤ ਜ਼ਿਆਦਾ ਜ਼ਮੀਨ ਹੈ (ਪ੍ਰੰਤੂ ਉਨ੍ਹਾਂ ਲਈ ਹੱਲ ਨੂੰ ਹੱਥ ਲਗਾਉਣਾ ਪਾਪ ਹੈ।) ਇਸੇ ਲਈ ਉਹ ਚਾਹੁੰਦੇ ਹਨ ਕਿ ਕੋਈ ਬਹੁਤ ਜ਼ਿਆਦਾ ਜ਼ਮੀਨ ਵਾਲਾ ਵਿਅਕਤੀ ਹੀ ਦੇਸ਼ ਦਾ ਰਾਜਾ ਭਾਵ ਪ੍ਰਧਾਨ ਮੰਤਰੀ ਬਣਨਾ ਚਾਹੀਦਾ ਹੈ। ਸੱਚ ਇਹ ਹੈ ਕਿ ਇਹ ਜ਼ਿਆਦਾ ਜ਼ਮੀਨ ਵਾਲੇ ਲੈਂਡ ਲਾਰਡ ਮੱਠਾਧੀਸ਼ ਹਨ। ਇਨ੍ਹਾਂ ਦਾ ਦੇਸ਼ ਦੇ 50 ਕਰੋੜ ਥੋੜ੍ਹੀ ਜ਼ਮੀਨ ਵਾਲੇ ਜਾਂ ਖੇਤੀਹੀਣ ਕਿਸਾਨਾਂ ਨਾਲ ਕੋਈ ਰਿਸ਼ਤਾ ਨਹੀਂ, ਕੋਈ ਵਾਸਤਾ ਨਹੀਂ। ਦੇਸ਼ ਦੀ 40 ਕਰੋੜ ਹੈਕਟੇਅਰ ਜ਼ਮੀਨ 'ਤੇ ਖੇਤੀ ਹੁੰਦੀ ਹੈ ਤੇ 90 ਕਰੋੜ ਹੈਕਟੇਅਰ ਜ਼ਮੀਨ ਵਿਹਲੀ ਪਈ ਹੈ। ਤੁਸੀਂ (ਬਹੁਜਨ ਸਮਾਜ ਦੇ ਗਰੀਬ ਲੋਕ) ਚਾਹੁੰਦੇ ਹੋ ਕੇ ਇਹ ਜ਼ਮੀਨ ਤੁਹਾਨੂੰ ਮਿਲ ਜਾਵੇ, ਪ੍ਰੰਤੂ ਸੰਗਠਨ ਦੀ ਸ਼ਕਤੀ ਦੇ ਬਿਨਾਂ ਇਹ ਜ਼ਮੀਨ ਮਿਲਣ ਵਾਲੀ ਨਹੀਂ ਹੈ। ਖਾਲੀ ਪਈ ਜ਼ਮੀਨ ਕਿਸਾਨਾਂ ਨੂੰ ਮਿਲ ਜਾਣ ਨਾਲ ਵਰਤਮਾਨ ਸਰਕਾਰ ਨੂੰ (ਅਤੇ ਰਾਜ ਸਰਕਾਰਾਂ ਨੂੰ ਵੀ) ਖਤਰਾ ਪੈਦਾ ਹੋ ਸਕਦਾ ਹੈ।

ਭਾਰਤ ਦੇ ਮੂਲ ਨਿਵਾਸੀ ਆਪਣੇ ਹੀ ਦੇਸ਼ ਵਿਚ ਸ਼ਰਨਾਰਥੀ ਬਣ ਗਏ ਹਨ। ਜਿਨ੍ਹਾਂ ਦੀ ਗਿਣਤੀ 1947 ਤੋਂ ਬਾਅਦ 10 ਕਰੋੜ ਹੋ ਗਈ ਹੈ ਤੇ ਜੋ ਵੱਡੇ ਜਿਮੀਂਦਾਰਾਂ (ਫਕੀਰਾਂ) ਦੇ ਅੰਤਕਵਾਦ ਤੋਂ ਤੰਗ ਆ ਕੇ ਪਿੰਡ ਛੱਡ ਕੇ, ਸ਼ਹਿਰ ਦੀਆਂ ਗੰਦੀਆਂ ਬਸਤੀਆਂ 'ਚ ਝੁੱਗੀਆਂ-ਝੌਂਪੜੀਆਂ ਵਿਚ ਰਹਿਣ ਲਈ ਮਜਬੂਰ ਹੋ ਗਏ ਹਨ। 1988 ਤੱਕ ਪੰਜਾਬ ਤੋਂ ਭੱਜ ਕੇ 5000 ਹਿੰਦੂ ਸਵਰਨ ਹਿੰਦੂ ਦਿੱਲੀ ਪਹੁੰਚੇ ਹਨ। ਇਨ੍ਹਾਂ ਪੰਜ ਹਜ਼ਾਰ ਲੋਕਾਂ ਨੂੰ ਰਾਹਤ ਦੇਣ ਲਈ ਭਾਰਤ ਸਰਕਾਰ ਨੇ 530 ਕਰੋੜ ਰੁਪਏ ਖਰਚ ਕੀਤਾ ਹੈ। ਦੂਜੇ ਪਾਸੇ ਭਾਰਤ ਦੇ 10 ਕਰੋੜ (ਮੂਲ ਨਿਵਾਸੀ) ਸ਼ਰਨਾਰਥੀਆਂ ਵਾਲਾ ਜੀਵਨ ਬਿਤਾ ਰਹੇ ਹਨ। ਜਿਨ੍ਹਾਂ ਖਾਤਰ ਅਸੀਂ ਭਾਰਤੀ ਸ਼ਰਨਾਰਥੀ ਅੰਦੋਲਨ 10 ਕਰੋੜ ਦਸਤਕਾਰਾਂ ਲਈ ਦਸਤਕਾਰ ਅੰਦੋਲਨ ਅਤੇ 40 ਕਰੋੜ ਖੇਤ ਮਜ਼ਦੂਰਾਂ ਤੇ ਗਰੀਬ ਕਿਸਾਨਾਂ ਲਈ ਕਿਸਾਨ ਮਜ਼ਦੂਰ ਅੰਦੋਲਨ ਚਲਾ ਰਹੇ ਹਾਂ।

✤ ਗਰੀਬ ਬਸਤੀਆਂ ਵਿਚ ਕੱਚੀ ਸ਼ਰਾਬ ਵੇਚਣ ਲਈ ਭੱਠੀਆਂ ਲਗਾ ਕੇ, ਜੋ ਆਦਤਾਂ ਵਿਗਾੜੀਆਂ ਹਨ, ਉਸ ਆਦਤ ਵਿਗਾੜੋ ਪ੍ਰੋਗਰਾਮ ਵਿਰੁੱਧ ਬਰੇਲੀ ਮੋਰਚਾ ਲਗਾਇਆ ਗਿਆ ਹੈ। ਪਰ ਅਸੀਂ ਇਹ ਜਾਣਦੇ ਹਾਂ ਕਿ ਸ਼ਰਾਬ ਦੀਆਂ ਭੱਠੀਆਂ ਬੰਦ ਕਰਨ ਨਾਲ ਸਾਡੇ ਸਮਾਜ ਦਾ ਕੁਝ ਨਹੀਂ ਸੰਵਰੇਗਾ। ਸਾਨੂੰ ਭੱਠੀ ਬੰਦ ਕਰਨੀ ਹੋਵੇਗੀ, ਜਿਸ ਵਿਚੋਂ ਅਜਿਹੇ ਆਦਤ ਵਿਗਾੜੋ ਪ੍ਰੋਗਰਾਮ ਇਜਾਦ ਕੀਤੇ ਜਾਂਦੇ ਹਨ।

✤ ਬਹੁਜਨ ਸਮਾਜ ਪਾਰਟੀ ਜਾਤੀਵਾਦੀ ਨਹੀਂ, ਰਾਸ਼ਟਰਵਾਦੀ ਵਿਚਾਰਧਾਰਾ ਦੇ ਪੱਖ ਵਿਚ ਖੜੋਦੀ ਹੈ, ਇਹ ਕਿਸੇ ਵਿਸ਼ੇਸ਼ ਜਾਤੀ ਦੇ ਖਿਲਾਫ ਨਾ ਹੋ ਕੇ, ਇਕ ਮਾਨਵਵਾਦੀ, ਰਾਸ਼ਟਰਵਾਦੀ ਵਿਚਾਰਧਾਰਾ ਨਾਲ ਜੁੜੀ ਹੋਈ ਹੈ।

✤ ਏਥੇ ਅਮੀਰਾਂ ਦੇ ਨੋਟਾਂ ਨਾਲ ਗਰੀਬਾਂ ਦੇ ਵੋਟਾਂ ਨਾਲ ਖੇਡ ਖੇਡੀ ਜਾਂਦੀ ਹੈ। ਅਜੇ ਪ੍ਰਜਾਤੰਤਰ ਨਹੀਂ ਆਇਆ ਹੈ। ਅਸੀਂ ਜ਼ਿਆਦਾ ਵੋਟਾਂ ਵਾਲਿਆਂ ਦੀ ਸਰਕਾਰ ਬਣਾ ਕੇ ਪ੍ਰਜਾਤੰਤਰ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਦੂਜੀਆਂ ਪਾਰਟੀਆਂ ਦੇ ਉਲਟ ਸਾਡਾ ਇਰਾਦਾ ਹੈ ਕਿ ਦੱਬਿਆ ਕੁਚਲਿਆ ਇਨਸਾਨ ਆਪਣੇ ਪੈਰਾਂ 'ਤੇ ਖੜ੍ਹਾ ਹੋ ਕੇ ਇਸ ਗੈਰ-ਮਾਨਵੀ ਵਿਵਸਥਾ ਨੂੰ ਬਦਲ ਸਕੇ।

✤ ਦੁਸ਼ਮਣ ਨੂੰ ਮੈਦਾਨੇ ਜੰਗ ਵਿਚ ਹਰਾ ਕੇ, ਸੱਤਾ ਵਿਚ ਆਉਣ ਦੇ ਲਾਇਕ ਬਣਾਵਾਂਗੇ। ਬਹੁਜਨ ਸਮਾਜ ਨੂੰ ਕਾਂਗਰਸ ਦੀ ਕਠਪੁਤਲੀ ਬਣਿਆ ਨਹੀਂ ਰਹਿਣ ਦੇਵਾਂਗੇ।

✤ ਇਹ ਵਕਤ ਖੂਨ ਦੇਣ ਜਾਂ ਖੂਨ ਵਹਾਉਣ ਦਾ ਨਹੀਂ ਜ਼ਾਲਮਾਂ ਦਾ ਖੂਨ ਪੀਣ ਦਾ ਹੈ। ਹੁਣ ਜ਼ੁਲਮ ਸਹਿਣ ਅਤੇ ਜਾਨ ਦੇਣ ਦਾ ਸਮਾਂ ਨਹੀਂ। ਜ਼ਾਲਮਾਂ ਦੀ ਜਾਨ ਲੈਣ ਅਤੇ ਜ਼ਾਲਮਾਂ ਦਾ ਖੂਨ ਪੀਣ ਦਾ ਸਮਾਂ ਹੈ। ਸਾਡੇ ਬਜ਼ੁਰਗਾਂ ਨੇ ਜ਼ੁਲਮ ਸਹਿ ਕੇ ਜ਼ਾਲਮ ਦਾ ਹੌਸਲਾ ਵਧਾਈ ਰੱਖਿਆ ਹੈ।

✤ ਬਾਬਾ ਸਾਹਿਬ ਡਾ. ਅੰਬੇਡਕਰ ਨੇ ਕਾਂਗਰਸ ਅਤੇ ਗਾਂਧੀ ਵੱਲੋਂ ਕੀਤੇ ਗਏ ਘੋਰ ਵਿਰੋਧ ਅਤੇ ਅਪਮਾਨ ਦੇ ਬਾਵਜੂਦ ਵੀ ਦਲਿਤਾਂ ਨੂੰ ਵੋਟ ਪਾਉਣ ਦਾ ਅਧਿਕਾਰ ਦਿੱਤਾ। 'ਵੋਟ' ਦਿੱਲੀ ਦਾ ਤਖਤ ਲੈਣ ਦਾ ਹਥਿਆਰ ਹੈ।

✤ ਮੈਂ ਕਦੇ ਫਰਿਆਦ ਕਰਨਾ ਨਹੀਂ ਸਿੱਖਿਆ। ਨਾ ਮੈਂ ਕੁਰਸੀ ਲਈ ਆਮ ਸਭਾਵਾਂ ਕਰਦਾ ਹਾਂ। ਮੈਂ ਤਾਂ ਬੱਸ ਬਹੁਜਨ ਸਮਾਜ ਦੇ ਬਿਖਰੇ ਹੋਏ ਲੋਕਾਂ ਨੂੰ ਜਗਾਉਣ ਲਈ ਘੁੰਮ ਰਿਹਾ ਹਾਂ, ਕਿਉਂਕਿ ਇਨਸਾਨ ਹੋ ਕੇ ਵੀ ਅੱਤਿਆਚਾਰ ਸਹਿਣਾ ਵੱਡੀ ਬੇਸ਼ਰਮੀ ਦੀ ਗੱਲ ਹੈ।

✤ ਜ਼ਾਲਮ ਸਰਕਾਰ ਬਹੁਜਨ ਸਮਾਜ ਨੂੰ ਪਸ਼ੂਆਂ ਵਰਗੀ ਜ਼ਿੰਦਗੀ ਜਿਉਣ ਲਈ ਘਟੀਆ ਯੋਜਨਾਵਾਂ ਬਣਾਉਂਦੀ ਆਈ ਹੈ।

✤ ਬ੍ਰਾਹਮਣਵਾਦੀ ਸਰਕਾਰ ਇਕ ਪਾਸੇ ਰਾਖਵੇਂਕਰਨ ਨੂੰ ਭੀਖ ਬਣਾ ਕੇ, ਊਠ ਦੇ ਮੂੰਹ ਵਿਚ ਜ਼ੀਰਾ ਵਾਂਗ ਦੇਂਦੀ ਹੈ। ਪਰ ਜੋ ਲੋਕ ਰਾਖਵਾਂਕਰਨ ਦੇ ਕਾਰਨ ਉਪਰ ਆ ਜਾਂਦੇ ਹਨ, ਉਨ੍ਹਾਂ ਨੂੰ ਦਬਾਈ ਰੱਖਣ, ਗੂੰਗੇ ਬਹਿਰੇ ਬਣਾਈ ਰੱਖਣ ਅਤੇ ਭਿਖਾਰੀ ਬਣੇ ਰਹਿਣ ਲਈ ਘਟੀਆ ਇਲਾਕਿਆਂ ਵਿਚ ਨਿਯੁਕਤ ਕਰਦੀ ਹੈ। ਅਸੀਂ ਜ਼ਾਲਮਾਂ ਨੂੰ ਆਉਣ ਵਾਲੇ ਸਮੇਂ ਵਿਚ ਆਪਣੇ ਸੰਗਠਨ ਦੀ ਸ਼ਕਤੀ ਦੀ ਜਾਣਕਾਰੀ ਕਰਾਵਾਂਗੇ। ਇਹ ਅਣਖ ਦੀ ਗੱਲ ਹੈ ਕਿ ਅਸੀਂ ਆਪਣੀਆਂ ਬੇੜੀਆਂ ਖੁਦ ਤੋੜਨ ਲਈ ਉੱਠੇ ਖੜੇ ਹੋਏ ਹਾਂ।

✤ ਅਸੀਂ (85% ਵੋਟਾਂ ਦੇ ਮਾਲਕ) ਦੇਸ਼ ਦੇ ਨੌਕਰਾਂ (ਭਾਵ ਸਰਕਾਰਾਂ) ਨੂੰ ਚੁਣਦੇ ਹਾਂ। ਇਸ ਦੇਸ਼ ਦੇ ਮੂਲ ਨਿਵਾਸੀ ਅਤੇ ਆਪ ਮਾਲਕ ਹੋ ਕੇ ਵੀ ਨੌਕਰਾਂ ਕੋਲੋਂ ਆਪਣੇ ਹੀ ਘਰ ਭੀਖ ਮੰਗ ਰਹੇ ਹਾਂ। ਜਿਨ੍ਹਾਂ ਲੋਕਾਂ ਨੂੰ ਇਹ ਬ੍ਰਾਹਮਣਵਾਦੀ ਹਾਕਮ ਲੋਕ 'ਲੱਲੂ' ਸਮਝਦੇ ਆਏ ਹਨ, ਉਹ ਤਾਂ ਖੁਦ ਆਪਣੇ ਦੇਸ ਦੇ ਰਾਜਾ ਹਨ। ਓਹੀ ਲੱਲੂ ਹੁਣ ਇਸ ਦੇਸ ਵਿਚ, ਆਪਣੇ ਬਲਬੂਤੇ 'ਤੇ ਆਪਣੇ ਸਮਾਜ ਦੀ ਸ਼ਕਤੀ ਨਾਲ ਇਸ ਦੇਸ਼ ਦੇ ਸ਼ਾਸਕ ਬਣਨਗੇ।

✤ ਸਾਰੀਆਂ ਪਾਰਟੀਆਂ ਵਿਚ ਅਛੂਤ ਪਛੜਿਆਂ ਅਤੇ ਘੱਟ ਗਿਣਤੀ ਬੋਲ ਕੇ ਸਾਨੂੰ ਸੀਮਿਤ ਅਪਮਾਨਤ ਕੀਤਾ ਜਾਂਦਾ ਹੈ। ਅੱਜ ਵੀ ਕੋਈ ਬ੍ਰਾਹਮਣ, ਕਸ਼ੱਤਰੀ ਸਾਡੇ ਬੇਨਤੀ ਕਰਨ 'ਤੇ ਸਾਨੂੰ ਵੋਟ ਨਹੀਂ ਪਾਵੇਗਾ। ਉਹ ਆਪਣੀ ਜਾਤੀ ਦੇ ਨੇਤਾਵਾਂ ਦੇ ਇਸ਼ਾਰੇ 'ਤੇ ਚੱਲਦਾ ਹੈ। ਸਾਰੀਆਂ ਪਾਰਟੀਆਂ ਵਿਚ ਸਾਨੂੰ ਮੂਰਖ ਮੰਨਿਆ ਜਾਂਦਾ ਹੈ। ਸਾਨੂੰ ਸੰਤੋਖ ਹੈ ਕਿ ਅਸੀਂ ਆਪਣੇ ਸਮਾਜ ਲਈ ਕੰਮ ਕਰ ਰਹੇ ਹਾਂ। ਬਾਬਾ ਸਾਹਿਬ ਨੇ ਸਾਨੂੰ ਸੱਤਾ ਆਪਣੇ ਹੱਥਾਂ ਵਿਚ ਲੈਣ ਲਈ ਸ਼ਕਤੀ ਦਿੱਤੀ ਹੈ, ਅਧਿਕਾਰ ਦਿੱਤਾ ਹੈ। ਇਸ ਅਧਿਕਾਰ ਕਾਰਨ ਅਸੀਂ ਆਪਣਾ ਘਰ ਬਣਾ ਲਿਆ ਹੈ।

✤ ਜੇ ਮੇਰਾ ਬਹੁਜਨ ਸਮਾਜ ਮੇਰੀ ਗੱਲ ਨਹੀਂ ਸੁਣੇਗਾ ਤਾਂ ਦੋ ਥੈਲੇ ਲੈ ਕੇ ਕਾਂਸ਼ੀ ਰਾਮ ਕਿਧਰੇ ਵੀ ਘੁੰਮਦਾ ਰਹੇਗਾ, ਪ੍ਰੰਤੂ ਬਹੁਜਨ ਸਮਾਜ ਸੌਦਾ ਨਹੀਂ ਕਰੇਗਾ। ਦਲਿਤਾਂ ਦਾ ਨਾਮ ਲੈ ਕੇ (ਹਰੀਜਨ ਭਲਾਈ ਸਕੀਮਾਂ ਅਧੀਨ) ਜਾਂ ਇਨ੍ਹਾਂ ਦਾ ਨਾਂ ਲੈ ਕੇ ਹੁਣ ਤੱਕ ਰੁਪਈਆ ਅਕਾਸ਼ਬਾਣੀ, ਦੂਰਦਰਸ਼ਨ ਅਤੇ ਅਖਬਾਰਾਂ ਵਿਚ ਖਰਚ ਕੀਤਾ ਗਿਆ ਹੈ। ਇਨ੍ਹਾਂ ਦੀ ਤਰੱਕੀ ਲਈ ਹੁਣ ਤੱਕ ਅਨੇਕ ਯੋਜਨਾਵਾਂ ਬਣਾਈਆਂ ਗਈਆਂ ਹਨ, ਪ੍ਰੰਤੂ ਇਨ੍ਹਾਂ ਲਈ ਦੋ ਰੋਟੀਆਂ ਅਤੇ ਤਨ ਢਕਣ ਲਈ ਕੱਪੜਾ ਨਹੀਂ ਦਿੱਤਾ ਜਾ ਸਕਿਆ। ਅਸੀਂ ਭੁੱਖੇ ਹਾਂ ਹੁਣ ਥੋੜ੍ਹੀ ਦੇਰ ਹੋਰ ਭੁੱਖੇ ਰਹਾਂਗੇ, ਪ੍ਰੰਤੂ ਕਮਰ ਕੱਸਾਂਗੇ ਅਤੇ ਆਪਣਾ ਆਪ ਉਧਾਰ ਕਰਾਂਗੇ। ਅਸੀਂ ਆਪਣਾ ਦੁੱਖ ਆਪ ਦੂਰ ਕਰਾਂਗੇ। ਆਪ ਜਾਣ ਲਓ ਕਿ ਤੁਸੀਂ ਮਾਲਕ ਅਤੇ ਆਦਿਵਾਸੀ ਹੋ ਅਤੇ ਆਰੀਆ ਵਿਦੇਸ਼ੀ ਹਨ। ਆਉਣ ਵਾਲੇ ਸਮੇਂ ਵਿਚ, ਇਸ ਦੇਸ਼ ਉੱਤੇ ਦੇਸ਼ ਦੇ ਮੂਲ ਨਿਵਾਸੀ ਦਾ ਸ਼ਾਸ਼ਨ ਹੋਵੇਗਾ। ਅਸੀਂ ਆਰੀਆ ਨੂੰ ਬਾਹਰ ਨਹੀਂ ਭੇਜਾਂਗੇ। ਉਨ੍ਹਾਂ ਨੂੰ ਇਸੇ ਦੇਸ਼ ਵਿਚ ਰਹਿਣ ਦਾ ਮੌਕਾ ਦਿੱਤਾ ਜਾਵੇਗਾ। ਪ੍ਰੰਤੂ ਉਨ੍ਹਾਂ ਨੂੰ ਹੁਣ ਦੇਸ਼ ਉੱਤੇ ਸ਼ਾਸਕ ਬਣਨ ਦਾ ਮੌਕਾ ਨਹੀਂ ਦਿੱਤਾ ਜਾਵੇਗਾ। ਅਸੀਂ ਆਰੀਆ ਨੂੰ ਆਪਣਾ ਲੀਡਰ ਨਹੀਂ ਬਣਾਵਾਂਗੇ। ਕਿਸੇ ਸਵਰਨ ਵਿਚ ਦਲਿਤਾਂ ਸ਼ੋਸ਼ਿਤਾਂ ਦਾ ਲੀਡਰ ਬਣਨ ਦੀ ਯੋਗਤਾ ਨਹੀਂ ਹੈ। ਸਾਡਾ ਇਰਾਦਾ ਕਿਸੇ ਦਾ ਸਾਥ ਦੇਣ ਦਾ ਨਹੀਂ, ਉਸ ਨੂੰ ਸਾਫ ਕਰਨ ਦਾ ਹੈ।

* * *

1. ਨਿਰਧਨਾਂ ਦਾ ਇਕ ਮਾਤਰ ਧਨ ਸੰਗਠਨ ਹੀ ਹੈ।
2. ਸਮਾਜ ਪਰਿਵਰਤਨ ਵਾਸਤੇ ਸੱਤਾ 'ਤੇ ਕਬਜ਼ਾ ਜ਼ਰੂਰੀ ਹੈ।
3. ਬਹੁਜਨਾਂ ਦੀ ਮੁਕਤੀ ਬਸਪਾ ਦੇ ਸੱਤਾ ਵਿਚ ਆ ਜਾਣ ਨਾਲ ਹੀ ਸੰਭਵ ਹੋਵੇਗੀ।
4. ਅਸੀਂ ਹਕੂਮਤ ਪ੍ਰਾਪਤ ਕਰਨ ਲਈ ਸੰਘਰਸ਼ ਕਰਨਾ ਹੈ।

* * *

# ਬਾਮਸੇਫ ਦਾ ਸਫ਼ਰ ਤੇ ਉਦੇਸ਼

## ਵਿਚਾਰਧਾਰਕ : ਰਾਸ਼ਟਰੀ ਪ੍ਰਧਾਨ ਵਾਮਨ ਮੇਸ਼ਰਾਮ

## ਨੋਟ : ਬਾਮਸੇਫ ਭਾਵ BAMCEF

## ਭਾਵ Backward Classes (SC+ST+OBC) and Minority Community (Muslim+Sikh+Bodh+Esai+Jain etc.

## ਪੇਸ਼ ਕਰਦਾ-ਗੁਰਨਾਮ ਸਿੰਘ ਮੁਕਤਸਰ

ਦਾ ਕਰਮਚਾਰੀ (Employees Fedration) ਸੰਘ ਦਾ ਅਗਾਜ਼ 6 ਦਸੰਬਰ 1978 ਨੂੰ ਬੋਟ ਕਲੱਬ ਦਿੱਲੀ ਵਿਖੇ ਝੰਡਾ ਲਹਿਰਾਇਆ ਗਿਆ ਤੇ ਇਸ ਦਾ ਜਨਮ ਪੂਨੇ (ਮਹਾਰਾਸ਼ਟਰ) ਤੋਂ ਹੋਇਆ, ਜਿਸ ਦੇ ਪਿਤਾਮਾ ਵਜੋਂ ਤਿੰਨ ਅਛੂਤ ਦਲਿਤ ਵਿਅਕਤੀ ਸਾਹਮਣੇ ਆਏ।

I. ਸ੍ਰੀ ਦੀਨਾ ਭਾਨਾ ਜੀ (ਰਾਜਸਥਾਨ)

II. ਸ੍ਰੀ ਡੀ ਕੇ ਖਾਪਰਡੇ (ਮਹਾਰਾਸ਼ਟਰ)

III. ਸ੍ਰੀ ਕਾਂਸ਼ੀ ਰਾਮ ਜੀ (ਪੰਜਾਬ ਰੋਪੜ) ਪ੍ਰਥਮ ਰਾਸ਼ਟਰੀ ਪ੍ਰਧਾਨ ਇਸੇ ਟੀਮ ਵਿਚ ਸ਼ਾਮਲ ਸਨ ਵਰਤਮਾਨ ਰਾਸ਼ਟਰੀ ਪ੍ਰਧਾਨ ਬਾਮਸੇਫ (ਉਮਰ 22-23 ਸਾਲ) ਪੰਜਾਬ ਵਿਚ ਚੰਡੀਗੜ੍ਹ ਫਗਵਾੜਾ ਤੋਂ ਸ਼ੁਰੂ ਹੋਈਆਂ ਗਤੀਵਿਧੀਆਂ ਦੀ ਜਾਣਕਾਰੀ ਮੁਕਤਸਰ ਖੇਤਰਾਂ ਤੱਕ 1980-81 ਤੋਂ ਪਹੁੰਚਣੀ ਸ਼ੁਰੂ ਹੋਈ ਤੇ 1982 ਤੋਂ ਮੈਂ ਸਥਾਈ ਤੌਰ 'ਤੇ ਬਾਮਸੇਫ ਦੀ ਧਾਰਾ ਨੂੰ ਅਪਣਾ ਲਿਆ। 1981-82 ਤੋਂ ਹੀ ਸਾਡੀ ਦਲਿਤ ਵਾਇਸ ਬੰਗਲੌਰ ਨਾਲ ਪਛਾਣ ਸ਼ੁਰੂ ਹੋਈ ਤੇ ਉਦੋਂ ਤੋਂ ਹੀ 'ਭਾਰਤੀ ਲੋਕ ਨੀਚ' ਕਿਵੇਂ ਬਣੇ ਦੀਆਂ ਵਰਕੀਆ-ਚੌਵਰਕੀਆਂ ਨੇ ਆਪਣਾ ਪ੍ਰਥਮ ਰੂਪ ਧਾਰਨ ਕੀਤਾ।

1935 ਦੇ ਐਕਟ ਅਨੁਸਾਰ ਪਛੜੀਆਂ ਤੇ ਦੱਬੀਆਂ ਕੁਚਲੀਆਂ ਸ਼ੂਦਰ ਨਿਮਨ ਜਾਤੀਆਂ ਨੇ ਜੋ ਨਵਾਂ ਨਾਂ ਧਾਰਨ ਕੀਤਾ ਉਹ ਸੀ (ਐੱਸ ਸੀ) ਅਨੁਸੂਚਿਤ ਜਾਤੀਆਂ :

ਅਰਥ : ਜੋ ਜਾਤੀਆਂ

I. ਸਮਾਜਿਕ ਤੌਰ 'ਤੇ ਪੱਛੜੀਆਂ ਹਨ

II. ਵਿਦਿਅਕ ਤੌਰ 'ਤੇ ਪਛੜੀਆਂ ਹਨ।

III. ਜਿਨ੍ਹਾਂ ਨਾਲ ਅਛੂਤ ਹੋਣ ਵਜੋਂ ਛੂਤਛਾਤੀ ਘਿਰਨਾ ਕੀਤੀ ਜਾਂਦੀ ਹੈ। (ਭਾਵ ਜੋ Untuochable ਹਨ)

(ਐੱਸ ਟੀ) ਅਨੁਸੂਚਿਤ ਜਨ ਜਾਤੀਆਂ :

ਅਰਥ, ਜੋ ਜਾਤੀਆਂ :

I. ਸਮਾਜਿਕ ਤੌਰ 'ਤੇ ਪੱਛੜੀਆਂ ਹਨ

II. ਵਿਦਿਅਕ ਤੌਰ 'ਤੇ ਪਛੜੀਆਂ ਹਨ।

III. ਜਿਨ੍ਹਾਂ ਨੂੰ ਕਬੀਲਾਈ ਗੁਣਾਂ ਤੋਂ ਪਛਾਣਿਆ ਜਾਵੇ। (ਭਾਵ ਜੋ Tuochable ਹਨ)

ਇਸ ਤਰ੍ਹਾਂ ਇਹਨਾਂ ਦਾ ਮਿਲਦਾ ਜੁਲਦਾ ਰੂਪ ਘੁਮੰਤਰੂ ਜਾਤੀਆਂ ਵੀ ਹਨ। ਜਾਤੀ ਪਛਾਣ ਵੱਖਰੀ ਹੈ। ਹੌਲੀ-ਹੌਲੀ ਵਸੇਬੇ ਬਣਾ ਰਹੀਆਂ ਹਨ। ਪ੍ਰੰਤੂ ਗਿਣਤੀ ਪੱਖੋਂ ਅਜੇ ਵੀ ਹੁਣ ਲਿਖਤ ਪਛਾਣ ਤੋਂ ਬਹੁਤੀਆਂ ਬਾਹਰ ਹਨ।

IV. ਇਹਨਾਂ ਸਭ ਵਿਚੋਂ ਹੀ ਸ਼ੂਦਰਾਂ ਵਜੋਂ ਚੌਥਾ ਭਾਗ ਹੈ :

ਓ ਬੀ ਸੀ ਜਾਤੀਆਂ/ਦੇਸ਼ ਦੀ ਸਭ ਤੋਂ ਵਿਸ਼ਾਲ ਅਬਾਦੀ। ਜਿਨ੍ਹਾਂ ਦੀ ਜਨਗਣਨਾ 1931 ਤੋਂ ਬਾਅਦ ਨਹੀਂ ਹੋਈ, ਪ੍ਰੰਤੂ ਪ੍ਰਮਾਣਿਤ ਅਨੁਮਾਨਾਂ ਅਨੁਸਾਰ ਇਹ 50 ਪ੍ਰਤੀਸ਼ਤ ਤੋਂ ਵਧੇਰੇ ਅਬਾਦੀ ਵਿਚ ਹਨ।

ਇਹ ਜਾਤੀਆਂ ਐੱਸ ਸੀ, ਐੱਸ ਟੀ ਅਤੇ ਘੁਮੰਤਰੂ ਜਾਤੀਆਂ ਤੋਂ ਅਲੱਗ ਹੋਰ ਪਛੜੀਆਂ ਜਾਤੀਆਂ ਵਜੋਂ ਜਾਣੀਆਂ ਗਈਆਂ ਹਨ।

(ਨੋਟ ਉਕਤ ਜਾਤੀਆਂ ਬ੍ਰਾਹਮਣੀ ਵਰਨ ਜਾਤੀ ਵਿਵਸਥਾ ਅਨੁਸਾਰ ਸ਼ੂਦਰ ਨੀਚ, ਕਬੀਲਾ ਆਦਿ ਵਾਸੀ ਤੇ ਘੁਮੰਤਰੂ ਜਾਤੀਆਂ ਵਜੋਂ ਜਾਣੀਆਂ ਗਈਆਂ ਹਨ) ਜਿਨ੍ਹਾਂ ਦਾ ਨਾਮਕਰਨ, ਸ਼ੂਦਰ ਗੁਲਾਮਾਂ ਤੋਂ ਅਛੂਤਾਂ ਵਜੋਂ ਫਿਰ ਅਛੂਤਾਂ ਅਤੇ ਸਛੂਤਾਂ ਵਜੋਂ, ਫਿਰ ਦੱਬਿਆਂ, ਕੁਚਲਿਆਂ ਤੇ ਪਛੜਿਆਂ ਵਜੋਂ ਫਿਰ ਅੰਗਰੇਜ਼ੀ ਰਾਜ ਦੌਰਾਨ ਐੱਸ ਸੀ, ਐੱਸ ਟੀ ਤੇ ਓ ਬੀ ਸੀ ਆਦਿ ਵਜੋਂ ਜਾਣੀਆਂ ਗਈਆਂ ਜਾਤੀਆਂ ਹਨ। ਕਬੀਲੇ ਹਨ।

90-95 ਪ੍ਰਤੀਸ਼ਤ ਮੁਸਲਮਾਨ, ਸਿੱਖ, ਈਸਾਈ, ਬੌਧ, ਤੇ ਜੈਨੀ ਲੋਕ ਇਹਨਾਂ ਹੀ ਜਾਤੀਆਂ 'ਚੋਂ, ਵਰਨਜਾਤੀ ਘਿਰਣਤ ਵਿਵਸਥਾ ਨੂੰ ਤਿਆਗ ਕੇ, ਧਰਮ ਪਰਿਵਰਤਤ ਲੋਕ ਹਨ। ਬੰਗਲਾ ਦੇਸ਼, ਪਾਕਿਸਤਾਨ ਅਤੇ ਭਾਰਤ ਦੇ 90 ਪ੍ਰਤੀਸ਼ਤ ਮੁਸਲਮਾਨ ਇਨ੍ਹਾਂ ਉਕਤ ਸ਼ੂਦਰ ਅਤੀ ਸ਼ੂਦਰ ਅਤੇ ਕਬੀਲਿਆਂ ਵਿਚੋਂ ਧਰਮ ਪਰਿਵਰਤਤ ਲੋਕ ਹਨ।

(ਓ ਬੀ ਸੀ) ਹੋਰ ਪਛੜੀਆਂ ਜਾਤੀਆਂ ਦਾ ਅਰਥ ਹੈ :

I. ਸਮਾਜਿਕ ਤੌਰ 'ਤੇ ਪੱਛੜੀਆਂ ਹਨ

II. ਵਿਦਿਅਕ ਤੌਰ 'ਤੇ ਪਛੜੀਆਂ ਹਨ।

III. ਭਾਰਤ ਪੱਧਰ 'ਤੇ ਸਛੂਤ (ਛੂਹੀਆਂ ਜਾਣ ਵਾਲੀਆਂ ਜਾਤੀਆਂ)

ਬਾਮਸੇਫ ਸੰਗਠਨ ਨੇ ਭਾਰਤੀ ਇਤਿਹਾਸ ਅਤੇ ਸੰਵਿਧਾਨਕ ਪਛਾਣ ਵਿਚੋਂ ਉਕਤ ਭਿੰਨਤ ਮੱਦਾਂ ਦੀ ਪਛਾਣ ਕਰਕੇ, ਇਨ੍ਹਾਂ ਜਾਤੀਆਂ ਨੂੰ ਮੂਲ ਨਿਵਾਸੀ ਭਾਰਤੀ ਜਾਤੀਆਂ ਵਜੋਂ ਸਾਹਮਣੇ ਲਿਆਂਦਾ ਜਿਨ੍ਹਾਂ ਨੂੰ ਵੈਦਿਕ ਆਰੀਆ ਯੁਰੇਸ਼ੀਅਨ-ਬਦੇਸ਼ੀ ਵਰਗ ਤੋਂ ਅਲੱਗ ਕੀਤਾ ਅਤੇ ਕਿਹਾ ਗਿਆ ਪ੍ਰਮਾਣਿਤ ਕੀਤਾ ਗਿਆ ਕਿ

I. ਕੇਵਲ ਬ੍ਰਾਹਮਣ ਹੀ ਆਰੀਆ ਯੁਰੇਸ਼ੀਅਨ ਹਨ।

II. ਕਸ਼ੱਤਰੀ (ਕਸ਼ੇਤਰੀ) ਅਤੇ ਵੈਸ਼ (ਪਣੀ) ਵੀ 99 ਪ੍ਰਤੀਸ਼ਤ ਮੂਲ ਵਾਸੀ ਭਾਰਤੀ ਜਾਤੀਆਂ ਹਨ। ਪ੍ਰੰਤੂ ਜਿਨ੍ਹਾਂ ਨੇ ਰਿਗਵੈਦਿਕ ਕਾਲ ਦੇ, ਆਰੀਆ ਬਨਾਮ ਅਸੁਰ, ਦੈਂਤ, ਦਾਨਵ, ਰਾਖਸ, ਬਾਨਰਸ, ਸੰਘਰਸ਼ਾਂ ਦੌਰਾਨ ਕਈ ਰਾਜਿਆਂ ਦੀ, ਦੌਲਤਮੰਦ ਸਮੂਹਾਂ ਦੀ ਅਗਵਾਈ ਵਿਚ ਬਦੇਸ਼ੀ ਹਮਲਾਵਰਾਂ ਦਾ ਸਾਥ ਦਿੱਤਾ। ਮੂਲ ਵਾਸੀ ਰਾਜਿਆਂ ਨੂੰ ਹਰਾਉਣ ਵਿਚ ਬਦੇਸ਼ੀਆਂ ਦਾ ਸਹਿਯੋਗ ਕੀਤਾ। ਦੌਲਤ ਤੇ ਪਸ਼ੂ ਧਨ ਮੁਹੱਈਆ ਕੀਤਾ ਅਤੇ ਬਦਲੇ ਵਿਚ 'ਵੈਦਿਕ ਯੱਗਾਂ' ਵਿਚ ਸ਼ਾਮਲ ਹੋ ਸਕਣ ਦਾ ਅਧਿਕਾਰ ਪ੍ਰਾਪਤ ਕੀਤਾ। ਜਦੋਂ ਕਿ 'ਯੱਗਾਂ' ਵਿਚ ਬ੍ਰਾਹਮਣਾਂ ਤੋਂ ਬਿਨਾਂ ਦੂਸਰੀ ਕੋਈ ਜਾਤੀ/ਨਸਲ ਸ਼ਾਮਲ ਨਹੀਂ ਸੀ ਹੋ ਸਕਦੀ। ਰਿਗਵੇਦ ਵਿਚ ਇਸ ਸੱਚਾਈ ਦਾ ਖੁੱਲ੍ਹਾ ਵਰਨਣ ਹੈ।

III. ਭਾਰਤ ਦੀਆਂ ਸਮੁੱਚੀਆਂ ਔਰਤਾਂ ਸਮੇਤ ਬ੍ਰਾਹਮਣੀਆਂ ਭਾਰਤ ਦੀਆਂ ਮੂਲ ਵਾਸੀ ਔਰਤਾਂ ਹਨ।

(ਪ੍ਰਮਾਣ : ਡੀ ਐੱਨ ਏ ਟੈੱਸਟ ਜਿਸ ਦੀ ਰਿਪੋਰਟ ਇਸੇ ਚੈਪਟਰ ਵਿਚ ਸ਼ਾਮਲ ਹੈ)

ਕੇਵਲ ਬ੍ਰਾਹਮਣਾਂ ਦੇ ਬਦੇਸ਼ੀ ਹੋਣ ਦੇ ਹੋਰ ਪ੍ਰਮਾਣ :

I. ਬ੍ਰਾਹਮਣ ਜਨਮ ਤੋਂ ਬ੍ਰਾਹਮਣ ਹਨ।

II. ਸੰਸਾਰ ਦੀ ਕੋਈ ਦੂਜੀ ਨਸਲ/ਜਾਤੀ/ਵਰਗ, ਬ੍ਰਾਹਮਣ ਵਰਗ ਵਿਚ ਸ਼ਾਮਲ ਨਹੀਂ ਹੋ ਸਕਦੇ।

III. ਦੂਸਰੇ ਕਿਸੇ ਨੂੰ ਜਨੇਊ ਧਾਰਨ ਕਰਾਉਣ ਨਾ ਕਰਾਉਣ, ਜਾਤੀ ਟੁੱਟ-ਫੁੱਟ ਦੀ ਪਛਾਣ ਕਰਾਉਣ ਕਰਨ ਦਾ ਅਧਿਕਾਰ ਕੇਵਲ ਬ੍ਰਾਹਮਣ ਨੂੰ ਹੈ।

IV. ਵੇਦਾਂ ਸ਼ਾਸਤਰਾਂ ਅਨੁਸਾਰ ਕੇਵਲ ਬ੍ਰਾਹਮਣ ਨੂੰ ਹੀ, ਬਾਕੀ ਸਭ ਵਰਗਾਂ/ਜਾਤੀਆਂ ਦੀਆਂ ਔਰਤਾਂ ਉੱਤੇ ਪੂਰਨ ਹੱਕ ਹੈ। ਤੇ ਇਹ ਹੱਕ ਧਰਮ ਅਨੁਸਾਰ ਹੈ। ਜਿਸ ਤੋਂ ਇਨਕਾਰੀ ਹੋਣਾ ਮਹਾਂਪਾਪ ਹੈ।

V. ਵੇਦ, ਸ਼ਾਸਤਰ ਅਤੇ ਮੰਦਰ ਕੇਵਲ ਬ੍ਰਾਹਮਣ ਦੀ ਮਲਕੀਅਤ ਹਨ।

VI. ਕਸ਼ੱਤਰੀ ਰਾਜਿਆਂ ਨੂੰ ਪੁੱਤਰ ਪ੍ਰਾਪਤ ਕਰਨ ਲਈ ਅਸ਼ਵ ਮੇਧ ਯੱਗ ਜਾਂ ਪੁਤਰੇਸ਼ਟ ਯਗ ਵਿਚ ਨਿਯੋਗ ਲਈ ਕੇਵਲ ਬ੍ਰਾਹਮਣ ਨੂੰ ਬੁਲਾਉਣ ਦਾ ਵਿਧਾਨ ਹੈ। ਜਿਨ੍ਹਾਂ ਪਾਸ ਧਰਤੀ ਦੇ ਭੂਦੇਵ ਹੋਣ ਕਾਰਨ, ਬੱਚੇ ਪੈਦਾ ਕਰਨ ਦੀ ਕਿਸੇ ਵੀ ਵਿਧੀ ਦਾ ਦੈਵੀ ਅਧਿਕਾਰ ਹੈ, ਜਿਸ ਨੂੰ ਗ੍ਰੰਥਾਂ ਅਨੁਸਾਰ, ਧਰਮ ਅਨੁਸਾਰ ਵੰਗਾਰਨਾ ਮਹਾਂ ਪਾਪ ਹੈ।

VII. ਬ੍ਰਾਹਮਣ ਦਾ ਰੱਖਿਆ ਕਰਨਾ, ਕਸ਼ੱਤਰੀ ਦਾ ਪਰਮੋਧਰਮ ਹੈ। ਬ੍ਰਾਹਮਣ ਦੀ ਜਾਨ ਮਾਲ ਦੀ ਰਾਖੀ ਲਈ ਖੱਤਰੀ ਨੂੰ ਆਪਣੀ ਜਾਨ ਤੱਕ ਕੁਰਬਾਨ ਕਰਨ ਦਾ ਹੁਕਮ ਹੈ। ਉਹ ਰਾਜਾ ਵੀ ਹੋਵੇ ਤਦ ਵੀ ਉਸ ਦਾ ਰਾਜ ਧਰਮ ਬ੍ਰਾਹਮਣ ਦੀ ਰੱਖਿਆ ਕਰਨਾ ਹੈ।

VIII. ਵੈਸ਼ ਬਣੀਆਂ (ਮੂਲਵਾਸੀ ਪਣੀ) ਹਿੰਦੂ ਦਾ ਧਰਮ ਹੈ ਬ੍ਰਾਹਮਣ ਦੀਆਂ ਮੂੰਹ ਮੰਗੀਆਂ ਇੱਛਾਵਾਂ ਲਈ ਧਨ ਦੌਲਤ ਮੁਹੱਈਆ ਕਰਨਾ।

IX. ਕਸ਼ੱਤਰਾਣੀਆਂ, ਵੈਸ਼ਾਣੀਆਂ ਅਤੇ ਸ਼ੂਦਰਾਣੀਆਂ। ਉੱਪਰ ਕੇਵਲ ਬ੍ਰਾਹਮਣ ਦਾ ਅਧਿਕਾਰ ਹੈ। ਕਸ਼ੱਤਰੀ ਵੈਸ਼ ਤੇ ਸ਼ੂਦਰ ਦਾ ਬ੍ਰਾਹਮਣ ਔਰਤਾਂ ਨਾਲ ਕੋਈ ਬੁਰਾ ਵਿਹਾਰ ਮਹਾਂ ਪਾਪ ਅਤੇ ਸਜਾ ਦਾ ਭਾਗੀ ਹੈ।

X. ਕੋਈ ਕਸ਼ੱਤਰੀ ਅਤੇ ਵੈਸ਼ (ਹਿੰਦੂ) ਮੰਦਰ ਦਾ ਪੁਜਾਰੀ, ਧਰਮ ਦਾ ਮਾਰਗ ਦਾਤਾ ਜਾਂ ਸੰਚਾਲਕ ਨਹੀਂ ਬਣ ਸਕਦੇ।

XI. ਕਸ਼ੱਤਰੀ ਅਤੇ ਵੈਸ਼ ਲਈ ਧਰਮ, ਧਰਮ ਦੀ ਪੂਜਾ, ਦਾਨ ਦੱਛਣਾ ਅਤੇ ਸਮਰਪਣ ਦਾ ਅਰਥ ਵੱਖਰਾ-ਵੱਖਰਾ ਹੈ।

XII. ਔਰਤ ਦੇ ਸਤੀ ਹੋਣ ਦਾ ਧਰਮ ਮੂਲ ਰੂਪ ਵਿਚ ਬ੍ਰਾਹਮਣ ਸਮਾਜ ਦਾ ਵਿਧਾਨ ਹੈ। ਪ੍ਰੰਤੂ ਕਸ਼ੱਤਰੀ ਦੇ ਲੜਕੇ ਮਰਦੇ ਰਹਿਣ ਕਰਕੇ, ਕਸ਼ੱਤਰੀ ਔਰਤਾਂ ਅਤੇ ਮਰਦਾਂ ਦਾ ਸਮਤੋਲ ਰੱਖਣ ਲਈ ਕਸ਼ੱਤਰੀ ਔਰਤਾਂ ਨੂੰ ਵੀ ਸਤੀ ਹੋਣ ਦਾ ਹੁਕਮ ਦਿੱਤਾ ਗਿਆ। ਤਾਂ ਕਿ ਉੱਚ ਜਾਤੀ ਪ੍ਰਥਾ ਵਿਚ ਕੋਈ ਸੰਭਵ ਵਿਗਾੜ ਪੈਦਾ ਨਾ ਹੋਵੇ। ਬ੍ਰਾਹਮਣ ਪੁਜਾਰੀ ਖੁਦ ਹਾਜ਼ਰ ਰਹਿ ਕੇ ਲੋੜ ਪਵੇ ਤਾਂ ਜਬਰਨ, ਸਤੀ ਦੀ ਰਸਮ ਕਰਵਾਉਂਦੇ ਕਰਦੇ ਹਨ।

XIII. ਬ੍ਰਾਹਮਣ ਨੂੰ ਛੱਡ ਕੇ ਬਾਕੀ ਸਭ ਨੂੰ ਸ਼ੂਦਰ ਅਤੇ ਸ਼ੂਦਰ ਵਰਨ/ਜਾਤੀਆਂ ਘੋਸ਼ਿਤ ਕੀਤਾ ਜਾ ਸਕਦਾ ਸੀ ਤੇ ਬ੍ਰਾਹਮਣ ਨੂੰ ਕੇਵਲ ਉਦੋਂ, ਜਦੋਂ ਉਹ ਵੈਦਿਕ ਆਰੀਆ ਧਰਮ ਲਈ ਕੋਈ ਵੱਡਾ ਖਤਰਾ ਸਾਬਤ ਹੁੰਦਾ ਹੋਵੇ।

XIV. ਬ੍ਰਾਹਮਣ ਦੀ ਸਰੀਰਿਕ ਅਤੇ ਪਹਿਰਾਵਾ ਪਛਾਣ ਦੀ ਕਸ਼ੱਤਰੀ ਅਤੇ ਵੈਸ਼ ਵੀ ਨਕਲ ਨਹੀਂ ਕਰ ਸਕਦੇ ਸਨ। ਉਨ੍ਹਾਂ ਦਾ ਢੰਗ ਧਰਮ ਅਨੁਸਾਰ ਅਲੱਗ ਨਿਸ਼ਚਿਤ ਸੀ, ਜੋ ਅੱਜ ਤੱਕ ਵੀ ਜਾਰੀ ਹੈ।

XV. ਬ੍ਰਾਹਮਣ ਤੋਂ ਬਿਨਾਂ ਕਿਸੇ ਦੂਜੇ ਨੂੰ ਸੰਸਕ੍ਰਿਤ ਭਾਸ਼ਾ ਅਤੇ ਧਰਮ ਗ੍ਰੰਥ ਪੜ੍ਹਨ ਬੋਲਣ ਦਾ ਕੋਈ ਅਧਿਕਾਰ ਨਹੀਂ ਸੀ। ਕਸ਼ੱਤਰੀ ਵੀ ਉਤਨਾ ਹੀ ਜਾਣ ਸਕਦਾ ਸੀ। ਜਿਨ੍ਹਾਂ ਬ੍ਰਾਹਮਣ ਨੂੰ ਮਨਜ਼ੂਰ ਸੀ।

XVI. ਬ੍ਰਾਹਮਣ ਔਰਤ ਜਾਂ ਮਰਦ ਕਿਸੇ ਦੂਜੀ ਜਾਤੀ ਨਸਲ ਵਿਚ ਸੰਬੰਧ ਪੈਦਾ ਕਰਕੇ ਬ੍ਰਾਹਮਣ ਨੂੰ ਜਨਮ ਨਹੀਂ ਦੇ ਸਕਦੇ।ਅਵੈਧ

ਤੌਰ 'ਤੇ ਸਭ ਨੂੰ ਵਰਨ ਸੰਕਟ ਦਾ ਨਾਂ ਦਿੱਤਾ ਗਿਆ ਹੈ।

XVII. ਵੈਦਯ ਦਾ ਅਰਥ ਹੈ ਬ੍ਰਾਹਮਣ ਤੇ ਵੇਦ ਅਨੁਸਾਰ ਅਵੈਦ ਦਾ ਅਰਥ ਹੈ ਉਸ ਤੋਂ ਉਲਟਾ। ਗੈਰ।

XIX. ਅਜਿਹੇ ਪ੍ਰਮਾਣ ਮੌਜੂਦ ਹਨ ਜਿਨ੍ਹਾਂ ਅਨੁਸਾਰ ਕਸ਼ੱਤਰੀ ਰਾਜਿਆਂ ਨੂੰ ਨਵ-ਵਿਆਹੁਤਾ ਰਾਣੀਆਂ ਨੂੰ ਵੀ ਬ੍ਰਾਹਮਣ ਦੀ ਇੱਛਾ ਅਨੁਸਾਰ ਸਮਰਪਿਤ ਕਰਨਾ ਹੁੰਦਾ ਸੀ ਤੇ ਰਾਣੀਆਂ ਨਾਲ ਵੀ ਦੁਰਵਿਹਾਰ ਦੇ ਕਿੱਸੇ ਸੁਣੇ ਜਾਂਦੇ ਹਨ।

XX. ਯੱਗਾਂ ਸਮੇਂ ਕਸ਼ੱਤਰੀ ਤੇ ਵੈਸ਼ਾਂ ਨੂੰ ਅੰਦਰਲੀ ਕਤਾਰ ਵਿਚ ਬੈਠਣ ਦਾ ਅਧਿਕਾਰ ਨਹੀਂ ਰਿਹਾ।

XXI. ਕਸ਼ੱਤਰੀ ਤੇ ਵੈਸ਼ ਔਰਤਾਂ ਨੂੰ ਸ਼ੂਦਰ ਤੋਂ ਵੀ ਨੀਚ, ਪਾਪ ਜੋਨੀ ਅਤੇ ਸਖਤ ਦੰਡ ਦੀਆਂ ਅਧਿਕਾਰੀ ਘੋਸ਼ਿਤ ਕੀਤਾ ਗਿਆ। ਜਿਨ੍ਹਾਂ ਨੂੰ ਸ਼ੂਦਰਾਂ ਵਾਂਗ ਵੇਦ ਪਾਠ ਦੇ ਧਰਮ ਕਰਮ ਤੋਂ ਵੰਚਿਤ ਰੱਖਿਆ ਗਿਆ।

XXII. ਅਸੀਂ ਜੋ ਪੜ੍ਹਿਆ ਜਾਣਿਆ ਹੈ ਉਸ ਅਨੁਸਾਰ ਬ੍ਰਾਹਮਣ ਵਰਗ ਨੇ ਕਸ਼ੱਤਰੀਆਂ ਦਾ ਖੁਰਾ ਖੋਜ ਮਿਟਾਉਣ ਲਈ, ਵਾਰ-ਵਾਰ ਹੀ ਨਹੀਂ, ਸਗੋਂ ਇਕੋ ਹੱਥ ਦਾ ਵਾਰ ਕਤਲਾਮ ਮਚਾਇਆ। ਡਾ. ਅੰਬੇਡਕਰ ਅਨੁਸਾਰ ਭਾਰਤ ਦਾ ਇਤਿਹਾਸ ਮਹਾਤਮਾ ਫੂਲੇ ਅਤੇ ਬ੍ਰਾਹਮਣ ਬਨਾਮ ਖੱਤਰੀ ਯੁੱਧਾਂ ਦਾ ਹੀ ਇਤਿਹਾਸ ਹੈ।

XXIII. ਸੰਭਵ ਹੈ ਕਿ ਜਦੋਂ ਹੀ। ਮੂਲਵਾਸੀ ਕਸ਼ੱਤਰੀਆਂ ਨੇ ਆਪਣੀ ਪਛਾਣ ਖੜ੍ਹੀ ਕੀਤੀ ਤੇ ਬ੍ਰਾਹਮਣਾਂ ਦਾ ਵਿਰੋਧ ਕੀਤਾ ਤਾਂ ਬ੍ਰਾਹਮਣਾਂ ਨੇ ਇਹਨਾਂ ਦਾ ਖੁਰਾਖੋਜ ਮਿਟਾ ਦੇਣ ਦੀ ਨੀਤੀ ਅਪਣਾਈ। ਬ੍ਰਾਹਮਣ ਰਾਜਾ ਪਰਸ਼ੂ ਰਾਮ ਨੇ 21 ਵਾਰ ਹਮਲੇ ਕੀਤੇ ਅਤੇ ਪਰਮਾਨੰਦ ਤੱਕ, ਲਿਖਤਾਂ ਅਨੁਸਾਰ ਕਸ਼ੱਤਰੀਆਂ ਨੂੰ ਮਿਟਾ ਦਿੱਤਾ ਗਿਆ ਸੀ।

ਇਹ ਉਹ ਪ੍ਰਮਾਣ ਹਨ ਜਿਨ੍ਹਾਂ ਦਾ ਧਰਮ ਗ੍ਰੰਥ ਵਿਚ ਵੀ ਵਰਨਣ ਕੀਤਾ ਗਿਆ ਹੈ, ਜਿਸ ਦੇ ਅੰਸ਼ ਭਾਰਤੀ ਲੋਕ ਨੀਚ ਕਿਵੇਂ ਬਣੇ ਵਿਚ ਸ਼ਾਮਲ ਕੀਤੇ ਗਏ ਹਨ।

ਨਿਰੋਲ ਬੇਗਾਨਗੀ ਦੇ ਇਹ ਪ੍ਰਮਾਣ ਸਾਬਤ ਕਰਦੇ ਹਨ ਕਿ ਕੇਵਲ ਬ੍ਰਾਹਮਣ ਹੀ ਆਰੀਅਨ ਯੂਰੇਸ਼ੀਅਨ ਹਨ। ਕਸ਼ੱਤਰੀ ਤੇ ਵੈਸ਼ ਭਾਰਤ ਦੇ ਮੂਲ ਵਾਸੀ ਲੋਕ ਹਨ। ਜਿਨ੍ਹਾਂ ਨੂੰ ਗੱਦਾਰੀ ਕਰਨ, ਸਵਰਨ ਹੋਣ ਦਾ ਦੂਜਾ ਅਤੇ ਤੀਜਾ ਦਰਜਾ ਪ੍ਰਾਪਤ ਹੋਇਆ ਅਤੇ ਬ੍ਰਾਹਮਣਾਂ ਵਾਲੇ ਹਾਕਮੀ ਅਧਿਕਾਰ ਵੀ ਮਿਲੇ। ਜੋ ਮੂਲ ਵਾਸੀਆਂ ਨੂੰ ਲਤਾੜਕੇ, ਗੁਲਾਮ ਬਣਾਈ ਰੱਖਣ ਲਈ ਬਹੁਤ ਕਾਰਗਰ ਸਾਬਤ ਹੋਏ।

ਬਾਮਸੇਫ ਵੱਲੋਂ ਕੀਤੀ ਗਈ ਮਹਾਨ ਖੋਜ ਨੇ ਭਾਰਤ ਦਾ ਅਸਲੀ ਇਤਿਹਾਸਕ ਦਰਪਣ ਪੇਸ਼ ਕੀਤਾ ਜੋ ਕਦੀ-ਕਦੀ ਪਹਿਲਾਂ ਵੀ ਉਭਰਿਆ ਪ੍ਰੰਤੂ ਪਿਛਲੇ ਹਜ਼ਾਰ ਸਾਲ ਵਿਚ ਇਸ ਦਾ ਤੁੰਬਾ ਤੁੰਬਾ ਕਰ ਦਿੱਤਾ ਗਿਆ। ਤੇ ਲੋਕਾਂ ਦੇ ਚੇਤਿਆਂ 'ਚੋਂ ਮਨਫੀ ਹੋ ਗਿਆ। ਪ੍ਰੰਤੂ ਭਾਰਤ ਅੰਦਰ ਗਣਤੰਤਰ ਦੇ ਬਹਾਲ ਹੋਣ ਉਪਰੰਤ ਜੋ ਪੜ੍ਹੇ-ਲਿਖੇ ਲੋਕ ਅਤੇ ਕਰਮਚਾਰੀ ਪੈਦਾ ਹੋਏ ਉਹਨਾਂ ਵਿਚੋਂ ਜਾਗੇ ਲੋਕਾਂ ਨੇ, ਭਾਰਤ ਨੂੰ ਇਤਿਹਾਸਕ ਰਚਨਾ ਦੇ ਨਵੇਂ ਦੌਰ ਵਿਚ ਲਿਆਂਦਾ। ਜਿਸ ਕਾਰਨ ਭਾਰਤ ਦਾ ਸਿੰਧੂ ਘਾਟੀ ਤੋਂ ਲੈ ਕੇ, ਬ੍ਰਾਹਮਣੀ ਧਾਵਿਆਂ ਦੇ ਯੁੱਗ ਤੋਂ ਵਰਤਮਾਨ ਬ੍ਰਾਹਮਣੀ ਪ੍ਰਭੂਸੱਤਾ ਤੱਕ ਨੂੰ, ਬਾਮਸੇਫ ਰਾਹੀਂ ਪਛਾਣਿਆ, ਜਾਣਿਆ, ਪੜ੍ਹਿਆ ਤੇ ਲਿਖਿਆ ਗਿਆ ਹੈ।

ਇਸ ਤੋਂ ਪਹਿਲਾਂ ਅਸੀਂ ਬਾਮਸੇਫ ਦੇ ਬਾਨੀ ਕਾਸ਼ੀ ਰਾਮ ਦੀ ਬੌਧਿਕ ਜਾਣਕਾਰੀ ਪੇਸ਼ ਕੀਤੀ। ਤੇ ਅੱਜ ਉਸੇ ਪ੍ਰਸੰਗ ਵਿਚ ਦੇ ਰਹੇ ਹਾਂ। ਵਰਤਮਾਨ ਲਹਿਰ ਨੂੰ ਅੱਗੇ ਤੋਰ ਰਹੇ ਰਾਸ਼ਟਰੀ ਪ੍ਰਧਾਨ ਵਾਮਨ ਮੇਸ਼ਰਾਮ ਦੀ ਉਸ ਜਾਣਕਾਰੀ ਨੂੰ ਜੋ ਮੂਲ ਵਾਸੀ ਭਾਰਤੀਆ ਲਈ ਇਕ ਤਰ੍ਹਾਂ ਸਮਾਜਿਕ ਧਰਮ ਦੇ ਪਾਠ ਵਾਂਗ ਹੈ, ਤੇ ਇਹ ਪਾਠ ਹੈ, ਬ੍ਰਾਹਮਣੀ ਵਰਨ ਜਾਤੀ ਵਿਵਸਥਾ ਤੋਂ ਮੁਕਤੀ ਦਾ ਉਹ ਮਾਰਗ ਜਿਸ ਨੂੰ ਬੁੱਧ, ਕਬੀਰ, ਨਾਨਕ ਫੂਲੇ ਤੇ ਅੰਬੇਡਕਰ ਚਿੰਤਨ ਦੀ ਸ਼ਕਤੀ ਪ੍ਰਾਪਤ ਹੈ। ਤੇ ਇਹ ਇਕ ਧਾਰਾ ਹੈ। ਜੋ ਬ੍ਰਾਹਮਣੀ ਧਾਰਾ ਨੂੰ ਕੱਟਣ ਦੇ ਪੂਰੀ ਤਰ੍ਹਾਂ ਸਮਰੱਥ ਹੈ। ਜਿਸ ਤੋਂ ਬਿਨਾਂ ਦੂਜਾ ਕੋਈ ਹੱਲ ਨਹੀਂ ਹੈ।

ਵਾਮਨ ਮੇਸ਼ਨਰਾਮ ਇਸੇ ਧਾਰਾ ਦੀ ਵਰਤਮਾਨ ਕੜੀ ਹੈ। ਪਿਛਲੇ ਤਿੰਨ ਦਹਾਕਿਆਂ ਤੋਂ ਮੈਂ ਇਸ ਬਾਮਸੇਫ ਧਾਰਾ ਦੇ ਨਿਕਾਸ ਅਤੇ ਵਿਕਾਸ ਨੂੰ ਅੰਗ ਸੰਗ ਹੋ ਕੇ ਵੇਖਿਆ ਹੰਢਾਇਆ ਹੈ 'ਭਾਰਤੀ ਲੋਕ ਨੀਚ ਕਿਵੇਂ ਬਣੇ' ਇਸੇ ਧਾਰਾ ਦੇ ਮੰਥਨ ਦਾ ਅਸਲੀ ਇਤਿਹਾਸ ਹੈ, ਜਿਸ ਦਾ ਜੋ ਵਰਨਣ ਵਾਮਨ ਮੇਸ਼ਰਾਮ ਨੇ ਕੀਤਾ ਹੈ ਇੰਜ ਹੈ:

ਜਾਣਾ ਕਿੱਥੇ ਹੈ ? ਪਹੁੰਚ ਦਾ ਟਿਕਾਣਾ ਕੀ ਹੈ ? ਮਕਸਦ ਕੀ ਹੈ ? ਕਿਸ ਤਰ੍ਹਾਂ ਦੇ ਬਦਲਾਅ ਦਾ ਮਨੋਰਥ ਹੈ ? ਅਜਿਹਾ ਮਨੋਰਥ ਕਿਉਂ ਹੈ, ਕੀ ਇਹ ਨਿੱਜੀ ਹੈ ਜਾਂ ਸਮਾਜਿਕ ? ਕੀ ਉਦੇਸ਼ ਦਾ ਸੰਬੰਧ ਵਿਅਕਤੀ, ਪਰਿਵਾਰ ਨਾਲ ਹੈ ਜਾਂ ਸਮਾਜਿਕ ਸਮੂਹਾਂ ਨਾਲ ਹੈ ? ਤੇ ਉਸ ਮਨੋਰਥ ਲਈ ਬਣਾਏ 'ਸੰਗਠਨ' ਦਾ ਚਿਹਰਾ ਮੋਹਰਾ ਕੀ ਹੈ ਅਤੇ ਉਸ ਦੀ ਸੰਗਠਨਾਤਮਕ ਸੋਚ ਪਿੱਛੇ ਦਾ ਮੰਤਵ ਕੋਈ ਵਿਅਕਤੀ, ਕੋਈ ਪਰਵਾਰ, ਕੋਈ ਕਬੀਲਾ ਕੋਈ ਇਕ ਨਸਲ ਜਾਂ ਕੋਈ ਵਿਸ਼ਾਲ ਸਮਾਜ ਹੈ।

ਇਹ ਬਹੁਤ ਮਹੱਤਵਪੂਰਨ ਗੱਲਾਂ ਹਨ ਕਿਸੇ ਵੀ ਪ੍ਰਕਾਰ ਦੀ ਲਹਿਰ ਦੀਆਂ। ਪ੍ਰੰਤੂ ਸਾਡਾ ਏਥੇ ਮਕਸਦ ਸਮਾਜਿਕ ਉਦੇਸ਼ ਨਾਲ ਜੁੜਿਆ ਹੈ। ਸਾਡੇ ਸੰਗਠਨ ਦਾ ਚਿਹਰਾ ਮੋਹਰਾ, ਬਣਤਰ ਅਤੇ ਉਦੇਸ਼ ਭਾਰਤ ਦੀ ਮੂਲ ਨਿਵਾਸੀ ਬਹੁਜਨ ਦੀ ਬ੍ਰਾਹਮਣਵਾਦੀ ਵਿਵਸਥਾ ਤੋਂ ਮੁਕਤੀ ਦੇ ਅਤੇ ਅਜ਼ਾਦੀ ਦੇ ਉਦੇਸ਼ ਨਾਲ ਜੁੜਿਆ ਹੋਇਆ ਹੈ। ਜੋ ਸਾਨੂੰ ਐੱਸ ਸੀ, ਐੱਸ ਟੀ, ਓ ਬੀ ਸੀ ਅਤੇ ਇਨ੍ਹਾਂ ਵਿਚੋਂ ਧਰਮ ਪਰਿਵਰਤਨ ਕਰਕੇ ਬਣੇ ਸਿੱਖਾਂ, ਮੁਸਲਮਾਨਾਂ, ਈਸਾਈਆਂ, ਜੈਨੀਆਂ ਅਤੇ ਬੋਧੀਆਂ ਆਦਿ ਨਾਲ ਹੈ ਜੋ ਭਾਰਤ ਦੀ ਅਬਾਦੀ ਦਾ ਕੁੱਲ ਮਿਲਾ ਕੇ 80-85 ਫੀਸਦੀ ਹਨ।

ਉਹ ਸੰਗਠਨ ਜੋ 80-90 ਕਰੋੜ ਦੀ ਆਜ਼ਾਦੀ ਦੇ ਮਨੋਰਥ ਨਾਲ ਬਣਿਆ ਹੋਵੇ, ਉਸ ਦਾ ਬਣਨਾ ਕਿਸੇ ਵਿਅਕਤੀ ਜਾਂ ਇਕ ਪਰਵਾਰ ਜਾਂ ਇਕ ਕਬੀਲੇ ਜਾਂ ਇਕ ਜਾਤੀ ਜਾਂ ਇਕ ਨਸਲ ਨਾਲ ਜੁੜਿਆ ਰਹਿ ਸਕਦਾ। ਕਿਉਂਕਿ ਭਾਰਤ ਵਿਚ 80-90 ਕਰੋੜ ਗੁਲਾਮ ਬਹੁਜਨ ਦਾ ਕੋਈ ਇੱਕ ਨਾਂ ਜਾਂ ਇਕ ਸਮੂਹ ਨਹੀਂ ਹੈ। ਜਦੋਂ ਨਸਲ ਦੀ ਗੱਲ ਕਰਾਂਗੇ ਤਾਂ ਡੀ ਐੱਨ ਏ ਅਨੁਸਾਰ ਇਹ ਬਦੇਸ਼ੀ ਬ੍ਰਾਹਮਣ ਯੂਰੇਸ਼ੀਅਨ/ਆਰੀਅਨ/ਤੇ ਬਾਕੀ ਸਾਰੀ ਸਮੇਤ ਸਮੁੱਚੀਆਂ ਭਾਰਤੀ ਔਰਤਾਂ ਦੇ, ਮੂਲ ਨਿਵਾਸੀ ਭਾਰਤੀ ਜਿਨ੍ਹਾਂ ਨੂੰ ਬ੍ਰਾਹਮਣ ਵਰਗ ਨੇ ਆਪਣੀ ਮੁਕਤੀ ਸਦੈਵ, ਬਣਾਈ ਰੱਖਣ ਲਈ ਅਤੇ ਮੂਲ ਨਿਵਾਸੀ ਨੂੰ ਆਪਣਾ ਗੁਲਾਮ ਬਣਾ ਕੇ ਰੱਖਣ ਲਈ ਅਸੁਰ, ਕਾਲੇ,

ਦਾਸ, ਦੈਂਤ, ਰਾਖਸ, ਬਾਨਰ, ਅਛੂਤ, ਸਛੂਤ ਪੰਚਮ, ਨੀਚ ਵਰਗੇ ਅਨੇਕ ਨਾਂ ਹੀ ਨਹੀਂ ਦਿੱਤੇ ਕਰੀਬ 6500 ਜਾਤੀਆਂ ਵਿਚ ਵੰਡਿਆ, ਟੁਕੜ ਵੰਡ ਕੀਤਾ।

ਜਿਨ੍ਹਾਂ ਦੀ ਅਜ਼ਾਦੀ ਦਾ ਸੰਕਲਪ ਮੁਕਤੀ ਦਾ ਮਨੋਰਥ, ਸੰਗਠਨ ਦੇ ਵਿੱਚ ਰਹਿ ਕੇ ਹੀ ਸੰਭਵ ਹੈ ਅਤੇ ਸੰਗਠਨ ਦਾ ਵ ਜੂਦ ਸਮੂਹ ਦੇ ਵਿਚ ਰਹਿ ਕੇ ਹੀ ਸੰਭਵ ਹੈ, ਪ੍ਰੰਤੂ ਇਹ ਸੰਗਠਨ ਦਰੁਸਤ ਸੰਗਠਨ ਹੋਵੇ, ਭਾਵ ਜਿਸ ਦਾ ਮੰਤਵ ਮਨੋਰਥ, ਨਿਸ਼ਾਨਾ ਮੂਲ ਨਿਵਾਸੀ ਵਿਸ਼ਾਲ ਜਨ ਸਮੂਹ ਦੀ ਅਜਾਦੀ ਨਾਲ ਸਪੱਸ਼ਟ ਜੁੜਿਆ ਹੋਵੇ।

ਇੱਕ ਤਰ੍ਹਾਂ ਬਿਲਕੁੱਲ ਅੰਧੇਰੀਆਂ ਪ੍ਰਸਥਿਤੀਆਂ ਵਿਚ ਸਹੀ ਮਾਰਗ, ਸਹੀ ਦਿਸ਼ਾ, ਸਹੀ ਨਿਸ਼ਾਨਾ, ਸਹੀ ਦ੍ਰਿਸ਼ਟੀਕੋਣ ਦਾ ਹੋਣਾ ਅਤੀ ਜ਼ਰੂਰੀ ਹੈ ਅਤੇ ਸੰਗਠਨ ਨੂੰ ਸਹੀ ਨਿਰਦੇਸ਼ਨ ਅਤੇ ਸਹੀ ਸੇਧਕ ਦੀ ਜ਼ਰੂਰਤ ਰਹੇਗੀ. ਜੋ ਹਰ ਪੱਖੋਂ ਖਰਾ ਉੱਤਰਦੀਆਂ ਸਾਰੀਆਂ ਯੋਗਤਾਵਾਂ ਨਾਲ ਲੈਸ ਹੋਵੇ।

ਸਹੀ ਦ੍ਰਿਸ਼ਟੀ ਵਾਲਾ ਜਿਸ ਦਾ ਆਧਾਰ ਸਹੀ ਗਿਆਨ ਹੋਵੇ, ਜੇ ਕੋਈ ਮਨੋਰਥ ਵਿਅਕਤੀ ਜਾਂ ਪਰਿਵਾਰ ਵੱਲ ਸੇਧਤ ਹੈ ਤਾਂ ਲਾਭ ਵੀ ਉੱਥੇ ਹੀ ਹੋਵੇਗਾ, ਪ੍ਰੰਤੂ ਜੇ ਨਿਸ਼ਾਨਾ ਸਮਾਜ ਹੈ, ਸਾਮਾਜਿਕ ਅਜ਼ਾਦੀ ਹੈ ਤਾਂ ਸੰਗਠਨ ਅਤੇ ਸੰਘਰਸ਼ ਦਾ ਲਾਭ ਵੀ ਜਨ ਸਮੂਹਿਕ ਹੋਵੇਗਾ, ਜਿਸ ਦੇ ਅੰਦਰ ਵਿਅਕਤੀ ਜਾਂ ਪਰਿਵਾਰ ਜਾਂ ਕਬੀਲੇ ਦਾ ਲਾਭ ਵੀ ਸ਼ਾਮਲ ਹੈ।

ਕਿਸੇ ਕਾਰਜ ਕਰਤਾ ਦਾ ਮੰਤਵ ਵੀ ਜੇ ਸਮਾਜਿਕ ਹੈ ਤਾਂ ਇਹੀ ਉੱਤਮ ਹੈ। ਕਿਉਂਕਿ ਕਿਸੇ ਸਮਾਜਿਕ ਸੰਗਠਨ ਲਈ ਉਹ ਮਨੁੱਖੀ ਸਾਧਨ ਵਜੋਂ ਹੋਵੇਗਾ ਨਾ ਕਿ ਵਿਅਕਤੀ ਜਾਂ ਪਰਿਵਾਰਕ ਦੇ ਮਨੋਰਥ ਵਜੋਂ।

ਅਸੀਂ ਦੇਖਦੇ ਹਾਂ ਕਿ ਵਿਚਾਰਧਾਰਾ ਕੋਈ ਵਸਤੂ ਨਹੀਂ ਜਿਸ ਨੂੰ ਤਲਵਾਰ ਨਾਲ ਕੱਟਿਆ ਜਾ ਸਕਦਾ ਹੈ। ਵਿਚਾਰਧਾਰਾ, ਇਕ ਵਿਚਾਰ ਹੈ, ਜਿਸ ਨੂੰ ਦੂਸਰੇ ਵਿਚਾਰ ਨਾਲ ਕੱਟਿਆ ਜਾ ਸਕਦਾ ਹੈ। ਸੰਸਾਰ ਦਾ ਇਹੋ ਪ੍ਰਵਾਨਿਤ ਸਿਧਾਂਤ ਹੈ।

ਵਿਚਾਰਧਾਰਾ ਨੂੰ ਅੰਗਰੇਜ਼ੀ ਵਿਚ Ideology ਕਹਿੰਦੇ ਹਨ।

Idea+logy

Idea that is logic based

ਭਾਵ ਉਹ ਵਿਚਾਰ ਜੋ ਤਰਕ ਸੰਗਤ ਹੋਵੇ।

ਗਿਆਨ ਦੀ ਉਹ ਧਾਰਾ ਜਿਸ ਨੂੰ ਵਿਅਕਤੀਗਤ ਅਤੇ ਸਮਾਜਿਕ ਸਿਆਣਪਾਂ ਦੇ ਗਿਆਨ ਤੇ ਪਰਖ ਜੋਖ ਨਾਲ ਚਲਾਇਆ ਗਿਆ ਹੋਵੇ। ਸਮਾਜਿਕ ਧਾਰਾ ਜਾਂ ਵਿਚਾਰਧਾਰਾ 'ਬਿਖਰੀ ਹੋਈ ਨਹੀਂ ਹੁੰਦੀ। ਕਿਉਂਕਿ ਇਸ ਦਾ ਨਿਸ਼ਾਨਾ ਸਮਾਜਿਕ ਉਦੇਸ਼ ਤੋਂ ਟੁੱਟਿਆ ਵਿਖਰਿਆ ਨਹੀਂ ਹੁੰਦਾ ਜਿਵੇਂ ਬ੍ਰਾਹਮਣੀ ਧਾਰਾ 'ਮਨੁੱਖ ਦੀ ਮੋਖਸ਼ ਉੱਤੇ ਕੇਂਦਰਤ ਹੈ। ਵਿਅਕਤੀਗਤੀ ਪ੍ਰਾਪਤੀ ਉੱਤੇ/ਸਮੂਹ ਦਾ ਉਦੇਸ਼ ਵਿਚੋਂ ਪੂਰੀ ਤਰ੍ਹਾਂ ਮਨਫੀ ਹੈ।

ਪ੍ਰੰਤੂ ਆਦਮੀ ਜੇ ਆਉਂਦਾ ਜਾਂਦਾ ਇਕੱਲਾ ਹੈ ਤਾਂ ਉਸ ਦਾ ਸਾਰਾ ਜੀਵਨ ਜੋ ਉਹ ਜਿਉਂਦਾ ਹੈ ਉਹ ਤਾਂ ਸਮਾਜਿਕ ਹੈ ਕਿਉਂਕਿ ਉਹ ਸਾਰਾ, ਪੂਰੀ ਉਮਰ ਪਰਵਾਰ, ਕਬੀਲੇ, ਸਮੂਹ, ਸਮਾਜ ਅਤੇ ਸੰਸਾਰ ਨਾਲ ਜੁੜਿਆ ਜੀਵਨ ਬਤੀਤ ਕਰਦਾ ਹੈ। ਪਰਿਵਾਰ ਤੇ ਕਬੀਲਾ ਯੁਗ ਪਹਿਲਾਂ ਪਹਿਲਾ ਵਿਕਾਸ ਦੇ ਪੜਾਅ 'ਤੇ ਰਿਹਾ ਤਦ ਵੀ ਮਨੁੱਖ ਦਾ ਪਰਿਵਾਰ ਅਤੇ ਕਬੀਲਾ ਸਮਾਜਿਕ ਸਮੂਹ ਸਨ। ਇਕ-ਦੂਜੇ ਦੀ ਤਾਕਤ ਨਾਲ ਜੁੜਿਆ ਹੋਇਆ।

ਇਸ ਲਈ ਆਜ਼ਾਦੀ ਮੁਕਤੀ ਦਾ ਖਿਆਲ-ਵਿਚਾਰ ਅਗਰ ਤਰਕ ਸੰਗਤ ਨਹੀਂ, ਸਹੀ ਤੌਰ 'ਤੇ ਉਦੇਸ਼ਤ ਜਾਂ ਸੇਧਤ ਨਹੀਂ ਤਾਂ ਉਸ ਹਾਲਤ ਵਿਚ ਬਣਿਆ ਸੰਗਠਨ ਵੀ ਸਮੂਹਿਕ ਆਜ਼ਾਦੀ ਜਾਂ ਮੁਕਤੀ ਨਹੀਂ ਤੋਂ ਪ੍ਰੇਰਿਤ ਹੋਵੇਗਾ। ਕੋਈ ਸਮਾਜਿਕ ਧਾਰਾ, ਵਿਚਾਰਧਾਰਾ ਜਾਂ ਉਸ ਦਾ ਵਹਿਣ ਕੀ ਬਿਖਰਿਆ ਹੋਇਆ ਹੈ।

ਭਾਵ ਕੁਝ ਸੀਮਾਂ ਤੱਕ ਬੰਦ ਹੈ ਜਾਂ ਸਦੀਆਂ ਦੇ ਪ੍ਰਾਪਤ ਗਿਆਨ ਅਤੇ ਸਿਆਣਪਾਂ ਨਾਲ ਲੈਸ ਵਹਿਣ ਵਿਚ ਹੈ, ਜਿਸ ਨੂੰ ਸਿਆਣਪਾਂ ਦਾ ਵਹਿਣ-ਪ੍ਰਵਾਹ ਮੰਨਿਆ ਜਾਵੇਗਾ ਜੋ ਖੜੋਤ ਵਿਚ ਨਹੀਂ ਹੁੰਦਾ, ਖੜੋਤ ਨੁਕਸਾਨਦੇਹ ਹੁੰਦੀ ਹੈ। ਬਦਬੂਦਾਰ ਬਣ ਜਾਂਦੀ ਹੈ, ਜਿਸ ਨੂੰ ਸਿਆਣਪ, ਪਰਖ ਜੋਖ ਅਤੇ ਤਰਕ ਸੰਗਤ ਦੀ ਕਾਰਜਕੁਸ਼ਲਤਾ ਨਾਲ ਹੀ ਸਾਫ ਮਨ ਬਣਾ ਕੇ ਵਹਿੰਦਾ ਰੱਖਿਆ ਜਾ ਸਕਦਾ ਹੈ, ਸੰਗਠਨ ਦੀ ਉਸ ਭੂਮਿਕਾ ਨਾਲ ਜੋ

ਸਹੀ ਤਰਕ ਸੰਗਤ

ਸਮੂਹਿਕ ਲਾਭਦਾਇਕ

ਜੀਵੰਤ ਰਹਿਣ ਵਾਲੀ ਰੋਜ਼ਾਨਾ ਗਤੀਸ਼ੀਲ, ਪ੍ਰਗਤੀਸ਼ਲ ਪਰਿਵਰਤਨਸ਼ੀਲ, ਰੋਜ਼ਾਨਾ ਸੁਧਾਰੀ ਜਾਂਦੀ ਵਿਚਾਰਧਾਰਾ ਉੱਤੇ ਆਧਾਰਤ ਹੋਵੇ ਧਿਆਨ ਅਤੇ ਸਮਰਪਣ ਨਾਲ ਜਿਸ ਨੂੰ ਗੁੰਨ੍ਹਿਆ ਗਿਆ ਹੋਵੇ।

— ਤਰਕ ਸੰਗਤ ਵਿਚਾਰਧਾਰਕ ਮਨੋਰਥ ਕੀ ਹੈ ?

ਆਦਮੀ ਨੂੰ ਜੋੜਨਾ ਨਾ ਕਿ ਵਸਤੂ ਨੂੰ ਜੋੜਨਾ, ਆਦਮੀ ਨੂੰ ਜੋੜਨ ਦਾ ਅਰਥ ਹੈ ਉਸ ਗਤੀਸ਼ੀਲ ਕਰਨਾ। ਸਮਾਜਕ ਪ੍ਰਾਣੀ ਹੋਣ ਦਾ ਅਹਿਸਾਸ ਪੈਦਾ ਕਰਨਾ, ਜੋ ਕਰਨਾ, ਕਹਿਣਾ, ਬੋਲਣਾ, ਮਿਥਣਾ ਹੈ, ਉਸ ਨੂੰ ਸਮਾਜਿਕ ਨਿਸ਼ਾਨੇ 'ਤੇ ਰੱਖ ਕੇ ਕਰਨਾ।

— ਸਹੀ ਮਾਰਗ ਤੇ ਸਹੀ ਦਿਸ਼ਾ ਵਿਚ, ਸਹੀ ਦ੍ਰਿਸ਼ਟੀ ਨਾਲ ਤੁਰਨ ਦਾ ਵਹਿਣ ਦਾ ਵਗਣ ਦਾ ਅਰਥ ਹੈ ਮਨੁੱਖਾਂ ਨੂੰ ਸਮੂਹਾਂ ਨੂੰ ਜੋੜਨਾ। ਤੋੜੇ ਗਏ ਸਮੂਹਾਂ ਨੂੰ ਜੋੜਨਾ। ਜਿਵੇਂ ਜਾਤੀ ਵਿਚਾਰ ਨੇ ਸਭ ਨੂੰ ਤੋੜਿਆ ਹੈ। ਟੁੱਟਣ ਨਾਲ ਅਸੀਂ ਗੁਲਾਮ ਹੀ ਨਹੀਂ ਹੋਏ। ਸਾਡੀ ਬੁੱਧੀ ਵੀ ਗਈ, ਦੌਲਤ ਵੀ ਗਈ। ਇਸ ਦੀ ਬਾਹਰਲੀ ਲਈ ਸਹੀ ਮਾਰਗ 'ਤੇ ਤੁਰ ਕੇ ਜੁੜਨਾ, ਸੰਗਠਤ ਹੋਣਾ ਅਤੇ ਗਤੀਸ਼ੀਲ ਸੰਘਰਸ਼ ਕਰਨਾ ਹੀ ਸਾਡੀ ਜ਼ਰੂਰਤ ਹੈ, ਜੋ ਤਰਕ ਸੰਗਤ ਵਿਚਾਰ ਉੱਤੇ ਅਧਾਰਤ ਵਹਿੰਦੀ ਧਾਰਾ ਨਾਲ ਹੋਵੇ, ਜਿਸ ਦਾ ਕਾਰਜਕਰਤਾ ਹਰ ਪੱਖੋਂ ਖੁਦ ਨਿਪੁੰਨਤਾ ਦੇ ਗਿਆਨ ਨਾਲ ਲੈਸ ਹੋਵੇ ਤੇ ਨੇਤਾ ਆਗੂ ਦਿਸ਼ਾ ਮਿੱਥਣ ਅਤੇ ਸਮੂਹਾਂ ਨੂੰ ਸਹੀ ਮਾਰਗ 'ਤੇ ਲਿਜਾਣ ਦੇ ਸਮਰੱਥ ਹੋਵੇ।

— ਜਿਵੇਂ ਕੋਈ ਇਮਾਰਤ ਨੀਂਹ ਤੋਂ ਖੜ੍ਹੀ ਹੁੰਦੀ ਹੈ ਨਾ ਕਿ ਛੱਤਾਂ ਤੋਂ ਨੀਂਹ ਵੱਲ। ਸਾਨੂੰ ਸਹੀ ਗਿਆਨ ਹੋਣਾ ਚਾਹੀਦਾ ਹੈ।

— ਬ੍ਰਾਹਮਣ ਦਾ ਸਿਧਾਂਤ ਇਸ ਗੱਲ 'ਤੇ ਟਿਕਿਆ ਹੈ ਕਿ ਹਰ ਚੰਗਾ ਮੰਦਾ ਭਲਾ ਬੁਰਾ, ਕਮਜ਼ੋਰ ਮਜ਼ਬੂਤ, ਰੱਜਿਆ ਭੁੱਖਾ "ਭਗਵਾਨ ਦੀ ਲੀਲ੍ਹਾ" ਅਨੁਸਾਰ ਹੈ। ਇਹ ਬ੍ਰਾਹਮਣ ਦੀ ਵਿਚਾਰਧਾਰਾ ਹੈ ਜੋ ਤਰਕਸੰਗਤ ਨਹੀਂ ਹੈ।

ਜਦੋਂ ਬੁੱਧੀ ਦਾ ਵਿਕਾਸ ਹੁੰਦਾ ਹੈ ਤੇ ਤਰਕਸੰਗਤ ਖੜ੍ਹਾ ਹੁੰਦੀ ਹੈ। ਠੀਕ ਗਲਤ ਦਾ ਨਿਰਨਾ ਕਰਨ ਦੀ ਸਮਰੱਥਾ ਪੈਦਾ ਹੁੰਦੀ ਹੈ ਤਾਂ ਆਦਮੀ ਦਾ ਵਿਚਾਰ ਹੁੰਦਾ ਹੈ ਕਿ

"ਇਹ ਸਭ ਕੁਝ ਭਗਵਾਨ ਦੀ ਲੀਲ੍ਹਾ ਕਰਕੇ ਨਹੀਂ ਇਸ ਕਾਰਨ ਕਰਕੇ ਹੈ।"

ਅਸੀਂ ਲੋਕ ਭਗਵਾਨ ਮਗਰ ਦੌੜੇ ਹੋਏ ਹਾਂ। ਪ੍ਰੰਤੂ ਉਸ ਪੰਡਤ ਬ੍ਰਾਹਮਣ ਨੂੰ ਨਹੀਂ ਫੜਦੇ ਜਿਸ ਨੇ ਗੁੰਮਰਾਹ ਕੀਤਾ ਹੈ ਤੇ ਜਿਹੜਾ ਭਗਵਾਨ ਦਾ ਪਿਤਾ ਹੈ। ਭਗਵਾਨ ਦਾ ਕਰਤਾ ਹੈ, ਪ੍ਰਾਣ ਹੈ ਭਗਵਾਨ ਦੇ। ਕਿਉਂਕਿ ਭਗਵਾਨ ਨੂੰ ਜੋ ਵਿਚਾਰ ਦਿੱਤਾ ਹੈ ਜੋ ਸ਼ਕਲ ਸੂਰਤ ਅਤੇ ਕਿਰਦਾਰ ਦਿੱਤਾ ਹੈ, ਸ਼ਕਤੀ ਦਿੱਤੀ ਹੈ ਉਹ ਤਾਂ ਬ੍ਰਾਹਮਣ ਨੇ ਦਿੱਤੀ ਹੈ। ਭਗਵਾਨ ਦੀ ਮੂਰਤ ਜੋ ਪੱਥਰ ਦੀ ਹੈ, ਉਹ ਆਪਣੀ ਮਰਜ਼ੀ ਨਾਲ ਸਭ ਕੁਝ ਕਹਾ ਲੈਂਦਾ ਹੈ ਤੇ ਉਹਦੇ ਉੱਤੇ ਆਪਣੀ ਮੋਹਰ ਲਗਾ ਕੇ "ਭਗਵਾਨ ਦਾ ਹੁਕਮ" ਬਣਾਅ ਕੇ ਜਨਤਾ ਵਿਚ ਪੇਸ਼ ਕਰਕੇ ਲਾਗੂ ਕਰ ਦੇਂਦਾ ਹੈ। ਤੇ ਅਗਿਆਨੀ ਜਨਤਾ ਉਸ ਦੇ ਬਣਾਏ ਮਾਰਗ 'ਤੇ ਤੁਰ ਪੈਂਦੀ ਹੈ। ਭਗਾਵਨ ਤੇ ਭਾਗ ਨੂੰ ਪ੍ਰਾਪਤ ਕਰਨ। ਜਦੋਂ ਕਿ ਭਗਵਾਨ ਅਤੇ ਭਾਗ ਪੱਤਰੀ ਦਾ ਪਿਤਾ ਕਰਤਾ ਬ੍ਰਾਹਮਣ ਹੈ, ਮਨੁੱਖ ਬ੍ਰਾਹਮਣ ਨੂੰ ਇਸ ਬੇਤੁੱਕੀ, ਮਨੋਕਲਪਿਤ, ਅਵਿਗਿਆਨਕ, ਤਰਕਹੀਣ, ਘੜਬਣਾ ਬਾਰੇ ਨਹੀਂ ਪੁੱਛਦਾ/ਜਾਣੀ ਜੋ ਅਸਲੀ ਜ਼ੁੰਮੇਵਾਰ ਹੈ ਬਹੁਜਨਾਂ ਦੀ, ਮੂਲ ਨਿਵਾਸੀਆਂ ਦੀ ਗੁਲਾਮੀ ਅਤੇ ਦੁਰਦਸ਼ਾ ਦਾ ਅਸੀਂ ਉਸ ਨੂੰ ਛੱਡ ਕੇ ਹੀ ਨਹੀਂ ਉਸ ਦੀ ਪੂਜਾ ਕਰਕੇ, ਭਗਵਾਨ ਅਤੇ ਭਾਗਾ ਪ੍ਰਾਪਤ ਕਰਨ ਪਿੱਛੇ ਪੂਰੀ ਉਮਰ ਦੌੜਦੇ ਹਾਂ। ਉਸ ਕਾਰਨ ਨੂੰ ਨਹੀਂ ਫੜਦੇ ਜੋ ਸਾਡੀ ਦੁਰਦਸ਼ਾ ਦੀ ਬੁਨਿਆਦ ਹੈ।

— ਸੰਗਠਨ ਦੀਆਂ ਗੈਰ ਰਾਜਨੀਤਕ ਜੜ੍ਹਾਂ

ਬਾਮਸੇਫ ਇਕ ਕਰਮਚਾਰੀ ਸੰਗਠਨ ਹੈ ਮੂਲ ਨਿਵਾਸੀਆਂ ਦਾ ਜਿਨ੍ਹਾਂ ਨੇ ਕਾਨੂੰਨ ਜਾਂ ਕੋਡ ਅਧੀਨ ਕੰਮ ਕਰਨਾ ਹੁੰਦਾ ਹੈ। ਉਹ ਕਿਸੇ ਰਾਜਨੀਤਿਕ ਪਾਰਟੀ ਦਾ ਸਿੱਧਾ ਮੈਂਬਰ ਬਣ ਕੇ ਕੰਮ ਨਹੀਂ ਕਰ ਸਕਦਾ। ਇਸ ਲਈ ਉਸਦਾ ਗੈਰ ਰਾਜਨੀਤਿਕ ਰਹਿਣਾ ਜ਼ਰੂਰੀ ਹੈ ਭਾਵ ਸੁਰੱਖਿਅਤ ਰਹਿਣਾ।

ਪ੍ਰੰਤੂ ਉਸ ਤੋਂ ਬਿਨਾਂ ਬਾਕੀ ਸਾਰਾ ਮੂਲਵਾਸੀ ਸਮਾਜ ਧਨ, ਬਲ, ਮਨੋਬਲ ਅਤੇ ਬੁੱਧੀ ਬਲ ਪੱਖੋਂ ਹੀਣਾ ਹੈ ਰੋਟੀ ਕੱਪੜੇ ਤੇ ਝੌਂਪੜੀ ਜੋਗਾ ਵੀ ਨਹੀਂ ਹੈ। ਜਿਸ ਦੀ ਮੁਕਤੀ ਆਜ਼ਾਦੀ ਸੰਗਠਨ ਦਾ ਮਨੋਰਥ ਹੈ। ਪ੍ਰੰਤੂ ਇਹ ਵੀ ਸਹੀ ਹੈ ਕਿ ਰਾਜਨੀਤਿਕ ਜੜ੍ਹਾਂ, ਫੜੇ ਬਿਨਾਂ, ਕੋਈ ਕਾਰਜ ਕੁਸ਼ਲਤਾ ਸੰਭਵ ਨਹੀਂ। ਇਸ ਲਈ ਮਨੁੱਖ ਨੂੰ, ਸਮਾਜਿਕ, ਧਾਰਮਿਕ, ਆਰਥਿਕ, ਰਾਜਨੀਤਿਕ ਅਤੇ ਸਭਿਆਚਾਰ ਗਿਆਨ ਭਾਵ ਬੁੱਧੀ ਨਾਲ ਮੁਹੱਈਆ ਕੀਤੇ ਬਿਨਾਂ ਰਾਜਨੀਤਿਕ ਜੜ੍ਹਾਂ ਨਹੀਂ ਜੰਮ ਸਕਦੀਆਂ। ਰਾਜਨੀਤਿਕ ਤਾਕਤ ਹੀ ਬਦਲਾਅ ਦਾ ਮਜ਼ਬੂਤ ਆਧਾਰ ਬਣਦੀ ਹੈ। ਇਸ ਤਾਕਤ ਨੂੰ ਬਣਾਉਣ ਲਈ ਅਗਿਆਨਤਾ ਭਾਗ ਅਤੇ ਭਗਵਾਨ ਦੇ ਭਵਜਲ ਵਿਚ ਰੌਸ਼ਨੀ ਦੀ ਜੋ ਜ਼ਰੂਰਤ ਹੈ ਉਹ ਬਾਮਸੇਫ ਦੇ ਮਾਧਿਅਮ ਦੁਆਰਾ, ਉਸ ਦੇ ਬੁੱਧੀ ਬਲ, ਜਨ ਬਲ, ਧਨ ਬਲ, ਗਿਆਨ, ਹੁਨਰ ਅਤੇ ਸਮੇਂ ਦੀ ਦਰੁਸਤ ਵਰਤੋਂ ਕਰਕੇ ਪੈਦਾ ਕੀਤੀ ਜਾਂਦੀ ਹੈ।

ਜੋਤੀ ਰਾਓ ਫੂਲੇ, ਸ਼ਾਹੂ ਛਤਰਪਤੀ ਅਤੇ ਬਾਬਾ ਸਾਹਿਬ ਨੇ ਵਿਦਿਆ ਅਤੇ ਪ੍ਰਸ਼ਾਸਨ ਵਿਚ ਹਿੱਸੇਦਾਰੀ 'ਤੇ ਇਸੇ ਕਰਕੇ ਜ਼ੋਰ ਦਿੱਤਾ ਤਾਂ ਕਿ ਇਸ ਮਹਾਨ ਸਾਧਨ ਨਾਲ, ਰਾਜਨੀਤਿਕ ਪਹੁੰਚ ਪੈਦਾ ਕੀਤੀ ਜਾ ਸਕੇ। ਕਿਸੇ ਵੀ ਸਮਾਜ ਦੀਆਂ ਮਜ਼ਬੂਤ ਜੜ੍ਹਾਂ

1. ਬੁੱਧੀ ਬਲ
2. ਧਨ ਬਲ
3. ਜਨ ਬਲ
4. ਮਨੋਬਲ
5. ਹੁਨਰ ਬਲ ਵਿਚ ਹੁੰਦੀਆਂ ਹਨ। ਇਹ ਬਲ ਨਾ ਹੋਣਾ ਤਦ ਗੁਲਾਮੀ ਪੈਦਾ ਹੁੰਦੀ ਹੈ। ਬ੍ਰਾਹਮਣ ਨੇ ਆਪਣੇ ਭਗਵਾਨ ਅਤੇ ਭਾਗ ਸਿਧਾਂਤ ਨਾਲ ਮੂਲ ਨਿਵਾਸੀਆਂ ਤੋਂ ਇਹ ਸਭ ਬਲ ਜਾਂ ਤਾਂ ਪੂਰੀ ਤਰ੍ਹਾਂ ਛੀਨ ਲਏ ਜਾਂ ਆਪਣੇ ਹਿਤ ਵਿਚ ਵਰਤ ਲਏ।

ਭਾਵ ਜਿਨ੍ਹਾਂ ਦੀ ਇਹ ਜ਼ਰੂਰਤ ਸੀ ਉਹਨਾਂ ਤੋਂ ਖੋਹ ਲਏ, ਜਿੰਨੀ ਤਾਕਤ ਉਹਨਾਂ ਕੋਲ ਸੀ ਉਸ ਨੂੰ ਚਲਾਕੀ ਨਾਲ ਆਪਣੀ ਪ੍ਰਭੂਸੱਤਾ ਬਣਾ ਕੇ ਰੱਖਣ ਲਈ ਪੂਰਾ-ਪੂਰਾ ਵਰਤ ਲਿਆ। ਹਰ ਬਲ ਸ਼ਕਤੀ ਨੂੰ ਆਪਣੀ ਪ੍ਰਭੂਸੱਤਾ ਵੱਲ ਸੇਧਤ ਕਰ ਲਿਆ। ਉਸ ਦਾ ਨਿਸ਼ਾਨਾ ਤੋੜਨ ਲਈ ਬਾਮਸੇਫ ਸੰਗਠਨ ਦੁਆਰਾ 'ਖੁਦ ਦੇ ਬਲ' ਵਰਤ ਕੇ ਸਮਾਜ ਨੂੰ, ਗੁਲਾਮੀ ਵਿੱਚੋਂ ਕੱਢਣ ਲਈ ਮਜ਼ਬੂਤ ਕਰਨਾ, ਸੰਗਠਨ ਦਾ ਮਨੋਰਥ ਹੈ। ਜੋ ਵਿਅਕਤੀ ਜਾਂ ਜਾਤੀਗਤ ਨਹੀਂ, ਸਮੂਹਿਕ ਹੈ।

ਜੇ ਦੇਖੀਏ ਤਾਂ ਇਹ

Non Polotical (ਗੈਰ ਰਾਜਨੀਤਿਕ) ਤੋਂ

On Polotical (ਰਾਜਨੀਤਕ ਹੋਣ)

ਵੱਲ ਵਗਣ ਵਾਲੀ ਇਕ ਸਮਾਜਿਕ ਲਹਿਰ ਹੈ। ਗੈਰ ਰਾਜਨੀਤਿਕ ਜੜ੍ਹਾਂ ਮਜਬੂਤ ਕਰਨ ਨਾਲ ਹੀ ਰਾਜਨੀਤਿਕ ਜੜ੍ਹਾਂ ਬਣ ਸਕਦੀਆਂ ਹਨ। (ਅਸੀਂ ਇਹ ਸਭ ਆਰ ਐੱਸ ਐੱਸ ਅਤੇ ਹਿੰਦੂ ਮਹਾਂ ਸਭਾ ਤੋਂ ਕਾਂਗਰਸ ਅਤੇ ਭਾਜਪਾ ਦੇ ਰਾਜਨੀਤਿਕ ਸਫਰ ਦੀ ਪਰਖ ਕਰ ਸਕਦੇ ਹਾਂ) ਜਿਸ ਦਾ ਆਧਾਰ 1885 ਵਿਚ ਖੜ੍ਹੀ ਕੀਤੀ ਗਈ Non Polotical ਕਾਂਗਰਸ ਸੀ ਜੋ ਹਿੰਦੂ ਮਹਾਂ ਸਭਾ ਅਤੇ ਆਰ ਐੱਸ ਦੇ ਬਣਨ ਪਿੱਛੋਂ 1929-30 ਵਿਚ ਰਾਜਨੀਤਿਕ ਰੂਪ ਧਾਰਨ ਕਰਦੀ ਹੈ ਅਤੇ ਆਪਣੀ ਆਜ਼ਾਦੀ ਦੀ ਨੀਂਹ ਖੜੀ ਕਰਦੀ ਹੈ।

ਇੰਜ ਗੈਰ ਰਾਜਨੀਤਿਕ ਜੜ੍ਹਾਂ ਦੇ ਨਾ ਹੋਣ ਕਾਰਨ, ਰੁਕਾਵਟ ਇਹ ਬਣ ਗਈ ਹੈ ਕਿ ਸਹੀ ਰਾਜਨੀਤਿਕ ਜੜ੍ਹਾਂ ਨਹੀਂ ਬਣੀਆਂ। 5-

7 ਕਰੋੜ ਲੋਕਾਂ ਨੂੰ ਹਰਕਤ ਵਿਚ ਲਿਆ ਕੇ ਹੀ ਬਹੁਜਨ ਦੇਸ ਦੀ ਤਾਕਤ ਬਣ ਸਕਦੇ ਹਨ। ਇਹ ਸੰਭਵ ਹੈ ਨੀਤੀ ਬਣਾਵੇ। ਦੱਸੋ। ਸਪੱਸ਼ਟ ਹੋ ਜਾਵੇਗਾ। 500 ਜ਼ਿਲ੍ਹਿਆਂ ਵਿਚ, 5000 ਤਹਿਸੀਲਾਂ ਵਿਚ ਜਨ ਅੰਦੋਲਨ ਖੜ੍ਹਾ ਕਰਕੇ ਗੈਰ ਰਾਜਨੀਤਿਕ ਜੜ੍ਹਾਂ ਨੂੰ ਰਾਜਨੀਤਿਕ ਜੜ੍ਹਾਂ ਵਿਚ ਬਦਲਨਾ ਸੰਭਵ ਹੈ। ਜਿਵੇਂ ਅਸੀਂ ਮਿਸਰ ਅਤੇ ਲੀਬੀਆ ਵਿਚ ਵੇਖ ਰਹੇ ਹਾਂ।

— ਪਾਗਲ

ਪਾਗਲ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਅਬੋਧ ਅਵਸਥਾ ਵਿਚ ਹਰਕਤਾਂ ਕਰਨ ਵਾਲਾ, ਦੌੜਨ ਭੱਜਣ ਵਾਲਾ, ਆਪਣੇ ਕੱਪੜੇ ਖੋਹਣ ਖਿੱਚਣ ਤੇ ਪਾੜਨ ਵਾਲਾ, ਦੂਸਰਿਆਂ ਦੇ ਲੀੜੇ ਕੱਪੜੇ ਲੀਰਾਂ ਚੁਗਣ ਵਾਲਾ ਆਦਿ ਮਾਨਸਿਕ ਰੋਗੀ। ਆਮ ਲੋਕ ਭਾਸ਼ਾ ਵਿਚ ਉਸ ਨੂੰ ਪਾਗਲ ਕਿਹਾ ਜਾਂਦਾ ਹੈ।

ਦੂਸਰਾ ਪਾਗਲ ਆਪਣੇ ਆਪ ਨੂੰ ਸੰਵਾਰਦਾ ਬਣਾਉਂਦਾ ਹੈ। ਮਕਸਦ ਜੁੜੇ ਸਮਾਜਿਕ ਗਿਆਨ ਨੂੰ ਵਿਸ਼ਾਲ ਰੂਪ ਵਿਚ ਇਕੱਠਾ ਕਰਦਾ ਹੈ। ਮਕਸਦ ਨਿਰਧਾਰਤ ਕਰਦਾ ਹੈ, ਦੌੜਦਾ ਹੈ, ਦਿਨ ਰਾਤ ਦੌੜਦਾ ਹੈ। ਆਪਣਾ ਜੀਵਨ ਉਦੇਸ਼ ਨੂੰ ਸਮਰਪਿਤ ਕਰਦਾ ਹੈ, ਵਿਅਕਤੀਗਤ ਤੇ ਪ੍ਰਚਾਰਕ ਸੁੱਧ, ਬੁੱਧ ਤੋਂ ਉੱਪਰ ਉੱਠ ਕੇ, ਸਮੂਹਿਕ ਸੁੱਧ, ਬੁੱਧ ਵਿਚ ਖੋ ਜਾਂਦਾ ਹੈ। ਜਾਨੂੰਨ ਸਵਾਰ ਰਹਿੰਦਾ ਹੈ। ਦਿਲ ਮਨ ਵਿਚ, ਪਰ ਕਾਬਜ਼ ਲੋਕ ਉਸਨੂੰ ਪਾਗਲ ਕੁਰਾਹੀਆ, ਬੇਤਾਲਾ, ਭੂਤਨਾ, ਰਾਖਸ਼ ਕਹਿੰਦੇ ਹਨ ਤੇ ਅਮਲੋਂ ਬੇਸਮਝ ਲੋਕ ਵੀ ਉਸ ਨੂੰ 'ਪਾਗਲ' ਹੀ ਕਹਿੰਦੇ ਹਨ।

ਇਕ ਪਾਗਲ ਹੈ Sence sels self centered ਹੈ (ਸਵੈ ਕੇਂਦਰਤ ਬੁੱਧੀ ਹੀਣ)

ਦੂਸਰਾ ਪਾਗਲ ਹੈ Sensible Social centred (ਸਮਾਜਿਕ ਕੇਂਦਰਤ ਬੁੱਧੀਮਾਨ ਹੈ)

ਪਾਗਲਪਣ ਦੇ ਇਹੀ ਦੋ ਤਰੀਕੇ ਹਨ, ਜਿਨ੍ਹਾਂ ਨੂੰ ਅਮਲ ਵਿਚ ਦੇਖਿਆ ਜਾ ਸਕਦਾ ਹੈ।

ਬੁੱਧੀਮਾਨ ਪਾਗਲਪੁਣਾ ਜਾਨੂੰਨੀ ਤੌਰ 'ਤੇ ਉਦੇਸ਼ਿਤ ਵਿਧੀ ਹੈ। ਜੀਵਨ ਦੀ। ਬਗੈਰ ਜਨੂੰਨੀ ਪਾਗਲਪਣ ਦੇ ਵੱਡੇ ਉਦੇਸ਼ ਪੂਰੇ ਨਹੀਂ ਹੁੰਦੇ। ਵਿਅਕਤੀਗਤ, ਸਮਾਜਿਕ ਜਾਂ ਪਰਿਵਾਰਕ ਉਦੇਸ਼ ਜਨੂੰਨ ਨਾਲ ਹੀ ਪੂਰੇ ਹੁੰਦੇ ਹਨ।

ਜਿੰਨੀ ਵਧੀਆ ਤਰਕ ਸੰਗਤ ਬੁੱਧੀਮਾਨੀ, ਜਨੂੰਨ, ਨੀਤੀ ਅਤੇ ਨੀਅਤ ਹੋਵੇਗੀ ਓਨੀ ਸਪੱਸ਼ਟਤਾ, ਸ਼ੁੱਧਤਾ ਤੇ ਮਕਸਦ ਪੂਰਾ ਕਰਨ ਦੀ ਪ੍ਰੇਰਨਾ ਵੀ ਸਥਾਪਤ ਰਹੇਗੀ।

ਸੰਗਠਨ ਕੀ ਹੈ?

ਚੁੰਭਕ ਵਾਂਗ, ਆਪਣੇ ਵਰਗੇ ਟੁਕੜਿਆਂ ਨੂੰ ਆਪਣੇ ਵੱਲ ਖਿੱਚਣ ਤੇ ਜੋੜਨਾ ਸੰਗਠਨ ਕਰਨਾ ਹੈ। ਛੋਟੇ-ਛੋਟੇ ਟੁਕੜਿਆਂ ਅਤੇ ਸੰਗਠਨਾ ਜਾਤੀਆਂ ਨੂੰ ਸਹੀ ਦਿਸ਼ਾ ਤੇ ਸਹੀ ਉਦੇਸ਼ ਵਿਚ ਸਹੀ ਸਪੱਸ਼ਟ ਸਮਝਣਗੇ ਤਾਂ ਉਹ ਤੁਹਾਡੇ ਵਿਚਾਰ ਵੱਲ ਪ੍ਰੇਰਿਤ ਹੋਣਗੇ ਖਿੱਚੇ ਜਾਣਗੇ।

(ਲੀਡਰਸ਼ਿਪ ਨੇਤਰਤਵ)

ਉਹ ਵਿਅਕਤੀ ਜੋ ਦੂਜਿਆਂ ਦੀ ਕਾਰਗੁਜ਼ਾਰੀ ਨੂੰ ਆਪਣੀ ਦਿਸ਼ਾ ਵਿਚ ਉਦੇਸ਼ਿਤ ਮਕਸਦ ਲਈ ਪ੍ਰੇਰਿਤ ਕਰਕੇ ਵਰਤਣ ਦੀ ਮੁਹਾਰਤ ਹਾਸਲ ਰੱਖਦਾ ਹੈ। ਉਹ ਲੀਡਰ ਹੁੰਦਾ ਹੈ। ਉਹ ਜੋ ਦੂਸਰੀਆਂ ਦੀ ਸਮਰੱਥਾ ਦੀ ਵਰਤੋਂ ਕਰਕੇ ਇਕ ਖਾਸ ਤਹਿ ਨਿਸ਼ਾਨਾ ਪੂਰਾ ਕਰਦਾ ਹੈ ਹਾਂ ਪਰ ਵੇਖਣਾ ਇਹ ਹੈ ਕਿ ਉਸ ਦਾ ਨਿਸ਼ਾਨਾ ਤੇ ਨੀਅਤ ਕਿਸ ਵਿਚਾਰਧਾਰਾ ਦੀ ਨੀਂਹ 'ਤੇ ਟਿਕੇ ਹਨ। ਸਮਰੱਥਾ ਦਾ ਸ਼ੋਸ਼ਣ ਕਰਕੇ, ਖੁਦਗਰਜ਼ ਉਦੇਸ਼ ਖਾਤਰ ਜਾਂ ਫਿਰ ਦੂਸਰੀ ਸਮਰੱਥਾ ਦੀ ਸੁਵਰਤੋਂ ਕਰਕੇ, ਸਮਾਜਿਕ ਉਦੇਸ਼ ਲਈ।

ਸਹੀ ਲੀਡਰ ਦੂਜਿਆਂ ਦੀ ਸਮਰੱਥਾ ਵਾਚ ਕੇ, ਯੋਗਤਾ ਪੈਦਾ ਕਰ ਕੇ ਤਾਕਤਵਰ ਰੂਪ ਵਿਚ ਸੰਗਠਿਤ ਕਰਨ ਵਾਲਾ ਵਿਅਕਤੀ ਹੀ ਲੀਡਰ ਹੋ ਸਕਦਾ ਹੈ। ਜਿਸ ਦਾ ਜੀਵਨ ਤੇ ਮਿਸ਼ਨ ਤਰਕ ਸੰਗਤ ਦ੍ਰਿਸ਼ਟੀ ਨੂੰ ਉਤਾਰਨਾ, ਤਾਕਤਵਰ ਬਣਾਉਣਾ, ਸਮਾਜਿਕ ਸੰਗਠਨ ਵੱਲ ਮੋੜਨਾ ਉੱਚਾ ਉਠਾਉਣਾ ਭਾਵ ਬਲਵਾਨ ਬਣਾਉਣਾ ਤੇ ਉਦੇਸ਼ ਪ੍ਰਾਪਤੀ ਦਾ ਸਹੀ ਮਾਰਗ ਸਹੀ ਸਮਝ, ਸਹੀ ਦਿਸ਼ਾ, ਸਹੀ ਪਹੁੰਚ, ਸਹੀ ਸੋਚ, ਸਹੀ ਪੈਂਤੜਾ ਅਖਤਿਆਰ ਕਰਨਾ ਹੁੰਦਾ ਹੈ ਅਤੇ ਆਪਣੀ ਜੀਵਨ ਧਾਰਾ ਨੂੰ ਉਸ ਵਿਚਾਰ ਧਾਰਾ ਵਿਚ ਢਾਲ ਕੇ, ਮੁਹਾਰਤ ਪਾ ਕੇ ਨਿਸ਼ਾਨੇ ਵੱਲ ਲਗਾਤਾਰ ਵਧਣਾ ਹੁੰਦਾ ਹੈ। ਟੁੱਟੇ ਹੋਏ ਲੋਕਾਂ ਨੂੰ ਜੋੜਨ ਦਾ ਤਾਕਤਵਰ ਬਣਾਉਣ ਦਾ ਕਾਰਜ ਹੁੰਦਾ ਹੈ ਲੀਡਰ ਦਾ।

— ਇਕ ਨੇਤਾ ਹਾਕਮ ਜਮਾਤਾਂ ਤੋਂ ਕੁਝ ਨਾ ਕੁਝ ਮੰਗਣ ਵਾਲੀ ਦ੍ਰਿਸ਼ਟੀ ਦੇ ਹੁੰਦੇ ਹਨ। ਹਰ ਸਮੇਂ ਕੁਝ ਮੰਗਾਂ ਚੁਣ ਕੇ ਉਸ ਦ੍ਰਿਸ਼ਟੀ ਤੋਂ ਲੋਕਾਂ ਨੂੰ ਪ੍ਰੇਰਿਤ ਕਰਕੇ ਮੰਗਾਂ ਦੀ ਪੂਰਤੀ ਲਈ ਲੜ ਭਿੜ ਕੇ ਲੋਕਾਂ ਦਾ ਨੇਤਾ ਬਣ ਉੱਭਰਨਾ ਤੇ ਉਤਲੀ ਹਾਕਮ ਜਮਾਤ ਦਾ ਅੰਗ ਬਣ ਜਾਣਾ ਹੁੰਦਾ ਹੈ।

— ਦੂਜਾ ਲੀਡਰ, ਖੁਦ ਪੈਦਾ ਕਰਨ, ਖੁਦ ਬਣਾਉਣ ਦੀ ਦ੍ਰਿਸ਼ਟੀ ਨਾਲ ਲੈਸ ਹੁੰਦਾ ਹੈ।

ਛੋਟੀ ਦ੍ਰਿਸ਼ਟੀ ਵਾਲੇ, ਮੰਗਾਂ ਤੱਕ ਸੀਮਿਤ ਰਹਿਣ ਵਾਲੇ ਮਹਾਨ ਨਹੀਂ ਬਣ ਸਕਦੇ, ਕਿਉਂਕਿ ਉਹ ਵੱਡਾ ਕੰਮ ਨਹੀਂ ਕਰ ਸਕਦੇ।

ਮਹਾਨ ਓਹੀ ਬਣਦਾ ਹੈ ਜੋ ਲੀਡਰ ਇਹ ਕਹੇ ਕਿ

"ਜਾਓ ਦੀਵਾਰਾਂ 'ਤੇ ਲਿਖ ਦੀਓ ਕਿ ਤੁਸੀਂ ਇਸ ਦੇਸ਼ ਦੇ ਹੁਕਮਰਾਨ ਬਣਨਾ ਹੈ।" ਅੰਬੇਡਕਰ।

ਇਸ ਦਾ ਭਾਵ ਹੈ ਕਿ ਉਹ ਲੋਕ ਜੋ ਭੁੱਖੇ ਨੰਗੇ, ਕੰਗਾਲ, ਬੇਘਰ ਅਤੇ ਲਤਾੜੇ ਪਛਾੜੇ ਹਨ ਉਹਨਾਂ ਦੇ ਅੰਦਰ ਹਾਕਮ ਬਣ ਜਾਣ ਦਾ ਸੁਪਨਾ ਬੀਜ ਦੇਣਾ। ਉਹਨਾਂ ਨੂੰ ਦੀਵਾਰਾਂ ਖੜੀਆਂ ਕਰਕੇ ਮਕਾਨ ਸਿਰਜਣ ਦਾ ਸੁਪਨਾ ਦੇ ਦੇਣਾ। ਉਹਨਾਂ ਨੂੰ ਬੋਲਣ ਦੀ ਹਿੰਮਤ ਦੇ ਦੇਣਾ ਤੇ ਇਹ ਸੁਪਨਾ ਸਭ ਨੂੰ ਇਕ ਸਾਮਾਨ ਵੰਡਣਾ। ਆਪਣੇ ਵੱਲ ਖਿੱਚ ਪੈਦਾ ਕਰ ਲੈਣਾ। ਟੁੱਟਿਆਂ ਨੂੰ ਜੋੜਨ ਦਾ ਮਨਾਂ ਵਿਚ ਮਸਲਾ ਭਰ ਦੇਣਾ। ਇਹ ਹੈ ਕਿਸੇ ਦੇ ਮਹਾਨ ਹੋਣ ਦੀਆਂ ਨਿਸ਼ਾਨੀਆਂ।

ਇਹ ਮੰਗਣ ਵਾਲੀ ਦ੍ਰਿਸ਼ਟੀ ਨਹੀਂ। ਖੁਦ ਪੈਦਾ ਕੀਤੀ ਦ੍ਰਿਸ਼ਟੀ ਹੈ ਜੋ ਖੁਦ ਦੇ ਬਲਬੂਤੇ ਉੱਤੇ ਨਿਰਧਾਰਤ ਹੈ। ਉਦੇਸ਼ਿਤ ਹੈ ਮੁਕਤੀ ਅਤੇ ਆਜ਼ਾਦੀ ਲਈ ਅਤੇ ਖੁਦ ਦੀ ਹਕੂਮਤ ਪੈਦਾ ਕਰ ਜਾਣ ਦੀ। ਸ਼ਾਸ਼ਕ ਬਣ ਜਾਣ ਦੀ ਵੱਡੀ ਲੀਡਰਸ਼ਿਪ ਦੀ ਬੁਨਿਆਦ ਹੈ। ਛੋਟੀ

ਸਮਝ ਵਾਲਿਆਂ ਨੂੰ ਵੱਡੀ ਦ੍ਰਿਸ਼ਟੀ ਵਿਚ ਸ਼ਾਮਲ ਕਰਕੇ ਜੋੜ ਲੈਣਾ। ਤੋਰ ਲੈਣਾ। ਸੋਚ ਵੱਡੀ ਦ੍ਰਿਸ਼ਟੀ ਵੱਡੀ, ਲਕਸ਼ ਵੱਡਾ।

ਜਿਸ ਖੂਹ 'ਚ ਪਾਣੀ ਨਹੀਂ, ਭਾਂਡਾ ਸੁੱਟਿਆਂ ਪਾਣੀ ਨਹੀਂ ਨਿਕਲੇਗਾ, ਪ੍ਰੰਤੂ ਉਹ ਜੋ ਰਿਸਦੇ ਖੂਹਾਂ ਦੀ ਤਾਕਤ ਇਕੱਠੀ ਕਰਨ ਵਾਂਗ ਦੂਜਿਆਂ ਬਹੁਤਿਆਂ ਦੀ ਬੂੰਦ-ਬੂੰਦ ਨੂੰ ਜਮ੍ਹਾਂ ਜੋੜ ਕਰ ਲੈਣ ਦੀ ਸਮਰੱਥਾ ਬਣਾ ਲੈਂਦਾ ਹੈ, ਦੂਜਿਆਂ ਦੀ ਛੋਟੀ ਸਮਰੱਥਾ ਜੋੜ ਕੇ ਵੱਡੀ ਸਮਰੱਥਾ ਬਣਾ ਲੈਂਦਾ ਹੈ ਸਹੀ ਲੀਡਰਸ਼ਿਪ ਦਿੰਦਾ ਹੈ।

ਜਿਵੇਂ ਅਨੇਕ ਸਜਿੰਦਿਆਂ ਨੂੰ ਧੁਨ ਦੇ ਕੇ, ਦਿਸ਼ਾ ਨਿਰਦੇਸ਼ ਕਰਕੇ, ਸਹੀ ਇਸ਼ਾਰੇ ਭੇਜ ਕੇ, ਸਹੀ ਧੁਨ, ਸਹੀ, ਸੰਗੀਤ, ਸਹੀ ਗੀਤ ਬਣਾ ਲੈਂਦਾ ਹੈ ਸਹੀ ਆਗੂ। ਕਲਾ ਦੂਜਿਆਂ ਦੀ ਹੈ। ਹੁਨਰ ਦੂਜਿਆਂ ਪਾਸ ਹੈ ਵਰਤਣ ਵਾਲਾ ਇਕ ਆਗੂ ਹੈ ਜੋ ਸਮਰੱਥਾ ਦੇ ਵੱਖਰੇ ਹੁਨਰ ਨੂੰ ਸੂਤਰ ਬੱਧ ਕਰਕੇ, ਇਕ ਅਜਿਹਾ ਗੀਤ ਬਣਾ ਲੈਂਦਾ ਹੈ ਕਿ ਪੂਰਾ ਸਮਾਜ ਗਾਉਣ ਲੱਗਦਾ ਹੈ। ਦੂਜਿਆਂ ਦੀ ਸਮਰੱਥਾ ਯੋਗਤਾ, ਹੁਨਰ, ਕਲਾ, ਲੱਭਤਾ ਨੂੰ ਸਹੀ ਵਰਤ ਜਾਣਾ ਹੀ ਲੀਡਰਸ਼ਿਪ ਹੈ। ਜੋ ਸਭਨਾ ਦੇ ਭਲੇ ਲਈ ਹੋਵੇ ਤਾਂ। ਅਜਿਹੇ ਆਗੂ ਤੋਂ ਬਿਨਾਂ ਆਮ ਲੋਕ ਆਮ ਕੰਮ ਕਰਦੇ ਜਾਣਗੇ। ਪਰਿਵਰਤਨ ਜਾਂ ਬਣਤਰ ਦੀਆਂ ਸੰਭਾਵਨਾਵਾਂ ਨਹੀਂ ਬਣਨਗੀਆਂ। ਆਮ ਲੋਕਾਂ ਦੀ ਬਿਖਰੀ ਯੋਗਤਾ ਨੂੰ ਜੋੜ ਕੇ, ਖਾਸ ਕੰਮ, ਮਕਸਦ ਪੂਰਾ ਕਰਨ ਕਰਵਾਉਣ ਲਈ ਅਗਵਾਈ ਦੇਣਾ ਲੀਡਰਸ਼ਿਪ ਹੈ।

ਇਹ ਬੁਨਿਆਦੀ ਗੱਲ ਹੈ। ਬੁਨਿਆਦੀ। ਜਿਸ ਦੀ ਇਕ ਮਜ਼ਬੂਤ ਸੰਗਠਨ ਵਿਚ ਜ਼ਰੂਰਤ ਹੈ। ਜੋ ਜਨਤਾ ਵਿਚ ਉਹਨਾਂ ਦੀ ਦ੍ਰਿਸ਼ਟੀ ਨੂੰ ਉੱਚਾ ਚੁੱਕਣ ਲਈ ਇਕ ਪ੍ਰਤੀਨਿਧ ਵਜੋਂ ਕਾਰਜ ਕੁਸ਼ਲਤਾ ਪ੍ਰਦਾਨ ਕਰਦੀ ਹੈ।

ਸੰਗਠਨਤੰਤਰ ਅਤੇ ਵਿਵਸਥਾ ਜੋ ਬਣਾਈ ਜਾਣੀ ਹੈ, ਨੂੰ ਚਲਾਉਣਾ ਪੈਂਦਾ ਹੈ। ਜਿਸ ਦਾ ਕਿਸੇ ਨਿਸ਼ਾਨੇ 'ਤੇ ਪਹੁੰਚਣਾ ਮਕਸਦ ਹੁੰਦਾ ਹੈ। ਜਿੱਥੇ ਕੋਈ ਕਾਰਗੁਜ਼ਾਰੀ ਨਹੀਂ ਉੱਥੇ ਕੋਈ ਲੀਡਰਸ਼ਿਪ ਨਹੀਂ ਹੁੰਦੀ। ਜੇ ਕੋਈ ਕਾਰਗੁਜ਼ਾਰੀ ਨਹੀਂ, ਲੀਡਰਸ਼ਿਪ ਨਹੀਂ, ਸਹਿਯੋਗ ਨਹੀਂ ਉੱਥੇ ਕੋਈ ਪ੍ਰਾਪਤੀ ਨਹੀਂ ਹੁੰਦੀ ਕੋਈ ਉਦੇਸ਼ ਪੂਰਾ ਨਹੀਂ ਹੁੰਦਾ। ਕੋਈ ਯੋਗਤਾ ਪੈਦਾ ਨਹੀਂ ਹੁੰਦੀ। ਯੋਗਤਾ ਕੋਈ ਦਿੰਦਾ ਨਹੀਂ ਪੈਦਾ ਕੀਤੀ ਜਾਂਦੀ ਹੈ, ਕਾਰਗੁਜ਼ਾਰੀ ਕਰਕੇ ਕਾਰਜ ਕੁਸ਼ਲਤਾ ਵਿਖਾ ਕੇ।

ਆਗੂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਦਾ ਮਕਸਦ ਕੀ ਹੈ ? ਕਿਉਂ ਹੈ ? ਉਸ ਦਾ ਕੰਮ ਹੈ ਜ਼ਿਆਦਾ ਲੋਕਾਂ ਦੁਆਰਾ ਦਿੱਤੇ ਜਾਂਦੇ ਸਹਿਯੋਗ ਨੂੰ ਇਕੱਠਾ ਕਰਨਾ।

ਲੀਡਰਸ਼ਿਪ ਕੋਈ ਮਸ਼ਹੂਰੀ ਨਹੀਂ। ਇਹ ਆਮ ਲੋਕਾਂ ਵਿਚ ਕਿਸੇ ਨਿਸ਼ਾਨੇ ਦੀ ਪ੍ਰਾਪਤੀ ਲਈ ਪ੍ਰੇਰਿਤ ਕਰਨ ਦਾ ਜੋੜਨ ਦਾ ਕਾਰਜਸ਼ੀਲ ਅਭਿਆਸ ਹੈ।

ਲੀਡਰਸ਼ਿਪ ਦਾ ਕੰਮ ਹੈ ਅਭਿਆਸ ਵਿਚ ਪੈਣਾ। ਸਫਲਤਾ ਪ੍ਰਾਪਤ ਕਰਨ ਦੀ ਗਤੀ ਵਿਧੀ ਵਿਚ ਰਹਿਣਾ ਨਿਸ਼ਾਨੇ ਦੀ ਪ੍ਰਾਪਤੀ ਤੱਕ।

ਇਹ ਵੇਖਣਾ ਕਿ ਹਾਲਾਤ ਕਿਹੋ ਜਿਹੇ ਹਨ
ਸਾਹੀ ਜਾਂ ਗਲਤ
ਉਦੇਸ਼ਿਤ ਹਿਤ ਯੋਜਨਾ ਤੇ ਸੋਚ
ਉਦੇਸ਼ ਹਿਤ ਕਾਰਜਸ਼ੀਲਤਾ
ਉਦੇਸ਼ ਹਿਤ ਅਭਿਆਸ : ਤਾਂ ਕਿ ਛੋਟੀਆਂ ਕਾਰਗੁਜ਼ਾਰੀਆਂ ਨੂੰ ਸੰਗਠਤ ਕਰਕੇ, ਖਾਸ ਉਦੇਸ਼ ਦੀ ਪ੍ਰਾਪਤੀ ਵੱਲ ਲੈ ਜਾਣਾ।
ਅਨੁਸ਼ਾਸਨ

ਸਾਸ਼ਨ ਕਰਨ ਦੇ ਹੁਨਰ ਨੂੰ ਅਨੁਸ਼ਾਸਨ ਕਿਹਾ ਜਾਂਦਾ ਹੈ। ਅਨੁਸ਼ਾਸਨਹੀਣ ਸਾਸ਼ਨ ਨਹੀਂ ਕਰ ਸਦਕਾ। ਜੇ ਮਨੁੱਖ ਪਾਸ ਸਮੇਂ ਦੀ ਕੋਈ ਕਦਰ ਕੀਮਤ ਨਹੀਂ ਤਾਂ ਜ਼ਿੰਦਗੀ ਵਿਚ ਬਾਕੀ ਕੁਝ ਨਹੀਂ ਬਚਦਾ। ਜ਼ਿੰਦਗੀ ਸਿਫਰ ਵਾਂਗ ਹੁੰਦੀ ਹੈ, ਕਿਉਂਕਿ ਸਮਾਂ ਤੁਰਦਾ ਹੈ। ਲੰਘ ਜਾਂਦਾ ਹੈ। ਉਹ ਵਾਪਸ ਨਹੀਂ ਪਰਤਦਾ। ਸਮੇਂ ਦੀ ਸੁਵਰਤੋਂ ਦਾ ਹੁਨਰ ਹੀ ਅਨੁਸ਼ਾਸਨ ਪੈਦਾ ਕਰਦਾ ਹੈ ਅਤੇ ਅਨੁਸ਼ਾਸਨ ਸਵੈਸ਼ਾਸਨ ਤੋਂ ਅੱਗੇ ਕਿਸੇ ਵੀ ਹੱਦ ਤੱਕ ਵਿਕਾਸ ਕਰ ਸਕਦਾ ਹੈ। ਅਨੁਸ਼ਾਸਨ ਨਾਲ ਮਿੱਥੇ ਸਮੇਂ 'ਤੇ ਭਰੋਸਾ ਪੈਦਾ ਹੁੰਦਾ ਹੈ। ਕਿਸੇ ਖਾਸ ਕਾਰਜ ਪ੍ਰਣਾਲੀ ਵਿਚ ਰਹਿ ਕੇ ਕੰਮ ਕਰਦੇ ਜਾਣਾ ਹੀ ਅਨੁਸ਼ਾਸਨ ਹੈ।

— ਸੰਦੇਸ਼-ਉਦੇਸ਼-ਵਿਚਾਰਧਾਰਾ ਆਪਣੇ-ਆਪ ਕੰਮ ਕਰਨ ਵਾਲੀ ਕੋਈ ਜੀਵਤ ਵਸਤੂ ਨਹੀਂ ਹਨ। ਕੰਮ ਤਾਂ ਮਨੁੱਖ ਨੂੰ ਹੀ ਕਰਨਾ ਪੈਂਦਾ ਹੈ। ਇਹ ਜਾਂ ਤਾਂ ਤੁਰਨ ਦਾ ਮਾਰਗ ਹੈ ਜਾਂ ਪਹੁੰਚਣ ਦਾ ਉਦੇਸ਼ ਜਾਂ ਫਿਰ ਵੰਡਿਆ ਜਾਣਾ ਵਾਲਾ ਸੰਦੇਸ਼ ਤਾਂ ਕਿ ਕਾਰਵਾਂ ਨੂੰ ਸਮੂਹ ਵਿਚ ਬਦਲਿਆ ਜਾ ਸਕੇ। ਕਾਰਜ ਪ੍ਰਣਾਲੀ ਬਣਾ ਕੇ ਲੋਕਾਂ ਤੱਕ ਪਹੁੰਚ ਕੇ। ਮਕਸਦ ਲਈ ਇਕ ਖਾਸ ਕਾਰੀਕਰਮ ਦਾ ਹੋਣਾ ਜ਼ਰੂਰੀ ਹੈ ਤਾਂ ਕਿ ਹਰ ਕੋਈ ਬਣਦੀ ਤਾਕਤ ਦਾ ਹਿੱਸਾ ਪਾ ਕੇ ਵਿਚਾਰਧਾਰਕ ਲਹਿਰ ਜਾਂ ਸੰਗਠਨ ਨੂੰ ਮਜ਼ਬੂਤ ਵਹਿਣ ਵਿਚ ਵਹਾਅ ਕੇ ਅੱਗੇ ਵੱਲ ਲਿਜਾ ਸਕੇ।

ਕੇਵਲ ਬੌਧਿਕ ਪੱਧਰ 'ਤੇ ਹੀ ਲਗਾਤਾਰ ਕੰਮ ਕਰਦੇ ਰਹਿਣ ਨਾਲ ਸਮਾਜਿਕ ਹਰਕਤ ਪੈਦਾ ਨਹੀਂ ਹੋਵੇਗੀ। ਉਨ੍ਹਾਂ ਨੂੰ ਗਤੀ ਵਿਚ ਪਾਉਣਾ ਪਵੇਗਾ। ਸੰਬੰਧਤ ਪੀੜਤ ਲੋਕਾਂ ਨੂੰ ਉਹਨਾਂ ਦੀ ਪੀੜਾ ਨਿਵਾਰਨ ਦੇ ਕਾਰੀਕਰਮ ਬਣਾ ਕੇ ਹਰਕਤ ਵਿਚ ਲਿਆਂਦਾ ਜਾ ਸਕਦਾ ਹੈ। ਭਾਵ ਐੱਸ ਸੀ, ਐੱਸ ਟੀ, ਓ ਬੀ ਸੀ ਤੇ ਘੱਟ ਗਿਣਤੀ ਲੋਕ ਜੋ ਪੀੜਿਤ ਹਨ ਉਹਨਾਂ ਦੇ ਮੁੱਦੇ ਖੜ੍ਹੇ ਕਰਕੇ ਉਹਨਾਂ ਨੂੰ ਹਰਕਤ ਵਿਚ ਲਿਆ ਕੇ ਅੱਗੇ ਵਧਿਆ ਜਾ ਸਕਦਾ ਹੈ, ਜਿਵੇਂ ਜਨ ਗਣਨਾ ਵਿਚ ਓ ਬੀ ਸੀ ਦੀ ਗਿਣਤੀ ਕਿਉਂ ਨਹੀਂ ਹੁੰਦੀ ? ਬਾਕੀਆਂ ਦੀ ਗਿਣਤੀ ਹੈ ਤਾਂ ਓ ਬੀ ਸੀ ਦੀ ਗਿਣਤੀ ਵੀ ਕੀਤੀ ਜਾਵੇ। ਅਨਿਆਂ ਪਾਲਿਕਾ ਦਾ ਰਾਜਨੀਤਿਕ ਛੜਯੰਤਰ ਨੰਗਾ ਕਰਨ ਦਾ ਕਾਰੀਕਰਮ ਤਾਂ ਜੋ ਆਮ ਜਨਤਾ ਆਪਣੇ ਨਾਲ ਹੁੰਦਾ ਛਲ ਕਪਟ ਸਮਝ ਸਕੇ। ਜਿਵੇਂ ਹੁਣ ਤੱਕ ਟੁੱਟੀਆਂ ਹੋਈਆਂ ਜਾਂ ਕਹੋ ਕਿ ਤੋੜੀਆਂ ਗਈਆਂ 2400-2500 ਜਾਤੀਆਂ ਨੂੰ ਇਕ ਮੰਚ 'ਤੇ ਜੋੜਿਆ ਗਿਆ ਹੈ। ਜਾਤੀ ਬਣਾਉਣ ਗੁਲਾਮੀ ਪੈਦਾ ਕਰਨ ਦਾ ਸਿਧਾਂਤ ਹੈ। ਜਾਤੀ ਤੋੜਨਾ ਆਜ਼ਾਦੀ ਪ੍ਰਾਪਤ ਕਰਨ ਦਾ ਬਰਾਬਰੀ ਪੈਦਾ ਕਰਨ ਦਾ। ਇਹ ਕਾਰੀਕਰਮ 85 ਪ੍ਰਤੀਸ਼ਤ ਤੋੜੇ-ਭੰਨੇ ਤੇ ਬਖੇਰੇ ਗਏ ਲੋਕਾਂ ਨੂੰ

ਵਿਚਾਰਧਾਰਕ ਤੌਰ 'ਤੇ ਮਾਨਵੀ ਵਿਗਿਆਨਕ ਦੇ ਆਧਾਤ 'ਤੇ ਜੋੜਨ ਦਾ ਕੰਮ ਹੈ।

ਜਿਵੇਂ ਐੱਸ ਸੀ ਦੀਆਂ ਕਰੀਬ 1800 ਜਾਤੀਆਂ

ਐੱਸ ਟੀ ਦੀਆਂ 1000 ਜਾਤੀਆਂ

ਓ ਬੀ ਸੀ ਦੀਆਂ 3700 ਜਾਤੀਆਂ ਸਾਡੇ ਸਾਹਮਣੇ ਹਨ।

ਇਨ੍ਹਾਂ ਨੂੰ ਤੋੜੀ ਰੱਖਣ, ਬਹੁਜਨ ਮੂਲ ਵਾਸੀ ਨੂੰ ਗੁਲਾਮ ਬਣਾਈ ਰੱਖਣ ਦਾ ਬੰਦੋਬਸਤ ਹੈ। ਪ੍ਰੰਤੂ ਇਹਨਾਂ ਨੂੰ ਜੋੜਨਾ ਸਾਡੀ ਜ਼ਰੂਰਤ ਹੈ, ਕਿਉਂਕਿ ਆਜ਼ਾਦੀ ਤੇ ਬਰਾਬਰੀ ਪ੍ਰਾਪਤ ਕਰਨ ਦਾ ਦੂਜਾ ਕੋਈ ਰਸਤਾ ਨਹੀਂ ਹੈ। ਤੇ ਇਹ ਕੰਮ ਸਮਾਜਿਕ ਨੈੱਟ ਵਰਕਿੰਗ ਰੱਖ ਕੇ ਕਰਨਾ ਹੈ।

ਭਾਵ ਕਾਰੀਕਰਮ ਬਣਾਉਣਾ, ਮੈਂਬਰੀ ਪੈਦਾ ਕਰਨਾ, ਕਾਰਜ ਕਰਤਾ ਪੈਦਾ ਕਰਨੇ, ਸਾਧਨਾਂ ਦੀ ਉਤਪਤੀ ਦਾ ਬੰਦੋਬਸਤ ਘੜਨਾ ਜੋ ਨਾ ਰੁਕਣ ਵਾਲਾ ਹੋਵੇ ਨਾ ਮੁੱਕਣ ਵਾਲਾ।

ਉਦੇਸ਼ ਇਹ ਕੇਵਲ ਨਾਮ ਕਰਨ ਹੀ ਨਾ ਰਹਿਣ ਜਾਣ। ਅਮਲ ਵਿਚ ਲਿਆ ਕੇ ਹੀ ਉਦੇਸ਼ ਲਈ ਵਰਤੋਂ ਕੀਤੀ ਜਾ ਸਕਦੀ ਹੈ।

ਸਾਧਨ ਸਮਾਜ ਤੋਂ ਉਪਜਣੇ ਹਨ। ਸਮਾਜੀ ਪ੍ਰਾਣੀ ਨੂੰ ਪ੍ਰੇਰਿਤ ਕਰਕੇ ਉਸ ਤੋਂ ਸਾਧਨ ਲਏ ਜਾ ਸਕਦੇ ਹਨ। ਸਾਧਨ ਲੈਣਾ ਚਾਹੀਦਾ ਹੈ। ਸਾਧਨ ਪੈਦਾ ਕਰਨ ਦਾ ਵੀ ਉਦੇਸ਼ ਸਿੱਖਣਾ ਪਵੇਗਾ। ਕੋਈ ਟੀਚਾ ਮਿੱਥ ਕੇ ਚੱਲਣਾ ਪਵੇਗਾ।

ਆਪਣੀ ਦੁਸ਼ਮਨ ਤਾਕਤਾਂ ਵਿਰੁੱਧ ਲੜਾਈ ਦਾ ਵੀ ਆਨੰਦ ਆਉਣਾ ਤਾਂ ਕਿ ਜੰਗ ਹੌਸਲੇ ਨਾਲ ਜਿੱਤੀ ਜਾ ਸਕੇ। ਹਤਾਸ਼ਾ ਜਾਂ ਨਿਰਾਸ਼ਤਾ ਪੈਰ ਉਖਾੜ ਦੇਂਦੀ ਹੈ, ਪ੍ਰੰਤੂ ਹਰ ਹਾਲਤ ਵਿਚ ਲੜੀ ਗਈ ਲੜਾਈ ਵਿਚ ਖੁਸ਼ੀ ਦਾ ਅਨੁਭਵ ਕਰਨ ਲਈ ਜ਼ਰੂਰ ਕੁਝ ਹੁੰਦਾ ਹੈ। ਜੋ ਹੌਸਲਾ ਦੇ ਕੇ ਅੱਗੇ ਵਧਣ ਦੀ ਪ੍ਰੇਰਨਾ ਦਿੰਦਾ ਹੈ।

ਅੱਛੇ ਕੰਮ ਦੀ ਸ਼ੁਰੂਆਤ ਘਰ ਤੋਂ ਹੋਣੀ ਚਾਹੀਦੀ ਹੈ। ਫਿਰ ਦੂਸਰੇ ਨੂੰ ਪ੍ਰੇਰਿਤ ਕਰਕੇ Charity begins at home

ਮੁਫਤ ਖਾਣ ਪੀਣ ਵਾਲੇ ਲੋਕਾਂ ਨੂੰ ਗੁਲਾਮ ਬਣਾ ਕੇ ਰੱਖਣਾ ਸੌਖਾ ਹੁੰਦਾ ਹੈ। ਆਤਮ ਸਨਮਾਨ ਲਈ ਆਪਣੇ ਛੋਟੇ ਸਾਧਨਾਂ ਦੀ ਜ਼ਿਆਦਾ ਵਰਤੋਂ ਕਰਨ ਨਾਲ ਗੁਲਾਮ ਮਾਨਸਿਕਤਾ ਤੋਂ ਮੁਕਤ ਹੋਇਆ ਜਾ ਸਕਦਾ ਹੈ। ਸਾਡੇ ਲੋਕਾਂ ਦੀਆਂ ਆਦਤਾਂ ਦੁਸ਼ਮਣ ਨੇ ਵਿਗਾੜ ਦਿੱਤੀਆਂ ਹਨ। ਤਾਂ ਕਿ ਉਹਨਾਂ ਅੰਦਰ ਆਤਮ ਸਨਮਾਨ ਨਾ ਰਹੇ। ਮਾਣ ਸਨਮਾਨ ਪੈਦਾ ਕਰਨ ਲਈ ਗੁਲਾਮ ਆਦਤਾਂ ਨੂੰ ਬਦਲਣਾ ਪੈਂਦਾ ਹੈ ਤੇ ਆਦਤਾਂ ਬਦਲਣ ਦੀ ਪ੍ਰਕਿਰਿਆ ਲਈ ਇਕ ਕਾਰਜਸ਼ੀਲ ਕਾਰਜਕਰਤਾ ਦੀ ਜ਼ਰੂਰਤ ਪੈਂਦੀ ਹੈ, ਜਿਸ ਨੂੰ Missionary functionary ਵਜੋਂ ਖੜਾ ਕੀਤਾ ਤੇ ਤੋਰਿਆ ਜਾ ਸਕਦਾ ਹੈ।

ਢਾਂਚੇ ਨੂੰ ਭਾਵ ਸੰਗਠਨ ਨੂੰ ਲੀਡ ਕਰਨ ਵਾਲੇ ਉਂਗਲਾਂ 'ਤੇ ਗਿਣੇ ਜਾਣ ਵਾਲੇ ਹੁੰਦੇ ਹਨ। ਸੰਗਠਨ ਦੇ ਆਗੂਆਂ ਅਤੇ ਲੋਕਾਂ ਵਿਚਕਾਰ ਜੋ ਮਜ਼ਬੂਤ ਕੜੀ, ਇਕ ਪੁਲ ਵਾਂਗ ਹੁੰਦੀ ਹੈ, ਉਸ ਨੂੰ ਕਾਰਜ ਕਰਤਾ ਕਿਹਾ ਜਾਂਦਾ ਹੈ, ਜੋ ਆਗੂ ਦਾ ਸੰਦੇਸ਼ ਜਨਤਾ ਤੱਕ ਲੈ ਕੇ ਜਾਂਦਾ ਹੈ ਅਤੇ ਜਨਤਾ ਦਾ ਪ੍ਰਤੀਕਰਮ ਵੀ ਇਕੱਠਾ ਕਰਦਾ ਹੈ। ਇਕ ਤਰ੍ਹਾਂ ਮੁਕੰਮਲ ਸੂਚਨਾ ਦਾ ਆਦਾਨ ਪ੍ਰਦਾਨ ਬਣਨ ਵਾਲੀ ਕੜੀ ਦਾ ਨਾਂ ਹੈ ਕਾਰਜ ਕਰਤਾ ਹੈ। ਜੋ ਸੰਗਠਨ ਨੂੰ ਹੇਠੋਂ ਉੱਪਰ ਤੱਕ ਤੇ ਉੱਪਰੋਂ ਹੇਠ ਤੱਕ ਜੋੜਨ ਵਾਲਾ ਕਾਰਜ ਕਰਦਾ ਹੈ। ਜਾਣੀ ਆਗੂ ਅਤੇ ਸਮਾਜ, ਉਦੇਸ਼ ਅਤੇ ਕਾਰਜਸ਼ੀਲਤਾ, ਨਿਸ਼ਾਨਾ ਅਤੇ ਜਨ ਸਮੂਹ ਦੇ ਰਿਸ਼ਤੇ 'ਤੇ ਅੱਖ ਰੱਖਣ ਵਾਲਾ ਦਿਸ਼ਾ ਸੂਚਕ ਹੁੰਦਾ ਹੈ ਇਕ ਕਾਰਜ ਕਰਤਾ।

ਕਾਰਜ ਕਰਤਾ ਸੰਗਠਨ ਦਾ ਵਿਸ਼ਵਾਸਯੋਗ ਸਾਧਨ ਹੁੰਦਾ ਹੈ, ਜਿਸ ਰਾਹੀਂ ਵਿਚਾਰਧਾਰਾ ਨੂੰ ਲੋਕਾਂ ਦੇ ਮਨਾਂ ਤੱਕ ਢੋਇਆ ਜਾਂਦਾ ਹੈ ਅਤੇ ਫਿਰ ਲੋਕਾਂ ਨੂੰ ਉਸ ਦੇ ਮਿੱਥੀ ਦਿਸ਼ਾ ਵੱਲ ਕਾਰਜਸ਼ੀਲਤਾ ਭਾਵ ਗਤੀ ਵਿਚ ਪਾਇਆ ਜਾਂਦਾ ਹੈ।

ਕਾਰਜ ਪ੍ਰਣਾਲੀ (Structure)

ਇਹ ਉਦੇਸ਼ ਪੂਰਤੀ ਦਾ ਇਕ ਢੰਗ ਤਰੀਕਾ ਹੈ। ਵਿਧੀ। ਇਕ ਉਦੇਸ਼ ਨੂੰ ਪੂਰਾ ਕਰਨ ਲਈ ਇਕ ਖਾਸ ਕਿਸਮ ਦੀ ਕਾਰਜ ਪ੍ਰਣਾਲੀ ਘਾੜੀ ਬਣਾਈ ਜਾਂਦੀ ਹੈ, ਜਿਸ ਨੂੰ ਲਾਗੂ ਕਰਨਾ, ਕਰਾਉਣਾ ਇਕ ਆਗੂ ਅਤੇ ਕਾਰਜ ਕਰਤਾਵਾਂ ਦਾ ਕੰਮ ਹੁੰਦਾ ਹੈ, ਜੋ ਸਮਾਜ ਉੱਤੇ ਪ੍ਰਭਾਵਿਤ ਹੋਣ ਵਾਲੀ ਤਾਕਤ ਹੁੰਦੇ ਹਨ, ਜੋ ਪ੍ਰਾਪਤ ਸਾਧਨਾਂ ਸਮਾਧਨਾਂ ਦਾ ਉਪਯੋਗ ਕਰਕੇ ਕਾਰਜ ਵਿਧੀ ਨੂੰ ਅਸਰਦਾਰ ਬਣਾਉਂਦੇ ਹਨ। ਹਰ ਕਾਰਜ ਕਰਤਾ ਨੂੰ ਇਸ ਦੇ ਦਾਇਰੇ ਵਿਚ ਰਹਿ ਕੇ ਕੰਮ ਕਰਨਾ ਹੁੰਦਾ ਹੈ।

ਸੰਗਠਨ ਦੇ ਅਨੇਕ ਅੰਗ ਹੁੰਦੇ ਹਨ :

ਭਾਵ ਅਨੇਕ ਕਾਰਜ ਵਿਧੀਆਂ। ਕਈ ਢੰਗ ਤਰੀਕੇ ਜੋ ਵੱਖ-ਵੱਖ ਮੋਰਚਿਆਂ ਦੀ ਤਰ੍ਹਾਂ ਹੁੰਦੇ ਹਨ : ਜਿਵੇਂ ਲੀਡਰਸ਼ਿਪ (ਨੇਤਰਤਵ) ਜੋ ਸਮੁੱਚੀ ਕਾਰਜ ਵਿਧੀ ਦੇ ਜਮ੍ਹਾਂ ਜੋੜ ਨੂੰ ਕੰਟਰੋਲ ਕਰਦੀ ਸ਼ਕਤੀ ਦਾ ਨਾਂ ਹੈ। ਜਿਵੇਂ ਪੂਰੀ ਮੋਟਰ ਦੇ ਪੁਰਜਿਆਂ ਨੂੰ ਸਹੀ ਫਿੱਟ ਰੱਖਣਾ ਅਤੇ ਉਨ੍ਹਾਂ ਦੀ ਆਪਣੀ-ਆਪਣੀ ਥਾਂ ਸਹੀ ਵਰਤੋਂ, ਸਹੀ ਸਮਾਂ ਤੇ ਸਹੀ ਸੇਧ ਵਿਚ ਕਰਨਾ ਆਗੂ ਦਾ ਕੰਮ ਹੁੰਦਾ ਹੈ। ਮਗਰ ਆਗੂ ਮਸ਼ੀਨ ਵਰਗੀ ਕਾਰਜ ਪ੍ਰਣਾਲੀ ਨੂੰ ਦਰੁਸਤ ਢੰਗ ਨਾਲ ਗਤੀਸ਼ੀਲ ਨਾ ਰੱਖ ਸਕੇ ਤਾਂ ਬੇਕਾਬੂ ਮਸ਼ੀਨ ਜਾਂ ਸਮਾਜਿਕ ਭੀੜ ਦੁਰਘਟਨਾ ਕਰ ਸਕਦੇ ਹਨ। ਦੁਰਘਟਨਾ ਕਦੀ ਵੀ ਉਦੇਸ਼ ਪੂਰਤੀ ਨਹੀਂ ਹੁੰਦੀ। ਮੰਦਾ ਹਾਦਸਾ ਹੁੰਦੀ ਹੈ। ਨੁਕਸਾਨਦੇਹ ਘਟਨਾ।

ਇਸੇ ਤਰ੍ਹਾਂ ਸਾਧਨ ਹਨ ਜੋ ਸਮਾਜ ਤੋਂ ਪ੍ਰਾਪਤ ਕਰਕੇ, ਸੰਗਠਨ ਦੀ ਕਰਾਜਕੁਸ਼ਲਤਾ ਅਤੇ ਅੰਤਮ ਉਦੇਸ਼ ਲਈ ਵਰਤਣੇ ਹੁੰਦੇ ਹਨ। ਸਾਧਨਾਂ ਦੀ ਸਹੀ ਪ੍ਰਾਪਤੀ ਅਤੇ ਸਹੀ ਉਪਯੋਗਤਾ ਹੀ ਕਾਮਯਾਬੀ ਵੱਲ ਪੁੱਟੇ ਕਦਮ ਬਣਦੀ ਹੈ। ਜਿੰਨਾ ਵੱਡਾ ਉਦੇਸ਼ ਜਾਂ ਨਿਸ਼ਾਨਾ ਹੋਵੇਗਾ ਓਨੇ ਵੱਡੇ ਸਾਧਨਾਂ ਦੀ ਜ਼ਰੂਰਤ ਪਵੇਗੀ। ਵੱਡੀ ਬੀਮਾਰੀ ਲਈ ਵੱਡਾ ਇਲਾਜ। ਜਿੰਨਾ ਵੱਡਾ ਇਲਾਜ ਉਤਨੇ ਵੱਡੇ ਡਾਕਟਰ, ਉਤਨੇ ਵੱਡੇ ਸਾਧਨ, ਓਤਨਾ ਵੱਡਾ ਸੰਗਠਨ। ਸੰਸਥਾ ਤੇ ਉਤਨਾ ਵੱਡਾ ਆਗੂ ਦਿਮਾਗ।

ਪੀੜਤ ਸਮਾਜ ਦਾ ਵਿਅਕਤੀ ਜਿੰਨਾ ਆਪਣੇ ਪਰਵਾਰ ਲਈ ਕਰ ਰਿਹਾ ਹੁੰਦਾ ਹੈ ਆਪਣੇ ਲਈ ਕਰ ਰਿਹਾ ਹੁੰਦਾ ਹੈ ਉਸ ਦੇ 10-20 ਪ੍ਰਤੀਸ਼ਤ ਹਿੱਸੇ ਦਾ ਸਮਾਜੀਕਰਨ ਕਰਨਾ ਹੀ ਸਾਧਨ ਪੈਦਾ ਕਰਨਾ ਹੁੰਦਾ ਹੈ। ਇਸੇ ਨੂੰ ਸਮਾਜ ਦੀਆਂ ਸੰਗਠਨ ਦੀਆਂ ਗੈਰ

ਰਾਜਨੀਤਿਕ ਜੜ੍ਹਾਂ ਬਣਾਉਣਾ ਕਿਹਾ ਜਾਂਦਾ ਹੈ।

ਇਹ ਸਾਰੇ ਕੰਮ ਚੇਤਨਾ, ਜਾਗਰੂਕਤਾ, ਸਮਝਦਾਰੀ, ਸਮਰਪਣ ਆਦਿ ਦੀ ਭਾਵਨਾ ਵਿਚ ਉਪਜਣ ਵਾਲੇ ਹਨ, ਜਿਸ ਲਈ ਯੋਗਤਾ, ਅਨੁਭਵ, ਸਮਰਪਣ, ਕਾਰਜ ਕੁਸ਼ਲਤਾ, ਅਮਲ, ਇਮਾਨ, ਅਨੁਮਾਨ, ਅਨੁਸ਼ਾਸਨ, ਸਮੀਖਿਆ, ਸਤਰਕਤਾ, ਗਿਆਨ, ਜਾਣਕਾਰੀ, ਦ੍ਰਿਸ਼ਟੀ ਆਦਿ ਗੁਣਾਂ ਦੀ ਜ਼ਰੂਰਤ ਪੈਂਦੀ ਹੈ ਜਿੰਨਾ ਬਿਨਾਂ ਸਮਾਜਿਕ ਕਾਰਜ ਦਾ ਪੂਰਾ ਹੋਣਾ ਸੰਭਵ ਨਹੀਂ ਬਣਦਾ।

ਈਗੋ (ਅਹੰ)

ਈਗੋ ਇਕੋ ਸਮੇਂ ਚੰਗੀ ਚੀਜ਼ ਹੈ ਤੇ ਮਾੜੀ ਵੀ। ਇਹ ਦਾਰੂ ਵੀ ਹੈ ਰੋਗ ਵੀ। ਜਦੋਂ ਬੰਦਾ ਪੈਦਾ ਹੋਏ ਰੋਸ ਵਿਚ ਬਰਾਬਰੀ, ਮਾਨ-ਸਨਮਾਨ, ਸਵੈਮਾਨ ਲਈ ਵਿਰੋਧੀ ਬਣ ਖੜ੍ਹਦਾ ਹੈ ਤਾਂ ਇਹ ਪ੍ਰਤੀਸ਼ੀਲ ਅਹੰ ਹੈ। ਪ੍ਰੰਤੂ ਇਸੇ ਤਰ੍ਹਾਂ ਦੀਆਂ ਭਾਵਨਾਵਾਂ ਨੂੰ ਤਬਾਹ ਕਰਨ ਦੀ ਈਗੋ, ਇਕ ਰੋਗ ਹੈ, ਇਕ ਬੀਮਾਰੀ, ਜਿਵੇਂ ਵਰਨ ਜਾਤ ਦੀ ਉਚ ਨੀਚ ਈਗੋ ਹੈ, ਇਹ ਭਿਆਨਕ ਰੋਗ ਦੀ ਤਰ੍ਹਾਂ ਹੈ, ਇਹ ਉਲਟ ਧਰੁਵੀ ਭਾਵਨਾ ਹੈ। ਬਰਬਾਦੀ ਵਾਲੀ।

ਈਗੋ ਦੇ ਕਈ ਮੁਹਾਣ ਹਨ ਜਿਵੇਂ

1. ਕ੍ਰਾਂਤੀ ਕਰਨਾ
2. ਸਮਝੌਤਾ ਕਰ ਜਾਣਾ,
3. ਗੋਡੇ ਟੇਕ ਦੇਣੇ।

ਇਉਂ ਈਗੋ ਵਿਅਕਤੀ ਤੋਂ ਸਮਾਜ ਤੱਕ ਨੂੰ ਪ੍ਰਭਾਵਿਤ ਕਰਨ ਵਾਲੀ ਮਨੁੱਖੀ ਮਨੋਬਿਰਤੀ ਹੈ, ਦੇਖਣਾ ਇਹ ਹੈ ਕਿ ਇਸ ਦਾ ਰੁਝਾਨ ਸਹੀ ਸੇਧਤ ਹੈ ਜਾਂ ਉਲਟਾ ਮੰਦੀ ਭਾਵਨਾ ਨਾਲ ਲੈਸ। ਭਾਵ ਇਹ ਦਾਰੂ ਦੀ ਤਰ੍ਹਾਂ ਹੈ ਜਾਂ ਰੋਗ ਦੀ ਤਰ੍ਹਾਂ ਸੰਗਠਨ ਦੇ ਸਭ ਅੰਗ ਇਕ ਸਮੂਹ ਦੀ ਤਰ੍ਹਾਂ ਇਕ-ਦੂਜੇ ਦੇ ਪੂਰਕ ਹੁੰਦੇ ਹਨ। ਕੋਈ ਇਕ ਅੰਗ ਆਪਣੀ ਮਰਜ਼ੀ ਦੀ ਸੇਧ ਵਿਚ ਕੰਮ ਨਹੀਂ ਕਰ ਸਕਦਾ। ਸਭ ਅੰਗਾਂ ਨੂੰ ਬੜੀ ਸਹਿਜਦਾ ਨਾਲ, ਸਹਿਯੋਗੀ ਰੂਪ ਵਿਚ, ਅਨੁਕੂਲਤ ਹੋ ਕੇ ਕੰਮ ਕਰਦੇ ਰਹਿਣ ਦੀ ਜ਼ਰੂਰਤ ਹੁੰਦੀ ਹੈ। ਤਾਂ ਕਿ ਅੰਤਿਮ ਉਦੇਸ਼ ਦੀ ਪ੍ਰਾਪਤੀ ਹੋ ਸਕੇ। ਜੋ ਕਿਸੇ ਸੰਗਠਨ ਅਤੇ ਸੰਗਠਨਾਤਮਕ ਅੰਗਾਂ ਦੀ ਬੁਨਿਆਦ ਹੁੰਦੀ ਹੈ, ਜੋ ਕਿਸੇ ਵੀ ਅੰਗ ਦੇ ਆਪਣੇ ਢੰਗ ਨਾਲ ਚੱਲਣ ਕਾਰਨ ਮੂਧੇ ਮੂੰਹ ਜਾ ਸਕਦਾ ਹੈ। ਸਭ ਅੰਗਾਂ ਨੂੰ ਸਹੀ ਦਿਸ਼ਾ ਵਿਚ, ਸਹੀ ਸੇਧ ਵਿਚ, ਕੰਮ ਕਰਨਾ ਹੁੰਦਾ ਹੈ। ਸੰਗਠਨ ਦੇ ਅੰਗਾਂ ਦਾ ਮਨੋਰਥ ਹੁੰਦਾ ਹੈ, ਉਦੇਸ਼ ਪੂਰਤੀ ਦਾ ਵਿਕਾਸ ਕਰਨਾ ਅਤੇ ਜੋ ਲੀਡਰਸ਼ਿਪ ਦੀ ਸਹੀ ਦ੍ਰਿਸ਼ਟੀ 'ਤੇ ਆਧਾਰਤ ਰਹਿੰਦਾ ਹੈ। ਬਿਨਾ ਸਹੀ ਲੀਡਰਸ਼ਿਪ ਦੇ ਕੁਝ ਵੀ ਹਾਸਲ ਨਹੀਂ ਹੋ ਸਕਦਾ।

ਵੱਡੀਆਂ ਭੀੜਾਂ ਦਾ ਉਦੋਂ ਤੱਕ ਕੋਈ ਅਰਥ ਨਹੀਂ ਹੁੰਦਾ ਜਦੋਂ ਤੱਕ ਸਹੀ ਲੀਡਰਸ਼ਿਪ, ਸਹੀ ਦਿਸ਼ਾ ਵਿਚ ਸਹੀ ਕੰਮ ਕਰਨ ਦੇ ਅਸਮਰੱਥ ਬਣੀ ਰਹੇ। ਭੀੜਾਂ ਜੋ ਬੱਸ ਅੱਡਿਆਂ, ਸਟੇਸ਼ਨਾਂ ਜਾਂ ਮੇਲਿਆਂ ਵਰਗੀਆਂ ਹੋਣ ਉਹ ਕਿਸੇ ਸਮਾਜਿਕ ਉਦੇਸ਼ ਨੂੰ ਸਮਰਪਿਤ ਜਨਤਕ ਲਹਿਰ ਨਹੀਂ ਹੁੰਦੀ। ਜਨਤਕ ਲਹਿਰ, ਇਕ ਮੰਚ ਵੱਲ ਵਧੇ ਜੁੜੇ ਮਨੁੱਖੀ ਸਮੂਹਾਂ ਵਿਚਕਾਰ ਇਕ ਖਾਸ ਉਦੇਸ਼ ਦੇ ਬੰਧਨ ਨਾਲ ਇਕਮਿਕ ਹੁੰਦੀਆਂ ਹਨ, ਜਿਨ੍ਹਾਂ ਨੂੰ ਸਹੀ ਸਮੇਂ 'ਤੇ ਸਹੀ ਦਿਸ਼ਾ ਵਿਚ, ਸਹੀ ਮਕਸਦ ਲਈ ਭੁਗਤਾਇਆ ਜਾਣਾ, ਸੰਭਵ ਹੋਵੇ ਤੇ ਨਤੀਜਿਆਂ ਦਾ ਅਨੁਮਾਨ ਕਿਸੇ ਕਾਰਵਾਈ ਤੋਂ ਪਹਿਲਾਂ ਲਗਾ ਲੈਣ ਦੀ ਸਮਰੱਥਾ ਵੀ ਜਿੱਤਣ ਵਾਲੀ ਯੋਗਤਾ ਹੁੰਦੀ ਹੈ। ਅਜਿਹਾ, ਬੀਤੇ ਸਮਿਆਂ ਦੇ ਇਤਿਹਾਸਕ ਵਰਤਾਰਿਆਂ ਵਿਚੋਂ ਸਿੱਖੇ ਲਏ ਗਿਆਨ 'ਤੇ ਨਿਰਭਰ ਹੁੰਦਾ ਹੈ। ਸਾਧਨਾਂ ਅਤੇ ਮਨੋਰਥ ਵਿਚਕਾਰ ਬਕਾਇਦਾ ਇਕ ਸਮਝ ਬਣੀ ਰਹਿਣੀ ਜ਼ਰੂਰੀ ਹੈ। ਦੋਹਾਂ ਮੰਤਵਾਂ ਨੂੰ ਇਕ ਸਮਾਨ ਬਰਾਬਰ ਖੜ੍ਹੇ ਰੱਖਣਾ ਵੀ ਲਾਜਮੀ ਹੁੰਦਾ ਹੈ।

ਛੋਟੇ-ਛੋਟੇ ਸੰਗਠਨ ਕੋਈ ਤਬਦੀਲੀ ਨਹੀਂ ਲਿਆ ਸਕਦੇ। ਛੋਟੇ ਸੰਗਠਨਾਂ ਜਾਂ ਇਕਾਈਆਂ ਨੂੰ ਜੋੜ ਕੇ ਸੰਗਠਤ ਕਰਕੇ, ਮਜ਼ਬੂਤ ਕਰਕੇ ਹੀ ਕਿਸੇ ਤਾਕਤਵਰ ਕਾਰਵਾਈ ਦੀ ਉਮੀਦ ਕੀਤੀ ਜਾ ਸਕਦੀ ਹੈ। ਅਸੀਂ ਟੁਕੜਿਆਂ ਦੀ ਤਰ੍ਹਾਂ ਹਾਂ ਤੇ ਲੀਡਰਸ਼ਿਪ ਨੂੰ ਚੁੰਬਕ ਵਾਂਗ ਟੁਕੜੇ ਜੋੜਨ ਦੀ ਸਮਰੱਥਾ ਪੈਦਾ ਕਰਨ ਦੀ ਜ਼ਰੂਰਤ ਹੁੰਦੀ ਹੈ। ਟੁਕੜਿਆਂ ਦਾ ਸੁਭਾਵਿਕ ਕੰਮ ਹੁੰਦਾ ਹੈ। ਬਿਖ਼ਰਨਾ, ਖਿੰਡਰਨਾ, ਪ੍ਰੰਤੂ ਚੁੰਬਕ ਦਾ ਕੰਮ ਹੁੰਦਾ ਹੈ ਖਿੱਚਣਾ ਜੋੜਨਾ। ਜੋੜਨ ਲਈ ਕਿਸੇ ਪਾਸ ਇਕ ਮਜ਼ਬੂਤ ਅਤੇ ਖਿੱਚ ਪਾਉਣ ਵਾਲੀ ਵਿਚਾਰਧਾਰਾ ਦੀ ਜ਼ਰੂਰਤ ਹੁੰਦੀ ਹੈ। ਜੋ ਤਰਕਸੰਗਤ ਹੋਵੇ ਅਤੇ ਸਮਾਜਿਕ ਹਾਲਤਾਂ ਦਾ ਸਹੀ ਵਿਖਿਆਨ ਕਰਨ ਵਾਲੀ ਹੋਵੇ।

ਬਾਮਸੇਫ ਸੰਗਠਨ ਦਾ ਰੂਪਾਂਤਰਣ

ਬਾਮਸੇਫ ਨੂੰ ਤਿੰਨ ਦਿਸ਼ਾਵਾਂ ਵਿਚ ਅੱਗੇ ਵਧਣਾ ਹੋਵੇਗਾ

1. ਵਿਸ਼ਾਲ ਅਧਾਰ
2. ਜਨਤਕ ਅਧਾਰ
3. ਕਾਡਰ ਆਧਾਰ (ਬਣਕੇ)

ਜਦੋਂ ਸਮੱਸਿਆ ਰਾਸ਼ਟਰ ਵਿਆਪੀ ਹੋਵੇ ਤਾਂ ਸੰਗਠਨ ਦੀ ਰੂਪਰੇਖਾ ਅਤੇ ਆਧਾਰ ਵੀ ਰਾਸ਼ਟਰ ਵਿਆਪੀ ਹੋਣਾ ਜ਼ਰੂਰੀ ਹੈ। ਨਿਸ਼ਾਨਾ ਹੈ ਵਿਵਸਥਾ ਪਰਿਵਰਤਨ। ਵਿਵਸਥਾ ਕੋਈ ਸੂਬਾ ਪੱਧਰ ਦੀ ਨਹੀਂ ਹੈ। ਦੇਸ਼ ਪੱਧਰ ਦੀ ਹੈ। ਸਮੱਸਿਆ ਜਦੋਂ ਰਾਸ਼ਟਰ ਪੱਧਰ ਦੀ ਹੋਵੇ ਤਾਂ ਸੰਗਠਨ ਦਾ ਆਧਾਰ ਵੀ ਵਿਸ਼ਾਲ ਆਧਾਰ ਵਾਲਾ ਹੋਣਾ ਜ਼ਰੂਰੀ ਹੈ। ਜਦੋਂ ਸਮੱਸਿਆ 6700 ਨਿਮਨ ਜਾਤੀਆਂ ਦੀ ਹੈ ਅਤੇ ਧਾਰਮਿਕ ਘੱਟ ਗਿਣਤੀਆਂ ਦੀ ਹੈ ਤਾਂ ਇਨ੍ਹਾਂ 85-90 ਪ੍ਰਤੀਸ਼ਤ ਲੋਕਾਂ ਕਾਰਨ ਹੀ ਬ੍ਰਾਹਮਣੀ ਵਿਵਸਥਾ ਖੜੀ ਹੈ ਜੋ ਪੂਰੇ ਰਾਸ਼ਟਰ ਵਿਚ ਫੈਲੇ ਲੋਕ ਹਨ। ਵਿਵਸਥਾ ਪਰਿਵਰਤਨ ਦੇ ਉਦੇਸ਼ ਲਈ ਇਹੋ ਵਿਸ਼ਾਲ ਸਮੂਹ ਮੂਲ ਆਧਾਰ ਬਣੇਗਾ।

ਕਿਉਂਕਿ ਬ੍ਰਾਹਮਣੀ ਵਿਵਸਥਾ ਤੋਂ ਪੀੜਤ ਇਨ੍ਹਾਂ ਜਾਤੀਆਂ ਅਤੇ ਧਾਰਮਿਕ ਘੱਟ ਗਿਣਤੀਆਂ ਦੇ ਲੋਕ ਹਨ। ਭਾਰਤ ਦੇਸ਼ ਦੀ ਮੂਲ ਵਾਸੀ ਜਨਤਾ ਦੀ ਪਛਾਣ ਵੀ ਇਹੋ ਨਿਮਨ ਪੱਧਰ 'ਤੇ ਲਿਆ ਕੇ ਇਨ੍ਹਾਂ ਨੂੰ ਪੀੜਤ ਕਰਨਾ ਹੈ। ਨੀਚ ਬਣਾਉਣਾ ਵੀ ਕਹਿਣਾ ਵੀ ਤੇ ਪੀੜਤ ਵੀ ਕਰਨਾ ਹੈ। ਤੇ ਫਿਰ ਆਪਸ ਵਿਚ ਜਾਤੀਆਂ ਅਤੇ ਜਾਤੀ ਵਰਗਾਂ ਨੂੰ ਟਕਰਾਅ ਕੇ ਖੇਰੂੰ-ਖੇਰੂੰ ਕਰਨਾ ਹੈ। ਇਕ ਸਾਮਾਨ

ਜਾਤੀਆਂ ਨੂੰ ਵੀ ਲੜਾਇਆ ਜਾਂਦਾ ਹੈ ਅਤੇ ਉੱਚੇ ਨੀਵੇਂ ਵਰਗਾਂ ’ਤੇ ਵੀ ਘਿਰਨਾ ਦਾ ਸਿਧਾਂਤ ਲਾਗੂ ਕੀਤਾ ਜਾਂਦਾ ਹੈ। ਧਾਰਮਿਕ ਘੱਟ ਗਿਣਤੀਆਂ ਵਿਚ ਬੌਧ, ਈਸਾਈ, ਸਿੱਖ, ਮੁਸਲਮਾਨ ਆਦਿ ਬਣੀ 18-20 ਪ੍ਰਤੀਸ਼ਤ ਅਬਾਦੀ ਨੂੰ ਬਰਾਬਰ ਪੀੜਤ ਕਰਨਾ, ਜਲੀਲ ਕਰਨਾ, ਬ੍ਰਾਹਮਣੀ ਵਿਵਸਥਾ ਦਾ ਨਿਸ਼ਾਨਾ ਬਣਿਆ ਰਹਿੰਦਾ ਹੈ। ਇਸ ਕਰਕੇ ਵਿਵਸਥਾ ਦੀ ਸ਼ਿਕਾਰ ਵਿਸ਼ਾਲ ਜਨਤਾ ਸਮਾਜਿਕ ਕ੍ਰਾਂਤੀ ਦਾ, ਧਰਮ ਅਤੇ ਜਾਤ ਤੋਂ ਪਾਸੇ ਹਟ ਕੇ ਭਾਵ ਸਾਂਝੀ ਭਾਵਨਾ ਨਾਲ, ਪੀੜ ਦੇਣ ਵਾਲੀ ਸਾਂਝੀ ਵਿਵਸਥਾ ਵਿਰੁੱਧ ਲਾਮਬੰਦੀ ਹੋਣ ਦਾ ਆਧਾਰ ਹੀ ਬਣੇਗਾ।

ਪ੍ਰੰਤੂ ਸਮਾਜਿਕ ਕ੍ਰਾਂਤੀ ਲਈ ਜ਼ਰੂਰੀ ਹੈ ਕਿ ਲੋਕ ਜਾਂ ਲੋਕਾਂ ਦੀ ਅਗਵਾਈ ਕਰਨ ਵਾਲੇ ਆਗੂ ਕਾਰਜ ਕਰਤਾ ਭੀੜ ਨਾ ਹੋਵੇ। ਅਜਿਹੀ ਭੀੜ ਜੋ ਆਪਣੇ ਕੰਮਾਂ ਧੰਦਿਆਂ ਵਿਚ ਇਕੱਠੀ ਹੁੰਦੀ ਹੈ ਤੇ ਬਿਖਰਦੀ ਹੋਵੇ। ਇਸ ਲਈ ਕੇਡਰ ਸਧਾਰਨ ਸਮੂਹ ਦੀ ਜ਼ਰੂਰਤ ਹੈ। ਭਾਵ ਮਾਨਸਿਕ ਤੌਰ ’ਤੇ ਸਮਝ ਬੂਝ ਨਾਲ ਉਦੇਸ਼ ਨੂੰ ਸਮਰਪਿਤ ਭਾਵਨਾ ਨਾਲ ਲੈਸ ਸਮੂਹ। ਜਿਨ੍ਹਾਂ ਨੂੰ ਮੂਲ ਸਮੱਸਿਆਵਾਂ ਅਤੇ ਉਦੇਸ਼ ਦਾ ਕਰਮ ਖੇਤਰ ਦਾ ਪੂਰਾ ਗਿਆਨ ਹੋਵੇ ਅਤੇ ਉਹ ਅਜਿਹਾ ਕਾਰਜ ਕਰਨ ਲਈ ਸਮਰਪਿਤ ਹੋਵੇ।

ਕਿਉਂਕਿ ਵਰਨ ਜਾਤੀ ਵਿਵਸਥਾ ਪਿੰਡ, ਵਿਅਕਤੀ ਤੋਂ ਮਹਾਂਨਗਰ ਅਤੇ ਦੇਸ਼ ਤੱਕ ਫੈਲੀ ਹੈ ਇਸ ਲਈ ਇਸ ਦੀ ਸਮੁੱਚੀ ਰੂਪ ਰੇਖਾ ਨੂੰ ਸਮਝ ਕੇ ਪਿੰਡ ਤੋਂ ਸੂਬਾ ਪੱਧਰ ਤੱਕ ਵਿਅਕਤੀ ਤੋਂ ਸਮੂਹ ਪੱਧਰ ਤੱਕ ਇਕ ਜਾਂਦਾਰ ਕੇਡਰ ਅਧਾਰਤ ਕਾਰਜਕਰਤਾਵਾਂ ਦੀ ਫੌਜ ਦੀ ਜ਼ਰੂਰਤ ਰਹੇਗੀ, ਫੌਜ ਜੋ ਸਮੱਸਿਆ, ਕਾਰਨ, ਪੀੜਾ, ਉਦੇਸ਼, ਮਾਰਗ, ਸੇਧ ਆਦਿ ਸਭ ਕੁਝ ਤੋਂ ਵਾਕਫ ਹੋਵੇ, ਸਗੋਂ ਸੰਗਠਨ ਅਤੇ ਲੀਡਰਸ਼ਿਪ ਨਾਲ ਪੂਰਾ ਤਾਲਮੇਲ ਬੈਠਾ ਕੇ ਤੁਰਨ ਵਾਲਾ ਚੋਖਾ ਜਨ ਸਮੂਹ ਹੋਵੇ।

ਜਿਵੇਂ ਸੰਗਠਨ ਦੇ ਵੀ ਅਨੇਕ ਆਧਾਰ ਹਨ। ਉਹਨਾਂ ਨੂੰ ਜਾਨਣਾ, ਸਮਝਣਾ ਅਤੇ ਮਾਰਗ ਨੂੰ ਸਪੱਸ਼ਟ ਸਮਝ ਕੇ ਅੱਗੇ ਵਧਣਾ। ਜੇ ਸਮੱਸਿਆ ਰਾਸ਼ਟਰ ਵਿਆਪੀ ਹੈ ਤਾਂ ਸੰਗਠਨ ਵੀ ਰਾਸ਼ਟਰ ਵਿਆਪੀ ਹੀ ਹੋਣਾ ਚਾਹੀਦਾ ਹੈ।

ਭਾਵ : ਦੇਸ਼ ਦੀ ਹਰ ਨੁੱਕਰ ਨੂੰ ਛੂਹਣ ਵਾਲਾ

- ਆਮ ਜਨਤਾ ਦੀ ਵੱਡੀ ਸ਼ਮੂਲੀਅਤ ਤੇ ਅਧਾਰ ਟੇਕ ਰੱਖਣ ਵਾਲਾ
- ਇਕ ਵਿਸ਼ੇਸ਼ ਵਿਚਾਰਧਾਰਾ ਜੋ ਤਰਕ ਸੰਗਤ ਹੈ ਉੱਤੇ ਵਿਸ਼ਵਾਸ ਕਰਨ ਵਾਲਾ।

ਵਿਚਾਰਧਾਰਕ ਸਮੱਸਿਆ ਦਾ ਸੰਘਰਸ਼ ਬੰਦੇ ਦੇ ਪਹਿਲਾਂ ਦਿਮਾਗ ਵਿਚ ਹੁੰਦਾ ਹੈ ਤੇ ਫਿਰ ਸਮਾਜ ਅੰਦਰ ਪਹਿਲਾਂ ਪ੍ਰਭਾਵਿਤ ਹੋਣਾ ਪੈਦਾਂ ਹੈ ਪ੍ਰਭਾਵਿਤ ਕਰਨਾ ਪੈਂਦਾ ਹੈ ਤੇ ਫਿਰ ਕਾਰਜ ਕਰਨਾ ਪੈਂਦਾ ਹੈ। ਸੋਚ ਅਤੇ ਅਮਲ ਦੋਹੇਂ ਮਿਲ ਕੇ ਪਰਿਵਰਤਨ ਕਰਦੇ ਹਨ। ਰਾਸ਼ਟਰ ਵਿਆਪੀ ਸਮੱਸਿਆ ਨਾਲ, ਰਾਸ਼ਟਰ ਵਿਆਪੀ ਵਿਚਾਰਧਾਰਾ ਦੇ ਰਾਸ਼ਟਰ ਵਿਆਪੀ ਅਮਲ ਨਾਲ ਨਿਪਟ ਕੇ ਹੀ, ਪਰਿਵਰਤਨ ਕੀਤਾ ਜਾ ਸਕਦਾ ਹੈ। ਜਿਸ ਦੇ ਰਾਹ ਵਿਚ ਬਹੁਤ ਅੜਿੱਕੇ ਹਨ

ਜਿਵੇਂ ਖੇਤਰੀ ਵਾਦ/ਇਲਾਕਾਵਾਦ

ਭਾਸ਼ਵਾਦ

ਜਾਤੀਵਾਦ

ਪਹਿਰਾਵਾ

ਛੋਟੇ ਛੋਟੇ ਜਾਤੀ ਸੰਗਠਨ

ਰਾਜਨੀਤਕ ਸੰਗਠਨ

ਧਾਰਮਿਕ ਵਿਸ਼ਵਾਸ ਇਹ ਸਭ ਅੜਿੱਕੇ ਹਨ ਜੋ ਸਮਾਜ ਨੂੰ ਸੰਗਠਿਤ ਹੋਣ ਤੋਂ ਰੋਕਦੇ ਹਨ। ਇਨ੍ਹਾਂ ਨਾਲ ਕਿਵੇਂ ਸਿੱਝਣਾ ਤੇ ਜਿਸ ਤਰ੍ਹਾਂ ਦਾ ਖਿਆਲ ਜਾਂ ਅਮਲ ਇਹਨਾਂ ਅੜਿੱਕਿਆਂ ਨੂੰ ਦੂਰ ਕਰ ਸਕਦਾ ਹੈ, ਬਣਾ ਕੇ ਤੁਰਨਾ ਪਹਿਲੀ ਜ਼ਰੂਰਤ ਵਾਂਗ ਰਹੇਗਾ। ਜਿਵੇਂ ਹਿੰਦੀ, ਪੰਜਾਬੀ, ਅੰਗਰੇਜ਼ੀ, ਉੱਤਰੀ ਦੱਖਣੀ, ਭਾਸ਼ਾਈ ਮਸਲੇ ਖੜੇ ਕਰਕੇ ਲੋਕਾਂ ਵਿਚ ਘ੍ਰਿਨਾ ਭਰੀ ਗਈ। ਇਸ ਘਿਰਨਾ ਜਾਲ ਨੂੰ ਨਕਾਰਾ ਕਰਨਾ, ਅੜਿੱਕਾ ਦੂਰ ਕਰਨਾ ਹੈ। ਲੋਕਾਂ ਨੂੰ ਧਰਮ, ਇਲਾਕਾ, ਭਾਸ਼ਾ, ਜਾਤ, ਵਿਸ਼ਵਾਸ, ਪਹਿਰਾਵੇ ਆਦਿ ਦੇ ਆਧਾਰ ਬੁਰੀ ਤਰ੍ਹਾਂ ਲੜਾ ਕੇ ਤੋੜ ਕੇ ਰੱਖਿਆ ਗਿਆ ਹੈ। ਇਹ ਬਹੁਤ ਭਿਆਨਕ ਅੜਿੱਕੇ ਹਨ ਸਮਾਜਿਕ ਕ੍ਰਾਂਤੀ ਦੇ ਰਾਹ ਵਿਚ ਜੋ ਬ੍ਰਾਹਮਣੀ ਵਿਵਸਥਾ ਨੂੰ ਮਜ਼ਬੂਤ ਕਰਨ ਵਾਲੇ ਹਨ। ਇਨ੍ਹਾਂ ਨੂੰ ਪਾਰ ਕਰਨ ਦੀ ਯੋਗਤਾ ਸੰਗਠਨ ਦੀ ਰਾਸ਼ਟਰ ਵਿਆਪੀ ਯੋਗਤਾ ਬਣਦੀ ਹੈ।

ਜਿਵੇਂ ਕਿ ਖੇਤਰੀ ਸਮੱਸਿਆ ਨੂੰ ਲੈ ਕੇ ਰਾਸ਼ਟਰੀ ਸਮੱਸਿਆ ਨੂੰ ਕਮਜ਼ੋਰ ਨਾ ਕਰਨਾ। ਜਿਵੇਂ ਸੱਤਾ ਪਰਿਵਰਤਨ ਨਾਲ ਕੁਝ ਲੋਕਾਂ ਨੂੰ ਜ਼ਿਆਦਾ ਲਾਭ ਹੋਵੇਗਾ, ਪ੍ਰੰਤੂ ਵਿਵਸਥਾ ਪਰਿਵਰਤਨ ਨਾਲ ਸਭ ਲੋਕਾਂ ਨੂੰ ਫਾਇਦਾ ਹੋਵੇਗਾ। ਇਕ ਸਾਮਾਨ ਲਾਭ ਹੋਵੇਗਾ ਜੇ ਸੰਗਠਨ ਪਾਸ ਸਹੀ ਮੁੱਦਾ ਸਹੀ ਮੰਤਵ ਨਾ ਹੋਵੇ ਤਾਂ ਲੋਕਾਂ ਨੂੰ ਖੇਤਰੀ, ਵਿਅਕਤੀ ਭਾਵ ਤੇ ਸਮੂਹਿਕ ਮੁੱਦਿਆਂ ’ਤੇ ਲੜਾਕੇ ਢੇਰ ਕੀਤਾ ਜਾ ਸਕਦਾ ਹੈ। ਨਾ ਧਰਮ, ਨਾ ਜਾਤੀ, ਨਾ ਭਾਸ਼ਾ ਅਧਾਰਤ ਕੋਈ ਸੰਗਠਨ, ਰਾਸ਼ਟਰ ਵਿਅਆਪੀ ਅੰਦੋਲਨ ਬਣ ਸਕਦਾ ਹੈ। ਲੋਕ ਇਕ-ਦੂਜੇ ਤੋਂ ਦੂਰ ਰਹਿਣਗੇ।

ਇਹਨਾਂ ਵਿਰੋਧਾਂ ਤੇ ਟਕਰਾਵਾਂ ਦੀ ਪੂਰਵ ਜਾਣਕਾਰੀ ਹੀ ਕਿਸੇ ਸਹੀ ਸੰਗਠਨ ਨੂੰ ਬਣਾਉਣ ਵਿਚ ਸਹਾਈ ਹੋ ਸਕਦੀ ਹੈ। ਜਾਣਕਾਰੀ ਦੀ ਸਹੀ ਯੋਗਤਾ ਹੀ ਸਹੀ ਰਸਤਾ ਕੱਢ ਸਕਦੀ ਹੈ। ਧਰਮ ਨਿਰਪੱਖ ਹੋਣ ਦਾ ਇਹੋ ਅਰਥ ਹੈ ਕਿ ਸਭ ਧਰਮਾਂ ਵਾਲਿਆਂ ਨੂੰ ਸਾਂਝੇ ਦੁਸ਼ਮਣ ਦੀ ਪਛਾਣ ਕਰਵਾਕੇ, ਇਕ ਦੂਜੇ ਦੇ ਕਰੀਬ ਰੱਖ ਕੇ, ਲੜਾਇਆ ਖੜਾਇਆ ਜਾ ਸਕੇ। ਦਿਮਾਗੀ ਤੌਰ ’ਤੇ ਇਸ ਦੀ ਜਨਤਕ ਆਗੂ ਦੇ ਅੰਦਰ ਸਪੱਸ਼ਟਤਾ ਹੋਣੀ ਚਾਹੀਦੀ ਹੈ। ਕਿਸੇ ਸਥਾਨਕ ਸਮੱਸਿਆ ਦਾ ਜੇਕਰ ਪ੍ਰਭਾਵੀ ਰੂਪ ਰਾਸ਼ਟਰ ਵਿਆਪੀ ਹੈ ਤਾਂ ਅਜਿਹੀ ਪਛਾਣ ਕਰਨਾ ਆਗੂ ਦਾ ਕੰਮ ਹੁੰਦਾ ਹੈ। ਸੰਗਠਨ ਦਾ ਅਕਾਰ ਆਧਾਰ, ਸਮੱਸਿਆਵਾਂ ਅਤੇ ਅੜਿੱਕਿਆਂ ਨੂੰ ਸਨਮੁੱਖ ਰੱਖ ਕੇ ਹੀ ਤਿਆਰ ਕੀਤਾ ਜਾ ਸਕਦਾ ਹੈ।

ਜਨਤਕ ਅਧਾਰ ਦਾ ਅਰਥ ਭੀੜ ਆਧਾਰ ਨਹੀਂ ਹੁੰਦਾ। ਦੁਸ਼ਮਣ ਵਿਵਸਥਾ ਕਿੰਨੀ ਵਿਸ਼ਾਲ ਹੈ। ਕਿੰਨੀ ਜਨਤਾ ਇਸ ਤੋਂ ਪੀੜਤ ਹੈ।

ਕਿੰਨੇ ਵਿਸ਼ਾਲ ਸਮੂਹ ਦੀ ਆਜ਼ਾਦੀ ਤੇ ਮੁਕਤੀ ਦਾ ਮੁੱਦਾ ਹੈ, ਅੰਦੋਲਨ। ਇਸ ਹਕੀਕਤ ਨੂੰ ਤਲਾਸ਼ ਕੇ ਸਹੀ ਸਿੱਟੇ ਤੇ ਪੁੱਜਣਾ ਤੇ ਫਿਰ ਉਸ ਅਨੁਸਾਰ ਕਾਰਜ ਵਿਧੀ ਦਾ ਨਿਰਮਾਣ ਕਰਨਾ ਰਾਸ਼ਟਰੀ ਅੰਦੋਲਨ ਨੂੰ ਕਾਮਯਾਬ ਕਰਨ ਦਾ ਇਕ ਰਸਤਾ ਹੈ।

ਦੇਸ਼ ਵਿਚ ਇਕਤਰਫ ਧਾਰਮਿਕ ਘੱਟ ਗਿਣਤੀ ਸ਼ੋਸ਼ਿਤ ਲੋਕ ਹਨ ਤੇ ਦੂਜੀ ਤਰਫ ਘੱਟ ਗਿਣਤੀ ਸ਼ੋਸ਼ਕ ਭਾਵ ਹਾਕਮ ਲੋਕ ਹਨ।

ਸ਼ੋਸ਼ਿਤ ਲੋਕ ਘੱਟ ਗਿਣਤੀ ਬਣਾ ਦਿੱਤੇ ਗਏ ਹਨ ਜਦੋਂ ਕਿ ਸ਼ੋਸ਼ਕ ਲੋਕ ਅਸਲ ਘੱਟ ਗਿਣਤੀ ਲੋਕ ਹਨ। ਐੱਸ ਸੀ, ਐੱਸ ਟੀ, ਓ ਬੀ ਸੀ ਲੋਕ ਤਾਂ ਬਹੁਗਿਣਤੀ ਹਨ ਜੋ ਪੀੜਤ ਹਨ।

ਇਸ ਤਰ੍ਹਾਂ ਇਹ ਦਲਿਤ ਪਛੜੇ ਮੂਲ ਨਿਵਾਸੀ ਅਤੇ ਧਰਮ ਪਰਿਵਤਨ ਮੂਲ ਨਿਵਾਸੀ ਬਹੁਜਨ ਹਨ ਜੋ ਬ੍ਰਾਹਮਣ ਧਾਰਮਿਕ ਘੱਟ ਗਿਣਤੀ ਦੇ ਸੋਸ਼ਨ ਦਾ ਸ਼ਿਕਾਰ ਹਨ। ਜੋ ਸ਼ਿਕਾਰ ਹਨ ਓਹੀ ਪੀੜਤ ਹਨ, ਜੋ ਪੀੜਤ ਹਨ ਅੰਦੋਲਨ ਕਰਨ ਲਈ ਇਹਨਾਂ ਨੂੰ ਹੀ ਰਾਜੀ ਕੀਤਾ ਜਾ ਸਕਦਾ ਹੈ। ਜੋ ਪੀੜਤ ਨਹੀਂ ਅੰਦੋਲਨ ਕਰਨ ਕਿਉਂ ਆਏਗਾ ? ਜਿਸ ਨੂੰ ਪਰਿਵਰਤਨ ਦੀ ਜ਼ਰੂਰਤ ਨਹੀਂ ਉਹ ਪਰਿਵਰਤਨ ਕਿਉਂ ਕਰੇਗਾ ?

ਇਸ ਲਈ ਜ਼ਰੂਰੀ ਹੈ ਕਿ ਪੀੜਤ ਸਮੂਹ ਦੀ ਪਛਾਣ ਕੀਤੀ ਜਾਵੇ। ਜਾਣਕਾਰੀ ਪ੍ਰਾਪਤ ਕੀਤੀ ਜਾਵੇ। ਪੀੜਤ ਸਮੂਹਾਂ ਅੰਦਰ ਵਿਵਸਥਾ ਪਰਿਵਰਤਨ ਦੀ ਸੋਚ ਲਿਜਾਈ ਜਾਵੇ। ਸੰਗਠਨ ਤਿਆਰ ਕੀਤਾ ਜਾਵੇ ਅਤੇ ਅਮਲੀ ਰੂਪ ਵਿਚ ਅੰਦੋਲਨ ਖੜ੍ਹਾ ਕੀਤਾ ਜਾਵੇ।

ਇਹ ਤਾਂ ਸਮਾਜਿਕ ਵਿਵਸਥਾ ਵਿਚ ਪਰਿਵਰਤਨ ਕਰਨ ਦੀ ਵਿਧੀ ਹੈ, ਪ੍ਰੰਤੂ ਐਕਟ 1935 ਵਿਚ ਇਕ ਪਰਿਵਰਤਨ ਜੋ ਆਇਆ ਉਹ ਇਸ ਪ੍ਰਕਾਰ ਸੀ ਕਿ

ਐੱਸ ਸੀ ਅਨੁਸੂਚਿਤ ਜਾਤੀਆਂ ਦੀ

ਐੱਸ ਟੀ ਅਨੁਸੂਚਿਤ ਜਨ ਜਾਤੀਆਂ ਦੀ

ਓ ਬੀ ਸੀ ਹੋਰ ਪਛੜੀਆਂ ਜਾਤੀਆਂ ਦੀ ਪਛਾਣ ਕੀਤੀ ਗਈ।

- ਖਾਸ ਕਰਕੇ ਐੱਸ ਸੀ ਅਤੇ ਐੱਸ ਟੀ ਜਾਤੀਆਂ ਦੀ
- ਫਿਰ ਇਨ੍ਹਾਂ ਨੂੰ ਮਾਨਤਾ ਦਿੱਤੀ ਗਈ
- ਇਨ੍ਹਾਂ ਜਾਤੀਆਂ ਦੇ ਸੰਦਰਭ ਵਿਚ ਕੁਝ ਅਮਲ ਸ਼ੁਰੂ ਕੀਤੇ ਗਏ।
- ਜਾਤੀਆਂ ਦਾ ਇਕ ਤਰਜ ਦਾ ਸਮੂਹ ਬਣਾਇਆ ਗਿਆ
- ਯੋਜਨਾਵਾਂ ਬਣਾ ਕੇ ਉਹਨਾਂ ’ਤੇ ਅਮਲ ਸ਼ੁਰੂ ਕੀਤਾ ਗਿਆ

ਕਸੌਟੀ ਕੀ ਸੀ ?

ਕਿ ਕੌਣ ਲੋਕ ਸਮਾਜਿਕ ਤੌਰ ’ਤੇ ਪਛੜੇ ਹਨ, ਕੌਣ ਲੋਕ ਵਿਦਿਅਕ ਤੌਰ ’ਤੇ ਪਛੜੇ ਹਨ ਅਤੇ ਕਿੰਨਾਂ ਨਾਲ ਅਛੂਤਾਪਣ ਦਾ ਵਿਹਾਰ ਕੀਤਾ ਜਾਂਦਾ ਹੈ।

ਜਦੋਂ ਇਹ ਐਕਟ ਅਮਲ ਵਿਚ ਆਇਆ ਤਾਂ ਵਰਤਮਾਨ ਐੱਸ ਸੀ, ਐੱਸ ਟੀ ਜਾਤੀਆਂ ਤੋਂ ਇਲਾਵਾ ਬਹੁਤ ਹੋਰ ਇਕ ਸਾਮਨ ਜਾਤੀਆਂ ਨੂੰ ਤੋੜ ਦੇਣ ਲਈ ਕਾਂਗਰਸੀ ਆਗੂਆਂ ਨੇ ਉਹਨਾਂ ਨੂੰ ਅਜਿਹਾ ਕਿਹਾ ਕਿ ਕੀ ਉਹ

“ਚੂੜ੍ਹੇ ਉਹ ਚਮਾਰ ਬਣਨਾ ਚਾਹੁਣਗੇ ?”

ਉਚ ਨੀਚ ਅਧਾਰਤ ਜੁਆਬ ਸੀ “ਨਹੀਂ ਚਾਹਾਂਗੇ”

ਤਾਂ ਗ੍ਰਹਿ ਵਿਭਾਗ ਦੇ ਰਿਕਾਰਡ ਅਨੁਸਾਰ, ਅਰਜ਼ੀਆਂ ਲੈ ਕੇ 800 ਜਾਤੀਆਂ ਨੂੰ ਐੱਸ ਸੀ ਭਾਵ ਅਨੁਸੂਚਿਤ ਜਾਤੀ ਵਿਚੋਂ ਬਾਹਰ ਕੱਢ ਦਿੱਤਾ ਗਿਆ, ਜੋ ਓ ਬੀ ਸੀ ਵਿਚ ਸ਼ਾਮਲ ਹੋ ਗਏ। ਜਾਣੀ ਭਾਰਤ ਦਾ ਵਿਸ਼ਾਲ ਜਨ ਸਮੂਹਕ ਜੁੱਟ “ਅਨੁਸੂਚਿਤ ਜਾਤੀ” ਬੁਰੀ ਤਰ੍ਹਾਂ ਤੋੜ ਦਿੱਤਾ ਗਿਆ, ਜਿਸ ਦੇ ਸਬੂਤ ਰਾਸ਼ਟਰਪਤੀ ਦੇ ਰਿਕਾਰਡ ਵਿਚ ਮੌਜੂਦ ਹਨ, ਜਿਸ ਕਰਕੇ ਓ ਬੀ ਸੀ ਲੋਕ ਅੱਜ ਤੱਕ ਨਿਆਂ ਪ੍ਰਾਪਤ ਨਹੀਂ ਕਰ ਸਕੇ।

ਜਿਨ੍ਹਾਂ ਨੂੰ ਕੇਵਲ ਇਕ ਗੱਲ ਲੈ ਕੇ ਬੈਠ ਗਈ ਕਿ ਉਨ੍ਹਾਂ ਨਾਲ ਅਛੂਤਪੁਣੇ ਦਾ ਵਿਹਾਰ ਨਹੀਂ ਹੁੰਦਾ। ਜਿਸ ਨੂੰ ਹਿੰਦੂ ਧਰਮ ਦੇ ਪਾਲਕ ਆਪਣੀ ਇੱਛਾ ਅਨੁਸਾਰ ਨਿਰਧਾਰਤ ਕਰਦੇ ਹਨ।

ਹਿੰਦੂ ਧਰਮ

ਹਿੰਦੂ ਧਰਮ, ‘ਹਿੰਦੂ ਧਰਮ’ ਨਹੀਂ ਹੈ।

ਹਿੰਦੂ ਧਰਮ ‘ਬ੍ਰਾਹਮਣ ਦਾ ਧਰਮ’ ਹੈ।

ਬ੍ਰਾਹਮਣ ਧਰਮ ਧਰਮ ਹੀ ਨਹੀਂ ਹੈ।

ਇਹ ਮੂਲ ਨਿਵਾਸੀਆਂ ਨੂੰ ਗੁਲਾਮ ਬਣਾਉਣ ਦਾ ਕਾਰੀਕਰਮ ਹੈ। ਇਕ ਚਲਾਕ ਵਿਧੀ ਹੈ। ਜਿਸ ਨੂੰ ਹਿੰਦੂਆਂ ਨੇ ਨਹੀਂ ਬਣਾਇਆ ਘੜਿਆ। ਬ੍ਰਾਹਮਣ ਲੋਕਾਂ ਨੇ ਬਣਾਇਆ ਘੜਿਆ ਹੈ। ਤੇ ਇਹ ਵਿਧੀ ਭਗਵਾਨ ਅਤੇ ਧਰਮ ਦੇ ਨਾਂ ’ਤੇ ਕੇਵਲ ਬ੍ਰਾਹਮਣ ਲਹੂ ਦੀ ਆਜਾਰਾਦਾਰੀ ਅਤੇ ਪ੍ਰਭੂ ਸੱਤਾ ਵਿਚ ਅੱਜ ਤੱਕ 3000 ਸਾਲ ਤੋਂ ਕਾਇਮ ਹੈ।

(ਉਦਾਹਰਣ ਵਜੋਂ ਜਿਸ ਬਾਰੇ ਪੰਡਤ ਨਹਿਰੂ ਦਾ ਇਕ ਕਥਨ ਇਸ ਪ੍ਰਕਾਰ ਹੈ ਡਿਸਕਵਰੀ ਆਫ ਇੰਡੀਆ-1946)

ਜਿੰਨਾ ਚਿਰ ਹਿੰਦੂ ਜਾਤ ਪ੍ਰਬੰਧ ਨਾਲ ਜੁੜੇ ਰਹਿਣਗੇ ਭਾਰਤ, ਭਾਰਤ ਬਣਿਆ ਰਹੇਗਾ, ਪਰ ਜਿਸ ਦਿਨ ਇਸ ਤੋਂ ਟੁੱਟ ਗਏ, ਉਸ ਦਿਨ ਭਾਰਤ ਦਾ ਨਿਸ਼ਾਨ ਨਹੀਂ ਰਹੇਗਾ। ਇਹ ਸ਼ਾਨਦਾਰ ਟਾਪੂ ਨੂੰ ਐਂਗਲੋ ਸੈਕਸ਼ਨ ਸਾਮਰਾਜ ਦਾ ਭਿਅੰਕਰ ਪੂਰਬੀ ਸਿਰ ਬਣ ਕੇ ਰਹਿ ਜਾਵੇਗਾ।”

(2) ਜਾਤ ਪ੍ਰਬੰਧ ਬੁੱਧ ਧਰਮ ਦੇ ਹਮਲਿਆਂ ਦੇ ਬਾਵਜੂਦ ਸਿਰਫ ਜਿਉਂਦਾ ਹੀ ਨਹੀਂ ਰਿਹਾ ਸਗੋਂ ਕਈ ਸਦੀਆਂ ਦੇ ਅਫਗਾਨਾਂ ਤੇ ਮੁਗਲ ਰਾਜਾਂ ਦੇ ਇਸਲਾਮ ਪ੍ਰਭਾਵਤ ਹਮਲਿਆਂ ਅਤੇ ਬੇਗਿਣਤ "ਹਿੰਦੂ ਸੁਧਾਰਕਾਂ" (ਨਹਿਰੂ ਦਾ ਸੰਕੇਤ ਬੁੱਧ, ਕਬੀਰ, ਨਾਨਕ, ਫੂਲੇ, ਸ਼ਾਹੂ, ਅੰਬੇਡਕਰ ਆਦਿ ਦੀ ਲੰਬੀ ਲੜੀ ਤੋਂ ਹੈ) ਤੋਂ ਵੀ ਜਿਨ੍ਹਾਂ ਨੇ ਇਸ ਵਿਰੁੱਧ ਅਵਾਜ਼ ਉਠਾਈ ਅਣਭਿੱਜ ਰਿਹਾ।" (ਸਿੱਖ ਗਾਰਡੀਅਨ ਮਾਰਚ 11-26)

(ਇਹ ਉਦਾਹਰਣ ਹਿੰਦੂ ਧਰਮ ਨੂੰ ਇਸ ਦੇ ਉਦੇਸ਼ ਨੂੰ ਸਪੱਸ਼ਟ ਕਰਨ ਲਈ ਦਿੱਤੀ ਗਈ ਹੈ)

ਜਿਵੇਂ ਹਿੰਦੂ ਮੁਸਲਿਮ ਫਸਾਦ ਮੁਸਲਮਾਨਾਂ ਦੀ ਸਮੱਸਿਆ ਨਹੀਂ ਹੈ। ਐੱਸ ਸੀ, ਐੱਸ ਟੀ, ਓ ਬੀ ਸੀ ਲੋਕਾਂ ਨੂੰ ਹਿੰਦੂ ਬਣਾ ਕੇ ਮੁਸਲਮਾਨਾਂ ਵਿਰੁੱਧ ਇਸਤੇਮਾਲ ਕਰਕੇ, ਸੱਤਾ ਵਿਚ ਬਣੇ ਰਹਿਣ ਦੀ ਸਮੱਸਿਆ ਹੈ। ਮੁਸਲਮਾਨ ਨਿਸ਼ਾਨਾ ਨਹੀਂ ਹਨ। ਨਿਸ਼ਾਨਾ ਹਨ ਐੱਸ ਸੀ, ਐੱਸ ਟੀ, ਓ ਬੀ ਸੀ ਦੇ 65 ਪ੍ਰਤੀਸ਼ਤ ਭਾਰਤੀ ਮੂਲ ਵਾਸੀ। ਜੋ ਬਹੁਜਨ ਹਨ ਅਤੇ ਲੋਕਤੰਤਰ ਦੀ ਸ਼ਕਤੀ ਹਾਸਲ ਕਰਨ ਵਾਲੀ ਸਪੱਸ਼ਟ ਗਿਣਤੀ ਹਨ। ਪ੍ਰੰਤੂ ਇਨ੍ਹਾਂ ਨੂੰ ਬ੍ਰਾਹਮਣੀ ਵਰਗ ਵੱਲੋਂ ਗੁੰਮਰਾਹ ਕਰਕੇ ਹਿੰਦੂ ਬਣਾਈ ਰੱਖਣ ਲਈ ਮੁਸਲਮਾਨਾਂ ਵਿਰੁੱਧ ਵਰਤਿਆ ਜਾਂਦਾ ਹੈ। ਮੁਸਲਮਾਨਾਂ ਨੂੰ ਬਤੌਰ ਸਮੱਸਿਆ ਪੇਸ਼ ਕਰਕੇ, ਉਭਾਰ ਕੇ, ਬਹੁਗਿਣਤੀ ਨੂੰ ਹਿੰਦੂ ਬਣਾਕੇ, ਬ੍ਰਾਹਮਣੀ ਰਾਜਸੀ ਤੇ ਧਾਰਮਿਕ ਤਾਕਤਾਂ ਦੇ ਹੱਕ ਵਿਚ ਭੁਗਤਾ ਲਿਆ ਜਾਂਦਾ ਹੈ। ਅਤੇ 60 ਸਾਲ ਤੋਂ ਲਗਾਤਾਰ ਸੱਤਾ ਬ੍ਰਾਹਮਣ ਪ੍ਰਭੂਆਂ ਪਾਸ ਜਾ ਰਹੀ ਹੈ ਜੋ ਘੱਟ ਹੀ ਨਹੀਂ ਤੁੱਛ ਗਿਣਤੀ ਹਨ। ਮਾਮੂਲੀ ਗਿਣਤੀ ਪ੍ਰੰਤੂ ਐੱਸ ਸੀ, ਐੱਸ ਟੀ ਤੇ ਓ ਬੀ ਸੀ ਦੇ ਹਿੰਦੂ ਬਣੇ ਰਹਿਣ ਨਾਲ ਇਹ ਬਹੁਗਿਣਤੀ ਬਣ ਜਾਂਦੇ ਹਨ ਅਤੇ 15 ਪ੍ਰਤੀਸ਼ਤ ਮੁਸਲਮਾਨ ਘੱਟ ਗਿਣਤੀ ਬਣ ਜਾਂਦੇ ਹਨ। ਐੱਸ ਸੀ, ਐੱਸ ਟੀ, ਓ ਬੀ ਸੀ ਮੂਲ ਨਿਵਾਸੀ ਭਾਰਤੀ ਹਨ। ਹਿੰਦੂ ਨਹੀਂ ਹਨ ਪ੍ਰੰਤੂ ਬ੍ਰਾਹਮਣੀ ਛੜਯੰਤਰ ਇਨ੍ਹਾਂ ਨੂੰ ਧਾਰਮਿਕ ਤੌਰ 'ਤੇ ਹਿੰਦੂ ਬਣਾ ਕੇ ਮੁਸਲਮਾਨਾਂ ਵਿਰੁੱਧ ਇਸਤੇਮਾਲ ਕਰਕੇ ਆਪਣੀ ਪ੍ਰਭੂ ਸੱਤਾ ਦੇ ਹੱਕ ਵਿਚ ਭੁਗਤਾਉਂਦਾ ਜਾ ਰਿਹਾ ਹੈ। ਇਹ ਸਿਰਫ ਇਸਤੇਮਾਲ ਹੈ। ਧਰਮ ਨਹੀਂ। ਸਮੱਸਿਆ 65 ਪ੍ਰਤੀਸਤ ਐੱਸ ਸੀ, ਐੱਸ ਟੀ ਤੇ ਓ ਬੀ ਸੀ ਦੀ ਬਹੁਗਿਣਤੀ ਹੈ ਜੋ ਕਿਸੇ ਵੀ ਸਮਾਜਿਕ ਜਾਂ ਰਸਾਇਣ ਵਿਗਿਆਨ ਦੇ ਆਧਾਰ 'ਤੇ ਹਿੰਦੂ ਨਹੀਂ, ਬ੍ਰਾਹਮਣ ਵਰਗ ਦੀ ਸ਼ਾਖਾ ਨਹੀਂ। ਦੇਸ ਦੇ ਅਸਲ ਮਾਲਕ ਮੂਲ ਵਾਸ਼ਿੰਦੇ ਹਨ। ਬ੍ਰਾਹਮਣ ਵਾਂਗ ਬਦੇਸ਼ੀ ਨਹੀਂ ਜਦੋਂ ਕਿ 95 ਫੀਸਦੀ ਮੁਸਲਮਾਨ ਐੱਸ ਸੀ, ਐੱਸ ਟੀ, ਓ ਬੀ ਸੀ ਲੋਕਾਂ ਵਿਚੋਂ ਧਰਮ ਪਰਿਵਰਤਨ ਲੋਕ ਹਨ। ਮੂਲ ਵਾਸੀ ਹਨ। ਇਨ੍ਹਾਂ ਨੂੰ ਜੁੜਨ ਨਾ ਦੇਣਾ ਤੇ ਮੂਲ ਦੀ ਪਛਾਣ ਨਾ ਹੋਣ ਦੇਣਾ ਵੀ ਮੁਸਲਮਾਨਾਂ ਬਨਾਮ ਹਿੰਦੂ ਇਕ ਧਾਰਮਿਕ ਛੜਯੰਤਰਕਾਰੀ ਹੈ। ਜਿਸ ਨੂੰ ਨਾ ਤਾਂ ਮੁਸਲਮਾਨਾਂ ਨੇ ਸਮਝਿਆ ਹੈ ਤੇ ਨਾ ਐੱਸ ਸੀ, ਐੱਸ ਟੀ, ਓ ਬੀ ਸੀ ਹਿੰਦੂ ਬਣੇ ਜਨ ਸਮੂਹ ਨੇ।

ਵਿਵਸਥਾ ਪਰਿਵਰਤਨ ਦੇ ਰਾਸ਼ਟਰੀ ਅੰਦੋਲਨ ਵਿਚ ਇਕ ਸਮੱਸਿਆ ਦੀ ਸਮਝ ਸੂਝ ਅਤੇ ਹੱਲ ਰਾਸ਼ਟਰ ਵਿਆਪੀ ਮੁੱਦਾ ਹੈ, ਜਿਸ ਦਾ ਸਿੱਧਾ ਸੰਬੰਧ ਬਹੁਜਨ ਮੂਲ ਵਾਸੀਆਂ ਦੀ ਬ੍ਰਾਹਮਣਸ਼ਾਹੀ ਤੋਂ ਮੁਕਤੀ ਅਤੇ ਆਜ਼ਾਦੀ ਲਈ ਹੈ।

ਇਸੇ ਆਧਾਰ 'ਤੇ ਅਸੀਂ ਕਹਿੰਦੇ ਹਾਂ ਕਿ ਭਾਰਤ ਅੰਦਰ ਦੇਸ਼ ਪੱਧਰ 'ਤੇ ਉਭਰਿਆ ਤੇ ਫੈਲਿਆ ਸੰਤ ਅੰਦੋਲਨ, ਭਗਤੀ ਅੰਦੋਲਨ ਨਹੀਂ ਸੀ। ਬ੍ਰਾਹਮਣਵਾਦ ਵਿਰੁੱਧ ਕ੍ਰਾਂਤੀ ਦਾ ਅੰਦੋਲਨ ਸੀ। ਪ੍ਰੰਤੂ ਬ੍ਰਾਹਮਣਾਂ ਨੇ ਬਹੁਜਨਾਂ ਨੂੰ ਅਨਪੜ੍ਹ ਰੱਖ ਕੇ ਜੋ ਪੜ੍ਹਾਇਆ ਉਹ ਇਹੀ ਕਿ ਜਿੰਨੇ ਸੰਤ ਹੋਏ ਹਨ ਉਹਨਾਂ ਨੇ ਭਗਤੀ ਲਹਿਰ ਚਲਾਈ। (ਸਿੱਖ ਲੋਕਾਂ ਨੇ ਇਸੇ ਗੱਲ 'ਤੇ ਪੂਰੀ ਟਿੱਲ ਲਾਈ ਹੋਈ ਹੈ ਕਿ ਸੰਤਾਂ ਨੇ ਭਗਤੀ ਲਹਿਰ ਚਲਾਈ ਭਾਵ ਉਹ ਕ੍ਰਾਂਤੀਕਾਰੀ ਨਹੀਂ ਸਨ। ਮਹਿਜ ਪ੍ਰਭੂ ਭਗਤ ਸਨ। ਇਹ ਬ੍ਰਾਹਮਣੀ ਧਰਮ ਦੁਆਰਾ ਉਭਾਰਿਆ ਨਕਾਰਾਤਮਕ ਮੁੱਦਾ ਹੈ ਜੋ ਬੁਨਿਆਦੀ ਤੌਰ 'ਤੇ ਹੀ ਕੋਰੇ ਝੂਠ 'ਤੇ ਆਧਾਰਤ ਹੈ। ਇਸ ਲਈ ਵਿਵਸਥਾ ਪਰਿਵਰਤਨ ਅੰਦੋਲਨ ਵਿਚ ਸਾਡਾ ਬਾਸਬੂਤ ਮੰਨਣਾ ਹੈ ਕਿ ਸੰਤ ਲਹਿਰ ਵਿਵਸਥਾ ਪਰਿਵਰਤਨ ਲਈ ਬ੍ਰਾਹਮਣਵਾਦ ਵਿਰੁੱਧ ਕ੍ਰਾਂਤੀ ਦੀ ਜ਼ਬਰਦਸਤ ਲਹਿਰ ਸੀ, ਜੋ ਬੁੱਧ ਦੀ ਵਿਚਾਰਧਾਰਾ ਉੱਤੇ ਅਧਾਰਤ, ਦੂਜੀ ਵਾਰ ਸਿੱਖ ਕ੍ਰਾਂਤੀ ਵਜੋਂ ਉੱਠੀ ਪੂਰਨ ਰੂਪ ਵਿਚ ਅਤੇ ਵਰਤੀ। ਪ੍ਰੰਤੂ ਜਿਸ ਨੂੰ ਬ੍ਰਾਹਮਣੀ ਧਾਰਾ ਦੇ ਲੋਕਾਂ ਨੇ ਨਕਾਰਾ ਕੇ ਪ੍ਰਭੂ ਭਗਤੀ ਲਹਿਰ ਵਿਚ ਪਰਿਵਰਤਤ ਕੀਤਾ ਹੀ ਨਹੀਂ ਉਸੇ ਥਾਂ ਨੱਪ ਕੇ ਰੱਖਣ ਦੀ ਪੂਰੀ ਵਾਹ ਜਾਰੀ ਰੱਖੀ ਹੋਈ ਹੈ।)

ਓ ਬੀ ਸੀ

ਆਈ ਨਵੀਂ ਸਮਝ ਅਨੁਸਾਰ ਓ ਬੀ ਸੀ ਬੰਦਾ
ਬ੍ਰਾਹਮਣ ਨਹੀਂ
ਕਸ਼ੱਤਰੀ ਨਹੀਂ
ਵੈਸ਼ ਨਹੀਂ

ਹਾਂ ਪਰ ਸ਼ੂਦਰ ਹੈ, ਜਿਸ ਨੂੰ ਸਮਾਜਿਕ ਤੌਰ 'ਤੇ ਅਤੇ ਵਿਦਿਅਕ ਤੌਰ 'ਤੇ ਪਛੜਿਆ ਮੰਨਿਆ ਗਿਆ ਹੈ। ਪ੍ਰੰਤੂ ਜਿਸ ਨਾਲ ਛੂਤ ਛਾਤ ਦਾ ਵਿਹਾਰ ਨਹੀਂ ਹੁੰਦਾ। ਵਿਤਕਰਾ ਹੁੰਦਾ ਹੈ ਪ੍ਰੰਤੂ ਛੂਤ ਛਾਤ ਨਹੀਂ ਹੁੰਦੀ। ਇਸ ਕਰਕੇ ਛੂਤਛਾਤ ਹੋਣ ਵਾਲਾ ਵਰਗ ਪੰਜਵੇਂ ਸਥਾਨ 'ਤੇ ਚਲਾ ਜਾਂਦਾ ਹੈ। "ਪੰਜਵਾਂ" ਵਰਗ।

ਇਸ ਲਈ ਕਿ ਓ ਬੀ ਸੀ ਸ਼ੂਦਰ ਨਾ ਬਣੇ ਜਿਸ ਵਿਚ ਐੱਸ ਸੀ, ਐੱਸ ਟੀ ਤੇ ਹੋਰ ਨਿਮਨ ਜਾਤੀਆਂ ਸਮਿਲਤ ਹਨ, ਜੋ ਇਕ ਨਾਂ ਥੱਲੇ ਸੰਗਠਿਤ ਹੋਣ ਦੀਆਂ ਸੰਭਾਵਨਾਂ। ਖਾਲੀ ਨਹੀਂ ਜਿਨ੍ਹਾਂ ਨੇ ਸ਼ੂਦਰ ਵਜੋਂ ਮੌਰੀਆ ਵੰਸ਼ੀ ਅਸ਼ੋਕਾ ਰਾਜ ਸਥਾਪਤ ਕੀਤਾ ਅਤੇ ਬ੍ਰਾਹਮਣਾਂ ਨੂੰ ਪਛਾੜਿਆ।

ਇਸ ਲਈ ਬ੍ਰਾਹਮਣ ਪ੍ਰਭੂਆਂ ਨੇ ਓ ਬੀ ਸੀ ਨੂੰ ਸ਼ੂਦਰ ਬਣਨ ਦੀ ਥਾਂ ਹਿੰਦੂ ਬਣਾ ਲਿਆ ਤੇ ਇਹ ਪ੍ਰਕਿਰਿਆ ਬ੍ਰਾਹਮਣਾਂ ਨੇ 1922 ਵਿਚ ਹਿੰਦੂ ਮਹਾ ਸਭਾ ਬਣਾ ਕੇ ਸ਼ੁਰੂ ਕੀਤੀ। ਅੱਜ ਮੁਸਲਮਾਨਾਂ ਵਿਰੁੱਧ ਖੜ੍ਹੇ ਤਾਕਤਵਰ ਨੇਤਾ ਸਿਰਫ ਓ ਬੀ ਸੀ ਵਰਗ ਦੇ ਹਨ, ਜੋ ਆਪਣੇ ਹਿੰਦੂ ਹੋਣ 'ਤੇ ਗਰਵ ਕਰਦੇ ਹਨ। ਓ ਬੀ ਸੀ ਦੀਆਂ ਆਪਣੀਆਂ ਸਮੱਸਿਆਵਾਂ ਬਦਤਰ ਰੂਪ ਵਿਚ ਕਾਇਮ ਹਨ, ਪ੍ਰੰਤੂ ਉਹ ਬਤੌਰ ਹਿੰਦੂ 1946 ਤੋਂ 2011 ਤੱਕ ਬ੍ਰਾਹਮਣ ਦੀ ਪ੍ਰਭੂ ਸੱਤਾ ਕਾਇਮ ਰੱਖਣ ਵਿਚ ਸੌ ਫੀਸਦੀ ਕਾਮਯਾਬ ਹਨ। ਬ੍ਰਾਹਮਣਾਂ ਦੇ ਕਹਿਣ

'ਤੇ ਓ ਬੀ ਸੀ ਨੇ ਆਪਣੇ-ਆਪ ਨੂੰ ਸ਼ੂਦਰ ਮੰਨਣਾ ਬੰਦ ਕਰ ਦਿੱਤਾ।

– ਆਪਣੇ-ਆਪ ਨੂੰ ਹਿੰਦੂ ਕਹਿਣਾ ਮੰਨਣਾ ਸ਼ੁਰੂ ਕਰ ਦਿੱਤਾ।

– ਕਿਉਂਕਿ ਸ਼ੂਦਰ ਕਹਿਣ ਨਾਲ ਉਹਨਾਂ ਨੂੰ ਨੀਚਤਾ ਦਾ ਅਹਿਸਾਸ ਹੁੰਦਾ ਸੀ। ਗੁਲਾਮੀ ਦਾ ਅਹਿਸਾਸ ਹੁੰਦਾ ਸੀ। ਉਹ ਰੁਕ ਗਿਆ।

– ਸ਼ੂਦਰ ਸ਼ਬਦ ਬ੍ਰਾਹਮਣ ਵਿਰੁੱਧ ਪ੍ਰਤੀਕਿਰਿਆ ਕਰਨ ਦਾ ਆਧਾਰ ਹੈ ਤੇ ਇਹ ਆਧਾਰ ਅੰਦੋਲਨ ਵੱਲ ਸੇਧਤ ਹੁੰਦਾ ਹੈ।

– ਪ੍ਰੰਤੂ ਹਿੰਦੂ ਰਹਿਣ ਨਾਲ ਸ਼ੂਦਰ ਵਾਲੀ ਪ੍ਰਤੀਕਿਰਿਆ ਭਰੀ ਬੋਧ ਖਤਮ ਹੋ ਗਈ।

– ਬੋਧ ਖਤਮ ਹੋ ਗਈ ਤਾਂ ਵਿਰੋਧ ਖਤਮ ਹੋ ਗਿਆ

– ਵਿਰੋਧ ਖਤਮ ਹੋ ਗਿਆ ਤਾਂ ਮਾਨਸਿਕ ਗੁਲਾਮੀ ਆ ਗਈ।

– ਮਾਨਸਿਕ ਗੁਲਾਮੀ ਪੈ ਗਈ ਤਾਂ ਬ੍ਰਾਹਮਣ ਵਰਗ ਦਾ ਖਤਰਾ ਖਤਮ। ਇਉਂ ਓ ਬੀ ਸੀ ਪੂਰੀ ਤਰ੍ਹਾਂ ਇਸਤੇਮਾਲ ਹੋ ਗਿਆ।

ਜਦੋਂ ਕਿ ਪ੍ਰਮਾਣਾ ਅਨੁਸਾਰ ਓ ਬੀ ਸੀ ਸ਼ੂਦਰ ਹੈ। ਸ਼ੂਦਰਾਂ ਦਾ ਉਹ ਭਾਗ ਜੋ ਲਗਾਤਾਰ ਬ੍ਰਾਹਮਣ ਵਿਰੁੱਧ ਲੜਿਆ ਉਹ ਅਛੂਤ ਅਤੇ ਆਦਿ ਵਾਸੀ ਘੋਸ਼ਿਤ ਹੋ ਗਿਆ।

ਕਿਉਂਕਿ ਅਛੂਤ ਤੇ ਜਨ ਜਾਤੀ ਵਰਗ ਨੇ ਫੂਲੇ ਸ਼ਾਹੂ ਤੇ ਅੰਬੇਡਕਰ ਦੀ ਲੀਡਰਸ਼ਿਪ ਨੂੰ ਪ੍ਰਵਾਨ ਕੀਤਾ ਤਾਂ ਸਾਸ਼ਕ ਅਤੇ ਪ੍ਰਸ਼ਾਸਨ ਵਿਚ ਵਿੱਦਿਆ ਵਿਚ ਹਿੱਸੇਦਾਰੀ ਪ੍ਰਾਪਤ ਕਰਨ ਲਈ ਪ੍ਰੰਤੂ ਓ ਬੀ ਸੀ ਨੂੰ ਹਿੰਦੂ ਬਣੇ ਰਹਿਣ ਦਾ ਸੁਆਦ ਪੈ ਗਿਆ, ਉਸ ਨੇ ਫੂਲੇ ਸ਼ਾਹੂ ਅਤੇ ਅੰਬੇਡਕਰ ਦੀ ਥਾਂ ਬ੍ਰਾਹਮਣੀ ਸੰਗਠਨ ਕਾਂਗਰਸ, ਆਰ ਐੱਸ ਐੱਸ ਅਤੇ ਭਾਜਪਾ ਦੀ ਅਗਵਾਈ ਨੂੰ ਬਤੌਰ ਹਿੰਦੂ ਪ੍ਰਵਾਨ ਕੀਤਾ, ਇਸ ਕਰਕੇ ਇਹ ਹਿੱਸੇਦਾਰੀ ਤੋਂ ਵੰਚਿਤ ਤੇ ਪਛੜਿਆ ਵਰਗ ਬਣ ਕੇ ਰਹਿ ਗਿਆ। ਅਜੇ ਤੱਕ ਇਸ ਦੀ ਭਾਰਤ ਅੰਦਰ ਕੋਈ ਪਛਾਣ ਨਹੀਂ, ਸਿਰਫ ਮੁਸਲਮਾਨਾਂ ਅਤੇ ਅਛੂਤਾਂ ਵਿਰੁੱਧ ਲੜਨ ਮਰਨ ਵਾਲੇ ਹਿੰਦੂ ਤੋਂ ਇਲਾਵਾ।

ਬ੍ਰਾਹਮਣਵਾਦ ਵਿਰੁੱਧ ਉੱਠਣ ਵਾਲੇ ਰਾਸ਼ਟਰ ਵਿਆਪੀ ਅੰਦੋਲਨ ਵਿਚ ਇਸ ਭਿਆਨਕ ਸਮੱਸਿਆ ਨਾਲ ਨਿਪਟਣ ਦਾ ਕਾਰਜ ਪ੍ਰਾਥਮਿਕ ਰਹੇਗਾ।

ਇਤਿਹਾਸ ਤੋਂ ਸਿੱਖਿਆ ਮਿਲਦੀ ਹੈ।

ਸਿੱਖਿਆ ਤੇ ਸੋਚ।

ਸੋਚ ਤੋਂ ਸਮਝ ਬਣਦੀ ਹੈ

ਸਮਝ ਤੋਂ ਸੰਪਨਤਾ ਆਉਂਦੀ ਹੈ। ਬੁੱਧੀਬਲ।

ਬੁੱਧੀ ਬਲ 'ਚੋਂ ਸੰਗਠਨ ਉਪਜਦਾ ਹੈ।

ਸੰਗਠਨ 'ਚੋਂ ਸੰਘਰਸ਼।

ਅਤੇ ਸੰਘਰਸ਼ 'ਚੋਂ ਸ਼ਾਸ਼ਨ ਸੱਤਾ ਅਤੇ ਸ਼ਾਸਨ ਵਿਚੋਂ ਆਜ਼ਾਦੀ ਮੁਕਤੀ ਅਤੇ ਬਰਾਬਰੀ ਭਾਵ ਸਮਾਜਿਕ ਪਰਿਵਰਤਨ ਸੰਭਵ ਬਣਦਾ ਹੈ।

ਭਗਵਾਨ ਸ਼ਬਦ ਨੂੰ ਪੰਜ ਸ਼ਬਦਾਂ ਵਿਚ ਵੰਡਿਆ ਜਾ ਸਕਦਾ ਹੈ।

ਭ – ਭੂਮੀ

ਗ – ਗਗਨ

ਵ – ਵਾਯੂ

ਆ-ਕੰਨਾ – ਅਗਨੀ

ਨ –ਨੀਰ, ਪਾਣੀ

ਇਹ ਪੰਜ ਤੱਤ ਹੀ ਜੀਵਨ ਦੀ ਰਚਨਾ ਦਾ ਭੌਤਿਕ ਰਸਾਇਣੀ ਮਾਲ ਹਨ। ਜੋ ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ ਅਤੀ ਸ਼ੂਦਰ ਜਾਂ ਹਰ ਜੀਵ ਵਿਚ ਇਕ ਸਾਮਾਨ ਹਨ।

ਪ੍ਰੰਤੂ ਬ੍ਰਾਹਮਣ ਨੇ ਇਸ ਨੂੰ ਆਪਣੇ ਵਰਨ ਜਾਤੀ ਧਰਮ ਅਨੁਸਾਰ, ਖਾਸ ਕਰਕੇ 100 ਪ੍ਰਤੀਸ਼ਤ ਬ੍ਰਾਹਮਣ ਅਤੇ ਕਸ਼ੱਤਰੀ ਵੈਸ਼ ਲਈ ਵੰਡ ਰੱਖਿਆ ਹੈ। ਭਗਵਾਨ ਅਤੇ ਧਰਮ ਦੇ ਨਾਂਅ 'ਤੇ ਬਾਕੀਆਂ ਨੂੰ ਸ਼ੂਦਰ ਘੋਸ਼ਿਤ ਕਰਕੇ ਅਧਿਕਾਰ ਵੰਚਤ ਕਰ ਰੱਖਿਆ ਹੈ ਅਤੇ ਉਹਨਾਂ ਸਭ ਨੂੰ ਆਪਣੀ ਮਿਹਰ, ਕ੍ਰਿਪਾ ਦ੍ਰਿਸ਼ਟੀ ਦਇਆ 'ਤੇ ਨਿਰਭਰ ਕਰ ਰੱਖਿਆ ਹੈ।

ਅਗਰ ਐਨੀ ਸਮਝ ਨਾ ਬਣੇ ਤਾਂ ਕਿਸੇ ਵੀ ਤਰ੍ਹਾਂ ਦੇ ਅੰਦੋਲਨ ਦਾ ਅਨੁਭਵ ਪੈਦਾ ਨਹੀਂ ਹੁੰਦਾ। ਪ੍ਰਤੀਕਿਰਿਆ ਨਹੀਂ ਹੁੰਦੀ। ਬੋਧ ਖਤਮ ਵਿਰੋਧ ਖਤਮ/ਗੁਲਾਮੀ-ਸਹਿਜ।

ਗੰਭੀਰਤਾ

ਕਿਸੇ ਅੰਦੋਲਨ ਪ੍ਰਤੀ ਗੰਭੀਰਤਾ ਦਾ ਅਰਥ ਹੈ ਦ੍ਰਿੜ੍ਹਤਾ, ਵਿਸ਼ਵਾਸ ਇਕਾਗਰਤਾ, ਸਮਰਪਣ ਤੇ ਇਮਾਨਦਾਰੀ

ਪ੍ਰੰਤੂ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਦੇ ਲੋਕ ਬੇਅਧਾਰ ਲੋਟੇ ਵਾਂਗ ਹਨ। ਜੋ ਸਮਾਜਿਕ ਤੌਰ 'ਤੇ ਚਰਿੱਤਰਹੀਣ (ਚਰਿੱਤਰਹੀਣ ਤੋਂ ਭਾਵ ਬਦ ਹੋਣਾ ਨਹੀਂ ਹੈ, ਕੌਮੀ ਚਰਿੱਤਰਤਾ ਹੈ) ਮਕਸਦ ਹੀਣ, ਉਦੇਸ਼ਹੀਣ, ਆਧਾਰਹੀਣ, ਹਨ।

ਅਜਿਹਾ ਸਰੀਰਕ ਤੇ ਮਾਨਸਿਕ ਚਰਿੱਤਰ, ਬਦਲਾਅ ਲਈ ਲੰਬੇ ਸਮੇਂ ਦੀ ਅਭਿਆਸ ਦੀ ਮੰਗ ਕਰਦਾ ਹੈ, ਜਿਸ ਨੂੰ ਨਿਸ਼ਚੇ ਨਾਲ ਕੀਤਾ ਜਾਵੇ। ਨਿਸ਼ਚਾ ਕਰਨ ਵਾਲਾ ਵਿਅਕਤੀ ਜੇ ਹੋਵੇ ਤਾਂ, ਨਿਸਚੇ ਨਾਲ ਭਰਪੂਰ ਵਿਅਕਤੀ ਵੱਲ ਪ੍ਰੇਰਿਤ ਹੁੰਦਾ ਹੈ। ਅਗਰ ਨਿਸ਼ਚੇ ਨਾਲ ਇਕਾਗਰਤਾ ਮਜ਼ਬੂਤ ਹੁੰਦੀ ਹੈ ਤਾਂ ਗ੍ਰਹਿਣ ਸ਼ਕਤੀ ਭਾਵ ਪ੍ਰਾਪਤੀ ਦਾ ਰੁਝਾਣ ਮਜ਼ਬੂਤ ਹੁੰਦਾ ਹੈ। ਜਿਵੇਂ ਕਾਗਜ਼ ਉੱਤੇ ਕਿਰਨਾਂ ਨੂੰ

ਕੇਂਦਰਿਤ ਕਰਨ ਨਾਲ ਕਾਗਜ਼ ਨੂੰ ਅੱਗ ਲੱਗ ਜਾਂਦੀ ਹੈ ਤਾਂ ਇਸੇ ਤਰ੍ਹਾਂ ਅੰਦੋਲਨੀ ਨਿਸ਼ਚੇ ਨਾਲ ਕੀਤੀ ਦ੍ਰਿੜ੍ਹ ਇਕਾਗਰਤਾ ਮਨ ਅੰਦਰ ਅੰਦੋਲਨ ਦੀ ਚਿਣਗ ਬਾਲ ਦੇਂਦੀ ਹੈ। ਤੇ ਇਹ ਚਿਣਗ ਪਹਿਲਾਂ ਅੰਤਰਮੁਖੀ ਬਲਦੀ ਹੈ ਤੇ ਫੇਰ ਬਾਹਰਮੁਖੀ। ਜਿੰਨੀ ਜ਼ਿਆਦਾ ਇਕਾਗਰਤਾ ਹੋਵੇਗੀ, ਗ੍ਰਹਿਣ ਕਰਨ ਦੀ ਤਾਕਤ ਵੀ ਓਤਨੀ ਮਜ਼ਬੂਤ ਹੋਵੇਗੀ ਅਤੇ ਸਿੱਖਣ ਦੀ ਕਿਰਿਆ ਤੇਜ਼ ਹੋਣ ਕਾਰਨ ਬੌਧਿਕ ਵਿਕਾਸ ਵੀ ਓਨਾ ਹੀ ਵਧੇਰੇ ਰਹੇਗਾ।

ਬੌਧਿਕ ਵਿਕਾਸ ਵਿਚ, ਅਭਿਆਸ, ਨਿਰੰਤਰਤਾ, ਵਿਚਾਰ ਗੋਸ਼ਟੀ, ਪੜ੍ਹਾਈ-ਅਧਿਐਨ, ਸੁਣਨ, ਸੰਗਤ ਕਰਨ, ਮਿਲਣੀਆਂ, ਜਾਨਣਾ ਪੁੱਛਣਾ, ਚਿੰਤਨ ਕਰਨ (Reaserch) ਮੰਥਨ, ਪੁਣਛਾਣ ਦਾ ਅਮਲ ਵਧਦਾ ਹੈ। ਮਾਨਸਿਕ ਬਿਰਤੀ ਮਜ਼ਬੂਤ ਹੁੰਦੀ ਹੈ। ਦ੍ਰਿੜ੍ਹ ਹੁੰਦੀ ਹੈ। ਠੋਸ ਬਣਦੀ ਹੈ। ਗੁਣਾਂ ਦਾ ਵਿਕਾਸ ਹੁੰਦਾ ਹੈ।

ਬੁੱਧੀ-ਵਿਵੇਕ ਬੁੱਧੀ

ਸਹੀ ਗਲਤ ਦਾ ਨਿਰਨਾ ਕਰਨਾ, ਸਹੀ ਸਿੱਖਿਆ, ਸਹੀ ਵਿਵੇਕ, ਸਹੀ ਨਿਰਨਾ, ਸਹੀ ਮਾਰਗ, ਸਹੀ ਅਮਲ, ਸਹੀ ਲਗਨ, ਠੋਸ ਇਕਾਗਰਤਾ ਆਦਿ ਹੀ ਕਿਸੇ ਅੰਦੋਲਨ ਨੂੰ ਕਾਮਯਾਬ ਬਣਾਉਣ ਵਾਲੇ ਕਾਰਜ਼ ਕਰਤਾਵਾਂ ਅਤੇ ਆਗੂਆਂ ਦੇ ਗੁਣ ਹੁੰਦੇ ਹਨ। ਜਿਨ੍ਹਾਂ ਬਿਨਾਂ ਪਰਿਵਰਤਨ ਸੰਭਵ ਨਹੀਂ ਬਣ ਸਕਦਾ।

ਜੀਵਨ ਖੜੋਤਾ ਹੋਇਆ ਨਹੀਂ ਹੈ। ਸਮਾਂ ਕਦੀ ਖੜ੍ਹਦਾ ਨਹੀਂ ਕੁਝ ਸੰਗਠਿਤ ਹੋ ਜਾਂਦੇ ਹਨ ਬਦਲ ਜਾਣ ਲਈ। ਜਾਂ ਬਦਲ ਦੇਣ ਲਈ ਲੋਕ ਬਦਲਦੇ ਹਨ ਤਾਂ ਉਹਨਾਂ ਦਾ ਵਤੀਰਾ ਵੀ ਬਦਲਦਾ ਹੈ।

ਵਤੀਰਾ ਨੀਅਤ ਤੇ ਨੀਤੀ ਨੂੰ ਬਦਲਦਾ ਹੈ। ਨਵੀਂ ਤਰ੍ਹਾਂ ਦੀ ਸੋਚ ਥਾਂ ਲੈਂਦੀ ਹੈ ਨਵੇਂ ਉਦੇਸ਼ ਨਵੇਂ ਸੁਪਨੇ, ਨਵੀਂ ਉਡਾਣ ਪੈਦਾ ਹੁੰਦੀ ਹੈ ਤੇ ਆਦਮੀ ਸਮੂਹ ਬਣ ਕੇ ਜਾਂ ਬਣਾ ਕੇ ਨਵੀਂ ਕਿਸਮ ਦੀ ਸੋਚ ਅਧੀਨ ਬੁਣੀ ਨੀਤੀ ਨੂੰ ਲਾਗੂ ਕਰਦਾ ਹੈ।

ਜੇ ਕਾਰਜ ਕਰਤਾ ਗ੍ਰਹਿਣ ਕੁਝ ਕਰਦਾ ਹੈ, ਦੱਸਦਾ ਕੁਝ ਹੋਰ ਹੈ ਤਾਂ ਸਮੱਸਿਆ ਖੜ੍ਹੀ ਹੁੰਦੀ ਹੈ। ਇਸ ਲਈ ਗ੍ਰਹਿਣ ਕਰਨ ਦੱਸਣ ਤੇ ਸੁਣਨ ਦੇ ਸਾਂਝੇ ਅਮਲ ਵਿਚ ਕੋਈ ਅੰਤਰ ਨਹੀਂ ਆਉਣਾ ਚਾਹੀਦਾ। ਇਕਸਾਰਤਾ ਅਤੇ ਸਮਾਨਤਾ ਦਾ ਰਹਿਣਾ ਜ਼ਰੂਰੀ ਹੁੰਦਾ ਹੈ। ਅੱਧ ਚੇਤਨ ਮਨ ਨਾਲ ਦੱਸੀਆਂ ਸੁਣਾਈਆਂ ਨੀਤੀਆਂ ਅਕਸਰ ਕਾਮਯਾਬ ਨਹੀਂ ਹੁੰਦੀਆਂ।

ਕਿਉਂਕਿ ਦਿਮਾਗ ਦੇ ਅੰਦਰ ਵੀ ਬਹੁਤ ਰੋਕਾਂ ਹਨ ਜੋ ਸਹੀ ਸੂਚਨਾ ਵਿਚਕਾਰ ਪਾੜਾ ਖੜ੍ਹਾ ਕਰਦੀਆਂ ਹਨ।

ਇਕ ਵਿਅਕਤੀ ਕਹਿੰਦਾ ਕੁਝ ਹੈ ਦੂਜਾ ਉਸ ਨੂੰ ਸਮਝਦਾ ਕਿਵੇਂ ਹੋਰ ਹੈ ਤਾਂ ਅੰਦੋਲਨ ਦੀ ਪ੍ਰਕਿਰਿਆ ਗੜਬੜਾ ਜਾਵੇਗੀ, ਕਿਉਂਕਿ ਹਰ ਕੋਈ ਇਕੋ ਜਿੰਨਾ ਚੇਤਨ ਅਤੇ ਵਿਕਸਿਤ ਨਹੀਂ ਹੁੰਦਾ। ਸਭ ਇਕੋ ਤਰ੍ਹਾਂ ਗੱਲ ਗਿਆਨ ਨੂੰ ਗ੍ਰਹਿਣ ਨਹੀਂ ਕਰਦੇ। ਸਭ ਜਿਵੇਂ ਹੈ ਉਸ ਨੂੰ ਉਸੇ ਤਰ੍ਹਾਂ ਗ੍ਰਹਿਣ ਨਹੀਂ ਕਰਦੇ। ਅਜਿਹੀ ਸਥਿਤੀ ਵਿਚ ਕਾਰਜ ਕਰਤਾ, ਹਰ ਜਗ੍ਹਾ ਸਹੀ ਸੂਚਨਾ ਪਹੁੰਚਾਉਣ ਵਿਚ ਪੂਰਾ ਕਾਮਯਾਬ ਨਹੀਂ ਹੁੰਦਾ। ਇਸ ਕਰਕੇ ਹਰ ਸਮੇਂ ਕੇਡਰ ਕੈਂਪ ਭਾਵ ਸਿਖਲਾਈ ਕੈਂਪ ਦੀ ਜ਼ਰੂਰਤ ਰਹਿੰਦੀ ਹੈ।

ਨਿਸ਼ਾਨੇ 'ਤੇ ਮਨੋਰਥ ਨਹੀਂ ਬਦਲਿਆ ਕਰਦੇ। ਫੈਸਲੇ ਅਤੇ ਨੀਤੀਆਂ ਬਦਲਦੀਆਂ ਹਨ ਤਾਂ ਕਿ ਨਿਰਧਾਰਤ ਨਿਸ਼ਾਨਾ ਪ੍ਰਾਪਤ ਕੀਤਾ ਜਾ ਸਕੇ।

ਸਫਲਤਾ ਦਾ ਅਰਥ ਹੁੰਦਾ ਹੈ ਨੇਤਾ+ਨੀਤੀ+ਸਮੱਰਥਨ+ਅਗਵਾਈ+ਗੱਟਸ ਭਾਵ ਦਮਖਮ ਦੀ ਦ੍ਰਿੜ੍ਹਤਾ।

ਸਫਲਤਾ ਅਨੇਕ ਗੁਣਾਂ ਦਾ ਸੁਮੇਲ ਹੁੰਦੀ ਹੈ। ਜਿਸ ਵਿਚ ਪੂਰੀ ਪੁਣਛਾਣ ਤੇ ਪੜਤਾਲ ਦੀ ਬੁੱਧੀ ਵੀ ਸ਼ਾਮਲ ਹੁੰਦੀ ਹੈ। ਕਈ ਵਾਰ ਚੀਜ਼ਾਂ ਵੇਖਣ ਸੁਣਨ ਨੂੰ ਇਕੋ ਜਿਹੀਆਂ ਲੱਗਦੀਆਂ ਹਨ ਪ੍ਰੰਤੂ ਸਮਝਣ ਲਈ ਬਹੁਤ ਅੰਤਰ ਹੁੰਦਾ ਹੈ। 'ਭੇਦ' ਨੂੰ ਸਮਝਣ ਲਈ ਤੀਖਣਬੁੱਧੀ ਦਾ ਹੋਣਾ ਜ਼ਰੂਰੀ ਹੁੰਦਾ ਹੈ।

ਜਿਵੇਂ ਦਲਿਤ ਹੋਣਾ ਅਛੂਤ ਹੋਣਾ ਇਕੋ ਜਿਹੇ ਲਫਜ ਹਨ ਪ੍ਰੰਤੂ ਅਛੂਤ ਹੋਣਾ ਬਹੁਤ ਹੋਰ ਹੈ। ਉਵੇਂ ਜਿਵੇਂ ਹਿੰਦੂ ਹੋਣਾ/ਸਭ ਹਿੰਦੂ, ਹਿੰਦੂ ਨਹੀਂ ਹਨ। ਬ੍ਰਾਹਮਣ ਕਦੇ ਵੀ ਆਪਣੇ-ਆਪ ਨੂੰ ਹਿੰਦੂ ਨਹੀਂ ਮੰਨਦੇ ਨਹੀਂ ਕਹਿੰਦੇ ਦੇਖਣ ਨੂੰ ਸੁਣਨ ਨੂੰ ਹਿੰਦੂਆਂ ਦੀ ਭੀੜ ਹਨ।

ਇਹ ਸਮਝ ਸੂਖਮ ਤਕਨਾਲੋਜੀ ਵਿਚੋਂ ਲੱਭਦੀ ਹੈ। ਮਹੀਨਾਤਮਕ ਸਮੱਰਥਾ ਵਿਚੋਂ ਜੋ ਮੁਲਾਂਕਣ, ਪੁਣਛਾਣ, ਪਰਖ ਜੋਖ, ਨਿਰਣਾ ਅਤੇ ਨੀਤੀ ਦੇ ਅਮਲ ਵਿਚ ਪੈਦਾ ਹੁੰਦੀ ਹੈ।

ਜਿਵੇਂ ਕਾਰਜ ਕਰਨ ਦੇ ਅਰਥ ਹਨ

ਇਕ ਮਕਸਦ ਮਨੋਰਥ ਲਈ ਘੁੰਮਣਾ ਤੁਰਨਾ ਦੌੜਨਾ

ਇਕ ਟਹਿਲਣ ਦਾ ਭੁਸ ਪੂਰਾ ਕਰਨ ਲਈ।

ਮਨੋਰਥ ਲਈ ਅਮਲ, ਚਿੰਤਨ, ਸਮੱਰਥਾ, ਪੁਨਰ ਵਿਚਾਰ, ਲਗਾਤਾਰ ਪ੍ਰਚਾਰ, ਪਾਸਾਰ, ਯੋਗਤਾਵਾਂ ਹਨ ਕਾਰਜ ਕੁਸ਼ਲਤਾ ਦੀਆਂ ਕਾਰਜ ਕਰਤਾ ਦੀਆਂ, ਜੋ ਵਿਕਾਸ ਕਰਨ ਦੀ ਸ਼ਕਤੀ ਨੂੰ ਬਲਵਾਨ ਬਣਾਉਂਦੀਆਂ ਹਨ।

ਸੰਵਾਦੀ ਹੁਨਰ

ਅਸਲ ਵਿਚ ਕੋਈ ਸਮਾਜਿਕ ਅੰਦੋਲਨ ਵੀ ਮਨੁੱਖੀ ਹੁਨਰ ਦਾ ਹੀ ਇਕ ਨਾਂ ਹੈ। ਜਿਸ ਅਧੀਨ ਮਨੁੱਖ ਵਿਅਕਤੀਗਤ ਰੂਪ ਵਿਚ ਅਤੇ ਸਮੂਹਿਕ ਰੂਪ ਵਿਚ ਅਨੇਕ ਪ੍ਰਕਾਰ ਦੀਆਂ ਕਲਾਵਾਦ ਨਿਰਮਾਣ ਅਤੇ ਇਸਤੇਮਾਲ ਕਰਦਾ ਹੈ ਇਹ ਵੱਖਰੀ ਗੱਲ ਹੈ ਕਿ ਉਹ ਹੁਨਰ, ਵਿਨਾਸ਼ਕਾਰੀ ਹੈ ਜਾ ਵਿਕਾਸਕਾਰੀ, ਇਸ ਹੁਨਰ ਦੀ ਇਕ ਮਜ਼ਬੂਤ ਕਲਾ ਹੈ ਭਾਸ਼ਣ, ਜੋ ਪ੍ਰਚਾਰ ਤੇ ਪਾਸਾਰ ਦੀ ਦਰਸਾਈ ਕਲਾ ਹੈ।

ਭਾਸ਼ਣ ਕੋਈ ਜਨਮ ਜਾਤ ਯੋਗਤਾ ਨਹੀਂ ਹੈ ਇਸ ਨੂੰ ਪੈਦਾ ਕੀਤਾ ਜਾਂਦਾ ਹੈ। ਵਧਾਇਆ ਤੇ ਮਜ਼ਬੂਤ ਕੀਤਾ ਜਾ ਸਕਦਾ ਹੈ। ਇਸ ਨੂੰ ਹਾਸਲ ਕੀਤਾ ਜਾ ਸਕਦਾ ਹੈ। ਭਾਸ਼ਣ ਦਾ ਮੰਤਵ ਹੁੰਦਾ ਹੈ

1. ਗੱਲ ਸਮਝਾਉਣਾ

2. ਸੂਚਨਾ ਦੇਣਾ
3. ਗਿਆਨ ਪ੍ਰਦਾਨ ਕਰਨਾ
ਸੁਣਨ ਵਾਲਿਆਂ ਦਾ ਕੰਮ ਹੈ ਸਮਝਣਾ, ਸੂਚਨਾ ਲੈਣਾ ਤੇ ਗਿਆਨ ਹਾਸਲ ਕਰਨਾ ਭਾਵ ਜਾਣਕਾਰੀ ਪ੍ਰਾਪਤ ਕਰਨਾ। ਭਾਸ਼ਣ ਕਰਤਾ ਦੀ ਕਲਾ ਹੈ ਕਿ ਸਹੀ ਸਹੀ ਸਮਝਾ ਸਕੇ।

ਸਰੋਤੇ ਦੀ ਯੋਗਤਾ ਹੈ ਕਿ ਉਹ ਸਹੀ ਸਹੀ ਸਮਝ ਸਕੇ ਨਿਰਣਾ ਕਰਨਾ ਦੂਸਰਾ ਗੁਣ ਹੈ।

ਅੰਦੋਲਨ ਵਿਚ ਸਮਝਾਉਣਾ ਕੀ ਹੈ।

1. ਹਰ ਨਵੀਂ ਸੂਚਨਾ, ਹਰ ਨਵੀਂ-ਨੀਤੀ-ਹਰ ਨਵਾਂ ਪੈਂਤਰਾ
2. ਭੂਤਕਾਲ ਤੇ ਵਰਤਮਾਨ ਦੇ ਵਰਤਾਰੇ ਦਾ ਵਿਸ਼ਲੇਸ਼ਣ ਜੋ ਭਵਿੱਖ ਨੂੰ ਪ੍ਰਭਾਵਿਤ ਕਰਨ ਵਾਲਾ ਸਿੱਧ ਹੋਵੇ।
3. ਸੰਦੇਸ਼ ਜੋ ਦੇਣਾ ਹੈ ਉਸ ਨੂੰ ਸੰਬੰਧਤ ਸਮਾਜਿਕ ਧਿਰ ਤੱਕ ਪੂਰੀ ਤਰ੍ਹਾਂ ਪੁੱਜਦਾ ਕਰਨਾ।
4. ਉਸ ਸਾਰੀ ਕੁਸ਼ਲਤਾ ਦਾ ਨਿਰਨਾ ਕਰਨਾ ਜੋ ਵਰਤੋਂ ਵਿਚ ਆਈ ਜਾਂ ਲਿਆਂਦੀ ਗਈ। ਜੋ ਸਰੋਤਿਆਂ ਨੇ ਸੁਣਿਆ ਅਤੇ ਸਮਝਿਆ। ਇਸ ਲਈ ਆਗੂ ਤੇ ਕਾਰਜ ਕਰਤਾ ਵਿਚ ਸਮਝਾਉਣ ਦਾ ਸਹੀ ਹੁਨਰ ਹੋਣਾ ਚਾਹੀਦਾ ਹੈ। ਯਾਦ ਰੱਖੋ ਕਿ ਲੋਕਾਂ ਦੀ ਭਾਸ਼ਨ ਦੀ ਜ਼ਰੂਰਤ ਨਹੀਂ, ਸਮਝ ਤੇ ਜਾਣਕਾਰੀ ਦੀ ਜ਼ਰੂਰਤ ਪੂਰੀ ਹੋਵੇ, ਨਹੀਂ ਤਾਂ ਜਾਣਕਾਰੀ ਰਹਿਤ ਭਾਸ਼ਣ ਥੋਥਾ ਰਹੇਗਾ। ਬੇਅਰਥ।

ਸਭ ਤੋਂ ਵੱਡੀ ਤੇ ਪ੍ਰਮਾਣਿਤ ਉਦਾਹਰਣ ਹੈ ਕਿ ਭਗਵਾਨ ਬੁੱਧ ਦੇ ਪ੍ਰਵਚਨ ਜਿਸ ਵਿਚ ਜਾਣਕਾਰੀ ਅਤੇ ਸਮਝ ਤੋਂ ਬਿਨਾਂ ਦੂਜੀ ਕੋਈ ਚੀਜ਼ ਨਹੀਂ ਲੱਭਦੀ। ਜੋ ਹੁੰਦਾ ਉਹ ਤਰਕ ਸੰਗਤ ਅਤੇ ਵਿਗਿਆਨ ਵਾਂਗ ਹੁੰਦਾ ਹੈ। ਬਾਦਲੀਲ, ਬਾ ਵਜਨ।

ਇਸ ਲਈ ਬੋਲਣ ਦਾ ਉੱਤਮ ਗੁਣ ਪੈਦਾ ਕਰਨਾ ਮਹਾਨ ਕਲਾ ਹੈ। ਮਹਾਨ ਹੁਨਰ ਜੋ ਸਦਾ ਪ੍ਰਭਾਵਸ਼ਾਲੀ ਹੁੰਦਾ ਹੈ।

ਜੇ ਤੁਸੀਂ ਬਹੁਤੇ ਲੋਕਾਂ ਨੂੰ ਖਿੱਚ ਸਕਦੇ ਹੋ ਜਾਣਕਾਰੀ ਦੇ ਸਕਦੇ ਹੋ ਤਾਂ ਚੰਗੇ ਨੇਤਾ ਬਣ ਸਕਦੇ ਹੋ ਤੇ ਸੰਗਠਤ ਸਮਾਜ ਨਾਲ ਕੋਈ ਅੰਦੋਲਨ ਖੜ੍ਹਾ ਕਰ ਸਕਦੇ ਹੋ। ਇਹ ਜ਼ਰੂਰੀ ਹੈ ਕਿ ਸਹੀ ਸੂਚਨਾ ਨੂੰ ਸਹੀ ਸੰਦਰਭ ਵਿਚ ਸਹੀ ਰੂਪ ਵਿਚ ਪੇਸ਼ ਕਰਨ ਦਾ ਹੁਨਰ ਸਿੱਖਿਆ ਜਾਣਿਆ ਤੇ ਸਮਝਿਆ ਹੋਵੇ। ਸਰੋਤਾ ਲੋਕ ਸੂਚਨਾ ਨੂੰ ਕਿਸੇ ਲਾਭ ਹਿਤ ਗ੍ਰਹਿਣ ਕਰਦੇ ਹਨ ਜਿਵੇਂ : ਬ੍ਰਾਹਮਣ ਸਭ ਤੋਂ ਉੱਤਮ ਤੇ ਵਿਸ਼ੇਸ਼ ਹੈ ਸੁਆਲ ਤੇ ਇਕ ਬ੍ਰਾਹਮਣ ਬੁੱਧ ਨੇ ਪੁੱਛਿਆ

"ਭੰਤੇ ਕੀ ਬ੍ਰਾਹਮਣ ਦੇ ਘਰਾਂ 'ਚ ਔਰਤਾਂ ਹੁੰਦੀਆਂ ਹਨ ?

ਬ੍ਰਾਹਮਣ ਦਾ ਜੁਆਬ ਹਾਂ ਹੁੰਦੀਆਂ ਹਨ।"

— ਕੀ ਔਰਤਾਂ ਉਥੇ ਵੀ ਗਰਭ ਧਾਰਨ ਕਰਦੀਆਂ ਹਨ ?

"ਹਾਂ ਕਰਦੀਆਂ ਹਨ"

— ਕੀ ਉਹਨਾਂ ਨੂੰ ਬੱਚੇ ਪੈਦਾ ਹੁੰਦੇ ਹਨ ?

"ਹਾਂ ਬੱਚੇ ਹੀ ਪੈਦਾ ਹੁੰਦੇ ਹਨ।"

— ਕੀ ਸ਼ੂਦਰਾਂ ਜਾਂ ਹੋਰਾਂ ਦੀਆਂ ਔਰਤਾਂ ਏਸੇ ਤਰ੍ਹਾਂ ਬੱਚੇ ਪੈਦਾ ਕਰਦੀਆਂ ਹਨ ?

"ਹਾਂ ਏਸੇ ਤਰ੍ਹਾਂ ਹੀ"

"ਤਾਂ ਭੰਤੇ ! ਜਦੋਂ ਬੱਚੇ ਜੰਮਣ ਦੀ ਪ੍ਰਕਿਰਿਆ ਇਕ ਸਮਾਨ ਹੈ ਤਾਂ ਬ੍ਰਾਹਮਣ ਦੇ ਉੱਤਮ ਤੇ ਦੂਜੇ ਦੇ ਨੀਵਾਂ ਮੱਧਮ ਹੋਣਾ ਦਾ ਸੁਆਲ ਹੀ ਨਹੀਂ ਰਹਿੰਦਾ।

ਇਹ ਹੈ ਭਾਸ਼ਣ ਕਰਨ ਦਾ ਪ੍ਰਵਚਨ ਕਰਨ ਦਾ ਹੁਨਰ।

ਸੰਵਾਦ ਦਾ ਹੁਨਰ।

ਸਰਲਤਾ ਨਾਲ ਸੱਚਾਈਆਂ ਦਾ ਵਿਸ਼ਲੇਸ਼ਣ ਤਾਂ ਕਿ ਗਵਾਰ ਆਦਮੀ ਵੀ ਸਮਝ ਜਾਵੇ ਤੇ ਬੌਧਿਕ ਪਰਿਵਰਤਨ ਸੰਭਵ ਹੋ ਜਾਵੇ।

ਕਿਉਂਕਿ ਬੌਧਿਕ ਪਰਿਵਰਤਨ ਹੀ ਸਮਾਜਿਕ ਪਰਿਵਰਤਨ ਦਾ ਮੂਲ ਆਧਾਰ ਹੁੰਦਾ ਹੈ।

ਸਮਾਂ :

ਜਦੋਂ ਕਿਸੇ ਪਾਸ ਕਰਨ ਨੂੰ ਬਹੁਤ ਕੁਝ ਹੋਵੇ ਪ੍ਰੰਤੂ ਸਮਾਂ ਨਾ ਹੋਵੇ ਤਾਂ ਕਰਨ ਵਾਲੀ ਸ਼ੈਅ ਕਿਸ ਕੰਮ ?

ਸਮਾਂ ਤਾਂ ਦੇਣਾ ਪਵੇਗਾ। ਤਾਂ ਕਿ ਸਮਾਂ ਫਾਲਤੂ ਨਾ ਬੀਤ ਜਾਵੇ।

ਸਮੇਂ ਦੀ ਪਛਾਣ ਕਰਨਾ ਤੇ ਕੀਮਤ ਪਾਉਣਾ ਜ਼ਰੂਰੀ ਹੈ।

ਆਮ ਲੋਕ ਕਹਿੰਦੇ ਹਨ ਕਿ "ਸਮਾਂ ਨਹੀਂ ਹੁੰਦਾ" ਜਦੋਂ ਕਿ ਫਾਲਤੂ ਕੰਮਾਂ ਲਈ ਜਾਂ ਵਿਹਲੇ ਬਹਿ ਕੇ ਜ਼ਿੰਦਗੀ ਕੱਟਣ ਲਈ ਸਮਾਂ ਬਹੁਤ ਹੁੰਦਾ ਹੈ।

ਇਸ ਲਈ ਕਿਸੇ ਉਦੇਸ਼ ਨੂੰ ਮਿਸ਼ਨ ਨੂੰ ਮਨੋਰਥ ਨੂੰ ਪੂਰਾ ਕਰਨ ਲਈ ਸਮੇਂ ਦੇ ਅਹਿਸਾਸ, ਇਕੱਠੇ ਕੀਤੇ ਗਿਆਨ ਅਤੇ ਅਭਿਆਸੀ ਮੁਹਾਰਤਰ ਦੀਆਂ ਡਿਗਰੀਆਂ ਵਿਚੋਂ ਦੀ ਲੰਘਣਾ ਹੁੰਦਾ ਹੈ ਕਿਸੇ ਆਗੂ ਨੂੰ ਅੰਦੋਲਨਕਾਰੀ ਨੂੰ, ਕਾਰਜਕਰਤਾ ਨੂੰ, ਕਿ ਕਿੰਨਾ ਸਿੱਖਿਆ ਅਤੇ ਕਿੰਨੇ ਸਿੱਖੇ ਨੂੰ ਧਿਆਨ ਵਿਚ ਰੱਖ ਕੇ ਕਿੰਨਾ ਅਮਲ ਕੀਤਾ। ਭਾਵ ਸਿੱਖਿਆ ਅਤੇ ਅਮਲ ਦੋ ਗੁਣ ਹਨ, ਅਸਰ ਅੰਦਾਜ਼ ਹੋਣ ਦੇ। ਸੁਣਨਾ, ਸਮਝਣਾ, ਵਿਚਾਰਨਾ, ਪੁਨਰ ਚਿੰਤਨ ਕਰਨਾ, ਪਰਖਣਾ, ਅਮਲ ਦੀ ਕਸਵੱਟੀ 'ਤੇ ਪਾਉਣਾ, ਉਦੇਸ਼ ਦੀ ਪੂਰਤੀ ਲਈ ਮੰਨੇ ਗਏ ਮਾਰਗ ਦੀ ਪਛਾਣ ਹੈ।

ਨਵੀਂ ਜਾਣਕਾਰੀ ਜਿਉਂ-ਜਿਉਂ ਆਉਂਦੀ ਰਹਿੰਦੀ ਹੈ।

ਪੁਰਾਣੀ ਥਾਂ ਵਿਹਲਾ ਕਰਦੀ ਰਹਿੰਦੀ ਹੈ।

ਸੰਗਠਨ ਇਕ ਸਾਧਨ ਹੈ ਅਮਲ ਕਰਨ ਦਾ। ਮਾਰਗ ਤੁਰਨ ਦਾ। ਉਦੇਸ਼ ਪੂਰਤੀ ਲਈ ਅੱਗੇ ਵਧਣ ਦਾ। ਜਿਸ ਨੂੰ ਮਾਨਵੀ ਸਾਧਨਾਂ ਦੀ ਜ਼ਰੂਰਤ ਹੁੰਦੀ ਹੈ। ਕਿਹੜੇ ਗੁਣ ਹੁਨਰ ਧਾਰਨ ਕਰਨੇ ਸਿੱਖਣੇ ਸਮਝਣੇ ਹਨ ਤੇ ਕਿਹੜੇ ਅਮਲ ਵਿਚ ਲਿਆਉਣੇ ਹਨ ਇਹ ਨਿਰਨਾ ਕਰਨਾ ਆਗੂ ਦਾ ਕੰਮ ਹੁੰਦਾ ਹੈ। ਕਿਸ ਪੱਧਰ 'ਤੇ ਕਿਸ ਬੁੱਧੀ ਪੱਧਰ 'ਤੇ ਕਿੰਨੇ ਸਰੀਰਿਕ ਬਲ ਦੀ ਜ਼ਰੂਰਤ ਹੈ ਤੇ ਕਿੰਨੇ ਅਮਲ ਦੀ। ਆਪਣੇ-ਆਪ ਕੁਝ ਨਹੀਂ ਬਦਲਦਾ, ਬਣਦਾ, ਕਰਨਾ ਪੈਂਦਾ ਹੈ। ਜਿੰਨਾ ਕਿਸੇ ਦਾ ਸਰੀਰਿਕ ਅਤੇ ਮਾਨਸਿਕ ਅਮਲ ਹੋਵੇਗਾ ਓਨਾ ਚੰਗਾ ਕਰਾਜ ਕਰਤਾ ਹੋਵੇਗਾ। ਓਨਾ ਉਹ ਪ੍ਰਭਾਵਸ਼ਾਲੀ ਬਣੇਗਾ।

## ਬਾਮਸੇਫ ਦਾ ਮਨੋਰਥ

ਬਾਮਸੇਫ ਦਾ ਢਾਂਚਾਗਤ ਉਦੇਸ਼ ਹੈ।

ਮੂਲ ਨਿਵਾਸੀ ਬਹੁਜਨ ਸਮਾਜ ਵਿਚ ਸਮਾਜਿਕ ਰਿਣ ਚੁਕਾਉਣ ਦਾ ਅਮਲ ਪਾਉਣਾ ਤਾਂ ਕਿ ਸਮਾਜਿਕ ਪਰਿਵਰਤਨ ਸੰਭਵ ਹੋ ਸਕੇ। ਭਾਵ ਹਾਨੀਕਾਰਨ ਬ੍ਰਾਹਮਣੀ ਵਰਨਜਾਤੀ ਵਿਵਸਥਾ ਨੂੰ ਖਤਮ ਕੀਤਾ ਜਾ ਸਕੇ। ਬ੍ਰਾਹਮਣੀ ਪ੍ਰਭੂਸੱਤਾ ਤੋਂ ਆਜ਼ਾਦੀ ਪ੍ਰਾਪਤ ਕੀਤੀ ਜਾ ਸਕੇ। ਇਕ ਸਾਮਾਨ ਸਮਾਜ ਦੀ ਸਿਰਜਣਆ ਹੋ ਸਕੇ।

ਇਸ ਮਕਸਦ ਤੋਂ

1. ਮਹਾਂ ਪੁਰਸ਼ਾਂ ਦੁਆਰਾ ਕੀਤੇ ਸੰਘਰਸ਼ ਦੀਆਂ ਪ੍ਰਾਪਤੀਆਂ ਵਜੋਂ ਸਮਾਜਿਕ ਰਿਣ ਨੂੰ, ਮੋੜਨ ਦੀ ਸਮਾਜਿਕ ਧਾਰਨਾ ਪੈਦਾ ਕਰਨਾ।
2. ਵਿਅਕਤੀਗਤ ਭਾਵਨਾ ਨੂੰ ਸਮਾਜਿਕ ਕਰਨਾ
3. ਧਨ ਦਾ ਨਿਰਮਾਣ ਕਰਨਾ
4. ਹੁਨਰ ਪੈਦਾ ਕਰਨਾ
5. ਸਮੇਂ ਦੀ ਕਦਰ ਕਰਦਿਆਂ ਕੁਝ ਧਨ, ਕੁਝ ਸਮਾਂ, ਕੁਝ ਹੁਨਰ ਸਮਾਜ ਨੂੰ ਸਮਰਪਿਤ ਕਰਨਾ।
6. ਬ੍ਰਾਹਮਣੀ ਵਿਵਸਥਾ ਵਿਚ ਪੀੜਤ ਹਜ਼ਾਰਾਂ ਨਿਮਨ ਜਾਤੀਆਂ ਵਿਚਕਾਰ ਭਾਈਚਾਰਾ ਪੈਦਾ ਕਰਨਾ।
7. ਸੰਵਿਧਾਨ ਤੇ ਮੌਲਿਕ ਅਧਿਕਾਰਾਂ ਦਾ ਫਾਇਦਾ ਲੈ ਕੇ ਵਰਨ ਜਾਤੀ ਰਹਿਤ ਰਾਸ਼ਟਰਵਾਦ ਦਾ ਨਿਰਮਾਣ ਕਰਨਾ।
8. ਆਤਮ ਨਿਰਭਰ ਬਣਨਾ
9. ਨੇਤਰਤਵ ਪੈਦਾ ਕਰਨਾ
10. ਕਾਰਜ ਕੁਸ਼ਲਤਾ ਪੈਦਾ ਕਰਨਾ
11. ਸਮਾਜ ਨੂੰ ਦਿਸ਼ਾ ਦੇਣਾ, ਜਾਣਕਾਰੀ ਤੇ ਵਿਚਾਰਧਾਰਾ ਪ੍ਰਦਾਨ ਕਰਨਾ।
12. ਬਹੁਪੱਖੀ ਸਮਾਜਿਕ ਤੇ ਸੰਗਠਨਾਤਮਕ ਢਾਂਚਾ ਤਿਆਰ ਕਰਨਾ।
13. ਮਿੱਥੇ ਨਿਸ਼ਾਨੇ ਵੱਲ ਦ੍ਰਿੜ੍ਹਤਾ ਨਾਲ ਵਧਣਾ ਅਤੇ ਹੌਸਲੇ, ਧੰਮਲ ਤੇ ਸਹਿਜਤਾ ਨਾਲ ਲੰਬੀ ਦੂਰ ਤੱਕ ਸਾਹਸ ਬਣਾ ਕੇ ਰੱਖਣਾ।
14. ਭਾਵ ਮਿੱਥੇ ਮਨੋਰਥਾਂ ਨੂੰ ਪੂਰਾ ਕਰਨ ਲਈ ਹਰ ਦਿਸ਼ਾ ਤੋਂ ਲਾਇਕ ਬਣ ਜਾਣਾ ਨਿਪੁੰਨ ਹੋਣਾ, ਯੋਗ ਬਣਨਾ, ਅਭਿਆਸੀ ਹੋਣਾ, ਅਮਲੀ ਰੂਪ ਧਾਰਨਾ ਹੀ ਬਾਮਸੇਫ਼ ਦਾ ਨਿਸ਼ਾਨਾ ਕਿਹਾ ਜਾ ਸਕਦਾ ਹੈ।

ਇਹ ਜ਼ਰੂਰੀ ਹੈ ਕਿ ਅਸਲ ਬੀਮਾਰੀ (ਭਾਵ ਵਰਨਜਾਤੀ ਬ੍ਰਾਹਮਣੀ ਵਿਵਸਥਾ ਨੂੰ) ਗਹਿਰਾਈ ਤੱਕ ਸੱਚਾਈ ਤੱਕ ਜਾਣਿਆ ਅਤੇ ਪਛਾਣਿਆ ਜਾਵੇ। ਤਦ ਹੀ ਸਹੀ ਇਲਾਜ ਸੰਭਵ ਹੈ। ਜਿਸ ਸਮਾਜ ਦਾ ਪੜ੍ਹੇ ਲਿਖੇ, ਐੱਸ ਸੀ, ਐੱਸ ਟੀ ਤੇ ਓ ਬੀ ਸੀ ਕਰਮਚਾਰੀ ਉੱਤੇ, ਸਮਾਜਿਕ ਕਰਜਾ ਹੈ ਉਸ ਦਾ 99 ਫੀਸਦੀ ਨੂੰ ਕੋਈ ਅਹਿਸਾਸ ਨਹੀਂ। ਉਹਨਾਂ ਦੀ ਮੂਲ ਧਾਰਨਾ ਵਿਚ ਹਾਕਮ ਜਮਾਤ ਅਤੇ ਪ੍ਰਮਾਤਮਾ ਦੀ ਦਇਆ ਦੋ ਹੀ ਸਰੋਤ ਹਨ ਉਹਨਾਂ ਦੀ ਤਕਦੀਰ ਬਦਲਣ ਦੇ ਭਾਵ ਵਿਦਿਆ ਅਤੇ ਨੌਕਰੀ ਭਾਵ ਘਰ ਘਾਟ ਤੇ ਧਨ ਦੌਲਤ ਪ੍ਰਦਾਨ ਕਰਨ ਦੇ। ਪ੍ਰੰਤੂ ਉਸ ਦੇ ਅੰਦਰ 1948 ਤੋਂ 1956 ਤੱਕ ਦੇ ਦੌਰਾਨ ਮੂਲ ਵਾਸੀ ਮਹਾਂਪੁਰਸ਼ ਦੇ ਕੀਤੇ ਸੰਘਰਸ਼ ਦਾ ਉਸ ਦੀਆਂ ਪ੍ਰਾਪਤੀਆਂ ਦਾ ਕੋਈ ਅਹਿਸਾਸ ਉਤਪਨ ਨਹੀਂ ਹੋਇਆ।

ਇਸ ਲਈ ਇਹ ਜਾਣਕਾਰੀ ਹੁੰਦੀ ਹੈ ਕਿ ਮਹਾਂਪੁਰਸ਼ਾਂ ਦੇ ਸੰਘਰਸ਼ ਨੂੰ ਭੁਲਾ ਕੇ, ਚਲਾਇਆ ਗਿਆ ਆਜ਼ਾਦੀ ਦਾ ਅੰਦੋਲਨ ਇਕ ਹੱਦ ਤੋਂ ਬਾਅਦ ਆਪਣੇ ਹੀ ਵਿਰੁੱਧ ਚੱਲਣਾ ਵਧਣਾ ਸ਼ੁਰੂ ਹੋ ਜਾਵੇਗਾ। 1982-84 ਤੋਂ 2000 ਤੱਕ ਚੱਲਿਆ ਬਹੁਜਨ ਅੰਦੋਲਨ ਇਸ ਦੀ ਪ੍ਰਮਾਣਿਕ ਉਦਾਹਰਣ ਹੈ। ਜਦੋਂ ਕਿ 1848 ਤੋਂ 1956 ਤੱਕ ਦਾ ਸਮੁੱਚਾ ਅੰਦੋਲਨ ਅੰਗਰੇਜ਼ੀ ਸ਼ਾਸ਼ਨ ਦੌਰਾਨ ਬ੍ਰਾਹਮਣ ਦੀ ਗੁਲਾਮੀ ਤੋਂ ਮੁਕਤੀ-ਆਜ਼ਾਦੀ ਦਾ ਅੰਦੋਲਨ ਸੀ, ਜਿਸ ਦੀਆਂ ਕੁਝ ਪ੍ਰਾਪਤੀਆਂ ਭਾਰਤੀ ਸੰਵਿਧਾਨ ਵਿਚ ਅੰਕਿਤ ਹੋਈਆਂ। ਉਹ ਅੰਦੋਲਨ ਨਾ ਹੁੰਦਾ ਤਾਂ ਐੱਸ ਸੀ, ਐੱਸ ਟੀ ਤੇ ਓ ਬੀ ਸੀ ਲਈ ਇਕ ਵੀ ਅਧਿਕਾਰ ਸੰਵਿਧਾਨ ਵਿਚ ਦਰਜ ਨਾ ਹੁੰਦਾ। ਕਿਉਂਕਿ ਜੋ ਵੀ ਦਰਜ ਹੋਇਆ ਉਸ ਦਾ ਡਟਵਾਂ ਵਿਰੋਧ ਬ੍ਰਾਹਮਣਵਾਦੀ ਕਾਂਗਰਸ ਵੱਲੋਂ ਕੀਤਾ ਗਿਆ ਅਤੇ ਰਸਤੇ ਰੋਕਣ ਲਈ ਹਿੰਦੂ ਮਹਾਂ ਸਭਾ, ਆਰ ਐੱਸ ਐੱਸ, ਕਮਿਊਨਿਸਟ ਪਾਰਟੀ ਆਦਿ ਦਾ ਗਠਨ ਕੀਤਾ ਗਿਆ ਅਤੇ 1930-31-32 ਵਿਚ ਮਿਲੇ ਮਨੁੱਖੀ ਅਧਿਕਾਰਾਂ ਦਾ ਵਿਰੋਧ ਕਰਨ ਲਈ ਮਰਨ ਵਰਤ ਰੱਖਿਆ ਗਿਆ। ਅੰਬੇਡਕਰ ਦੇ 1942 'ਚ ਕੈਬਨਿਟ ਮੰਤਰੀ ਬਣਨ ਉਪਰੰਤ ਭਾਰਤ ਛੱਡੋ ਦਾ ਅੰਦੋਲਨ ਛੇੜਿਆ ਗਿਆ ਅਤੇ ਬ੍ਰਾਹਮਣੀ ਸ਼ਕਤੀ ਨੂੰ ਸਰੋਬਸਰਬ ਰੱਖਣ ਲਈ ਭਾਰਤ ਨੂੰ ਵੰਡਣ ਦਾ ਮਤਾ ਪਾਸ ਕੀਤਾ ਗਿਆ। 1848 ਤੋਂ 1956 ਤੱਕ ਦੀਆਂ ਪ੍ਰਾਪਤੀਆਂ ਵਿਚ 15.4, 16.4 ਧਾਰਾ 330-31-32 ਅਤੇ 340 ਕਰੀਬ 220 ਸਾਲ ਬਾਅਦ ਮੂਲ ਵਾਸੀਆਂ ਨੂੰ ਮਿਲੇ ਮੌਲਿਕ ਤੇ ਸੰਵਿਧਾਨਕ ਅਧਿਕਾਰਾਂ ਦਾ ਕਿੱਸਾ ਦਰਜ ਹੈ, ਜਿਸ ਨੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਬੰਦੇ ਨੂੰ ਵਿੱਦਿਆ ਸਰਕਾਰੀ ਨੌਕਰੀ ਅਤੇ ਤਰੱਕੀ ਸਮੇਤ ਗਿਣਤੀਆਂ ਤੇ ਪਛਾਣ ਮਿਲੀ ਜੋ ਭਾਵੇਂ ਅਜੇ ਅਧੂਰੀ ਹੀ ਹੈ। ਇਸ ਹਕੀਕਤ ਦਾ ਅਹਿਸਾਸ ਜਗਾਉਣਾ ਬਾਮਸੇਫ ਦਾ ਮੂਲ ਮੁੱਦਾ ਹੈ। ਤੇ ਬਾਮਸੇਫ ਦਾ ਇਕ ਉਦੇਸ਼ ਹੈ ਮੂਲ ਨਿਵਾਸੀ ਬਹੁਜਨ ਦੀਆਂ ਗੈਰ ਰਾਜਨੀਤਕ ਜੜ੍ਹਾਂ ਮਜ਼ਬੂਤ ਕਰਨਾ ਜੋ ਗਣਰਾਜੀ ਪ੍ਰਬੰਧਾਂ ਅਧੀਨ ਮਜ਼ਬੂਤ ਰਾਜਨੀਤੀ ਜੜ੍ਹਾਂ ਵਿਚ ਪਰਿਵਰਤਤ ਕੀਤੀਆਂ ਜਾ ਸਕਣ। * * *

# ਦਰਾਵੜ ਸਿੰਧੂ ਭਾਰਤ ਦੀ ਮੂਲ ਭਾਸ਼ਾ : ਪ੍ਰਾਕ੍ਰਿਤਪਾਲੀ

ਇਹ ਸਭ ਨੂੰ ਪਤਾ ਹੈ ਕਿ ਸੰਸਕ੍ਰਿਤ ਆਰੀਆ ਦੀ ਮੂਲ ਭਾਸ਼ਾ ਹੈ। ਜਿਸ ਵਿਚ ਉਨ੍ਹਾਂ ਦਾ ਧਾਰਮਿਕ, ਰਾਜਨੀਤਿਕ, ਸਮਾਜਕ ਅਤੇ ਸਭਿਆਚਾਰਕ ਸਾਹਿਤ ਲਿਖਿਆ ਗਿਆ ਹੈ। ਸੰਸਕ੍ਰਿਤ ਦੁਨੀਆ ਵਿਚ ਕਿਧਰੇ ਵੀ ਲਿਖੀ ਜਾਂ ਜਾਣੀ ਜਾਂਦੀ ਭਾਸ਼ਾ ਨਹੀਂ ਹੈ।

ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਵਿਆਕਰਣਕ ਰੂਪ ਬਦਲ ਕੇ ਆਪਣੀ ਲੋੜ ਅਨੁਸਾਰ ਆਰੀਆ ਨੇ ਆਪਣੀ ਇਹ ਭਾਸ਼ਾ, ਭਾਰਤ ਦੀ ਮੂਲ ਭਾਸ਼ਾ ਤੋਂ ਹੀ ਤਿਆਰ ਕੀਤੀ ਅਤੇ ਇਸ ਨੂੰ ਰੂਪ ਨੂੰ ਗੁਪਤ ਰੱਖਿਆ ਤੇ ਬਰਾਹਮਣ ਗੁਰੂ ਤੋਂ ਬਾਅਦ ਸ਼ਿਸ਼ ਤੱਕ ਲਿਜਾਇਆ ਗਿਆ। ਆਰੀਆ ਸੰਸਕ੍ਰਿਤ ਵਿਚ ਆਪਣੀ ਗੁਪਤ ਗੂ ਕਰਦੇ ਗਏ। ਅਨਾਰੀਆ ਦਰਾਵੜ ਸਿੰਧੂ ਭਾਰਤ ਦੀ ਮੂਲ ਭਾਸ਼ਾ ਬ੍ਰਹਮੀ ਪ੍ਰਾਕਰਿਤ।

ਜਿਸ ਦਾ ਵਿਸ਼ਾਲ ਸੁਧਰਿਆ ਰੂਪ ਹੈ ਪਾਲੀ, ਜੋ ਤਕਰੀਬਨ ਸਾਰੇ ਮੂਲ ਭਾਰਤ ਵਿਚ ਵੱਡੀ ਗਿਣਤੀ ਵਿਚ ਬਦਲਵੇਂ ਰੂਪ ਵਿਚ ਬੋਲੀ ਜਾਂਦੀ ਹੈ। ਪਾਲੀ ਤੋਂ ਮੁਗਧੀ ਤੇ ਸ਼ੌਰਸੈਨੀ ਭਾਸ਼ਾ ਰੂਪਾਂ ਦਾ ਵਿਕਾਸ ਹੋਇਆ ਤੇ ਅੰਤ ਪਾਲੀ ਨੇ ਪੰਜ ਧੀਅ ਭਾਸ਼ਾਵਾਂ ਨੂੰ ਜਨਮ ਦਿੱਤਾ।

ਨੰ. 1. ਪੰਜਾਬੀ

ਨੰ. 2. ਹਿੰਦੀ

(ਇਹ ਆਰੀਆ ਦੀ ਭਾਸ਼ਾ ਨਹੀਂ ਹੈ ਕਿਉਂਕਿ ਇਸ ਨੂੰ ਸਦੀਆਂ ਤੋਂ ਸ਼ੂਦਰ ਬੋਲਦਾ ਰਿਹਾ, ਜਿਸ 'ਤੇ ਪਾਬੰਦੀ ਨਹੀਂ ਲੱਗੀ। ਇਹ ਸ਼ੂਦਰਾਂ ਅਛੂਤਾਂ ਦੀ ਮੂਲ ਭਾਸ਼ਾ ਸੀ)। ਹਿੰਦੀ ਦਾ ਪੰਜਾਬੀ ਨਾਲੋਂ ਮਾਮੂਲੀ ਜਿਹਾ ਲਿਪੀ ਅੰਤਰ ਹੈ। ਬੋਲਚਾਲ ਵਿਚ ਪੰਜਾਬੀ ਹਿੰਦੀ ਇਕਦਮ ਨੇੜੇ ਹਨ।

3. ਗੁਜਰਾਤੀ,

4. ਬੰਗਾਲੀ,

5. ਉਰਦੂ

(ਜੋ ਹਮਲਾਵਰ ਫੌਜਾਂ ਅਤੇ ਭਾਰਤ ਦੀ ਮੂਲ ਨਿਵਾਸੀ ਜਨਤਾ ਦੀ ਆਪਸੀ ਵਾਰਤਾਲਾਪ ਵਿਚੋਂ ਉਪਜੀ। ਕਈ ਭਾਸ਼ਾਵਾਂ ਦਾ, ਖਾਸ ਕਰਕੇ ਫਾਰਸੀ, ਪੰਜਾਬੀ ਅਤੇ ਹਿੰਦੀ ਦਾ ਸੁਮੇਲ)

ਇਨ੍ਹਾਂ ਪੰਜਾਂ ਭਾਸ਼ਾਵਾਂ ਨੂੰ ਸਮੁੱਚੇ ਭਾਰਤ ਅੰਦਰ, ਬਹੁਗਿਣਤੀ ਵਿਚ, ਸ਼ੂਦਰ, ਅਛੂਤ ਬੋਲਦੇ ਹਨ, ਜਿਨ੍ਹਾਂ ਦੇ ਪੜ੍ਹਨ, ਲਿਖਣ, ਸੁਣਨ, ਬੋਲਣ ਉੱਤੇ ਸਦੀਆਂ ਤੱਕ ਆਰੀਆ ਨੇ ਪਾਬੰਦੀ ਲਾ ਕੇ ਰੱਖੀ ਤੇ ਸਖਤ ਸਜ਼ਾਵਾਂ ਰੱਖੀਆਂ। ਸਿੱਟੇ ਵਜੋਂ ਸ਼ੂਦਰ ਅਛੂਤ ਸਮਾਜ ਕੇਵਲ ਆਪਣੀ ਮੂਲ ਭਾਸ਼ਾ ਬੋਲਦਾ ਰਿਹਾ ਜੋ ਪਾਲੀ ਸੀ ਪ੍ਰੰਤੂ ਪਾਲੀ ਦੂਰ-ਦੁਰਾਡੇ ਇਲਾਕਿਆਂ ਦੇ ਅਨੁਸਾਰ ਰੂਪ ਬਦਲਦੀ ਰਹੀ ਤੇ ਪੰਜਾਬੀ, ਹਿੰਦੀ, ਗੁਜਰਾਤੀ, ਬੰਗਾਲੀ ਅਤੇ ਉਰਦੂ ਵਿਚ ਵਟ ਗਈ। ਇਹ ਪੰਜੇ ਭਾਸ਼ਾਵਾਂ ਅੰਮਾਂ (ਇਹ ਸ਼ਬਦ ਧੁਰ ਤਾਮਿਲਨਾਡੂ ਤੱਕ ਬੋਲਿਆ ਜਾਂਦਾ ਹੈ) ਭਾਵ ਦਾਦੀ ਦੀਆਂ ਸਕੀਆਂ ਪੋਤਰੀਆਂ ਤੇ ਆਪਸ ਵਿਚ ਸਕੀਆਂ ਭੈਣਾਂ ਹਨ, ਜਿਨ੍ਹਾਂ ਨੂੰ ਵਿਸ਼ਾਲ ਭਾਰਤ ਦਾ ਬਹੁਜਨ ਬੋਲਦਾ ਹੈ, ਜਿਨ੍ਹਾਂ 'ਤੇ ਆਰੀਆ ਦੀ ਪਾਬੰਦੀ ਲਾਗੂ ਨਹੀਂ ਸੀ। ਪਾਬੰਦੀ ਸਿਰਫ ਸੰਸਕ੍ਰਿਤ 'ਤੇ ਸੀ ਜੋ ਆਰੀਆ ਨੇ, ਸਪੱਸ਼ਟ ਜਾਪਦਾ ਹੈ ਕਿ ਬ੍ਰਹਮੀ ਪਾਲੀ ਨੂੰ ਆਪਣੇ ਰੂਪ ਵਿਚ ਢਾਲ ਕੇ ਬਣਾਇਆ ਅਤੇ ਗੁਪਤ ਰੱਖਿਆ ਤਾਂ ਕਿ ਪੀੜ੍ਹੀ ਦਰ ਪੀੜ੍ਹੀ ਆਰੀਆ ਸੰਤਾਨਾਂ ਨੂੰ ਹੀ ਆਰੀਆ ਦੀ ਸਾਰੀ ਕਥਾ ਕਹਾਣੀ ਤੇ ਉਦੇਸ਼ ਸਮਝਾਇਆ ਜਾਵੇ। ਅੱਜ ਸੰਸਕ੍ਰਿਤ ਗੁਪਤ ਨਹੀਂ ਰਹੀ ਸਗੋਂ, ਇਸ ਨੂੰ ਪਾਠਕ੍ਰਮਾਂ ਵਿਚ ਲਾਗੂ ਕੀਤਾ ਜਾ ਰਿਹਾ ਹੈ। ਡਾ. ਅੰਬੇਡਕਰ ਨੂੰ ਭਾਰਤ ਅੰਦਰ ਸੰਸਕ੍ਰਿਤ ਨਹੀਂ ਪੜ੍ਹਨ-ਸਿੱਖਣ ਦਿੱਤੀ ਗਈ, ਜੋ ਉਨ੍ਹਾਂ ਜਰਮਨ ਤੋਂ ਸਿੱਖੀ। ਹਿਟਲਰ ਨੇ ਆਪਣੇ ਜਰਮਨ ਨਸਲ ਦੀ ਸਰਬਉੱਚਤਾ ਦਾ ਸਿਧਾਂਤ ਅਤੇ ਸਵਾਸਤਿਕਤਾ ਚਿੰਨ੍ਹ, ਜੋ ਚਤਰ ਵਰਨ ਭਾਵ ਬ੍ਰਾਹਮਣ ਕਸ਼ੱਤਰੀ ਤੇ ਵੈਸ਼ ਅਤੇ ਸ਼ੂਦਰ ਦੀ ਵੰਡ ਦਾ ਪੱਕਾ ਨਿਸ਼ਾਨ ਹੈ, ਉਹ ਭਾਰਤ ਵਿਚੋਂ ਬ੍ਰਾਹਮਣ ਤੋਂ ਲਏ। ਹਿਟਲਰ ਦੀ ਫੌਜ ਦੇ ਮੋਡੇ 'ਤੇ ਇਹੋ ਸਵਾਸਤਿਕਾ ਚਿੰਨ੍ਹ ਸੀ। ਹਿਟਲਰ ਦੇ ਆਪਣੇ ਮੋਡੇ 'ਤੇ ਇਹੋ ਸਟਾਰ ਸੀ। ਜੋ ਅੱਜ ਵੀ ਅਸਲ ਫਿਲਮਾਂ ਵਿਚ ਵੇਖਿਆ ਜਾ ਸਕਦਾ ਹੈ। ਡਾ. ਅੰਬੇਡਕਰ ਨੇ ਸੰਸਕ੍ਰਿਤ ਜਰਮਨ ਵਿਚ ਸਿੱਖੀ।

ਅੱਜ ਹਿੰਦੂ ਗ੍ਰੰਥਾਂ ਦੀ ਹਰ ਗੱਲ ਬਾਹਰ ਆ ਚੁੱਕੀ ਹੈ। ਹਰ ਭਾਸ਼ਾ ਵਿਚ ਅਨੁਵਾਦ ਹੈ, ਇਸ ਲਈ ਸੰਸਕ੍ਰਿਤ ਗੁਪਤ ਅਤੇ ਅਛੋਹ ਭਾਸ਼ਾ ਨਹੀਂ ਰਹੀ, ਪ੍ਰੰਤੂ ਇਸ ਨੂੰ ਧਰਤੀ ਉਤੇ ਹੋਰ ਕਿਧਰੇ ਵੀ ਲੱਭਿਆ ਨਹੀਂ ਜਾ ਸਕਦਾ। ਇਉਂ ਇਹ ਮੂਲ ਭਾਰਤੀ ਭਾਸ਼ਾ ਪਾਲੀ ਪ੍ਰਾਕ੍ਰਿਤ ਤੋਂ ਹੀ ਸਿਰਜੀ ਜਾਪਦੀ ਹੈ।

ਸਾਡਾ ਦੱਸਣਾ ਇਹ ਹੈ ਕਿ ਬ੍ਰਹਮੀ ਪ੍ਰਾਕ੍ਰਿਤ ਪਾਲੀ ਅਨਾਰੀਆ ਮੂਲ ਭਾਰਤ ਦੀ ਲੋਕ ਬੋਲੀ ਸੀ ਜਿਸ ਨੇ, ਉੱਤਰੀ ਮੱਧ ਭਾਰਤ ਦੀਆਂ ਪੰਜ ਭਾਸ਼ਾਵਾਂ ਨੂੰ ਸਿਰਜਿਆ ਭਾਵ ਪੰਜਾਬੀ, ਹਿੰਦੀ, ਗੁਜਰਾਤੀ, ਬੰਗਾਲੀ ਤੇ ਉਰਦੂ ਜਿਨ੍ਹਾਂ ਵਿਚਲੀ ਪਿਤਰਕ (ਜੀਨਕ) ਸਾਂਝ ਨੂੰ ਬੜੀ ਅਸਾਨੀ ਨਾਲ ਲੱਭਿਆ ਜਾ ਸਦਕਾ ਹੈ।

* * *

# ਸੱਚ ਦੀ ਖੋਜ : ਜੋ ਜਾਰੀ ਹੈ

**(ਯਾਦ ਰੱਖਣਾ ਕਿ ਇਹ ਵਰਨਣ ਹੀ ਇਤਿਹਾਸ ਦੇ ਪੰਨੇ ਹਨ)**

**ਭਾਗ-1**

**ਕੌਣ ਹਨ :**
**ਬ੍ਰਾਹਮਣ,**
**ਕਸ਼ੱਤਰੀ,**
**ਵੈਸ਼**
**ਤੇ**
**ਸ਼ੂਦਰ/**
**ਅਤੀ ਸ਼ੂਦਰ ?**

ਇਤਿਹਾਸਕ ਹਵਾਲੇ :

ਬ੍ਰਾਹਮਣ ਉਸ ਦਾ ਮੂੰਹ, ਰਾਜਨ (ਕਸ਼ੱਤਰੀ) ਉਸ ਦੀਆਂ ਬਾਹਾਂ, ਵੈਸ਼ ਉਸ ਦੀਆਂ ਜੰਘਾਂ ਅਤੇ ਸ਼ੂਦਰ ਉਸ ਦੇ ਪੈਰਾਂ ਤੋਂ ਪੈਦਾ ਹੋਏ। ਰਿਗ ਵੇਦ ਪੁਰਸ਼ ਸੂਕਤ-19

(ਨੋਟ : ਏਥੇ ਸ਼ਬਦ ਰਾਜਨ ਅਤੇ ਕਸ਼ੱਤਰੀ ਯਾਦ ਰੱਖਣਾ)

**ਅਪਸਤੰਭ ਧਰਮ ਸੂਤਰ** : ਚਾਰ ਵਰਨ ਹਨ। ਬ੍ਰਾਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ। ਇਨ੍ਹਾਂ ਚਾਰਾਂ ਵਰਨਾਂ ਵਿਚ ਹਰ ਕੋਈ ਕ੍ਰਮਵਾਰ ਆਪਣੇ ਤੋਂ ਨੀਵੇਂ ਵਰਨ ਨਾਲੋਂ ਸ੍ਰੇਸ਼ਠ ਹੈ। (ਪ੍ਰ 1, ਪ 1, ਸੂਕਤ 4-5/16)

**ਮਨੂੰ ਸਿਮਰਤੀ** : ਵਿਸ਼ਵ ਦੇ ਫੈਲਾਅ ਵਾਸਤੇ ਭਗਵਾਨ ਨੇ ਮੁੱਖ ਤੋਂ ਬ੍ਰਾਹਮਣ, ਬਾਹਾਂ ਤੋਂ ਕਸ਼ੱਤਰੀ, ਜੰਘਾਂ ਤੋਂ ਵੈਸ਼ ਅਤੇ ਪੈਰਾਂ ਤੋਂ ਸ਼ੂਦਰ ਨੂੰ ਪੈਦਾ ਕੀਤਾ। 1, 31 (16)

**ਤੈਤਿਰੇਅ ਬ੍ਰਾਹਮਣ** : ਬ੍ਰਾਹਮਣ ਦੀ ਉਤਪਤੀ ਦੇਵਤਾਵਾਂ ਤੋਂ ਤੇ ਸ਼ੂਦਰ ਦੀ ਆਸੁਰਾਂ ਤੋਂ ਹੋਈ (1, 2, 6, 7, 27)

ਸ਼ੂਦਰ ਸ਼ੂਨਯ ਤੋਂ ਪੈਦਾ ਹੋਇਆ 3, 2, 3, 9 (27)

**ਮਨੂੰ ਸਿਮਰਤੀ** : ਬ੍ਰਾਹਮਣ ਕਸ਼ੱਤਰੀ ਵੈਸ਼ ਤਿੰਨ ਵਰਣ ਦਿਵਜ ਜਾਤੀਆਂ ਹਨ। ਚੌਥੇ ਸਭ ਇਕ ਜਾਤੀ ਸ਼ੂਦਰ ਹਨ। ਪੰਜਵਾਂ ਕੋਈ ਨਹੀਂ. 1, 31 (28)

**ਗੌਤਮ ਸਿਮਰਤੀ** : ਚੌਥਾ ਵਰਨ ਸ਼ੂਦਰ ਇਕ ਜਾਤੀ ਹੈ। 1, 31 (28)

**ਵਿਸ਼ਨੂ ਸਿਮਰਤੀ** : ਚੌਥਾ ਵਰਨ ਸ਼ੂਦਰ ਸਭ ਸੰਸਕਾਰਾਂ ਤੋਂ ਹੀਨ ਹੈ। ਉਸ ਦਾ ਇਕ ਕੰਮ ਮਾਤਰ ਦਿਵਜ (ਸਵਰਨ) ਜਾਤੀਆਂ ਦੀ ਸੇਵਾ ਕਰਨਾ ਹੈ। 1, 15 (28)

ਡਾ. ਅੰਬੇਡਕਰ ਦਾ ਨਿਰਨਾ :

1. ਇਹ ਕਿ ਆਧੁਨਿਕ ਸ਼ੂਦਰ ਜਾਤੀ ਏਧਰ ਓਧਰ ਤੋਂ ਮਿਲ ਕੇ ਬਣੀ ਹੈ। (5)
2. ਅੱਜਕਲ੍ਹ ਦੇ ਸ਼ੂਦਰ ਪ੍ਰਾਚੀਨ ਸ਼ੂਦਰ ਨਹੀਂ ਹਨ। (6)
3. ਸ਼ੂਦਰ ਆਰੀਆ ਦੀ ਜਾਤੀ ਵਿਚ ਸੂਰਜ ਵੰਸ਼ੀ ਹਨ (1/7)
4. ਸ਼ੂਦਰਾਂ ਦਾ ਚੌਥਾ ਵਰਨ ਨਹੀਂ ਸੀ। ਇਹ ਭਾਰਤੀ ਰਾਜਿਆਂ ਦੇ ਕਸ਼ੱਤਰੀ ਵਰਨ ਦੇ ਵੰਸ਼ਜ ਸਨ। (3/7)
5. ਸ਼ੂਦਰਾਂ ਅਤੇ ਬ੍ਰਾਹਮਣਾਂ ਦੀ ਬਰਾਬਰ ਲੜਾਈ ਰਹੀ ਅਤੇ ਬ੍ਰਾਹਮਣਾਂ ਉੱਤੇ ਸ਼ੂਦਰਾਂ ਨੇ ਬਹੁਤ ਅਤਿਆਚਾਰ ਕੀਤੇ। (4/7) (ਇਹ ਸਤਰ ਵਿਸ਼ੇਸ਼ ਹੈ ਕਿਉਂਕਿ ਗੈਰਤਮੰਦ ਦੇਸ ਪ੍ਰੇਮੀ ਬਿਦੇਸੀਆਂ ਨੂੰ ਆਪਣੀ ਧਰਤੀ 'ਤੇ ਬਰਦਾਸ਼ਤ ਨਹੀਂ ਸੀ ਕਰਦੇ)
6. ਬ੍ਰਾਹਮਣਾਂ ਨੇ ਸ਼ੂਦਰਾਂ ਦੇ ਅਤਿਆਚਾਰ ਤੋਂ ਤੰਗ ਆ ਕੇ ਦਵੈਸ਼ ਭਾਵ ਕਾਰਨ, ਸ਼ੂਦਰਾਂ ਦਾ ਉਪਨੱਯਨ ਕਰਨਾ (ਧਰਮੀ ਬਣਾਉਣਾ) ਬੰਦ ਕਰ ਦਿੱਤਾ। (5/7)
7. ਉਪਨੱਯਨ ਨਾ ਹੋਣ ਕਾਰਨ ਸ਼ੂਦਰ ਕਸ਼ੱਤਰੀ ਤੋਂ ਡਿੱਗ ਕੇ ਵੈਸ਼ ਵਰਨ ਤੋਂ ਥੱਲੇ ਇਕ ਚੌਥਾ ਵਰਨ ਬਣ ਗਏ। (6/7) ਪੁਸਤਕ ਸ਼ੂਦਰਾਂ ਦੀ ਖੋਜ (ਹਿੰਦੀ)

ਉਪਰੋਕਤ ਨਿਰਨੇ ਇਸ ਸਿੱਟੇ 'ਤੇ ਲਿਆਉਂਦੇ ਹਨ ਕਿ

1. ਬ੍ਰਾਹਮਣ ਇਕ ਵਿਸ਼ੇਸ਼ ਜਾਤੀ ਹੈ।
2. ਕਸ਼ੱਤਰੀ, ਵੈਸ਼ ਤੇ ਸ਼ੂਦਰ ਗੌਰ ਨਾਲ ਪੜ੍ਹੋ ਤੇ ਸਮਝੋ, ਤਿੰਨੇ ਆਪਸ ਵਿਚ ਜੁੜੇ ਹੋਏ ਹਨ, ਜਿਨ੍ਹਾਂ ਦਾ ਬ੍ਰਾਹਮਣ ਵਰਨ ਨਾਲ

ਸਿੱਧਾ ਕੋਈ ਸਬੰਧ ਸਥਾਪਤ ਨਹੀਂ ਹੁੰਦਾ। ਤਿੰਨੇ ਵਰਨ ਬ੍ਰਾਹਮਣ ਨਾਲ ਟਕਰਾਅ ਵਿਚ ਹਨ। ਕਦੀ ਕੋਈ, ਕਦੀ ਕੋਈ ਬ੍ਰਾਹਮਣਾਂ ਨਾਲ ਟਕਰਾਅ ਵਿਚ ਹੈ, ਜਿਸ ਕਾਰਨ ਹੇਠਲੇ ਵਰਨ ਲਗਾਤਾਰ ਬਦਲਾਅ ਵਿਚ ਹਨ ਪ੍ਰੰਤੂ ਬ੍ਰਾਹਮਣ ਵਰਨ ਨਹੀਂ ਬਦਲ ਰਿਹਾ। ਬ੍ਰਾਹਮਣਾਂ ਵਿਚੋਂ ਕੋਈ ਦੂਸਰਾ ਵਰਨ ਜਾਂ ਗਰੁੱਪ ਨਹੀਂ ਬਣ ਰਿਹਾ।

3. ਸ਼ੂਦਰ ਵਰਨ ਲਗਾਤਾਰ ਮਿਲਗੋਭਾ ਬਣ ਰਿਹਾ ਹੈ।

ਇਨ੍ਹਾਂ ਵਰਨਾਂ ਨੂੰ ਇਕ ਹੋਰ ਰੂਪ ਵਿਚ ਵੇਖੋ :

ਹੋਰ ਪੰਜ ਜਾਤੀਆਂ ਹਨ: ਗੰਧਰਵ, ਪਿਤਰ, ਦੇਵ, ਅਸੁਰ ਤੇ ਰਾਖਸ਼। ਰਿਗਵੇਦ 6, 11, 4 (21)

ਪੰਜ ਜਾਤੀਆਂ ਦਾ ਹੋਰ ਜ਼ਿਕਰ :

1. ਸਾਡਾ ਤੇਜ਼ (ਆਰੀਆਂ ਦਾ ਤੇਜ) ਪੰਜਾਂ ਜਾਤੀਆਂ ਵਿਚ ਚਮਕੇ ਜਿਵੇਂ ਸੁਰਗ ਚਮਕਦਾ ਹੈ। ਰਿਗ ਵੇਦ 2, 2, 10 (21)

2. ਹੇ ਇੰਦਰ ਜੋ ਬਲ ਅਤੇ ਪੁਰਸ਼ ਨਹੁੱਸ ਦੇ ਵੰਸ਼ ਵਿਚ ਹੈ ਅਤੇ ਪੰਜਾਂ ਜਾਤੀਆਂ ਵਿਚ ਹੈ, ਉਹ ਮੈਨੂੰ ਮਿਲੇ। ਰਿਗ ਵੇਦ 3, 43, 7 (21)

(ਨੋਟ : ਇਹ ਪੰਜ ਜਾਤੀਆਂ ਆਰੀਆਂ ਦੀਆਂ ਵਿਰੋਧੀ ਜਾਤੀਆਂ ਹਨ ਇਸ ਦਾ ਭਾਵ ਹੈ ਕਿ ਇਹ ਮੂਲਵਾਸੀ ਭਾਰਤੀ ਜਾਤੀਆਂ ਹਨ)

ਜਿਵੇਂ **ਤੈਤਿਰੇਅ ਬ੍ਰਾਹਮਣ**

ਬ੍ਰਾਹਮਣ ਦੀ ਉਤਪਤੀ ਦੇਵਤਿਆਂ (ਆਰੀਆਂ) ਤੋਂ ਅਤੇ ਸ਼ੂਦਰ ਦੀ ਅਸੁਰਾਂ (ਮੂਲਵਾਸੀ ਭਾਰਤੀਆਂ) ਤੋਂ ਹੋਈ। 1, 2, 6, 7, (27)

ਤੈਤਿਰੇਅ ਬ੍ਰਾਹਮਣ ਗ੍ਰੰਥ ਸਪੱਸ਼ਟ ਕਰਦਾ ਹੈ ਕਿ

ਇਕ ਵਰਗ ਬ੍ਰਾਹਮਣ ਆਰੀਆ ਵਰਗ ਹੈ, ਜਿਨ੍ਹਾਂ ਨੂੰ ਰਿਗ ਵੇਦ ਵਿਚ ਦੇਵਤਿਆਂ ਵਜੋਂ ਜਾਣਿਆ ਗਿਆ ਹੈ। ਇਸ ਦੀ ਉਤਪਤੀ ਦੇਵਤਿਆਂ ਤੋਂ ਹੋਈ ਹੈ।

ਦੂਜਾ ਵਰਗ ਆਸੁਰ ਵਰਗ ਹੈ ਜੋ ਭਾਰਤ ਦੀ ਸਿੰਧੂ ਸਭਿਅਤਾ ਦਾ ਮੂਲਵਾਸੀ ਵਰਗ ਹੈ। ਇਸ ਅਨੁਸਾਰ ਸ਼ੂਦਰ ਆਸੁਰਾਂ ਤੋਂ ਪੈਦਾ ਹੋਏ ਹਨ।

ਨੋਟ : ਹੁਣ ਤੱਕ ਦੀ ਲਿਖਤ ਤੋਂ ਸਪੱਸ਼ਟ ਹੁੰਦਾ ਹੈ ਕਿ ਅਸਲ ਵਿਚ ਦੋ ਵਰਨ/ਵਰਗ ਹਨ, ਇਕ ਬ੍ਰਾਹਮਣ ਦੇਵਤਾ ਵਰਗ, ਦੂਜਾ ਆਸੁਰ ਵਰਗ।

ਇਨ੍ਹਾਂ ਵਿਚਕਾਰ ਹਮਲਿਆਂ ਜਿੱਤਾਂ ਤੇ ਗੁਲਾਮੀਆਂ ਦੇ ਸਿੱਟੇ ਵਿਚੋਂ ਹੀ ਕਸ਼ੱਤਰੀ ਵੈਸ਼ ਤੇ ਸ਼ੂਦਰ ਵਰਨ ਬਣਦੇ ਨਜ਼ਰ ਆ ਰਹੇ ਹਨ। ਭਾਵੇਂ ਇਹ ਕਿਹਾ ਗਿਆ ਹੈ ਕਿ ਇਹ ਤਿੰਨੇ ਵਰਨ ਆਰੀਆ ਜਾਤੀ ਦੇ ਹਨ ਪ੍ਰੰਤੂ ਸਾਬਤ ਇਹੀ ਹੁੰਦਾ ਹੈ ਕਿ ਇਹ ਆਰੀਆਂ ਦੀ ਵਿਰੋਧੀ ਧਿਰ ਹੈ। ਜਿਸ ਦਾ ਮੂਲ ਨਾਮ ਆਸੁਰ ਹੈ ਤੇ ਆਸੁਰ ਸਿੰਧੂ ਸਭਿਅਤਾ ਦੇ ਮੂਲ ਵਸਨੀਕ ਹਨ। ਤ੍ਰੈਤਿਰੇਅ ਬ੍ਰਾਹਮਣ ਆਸੁਰਾਂ ਵਿਚੋਂ ਸ਼ੂਦਰਾਂ ਨੂੰ ਪੈਦਾ ਕਰਦਾ ਹੈ। ਡਾ. ਅੰਬੇਡਕਰ ਵੀ ਕਸ਼ੱਤਰੀ ਤੇ ਵੈਸ਼ ਦੇ ਨਵੇਂ ਬਦਲਾਵਾਂ ਵਿਚੋਂ ਸ਼ੂਦਰ ਨੂੰ ਉਤਪੰਨ ਹੁੰਦਾ ਦਿਖਾਉਂਦੇ ਹਨ। ਇਹ ਵੀ ਸਾਫ ਦਿਸ ਰਿਹਾ ਹੈ ਕਿ ਬ੍ਰਾਹਮਣਾਂ ਤੋਂ ਬਿਨਾਂ ਦੂਸਰਾ ਕੋਈ ਆਰੀਆ ਵਰਨ ਨਜ਼ਰ ਨਹੀਂ ਆਉਂਦਾ। ਬ੍ਰਾਹਮਣ ਆਰੀਆ ਕਿਤੇ ਵੀ ਇਨ੍ਹਾਂ ਵਰਨਾਂ ਵਿਚ ਸ਼ਾਮਲ ਨਹੀਂ ਹੁੰਦੇ ਜਿਵੇਂ ਇਹ ਤਿੰਨੇ ਵਰਨ ਆਪਸ ਵਿਚ ਘੁਲਣ ਮਿਲਣ ਦੀ ਪ੍ਰਕਿਰਿਆ ਵਿਚ ਹਨ। ਇਕ ਗੱਲ ਹੋਰ, ਕਸ਼ੱਤਰੀ ਤੇ ਸ਼ੂਦਰ ਖਾਸ ਕਰਕੇ ਆਰੀਆ ਬ੍ਰਾਹਮਣ ਦੇ ਦੁਸ਼ਮਣ ਸਾਬਤ ਹੁੰਦੇ ਹਨ। ਡਾ. ਅੰਬੇਡਕਰ ਇਸ ਗੱਲ ਦੀ ਖੁਦ ਪੁਸ਼ਟੀ ਕਰਦੇ ਹਨ। ਮਨੂੰ ਸਿਮਰਤੀ (ਕਰੀਬ 12-1500 ਸਾਲ ਬਾਦ) ਕਸ਼ੱਤਰੀ ਤੇ ਵੈਸ਼ ਨੂੰ 'ਦਿਵਜ ਵਰਨ' ਤੇ ਚੌਥੇ ਨੂੰ ਸ਼ੂਦਰ ਅਲੱਗ ਵਰਨ ਲਿਖਦੀ ਹੈ। ਮਨੂੰ ਸਿਮਰਤੀ, ਗੌਤਮ ਸਿਮਰਤੀ ਤੇ ਵਿਸ਼ਨੂੰ ਸਿਮਰਤੀ ਤਿੰਨੇ ਸ਼ੂਦਰ ਨੂੰ ਚੌਥਾ, ਅਲੱਗ, ਨੀਵਾਂ ਤੇ ਸੰਸਕਾਰਹੀਣ ਕੇਵਲ ਦਿਵਜਾਂ ਦਾ ਸੇਵਾ ਧਰਮੀ ਸਥਾਪਤ ਕਰਦੀਆਂ ਹਨ।

ਕਥਕ ਸਹਿੰਤਾ ਗ੍ਰੰਥ, ਮੈਤਰ ਯਾਨੀ ਸਹਿੰਤਾ, ਸਤਪਥ ਬ੍ਰਾਹਮਣ, ਐਤਰੈਅ ਬ੍ਰਾਹਮਣ, ਅਪਸੰਤ ਧਰਮ ਸੂਤਰ, ਵਸ਼ਿਸ਼ਟ ਧਰਮ ਸੂਤਰ, ਮਨੂੰ ਸਿਮਰਤੀ, ਵਿਸ਼ਨੂੰ ਸਿਮਰਤੀ, ਗੌਤਮ ਧਰਮ ਸੂਤਰ, ਬ੍ਰਹਿਸਪਤੀ ਧਰਮ ਸੂਤਰ, ਨਾਰਦ ਸਿਮਰਤੀ, ਵਸ਼ਿਸ਼ਠ ਧਰਮ ਸੂਤਰ, ਬ੍ਰਾਹਮਣ ਉਪਦੇਸ਼, ਸਭ ਦੇ ਸਭ ਸ਼ੂਦਰਾਂ ਦੇ ਖਿਲਾਫ ਭਿਆਨਕ ਫਤਵੇ ਪੇਸ਼ ਕਰਦੇ ਹਨ ਜੋ ਉਨ੍ਹਾਂ ਨੂੰ ਜੀਵਨ ਦੇ ਸਾਰੇ ਅਧਿਕਾਰਾਂ ਤੋਂ ਵੰਚਿਤ ਕਰਦੇ ਹਨ। (ਪੰਨਾ 29 ਤੋਂ 36 'ਸ਼ੂਦਰਾਂ ਦੀ ਖੋਜ' ਡਾ. ਅੰਬੇਡਕਰ)

(ਨੋਟ : ਇਹ ਸਭ ਫਤਵੇ ਭਾਰਤ ਦੇ ਦਲਿਤ ਬਹੁਜਨਾਂ ਉਤੇ ਹੂਬਹੂ ਲਾਗੂ ਹਨ, ਲਾਗੂ ਰਹੇ ਹਨ, ਪ੍ਰਤੱਖ ਦਿਸਦੇ ਅਤੇ ਵਾਪਰਦੇ ਹਨ)

ਡਾ. ਅੰਬੇਡਕਰ ਦੇ ਦੂਸਰੇ ਨਿਰਣੇ :

1. ਵੈਦਿਕ ਸਾਹਿਤ ਦੇ ਰਚਿਤਾ ਆਰੀਆ ਸਨ (1/40)

2. ਆਰੀਆ ਭਾਰਤ ਵਰਸ਼ ਵਿਚ ਬਾਹਰ ਤੋਂ ਆਏ ਅਤੇ ਭਾਰਤ ਨੂੰ ਜਿੱਤਿਆ। (2/40)

3. ਉਸ ਸਮੇਂ ਭਾਰਤ ਵਰਸ਼ ਦੇ ਵਾਸੀ ਦਾਸ ਅਤੇ ਦਸਿਊ ਸਨ। ਉਹ ਆਰੀਆ ਜਾਤੀ ਤੋਂ ਭਿੰਨ ਜਾਤੀ ਦੇ ਸਨ। (3/40)

4. (ਸ਼ੂਦਰ ਕੌਣ) ਆਰੀਆ ਨੇ ਦਾਸਾਂ ਅਤੇ ਦਸਿਊਆਂ ਨੂੰ ਜਿੱਤ ਲਿਆ ਤਾਂ ਉਹ ਲੋਕ ਦਾਸ ਬਣਾ ਲਏ ਗਏ ਅਤੇ ਸ਼ੂਦਰ ਅਖਵਾਏ। (6/40)

(ਨੋਟ : ਜਾਣੀ ਭਾਰਤੀ ਮੂਲਵਾਸੀ ਹਾਰ ਕੇ ਗੁਲਾਮ ਬਣੇ ਤੇ ਸ਼ੂਦਰ ਵਰਣ ਬਣੇ)

ਰਿਗ ਵੇਦ ਵਿਚ ਆਰੀਆ ਸ਼ਬਦ

ਅਰੇਅ ਦੇ ਤੌਰ 'ਤੇ 88 ਵਾਰ ਅਤੇ ਆਰੀਆ ਦੇ ਤੌਰ 'ਤੇ 37 ਥਾਵਾਂ 'ਤੇ ਆਇਆ ਹੈ (42)

1. **ਰਿਗ ਵੇਦ** 10, 22, 8 (43)
(ਆਰੀਆ) ਅਸੀਂ ਦਸਿਊ ਜਾਤੀਆਂ ਦੇ ਵਿਚ ਰਹਿੰਦੇ ਹਾਂ।
ਇਹ ਲੋਕ ਯੱਗ ਨਹੀਂ ਕਰਦੇ ਅਤੇ ਕਿਸੇ ਵਿਚ (ਸ਼ਰਧਾ) ਭਗਤੀ ਨਹੀਂ ਰੱਖਦੇ। ਇਨ੍ਹਾਂ ਦੀਆਂ ਰੀਤਾਂ ਪਿਰਥਕ (ਭਾਵ ਸੰਸਾਰਕ ਨਾ ਕਿ ਪਰਲੋਕੀ) ਹਨ। ਇਹ ਮਨੁੱਖ ਕਹਾਉਣ ਦੇ ਯੋਗ ਨਹੀਂ ਹਨ।
ਹੇ ਸ਼ੱਤਰੂਆਂ (ਮੂਲ ਵਾਸੀਆਂ) ਦਾ ਨਾਸ ਕਰਨ ਵਾਲੇ (ਇੰਦਰ) ਇਨ੍ਹਾਂ ਲੋਕਾਂ ਦਾ ਨਾਸ ਕਰੋ।
2. –ਹੇ ਬਜਰ ਤੂੰ ਦਾਸਾਂ ਨੂੰ ਆਰੀਆ ਬਣਾਇਆ। ਰਿੱਗ ਵੇਦ 6, 22, 10 (44)
–ਇੰਦਰ, "ਅਸੀਂ ਦਸਿਊਆਂ ਨੂੰ ਆਰੀਆ ਕਹਿਲਾਉਣਾ ਬੰਦ ਕਰ ਦਿੱਤਾ ਹੈ।" ਰਿਗ ਵੇਦ 10, 46, 3 (44)
– ਹੇ ਇੰਦਰ ਇਹ ਮਲੂਮ ਕਰੋ ਕਿ ਆਰੀਆ ਕੌਣ ਹਨ ਤੇ ਦਸਿਊ ਕੌਣ ? 1, 15, 8, (44)
(ਨੋਟ : ਗੱਲ ਬੜੀ ਸਾਫ ਹੈ ਕਿ ਇੰਦਰ ਦੀ ਕਮਾਂਡ ਵਾਲੀ ਜਾਤੀ ਆਰੀਆ ਜਾਤੀ ਹੈ। ਰੀਸੋ–ਰੀਸ ਦੂਜਿਆਂ ਨੇ ਵੀ ਆਪਣੇ ਆਪ ਨੂੰ ਆਰੀਆ, ਜੇਤੂਆਂ ਵਿਚ ਸ਼ਾਮਲ ਕੀਤਾ ਹੋਵੇਗਾ ਜਾਂ ਆਰੀਆਂ ਨੇ ਗਰਜ ਲਈ ਛਲ ਨਾਲ, ਕੁਝ ਲੋਕਾਂ ਨੂੰ, ਲਾਲਚ ਦੇ ਕੇ ਪਹਿਲਾਂ ਆਰੀਆ ਕਹਿ ਦਿੱਤਾ ਹੋਵੇਗਾ ਜੋ ਬਰਾਬਰੀ ਲਈ ਅੜਨ ਲੱਗੇ ਹੋਣਗੇ। ਜਿਵੇਂ ਆਰੀਆ ਸਮਾਜੀਆਂ ਨੇ ਭਾਰਤੀ ਮੂਲ ਵਾਸੀ ਲਹਿਰਾਂ ਦੇ ਵਿਕਾਸ ਨੂੰ ਰੋਕਣ ਲਈ ਅਛੂਤ ਬਸਤੀਆਂ ਵਿਚ ਜਾ ਕੇ ਉਨ੍ਹਾਂ ਨੂੰ ਆਰੀਆ ਕਿਹਾ, ਲਿਖਾਇਆ। ਇਹ ਸ਼ਾਤਰ ਚਾਲ ਇੰਦਰ ਤੇ ਉਸ ਦੀ ਕਮਾਂਡਰ ਟੋਲੀ (ਬ੍ਰਾਹਮਣ ਵਰਗ) ਨੇ ਜ਼ਰੂਰ ਚੱਲੀ ਹੋਵੇਗੀ। ਮੂਲਵਾਸੀਆਂ ਨੂੰ ਆਰੀਆਂ ਦਾ ਨਾਂ ਦੇ ਕੇ, ਜਿਨ੍ਹਾਂ ਨੇ ਬਾਦ ਵਿਚ ਕਈ ਮੁਸ਼ਕਿਲਾਂ ਖੜ੍ਹੀਆਂ ਕਰ ਦਿੱਤੀਆਂ ਹੋਣਗੀਆਂ। ਪਰ ਸਮਝਣ ਵਾਲੀ ਗੱਲ ਹੈ ਕਿ ਆਰੀਆ ਬਨਾਮ ਮੂਲ ਵਾਸੀ ਵਰਗ ਜੰਗ, ਅੰਦਰ ਤੇ ਬਾਹਰ ਹੁੰਦੀ ਰਹੀ।)
ਇੰਜ ਵੀ ਹੋਇਆ ਹੋਵੇਗਾ ਕਿ ਕੁਝ ਆਰੀਆ, ਭਲਮਾਣਸੀ ਕਾਰਨ ਜਾਂ ਦਸਿਊਆਂ ਨੂੰ ਆਪਣੀ ਤਾਕਤ ਬਣਾਉਣ ਖਾਤਰ, ਮੂਲ ਵਾਸੀਆਂ ਵੱਲ ਦੇ ਹੋ ਗਏ ਹੋਣਗੇ, ਜਿਸ ਦਾ ਸਬੂਤ ਵੇਖੋ :
– ਓ ਇੰਦਰ ਤੂੰ ਮੇਰੇ ਦੋਨਾਂ ਸ਼ੱਤਰੂਆਂ ਯਾਨੀ ਦਾਸਾਂ ਅਤੇ ਆਰੀਆਂ ਨੂੰ ਮਾਰ ਦਿੱਤਾ। **ਰਿਗ ਵੇਦ** 6, 33, 3 (46)
– ਇੰਦਰ ਅਤੇ ਵਰੁਣ ਨੇ ਦਾਸਾਂ ਅਤੇ ਆਰੀਆਂ ਨੂੰ ਮਾਰ ਦਿੱਤਾ ਕਿਉਂਕਿ ਇਹ ਲੋਕ ਸ਼ੂਦਰਾਂ ਦੇ ਸ਼ੱਤਰੂ ਸਨ। ਇਸ ਪ੍ਰਕਾਰ ਸ਼ੂਦਰਾਂ ਦੀ ਰੱਖਿਆ ਹੋਈ। **ਰਿਗ ਵੇਦ** 7, 8, 1 (46)
– ਓ ਇੰਦਰ ਤੂੰ ਸਾਡੀ ਲੋਕਾਂ ਦੀ ਰਾਖਸ਼ਾਂ ਅਤੇ ਉਨ੍ਹਾਂ ਆਰੀਆ ਤੋਂ ਰਖਸ਼ਾ ਕੀਤੀ ਜੋ ਸਿੰਧੂ ਨਦੀ ਦੇ ਤੱਟ 'ਤੇ ਰਹਿੰਦੇ ਹਨ। ਹੁਣ ਦਾਸਾਂ ਨੂੰ ਵੀ ਸ਼ਸਤਰਹੀਣ ਕਰਦੇ। **ਰਿਗ ਵੇਦ** 5, 24, 27 (46)
– ਓ ਪੂਜਣਯੋਗ ਇੰਦਰ, ਉਹ ਦਾਸ ਅਤੇ ਆਰੀਆ ਜੋ ਅਧਰਮੀ ਹਨ ਅਤੇ ਜੋ ਮੇਰੇ ਸ਼ੱਤਰੂ ਹਨ, ਉਨ੍ਹਾਂ ਨੂੰ ਦਯਾ ਦੇਣ ਲਈ ਆਪਣੇ ਅਸ਼ੀਰਵਾਦ ਨਾਲ ਸਾਡੀ ਮਦਦ ਕਰੋ। ਤੇਰੀ ਮਦਦ ਨਾਲ ਅਸੀਂ ਉਨ੍ਹਾਂ ਨੂੰ ਮਾਰ ਦਿਆਂਗੇ। **ਰਿਗ ਵੇਦ** 10, 38, 3 (46)
ਨੋਟ : ਇਹ ਸਪੱਸ਼ਟ ਹੈ ਕਿ ਕੁਝ ਆਰੀਆ ਕਿਸੇ ਨੈਤਿਕ ਜਾਂ ਅਨੈਤਿਕ ਕਾਰਨ ਕਰਕੇ ਦਾਸਾਂ ਨਾਲ ਮਿਲ ਗਏ ਸਨ। ਪਰੰਤੂ ਉਹ ਦੇਵਤੇ ਆਰੀਆਂ ਲਈ ਤਾਂ ਦੁਸ਼ਮਣ ਬਣ ਗਏ ਸਨ।
ਸ਼ੂਦਰ, ਸੇਵਕ ਬਣਾ ਲਏ ਗਏ ਲੋਕਾਂ ਲਈ (ਜੋ ਮੂਲਵਾਸੀ ਖੁਦ ਹੀ ਜਾਂ ਜਿੱਤੇ ਜਾਣ ਕਾਰਨ ਆਰੀਆਂ ਦੇ ਗੁਲਾਮ ਹੋ ਗਏ) ਬਹਾਦਰ ਤੇ ਦੇਸ਼ ਭਗਤ ਦਾਸ ਦਸਿਊ ਖਤਰਾ ਬਣੇ ਹੋਏ ਸਨ ਜੋ ਉਨ੍ਹਾਂ ਗੱਦਾਰਾਂ ਨੂੰ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ ਸਨ। ਕਿਉਂਕਿ ਉਹ ਮੁਲਕ ਦੀ ਥਾਂ ਬਿਦੇਸੀ ਆਰੀਆਂ ਨਾਲ ਰਲ ਕੇ ਉਲਟਾ ਆਪਣੇ ਦੇਸ ਵਾਸੀ ਲੋਕਾਂ ਵਿਰੁੱਧ ਲੜਨ ਲੱਗੇ ਹੋਣਗੇ। ਇਸ ਲਈ ਉਨ੍ਹਾਂ ਦੀ ਰਾਖੀ ਲਈ ਵੀ ਇੰਦਰ ਆਰੀਆ ਅੱਗੇ ਬੇਨਤੀਆਂ ਹੁੰਦੀਆਂ ਰਹੀਆਂ। ਇਨ੍ਹਾਂ ਦੇਸ ਭਗਤਾਂ ਵਿਚ ਦਾਸ, ਦਸਿਊ, ਆਸੁਰ ਤੇ ਕੁਝ ਆਰੀਆ ਵੀ ਸ਼ਾਮਲ ਸਨ ਜੋ ਇੰਦਰ ਅਤੇ ਉਸ ਦੇ ਖੇਮੇ ਵਾਲੇ ਗੁਲਾਮ ਦਾਸ ਦਸਿਊਆਂ 'ਤੇ ਬਰਾਬਰ ਹਮਲੇ ਕਰਦੇ ਸਨ। ਉਨ੍ਹਾਂ ਨੂੰ ਅਧਰਮੀ ਕਿਹਾ ਗਿਆ ਹੈ। ਇਸ ਦਾ ਮਤਲਬ ਕਿ ਜੋ ਆਰੀਆ ਇੰਦਰ ਅਤੇ ਬ੍ਰਾਹਮਣ ਦੇ ਵਿਸ਼ਵਾਸ ਵੱਲ ਝੁਕੇ, ਉਹ ਇਕ ਖੇਮਾ ਬਣ ਗਿਆ ਤੇ ਜੋ ਮੂਲਵਾਸੀ ਕੁਝ ਆਰੀਆ ਸਮੇਤ ਆਰੀਆ ਦੇਵਤਿਆਂ ਦੇ ਵਿਸ਼ਵਾਸਾਂ ਤੋਂ ਉਲਟ ਖੜ੍ਹੇ, ਉਹ ਦੂਜਾ ਖੇਮਾ ਬਣ ਗਿਆ। ਇਹ ਅੱਜ ਵੀ ਇਵੇਂ ਹੁੰਦਾ ਹੈ। ਇਹ ਗੱਲ ਸਾਬਤ ਕਰਨੀ ਗਲਤ ਹੋਵੇਗੀ ਕਿ ਭਾਰਤ ਵਿਚ ਵੀ ਆਰੀਆ ਸਨ। ਅਲੱਗ ਪਰ ਸਮਾਨ ਵਿਸ਼ਵਾਸ ਅਤੇ ਸਮਾਨ ਇੱਛਾਵਾਂ ਖੇਮਿਆਂ ਨੂੰ ਜੋੜਦੇ ਅਤੇ ਵੱਖ ਕਰਦੇ ਹਨ।
ਏਥੇ ਸ਼ੂਦਰਾਂ ਦੀ ਰਾਖੀ ਤੇ ਉਨ੍ਹਾਂ ਦੀ ਰੱਖਿਆ ਦੀਆਂ ਪ੍ਰਾਰਥਨਾਵਾਂ ਸਾਬਤ ਕਰਦੀਆਂ ਹਨ ਕਿ ਇਹ ਲੋਕ ਜਾ ਤਾਂ ਗੁਲਾਮ ਬਣਾ ਲਏ ਗਏ ਸਨ ਜਾਂ ਇੱਛਾ ਨਾਲ ਇੰਦਰ ਦੇ ਆਰੀਆ ਖੇਮੇ ਵਿਚ ਸ਼ਾਮਲ ਹੋ ਗਏ ਸਨ। ਸ਼ੂਦਰਾਂ ਦੀ ਉਤਪਤੀ ਲਈ ਇਸ ਪ੍ਰਕਿਰਿਆ ਨੂੰ ਸਮਝਣਾ ਬਹੁਤ ਜ਼ਰੂਰੀ ਹੈ।
ਜਿਵੇਂ, ਦਾਸ ਅਤੇ ਦਸਿਊ ਜਾਂ ਤਾਂ ਜੰਗਲੀ (ਜੰਗਲ ਵਾਸੀ) ਜਾਤੀ ਦੇ ਸਨ ਜਾਂ ਵੈਦਿਕ ਆਰੀਆ ਤੋਂ ਭਿੰਨ (ਵੱਖਰੇ) ਜੋ ਲੋਕ ਲੜਾਈ ਵਿਚ ਫੜੇ ਗਏ ਉਹ ਗੁਲਾਮ ਬਣਾ ਲਏ ਗਏ ਅਤੇ ਸ਼ੂਦਰ ਕਹਾਏ। (ਐਨ.ਸੀ. ਦਾਸ ਰਿੱਗ ਵੇਦਕ ਕਲਚਰ, ਪੰਨਾ 133)
ਸ਼ੂਦਰ ਜੋ ਮੂਲ ਵਾਸੀਆਂ ਤੋਂ ਬਣੇ ਅਤੇ ਕਈਆਂ ਨੂੰ ਕਈ ਪ੍ਰਕਾਰ ਦੇ ਲਾਲਚ ਵੀ ਦਿੱਤੇ ਗਏ, (ਇਹੋ ਰਣਨੀਤੀ ਹੈ) ਉਨ੍ਹਾਂ ਵਿਚਕਾਰ ਖਾਈ ਅਤੇ ਝਗੜਾ ਰਹਿਣਾ ਨਿਸ਼ਚਤ ਹੈ। ਜਿਵੇਂ **ਕਥਕ ਸਹਿੰਤਾ** (35, 5)
–ਸ਼ੂਦਰ ਅਤੇ ਆਰੀਆ ਧਰਮ ਦੇ ਲਈ ਝਗੜਾ ਕਰਦੇ ਹਨ।
(ਨੋਟ : ਸ਼ੂਦਰ ਚਾਹੁੰਦੇ ਹੋਣਗੇ ਕਿ ਉਨ੍ਹਾਂ ਨੂੰ ਕਹੇ ਅਨੁਸਾਰ ਬਰਾਬਰ ਰੱਖਿਆ ਜਾਵੇ ਜਿਵੇਂ ਸਿਆਣੇ ਦਲਿਤ ਹਿੰਦੂ, ਬ੍ਰਾਹਮਣਾਂ ਦੀ ਬਰਾਬਰੀ ਕਰਨ ਦਾ ਰੌਲਾ ਪਾਉਂਦੇ ਰਹਿੰਦੇ ਹਨ ਕਿ ਜੇ ਉਹ ਹਿੰਦੂ ਹਨ ਤਾਂ ਉਨ੍ਹਾਂ ਨੂੰ ਵੀ ਹਿੰਦੂ ਦੇ ਬਰਾਬਰ ਅਧਿਕਾਰ ਕਿਉਂ ਨਹੀਂ, ਵਗੈਰਾ ?)

-ਇਸ ਝਗੜੇ ਵਿਚ ਵੀ ਆਰੀਆਂ ਦੀ ਜਿੱਤ ਹੋਈ ਹੋਵੇਗੀ।

-ਆਰੀਆ ਵੇਦਾਂ ਦੇ ਅੰਦਰ ਅਤੇ ਸ਼ੂਦਰ ਵੇਦਾਂ ਤੋਂ ਬਾਹਰ ਹੋਣਗੇ।

(ਇਸ ਪੱਕੀ ਖਾਈ ਨੂੰ ਮੇਟਿਆ ਨਹੀਂ ਜਾ ਸਕਦਾ। ਅੱਜ ਤੱਕ ਇਹ ਖਾਈ ਉਵੇਂ ਖੜ੍ਹੀ ਹੈ। ਬੇਸ਼ੁਮਾਰ ਦਲਿਤ ਪਛੜੇ, ਬ੍ਰਾਹਮਣ ਆਰੀਆਂ ਦੇ ਪਿੱਛੇ ਇਕ ਵੱਡੀ ਧਿਰ ਬਣੇ ਖੜ੍ਹੇ ਹਨ, ਹਿੰਦੂ ਅਖਵਾਉਂਦੇ ਹਨ ਅਤੇ ਹਿੰਦੂ ਮੁੱਦਿਆਂ ਉੱਤੇ ਮਰ ਮਿਟਦੇ ਹਨ। ਬ੍ਰਾਹਮਣ ਦੀ ਨੀਤੀ ਅਨੁਸਾਰ ਉਹ ਹਰ ਥਾਂ ਤਾਕਤ ਬਣ ਕੇ, ਹਿੰਦੂ ਧਰਮ ਲਈ ਮਰ ਮਿਟਦੇ ਹਨ। ਦੂਜੇ ਪਾਸੇ ਕੌਮਪ੍ਰਸਤ ਦਲਿਤ ਬਹੁਜਨਾਂ ਨਾਲ ਕੁਝ ਬ੍ਰਾਹਮਣ ਵੀ ਖੜ੍ਹੇ ਦਿਸਣਗੇ ਜੋ ਕਦੀ ਕਦੀ ਬ੍ਰਾਹਮਣਵਾਦ ਵਿਰੁੱਧ ਸੁਰ ਵੀ ਅਲਾਪਦੇ ਹਨ। ਵਿਸ਼ਵਾਸ ਬਣਨ ਨਾਲ ਧਿਰਾਂ ਵੀ ਬਦਲ ਜਾਂਦੀਆਂ ਹਨ। ਅਲੱਗ ਅਲੱਗ ਵਰਨਾਂ ਦੇ ਮਿਲਾਪ ਨਾਲ ਆਰੀਆ ਅਨਾਰੀਆ ਵਰਗ ਨਹੀਂ ਮਿਟਦਾ। ਬ੍ਰਾਹਮਣ ਪਿਤਾ ਨਾਲ ਆਰੀਆ ਵੰਸ਼ ਕਾਇਮ ਰਹਿੰਦਾ ਹੈ।

ਅਸੀਂ ਆਰੀਆ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਵਰਨਾਂ ਦੀ ਹੋਂਦ ਦੇ ਅੰਤਮ ਨਿਰਣੇ ਵੱਲ ਜਾਣਾ ਹੈ। ਉਪਰੋਕਤ ਕਥਨ ਸਾਡੇ ਨਿਰਣੇ ਨੂੰ ਸਹੀ ਰੂਪ ਦੇਣ ਵਿਚ ਸਹਾਈ ਹੋਣਗੇ। ਜਿਵੇਂ,

ਇਹ ਤਾਂ ਸਿੱਧ ਹੋ ਗਿਆ ਕਿ ਸ਼ੂਦਰ ਕਸ਼ੱਤਰੀ ਸਨ ਅਤੇ ਬਾਦ ਵਿਚ ਆਪਣੇ ਸਥਾਨ ਤੋਂ ਡਿੱਗ ਕੇ ਚੌਥਾ ਵਰਨ ਹੋ ਗਏ। ਸ਼ੂਦਰਾਂ ਤਥਾ ਬ੍ਰਾਹਮਣਾਂ ਦੇ ਸੰਘਰਸ਼ ਦੇ ਕਾਰਨ ਸ਼ੂਦਰ ਨੀਵੇਂ ਡਿੱਗ ਗਏ। (ਡਾ. ਅੰਬੇਡਕਰ ਸ਼ੂਦਰ ਦੀ ਖੋਜ 76)

ਰਾਜਾ ਦਸ਼ਰਥ ਦੇ ਪ੍ਰੋਹਿਤ ਵਸ਼ਿਸ਼ਠ ਬ੍ਰਾਹਮਣ ਅਤੇ ਵਿਸ਼ਵਾਮਿੱਤਰ ਕਸ਼ੱਤਰੀ ਸਨ। ਦੋਹਾਂ ਦੀ ਆਪਸ ਵਿਚ ਕਦੀ ਨਹੀਂ ਬਣੀ। ਬ੍ਰਾਹਮਣ ਆਰੀਆ ਆਪਣਾ ਧਰਮ ਅਧਿਕਾਰ, ਇਕ ਕਸ਼ੱਤਰੀ ਨੂੰ ਕਿਵੇਂ ਦੇ ਸਕਦਾ ਸੀ। ਵੇਦ ਪੜ੍ਹਾਉਣ ਦਾ ਅਧਿਕਾਰ ਤਾਂ ਕੇਵਲ ਬ੍ਰਾਹਮਣ ਨੂੰ ਹੈ। ਪਰ ਇਹ ਟਕਰਾਅ ਸਾਬਤ ਕਰਦਾ ਹੈ ਕਿ ਦੋਹਾਂ ਦੀਆਂ ਨਸਲਾਂ ਵਿਚ ਫਰਕ ਹੈ। ਆਰੀਆ ਉੱਤਮ ਅਖਵਾਉਂਦਾ ਹੈ। ਦੂਜੇ ਨੂੰ ਆਪਣੇ ਬਰਾਬਰ ਬਰਦਾਸ਼ਤ ਨਹੀਂ ਕਰਦਾ।

ਅਜੇ ਤੱਕ ਕੇਵਲ ਇਕ ਗੱਲ ਸਪੱਸ਼ਟ ਹੈ ਕਿ ਬ੍ਰਾਹਮਣ ਆਰੀਆ ਹਨ। ਬਿਦੇਸੀ ਹਨ, ਇੰਦਰ ਦੀ ਕਮਾਂਡ ਵਿਚ ਜਿਨ੍ਹਾਂ ਨੇ ਭਾਰਤ ਭਾਵ ਸਿੰਧੂ ਘਾਟੀ 'ਤੇ ਹਮਲਾ ਕੀਤਾ ਤੇ ਸਿੰਧੂ ਵਾਸੀਆਂ ਨੂੰ ਜਿੱਤਿਆ। ਬੇਸ਼ੁਮਾਰ ਪ੍ਰਮਾਣ ਹਨ ਇਸ ਅੰਤਮ ਸੱਚ ਦੇ।

ਦੂਜੀ ਗੱਲ ਕਿ ਉਹ ਬਾਕੀਆਂ ਵਿਚ ਰਲਗੱਡ ਹੋ ਜਾਣ ਨੂੰ ਸਹਿਨ ਨਹੀਂ ਕਰਦੇ।

**ਭਾਗ 2**

ਕਸ਼ੱਤਰੀ ਵੈਸ਼ ਤੇ ਸ਼ੂਦਰ ਕੌਣ ਹਨ ਜਾਂ ਕੌਣ ਸਨ ?

ਇਸ ਪ੍ਰਸ਼ਨ ਨੂੰ ਵੀ ਰਿੱਗ ਵੇਦ ਹੀ ਹੱਲ ਕਰੇਗਾ। ਭਾਵੇਂ ਹੋਰ ਹਿੰਦੂ ਗ੍ਰੰਥਾਂ ਵਿਚ ਵੀ ਵਰਨ ਜਾਤੀ ਰਚਨਾ ਦੇ ਵਿਧਾਨ ਦਿੱਤੇ ਗਏ ਹਨ ਜੋ ਕਈ ਵਾਰ ਇਕ ਦੂਜੇ ਨੂੰ ਕੱਟਦੇ ਹਨ ਪ੍ਰੰਤੂ ਇਹ ਮੰਨਣਾ ਠੀਕ ਰਹੇਗਾ ਕਿ ਪੈਦਾ ਹੋਈ ਕਿਸੇ ਨਵੀਂ ਪ੍ਰਸਥਿਤੀ ਨੇ, ਕਿਸੇ ਨਵੇਂ ਨਿਰਣੇ ਨੂੰ ਜਨਮ ਦਿੱਤਾ ਹੋਵੇਗਾ ਜੋ ਪਹਿਲਾਂ ਵਾਲੇ ਨਿਰਣੇ ਤੋਂ ਉਲਟਾ ਹੋਵੇ। ਅਸਲ ਵਿਚ ਸਮਾਜਕ, ਧਾਰਮਕ, ਰਾਜਨੀਤਕ ਤੇ ਇਤਿਹਾਸਕ ਹਾਲਤ 'ਰਿੱਗ ਵੇਦ' ਵਾਲੀ ਨੂੰ ਪਹਿਲੀ ਮੰਨ ਕੇ ਨਿਰਣੇ ਲੈਣੇ ਵਧੇਰੇ ਸਹੀ ਹੋਣਗੇ। ਬਾਕੀ ਤਾਂ ਹਰ ਪ੍ਰਕਾਰ ਦੇ ਵਿਸਥਾਰ ਵਿਚੋਂ ਉਪਜਿਆ।

ਪਹਿਲਾਂ ਅਸੀਂ ਕੁਝ ਅਜੇਹੇ ਸ਼ਲੋਕ ਲਵਾਂਗੇ ਜੋ ਆਰੀਆਂ ਅਤੇ ਅਨਾਰੀਆਂ ਵਿਚਕਾਰ ਅੰਤਰ ਸਪੱਸ਼ਟ ਕਰਦੇ ਹਨ :

ਰਿੱਗਵੇਦ :

1. ਓ ਇੰਦਰ! ਤੂੰ ਧਰਤੀ ਨੂੰ ਜਿੱਤ ਲਿਆ ਅਤੇ ਇਹ ਆਰੀਆਂ ਨੂੰ ਦੇ ਦਿੱਤੀ।

2. ਇੰਦਰ ਨੇ ...ਸ਼ਾਨਦਾਰ ਆਸੁਰ ਦੁਸ਼ਮਣ ਨੂੰ ਭਜਾ ਦਿੱਤਾ। (1/54/3)

3. **ਵਰਿਤਰ** ਨੂੰ ਮਾਰ ਕੇ ਤੂੰ ਦੁਸ਼ਮਣ ਦੇ ਸ਼ਹਿਰ ਤਬਾਹ ਕਰ ਦਿੱਤੇ ਹਨ। ਲੜਾਕੂ ਘੋੜਿਆਂ ਵਾਂਗ ਤੂੰ ਅਹੀਸਾਂ (ਭਾਵ ਸੱਪਾਂ ਭਾਵ ਨਾਗਾਂ ਭਾਵ ਨਾਗ ਕੌਮੀਆਂ) ਨੂੰ ਮਾਰ ਦਿੱਤਾ ਹੈ। ਤੂੰ ਸਭ **ਦਸਿਊਆਂ** ਨੂੰ ਮਾਰਨ ਵਾਲਾ ਹੈਂ। (9/87/8)

4. **ਵਰਿਤਰ** ਦੇ ਰਾਖਿਆਂ ਨੇ ਸਾਰਾ ਇਲਾਕਾ ਘੇਰਿਆ ਹੋਇਆ ਸੀ, ਜਿਵੇਂ ਉਹ ਸੋਨੇ ਅਤੇ ਹੀਰੇ ਮੋਤੀਆਂ ਨਾਲ ਮੜ੍ਹੇ ਹੋਏ ਸਨ ਉਹ (luminously) ਸ਼ਾਨਦਾਰ ਲੱਗ ਰਹੇ ਸਨ ਪ੍ਰੰਤੂ ਇਹ ਦੁਸ਼ਮਣ ਇੰਦਰ ਨੂੰ ਜਿੱਤ ਨਾ ਸਕੇ, ਜਿਨ੍ਹਾਂ ਨੂੰ ਉਸ ਨੇ 'ਸੂਰੀਆਂ ਦੀ ਮਦਦ' ਨਾਲ ਮਗਰ ਭਜਾ ਦਿੱਤਾ। (1/33/8)

**ਆਸੁਰਾਂ** ਦੀਆਂ ਮਜਬੂਤ ਬਣਾਈਆਂ ਇਮਾਰਤਾਂ ਨੂੰ ਤਬਾਹ ਕਰਕੇ ਵਧੀਆ ਕੰਮ ਪੂਰਾ ਕੀਤਾ। ਇੰਦਰ ਧਰਤੀ ਦੀ ਮਸ਼ਹੂਰੀ ਦੇ ਸਿਖਰ 'ਤੇ ਪੁੱਜ ਗਿਆ। (1/556)

6. ਓ ਸੋਮਾ (ਇੰਦਰ) ਤੂੰ **ਰਾਖਸ਼ਾਂ** ਦੇ ਬਹੁਤ ਮਜਬੂਤ ਸ਼ਹਿਰ ਤਬਾਹ ਕਰ ਦਿੱਤੇ, ਉਨ੍ਹਾਂ ਦੇ ਅੰਨ ਭੰਡਾਰ ਵੀ ਜਬਤ ਕਰ ਲਏ। (9/91/4)

7. ਇੰਦਰ, **ਵਰਿਤਰ** ਨੂੰ ਮਾਰਨ ਵਾਲਾ, ਨਗਰਾਂ ਨੂੰ ਬਰਬਾਦ ਕਰਨ ਵਾਲਾ, ਦਾਸਾਂ ਦੀ ਕਾਲੇ ਰੰਗ ਦੀ ਫੌਜ ਨੂੰ ਉਖਾੜਨ ਵਾਲਾ.....ਉਸ ਨੇ ਦਸਿਊਆਂ ਨੂੰ ਵਰਿਤਰ ਸਮੇਤ ਮਾਰਿਆ, ਉਨ੍ਹਾਂ ਦੇ ਨਗਰ ਤਬਾਹ ਕੀਤੇ। (2/20/7)

8. "ਮੈਂ **ਅਗਨੀ** ਦੇ, ਕਿ ਉਸ ਨੇ ਨਗਰ ਤਬਾਹ ਕੀਤੇ, ਵਾਲੇ ਪੁਰਾਣੇ ਤੇ ਨੇਕ ਕੰਮਾਂ ਦੀ ਸਿਫਤ ਕਰਦਾ ਹਾਂ। ਅਗਨੀ ਨੂੰ ਮੂਰਖ **'ਪਨੀਆਂ'** ਨੂੰ ਦੂਰ ਭਜਾਉਣ ਦਿਓ, ਜੋ ਕਦੀ ਯੱਗ ਨਹੀਂ ਕਰਦੇ। ਬੱਸ ਈਰਖਾ ਭਰੇ ਸ਼ਬਦ ਬੋਲਦੇ ਹਨ। ਇਸ ਨੂੰ ਦਸਿਊਆਂ ਨੂੰ ਮਾਰਨ ਦਿਓ। ਜੋ 'ਯੱਗ' ਅਤੇ 'ਜਾਪਕ' ਦੇ ਵਿਰੋਧੀ ਹਨ, ਉਸ ਨੂੰ ਉਨ੍ਹਾਂ ਸਭ ਪ੍ਰਤੀ ਬੁਰਾ ਭਲਾ ਕਹਿਣ ਦਿਓ ਜੋ ਯੱਗ ਕਰਨ ਤੋਂ ਪਰ੍ਹੇ ਹਨ। (7/6/2-3)

9. ਓ ਇੰਦਰ.... ਤੂੰ ਇਕੱਲੇ ਨੇ ਸੈਂਕੜੇ ਨਗਰ ਬਰਬਾਦ ਕੀਤੇ ਹਨ, ਜੋ ਦੁਸ਼ਮਣ ਆਸੁਰ **'ਵਰਦੰਗਾ'** ਦੇ ਸਨ।

10. "ਮੈਂ ਇਹ ਧਰਤੀ ਆਰੀਆਂ ਨੂੰ ਭੇਂਟ ਕੀਤੀ। ਮੈਂ ਸੋਮਾ (ਸੋਮਰਸ) ਨਾਲ ਰੱਜ ਕੇ ਇਕੋ ਸਮੇਂ ਆਸੁਰ **ਸਾਂਬਰ** ਦੇ 999 ਨਗਰ

ਤਬਾਹ ਕਰ ਦਿੱਤੇ।" (5/29/6)

11. ਇੰਦਰ ਤੂੰ ਸਾਂਬਰ (ਆਸੁਰ) ਦੇ ਇਕ ਸੌ ਪੁਰਾਣੇ ਨਗਰ ਤਬਾਹ ਕਰ ਦਿੱਤੇ।(2/14/5)

12. ਓ ਇੰਦਰ, ਜਦੋਂ ਤੂੰ **ਸੁਸਨ** ਦੇ ਨਗਰ ਢਾਹੇ, ਤੂੰ ਉਸ ਦੀ ਸਾਰੀ ਦੌਲਤ ਵੀ ਲੁੱਟ ਲਈ। (4/30/13)

13. "ਤੂੰ **ਪਿਪਰੂ** ਪਰ **ਬਰਿੱਧਾ ਮਰਿੱਗਾ** ਨੂੰ ਮਾਰਿਆ ਤੇ ਸਾਂਬਰ ਦੇ ਨਗਰ ਬਰਬਾਦ ਕੀਤੇ। (4/16/13)

14. ਓ ਇੰਦਰ ਤੂੰ **ਪਿਪਰੂ** ਦਾ ਨਗਰ ਉਖਾੜ ਕੇ **ਰਿਜਿਸਵਾਨ** ਨਾਂ ਦੇ ਸ਼ਰਧਾਲੂ ਨੂੰ ਬਚਾਇਆ। ਤੂੰ ਸੁਸਨ ਆਸੁਰ ਨੂੰ ਮਾਰ ਕੇ, **ਕੁੱਤਸਅ** ਨਾਂ ਦੇ ਰਿਸ਼ੀ ਨੂੰ ਬਚਾਇਆ। ਤੂੰ ਅਤਿੱਥੀਆਂ ਨੂੰ ਬਚਾਉਣ ਲਈ ਸਾਂਬਰ ਨੂੰ ਮਾਰ ਦਿੱਤਾ। ਨੇਕ ਦਿਲ **ਅਰਬੁਦ** ਨੂੰ ਠੁੱਡੇ ਮਾਰੇ। ਜਾਪਦਾ ਹੈ ਜਿਵੇਂ ਤੂੰ ਇਨ੍ਹਾਂ ਦਸਿਊਆਂ ਨੂੰ ਮਾਰਨ ਲਈ ਜਨਮਿਆਂ ਹੈਂ।(11/51/5-6)

14. ਇੰਦਰ ਨੇ **ਵਰਸ਼ਿਖਾ** ਦੇ ਪੁੱਤਰ ਨੂੰ, **ਚੇਮਨ** ਦੇ ਪੁੱਤਰ **ਅਭਾਬਰਤੀ** ਦਾ ਪੱਖ ਲੈਂਦਿਆਂ, ਮਾਰਿਆ। ਉਸ ਨੇ **ਬਰਿੱਚਬਨਾਂ** ਦੇ ਉੱਤਰਅਧਿਕਾਰੀਆਂ ਨੂੰ ਮਾਰ ਦਿੱਤਾ ਜੋ ਹੜੱਪਾ ਦੇ ਪੂਰਬ ਵੱਲ ਵੱਸਦੇ ਸਨ।(6/27/5)

15. ਓ ਇੰਦਰ ਤੂੰ ਸੋਮਾ ਸ਼ਰਾਬ ਅਤੇ ਗਊਆਂ ਜਿੱਤ ਲਈਆਂ ਹਨ ਅਤੇ **ਸਪਤ ਸਿੰਧੂ** ਦੇ ਵਹਿਣ ਰੋਕ ਦਿੱਤੇ ਹਨ।(1/32/11-12)

16. ਓ ਵਰਿੱਤਰ ਨੂੰ ਤਬਾਹ ਕਰਨ ਵਾਲੇ ਮਾਘਬ, ਤੂੰ ਗੁੱਸੇ 'ਚ ਪਾਗਲ ਹੋ ਕੇ ਦੂਈ ਦੀ ਹਮਲਾਵਰ ਲੜਕੀ ਨੂੰ ਮਾਰ ਦਿੱਤਾ, ਤੂੰ ਇਸ ਧਰਤੀ ਦੀ ਧੀਅ, ਦੇਵੀ ਊਸ਼ਾ ਨਾਲ ਬਲਾਤਕਾਰ ਕੀਤਾ।.... ਇੰਦਰ ਤੂੰ **ਅਰੇਤਰਨਾ** ਅਤੇ **ਚਿਤਰਾਹ** ਨੂੰ ਦਰਿਆ ਸਾਊ 'ਤੇ ਮਾਰ ਘੱਤਿਆ। (4/30/818)

17. ਇੰਦਰ ਲੜਾਈਆਂ ਵਿਚ ਆਪਣੇ ਆਰੀਅਨ ਪੈਰੋਕਾਰਾਂ ਨੂੰ ਬਚਾਉਂਦਾ ਹੈ। ਦੇਵਤਾ ਇੰਦਰ ਨੇ ਸਰੀਰ ਪਾੜ ਕੇ **ਕ੍ਰਿਸ਼ਨ** ਨੂੰ ਮਾਰ ਦਿੱਤਾ। ਉਸ ਨੂੰ ਜਲਾ ਦਿੱਤਾ। ਇੰਦਰ ਨੇ ਕ੍ਰਿਸ਼ਨ ਦੀਆਂ ਗਰਭਵਤੀ ਔਰਤਾਂ ਨੂੰ ਮਾਰ ਦਿੱਤਾ। ਰਾਜਾ **ਰਿਜਿਸਵਾਨ** ਸਮੇਤ।(1/130/8 ਅਤੇ 1/10/1)

18. ਇੰਦਰ ਨੇ ਇਸ ਆਦਮੀ ਰਿਜਿਸਵਾਨ ਨਾਲ ਦੋਸਤੀ ਪਾਈ ਤੇ **ਆਸੁਰ ਪਿੱਪਰੂ** ਨੂੰ ਮਾਰ ਮੁਕਾਇਆ।(10/138/2-3)

19. ਓ ਇੰਦਰ ਤੂੰ ਯੱਗ ਵਿਰੋਧੀ ਲੋਕਾਂ ਦੀ ਸਭਾ ਨੂੰ ਵੰਡ ਦਿੱਤਾ ਤੇ ਉਨ੍ਹਾਂ ਨੂੰ ਆਪਸ ਵਿਚ ਲੜਨ ਦੇ ਕਾਬਲ ਬਣਾ ਦਿੱਤਾ ਹੈ। ਫੇਰ ਸੋਮਾ ਸ਼ਰਾਬ ਦੇ ਡਰਾਉਣੇ ਅਸਰ ਹੇਠ ਤੂੰ ਦੋਹਾਂ ਨੂੰ ਤਬਾਹ ਕਰ ਦਿੱਤਾ। 8/14/15

20. ਬੇਵੱਸ **ਰਾਜਾ ਸੁਸਰਾਵਾ** ਨੇ 60099 ਸਿਪਾਹੀਆਂ ਵਾਲੇ ਵੀਹ ਰਾਜਿਆਂ ਉੱਪਰ ਧਾਵਾ ਬੋਲ ਦਿੱਤਾ। ਇੰਦਰ ਨੇ ਸੁਸਰਾਵਾ ਦਾ ਪੱਖ ਕੀਤਾ ਅਤੇ ਦੂਜਿਆਂ ਨੂੰ ਹਰਾ ਦਿੱਤਾ।(1/53/9)

21. ਓ **ਅਗਨੀ** ਤੂੰ ਮਹਾਨ ਹੈਂ। ਤੂੰ ਆਸੁਰ ਹੈਂ। **'ਰੁਦਰ'** ਤੂੰ ਅਸਮਾਨ ਜਿੱਡਾ ਹੈਂ। ਤੂੰ ਮੁਰਤਾਂ ਲਈ ਪ੍ਰੇਰਨਾ ਹੈਂ।(2/1/6)

22. ਆਸੁਰ ਅਗਨੀ ਦੀ ਪੂਜਾ ਕਰੋ ਜੋ ਸ਼ਲਾਘਾਯੋਗ ਹੈ। ਇਕ ਕਾਬਲ ਰਾਜਦੂਤ ਤੇ ਸੱਚਾ ਸੁੱਚਾ ਹੈ (7/2/3)

23. ਓ ਅਗਨੀ **'ਬਲ'** ਦੇ ਪੁੱਤਰ, ਕ੍ਰਿਪਾ ਕਰਕੇ ਇਸ ਯੱਗ ਦੀ ਸਾਰੀ ਅੱਗ ਲਓ ਅਤੇ ਭੇਟਾ ਲਓ ਤੇ ਸਾਨੂੰ ਖਾਣ ਲਈ ਭੋਜਨ ਦਿਓ।(1/26/10) (ਤਾਕਤਵਰ ਆਸੁਰ ਬਲ ਜਿਸ ਨੂੰ ਆਰੀਆਂ ਨੇ ਮਾਰ ਦਿੱਤਾ ਸੀ)

24. **ਅਗਨੀ** (ਬਾਲਾਸੁਰ ਦਾ ਪੁੱਤਰ) ਇਕ ਮਹਾਨ ਪੂਜਾ ਯੋਗ ਆਸੁਰ ਹੈ, ਉਸ ਨੇ ਸਾਨੂੰ ਸਫਲਤਾ ਬਖਸ਼ੀ ਹੈ।(15/12/1)

25. **ਅਗਨੀ ਦੇਵਤਿਆਂ ਦਾ ਮਹਿਮਾਨ ਹੈ। (7/8/4)**

26. ਅਗਨੀ ਭੇਟਾ ਤੇ ਖੁਸ਼ ਹੈ। ਉਹ ਇਕ ਆਸੁਰ ਹੈ। ਉਸ ਨੇ ਸਾਨੂੰ ਖੁਸ਼ੀ ਦੌਲਤ ਅਤੇ ਘਰ ਦਿੱਤੇ ਹਨ। ਉਹ ਮਹਾਨ ਅਤੇ ਮਸ਼ਹੂਰ ਹੈ।(5/15/1)

27. **ਅਗਨੀ ਦੇਵਤਿਆਂ ਦਾ ਮਿੱਤਰ ਹੈ।** (7/7/2)

28. ਓ ਅਗਨੀ ਤੂੰ ਦੇਵਤਿਆਂ ਨੂੰ ਸੱਦਿਆ। ਤੈਨੂੰ ਦੇਵਤਿਆਂ ਦਾ ਸਰਪ੍ਰਸਤ ਨਿਯੁਕਤ ਕਰਦੇ ਹਾਂ।(1/35/51)

29. ਓ ਅਗਨੀ ਤੈਨੂੰ ਦੇਵਤਿਆਂ ਦਾ ਸਰਪ੍ਰਸਤ ਬਣਾਇਆ ਹੈ ਤੂੰ ਮੇਹਰਬਾਨੀ ਕਰਕੇ ਯੱਗ ਵਿਚ ਬੈਠ।

30. "ਆਸੁਰ ਮੇਰੇ ਪਿਤਾ ਸਮਾਨ ਹਨ। ਮੈਂ ਅਗਨੀ ਸਦਾ ਉਨ੍ਹਾਂ ਦੀ ਸਿਫਤ ਕਰਦਾ ਹਾਂ। ਮੈਂ ਯੱਗ ਵਾਸਤੇ ਬੇਮਤਲਬ (ਅਯੋਗ) ਤੇ ਸਫਾਈ ਰਹਿਤ ਜਗ੍ਹਾ 'ਤੇ ਅਨੇਕ ਵਰ੍ਹੇ ਗੁਜ਼ਾਰੇ। ਇਸ ਲਈ ਮੈਂ ਆਪਣੇ ਪਿਤਾ (ਬਾਲਾਸੁਰ) ਨੂੰ ਛੱਡ ਦਿੱਤਾ। ਆਸੁਰ ਪਰਿਵਾਰ ਦੀ ਤਬਾਹੀ ਕੀਤੀ। ਇੰਦਰ ਦੇਵਤੇ ਦੀ ਅਗਵਾਈ ਪ੍ਰਵਾਨ ਕੀਤੀ...... ਮੇਰੇ ਅਲੱਗ ਹੋਣ 'ਤੇ **ਸੋਮਾ** ਅਤੇ **ਵਰੁਨਾ** ਦੀ ਬਰਬਾਦੀ ਹੋ ਗਈ। ਰਾਜਾ ਨਿਰਾਸ਼ ਹੋ ਗਿਆ. ਜਦੋਂ ਹੀ ਮੈਂ ਉਨ੍ਹਾਂ ਤੋਂ ਦੂਰ ਹੋਇਆ, ਆਸੁਰ ਸ਼ਕਤੀਹੀਣ ਹੋ ਗਏ।(10/124/3-5)

31. ਅਗਨੀ ਜਿਸ ਨੇ **'ਪਨੀਆਂ'** ਦੇ ਦਰਵਾਜ਼ਿਆਂ ਦੀਆਂ ਚਾਬੀਆਂ ਦਾ ਰਾਜ ਖੋਲ੍ਹਿਆ ਹੈ, ਇਕ ਕਮਾਲ ਦਾ ਬੰਦਾ ਹੈ। (7/9/2)

32. ਅਗਨੀ ਨੇ ਆਰੀਆਂ ਦੀ ਤਾਕਤ ਨੂੰ ਵਧਾਉਂਦਿਆਂ ਇਨ੍ਹਾਂ ਖੇਤਰਾਂ ਵਿਚੋਂ ਅਨਾਰੀਆਂ ਨੂੰ ਬਾਹਰ ਧੱਕ ਦਿੱਤਾ।(7/5/6)

33. **ਪਨੀਆਂ** ਵਿਚਕਾਰ ਬਿਬਰੂ ਦਾ ਉੱਚਾ ਸਥਾਨ ਹੈ। ਪੂਰੀ ਸ਼ਰਧਾ ਨਾਲ ਉਸ ਨੇ ਮੈਨੂੰ ਇਕ ਹਜ਼ਾਰ ਗਊਆਂ ਭੇਟ ਕੀਤੀਆਂ ਹਨ। ਸਾਨੂੰ ਉਸ ਯੋਗ ਆਦਮੀ ਦੀ ਉਸਤਤ ਕਰਨੀ ਚਾਹੀਦੀ ਹੈ।(6/45/33)

34. ਓ **ਵਰੁਨਾ**, ਓ ਆਸੁਰ **ਮਿੱਤਰਾ** ਤੁਸੀਂ ਸੂਰੀਆ ਤੋਂ ਵੱਖਰੇ ਹੋ (10/132/4)

35. ਮਿੱਤਰਾ ਤੇ ਵਰੁਨ ਦੇਵਤਿਆਂ ਵਿਚਕਾਰ ਆਸੁਰ ਸਨ।(7/65/2)

36. **ਮਿੱਤਰਾ ਅਤੇ ਵਰੁਨ 'ਕਸ਼ੱਤਰੀ' ਸਨ ਜੋ ਸਿੰਧੂ ਖੇਤਰ ਦੇ ਵਾਸੀ ਸਨ।** (7/64/2)

37. ਓ ਵਰੁਨ ਅਦਿੱਤੀ ਪੁੱਤਰ, ਓ ਸਾਗਰਾਂ ਦੇ ਪਾਲਕ, ਓ ਆਸੁਰ, ਓ ਰਾਜਾ, ਸਾਡੇ ਪਾਪ ਸਾਨੂੰ ਮਾਫ ਕਰ।(1/25/5-7)

38. ਮੈਂ ਮਸ਼ਹੂਰ ਵਰੁਨ ਦੀ ਵਿਸ਼ਾਲ ਗਿਆਨ ਪੱਧਤੀ ਨੂੰ ਮਾਨਤਾ ਦਿੰਦਾ ਹਾਂ.... ਕੋਈ ਵੀ ਵਰੁਨ ਦੇ ਪੂਰਨ ਗਿਆਨ ਵਿਚ ਨੁਕਸ ਨਹੀਂ ਕੱਢ ਸਕਦਾ।

-ਅਸੁਰ ਵਰੁਨ (ਰਾਜਾ) ਪੂਰਨ ਗਿਆਨ, ਜਿਸ ਨੇ ਸੁਰਗ ਨੂੰ ਹੈਰਾਨ ਕਰ ਦਿੱਤਾ। ਉਸਨੇ ਧਰਤੀ ਮਿਣ ਦਿੱਤੀ ਹੈ। ਉਹ ਪੂਰੇ ਵਿਸ਼ਵ ਦੇ ਸ਼ਹਿਨਸ਼ਾਹ ਵਾਂਗ ਹੈ। (8/21/1)

39. ਓ ਅਗਨੀ, ਸਾਡੇ ਦੁਸ਼ਮਣ ਰਾਖਸ਼ਾਂ ਨਾਲ ਜੁੜ ਖੜ੍ਹੇ ਹਨ। ਦਇਆ ਕਰਕੇ ਉਨ੍ਹਾਂ ਨੂੰ ਜਲਾ ਸੁੱਟੋ। (1/13/5)

40. ਦੇਵਤਿਆਂ ਅਤੇ ਆਸੁਰਾਂ ਵਿਚਕਾਰ ਯੁੱਧ ਛਿੜ ਪਿਆ। ਹਾਰੇ ਦੇਵਤਿਆਂ ਨੇ ਆਸੁਰਾਂ ਅਧੀਨ ਗੁਲਾਮਾਂ ਵਾਂਗ ਸੇਵਾ ਕੀਤੀ। (ਯੁਜੁਰ ਵੇਦ 2/3/7)

41. ਜਦੋਂ ਆਸੁਰ ਡਾਕੂ ਬਣ ਗਏ ਤਾਂ ਦੇਵਤਿਆਂ ਨੇ ਆਸੁਰਾਂ ਨੂੰ ਮਾਰਨ ਦੀ ਸਹੁੰ ਖਾ ਲਈ। (10/15/3)

ਸਿੱਟੇ :

1. ਆਰੀਆ ਦਾ ਮੁਖੀ ਇੰਦਰ ਹੈ।

2. ਆਰੀਆ ਕੇਵਲ ਇਕ ਨਸਲ ਹੈ, ਜੋ ਹਮਲਾਵਰ ਹੈ ਤੇ ਬਿਦੇਸੀ ਹੈ।

3. ਆਰੀਆਂ ਦੇ ਕੁਝ ਬੰਦੇ, ਆਸੁਰਾਂ ਵੱਲ ਵੀ ਹੋਏ, ਖੜ੍ਹੇ (ਇਸ ਤਰ੍ਹਾਂ ਦੇ ਅਨੇਕ ਕਾਰਨ ਹੋ ਸਕਦੇ ਹਨ)।

4. ਭਾਰਤ ਉਤੇ ਜਾਣੀ ਸਿੰਧੂ ਘਾਟੀ, ਸਪਤ ਸਿੰਧੂ, ਹੜੱਪਾ ਸਭਿਅਤਾ ਉਤੇ ਰਾਜ ਕਰਨ ਵਾਲੀਆਂ ਕੌਮਾਂ ਦੇ ਹਨ : ਦਾਸ, ਦਸਿਊ, ਰਾਖਸ਼ ਅਤੇ ਮੁੱਖ ਆਸੁਰ।

5. ਆਰੀਆਂ ਨੂੰ ਮਰੂਤਾ ਜਾਂ ਦੇਵਤੇ ਹੀ ਕਿਹਾ ਗਿਆ ਹੈ, ਜਿਨ੍ਹਾਂ ਦੀ ਸੰਪੂਰਨ ਕਮਾਂਡ ਇੰਦਰ ਦੇਵਤਾ ਕਰਦਾ ਹੈ।

6. ਆਸੁਰਾਂ-ਰਾਖਸ਼ਾਂ-ਦਸਿਊਆਂ ਵਿਚ ਦੋ ਬਿਰਤੀਆਂ ਵਾਲੇ ਲੋਕ ਹਨ-(ੳ) ਕੌਮ ਪ੍ਰਸਤ/ਦੇਸ ਪ੍ਰਸਤ/ ਦੇਸ਼ ਭਗਤ। (ਅ) ਗੱਦਾਰ/ਆਰੀਆ ਪ੍ਰਸਤ/ ਦੇਸ ਧ੍ਰੋਹੀ।

7. (ੳ) ਆਰੀਆਂ ਦੀ ਮੁੱਖ ਪਛਾਣ ਯੱਗ (ਯਜਨ) ਹੈ।

(ਅ) ਅਸੁਰ ਰਾਖਸ਼ ਯੱਗ ਵਿਰੋਧੀ ਹਨ ਜੋ ਯੱਗ ਵੇਲੇ ਆਰੀਆ ਨੂੰ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕਰਦੇ। ਦੋਹਾਂ ਨਸਲਾਂ ਵਿਚਕਾਰ ਜਾਣੀ ਭਾਰਤੀ ਮੂਲਵਾਸੀਆਂ ਅਤੇ ਬਿਦੇਸੀ ਆਰੀਆਂ ਵਿਚਕਾਰ ਵਿਸ਼ਵਾਸਾਂ ਦਾ ਵੱਡਾ ਅੰਤਰ ਵਿਰੋਧ ਹੈ ਜੋ ਮੁੱਖ ਵਿਰੋਧਤਾਈ ਹੈ ਅੱਜ ਤੱਕ ਵੀ।

8. ਕੇਵਲ ਬ੍ਰਾਹਮਣ ਆਰੀਆ ਮੂਲ ਦੇ ਹਨ।

9. ਬਹੁਤ ਆਸੁਰ ਰਾਜਿਆਂ ਨੇ ਇੰਦਰ ਨਾਲ ਮਿਲ ਕੇ ਆਸੁਰ ਭਰਾਵਾਂ ਵਿਰੁੱਧ, ਆਰੀਆ ਦੇਵਤਿਆਂ ਦੀਆਂ ਜਿੱਤਾਂ ਦੀ ਜੰਗ ਲੜੀ ਅਤੇ ਯੱਗ ਦੇ ਭਾਗੀਦਾਰ ਬਣੇ।

10. ਅਗਨੀ ਤੇ ਵਰੁਨ ਤੇ ਮਿੱਤਰਾ ਆਸੁਰ ਆਪਣੀ ਧਰਤੀ ਅਤੇ ਰਾਜ ਸੱਤਾ ਖੁਹਾਉਣ ਵਾਲਿਆਂ ਵਿਚ ਸਭ ਤੋਂ ਮੋਹਰੀ ਹਨ। ਜੋ ਇੰਦਰ ਦੀ ਕਮਾਂਡ ਵਿਚ ਆਪਣੇ ਰਾਜ ਵੰਸ਼ਾਂ ਦੀ, ਆਸੁਰ ਫੌਜਾਂ ਦੀ, ਆਸੁਰ ਨਗਰਾਂ ਦੀ, ਡੈਮਾਂ ਦੀ, ਦਰਿਆਵਾਂ ਦੀ, ਜਾਇਦਾਦਾਂ ਦੀ, ਤਬਾਹੀ ਕਰਵਾਉਂਦੇ ਤੇ ਹਰ ਭੇਤ ਆਰੀਆਂ ਨੂੰ ਮੁਹੱਈਆ ਕਰਦੇ ਹਨ। ਇਸ ਦੇ ਬਦਲੇ ਆਰੀਆਂ ਦੇ ਯੱਗਾਂ ਦੀ ਭਾਗਦਾਰੀ, ਸਿਫਤਾਂ ਅਤੇ ਤੋਹਫੇ ਲੈਂਦੇ ਹਨ। ਜਿਨ੍ਹਾਂ ਦੇ ਨਾਂ ਇਹ ਹਨ :

1. ਵਰੁਨ 2. (ਬਾਲਾਸੁਰ ਪੁੱਤਰ :) ਅਗਨੀ, 3. ਮਿੱਤਰਾ, 4. ਰਿਜਿਸਵਾਨ, 5. ਸੁਸਰਾਵਾ, 6. ਬਿਬਰੂ, 7. ਅਭਾਬਰਤੀ, 8. ਸੂਦਾਸ

ਇਨ੍ਹਾਂ ਤੋਂ ਉਲਟ ਦੇਸ਼ ਭਗਤ ਸੂਰਮੇ ਤੇ ਰਖਵਾਲੇ ਹਨ :

1. ਵਰਿੱਤਰ, 2. ਵਰਦੰਗਾ, 3. ਸਾਂਬਰ, 4. ਸੁਸ਼ਨ, 5. ਵਰਸ਼ਿੱਖਾ, 6. ਬਰਚਿਬਨਾ, 7. ਪਿਪਰੂ, 8. ਬਰਿੱਧਾ, 9. ਮਰਿੱਗਾ, 10. ਅਰੇਤਰਨਾ, 11. ਚਿਤਰਾਹ, 12. ਕ੍ਰਿਸ਼ਨ, 13. ਬਾਲਾਸੁਰ, 14. ਚੇਮਨ ਅਤੇ 15 ਵੇਦ।

11. ਇੰਦਰ ਕੋਲ ਆਪਣੀ ਆਰੀਆਂ ਸ਼ਕਤੀ ਬਹੁਤੀ ਨਹੀਂ ਹੈ, ਉਹ ਆਸੁਰਾਂ ਨੂੰ ਇੱਛਾਵਾਂ ਅਨੁਸਾਰ, ਆਪਸ ਵਿਚ ਵੰਡ ਕੇ, ਚਿਤ ਕਰਕੇ, ਟਕਰਾ ਕੇ, ਇੱਕ ਦੀ ਸਹਾਇਤਾ ਕਰਕੇ ਦੂਜੇ ਨੂੰ ਮਾਰ ਮੁਕਾਉਂਦਾ ਹੈ।

12. ਖਾਸ ਗੱਲ ਕਿ ਆਸੁਰਾਂ ਵਿਚ ਗੱਦਾਰੀ ਕਰਨ ਵਾਲੇ, ਕੌਮਪ੍ਰਸਤਾਂ ਨਾਲੋਂ ਕਿਤੇ ਵੱਧ ਹਨ, ਜਿਨ੍ਹਾਂ ਕਾਰਨ ਸਿੰਧੂ ਸਭਿਅਤਾ ਦੀ ਸਮੁੱਚੀ ਦੌਲਤ ਤੇ ਸੱਤਾ, ਆਰੀਆ ਬ੍ਰਾਹਮਣਾਂ ਨੇ ਹਥਿਆ ਲਈ।

13. ਇਹ ਗੱਲ ਬੜੀ ਸਾਫ ਹੈ ਕਿ ਆਰੀਆ ਦੇਵਤੇ ਬ੍ਰਾਹਮਣ, ਇੰਦਰ ਇਕ ਬਿਦੇਸੀ ਨਸਲ ਹਨ।

ਦਾਸ ਦਸਿਊ, ਰਾਖਸ਼, ਆਸੁਰ, ਭਾਰਤੀ ਮੂਲ ਦੇ ਹਨ। ਇਨ੍ਹਾਂ ਵਿਚਕਾਰ ਦੇਵ ਆਸੁਰ ਯੁੱਧਾਂ ਦਾ ਵਰਨਣ ਕਰਦਾ ਹੈ ਰਿੱਗ ਵੇਦ। ਰਿੱਗ ਵੇਦ ਤੋਂ ਬਾਦ ਦੇ ਅਦਲ ਬਦਲ ਨੂੰ ਪ੍ਰਥਮ ਸੱਚਾਈ ਨਹੀਂ ਮੰਨਿਆ ਜਾਣਾ ਚਾਹੀਦਾ ਉਸ ਨੂੰ ਰਿੱਗਵੇਦ ਦੇ ਤੱਥਾਂ 'ਤੇ ਹੀ ਪਰਖਣਾ ਜੋਖਣਾ ਚਾਹੀਦਾ ਹੈ।

14. ਇਕ ਖਾਸ ਗੱਲ ਇਹ ਕਿ ਯੁੱਧਾਂ ਦੇ ਭੇੜ ਵਿਚ ਬ੍ਰਾਹਮਣ ਤੋਂ ਬਿਨਾਂ ਕਸ਼ੱਤਰੀ ਤੇ ਵੈਸ਼ ਵਰਨ ਉੱਭਰ ਕੇ ਸਾਹਮਣੇ ਨਹੀਂ ਆਏ। ਜੋ ਵਿਸ਼ੇਸ਼ ਪ੍ਰਸ਼ਨ ਇਹ ਹੈ ਕਿ

ਕੀ ਇਹ ਆਰੀਆ ਹਨ ਜਾਂ ਮੂਲ ਵਾਸੀ ਆਸੁਰ ?

ਇਸ ਗੱਲ ਦਾ ਜਵਾਬ ਵੀ ਰਿੱਗ ਵੇਦ ਵਿਚੋਂ ਹੀ ਲੱਭਣਾ ਸਹੀ ਹੋਵੇਗਾ। ਬਦਲੀਆਂ ਪ੍ਰਸਥਿਤੀਆਂ ਦੇ ਨਿਰਣੇ ਘਪਲਾ ਦਰਸਾਉਂਦੇ ਜਾਪਣ ਲੱਗਦੇ ਹਨ। ਬਹੁਤੀ ਵਾਰ ਉਹ ਨਵੇਂ ਰਲੇਵਿਆਂ, ਨਵੀਆਂ ਬਣਤਰਾਂ ਅਤੇ ਬੁਣਤਰਾਂ ਦੀ ਉਪਜ ਹੁੰਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਦੀ

ਪ੍ਰਸੰਗਕ ਸਥਿਤੀ ਵਿਚ ਹੀ ਸਮਝਣਾ ਸੌਖਾ ਹੁੰਦਾ ਹੈ।

**ਭਾਗ 3**

ਰਿੱਗ ਵੇਦ ਵਿਚ ਇਕ ਵਿਸੇਸ਼ ਵਰਗ **'ਪਨੀ' ਪਨੀਜ਼ ਜਾਂ ਬਨੀਜ਼** ਦਾ ਜ਼ਿਕਰ ਹੁੰਦਾ ਹੈ ਜੋ ਮੂਲਵਾਸੀ ਹਨ ਅਤੇ ਜ਼ਿਆਦਾਤਰ ਆਰੀਆ ਵਿਰੋਧੀ ਹਨ। ਲੜਾਕੂ ਹਨ, ਬਹਾਦਰ ਹਨ, ਧਨਵਾਨ ਹਨ, ਵਪਾਰੀ ਹਨ। ਇਨ੍ਹਾਂ ਨੂੰ ਪੜ੍ਹੇ ਸਮਝੇ ਬਗੈਰ ਨਸਲਾਂ ਦਾ ਨਿਰਣਾ ਸੰਭਵ ਨਹੀਂ। ਇਨ੍ਹਾਂ ਬਾਰੇ ਰਿੱਗ ਵੇਦ ਦੇ ਦ੍ਰਿਸ਼ਟਾਂਤ ਹਨ :

ਇੰਦਰ ਤੇ ਆਰੀਆਂ ਵੱਲੋਂ ਭੇਜੀ ਇਕ ਜਸੂਸ ਸਮਰਾ, ਪਨੀਆਂ ਨਾਲ ਇਕ ਵੱਡੀ ਵਾਰਤਾਲਾਪ ਵਿਚ ਕਹਿੰਦੀ ਹੈ,

1. ਓ ਪਨੀ ਤੁਸੀਂ ਜੋ ਬਹੁਤ ਪਸ਼ੂ ਇਕੱਠੇ ਕਰ ਰੱਖੇ ਹਨ, ਮੈਂ ਉਹ ਲੈਣ ਆਈ ਹਾਂ।

2. ਓ ਪਨੀ ਲੋਕ ਤੁਸੀਂ ਯਕੀਨਨ ਉਸ ਦੇ (ਇੰਦਰ ਦੇ) ਹੱਥੋਂ ਮਾਰੇ ਜਾਓਗੇ।

3. ਓ ਪਨੀ, ਤੁਹਾਡੇ ਬੋਲ ਸਿਪਾਹੀਆਂ ਦੀ ਮਾਫਕ ਨਹੀਂ ਹਨ, ਤੁਸੀਂ ਸਰੀਰਕ ਤੌਰ 'ਤੇ ਏਨੇ ਕਮਜ਼ੋਰ ਹੋ ਕਿ ਇਨ੍ਹਾਂ ਨੂੰ ਇੰਦਰ ਦੇ ਤੀਰਾਂ ਦਾ ਨਿਸ਼ਾਨਾ ਨਾ ਬਣਨ ਦਿਓ।

4. ਦੇਵਤਿਆਂ ਨੂੰ ਆਪਣੇ ਘਰਾਂ ਉੱਪਰ ਹਮਲਾ ਕਰਨ ਲਈ ਨਾ ਉਕਸਾਓ।

5. ਓ ਪਨੀ, ਜਦੋਂ ਅੰਗਰਾ ਦਾ ਪੁੱਤਰ ਆਈਸ਼ਾ ਰਿਸ਼ੀ ਤੇ ਨਾਬਾਗੁਗਨ ਭਿਆਨਕ ਹੋ ਕੇ ਆਉਣਗੇ ਤੁਸੀਂ ਇਹ ਪਾਡੀਆਂ ਮਾਰਨੀਆਂ ਭੁੱਲ ਜਾਓਗੇ।

6. ਮੈਂ ਨਹੀਂ ਸਮਝਦੀ ਕਿ ਭੈਣ ਅਤੇ ਭਰਾ ਦੀਆਂ ਬੰਦੀਆਂ ਕੀ ਹੁੰਦੀਆਂ ਹਨ (ਪਨੀ ਲੋਕੋ) ਤੁਸੀਂ ਆਪਣੇ ਬਚਾ ਲਈ ਏਥੋਂ ਦੌੜ ਜਾਓ। (10/108/1-10)

ਓ ਅਗਨੀ (ਆਸੁਰ ਰਾਜਾ, ਜੋ ਆਰੀਆਂ ਨਾਲ ਰਲ ਗਿਆ ਸੀ) ਤੂੰ ਉਨ੍ਹਾਂ ਪਨੀ ਕਹੇ ਜਾਂਦੇ ਗੈਰ ਯੱਗੀ ਦਸਿਊਆਂ ਦਾ ਮਲੀਆ ਮੇਟ ਕਰ ਦੇ।

7. ਜਿਨ੍ਹਾਂ ਨੂੰ 'ਪਨੀ' ਕਿਹਾ ਜਾਂਦਾ ਹੈ, ਜੋ (ਆਰੀਆ ਪ੍ਰਤੀ) ਈਰਖਾਲੂ ਬੋਲਾਂ ਨਾਲ ਭਰੇ ਪਏ ਹਨ, ਜੋ ਮੂਰਖ ਹਨ ਤੇ ਬਦਨਾਮ ਹਨ। ਓ ਮਾਲਕ, ਤੂੰ ਇਨ੍ਹਾਂ ਯੱਗ ਵਿਰੋਧੀ ਜਾਪਕਾਂ ਨੂੰ ਨਕਾਰ ਦੇਹ। (7/6/3)

## ਕਸ਼ੱਤਰੀ

1. ਓ ਮਿੱਤਰਾ ਤੇ ਵਰੁਨ ਤੁਸੀਂ ਰਾਜੇ ਹੋ ਅਤੇ ਮਹਾਨ ਯੱਗਾਂ ਦੇ ਰਖਵਾਲੇ।

ਤੁਸੀਂ ਸਿੰਧੂਆਂ (ਸਪਤ ਸਿੰਧੂ) ਦੇ ਮੁਖੀ ਹੋ ਅਤੇ ਕਸ਼ੱਤਰੀ ਹੋ। ਕ੍ਰਿਪਾ ਕਰੋ ਤੇ ਸਾਡੇ ਨਾਲ ਆ ਮਿਲੋ। ਰਿਗ ਵੇਦ (7/04/2)

2. (ਵਰੁਨ ਨੂੰ) ਓ ਕਸ਼ੱਤਰੀ ਕੀ ਤੁਹਾਨੂੰ ਸਾਡੇ 'ਤੇ ਤਰਸ ਨਹੀਂ ਹੈ ? (7/89/1)

ਰਿੱਗ ਵੇਦ ਵਿਚ ਕਸ਼ੱਤਰੀ ਸ਼ਬਦ ਹੇਠ ਲਿਖੇ ਅਨੁਸਾਰ ਵਰਤੇ ਗਏ ਹਨ।

(ੳ) ਸੁਕਸ਼ਾਤਰਾਸੋ (1/19/5) ਰਿਗ ਵੇਦ (ਸ+ਕਸ਼ਾਤਰਾ+ਸੋ)

(ਅ) ਕਸ਼ਤਰਾਗ (1/24/6) ਰਿਗ ਵੇਦ (ਕਸ਼ਤਰਾ+ਗ)

(ੲ) ਕਸ਼ਤਰਾਸਪਿੰਗ (1/25/5) ਰਿਗ ਵੇਦ (ਕਸ਼ਤਰਾ+ਪਿੰਗ)

(ਸ) ਸਵਕਸ਼ਤਰਾਨ ਕਸ਼ਤਰਮਾਸਮਾ (1/54/3) ਰਿਗ ਵੇਦ (ਸਵ+ਕਸਤਰਾਨ, ਕਸ਼ਤਰ+ਮਾਮਸਾ)

3. ਓ ਨੇਕ ਕਸ਼ੱਤਰੀ ਵਰੁਨ (ਆਸੁਰ) ਸਾਨੂੰ ਮੁਆਫ ਕਰ। ਸਾਡੇ ਨਾਲ ਗੁੱਸਾ ਨਾ ਕਰ ਕਿ ਅਸੀਂ ਦੇਵਤਾਵਾਂ ਦਾ ਇਕ ਵਾਰ ਵਿਰੋਧ ਕੀਤਾ। ਸਾਨੂੰ ਮੁਆਫ ਕਰ, ਉਨ੍ਹਾਂ ਪਾਪਾਂ ਲਈ ਜੋ ਅਸੀਂ ਅਣਜਾਣੇ ਵਿਚ ਕੀਤੇ। (7/898/5) ਰਿਗ ਵੇਦ

4. ਦੇਵਤਾ ਸੋਮਾ ਨੇ ਪਾਪੀ, ਝੂਠੇ ਅਤੇ ਉਨ੍ਹਾਂ ਬਹਾਦਰ ਕਸ਼ੱਤਰੀਆਂ ਦੀ ਰੱਖਿਆ ਨਹੀਂ ਕੀਤੀ, ਉਸ ਨੇ ਇਨ੍ਹਾਂ ਨੂੰ ਮਾਰ ਕੇ ਗੁਲਾਮ ਬਣਾਇਆ। (7/104/13) ਰਿਗ ਵੇਦ

5. ਓ ਨਸੱਤਿਆ ਤੂੰ ਕਸ਼ੱਤਰੀਆਂ ਨੂੰ ਹਰਾ ਦਿੱਤਾ ਹੈ। ਮਨਸ਼ਾ ਨੂੰ ਜਿੱਤ ਲਿਆ ਹੈ। ਇਸ ਧਰਤੀ ਦੇ ਰਖਵਾਲੇ (ਰਾਖਸ਼ਾਂ) ਨੂੰ ਮਾਰ ਦਿੱਤਾ ਹੈ। ਹੁਣ ਤੂੰ ਰਾਖਸ਼ਾਂ ਉੱਤੇ ਰਾਜ ਕਰ ਰਿਹਾ ਹੈਂ। (8/35/17) ਰਿਗ ਵੇਦ

ਕਥਾ ਮਹਾਂਭਾਰਤ : 'ਕਸ਼ੱਤਰੀਆਂ ਨੂੰ ਇੱਕੀ ਵਾਰ, ਇਸ ਧਰਤੀ ਤੋਂ ਧੋਅ ਦੇਣ ਬਾਦ, ਜਮਦਾਗਨੀ ਦਾ ਪੁੱਤਰ (ਪਰਸ਼ੂਰਾਮ ਬ੍ਰਾਹਮਣ) ਮੋਹੇਂਦਰਾ ਦੇ ਸੁੰਦਰ ਪਹਾੜ ਉਤੇ ਬੰਦਗੀ ਵਿਚ ਰੁੱਝ ਗਿਆ।

ਜਦੋਂ ਉਸ ਨੇ ਕਸ਼ੱਤਰੀਆਂ ਦੇ ਸੰਸਾਰ ਨੂੰ ਤਬਾਹ ਕਰ ਦਿੱਤਾ ਤਾਂ ਉਨ੍ਹਾਂ ਦੀਆਂ ਵਿਧਵਾਵਾਂ ਬ੍ਰਾਹਮਣਾਂ ਪਾਸ ਆਈਆਂ।.... ਜਿਨ੍ਹਾਂ ਨੇ ਖਾਸ ਵਜ੍ਹਾ ਨਾਲ ਇਨ੍ਹਾਂ ਔਰਤਾਂ ਨਾਲ ਭੋਗ ਕੀਤਾ, ਜੋ ਨਤੀਜੇ ਵਜੋਂ (ਉਹ) ਗਰਭਵਤੀ ਹੋਈਆਂ ਅਤੇ ਜਿਨ੍ਹਾਂ ਨੇ ਬਹਾਦਰ ਮੁੰਡੇ ਤੇ ਕੁੜੀਆਂ ਨੂੰ ਜਨਮ ਦਿੱਤਾ, ਕਸ਼ੱਤਰੀ ਨਸਲ ਨੂੰ ਜਾਰੀ ਰੱਖਣ ਵਾਸਤੇ। ਇਉਂ ਕਸ਼ੱਤਰੀ ਨਸਲ, ਬ੍ਰਾਹਮਣ ਦੇ ਨੇਕ ਕਰਮ ਜੋ ਉਨ੍ਹਾਂ ਕਸ਼ੱਤਰੀ ਔਰਤਾਂ ਉਤੇ ਕੀਤੇ, ਨਾਲ ਵਧੀ ਫੁੱਲੀ ਤੇ ਸਮਿਆਂ ਤੱਕ ਚੱਲੀ।

ਇਉਂ ਬ੍ਰਾਹਮਣਾਂ ਤੋਂ ਨੀਵੀਆਂ ਚਾਰ ਜਾਤੀਆਂ ਉਤਪੰਨ ਹੋਈਆਂ।

ਨੋਟ : ਬ੍ਰਾਹਮਣਾਂ ਤੋਂ ਨੀਵੀਆਂ ਚਾਰ ਜਾਤੀਆਂ ਦਾ ਅਰਥ ਬਣਦਾ ਹੈ ਕਿ ਕਸ਼ੱਤਰੀ (ਮੂਲ) ਕਸ਼ੱਤਰੀ ਜੋ ਬ੍ਰਾਹਮਣਾਂ ਦੇ ਬਿੰਦ ਬੀਜ ਤੋਂ ਕਸ਼ੱਤਰੀ ਔਰਤਾਂ ਦੇ ਪੇਟੋਂ ਪੈਦਾ ਹੋਏ। ਤੀਜਾ ਵੈਸ਼ (ਪਨੀ ਬਨਿਜ) ਅਤੇ ਸ਼ੂਦਰ (ਜੋ ਕਸ਼ੱਤਰੀ ਤੇ ਵੈਸ਼ਾਂ ਵਿਚੋਂ, ਬ੍ਰਾਹਮਣਾਂ ਦੁਆਰਾ ਉਪਨੱਯਨ ਨਾ ਕਰਨ ਤੇ, ਹੋਰ ਥੱਲੇ ਆ ਡਿੱਗੇ ਉਹ, ਚੌਥੇ)।

ਜਿਵੇਂ ਤੂੰ (ਇੰਦਰ) ਦਸਿਊਆਂ ਨੂੰ ਸਾਰੇ ਚੰਗੇ ਗੁਣਾਂ ਤੋਂ ਵਾਂਝੇ ਕਰ ਦਿੱਤਾ ਹੈ (ਰੋਕ ਦਿੱਤਾ ਹੈ) ਅਤੇ ਦਾਸ ਮਨੁੱਸ਼ਾਂ ਨੂੰ ਨਿੰਦਣਯੋਗ ਬਣਾ ਦਿੱਤਾ ਹੈ। (1/28/4) ਰਿੱਗ ਵੇਦ

ਇਹ ਪ੍ਰਸ਼ਨ ਉੱਠਦਾ ਹੈ ਕਿ ਕਸ਼ੱਤਰੀ ਤੇ ਵੈਸ਼ ਆਰੀਆ ਕਿਉਂ ਨਹੀਂ ?

ਅਸੀਂ ਆਪਣੀ ਖੋਜ ਵਿਚ ਬ੍ਰਾਹਮਣ ਤੋਂ ਬਿਨਾਂ ਹੋਰ ਵਰਨਾਂ ਨੂੰ ਆਰੀਆ ਨਹੀਂ ਮੰਨਿਆ ਕਿਉਂਕਿ ਇਹ ਪ੍ਰਮਾਣ ਰਿੱਗ ਵੇਦ ਪੇਸ਼ ਕਰਦਾ ਹੈ।

ਜਿਵੇਂ ਰਿਗ ਵੇਦ ਵਾਰ ਵਾਰ ਇੰਦਰ, ਦੇਵਤੇ, ਬ੍ਰਾਹਮਣ ਤੇ ਆਰੀਆ ਸ਼ਬਦਾਂ ਨੂੰ ਉਭਾਰਦਾ ਹੈ ਉਵੇਂ ਇਸ ਵਿਚਲੀਆਂ ਪ੍ਰਾਰਥਨਾਵਾਂ ਵਿਚ ਓ ਆਰੀਆ, ਕਸ਼ੱਤਰੀ ਆਰੀਆ ਵੈਸ਼ ਆਰੀਆ ਨਹੀਂ ਕਿਹਾ ਗਿਆ। ਸਗੋਂ ਵਾਰ ਵਾਰ ਇਨ੍ਹਾਂ ਨੂੰ ਆਸੁਰ ਵੰਸ਼ ਰਾਖਸ਼ ਵੰਸ਼ ਲਿਖਿਆ ਗਿਆ ਹੈ। ਦੇਵਤਿਆਂ ਦੀ ਸੰਤਾਨ ਤੋਂ ਆਸੁਰਾਂ ਦੀ ਸੰਤਾਨ ਦਾ ਸਪੱਸ਼ਟ ਜ਼ਿਕਰ ਹੈ। ਚਾਹੇ ਕੋਈ ਆਰੀਆਂ ਦਾ ਵਿਰੋਧੀ ਹੈ। ਆਰੀਆਂ ਦਾ ਸੰਗੀ ਹੈ। ਯੱਗ ਹਮਾਇਤੀ ਹੈ, ਯੱਗ ਵਿਰੋਧੀ ਹੈ, ਉਸ ਨੂੰ ਕਿਤੇ ਵੀ ਆਰੀਆ ਸ਼ਬਦਾਂ ਨਾਲ ਸੰਬੋਧਤ ਨਹੀਂ ਕੀਤਾ ਗਿਆ। ਜੇ ਉਨ੍ਹਾਂ ਨੂੰ ਇਕ ਥਾਂ ਆਰੀਆ ਕਿਹਾ ਵੀ ਗਿਆ ਹੈ ਦੂਸਰੇ ਥਾਂ ਉਨ੍ਹਾਂ ਦੇ ਆਰੀਆ ਹੋਣ 'ਤੇ ਪਾਬੰਦੀ ਵੀ ਲਾਈ ਗਈ ਹੈ। ਉਨ੍ਹਾਂ ਵਿਰੁੱਧ ਚੀਕ ਚਿਹਾੜਾ ਵੀ ਦਰਸਾਇਆ ਗਿਆ ਹੈ। ਆਰੀਆ ਆਏ। ਆਸੁਰਾਂ, ਰਾਖਸ਼ਾਂ ਨਾਲ ਲੜੇ। ਜ਼ਰੂਰ ਲੜੇ ਪ੍ਰੰਤੂ ਉਹ ਸੈਂਕੜੇ ਵਰ੍ਹੇ ਲੜਨ ਲਈ ਕਿੰਨੇ ਹੋਣਗੇ ? ਉਨ੍ਹਾਂ ਨੇ ਤਾਂ ਆਸੁਰਾਂ ਰਾਖਸ਼ਾਂ ਦੇ ਆਪਸ ਵਿਚ ਲੜਨ ਭਿੜਨ ਦਾ, ਤੇ ਆਰੀਆਂ ਦੀਆਂ ਜਿੱਤਾਂ ਦਾ ਸਿਲਸਿਲਾ ਘੜਿਆ ਪੂਰੀ ਕਾਮਯਾਬੀ ਨਾਲ। ਜੇ ਆਰੀਆਂ ਵਿਚ ਪਹਿਲਾਂ ਹੀ ਕਸ਼ੱਤਰੀ ਵੈਸ਼ ਹੁੰਦੇ ਤਾਂ ਬ੍ਰਾਹਮਣਾਂ ਤੇ ਦੇਵਤਿਆਂ ਵਾਂਗ ਉਹਨਾਂ ਦਾ ਵੀ ਵਾਰ ਵਾਰ ਜ਼ਿਕਰ ਹੁੰਦਾ। ਪ੍ਰੰਤੂ ਕਸ਼ੱਤਰੀ ਵੈਸ਼ ਦਾ ਜਦੋਂ ਵੀ ਜ਼ਿਕਰ ਹੋਇਆ ਉਹ ਆਸੁਰਾਂ ਰਾਖਸ਼ਾਂ ਦੇ ਹਿੱਸੇ ਲਈ ਹੋਇਆ, ਜਿਨ੍ਹਾਂ ਨੇ ਕੌਮੀ ਧਰਮ ਤਿਆਗ ਕੇ ਆਰੀਆ ਧਰਮ ਦਾ ਸਾਥ ਦਿੱਤਾ ਤੇ 'ਯੱਗਾਂ' 'ਬਲੀਆਂ' ਨੂੰ ਅਪਨਾਇਆ। ਯੱਗਾਂ ਬਲੀਆਂ ਵਿਚ ਬ੍ਰਾਹਮਣਾਂ ਨੇ ਆਪਣੀ ਮਰਜ਼ੀ ਨਾਲ ਉਨ੍ਹਾਂ ਨੂੰ ਬੈਠਣ ਦੀ ਆਗਿਆ ਦਿੱਤੀ। ਉਨ੍ਹਾਂ ਦਾ ਰੁਤਬਾ ਤਹਿ ਕੀਤਾ। ਇਨ੍ਹਾਂ ਵਰਨਾਂ 'ਚੋਂ ਹੀ ਸ਼ੂਦਰ ਵਰਨ ਨਿਕਲਿਆ।

ਇਸ ਲਈ ਬ੍ਰਾਹਮਣ ਵਰਗ ਤੋਂ ਬਿਨਾਂ, ਦੂਸਰਾ ਕੋਈ ਵਰਨ ਆਰੀਆ ਨਹੀਂ ਦਿਸਦਾ। ਜੇ ਪਿਛਲੇ 3000 ਸਾਲ ਦੇ ਸਮਾਜਕ, ਧਾਰਮਕ ਤੇ ਰਾਜਨੀਤਕ ਇਤਿਹਾਸ ਦਾ ਮੁਲਾਂਕਣ ਕਰੀਏ ਤਾਂ ਵੀ ਕਸ਼ੱਤਰੀ ਵੈਸ਼, ਆਰੀਆਂ ਦਾ ਭਾਗ ਸਾਬਤ ਨਹੀਂ ਹੁੰਦੇ। ਜਿਸ ਤਰ੍ਹਾਂ ਦਾ ਕਰਜ਼ਾ ਬ੍ਰਾਹਮਣ ਵਰਗ ਨੂੰ, ਇਨ੍ਹਾਂ ਵਰਨਾਂ ਨੇ ਮੋੜਿਆ ਹੈ, ਉਹ ਸਧਾਰਨ ਨਹੀਂ। ਇਨ੍ਹਾਂ ਨੂੰ ਆਪਣੀ ਹਰ ਵਸਤੂ ਤੇ ਤਨ ਬਦਨ ਵੀ ਦਾਨ ਵਿਚ ਭੇਂਟ ਕਰਨਾ ਪਿਆ। ਸ਼ੂਦਰ ਇਸ ਤੋਂ ਇਨਕਾਰੀ ਰਹੇ। ਅਤੀ ਸ਼ੂਦਰ ਉਸ ਤੋਂ ਵੀ ਵੱਧ ਇਨਕਾਰੀ ਰਹੇ। ਉਨ੍ਹਾਂ ਦੀਆਂ ਦੁਸ਼ਵਾਰੀਆਂ ਭਾਵੇਂ ਬਹੁਤ ਹਨ ਪ੍ਰੰਤੂ ਕਸ਼ੱਤਰੀਆਂ-ਵੈਸ਼ਾਂ ਨਾਲ ਘੱਟ ਨਹੀਂ ਹੋਈ। ਇਕ ਗੱਲ ਇਹ ਉੱਭਰ ਕੇ ਸਾਹਮਣੇ ਆ ਰਹੀ ਹੈ ਕਿ ਆਰੀਆ ਪਹਿਲਾਂ ਹੀ ਭਾਰਤ ਵਿਚ ਮੌਜੂਦ ਸਨ। ਬ੍ਰਾਹਮਣ ਰਿੱਗ ਵੇਦ ਨੂੰ ਆਪਣੇ ਧਰਮ ਦਾ ਤੇ ਸੰਸਾਰ ਦਾ ਪ੍ਰਾਚੀਨਤਮ ਗ੍ਰੰਥ ਐਲਾਨ ਕਰਦਾ ਹੈ। ਇਸ ਤੋਂ ਵੱਡਾ ਸਬੂਤ ਬ੍ਰਾਹਮਣ ਕੋਲ ਹੋਰ ਕੋਈ ਨਹੀਂ। ਸੱਚ ਵੀ ਇਹੋ ਹੈ। ਜੇ ਆਰੀਆ ਪਹਿਲਾਂ ਏਥੇ ਸਨ ਤਾਂ ਰਿੱਗ ਵੇਦ ਕਿਧਰੇ ਵੀ, ਪੂਰੀ ਰਚਨਾ ਵਿਚ, ਇਸ ਧਰਤੀ ਉੱਤੇ ਹੁੰਦੇ ਯੱਗਾਂ ਅਤੇ ਬਲੀਆਂ ਦਾ ਜ਼ਿਕਰ ਨਹੀਂ ਕਰਦਾ। ਬ੍ਰਾਹਮਣ ਆਰੀਆ ਦਾ ਧਰਮ ਇਹ ਯੱਗ ਅਤੇ ਬਲੀਆਂ ਹਨ। ਰਿਗ ਵੇਦ ਵਿਚ, ਬਾਕੀ ਸਾਰੇ ਮਨੁੱਖ ਸਮੂਹਾਂ ਨੂੰ ਯੱਗ ਵਿਰੋਧੀ, ਬਲੀ ਵਿਰੋਧੀ ਵਾਰ ਵਾਰ ਕਿਹਾ ਗਿਆ ਹੈ। ਤੇ ਜੰਗ ਵੀ ਉਨ੍ਹਾਂ ਵਿਰੁੱਧ ਹੀ ਜਾਰੀ ਹੈ। ਦੇਖੋ, ਜਿਨ੍ਹਾਂ ਵਿਰੁੱਧ ਜੰਗ ਜਾਰੀ ਹੈ, ਉਹ ਚਾਹੇ ਆਰੀਆਂ ਦੇ ਵਿਰੁੱਧ ਲੜ ਰਹੇ ਹਨ, ਚਾਹੇ ਆਰੀਆਂ ਦੇ ਹੱਕ ਵਿਚ, ਕੋਈ ਵੀ ਰਾਜਾ, ਪਣੀ ਜਾਂ ਸਮੂਹ, ਯੱਗਾਂ ਅਤੇ ਬਲੀਆਂ ਦਾ ਧਰਮ ਕਰਨ ਵਾਲਾ ਨਹੀਂ ਹੈ ਪ੍ਰੰਤੂ ਬ੍ਰਾਹਮਣ ਉਨ੍ਹਾਂ ਨੂੰ ਖਾਸ ਹਾਲਤਾਂ ਵਿਚ ਯੱਗਾਂ ਅਤੇ ਬਲੀਆਂ ਵਿਚ ਬੈਠਣ ਦੀ ਆਗਿਆ, ਮਨਮਰਜ਼ੀ ਨਾਲ ਦਿੰਦਾ ਹੈ ਜਾਂ ਇਨਕਾਰ ਕਰਦਾ ਹੈ। ਕਿਸੇ ਦੀ ਵੀ ਮਰਜ਼ੀ ਨਹੀਂ ਚੱਲਦੀ ਕਿ ਉਹ ਇਸ ਧਰਮ ਵਿਚ ਆਪਣੇ ਧਰਮ ਵਾਂਗ ਪ੍ਰਵੇਸ਼ ਕਰ ਸਕੇ। ਭਾਰਤ ਦੀ ਧਰਤੀ 'ਤੇ ਰਿਗ ਵੇਦ ਅਨੁਸਾਰ ਆਰੀਆਂ ਤੋਂ ਬਿਨਾਂ ਆਸੁਰਾਂ ਰਾਖਸ਼ਾਂ, ਪਣੀਆਂ, ਦਸਿਊਆਂ ਦਾ ਇਕ ਵੀ ਫਿਰਕਾ ਨਹੀਂ ਜੋ ਯੱਗ ਜਾਂ ਬਲੀਆਂ ਕਰਨ ਵਾਲਾ ਸੀ। ਭਾਵੇਂ ਅੱਧੇ ਆਰੀਆਂ ਨਾਲ ਰਲੇ ਪ੍ਰੰਤੂ ਉਨ੍ਹਾਂ ਨੂੰ, ਕਿਸੇ ਖਾਸ ਵਜ੍ਹਾ ਬਿਨਾਂ ਬ੍ਰਾਹਮਣਾਂ ਨੇ ਯੱਗ-ਬਲੀਆਂ ਵਿਚ ਬੈਠਣ ਦੀ ਆਗਿਆ ਨਹੀਂ ਦਿੱਤੀ। ਤਾਂ ਫਿਰ ਆਰੀਆਂ ਨੂੰ ਭਾਰਤ ਦੇ ਮੂਲ ਵਾਸੀ ਕਿਸ ਅਧਾਰ 'ਤੇ ਸਾਬਤ ਕਰਾਂਗੇ। ਉਨ੍ਹਾਂ ਪਾਸ ਤਾਂ ਕੋਈ ਇਕ ਵੀ ਇਲਾਕਾ ਨਹੀਂ ਸਾਬਤ ਹੁੰਦਾ ਜਿਥੇ ਉਹ ਆਪਣਾ ਧਰਮ ਅਸਾਨੀ ਨਾਲ ਕਰਦੇ ਦਿਸਦੇ ਹੋਣ। ਭਾਰਤ ਦੇ ਉਸ ਵੇਲੇ ਦੇ ਧਰਮੀ ਲੋਕ ਯੋਗੀ ਤੇ ਜਤੀ ਸਨ। ਜੋ ਯੱਗ ਅਤੇ ਬਲੀਆਂ ਦੇ ਵਿਰੁੱਧ ਖੜ੍ਹੇ। ਇਉਂ ਭਾਰਤ ਦੇ ਮੂਲ ਵਾਸੀ ਲੋਕ ਓਹੀ ਸਨ, ਜਿਨ੍ਹਾਂ ਨੂੰ ਬਾਦ ਵਿਚ ਬ੍ਰਾਹਮਣ ਦੇਵਤੇ ਨੇ ਕਸ਼ੱਤਰੀ, ਵੈਸ਼ ਤੇ ਸ਼ੂਦਰ ਕਿਹਾ।

**ਵਰਨ ਬੰਸਾਵਲੀ**

ਵਰਨ ਜਾਤ ਦੀ ਬੰਸਾਵਲੀ ਦੀ ਪਛਾਣ ਕਰਨ ਦਾ ਅਧਿਕਾਰ ਕੇਵਲ ਆਰੀਆ ਬ੍ਰਾਹਮਣਾਂ ਨੂੰ ਹੈ। ਬ੍ਰਾਹਮਣਾਂ ਦਾ ਆਪਣਾ ਮੂਲ ਬੰਸ ਨਹੀਂ ਜਾਣਿਆ ਜਾਂਦਾ। ਮਗਰੋਂ ਬਣੇ ਜਾਤ ਗੋਤ ਜਾਂ ਮੰਗਲੀਕ ਗੈਰ ਮੰਗਲੀਕ ਦੀ ਪਛਾਣ ਕਰਦੇ ਹਨ, ਬ੍ਰਾਹਮਣ ਪੰਡਤ।

ਸ਼ੂਦਰਾਂ ਦੀ ਬੰਸਾਵਲੀ ਨਹੀਂ ਪੁੱਛੀ ਜਾਂਦੀ ਕਿਉਂਕਿ ਸ਼ੂਦਰ ਬੰਸ ਦੇ ਤਿੰਨ ਚਾਰ ਕਾਰਨ ਪਛਾਣੇ ਜਾਂਦੇ ਹਨ।

(ੳ) ਉਹ ਕਸ਼ੱਤਰੀਆਂ ਤੇ ਵੈਸ਼ਾਂ ਵਿਚੋਂ ਹਨ ਜਿਨ੍ਹਾਂ ਨੂੰ ਕਿਸੇ ਸਮੇਂ ਇਨ੍ਹਾਂ ਵਰਨਾਂ ਵਿਚੋਂ ਕੱਢ ਕੇ ਨੀਵੇਂ ਸੁੱਟਿਆ ਗਿਆ।

(ਅ) ਸ਼ੂਦਰ ਬ੍ਰਾਹਮਣ ਬੰਸ ਦਾ ਭਾਗ ਨਹੀਂ ਹਨ।

(ੲ) ਸ਼ੂਦਰ ਜਾਂ ਤਾਂ ਹਾਰ ਕੇ ਗੁਲਾਮ ਬਣੇ ਜਾਂ ਗੁਲਾਮ ਭੇਟ ਕੀਤੇ ਗਏ ਜਾਂ ਖਰੀਦ ਲਏ ਗਏ।

ਇਸ ਦਾ ਅਰਥ ਹੈ ਕਿ ਇਹ ਸਾਰੇ ਗੈਰਆਰੀਆ ਤੇ ਗੈਰਬ੍ਰਾਹਮਣੀ ਲੋਕ ਸਨ।

ਜਦੋਂ ਵੀ ਕਦੀ ਗੈਰਬ੍ਰਾਹਮਣੀ ਬੰਸ ਵਾਲਿਆਂ ਦੀ ਕੋਈ ਰਾਜਸੀ ਤਾਕਤ ਬਣੀ ਤਾਂ ਉਨ੍ਹਾਂ ਦਾ ਸਮਾਜਕ ਰੁਤਬਾ ਬ੍ਰਾਹਮਣ ਪੰਡਤਾਂ ਪ੍ਰੋਹਤਾਂ ਨੇ ਹੀ ਪਛਾਣਿਆ। ਜਿਵੇਂ ਸ਼ਿਵਾ ਜੀ ਦਾ ਤੇ ਸ਼ਾਹੂ ਮਹਾਰਾਜ ਦਾ, ਹੋਰ ਵੀ ਹੋਣਗੇ। ਬ੍ਰਾਹਮਣ ਅਕਸਰ ਕੀ ਵੇਖਦਾ ਹੈ ? ਉਸ ਨੂੰ ਇਨ੍ਹਾਂ ਦੀ ਬੰਸ ਦਾ ਕਿਵੇਂ ਪਤਾ ਹੈ ? ਉਸ ਦੀ ਪਛਾਣ ਦੇ ਅਧਾਰ ਕੀ ਹਨ ? ਇਹ ਗੱਲ ਹੁਣ ਸਾਡੀ ਸਮਝ ਪੈਂਦੀ ਹੈ।

ਆਰੀਆ–ਆਸੁਰ ਯੁੱਧਾਂ ਸਮੇਂ ਜੋ ਮੁੱਖ ਧਿਰਾਂ ਬਣੀਆਂ ਉਹ ਰਿੱਗਵੇਦ ਅਨੁਸਾਰ ਆਰੀਆ, ਕਸ਼ੱਤਰੀਆਂ, ਵੈਸ਼ਾਂ ਅਤੇ ਗੈਰਆਰੀਆਂ, ਆਸੁਰ ਤੇ ਰਾਖਸ਼ ਬੰਸਾਂ ਦੀਆਂ ਸਨ।

ਗੈਰਆਰੀਆ ਭਾਰਤੀ ਮੂਲਵਾਸੀ ਜੋ ਆਪਣੇ ਕੌਮੀ ਹਿਤਾਂ ਲਈ ਲੜੇ ਮਰੇ, ਬ੍ਰਾਹਮਣਾਂ ਨੇ ਉਨ੍ਹਾਂ ਨੂੰ ਕਸ਼ੱਤਰੀ ਜਾਂ ਵੈਸ਼ ਨਹੀਂ, ਸ਼ੂਦਰ ਬਣਾਇਆ। ਕਿਉਂਕਿ ਓਹੀ ਹਾਰੇ ਸਨ। ਓਹੀ ਗੁਲਾਮ ਹੋਏ ਸਨ। ਉਨ੍ਹਾਂ ਨੂੰ ਵੇਚਿਆ ਖਰੀਦਿਆ ਜਾਂਦਾ ਰਿਹਾ। ਜਿਨ੍ਹਾਂ ਨੇ ਕਸ਼ੱਤਰੀਆ ਜਾਂ ਵੈਸ਼ਾਂ ਦਾ ਰੁਤਬਾ ਹਾਸਲ ਵੀ ਕੀਤਾ ਤੇ ਯੱਗਾਂ ਵਿਚ ਬਰਾਬਰ ਬੈਠਣ ਦੀ ਆਗਿਆ ਪਾਈ, ਉਹ ਜਦੋਂ ਵੀ ਵਿਗੜੇ, ਜਦੋਂ ਵੀ ਉਨ੍ਹਾਂ ਨੇ ਕਿਸੇ ਗੱਲ ’ਤੇ ਬ੍ਰਾਹਮਣੀ ਵਿਵਸਥਾ ਦਾ ਵਿਰੋਧ ਕੀਤਾ ਤਾਂ ਉਨ੍ਹਾਂ ਨੂੰ ਬਹਾਨੇ ਬਣਾ ਕੇ, ਜਿਵੇਂ ਉਪਨੱਯਨ ਆਦਿ ਨਾ ਕਰਕੇ, ਬਾਹਰ ਧੱਕ ਦਿੱਤਾ ਗਿਆ ਤੇ ਸ਼ੂਦਰ ਬਣਾ ਕੇ, ਸੇਵਾ ਵਿਚ ਝੋਕ ਲਿਆ ਗਿਆ। ਕਸ਼ੱਤਰੀ ਤੇ ਵੈਸ਼ ਕਿਉਂਕਿ ਆਸੁਰ ਰਾਖਸ਼, ਅਨਾਰੀਆ ਹੀ ਸਨ। ਜਿਨ੍ਹਾਂ ਦੇ ਦੋ ਭਾਗ ਬਣ ਗਏ ਸਨ, ਇਕ ਬ੍ਰਾਹਮਣ ਆਰੀਆ ਪੱਖੀ ਦੂਜੇ ਵਿਰੋਧੀ। ਇਹ ਦੋਵੇਂ ਭਾਗ, ਬਾਦ ਵਿਚ ਵੀ ਖੜ੍ਹੇ ਰਹੇ। ਪ੍ਰੰਤੂ ਆਰੀਆ ਜੇਤੂਆਂ ਦੇ ਪੱਖੀਆਂ ਨੂੰ ਵਧੇਰੇ ਸ਼ਕਤੀਆਂ ਮਿਲਦੀਆਂ ਰਹੀਆਂ। ਵਧੇਰੇ ਸਨਮਾਨਤ ਥਾਂ ਮਿਲਦੀ ਰਹੀ। ਜੇ ਸਹੀ ਸੱਚ ਨੂੰ ਦੇਖੀਏ ਤਾਂ ਉਨ੍ਹਾਂ ਨੂੰ ਵੀ ਧਨ, ਧਰਤੀ, ਪਸ਼ੂ, ਸੇਵਾ, ਚਾਂਦੀ, ਔਰਤ ਸਭ ਕੁਝ ਭੇਟ ਕਰਨ ਦੇ ਧਰਮੀ ਬਣਾ ਕੇ ਰੱਖਿਆ ਗਿਆ। ਯੱਗ ਅਤੇ ਦਾਨ ਦੀ ਇਸ ਨਿਰੰਤਰ ਪਰੰਪਰਾ ਦੀ ਸਾਰੀ ਜ਼ਿੰਮੇਵਾਰੀ ਅਤੇ ਵਿਰੋਧੀ ਆਸੁਰ ਸ਼ਕਤੀਆਂ ਨੂੰ ਦਬਾ ਕੇ ਰੱਖਣ ਦੀ ਜ਼ਿੰਮੇਵਾਰੀ, ਇਸ ਧਿਰ ’ਤੇ ਥੋਪੀ ਗਈ ਜਿਸ ਨੇ ਸ਼ੁਰੂ ਵਿਚ ਹੀ ਆਰੀਆਂ ਦਾ ਸਾਥ ਦੇ ਕੇ ਉਨ੍ਹਾਂ ਦੀਆਂ ਜਿੱਤਾਂ ਨੂੰ ਯਕੀਨੀ ਬਣਾਇਆ, ਸਿੱਟੇ ਵਜੋਂ ਕਸ਼ੱਤਰੀ ਤੇ ਵੈਸ਼ ਦਾ ਰੁਤਬਾ ਹਾਸਲ ਕੀਤਾ। ਪ੍ਰੰਤੂ ਗੁਲਾਮ ਇਹ ਵੀ ਸਨ। ਸਭ ਕੁਝ ਦੇ ਬਾਵਜੂਦ, ਉਨ੍ਹਾਂ ਦੀ ਹਰ ਸ਼ੈਅ, ਸਮੇਤ ਔਰਤ, ਬ੍ਰਾਹਮਣੀ ਧਰਮ ਅਨੁਸਾਰ, ਬ੍ਰਾਹਮਣ ਆਰੀਆ ਵਰਗ ਦੀ ਜਾਇਦਾਦ ਸੀ। ਇਹ ਸਭ ਕੁਝ ਖੁੱਲ੍ਹੇ ਰੂਪ ਵਿਚ ਵਰਨਣ ਹੈ। ਹਿੰਦੂ ਗ੍ਰੰਥਾਂ ਵਿਚ ਰਮਾਇਣ ਅਤੇ ਮਹਾਭਾਰਤ ਨੂੰ ਹੀ ਪੜ੍ਹੋ। ਨਿਯੋਗ ਦੇ ਨਾਂ ’ਤੇ, ਦਾਨ ਦੱਸ਼ਣਾ ਦੇ ਨਾਂ ’ਤੇ, ਧਰਮਾਂ ਦੇ ਨਾਂ ’ਤੇ ਕਿੰਨਾ ਕੁਝ ਸਪੱਸ਼ਟ ਵਰਤਦਾ ਹੈ, ਬ੍ਰਾਹਮਣ ਦੀ ਇੱਛਾ ਅਨੁਸਾਰ।

ਤਾਂ ਬੰਸਾਵਲੀ ਕੇਵਲ ਇਨ੍ਹਾਂ ਆਸੁਰ ਵਰਨਾਂ ਦੀ ਦੇਖੀ ਜਾਂਦੀ ਹੈ ਤੇ ਇਹ ਵੇਖਿਆ ਜਾਂਦਾ ਹੈ ਕਿ ਸਬੰਧਤ ਆਦਮੀ ਜਾਂ ਜਾਤੀ, ਉਸ ਵਰਗ ’ਚੋਂ ਹੈ, ਜਿਨ੍ਹਾਂ ਨੇ ਆਰੀਆਂ ਨੂੰ ਸਿਰ ਮੱਥੇ ਪ੍ਰਵਾਨ ਕੀਤਾ, ਉਨ੍ਹਾਂ ਦੀਆਂ ਜਿੱਤਾਂ ਯਕੀਨੀ ਬਣਾਈਆਂ, ਉਨ੍ਹਾਂ ਦੇ ਧਰਮ ਅਤੇ ਜਾਨ ਮਾਲ ਨੂੰ ਸੁਰੱਖਿਆ ਦਿੱਤੀ, ਉਨ੍ਹਾਂ ਨੂੰ ਆਪਣੀਆਂ ਸਭ ਵਸਤੂਆਂ ਭੇਂਟ ਕਰਨ ਵਿਚ ਕੋਈ ਢਿੱਲ ਨਹੀਂ ਕੀਤੀ, ਔਰਤਾਂ ਨੂੰ ਵੀ ਦਾਨ ਭੇਟਾ ਵਜੋਂ ਰੱਖਿਆ। ਜਾਂ ਫਿਰ ਆਸੁਰਾਂ ਦਾ ਉਹ ਵਰਗ ਜਾਂ ਜਾਤੀ ਹੈ ਜਿਸ ਨੇ ਆਰੀਆਂ ਨਾਲ ਯੁੱਧ ਕੀਤੇ, ਈਨ ਨਹੀਂ ਮੰਨੀ, ਲਗਾਤਾਰ ਲੜਦੇ ਰਹੇ, ਪ੍ਰੇਸ਼ਾਨੀਆਂ ਖੜ੍ਹੀਆਂ ਕਰਦੇ ਰਹੇ। ਯੱਗਾਂ ਤੇ ਯੱਗ ਬਲੀਆਂ ਨੂੰ ਉਖਾੜਦੇ ਰਹੇ। ਦਾਨ ਪੁੰਨ ਨਹੀਂ ਦਿੱਤੇ–ਕੀਤੇ। ਔਰਤਾਂ ਨੂੰ ਵੀ ਸੁਰੱਖਿਅਤ ਰੱਖਿਆ ਸਗੋਂ ਬ੍ਰਾਹਮਣੀ ਖੇਮੇ ਅੰਦਰ ਖਲਬਲੀਆਂ ਪੈਦਾ ਕਰੀ ਰੱਖੀਆਂ।

ਸਾਡੇ ਖਿਆਲ ਮੁਤਾਬਕ, ਬ੍ਰਾਹਮਣ ਵੱਲੋਂ ਕੀਤੀ ਜਾਂਦੀ ਬੰਸਾਵਲੀ ਦੀ ਪਛਾਣ ਇਹੋ ਹੈ। ਜੇ ਸ਼ੂਦਰ ਦਾ ਵਰਨ ਜੰਗੀ ਆਸੁਰਾਂ ਵਾਲਾ ਰਿਹਾ ਜਾਂ ਅਜਿਹੀ ਉਮੀਦ ਹੈ ਤਾਂ ਉਹ ਖੱਤਰੀ ਬੰਸ ਨਹੀਂ, ਸ਼ੂਦਰ ਬੰਸ ਹੈ, ਜਿਸ ਦੀ ਹੋਂਦ ਹੀ ਵਿਰੋਧ ਤੇ ਬਗਾਵਤ ਵਿਚੋਂ ਹੋਈ। ਵੈਸ਼ ਕਿਉਂਕਿ (ਪਨੀ ਤੇ ਬਨੀਜ ਅੱਜ ਦੇ ਰੂਪ ’ਚ ਬਣੀਏ) ਬੜੀ ਅਸਾਨੀ ਨਾਲ ਗੁਲਾਮ ਬਣੇ ਰਹੇ, ਥੋੜ੍ਹੇ ਲੜੇ, ਬਹੁਤੇ ਗੋਡੇ ਟੇਕ ਗਏ, ਜੋ ਧਨ ਦੌਲਤ ਤੇ ਪਸ਼ੂ ਧਨ ਦੇ ਮਾਲਕ ਸਨ, ਉਹ ਆਰੀਆ ਲਈ ਜ਼ਿਆਦਾ ਖਤਰਾ ਨਹੀਂ ਬਣੇ। (ਮਾਇਆ ਦਾ ਚਰਿਤਰ ਸਦਾ ਤੋਂ ਇਹੋ ਰਿਹਾ ਹੈ) ਉਨ੍ਹਾਂ ਨੇ ਰਾਜ ਪਾਠ ਲਈ ਵੀ ਕੋਈ ਖਾਸ ਰੁਚੀ ਨਹੀਂ ਬਣਾਈ, ਉਹ ਰਾਜਾ ਖਾਤਰ ਜ਼ਿਆਦਾ ਨਹੀਂ ਲੜੇ ਮਰੇ। ਇਸ ਲਈ ਇਹ ਆਸਾਨੀ ਨਾਲ ਆਰੀਆ ਵਰਤ ਵਿਚ ਟਿਕ ਗਏ। ਧਨ ਦੌਲਤ ਪਸ਼ੂ ਧਨ ਅਤੇ ਅਧੀਨਗੀ ਦੇ ਸਿਰ ’ਤੇ। ਇਸ ਲਈ ਇਨ੍ਹਾਂ ਦੀ ਬੰਸਾਵਲੀ ਦੀ ਪਛਾਣ ਦਾ ਮਾਮਲਾ ਘੱਟ ਉਭਰਿਆ।

ਪ੍ਰੰਤੂ ਆਸੁਰਾਂ ਰਾਖਸ਼ਾਂ ਦਾ ਉਹ ਵਰਗ ਜੋ ਭਾਰਤ ਵਿਚ ਵੀ ਰਾਜ ਪਾਠ ਨਾਲ ਜੁੜਿਆ ਹੋਇਆ ਸੀ, ਫਿਰ ਉਹ ਆਰੀਆ ਵਰਤ ਵਿਚ ਵੀ ਰਾਜ ਪਾਠ ਨਾਲ ਜੁੜਿਆ ਰਿਹਾ ਤੇ ਬ੍ਰਾਹਮਣਾਂ ਨਾਲ ਲਗਾਤਾਰ ਯੁੱਧ ਵਿਚ ਰਿਹਾ, ਇਸ ਲਈ ਇਸ ਵਰਨ ਦੀ ਬੰਸਾਵਲੀ ਪਛਾਣ ਜ਼ਰੂਰੀ ਹੋ ਗਈ।

ਜਿਸ ਅਨੁਸਾਰ ਬ੍ਰਾਹਮਣ ਪਿਛੋਕੜ ਦੇ ਅਧਾਰ ਤੋਂ ਮੁਲਾਂਕਣ ਕਰਦਾ ਹੈ। ਆਸੁਰਾਂ ਦੀ ਪੀੜ੍ਹੀ ਦਰ ਪੀੜ੍ਹੀ ਬਿਰਤੀ ਵੇਖਦਾ ਹੈ। ਸਾਵੀਂ ਹੈ ਜਾਂ ਵਿਰੋਧੀ। ਉਹ ਕਸ਼ੱਤਰੀ ਹੋਣ ਦਾ ਐਲਾਨ ਉਦੋਂ ਕਰਦਾ ਹੈ ਜਦੋਂ ਕੋਈ ਬ੍ਰਾਹਮਣ ਦੀ ਸਰਪ੍ਰਸਤੀ ਨੂੰ ਕਬੂਲ ਕਰਦਾ ਦਿਸੇ। ਨਹੀਂ ਉਹ ਫਿਰ ਤੋਂ ਕਿਸੇ ਨੂੰ ਸ਼ੂਦਰ ਘੋਸ਼ਤ ਕਰ ਦਿੰਦਾ ਰਿਹਾ। ਮੇਰੇ ਪਿੰਡ ਜਦ ਕਦੀ ਕੋਈ ਬੰਦਾ ਵਿਗੜ ਜਾਂਦਾ ਤਾਂ ਕਈ ਲੋਕ ਕਹਿੰਦੇ ਕਿ ਉਸ ਨੂੰ ਸ਼ੂਦਰ ਚੜ੍ਹਿਆ ਹੈ। ਇਹ ਗੱਲਾਂ ਪੰਰਪਰਾਵਾਂ ਦੀ ਪਛਾਣ ਕਰਾਉਂਦੀਆਂ ਹਨ। ਬਿਗੜੇ ਬੱਚਿਆਂ ਨੂੰ ਉੱਚੀਆਂ ਜਾਤੀਆ ਅੱਜ ਵੀ ਸ਼ੂਦਰ ਕਹਿ ਕੇ ਗੁੱਸਾ ਕੱਢਦੀਆਂ ਹਨ।

ਇਉਂ ਬੰਸਾਵਲੀ ਦੀ ਪਛਾਣ ਕਰਨ ਵੇਲੇ ਬ੍ਰਾਹਮਣ ਲੋਕ ਆਸੁਰਾਂ–ਰਾਖਸ਼ਾਂ ਭਾਵ ਭਾਰਤੀ ਮੂਲਵਾਸੀਆਂ ਦੀ ਉਸ ਬਿਰਤੀ ਦਾ ਮੁਲਾਂਕਣ ਕਰਦੇ ਸਨ, ਜੋ ਉਨ੍ਹਾਂ ਯੁੱਧਾਂ ਤੇ ਉਸ ਤੋਂ ਬਾਦ ਸਮਾਜਕ ਸਥਾਪਤੀਆਂ ਸਮੇਂ ਲੰਬੇ ਸਮਿਆਂ ਵਿਚ ਵੇਖੀ ਪਰਖੀ। ਬ੍ਰਾਹਮਣਾਂ ਨੇ ਅੱਜ ਤੱਕ ਆਪਣੀ ਆਰੀਅਨ ਬੰਸਾਵਲੀ ਦਾ ਨਿਆਰਾਪਣ ਕਾਇਮ ਰੱਖਿਆ ਹੋਇਆ ਹੈ। ਉਸ ਨੇ ਅਨੇਕ ਏਕਾਧਿਕਾਰ ਕਾਇਮ ਰੱਖੇ ਹੋਏ ਹਨ। ਕਸ਼ੱਤਰੀ ਜਾਂ ਦੂਸਰੇ ਵਰਨ ਕੁਝ ਵੀ ਬਣ ਜਾਣ, ਉਨ੍ਹਾਂ ਨੂੰ ਬ੍ਰਾਹਮਣ ਦਾ ਰੁਤਬਾ ਕਦੀ ਵੀ ਨਹੀਂ ਮਿਲ ਸਕਦਾ। ਅੱਜ ਵੀ ਸਾਰਾ ਭਾਰਤ, ਬ੍ਰਾਹਮਣ ਬਨਾਮ ਕਸ਼ੱਤਰੀ ਬਨਾਮ ਵੈਸ਼ ਬਨਾਮ ਸ਼ੂਦਰ ਬਨਾਮ ਅਤੀ ਸ਼ੂਦਰ ਯੁੱਧ ਵਿਚ ਹੈ। ਜਦੋਂ ਤੱਕ ਬ੍ਰਾਹਮਣ ਵਰਨ ਸਥਾਪਤ ਰਹੇਗਾ ਤਦ ਤੱਕ ਭਾਰਤ ਕਦੀ ਸ਼ਾਂਤ ਨਹੀਂ ਹੋ ਸਕਦਾ। ਸ਼ਾਂਤੀ ਤੇ ਸੁਖ ਚੈਨ ਦਾ ਇਕੋ ਅਰਥ ਹੈ, ਬ੍ਰਾਹਮਣ ਵਰਨ ਦਾ ਆਮ ਆਦਮੀ ਹੋ ਜਾਣਾ।

ਜੇ ਭਾਰਤ ਨੇ ਸਹੀ ਅਰਥਾਂ ਵਿਚ ਜਨਤਕ ਉਨਤੀ ਕਰਨੀ ਹੈ ਤਾਂ ਉਸ ਨੂੰ ਇਸ ਬ੍ਰਾਹਮਣ ਬਨਾਮ ਕਸ਼ੱਤਰੀ ਬਨਾਮ ਵੈਸ਼ ਬਨਾਮ ਸ਼ੂਦਰ ਬਨਾਮ ਅਤੀ ਸ਼ੂਦਰ ਜੰਗ ਨੂੰ, ‘ਵਰਨ ਜਾਤ’ ਦਾ ਭੋਗ ਪਾ ਕੇ, ਸਦਾ ਸਦਾ ਲਈ ਤਿਆਗਣਾ ਹੋਵੇਗਾ। ਵਰਨ ਤੇ ਜਾਤ ਨੂੰ

ਸਰਬਉੱਚ ਕਾਨੂੰਨ ਅਧੀਨ 'ਮਹਾਂ ਪਾਪ' ਘੋਸ਼ਤ ਕਰਨਾ ਪਵੇਗਾ। ਨਹੀਂ ਤਾਂ ਇਹ ਦੇਸ ਸਦਾ ਅਸ਼ਾਂਤ ਰਹੇਗਾ। ਜਿਵੇਂ ਵਿਗੜ ਗਏ ਮਰਾਠੇ ਸ਼ੂਦਰਾਂ ਨੇ ਹੁਣੇ ਹੁਣੇ ਨਵਾਂ ਸ਼ਿਵਾ ਧਰਮ ਅਪਨਾ ਕੇ ਆਰੀਅਨ ਸਿਸਟਮ ਵਿਰੁੱਧ ਐਲਾਨਨਾਮਾ ਪੜ੍ਹ ਦਿੱਤਾ ਹੈ। ਬ੍ਰਾਹਮਣ ਲੋਕ, ਸ਼ਿਵਾ ਜੀ ਤੇ ਸ਼ਾਹੂ ਜੀ ਵਾਂਗ ਉਨ੍ਹਾਂ ਨੂੰ ਹੁਣ ਕਸ਼ੱਤਰੀ ਘੋਸ਼ਤ ਨਹੀਂ ਕਰਨਗੇ।

**ਭਾਗ 4**

**ਯੱਗ ਵਿਰੋਧੀ/ਯੱਗ ਹਿਤੈਸ਼ੀ**

1. ਓ ਇੰਦਰ ਤੂੰ ਆਪਣੇ ਕੁਹਾੜੇ ਦੀ ਤਾਕਤ ਨਾਲ, ਇਨ੍ਹਾਂ ਯੱਗ (ਯਜਨ) ਵਿਰੋਧੀਆਂ ਨੂੰ ਖਤਮ ਕਰ ਦੇਹ। ਰਿਗ ਵੇਦ (10/116/4)

2. ਇੰਦਰ ਨੇ ਯੱਗ ਨਾ ਕਰਨ ਵਾਲੇ ਸਾਂਬਰ, ਪਿਪਰੂ ਅਤੇ ਸ਼ੂਸ਼ਨ ਨੂੰ ਮਾਰ ਦਿੱਤਾ।(1/101/2)

3. ਸਾਡੇ ਆਲੇ ਦੁਆਲੇ ਦਸਿਊਆਂ ਦੀ ਨਸਲ ਹੈ, ਜੋ ਬਲੀਆਂ ਲਈ ਯੱਗ ਨਹੀਂ ਕਰਦੀ..... ਸ਼ਕਤੀਵਾਨ ਇੰਦਰ ਤੂੰ ਇਨ੍ਹਾਂ ਦਾ ਵਿਰੋਧੀ ਹੈ। ਇਸ ਦਸਿਊ ਨਸਲ ਦੇ ਲੋਕਾਂ ਨੂੰ ਮਾਰ ਸੁੱਟ।(10/22/8)

4. ਓ ਇੰਦਰ, ਜੋ ਯੱਗ ਨਹੀਂ ਕਰਦੇ, ਜੋ ਬਲੀਆਂ ਕਰਨ ਵਾਲਿਆਂ ਦੇ ਵਿਰੋਧੀ ਹਨ, ਪਿੱਛੇ ਨੂੰ ਦੌੜ ਰਹੇ ਹਨ।(1/33/4-5)

5. ਉਨ੍ਹਾਂ ਦੀ ਆਪਣੀ ਕੁਹਾੜੀ ਨਾਲ ਚਟਣੀ ਕਰ ਦੇਹ ਜੋ ਯੱਗ ਦਾ ਵਿਰੋਧ ਕਰਦੇ ਹਨ। ਤੂੰ ਬਹੁਤ ਸ਼ਕਤੀਸ਼ਾਲੀ ਹੈਂ ਕ੍ਰਿਪਾ ਕਰ, ਯੱਗ ਕਰਨ ਵਾਲਿਆਂ ਦੀ ਮਦਦ ਕਰ। ਇੰਦਰ ਨੇ, ਯੱਗ ਵਿਰੋਧੀ ਲੋਕਾਂ ਨੂੰ ਯੱਗ-ਕਰਤਾਵਾਂ ਦੇ ਸੇਵਕ ਬਣਾ ਦਿੱਤਾ ਹੈ।(1/51/5)

6. ਯੱਗ ਦੀਆਂ ਰਸਮਾਂ ਕਰਨ ਵਾਲੇ ਇੰਦਰ ਦੇ ਬਰਾਬਰ ਦੀਆਂ ਸੀਟਾਂ 'ਤੇ ਬੈਠਣਗੇ। ਇਹ ਬਲੀਆਂ, ਦੇਵਤਿਆਂ ਦੇ ਨਜ਼ਦੀਕ ਹੋਣੀਆਂ ਚਾਹੀਦੀਆਂ ਹਨ। ਬਲੀਆਂ ਕਰਨ ਵਾਲਿਆਂ ਵਾਸਤੇ ਤੂੰ (ਇੰਦਰ) ਗੜਬੜ ਕਰਨ ਵਾਲਿਆਂ ਨੂੰ ਦਬਾ ਦਿੰਦਾ ਹੈਂ। ਤੂੰ ਉਨ੍ਹਾਂ ਨੂੰ ਮਾਰਦਾ ਹੈਂ ਜੋ ਵਿਰੋਧੀ ਖਾੜਕੂ ਤੇ ਗੜਬੜ ਕਰਨ ਵਾਲਿਆਂ ਵਿਚੋਂ ਹਮਲਾਵਰ ਹਨ।(1/132/4)

7. ਉਹ ਜੋ ਯੱਗ ਨਹੀਂ ਕਰਦੇ ਤੇ ਉਹ ਜੋ ਪ੍ਰਾਰਥਨਾਵਾਂ ਜਾਂ ਬ੍ਰਾਹਮਣਾਂ ਦੇ ਵਿਰੋਧੀ ਹਨ, ਉਨ੍ਹਾਂ ਨੂੰ ਅੰਨ੍ਹੇ ਕਰ ਦਿਓ।(5/42/9)

8. ਉਨ੍ਹਾਂ ਨੂੰ ਮਾਰ ਦਿਓ ਜੋ ਪੁਜਾਰੀਆਂ ਜਾਂ ਬ੍ਰਾਹਮਣਾਂ ਨੂੰ ਤੋਹਫੇ ਭੇਟ ਨਹੀਂ ਕਰਦੇ।(5/7/10)

9. ਸਾਡੇ ਪਾਪ ਧੋ ਦਿਓ ਤਾਂ ਕਿ ਰਿੱਕਾਂ ਦੀ ਸ਼ਕਤੀ ਨਾਲ ਅਸੀਂ ਉਨ੍ਹਾਂ ਲੋਕਾਂ ਨੂੰ ਮਾਰ ਸਕੀਏ ਜੋ ਰਿੱਕਾਂ, ਪ੍ਰਾਰਥਨਾਵਾਂ ਯੱਗਾਂ ਅਤੇ ਬ੍ਰਾਹਮਣਾਂ ਤੋਂ ਬਾਹਰੇ ਹਨ।(10/105/8)

10. ਮੈਂ ਅਸਮਾਨ ਤੇ ਧਰਤੀ ਨੂੰ ਯੱਗ ਨਾਲ ਪਵਿੱਤਰ ਕਰਦਾ ਹਾਂ। ਮੈਂ ਉਨ੍ਹਾਂ ਨੂੰ ਬਰਬਾਦ ਕਰਦਾ ਹਾਂ ਜੋ ਇੰਦਰ ਦੀ ਪੂਜਾ ਨਹੀਂ ਕਰਦੇ ਅਤੇ ਇੰਦਰ ਦੇ ਪ੍ਰਤੀ ਮੰਦਭਾਵਨਾ ਵਾਲੇ ਹਨ।(1/133/1)

11. ਰਾਜਾ 'ਸੁਦਾਸ' (ਆਸੁਰ) ਇਕੱਲਾ ਦਸ (ਆਸੁਰ) ਰਾਜਿਆਂ ਦੀ ਇਕੱਠੀ ਤਾਕਤ ਵਿਰੁੱਧ ਲੜਿਆ।(ਸੁਦਾਸ ਦੇਸ ਧਰੋਹੀ ਹੈ। ਦਸ ਰਾਜੇ ਦੇਸ ਭਗਤ ਹਨ)

ਉਹ ਦਸ ਰਾਜੇ ਜੋ ਯੱਗ ਵਿਰੋਧੀ ਸਨ। ਜੋ ਜੁੜ ਕੇ ਵੀ ਸੁਦਾਸ ਨੂੰ ਹਰਾਉਣ ਵਿਚ ਨਾ ਕਾਮਯਾਬ ਹੋਏ।

ਸੁਦਾਸ ਨੇ ਲੜਾਈ ਵਿਚ ਵੇਦ ਨਾਂ ਦੇ ਆਸੁਰ ਨੂੰ ਮਾਰ ਦਿੱਤਾ।(7/83/1-6)

12. ਅਗਨੀ ਨੂੰ (ਜੋ ਆਸੁਰ ਰਾਜਾ ਇੰਦਰ ਤੇ ਦੇਵਤਿਆਂ ਵੱਲ ਹੋ ਕੇ ਲੜਿਆ) ਉਨ੍ਹਾਂ ਯੱਗ ਵਿਰੋਧੀਆਂ, ਬਦਨਾਮ ਜਾਪਕਾਂ ਅਤੇ ਅਣਵਿਕਸਤ ਗੈਰਯੱਗੀ ਦਸਿਊਆਂ, ਜਿਨ੍ਹਾਂ ਨੂੰ ਈਰਖਾਲੂ ਭਾਸ਼ਾ ਵਾਲੇ 'ਪਨੀ' ਕਿਹਾ ਜਾਂਦਾ ਹੈ, ਨੂੰ ਧੋਅ ਸੁੱਟਣ ਦਿਓ। ਅਗਨੀ ਨੂੰ, ਯੱਗ ਬਾਹਰਿਆਂ ਨੂੰ ਨਿੰਦਣ ਦਿਓ।(7/6/3)

13. ਓ ਇੰਦਰ, ਯਾਤੂਧਨਰ ਨੂੰ ਸਾਡੇ ਤੋਂ ਬਦਲਾ ਨਾ ਲੈਣ ਦੇਹ। ਉਨ੍ਹਾਂ ਨੂੰ ਯੱਗ ਵੇਦੀ ਵਾਲੇ ਲੋਕਾਂ ਤੋਂ ਸਾਨੂੰ ਅਲੱਗ ਥਲੱਗ ਨਾ ਕਰਨ ਦੇਹ। ਉਨ੍ਹਾਂ ਫਾਲੂਸ ਦੇਵਾਂ ਨੂੰ ਸਾਡੇ ਯੱਗ ਰਸਮ ਦੇ ਨਿਯਮਾਂ ਨੂੰ ਹਰਾ ਕੇ ਭੰਗ ਨਾ ਕਰਨ ਦੇ।(10/99/3)

14. ਤੂੰ ਉਨ੍ਹਾਂ ਦੀ ਚਟਣੀ ਬਣਾ ਦੇਹ ਜੋ ਯੱਗ ਵਿਰੋਧੀ ਹਨ। ਉਨ੍ਹਾਂ ਦੀ ਮਦਦ ਕਰ ਜੋ ਯੱਗ ਕਰਦੇ ਹਨ।(1/51/8)

15. ਰਿੱਗਵੇਦ ਵਿਚ ਇਨ੍ਹਾਂ ਥੱਲੜੇ ਸਫਿਆਂ 'ਤੇ ਦੇਵਤਿਆਂ ਬ੍ਰਾਹਮਣਾਂ ਤੇ ਆਰੀਆਂ ਲਈ ਪ੍ਰੋਹਿਤ, ਰਿਸ਼ੀ ਅਤੇ ਬਿਪਰ ਸ਼ਬਦ ਵਰਤੇ ਗਏ ਹਨ।(1/1/1), (1/44/10), (1/8/6) ਅਤੇ (1/62/4)

16. **ਰਣਭੂਮੀ ਵਿਚ ਇਨ੍ਹਾਂ ਭਾਰਤੀ ਆਸੁਰਾਂ ਨੂੰ ਮਾਰਨ ਤੋਂ ਬਾਦ, ਦੇਵਤਿਆਂ ਨੇ ਇਸ ਧਰਤੀ 'ਤੇਪੂਰਾ ਕਾਬੂ ਪਾ ਲਿਆ। ਰਿਗ ਵੇਦ (10/157/1)**

17. ਇੰਦਰ ਨੇ ਵੇਖਿਆ, ਅਸਮਾਨ ਵਿਚ ਸੂਰਜ ਦੀ ਤਰ੍ਹਾਂ ਆਰੀਅਨ ਨਸਲ, ਦਾਸਾਂ ਦੀ ਨਸਲ ਨਾਲ ਮਿੱਕਣ ਦੇ ਕਾਬਲ ਹੋ ਗਈ ਹੈ ਤਾਂ ਉਸ ਨੇ ਆਸੁਰ ਪਿਪਰੂ ਦੀ ਤਾਕਤ ਨੂੰ ਰਿਜਿਸਵਾਨ ਨਾਂ ਦੇ ਆਦਮੀ (ਰਾਜਾ) ਨਾਲ ਸੰਧੀ ਕਰਕੇ ਤਬਾਹ ਕਰ ਦਿੱਤਾ।(10/1/138)

18. ਇਸ ਯੁੱਧ ਵਿਚ ਉਹ ਦਸ ਰਾਜੇ, ਜੋ ਗੈਰ ਯੱਗੀ (ਯੱਗ ਵਿਰੋਧੀ) ਸਨ, ਇਕ ਜੁੱਟ ਫੌਜਾਂ ਦੇ ਬਾਵਜੂਦ ਵੀ, ਸੁਦਾਸ ਨੂੰ ਮਾਰਨ ਵਿਚ ਅਸਫਲ ਰਹੇ।..... ਇੰਦਰ ਤੂੰ ਅਤੇ ਵਰੁਨ (ਆਸੁਰ) ਨੇ ਸੁਦਾਸ ਨੂੰ ਆਪਣੀ ਤਾਕਤ ਦਿੱਤੀ ਜੋ ਦਸ ਰਾਜਿਆਂ ਵਿਚਕਾਰ ਘਿਰਿਆ ਹੋਇਆ ਸੀ।(7/83/7-8)

ਨੋਟ : **ਵਰੁਨ** (ਅਸੁਰ ਰਾਜਾ ਹੈ ਜਿਸ ਨੇ ਇੰਦਰ ਦਾ ਸਾਥ ਦਿੱਤਾ) ਦਸ ਰਾਜੇ ਵੀ ਆਸੁਰ ਹਨ ਜਿਨ੍ਹਾਂ ਨੇ ਸੁਦਾਸ (ਆਸੁਰ) ਵਿਰੁੱਧ ਇਸ ਲਈ ਯੁੱਧ ਕੀਤਾ ਕਿਉਂਕਿ ਉਹ ਵੀ, ਇੰਦਰ ਆਰੀਆ ਨਾਲ ਰਲ ਗਿਆ ਸੀ। ਕੇਵਲ ਇੰਦਰ ਆਰੀਆ ਹੈ ਬਾਕੀ ਸਾਰੇ ਆਸੁਰ ਹਨ।

ਏਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਡਾ. ਅੰਬੇਡਕਰ ਅਨੁਸਾਰ, ਆਸੁਰ ਸੁਦਾਸ, ਪੈਜਾਵਨ ਦਾ ਪੁੱਤਰ ਹੈ। ਪੈਜਾਵਨ ਦੇਵ

ਦਾਸ ਦਾ ਪੁੱਤਰ ਸੀ ਜੋ ਕਾਸ਼ੀ (ਬਨਾਰਸ) ਦਾ ਰਾਜਾ ਸੀ ਜੋ ਸ਼ੂਦਰ ਸੀ। (422 ਲਿਖਤਾਂ ਤੇ ਭਾਸ਼ਨ ਜਿਲਦ-3) ਸ਼ਬਦ "ਸ਼ੂਦਰ" ਕੇਵਲ ਰਿੱਗ ਵੇਦ ਦੇ ਮੰਡਲ 10 ਵਿਚ ਆਉਂਦਾ ਹੈ। (10/117/8)

ਤੁਸੀਂ ਵੇਖੋ ਕਿ ਆਰੀਆ ਤੋਂ ਬਿਨਾਂ ਬਾਕੀ ਸਾਰੇ ਭਾਰਤੀ ਰਾਜੇ ਯੱਗੀ ਨਹੀਂ ਹਨ। ਬਲੀਆਂ ਕਰਨ ਵਾਲੇ ਨਹੀਂ ਹਨ। ਭਾਵੇਂ ਉਨ੍ਹਾਂ ਵਿਚੋਂ ਕਈ ਆਰੀਆਂ ਨਾਲ ਮਿਲ ਕੇ, ਆਪਣਿਆਂ ਵਿਰੁੱਧ ਲੜੇ। ਪ੍ਰੰਤੂ ਆਰੀਆਂ ਤੇ ਗੈਰਆਰੀਆਂ ਵਿਚ ਵਿਸ਼ੇਸ਼ ਅੰਤਰ ਇਹੋ 'ਯੱਗ' ਅਤੇ 'ਬਲੀ' ਧਰਮ ਹੈ। ਅੱਜ ਵੀ ਇਹੋ ਹੈ। ਮਹਾਤਮਾ ਰਾਵਣ ਅਤੇ ਮਹਾਰਾਜਾ ਅਸ਼ੋਕ ਨੇ ਇਨ੍ਹਾਂ ਯੱਗਾਂ ਅਤੇ ਬਲੀਆਂ ਉੱਤੇ ਮੁਕੰਮਲ ਪਾਬੰਦੀ ਆਇਦ ਕਰ ਦਿੱਤੀ ਸੀ।

ਜੇਕਰ ਯੱਗ ਤੇ ਬਲੀ ਦਾ ਧਰਮ ਸਿੰਧੂ ਸਭਿਅਤਾ ਵਿਚ ਪਹਿਲਾਂ ਮੌਜੂਦ ਹੁੰਦਾ ਤਾਂ ਰਿੱਗ ਵੇਦ ਇਸ ਦੇ ਪ੍ਰਮਾਣ ਦੇਣ ਤੋਂ ਕਿਵੇਂ ਰਹਿ ਸਕਦਾ ਸੀ ? ਇਸ ਦਾ ਸਿੱਧਾ ਅਰਥ ਹੈ ਕਿ ਰਿਗ ਵੇਦ ਆਰੀਆਂ ਦੇ ਹਮਲਿਆਂ ਤੇ ਜਿੱਤਾਂ ਉਪਰੰਤ ਲਿਖਿਆ ਗਿਆ। ਰਿੱਗ ਵੇਦ ਹੀ ਪ੍ਰਵਾਣ ਕਰਦਾ ਹੈ ਕਿ ਸਿੰਧੂ ਦਰਾਵੜ ਸਭਿਅਤਾ ਵਿਚ ਬ੍ਰਾਹਮਣ ਜਾਂ ਆਰੀਆ ਦੇਵਤੇ ਨਾਂ ਦੀ ਕੋਈ ਨਸਲ ਨਹੀਂ ਸੀ। ਕੇਵਲ ਆਸੁਰ, ਰਾਖਸ਼, ਦੈਂਤ, ਬਣਨਰ (ਬਨਾਰ), ਪਣੀ, ਦਸਿਊ ਆਦਿ ਸਮਾਜਕ ਸਮੂਹ ਮੌਜੂਦ ਸਨ। ਦੂਜਾ ਰਿੱਗ ਵੇਦ ਤੱਕ ਕੋਈ ਵਰਨ ਧਰਮ ਮੌਜੂਦ ਨਹੀਂ ਸੀ। ਵਰਨ ਧਰਮ ਦੇ ਨਾ ਹੋਣ ਦਾ ਅਰਥ ਹੈ ਕਿ ਬ੍ਰਾਹਮਣ ਆਰੀਆ ਵੀ ਨਹੀਂ ਸੀ। ਰਿੱਗ ਵੇਦ ਹੀ ਪਹਿਲੀ ਵਾਰ ਵਰਨ ਧਰਮ ਦੀ ਸਥਾਪਨਾ ਕਰਦਾ ਹੈ ਤੇ ਜੇਤੂ ਆਰੀਆਂ ਨੂੰ ਸਭ ਤੋਂ ਉੱਤਮ ਘੋਸ਼ਤ ਕਰਦਾ ਹੈ। ਜੇ ਆਰੀਆ ਪਹਿਲਾਂ ਹੁੰਦੇ ਤਾਂ ਬ੍ਰਾਹਮਣ ਦੇਵਤੇ ਪਹਿਲਾਂ ਹੀ ਸਥਾਪਤ ਹੁੰਦੇ। ਉਨ੍ਹਾਂ ਦਾ ਯੱਗ ਬਲੀ ਧਰਮ ਵੀ ਮੌਜੂਦ ਹੁੰਦਾ। ਰਿੱਗ ਵੇਦ ਹੀ ਆਰੀਆਂ ਨੂੰ ਬਿਦੇਸੀ ਅਤੇ ਦੂਰ ਦੇਸਾਂ ਤੋਂ ਆਏ ਘੋਸ਼ਤ ਕਰਦਾ ਹੈ।

**ਆਰੀਆ/ਬ੍ਰਾਹਮਣ/ਦੇਵਤੇ/ਬਿਪਰ**

1. ਉਹ ਜੋ ਯੱਗ ਨਹੀਂ ਕਰਦੇ, ਉਹ ਜੋ ਪ੍ਰਾਰਥਨਾਵਾਂ ਜਾਂ ਬ੍ਰਾਹਮਣਾਂ ਨੂੰ ਘਿਰਣਾ ਕਰਦੇ ਹਨ, ਤੂੰ (ਇੰਦਰ) ਉਨ੍ਹਾਂ ਨੂੰ ਅੰਨ੍ਹੇ ਕਰ ਦੇਹ। (5/42/9) ਰਿੱਗ ਵੇਦ

2. ਉਹ ਜੋ ਪੁਜਾਰੀਆਂ ਜਾਂ ਬ੍ਰਾਹਮਣਾਂ ਨੂੰ ਭੇਟਾ ਨਹੀਂ ਦਿੰਦੇ ਉਨ੍ਹਾਂ ਨੂੰ ਮਾਰ ਦਿਓ। (5/7/10)

3. "ਬਿਦੇਸੀ ਆਰੀਆ" ਦੇਵਤੇ ਜੋ ਬਹੁਤ ਦੂਰ ਧਰਤੀਆਂ ਤੋਂ ਆਏ ਹਨ, ਜਿਨ੍ਹਾਂ ਨੇ ਮਨੁੱਖਾਂ ਦੀ ਸਹਾਇਤਾ ਕੀਤੀ ਹੈ। ਇਸ ਤੋਂ ਖੁਸ਼ ਹੋ ਕੇ ਉਨ੍ਹਾਂ (ਭਾਰਤੀਆਂ) ਨੇ ਮਨੂੰ, ਜੋ ਬਿਵਸਵਾਨ ਦਾ ਪੁੱਤਰ ਹੈ, ਦੇ ਬੰਸ ਨੂੰ ਪਨਾਹ ਦਿੱਤੀ ਹੈ ਕਿ ਦੇਵਤੇ ਸਾਡੇ ਲਈ ਚੰਗਾ ਕਰਨ। (10/63)

4. ਓ ਇੰਦਰ, ਆਪਣੇ ਤੇਜ ਗਤੀ ਹਥਿਆਰਾਂ ਦੀ ਸਹਾਇਤਾ ਨਾਲ, ਦੇਵਤਿਆਂ ਦੇ ਵਿਰੋਧੀ ਅਤੇ ਹਥਿਆਰ ਰਹਿਤ ਆਸੁਰਾਂ ਨੂੰ ਮਾਰ ਸੁੱਟੋ। (1/100/18)

5. ਉਸ ਨੇ ਪੂਰੀ ਸਾਵਧਾਨੀ ਨਾਲ ਆਰੀਆਂ ਦੇ ਨਾਂ ਨੂੰ ਦੂਜਿਆਂ ਨਾਲ ਰਲਗੱਡ ਹੋਣ ਤੋਂ ਬਚਾਇਆ ਕਿਉਂਕਿ ਉਹ ਦਾਸਾਂ ਅਤੇ ਆਰੀਆਂ ਵਿਚਕਾਰ ਫਰਕ ਨੂੰ ਪੱਕੀ ਤਰ੍ਹਾਂ ਜਾਣਦਾ ਸੀ। ਉਸ ਨੇ ਇਹ ਧਰਤੀ ਆਰੀਆਂ ਨੂੰ ਭੇਂਟ ਕਰ ਦਿੱਤੀ। (86)

6. ਆਰੀਆ ਇੰਦਰ, ਉਨ੍ਹਾਂ ਦੀ ਇੱਛਾ ਅਨੁਸਾਰ ਉਨ੍ਹਾਂ ਨੂੰ ਗਊਆਂ ਵੰਡਦਾ ਹੈ। (1/33/3)

7. ਓ ਇੰਦਰ, ਆਰੀਆਂ ਦੀ ਤਾਕਤ ਅਤੇ ਰੁਤਬੇ ਵਿਚ ਵਾਧਾ ਕਰ। (1/105/3)

8. ਓ ਇੰਦਰ ਤੂੰ ਚੰਗੀ ਤਰ੍ਹਾਂ ਜਾਣਦਾ ਹੈਂ ਕਿ ਆਰੀਆ ਕੌਣ ਤੇ ਦਸਿਊ ਕੌਣ ਹਨ। (1/51/8)

*****

# ਦਲਿਤ ਅਛੂਤ ਕਿਵੇਂ ਬਣੇ ?

(ਹਵਾਲਾ) ਦਲਿਤ ਸਮੱਸਿਆ ਜੜ੍ਹ ਮੇਂ ਕੌਣ ? ਇੰਤਜ਼ਾਰ ਨਈਮ, ਇਸਲਾਮੀ ਸਾਹਿਤ ਪ੍ਰਕਾਸ਼ਨ ਨਵੀਂ ਦਿੱਲੀ।

ਭਾਰਤ ਦੀ ਦਲਿਤ ਸਮੱਸਿਆ ਇਸਲਾਮੀ ਹਮਲਾਵਰਾਂ ਦੀ ਦੇਣ ਹੈ।(ਸਫਾ 11)

(ਅਸ਼ੋਕ ਸਿੰਘਲ, 15 ਜੂਨ 1995 ਬਨਾਰਸ)

— ਦਲਿਤ ਸਮੱਸਿਆ ਇਸਲਾਮ ਦੀ ਦੇਣ ਹੈ

ਅਸ਼ੋਕ ਸਿੰਘਲ, ਸੰਡੇ ਅਬਜ਼ਰਵਰ 5 ਅਗਸਤ' 95

– ਦਲਿਤ, ਗੈਰ ਹਿੰਦੂ ਤਾਕਤਾਂ, ਜਿਨ੍ਹਾਂ ਨੇ ਬਰਤਾਨਵੀਆਂ ਤੋਂ ਪਹਿਲਾਂ ਭਾਰਤ ਤੇ ਰਾਜ ਕੀਤਾ, ਦੀ ਪੈਦਾਵਾਰ ਹਨ।

– ਹਿੰਦੂ ਗ੍ਰੰਥਾਂ ਵਿਚ ਕਿਤੇ ਵੀ ਦਲਿਤਾਂ ਨੂੰ ਜਾਤੀ ਤੌਰ 'ਤੇ ਅਛੂਤ ਬਿਆਨ ਨਹੀਂ ਕੀਤਾ ਹੋਇਆ।

ਇਹ ਗੈਰ ਹਿੰਦੂ ਤਾਕਤਾਂ ਸਨ, ਜਿਨ੍ਹਾਂ ਨੇ ਆਪਣਾ ਰਾਜ ਸਥਾਪਤ ਕਰਕੇ, ਹਿੰਦੂ ਸਮਾਜ ਦੇ ਬਹਾਦਰ ਲੜਾਕੂਆਂ ਨੂੰ ਨੀਵਾਂ ਵਿਖਾਉਣ ਲਈ ਦਲਿਤ ਅਤੇ ਅਛੂਤ ਐਲਾਨ ਕੀਤਾ।(ਅਸ਼ੋਕ ਸਿੰਘਲ, ਹਿੰਦੁਸਤਾਨ ਟਾਈਮਜ਼, 16 ਜੂਨ 1995, ਵਾਰਾਨਸੀ)

ਮੈਂ ਕਹਿੰਦਾ ਹਾਂ ਕਿ ਅਛੂਤਪਣ ਇਸਲਾਮ ਦੀ ਪੈਦਾਵਾਰ ਹੈ, ਸੰਡੇ ਅਬਜ਼ਰਵਰ, ਅਗਸਤ 5, 1995

(ਨੋਟ) ਵਿਸ਼ਵ ਹਿੰਦੂ ਪ੍ਰੀਸ਼ਦ ਦੇ ਜਨਰਲ ਸਕੱਤਰ ਦੇ ਉਪਰੋਕਤ ਵਿਚਾਰਾਂ ਨੂੰ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਦੇ ਫਤਵਿਆਂ, ਕੁਰਾਨ ਦੀਆਂ ਆਇਤਾਂ, ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ-ਸ਼ਲੋਕਾਂ ਅਤੇ ਬਾਬਾ ਸਾਹਿਬ ਦੀਆਂ ਵਿਚਾਰ ਗੋਸ਼ਟੀਆਂ ਦੇ ਪ੍ਰਸੰਗ ਵਿਚ ਰੱਖ ਕੇ ਅਸੀਂ ਸਮਝ ਸਕਦੇ ਹਾਂ ਕਿ ਝੂਠ ਕੀ ਹੈ ਤੇ ਸੱਚ ਕੀ, ਜਿਨ੍ਹਾਂ ਵਿਚੋਂ ਕੁਝ ਤੱਥ ਇਸ ਪ੍ਰਕਾਰ ਹਨ :-

ਹਿੰਦੂਆਂ (ਸਵਰਨਾਂ) ਨੇ ਆਪਣਾ ਰਾਜ ਕਾਇਮ ਕਰਦਿਆਂ ਹੀ ਬੋਧੀਆਂ ਦਾ ਕਤਲੇਆਮ ਕਰਵਾ ਦਿੱਤਾ।ਪਹਿਲਾਂ ਸਾਰੇ ਗੈਰ ਹਿੰਦੂ ਬੋਧੀ ਸਨ।ਪੁਸ਼ਪਾ ਮਿੱਤਰ ਸੁੰਗ ਤੋਂ ਬਾਅਦ ਬੋਧੀਆਂ ਉੱਪਰ ਜਦੋਂ ਅੱਤਿਆਚਾਰ ਹੋਏ ਤਾਂ ਉਹ ਹਿੰਦੂਆਂ ਦੇ ਦਾਸ ਬਣ ਗਏ।ਜਿਨ੍ਹਾਂ ਨੂੰ ਹਿੰਦੂਆਂ ਨੇ ਦਾਸ ਬਣਾਇਆ, ਉਹਨਾਂ ਸਭ ਨੂੰ ਸ਼ੂਦਰ ਵਰਨ ਵਿਚ ਸ਼ਾਮਲ ਕਰ ਲਿਆ ਗਿਆ।ਬੋਧੀਆਂ ਨੂੰ ਹਿੰਦੂ ਬਹੁਤ ਘ੍ਰਿਣਾ ਕਰਦੇ ਸਨ।ਇਸ ਲਈ ਘ੍ਰਿਣਾ ਦੇ ਫਲਸਰੂਪ ਉਨ੍ਹਾਂ ਨੂੰ ਅਛੂਤ ਬਣਾ ਦਿੱਤਾ।(ਡਾ. ਅੰਬੇਡਕਰ ਪੁਸਤਕ ਜੀਵਨ ਦਰਸ਼ਨ-17)

ਹਿੰਦੂ ਰਾਜਿਆਂ ਨੇ ਤਾਂ ਸ਼ਕਤੀ ਨਾਲ, ਤਲਵਾਰ ਦੇ ਜ਼ੋਰ 'ਤੇ ਬੋਧੀਆਂ ਦਾ ਵਿਨਾਸ਼ ਕਰਕੇ, ਬੁੱਧ ਧਰਮ ਨੂੰ ਮਿਟਾਇਆ, ਲੱਖਾਂ ਬੋਧੀ ਸ਼ਰੇਆਮ ਕਤਾਰਾਂ ਵਿਚ ਖੜ੍ਹੇ ਕਰਕੇ ਬੱਕਰਿਆਂ ਦੀ ਤਰ੍ਹਾਂ ਕਤਲ ਕਰ ਦਿੱਤੇ। ਭੈਅ-ਭੀਤ ਹੋ ਕੇ ਲੱਖਾਂ-ਲੱਖਾਂ ਬੋਧੀ ਲੰਕਾ, ਬਰਮਾ, ਤਿੱਬਤ, ਚੀਨ ਆਦਿ ਬਦੇਸ਼ਾਂ ਵਿਚ ਭੱਜ ਗਏ।ਬ੍ਰਾਹਮਣਾਂ ਨੇ ਜੋ ਗ੍ਰੰਥ ਲਿਖੇ ਉਨ੍ਹਾਂ ਵਿਚ ਬੋਧੀਆਂ ਪ੍ਰਤੀ ਘ੍ਰਿਣਾ ਭਰਿਆ ਵਰਣਨ ਕੀਤਾ ਅਤੇ ਉਨ੍ਹਾਂ ਨੂੰ ਅਛੂਤ ਬਣਾ ਦਿੱਤਾ।(ਯੁੱਗਪੁਰਸ਼ ਬਾਬਾ ਸਾਹਿਬ, ਹਿਮਾਂਸ਼ੂ ਰਾਏ-ਸਫਾ 34)

ਉਨ੍ਹਾਂ ਨੂੰ ਅਛੂਤ ਕਰਾਰ ਦੇ ਕੇ ਉਨ੍ਹਾਂ 'ਤੇ ਘੋਰ ਬੰਦਸ਼ਾਂ ਵੀ ਲਗਾ ਦਿੱਤੀਆਂ ਗਈਆਂ।ਪਿੰਡਾਂ ਤੋਂ ਬਾਹਰ ਰਹਿਣ, ਨਵੇਂ ਬਸਤਰ ਨਾ ਪਹਿਨਣ, ਸੋਨਾ ਧਾਰਨ ਨਾ ਕਰਨ, ਪੜ੍ਹਨ ਲਿਖਣ ਨਾ, ਸੂਰ, ਗਧੇ, ਕੁੱਤੇ ਪਾਲਣ ਨੂੰ ਜੂਠ ਖਾਣ, ਖੱਫਣ ਮੁਰਦਿਆਂ ਤੋਂ ਲਾਹ ਕੇ ਕੱਪੜੇ ਪਹਿਨਣ।ਇਨ੍ਹਾਂ 'ਤੇ ਇਹ ਵੀ ਬੰਦਿਸ਼ ਲਗਾਈ ਕਿ ਕਿਸੇ ਨੂੰ ਛੂਹਣ ਤੱਕ ਨਾ।ਸੰਪਤੀ ਤੇ ਇਨ੍ਹਾਂ ਦਾ ਕੋਈ ਅਧਿਕਾਰ ਨਹੀਂ ਹੋਵੇਗਾ। ਰਾਜ ਕਾਜ ਵਿਚ ਕਦੀ ਸ਼ਾਮਲ ਨਹੀਂ ਕੀਤੇ ਜਾਣਗੇ।(ਜਾਤੀ ਅਤੇ ਵਰਗ, ਕਾਮਰੇਡ ਬੀ ਟੀ ਰੰਧੀਵੇ ਸਫਾ 72-73)

ਦਲਿਤਾਂ ਨੂੰ, ਹਿੰਦੂਵਾਦ ਅਛੂਤ ਤਾਂ ਬਣਾਇਆ ਹੀ ਸੀ, ਉਨ੍ਹਾਂ ਵਿਚੋਂ ਲੱਖਾਂ ਨੂੰ ਜਰਾਇਮ ਕਬੀਲੇ ਭਾਵ ਅਪਰਾਧੀ ਕਬੀਲੇ ਵੀ ਕਰਾਰ ਦੇ ਦਿੱਤਾ।ਬਾਬਾ ਸਾਹਿਬ ਅੰਬੇਡਕਰ ਨੇ ਅਜਿਹੇ 193 ਕਬੀਲਿਆਂ ਨੂੰ ਕਾਨੂੰਨ ਦੁਆਰਾ ਅਪਰਾਧੀਆਂ ਦੀ ਸੂਚੀ ਵਿਚੋਂ ਬਾਹਰ ਕੱਢਿਆ।(ਦੀ ਟ੍ਰਿਬਿਊਨ ਚੰਡੀਗੜ੍ਹ, 7 ਜੁਲਾਈ 1987)

24 ਜਨਵਰੀ 1978 ਨੂੰ ਭਾਰਤ ਦੇ ਵਰਤਮਾਨ ਰੱਖਿਆ ਮੰਤਰੀ ਬਾਬੂ ਜਗਜੀਵਨ ਰਾਮ ਨੇ ਕਾਸ਼ੀ ਵਿਚ ਡਾ. ਸੰਪੂਰਨਾ ਨੰਦ ਦੀ ਮੂਰਤੀ ਤੋਂ ਪਰਦਾ ਹਟਾਇਆ, ਜਿਸ 'ਤੇ ਕਾਸ਼ੀ (ਬਨਾਰਸ) ਦੇ ਪੰਡਤਾਂ ਨੇ ਟਰੱਕ 'ਤੇ ਗੰਗਾ ਜਲ ਲਿਆ ਕੇ ਮੂਰਤੀ ਨੂੰ ਪਵਿੱਤਰ ਕੀਤਾ। ਕਿਉਂਕਿ ਇਕ ਅਛੂਤ ਨੇ ਉਸ ਨੂੰ ਛੂਹ ਲਿਆ ਸੀ।(164) ਦਲਿਤ ਯੁਵਾਵਾਂ ਦੇ ਪਰਵਰਤੀ ਦ੍ਰਿਸ਼ਟੀਕੋਣ, ਡਾ. ਜ ਸਿੰਘ ਰਠੌਰ ਸਫਾ 17) ਕੀ ਸਿੰਘਲ ਕਹੇਗਾ ਕਿ ਮੂਰਤੀ ਧੋਣ ਲਈ ਗੰਗਾ ਜਲ ਲਿਆਉਣ ਲਈ ਬ੍ਰਾਹਮਣਾਂ ਨੂੰ ਮੁਸਲਮਾਨਾਂ ਨੇ ਹੀ ਕਿਹਾ ਸੀ ?

"ਮੈਂ ਡਕੈਤ ਨਹੀਂ ਸੀ, ਮੈਂ ਜ਼ਬਰਸਤੀ ਡਕੈਤ ਬਣਾਇਆ ਗਿਆ, ਮੈਨੂੰ ਡਾਕੂ ਬਣਨ 'ਤੇ ਮਜਬੂਰ ਕੀਤਾ ਗਿਆ। ਕਿਉਂਕਿ ਮੈਂ ਉੱਚੀਆਂ ਜਾਤੀਆਂ ਦੁਆਰਾ ਔਰਤਾਂ 'ਤੇ ਕੀਤੇ ਜਾ ਰਹੇ ਅੱਤਿਆਚਾਰਾਂ ਅਤੇ ਦਮਨ ਦਾ ਵਿਰੋਧ ਕੀਤਾ ਸੀ।

ਸਾਡੀ ਜਾਤੀ ਦੇ ਲੋਕ ਮੁੱਛਾਂ ਨਹੀਂ ਵਧਾ ਸਕਦੇ ਸਨ।ਅਸੀਂ ਲੋਕ ਜੁੱਤੀਆਂ ਨਹੀਂ ਪਹਿਨ ਸਕਦੇ ਸੀ।ਸਾਡੀ ਜਾਤੀ ਦੀਆਂ ਔਰਤਾਂ ਨੂੰ ਦਾਸੀਆਂ ਬਣਾਇਆ ਜਾਂਦਾ ਸੀ ਅਤੇ ਉਨ੍ਹਾਂ ਮਨਮਾਨੇ ਢੰਗ ਨਾਲ ਸ਼ੋਸ਼ਣ ਕੀਤਾ ਜਾਂਦਾ ਸੀ।ਮੈਂ ਖੁਦ ਵੀ ਉੱਚੀ ਜਾਤੀ ਦੇ ਲੋਕਾਂ ਦੇ ਜ਼ੁਲਮਾਂ ਦਾ ਸ਼ਿਕਾਰ ਬਣ ਚੁੱਕੀ ਹਾਂ।ਮੈਂ ਆਪਣੀ ਮਾਂ ਤੋਂ ਪੁੱਛਿਆ ਕਰਦੀ ਸੀ ਕਿ ਮਾਂ ਸਾਡੇ ਨਾਲ ਅਜਿਹਾ ਗੈਰਇਨਸਾਨੀ ਵਿਹਾਰ ਕਿਉਂ ਕੀਤਾ ਜਾਂਦਾ ਹੈ। ਤਾਂ ਉਸ ਦਾ ਜੁਆਬ ਹੁੰਦਾ ਸੀ ਕਿ ਅਸੀਂ ਲੋਕ ਨੀਚ ਜਾਤੀ ਵਿਚ ਪੈਦਾ ਹੋਏ ਹਾਂ। ਇਸ ਲਈ ਅਜਿਹਾ ਅੱਤਿਆਚਾਰ ਪੂਰਨ ਵਿਹਾਰ ਸਾਡੀ ਜ਼ਿੰਦਗੀ ਦਾ ਹਿੱਸਾ ਬਣ ਚੁੱਕਾ ਹੈ।ਮੈਂ ਜਦੋਂ ਇਨ੍ਹਾਂ ਅਤਿਆਚਾਰਾਂ ਦਾ ਵਿਰੋਧ ਕੀਤਾ ਤਾਂ ਮੈਨੂੰ ਇਸ ਤਰ੍ਹਾਂ ਅਪਮਾਨਤ ਕੀਤਾ ਗਿਆ ਅਤੇ ਦਬਾਇਆ ਗਿਆ, ਜਿਸ ਦਾ ਵਰਨਣ ਮੈਂ ਏਥੇ ਨਹੀਂ ਕਰ ਸਕਦੀ।

ਮੈਂ ਜਦੋਂ ਬੰਦੂਕ ਉਠਾ ਲਈ ਤਾਂ ਸਾਡੀਆਂ ਔਰਤਾਂ ਨਾਲ ਅੱਤਿਆਚਾਰ ਕਰਨ ਵਾਲੇ ਲੋਕ ਮੇਰੇ ਕਦਮਾਂ 'ਤੇ ਡਿੱਗ ਪਏ ਅਤੇ ਆਪਣੇ ਪ੍ਰਾਣਾਂ ਦੀ ਭੀਖ ਮੰਗਣ ਲੱਗੇ। ਮੈਂ ਉਨ੍ਹਾਂ ਨੂੰ ਮਜਾ ਚਖਾਇਆ। ਜਿਨ੍ਹਾਂ ਲੋਕਾਂ ਨੇ ਸਾਡੇ ਲੋਕਾਂ ਦੀਆਂ ਮੁੱਛਾਂ ਕੱਟੀਆਂ ਸਨ, ਉਹ ਖੁਦ ਆਪਣੀਆਂ ਮੁੱਛਾਂ ਕੱਟਣ 'ਤੇ ਹੀ ਮਜਬੂਰ ਨਹੀਂ ਹੋਏ ਬਲਕਿ ਉਨ੍ਹਾਂ ਨੂੰ ਆਪਣੀ ਨੱਕ ਵੀ ਕਟਵਾਉਣੀ ਪਈ। ਅਸੀਂ ਬਹੁਤ ਦਿਨਾਂ ਤੱਕ ਦਲਿਤ ਰਹੇ ਹੁਣ ਅਸੀਂ ਗੈਰ-ਦਲਿਤਾਂ ਨੂੰ ਦਲਿਤ ਬਣਾ ਕੇ ਛੱਡਾਂਗੇ, ਜਿਨ੍ਹਾਂ ਨੇ ਸਾਨੂੰ ਦਲਿਤ ਬਣਾਇਆ ਹੈ।' (ਪੀ ਐੱਮ ਕੇ ਸੰਸਥਾ ਵਿਚ ਵੀਰਾਂਗਣਾ ਫੂਲਨ ਦੇਵੀ ਦੇ ਭਾਸ਼ਣ ਦੇ ਅੰਸ਼ ਹਿੰਦੋਸਤਾਨ ਟਾਈਮਜ਼ ਨਵੀਂ ਦਿੱਲੀ 14 ਅਕਤੂਬਰ 1995)

(ਨੋਟ : ਉਪਰੋਕਤ ਘਟਨਾ ਜੋ ਬਹੁਤ ਗਹਿਰੀ ਸਮਾਜਿਕ ਘਿਰਨਾ ਨਾਲ ਲਿਪਤ ਹੈ ਦਾ ਇਕ ਵੀ ਇਸ਼ਾਰਾ ਮੁਸਲਿਮ ਸਮਾਜ ਵੱਲ ਨਹੀਂ ਜਾਂਦਾ ਕੇਵਲ ਉੱਚੀਆਂ ਜਾਤੀਆਂ ਤੇ ਉਨ੍ਹਾਂ ਦੇ ਸਮਾਜਿਕ ਵਰਤਾਰੇ ਵੱਲ ਜਾਂਦਾ ਹੈ। ਉੱਚੀਆਂ ਜਾਤੀਆਂ ਦੀ ਭੈੜੀ ਕਰੂਰ ਮਾਨਸਿਕਤਾ ਲਈ ਮੁਸਲਮਾਨਾਂ ਨੂੰ ਜ਼ਿੰਮੇਵਾਰ ਠਹਿਰਾਉਣਾ ਵੀ ਇਕ ਨਵੀਂ ਸਾਜ਼ਿਸ਼ ਹੈ। ਇਕ ਨਵਾਂ ਝੂਠ ਹਿੰਦੂ ਸਮਾਜ ਅਤੇ ਅਛੂਤ ਸਮਾਜ ਵਿਚਕਾਰਲੇ ਤਾਣੇ ਪੇਟੇ ਬਾਰੇ ਕੁਝ ਹੋਰ ਉਦਾਹਰਣਾਂ ਦੇਖੋ :-

ਬਨਾਰਸ ਵਿਚ ਸੰਤ ਰਵਿਦਾਸ ਲਈ ਹਜ਼ਾਰ ਯਤਨ ਕਰਨ 'ਤੇ ਵੀ ਵਿਸ਼ਵਾਨਾਥ ਮੰਦਰ ਦੇ ਬੂਹੇ ਨਹੀਂ ਖੋਲ੍ਹੇ ਗਏ। ਮਹਾਰਾਸ਼ਟਰ ਦੇ ਸੰਤ ਚੋਖਾ ਮੇਲਾ (ਅਛੂਤ) ਨੂੰ ਪੰਡਰਪੁਰ ਵਿਚ ਵਿਠੋਵਾ ਦਾ ਦਰਸ਼ਨ ਅਸੰਭਵ ਕਰ ਦਿੱਤਾ ਗਿਆ। ਜਦੋਂ ਉਨ੍ਹਾਂ ਜ਼ਬਰਦਸਤੀ ਮੰਦਰ ਪ੍ਰਵੇਸ਼ ਦਾ ਯਤਨ ਕੀਤਾ ਤਾਂ ਨਿਆਂਮੂਰਤੀ ਨੇ ਉਸ ਨੂੰ ਸ਼ੋਲ੍ਹਾਪੁਰ ਵਿਚ ਬੈਲਗੱਡੀ ਦੇ ਪਿੱਛੇ ਬੰਨ੍ਹਵਾ ਕੇ ਬੈਲਗੱਡੀ ਚਲਵਾ ਕੇ, ਮਾਰ ਦਿੱਤਾ। .(162)

ਨੋਟ : ਜੇ ਸਮੱਸਿਆ ਮੁਸਲਮਾਨਾਂ ਨੇ ਖੜ੍ਹੀ ਕੀਤੀ ਹੈ ਤਾਂ ਸਵਰਨ ਹਿੰਦੂਆਂ ਨੂੰ ਅਛੂਤਾਂ ਦੇ ਮੰਦਰ ਵਿਚ ਵੜਨ ਦੀ ਤਕਲੀਫ ਕਿਉਂ ਹੈ ? ਜਦੋਂ ਕਿ ਮਸੀਤ ਜਾਂ ਮਸਜਿਦ ਵਿਚ ਉਨ੍ਹਾਂ ਨੂੰ ਜਾਣ ਤੋਂ ਰੋਕਿਆ ਨਹੀਂ ਜਾਂਦਾ।

ਯੁਗ ਪੁਰਸ਼ ਅੰਬੇਡਕਰ ਵਿਚ ਰਜੇਂਦਰ ਮੋਹਨ ਭਟਨਾਗਰ ਸਫਾ 141-42 'ਤੇ ਇਕ ਵਾਰਤਾਲਾਪ ਇਉਂ ਦਰਜ ਕੀਤੀ ਹੈ।

ਰਮਾਂ ਬਾਈ ਕੀ ਅਸੀਂ, ਸੱਚ ਮੁੱਚ ਹਿੰਦੂ ਹਾਂ ?

(ਡਾ. ਅੰਬੇਡਕਰ) ਕਿਉਂ ਤੈਨੂੰ ਇਸ ਵਿਚ ਕੀ ਸ਼ੱਕ ਹੈ ?

ਉਂਜ ਹੀ।

ਫੇਰ ਵੀ ?

ਐਨੀਂ ਧਾਰਨਾ ਦੇ ਬਾਵਜੂਦ ਨਫਰਤ ਕਿਉਂ ਮਿਲਦੀ ਹੈ। ਰਮਾ ਬਾਈ....

ਇਹ ਦੂਰੀ ਅਤੇ ਨਫਰਤ ਸਦੀਆਂ ਤੋਂ ਇਕੱਠੀ ਹੁੰਦੀ ਰਹੀ ਹੈ। "ਚੰਗੀ ਥਾਂ ਤੋਂ ਭਜਾਇਆ। ਮਰਿਆਂ ਦਾ ਮਾਸ ਖਾਣ ਲਈ ਮਜਬੂਰ ਕੀਤਾ। ਰਸਤਿਆਂ ਸੜਕਾਂ 'ਤੇ ਜਾਣ ਤੋਂ ਰੋਕਿਆ। ਗੰਦਾ ਰਹਿਣ ਲਈ ਮਜਬੂਰ ਕੀਤਾ। ਗੰਦੇ ਕੰਮ ਕਰਾਏ। ਕਹਿਣ ਦਾ ਮਤਲਬ ਇਹ ਹੈ ਕਿ ਹੌਲੀ-ਹੌਲੀ ਅਸੀਂ ਲੋਕ ਆਪਣੀ ਦੀਨ-ਹੀਣ ਅਵਸਥਾ ਨੂੰ ਪੂਰਬਲੇ ਕਰਮਾਂ ਦਾ ਫਲ ਮੰਨ ਕੇ ਚੁੱਪਚਾਪ ਉਸ ਨੂੰ ਝੱਲਣ ਲੱਗੇ। ਉਸ ਨਾਲ ਅਸੀਂ ਸੂਆਰਾਂ ਤੋਂ ਮੰਦੀ ਹਾਲਤ ਵਿਚ ਜਾ ਪਹੁੰਚੇ। ਅਸੀਂ ਇਹ ਵੀ ਭੁੱਲ ਗਏ ਕਿ ਅਸੀਂ ਇਨਸਾਨ ਹਾਂ।

ਇਹ ਕਿੰਨਾ ਵੱਡਾ ਅਧਰਮ ਹੋਇਆ (ਰਮਾ ਮਾਈ)

"ਇਹ (ਹਿੰਦੂ) ਇਸ ਨੂੰ ਧਰਮ ਮੰਨਦੇ ਹਨ" (ਡਾ. ਅੰਬੇਡਕਰ)

ਸਿਰ 'ਤੇ ਚੋਟੀ, ਗਲ ਵਿਚ ਜਨੇਊ ਅਤੇ ਮੱਥੇ 'ਤੇ ਤਿਲਕਧਾਰੀ ਮੰਦਰ ਦਾ ਪੁਜਾਰੀ, ਜੋ ਬ੍ਰਾਹਮਣ ਦੇ ਦੰਭ ਵਿਚ ਪੈਰਾਂ ਤੋਂ ਸਿਰ ਤੱਕ ਡੁੱਬਿਆ ਹੁੰਦਾ ਹੈ, ਕਿਸੇ ਅਛੂਤ ਲੜਕੀ ਨੂੰ ਇਕਾਂਤ ਵਿਚ ਪਾ ਕੇ ਭੋਗ ਯੋਗ ਲੈਂਦਾ ਹੈ। 159 (ਸ਼ਕਤੀ ਪੁੰਜ ਅੰਬੇਡਕਰ-ਭਗਤ ਰਾਮ ਭੱਟ ਸਫਾ 96)

ਹਿੰਦੂ ਧਰਮ ਵਿਚ ਵਿਅਕਤੀ ਲਈ ਕੋਈ ਥਾਂ ਨਹੀਂ। ਹਿੰਦੂ ਧਰਮ ਦੀ ਰਚਨਾ ਵਰਨ ਕਲਪਨਾ ਦੇ ਅਧਾਰ 'ਤੇ ਹੈ। ਇਕ ਵਿਅਕਤੀ ਦੂਜੇ ਨਾਲ ਕਿਵੇਂ ਵਰਤਾਅ ਕਰੇ, ਇਸ ਦੀ ਸਿੱਖਿਆ ਹਿੰਦੂ ਧਰਮ ਵਿਚ ਨਹੀਂ ਹੈ। ਇਕ ਵਰਗ ਦੂਜੇ ਵਰਗ ਨਾਲ ਕਿਹੋ ਜਿਹਾ ਵਹਾਰ ਕਰੇ, ਇਸ ਦੇ ਬੰਧਨ ਹਿੰਦੂ ਧਰਮ ਵਿਚ ਨਹੀਂ।

ਹਿੰਦੂ ਧਰਮ ਮੇਰੀ ਬੁੱਧੀ ਨੂੰ ਨਹੀਂ ਜਚਦਾ। ਸਵੈਮਾਨ ਨੂੰ ਨਹੀਂ, ਭਾਉਂਦਾ। ਮਨੁੱਖ ਧਰਮ ਵਾਸਤੇ ਨਹੀਂ ਬਲਕਿ ਧਰਮ ਮਨੁੱਖ ਲਈ ਹੈ। ਜੋ ਧਰਮ ਤੁਹਾਡੀ ਮਨੁੱਖਤਾ ਦਾ ਕੁਝ ਵੀ ਮੁੱਲ ਨਹੀਂ ਮੰਨਦਾ, ਉਸ ਧਰਮ ਵਿਚ ਤੁਸੀਂ ਕਿਉਂ ਰਹਿੰਦੇ ਹੋ ? ਜੋ ਧਰਮ ਤੁਹਾਨੂੰ ਸਿੱਖਿਆ ਪ੍ਰਾਪਤ ਕਰਨ ਨਹੀਂ ਦਿੰਦਾ, ਉਸ ਧਰਮ ਵਿਚ ਤੁਸੀਂ ਕਿਉਂ ਰਹਿੰਦੇ ਹੋ ? ਜੋ ਧਰਮ ਤੁਹਾਡੀ ਨੌਕਰੀ ਵਿਚ ਅੜਿੱਕਾ ਬਣਦਾ ਹੈ, ਉਸ ਧਰਮ ਵਿਚ ਤੁਸੀਂ ਕਿਉਂ ਰਹਿੰਦੇ ਹੋ ? ਜੋ ਧਰਮ ਤੁਹਾਨੂੰ ਗੱਲ ਗੱਲ 'ਤੇ ਅਪਮਾਨਤ ਕਰਦਾ ਹੈ, ਉਸ ਧਰਮ ਵਿਚ ਤੁਸੀਂ ਕਿਉਂ ਰਹਿੰਦੇ ਹੋ ? (19) (ਯੁੱਗ ਪੁਰਸ਼ ਡਾ. ਅੰਬੇਡਕਰ ਹਿੰਮਾਂਸ਼ੂ ਰਾਏ ਸਫਾ 111)

"ਜਦੋਂ ਤੁਸੀਂ ਕਹਿੰਦੇ ਹੋ ਕਿ ਤੁਹਾਡਾ ਧਰਮ ਸਾਡਾ ਧਰਮ ਹੈ। ਤਾਂ ਤੁਹਾਡੇ ਤੇ ਸਾਡੇ ਅਧਿਕਾਰ ਬਰਾਬਰ ਹੋਣੇ ਚਾਹੀਦੇ ਹਨ। ਕੀ ਅਜਿਹਾ ਹੈ ? ਜੇ ਨਹੀਂ ਤਾਂ ਤੁਸੀਂ ਕਿਵੇਂ ਕਹਿੰਦੇ ਹੋ ਕਿ ਤੁਹਾਡੀਆਂ ਲੱਤਾਂ ਖਾ ਕੇ ਵੀ ਸਾਨੂੰ ਹਿੰਦੂ ਬਣੇ ਰਹਿਣਾ ਚਾਹੀਦਾ ਹੈ" ਡਾ. ਅੰਬੇਡਕਰ।

ਹਿੰਦੂ ਸ਼ਬਦ ਜਾਤੀ ਵਾਚਕ ਸ਼ਬਦ ਹੈ। ਇਸ ਸ਼ਬਦ ਵਿਚ ਜਾਤੀ ਵਾਚੀ ਕਾਰ ਵਿਹਾਰ ਭਰਿਆ ਹੋਇਆ ਹੈ। ਇਕ ਵਰਨ ਦੀ ਸੇਵਾ ਦੂਜੇ ਵਰਨ ਦੁਆਰਾ ਕਰਨਾਂ, ਇਹੀ ਉਸ ਦਾ ਚਤੁਰਵਰਨ ਹੈ। ਜਦੋਂ ਤੱਕ ਭਾਰਤ ਵਿਚ ਜਾਤੀਵਾਚਕ ਸ਼ਬਦ ਹਿੰਦੂ ਨਸ਼ਟ ਨਹੀਂ ਹੁੰਦਾ, ਇਸ ਦੇਸ ਦਾ ਕਲਿਆਣ ਨਹੀਂ ਹੋ ਸਕਦਾ (ਡਾ. ਅੰਬੇਡਕਰ (201)

ਮਨੂੰ ਸਿਮਰਤੀ ਹਿੰਦੂ ਧਰਮ ਦਾ ਕਾਲਾ ਕਾਨੂੰਨ ਹੈ। ਜਿਸ ਵਿਚ ਊਚ ਨੀਚ ਅਤੇ ਛੂਤ ਛਾਤ ਭਰੇ ਭੇਦ ਭਾਵ ਦੇ ਵਿਚਾਰਾਂ ਨੇ ਸ਼ੂਦਰ ਅਤੇ ਅਤੀ ਸ਼ੂਦਰ ਜਨਤਾ ਨੂੰ ਪਤਨ ਦੇ ਟੋਏ ਵਿਚ ਧੱਕਿਆ ਹੈ। ਇਸ ਲਈ ਇਸ ਨੂੰ ਫੂਕ ਦੇਣਾ ਚਾਹੀਦਾ ਹੈ।

(ਡਾ. ਅੰਬੇਡਕਰ), ਯੁੱਗ ਪੁਰਸ਼ ਬਾਬਾ ਸਾਹਿਬ-ਹਿਮਾਂਸ਼ੂ ਰਾਏ (ਸਫਾ 98-99)

ਛੂਤ ਛਾਤ ਹਿੰਦੂ ਧਰਮ ਦੇ ਮੱਥੇ 'ਤੇ ਕਲੰਕ ਦਾ ਟਿੱਕਾ ਹੈ। ਛੂਤ-ਛਾਤ, ਭੇਦ ਭਾਵ ਦੀ ਜਾਤੀ ਵਿਵਸਥਾ ਹਿੰਦੂ ਧਰਮ ਦਾ ਅਟੁੱਟ ਅੰਗ ਹੈ। ਅਸੀਂ ਉਨ੍ਹਾਂ ਦਾ ਮੁਰਦਾਰ ਆਪਣੇ ਮੋਢਿਆਂ 'ਤੇ ਕਿਉਂ ਢੋਈਏ ? (202)

(ਯੁੱਗ ਪੁਰਸ਼ ਬਾਬਾ ਸਾਹਿਬ-ਸ਼ੰਕਰਾ ਨੰਦ ਸ਼ਾਸਤਰੀ ਸਫਾ 109)

1927 ਦੀ ਰਾਤ ਨੂੰ ਰਾਤ ਪੈਂਦਿਆਂ ਹੀ ਪੰਡਾਲ ਸਾਹਮਣੇ ਟੋਆ-ਪੁੱਟਿਆ ਗਿਆ ਤੇ ਇਕ ਬ੍ਰਾਹਮਣ ਮਨੂੰ ਸਿਮਰਤੀ ਦੇ ਸਲੋਕ ਰੁਕ-ਰੁਕ ਪੜ੍ਹਨ ਲੱਗਿਆ ਤੇ ਅਰਥ ਕਰਨ ਲੱਗਾ।

"ਮਨੂੰ ਸਿਮਰਤੀ ਆਧਿ: 10 ਸ਼ਲੋਕ 25 ਦਾ ਅਰਥ ਸੇਵਾ ਵਿਚ ਲੱਗੇ ਸ਼ੂਦਰ ਨੂੰ ਜੂਠਾ ਅੰਨ, ਪੁਰਾਣੇ ਕੱਪੜੇ, ਮੰਦਾ ਧਾਨ ਅਤੇ ਫਟੇ ਪੁਰਾਣੇ ਕੱਪੜੇ ਦੇਣੇ ਚਾਹੀਦੇ ਹਨ।

ਉਸ ਦੇ 129ਵੇਂ ਸ਼ਲੋਕ ਵਿਚ ਕਿਹਾ ਗਿਆ ਹੈ ਕਿ ਰਾਜੇ ਦਾ ਫਰਜ਼ ਹੈ ਕਿ ਉਹ ਸ਼ੂਦਰ ਨੂੰ ਕਿਸੇ ਪ੍ਰਕਾਰ ਦਾ ਧਨ ਪ੍ਰਾਪਤ ਨਾ ਕਰਨ ਦੇਵੇ ਕਿਉਂਕਿ ਅਜਿਹਾ ਕਰਨ 'ਤੇ (ਭਾਵ ਧਨ ਹੋਣ 'ਤੇ) ਸ਼ੂਦਰ ਬ੍ਰਾਹਮਣ ਨੂੰ ਸਤਾਏਗਾ। ਇਕ ਹੋਰ ਸ਼ਲੋਕ ਵਿਚ ਕਿਹਾ ਗਿਆ ਹੈ ਕਿ ਜਦੋਂ ਸ਼ੂਦਰ ਬ੍ਰਾਹਮਣਾਂ, ਕਸ਼ੱਤਰੀ ਅਤੇ ਵੈਸ਼ ਨੂੰ ਪਾਪੀ ਕਹੇ ਤਾਂ ਉਸ ਦੀ ਜੀਭ ਕਟਵਾ ਦਿਉ। ਇਹ ਹੈ ਸਾਡੀ ਧਰਮ ਸਹਿੰਤਾ (ਧਰਮ ਵਿਧਾਨ) ਜਿਸ ਨਾਲ ਅਸੀਂ ਨੀਚ ਸ਼ੋਸ਼ਿਤ ਤੇ ਪੀੜ੍ਹਤ ਹੋਏ ਹਾਂ। 219 (ਯੁੱਗ ਪੁਰਸ਼ ਬਾਬਾ ਸਾਹਿਬ-ਹਿੰਮਾਂਸ਼ੂ ਰਾਏ ਸਫਾ 194)

(ਕੀ ਉਪਰੋਕਤ ਮਨੂੰ ਸਿਮਰਤੀ ਤੇ ਉਸ ਦੀ ਹੁਕਮਨਾਮੇ ਇਸਲਾਮ ਵਿਚੋਂ ਨਿਕਲੇ ਹਨ ? ਜਾਂ ਇਹ ਹਿੰਦੂ ਧਰਮ ਹੈ ? ਜ਼ਰਾ ਸੋਚੋ ਕਿ ਝੂਠ 'ਤੇ ਝੂਠ ਕਿਵੇਂ ਚੱਲਦਾ ਹੈ) ਅਸ਼ੋਕ ਸਿੰਘਲ ਅਜਿਹਾ ਕਹਿ ਕੇ ਕਿ ਅਛੂਤਪਣ ਇਸਲਾਮ ਦੀ ਦੇਣ ਹੈ, ਆਪਣੇ-ਆਪ ਨੂੰ ਹਿੰਦੂ ਧਰਮ ਦਾ ਅਲੰਬਰਦਾਰ ਮੰਨਦਾ ਹੈ। ਆਪਣੇ ਖੋਟੇ ਪੈਸੇ ਦਾਂ ਦੋਸ਼ ਦੂਜਿਆਂ 'ਤੇ ਮੜ੍ਹਦਾ ਹੈ।

* * *

## ਦਾਸ ਦਸਿਊ ਤੇ ਸ਼ੂਦਰ ਕੌਣ ?

ਮਨੂੰ ਸਿਮਰਤੀ (8-415)

ਦਾਸ ਕੌਣ-1. ਲੜਾਈ ਵਿੱਚੋਂ ਜਿੱਤ ਕੇ ਲਿਆਂਦਾ ਹੋਇਆ। 2. ਭਗਤੀ ਨਾਲ ਦਾਸ (ਭਗਤ ਬਣਿਆ) 3. ਦਾਸ-ਦਾਸੀ ਦਾ ਬੇਟਾ। 4. ਖਰੀਦਿਆ ਹੋਇਆ। 5. ਦਾਨ ਵਿਚ ਮਿਲਿਆ। 6. ਪੁਸ਼ਤਾਂ ਤੋਂ ਦਾਸਤਾ ਕਰਨ ਵਾਲਾ। 7. ਕਿਸੇ ਸਜ਼ਾ ਰਾਹੀਂ ਦਾਸ ਬਣਾਇਆ ਹੋਇਆ। ਗੌਤਮ ਧਰਮ ਸੂਤਰ ਦੇ ਅਨੁਸਾਰ (10-69) ਅਨਾਰਿਆ ਸ਼ੂਦਰ ਹਨ। ਵਿਸ਼ਨੂੰ ਪੁਰਾਨ ਪਹਿਲਾ ਭਾਗ ਅਧਿਆਇ 13 (ਵੇਖੋ ਅਧਿਆਇ 8) ਕਿਹਾ ਜਾਂਦਾ ਹੈ ਕਿ ਜਿਵੇਂ ਹੀ ਬੇਨ ਰਾਜਾ ਨੂੰ ਧਰਤੀ ਦਾ ਰਾਜ ਪ੍ਰਾਪਤ ਹੋਇਆ ਤਾਂ ਉਹਨੇ ਯੱਗ, ਧਾਰਮਿਕ ਕੰਮਾਂ 'ਤੇ ਰੋਕ ਲਗਾ ਦਿੱਤੀ। ਸਾਰੇ ਬ੍ਰਾਹਮਣ ਮਿਲ ਕੇ ਰਾਜਾ ਨੂੰ ਮਿਲੇ ਅਤੇ ਕਿਹਾ 'ਹੇ ਰਾਜ ! ਜੇਕਰ ਯੱਗ, ਧਾਰਮਿਕ ਕਰਮ ਨਾ ਕੀਤੇ ਗਏ ਅਤੇ ਵਿਸ਼ਨੂੰ ਦੀ ਪੂਜਾ ਨਹੀਂ ਹੁੰਦੀ ਤਾਂ ਸਮਾਜ ਵਿਚ ਉੱਥਲ-ਪੁਥਲ ਫੈਲ ਜਾਵੇਗੀ ਅਤੇ ਵੱਖ-ਵੱਖ ਜਾਤੀ ਦੇ ਮਰਦ ਤੇ ਔਰਤਾਂ ਤੋਂ ਮਿਸ਼ਰਤ (ਸੰਕਰ) ਜਾਤੀਆਂ ਪੈਦਾ ਹੋਣ ਲੱਗ ਜਾਣਗੀਆਂ।

**ਹਵਾਲੇ** :-ਅਮਰਕੋਸ਼ (11-10-5-10) ਵਿੱਚ ਇਨ੍ਹਾਂ ਸ਼ਿਲਪਕਾਰਾਂ ਦੀ ਸੂਚੀ ਦਿੱਤੀ ਹੋਈ ਹੈ, ਜਿਹੜੇ ਸ਼ੂਦਰ ਵਰਗ ਵਿੱਚ ਆਉਂਦੇ ਹਨ। ਮਾਲਾ ਬਣਾਉਣ ਵਾਲੇ (ਮਾਲੀ), ਧੋਬੀ, ਕੁੰਭਕਾਰ, ਇੱਟਾਂ ਪੱਥਣ ਵਾਲੇ, ਬੁਣਕਾਰ, ਦਰਜੀ, ਚਿੱਤਰਕਾਰ, ਹਥਿਆਰ ਬਣਾਉਣ ਵਾਲੇ, ਚਮੜੇ ਦਾ ਕੰਮ ਕਰਨ ਵਾਲੇ, ਠਠੇਰੇ, ਸੰਖਕਾਰ, ਸੁਨਾਰ, ਤਰਖਾਣ (ਖਾਤੀ), ਨੱਚਣ-ਗਾਉਣ-ਵਜਾਉਣ ਵਾਲੇ।

ਅਥਰਵ ਵੇਦ (4-20-4) ਵਿੱਚ ਆਰੀਆ ਸ਼ਬਦ ਤਿੰਨ ਵਰਣਾਂ ਲਈ ਅਤੇ ਦਾਸ, ਸ਼ੂਦਰਾਂ ਦੇ ਲਈ ਆਇਆ ਹੈ। ਮੈਤਾਯਣੀ ਸੰਹਿਤਾ (4-2-7, 10) ਦੇ ਅਨੁਸਾਰ ਕੋਈ ਸ਼ੂਦਰਾਂ ਦੇ ਕੋਲ ਪਸ਼ੂ ਸੀ, ਜਿਨ੍ਹਾਂ ਨੂੰ ਉੱਚ ਵਰਗ ਦੇ ਲੋਕ ਯੱਗਾਂ ਦੇ ਲਈ ਖੋਹ ਸਕਦੇ ਸੀ। ਤੈਤਿਰੀਯ ਸੰਹਿਤਾ (7-1-1) ਦੇ ਅਨੁਸਾਰ ਕੋਈ ਸ਼ੂਦਰ ਯੱਗ ਵਿੱਚ ਹਿੱਸਾ (ਭਾਗ) ਨਹੀਂ ਲੈ ਸਕਦਾ। ਪਰ ਉਹ ਧਾਰਮਿਕ ਦਵਿਜਾਂ ਦੇ ਪੈਰ ਧੋ ਕੇ ਭਾਗ (ਹਿੱਸਾ) ਲੈ ਸਕਦਾ ਹੈ। ਭਾਵ ਉਨ੍ਹਾਂ ਦੇ ਪੈਰ ਧੋਣ ਦਾ ਉਹੀ ਮਹੱਤਵ ਹੈ, ਜੋ ਯੱਗ ਵਿੱਚ ਭਾਗ ਲੈਣ ਦਾ ਸਤਪਥ ਬ੍ਰਾਹਮਣ (4-1-1-10) ਕਿਸੇ ਯੱਗ ਦੇ ਸਮੇਂ, ਉਸ ਵਿੱਚ ਭਾਗ ਲੈਣ ਵਾਲੇ ਦਵਿਜਾਂ ਨੂੰ ਸ਼ੂਦਰ ਨਾਲ ਗੱਲ ਨਹੀਂ ਕਰਨੀ ਚਾਹੀਦੀ। ਪੰਚਵਿਸ ਬ੍ਰਾਹਮਣ (4-1-11) ਸ਼ੂਦਰ ਦੀ ਉੱਤਪਤੀ ਬਿਨਾ ਦੇਵਤਾ ਅਤੇ ਯੱਗ ਦੇ ਹੋਈ ਹੈ, ਪ੍ਰੰਤੂ ਉਹ ਬਹੁਤ ਸਾਰੇ ਪਸ਼ੂਆਂ ਦਾ ਮਾਲਕ ਹੈ। ਜੈਮਿਨੀ ਬ੍ਰਾਹਮਣ (1-68-69) ਸ਼ੂਦਰ ਦੀ ਉਤਪਤੀ ਪਰਜਾਪਤੀ ਦੇ ਪੈਰਾਂ ਤੋਂ ਦੇਵਤਾਵਾਂ ਤੋਂ ਬਿਨਾਂ ਹੋਈ ਹੈ, ਇਸ ਲਈ ਘਰ ਦੇ ਸਵਾਮੀ (ਬ੍ਰਾਹਮਣ) ਹੀ ਉਨ੍ਹਾਂ ਦੇ ਦੇਵਤਾ ਹਨ, ਇਸ ਲਈ ਉਨ੍ਹਾਂ ਦੇ ਚਰਨ (ਪੈਰ) ਧੋ ਕੇ ਆਪਣੀ ਰੋਜ਼ੀ-ਰੋਟੀ ਕਮਾਉਣੀ ਚਾਹੀਦੀ ਹੈ। ਆਪਸਤੰਭ ਧਰਮ ਸੂਤਰ (1-9-27-11) ਕਾਲੀ ਜਾਤੀ (ਸ਼ੂਦਰ) ਬ੍ਰਾਹਮਣਾਂ ਦੀ ਵਿਰੋਧੀ ਹੈ ਜਾਂ ਵਿਰੁੱਧ ਹੈ। ਆਪਸਤੰਭ ਧਰਮ ਸੂਤਰ (11-10-27-15) ਜੇਕਰ ਸ਼ੂਦਰ ਦਵਿਜਾਂ ਦੀ ਬਰਾਬਰੀ ਕਰਨ ਤਾਂ ਉਨ੍ਹਾਂ ਨੂੰ ਕੋੜੇ ਲਾਏ ਜਾਣ ਨਰਮ ਅਤੇ ਸਚਾਈ ਨਾਲ ਰਹਿਣ, ਦਵਿਜਾਂ ਦੇ ਪੈਰ ਧੋਣ, ਉਨ੍ਹਾਂ ਦੀ ਸੇਵਾ ਕਰਨ, ਉਨ੍ਹਾਂ ਤੋਂ ਗੁਜ਼ਾਰਾ ਚਲਾਉਣ, ਉਨ੍ਹਾਂ ਦੇ ਪੁਰਾਣੇ ਕੱਪੜੇ, ਛੱਤਰੀ, ਚਟਾਈ ਅਤੇ ਜੂਠਨ ਪ੍ਰਾਪਤ ਕਰਨ। ਗੌਤਮ ਸੰਹਿਤਾ (××) ਸ਼ੂਦਰਾਂ ਨੂੰ ਪੜ੍ਹਾਉਣ ਵਾਲਾ ਅਧਿਆਪਕ, ਅਗਲੇ ਜਨਮ ਵਿੱਚ ਸ਼ੂਦਰ ਦਾ ਜਨਮ ਲਵੇਗਾ।

* * *

# ਕਸ਼ੱਤਰੀ, ਵੈਸ਼ ਤੇ ਸ਼ੂਦਰ ਤਿੰਨੇ ਮੂਲਵਾਸੀ ਅਨਾਰੀਆ

ਅਸੀਂ ਅੱਜ ਤੱਕ ਦੇ ਨਿਰਣਿਆਂ, ਜੋ ਬ੍ਰਾਹਮਣਾਂ ਅਤੇ ਹੋਰ ਵਿਦਵਾਨਾਂ ਨੇ ਦਿੱਤੇ ਹਨ, ਅਨੁਸਾਰ ਇਹੀ ਮੰਨ ਕੇ ਚੱਲੇ ਹਾਂ ਕਿ ਆਰੀਆਂ ਦੇ ਆਗਮਨ ਅਤੇ ਇਸ ਧਰਤੀ ਉੱਤੇ ਪੈਰ ਰੱਖਣ ਬਾਦ, ਹੋਈ ਰਾਜਨੀਤਕ, ਧਾਰਮਕ, ਸਮਾਜਕ ਅਤੇ ਆਰਥਕ ਉੱਥਲ ਪੁਥਲ ਬਾਰੇ ਵਰਨਣਾਂ ਸਬੰਧੀ ਰਿੱਗ ਵੇਦ ਹੀ ਸਭ ਤੋਂ ਪੁਰਾਣਾ ਗ੍ਰੰਥ ਹੈ ਜਿਸ ਨੂੰ ਆਰੀਆਂ ਨੇ ਲਿਖਿਆ।

ਉੱਪਰ ਅਸੀਂ ਰਿੱਗ ਵੇਦ ਦੀ ਕਾਫੀ ਲੰਬੀ ਵਿਥਿਆ ਦਾ ਮੂਲ ਰੂਪ ਵਰਨਣ ਕੀਤਾ ਹੈ। ਇਸ ਸਬੰਧ ਵਿਚ ਡਾ. ਅੰਬੇਡਕਰ ਦੇ ਵਿਚਾਰਾਂ ਨੂੰ ਵੀ ਸੰਖੇਪ ਵਿਚ ਲਿਖਿਆ ਹੈ।

ਹਰ ਗੱਲ ਬੜੀ ਸਾਫ਼ ਹੈ ਤੇ ਸਾਡੇ ਪਹਿਲੇ ਨਿਰਣਿਆਂ, ਜੋ ਅਸੀਂ ਵਿਦਵਾਨਾਂ ਕੋਲੋਂ ਇਕੱਠੇ ਕੀਤੇ ਸਨ ਤੇ ਲਿਖੇ ਸਨ, ਨੂੰ ਰੱਦ ਕਰਦੀ ਹੈ। ਪਹਿਲਾਂ ਅਸੀਂ ਇਹ ਮੰਨ ਲਿਆ ਸੀ ਕਿ

ਆਰੀਆਂ ਦੇ ਤਿੰਨ ਵਰਨ ਹਨ;

ਬ੍ਰਾਹਮਣ

ਕਸ਼ੱਤਰੀ ਤੇ

ਵੈਸ਼

ਇਸੇ ਖਿਆਲ ਨੂੰ ਪੂਰਦਾ ਅਗਲਾ ਨਿਰਣਾ ਸੀ ਕਿ ਸ਼ੂਦਰ ਵੀ ਆਰੀਆਂ ਦਾ ਹੀ ਭਾਗ ਹਨ ਪ੍ਰੰਤੂ ਰਿੱਗ ਵੇਦ ਦੀ ਮੂਲ ਕਿਰਤ, ਇਸ ਤੋਂ ਉਲਟਾ ਨਿਰਣਾ ਦਿੰਦੀ ਹੈ ਕਿ ਆਰੀਆ ਬਿਦੇਸੀ ਹਨ ਅਤੇ ਕੇਵਲ ਬ੍ਰਾਹਮਣ ਵੰਸ਼ ਹੀ ਆਰੀਆ ਵਰਨ ਹੈ। ਬਾਕੀ ਵਰਨ ਜਾਣੀ ਕਸ਼ੱਤਰੀ, ਵੈਸ਼ ਅਤੇ ਸ਼ੂਦਰ ਤਿੰਨੇ ਮੂਲਵਾਸੀ ਹਨ।

ਜਿਸ ਤਰ੍ਹਾਂ ਕਸ਼ੱਤਰੀ ਤੇ ਵੈਸ਼, ਬ੍ਰਾਹਮਣ ਆਰੀਆ ਦੇ ਪੈਮਾਨੇ ਵਿਚ ਨਿੱਘਰ ਕੇ ਸ਼ੂਦਰ ਬਣੇ, ਲੜਨ ਮਰਨ ਅਤੇ ਵਣਜ ਦਾ ਧੰਦਾ ਛੱਡ ਕੇ, ਗੁਲਾਮ ਦਾਸ ਬਣੇ ਤਿਵੇਂ ਸ਼ੂਦਰ ਤੇ ਹੋਰ ਲੋਕ ਆਪਣੇ ਪੁਸ਼ਤੈਨੀ ਵਿਰੋਧਾਂ ਕਾਰਨ ਬ੍ਰਾਹਮਣਾਂ ਦੇ ਨਵੇਂ-ਨਵੇਂ ਫਤਵਿਆਂ ਅਧੀਨ ਨਿੱਘਰਦੇ, ਪੰਜਵਾਂ ਅਤੀ ਸ਼ੂਦਰ ਜਾਂ ਛੂਤ ਵਰਨ ਬਣ ਗਏ।

ਇਹ ਗੱਲ ਕਦੀ ਨਾ ਭੁੱਲੋ ਕਿ ਬ੍ਰਾਹਮਣਾਂ, ਕਸ਼ੱਤਰੀਆਂ, ਵੈਸ਼ਾਂ ਅਤੇ ਸ਼ੂਦਰਾਂ ਜਾਂ ਅਤੀ ਸ਼ੂਦਰਾਂ ਦੀਆਂ ਔਰਤਾਂ ਨਾਲ, ਵੱਖ ਵੱਖ ਵਰਨਾਂ ਰਾਹੀਂ ਹੋਈ ਭੋਗ ਵਿਧੀ ਨਾਲ, ਨਵੇਂ ਵਰਨ ਤੇ ਨਵੀਆਂ ਜਾਤਾਂ ਵੀ ਪੈਦਾ ਹੋਈਆਂ। ਜਿਵੇਂ ਬ੍ਰਾਹਮਣ ਆਰੀਆਂ ਨੇ ਕਸ਼ੱਤਰੀ ਔਰਤਾਂ ਨਾਲ ਭੋਗ ਕਰਦਿਆਂ ਜੋ ਬੱਚੇ ਪੈਦਾ ਕੀਤੇ ਉਹ ਕਸ਼ੱਤਰੀਆਂ ਦਾ ਇਕ ਨਵਾਂ ਵਰਨ ਬਣਿਆ। ਵਰਨ ਸ਼ੰਕਰ ਪੈਦਾ ਹੋਣ ਦੀ ਇਹੀ ਵਿਧੀ ਹੈ। ਹੇਠੋਂ ਉੱਪਰ ਵੱਲ ਜਾਂ ਉੱਪਰੋਂ ਹੇਠਾਂ ਵੱਲ ਹੋਏ ਭੋਗ ਨੇ ਵਰਨ ਤੇ ਜਾਤੀਆਂ ਨੂੰ ਨਵੇਂ ਨਾਂ ਦਿੱਤੇ। ਇਸੇ ਤਰ੍ਹਾਂ ਕਿੱਤਿਆਂ ਵਿਚ ਹੋਇਆ।

ਅਸੀਂ ਦੇਖਿਆ ਹੈ ਕਿ ਬ੍ਰਾਹਮਣ ਤੋਂ ਬਿਨਾਂ ਰਿੱਗ ਵੇਦ ਕਿਸੇ ਦੂਜੇ ਵਰਗ ਨੂੰ ਬਿਲਕੁਲ ਵੀ ਆਰੀਆ ਸਾਬਤ ਨਹੀਂ ਕਰਦਾ। ਕੇਵਲ ਦੇਵਤੇ ਤੇ ਬ੍ਰਾਹਮਣ ਹੀ ਆਰੀਆ ਹਨ ਤੇ ਇਸ ਵਿਚ ਕਿਸੇ ਘੁਸਪੈਠ ਨੂੰ ਆਰੀਆ ਪ੍ਰਵਾਨ ਨਹੀਂ ਕਰਦੇ।

ਇਹੀ ਕਾਰਨ ਹੈ ਕਿ ਬ੍ਰਾਹਮਣਾਂ ਨੇ ਆਪਣੀ ਵੈਦਿਕ ਪੰਰਪਰਾ ਉੱਪਰ ਏਕਾਧਿਕਾਰ ਰੱਖਿਆ ਹੈ। ਸਾਰੇ ਯੁੱਧ ਉਦੋਂ ਤੋਂ ਹੁਣ ਤੱਕ ਕਸ਼ੱਤਰੀਆਂ ਸ਼ੂਦਰਾਂ ਅਤੇ ਬ੍ਰਾਹਮਣਾਂ ਵਿਚਕਾਰ ਹੀ ਚੱਲ ਰਹੇ ਹਨ। ਭਾਵੇਂ ਲੜਨ ਵਾਲੇ ਕਿਤੋਂ ਵੀ ਹੋਣ ਪ੍ਰੰਤੂ ਮੂਲ ਯੁੱਧ ਬ੍ਰਾਹਮਣਾਂ ਤੇ ਦੂਜਿਆਂ ਵਿਚਕਾਰ ਹੀ ਚੱਲਿਆ ਆ ਰਿਹਾ ਹੈ। ਸਾਰੇ ਮੁਲਕ ਵਿਚ ਇਹ ਟਕਰਾਅ ਨਾਮ ਬਦਲ ਕੇ ਚੱਲੀ ਜਾ ਰਿਹਾ ਹੈ।

ਪਹਿਲਾ ਤੱਥ : ਉਪਰੋਕਤ ਸਾਰੇ ਰਿਗ ਵੈਦਿਕ ਦ੍ਰਿਸ਼ਟਾਂਤ ਸਾਬਤ ਕਰਦੇ ਹਨ ਕਿ ਇੰਦਰ ਤੇ ਦੇਵਤੇ, ਜੋ ਆਰੀਆ ਹਨ, ਉਹ ਇਕ ਪਾਸੇ ਹਨ।

ਦੇਵਤਿਆਂ ਤੋਂ ਬ੍ਰਾਹਮਣ ਵਰਨ ਨੇ ਜਨਮ ਲਿਆ ਹੈ, ਆਰੀਆ ਬ੍ਰਾਹਮਣ ਲੋਕ ਯੱਗ ਕਰਨ ਵਾਲੇ ਹਨ, ਬਲੀਆਂ ਕਰਨ ਵਾਲੇ ਹਨ ਤੇ ਯੱਗ ਰਾਹੀਂ ਆਪਣੀਆਂ ਸਮੱਸਿਆਵਾਂ ਦੇ ਹੱਲ ਕਰਨ ਵਾਲੇ ਹਨ। ਯੱਗ ਤੇ ਬਲੀਆਂ ਬਿਦੇਸੀ ਆਰੀਆਂ ਦਾ ਪਰਮ ਧਰਮ ਹੈ।

ਦੂਜਾ ਤੱਥ : ਇਹ ਹੈ ਕਿ ਇੰਦਰ ਦੀ ਕਮਾਂਡ ਹੇਠ, ਆਰੀਆ ਵਿਰੋਧੀ ਜਿਨ੍ਹਾਂ ਅਨਾਰੀਆ ਭਾਰਤੀਆਂ ਨਾਲ ਯੁੱਧ ਚੱਲਦੇ ਹਨ ਉਨ੍ਹਾਂ ਦੀ ਪਛਾਣ ਹੈ :

1. ਆਸੁਰ
2. ਰਾਖਸ਼
3. ਦੈਂਤ
4. ਦਾਸ
5. ਦਸਿਊ
6. ਪਨੀ ਜਾਂ ਬਨੀਜ਼
7. ਮਨੁੱਸ਼

8. ਗੰਧਰਵ, ਨਿਸ਼ਾਦ, ਯਤੀ, ਯੋਗੀ, ਕਾਲੇ ਆਦਿ।

ਬ੍ਰਾਹਮਣ ਆਰੀਆਂ ਨੂੰ ਦੇਵਤੇ ਜਾਂ ਭੂਦੇਵ ਕਿਹਾ ਗਿਆ ਹੈ। ਅਨਾਰੀਆਂ ਨੂੰ ਮਨੁੱਸ਼ ਜਾਂ ਮਨੁੱਖ।

ਤੀਜਾ ਇਨ੍ਹਾਂ ਵਿਚੋਂ ਪਨੀ ਤੇ ਬਨੀਜ਼ ਅਮੀਰ ਤੇ ਵਪਾਰੀ ਵਰਗ ਹੈ। ਰਿੱਗ ਵੇਦ ਅਨੁਸਾਰ ਇਹ ਬਹਾਦਰ ਵੀ ਸਨ ਤੇ ਮਨੁੱਖੀ ਕਦਰਾਂ ਕੀਮਤਾਂ ਵਾਲੇ ਵੀ। ਇਹ ਧਨ ਦੌਲਤ ਤੇ ਪਸ਼ੂ ਧਨ ਦੇ ਮਾਲਕ ਸਨ। ਵੈਸ਼ ਵਰਨ ਦਾ ਬਹੁਤਾ ਵਖਿਆਨ ਭਾਵੇਂ ਨਹੀਂ ਮਿਲਦਾ ਪ੍ਰੰਤੂ ਪਨੀ ਤੇ ਬਨੀਜ਼ ਹੀ ਵੈਸ਼ ਵਰਗ ਹਨ।

ਚੌਥੀ, ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਜਿਵੇਂ ਬਿਦੇਸੀ ਆਰੀਆਂ ਦੇ ਸਮੂਹਾਂ ਅੰਦਰ ਕੋਈ ਵੀ ਵੈਸ਼ ਵਰਨ ਨਹੀਂ ਹੈ ਤਿਵੇਂ ਕੋਈ ਕਸ਼ੱਤਰੀ ਵਰਨ ਨਹੀਂ ਹੈ।

ਕੇਵਲ ਇੰਦਰ, ਦੇਵਤੇ, ਬ੍ਰਾਹਮਣ ਤੇ ਆਰੀਆ ਇਕ ਨਸਲ ਹਨ, ਜੋ ਯੱਗੀ ਹਨ। ਉਨ੍ਹਾਂ ਦਾ ਧਰਮ ਯੱਗ ਕਰਨਾ ਹੈ। ਹੋਰ ਕਿਸੇ ਸਮੂਹ ਨੂੰ ਯੱਗ ਕਰਨ ਦਾ ਅਧਿਕਾਰ ਕੇਵਲ ਆਰੀਆ ਬ੍ਰਾਹਮਣ ਜਾਂ ਕਹੋ ਦੇਵਤੇ ਹੀ ਦਿੰਦੇ ਹਨ। ਇਹ ਉਨ੍ਹਾਂ ਦਾ ਏਕਾਧਿਕਾਰ ਹੈ।

ਵੱਡਾ ਸੁਆਲ ਹੈ ਕਿ ਕਸ਼ੱਤਰੀ ਕੌਣ ਹਨ ? ਇਹ ਗੱਲ ਤਾਂ ਪੱਕੀ ਹੈ ਕਿ ਆਰੀਆਂ ਵਿਚ ਕੋਈ ਕਸ਼ੱਤਰੀ ਵਰਨ ਨਹੀਂ, ਕੋਈ ਵੈਸ਼ ਵਰਨ ਨਹੀਂ। ਜਿਵੇਂ ਅਸੀਂ ਮੰਨਦੇ ਆਏ ਹਾਂ। ਭਾਵੇਂ ਇਨ੍ਹਾਂ ਨੂੰ ਆਰੀਆ ਵਰਨ ਕਿਹਾ ਗਿਆ ਹੈ ਪ੍ਰੰਤੂ ਰਿੱਗ ਵੇਦ ਕੋਈ ਦ੍ਰਿਸ਼ਟਾਂਤ ਨਹੀਂ ਦਿੰਦਾ। ਉਸ ਦੇ ਸਾਰੇ ਦ੍ਰਿਸ਼ਟਾਂਤ, ਆਰੀਆ, ਬ੍ਰਾਹਮਣ ਤੇ ਦੇਵਤੇ ਬਨਾਮ ਕਸ਼ੱਤਰੀ, ਵੈਸ਼ ਭਾਵ ਪਨੀ ਤੇ ਬਨੀਜ ਵਿਚਕਾਰ ਜੰਗਾਂ ਦੇ ਹਨ।

ਅਸੀਂ ਕਸ਼ੱਤਰੀ ਦੀ ਹੋਂਦ ਨੂੰ ਲੱਭਣਾ ਹੈ। ਸਾਰੇ ਯੁੱਧਾਂ ਵਿਚ ਤਿੰਨ ਧਿਰਾਂ ਪ੍ਰਤੱਖ ਹਨ। ਇਕ ਪਾਸੇ ਉਹ ਧਿਰ ਹੈ ਜੋ ਮੂਲਵਾਸੀ ਹੈ, ਜਿਸ ਨੂੰ ਮੁੱਖ ਰੂਪ ਵਿਚ ਆਸੁਰ, ਦਾਸ ਦਸਿਊ, ਰਾਖਸ਼ ਆਦਿ ਕਿਹਾ ਗਿਆ ਹੈ।

ਦੂਜੀ ਧਿਰ ਵਿਚ ਇੰਦਰ ਹੈ, ਆਰੀਆ ਹਨ ਜਿਨ੍ਹਾਂ ਨੂੰ ਦੇਵਤੇ ਤੇ ਬ੍ਰਾਹਮਣ ਕਿਹਾ ਗਿਆ ਹੈ। ਇਨ੍ਹਾਂ ਨੂੰ ਪੁਰੋਹਤ, ਰਿਸ਼ੀ, ਮਰੂਤਾ ਤੇ ਬਿਪਰ ਵੀ ਲਿਖਿਆ ਗਿਆ ਹੈ।

ਤੀਜੀ ਧਿਰ ਉਨ੍ਹਾਂ ਆਸੁਰ, ਰਾਖਸ਼ ਤੇ ਪਨੀ ਰਾਜਿਆਂ ਦੀ ਹੈ ਜੋ ਇੰਦਰ ਨਾਲ ਰਲ ਗਏ ਹਨ। ਜਿਵੇਂ ਅਗਨੀ, ਸੁਦਾਸ, ਵਰਿਤਰ, ਰਿਜਿਸਵਾਨ, ਵਰੁਨ, ਪਨੀ ਬਿਬਰੂ, ਮਿੱਤਰਾ, ਅਭਾਬਰਤੀ ਆਦਿ। ਇਨ੍ਹਾਂ ਨਾਲ ਰਲ ਕੇ ਇੰਦਰ ਦੂਜੇ ਭਾਰਤੀ ਰਾਜਿਆਂ ਨੂੰ ਲਗਾਤਾਰ ਹਰਾਉਂਦਾ ਜਾਂਦਾ ਹੈ, ਜਿਨ੍ਹਾਂ ਦੇ ਨਾਂ ਹਨ :

ਸਾਂਬਰ, ਸ਼ੁਸਨ, ਪਿਪਰੂ, ਬਰਿੱਧਾ, ਮਰਿੱਗਾ, ਬਰਿਚਬਨਾਂ, ਐਰਤਰਨਾਂ, ਚਿਤਰਾਹ, ਕ੍ਰਿਸ਼ਨ, ਸੁਸਰਾਵਾ, ਬਾਲਾਸੁਰ (ਅਗਨੀ ਦਾ ਪਿਤਾ) ਆਦਿ।

ਯਾਦ ਰੱਖੋ ਕਿ ਮਹਾਂਬਲੀ ਬਾਲਾਸੁਰ ਬਲ ਆਪਣੀ ਮਾਤਰ ਭੂਮੀ ਲਈ ਲੜਦਾ ਹੈ ਪ੍ਰੰਤੂ ਪੁੱਤਰ ਅਗਨੀ ਆਰੀਆਂ ਵੱਲੋਂ ਦੇਸ ਵਿਰੁੱਧ। ਇਸੇ ਕਰਕੇ ਅਗਨੀ ਨੂੰ ਦੇਵਤਾ ਦੀ ਪਦਵੀ ਮਿਲੀ ਕਿਉਂਕਿ ਉਸ ਨੇ ਆਰੀਆਂ ਦੀਆਂ ਜਿੱਤਾਂ ਨੂੰ ਯਕੀਨੀ ਬਣਾਇਆ।

ਰਿੱਗ ਵੇਦ ਵਿਚ ਇਨ੍ਹਾਂ ਨੂੰ ਰਾਜਨ ਅਤੇ ਕਸ਼ੱਤਰੀ ਕਿਹਾ ਗਿਆ ਹੈ ਜੋ ਯੱਗ ਪੱਖੀ ਹਨ। ਆਰੀਆਂ ਵੱਲ ਹਨ ਤੇ ਆਪਣੇ ਕੌਮੀ ਰਾਜਿਆਂ ਵਿਰੁੱਧ ਆਰੀਆਂ ਦੀ ਖਾਤਰ ਲੜ ਰਹੇ ਹਨ। ਉਨ੍ਹਾਂ ਨੂੰ ਵਾਰ ਵਾਰ ਕਸ਼ੱਤਰੀ ਕਹਿ ਕੇ ਵਡਿਆਇਆ ਗਿਆ ਹੈ। ਇਹੀ ਇੰਦਰ ਤੇ ਬ੍ਰਾਹਮਣ ਆਰੀਆਂ ਦੀਆਂ ਜਿੱਤਾਂ ਦਾ ਮੂਲ ਅਧਾਰ ਸਨ। ਇਨ੍ਹਾਂ ਨੂੰ ਹੀ, ਇੰਦਰ ਤੇ ਦੇਵਤੇ, ਆਰੀਆਂ ਵਿਚ ਸ਼ਾਮਲ ਕਰਕੇ ਆਪਣਾ ਨਾਂ ਦਿੰਦੇ ਹਨ ਤੇ ਫਿਰ ਇਸ ਦਾ ਵਿਰੋਧ ਹੁੰਦਾ ਹੈ।

ਇਸ ਦਾ ਸਿੱਧਾ ਸਪਾਟ ਅਰਥ ਹੈ ਕਿ

(ੳ) ਕਸ਼ੱਤਰੀ ਆਰੀਆ ਵਰਨ ਨਹੀਂ ਹੈ।

(ਅ) ਇਸ ਕੌਮ ਵਿਰੋਧੀ ਕਸ਼ੱਤਰੀ ਟੋਲੇ ਨੂੰ ਆਰੀਆ ਸ਼ਬਦ ਨਾਲ ਨਿਵਾਜਿਆ ਗਿਆ।

(ੲ) ਇਨ੍ਹਾਂ ਨੂੰ ਯੱਗਾਂ ਵਿਚ ਬੈਠਣ ਦੀ ਆਗਿਆ ਦਿੱਤੀ ਗਈ।

(ਸ) ਇਨ੍ਹਾਂ ਦਾ ਕਸ਼ੱਤਰੀ ਤੇ ਰਾਜਨ ਕਹਿ ਕੇ ਨਾਮਕਰਨ ਕੀਤਾ ਗਿਆ।

(ਹ) ਭਾਰਤੀ ਮੂਲ ਰਾਜਿਆਂ ਨੂੰ ਅਨੇਕ ਵਾਰ ਕਸ਼ੱਤਰੀ ਲਿਖਿਆ ਗਿਆ ਹੈ। ਇਸ ਲਈ ਆਰੀਆਂ ਨੇ ਦੇਸ ਧਰੋਹੀਆਂ ਨੂੰ ਰਾਜਨ ਤੇ ਕਸ਼ੱਤਰੀ ਵਰਨ ਰੱਖਿਆ ਪ੍ਰੰਤੂ ਦੇਸ ਭਗਤਾਂ ਨੂੰ ਸ਼ੂਦਰ ਦਾ ਦਰਜਾ ਦਿੱਤਾ।

(ਕ) ਜੋ ਬ੍ਰਾਹਮਣ ਆਰੀਆ ਪਰਸ਼ੂ ਰਾਮ ਨੇ ਇੱਕੀ ਵਾਰ ਹਮਲੇ ਕਰਕੇ ਕਸ਼ੱਤਰੀਆਂ ਦਾ ਖੁਰਾ ਖੋਜ ਮਿਟਾਇਆ ਤੇ ਉਨ੍ਹਾਂ ਦੀਆਂ ਔਰਤਾਂ ਨਾਲ, ਬ੍ਰਾਹਮਣ ਭੂ ਦੇਵਤਿਆਂ ਨੇ ਜੋ ਬਦਸਲੂਕੀ ਕੀਤੀ, ਉਹ ਇਸ ਗੱਲ ਦਾ ਠੋਸ ਸਬੂਤ ਹੈ ਕਿ ਆਰੀਆ ਬ੍ਰਾਹਮਣ, ਇਨ੍ਹਾਂ ਮੂਲਵਾਸੀ ਲੋਕਾਂ ਤੋਂ ਅੱਜ ਤੱਕ ਲਗਾਤਾਰ ਬਦਲਾ ਲੈਂਦੇ ਆ ਰਹੇ ਹਨ, ਕਿਉਂਕਿ ਇਹ ਯੱਗ ਵਿਰੋਧੀ ਸਨ। ਬਲੀ ਤੇ ਜਾਂਪਕ ਵਿਰੋਧੀ ਸਨ। ਆਰੀਆਂ ਨਾਲ ਸੈਂਕੜੇ ਸਾਲ ਲੜੇ ਤੇ ਬਾਦ ਵਿਚ ਵੀ ਭਿੜਦੇ ਰਹੇ। ਪ੍ਰੰਤੂ ਜਿਨ੍ਹਾਂ ਨੇ, ਹਮਲਿਆਂ ਸਮੇਂ ਅਤੇ ਸਥਾਪਤੀ ਸਮੇਂ, ਆਰੀਆਂ ਦਾ ਸਾਥ ਦਿੱਤਾ ਉਨ੍ਹਾਂ ਨੂੰ ਬ੍ਰਾਹਮਣ ਨੇ ਆਰੀਆਂ ਦਾ ਰੁਤਬਾ ਦੇ ਕੇ ਬਾਕੀਆਂ ਨੂੰ ਲਿਤਾੜਨ ਲਈ ਬਰਾਬਰ ਖੜ੍ਹਾ ਕਰ ਲਿਆ ਪ੍ਰੰਤੂ ਆਪਣੇ ਵਾਲੇ ਉੱਤਮ ਅਧਿਕਾਰ ਕਦੀ ਵੀ ਨਹੀਂ ਦਿੱਤੇ।

ਇਸੇ ਤਰ੍ਹਾਂ ਜੋ ਪਨੀ ਤੇ ਬਨੀਜ਼ ਹਨ (ਜੋ ਅੱਜ ਸਾਨੂੰ ਬਣੀਆਂ ਬਣਜ ਤੇ ਬਾਣੀਆਂ ਦਾ ਪ੍ਰਥਮ ਰੂਪ ਦਿਸਦੇ ਹਨ) ਵੀ ਜਦੋਂ ਕੁਝ ਭਾਗ ਆਰੀਆ ਨਾਲ ਜਾ ਖੜ੍ਹਾ ਹੋਇਆ ਤਾਂ ਉਨ੍ਹਾਂ ਨੂੰ ਵੈਸ਼ ਦਾ ਰੁਤਬਾ ਦਿੱਤਾ ਗਿਆ। ਬਾਕੀ ਪਨੀ ਬਨੀ ਜੋ ਲੜੇ। ਜੋ ਰਾਜਨ ਲੜੇ ਜਿਹੜੇ ਉਨ੍ਹਾਂ ਵਿਚੋਂ ਗੁਲਾਮ ਹੋ ਗਏ ਜਾਂ ਜਿਨ੍ਹਾਂ ਨੂੰ ਫੜ ਲਿਆ ਗਿਆ (ਇਹ ਸਾਰੇ ਹਵਾਲੇ ਰਿੱਗ ਵੇਦ ਵਿਚੋਂ ਮਿਲਦੇ ਹਨ) ਉਨ੍ਹਾਂ ਨੂੰ ਪ੍ਰਥਮ ਰੂਪ ਵਿਚ ਸ਼ੂਦਰ ਦਾ ਰੁਤਬਾ ਦਿੱਤਾ। ਇਨ੍ਹਾਂ ਸਭ ਨੂੰ ਉੱਚੇ ਨੀਵੇਂ ਸਥਾਪਤ ਕੀਤਾ। ਜੋ ਲੜਦੇ ਰਹੇ, ਉਨ੍ਹਾਂ ਨਾਲ ਨਵੀਆਂ ਵਧੀਕੀਆਂ ਕੀਤੀਆਂ। ਜੋ ਗੁਲਾਮੀ ਕਬੂਲ ਕਰ ਗਏ ਉਨ੍ਹਾਂ ਨੂੰ ਸਮਾਜ ਦੇ ਵਿਚ ਅੰਦਰ ਬਾਹਰ ਖਾਸ ਕੰਮ ਵਿਚ ਖੜ੍ਹਾ ਕੀਤਾ। ਮੂਲ ਰੂਪ ਵਿਚ ਰੱਬੀ ਅਧਿਕਾਰ ਬ੍ਰਾਹਮਣਾਂ ਨੇ ਆਪਣੇ ਪਾਸ ਰੱਖੇ। ਆਪਸੀ ਟਕਰਾਵਾਂ ਦੀ ਸਥਿਤੀ ਲਗਾਤਾਰ ਬਣੀ ਰਹੀ। ਨਵੀਆਂ ਪ੍ਰਸਥਿਤੀਆਂ ਦੇ ਨਵੇਂ

ਨਿਰਣੇ ਕਰਵਾਏ, ਗੱਲ ਮਨੂੰ ਸਿਮਰਤੀ ਦੇ ਵਿਧਾਨ ਤੱਕ ਆ ਗਈ।

ਪ੍ਰੰਤੂ ਇਹ ਗੱਲ ਪੱਕੀ ਸਾਬਤ ਹੁੰਦੀ ਹੈ ਕਿ ਕਸ਼ੱਤਰੀ ਵੈਸ਼ ਤੇ ਸ਼ੂਦਰ ਤਿੰਨੇ ਵਰਨ, ਭਾਰਤੀ ਮੂਲ ਦੇ ਹਨ। ਤਿੰਨਾਂ ਵਰਨਾਂ ਦੇ ਬਣਨ ਦੀ ਸਾਰੀ ਕਹਾਣੀ ਰਿੱਗ ਵੇਦ ਵਿਚ ਦਰਜ ਹੈ। ਇਕ ਪਾਸੇ ਉਹ ਭਾਰਤੀ ਲੋਕ ਹਨ, ਜਿਨ੍ਹਾਂ ਨੇ ਬ੍ਰਾਹਮਣੀ ਵਿਵਸਥਾ ਵਿਰੁੱਧ ਅੱਜ ਤੱਕ ਲੜਨਾ ਬੰਦ ਨਹੀਂ ਕੀਤਾ। ਉਹ ਸ਼ੁਰੂ ਤੋਂ ਲੜ ਰਹੇ ਹਨ। ਮਰ ਰਹੇ ਹਨ। ਬ੍ਰਾਹਮਣਾਂ ਦੀ ਗੁਲਾਮੀ ਨੂੰ ਪ੍ਰਵਾਨ ਕਰਨ ਤੋਂ ਆਕੀ ਹਨ। ਇਨ੍ਹਾਂ ਦੀ ਸਮਾਜਕ, ਧਾਰਮਕ ਤੇ ਆਰਥਕ ਸਥਿਤੀ ਤੇ ਪੱਧਤੀ ਅਲੱਗ ਹੈ। ਹਰ ਤਰ੍ਹਾਂ ਦੇ ਜ਼ੁਲਮ ਦਾ ਸ਼ਿਕਾਰ ਹੈ। ਜਿਨ੍ਹਾਂ ਨੇ ਆਰੀਆਂ ਦਾ ਸਾਥ ਦਿੱਤਾ, ਆਪਣੇ ਕੌਮ ਭਰਾਵਾਂ ਨੂੰ ਹਰਾਇਆ, ਉਨ੍ਹਾਂ ਦੀ ਧਾਰਮਕ, ਰਾਜਨੀਤਕ, ਆਰਥਕ ਤੇ ਸਮਾਜਕ ਸਥਿਤੀ ਅਲੱਗ ਹੈ ਤੇ ਉਨ੍ਹਾਂ ਨੂੰ ਹੀ ਕਸ਼ੱਤਰੀ, ਵੈਸ਼ ਤੇ ਸ਼ੂਦਰ ਹੋਣ ਦਾ ਰੁਤਬਾ ਮਿਲਿਆ। ਕਸ਼ੱਤਰੀਆਂ, ਵੈਸ਼ਾਂ ਤੇ ਸ਼ੂਦਰਾਂ ਨੂੰ ਗੈਰਤ ਮੰਦ ਸ਼ੂਦਰਾਂ ਉੱਪਰ ਮਨਮਰਜ਼ੀ ਦੇ ਜ਼ੁਲਮ ਕਰਨ ਦੀ ਪੂਰੀ ਖੁੱਲ੍ਹ ਦੇ ਦਿੱਤੀ ਗਈ ਜੋ ਅੱਜ ਵੀ ਉਵੇਂ ਜਾਰੀ ਹੈ।

ਕਸ਼ੱਤਰੀ ਤੇ ਵੈਸ਼ ਨੂੰ ਦਿਵਜ ਕਿਹਾ ਗਿਆ।

ਤੈਤ੍ਰੇਅ ਬ੍ਰਾਹਮਣ ਦਾ ਇਹ ਕਥਨ ਸ਼ੂਦਰ ਤਿੰਨਾਂ ਦਾ ਸੇਵਾਦਾਰ ਇਸ ਦੀ ਪੁਸ਼ਟੀ ਕਰਦਾ ਹੈ ਕਿ 'ਬ੍ਰਾਹਮਣ ਦੀ ਉਤਪਤੀ ਦੇਵਤਿਆਂ ਤੋਂ ਅਤੇ ਸ਼ੂਦਰ ਦੀ ਉਤਪਤੀ ਆਸੁਰਾਂ ਤੋਂ ਹੋਈ। (1,2,6, 7)

ਜੇ ਅਸੀਂ ਇਨ੍ਹਾਂ ਵੈਦਿਕ ਵਖਿਆਨਾਂ ਅਤੇ ਵਰਤਮਾਨ ਸਥਿਤੀਆਂ ਨੂੰ, ਇਤਿਹਾਸਕ ਪ੍ਰਸੰਗਾਂ ਵਿਚ ਰੱਖ ਕੇ ਵੇਖੀਏ ਤਾਂ ਵੀ ਇਹ ਗੱਲ ਬੜੀ ਸਾਫ ਹੋ ਜਾਂਦੀ ਹੈ ਕਿ ਬ੍ਰਾਹਮਣਾਂ ਤੇ ਕਸ਼ੱਤਰੀਆਂ ਵਿਚਕਾਰ ਜਾਂ ਤਾਂ ਲਗਾਤਾਰ ਟਕਰਾਅ ਰਿਹਾ ਹੈ ਜਾਂ ਕਸ਼ੱਤਰੀਆਂ ਨੇ ਬ੍ਰਾਹਮਣ ਦੀ ਸਰਦਾਰੀ ਨੂੰ ਹਰ ਨੈਤਿਕ ਅਨੈਤਿਕ ਸ਼ਰਤ 'ਤੇ ਪ੍ਰਵਾਨ ਕੀਤਾ ਹੈ। ਜਿਵੇਂ ਕਸ਼ੱਤਰੀ ਰਾਣੀਆਂ ਨੂੰ ਬ੍ਰਾਹਮਣ ਦੇਵਤਿਆਂ ਨਾਲ ਸਹਿਵਾਸ ਦੀ ਧਾਰਮਕ ਆਗਿਆ ਜਾਂ ਵਿਆਹ ਦੇ ਪਹਿਲੇ ਦਿਨ ਬ੍ਰਾਹਮਣਾਂ ਨਾਲ ਸੌਣ ਦਾ ਵਿਧਾਨ। ਜਾਂ ਕਸ਼ੱਤਰੀ ਰਾਣੀਆਂ ਨੂੰ ਘੋੜਿਆਂ ਵਰਗੇ ਜਾਨਵਰਾਂ ਅੱਗੇ ਲਿਫਣ ਦਾ ਹੁਕਮ। ਜਾਂ ਕਸ਼ੱਤਰੀ ਰਾਣੀਆਂ ਦੀ ਕੁੱਖੋਂ, ਬ੍ਰਾਹਮਣ ਰਿਸ਼ੀਆਂ ਦੁਆਰਾ ਨਿਯੋਗ ਰਾਹੀਂ ਸੰਤਾਨ ਪੈਦਾ ਕਰਨ ਦਾ ਧਰਮ। ਲੜਕੀਆਂ ਨੂੰ ਪਹਿਲੀ ਮਾਹਵਾਰੀ ਦੇ ਦਿਨਾਂ ਵਿਚ, ਪੁਜਾਰੀਆਂ ਕੋਲ 'ਪੂਜਾ' ਲਈ ਛੱਡਣ ਦਾ ਵਿਧਾਨ। ਇਹ ਸਭ ਵਰਤਾਰਾ ਸਾਬਤ ਕਰਦਾ ਹੈ ਕਿ ਕਸ਼ੱਤਰੀ ਕਿਵੇਂ ਵੀ ਆਰੀਆ ਵਰਨ ਨਹੀਂ ਹਨ। ਉਹ ਚਾਹੇ ਆਰੀਆ ਦੇ ਵਿਰੋਧ ਵਿਚ ਲੜੇ, ਚਾਹੇ ਆਰੀਆਂ ਨਾਲ ਮਿਲ ਕੇ, ਆਪਣਿਆਂ ਵਿਰੁੱਧ ਲੜੇ ਉਨ੍ਹਾਂ ਨੂੰ ਸਮਾਨਤਾ ਤੇ ਸਤਿਕਾਰ ਨਹੀਂ ਦਿੱਤਾ ਗਿਆ ਕਦੀ। ਸਗੋਂ ਵਾਰ ਵਾਰ ਇਨ੍ਹਾਂ ਨੂੰ ਯੁੱਧਾਂ ਦੇ ਮੂੰਹ ਵੇਖਣੇ ਪਏ। ਜਿੰਨਾ ਅਪਮਾਨ ਕਸ਼ੱਤਰੀਆਂ ਦਾ ਹੋਇਆ ਹੈ ਸ਼ੂਦਰਾਂ ਤੋਂ ਕਿਤੇ ਉਤਲੇ ਦਰਜੇ ਦਾ ਹੈ।

ਪ੍ਰੰਤੂ ਵੈਸ਼ ਲੋਕਾਂ ਨੇ ਵਣਜ ਵਪਾਰ ਦੀ ਮਾਨਸਿਕਤਾ ਕਾਰਨ, ਅਧੀਨਗੀ ਪ੍ਰਵਾਨ ਕਰ ਲਈ। 'ਯੱਗ' ਅੱਜ ਵੀ ਬ੍ਰਾਹਮਣ ਕਰਦੇ ਹਨ। ਬਾਕੀਆਂ ਨੂੰ ਤਾਂ ਇਨ੍ਹਾਂ ਵਿਚ ਸ਼ਾਮਲ ਹੋਣ ਦੀ ਆਗਿਆ ਦਿੱਤੀ ਜਾਂਦੀ ਹੈ। ਚਾਹੇ ਯੱਗ ਲਈ ਧਨ ਕੋਈ ਵੀ ਲਾ ਰਿਹਾ ਹੋਵੇ, ਹੁਕਮ ਬ੍ਰਾਹਮਣ ਦਾ ਹੀ ਚੱਲਦਾ ਹੈ।

ਇਸ ਤੋਂ ਅੱਗੇ ਅਸੀਂ ਕਹਿਣਾ ਹੈ ਕਿ ਭਾਰਤ ਵਰਸ਼ ਦਾ ਨਾਂ ਰਿਗ ਵੇਦ ਵਿਚ ਦਰਜ ਹੈ, ਇਸ ਨੂੰ ਸਪਤ ਸਿੰਧੂ ਤੇ ਭਾਰਤ ਕਿਹਾ ਜਾਂਦਾ ਸੀ ਜੋ ਹਾਰ ਖਾਣ ਤੋਂ ਬਾਦ ਆਰੀਆ ਵਰਤ ਬਣਿਆ ਤੇ ਫੇਰ ਇੰਡੀਆ। ਭਾਰਤ, ਸਪਤ ਸਿੰਧੂ ਤੇ ਇੰਡੀਆ ਤਿੰਨੇ ਭਾਰਤ ਦੇ ਅਸਲੀ ਨਾਮ ਹਨ। ਇੰਦੂ ਇੰਡੀਆ ਇੰਡਸ ਵੈਲੀ ਭਾਵ ਸਿੰਧੂ ਘਾਟੀ ਤੋਂ ਬਣਿਆ ਸ਼ਬਦ ਹੈ।

ਅੰਤ ਵਿਚ ਇਹ ਦੱਸਣਾ ਜ਼ਰੂਰੀ ਹੈ ਕਿ ਰਿੱਗ ਵੇਦ ਵਿਚ ਯੋਗੀਆਂ ਤੇ ਜਤੀਆਂ ਦਾ ਜੋ ਜ਼ਿਕਰ ਹੈ ਇਹ ਮੂਲ ਭਾਰਤੀ ਲੋਕਾਂ ਦੀ ਯੋਗ ਪਰੰਪਰਾ ਹੈ, ਜੋ ਆਰੀਆਂ ਦੇ ਆਗਮਨ ਵੇਲੇ ਮੌਜੂਦ ਸੀ। ਇਹ ਯੋਗ ਪ੍ਰੰਪਰਾ ਬੁੱਧਾਂ ਵਿਚ ਆਮ ਸੀ। ਮਹਾਤਮਾ ਬੁੱਧ ਅਤੇ ਸ਼ਿਵ ਦੋਵੇਂ ਯੋਗ ਮੁਦਰਾ ਵਿਚ ਹੀ ਦਿਸਦੇ ਹਨ। ਇਸ ਪ੍ਰੰਪਰਾ ਨੂੰ ਪਿਛੋਂ ਗੁਰੂ ਮਛੰਦਰ ਨਾਥ, ਗੁਰੂ ਗੋਰਖ ਨਾਥ ਅਤੇ ਗੁਰੂ ਜਲੰਧਰ ਨਾਥ ਦੀ ਲਹਿਰ ਨੇ ਕਾਇਮ ਰੱਖਿਆ। ਇਹ ਆਰੀਆਂ ਦੀ ਪ੍ਰੰਪਰਾ ਨਹੀਂ ਹੈ। ਭਾਵੇਂ ਅੱਜ ਇਹ ਬ੍ਰਾਹਮਣ ਲੋਕਾਂ ਦੁਆਰਾ ਚੱਲਦੀ ਨਜ਼ਰ ਆ ਰਹੀ ਹੈ। ਇਹ ਸਰੀਰਕ ਤੰਦਰੁਸਤੀ ਦਾ ਸਹਿਜ ਵਿਗਿਆਨ ਹੈ, ਹੋਰ ਕੁਝ ਨਹੀਂ।

ਅੰਤ ਵਿਚ ਅਸੀਂ ਕਹਾਂਗੇ ਕਿ ਮਹਾਤਮਾ ਜੋਤੀ ਰਾਓ ਫੂਲੇ ਅਤੇ ਬਾਬਾ ਸਾਹਿਬ ਅੰਬੇਡਕਰ ਨੇ ਸਾਫ ਸ਼ਬਦਾਂ ਵਿਚ ਲਿਖਿਆ ਹੈ ਕਿ ਕਸ਼ੱਤਰੀ ਭਾਰਤ ਦੇ ਮੂਲਵਾਸੀ ਹਨ। ਇਹ ਗੱਲ ਰਿਗ ਵੇਦ ਵਿਚੋਂ ਪੂਰੀ ਤਰ੍ਹਾਂ ਸਾਬਤ ਹੁੰਦੀ ਹੈ।

ਇਉਂ ਅਸੀਂ ਕਹਾਂਗੇ ਕਿ ਆਰੀਆਂ ਦਾ ਇਕ ਹੀ ਵਰਨ ਹੈ, ਬ੍ਰਾਹਮਣ ਵਰਨ। ਬਾਕੀ ਸਭ ਮੂਲ ਵਾਸੀ ਹਨ। ਚਾਹੇ ਕਸ਼ੱਤਰੀ ਹਨ, ਵੈਸ ਹਨ ਜਾਂ ਸ਼ੂਦਰ ਸਭ ਮੂਲਵਾਸੀ ਭਾਰਤੀ ਹਨ। ਇਹ ਵਰਨ ਵੰਡ ਵਿਚ ਸ਼ਾਮਲ ਜ਼ਰੂਰ ਹਨ ਪ੍ਰੰਤੂ ਆਰੀਆ ਨਹੀਂ। ਆਰੀਆ ਕੇਵਲ ਬ੍ਰਾਹਮਣ ਹਨ। ਇਸ ਪ੍ਰਮਾਣ ਲਈ ਰਿੱਗ ਵੇਦ ਤੋਂ ਵੱਡਾ ਸਬੂਤ ਹੋਰ ਕੋਈ ਨਹੀਂ ਹੋ ਸਕਦਾ।

*****

# ਇਤਿਹਾਸ : ਪ੍ਰਸ਼ਾਸਨਿਕ ਅਤੇ ਰਾਜਨੀਤਕ ਰਾਖਵਾਂਕਰਨ

–1909 ਵਿਚ ਸਲਾਨਾਂ ਨੂੰ ਵਿਧਾਨ ਸਭਾਵਾਂ ਵਿਚ ਰਾਖਵਾਂਕਰਨ ਦਿੱਤਾ ਗਿਆ।

—1919 ਵਿਚ ਗੈਰ ਬ੍ਰਾਹਮਣਾਂ ਨੂੰ (ਮਰਦਾਸ ਪ੍ਰਾਂਤ ਵਿਚ) ਰਾਖਵਾਂਕਰਨ ਮਿਲਿਆ ਜਿਸ ਕਰਕੇ ਦੱਖਣੀ ਭਾਰਤੀ ਮਦਰਾਸ ਲਿਬਰਨ ਫੈਡਰੇਸ਼ਨ ਨੂੰ 1920 ਵਿਚ ਰਾਜਨੀਤਕ ਸ਼ਕਤੀ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਜੋ 1937 ਤੱਕ ਰਿਹਾ।

–ਫਿਰ ਵਿਧਾਨ ਸਭਾਵਾਂ ਵੱਲੋਂ ਅਨੁਸੂਚਿਤ ਜਾਤੀਆਂ ਜਨ ਜਾਤੀਆਂ ਲਈ 1932 ਵਿਚ ਆਇਆ। ਜਿਸਦਾ (ਇੰਦਰਾਜ ਐਕਟ 1935 'ਚ) ਅਤੇ ਅਲ 1937 'ਚ ਸ਼ੁਰੂ ਹੋਇਆ।

ਭਾਰਤੀ ਸੰਵਿਧਾਨ ਧਾਰਾ 330 ਅਤੇ 332 ਅਨੁਸਾਰ ਇਹ ਰਾਖਵਾਂਕਰਨ ਹੁਣ ਤੱਕ ਜਾਰੀ ਹੈ। ਸ਼ਾਹੂ ਮਹਾਰਾਜਾ ਕੋਹਲਾਪੁਰ ਨੇ ਰਾਖਵਾਂਕਰਨ 1902 ਵਿਚ ਸ਼ੁਰੂ ਕੀਤਾ ਅਤੇ ਮੈਸੂਰ ਰਾਜ ਨੇ 1920 ਵਿਚ ਨੌਕਰੀਆਂ ਵਿਚ ਰਾਖਵਾਂਕਰਨ ਦਿੱਤਾ।

—ਬਰਤਾਨਵੀਂ ਭਾਰਤ ਵਿਚ ਕੇਂਦਰੀ ਸਰਕਾਰੀ ਨੌਕਰੀ ਵਿਚ ਰਾਖਵਾਂਕਰਨ ਮੁਸਲਮਾਨਾਂ ਨੂੰ 25%, 8.33% ਐਂਗਲੋ ਇੰਡੀਅਨਾ ਨੂੰ, ਭਾਰਤੀ ਈਸਾਈਆਂ ਸਿੱਖਾਂ ਅਤੇ ਪਾਰਸੀਆਂ ਨੂੰ 4.7.1934 ਨੂੰ ਦਿੱਤਾ।

(ਨੋਟ : ਸਿੱਖ ਲੋਕਾਂ ਨੂੰ ਵੀ ਰਾਖਵਾਂਕਰਨ ਦਿੱਤਾ ਗਿਆ ਜੋ ਅੱਜ SC-BC ਦੇ ਰਾਖਵਾਂਕਰਨ ਦੇ ਕੱਟੜ ਵਿਰੋਧੀ ਹਨ ਤੇ ਜਿਨ੍ਹਾਂ ਨੇ ਸੁਪਰੀ ਕੋਰਟ ਤੱਕ ਰਲ ਮਿਲਕੇ, ਰਾਖਵਾਂਕਰਨ ਵਿਰੁੱਧ ਜੰਗ ਲੜੀ ਤੇ ਰਲ ਮਿਲਕੇ ਜਿੱਤੀ ਇਸ ਜੰਗ ਪੰਜਾਬ ਦੇ ਪਛੜੇ ਜਨਰਲ ਕੈਟਾਗਰੀ ਵਿਚ ਸ਼ਾਮਲ ਹੋ ਕੇ 'ਰਾਖਵਾਂਕਰਨ' ਵਿਰੁੱਧ ਜੰਗ ਲੜੇ)।

–1942 ਵਿਚ ਡਾ: ਅੰਡੇਬਕਰ ਨੇ ਅਛੂਤਾਂ ਲਈ ਸਰਕਾਰੀ ਨੌਕਰੀਆਂ ਵਿਚ, 1942 ਵਿਚ 12% ਪ੍ਰਤੀਸ਼ਤ ਨੌਕਰੀਆਂ ਦੀ ਮੰਗ ਕੀਤੀ। ਬਰਤਾਨਵੀ ਸਰਕਾਰ ਨੇ ਨੌਕਰੀਆਂ ਵਿਚ 8.33% ਰਾਖਵਾਂ ਕਰਨ 18.8.1943 ਨੂੰ ਸਵੀਕਾਰ ਕੀਤਾ।

–ਸਾਊਥ ਇੰਡੀਅਨ ਲਿਬਰੇਸ਼ਨ ਫੈਡਰੇਸ਼ਨ ਤਾਕਤ ਵਿਚ ਆਈ। 17.12.1920 ਨੂੰ ਉਸ ਨੇ 16.9.1921 ਨੂੰ ਇਕ ਫਿਰਕੂ ਜੀ.ਓ. (ਜਨਰਲ ਆਰਡਰ) ਪਾਸ ਕੀਤਾ ਜਿਸ ਅਨੁਸਾਰ ਸਭ ਪੰਜ ਸਮਾਜਾਂ ਨੂੰ 100 ਪ੍ਰਤੀਸ਼ਤ ਰਾਖਵੇਂਕਰਨ ਵਿਚ ਆਬਾਦੀ ਦੇ ਅਨੁਪਾਤ ਅਨੁਸਾਰ ਵੰਡਿਆ। ਪ੍ਰੰਤੂ ਇਸ ਤੇ ਅਮਲ ਨਾ ਹੋ ਸਕਿਆ।

**ਪਛੜੇ ਅਤੇ ਪੰਡਤ ਨਹਿਰੂ**

–1955 ਵਿਚ ਪੰਡਤ ਨਹਿਰੂ ਨੇ ਕਾਕਾ ਕਲੇਲਕਰ ਨੂੰ ਸਲਾਹ ਦਿੱਤੀ ਕਿ ਉਹ ਪਛੜੀਆਂ ਸ਼੍ਰੇਣੀਆਂ ਦੀ ਸੂਚੀ ਵਿਚ ਗਰੀਬ ਬ੍ਰਾਹਮਣਾਂ ਨੂੰ ਵੀ ਸ਼ਾਮਲ ਕੀਤਾ।

ਜਿਸ ਨੂੰ ਕਾਕਾ ਕਲੇਲਕਰ ਨੇ ਨਹੀਂ ਮੰਨਿਆ।

–ਮਈ 1961 ਵਿਚ ਨਹਿਰੂ ਨੇ ਸੈਂਟਰਲ ਕੈਬਨਿਟ ਕਮੇਟੀ ਦੀ ਮੀਟਿੰਗ ਬੁਲਾਉਣ ਦਾ ਫੈਸਲਾ ਕੀਤਾ ਕਿ ਭਾਰਤ ਸਰਕਾਰ ਕਾਕਾ ਕਲੇਲ ਕਰ ਕਮਿਸ਼ਨ ਦੁਆਰਾ ਸਿਫਾਰਸ਼ ਕੀਤੀ, ਪਛੜੀ ਜਾਤੀ/ਸ਼੍ਰੇਣੀ ਸੂਚੀ ਨੂੰ ਪ੍ਰਵਾਨ ਨਹੀਂ ਕਰੇਗੀ।

–ਨਾਲ ਹੀ ਉਸਨੇ ਡੀ.ਓ. (ਡੈਮੀਸ਼ੀਲ–ਅਰਧ ਸਰਕਾਰੀ ਨਿੱਜੀ) ਪੱਤਰ ਮੁੱਖ ਮੰਤਰੀਆਂ ਨੂੰ ਲਿਖਿਆ ਕਿ ਜਾਤੀ ਅਧਾਰਤ ਕਿਸੇ ਰਾਖਵਾਂਕਰਨ ਨੂੰ, ਪਛੜੀਆਂ ਸ਼੍ਰੇਣੀਆਂ ਲਈ ਕੋਈ ਪ੍ਰਵਾਨਗੀ ਨਾ ਦਿੱਤੀ ਜਾਵੇ।

ਵੀ. ਅਨਾਈ ਮੁੱਥੂ

ਸੰਪਾਦਕ ਪੈਰੀਆਰ ਇਰਾ ਜਨਵਰੀ–09 ਚਨੱਈ0ਸਫਾ–5)

—ਪ੍ਰਧਾਨ ਮੰਤਰੀ ਇੰਦਰਾ ਗਾਂਧੀ (1980–84) ਅਤੇ ਰਾਜੀਵ ਗਾਂਧੀ (1984–1989) ਨੇ ਮੰਡਲ ਕਮਿਸ਼ਨ ਲਾਗੂ ਕਰਨ ਵਿਚ ਦੇਰੀ ਕਰਨ ਦੇ ਤਰੀਕੇ ਵਰਤੇ।

—ਵੀ. ਪੀ. ਸਿੰਘ ਨੇ 138.1990 ਨੂੰ ਸਰਕਾਰੀ ਸੇਵਾਵਾਂ ਵਿਚ 27% ਰਾਖਵੇਕਰਨ ਦਾ (ਮੰਡਲ ਕਮਿਸ਼ਨ ਤੇ ਆਧਾਰਤ) ਪਹਿਲਾ ਫੈਸਲਾ ਲਿਆ। (ਨੋਟ : ਜਦੋਂਕਿ ਉਸਨੇ ਵਿਦਿਆ ਖੇਤਰ ਵਿਚ ਰਾਖਵਾਂਕਰਨ ਨੂੰ ਨਹੀਂ ਲਿਆ)।

–ਬ੍ਰਾਹਮਣ ਪੀ.ਵੀ. ਨਰਸਿਮ੍ਹਾ ਰਾਓ ਨੇ ਸਤੰਬਰ 1990 ਵਿਚ ਵੀ.ਪੀ. ਸਿੰਘ ਦੇ ਹੁਕਮ ਨੂੰ ਸੋਧ ਦਿੱਤਾ। ਕਿ ਉਸ ਨੇ 10 ਪ੍ਰਤੀਸ਼ਤ ਗੈਰ–ਰਾਖਵੀਆਂ ਲੈਣੀਆਂ ਦੇ ਗਰੀਬ ਲੋਕਾਂ ਨੂੰ ਸ਼ਾਮਲ ਕਰਨ ਦਾ ਮਾਮਲਾ, ਪਹਿਲੇ ਹੁਕਾਂ ਵਿਚ ਸ਼ਾਮਲ ਕਰ ਦਿੱਤਾ ਹੈ।

ਜਿਸ ਨੂੰ 16.11.92 ਨਿਰਣੇ ਵਿਚ ਸੁਪਰੀਮ ਕੋਰਟ ਨੇ ਰੱਦ ਕਰ ਦਿੱਤਾ।

(ਉਹੀ ਸਫਾ–5)

–ਆਜ਼ਾਦ ਭਾਰਤ ਵਿਚ ਧਾਰਾ 16(4) ਅਧੀਨ ਤਿੰਨ ਪੱਛੜੀਆਂ ਲੈਣੀਆਂ

1. ਅਨੁਸੂਚਿਤ ਜਾਤੀ ( SC)
2. ਅਨੁਸੂਚਿਤ ਜਾਤੀ (ST)
3. ਪੱਛੜੀਆਂ ਸ਼੍ਰੈਣੀਆਂ/ਜਾਤੀਆਂ (OBC)

ਨੂੰ ਰਖਾਵਾਂ ਕਨਰ ਦੀ ਵਿਵਸਥਾ ਕੀਤੀ ਗਈ।

ਪੱਛੜੀਆਂ ਸ਼੍ਰੇਣੀਆਂ (OBC) ਨੂੰ ਧਾਰਾ 338 (3) ਵਿਚ ਅਤੇ ਐਸ. ਸੀ. ਐਸ. ਟੀ ਨੂੰ ਧਾਰਾ 15.4 ਵਿਚ ਰੱਖਿਆ ਗਿਆ।

0 ਧਾਰਾ 15 ਵਿਚ ਕਲਾਜ (4) ਅਧੀਨ (1951) ਵਿਚ, ਵਿੱਦਿਆ ਵਿਚ ਵੀ ਰਾਖਵਾਂਕਰਨ ਨੂੰ ਸ਼ਾਮਿਲ ਕੀਤਾ ਗਿਆ।

(ਇਹਨਾਂ ਨੂੰ ਸਮਾਜਿਕ ਅਤੇ ਵਿਦਿਅੱਕ ਤੌਰ 'ਤੇ ਪੱਛੜੇ ਵਰਗਾਂ ਵਿਚ ਰੱਖਿਆ ਗਿਆ।

3 ਸਮਾਜਿਕ ਤੇ ਵਿਦਿਅੱਕ ਪੱਧਰ ਤੇ ਪਛੜੇਵੇਂ ਦੀ ਮੱਦ ਪਈ ਨੂੰ ਬਦਲਣ ਲਈ 1-6-1951 ਨੂੰ ਵਿਦਿਅੱਕ-ਸਮਾਜਿਕ ਅਤੇ ਆਰਥਿਕ ਪਛੜੇਵੇਂ ਪਣ ਵਿਚ ਬਦਲਣ ਦਾ ਸੋਧ ਪ੍ਰਸਤਾਵ ਰੱਖਿਆ ਗਿਆ ਜੋ 243 ਮੈਂਬਰਾਂ ਦੇ ਵਿਰੋਧ ਕਾਰਨ ਅਸਫਲ ਹੋ ਗਿਆ।

ਡਾ. ਅੰਬੇਡਕਰ ਨੇ ਕੇਂਦਰੀ ਕੈਬਨਿਟ ਤੋਂ ਅਕਤੂਬਰ 1951 ਵਿਚ ਅਸਤੀਫਾ ਦੇ ਦਿੱਤਾ।

ਜੋ ਕਾਰਨ ਅਸਤੀਫੇ ਵਿਚ ਲਿਖੇ ਉਹ ਸਨ :

1. ਕਿ ਸੰਵਿਧਾਨ ਧਾਰਾ 340 ਅਧੀਨ ਪਛੜੀਆਂ ਸ਼੍ਰੇਣੀਆਂ ਦੀਆਂ ਸਮੱਸਿਆਵਾਂ ਦਾ ਅਧਿਐਨ ਅਤੇ ਬੀ. ਸੀ. ਲੋਕਾਂ ਦੀ ਜਾਤੀ ਸੂਚੀ ਨਾ ਤਿਆਰ ਕਰਨਾ

ਕੋਈ ਕਮਿਸ਼ਨ ਨਾ ਬਣਾਉਣਾ।

ਅਤੇ ਹਿੰਦੂ ਕੋਡ ਬਿੱਲ ਨੂੰ ਪਛਾੜਅ

(ਇਹ ਤਿੰਨ ਲਾਗੂ ਕਾਰਨ ਸਨ ਅਸਤੀਫਾ ਦੇਣ ਦੇ)

(ਤਦ ਨਹਿਰੂ ਨੇ 1953 ਵਿਚ ਕਾਕਾ ਕਲੇਲਕਾਰ ਕਮਿਸ਼ਨ ਦਾ ਗਠਨ ਕੀਤਾ)

ਜਦੋਂ 1953 ਵਿਚ ਕਾਕਾ ਕਲੇਲ ਕਰ ਨੇ ਕਮਿਸ਼ਨ ਰੀਪੋਰਟ ਪੇਸ਼ ਕੀਤੀ ਤਾਂ ਪੰਡਤ ਨਹਿਰੂ ਨੇ ਉਸਨੂੰ ਕਿਹਾ :

"ਕੀ ਤੁਸੀਂ ਪਛੜੀਆਂ ਸ਼੍ਰੇਣੀਆਂ ਵਿਚ ਬ੍ਰਮਮਣਾ ਦਾ ਕੋਈ ਗਰੀਬ ਭਾਗ ਸ਼ਾਮਲ ਕੀਤਾ ਹੈ ?"

ਜਦੋਂ ਕਲੇਲਕਰ ਨੇ ਨਾਂਹ ਵਿਚ ਉਤਰ ਦਿੱਤਾ ਤਾਂ ਪੰਡਿਤ ਨਹਿਰੂ ਨੇ ਕਿਹਾ

"(ਤੁਸੀਂ) ਸਭ ਕੁੱਝ ਬਰਬਾਦ ਕਰ ਦਿੱਤਾ ਹੈ। ਜਾਓ ਤੇ ਇਸ ਰੀਪੋਰਟ ਨੂੰ ਸੋਧੋ" ਅਤੇ ਉਸਨੇ ਰੀਪੋਰਟ ਫਰਸ਼ ਤੇ ਵਗਾਹ ਮਾਰੀ।

(ਜਦੋਂ ਕਾਕਾ ਕਲੇਲਕਰ ਨੇ ਪੰਡਤ ਨਹਿਰੂ ਨੂੰ ਰੀਪੋਰਟ ਪੇਸ਼ ਕੀਤੀ ਤਾਂ ਕਮਿਸ਼ਨ ਦੇ ਪੱਕੇ ਮੈਂਬਰ ਸ਼ਿਵ ਦਿਆਲ ਸਿੰਘ ਚੌਰਸੀਆਂ ਲਖਨਊ, ਜੋਨਾਲ ਸੀ, ਮੌਕੇ ਦਾ ਚਸ਼ਮ ਦੀਦ ਗਵਾਹ ਸੀ। ਜਿਸਨੇ 7-5-1978 ਨੂੰ ਮੁਜ਼ੱਫਰ ਨਗਰ ਯੂਪੀ ਵਿਖੇ ਇਹ ਸਾਰੀ ਘਟਨਾ ਦੀ ਯਾਦ ਦਾ ਕਿੱਸਾ ਸੁਣਾਇਆ। (2)

(1961 ਮਈ ਵਿਚ ਪੰਡਿਤ ਨਹਿਰੂ ਨੇ ਪੱਛੜੀਆਂ ਜਾਤੀਆਂ ਨੂੰ ਕੋਈ ਰਾਖਵਾਂਕਰਨ ਨਾਦੇਣ ਲਈ ਮੁੱਖ ਮੰਤਰੀਆਂ ਨੂੰ ਪੱਤਰ ਲਿਖਿਆ ਅਤੇ 1978 ਤੱਕ ਕਿਸੇ ਨੇ ਇਹਨਾਂ ਓ. ਬੀ. ਆਈ. ਸ਼੍ਰੇਣੀਆਂ ਦੀ ਸੁੱਧ-ਬੁੱਧ ਤੱਕ ਨਹੀਂ ਲਈ)

ਵੀ ਅਨਾਈ ਮੁੱਥੂ ਨੇ 2.00 ਵਜੇ ਦੁਪਹਿਰ 4-3-82 ਨੂੰ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨਾਲ ਅਗਲੇ ਮੰਡਲ ਕਮਿਸ਼ਨਰ ਬਾਰੇ ਗੱਲਬਾਤ ਕੀਤੀ ਤੇ ਉਸਨੇ ਇਸ ਰੀਪੋਰਟ ਨੂੰ ਸੰਸਦ ਵਿਚ ਲਿਆਉਣ ਦਾ ਵਾਅਦਾ ਕੀਤਾ।

ਜਿਸਨੇ ਉਸੇ ਸ਼ਾਮ ਚਾਰ ਵਜੇ (4-3-82 ਨੂੰ) ਲੋਕ ਸਭਾ ਵਿਚ ਐਲਾਨ ਕੀਤਾ ਕਿ ਰੀਪੋਰਟ ਸੀਜਨ ਵਿਚ ਰੱਖੀ ਜਾਵੇਗੀ।

-ਕੀਤੀ ਕਾਰਵਾਈ ਦੀ ਰੀਪੋਰਟ ਅਤੇ

-ਜਾਤੀ ਅਧਾਰਤ ਤੇ ਪਛੜਿਆਂ (ਓ. ਬੀ.ਆਈ) ਨੂੰ ਰਾਖਵਾਂਕਰਨ ਅਲ ਵਿਚ ਲਿਆਂਦਾ ਜਾਵੇਗਾ। (3)

ਪ੍ਰੰਤੂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਰਾਜ ਸਭਾ ਵਿਚ ਸ਼ਾਮ 5.30 'ਤੇ ਐਲਾਨ ਕਰ ਦਿੱਤਾ ਕਿ ਪੱਛੜੀਆਂ ਲਈ ਰਾਖਵਾਂਕਰਨ ਆਰਥਿਕ ਅਧਾਰ ਤੇ ਕੀਤੀ ਜਾਵੇਗੀ।

(ਨੋਟ : 4-3-1982 ਨੂੰ ਵੀ. ਅਨਾਈ ਮੁੱਥੂ (ਸੰਪਾਦਕ ਪੈਰੀਆਰ ਇਰਾ ਚਨੱਈ) ਨੇ

1. ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨਾਲ ਮੁਲਾਕਾਤ ਕੀਤੀ।

2. 4 ਵਜੇ 4-3-82 ਨੂੰ ਗਿਆਨੀ ਜੀ ਨੇ ਪਛੜਿਆਂ ਦੇ ਰਾਖਵੇਂ ਕਰਨ ਲਈ ਲੋਕ ਸਭਾ ਐਲਾਨ ਕਰ ਦਿੱਤਾ ਕਿ ਰੀਪੋਰਟ ਸੰਸਦ ਵਿਚ ਲਿਆਂਦੀ ਜਾਵੇਗੀ

3. 5.30 'ਤੇ 4-3-82 ਨੂੰ ਇੰਦਰਾ ਗਾਂਧੀ ਨੇ ਰਾਜ ਸਭਾ ਵਿਚ ਕਹਿ ਦਿੱਤਾ ਕਿ ਰਾਖਵਾਂਕਰਨ ਆਰਥਕ ਅਧਾਰ 'ਤੇ ਦਿੱਤਾ ਜਾਵੇਗਾ।

ਇਉਂ ਇਕ ਤਰਫ਼ ਇੰਦਰਾ ਗਾਂਧੀ ਨੇ ਆਪਣੀ ਪੈਤਰੀ ਤੇ ਬਾਪ ਪੰਡਤ ਨਹਿਰੂ ਦੀ ਸੰਸਕ੍ਰਿਤੀਕ ਪ੍ਰੰਪਰਾ ਜਾਰੀ ਰੱਖੀ ਅਤੇ ਦੂਜੀ ਤਰਫ ਪਛੜਿਆਂ ਨੇ ਜਨਰਲ ਕੈਟਾਗਰੀ ਬ ਕੇ ਕਾਂਗਰਸ ਨੂੰ ਭਾਜਪਾ ਨੂੰ ਹਕੂਮਤ ਵਿਚ ਰੱਖਣ ਦੀ ਪੱਤਰੀ ਪਰੰਪਰਾ ਜਾਰੀ ਰੱਖੀ। ਜਦੋਂ ਕਿ ਕਮਿਸ਼ਨਰ ਨਾਤਾਂ ਆਰਥਕ ਅਧਾਰ ਤੇ ਬਣੇ ਅਤੇ ਨਾ ਸੰਵਿਧਾਨਕ ਅਧਾਰ 'ਤੇ ਜੋ "ਆਰਥਿਕ ਅਧਾਰ" ਨੂੰ 243 ਵੋਟਾਂ ਨਾਲ ਸੰਸਦ ਨੇ ਰੱਦ ਕੀਤਾ ਗੈਰ ਬ੍ਰਾਹਮਣ ਪ੍ਰਧਾਨ ਮੰਤਰੀ

ਵੀ ਪੀ ਸਿੰਘ ਨੇ (ਸਰਕਾਰ ਬਚਾਉਣ ਦੀ ਮਜ਼ਬੂਰੀ ਵੱਸ)

ਪਛੜਿਆਂ ਕੇਂਦਰੀ ਨੂੰ ਨੌਕਰੀਆਂ ਵਿਚ 27 ਰਾਖਵਾਂਕਰਨ ਦੇਣ ਲਈ

ਜੀ. ਓ. ਓ ਐਮ ਨੰ. 36012/31/90-ਈ.ਐਸ ਟੀ ਟੀ (ਐਸ. ਸੀ. ਟੀ) ਮਿਤੀ 13-8-90 ਨੂੰ ਪੱਤਰ ਜਾਰੀ ਕਰ ਦਿੱਤਾ ਜੋ ਆਰਥਿਕ ਅਧਾਰ ਤੇ ਨਹੀਂ ਸੀ।

ਮਿਤੀ 25-9-1 ਦੇ ਜੀ. ਓ. ਪੱਤਰ ਰਾਹੀਂ ਪ੍ਰਧਾਨ ਮੰਤਰੀ ਪੀ. ਵੀ ਨਰਸਿੰਗ ਰਾਓ ਨੇ ਨੌਕਰੀਆਂ ਵਿਚ ਆਰਥਿਕ ਤੌਰ ਤੇ ਪਛੜੇ ਗਰੀਬਾਂ ਲਈ 10% ਰਾਖਵਾਂਕਰਨ ਇਸ ਵਿਚ ਸ਼ਾਮਿਲ ਕਰ ਦਿੱਤਾ (ਨੋਟ : ਜਾਂ ਸੰਵਿਧਾਨ ਦੇ ਵਿਰੁੱਧ ਕੰਮ ਕੀਤਾ)

ਜੋ ਧਾਰਾ 15 (4) ਅਤੇ 16 (4) ਦਾ ਵਿਰੋਧੀ ਫੈਸਲਾ ਸੀ। ਜੋ ਉਸ ਕਮਿਸ਼ਨ ਦੇ ਸੰਦਰਕ ਵਿਚ ਸੀ ਜੋ ਕੇਵਲ ਓ. ਬੀ. ਸੀ. ਜਾਤੀਆਂ

ਲਈ ਧਾਰਾ 340 ਅਧੀਨ ਰਾਹਤ ਕੀਤਾ ਗਿਆ ਸੀ ਜਿਸਦਾ ਕੋਈ ਆਰਥਿਕ ਸੰਵਿਧਾਨ ਵਿਚ ਨਹੀਂ ਰੱਖਿਆ ਹੋਇਆ)

ਪਾਈ ਪਟੀਸ਼ਨ ਵਿਰੁੱਧ 16-11-1992 ਨੂੰ ਸਵਰਨ ਵਕੀਲਾਂ ਨੇ ਮੰਡਲ ਕਮਿਸ਼ਨ ਦੇ ਇਸ ਅਮਲ ਵਿਰੁੱਧ 8 ਜੱਜਾਂ ਨੇ ਮੰਡਲ ਕਮਿਸ਼ਨ ਦੇ ਹੱਕ ਵਿਚ ਫੈਸਲਾ ਦੇ ਦਿੱਤਾ।

ਧਾਰਾ 15 (4) ਅਤੇ 16 (4) ਵਿਚ ਐਸ. ਸੀ-ਐਸ ਟੀ ਓ. ਬੀ. ਆਈ ਦੇ ਰਾਖਵੇਂਕਰਨ ਦੀ ਕੋਈ ਸੀਮਾਂ ਨਿਰਧਾਰਤ ਨਹੀਂ ਹੈ।

ਤਾਂ ਵੀ ਸੁਪਰੀਮ ਕੋਰਟ ਨੇ 1963 ਵਿਚ, ਮੈਸੂਰ ਸਰਕਾਰ ਬਨਾਮ ਬਾਲਾ ਜੀ ਕੇਸ ਵਿਚੋਂ," ਰਾਖਵਾਂਕਰਨ ਹੇਸ਼ਾਂ 50 ਪ੍ਰਤੀਸ਼ਤ ਤੋਂ ਥੱਲੇ ਰਹਿਣਾ ਚਾਹੀਦਾ ਹੈ," ਦਾ ਗੈਰ ਸੰਵਿਧਾਨਕ ਫੈਸਲਾ ਦੇ ਦਿੱਤਾ।

ਇਹੋ ਫੈਸਲਾ 1992 ਨੂੰ ਵੀ ਮੰਨਿਆ ਗਿਆ। (4)

(ਅੰਗਰੇਜ਼ੀ, ਪੈਰੀਅਰ ਇਰਾ ਚਨੱਈ ਜੁਲਾਈ 2008.)

ਵਿਸ਼ੇਸ਼ ਜਾਣਕਾਰੀਆਂ :

-ਪੰਡਤ ਨਹਿਰੂ ਨੇ ਰਾਜਾਂ ਦੇ ਮੁੱਖ ਮੰਤਰੀਆਂ ਨੂੰ ਮਿਤੀ 27 ਜੂਨ 1961 ਨੂੰ ਪੱਤਰ ਲਿਖਿਆ ਕਿ ਰਾਖਵਾਂਕਰਨ ਦਾ ਰਾਹ, "ਮੂਰਖਤਾ ਪੂਰਨ ਤਾਂ ਹੈ ਘਾਤਕ ਵੀ ਹੈ।"

-ਡਾ: ਅੰਬੇਡਕਰ ਚਾਹੁੰਦੇ ਸਨ ਕਿ ਖੇਤੀ ਦੀ ਮਲਕੀਅਤ ਨੂੰ ਰਾਜ ਦੇ ਅਧੀਨ ਕਰਕੇ ਸੰਵਿਧਾਨ ਦੀਆਂ ਮੂਲ ਅਧਿਕਾਰਾਂ ਵਿਚ ਸ਼ਾਮਲ ਹੋਣ ਕਰਕੇ ਵਿਧਾਨ ਮੰਡਲ, ਕਾਰਜਕਰਨੀ, ਨਿਆਂਪਾਲਿਕਾ, ਆਪਣੀ ਮਨਮਰਜ਼ੀ ਅਨੁਸਾਰ ਇਨ੍ਹਾਂ ਵਿਚ ਕਿਸੇ ਤਰ੍ਹਾਂ ਦੀ ਕੋਈ ਤਬਦੀਲੀ ਹੀ ਨਾ ਕਰ ਸਕਣ। ਬਾਬਾ ਸਾਹਿਬ ਸਾਮੰਤਵਾਲ ਅਤੇ ਜਗੀਰਦਾਰੀ ਪ੍ਰਥਾ ਨੂੰ ਸੰਵਿਧਾਨ ਦੁਆਰਾ ਹੀ ਜੜ੍ਹ ਤੋਂ ਸਮਾਪਤ ਕਰਨ ਵਿਚ ਵਿਸ਼ਵਾਸ ਰੱਖਦੇ ਸਨ।" "ਡਾ: ਅੰਬੇਡਕਰ ਇੰਨ ਸੋਸ਼ਲਿਜ਼ਮ" ਵਿਚ ਜੀ.ਐਸ. ਲੇਖਾਂਡੇ (ਬੇਰਮਾ ਸ਼ਹਿਰ ਜਨਵਰੀ 09-9)

-ਪ੍ਰੰਤੂ ਜਦੋਂ ਸਰਦਾਰ ਪਟੇਲ, ਸ੍ਰੀ ਜੇ ਬੀ ਕਿਪਲਾਨੀ, ਡਾ: ਨਰਿੰਦਰ ਪ੍ਰਸਾਦਿ ਅਤੇ ਪੰਡਤ ਜਵਾਹਰ ਲਾਲ ਨਹਿਰੂ ਨੂੰ ਇਸ ਸਟੇਟ ਸੋਸ਼ਲਿਜ਼ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਬਾਬਾ ਸਾਹਿਬ ਨੂੰ ਇਸ ਤਰ੍ਹਾਂ ਦਾ ਸਮਾਜ ਸਥਾਪਤ ਕਰਨ ਤੋਂ ਸਾਫ ਮਨ੍ਹਾ ਕਰ ਦਿੱਤਾ ਸੀ। ਉਹ ਸਮੇਂ ਬਾਬਾ ਸਾਹਿਬ ਡਾ: ਅੰਬੇਡਕਰ ਬਹੁਤ ਨਿਰਾਸ਼ ਹੋ ਗਏ ਸਨ ਕਿਉਂਕਿ ਉਹ ਇਲੱਕੇਲ ਸਨ।" (ਉਹੀ ਸਫਾ-10)

* * *

## ਪੁਸਤਕ ਦਾ ਉਦੇਸ਼
# ਬੇਗਮਪੁਰੇ ਦੀ ਸਥਾਪਨਾ

ਇਸ ਪੁਸਤਕ ਦਾ ਸਫ਼ਰ ਦੋ ਚਾਰ ਸਾਈਕਲੋ-ਸਟਾਈਲ ਕੀਤੇ ਵਰਕਿਆਂ ਤੋਂ ਸ਼ੁਰੂ ਹੋਇਆ ਸੀ, ਜੋ ਸੱਤਵੇਂ ਐਡੀਸ਼ਨ ਵਿਚ, ਆਪਣੀ ਸੰਪੂਰਨਤਾ ਦੇ ਆਖਰੀ ਪੜਾਵਾਂ ਤੱਕ ਪਹੁੰਚ ਗਿਆ ਹੈ।

ਬਾਮਸੇਫ਼ ਦੀ ਲਹਿਰ ਨੇ ਉਂਗਲੀ ਫੜ ਕੇ ਜਿਸ ਮਾਰਗ 'ਤੇ ਤੋਰਿਆ ਉਸ ਦਾ ਐਡਾ ਲੰਬਾ ਸਫਰ ਤਹਿ ਕਰਾਂਗੇ, ਪਹਿਲਾਂ ਕਦੀ ਸੁਪਨਾਏ ਖਿਆਲਾਂ ਵਿਚ ਵੀ ਨਹੀਂ ਸੀ ਆਇਆ। ਬਾਕੀ ਸਮਾਜ ਨੇ ਇਸ ਪੁਸਤਕ ਪ੍ਰਤੀ ਜੋ ਸ਼ਰਧਾ ਪ੍ਰਗਟ ਕੀਤੀ ਉਹ ਵੱਖਰੀ ਹੈ ਪ੍ਰੰਤੂ ਮੈਂ ਖੁਦ, ਭਾਰਤ ਦੇ ਅਸਲੀ ਇਤਿਹਾਸ ਦੀਆਂ ਏਨੀਆਂ ਗਹਿਰ ਗੰਭੀਰ ਪਰਤਾਂ ਨੂੰ ਫਰੋਲ ਸਕਾਂਗਾ, ਇਸ ਦਾ ਅੰਦਾਜ਼ਾ ਕਦੀ ਨਹੀਂ ਸੀ ਲੱਗ ਸਕਿਆ। ਅੱਜ ਵੀ ਅਜੇ ਲੱਗਦਾ ਹੈ ਕਿ ਇਸ ਦਸਤਾਵੇਜ਼ ਨੂੰ ਅੰਤਮ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਤਿਹਾਸ ਖੋਜ ਅਤੇ ਸੋਧ ਦੀ ਪ੍ਰਕਿਰਿਆ ਵਿਚ ਹੈ। ਪੁਰਾਣੇ ਨੂੰ ਕਦੋਂ ਕਿਸੇ ਸੱਚ ਨੇ ਨਵੇਂ ਰੂਪ ਵਿਚ ਬਦਲ ਧਰਨਾ ਹੈ, ਇਹ ਨਹੀਂ ਕਿਹਾ ਜਾ ਸਕਦਾ। ਸਾਨੂੰ ਇਹ ਚਿੱਤ ਚੇਤਾ ਵੀ ਨਹੀਂ ਸੀ ਕਿ ਵੀਹ ਵਰ੍ਹਿਆਂ ਦੀਆਂ ਲੰਬੀਆਂ ਪਾਠ ਕਿਰਿਆਵਾਂ ਤੋਂ ਬਾਦ ਸਾਨੂੰ ਇਹ ਕਹਿਣਾ ਪਵੇਗਾ ਕਿ ਕੇਵਲ ਬ੍ਰਾਹਮਣ ਵਰਗ ਤੋਂ ਬਿਨਾਂ, ਬਾਕੀ ਸਣੇ ਕਸ਼ੱਤਰੀ, ਵੈਸ਼ ਅਤੇ ਸ਼ੂਦਰ, ਸਭ ਮੂਲ ਵਾਸੀ ਸਾਬਤ ਹੁੰਦੇ ਹਨ। ਇਹ ਆਰੀਆ ਨਹੀਂ ਹਨ। ਭਾਵੇਂ ਕਸ਼ੱਤਰੀ ਤੇ ਵੈਸ਼ ਸਵਰਨ ਗਿਣੇ ਗਏ ਪ੍ਰੰਤੂ ਮੂਲ ਰੂਪ ਵਿਚ ਇਹ ਮੂਲਵਾਸੀ ਅਵਰਨ ਹਨ। ਮੂਲ ਵਾਸੀ ਅਸਲ ਵਿਚ ਕਸ਼ੱਤਰੀ ਵੈਸ਼ ਅਤੇ ਸ਼ੂਦਰ ਵਰਨਾਂ ਵਿਚ ਵੰਡੇ ਗਏ।

ਇਸ ਇਤਿਹਾਸਿਕ ਸੱਚ ਨੂੰ ਅਸੀਂ ਹੋਰ ਖੋਜਦੇ ਰਹਾਂਗੇ ਪ੍ਰੰਤੂ ਜੋ ਖੋਜ ਤਿੰਨ ਲਹਿਰਾਂ ਜਾਣੀ ਬੁੱਧ ਲਹਿਰ, ਸਿੱਖ ਲਹਿਰ ਅਤੇ ਫੂਲੇ ਸ਼ਾਹੂ ਅੰਬੇਡਕਰ ਲਹਿਰ ਦੇ ਸੰਦਰਭ ਵਿਚ ਹੋਈ ਹੈ, ਉਹ ਬ੍ਰਾਹਮਣਵਾਦ ਵਿਰੁੱਧ ਇਕ ਵਿਸ਼ੇਸ਼ ਸੰਕਲਪ ਨੂੰ ਪ੍ਰਣਾਈ ਹੋਈ ਹੈ। ਅਸੀਂ ਇਨ੍ਹਾਂ ਲਹਿਰਾਂ ਦੀ ਸਮੁੱਚੀ ਵਿਚਾਰਧਾਰਾ ਨੂੰ ਕਾਫੀ ਦੂਰ ਤੱਕ ਪੜ੍ਹਿਆ ਤੇ ਜਾਣਿਆ ਹੈ। ਇਨ੍ਹਾਂ ਦੇ ਸਾਰੇ ਮੰਤਵਾਂ ਮਨੋਰਥਾਂ ਨੂੰ ਸਮਝਿਆ ਹੈ। ਜਿਨ੍ਹਾਂ ਦਾ ਚਿਤਰਣ ਸਾਰੇ ਲਹਿਰ ਮੁਖੀਆਂ ਨੇ ਕੀਤਾ ਹੈ। ਕਿਤੇ ਕੋਈ ਕਸਰ ਬਾਕੀ ਨਹੀਂ ਛੱਡੀ ਗਈ ਕਿਉਂਕਿ ਬਾਬਾ ਸਾਹਿਬ ਅੰਬੇਡਕਰ, ਬੁੱਧ ਲਹਿਰ, ਸਿੱਖ ਲਹਿਰ ਅਤੇ ਫੂਲੇ ਸ਼ਾਹੂ ਲਹਿਰ ਦੇ ਸਿਖਰਲੇ ਪੜਾਅ ਸਨ, ਇਸ ਲਈ ਉਨ੍ਹਾਂ ਨੇ ਤਿੰਨਾਂ ਲਹਿਰਾਂ ਦੇ ਉਦੇਸ਼ਾਂ, ਮਨੋਰਥਾਂ, ਸੰਕਲਪਾਂ, ਮੰਤਵਾਂ ਨੂੰ ਬਹੁਤ ਵਿਸ਼ਾਲ ਪੱਧਰ 'ਤੇ ਵਖਿਆਨਿਆ ਹੈ। ਬੁੱਧ ਧੰਮ, ਗੁਰੂ ਗ੍ਰੰਥ ਸਾਹਿਬ ਅਤੇ ਬਾਦ ਵਿਚ ਰਚੀਆਂ ਗਈਆਂ ਵਿਚਾਰਧਾਰਕ ਪੋਥੀਆਂ ਪੁਸਤਕਾਂ ਨੇ, ਬ੍ਰਾਹਮਣਵਾਦ, ਵਰਨ ਜਾਤ, ਉਚ-ਨੀਚ, ਮਾਇਆ, ਬਦੀਆਂ, ਛੂਤ ਛਾਤ ਆਦਿ ਵਿਰੁੱਧ ਬੇਸ਼ੁਮਾਰ ਧਾਰਨਾਵਾਂ ਪ੍ਰਗਟ ਕੀਤੀਆਂ ਹਨ। ਪ੍ਰੰਤੂ ਸਭ ਕੁਝ ਨੂੰ ਪੜ੍ਹਨ ਉਪਰੰਤ ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਸਮੁੱਚੀ ਮਾਨਵਵਾਦੀ ਲਹਿਰ, ਜੋ ਕਰੀਬ 2500 ਵਰ੍ਹੇ ਤੋਂ ਵੀ ਅੱਗੇ ਤੱਕ ਚੱਲੀ ਆ ਰਹੀ ਹੈ, ਉਸ ਦਾ ਸੰਪੂਰਨ ਸੰਕਲਪ ਉੱਤਮ ਤੇ ਆਹਲਾ ਰੂਪ ਵਿਚ ਗੁਰੂ ਰਵਿਦਾਸ ਨੇ ਚਿਤਰਿਆ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਮੈਨੂੰ ਸੰਸਾਰ ਭਰ ਦੇ ਚੋਟੀ ਦੇ ਵਿਦਵਾਨਾਂ ਦੇ ਰਾਜਨੀਤਕ ਤੇ ਸਮਾਜਕ ਦ੍ਰਿਸ਼ਟੀਕੋਣ ਤੋਂ ਲਿਖੇ ਵਖਿਆਨ ਪੜ੍ਹਨ ਦਾ ਮੌਕਾ ਮਿਲਿਆ ਹੈ। ਅਰਸਤੂ, ਪਲੈਟੋ ਤੇ ਕਾਰਲ ਮਾਰਕਸ ਵਰਗੇ ਮਹਾਂ ਗਿਆਨੀਆਂ ਦੀ ਵਿਦਵਤਾ ਨੂੰ ਵੀ ਜਾਨਣ ਦਾ ਮੌਕਾ ਮਿਲਿਆ ਹੈ ਪ੍ਰੰਤੂ ਇਕ ਗੱਲ, ਜੋ ਸਪੱਸ਼ਟ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਜਿਸ ਪੱਧਰ ਤੱਕ ਕਿਸੇ ਕਲਿਆਣਕਾਰੀ ਰਾਜ ਦਾ ਸੰਕਲਪ ਗੁਰੂ ਰਵਿਦਾਸ ਨੇ ਆਪਣੇ ਸ਼ਬਦ ਬੇਗਮਪੁਰਾ ਸ਼ਹਿਰ ਵਿਚ ਚਿਤਰਿਆ ਹੈ, ਵਿਸ਼ਵ ਵਿਚ ਕਿਧਰੇ ਨਹੀਂ ਮਿਲਦਾ। ਹਰ ਵਿਦਵਾਨ ਨੇ ਅਨੇਕ ਦਿਸ਼ਾਵਾਂ ਤੋਂ ਕਲਿਆਣਕਾਰੀ ਸੰਕਲਪ ਪੇਸ਼ ਕੀਤੇ, ਹਜ਼ਾਰਾਂ ਦੀ ਗਿਣਤੀ ਵਿਚ, ਜੋ ਬਹੁਤ ਉੱਤਮ ਹਨ, ਬਿਨਾਂ ਸ਼ੱਕ ਦਰੁਸਤ ਹਨ। ਪ੍ਰੰਤੂ ਕੇਵਲ ਇਕ ਸ਼ਬਦ ਵਿਚ ਕਲਿਆਣਕਾਰੀ ਵਤਨ ਦਾ ਜੋ ਨਕਸ਼ਾ ਗੁਰੂ ਰਵਿਦਾਸ ਨੇ ਖਿਚਿਆ ਵਾਹਿਆ ਹੈ, ਉਹ ਸਿਖਰ ਹੈ ਕਿਸੇ ਕਲਿਆਣ ਦਾ।

ਗੁਰੂ ਰਵਿਦਾਸ ਕਿਉਂਕਿ ਚਮਾਰ ਜਨਮੇਂ, ਅਛੂਤ ਜਨਮੇਂ ਇਸ ਕਰਕੇ ਉਨ੍ਹਾਂ ਦੀ ਚੋਟੀ ਦੀ ਬਾਤ ਵੀ ਲੋਕਾਂ ਲਈ ਅਛੂਤ ਹੋ ਗਈ। ਉਹ ਸੰਘਰਸ਼ਸ਼ੀਲ ਵਿਦਵਾਨ, ਯੋਧਾ ਇਕ ਭਗਤ ਬਣ ਕੇ ਰਹਿ ਗਏ, ਉਨ੍ਹਾਂ ਨੂੰ ਬੜੀ ਮੱਕਾਰੀ ਨਾਲ ਗੰਗਾ ਦੇ ਪਾਣੀਆਂ ਵਿਚ ਵਹਾ ਦਿੱਤਾ ਗਿਆ।

ਗੁਰੂ ਰਵਿਦਾਸ ਦੀ ਗੱਲ ਮੈਂ ਇਸ ਕਰਕੇ ਨਹੀਂ ਕਰ ਰਿਹਾ ਕਿ ਮੇਰਾ ਉਨ੍ਹਾਂ ਵੱਲ ਕੋਈ ਵਿਸ਼ੇਸ਼ ਝੁਕਾਅ ਹੈ। ਮੈਂ ਭਗਵਾਨ ਬੁੱਧ ਤੋਂ ਲੈ ਕੇ ਪਰਮ ਸੰਤ ਬਾਬਾ ਸਾਹਿਬ ਅੰਬੇਡਕਰ ਤੱਕ ਸਾਰੇ ਮਹਾਂਪੁਰਖਾਂ ਦੀ ਇੰਤਹਾ ਤੱਕ ਪੂਜਾ ਕਰਦਾ ਹਾਂ। ਉਹ ਸਭ ਮੇਰੇ ਰੋਮ ਰੋਮ ਵਿਚ ਵੱਸ ਗਏ ਹਨ। ਕੋਈ ਇਕ ਵੀ ਉਨ੍ਹਾਂ ਵਿਚੋਂ, ਮਨੋਂ ਬਾਹਰ ਹੋਵੇ ਤਾਂ ਮੇਰਾ ਬਦਨ ਇਸ ਪੀੜਾ ਨੂੰ ਬਰਦਾਸ਼ਤ ਨਹੀਂ ਕਰਦਾ। ਮੇਰਾ ਜੀਵਨ ਵਿਸ਼ਵ ਪੱਧਰ ਦੇ ਇਨ੍ਹਾਂ ਬ੍ਰਹਮਗਿਆਨੀ ਮਹਾਂਪੁਰਖਾਂ ਦੇ ਹਰ ਸ਼ਬਦ ਨੂੰ ਪ੍ਰਣਾਇਆ ਹੋਇਆ ਹੈ। ਪਰ ਜਦੋਂ ਮੈਂ ਮਾਨਵਵਾਦੀ ਕਲਿਆਣਕਾਰੀ ਰਾਜ ਦੇ ਸੰਕਲਪਾਂ 'ਤੇ ਨਜ਼ਰ ਦੌੜਾਉਂਦਾ ਹਾਂ ਤਾਂ ਮੈਂ ਇਸ ਸੱਚ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਕਲਿਆਣਕਾਰੀ ਰਾਜ ਦਾ ਜੋ ਸੰਕਲਪ ਗੁਰੂ ਰਵਿਦਾਸ ਨੇ ਚਿਤਰਿਆ, ਉਹ ਸੱਚਮੁੱਚ 2600 ਵਰ੍ਹੇ ਲੰਬੇ ਸੰਘਰਸ਼ ਦਾ ਮੂਲ ਮੰਤਰ ਹੈ।

ਜਦੋਂ ਮੈਂ ਮਹਾਨ ਅਸ਼ੋਕ ਦੇ ਰਾਜ ਦੇ ਕਲਿਆਣਕਾਰੀ ਸੰਕਲਪਾਂ ਦੇ ਚਿਤਰਨ ਪੜ੍ਹ ਰਿਹਾ ਸਾਂ ਤਾਂ ਮੈਨੂੰ ਲੱਗਾ ਕਿ ਇਹ ਹਨ ਉਹ ਮੰਤਵ ਤੇ ਮਨੋਰਥ, ਜਿਨ੍ਹਾਂ ਨੂੰ ਗੁਰੂ ਰਵਿਦਾਸ ਨੇ ਬੇਗਮਪੁਰਾ ਸ਼ਹਿਰ ਵਿਚ ਉਲੀਕਿਆ ਹੈ। ਕਿਉਂਕਿ ਸਾਡੇ ਲੋਕਾਂ ਨੇ ਅਸ਼ੋਕ ਰਾਜ ਦੇ

ਅਸਲੀ ਇਤਿਹਾਸ ਨੂੰ ਕਦੀ ਨਹੀਂ ਪੜ੍ਹਿਆ, ਵੇਖਿਆ। ਇਸ ਕਰਕੇ ਉਹ ਗੁਰੂ ਰਵਿਦਾਸ, ਭਗਵਾਨ ਬੁੱਧ, ਸੰਤ ਕਬੀਰ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਮਹਾਤਮਾ ਫੂਲੇ, ਬਿਰਸਾ ਮੁੰਡਾ, ਸ਼ਾਹੂ ਛਤਰਪਤੀ ਤੇ ਬਾਬਾ ਸਾਹਿਬ ਅੰਬੇਡਕਰ ਦੇ ਅਸਲ ਮਨੋਰਥਾਂ ਨੂੰ ਪੂਰੀ ਤਰ੍ਹਾਂ ਪਛਾਣ ਨਹੀਂ ਸਕੇ।

ਪੁਸਤਕ ਦੇ ਇਸ ਸੱਤਵੇਂ ਐਡੀਸ਼ਨ ਵਿਚ ਮੈਂ 2600 ਵਰ੍ਹਿਆਂ ਦੀ ਮਾਨਵਵਾਦੀ ਧਾਰਮਕ ਸਮਾਜੀ ਲਹਿਰ ਦਾ ਜੋ ਸਮੁੱਚਾ ਸੰਕਲਪ ਹੈ, ਉਸ ਨੂੰ ਪੇਸ਼ ਕਰਨਾ ਜ਼ਰੂਰੀ ਸਮਝਦਿਆਂ, ਗੁਰੂ ਰਵਿਦਾਸ ਦੇ ਸ਼ਬਦ ਭਾਵ ਕਲਿਆਣਕਾਰੀ ਰਾਜ ਦੇ ਸੰਕਲਪ ਨੂੰ ਲਿਖਣਾ ਦਰੁਸਤ ਮੰਨਦਾ ਹਾਂ। ਤਾਂ ਕਿ ਮਹਾਨ ਯੁੱਗ ਪੁਰਖਾਂ ਦੇ ਸੰਘਰਸ਼ਾਂ ਨੂੰ ਪੜ੍ਹਦਿਆਂ ਆਦਮੀ ਇਹ ਜ਼ਰੂਰ ਚੇਤੇ ਰੱਖੇ ਕਿ ਉਨ੍ਹਾਂ ਦੇ ਧਾਰਮਕ ਤੇ ਸਮਾਜਕ ਸੰਘਰਸ਼ਾਂ ਪਿੱਛੇ ਜੋ ਮਨੋਰਥ ਖੜ੍ਹਾ ਸੀ, ਉਸ ਦੀ ਰੂਪ ਰੇਖਾ ਗੁਰੂ ਰਵਿਦਾਸ ਨੇ ਆਪਣੇ ਇਕ ਸ਼ਬਦ ਵਿਚ ਸਮੋ ਦਿੱਤੀ ਹੈ।

ਇਹ ਸ਼ਬਦ ਪਾਠ ਪੂਜਾ ਕਰਨ ਵਾਸਤੇ ਨਹੀਂ ਹਨ। ਨਾ ਇਨ੍ਹਾਂ ਨਾਲ ਕਿਸੇ ਰੱਬ ਨੇ ਉਤੋਂ ਕਿਧਰੋਂ ਉੱਤਰ ਕੇ ਸਾਡੇ ਕੋਲ ਆ ਖੜ੍ਹਨਾ ਹੈ। ਇਹ ਸ਼ਬਦ ਗਿਆਨ ਦੇ ਮਾਨਸਰੋਵਰ ਹਨ।

ਆਦਮੀ ਨੂੰ ਇਹ ਗੱਲ ਜ਼ਰੂਰ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਕਦੀ ਕਾਗੋਂ (ਭਾਵ ਕਾਵਾਂ ਤੋਂ) ਹੰਸ ਨਹੀਂ ਬਣ ਜਾਂਦੇ। ਜੇ ਕਾਂ ਹੰਸ ਤੇ ਹੰਸ ਕਾਂ ਬਣ ਜਾਣ ਤਾਂ ਇਹ ਕਰਤਾਪੁਰਖ ਕਰਤਾਰ ਦੀ ਰਚਨਾ ਦੇ ਹੀ ਵਿਰੁੱਧ ਬਾਤ ਹੋ ਜਾਵੇਗੀ। ਹਕੀਕਤ ਕੀ ਹੈ ਕਿ ਆਦਮੀ ਗਿਆਨ ਵਿਹੂਣਾ ਪਸ਼ੂਆਂ ਦੀ ਤਰ੍ਹਾਂ ਹੁੰਦਾ ਹੈ। ਸੀਮਤ ਬੋਧ ਵਾਲਾ। ਕਾਂ ਅਤੇ ਹੰਸ ਵਿਚ ਇਕ ਖਾਸ ਅੰਤਰ ਹੈ ਕਿ ਕਾਂ ਗੰਦਗੀ ਨੂੰ ਮੂੰਹ ਮਾਰਦਾ ਹੈ ਤੇ ਹੰਸ ਮੋਤੀ ਚੁਗਦਾ ਹੈ। ਜੇ ਕਾਂ ਮੋਤੀ ਚੁਗਣ ਲੱਗ ਜਾਣ, ਆਪਣੀਆਂ ਆਦਤਾਂ ਬਦਲ ਲੈਣ ਤਾਂ ਉਹ ਹੰਸਾਂ ਦੀ ਡਾਰ ਦੇ ਪੰਛੀ ਬਣ ਜਾਣਗੇ ਤੇ ਜੇ ਕੋਈ ਹੰਸ ਮੋਤੀ ਛੱਡ ਕੇ, ਗੰਦਗੀ ਨੂੰ ਮੂੰਹ ਮਾਰਨ ਬਹਿ ਜਾਣ ਤਾਂ ਉਹ ਕਾਵਾਂ ਦੀ ਕਤਾਰ ਵਿਚ ਗਿਣੇ ਜਾਣਗੇ। ਇਹ ਉਦਾਹਰਣ ਆਦਮੀ ਲਈ ਹੈ ਕਿ ਜਦੋਂ ਕੋਈ ਬੰਦਾ, ਜੀਵਨ ਭਰ ਬਦੀਆਂ ਕਰਦਾ ਹੈ, ਝੂਠ, ਕੂੜ ਦਾ ਜੀਵਨ ਬਸਰ ਕਰਦਾ ਹੈ, ਸੱਚ ਗਿਆਨ ਉਸ ਨੂੰ ਚੰਗਾ ਨਹੀਂ ਲੱਗਦਾ, ਝੂਠ ਬਹੁਤ ਹਜਮ ਆਉਂਦਾ ਹੈ ਤਾਂ ਉਹ ਕਾਵਾਂ ਦੀ ਨਿਆਈਂ ਜੀਵਨ ਬਸਰ ਕਰਦਾ ਹੈ। ਜੇ ਓਹੀ ਆਦਮੀ ਉੱਚੇ ਸੁੱਚੇ ਗਿਆਨ ਦਾ ਧਾਰਨੀ ਬਣ ਜਾਵੇ, ਸੱਚ ਉਸ ਦੇ ਪੱਲੇ ਪੈ ਜਾਵੇ, ਸੱਚ ਅਚਾਰ ਦਾ ਜੀਵਨ ਬਸਰ ਕਰਨ ਲੱਗੇ, ਮਹਾਨ ਬਜ਼ੁਰਗਾਂ ਦੇ ਮਹਾਨ ਤੇ ਕਲਿਆਣਕਾਰੀ ਉਪਦੇਸ਼ ਧਾਰਨ ਕਰ ਲਵੇ ਤਾਂ ਉਹ, ਮੋਤੀ ਚੁਗਦਾ ਹੰਸ ਹੋ ਜਾਂਦਾ ਹੈ।

ਸਾਡੇ ਬਜ਼ੁਰਗਾਂ ਦਾ ਮਹਾਂਗਿਆਨ ਕਲਿਆਣ ਦੇ ਮੋਤੀ ਉਦੇਸ਼ਾਂ ਨਾਲ ਭਰਿਆ ਮਾਨਸਰੋਵਰ ਹੈ। ਗਿਆਨ-ਮੋਤੀਆਂ ਦੀ ਅਮੁੱਕ ਖਾਣ। ਪਰ ਅਸੀਂ ਬ੍ਰਾਹਮਣਵਾਦ ਦੀਆਂ ਝੂਠੀਆਂ ਤੇ ਮਨਘੜਤ, ਮਾਨਵ ਵਿਰੋਧੀ ਧਾਰਨਾਵਾਂ ਨੂੰ ਚੁਗਦੇ, ਖਾਂਦੇ ਪੀਂਦੇ, ਜੁਗਾਲੀ ਕਰਦੇ, ਆਪਣੀ ਹਸਤੀ ਗੁਆ ਕੇ ਕਾਵਾਂ ਦੀ ਤਰ੍ਹਾਂ ਹੋ ਗਏ ਹਾਂ। ਇਸੇ ਲਈ ਸੁੱਚੇ ਤੇ ਸੱਚੇ ਮੋਤੀ ਸਾਡੇ ਮਿਹਦਿਆਂ ਨੂੰ ਹਜਮ ਕਰਨ ਵਿਚ ਬੜੀ ਤਕਲੀਫ ਆਉਂਦੀ ਹੈ। ਅਸੀਂ ਇਸ ਪੁਸਤਕ ਵਿਚ ਇਕ ਪਾਸੇ ਜੀਵਨ ਦਾ ਉਹ ਗੰਦ ਮੰਦ ਦਰਸਾਇਆ ਹੈ ਜਿਹੜਾ ਸਾਡੀਆਂ ਬਰਬਾਦੀਆਂ ਦਾ ਕਾਰਨ ਬਣਿਆ ਹੈ ਤੇ ਦੂਜੇ ਪਾਸੇ ਸੁੱਚੇ ਮੋਤੀਆਂ ਦਾ ਹਰ ਮਾਨ-ਸਰੋਵਰ ਪ੍ਰਗਟ ਕੀਤਾ ਹੈ, ਜਿਸ ਦੇ ਦੋ ਕਿਨਾਰਿਆਂ ’ਤੇ ਬਹਿ ਕੇ ਅਸੀਂ ਮੋਤੀ ਚੁਗਦੇ ਹੰਸ ਬਣ ਸਕਦੇ ਹਾਂ। ਕਾਗਾਂ ਤੋਂ ਹੰਸ ਬਣ ਜਾਣ ਵਾਲਾ ਸੰਕਲਪ ਹੈ ਗੁਰੂ ਰਵਿਦਾਸ ਦਾ, ‘ਬੇਗਮਪੁਰਾ’ ਸ਼ਬਦ ਜਿਸ ਨੂੰ ਨਾ ਸਮਝ ਕੇ ਅਸੀਂ ਬਹੁਤ ਕੁਝ ਗੁਆ ਬੈਠੇ ਹਾਂ।

ਸਾਡੇ ਬ੍ਰਹਮਗਿਆਨੀ ਮਹਾਨ ਬਜ਼ੁਰਗਾਂ ਨੇ ਆਪਣੇ ਜੀਵਨ ਸੰਘਰਸ਼ਾਂ ਵਿਚੋਂ, ਮੋਤੀਆਂ ਦੇ ਭੰਡਾਰ ਸਾਡੇ ਹਰ ਮਾਰਗ ’ਤੇ ਬਖੇਰੇ ਪ੍ਰੰਤੂ ਅਸੀਂ ਮੋਤੀ ਨਹੀਂ ਚੁਗੇ। ਝੂਠ, ਕੂੜ, ਕਪਟ, ਛਲ, ਠੱਗੀ ਤੇ ਅਧਰਮ ਵਾਲੇ ਵਹਿਣਾਂ ਵਿਚ ਵਹਿੰਦੇ, ਪੀੜ੍ਹੀ ਦਰ ਪੀੜ੍ਹੀ ਜੀਵਨ ਗੁਆ ਕੇ ਮਿੱਟੀ ਹੋ ਗਏ। ਬੀਤ ਗਏ 2600 ਵਰ੍ਹਿਆਂ ਵਿਚ ਜੋ ਸੰਕਲਪ ਲੈ ਕੇ, ਸਾਡੇ ਅਨੇਕ ਬਜ਼ੁਰਗ ਇਸ ਧਰਤੀ ਦੇ ਕਰੋੜਾਂ -ਕਰੋੜ ਲੋਕਾਂ ਦੇ ਜੀਵਨ ਨੂੰ ਬਦਲ ਦੇਣ ਤੇ ਖੁਸ਼ੀ ਤੇ ਸੁੱਖ ਸ਼ਾਂਤੀ ਪੈਦਾ ਕਰ ਦੇਣ ਲਈ ਜੂਝਦੇ ਗਏ, ਉਸ ਸੰਕਲਪ ਨੂੰ ਗੁਰੂ ਜੀ ਨੇ ਇੰਜ ਚਿਤਰਿਆ ਹੈ :

ਕਿ ਮੇਰੇ ਸ਼ਹਿਰ ਦਾ ਨਾਂ ਬੇਗਮਪੁਰਾ ਹੈ, ਉਹ ਸ਼ਹਿਰ ਜਿਥੇ ਕੋਈ ਗ਼ਮ ਨਹੀਂ, ਚਿੰਤਾ ਨਹੀਂ, ਖ਼ੌਫ਼ ਨਹੀਂ, ਗੁਨਾਹ ਨਹੀਂ, ਮਾਮਲੇ ਨਹੀਂ, ਅਨਿਆਂ ਨਹੀਂ, ਦੁੱਖ ਨਹੀਂ।

ਗੁਰੂ ਸਾਹਿਬ ਨੇ ਇਥੇ ਸ਼ਬਦ ਵਿਚ ਸ਼ਹਿਰ ਦਾ ਜ਼ਿਕਰ ਕੀਤਾ ਹੈ। ਪਿੰਡ ਦਾ ਨਹੀਂ। ਜੇ ਉਨ੍ਹਾਂ ਦੇ ਵਿਸ਼ਾਲ ਅਨੁਭਵਾਂ ਵਿਚ ਉੱਤਰ ਕੇ ਵੇਖੀਏ ਤਾਂ ਸਮਝ ਪੈਂਦੀ ਹੈ ਕਿ ਉਹ ਜਿਨ੍ਹਾਂ ਨੂੰ ਹਜ਼ਾਰਾਂ ਪਿੰਡਾਂ ਦੀ ਤਰਸਯੋਗ ਹਾਲਤ ਦਾ ਗਹਿਰਾ ਅਨੁਭਵ ਸੀ, ਸੂਝ ਸੀ, ਉਹ ਜਿਨ੍ਹਾਂ ਨੇ ਸ਼ਹਿਰ ਦੀ ਅਸਲੋਂ ਬਰਬਾਦ ਅਤੇ ਬਦਬੂਦਾਰ ਅਛੂਤ ਬਸਤੀ ਵਿਚ ਜਨਮ ਲਿਆ, ਜਿਨ੍ਹਾਂ ਨੇ ਜੀਵਨ ਦੇ ਹਰ ਤਰ੍ਹਾਂ ਦੇ ਦੁੱਖਾਂ ਦੀ ਪੀੜਾ ਦੇਖੀ, ਝੱਲੀ, ਹੰਢਾਈ, ਉਨ੍ਹਾਂ ਸ਼ਹਿਰ ਦਾ ਨਾਂ ਕਿਉਂ ਲਿਆ ? ਪਿੰਡ ਕਿਉਂ ਨਹੀਂ ਕਿਹਾ। ਮੇਰੀ ਸਮਝ ਅਨੁਸਾਰ ਗੁਰੂ ਜੀ ਇਹ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਸਲ ਵਿਚ ਸ਼ਹਿਰ ਹੀ, ਸਾਰੀਆਂ ਮਨੁੱਖੀ ਸਹੂਲਤਾਂ ਦੇ ਕੇਂਦਰ ਹਨ। ਪਿੰਡ ਤਾਂ ਕੇਵਲ ਕੋਰੇ ਕੰਮਾਂ ਧੰਦਿਆਂ ਅਤੇ ਜਾਤੀ ਅਭਿਆਸਾਂ ਦੇ ਅੱਡੇ ਹਨ। ਪਿੰਡ ਦਾ ਬੰਦਾ ਜੀਵਨ ਦੇ ਅਨੇਕ ਖੇਤਰਾਂ ਤੋਂ, ਅਨੇਕ ਸੁੱਖਾਂ ਤੋਂ ਵੰਚਤ ਬੰਦਾ ਹੈ, ਜਿਥੇ ਬਸ ਦੋ ਹੀ ਗੱਲਾਂ ਹਨ, ਇਕ ਧੰਦਾ ਤੇ ਦੂਜਾ ਜਾਤੀ ਅਭਿਆਸ। ਪਰ ਸ਼ਹਿਰ ਜੀਵਨ ਦੇ ਅਨੇਕ ਧੰਦਿਆਂ, ਅਨੇਕ ਸੁੱਖ ਸਹੂਲਤਾਂ, ਅਨੇਕ ਪ੍ਰਣਾਲੀਆਂ, ਵਿਧੀਆਂ, ਵਿਦਿਆ ਖੇਤਰਾਂ, ਜੀਵਨ ਸਰੋਤਾਂ ਦੇ ਕੇਂਦਰ ਹਨ। ਇਸੇ ਲਈ ਹੀ ਸ਼ਾਇਦ ਗੁਰੂ ਜੀ ਨੇ ਪਿੰਡ ਦੀ ਥਾਂ ਸ਼ਹਿਰ ਦਾ ਜ਼ਿਕਰ ਕੀਤਾ, ਜਿਸ ਦੀ ਸੱਚਾਈ ਅਸੀਂ ਅੱਜ ਵੀ ਬੜੀ ਅਸਾਨੀ ਨਾਲ ਸਮਝ ਸਕਦੇ ਹਾਂ ਕਿ ਬੰਦੇ ਦੀ ਉਨਤੀ ਲਈ ਜੇਕਰ ਕੋਈ ਸਥਾਨ ਜ਼ਿਆਦਾ ਮੌਕੇ ਪ੍ਰਦਾਨ ਕਰਨ ਦੇ ਕਾਬਲ ਹੈ ਤਾਂ ਉਹ ਸ਼ਹਿਰ ਹੈ। ਸ਼ਹਿਰ ਜੋ ਸਮਾਜਕ ਤੇ ਆਰਥਕ, ਧਾਰਮਕ, ਰਾਜਨੀਤਕ, ਵਿਦਿਅਕ ਤੇ ਸਭਿਆਚਾਰਕ ਵਿਵਸਥਾਵਾਂ ਦਾ ਕੇਂਦਰ ਹੈ। ਜੋ ਆਪਣੇ ਆਪ ਵਿਚ ਇਕ ਪੂਰਾ ਵਤਨ ਜੇਹਾ ਹੁੰਦਾ ਹੈ। ਜਿਸ ਦੇ ਮੁਕਾਬਲੇ ਪਿੰਡ ਇਕ ਐਸੀ ਇਕਾਈ ਹੈ ਜੋ ਆਦਮੀ ਨੂੰ ਇਕ ਅੱਧ ਧੰਦੇ ਤੇ ਜਾਤਪਾਤੀ ਮੁਫਾਦ ਨਾਲ ਨਰੜ ਕੇ ਜਿਉਣ ਮਰਨ ਤੱਕ ਸੀਮਤ ਕਰ ਦਿੰਦੀ ਹੈ। ਅੱਜ ਵੀ ਭਾਰਤ ਦੇ ਲੱਖਾਂ ਪਿੰਡ ਹਰ ਸਹੂਲਤ ਤੋਂ ਵਾਂਝੇ ਹਨ ਪ੍ਰੰਤੂ ਹਰ ਸ਼ਹਿਰ ਸੁੱਖ ਸਹੂਲਤਾਂ ਨਾਲ ਭਰਿਆ ਪਿਆ ਹੈ। ਸ਼ਹਿਰ ਜੀਵਨ ਦੀ ਵਿਸ਼ਾਲਤਾ ਦਾ ਪ੍ਰਤੀਕ ਹੈ ਤੇ ਪਿੰਡ ਇਕ ਸੀਮਤ ਅਤੇ ਅਲੱਗ ਥਲੱਗ ਨਿਆਈਂ। ਗੁਰੂ ਜੀ ਨੇ ਜ਼ਰੂਰ ਹੀ ਸ਼ਹਿਰ ਦੇ ਅਜੇਹੇ ਸਹੂਲਤ ਭਰਪੂਰ ਜੀਵਨ ਦੀ ਤਸਵੀਰ ਵੇਖਦਿਆਂ ਆਪਣੇ ਸੁਪਨਿਆਂ ਦੇ ਸੰਸਾਰ ਨੂੰ ਸ਼ਹਿਰ ਨਾਲ ਜੋੜ ਕੇ ਪੇਸ਼ ਕੀਤਾ।

ਉਨ੍ਹਾਂ ਗੱਲ ਨੂੰ ਏਥੇ ਹੀ ਨਹੀਂ ਮੁਕਾਇਆ, ਉਨ੍ਹਾਂ ਨੇ ਅੱਗੇ ਜਾ ਕੇ ਸ਼ਹਿਰ ਨੂੰ ਇਕ ਵਤਨ ਵਜੋਂ ਵਰਨਣ ਕੀਤਾ। ਗੱਲ ਬੜੀ ਸਾਫ ਹੈ ਕਿ ਗੁਰੂ ਜੀ ਅਸਲ ਵਿਚ ਸ਼ਹਿਰ ਵਿਚ ਹੀ ਆਪਣੇ ਕਲਿਆਣਕਾਰੀ ਵਤਨ ਨੂੰ ਵੇਖਦੇ ਸਨ, ਜਿਥੋਂ ਸੁੱਖਾਂ ਨੇ ਲੜੀਬੱਧ ਹੋ ਕੇ ਦੇਸ ਦੇ ਪਿੰਡਾਂ ਵੱਲ ਨੂੰ ਵਿਗਸਣਾ ਸੀ। ਸ਼ਹਿਰ ਵਿਕਾਸ ਦੀ ਪ੍ਰਕਿਰਿਆ ਦਾ ਦੂਜਾ ਨਾਂ ਹੈ। ਪਿੰਡ ਵਿਕਾਸਹੀਣ ਇਕਾਈ, ਪੂਰੇ ਵਿਸ਼ਵ ਨੂੰ ਦੇਖੋ, ਹਰ ਦੇਸ ਪੂਰੇ ਦਾ ਪੂਰਾ ਸ਼ਹਿਰਾਂ ਦੀਆਂ ਸਿਰਜੀਆਂ ਵਿਧੀਆਂ ਅਨੁਸਾਰ ਵਿਕਾਸ ਕਰ ਰਿਹਾ ਹੈ ਜਾਂ ਵਿਨਾਸ਼ ਕਰ ਰਿਹਾ ਹੈ। ਸ਼ਹਿਰ ਵਿਕਾਸ ਅਤੇ ਵਿਨਾਸ਼ ਦਾ ਧੁਰਾ ਹੈ। ਗੁਰੂ ਜੀ ਨੇ ਸ਼ਹਿਰ ਵਿਚੋਂ ਆਪਣਾ ਕਲਿਆਣਕਾਰੀ ਅਮੀਰ ਵਤਨ ਵੇਖਿਆ ਤੇ ਇਸ ਵਤਨ ਵਿਚੋਂ ਵਿਗਸਿਆ ਹੋਇਆ ਹਰ ਪਿੰਡ।

ਮੇਰਾ ਖਿਆਲ ਹੈ ਕਿ ਉਨ੍ਹਾਂ ਸ਼ਹਿਰ ਸ਼ਬਦ ਸਧਾਰਨ ਹੀ ਨਹੀਂ ਵਰਤ ਦਿੱਤਾ। ਉਨ੍ਹਾਂ ਅੱਗੇ ਜਾ ਕੇ ਸ਼ਹਿਰ ਨੂੰ ਜਦੋਂ ਅਮੀਰ ਵਤਨ ਦੇ ਰੂਪ ਵਿਚ ਵੇਖਿਆ ਤਦ ਸਮਝ ਪੈਂਦੀ ਹੈ ਕਿ ਉਹ ਰਾਜਨੀਤਕ ਤੌਰ 'ਤੇ ਵੀ ਕਿੰਨੇ ਸੁਚੇਤ ਮਨੁੱਖ ਸਨ। ਉਹ ਜਾਣਦੇ ਸਨ ਵਤਨ ਦੀ, ਪਿੰਡ ਦੀ ਤਰੱਕੀ ਦਾ ਜਰੀਆ ਸ਼ਹਿਰ ਹਨ। ਜੋ ਕਿਸੇ ਵੀ ਮੁਲਕ ਦੀ ਧਾਰਮਿਕਤਾ, ਰਾਜਨੀਤੀ, ਆਰਥਿਕਤਾ, ਵਪਾਰ, ਸੁੱਖ ਸਹੂਲਤ, ਵਿਦਿਆ, ਸਫਰ, ਖਬਰ, ਸਭਿਆਚਾਰ, ਪ੍ਰਚਾਰ, ਪ੍ਰਸਾਰ ਦੇ ਮੂਲ ਕੇਂਦਰ ਹਨ। ਇਸ ਕਰਕੇ ਉਨ੍ਹਾਂ ਸ਼ਹਿਰ ਦੀ ਗੱਲ ਕਹੀ। ਉਹ ਸ਼ਹਿਰ ਨੂੰ ਆਪਣੇ ਵਿਸ਼ੇਸ਼ ਵਤਨ ਦੀ ਰਾਜਧਾਨੀ ਵਰਗਾ ਵੇਖਦੇ ਰਹੇ ਹੋਣਗੇ। ਇਹ ਸਧਾਰਨ ਬੋਧ ਦੀ ਬਾਤ ਨਹੀਂ ਮੰਨੀ ਜਾ ਸਕਦੀ। ਬਿਬੇਕ ਬੁੱਧ ਦੀ ਗੱਲ ਹੈ। ਅਵਿਦਿਆ ਦੀ ਨਹੀਂ, ਬ੍ਰਹਮਗਿਆਨ ਵਰਗੀ ਅਵਸਥਾ ਦੀ ਉਪਜ ਹੈ। ਇਕ ਹੋਰ ਗੱਲ ਕਿ ਜਿਸ ਵਿਵਸਥਾ ਨੂੰ ਗੁਰੂ ਜੀ ਢਾਅ ਢੇਰੀ ਕਰਨਾ ਚਾਹੁੰਦੇ ਹਨ, ਉਹ ਸਾਰੀ ਦੀ ਸਾਰੀ ਸ਼ਹਿਰਾਂ 'ਤੇ ਕਾਬਜ਼ ਸੀ। ਜਿਸ ਨੇ ਬੰਦੇ ਨੂੰ ਅਤਿ ਜ਼ਲੀਲ ਕਰਕੇ ਸਦੀਆਂ ਤੋਂ ਭੁੱਖਾ, ਦੁੱਖਾਂ ਅਤੇ ਕੰਗਾਲੀਆਂ ਨਾਲ ਮਾਰ ਮੁਕਾ ਛੱਡਿਆ ਸੀ। ਨਿਰਾ ਜਾਨਵਰ ਬੰਦਾ ਛੱਡਿਆ ਸੀ। ਇਸ ਲਈ ਸ਼ਹਿਰ ਨੂੰ ਕਬਜ਼ੇ ਹੇਠ ਲਏ ਬਿਨਾਂ ਵਤਨ ਦੀ ਬਦਹਾਲ ਤਸਵੀਰ ਨੇ ਨਹੀਂ ਸੀ ਬਦਲਣਾ। ਕਿਉਂਕਿ ਸ਼ਹਿਰ ਦੀ ਇਕ ਇਕਾਈ ਪਿੰਡਾਂ ਦੀਆਂ ਲੱਖਾਂ ਇਕਾਈਆਂ 'ਤੇ ਭਾਰੂ ਰਹਿੰਦੀ ਹੈ। ਪਿੰਡ ਉਵੇਂ ਚੱਲਦਾ ਹੈ ਜਿਵੇਂ ਸ਼ਹਿਰ ਚਲਾਉਂਦਾ ਹੈ। ਜਦ ਸ਼ਹਿਰ ਇਹ ਕਹੇ ਕਿ ਸਾਡੇ ਖੂਹ 'ਤੇ ਵੱਸਦਾ ਰੱਬ ਨੀਂ ਤਾਂ ਸ਼ਹਿਰ ਦੇ ਮਾਰੇ ਇਸ ਝੂਠ ਨੂੰ ਪਿੰਡ ਮੰਨ ਲੈਂਦਾ ਹੈ। ਉਮਰ ਭਰ ਨਰਕ ਵਿਚ ਜਿਉਂਦਾ ਤੇ ਮਰਦਾ ਵੀ। ਪਰ ਜੇ ਸ਼ਹਿਰ ਚਾਹੇ ਕਿ ਪਿੰਡ ਦੀ ਨੁਹਾਰ ਬਦਲ ਕੇ ਸੱਚਮੁੱਚ ਉਥੇ ਰੱਬ ਵਸਾਉਣਾ ਹੈ ਤਾਂ ਕਿਸੇ ਕਲਿਆਣਮਈ ਰਾਜ ਦਾ ਇਹ ਸੰਕਲਪ ਵੀ ਪੂਰਾ ਕਰਨਾ ਔਖਾ ਨਹੀਂ, ਜਿਸ ਦੀ ਕਲਪਨਾ ਗੁਰੂ ਜੀ ਨੇ ਆਪਣੇ ਇਸ ਸ਼ਬਦ ਵਿਚ ਕੀਤੀ ਹੈ ਤੇ ਇਹ ਸ਼ਬਦ ਜੋ ਵਿਸ਼ਵ ਭਰ ਦੇ ਰਾਜਨੀਤੀ ਵਿਗਿਆਨ ਦੀ ਸੰਪੂਰਨ ਪ੍ਰੀਭਾਸ਼ਾ ਹੈ। ਇਹ ਸ਼ਬਦ ਭਗਵਾਨ ਬੁੱਧ ਤੋਂ ਬਾਬਾ ਸਾਹਿਬ ਤੱਕ ਆਈ ਮਾਨਵੀ ਲਹਿਰ ਦਾ ਅੰਮ੍ਰਿਤ ਹੈ। ਪੂਰਾ ਸਾਗਰ ਮੰਥਨ ਕਰਕੇ, ਕੱਢਿਆ ਅੰਮ੍ਰਿਤ। ਜੋ ਵਿਰੋਧਤਾਈਆਂ ਨੂੰ ਬਰਾਬਰ ਪ੍ਰਗਟ ਕਰਦਾ ਉਸ ਵਤਨ ਦੀ ਤਸਵੀਰ ਚਿਤਰਦਾ ਹੈ, ਜੋ ਦੁੱਖਾਂ, ਚਿੰਤਾਵਾਂ,ਗਮਾਂ, ਮਾਮਲਿਆਂ, ਅਨਿਆਂ ਤੋਂ ਰਹਿਤ ਹੋਵੇਗਾ।

ਪੂਰਾ ਗੁਰੂ ਗ੍ਰੰਥ ਸਾਹਿਬ, ਪੂਰੇ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਗੁਰੂ ਰਵਿਦਾਸ ਦੇ ਇਸ ਇਕ ਸ਼ਬਦ ਦੇ ਸੰਕਲਪ ਨੂੰ ਰੋਮ ਰੋਮ ਪ੍ਰਣਾਈ ਹੋਈ ਹੈ। ਇਹ ਹੈ, ਉਹ ਸੰਤ ਕਾ ਮਾਰਗ ਧਰਮ ਕੀ ਪਉੜੀ, ਜਿਸ ਨੂੰ ਗੁਰੂਆਂ ਨੇ ਪ੍ਰਵਾਨ ਕਰਕੇ, ਇਸ ਮੰਤਵ ਖਾਤਰ ਪੂਰੇ ਜੀਵਨ ਕੁਰਬਾਨ ਕਰ ਦਿੱਤੇ। ਬੇਗਮਪੁਰਾ ਸ਼ਹਿਰ ਦੀ ਸਥਾਪਨਾ ਖਾਤਰ।

ਇਕ ਹੋਰ ਜੁੜਵੀਂ ਗੱਲ ਇਹ ਹੈ ਕਿ ਇਸ ਸੰਕਲਪ ਵਿਚ 'ਸਹਰ' ਸ਼ਬਦ ਵਰਤਿਆ ਗਿਆ ਹੈ। ਸਹਰ ਸ਼ਬਦ ਪੰਜਾਬੀ ਦੇ ਸ਼ਹਿਰ ਸ਼ਬਦ ਦਾ ਹਿੰਦੀ ਰੂਪ ਹੈ। ਇਸ ਦਾ ਅਰਥ ਨਗਰ ਵੀ ਹੈ। ਸਿੰਧੂ ਸਭਿਅਤਾ ਸਮੇਂ ਨਗਰ ਸ਼ਹਿਰ ਦਾ ਦੂਜਾ ਨਾਮ ਸੀ। ਉਂਜ 'ਸਹਰ' ਭਾਰਤ ਦੇ ਕਿਸੇ ਸ਼ਹਿਰ ਵੱਲ ਇਸ਼ਾਰਾ ਨਹੀਂ ਹੈ। ਵਿਸ਼ਵ ਦਾ ਹਰ ਸ਼ਹਿਰ, ਇਸ ਦੀ ਜੱਦ ਵਿਚ ਆਉਂਦਾ ਹੈ। ਜਿਥੇ ਵੀ, ਵਰਨ ਜਾਤ, ਊਚ ਨੀਚ, ਦੋਮ ਸੇਮ ਭਾਵ ਕਾਲੇ ਗੋਰੇ ਜਾਂ ਨਸਲ ਦਾ ਵਿਤਕਰਾ ਹੈ, ਗੁਰੂ ਜੀ ਉਸ ਹਰ ਵਿਤਕਰੇ ਵਿਰੁੱਧ ਆਪਣੇ ਵਤਨ ਦੀ ਸਿਰਜਣਾ ਦਾ ਸੰਕਲਪ ਪੇਸ਼ ਕਰਦੇ ਹਨ। ਇਸ ਦਾ ਅਰਥ ਏਨਾ ਹੀ ਨਹੀਂ ਕਿ ਗੁਰੂ ਜੀ ਕੇਵਲ ਇਕ ਅਜੇਹੇ ਸੁੰਦਰ ਵਤਨ ਦੀ ਕਲਪਨਾ ਕਰਦੇ ਹਨ। ਇਸ ਦਾ ਸਿੱਧਾ ਸਪਾਟ ਅਰਥ ਇਹ ਹੈ ਕਿ ਉਹ ਗੈਰਮਨੁੱਖੀ, ਦੁੱਖ ਤੇ ਚਿੰਤਾਵਾਂ ਪੈਦਾ ਕਰਨ ਵਾਲੀ, ਬੰਦੇ ਨੂੰ ਮਾਮਲਿਆਂ ਤੇ ਹਰ ਤਰ੍ਹਾਂ ਦੀ ਗੁਲਾਮੀ ਵਿਚ ਉਲਝਾਈ ਰੱਖਣ ਵਾਲੀ, ਹਰ ਵਕਤ ਘਬਰਾਹਟ ਪੈਦਾ ਕਰਨ ਵਾਲੀ, ਹਰ ਵਕਤ ਤਨਾਅ ਦੇਣ ਵਾਲੀ, ਮਾਨਸਿਕ ਅਤੇ ਸਰੀਰਕ ਨੁਕਸਾਨ ਪੈਦਾ ਕਰਨ ਵਾਲੀ, ਪ੍ਰੇਮ ਭਾਈਚਾਰਾ-ਬਰਾਬਰੀ ਅਤੇ ਅਜ਼ਾਦੀਆਂ ਨੂੰ ਬਰਬਾਦ ਕਰ ਦੇਣ ਵਾਲੀ ਵਿਵਸਥਾ ਨੂੰ ਬਿਲਕੁਲ ਵੀ ਬਰਦਾਸ਼ਤ ਨਹੀਂ ਕਰਦੇ।

ਇਹ ਸ਼ਬਦ, ਇਹ ਸੰਕਲਪ, ਗੁਣਗਾਨ ਕਰਨ ਵਾਸਤੇ ਨਹੀਂ ਹਨ। ਇਹ ਬੰਦੇ ਨੂੰ ਸਹੀ ਦਿਸ਼ਾ ਵਿਚ ਲਿਜਾਣ ਵਾਲਾ ਪੰਥ ਹੈ, ਜਿਸ ਨੇ ਸੁੰਦਰ ਵਤਨ ਦੀ ਸਿਰਜਣਾ ਕਰਨ ਲਈ ਦੁੱਖ ਭੁੱਖ-ਕੰਗਾਲੀਆਂ ਅਤੇ ਚਿੰਤਾਵਾਂ ਪੈਦਾ ਕਰਨ ਵਾਲੀ ਵਿਵਸਥਾ ਵਿਰੁੱਧ ਜੰਗ ਲੜਨੀ ਹੈ। ਇਕ ਗੈਰ ਤੇ ਵਿਰੋਧੀ ਵਿਵਸਥਾ ਨੂੰ ਖਤਮ ਕਰਨਾ ਤੇ ਦੂਜੀ ਸੁੰਦਰ ਤੇ ਹਿਤਕਾਰੀ ਵਿਵਸਥਾ ਨੂੰ ਸਥਾਪਤ ਕਰਨ ਦੀ ਸੰਕਲਪਨਾ ਹੈ, ਗੁਰੂ ਦਾ ਇਹ ਸ਼ਬਦ। ਇਹ ਪੂਜਾ ਭਗਤੀ ਨਹੀਂ। ਇਹ ਸੰਘਰਸ਼ ਹੈ ਨੇਕੀ ਦਾ, ਬਦੀ ਦੇ ਵਿਰੁੱਧ। ਮਾਨਵਤਾ ਦਾ ਗੈਰ ਮਾਨਵਤਾ ਵਿਰੁੱਧ। ਪ੍ਰੇਮ ਤੇ ਭਾਈਚਾਰੇ ਦਾ ਨਫਰਤ ਅਤੇ ਨਾ ਬਰਾਬਰੀ ਦੇ ਵਿਰੁੱਧ। ਦੋਮ ਸੇਮ ਵਾਲੀ ਵਿਵਸਥਾ ਦਾ ਬੀਜ ਨਾਸ ਕਰਨ ਹਿੱਤ। ਸੱਤੇ ਖੈਰਾਂ ਪ੍ਰਦਾਨ ਕਰਨ ਵਾਲੀ ਸਮਾਜਕ, ਧਾਰਮਕ, ਆਰਥਕ, ਸਭਿਆਚਾਰਕ, ਵਿਦਿਅਕ ਤੇ ਰਾਜਨੀਤਕ ਵਿਵਸਥਾ ਦੀ ਸਿਰਜਣਾ ਕਰਨ ਹਿੱਤ।

ਇਹ ਸ਼ਬਦ ਮੁਕੰਮਲ ਇਨਕਲਾਬ ਦੀਆਂ ਪ੍ਰੀਭਾਸ਼ਾਵਾਂ ਪ੍ਰਦਾਨ ਕਰਦੇ ਹਨ। ਜਿਸ ਦਾ ਸਬੰਧ ਸੰਸਾਰ ਦੇ ਹਰ ਬੰਦੇ ਨਾਲ ਹੈ, ਜਾਣੀ ਵਿਸ਼ਵ ਦੇ ਹਰ ਦੁਖੀ ਬੰਦੇ ਦੀ ਜ਼ਿੰਦਗੀ 'ਚ ਸੁੱਖ ਚੈਨ ਅਤੇ ਖੈਰਾਂ ਮੇਹਰਾਂ ਪੈਦਾ ਕਰਨ ਦੀ ਕਲਪਨਾ, ਤੜਫ, ਚਾਹਤ, ਇੱਛਾ, ਤਮੰਨਾ, ਸੁਪਨਾ, ਮਨਸ਼ਾ। ਇਹ ਸਾਡੀ ਪੜ੍ਹੇ ਲਿਖੇ ਅਖੌਤੀ ਵਿਦਵਾਨਾਂ ਦੀ ਗਲਤੀ ਹੈ ਕਿ ਅਸੀਂ ਆਪਣੇ ਬਾਪ ਦਾਦਿਆਂ ਦੇ ਉੱਤਮ ਸਿਧਾਂਤ ਨਾ ਖੁਦ ਸਮਝ ਸਕੇ, ਨਾ ਸਮਾਜ ਸਾਹਮਣੇ ਰੱਖ ਸਕੇ। ਇਸੇ ਕਰਕੇ ਸਾਡੇ ਮਹਾਨ ਯੋਧਾ ਪੁਰਖ ਮਹਿਜ ਭਗਤ ਤੇ ਪੂਜਾ ਭਗਤੀ ਵਾਲੇ ਆਮ ਆਦਮੀ ਬਣ ਕੇ ਰਹਿ ਗਏ, ਜਿਨ੍ਹਾਂ ਦੀਆਂ ਵੱਡੀਆਂ ਵਿਲੱਖਣ ਸ਼ਖਸ਼ੀਅਤਾਂ ਨੂੰ ਅਸੀਂ ਝੂਠੀਆਂ ਤੇ ਥੋਥੀਆਂ ਕਹਾਣੀਆਂ ਘੜ ਕੇ, ਕਰਾਮਾਤੀ ਬਣਾ ਕੇ, ਉਨ੍ਹਾਂ ਦੇ ਜੀਵਨ ਦੇ 'ਸੱਚ' ਦਾ ਭੋਗ ਪਾ ਦਿੱਤਾ।

ਅਸੀਂ ਵੀ ਪੁੱਤ ਜਨਮੇ। ਪਰ ਸਪੂਤ ਨਹੀਂ ਬਣੇ। ਬਹੁਤੇ ਕਪੂਤ ਹੋ ਗਏ, ਕੁਝ ਪੁੱਤਰ ਬਣ ਕੇ ਦਿਨ ਕਟੀ ਕਰ ਗਏ ਤੇ ਕੋਈ ਵਿਰਲਾ ਸਪੂਤ ਬਣ ਕੇ ਬਾਬਾਣੀਆਂ ਕਹਾਣੀਆਂ ਕਹਿ ਗਿਆ, ਜਿਸ ਦੀ ਕਿਸੇ ਪ੍ਰਵਾਹ ਨਹੀਂ ਕੀਤੀ। ਪਰ ਅਸੀਂ ਇਸ ਸਾਰੀ ਪ੍ਰਥਾ ਨੂੰ ਬਦਲ ਦਿਆਂਗੇ। ਵਿਸ਼ਵ ਦੇ ਤਖਤੇ 'ਤੇ ਆਪਣੇ ਪਿਓ ਦਾਦਿਆਂ ਦੀਆਂ ਲਾਸਾਨੀ ਕਰਨੀਆਂ ਤੇ ਕਹਿਣੀਆਂ ਨੂੰ ਹਿੱਕ ਡਾਹ ਕੇ ਬਰਾਬਰ ਜਾਰੀ ਰੱਖਾਂਗੇ, ਬਦੀਆਂ ਦਾ ਭੋਗ ਪਾਉਣ ਲਈ ਅਤੇ ਨੇਕੀਆਂ ਦਾ ਪ੍ਰਵਾਹ ਵਗਾਉਣ ਲਈ ਤਾਂ ਕਿ ਗੁਰੂ ਦਾ ਬੇਗਮਪੁਰੇ ਦਾ ਅਧੂਰਾ ਸੁਪਨਾ ਪੂਰਾ ਹੋ ਸਕੇ।

ਗੁਰੂ ਜੀ ਕਹਿੰਦੇ ਹਨ ਕਿ ਮੇਰੇ ਸ਼ਹਿਰ ਦਾ ਨਾਮ ਹੈ ਬੇਗ਼ਮਪੁਰਾ, ਜਿਥੇ ਦੁੱਖ ਨਹੀਂ, ਚਿੰਤਾ ਨਹੀਂ, ਜਿਸ ਥਾਂ ਕੋਈ ਘਬਰਾਹਟ ਨਹੀਂ, ਕੋਈ ਗੁਲਾਮੀ ਨਹੀਂ, ਕੋਈ ਮਾਮਲਾ ਨਹੀਂ, ਕੋਈ ਡਰ ਨਹੀਂ। ਪਾਪ ਕਰਨ ਦੀ, ਖਤਾ ਕਰਨ ਦੀ, ਗੁਨਾਹ ਕਰਨ ਦੀ ਵਿਹਲ ਨਹੀਂ, ਜ਼ਿੰਦਗੀ ਨੂੰ ਕੋਈ ਤਰਸੇਵਾਂ ਨਹੀਂ। ਕੁਦਰਤ ਦੇ ਖਜਾਨਿਆਂ 'ਚੋਂ ਸਭ ਨੂੰ ਖਾਣ ਪੀਣ, ਪਹਿਨਣ, ਜਿਉਣ ਲਈ ਭਰਪੂਰ ਮਿਲਿਆ ਹੈ। ਘਾਟੇ ਨੁਕਸਾਨਾਂ ਦੀਆਂ ਬਾਤਾਂ ਵਾਲੇ ਪ੍ਰਬੰਧ ਨਹੀਂ ਭਾਵ ਜ਼ਰੂਰਤਾਂ ਅਨੁਸਾਰ ਸਭ ਦੀ ਗਰਜ ਪੂਰੀ ਹੁੰਦੀ ਹੈ।

ਗੁਰੂ ਜੀ ਕਹਿੰਦੇ ਹਨ ਮੈਂ ਅਜੇਹੇ ਪ੍ਰਬੰਧ ਵਾਲੇ ਵਤਨ ਦੀ, ਦੇਸ ਦੀ ਬਹੁਤ ਗਹਿਰੀ ਸਮਝ ਪਾ ਲਈ ਹੈ, ਜਿਥੇ ਸਦਾ ਸੱਤੇ ਖੈਰਾਂ ਰਹਿੰਦੀਆਂ ਹਨ। ਸੁਖ ਆਨੰਦ ਤੇ ਖੁਸ਼ੀ ਰਹਿੰਦੀ ਹੈ। ਹਾਸੇ ਹਨ, ਖੇੜੇ ਹਨ।

ਇਹ ਪਾਤਸ਼ਾਹੀ, ਇਹ ਰਾਜ, ਇਹ ਵਿਵਸਥਾ ਜੋ ਸਦਾ ਕਾਇਮ ਰਹਿਣ ਵਾਲੀ ਹੈ, ਜਿਥੇ ਕੋਈ ਦੂਜੇ ਤੀਜੇ ਦਰਜੇ ਦਾ ਬੰਦਾ ਨਹੀਂ ਹੈ, ਕੋਈ ਵਰਨ ਅਵਰਨ ਨਹੀਂ, ਕੋਈ ਉਚ ਨੀਚ ਤੇ ਪਵਿੱਤਰ ਪਨੀਤ ਜਨਮ ਨਹੀਂ ਲੈਂਦਾ, ਸਭ ਤਰਫ ਬਰਾਬਰੀ ਹੈ, ਸਮਾਨਤਾ ਹੈ, ਐਸਾ ਹੈ ਮੇਰਾ ਵਤਨ, ਜੋ ਬਹੁਤ ਅਬਾਦ ਹੈ। ਜੋ ਮਸ਼ਹੂਰ, ਚੌਹਾਂ ਕੂੰਟਾਂ ਵਿਚ ਜਾਣਿਆ ਜਾਣ ਵਾਲਾ। ਜਿਥੇ ਵਿਦਵਾਨ ਤੇ ਸਿਆਣੇ ਲੋਕ, ਜੋ ਸਬਰੀ ਹਨ, ਸੰਤੋਖੀ ਹਨ, ਸ਼ੀਲ ਹਨ, ਧਰਮੀ ਹਨ, ਲਾਲਸਾਵਾਂ ਤੋਂ ਮੁਕਤ ਹਨ, ਨੇਕ ਹਨ, ਪ੍ਰੀਤਵਾਨ ਤੇ ਭਾਈਬੰਧੂ ਹਨ, ਦਾ ਵਾਸਾ ਹੈ, ਜਿਥੇ ਮਨ ਤੇ ਬੁੱਧੀ ਦੇ ਅਮੀਰ ਲੋਕਾਂ ਦੀ ਅਬਾਦ ਧਰਤੀ ਹੈ।

ਜਿਥੇ ਜਿਵੇਂ ਮਨ ਆਵੇ ਬੰਦਾ ਸੈਰ ਕਰੇ, ਘੁੰਮੇ ਫਿਰੇ। ਰੋਕਣ ਵਾਲਾ ਕੋਈ ਨਹੀਂ। ਕੋਈ ਕਿਸੇ ਨੂੰ ਧੁਰ ਮਹਿਲਾਂ ਤੱਕ ਜਾਣ ਤੋਂ ਨਹੀਂ ਰੋਕਦਾ। ਹਰ ਅਜ਼ਾਦ ਹੈ ਜਿਥੇ। ਜਿਥੇ ਉਸ ਦੀ ਅਜ਼ਾਦੀ ਨੂੰ ਰੋਕਣ ਵਾਲਾ ਕੋਈ ਨਹੀਂ। ਸਭ ਨੂੰ ਇੰਜ ਲੱਗਦਾ ਹੈ, ਜਿਵੇਂ ਵਤਨ ਦੇ ਮਹਿਲ ਮੁਨਾਰੇ, ਸਭ ਦੇ ਬਰਾਬਰ ਸਾਂਝੇ ਹਨ।

ਮੈਂ ਰਵਿਦਾਸ ਚਮਾਰ, ਜੋ ਹਰ ਪਵਿੱਤਰਤਾ ਦੀ ਹਸਤੀ ਰੱਖਦਾ ਹਾਂ, ਜਿਸ ਨੇ ਇਕ ਚਮਾਰ ਦੇ ਘਰ, ਇਕ ਅਛੂਤ ਵਜੋਂ ਜਨਮ ਲਿਆ ਹੈ ਪਰ ਪਵਿੱਤਰਤਾ ਦਾ ਸਿਖਰ ਛੋਹਿਆ ਹੈ, ਕਹਿੰਦਾ ਹਾਂ ਕਿ ਜਿਸ ਨੂੰ ਮੇਰੇ ਇਸ ਵਤਨ ਦੀਆਂ, ਮੇਰੇ ਇਸ ਬੇ-ਗਮ ਸ਼ਹਿਰ ਦੀਆਂ, ਮੇਰੇ ਬੇਗਮ ਦੇਸ ਦੀਆਂ ਇਹ ਕਾਇਮ ਦਾਇਮ ਪਾਤਸ਼ਾਹੀਆਂ ਪ੍ਰਵਾਨ ਹਨ, ਜਿਸ ਨੂੰ ਬਦੀ ਦੀ ਲਲਕ ਨਹੀਂ, ਨੇਕੀ ਜਿਸ ਦਾ ਧਰਮ ਹੈ, ਮਨ ਦੀ ਪਵਿੱਤਰਤਾ ਤੇ ਉੱਚਤਾ ਜਿਸ ਦਾ ਧਰਮ ਹੈ, ਜਿਸ ਨੂੰ ਹਰ ਬੰਦਾ ਆਪਣੇ ਬਰਾਬਰ ਦਾ ਦਿਸਦਾ ਹੈ, ਜਿਸ ਨੂੰ ਦਵੈਤ-ਵਿਤਕਰੇ ਪਸੰਦ ਨਹੀਂ, ਜਿਸ ਨੂੰ ਸਬਰ ਹੈ, ਸੰਤੋਖ ਹੈ, ਬਸ ਓਹੀ ਬੰਦਾ ਮੇਰਾ ਵਤਨੀ ਹੈ। ਮੇਰੇ ਇਸੇ ਵਤਨ ਵਿਚ ਵਰਨ ਜਾਤ, ਉਚ ਨੀਚ, ਲੁੱਟ ਪਾਟ, ਠੱਗੀ, ਬੇਈਮਾਨੀ, ਮੱਕਾਰੀ, ਬਦੀ, ਫਰੇਬੀ, ਰੰਗ, ਨਸਲ, ਦੋਮ-ਸੋਮ, ਲੋਭ, ਮੋਹ, ਹੰਕਾਰ, ਕਰੋਧ ਲਈ ਕੋਈ ਥਾਂ ਨਹੀਂ, ਜਿਥੇ ਦਾ ਹਰ ਬੰਦਾ ਦੂਜੇ ਦਾ ਮੀਤ ਹੈ। ਮਿੱਤਰ ਪਿਆਰਾ ਹੈ। ਸਨੇਹੀ ਹੈ, ਉਹ ਮੇਰਾ ਤੁਹਾਡਾ ਸਭ ਦਾ ਸੱਕਾ ਹੈ।

ਇਹ ਸੰਕਲਪ ਧਾਰਮਕ, ਸਮਾਜਕ, ਵਿਦਿਅਕ, ਸਭਿਆਚਾਰਕ, ਰਾਜਨੀਤਕ ਤੇ ਆਰਥਕ ਪਰਵਰਤਨਾਂ ਨੂੰ ਪ੍ਰਣਾਇਆ ਸੰਕਲਪ ਹੈ, ਜਿਸ ਨੂੰ ਅਸੀਂ ਬਦਨਸੀਬ ਲੋਕਾਂ ਨੇ ਨਾ ਖੁਦ ਸਮਝਿਆ, ਨਾ ਸਮਝਾ ਸਕੇ ਪ੍ਰੰਤੂ ਸੱਚ ਇਹ ਹੈ ਕਿ 2600 ਵਰ੍ਹਿਆਂ ਤੋਂ ਚੱਲੇ ਆ ਰਹੇ ਸੰਘਰਸ਼ ਦਾ ਅੰਤਮ ਉਦੇਸ਼ ਹੈ, ਇਹ।

* * *

# ਕੁਦਰਤ ਮਨੁੱਖ ਅਤੇ ਮਾਰਕਸਵਾਦ

**ਹਵਾਲਾ ਪੁਸਤਕ :** **"ਕੁਦਰਤ ਹਕੀਕਤ ਮੁਖੀ ਕਮਿਊਨਿਸਟ ਸਮਾਜ"**
**ਲੇਖਕ ਸ. ਗੁਰਬਚਨ ਸਿੰਘ 67, ਸ਼ਕਤੀ ਨਗਰ ਜਲੰਧਰ**
**ਦੇਸ਼ ਪੰਜਾਬ, ਪ੍ਰਕਾਸ਼ਨ।**

ਵੀ.ਟੀ. ਰਾਜੇਸ਼ਵਰ ਪ੍ਰਸਿੱਧ ਦਲਿਤ ਬੁੱਧੀਮਾਨ, ਵਿਦਵਾਨ, ਲੇਖਕ ਤੇ ਦਾਰਸ਼ਨਿਕ ਦੀ ਇੱਕ ਸਮੀਖਿਆ ਪੁਸਤਕ ਹੈ, ਮਾਰਕਸਵਾਦ ਹਿੰਦੂ ਭਾਰਤ ਵਿੱਚ ਕਿਵੇਂ ਫੈਲਿਆ ਹੋਇਆ ਜਿਸ ਵਿੱਚ ਉਸਨੇ ਬ੍ਰਾਹਮਣ ਤੇ ਸਵਰਨ ਹਿੰਦੂਆਂ ਦੀ ਪ੍ਰਭੂਸਤਾ ਵਾਲੇ ਮਾਰਕਸੀਅਨ ਦ੍ਰਿਸ਼ਟੀਕੋਣ ਦਾ ਜੋਰਦਾਰ ਵਿਸ਼ਲੇਸ਼ਣ ਕੀਤਾ ਹੈ ਕਿਉਂਕਿ ਉਸਨੇ ਵੀ ਆਪਣਾ ਜੀਵਨ ਬਤੌਰ ਕਾਮਰੇਡ ਸ਼ੁਰੂ ਕੀਤਾ ਤੇ ਜਾਤਪਾਤੀ ਤਿੱਖੇ ਅਨੁਭਵ ਮਹਿਸੂਸ ਕੀਤੇ। ਇਸ ਤੋਂ ਪਹਿਲਾਂ ਮਹਾਨ ਦਾਰਸ਼ਨਿਕ ਅਤੇ ਮੁਕਤੀਦਾਤਾ ਬਾਬਾ ਸਾਹਿਬ ਅੰਬੇਡਕਰ ਦਾ ਕਹਿਣਾ ਸੀ ਕਿ ਜਮਾਤੀ ਸੰਘਰਸ਼ ਤੋਂ ਦੂਰ ਰਹਿਣਾ। ਤੇ ਹੁਣ ਇਹ "ਕੁਦਰਤ- ਹਕੀਕਤ ਮੁਖੀ ਕਮਿਊਨਿਸਟ ਸਮਾਜ" ਪੁਸਤਕ ਪੜ੍ਹ ਕੇ ਸਮਝਕੇ ਜੋ ਤੱਥ ਸਾਹਮਣੇ ਆਏ ਹਨ ਉਹ ਬਹੁਤ ਮਹੱਤਵਪੂਰਨ ਹਨ। ਮਾਰਕਸਵਾਦ ਇੱਕ ਸੰਸਾਰੀ ਸਿਆਣਪ ਹੈ। ਸਮਾਜੀ ਦਰਸ਼ਨ ਹੈ। ਮਨੁੱਖੀ ਵਰਤਾਰੇ ਦੀ ਖੋਜ਼ ਅਤੇ ਸੇਧ ਹੈ। ਕੁਦਰਤ ਨਾਲ, ਸਮਾਜ ਨਾਲ, ਪ੍ਰਗਤੀ ਨਾਲ, ਨਿਘਾਰ ਨਾਲ, ਤੁਸ਼ਟੀ ਅਤੇ ਅਨੰਦ ਨਾਲ ਮਨੁੱਖੀ ਰਿਸ਼ਤਿਆਂ ਦੀ ਪਛਾਣ ਹੈ। ਇਸ ਲਈ ਇਤਿਹਾਸ ਅਤੇ ਸਮਾਜਕ ਸੰਘਰਸ਼ ਦੇ ਵਿਦਿਆਰਥੀ ਲਈ ਇਸ ਸਿਆਣਪ ਤੇ ਅਨੁਭਵੀ ਗਿਆਨ ਦਾ ਹੋਣਾ ਤੇ ਸਮਝਣਾ ਜਰੂਰੀ ਹੈ। ਬ੍ਰਾਹਮਣਵਾਦ ਬਨਾਮ ਅੰਬੇਡਕਰਵਾਦ। ਜਿਸ ਵਿੱਚ ਬੁੱਧ ਮੱਤ, ਸੰਤ ਗੁਰੂ ਮੱਤ, ਇਸਲਾਮ, ਫੂਲੇ ਸ਼ਾਹੂ ਤੇ ਪੈਰੀਆਰ ਮੱਤ ਸਮਾਈਆਂ ਹੋਈਆਂ ਹਨ ਨੂੰ ਵੀ ਗਹਿਨ ਰੂਪ ਵਿੱਚ ਸਮਝਣ ਲਈ ਮਾਰਕਸੀ ਸਿਆਣਪਾਂ ਜਿਸ ਵਿੱਚ ਐਂਜਲਸ, ਲੈਨਿਨ ਤੇ ਮਾਉ ਜੇ ਤੁੰਗ ਦੀਆਂ ਸਿਆਣਪਾਂ ਸਮਾਈਆਂ ਹਨ, ਨੂੰ ਜਾਨਣ ਸਮਝਣ ਦੀ ਬਰਾਬਰ ਲੋੜ ਹੈ। ਧੁਰ ਕੀ ਬਾਣੀ ਜਾਂ ਧੁਰੋਂ ਆਏ ਗਿਆਨ ਦਾ ਅਰਥ, ਗਿਆਨ ਪ੍ਰਾਪਤੀ ਦੀ ਉਹ ਹੱਦ ਹੈ ਜਿੱਥੋਂ ਤੱਕ ਮਨੁੱਖ ਸਿੱਖਣ ਤੇ ਸਿਆਣਪਾਂ ਕੱਠੀਆਂ ਕਰਨ ਨਿਕਲ ਜਾਂਦਾ ਹੈ। ਜਿੱਥੋਂ ਤੱਕ ਜਾਂਦਾ ਹੈ, ਉਹੀ ਉਸਦੇ ਗਿਆਨ ਦਾ ਧੁਰਾ ਹੈ, ਸਿਰਾ ਹੈ, ਸੀਮਾ ਹੈ, ਹੱਦ ਹੈ। ਉਸ ਤੋਂ ਅੱਗੇ ਨਹੀਂ। ਇਸ ਲਈ ਅੱਠਵੇਂ ਸੋਧ ਵਿੱਚ ਅਸੀਂ ਮਾਰਕਸੀਅਨ ਸਿਆਣਪਾਂ, ਦਰਸ਼ਨ ਅਤੇ ਅਨੁਭਵੀ ਗਿਆਨ ਨੂੰ ਸ਼ਾਮਲ ਕੀਤਾ ਹੈ, ਇਕ ਨਵੀਂ ਸੀਮਾਂ ਤੱਕ ਜਾਣ ਲਈ ਜਿਸਦੀ ਸਰਲ ਵਿਚਾਰਧਾਰਕ ਵਿਆਖਿਆ ਲੇਖਕ ਗੁਰਬਚਨ ਸਿੰਘ ਨੇ ਕੀਤੀ ਹੈ। ਇਸ ਮਾਰਕਸੀ ਦਰਸ਼ਨ ਨੂੰ ਬ੍ਰਾਹਮਣੀ ਵਿਵਸਥਾ ਦੇ ਹੁੰਦਿਆਂ ਜੋ ਪੂੰਜੀਵਾਦ ਨੂੰ ਸ਼ੁਰੂ ਤੋਂ ਨਵੇਕਲੇ ਅੱਡਰੇ ਰੂਪ ਵਿੱਚ 'ਇੱਕ ਵਿਸ਼ੇਸ਼ ਜਾਤੀ' ਦੇ ਰੂਪ ਵਿੱਚ ਸਿਰਜਦੀ ਹੈ ਨਾ ਕਿ ਆਮ ਜਮਾਤ ਦੇ ਰੂਪ ਵਿੱਚ, ਭਾਰਤ ਦੀ ਧਰਤੀ ਤੇ ਮਨੁੱਖੀ ਅਜਾਦੀ, ਬਰਾਬਰੀ ਅਤੇ ਭਾਈਚਾਰੇ ਨੂੰ ਸੇਧਤ ਸੰਘਰਸ਼ ਵਿੱਚ ਕੀ ਭੂਮਿਕਾ ਹੋ ਸਕਦੀ ਹੈ, ਇਸ ਨੂੰ ਸਮਝਣਾ ਜਾਨਣਾ ਵੀ ਲਾਜਮੀ ਹੈ। ਇਸ ਲਈ ਅਸੀਂ ਉਕਤ ਪੁਸਤਕ ਰਾਹੀਂ ਦਰਪੇਸ਼ ਮਾਰਕਸੀਅਨ ਵਿਚਾਰਾਂ ਤੇ ਕੇਂਦਰਤ ਹੋਵਾਂਗੇ। ਭਾਰਤ ਅੰਦਰ ਮਾਰਕਸੀ ਲਹਿਰ ਨੂੰ ਕਿਸ ਰੂਪ ਵਿੱਚ ਕਿਸ ਉਦੇਸ਼ ਲਈ ਲਿਆਂਦਾ ਅਤੇ ਉਭਾਰਿਆ ਗਿਆ ਅਸੀਂ ਇਸ ਤੇ ਵੀ ਇੱਕ ਵੱਖਰੇ ਚੈਪਟਰ ਵਿੱਚ ਚਰਚਾ ਕੀਤੀ ਹੈ। ਜੋ ਮਾਰਕਸੀ ਦ੍ਰਿਸ਼ਟੀਕੋਣ ਤੋਂ ਕੋਹਾਂ ਦੂਰ ਹੈ। ਪੇਸ਼ ਹੈ ਮਾਰਕਸੀਅਨ ਦਰਸ਼ਨ ਦੀ ਕੁੱਝ ਸੰਖੇਪ ਵੰਨਗੀ :

## ਮਨੁੱਖ ਤੇ ਕੁਦਰਤ ਦਾ ਰਿਸ਼ਤਾ

ਮਾਰਕਸ ਦਾ ਕਥਨ ਹੈ :

"ਜਦੋਂ ਤੁਸੀਂ ਮੈਨੂੰ ਕੁਦਰਤ ਅਤੇ ਮਨੁੱਖ ਦੀ ਰਚਨਾ ਬਾਰੇ ਪੁੱਛਦੇ ਹੋ ਤਾਂ ਤੁਸੀਂ ਮਨੁੱਖ ਅਤੇ ਕੁਦਰਤ ਦੇ ਰਿਸ਼ਤੇ ਨੂੰ ਤੋੜ ਦੇਂਦੇ ਹੋ। ਤੁਸੀਂ ਉਨ੍ਹਾਂ ਦੀ ਨਿਰਜੀਵ ਹੋਂਦ ਵਜੋਂ ਧਾਰਨਾ ਬਣਾਉਂਦੇ ਹੋ ਤੇ ਫਿਰ ਵੀ ਚਾਹੁੰਦੇ ਹੋ ਕਿ ਮੈਂ ਉਹਨਾਂ ਦੀ ਸਜੀਵ ਹੋਂਦ ਸਾਬਤ ਕਰਾਂ। ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਇਨ੍ਹਾਂ ਨੂੰ ਇੱਕ ਦੂਜੇ ਤੋਂ ਤੋੜ ਕੇ ਵੇਖਣ ਦੀ ਆਪਣੀ ਧਾਰਨਾ ਛੱਡ ਦਿਉ ਤਾਂ ਤੁਸੀਂ ਆਪਣਾ ਸੁਆਲ ਵੀ ਛੱਡ ਦਿਉਗੇ। ਫਿਰ ਵੀ ਜੇ ਤੁਸੀਂ ਸਮੁੱਚੇ ਵਰਤਾਰੇ ਨੂੰ ਇੱਕ-ਦੂਜੇ ਤੋਂ ਤੋੜ ਕੇ ਵੇਖਣ ਦੀ ਆਪਣੀ ਖਿਆਲੀ ਸੋਚ ਨੂੰ ਫੜੀ ਰੱਖਦੇ ਹੋ ਅਤੇ ਆਪਣੇ ਸੁਆਲ ਲਈ ਬਜਿਦ ਹੋ ਤੇ ਫਿਰ ਵੀ ਜੇ ਤੁਸੀਂ ਮਨੁੱਖ ਅਤੇ ਕੁਦਰਤ ਦੇ ਨਿਰਜੀਵ ਰਿਸ਼ਤੇ ਬਾਰੇ ਸੋਚਦੇ ਹੋ ਤਾਂ ਫਿਰ ਤੁਸੀਂ ਆਪਣੀ ਵੀ ਨਿਰਜੀਵ ਹੋਂਦ ਬਾਰੇ ਸੋਚੋ। ਕਿਉਂਕਿ ਯਕੀਨੀ ਤੌਰ ਤੇ ਤੁਸੀਂ ਵੀ ਤਾਂ ਕੁਦਰਤ ਅਤੇ ਮਨੁੱਖ ਹੀ ਹੋ। ਫਿਰ ਤੁਸੀਂ ਨਾ ਸੋਚੋ ਨਾ ਮੈਨੂੰ ਪੁੱਛੋ। ਕਿਉਂਕਿ ਜਦੋਂ ਹੀ ਤੁਸੀਂ ਸੋਚਦੇ ਅਤੇ ਪੁੱਛਦੇ ਹੋ ਤਾਂ ਕੁਦਰਤ ਅਤੇ ਮਨੁੱਖ ਦੇ ਰਿਸ਼ਤੇ ਬਾਰੇ ਤੁਹਾਡੀ ਖਿਆਲੀ ਸੋਚ ਦਾ ਕੋਈ ਅਰਥ ਨਹੀਂ ਰਹਿ ਜਾਂਦਾ।

ਜਾਂ ਫਿਰ ਤੁਸੀਂ ਏਨੇ ਹੰਕਾਰੀ ਹੋ ਕਿ ਤੁਸੀਂ ਸਰਬੱਤ (ਸਮੁੱਚੀ ਕਾਇਨਾਤ) ਨੂੰ ਕੁਝ ਨਹੀਂ ਸਮਝਦੇ ਅਤੇ ਫਿਰ ਵੀ ਆਪਣੀ ਹੋਂਦ ਮੰਨਣਾ ਚਾਹੁੰਦੇ ਹੋ। ਤੁਸੀਂ ਇਸ ਦਾ ਜੁਆਬ ਦੇ ਸਕਦੇ ਹੋ ਕਿ ਮੈਂ ਕੁਦਰਤ ਦੀ ਅਣਹੋਂਦ ਆਦਿ ਬਾਰੇ ਧਾਰਨਾ ਨਹੀਂ ਬਣਾਉਣੀ ਚਾਹੁੰਦਾ, ਮੈਂ ਤਾਂ ਤੁਹਾਨੂੰ ਉਸਦੀ ਉਤਪਤੀ ਬਾਰੇ ਪੁੱਛ ਰਿਹਾ ਹਾਂ, ਜਿਵੇਂ ਮੈਂ ਕਿਸੇ ਡਾਕਟਰ ਤੋਂ ਹੱਡੀਆਂ ਦੀ ਬਣਤਰ ਆਦਿ ਬਾਰੇ ਪੁੱਛਦਾ ਹਾਂ।

## ਨਿਰਜੀਵ ਸਜੀਵ ਕੁਦਰਤ ਦਾ ਅੰਗ ਮਨੁੱਖ

ਪਰ ਇਕ ਕਮਿਊਨਿਸਟ (ਸਮਾਜਵਾਦੀ) ਮਨੁੱਖ ਲਈ ਸੰਸਾਰ ਦਾ ਸਮੁੱਚਾ ਅਖੌਤੀ ਇਤਿਹਾਸ ਹੋਰ ਕੁਝ ਨਹੀਂ, ਸਗੋਂ

ਮਨੁੱਖੀ ਕਿਰਤ ਰਾਹੀਂ ਮਨੁੱਖ ਦੀ ਸਿਰਜਣਾ ਹੀ ਹੈ, ਹੋਰ ਕੁਝ ਨਹੀਂ ਸਗੋਂ ਮਨੁੱਖ ਲਈ ਕੁਦਰਤ ਦਾ ਪ੍ਰ ਹੋਣਾ ਹੀ ਹੈ। ਇਸ ਲਈ ਉਸ ਦੇ ਕੋਲ ਖੁਦ ਰਾਹੀਂ ਆਪਣੇ ਜਨਮ ਦਾ, ਆਪਣੀ ਉਤਪਤੀ ਦਾ, ਨਾ ਝੁਠਲਾਇਆ ਜਾ ਸਕਣ ਵਾਲਾ ਸਬੂਤ ਮੌਜੂਦ ਹੈ। ਕਿਉ ਮਨੁੱਖ ਅਤੇ ਕੁਦਰਤ ਦੀ ਅਸਲੀ ਹੋਂਦ (ਮਨੁੱਖ ਦੇ) ਇੰਦ੍ਰਿਆਵੀ ਅਨੁਭਵ ਰਾਹੀਂ ਅਮਲੀ ਰੂਪ ਵਿੱਚ ਪ੍ਰਗਟ ਹੋ ਰਹੀ ਹੈ। ਇਸ ਤਰ੍ਹਾਂ ਮਨੁੱਖ ਲਈ ਕੁਦਰਤ ਦੀ ਹੋਂਦ ਵਜੋਂ ਮਨੁੱਖ ਅਤੇ ਮਨੁੱਖ ਦੀ ਹੋਂਦ ਵਜੋਂ ਕੁਦਰਤ ਪ੍ਰਤੱਖ ਹੋ ਰਹੀ ਹੈ ਅਤੇ ਪ੍ਰਤੱਖ ਹੋ ਰਿਹਾ ਹੈ ਕਿ ਮਨੁੱਖ ਕੁਦਰਤ ਦੀ ਹੋਂਦ ਵਜੋਂ ਹੀ ਹੈ ਤੇ ਕੁਦਰਤ ਮਨੁੱਖ ਦੀ ਹੋਂਦ ਵਜੋਂ ਹੀ ਹੈ। ਦੋਹਾਂ ਤੋਂ ਕਿਸੇ ਵੱਖਰੀ ਹੋਂਦ ਦਾ ਸੁਆਲ, ਕੁਦਰਤ ਅਤੇ ਮਨੁੱਖ ਤੋਂ ਪਰਾਂ ਕਿਸੇ ਵੱਖਰੀ ਹੋਂਦ ਦੇ ਸੁਆਲ ਦਾ ਮਤਲਬ-ਮਨੁੱਖ ਦੀ ਅਤੇ ਕੁਦਰਤ ਦੀ ਕਾਲਪਨਿਕ ਹੋਂਦ ਨੂੰ ਮੰਨਣਾ- ਅਮਲੀ ਰੂਪ ਵਿੱਚ ਹੀ ਅਸੰਭਵ ਹੋ ਗਿਆ ਹੈ।"

"ਕੁਦਰਤ ਮਨੁੱਖ ਦਾ ਅਜੀਵ ਸਰੀਰ ਹੈ। ਕੁਦਰਤ ਖੁਦ ਮਨੁੱਖੀ ਸਰੀਰ ਹੀ ਨਹੀਂ ਸਗੋਂ ਮਨੁੱਖ ਕੁਦਰਤ ਤੇ ਜਿਉਂਦਾ ਹੈ ਭਾਵ ਕੁਦਰਤ ਉਸ ਦੇ ਸਰੀਰ ਦੇ ਅੰਦਰ ਹੈ, ਜਿਉਂਦੇ ਰਹਿਣ ਲਈ ਮਨੁੱਖ ਉਸ ਨਾਲ ਨਿਰੰਤਰ ਲੈਣ-ਦੇਣ ਕਰਦਾ ਹੈ। ਮਨੁੱਖ ਦੀ ਪਦਾਰਥਕ ਤੇ ਰੂਹਾਨੀ ਜਿੰਦਗੀ ਕੁਦਰਤ ਨਾਲ ਸੰਬੰਧਤ ਹੈ, ਦਾ ਭਾਵਅਰਥ ਵੀ ਇਹੀ ਹੈ ਕਿ ਕੁਦਰਤ ਦਾ ਖੁਦ ਨਾਲ ਰਿਸ਼ਤਾ ਹੈ। ਕਿਉ ਮਨੁੱਖ ਕੁਦਰਤ ਦਾ ਹੀ ਇੱਕ ਅੰਗ ਹੈ।" (14)

## ਚੇਤਨਾ ਤੇ ਮਾਦਾ (ਪਾਦਰਥ)

**I "ਸਾਰੀਆਂ** ਫਿਲਾਸਫੀਆਂ ਅਤੇ ਖਾਸ ਕਰਕੇ ਅਜੋਕੀ ਫਿਲਾਸਫੀ ਦਾ ਬੁਨਿਆਦੀ ਸੁਆਲ ਸੱਚ ਅਤੇ ਹੋਂਦ ਦੇ ਰਿਸ਼ਤੇ ਦਾ ਹੈ ਅਤੇ ਜੇ ਇਸ ਨੂੰ ਹੋਰ ਸਪਸ਼ਟ ਕੀਤਾ ਜਾਵੇ ਤਾਂ ਚੇਤਨਾ ਅਤੇ ਮਾਦੇ ਦਾ ਹੈ। ਇਸ ਸੁਆਲ ਦਾ ਜੁਆਬ ਸਾਰੇ ਫਿਲਾਸਫਰਾਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੰਦਾ ਹੈ। ਜਿਹੜੇ ਕੁਦਰਤ (ਮਾਦੇ) ਦੇ ਮੁਕਾਬਲੇ ਚੇਤਨਾ (ਸੋਚ) ਨੂੰ ਪਹਿਲ ਦੇਂਦੇ ਹਨ ਅਤੇ ਇਕ ਜਾਂ ਦੂਜੇ ਢੰਗ ਨਾਲ ਸੰਸਾਰ ਨੂੰ ਇਸ (ਵਿਚਾਰ ਜਾਂ ਸੋਚ) ਦੀ ਰਚਨਾ ਸਮਝਦੇ ਹਨ, ਉਹ ਸਾਰੇ ਵਿਚਾਰਵਾਦਾਂ ਦੇ ਘੇਰੇ ਵਿਚ ਆਉਂਦੇ ਹਨ ਅਤੇ ਦੂਜੇ ਜਿਹੜੇ ਕੁਦਰਤ ਨੂੰ ਪਹਿਲ ਦੇਂਦੇ ਹਨ ਉਹ ਸਾਰੇ ਅੱਡ-ਅੱਡ ਪਦਾਰਥਵਾਦੀ ਘੇਰਿਆਂ ਵਿੱਚ ਸ਼ੁਮਾਰ ਹੁੰਦੇ ਹਨ।"(14)

**II** "ਮੇਰੇ ਲਈ ਦਵੰਦਵਾਦੀ ਨੇਮਾਂ ਨੂੰ ਕੁਦਰਤ ਉੱਤੇ ਠੋਸਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਸਗੋਂ ਇਨ੍ਹਾਂ ਨੂੰ ਕੁਦਰਤ 'ਚੋਂ ਲੱਭਦਾ ਅਤੇ ਵਿਕਸਿਤ ਕਰਨਾ ਹੀ ਮੇਰਾ ਮੰਤਵ ਹੈ।"

ਇਸ ਰਿਸ਼ਤੇ ਨੂੰ ਹੋਰ ਵੱਧ ਸਪੱਸ਼ਟ ਕਰਦਾ ਏਂਗਲਜ ਦਾ ਕਥਨ ਹੈ :

"ਤਰਕਸ਼ੀਲ (ਦਿਮਾਗੀ) ਘਾੜਤਾਂ ਸਿਰਫ ਸੋਚ ਦੇ ਰੂਪਾਂ ਨਾਲ ਸੰਬੰਧਤ ਹੋ ਸਕਦੀਆਂ ਹਨ। ਪਰ ਇੱਥੇ ਸਾਡਾ ਵਾਹ ਬਾਹਰੀ ਸੰਸਾਰ ਦੀ ਹੋਂਦ ਦੇ ਠੋਸ ਰੂਪਾਂ ਨਾਲ ਪੈ ਰਿਹਾ ਹੈ ਅਤੇ ਇਹ ਰੂਪ ਖੁਦ-ਬ-ਖੁਦ ਸੋਚ ਰਾਹੀਂ ਪੈਦਾ ਨਹੀਂ ਕੀਤੇ ਜਾ ਸਕਦੇ ਅਤੇ ਨਾ ਹੀ ਸੋਚ 'ਚੋਂ ਘੜੇ ਜਾ ਸਕਦੇ ਹਨ। ਸਗੋਂ ਇਉਂ ਕਰਨ ਨਾਲ ਸਾਰਾ ਰਿਸ਼ਤਾ ਹੀ ਉਲਟਾ ਹੋ ਜਾਂਦਾ ਹੈ। ਖੋਜ ਦਾ ਆਰੰਭਿਕ ਨੁਕਤਾ ਨਿਯਮ (ਨੇਮ) ਨਹੀਂ ਹਨ ਸਗੋਂ ਇਹ ਨੇਮ ਖੋਜ ਦਾ ਅੰਤਿਮ ਸਿੱਟਾ ਹਨ। ਇਹ ਕੁਦਰਤ ਅਤੇ ਮਨੁੱਖੀ ਇਤਿਹਾਸ 'ਤੇ ਲਾਗੂ ਨਹੀਂ ਕੀਤੇ ਜਾ ਸਕਦੇ, ਸਗੋਂ ਇਨ੍ਹਾਂ ਵਿਚੋਂ ਭਾਲੇ (ਖੋਜੇ) ਜਾਂਦੇ ਹਨ। ਇਹ ਕੁਦਰਤ ਅਤੇ ਮਨੁੱਖਤਾ ਦਾ ਖੇਤਰ ਨਹੀਂ, ਜਿਹੜਾ ਇਨ੍ਹਾਂ ਨੇਮਾਂ ਦੀ ਪੁਸ਼ਟੀ ਕਰਦਾ ਹੈ, ਸਗੋਂ ਇਹ ਨੇਮ ਸਿਰਫ ਉਦੋਂ ਹੀ ਮੰਨਣਯੋਗ ਜਾਂ ਪ੍ਰਮਾਣੀਕ ਹਨ ਜਦੋਂ ਇਹ ਕੁਦਰਤ ਅਤੇ ਮਨੁੱਖੀ ਇਤਿਹਾਸ ਦੇ ਅਨੁਸਾਰੀ ਹੁੰਦੇ ਹਨ। ਸਿਰਫ ਇਹ ਹੀ ਇਸ ਮਸਲੇ ਦਾ ਪਦਾਰਥਵਾਦੀ ਸੰਕਲਪ ਹੈ।(15)

## ਮਨੁੱਖ ਦੀ ਅਜਾਦੀ

ਅਸਲ ਵਿੱਚ ਮਨੁੱਖ ਦੀ ਆਜਾਦੀ ਦਾ ਦੌਰ ਸਿਰਫ ਉਦੋਂ ਹੀ ਆਰੰਭ ਹੁੰਦਾ ਹੈ ਜਦੋਂ ਕਿਰਤ ਦਾ ਫੈਸਲਾ 'ਲੋੜਾਂ ਅਤੇ ਦੁਨਿਆਵੀ ਫਿਕਰ' ਨਹੀਂ ਕਰਦੇ ਅਤੇ ਇਸ ਤਰ੍ਹਾਂ ਵਸਤੂਆਂ ਦਾ ਆਪਣਾ ਖਾਸਾ ਹਕੀਕੀ ਪਦਾਰਥਕ ਪੈਦਾਵਾਰ ਦੇ ਘਰ ਵਿਚੋਂ ਬਾਹਰ ਨਿਕਲ ਜਾਂਦਾ ਹੈ। ਆਪਣੀ ਜਿੰਦਗੀ ਅਤੇ ਨਸਲ ਚੱਲਦੀ ਰੱਖਣ ਲਈ ਜਿਵੇਂ ਅਸੱਭਿਅਕ (ਜਾਂਗਲੀ) ਮਨੁੱਖ ਆਪਣੀਆਂ ਇੱਛਾਵਾਂ (ਲੋੜਾਂ) ਦੀ ਸੰਤੁਸ਼ਟੀ (ਪੂਰਤੀ) ਕੁਦਰਤ ਨਾਲ ਸਿੱਧੇ ਸੰਘਰਸ਼ ਰਾਹੀਂ ਕਰਦਾ ਹੈ, ਬਿਲਕੁੱਲ ਉਵੇਂ ਹੀ ਆਪਣੀਆਂ ਸਮਾਜੀ ਬਣਤਰਾਂ ਅਤੇ ਪੈਦਾਵਾਰ ਦੇ ਸਾਰੇ ਸੰਭਵ ਢੰਗਾਂ ਨਾਲ ਸੱਭਿਅਕ ਮਨੁੱਖ ਕਰਦਾ ਹੈ। ਉਸ ਦੇ ਵਿਕਾਸ ਨਾਲ, ਉਸ ਦੀਆਂ ਵਧੀਆਂ ਇੱਛਾਵਾਂ ਦੇ ਸਿੱਟੇ ਵਜੋਂ ਉਸ ਦੀਆਂ ਸਰੀਰਕ ਲੋੜਾਂ ਦਾ ਘੇਰਾ ਵਧਦਾ ਹੈ ਪਰ ਇਸ ਦੇ ਨਾਲ ਹੀ ਪੈਦਾਵਾਰੀ ਸ਼ਕਤੀਆਂ ਵੀ ਵਿਕਾਸ ਕਰਦੀਆਂ ਹਨ, ਜਿਹੜੀਆਂ ਉਸ ਦੀਆਂ ਇਹ ਇੱਛਾਵਾਂ ਪੂਰੀਆਂ ਕਰਦੀਆਂ ਹਨ। ਇਸ ਤਰ੍ਹਾਂ ਦੀ ਅਜਾਦੀ ਸਿਰਫ ਸਮੂਹਿਕ ਪੈਦਾ ਕਰਨ ਵਾਲੇ ਪੂਰੀ ਤਰ੍ਹਾਂ ਸਮਾਜੀ ਹੋਏ ਮਨੁੱਖ ਨੂੰ ਹੀ ਮਿਲ ਸਕਦੀ ਹੈ ਅਤੇ ਕੁਦਰਤ ਦੀਆਂ ਅਣਕਿਆਸੀਆਂ ਸ਼ਕਤੀਆਂ ਵੱਲੋਂ ਕੰਟਰੋਲ ਕੀਤੇ ਜਾਣ ਦੀ ਬਜਾਏ ਉਨ੍ਹਾਂ ਨੂੰ ਆਪਣੇ ਸਮੂਹਿਕ ਕੰਟਰੋਲ ਹੇਠ ਲਿਆਉਂਦਾ ਹੈ ਅਤੇ ਇਸ ਦੀ ਪ੍ਰਾਪਤੀ ਮਨੁੱਖੀ ਸੁਭਾਅ ਦੀਆਂ ਸਭ ਤੋਂ ਵੱਧ ਅਨਕੂਲ ਹਾਲਤਾਂ ਅਧੀਨ ਘੱਟ ਤੋਂ ਘੱਟ ਮਨੁੱਖੀ ਸ਼ਕਤੀ ਖਰਚ ਕੇ ਕਰਦਾ ਹੈ। ਪਰ ਫਿਰ ਵੀ ਅਜੇ ਇਹ ਮਨੁੱਖ ਲੋੜਾਂ ਦੇ ਦਾਇਰੇ ਵਿੱਚ ਹੀ ਰਹਿੰਦਾ ਹੈ। ਇਸ ਤੋਂ ਬਾਦ ਹੀ ਮਨੁੱਖੀ ਸ਼ਕਤੀ ਦਾ ਵਿਕਾਸ ਜਿਹੜਾ ਆਪਣੇ ਆਪ ਵਿੱਚ ਹੀ ਇੱਕ ਮੰਤਵ ਹੈ, ਆਜ਼ਾਦੀ ਦਾ ਅਸਲੀ ਦੌਰ, ਅਰੰਭ ਹੁੰਦਾ ਹੈ। ਜਿਹੜਾ ਬਿਨਾਂ ਸ਼ੱਕ ਲੋੜਾਂ ਨੂੰ ਅਧਾਰ ਬਣਾ ਕੇ ਹੀ ਖਿੜ ਸਕਦਾ ਹੈ ਅਤੇ ਜਿਸ ਦੀ ਮੁਢਲੀ ਬੁਨਿਆਦੀ ਲੋੜ ਕਿਰਤ ਦਿਨ ਦਾ ਛੋਟੇ ਹੋਣਾ ਹੈ।" (15-16)

**ਭਾਵ : ਅਸਲੀ** ਮਨੁੱਖੀ ਅਜਾਦੀ ਦਾ ਦੌਰ ਸਿਰਫ ਉਦੋਂ ਹੀ ਆਰੰਭ ਹੋਵੇਗਾ ਜਦੋਂ ਕਿਰਤ ਦਾ ਫੈਸਲਾ ਮਨੁੱਖੀ ਲੋੜਾਂ ਅਤੇ ਪਦਾਰਥਕ ਥੁੜ੍ਹਾਂ ਨਹੀਂ ਕਰਨਗੀਆਂ ਅਤੇ ਇਸ ਤਰ੍ਹਾਂ ਵਸਤੂਆਂ ਦਾ ਖਾਸਾ ਜਿਨਸੀ ਪੈਦਾਵਾਰ ਦੇ ਘੇਰੇ ਵਿਚੋਂ ਬਾਹਰ ਨਿਕਲ ਜਾਵੇਗਾ ਭਾਵ ਜਦੋਂ ਵਸਤੂਆਂ ਦੀ ਪੈਦਾਵਾਰ ਵੇਚਣ ਅਤੇ ਖਰੀਦਣ ਜਾਂ ਮੁਨਾਫਾ ਕਮਾਉਣ ਲਈ ਨਹੀਂ ਸਗੋਂ ਮਨੁੱਖੀ ਲੋੜਾਂ

ਦੀ ਪੂਰਤੀ ਲਈ ਹੋਵੇਗੀ ਅਤੇ ਜਿਵੇਂ ਜਾਂਗਲੀ (ਅਸੱਭਿਅਕ) ਮਨੁੱਖ ਆਪਣੀਆਂ ਸਾਰੀਆਂ ਲੋੜਾਂ ਦੀ ਪੂਰਤੀਆਂ ਕਰਨ ਅਤੇ ਨਸਲ ਚਲਦੀ ਰੱਖਣ ਲਈ ਸਿੱਧਾ ਕੁਦਰਤ ਨਾਲ ਸੰਘਰਸ਼ ਕਰਦਾ ਸੀ, ਉਵੇਂ ਹੀ ਆਪਣੀਆਂ ਸਾਰੀਆਂ ਸਮਾਜੀ ਬਣਤਰਾਂ ਤੇ ਪੈਦਾਵਾਰ ਦੇ ਸਾਰੇ ਢੰਗਾਂ ਸਮੇਤ ਮਨੁੱਖ ਕਰੇਗਾ, ਜਿਸ ਦਾ ਅਮਲੀ ਅਰਥ ਇਹ ਨਿਕਲਦਾ ਹੈ ਕਿ ਪੈਦਾਵਾਰ ਦੇ ਸਾਰੇ ਸਾਧਨ ਅਤੇ ਕੁਦਰਤੀ ਸੋਮੇ ਮੁੱਠੀ ਭਰ ਸਾਮਰਾਜੀ ਸਰਮਾਏਦਾਰਾਂ ਦੀ ਨਹੀਂ, ਸਗੋਂ ਸਮੁੱਚੀ ਮਨੁੱਖ ਜਾਤੀ ਦੀ ਸਾਮੂਹਿਕ ਮਲਕੀਅਤ ਹੋਣਗੇ।(16 **ਗ.ਸ.**)

**ਏਂਗਲਜ਼ ਅਨੁਸਾਰ :**

"ਕਿਰਤ ਹੀ ਸਾਰੀ ਦੌਲਤ ਦਾ ਸੋਮਾ ਹੈ, ਰਾਜਨੀਤਿਕ - ਆਰਥਿਕ ਮਾਹਿਰ ਇਹ ਦਾਅਵਾ ਕਰਦੇ ਹਨ। ਕਿਰਤ ਸੱਚੀ ਮੁੱਚੀ ਹੀ ਸਾਡੀ ਦੌਲਤ ਦਾ ਸੋਮਾ ਹੈ। ਪਰ ਕੁਦਰਤ ਤੋਂ ਬਾਅਦ, ਜਿਹੜੀ ਕਿਰਤ ਨੂੰ ਉਹ ਸਾਰੀ ਸਮੱਗਰੀ ਮੁਹੱਈਆ ਕਰਦੀ ਹੈ ਜਿਸ ਨੂੰ ਉਹ ਦੌਲਤ ਵਿੱਚ ਬਦਲਦੀ ਹੈ।" (ਏਥੇ ਕੁਦਰਤ ਮੂਲ ਸੋਮਾ ਹੈ, ਕਿਰਤ ਤੋਂ ਪਹਿਲਾਂ)

ਕੁਦਰਤ, ਮਨੁੱਖ ਤੇ ਕਿਰਤ ਦੇ ਰਿਸ਼ਤੇ ਨੂੰ ਹੋਰ ਸਪਸ਼ਟ ਕਰਦਿਆਂ ਏਂਗਲਜ ਲਿਖਦਾ ਹੈ :

"ਸੰਖੇਪ ਸ਼ਬਦਾਂ ਵਿੱਚ ਜਾਨਵਰ ਆਪਣੇ ਚੌਗਿਰਦੇ ਨੂੰ ਵਰਤਦਿਆਂ ਹੋਇਆਂ ਸਿਰਫ ਆਪਣੀ ਮੌਜੂਦਗੀ ਨਾਲ ਹੀ ਕੁਦਰਤ ਵਿੱਚ ਤਬਦੀਲੀਆਂ ਲਿਆਉਂਦਾ ਹੈ, ਜਦੋਂ ਕਿ ਮਨੁੱਖ ਆਪਣੀਆਂ ਲਿਆਂਦੀਆਂ ਤਬਦੀਲੀਆਂ ਰਾਹੀਂ ਕੁਦਰਤ ਕੋਲੋਂ ਆਪਣੇ ਹਿੱਤਾਂ ਦੀ ਪੂਰਤੀ ਕਰਵਾਉਂਦਾ ਹੈ ਤੇ ਇਸ ਦੀ ਮੁਹਾਰਿਤ ਹਾਸਿਲ ਕਰਦਾ ਹੈ। ਮਨੁੱਖ ਅਤੇ ਹੋਰਨਾਂ ਜਾਨਵਰਾਂ ਵਿਚਕਾਰ ਇਹੀ ਲਾਜਮੀ ਫੈਸਲਾਕੁੰਨ ਵਖਰੇਵਾਂ ਹੈ ਅਤੇ ਇੱਕ ਵਾਰ ਫਿਰ ਕਿਰਤ ਹੀ ਹੈ ਜਿਹੜੀ ਇਹ ਵਖਰੇਵਾਂ (ਮਨੁੱਖ ਦੀ ਸ੍ਰੇਸ਼ਠਤਾ ਜਾਂ ਮਨੁੱਖ ਦਾ ਨੇਕ ਉੱਚਾ ਦਰਜਾ) ਪੈਦਾ ਕਰਦੀ ਹੈ।

- ਸੋ ਹਰ ਕਦਮ 'ਤੇ ਸਾਨੂੰ ਚੇਤੇ ਕਰਵਾਇਆ ਜਾਂਦਾ ਹੈ ਕਿ ਕਿਸੇ ਵੀ ਤਰ੍ਹਾਂ ਅਸੀਂ ਕੁਦਰਤ ਤੋਂ ਬਾਹਰ ਖੜ੍ਹੇ (ਕਿਸੇ ਅਜਨਬੀ), ਬਿਦੇਸ਼ੀ ਲੋਕਾਂ 'ਤੇ ਜੇਤੂਆਂ ਵਾਂਗ, ਰਾਜ ਨਹੀਂ ਕਰ ਸਕਦੇ। ਕਿਉਂਕਿ ਅਸੀਂ ਖੂਨ, ਮਾਸ ਅਤੇ ਦਿਮਾਗ ਸਮੇਤ ਕੁਦਰਤ ਦਾ ਹੀ ਇੱਕ ਅਟੁੱਟ ਹਿੱਸਾ ਹਾਂ ਅਤੇ ਉਸ ਦੇ ਅੰਦਰ ਹੀ ਆਪਣੀ ਹੋਂਦ ਰੱਖਦੇ ਹਾਂ। ਸਾਡੀ ਸਾਰੀ ਮੁਹਾਰਿਤ ਇਸ ਹਕੀਕਤ ਵਿੱਚ ਹੈ ਕਿ ਸਾਡੇ ਕੋਲ ਬਾਕੀ ਸਾਰੇ ਜੀਵਾਂ ਨਾਲੋਂ ਇਕ ਫਾਇਦਾ ਹੈ ਕਿ ਅਸੀਂ ਕੁਦਰਤ ਦੇ ਨੇਮਾਂ ਨੂੰ ਜਾਣਨ ਅਤੇ ਉਨ੍ਹਾਂ ਨੂੰ ਠੀਕ ਤਰ੍ਹਾਂ ਲਾਗੂ ਕਰਨ ਦੇ ਯੋਗ ਹਾਂ।" (17)

(ਪਰ ਅਜੋਕੇ ਸਾਮਰਾਜੀ ਸਰਮਾਏਦਾਰੀ ਪ੍ਰਬੰਧ ਨੇ ਮਨੁੱਖ ਨੂੰ ਕੁਦਰਤ ਨਾਲੋਂ ਤੋੜ ਕੇ ਮਨੁੱਖ ਅਤੇ ਉਸਦੀ ਚੇਤਨਾ ਵਿਚਕਾਰ, ਉਸ ਦੀ ਸੋਚ ਅਤੇ ਉਸ ਦੇ ਅਮਲ ਵਿਚਕਾਰ ਇਕ ਦੁਫੇੜ ਪੈਦਾ ਕਰ ਦਿੱਤੀ ਹੈ ਅਤੇ ਇਸ ਦੁਫੇੜ ਕਾਰਨ ਕਮਿਊਨਿਸਟ ਲਹਿਰ ਖੁਦ ਵੀ ਮਾਰਕਸ ਏਂਗਲਜ ਦੀ ਫਿਲਾਸਫੀ ਤੋਂ ਬਹੁਤ ਦੂਰ ਚਲੀ ਗਈ ਹੈ। ਅੱਜ ਇਹੀ ਆਲਮੀ ਕਮਿਊਨਿਸਟ ਲਹਿਰ ਦੀ ਤ੍ਰਾਸਦੀ ਹੈ) (ਗ.ਸ)

## ਮਨੁੱਖ ਅਤੇ ਧਰਮ

ਮਾਰਕਸ ਦੇ ਕਥਨ ਅਨੁਸਾਰ ਜੋ ਮਨੁੱਖ ਕੁਦਰਤ ਦਾ ਹੀ ਇੱਕ ਅੰਗ ਹੈ, ਕੁਦਰਤ ਹੀ ਮਨੁੱਖ ਹੈ ਅਤੇ ਮਨੁੱਖ ਵੀ ਕੁਦਰਤ ਹੀ ਹੈ ਤੇ ਮਨੁੱਖ ਦੀ ਜਿੰਦਗੀ ਦਾ ਨਿਸ਼ਾਨਾ ਆਪਦੇ ਰੁਹਾਨੀ ਵਿਕਾਸ ਰਾਹੀਂ ਪੂਰਨ ਮਨੁੱਖ ਬਣਨ ਵੱਲ ਵਧਣਾ ਹੈ, ਤਾਂ ਫਿਰ ਆਲਮੀ ਕਮਿਊਨਿਸਟ ਲਹਿਰ ਨੇ ਇਨ੍ਹਾਂ ਪੱਖਾਂ ਨੂੰ ਅਣਗੌਲਿਆਂ ਕਿਉਂ ਕੀਤਾ? ਇਸ ਸੁਆਲ ਦਾ ਜੁਆਬ ਜਾਂ ਇਸ ਦਾ ਕਾਰਨ 'ਕਮਿਊਨਿਸਟ' ਲਹਿਰ ਦਾ ਧਰਮ ਬਾਰੇ ਬਣਿਆ ਗੈਰ ਮਾਰਕਸੀ ਨਜ਼ਰੀਆ ਜਾਂ ਦ੍ਰਿਸ਼ਟੀਕੋਣ ਹੈ। (ਗ.ਸ.) -20

**ਏਂਗਲਜ ਦੇ ਕਥਨ ਅਨੁਸਾਰ :**

"ਸਾਰੇ ਧਰਮ ਹੋਰ ਕੁਝ ਨਹੀਂ ਸਗੋਂ ਰੋਜਾਨਾ ਜਿੰਦਗੀ ਵਿਚ ਭਾਰੂ ਜਾਂ ਪ੍ਰਬਲ ਸ਼ਕਤੀਆਂ ਦਾ ਮਨੁੱਖੀ ਮਨਾਂ 'ਚ ਬਣਿਆ ਕਾਲਪਨਿਕ ਅਕਸ ਹਨ। ਇਕ ਅਕਸ ਜਿਸ ਵਿੱਚ ਦੁਨਿਆਵੀ ਸ਼ਕਤੀਆਂ ਹੀ ਸਨ, ਜਿਹੜੀਆਂ ਪਹਿਲਾਂ ਇਸ ਤਰ੍ਹਾਂ ਪ੍ਰਗਟ ਹੋਈਆਂ ਅਤੇ ਜਿਹੜੀਆਂ ਅਗਲੇਰੇ ਵਿਕਾਸ ਦੌਰਾਨ ਅੱਡ-ਅੱਡ ਕਬੀਲਿਆਂ ਵਿਚਕਾਰ ਅਨੇਕਾਂ ਤਰ੍ਹਾਂ-ਤਰ੍ਹਾਂ ਦੇ ਗੁੰਝਲਦਾਰ ਅਤੇ ਰੰਗ-ਬਰੰਗੇ ਮੂਰਤੀਕਰਨ ਵਿੱਚ ਬਦਲ ਗਈਆਂ।" (20)

**ਮਾਰਕਸ**

"ਹਕੀਕੀ ਸੰਸਾਰ ਦਾ ਧਾਰਮਿਕ ਅਕਸ ਕਿਸੇ ਵੀ ਸੂਰਤ ਵਿੱਚ ਅੰਤਿਮ ਤੌਰ 'ਤੇ ਸਿਰਫ ਉਦੋਂ ਹੀ ਮਿਟ ਸਕਦਾ ਹੈ, ਜਦੋਂ ਮਨੁੱਖ ਦੀ ਰੋਜਾਨਾ ਜਿੰਦਗੀ ਦੇ ਸਾਰੇ ਅਮਲੀ ਰਿਸ਼ਤਿਆਂ ਦਾ ਪਸਾਰ ਤੇ ਮਨੁੱਖ ਦਾ ਆਪਣੇ ਨਾਲ ਦਿਆਂ ਮਨੁੱਖਾਂ ਅਤੇ ਕੁਦਰਤ ਨਾਲ ਰਿਸ਼ਤਾ ਬਿਲਕੁਲ ਸਪੱਸ਼ਟ ਅਤੇ ਤਰਕਸੰਗਤ ਬਣ ਜਾਂਦਾ ਹੈ।" (13)

**ਮਾਰਕਸ ਦਾ ਮੰਨਣਾ ਹੈ:**

"ਮਨੁੱਖ ਨੇ ਧਰਮ ਬਣਾਇਆ ਹੈ, ਧਰਮ ਨੇ ਮਨੁੱਖ ਨਹੀਂ ਬਣਾਇਆ। ਅਸਲ ਵਿੱਚ ਧਰਮ ਉਸ ਮਨੁੱਖ ਦਾ ਸਵੈ ਚੇਤਨਾ ਜਾਂ ਉਹ ਸਵੈ ਬੁਲੰਦੀ ਹੈ ਜਿਸ ਨੇ ਜਾਂ ਤਾਂ ਹੁਣ ਤੱਕ ਖੁਦ ਨੂੰ ਪਛਾਣਿਆ ਨਹੀਂ ਅਤੇ ਜਾਂ ਉਹ ਪਹਿਲਾਂ ਹੀ ਖੁਦ ਨੂੰ ਗੁਆ ਚੁੱਕਾ ਹੈ। ਪਰ ਮਨੁੱਖ ਸੰਸਾਰ ਤੋਂ ਬਾਹਰ ਵਸਦੀ ਕੋਈ ਨਿੱਖੜੀ ਹੋਂਦ ਨਹੀਂ। ਉਹ ਮਨੁੱਖ ਰਾਜ ਸਮਾਜ ਦੇ ਸੰਸਾਰ ਦਾ ਮਨੁੱਖ ਹੈ। ਇਹ ਰਾਜ ਅਤੇ ਇਹ ਸਮਾਜ ਹੀ ਧਰਮ ਪੈਦਾ ਕਰਦਾ ਹੈ। ਜਿਹੜਾ ਸੰਸਾਰ ਦੀ ਉਲਟੀ ਚੇਤਨਾ ਹੈ। ਕਿਉ ਇਹ ਉਲਟਾ ਸੰਸਾਰ ਹੈ (ਭਾਵ ਸੰਸਾਰ ਨੂੰ ਵੇਖਣ ਅਤੇ ਸਮਝਣ ਦਾ ਇੱਕ ਉਲਟਾ ਦ੍ਰਿਸ਼ਟੀਕੋਣ ਹੈ)। ਧਰਮ (ਉਲਟੀ ਚੇਤਨਾ ਵਾਲੇ) ਇਸ ਸੰਸਾਰ ਦਾ ਸਰਬਵਿਆਪੀ ਸਿਧਾਂਤ ਹੈ। ਇਹ ਮਨੁੱਖੀ ਤੱਤ ਦੀ ਕਾਲਪਨਿਕ ਪ੍ਰਾਪਤੀ ਹੈ। ਕਿਉਂਕਿ ਮਨੁੱਖੀ ਤੱਤ ਨੇ ਅਜੇ ਕੋਈ ਹਕੀਕੀ ਅਸਲੀਅਤ

ਪ੍ਰਾਪਤ ਨਹੀਂ ਕੀਤੀ। ਇਸ ਲਈ ਧਰਮ ਵਿਰੁੱਧ ਸੰਘਰਸ਼ ਅਸਿੱਧੇ ਰੂਪ ਵਿਚ ਉਸ ਸੰਸਾਰ ਵਿਰੁੱਧ ਸੰਘਰਸ਼ ਹੈ, ਜਿਸ ਦਾ ਰੂਹਾਨੀ ਜਲੌਅ ਧਰਮ ਹੈ। ਧਾਰਮਿਕ ਦੁਖ ਇਕੋ ਵੇਲੇ ਹਕੀਕੀ ਦੁੱਖ ਦਾ ਪ੍ਰਗਟਾਵਾ ਹੈ ਅਤੇ ਹਕੀਕੀ ਦੁਖ ਵਿਰੁੱਧ ਇਕ ਰੋਸ ਹੈ। ਧਰਮ ਪੀੜਤ ਪ੍ਰਾਣੀ ਦਾ ਇਕ ਹਾਉਕਾ ਹੈ, ਇਕ ਨਿਰਦਈ (ਬੇਦਿਲ) ਸੰਸਾਰ ਦਾ ਦਿਲ ਹੈ ਅਤੇ ਰੂਹ-ਵਿਹੂਣੇ ਮਹੌਲ ਦੀ ਰੂਹ ਹੈ। ਇਹ ਲੋਕਾਂ ਦੀ ਅਫੀਮ ਹੈ।" 14 (20-21)

**ਨੋਟ ਅਨੁਸਾਰ :**

"19ਵੀਂ ਸਦੀ ਵਿਚ ਅਫੀਮ ਦੀ ਵਰਤੋਂ ਇਕ ਨਸ਼ੇ ਵਜੋਂ ਨਹੀਂ ਸਗੋਂ ਜਿਆਦਾਤਰ ਸਰੀਰਕ ਪੀੜ ਨੂੰ ਦੂਰ ਕਰਨ ਲਈ ਇਕ ਦਵਾਈ ਦੇ ਤੌਰ ਤੇ ਕੀਤੀ ਜਾਂਦੀ ਸੀ। ਇਸ ਲਈ ਮਾਰਕਸ ਨੇ ਇੱਥੇ ਇਸ ਮੁਹਾਵਰੇ ਦੀ ਵਰਤੋਂ ਮਨੁੱਖੀ ਦੁਖ ਨੂੰ ਸਹਿਣਯੋਗ ਬਣਾਉਣ ਦੀ ਭਾਵਨਾ ਨਾਲ ਹੀ ਕੀਤੀ ਹੈ। ਕੁਝ ਤਰਜਮਿਆਂ ਵਿਚ ਇਸ ਮੁਹਾਵਰੇ ਨੂੰ 'ਲੋਕਾਂ ਦੀ ਅਫੀਮ' ਕਹਿਣ ਦੀ ਬਜਾਏ 'ਲੋਕਾਂ ਲਈ ਅਫੀਮ' ਕਹਿਣ ਨਾਲ ਇਸ ਮੁਹਾਵਰੇ ਦੀ ਨਸ਼ੇ ਵਜੋਂ ਵਰਤੇ ਜਾਣ ਦੀ ਸੰਭਾਵਨਾ ਹੈ।"14 (21)

**ਮਾਓ-ਜੇ-ਤੁੰਗ ਨੇ**

ਮਾਰਕਸ ਦੀ ਇਸ ਧਾਰਨਾ ਦੀ ਪੁਸ਼ਟੀ ਇਹ ਕਹਿ ਕੇ ਕੀਤੀ ਕਿ ਧਰਮ ਸੱਭਿਆਚਾਰ ਦਾ ਅੰਗ ਹੈ ਅਤੇ ਮਨੁੱਖੀ ਸੱਭਿਆਚਾਰ ਕਿਸੇ ਸਮਾਜੀ ਸਮੂਹ ਦੇ ਉਸਾਰ ਦਾ ਹਿੱਸਾ ਹੁੰਦਾ ਹੈ।(32)

- ਧਰਮ ਦਾ ਕਿਸੇ ਖਾਸ ਸਮਾਜੀ ਸਮੂਹ ਨਾਲ ਸੰਬੰਧ ਹੀ ਇਕ ਉਹ ਨੁਕਤਾ ਹੈ, ਜਿਸ ਨੂੰ ਆਲਮੀ ਕਮਿਉਨਿਸਟ ਲਹਿਰ ਅਜੇ ਤੱਕ ਵੀ ਬਿਲਕੁਲ ਅਣਗੌਲਿਆ ਕਰ ਰਹੀ ਹੈ। ਇਸ ਦਾ ਪ੍ਰਗਟਾਵਾ ਇਸ ਹਕੀਕਤ ਤੋਂ ਹੋ ਰਿਹਾ ਹੈ ਕਿ ਉਹ ਇਸਲਾਮ ਸਮੇਤ ਹੋਰਨਾਂ ਧਰਮਾਂ ਦੀ ਸਾਮਰਾਜ ਨਾਲ ਵਧ ਰਹੀ ਟੱਕਰ ਨੂੰ ਜਾਂ ਤਾਂ ਛੁਟਿਆ ਰਹੀ ਹੈ ਜਾਂ ਇਸਨੂੰ ਸਾਮਰਾਜੀ ਮੂਰਖਤਾ ਦੇ ਦੂਜੇ ਸਿਰੇ ਵਜੋਂ ਪੇਸ਼ ਕਰ ਰਹੀ ਹੈ ਤੇ ਜਾਂ ਫਿਰ ਧਰਮ ਨਿਰਪੱਖਤਾ ਦੇ ਆਧਾਰ 'ਤੇ ਇਸ ਦਾ ਵਿਰੋਧ ਕਰ ਰਹੀ ਹੈ।

ਅਸਲ ਵਿਚ ਕੁਦਰਤੀ ਹਕੀਕਤਾਂ ਤੋਂ ਟੁੱਟੀਆਂ ਹੋਈਆਂ ਅਤੇ ਆਪਣੇ ਦਿਮਾਗਾਂ ਵਿਚ ਬਣਾਈਆਂ ਹੋਈਆਂ ਅਨੇਕਾਂ ਇਹੋ ਜਿਹੀਆਂ ਧਾਰਨਾਵਾਂ ਹਨ, ਜਿਨ੍ਹਾਂ ਨੇ ਅਜੋਕੀ ਆਲਮੀ ਕਮਿਊਨਿਸਟ ਲਹਿਰ ਨੂੰ ਠੋਸ ਬਾਹਰਮੁਖੀ ਹਕੀਕਤ ਨਾਲੋਂ ਤੋੜ ਦਿੱਤਾ ਹੈ। ਉਹ ਇਹ ਮੰਨਣ ਨੂੰ ਤਿਆਰ ਹੀ ਨਹੀਂ ਕਿ ਧਰਮ ਹੋਰ ਕੁਝ ਨਹੀਂ ਸਗੋਂ ਮਨੁੱਖੀ ਚੇਤਨਾ ਵਿਚ ਕੁਦਰਤ ਤੇ ਮਨੁੱਖ ਦੇ ਭਰਮਾਊ ਰਿਸ਼ਤੇ ਬਾਰੇ ਬੁਣਿਆ ਇਕ ਕਾਲਪਨਿਕ ਭਰਮਜਾਲ ਹੈ। ਇਹ ਭਰਮਜਾਲ ਅਤੇ ਮੌਤ ਤੇ ਭਵਿੱਖ ਦੇ ਅਣਕਿਆਸੇ ਦਾ ਡਰ ਰਲ ਕੇ ਅੰਧਵਿਸ਼ਵਾਸ਼ ਤੇ ਕਰਮਕਾਂਡ ਦਾ ਬੁਨਿਆਦੀ ਆਧਾਰ ਬਣਦੇ ਹਨ। ਕੁਦਰਤ ਅਤੇ ਮਨੁੱਖ ਦੇ ਸਿੱਧੇ ਰਿਸ਼ਤੇ ਬਾਰੇ ਜੇ ਮਨੁੱਖੀ ਚੇਤਨਾ ਸਪਸ਼ਟ ਹੋ ਜਾਵੇ ਤਾਂ ਇਹ ਭਰਮਜਾਲ ਅਤੇ ਕਰਮਕਾਂਡ ਆਪਣੇ ਆਪ ਹੀ ਖਤਮ ਹੋ ਜਾਵੇਗਾ।(ਗ.ਸ-32)

ਕੁਦਰਤ ਤੇ ਮਨੁੱਖ ਦਾ ਹੀ ਰਿਸ਼ਤਾ ਆਲਮੀ ਭਾਈਚਾਰੇ ਦੀ ਸਰਬਸਾਂਝੀਵਾਲਤਾ ਦਾ ਆਧਾਰ ਹੈ।

ਮਨੁੱਖ ਜੇ ਕੁਦਰਤ ਦਾ ਹੀ ਇਕ ਅੰਗ ਹੈ, ਕੁਦਰਤ ਹੀ ਮਨੁੱਖ ਹੈ ਤੇ ਮਨੁੱਖ ਵੀ ਕੁਦਰਤ ਹੀ ਹੈ ਅਤੇ ਕੁਦਰਤ ਨਾਲ ਮਨੁੱਖੀ ਰਿਸ਼ਤੇ ਦਾ ਅਨੁਭਵੀ ਅਹਿਸਾਸ ਹੀ ਰੁਹਾਨੀਅਤ ਹੈ ਤਾਂ ਫਿਰ ਰੁਹਾਨੀਅਤ ਵਿਹੂਣਾ ਮਨੁੱਖ ਪੂਰਨ ਵਿਕਸਿਤ ਮਨੁੱਖ ਕਿਵੇਂ ਬਣ ਸਕਦਾ ਹੈ। ਜਿਸ ਨੂੰ ਆਪਣੀ ਅਸਲੀ (ਅਮਲੀ) ਹੋਂਦ ਦਾ ਅਹਿਸਾਸ ਹੀ ਨਹੀਂ? ਰੂਹਾਨੀ ਵਿਕਾਸ ਰਾਹੀਂ ਕੁਦਰਤੀ ਤੇ ਸਮਾਜੀ ਨੇਮਾਂ ਦਾ ਮਨੁੱਖੀ ਚੇਤਨਾ ਅੰਦਰ ਹੋਇਆ ਗਿਆਨ ਹੀ ਮਨੁੱਖੀ ਆਜ਼ਾਦੀ ਦੇ ਅਹਿਸਾਸ ਦੀ ਮੁਢਲੀ ਸ਼ਰਤ ਹੈ।(ਗ.ਸ-32)

## ਮਨੁੱਖ ਆਜ਼ਾਦੀ ਕੀ ਹੈ?

**ਫਰੈਡਰਿਕ ਏਂਗਲਜ਼**

**I "ਹੀਗਲ** (ਜਰਮਨ ਫਿਲਾਸਫਰ) ਪਹਿਲਾ ਮਨੁੱਖ ਸੀ, ਜਿਸ ਨੇ (ਮਨੁੱਖੀ) ਆਜ਼ਾਦੀ ਅਤੇ (ਮਨੁੱਖੀ) ਲੋੜਾਂ ਦੇ ਰਿਸ਼ਤੇ ਨੂੰ ਸਹੀ ਰੂਪ ਵਿੱਚ ਬਿਆਨ ਕੀਤਾ। ਹੀਗਲ ਅਨੁਸਾਰ 'ਆਜ਼ਾਦੀ ਲੋੜਾਂ ਦੀ ਪਛਾਣ ਹੈ'। ਲੋੜ ਸਿਰਫ ਓਨਾ ਚਿਰ ਹੀ ਅੰਨ੍ਹੀ (ਫਜ਼ੂਲ) ਹੈ, ਜਿੰਨਾ ਚਿਰ ਉਸ ਦੀ ਸਮਝ ਨਹੀਂ ਪੈਂਦੀ। ਆਜ਼ਾਦੀ, ਕੁਦਰਤੀ ਨੇਮਾਂ ਤੋਂ ਕਾਲਪਨਿਕ ਮੁਕਤੀ ਨਹੀਂ ਸਗੋਂ ਇਨ੍ਹਾਂ ਨੇਮਾਂ ਦਾ ਗਿਆਨ ਅਤੇ ਇਸ (ਗਿਆਨ) ਦੀ ਸੋਝੀ ਨਾਲ ਨਿਸ਼ਚਿਤ ਨਿਸ਼ਾਨੇ ਪ੍ਰਾਪਤ ਕਰਨ ਲਈ, ਇਨ੍ਹਾਂ ਨੇਮਾਂ ਨੂੰ ਬਕਾਇਦਾ ਢੰਗ ਨਾਲ ਲਾਗੂ ਕਰਨ ਦੀ ਸੰਭਾਵੀ ਸਮਰੱਥਾ ਹੈ। ....... ਇੱਛਾ ਦੀ ਆਜ਼ਾਦੀ ਦਾ ਅਰਥ ਹੋਰ ਕੁਝ ਨਹੀਂ ਸਗੋਂ ਤੱਥਾਂ ਦੇ ਗਿਆਨ ਨਾਲ ਫੈਸਲੇ ਲੈਣ ਦੀ ਸਮਰੱਥਾ ਹੈ। ਇਸ ਲਈ ਕਿਸੇ ਮਸਲੇ ਬਾਰੇ ਮਨੁੱਖ ਦਾ ਫੈਸਲਾ ਕਿੰਨਾ ਅਜਾਦ ਹੋਵੇਗਾ, ਉਸ ਫੈਸਲੇ ਦਾ ਤੱਤ ਉਨਾ ਹੀ ਫੈਸਲਾਕੁੰਨ ਹੋਵੇਗਾ। ਜਦੋਂ ਕਿ ਡਾਵਾਂਡੋਲਤਾ ਦੀ ਬੁਨਿਆਦ ਅਗਿਆਨਤਾ ਹੈ। ਇਸ ਲਈ ਆਜ਼ਾਦੀ ਦਾ ਮਤਲਬ ਬਾਹਰੀ ਕੁਦਰਤ ਅਤੇ ਆਪਣੇ ਸਵੈ ਉੱਤੇ ਕਾਬੂ ਪਾਉਣਾ ਹੈ, ਕਾਬੂ, ਜਿਸ ਦੀ ਬੁਨਿਆਦ ਕੁਦਰਤੀ ਲੋੜਾਂ ਦਾ ਗਿਆਨ ਹੋਵੇ।"(34)

- ਇੱਥੇ ਆ ਕੇ ਹੀ ਮਾਰਕਸ ਦੀ ਇਹ ਧਾਰਨਾ ਯਾਦ ਆਉਂਦੀ ਹੈ ਕਿ 'ਉੱਚ ਪੱਧਰ ਦੀ ਰੁਹਾਨੀ ਆਜ਼ਾਦੀ ਵਿਕਸਿਤ ਕਰਨ ਲਈ ਸਮਾਜ ਅਤੇ ਮਨੁੱਖ ਹਰ ਹਾਲਤ ਵਿਚ ਆਪਣੀਆਂ ਸਰੀਰਕ ਲੋੜਾਂ ਦੇ ਬੰਧਨ ਨੂੰ ਤੋੜੇ, ਉਹ ਸਰੀਰ (ਭਾਵ ਸਰੀਰਕ ਲੋੜਾਂ) ਦੀ ਗੁਲਾਮੀ ਤੋਂ ਮੁਕਤ ਹੋਵੇ ਅਤੇ ਆਪਣਾ ਵੱਧ ਤੋਂ ਵੱਧ ਸਮਾਂ ਸਿਰਜਣਾਤਮਕ ਰੂਹਾਨੀ ਸਰਗਰਮੀਆਂ ਕਰਨ ਅਤੇ ਰੂਹਾਨੀ ਆਨੰਦ ਮਾਣਨ ਵਿਚ ਬਿਤਾਵੇ। ਆਪਣੀਆਂ ਕੁਦਰਤੀ ਲੋੜਾਂ ਤੋਂ ਅਣਜਾਣ ਮਨੁੱਖ ਤਾਂ ਕਦੀ ਵੀ ਇਹ ਰੁਹਾਨੀ ਆਜ਼ਾਦੀ (ਰੱਬੀ ਰੂਹ ਦਾ ਅਨੰਦ) ਨਹੀਂ ਮਾਣ ਸਕਦਾ। ਉਹ ਤਾਂ ਆਪਣੀਆਂ ਗੈਰ ਕੁਦਰਤੀ ਇਛਾਵਾਂ ਦੀ ਪੂਰਤੀ ਮਗਰ ਭੱਜਦਾ ਹੋਇਆ ਹੀ ਆਪਣੀ ਸਾਰੀ ਜਿੰਦਗੀ ਗੁਆ ਦਿੰਦਾ ਹੈ। ਇਸ ਲਈ ਉਹ ਕਦੀ ਵੀ ਸਰੀਰਕ ਗੁਲਾਮੀ ਤੋਂ ਮੁਕਤ ਨਹੀਂ ਹੋ ਸਕਦਾ। ਸਰੀਰਕ ਗੁਲਾਮੀ ਤੋਂ ਮੁਕਤ ਮਨੁੱਖ ਹੀ ਸਾਦਾ ਜੀਵਨ ਜੀਅ ਕੇ ਅਤੇ ਘੱਟੋ-ਘੱਟ ਸਰੀਰਕ ਲੋੜਾਂ ਤੇ ਨਿਰਭਰ ਰਹਿ ਕੇ, ਇਸ ਆਜ਼ਾਦੀ ਦੇ ਅਹਿਸਾਸ ਦਾ ਆਨੰਦ ਮਾਣ ਸਕਦਾ ਹੈ।

- ਇਸ ਕਰਕੇ ਏਂਗਲਜ਼ ਦਾ ਕਹਿਣਾ ਹੈ ਕਿ ਆਜ਼ਾਦੀ ਸਵੈ ਉੱਤੇ ਕਾਬੂ ਪਾਉਣਾ, ਕਾਬੂ, ਜਿਸ ਦਾ ਆਧਾਰ

ਕੁਦਰਤੀ ਲੋੜਾਂ ਦੀ ਪਛਾਣ ਹੋਵੇ। ਇਹ ਮਨੁੱਖ ਦੇ ਅੰਤਰਮੁਖੀ ਗਿਆਨ (ਸਵੈ ਚੇਤਨਾ) ਦਾ ਮਸਲਾ ਹੈ। ਆਪਣੀਆਂ ਲੋੜਾਂ ਦੀ ਪਛਾਣ ਦਾ ਅਰਥ ਆਪਣੀ ਨਿੱਤ ਦਿਨ ਦੀ ਜ਼ਿੰਦਗੀ ਨੂੰ ਸੁਚੇਤ ਰੂਪ ਵਿਚ ਭਾਵ ਸਦਾ-ਜਾਗਤ ਅਵਸਥਾ ਵਿਚ ਰਹਿ ਕੇ ਜਿਉਣਾ ਹੈ ਅਤੇ ਆਪਣੀ ਸਵੈ ਚੇਤਨਾ ਜਾਂ ਆਪਣੇ ਗਿਆਨ ਨੂੰ ਆਪਣੇ ਅਨੁਭਵਾਂ ਦੀ ਸਾਣ 'ਤੇ ਲਾ ਕੇ ਨਿਰੰਤਰ ਵਿਕਸਿਤ ਕਰਦੇ ਜਾਣਾ ਹੈ।

ਮਨੁੱਖ ਆਪਣੀਆਂ ਅਣਮਨੁੱਖੀ ਜਾਂ ਗੈਰਕੁਦਰਤੀ ਲੋੜਾਂ ਨੂੰ ਵਧਾਉਂਦਾ ਹੀ ਜਾਏ ਤਾਂ ਇਸ ਦਾ ਅਰਥ ਇਹੀ ਹੈ ਕਿ ਉਸਦੀਆਂ ਇੱਛਾਵਾਂ, ਉਸ ਦੇ ਜਜ਼ਬੇ, ਉਸ ਦੀ ਚੇਤਨਾ ਦੇ ਕਾਬੂ ਤੋਂ ਬਾਹਰ ਹਨ। ਉਸ ਨੂੰ ਆਪਣੀਆਂ ਕੁਦਰਤੀ ਲੋੜਾਂ ਦਾ ਗਿਆਨ ਹੀ ਨਹੀਂ। ਬੇਕਾਬੂ ਇਛਾਵਾਂ (ਲਾਲਸਾਵਾਂ) ਦਾ ਗੁਲਾਮ ਜਾਂ ਚੇਤਨਾ ਵਿਹੂਣਾ ਮਨੁੱਖ ਪਸ਼ੂ ਤੋਂ ਵੀ ਮਾੜਾ ਹੈ। (ਗ.ਸ-35)

**ਮਾਰਕਸ ਦੇ ਸ਼ਬਦਾਂ ਵਿੱਚ :**

**II "ਬਰਾਬਰੀ**, ਮਨੁੱਖ ਦੀ ਅਮਲ ਦੇ ਤੱਤ ਵਿਚ ਆਪਣੇ ਆਪੇ (ਸਵੈ) ਦੀ ਚੇਤਨਾ ਹੈ ਭਾਵ ਦੂਜੇ ਮਨੁੱਖਾਂ ਦੇ ਆਪਣੇ ਬਰਾਬਰ ਹੋਣ ਅਤੇ ਦੂਜੇ ਮਨੁੱਖਾਂ ਨਾਲ ਆਪਣੇ ਬਰਾਬਰ ਦਾ ਵਿਹਾਰ ਕਰਨ ਦੀ ਚੇਤਨਾ। ਬਰਾਬਰੀ ਮਨੁੱਖੀ ਤੱਤ ਦੀ ਏਕਤਾ ਲਈ ਫਰਾਂਸੀਸੀ ਪ੍ਰਗਟਾਵਾ ਹੈ। ਇਹ ਮਨੁੱਖ ਦੀ ਆਪਣੀ ਆਦਮ-ਜਾਤੀ (ਨਸਲੀ) ਚੇਤਨਾ ਅਤੇ ਉਸ ਆਦਮ-ਜਾਤ ਵੱਲ ਉਸ ਦਾ ਵਤੀਰਾ, ਮਨੁੱਖ ਦੀ ਅਮਲੀ ਹੋਂਦ ਦੀ ਪਛਾਣ ਭਾਵ ਮਨੁੱਖ ਦਾ ਮਨੁੱਖ ਨਾਲ ਸਮਾਜੀ ਜਾਂ ਮਨੁੱਖੀ ਰਿਸ਼ਤਾ ਹੈ।"42

- ਮਾਰਕਸ ਦੀ ਇਸ ਸਮਝ ਅਨੁਸਾਰ ਅਖੌਤੀ ਕਮਿਊਨਿਸਟਾਂ ਦੀ ਇਹ ਧਾਰਨਾ ਕਿ ਇਨਕਲਾਬ ਤੋਂ ਬਾਅਦ ਆਰਥਿਕ ਬਰਾਬਰੀ ਆਉਣ ਨਾਲ ਬਾਕੀ ਸਾਰੀਆਂ ਬਰਾਬਰੀਆਂ ਆਪਣੇ ਆਪ ਹੀ ਆ ਜਾਣਗੀਆਂ ਨਾ ਸਿਰਫ ਗੈਰ-ਮਾਰਕਸੀ ਹੈ ਸਗੋਂ ਅਸਲੋਂ ਹੀ ਥੋਥੀ ਹੈ। ਹਰ ਤਰ੍ਹਾਂ ਦੀ ਬਰਾਬਰੀ ਦੀ ਸਮਝ ਜਾਂ ਸੋਚ ਮਨੁੱਖ ਦੀ ਫਿਲਾਸਫੀ ਅਤੇ ਸਭਿਆਚਾਰ ਦਾ ਇੱਕ ਹਿੱਸਾ ਹੈ ਅਤੇ ਇਸ ਤਰ੍ਹਾਂ ਇਹ ਸਭਿਆਚਾਰਕ ਇਨਕਲਾਬ ਦਾ ਅੰਗ ਹੈ। ਆਰਥਿਕ ਬਰਾਬਰੀ ਹਰ ਤਰ੍ਹਾਂ ਦੀ ਬਰਾਬਰੀ ਦਾ ਸਿਰਫ਼ ਇੱਕ ਪੱਖ ਹੈ।

- ਇਸ ਪੱਖੋਂ ਹਿੰਦੁਸਤਾਨ ਦੀਆਂ ਕਮਿਊਨਿਸਟ ਪਾਰਟੀਆਂ ਦੀ ਜਾਤਪਾਤੀ ਮਸਲੇ ਬਾਰੇ ਸਮਝ ਨਾ ਸਿਰਫ ਗੈਰ-ਮਾਰਕਸੀ ਹੈ ਸਗੋਂ ਉਲਟ ਇਨਕਲਾਬੀ ਵੀ ਹੈ। ਜਾਤਪਾਤ ਦਾ ਖਾਤਮਾ ਸਿਰਫ ਆਰਥਿਕ ਬਰਾਬਰੀ ਆਉਣ ਨਾਲ ਹੀ ਨਹੀਂ ਹੋ ਸਕਦਾ ਤੇ ਜਿਵੇਂ ਕਿ ਪਿਛਲੇ ਸਾਰੇ ਇਤਿਹਾਸ ਨੇ ਦਰਸਾਇਆ ਹੈ ਕਿ ਜਾਤਪਾਤ ਦੇ ਖਾਤਮੇ ਲਈ ਨਿਰੰਤਰ ਸਭਿਆਚਾਰਕ ਇਨਕਲਾਬ ਦੀ ਲੋੜ ਹੈ, ਜਿਹੜਾ ਮਨੁੱਖੀ ਮਾਨਸਿਕਤਾ ਨੂੰ ਬ੍ਰਾਹਮਣਵਾਦੀ ਮਾਨਤਾਵਾਂ ਦੇ ਸਾਰੇ ਰੂਪਾਂ ਤੋਂ ਮੁਕਤ ਕਰਦਾ ਹੋਇਆ, ਮਨੁੱਖੀ ਚੇਤਨਾ ਅੰਦਰ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦੀ ਧਾਰਨਾ ਦ੍ਰਿੜ੍ਹ ਕਰੇ।(ਗ.ਸ-40)

**ਮਾਰਕਸ :**

**III "ਇਸ** ਹੰਕਾਰੀ ਮਨੁੱਖ ਦੀ ਆਜ਼ਾਦੀ ਅਤੇ ਇਸ ਆਜ਼ਾਦੀ ਦੀ ਪਛਾਣ, ਬਿਨਾਂ-ਸ਼ੱਕ, ਬੇਕਾਬੂ ਪਦਾਰਥਕ ਅਤੇ ਰੂਹਾਨੀ ਤੱਤਾਂ ਦੀ ਸਰਗਰਮੀ ਹੈ, ਜਿਹੜੀ ਉਸ ਦੀ ਜਿੰਦਗੀ ਦੀ ਸੰਤੁਸ਼ਟੀ ਹੈ। ਇਸ ਲਈ ਇਹ ਮਨੁੱਖ ਧਰਮ ਤੋਂ ਆਜ਼ਾਦ ਨਹੀਂ ਹੋਇਆ, ਇਸ ਨੂੰ ਧਾਰਮਿਕ ਆਜ਼ਾਦੀ ਮਿਲ ਗਈ ਹੈ, ਇਹ ਨਿੱਜੀ ਜਾਇਦਾਦ (ਦੀ ਹੋਂਦ ਤੇ ਸੋਚ) ਤੋਂ ਆਜ਼ਾਦ ਨਹੀਂ ਹੋਇਆ, ਇਸ ਨੂੰ ਜਾਇਦਾਦ ਦੀ ਮਾਲਕੀ ਰੱਖਣ ਦੀ ਆਜ਼ਾਦੀ ਮਿਲ ਗਈ ਹੈ, ਇਹ ਵਾਪਾਰ ਦੇ ਸੁਆਰਥੀਪਣ ਤੋਂ ਆਜ਼ਾਦ ਨਹੀਂ ਹੋਇਆ ਸਗੋਂ ਇਸ ਨੂੰ ਵਾਪਾਰ ਕਰਨ ਦੀ ਆਜ਼ਾਦੀ ਮਿਲ ਗਈ ਹੈ।"(41)

- ਭਾਵ :ਬੇਕਾਬੂ ਬਿਰਤੀਆਂ 'ਚ ਗ੍ਰਸਿਆ, ਹੰਕਾਰੀ, ਆਪਣੀ ਆਦਮ ਜਾਤੀ ਹੋਂਦ ਤੋਂ ਅਣਜਾਣ, ਸਾਮਰਾਜੀ ਸਰਮਾਏਦਾਰੀ ਤੰਤਰ ਦੀ ਨਿੱਜੀ ਜਾਇਦਾਦ ਤੇ ਇਸ ਦੇ ਪ੍ਰਗਟ ਰੂਪ ਪੈਸੇ ਦੀ ਹੋਂਦ ਤੇ ਸੋਚ ਦਾ ਭ੍ਰਿਸ਼ਿਟਿਆ, ਗੁਆਚਿਆ, ਇਕਲਾਪਿਆ, ਬੇਗਾਨਗੀ ਦੀ ਭਾਵਨਾ ਨਾਲ ਆਪਣੇ ਸਵੈ ਦੀ ਹੋਂਦ ਤੋਂ ਟੁੱਟਿਆ, ਨਿੱਜ ਤੱਕ ਸੁੰਗੜਿਆ ਮਨੁੱਖ ਹੈ, ਜਿਸ ਨੂੰ ਆਪਣੀ ਅਸਲੀ ਹਕੀਕੀ (ਮਨੁੱਖ) ਹੋਂਦ ਦਾ ਅਹਿਸਾਸ ਹੀ ਨਹੀਂ। (ਗ.ਸ-41)

## ਸੰਸਾਰ ਵਿਚ ਦੁਖ ਕਿਉਂ ਹਨ?

**ਮਾਰਕਸ**

**I "ਮਨੁੱਖ** ਇਕ ਸਿੱਧੀ ਕੁਰਦਤੀ ਹੋਂਦ (ਜੀਵ) ਵਜੋਂ, ਇੱਕ ਸਜੀਵ ਕੁਦਰਤੀ ਹੋਂਦ ਵਜੋਂ, ਇਹ ਕੁਦਰਤੀ ਸ਼ਕਤੀਆਂ, ਜੀਵਤ ਸ਼ਕਤੀਆਂ ਨਾਲ ਭਰਪੂਰ- ਇਕ ਸਰਗਰਮ ਕੁਦਰਤੀ ਜੀਵ ਹੈ। ਇਕ ਪਾਸੇ ਇਹ ਸ਼ਕਤੀਆਂ ਅਤੇ ਯੋਗਤਾਵਾਂ-ਮਨੁੱਖੀ ਮੂਲ ਬਿਰਤੀਆਂ (ਵੇਖਣ, ਸੁਣਨ,ਸੁੰਘਣ, ਛੋਹਣ ਤੇ ਸੁਆਦ ਮਹਿਸੂਸ ਕਰਨ) ਵਜੋਂ ਉਸ ਵਿੱਚ ਮੌਜੂਦ ਹਨ, ਦੂਜੇ ਪਾਸੇ ਪਸ਼ੂਆਂ ਅਤੇ ਪੌਦਿਆਂ ਵਾਂਗ ਇੱਕ ਕੁਦਰਤੀ, ਸਰੀਰਕ, ਜਜ਼ਬਾਤੀ, ਹਕੀਕੀ ਹੋਂਦ ਵਜੋਂ ਉਹ ਇੱਕ ਸੀਮਤ, ਨਿਰਭਰ ਅਤੇ ਦੁਖੀ ਜੀਵ ਹੈ। ਕਹਿਣ ਦਾ ਭਾਵ ਕਿ ਉਸਦੇ ਜਜ਼ਬਿਆਂ (ਮੂਲ ਬਿਰਤੀਆਂ) ਦੀ ਵਸਤੂ ਉਸ ਤੋਂ ਬਾਹਰ ਹੈ, ਇਕ ਵਸਤੂ ਵਜੋਂ ਉਸ ਦੇ ਵੱਸ ਤੋਂ ਬਾਹਰੀ (ਆਜ਼ਾਦ) ਹੈ। ਫਿਰ ਇਹ ਵਸਤੂਆਂ ਵੀ ਉਹ ਵਸਤੂਆਂ ਹਨ ਜਿੰਨ੍ਹਾਂ ਦੀ ਉਸ ਨੂੰ ਨਿਹਾਇਤ ਲੋੜ ਹੈ - ਬਹੁਤ ਜ਼ਰੂਰੀ ਵਸਤੂਆਂ - ਉਸ ਦੀਆਂ ਜ਼ਰੂਰੀ ਸ਼ਕਤੀਆਂ ਦੀ ਹੋਂਦ ਅਤੇ ਪ੍ਰ ਲਈ ਕਤੱਈ ਜਰੂਰੀ ਹੈ। ਇਹ ਕਹਿਣਾ ਕਿ ਮਨੁੱਖ ਕੁਦਰਤੀ ਸ਼ਕਤੀਆਂ ਨਾਲ ਭਰਪੂਰ ਸਰੀਰਕ ਤੌਰ ਤੇ ਇਕ ਜਿਉਂਦੀ ਜਾਗਦੀ, ਹਕੀਕੀ, ਜਜ਼ਬਾਤੀ, ਬਾਹਰਮੁਖੀ ਹੋਂਦ ਹੈ। ਕਹਿਣ ਦਾ ਭਾਵ ਹੈ ਕਿ ਉਸ ਦੀ ਜਿੰਦਗੀ ਜਾਂ ਹੋਂਦ ਦੀ ਵਸਤੂ ਵਜੋਂ ਉਸ ਕੋਲ ਹਕੀਕੀ, ਜਜ਼ਬਾਤੀ ਵਸਤੂਆਂ ਹਨ ਅਤੇ ਉਹ ਆਪਣੀ ਜ਼ਿੰਦਗੀ ਸਿਰਫ ਹਕੀਕੀ ਜਜ਼ਬਾਤੀ ਵਸਤੂਆਂ ਰਾਹੀਂ ਹੀ ਪ੍ਰਗਟਾਅ ਸਕਦਾ ਹੈ।"(42)

- ਭਾਵ ਕੁਰਦਤੀ ਸੁਭਾਅ ਦੇ ਅਨੁਕੂਲ ਨਾ ਹੋਣਾ ਹੀ, ਉਸਦੇ ਦੁਖ ਦਾ ਕਾਰਨ ਹਨ।

ਇਸ ਲਈ ਮਨੁੱਖ ਆਪਣੀ ਸੀਮਤ ਸਮਰੱਥਾ ਨੂੰ ਜਾਣਦਾ ਹੋਇਆ, ਆਪਣੀ ਜਜ਼ਬਾਤੀ ਹੋਂਦ ਦੇ ਪ੍ਰਗਟਾਵੇ ਲਈ ਸਮਾਜ ਦੀ ਆਪਣੀ ਅਣਸਰਦੀ ਲੋੜ ਨੂੰ ਪਛਾਣਦਾ ਹੋਇਆ, ਮਨ ਨੂੰ ਜਾਂ ਇੰਦ੍ਰਿਆਵੀ ਲੋੜਾਂ ਦੀਆਂ ਇੱਛਾਵਾਂ ਨੂੰ ਬੇਲਗਾਮ ਕਰਕੇ ਨਹੀਂ ਸਗੋਂ ਆਪਣੀਆਂ ਸੀਮਤ ਕੁਦਰਤੀ ਲੋੜਾਂ ਦੇ ਗਿਆਨ ਨਾਲ, ਉਨ੍ਹਾਂ ਦੀ ਪੂਰਤੀ ਲਈ ਸਾਂਝੀ (ਹੱਥੀਂ) ਕਿਰਤ ਕਰਦਾ ਹੋਇਆ, ਜੀਵਨ ਜਿਉਂਦਾ ਹੈ ਤਾਂ ਉਹ ਇਸ ਦੁੱਖ ਨੂੰ ਘਟਾ ਸਕਦਾ ਹੈ ਅਤੇ ਭਰਵੀਂ ਮਨੁੱਖੀ ਜ਼ਿੰਦਗੀ ਜੀਅ ਸਕਦਾ ਹੈ। ਇਹੀ ਸਹਿਜ ਜੀਵਨ ਦਾ ਮੂਲ ਮੰਤਰ ਹੈ। (ਗ.ਸ-43)

- ਮਨੁੱਖ ਦੀ ਆਪਣੀ ਹਕੀਕੀ ਹੋਂਦ ਬਾਰੇ ਅਗਿਆਨਤਾ ਆਪਣੀਆਂ ਕੁਦਰਤੀ ਲੋੜਾਂ ਤੋਂ ਅਣਜਾਣ ਅਤੇ ਕੁਦਰਤ ਨਾਲ ਇਹ ਟਕਰਾਅ ਹੀ ਉਸਦੇ ਤਣਾਅ ਜਾਂ ਦੁੱਖ ਦਾ ਅੱਜ ਮੁੱਖ ਕਾਰਨ ਬਣਿਆ ਹੋਇਆ ਹੈ।

ਮਨੁੱਖ ਆਜ਼ਾਦੀ ਦਾ ਅਰਥ ਮਨ ਦੀਆਂ ਇੱਛਾਵਾਂ ਮਗਰ ਦੌੜਨਾ ਨਹੀਂ ਸਗੋਂ ਗੈਰ ਕੁਦਰਤੀ ਇੱਛਾਵਾਂ ਨੂੰ ਤਿਆਗਣਾ ਤੇ ਇਸ ਤਿਆਗ ਦੀ ਸੋਝੀ ਨਾਲ ਇੰਦ੍ਰਿਆਵੀ ਜਜ਼ਬਿਆਂ (ਬੇਲਗਾਮ ਸੁਆਦਾਂ ਇੱਛਾਵਾਂ) 'ਤੇ ਕਾਬੂ ਪਾਉਣਾ ਹੈ। ਇਸੇ ਕਰਕੇ ਏਂਗਲਜ਼ ਦਾ ਇਹ ਕਥਨ ਵਾਰ-ਵਾਰ ਦੁਹਰਾਉਣ ਦੀ ਲੋੜ ਪੈਂਦੀ ਹੈ ਕਿ ਮਨੁੱਖੀ ਆਜ਼ਾਦੀ ਕੁਦਰਤੀ ਲੋੜਾਂ ਦੀ ਪਛਾਣ ਅਤੇ ਇਸ ਪਛਾਣ ਦੇ ਗਿਆਨ ਨਾਲ ਸਵੈ (ਮਨ) 'ਤੇ ਕਾਬੂ ਪਾਉਣਾ ਹੈ। ਮਾਰਕਸ ਦੇ ਫ਼ਲਸਫੇ ਅਨੁਸਾਰ ਮਨੁੱਖ ਦੀਆਂ ਇੰਦਰੀਆਂ ਵੀ ਮਨੁੱਖੀ ਕਿਰਤ ਤੇ ਸਭਿਆਚਾਰਕ ਵਿਕਾਸ ਦੀ ਪੈਦਾਵਾਰ ਹਨ ਅਤੇ ਇਨ੍ਹਾਂ ਦਾ ਮਾਨਵੀਕਰਨ ਕਰਨਾ ਮਨੁੱਖ ਦਾ ਇੱਕ ਸੁਚੇਤ ਯਤਨ ਹੋਣਾ ਚਾਹੀਦਾ ਹੈ। ਪਸ਼ੂ ਤੋਂ ਮਨੁੱਖ ਬਣਨ ਦੀ ਪੱਧਰ 'ਤੇ ਪਹੁੰਚਣਾ ਇੱਕ ਨਿਰੰਤਰ ਸੁਚੇਤ ਇਤਿਹਾਸਕ ਕਿਰਿਆ ਹੈ। (ਗ.ਸ-44)

## ਪੰਜ ਇੰਦਰੀਆਂ

**ਮਾਰਕਸ ਦੇ ਸ਼ਬਦਾਂ ਵਿੱਚ :**

"ਪੰਜ ਇੰਦਰੀਆਂ ਦਾ ਵਿਕਾਸ ਸੰਸਾਰ ਭਰ ਦੇ, ਹੁਣ ਤੱਕ ਦੇ, ਸਮੁੱਚੇ ਇਤਿਹਾਸ ਦੀ ਕਿਰਤ ਹੈ। ਉਜੱਡ ਅਮਲੀ ਲੋੜ ਦੀ ਜਕੜ 'ਚ ਆਈ ਇੰਦਰੀ ਸਿਰਫ ਇਕ ਅਧੂਰੀ ਇੰਦਰੀ ਹੈ। ਭੁੱਖੇ ਮਨੁੱਖ ਲਈ ਭੋਜਨ ਦਾ ਮਾਨਵੀ ਰੂਪ ਕੋਈ ਹੋਂਦ ਨਹੀਂ ਰੱਖਦਾ ਸਗੋਂ ਸਿਰਫ ਉਸਦੀ ਕੱਚ ਘਰੜ ਹੋਂਦ ਹੀ ਭੋਜਨ ਦਾ ਹੋਣਾ ਹੈ। ਇਸ ਲਈ ਮਨੁੱਖ ਤੱਤ ਦੇ ਵਸਤੂ ਕਰਨ ਦੀ ਦੋਵੇਂ - ਸਿਧਾਂਤਕ ਅਤੇ ਅਮਲੀ-ਪੱਖਾਂ ਦੀ ਲੋੜ ਹੈ ਕਿ ਮਨੁੱਖ ਇੰਦਰੀਆਂ ਨੂੰ ਮਾਨਵੀ ਬਣਾਏ ਅਤੇ ਨਾਲ ਹੀ ਮਨੁੱਖੀ ਅਤੇ ਕੁਦਰਤੀ ਤੱਤ ਦੀ ਸਮੁੱਚੀ ਦੌਲਤ ਦੇ ਅਨੁਸਾਰੀ ਮਨੁੱਖੀ ਇੰਦਰੀਆਂ ਨੂੰ ਵਿਕਸਿਤ ਕਰੇ।"43(45)

ਜ਼ਜ਼ "**ਮਨ** ਕੋਲ ਆਪਣਾ ਆਧਾਰ ਕੁਦਰਤ ਹੈ। ਕੁਦਰਤ ਦਾ ਸੱਚ ਹੋਣ ਕਰਕੇ ਇਹ ਕੁਦਰਤ ਦਾ ਮੂਲ ਮੁੱਢ ਹੈ। ਇਸ ਸੱਚ ਵਿਚੋਂ ਕੁਦਰਤ ਅਲੋਪ ਹੋ ਗਈ ਹੈ ਅਤੇ ਆਪਣੇ ਆਪ ਵਿਚ ਇਕ ਵਿਚਾਰ (ਖਿਆਲ) ਦੀ ਆਮਦ ਵਜੋਂ ਮਨ ਪ੍ਰਗਟ ਹੋ ਗਿਆ ਹੈ, ਜਿਸ ਦਾ ਵਿਸ਼ਾ ਵੀ ਤੇ ਵਸਤੂ ਵੀ ਸੰਕਲਪ ਹੈ। ਇਹ ਪਛਾਣ ਪੂਰਨ ਨਿਖੇਧ ਹੈ, ਜਦੋਂਕਿ ਕੁਦਰਤ ਵਿੱਚ ਸੰਕਲਪ ਦੀ ਆਪਣੀ ਪੂਰਨ ਬਾਹਰੀ ਹੋਂਦ ਹੈ। ਆਪਣੇ ਪਰਾਏਪਣ 'ਚ ਇਸਨੇ ਕੁਦਰਤ ਦੀ ਥਾਂ ਲੈ ਲਈ ਹੈ ਅਤੇ ਇਸ ਪਰਾਏਪਣ 'ਚ ਸੰਕਲਪ ਦੀ ਆਪਣੀ ਪਛਾਣ ਬਣ ਗਈ ਹੈ। ਇਸ ਲਈ ਸਿਰਫ ਇਹ ਪਛਾਣ ਹੀ ਹੈ ਜਿਹੜੀ ਮੋੜਵੇਂ ਰੂਪ ਵਿਚ ਕੁਦਰਤ ਵਿੱਚੋਂ ਪ੍ਰਗਟ ਹੋਈ ਹੈ।"

"ਅਮੂਰਤ ਵਿਚਾਰ ਦੇ ਤੌਰ 'ਤੇ ਇਲਹਾਮ ਮਨ ਦੇ ਇਲਹਾਮ ਵਜੋਂ ਕੁਦਰਤ ਦੀ ਅਗਾਊਂ ਸਿੱਧੀ ਥਾਂ ਬਦਲੀ ਹੈ, ਜਿਹੜੀ ਆਜ਼ਾਦ ਹੈ। ਇਹ ਮਨ ਦੇ ਸੰਸਾਰ ਵਜੋਂ ਕੁਦਰਤ ਦੀ ਫਰਜ਼ੀ ਆਜ਼ਾਦ ਹੋਂਦ ਨੂੰ ਮੰਨ ਕੇ ਤੁਰਦੀ ਹੈ। ਸੰਕਲਪ ਵਿਚ ਇਲਹਾਮ ਮਨ ਦੀ ਹੋਂਦ ਕੁਦਰਤ ਦੀ ਸਿਰਜਣਾ ਹੈ, ਜਿਸ ਰਾਹੀਂ ਮਨ ਆਪਣੀ ਪੁਸ਼ਟੀ ਅਤੇ ਆਜ਼ਾਦੀ ਦਾ ਸੱਚ ਪ੍ਰਾਪਤ ਕਰਦਾ ਹੈ। ਸਰਬ-ਸ਼ਕਤੀਮਾਨ ਜਾਂ ਪੂਰਨ ਮਨ ਹੀ ਹੈ। ਇਹ ਸਰਬ-ਸ਼ਕਤੀਮਾਨ ਦੀ ਉੱਚਤਮ ਵਿਆਖਿਆ ਹੈ।"(45)

**ਮਾਰਕਸ ਦੇ ਸ਼ਬਦਾਂ ਵਿੱਚ ਸਰਮਾਏਦਾਰੀ ਪ੍ਰਬੰਧ :**

**I** "ਮਨੁੱਖ ਨੂੰ ਇਕ ਮਨੁੱਖ ਵਸਤੂ ਵਜੋਂ ਮਨੁੱਖ ਦੇ ਤੌਰ 'ਤੇ ਪੈਦਾ ਨਹੀਂ ਕਰਦਾ ਸਗੋਂ ਉਸ ਨੂੰ ਮਾਨਸਿਕ ਅਤੇ ਸਰੀਰਕ ਤੌਰ ਉੱਤੇ ਇਕ ਅਣਮਨੁੱਖੀ ਹੋਂਦ ਵਜੋਂ ਵਿਕਸਿਤ ਕਰਦਾ ਹੈ।"(58)

"ਸਰਮਾਏਦਾਰੀ ਪੈਦਾਵਾਰ ਨਾ ਸਿਰਫ ਆਮ ਰੂਪ ਵਿਚ ਮਨੁੱਖ ਨੂੰ ਇੱਕ ਵਸਤੂ, ਮਨੁੱਖੀ ਵਸਤੂ, ਮਨੁੱਖ ਨੂੰ ਵਸਤੂ ਦੇ ਰੂਪ ਵਿਚ ਪੈਦਾ ਕਰਦੀ ਹੈ ਸਗੋਂ ਇਹ ਉਸ ਨੂੰ ਦਿਮਾਗੀ ਅਤੇ ਸਰੀਰਕ ਤੌਰ ਉੱਤੇ ਇੱਕ ਅਣਮਨੁੱਖੀ ਹੋਂਦ - ਕਿਰਤੀਆਂ ਅਤੇ ਸਰਮਾਏਦਾਰਾਂ ਦੀ ਅਨੈਤਿਕ ਤੌਰ 'ਤੇ ਭ੍ਰਿਸ਼ਟੀ ਅਤੇ ਉਜੱਡ ਹੋਂਦ - ਵਜੋਂ ਪੈਦਾ ਕਰਦੀ ਹੈ। ਇਸ ਦੀ ਉਪਜ ਸੁਤੇਸਿਧ ਸਵੈਚਾਲਤ ਵਸਤੂ - ਮਨੁੱਖ ਵਸਤੂ ਹੈ।"59

**II** "ਜ਼ਿੰਦਗੀ ਨੂੰ ਇਕਹਿਰੇ ਸਰੀਰਕ ਪੱਧਰ ਉੱਤੇ ਜਿਉਣ ਵਾਲੇ ਉਜੱਡ ਮਨੁੱਖ ਲਈ ਪਦਾਰਥਵਾਦ ਦਾ ਮਤਲਬ ਪੇਟੂਪੁਣਾ, ਨਸ਼ੇਖੋਰੀ, ਅੱਖਾਂ ਦੀ ਹਵਸ ਤੇ ਕਾਮੁਕ ਲਾਲਸਾਵਾਂ ਪੂਰੀਆਂ ਕਰਨਾ, ਵਿਖਾਵੇ ਦੀ ਜ਼ਿੰਦਗੀ ਜਿਉਣਾ, ਹਰ ਤਰ੍ਹਾਂ ਦੇ ਲਾਭ ਮਗਰ ਦੌੜਨਾ, ਲਾਲਸਾ ਭਰਿਆ, ਲੋਭੀ, ਹਿਰਸੀ, ਸ਼ੇਅਰ ਬਾਜ਼ਾਰੂ ਠੱਗੀ ਤੇ ਇਸ ਤਰ੍ਹਾਂ ਦੇ ਸਾਰੇ ਨੀਚ ਐਬਾਂ ਦਾ ਹੋਣਾ ਹੈ, ਜਿੰਨ੍ਹਾਂ ਨਾਲ ਉਸ ਨੇ ਆਪਣੇ ਆਪ ਨੂੰ ਲੁਕਵੇਂ (ਅੰਦਰੂਨੀ) ਰੂਪ ਵਿਚ ਗ੍ਰਸਿਆ ਹੁੰਦਾ ਹੈ।"60

**III** "ਨਿੱਜੀ ਜਾਇਦਾਦ ਦੀ ਹਵਸ ਇਹ ਨਹੀਂ ਜਾਣਦੀ ਕਿ ਉਜੱਡ (ਕਚਘਰੜ) ਲੋੜਾਂ ਨੂੰ ਮਨੁੱਖੀ ਲੋੜਾਂ ਵਿੱਚ ਕਿਵੇਂ ਬਦਲਿਆ ਜਾਵੇ। ਉਸਦਾ ਅਦਰਸ਼ ਹਵਾਈ ਕਲਪਨਾ, ਭਟਕਣਾ ਅਤੇ ਭਰਮ ਹੈ ਅਤੇ ਜਿਵੇਂ ਇਕ ਨਿਪੁੰਸਕ ਜਾਂ ਖੁਸਰਾ ਆਪਣੀ ਹਵਸ ਪੂਰੀ ਕਰਨ ਲਈ ਆਪਣੀ ਮੁਰਦਾ ਨਿਰਜੀਵ (ਲਿੰਗ) ਸਮਰੱਥਾ ਨੂੰ ਉਤੇਜਿਤ ਕਰਨ ਵਾਸਤੇ ਵੱਧ ਵਹਿਸ਼ਤ ਭਰੇ ਜਾਂ ਕਮੀਨੇ ਢੰਗਾਂ ਨਾਲ ਪ੍ਰੇਮ ਦਾ ਪਾਤਰ ਬਣਨ ਲਈ ਨੀਚ ਹਰਕਤਾਂ ਕਰਦਾ ਹੈ, ਬਿਲਕੁਲ ਉਵੇਂ ਹੀ ਸੱਨਅਤੀ ਖੁਸਰਾ (ਕਾਰਖੇਨਾਦਾਰ) ਚਾਂਦੀ ਦੇ ਕੁੱਝ ਛਿੱਲੜਾਂ ਵਾਸਤੇ ਸੋਨੇ ਦੇ ਮੋਹ ਵਿਚ ਆਪਦੇ ਸਭ ਤੋਂ ਪਿਆਰੇ ਗੁਆਂਢੀ ਇਸਾਈ (ਧਰਮ ਭਾਈ) ਦੀ ਜੇਬ 'ਚੋਂ

ਪੈਸਾ ਕੱਢਣ ਲਈ ਕਰਦਾ ਹੈ। ਉਹ ਦੂਜੇ ਦੀਆਂ ਸਭ ਤੋਂ ਕਮਜ਼ੋਰ ਭਾਵਨਾਵਾਂ (ਜਜ਼ਬਿਆਂ) ਨੂੰ ਪੱਠੇ ਪਾਉਣ ਲਈ ਆਪਣੀਆਂ ਸੇਵਾਵਾਂ ਅਰਪਿਤ ਕਰਦਾ ਹੈ। ਉਹ ਮਨੁੱਖ ਅਤੇ ਉਸ ਦੀਆਂ ਕਚਘਰੜ (ਅਣਵਿਕਸਿਤ) ਲੋੜਾਂ ਵਿਚਕਾਰ ਦੱਲਪੁਣੇ ਦਾ ਕੰਮ ਕਰਦਾ ਹੈ। ਮਨੁੱਖ ਦੀ ਰੋਗੀ ਮਾਨਸਿਕਤਾ ਨੂੰ ਉਤੇਜਿਤ ਕਰਨ ਲਈ ਤੇ ਉਸ ਦੀ ਹਰ ਕਮਜ਼ੋਰੀ ਦਾ ਫਾਇਦਾ ਉਠਾਉਣ ਲਈ, ਉਹ ਇਹ ਸਾਰਾ ਕੁਝ ਇਸ ਲਈ ਕਰਦਾ ਹੈ ਤਾਂ ਕਿ ਉਹ ਆਪਣੇ ਪਿਆਰੇ (ਧਰਮ ਭਾਈ) ਦੀ ਕੀਤੀ ਸੇਵਾ ਬਦਲੇ ਕੁਝ ਪੈਸਿਆਂ ਦੀ ਮੰਗ ਕਰ ਸਕੇ। ਹਰ (ਸਨਅਤੀ ਜਾਂ ਜਿਣਸੀ) ਪੈਦਾਵਾਰ ਸ਼ਿਕਾਰ ਨੂੰ ਚੋਗਾ ਪਾ ਕੇ ਫਸਾਉਣ ਲਈ ਹੈ ਤਾਂ ਕਿ ਉਸਦਾ ਪੈਸਾ ਖੋਹਣ ਲਈ ਉਸ ਦੀ ਸਮੁੱਚੀ ਹੋਂਦ (ਚੇਤਨਾ) ਨੂੰ ਹੀ ਕਾਬੂ ਕਰ ਲਿਆ ਜਾਵੇ।"61(51)

**ਏਂਗਲਜ਼ ਕਹਿੰਦਾ ਹੈ ਕਿ :**

"ਜ਼ਿੰਦਗੀ ਨੂੰ ਇਕਹਿਰੇ ਸਰੀਰਕ ਪੱਧਰ ਉੱਤੇ ਜਿਉਣ ਵਾਲੇ ਉਜੱਡ ਮਨੁੱਖ ਲਈ ਪਦਾਰਥਵਾਦ ਦਾ ਮਤਲਬ ਪੇਟੂਪੁਣਾ, ਨਸ਼ੇਖੋਰੀ, ਅੱਖਾਂ ਦੀ ਹਵਸ ਤੇ ਕਾਮੁਕ ਇੱਛਾਵਾਂ ਪੂਰੀਆਂ ਕਰਨਾ, ਵਿਖਾਵੇ ਭਰੀ ਜ਼ਿੰਦਗੀ ਜਿਉਣਾ, ਹਰ ਤਰ੍ਹਾਂ ਦੇ ਫਾਇਦੇ ਮਗਰ ਦੌੜਨਾ, ਲਾਲਸਾ ਭਰਿਆ, ਲੋਭੀ, ਹਿਰਸੀ, ਸ਼ੇਅਰ ਬਾਜ਼ਾਰੂ ਠੱਗੀ ਤੇ ਇਸ ਤਰ੍ਹਾਂ ਦੇ ਸਾਰੇ ਨੀਚ ਐਬ ਹੋਣਾ ਹੈ, ਜਿੰਨ੍ਹਾਂ ਤੋਂ ਲੁਕਵੇਂ ਰੂਪ ਵਿਚ ਉਸ ਨੇ ਆਪਣੇ-ਆਪ ਨੂੰ ਗ੍ਰਸਿਆ ਹੁੰਦਾ ਹੈ।" 72(60)

- ਮਾਰਕਸ-ਏਂਗਲਜ਼ ਦੀ ਬੁਨਿਆਦੀ ਧਾਰਨਾ ਹੈ ਕਿ ਅਸਲੀਅਤ ਦਾ ਤੱਤ, ਉਸ ਦਾ ਸਰੀਰਕ ਤੌਰ ਤੇ ਇੰਦ੍ਰਿਆਵੀ ਅਨੁਭਵ ਕੀਤਾ ਲੱਛਣ ਹੈ ਅਤੇ ਇਹੀ ਉਸ ਦਾ ਪਦਾਰਥਵਾਦ ਹੈ। ਪਰ ਜ਼ਰੂਰੀ ਹੈ ਕਿ ਇਸ ਅਨੁਭਵ ਰਾਹੀਂ ਪ੍ਰਾਪਤ ਕੀਤੀ ਚੇਤਨਾ ਜਾਂ ਗਿਆਨ ਨਾਲ ਇਸ ਪਦਾਰਥਵਾਦ ਦਾ ਰਿਸ਼ਤਾ ਦਵੰਦੀ ਹੈ। ਮਨੁੱਖੀ ਚੇਤਨਾ ਅਤੇ ਮਨੁੱਖ ਦੇ ਇੰਦ੍ਰਿਆਵੀ ਅਨੁਭਵ ਦਾ ਹੀ ਰਿਸ਼ਤਾ ਹੈ। ਇਹੀ ਦਵੰਦਵਾਦੀ ਪਦਾਰਥਵਾਦ ਜਾਂ ਭੌਤਿਕਵਾਦੀ ਦਵੰਦਵਾਦ ਹੈ। ਭਾਵ ਕੁਦਰਤੀ ਲੋੜਾਂ ਦੇ ਗਿਆਨ ਨਾਲ ਮਨ ਜਾਂ ਇੰਦ੍ਰਿਆਵੀ ਜਜ਼ਬਿਆਂ 'ਤੇ ਸਵੈ ਕਾਬੂ ਪਾ ਕੇ ਜਿਉਣਾ।

ਅਸਲੀ ਮਨੁੱਖੀ ਵਿਕਾਸ ਕਿਸੇ ਮਨੁੱਖ ਦਾ ਅਨੁਭਵੀ (ਜਜ਼ਬਾਤੀ) ਵਿਕਾਸ ਹੀ ਹੈ। ਮਨੁੱਖ ਦੇ ਅਨੁਭਵੀ ਗਿਆਨ ਦਾ ਵਿਕਾਸ ਕਰਦੇ ਜਾਣਾ ਹੀ ਅਗਾਂਹਵਧੂ ਹੋਣਾ ਹੈ। ਇਹ ਵਿਕਾਸ ਮਨੁੱਖੀ ਜਜ਼ਬਿਆਂ ਦਾ ਵਿਕਾਸ ਹੈ। ਜਜ਼ਬਿਆਂ ਦਾ ਵਿਕਾਸ ਹੀ ਮਨੁੱਖੀ ਸੰਵੇਦਨਸ਼ੀਲਤਾ ਜਾਂ ਮਨੁੱਖੀ ਦਰਦ ਨੂੰ ਤਿੱਖਾ ਕਰਦਾ ਹੈ। ਇਹੀ ਸੰਵੇਦਨਸ਼ੀਲਤਾ ਮਨੁੱਖ ਨੂੰ ਇੱਕ-ਦੂਜੇ ਦੇ ਦੁੱਖ-ਸੁੱਖ ਦਾ ਅਹਿਸਾਸ ਕਰਵਾਉਂਦੀ ਹੈ। ਇਹੀ ਸਮਾਜੀ ਚੇਤਨਾ ਦਾ ਮੂਲ ਹੈ। ਸਭਿਆਚਾਰਕ ਵਿਕਾਸ ਹੋਰ ਕੁਝ ਨਹੀਂ ਸਗੋਂ ਮਨੁੱਖ ਦੀ ਇਸੇ ਸਮਾਜੀ ਚੇਤਨਾ ਦਾ ਵਿਕਾਸ ਹੈ।(ਗ.ਸ-61)

ਮਾਰਕਸ ਅਨੁਸਾਰ, " ਮਨੁੱਖ ਜਦੋਂ ਆਪਣੇ ਸੁਭਾਵਿਕ (ਜਜਬਾਤੀ) ਪ੍ਰਗਟਾਵੇ 'ਚ ਨਹੀਂ ਹੁੰਦਾ ਤਾਂ ਉਦੋਂ ਉਹ ਮਨੁੱਖ ਵੀ ਨਹੀਂ ਹੋ ਸਕਦਾ। ਅਤੇ ਇਸ ਲਈ ਅੱਖਾਂ ਕੰਨਾਂ ਆਦਿ ਨਾਲ ਲੈਸ ਮਨੁੱਖ ਵਜੋਂ, ਸਮਾਜ ਸੰਸਾਰ ਅਤੇ ਕੁਦਰਤ ਵਿੱਚ ਘਟ ਰਹੇ ਮਨੁੱਖੀ ਅਤੇ ਕੁਦਰਤੀ ਵਰਤਾਰੇ ਉਸਦੀ ਸੋਚ ਦੀ ਪਕੜ ਵਿੱਚ ਨਹੀਂ ਆ ਸਕਦੇ।"7361

## ਕਮਿਊਨਿਜ਼ਮ

**ਮਾਰਕਸ ਦੇ ਸ਼ਬਦਾਂ ਵਿੱਚ :**

ਕਮਿਊਨਿਜ਼ਮ ਮਨੁੱਖ ਦੀ ਇੱਕ ਸਮਾਜੀ (ਭਾਵ ਮਨੁੱਖੀ) ਹੋਂਦ ਵਜੋਂ ਖ਼ੁਦ (ਸਵੈ) ਵੱਲ ਪੂਰਨ ਵਾਪਸੀ ਹੈ। ਪਿਛਲੇ ਵਿਕਾਸ ਦੀ ਅਰਜਿਤ ਕੀਤੀ ਹੋਈ ਸਮੁੱਚੀ ਦੌਲਤ (ਪੈਦਾਵਾਰੀ ਸੰਦਾਂ ਤੋਂ ਅਨੁਭਵੀ ਸਿਆਣਪ) ਨੂੰ ਆਪਣੇ ਵਿਚ ਸਮੇਟਦੀ ਹੋਈ ਸੁਚੇਤ ਰੂਪ ਵਿਚ ਵਾਪਸੀ। ਇਹ ਕਮਿਊਨਿਜ਼ਮ ਪੂਰਨ ਵਿਕਸਿਤ ਕੁਰਦਤਵਾਦ ਵਜੋਂ ਬਰਾਬਰ ਹੈ- ਇਨਸਾਨੀਅਤ ਅਤੇ ਪੂਰਨ ਵਿਕਸਿਤ ਇਨਸਾਨੀਅਤ ਵਜੋਂ ਬਰਾਬਰ ਹੈ - ਕੁਦਰਤਵਾਦ। ਮਨੁੱਖ ਤੇ ਕੁਦਰਤ ਵਿਚਕਾਰ ਅਤੇ ਮਨੁੱਖ ਤੇ ਮਨੁੱਖ ਵਿਚਕਾਰ ਟਕਰਾਅ ਦਾ ਇਹੀ ਖਰਾ ਹੱਲ ਹੈ। ਹੋਂਦ ਅਤੇ ਤੱਤ ਵਿਚਕਾਰ, ਨਿੱਜ ਅਤੇ ਸਮੂਹ ਵਿਚਕਾਰ ਵਿਰੋਧੀ ਦਾ ਹਕੀਕੀ ਹੱਲ। ਕਮਿਊਨਿਜ਼ਮ ਇਤਿਹਾਸ ਦੀ ਅੜੌਣੀ ਦਾ ਕੀਤਾ ਹੱਲ ਹੈ ਅਤੇ ਇਹ ਜਾਣਾਦਾ ਹੈ ਕਿ ਇਹ ਖੁਦ ਹੀ ਇਸ ਦਾ ਹੱਲ ਹੈ।74(63)

- ਮਾਰਕਸ ਦੇ ਆਪਣੇ ਸ਼ਬਦਾਂ ਵਿਚ ਕਮਿਊਨਿਸਟ ਸਮਾਜ ਦੀ ਕੀਤੀ ਹੋਈ ਇਸ ਵਿਅਖਿਆ ਅਨੁਸਾਰ ਨਿੱਜੀ ਜਾਇਦਾਦ (ਦੀ ਹੋਂਦ ਅਤੇ ਸੋਚ) ਅਤੇ ਇਸ ਦਾ ਪ੍ਰਗਟ ਰੂਪ ਪੈਸਾ (ਸਰਮਾਇਆ) ਮਨੁੱਖ ਨੂੰ ਉਸ ਦੇ ਆਪੇ ਤੋਂ, ਸਵੈ ਤੋਂ, ਉਸ ਨੂੰ ਖੁਦ ਤੋਂ ਪਰਾਇਆ ਕਰ ਦੇਂਦਾ ਹੈ। ਉਸ ਦੀ ਚੇਤਨਾ ਨੂੰ ਉਸ ਦੇ ਸਰੀਰ ਤੋਂ, ਸਰੀਰਕ ਜਜ਼ਬਿਆਂ ਤੋਂ ਬੇਗਾਨਾ ਬਣਾ ਦੇਂਦਾ ਹੈ। ਮਨ ਨੂੰ ਤਨ ਨਾਲੋਂ ਪਰਾਇਆ ਕਰ ਦੇਂਦਾ ਹੈ। ਇਸ ਤਰ੍ਹਾਂ ਆਪੇ ਤੋਂ ਪਰਾਇਆ ਹੋਇਆ ਮਨੁੱਖ ਪੂਰਾ ਨਹੀਂ ਅੱਧਾ-ਅਧੂਰਾ ਭਾਵ ਪਸ਼ੂ ਦੀ ਪੱਧਰ 'ਤੇ ਜਿਉਣ ਵਾਲਾ ਉਜੱਡ (ਅਸਭਿਅਕ) ਮਨੁੱਖ ਹੈ। ਇਸ ਲਈ ਮਨੁੱਖ ਦਾ ਆਪਣੀ ਪੂਰਨਤਾ ਹਾਸਲ ਕਰਨ ਲਈ, ਸਵੈ-ਪਰਾਏਪਣ ਦੇ ਇਸ ਮੂਲ ਕਾਰਨ, ਨਿੱਜੀ ਜਾਇਦਾਦ ਅਤੇ ਇਸ ਦੇ ਪ੍ਰਗਟ ਰੂਪ ਪੈਸੇ ਦੀ ਹੋਂਦ ਦੇ ਮੁਕੰਮਲ ਖਾਤਮੇ ਅਤੇ ਨਾਲ ਹੀ ਮਨੁੱਖੀ ਸੋਚ (ਚੇਤਨਾ) ਵਿੱਚੋਂ ਵੀ ਨਿੱਜੀ ਜਾਇਦਾਦ ਅਤੇ ਪੈਸੇ ਦੀ ਇੱਛਾ ਦਾ ਖਾਤਮਾ ਹੋਣਾ ਜ਼ਰੂਰੀ ਹੈ। (ਗ.ਸ-63)

**ਜਿਵੇਂ ਮਾਰਕਸ ਦਾ ਆਪਣਾ ਕਥਨ ਹੈ :**

I "ਪੈਸਾ ਦੋਹਾਂ -ਨਿੱਜੀ ਤੇ ਸਮਾਜੀ - ਰਿਸ਼ਤਿਆਂ ਵਿਚ ਵਿਗਾੜ ਜਾਂ ਚਿੱਬ ਪਾਉਣ ਵਾਲੀ ਸ਼ਕਤੀ ਹੈ, ਜਿਹੜੀ ਆਪਣੇ ਆਪ ਵਿਚ ਆਜ਼ਾਦ ਹੋਂਦ ਰੱਖਣ ਦਾ ਦਾਅਵਾ ਕਰਦੀ ਹੈ। ਇਹ ਵਫ਼ਾਦਾਰੀ ਨੂੰ ਬੇਵਫਾਈ ਵਿੱਚ ਬਦਲ ਦੇਂਦੀ ਹੈ, ਪਿਆਰ ਨੂੰ ਨਫ਼ਰਤ ਵਿੱਚ ਬਦਲ ਦੇਂਦੀ ਹੈ, ਗੁਣਾਂ ਨੂੰ ਔਗੁਣਾਂ, ਔਗੁਣਾਂ ਨੂੰ ਗੁਣਾਂ ਵਿਚ, ਨੌਕਰ ਨੂੰ ਮਾਲਕ, ਮਾਲਕ ਨੂੰ ਨੌਕਰ, ਮੂਰਖਤਾ ਨੂੰ ਸਿਆਣਪ ਅਤੇ ਸਿਆਣਪ ਨੂੰ ਮੂਰਖ਼ਤਾ ਵਿੱਚ ਬਦਲ ਦੇਂਦੀ ਹੈ। ਕਿਉਂਕਿ ਪੈਸਾ ਕਦਰ ਦੀ ਹੋਂਦ ਰੱਖਦਾ ਅਤੇ ਸਰਗਰਮ ਸੰਕਲਪ ਹੈ, ਇਸ ਲਈ ਇਹ ਸਾਰੀਆਂ ਚੀਜ਼ਾਂ ਨੂੰ ਇੱਕ ਦੂਜੇ ਵਿਚ ਰਲਗਡ ਕਰਕੇ ਉਲਝਾ ਦੇਂਦਾ ਹੈ, ਦੁਨੀਆਂ ਨੂੰ ਸਿਰ ਪਰਨੇ

ਖੜ੍ਹਾ ਕਰ ਦਿੰਦਾ ਹੈ, ਸਾਰੀਆਂ ਕੁਦਰਤੀ ਅਤੇ ਮਨੁੱਖੀ ਵਿਸ਼ੇਸ਼ਤਾਈਆਂ ਨੂੰ ਗਡਮਡ ਕਰਕੇ ਵਿਗਾੜ ਦੇਂਦਾ ਹੈ।(63)

**II** "ਹੁਣ ਤੱਕ ਮਨੁੱਖ ਆਪਣੇ ਬਾਰੇ, ਉਹ ਕੀ ਹਨ ਅਤੇ ਕੀ ਹੋਣੇ ਚਾਹੀਦੇ ਹਨ, ਬਾਰੇ, ਹਮੇਸ਼ਾ ਗਲਤ ਵਿਚਾਰ ਬਣਾਉਂਦੇ ਰਹੇ ਹਨ। ਉਹ ਆਪਣੇ ਸਾਰੇ ਰਿਸ਼ਤੇ, ਰੱਬ ਤੇ ਆਮ ਮਨੁੱਖਾਂ ਬਾਰੇ, ਬਣੇ ਆਪਣੇ ਵਿਚਾਰਾਂ ਅਨੁਸਾਰ ਤਹਿ ਕਰਦੇ ਰਹੇ ਹਨ। ਉਨ੍ਹਾਂ ਦੇ ਦਿਮਾਗ ਦੀ ਉਪਜ ਉਨ੍ਹਾਂ ਦੇ ਹੱਥਾਂ ਵਿੱਚੋਂ ਕਿਰ ਜਾਂਦੀ ਰਹੀ ਹੈ। ਉਹ ਜਿਹੜੇ ਸਿਰਜਕ ਹਨ, ਆਪਣੀ ਹੀ ਸਿਰਜਣਾ ਅੱਗੇ ਮੱਥੇ ਰਗੜਦੇ ਹਨ। ਆਓ ! ਅਸੀਂ ਉਨ੍ਹਾਂ ਨੂੰ, ਵਿਚਾਰਾਂ ਦੀ ਇਸ ਨਿਰੋਲ ਕਲਪਨਾ, ਅੰਧ ਵਿਸ਼ਵਾਸ਼ਾਂ ਅਤੇ ਕਾਲਪਨਿਕ ਹੋਂਦਾਂ, ਜਿਨ੍ਹਾਂ ਦੇ ਜੂਲੇ ਹੇਠ ਉਹ ਪਿੱਸ ਰਹੇ ਹਨ, ਤੋਂ ਮੁਕਤ ਕਰਵਾਈਏ। ਆਓ ! ਅਸੀਂ ਸੰਕਲਪਾਂ ਦੇ ਇਸ ਰਾਜ ਵਿਰੁੱਧ ਬਗ਼ਾਵਤ ਕਰੀਏ।"83(70)

– ਵੱਡੇ-ਵੱਡੇ ਸ਼ਹਿਰਾਂ ਦਾ ਹੋ ਰਿਹਾ ਪਸਾਰ, ਇਹਨਾਂ ਸ਼ਹਿਰਾਂ ਵਿੱਚ ਬਣ ਰਹੀਆਂ ਉੱਚੀਆਂ ਉੱਚੀਆਂ ਇਮਾਰਤਾਂ, ਬਣ ਰਹੇ ਆਲੀਸ਼ਾਨ ਪੰਜ ਸਤਾਰਾ ਹੋਟਲ, ਵੱਡੇ-ਵੱਡੇ ਮਾਲ, ਇਨਾਂ ਮਾਲਾਂ ਵਿੱਚ ਦੁਨੀਆਂ ਭਰ ਦੇ ਸਮਾਨ ਨਾਲ ਭਰੇ ਹੱਟ, ਇਹਨਾਂ ਹੱਟਾਂ ਵਿੱਚ ਨਵੇਂ ਨਵੇਂ ਫੈਸ਼ਨਾਂ ਦੇ ਰੰਗ ਬਰੰਗੇ, ਮਹਿੰਗੇ ਤੋਂ ਮਹਿੰਗੇ ਕੱਪੜੇ, ਸ਼ਹਿਰਾਂ ਦੀਆਂ ਸੜਕਾਂ ਤੇ ਰੌਣਕਾਂ, ਬਜ਼ਾਰਾਂ 'ਚ ਲੋਕਾਂ ਦੀਆਂ ਭੀੜਾਂ, ਪੱਛਮੀਂ ਦੇਸ਼ਾਂ ਵਾਂਗ ਵੱਡੇ-ਵੱਡੇ ਸ਼ਹਿਰਾਂ 'ਚ ਨਾਈਟ ਕਲੱਬਾਂ, ਇਨ੍ਹਾਂ ਕਲੱਬਾਂ 'ਚ ਰਾਤ ਭਰ ਹੁੰਦੇ ਭੜਕੀਲੇ ਡਾਂਸ, ਥਾਂ-ਥਾਂ ਖੁੱਲ੍ਹੀਆਂ ਅੰਗਰੇਜ਼ੀ ਤੇ ਦੇਸੀ ਸ਼ਰਾਬ ਦੀਆਂ ਦੁਕਾਨਾਂ, ਵੱਡੇ-ਵੱਡੇ ਸ਼ਹਿਰਾਂ ਵਿਚ ਮਹਿੰਗੀ ਤੋਂ ਮਹਿੰਗੀ ਸ਼ਰਾਬ ਦੀ ਪ੍ਰਾਪਤੀ, ਇਨ੍ਹਾਂ ਦੁਕਾਨਾ 'ਚ ਲੋਕਾਂ ਦੀਆਂ ਭੀੜਾਂ, ਨਵੇਂ ਬਣੇ ਮਲਟੀਪਲੈਕਸ-ਨੁਮਾ ਸਿਨਮਿਆਂ 'ਚ ਲਗਦੀਆਂ ਨਵੀਆਂ ਫਿਲਮਾਂ, ਲੋਕਾਂ ਦੇ ਇਲਾਜ ਲਈ ਕਈ-ਕਈ ਮੰਜਲਾ ਆਲੀਸ਼ਾਨ ਹੋਟਲਾਂ ਵਰਗੇ ਹਸਪਤਾਲ, ਇਨ੍ਹਾਂ ਸ਼ਹਿਰਾਂ ਦੀਆਂ ਸੜਕਾਂ ਤੇ ਭੱਜਦੀਆਂ ਮਹਿੰਗੀਆਂ ਤੋਂ ਮਹਿੰਗੀਆਂ ਕਾਰਾਂ, ਅੱਡ-ਅੱਡ ਕੰਪਨੀ ਦੇ ਦੇ ਨਵੇਂ ਨਵੇਂ ਮਾਡਲਾਂ ਦੀ ਹੋੜ, ਸ਼ਹਿਰਾਂ ਦੇ ਬਾਹਰ-ਵਾਹਰ ਬਣੇ ਰਾਜਿਆਂ ਦੇ ਮਹੱਲਾਂ ਨੂੰ ਮਾਤ ਪਾਉਂਦੇ ਵੱਡੇ-ਵੱਡੇ ਵਿਆਹ ਮਹੱਲ, ਜਿਨ੍ਹਾਂ ਬਾਰੇ ਪਹਿਲਾਂ ਕਦੇ ਕਿਸੇ ਨੇ ਸੁਪਨਿਆਂ ਵਿਚ ਵੀ ਨਹੀਂ ਸੋਚਿਆ ਹੋਣਾ। ਸ਼ਹਿਰਾਂ ਦੇ ਅੰਦਰ ਤੇ ਸ਼ਹਿਰਾਂ ਦੇ ਬਾਹਰ-ਵਾਹਰ ਚਮਚਮ ਕਰਦੀਆਂ ਬਿਜਲੀਆਂ, ਇਹ ਸਭ ਇੱਕ ਬੜਾ ਦਿਲ ਖਿੱਚ, ਕਹਿਣ ਨੂੰ ਖ਼ੂਬਸੂਰਤ ਨਜ਼ਾਰਾ ਪੇਸ਼ ਕਰਦੇ ਹਨ, ਜਿਨ੍ਹਾਂ ਨੂੰ ਵੇਖ ਕੇ ਮਨ ਅੱਸ਼-ਅੱਸ਼ ਕਰ ਉੱਠਦਾ ਹੈ, ਸਭ ਪਾਸੇ ਬੱਲੇ-ਬੱਲੇ ਹੈ।

ਪਰ ਦੂਜੇ ਦ੍ਰਿਸ਼ਟੀਕੋਣ ਅਨੁਸਾਰ ਇਹ ਸਾਰਾ ਕੁਝ ਹੁੰਦਿਆਂ-ਸੁੰਦਿਆਂ ਵੀ ਮਨੁੱਖ ਮਰ ਰਿਹਾ ਹੈ। ਮਨੁੱਖੀ ਰਿਸ਼ਤੇ ਮਰ ਰਹੇ ਹਨ, ਪਰਿਵਾਰ ਟੁੱਟ ਰਹੇ ਹਨ, ਨੌਜਵਾਨ ਨਸ਼ੇੜੀ ਬਣਦੇ ਜਾ ਰਹੇ ਹਨ, ਕੁੜੀਆਂ ਸ਼ੌਕੀਆ ਵੇਸਵਾਵਾਂ ਬਣ ਰਹੀਆਂ ਹਨ ਅਤੇ ਇਸ ਦੇ ਨਾਲ ਹੀ ਇਹ ਸਾਰਾ ਕੁਝ ਦਿੱਸ ਰਿਹਾ 'ਵਿਕਾਸ' ਨਾ ਸਿਰਫ ਕੁਦਰਤੀ ਵਸੀਲਿਆਂ ਦਾ ਉਜਾੜਾ ਹੈ ਸਗੋਂ ਵੱਡੀ ਬਹੁਗਿਣਤੀ ਗਰੀਬ ਲੋਕਾਂ ਦੀ ਕੀਮਤ 'ਤੇ ਹੋ ਰਿਹਾ ਹੈ, ਜਿਹੜਾ ਸਮੁੱਚੇ ਚੌਗਿਰਦੇ, ਧਰਤੀ, ਪਾਣੀ, ਹਵਾ ਨੂੰ ਜ਼ਹਿਰੀ ਬਣਾ ਰਿਹਾ ਹੈ ਤੇ ਹਾਲਤ ਇਥੋਂ ਤੱਕ ਪਹੁੰਚ ਗਈ ਹੈ ਕਿ ਇਸ 'ਵਿਕਾਸ' ਕਾਰਨ ਧਰਤੀ 'ਤੇ ਵਧੀ ਤਪਸ਼ ਨੇ ਸਮੁੱਚੀ ਮਨੁੱਖ ਜਾਤੀ ਦੀ ਹੋਂਦ ਨੂੰ ਹੀ ਖਤਰੇ ਮੂੰਹ ਲਿਆ ਖੜ੍ਹਾ ਕੀਤਾ ਹੈ।

ਸੁਆਲ ਇਹ ਪੈਦਾ ਹੁੰਦਾ ਹੈ ਕਿ ਇਨ੍ਹਾਂ ਦੋਹਾਂ ਦ੍ਰਿਸ਼ਟੀਕੋਣਾਂ 'ਚੋਂ ਕਿਹੜਾ ਸਹੀ ਹੈ? ਪਹਿਲੇ ਦ੍ਰਿਸ਼ਟੀਕੋਣ ਵਾਲਿਆਂ ਦਾ ਤਰਕ ਹੈ ਕਿ ਦੂਜੇ ਦ੍ਰਿਸ਼ਟੀਕੋਣ ਵਾਲੇ ਨਾਂਹਪੱਖੀ ਸੋਚਣੀ ਦੇ ਧਾਰਨੀ ਹਨ ਅਤੇ ਇਹ ਸੰਭਵ ਹੀ ਨਹੀਂ ਹੈ ਕਿ ਸਾਰਿਆਂ ਨੂੰ 'ਵਿਕਾਸ' ਵਿਚ ਭਾਈਵਾਲ ਬਣਾਇਆ ਜਾ ਸਕੇ। ਉਨ੍ਹਾਂ ਦੀ ਇਕ ਹੋਰ ਦਲੀਲ ਇਹ ਹੈ ਕਿ ਜੇ ਇਹ ਉਤਲਾ 'ਵਿਕਾਸ' ਨਾ ਹੋਵੇ ਤਾਂ ਬਹੁਗਿਣਤੀ ਗਰੀਬ ਲੋਕ, ਜਿਹੜੇ ਇਨ੍ਹਾਂ ਥਾਵਾਂ 'ਤੇ ਕੰਮ ਕਰ ਰਹੇ ਹਨ, ਬੇਰੁਜ਼ਗਾਰੀ ਜਾਂ ਭੁੱਖ ਨਾਲ ਉਂਜ ਹੀ ਮਰ ਜਾਣ। ਦੂਜੇ ਦ੍ਰਿਸ਼ਟੀਕੋਣ ਵਾਲਿਆਂ ਦਾ ਕਹਿਣਾ ਹੈ ਕਿ ਅਸਲ ਵਿਚ ਇਸ ਸੰਸਾਰ ਅੰਦਰ ਗਰੀਬੀ, ਬੇਰੁਜ਼ਗਾਰੀ ਜਾਂ ਭੁੱਖਮਰੀ ਸਮੇਤ ਮਨੁੱਖੀ ਸਮਾਜ ਨੂੰ ਚੰਬੜੀਆਂ ਸਾਰੀਆਂ ਬਿਮਾਰੀਆਂ ਦੀ ਜੜ੍ਹ, ਪਹਿਲੇ ਦ੍ਰਿਸ਼ਟੀਕੋਣ ਵਾਲਿਆਂ ਦਾ ਕੁਦਰਤੀ ਹਕੀਕਤ ਤੋਂ ਟੁੱਟ ਕੇ ਕੀਤਾ ਜਾ ਰਿਹਾ ਇਹ ਕਾਲਪਨਿਕ ਵਿਕਾਸ ਹੀ ਹੈ।(ਗ.ਸ-76)

**ਏਂਗਲਜ ਅਨੁਸਰ :**

**I** "ਇਸ ਤਰ੍ਹਾਂ ਸਾਰਿਆਂ ਦੀ, ਸਾਰਿਆਂ ਵਿਰੁੱਧ ਸਮਾਜੀ ਜੰਗ ਦਾ ਐਲਾਨ ਹੋ ਗਿਆ ਹੈ। ਬਿਲਕੁਲ ਹੁਣੇ ਆਈ ਸਟੱਰਨਰ ਦੀ ਕਿਤਾਬ ਵਾਂਗ ਲੋਕ ਇੱਕ-ਦੂਜੇ ਨੂੰ ਸਿਰਫ ਵਰਤੋਂ ਦੀ ਵਸਤੂ ਸਮਝਦੇ ਹਨ, ਹਰ ਕੋਈ ਦੂਜੇ ਦੀ ਧੋਖੇ ਭਰੀ ਲੁੱਟ ਕਰਦਾ ਹੈ ਅਤੇ ਇਨ੍ਹਾਂ ਸਾਰਿਆਂ ਦਾ ਅੰਤ ਇਹ ਹੈ ਕਿ ਤਗੜਾ ਮਾੜੇ ਨੂੰ ਪੈਰਾਂ ਹੇਠ ਦਰੜੀ ਆਉਂਦਾ ਹੈ ਅਤੇ ਕੁਝ ਕੁ ਸ਼ਕਤੀਸ਼ਾਲੀ ਸਮਾਏਦਾਰ ਹਰ ਇਕ ਵਸਤੂ ਉੱਤੇ ਆਪਣਾ ਕਬਜਾ ਜਮਾ ਕੇ ਬੈਠੇ ਹੋਏ ਹਨ ਜਦੋਂ ਕਿ ਬਾਕੀ ਹੋਰਨਾਂ ਲਈ ਮਹਿਜ ਆਪਣੀ ਹੋਂਦ ਬਚਾਉਣੀ ਹੀ ਔਖੀ ਹੋ ਗਈ ਹੈ।"94

**II** "ਸਾਰੇ ਵੱਡੇ ਸ਼ਹਿਰਾਂ ਦਾ ਸੱਚ ਹੈ। ਹਰ ਥਾਂ ਵਹਿਸ਼ੀ ਹੱਦ ਤੱਕ ਬੇਵਾਸਤਗੀ (ਉਦਾਸੀਨਤਾ), ਘੋਰ ਹੰਕਾਰ ਇਕ ਪਾਸੇ ਅਤੇ ਸਿਰੇ ਦੀ ਕੰਗਾਲੀ ਤੇ ਦੁੱਖ ਦੂਜੇ ਪਾਸੇ। ਹਰ ਥਾਂ ਸਮਾਜੀ ਜੰਗ ਜਾਰੀ ਹੈ, ਹਰ ਮਨੁੱਖ ਦਾ ਘਰ ਘਿਰੀ ਹੋਈ ਹਾਲਤ ਵਿਚ ਹੈ, ਹਰ ਥਾਂ ਕਾਨੂੰਨ ਦੀ ਸੁਰੱਖਿਆ ਹੇਠ ਇੱਕ ਦੂਜੇ ਦੀ ਲੁੱਟ ਕਰਨ ਦੀ ਖੁੱਲ੍ਹ ਹੈ ਅਤੇ ਇਹ ਸਾਰਾ ਕੁਝ ਏਨੀ ਬੇਸ਼ਰਮੀ ਨਾਲ, ਏਨੇ ਖੁੱਲ੍ਹੇ ਢੰਗ ਨਾਲ ਹੋ ਰਿਹਾ ਹੈ ਕਿ ਬੰਦਾ ਸਾਡੀ ਸਮਾਜੀ ਹਾਲਤ ਦੇ ਨਿਕਲ ਰਹੇ ਸਿੱਟਿਆਂ, ਜਿਹੜੇ ਹਰ ਥਾਂ ਸ਼ਰੇਆਮ ਪ੍ਰਗਟ ਹੋ ਰਹੇ ਹਨ, ਨੂੰ ਵੇਖ ਕੇ ਸੁੰਗੜਦਾ ਹੀ ਜਾਏ। ਬੰਦਾ ਸਿਰਫ ਹੈਰਾਨ ਹੀ ਹੋ ਸਕਦਾ ਹੈ ਕਿ ਇਹ ਸਾਰਾ ਪਾਗਲੀ ਤਾਣਾ-ਬਾਣਾ ਅਜੇ ਵੀ 'ਕੱਠਾ ਹੈ।"95(79)

**III** "... ਆਧੁਨਿਕ ਸ਼ਹਿਰੀ ਸਮਾਜ ਵਿਚ ਮੁਕਾਬਲਾ, ਜਿਹੜਾ ਸਾਰਿਆਂ ਦੀ ਸਾਰਿਆਂ ਵਿਰੁੱਧ ਲੜਾਈ ਦਾ ਮੁਕੰਮਲ ਪ੍ਰਗਟ ਰੂਪ ਹੈ, ਵਿਆਪਤ ਹੈ। ਇਹ ਲੜਾਈ ਜ਼ਿੰਦਗੀ ਲਈ ਇੱਕ ਲੜਾਈ ਹੈ, ਹਰ ਇੱਕ ਚੀਜ਼ ਲਈ, ਲੋੜਾਂ ਦੇ ਮਸਲੇ

ਵਿਚ ਜ਼ਿੰਦਗੀ ਅਤੇ ਮੌਤ ਦੀ ਲੜਾਈ। ਇਹ ਸਿਰਫ ਇਨ੍ਹਾਂ ਵਰਗਾਂ ਦੇ ਵਿਅਕਤੀਆਂ ਵਿਚਕਾਰ ਲੜਾਈ ਨਹੀਂ ਸਗੋਂ ਹਰ ਵਿਅਕਤੀ ਦੀ ਹਰ ਵਿਅਕਤੀ ਨਾਲ ਲੜਾਈ ਹੈ। ਹਰ ਬੰਦਾ ਇਕ-ਦੂਜੇ ਦੇ ਰਸਤੇ ਵਿੱਚ ਖੜ੍ਹਾ ਹੈ ਅਤੇ ਹਰ ਕੋਈ ਆਪਣੇ ਰਸਤੇ ਵਿਚ ਖੜ੍ਹੇ ਦੂਜੇ ਨੂੰ ਦਰੜ ਕੇ ਅੱਗੇ ਲੰਘ ਜਾਣਾ ਚਾਹੁੰਦਾ ਹੈ।"96(79)

## ਵਿਚਾਰਾਂ ਅਤੇ ਹਥਿਆਰਾਂ ਦਾ ਰਿਸ਼ਤਾ

**ਕਾਰਲ ਮਾਰਕਸ ਦੀ ਇਕ ਬਹੁਤ ਅਹਿਮ ਧਾਰਨਾ ਅਨੁਸਾਰ :**

"ਆਲੋਚਨਾ ਦਾ ਹਥਿਆਰ, ਬਿਨਾਂ ਸ਼ੱਕ, ਹਥਿਆਰਾਂ ਦੀ ਆਲੋਚਨਾ ਦੀ ਥਾਂ ਨਹੀਂ ਲੈ ਸਕਦਾ। ਠੋਸ ਤਾਕਤ ਨੂੰ ਠੋਸ ਤਾਕਤ ਨਾਲ ਹੀ ਉਲਟਾਇਆ ਜਾ ਸਕਦਾ ਹੈ। ਪਰ ਸਿਧਾਂਤ ਜਿਵੇਂ ਹੀ ਜਨਤਾ ਨੂੰ ਕੀਲ ਲੈਂਦਾ ਹੈ, ਉਹ ਵੀ ਠੋਸ ਤਾਕਤ ਬਣ ਜਾਂਦਾ ਹੈ। ਸਿਧਾਂਤ ਜਨਤਾ ਨੂੰ ਕੀਲਣ ਦੇ ਯੋਗ ਬਣਾ ਜਾਦਾ ਹੈ, ਜਦੋਂ ਉਹ ਜਨਤਾ ਦੇ ਜਜ਼ਬਿਆਂ ਨੂੰ ਟੁੰਬਦਾ ਹੈ ਅਤੇ ਇਹ ਜੰਤਾ ਦੇ ਜਜ਼ਬਿਆਂ ਨੂੰ ਉਦੋਂ ਪੂਰੀ ਤਰ੍ਹਾਂ ਟੁੰਬਦਾ ਹੈ ਜਦੋਂ ਇਹ ਸਹਿਜ (ਕੁਦਰਤੀ) ਮੌਲਿਕ ਅਤੇ ਅਗਾਂਹ ਵਧੂ (ਰੈਡੀਕਲ) ਹੋਵੇ । ਕੁਦਰਤੀ ਮੌਲਕ ਅਤੇ ਅਗਾਂਹ ਵਧੂ ਹੋਣਾ ਮਸਲੇ ਦੀ ਧੁਰ ਤਹਿ (ਮੂਲ) ਤੱਕ ਪਹੁੰਚਣਾ ਹੈ। ਪਰ ਮਨੁੱਖ ਲਈ ਖੁਦ ਮਨੁੱਖ ਹੀ ਮੂਲ ਹੈ। ਜਰਮਨ ਵਿਚਾਰਧਾਰਾ ਦੇ ਮੌਲਿਕ, ਅਗਾਂਹਵਧੂ ਅਤੇ ਕੁਦਰਤੀ ਹੋਣ ਅਤੇ ਇਸ ਤਰ੍ਹਾਂ ਦੀ ਅਸਲੀ ਸ਼ਕਤੀ ਦਾ ਸਪਸ਼ਟ ਸਬੂਤ ਇਹ ਹੈ ਕਿ ਇਹ ਧਰਮ ਦੇ ਦ੍ਰਿੜ ਸਕਾਰਾਤਮਕ ਖਾਤਮੇ ਤੋਂ ਆਰੰਭ ਹੁੰਦੀ ਹੈ। ਧਰਮ ਦੀ ਆਲੋਚਨਾ ਇਸ ਸਪੱਸ਼ਟ ਹੁਕਮੀਆਂ ਉਪਦੇਸ਼ ਨਾਲ ਖਤਮ ਹੁੰਦੀ ਹੈ ਕਿ ਮਨੁੱਖ ਆਪਣੀ ਹੋਂਦ ਪੱਖੋਂ ਹੀਣਾ, ਗੁਲਾਮ, ਨੀਚ, ਕਮੀਨਾ, ਇਕੱਲਾ ਬਣਾ ਦਿੱਤਾ ਗਿਆ ਹੈ, ਉਲਟਾਅ ਕੇ ਬਾਹਰ ਮਾਰੇ ਜਾਣ।"113(89)

– ਪਰ ਸਿਧਾਂਤ ਨਾਲ ਲੈਸ ਮਨੁੱਖ ਹੀ ਹਥਿਆਰਬੰਦ ਰਾਜ-ਸ਼ਕਤੀਆਂ ਨਾਲ ਟੱਕਰ ਲੈਣ ਦੀ ਜੁੱਰਤ ਕਰ ਸਕਦਾ ਹੈ ਅਤੇ ਸਿਧਾਂਤ ਨਾਲ ਟੁੰਬੇ ਜਜ਼ਬੇ ਹੀ ਆਦਮੀ 'ਚ ਜ਼ੁੱਰਤ ਦਾ ਜਜ਼ਬਾ ਪੈਦਾ ਕਰ ਸਕਦੇ ਹਨ। ਸਿਧਾਂਤ ਮਨੁੱਖ ਦੇ ਜਜ਼ਬਿਆਂ ਨੂੰ ਤਾਂ ਹੀ ਟੁੰਬ ਸਕਦਾ ਹੈ, ਜੇ ਉਹ ਮੌਲਿਕ, ਅਗਾਂਹਵਧੂ ਤੇ ਕੁਦਰਤੀ ਸੱਚ ਹੋਵੇ। ਧਰਮ ਦੀ ਸਾਕਾਰਾਤਮਕ ਆਲੋਚਨਾ ਦਾ ਅਰਥ ਉਹ ਸਾਰੇ ਰਿਸ਼ਤੇ ਖਤਮ ਕਰਨਾ ਹੈ, ਜਿਹੜੇ ਮਨੁੱਖ ਨੂੰ ਹੀਣਾ, ਨੀਚ, ਗੁਲਾਮ, ਕਮੀਨਾ ਅਤੇ ਇਕੱਲਾ ਬਣਾਉਂਦੇ ਹਨ। ਖੁਦ ਮਨੁੱਖ ਦੀ ਤਹਿ ਤੱਕ ਪਹੁੰਚਣਦਾ ਭਾਵ ਮਨੁੱਖ ਅੰਦਰਲੇ ਅਨੁਭਵੀ ਸੰਸਾਰ (ਇੰਦ੍ਰਿਆਵੀ ਜਜ਼ਬਿਆਂ, ਮਨ ਤੇ ਚੇਤਨਾ) ਨੂੰ ਸਮਝਣਾ ਹੈ। (89)

**ਮਾਰਕਸ :**

"ਜਿਵੇਂ ਉਦੋਂ ਇਨਕਲਾਬ ਭਿਖਸ਼ੂ ਦੇ ਦਿਮਾਗ ਵਿੱਚ ਸ਼ੁਰੂ ਹੋਇਆ ਸੀ, ਉਸੇ ਤਰ੍ਹਾਂ ਹੁਣ ਇਹ ਫਿਲਾਸਫਰ ਦੇ ਦਿਮਾਗ ਵਿੱਚ ਸ਼ੁਰੂ ਹੋਇਆ। "114(89)

## ਅਸਲੀ ਅਜ਼ਾਦੀ

ਮਾਰਕਸ ਆਪਣੀ ਸਭ ਤੋਂ ਅਹਿਮ ਕਿਰਤ (**Capital)** ਸਰਮਾਇਆ ਦੀ ਤੀਜੀ ਜਿਲਦ ਦੇ ਪੰਨਾ 820 'ਤੇ ਮਨੁੱਖ ਆਜ਼ਾਦੀ ਦੀ ਗੱਲ ਕਰਦਿਆਂ ਸਪਸ਼ਟ ਤੌਰ ਤੇ ਬਿਆਨ ਕਰਦਾ ਹੈ :

**I**" ਅਸਲੀ ਆਜ਼ਾਦੀ ਦਾ ਦੌਰ ਸਿਰਫ ਉਦੋਂ ਹੀ ਆਰੰਭ ਹੁੰਦਾ ਹੈ ਜਦੋਂ ਕਿਰਤ ਦਾ ਫੈਸਲਾ ਮਨੁੱਖੀ ਲੋੜਾਂ ਅਤੇ ਪਦਾਰਥਕ ਥੁੜਾਂ ਨਹੀਂ ਕਰਦੀਆਂ ਅਤੇ ਇਸ ਤਰ੍ਹਾਂ ਵਸਤੂਆਂ ਦਾ ਖਾਸਾ ਹਕੀਕੀ ਜਿਨਸੀ ਪੈਦਾਵਾਰ ਦੇ ਘੇਰੇ ਵਿਚੋਂ ਬਾਹਰ ਨਿਕਲ ਜਾਂਦਾ ਹੈ। ਭਾਵ ਜਦੋਂ ਵਸਤਾਂ ਦੀ ਪੈਦਾਵਾਰ ਵੇਚਣ ਅਤੇ ਖਰੀਦਣ ਲਈ ਨਹੀਂ ਸਗੋਂ ਮਨੁੱਖੀ ਲੋੜਾਂ ਦੀ ਪੂਰਤੀ ਲਈ ਹੁੰਦੀ ਹੈ ਤੇ ਜਿਵੇਂ ਜਾਗਲੀ ਮਨੁੱਖ ਆਪਣੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਅਤੇ ਨਸਲ ਚਲਦੀ ਰੱਖਣ ਲਈ ਸਿੱਧੇ ਕੁਦਰਤ ਨਾਲ ਸੰਘਰਸ਼ ਕਰਦਾ ਹੈ (ਸੀ), ਉਵੇਂ ਹੀ, ਆਪਣੀਆਂ ਸਾਰੀਆਂ ਸਮਾਜੀ ਬਣਤਰਾਂ ਅਤੇ ਪੈਦਾਵਾਰੀ ਦੇ ਸਾਰੇ ਢੰਗਾਂ ਸਮੇਤ, ਸਭਿਆ ਮਨੁੱਖ ਕਰੇ (ਭਾਵ ਮਨੁੱਖ ਜਾਤੀ ਦੇ ਕੁਦਰਤ ਵਿਚਾਕਰ ਕੋਈ ਵਿਚੋਲਾ ਨਾ ਰਹੇ, ਜਿਸ ਦਾ ਅਮਲੀ ਅਰਥ ਇਹ ਹੀ ਨਿਕਲਦਾ ਹੈ ਕਿ ਸਾਰੇ ਪੈਦਾਵਾਰੀ ਸਾਧਨ ਅਤੇ ਕੁਦਰਤੀ ਸੋਮੇ ਸਮੁੱਚੀ ਮਨੁੱਖ ਜਾਤੀ ਦੀ ਸਾਮੂਹਿਕ ਮਲਕੀਅਤ ਹੋਣ), ਮਨੁੱਖ ਦੇ ਵਿਕਾਸ ਨਾਲ ਹੀ ਉਸ ਦੀਆਂ ਵਧੀਆਂ ਇਛਾਵਾਂ ਦੇ ਸਿੱਟੇ ਵਜੋਂ ਉਸ ਦੀਆਂ ਭੌਤਿਕ ਲੋੜਾਂ ਦਾ ਘੇਰਾ ਵਧੇ ਪਰ ਨਾਲ ਹੀ ਇਨ੍ਹਾਂ ਇਛਾਵਾਂ ਦੀ ਪੂਰਤੀ ਲਈ ਪੈਦਾਵਾਰੀ ਸ਼ਕਤੀਆਂ ਵੀ ਵਿਕਾਸ ਕਰਨ। ਇਹ ਆਜ਼ਾਦੀ (ਸਾਮੂਹਿਕ) ਪੈਦਾਵਾਰ ਨਾਲ ਜੁੜਿਆ ਹੋਇਆ ਸਮਾਜੀ ਮਨੁੱਖ ਹੀ ਮਾਣ ਸਕਦਾ ਹੈ, ਜਿਹੜਾ ਕੁਦਰਤ ਨਾਲ ਆਪਣੇ ਤਾਲਮੇਲ ਨੂੰ ਤਰਕਸ਼ੀਲ ਢੰਗ ਨਾਲ ਨਿਯਮਤ (ਢਕਪਚ; ਕਰਦਾ ਹੋਇਆ ਕੁਦਰਤ ਦੀਆਂ ਅਣਦਿਸਦੀਆਂ ਸ਼ਕਤੀਆਂ ਅੱਗੇ ਲਿਫਣ ਦੀ ਬਜਾਏ ਉਨ੍ਹਾਂ ਨੂੰ ਸਾਂਝੇ ਕੰਟਰੋਲ ਹੇਠ ਲਿਆਵੇ ਅਤੇ ਇਸਦੀ ਪ੍ਰਾਪਤੀ ਮਨੁੱਖੀ ਸੁਭਾਅ ਦੇ ਅਨੁਕੂਲ ਘੱਟ ਤੋਂ ਘੱਟ ਸ਼ਕਤੀ ਤੇ ਖਰਚ ਕੇ ਕਰੇ। ਪਰ ਫਿਰ ਵੀ ਮਨੁੱਖ ਅਜੇ ਲੋੜਾਂ ਦੇ ਦਾਇਰੇ ਵਿਚ ਹੀ ਰਹਿੰਦਾ ਹੈ। ਇਸ ਤੋਂ ਬਾਅਦ ਹੀ ਮਨੁੱਖੀ ਸ਼ਕਤੀ ਦਾ ਉਹ ਵਿਕਾਸ ਸ਼ੁਰੂ ਹੁੰਦਾ ਹੈ।, ਜਿਹੜਾ ਆਪਣੇ-ਆਪ ਵਿਚ ਮੁਕੰਮਲ ਹੈ, ਆਜ਼ਾਦੀ ਦਾ ਅਸਲੀ ਦੌਰ, ਜਿਹੜਾ ਬੇਸ਼ੱਕ ਲੋੜਾਂ ਦੇ ਖੇਤਰ ਨੂੰ ਆਧਾਰ ਬਣਾ ਕੇ ਹੀ ਖਿੜ ਸਕਦਾ ਹੈ ਪਰ ਕੰਮ ਦੇ ਸਮੇਂ ਦਾ ਘਟਣਾ ਜਿਸ ਦੀ ਮੁਢਲੀ ਤੇ ਬੁਨਿਆਦੀ ਲੋੜ ਹੈ।"118(92)

**II** "ਮੇਰੇ ਲਈ ਦਵੰਦਾਤਮਕ ਨਿਯਮਾਂ ਨੂੰ ਕੁਦਰਤ ਉੱਤੇ ਠੋਸਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਸਗੋਂ ਇਨ੍ਹਾਂ ਨੂੰ ਕੁਦਰਤ 'ਚੋਂ ਲੱਭਣਾ ਅਤੇ ਵਿਕਸਿਤ ਕਰਨਾ ਹੀ ਮੇਰਾ ਮੰਤਵ ਹੈ।" 120(93)

**ਮਾਓ ਜੇ ਤੁੰਗ :**

**III**" ਮਾਓ ਜੇ ਤੁੰਗ ਨੇ ਇਹ ਵੀ ਦੱਸਿਆ ਹੈ ਕਿ ਮਨੁੱਖੀ ਸਮਾਜ ਜਾਂ ਜਗਤ ਵਿਚ ਤਿੰਨ ਸੰਘਰਸ਼ ਨਿਰੰਤਰ ਚਲਦੇ ਰਹਿੰਦੇ ਹਨ। ਪਹਲਿਾਂ ਪੈਦਾਵਾਰ ਲਈ ਸੰਘਰਸ਼, ਜਿਹੜਾ ਮਨੁੱਖ ਆਪਣੀ ਹੋਂਦ ਕਾਇਮ ਰੱਖਣ ਅਤੇ ਨਸਲ ਚਲਦੀ ਰੱਖਣ

ਲਈ ਲਗਾਤਾਰ ਕੁਦਰਤ ਨਾਲ ਕਰਦਾ ਹੈ। ਦੂਜਾ ਸਾਇੰਸੀ ਖੋਜਾਂ ਲਈ ਸੰਘਰਸ਼, ਜਿਸ ਦਾ ਆਧਾਰ ਕੁਦਰਤੀ ਅਸੂਲਾਂ ਜਾਂ ਨੇਮਾਂ (ਹੁਕਮ) ਨੂੰ ਜਾਣਨ ਦੀ ਜਗਿਆਸਾ ਹੈ ਅਤੇ ਜਿਸ ਦਾ ਮੰਤਵ ਮਨੁੱਖੀ ਜ਼ਿੰਦਗੀ ਜਾਂ ਕੁਦਰਤ ਨਾਲ ਮਨੁੱਖੀ ਸੰਘਰਸ਼ ਨੂੰ ਸੌਖੇਰਿਆਂ ਬਣਾਉਣਾ ਹੈ। ਇਹ ਗਿਆਨ ਮਨੁੱਖ ਆਪਣੇ ਅਨੁਭਵੀ ਤਜ਼ਰਬਿਆਂ 'ਚੋਂ ਹਾਸਲ ਕਰਦਾ ਹੈ। ਤੀਜਾ, ਜਮਾਤੀ ਸੰਘਰਸ਼ ਭਾਵ ਮਨੁੱਖ ਜਾਤੀ ਦੇ ਦੋ ਵਰਗਾਂ (ਲੋਟੇਰੇ ਤੇ ਲੁੱਟੀਂਦੇ ਲੋਕਾਂ) ਵਿਚਕਾਰ ਹੈ। ਪਹਿਲੇ ਦੋ ਸੰਘਰਸ਼ ਤਾਂ ਮਨੁੱਖ ਜਾਤੀ ਦੇ ਹੋਂਦ ਵਿਚ ਆਉਣ ਤੋਂ ਲੈ ਕੇ ਚਲਦੇ ਆਏ ਹਨ ਅਤੇ ਧੁਰ ਤਕ ਚਲਦੇ ਰਹਿਣੇ ਹਨ ਪਰ ਜਮਾਤੀ ਸੰਘਰਸ਼ ਮਨੁੱਖ ਜਾਤੀ ਦੇ ਇਤਿਹਾਸਕ ਵਿਕਾਸ ਦੇ ਕਿਸੇ ਪੜਾਅ ਤੇ ਆ ਕੇ ਆਰੰਭ ਹੋਇਆ ਹੈ। ਇਹ ਕਿਵੇਂ ਅਰੰਭ ਹੋਇਆ, ਇਹ ਜਾਣਨਾ ਬਹੁਤ ਜਰੂਰੀ ਹੈ। (93)

## ਸਰਮਾਏਦਾਰੀ

ਕਮਿਊਨਿਸਟ ਮੈਨੀਫੈਸਟੋ ਵਿਚ ਹੀ ਮਾਰਕਸ ਨੇ ਸਰਮਾਏਦਾਰੀ ਬਾਰੇ ਬੜਾ ਸਪੱਸ਼ਟ ਲਿਖਿਆ ਹੈ :

"ਸਰਮਾਏਦਾਰੀ ਨੇ ਮਨੁੱਖੀ ਸਵੈਮਾਨ ਨੂੰ ਇੱਕ ਵਿਕਾਊ ਮਾਲ ਬਣਾ ਦਿੱਤਾ ਹੈ ਅਤੇ ਬੜੀ ਮਹਿੰਗੀ ਕੀਮਤ ਤਾਰ ਕੇ ਪ੍ਰਾਪਤ ਕੀਤਆਂ ਗਈਆਂ ਮਨੁੱਖੀ ਆਜ਼ਾਦੀਆਂ ਨੂੰ ਖਤਮ ਕਰਕੇ ਬਿਨਾਂ ਸ਼ੱਕ ਇਸ ਨੂੰ ਇੱਕ ਇਕੱਲੀ ਆਜ਼ਾਦੀ ਤੱਕ ਸੀਮਤ ਕਰ ਦਿੱਤਾ ਹੈ ਅਤੇ ਇਹ ਹੈ ਵਾਪਾਰ ਦੀ ਆਜ਼ਾਦੀ। ਜੇ ਇਸ ਨੂੰ ਕੁਝ ਸ਼ਬਦਾਂ ਵਿਚ ਕਹਿਣਾ ਹੋਵੇ ਤਾਂ ਇਸ ਨੇ ਰਾਜਨੀਤੀ ਦੇ ਭਰਮਜਾਲ ਅਤੇ ਧਾਰਮਿਕ ਭੇਖ ਵਿਚ ਲੁਕੀ ਹੋਈ ਲੁੱਟ ਨੂੰ ਸ਼ਰੇਆਮ ਨੰਗੀ ਚਿੱਟੀ ਬੇਸ਼ਰਮ ਸਿੱਧੀ ਅਤੇ ਵਹਿਸ਼ੀ ਲੁੱਟ ਵਿੱਚ ਬਦਲ ਦਿੱਤਾ ਹੈ। ਸਰਮਾਏਦਾਰੀ ਨੇ ਹੁਣ ਤੱਕ ਨੇਕ ਸਮਝੇ ਤੇ ਸਤਿਕਾਰੇ ਜਾਂਦੇ ਅਨੇਕਾਂ ਕਿੱਤਿਆਂ ਦੀ ਪਵਿੱਤਰਤਾ ਖਤਮ ਕਰ ਦਿੱਤੀ ਹੈ। ਪੁਜਾਰੀ, ਕਵੀ (ਸਾਹਿਤਕਾਰ), ਸਾਇੰਸਦਾਨ, ਡਾਕਟਰ, ਵਕੀਲ ਧਨ ਕਮਾਉਣ ਦੇ ਸੰਦ ਬਣ ਗਏ ਹਨ। ਸਰਮਾਏਦਾਰੀ ਨੇ ਪਰਿਵਾਰਕ ਰਿਸ਼ਤਿਆਂ 'ਚੋਂ ਭਾਵਨਾਵਾਂ (ਜਜ਼ਬਿਆਂ) ਨੂੰ ਖਤਮ ਕਰਕੇ ਇਨ੍ਹਾਂ ਰਿਸ਼ਤਿਆਂ ਨੂੰ ਸਿਰਫ ਤੇ ਸਿਰਫ ਮਾਇਕ ਰਿਸ਼ਤਿਆਂ ਤੱਕ ਸੀਮਤ ਕਰ ਦਿੱਤਾ ਹੈ।" 121(97)

"ਨਿੱਜੀ ਜਾਇਦਾਦ ਨੇ ਸਾਨੂੰ ਏਨਾ ਮੂਰਖ ਅਤੇ ਇਕ ਪਾਸੜ ਸੋਚ ਦਾ ਧਾਰਨੀ ਬਣਾ ਦਿੱਤਾ ਹੈ ਕਿ ਅਸੀਂ ਸਮਝਦੇ ਹਾਂ ਕਿ ਕੋਈ ਵੀ ਚੀਜ਼ ਸਿਰਫ ਤਾਂ ਹੀ ਸਾਡੀ ਹੈ, ਜੇ ਉਹ ਸਾਡੇ ਕੋਲ ਹੈ, ਜਦੋਂ ਉਸ ਦੀ ਹੋਂਦ ਪੈਸੇ ਵਜੋਂ ਸਾਡੇ ਲਈ ਹੈ, ਜਾਂ ਜਦੋਂ ਉਹ ਸਿੱਧੀ ਸਾਡੇ ਕਬਜ਼ੇ ਵਿੱਚ ਹੈ" ਤੇ " ਕਮਿਊਨਿਜ਼ਮ ਨਿੱਜੀ ਜਾਇਦਾਦ ਦੇ ਖਾਤਮੇ ਦਾ ਉਸਾਰੂ ਪ੍ਰਗਟਾਵਾ ਹੈ।" 123(102)

## ਪੈਸੇ ਦੀ ਖਸਲਤ

**ਮਾਰਕਸ :**

**I** "ਕਿ ਜਿਹੜੀ ਪੈਸੇ ਰਾਹੀਂ ਮੇਰੀ ਹੈ, ਕਿ ਮੈਂ ਜਿਸ ਦੀ ਕੀਮਤ ਦੇ ਸਕਦਾ ਹਾਂ (ਭਾਵ ਜਿਸ ਨੂੰ ਪੈਸਾ ਖਰੀਦ ਸਕਦਾ ਹੈ) ਕਿ ਮੈਂ ਖੁਦ ਪੈਸੇ ਦਾ ਮਾਲਕ, ਪੈਸੇ ਦੀ ਸ਼ਕਤੀ ਮੇਰੀ ਸ਼ਕਤੀ ਹੈ, ਪੈਸੇ ਦੀਆਂ ਵਿਸ਼ੇਸ਼ਤਾਈਆਂ ਮੇਰੀਆਂ, ਮਾਲਕ ਦੀਆਂ ਵਿਸ਼ੇਸ਼ਤਾਈਆਂ ਅਤੇ ਜ਼ਰੂਰੀ ਸ਼ਕਤੀਆਂ ਹਨ। ਇਸ ਲਈ ਮੈਂ ਕੀ ਹਾਂ ਅਤੇ ਕੀ ਕਰਨ ਦੇ ਯੋਗ ਹਾਂ? ਇਸ ਦਾ ਫੈਸਲਾ ਮੇਰੀ ਨਿੱਜ ਦੀ ਹਸਤੀ ਨੇ ਨਹੀਂ ਸਗੋਂ ਪੈਸੇ ਨੇ ਕਰਨਾ ਹੈ। ਮੈਂ ਬਦਸ਼ਕਲ ਹਾਂ ਪਰ ਮੈਂ ਆਪਣੇ ਲਈ ਸਭ ਤੋਂ ਖ਼ੂਬਸੂਰਤ ਔਰਤ ਖਰੀਦ ਸਕਦਾ ਹਾਂ। ਇਸ ਲਈ ਮੈਂ ਬਦਸ਼ਕਲ ਨਹੀਂ ਹਾਂ। ਮੇਰੀ ਬਦਸੂਰਤੀ ਦਾ ਪ੍ਰਭਾਵ ਰੋਕਣ ਵਾਲੀ ਸ਼ਕਤੀ ਪੈਸੇ ਨੇ ਖ਼ਤਮ ਕਰ ਦਿੱਤੀ ਹੈ। ਮੈਂ ਆਪਦੇ ਨਿੱਜੀ ਲੱਛਣਾਂ ਅਨੁਸਾਰ ਲੰਗੜਾ ਹਾਂ ਪਰ ਪੈਸਾ ਮੈਨੂੰ 24 ਪੈਰ ਮੁਹੱਈਆ ਕਰਵਾ ਸਕਦਾ ਹੈ, ਇਸ ਲਈ ਮੈਂ ਲੰਗੜਾ ਨਹੀਂ ਹਾਂ। ਮੈਂ ਭੈੜਾ, ਬੇਈਮਾਨ, ਬਦਮਾਸ਼, ਮੂਰਖ ਹਾਂ ਪਰ ਪੈਸੇ ਦਾ ਸਤਿਕਾਰ ਹੈ, ਇਸ ਲਈ ਉਸ ਦੇ ਮਾਲਕ ਦਾ ਸਤਿਕਾਰ ਹੈ। ਪੈਸਾ ਸਭ ਤੋਂ ਚੰਗਾ ਹੈ, ਇਸ ਲਈ ਉਸ ਦਾ ਮਾਲਕ ਚੰਗਾ ਹੈ। ਪੈਸਾ ਮੈਨੂੰ ਬੇਈਮਾਨਹੋਣ ਕਰਕੇ ਪੈਦਾ ਹੋਣ ਵਾਲੀਆਂ ਸਾਰੀਆਂ ਮੁਸ਼ਕਿਲਾਂ ਤੋਂ ਬਚਾਉਂਦਾ ਹੈ, ਇਸ ਲਈ ਸਮਝਿਆ ਜਾਂਦਾ ਹੈ ਕਿ ਮੈਂ ਇਮਾਨਦਾਰ ਹਾਂ। ਮੈਂ ਦਿਮਾਗਹੀਣ ਹਾਂ ਪਰ ਪੈਸਾ ਸਾਰੀਆਂ ਵਸਤੂਆਂ ਦਾ ਅਸਲੀ ਦਿਮਾਗ ਹੈ, ਫਿਰ ਉਸ ਦਾ ਮਾਲਕ ਦਿਮਾਗਹੀਣ ਕਿਵੇਂ ਹੋ ਸਕਦਾ ਹੈ? ਕਿਉਂਕਿ ਉਹ ਆਪਣੇ ਲਈ ਚਲਾਕ ਲੋਕ ਖ਼ਰੀਦ ਸਕਦਾ ਹੈ। ਅਤੇ ਜਿਹੜਾ ਚਲਾਕ ਆਦਮੀਆਂ ਨੂੰ ਖਰੀਦਣ ਦੀ ਸ਼ਕਤੀ ਰੱਖਦਾ ਹੈ, ਕੀ ਉਹ ਉਨ੍ਹਾਂ ਨਾਲੋਂ ਜਿਆਦਾ ਚਲਾਕ ਨਹੀਂ। ਮੈਂ, ਜਿਹੜਾ ਪੈਸੇ ਦੀ ਕ੍ਰਿਪਾ ਨਾਲ ਉਹ ਸਾਰਾ ਕੁਝ ਪ੍ਰਾਪਤ ਕਰਨ ਦੇ ਯੋਗ ਹਾਂ, ਜਿਸ ਦੀ ਮਨੁੱਖੀ ਦਿਲ ਚਾਹਤ ਕਰਦਾ ਹੈ, ਤਾਂ ਕੀ ਫਿਰ ਮੈਂ ਸਾਰੀਆਂ ਮਨੁੱਖੀ ਯੋਗਤਾਵਾਂ ਨਹੀਂ ਰੱਖਦਾ? ਕੀ ਫਿਰ ਮੇਰਾ ਪੈਸਾ ਮੇਰੀਆਂ ਸਾਰੀਆਂ ਅਯੋਗਤਾਵਾਂ ਨੂੰ ਯੋਗਤਾਵਾਂ ਵਿੱਚ ਨਹੀਂ ਬਦਲ ਦੇਂਦਾ?"124(102)

**II** "ਜੇ ਪੈਸਾ ਮੈਨੂੰ ਮਨੁੱਖੀ ਜਿੰਦਗੀ ਨਾਲ ਬੰਨ੍ਹਦਾ ਹੈ, ਸਮਾਜ ਨੂੰ ਮੇਰੇ ਨਾਲ ਬੰਨ੍ਹਦਾ ਹੈ, ਮੈਨੂੰ ਮਨੁੱਖ ਅਤੇ ਕੁਦਰਤ ਨਾਲ ਜੋੜਦਾ ਹੈ ਤਾਂ ਫਿਰ ਕੀ ਪੈਸਾ ਹੀ ਸਾਰੇ ਜੋੜਾਂ (ਰਿਸ਼ਤਿਆਂ) ਦਾ ਜੋੜ ਨਹੀਂ? ਕੀ ਫਿਰ ਇਹ ਸਾਰੇ ਰਿਸ਼ਤਿਆਂ ਨੂੰ ਜੋੜ ਅਤੇ ਤੋੜ ਨਹੀਂ ਸਕਦਾ? ਸਾਰੇ ਰਿਸ਼ਤਿਆਂ ਦਾ ਸਰਬ-ਵਿਆਪੀ ਤੋੜਕ ਨਹੀਂ? ਇਹ ਪੈਸਾ ਹੀ ਹੈ, ਜਿਹੜਾ ਅਮਲੀ ਤੌਰ 'ਤੇ ਤੋੜਦਾ ਅਤੇ ਜੋੜਦਾ ਹੈ, ਸਮਾਜ ਦੀ ਰਸਾਇਣਕ ਸ਼ਕਤੀ।" 125(103)

**III** " ਪੈਸਾ ਦੋਹਾਂ, ਨਿੱਜੀ ਤੇ ਸਮਾਜੀ ਰਿਸ਼ਤਿਆਂ ਵਿਚ, ਵਿਗਾੜ ਜਾਂ ਚਿੱਬ ਪਾਉਣ ਵਾਲੀ ਸ਼ਕਤੀ ਹੈ, ਜਿਹੜੀ ਆਪਣੇ ਆਪ ਵਿੱਚ ਆਜ਼ਾਦ ਹੋਂਦ ਰੱਖਣ ਦਾ ਦਾਅਵਾ ਕਰਦੀ ਹੈ। ਇਹ ਵਫਾਦਾਰੀ ਨੂੰ ਬੇਵਫਾਈ ਵਿਚ ਬਦਲ ਦੇਂਦੀ ਹੈ, ਪਿਆਰ ਨੂੰ ਨਫ਼ਰਤ ਵਿਚ ਬਦਲ ਦੇਂਦੀ ਹੈ, ਗੁਣਾਂ ਨੂੰ ਔਗੁਣਾਂ ਵਿਚ, ਔਗੁਣਾਂ ਨੂੰ ਗੁਣਾਂ ਵਿਚ, ਨੌਕਰ ਨੂੰ ਮਾਲਕ, ਮਾਲਕ ਨੂੰ ਨੌਕਰ, ਮੂਰਖ਼ਤਾ ਨੂੰ ਸਿਆਣਪ ਅਤੇ ਸਿਆਣਪ ਨੂੰ ਮੂਰਖਤਾ ਵਿਚ ਬਦਲ ਦੇਂਦੀ ਹੈ। ਕਿਉਂਕਿ ਪੈਸਾ ਮਨੁੱਖੀ ਕਦਰ ਦੀ ਹੋਂਦ ਰੱਖਦਾ ਅਤੇ ਸਰਗਰਮ ਸੰਕਲਪ ਹੈ, ਇਸ ਲਈ ਇਹ ਸਾਰੀਆਂ ਚੀਜ਼ਾਂ ਨੂੰ ਇੱਕ ਦੂਜੇ ਵਿਚ ਰਲਗੱਡ ਕਰਕੇ ਉਲਝਾ ਦੇਂਦਾ ਹੈ, ਦੁਨੀਆਂ ਨੂੰ ਸਿਰ ਪਰਨੇ ਖੜ੍ਹੇ ਕਰ ਦੇਂਦਾ ਹੈ, ਸਾਰੀਆਂ ਕੁਦਰਤੀ ਅਤੇ ਮਨੁੱਖੀ ਵਿਸ਼ੇਸ਼ਤਾਈਆਂ ਨੂੰ ਗਡਮਡ ਕਰਕੇ ਉਲਟਾ ਦੇਂਦਾ ਹੈ ਭਾਵ ਮਨੁੱਖੀ

ਗੁਣਾਂ ਦਾ ਘਾਣ ਕਰ ਦੇਂਦੇ ਹਾਂ।" 126(103)

## ਸੱਚ ਦੀ ਭਾਲ

**ਮਾਓ-ਜ਼ੇ-ਤੁੰਗ :**

I"ਅਮਲ 'ਚੋਂ ਸੱਚ ਦੀ ਭਾਲ ਕਰਨੀ ਅਤੇ ਫਿਰ ਅਮਲ 'ਚੋਂ ਹੀ ਉਸ ਦੀ ਪਰਖ ਕਰਨੀ ਅਤੇ ਉਸ ਨੂੰ ਵਿਕਸਿਤ ਕਰਨਾ, ਅਨੁਭਵੀ ਗਿਆਨ ਤੋਂ ਸ਼ੁਰੂ ਹੋ ਕੇ ਬਾਹਰਮੁਖੀ ਅਤੇ ਅੰਤਰਮੁਖੀ ਦੋਵੇਂ ਸੰਸਾਰ ਬਦਲਣ ਲਈ ਇਸ ਦੀ ਇਨਕਲਾਬੀ ਅਮਲ 'ਚ ਵਰਤੋਂ ਕਰਨੀ; ਅਮਲ ਗਿਆਨ, ਫਿਰ ਅਮਲ ਤੇ ਫਿਰ ਗਿਆਨ ਅਤੇ ਇਸ ਵਰਤਾਰੇ ਦਾ ਆਪਣੇ ਆਪ ਨੂੰ ਅਣਗਿਣਤ ਚੱਕਰਾਂ ਵਿਚ ਦੁਹਰਾਉਣਾ ਅਤੇ ਹਰੇਕ ਚੱਕਰ ਨਾਲ ਅਮਲ ਅਤੇ ਗਿਆਨ ਦੇ ਪੱਧਰ ਦਾ ਉੱਚੇ ਹੁੰਦੇ ਜਾਣਾ, ਗਿਆਨ ਦੇ ਦਵੰਦਾਤਮਕ ਪਦਾਰਥਵਾਦੀ ਸਿਧਾਂਤ ਦਾ ਨਿਚੋੜ ਇਹੀ ਹੈ ਅਤੇ ਜਾਣਨ ਅਤੇ ਕਰਨ ਦੀ ਏਕਤਾ ਦਾ ਦਵੰਦਾਤਮਕ ਪਦਾਰਥਵਾਦੀ ਸਿਧਾਂਤ ਵੀ ਇਹੀ ਹੈ।" 133(110)

II "ਚੇਤਨਾ ਨੂੰ ਪਦਾਰਥ ਅਤੇ ਪਦਾਰਥ ਨੂੰ ਚੇਤਨਾ ਵਿਚ ਬਦਲਿਆ ਜਾ ਸਕਦਾ ਹੈ।" 134(110)

**ਏਂਗਲਜ਼ :**

III"ਮਨੁੱਖ ਜਦੋਂ ਤੱਕ ਅਨੁਭਵੀ ਮਨੁੱਖ 'ਤੇ ਆਧਾਰਿਤ ਨਹੀਂ, ਉਹ ਮਹਿਜ ਇੱਕ ਸਰੀਰ ਹੈ।" 135(110)

IV "ਕੁਦਰਤ ਮਨੁੱਖ ਦਾ ਅਜੀਵ ਸਰੀਰ ਹੈ-ਕੁਦਰਤ ਜਿਹੜੀ ਮਨੁੱਖ ਦਾ ਸਰੀਰ ਹੀ ਨਹੀਂ ਮਨੁੱਖ ਕੁਦਰਤ ਤੇ ਜਿਉਂਦਾ ਹੈ। ਕੁਦਰਤ ਉਸਦੇ ਸਰੀਰ ਦੇ ਅੰਦਰ ਹੈ - ਮਨੁੱਖ ਨੇ ਜਿਉਂਦੇ ਰਹਿਣ ਲਈ ਲਗਾਤਾਰ ਕੁਦਰਤ ਨਾਲ ਲੈਣ-ਦੇਣ ਕਰਨਾ ਹੈ। ਮਨੁੱਖ ਦੀ ਸਰੀਰਕ ਤੇ ਰੂਹਾਨੀ ਜਿੰਦਗੀ ਦਾ ਸਿੱਧਾ ਰਿਸ਼ਤਾ ਕੁਦਰਤ ਨਾਲ ਹੈ ਤੇ ਜਿਸ ਦਾ ਮਤਲਬ ਹੈ ਕਿ ਕੁਦਰਤ ਦਾ ਖ਼ੁਦ ਨਾਲ ਰਿਸ਼ਤਾ ਹੈ- ਕਿਉਂਕਿ ਮਨੁੱਖ ਕੁਦਰਤ ਦਾ ਹੀ ਇਕ ਅੰਗ ਹੈ।" 136(110)

ਭਾਵ : ਹੁਣ ਮਨੁੱਖ ਸੁਚੇਤ ਤੌਰ ਉੱਤੇ ਸਾਮੂਹਿਕ ਰੂਪ ਵਿਚ ਇਨ੍ਹਾਂ ਹਾਲਤਾਂ ਨੂੰ ਬਦਲ ਕੇ ਅਤੇ ਆਪਣੇ ਕੁਦਰਤ ਨਾਲ ਸਿੱਧੇ ਰਿਸ਼ਤੇ ਤੇ ਆਪਣੀਆਂ ਕੁਦਰਤੀ (ਪਦਾਰਥਕ ਤੇ ਰੂਹਾਨੀ ਦੋਵੇਂ ਤਰ੍ਹਾਂ ਦੀਆਂ) ਲੋੜਾਂ ਅਤੇ ਸਮਰੱਥਾਵਾਂ ਤੋਂ ਜਾਣੂ ਹੋ ਕੇ, ਸਾਲਮ ਮਨੁੱਖੀ ਤੇ ਸਮਾਜੀ ਹਸਤੀ ਬਣ ਕੇ ਜ਼ਿੰਦਗੀ ਦੀ ਖ਼ੂਬਸੂਰਤੀ ਨੂੰ ਮਾਣਨ ਦੇ ਯੋਗ ਹੋਵੇਗਾ। ਹਜ਼ਾਰਾਂ ਸਾਲਾਂ 'ਚ ਅਰਜਿਤ ਕੀਤੀ ਮਨੁੱਖੀ ਸਿਆਣਪ ਦੇ ਗਿਆਨ ਨਾਲ ਆਪਣੇ ਇੰਦ੍ਰਿਆਵੀ ਜਜ਼ਬਿਆਂ ਨੂੰ ਕਾਬੂ ਰੱਖ ਕੇ (ਦਬਾਅ ਕੇ ਨਹੀਂ) ਜੀਵਨ ਜਿਉਣ ਦੀ ਜਾਂਚ ਸਿੱਖੇਗਾ ਅਤੇ ਇਕ ਪੂਰਨ ਸਮਾਜੀ ਹਸਤੀ ਹੋਣ ਕਰਕੇ ਕੁਦਰਤੀ ਆਫਤਾਂ ਦਾ ਟਾਕਰਾ ਸਮੂਹਿਕ ਰੂਪ 'ਚ ਕਰਨ ਦੇ ਯੋਗ ਹੋਵੇਗਾ। ਭਾਵ ਕੁਦਰਤ ਤੇ ਹਕੀਕਤ ਮੁਖੀ ਹੋ ਕੇ ਜੀਵਨ ਦਾ ਆਨੰਦ ਮਾਣੇਗਾ।"(ਗ.ਸ.-111)

## ਸੁਧੀ ਲੁੱਟ

**ਏਂਗਲਜ਼ :**

I "ਨਿੰਜੀ ਸਰਮਾਏਦਾਰੀ ਦੀ ਪੈਦਾਵਾਰ ਅਤੇ ਵਟਾਂਦਰੇ ਦਾ ਫੌਰੀ ਮੰਤਵ ਸਿਰਫ ਮੁਨਾਫਾ ਕਮਾਉਣਾ ਹੈ, ਇਸ ਲਈ ਅਤਿਅੰਤ ਨੇੜਵਾਂ, ਸਿਰਫ ਸਭ ਤੋਂ ਵੱਧ ਫੌਰੀ ਸਿੱਟਾ ਧਿਆਨ ਵਿੱਚ ਰੱਖਿਆ ਜਾਣਾ ਜਰੂਰੀ ਹੈ। ਜਿੰਨਾ ਚਿਰ ਨਿੱਜੀ ਕਾਰਖਾਨੇਦਾਰ ਜਾਂ ਵਪਾਰੀ, ਬਣਾਈ ਜਾਂ ਖਰੀਦੀ ਵਸਤੂ ਨੂੰ ਪ੍ਰਚਲਿਤ ਲਾਲਚੀ ਮੁਨਾਫੇ 'ਤੇ ਵੇਚਦਾ ਹੈ, ਉਹ ਸੰਤੁਸ਼ਟ ਰਹਿੰਦਾ ਹੈ ਅਤੇ ਉਹ ਇਸ ਗੱਲ ਦੀ ਬਿਲਕੁੱਲ ਚਿੰਤਾ ਨਹੀਂ ਕਰਦਾ ਕਿ ਬਾਅਦ ਵਿਚ ਵੇਚੀ ਗਈ ਵਸਤੂ ਜਾਂ ਖਰੀਦਦਾਰ ਦਾ ਕੀ ਬਣਦਾ ਹੈ। ਇਹੀ ਗੱਲ ਉਸਦੇ ਪੈਦਾਵਾਰੀ ਅਮਲਾਂ ਦੇ ਪੈਣ ਵਾਲੇ ਕੁਦਰਤੀ ਪ੍ਰਭਾਵਾਂ ਉੱਤੇ ਲਾਗੂ ਹੁੰਦੀ ਹੈ।" 138(116)

II "ਕੁਦਰਤ ਉੱਤੇ ਮਨੁੱਖੀ ਜਿੱਤਾਂ ਦੀਆਂ ਗਿਣਤੀਆਂ-ਮਿਣਤੀਆਂ ਨਾਲ ਸਾਨੂੰ ਜਿਆਦਾ ਖੁਸ਼ਫਹਿਮੀ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਇਹੋ ਜੇਹੀ ਹਰ ਜਿੱਤ ਦਾ ਕੁਦਰਤ ਸਾਡੇ ਤੋਂ ਬਦਲਾ ਲੈਂਦੀ ਹੈ। ਇਹ ਸੱਚ ਹੈ ਕਿ ਇਹੋ ਜਿਹੀ ਹਰ ਜਿੱਤ ਦੇ ਪਹਿਲੇ ਸਿੱਟੇ ਸਾਡੀ ਆਸ ਮੁਤਾਬਕ ਹੀ ਨਿਕਲਦੇ ਹਨ। ਪਰ ਦੂਜੀ ਅਤੇ ਤੀਜੀ ਥਾਂ ਬਿਲਕੁੱਲ ਵੱਖਰੇ ਅਣਕਿਆਸੇ ਸਿੱਟੇ ਨਿਕਲਦੇ ਹਨ। ਜਿਹੜੇ ਅਕਸਰ ਹੀ ਪਹਿਲੇ ਨਿਕਲੇ ਸਿੱਟਿਆਂ ਨੂੰ ਰੱਦ ਕਰ ਦੇਂਦੇ ਹਨ। (117)

III "ਸੋ ਹਰ ਕਦਮ 'ਤੇ ਸਾਨੂੰ ਚੇਤੇ ਕਰਵਾਇਆ ਜਾਂਦਾ ਹੈ ਕਿ ਕਿਸੇ ਵੀ ਤਰ੍ਹਾਂ ਅਸੀਂ, ਕੁਦਰਤ ਤੋਂ ਬਾਹਰ ਖੜ੍ਹੇ (ਕਿਸੇ ਅਜਨਬੀ), ਬਿਦੇਸ਼ੀ ਲੋਕਾਂ 'ਤੇ ਜੇਤੂਆਂ ਵਾਂਗ,ਰਾਜ ਨਹੀਂ ਕਰ ਸਕਦੇ। ਕਿਉ ਅਸੀਂ ਖ਼ੂਨ, ਮਾਸ ਅਤੇ ਦਿਮਾਗ ਸਮੇਤ ਕੁਦਰਤ ਦਾ ਹੀ ਇੱਕ ਅਟੁੱਟ ਹਿੱਸਾ ਹਾਂ ਅਤੇ ਉਸ ਦੇ ਅੰਦਰ ਹੀ ਆਪਣੀ ਹੋਂਦ ਰੱਖਦੇ ਹਾਂ। ਸਾਡੀ ਸਾਰੀ ਮੁਹਾਰਿਤ ਇਸ ਹਕੀਕਤ ਵਿੱਚ ਹੈ ਕਿ ਸਾਡੇ ਕੋਲ ਬਾਕੀ ਸਾਰੇ ਜੀਵਾਂ ਨਾਲੋਂ ਇੱਕ ਫਾਇਦਾ ਹੈ ਕਿ ਅਸੀਂ ਕੁਦਰਤ ਦੇ ਨੇਮਾਂ ਨੂੰ ਜਾਨਣ ਅਤੇ ਉਨ੍ਹਾਂ ਨੂੰ ਠੀਕ ਤਰ੍ਹਾਂ ਲਾਗੂ ਕਰਨ ਦੇ ਯੋਗ ਹਾਂ।" 140(117)

IV "ਸ਼ਹਿਰ ਅਤੇ ਪਿੰਡ ਵਿਚਕਾਰ ਵਿਰੋਧਤਾਈ ਖਤਮ ਕਰਨੀ ਨਾ ਸਿਰਫ ਸੰਭਵ ਹੈ ਸਗੋਂ ਇਹ ਸਨਅਤੀ ਪਦਾਰਥ ਦੀ ਬਿਲਕੁੱਲ ਉਵੇਂ ਹੀ ਅਣਸਰਦੀ ਲੋੜ ਬਣ ਗਈ ਹੈ, ਜਿਵੇਂ ਇਹ ਖੇਤੀ ਪੈਦਾਵਾਰ ਅਤੇ ਜਨਤਕ ਸਿਹਤ ਦੀ ਲੋੜ ਹੈ। ਸਿਰਫ ਪਿੰਡਾਂ ਤੇ ਸ਼ਹਿਰਾਂ ਦਾ ਰਲੇਵਾਂ ਹੀ ਮੌਜੂਦ ਹਵਾ, ਪਾਣੀ 'ਚ ਰੁਲ ਰਹੇ ਬਹੁਗਿਣਤੀ ਲੋਕਾਂ ਦੀ ਹਾਲਤ ਬਦਲ ਸਕੇਗਾ ਤੇ ਉਨ੍ਹਾਂ ਦੇ ਮਲਮੂਤਰਾਂ ਨੂੰ ਸ਼ਹਿਰਾਂ 'ਚ ਬਿਮਾਰੀਆਂ ਪੈਦਾ ਕਰਨ ਦੀ ਬਜਾਏ ਪਿੰਡਾਂ 'ਚ ਖੇਤੀ ਦੀ ਪੈਦਾਵਾਰ ਵਧਾਉਣ ਲਈ ਵਰਤਿਆ ਜਾ ਸਕੇਗਾ।"(118)

"ਪਰੰਤੂ ਭਾਰਤ ਦਾ ਪਿੰਡ ਖੇਤੀ ਪ੍ਰਧਾਨ ਹੀ ਨਹੀਂ, ਜਾਤੀ ਪ੍ਰਧਾਨ ਵੀ ਹੈ। ਜਿੱਥੇ ਉੱਚੀਆਂ ਕਿਸਾਨੀ ਜਾਤੀਆਂ ਸਰਮਾਏਦਾਰੀ ਤੋਂ ਵੀ ਭਿਆਨਕ ਰੂਪ ਵਿਚ ਨੀਵੀਆਂ ਜਾਤੀਆਂ ਦਾ ਸਰੀਰਕ ਤੇ ਮਾਨਸਿਕ ਸੋਸ਼ਣ ਕਰਦੀਆਂ ਹਨ। ਮਨੁੱਖੀ ਵਿਕਾਸ ਦੇ ਰਾਹ ਵਿੱਚ ਅੜਿੱਕਾ ਬਣਦੀਆਂ ਹਨ। ਮਾਰਕਸ ਜਾਂ ਏਂਗਲਜ਼ ਦੀ ਪਿੰਡ ਪ੍ਰਤੀ ਧਾਰਨਾ ਘੱਟੋ ਘੱਟ ਭਾਰਤੀ ਪਿੰਡਾਂ ਤੇ ਲਾਗੂ ਨਹੀਂ ਹੁੰਦੀ ਜੋ ਜਾਤਪਾਤ ਤੇ ਛੂਤ-ਛਾਤੀ ਪ੍ਰਯੋਗਸ਼ਾਲਾ ਹੈ। (ਗ.ਸ)

**ਮਾਓ ਜੇ ਤੁੰਗ :**

**I** "ਏਂਗਲਜ਼ ਲੋੜਾਂ ਦੇ ਖੇਤਰ 'ਚੋਂ ਆਜ਼ਾਦੀ ਦੇ ਖੇਤਰ ਵਿਚ ਜਾਣ ਦੀ ਗੱਲ ਕਰਦਾ ਹੈ ਅਤੇ ਕਹਿੰਦਾ ਹੈ ਕਿ ਆਜ਼ਾਦੀ ਲੋੜਾਂ ਦੀ ਪਛਾਣ ਹੈ। ਇਹ ਵਾਕ ਅਧੂਰਾ ਹੈ। ਇਹ ਸਿਰਫ ਅੱਧੀ ਗੱਲ ਕਹਿੰਦਾ ਹੈ ਅਤੇ ਬਾਕੀ ਅਣਕਹੀ ਛੱਡ ਦੇਂਦਾ ਹੈ। ਕੀ ਸਿਰਫ਼ (ਲੋੜਾਂ ਦੀ) ਪਛਾਣ ਹੀ ਤੁਹਾਨੂੰ ਆਜ਼ਾਦ ਕਰ ਦੇਵੇਗੀ? ਆਜ਼ਾਦੀ ਲੋੜ ਦੀ ਸਮਝ ਅਤੇ ਲੋੜ ਦੀ ਤਬਦੀਲੀ ਹੈ। ਵਿਅਕਤੀ ਨੇ ਕੁਝ ਕੰਮ ਵੀ ਕਰਨਾ ਹੁੰਦਾ ਹੈ। ਜੇ ਤੁਸੀਂ ਕੋਈ ਕੰਮ ਕਰਨ ਤੋਂ ਬਿਨਾਂ ਸਿਰਫ ਖਾਂਦੇ ਹੀ ਹੋ, ਜੇ ਤੁਸੀਂ ਸਿਰਫ਼ ਸਮਝਦੇ ਹੀ ਹੋ, ਕੀ ਇਹ ਕਾਫ਼ੀ ਹੈ? ਜਦੋਂ ਤੁਸੀਂ ਇਕ ਨੇਮ (ਨਿਯਮ) ਦੀ ਖੋਜ ਕਰਦੇ ਹੋ, ਤੁਸੀਂ ਉਸਨੂੰ ਲਾਗੂ ਕਰਨ ਦੇ ਯੋਗ ਵੀ ਹੋਣੇ ਚਾਹੀਦੇ ਹੋ। ਤੁਹਾਨੂੰ ਫੇਰ ਤੋਂ (ਜਾਂ ਨਵੇਂ ਸਿਰਿਓਂ) ਸੰਸਾਰ ਦੀ ਰਚਨਾ ਕਰਨੀ ਚਾਹੀਦੀ ਹੈ। ਤੁਹਾਨੂੰ ਲਾਂਘਾ ਭੰਨਣ ਅਤੇ ਇਮਾਰਤਾਂ ਦੀ ਉਸਾਰੀ ਕਰਨੀ ਚਾਹੀਦੀ ਹੈ। ਤੁਹਾਨੂੰ ਖਾਨਾਂ ਪੁੱਟਣੀਆਂ ਚਾਹੀਦੀਆਂ ਹਨ ਅਤੇ ਸਨਅਤੀਕਰਨ ਕਰਨਾ ਚਾਹੀਦਾ ਹੈ। (119)

## ਧਰਮ

**ਏਂਗਲਜ਼ :**

**I** "ਸਾਰੇ ਧਰਮ ਹੋਰ ਕੁਝ ਨਹੀਂ ਸਗੋਂ ਰੋਜ਼ਾਨਾ ਜ਼ਿੰਦਗੀ ਵਿਚ ਭਾਰੂ ਜਾਂ ਪ੍ਰਬਲ ਸ਼ਕਤੀਆਂ ਦਾ ਮਨੁੱਖੀ ਮਨਾਂ 'ਚ ਬਣਿਆ ਅਕਸ ਹੈ, ਇਕ ਅਕਸ ਜਿਸ ਵਿਚ ਦੁਨਿਆਵੀ ਸ਼ਕਤੀਆਂ ਦੈਵੀ ਰੂਪ ਧਾਰਨ ਕਰ ਲੈਂਦੀਆਂ ਹਨ। ਇਤਿਹਾਸ ਦੇ ਆਰੰਭ ਵਿਚ ਇਹ ਕੁਦਰਤੀ ਸ਼ਕਤੀਆਂ ਹੀ ਸਨ, ਜਿਹੜੀਆਂ ਪਹਿਲਾਂ ਇਸ ਤਰ੍ਹਾਂ ਪ੍ਰਗਟ ਹੋਈਆਂ ਅਤੇ ਜਿਹੜੀਆਂ ਅਗਲੇਰੇ ਵਿਕਾਸ ਦੌਰਾਨ ਅਡ-ਅੱਡ ਕਬੀਲਿਆਂ ਵਿਚਕਾਰ ਸਭ ਤੋਂ ਵਖ ਤਰ੍ਹਾਂ ਤਰ੍ਹਾਂ ਦੇ ਗੁੰਝਲਦਾਰ ਅਤੇ ਰੰਗ ਬਰੰਗੇ, ਮੂਰਤੀਕਰਨ ਵਿੱਚ ਬਦਲ ਗਈਆਂ।(176)

**ਮਾਰਕਸ :**

**II** "ਹਕੀਕੀ ਸੰਸਾਰ ਦਾ ਧਾਰਮਿਕ ਅਕਸ ਕਿਸੇ ਵੀ ਸੂਰਤ ਵਿਚ ਅੰਤਿਮ ਤੌਰ 'ਤੇ ਸਿਰਫ਼ ਉਦੋਂ ਹੀ ਮਿਟ ਸਕਦਾ ਹੈ ਜਦੋਂ ਮਨੁੱਖ ਦੀ ਰੋਜ਼ਾਨਾ ਜ਼ਿੰਦਗੀ ਦੇ ਅਮਲੀ ਰਿਸ਼ਤਿਆਂ ਦਾ ਪਸਾਰ, ਮਨੁੱਖ ਦਾ ਕੁਦਰਤ ਨਾਲ ਅਤੇ ਆਪਣੇ ਨਾਲਦਿਆਂ ਮਨੁੱਖਾਂ ਨਾਲ ਰਿਸ਼ਤਾ, ਬਿਲਕੁੱਲ ਸਪੱਸ਼ਟ ਅਤੇ ਤਰਕਸੰਗਤ ਬਣ ਜਾਂਦਾ ਹੈ।"(177)

**III** "ਮਨੁੱਖ ਨੇ ਧਰਮ ਬਣਾਇਆ ਹੈ, ਧਰਮ ਨੇ ਮਨੁੱਖ ਨਹੀਂ ਬਣਾਇਆ। ਬਿਨਾਂ ਸ਼ੱਕ ਧਰਮ ਉਸ ਮਨੁੱਖ ਦੀ ਸਵੈ ਚੇਤਨਾ ਅਤੇ ਸਵੈ ਬੁਲੰਦੀ ਹੈ, ਜਿਸ ਨੇ ਜਾਂ ਤਾਂ ਹੁਣ ਤੱਕ ਖੁਦ ਨੂੰ ਪਛਾਣਿਆ ਨਹੀਂ ਅਤੇ ਜਾਂ ਖੁਦ ਨੂੰ ਫਿਰ ਗੁਆ ਲਿਆ ਹੈ। ਪਰ ਮਨੁੱਖ ਸੰਸਾਰ ਤੋਂ ਬਾਹਰ ਵਸਦੀ ਕੋਈ ਨਿਖੇੜੀ ਹੋਂਦ ਨਹੀਂ ਸਗੋਂ ਉਹ ਮਨੁੱਖ-ਰਾਜ-ਸਮਾਜ ਦੇ ਸੰਸਾਰ ਦਾ ਮਨੁੱਖ ਹੈ। ਇਹ ਰਾਜ (**State)** ਅਤੇ ਸਮਾਜ ਹੀ ਧਰਮ ਪੈਦਾ ਕਰਦਾ ਹੈ, ਜਿਹੜਾ ਸੰਸਾਰ ਦੀ ਉਲਟੀ ਚੇਤਨਾ ਹੈ।(177)

**IV** " ਅਸੀਂ ਮੰਨਦੇ ਹਾਂ ਕਿ ਲੂਥਰ (ਇਕ ਇਸਾਈ ਸੁਧਾਰਵਾਦੀ) ਨੇ ਦੀਨਤਾ ਦੀ ਗ਼ੁਲਾਮੀ ਨੂੰ ਨਿਸ਼ਚੇ (ਵਿਸ਼ਵਾਸ਼) ਦੀ ਗੁਲਾਮੀ ਵਿਚ ਬਦਲ ਦਿੱਤਾ। ਉਸ ਨੇ ਅਥਾਰਟੀ (ਰੱਬੀ ਹੁਕਮੀਆ ਮਿਲੀ ਤਾਕਤ) ਵਿਚ ਵਿਸ਼ਵਾਸ਼ ਨੂੰ ਤੋੜ ਦਿੱਤਾ ਕਿਉਂਕਿ ਉਸ ਨੇ ਵਿਸ਼ਵਾਸ਼ ਦੀ ਅਥਾਰਟੀ ਬਹਾਲ ਕਰ ਦਿੱਤੀ। ਉਸਨੇ ਪੁਜਾਰੀ (ਬ੍ਰਾਹਮਣ) ਨੂੰ ਆਮ ਆਦਮੀ ਬਣਾ ਦਿੱਤਾ ਕਿਉਂਕਿ ਉਸ ਨੇ ਆਮ ਆਦਮੀ ਨੂੰ ਪੁਜਾਰੀ ਬਣਾ ਦਿੱਤਾ। ਉਸ ਨੇ ਮਨੁੱਖ ਨੂੰ ਬਾਹਰੀ ਧਾਰਮਿਕਤਾ ਤੋਂ ਆਜ਼ਾਦ ਕਰ ਦਿੱਤਾ ਕਿਉਂਕਿ ਉਸ ਨੇ ਧਾਰਮਿਕਤਾ ਨੂੰ ਮਨੁੱਖ ਦੇ ਅੰਦਰ ਵਾੜ ਦਿੱਤਾ। ਉਸ ਨੇ ਸਰੀਰ ਨੂੰ ਜੰਜ਼ੀਰਾਂ ਤੋਂ ਆਜ਼ਾਦ ਕਰਵਾ ਦਿੱਤਾ ਕਿਉਂਕਿ ਉਸ ਨੇ ਦਿਲ ਨੂੰ ਜੰਜ਼ੀਰਾਂ ਨਾਲ ਜਕੜ ਦਿੱਤਾ। ਪਰ ਪਰੋਟੈ ਸਟੈਂਟਵਾਦ (ਇਸਾਈ ਸੁਧਾਰਵਾਦ) ਜੇ ਸਹੀ ਹੱਲ ਨਹੀਂ ਸੀ ਤਾਂ ਇਸ ਨੇ ਸਮੱਸਿਆ ਦੀ ਘਟੋ-ਘੱਟ ਸਹੀ ਪੇਸ਼ਕਾਰੀ ਜ਼ਰੂਰ ਕੀਤੀ। ਹੁਣ ਇਹ ਇੱਕ ਆਮ ਆਦਮੀ ਦਾ ਆਪਣੇ ਤੋਂ ਬਾਹਰਲੇ ਪੁਜਾਰੀ ਵਿਰੁੱਧ ਸੰਘਰਸ਼ ਨਹੀਂ ਸੀ ਰਿਹਾ ਸਗੋਂ ਉਸ ਦੇ ਆਪਣੇ ਅੰਦਰਲੇ ਪੁਜਾਰੀ, ਉਸ ਦੇ ਪੂਜਕ ਸੁਭਾਅ, ਵਿਰੁੱਧ ਸੰਘਰਸ਼ ਬਣ ਗਿਆ ਸੀ। (181)

**ਬ੍ਰਾਹਮਣਵਾਦ - ਹਿੰਦੂ ਫਾਸ਼ੀਵਾਦ**

**ਸੀ.ਪੀ.ਆਈ.ਐਮ.ਐਸ. :**

**I** "ਇਸ ਖਿੱਤੇ 'ਚ ਜਾਤੀਗਤ ਜਬਰ ਅਤੇ ਬ੍ਰਾਹਮਣਵਾਦ, ਮੌਜੂਦਾ ਅਰਧ ਜਾਗੀਰੂ ਅਰਧੀ ਬਸਤੀਵਾਦੀ ਰਾਜਪ੍ਰਬੰਧ ਦੇ ਨਾਲ ਅਨਿੱਖੜਵੇਂ ਰੂਪ 'ਚ ਗੁੰਦਿਆ ਹੋਇਆ ਹੈ। ਜਾਤੀ ਪ੍ਰਬੰਧ ਸਿਰਫ਼ ਉਸਾਰ ਦਾ ਹੀ ਵਰਤਾਰਾ ਨਹੀਂ ਸਗੋਂ ਆਰਥਿਕ ਆਧਾਰ ਦਾ ਵੀ ਹਿੱਸਾ ਹੈ। ਇਸ ਕਾਰਨ ਛੂਤ-ਛਾਤ ਦੇ ਖ਼ਾਤਮੇ ਦੇ ਨਾਲ-ਨਾਲ ਹੀ ਜਾਤੀ ਪ੍ਰਬੰਧ ਦਾ ਨਾਸ਼ ਅਤੇ ਬ੍ਰਾਹਮਣਵਾਦ ਦੇ ਸਾਰੇ ਪ੍ਰਗਟਾਵਿਆਂ ਦੇ ਖਿਲਾਫ ਸੰਘਰਸ਼ ਸਾਡੇ ਦੇਸ਼ ਦੇ ਨਵਜਮੂਹਰੀ ਇਨਕਲਾਬ ਦਾ ਜ਼ਰੂਰੀ ਅੰਗ ਹੈ।"(202)

**II** "ਜਾਤੀ ਪ੍ਰਬੰਧ ਸਿਰਫ ਉਸਾਰ ਦਾ ਹੀ ਵਰਤਾਰਾ ਨਹੀਂ ਸਗੋਂ ਆਰਥਕ ਆਧਾਰ ਦਾ ਵੀ ਹਿੱਸਾ ਹੈ। ਅਸਲ ਵਿੱਚ ਇਹ ਬਿਲਕੁਲ ਦਰੁਸਤ ਅਤੇ ਰਵਾਹਿਤੀ ਕਮਿਊਨਿਸਟ ਲਹਿਰ ਨਾਲੋਂ ਹਟੀਵੀਂ ਅਤੇ ਅਗਾਂਹਵਧੂ ਧਾਰਨਾ ਹੈ ਕਿ ਬ੍ਰਾਹਮਣਵਾਦ ਰਾਜ ਪ੍ਰਬੰਧ ਨਾਲ ਅਨਿੱਖੜਵੇਂ ਰੂਪ 'ਚ ਗੁੰਦਿਆ ਹੋਇਆ ਹੈ ਅਤੇ ਬ੍ਰਾਹਮਣਵਾਦ ਦੇ ਸਾਰੇ ਪ੍ਰਗਟਾਵਿਆਂ ਖਿਲਾਫ ਸੰਘਰਸ਼ ਸਾਡੇ ਦੇਸ਼ ਦੇ ਨਵ ਜਮਹੂਰੀ ਇਨਕਲਾਬ ਦਾ ਜਰੂਰੀ ਅੰਗ ਹੈ।"(203)

**I** "ਇਹ ਗੱਲ ਪੱਲੇ ਬੰਨ੍ਹਣ ਦੀ ਲੋਡ ਹੈ ਕਿ ਭਾਵੇਂ ਬ੍ਰਾਹਮਣਵਾਦ ਇਸ ਖਿੱਤੇ ਦਾ ਨਿਵੇਕਲਾ ਵਰਤਾਰਾ ਹੈ ਅਤੇ ਇਸ ਦਾ ਢਾਈ ਹਜ਼ਾਰ ਸਾਲ ਤੋਂ ਜ਼ਿਆਦ ਪੁਰਾਣਾ ਇਤਿਹਾਸ ਹੈ ਪਰ ਇਹ ਵਰਤਾਰਾ ਹੋਰਨਾਂ ਰੂਪਾਂ 'ਚ ਦੁਨੀਆਂ ਭਰ ਦੇ ਸਮਾਜਾਂ ਵਿਚ ਵੀ ਵਿਆਪਤ ਹੈ। ਬ੍ਰਾਹਮਣਵਾਦ ਇਕ ਫਿਲਾਸਫੀ ਹੈ, ਇਕ ਦ੍ਰਿਸ਼ਟੀਕੋਣ ਹੈ ਅਤੇ ਇਹ ਸੋਚ ਪ੍ਰਬੰਧ ਭਾਵ ਉਸਾਰ ਦਾ ਹਿੱਸਾ ਹੈ। ਇਹ ਠੀਕ ਹੈ ਕਿ ਖੁਦ ਪਰਜੀਵੀ ਹੋਣ ਕਰਕੇ ਇਹ ਨਾ ਸਿਰਫ਼ ਹਰ ਕਿਸਮ ਦੇ ਲੁਟੇਰੇ ਆਰਥਿਕ ਰਿਸ਼ਤਿਆਂ ਦੀ ਪੈਰਵਾਈ

ਕਰਦਾ ਹੈ ਸਗੋ ਉਹਨਾਂ ਦੀ ਡਟ ਕੇ ਵਕਾਲਤ ਕਰਦਾ ਹੈ ਅਤੇ ਮੋੜਵੇਂ ਰੂਪ 'ਚ ਲੁਟੇਰੇ ਆਰਥਿਕ ਰਿਸ਼ਤਿਆਂ ਨੂੰ ਵਿਚਾਰਧਾਰਕ ਆਧਾਰ ਮੁਹੱਈਆ ਕਰਦਾ ਹੈ। ਇਹ ਗੁਲਾਮਦਾਰੀ ਯੁੱਗ ਵਿੱਚ ਮਾਲਕਾਂ ਦੀ ਪੈਰਵਾਈ ਕਰਦਾ ਰਿਹਾ ਹੈ ਅਤੇ ਜਾਗੀਰੂ-ਰਜਵਾੜਸ਼ਾਹੀ ਯੁੱਗ ਵਿੱਚ ਰਜਵਾੜਸ਼ਾਹੀ ਦਾ ਸਿਧਾਂਤਕ ਵਕੀਲ ਰਿਹਾ ਹੈ। ਅੱਜ ਇਹ ਅਰਧ ਜਾਗੀਰੂ ਅਰਧ ਸਾਮਰਾਜੀ ਆਰਥਿਕ ਰਿਸ਼ਤਿਆਂ ਦੀ ਹੀ ਨਹੀਂ ਸਗੋਂ ਸਾਮਰਾਜੀ (ਸਰਮਾਏਦਾਰੀ) ਆਰਥਿਕ ਰਿਸ਼ਤਿਆਂ ਦੀ ਵੀ ਪੁਸ਼ਤਪਨਾਹੀ ਕਰ ਰਿਹਾ ਹੈ। ਇਸੇ ਕਰਕੇ ਸਾਮਰਾਜੀ ਸਰਮਾਏਦਾਰੀ ਦਾ ਪੈਰੋਕਾਰ ਸਮੁੱਚਾ ਮੀਡੀਆ (ਸਾਰੇ ਟੀ.ਵੀ. ਚੈਨਲ, ਸਮੇਤ 'ਧਰਮ ਨਿਰਪੱਖ' ਸਰਕਾਰੀ ਚੈਨਲਾਂ ਦੇ, ਅਖਬਾਰਾਂ ਤੇ ਮੈਗਜ਼ੀਨ) 24 ਘੰਟੇ ਬ੍ਰਾਹਮਣਵਾਦ ਦਾ ਪ੍ਰਚਾਰ ਕਰਦਾ ਨਜਰ ਆਉਂਦਾ ਹੈ।"(203)

**II** ਬ੍ਰਾਹਮਣਵਾਦ ਬਾਰੇ ਜੇ ਸਿਧਾਂਤਕ ਸਪੱਸ਼ਟਤਾ ਹੋਵੇ ਤਾਂ ਇਹ ਵੀ ਸਾਫ ਹੋ ਜਾਂਦਾ ਹੈ ਕਿ ਹਿੰਦੂ ਫਾਸ਼ੀਵਾਦ (ਜਾਂ ਹਿੰਦੂ ਫਾਸ਼ੀਵਾਦੀ ਰਾਜਨੀਤੀ) ਦਾ ਵਿਚਾਰਧਾਰਕ ਆਧਾਰ ਇਹੀ ਬ੍ਰਾਹਮਣਵਾਦ ਹੈ। ਇਸ ਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਬ੍ਰਾਹਮਣਵਾਦ ਦਾ ਰਾਜਨੀਤਿਕ ਰੂਪ ਹੀ ਫਾਸ਼ੀਵਾਦ ਹੈ। ਸੁਆਲ ਪੈਦਾ ਹੁੰਦਾ ਹੈ ਕਿ ਇਹ ਬ੍ਰਾਹਮਣਵਾਦ ਹੈ ਕੀ? ਇਹ ਹੋਰ ਕੁਝ ਨਹੀਂ ਸਗੋਂ ਠੋਸ ਹਕੀਕਤ ਨੂੰ ਉਲਟੇ ਸਿਰ ਖੜ੍ਹਾ ਕਰਨ ਦਾ ਫਲਸਫਾ ਹੈ। ਇਹ ਕੁਦਰਤੀ ਹਕੀਕਤ ਦੀ ਵਿਆਖਿਆ ਠੋਸ ਅਸਲੀਅਤ ਉੱਤੇ ਅਧਾਰਿਤ ਨਹੀਂ ਸਗੋ ਆਪਣੇ ਦਿਮਾਗਾਂ 'ਚ ਬਣੀਆਂ ਕਾਲਪਨਿਕ ਮਾਨਤਾਵਾਂ 'ਚੋਂ ਕਰਦਾ ਹੈ। ਇਹ ਇਸ ਸੰਸਾਰ ਦੀ ਵਿਆਖਿਆ ਕਿਸੇ ਕਾਲਪਨਿਕ ਨਰਕ-ਸੁਰਗ, ਪੁਨਰ ਜਨਮ, ਪੁੰਨ-ਪਾਪ, ਕਾਲਪਨਿਕ ਦੇਵੀ-ਦੇਵਤਿਆਂ ਬ੍ਰਹਮਾਂ, ਵਿਸ਼ਨੂੰ, ਮਹੇਸ਼ ਗਣੇਸ਼ ਆਦਿ ਤੇ ਮਨੁੱਖਾਂ ਦੀ ਜਮਾਂਦਰੂ ਨਾਬਰਾਬਰੀ ਦੇ ਸਿਧਾਂਤ ਨੂੰ ਮੰਨ ਕੇ ਕਰਦਾ ਹੈ। ਇਸੇ ਤਰ੍ਹਾਂ ਇਹ ਤਨ, ਮਨ, ਚੇਤਨਾ, ਇੰਦ੍ਰਿਆਵੀ ਜਜ਼ਬਿਆਂ ਅਤੇ ਇੰਦ੍ਰਿਆਵੀ ਲੋੜਾਂ ਦੇ ਸਾਰੇ ਰਿਸ਼ਤੇ ਨੂੰ ਗੱਡਮੱਡ ਕਰ ਦੇਂਦਾ ਹੈ। ਠੋਸ ਕੁਦਰਤੀ ਹਕੀਕਤ ਜਾਂ ਮਨੁੱਖ ਤੇ ਕੁਦਰਤ ਦੇ ਰਿਸ਼ਤੇ ਦੀ ਕੀਤੀ ਗਈ ਇਹ ਕਲਪਨਾਮਈ ਵਿਆਖਿਆ ਸਾਮਰਾਜੀ ਸਰਮਾਏਦਾਰੀ ਦੌਰ ਵਿਚ ਆ ਕੇ ਹੋਰ ਵੀ ਭਿਅੰਕਰ ਰੂਪ ਧਾਰਨ ਕਰ ਗਈ ਹੈ। ਅੱਜ ਇਹ ਬ੍ਰਾਹਮਣਵਾਦ ਸਾਮਰਾਜੀ ਸਰਮਾਏਦਾਰੀ ਵੱਲੋਂ ਕੁਦਰਤ ਨਾਲੋਂ ਟੁੱਟੇ ਹੋਏ ਇਕ ਕਾਲਪਨਿਕ ਸੰਸਾਰ ਦੀ ਉਸਾਰੀ ਨੂੰ ਸਿਧਾਂਤਕ ਆਧਾਰ ਮੁਹੱਈਆ ਕਰ ਰਿਹਾ ਹੈ। (203)

**III** ਮੁਕਾਬਲਤਨ ਜਿਹੜੇ ਇਨਕਲਾਬੀ ਧਰਮ ਮਨੁੱਖ ਤੇ ਕੁਦਰਤ ਦੇ ਰਿਸ਼ਤੇ ਨੂੰ ਮਾਨਤਾ ਦੇਂਦੇ ਹਨ। ਉਹਨਾਂ ਨਾਲ ਬ੍ਰਾਹਮਣਵਾਦ ਦਾ ਬੁਨਿਆਦੀ ਟਕਰਾ ਹੈ। ਇਸੇ ਕਰਕੇ ਅੱਜ ਇਸਦਾ ਸਿੱਖ ਤੇ ਇਸਲਾਮ ਧਰਮ ਵਰਗੇ ਮੁਕਾਬਲਾਤਨ ਇਨਕਲਾਬੀ ਧਰਮਾਂ ਨਾਲ ਬੁਨਿਆਦੀ ਵਿਰੋਧ ਪ੍ਰਗਟਾ ਹੋ ਰਿਹਾ ਹੈ। ਇਹੀ ਕਾਰਨ ਹੈ ਕਿ ਬ੍ਰਾਹਮਣੀ ਦਰਸ਼ਨ ਨੂੰ ਮੰਨਣ ਵਾਲੇ ਹਿੰਦੂਤਵੀਆਂ ਨੂੰ ਇਹ ਇਨ੍ਹਾਂ ਧਰਮਾਂ ਵਿਰੁੱਧ ਨਫਰਤ ਦਾ ਸਿਧਾਂਤਕ ਅਧਾਰ ਮੁਹੱਈਆ ਕਰਦਾ ਹੈ। ਉਂਜ ਇਹ ਬਾਕੀ ਸਾਰੇ ਧਰਮਾਂ ਨੂੰ ਸੱਚ ਸਮਝਦਾ ਹੈ। (203-204)

**IV** ਇਸ ਖਿੱਤੇ ਅੰਦਰ ਬ੍ਰਾਹਮਣਵਾਦ ਦੇ ਸਭ ਤੋਂ ਵੱਡੇ ਪਾਰਖੂ (ਸੰਤ) ਭਗਤ ਕਬੀਰ, ਗੁਰੂ ਨਾਨਕ ਤੇ ਦੇਸ਼ ਦੇ ਹੋਰਨਾਂ ਸੂਬਿਆਂ ਵਿਚ ਬ੍ਰਾਹਮਣਵਾਦ ਵਿਰੋਧੀ ਪੈਦਾ ਹੋਈਆਂ ਧਾਰਮਿਕ ਲਹਿਰਾਂ ਦੇ ਰਹਿਬਰਾਂ ਨੂੰ ਗੰਭੀਰਤਾ ਨਾਲ ਸਮਝਣਾ ਚਾਹੀਦਾ ਹੈ। ਗੁਰੂ ਨਾਨਕ ਦਾ ਰੂਹਾਨੀ ਇਨਕਲਾਬ ਇਸੇ ਬ੍ਰਾਹਮਣਵਾਦ ਦੇ ਵਿਰੋਧ ਵਿੱਚ ਪ੍ਰਗਟ ਹੋਇਆ ਸੀ। ਅਜੋਕੇ ਦੌਰ ਵਿਚ ਜੋਤੀ ਰਾਓ ਫੂਲੇ ਤੇ ਡਾ. ਅੰਬੇਡਕਰ ਬ੍ਰਾਹਮਣਵਾਦ ਦੇ ਕੱਟੜ ਵਿਰੋਧੀ ਸਨ। ਇਸੇ ਕਰਕੇ ਡਾ. ਅੰਬੇਡਕਰ ਨੇ ਇਹ ਧਾਰਨਾ ਲਿਆਂਦੀ ਸੀ, ਜਿਹੜੀ ਅਜੇ ਵੀ ਬਿਲਕੁਲ ਦਰੁਸਤ ਹੈ ਕਿ ਇਸ ਦੇਸ਼ ਦੇ ਲੋਕਾਂ ਦੇ ਦੋ ਵੱਡੇ ਦੁਸ਼ਮਣ ਹਨ : ਬ੍ਰਾਹਮਣਵਾਦ ਤੇ ਸਰਮਾਏਦਾਰੀ (ਜਿਹੜੀ ਹੁਣ ਸਾਮਰਾਜੀ ਸਰਮਾਏਦਾਰੀ ਦਾ ਰੂਪ ਧਾਰ ਚੁੱਕੀ ਹੈ)। ਇਹ ਵੱਖਰੀ ਗੱਲ ਹੈ ਕਿ ਰਵਾਇਤੀ ਕਮਿਊਨਿਸਟਾਂ ਦੀਆਂ ਗਲਤ ਪੁਜੀਸ਼ਨਾਂ ਕਾਰਨ ਡਾ. ਅੰਬੇਡਕਰ ਦੇ ਪੈਰੋਕਾਰ ਬ੍ਰਾਹਮਣਵਾਦ ਵਿਰੁੱਧ ਲੜਦੇ-ਲੜਦੇ ਸਰਮਾਏਦਾਰੀ ਵਿਰੁੱਧ ਆਪਣੀ ਜੱਦੋ-ਜਹਿਦ ਛੱਡ ਗਏ, ਜਿਸ ਕਾਰਨ ਉਹ ਆਪਣਾ ਬਣਦਾ ਇਨਕਲਾਬੀ ਰੋਲ ਨਾ ਨਿਭਾਅ ਸਕੇ।(ਗ.ਸ.-202-204)

**<u>ਟਿੱਪਣੀ ਨੋਟ</u> :** ਮੂਲ ਕਾਰਨ ਇਹ ਰਿਹਾ ਕਿ ਅੰਬੇਡਕਾਰੀ ਲਹਿਰ ਨੂੰ ਅਜੇਹੇ ਦੌਰ ਤੱਕ ਜਾਣ ਦਾ ਅਜੇ ਮੌਕਾ ਨਹੀਂ ਮਿਲਿਆ। ਜਦੋਂ ਇਹ ਸਰਮਾਏਦਾਰੀ ਵਿਰੁੱਧ ਕੋਈ ਪੈਂਤਰਾ ਲੈਂਦੀ। ਦੂਜਾ ਭਾਰਤ ਦੀ ਸਰਮਾਏਦਾਰੀ ਪੂੰਜੀਵਾਦ, ਇੱਕ ਜਾਤੀ ਵਿਸ਼ੇਸ਼ ਰੂਪ ਵਿਚ, ਬ੍ਰਾਹਮਣਵਾਦ ਦੀ ਹੀ ਪੈਦਾਵਾਰ ਹੈ। ਬਾਕੀ ਸੰਸਾਰ ਵਿਚ ਅਜਿਹਾ ਨਹੀਂ ਹੋਇਆ। (ਲੇਖਕ) (204)

**ਪੂੰਜੀਵਾਦ**

**ਮਾਰਕਸ :**

**I** "ਪੂੰਜੀਵਾਦੀ ਰਾਜਨੀਤਿਕ ਆਰਥਿਕਤਾ ਨਿੱਜੀ ਜਾਇਦਾਦ ਦੀ ਹਕੀਕਤ ਤੋਂ ਸ਼ੁਰੂ ਕਰਦੀ ਹੈ ਪਰ ਸਾਡੇ ਸਾਹਮਣੇ ਇਸ ਦੀ ਵਿਆਖਿਆ ਨਹੀਂ ਕਰਦੀ ਅਤੇ ਇਹ ਸਾਨੂੰ ਇਹ ਨਹੀਂ ਦੱਸਦੀ ਕਿ ਨਿੱਜੀ ਜਾਇਦਾਦ ਦਾ ਮੁੱਢ ਕਿਵੇਂ ਬੱਝਾ ਅਤੇ ਇਹ ਮਾਲਕੀ ਪੂੰਜੀ ਤੇ ਕਿਰਤ ਵਿਚ ਵੰਡ ਕਿਵੇਂ ਪਾਉਂਦੀ ਹੈ ਅਤੇ ਇਕ-ਦੂਜੇ ਦੇ ਵਿਰੋਧੀ ਦੋ ਵਰਗ ਕਿਰਤੀ ਜਮਾਤ ਅਤੇ ਸਰਮਾਏਦਾਰ ਕਿਵੇਂ ਪੈਦਾ ਹੁੰਦੇ ਹਨ।"

**II** "ਜਿਵੇਂ-ਜਿਵੇਂ ਵਸਤੂ ਸੰਸਾਰ ਦੀ ਕੀਮਤ ਵਧੀ ਜਾਂਦੀ ਹੈ ਤਿਵੇਂ-ਤਿਵੇਂ ਮਨੁੱਖੀ ਸੰਸਾਰ ਦੀ ਕੀਮਤ ਘਟੀ ਜਾਂਦੀ ਹੈ ਜਾਂ ਮਨੁੱਖੀ-ਤੱਤ ਮਨਫੀ ਹੋਈ ਜਾਦਾ ਹੈ।"

**III** "ਸਨਅਤੀਕਰਨ ਭਾਵੇਂ ਮਨੁੱਖ ਜਾਤੀ ਦੀ ਮੁਕਤੀ ਦਾ ਰਾਹ ਤਿਆਰ ਕਰਦਾ ਹੈ ਪਰ ਫੌਰੀ ਤੌਰ 'ਤੇ ਇਹ ਮਨੁੱਖ ਦੀ ਹੋਰ ਮਨੁੱਖਹੀਣਤਾ ਵੱਲ ਧੱਕੇ ਜਾਣ ਦੀਆਂ ਹਾਲਤਾਂ ਪੈਦਾ ਕਰਦਾ ਹੈ।" ਅਤੇ "ਮਨੁੱਖ ਦੀ ਕਮਜ਼ੋਰੀ ਦੀ ਥਾਂ ਲੈਣ ਲਈ ਬਣੀ ਮਸ਼ੀਨ, ਕਮਜ਼ੋਰ ਮਨੁੱਖੀ ਹੋਂਦ ਨੂੰ ਮਸ਼ੀਨ ਬਣਾ ਦੇਂਦੀ ਹੈ।

**III** "ਜਿਥੇ ਕਿਤੇ ਵੀ ਸਰਮਾਏਦਾਰੀ ਤਾਕਤ ਵਿਚ ਆਈ ਹੈ ਉਥੇ ਹੀ ਇਸ ਨੇ ਜਾਗੀਰੂ ਪਿਤਾਪੁਰਖੀ ਆਦਰਸ਼ਕ ਪੇਂਡੂ ਰਿਸ਼ਤੇ ਖਤਮ ਕਰ ਦਿੱਤੇ ਹਨ। ਇਸ ਨੇ ਬੜੀ ਬੇਰਹਿਮੀ ਨਾਲ ਬਹੁਭਾਂਤੀ ਜਾਗੀਰੂ ਤੰਦਾਂ ਜਿਹੜੀਆਂ ਮਨੁੱਖ ਨੂੰ ਆਪਣੇ ਕੁਦਰਤੀ ਵਡੇਰਿਆਂ ਨਾਲ ਬੰਨ੍ਹਦੀਆਂ ਸਨ। (ਤੇ ਪਿਛਲੀ ਅਰਜਿਤ ਕੀਤੀ ਅਨੁਭਵੀ ਸਿਆਣਪ ਨੂੰ ਪੀੜ੍ਹੀ ਦਰ ਪੀੜ੍ਹੀ ਅੱਗੇ ਤੋਰਨ ਦਾ ਆਧਾਰ ਬਣਦੀਆਂ ਸਨ) ਨੂੰ ਤਹਿਸ ਨਹਿਸ ਕਰ ਦਿੱਤਾ ਹੈ। ਇਸ ਨੇ ਮਨੁੱਖ ਦਾ ਮਨੁੱਖ ਨਾਲ ਰਿਸ਼ਤਾ ਨੰਗੇ ਚਿੱਟੇ ਸੁਆਰਥ ਅਤੇ ਪੈਸੇ ਦੀ ਕਦੇ ਨਾ ਪੂਰੀ ਹੋਣ ਵਾਲੀ ਭੁੱਖ 'ਤੇ ਆਧਾਰਿਤ ਕਰ ਦਿੱਤਾ ਹੈ। ਇਸ ਨੇ ਨੇਕ ਮਨੁੱਖੀ ਲਗਨ, ਮਨੁੱਖੀ ਦਲੇਰੀ, ਮਨੁੱਖੀ ਜੋਸ਼ ਅਤੇ ਮਨੁੱਖੀ ਜਜ਼ਬਿਆਂ ਨੂੰ ਸੁਆਰਥੀ ਗਿਣਤੀਆਂ ਮਿਣਤੀਆਂ ਦੇ ਸੀਤ ਪਾਣੀਆਂ ਵਿਚ ਡੋਬ ਦਿੱਤਾ ਹੈ। ਇਸ ਨੇ ਮਨੁੱਖੀ ਸਵੈਮਾਣ ਨੂੰ ਇੱਕ ਵਿਕਾਊ ਮਾਲ ਬਣਾ ਦਿੱਤਾ ਹੈ ਅਤੇ ਬੜੀ ਮਹਿੰਗੀ ਕੀਮਤ ਤਾਰ ਕੇ ਪ੍ਰਾਪਤ ਕੀਤੀਆਂ ਗਈਆਂ ਮਨੁੱਖੀ ਆਜ਼ਾਦੀਆਂ ਨੂੰ ਖ਼ਤਮ ਕਰਕੇ ਬਿਨਾਂ ਸ਼ੱਕ ਇਸ ਨੂੰ ਇੱਕ ਇਕੱਲੀ ਅਜ਼ਾਦੀ ਤੱਕ ਸੀਮਤ ਕਰ ਦਿੱਤਾ ਹੈ। ਤੇ ਇਹ ਹੈ ਵਪਾਰ ਦੀ ਅਜ਼ਾਦੀ। ਜੇ ਉਸਨੂੰ ਸੰਖੇਪ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਇਸਨੇ ਰਾਜਨੀਤੀ ਦੇ ਭਰਮਜਾਲ ਅਤੇ ਧਾਰਮਿਕ ਭੇਖ ਵਿਚ ਛਿਪੀ ਹੋਈ ਲੁੱਟ ਨੂੰ ਸ਼ਰੇਆਮ ਨੰਗੀ ਚਿੱਟੀ ਬੇਸ਼ਰਮ, ਸਿੱਧੀ ਅਤੇ ਵਹਿਸ਼ੀ ਲੁੱਟ ਵਿੱਚ ਬਦਲ ਦਿੱਤਾ ਹੈ।"(234)

## ਕੁਦਰਤ ਤੇ ਮਨੁੱਖ ਦਾ ਰਿਸ਼ਤਾ

**ਮਾਰਕਸ :**

**I** "ਜਦੋਂ ਤੁਸੀਂ ਮੈਨੂੰ ਕੁਦਰਤ ਅਤੇ ਮਨੁੱਖ ਦੀ ਰਚਨਾ ਬਾਰੇ ਪੁੱਛਦੇ ਹੋ ਤਾਂ ਤੁਸੀਂ ਮਨੁੱਖ ਅਤੇ ਕੁਦਰਤ ਦੇ ਰਿਸ਼ਤੇ ਨੂੰ ਤੋੜ ਦੇਂਦੇ ਹੋ। ਤੁਸੀਂ ਉਨ੍ਹਾਂ ਦੀ ਨਿਰਜੀਵ ਹੋਂਦ ਵਜੋਂ ਧਾਰਨਾ ਬਣਾਉਂਦੇ ਹੋ ਤੇ ਫਿਰ ਵੀ ਚਾਹੁੰਦੇ ਹੋ ਕਿ ਮੈਂ ਉਨ੍ਹਾਂ ਦੀ ਸਜੀਵ ਹੋਂਦ ਸਾਬਤ ਕਰਾਂ। ਹੁਣ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਇਨ੍ਹਾਂ ਨੂੰ ਇਕ-ਦੂਜੇ ਤੋਂ ਤੋੜ ਕੇ ਵੇਖਣ ਦੀ ਆਪਣੀ ਧਾਰਨਾ ਛੱਡ ਦਿਉ ਤਾਂ ਤੁਸੀਂ ਆਪਣਾ ਸੁਆਲ ਵੀ ਛੱਡ ਦਿਉਗੇ। ਫਿਰ ਵੀ ਜੇ ਤੁਸੀਂ ਸਮੁੱਚੇ ਵਰਤਾਰੇ ਨੂੰ ਇਕ-ਦੂਜੇ ਤੋਂ ਤੋੜ ਕੇ ਵੇਖਣ ਦੀ ਆਪਣੀ ਖ਼ਿਆਲੀ ਸੋਚ ਨੂੰ ਫੜੀ ਰੱਖਦੇ ਹੋ ਅਤੇ ਆਪਣੇ ਸੁਆਲ ਲਈ ਬਜ਼ਿਦ ਹੋ ਤੇ ਫਿਰ ਵੀ ਜੇ ਤੁਸੀਂ ਮਨੁੱਖ ਅਤੇ ਕੁਦਰਤ ਦੇ ਨਿਰਜੀਵ ਰਿਸ਼ਤੇ ਬਾਰੇ ਸੋਚਦੇ ਹੋ ਤਾਂ ਫਿਰ ਤੁਸੀਂ ਆਪਣੀ ਵੀ ਨਿਰਜੀਵ ਹੋਂਦ ਬਾਰੇ ਸੋਚੋ। ਕਿਉਂਕਿ ਯਕੀਨੀ ਤੌਰ 'ਤੇ ਤੁਸੀਂ ਵੀ ਤਾਂ ਕੁਦਰਤ ਅਤੇ ਮਨੁੱਖ ਹੀ ਹੋ। ਫਿਰ ਤੁਸੀਂ ਨਾ ਸੋਚੋ ਨਾ ਮੈਨੂੰ ਪੁੱਛੋ। ਕਿਉਂਕਿ ਜਦੋਂ ਹੀ ਤੁਸੀਂ ਸੋਚਦੇ ਅਤੇ ਪੁੱਛਦੇ ਹੋ ਤਾਂ ਕੁਦਰਤ ਅਤੇ ਮਨੁੱਖ ਦੇ ਰਿਸ਼ਤੇ ਬਾਰੇ ਤੁਹਾਡੀ ਖਿਆਲੀ ਸੋਚ ਦਾ ਕੋਈ ਅਰਥ ਨਹੀਂ ਰਹਿ ਜਾਂਦਾ।

ਜਾਂ ਫਿਰ ਤੁਸੀਂ ਏਨੇ ਹੰਕਾਰੀ ਹੋ ਕਿ ਤੁਸੀਂ ਸਰਬ (ਸਮੁੱਚੀ ਕਾਇਨਾਤ) ਨੂੰ ਕੁਝ ਨਹੀਂ ਸਮਝਦੇ ਅਤੇ ਫਿਰ ਵੀ ਆਪਦੀ ਹੋਂਦ ਮੰਨਣਾ ਚਾਹੁੰਦੇ ਹੋ।

ਤੁਸੀਂ ਇਸ ਦਾ ਜੁਆਬ ਦੇ ਸਕਦੇ ਹੋ ਕਿ ਮੈਂ ਕੁਦਰਤ ਦੀ ਅਣਹੋਂਦ ਆਦਿ ਬਾਰੇ ਧਾਰਨਾ ਨਹੀਂ ਬਣਾਉਣੀ ਚਾਹੁੰਦਾ, ਮੈਂ ਤਾਂ ਤੁਹਾਨੂੰ ਉਸ ਦੀ ਉਤਪਤੀ ਬਾਰੇ ਪੁੱਛ ਰਿਹਾ ਹਾਂ, ਜਿਵੇਂ ਮੈਂ ਕਿਸੇ ਡਾਕਟਰ ਤੋਂ ਹੱਡੀਆਂ ਦੀ ਬਣਤਰ ਆਦਿ ਬਾਰੇ ਪੁੱਛਦਾ ਹਾਂ।

ਪਰ ਇਕ ਕਮਿਊਨਿਸਟ (ਸਮਾਜਵਾਦੀ) ਮਨੁੱਖ ਲਈ ਸੰਸਾਰ ਦਾ ਸਮੁੱਚਾ ਅਖੌਤੀ ਇਤਿਹਾਸ ਹੋਰ ਕੁਝ ਨਹੀਂ ਸਗੋਂ ਮਨੁੱਖੀ ਕਿਰਤ ਰਾਹੀਂ ਮਨੁੱਖ ਦੀ ਸਿਰਜਣਾ ਹੀ ਹੈ, ਹੋਰ ਕੁਝ ਨਹੀਂ ਸਗੋਂ ਮਨੁੱਖ ਲਈ ਕੁਦਰਤ ਦਾ ਪ੍ਰਗਟਾ ਹੋਣਾ ਹੀ ਹੈ। ਇਸ ਲਈ ਉਸਦੇ ਕੋਲ ਖੁਦ ਰਾਹੀਂ ਆਪਣੇ ਜਨਮ ਦਾ, ਆਪਣੀ ਉਤਪਤੀ ਦਾ, ਨਾ ਝੁਠਲਾਇਆ ਜਾ ਸਕਣ ਵਾਲਾ ਸਬੂਤ ਮੌਜੂਦ ਹੈ। ਕਿਉ ਮਨੁੱਖ ਅਤੇ ਕੁਦਰਤ ਦੀ ਅਸਲ ਹੋਂਦ (ਮਨੁੱਖ ਦੇ) ਇੰਦ੍ਰਿਆਵੀ ਅਨੁਭਵ ਰਾਹੀਂ ਅਮਲੀ ਰੂਪ ਵਿਚ ਪ੍ਰਗਟ ਹੋ ਰਹੀ ਹੈ। ਇਸ ਤਰ੍ਹਾਂ ਮਨੁੱਖ ਲਈ ਕੁਦਰਤ ਦੀ ਹੋਂਦ ਵਜੋਂ ਮਨੁੱਖ ਅਤੇ ਮਨੁੱਖ ਦੀ ਹੋਂਦ ਵਜੋਂ ਕੁਦਰਤ ਪ੍ਰਤੱਖ ਹੋ ਰਹੀ ਹੈ। ਪ੍ਰਤੱਖ ਹੋ ਰਿਹਾ ਹੈ ਕਿ ਮਨੁੱਖ ਕੁਦਰਤ ਦੀ ਹੋਂਦ ਵਜੋਂ ਹੀ ਹੈ। ਅਤੇ ਕੁਦਰਤ ਮਨੁੱਖ ਦੀ ਹੋਂਦ ਵਜੋਂ ਹੀ ਹੈ। ਦੋਹਾਂ ਤੋਂ ਕਿਸੇ ਵੱਖਰੀ ਹੋਂਦ ਦਾ ਸੁਆਲ, ਕੁਦਰਤ ਅਤੇ ਮਨੁੱਖ ਤੋਂ ਪਰ੍ਹਾਂ ਕਿਸੇ ਵੱਖਰੀ ਹੋਂਦ ਦੇ ਸੁਆਲ ਦਾ ਮਤਲਬ- ਮਨੁੱਖ ਦੀ ਅਤੇ ਕੁਦਰਤ ਦੀ ਕਾਲਪਨਿਕ ਹੋਂਦ ਨੂੰ ਮੰਨਣਾ - ਅਮਲੀ ਰੂਪ ਵਿੱਚ ਹੀ ਅਸੰਭਵ ਹੋ ਗਿਆ ਹੈ।"(234-235)

**II** "ਕੁਦਰਤ, ਮਨੁੱਖ ਦਾ ਅਜੀਵ ਸਰੀਰ ਹੈ। ਕੁਦਰਤ ਮਨੁੱਖ ਦਾ ਸਰੀਰ ਹੀ ਨਹੀਂ ਮਨੁੱਖ ਕੁਦਰਤ 'ਤੇ ਜਿਉਂਦਾ ਹੈ ਭਾਵ ਕੁਦਰਤ ਉਸ ਦੇ ਸਰੀਰ ਦੇ ਅੰਦਰ ਹੈ, ਜਿਉਂਦੇ ਰਹਿਣ ਲਈ ਮਨੁੱਖ ਲਗਾਤਾਰ ਕੁਦਰਤ ਨਾਲ ਲੈਣ-ਦੇਣ ਕਰਦਾ ਹੈ। ਮਨੁੱਖ ਦੀ ਪਦਾਰਥਕ ਤੇ ਰੂਹਾਨੀ ਜ਼ਿੰਦਗੀ ਦਾ ਸਿੱਧਾ ਰਿਸ਼ਤਾ ਕੁਦਰਤ ਨਾਲ ਹੈ, ਇਸ ਦਾ ਮਤਲਬ ਹੈ ਕਿ ਕੁਦਰਤ ਦਾ ਖ਼ੁਦ ਨਾਲ ਰਿਸ਼ਤਾ ਹੈ। ਕਿਉਂਕਿ ਮਨੁੱਖ ਦਾ ਕੁਦਰਤ ਦਾ ਹੀ ਇਕ ਅੰਗ ਹੈ।"(235)

ਭਾਵ : ਮਨ ਇੰਦ੍ਰਿਆਵੀ ਜਜ਼ਬਿਆਂ ਦਾ ਕੇਂਦਰ ਹੈ ਅਤੇ ਚੇਤਨਾ, ਮਤਿ, ਬੁੱਧ ਵਿਵੇਕ ਹੁਣ ਤੱਕ ਦਾ ਇਕੱਠਾ ਕੀਤਾ ਹੋਇਆ ਮਨੁੱਖ ਦਾ ਅਨੁਭਵੀ ਗਿਆਨ ਹੈ। ਇਹ ਗਿਆਨ ਤੇ ਜਜ਼ਬਿਆਂ ਦਾ ਸੁਮੇਲ ਹੀ ਸੱਭਿਆਚਾਰਕ ਵਿਕਾਸ ਜਾਂ ਸਮਾਜੀਕਰਨ ਦੀ ਸੂਝ ਪੈਦਾ ਕਰਦਾ ਹੈ ਭਾਵ ਇਹ ਸੋਝੀ ਪੈਦਾ ਕਰਦਾ ਹੈ ਕਿ ਅਨੁਭਵੀ ਗਿਆਨ ਸਿਰਫ ਸਮਾਜੀਕਰਨ ਨਾਲ ਹੀ ਵਧ ਸਕਦਾ ਹੈ। ਇਕ ਪੂਰਨ ਸਮਾਜੀ ਮਨੁੱਖੀ ਹੀ ਆਪਣੇ ਅਨੁਭਵੀ ਗਿਆਨ ਨੂੰ ਦੂਜਿਆਂ ਨਾਲ ਸਾਂਝਾ ਕਰਕੇ ਉਸਦੇ ਗ਼ਲਤ ਠੀਕ ਹੋਣ ਦੀ ਪੁਸ਼ਟੀ ਕਰ ਸਕਦਾ ਹੈ। ਇਸ ਤੱਥ ਦੀ ਹੁਣ ਡਾਕਟਰੀ ਸਾਇੰਸ ਨੇ ਵੀ ਪੁਸ਼ਟੀ ਕਰ ਦਿੱਤੀ ਹੈ ਕਿ ਮਨੁੱਖ ਜਿੰਨਾ ਸੰਵੇਦਨਸ਼ੀਲ ਹੁੰਦਾ ਹੈ। ਸੰਵੇਦਨਸ਼ੀਲ ਦਾ ਮਤਲਬ ਹੀ ਇਕ ਦੂਜੇ ਦੀਆਂ ਭਾਵਨਾਵਾਂ ਨੂੰ ਸਮਝਣ ਦੀ ਸਮਰੱਥਾ ਹੈ, ਇਕ ਦੂਜੇ ਦੇ ਦੁਖ-ਸੁਖ ਦਾ ਅਹਿਸਾਸ ਕਰਨਾ ਹੈ। ਸਿਆਣਪ ਅਤੇ ਸਮਾਜੀਕਰਨ ਵਿਚਕਾਰ ਸਿੱਧਾ ਰਿਸ਼ਤਾ ਹੈ।(ਗ.ਸ.-236)

– ਮਨੁੱਖ ਕੁਦਰਤ ਨਾਲ ਆਪਣੇ ਰਿਸ਼ਤੇ ਨੂੰ ਸਮਝਦਾ ਹੋਇਆ ਹੀ ਆਪਣੀ ਅਸਲੀਅਤ ਤੋਂ ਜਾਣੂੰ ਹੁੰਦਾ ਹੈ, ਆਪਣੇ ਤੱਤ ਨੂੰ ਸਮਝਦਾ ਹੈ ਅਤੇ ਆਪਣੇ ਨਾਲ ਦੇ ਮਨੁੱਖਾਂ ਨਾਲ ਆਪਣੇ ਰਿਸ਼ਤੇ ਬਾਰੇ, ਔਰਤ ਮਰਦ ਦੇ ਰਿਸ਼ਤੇ ਬਾਰੇ ਪਰਿਵਾਰਕ ਰਿਸ਼ਤਿਆਂ ਬਾਰੇ ਸਪਸ਼ਟ ਹੁੰਦਾ ਹੈ। ਮਨੁੱਖ ਦੀ ਸੋਚ ਅੰਦਰ ਇਹ ਸਪੱਸ਼ਟਤਾ ਹੀ ਉਸ ਨੂੰ ਨਿੱਜ ਤੇਜਾਤੀ ਹਿਤਾਂ ਤੋਂ ਪਾਰ ਸੋਚਣ ਲਈ ਪ੍ਰੇਰਿਤ ਕਰਦੀ ਹੈ। ਇੱਥੋਂ ਹੀ ਮਨੁੱਖ ਦਾ ਮਨੁੱਖੀ ਤੇ ਸਮਾਜੀ ਵਿਕਾਸ ਸ਼ੁਰੂ ਹੁੰਦਾ ਹੈ। ਮਨੁੱਖੀ ਸੋਚ ਵਿਚ ਖੂਬਸੂਰਤੀ ਦੇ ਸਾਰੇ ਸੰਕਲਪਾਂ ਤੇ ਅਨੁਭਵਾਂ ਦਾ ਸੋਮਾ ਰੂਹਾਨੀਅਤ ਹੈ। ਸਾਰੀ ਮਨੁੱਖੀ ਸਿਰਜਣਾਤਮਕ ਸ਼ਕਤੀ ਵੀ ਇਸੇ ਦੀ ਹੀ ਦੇਣ ਹੈ। ਇਹੀ ਮਨੁੱਖੀ ਤੱਤ ਹੈ।(ਗ.ਸ.–236)

**ਮਾਰਕਸ :**

**III** "ਰੂਹਾਨੀਅਤ ਵਿਕਸਿਤ ਕਰਨ ਲਈ ਇਕ ਵਿਅਕਤੀ ਨੂੰ ਅਪਣੀਆਂ ਸਰੀਰਕ ਲੋੜਾਂ ਦੇ ਬੰਧਨ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ। ਉਹ ਸਰੀਰ ਦੀ ਗੁਲਾਮੀ ਤੋਂ ਮੁਕਤ ਹੋਵੇ। ਸਭ ਤੋਂ ਵੱਧ ਉਸ ਕੋਲ ਰੂਹਾਨੀ ਸਿਰਜਣਾਤਮਕ ਸਰਗਰਮੀਆਂ ਦਾ ਆਨੰਦ ਮਾਨਣ ਲਈ ਖੁੱਲ੍ਹਾ ਸਮਾਂ ਹੋਵੇ।"(236)

ਭਾਵ : ਮਨ ਤੇ ਚੇਤਨਾ ਦਾ ਸੁਮੇਲ ਮਨੁੱਖੀ ਮਾਨਸਿਕਤਾ ਹੈ। ਮਨੁੱਖੀ ਮਨ ਚੇਤਨਾ (ਮਤਿ, ਬੁੱਧ) ਦੇ ਅਧੀਨ ਹੋਵੇ, ਇਹ ਮਨੁੱਖੀ ਵਿਕਾਸ ਦੀ ਨਿਸ਼ਾਨੀ ਹੈ। ਮਨ ਉਜੱਡ ਇੰਦ੍ਰਿਆਵੀ ਜਜ਼ਬਿਆਂ ਦੀ ਅਧੀਨਗੀ ਚੋਂ ਵਿਚਰੇ, ਇਹ ਮਨੁੱਖੀ ਨਿਘਾਰਦਾ ਪ੍ਰਗਟਾਵਾ ਹੈ। ਮਨ ਨੀਵਾਂ ਮਤਿ ਉੱਚੀ ਹੋਣ ਦਾ ਇਹੀ ਅਰਥ ਹੈ। ਗੁਰਮੁਖ ਤੇ ਮਨਮੁੱਖ ਵਿਚ ਇਹੀ ਫਰਕ ਹੈ। ਇਹ ਤਾਂ ਹੀ ਸੰਭਵ ਹੈ ਜੇ ਮਨੁੱਖ ਕੁਦਰਤ ਨਾਲ ਆਪਣੇ ਰਿਸ਼ਤੇ ਬਾਰੇ ਸਪਸ਼ਟ ਹੁੰਦਾ ਹੋਇਆ ਆਪਣੀਆਂ ਕੁਦਰਤੀ ਤੇ ਪਦਾਰਥਕ ਲੋੜਾਂ ਦੀ ਪਛਾਣ ਕਰੇ। ਮਨੁੱਖ ਇਕ ਸਮਾਜੀ ਜੀਵ ਹੈ। ਇਹ ਸਮਾਜ ਵਿਚ ਰਹਿ ਕੇ ਹੀ ਪੂਰਾ ਵਿਕਾਸ ਕਰ ਸਕਦਾ ਹੈ। ਅਤੇ ਪੂਰਨ ਮਨੁੱਖ ਦਾ ਦਰਜਾ ਪ੍ਰਾਪਤ ਕਰ ਸਕਦਾ ਹੈ। (ਗ.ਸ.)

**IV** "ਮਨੁੱਖੀ ਸੁਭਾਅ ਇਸ ਤਰ੍ਹਾਂ ਦਾ ਬਣਿਆ ਹੈ ਕਿ ਉਹ ਆਪਣੇ ਸਾਥੀ ਮਨੁੱਖਾਂ ਦੀ ਪੂਰਨਤਾ ਲਈ, ਉਨ੍ਹਾਂ ਦੀ ਭਲਾਈ ਕੰਮ ਕਰਦਾ ਹੋਇਆ ਹੀ ਖੁਦ ਦੀ ਪੂਰਨਤਾ ਪ੍ਰਾਪਤ ਕਰ ਸਕਦਾ ਹੈ। ਮਨੁੱਖਤਾ ਦੀ ਭਲਾਈ ਤੇ ਖੁਦ ਦੀ ਭਲਾਈ ਇੱਕੋ ਸਿੱਕੇ ਦੇ ਦੋ ਪਾਸੇ ਹਨ। ਸਾਂਝੀਵਾਲਤਾ ਲਈ ਕੰਮ ਕਰਦਿਆਂ ਹੋਇਆਂ ਤੇ ਦੂਜਿਆਂ ਨੂੰ ਖੁਸ਼ੀਆਂ ਖੇੜੇ ਵੰਡਦਿਆਂ ਹੋਇਆਂ ਹੀ ਮਨੁੱਖ ਖੁਸ਼ੀਆਂ ਪ੍ਰਾਪਤ ਕਰ ਸਕਦਾ ਹੈ।"

ਨੋਟ : ਇੰਜ ਅਸੀਂ ਮਾਰਕਸ, ਏਂਗਲਜ਼ ਅਤੇ ਮਾਚ ਆਦਿ ਦੇ ਕਥਨਾਂ ਤੋਂ ਮਾਰਕਸਵਾਦ ਨੂੰ ਮੁਢਲੇ ਤੇ ਬੁਨਿਆਦੀ ਰੂਪ ਵਿੱਚ ਕੁਦਰਤ ਅਤੇ ਮਨੁੱਖ ਦੇ ਸਥਾਈ ਰਿਸ਼ਤੇ ਵਿੱਚ ਵਧੇਰੇ ਸਾਰਥਕ ਰੂਪ ਵਿੱਚ ਦੇਖਭਾਲ ਸਕਦੇ ਹਾਂ। ਬਿਨਾਂ ਕਿਸੇ ਸ਼ੱਕ 'ਮਾਰਕਸ ਵਾਦ' ਦਾ ਇਸ ਦ੍ਰਿਸ਼ਟੀਕੋਣ ਤੋਂ ਬੁੱਧ, ਕਬੀਰ, ਨਾਨਕ ਅਤੇ ਅੰਬੇਡਕਰ ਦੇ ਫ਼ਲਸਫ਼ੇ ਨਾਲ ਬਹੁਤ ਕਰੀਬੀ ਰਿਸ਼ਤਾ ਹੈ। ਖਾਸ ਕਰਕੇ ਬੁੱਧ ਵਿਚਾਰਧਾਰਾ ਨਾਲ ਜਿਸ ਵਿੱਚ ਕੁਦਰਤ ਹੈ, ਮਨੁੱਖ ਹੈ ਪਰੰਤੂ ਕੋਈ ਭਗਵਾਨ, ਨਰਕ ਸੁਰਗ, ਪੁੱਨਰ ਜਨਮ ਜਾਂ ਆਤਮਾ ਪ੍ਰਮਾਤਮਾਂ ਨਹੀਂ ਹਨ। ਭਾਵੇਂ ਇਹ ਸੰਸਥਾਵਾਂ ਕਬੀਰ ਤੇ ਨਾਨਕ ਦੀ ਵਿਚਾਰਧਾਰਾ ਦਾ ਵੀ ਕੋਈ ਅੰਗ ਨਹੀਂ ਹਨ। ਪਰੰਤੂ ਬ੍ਰਾਹਮਣੀ ਵਿਚਾਰਧਾਰਾ ਦੀ ਧਾਰਮਕਤਾ ਅਤੇ ਸਮਾਜਕਤਾ ਦਾ ਇੱਕ ਮੂਲ ਅਧਾਰ ਹਨ।

* * *

## ਸਿੱਖ ਧਰਮ ਅਤੇ ਸਿੱਖ ਸਮਾਜ ਦੀਆਂ ਸੱਤ ਕਥਾਵਾਂ

(ੳ) ਸਮੁੱਚੇ ਭਾਰਤ ਦੇ ਇਤਿਹਾਸ ਵਿਚ ਸਿੱਖ ਗੁਰੂਆਂ ਦਾ ਸਮਾਂ ਦਲਿਤ ਚੇਤਨਾ ਦਾ ਸਿਖਰ ਕਿਹਾ ਜਾ ਸਕਦਾ ਹੈ।

— ਦਲਿਤ ਸਿੱਖ ਸਨ, ਸਿੰਘ ਸਨ, ਯੋਧੇ ਸਨ, ਸੰਤ ਸਨ, ਸੂਰਬੀਰ ਸਨ, ਦਲਿਤ ਸੰਤ ਸਿਪਾਹੀ ਸਨ,.... ਇਹ ਇਕ ਇਨਕਲਾਬ ਸੀ।

— ਸਰਹਿੰਦ ਫਤਹਿ ਕਰਨ ਉਪਰੰਤ ਖਾਲਸਈ ਪਰਚਮ ਲਹਿਰਾ ਕੇ (ਸਿੱਖ ਜਰਨੈਲ ਬੰਦਾ ਸਿੰਘ ਬਹਾਦਰ ਨੇ) ਇਕ ਦਲਿਤ ਭਾਈ ਬੀਰ ਸਿੰਘ ਨੂੰ ਹੀ ਸਰਹਿੰਦ ਦਾ ਪਹਿਲਾ ਸੇਵਾਦਾਰ (ਸੂਬੇਦਾਰ) ਥਾਪਿਆ ਸੀ।

— (ਮਗਰੋਂ) ਜੱਟਾਂ ਨੇ ਭਾਈਚਾਰੇ ਦੀ ਹੱਦਬੰਦੀ ਇਸ ਢੰਗ ਨਾਲ ਕੀਤੀ ਕਿ ਖਾਲਸਾ ਪੰਥ ਰਵਿਦਾਸੀਆ ਸਿੱਖ, ਮਜ਼ਬੀ ਸਿੱਖ, ਕੰਬੋਜ ਸਿੱਖ, ਮਿਸਤਰੀ ਸਿੱਖ ਵਰਗੇ ਗੁੱਟਾਂ ਵਿਚ ਵੰਡਿਆ ਗਿਆ।

— ਜਿਵੇਂ ਡਾ. ਅੰਬੇਡਕਰ ਤੇ (ਉਸਦੇ) ਸਾਥੀਆਂ ਨਾਲ ਕੁੱਤੇਖਾਣੀ ਕੀਤੀ ਗਈ, ਉਹ ਕਿਸੇ ਤੋਂ ਭੁੱਲਿਆ ਨਹੀਂ।

— ਉਤਲਿਆਂ ਦਾ (.....) ਮੁੰਡਾ ਤਾਂ ਮੂੰਹ ਸਿਰ ਮੁੰਨ ਕੇ ਮੂੰਹ ਵਿਚ ਜਰਦੇ ਤੁੰਨ ਕੇ ਵੀ ਸਿੱਖ ਹੈ ਪਰ ਬਾਕੀਆਂ ਦਾ ਅੰਮ੍ਰਿਤਧਾਰੀ ਮੁੰਡਾ ਅਜੇ ਵੀ

ਚੂਹੜਾ ਚੁਮਾਰ ਤੇ ਤਖਾਣ ਹੈ
ਮਜ਼ਬੀ ਤੇ ਰਵਿਦਾਸੀਆ ਹੈ।

— ਸਿੱਖ ਆਗੂਆਂ ਦਾ ਦਲਿਤ ਵਿਰੋਧੀ ਰਵੱਈਆ ਹੀ ਸਿੱਖੀ ਦੀ ਚੜ੍ਹਦੀਕਲਾ ਨਹੀਂ ਹੋਣ ਦਿੰਦਾ।

— ਰਾਸ਼ਟਰੀ ਸਿੱਖ ਸੰਗਤ (ਸੰਘ ਪਰਿਵਾਰ ਦੇ ਸਿੱਖ ਅੰਗ) ਨੇ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਅੰਗ ਦੱਸਿਆ ਤਾਂ ਪੰਜਾਬ ਦੇ ਅੰਦਰੋਂ ਦਲਿਤ ਸਿੰਘਾਂ ਨੇ ਡੱਟ ਕੇ ਇਸ ਦਾ ਵਿਰੋਧ ਕੀਤਾ।

(ਵਿਦਵਾਨ : ਸਰਬਜੀਤ ਸਿੰਘ ਘੁਮਾਣ (ਪੰਜਾਬ) 'ਸਿੱਖ ਵਿਰਸਾ' ਅਗਸਤ 2000, ਸਫਾ 26-27)

(ਅ) ਜਦੋਂ ਸਿੱਖਾਂ ਨੇ ਇਲਾਕੇ ਜਿੱਤਣੇ ਸ਼ੁਰੂ ਕੀਤੇ ਤਾਂ ਸਰਹੰਦ ਦਾ ਪਹਿਲਾ ਗਵਰਨਰ, ਲਾਹੌਰ ਜ਼ਿਲੇ ਦੇ ਹੈਬਤਪੁਰ ਪਿੰਡ ਦਾ ਇਕ ਰੰਘਰੇਟਾ (ਅਛੂਤ) ਸਿੱਖ ਭਾਈ ਬੀਰ ਸਿੰਘ ਥਾਪਿਆ ਗਿਆ ਸੀ।

1. ਮਿਸਲਾਂ ਦੇ ਸਮੇਂ ਵਿਚ ਵੀ ਪਿੰਡ ਦਾ ਤਰਖਾਣ, ਜੱਸਾ ਸਿੰਘ ਠੋਕਾ (ਹੁਣ ਜੱਸਾ ਸਿੰਘ ਰਾਮਗੜ੍ਹੀਆ),
2. ਜੱਸਾ ਸਿੰਘ ਕਲਾਲ (ਜੱਸਾ ਸਿੰਘ ਆਹਲੂਵਾਲੀਆ),
3. ਡੰਗਰ ਚਾਰੂ (ਬਾਗੀ) ਤਾਰਾ ਸਿੰਘ ਘੇਬਾ ਵਰਗੇ ਸਰਦਾਰ ਬਣੇ ਸਨ,
4. ਸਿੱਖਾਂ ਦਾ ਬਾਦਸ਼ਾਹ ਰਣਜੀਤ ਸਿੰਘ ਵੀ ਸਾਂਸੀ ਸਿੱਖ ਹੀ ਸੀ।

"ਸਮੁੱਚਾ ਪੰਜਾਬ ਖਾਲਸੇ ਦੇ ਅਧੀਨ ਹੈ ਪ੍ਰੰਤੂ ਉਨ੍ਹਾਂ ਦੇ ਸਭ ਤੋਂ ਉੱਚੇ ਲੀਡਰ ਤਰਖਾਣ, ਚਮਿਆਰ ਤੇ ਜੱਟ ਆਦਿ ਨੀਵੀਆਂ ਜਾਤਾਂ ਤੋਂ ਆਏ ਹਨ।" (ਇਤਿਹਾਸਕਾਰ ਕਨਿੰਘਮ)

(ੲ) 'ਜਾਤਪਾਤ ਦੀ ਬਨਾਵਟ ਦਾ ਅਸੂਲ ਹੈ ਕਿ ਵੱਖ-ਵੱਖ ਜਾਤਾਂ ਵੱਲੋਂ ਇਕ ਥਾਂ ਖਾਣਾ ਖਾਣ ਦੇ ਵਿਰੁੱਧ ਰੋਕਾਂ ਲਾਉਣੀਆਂ' ਪਰ 'ਸਿੱਖਾਂ ਦੇ ਲੰਗਰਾਂ ਵਿਚ ਮਜ਼ਬੀ ਸਿੱਖਾਂ (ਹਿੰਦੂਆਂ ਵਿਚ ਚੂਹੜੇ) ਰਵਿਦਾਸੀਆਂ (ਹਿੰਦੂਆਂ ਵਿਚ ਚਮਾਰਾਂ) ਆਦਿ ਨੂੰ ਸਾਰੇ ਲੋਕਾਂ ਲਈ ਖਾਣਾ ਤਿਆਰ ਕਰਨ, ਵਰਤਾਉਣ ਅਤੇ ਬਰਾਬਰ ਬੈਠ ਕੇ ਖਾਣ ਦੀ ਪੂਰੀ ਖੁੱਲ੍ਹ ਹੈ। ਕੋਈ ਨਹੀਂ ਪੁੱਛਦਾ ਕਿ ਖਾਣਾ ਕਿਸ ਨੇ ਬਣਾਇਆ ਹੈ ਜਾਂ ਵਰਤਾਇਆ ਹੈ।' (ਮੈਕਸ ਵੈਬਰ)

— ਅੱਜ ਸਿੱਖੀ ਨੂੰ ਰਾਸ਼ਟਰੀ ਸਵੈਮ ਸੇਵਕ ਸੰਘ, ਰਾਸ਼ਟਰੀ ਸਿੱਖ ਸੰਗਤ, ਡੇਰੇਦਾਰ ਸਾਧਾਂ ਅਤੇ ਭਾਜਪਾ ਦੇ ਸਾਥੀ ਅਕਾਲੀਆਂ ਤੋਂ ਬਚਾਉਣ ਦੀ ਲੋੜ ਹੈ।'

(ਗੁਰਭਜਨ ਸਿੰਘ ਲਾਇਲਪੁਰੀ, 'ਸਿੱਖ ਵਿਰਸਾ' ਅਗਸਤ 2000, ਸਫਾ 36-37)

(ਸ) ਸ. ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਉਣ ਲਈ ਕੇਂਦਰ ਵਿਚੋਂ ਵਾਪਸ ਬੁਲਾ ਲਿਆ ਗਿਆ ਸੀ। ਇਸ ਸਬੰਧੀ ਕੁਝ ਸਮਾਂ ਬਾਦ ਜਦੋਂ ਅਸੀਂ ਸ. ਲਾਜਪਤ ਸਿੰਘ ਤੋਂ ਪੁੱਛਿਆ, ਜੋ ਉਸ ਮੀਟਿੰਗ ਵਿਚ ਹਾਜ਼ਰ ਸਨ, ਜਿਸ ਵਿਚ ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਇਆ ਗਿਆ ਸੀ ਤਾਂ ਉਨ੍ਹਾਂ ਦੱਸਿਆ ਕਿ ਮੁੱਖ ਮੰਤਰੀ ਚੁਣਨ ਲਈ ਅਕਾਲੀ (ਐਮ.ਐਲ.ਏ.), ਵਿਧਾਇਕਾਂ ਦੀ ਮੀਟਿੰਗ ਹੋਈ, ਜਿਸ ਵਿਚ ਬਲਵੰਤ ਸਿੰਘ (ਕੰਬੋਜ) ਹਾਜ਼ਰ ਨਹੀਂ ਸੀ। ਮੈਂ ਵੀ ਉਥੇ ਹਾਜ਼ਰ ਸੀ। ਮੇਰੀ ਬਾਬਤ ਉਥੇ ਹਾਜ਼ਰ ਵਿਅਕਤੀਆਂ ਨੂੰ ਪਤਾ ਨਹੀਂ ਸੀ ਕਿ ਮੈਂ ਕੰਬੋਜ ਸਿੱਖ (ਭਾਵ ਪੱਛੜੀ ਜਾਤੀ ਸਿੱਖ) ਹਾਂ।

ਮੀਟਿੰਗ ਵਿਚ ਹਾਜ਼ਰ ਬਹੁਗਿਣਤੀ ਅਕਾਲੀ ਆਗੂਆਂ ਦੇ ਇਹ ਸ਼ਬਦ ਸਨ,

"ਮਸਾਂ ਜੇਹੇ ਅਸੀਂ ਤਖਾਣ (ਗਿਆਨੀ ਜ਼ੈਲ ਸਿੰਘ ਜੋ ਪੰਜਾਬ ਦੇ ਮੁੱਖ ਮੰਤਰੀ ਬਣੇ ਸਨ) ਨੂੰ ਮਗਰੋਂ ਲਾਹਿਆ ਸੀ ਤੇ ਹੁਣ ਅਸੀਂ ਕੰਬੋਜ ਨੂੰ ਆਪਣੇ ਸਿਰ 'ਤੇ ਬਹਾ ਲਈਏ, ਐਸਾ ਨਹੀਂ ਹੋਵੇਗਾ। ਅਖੀਰ ਇਹ ਫੈਸਲਾ ਹੋਇਆ ਕਿ ਦਿੱਲੀ ਤੋਂ ਪ੍ਰਕਾਸ਼ ਸਿੰਘ ਬਾਦਲ ਨੂੰ

ਐਮ.ਪੀ. ਤੋਂ ਅਸਤੀਫਾ ਦੁਆ ਕੇ ਮੁੱਖ ਮੰਤਰੀ ਬਣਾਉਣ ਲਈ ਵਾਪਸ ਲਿਆਂਦਾ ਜਾਵੇ।

(ਗਿਆਨੀ ਗੁਰਚਰਨ ਸਿੰਘ ਕੰਵਲ, ਸਿੱਖ ਵਿਰਸਾ ਅਗਸਤ 2000, ਸਫਾ 49)

(ਹ) ਕੁਰਬਾਨੀਆਂ ਦੇ ਪਿੜ ਵਿਚ ਦਲਿਤ ਵਰਗ ਸਿੱਖ ਇਤਿਹਾਸ ਵਿਚ ਕਦੇ ਵੀ ਪਿੱਛੇ ਨਹੀਂ ਰਿਹਾ।

—ਅੱਜ ਸਾਡੇ ਵੱਲੋਂ ਬਰਾਬਰੀ ਦਾ ਸਮਾਜਕ ਹੁੰਗਾਰਾ ਨਾ ਮਿਲਣ ਕਰਕੇ ਦਲਿਤ ਵਰਗ ਬੁੱਧ ਧਰਮ ਜਾਂ ਇਸਾਈ ਧਰਮ ਵੱਲ ਪ੍ਰੇਰਿਤ ਹੋ ਰਿਹਾ ਹੈ। ਦੇਸ-ਬਿਦੇਸ ਅੰਦਰ ਗੁਰੂ ਰਵਿਦਾਸ ਮੰਦਰ ਜਾਂ ਕਬੀਰ ਪੰਥੀਆਂ ਦੀਆਂ ਵੱਖਰੀਆਂ ਸੰਸਥਾਵਾਂ ਹੋਂਦ ਵਿਚ ਆ ਰਹੀਆਂ ਹਨ।

— 1849 ਵਿਚ ਸਿੱਖ ਰਾਜ ਅੰਗਰੇਜ਼ਾਂ ਦੇ ਪੇਟੇ ਪੈ ਜਾਣ ਤੋਂ ਬਾਦ ਸਿੱਖ ਧਰਮ ਨੂੰ ਬ੍ਰਾਹਮਣਵਾਦੀਆਂ, ਆਰੀਆ ਸਮਾਜੀਆਂ ਅਤੇ ਇਸਾਈ ਮਿਸ਼ਨਰੀਆਂ ਵੱਲੋਂ ਨਿਗਲਣ ਦੇ ਯਤਨਾਂ ਨੂੰ ਠੱਲ੍ਹ ਪਾਉਣ ਵਾਲੀ ਭਾਈ ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਦੀ ਜੋੜੀ (ਜਿਨ੍ਹਾਂ ਨੇ ਸਿੰਘ ਸਭਾ ਲਹਿਰ, ਲਾਹੌਰ) ਨੂੰ ਜਨਮ ਦਿੱਤਾ ਸੀ, ਨੇ ਕੀ ਕੁਝ ਆਪਣੇ ਪਿੰਡੇ 'ਤੇ ਨਹੀਂ ਹੰਢਾਇਆ ?

ਜਾਤ ਅਭਿਆਨੀ ਅਤੇ ਰਜਵਾੜਾ ਰੁਚੀਆਂ ਦੇ ਮਾਲਕ ਅਖੌਤੀ ਸਿੱਖ ਪ੍ਰੋ. ਗੁਰਮੁਖ ਸਿੰਘ ਨੂੰ ਲਾਂਗਰੀ ਦਾ ਤੁਖਮ ਤੇ ਭਾਈ ਦਿੱਤ ਸਿੰਘ ਨੂੰ ਚੂਹੜਾ ਚੱਪੜਾ ਕਹਿ ਕੇ ਸੱਦਦੇ ਸਨ।

— ਜੂਨ '84 ਵਿਚ ਦਰਬਾਰ ਸਾਹਿਬ ਦੀ ਬੇਅਦਬੀ ਸੁਣ ਕੇ ਬੈਰਕਾਂ ਛੱਡਣ ਤੇ ਸ੍ਰੀ ਅੰਮ੍ਰਿਤਸਰ ਨੂੰ ਕੂਚ ਕਰਨ ਵਾਲੇ ਧਰਮੀ ਫੌਜੀਆਂ ਵਿਚ ਵੱਡੀ ਗਿਣਤੀ ਵਿਚ 'ਰੰਗਰੇਟੇ ਗੁਰੂ ਕੇ ਬੇਟੇ' (ਭਾਵ ਦਲਿਤ) ਸ਼ਾਮਲ ਸਨ।

— ਅੱਜ ਇਨ੍ਹਾਂ ਕਿਰਤ ਕਰਨ ਵਾਲਿਆਂ ਲਈ ਅਸੀਂ ਗੁਰਦੁਆਰਿਆਂ ਦੇ ਦਰਵਾਜ਼ੇ ਬੰਦ ਕਰਦੇ ਹਾਂ ਜਾਂ ਜੋੜਿਆਂ ਵਿਚ ਬੈਠਣ ਦਾ ਹੁਕਮ ਕਰਦੇ ਹਾਂ।

(ਡਾ. ਅਮਰਜੀਤ ਸਿੰਘ ਵਾਸ਼ਿੰਗਟਨ, 'ਸਿੱਖ ਵਿਰਸਾ', ਅਗਸਤ 2000, ਸਫਾ-21)

(ਕ) ਜੱਟ ਸਿੱਖ ਆਪਣੇ ਆਪ ਨੂੰ ਸਭ ਤੋਂ ਉੱਚਾ ਦੱਸਦੇ ਹਨ। ਰੋੜੇ ਤੇ ਖੱਤਰੀ ਆਪਣੇ ਆਪ ਨੂੰ। ਕਹਿਣ ਦਾ ਭਾਵ ਹੈ ਕਿ ਕੋਈ ਵੀ ਆਪਣੇ ਆਪ ਨੂੰ ਦੂਸਰਿਆਂ ਤੋਂ ਨੀਵਾਂ ਨਹੀਂ ਸਮਝਦਾ।

— ਪਿੰਡਾਂ ਵਿਚ ਅਜੇ ਵੀ ਮਜ਼੍ਹਬੀਆਂ ਨਾਲ ਇਕੱਠੇ ਬੈਠ ਕੇ ਖਾਣਾ ਨਹੀਂ ਖਾਇਆ ਜਾਂਦਾ, ਸਿਵਾਏ ਲੰਗਰ ਤੋਂ।

— ਪਿੰਡਾਂ ਵਿਚ ਵੇਖਿਆ ਜਾਵੇ ਤਾਂ ਸਾਰਿਆਂ ਨਾਲੋਂ ਮਾੜਾ ਹਾਲ ਮਜ਼੍ਹਬੀਆਂ ਅਤੇ ਚਮਾਰਾਂ ਦਾ ਹੈ। ਪਿੰਡਾਂ ਵਿਚ ਮਜ਼੍ਹਬੀਆਂ ਦੇ ਵੱਖਰੇ ਗੁਰਦੁਆਰੇ ਬਣਾਏ ਹੋਏ ਹਨ।

(ਸ. ਸਜਿੰਦਰ ਸਿੰਘ, ਓਹੀ ਸਫਾ 28-29)

(ਖ) 6-7 ਸਾਲ ਹੋ ਗਏ ਮੈਨੂੰ ਅੰਮ੍ਰਿਤ ਛਕਿਆਂ। ਜਿਨ੍ਹਾਂ ਨਿਹੰਗਾਂ ਤੋਂ ਮੈਂ ਅੰਮ੍ਰਿਤ ਛਕਿਆ ਸੀ, ਉਨ੍ਹਾਂ ਦੇ 'ਪੰਜਾਂ ਪਿਆਰਿਆਂ' ਵੱਲੋਂ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ਅਵਾਜ਼ ਲਗਾਈ ਗਈ,

"ਭਾਈ ਕੋਈ ਚੌਥੇ ਪਉੜੇ ਵਾਲਾ ਹੈ ? ਭਾਈ ਕੋਈ ਚਉਥੇ ਪਉੜੇ ਵਾਲਾ ? ਓ ਕੋਈ ਮਜ਼੍ਹਬੀ ਸਿੰਘ ?" ਅਵਾਜ਼ ਕਾਫੀ ਉੱਚੀ ਤੇ ਗੁੱਸੇ ਜਿਹੇ ਵਿਚ ਸੀ, ਸਾਰੀ ਸੰਗਤ ਵਿਚ ਮੈਂ ਇਕੱਲਾ ਹੀ ਉਨ੍ਹਾਂ ਦੀ ਕਸਵੱਟੀ ਮੁਤਾਬਕ ਚਉਥੇ ਪਉੜੇ ਵਾਲਾ ਸੀ।

(ਭਾਈ ਨਿਸ਼ਾਨ ਸਿੰਘ (ਗੰਡੀਵਿੰਡ) 'ਸਿੱਖ ਵਿਰਸਾ' ਓਹੀ ਸਫਾ 49)

ਨੋਟ : ਅਸੀਂ ਵਰਤਮਾਨ ਸਿੱਖ ਧਰਮ ਦੀਆਂ ਅਸਲ ਪ੍ਰਸਥਿਤੀਆਂ ਦੀ ਇਸ ਵਿਆਖਿਆ ਨੂੰ ਜੋ ਉੱਚ ਕੋਟੀ ਦੇ ਸਿੱਖ ਬੁੱਧੀਮਾਨ ਵਿਦਵਾਨਾਂ ਵੱਲੋਂ ਕੀਤੀ ਗਈ ਹੈ, ਨੂੰ ਭਾਰਤੀ ਲੋਕ ਨੀਚ ਕਿਵੇਂ ਬਣੇ ਦਾ ਇਤਿਹਾਸ ਬਣਾ ਰਹੇ ਹਾਂ ਤਾਂ ਕਿ ਅਗਲੀਆਂ ਪੀੜ੍ਹੀਆਂ ਆਪਣੇ ਪਿਉ ਦਾਦਿਆਂ ਦੀਆਂ ਕਹੀਆਂ ਕੀਤੀਆਂ ਨੂੰ ਸਮਝ ਸਕਣ ਤੇ ਸੋਚ ਸਮਝ ਕੇ ਠੀਕ ਦਿਸ਼ਾ ਵਿਚ ਮਾਨਵਪੱਖੀ ਨਿਰਣੇ ਲੈ ਸਕਣ।

*****

# ਇਸਲਾਮ ਦੇ ਵਿਸ਼ੇਸ਼ ਸਿਧਾਂਤ

(ਹਿੰਦੂ ਧਰਮ, ਬੁੱਧ ਧਰਮ, ਸਿੱਖ ਧਰਮ ਦੇ ਪ੍ਰਸੰਗ ਵਿਚ ਕੁਰਆਨ ਅਤੇ ਇਸਲਾਮ ਦਾ ਸਥਾਨ)

ਲੰਬੇ ਅਰਸੇ ਤੋਂ ਤਮੰਨਾ ਸੀ ਕਿ ਇਸਲਾਮ ਬਾਰੇ ਵੀ ਜਾਣਿਆ ਤੇ ਲਿਖਿਆ ਜਾਵੇ ਕਿਉਂਕਿ ਭਾਰਤ, ਬੰਗਲਾਦੇਸ਼ ਅਤੇ ਪਾਕਿਸਤਾਨ ਦੀ ਕੁੱਲ ਮੁਸਲਿਮ ਅਬਾਦੀ ਦਾ 80 ਪ੍ਰਤੀਸ਼ਤ ਤੋਂ ਵੱਧ ਭਾਗ ਭਾਰਤ ਦੇ ਅਛੂਤਾਂ ਸ਼ੂਦਰਾਂ ਤੋਂ ਬਣੇ ਮੁਸਲਮਾਨ ਹਨ। ਇਨ੍ਹਾਂ ਨੂੰ ਜਬਰੀ ਮੁਸਲਮਾਨ ਨਹੀਂ ਬਣਾਇਆ ਗਿਆ। ਇਹ ਹਿੰਦੂ ਧਰਮ ਅਤੇ ਹਿੰਦੂ ਸਵਰਨ ਸਮਾਜ ਦੇ ਗੈਰ ਮਾਨਵੀ ਵਰਤਾਰਿਆਂ ਤੋਂ ਤੰਗ ਆ ਕੇ, ਮੁਸਲਮਾਨ ਬਣੇ ਤੇ ਇਸਲਾਮ ਧਰਮ ਕਬੂਲ ਕੀਤਾ। ਇਹ ਉਨ੍ਹਾਂ ਉੱਤੇ ਠੋਸੀ ਗਈ ਕੋਈ ਜ਼ੋਰਾ-ਜ਼ਬਰੀ ਨਹੀਂ ਸੀ। ਉਨ੍ਹਾਂ ਦੀ ਆਪਣੀ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਪਰਿਵਤਰਨ ਦੀ ਮਾਨਸਿਕ ਜੰਗ ਸੀ।

ਅਜਿਹਾ ਕਿਉਂ ਹੋਇਆ ? ਪਹਿਲਾਂ ਜੋ ਵਿਸ਼ਾਲ ਮੂਲ ਨਿਵਾਸੀ ਆਪਣੀ ਇੱਜਤ, ਮਾਣ ਸਨਮਾਨ ਅਤੇ ਦਰਾਵੜ ਧਰਤੀ ਲਈ ਲਗਾਤਾਰ ਆਰੀਆ ਸਵਰਨਾਂ ਵਿਰੁੱਧ ਟਕਰਾਉਂਦੇ ਰਹੇ, ਉਹ ਮਹਾਨ ਬੁੱਧ ਦੀਆਂ ਸਿੱਖਿਆ ਲੈ ਕੇ ਬੋਧੀ ਬਣੇ ਤੇ ਅਨੇਕ ਪੀੜ੍ਹੀਆਂ ਆਪਣੇ ਮੁਲਕ ਦੀ ਹਕੂਮਤ ਆਪ ਕੀਤੀ, ਪ੍ਰੰਤੂ ਸਵਰਨਾਂ ਨੂੰ ਇਨਸਾਨੀਅਤ ਪੱਖੋਂ ਹਰ ਖੇਤਰ ਵਿਚ ਬਰਾਬਰ ਖੁੱਲ੍ਹ ਦੇ ਕੇ, ਉਨ੍ਹਾਂ ਦੀ ਸ਼ਾਤਰ ਯੁਕਤੀ ਨੂੰ ਨਾ ਰੋਕ ਕੇ ਅਤੇ ਆਪਣੀ ਹਕੂਮਤ ਉਨ੍ਹਾਂ ਹੱਥੋਂ ਹੀ ਖੁਹਾ ਲਈ। ਸਿੱਟੇ ਵਜੋਂ ਬੋਧੀ ਸਿਆਣੇ ਲੋਕ ਲੱਖਾਂ ਦੀ ਗਿਣਤੀ ਵਿਚ ਕਤਲ ਹੋਏ ਤੇ ਮੂਲ ਹਿੰਦੂ ਬਣੇ। ਗੁਲਾਮ ਹੋਏ। ਅਛੂਤ ਦਾ ਦਰਜਾ ਮਿਲਿਆ। ਕੁਝ ਬਾਹਰ ਦੌੜ ਗਏ। ਫੇਰ ਮਨੂੰ ਸਿਮਰਤੀ ਦਾ ਵਿਧਾਨ ਲਾਗੂ ਹੋਇਆ। ਸੰਗਠਿਤ ਸ਼ੂਦਰ ਅਨੇਕ ਜਾਤਾਂ ਕੁਜਾਤਾਂ ਵਿਚ ਵੰਡੇ ਗਏ। ਨਿਤਾਣੇ ਹੋ ਗਏ। ਮਹਾਂ ਅਪਵਿੱਤਰ ਐਲਾਨੇ ਗਏ। ਸਾਰੇ ਮਨੁੱਖੀ ਅਧਿਕਾਰਾਂ ਤੋਂ ਵੰਚਿਤ ਹੋ ਗਏ। ਸਮਾਜ ਖੇਰੂੰ-ਖੇਰੂੰ ਹੋ ਗਿਆ। 712 ਵਿਚ ਭਾਰਤ ਅੰਦਰ ਇਸਲਾਮ ਨੇ ਪੈਰ ਪਾਏ, ਸਿੰਧ ’ਤੇ ਪੈਰ ਜਮਾਏ ਤੇ ਹਕੂਮਤ ਸੰਭਾਲੀ, ਅੱਲਾ ਦਾ ਧਰਮ ਦਰਸਾਇਆ, ਸ਼ੂਦਰ ਅਛੂਤਾਂ ਨੇ ਹੌਸਲਾ ਫੜਿਆ। ਬਰਾਬਰੀ ਲਈ ਹਿੰਦੂ ਧਰਮ ਨੂੰ ਤਿਆਗ ਕੇ ਇਸਲਾਮ ਕਬੂਲ ਕਰ ਲਿਆ ਤੇ ਹਾਕਮ ਸ਼੍ਰੇਣੀ ਵਿਚ ਦਾਖਲ ਹੋ ਗਏ। ਇਸ ਸਮੇਂ ਤਿੰਨ ਕਿਸਮ ਦੇ ਮੁਸਲਮਾਨ ਮੌਜੂਦ ਹਨ। ਇਕ ਉਹ ਜਿਨ੍ਹਾਂ ਦਾ ਪਿਛੋਕੜ ਇਸਲਾਮੀ ਮੁਲਕਾਂ ਵਾਲਾ ਹੈ। ਜਿਵੇਂ ਖਾਨ ਤੇ ਸੱਯਦ ਆਦਿ, ਦੂਜੇ ਜੋ ਬ੍ਰਾਹਮਣਾਂ, ਠਾਕੁਰਾਂ ਤੇ ਬਾਣੀਆਂ ਧਰਮ ਬਦਲ ਕੇ ਆਏ। ਤੀਜੀ ਵਿਸ਼ਾਲ ਬਹੁਗਿਣਤੀ ਸ਼ੂਦਰਾਂ ਅਛੂਤਾਂ ਦੀ ਹੈ। ਜਿਸ ਸੱਚਾਈ ਨੂੰ ਮੁਸਲਮਾਨ ਇਤਿਹਾਸਕਾਰ ਵੀ ਪ੍ਰਵਾਨ ਕਰਦੇ ਹਨ। ਇਸ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਆਖਿਰ ਭਾਰਤ ਦੀ ਵਿਸ਼ਾਲ ਬੋਧੀ ਗਿਣਤੀ ਨੇ ਇਸਲਾਮ ਨੂੰ ਪ੍ਰਵਾਨ ਕਿਉਂ ਕੀਤਾ। ਬਿਨਾਂ ਖਾਸ ਖਿੱਚ ਦੇ ਕੋਈ ਪਰਿਵਰਤਨ ਨਹੀਂ ਹੋ ਸਕਦਾ। ਕਾਰਨਾਂ ਤੋਂ ਬਿਨਾਂ ਕੋਈ ਘਟਨਾ ਵਾਪਰ ਨਹੀਂ ਸਕਦੀ। ਇਸ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਇਸਲਾਮ ਵੱਲ ਸ਼ੂਦਰ ਸਮਾਜ ਕਿਉਂ ਖਿੱਚਿਆ ਗਿਆ। ਇਸ ਦੇ ਧਾਰਮਿਕ ਕਾਰਨਾਂ ਨੂੰ ਵੀ ਵੇਖਣਾ ਪਵੇਗਾ। ਜੋ ਕੁਰਾਨ ਨੂੰ ਪੜ੍ਹਨ ਉਪਰੰਤ ਬਹੁਤ ਸਪੱਸ਼ਟ ਨਜ਼ਰ ਆਉਣ ਲੱਗਦੇ ਹਨ। ਜੋ ਇਸ ਪ੍ਰਕਾਰ ਹਨ :

1. ਕੁਰਾਨ ਕੋਈ ਅਜਿਹਾ ਗ੍ਰੰਥਾ ਨਹੀਂ ਜਿਸ ਨੂੰ ਪੜ੍ਹਨ, ਸੁਣਨ ’ਤੇ ਕੋਈ ਪਾਬੰਦੀ ਹੋਵੇ।

2. ਕੁਰਾਨ ਕੇਵਲ ਇਕ ਅੱਲ੍ਹਾ ਦਾ ਸੰਕਲਪ ਪੇਸ਼ ਕਰਦਾ ਹੈ ਜੋ ਸਭ ਦਾ ਸਾਂਝਾ ਹੈ ਅਤੇ ਸਾਰੇ ਪ੍ਰਾਣੀ ਉਸ ਦੇ ਧੀਆਂ ਪੁੱਤਰ ਹਨ। ਅੱਲ੍ਹਾ ਨੇ ਕੁਦਰਤ ਦੀਆਂ ਸਾਰੀਆਂ ਨੇਮਤਾਂ ਸਭ ਲਈ ਬਰਾਬਰ ਦਿੱਤੀਆਂ ਹਨ। ਅੱਲ੍ਹਾ ਕਿਸੇ ਨੂੰ ਜਾਤ ਵਰਨ ਤੇ ਊਚ-ਨੀਚ ਦੇ ਅਧਾਰ ’ਤੇ ਪੈਦਾ ਨਹੀਂ ਕਰਦਾ ਤੇ ਨਾ ਹੀ ਰੰਗ, ਨਸਲ, ਲਿੰਗ, ਭਾਸ਼ਾ ਤੇ ਜਾਤ ਵਰਨ ਦੇ ਆਧਾਰ ’ਤੇ ਕਿਸੇ ਨੂੰ ਨਫਰਤ ਕਰਦਾ ਹੈ। ਅੱਲਾ ਬਹੁਤ ਦਇਆਵਾਨ ਹੈ। ਨੇਕੀਆਂ ਕਰਨ ਵਾਲਿਆਂ ਤੇ ਬਹੁਤ ਮਿਹਰ ਵਾਲਾ ਹੁੰਦਾ ਹੈ। ਬੁਰਾਈਆਂ ਵਾਲਿਆਂ ਨੂੰ ਸਜ਼ਾਵਾਂ ਦਿੰਦਾ ਹੈ।

3. ਕੁਰਾਨ ’ਚ ਲੰਬਾ ਜ਼ਿਕਰ ਹੈ ਕਿ ਅੱਲਾ ਨੇ ਤਿੰਨ ਮਹਾਂਪੁਰਸ਼ ਸੰਸਾਰ ਤੇ ਨੇਕੀ ਦੀ ਸਥਾਪਤੀ ਲਈ ਭੇਜੇ। ਇਕ ਮੂਸਾ ਦੂਜਾ ਇਮਬਰਾਹੀਮ, ਤੀਜਾ ਈਸਾ (ਮਰੀਅਮ ਪੁੱਤਰ)

4. ਕੁਰਾਨ ਨੇਕੀ, ਦਇਆ, ਸੱਚ, ਸਦਾਚਾਰ ਅਤੇ ਉਪਕਾਰ ਨੂੰ ਹੀ ਜੀਵਨ ਦਾ ਆਧਾਰ ਮੰਨਦੀ ਹੈ। ਇਹ ਸਾਰੇ ਸਿਧਾਂਤ ਬੁੱਧ ਧਰਮ ਵਾਲੇ ਸਿਧਾਂਤ ਹਨ। ਯਾਦ ਰ ਹੇ ਕਿ ਹਜ਼ਰਤ ਮੁਹੰਮਦ ਸਾਹਿਬ ਤੋਂ ਪਹਿਲਾਂ ਉੱਥੇ ਉਨ੍ਹਾਂ ਖੇਤਰਾਂ ਵਿਚ ਬੁੱਧ ਧ੍ਰਮ ਦਾ ਰਾਜ ਅਤੇ ਧਰਮ ਸਥਾਪਤ ਸੀ। ਗਜ਼ਨੀ ਅਤੇ ਦੱਰਾ ਖੈਬਰ ਵਿਚ ਲੱਗੇ ਬੁੱਧ ਦੇ ਵਿਸ਼ਾਲ ਬੁੱਤ ਵੀ ਇਸ ਦਾ ਠੋਸ ਸਬੂਤ ਹਨ। ਸੁਲਤਾਨ ਮਹਿਮੂਦ ਗਜ਼ਨੀ ਅਤੇ ਉਸ ਦੇ ਸ਼ੂਦਰ ਜਰਨੈਲ ਤਿਲਕਾ ਵੱਲੋਂ, ਮੰਦਰਾਂ ’ਤੇ ਕੀਤੇ ਗਏ 17 ਹਮਲੇ ਇਸ ਗੱਲ ਦਾ ਸਬੂਤ ਹਨ ਕਿ ਉਨ੍ਹਾਂ ਨੇ ਬੁੱਧ ਧਰਮ ਦੀ ਤਬਾਹੀ ਦਾ ਇਕ ਤਰ੍ਹਾਂ ਬਦਲਾ ਲਿਆ। ਉਨ੍ਹਾਂ ਨੇ ਬੋਧੀ ਮੱਠਾਂ ਦੀ ਦੇਖੀ ਤਬਾਹੀ ਤੋਂ ਬਾਅਦ, ਹਿੰਦੂਆਂ ਦੇ ਸ਼ਕਤੀਸ਼ਾਲੀ ਮੰਦਰਾਂ ਨੂੰ ਹੀ ਨਿਸ਼ਾਨਾ ਬਣਾਇਆ। ਇਸ ਸਮੇਂ ਦੌਰਾਨ ਉਨ੍ਹਾਂ ਖੇਤਰ ਵਿਚ ਹਿੰਦੂ ਰਾਜ ਵੀ ਸਥਾਪਤ ਹੋਇਆ, ਜਿਨ੍ਹਾਂ ਨੇ ਉਥੇ ਦੇਵੀ ਦੇਵਤਿਆਂ ਦਾ ਕਲਚਰ ਲਾਗੂ ਕੀਤਾ ਜਿਸ ਦਾ ਵਿਰੋਧ ਕੁਰਾਨ ਵਿਚ ਮੁੱਖ ਵਿਰੋਧ ਹੈ।

5. ਕੁਰਾਨ ਆਦਮੀ ਨੂੰ ਕਿਸੇ ਤੋਂ ਸੂਦ ਲੈਣ ਅਤੇ ਘੱਟ ਤੋਲਣ ਤੋਂ ਵਰਜਦਾ ਹੈ।

6. ਕੁਰਾਨ ਮਨੁੱਖਾਂ ਨੂੰ ਹਰ ਵੇਲੇ ਦਇਆ ਅਤੇ ਇਨਸਾਫ ਕਰਨ ਦੀ ਪ੍ਰੇਰਨਾ ਦਿੰਦਾ ਹੈ।

7. ਕੁਰਾਨ ਮਨੁੱਖਤਾ ਤੇ ਇਨਸਾਨੀਅਤ ਖਾਤਰ ਬੁਰੇ ਮਨੁੱਖਾਂ ਨੂੰ ਉਨ੍ਹਾਂ ਦੇ ਬੁਰੇ ਕੰਮਾਂ ਲਈ ਸਬਕ ਸਿਖਾਉਣ ਦਾ ਮਾਰਗ ਵੀ ਸਥਾਪਿਤ ਕਰਦੀ ਹੈ।

8. ਕੁਰਾਨ ਕਿਧਰੇ ਵੀ ਪਾਠ ਪੂਜਾ ਤੇ ਕਰਮਕਾਂਡ ਦੀ ਸਿੱਖਿਆ ਨਹੀਂ ਦਿੰਦਾ ਸਗੋਂ ਨੇਕੀ, ਦਇਆ ਅਤੇ ਨਿਆਂ ਕਰਨ ਦੀਆਂ

ਦੁਆਵਾਂ ਕਰਨ ਦੀ ਪ੍ਰੇਰਨਾ ਦਿੰਦਾ ਹੈ। ਸੱਚ ਬੋਲਣ ਦੀ ਦੁਆ ਕਰਨਾ ਸਿਖਾਉਂਦਾ ਹੈ।

9. ਕੁਰਾਨ ਮਨੁੱਖਾਂ ਨੂੰ ਸਾਂਝੇ ਖਾਣਿਆਂ ਵੱਲ ਪ੍ਰੇਰਿਤ ਕਰਦਾ ਹੈ ਤੇ ਕਿਸੇ ਤਰ੍ਹਾਂ ਦੀ ਮਨੁੱਖੀ ਘਿਰਨਾ ਤੋਂ ਵਰਜਦਾ ਹੈ। ਇਕੱਠੇ ਬੈਠ ਕੇ ਖਾਣ ਦੀ ਪ੍ਰੇਰਨਾ ਦਿੰਦਾ ਹੈ।

10. ਕੁਰਾਨ ਮਨੁੱਖ ਨੂੰ ਆਪਣਾ ਅਤੇ ਸਭ ਦਾ ਪੇਟ ਭਰਨ ਲਈ ਮਿਹਨਤ ਕਰਨ ਦੀ ਪ੍ਰੇਰਨਾ ਦਿੰਦਾ ਹੈ ਤੇ ਹਦਾਇਤ ਕਰਦਾ ਹੈ ਕਿ ਤੁਸੀਂ ਖਾ ਰਹੇ ਹੋਵੋ ਤੇ ਬਾਹਰ ਕੋਈ ਭੁੱਖਾ ਰਹਿ ਰਿਹਾ ਹੋਵੇ ਇਹ ਭਲਾ ਕੰਮ ਨਹੀਂ।

11. ਕੁਰਾਨ ਸਾਰੇ ਇਨਸਾਨਾਂ ਨੂੰ ਬਰਾਬਰ ਦੇ ਸ੍ਰੇਸ਼ਟ ਪੁਰਸ਼ ਮੰਨਦਾ ਹੈ। ਸਭ ਦੀ ਬਰਾਬਰੀ ਨੂੰ ਪ੍ਰਵਾਨ ਕਰਦਾ ਹੈ। ਬਰਾਬਰ ਮੰਨਣ ਨੂੰ ਅੱਲ੍ਹਾ ਦਾ ਹੁਕਮ ਕਹਿੰਦਾ ਹੈ।

12. ਕੁਰਾਨ ਬੰਦੇ ਨੂੰ ਮਾਤਾ ਪਿਤਾ ਦੀ ਸੇਵਾ ਕਰਨ ਅਤੇ ਉਨ੍ਹਾਂ ਨਾਲ ਬਹੁਤ ਚੰਗਾ ਵਿਹਾਰ ਕਰਨ ਉੱਤੇ ਬਲ ਦਿੰਦਾ ਹੈ।

13. ਕੁਰਾਨ ਬੱਚਿਆਂ ਦੀ ਚੰਗੀ ਦੇਖਭਾਲ ਅਤੇ ਚੰਗੀ ਸਿੱਖਿਆ ਦੇਣ ਤੇ ਬਲ ਦਿੰਦਾ ਹੈ।

14. ਕੁਰਾਨ ਛਲ ਕਪਟ ਤੇ ਵੈਰ ਵਿਰੋਧ ਤੋਂ ਵਰਜਦਾ ਹੈ ਅਤੇ ਵਾਰ-ਵਾਰ ਕਹਿੰਦਾ ਹੈ ਕਿ ਅੱਲ੍ਹਾ ਦਇਆਵਾਨ ਹੈ ਤੇ ਸਭ ਦਾ ਸਾਮਾਨ ਸਿਰਜਕ ਹੈ। ਇਸ ਲਈ ਸਭ ਦਾ ਸਨਮਾਨ ਕਰੋ।

15. ਕੁਰਾਨ ਦੀ ਸਭ ਤੋਂ ਵੱਡੀ ਤੇ ਵਿਸ਼ੇਸ਼ ਸੱਚਾਈ ਇਹ ਹੈ ਕਿ ਕੁਰਾਨ ਨੇ ਔਰਤਾਂ ਦੀ ਬਰਾਬਰੀ ਉਪਰੰਤ ਔਰਤਾਂ ਨੂੰ ਸਾਰੇ ਮਨੁੱਖੀ ਹੱਕ ਦੇਣ 'ਤੇ ਬਹੁਤ ਜ਼ੋਰ ਦਿੱਤਾ ਹੈ। ਇਕ ਇਹ ਕਿ ਅੱਲ੍ਹਾਂ ਦੇ ਸਾਹਮਣੇ ਸਾਰੇ ਮਨੁੱਖ ਸਾਮਾਨ ਹਨ। ਕੋਈ ਭਿੰਨ ਭੇਦ ਤੇ ਵਿਤਕਰਾ ਨਹੀਂ ਹੋ ਸਕਦਾ। ਫਿਰ ਇਹ ਕਿ ਹਰੇਕ ਨੂੰ ਅੱਲ੍ਹਾ ਦੀਆਂ ਦਿੱਤੀਆਂ ਬਰਕਤਾਂ ਰੱਖਣ ਅਤੇ ਮਾਨਣ ਦਾ ਅਧਿਕਾਰ ਹੈ। ਮਨੁੱਖਾਂ ਨੂੰ ਅਨੇਕ ਹਦਾਇਤਾਂ ਕੀਤੀਆਂ ਗਈਆਂ ਕਿ ਉਨ੍ਹਾਂ ਨੇ ਕਿਵੇਂ-ਕਿਵੇਂ ਔਰਤਾਂ ਦਾ ਇੱਜ਼ਤ ਮਾਣ ਅਤੇ ਰੁਤਬਾ ਬਹਾਲ ਕਰਨਾ ਸਗੋਂ ਤਲਾਕ ਦੇਣ ਸਮੇਂ ਵੀ ਔਰਤ ਦੀਆਂ ਮੁਸ਼ਕਿਲਾਂ ਨੂੰ ਹੱਲ ਕਰਨ ਦਾ ਧਰਮ ਸੁਝਾਇਆ ਗਿਆ ਹੈ। ਔਰਤਾਂ ਨੂੰ ਸੁਸ਼ੀਲ ਬਣ ਕੇ ਰਹਿਣ ਦੀਆਂ ਨਸੀਹਤਾਂ ਦਿੱਤੀਆਂ ਗਈਆਂ ਹਨ। ਧਨ ਦੌਲਤ ਵਿਚ ਔਰਤਾਂ ਦੀ ਬਰਾਬਰ ਹਿੱਸੇਦਾਰੀ ਮੰਨੀ ਗਈ ਹੈ।

ਅਸੀਂ ਕੁਰਾਨ ਦੀਆਂ ਉਨ੍ਹਾਂ ਸਭ ਆਇਤਾਂ ਦਾ ਮੂਲ ਵਰਣਨ ਇਸ ਪੁਸਤਕ ਵਿਚ ਦੇ ਰਹੇ ਹਾਂ ਜੋ ਉਪਰੰਤ ਧਾਰਨਾਵਾਂ ਪੇਸ਼ ਕਰਦੀਆਂ ਹਨ ਅਤੇ ਜੋ ਮਾਨਵ ਪੱਖੀ ਹੋਣ ਕਾਰਨ ਕਿਸੇ ਪਖੰਡ ਤੇ ਛਲ ਕਪਟ ਤੋਂ ਰਹਿਤ ਹੋਣ ਕਾਰਨ, ਨੇਕੀ ਸੱਚਾਈ, ਸਦਾਚਾਰ, ਉਪਕਾਰ ਦਇਆ ਅਤੇ ਸਮਾਨਤਾ ਉੱਤੇ ਟਿਕੀਆਂ ਹੋਣ ਕਾਰਨ, ਬੁੱਧ ਧਰਮ ਦੇ ਮੂਲ ਸਿਧਾਂਤਾਂ ਨਾਲ ਮੇਲ ਖਾਂਦੀਆਂ ਹਨ ਅਤੇ ਵਰਨ ਜਾਤ ਦੇ ਧਰਮ ਦੀਆਂ ਧਾਰਨਾਵਾਂ ਨੂੰ ਰੱਦ ਕਰਦੀਆਂ ਹਨ। ਇਹੀ ਕਾਰਨ ਹੈ ਕਿ ਸ਼ੂਦਰ ਅਛੂਤ ਤੋਂ ਵੱਡੀ ਪੱਧਰ 'ਤੇ ਇਸਲਾਮ ਵੱਲ ਖਿੱਚੇ ਗਏ।

ਜਦੋਂ ਅਸੀਂ ਬੁੱਧ ਧਰਮ ਅਤੇ ਸਿੱਖ ਧਰਮ ਨੂੰ ਪੜ੍ਹਨ ਤੇ ਸਮਝਣ ਉਪਰੰਤ, ਇਸਲਾਮ ਦੇ ਅਸੂਲਾਂ ਨੂੰ ਸਮਝਦੇ ਹਾਂ ਤਾਂ ਇਕ ਬਹੁਤ ਵੱਡੀ ਸਮਾਨਤਾ ਸਾਫ ਨਜ਼ਰ ਆਉਂਦੀ ਹੈ, ਜਿਸ ਕਰਕੇ ਅਸੀਂ ਕੁਰਾਨ ਦੀਆਂ ਆਇਤਾਂ ਦਾ ਪੰਜਾਬੀ ਰੂਪ ਆਪਣੀ ਪੁਸਤਕ ਵਿਚ-ਸਨਮਾਨ ਪੇਸ਼ ਕਰ ਰਹੇ ਹਾਂ ਤਾਂ ਕਿ ਮਨੁੱਖੀ ਮਾਣ-ਸਨਮਾਨ ਤੇ ਬਰਾਬਰੀ ਨੂੰ ਬਹਾਲ ਕਰਨ ਲਈ ਸਾਮੂਹਿਕ ਸੰਘਰਸ਼ ਕੀਤਾ ਜਾਵੇ। ਏਥੇ ਹੀ ਅਸੀਂ ਇਕ ਗੱਲ ਕਹਿਣੀ ਲਾਜ਼ਮੀ ਸਮਝਦੇ ਹਾਂ ਕਿ ਕੁਰਾਨ ਤਿੰਨ ਮਹਾਂਪੁਰਸ਼ਾਂ ਦੀ ਵਾਰ-ਵਾਰ ਬਹੁਤ ਉਸਤਤ ਕਰਦਾ ਹੈ, ਜੋ ਹਨ :

**ਹਜ਼ਰਤ ਮੂਸਾ**

ਹਜ਼ਰਤ ਇਬਰਾਹੀਮ ਅਤੇ ਹਰਜਤ ਈਸਾ, ਜੋ ਨੇਕੀ, ਦਇਆ, ਉਪਕਾਰ, ਬਰਾਬਰੀ ਸੱਚ ਅਤੇ ਸਦਾਚਾਰ ਦੇ ਜੀਵਨ ਲਈ ਸੰਘਰਸ਼ ਕਰਦੇ ਰਹੇ, ਕੁਰਾਨ ਉਨ੍ਹਾਂ ਦੀ ਸਿਫਤਾਂ ਵੱਲ ਕੇਂਦਰਤ ਰਹਿੰਦਾ ਹੈ। ਸਾਡੇ ਲਈ ਇਹ ਸੁਆਲ ਹੈਰਾਨੀ ਭਰਿਆ ਹੈ ਕਿ ਇਸਲਾਮੀ ਸਮਾਜ ਵਿਚ ਈਸਾ ਦਾ ਮਾਣ-ਸਨਮਾਨ ਕਿਉਂ ਨਹੀਂ ਜਦੋਂ ਕਿ ਮੂਸਾ ਤੇ ਈਸਾ ਅੱਲਾ ਦੇ ਖਾਸਮਖਾਸ ਪੁਰਸ਼ ਵਰਣਨ ਹੋਏ ਹਨ, ਜਿਸ ਤੋਂ ਸਾਫ ਹੈ ਕਿ ਮੂਸਾ ਤੇ ਈਸਾ ਦਾ ਜੀਵਨ ਸੰਘਰਸ਼ ਉਨ੍ਹਾਂ ਕਦਰਾਂ ਕੀਮਤਾਂ ਪ੍ਰਤੀ ਲਾਮਬੰਦੀ ਸੀ, ਜਿਨ੍ਹਾਂ ਲਈ ਮਹਾਨ ਬੁੱਧ ਤੇ ਹਜ਼ਰਤ ਮੁਹੰਮਦ ਦਾ ਸੰਘਰਸ਼ ਹੋਇਆ। ਤੁਸੀਂ ਵੇਖੋਂਗੇ ਕਿ ਸਿੱਖ ਧਰਮ ਦੀਆਂ ਮੂਲ ਕਦਰਾਂ ਕੀਮਤਾਂ ਤੇ ਪ੍ਰਵਿਰਤੀਆਂ ਦਾ, ਇਸਲਾਮ ਦੀਆਂ ਧਾਰਨਾਵਾਂ ਨਾਲ ਬਹੁਤ ਨੇੜੇ ਦਾ ਰਿਸ਼ਤਾ ਹੈ। ਬੁੱਧ ਧਰਮ ਇਸਲਾਮ ਅਤੇ ਸਿੱਖ ਧਰਮ ਵਿਚਕਾਰ ਬਹੁਤ ਵੱਡੀਆਂ ਸਮਾਨਤਾਵਾਂ ਵੇਖਣ ਨੂੰ ਮਿਲਦੀਆਂ ਹਨ। ਆਓ ਵੇਖੀਏ ਕਿ ਇਸਲਾਮ ਦੀਆਂ ਕਦਰਾਂ ਕੀਮਤਾਂ ਸਥਾਪਤ ਕਰਦੀ ਪਾਕ ਕੁਰਾਨ ਕੀ ਸੰਦੇਸ਼ ਤੇ ਕੀ ਉਪਦੇਸ਼ ਧਰਤੀ ਦੇ ਮਨੁੱਖ ਨੂੰ ਪੇਸ਼ ਕਰਦੀ ਹੈ। ਸਾਡੇ ਸਭ ਮਨੁੱਖਾਂ ਲਈ ਇਨ੍ਹਾਂ ਕਦਰਾਂ-ਕੀਮਤਾਂ ਦਾ ਬਰਾਬਰ ਅਧਿਐਨ ਕਰਨਾ ਬਹੁਤ ਜ਼ਰੂਰੀ ਹੈ ਕਿਉਂਕਿ ਬੋਧੀ, ਮੁਸਲਮਾਨ ਅਤੇ ਸਿੱਖ ਸਮਾਜ ਸਮੇਤ ਇਸਾਈ ਸਮਾਜ, ਵਿੱਚ ਨੱਬੇ ਫੀਸਦੀ ਤੋਂ ਵਧੇਰੇ ਲੋਕ ਭਾਰਤ ਦੇ ਸ਼ੂਦਰ ਦਲਿਤ ਪਛੜੇ ਸਮਾਜ ਵਿਚੋਂ ਹੀ ਹਨ। ਜਿਨ੍ਹਾਂ ਨੇ ਸਮਾਜਿਕ ਤੇ ਧਾਰਮਿਕ ਜਲਾਲਤਾਂ ਤੋਂ ਤੰਗ ਆ ਕੇ, ਬਰਾਬਰੀ ਦੇ ਧਰਮ ਕਬੂਲ ਕੀਤੇ ਤੇ ਸਮੇਂ-ਸਮੇਂ ਵੱਡੇ ਸਮਾਜਿਕ ਤੇ ਧਾਰਮਿਕ ਪਰਿਵਰਤਨ ਕੀਤੇ। ਬੇਸ਼ੱਕ ਹਰ ਥਾਂ ਉਹ ਨਿਮਾਣੇ-ਨਿਤਾਣੇ ਹੀ ਰਹੇ, ਪ੍ਰੰਤੂ ਪਰਿਵਰਤਨ ਦਾ ਕਾਰਨ, ਬਰਾਬਰੀ ਦੇ ਸੰਕਲਪ ਹੀ ਰਹੇ। ਮਾਣ-ਸਨਮਾਨ ਦਾ ਵਸੀਲਾ ਹੀ ਰਹੇ। ਇਹ ਵੱਖਰੀ ਗੱਲ ਹੈ ਕਿ ਅੱਜ ਕੋਈ ਇਕ ਵੀ ਧਰਮ ਅਜਿਹਾ ਨਹੀਂ, ਜਿੱਥੇ ਬਹੁਗਿਣਤੀ ਸ਼ੂਦਰ ਦਲਿਤ ਸਮਾਜ ਦੀ ਸਰਦਾਰੀ ਹੋਵੇ। ਹਰ ਜਗ੍ਹਾ ਇਹ ਲੋਕ ਗੋਲੂ ਗੁਲਾਮ ਦੀ ਤਰ੍ਹਾਂ ਹੀ ਹਨ, ਪ੍ਰੰਤੂ ਇਹ ਵੱਖ-ਵੱਖ ਧਰਮਾਂ ਵਿਚ ਜੋ ਗਏ ਤਾਂ ਧਰਮਾਂ ਦੀਆਂ ਮਨੁੱਖੀ ਕਦਰਾਂ-ਕੀਮਤਾਂ ਨੇ ਖਿੱਚ ਪਾਈ। ਅਸੀਂ ਏਥੇ ਪਾਕ ਕੁਰਾਨ ਦੀਆਂ ਮੂਲ ਕਦਰਾਂ ਕੀਮਤਾਂ ਦਾ ਜ਼ਿਕਰ ਕਰਾਂਗੇ। ਜੋ ਧਰਮ ਪਰਿਵਰਤਨ ਦਾ ਕਾਰਨ ਬਣੀਆਂ।

ਹਵਾਲਾ ਕੁਰਾਨ ਮਜੀਦ (ਪੰਜਾਬੀ) ਸੱਯਦ ਅਬੁਲ ਅੱਲ੍ਹਾ ਮੌਦੂਦੀ ਪੰਜਾਬੀ ਇਸਲਾਮਿਕ ਪਬਲੀਕੇਸ਼ਨਜ਼ ਮਲੇਰਕੋਟਲਾ (ਪੰ.) ਸ਼ੇਰਾਂਵਾਲੀ ਗੇਟ।

ਪਵਿੱਤਰ ਕੁਰਾਨ (ਹਿੰਦੀ) ਇਸਲਾਮੀ ਸਾਹਿਤ ਪ੍ਰਕਾਸ਼ਨ 1525 ਸੁਈ ਬਲਾਕ ਨਵੀਂ ਦਿੱਲੀ (1999)

(ਸੂਰਤ ਅਲ ਬਕਰਹ ਪੰਨਾ 28 ਆਇਤ (60)

ਅੱਲ੍ਹਾ ਦਾ ਦਿੱਤਾ ਹੋਇਆ ਰਿਜਕ ਖਾਓ ਪੀਓ ਅਤੇ ਧਰਤੀ ਉੱਤੇ ਬਿਗਾੜ ਨਾ ਫੈਲਾਉਂਦੇ ਫਿਰੋ।

(ਪੰਨਾ 33 ਆਇਦ (83-86) ਯਾਦ ਕਰੋ ਇਜ਼ਰਾਈਲ ਦੀ ਸੰਤਾਨ ਤੋਂ ਅਸੀਂ ਪੱਕਾ ਪ੍ਰਣ ਲਿਆ ਸੀ ਕਿ ਅੱਲ੍ਹਾ ਤੋਂ ਛੁੱਟ ਕਿਸੇ ਦੀ ਬੰਦਗੀ ਨਾ ਕਰਨਾ। ਮਾਂ ਪਿਉ ਨਾਲ, ਸਾਕ ਸੰਬੰਧੀਆਂ ਨਾਲ, ਯਤੀਮ ਤੇ ਮੁਥਾਜਾਂ ਨਾਲ, ਸੁਹਣਾ ਵਿਹਾਰ ਕਰਨਾ, ਲੋਕਾਂ ਨੂੰ ਭਲੀ ਗੱਲ ਆਖਣਾ, ਨਮਾਜ ਕਾਇਮ ਕਰਨਾ, ਜਕਾਤ ਦੇਣਾ (ਦਸਵੰਦ)

ਅੱਜ ਉਹ ਤੁਸੀਂ ਹੋ ਕਿ ਆਪਣਿਆਂ ਨੂੰ ਕਤਲ ਕਰਦੇ ਹੋ। ਆਪਣੀ ਬਰਾਬਰੀ ਦੇ ਲੋਕਾਂ ਨੂੰ ਬੇਘਰੇ ਬਣਾ ਦਿੰਦੇ ਹੋ। ਜ਼ੁਲਮ ਅਤੇ ਵਧੀਕੀ ਨਾਲ ਉਨ੍ਹਾਂ ਵਿਰੁੱਧ ਜਥੇਬੰਦੀਆਂ ਕਰਦੇ ਹੋ ਅਤੇ ਜਦ ਉਹ ਲੜਾਈ ਵਿਚ ਬੰਦੀ ਬਣ ਕੇ ਤੁਹਾਡੇ ਕੋਲ ਆਉਂਦੇ ਹਨ ਤਾਂ ਉਨ੍ਹਾਂ ਨੂੰ ਰਿਹਾ ਕਰਾਉਣ ਲਈ ਛੁਡਵਾਈ ਦਾ ਲੈਣ ਦੇਣ ਕਰਦੇ ਹੋ। ਜਦਕਿ ਉਨ੍ਹਾਂ ਨੂੰ ਉਨ੍ਹਾਂ ਦੇ ਘਰਾਂ 'ਚੋਂ ਕੱਢਣਾ ਹੀ ਤੁਹਾਡੇ ਲਈ ਸਿਰੇ ਤੋਂ ਹਰਾਮ ਸੀ।

(ਸਫਾ 41-ਆਇਤ 115) ਪੂਰਬ ਤੇ ਪੱਛਮ ਸਭ ਅੱਲਾ ਦੇ ਹਨ। ਜਿਸ ਪਾਸੇ ਵੀ ਤੁਸੀਂ ਮੂੰਹ ਕਰੋਗੇ ਉਸ ਪਾਸੇ ਅੱਲ੍ਹਾ ਦਾ ਸਾਹਮਣਾ ਹੈ। ਅੱਲ੍ਹਾ ਸਰਵ ਵਿਆਪੀ ਅਤੇ ਸਭ ਕੁਝ ਜਾਣਨ ਵਾਲਾ ਹੈ (ਗੁਰੂ ਨਾਨਕ ਦੇ ਮੱਕਾ ਫੇਰਨ ਦੀ ਕਹਾਣੀ ਨੂੰ ਏਸੇ ਪ੍ਰਸੰਗ ਵਿਚ ਸਮਝੋ)

(ਸਫਾ 34 ਆਇਤ 87-90)) ਅਸੀਂ ਮੂਸਾ ਨੂੰ ਕਿਤਾਬ (ਭਾਵ ਧਾਰਮਿਕ ਤੇ ਸਮਾਜਿਕ ਨੇਮ) ਦਿੱਤੀ। ਉਸ ਤੋਂ ਪਿੱਛੋਂ ਉਪਰੋਥਲੀ ਰਸੂਲ ਘੱਲੇ। ਆਖਿਰਕਾਰ ਮਰੀਅਮ ਦੇ ਪੁੱਤਰ ਈਸਾ ਨੂੰ ਸਾਫ-ਸਾਫ ਨਿਸ਼ਾਨੀਆਂ ਦੇ ਕੇ ਭੇਜਿਆ। ਪਾਕ ਰੂਹ ਨਾਲ ਉਸ ਦੀ ਸਹਾਇਤਾ ਕੀਤੀ। ਫੇਰ ਇਹ ਤੁਹਾਡਾ ਕੀ ਵਤੀਰਾ ਹੈ ਕਿ ਜਦ ਵੀ ਕੋਈ ਪੈਗੰਬਰ ਤੁਹਾਡੀਆਂ ਮਨੋਕਾਮਨਾਵਾਂ ਦੇ ਵਿਰੁੱਧ ਕੋਈ ਚੀਜ਼ ਲੈ ਕੇ ਤੁਹਾਡੇ ਕੋਲ ਆਇਆ ਤਾਂ ਤੁਸੀਂ ਉਸ ਦੇ ਮੁਕਾਬਲੇ ਤੇ ਬਗਾਵਤ ਹੀ ਕੀਤੀ। ਕਿਸੇ ਨੂੰ ਝੁਠਲਾਇਆ ਅਤੇ ਕਿਸੇ ਨੂੰ ਕਤਲ ਕਰ ਸੁੱਟਿਆ।

ਸਫਾ 35 (92) ਤੁਹਾਡੇ ਕੋਲ ਮੂਸਾ ਕਿਹੋ ਜਿਹੀਆਂ ਸਾਫ-ਸਾਫ ਨਿਸ਼ਾਨੀਆਂ ਲੈ ਕੇ ਆਇਆ ਫੇਰ ਵੀ ਤੁਸੀਂ ਅਜਿਹੇ ਜ਼ਾਲਮ ਸੀ ਕਿ ਉਸ ਦੇ ਪਿੱਠ ਮੋੜਦਿਆਂ ਹੀ ਵੱਛੇ ਨੂੰ ਦੇਵਤਾ ਬਣਾ ਲਿਆ।

ਸਫਾ 50 (163-67) ਜਿਹੜੇ ਲੋਕ ਸਮਝ ਤੋਂ ਕੰਮ ਲੈਂਦੇ ਹਨ ਉਨ੍ਹਾਂ ਲਈ ਅਕਾਸ਼ਾਂ ਅਤੇ ਧਰਤੀ ਦੀ ਬਣਤਰ ਵਿਚ ਰਾਤ ਤੇ ਦਿਨ ਦੇ ਲਗਾਤਾਰ ਇਕ-ਦੂਜੇ ਪਿੱਛੋਂ ਆਉਣ ਵਿਚ, ਉਨ੍ਹਾਂ ਕਿਸ਼ਤੀਆਂ ਵਿਚ ਜਿਹੜੀਆਂ ਮਨੁੱਖ ਲਈ ਲਾਹੇਵੰਦ ਵਸਤੂਆਂ ਲੱਦੀ ਦਰਿਆਵਾਂ ਤੇ ਸਮੁੰਦਰਾਂ ਵਿਚ ਚੱਲਦੀਆਂ ਫਿਰਦੀਆਂ ਹਨ, ਮੀਂਹ ਤੇ ਉਸ ਪਾਣੀ ਵਿਚ ਜਿਸ ਨੂੰ ਅੱਲ੍ਹਾ ਉੱਪਰੋਂ ਵਰ੍ਹਾਉਂਦਾ ਹੈ ਫੇਰ ਉਸ ਰਾਹੀਂ ਮਰੀ ਪਈ ਧਰਤੀ ਨੂੰ ਜੀਵਨ ਦਾਨ ਕਰਦਾ ਹੈ, ਧਰਤੀ ਵਿਚ ਹਰ ਪ੍ਰਕਾਰ ਦੇ ਜੀਵਨ ਜੰਤੂਆਂ ਨੂੰ ਖਿਲਾਰਦਾ ਹੈ, ਪੌਣਾਂ ਦੇ ਚੱਕਰ ਵਿਚ ਅਤੇ ਉਨ੍ਹਾਂ ਬੱਦਲਾਂ ਵਿਚ ਜਿਹੜੇ ਅਕਾਸ਼ ਤੇ ਧਰਤੀ ਵਿਚਾਲੇ ਆਗਿਆਕਾਰ ਬਣਾ ਰੱਖੇ ਗਏ ਹਨ, ਅਣਗਿਣਤ ਨਿਸ਼ਾਨੀਆਂ ਹਨ।

ਸਫਾ 58 (190) ਤੁਸੀਂ ਅੱਲ੍ਹਾ ਦੇ ਰਾਹ ਵਿਚ ਉਨ੍ਹਾਂ ਲੋਕਾਂ ਨਾਲ ਲੜੋ ਜਿਹੜੇ ਤੁਹਾਡੇ ਨਾਲ ਲੜਦੇ ਹਨ। ਪਰ ਵਧੀਕੀ ਨਾ ਕਰੋ ਕਿਉਂ ਜੋ ਅੱਲ੍ਹਾ ਵਧੀਕੀ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

ਸਫਾ 73 (240-41) ਤੁਹਾਡੇ ਵਿਚੋਂ ਜਿਹੜੇ ਲੋਕ ਚਲਾਣਾ ਕਰ ਗਏ ਅਤੇ ਪਿੱਛੇ ਪਤਨੀਆਂ ਛੱਡ ਜਾਂਦੇ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਆਪਣੀਆਂ ਪਤਨੀਆਂ ਦੇ ਹੱਕ ਵਿਚ ਇਹ ਵਸੀਅਤ ਕਰ ਜਾਣ ਕਿ ਇਕ ਵਰ੍ਹੇ ਤੱਕ ਉਨ੍ਹਾਂ ਨੂੰ ਰੋਟੀ ਕੱਪੜੇ ਦਾ ਖਰਚ ਦਿੱਤਾ ਜਾਵੇ ਅਤੇ ਉਨ੍ਹਾਂ ਨੂੰ ਘਰੋਂ ਨਾ ਕੱਢਿਆ ਜਾਵੇ। ਫੇਰ ਜੇ ਉਹ ਆਪੇ ਘਰੋਂ ਚਲੀਆਂ ਜਾਣ ਤਾਂ ਉਹ ਆਪਣੇ ਬਾਰੇ ਸੁਹਣੇ ਢੰਗ ਨਾਲ ਉਹ ਜੋ ਕੁਝ ਵੀ ਕਰਨ ਉਨ੍ਹਾਂ ਦੀ ਜ਼ਿੰਮੇਵਾਰੀ ਤੁਹਾਡੇ ਸਿਰ ਨਹੀਂ ਹੈ। ਅੱਲ੍ਹਾ ਸਭਨਾ ਤੋਂ ਜ਼ੋਰਾਵਰ ਅਤੇ ਦਾਨਾਈ ਵਾਲਾ ਹੈ। ਇਸੇ ਤਰ੍ਹਾਂ ਜਿਨ੍ਹਾਂ ਜਨਾਨੀਆਂ ਨੂੰ ਤਲਾਕ ਦਿੱਤਾ ਗਿਆ ਹੋਵੇ ਉਨ੍ਹਾਂ ਨੂੰ ਵੀ ਸੋਹਣੇ ਢੰਗ ਨਾਲ ਕੁਝ ਨਾ ਕੁਝ ਦੇ ਕੇ ਵਿਦਾ ਕੀਤਾ ਜਾਵੇ। ਰੱਬ ਦਾ ਡਰ ਮੰਨਣ ਵਾਲਿਆਂ ਲਈ ਇਹ ਲਾਜ਼ਮੀ ਹੈ।

3 ਸੂਰਤ ਆਲੇ ਇਮਰਾਨ

ਸਫਾ 100 (45-49) ਫਰਿਸ਼ਤਿਆਂ ਨੇ ਫਰਮਾਇਆ ਹੇ ਮਰੀਅਮ! ਅੱਲ੍ਹਾ ਤੈਨੂੰ ਆਪਣੇ ਫੁਰਮਾਨ ਦੀ ਖੁਸ਼ਖਬਰੀ ਦਿੰਦਾ ਹੈ। ਉਸ ਦਾ ਨਾਉਂ ਈਸਾ ਮਸੀਹ, ਮਰੀਅਮ ਪੁੱਤਰ ਹੋਵੇਗਾ। ਦੁਨੀਆ 'ਤੇ ਆਖਰ ਤੱਕ ਪਤਵੰਤਾ ਹੋਵੇਗਾ। ਅੱਲ੍ਹਾ ਦੇ ਨਿਕਟ ਵਰਤੀ ਬੰਦਿਆਂ ਵਿਚ ਗਿਣਿਆ ਜਾਵੇਗਾ। ਲੋਕਾਂ ਨਾਲ ਪੰਘੂੜੇ ਵਿਚ ਵੀ ਗੱਲਾਂ ਕਰੇਗਾ ਅਤੇ ਵੱਡੀ ਉਮਰੇ ਪੁੱਜ ਕੇ ਵੀ ਉਹ ਭਲਾ ਪੁਰਸ਼ ਹੋਵੇਗਾ।

ਸਫਾ 111 (104-99) ਤੁਹਾਡੇ ਵਿਚੋਂ ਕੁਝ ਲੋਕ ਤਾਂ ਜ਼ਰੂਰ ਹੀ ਅਜਿਹੇ ਹੋਣੇ ਚਾਹੀਦੇ ਹਨ। ਜਿਹੜੇ ਨੇਕੀ ਵੱਲ ਵਧਦੇ ਰਹਿਣ, ਭਲਾਈ ਦਾ ਹੁਕਮ ਦਿੰਦੇ ਰਹਿਣ ਅਤੇ ਬੁਰਾਈਆਂ ਤੋਂ ਰੋਕਦੇ ਰਹਿਣ, ਜਿਹੜੇ ਲੋਕ ਇਹ ਕੰਮ ਕਰਨਗੇ। ਉਹ ਸਫਲਤਾ ਪ੍ਰਾਪਤ ਕਰਨਗੇ।

ਕਿਤੇ ਤੁਸੀਂ ਉਨ੍ਹਾਂ ਲੋਕਾਂ ਵਾਂਗ ਨਾ ਹੋ ਜਾਇਓ, ਜੋ ਫਿਰਕਿਆਂ ਵਿਚ ਵੰਡੇ ਗਏ ਅਤੇ ਖੁੱਲ੍ਹੀਆਂ-ਖੁੱਲ੍ਹੀਆਂ ਸਪੱਸ਼ਟ ਹਦਾਇਤਾਂ ਮਿਲ ਜਾਣ ਪਿੱਛੋਂ ਵੀ ਮੁੜ ਵਖਰੇਵਿਆਂ ਵਿਚ ਫਸ ਗਏ। ਜਿਨ੍ਹਾਂ ਨੇ ਇਹ ਵਤੀਰਾ ਅਪਣਾਇਆ ਉਹ ਉਸ ਦਿਹਾੜੇ-ਕਰੜੀ ਸਜ਼ਾ ਭੁਗਤਣਗੇ ਜਦੋਂ ਕਿ ਕੁਝ ਲੋਕ ਸੁਰਖਰੂ ਹੋ ਜਾਣਗੇ ਅਤੇ ਕੁਝ ਲੋਕਾਂ ਦਾ ਮੂੰਹ ਕਾਲਾ ਹੋਵੇਗਾ।

ਸਫਾ 113 (113-17) ਉਨ੍ਹਾਂ ਵਿਚੋਂ ਕੁਝ ਲੋਕ ਅਜਿਹੇ ਵੀ ਹਨ, ਜੋ ਸਿੱਧੇ ਰਾਹ ਉੱਤੇ ਕਾਇਮ ਹਨ। ਰਾਤਾਂ ਨੂੰ ਅੱਲ੍ਹਾ ਦੀਆਂ ਆਇਤਾਂ ਪੜ੍ਹਦੇ ਹਨ ਤੇ ਉਸ ਦੇ ਸਾਹਮਣੇ ਸਿਜਦੇ ਕਰਦੇ ਹਨ। ਅੱਲ੍ਹਾ ਅਤੇ ਆਖ੍ਰਤ ਦੇ ਦਿਨ ਉੱਤੇ ਈਮਾਨ ਰੱਖਦੇ ਹਨ। ਨੇਕੀ ਦਾ ਹੁਕਮ ਦਿੰਦੇ ਹਨ। ਬੁਰਾਈਆਂ ਤੋਂ ਵਰਜਦੇ ਹਨ ਅਤੇ ਭਲਾਈ ਦੇ ਕੰਮਾਂ ਵਿਚ ਸਰਗਰਮ ਰਹਿੰਦੇ ਹਨ। ਇਹ ਭਲੇ ਲੋਕ ਹਨ ਅਤੇ ਜਿਹੜੀ ਵੀ ਨੇਕੀ ਇਹ ਕਮਾਉਣਗੇ ਉਸ ਦੀ ਬੇਕਦਰੀ ਨਹੀਂ ਕੀਤੀ ਜਾਵੇਗੀ।

4-ਸੂਰਤ ਅਨਨਿਸਾ

ਸਫਾ 133 (4) ਇਸਤਰੀਆਂ ਦੇ ਮੇਹਰ ਖੁਸ਼ਦਿਲੀ ਨਾਲ ਅਦਾ ਕਰੋ ਹਾਂ ਜੋ ਉਹ ਆਪੇ ਆਪਣੀ ਖੁਸ਼ੀ ਨਾਲ ਮੇਹਰ ਦਾ ਕੋਈ ਹਿੱਸਾ ਤੁਹਾਨੂੰ ਮਾਫ ਕਰ ਦੇਣ ਤਾਂ ਤੁਸੀਂ ਮਜੇ ਨਾਲ ਖਾ ਸਕਦੇ ਹੋ।

ਸਫਾ 134 (7) ਪੁਰਸ਼ਾਂ ਲਈ ਉਸ ਮਾਲ ਵਿਚ ਹਿੱਸਾ ਹੈ ਜਿਹੜੇ ਮਾਪੇ ਅਤੇ ਨੇੜੇ ਤੇ ਸਾਕ ਸੰਬੰਧੀ ਛੱਡ ਜਾਣ ਅਤੇ ਇਸਤਰੀਆਂ ਲਈ ਵੀ ਉਸ ਮਾਲ ਵਿਚ ਹਿੱਸਾ ਹੈ, ਜਿਹੜਾ ਮਾਪੇ ਤੇ ਨੇੜੇ ਦੇ ਸਕੇ ਸੰਬੰਧੀ ਛੱਡ ਜਾਣ ਭਾਵੇਂ ਥੋੜ੍ਹਾ ਹੋਵੇ ਜਾਂ ਬਹੁਤਾ ਇਹ ਹਿੱਸਾ ਅੱਲਾ ਵੱਲੋਂ ਨੀਯਤ ਹੈ।

ਸਫਾ 142 (29-31) ਹੇ ਇਮਾਨ ਲਿਆਉਣ ਵਾਲਿਓ ! ਆਪੋ ਵਿਚ ਇਕ ਦੂਜੇ ਦੇ ਧਨ ਪਦਾਰਥ ਅਣਹੱਕੇ ਢੰਗਾਂ ਨਾਲ ਨਾ ਖੋਓ, ਲੈਣ-ਦੇਣ ਹੋਣਾ ਚਾਹੀਦਾ ਹੈ ਆਪੋ ਵਿਚਲੀ ਰਜ਼ਾਮੰਦੀ ਨਾਲ।

ਸਫਾ 153 (71-76) ਆਖਰ ਕੀ ਕਾਰਨ ਹੈ ਕਿ ਤੁਸੀਂ ਅੱਲ੍ਹਾ ਦੇ ਰਾਹ ਵਿਚ ਉਨ੍ਹਾਂ ਬੇਵੱਸ ਪੁਰਸ਼ਾਂ ਇਸਤਰੀਆਂ ਤੇ ਬਾਲਾਂ ਖਾਤਰ ਨਾ ਲੜੋ ਜਿਹੜੇ ਕਮਜ਼ੋਰ ਵੇਖ ਕੇ ਦਬਾਅ ਲਏ ਗਏ ਹਨ ਅਤੇ ਫਰਿਆਦ ਕਰ ਰਹੇ ਹਨ ਕਿ ਰੱਬ ਸਾਨੂੰ ਇਸ ਨਗਰ ਵਿਚੋਂ ਕੱਢ ਲੈ ਜਿਸ ਦੇ ਵਸਨੀਕ ਜ਼ਾਲਮ ਹਨ ਅਤੇ ਆਪਣੇ ਵੱਲੋਂ ਸਾਡਾ ਕੋਈ ਹਮਾਇਤੀ ਅਤੇ ਸਹਿਯੋਗੀ ਪੈਦਾ ਕਰਦੇ। ਜਿਨ੍ਹਾਂ ਲੋਕਾਂ ਨੇ ਇਮਾਨ ਦਾ ਰਸਤਾ ਮੱਲਿਆ ਹੈ ਉਹ ਅੱਲ੍ਹਾ ਦੇ ਰਾਹ ਵਿਚ (ਲਈ) ਲੜਦੇ ਹਨ ਅਤੇ ਜਿਨ੍ਹਾਂ ਨੇ ਕੁਫਰ ਦਾ ਰਸਤਾ ਮੱਲਿਆ ਹੈ ਉਹ ਹੱਦੋਂ ਟੱਪੇ ਹੋਏ ਫਸਾਦੀ ਦੇ ਰਾਹ ਵਿਚ (ਲਈ) ਲੜਦੇ ਹਨ। ਸੋ ਸ਼ੈਤਾਨ ਦੇ ਸਾਥੀਆਂ ਵਿਰੁੱਧ ਜੰਗ ਕਰੋ ਅਤੇ ਵਿਸ਼ਵਾਸ ਕਰੋ ਕਿ ਸ਼ੈਤਾਨ ਦੀਆਂ ਚਾਲਾਂ ਅਸਲ ਵਿਚ ਬਹੁਤ ਕਮਜ਼ੋਰ ਹਨ।

ਸਫਾ 167 (127) ਲੋਕ ਤੁਹਾਥੋਂ ਇਸਤਰੀਆਂ ਬਾਰੇ ਫਤਵਾ ਪੁੱਛਦੇ ਹਨ ਉਹ ਹੁਕਮ ਜਿਹੜੇ ਉਨ੍ਹਾਂ ਯਤੀਮ ਲੜਕੀਆਂ ਨਾਲ ਸੰਬੰਧਤ ਹਨ। ਜਿਨ੍ਹਾਂ ਦੇ ਹੱਕ ਪੂਰੇ ਨਹੀਂ ਕਰਦੇ ਅਤੇ ਜਿਨ੍ਹਾਂ ਦੇ ਵਿਆਹ ਕਰਨੋਂ ਤੁਸੀਂ ਰੁਕੇ ਰਹਿੰਦੇ ਹੋ (ਜਾਂ ਲਾਲਚ ਵੱਸ ਤੁਸੀਂ ਆਪ ਉਨ੍ਹਾਂ ਨਾਲ ਵਿਆਹ ਕਰਾਉਣਾ ਚਾਹੁੰਦੇ ਹੋ ਅਤੇ ਉਹ ਆਦੇਸ਼ ਜਿਹੜੇ ਵਿਚਾਰੇ ਕੋਈ ਜ਼ੋਰ ਨਹੀਂ ਰੱਖਦੇ। ਅੱਲ੍ਹਾ ਤੁਹਾਨੂੰ ਹਦਾਇਤ ਕਰਦਾ ਹੈ ਕਿ ਯਤੀਮਾਂ ਨਾਲ ਇਨਸਾਫ ਉੱਤੇ ਕਾਇਮ ਰਹੋ ਅਤੇ ਜਿਹੜੀ ਭਲਾਈ ਤੁਸੀਂ ਕਮਾਉਗੇ ਉਹ ਅੱਲ੍ਹਾ ਦੇ ਗਿਆਨ ਤੋਂ ਲੁਕੀਂ ਨਹੀਂ ਰਹਿ ਜਾਵੇਗੀ।

ਸਫਾ 169 (135) ਹੇ ਇਮਾਨ ਲਿਆਉਣ ਵਾਲਿਓ ! ਇਨਸਾਫ ਦਾ ਝੰਡਾ ਚੁੱਕਣ ਵਾਲੇ ਅੱਲ੍ਹਾ ਦੇ ਗਵਾਹ ਬਣੋਂ ਭਾਵੇਂ ਤੁਹਾਡਾ ਇਨਸਾਫ ਅਤੇ ਤੁਹਾਡੀ ਗਵਾਹੀ ਅਤੇ ਤੁਹਾਡੇ ਆਪਣੇ, ਜਾਂ ਤੁਹਾਡੇ ਮਾਪਿਆਂ ਅਤੇ ਸਾਕ ਸੰਬੰਧੀਆਂ ਵਿਰੁੱਧ ਹੀ ਕਿਉਂ ਨਾ ਜਾਂਦੀ ਹੋਵੇ, ਮਾਮਲੇ ਨਾਲ ਸੰਬੰਧਤ ਧਿਰ ਭਾਵੇਂ ਧਨਵਾਨ ਹੋਵੇ ਜਾਂ ਨਿਰਧਨ ਅੱਲ੍ਹਾ ਤੁਹਾਥੋਂ ਵਧੇਰੇ ਉਨ੍ਹਾਂ ਦਾ ਸ਼ੁੱਭ ਚਿੰਤਕ ਹੈ। ਸੋ ਆਪਣੀ ਮਨੋਕਾਮਨਾ ਦੀ ਪੈਰਵੀ ਵਿਚ ਨਿਆਂ ਤੋਂ ਨਾ ਹਟੋ। ਜੇ ਤੁਸੀਂ ਗੱਲ ਗੋਲਮੋਲ ਆਖੀ ਜਾਂ ਸੱਚਾਈ ਤੋਂ ਪਾਸਾ ਵੱਟਿਆ ਤਾਂ ਯਾਦ ਰੱਖੋ ਕਿ ਜੋ ਕੁਝ ਤੁਸੀਂ ਕਰਦੇ ਹੋ ਅੱਲ੍ਹਾ ਨੂੰ ਇਸ ਦੀ ਖ਼ਬਰ ਹੈ।

ਸਫਾ 171 (144) ਹੇ ਇਮਾਨ ਲਿਆਉਣ ਵਾਲਿਓ ! ਮੋਮਨਾ ਨੂੰ ਛੱਡ ਕੇ ਕਾਫਰਾਂ ਨੂੰ ਆਪਣਾ ਸਾਥੀ ਨਾ ਬਣਾਓ।

ਸਫਾ 171 (160-162) ਅੰਤ ਇਨ੍ਹਾਂ ਵੱਲੋਂ ਬਚਨ ਭੰਗ ਕਰਨ ਉੱਤੇ ਅਤੇ ਇਸ ਕਾਰਨ ਕਿ ਇਨ੍ਹਾਂ ਨੇ ਅੱਲ੍ਹਾ ਦੀਆਂ ਆਇਤਾਂ ਨੂੰ ਝੁਠਲਾਇਆ ਹੈ ਅਤੇ ਅਨੇਕਾਂ ਪੈਗੰਬਰਾਂ ਨੂੰ ਅਣਹੱਕਾ ਕਤਲ ਕੀਤਾ ਤੇ ਇੱਥੋਂ ਤੀਕ ਆਖਿਆ ਕਿ ਸਾਡੇ ਦਿਲ ਗਲਾਫਾਂ ਵਿਚ ਸੁਰੱਖਿਅਤ ਹਨ, ਜਦੋਂ ਕਿ ਇਨ੍ਹਾਂ ਦੇ ਇਨਕਾਰ ਕਾਰਨ ਅੱਲ੍ਹਾ ਨੇ ਇਨ੍ਹਾਂ ਦੇ ਦਿਲਾਂ ਉੱਤੇ ਠੱਪਾ ਲਾ ਛੱਡਿਆ ਹੈ ਤੇ ਇਸ ਕਾਰਨ ਇਹ ਬਹੁਤ ਘੱਟ ਇਮਾਨ ਲਿਆਉਂਦੇ ਹਨ। ਫੇਰ ਆਪਣੇ ਇਨਕਾਰ ਵਿਚ ਇਹ ਏਨੇ ਅੱਗੇ ਵਧ ਗਏ ਕਿ (ਇਨ੍ਹਾਂ) ਮਰੀਅਮ ਉੱਤੇ ਸਖਤ ਤੋਹਮਤ ਲਾਈ ਅਤੇ ਆਪ ਆਖਿਆ ਕਿ ਅਸੀਂ ਮਰੀਅਮ ਦੇ ਪੁੱਤਰ ਈਸਾ ਮਸੀਹ, ਅਲ੍ਹਾ ਦੇ ਰਸੂਲ ਨੂੰ ਕਤਲ ਕਰ ਦਿੱਤਾ ਹੈ। ਜਦੋਂ ਕਿ ਵਾਸਤਵ ਵਿਚ ਇਨ੍ਹਾਂ ਨੇ ਉਸ ਨੂੰ ਕਤਲ ਕੀਤਾ ਨਾ ਸੂਲੀ ਚਾੜ੍ਹਿਆ।

5-ਸੂਰਤ ਅਲ ਆਇਦਾ

ਸਫਾ 188 (7-10) ਹੇ ਇਮਾਨ ਲਿਆਉਣ ਵਾਲਿਓ ! ਅੱਲ੍ਹਾ ਵਾਸਤੇ ਸੱਚਾਈ ਉੱਤੇ ਕਾਇਮ ਰਹਿਣ ਵਾਲੇ ਅਤੇ ਇਨਸਾਫ ਦੀ ਗਵਾਹੀ ਦੇਣ ਵਾਲੇ ਬਣੋ। ਕਿਸੇ ਗਰੋਹ ਦੀ ਦੁਸ਼ਮਣੀ ਤੁਹਾਨੂੰ ਇੰਨਾ ਨਾ ਭੜਕਾ ਦੇਵੇ ਕਿ ਨਿਆਂ ਤੋਂ ਮੁੱਖ ਮੋੜ ਲਵੋ। ਇਨਸਾਫ ਕਰੋ। ਇਹ ਰੱਬ ਦੇ ਡਰ ਨਾਲ ਵਧੇਰੇ ਨੇੜਤਾ ਰੱਖਦਾ ਹੈ।

ਸਫਾ 184 (2) ਨਹੀਂ, ਜੋ ਕੰਮ ਨੇਕੀ ਅਤੇ ਰੱਬ ਤੋਂ ਡਰਨ ਦੇ ਹਨ ਉਨ੍ਹਾਂ ਵਿਚ ਉਨ੍ਹਾਂ ਸਭਨਾਂ ਨੂੰ ਸਹਿਯੋਗ ਦਿਓ ਅਤੇ ਜਿਹੜੇ ਗੁਨਾਹ ਅਤੇ ਵਧੀਕੀ ਦੇ ਕੰਮ ਹਨ ਉਨ੍ਹਾਂ ਵਿਚ ਕਿਸੇ ਨਾਲ ਮਿਲਵਰਤਣ ਨਾ ਕਰੋ। ਅੱਲ੍ਹਾ ਤੋਂ ਡਰੋ ਉਸ ਦੀ ਸਜ਼ਾ ਬਹੁਤ ਕਰੜੀ ਹੈ।

ਸਫਾ 191 (17) ਜ਼ਰੂਰ ਹੀ ਕੁਫਰ ਦੀ ਨੀਤੀ ਅਪਣਾਈ, ਉਨ੍ਹਾਂ ਲੋਕਾਂ ਨੇ ਜਿਨ੍ਹਾਂ ਆਖਿਆ ਕਿ ਮਰੀਅਮ ਦਾ ਪੁੱਤਰ ਮਸੀਹ ਹੀ ਅੱਲਾ ਹੈ। ਹੇ ਨਬੀ ! ਉਨ੍ਹਾਂ ਨੂੰ ਆਖੋ ਕਿ ਜੇ ਅੱਲ੍ਹਾ ਮਰੀਅਮ ਦੇ ਪੁੱਤਰ ਨੂੰ, ਉਸ ਦੀ ਮਾਂ ਨੂੰ ਅਤੇ ਧਰਤੀ ਦੇ ਸਾਰੇ ਵਸਨੀਕਾਂ ਨੂੰ ਮਾਰ ਮੁਕਾਉਣਾ ਚਾਹੇ ਤਾਂ ਕਿਸ ਦੀ ਮਜ਼ਾਲ ਹੈ ਕਿ ਉਸ ਨੂੰ ਇਸ ਇਰਾਦੇ ਤੋਂ ਰੋਕ ਸਕੇ ? ਅੱਲ੍ਹਾ ਤਾਂ ਧਰਤੀ ਅਤੇ ਅਸਮਾਨਾਂ ਦਾ ਅਤੇ ਉਨ੍ਹਾਂ ਸਮੂਹ ਵਸਤਾਂ ਦਾ ਮਾਲਕ ਹੈ, ਜਿਹੜੀਆਂ ਧਰਤੀ ਤੇ ਆਸਮਾਨ ਵਿਚਾਲੇ ਮੌਜੂਦ ਹਨ। ਉਹ ਜੋ ਕੁਝ ਚਾਹੁੰਦਾ ਹੈ ਪੈਦਾ ਕਰਦਾ ਹੈ ਅਤੇ ਹਰੇਕ ਚੀਜ਼ ਉਸ ਦੇ ਵੱਸ ਵਿਚ ਹੈ।

ਨੋਟ : ਇਸ ਆਇਤ ਦਾ ਅਰਥ ਹੈ ਕਿ ਹਰ ਪੈਗੰਬਰ ਸਿਰਫ ਪੈਗਾਮ ਦੇਣ ਵਾਲਾ ਹੈ, ਉਹ ਖੁਦ ਅੱਲ੍ਹਾ ਨਹੀਂ, ਨਾ ਕੋਈ ਅੱਲ੍ਹਾ ਹੋ ਸਕਦਾ ਹੈ।

ਸਫਾ 201 (51) ਹੇ ਇਮਾਨ ਲਿਆਉਣ ਵਾਲਿਓ ! ਯਹੂਦੀਆਂ ਅਤੇ ਇਸਾਈਆਂ ਨੂੰ ਆਪਣਾ ਮਿੱਤਰ ਬੇਲੀ ਨਾ ਬਣਾਓ। ਇਹ ਆਪੋ ਵਿਚ ਇਕ-ਦੂਜੇ ਦੇ ਮਿੱਤਰ ਹਨ ਜੇ ਤੁਹਾਡੇ ਵਿਚੋਂ ਕੋਈ ਇਨ੍ਹਾਂ ਨੂੰ ਆਪਣਾ ਮਿੱਤਰ ਬਣਾਉਂਦਾ ਹੈ ਤਾਂ ਉਹ ਵੀ ਫੇਰ ਇਨ੍ਹਾਂ ਵਿਚ ਹੀ ਗਿਣਿਆ ਜਾਵੇਗਾ। ਜ਼ਰੂਰ ਹੀ ਅੱਲ੍ਹਾ ਜ਼ਾਲਮਾਂ ਨਾਲ ਆਪਣੀ ਅਗਵਾਈ ਤੋਂ ਵਾਂਝਿਆ ਕਰ ਦਿੰਦਾ ਹੈ।

ਸਫਾ 203 (61-63) ਤੁਸੀਂ ਵੇਖਦੇ ਹੋ ਇਨ੍ਹਾਂ (ਯਹੂਦੀਆਂ) ਵਿਚੋਂ ਬਹੁਤੇ ਲੋਕੀਂ, ਪਾਪ, ਜ਼ੁਲਮ ਤੇ ਵਧੀਕੀ ਦੇ ਕੰਮਾਂ ਵਿਚ ਨੱਠ ਭੱਜ ਕਰਦੇ ਫਿਰਦੇ ਹਨ ਅਤੇ ਹਰਾਮ ਮਾਲ ਖਾਂਦੇ ਹਨ। ਬਹੁਤ ਭੈੜੇ ਕਰਮ ਹਨ ਜਿਹੜੇ ਇਹ ਕਰ ਰਹੇ ਹਨ। ਕਿਉਂ, ਇਨ੍ਹਾਂ ਦੇ ਧਰਮ ਗਿਆਨੀ

ਅਤੇ ਸੰਤ ਮਹਾਤਮਾ ਇਨ੍ਹਾਂ ਨੂੰ ਪਾਪਾਂ ਉੱਤੇ ਜ਼ੁਬਾਨਾਂ ਖੋਲਣ ਅਤੇ ਹਰਾਮ ਖਾਣ ਤੋਂ ਨਹੀਂ ਵਰਜ਼ਦੇ ? ਬੇਸ਼ੱਕ ਬਹੁਤ ਹੀ ਭੈੜੀ ਰਚਨਾ ਹੈ, ਜਿਹੜੀ ਉਹ ਤਿਆਰ ਕਰ ਰਹੇ ਹਨ ?

ਸਫਾ 205 (72) ਬੇਸ਼ੱਕ ਕੁਫਰ ਕੀਤਾ ਉਨ੍ਹਾਂ ਲੋਕਾਂ ਨੇ, ਜਿਨ੍ਹਾਂ ਆਖਿਆ ਕਿ ਅੱਲ੍ਹਾ ਮਰੀਅਮ ਦਾ ਪੁੱਤਰ ਮਸੀਹੀ ਹੈ। ਜਦੋਂ ਕਿ ਮਸੀਹ ਨੇ ਆਖਿਆ ਸੀ ਕਿ ਹੇ ਇਜ਼ਰਾਈਲੀਓ। ਅੱਲ੍ਹਾਹ ਦੀ ਬੰਦਗੀ ਕਰੋ ਜਿਹੜਾ ਮੇਰਾ ਵੀ ਰੱਬ ਹੈ ਅਤੇ ਤੁਹਾਡਾ ਵੀ।

ਸਫਾ 207 (78-81-72) ਇਜ਼ਰਾਈਲੀਆਂ ਵਿਚੋਂ ਜਿਨ੍ਹਾਂ ਲੋਕਾਂ ਨੇ ਇਨਕਾਰ ਦੀ ਨੀਤੀ ਅਪਨਾਈ ਉਨ੍ਹਾਂ ਉੱਤੇ ਦਾਊਦ ਅਤੇ ਮਰੀਅਮ ਦੇ ਪੁੱਤਰ ਈਸਾ ਦੀ ਜ਼ੁਬਾਨੋਂ ਫਿਟਕਾਰ ਪਈ ਕਿਉਂ ਜੋ ਉਹ ਬਾਗੀ ਹੋ ਗਏ ਸਨ ਅਤੇ ਵਧੀਕੀਆਂ ਕਰਨ ਲੱਗੇ ਪਏ ਸਨ।

ਸਫਾ 209 (90-92) ਹੇ ਇਮਾਨ ਲਿਆਉਣ ਵਾਲਿਓ ! ਇਹ ਸ਼ਰਾਬ ਤੇ ਜੂਆ, ਇਹ ਦੇਵ ਸਥਾਨ ਅਤੇ ਫਾਲਗੀਰੀ, ਇਹ ਸਾਰੇ ਸ਼ੈਤਾਨੀ ਗੰਦੇ ਕੰਮ, ਇਨ੍ਹਾਂ ਤੋਂ ਬਚੋ। ਆਸ ਹੈ ਕਿ ਤੁਹਾਨੂੰ ਸਫਲਤਾ ਪ੍ਰਾਪਤ ਹੋਵੇਗੀ। ਸ਼ੈਤਾਨ ਤਾਂ ਇਹ ਚਾਹੁੰਦਾ ਹੈ ਕਿ ਸ਼ਰਾਬ ਅਤੇ ਜੂਏ ਰਾਹੀਂ ਤੁਹਾਡੇ ਵਿਚਾਲੇ ਵੈਰ ਵਿਰੋਧ ਪਾ ਦੇਵੇ ਅਤੇ ਤੁਹਾਨੂੰ ਅੱਲ੍ਹਾ ਦਾ ਸਿਮਰਨ ਅਤੇ ਨਮਾਜ਼ ਤੋਂ ਰੋਕ ਦੇਵੇ।

6-ਅਲ ਅਨਆਮ

ਸਫ 250 (141-144) ਸ਼ੈਤਾਨ ਦੇ ਪਿੱਛੇ ਨਾ ਤੁਰੋ ਕਿਉਂਕਿ ਉਹ ਤੁਹਾਡਾ ਖੁੱਲ੍ਹਾ ਵੈਰੀ ਹੈ।

9-ਅਤ ਤੌਬਾ

ਸਫਾ 322 (5-6) ਅੱਲ੍ਹਾ ਵੱਡਾ ਬਖਸ਼ਣਹਾਰ ਤੇ ਮਿਹਰਬਾਨ ਹੈ। ਜੇ ਮੁਸ਼ਕਰਕਾਂ (ਹਿੰਦੀ ਅਨੁਵਾਦ ਵਿਚ ਇਸ ਦਾ ਅਰਥ ਬਹੁਦੇਵ ਵਾਦੀ ਲਿਖਿਆ ਗਿਆ ਹੈ) ਵਿਚੋਂ ਕੋਈ ਵਿਅਕਤੀ ਸ਼ਰਨ ਮੰਗ ਕੇ ਤੁਹਾਡੇ ਕੋਲ ਆਉਣਾ ਚਾਹੇ ਤਾਂ ਉਨ੍ਹਾਂ ਨੂੰ ਸ਼ਰਨ ਦੇ ਦਿਓ। ਇੱਥੋਂ ਤੱਕ ਕਿ ਉਹ ਅੱਲ੍ਹਾ ਦੀ ਬਾਣੀ ਸਰਵਣ ਕਰ ਲਵੇ। ਫੇਰ ਉਸ ਨੂੰ ਉਸ ਦੇ ਸੁਰੱਖਿਅਤ ਟਿਕਾਣੇ 'ਤੇ ਪਹੁੰਚਾ ਦੇਵੋ। ਇਹ ਇਸ ਲਈ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਲੋਕਾਂ ਨੂੰ ਗਿਆਨ ਨਹੀਂ ਹੈ।

ਸਫਾ 324 (58-60) ਇਹ ਸਦਕੇ (ਜ਼ਕਾਤ ਭਾਵ ਦਸਵੰਦ ਦਾਨ) ਤਾਂ ਅਮਲ ਵਿਚ ਗਰੀਬਾਂ ਤੇ ਮੁਥਾਜ਼ਾਂ ਲਈ ਹਨ ਤੇ ਉਨ੍ਹਾਂ ਲਈ ਜਿਹੜੇ ਸਦਕਿਆਂ ਦੇ ਕੰਮ 'ਤੇ ਨਿਯੁਕਤ ਹਨ। ਉਨ੍ਹਾਂ ਲਈ ਜਾਨ ਜਿਨ੍ਹਾਂ ਦੇ ਦਿਲ ਜੋੜਨ ਦੀ ਚਾਹਨਾ ਹੋਵੇ। ਨਾਲ ਇਹ ਗਰਦਨਾਂ ਛੁਡਵਾਉਣ ਵਿਚ (ਲਈ) ਕਰਜਕਾਰਾਂ ਦੀ ਸਹਾਇਤਾ ਕਰਨ ਵਿਚ, ਅੱਲ੍ਹਾ ਦੇ ਰਾਹ ਵਿਚ ਅਤੇ ਮੁਸਾਫਰਾਂ ਦੀ ਸੇਵਾਦਾਰੀ ਵਿਚ ਵਰਤੋ ਲਈ। ਇਹ ਇਕ ਫਰਜ਼ ਹੈ ਅੱਲ੍ਹਾ ਵੱਲੋਂ। ਅੱਲ੍ਹਾ ਸਭ ਕੁਝ ਜਾਨਣ ਵਾਲਾ ਅਤੇ ਡੂੰਘੀ ਸਿਆਣਪ ਵਾਲਾ ਹੈ।

ਸਫਾ 338 (71-72) ਈਮਾਨ ਵਾਲੇ ਪੁਰਸ਼ ਤੇ ਈਮਾਨ ਵਾਲੀਆਂ ਇਸਤਰੀਆਂ, ਇਹ ਸਾਰੇ ਇਕ ਦੂਜੇ ਦੇ ਸਾਥੀ ਹਨ। ਭਲਾਈ ਦਾ ਹੁਕਮ ਦਿੰਦੇ ਹਨ ਤੇ ਬੁਰਾਈ ਤੋਂ ਵਰਜਦੇ ਹਨ। ਨਮਾਜ ਕਾਇਮ ਕਰਦੇ ਹਨ, ਜਗਾਤ (ਦਸਵੰਧ ਨਾਲ) ਦਿੰਦੇ ਹਨ ਅਤੇ ਅੱਲ੍ਹਾ ਤੇ ਉਸ ਦੇ ਰਸੂਲ ਦੀ ਤਾਬਿਆਦਾਰੀ ਕਰਦੇ ਹਨ।

ਸਫਾ 345 (107-10) ਕੁਝ ਹੋਰ ਲੋਕ ਹਨ ਜਿਨ੍ਹਾਂ ਨੇ ਇਕ ਮਸੀਤ ਬਣਾਈ। ਇਸ ਮੰਤਵ ਲਈ ਕਿ ਹਾਨੀ ਪਹੁੰਚਾਉਣ, ਇਨਕਾਰ ਕਰਨ, ਈਮਾਨ ਵਾਲਿਆਂ ਵਿਚ ਫੁੱਟ ਪਾਉਣ ਅਤੇ ਉਸ ਵਿਅਕਤੀ ਲਈ ਘਾਤ ਦਾ ਅੱਡਾ ਬਣਾਉਣ ਜਿਹੜਾ ਇਸ ਤੋਂ ਪਹਿਲਾਂ ਅੱਲਾ ਤੇ ਉਸ ਦੇ ਰਸੂਲ ਵਿਰੁੱਧ ਲੜਾਈ ਕਰ ਚੁੱਕਾ ਹੈ। ਉਹ ਜ਼ਰੂਰੀ ਹੀ ਸਹੁੰਆਂ ਖਾ-ਖਾ ਕੇ ਆਖਣਗੇ ਕਿ ਸਾਡਾ ਇਰਾਦਾ ਤਾਂ ਭਲਾਈ ਤੋਂ ਸਿਵਾਏ ਕਿਸੇ ਹੋਰ ਚੀਜ਼ ਦਾ ਨਹੀਂ ਸੀ। ਪਰ ਅੱਲ੍ਹਾ ਗਵਾਹ ਹੈ ਕਿ ਉਹ ਬਿਲਕੁੱਲ ਝੂਠੇ ਹਨ।

11 ਹੂਦ

ਸਫਾ 382 (25-31) ਨੂਹ ਨੇ ਕਿਹਾ : ਮੈਂ ਤੁਸਾਂ ਲੋਕਾਂ ਨੂੰ ਸਪੱਸ਼ਟ ਤੌਰ 'ਤੇ ਚਿਤਾਵਨੀ ਦੇਂਦਾ ਹਾਂ ਕਿ ਅੱਲ੍ਹਾ ਤੋਂ ਛੁੱਟ ਕਿਸੇ ਦੀ ਬੰਦਗੀ ਨਾ ਕਰੋ....

ਮੈਂ ਤੁਹਾਨੂੰ ਨਹੀਂ ਆਖਦਾ ਕਿ ਮੇਰੇ ਕੋਲ ਅੱਲ੍ਹਾ ਦੇ ਖਜ਼ਾਨੇ ਹਨ। ਨਾ ਇਹ ਆਖਦਾ ਹਾਂ ਕਿ ਮੈਨੂੰ ਪਰੋਖ ਦਾ ਗਿਆਨ ਪ੍ਰਾਪਤ ਹੈ। ਨਾ ਮੇਰਾ ਇਹ ਦਾਅਵਾ ਹੈ ਕਿ ਮੈਂ ਰਿਸ਼ਤਾ ਹਾਂ ਅਤੇ ਇਹ ਵੀ ਮੈਂ ਨਹੀਂ ਆਖ ਸਕਦਾ ਕਿ ਜਿਨ੍ਹਾਂ ਲੋਕਾਂ ਨੂੰ ਤੁਹਾਡੀਆਂ ਅੱਖਾਂ ਘਿਰਨਾ ਨਾਲ ਵੇਖਦੀਆਂ ਹਨ ਉਨ੍ਹਾਂ ਨੂੰ ਅੱਲ੍ਹਾ ਨੇ ਕੋਈ ਭਲਾਈ ਨਹੀਂ ਦਿੱਤੀ। ਉਨ੍ਹਾਂ ਦੇ ਮਨ ਦਾ ਹਾਲ ਅੱਲ੍ਹਾ ਹੀ ਭਲੀ ਭਾਂਤ ਜਾਣਦਾ ਹੈ। ਜੇ ਮੈਂ ਅਜਿਹਾ ਕਹਾਂ ਤਾਂ ਜ਼ਾਲਮ ਹੋਵਾਂਗਾ।

ਸਫਾ 394 (96-99) ਮੂਸਾ ਨੂੰ ਅਸੀਂ ਆਪਣੀਆਂ ਨਿਸ਼ਾਨੀਆਂ ਤੇ ਨਿਯੁਕਤੀਆਂ ਦੇ ਸਪੱਸ਼ਟ ਪ੍ਰਮਾਣ ਨਾਲ ਫਿਰਔਨ ਤੇ ਉਹਦੇ ਰਾਜ ਅਧਿਕਾਰੀਆਂ ਵੱਲ ਘੱਲਿਆ। ਪਰ ਉਨ੍ਹਾਂ ਨੇ ਫਿਰ ਔਨ ਦੇ ਆਦੇਸ਼ ਦੀ ਅਲਬ ਕੀਤੀ ਜਦੋਂ ਕਿ ਫਿਰਔਨ ਦਾ ਆਦੇਸ਼ ਸੱਚਾਈ 'ਤੇ ਅਧਾਰਤ ਨਹੀਂ ਹੈ। ਕਿਆਮਤ ਦੇ ਦਿਹਾੜੇ ਉਹ ਆਪਣੀ ਕੌਮ ਦੇ ਮੂਹਰੇ ਲੱਗੇਗਾ ਤੇ ਆਪਣੀ ਅਗਵਾਈ ਹੇਠ ਉਨ੍ਹਾਂ ਨੂੰ ਨਰਕ ਵੱਲ ਲੈ ਜਾਵੇਗਾ।

ਨੋਟ : ਹੁਣ ਤੱਕ ਦੀਆਂ ਆਇਤਾਂ ਪੜ੍ਹਨ ਤੋਂ ਬਾਅਦ ਇਹ ਗੱਲ ਸਮਝ ਪੈਂਦੀ ਹੈ। ਕਿ ਕੁਰਾਨ ਦੇ ਪ੍ਰਸੰਗ ਵਿਚ ਯਹੂਦੀ, ਫਿਰਔਨ ਬਾਦਸ਼ਾਹ ਅਤੇ ਦੇਵਵਾਦੀ ਮੁੱਖ ਵਿਰੋਧਤਾਈ ਵਜੋਂ ਉੱਭਰਦੇ ਹਨ।

123-ਅਰ ਹਾਅਦ

ਸਫਾ 425 (5) ਹੁਣ ਜੇ ਤੁਸੀਂ ਅਚਰਜ ਕਰਨਾ ਹੈ ਤਾਂ ਅਚਰਜਯੋਗ ਤਾਂ ਲੋਕਾਂ ਦਾ ਇਹ ਕਥਨ ਹੈ ਕਿ ਜਦੋਂ ਅਸੀਂ ਮਰਕੇ ਮਿੱਟੀ ਹੋ ਜਾਵਾਂਗੇ ਤਾਂ ਕੀ ਅਸੀਂ ਨਵੇਂ ਸਿਰਿਓਂ ਸੁਰਜੀਤ ਕੀਤੇ ਜਾਵਾਂਗੇ ? ਇਹ ਉਹ ਲੋਕ ਹਨ ਜਿਨ੍ਹਾਂ ਨੇ ਆਪਣੇ ਰੱਬ ਨਾਲ ਕੁਫਰ ਦੀ ਨੀਤੀ ਅਪਣਾਈ ਹੈ। ਇਹ ਉਹ ਲੋਕ ਹਨ ਜਿਨ੍ਹਾਂ ਦੇ ਗਲਾਂ ਵਿਚ ਪਟੇ ਪਏ ਹੋਏ ਹਨ। ਇਹ ਨਰਕਧਾਰੀ ਹਨ ਤੇ ਨਰਕ ਵਿਚ ਹੀ ਸਦਾ ਰਹਿਣਗੇ।

16 ਸੂਰਤ-ਅਨ ਨਾਲ

ਸਫਾ 476 (118-24) ਪਰ ਹਾਂ ਜਿਨ੍ਹਾਂ ਲੋਕਾਂ ਨੇ ਅਗਿਆਨਤਾ ਕਾਰਨ ਭੈੜਾ ਕੰਮ ਕੀਤਾ ਤੇ ਫੇਰ ਤੌਬਾ ਕਰਕੇ ਆਪਣੇ ਕੰਮ ਦੀ ਸੋਧ ਕਰ ਲਈ ਤੇ ਬੇਸ਼ੱਕ (ਬਿਨਾ ਸ਼ੱਕ) ਤੌਬਾ ਅਤੇ ਸੁਧਾਈ ਮਗਰੋਂ, ਤੇਰਾ ਰੱਬ, ਉਨ੍ਹਾਂ ਲਈ ਵੱਡਾ ਬਖਸ਼ਣਹਾਰ ਤੇ ਮੇਹਰਬਾਨ ਹੈ। ਅਸਲੀਅਤ ਇਹ ਹੈ ਕਿ ਇਬਰਾਹੀਮ ਆਪਣੇ ਆਪ ਵਿਚ ਇਕ ਸਮੂਦਾਇ ਸੀ। ਅੱਲ੍ਹਾ ਦਾ ਅਗਿਆਕਾਰ ਅਤੇ ਇਕਾਗਰ ਚਿੱਤ ਸੀ। ਉਹ ਕਦੇ ਮੁਸ਼ਰਕ (ਦੇਵਪੂਜ) ਨਹੀਂ ਸੀ। ਅੱਲ੍ਹਾ ਦੀਆਂ ਰਹਿਮਤਾਂ ਦਾ ਧੰਨਵਾਦੀ ਸੀ। ਅੱਲ੍ਹਾ ਨੇ ਉਸ ਨੂੰ ਚੁਣ ਲਿਆ ਤੇ ਸਿੱਧਾ ਰਾਹ ਦਰਸਾਇਆ। ਸੰਸਾਰ ਵਿਚ ਉਸ ਨੂੰ ਭਲਾਈ ਦਿੱਤੀ ਤੇ ਪ੍ਰਲੋਕ ਵਿਚ ਜ਼ਰੂਰੀ ਹੀ ਉਹ ਭਲੇ ਪੁਰਖਾਂ ਵਿਚੋਂ ਹੋਵੇਗਾ।

17 ਸੂਰਤ ਬਨੀ ਇਜ਼ਰਾਇਲ

ਸਫਾ 484 (23-27) ਤੇਰੇ ਰੱਬ ਨੇ ਫੈਸਲਾ ਕਰ ਦਿੱਤਾ ਹੈ ਕਿ ਤੁਸੀਂ ਲੋਕ ਉਸ ਤੋਂ ਛੁੱਟ ਕਿਸੇ ਹੋਰ ਦੀ ਬੰਦਗੀ ਨਾ ਕਰੋ। ਮਾਪਿਆਂ ਨਾਲ ਸੁਹਣਾ ਵਿਹਾਰ ਕਰੋ। ਜੇ ਤੁਹਾਡੇ ਕੋਲ ਉਨ੍ਹਾਂ ਵਿਚੋਂ ਕੋਈ ਇਕ ਜਾਂ ਦੋਵੇਂ ਬ੍ਰਿਧ ਅਵਸਥਾ ਵਿਚ ਰਹਿਣ ਤਾਂ ਉਨ੍ਹਾਂ ਸਾਹਮਣੇ ਸੀ ਤੱਕ ਨਾ ਕਰੋ। ਨਾ ਹੀ ਉਨ੍ਹਾਂ ਝਿੜਕ ਕੇ ਉੱਤਰ ਦਿਓ। ਸਗੋਂ ਉਨ੍ਹਾਂ ਅਗੇ ਸਤਿਕਾਰ ਨਾਲ ਗੱਲ ਕਰਿਆ ਕਰੋ। ਨਿਮਰਤਾ ਤੇ ਮਿਹਰ ਨਾਲ ਉਨ੍ਹਾਂ ਸਾਹਮਣੇ ਨਿਵ ਕੇ ਰਹੋ। ਅਰਦਾਸ ਕਰੋ ਕਿ ਹੇ ਪਾਲਣਹਾਰ, ਇਨ੍ਹਾਂ ਤੇ ਮਿਹਰ ਫਰਮਾ, ਜਿਸ ਤਰ੍ਹਾਂ ਇਨ੍ਹਾਂ ਨੇ ਨਿੱਕੇ ਹੁੰਦਿਆਂ ਮੈਨੂੰ ਪਾਲਿਆ ਸੀ.....।

ਸਾਕ ਸੰਬੰਧੀ ਨੂੰ ਉਸ ਦਾ ਹੱਕ ਦਿਓ ਤੇ ਮੁਥਾਜ ਅਤੇ ਮੁਸਾਫਰ ਨੂੰ ਉਹਦਾ ਹੱਕ। ਫਜ਼ੂਲ ਖਰਚੀ ਨਾ ਕਰੋ। ਫਜ਼ੂਲ ਖਰਚੀ ਕਰਨ ਵਾਲੇ ਸ਼ੈਤਾਨ ਦਾ ਭਰਾ ਹਨ ਅਤੇ ਸ਼ੈਤਾਨ ਆਪਣੇ ਰੱਬ ਦਾ ਨਾ-ਸ਼ੁਕਰਾ ਹੈ।

ਸਫਾ 495 (80-81) ਅਰਜੋਈ ਕਰੋ ਕਿ ਪਾਲਣਹਾਰ, ਮੈਨੂੰ ਜਿੱਥੇ ਵੀ ਤੂੰ ਲੈ ਜਾਵੇਂ ਸੱਚਾਈ ਨਾਲ ਲਿਜਾਈਂ ਅਤੇ ਜਿੱਥੋਂ ਵੀ ਕੱਢੇਂ ਸੱਚਾਈ ਨਾਲ ਕੱਢੀਂ ਅਤੇ ਆਪਣੇ ਵੱਲੋਂ ਇਕ ਰਾਜ ਸੱਤਾ ਨੂੰ ਮੇਰਾ ਸਹਾਈ ਬਣਾ ਦੇਵੀਂ।

ਐਲਾਨ ਕਰ ਦਿਓ ਕਿ, ਸੱਚ ਆ ਗਿਆ ਹੈ ਤੇ ਕੂੜ ਨਿਖੁੱਟ ਗਿਆ ਕੂੜ ਤਾਂ ਹੈ ਹੀ ਨਿਖੁੱਟਣ ਵਾਲਾ।

21 ਸੂਰਤ ਅਲ ਅੰਬੀਆ

ਸਫਾ 563 (51-73) ਉਸ ਤੋਂ ਵੀ ਪਹਿਲਾਂ ਅਸੀਂ ਇਬਰਾਹੀਮ ਨੂੰ ਉਸ ਦੀ ਚੇਤਨਾ ਬਖਸ਼ਿਸ਼ ਕੀਤੀ ਸੀ ਤੇ ਅਸੀਂ ਉਸ ਨੂੰ ਭਲੀ ਭਾਂਤ ਜਾਣਦੇ ਸਾਂ। ਯਾਦ ਕਰੋ ਉਹ ਮੌਕਾ ਜਦੋਂ ਉਸ ਨੇ ਆਪਣੇ ਪਿਓ ਤੇ ਆਪਣੀ ਜਾਤੀ ਵਾਲਿਆਂ ਨੂੰ ਕਿਹਾ ਸੀ ਇਹ ਮੂਰਤੀਆਂ ਕਿਹੋ ਜਿਹੀਆਂ ਹਨ ਜਿਨ੍ਹਾਂ 'ਤੇ ਤੁਸੀਂ ਡੁੱਲੇ ਪਏ ਹੋ ? ਉਨ੍ਹਾਂ ਨੇ ਉੱਤਰ ਦਿੱਤਾ, ਅਸੀਂ ਆਪਣੇ ਪਿਓ ਦਾਦਿਆਂ ਨੂੰ ਉਨ੍ਹਾਂ (ਮੂਰਤੀਆਂ) ਦੀ ਪੂਜਾ ਕਰਦਿਆਂ ਵੇਖਿਆ ਹੈ। ਉਸ ਨੇ ਕਿਹਾ, ਤੁਸੀਂ ਵੀ ਕੁਰਾਹੇ ਪਏ ਹੋਏ ਹੋ, ਤੁਹਾਡੇ ਪਿਉ ਦਾਦੇ ਵੀ ਸਪੱਸ਼ਟ ਕੁਰਾਹੀਏ ਸਨ। ਉਨ੍ਹਾਂ ਆਖਿਆ, ਕੀ ਤੂੰ ਸਾਡੇ ਸਾਹਮਣੇ ਆਪਣੇ ਅਸਲੀ ਵਿਚਾਰ ਪੇਸ਼ ਕਰ ਸਕਦਾ ਹੈ ਜਾਂ ਮਖੌਲ ਕਰਦਾ ਹੈ। ਇਬਰਾਹੀਮ ਨੇ ਉੱਤਰ ਦਿੱਤਾ, ਨਹੀਂ, ਅਸਲ ਵਿਚ ਤੁਹਾਡਾ ਰੱਬ ਓਹੀ ਹੈ, ਜਿਹੜਾ ਧਰਤੀ ਤੇ ਅਕਾਸ਼ ਦਾ ਰੱਬ ਤੇ ਉਨ੍ਹਾਂ ਦਾ ਸਾਜਨਹਾਰ ਹੈ। ਇਸ 'ਤੇ ਮੈਂ ਤੁਹਾਡੀਆਂ ਮੂਰਤੀਆਂ ਦੀ ਖਬਰ ਲਵਾਂਗਾ। ਸੋ ਉਸ ਨੇ ਉਨ੍ਹਾਂ ਦੇ ਟੋਟੇ-ਟੋਟੇ ਕਰ ਦਿੱਤੇ ਤੇ ਕੇਵਲ ਉਨ੍ਹਾਂ ਵਿਚੋਂ ਇਕ ਵੱਡੀ ਮੂਰਤੀ ਨੂੰ ਛੱਡ ਦਿੱਤਾ ਤਾਂ ਜੋ ਸ਼ਾਇਦ ਉਹ ਉਸ ਵੇਲੇ ਪਰਤ ਕੇ ਆਉਣ।

(ਇਬਰਾਹੀਮ ਨੂੰ ਫੜ ਲਿਆ ਗਿਆ ਤੇ ਪੁੱਛਿਆ ਗਿਆ) ਕਿਉਂ ਇਬਰਾਹੀਮ ਤੂੰ ਸਾਡੇ ਇਸ਼ਟ ਦੇਵਾਂ ਨਾਲ ਇਹ ਹਰਕਤ ਕੀਤੀ ਹੈ ?" ਉਸ ਨੇ ਉੱਤਰ ਦਿੱਤਾ, ਨਹੀਂ, ਇਹ ਸਾਰਾ ਕੁਝ ਇਨ੍ਹਾਂ 'ਚੋਂ ਇਸ ਵੱਡੀ ਮੂਰਤੀ ਨੇ ਕੀਤਾ ਹੈ। ਇਨ੍ਹਾਂ (ਟੁੱਟੀਆਂ ਮੂਰਤੀਆਂ) ਤੋਂ ਪੁੱਛ ਲਵੋ ਜੇ ਇਹ ਬੋਲਦੀਆਂ ਹਨ।

ਉਨ੍ਹਾਂ ਦੀ ਮਤ ਪੁੱਠੀ ਹੋ ਗਈ ਤੇ ਆਖਣ ਲੱਗੇ, ਤੂੰ ਜਾਣਦਾ ਹੈਂ ਕਿ ਇਹ ਬੋਲਦੀਆਂ ਨਹੀਂ ਹਨ। ਇਬਰਾਹੀਮ ਨੇ ਆਖਿਆ, ਫੇਰ ਕੀ ਤੁਸੀਂ ਅੱਲ੍ਹਾ ਨੂੰ ਛੱਡ ਕੇ ਉਨ੍ਹਾਂ ਚੀਜ਼ਾਂ ਨੂੰ ਪੂਜ ਰਹੇ ਹੋ ਜੋ ਨਾ ਤੁਹਾਨੂੰ ਲਾਭ ਪਹੁੰਚਾਉਣ ਦੀ ਸਮਰੱਥਾ ਰੱਖਦੀਆਂ ਹਨ ਨਾ ਹਾਨੀ, ਫਿਟਕਾਰ ਹੈ ਤੁਹਾਡੇ ਉੱਤੇ, ਤੇ ਤੁਹਾਡੇ ਉਨ੍ਹਾਂ ਇਸ਼ਟ ਦੇਵਾਂ ਉੱਤੇ ਜਿਨ੍ਹਾਂ ਦੀ ਤੁਸੀਂ ਅੱਲ੍ਹਾ ਨੂੰ ਛੱਡ ਕੇ ਪੂਜਾ ਕਰ ਰਹੇ ਹੋ।

ਕੀ ਤੁਸੀਂ ਕੁਝ ਵੀ ਅਕਲ ਤੋਂ ਕੰਮ ਨਹੀਂ ਲੈਂਦੇ ? (ਪਰ) ਉਨ੍ਹਾਂ ਨੇ ਆਖਿਆ, ਸਾੜ ਸੁੱਟੋ ਇਸ ਨੂੰ (ਇਬਰਾਹੀਮ ਨੂੰ) ਤੇ ਹਿਮਾਇਤ ਕਰੋ ਆਪਣੇ ਇਸ਼ਟ ਦੇਵਾਂ ਦੀ, ਜੇ ਤੁਸੀਂ ਕੁਝ ਕਰਨਾ ਹੈ।

22 ਸੂਰਤ ਅਲ ਹੱਜ

ਸਫਾ 573 (3-7) ਲੋਕੋ। ਜੇ ਤੁਹਾਨੂੰ ਮੌਤ ਪਿੱਛੋਂ ਮੁੜ ਸੁਰਜੀਤ ਹੋਣ ਬਾਰੇ ਕੁਝ ਸ਼ੱਕ ਹੈ ਤਾਂ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ (ਅੱਲ੍ਹਾਂ ਨੇ) ਤੁਹਾਨੂੰ ਮਿੱਟੀ ਤੋਂ ਸਾਜਿਆ ਹੈ। ਫੇਰ ਬੀਰਜ ਤੋਂ ਫੇਰ ਲਹੂ ਦੀ ਫੁਟਨੀ (ਬੂੰਦ) ਤੋਂ, ਫੇਰ ਮਾਸ ਦੀ ਲੋਦੀ ਤੋਂ ਜੋ ਰੂਪਮਾਨ ਵੀ ਹੁੰਦੀ ਹੈ ਅਤੇ ਰੂਪਹੀਣ ਵੀ।

ਸੂਰਤ 24 ਅਨ ਨੂਰ

ਸਫਾ 612 (31) ਹੇ ਨਬੀ ਈਮਾਨ ਵਾਲੀਆਂ ਬੀਬੀਆਂ ਨੂੰ ਆਖ ਦਿਓ ਕਿ ਇਹ ਆਪਣੀਆਂ ਨਜ਼ਰਾਂ ਬਚਾ ਕੇ ਰੱਖਣ। ਆਪਣੇ ਗੁਪਤ ਅੰਗਾਂ ਦੀ ਰਾਖੀ ਕਰਨ ਤੇ ਆਪਣਾ ਹਾਰ ਸ਼ਿੰਗਾਰ ਨਾ ਵਿਖਾਉਣ ਸਿਵਾਏ ਉਸ ਦੇ ਜੋ ਆਪੇ ਜ਼ਾਹਰ ਹੋ ਜਾਵੇ। ਆਪਣੇ ਸੀਨਿਆਂ ਉੱਤੇ ਆਪਣੀਆਂ ਚਾਦਰਾਂ ਦੀ ਬੁੱਕਲ ਮਾਰੀ ਰੱਖਣ।

ਸਫਾ 613 (32-33) ਤੁਹਾਡੇ ਵਿਚੋਂ ਜਿਹੜੇ ਲੋਕ ਅਣ ਵਿਆਹੇ ਹੋਣ ਅਤੇ ਤੁਹਾਡੇ ਮੁੰਡੇ ਗੁਲਾਮਾਂ ਵਿਚੋਂ ਜੋ ਭਲੇਮਾਣਸ ਹੋਣ ਉਨ੍ਹਾਂ ਨੂੰ ਵਿਆਹ ਦਿਓ। ਜੇ ਉਹ ਕੰਗਾਲ ਹੋਣ ਤਾਂ ਅੱਲ੍ਹਾਂ ਉਨ੍ਹਾਂ ਨੂੰ ਆਪਣੀ ਕ੍ਰਿਪਾ ਨਾਲ ਧਨਵਾਨ ਬਣਾ ਦੇਵੇਗਾ। ਅੱਲ੍ਹਾ ਵੱਡੀ ਕਮਾਈ ਵਾਲਾ ਤੇ ਜਾਨਣਹਾਰ ਹੈ। ਜਿਨ੍ਹਾਂ ਨੂੰ ਵਿਆਹ ਦਾ ਅਵਸਰ ਨਾ ਮਿਲੇ ਉਨ੍ਹਾਂ ਨੂੰ ਚਾਹੀਦਾ ਹੈ ਕਿ ਜਤੀ ਸਤੀ ਰਹਿਣ ਇੱਥੋਂ ਤੱਕ ਕਿ ਅੱਲ੍ਹਾ ਆਪਣੀ ਨਿਗਾਹ ਨਾਲ ਉਨ੍ਹਾਂ ਦਾ ਧੰਨਵਾਦ ਬਣਾ ਦੇਵੇ।

ਸੂਰਤ 28 ਅਲ ਕਸਮ

ਸਫਾ 679 (75-78) ਇਹ ਇਕ ਹਕੀਕਤ ਹੈ ਕਿ ਕਾਰੂਨ, ਮੂਸਾ ਦੀ ਕੌਮ ਦਾ ਵਿਅਕਤੀ ਸੀ। ਫਿਰ ਉਹ ਆਪਣੀ ਕੌਮ ਵਿਰੁੱਧ ਸਿਰ ਚੁੱਕਣ ਲੱਗਾ ਅਤੇ ਅਸੀਂ ਉਸ ਨੂੰ ਏਨੇ ਖਜ਼ਾਨੇ ਛੱਡ ਸਨ ਕਿ ਉਨ੍ਹਾਂ ਦੀਆਂ ਕੁੰਜੀਆਂ ਜ਼ੋਰਾਵਰ ਆਦਮੀਆਂ ਦਾ ਇਕ ਟੋਲਾ ਔਖਿਆਈ ਨਾਲ ਚੁੱਕਾ ਸਕਦਾ ਸੀ। ਇਕ ਵਾਰ ਜਦੋਂ ਉਸ ਦੀ ਕੌਮ ਵਾਲਿਆਂ ਨੇ ਉਸ ਨੂੰ ਆਖਿਆ ਤੂੰ ਹੰਕਾਰ ਨਾ ਕਰ, ਅੱਲ੍ਹਾ ਹੰਕਾਰੀਆਂ ਨੂੰ ਪਸੰਦ ਨਹੀਂ ਕਰਦਾ, ਜੋ ਮਾਲ ਤੈਨੂੰ ਅੱਲ੍ਹਾ ਨੇ ਦਿੱਤਾ ਹੈ ਉਸ ਨਾਲ ਪ੍ਰਲੋਕ ਦਾ ਘਰ ਬਣਾਉਣ ਦੀ ਚਿੰਤਾ ਕਰ ਅਤੇ ਦੁਨੀਆ ਵਿਚੋਂ ਵੀ ਆਪਣਾ ਹਿੱਸਾ ਨਾ ਭੁੱਲ। ਉਪਕਾਰ ਕਰ ਜਿਸ ਤਰ੍ਹਾਂ ਅੱਲ੍ਹਾ ਨੇ ਤੇਰੇ ਉੱਤੇ ਉਪਕਾਰ ਕੀਤਾ ਹੈ। ਧਰਤੀ ਉੱਤੇ ਵਿਗਾੜ ਪੈਦਾ ਕਰਨ ਦੇ ਯਤਨ ਨਾ ਕਰ। ਅੱਲ੍ਹਾ ਵਿਗਾੜ ਪਾਉਣ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

33 ਸੂਰਜ ਅਲ ਅਹਜ਼ਾਬ

ਸਫਾ 728 (35) ਨਿਰਸੰਦੇਹ ਜਿਹੜੀਆਂ ਬੀਬੀਆਂ ਤੇ ਜਿਹੜੇ ਪੁਰਸ਼ ਮੁਸਲਮਾਨ ਹਨ, ਈਮਾਨ ਵਾਲੇ ਹਨ, ਆਗਿਆਕਾਰ ਹਨ, ਸਚਿਆਰ ਹਨ, ਧੀਰਜਵਾਨ ਹਨ, ਅੱਲ੍ਹਾ ਅੱਗੇ ਝੁਕਣ ਵਾਲੇ ਹਨ ਸਦਕਾ (ਦਸਵੰਧ ਪੁੰਨ) ਕਰਨ ਵਾਲੇ ਹਨ, ਰੋਜ਼ੇ ਰੱਖਣ ਵਾਲੇ ਹਨ, ਆਪਣੀਆਂ ਗੁਪਤ ਇੰਦਰੀਆਂ ਦੀ ਰਾਖੀ ਕਰਨ ਵਾਲੇ ਹਨ ਅੱਲ੍ਹਾ ਦੀ ਬਹੁਲਤ ਨਾਲ ਸਿਮਰਨ ਕਰਨ ਵਾਲੇ ਹਨ। ਅੱਲ੍ਹਾ ਨੇ ਉਨ੍ਹਾ ਵਾਸਤੇ ਬਖਸ਼ਿਸ਼ ਤੇ ਵੱਡਾ ਬਦਲਾ ਤਿਆਰ ਕਰ ਛੱਡਿਆ ਹੈ।

34 ਸੂਰਤ ਸਬਾ

ਸਫਾ 745 (50) ਇਨ੍ਹਾਂ ਨੂੰ ਆਖੋ 'ਮੇਰਾ ਰੱਬ (ਮੇਰੇ ਉੱਤੇ) ਸੱਚਾਈ ਉਤਾਰਦਾ ਹੈ। ਉਹ ਸਮੂਹ ਗੁਪਤ ਤੱਥਾਂ ਦਾ ਜਾਨਣਹਾਰ ਹੈ। ਆਖੋ "ਸੱਚ ਆ ਗਿਆ ਹੈ ਤੇ ਹੁਣ ਕੂੜ ਲਈ ਕੁਝ ਨਹੀਂ ਹੋ ਸਕਦਾ" ਆਖੋ, ਜੇ ਮੈਂ ਕੁਰਾਹੀਆ ਹੋਇਆ ਤਾਂ ਮੇਰੇ ਕੁਰਾਹੇ ਜਾ ਪੈਣ ਦਾ ਦੋਸ਼ ਮੇਰੇ ਸਿਰ ਹੈ ਅਤੇ ਜੇ ਮੈਂ ਸਿੱਧੇ ਰਾਹ ਉੱਤੇ ਹਾਂ ਤਾਂ ਉਸ ਲਈ ਕਾਰਨ ਹਨ, ਜਿਹੜੀ ਮੇਰਾ ਰੱਬ ਮੇਰੇ ਵੱਲ ਉਤਰਦਾ ਹੈ। ਉਹ ਸਭ ਕੁਝ ਸੁਣਦਾ ਹੈ ਤੇ ਨੇੜੇ ਹੀ ਹੈ।

38 ਸੂਰਤ ਸਾਦ

ਸਫਾ 786 (65-68) ਹੇ ਨਬੀ! ਉਨ੍ਹਾਂ ਨੂੰ ਆਖੋ ਮੈਂ ਤਾਂ ਬੱਸ ਸਾਵਧਾਨ ਕਰ ਦੇਣ ਵਾਲਾ ਹਾਂ। ਅੱਲ੍ਹਾ, ਤੋਂ ਛੁੱਟ ਕੋਈ ਸੱਚਾ ਇਸ਼ਟ ਨਹੀਂ ਹੈ। ਉਹ ਇਕੋ ਇਕ ਹੈ। ਸਭਨਾਂ ਦੇ ਗਾਲਬ, ਅਕਾਸ਼ਾਂ ਤੇ ਧਰਤੀ ਦਾ ਮਾਲਕ ਅਤੇ ਉਨ੍ਹਾਂ ਸਾਰੀਆਂ ਚੀਜ਼ਾਂ ਦਾ ਅਧਿਕਾਰੀ ਜਿਹੜੀਆਂ ਉਨ੍ਹਾਂ ਦੇ ਵਿਚਾਲੇ ਹਨ। ਵੱਡਾ ਬਖਸ਼ਣਹਾਰ ਅਤੇ ਜ਼ੋਰਾਵਰ।

ਸੂਰਤ 42 ਅਸ਼ ਸੂਰਾ (13) ਹੁਣ ਤੁਹਾਡੇ ਵੱਲ ਅਸੀਂ ਵੀ ਰਾਹੀਂ ਭੇਜਿਆ ਹੈ ਅਤੇ ਜਿਸ ਦਾ ਆਦੇਸ਼ ਅਸੀਂ ਇਬਰਾਹੀਮ ਮੂਸ ਅਤੇ ਈਸਾ ਨੂੰ ਦੇ ਚੁੱਕੇ ਹਾਂ।

ਓਹੀ (36-43) ਜਿਹੜੇ ਮਹਾਂ ਪਾਪਾਂ ਅਤੇ ਅਸ਼ਲੀਲ ਕੰਮਾਂ ਤੋਂ ਬਚਦੇ ਹਨ ਅਤੇ ਜੇ ਗੁੱਸਾ ਆ ਜਾਵੇ ਤਾਂ ਮੁਆਫ ਕਰ ਦੇਂਦੇ ਹਨ, ਜਿਹੜੇ ਆਪਣੇ ਰੱਬ ਦਾ ਹੁਕਮ ਮੰਨਦੇ ਹਨ, ਨਮਾਜ ਕਾਇਮ ਕਰਦੇ ਹਨ ਆਪਣੇ ਮਾਮਲਿਆਂ ਨੂੰ ਆਪੋ ਵਿਚ ਸਲਾਹ ਮਸ਼ਵਰੇ ਨਾਲ ਨਜਿੱਠਦੇ ਹਨ। ਅਸਾਂ ਜੋ ਕੁਝ ਵੀ ਰਿਜਕ ਉਨ੍ਹਾਂ ਨੂੰ ਬਖਸ਼ਿਆ ਹੈ ਉਸ ਵਿਚੋਂ ਖਰਚੇ ਕਰਦੇ ਹਨ ਜਦੋਂ ਉਨ੍ਹਾਂ 'ਤੇ ਵਧੀਕੀ ਕੀਤੀ ਜਾਂਦੀ ਹੈ ਤਾਂ ਉਸ ਦਾ ਟਾਕਰਾ ਕਰਦੇ ਹਨ। ਬੁਰਾਈ ਦਾ ਬਦਲਾ ਉਹੋ ਜੇਹੀ ਬੁਰਾਈ ਹੈ।

ਫੇਰ ਵੀ ਜਿਹੜਾ ਮੁਆਫ ਕਰ ਦੇਵੇ ਤੇ ਸੁਧਾਰ ਕਰੇ ਉਸ ਦਾ ਬਦਲਾ ਅੱਲ੍ਹਾ ਦੇ ਜ਼ਿੰਮੇ ਹੈ ਅੱਲ੍ਹਾ ਜ਼ਾਲਮਾਂ ਨੂੰ ਪਸੰਦ ਨਹੀਂ ਕਰਦਾ। ਜਿਹੜੇ ਲੋਕ ਜ਼ੁਲਮ ਹੋਣ ਤੋਂ ਮਗਰੋਂ ਬਦਲਾ ਲੈਣ ਉਨ੍ਹਾਂ ਨੂੰ ਉਲਾਹਮਾ ਨਹੀਂ ਦਿੱਤਾ ਜਾ ਸਕਦਾ। ਉਲਾਹਮਾ ਤਾਂ ਉਨ੍ਹਾਂ ਦੇ ਸਿਰ ਹੈ ਜੋ ਦੂਜਿਆਂ ਉੱਤੇ ਜ਼ੁਲਮ ਕਰਦੇ ਹਨ। ਧਰਤੀ ਉੱਤੇ ਗੈਰ ਜ਼ਰੂਰੀ ਵਧੀਕੀਆਂ ਕਰਦੇ ਹਨ। ਅਜਿਹੇ ਲੋਕਾਂ ਲਈ ਦੁੱਖਦਾਈ ਅਜਾਬ ਹੈ। ਪਰ ਹਾਂ ਜਿਹੜਾ ਵਿਅਕਤੀ ਧੀਰਜ ਤੋਂ ਕੰਮ ਲਵੇ ਤੇ ਮਾਫ ਕਰ ਦੇਵੇ ਤਾਂ ਇਹ ਵੱਡੀ ਦਲੇਰੀ ਦੇ ਵੱਡੇ ਕੰਮਾਂ ਵਿਚੋਂ ਹੈ।

ਸੂਰਤ 45 ਅਜ ਜੁਖਰੁਫ (849) 65

ਜਦੋਂ ਈਸਾ ਸਾਫ ਨਿਸ਼ਾਨੀਆਂ ਲੈ ਕੇ ਆਇਆ ਸੀ ਤਾਂ ਉਸ ਨੇ ਆਖਿਆ ਸੀ, ਮੈਂ ਤੁਹਾਡੇ ਕੋਲ ਯੁਕਤੀ ਲੈ ਕੇ ਆਇਆ ਹਾਂ ਕਿ ਤੁਹਾਡੇ ਉੱਤੇ ਕੁਝ ਉਨ੍ਹਾਂ ਗੱਲਾਂ ਦੀ ਅਸਲੀਅਤ ਖੋਲ੍ਹ ਦਿਆਂ ਜਿਨ੍ਹਾਂ ਵਿਚ ਤੁਸੀ ਮਤਭੇਦ ਕਰਦੇ ਹੋ। ਸੋ ਤੁਸੀਂ ਅੱਲ੍ਹਾ ਤੋਂ ਡਰੋ ਅਤੇ ਮੇਰੀ ਗੱਲ ਮੰਨੋ।

ਹਕੀਕਤ ਇਹ ਹੈ ਕਿ ਅੱਲਾ ਹੀ ਮੇਰਾ ਰੱਬ ਵੀ ਹੈ ਤੇ ਤੁਹਾਡਾ ਰੱਬ ਵੀ ਉਸ ਦੀ ਤੁਸੀਂ ਬੰਦਗੀ ਕਰੋ ਇਹੋ ਸਿੱਧਾ ਰਾਹ ਹੈ।

ਸੂਰਤ 46 ਅਲ ਅਹਕਾਫ (870) 9

ਇਨ੍ਹਾਂ ਨੂੰ ਆਖੋ, ਮੈਂ ਕੋਈ ਰਸੂਲ ਤਾਂ ਹਾਂ ਨਹੀਂ। ਮੈਨੂੰ ਇਸ ਗੱਲ ਦਾ ਗਿਆਨ ਨਹੀਂ ਹੈ ਕਿ ਕੱਲ੍ਹ ਤੁਹਾਡੇ ਨਾਲ ਕੀ ਵਾਪਰਨਾ ਹੈ ਤੇ ਮੇਰੇ ਨਾਲ ਕੀ। ਮੈਂ ਤਾਂ ਕੇਵਲ ਉਸ ਸਹੀ ਦੀ ਪਾਲਣਾ ਕਰਦਾ ਹਾਂ ਜੋ ਮੇਰੇ ਵੱਲ ਭੇਜੀ ਜਾਂਦੀ ਹੈ। ਮੈਂ ਇਕ ਸਰਪ੍ਰਸਤ ਖਬਰਦਾਰ ਕਰਨ ਵਾਲੇ ਤੋਂ ਛੁੱਟ ਹੋਰ ਕੁਝ ਨਹੀਂ ਹਾਂ।

ਓਹੀ 15-16 ਜੋ ਉਹ ਆਪਣੀ ਭਰ ਜਵਾਨੀ ਨੂੰ ਪੁੱਜਿਆ ਅਤੇ ਚਾਲੀ ਵਰ੍ਹਿਆਂ ਦਾ ਹੋ ਗਿਆ ਤਾਂ ਉਸ ਨੇ, ਆਖਿਆ ਹੇ ਮੇਰਿਆ ਰੱਬਾ! ਮੈਨੂੰ ਸਮੱਰਥਾ ਬਖਸ਼ ਕਿ ਮੈਂ ਤੇਰੀਆਂ ਉਨ੍ਹਾਂ ਨਿਆਮਤਾਂ ਦਾ ਧੰਨਵਾਦ ਕਰਾਂ ਜਿਹੜੀਆਂ ਤੂੰ ਮੈਨੂੰ ਤੇ ਮੇਰੇ ਮਾਪਿਆਂ ਨੂੰ ਬਖਸ਼ਿਸ਼ ਕੀਤੀਆਂ ਹਨ ਅਤੇ ਅਜਿਹਾ ਭਲਾ ਕੰਮ ਕਰਾਂ ਜਿਸ ਤੋਂ ਤੂੰ ਰਾਜੀ ਹੋਵੇਂ। ਮੇਰੀ ਸੰਤਾਨ ਨੂੰ ਵੀ ਨੇਕ ਬਣਾ ਕੇ ਮੈਨੂੰ ਸੁੱਖ ਦੇਹ। ਮੈਂ ਤੇਰੇ ਹਜ਼ੂਰ ਤੌਬਾ ਕਰਦਾ ਹਾਂ ਅਤੇ ਆਗਿਆਕਾਰ ਬੰਦਿਆਂ ਵਿਚੋਂ ਹਾਂ।

ਸੂਰਤ 53 ਅਨ ਨਜ਼ਮ (933) 15-18

ਕੋਈ ਭਾਰ ਚੁੱਕਣ ਵਾਲਾ ਕਿਸੇ ਦੂਜੇ ਦਾ ਭਾਰ ਨਹੀਂ ਚੁੱਕੇਗਾ। ਮਨੁੱਖ ਵਾਸਤੇ ਕੇਵਲ ਓਹੀਓ ਕੁੱਝ ਹੈ, ਜਿਸ ਦਾ ਉਸ ਨੇ ਯਤਨ ਕੀਤਾ ਹੈ। ਉਸ ਦਾ ਯਤਨ ਛੇਤੀ ਹੀ ਵੇਖਿਆ ਜਾਵੇਗਾ ਫੇਰ ਉਸ ਦਾ ਪੂਰਾ ਸੂਰਾ ਬਦਲਾ ਦਿੱਤਾ ਜਾਵੇਗਾ। ਅੰਤ ਨੂੰ ਅੱਪੜਨਾ ਤਾਂ ਤੇਰੇ

ਰੱਬ ਕੋਲ ਹੀ ਹੈ। ਉਸ ਨੇ ਹਸਾਇਆ ਹੈ ਤੇ ਉਸੇ ਨੇ ਹੀ ਰੁਆਇਆ ਹੈ। ਉਸ ਨੇ ਮੌਤ ਦਿੱਤੀ ਤੇ ਉਸ ਨੇ ਜੀਵਾਇਆ। ਉਸ ਨੇ ਇਕ ਬੂੰਦ ਤੋਂ ਨਰ ਤੇ ਮਾਦਾ ਦਾ ਜੋੜ ਸਾਜਿਆ। ਜਦੋਂ ਕਿ ਉਹ ਟਪਕਾਈ ਜਾਂਦੀ ਹੈ। ਮੁੜ ਦੂਜੀ ਵਾਰੀ ਸੁਰਜੀਤ ਕਰਨਾ ਵੀ ਉਸੇ ਦੇ ਜ਼ੁੰਮੇ ਹੈ।

ਸੂਰਤ 57 ਅਲ ਹਦੀਦ (965–66) 26–27

ਅਸੀਂ ਨੂਹ ਤੇ ਇਬਰਾਹੀਮ ਨੂੰ ਭੇਜਿਆ। ਦੋਹਾਂ ਦੇ ਬੰਸ ਵਿਚ ਪੈਗੰਬਰੀ ਤੇ ਕਿਤਾਬ ਰੱਖ ਦਿੱਤੀ.... ਸਾਰਿਆਂ ਮਗਰੋਂ ਮਰੀਅਮ ਦੇ ਪੁੱਤਰ ਈਸਾ ਨੂੰ ਘੱਲਿਆ। ਉਸ ਨੂੰ ਅੰਜੀਲ ਦਿੱਤੀ ਅਤੇ ਜਿਨ੍ਹਾਂ ਲੋਕਾਂ ਨੇ ਉਸ ਦੀ ਪੈਰਵੀ ਅਖਤਿਆਰ ਕੀਤੀ, ਉਨ੍ਹਾਂ ਦੇ ਦਿਲਾਂ ਵਿਚ ਅਸੀਂ ਨਰਮੀਂ ਅਤੇ ਮਿਹਰ ਪਾ ਦਿੱਤੀ। (ਨਿਮਰਤਾ ਅਤੇ ਦਇਆ)

ਸੂਰਤ ਅਲ ਮੁਮਤਹਿਕ (994–10–11)

ਹੇ ਈਮਾਨ ਲਿਆਉਣ ਵਾਲਿਓ ਜਦੋਂ ਈਮਾਨ ਵਾਲੀਆਂ ਬੀਬੀਆਂ ਘਰ ਬਾਰ ਛੱਡ ਕੇ ਤੁਹਾਡੇ ਕੋਲ ਆਉਣ ਤਾਂ ਪਰਖ ਪੜਤਾਲ ਕਰ ਲਿਆ ਕਰੋ ਉਨ੍ਹਾਂ ਦੇ ਈਮਾਨ ਦੀ ਅਸਲੀਅਤ ਨੂੰ ਤਾਂ ਅੱਲ੍ਹਾ ਹੀ ਚੰਗੀ ਤਰ੍ਹਾਂ ਜਾਣਦਾ ਹੈ। ਫਿਰ ਜਦੋਂ ਤੁਹਾਨੂੰ ਗਿਆਨ ਹੋ ਜਾਵੇ ਕਿ ਉਹ ਈਮਾਨ ਵਾਲੀਆਂ ਹਨ ਤਾਂ ਉਨ੍ਹਾਂ ਨੂੰ ਇਨਕਾਰੀਆਂ ਵੱਲ ਵਾਪਸ ਨਾ ਕਰੋ। ਨਾ ਉਹ ਇਨਕਾਰੀਆਂ ਲਈ ਜਾਇਜ਼ ਹਨ। ਨਾ ਹੀ ਇਨਕਾਰੀ ਉਨ੍ਹਾਂ ਲਈ ਜਾਇਜ਼ ਹਨ। ਉਨ੍ਹਾਂ ਦੇ ਇਨਕਾਰੀ ਪਤੀਆਂ ਨੇ ਜਿਹੜੇ ਮਹਿਰ ਉਨ੍ਹਾਂ ਨੂੰ ਦਿੱਤੇ ਸਨ ਉਹ ਉਨ੍ਹਾਂ ਨੂੰ ਮੋੜ ਦਿਉ। ਉਨ੍ਹਾਂ ਨਾਲ ਵਿਆਹ ਕਰਵਾ ਲੈਣ ਵਿਚ ਤੁਹਾਡੇ ਸਿਰ ਕੋਈ ਗੁਨਾਹ ਨਹੀਂ ਹੈ। ਜਦੋਂ ਕਿ ਉਨ੍ਹਾਂ ਦੇ ਮਹਿਰ (ਜਾਮਨੀ) ਦਾ ਧਨ ਉਨ੍ਹਾਂ ਨੂੰ ਦੇ ਦਿਓ।

ਓਹੀ (996) 12

ਹੇ ਨਬੀ! ਜਦੋਂ ਤੁਹਾਡੇ ਕੋਲ ਈਮਾਨ ਵਾਲੀਆਂ ਬੀਬੀਆਂ ਬੈਅਤ ਕਰਨ ਲਈ ਆਉਣ ਅਤੇ ਇਸ ਗੱਲ ਦਾ ਪ੍ਰਣ ਕਰਨ ਕਿ ਉਹ ਅੱਲ੍ਹਾ ਦੇ ਨਾਲ ਕਿਸੇ ਨੂੰ ਵੀ ਸ਼ਰੀਕ ਨਹੀਂ ਬਣਾਉਣਗੀਆਂ ਚੋਰੀ ਨਹੀਂ ਕਰਨਗੀਆਂ, ਵਿਭਚਾਰ ਨਹੀਂ ਕਰਨਗੀਆਂ, ਆਪਣੀ ਸੰਤਾਨ ਦੀ ਹੱਤਿਆ ਨਹੀਂ ਕਰਨਗੀਆਂ, ਆਪਣੇ ਹੱਥਾਂ ਪੈਰਾਂ ਅੱਗੇ ਕੋਈ ਊਨ ਘੜ੍ਹਕੇ ਨਹੀਂ ਲਿਆਉਣਗੀਆਂ ਅਤੇ ਕਿਸੇ ਭਲੇ ਕੰਮ ਵਿਚ ਤੁਹਾਡੀ ਅਵੱਗਿਆ ਨਹੀਂ ਕਰਨਗੀਆਂ ਤਾਂ ਉਨ੍ਹਾਂ ਤੋਂ ਬੈਅਤ ਲੈ ਲਓ ਅਤੇ ਉਨ੍ਹਾਂ ਦੇ ਹੱ ਕ ਵਿਚ ਬਖਸ਼ਿਸ਼ ਦੀ ਦੁਆ ਕਰੋ। ਬੇਸ਼ੱਕ ਅੱਲ੍ਹਾ ਵੱਡਾ ਬਖਸ਼ਣਹਾਰ ਤੇ ਮਿਹਰਬਾਨ ਹੈ।

ਸੂਰਤ 62 ਅਲ ਜੁਮੁਆ (1005) 6–8 ਯਹੂਦੀਆਂ ਬਾਰੇ

ਇਨ੍ਹਾਂ ਨੂੰ ਆਖੋ ਹੇ ਯਹੂਦੀ ਬਣ ਜਾਣ ਵਾਲਿਓ ? ਜੇ ਤੁਹਾਨੂੰ ਅਭਿਮਾਨ ਹੈ ਕਿ ਬਾਕੀ ਸਭਨਾਂ ਲੋਕਾਂ ਨੂੰ ਛੱਡ ਕੇ ਕੇਵਲ ਤੁਸੀਂ ਹੀ ਅੱਲ੍ਹਾ ਦੇ ਲਾਡਲੇ ਹੋ ਤਾਂ ਮੌਤ ਦੀ ਇੱਛਾ ਕਰੋ ਜੇਕਰ ਤੁਸੀਂ ਇਸ ਭਰਮ ਵਿਚ ਸੱਚੇ ਹੋ। ਪਰ ਇਹ ਕਦੇ ਵੀ ਆਪਣੀਆਂ ਉਨ੍ਹਾਂ ਕਰਤੂਤਾਂ ਕਾਰਨ ਜੋ ਇਹ ਕਰ ਚੁੱਕੇ ਹਨ, ਉਸ ਦੀ (ਭਾਵ ਮੌਤ ਦੀ) ਇੱਛਾ ਨਹੀਂ ਕਰਨਗੇ। ਅੱਲ੍ਹਾ ਇਨ੍ਹਾਂ ਜ਼ਾਲਮਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ।

ਉਨ੍ਹਾਂ ਨੂੰ ਕਹੋ, ਜਿਸ ਮੌਤ ਤੋਂ ਤੁਸੀਂ ਨੱਸਦੇ ਹੋ ਉਹ ਤਾਂ ਤੁਹਾਨੂੰ ਆ ਕੇ ਰਹੇਗੀ। ਫੇਰ ਤੁਸੀਂ ਉਸ ਦੇ ਸਾਹਮਣੇ ਪੇਸ਼ ਕੀਤੇ ਜਾਓਗੇ ਜਿਹੜਾ ਗੁਪਤ ਤੇ ਪ੍ਰਗਟ ਜਾਨਣਹਾਰ ਹੈ। ਉਹ ਤੁਹਾਨੂੰ ਦੱਸ ਦੇਵੇਗਾ ਕਿ ਤੁਸੀਂ ਕੀ ਕੁਝ ਕਰਦੇ ਰਹੇ ਹੋ।

ਸੂਰਲਤ 65 ਅਤੇ ਤਲਾਕ (1022) 12

ਹੇ ਨਬੀ! ਤੁਸੀਂ ਜਦੋਂ ਇਸਤਰੀਆਂ ਨੂੰ ਤਲਾਕ ਦਿਉ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਇੱਦਤ ਲਈ ਤਲਾਕ ਦਿਆ ਕਰੋ। ਇੱਦਤ ਦੇ ਸਮੇਂ ਠੀਕ–ਠੀਕ ਗਿਣਤੀ ਕਰੋ ਅਤੇ ਅੱਲ੍ਹਾ ਤੋਂ ਡਰੋ। ਜਿਹੜਾ ਤੁਹਾਡਾ ਸਾਜਨਹਾਰ ਹੈ ਤੇ ਪਾਲਣਹਾਰ ਹੈ। ਨਾ ਤੁਸੀਂ ਉਨ੍ਹਾਂ ਨੂੰ ਉਨ੍ਹਾਂ ਦੇ ਘਰੋਂ ਕੱਢੋ ਤੇ ਨਾ ਹੀ ਉਹ ਆਪ ਨਿਕਲਣ, ਛੁੱਟ ਇਸ ਤੋਂ ਕਿ ਉਹ ਕੋਈ ਪ੍ਰਤੱਖ ਬੁਰਾਈ ਕਰ ਬੈਠਣ। ਇਹ ਅੱਲ੍ਹਾ ਦੀਆਂ ਨੀਯਤ ਕੀਤੀਆਂ ਹੋਈਆਂ ਹੱਦਾਂ ਹਨ (1023) ਜਿਹੜਾ ਅੱਲ੍ਹਾ ਦੀਆਂ ਹੱਦਾਂ ਦੀਆਂ ਉਲੰਘਣਾਵਾਂ ਕਰੇਗਾ। ਉਹ ਆਪਣੇ ਆਪ ਨਾਲ ਜ਼ੁਲਮ ਕਮਾਵੇਗਾ। ਤੁਸੀਂ ਨਹੀਂ ਜਾਣਦੇ ਸ਼ਾਇਦ ਇਸ ਤੋਂ ਮਗਰੋਂ ਅੱਲ੍ਹਾ ਕੋਈ ਸ਼ਕਲ ਪੈਦਾ ਕਰ ਦੇਵੇ। ਫੇਰ ਜਦੋਂ ਉਨ੍ਹਾਂ ਆਪਣੀ ਇੱਜ਼ਤ ਦੀ ਮਿਆਦ ਦੇ ਖਾਤਮੇ ਨੂੰ ਪੁੱਜ ਜਾਣ ਤਾਂ ਜਾਂ ਉਨ੍ਹਾਂ ਨੂੰ ਭਲੇ ਤਰੀਕੇ ਨਾਲ ਰੋਕ ਲਓ ਜਾਂ ਫੇਰ ਭਲੇ ਤਰੀਕੇ ਨਾਲ ਉਨ੍ਹਾਂ ਤੋਂ ਅੱਡ ਹੋ ਜਾਓ। ਅਜਿਹੇ ਦੋ ਆਦਮੀਆਂ ਨੂੰ ਆਪਣੇ ਵਿੱਚੋਂ ਗਵਾਹ ਬਣਾ ਲਓ। ਜਿਹੜੇ ਨਿਆਂਕਾਰ ਹੋਣ (ਹੇ ਗਵਾਹ ਬਣਨ ਵਾਲਿਓ) ਗਵਾਹੀ ਠੀਕ ਠੀਕ ਅੱਲ੍ਹਾ ਵਾਸਤੇ ਦਿਉ।

ਓਹੀ (1024) 6–7 (ਇੱਦਤ ਸਮੇਂ ਤੁਸੀਂ ਉਨ੍ਹਾਂ ਨੂੰ ਉਸੇ ਥਾਂ ਰੱਖੋ ਜਿੱਥੇ ਤੁਸੀਂ ਰਹਿੰਦੇ ਹੋ ਅਤੇ ਉਨ੍ਹਾਂ ਨੂੰ ਤੰਗ ਕਰਨ ਲਈ ਦੁੱਖ ਨਾ ਦਿਓ। ਜੇ ਉਹ ਗਰਭਵਤੀਆਂ ਹੋਣ ਤਾਂ ਉਨ੍ਹਾਂ ਤੇ ਉਸ ਵੇਲੇ ਤੱਕ ਖਰਚ ਕਰਦੇ ਰਹੋ ਜਦੋਂ ਤੱਕ ਉਹ ਬੱਚਾ ਨਾ ਜਣ ਲੈਣ। ਫੇਰ ਜੇ ਉਹ ਤੁਹਾਡੇ ਲਈ ਬੱਚੇ ਨੂੰ ਦੁੱਧ ਚੁੰਘਾਉਣ ਤਾਂ ਉਨ੍ਹਾਂ ਦੀ ਉਜ਼ਰਤ ਉਨ੍ਹਾਂ ਨੂੰ ਦਿਉ ਅਤੇ ਭਲੇ ਢੰਗ ਨਾਲ, ਆਪੋ ਵਿਚਾਲੇ ਗੱਲਬਾਤ ਰਾਹੀਂ ਨਿਬੇੜ ਦਿਓ। ਪਰ ਜੇ ਤੁਸੀਂ ਇਕ–ਦੂਜੇ ਨੂੰ ਤੰਗ ਕੀਤਾ ਤਾਂ ਬੱਚੇ ਨੂੰ ਕੋਈ ਹੋਰ ਇਸਤਰੀ ਦੁੱਧ ਚੁੰਘਾ ਲਏਗੀ। ਸਰਦਾ ਪੁੱਜਦਾ ਆਦਮੀ ਆਪਣੀ ਹੈਸੀਅਤ ਅਨੁਸਾਰ ਖਰਚਾ ਦੇਵੇ ਅਤੇ ਜਿਸ ਨੂੰ ਰੋਜ਼ੀ ਘੱਟ ਦਿੱਤੀ ਗਈ ਹੋਵੇ ਉਹ ਉਸੇ ਮਾਲ ਵਿਚੋਂ ਖਰਚ ਕਰੇ ਜਿਹੜਾ ਅੱਲ੍ਹਾ ਨੇ ਉਸ ਨੂੰ ਦਿੱਤਾ ਹੈ।

ਕੁਰਾਨ ਸਮਾਪਤੀ ਦੀ ਦੁਆ

(1219)

ਹੇ ਅੱਲ੍ਹਾ ਇਸ ਮਹਾਨ ਕੁਰਾਨ ਦੀ ਮੇਰੇ 'ਤੇ ਦਇਆ ਕਰ ਅਤੇ ਇਸ ਨੂੰ ਮੇਰੇ ਲਈ ਪੇਸ਼ਵਾ, ਨੂਰ, ਹਦਾਇਤ ਅਤੇ ਰਹਿਮਤ ਬਣਾ ਦੇ।

ਹੇਅੱਲ੍ਹਾ ਇਹਦੇ ਵਿਚੋਂ ਜੋ ਕੁਝ ਮੈਂ ਭੁੱਲ ਗਿਆ ਹਾਂ ਉਹ ਮੈਨੂੰ ਚੇਤੇ ਕਰਾ ਤੇ ਜਦੋ ਕੁਝ ਮੈਂ ਨਹੀਂ ਜਾਣਦਾ ਉਹ ਮੈਨੂੰ ਸਿਖਾ ਦੇ। ਰਾਤ ਤੇ ਦਿਨ ਦੀਆਂ ਘੜੀਆਂ ਵਿਚ ਮੈਨੂੰ ਇਸ ਦਾ ਪਾਠ ਕਰਨ ਦਾ ਸੁਭਾਗ ਬਖਸ਼।

ਹੇ ਪਾਲਣ ਹਾਰ! ਇਸ ਮੇਰੇ ਲਈ ਦਲਾਲ ਬਣਾ ਦੇ।

ਅਸੀਂ ਕੁਰਾਨ ਦੀਆਂ ਅਜਿਹੀਆਂ ਆਇਤਾਂ ਸਮੂਹ ਸਮਾਜ ਸਾਹਮਣੇ ਪੇਸ਼ ਕਰਨ ਦਾ ਮਕਸਦ ਪੂਰਾ ਕੀਤਾ ਹੈ, ਜਿਨ੍ਹਾਂ ਨੂੰ ਮੁਸਲਮਾਨ ਸਮਾਜ ਤੋਂ ਬਿਨਾਂ ਬਾਕੀ ਸਮਾਜ ਕਦੀ ਪੜ੍ਹਨ ਸੁਣਨ ਅਤੇ ਸੋਚਣ ਦਾ ਕੋਈ ਮੌਕਾ ਨਹੀਂ ਲੈਂਦਾ, ਜੋ ਸਮਾਜ ਕੁਰਾਨ ਨੂੰ ਕਿਸੇ ਤਰ੍ਹਾਂ ਵੀ ਪੜ੍ਹਨਯੋਗ ਵਿਚਾਰਾਂ ਤੋਂ ਲਗਪਗ ਇਨਕਾਰੀ ਰਹਿੰਦਾ ਹੈ। ਹਿੰਦੂਆਂ ਲਈ ਤਾਂ ਇਹ ਅਛੋਹ ਹੈ ਹੀ ਪ੍ਰੰਤੂ ਸਿੱਖਾਂ ਨੂੰ ਵੀ ਮੈਂ ਕਦੀ ਅੱਜ ਤੱਕ ਇਸ ਨੂੰ ਪੜ੍ਹਦਿਆਂ ਵਿਚਾਰਦਿਆਂ ਜਾਂ ਇਸ ਦਾ ਜ਼ਿਕਰ ਕਰਦਿਆਂ ਕਦੀ ਨਹੀਂ ਸੁਣਿਆ ਦੇਖਿਆ। ਉਹ ਪੁਸਤਕ ਜੋ ਅੱਧਿਓਂ ਵੱਧ ਸੰਸਾਰ ਮਨੁੱਖਾਂ ਦਾ ਧਰਮ ਹੈ, ਉਹ ਲੋਕ ਜੋ ਪੂਰੀ ਦੁਨੀਆ ਵਿਚ ਫੈਲੇ ਹੋਏ ਹਨ, ਉਹ ਲੋਕ ਜਿਨ੍ਹਾਂ ਦਾ ਨਾਂ ਹਰ ਮਨੁੱਖ ਜਾਣਦਾ ਹੈ, ਸੁਣਦਾ ਹੈ, ਉਨ੍ਹਾਂ ਦੇ ਧਰਮ ਦੀ ਕੁਰਾਨ ਆਮ ਲੋਕਾਂ ਨੂੰ ਛੱਡੋ, ਭਾਰਤ ਦੇ ਬੁੱਧੀਜੀਵੀ ਵਿਦਵਾਨ ਵੀ ਪੜ੍ਹਨ ਤੋਂ ਗੁਰੇਜ ਕਰਦੇ ਹਨ। ਮੈਂ ਹਜ਼ਾਰਾਂ ਪੁਸਤਕਾਂ ਅਤੇ ਹਜ਼ਾਰਾਂ ਪੇਪਰਾਂ ਵਿਚੋਂ ਦੀ ਗੁਜਰਿਆ, ਕਿਧਰੇ ਵੀ ਕੋਈ ਲੇਖਕ ਬੁੱਧੀਜੀਵੀ, ਧਰਮਾਤਮਾ ਪੁਰਸ਼ ਜਾਂ ਅਧਿਆਪਕ ਕੁਰਾਨ ਦਾ ਕੋਈ ਜ਼ਿਕਰ ਕਰਦਾ ਨਹੀਂ ਲੱਭਦਾ। ਸਾਡੇ ਏਥੇ ਤਾਂ ਆਪਣਾ ਆਲਾ-ਦੁਆਲਾ ਅਜਿਹੀ ਸਥਿਤੀ ਵਿਚ ਹੈ ਹੀ। ਪ੍ਰੰਤੂ ਕੁਰਾਨ (ਹਿੰਦੀ, ਪੰਜਾਬੀ ਰੂਪ) ਪੜ੍ਹਨ ਉਪਰੰਤ ਅਜਿਹੇ ਗਿਆਨ ਦੀ ਥਾਹ ਪਈ ਹੈ, ਜਿਸ ਦਾ ਸੰਬੰਧ ਇਸ ਗੱਲ ਨਾਲ ਹੈ ਕਿ ਜੋ ਕੁਝ ਭਾਰਤੀ ਸਮਾਜ ਅੰਦਰ ਖਾਸ ਕਰਕੇ ਹਿੰਦੂ ਅਤੇ ਸਿੱਖ ਸਮਾਜ ਵਿਚ ਇਸਲਾਮ ਬਾਰੇ ਪ੍ਰਚਾਰਿਆ ਗਿਆ ਹੈ, ਮਨਾਂ ਵਿਚ ਵਸਾਇਆ ਗਿਆ ਹੈ, ਉਹ ਕੁਝ ਘੱਟੋ-ਘੱਟ ਕੁਰਾਨ ਵਿਚ ਦਰਜ ਨਹੀਂ।

ਕੁਰਾਨ ਵਿਚ ਅਜਿਹੇ ਅਨੇਕ ਸਿਧਾਂਤ ਦਰਜ ਹਨ ਜੋ ਸਿੱਖ ਧਰਮ ਵਿਚ ਸ਼ਾਮਲ ਹਨ ਜਿਵੇਂ ਨੇਕੀ, ਦਇਆ, ਬਰਾਬਰੀ, ਸਾਂਝਾ ਲੰਗਰ, ਦਸਵੰਦ, ਜ਼ਕਾਤ, ਤਰਸ, ਭਉ, ਸ਼ੁਕਰਾਨਾ, ਔਰਤ ਦਾ ਸਨਮਾਨ ਔਰਤਾਂ ਦੇ ਹੱਕ ਅਤੇ ਜਨਮ ਬਰਾਬਰੀ, ਸੱਚ, ਅਨੇਕਤਾ ਆਦਿ ਜਿਸ ਦਾ ਜ਼ਿਕਰ ਵਾਰ-ਵਾਰ ਹੁੰਦਾ ਹੈ।

ਇਸ ਤੋਂ ਇਲਾਵਾ ਬਹੁਤ ਮਹੱਤਵਪੂਰਨ ਵਿਖਿਆਨ ਇਹ ਹੁੰਦੈ ਕਿ ਕੁਰਾਨ, ਇਬਰਾਹੀਮ ਅਤੇ ਮੂਸਾ ਦੀ ਉੱਤਮਤਾ ਦਾ ਗੁਣਗਾਨ ਕਰਦੀ ਜਾਂਦੀ ਹੈ। ਸਭ ਤੋਂ ਵੱਡੀ ਗੱਲ ਹੈ ਕਿ ਕੁਰਾਨ, ਵਾਰ-ਵਾਰ ਮਰੀਅਮ ਦੇ ਬੇਟੇ ਈਸਾ ਦੀਆਂ ਨੇਕੀਆਂ ਦਾ ਜ਼ਿਕਰ ਕਰਦੀ ਜਾਂਦੀ ਹੈ। ਸਾਡਾ ਧਿਆਨ ਖਾਸ ਕਰਕੇ ਦੋ ਮੁੱਦਿਆਂ 'ਤੇ ਜਾਂਦਾ ਹੈ ਇਕ ਇਹ ਕਿ ਕੁਰਾਨ ਔਰਤ ਦੀ ਬਰਾਬਰ ਅਤੇ ਅਧਿਕਾਰਾਂ ਦੀ ਗਹਿਰੀ ਚਿੰਤਾ ਕਰਦੀ ਹੈ। ਦੂਜਾ ਇਹ ਕਿ ਕੁਰਾਨ ਈਸਾ ਅਤੇ ਮੂਸਾ ਦਾ ਬਹੁਤ ਗੁਣਗਾਨ ਕਰਦੀ ਹੈ। ਤੀਜੀ ਸੱਚਾਈ ਇਹ ਪ੍ਰਤੱਖ ਹੁੰਦੀ ਹੈ ਕਿ ਕੁਰਾਨ ਵਿਚ ਦੇਵਵਾਦੀਆਂ ਅਤੇ ਮੂਰਤੀ ਪੂਜਕਾਂ ਵਿਰੁੱਧ ਸਪੱਸ਼ਟ ਫਤਵੇ ਹਨ। ਬੁਰਾਈਆਂ, ਜ਼ੁਲਮ, ਜ਼ਿਆਦਤੀਆਂ, ਗੁਨਾਹ, ਬੇਇਨਸਾਫੀਆਂ ਕਰਨ ਵਾਲਿਆਂ ਵਿਰੁੱਧ ਰੱਬੀ ਕਹਿਰ ਪ੍ਰਦਾਨ ਕਰਦੀ ਹੈ ਅਤੇ ਹੱਕ, ਸੱਚ, ਇਨਸਾਫ ਦਾ ਬੋਲਬਾਲਾ ਕਰਦੀ ਹੈ। ਇਸ ਤੋਂ ਇਲਾਵਾ ਸਾਰੇ ਹੱਕਾਂ ਨੂੰ ਮਨੁੱਖ ਅਤੇ ਔਰਤ ਲਈ ਬਰਾਬਰ ਮਿੱਥਦੀ ਹੈ। ਬੇਸ਼ੁਮਾਰ ਉਨ੍ਹਾਂ ਸੱਚੀਆਂ ਕਦਰਾਂ ਕੀਮਤਾਂ ਦੀ ਸਥਾਪਨਾ ਕਰਦੀ ਹੈ, ਜਿਨ੍ਹਾਂ ਦਾ ਸਿੱਖ ਧਰਮ ਭਾਵ ਗੁਰੂ ਗ੍ਰੰਥ ਸਾਹਿਬ ਵਿਚ ਖੁੱਲ੍ਹਾ ਜ਼ਿਕਰ ਹੋਇਆ ਹੈ। ਕਿਉਂਕਿ ਕੁਰਾਨ ਨੇ ਬੁੱਧ ਧਰਮ, ਈਸਾਈ ਧਰਮ ਤੇ ਸਿੱਖ ਧਰਮ ਵਿਚਲੇ ਮਾਨਵੀ ਗੁਣਾ ਨੂੰ ਆਪਣੇ ਅੰਦਰ ਸਮਾਇਆ ਹੋਇਆ ਹੈ ਅਤੇ ਉਨ੍ਹਾਂ ਸਭ ਬੁਰਾਈਆਂ ਨੂੰ ਪਛਾੜਿਆ ਅਤੇ ਖੰਡਿਤ ਕੀਤਾ ਹੈ, ਜਿਨ੍ਹਾਂ ਦਾ ਖੰਡਨ ਉਪਰੋਕਤ ਧਰਮ ਸਿਧਾਂਤਾਂ ਵਿਚ ਵੀ ਹੈ। ਕਿਉਂਕਿ ਭਾਰਤ ਅੰਦਰ 12 ਪ੍ਰਤੀਸ਼ਤ ਤੋਂ ਵੱਧ ਮੁਸਲਮਾਨ ਮੌਜੂਦ ਹਨ, ਜਿਨ੍ਹਾਂ ਵਿਚੋਂ ਨੱਬੇ ਫੀਸਦੀ ਮੁਸਲਮਾਨ ਭਾਰਤ ਦੇ ਦਲਿਤ ਅਛੂਤ ਤੇ ਪਛੜੇ ਕਹੇ ਜਾਂਦੇ ਲੋਕਾਂ ਵਿਚੋਂ ਧਰਮ ਪਰਿਵਰਤਤ ਹਨ ਇਸ ਲਈ ਅਸੀਂ ਕੁਰਾਨ ਦੀਆਂ ਵਿਸ਼ੇਸ਼ ਹਦਾਇਤਾਂ ਨੂੰ ਭਾਰਤੀ ਲੋਕ ਨੀਚ ਕਿਵੇਂ ਬਣੇਂ, ਪੁਸਤਕ ਦਾ ਜ਼ਰੂਰੀ ਹਿੱਸਾ ਬਣਾਇਆ ਹੈ। ਤਾਂ ਕਿ ਪਾਠਕ ਇਸਲਾਮ ਦੀਆਂ ਹਕੀਕਤਾਂ ਤੋਂ ਵੀ ਵਾਕਫ਼ ਹੋਣ। ਕਿਉਂਕਿ ਇਸਲਾਮ ਨੇ 712 ਈਸਵੀ ਤੋਂ ਲੈ ਕੇ ਅਠਾਰਵੀ ਸਦੀ ਤੱਕ ਭਾਰਤ ਉੱਤੇ ਆਪਣਾ ਗਹਿਰਾ ਪ੍ਰਭਾਵ ਬਣਾ ਕੇ ਰੱਖਿਆ ਅਤੇ ਸ਼ੂਦਰ ਸਮਾਜ ਦੀ ਵਿਸ਼ਾਲ ਗਿਣਤੀ ਹਿੰਦੂ ਧਰਮ ਨੂੰ ਛੱਡ ਕੇ ਇਸਲਾਮ ਵਿਚ ਗਈ। ਅੱਲ੍ਹਾ ਦਾ ਧਰਮ ਪ੍ਰਵਾਨ ਕੀਤਾ। ਇਹੀ ਉਹ ਸਮਾਂ ਸੀ ਜਦੋਂ ਸਿੱਖ ਧਰਮ ਦੇ ਸਿਧਾਂਤ ਹੋਂਦ ਵਿਚ ਆਏ, ਜਿਨ੍ਹਾਂ ਦਾ ਮੁੱਢ ਬਾਬਾ ਸ਼ੇਖ ਫਰੀਦ ਤੋਂ ਬੱਝਾ ਅਤੇ ਜਿਸ ਦੀ ਬਣਤਰ ਸੰਤ ਨਾਮਦੇਵ, ਸੰਤ ਨਾਮਦੇਵ, ਸੰਤ ਕਬੀਰ, ਸੰਤ ਤ੍ਰਿਲੋਚਨ, ਸੰਤ ਰਵਿਦਾਸ ਅਤੇ ਸੈਣ ਰਾਹੀਂ ਮੁਲਕ ਵਿਚ ਫੈਲੀ ਜੋ ਬਾਬਰ ਦੇ ਸਮੇਂ ਤੋਂ ਗੁਰੂ ਨਾਨਕ ਸਾਹਿਬ ਤੇ ਬਾਕੀ ਗੁਰੂਆਂ ਦੇ ਹੱਥ ਵਿਚ ਵਧੀ ਫੁੱਲੀ। ਇਸ ਸਾਰੇ ਪ੍ਰਸੰਗ ਨੂੰ ਧਿਆਨ ਵਿਚ ਰੱਖ ਕੇ ਕੁਰਾਨ ਦੀਆਂ ਪ੍ਰਸੰਗਕ ਆਇਤਾਂ ਦਾ ਵਰਣਨ ਅਸੀਂ ਪੁਸਤਕ ਦੇ ਛੇਵੇਂ ਐਡੀਸ਼ਨ ਵਿਚ ਕਰਕੇ ਪਾਠਕਾਂ ਦੇ ਨਿਰਣੇ ਲਈ ਸੁਸ਼ੋਭਿਤ ਕੀਤਾ ਹੈ, ਇਸ ਤਮੰਨਾ ਨਾਲ ਕਿ ਭਾਰਤ ਦਾ ਬਾਕੀ ਸਮਾਜ ਵੀ ਇਸਲਾਮ ਦੀਆਂ ਹਕੀਕਤਾਂ ਤੋਂ ਜਾਣੂ ਹੋ ਸਕੇ।

* * *

# ਸਿੱਖ ਲਹਿਰ ਦੀ ਦੁਖਾਂਤਕ ਦਾਸਤਾਂ

ਸਿੱਖ ਧਰਮ ਦੇ ਪ੍ਰਸੰਗ ਵਿਚ ਬਹੁਤ ਅਹਿਮ ਸਮਾਜਿਕ ਘਟਨਾਵਾਂ/ਦੁਰਘਟਨਾਵਾਂ ਤੇ ਵਿਖਿਆਨ
ਹਵਾਲਾ ਪੁਸਤਕ 'ਇਤਿਹਾਸ 'ਚ ਸਿੱਖ' ਲੇਖਕ ਸੰਗਤ ਸਿੰਘ ਵਿਸ਼ੇਸ਼ ਪੁਸਤਕ ਨਵੀਂ ਦਿੱਲੀ

**ਭਾਗ ਪਹਿਲਾ**

ਬੁੱਧ ਧਰਮ ਦੇ ਪ੍ਰਸੰਗ ਵਿਚ

**ਲੋਕ ਬੋਲੀ :** 1. ਮਹਾਤਮਾ ਬੁੱਧ ਨੇ ਅਤੇ ਪਿੱਛੋਂ ਗੁਰੂ ਨਾਨਕ ਨੇ ਵੀ ਆਮ ਲੋਕਾਂ ਦੀ ਪ੍ਰਚੱਲਿਤ ਬੋਲੀ ਪ੍ਰਾਕ੍ਰਿਤੀ ਪਾਲੀ ਅਤੇ ਪੰਜਾਬੀ ਵਿਚ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਉਹਨਾਂ ਦੀ ਆਪਣੀ-ਆਪਣੀ ਲਿਪੀ ਬ੍ਰਹਮੀ ਅਤੇ ਗੁਰਮੁਖੀ ਪ੍ਰਦਾਨ ਕੀਤੀ।(1)

(ਨੋਟ : ਗੁਰਮੁਖੀ ਦੀ ਪਹਿਲੀ ਵਰਣਮਾਲਾ ਸੰਤਗੁਰੂ ਕਬੀਰ (ਗੁਰੂ ਗ੍ਰੰਥ ਸਾਹਿਬ ਪੰਨਾ 340-43) ਅਤੇ ਸੰਤਗੁਰੂ ਰਵਿਦਾਸ ਦੁਆਰਾ ਲਿਖੀ ਮਿਲਦੀ ਹੈ। ਭਾਵੇਂ ਪੰਜਾਬੀ ਉਸ ਤੋਂ ਪਹਿਲਾਂ ਵੀ ਸੀ ਕਿਉਂਕਿ ਪੰਜਾਬੀ ਪਾਲੀ ਦੀ ਵੱਡੀ ਧੀਅ ਹੈ ਅਤੇ ਹਿੰਦੀ, ਬੰਗਾਲੀ, ਗੁਜਰਾਤੀ ਅਤੇ ਉਰਦੂ ਇਸ ਦੀਆਂ ਸਕੀਆਂ ਭੈਣਾਂ ਹਨ : ਗ.ਸ.)

2. ਮਹਾਤਮਾ ਬੁੱਧ ਨੇ ਮੰਘੇਰ ਨੇੜੇ ਹੜੰਬਾ (ਮਗਹਰ) ਵਿਚ ਸਰੀਰ ਤਿਆਗਿਆ, ਤਾਂ ਬ੍ਰਾਹਮਣਾਂ ਨੇ ਪ੍ਰਚਾਰ ਕੀਤਾ ਕਿ ਜੋ ਮਨੁੱਖ ਹੜੰਬੇ ਮਰੇਗਾ ਉਹ ਨਰਕ ਜਾਏਗਾ ਅਤੇ ਖੋਤੇ ਦੀ ਜੂਨ ਪਵੇਗਾ।(4)

(ਨੋਟ : ਇਸੇ ਲਈ ਸੰਤ ਕਬੀਰ ਨੇ ਆਪਣੀ ਬਾਣੀ ਵਿਚ ਕਿਹਾ ਹੈ ਕਿ ਉਹ ਬ੍ਰਾਹਮਣ ਦੇ ਕਾਸ਼ੀ ਬਨਾਰਸ ਦੀ ਥਾਂ ਹੜੰਬੇ ਹੀ ਮਰਨਗੇ। ਇਹ ਬੌਧਿਕ ਕ੍ਰਾਂਤੀ ਹੀ ਸੀ-ਗ.ਸ.)

3. ਸ਼ੈਵਾਇਤ ਬ੍ਰਾਹਮਣੀ ਮੱਤ ਦੇ ਬੰਗਾਲੀ ਰਾਜਾ ਸਾਸੰਕ ਨੇ ਬੋਧੀਆਂ (ਦੇ ਵਿਕਾਸ) ਨੂੰ ਢਾਅਢੇਰੀ ਕਰਦਿਆਂ ਪਾਟਲੀਪੁੱਤਰ ਵਿਚ ਮਹਾਤਮਾ ਬੁੱਧ ਦੇ ਚਰਨ ਚਿਨ੍ਹ ਮਿਟਾ ਦਿੱਤੇ। ਬੋਧੀ ਬ੍ਰਿਛ ਜਿਸ ਹੇਠ ਬੈਠ ਬੁੱਧ ਨੇ ਉਪਾਸਨਾ ਕੀਤੀ ਸੀ ਉਹ ਸਾੜ ਦਿੱਤਾ, ਕਈ ਮੱਠ ਤਬਾਹ ਕਰਕੇ ਉਨ੍ਹਾਂ ਦੇ ਸਾਧੂਆਂ ਨੂੰ ਏਧਰ ਓਧਰ ਖਿੰਡਾ ਦਿੱਤਾ।(4)

4. ਪੰਚਨਾਮਾ ਅਨੁਸਾਰ ਬੋਧੀਆਂ ਨੇ ਮੁਹੰਮਦ ਬਿਨ ਕਾਸਿਮ ਨੂੰ ਸੰਨ 710 ਵਿਚ ਸਿੰਧ ਫਤਹਿ ਕਰਨ ਲਈ ਸਹਾਇਤਾ ਕੀਤੀ।

ਚੀਨੀ ਵਿਦਵਾਨ ਹਿਊਨਸਾਂਗ ਅਨੁਸਾਰ : 'ਉਸ ਸਮੇਂ ਈਰਾਨ, ਮੌਸੂਲ, ਖੁਰਾਸਾਨ (ਬਾਬਰ ਦਾ ਦੇਸ) ਇਰਾਕ ਜਾਂ ਮੈਸੋਪਟਾਮੀਆਂ ਵਿਚ ਤੋੜ ਸੀਰੀਆ ਦੀ ਹੱਦ ਤੱਕ ਬੋਧੀ ਮੱਠ ਬਣੇ ਹੋਏ ਸਨ।(5)

ਏ ਐੱਚ ਲਾਂਗ ਹਰਸਟ ਅਨੁਸਾਰ, ਉਸ (ਸ਼ੰਕਰਾਚਾਰੀਆ) ਨੇ ਉੱਥੋਂ ਦੇ (ਆਂਧਰਾ) ਦੇ ਬੋਧੀ ਮੰਦਰਾਂ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ।

ਸ਼ੰਕਰਾਚਾਰੀਆ ਲੁਟੇਰਿਆਂ ਦੀ ਟੋਲੀ ਨੂੰ ਪਿੱਛੇ ਲਾ ਕੇ ਗਯਾ (ਬੋਧਗਯਾ) ਦੇ ਮਹਾਂ ਬੋਧੀ ਮੰਦਰ ਵੱਲ ਲੈ ਗਿਆ ਅਤੇ ਉਹਨਾਂ ਨੇ ਉੱਥੇ ਬੋਧੀ ਮੱਠਾਂ ਅਤੇ ਬੁਰਜਾਂ ਦੀ ਵੱਡੀ ਤਬਾਹੀ ਮਚਾਈ। ਬ੍ਰਾਹਮਣਾਂ ਨੇ ਉਹ ਮੰਦਰ (ਬੋਧੀ ਮੱਠ) ਆਪਣੇ ਕਬਜ਼ੇ ਵਿਚ ਲੈ ਲਿਆ।(5)

'ਹੁਣ ਨਿਸ਼ਾਨਾ ਸੀ ਬੱਦਰੀ ਨਾਥ ਵਿਚ ਸਥਾਪਤ ਬੋਧੀ ਕੇਂਦਰ' ਉਸ ਦੇ (ਸ਼ੰਕਰਾਚਾਰੀਆ) ਅੱਗੇ-ਅੱਗੇ ਉਸ ਦੀ, ਪੂਰੀ ਤਬਾਹੀ ਕਰਨ ਵਾਲਾ ਹੋਣ ਦੀ ਮਸ਼ਹੂਰੀ ਜਾ ਰਹੀ ਸੀ।(5)

5. ਸ਼ੰਕਰਾਚਾਰੀਆ ਦਾ ਲੰਬੇ ਚੌੜੇ ਸਫਰ (ਭੰਨ ਤੋੜ ਮੁਹਿੰਮ) ਕਰਕੇ ਬੋਧੀ ਕੇਂਦਰਾਂ ਨੂੰ ਬ੍ਰਾਹਮਣੀ ਕੇਂਦਰਾਂ ਵਿਚ ਬਦਲ ਦੇਣਾ ਜਿਵੇਂ ਕਿ ਉੱਤਰ ਵਿਚ ਬਦਰੀਨਾਥ, ਦੱਖਣ ਵਿੱਚ ਸ੍ਰਿੰਗਰੀ (ਕਾਂਚੀਪੁਰਮ) ਪੂਰਬ ਵਿਚ ਪੁਰੀ ਅਤੇ ਪੱਛਮੀ ਵਿਚ ਦਵਾਰਕਾ ਦੇ ਮੱਠ, ਉਸ ਦੀ ਬੁੱਧ ਮੱਤ ਦੇ ਵਿਰੁੱਧ ਡੂੰਘੀ ਚੌਤਰਫੀ ਖਾੜਕੂ ਮੁਹਿੰਮ ਸੀ। ਫਲਸਰੂਪ ਬੁੱਧ ਮੱਤ ਭਾਰਤ ਵਿਚੋਂ ਗਾਇਬ ਹੋ ਗਿਆ।(6)

ਜਵਾਹਰ ਲਾਲ ਨਹਿਰੂ (ਕਸ਼ਮੀਰੀ ਪੰਡਤ ਗੰਗੂ ਰਾਮ ਦਾ ਪੜਪੋਤਰਾ) ਸ਼ੰਕਰਾਚਾਰੀਆ ਦੇ ਬੁੱਧ ਮੱਤ ਨੂੰ ਮਾਰ ਮੁਕਾਉਣ ਦੇ ਇਸ ਸਮੇਂ ਨੂੰ ਭਾਰਤ ਦੀ ਸਭਿਆਚਾਰਕ ਏਕਤਾ ਅਤੇ ਸਰਬ-ਭਾਰਤੀ ਚੇਤਨਤਾ ਦਾ ਵਿਕਾਸ ਹੋਇਆ ਸਮਝਦਾ ਹੈ।(6)

6. ਭਾਰਤ ਵਿਚ ਬੁੱਧ ਮੱਤ 20ਵੀਂ ਸਦੀ ਵਿਚ ਸੁਰਜੀਤ ਹੋਇਆ ਜਦੋਂ ਡਾ. ਭੀਮ ਰਾਓ ਅੰਬੇਡਕਰ ਨੇ ਪੱਛੜੀਆਂ ਜਾਤੀਆਂ ਨੂੰ ਬੁੱਧ ਮੱਤ ਧਾਰਨ ਕਰਵਾਇਆ।(7)

7. ਅਫਗਾਨਿਸਾਨ, ਤੁਰਕਸਤਾਨ, ਬਾਮਿਆਨ ਅਤੇ ਕਾਬਲ ਵਿਚੋਂ ਬੁੱਧ ਮੱਤ ਅਤੇ ਬੋਧੀ ਰਾਜ ਨੂੰ ਨੌਂਵੀਂ ਸਦੀ ਦੇ ਅੱਧ ਵਿਚ ਸ਼ੈਵੀ ਬ੍ਰਾਹਮਣ ਵਜ਼ੀਰ ਕੱਲਰ ਜਾਂ ਕਲੂਸਾਂ ਨੇ ਬਾਹਰ ਕੱਢਿਆ। ਉਸ ਨੇ ਇਕ ਰਾਜ ਪਲਟਾ ਲਿਆਂਦਾ। ਆਖਰੀ ਬੋਧੀ ਰਾਜਾਂ ਲਗਤੁਰਮਾਂਨ ਨੂੰ ਗੱਦੀਓਂ ਲਾਹ ਦਿੱਤਾ। ਕਲੂਸਾ ਨੇ ਹਜ਼ਾਰਾਂ ਬੋਧੀਆਂ ਨੂੰ ਜਾਨੋਂ ਮਾਰ ਦਿੱਤਾ, ਉਹਨਾਂ ਦੇ ਮੱਠਾਂ ਅਤੇ ਗੜ੍ਹੀਆਂ ਨੂੰ ਢਾਹ ਢੇਰੀ ਕਰ ਦਿੱਤਾ। ਇਸ ਹਿੰਦੂ ਸ਼ਾਹੀ ਵੱਲੋਂ ਤਬਾਹੀ ਦੇ ਦੌਰਾਨ ਬਾਮਿਆਨ, ਗਰਦੇਜ਼ ਲਘਮਾਨ ਅਤੇ ਹੋਰ ਥਾਵਾਂ 'ਤੇ ਬੋਧੀ ਭਵਨਾਂ ਨੂੰ ਤੋੜ ਫੋੜ ਜਾਂ ਬਰਬਾਦ ਕਰ ਦਿੱਤਾ, ਗਿਆ।(7)

ਮਹਿਮੂਦ ਗਜ਼ਨਵੀ (ਗਜਨੀ ਸੁਲਤਾਨ) ਦਾਂ ਜਰਨੈਲ ਤਿਲਕ ਜਾਂ ਤਿਲਕਾ ਜੈ ਸੈਨ ਜਾਂ ਜਯਾਸਨ ਦਾ ਪੁੱਤਰ, ਕਸ਼ਮੀਰ ਵਿਚ ਪੜ੍ਹਿਆ ਹੋਇਆ ਬੋਧੀ ਮੱਤ ਦਾ ਧਾਰਨੀ ਸੀ।

ਕੁਤਬਦੀਨ ਐਬਕ ਨੇ ਦਿੱਲੀ ਵਿਚ 27 ਹਿੰਦੂ ਅਤੇ ਜੈਨੀ ਮੰਦਰ ਢਾਹੇ ਅਤੇ ਉਸ ਸਮਾਨ ਨੂੰ ਕੁਤਬ ਮੀਨਾਰ ਉਸਾਰਨ ਲਈ ਵਰਤ ਲਿਆ। ਕੋਈ ਬੋਧੀ ਮੱਠ ਨਹੀਂ ਢਾਹਿਆ। ਸਗੋਂ ਕੁਵਤ ਉਲ ਇਸਲਾਮ (ਇਸਲਾਮ ਦੀ ਤਾਕਤ) ਮਸਜਿਦ ਜੋ ਕੁਤਬ ਦੇ ਅਹਾਤੇ ਵਿਚ

ਹੈ, ਦੇ ਕੇਂਦਰ ਵਿਚ ਇਕੋ ਇਕ ਬੋਧੀ ਘਾੜਤ, ਅਸ਼ੋਕ ਦੇ ਲੋਹ ਮੀਨਾਰ (ਅਸ਼ੋਕਾ ਲਾਠ) ਨੂੰ ਰੱਖਣਾ (ਸਥਾਪਤ ਕਰਨਾ) ਮਹੱਤਵਪੂਰਨ ਸੀ ਤੇ ਜੋ ਤੁਰਕਾਂ ਦੇ ਬੁੱਧ ਮੱਤ ਲਈ ਸਤਿਕਾਰ ਦੇ ਸੰਕੇਤ ਦਿੰਦਾ ਸੀ।(8)

ਪਿਛੋਂ ਫਿਰੋਜ਼ ਸ਼ਾਹ ਤੁਗਲਕ ਮੇਰਠ ਨੇੜਿਓਂ ਇਕ ਅਸ਼ੋਕ ਦੇ ਮੀਨਾਰ (ਲਾਠ) ਨੂੰ ਦਿੱਲੀ ਲਿਆਇਆ ਤੇ ਕੋਟਲਾ ਫਿਰੋਜ਼ਸ਼ਾਹ (ਗਰਾਊਂਡ ਨੇੜੇ ਲਾਲ ਕਿਲ੍ਹਾ ਜਾਮਾ ਮਸਜਿਦ) ਮੁੱਖ ਸੜਕ ਵਿਖੇ ਸਥਾਪਤ ਕੀਤਾ, ਤਾਂ ਦੂਰੋਂ ਨਜ਼ਰ ਆਏ ਅਤੇ ਹਿੰਦੂਆਂ ਨੂੰ ਬੁੱਧ ਧਰਮ ਜਿਹੜਾ ਹੁਣ ਤਬਾਹ ਹੋ ਗਿਆ ਸੀ ਦੀ ਯਾਦ ਦਿਵਾਏ (8)

ਫਿਰੋਜ਼ ਸ਼ਾਹ ਪਹਿਲਾ ਤੁਰਕ ਸੁਲਤਾਨ ਸੀ, ਜਿਸ ਨੇ ਬ੍ਰਾਹਮਣਾਂ ਨੂੰ ਇਸ ਕਰ (ਜਜੀਆ) ਮੁਕਤੀ ਤੋਂ ਵਾਂਝ ਕਰ ਦਿੱਤਾ।(9)

(1947 ਤੋਂ ਬਾਅਦ) ਲੋਕਤੰਤਰ ਦੇ ਸਮੇਂ ਪੰ. ਨਹਿਰੂ ਸਰਕਾਰ ਦਾ ਪਹਿਲਾ ਕੰਮ ਸਰਕਾਰੀ ਖਰਚ ਨਾਲ ਸੋਮ ਨਾਥ ਮੰਦਰ ਨੂੰ ਮੁੜ ਉਸਾਰਨ ਦਾ ਲਿਆ ਫੈਸਲਾ ਸੀ। ਕੈਬਨਿਟ ਦੀ ਜਿਸ ਮੀਟਿੰਗ ਵਿੱਚ ਇਹ ਫੈਸਲਾ ਲਿਆ ਗਿਆ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਹੋਈ ਸੀ।(10)

**ਭਾਗ ਦੂਜਾ**

ਸਿੱਖ ਧਰਮ ਦੇ ਪ੍ਰਸੰਗ ਵਿਚ

ਬਗਦਾਦ ਦੇ ਗਵਰਨਰ ਨੇ (ਫਤਨੀ ਨੂੰ ਦਿੱਤੀ ਪੁੱਤਰ ਅਸੀਸ ਦੇ) ਸ਼ੁਕਰਾਨੇ ਵਜੋਂ ਗੁਰੂ ਜੀ (ਗੁਰੂ ਨਾਨਕ) ਨੂੰ ਇਕ ਚੋਗਾ ਦਿੱਤਾ, ਜਿਸ ਉੱਤੇ ਕੁਰਾਨ ਦੀਆਂ ਆਇਤਾਂ ਲਿਖੀਆਂ ਹੋਈਆਂ ਸਨ। ਇਹ ਹੁਣ ਡੇਰਾ ਬਾਬਾ ਨਾਨਕ ਪੰਜਾਬ ਵਿਚ ਪਿਆ ਹੈ।(18)

ਉਹਨਾਂ (ਸਵਰਨ ਹਿੰਦੂਆਂ ਨੇ) ਬਾਦਸ਼ਾਹ ਅਕਬਰ ਜੋ 1566-67 ਵਿਚ ਲਾਹੌਰ ਸੀ ਕੋਲ ਸ਼ਿਕਾਇਤ ਕੀਤੀ।

"ਬਾਦਸ਼ਾਹ ਸਲਾਮਤ ਆਪ ਸਾਡੇ ਰੀਤੀ ਰਿਵਾਜ਼ਾਂ ਦੇ ਰੱਖਿਅਕਾਂ ਅਤੇ ਦੋਸ਼ਾਂ ਦੇ ਸੁਧਾਰਕ ਹੋ। ਹਰੇਕ ਮਨੁੱਖ ਨੂੰ ਆਪਣਾ ਧਰਮ ਪਿਆਰਾ ਹੁੰਦਾ ਹੈ। ਗੋਇੰਦਵਾਲ ਦੇ ਗੁਰੂ ਅਮਰਦਾਸ ਨੇ ਹਿੰਦੂਆਂ ਦੇ ਧਾਰਮਿਕ ਅਤੇ ਸਮਾਜਿਕ ਰੀਤਾਂ ਰਿਵਾਜ ਤਿਆਗ ਦਿੱਤੇ ਹਨ। ਚਾਰ ਜਾਤੀਆਂ ਦੇ ਭੇਦਭਾਵ ਮਿਟਾ ਦਿੱਤੇ ਹਨ। ਅਜਿਹੀ ਮਨਮੱਤ ਚਹੁੰ ਯੁਗਾਂ ਵਿਚ ਪਹਿਲਾਂ ਕਦੇ ਨਹੀਂ ਸੁਣੀ। ਹੁਣ ਨਾ ਊਸ਼ਾ ਵੇਲੇ ਦੀ ਪੂਜਾ ਹੁੰਦੀ ਹੈ ਨਾ ਗਾਇਤਰੀ, ਨਾ ਪਿਤਰਾਂ ਨੂੰ ਪਾਣੀ, ਨਾ ਤੀਰਥਾਂ ਦੀ ਯਾਤਰਾ ਨਾ ਹਵਨ ਆਦਿ ਕਿਰਿਆ ਕਰਮ ਨਾ ਦੇਵ ਮੂਰਤੀਆਂ ਜਾਂ ਸਾਲਮਰਾਮ ਦੀ ਪੂਜਾ ਹੁੰਦੀ ਹੈ। ਗੁਰ ਨੇ ਇਹਨਾਂ ਸਭ ਨੂੰ ਤਿਆਗ ਦਿੱਤਾ ਹੈ। ਹੁਣ ਕੋਈ ਵੀ ਵੇਦਾਂ ਜਾਂ ਸਿਮਰਤੀਆਂ ਅਨੁਸਾਰ ਨਹੀਂ ਚੱਲ ਰਿਹਾ। ਇਹ ਗੁਰੂ ਜੋਗੀਆਂ, ਜਤੀਆਂ, ਬ੍ਰਾਹਮਣਾਂ ਦਾ ਸਤਿਕਰ ਨਹੀਂ ਕਰਦਾ ਨਾ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ। ਇਹ ਆਪਣੇ ਸ਼ਿਸ਼ਾਂ (ਸਿੱਖਾਂ) ਨੂੰ ਬਿਨਾ ਜਾਤਪਾਤ ਦੇ ਭੇਦਭਾਵ ਤੋਂ ਸਭ ਨੂੰ ਇਕ ਕਤਾਰ ਵਿਚ ਬਿਠਾ ਕੇ ਆਪਣੇ ਲੰਗਰ ਵਿਚ ਭੋਜਨ ਛਕਾਉਂਦਾ ਹੈ। ਚਾਹੇ ਉਹ ਜੱਟ, ਭੱਟ, ਮੁਸਲਮਾਨ, ਬ੍ਰਾਹਮਣ, ਖੱਤਰੀ ਦੁਕਾਨਦਾਰ, ਚੂਹੜੇ, ਨਾਈ ਬੋਧੀ, ਮਾਛੀ ਜਾਂ ਤਰਖਾਣ ਕੁਝ ਵੀ ਹੋਣ। ਅਸੀਂ ਬੇਨਤੀ ਕਰਦੇ ਹਾਂ ਕਿ ਇਸ ਨੂੰ ਹੁਣੇ ਹੀ ਰੋਕੋ ਨਹੀਂ ਤਾਂ ਪਿੱਛੋਂ ਕਠਿਨ ਹੋ ਜਾਵੇਗਾ।" (26)

ਅਕਬਰ ਦੇ ਸੱਦਣ 'ਤੇ ਗੁਰੂ ਅਨਰਦਾਸ ਨੇ ਭਾਈ ਜੇਠਾ (ਗੁਰੂ ਰਾਮਦਾਸ) ਨੂੰ ਬਾਦਸ਼ਾਹ ਦੇ ਦਰਬਾਰ ਜਵਾਬੀ ਦਾਅਵੇ ਲਈ ਭੇਜਿਆ। ਭਾਈ ਜੇਠਾ ਜੀ ਨੇ ਸਿੱਖ ਸਿਧਾਤਾਂ ਦਾ ਵਿਸਥਾਰ ਵਰਨਣ ਕੀਤਾ।

**ਨਤੀਜਾ** : ਇਸ ਤੋਂ ਪ੍ਰਭਾਵਿਤ ਹੋ ਕੇ ਅਕਬਰ ਨੇ ਨਾ ਸਿਰਫ ਸ਼ਿਕਾਇਤ ਖਾਰਜ ਕਰ ਦਿੱਤੀ ਸਗੋਂ ਉੱਚ ਜਾਤੀ ਦੇ ਹਿੰਦੂਆਂ ਦੇ ਪ੍ਰਤੀਨਿਧ ਮੰਡਲ ਨੂੰ ਗੁਰੂ ਜੀ ਕੋਲੋਂ ਮੁਆਫੀ ਮੰਗਣ ਦਾ ਹੁਕਮ ਦਿੱਤਾ।(26)

1571 ਵਿਚ ਅਕਬਰ ਗੋਇੰਦਵਾਲ ਆਇਆ। ਉਹ ਗੁਰੀ ਜੀ ਨੂੰ ਮਿਲਣ ਗਿਆ। ਲੰਗਰ ਵਿਚ ਬਹਿ ਕੇ ਭੋਜਨ ਕੀਤਾ ਤੇ ਗੁਰੂ ਜੀ ਦੇ ਕਹਿਣ 'ਤੇ ਬਾਦਸ਼ਾਹ ਨੇ ਕਿਸਾਨਾਂ ਦੀ ਜ਼ਮੀਨ ਦਾ ਮਾਲੀਆ ਮਾਫ ਕਰ ਦਿੱਤਾ।(27)

ਗੁਰੂ ਜੀ ਨੇ ਪ੍ਰਚਾਰ ਲਈ 22 ਮੰਜੀਆਂ (ਕੇਂਦਰ) ਸਥਾਪਤ ਕੀਤੀਆਂ। ਇਕ ਮੁਸਲਮਾਨ ਅੱਲਾ ਯਾਰ ਅਤੇ ਕੁਝ ਇਸਤਰੀਆਂ ਵੀ ਇਸ ਜ਼ਿੰਮੇਵਾਰ ਹੈਸੀਅਤ 'ਤੇ ਨਿਯੁਕਤ ਸਨ। ਇਨ੍ਹਾਂ ਮੰਜੀਆਂ ਦੇ ਇਲਾਕੇ ਅਫਗਾਨਿਸਤਾਨ ਵਿਚ ਕਾਬਲ, ਬੁੱਧ ਧਰਮ ਦੇ ਰਹੇ ਕੇਂਦਰ ਤੋਂ ਲੈ ਕੇ ਬੰਗਾਲ ਤੱਕ ਫੈਲੇ ਹੋਏ ਸਨ।(27)

- ਉਹਨਾਂ (ਗੁਰੂ ਜੀ) ਨੇ ਨਾਮਦੇਵ ਜੋ ਛੀਂਬਾ ਸੀ ਅਤੇ ਕਬੀਰ ਜੁਲਾਹੇ ਜਿਨ੍ਹਾਂ ਨੇ ਭਜਨ ਲੋਕ ਗਾਉਂਦੇ ਸਨ, ਦੀਆਂ ਅਧਿਆਤਮਕ ਪ੍ਰਾਪਤੀਆਂ ਨੂੰ ਮਾਨਤਾ ਦਿੱਤੀ।(28)

- ਅੰਮ੍ਰਿਤਸਰ ਜ਼ਿਲ੍ਹੇ ਦੇ ਗਜੇਟੀਅਰ (1883-84) ਅਨੁਸਾਰ ਗੁਰੂ ਜੀ ਨੇ ਚੱਕ ਗੁਰੂ ਰਾਮਦਾਸਪੁਰ ਦੀ ਥਾਂ ਦਾ ਪੱਟਾ ਬਾਦਸ਼ਾਹ ਆਕਸਰ ਤੋਂ ਸਨ 1577 ਵਿਚ ਲਿਆ ਅਤੇ ਰਾਮਦਾਸ ਸਰੋਵਰ ਦੀ ਨੀਂਹ ਰੱਖੀ।(30)

ਅਕਬਰ ਦਰਬਾਰ ਦੇ ਨੌਂ ਰਤਨਾਂ ਵਿਚੋਂ ਇਕ ਚਾਲਬਾਜ਼ ਬ੍ਰਾਹਮਣ ਮਹੇਸ਼ਦਾਸ ਸੀ, ਜਿਸ ਦਾ ਦੂਜਾ ਨਾਂ ਬੀਰਬਲ ਸੀ, (ਜੋ ਉੱਚ ਜਾਤੀਆਂ ਦੇ ਹਿੰਦੂਆਂ) ਦੀ ਸਹਾਇਤਾ ਕਰ ਰਿਹਾ ਸੀ।

- ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਨੀਂਹ, ਮਾਘੀ ਵਾਲੇ ਦਿਨ ਐਤਵਾਰ 28 ਦਸੰਬਰ 1588 ਨੂੰ ਕਾਦਰੀ ਫਿਰਕੇ ਦੇ ਪ੍ਰਸਿੱਧ ਸੂਫੀ ਸੰਤ ਪੀਰ ਮੁਹੰਮਦ ਖਾਨ, ਜਿਨ੍ਹਾਂ ਨੂੰ ਲਾਹੌਰ ਦੇ ਹਜ਼ਰਤ ਮੀਆਂ ਮੀਰ ਨਾਂ ਨਾਲ ਜਾਣਿਆ ਜਾਂਦਾ ਸੀ ਦੇ ਹੱਥੋਂ ਰੱਖੀ ਗਈ।(32)

- ਜਲੰਧਰ ਦੁਆਰੇ ਦਾ ਉਪ ਗਵਰਨਰ ਸੱਯਦ ਆਜ਼ਮ ਖਾਨ ਜੋ ਗੁਰੂ ਜੀ ਦਾ ਸ਼ਰਧਾਲੂ ਸੀ ਨੇ ਕਰਤਾਰਪੁਰ ਸਿੱਖ ਕੇਂਦਰ ਸਥਾਪਤ ਕਰਨ ਵਿਚ ਮੋਹਰੀ ਭਾਗ ਲਿਆ।(33)

- ਗੁਰੂ ਅਰਜਨ ਦੇਵ ਜੀ ਨੇ ਡੱਬੀ ਬਾਜ਼ਾਰ ਲਾਹੌਰ ਵਿਚ ਇਕ ਬਉਲੀ ਬਣਾਈ, ਜਿਸ ਦਾ ਖਰਚ ਲਾਹੌਰ ਦੇ ਗਵਰਨਰ ਵਜ਼ੀਰ ਖਾਂ ਨੇ ਕੀਤਾ।(33)

- ਗੁਰੂ ਅਰਜਨ ਦੇਵ ਜੀ ਨੇ 25 ਨਵੰਬਰ 1598 ਨੂੰ ਗੋਇੰਦਵਾਲ ਵਿਖੇ ਅਕਬਰ ਦੀ ਭਰਪੂਰ ਆਓ ਭਗਤ ਕੀਤੀ। ਗੁਰੂ ਜੀ ਦੀ ਸਿਫਾਰਸ਼ 'ਤੇ ਅਕਬਰ ਨੇ ਮਾਲੀਏ ਦਾ ਛੇਵਾਂ ਹਿੱਸਾ ਘਟਾ ਦੇਣ ਦਾ ਹੁਕਮ ਕੀਤਾ।(34)

– ਅਕਬਰ ਦੇ ਮਿਲ ਕੇ ਜਾਣ ਤੋਂ ਛੇਤੀ ਪਿੱਛੋਂ ਸੰਨ 1599 ਦੇ ਆਰੰਭ ਵਿਚ ਆਦਿ ਗ੍ਰੰਥ ਦੀ ਸੰਪਾਦਨਾਂ ਦਾ ਕਾਰਜ ਸ਼ੁਰੂ ਕਰ ਦਿੱਤਾ।(34)

(ਜਹਾਂਗੀਰ ਦੀ ਸਲਤਨਤ ਸਮੇਂ)

ਚੰਦੂ ਲਾਹੌਰ ਵਿਚ ਇਕ ਛੋਟਾ ਜਿਹਾ ਹੀ ਸਰਕਾਰੀ ਕਰਮਚਾਰੀ ਸੀ ਅਤੇ ਸਿੱਖ ਪੰਥ ਦਾ ਵਿਰੋਧੀ ਸੀ।(37) ਸਿੱਟੇ ਵਜੋਂ ਦਬਿਸਤਾਨ-ਇ-ਮਜ਼ਹਬ ਅਨੁਸਾਰ ਉਹਨਾਂ (ਗੁਰੂ ਅਰਜਨ ਦੇਵ ਜੀ) ਨੂੰ ਕੁਝ ਖਾਣ ਪੀਣ ਨੂੰ ਨਹੀਂ ਦਿੱਤਾ। ਗਰਮ ਸੜਦੀ ਰੇਤ ਵਿਚ ਸੁੱਟਿਆ ਗਿਆ ਅਤੇ ਪੱਥਰ ਮਾਰੇ ਗਏ ਜਿਸ ਨਾਲ ਉਹਨਾਂ ਦੇ ਸਿਰ ਵਿਚੋਂ ਲਹੂ ਨਿਕਲਦਾ ਗਿਆ। ਉਹਨਾਂ ਨੂੰ 3 ਤੋਂ 5 ਦਿਨ ਤਸੀਹੇ ਦਿੱਤੇ ਗਏ। ਛਾਲਿਆਂ ਭਰੇ ਸਰੀਰ ਨਾਲ ਗੁਰੂ ਜੀ ਦੇ ਹੱਥ ਪੈਰ ਬੰਨ੍ਹ ਕੇ 30 ਮਈ 1606 ਨੂੰ ਉਹਨਾਂ ਨੂੰ ਰਾਵੀ ਦਰਿਆ ਵਿਚ (ਲਾਹੌਰ ਨੇੜੇ) ਸੁੱਟ ਦਿੱਤਾ ਗਿਆ।(37)

– ਹਜ਼ਰਤ ਮੀਆਂ ਮੀਰ ਦੀ ਸ਼ਰਧਾਲੂ ਨੂਰਜਹਾਂ (ਪਤਨੀ ਬਾਦਸ਼ਾਹ ਜਹਾਂਗੀਰ) ਨੇ, 1619 ਵਿਚ ਗੁਰੂ ਹਰਗੋਬਿੰਦ ਜੀ ਅਤੇ ਹੋਰ ਪਹਾੜੀ ਰਾਜਿਆਂ ਨੂੰ ਗਵਾਲੀਅਰ ਦੇ ਕਿਲੇ ਵਿਚੋਂ ਰਿਹਾਅ ਕਰਨ ਲਈ ਮਨਾ ਲਿਆ।

ਡਾ. ਸੰਗਤ ਸਿੰਘ ਅਨੁਸਾਰ (43) ਗਵਾਲੀਅਰ ਦੀ ਰਿਹਾਈ ਤੋਂ ਬਾਅਦ ਤਿੰਨ ਮਹੀਨੇ ਤੱਕ ਗੁਰੂ ਜੀ, ਬਾਦਸ਼ਾਹ ਜਹਾਂਗੀਰ ਕੋਲ ਠਹਿਰੇ।

ਸਿੱਟਾ-1. ਚੰਦੂ ਨੂੰ ਗੁਰੂ ਅਰਜਨ ਦੇਵ ਜੀ ਤਸੀਹੇ ਦੇਣ ਬਦਲੇ, ਗੁਰੂ ਹਰਗੋਬਿੰਦ ਜੀ ਦੇ ਹਵਾਲੇ ਕੀਤਾ ਗਿਆ ਅਤੇ (ਉਹ) ਸਿੱਖ ਸੰਗਤ ਹੱਥੋਂ ਦੁਖੀ ਮੌਤ ਮਰਿਆ।(43)

– ਪ੍ਰਿਥੀ ਚੰਦ ਦਾ ਪੁੱਤਰ ਮਿਹਰਬਾਨ (ਮੀਣਾਂ) ਹਿੰਦੂਆਂ ਦੀਆਂ ਉਪਰਲੀਆਂ ਜਾਤਾਂ ਦੇ ਕੱਟੜ ਲੋਕ ਅਤੇ ਮੁਸਲਮਾਨ ਅਧਿਕਾਰੀਆਂ ਵਿਚ ਜੋ ਗਠਜੋੜ (ਬੀਰਬਲ ਦੇ ਹੁੰਦਿਆਂ) ਅਕਬਰ ਦੇ ਰਾਜ ਸਮੇਂ ਬਣਿਆ ਸੀ ਉਹ ਮੁੜ ਸੁਰਜੀਤ ਹੋ ਗਿਆ। ਇਸ ਸਮੇਂ ਗੁਰੂ ਹਰਗੋਬਿੰਦ ਜੀ ਨਾਲ ਲੜਾਈਆਂ ਦਾ ਦੌਰ ਸ਼ੁਰੂ ਹੋ ਗਿਆ।

ਨਤੀਜਾ : ਸਿੱਖ ਪੰਥ ਦਾ ਹੈੱਡਕੁਆਰਟਰ ਅੰਮ੍ਰਿਤਸਰ ਤੋਂ ਕੀਰਤਪੁਰ ਅਤੇ ਪਿੱਛੋਂ ਆਨੰਦਪੁਰ ਕੇਂਦਰੀ ਪੰਜਾਬ ਤੋਂ ਦੂਰ ਲੈ ਜਾਣ ਨਾਲ ਕੱਟੜ ਹਿੰਦੂਆਂ ਨੂੰ ਤਸੱਲੀ ਹੋ ਗਈ ਕਿ,

1. ਸਿੱਖ ਧਰਮ ਨੂੰ ਇਕ ਨੁੱਕਰ ਵਿਚ ਧੱਕ ਦਿੱਤਾ ਗਿਆ ਹੈ। ਵਕਤ ਪੈ ਕੇ ਮਸੰਦਾਂ (ਪ੍ਰਚਾਰਕਾਂ) ਦਾ ਸਿਲਸਿਲਾ ਵੀ ਉਲਝ ਗਿਆ।

2. ਉਹਨਾਂ ਹਿੰਦੂਆਂ ਸਵਰਨ ਤੇ ਮੀਣਿਆਂ ਨੇ ਗੁਰੂ (ਨਾਨਕ ਦੀ) ਹਸਤੀ ਨੂੰ ਘਟਾ ਕੇ ਹਿੰਦੂਆਂ ਦੇ ਦੇਵਤਾਵਾਦ ਢਾਂਚੇ ਵਿਚ ਰੱਖ ਕੇ ਅਵਤਾਰ ਬਣਾ ਦਿੱਤਾ।

3. ਮੀਣਿਆਂ ਨੇ ਮਿਹਰਬਾਨ, ਜੋ ਆਪਣੇ-ਆਪ ਨੂੰ ਸੱਤਵਾਂ ਗੁਰੂ ਹੋਣ ਦਾ ਦਾਅਵਾ ਕਰਦਾ ਸੀ, ਦੇ ਅਧੀਨ ਆਪਣਾ ਗ੍ਰੰਥ ਰਚਿਆ ਜਿਸ ਵਿਚ ਪਹਿਲੇ ਚਹੁੰ ਗੁਰੂਆਂ ਦੀ ਬਾਣੀ ਉਸ ਦੀ ਆਪਣੀ ਬਾਣੀ ਤੋਂ ਇਲਾਵਾ ਸੀ।

4. ਭਗਤਾਂ ਦੀ ਬਾਣੀ ਇਸ ਵਿਚੋਂ ਕੱਢ ਦਿੱਤੀ ਕਿਉਂਕਿ ਉਹ ਨੀਵੀਆਂ ਜਾਤੀਆਂ ਦੇ ਲੋਕ ਸਨ।

5. ਪੰਡਤ ਕੇਸ਼ੋ ਇਸ ਗ੍ਰੰਥ ਅਤੇ ਮੇਹਰਬਾਨ ਵਾਲੀ ਗੁਰੂ ਨਾਨਕ ਜਨਮ ਸਾਖੀ ਦੋਹਾਂ ਦਾ ਲਿਖਾਰੀ ਸੀ।

6. ਮੀਣਿਆਂ ਨੇ ਆਪਣਾ ਗ੍ਰੰਥ ਹਰਿਮੰਦਰ ਸਾਹਿਬ ਵਿਚ ਆਦਿ ਗ੍ਰੰਥ ਜਿਸ ਨੂੰ ਧੀਰਮੱਲ ਲੈ ਗਿਆ ਸੀ, ਦੀ ਥਾਂ ਸਥਾਪਤ ਕਰ ਦਿੱਤਾ।(46-47)

– ਹਜ਼ਰਤ ਮੀਆਂ ਮੀਰ ਦਾ ਸ਼ਰਧਾਲੂ ਸ਼ਾਹ ਜਹਾਨ ਦਾ ਵੱਡਾ ਪੁੱਤਰ ਦਾਰਾ ਸ਼ਿਕੋਹ ਗੁਰੂ ਗੋਬਿੰਦ ਸਿੰਘ ਵੱਲ ਮੈਤਰੀ (ਮਿੱਤਰ) ਭਾਵ ਰੱਖਦਾ ਸੀ।(48)

ਵਿਸ਼ੇਸ਼ : ਗੜ੍ਹਵਾਲ (ਸ੍ਰੀਨਗਰ) ਵਿਖੇ ਸਮਰੱਥ ਰਾਮਦਾਸ (ਮਰਹੱਟਾ-ਮਰਾਠਾ) ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ

"ਹਉ ਸੁਣਿਆ ਥਾਂ ਗੁਰੂ ਨਾਨਕ ਦੀ ਗੱਦੀ ਪਰ ਬੈਠਾ ਹੈ। ਨਾਨਕ ਗੁਰੂ ਤਿਆਗੀ ਥੇ। ਤੁਮ ਸ਼ਸ਼ਤਰ ਧਾਰਨ ਕਰੇ ਹੈ। ਘੋੜੇ ਫੌਜ ਰੱਖੀ ਹੈ। ਸੱਚਾ ਪਾਤਸ਼ਾਹ ਕਹਾਵਤ ਹੈ। ਕੈਸਾ ਸਾਧੂ ਹੈ ?"

ਗੁਰੂ ਜੀ ਨੇ ਕਿਹਾ-ਬਾਤਨ ਫਕੀਰੀ, ਜਾਤ ਅਮੀਰੀ, ਸ਼ਸ਼ਤਰ ਗਰੀਬ ਕੀ ਰੱਖਿਆ, ਜਰਵਾਣੇ ਕੀ ਭੱਖਿਆ (ਸੌਧਾ)

(ਇਹ ਰਾਮਦਾਸ ਮਰਾਠਾ ਸ਼ਿਵਾ ਜੀ ਮਰਹੱਟੇ ਦਾ ਗੁਰੂ ਬਣਿਆ ਤੇ ਉਸ ਨੂੰ ਦਿਸ਼ਾ ਪ੍ਰਦਾਨ ਕੀਤੀ) (48)

-ਦਾਬਿਸਤਾਨ-ਇ-ਮਜਾਹਿਬ ਵਿਚ ਸਿੱਖ ਧਰਮ ਦਾ ਜ਼ਿਕਰ : ਗੁਰੂ ਸਾਹਿਬ ਇਕ ਖ਼ੁਦਾ ਵਿਚ ਯਕੀਨ ਰੱਖਦੇ ਸਨ। ਉਹਨਾਂ ਦੇ ਪੈਰੋਕਾਰ ਬੁੱਤ ਪੂਜਾ ਨੂੰ ਨਹੀਂ ਮੰਨਦੇ। ਉਹ ਹਿੰਦੂਆਂ ਵਾਂਗ ਕਦੇ ਵੀ ਪੂਜਾ ਜਾਂ ਸਾਧਨਾਂ ਨਹੀਂ ਕਰਦੇ : ਉਹ ਅਵਤਾਰਾਂ ਜਾਂ ਤੀਰਥ ਯਾਤਰਾ ਜਾਂ ਸੰਸਕ੍ਰਿਤ ਜਿਸ ਨੂੰ ਦੇਵਤਿਆਂ ਦੀ ਬੋਲੀ ਕਹਿੰਦੇ ਹਨ ਵਿਚ ਵਿਸ਼ਵਾਸ ਨਹੀਂ ਕਰਦੇ। ਉਹ ਸਮਝਦੇ ਹਨ ਸਭ ਗੁਰੂ ਓਹੀ ਹਨ ਜੋ ਨਾਨਕ ਸੀ। ਜਾਤਪਾਤ ਦੀ ਪ੍ਰਵਾਹ ਏਥੋਂ ਤੱਕ ਛੱਡੀ ਹੋਈ ਹੈ ਕਿ ਬ੍ਰਾਹਮਣ ਵੀ ਸਿੱਖ ਖੱਤਰੀਆਂ ਦੇ ਚੇਲੇ ਬਣ ਗਏ ਸਨ, ਕਿਉਂਕਿ ਕੋਈ ਵੀ ਗੁਰੂ ਬ੍ਰਾਹਮਣ ਨਹੀਂ ਸੀ। 949)

– ਸੰਨ 1652 ਵਿਚ ਇਕ ਸਮੇਂ ਸ਼ਾਹਜਹਾਂ ਨੇ ਲਾਡਲੇ ਪੁੱਤਰ ਦਾਰਾਸ਼ਕੋਹ ਨੂੰ ਬਿਮਾਰੀ ਤੋਂ ਰਾਜੀ ਕਰਨ ਲਈ ਗੁਰੂ ਜੀ ਨੇ ਦੁਰਲੱਭ ਬੂਟੀਆਂ ਭੇਜੀਆਂ। ਉਸ ਪਿੱਛੋਂ ਗੁਰੂ ਜੀ ਦੇ ਸ਼ਾਹਜਹਾਨ ਨਾਲ ਸੰਬੰਧ ਬਹੁਤ ਚੰਗੇ ਹੋ ਗਏ।(50)

– ਇਕ ਅਨਪੜ੍ਹ ਝਿਊਰ ਛੱਜੂ ਰਾਮ ਨੂੰ ਪ੍ਰਚਾਰਕ ਦੇ ਤੌਰ 'ਤੇ ਜਗਨ ਨਾਥ ਪੁਰੀ (ਪਹਿਲਾਂ ਬੁੱਧ ਕੇਂਦਰ, ਫੇਰ ਹਿੰਦੂ ਕੇਂਦਰ) ਭੇਜਿਆ ਗਿਆ। ਉਸ ਦਾ ਬੇਟਾ ਹਿੰਮਤ ਪੰਜ ਪਿਆਰਿਆਂ ਵਿਚ ਸ਼ਾਮਲ ਸੀ।(52)

– 1699 ਨੂੰ ਪੰਜ ਪਿਆਰੇ ਸਾਜਣ ਦੀ ਕਾਰਵਾਈ ਦੀ ਰਿਪੋਰਟ ਅਧਿਕਾਰੀ ਗੁਲਾਮ ਮੁਹੀਓਦਦੀਨ ਨੇ ਕੀਤੀ ਤੇ ਲਿਖਿਆ-

ਉਸ ਨੇ ਹਿੰਦੂਆਂ ਦੇ ਜਾਤ ਅਤੇ ਰਿਵਾਜ਼ ਪੁਰਾਣੀਆਂ ਰੀਤਾਂ, ਵਿਸ਼ਵਾਸ ਅਤੇ ਭਰਮ ਸਭ ਖਤਮ ਕਰ ਦਿੱਤੇ ਸਨ ਅਤੇ ਇਕ ਵੱਖਰਾ

ਭਗਤੀ ਸੰਗਠਨ ਕਾਇਮ ਕੀਤਾ ਹੈ। ਇਨ੍ਹਾਂ ਵਿਚੋਂ ਕੋਈ ਚੰਗਾ ਜਾਂ ਮੰਦਾ ਨਹੀਂ ਗਿਣਿਆ ਜਾਵੇਗਾ। ਸਭ ਜਾਤਾਂ ਦੇ ਮਨੁੱਖ ਇਕੋ ਬਰਤਣ ਵਿਚੋਂ ਖਾਣਗੇ।(68)

– ਇਹ ਸੰਨ 1699 ਦੀ ਵਿਸਾਖੀ ਤੋਂ ਹੀ ਸੀ ਕਿ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੇ ਲਹੂ ਦੇ ਪਿਆਸੇ ਹੋ ਗਏ ਅਤੇ ਉਹਨਾਂ ਨੇ, ਸਿੱਖ ਪੰਥ ਜਿਸ ਨੂੰ ਉਹ ਵਰਣ ਆਸ਼ਰਮ ਧਰਮ ਦਾ ਵੈਰੀ ਸਮਝਦੇ ਸਨ, ਨੂੰ ਨਸ਼ਟ ਕਰਨ ਦਾ ਮਤਾ ਪਕਾ ਲਿਆ।(69)

– ਇਹ ਨਿਹੰਗ ਖਾਨ ਅਤੇ ਪੀਰ ਬਦਰੁਦੀਨ (ਪੀਰ ਬੁਧੂਸ਼ਾਹ) ਹੀ ਸਨ, ਜਿਨ੍ਹਾਂ ਨੇ ਗੁਰੂ ਜੀ ਦੇ ਚਮਕੌਰ ਵਿਚੋਂ ਬਚ ਕੇ ਨਿਕਲਣ ਦੇ ਸਾਰੇ ਪ੍ਰਬੰਧ ਕੀਤੇ। ਗੁਰੂ ਜੀ ਦੇ ਮਾਛੀਵਾੜੇ ਵਿਚੋਂ ਬਚ ਕੇ ਨਿਕਲ ਜਾਣ ਵਿਚ ਸਭ ਤੋਂ ਮੋਹਰੀ ਕੰਮ ਦੋ ਭਰਾਵਾਂ ਗਨੀ ਖਾਨ ਤੇ ਨਬੀ ਖਾਨ ਦਾ ਸੀ ਜੋ ਮਾਛੀਵਾੜੇ ਦੇ ਵਾਸੀ ਸਨ।(72)

– ਜਿਨ੍ਹਾਂ ਨੇ ਗੁਰੂ ਜੀ ਨੂੰ ਮਾਛੀਵਾੜੇ ਵਿਚੋਂ ਸੁਰੱਖਿਅਤ ਕੱਢਿਆ ਉਹ ਪੰਜ ਮੁਸਲਮਾਨ ਸਨ, ਕਾਜੀ (ਹਾਜੀ) ਚਿਰਾਗ ਅਲੀ ਸ਼ਾਹ ਅਜਨੇਰੀਆ, ਇਨਾਇਤ ਅਲੀ ਨੂਰਪੁਰੀਆ, ਕਾਜੀ ਪੀਰ ਮੁਹੰਮਦ ਸੋਲਵਾਲਾ, ਸੁਬੇਗ ਸ਼ਾਹ ਹਲਵਾਰੀਆ ਅਤੇ ਹਸਨ ਅਲੀ ਮਨੂ ਅਜਰੀਆਂ (ਇਹਨਾਂ ਨੂੰ ਮਗਰੋਂ ਮੁਗਲ ਅਧਿਕਾਰੀਆਂ ਵੱਲੋਂ ਤਸੀਹੇ ਦੇ ਕੇ ਮਾਰ ਦਿੱਤਾ ਗਿਆ ਸੀ।) (73)

– 16 ਦਸੰਬਰ 1705 ਨੂੰ ਗੁਰੂ ਜੀ ਰਾਇਕੋਟ ਵਿਚ ਰਾਇ ਕੱਲਾ (ਮੁਸਲਮਾਨ ਸਰਦਾਰ) ਦੇ ਸਥਾਨ 'ਤੇ ਪਹੁੰਚੇ।

– ਮਲੇਰਕੋਟਲਾ ਦਾ ਨਵਾਬ ਸ਼ੇਰ ਮੁਹੰਮਦ ਖਾਨ ਗੁਰੂ ਜੀ ਦੇ ਛੋਟੇ ਬੱਚਿਆਂ ਨੂੰ ਕੋਈ ਨੁਕਸਾਨ ਪਹੁੰਚਾਉਣ ਦੇ ਵਿਰੁੱਧ ਸੀ ਕਿਉਂਕਿ ਇਹ ਇਸਲਾਮ ਤੋਂ ਉਲਟ ਜਾਂਦਾ ਸੀ। ਦੀਵਾਨ ਸੁੱਚਾ ਨੰਦ ਭੰਡਾਰੀ ਖੱਤਰੀ ਗੁਰੂ ਜੀ ਅਤੇ ਖਾਲਸੇ ਵਿਰੁੱਧ ਜਹਿਰ ਉਗਲ ਰਿਹਾ ਸੀ। (72)

– ਜਫਰਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖਿਆ ਮੈਨੂੰ ਪਹਾੜੀ ਰਾਜਿਆਂ ਵੱਲੋਂ ਕਸ਼ਟ ਝੱਲਣੇ ਪਏ ਹਨ, ਜੋ ਬੁੱਤਾਂ ਦੇ ਪੁਜਾਰੀ ਹਨ, ਜਦ ਕਿ ਮੈਂ ਬੁੱਤ ਤੋੜਨ ਵਾਲਾ ਅਰਥਾਤ ਲੋਕਾਂ ਨੂੰ ਬੁੱਤ ਪੂਜਾ ਤੋਂ ਰੋਕਣ ਵਾਲਾ ਹਾਂ ਅਤੇ ਇਸੇ ਕਾਰਨ ਮੇਰੀਆਂ ਪਹਾੜੀ ਰਾਜਿਆਂ ਨਾਲ ਸਮੱਸਿਆਵਾਂ ਸਨ।(75)

– ਔਰੰਗਜ਼ੇਬ ਨੂੰ ਜਫਰਨਾਮਾ ਸੁਣਕੇ ਭਰਵਾਂ ਪਛਤਾਵਾ ਲੱਗਾ ਅਤੇ ਕਹਿਣ ਲੱਗਾ ਕਿ ਉਸ ਨੂੰ ਹਨੇਰੇ ਵਿਚ ਹੀ ਰੱਖਿਆ ਗਿਆ ਹੈ। ਉਸ ਨੇ ਕੁਰਾਨ ਦੇ ਪਿਛਲੇ ਪੰਨੇ ਉੱਤੇ ਲਿਖ ਕੇ ਗੁਰੂ ਜੀ ਨੂੰ ਸੱਦਾ ਦਿੱਤਾ ਕਿ ਉਸ ਨੂੰ ਆ ਕੇ ਮਿਲਣ।(75)

– ਪੰਜਾਬੀ ਜਾਂ ਉੱਤਰੀ ਭਾਰਤ ਦੇ ਹਿੰਦੂਆਂ ਦਾ ਇਕ ਭਾਗ ਤਾਂ ਖਾਲਸੇ ਦੀ ਉਤਪਤੀ ਤੋਂ ਬਿਲਕੁੱਲ ਹੀ ਰਾਜੀ ਨਹੀਂ ਸੀ, ਕਿਉਂਕਿ ਇਹ ਵਰਨ ਆਸ਼ਰਮ ਧਰਮ ਦੇ ਬ੍ਰਾਹਮਣੀ ਸੱਭਿਆਚਾਰ ਦੀਆਂ ਜੜ੍ਹਾਂ ਉੱਤੇ ਸੱਟ ਮਾਰਦਾ ਸੀ। ਇਹ ਲੋਕ ਸਿੱਖਾਂ ਦੇ ਓਨੇ ਹੀ ਵੈਰੀ ਸਨ, ਜਿੰਨੇ ਖਾਲਸੇ ਰਾਹੀਂ ਰਾਜਸੀ ਸੱਤਾ ਤੋਂ ਵਿਰਵੇ ਕੀਤੇ ਗਏ ਮੁਗਲ ਜਾਂ ਅਫਗਾਨ।(82)

– ਵਜੀਰ ਖਾਨ ਨੇ ਦੀਵਾਨ ਸੁੱਚਾ ਨੰਦ ਦੇ ਭਤੀਜੇ ਨੂੰ ਇਕ ਹਜ਼ਾਰ ਬੰਦਿਆਂ ਦੀ ਤਕੜੀ ਫੌਜ ਨਾਲ ਵੈਰੀ ਭਾਵ ਬੰਦਾ ਸਿੰਘ ਬਹਾਦਰ ਦੇ ਕੈਂਪ ਵਿਚ ਘੁਲਮਿਲ ਜਾਣ ਲਈ ਭੇਜਿਆ ਤਾਂ, ਹੋ ਸਕੇ ਤਾਂ ਬੰਦਾ ਸਿੰਘ ਨੂੰ ਮਾਰ ਦੇਵੇ ਨਹੀਂ ਤਾਂ ਉਸ ਦੀਆਂ ਫੌਜਾਂ ਵਿਚ ਸ਼ਾਮਲ ਹੋਣ ਤੋਂ ਬਾਦ ਭਗੌੜਾ ਹੋ ਜਾਵੇ।(83)

– ਇਰਵਨ ਅਨੁਸਾਰ 'ਉਸਨੇ (ਬੰਦਾ ਸਿੰਘ ਨੇ) ਨੀਵੀਆਂ ਜਾਤੀਆਂ ਦੇ ਨੀਚ ਭੰਗੀ ਜਾਂ ਚਮੜਾ ਕਮਾਉਣ ਵਾਲੇ ਭਾਰਤੀ ਵਿਚਾਰਾਂ ਅਨੁਸਾਰ ਨੀਚਾਂ ਤੋਂ ਵੀ ਨੀਚ ਵਿਚੋਂ ਆਪਣੇ ਪਰਗਣਿਆਂ ਦੇ ਥਾਣੇਦਾਰ ਅਤੇ ਤਹਿਸੀਲਦਾਰ ਵਜੋਂ ਨਿਯੁਕਤ ਕੀਤੇ। ਉਸ ਨੇ ਕਾਮਿਆਂ ਤੋਂ ਵਾਹੀ ਕਰਾਉਣ ਦੀ ਪ੍ਰਥਾ, ਨੂੰ ਬੰਦ ਕਰ ਦਿੱਤਾ ਅਤੇ ਆਮ ਵਾਹੀ ਕਰਨ ਵਾਲਿਆਂ ਕਿਸਾਨਾਂ ਨੂੰ ਉਹਨਾਂ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ। ਇਹ ਕਾਨੂੰਨ ਸਭ ਉੱਤੇ ਲਾਗੂ ਸੀ ਸਿੱਖ, ਹਿੰਦੂ ਜਾਂ ਮੁਸਲਮਾਨ।(86)

– ਗੁਲਾਮ ਮੋਹੀਉਦੁਦੀਨ ਫਤਹੂ ਰਮਾਤਨਾਮਾ–ਇ–ਸਮਧੀ (1722–23) ਨੇ ਕਿਹਾ, ਬੰਦਾ ਸਿੰਘ ਨੇ ਜਾਤਾਂ ਦੇ ਵਹਿਮਾਂ ਵਿਚੋਂ ਉਪਜੀ ਸਮਾਜਿਕ ਅਸਮਾਨਤਾ ਨੂੰ ਕਰੜੇ ਹੱਥੀਂ ਖਤਮ ਕੀਤਾ। ਸਿੱਖਾਂ ਵਿਚ ਇਸ ਹਾਰ ਤੋਂ ਪ੍ਰਹੇਜ਼ ਨੂੰ ਪੱਕੀ ਤਰ੍ਹਾਂ ਲਾਗੂ ਕੀਤਾ।(86)

– ਸਭ ਹਿੰਦੂ ਕਰਮਚਾਰੀਆਂ ਨੂੰ ਆਪਣੀਆਂ ਦਾੜੀਆਂ ਮੁਨਵਾ ਦੇਣ ਦਾ ਹੁਕਮ ਦਿੱਤਾ ਗਿਆ ਤਾਂ ਜੋ ਉਹ ਸਿੱਖਾਂ ਤੋਂ ਵੱਖਰੇ ਦਿਸਣ।

– ਬੰਦਾ ਸਿੰਘ ਨੇ ਪ੍ਰਣ ਕੀਤਾ ਅਤੇ ਐਲਾਨਿਆ ਹੈ;

ਅਸੀਂ ਮੁਸਲਮਾਨਾਂ ਉੱਤੇ ਜਬਰ ਨਹੀਂ ਕਰਦੇ ਨਾ ਹੀ ਇਸਲਾਮ ਦਾ ਵਿਰੋਧ ਕਰਦੇ ਹਾਂ। ਪਰ ਕੇਵਲ ਅੱਤਿਆਚਾਰ ਅਤੇ ਰਾਜ ਸ਼ਕਤੀ ਨੂੰ ਹੜੱਪਣ ਵਿਰੋਧ ਵਿਚ ਲੜਾਂਗੇ। ਇਸ ਅਨੁਸਾਰ ਜੋ ਕੋਈ ਮੁਸਲਮਾਨ ਉਸ ਦੇ ਪਾਸ (ਰੋਜ਼ੀ ਲਈ) ਜਾਂਦਾ ਹੈ। ਉਸ ਦੇ ਵਾਸਤੇ ਤਨਖਾਹ ਅਤੇ ਰੋਜ਼ਾਨਾ ਭੱਤਾ ਲਗਾ ਦਿੰਦਾ ਹੈ ਅਤੇ ਉਸ ਦੀ ਸੰਭਾਲ ਕਰਦਾ ਹੈ। ਬੰਦਾ ਸਿੰਘ ਨੇ ਅਜਿਹੇ ਮੁਸਲਮਾਨਾਂ ਨੂੰ ਖੁਤਬਾ ਅਤੇ ਨਮਾਜ ਪੜ੍ਹਨ ਦੀ ਇਜਾਜਤ ਵੀ ਦਿੱਤੀ ਹੋਈ ਹੈ। ਇਸ ਤਰ੍ਹਾਂ 500 ਮੁਸਲਮਾਨ ਉਸ ਦੇ ਨਾਲ ਇਕੱਠੇ ਹੋਏ ਸਨ।

ਬੰਦਾ ਸਿੰਘ ਨਾਲ ਮਿੱਤਰਤਾ ਹੋਣ ਕਰਕੇ ਇਨ੍ਹਾਂ ਨੂੰ ਬਦਬਖਤਾਂ (ਸਿੱਖਾਂ) ਦੀ ਫੌਜ ਵਿਚ ਬਾਂਗ ਦੇਣ ਅਤੇ ਨਮਾਜ ਗੁਜਾਰਨ ਦੀ ਵੀ ਖੁੱਲ੍ਹ ਹੈ।(87)

(ਬਾਦਸ਼ਾਹ) ਫਰੁਸੀਅਰ ਨੇ 1716 ਵਿਚ ਹਰੇਕ ਸਿੱਖ ਦੇ ਸਿਰ ਦਾ ਮੁੱਲ ਨੀਯਤ ਕੀਤਾ (ਉਸਨੇ) ਉਪਰਲੀ ਜਾਤੀ ਦੇ ਹਿੰਦੂਆਂ, ਖੱਤਰੀਆਂ, ਬ੍ਰਾਹਮਣਾਂ ਅਤੇ ਬਾਣੀਆਂ ਨੂੰ ਰਾਜ ਪ੍ਰਬੰਧ ਵਿਚ ਨਿਯੁਕਤ ਕਰ ਲਿਆ।

(ਵਿਸ਼ੇਸ਼) ਉਸ ਨੇ ਗੰਗੂ ਦੇ ਪੁੱਤਰ ਰਾਜ ਕੌਲ ਨੂੰ ਇਵਜਾਨੇ ਵਿਚ ਦਿੱਲੀ ਦੇ ਇੱਕ ਉਪ ਨਗਰ ਅੰਧਾ ਮੁਗਲ ਵਿਚ ਨਹਿਰ ਦੇ ਕੰਢੇ ਕੁਝ ਜਾਗੀਰ ਵਜੋਂ ਸਰਕਾਰੀ ਜ਼ਮੀਨ ਦੇ ਦਿੱਤੀ। ਇਸ 'ਤੇ ਪਰਦਾ ਪਾਉਣ ਵਾਸਤੇ ਉਸ ਨੇ ਆਪਣੇ ਨਾਂਅ ਨਾਲੋਂ ਝਟਪਟ ਕੌਲ ਹਟਾ ਕੇ, ਇਸ ਦੀ ਥਾਂ ਨਹਿਰੂ ਨਾਮ ਲਗਾ ਲਿਆ, ਇਹ ਜਗੀਰ ਨਹਿਰ ਦੇ ਕੰਢੇ ਹੋਣ ਕਰਕੇ।(89)

– ਮੁਗਲਾਂ ਅਤੇ ਸਿੱਖਾਂ ਦੀਆਂ ਲੜਾਈਆਂ ਵਿਚੋਂ ਸਭ ਤੋਂ ਵੱਧ ਸਭ ਉਪਰਲੀ ਜਾਤ ਦੇ ਹਿੰਦੂਆਂ ਨੂੰ ਹੋਇਆ।(89)

– ਇਹ ਵਿਚਾਰ ਭਈ ਮਨੀ ਸਿੰਘ (ਪਛੜੀ ਜਾਤੀ ਅਛੂਤ) ਨੇ ਸਿੱਖ ਮਨਾਂ ਵਿਚ ਦ੍ਰਿੜ੍ਹ ਕਰਵਾਇਆ ਕਿ ਸ਼ਬਦ ਜੋ ਸੰਪੂਰਨ ਆਦਿ

ਗ੍ਰੰਥ ਵਿਚ ਅੰਕਿਤ ਹੈ, ਬਿਨਾਂ ਕਿਸੇ ਭੇਦਭਾਵ ਦੇ, ਭਗਤਾਂ ਦੀ ਬਾਣੀ ਸਮੇਤ ਹੀ ਗੁਰੂ ਹੈ। ਇਸ ਦਾ ਸੰਪੂਰਨ ਰੂਪ ਵਿਚ ਹੀ ਮਾਣ ਅਤੇ ਸਤਿਕਾਰ ਕਰਨਾ ਹੈ।(90)

– ਇਹ ਕਹਾਣੀ 1726 ਦੇ ਕਰੀਬ ਦੀ ਹੈ ਜਦੋਂ ਸਾਹਿਬ ਰਾਇ ਨੇ ਸਿੱਖਾਂ ਨੂੰ ਕਿਹਾ 'ਤੁਸੀਂ ਮੇਰੇ ਘੋੜਿਆਂ ਦੀ ਤੁਹਾਡੇ ਖੇਤਾਂ ਵਿਚ ਵੜ ਆਉਣ ਦੀ ਗੱਲ ਕਰਦੇ ਹੋ, ਮੈਂ ਦੱਸਦਾ ਹਾਂ, ਕਿ ਮੇਰੀ ਕੈਂਚੀ ਤੁਹਾਡੀਆਂ ਦਾਹੜੀਆਂ ਅਤੇ ਲੰਬੇ ਵਾਲਾਂ ਵਿਚ ਵੜ ਆਵੇਗੀ। (91)

– ਜੰਡਿਆਲੇ ਦੇ ਹਰਭਗਤ ਨਿਰੰਜਨੀਆ, ਛੀਨੇ ਦਾ ਕਰਮਾਂ ਤੇ ਹੋਰਨਾਂ ਨੇ ਜ਼ਕਰੀਆ ਖਾਨ ਨੂੰ ਸਲਾਹ ਦਿੱਤੀ ਕਿ ਇਸ ਮੌਕੇ ਦਾ ਲਾਭ ਲੈ ਕੇ ਉਹ ਮੇਲੇ ਵਿਚ 'ਕੱਠੇ ਹੋਏ ਸਨ।

1. ਖਾਲਸਿਆਂ ਨੂੰ ਮੌਤ ਦੇ ਘਾਟ ਉਤਾਰ ਦੇਵੇ।(92)

2. ਦੀਵਾਨ ਲਖਪਤ ਰਾਏ ਨੇ ਜਿਵੇਂ ਬਿਉਂਤ ਬਣਾਈ ਸੀ ਹਮਲਾ ਕਰ ਦਿੱਤਾ ਪਵਿੱਤਰ ਅਤੇ ਸਰੋਵਰ ਵਿਚ ਇਸ਼ਨਾਨ ਕਰ ਰਹੇ ਅਤੇ ਬਾਹਰ ਬੈਠੇ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।(93)

3. ਇਹ ਹਿੰਦੂ ਸੁਝਾਅ ਦੇਣ ਲਈ ਸਭ ਤੋਂ ਅੱਗੇ ਸਨ ਕਿ ਜਾਂ ਤਾਂ ਭਾਈ ਮਨੀ ਸਿੰਘ ਨੂੰ ਮੁਸਲਮਾਨ ਬਣਾ ਲਿਆ ਜਾਵੇ ਜਾਂ ਮਾਰ ਦਿੱਤਾ ਜਾਵੇ।

– ਇਸ ਤਰ੍ਹਾਂ ਭਾਈ ਮਨੀ ਸਿੰਘ ਦੇ ਅੰਗ-ਅੰਗ ਕੱਟ ਕੇ ਟੋਟੇ-ਟੋਟੇ ਕਰ ਦੇਣ ਦਾ ਹੁਕਮ ਹੋ ਗਿਆ।(93)

– ਸਿੱਖਾਂ ਦੇ ਸਿਰਾਂ ਦਾ ਸ਼ਿਕਾਰ ਇਕ ਲਾਹੇਵੰਦ ਕਾਰ-ਵਿਹਾਰ ਬਣ ਗਿਆ, ਜੋ ਪ੍ਰਮੁੱਖ ਬੰਦੇ ਸਿੱਖਾਂ ਦੇ ਸਿਰਾਂ ਵਾਸਤੇ ਛਾਪੇ ਮਾਰ ਰਹੇ ਸਨ ਉਹ ਸਨ ਛੀਨੇ ਦਾ ਕਰਮਾਂ, ਤਲਵੰਡੀ ਦਾ ਰਾਮ ਰੰਧਾਵਾ, ਨੌਸ਼ਹਿਰਾ ਡੱਲਾ ਦਾ ਸਾਹਿਬ ਰਾਇ ਸੰਧੂ, ਜੰਡਿਆਲੇ ਦਾ ਹਰਭਗਤ ਨਿਰੰਜਨੀਆਂ ਅਤੇ ਸਾਈ ਦਾਸ, ਜੋਧ ਨਗਰ ਦਾ ਧਰਮ ਦਾਸ ਟੋਪੀ ਸਭ ਹਿੰਦੂ ਤੇ ਮੰਡਿਆਲਾ ਦਾ ਮੱਸਾ ਰੰਗੜ ਮੁਸਲਮਾਨ।

– ਉਨ੍ਹਾ ਨੇ ਸਿੱਖਾਂ ਦੇ ਸਿਰਾਂ ਦੇ 195 ਭਰੇ ਗੱਡੇ ਲੈ ਆਂਦੇ ਇਨਾਮ ਵਾਸਤੇ। ਮੀਰਾਂ ਕੋਟ ਦੇ ਮਹਿਤਾਬ ਸਿੰਘ ਤੇ ਮਾੜੀ ਕੰਬੋ ਦੇ ਸੁੱਖਾ ਸਿੰਘ ਨੇ ਅਗਸਤ 1740 ਵਿਚ ਮੱਸੇ ਰੰਗੜ ਦਾ ਸਿਰ ਵੱਢਿਆ ਪਰ ਹਰਭਗਤ ਸਿੰਘ ਨਿਰੰਜਨੀਏ ਦੀ ਸਹਾਇਤਾ ਨਾਲ ਮਹਿਤਾਬ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਚਰਖੜੀ 'ਚ ਚੜ੍ਹਾ ਕੇ ਮਾਰ ਦਿੱਤਾ ਗਿਆ। ਏਸੇ ਦੀ ਸ਼ਿਕਾਇਤ ਉੱਤੇ ਭਾਈ ਤਾਰੂ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ।

ਨਵਾਬ ਜਕਰੀਆ ਖਾਨ ਨੇ ਉਸ ਦੇ ਸਿਰ ਦੀ ਖੋਪੜੀ ਲਾਹ ਦੇਣ ਦਾ ਹੁਕਮ ਕੀਤਾ। ਹਵਾਲੇ (95) ਮੁਤਾਬਕ ਇਹ ਸਾਰਾ ਕੰਮ ਨਿਰੰਜਨੀਏ ਨੇ ਕਰਵਾਇਆ।

–ਪਹਿਲਾ ਘਲੂਘਾਰਾ ਕਰਨ ਵਾਲੇ ਦਾ ਨਾਂ ਹੈ, ਲਖਪਤ ਰਾਏ, ਜਿਸ ਨੇ ਹਜ਼ਾਰਾਂ ਸਿੱਖ ਮਾਰੇ ਅਤੇ ਪ੍ਰਣ ਕੀਤਾ ਕਿ ਸਿੱਖਾਂ ਨੂੰ ਇਤਿਹਾਸ ਦੇ ਪੱਤਰਿਆਂ 'ਚੋਂ ਮਿਟਾ ਦਿੱਤਾ ਦੇਣਾ ਹੈ।

– ਕਾਜੀ ਨੂਰ ਮਹਿਮਦ ਨੇ ਲਿਖਿਆ, ਸਿੱਖ ਸੁੰਦਰਤਾ ਦੇ ਪੁੰਜ ਮਨੁੱਖ, ਅਤੇ ਪੰਜਾਬ ਦੇ ਲੋਕਾਂ ਦੇ ਹਰਮਨ ਪਿਆਰੇ ਸਨ।

ਉਸ ਨੇ ਲਿਖਿਆ, ਸਿੱਖ ਧਰਮ ਹਿੰਦੂਆਂ ਨਾਲੋਂ ਵੱਖਰਾ, ਨਿਆਰਾ ਧਰਮ ਹੈ। ਉਸ ਦੇ ਕਥਨ ਅਨੁਸਾਰ

1. ਉਹ ਇਕ ਬੁਜ਼ਦਿਲ ਨੂੰ ਕਦੇ ਨਹੀਂ ਮਾਰਦੇ। ਯੁੱਧ ਖੇਤਰ ਵਿਚ ਭੱਜਦਿਆਂ ਦਾ ਰਾਹ ਨਹੀਂ ਰੋਕਦੇ।

2. ਉਹ ਇਸਤਰੀਆਂ ਦੀ ਪਵਿੱਤਰਤਾ ਦਾ ਸਤਿਕਾਰ, ਆਪਣੇ ਧਰਮ ਅਤੇ ਆਪਣੀ ਵਡਿਆਈ ਦਾ ਅੰਗ ਸਮਝ ਕੇ ਕਰਦੇ ਹਨ। ਉਹਨਾਂ ਵਿਚ ਵਿਭਚਾਰ ਹੈ ਹੀ ਨਹੀਂ।

3. ਉਹ ਇਸਤਰੀ ਤੋਂ ਉਸ ਦਾ ਸੋਨਾ ਗਹਿਣਾ ਨਹੀਂ ਲੁੱਟਦੇ। ਭਾਵੇਂ ਉਹ ਇਕ ਰਾਣੀ ਹੋਵੇ ਜਾਂ ਇਕ ਗੋਲੀ।

4. ਉਹ ਕਦੇ ਚੋਰੀ ਨਹੀਂ ਕਰਦੇ ਅਤੇ ਉਹ ਚੋਰ ਜਾਂ ਵਿਭਚਾਰੀ ਦੀ ਸੰਗਤ ਨਹੀਂ ਕਰਦੇ।

5. ਜਦੋਂ ਉਹ ਖੁਸ਼ੀਆਂ ਮਨਾਉਂਦੇ ਹਨ ਤਾਂ ਉਹ ਹਾਕਮ ਤੋਂ ਵੀ ਵੱਧ ਦਾਨੀ ਹੁੰਦੇ ਹਨ।(101)

– ਸਾਹ ਆਲਮ ਨੇ ਬਘੇਲ ਸਿੰਘਦੇ ਕਹਿਣ 'ਤੇ ਇਕ ਫੁਰਮਾਨ ਜਾਰੀ ਕੀਤਾ ਕਿ ਸਭ ਜਾਗੀਰਦਾਰ ਸਨਦਾਂ ਲਿਆ ਕੇ ਵਿਖਾਉਣ। (ਗੰਗੂ ਦੇ ਵਾਰਸ) ਨਹਿਰੂਆਂ ਨੇ ਆਪਣੀ ਸਨਦ ਹਾਜ਼ਰ ਨਹੀਂ ਕੀਤੀ ਤੇ ਉਹਨਾਂ ਦੀ ਜਗੀਰ ਖੁੱਸ ਗਈ।(ਸਿੱਟੇ ਵਜੋਂ) ਉਹਨਾਂ ਦੀ ਕੱਟੜ ਸਿੱਖ ਵਿਰੋਧਤਾ ਵਿਰਸੇ ਵਿਚ ਚੱਲ ਪਈ।(104)

– (ਰਣਜੀਤ ਸਿੰਘ ਦੇ ਰਾਜ ਉਪਰੰਤ)

ਖਾਲਸੇ ਅੰਦਰ ਬ੍ਰਾਹਮਣਾਂ ਦੇ ਵੜ ਆਉਣ ਦਾ ਸਿੱਧਾ ਅਸਰ ਸਿੱਖਾਂ ਵਿਚ ਬਰਾਬਰਤਾ ਦੇ ਸੰਕਲਪ ਨੂੰ ਢਾਅ ਲੱਗਣ ਦਾ ਹੋਇਆ। ਇਸ ਨੇ ਸਿੱਖਾਂ ਦੇ ਇਕੱਠੇ ਰਲ ਕੇ ਕੰਮ ਕਰਨ ਦੇ ਸੁਭਾਅ ਉੱਤੇ ਲੱਕ ਤੋੜਵੀਂ ਸੱਟ ਮਾਰੀ। ਖਾਲਸੇ ਦੀਆਂ ਸਾਰੀਆਂ ਮੁਸ਼ਕਲਾਂ ਅਤੇ ਖਰਾਬੀਆਂ ਦਾ ਮੂਲ ਇਹੋ ਕਾਰਨ ਸੀ।(108)

– ਉਸ ਨੇ (ਰਾਜਾ ਰਾਣਜੀਤ ਸਿੰਘ ਨੇ) ਆਪਣੀ ਰਾਜ ਸ਼ਕਤੀ ਦੇ ਧੁਰੇ ਡੋਗਰਿਆਂ ਅਤੇ ਬ੍ਰਾਹਮਣਾਂ ਦੇ ਹੱਥਾਂ ਵਿਚ ਫੜਾ ਦਿੱਤੇ। ਜੋ ਪੰਜਾਬ ਤੋਂ ਬਾਹਰ ਦੇ ਲੋਕ ਸਨ। ਉਹ ਤਾਂ ਘੁਸਪੈਠੀਏ ਸਨ ਤੇ ਖਾਲਸਾ ਕੌਮ ਦੇ ਲੰਮੇ ਸਮੇਂ ਤੋਂ ਵੈਰੀ।(111)

– ਇਹਨਾਂ ਤੋਂ ਤਿੱਖੇ ਉਲਟ ਸਨ ਫਕੀਰ ਭਰਾ ਵਿਦੇਸ਼ੀ ਮਾਮਲਿਆਂ ਦਾ ਮੰਤਰੀ ਅਜੀਜ਼ਦੀਨ, ਅੰਦਰੂਨੀ ਮਾਮਲਿਆਂ ਦਾ ਮੰਤਰੀ ਨੂਰੁਦੀਨ ਅਤੇ ਫੌਜਦਾਰ ਇਮਾਨਦੁੱਦੀਨ ਲਾਹੌਰ ਦੇ ਇਕ ਪ੍ਰਸਿੱਧ ਹਕੀਮ ਅਤੇ ਧਰਮਾਤਮਾ ਸੱਯਦ ਗੁਲਾਮ ਮੁਹੰਮਦ ਬੁਖਾਰੀ ਦੇ ਪੁੱਤਰ। ਇਹਨਾਂ ਵਿਚ ਕੀਤੇ ਭਰੋਸੇ ਦੀ ਉਹਨਾਂ ਨੇ ਗਲਤ ਵਰਤੋਂ ਕਦੇ ਨਹੀਂ ਕੀਤੀ। ਉਹ ਸੁੱਚੇ ਆਚਰਣ ਦੇ ਮਾਲਕ ਸਾਬਤ ਹੋਏ।(112)

– ਕੁੱਲ ਮਿਲਾ ਕੇ ਉਸ ਨੇ (ਰਣਜੀਤ ਸਿੰਘ ਨੇ) ਹਿੰਦੂ ਮੰਦਰਾਂ ਨੂੰ ਏਸ ਤਰ੍ਹਾਂ, 16 ਕੁਇੰਟਲ ਸੋਨਾ ਦਾਨ ਕੀਤਾ।(112)

– ਉਸ ਦੀ ਮੌਤ ਤੋਂ ਬਾਅਦ ਚਾਰ ਹਿੰਦੂ ਰਾਣੀਆਂ ਅਤੇ ਸੱਤ ਬਾਂਦੀਆਂ ਉਸ ਦੀ ਚਿਖਾ 'ਤੇ ਸਤੀ ਹੋਈਆਂ।

– ਖੜਕ ਸਿੰਘ ਨੂੰ ਧਿਆਨ ਸਿੰਘ ਡੋਗਰਾ ਦੇ ਹੁਕਮ ਤੇ ਸ਼ਰਾਬ ਵਿਚ ਚਿੱਟਾ ਸਿੱਕਾ ਮਿਲਾ ਕੇ ਦਿੱਤਾ ਜਾਂਦਾ ਰਿਹਾ। ਖੜਕ ਸਿੰਘ ਦੀਆਂ ਦੋ ਹਿੰਦੂ ਰਾਣੀਆਂ ਅਤੇ 11 ਬਾਂਦੀਆਂ ਨੂੰ ਧੂਅ ਕੇ ਉਸ ਦੀ ਚਿਖਾ (5 ਨਵੰਬਰ 1840) ਵਿਚ ਸੁੱਟ ਦਿੱਤਾ ਗਿਆ।

ਨੌਨਿਹਾਲ ਸਿੰਘ ਦਾ ਸਿਰ ਤੋੜ ਦਿੱਤਾ ਗਿਆ ਅਤੇ ਉਸ ਦੀ ਮੌਤ ਹੋ ਗਈ। (117)

– ਰਾਜਾ ਧਿਆਨ ਸਿੰਘ ਦੇ ਹੁਕਮ ਨਾਲ ਮਹਾਰਾਣੀ (ਚਾਂਦ ਕੌਰ, ਨੌਨਿਹਾਲ ਸਿੰਘ ਦੀ ਮਾਂ) ਦੀਆਂ ਬਾਂਦੀਆਂ ਨੇ 11 ਜੂਨ 1842 ਨੂੰ ਅੱਧੀ ਰਾਤ ਵੇਲੇ ਚੱਕੀ ਦੇ ਪੁੜ ਨਾਲ ਉਸ ਦਾ ਸਿਰ ਫੇਹ ਦਿੱਤਾ। ਉਹਨਾਂ ਬਾਂਦੀਆਂ ਨੂੰ ਵੀ ਅਗਲੇ ਦਿਨ ਮੌਤ ਦੇ ਘਾਟ ਉਤਾਰ ਦਿੱਤਾ ਗਿਆ। (118)

– ਇਕ ਦਿਨ ਜਦ ਸ਼ੇਰ ਸਿੰਘ (ਮਹਾਰਾਜਾ) ਸ਼ਰਾਬ ਵਿਚ ਮਸਤ ਸੀ ਤਾਂ ਉਹਨਾਂ ਨੇ ਉਸ ਤੋਂ ਧਿਆਨ ਸਿੰਘ ਦੀ ਮੌਤ ਉੱਤੇ ਦਸਤਖਤ ਕਰਵਾ ਲਏ।

– ਧਿਆਨ ਸਿੰਘ ਨੇ 15 ਸਤੰਬਰ 1843 ਨੂੰ ਮਹਾਰਾਜ ਦੀ ਮੌਤ ਦੇ ਵਰੰਟ ਜਾਰੀ ਕਰ ਦਿੱਤੇ। ਅਜੀਤ ਸਿੰਘ ਨੇ ਸ਼ੇਰ ਸਿੰਘ (ਮਹਾਰਾਜਾ) ਨੂੰ ਗੋਲੀ ਮਾਰ ਦਿੱਤੀ ਅਤੇ ਫਿਰ ਉਸ ਦਾ ਸਿਰ ਵੱਡ ਦਿੱਤਾ ਗਿਆ।

ਜਦ ਕਿ ਲਹਿਣਾ ਸਿੰਘ (ਵੈਰੀ ਜਮਾਤ) ਨੇ ਉਸ ਦੇ 12 ਸਾਲ ਦੇ ਯੁਵਰਾਜ ਪਰਤਾਪ ਸਿੰਘ ਨੂੰ ਕਤਲ ਕਰ ਦਿੱਤਾ। ਉਸ ਪਿੱਛੋਂ ਇਹਨਾਂ (ਦੂਜੀ ਜੁੰਡਲੀ) ਨੇ ਧਿਆਨ ਸਿੰਘ ਨੂੰ ਮਾਰ ਦਿੱਤਾ।

– ਅੰਗਰੇਜ਼ਾਂ ਸਿੱਖਾਂ ਦੀ ਪਹਿਲੀ ਜੰਮ ਤੋੜ ਤੱਕ ਗੱਦਾਰੀ, ਵਿਸਾਹਘਾਤ ਅਤੇ ਨਾ ਫਰਮਾਬਰਦਾਰੀ ਦੇ ਦਾਗਾਂ ਨਾਲ ਭਰੀ ਪਈ ਸੀ। ਜਿਨ੍ਹਾਂ ਦਾ ਸਾਹਮਣਾ ਖਾਲਸਾ ਫੌਜਾਂ ਨੂੰ ਬ੍ਰਾਹਮਣਾਂ ਅਤੇ ਡੋਗਰਿਆਂ ਹੱਥੋਂ ਕਰਨਾ ਪਿਆ। (121)

– 1849 ਤੱਕ ਬ੍ਰਾਹਮਣੀ ਮੱਤ ਨੇ ਸਿੱਖਾਂ ਦੀਆਂ ਨਾਂ ਕੇਵਲ ਰਾਜਸੀ ਅਭਿਲਾਸ਼ਾਵਾਂ ਨੂੰ ਚੂਰ-ਚੂਰ ਕਰ ਦਿੱਤਾ ਸਗੋਂ ਸਿੱਖ ਧਰਮ ਦੀ ਧੁਰ ਨੀਹਾਂ ਨੂੰ ਹਿਲਾ ਦਿੱਤਾ। (124)

ਅੰਗਰੇਜ਼ ਡਾ. ਟਰੰਪ ਦਾ ਨਿਰਨਾ : ਸਿੱਖ ਧਰਮ ਇਕ ਮਰ ਰਿਹਾ ਧਰਮ ਹੈ, ਹਿੰਦੂ ਧਰਮ ਦੀ ਜਾਨ ਲੇਵਾ ਪਕੜ ਵਿਚ। ਇਹ (ਹਿੰਦੂ ਧਰਮ) ਇਸ (ਸਿੱਖ ਧਰਮ) ਨੂੰ ਛੇਤੀ ਹੀ ਆਪਣੀ ਲਪੇਟ ਵਿਚ ਲੈ ਲਵੇਗਾ। ਸਿੱਖ ਧਰਮ ਖੀਣ ਹੋ ਰਿਹਾ ਧਰਮ ਹੈ, ਜੋ ਛੇਤੀ ਹੀ ਇਤਿਹਾਸ ਦੇ ਪਤਰਿਆਂ ਵਿਚ ਹੀ ਰਹਿ ਜਾਵੇਗਾ। (132)

– ਸ਼ਰਧਾ ਰਾਮ ਫਲੌਰੀ ਨੇ ਗੁਰੂ ਕਾ ਬਾਗ ਅੰਮ੍ਰਿਤਸਰ ਵਿਚ ਦਿੱਤੇ ਆਪਣੇ ਭਾਸ਼ਨ ਵਿਚ ਗੁਰੂ ਨਾਨਕ ਦੇਵ ਉੱਤੇ ਅਯੋਗ ਹੱਲੇ ਕੀਤੇ। (136)

ਨਤੀਜਾ ਲਹਿਰ ਸਿੰਘ ਸਭਾ- ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਵੱਲੋਂ ਚਲਾਈ ਗਈ ਸਿੰਘ ਸਭਾ ਲਹਿਰ। ਪੁਜਾਰੀ ਟੋਲੇ ਦਾ ਪ੍ਰਤੀਕਰਮ-

1. ਪ੍ਰੋ. ਗੁਰਮੁਖ ਸਿੰਘ ਨੇ ਗੁਰੂ ਸਾਹਿਬਾਨ ਦੀ ਅੰਸ ਬੇਦੀਆਂ, ਭੱਲੇ, ਬਾਵੇ ਤੇ ਸੋਢੀਆਂ ਲਈ ਨਿਰਾਦਰ ਦੀ ਭਾਵਨਾ ਵਿਖਾਈ ਹੈ।
2. ਲਾਹੌਰ ਦੀ ਸਿੰਘ ਸਭਾ ਨੇ ਇਕ ਮੁਸਲਮਾਨ ਨੂੰ ਅੰਮ੍ਰਿਤ ਛਕਾ ਕੇ ਸਿੱਖ ਸੰਗਤ ਵਿਚ ਮਿਲਾ ਲਿਆ ਹੈ।
3. ਨੀਵੀਂ ਜਾਤ ਦੇ ਚੂਹੜਿਆਂ, ਮੋਚੀਆਂ ਅਤੇ ਮੁਸਲਮਾਨਾਂ ਨੂੰ ਇਕੋ ਬਾਟੇ ਨੂੰ ਮੂੰਹ ਲਾ ਕੇ ਅੰਮ੍ਰਿਤ ਛਕਾਇਆ ਹੈ

ਨਤੀਜਾ :

1. ਮਤਿਆਂ ਅਧੀਨ 18 ਮਾਰਚ 1887 ਨੂੰ ਅਕਾਲ ਤਖਤ ਅੰਮ੍ਰਿਤਸਰ ਤੋਂ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕ ਦੇਣ ਲਈ ਹੁਕਮ ਜਾਰੀ ਕਰਵਾ ਦਿੱਤਾ ਗਿਆ। (134)
2. ਇਹ ਪੁਨਰ ਜੀਵਨਵਾਦੀ ਸਿੱਖ ਸਨ ਸਣੇ ਕੰਵਰ ਬਿਕਰਮ ਸਿੰਘ, ਜੋ ਇੱਥੋਂ ਦੇ ਵਸਨੀਕ ਬੰਗਾਲੀਆਂ ਅਤੇ ਕੁਝ ਪੰਜਾਬੀ ਹਿੰਦੂਆਂ ਨਾਲ ਰਲ ਕੇ ਸਵਾਮੀ ਦਯਾ ਨੰਦ (ਸਰਸਵਤੀ) ਨੂੰ ਪੰਜਾਬ ਲਿਆਉਣ ਅਤੇ ਆਰੀਆ ਸਮਾਜ ਨੂੰ ਹੱਲਾਸ਼ੇਰੀ ਦੇਣ ਦਾ ਵਸੀਲਾ ਬਣੇ।

ਸਿੱਟਾ :

25 ਨਵੰਬਰ 1888 ਨੂੰ ਲਾਹੌਰ ਵਿਖੇ ਆਰੀਆ ਸਮਾਜ ਦੀ ਵਰ੍ਹੇਗੰਢ ਸਮੇਂ ਲਾਲਾ ਗੁਰੂ ਦੱਤ ਅਰੋੜਾ ਨੇ ਆਪਣੇ ਭਾਸ਼ਣ ਵਿਚ ਕਿਹਾ;

1. ਜੇ ਸਵਾਮੀ ਦਯਾ ਨੰਦ ਨੇ ਗੁਰੂ ਨਾਨਕ ਦੇਵ ਜੀ ਨੂੰ ਇਕ ਦੰਭੀ ਕਿਹਾ ਹੈ ਤਾਂ ਕੀ ਫਰਕ ਪੈਂਦਾ ਹੈ। ਸਵਾਮੀ ਜੀ ਦੇ ਹੱਥਾਂ ਵਿਚ ਵੇਦਾਂ ਦਾ ਸਾਰ ਸੀ।
2. ਗੁਰੂ ਗੋਬਿੰਦ ਸਿੰਘ ਸਾਡੇ ਮਹਾਂਰਿਸ਼ੀ ਸਵਾਮੀ ਦਯਾਨੰਦ ਸਰਸਵਤੀ ਦੇ ਸੌਵੇਂ ਹਿੱਸੇ ਵਰਗਾ ਵੀ ਨਹੀਂ ਸੀ। (139)

ਆਰੀਆ ਸਮਾਜੀਆਂ ਨੇ ਕਿਹਾ ਕਿ ਸਿੱਖ ਹਿੰਦੂ ਧਰਮ ਦਾ ਹੀ ਇਕ ਫਿਰਕਾ ਹਨ, ਇਕ ਵੱਖਰਾ ਧਰਮ ਨਹੀਂ।

ਪਰ ਮੈਕਾਲਫ ਨੇ ਲਿਖਿਆ-('ਦੀ ਸਿੱਖ ਰਿਲੀਜ਼ਨ ਐਂਡ ਇਟਸ ਐਡਵਾਂਟੇਜ ਟੂ ਦਾ ਸਟੇਟ' ਵਿਚ ਕਿਹਾ।)

ਅਸੀਂ ਵੇਖਿਆ ਹੈ ਕਿ ਸਿੱਖ ਧਰਮ ਮੂਰਤੀ ਪੂਜਾ, ਪਾਖੰਡ, ਜਾਤਾਂ ਦਾ ਭੇਦ ਭਾਵ, ਇਸਤਰੀਆਂ ਦਾ ਸਤੀ ਹੋਣਾ, ਸ਼ਰਾਬ ਤੇ ਹੋਰ ਨਸ਼ਿਆਂ ਦੇ ਸੇਵਨ, ਤੰਬਾਕੂ ਪੀਣਾ, ਬੱਚਿਆਂ ਨੂੰ ਮਾਰ ਦੇਣਾ, ਹਿੰਦੂਆਂ ਦੇ ਪਵਿੱਤਰ ਦਰਿਆਵਾਂ ਅਤੇ ਸਰੋਵਰਾਂ ਦੀ ਯਾਤਰਾ ਕਰਨੀ, ਇਹ ਸਭ ਮਨ੍ਹਾਂ ਕਰਦਾ ਹੈ। (141)

– ਲਾਲਾ ਠਾਕਰ ਦਾਸ ਅਤੇ ਬਾਬਾ ਨਰੈਣ ਸਿੰਘ ਨੇ ਸੰਨ 1899 ਵਿਚ ਪ੍ਰਕਾਸ਼ਤ ਹੋਏ ਪੈਂਫਲਟਾਂ 'ਸਿੱਖ ਹਿੰਦੂ ਹੈ' ਵਿਚ ਉਸ ਦੀ (ਭਾਈ ਜਗਤ ਸਿੰਘ ਆਰੀਆ ਸਮਾਜੀ ਦੀ) ਪ੍ਰੋੜ੍ਹਤਾ ਕੀਤੀ, ਜੋ ਕਹਿੰਦਾ ਸੀ ਕਿ ਸਿੱਖ ਧਰਮ ਆਰੀਆ ਸਮਾਜ ਦਾ ਕੇਵਲ ਪੂਰਬਲਾ ਰੂਪ ਹੀ ਹੈ।

ਜਿਸ ਦੇ ਪ੍ਰਤੀਕਰਮ ਵਿਚ ਭਾਈ ਕਾਨ੍ਹ ਸਿੰਘ ਨੇ 'ਹਮ ਹਿੰਦੂ, ਨਹੀਂ' ਲਿਖਿਆ।

ਸਿੰਘ ਸਭਾ ਲਹਿਰ ਦਾ ਅਸਰ :

ਹਰਿਮੰਦਰ ਸਾਹਿਬ ਦੇ ਮੈਨੇਜਰ/ਸਰਬਰਾਹ ਅਰੂੜ ਸਿੰਘ ਨੇ ਹਰਿਮੰਦਰ ਸਾਹਿਬ ਅਤੇ ਇਸ ਦੇ ਚੌਗਿਰਦੇ ਵਿਚੋਂ 1905 ਵਿਚ ਹਿੰਦੂ ਮੂਰਤੀਆਂ ਹਟਾਉਣ ਦਾ ਹੁਕਮ ਦਿੱਤਾ। ਹਿੰਦੂ, ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਪਿੱਛੋਂ ਹਿੰਦੂ ਦੇਵਤਿਆਂ ਦੀ ਪੂਜਾ ਕਰਦੇ ਸਨ, ਜਿਨ੍ਹਾਂ ਰਸਮਾਂ 'ਤੇ ਬ੍ਰਾਹਮਣ ਪ੍ਰੋਹਿਤ ਹੁੰਦੇ ਸਨ।

ਅਫਗਾਨੀ ਬਾਦਸ਼ਾਹ-ਅਫਗਾਨਿਸਤਾਨ ਦੇ ਬਾਦਸ਼ਾਹ ਅਬਦੁਰ ਰਹਿਮਾਨ ਨੇ 1905 ਵਿਚ ਇਕ ਪ੍ਰਭਾਵਸ਼ਾਲੀ ਫੈਸਲੇ ਵਿਚ ਹਿੰਦੂਆਂ ਦੀ ਕਾਬਲ ਵਿਚ ਧਰਮਸ਼ਾਲਾ (ਗੁਰਦੁਆਰਾ ਹਰਿ ਰਾਇ) ਵਿਚ ਮੂਰਤੀਆਂ ਰੱਖਣ ਬਾਰੇ ਅਪੀਲ ਨੂੰ ਖਾਰਜ ਕਰ ਦਿੱਤਾ।

ਬਾਦਸ਼ਹ ਨੇ ਨਾਲ ਇਹ ਵੀ ਕਿਹਾ ਕਿ ਹਿੰਦੂਆਂ ਦਾ ਸਿੱਖ ਧਾਰਮਿਕ ਅਸਥਾਨਾਂ ਨਾਲ ਕੋਈ ਵਾਸਤਾ ਨਹੀਂ। ਜਿਸ ਤਰ੍ਹਾਂ ਸਿੱਖਾਂ ਦਾ ਹਿੰਦੂ ਠਾਕਰਦੁਆਰਿਆਂ ਜਾਂ ਸ਼ਿਵਦੁਆਰਿਆਂ ਨਾਲ ਕੋਈ ਸੰਬੰਧ ਨਹੀਂ।(144)

-ਟਿੱਕਾ ਰਿਪੁਦਮਨ ਸਿੰਘ (ਮਹਾਰਾਜ ਨਾਭਾ) ਵੱਲੋਂ ਸੈਂਟਰਲ ਲੈਜਿਸਲੇਟਿਵ ਕੌਂਸਲ ਵਿਚ ਆਨੰਦ-ਮੈਰਿਜ (ਅਨੰਦ ਕਾਰਜ) ਬਿੱਲ ਅਕਤੂਬਰ 1908 ਵਿਚ ਪੇਸ਼ ਕੀਤਾ ਗਿਆ।(146)

- ਓਧਰ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ, ਜਿਸ ਵਿਚ ਆਰੀਆ ਸਮਾਜੀ ਹਿੰਦੂ ਹਾਵੀ ਸਨ ਨੇ ਨਵੰਬਰ 1917 ਵਿਚ ਸਿੱਖਾਂ ਦੀ ਵੱਖਰੀ ਹੋਂਦ ਨੂੰ ਮੰਨਣ ਤੋਂ ਹੀ ਇਨਕਾਰ ਕਰ ਦਿੱਤਾ ਤੇ ਦਲੀਲ ਦਿੱਤੀ ਕਿ ਸਿੱਖ ਇਕ ਵਡੇਰੀ ਹਿੰਦੂ ਕੌਮ ਦਾ ਭਾਗ ਹਨ।(150)

- ਜੱਲਿਆਂਵਾਲੇ ਬਾਗ ਦੇ ਗੋਲੀ-ਕਾਂਡ ਬਾਰੇ ਫੁੱਟ ਨੋਟ-(ਸਫਾ 151)

ਹੁਣ ਵੇਖਿਆਂ ਪਤਾ ਚੱਲਦਾ ਹੈ ਕਿ ਇਹ ਇਕ ਸਾਜਸ਼ੀ ਘਟਨਾ ਸੀ। ਹੰਸਰਾਜ ਆਰੀਆ ਸਮਾਜੀ ਨੇ, ਸਰਕਾਰੀ ਸ਼ਾਸਨ ਨਾਲ ਰਲ ਕੇ, ਇਹ ਮੀਟਿੰਗ ਬੁਲਾਈ ਅਤੇ ਉੱਥੇ ਜਲਿਆਂਵਾਲੇ ਬਾਗ ਵਿਚ ਲੋਕ ਇਕੱਠੇ ਕੀਤੇ ਸਨ। ਜਦ ਜਨਰਲ ਡਾਇਰ ਫੌਜੀਆਂ ਨੂੰ ਲੈ ਕੇ ਆਇਆ ਵੇਖਿਆ ਤਾਂ ਉਹ ਗੋਲੀ ਚੱਲਣ ਤੋਂ ਪਹਿਲਾਂ ਹੀ ਉੱਥੋਂ ਭੱਜ ਨਿਕਲਿਆ ਸੀ। ਗਾਂਧੀ ਨੇ ਜਦੋਂ ਜਲਿਆਂਵਾਲੇ ਬਾਗ ਦੀ ਹੱਤਿਆ ਦੀ ਤਫਤੀਸ਼ ਕੀਤੀ ਤਾਂ ਉਸ ਨੂੰ ਹੰਸਰਾਜ ਦੇ ਇਸ ਕਰਤੱਵ ਦਾ ਪਤਾ ਲੱਗਾ। ਪਰ ਉਸ ਨੇ ਇਸ ਉੱਤੇ ਪਰਦਾ ਪਾਉਣ ਦਾ ਰਾਹ ਚੁਣਿਆ ਤਾਂ ਜੁ ਇਕ ਨੀਚ ਕੰਮ ਲਈਆ ਇਕ ਹਿੰਦੂ ਦਾ ਪ੍ਰਮੁੱਖ ਭਾਗ ਲੈਣਾ ਨਸ਼ਰ ਨਾ ਹੋਵੇ।

ਜਲਿਆਂਵਾਲੇ ਬਾਗ ਦੀ ਘਟਨਾ ਪਿੱਛੇ ਬਣਦਾ ਕਾਰਨ-

ਹਰਿਮੰਦਰ ਸਾਹਿਬ ਦਾ ਲਗਾਤਾਰ ਸਰਕਾਰੀ ਸਰਪ੍ਰਸਤੀ ਅਧੀਨ ਪ੍ਰਬੰਧ, ਨੀਵੀਆਂ ਜਾਤੀਆਂ ਵਿਚੋਂ ਆਏ ਸਿੱਖਾਂ ਨਾਲ ਵਿਤਕਰੇ ਵਾਲਾ ਵਰਤਾਓ ਕਰਨਾ, ਹਰਿਮੰਦਰ ਸਾਹਿਬ ਦੇ ਪ੍ਰਬੰਧ ਦੀ ਬੱਜਰ ਅਵੱਗਿਆ, ਪੁਨਰ ਜਾਗਰਣ, ਸਿੱਖਾਂ ਦੇ ਰਾਹ ਵਿਚ ਰੁਕਾਵਟ ਪਾਉਣੀ ਆਦਿ।(152)

ਨਤੀਜਾ-ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਰਪ੍ਰਸ਼ਤ ਅਰੂੜ ਸਿੰਘ ਅਤੇ ਹੈੱਡ ਗ੍ਰੰਥੀ ਨੇ ਜਨਰਲ ਡਾਇਰ ਨੂੰ ਨਾ ਕੇਵਲ ਸਰੋਪਾ ਹੀ ਦਿੱਤਾ, ਉਸ ਨੂੰ ਅਤੇ ਕੈਪਟਨ ਬ੍ਰਿਗਜ ਨੂੰ ਖਾਲਸਾ ਬਰਾਦਰੀ ਵਿਚ ਸਿੱਖੀ ਦੇ ਪਵਿੱਤਰ ਪੰਜ ਕਾਰਾਂ ਨਾਲ ਸ਼ਾਮਲ ਕਰ ਲਿਆ ਅਤੇ ਨਾਲ ਹੀ ਲੰਮੇ ਕੇਸ ਨਾ ਰੱਖਣ ਅਤੇ ਤੰਬਾਕੂ ਪੀਣ ਦੀ ਛੋਟ ਵੀ ਦੇ ਦਿੱਤੀ।(152)

- ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦੀ ਦੁਰਵਿਹਾਰਤਾ ਅਤੇ ਬਦਚਲਣੀ ਨੂੰ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੰਗਾਰਿਆ ਗਿਆ ਤਾਂ ਉਸ ਨੇ-

28 ਪਠਾਣਾ ਅਤੇ ਮਾਝੇ ਤੋਂ ਗੁੰਡੇ ਭਾੜੇ 'ਤੇ ਬੁਲਾਏ। 20 ਫਰਵਰੀ 1921 ਨੂੰ ਗੁਰਦੁਆਰੇ ਦੇ ਦਰਸ਼ਨਾਂ ਤੇ ਸੇਵਾ ਕਰਨ ਲਈ ਆਏ 150 ਸਿੱਖਾਂ ਦੇ ਇਕ ਅਨੁਸੂਚਿਤ ਜਥੇ (ਅਛੂਤ) ਜਿਸ ਦੇ ਆਗੂ ਭਾਈ ਲਛਮਣ ਸਿੰਘ ਸਨ, ਉੱਤੇ ਹਮਲਾ ਕਰ ਦਿੱਤਾ ਅਤੇ ਵਹਿਸ਼ੀਆਨਾ ਜ਼ੁਲਮ ਨਾਲ ਉਹਨਾਂ ਵਿਚੋਂ ਬਹੁਤ ਸਾਰੇ ਸ਼ਹੀਦ ਕਰ ਦਿੱਤੇ। ਜਿਹੜੇ ਬਾਹਰ ਮਾਰੇ ਗਏ ਸਨ ਉਨ੍ਹਾਂ ਨੂੰ ਭੱਠੀਆਂ ਵਿਚ ਸੁੱਟ ਦਿੱਤਾ ਅਤੇ ਦੂਜਿਆਂ ਨੂੰ ਜਿਉਂਦੇ ਸਾੜ ਦਿੱਤਾ।(156-57)

- 13 ਮਾਰਚ 1921 ਦੇ ਪਰਚੇ ਵਿਚ (ਗੁਜਰਾਤੀ ਪਾਠਕਾਂ ਲਈ) ਗਾਂਧੀ ਨੇ ਲਿਖਿਆ-ਅੱਜ ਤੱਕ ਮੇਰਾ ਖਿਆਲ ਸੀ ਕਿ ਉਹ (ਸਿੱਖ) ਹਿੰਦੂ ਧਰਮ ਦਾ ਇੱਕ ਵੱਡਾ ਫਿਰਕਾ ਹਨ ਪਰ ਉਹਨਾਂ ਦੇ ਲੀਡਰਾਂ ਦਾ ਖਿਆਲ ਹੈ ਕਿ ਉਹਨਾਂ ਦਾ ਧਰਮ ਵੱਖਰ ਾਧਰਮ ਹੈ। (158)

- ਨਨਕਾਣਾ ਸਾਹਿਬ ਦੇ ਕਤਲੇਆਮ ਦਾ ਫੈਸਲਾ ਸੈਸ਼ਨ ਕੋਰਟ ਦੇ 12 ਅਕਤੂਬਰ 1921 ਨੂੰ ਕੀਤਾ,

ਜਿਸ ਵਿਚ ਮਹੰਤ (ਨਰੈਣਦਾਸ) ਤੇ ਸੱਤ ਹੋਰਨਾਂ ਨੂੰ ਮੌਤ ਦੀ ਸਜ਼ਾ, ਹੋਰਾਂ ਨੂੰ ਉਮਰ ਕੈਦ ਕਾਲੇ ਪ ਾਣੀ, 16 ਪਠਾਣਾਂ ਨੂੰ 7-7 ਸਾਲ ਕੈਦ ਸੁਣਾਈ ਗਈ।(159)

- ਕਾਂਗਰਸ ਦੇ ਪ੍ਰਧਾਨ ਮੌਲਾਨਾ ਮੁਹੰਮਦ ਅਲੀ ਨੇ ਅਕਾਲੀਆਂ ਦੇ ਸੰਘਰਸ਼ ਨੂੰ 'ਧਰਮ ਦੀ ਕੂੜ ਵਿਰੁੱਧ ਲੜਾਈ' ਬਖਾਨਿਆ। .(170)

- ਗਾਂਧੀ ਨੇ ਯੰਗ ਇੰਡੀਆ ਦੇ 9 ਅਪ੍ਰੈਲ 1925 ਦੇ ਪਰਚੇ ਦੀ ਇਕ ਲਿਖਤ ਵਿਚ ਗੁਰੂ ਗੋਬਿੰਦ ਸਿੰਘ ਨੂੰ 'ਇਕ ਕੁਰਾਹੇ ਪਿਆ ਦੇਸ਼ ਭਗਤ' ਵਰਨਣ ਕੀਤਾ। ਪਰ ਉਸ ਨੇ ਕ੍ਰਿਸ਼ਨ ਮਹਾਰਾਜ ਵਾਸਤੇ ਸ਼ਰਧਾ ਭਾਵ ਵਿਖਾਇਆ 'ਜੋ ਸ੍ਰਿਸ਼ਠੀ ਦਾ ਮਾਲਕ ਹੈ। ਸਾਡਾ ਸਭ ਦਾ ਕਰਤਾ, ਪਾਲਣਹਾਰ ਅਤੇ ਮਾਰਨਹਾਰ ਹੈ। ਉਹ ਸਿਰਜਣਹਾਰ ਹੋਣ ਕਾਰਨ ਨਸ਼ਟ ਵੀ ਕਰ ਸਕਦਾ ਹੈ।' (174)

- ਮੈਂ (ਗਾਂਧੀ) ਸਿੱਖ ਧਰਮ ਨੂੰ ਹਿੰਦੂ ਧਰਮ ਤੋਂ ਵੱਖਰਾ ਧਰਮ ਨਹੀਂ ਸਮਝਦਾ ਮੇਰੇ ਵਿਚਾਰ ਵਿਚ ਇਹ ਹਿੰਦੂ ਧਰਮ ਦਾ ਭਾਗ ਹੈ, ਪਰ ਸੁਧਰਿਆ ਹੋਇਆ, ਉਸੇ ਭਾਗ ਵਿਚ ਜਿਵੇਂ ਵੈਸ਼ਨੋ ਧਰਮ ਹੈ।(174)

- ਪੰਡਤ ਬੰਕਮ ਚੰਦਰ ਚੈਟਰਜੀ ਨੇ ਆਪਣੇ ਨਾਵਲ 'ਅਨੰਦ ਮੱਠ' ਦੀ ਭੂਮਿਕਾ ਵਿਚ ਕਿਹਾ ਹੈ ਕਿ 'ਉਸ ਦਾ ਤਤਕਾਲੀ ਉਦੇਸ਼

ਸੀ ਮੁਸਲਿਮ ਅੱਤਿਆਚਾਰਾਂ ਦਾ ਅੰਤ ਕਰਨਾ ਅਤੇ ਇਸ ਦੀ ਥਾਂ ਹਿੰਦੂ ਰਾਜ ਲਿਆਉਣਾ।(177)

ਨਿਰਾਦ ਸੀ ਚੌਧਰੀ ਦੇ ਕਥਨ ਅਨੁਸਾਰ :

– ਅਸਲੋਂ ਬਲਵਾਨ ਮਨੋਵੇਗ, ਜਿਸ ਨੇ ਭਾਰਤੀ ਰਾਸ਼ਟਰਵਾਦ ਨੂੰ ਪਾਲਿਆ ਪੋਸਿਆ ਉਹ ਸੀ ਹਿੰਦੂਆਂ ਦੀ ਦੂਸਰਿਆਂ ਪ੍ਰਤੀ ਘਿਰਨਾ ਜੋ ਹਿੰਦੂ ਜੀਵਨ ਢੰਗ ਤੋਂ ਉਤਪੰਨ ਹੋਈ ਤੇ ਉਹਨਾਂ ਸਭ ਲੋਕ ਜੋ ਹਿੰਦੂ ਨਹੀਂ ਵੱਲ ਰਵੱਈਏ ਨੂੰ ਘੜਿਆ।(180)

– ਮੌਲਾਨਾ ਅਬੁਲ ਕਲਾਮ ਆਜ਼ਾਦ ਨੇ ਆਪਣੀ ਪੁਸਤਕ ਇੰਡੀਆ ਵਿਨਜ ਫਰੀਡਮ ਵਿਚ ਮੰਨਿਆ ਕਿ ਕਾਂਗਰਸ ਪ੍ਰਮੁੱਖ ਤੌਰ 'ਤੇ ਇਕ ਹਿੰਦੂ ਸੰਸਥਾ ਸੀ, ਰਾਸ਼ਟਰੀ ਕੇਵਲ ਨਾਂ ਨੂੰ ਹੀ ਸੀ, ਜੋ ਹਿੰਦੂਆਂ ਵਾਸਤੇ ਹੀ ਸ਼ਕਤੀ ਲੈਣ ਦਾ ਕੰਮ ਕਰ ਰਹੀ ਸੀ।(180)

– ਮੋਤੀ ਲਾਲ ਨਹਿਰੂ ਨੇ ਇਕ ਗੂੜ ਕਥਨ ਕੀਤਾ (ਸੰਪਾਦਕੀ, ਦੀ ਟ੍ਰਿਬਿਊਨ ਜੁਲਾਈ 12, 1931) ਕਿ 'ਮੇਰਾ ਜੀਅ ਚਾਹੁੰਦਾ ਹੈ ਕਿ ਮੈਂ, ਪੰਜਾਬ ਨੂੰ ਭਾਰਤ ਦੇ ਨਕਸ਼ੇ ਵਿਚੋਂ ਉਡਾ ਹੀ ਸਕਦਾ ਹੁੰਦਾ।(185)

– ਮਈ 1930 ਨੂੰ ਚੱਲੀ ਗੋਲੀ ਦੇ ਸੰਬੰਧ ਵਿਚ 26 ਫਰਵਰੀ 1931 ਨੂੰ ਗਾਂਧੀ ਗੁਰਦੁਆਰਾ ਸੀਸ ਗੰਜ ਆਇਆ, ਜਿੱਥੇ ਉਸ ਨੇ ਕਿਹਾ ਕਿ ਸੱਚਾਈ ਅਤੇ ਅਹਿੰਸਾ ਵਿਚ ਧੋਖੇ ਅਤੇ ਝੂਠ ਲਈ ਕੋਈ ਥਾਂ ਨਹੀਂ। ਸਿੱਖ ਬਹਾਦਰ ਲੋਕ ਨੇ ਅਤੇ ਉਹਨਾਂ ਨੂੰ ਪਤਾ ਹੋਵੇਗਾ ਕਿ ਹਥਿਆਰ ਚੁੱਕ ਕੇ ਆਪਣੇ ਹੱਕ ਦੀ ਰੱਖਿਆ ਕਿਸ ਤਰ੍ਹਾਂ ਕਰਨੀ ਹੈ, ਜੇ ਨੌਬਤ ਏਥੋਂ ਤੱਕ ਆ ਜਾਵੇ।

ਤੁਸੀਂ (ਸਿੱਖ) ਭਰੋਸਾ ਕਿਉਂ ਨਹੀਂ ਕਰ ਸਕਦੇ ? ਜੇ ਕਾਂਗਰਸ ਪਿੱਛੋਂ ਫਰੇਬ ਕਰਨਾ ਚਾਹੇ ਤਾਂ ਤੁਸੀਂ ਯਕੀਨਨ ਇਸ ਨਾਲ ਸਿੱਝ ਸਕਦੇ ਹੋ। ਕਿਉਂਕਿ ਤੁਹਾਡੇ ਪਾਸ ਤਲਵਾਰ ਹੈ। ਮੈਂ ਤੁਹਾਨੂੰ ਜਾਚਨਾ ਕਰਦਾ ਹਾਂ ਕਿ ਤੁਸੀਂ ਮੇਰੇ ਕਹੇ ਨੂੰ ਪ੍ਰਵਾਨ ਕਰੋ। ਇਹ ਸੰਬੰਧ ਜੋ ਮੈਨੂੰ ਅਤੇ ਕਾਂਗਰਸ ਨੂੰ ਤੁਹਾਡੇ ਨਾਲ ਬੰਨ੍ਹਦਾ ਹੈ, ਪ੍ਰਮਾਤਮਾ ਇਸ ਦਾ ਸਾਖੀ ਹੋਵੇ।(189)

– 15 ਜੁਲਾਈ 1934 ਨੂੰ ਖਾਲਸਾ ਦਰਬਾਰ, ਡੈਪੂਟੇਸ਼ਨ ਲਾਹੌਰ ਵਿਚ ਮ. ਗਾਂਧੀ ਨੂੰ ਮਿਲਿਆ ਜਿਸ ਨੂੰ ਉਸ ਨੇ ਕਿਹਾ ਕਿ

1. ਕਾਂਗਰਸ ਨੂੰ ਕੋਈ ਸੰਵਿਧਾਨ ਪ੍ਰਵਾਨ ਨਹੀਂ ਹੋਵੇਗਾ, ਜਿਸ ਤੋਂ ਸਿੱਖ ਸੰਤੁਸ਼ਟ ਨਾ ਹੋਣ।

2. ਇਸੇ ਤਰ੍ਹਾਂ ਕਾਂਗਰਸ ਉਸ ਨੂੰ ਨਾ ਮਨਜ਼ੂਰ ਕਰੇਗੀ ਜੋ ਮੁਸਲਮਾਨ ਚਾਹੁੰਦੇ ਹਨ।

3. ਉਹ (ਸਿੱਖ) ਹਰੀਜਨਾਂ ਨੂੰ ਹਿੰਦੂ ਮੱਤ ਤਿਆਗ ਕੇ ਸਿੱਖ ਬਣਨ ਲਈ ਵਰਗਲਾ ਰਹੇ ਹਨ ਜੋ ਨਿੰਦਣਯੋਗ ਹੈ। (ਨੋਟ ਇਹ ਕਹਿਣੀ ਉਦੋਂ ਦੀ ਹੈ ਜਦੋਂ ਬਾਬਾ ਸਾਹਿਬ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਦੀ ਤਿਆਰੀ ਕਰ ਰਹੇ ਸਨ।)

– ਜੁਗਲ ਕਿਸ਼ੋਰ ਬਿਰਲਾ ਨੂੰ 7 ਸਤੰਬਰ 1936 ਨੂੰ ਲਿਖੀ ਚਿੱਠੀ ਵਿਚ ਮ. ਗਾਂਧੀ ਨੇ ਕਿਹਾ ਕਿ ਜੇ ਸਿੱਖ ਬਣਨਾ, ਧਰ ਬਦਲਣਾ ਹੋ ਜਾਂਦਾ ਹੈ, ਤਾਂ ਹਰੀਜਨਾਂ ਲਈ ਏਹੋ ਜਿਹੀ ਧਰਮ ਬਦਲੀ ਖਤਰਨਾਕ ਹੈ। ਆਪਣੇ ਪਰਚੇ ਹਰੀਜਨ ਵਿਚ 19 ਸਤੰਬਰ 1936 ਨੂੰ ਲਿਖਿਆ ਡਾ. ਅੰਬੇਡਕਰ ਸਿੱਖਾਂ ਨੂੰ ਹਿੰਦੂ ਨਹੀਂ ਸਮਝਦਾ। ਉਹ ਨਿਸ਼ਚਿਤ ਤੌਰ 'ਤੇ ਧਰਮ ਬਦਲਣਾ ਚਾਹੁੰਦਾ ਹੈ।(195)

ਸਿੱਖ ਗੁਰਮੁਖੀ ਦੀ ਥਾਂ ਦੇਵਨਾਗਰੀ ਲਿਪੀ ਨੂੰ ਅਪਨਾ ਲੈਣ। ਇਸ (ਗੁਰਮੁਖੀ) ਲਿਪੀ ਦੀ ਕੋਈ ਛੱਬ ਨਹੀਂ। ਪਰ ਮੈਂ ਸਮਝਦਾ ਹਾਂ ਕਿ ਇਹ ਸਿੰਧੀ ਵਾਂਗ ਘੜੀ ਗਈ ਹੈ ਸਿੱਖਾਂ ਨੂੰ ਦੂਜੇ ਹਿੰਦੂਆਂ ਤੋਂ ਨਿਖੇੜਨ ਵਾਸਤੇ।' (196)

– 5 ਅਪ੍ਰੈਲ 1946 ਦੀ ਪ੍ਰੈੱਸ ਕਾਨਫਰੰਸ ਵਿਚ ਨਹਿਰੂ ਨੇ ਕਿਹਾ ਪੰਜਾਬ ਦੇ ਬਹਾਦਰ ਸਿੱਖਾਂ ਦਾ ਹੱਕ ਹੈ ਕਿ ਉਹਨਾਂ ਵੱਲ ਖਾਸ ਧਿਆਨ ਦਿੱਤਾ ਜਾਵੇ। ਮੈਨੂੰ ਇਸ ਵਿਚ ਕੋਈ ਗਲਤ ਗੱਲ ਨਹੀਂ ਜਾਪਦੀ, ਕਿ ਉੱਤਰ ਵਿਚ ਇਕ ਇਲਾਕਾ ਇਕ ਰਾਜ ਪ੍ਰਬੰਧ ਕਾਇਮ ਕੀਤਾ ਜਾਵੇ, ਜਿੱਥੇ ਉਹ (ਸਿੱਖ) ਸੁਤੰਤਰਤਾ ਦੇ ਨਿੱਘ ਨੂੰ ਮਾਣ ਸਕਣ।(219)

– ਵਾਇਸਰਾਏ ਵੇਵਲ ਨਾਲ 27 ਅਗਸਤ 1946 ਨੂੰ ਹੋਈ ਮੀਟਿੰਗ ਵਿਚ ਮ. ਗਾਂਧੀ ਨੇ ਮੇਜ 'ਤੇ ਮੁੱਕਾ ਮਾਰ ਕੇ ਕਿਹਾ ਜੇ ਭਾਰਤ ਲਹੂ ਨਾਲ ਨਹਾਉਣਾ ਚਾਹੁੰਦਾ ਹੈ, ਤਾਂ ਅਸੀਂ ਤਿਆਰ ਹਾਂ ਅਤੇ ਜੇ ਖੂਨਖਰਾਬਾ ਜ਼ਰੂਰੀ ਹੈ ਤਾਂ ਇਹ ਅਹਿੰਸਾ ਦੇ ਬਾਵਜੂਦ ਵੀ ਹੋਵੇਗਾ।

(ਨੋਟ) ਸਪੱਸ਼ਟ ਹੁੰਦਾ ਹੈ ਕਿ ਮ. ਗਾਂਧੀ ਨੇ ਇਉਂ ਉਦੋਂ ਕਿਹਾ ਜਦੋਂ ਸਿੱਖਾਂ ਨੂੰ ਆਪਣੇ ਵੱਖਰੇ ਸੂਬੇ ਦਾ ਵਿਸ਼ਵਾਸ ਹੋ ਗਿਆ ਤੇ ਉਹ ਹਰ ਥਾਂ ਮੁਸਲਮਾਨ ਸਮੂਹ ਦੇ ਖਿਲਾਫ ਖੜੇ ਹੋ ਗਏ ਤੇ ਕਾਂਗਰਸ ਨੂੰ ਆਪਣੀ ਤਕਦੀਰ ਦੀ ਬਿਧਮਾਤਾ ਮੰਨ ਲਿਆ।

– ਇਸ ਸੱਚ ਦਾ ਖੁਲਾਸਾ ਕਰਦਿਆਂ ਲਾਰਡ ਵੇਵਲ ਨੇ ਲਿਖਿਆ ;

ਉਹਨਾਂ ਦਾ ਨਿਸ਼ਾਨਾ ਹੈ ਰਾਜਸੱਤਾ ਨੂੰ ਜਿੰਨੀ ਛੇਤੀ ਹੋ ਸਕੇ ਅਪਨਾਉਣਾ ਅਤੇ ਬਰਤਾਨਵੀ ਪ੍ਰਭਾਵ ਤੋਂ ਖਲਾਸੀ ਪਾਉਣੀ, ਜਿਸ ਦੇ ਪਿੱਛੇ ਉਹਨਾਂ ਦਾ ਖਿਆਲ ਹੈ ਕਿ ਉਹ ਮੁਸਲਮਾਨਾਂ ਅਤੇ ਰਿਆਸਤੀ ਰਾਜਿਆਂ ਨਾਲ ਨਜਿੱਠ ਸਕਣਗੇ।

ਮੁਸਲਮਾਨਾਂ ਨੂੰ ਵੱਡੀ, ਬਲੈਕ ਮੇਲ, ਪ੍ਰਾਪੇਗੰਡਾ ਤੇ ਜ਼ਰੂਰੀ ਹੋਏ ਤਾਂ ਸਖਤੀ ਨਾਲ। ਦੂਜਿਆਂ ਨੂੰ ਉਹਨਾਂ ਦੀ ਜਨਤਾ ਨੂੰ ਉਤੇਜਿਤ ਕਰਕੇ ਆਪਣੇ ਨਾਲ ਰਲਾ ਕੇ, ਜੇ ਉਹ ਚੋਖੀ ਨਿਰਦਈ ਕਾਰਵਾਈ ਨਹੀਂ ਕਰਦੇ। ਟੀਪੀ ਵਾਲ IX-240-42 (225)

– ਮਾਸਟਰ ਤਾਰਾ ਸਿੰਘ : ਨਿਊਯਾਰਕ ਟਾਈਮਜ਼ ਦੇ ਪੱਤਰਕਾਰ ਨੂੰ

1. ਅਸੀਂ ਕਿਸੇ ਹਾਲਤ ਵਿਚ ਮੁਸਲਮਾਨਾਂ ਦਾ ਭਰੋਸਾ ਨਹੀਂ ਕਰਦੇ।

2. ਮੁਸਲਮਲੀਗ ਦੇ ਮੈਂਬਰ ਫਿਰੋਜ਼ਖਾਨ ਨੂੰ 'ਅਸੀਂ, ਹਿੰਦੂਆਂ ਨਾਲ ਵਿਸ਼ਵਾਸਘਾਤ ਨਹੀਂ ਕਰਾਂਗੇ।(229)

– (ਜੱਟ ਸੂਬਾ) ਅਪ੍ਰੈਲ 1947 ਵਿਚ ਇਕ ਵੱਖਰਾ ਜੱਟ ਸੂਬਾ ਜਿਸ ਵਿਚ ਉੱਤਰ ਪ੍ਰਦੇਸ਼ ਦੀ ਸਾਰੀ ਮੇਰਠ ਡਿਵੀਜ਼ਨ ਜਾਂ ਇਸ ਦਾ ਕੁੱਲ ਭਾਗ ਅਤੇ ਅੰਬਾਲਾ ਡਵੀਜ਼ਨ ਦੇ ਬਹੁਤੇ ਹਿੱਸੇ ਸ਼ਾਮਲ ਹੋਣ ਦੀ ਮੰਗ ਵਿਚਾਰਗੋਚਰੇ ਹੋਈ।

– 15 ਅਗਸਤ ਨੂੰ ਹਿੰਦੂ ਮੱਤ, ਭਾਰਤ ਵਿਚ ਹਜ਼ਾਰ ਵਰ੍ਹੇ ਦੀ ਗੁਲਾਮੀ ਪਿੱਛੋਂ ਆਪਣੇ ਪੈਰਾਂ 'ਤੇ ਖੜਾ ਹੋਇਆ। ਆਦਿ ਸ਼ੰਕਰਾਚਾਰੀਆ ਦੀ ਅਗਵਾਈ ਹੇਠ ਬੁੱਧ ਮੱਤ ਦਾ ਹਿੰਸਾ ਪੂਰਨ ਢੰਗਾਂ ਨਾਲ ਨਾਸ ਕਰ ਦੇਣ ਪਿੱਛੋਂ ਇਹ ਪਹਿਲੀ ਵਾਰ ਸੀ ਕਿ ਇਕ ਇਕਸਾਰ ਹੋਇਆ ਵਰਣ ਜਾਤੀ ਹਿੰਦੂ ਰਾਜ ਹੋਂਦ ਵਿਚ ਆਇਆ।(234)

– ਪਟੇਲ ਨੇ (8 ਅਗਸਤ 1947 ਨੂੰ) ਕਿਹਾ ਕਿ ਭਾਰਤ ਦੇ ਸਰੀਰ ਵਿਚੋਂ ਜਹਿਰ ਕੱਢ ਦਿੱਤੀ ਗਈ ਹੈ। ਸਵਾਈ ਨੋਟ 10 ਪੰਨਾ 134 (234)

– ਅਬਦੁਲ ਗੁਫ਼ਾਰ ਖਾਨ ਨੇ ਕਿਹਾ "ਸਾਡੇ ਹੱਥ ਪੈਰ ਬੰਨ੍ਹ ਕੇ ਸਾਨੂੰ ਬਘਿਆੜ ਅੱਗੇ ਸੁੱਟ ਦਿੱਤਾ ਗਿਆ ਹੈ। 'ਸਪੋਕਸਮੈਨ' 25 ਦਸੰਬਰ 1947 (234)

– ਸੋਭਾ ਸਿੰਘ ਮੁਹੰਮਦ ਅਲੀ ਜਿਨਾਹ ਨੂੰ 'ਹਿੰਦੂਆਂ ਦਾ ਪੂਰਾ ਭਰੋਸਾ ਕਰਦਿਆਂ ਅਤੇ ਆਪਣੀ ਤਕਦੀਰ ਉਹਨਾਂ ਨਾਲ ਜੋੜਦਿਆਂ ਅਸੀਂ ਚੰਗਾ ਕੀਤਾ ਹੈ। ਹਿੰਦੂ ਸਾਡੇ ਨਾਲ ਕਦੀ ਵੀ ਭੈੜਾ ਵਰਤਾਓ ਨਹੀਂ ਕਰਨਗੇ ਤੇ ਨਾ ਸਾਨੂੰ ਧੋਖਾ ਦੇਣਗੇ।

ਜਿਨਾਹ ਨੇ ਉੱਤਰ ਦਿੱਤਾ, "ਸਰਦਾਰ ਬਹਾਦਰ ਹਿੰਦੂ ਪਹਿਲਾਂ ਤੁਹਾਡੇ ਨਾਲ ਸਾਥੀ ਗੁਲਾਮ ਸਨ। ਹੁਣ ਤੁਹਾਨੂੰ ਅਸਲੀ ਹਿੰਦੂ ਦਾ ਪਤਾ ਲੱਗੇਗਾ ਜਦ ਤੁਹਾਡਾ ਉਹ ਮਾਲਕ ਬਣੇਗਾ ਤੇ ਤੁਸੀਂ ਉਸ ਦੇ ਗੁਲਾਮ" ਕਪੂਰ ਸਿੰਘ ਨੋਟ 10 ਪੰਨਾ 134 (235)

– ਮ. ਗਾਂਧੀ ਨੇ ਜੂਨ 1947 ਵਿਚ ਕਿਹਾ 'ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ ਅਸਲ ਵਿਚ ਹਿੰਦੂ ਧਰਮ ਗ੍ਰੰਥਾਂ ਉੱਤੇ ਅਧਾਰਤ ਹੈ।

ਪੰਜ ਅਗਸਤ ਨੂੰ ਉਸ ਨੇ ਪੰਜਾਬ ਸਾਹਿਬ ਵਿਚ ਇਕ ਸਿੱਖ ਦੇ ਸਵਾ ਲੱਖ ਬਰਾਬਰ ਹੋਣ ਦੇ ਸੰਕਲਪ ਦਾ ਮਖੌਲ ਉਡਾਇਆ। ਕਪੂਰ ਸਿੰਘ ਨੋਟ 10 (235)

ਜਦੋਂ ਵੀ ਕਦੀ ਡਾ. ਭੀਮ ਰਾਓ ਅੰਬੇਡਕਰ ਦੇ ਮੂੰਹੋਂ ਵਿਧਾਨ ਸਾਜ ਅਸੰਬਲੀ ਵਿਚ ਸ਼ਬਦ ਘੱਟ ਗਿਣਤੀਆਂ ਨਿਕਲਦਾ ਸੀ ਤਾਂ ਹਿੰਦੂ ਕਾਂਗਰਸੀ ਇਕ ਆਵਾਜ਼ ਹੋ ਕੇ ਚੀਕ ਉੱਠਦੇ ਸਨ, ਹੁਣ ਭਾਰਤ ਅੰਦਰ ਕੋਈ ਘੱਟ ਗਿਣਤੀ ਨਹੀਂ ਹਨ।" (249)

ਸਿੱਖਾਂ ਦੇ ਪ੍ਰਤੀਨਿਧ ਮੰਡਲ ਜਿਸ ਵਿਚ ਗਿਆਨੀ ਕਰਤਾਰ ਸਿੰਘ ਸਿੱਖ ਪੰਥ ਦਾ ਦਿਮਾਗ ਵੀ ਸ਼ਾਮਲ ਸੀ, ਨੂੰ ਮ. ਗਾਂਧੀ ਨੇ ਕਿਹਾ।

'ਮੈਂ ਤੁਹਾਡਾ ਗ੍ਰੰਥ ਸਾਹਿਬ ਪੜ੍ਹਦਾ ਹਾਂ ਪਰ ਗੁਰੂ ਨੇ ਤਾਂ ਕਿਤੇ ਵੀ ਨਹੀਂ ਕਿਹਾ ਕਿ ਤੁਹਾਨੂੰ ਦਾਹੜੀ ਵਧਾਉਣੀ ਚਾਹੀਦੀ ਹੈ। ਕਿਰਪਾਨ ਪਾਉਣੀ ਚਾਹੀਦੀ ਹੈ ਆਦਿ" (250)

– ਸਰਦਾਰ ਪਟੇਲ ਨੂੰ (ਪਛੜੀ ਜਾਦੀ ਹਿੰਦੂ ਲੀਡਰ) ਖਤਰਾ ਮਹਿਸੂਸ ਹੋਇਆ ਜਦੋਂ ਉਸ ਨੇ ਵੇਖਿਆ ਕਿ ਅੰਬਾਲਾ ਛਾਉਣੀ ਵਿਚ ਹੋਈ ਪਰੇਡ ਵੇਲੇ ਅੱਠ ਜਰਨੈਲਾਂ ਵਿਚੋਂ 6 ਸਿੱਖ ਸਨ।

ਇਸ ਸਮੇਂ ਦੇ ਆਸ ਪਾਸ ਇਹ ਚੇਤਨ ਫੈਸਲਾ ਕੀਤਾ ਗਿਆ ਕਿ ਕਿਸੇ ਸਿੱਖ ਨੂੰ ਕਦੇ ਵੀ ਫੌਜ ਦਾ ਮੁਖੀ ਨਾ ਬਣਾਇਆ ਜਾਵੇ। (254)

– ਨਹਿਰੂ ਨੇ ਗਿਆਨੀ ਕਰਤਾਰ ਸਿੰਘ ਨੂੰ ਸਾਫ-ਸਾਫ ਕਹਿ ਦਿੱਤਾ ਕਿ ਸਿੱਖਾਂ ਦੀਆਂ ਚਾਰ ਅਨੁਸੂਚਿਤ ਸ਼੍ਰੇਣੀਆਂ ਲਈ ਜਿਹੜੀਆਂ ਰਿਆਇਤਾਂ ਦਿੱਤੀਆਂ ਜਾ ਰਹੀਆਂ ਹਨ। ਉਹਨਾਂ ਨੂੰ ਆਜ਼ਾਦੀ ਦੇ ਘੋਲ ਵਿਚ ਸਿੱਖਾਂ ਦੇ ਪਾਏ ਯੋਗਦਾਨ ਲਈ ਅਦਾ ਨੀਤੀ ਜਾਂ ਰਹੀ ਅੰਤਮ ਰਾਹਤ ਹੀ ਸਮਝੋ। ਜਦੋਂ ਕਾਂਗਰਸ ਵੱਲੋਂ 1929, 46, ਅਤੇ 47 ਵਿਚ ਸਿੱਖਾਂ ਨਾਲ ਕੀਤੇ ਇਕਰਾਰ ਬਾਰੇ ਯਾਦ ਕਰਾਇਆ ਗਿਆ ਤਾਂ ਨਹਿਰੂ ਨੇ ਨਿਝੱਕ ਹੋ ਕੇ ਕਹਿ ਦਿੱਤਾ ਕਿ ਉਹ ਸਭ ਕੁਝ ਦਾਅ ਪੇਚ ਅਤੇ ਕੂਟਨੀਤੀ ਹੀ ਸੀ।

–17 ਨਵੰਬਰ 1960 ਨੂੰ ਰੁਦਰਪੁਰ ਦੀ ਜੁਰਈ ਯੂਨੀਵਰਸਿਟੀ ਵਿਚ ਪੰਜਾਬੀ ਸੂਬੇ ਦੇ ਨਾਅਰੇ ਲਾਉਂਦੀ ਸਿੱਖਾਂ ਨੂੰ,

ਮੂਰਖੋ! ਤੁਹਾਡਾ ਪੰਜਾਬੀ ਸੂਬਾ ਪਾਕਿਸਤਾਨ ਵਿਚ ਰਹਿ ਗਿਆ ਹੈ ਜਾਓ ਆਪਣੀ ਪੰਜਾਬੀ ਸੂਬੇ ਵਿਚ। ਏਥੇ ਤੁਸੀਂ ਕੀ ਕਰ ਰਹੇ ਹੋ ? ਗੁਰਮੀਤ ਸਿੰਘ ਨੋਟ 55 ਪੰਨਾ 133 (305)

– ਹੁਕਮ ਸਿੰਘ 16 ਜਨਵਰੀ 1952 ਸਪੋਕਮੈਨ ਵਿਚ 'ਪੰਡਤ ਨਹਿਰੂ ਬਾਰੇ ਜੇ ਹੋਰ ਕੁਝ ਵੀ ਨਾ ਕਿਹਾ ਜਾਵੇ ਤਾਂ ਉਹ (ਨਹਿਰੂ) ਹਿੰਦੂ ਕੱਟੜਵਾਦ ਦਾ ਮੋਹਰੀ ਹੈ। ਜਿਹੜਾ ਰਾਸ਼ਟਰਵਾਦ ਬਾਰੇ ਚਿਕਣੀ ਚੋਪੜੀ ਤਰ੍ਹਾਂ ਗੱਲਾਂ ਕਰਦਾ ਹੈ। ਇਕ ਜ਼ਾਲਮ ਜਿਹੜਾ ਲੋਕਤੰਤਰ ਵਿਚ ਇਕ ਰਾਜਨੀਤਿਕ ਬੇਈਮਾਨ, ਧੋਖੇਬਾਜ਼ ਅਤੇ ਭਾਰਤੀ ਪਿਛਾਖੜ ਦੇ ਸੇਵਾ ਵਿਚ ਲੱਗਾ ਦੋਗਲਾ ਵਿਅਕਤੀ।(316)

ਉਪਰੋਕਤ ਹਵਾਲੇ ਭਾਰਤ ਦਾ ਅਸਲ ਵਿਚ ਵਰਤਿਆ ਇਤਿਹਾਸ ਹਨ। ਹੋਰ ਕੁਝ ਵੀ ਹੋਇਆ ਹੈ ਉਸ ਸਭ ਕੁਝ ਨਾਲੋਂ ਵੱਧ ਬਿਹਤਰ ਸਮਝ ਪੈਦਾ ਕਰਨ ਲਈ ਇਹ ਇਤਿਹਾਸਕ ਕਾਂਡ ਜ਼ਿਆਦਾ ਮਹੱਤਵਪੂਰਨ ਹਨ। ਜੋ ਬ੍ਰਾਹਮਣ ਦੀਆਂ ਚਲਾਕ ਅਤੇ ਖੁਦਗਰਜ਼ ਸਿਆਣਪ 'ਤੇ ਸਿੱਖ ਸਮੂਹ ਦੀਆਂ ਲਾਸੀਨ ਮੂਰਖਤਾਵਾਂ ਦਾ ਭਰਪੂਰ ਪ੍ਰਗਟਾਵਾ ਹਨ। ਜਿਸ ਕਰਕੇ ਸੰਸਾਰ ਭਰ ਦਾ ਬੇਹਤਰੀਨ ਤੇ ਮਨੁੱਖੀ ਭਲੇ ਦਾ ਧਰਮ ਅੱਜ ਸਮਾਜਿਕ ਤੇ ਧਾਰਮਿਕ ਕ੍ਰਾਂਤੀ ਦੇ ਜਜ਼ਬੇ 'ਚੋਂ ਨਿਕਲਕੇ, ਪਾਠ ਪੂਜਾ ਧਰਮ ਬਣਾ ਚੁੱਕਾ ਹੈ। ਇਸ ਦੇ ਮਨੁੱਖ ਭਲੇ ਦੇ ਸਾਰੇ ਸੰਕਲਪ ਖੀਣ ਹੋ ਚੁੱਕੇ ਹਨ। ਪ੍ਰੰਤੂ ਸਿੱਖ ਖਾਸ ਕਰਕੇ ਅੱਗੜੀਆਂ ਜਾਤੀਆਂ ਦੇ ਲੋਕ ਅੱਜ ਵੀ ਉਹੋ ਜਿਹੇ ਹੀ ਹਨ ਜੋ ਪਹਿਲਾਂ ਬੰਦਾ ਸਿੰਘ ਬਹਾਦਰ ਤੱਕ ਤੇ ਉਸ ਤੋਂ ਬਾਅਦ ਮਿਸਲਾਂ ਦੀਆਂ ਆਪਸੀ ਜੰਗਾਂ ਦੀ ਸ਼ੁਰੂਆਤ ਤੱਕ ਧਰਮ ਜਿਉਂਦਾ ਜਾਗਦਾ ਤੇ ਵਰਤਦਾ ਸੀ। ਫਿਰ ਜੋ ਕੁਝ ਹੋਇਆ ਉਹ ਦੇਖਣ ਲਈ ਕਾਫੀ ਹੈ। ਇਹ ਹਵਾਲੇ ਜੋ ਇਤਿਹਾਸਰ 'ਚ ਸਿੱਖ ਪੁਸਤਕ ਵਿਚ ਵਰਣਿਤ ਹਨ।

* * *



# ਵੀ.ਟੀ. ਰਾਜਸ਼ੇਖਰ (ਓ.ਬੀ.ਸੀ.)

**ਗਤੀਸ਼ੀਲ ਅਤੇ ਇਨਕਲਾਬੀ ਸਾਹਿਤਕਾਰ**

ਵੀ.ਟੀ. ਰਾਜਸ਼ੇਖਰ ਜਿਸ ਨੂੰ ਭਾਰਤ ਦੀ ਦਲਿਤ ਲਹਿਰ ਦਾ ਸਿਧਾਂਤਕਾਰ, ਬੁੱਧੀਜੀਵੀ, ਪੱਤਰਕਾਰ, ਬੁਲਾਰਾ, ਵਿਚਾਰਧਾਰਕ ਅਤੇ ਲੇਖਕ ਮੰਨਿਆ ਜਾਂਦਾ ਹੈ, ਦਾ ਜਨਮ 1932 ਵਿਚ ਹੋਇਆ। ਬੇਸ਼ੱਕ ਉਹ ਜੀਵਨ ਦੇ ਸੱਤਰਵਿਆਂ ਵਿਚ ਪ੍ਰਵੇਸ਼ ਕਰ ਰਹੇ ਹਨ ਪ੍ਰੰਤੂ ਉਹ ਆਪਣੇ ਮਿਸ਼ਨ, ਮੰਤਵ ਅਤੇ ਲਹਿਰ ਦੀ ਉਸਾਰੀ ਲਈ ਭਰ ਜੁਆਨ ਅਵਸਥਾ ਵਿਚ ਹਨ। ਇਸ ਵਿਅਕਤੀ ਦੁਆਰਾ ਸੰਪਾਦਤ 'ਦਲਿਤ ਵਾਇਸ' ਅੰਗਰੇਜ਼ੀ ਦਾ ਭਾਰਤ ਦੇ ਵਰਤਮਾਨ ਇਤਿਹਾਸ ਵਿਚ ਅੰਤਰਰਾਸ਼ਟਰੀ ਸੰਗਠਨਾਂ ਦੇ ਸੰਚਾਲਕ, ਲੋਕ ਲਹਿਰਾਂ ਦੇ ਮੋਹਰੀ ਅਤੇ ਕਾਲਜਾਂ ਯੂਨੀਵਰਸਿਟੀਆਂ ਦੇ ਵਿਦਵਾਨ ਅਧਿਐਨ ਕਰਦੇ ਹਨ। ਭਾਰਤ ਦੇ ਦਲਿਤ ਪਛੜੇ ਸਮਾਜ ਦੀ ਦੁਰਦਸ਼ਾ ਅਤੇ ਅੰਬੇਡਕਰ ਵਿਚਾਰਧਾਰਾ ਦੇ ਨਾਲ-ਨਾਲ ਬ੍ਰਾਹਮਣੀ ਵਿਚਾਰਧਾਰਾ ਦੀ ਮਨੂੰਵਾਦੀ ਤੇ ਜਾਤੀਵਾਦੀ, ਮਨੁੱਖਤਾ ਤੇ ਮਾਨਵਤਾ ਵਿਰੋਧੀ ਸੋਚ ਨੂੰ ਸੰਸਾਰ ਦੇ ਕੋਨੇ-ਕੋਨੇ 'ਤੇ ਪਹੁੰਚਾਉਣ ਵਾਲਾ ਇਕੋ-ਇਕ ਅੰਗਰੇਜ਼ੀ ਪਰਚਾ 'ਦਲਿਤ ਵਾਇਸ' ਹੈ, ਜੋ ਭਾਰਤ ਦੀ ਪੂਰੀ ਪੱਤਰਕਾਰੀ ਅਤੇ ਜਾਤੀਵਾਦੀ ਹਰ ਘਟਨਾ ਅਤੇ ਦੁਰਘਟਨਾ ਦਾ ਨੋਟਿਸ ਲੈਂਦਾ ਹੈ ਤੇ ਇਸ ਦੀ ਤਹਿ ਤੱਕ ਜਾ ਕੇ ਮੂਲ ਕਾਰਨਾਂ ਦੀ ਵਿਆਖਿਆ ਕਰਦਾ ਹੈ। ਦਲਿਤ ਵਾਇਸ ਨੂੰ ਕ੍ਰਾਂਤੀ ਦੇ ਇਤਿਹਾਸ ਦਾ ਰਿਕਾਰਡ ਕਿਹਾ ਜਾ ਸਕਦਾ ਹੈ। ਮਾਰਗ ਦਰਸ਼ਕ ਅਤੇ ਰੌਸ਼ਨਮੁਨਾਰਾ ਕਿਹਾ ਜਾ ਸਕਦਾ ਹੈ। ਇਹ ਪੱਤਰਕਾ ਪਿਛਲੇ ਅਨੇਕਾਂ ਵਰ੍ਹਿਆਂ ਤੋਂ ਬੰਗਲੌਰ ਤੋਂ ਲਗਾਤਾਰ ਆਪਣੇ ਮੰਤਵ ਵੱਲ ਸੇਧਤ ਹੈ। ਜਿਸ ਦਾ ਖੇਤਰ ਅਨੁਸੂਚਿਤ ਜਾਤੀਆਂ, ਪਛੜੀਆਂ ਜਾਤੀਆਂ ਅਤੇ ਧਾਰਮਕ ਘੱਟ ਗਿਣਤੀਆਂ ਤੱਕ ਹੀ ਸੀਮਤ ਨਹੀਂ ਸਗੋਂ ਸੰਸਾਰ ਵਿਚ ਦੱਬੇ-ਕੁਚਲੇ ਲੋਕਾਂ ਦੇ ਸੰਗਠਨ ਵੀ ਇਸ ਵੱਲ ਆਕਰਸ਼ਤ ਹਨ। ਦਲਿਤ ਵਾਇਸ ਨੇ ਬਹੁਜਨ ਸਮਾਜ ਨੂੰ ਅਸਲੀ ਇਤਿਹਾਸ ਅਤੇ ਨਵੀਆਂ ਦਿਸ਼ਾਵਾਂ ਪ੍ਰਦਾਨ ਕੀਤੀਆਂ ਹਨ ਜਿਸ ਨੂੰ ਕਿਵੇਂ ਵੀ ਛੋਟਾ ਕਰਕੇ ਨਹੀਂ ਵੇਖਿਆ ਜਾ ਸਕਦਾ। ਹੁਣ 'ਦਲਿਤ ਵਾਇਸ' ਹਿੰਦੀ ਅਤੇ ਪੰਜਾਬੀ ਭਾਸ਼ਾਵਾਂ ਵਿਚ ਵੀ ਛਾਪੇ ਜਾਣ ਦੇ ਰਾਹੇ ਪੈ ਰਿਹਾ ਹੈ।

ਵੀ.ਟੀ. ਰਾਜਸ਼ੇਖਰ 1979 ਤੱਕ ਬੰਗਲੌਰ ਵਿਖੇ ਇੰਡੀਅਨ ਐਕਸਪ੍ਰੈਸ ਦੇ ਡਿਪਟੀ ਚੀਫ ਰਿਪੋਰਟਰ ਰਹੇ ਹਨ। ਬੰਬੇ, ਬੰਗਲੌਰ ਅਤੇ ਦਿੱਲੀ ਤੋਂ ਨਿਕਲਦੇ ਅਨੇਕ ਅੰਗਰੇਜ਼ੀ ਰੋਜ਼ਾਨਾ ਅਖਬਾਰਾਂ ਵਿਚ ਵੀਹ ਵਰ੍ਹੇ ਲਗਾਤਾਰ ਕੰਮ ਕੀਤਾ। ਵੀ.ਟੀ. ਰਾਜਸ਼ੇਖਰ ਨੇ ਭਾਰਤੀ ਦਲਿਤ ਸਮਾਜ, ਬ੍ਰਾਹਮਣੀ ਵਿਚਾਰਧਾਰਾ ਅੰਬੇਡਕਰਵਾਦ ਅਤੇ ਸਮਾਜਕ ਬਰਾਬਰੀ ਦੀਆਂ ਅਨੇਕ ਸਮੱਸਿਆਵਾਂ 'ਤੇ ਕਰੀਬ 60 ਪੁਸਤਕਾਂ ਲਿਖੀਆਂ ਹਨ। ਜਿਨ੍ਹਾਂ ਵਿਚੋਂ ਮਹੱਤਵਪੂਰਨ 'ਦਲਿਤ-ਭਾਰਤ ਦੇ ਸਾਂਵਲੇ ਅਛੂਤ' ਪੁਸਤਕ ਨੇ ਅਮਰੀਕਾ ਦੇ ਕਾਲੇ ਲੋਕਾਂ ਵਿਚ ਵਿਸ਼ੇਸ਼ ਥਾਂ ਪ੍ਰਾਪਤ ਕੀਤੀ ਹੈ ਅਤੇ ਇਕ ਵੱਡੀ ਸਾਂਝ ਨੂੰ ਜਨਮ ਦਿੱਤਾ ਹੈ। ਵੀ.ਟੀ. ਰਾਜਸ਼ੇਖਰ ਨੇ ਸੰਸਾਰ ਦੇ ਕੋਨੇ-ਕੋਨੇ 'ਚ ਜਾ ਕੇ ਦਲਿਤ ਦਾਸਤਾਂ ਨੂੰ ਸੰਸਾਰ ਪੱਧਰ 'ਤੇ ਪਰਖਿਆ ਨਿਰਖਿਆ ਹੈ। ਉਨ੍ਹਾਂ ਨੇ 1978 ਅਤੇ 1980 ਵਿਚ ਚੀਨ ਵਰਗੇ ਮੁਲਕ ਵਿਚ ਬਤੌਰ ਦਲਿਤ ਡੈਲੀਗੇਟ ਭਾਗ ਲਿਆ। 1981 ਵਿਚ ਜਪਾਨ ਦਾ ਦੌਰਾ ਕੀਤਾ। 1986 ਵਿਚ ਤਰਪੋਲੀ ਵਿਖੇ ਹੋਈ ਅਫਰੀਕਨਾਂ ਅਤੇ ਕਾਲੇ ਲੇਖਕਾਂ ਦੀ ਕਾਨਫਰੰਸ ਵਿਚ ਦਲਿਤ-ਪਛੜੇ ਅਤੇ ਮੁਸਲਮਾਨਾਂ ਦੇ ਡੈਲੀਗੇਟ ਵਜੋਂ ਭਾਗ ਲਿਆ।

6 ਦਸੰਬਰ 1993 ਨੂੰ, ਬਾਬਾ ਸਾਹਿਬ ਦੇ ਪਦ ਚਿੰਨ੍ਹਾਂ 'ਤੇ ਚਲਦਿਆਂ ਵੀ.ਟੀ. ਰਾਜਸ਼ੇਖਰ ਨੇ ਪਟਨਾ ਵਿਖੇ ਦਲਿਤਾਂ ਦੇ ਹਜੂਮ ਨਾਲ ਬੁੱਧ ਧਰਮ ਗ੍ਰਹਿਣ ਕੀਤਾ। ਉਨ੍ਹਾਂ ਜੀਵਨ ਨੂੰ ਬਤੌਰ ਇਕ ਮਾਰਕਸੀ ਸ਼ੁਰੂ ਕੀਤਾ ਅਤੇ ਇਕ ਅੰਬੇਡਕਰੀ ਵਜੋਂ ਜਾਤੀ ਜੰਗ ਨੂੰ ਜਮਾਤੀ ਜੰਗ ਵਜੋਂ ਉਭਾਰਿਆ। ਉਨ੍ਹਾਂ ਦੇ ਪਾਰਖੂ ਵਿਚਾਰ ਅਤੇ ਵਿਆਖਿਆਵਾਂ, ਭਾਰਤ ਦੇ ਸਮਾਜੀ ਅਤੇ ਰਾਜਸੀ ਉਭਾਰਾਂ ਵਿਚ ਖਰੇ ਉਤਰਦੇ ਆਏ ਹਨ। ਉਨ੍ਹਾਂ ਦਾ ਬਹੁਜਨ ਸਮਾਜ ਦਾ ਸੰਕਲਪ ਭਾਰਤ ਦੀ ਦੱਬੀ-ਕੁਚਲੀ ਅਤੇ ਅਪਮਾਨਤ 85 ਫੀਸਦੀ ਜਨਤਾ ਨੂੰ ਸੰਗਠਤ ਕਰਨ ਵਿਚ ਵੱਡਾ ਯੋਗਦਾਨ ਪਾ ਰਿਹਾ ਹੈ। ਜੋ ਦਲਿਤਾਂ ਪਛੜਿਆਂ ਤੋਂ ਇਲਾਵਾ ਮੁਸਲਮਾਨਾਂ, ਸਿੱਖਾਂ, ਇਸਾਈਆਂ ਅਤੇ ਬੋਧੀਆਂ ਆਦਿ ਵਿਚਕਾਰ ਸਾਂਝ ਦੀਆਂ ਕੜੀਆਂ ਨੂੰ ਮਜ਼ਬੂਤ ਕਰ ਰਿਹਾ ਹੈ। ਸਿੱਟੇ ਵਜੋਂ ਬਹੁਜਨ ਸਮਾਜ ਦੇ ਨਜ਼ਦੀਕ ਆਉਣ ਨਾਲ ਭਾਰਤ ਅੰਦਰ ਏਕਤਾ ਅਤੇ ਅਖੰਡਤਾ ਦਾ ਉਭਾਰ ਮਜ਼ਬੂਤ ਹੋ ਰਿਹਾ ਹੈ। ਵੀ.ਟੀ. ਰਾਜਸ਼ੇਖਰ ਬੁੱਧ, ਫੂਲੇ ਅਤੇ ਅੰਬੇਡਕਰ ਦੀ ਮਾਨਵਵਾਦੀ ਵਿਚਾਰਧਾਰਾ ਨੂੰ ਵਿਸ਼ਾਲ ਪੱਧਰ 'ਤੇ ਪਹੁੰਚਾਉਣ ਲਈ ਇਕ ਨਿਰਮਲ ਅਰਾਧਨਾ ਵਿਚ ਡਟੇ ਹੋਏ ਹਨ।

ਵੀ.ਟੀ. ਰਾਜਸ਼ੇਖਰ ਦੇ ਪਵਿੱਤਰ ਗਤੀਸ਼ੀਲ ਅਤੇ ਸੱਚ ਅਧਾਰਤ ਕੰਮ ਨੇ ਪਿਛਲੇ ਵੀਹਾਂ ਵਰ੍ਹਿਆਂ ਵਿਚ ਇਕ ਨਵਾਂ ਹੌਸਲਾ, ਇਕ ਲਹਿਰ, ਸੰਗਠਨਾਤਮਕ ਚੇਤਨਾ, ਜਾਗਰਤੀ ਅਤੇ ਖਾੜਕੂਪਣ ਪੈਦਾ ਕੀਤਾ ਹੈ। ਵੀ.ਟੀ. ਰਾਜਸ਼ੇਖਰ ਦੀਆਂ ਲਿਖਤਾਂ ਅਤੇ ਭਾਸ਼ਨਾਂ ਨੇ ਇਕ ਵਿਸ਼ੇਸ਼ ਸਮੂਹ ਅੰਦਰ ਰੂਹ ਫੂਕੀ ਹੈ। ਸਿੱਟੇ ਵਜੋਂ ਬਹੁਤ ਲੋਕ ਸਮਾਜਿਕ ਸਮੱਸਿਆਵਾਂ ਵੱਲ ਆਕਰਸ਼ਤ ਹੋਏ ਹਨ। ਇਕ ਜੁਝਾਰੂ ਚੇਤਨਾ ਪੈਦਾ ਹੋਈ ਹੈ ਤੇ ਇਕ ਨਵੀਂ ਸੋਚ ਪੈਦਾ ਹੋਈ ਹੈ ਕਿ ਇਕੀਵੀਂ ਸਦੀ 'ਅੰਬੇਡਕਰ ਦਾ ਯੁੱਗ' ਹੋਵੇਗਾ। ਕ੍ਰਾਂਤੀਕਾਰੀ ਮਾਹੌਲ ਦੀ ਸਿਰਜਣਾ ਦੇ ਸਿੱਟੇ ਵਜੋਂ 1986 ਵਿਚ ਵੀ.ਟੀ. ਰਾਜਸ਼ੇਖਰ ਨੂੰ 'ਸਿੱਖਾਂ ਦੇ ਮਸਲਿਆਂ' ਦੇ ਪ੍ਰਸੰਗ ਵਿਚ ਟਾਡਾ ਅਧੀਨ ਗ੍ਰਿਫਤਾਰ ਕੀਤਾ ਗਿਆ ਅਤੇ ਜਲੀਲ ਕੀਤਾ ਗਿਆ ਪ੍ਰੰਤੂ ਵੱਡੀ ਪੱਧਰ 'ਤੇ ਲੋਕ ਰੋਹ ਪੈਦਾ ਹੋ ਜਾਣ ਕਾਰਨ ਉਨ੍ਹਾਂ ਨੂੰ ਰਿਹਾਅ ਕੀਤਾ ਗਿਆ। ਆਲੋਚਕਾਂ ਦੀ ਰਾਇ ਵਿਚ ਵੀ.ਟੀ. ਰਾਜਸ਼ੇਖਰ ਤੇਜ਼-ਤਰਾਰ ਸ਼ੈਲੀ ਦਾ ਮਾਲਕ ਹੋਣ ਦੇ ਨਾਲ-ਨਾਲ ਇਕ ਮੌਲਿਕ ਵਿਚਾਰਧਾਰਕ ਲੇਖਕ ਹੈ। ਜਿਸ ਦੀਆਂ ਦੋ ਵਿਸ਼ੇਸ਼ ਪੁਸਤਕਾਂ, 'ਮਹਾਤਮਾ ਗਾਂਧੀ ਅਤੇ ਬਾਬਾ ਸਾਹਿਬ ਅੰਬੇਡਕਰ', 'ਕਾਰਲ ਮਾਰਕਸ ਅਤੇ ਡਾ. ਅੰਬੇਡਕਰ' ਨੂੰ ਵੱਡੇ ਵਿਗਿਆਨਕ ਪੱਧਰ ਦੀਆਂ ਪੁਸਤਕਾਂ ਗਿਣਿਆ ਗਿਆ ਹੈ। ਉਨ੍ਹਾਂ ਦੀ ਪੁਸਤਕ 'ਮਾਰਕਸ ਹਿੰਦੂ ਭਾਰਤ ਵਿਚ ਫੇਲ੍ਹ ਕਿਵੇਂ ਹੋਇਆ' ਨੂੰ

ਦਲਿਤ ਸਾਹਿਤ ਅਕਾਦਮੀ ਵੱਲੋਂ ਸਨਮਾਨਤ ਕੀਤਾ ਗਿਆ। ਉਨ੍ਹਾਂ ਦੀਆਂ ਲਿਖਤਾਂ ਨੇ ਮੰਡਲ ਕਮਿਸ਼ਨ ਲਈ ਸੋਧਾਂ ਵਜੋਂ ਕੰਮ ਕੀਤਾ।

ਵੀ.ਟੀ. ਰਾਜਸ਼ੇਖਰ ਦੀਆਂ ਨਿਰੰਤਰ ਲਿਖਤਾਂ ਕਾਰਨ 'ਦਲਿਤ' ਸ਼ਬਦ ਕ੍ਰਾਂਤੀ ਦਾ ਕੇਂਦਰੀ ਧੁਰਾ ਬਣ ਗਿਆ ਹੈ ਅਤੇ ਦਲਿਤ ਲਹਿਰ ਨੇ ਭਾਰਤ ਦੀ ਪਚਾਸੀ ਫੀਸਦੀ ਅਬਾਦੀ ਨੂੰ ਆਪਣੀ ਤਰਫ ਖਿੱਚਿਆ ਹੈ। ਅੱਜ ਦਲਿਤ ਲਹਿਰ ਭਾਰਤ ਦੇ ਬਹੁਜਨ ਸਮਾਜ ਦੀ ਸਭ ਤੋਂ ਵੱਧ ਗਤੀਸ਼ੀਲ ਸ਼ਕਤੀਸ਼ਾਲੀ ਅਤੇ ਸਜੀਵ ਲਹਿਰ ਬਣ ਚੁੱਕੀ ਹੈ। ਵੀ.ਟੀ. ਰਾਜਸ਼ੇਖਰ ਭਾਰਤ ਦੀਆਂ ਵੱਖ-ਵੱਖ ਦਲਿਤ ਲਹਿਰਾਂ ਵਿਚ ਭਾਈਵਾਲ ਬਣਨ ਵਾਲਾ ਦਿਓ ਕੱਦ ਵਿਅਕਤੀ ਹੈ ਜਿਸ ਨੇ ਦਲਿਤ ਸੰਘਰਸ਼ ਨੂੰ ਨੇੜਿਓਂ ਹੋ ਕੇ ਤੱਕਿਆ, ਨਿਰਖਿਆ, ਪਰਖਿਆ ਅਤੇ ਸਾਰਥਕ ਸਿੱਟੇ ਕੱਢੇ ਹਨ। ਵੀ.ਟੀ. ਰਾਜਸ਼ੇਖਰ ਨੂੰ ਇਕ ਵਿਅਕਤੀ ਵਜੋਂ ਨਹੀਂ ਜਾਣਿਆ ਜਾ ਸਕਦਾ। ਉਹ ਇਕ ਪੂਰੀ ਸੰਸਥਾ ਹੈ, ਦਲਿਤ ਲਹਿਰਾਂ ਦੀ ਰੂਹ। ਦੇਸ-ਬਿਦੇਸ ਤੱਕ ਦਲਿਤ ਦਾਸਤਾਂ ਦੀ ਪੀੜਾ ਨੂੰ ਪਹੁੰਚਾਉਣ ਵਾਲੀ ਉਡਣ ਸ਼ਕਤੀ। ਅਜਿਹੀ ਗਤੀਸ਼ੀਲ ਧਾਰਾ ਜੋ ਬਹੁਜਨ ਸਮਾਜ ਦੀ ਸਿਰਜਣਾ ਲਈ ਇਕ ਨਿਰੰਤਰ ਊਰਜਾ ਦਾ ਕੰਮ ਕਰਦੀ ਹੈ।

**ਭਾਗ 2**

ਜਦੋਂ ਖੁੱਲ੍ਹੀ ਅਤੇ ਪਾਰਖੂ ਨਜ਼ਰ ਦੌੜਾ ਕੇ ਪੂਰੇ ਮੁਲਕ ਅੰਦਰ ਵੇਖਿਆ ਜਾਵੇ ਤਾਂ ਬਹੁਜਨ ਸਮਾਜ ਦੀਆਂ ਮੁਸ਼ਕਲਾਂ, ਮੁਸੀਬਤਾਂ ਤੇ ਅਪਮਾਨਾਂ ਦਾ ਬੋਝ ਉਠਾ ਕੇ ਹੱਲ ਲੱਭਣ ਤੁਰੇ ਜਾਣ ਵਾਲਾ ਜੋ ਚਿੰਤਾਗ੍ਰਸਤ, ਬੁੱਧੀਮਾਨ, ਵਿਦਵਾਨ ਚਿੰਤਕ ਮਨੁੱਖ ਨਜ਼ਰ ਆਵੇਗਾ ਤਾਂ ਉਸਦਾ ਨਾਂ ਹੈ ਵੀ.ਟੀ. ਰਾਜਸ਼ੇਖਰ, ਸੰਪਾਦਕ 'ਦਲਿਤ ਵੁਆਇਸ' ਅੰਗਰੇਜ਼ੀ ਅਤੇ ਦਰਜਨਾਂ ਉਨ੍ਹਾਂ ਪੁਸਤਕਾਂ ਦਾ ਰਚੇਤਾ ਜੋ ਦਲਿਤ ਬਹੁਜਨ ਦੀਆਂ ਦੁਸ਼ਵਾਰੀਆਂ ਦਾ ਜਿਥੇ ਇਤਿਹਾਸ ਹਨ ਉਥੇ ਹੱਲ ਵੀ ਹਨ। ਜਿਨ੍ਹਾਂ ਨੂੰ ਪੜ੍ਹੇ ਬਗੈਰ ਨਾ ਤਾਂ ਬਾਬਾ ਸਾਹਿਬ ਡਾ. ਅੰਬੇਡਕਰ ਨੂੰ ਸਮਝਿਆ ਜਾ ਸਕਦਾ ਹੈ, ਨਾ ਹਿੰਦੁਸਤਾਨ 'ਤੇ ਛਾਏ ਹੋਏ ਵਰਨ ਜਾਤੀ ਸਮਾਜਕ ਪ੍ਰਬੰਧ ਅਤੇ ਨਾ ਦਲਿਤ ਬਹੁਜਨਾਂ ਦੀ ਦੁਰਦਸ਼ਾ ਦੇ ਕਾਰਨਾਂ ਅਤੇ ਉਨ੍ਹਾਂ ਦੇ ਹੱਲ ਨੂੰ। ਬਹੁਤ ਹਨ ਜੋ ਇਸ ਅਤਿ ਮਹੱਤਵਪੂਰਨ ਮਸਲੇ ਦੀ ਚਿੰਤਾ ਕਰਦਿਆਂ ਲੜ ਰਹੇ ਹਨ। ਜੀਵਨ ਦੀਆਂ ਖੁਸ਼ੀਆਂ ਆਪਣੇ ਸਮਾਜ ਦੀ ਮਨੁੱਖੀ ਬਰਾਬਰੀ ਬਹਾਲ ਕਰਨ ਲਈ ਕੁਰਬਾਨ ਕਰ ਰਹੇ ਹਨ। ਪ੍ਰੰਤੂ ਇਨ੍ਹਾਂ ਹਜ਼ਾਰਾਂ ਮਨੁੱਖਾਂ ਵਿਚ ਵੀ.ਟੀ. ਰਾਜਸ਼ੇਖਰ ਦਾ ਕੱਦ ਬਹੁਤ ਉੱਚਾ ਤੇ ਸੁੱਚਾ ਹੈ। ਜਿਸ ਦੇ ਇਕ-ਇਕ ਸ਼ਬਦ ਵਿਚ ਸਮਾਜਕ ਬਰਾਬਰੀ ਭਾਈਚਾਰੇ, ਅਜ਼ਾਦੀ ਅਤੇ ਪ੍ਰੇਮ ਲਈ ਕ੍ਰਾਂਤੀਕਾਰੀ ਭਾਵਨਾ ਭਰੀ ਹੋਈ ਹੈ। ਇਹ ਮਨੁੱਖ 70 ਵਰ੍ਹੇ ਲੰਘਾ ਕੇ ਵੀ ਆਪਣੇ ਸੰਗਰਾਮ ਵਿਚ ਭਰ ਜਵਾਨ ਹੈ। ਨਿੱਤ ਨਵਾਂ ਤੇ ਨਰੋਆ ਹੈ। ਉਸ ਨੂੰ ਭਾਰਤ ਦੇ ਚਿੰਤਕ ਹੀ ਨਹੀਂ ਸੰਸਾਰ ਭਰ ਦੇ ਹਜ਼ਾਰਾਂ ਚਿੰਤਕ ਜਾਣਦੇ ਹਨ, ਪਛਾਣਦੇ ਹਨ ਤੇ ਉਸ ਨੂੰ ਪੜ੍ਹਦੇ ਹਨ। ਉਸ ਤੋਂ ਭਾਰਤੀ ਵਰਨ ਜਾਤੀ ਸਿਸਟਮ ਦਾ ਗਿਆਨ ਹਾਸਲ ਕਰਦੇ ਹਨ। ਵੀ.ਟੀ. ਰਾਜਸ਼ੇਖਰ ਤੇ ਉਸ ਦੇ ਕ੍ਰਾਂਤੀ ਭਰੇ ਵਿਚਾਰਾਂ ਨਾਲ ਕਦਮ ਮਿਲਾ ਕੇ ਤੁਰਨ ਵਾਲੇ ਸੈਂਕੜੇ ਸਿੱਖ, ਮੁਸਲਮਾਨ, ਬੋਧੀ, ਇਸਾਈ, ਗੋਰੇ, ਕਾਲੇ, ਅਫਰੀਕਨ, ਅਮਰੀਕਨ ਆਦਿ ਵਿਦਵਾਨ ਚਿੰਤਕਾਂ ਦੁਆਰਾ ਤੋਰਿਆ ਹੋਇਆ 'ਦਲਿਤ ਵੁਆਇਸ' ਭਾਰਤ ਦਾ ਦਲਿਤ ਦ੍ਰਿਸ਼ਟੀਕੋਣ ਤੋਂ ਸਭ ਤੋਂ ਵੱਧ ਛਪਣ ਵਾਲਾ ਮਹੱਤਵਪੂਰਨ ਪਰਚਾ ਹੈ ਜਿਸ ਨੂੰ ਅਨੇਕ ਵੱਡੇ ਮੁਲਕਾਂ ਅੰਦਰ ਇਨਕਲਾਬੀ ਵਿਚਾਰਧਾਰਕ ਮੰਚਾਂ ਵੱਲੋਂ ਪ੍ਰਵਾਨ ਕੀਤਾ ਜਾਂਦਾ ਹੈ। ਸੇਧਾਂ ਲਈਆਂ ਜਾਂਦੀਆਂ ਹਨ।

ਵੀ.ਟੀ. ਰਾਜਸ਼ੇਖਰ ਜਿਨ੍ਹਾਂ ਦਾ ਜਨਮ 17 ਜੁਲਾਈ 1932 ਨੂੰ ਹੋਇਆ। ਉਹ ਪਿਛਲੇ ਪੂਰੇ ਦੋ ਦਹਾਕਿਆਂ ਤੋਂ ਇਕ ਮਾਨਤਾ ਪ੍ਰਾਪਤ ਤਾਕਤਵਾਰ ਵਿਚਾਰਧਾਰਕ ਵਜੋਂ ਜਾਣੇ ਜਾਂਦੇ ਹਨ। ਦਰਅਸਲ ਉਹ ਦਲਿਤ ਬਹੁਜਨ ਦੀ ਆਜ਼ਾਦੀ ਦਾ ਸੰਗਰਾਮ ਲੜ ਰਿਹਾ ਅਜਿਹਾ ਮਨੁੱਖ ਹੈ ਜੋ ਹੁਣ ਪੂਰੀ ਸੰਸਥਾ ਬਣ ਚੁੱਕਾ ਹੈ। ਇਕ ਅਜਿਹੀ ਸੰਸਥਾ ਜਿਸ ਤੋਂ ਬਿਨਾਂ ਦਲਿਤ ਬਹੁਜਨ ਦੀ ਆਜ਼ਾਦੀ ਜੇ ਅਸੰਭਵ ਨਹੀਂ ਤਾਂ ਔਖੀ ਜ਼ਰੂਰ ਹੋਵੇਗੀ। ਅਸੀਂ ਵੇਖਦੇ ਹਾਂ ਕਿ ਭਾਰਤ ਅੰਦਰ ਅੰਬੇਡਕਰੀ ਦ੍ਰਿਸ਼ਟੀਕੋਣ ਤੋਂ ਹਜ਼ਾਰਾਂ ਚੇਤਨ ਮਨੁੱਖ ਪੈਦਾ ਹੋਏ ਹਨ ਜਿਨ੍ਹਾਂ ਨੇ ਦਲਿਤ ਬਹੁਜਨ ਨੂੰ ਆਪਣੇ ਆਪਣੇ ਇਲਾਕਿਆਂ ਵਿਚ ਵਰਨਣਯੋਗ ਸੀਮਾਵਾਂ ਤੱਕ ਹਲੂਣਿਆਂ ਤੇ ਦਿਸ਼ਾ ਦਿੱਤੀ। ਪ੍ਰੰਤੂ ਵੀ.ਟੀ. ਰਾਜਸ਼ੇਖਰ ਇਕ ਵਿਲੱਖਣ ਸ਼ਖ਼ਸ਼ੀਅਤ ਹੈ, ਜਿਸ ਨੇ ਭਾਰਤ ਪੱਧਰ 'ਤੇ ਸਿੱਖਾਂ, ਮੁਸਲਮਾਨਾਂ, ਇਸਾਈਆਂ, ਬੋਧੀਆਂ ਅਤੇ ਹਿੰਦੂ ਖੇਮਿਆਂ ਵੱਲੋਂ ਸਮਾਜੀ ਯਤਨਾਂ ਵਿਚ ਲੱਗੇ ਹੋਏ ਹਜ਼ਾਰਾਂ ਬੁੱਧੀਮਾਨਾਂ ਵਿਚ ਆਪਣਾ ਦ੍ਰਿਸ਼ਟੀਕੋਣ ਪੇਸ਼ ਕਰਕੇ ਠੋਸ ਜਗ੍ਹਾ ਕਾਇਮ ਕੀਤੀ ਹੈ। ਵਿਗਿਆਨਕ ਅਤੇ ਤਰਕਪੂਰਨ ਸੱਚ ਦੇ ਅਧਾਰ 'ਤੇ ਸਮਾਜ ਪਰਿਵਰਤਨ ਦੀਆਂ ਦਿਸ਼ਾਵਾਂ ਮਿਥੀਆਂ ਹਨ ਜਿਨ੍ਹਾਂ ਦਾ ਪ੍ਰਭਾਵ ਵਿਸ਼ਵ ਦੇ ਬਿਦੇਸੀ ਚਿੰਤਕਾਂ ਨੇ ਵੀ ਕਬੂਲਿਆ ਹੈ। ਗੋਰੇ ਅਤੇ ਕਾਲੇ ਚਿੰਤਕਾਂ, ਜੋ ਸਮਾਜਕ ਵਿਸ਼ਲੇਸ਼ਣ ਵਿਚ ਲੱਗੇ ਹੋਏ ਹਨ, ਨੇ ਉਸ ਦੇ ਨਿਰਣਿਆਂ ਦਾ ਵੱਡਾ ਪ੍ਰਭਾਵ ਕਬੂਲਿਆ ਹੈ ਅਤੇ ਪ੍ਰਵਾਨ ਕੀਤਾ ਹੈ। ਇਸਲਾਮੀ ਸਮਾਜ ਅੰਦਰ ਉਨ੍ਹਾਂ ਨੇ ਠੋਸ ਜਗ੍ਹਾ ਬਣਾਈ ਹੈ। ਸਿੱਖ ਸਮਾਜ ਨੂੰ ਦਲਿਤ ਸੰਤਾਂ ਅਤੇ ਗੁਰੂਆਂ ਦੀ ਨਿਸ਼ਾਨਦੇਹੀ 'ਤੇ ਤੁਰਨ ਲਈ ਦਹਾਕਾ ਭਰ ਝੰਜੋੜਨ ਦੇ ਸਿਰਤੋੜ ਯਤਨ ਕੀਤੇ ਹਨ। ਉਸ ਨੇ ਬੁੱਧ ਧਰਮ ਅਤੇ ਸਿੱਖ ਧਰਮ ਦੇ ਸਮਾਜਕ ਤੇ ਧਾਰਮਕ ਇਨਕਲਾਬ ਨੂੰ ਵਿਸ਼ਵ ਪੱਧਰ 'ਤੇ ਰੁਸ਼ਨਾਇਆ ਹੈ ਤੇ ਕਿਹਾ ਹੈ ਕਿ ਇਸਲਾਮ ਵੀ ਇਕ ਅਜਿਹਾ ਮਨੁੱਖੀ ਫਲਸਫਾ ਹੈ ਜੋ ਧਰਤੀ ਉੱਤੇ ਸੁੱਖ ਸ਼ਾਂਤੀ ਬਹਾਲ ਕਰਨ ਦੇ ਸਮਰੱਥ ਹੈ। ਪ੍ਰੰਤੂ ਇਹ ਵਰਨ ਜਾਤੀ ਸਿਸਟਮ ਹੈ, ਜਿਸ ਨੇ ਫਾਸ਼ੀਵਾਦ, ਨਾਜੀਵਾਦ, ਯਹੂਦੀਵਾਦ ਤੇ ਨਸਲਵਾਦ ਨੂੰ ਜਨਮ ਦੇ ਕੇ ਦੋ ਵਿਸ਼ਵ ਜੰਗਾਂ ਲੜੀਆਂ ਹਨ। ਉਸ ਨੇ ਦਲਿਤ ਬੁੱਧੀਜੀਵੀਆਂ ਤੇ ਪੜ੍ਹੇ ਲਿਖੇ ਸਹੂਲਤ ਯੁਕਤ ਲੋਕਾਂ ਨੂੰ ਖੂਬ ਨਿਹਾਰਿਆ ਹੈ। ਇਸਾਈ ਮਿਸ਼ਨਰੀਆਂ ਵਿਚੋਂ ਇਕ ਅਜਿਹੇ ਸਮੂਹ ਦੀ ਤਲਾਸ਼ ਕੀਤੀ ਹੈ ਜੋ ਭਾਰਤੀ ਚਰਚ ਅੰਦਰ ਦਲਿਤ ਬਹੁਜਨ ਦੀ ਸਰਦਾਰੀ ਬਣਾਉਣ ਲਈ ਸਮਰਪਤ ਹੈ।

ਵੀ.ਟੀ. ਰਾਜਸ਼ੇਖਰ ਨੇ ਬ੍ਰਾਹਮਣੀ ਸਮਾਜਕ ਪ੍ਰਬੰਧ ਨੂੰ, ਹਿੰਦੂਵਾਦ ਦੇ ਹਰ ਦ੍ਰਿਸ਼ਟੀਕੋਣ ਤੋਂ, ਉਸ ਦੀਆਂ ਬਰੀਕ ਮਹੀਨ ਤੰਦਾਂ ਨੂੰ, ਜੋ ਵਿਸ਼ਾਲ ਜਾਲ ਵਾਂਗ ਵਿਚਰਦੀਆਂ ਹਨ, ਖੂਬ ਬਿਆਨਿਆ ਤੇ ਪ੍ਰਗਟ ਕੀਤਾ ਹੈ। ਉਸ ਦੀਆਂ ਸਮਾਜਕ ਅਤੇ ਰਾਜਨੀਤਕ ਭਵਿੱਖਬਾਣੀਆਂ ਦਾ ਮੁਕਾਬਲਾ, ਦਾਅਵੇਦਾਰ ਬ੍ਰਾਹਮਣ ਵੀ ਨਹੀਂ ਕਰ ਸਕਦੇ।

ਇਕ ਦਲਿਤ ਬਹੁਜਨ ਦੀ ਬਦਨਸੀਬੀ ਹੈ ਕਿ ਉਸ ਦੀ ਅਜਿਹੀ ਪਾਰਖੂ ਅੱਖ ਅਜੇ ਤੱਕ ਪੈਦਾ ਨਹੀਂ ਹੋਈ ਜੋ ਵੀ.ਟੀ. ਰਾਜਸ਼ੇਖਰ ਵਰਗੇ ਦਿਓ ਕੱਦ ਮਨੁੱਖ ਦੇ ਸੰਗਰਾਮ ਦੀ ਪਰਖ ਕਰਕੇ ਉਨ੍ਹਾਂ ਦੀ ਕੋਈ ਧਿਰ ਬਣ ਸਕੇ ਅਤੇ ਦਲਿਤ ਬਹੁਜਨ ਦਾ ਕੋਈ ਮੁਕਾਬਲੇ ਦਾ ਮੀਡੀਆ ਉਸਾਰ ਸਕੇ। ਵੀ.ਟੀ. ਰਾਜਸ਼ੇਖਰ ਦਲਿਤ ਬਹੁਜਨ ਦੇ ਆਪਣੇ ਮਜ਼ਬੂਤ ਮੀਡੀਏ ਲਈ ਬਹੁਤ ਚਿੰਤਤ ਹੈ। ਠੋਸੇ ਗਏ ਅਨੇਕ

ਖਤਰਨਾਕ ਮੁਕੱਦਮਿਆਂ ਦੀ ਤਾਬ ਝੱਲਦਾ ਹੋਇਆ ਇਹ ਸਿਰੜੀ, ਸਿਦਕੀ, ਸਮਰਪਤ ਤੇ ਸੰਗਰਾਮੀ ਮਨੁੱਖ ਜ਼ਿੰਦਗੀ ਦਾ ਇਕ ਵੀ ਪਲ, ਦਲਿਤ ਬਹੁਜਨ ਦੀ ਮੁਕਤੀ ਦੇ ਪ੍ਰਸੰਗ ਵਿਚੋਂ ਕੱਢਣ ਲਈ ਤਿਆਰ ਨਹੀਂ ਹੁੰਦਾ। ਯੋਗ ਪਤਨੀ ਦੇ ਸਹਿਯੋਗ ਤੋਂ ਵਿਰਵਾ ਹੋ ਜਾਣ ਉਪਰੰਤ ਵੀ ਸੱਤਰ ਵਰ੍ਹਿਆਂ ਦਾ ਇਹ ਮਨੁੱਖ ਆਪਣੇ ਮਿਸ਼ਨਰੀ ਪੰਧ ’ਤੇ ਭਰ ਜੁਆਨ ਅਵਸਥਾ ਵਾਂਗ ਹੀ ਵਿਚਰ ਰਿਹਾ ਹੈ ਤੇ ਉਨ੍ਹਾਂ ਸਭ ਘਟਨਾਵਾਂ ਨੂੰ ਬਾਜ ਅੱਖ ਨਾਲ ਵੇਖਦਾ ਹੈ ਜਿਨ੍ਹਾਂ ਵਿਚ ਮਨੂੰਵਾਦੀ ਰਾਜਨੀਤਕ ਤੇ ਸਮਾਜਕ ਸ਼ਕਤੀਆਂ ਵੱਲੋਂ, ਦਲਿਤ ਪਛੜੇ ਵਰਗਾਂ, ਸਿੱਖਾਂ, ਇਸਾਈਆਂ, ਮੁਸਲਮਾਨਾਂ ਤੇ ਬੋਧੀਆਂ ਆਦਿ ਨੂੰ ਦੋ ਨੰਬਰ ਦੇ ਭਾਰਤੀ ਸਮਝ ਕੇ ਉਨ੍ਹਾਂ ਨਾਲ ਗੈਰ-ਮਨੁੱਖੀ ਵਿਹਾਰ ਕੀਤਾ ਜਾਂਦਾ ਹੈ। ਵੀ.ਟੀ. ਰਾਜਸ਼ੇਖਰ ਨੇ ਪੰਜਾਹ ਦੇ ਕਰੀਬ ਸੰਸਾਰ ਪ੍ਰਸਿੱਧ ਪੁਸਤਕਾਂ ਭਾਰਤੀ ਸਮਾਜ ਨੂੰ ਦਿੱਤੀਆਂ ਹਨ ਜਿਨ੍ਹਾਂ ਨੇ ਵਿਸ਼ਵ ਦੇ ਸਮਾਜਕ ਚਿੰਤਨ ਅੰਦਰ ਢੇਰ ਵਾਧਾ ਕੀਤਾ ਹੈ। ਪੁਰਾਣੀਆਂ ਕਥਾਵਾਂ ਤੋੜ ਕੇ ਨਵੀਆਂ ਵਿਗਿਆਨਕ ਸੋਚਾਂ ਖੜ੍ਹੀਆਂ ਕੀਤੀਆਂ ਹਨ। ਉਸ ਦੇ ਮਹੱਤਵਪੂਰਨ ਵਿਸ਼ਲੇਸ਼ਣ ਨਾਲ ਭਰੀਆਂ ਪੁਸਤਕਾਂ ਦਾ ਉਲੇਖ ਇਸ ਪ੍ਰਕਾਰ ਹੈ– Karl Marx & Dr. Babasaheb Ambedkar (1988), Mahatma Gandhi & Babasaheb Ambedkar (1989), Dr. B.R. Ambedkar’s Three Commandments : Educate, Agitate, Organise-Its Essence & Consequence (1989),. Dr. B.R. Ambedkar’s Three Commandments (1990), Know the Hindu Mind (1999), Ready Reference to Revolutionaries (1991), Bangarappa, Victim of Brahminical Conspiracy (1992), Brahmihism : Father of Fascism, Racism, Nazism (1992), Dialogue of the Bhoodevadas (1993), Dalit Movement in India (1994), Defects of the Dalit Movement : Lacking in Strategies & Tactics (1995), DALIT- The Black Untouchables of India (Published in the United States) (1995), Separate Electrorate & Separate Settlement (1996), Why Godse Killed Gandhi? (1997), Reservation Policy & Ambedkarism (1997), India’s Muslim Problem (1998), India’s Intellectual Desert (1999), Brahminism Swallowing Ambedkar Movement (1999), Christians & Dalit Liberation (2000), The Second Partition of India (2000), Aggression of Indian Culture (2001), Grave Diggers of History (2001), Caste-A Nation Within the Nation (2002). Forhcoming Books :- India as a Failed State, Chandigarh Jail Yatra, Antidote to Globalisation. Dalit Sahitya Akademy, 109, 7th Cross, PLO BANGLORE 560003

ਜਿਨ੍ਹਾਂ ਨੂੰ ਦਲਿਤ ਸਾਹਿਤ ਅਕਾਡਮੀ 109, 7ਵਾਂ ਕਰਾਸ ਪੀ.ਐਲ.ਓ. ਬੰਗਲੌਰ 560003 ਵੱਲੋਂ ਛਾਪਿਆ ਗਿਆ ਹੈ।

ਭਾਰਤੀ ਇਤਿਹਾਸ ਦੇ ਪੰਨਿਆਂ ’ਤੇ ਅਜਿਹੇ ਉੱਤਮ ਪੁਰਸ਼ ਨੂੰ ਦਰਜ ਕਰਨਾ ਦਲਿਤ ਬਹੁਜਨ ਲਈ ਪੂਰੇ ਮਾਣ ਵਾਲੀ ਗੱਲ ਹੈ ਜੋ ਦਲਿਤਾਂ, ਪੱਛੜਿਆਂ, ਧਾਰਮਕ ਘੱਟ ਗਿਣਤੀਆਂ ਲਈ ਮਰ ਮਿਟਣ ਦੀ ਸਮਰੱਥਾ ਰੱਖਣ ਵਾਲਾ ਵਿਅਕਤੀ ਹੈ, ਜਿਸ ਨੂੰ 1979 ਵਿਚ ਇੰਡੀਅਨ ਐਕਸਪ੍ਰੈਸ ਦੇ ਦਫਤਰੋਂ ਇਸ ਲਈ ਕੱਢ ਦਿੱਤਾ ਗਿਆ ਕਿ ਉਹ ਆਪਣੇ ਦੱਬੇ-ਕੁਚਲੇ ਸਮਾਜ ਦੀ ਮੁਕਤੀ, ਬਰਾਬਰੀ, ਸੁਤੰਤਰਤਾ ਅਤੇ ਮਨੁੱਖਤਾ ਲਈ ਪ੍ਰੇਮ ਅਤੇ ਭਾਈਚਾਰੇ ਦੀ ਮਜ਼ਬੂਤ ਭਾਵਨਾ ਪ੍ਰਗਟ ਕਰਨ ਤੋਂ ਨਹੀਂ ਟਲਿਆ। ਉਹ ਨਸਲ, ਰੰਗ, ਵਰਨ, ਜਾਤ ਅਤੇ ਲਿੰਗ ਦੇ ਅਧਾਰ ’ਤੇ ਹੋ ਰਹੇ ਸ਼ੋਸ਼ਣ ਅਤੇ ਅੱਤਿਆਚਾਰ ਵਿਰੁੱਧ ਜ਼ਬਰਦਸਤ ਸੰਗਰਾਮ ਕਰਨ ਵਾਲਾ ਭੀਮ ਯਾਨੀ ਬੋਧੀ ਮਨੁੱਖ ਹੈ, ਜਿਸ ਨੇ ਕਦੀ ਇਕ ਮਾਰਕਸੀ ਵਜੋਂ ਜੀਵਨ ਸੰਘਰਸ਼ ਸ਼ੁਰੂ ਕੀਤਾ ਪਰ ਅੱਜ ਉਹ ਇਸ ਗੱਲ ਤੋਂ ਪੂਰੀ ਤਰ੍ਹਾਂ ਵਾਕਫ ਹੈ ਕਿ ਭਾਰਤੀ ਮਾਰਕਸਵਾਦ ਅਤੇ ਜਮਾਤੀ ਸੰਘਰਸ਼, ਭਾਰਤ ਅੰਦਰ ਦਲਿਤ ਬਹੁਜਨ ਦੀ ਬਰਾਬਰੀ ਅਤੇ ਸੁਤੰਤਰਤਾ ਦੇ ਵਿਰੋਧੀ ਹੋ ਨਿਬੜਿਆ ਹੈ, ਜਿਸ ਨੇ ਵਰਨ ਜਾਤ ਦੀ ਥਾਂ ਸਮਾਜ ਨੂੰ ਬੇਵਜ੍ਹਾ ਜਮਾਤੀ ਮੰਨ ਕੇ ਅਜਿਹਾ ਸੰਘਰਸ਼ ਕੀਤਾ ਜਿਸ ਦੀ ਵਾਗਡੋਰ ਮੂਲ ਰੂਪ ਵਿਚ ਸਰਬ ਉੱਚ ਜਾਤੀਆਂ ਦੇ ਹੀ ਹੱਥ ਸੀ ਤੇ ਜਿਨ੍ਹਾਂ ਦਾ ਕੋਈ ਮਨੋਰਥ ਨਹੀਂ ਸੀ ਕਿ ਭਾਰਤੀ ਸਮਾਜ ਅੰਦਰ ਪ੍ਰੇਮ, ਬਰਾਬਰੀ ਅਤੇ ਭਾਈਚਾਰੇ ਦੇ ਅਧਾਰ ’ਤੇ ਸੁਤੰਤਰਤਾ ਪੈਦਾ ਹੋਵੇ। ਵੀ.ਟੀ. ਰਾਜਸ਼ੇਖਰ ਨੇ ਚੀਨ, ਜਪਾਨ ਅਤੇ ਹੋਰ ਅਨੇਕ ਮੁਲਕਾਂ ਵਿਚ ਜਾ ਕੇ ਨਸਲੀ ਅਤੇ ਜਾਤੀ ਵਿਤਕਰਿਆਂ ਵਿਰੁੱਧ ਵਿਚਾਰ ਪੇਸ਼ ਕੀਤੇ। ਭਾਰਤ ਦੇ ਦਲਿਤ ਬਹੁਜਨ ਦੀ ਵਰਨ ਜਾਤ ਤੋਂ ਮੁਕਤੀ ਦੀ ਗੱਲ ਕੀਤੀ, ਜਿਸ ਕਾਰਨ ਉਸ ਦਾ ਪਾਸਪੋਰਟ ਰੱਦ ਕਰ ਦਿੱਤਾ ਗਿਆ।

ਵੀ.ਟੀ. ਰਾਜਸ਼ੇਖਰ ਨੂੰ ਪੂਰਾ ਪੜ੍ਹਨ ਅਤੇ ਸਮਝਣ ਤੋਂ ਬਾਅਦ ਪਤਾ ਲੱਗਦਾ ਹੈ ਕਿ ਉਹ ਬਹੁਜਨ ਸਮਾਜ ਲਹਿਰ ਪਿੱਛੇ ਕੰਮ ਕਰਦਾ ਇਕ ਮਜ਼ਬੂਤ ਤੇ ਆਹਲਾ ਦਿਮਾਗ ਹੈ। ਜਿਸ ਨੇ ਅੰਬੇਡਕਰੀ ਦ੍ਰਿਸ਼ਟੀਕੋਣ ਤੋਂ ਸਮਾਜ ਦੇ ਬੁੱਧੀਮਾਨਾਂ, ਸੰਗਰਾਮੀਆਂ ਅਤੇ ਚਿੰਤਕਾਂ ਨੂੰ ਦਿਸ਼ਾਵਾਂ ਪ੍ਰਦਾਨ ਕੀਤੀਆਂ ਹਨ। ਉਹ ਇਕ ਜ਼ੋਰਦਾਰ ਬੁਲਾਰਾ ਹੈ ਜਿਸ ਨੇ ਦਲਿਤਾਂ, ਦਲਿਤ ਕਬੀਲਿਆਂ, ਪੱਛੜੇ ਵਰਗਾਂ ਅਤੇ ਘੱਟ ਗਿਣਤੀਆਂ ਦੀਆਂ ਲਹਿਰਾਂ ਅੰਦਰ ਰੂਹ ਫੂਕਣ ਦਾ ਕੰਮ ਕੀਤਾ ਹੈ। ਦੇਸ ਦਾ ਹਰ ਕੋਨਾ ਉਸ ਦੀ ਛੋਹ ਵਿਚ ਆਇਆ ਹੈ। 1993 ਵਿਚ ਇਸ ਮਨੁੱਖ ਨੇ ਬੁੱਧ ਧਰਮ ਗ੍ਰਹਿਣ ਕੀਤਾ ਅਤੇ ਬੁੱਧ ਧਰਮ ਨੂੰ ਹੀਨਯਾਨੀ ਦੀ ਥਾਂ ਭੀਮਯਾਨੀ ਮੰਨ ਕੇ ਕ੍ਰਾਂਤੀ ਦੇ ਨਵੇਂ ਪ੍ਰਸੰਗ ਪੇਸ਼ ਕੀਤੇ। ਵੀ.ਟੀ. ਰਾਜਸ਼ੇਖਰ ਬੁੱਧ, ਕਬੀਰ, ਫੂਲੇ, ਪੈਰੀਅਰ ਅਤੇ ਅੰਬੇਡਕਰ ਦੁਆਰਾ ਸਿਰਜੀ ਗਈ ਚੇਤਨਾ ’ਤੇ ਤੁਰ ਕੇ ਸੰਘਰਸ਼ ਕਰਨ ਵਾਲਾ ਵਿਅਕਤੀ ਬਣਿਆ ਹੈ। ਉਸ ਦੀਆਂ ਰਚਨਾਵਾਂ ਭਾਰਤ ਵਿਚ ਕੌਮੀ ਅਖੰਡਤਾ ਪੈਦਾ ਕਰਨ ਵੱਲ ਸੇਧਤ ਹਨ ਜੋ ਸਮਾਜ ਦੀ ਤੋੜਭੰਨ ਕਰਕੇ ਆਪਸੀ ਨਫਰਤ ਪੈਦਾ ਕਰਨ ਵਾਲੀ ਵਰਨ ਜਾਤ ਵੰਡ ਦੇ ਖਾਤਮੇ ਵੱਲ ਠੋਸ ਕਦਮੀ ਅਗਰਸਰ ਹਨ ਅਤੇ ਜੋ ਇੱਕੀਵੀਂ ਸਦੀ ਨੂੰ ਅੰਬੇਡਕਰ ਯੁੱਗ’ ਬਣਾਉਣ ਲਈ ਚਿੰਤਤ ਹੈ। ਇਸ ਚੈਪਟਰ ਨੂੰ ਵੀ.ਟੀ. ਰਾਜਸ਼ੇਖਰ ਵਰਗੇ ਮਹਾਨ ਸੰਗਰਾਮੀ ਚਿੰਤਕ ਦੀ ਮੁਢਲੀ ਜਾਣਕਾਰੀ ਲਈ ਛਾਪਿਆ ਗਿਆ ਹੈ। ਜੋ ਉਸ ਦੀ ਸਮੁੱਚੀ ਇਨਕਲਾਬੀ ਸ਼ਖ਼ਸੀਅਤ ਦੇ ਵਖਿਆਨ ਲਈ ਕਾਫੀ ਨਹੀਂ।

*****

# ਬੁੱਧ ਅਤੇ ਸਿੱਖ ਕ੍ਰਾਂਤੀ ਤੋਂ ਬਾਅਦ ਤੀਜੀ ਸਮਾਜਿਕ ਕ੍ਰਾਂਤੀ ਦੇ ਅਧਾਰਸ਼ਿਲਾ-ਲੇਖ (ਓ. ਬੀ. ਸੀ) ਮਹਾਤਮਾ ਫੂਲੇ ਜੋਤੀ ਰਾਓ ਫੂਲੇ

(ਨੋਟ : ਪਹਿਲੇ ਐਡੀਸ਼ਨਾਂ ਵਿਚ ਮਹਾਤਮਾ ਫੂਲੇ ਦੇ ਕੀਤੇ ਮਹਾਨ ਕੰਮਾਂ ਦਾ ਜ਼ਿਕਰ ਹੈ। ਪ੍ਰੰਤੂ ਉਹਨਾਂ ਨੇ ਕਿਸ ਵਿਚਾਰਧਾਰਕ ਪਰਿਵਰਤਨ ਨਾਲ ਭਾਰਤ ਨੂੰ ਬੁੱਧ ਅਤੇ ਅਸ਼ੋਕ ਸਮਰਾਟ ਤੋਂ ਬਾਅਦ, ਮੁੜ ਸਮਾਜਿਕ ਕ੍ਰਾਂਤੀ ਵੱਲ ਤੋਰਿਆ ਉਸ ਦਾ ਅਮਲੀ ਰੂਪ ਕੀ ਸੀ ਅਤੇ ਵਿਰੋਧੀ ਜਮਾਤ ਦੀ ਕੀ ਪਛਾਣ ਪ੍ਰਗਟ ਹੋਈ। ਉਸ ਨੂੰ ਬੁਨਿਆਦੀ ਰੂਪ ਵਿਚ ਸਮਝਣ ਜਾਨਣ ਲਈ ਜ਼ਰੂਰੀ ਹੋ ਜਾਂਦਾ ਹੈ ਕਿ 1848 ਤੋਂ ਸ਼ੁਰੂ ਹੁੰਦੇ ਨਵੇਂ ਯੁੱਗ ਦੀਆਂ ਪਾਈਆਂ ਪਿਰਤਾਂ ਨੂੰ ਪੜ੍ਹਿਆ ਜਾਵੇ ਜਿਸ ਤੋਂ ਵੱਡਾ ਤੇ ਸ਼ਾਨਦਾਰ ਇਤਿਹਾਸ ਖਾਸ ਕਰਕੇ ਬਹੁਜਨਾਂ ਲਈ ਹੋਰ ਕੀ ਹੋ ਸਕਦਾ ਹੈ।

ਜੇਕਰ ਅਸੀਂ ਸ਼ਾਹੂ ਛਤਰਪਤੀ ਅਤੇ ਡਾ. ਅੰਬੇਡਕਰ ਦੇ ਸੰਘਰਸ਼ਾਂ ਅਤੇ ਪ੍ਰਾਪਤੀਆਂ ਨੂੰ ਜਾਨਣਾ ਹੈ ਤਾਂ ਮਹਾਤਮਾ ਫੂਲੇ ਦੀ ਸਮਾਜਿਕ ਕ੍ਰਾਂਤੀ ਦੇ ਦੌਰ ਨੂੰ ਚੇਤਿਆਂ ਵਿਚ ਗੁਜਾਰਨਾ ਜ਼ਰੂਰੀ ਹੈ। ਅਜਿਹੇ ਇਤਿਹਾਸ ਨੂੰ ਤੋੜ-ਮੋੜ ਨਹੀਂ ਸਕਦੇ। ਇਸ ਕਰਕੇ ਸਾਡੇ ਪਾਸ ਜੋ ਉਪਲੱਬਧ ਇਤਿਹਾਸ ਹੈ ਅਸੀਂ ਉਸ ਦੇ ਮੂਲ ਅੰਸ਼ ਪੇਸ਼ ਕਰਾਂਗੇ।

ਹਵਾਲੇ ਵਿਚ ਰਹੇਗੀ ਇਤਿਹਸਾਕਰ ਧੰਨਜੇ ਕੀਰ ਦੀ ਪੁਸਤਕ

ਮਹਾਤਮਾ ਜੋਤੀ ਰਾਓ ਫੂਲੇ
(ਭਾਰਤੀ ਸਮਾਜਿਕ ਕ੍ਰਾਂਤੀ ਦੇ ਪਿਤਾਮਾ)
ਬੰਬੇ ਪਾਪੂਲਰ ਪ੍ਰਕਾਸ਼ਨ-1974

(ਜੋ ਪੁਸਤਕ 28 ਤੋਂ 295 ਸਫਿਆਂ ਤੱਕ ਫੈਲੇ ਪੁਸਤਕ ਹਵਾਲਿਆਂ ਅਧੀਨ ਲਿਖੀ ਗਈ ਹੈ।)

ਭਾਰਤ ਅੰਦਰ ਜੋ ਸਮਾਜਿਕ ਪਰਿਵਰਤਨ ਅੱਜ ਸਾਨੂੰ ਦਿਖ ਰਿਹਾ ਹੈ ਜੇ ਉਸ ਵਿਚੋਂ ਮਹਾਤਮਾ ਜੋਤੀ ਰਾਓ ਫੂਲੇ ਦੇ ਕਰੀਬ 43-48 ਸਾਲ ਦੇ ਸੰਘਰਸ਼ ਨੂੰ ਪਾਸੇ ਰੱਖ ਦੇਈਏ ਤਾਂ ਸੱਚਾਈਆਂ, ਹਨ੍ਹੇਰੀ ਗੁਫਾ ਵਿਚ ਦਬਾਅ ਰਹਿ ਜਾਣਗੀਆਂ।

ਮੈਂ ਜਿੱਥੇ ਹਾਂ, ਉੱਥੇ ਆਪਣੇ ਸੰਪੂਰਨ ਜੀਵਨ ਵਿਚ ਮਹਾਤਮਾ ਫੂਲੇ ਅਤੇ ਦਾਦੀ ਸਾਹਿਬਾ ਸਵਿੱਤਰੀ ਬਾਈ ਫੂਲੇ ਦੀ 1848 ਤੋਂ 1897 ਦੀ ਇਤਿਹਾਸਕ ਭੂਮਿਕਾ ਨੂੰ ਪ੍ਰਤੱਖ ਦੇਖ ਰਿਕਹਾ ਹਾਂ। ਮੈਂ ਸ਼ਾਹੂ ਛਤਰਪਤੀ ਅਤੇ ਡਾ. ਅੰਬੇਡਕਰ ਦੇ ਮੁਕੰਮਲ ਜੀਵਨ ਸੰਘਰਸ਼ ਵਿਚ ਉਹਨਾਂ ਦੋਹਾਂ (ਪਤੀ-ਪਤਨੀ) ਮਹਾਂਪੁਰਸ਼ਾਂ ਨੂੰ ਪ੍ਰਤੱਖ ਦੇਖਿਆ ਹੈ। ਭਾਰਤੀ ਸੰਵਿਧਾਨ ਅਤੇ ਭਾਰਤ ਦੇ ਆਧੁਨਿਕ ਨਿਰਮਾਣ ਵਿਚੋਂ ਉਹਨਾਂ ਦੀ ਰੂਹ ਵੇਖੀ ਹੈ, ਪੜ੍ਹੀ ਹੈ, ਸਮਝੀ ਹੈ। ਕਿਉਂਕਿ ਦੱਬਿਆ ਕੁਚਲਿਆ ਬਹੁਜਨ ਇਸ ਇਤਿਹਾਸ ਤੋਂ ਨਾ ਵਾਕਿਫ ਹੈ ਇਸ ਲਈ ਭਾਰਤ ਅਜੇ ਵੀ ਬੁਨਿਆਦੀ ਪਰਿਵਰਤਨ ਤੋਂ ਬਹੁਤ ਦੂਰ ਖੜਾ ਹੈ, ਕਿਉਂਕਿ ਸਦੀਆਂ ਬਾਅਦ ਆਈ ਵਿਦਿਆ ਨੇ ਜੋ ਵਿਦਵਤਾ ਪੈਦਾ ਕੀਤੀ, ਬੁੱਧੀਮਾਨੀ ਪੈਦਾ ਕੀਤੀ ਉਸ ਵਿਚ ਜਾਤੀਪਾਤੀ ਬੇਈਮਾਨੀ ਇਸ ਕਦਰ ਮੌਜੂਦ ਹੈ ਕਿ ਫੂਲੇ ਸ਼ਾਹੂ ਤੇ ਅੰਬੇਡਕਰ ਦੇ ਜ਼ਬਰਦਸਤ ਇਤਿਹਾਸਕ ਸੰਘਰਸ਼ ਨੂੰ ਵੀ ਉਹਨਾਂ ਨੇ ਪਛਾਨਣ ਤੋਂ ਇਨਕਾਰ ਕੀਤਾ ਹੈ। ਅਸੀਂ ਵੀ ਪਿਛਲੱਗ ਬਣੇ। ਇਸ ਕਰਕੇ ਉਹ ਸੱਚਾ ਇਤਿਹਾਸ 'ਭਾਰਤੀ ਲੋਕ ਨੀਚ ਕਿਵੇਂ ਬਣੇ' ਦੇ ਅੱਠਵੇਂ ਐਡੀਸ਼ਨ ਵਿਚ ਇਕ ਵਾਰ ਫਿਰ ਤੋਂ ਮੂਲ ਰੂਪ ਵਿਚ ਪੇਸ਼ ਹੈ। ਲੇਖਕ।

ਡਾ. ਭੀਮ ਰਾਓ ਅੰਬੇਡਕਰ ਨੇ 1954 ਦੀ ਆਪਣੀ ਇਕ ਇੰਟਰਵਿਊ (ਵਾਰਤਾਲਾਪ) ਵਿਚ ਆਪਣੇ ਗੁਰੂ ਮਾਸਟਰ (ਅਧਿਆਪਕ) ਬੁੱਧ ਅਤੇ ਕਬੀਰ ਵਾਂਗ ਮੰਨਦਿਆਂ ਮਹਾਤਮਾ ਫੂਲੇ ਨੂੰ ਭਾਰਤ ਦੇ ਉੱਚਤਮ ਸਮਾਜ ਸੁਧਾਰਨ ਵਜੋਂ ਬਿਆਨਿਆ।

ਜੋਤੀ ਰਾਓ ਭਾਰਤ ਦੇ ਪ੍ਰਥਮ ਮਨੁੱਖ ਸਨ, ਜਿਨ੍ਹਾਂ ਨੇ ਮਹਾਰਾਸ਼ਟਰ ਵਿਚ ਅਛੂਤਾਂ ਵਾਸਤੇ ਅਤੇ ਲੜਕੀਆਂ ਵਾਸਤੇ **ਪਹਿਲਾਂ ਸਕੂਲ** ਖੋਲ੍ਹਿਆ। ਉਨ੍ਹਾਂ ਨੇ ਸ਼ੂਦਰਾਂ, ਅਤੀ ਸ਼ੂਦਰਾਂ ਅਤੇ ਭਾਰਤੀ ਔਰਤ ਦੀ ਅਗਿਆਨਤਾ ਅਤੇ ਗੈਰ ਕੁਦਰਤੀ ਭਰਮ ਦੂਰ ਕ ਰਕੇ, ਉਹਨਾਂ ਦੀ ਗੁਲਾਮੀ ਦੀਆਂ ਜੰਜ਼ੀਰਾਂ ਤੋੜਨਾ ਚਾਹਿਆ। ਇਸ ਲਈ ਉਸ ਨੇ ਇਕ ਮਹਾਂ ਨਾਇਕ ਦੀ ਤਰ੍ਹਾਂ ਭਾਰਤ ਦੀਆਂ ਨੀਵੀਆਂ ਸ਼੍ਰੇਣੀਆਂ (ਜਾਤੀਆਂ) ਅਤੇ ਭਾਰਤੀ ਔਰਤ ਲਈ ਗਿਆਨ ਦੇ ਬੂਹੇ ਖੋਲ੍ਹੇ ਜਿਸ ਦਾ ਮੰਤਵ ਨਿਸ਼ਾਨਾ ਸੀ ਸਮਾਜਿਕ ਬਰਾਬਰੀ, ਨਿਆਂ ਅਤੇ ਤਰਕ ਬੁੱਧੀ ਦੇ ਅਧਾਰ 'ਤੇ ਸਮਾਜ ਦਾ ਨਵਨਿਰਮਾਣ ਕਰਨਾ। (ਭੂਮਿਕਾ)

— ਜੋਤੀ ਰਾਓ ਫੂਲ ਦਾ ਬਾਬਾ, ਪਿੰਡ ਦਾ ਇਕ ਮਮੂਲੀ ਨੌਕਰ ਚਾਂਗੁਲਾ (ਚੌਕੀਦਾਰ) ਸੀ ਸਤਾਰਾ ਤੋਂ ਤਹਿਸੀਲ ਦੂਰ ਕਟਗੁਨ ਵਿਖੇ। ਉਸ ਦਾ ਦਾਦਕਾ ਪਰਵਾਰ (ਖੱਤਰੀ) ਮਾਲੀ ਜਾਤੀ ਵਿਚੋਂ ਸੀ। ਉਸ ਦਾ ਪਰਵਾਰਕ ਨਾਂ ਗੋਰੇ ਸੀ। ਇਕ ਦਿਨ ਉਸ ਦਾ, ਪਿੰਡ ਦੇ ਦੋ ਅਫਸਰਾਂ ਵਿਚੋਂ ਇਕ ਕੁਲਕਰਨੀ ਨਾਲ ਝਗੜਾ ਹੋ ਗਿਆ, ਜਦੋਂ ਕੁਲਕਰਨੀ ਆਉਂਦਾ ਤਾਂ ਪਿੰਡ ਵਿਚੋਂ ਸੱਚ, ਨਿਆਂ ਅਤੇ ਆਜ਼ਾਦੀ ਇਕ ਤਰ੍ਹਾਂ ਡੁੱਬ ਜਾਂਦੇ ਸਨ।

ਬ੍ਰਾਹਮਣ ਕੁਲਕਰਨੀ ਨੇ ਚਾਗੁਲਾ (ਜੋਤੀ ਦੇ ਬਾਬਾ) ਨੂੰ ਐਨਾ ਤੰਗ ਕੀਤਾ ਕਿ ਉਸ ਦਾ ਪਿੰਡ ਵਿਚ ਸ਼ਾਂਤੀ ਨਾਲ ਰਹਿ ਸਕਣਾ ਮੁਹਾਲ ਕਰ ਦਿੱਤਾ। ਨਿਰਾਸਤਾ ਨਾਲ ਭਰੇ ਚਾਗੁਲਾ ਨੇ ਇਕ ਰਾਤ ਉਸ ਨੂੰ ਕਤਲ ਕਰ ਦਿੱਤਾ ਤੇ ਆਪਣੇ ਬਚਾ ਲਈ ਦੌੜ ਗਿਆ।

ਉਹ ਪੂਨਾ ਦੇ ਖਾਨਵਾੜੀ ਪਿੰਡ ਆ ਵਸਿਆ ਜਿੱਥੇ ਉਸ ਦੇ ਘਰ ਸ਼ੇਤੀਬਾ ਪੁੱਤਰ ਨੇ ਜਨਮ ਲਿਆ। ਸ਼ੇਤੀਬਾ ਦੇ ਘਰ ਤਿੰਨ ਪੁੱਤਰਾਂ ਰਾਣੋਜੀ, ਕ੍ਰਿਸਨਾ ਅਤੇ ਗੋਬਿੰਦ ਨੇ ਜਨਮ ਲਿਆ। ਪਹਿਲਾਂ ਉਹਨਾਂ ਨੇ ਬੱਕਰੀਆਂ ਸੰਭਾਲਣ ਦਾ ਕੰਮ ਕੀਤਾ। ਜਿਸ ਬਦਲੇ ਉਹਨਾਂ ਨੂੰ ਪ੍ਰਤੀਦਿਨ ਇਕ ਇੱਕ ਪਾਈ ਮਿਲਦੀ। ਫੇਰ ਫੁੱਲਾਂ ਦਾ ਕੰਮ ਕੀਤਾ ਤੇ ਪੇਸ਼ਵਾਵਾਂ ਲਈ ਫੁੱਲਾਂ ਦੇ ਹਾਰ ਬਣਾਉਂਦੇ ਰਹੇ। ਪੇਸ਼ਵਾ ਨੇ ਤਿੰਨਾਂ

ਭਰਾਵਾਂ ਨੂੰ 25 ਏਕੜ ਜ਼ਮੀਨ ਦਿੱਤੀ। ਉਹਨਾਂ ਦਾ ਗੋਰੇ ਨਾ ਬਦਲ ਕੇ ਫੂਲੇ ਪੈ ਗਿਆ। (ਭਾਵ ਫੁੱਲਾਂ ਦਾ ਕਾਰੋਬਹਾਰ ਕਰਨ ਵਾਲੇ ਮਾਲੀ) ਉਹ ਫੁੱਲ ਬੀਜਦੇ, ਫਲ ਰੁੱਖ ਬੀਜਦੇ, ਸਬਜ਼ੀਆਂ ਲਗਾਉਂਦੇ ਅਤੇ ਫੁੱਲਾਂ ਦਾ ਕਾਰੋਬਾਰ ਕਰਦੇ।

1250 ਦੇ ਕਰੀਬ ਮਹਾਰਾਸ਼ਟਰ ਵਿਚ ਮਾਲੀ ਜਾਤੀ ਦਾ ਇਕ ਮਹਾਨ ਸੰਤ ਹੋਇਆ ਹੈ, ਜਿਸ ਦਾ ਨਾਂ ਸੀ 'ਸਵਾਤਾ-ਮਾਲੀ'। ਉਹ 'ਨਾਮਦੇਵ' ਦਾ ਸਮਕਾਲੀ ਸੀ ਜਿਸ ਦਾ ਨਾਮ, ਮਹਾਰਾਸ਼ਟਰ ਦੇ ਮਹਾਨ ਸੰਤ ਕਵੀ ਵਜੋਂ, ਤਾਰਕਾ ਮੰਡਲ ਵਿਚ ਉੱਚਾ ਚਮਕਦਾ ਹੈ। ਸਵਾਤਾ-ਮਾਲੀ ਪੰਡਰਪੁਰ ਨੇੜੇ ਇਕ ਪਿੰਡ ਵਿਚ ਰਿਹਾ। ਉਹ 'ਬਿਠੋਵਾ' ਈਸ਼ਵਰ ਦਾ ਸ਼ਰਧਾਲੂ ਸੀ। ਉਸ ਨੇ ਖੇਤੀ ਵਿਚ ਮਾਲੀ ਦਾ ਕੰਮ ਕਰਦਿਆਂ ਬਿਠੋਵਾ ਦੀ ਸਿਫਤ ਵਿਚ ਗੀਤ ਗਾਏ। (ਯਾਦ ਰਹੇ ਕਿ ਸਿੱਖ ਲਹਿਰ ਦੀ ਵਿਚਾਰਧਾਰਾ ਦੀ ਬੁਨਿਆਦ ਰੱਖਣ ਵਾਲੇ ਸੰਤ ਦਾ ਨਾਂ ਨਾਮਦੇਵ ਸੀ ਜੋ ਛੀਂਪਾ ਜਾਤੀ 'ਚ ਪੈਦਾ ਹੋਇਆ ਐਤ ਉਸ ਨੇ ਬਿਠੋਵਾ ਨੂੰ ਬੀਠਲਾ ਕਹਿ ਕੇ ਬਾਣੀ ਲਿਖੀ ਜੋ ਗੁਰੂ ਗ੍ਰੰਥ ਵਿਚ ਦਰਜ ਹੈ। ਉਸ ਨੂੰ ਮਹਾਰਾਸ਼ਟਰ ਤੋਂ ਬ੍ਰਾਹਮਣਾਂ ਕਾਰਨ ਦੇਸ ਨਿਕਾਲਾ ਮਿਲਿਆ। ਕਾਰਨ ਅਛੂਤਾਪਣ ਅਤੇ ਜਾਤੀ ਅਪਮਾਨ ਉਪਰੰਤ, ਬ੍ਰਾਹਮਣਾ ਵਿਰੁੱਧ ਬਗਾਵਤ ਬਣਿਆ। ਸੰਤ ਨਾਮਦੇਵ ਨੂੰ ਹਾਥੀ ਹੇਠ ਸੁੱਟ ਕੇ ਮਾਰਨ ਦੀ ਹਰ ਕੋਸ਼ਿਸ਼ ਕੀਤੀ ਗਈ। ਮਰੀਗਊ ਨੂੰ ਜਿਉਂਦੀ ਕਰਨ ਲਈ ਕਿਹਾ ਗਿਆ। ਅਜਿਹਾ ਉਹਨਾਂ ਦੀ ਬਾਣੀ ਵਿਚ ਦਰਜ ਹੈ। ਉਹ ਪੰਜਾਬ ਦੇ ਪਿੰਡ ਘੁਮਾਣ ਆਏ ਤੇ ਉਹਨਾਂ ਦੇ ਤਿੰਨ ਪੈਰੋਕਾਰ ਸੰਤ ਬਣੇ ਸੰਤ ਤ੍ਰਿਲੋਚਨ (ਮਹਾਰਾਸ਼ਸ਼ਟਰ) ਸੰਤ ਕਬੀਰ ਬਨਾਰਸ, ਸੰਤ ਰੀਵਦਾਸ (ਕਾਸ਼ੀ ਬਨਾਰਸ) ਅਤੇ ਮਗਰੋਂ ਸੰਤ ਸੈਣ (ਪੰਜਾਬ) ਇਹ ਸਾਰੇ ਅਛੂਤ ਸ਼ੂਦਰ ਸਨ ਜੋ ਉਹਨਾਂ ਖੁਦ ਆਪਣੀ ਬਾਣੀ ਵਿਚ ਲਿਖਿਆ ਹੈ। ਜਿਨ੍ਹਾਂ ਨੂੰ ਬ੍ਰਾਹਮਵਾਦੀ ਵਰਨ ਵਿਵਸਥਾ ਅਤੇ ਉਸ ਦੇ ਧਾਰਮਿਕ ਅੰਡਬਰ ਵਿਰੁੱਧ ਕ੍ਰਾਂਤੀ ਕਰਨ ਵਾਲੀ ਸੰਤ ਮੰਡਲੀ ਵਜੋਂ ਵਰਨਣ ਕੀਤਾ ਗਿਆ ਹੈ। ਲੇਖਕ)

ਤਿੰਨਾਂ 'ਚੋਂ ਵੱਡਾ ਭਰਾ ਰਾਨੋ ਜੀ ਸ਼ੈਤਾਨ ਸੀ ਜਿਸ ਨੇ ਦੂਜੇ ਦੋਹਾਂ ਭਰਾਵਾਂ ਨੂੰ ਉਜਾੜ ਦਿੱਤਾ। ਸਭ ਕੁਝ ਆਪਣੇ ਨਾਂ ਕਰ ਲਿਆ ਤੇ ਦੋਹਾਂ ਨੂੰ ਘਰੋਂ ਕੱਢ ਦਿੱਤਾ।

ਭਰਾ ਗੋਬਿੰਦਾ ਨੇ ਪੂਨੇ ਵਿਚ ਫੁੱਲਾਂ ਦੀ ਦੁਕਾਨ ਦਾ ਕੰਮ ਕਰ ਲਿਆ। ਜਿਸ ਦਾ ਇਕ ਮਾਲੀ ਲੜਕੀ ਚਿਮਨਾ ਬਾਈ ਨਾਲ ਵਿਆਹ ਹੋ ਗਿਆ, ਜਿਸ ਨੇ 1827 ਵਿਚ 'ਜੋਤੀ' ਨੂੰ ਜਨਮ ਦਿੱਤਾ। ਉਦੋਂ ਪੇਸ਼ਵਾ ਬ੍ਰਾਹਮਣਬਾਜ਼ੀ ਰਾਓ-2 ਦਾ ਪੂਨੇ 'ਤੇ ਰਾਜ ਸੀ। ਪੂਨਾ ਦੇ ਬਰਤਾਨਵੀ ਕੁਲੈਕਟਰ ਨੇ ਲਿਖਿਆ ਕਿ ਉਸ ਨੂੰ ਭਿਆਨਕ ਸਦਮਾ ਲੱਗਾ, ਜਦੋਂ ਉਸ ਨੇ ਵੇਖਿਆ ਕਿ ਲੋਕ ਨੈਤਿਕਤਾ ਦੇ ਸਭ ਬੰਧਨ ਲੰਘ ਚੁੱਕੇ ਸਨ। ਦੋਹੇਂ ਬਾਜ਼ੀ ਰਾਓ-2 ਅਤੇ ਦੌਲ ਰਾਓ ਸ਼ਿੰਦੇ ਗੱਦਾਰ ਬਣ ਚੁੱਕੇ ਸਨ। ਜਿਨ੍ਹਾਂ ਕਰਕੇ ਮਰਾਠਿਆਂ ਦੀ ਆਜ਼ਾਦੀ ਖੁਸ ਗਈ।

ਬ੍ਰਾਹਮਣਾਂ ਨੇ ਬਾਜੀ ਰਾਓ-2 ਨੂੰ ਕ੍ਰਿਸ਼ਨ ਅਤੇ ਸ਼ਿਵਾ ਜੀ ਦਾ ਅਵਤਾਰ ਬਣਾ ਦਿੱਤਾ ਸੀ। ਬ੍ਰਾਹਮਣ ਖੁਦ ਪੇਸ਼ਵਾ ਰਾਜ ਦੇ ਰਾਜਸੀ ਪ੍ਰਬੰਧਕ ਬਣ ਬੈਠੇ ਸਨ। ਬ੍ਰਾਹਮਣ ਗੁਨਾਹਗਾਰ ਕਾਨੂੰਨ ਦੀ ਹਰ ਵੱਡੀ ਸਜ਼ਾ ਤੋਂ ਮੁਕਤ ਸਨ। ਪਏ ਕਾਲ ਦੌਰਾਨ ਮੰਤਰ ਗਾਉਣ ਵਾਲੇ ਬੇਗਿਣਤ ਬ੍ਰਾਹਮਣਾਂ ਨੂੰ ਭੋਜਨ ਦਿੱਤਾ ਜਾਂਦਾ ਸੀ। ਕਿਸਾਨਾਂ ਤੇ ਮਿਹਨਤ ਕਰਨ ਵਾਲਿਆਂ ਨੂੰ ਪੇਸ਼ਵਾ ਦਾ ਅਫਸਰ ਬੁਰੀ ਤਰ੍ਹਾਂ ਅਣਮਨੁੱਖੀ ਤੌਰ 'ਤੇ ਤੰਗ ਪਰੇਸ਼ਾਨ ਕਰਦੇ ਸਨ।

ਸੋਕੇ ਤੇ ਕਾਲ ਦੌਰਾਨ, ਨੀਯਤ ਕੀਤੇ ਪੈਸੇ ਨਾ ਦੇ ਸਕਣ ਕਾਰਨ ਵੇਸ਼ਵਾ ਅਮ੍ਰਿਤ ਰਾਓ, ਬਾਟਿਆਂ 'ਚ ਉੱਬਲਦਾ ਤੇਲ ਬੱਚਿਆਂ ਉੱਤੇ ਪੁਆ ਦੇਂਦਾ ਸੀ। ਉਹਨਾਂ ਦੀਆਂ ਪਿੱਠਾਂ ਉੱਤੇ ਵੱਡੇ ਪੱਧਰ ਰੱਖਵਾ ਦੇਂਦਾ ਸੀ। ਉਹਨਾਂ ਦੀਆਂ ਪਿੱਠਾਂ 'ਤੇ ਕੋੜੇ ਮਰਵਾਉਂਦਾ , ਦਾਗ ਦੁਆਉਂਦਾ ਅਤੇ ਉਹਨਾਂ ਦੇ ਸਿਰ, ਸਾਹ ਘੁੱਟਦੇ ਧੂੰਏਂ ਵਿਚ ਤੁੰਨ ਦੇਂਦਾ ਸੀ। ਉਹਨਾਂ ਦੇ ਕੰਨਾਂ 'ਤੇ ਹੋਰ ਅੰਗਾਂ ਵਿਚ ਗੰਨ ਬਾਰੂਦ ਭਰਵਾ ਦੇਂਦਾ ਸੀ।

ਸ਼ਾਹੂਕਾਰ ਮੁੱਖ ਰੂਪ ਵਿਚ ਬ੍ਰਾਹਮਣ ਹੀ ਸਨ। ਇਹ ਸ਼ਾਹੂਕਾਰ ਕਿਸਾਨਾਂ ਦੇ ਮੁੰਡੇ ਤੇ ਕੁੜੀਆਂ ਨੂੰ ਵਧਦਾ ਵਿਆਜ ਮੋੜਨ ਦੇ ਸਮੇਂ ਤੱਕ ਰੱਖ ਲੈਂਦੇ ਸਨ ਤੇ ਇਹ ਗੁਲਾਮੀ ਪੀੜ੍ਹੀਆਂ ਤੱਕ ਚੱਲਦੀ ਸੀ। (ਨੋਟ ਚਾਲੀ ਪੰਜਾਹ ਸਾਲ ਪਹਿਲਾਂ ਪੰਜਾਬ ਵਿਚ ਵੀ ਇੰਜ ਹੀ ਚੱਲਦਾ ਸੀ ਜੋ ਕੇ ਸੀਰੀ ਲੱਗੇ ਅਛੂਤਾਂ ਨਾਲ ਜ਼ਿਆਦਾ ਕਰਕੇ ਵਰਤਦਾ ਸੀ) ਸ਼ਾਹੂਕਾਰ ਕਿਸਾਨਾਂ ਦਾ ਸਾਮਾਨ ਖੋਹ ਲੈਂਦੇ, ਉਹਨਾਂ ਦੇ ਪਸ਼ੂ ਵੇਚ ਦੇਂਦੇ, ਉਹਨਾਂ ਦੇ ਬੱਚਿਆਂ ਤੇ ਔਰਤਾਂ ਦਾ ਸ਼ੋਸ਼ਣ ਕਰਦੇ। ਉਹ ਖੂਹਾਂ ਅਤੇ ਖੇਤਾਂ ਤੋਂ ਹੱਥ ਧੋਅ ਬਹਿੰਦੇ। ਕੁਝ ਲੋਕ ਦੁਖੀ ਹੋ ਕੇ ਜਿੰਦਗੀ ਤੋਂ ਹੱਥ ਧੋਅ ਬਹਿੰਦੇ।

(ਮੈਂ ਅਜਿਹੀਆਂ ਕਈ ਘਟਨਾਵਾਂ 55ਵਿਆਂ ਦੇ ਬਾਲਪਨ ਵਿਚ (ਪੰਜਾਬ ਅੰਦਰ) ਆਪਣੇ ਪਿੰਡ ਵਿਚ ਵੀ ਵੇਖੀਆਂ ਹਨ-ਲੇਖਕ)

ਬਾਜੀ ਰਾਓ ਦੇ ਦੌਰੇ ਸਮੇਂ (ਨੰਗੇ ਅਪਮਾਨ ਤੋਂ ਭੈਅ-ਭੀਤ) ਕਈ ਔਰਤਾਂ ਆਤਮ ਹੱਤਿਆ ਕਰ ਲੈਂਦੀਆਂ ਸਨ। ਬਦੀ ਜੰਗਲ ਦੇ ਰੁੱਖਾਂ ਵਾਂਗ ਉੱਗ ਆਈ ਸੀ। ਪੂਨਾ ਉਹਨਾਂ ਦਿਨਾਂ ਵਿਚ ਅਲਫ ਨੰਗੇ ਰਹਿਣ ਤੇ ਭਗਵਾਨ ਦੀ ਪੂਜਾ ਕਰਨ ਵਾਲੇ 'ਸਾਕਤ' ਸਾਧੂਆਂ ਨਾਲ ਭਰ ਗਿਆ ਸੀ।

**1 ਜਨਵਰੀ 1818** ਨੂੰ ਅਜਿਹਾ ਮਰਾਠਾ ਬ੍ਰਾਹਮਣੀ ਰਾਜ ਢਹਿ ਗਿਆ। ਜਿਸ ਦੇ ਬਦਲੇ ਕੋਈ ਇਕ ਹੰਝੂ ਨਹੀਂ ਡਿੱਗਿਆ। ਔਰਤਾਂ ਨੇ ਖੁਸ਼ੀ 'ਚ ਝੂਮਦਿਆਂ ਕਿਹਾ "ਅਸੀਂ ਖੁਸ਼ ਹਾਂ ਕਿ ਬਾਜੀ ਰਾਓ-2 ਦਾ ਰਾਜ ਚਲਾ ਗਿਆ ਹੈ। ਬਦਮਾਸ਼ ਆਪਣੀ ਬਣਦੀ ਹੋਣੀ ਦਾ ਸ਼ਿਕਾਰ ਹੋ ਗਿਆ ਹੈ। ਜੋ ਗਰੀਬਾਂ ਨੂੰ ਦੁਖੀ ਕਰਦਾ ਹੈ ਈਸ਼ਵਰ ਉਹਨਾਂ ਨੂੰ ਪਾਊਡਰ ਵਾਂਗ ਪੀਹ ਦੇਂਦਾ ਹੈ। ਦਹਿਸ਼ਤ ਅਤੇ ਤਸੀਹਿਆਂ ਦਾ ਰਾਜ ਖਤਮ ਹੋ ਗਿਆ। ਕਿਸਾਨਾਂ ਨੇ ਸੁੱਖ ਦਾ ਸਾਹ ਲਿਆ। ਉਹ ਖੁਸ਼ ਸਨ ਕਿ ਹੁਣ ਆਪਣੀ ਮਿਹਨਤ ਦਾ ਫਲ ਆਪ ਖਾਣਗੇ। ਸ਼ਾਤੀਂ ਸਦੀਆਂ ਦੀ ਪੀੜਾ ਮੁੱਕ ਗਈ ਹੈ।

ਬੱਸ ਹਾਕਮ ਜਮਾਤ ਦਾ ਇਕ ਫਿਰਕਾ, ਪੇਸ਼ਵਾ ਰਾਜ ਦੇ ਢਹਿ ਜਾਣ ਤੋਂ ਬਹੁਤ ਦੁਖੀ ਸੀ, ਬ੍ਰਾਹਮਣ ਜਿਨ੍ਹਾਂ ਨੇ ਹਾਕਮਾਂ ਤੋਂ ਵੀ ਵੱਧ ਗਹਿਰਾਈ ਨਾਲ ਤਬਦੀਲੀ ਨੂੰ ਮਹਿਸੂਸ ਕੀਤਾ, ਹੁਣ ਉਸ ਨੂੰ ਆਮ ਆਦਮੀ ਵਾਂਗ ਕਾਨੂੰਨ ਮੰਨਣਾ ਪਵੇਗਾ, ਜੇ ਬ੍ਰਾਹਮਣ ਨੇ ਕਤਲ ਕੀਤਾ ਤਾਂ ਉਸ ਨੂੰ ਵੀ ਮੌਤ ਮਿਲੇਗੀ।

ਮਰਾਠਾ ਸਾਮਰਾਜ ਜਿਸ ਨੂੰ ਸ਼ਿਵਾ ਜੀ ਨੇ ਖੜ੍ਹਾ ਕੀਤਾ ਜੋ ਬ੍ਰਾਹਮਣਾਂ ਦੀ ਸਰਕਾਰੀ ਹੇਠ ਪਹਿਲੇ ਸ਼ਾਹੂ ਜੀ ਦੀ ਮੌਤ ਤੋਂ ਬਾਅਦ

ਅਖੀਰ ਪੇਸ਼ਵਾ ਰਾਜ ਵਜੋਂ ਬ੍ਰਾਹਮਣੀ ਰਾਜ ਵਿਚ ਤਬਦੀਲ ਹੋਇਆ, ਜਿਸ ਬਾਰੇ ਪੂਨਾ ਦੇ ਲੋਕ ਹਿਤਵਾਦੀਆਂ ਨੇ ਜੋ ਪ੍ਰਤੀਕਰਮ ਪੇਸ਼ ਕੀਤਾ ਉਹ ਇਹ ਸੀ ਕਿ :

"ਬ੍ਰਾਹਮਣਾਂ ਨੇ ਦੇਸ ਨੂੰ ਤਬਾਹ ਕੀਤਾ।"

ਪੂਨਾ ਅਗਿਆਨਤਾ ਦਾ ਭੰਡਾਰ ਅਤੇ ਅਨੈਤਿਕਤਾ, ਬਦੀ ਅਤੇ ਬੀਮਾਰੀ ਦਾ ਮੁਹਾਣ ਬਣ ਚੁੱਕਾ ਸੀ।

(ਪਿੱਠ ਭੂਮੀ ਸਫਾ 1 ਤੋਂ 7 ਦਾ ਸੰਖੇਪ)

(ਨੋਟ : ਇਹ ਹਾਲ ਸ਼ਿਵਾ ਜੀ ਪੀੜ੍ਹੀ ਦੇ ਖਾਤਮੇ ਉਪਰੰਤ, ਬ੍ਰਾਹਮਣਾਂ ਦੇ ਹੱਥ ਆਏ ਮਰਾਠਾ ਰਾਜ ਦਾ ਹੈ। ਜੋ ਅੰਤ ਭੀਮਾ ਕੋਰੇਗਾਓਂ (ਪੂਨਾ) ਵਿਖੇ ਹੋਏ ਅੰਗਰੇਜ਼ ਬਨਾਮ ਪੇਸ਼ਵਾ ਯੁੱਧ ਨਾਲ ਅਛੂਤਾਂ ਦੀ ਛੋਟੀ ਸੈਨਾ ਦੁਆਰਾ ਇਕ ਜਨਵਰੀ 1818 ਨੂੰ, ਪੇਸ਼ਵਾ ਬ੍ਰਾਹਮਣਾਂ ਦੀ ਵਿਸ਼ਾਲ ਫੌਜ ਨੂੰ ਹਰਾ ਕੇ, ਸਮਾਪਤ ਕਰ ਦਿੱਤਾ ਗਿਆ ਤੇ ਆਮ ਲੋਕਾਂ ਨੇ ਔਰਤਾਂ ਨੇ ਵੱਡੀ ਖ਼ੁਸ਼ੀ ਦਾ ਇਜ਼ਹਾਰ ਕੀਤਾ, ਪ੍ਰੰਤੂ ਇਸ ਰਾਜਨੀਤਿਕ ਪਰਿਵਰਤਨ ਨਾਲ ਬ੍ਰਾਹਮਣਵਾਦ ਦੀਆਂ ਪੀਢੀਆਂ ਗੰਢਾਂ ਭਾਵੇਂ ਸਮਾਪਤ ਨਹੀਂ ਹੋਈਆਂ, ਪ੍ਰੰਤੂ ਅੰਗਰੇਜ਼ੀ ਸ਼ਾਸਨ ਦੇ ਕਾਨੂੰਮਨ ਦੇ ਰਾਜ ਨੇ ਸ਼ੂਦਰਾਂ ਅਤੀ ਸ਼ੂਦਰਾਂ ਨੂੰ ਸਿਰ ਚੁੱਕਣ ਦਾ ਜੋ ਮਾਹੌਲ ਦਿੱਤਾ, ਉਸ ਨੇ ਜੋਤੀ ਰਾਓ ਫੂਲੇ ਦੇ ਪਿਤਾ ਗੋਬਿੰਦ ਰਾਓ ਅੰਦਰ, ਬੱਚੇ ਨੂੰ ਵਿਦਿਆ ਦੇਣ ਦਾ ਮੌਕਾ ਸਾਹਸ ਅਤੇ ਇੱਛਾ ਪੈਦਾ ਕੀਤੀ ਤੇ ਉਸ ਵਿਦਿਆ ਨੇ ਇਕ ਮਾਲੀ ਪੁੱਤਰ ਅੰਦਰ ਆਧੁਨਿਕ ਭਾਰਤ ਦੇ ਪ੍ਰਥਮ ਸਮਾਜਿਕ ਕ੍ਰਾਂਤੀਕਾਰੀ ਮਨੁੱਖ ਦੀ ਸਿਰਜਣਾ ਕੀਤੀ–ਲੇਖਕ)

— ਉਸ ਦੀ ਪੀੜ੍ਹੀ ਵਿਚ ਸਦੀਆਂ ਤੋਂ ਵਿਦਿਆ ਨਹੀਂ ਰਹੀ, ਵਿਦਿਆ ਜੋ ਬ੍ਰਾਹਮਣਾਂ ਤੋਂ ਬਿਨਾਂ ਕਿਸੇ ਦੂਜੀ ਜਾਤ ਦੁਆਰਾ ਹਾਸਲ ਕਰਨ ਵਾਲੀ ਚੀਜ਼ ਨਹੀਂ ਸੀ, ਉਸ ਦੇ ਵਿਚਾਰ ਵਿਚ ਇਹ ਸੁਆਲ ਉੱਠਿਆ ਤੇ ਉਸ ਨੇ ਆਪਣੇ ਪਿਆਰੇ ਪੁੱਤਰ ਨੂੰ ਸਕੂਲ ਭੇਜਿਆ।

**ਭਾਰਤ ਵਿਚ ਸਿਖਿਆ**, ਸ਼ਬਦ ਦੇ ਵਰਤਮਾਨ ਪ੍ਰਸੰਗ ਵਿਚ ਜੋਤੀ ਦੇ ਜਨਮ (1827) ਤੋਂ ਪਹਿਲਾ ਹੋਂਦ ਵਿਚ ਨਹੀਂ ਸੀ।

ਨੀਵੀਆਂ ਸ਼੍ਰੇਣੀਆਂ (ਜਾਤੀਆਂ) ਤੋਂ ਉਮੀਦ ਨਹੀਂ ਸੀ ਕੀਤੀ ਜਾ ਸਕਦੀ ਕਿ ਉਹ ਵਿਦਿਆ ਪੜ੍ਹਨਗੇ....(8)

— ਸਰਕਾਰ ਦੀ ਥੋੜ੍ਹੀ ਮਦਦ ਨਾਲ, ਤਜ਼ਰਬੇ ਵਜੋਂ ਗਿਆਨ ਪ੍ਰਦਾਨ ਕਰਨ ਲਈ 1836 ਵਿਚ ਪੇਂਡੂ ਸਕੂਲ ਖੋਲ੍ਹੇ ਗਏ ਸਨ।.....

ਮਹਾਰਾਸ਼ਟਰ ਜਿੱਥੇ ਇਕ ਪੁਜਾਰੀ ਅਤੇ ਰਾਜ ਕੁਮਰ ਹੋਣ ਦੀ ਸ਼ਕਤੀ ਬ੍ਰਾਹਮਣਾਂ ਕੋਲ ਸੀ, ਓਹੀ ਕੇਵਲ ਧਾਰਮਿਕ ਪੁਸਤਕਾਂ ਪੜ੍ਹਨ ਅਤੇ ਬੋਲਣ ਦੇ ਅਧਿਕਾਰੀ ਸਨ ਤੇ ਜੋ ਪਵਿੱਤਰ ਪੁਸਤਕ ਦੇ ਸ਼ਬਦਾਂ ਨੂੰ ਜੇ ਕੋਈ ਨੀਵੀਆਂ ਜਾਤਾਂ ਦੇ ਬੰਦੇ ਸੁਣ ਲੈਂਦੇ ਜਾਂ ਬੋਲ ਦੇਂਦੇ ਸਨ ਉਹਨਾਂ ਬੁਰੀ ਤਰ੍ਹਾਂ ਨਿਪਟਿਆ ਜਾਂਦਾ ਸੀ।.....

ਪ੍ਰੰਤੂ ਨਵੇਂ ਹਾਕਮਾਂ ਨਾਲ ਨਵਾਂ ਕਾਨੂੰਨ ਆਇਆ ਇਹ 1813 ਦਾ ਐਕਟ ਸੀ ਕਿ ਭਾਰਤ ਦੀ ਵਾਧੂ ਮਾਲੀਆ ਆਮਦਨ ਦਾ ਕਰੀਬ ਇਕ ਲੱਖ ਰੁਪਿਆ ਭਾਰਤ ਦੇ ਕੁਝ ਪੜ੍ਹੇ ਲਿਖੇ ਲੋਕਾਂ ਦੇ ਹੌਸਲੇ ਲਈ ਅਤੇ ਸਾਹਿਤ ਦੀ ਸੁਰਜੀਤੀ ਅਤੇ ਸੁਧਾਰ ਉੱਤੇ ਖ਼ਰਚ ਕੀਤਾ ਜਾਵੇਗਾ।

... ਇਉਂ **ਐਕਟ 1813** ਨਾਲ ਭਾਰਤ ਅੰਦਰ ਸਿੱਖਿਆ ਨੂੰ ਆਮ ਬਣਾ ਦਿੱਤਾ ਗਿਆ। ਇਕ ਨਵੀਂ ਸਵੇਰ ਉੱਗੀ ਜੋ ਸਭਿਅਕ ਬਦਲਾਅ ਅਤੇ ਨਵੇਂ ਸਮਾਜ ਨੂੰ ਵਿਚ ਵਿਦਿਆ ਦੇ ਪਾਸਾਰ ਵਾਸਤੇ।(10)

.... 1824 ਵਿਚ ਈਸਾਈ ਮਿਸ਼ਨਰੀਆਂ ਨੇ ਪੂਨਾ ਵਿਚ ਮਰਾਠੀ ਸਕੂਲ ਖੋਲ੍ਹ ਦਿੱਤੇ।

.... 7 ਮਾਰਚ 1835 ਨੂੰ ਲਾਰਡ ਵਿਲੀਅਮ ਬੈਂਟਿਕ ਨੇ ਫੈਸਲਾ ਕੀਤਾ ਕਿ ਬਰਤਾਨਵੀ ਸਰਕਾਰ ਦਾ ਵੱਡਮੁੱਲਾ ਨਿਸ਼ਾਨਾ, ਯੂਰਪੀਨ ਸਾਹਿਤ ਅਤੇ ਵਿਗਿਆਨ, ਭਾਰਤ ਵਾਸੀਆਂ ਵਿਚ ਪ੍ਰਸਾਰ ਕਰਨਾ ਹੈ।

.... ਗੋਬਿੰਦ ਰਾਓ ਨੇ ਵੀ ਸਿਆਣਪ ਕਰਦਿਆਂ ਆਪਣੇ ਪੁੱਤਰ ਨੂੰ 7 ਸਾਲ ਦੀ ਉਮਰ ਵਿਚ (1934) ਇਕ ਮਰਾਠੀ ਸਕੂਲ ਭੇਜਿਆ।

.... ਕਰੀਬ 1925 ਵਿਆਂ ਵਿਖੇ ਬੰਬੇ ਸਰਕਾਰ ਨੇ ਆਪਣੇ ਖਰਚੇ 'ਤੇ ਜ਼ਿਲ੍ਹਾ ਪੱਧਰ 'ਤੇ, ਕੁਲੈਕਟਰਾਂ ਦੀ ਨਿਗਰਾਨੀ ਹੇਠ ਪ੍ਰਾਇਮਰੀ ਰਸਕੂਲ ਖੋਲ੍ਹੇ।(10)

**...... 1840** ਵਿਚ ਸਰਕਾਰ ਨੇ ਸਿੱਖਿਆ ਬੋਰਡ ਬਣਾ ਦਿੱਤਾ।

.... ਕੱਟੜਪੰਥੀਆਂ ਦੇ ਖਿਆਲ ਵਜੋਂ, ਅੰਗਰੇਜ਼ੀ ਭਾਸ਼ਾ ਨੇ ਕੇਵਲ ਭਿੱਟ ਹੀ ਨਹੀਂ ਫੈਲਾਈ ਸਗੋਂ ਅੰਗਰੇਜ਼ੀ ਸਿੱਖਣ ਵਾਲੇ ਨੂੰ ਆਪਣੀ ਜ਼ਮੀਨ ਨਾਲੋਂ ਵੀ ਤੋੜ ਦਿੱਤਾ ਸੀ। ਜੋਤੀ ਦੇ ਬ੍ਰਾਹਮਣ ਦੋਸਤ ਗੁਪਾਲ ਰਾਓ ਹਰੀ ਦੇਸ਼ਮੁੱਖ ਨੂੰ ਆਪਣੀਆਂ ਕਿਤਾਬਾਂ ਇਕ ਟੋਏ ਦੀ ਖੂੰਜ ਵਿਚ ਰੱਖਣੀਆਂ ਪੈਂਦੀਆਂ ਸਨ ਤਾਂ ਕਿ ਘਰ ਨੂੰ ਭਿੱਟ ਨਾ ਚੜ੍ਹ ਜਾਵੇ। 1830 ਵਿਚ ਕੁੜੀਆਂ ਨੂੰ ਸਿੱਖਿਆ ਦੇਣ ਦਾ ਯਤਨ ਕੀਤਾ ਗਿਆ।

.... ਬ੍ਰਾਹਮਣਾਂ ਦਾ ਇਹ ਪੱਕਾ ਵਿਸ਼ਵਾਸ ਸੀ ਕਿ ਸ਼ੂਦਰਾਂ ਅਤੀ ਸ਼ੂਦਰਾਂ ਨੂੰ ਵਿਦਿਆ ਲੈਣ ਦਾ ਕੋਈ ਅਧਿਕਾਰ ਨਹੀਂ। ਇਹ ਅਧਿਕਾਰ ਕੇਵਲ ਬ੍ਰਾਹਮਣਾਂ ਦਾ ਹੈ।

.... ਕਿਸੇ ਨੇ ਜੋਤੀ ਦੇ ਪਿਤਾ (ਗੋਬਿੰਦ ਰਾਓ) ਦੇ ਕੰਨਾਂ ਵਿਚ ਵਿਦਿਆ ਵਿਰੁੱਧ ਜਹਿਰ ਭਰਦਿੱਤੀ। ਬ੍ਰਾਹਮਣਾਂ ਦਾ ਨੀਵੀਆਂ ਜਾਤੀਆਂ ਦੀ ਸਿੱਖਿਆ ਦੇ ਵੈਰ ਵਿਰੋਧ ਨੂੰ ਦੇਖਣਾ ਅਸੰਭਵ ਨਹੀਂ ਸੀ।(11)

ਉਹ ਬ੍ਰਾਹਮਣ ਜੋ ਗੋਬਿੰਦ ਰਾਓ ਦੀ ਦੁਕਾਨ 'ਤੇ ਮੁਨੀਮ ਸੀ ਨੂੰ ਚਾਹੀਦਾ ਹੈ ਕਿ ਉਹ ਉਸ ਦੇ ਪੁੱਤਰ ਨੂੰ ਸਕੂਲੋਂ ਹਟਾਉਣ ਲਈ ਪਿਤਾ ਨੂੰ ਗੁੰਮਰਾਹ ਕਰੇ।

"ਤੈਨੂੰ ਆਪਣੇ ਪੁੱਤਰ ਨੂੰ **ਸਿੱਖਿਆ** ਦਾ ਕੀ ਲਾਭ ਹੈ?" ਸਿੱਖਿਆ ਨੇ ਤੇਰੇ ਪੁੱਤਰ ਨੂੰ ਖੇਤਾਂ ਵਿਚ ਕੰਮ ਕਰਨ ਜੋਗਾ ਨਹੀਂ ਰਹਿਣ ਦੇਣਾ। ਸਗੋਂ ਸਿੱਖਿਆ ਆਦਮੀ ਨੂੰ ਗੈਰ ਧਰਮੀ ਬਣਾ ਦੇਂਦੀ ਹੈ ਉਹ ਬਾਗੀ ਹੋ ਜਾਂਦਾ ਹੈ।" (ਇਹ ਖਿਆਲ ਭਰੇ ਬ੍ਰਾਹਮਣ ਨੇ)

.... ਬੜੀ ਚਲਾਕੀ ਨਾਲ ਬ੍ਰਾਹਮਣ ਅਧਿਆਪਕ ਹੌਲੀ-ਹੌਲੀ ਗੈਰ ਬ੍ਰਾਹਮਣ ਬੱਚਿਆਂ ਦਾ ਹੌਸਲਾ ਡੇਗਣ ਪੁੱਠੇ ਸਿੱਧੇ ਢੰਗ

ਵਰਤਦੇ ਰਹੇ।

.... ਗੋਬਿੰਦ ਰਾਓ ਨੇ ਜੋਤੀ ਨੂੰ ਸਕੂਲ ਵਿਚੋਂ ਹਟਾ ਲਿਆ। ਸਕੂਲ ਨੂੰ ਅਲਵਿਦਾ ਆਖ ਜੋਤੀ ਨੇ ਰੰਬਾ ਕਹੀ-ਕੁਹਾੜੀ, ਚੁੱਕੇ ਤੇ ਆਪਣੇ ਪਿਤਾ ਦੇ ਬਾਗ ਨੂੰ ਗੁੱਡਣਾ ਅਤੇ ਖੇਤਾਂ ਨੂੰ ਵਾਹੁਣਾ ਸ਼ੁਰੂ ਕਰ ਦਿੱਤਾ ਆਤੇ ਆਪਣੇ-ਆਪ ਨੂੰ ਬਾਗਮਾਲੀ ਵਜੋਂ ਤਿਆਰ ਕਰਨਾ ਸ਼ੁਰੂ ਕਰ ਦਿੱਤਾ।

.... ਜਦੋਂ ਉਹ 13 ਸਾਲ ਦਾ ਸੀ, ਉਸ ਦਾ, 8 ਸਾਲ ਦੀ ਲੜਕੀ ਨਾਲ ਵਿਆਹ ਕਰ ਦਿੱਤਾ ਗਿਆ।(12)

ਪ੍ਰੰਤੂ ਭਾਵੇਂ ਉਸ ਦਾ ਸਕੂਲ ਛੁੱਟ ਗਿਆ ਸੀ, ਉਸ ਨੇ ਪੁਸਤਕਾਂ ਨਾਲ ਆਪਣਾ ਸਨੇਹ ਨਹੀਂ ਸੀ ਛੱਡਿਆ। ਉਹ ਰਾਤ ਨੂੰ ਦੀਵੇ ਦੀ ਲੋਅ 'ਤੇ ਪੜ੍ਹਦਾ ਰਿਹਾ।

ਉਸ ਦੇ ਇਸ ਹੁਸ਼ਿਆਰ ਕਾਰਜਸ਼ੀਲਤਾ ਅਤੇ ਊਰਜਾ ਭਰੇ ਲੜਕਪਣ ਨੇ ਚੰਗੀ ਬਿਰਤੀ ਵਾਲੇ ਹਮਦਰਦ ਗੁਆਂਢੀਆਂ ਦਾ ਧਿਆਨ ਖਿੱਚਿਆ ਇਹਨਾਂ ਵਿਚ ਦੋ ਪੜ੍ਹੇ-ਲਿਖੇ ਸਨ।

ਇਕ ਸੀ : ਗੱਫਾਰ ਬੇਗ ਮੁਣਛੀ, ਉਰਦੂ ਫਾਰਸੀ ਦਾ ਅਧਿਆਪਕ)

ਦੂਸਰਾ ਸੀ ਲੀਗਟ ਇਕ ਮਿਸ਼ਨਰੀ ਕਰਮਚਾਰੀ

(ਭਾਵ **ਇਕ ਮੁਸਲਮਾਨ ਤੇ ਦੂਜਾ ਈਸਾਈ** ਮਿਸ਼ਨਰੀ)

ਦੋਹਾਂ ਨੇ ਗੋਬਿੰਦ ਰਾਓ ਤੇ ਪੁੱਤਰ ਫੂਲੇ ਨੂੰ ਜ਼ਰੂਰੀ ਸਿੱਖਿਆ ਦੇਣ ਲਈ ਜੋਰ ਪਾਇਆ ਤਾਂ ਕਿ ਉਸ ਨੂੰ ਆਪਣਾ ਦਿਮਾਗ ਅਤੇ ਭਵਿੱਖ ਸਵਾਰਨ ਦਾ ਮੌਕਾ ਮਿਲੇ। ਗੋਬਿੰਦ ਰਾਓ ਪੂਰੀ ਤਰ੍ਹਾਂ ਆਪਣੇ ਪੱਤਰ ਦੀ ਸਿੱਖਿਆ ਦੀ ਗਲਤ ਦਿਸ਼ਾ ਤੋਂ ਸੰਤੁਸ਼ਟ ਹੋ ਗਿਆ ਤੇ ਉਸ ਨੂੰ ਮੁੜ ਸਕੂਲ ਭੇਜਣ ਲਈ ਰਾਜੀ ਹੋ ਗਿਆ।

ਗੋਬਿੰਦ ਰਾਓ ਨੇ 1841 ਵਿਚ ਫੇਰ ਜੋਤੀ ਨੂੰ ਇਕ ਮਿਸ਼ਨ ਸਕੂਲ ਵਿਚ ਪੜ੍ਹਨ ਭੇਜ ਦਿੱਤਾ।

(ਨੋਟ : ਬ੍ਰਾਹਮਣਾਂ ਅਤੇ ਦੂਸਰੇ ਜੀਵਾਂ ਦੇ ਮਨੁੱਖੀ ਹਿਤਾਂ ਨੂੰ ਸਮਝਣ ਲਈ ਇਹ ਉਦਾਹਰਣ ਕਾਫੀ ਹੈ)

ਸਕੂਲ ਦੇ ਦਿਨਾਂ ਵਿਚ ਜੋਤੀ ਦੀ ਪੱਕੀ ਮਿੱਤਰਤਾ, ਬ੍ਰਾਹਮਣ ਜਾਤੀ ਦੇ ਗਰੀਬ ਲੜਕੇ, ਸਦਾ ਸ਼ਿਵ ਬਲਾਲ ਗਵਾਂਡੇ ਨਾਲ ਹੋਈ।..... ਘਰੇ ਜੋਤੀ ਦੇ ਖੇਡਣ ਵਾਲੇ ਆੜੀ ਮੁਸਲਮਾਨ ਲੜਕੇ ਸਨ, ਜੋ ਨੇੜੇ ਦੇ ਘਰਾਂ ਤੋਂ ਸਨ।

ਇਹਨਾਂ ਨਾਲ ਮਿੱਤਰਤਾ ਦੌਰਾਨ ਜੋਤੀ ਨੂੰ ਹਿੰਦੂਵਾਦ ਦੇ ਨਾਂ 'ਤੇ ਚੱਲਦੀਆਂ ਪ੍ਰੰਪਰਾਗਤ ਧਾਰਨਾਵਾਂ, ਇਸ ਨਾਲ ਜੁੜੇ ਝੂਠੇ ਵਿਸ਼ਵਾਸ ਜਿਵੇਂ ਕਿ ਜਾਤੀ ਈਰਖਾਵਾਂ, ਨੇ ਜੋਤੀ ਦੇ ਮਨ ਨੂੰ ਤਕਲੀਫ ਦੇਣੀ ਸ਼ੁਰੂ ਕੀਤੀ।

ਉਸ ਨੇ ਆਪਣਾ ਜ਼ਿਆਦਾ ਗਿਆਨ ਸਕਾਟਿਸ਼ ਮਿਸ਼ਨ ਤੋਂ ਲਿਆ, ਜਿਸਨੇ ਉਸ ਨੂੰ ਆਦਮੀ ਦੇ ਫਰਜ਼ਾਂ ਤੇ ਅਧਿਕਾਰਾਂ ਦੀ ਸਿੱਖਿਆ ਦਿੱਤੀ।(13)

— ਜੋਤੀ ਦੇ ਗੋਵਾਂਡੇ ਊਰਜਾ, ਰੂਹ ਅਤੇ ਮਨੋਰਥ ਨਾਲ ਭਰੇ ਸਨ। ਉਹਨਾਂ ਨੇ ਸ਼ਿਵਾ ਜੀ ਅਤੇ ਜਾਰਜ ਵਾਸ਼ਿੰਗਟਨ (ਅਮਰੀਕਨ ਰਾਸ਼ਟਰਪਤੀ) ਨੂੰ ਪੜ੍ਹਿਆ।

.... ਥੋਮਸ ਪੇਨ ਦੀ **'ਮਨੁੱਖ ਦੇ ਅਧਿਕਾਰ'** ਪੁਸਤਕ ਨੇ ਉਹਨਾਂ ਦੋਹਾਂ 'ਤੇ ਬਹੁਤ ਅਸਰ ਕੀਤਾ।

.... ਉਹਨਾਂ ਨੇ ਤਲਵਾਰ ਅਤੇ ਗੱਤਕੇ ਦੀਆਂ ਕਈ ਮਨੁੱਖੀ ਕਰਤੱਵ ਇਕ ਮਾਂਗ ਅਛੂਤ ਲਾਹੂ ਜੀ ਭੁਵਾ ਤੋਂ ਸਿੱਖੀ, ਜੋ ਇਹਨਾਂ ਫੌਜੀ ਕਰਤਵਾਂ ਦਾ ਮਾਹਰ ਸੀ। ਜੋਤੀ ਨੇ ਇਹਨਾਂ ਕਰਤਵਾਂ ਵਿਚ ਮੁਹਾਰਤ ਪਾਈ।

— ਗੋਵਾਂਡੇ 1943 ਵਿਚ ਪੂਨਾ ਦੇ ਸੰਸਕ੍ਰਿਤ ਕਾਲਜ ਦਾ ਅਧਿਆਪਕ ਬਣਿਆ ਤੇ ਜੋਤੀ ਨੇ ਆਪਣਾ ਕੋਰਸ ਪੂਰਾ ਕਰਨ 'ਤੇ ਅੰਗਰੇਜ਼ੀ ਸਕੂਲ ਵਿਚ ਆਪਣੀ ਪੜ੍ਹਾਈ ਜਾਰੀ ਰੱਖੀ।(14)

— ਜੋਤੀ ਸਮੇਤ ਚਾਰ ਦੋਸਤਾਂ (ਜੋ ਬ੍ਰਾਹਮਣ ਵੀ ਸਨ) ਜਿਸ ਧਰਮ ਨੂੰ ਜ਼ਿੰਦਗੀ 'ਚ ਅਮਲ ਵਿਚ ਲਿਆਉਣਾ ਚਾਹਿਆ ਉਹ ਇਹ ਸੀ ਕਿ :

ਈਸ਼ਵਰ ਇਕ ਹੈ।

ਕੇਵਲ ਉਸੇ ਦੀ ਪੂਜਾ ਕਰਨੀ ਚਾਹੀਦੀ ਹੈ।

ਦੂਜਿਆਂ ਦਾ ਚੰਗਾ ਕਰਨਾ ਨੇਕੀ ਹੈ

ਤੇ ਬੁਰਾ ਕਰਨਾ ਬਦੀ।

ਇਹਨਾਂ ਜੁਆਨ ਵਿਦਿਆਰਥੀਆਂ ਨੇ ਮਿਸ਼ਨਰੀਆਂ ਦੇ ਕੰਮ ਤੋਂ ਇਹ ਪ੍ਰੇਰਨਾ ਲਈ।

.... 1847 'ਚ ਜੋਤੀ ਨੇ ਆਪਣੀ ਅੰਗਰੇਜ਼ੀ ਸਕੂਲੀ ਦੀ ਪੜ੍ਹਾਈ ਪੂਰੀ ਕਰੀ। ਜੋਤੀ ਦਾ ਲਿਖਣਾ ਹੈ ਕਿ ਉਸ ਸਮੇਂ (ਸਲੇਵਰੀ) ਗੁਲਾਮੀ 'ਤੇ ਕੰਮ ਕਰਦੇ ਸਮੇਂ, ਉਸ ਉੱਤੇ ਬਰਤਾਨਵੀਆਂ ਨੂੰ ਭਾਰਤ ਅੰਦਰੋਂ ਕੱਢਣ ਦੇ ਖਿਆਲ ਭਾਰੂ ਸਨ।(15)

.... (ਬਰਤਾਨੀਆ ਨੂੰ ਕੱਢਣ ਦੇ) ਆਜ਼ਾਦੀ ਦੇ ਖਿਆਲਾਂ ਦੇ ਇਹ ਬੀਜ ਉਸ ਦੇ ਮਨ ਵਿਚ ਬ੍ਰਾਹਮਣ ਵਿਦਿਆਰਥੀਆਂ ਅਤੇ ਬ੍ਰਾਹਮਣ ਅਧਿਆਪਕਾਂ ਦਾ ਦੁਆਰਾ ਬੀਜੇ ਗਏ ਸਨ।

ਬ੍ਰਾਹਮਣ, ਪੇਸ਼ਵਾ ਰਾਜ ਦੇ ਡਿੱਗਣ ਤੋਂ ਕਾਰਨ ਬੁਰੀ ਤਰ੍ਹਾਂ ਪ੍ਰਭਾਵਿਤ ਅਤੇ ਪਰੇਸ਼ਾਨ ਸਨ। ਸਮਾਜ ਦੇ ਆਗੂਆਂ ਅਤੇ ਪੁਜਾਰੀ ਪ੍ਰੋਹਿਤਾਂ ਵਜੋਂ, ਉਹ ਬਰਤਾਨਵੀ ਰਾਜ ਨਹੀਂ ਸੀ ਚਾਹੁੰਦੇ, ਜਿਸ ਲਈ ਉਹ ਆਪਣੀ ਦੇਸ ਭਗਤੀ ਅਤੇ ਲਗਨਤਾ ਪ੍ਰਤੀ ਸੱਚੇਮੁੱਚੇ ਸਨ। ਬਰਤਾਨਵੀ ਹਾਕਮ ਵੀ ਇਹ ਚੰਗੀ ਤਰ੍ਹਾਂ ਸਮਝਦੇ ਸਨ।(16)

— ਪ੍ਰੰਤੂ ਜੋਤੀ ਬਣੇ ਰਸਤੇ 'ਤੇ ਚੱਲਣ ਵਾਲਾ ਨਹੀਂ ਸੀ। ਉਹ ਰਸਤੇ ਬਣਾਉਣ ਵਾਲਾ ਸੀ।(17)

ਜੋਤੀ ਅਪਮਾਨ : ਜੋਤੀ ਨੂੰ ਇਕ ਬ੍ਰਾਹਮਣ ਦੋਸਤ ਦੀ ਸ਼ਾਦੀ ਵਿਚ ਸ਼ਾਮਲ ਹੋਣ ਦਾ ਬੁਲਾਵਾ ਸੀ।.... ਜੋਤੀ ਬਰਤਾ ਦੇ ਨਾਲ ਜਾ

ਰਿਹਾ ਸੀ। ..... ਇਕ ਕੱਟੜ ਪੰਥੀ ਬ੍ਰਾਹਮਣ ਨੇ ਉਸ ਨੂੰ ਪਛਾਣ ਲਿਆ। ਇਕ ਨੀਵੀਂ ਜਾਤੀ ਦੇ ਮਾਲੀ ਲੜਕੇ ਦੀ ਕੀਤੀ ਗੁਸਤਾਖੀ ਜੋ, ਭੂਦੇਵ ਬ੍ਰਾਹਮਣਾਂ ਦੇ ਨਾਲ ਜਾਂ ਰਿਹਾ ਸੀ, ਨਾਲ ਭੜਕ ਗਿਆ ਸੀ ਉਹ ਵਰਸ ਪਿਆ, ਤੂੰ ਬ੍ਰਾਹਮਣਾਂ ਨਾਲ ਚੱਲਣ ਦੀ ਜੁਰਅਤ ਕਿਵੇਂ ਕੀਤੀ। **ਉਹ ਤੂੰ ਸ਼ੂਦਰ** ! ਤੂੰ ਜਾਤੀ ਦੇ ਸਾਰੇ ਨਿਯਮ ਤੋ ਦਿੱਤੇ ਹਨ ਤੇ ਸਾਡਾ ਅਪਮਾਨ ਕੀਤਾ ਹੈ। ਤੂੰ ਸਾਡੇ ਬਰਾਬਰ ਨਹੀਂ ਹੈ। ਤੈਨੂੰ ਇਹ ਵਰਤਾ ਕਰਨ ਤੋਂ ਪਹਿਲਾਂ ਸੌ ਵਾਰ ਸੋਚਣਾ ਚਾਹੀਦਾ ਸੀ। ਚੱਲ ਪਿੱਛੇ। ਨਹੀਂ ਤਾਂ ਭੱਜ ਜਾ। ਲੋਕਾਂ ਨੇ ਹੁਣ ਸ਼ਰਮ ਲਾਹ ਛੱਡੀ ਹੈ। ਇਹ ਜਾਤ ਦੇ ਨਿਯਮ ਤੋੜ ਰਹੇ ਹਨ। ਉਹ ਅੰਗਰੇਜ਼ੀ ਰਾਜ ਵਿਚ ਗੁਸਤਾਖ ਬਣ ਰਹੇ ਹਨ। (17)

ਜੋਤੀ **Perlexed** ਸੀ। ਉਹ **.....dazed** ਸੀ

.... ਉਹ ਹੁਣ ਪਰੇਸ਼ਾਨ ਸੀ। ਉਸਨੇ ਬੁਰੀ ਤਰ੍ਹਾਂ ਅਪਮਾਨ ਮਹਿਸੂਸ ਕੀਤਾ। ਉਸ ਨੇ ਆਪਣੇ ਸਰੀਰ ਦੇ ਹਰ ਅੰਗ ਤੇ ਦਿਮਾਗ ਦੇ ਹਰ ਕਣ ਅਤੇ ਖੂਨ ਦੇ ਹਰ ਕਤਰੇ ਵਿਚ ਪੀੜਾ ਮਹਿਸੂਸ ਕੀਤੀ।

ਉਸ ਨੇ ਬਾਰਾਤ ਨੂੰ ਛੱਡਿਆ ਤੇ ਘਰ ਵਾਪਸ ਆ ਗਿਆ। ਉਸਨੇ ਆਪਣੇ ਪਿਤਾ ਨੂੰ ਭਰੇ ਪ ੀਤੇ ਨੇ ਸਾਰੀ ਘਟਨਾ ਦੱਸੀ। ਉਹ ਸਿਸਕਿਆ। ਕੁਰਲਾਇਆ। ਉਸ ਦਾ ਪਿਤਾ ਜੋ ਪ੍ਰੰਪਰਾਵਾਦੀ ਤੇ ਰਸਮਾਂ ਦੀ ਕਦਰ ਕਰਨ ਵਾਲਾ ਸੀ ਨੇ ਕਿਹਾ ਕਿਉਂਕਿ ਉਹਨਾਂ ਦਾ ਸੰਬੰਧ **ਸ਼ੂਦਰ ਜਮਾਤ** ਨਾਲ ਹੈ ਇਸ ਲਈ ਉਹ ਬ੍ਰਾਹਮਣ ਦੇ ਬਰਾਬਰ ਨਹੀਂ ਹੋ ਸਕਦੇ, ਜੋ ਜਾਤੀ ਵਿਵਸਥਾ ਦੀ ਪੌੜੀ ਦੀ ਸਿਖਰ 'ਤੇ ਖੜ੍ਹੇ ਹਨ ਅਤੇ ਜੋ ਹਿੰਦੂਆਂ ਦੇ ਸਮਾਜਿਕ ਜੀਵਨ ਅਤੇ ਧਰਮ ਦਾ ਕੇਂਦਰੀ ਧੁਰਾ ਹਨ। ਇਹ ਵੀ ਬ੍ਰਾਹਮਣਾਂ ਦੀ ਮਿਹਰਬਾਨੀ ਹੈ ਕਿ ਉਸ ਨੂੰ ਸਜ਼ਾ ਦੇਣ ਦੀ ਥਾਂ ਬ੍ਰਾਹਮਣਾਂ ਨੇ ਉਸਨੂੰ ਭਜਾਇਆ ਹੈ। ਉਸ ਨੇ ਵੇਖਿਆ ਹੈ ਕਿ ਗੈਰ ਬ੍ਰਾਹਮਣਾਂ ਨੂੰ ਅਪਮਾਨਤ ਹੁੰਦੇ ਅਤੇ ਹਾਥੀ ਦੇ ਪੈਰ ਹੇਠ ਕੁਚਲ ਜਾਂਦੇ। ਗੋਬਿੰਦ ਰਾਓ ਨੇ ਗੱਲ ਨਿਚੋੜੀ ਕਿ ਗਰੀਬ ਅਛੂਤ ਮਹਾਰਾਸ਼ਟਰ ਦੇ ਬ੍ਰਾਹਮਣ ਰ ਾਜ (18) ਵਿਚ ਹੱਦ ਦਰਜੇ ਦੇ ਦੁਖੀ ਸਨ। ਹਰ ਅਛੂਤ ਨੂੰ ਪੂਨੇ ਦੀਆਂ ਗਲੀਆਂ ਵਿਚ ਲੱਕ ਮੋੜੀ ਬੰਨ੍ਹਕੇ ਤੁਰਨਾ ਪੈਂਦਾ ਸੀ। ਥੁੱਕਣ ਲਈ ਗਲ ਵਿਚ ਕੁੱਜਾ ਲਟਕਾ ਕੇ ਤੁਰਨਾ ਪੈਂਦਾ ਸੀ। ਉਸ ਨੂੰ ਗੱਲੀਆਂ ਵਿਚ ਸਵੇਰ ਸਾਰ ਅਤੇ ਸਮਾਂ ਪੈਂਦਿਆਂ ਤੁਰਨ ਦਾ ਇਹ ਅਧਿਕਾਰ ਵੀ ਨਹੀਂ ਸੀ। ਤਾਂ ਕਿ ਉਹਨਾਂ ਦਾ ਪਰਛਾਵਾਂ ਬ੍ਰਾਹਮਣਾਂ 'ਤੇ ਨਾ ਪੈ ਜਾਵੇ। ਜੋਤੀ ਨੇ ਪਿਤਾ ਨੂੰ ਸੁਣਿਆ ਇਹ ਮੱਤ ਦੇਂਦਿਆਂ ਕਿ ਪੁਰਾਣੀਆਂ ਰਸਮਾਂ ਨੂੰ ਮੰਨ ਲਿਆ ਜਾਵੇ।

.... ਪ੍ਰੰਤੂ ਜੋਤੀ ਦਾ ਵਿਸ਼ਵਾਸਾਂ ਜੋ ਸ਼ਿਵਾ ਜੀ, ਵਾਸ਼ਿੰਗਟਨ ਅਤੇ ਲੂਥਰ ਦੀਆਂ ਜੀਵਨੀਆਂ 'ਚੋ ਮਿਲਿਆ ਸੀ ਅਜੇ ਮੱਧਮ ਨਹੀਂ ਸੀ ਪਿਆ।

ਉਸ ਰਾਤ ਜੋਤੀ ਸੌਂ ਨਾ ਸਕਿਆ। ਉਹ ਪੂਰੀ ਤਰ੍ਹਾਂ ਮਨੁੱਖੀ ਬਰਾ ਦੇ ਇਨਕਲਾਬੀ ਖਿਆਲਾਂ ਨਾਲ ਦੋ ਚਾਰ ਹੁੰਦਾ ਰਿਹਾ।

..... ਉਸ ਨੇ ਉਸ ਗੁਲਾਮੀ ਅਤੇ ਗਰੀਬੀ ਦੀ ਜ਼ੋਰਦਾਰ ਤਾਕਤ ਨੂੰ ਜਿਸ ਦਾ ਸੰਤਾਪ ਸ਼ੂਦਰ ਸਦੀਆਂ ਤੋਂ ਭੋਗ ਕਹੇ ਸਨ, ਨੂੰ ਮਹਿਸੂਸ ਕੀਤਾ। ਉਹ ਜੋ ਗਰੀਬੀ ਵਿਚ ਜਨਮੇਂ ਸਨ ਅਤੇ ਗਰੀਬੀ ਅਤੇ ਗੁਲਾਮੀ ਵਿਚ ਮਰਦੇ ਸਨ। ਜਿਨ੍ਹਾਂ ਨੇ ਆਪਣੀ ਗੁਲਾਮੀ ਨੂੰ ਸ਼ੂਦਰ ਜਨਮ ਦੀ ਦੇਣ ਦੇ ਵਿਸ਼ਵਾਸ ਵਿਚ ਪ੍ਰਵਾਨ ਕਰ ਲਿਆ ਸੀ। ਸ਼ੂਦਰ ਹੋਣ ਦਾ ਅਰਥ ਹੈ ਸਵੈਮਾਨ ਰਹਿਤ ਅਤੇ ਜੀਵਨ ਦਾ ਸਨਮਾਨ ਰਹਿਤ ਹੋਣਾ। (18)

— (ਪ੍ਰਤੀਕਰਮ) ਜੋਤੀ ਨੇ ਸਮਾਜ ਦੀ ਜੜ੍ਹਤਾ ਵਿਰੁੱਧ **ਬਗਾਵਤ ਦਾ ਫੈਸਲਾ** ਲੈ ਲਿਆ, ਜੰਜੀਰਾਂ ਤੋੜ ਸੁੱਟਣ ਅਤੇ ਧਰਮ ਦੇ ਨਾਂ 'ਤੇ ਵਰਤਾਏ ਹਿੰਦੂ ਸਮਾਜ ਉੱਤੇ ਵਰਤਾਏ ਬੁਰੇ ਪ੍ਰਭਾਵਾਂ ਭੰਡਾਰ ਕੀਤੀਆਂ ਬਦੀਆਂ, ਉਣੀਆਂ ਰਸਮਾਂ ਵਿਰੁੱਧ ਲੜਨ ਦਾ.... ਨੀਵੀਆਂ ਭੰਡਾਰ ਜਾਤੀਆਂ ਨੂੰ..... debasing the raldon ਹੇਠੋਂ ਮੁਕਤ ਕਰਨ ਅਤੇ ਉਹਨਾਂ ਨੂੰ ਮੁੜ ਸਿਰਜਣ... regenatrate them ਸਮਾਜਿਕ ਹੀਣਦਾ ਦੀ ਚੀਸ (taimt) ਨੇ ਜੋ ਅਨਿਆਈ ਸਮਝ ਪੈਦਾ ਕਰ ਦਿੱਤੀ ਮਾਨਸਿਕ.... ਕ੍ਰਾਂਤੀ, ਉਸ ਵਿਰੁੱਧ ਕੁਦਰਤੀ ਪ੍ਰਤੀਕਰਮ ਸੀ।

(ਪਰਿਵਰਤਨ)

— ਜੋਤੀ ਦੇ (Stout) ਦਿਲ ਵਿਚ ਇਕ ਤਾਕਤ ਜਮ੍ਹਾਂ ਹੋਈ। ਇਸ ਨੇ ਇਸ ਦੇ ਮੰਤਵਾਂ ਵੱਲ ਮੂੰਹ ਕੀਤਾ। ਉਸ ਦੀ ਸਾਰੀ ਗਤੀਸ਼ੀਲਤਾ, ਵਿਚਾਰ, ਜਜ਼ਬਾਤ, ਸੁਪਨੇ ਅਤੇ ਇੱਛਾਵਾਂ ਇਸ ਦਿਸ਼ਾ ਵੱਲ ਮੁੜ ਗਏ। ਜੀਵਨ ਦਾ ਇਕ ਨਵਾਂ ਨਮੂਨਾ ਵਿਕਸਿਤ ਹੋ ਆਇਆ। ਨਿਸ਼ਾਨਾ ਆਦਮੀ ਦਾ ਨਿਰਮਾਣ ਕਰਦਾ ਹੈ। ਸਭ ਵੱਡੀਆਂ ਤਬਦੀਲੀਆਂ (Vigorous intellect) ਇਕ ਬੁੱਧੀਮਾਨੀ ਅਤੇ ਨਵਨਿਰਮਾਣ ਨੂੰ ਘੜਦੀਆਂ ਹਨ।

ਮਨੁੱਖ ਦਾ ਨਵਨਿਰਮਾਣ

ਜੋਤੀ ਦਾ ਇਹ ਅੰਦਰ ਦਾ ਇਤਿਹਾਸ ਸੀ।..... ਇਹ ਇਕ ਨਵੀਂ ਜਾਗ੍ਰਿਤੀ ਸੀ। ਇਸ ਜਾਗ੍ਰਿਤੀ ਨਾਲ ਝੂਠ ਵਿਰੁੱਧ ਸੱਚ, ਅਨਿਆਂ ਵਿਰੁੱਧ ਨਿਯਮਾਂ ਦੀ ਸ਼ੁਰੂਆਤ ਹੋ ਗਈ। ਇਕ ਦਰਾਸ਼ਨਿਕਤਾ ਬੁਣ ਕੇ ਤੇ ਇਕ ਪ੍ਰੋਗਰਾਮ ਤਹਿ ਕਰਕੇ, ਜੋਤੀ ਨੇ ਸੰਘਰਸ਼ ਦੇ ਰਸਤੇ 'ਤੇ ਪੈਰ ਟਿਕਾ ਲਿਆ.... ਜੋਤੀ ਨੇ ਤਸੱਲੀ ਨਾਲ ਮਸ੍ਹਿਸ ਕੀਤਾ ਕਿ "ਸਮਾਜਿਕ ਗੁਲਾਮੀ, ਰਾਜਸੀ ਗੁਲਾਮੀ ਤੋਂ ਕਿਤੇ ਖਤਰਨਾਕ ਹੈ।"

ਜੋਤੀ ਨੇ ਆਪਣੇ ਆਪ ਨੂੰ ਕਿਹਾ ਕਿ

ਉਹ **ਚੰਗਾ ਪੜ੍ਹਿਆ ਲਿਖਿਆ** ਹੋਣ ਕਰਕੇ ਉਹ ਜਾਣ ਸਕਿਆ ਕਿ ਚੰਗਿਆਈ ਕੀ ਹੈ ਅਤੇ ਬੁਰਿਆਈ ਕੀ। ਉਹ ਉਸੇ ਧਰਮ ਨਾਲ ਸੰਬੰਧਤ ਸੀ, ਜਿਸ ਧਰਮ ਨਾਲ ਬ੍ਰਾਹਮਣ ਲੋਕ। ਫਿਰ ਉਹਨਾਂ ਨੂੰ ਕਿਸ ਗੱਲ ਨੇ ਵਿਸ਼ਵਾਸ ਦਿਵਾਇਆ ਕਿ ਉਹ ਉਹਨਾਂ (ਬ੍ਰਾਹਮਣਾਂ) ਤੋਂ ਹੀਣਾ ਹੈ?

ਉਸ ਅਖੀਰ ਇਸ ਨਤੀਜੇ 'ਤੇ ਪਹੁੰਚਿਆ ਕਿ ਬ੍ਰਾਹਮਣਾਂ ਨੇ ਜਾਤੀ ਵਿਵਸਥਾ ਦੇ ਮੁਖੀ ਦੇ ਤੌਰ 'ਤੇ ਪੁਜਾਰੀ ਪਰੋਹਿਤ ਜਮਾਤ ਦੀ ਤਾਕਤ ਦਾ ਆਨੰਦ ਮਾਣਿਆ। ਇਸ ਲਈ ਉਸ ਨੇ ਮਹਿਸੂਸ ਕੀਤਾ ਕਿ ਜਾਤੀ Corporate ਜ਼ਿੰਦਗੀ ਦੀ ਰੀੜ੍ਹ ਦੀ ਹੱਡੀ ਹੈ। ਸਭਿਅਕ ਅਤੇ ਗਠਿਤ ਜ਼ਿੰਦਗੀ... Solidarity ਦੀ ਦੁਸ਼ਮਣ ਤੇ ਬ੍ਰਾਹਮਣਵਾਦ ਇਸ ਦੀ ਬਾਹਰਲੀ ਬਣਤਰ ਦਾ ਪ੍ਰਗਟਾਵਾ ਹੈ। ਬ੍ਰਾਹਮਣਵਾਦ

ਦਾ ਬੀਜ ਨਾਸ ਕਰਨ ਲਈ, ਜਿਸ ਨੇ ਗੈਰ ਬ੍ਰਾਹਮਣਾਂ (ਬਾਕੀ ਸਮਾਜ) Perpatual ਨੂੰ ਅਧੀਨਗੀ ਅਤੇ ਅਪਮਾਨ ਲਈ Condemned ਕੀਤਾ, ਉਸ ruminated ਵਿਰਾਸਤ ਜੋ ਸਮਾਜ ਦੀ ਬੁਨਿਆਦ ਹੈ ਹਰ ਹਾਲ ਰੱਦਿਆ ਜਾਵੇ।

**ਮਾਰਗ** : ਜਾਤੀ ਵਿਵਸਥਾ ਬਹੁਤ ਠੋਸ, ਨਾ ਟੁੱਟਣ ਵਾਲੀ ਅਤੇ ਚਿਰਸਥਾਈ ਹੈ। ਕਿਉਂਕਿ ਨੀਵੀਆਂ ਜਾਤੀਆਂ ਕੋਲ ਕੋਈ ਸਿੱਖਿਆ ਨਹੀਂ, ਉਹਨਾਂ ਨੇ ਇਸ ਕਰਕੇ ਇਸ ਮਾਨਸਿਕ ਗੁਲਾਮੀ ਨੂੰ ਸਦੀਆਂ ਤੋਂ ਸਤਿਕਾਰਿਆ।

ਜੋਤੀ ਨੇ ਇਸ ਲਈ ਫੈਸਲਾ ਲਿਆ ਕਿ ਇਸ ਮਾਨਸਿਕ ਗੁਲਾਮੀ ਵਿਰੁੱਧ ਬਗਾਵਤ ਦਾ ਝੰਡਾ ਚੁੱਕਿਆ ਜਾਵੇ, ਉਹਨਾਂ ਅੰਦਰ ਸਿੱਖਿਆ ਦਾ ਟੀਕਾ ਲਗਾ ਕੇ, ਨੀਵੀਆਂ ਜਾਤਾਂ ਵਿਚ, ਗਿਆਨ ਦੇ ਦਰਵਾਜ਼ੇ ਖੋਲ੍ਹੇ ਜਾਣ। ਸਮਾਜਿਕ ਬਰਾਬਰੀ ਦੇ ਖਿਆਲ ਨਾਲ ਭਰੇ ਉਸ ਨੇ ਸੋਚਿਆ ਕਿ ਇਸ ਖਾਤਰ ਨੀਵੀਆਂ ਜਾਤੀਆਂ ਭਿੜ ਉੱਠਣਗੀਆਂ ਇਕ ਨੰਬਰ ਦੇ ਮਹਾਰਾਸ਼ਟਰੀ ਨੇਤਾਵਾਂ ਜੋ ਸਰਕਾਰੀ ਸੇਵਾ ਵਿਚ ਨਹੀਂ ਗਏ, ਵਿਚੋਂ ਜੋਤੀ ਸਭ ਤੋਂ ਅੱਗੇ ਦਾ ਪ੍ਰਥਮ ਬੁੱਧੀਮਾਨ ਸੀ। (19)

.... 1848 ਦਾ ਸਾਲ ਸੰਸਾਰ ਭਰ ਵਿਚ ਸਭ ਤੋਂ ਵੱਡਾ ਬਦਲਾਵਾਂ ਦਾ ਵਰ੍ਹਾ ਸੀ।...... ਬਰਤਾਨਵੀ ਪ੍ਰਬੰਧਨ ਅਤੇ ਪੱਛਮੀ ਸਿੱਖਿਆ ਦਾ ਮਰਾਠਿਆਂ ਦੀ, ਸਮਾਜਿਕ ਅਤੇ ਰਾਜਨੀਤਿਕ ਖਿਆਲਾਂ ਉੱਪਰ ਜ਼ੋਰਦਾਰ ਅਸਰ ਹੋ ਰਿਹਾ ਸੀ। ਪੱਛਮੀ ਗਿਆਨ ਨਾਲ ਲੈਸ ਦਾਰਸ਼ਨਿਕਾਂ, ਦੇਸ ਭਗਤਾਂ ਅਤੇ ਸਮਾਜ ਸੁਧਾਰਕਾਂ ਦੀ ਇਕ ਨਵੀਂ ਪੀੜ੍ਹੀ ਨੇ ਪੁਰਾਣੀ ਆਗੂ ਪੀੜ੍ਹੀ ਨੂੰ ਬਦਲ ਦਿੱਤਾ ਸੀ।

... ਇਉਂ ਪੱਛਮੀ ਸਿੱਖਿਆ ਅਤੇ ਵਿਚਾਰਾਂ ਦਾ, ਮਹਾਰਾਸ਼ਟਰ ਨੇ ਵਿਰੋਧ ਸ਼ੁਰੂ ਕਰ ਦਿੱਤਾ ਸੀ। (21)

—ਜੋਤੀਬਾ ਨੇ ਲੜਕੀਆਂ ਦਾ ਪ੍ਰਥਮ ਸਕੂਲ ਖੋਲ੍ਹਣ ਦੀ ਸ਼ਾਮ ਨੂੰ ਉਸ ਨੇ ਜੋ ਕੀਤਾ ਉਸ ਬਾਰੇ ਖੁਦ ਦੱਸਿਆ

"ਨੀਵੀਆਂ ਜਾਤੀਆਂ ਜਿਵੇਂ ਕਿ ਮਹਾਰ, ਮਾਂਗ ਅਤੇ ਜੰਭਾਰ ਆਦਿ ਜਿੰਨ੍ਹਾਂ ਦੀ ਮੇਰੇ ਮੁਲਕ ਵਿਚ ਵੱਡੀ ਅਬਾਦੀ ਹੈ, ਦੁੱਖਾਂ ਅਤੇ ਅਗਿਆਨਤਾ ਦੇ ਗਹਿਰੇ ਸਾਗਰ ਵਿਚ ਡੁੱਬੇ ਹਨ, ਰੱਬ ਦੁਆਰਾ ਮੇਰੇ ਅੰਦਰ ਇਹ ਇੱਛਾ ਭਰਨ ਦੀ ਖੁਸ਼ ਸੀ ਕਿ ਸਿੱਖਿਆ ਰਾਹੀਂ, ਉਹਨਾਂ ਦੀ ਹਾਲਤਾਂ ਨੂੰ ਚੰਗਾ ਬਣਾਇਆ ਜਾਵੇ।

"ਕੁੜੀਆਂ ਦਾ ਸਕੂਲ" ਉਸ ਨੇ ਦੱਸਿਆ ਪਹਿਲਾਂ ਇਸ ਖਿਆਲ ਨੇ ਮੇਰਾ ਧਿਆਨ ਖਿੱਚਿਆ, ਇਕ ਪ੍ਰੱਪੱਕ ਸਮਝ ਵਾਂਗ, ਜਿਸ ਦੀ ਲੜਕਿਆਂ ਦੀ ਸਿੱਖਿਆ ਨਾਲੋਂ ਉਹਨਾਂ ਦੀ ਜ਼ਿਆਦਾ ਜ਼ਰੂਰਤ ਦਿਸੀ, ਜੋ ਉਹਨਾਂ ਦੇ ਦੋ ਤਿੰਨ ਸਾਲ ਦੇ ਬੱਚਿਆਂ ਨੂੰ ਮਾਵਾਂ ਦੇਂਦੀਆਂ ਹਨ, ਸਿੱਖਿਆ ਦੀ ਬੁਨਿਆਦ ਜੋ ਇਕ ਖਾਸ ਉਪਜ ਵਜੋਂ ਪਈ ਹੁੰਦੀ ਹੈ। (23)

(ਅਮਲ)—"ਮੈਂ ਇਕ ਨੀਵੀਂ ਜਾਤੀ ਲੜਕੀਆਂ ਦਾ ਸਕੂਲ ਖੋਲ੍ਹ ਦਿੱਤਾ ਭਾਵੇਂ ਉਹਨਾਂ ਲੜਕਿਆਂ ਨੂੰ ਆਗਿਆ ਦੇਂਦਿਆਂ ਜੋ ਇੱਥੇ ਦਾਖਲਾ ਲੈਣ ਦੇ ਇੱਛੁਕ ਸਨ। ਉਸ ਦੇ ਦੋਸਤਾਂ ਸਦਾ ਸ਼ਿਵ ਗੋਬਿੰਦ ਹਾਤੇ ਅਤੇ ਬਲਾਲ ਗੋਵਾਂਦੇ ਨੇ ਵੀ ਸਕੂਲ ਖੋਲ੍ਹਣ ਵਿਚ ਮਦਦ ਕੀਤੀ।

(ਹਿੰਦੂ ਧਰਮ) : ਇਕ ਸਕੂਲ ਜੋ ਇਕ ਗੈਰ ਬ੍ਰਾਹਮਣ ਸ਼ੂਦਰ ਵਜੋਂ ਖੋਲ੍ਹਿਆ ਗਿਆ ਅਤੇ ਉਹ ਵੀ ਸ਼ੂਦਰਾਂ ਅਤੀ ਸ਼ੂਦਰਾਂ ਦੀਆਂ ਲੜਕੀਆਂ ਵਾਸਤੇ ! ਕੱਟੜਪੰਥੀ ਬ੍ਰਾਹਮਣਾਂ ਦੀ ਮਜ਼ਬੂਤ ਜਕੜ ਨੇ ਇਸ ਕਰਤੱਵ ਵਿਰੁੱਧ ਸ਼ੋਰ ਪਾ ਦਿੱਤਾ। ਜੋ ਉਹਨਾਂ ਲਈ ਡਰਾਉਣਾ ਅਤੇ ਪਾਪ ਵਾਂਗ ਸੀ।

ਉਹਨਾਂ ਕਿਹਾ ਕਿ ਸ਼ੂਦਰਾਂ ਦੇ ਘਰਾਂ ਵਿਚ ਗਿਆਨ ਅਤੇ ਵਿਦਿਆ ਡੇਰਾ ਜਮਾ ਰਹੀ ਹੈ। ਇਹ ਭਗਵਾਨ ਦੀ ਮਰਜ਼ੀ ਦੇ ਵਿਰੁੱਧ ਹੈ, ਧਰਮ ਅਤੇ ਸਮਾਜ ਦੇ ਵਿਰੁੱਧ ਸ਼ੂਦਰਾਂ ਨੂੰ ਪੜ੍ਹਾਉਣਾ, ਜਿਨ੍ਹਾਂ ਨੂੰ ਧਰਮ ਗ੍ਰੰਥਾਂ ਅਨੁਸਾਰ ਪੜ੍ਹਨ ਦਾ ਕੋਈ ਅਧਿਕਾਰ ਨਹੀਂ ਹੈ। ਕੁੜੀਆਂ ਨੂੰ ਪੜ੍ਹਾਉਣਾ ਤਾਂ ਮਹਾਂ ਪਾਪ ਵਾਂਗ ਸੀ, ਹਿੰਦੂ ਧਰਮ ਵਿਰੁੱਧ ਸਿੱਧਾ-ਸਿੱਧਾ ਭਿਆਨਕ ਹਮਲਾ ਕਿਸੇ ਕੁੜੀ ਨੂੰ ਸਕੂਲ ਭੇਜਣਾ ਜਿੱਥੇ ਕੋਈ ਆਦਮੀ ਵੀ ਹਾਜ਼ਰ ਹੋਵੇ, ਲੋਕਾਂ ਦੀਆਂ ਭਾਵਨਾਵਾਂ ਨਾਲ ਬਿਲਕੁੱਲ ਖਿਲਵਾੜ ਸੀ।

ਔਰਤ ਤੇ ਸ਼ੂਦਰਾਂ ਨੂੰ ਸਿੱਖਿਆ ਲੈਣ ਦਾ ਅਧਿਕਾਰ ਨਹੀਂ।

.... ਇਕ ਔਰਤ ਦਾ ਸਿੱਖਿਆ ਲੈਣ ਦਾ ਅਰਥ ਹੈ 'ਜਾਤੀ' ਅਤੇ ਸਮਾਜ ਵਿਰੁੱਧ ਪਾਪ ਭਰਿਆ ਕੰਮ।

ਜੇ ਕੋਈ ਲੜਕੀ ਸਿੱਖਿਆ ਪ੍ਰਾਪਤ ਕਰਦੀ ਹੈ ਤਾਂ ਉਸ ਦਾ ਪਤੀ ਹਰ ਹਾਲ ਮਰ ਜਾਵੇਗਾ। (24)

—"(ਕੱਟੜਪੁਣਾ) ਪੱਕੀ ਨਿਸ਼ਠਾ ਸਾਡੀ ਆਸਥਾ ਹੈ। ਸਾਡਾ ਧਰਮ ਖਤਰੇ ਵਿਚ ਹੈ। ਜੋਤੀਬਾ, ਸਮਾਜ ਦਾ ਦੁਸ਼ਮਣ ਹੈ। ਉਹ ਕੋਈ ਚੀਜ ਨਹੀਂ, ਅਤੇ ਉਹ ਅਣਹੋਇਆਂ ਦੀਆਂ ਪੀੜ੍ਹੀਆਂ ਦਾ ਵਾਰਸ ਹੈ।

— ਉਹਨਾਂ ਨੇ ਉਸ ਦੀ ਆਪਣੀ ਜਾਤੀ ਦੇ ਬੰਦਿਆਂ ਰਾਹੀਂ ਭਿਆਨਕ ਸਿੱਟਿਆਂ ਤੋਂ ਜੋਤੀਬਾ ਨੂੰ ਖ਼ਬਰਦਾਰ ਕੀਤਾ, ਪ੍ਰੰਤੂ ਉਸ ਤੇ ਉਹਨਾਂ ਦੀਆਂ ਧਮਕੀਆਂ ਦਾ ਕੋਈ ਅਸਰ ਨਹੀਂ ਸੀ।

ਉਸ ਨੇ ਆਪਣੀ ਪਤਨੀ ਦੀ ਸਹਾਇਤਾ ਲਈ। ਉਸ ਨੂੰ ਘਰ ਵਿਚ ਪੜ੍ਹਾਇਆ। ਪੂਨਾ ਵਿਚ ਗੁੱਸੇ ਭਰੀ ਬੇਕਾਬੂ ਰੋਹ ਵਾਲੀ ਲਹਿਰ ਖੜ੍ਹੀ ਹੋ ਗਈ। ਇਕ ਔਰਤ ਸਮਾਜ ਦੇ ਪ੍ਰਚਲਨ ਤੋਂ ਬਾਹਰ ਜਾਵੇ ਤੇ ਇਕ ਅਧਿਆਪਿਕਾ ਦਾ ਕੰਮ ਕਰੇ। ਇਕ ਅਪਵਿੱਤਰ ਅਤੇ ਨਾ ਸੁਣੀ ਬਾਤ ! ਕੌਮੀ ਸਨਮਾਨ ਤੇ ਦਾਗ ਪੜ੍ਹੇ-ਲਿਖੇ ਬ੍ਰਾਹਮਣਾਂ ਤੇ ਉਹਨਾਂ ਦੇ ਪੈਰੋਕਾਰਾਂ ਨੇ ਸਵਿੱਤਰੀ ਨੂੰ ਦੇਖਣ 'ਤੇ ਵੀ ਘਿਰਨਾ ਕੀਤੀ। ਉਹਨਾਂ ਨੇ ਉਸ ਤੇ, ਗਾਰ, ਗੰਦਗੀ ਤੇ ਪੱਥਰ ਸੁੱਟੇ। ਜਦੋਂ ਉਹ ਸਕੂਲ ਜਾ ਰਹੀ ਹੁੰਦੀ।.... ਉਹ ਕਹਿੰਦੀ:

**ਰੱਬ ਤੁਹਾਨੂੰ ਮੁਆਫ ਕਰੇ।** ਮੈਂ ਆਪਣਾ ਫਰਜ਼ ਪੂਰਾ ਕਰ ਰਹੀ ਹਾਂ। ਉਹ ਤੁਹਾਨੂੰ ਸੁਮੱਤ ਬਖਸ਼ੇ।

ਇਹ ਸਵਿਤਰੀ ਬਾਈ ਫੂਲੇ ਹੀ ਸੀ ਜਿਸ ਦੇ ਸਮਾਜਿਕ ਦ੍ਰਿਸ਼ 'ਤੇ ਆਉਣ ਤੋਂ ਬਾਅਦ ਕਿਸੇ ਭਾਰਤੀ ਔਰਤ ਨੇ ਲੋਕ ਨਿਰਮਾਣ ਵਿੱਚ ਭਾਗ ਲੈਣਾ ਸ਼ੁਰੂ ਕੀਤਾ।

— ਬ੍ਰਾਹਮਣ ਜੋ ਸਮਾਜ ਨੂੰ ਕਾਬੂ ਰੱਖਣ ਦੀਆਂ ਵਿਧੀਆਂ ਵਿਚ ਮਾਹਰ ਸਨ, ਨੇ ਜੋਤੀਬਾ ਦਾ ਪਿਤਾ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ। ਉਹਨਾਂ ਉਸ 'ਤੇ ਸਮਾਜਕਿ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ। ਜਿਵੇਂ ਕਿ ਉਹਨਾਂ ਨੇ ਆਪਣੇ ਸਮਾਜਿਕ ਪ੍ਰਚਲਣ ਨੂੰ ਕਾਇਮ ਰੱਖਣ ਲਈ ਅਤੇ ਸਥਾਪਤ ਪ੍ਰੰਪਰਾਵਾਂ ਨੂੰ ਹਮਾਇਤ ਦੇਣ ਲਈ ਸਦਾ ਕੀਤਾ।

ਉਹਨਾਂ ਨੇ ਗੋਬਿੰਦਪੁਰੀ ਨੂੰ ਰੋਹ ਭਰੀਆਂ ਅੱਖਾਂ ਦਿਖਾ ਕੇ ਕਿਹਾ, 'ਤੇਰਾ ਪੁੱਤ, ਸਮਾਜ ਅਤੇ ਧਰਮ ਵਾਸਤੇ ਧੱਬਾ ਹੈ, ਉਸੇ ਤਰ੍ਹਾਂ ਦੀ ਉਸ ਦੀ ਬੇਸ਼ਰਮ ਔਰਤ ਹੈ। ਤੂੰ ਭਗਵਾਨ ਦੀ ਨਰਾਜ਼ਗੀ ਦਾ ਪਾਤਰ ਬਣ ਰਿਹੈਂ ਸਮਾਜ ਅਤੇ ਭਗਵਾਨ ਦੇ ਨਾ 'ਤੇ ਅਸੀਂ ਤੈਨੂੰ ਹੁਕਮ ਕਰਦੇ ਹਾਂ ਕਿ ਇਹ ਸਭ ਰੋਕਣ ਲਈ ਤੂੰ ਉਸ ਨੂੰ ਘਰੋਂ ਬਾਹਰ ਕੱਢ ਦੇ।"

.... ਗੋਬਿੰਦ ਰਾਓ ਨੇ ਦੁਖੀ ਹੋ ਕੇ ਨਾ ਕਿ ਗੁੱਸੇ ਵਿਚ ਆਪਣੇ ਪੁੱਤਰ ਨੂੰ ਸਕੂਲ ਜਾਂ ਘਰ ਛੱਡਣ ਦਾ ਹੁਕਮ ਦੇ ਦਿੱਤਾ।(26)

— ਉਸ ਨੇ ਆਪਣੇ ਪਿਤਾ ਨੂੰ ਆਪਣੇ ਮਿਸ਼ਨ ਦੀ ਨੇਕੀ ਅਤੇ ਜ਼ਰੂਰਤ ਸਮਝਾਉਣ ਦਾ ਯਤਨ ਕੀਤਾ। ਪ੍ਰੰਤੂ ਪਿਤਾ ਪੁੱਤਰ ਦੀ ਅਪੀਲ ਸੁਣਨ ਨੂੰ ਤਿਆਰ ਨਾ ਹੋਇਆ।

ਉਸ ਨੇ ਆਪਣੇ Gemial ਪਿਤਾ ਨੂੰ ਸਾਫ ਸ਼ਬਦਾਂ 'ਚ ਕਿਹਾ : "ਆਪਣਾ ਜਡੀਵਨ ਦਾਅ 'ਤੇ ਲਗਾ ਕੇ ਵੀ ਮੈਂ ਇਸ ਪ ਵਿੱਤਰ ਕੰਮ ਨੂੰ ਨਹੀਂ ਛੱਡਾਂਗਾ।"

ਪਿਤਾ "ਫੇਰ ਤੂੰ ਜਾਹ ਜਿੱਧਰ ਜਾਨੈ..... ਪਰੰਤੂ ਆਪਣੀ ਪਤਨੀ ਸਮੇਤ ਮੇਰਾ ਘਰ ਛੱਡ ਜਾਹ, ਜਿਸ ਨੂੰ ਮੈਂ ਇਸ ਛੱਤ ਹੇਠ ਰੱਖਣ ਲਈ ਤਿਆਰ ਨਹੀਂ।"

ਜੋਤੀਬਾ ਨੇ ਖੁਦ ਇਸ ਦ੍ਰਿਸ਼ ਨੂੰ ਇੰਜ ਕਿਹਾ, "ਭਾਵੇਂ, ਮੇਰਾ ਨੀਵੀਆਂ ਜਾਤੀਆਂ ਨੂੰ ਪੜ੍ਹਾਉਣਾ ਮੇਰੀ ਜਾਤੀ ਦੇ ਲੋਕਾਂ ਲਈ (Odious) ਨਾਗਵਾਰਾ ਹੋ ਗਿਆ ਸੀ, ਮੇਰੇ ਪਿਤਾ ਨੇ ਅਖੀਰ ਮੈਨੂੰ ਆਪਣੇ ਘਰ 'ਚੋਂ ਕੱਢ ਦਿੱਤਾ ਸੀ ਅਤੇ ਮੈਨੂੰ ਜੋ ਚੰਗਾ ਬੁਰਾ ਰਾਹ ਸੀ, ਉਸ ਵੱਲ ਛੱਡ ਦਿੱਤਾ ਸੀ। ਇਸ ਲਈ ਸਕੂਲ ਬਦਲੇ ਵਿਚ ਬੰਦ ਹੋ ਗਿਆ ਤੇ ਮੈਨੂੰ ਜਿਉਣ ਲਈ ਇਕ ਕਾਰੋਬਾਰ ਵਿਚ ਮਜਬੂਰਨ ਪੈਣਾ ਪਿਆ।"

ਜੋਤੀਬਾ ਨੇ ਆਪਣੀ **ਪਤਨੀ** ਸਮੇਤ ਪਿਤਾ ਦੇ ਘਰ ਨੂੰ ਅਲਵਿਦਾ ਕਹੀ। ਇਹ ਉਸ ਦੇ ਪਿਤਾ ਲਈ ਵੱਡੀ ਦੁਖ ਭਰੀ ਘੜੀ ਸੀ। ਸ਼ਰਮਾਕਲ ਆਧੁਨਿਕ, ਬੁੱਧੀਮਾਨ ਅਤੇ ਮਾਣਮੱਤੀ ਸਵਿੱਤਰੀ ਨੇ ਕੁਰਬਾਨੀ ਭਰੇ ਜਜ਼ਬੇ ਨਾਲ ਆਪਣੇ ਪਤੀ ਦਾ ਸਾਥ ਦਿੱਤਾ। ਉਸ ਨੇ ਆਪਣੇ ਪਤੀ ਦੇ ਦੁਖਾਂ ਦਾ ਹਿੱਸਾ ਵੰਡਾਇਆ।

(ਨੋਟ : ਸਾਨੂੰ ਇਸ ਕਾਂਡ ਨੂੰ ਦਸ਼ਰਥ ਦੁਆਰਾ ਬਣਵਾ ਦੇਣ 'ਤੇ ਰਾਮਚੰਦਰ ਦੀ ਪਤਨੀ ਸੀਤਾ ਦੇ ਸਾਥ ਨਿਭਣ ਨਾਲ ਮੇਲ ਦੇਖਣ ਦੀ ਜ਼ਰੂਰਤ ਹੈ। ਤੇ ਇਹ ਵੀ ਦੇਖਣ ਦੀ ਜ਼ਰੂਰਤ ਹੈ ਕਿ ਸੀਤਾ ਅਤੇ ਸਵਿੱਤਰੀ ਬਾਈ ਫੂਲੇ ਵਿਚਕਾਰ ਕੀ ਅੰਤਰ ਹੈ। ਸੀਤਾ ਦਾ ਸੀਤਾ ਸਵਿੱਤਰੀ ਨਾਂ ਕਿਵੇ ਪੈ ਗਿਆ ? ਪਛੜੇ ਸਮਾਜ ਨੇ ਸਵਿੱਤਰੀ ਬਾਈ ਫੂਲੇ ਨੂੰ ਦਲਿਤ ਮਹਾਨਤਾ ਕਿਉਂ ਨਹੀਂ ਦਿੱਤੀ ਤੇ ਜਿਨ੍ਹਾਂ ਮਨੁੱਖਾਂ ਨਾਲ ਦੂਰ-ਦੂਰ ਦਾ ਵੀ ਕੋਈ ਵਾਸਤਾ ਨਹੀਂ ਕੋਈ ਲੈਣਾ-ਦੇਣਾ ਨਹੀਂ ਉਹਨਾਂ ਦੀ ਉਮਰਾਂ ਲਗਾ ਕੇ ਪੂਜਾ ਕੀਤੀ। ਇਸ ਮੁਲਕ ਵਿਚ ਝੂਠ ਤੇ ਸੱਚ ਦਾ ਉਲਟਾ ਅਸਰ ਕਿਉਂ ਹੈ ? ਲੇਖਕ) ਸਮੁੱਚੀ ਪ੍ਰਗਤੀ ਅਜਿਹੇ ਅਜਬ ਅਤੇ ਮਜ਼ਬੂਤ ਮੌਲਿਕਤਾ ਭਰੇ ਮਨੁੱਖਾਂ ਦੁਆਰਾ ਹੀ ਸਿਰਜੀ ਜਾਂਦੀ ਹੈ।(27)

— ਜੋਤੀਬਾ ਕੁੜੀਆਂ ਦਾ ਸਕੂਲ ਖੋਲ੍ਹਣ ਵਾਲਾ ਪ੍ਰਥਮ ਭਾਰਤੀ ਸੀ।(28)

— ਇਕ ਬ੍ਰਾਹਮਣ ਅਧਿਆਪਕ ਵਿਸ਼ਨੂੰ ਪੰਤ ਥਾਟੇ ਨੇ, ਉਸ ਦੀ ਜਮਾਤ ਨੂੰ ਪੜ੍ਹਾਉਣ ਵਿਚ ਮਦਦ ਕੀਤੀ। ਪ੍ਰੰਤੂ ਉਹ ਵੀ ਛੇਤੀ ਹੀ ਸਕੂਲ ਛੱਡ ਗਿਆ, ਕਿਉਂਕਿ ਬ੍ਰਾਹਮਣਾਂ ਨੇ ਉਸ ਨੂੰ ਤੰਗ ਪਰੇਸ਼ਾਨ ਕਰ ਮਾਰਿਆ ਸੀ।

.... ਜਦੋਂ ਬੱਚਿਆਂ ਦੀ ਗਿਣਤੀ ਵਧੀ ਤਾਂ ਜੋਤੀਬਾ ਨੇ ਆਪਣੀ ਅਬਾਦੀ ਵਿਚ ਇਕ ਮੁਹੰਦਨ ਬੰਦੇ ਦਾ ਥਾਂ ਕਿਰਾਏ 'ਤੇ ਲਿਆ।

ਭਾਰਤ ਅੰਦਰ ਪਹਿਲੀ ਵਾਰ ਅਤਿ ਨੀਵੀਆਂ ਜਾਤੀਆਂ ਲਈ **ਗਿਆਨ ਦੇ ਦਰ** ਖੋਲ੍ਹੇ ਗਏ ਸਨ, ਤਿੰਨ ਹਜ਼ਾਰ ਸਾਲ ਦੇ ਇਤਿਹਾਸ ਵਿਚ।

ਜੋਤੀਬਾ ਇਸ ਕ੍ਰਿਸ਼ਮਈ ਤਬਦੀਲੀ ਨੂੰ ਲਿਆਉਣ ਵਾਲਾ ਪ੍ਰਥਮ ਭਾਰਤੀ ਸੀ। ਜੇ ਕੋਈ ਸ਼ੂਦਰ ਵੇਦ ਮੰਤਰ ਦਾ ਉਚਾਰਣ ਸੁਣ ਲੈਂਦਾ, ਮਨੂੰ ਸਿਮਰਤੀ ਦਾ ਸਿਧਾਂਤ ਸੀ ਕਿ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ।

ਸ਼ੂਦਰਾਂ ਅਤੇ ਅਤੀ ਸ਼ੂਦਰਾਂ ਦੀ ਸਿੱਖਿਆ ਦਾ, ਬੀਤੇ ਵਿਚ ਕਦੀ ਖਿਆਲ ਹੀ ਨਹੀਂ ਸੀ ਉਪਜਿਆ (29)

— 17 ਸਤੰਬਰ 1851 ਨੂੰ ਜੋਤੀਬਾ ਨੇ ਕੁੜੀਆਂ ਦਾ ਦੂਜਾ ਸਕੂਲ ਸੁਸਾਇਟੀ ਅਧੀਨ ਰਾਸਤਾ ਪੀਰ ਵਿਖੇ ਅਤੇ ਤ ੀਜਾ ਸਕੂਲ ਮਾਰਚ 15, 1852 ਨੂੰ ਵੀਟਲ ਪੀਠ ਵਿਖੇ ਖੋਲ੍ਹਿਆ।(32)

—ਜੁਆਨ ਜੋਤੀਬਾ (ਉਮਰ 22-23 ਸਾਲ) ਆਧੁਨਿਕ ਭਾਰਤ ਵਿਚ, ਦੱਬੇ-ਕੁਚਲੇ ਲੋਕਾਂ ਦਾ ਪ੍ਰਥਮ ਹੀ ਨਹੀਂ, ਸਮਾਜ ਸੁਧਾਰਕਾਂ ਦਾ ਵੀ ਰੱਖਿਅਕ ਸੀ। ਰਖਸ਼ਕ ਉਹ ਬੇਡਰ ਹੌਂਸਲਾ ਜੋ ਉਸ ਨੇ ਸਮਾਜਿਕ ਕ੍ਰਾਂਤੀ ਨੂੰ ਨਿਭਾਉਂਦਿਆਂ ਦਿਖਾਇਆ, ਜਿਸ ਨੇ ਉਸ ਨੂੰ ਉੱਚਾ ਸਤਿਕਾਰ ਕਮਾ ਕੇ ਦਿੱਤਾ ਅਤੇ ਉਸ ਨੂੰ ਇਕ ਮਹਾਨ ਸ਼ਖਸੀਅਤ ਵਜੋਂ ਸਲਾਹਿਆ ਗਿਆ।(33)

ਜੁਆਨ ਅਤੇ ਬਹਾਦਰ ਭਾਵਲਕਾਰ ਨੇ ਕਿਹਾ

"ਜੋਤੀਬਾ ਜਿਸ ਦੀ ਸ਼ਖਸੀਅਤ ਨੇ ਹਰ ਥਾਂ ਇਹ ਪ੍ਰਭਾਵ ਛੱਡਿਆ, 'ਮੈਂ ਹਿੰਮਤ ਰੱਖਦਾ ਹਾਂ ਤੁਹਾਡੀ ਧਾਰਮਿਕ ਪ੍ਰਭੁੱਸਤਾ ਨੂੰ ਰੱਦ ਕਰਨ ਦੀ...." ਉਹ ਸ਼ਬਦਕ ਸਮਾਜਕ ਸੁਧਾਰਕ ਨਹੀਂ ਸੀ। ਸਗੋਂ ਅਮਲੀ ਰੂਪ ਸੁਧਾਰਕ ਸੀ। ਇਕ ਹੈਰਾਨੀ ਭਰੀ ਊਰਜਾ ਵਾਲਾ। ਇਕ ਯੋਗ ਸੰਗਠਨਕਾਰ, ਆਪਣੀਆਂ ਮਾਨਤਾਵਾਂ ਦਾ ਹੌਸਾਲ ਰੱਖਣ ਵਾਲਾ।.... ਸੁਧਾਰਕਾਂ ਨੇ ਜੋਤੀਬਾ ਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਨੂੰ ਸੁਰੱਖਿਆ ਦੇਵੇ। ਇਸ ਲਈ ਉਸ ਨੇ ਮਾਂਗ ਤੇ ਮਹਾਰ ਅਬਾਦੀ ਵਿਚੋਂ 200 ਮਜ਼ਬੂਤ ਆਦਮੀਆਂ ਦੇ ਗੁੱਟ ਨੂੰ ਬੁਲਾ ਲਿਆ।(35)

— ਕੱਟੜਪੰਥੀਆਂ ਵਿਚ ਹੌਸਲਾਪਸਤੀ ਦੀ ਲਹਿਰ ਪੈਦਾ ਹੋ ਗਈ। ਜੋਤੀਬਾ ਉਹਨਾਂ ਦੇ ਵੱਸ ਦਾ ਰੋਗ ਨਹੀਂ ਸੀ ਰਿਹਾ। ਉਹ ਹੁਣ ਨਿਪਟਣ ਵਾਲੀ ਤਾਕਤ ਬਣ ਚੁੱਕਾ ਸੀ।.... ਉਸ ਵੇਲੇ ਉਹ 22 ਸਾਲ ਦਾ ਸੀ।(36)

.... ਸਗੋਂ ਚੰਗੇ ਨੇਕ ਸੁਭਾਅ ਦੇ ਬ੍ਰਾਹਮਣ ਉਸ ਦੀ ਸਿਫਤ ਸਲਾਹ ਕਰ ਰਹੇ ਸਨ।

ਇਕ ਸਥਾਨਕ ਦਰਸ਼ਕ ਨੇ ਟੈਲੀਗ੍ਰਾਫ ਤੇ ਕੋਰੀਅਰ-19 ਫਰਵਰੀ ਰ1852 ਨੂੰ ਸਥਾਨਕ ਪ੍ਰਗਤੀ ਸਿਰਲੇਖ ਹੇਠ, ਇੰਜ ਕਿਹਾ :

ਕਿ ਭਾਵੇਂ ਬ੍ਰਾਹਮਣ ਨੀਵੀਂਆਂ ਜਾਤੀਆਂ ਦੇ ਵੱਡੇ ਦੁਸ਼ਮਣ ਹਨ, ਉਸ ਸਮੇਂ ਉਹਨਾਂ ਨੇ ਆਪਣੇ ਬਜ਼ੁਰਗਾਂ ਵੱਲੋਂ ਇਹਨਾਂ (ਨੀਵੀਂ ਜਾਤ ਲੋਕਾਂ) ਨੂੰ ਦਿੱਤੇ ਕਈ ਜ਼ਖ਼ਮਾਂ ਨੂੰ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਤੇ ਇਹਨਾਂ 'ਤੇ ਮੱਲ੍ਹਮ ਲਗਾਉਣ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ ਸੀ।

'ਇਕ ਬ੍ਰਾਹਮਣ ਉਸ ਨੇ ਦੇਖਿਆ ਜਿਸ ਦਾ ਨਾ ਬਾਲਾਚਾਰੀਆ ਸੀ ਜੋ ਉਦੋਂ ਸਰਕਾਰੀ ਕਰਮਚਾਰੀ ਸੀ, ਜਿਹੜਾ 12 ਰੁਪਏ ਮਹੀਨਾ ਤਨਖਾਹ ਲੈ ਰਿਹਾ ਸੀ ਨੇ ਨੀਵੀਂ ਜਾਤ ਦੇ ਉਦਾਰ ਲਈ ਸਕੂਲ ਖੋਲ੍ਹਿਆ ਵੇਖ, ਜੋਤੀ ਰਾਓ ਫੂਲੇ ਦੁਆਰਾ ਉਹਨਾਂ ਲੋਕਾਂ ਦੀ ਬਿਹਤਰੀ ਲਈ ਉਸ ਦੇ ਖੋਲ੍ਹੇ ਜਾਣ ਵਾਲੇ ਸਕੂਲਾਂ ਦਾ ਰਸਤਾ ਦੂਜਿਆਂ ਨੂੰ ਹੌਂਸਲਾ ਦੇਣ ਵਾਲਾ ਹੈ, ਜੋ ਦੁਖੀ ਲੋਕਾਂ ਦੀ ਭਲਾਈ ਦੇ ਰਸਤੇ ਲੱਭ ਸਕਦਾ ਹੈ, ਫੂਲੇ ਨੂੰ ਇਕ ਮਹੀਨੇ ਦੀ ਤਨਖਾਹ ਭੇਟ ਕੀਤੀ।

ਉਸ ਨੇ ਕਿਹਾ, ਇਸ ਸੱਚਾਈ ਤੋਂ ਸਪੱਸ਼ਟ ਹੁੰਦਾ ਹੈ ਕਿ ਬ੍ਰਾਹਮਣਾਂ ਨੇ ਆਪਣੇ ਭਰਾਵਾਂ ਲਈ ਚੰਗਾ ਕਰਨ ਬਾਰੇ ਸੋਚਣਾ ਸ਼ੁਰੂ ਕੀਤਾ ਹੈ।(37)

(ਨੋਟ : ਭਾਵੇਂ ਕੁਝ ਨੇਕ ਬ੍ਰਾਹਮਣਾਂ ਨੇ ਵੀ ਅਜਿਹੀ ਮਨੁੱਖੀ ਸੋਚ ਅਧੀਨ ਚੰਗਾ ਕਰਨ ਲਈ ਦਲਿਤਾਂ ਪਛੜਿਆਂ ਨੂੰ ਚੁਣਿਆ, ਪ੍ਰੰਤੂ ਇਤਿਹਾਸ ਇਹ ਗਵਾਹੀ ਕਿਤੇ ਨਹੀਂ ਭਰਦਾ ਕਿ ਕੱਟੜਪੰਥੀ ਬ੍ਰਾਹਮਣਾਂ ਨੇ ਸ਼ੂਦਰ ਕ੍ਰਾਂਤੀਕਾਰੀ ਮਹਾਂਪੁਰਸ਼ਾਂ ਸਮੇਤ ਇਹਨਾਂ ਨੇਕ ਬ੍ਰਾਹਮਣਾਂ ਨੂੰ ਵੀ ਕਿਧਰੇ ਬਖਸ਼ਿਆ ਹੋਵੇ ਲੇਖਕ)

— ਜੋਤੀ ਰਾਓ ਸਧਾਰਨ ਸਕੂਲ ਟੀਚਰ ਨਹੀਂ ਸੀ। ਉਹ ਸਮਾਜ ਦਾ ਇਕ ਮਹਾਨ ਅਧਿਆਪਕ ਸੀ।

**..... ਇਕ 14 ਸਾਲ ਦੀ, ਮਾਂਗ ਅਛੂਤ ਲੜਕੀ ਜਿਸ ਨੇ ਜੋਤੀਬਾ ਦੇ ਲੜਕੀਆਂ ਦੇ ਸਕੂਲ ਵਿਚ ਵਿੱਦਿਆ ਪ੍ਰਾਪਤ ਕੀਤੀ, ਇਹ ਲੇਖ ਮਾਂਗਾਂ ਅਤੇ ਮਹਾਰਾਂ ਦੇ ਜੀਵਨ 'ਤੇ ਲਿਖਿਆ। ਆਪਣੇ ਲੇਖ ਵਿਚ ਉਸ ਨੇ ਮਹਿਸੂਸ ਕੀਤਾ :**

**ਬ੍ਰਾਹਮਣ ਕਹਿੰਦੇ ਹਨ ਕਿ ਵੇਦਾਂ ਤੇ ਉਹਨਾਂ ਦੀ ਏਕਾ ਅਧਿਕਾਰ (ਅਜਾਰਾਦਾਰੀ) ਹੈ। ਓਹੀ ਕੇਵਲ ਉਹਨਾਂ ਨੂੰ ਪੜ੍ਹ ਸਕਦੇ ਹਨ। ਇਸ ਦਾ ਮਤਲਬ ਇਹ ਹੋਇਆ ਕਿ ਸਾਡੀ ਤਾਂ ਕੋਈ ਧਰਮ ਪੁਸਤਕ ਨਹੀਂ ਹੈ। ਜੇ ਵੇਦ ਬ੍ਰਾਹਮਣਾਂ ਦੇ ਹਨ, ਇਹ ਉਹਨਾਂ ਦਾ ਫਰਜ਼ ਹੈ ਕਿ ਉਹ ਇਹਨਾਂ ਅਨੁਸਾਰ ਆਪਣੀ ਜ਼ਿੰਦਗੀ ਚਲਾਉਣ।**

**ਜੇ ਸਾਨੂੰ ਧਰਮ ਦੀਆਂ ਕਿਤਾਬਾਂ ਪੜ੍ਹਨ ਦਾ ਅਧਿਕਾਰ ਨਹੀਂ ਤਾਂ ਅਸੀਂ ਧਰਮ ਤੋਂ ਬਾਹਰੇ ਹਾਂ। ਇਹ ਬਹੁਤ ਸਾਫ ਗੱਲ ਹੈ।**

**ਤਾਂ ਹੇ ਰੱਬਾ ! ਸਾਨੂੰ ਦੱਸ ਕਿ ਕਿਹੜਾ ਧਰਮ ਤੇਰੇ ਤੋਂ ਨਿਕਲਿਆ ਹੈ ਤਾਂ ਕਿ ਅਸੀਂ ਉਸ ਦੀ ਪੈਰੋਕਾਰੀ ਕਰੀਏ ਜਿਵੇਂ ਬ੍ਰਾਹਮਣ ਕਰਦੇ ਹਨ ਆਪਣੇ ਧਰਮ ਦੀ। ''ਅਕਸਰ ਸਾਨੂੰ ਇਮਾਰਤਾਂ ਦੀਆਂ ਨੀਹਾਂ ਵਿਚ ਦਬਾਅ ਦਿੱਤਾ ਜਾਂਦਾ ਸੀ।**

**ਸਾਨੂੰ ਤਲੀਮ ਖਾਨੇ ਦੇ ਕੋਲੋਂ ਦੀ ਨਹੀਂ ਸੀ ਲੰਘਣ ਦਿੱਤਾ ਜਾਂਦਾ। ਜੇ ਕੋਈ ਬੰਦਾ ਇਸ ਤਰ੍ਹਾਂ ਕਰਦਾ ਵੇਖਿਆ ਜਾਂਦਾ, ਉਸ ਦਾ ਸਿਰ, ਖੇਡ ਵਾਂਗ ਕੱਟ ਦਿੱਤਾ ਜਾਂਦਾ ਸੀ। (ਨੋਟ : ਯਾਦ ਕਰੋ ਰਾਜਾ ਰਾਮ ਚੰਦਰ ਦੁਆਰਾ ਬ੍ਰਾਹਮਣਾਂ ਦੇ ਕਹੇ 'ਤੇ ਸ਼ੰਭੂਕ ਸ਼ੂਦਰ ਦਾ ਸਿਰ ਕਲਮ ਕਰਨਾ ਖਾਸ ਉਦਾਹਰਣ ਹੈ।)**

**ਸਾਨੂੰ ਪੜ੍ਹਨ ਲਿਖਣ ਦਾ ਅਧਿਕਾਰ ਨਹੀਂ ਸੀ। ਜੇ (ਪੇਸ਼ਵਾ ਰਾਜਾ) ਬਾਜੀ ਰਾਓ-2 ਨੂੰ ਅਜਿਹੀ ਘਟਨਾ ਦਾ ਪਤਾ ਲੱਗ ਜਾਂਦਾ, ਉਹ ਚੀਖ ਉੱਠਦਾ, ''ਜੇ ਮਹਾਰਾਂ ਤੇ ਮਾਂਗਾਂ ਨੇ ਪੜ੍ਹਨਾ ਲਿਖਣਾ ਸ਼ੁਰੂ ਕਰ ਦਿੱਤਾ ਕੀ ਬ੍ਰਾਹਮਣ ਨੂੰ ਆਪਣਾ ਲਿਖਣ ਦਾ ਕੰਮ ਉਹਨਾਂ ਨੂੰ ਸੌਂਪਣ ਅਤੇ ਵਿਧਵਾਵਾਂ ਦੇ ਸਿਰ ਮੁੰਨਣ ਲਈ ਮੋਢੇ 'ਤੇ ਝੋਲੇ ਲਟਕਾ ਕੇ ਤੁਰ ਲਈ ਤਿਆਰ ਹਨ ?**

**'ਈਸ਼ਵਰ ਨੇ ਸਾਡੇ 'ਤੇ, ਸਾਡੇ ਦੁਖਾਂ ਦੇ ਮੱਲ੍ਹਮਣ ਲਾਉਣ ਲਈ ਅੰਗਰੇਜ਼ੀ ਹਕੂਮਤ ਵਰਦਾਨ ਕੀਤੀ ਹੈ। ਹੁਣ ਕੋਈ ਸਾਨੂੰ ਪਰੇਸ਼ਾਨ ਨਹੀਂ ਕਰਦਾ) ਕੋਈ ਸਾਨੂੰ ਲਟਕਾਉਂਦਾ ਨਹੀਂ। ਕੋਈ ਸਾਨੂੰ ਜਿਉਂਦਿਆਂ ਨੂੰ ਦਫਨਾਉਂਦਾ ਨਹੀਂ।..... ਹੁਣ ਅਸੀਂ ਕੱਪਰੜੇ ਪਾ ਸਕਦੇ ਹਾਂ। ਆਪਣੇ ਸਰੀਰ ਦੁਆਲੇ ਕੱਪੜੇ ਪਾ ਸਕਦੇ ਹਾਂ। ਹਰ ਇਕ ਆਪਣੇ ਸਾਧਨਾਂ ਅਨੁਸਾਰ ਜਿਉਣ ਦੀ ਆਜ਼ਾਦੀ ਹੈ। ਕੋਈ ਬੰਦਿਸ਼ਾਂ ਨਹੀਂ, ਕੋਈ ਰੁਕਵਾਟ ਨਹੀਂ, ਕੋਈ ਪਾਬੰਦੀਆਂ ਨਹੀਂ। ਇਥੋਂ ਤੱਕ ਕਿ ਗੁਲਤੇਕੜੀ ਦੇ ਬਾਜ਼ਾਰ ਵੀ ਸਾਡੇ ਲਈ ਖੁੱਲ੍ਹੇ ਹਨ।**(41)

(ਹਿੰਦੂਵਾਦ)

— ਜਦੋਂ ਵਿਦਿਆ ਦੇ ਖੇਤਰ ਵਿਚ ਜਜ਼ਬਾਤ ਭਰੇ ਮਨੁੱਖਾਂ ਵੱਲੋਂ ਕੰਮ ਜਾਰੀ ਸੀ ਤਾਂ ਕੁੜੀਆਂ ਅਤੇ ਸ਼ੂਦਰਾਂ ਦੀ ਵਿਦਿਆ ਦੇ ਵਿਰੋਧੀਆਂ ਵੱਲੋਂ ਵਿੱਧੀ ਆਵਾਜ਼ ਵੀ ਉੱਠ ਰਹੀ ਰਹੀ ਸੀ। **ਕੱਟੜਪੰਥੀ ਬ੍ਰਾਹਮਣਾਂ** ਵੱਲੋਂ ਧਰਮ ਨਾਂ 'ਤੇ, ਗੈਰ ਬ੍ਰਾਹਮਣਾਂ ਦੀ ਹਰ ਤਰ੍ਹਾਂ ਦੀ ਸਿੱਖਿਆ ਵਿਰੁੱਧ ਇਕ ਹਿੰਸਕ ਵਿਰੋਧ ਉਠ ਖੜ੍ਹਾ ਸੀ। ਉਹਨਾਂ ਸੋਚਿਆ ਕਿ ਜੇ ਨੀਵੀਆਂ ਜਾਤੀਆਂ ਦੇ ਲੋਕ ਪੜ੍ਹ ਗਏ ਉਹਨਾਂ ਦੀ ਸਰਦਾਰੀ ਖਤਰੇ 'ਚ ਪੈ ਜਾਵੇਗੀ। ਨਤੀਜੇ ਵਜੋਂ ਸਮਾਜ ਵਿਚ ਉਹਨਾਂ ਦਾ ਦਰਜ ਬਿਖਰ ਜਾਵੇਗਾ।(48)

— ਜੇ ਕੁਝ ਲੜਕਿਆਂ ਨੇ ਨੀਵੀਂਆਂ ਜਾਤੀਆਂ ਦੀ ਵਿੱਦਿਆ ਪ੍ਰਤੀ ਗੈਰ ਹਮਦਰਦ ਜਾਲਮਾਨਾ ਅਤੇ ਅਪਮਾਨ ਭਰੇ ਵਤੀਰੇ ਦੇ ਹੁੰਦਿਆਂ ਵੀ, ਆਪਣੀ ਵਿਦਿਆ ਹਾਸਲ ਕਰਨੀ ਜਾਰੀ ਰੱਖੀ, ਮੁਰੇ ਮਾਈਕਲ ਮਿਸ਼ਨਰੀ ਆਪਣੀ ਇਕ ਦਿਲਚਸਪੀ ਦੱਸਦਾ ਹੈ ਕਿ ਇਕ ਵਾਰ ਐਡਮ ਵ੍ਹਾਈਟ ਪੂਨਾ ਨੇੜੇ ਸਰਕਾਰੀ ਸਕੂਲ ਦਾ ਮੁਆਇਨਾ ਕਰਨ ਗਿਆ। ਬ੍ਰਾਹਮਣ ਪੰਤੋ ਜੀ ਪਾਸ ਇਕ ਡੰਡਾ ਸੀ, ਜਿਸ ਦਾ ਉਹ ਚੰਗਾ ਖੁੱਲ੍ਹਾ ਪ੍ਰਯੋਗ ਕਰਦਾ ਸੀ।

ਐਡਮ ਵ੍ਹਾਈਟ ਨੇ ਪੰਤੋ ਜੀ ਨੂੰ ਪੁੱਛਿਆ ਕਿ ਡੰਡੇ 'ਤੇ ਕੁਝ Clods ਕਿਉਂ ਉਸ ਨੇ ਦੱਸਿਆ ਮੈਂ ਇਹ ਡੰਡਾ ਆਪਣੀ ਜਾਤੀ ਦੇ ਲੜਕਿਆਂ 'ਤੇ ਵਰਤਦਾ ਹਾਂ। ਜੇ ਮੈਂ ਮਹਾਰ ਨੂੰ ਕੁੱਟਦਾ ਹਾਂ ਇਸ ਗੈਰ ਜਾਤੀ ਲੜਕੇ ਦੀ, ਡੰਡੇ ਰਾਹੀਂ ਭਿੱਟ ਆ ਜਾਵੇਗੀ ਤੇ ਮੇਰਾ ਅਪਣਾ ਸਰੀਰ ਭਿੱਟਿਆ ਜਾਵੇਗਾ। ਜਦੋਂ ਦੇ ਕੋਈ ਮਹਾਰ ਲੜਕਾ ਮੂਰਖ ਹੋਵੇ, ਮੈਂ ਇਕ ਲੈਂਦਾ ਤੇ ਉਸ ਤੇ ਛੱਡਦਾ ਦੇਂਦਾ ਹਾਂ। ਜੇ ਇਕ ਮਿੱਕਰ ਜਾਵੇ ਦੂਜਾ ਲੈ ਲੈਂਦਾ ਹਾਂ।(34)

**ਬ੍ਰਾਹਮਣਾਂ ਦਾ ਜਾਤੀਵਾਦ**

— ਮੁਰੇ ਮਾਈਕਲ ਇਕ ਹਿਲਾ ਦੇਣ ਵਾਲੀ ਘਟਨਾ ਦੱਸਦਾ ਹੈ ਕਿ ਇਕ ਲੜਕਾ ਉਸ ਪਾਸ ਜੋਤੀ ਰਾਓ ਫੂਲੇ ਵੱਲੋਂ ਭੇਜਿਆ

ਗਿਆ। 'ਮੇਰੇ ਜਿਗਰੀ ਦੋਸਤ ਜੋਤੀਬਾ ਗੋਬਿੰਦ ਰਾਓ, ਇਕ ਵਰਨਣਯੋਗ ਮਨੁੱਖ, ਜਿਸ ਨੇ ਮਹਾਰਾਂ ਨੂੰ ਲਾਭ ਪਹੁੰਚਾਉਣ ਲਈ ਸਖਤ ਮਿਹਨਤ ਕੀਤੀ, ਜੋ ਬਹੁਤ ਨੀਵੀਂ ਜਾਤੀ ਦੇ ਹਨ, ਸਗੋਂ ਜਿਨ੍ਹਾਂ ਦੀ ਕੋਈ ਜਾਤ ਹੀ ਨਹੀਂ ਹੈ, ਨੇ ਸਾਡੇ ਪਾਸ ਇਕ ਮਹਾਰ ਬੱਚਾ ਭੇਜਿਆ। ਉਹ ਆਪਣੇ ਜਾਣਕਾਰੀ (Veracualr) ਨਾਲ ਤਸੱਲੀਬਖਸ਼ ਸੀ ਕਿ ਅਸੀਂ ਉਸ ਨੂੰ ਥੱਲੜੀ ਅੰਗਰੇਜ਼ੀ ਜਮਾਤ ਵਿਚ ਲੈਂਦੇ।

'ਕੁਝ ਹੀ ਮਿੰਟਾਂ ਵਿਚ ਕਾਲੀਆਂ ਅੱਖਾਂ ਫੜਕਦੇ every gesture betokenigemotion ਬ੍ਰਾਹਮਣ ਲੜਕਿਆਂ ਦਾ ਇਕ ਜੁੱਟ ਆ ਗਿਆ ਕਿਉਂਕਿ ਇਸ ਵਿਚ ਮਹਾਰ ਹਨ, ਇਸ ਲਈ ਅਸੀਂ ਸਕੂਲ ਛੱਡ ਰਹੇ ਹਾਂ। ਇਕ ਮਹਾਰ ਮੈਂ ਸੋਚਦਾ ਹਾਂ, ਕਿ ਉਹ ਇਕ 'ਦਸ ਬੁਰਿਆ' ਦੇ ਬਰਾਬਰ ਹੈ। ਅਸੀਂ ਜਾਂਦੇ ਹਾਂ ਜੇ ਉਹ ਏਥੇ ਰਹਿੰਦਾ ਹੈ।

'ਤੁਹਾਨੂੰ ਉਸ ਨੂੰ ਆਪਣੀ ਇੱਛਾ ਤੋਂ ਬਿਨਾਂ ਉਸ ਨੂੰ ਛੂਹਣ ਦੀ ਜ਼ਰੂਰਤ ਨਹੀਂ, ਤੁਸੀਂ ਹੁਸ਼ਿਆਰ ਬੱਚੇ ਤਾਂ ਜਮਾਤ ਦੇ ਸਿਖਰ 'ਤੇ ਹੋ, ਤੇ ਵਿਚਾਰਾ ਗਰੀਬ ਮਹਾਰ ਜਮਾਤ ਦੇ ਪੈਰਾਂ ਤੱਕ। ਉਹ ਤੁਹਾਡੇ ਤੋਂ ਵੱਖਰੇ ਬੈਂਚ 'ਤੇ ਬੈਠਦਾ ਹੈ।'

"ਪਰੇ ਥੱਲ੍ਹੇ ਵਿਛਿਆ ਮੈਟ ਵੀ ਤਾਂ ਹੈ, ਜਿਸ ਰਾਹੀਂ ਭਿੱਟ ਚੜ੍ਹਦੀ ਹੈ,' ਅਸੀਂ ਸਾਰੇ ਬ੍ਰਾਹਮਣ ਭਿੱਟੇ ਗਏ ਹਾਂ, ਸਾਨੂੰ ਖਾਣ ਤੋਂ ਪਹਿਲਾਂ ਸਭ ਕੁਝ ਧੋਣਾ ਪੈਂਦਾ ਹੈ।"

"ਫਿਰ ਤੁਹਾਡਾ ਮਤਲਬ ਕਿ ਮੈਂ ਮੈਟ (ਤੱਪੜ) ਹਟਾ ਦਿਆਂ।"

"ਅਸੀਂ ਜਮਾਤ ਵਿਚ ਨਹੀਂ ਰਹਾਂਗੇ।"

"ਠੀਕ ਹੈ, ਮੈਂ ਕਿਸੇ ਵੀ ਕੀਮਤ 'ਤੇ ਇਹ ਨਹੀਂ ਕਰ ਸਕਦਾ, ਮੈਂ ਬੱਚੇ ਨੂੰ ਜਮਾਤ ਵਿਚੋਂ ਬਾਹਰ ਨਹੀਂ ਕੱਢਾਂਗਾ।"

"ਮੈਂ ਪਰੇਸ਼ਾਨ ਹੋ ਗਿਆ। ਮੈਂ ਬ੍ਰਾਹਮਣਾਂ ਨੂੰ ਜਮਾਤ ਤੋਂ ਬਾਹਰ ਨਹੀਂ ਸੀ ਕਰ ਸਕਦਾ।

ਦੂਜੀ ਤਰਫ ਮੈਂ ਮਾਨਸਿਕ ਤੌਰ 'ਤੇ ਮਹਾਰ ਬੱਚੇ ਨੂੰ ਸਕੂਲ ਤੋਂ ਨਹੀਂ ਸੀ ਕੱਢ ਸਕਦਾ। ਮੈਂ ਕਿਹਾ, ਸਵੇਰ ਤੱਕ ਉਡੀਕ ਕਰੋ।

.... ਮਹਾਰ ਬੱਚਾ ਮੁੜ ਕਦੀ ਨਾ ਆਇਆ। ਮੇਰਾ ਮੰਨਣਾ ਹੈ ਕਿ ਉਹ ਆਪਣੇ ਆਪ ਨੂੰ ਪਾਣੀ ਤੋਂ ਬਿਨਾ ਮੱਛੀ ਵਾਂਗ ਮਹਿਸੂਸ ਕਰਦਾ ਸੀ। ਉੱਚੀਆਂ ਤੇ ਮੱਧਮ ਜਾਤੀਆਂ ਬਿਨਾਂ ਸ਼ੱਕ ਪੱਕੇ ਪੈਰ ਖੜ੍ਹੀਆਂ ਸਨ। ਅਤੇ ਮੇਰਾ ਵਿਸ਼ਵਾਸ ਹੈ ਕਿ ਉਸ ਜਮਾਤ ਦੇ ਅਧਿਆਪਕ ਨੇ ਓਹੀ ਕੁਝ ਕੀਤਾ।'

— ਮਦਰਾਸ ਵਿਚ ਕੁਝ ਪਰੀਹਾ (ਅਛੂਤ) ਵਿਦਿਆਰਥੀ ਸਿੱਖਿਆ ਸੰਸਥਾ ਵਿਚ ਦਾਖਲ ਕੀਤੇ ਗਏ ਤਾਂ ਤੁਰੰਤ 40 ਉੱਚ ਜਾਤੀ ਵਿਦਿਆਰਥੀ ਸੰਸਥਾ ਛੱਡ ਗਏ। ਇਸ ਤੋਂ ਪਹਿਲਾਂ ਕਿ ਉਹਨਾਂ ਨੂੰ ਇਕ (ਅਛੂਤ) ਪਰੀਹਾ ਦੀ ਹਾਜ਼ਰੀ ਦਾ 'ਜਾਤੀ ਸੰਤਾਪ' ਝੱਲਣਾ ਪੈਂਦਾ।(35)

**ਗੋਰਿਆਂ ਦਾ ਗੋਰਾਪਣ**

(1853) ਅੰਨਾ ਸਾਹਿਬ ਨੇ ਸਭ ਪ੍ਰਾਹੁਣਿਆਂ ਦਾ ਧੰਨਵਾਦ ਕੀਤਾ ਖਾਸ ਕਰਕੇ ਸਰ ਇਰਸਕਲਾਈਨ ਪੈਰੀ ਦਾ ਜੋ ਬੰਬੇ ਸੁਪਰੀਮ ਕੋਰਟ ਦੇ ਪੂਰਬ ਮੁੱਖ ਜੱਜ ਸਨ ਤੇ ਸਿੱਖਿਆ ਬੋਰਡ ਦੇ ਪ੍ਰਧਾਨ ਦਾ, ਜਿਸ ਨੇ ਲੰਡਨ ਵਾਪਸ ਜਾਣ ਤੋਂ ਪਹਿਲਾਂ ਪੰਜਾਹ (50/-) ਰੁਪਏ ਦਾਨ ਦਿੱਤੇ ਅਤੇ ਸਰਕਾਰ ਦੇ ਸਕੱਤਰ ਜੇ.ਜੀ. ਲੰਗਸਡੇਨ ਐਤ ਬਰਾਉਨ ਜੱਜ, ਜਿਨ੍ਹਾਂ ਹਰੇਕ ਨੇ (100/-) ਸੌ ਰੁਪਏ ਦਾਨ ਦਿੱਤੇ।

ਸਕੱਤਰ ਖੁਸ਼ ਸੀ ਅਤੇ ਤਿੰਨਾਂ ਸਕੂਲਾਂ ਵਿਚ ਲੜਕੀਆਂ ਦੀ ਗਿਣਤੀ 275 ਸੀ, ਪਿਛਲੇ ਸਾਲ ਦੀ ਗਿਣਤੀ 90 ਦੇ ਮੁਕਾਬਲੇ। ਦਖਸ਼ਨਾ ਕਮੇਟੀ ਨੇ 75 ਰੁਪਏ ਮਹੀਨੇ ਦੀ ਗਰਾਂਟ ਦਿੱਤੀ।

ਚਿਪ ਲੰਕਾਰ ਨੇ ਕਿਹਾ ਕਿ ਉਸ ਵਾਸਤੇ ਇਹ ਸ਼ਰਮ ਦਾ ਸੁਆਲ ਸੀ ਇਹ ਦੇਖਣਾ ਕਿ ਯੂਰਪੀਨਾਂ ਨੇ ਦਇਆ ਭਾਵ ਨਾਲ ਭਾਰਤ ਵਿਚ ਲੜਕੀਆਂ ਦੀ ਸਿੱਖਿਆ ਲਈ ਦਾਨ ਖਿਆਲ ਦਿੱਤਾ। ਜਦੋਂ ਕਿ ਪੜ੍ਹੇ-ਲਿਖੇ ਅਤੇ ਖੁਸ਼ਹਾਲ ਹਿੰਦੂਆਂ ਨੇ ਇਸ ਪ੍ਰਸ਼ਨ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ। ਇਸ ਅਣਗਹਿਲੀ ਲਈ ਰੱਬ ਉਹਨਾਂ ਨੂੰ ਸਜ਼ਾ ਦੇਵੇਗਾ।(65-66)

— ਐੱਚ ਡਬਲਯੂ ਰੀਵਜ ਜੋ ਉਦੋਂ ਦੱਖਣ ਡਵੀਜ਼ਨ ਦਾ ਕਮਿਸ਼ਨਰ ਸੀ ਨੇ ਮਾਂਗ ਅਤੇ ਮਹਾਰ ਬੱਚਿਆਂ ਦੇ ਸਕੂਲਾਂ ਲਈ 15 ਰੁਪਏ ਮਹੀਨਾ ਦਾਨ ਦਾ ਐਲਾਨ ਕੀਤਾ।

.... ਯੂਰਪੀਨ ਗੋਰਿਆਂ ਨੇ ਦਇਆਂ ਨੂੰ ਭਾਵ ਨਾਲ ਨੀਵੀਆਂ ਜਾਤੀਆਂ ਦੇ ਸਕੂਲਾਂ ਲਈ ਸਹਿਯੋਗ ਦਿੱਤਾ।(69)

— ਵੀਹ ਸਾਲ ਬਾਅਦ ਜੋਤੀ ਰਾਓ ਨੇ ਆਪਣੀ ਪੁਸਤਕ ਗੁਲਾਮੀ ਵਿਚ ਲਿਖਿਆ ਮੈਂ ਕਦੀ ਵੀ ਐੱਚ ਡਬਲਯੂ ਰੀਵਜ਼ ਦੇ ਸਹਿਯੋਗ ਨੂੰ ਨਹੀਂ ਭੁੱਲਾਂਗਾ। ਉਸ ਨੇ ਕੇਵਲ ਪੈਸੇ ਦੀ ਸਹਾਇਤਾ ਹੀ ਨਹੀਂ ਕੀਤੀ। ਉਸ ਨੇ ਸਾਰਾ ਮਹਾਰ ਸਕੂਲਾਂ ਵਿਚ ਦੌਰੇ ਕੀਤੇ, ਉਹਨਾਂ ਦੀ ਪ੍ਰਗਤੀ ਦੀ ਪੜਤਾਲ ਕੀਤੀ ਅਤੇ ਉਹਨਾਂ ਨੂੰ ਹੌਂਸਲਾ ਦੇਣ ਦੀ ਸਖਤ ਮਿਹਨਤ ਕੀਤੀ। ਨੀਵੀਂ ਜਾਤੀ ਦੇ ਲੋਕ ਹਮੇਸ਼ਾ ਉਸਦੀ ਦੇਣ ਦੇ ਰਿਣੀ ਰਹਿਣਗੇ, ਜਿਸ ਨੂੰ ਉਹ ਕਦੀ ਮੋੜ ਨਹੀਂ ਸਕਣਗੇ। ਮੈਂ ਕਈ ਹੋਰ ਯੂਰਪੀਨਾਂ ਲਈ ਵੱਧ ਚੜ੍ਹ ਕੇ ਧੰਨਵਾਦੀ ਹਾਂ। ਜਿਨ੍ਹਾਂ ਨੇ ਮਹਾਰਾਂ ਤੇ ਮਹਾਰਾਂ ਵਿਚ ਸਿੱਖਿਆ ਫੈਲਾਉਣ ਵਿਚ ਮੇਰੀ ਸਹਾਇਤਾ ਕੀਤੀ।

ਤਸਵੀਰ ਦਾ ਦੂਜਾ ਪਾਸਾ : ਮੋਰੋ ਵਿੱਠਲ ਵਾਲਵੇਕਰ, ਮਾਂਗ ਮਹਾਰ ਸਿੱਖਿਆ ਸੁਸਾਇਟੀ ਸਕੱਤਰ ਨੇ 16 ਦਸੰਬਰ 1953 ਨੂੰ, ਬੰਬੇ ਦੇ ਗਵਰਨਰ ਨੂੰ ਅਪੀਲ ਭੇਜੀ ਕਿ ਮਹਾਰ ਤੇ ਮਾਂਗ ਸਕੂਲ ਦੀ ਤਰਸਯੋਗ ਹਾਲਤ ਮੰਗ ਕਰਦੀ ਹੈ ਕਿ ਗਵਰਨਰ, ਸੁਸਾਇਟੀ ਲਈ ਕਾਫੀ ਧਨ ਮਨਜ਼ੂਰ ਕਰਨ ਤਾਂ ਕਿ ਸਕੂਲ ਦਾ ਇਕ ਕਮਰਾ ਬਣਾਇਆ ਜਾ ਸਕੇ। ਜਿਸ ਵਿਚ 150 ਲੜਕੇ ਅਤੇ 10 ਲੜਕੀਆਂ ਨੂੰ ਬਿਠਾਇਆ ਜਾ ਸਕੇ ਅਤੇ ਪੂਨਾ ਦੇ ਕੁਲੈਕਟਰ ਨੂੰ ਹੁਕਮ ਕੀਤਾ ਜਾਵੇ ਕਿ ਇਕ ਸਹੀ ਪਲਾਟ (ਧਰਤੀ ਦਾ ਟੁਕੜਾ) ਇਹ ਸਕੂਲ ਬਣਾਉਣ ਲਈ ਮੁਹੱਈਆ ਕਰੇ।

ਉਸ ਨੇ (ਗਵਰਨਰ ਨੇ) ਤਰਿੰਮ ਬਾਕ ਜੀ ਡੇਗਲਾ ਤੋਪਖਾਨਾ ਨਾਂ ਦੀ ਥਾਂ 'ਤੇ ਪਲਾਟ ਮਨਜ਼ੂਰ ਕਰ ਦਿੱਤਾ ਤਾਂ ਕਿ ਮੰਗ ਕੀਤੀ ਸਕੂਲ ਬਣਾਇਆ ਜਾ ਸਕੇ। ਉਸ ਨੇ ਮਈ 1954 'ਚ ਪੂਨਾ ਦੇ ਕੁਲੈਕਟਰ ਨੂੰ 5000 ਰੁਪਏ ਪੇਸ਼ਗੀ ਦੇਣ ਲਈ ਕਿਹਾ ਜੇ ਦਕਸ਼ਨਾ ਪ੍ਰਾਈਜ਼ ਫੰਡ ਵਿਚ ਰਕਮ ਮੌਜੂਦ ਨਾ ਹੋਵੇ। ਕਿਉਂਕਿ ਸੰਬੰਧਤ ਵਿਭਾਗਾਂ ਦੇ ਕਾਰਜਕਾਰੀ ਮੁਖੀਆਂ ਦੀ ਮਾਂਗ-ਮਹਾਰ ਸਕੂਲਾਂ ਦੀ ਸਿਖਿਆ ਵਿਚ

ਕੋਈ ਦਿਲਚਸਪੀ ਨਹੀਂ ਸੀ ਇਸ ਕਰਕੇ ਰਕਮ ਤਾਂ ਅਣਵੰਡੀ ਪਈ ਰਹੀ ਪ੍ਰੰਤੂ 6 ਏਕੜ ਅਤੇ 33 ਗੁੰਥਾਂ ਦਾ ਇਕ ਪਲਾਟ ਸੁਸਾਇਟੀ ਦੇ ਨਾਂ ਕਰ ਦਿੱਤਾ ਗਿਆ, 1857 ਦੇ ਸ਼ੁਰੂ ਵਿਚ ਥਾਂ ਦਾ ਨਾਂ ਸੀ ਭੋਕਰਵਾੜੀ ਜਿੱਥੇ ਸਕੂਲ ਵਰ੍ਹਿਆਂ ਤੱਕ ਰਿਹਾ। (ਨੋਟ : ਪ੍ਰੰਤੂ ਨਵੀਂ ਇਮਾਰਤ ਲਈ ਮਨਜ਼ੂਰ ਰਕਮ ਨਹੀਂ ਵਰਤੀ ਗਈ)

ਵੁੱਡਜ਼ ਡਿਸਪੈਚ 1854

ਕੋਰਟ ਆਫ ਡਾਇਰੈਕਟਰ ਨੇ ਆਪਣੇ 1854 ਦੇ ਡਿਸਪੈਚ ਜਿਸ ਨੂੰ **ਵੁੱਡਜ਼ ਡਿਸਪੈਚ** ਕਿਹਾ ਜਾਂਦਾ ਹੈ, ਵਿਚ ਐਲਾਨ ਕੀਤਾ ਕਿ "ਜਾਤ ਦੇ ਆਧਾਰ 'ਤੇ ਕਿਸੇ ਨੂੰ ਸਕੂਲ ਜਾਂ ਕਾਲਜ ਵਿਚ ਦਾਖਲ ਹੋਣ ਤੋਂ ਨਹੀਂ ਰੋਕਿਆ ਜਾਵੇਗਾ।"

— ਅਗਸਤ 1955 ਵਿਚ ਕੁਝ ਅਹਿਮਦ ਨਗਰ ਦੇ ਵਸਨੀਕਾਂ ਨੇ ਨੀਵੀਆਂ ਜੀਤੀਆਂ ਲਈ ਸਕੂਲ ਖੋਲ੍ਹਣ ਦੀ ਅਪੀਲ ਕੀਤੀ। ਨਵੰਬਰ 1955 ਵਿਚ ਸਰਕਾਰ ਨੇ ਉੱਥੇ ਸਕੂਲ ਖੋਲ੍ਹ ਦਿੱਤਾ।

ਸਿੱਖਿਆ ਬੋਰਡ ਦੀ ਰਿਪੋਰਟ ਵਿਚ ਕਿਹਾ ਗਿਆ ਕਿ ਇਹ ਪਹਿਲਾ ਮੌਕਾ ਹੈ ਜਦੋਂ ਅਸੀਂ ਇਨ੍ਹਾਂ (ਨੀਵੀਂਆਂ) ਜਾਤੀਆਂ ਲਈ ਸਕੂਲ ਦੀ ਸਥਾਪਨਾ ਕੀਤੀ ਹੈ।

.... ਜੂਨ 1956 ਵਿਚ ਧਨਵਾੜ ਦੇ ਸਰਕਾਰੀ ਸਕੂਲ ਵਿਚ ਹੈੱਡ ਮਾਸਟਰ ਨੇ ਮਹਾਰ ਬੱਚੇ ਨੂੰ ਦਾਖਲਾ ਦੇਣ ਤੋਂ ਇਨਕਾਰ ਕਰ ਦਿੱਤਾ, ਤਾਂ ਕੋਰਟ ਆਫ ਡਾਇਰੈਕਟਰ ਇਹ ਹੁਕਮ ਪਾਸ ਕੀਤਾ ਕਿ ਸਰਕਾਰ ਦੇ ਸਿੱਖਿਆ ਸਕੂਲ, ਸਾਡੀ ਇੱਛਾ ਅਨੁਸਾਰ, ਸਭ ਸ਼੍ਰੇਣੀਆਂ ਲਈ ਖੋਲ੍ਹਣ ਤੋਂ ਹੈ।" ਬੰਬੇ ਸਰਕਾਰ ਜੋ ਕੁਝ ਇਕ ਵਿਅਕਤੀਅਆਂ ਖਾਤਰ ਸਦਾ, ਸਦੀਆਂ ਦੀ ਈਰਖਾ ਵਿਚ ਦਖਲ ਦੇਣ ਤੋਂ ਝਿਜਕਦੀ ਆਈ ਹੈ, ਨੂੰ ਅਕਲ ਦਿੱਤੀ ਜਾਂਦੀ ਹੈ ਕਿ ਐਲਾਨ ਕੀਤਾ ਜਾਂਦਾ ਹੈ।

"ਉਹ ਸਭ ਸਕੂਲਸ ਜੋ ਕੇਵਲ ਸਰਕਾਰ ਦੇ ਧਨ ਨਾਲ ਚੱਲੇਦ ਹਨ ਸਭ ਲੈਣੀਆਂ ਦੇ ਲੋਕਾਂ ਲਈ ਖੁੱਲ੍ਹੇ ਹੋਣਗੇ ਬਿਨਾਂ ਵਿਤਕਰੇ ਦੇ।" (71)

— ਜੋਤੀ ਰਾਓ ਦੇ ਸ਼ਬਦਾਂ ਦੀ ਸੁੱਚੀ ਰਮਜ ਵਿਚ ਇਕ ਸਮਾਜਿਕ ਕ੍ਰਾਂਤੀਕਾਰੀ ਸੀ। ਇਸ ਲਈ ਬਿਨਾਂ ਕਿਸੇ ਲੁਕਲਪੇਟ ਦੇ ਗਰੀਬ ਕਿਸਾਨਾਂ ਅਤੇ ਬੇਜ਼ਮੀਨੀਆਂ ਨੀਵੀਂਆਂ ਜਾਤੀਆਂ ਦੇ ਅਧਿਕਾਰਾਂ ਖਾਤਰ ਖੜਿਆ। ਉਸ ਦਾ ਨਿਸ਼ਾਨਾ ਸੀ ਨਵੇਂ ਸਮਾਜ ਦਾ ਨਿਰਮਾਣ ਕਰਨਾ ਜਿਸ ਵਿਚ ਇਹ ਵਿਸ਼ਾਲ ਅਬਾਦੀ ਮਨੁੱਖੀ ਅਧਿਕਾਰ ਮਾਣ ਸਕੇ।"

**ਬ੍ਰਾਹਮਣ—**

— ਜੋਤੀ ਰਾਓ ਦੇ ਅਨੇਕ ਸਾਥੀ ਬ੍ਰਾਹਮਣ ਸਨ।

— ਨੇਕ ਬ੍ਰਾਹਮਣਾਂ ਨੇ ਅਛੂਤਾਂ ਉੱਤੇ ਤਰਸ ਕੀਤਾ। ਜੋਤੀ ਰਾਓ ਦੇ (ਬ੍ਰਾਹਮਣ) ਸਾਥੀ ਮਾਨਵਵਾਦੀ ਖਿਆਲਾਂ ਤੋਂ ਪ੍ਰੇਰਿਤ ਸਨ। ਉਸੇ ਤਰ੍ਹਾਂ ਦੇ ਸਨ ਗੋਰੇ ਮਾਨਵਵਾਦੀ, ਉਦੋਂ, ਪ੍ਰੰਤੂ ਇਕ ਮਾਨਵਵਾਦੀ ਅੰਦਰੋਂ ਜ਼ਰੂਰੀ ਨਹੀਂ ਕਿ ਉਸ ਨੂੰ ਸਮਾਜਿਕ ਅਤੇ ਧਾਰਮਿਕ ਬਰਾਬਰੀ ਪ੍ਰਤੀ ਪਿਆਰ ਹੋਵੇ।

ਇਹ ਸੀ ਫਰਕ ਜੋਤੀ ਰਾਓ ਅਤੇ ਉਸ ਦੇ ਹਮਦਰਦ ਸਾਥੀਆਂ ਵਿਚਕਾਰ। ਇਕ ਮਨੁੱਖ ਜੋ ਅੰਦਰੋਂ/ਆਪਣੀ ਜਾਤੀ ਦੂਜਿਆਂ ਉਪਰ ਉੱਚਤਾ ਦੇ ਖਿਆਲ ਨੂੰ ਚਿੰਬੜਿਆ ਹੋਵੇ (ਜਿਵੇਂ ਕਿ ਬ੍ਰਾਹਮਣ) ਜਿੱਥੋਂ ਉਸ ਨੂੰ ਸਮਾਜਿਕ ਰੁਤਬਾ ਮਿਲਦਾ ਹੋਵੇ, ਸਹੂਲਤਾਂ ਅਤੇ ਤਾਕਤ ਮਿਲਦੀ ਹੋਵੇ, ਇਕ ਸਮਾਜਿਕ ਕ੍ਰਾਂਤੀਕਾਰੀ ਨਹੀਂ ਹੋ ਸਕਦਾ।

(ਜੋਤੀ ਰਾਓ)

ਸਮਾਜਿਕ ਤੌਰ 'ਤੇ ਬ੍ਰਾਹਮਣ ਸਮਾਜਿਕ ਕ੍ਰਾਂਤੀਕਾਰੀ ਨਹੀਂ ਹੋ ਸਕਦਾ।

..... ਜੋਤੀ ਰਾਓ ਸਿੱਖਿਆ ਨੂੰ ਇਸ ਤਰੀਕੇ ਨਾਲ ਦੇਣਾ ਚਾਹੁੰਦਾ ਸੀ ਕਿ ਨੀਵੀਂਆਂ ਜਾਤੀਆਂ, ਆਪਣੀ ਆਜ਼ਾਦੀ, ਬਰਾਬਰੀ ਅਤੇ ਆਪਣੇ ਮਨੁੱਖੀ ਅਧਿਕਾਰਾਂ ਖਾਤਰ ਲੜਨ ਲਈ ਤਿਆਰ ਹੋ ਜਾਣ।"

.... ਜੋਤੀ ਰਾਓ ਦੇ ਸਾਥੀ ਉਸ ਦੁਆਰਾ ਪਵਿੱਤਰ ਪੁਰਾਣਾਂ ਵਿਚ ਗ੍ਰੰਥਾਂ ਅਤੇ ਇਤਿਹਾਸ ਦੀਆਂ ਵਿਆਖਿਆਵਾਂ ਨੂੰ ਪਸੰਦ ਨਹੀਂ ਸੀ ਕਰਦੇ।

ਉਹ (ਉੱਚ ਜਾਤੀਏ) ਡਰਦੇ ਸਨ ਕਿ ਇਹ ਨੀਵੀਂਆਂ ਜਾਤਾਂ ਦੇ ਵਿਦਿਆਰਥੀਆਂ ਨੂੰ (ਹਿੰਦੂ ਧਰਮ ਦੇ ਅਸਰ) ਤੋਂ ਮੁਕਤ ਕਰ ਦੇਵੇਗਾ।

ਉਹ (ਸਮਾਜੀ) ਕਾਨੂੰਨ ਬਣਾਉਣ ਵਾਲਿਆਂ ਅਤੇ ਸਮਾਜਿਕ ਬੰਦਸ਼ਾਂ ਖੜੀਆਂ ਕਰਨ ਵਾਲਿਆਂ ਨੂੰ ਬੁਰੀ ਤਰ੍ਹਾਂ ਨਸ਼ਰ ਕਰਦਾ ਸੀ। ਉਹ ਅਮਲਾ ਜੋ ਮੀਟਿੰਗ ਵਿਚ ਵਿਚਾਰਿਆ ਜਾਂਦਾ ਅਤੇ ਫਰਕ, ਸਾਹਮਣੇ ਆ ਜਾਂਦੇ। (ਪਰ) ਉਸ ਦੇ ਸਾਥੀਆਂ ਦੀ ਵੱਡੀ ਗਿਣਤੀ, ਨੀਵੀਂਆਂ ਜਾਤਾਂ ਦੇ ਪੜ੍ਹਨ ਲਿਖਣ ਦੀ ਸਿੱਖਿਆ ਤੱਕ ਸੀਮਿਤ ਸੀ। ਜਦੋਂ ਕਿ ਜੋਤੀ ਰਾਓ ਜ਼ੋਰ ਦੇਂਦਾ ਸੀ ਕਿ ਉਹਨਾਂ ਨੂੰ ਅਜਿਹੀ ਸਿੱਖਿਆ ਦਿੱਤੀ ਜਾਵੇ ਜੋ ਇਸ ਗੱਲ ਦਾ ਗਿਆਨ ਪ੍ਰਦਾਨ ਕਰੇ ਕਿ ਕੀ ਠੀਕ ਹੈ ਤੇ ਕੀ ਗਲਤ। ਉਹ ਚਾਹੁੰਦਾ ਸੀ ਕਿ ਉਹ ਆਪਣੇ ਹਿਤਾਂ ਦੀ ਸੁਰੱਖਿਆ ਅਤੇ ਅਧਿਕਾਰਾਂ ਪ੍ਰਤੀ ਲੜਨ ਦੇ ਕਾਬਲ ਬਣਨ। ਜੇ ਗੋਰਿਆਂ ਦੀ ਸਹਿਸ਼ੀਲਤਾ ਅਤੇ ਨਿਰਮਲਤਾ ਕਾਰਨ ਉਹ ਪੜ੍ਹ-ਲਿਖ ਜਾਂਦੇ ਹਨ, ਜੋਤੀਬਾ ਦੇ ਸਾਥੀ ਸੋਚਦੇ ਕਿ ਨੀਵੀਆਂ ਜਾਤੀਆਂ ਦੇ ਲੋਕ (ਪੜ੍ਹ-ਲਿਖ ਕੇ) ਉਹਨਾਂ ਨੂੰ ਰੱਦ ਕਰ ਦੇਣਗੇ, ਜਿਨ੍ਹਾਂ ਨੇ ਸਦੀਆਂ ਤੋਂ ਉਹਨਾਂ ਦੇ ਦੁਖੀ ਅਤੇ ਅਯੋਗ ਹੋਣ ਕਾਰਨ ਮੌਜ ਕੀਤੀ ਹੈ ਅਤੇ ਅੰਗਰੇਜ਼ਾਂ ਦਾ ਸਾਥ ਦੇਣਗੇ।

..... ਇਹਨਾਂ ਕਾਰਨਾਂ ਕਰਕੇ ਜੋਤੀ ਰਾਓ ਨੇ ਕਿਹਾ ਕਿ ਉਸ ਨੇ ਸੁਸਾਇਟੀਆਂ (ਜਿਨ੍ਹਾਂ ਅਧੀਨ ਵਿੱਦਿਆ ਦਾ ਪ੍ਰਬੰਧ ਸੀ, ਤੋਂ ਹੌਲੀ-ਹੌਲੀ ਪਿੱਛੇ ਹਟਣਾ ਸ਼ੁਰੂ ਕਰ ਦਿੱਤਾ। ਸਕੂਲ ਹੁਣ ਸਥਾਪਤ ਹੋ ਚੁੱਕੇ ਸਨ। ਇਸ ਤੋਂ ਵੱਧ ਉਹਨਾਂ ਦੀ ਰੋਟੀ-ਰੋਜ਼ੀ ਦਾ ਸੁਆਲ ਉਸ ਨੂੰ ਬੁਰੀ ਤਰ੍ਹਾਂ ਦਬਾਅ ਰਿਹਾ ਸੀ। ਦੋਹੇਂ ਜੋਤੀ ਰਾਓ ਅਤੇ ਉਸ ਦੀ ਪਤਨੀ ਸਕੂਲਾਂ ਵਿਚ ਬਿਨਾਂ ਕੁਝ ਮੁਆਵਜ਼ਾਂ ਲਏ ਕੰਮ ਕਰ ਰਹੇ ਸਨ, ਨੇਕ ਨੀਤੀ ਅਤੇ ਗਰਕਜੀ ਰਹਿਤ ਭਾਵਨਾਂ ਨਾਲ। ਉਸ ਨੇ ਕਈ ਸਾਲ ਇਸ ਕੰਮ ਵਿਚ ਪੂਰੀ ਤਰ੍ਹਾਂ ਡਟੇ ਰਹਿ ਕੇ ਬਿਤਾਏ, ਜਿਸ ਨੂੰ

ਕਰੀਬ ਤੋਂ ਬੇਗਰਜ ਧਿਆਨ ਦੀ ਜ਼ਰੂਰਤ ਸੀ। ਉਸ ਦੇ ਪਿਤਾ ਨੇ ਉਸ ਨੂੰ ਘਰੋਂ-ਬਾਹਰ ਕੱਢ ਦਿੱਤਾ ਸੀ। ਉਸ ਨੇ ਹੁਣ ਕਿਸੇ ਨੌਕਰੀ ਦੀ ਜ਼ਰੂਰਤ ਮਹਿਸੂਸ ਕੀਤੀ, ਉਸ ਨੇ ਪੂਨਾ ਦੇ ਸਕਾਟਿਸ਼ ਮਿਸ਼ਨਰੀ ਸਕੂਲਜ਼ ਵਿਚ ਇਕ ਅਧਿਆਪਕ ਦੀ ਨੌਕਰੀ ਕਰ ਲਈ। ਇਹ ਜੁਲਾਈ 1954 'ਚ ਸ਼ੁਰੂ ਹੋਇਆ, ਲੜਕੀਆਂ ਦੇ ਬੋਰਡਿੰਗ ਸਕੂਲ ਸੀ ਮਿਸ਼ਨ ਦੇ ਖੇਤਰ ਵਿਚ।(73)

— ਜੋਤੀ ਰਾਓ ਨੇ ਗਿਆਨ ਮੂਰਤੀ ਪੂਜਾ ਤੋਂ ਵਧੀਆ ਹੈ" ਨਾਟਕ ਲਿਖਿਆ

ਕਿਸਾਨ ਅਤੇ ਉਸ ਦੀ ਪਤਨੀ ਨੂੰ ਮਸ਼ਵਰਾ ਦਿੱਤਾ ਜਾਂਦਾ ਹੈ ਕਿ ਉਹ ਉਹਨਾਂ ਦੇ ਰਾਤਰੀ ਸਕੂਲ ਵਿਚ ਆਉਣ ਜੋ ਉਸ ਨੇ ਆਪਣੇ ਘਰ ਵਿਚ ਖੋਲ੍ਹ ਲਿਆ ਸੀ। ਜੋਤੀ ਤੇ ਉਸ ਦੀ ਪਤਨੀ ਨੇ ਕਿਸਾਨਾਂ ਅਤੇ ਉਹਨਾਂ ਪ੍ਰੋਦਾਂ ਲਈ ਦੀਆਂ ਪਤਨੀਆਂ ਨੂੰ ਉਹਨਾਂ ਦੇ ਆਪਣੇ ਘਰਾਂ 'ਚ ਰਾਤ ਨੂੰ ਹਰ ਇਕ ਦੋ ਘੰਟੇ ਤੱਕ ਸਿੱਖਿਆ ਦਿੱਤੀ।(74)

— ਜੋਤੀ ਰਾਓ ਨੇ (ਯੂਰਪੀ ਵਿਦਿਆ ਪ੍ਰਾਪਤ ਪੜ੍ਹੇ-ਲਿਖਿਆਂ) ਆਪਣੀਆਂ innovation ਨਾਲ ਬੁਰੀ ਤਰ੍ਹਾਂ ਝਟਕਾ ਦਿੱਤਾ ਸੀ, ਔਰਤ ਦੀ ਅਤੇ ਨੀਵੀਂ ਜਾਤ ਦੀ ਸਿੱਖਿਆ ਨਾਲ ਅਤੇ ਹੁਣ ਜੋ ਇਕ ਮਿਸ਼ਨਰੀ ਸਕੂਲ ਵਿਚ ਇਕ ਅਧਿਆਪਕ ਦੀ ਅਸਾਮੀ 'ਤੇ ਕੰਮ ਕਰਨ ਨੂੰ ਤਿਆਰ ਸੀ।

**ਭਾੜੇ 'ਤੇ ਮਾਰਨ ਦੀ ਸਾਜ਼ਿਸ਼**

ਵਿਰੋਧੀਆਂ ਵਿਚ ਗਰਮ ਸਿਰੇ ਲੋਕਾਂ ਨੇ ਜੋਤੀ ਰਾਓ ਦੀ ਜ਼ਿੰਦਗੀ ਨੂੰ ਖਤਮ ਕਰਨ ਦੀ ਯੋਜਨਾ ਬਣਾਈ। ਉਹਨਾਂ ਦੋ ਆਦਮੀ ਭਾੜੇ ਤੇ ਲਏ, ਇਕ ਦਾ ਨਾਂ ਸੀ ਰਾਮੋਸ਼ੀ ਰੋਡੇ ਤੇ ਦੂਜਾ ਢੌਂਡੀ ਰਾਮ ਨਾਮਦੇਉ ਕੁੰਭਾਰ। ਦੋਵੇਂ ਨੀਵੀਂ ਜਾਤ ਦੇ।

ਦੋਵੇਂ ਆਦਮੀ ਜੋਤੀ ਦੇ ਘਰ ਹੱਥੀਂ ਨੰਗੀਆਂ ਤਲਵਾਰਾਂ ਲੈ ਕੇ, ਅੱਧੀ ਰਾਤ ਨੂੰ ਦਾਖਲ ਹੋਏ। ਪੈਰਾਂ ਦੇ ਖੜਾਕ ਅਤੇ ਕੁਝ ਕਾਨਾਫੂਸੀ ਉਸ ਦੇ ਕੰਨੀਂ ਪਈ। ਉਸ ਨੇ ਬਿਸਤਰ ਤੋਂ ਪਾਸਾ ਪਲਟਿਆ। ਉਸ ਨੇ ਸੁਰਤ ਉਨੀਂਦੇ ਦੇਖਿਆ ਤੇ ਉਹ ਛੇਤੀ ਹੀ ਸੁਚੇਤ ਹੋ ਗਿਆ। ਉਸ ਨੇ ਜਿਉਂ ਹੀ ਦੀਵੇ ਦੀ ਮੱਧਮ ਲੋਅ ਵਿਚ ਦੋ ਮੱਧਮ ਪ੍ਰਛਾਵੇਂ ਵੇਖੇ, ਉਹ ਉੱਠ ਬੈਠਿਆ।

"ਕੌਣ ਹੈ ? ਕੌਣ ਹੋ ਤੁਸੀਂ" ? ਜੋਤੀ ਰਾਓ ਨੇ ਬੈਠਦਿਆਂ ਕਿਹਾ. ਦੀਵੇ ਦੀ ਲੋਅ ਵੱਧ ਕੀਤੀ। ਡਰੀ ਹੋਈ ਉਸ ਦੀ ਪਤਨੀ ਉੱਠ ਬੈਠੀ।

"ਅਸੀਂ ਤੈਨੂੰ ਖਤਮ ਕਰਨ ਆਏ ਹਾਂ।" ਰਾਮੋਸ਼ੀ ਬੋਲਿਆ "ਸਾਨੂੰ, ਤੈਨੂੰ ਮਾਰਨ ਲਈ ਭੇਜਿਆ ਗਿਆ ਹੈ।" ਦੂਜੇ ਨੇ ਕਿਹਾ।

"ਕਾਹਦੇ ਲਈ ? ਕੀ ਮੈਂ ਤੁਹਾਡੇ ਨਾਲ ਕਿਤੇ ਗਲਤ ਪੇਸ਼ ਆਇਆ ਹਾਂ ?"

ਉਸ ਨੇ ਥੋੜੀ ਆਵਾਜ਼ ਉੱਚੀ ਕਰਦਿਆਂ ਦੁਹਰਾਇਆ, 'ਕੀ ਮੈਂ ਤੁਹਾਡੇ ਵਿਰੁੱਧ ਕੋਈ ਪਾਪ ਕੀਤਾ ਹੈ ?"

"ਤੂੰ ਸਾਡਾ ਕੁਝ ਬੁਰਾ ਨਹੀਂ ਕੀਤਾ।"

"ਕਿਸੇ ਨੇ ਸਾਨੂੰ ਤੇਰੇ ਲਈ ਭੇਜਿਆ ਹੈ" ਉਤਰ ਮਿਲਿਆ।

"ਕੀ ਤੁਹਾਨੂੰ ਇਸ ਦਾ ਕੋਈ ਲਾਭ ਹੈ ? ਲੋਕਾਂ ਦੇ ਆਦਮੀ ਨਾਲ ਸ਼ਾਂਤੀ ਨੇ ਪੁੱਛਿਆ।

"ਸਾਨੂੰ ਇਕ ਹਜ਼ਾਰ ਰੁਪਏ ਦੋਹਾਂ ਨੂੰ ਅਲੱਗ-ਅਲੱਗ ਦੇਣੇ ਕੀਤੇ ਹਨ।" ਉੱਤਰ ਮਿਲਿਆ।

"ਜੇ ਤੁਹਾਨੂੰ ਮੇਰੀ ਮੌਤ ਕਰਨ 'ਤੇ ਲਾਭ ਹੁੰਦਾ ਹੈ। ਇਹ ਮੇਰਾ ਸਿਰ ਹੈ ਤੁਹਾਡੇ ਸਾਹਮਣੇ। ਇਹ ਮੇਰੇ ਲਈ ਮਾਣ ਭਰੀ ਖੁਸ਼ ਕਿਸਮਤੀ ਹੋਵੇਗੀ ਕਿ ਗਰੀਬ ਆਦਮੀ ਜਿਨ੍ਹਾਂ ਦੀ ਮੈਂ ਸੇਵਾ ਕੀਤੀ ਤੇ ਸੇਵਾ ਨੂੰ ਪਿਆਰ ਕੀਤਾ, ਉਹ ਮੇਰਾ ਗਲਾ ਕੱਟ ਦੇਣਗੇ। ਜਲਦੀ ਕਰੋ। ਮੇਰੀ ਜ਼ਿੰਦਗੀ ਤਾਂ ਗਰੀਬਾਂ ਲਈ ਹੈ। ਮੇਰੀ ਮੌਤ ਨਾਲ ਵੀ ਤਾਂ ਗਰੀਬਾਂ ਨੂੰ ਫਾਇਦਾ ਹੁੰਦਾ ਹੈ।"

ਉਹ ਗਰੀਬਾਂ ਦੇ ਫਾਇਦ ਲਈ ਮਰਨ ਨੂੰ ਤਿਆਰ ਹੋ ਗਿਆ।

(ਇਹ ਸਭ ਸੁਣ ਕੇ ਦੇਖ ਕੇ) ਉਹ ਆਪਣੇ ਆਪ ਵਿਚ ਆ ਗਏ। ਪਛਤਾਵੇ ਭਰੇ ਮਨ ਨਾਲ ਉਹ ਉਸ ਦੇ ਚਰਨਾਂ 'ਤੇ ਢਹਿ ਪਏ ਅਤੇ ਗਿੜਗਿੜਾਏ।

"ਤਾਤਿਆ ਸਾਹਿਬ ਸਾਨੂੰ ਆਗਿਆ ਦੇਹ ਕਿ ਅਸੀਂ ਤੇਰੇ ਬੁਰਾ ਚਾਹੁਣ ਵਾਲਿਆਂ ਨੂੰ ਮੌਤ ਦੇ ਘਾਟ ਉਤਾਰ ਸੁੱਟੀਏ!" ਜੋਤੀ ਰਾਓ ਤਾਂ ਰੱਬੀ ਆਦਮੀ ਸੀ ਇਸ ਧਰਤੀ ਉੱਤੇ ਤੁਰਦਾ ਫਿਰਦਾ ਸੰਤ। ਉਸ ਨੇ ਉਹਨਾਂ ਨੂੰ ਕਿਹਾ ਕਿ ਜੋ ਹੋਇਆ ਹੈ ਇਸ ਬਾਰੇ ਕਿਧਰੇ ਇਕ ਸ਼ਬਦ ਵੀ ਨਹੀਂ ਬੋਲਣਾ।

(ਦੁਸ਼ਮਣ ਬਾਰੇ) ਉਸ ਨੇ ਕਿਹਾ, "ਉਹ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਸਨ। ਉਹਨਾਂ ਨੂੰ ਲੰਬੀ ਉਮਰ ਮਿਲੇ ਪ੍ਰੰਤੂ ਦੋਹੇਂ ਆਦਮੀ ਜੋ ਤਾਤਿਆ ਸਾਹਿਬ ਨੂੰ ਮਾਰਨ ਆਏ ਸਨ, ਉਸ ਦੇ ਪੈਰੋਕਾਰ ਹੋ ਗਏ। ਉਹਨਾਂ ਨੇ ਜੋਤੀ ਰਾਓ ਦੇ ਰਾਤਰੀ ਸਕੂਲ ਵਿਚ ਦਾਖਲਾ ਲੈ ਲਿਆ। ਮਾਂਗ ਬੰਦਾ ਉਸ ਦਾ ਅੰਗ ਰੱਖਿਅਕ ਬਣਿਆ ਤੇ ਕੁੰਭਾਰ ਡੌਂਡੀਆ ਨਾਮਦੇਉ ਇਕ ਵਿਦਵਾਨ ਬਣਿਆ। ਮਗਰੋਂ ਜਾ ਕੇ ਢੌਂਡੀਆ ਸੱਤਿਆ ਸੋਧਕ ਸਮਾਜ ਦਾ ਥੰਮ੍ਹ ਬਣਿਆ, ਇਸ 'ਤੇ ਕੁਝ ਪੁਸਤਕਾਂ ਲਿਖੀਆਂ ਅਤੇ ਪ੍ਰਚਾਰਕ ਬਣਿਆ।(75-76)

**(ਦੇਸ਼ ਭਗਤ ਨਾਨਾ ਸਾਹਿਬ)**

ਜੋਤੀ ਰਾਓ ਨੇ ਅੰਗਰੇਜ਼ਾਂ ਵਿਰੁੱਧ ਨਾਨਾ ਸਾਹਿਬ ਫਾਰਨਵੀਸ ਦੀ ਚਲਾਈ ਬਗਾਵਤ ਦੇ ਨਾਕਾਮਯਾਬ ਹੋਣ 'ਤੇ ਸੁੱਖ ਦਾ ਸਾਹ ਲਿਆ।

(ਉਸ ਦੀ ਸਮਝ ਸੀ) ਕਿ ਜੇ ਨਾਨਾ ਸਾਹਿਬ ਕਾਮਯਾਬ ਹੋ ਗਿਆ ਤੇ ਮਹਾਰਾਸ਼ਟਰ ਵਿਚ (ਮੁੜ) ਬ੍ਰਾਹਮਣ ਰਾਜ ਸਥਾਪਤ ਹੋ ਗਿਆ ਤਾਂ ਗੈਰ ਬ੍ਰਾਹਮਣਾਂ ਉੱਤੇ ਗੰਭੀਰ ਸਮਾਜਿਕ ਤੇ ਧਾਰਮਿਕ ਪਾਬੰਦੀਆਂ ਲਾਗੂ ਹੋ ਜਾਣਗੀਆਂ ਜਿਵੇਂ ਕਿ ਪੇਸ਼ਵਾ ਰਾਜ ਵਿਚ ਹੋਇਆ ਸੀ।

"ਹੁਣ ਅੱਜ ਬਰਤਾਨਵੀ ਰਾਜ ਹੈ" ਜੋਤੀਬਾ ਨੇ ਲਿਖਿਆ ਇਹ ਕੱਲ੍ਹ ਨੂੰ ਨਾ ਰਹੇ। ਇਹ ਸਾਨੂੰ is may not even out pals us. ਕੋਈ ਵੀ ਇਸ ਦੀ ਚਿਰਸਥਾਈ ਬਾਰੇ ਯਕੀਨ ਨਹੀਂ ਰਹਿ ਸਕਦਾ।

ਪ੍ਰੰਤੂ ਜਦੋਂ ਤੱਕ ਇਹ ਏਥੇ ਹੈ, ਨੀਵੀਂ ਸ਼੍ਰੇਣੀਆਂ ਨੂੰ ਆਪਣੇ-ਆਪਣੇ ਨੂੰ ਸਿੱਖਿਅਤ ਬਣਾ ਕੇ ਬ੍ਰਾਹਮਣਾਂ ਦੀ ਸਦੀਆਂ ਪੁਰਾਣੀ ਜਕੜ

ਵਿਚੋਂ ਮੁਕਤ ਹੋ ਜਾਣਾ ਚਾਹੀਦਾ ਹੈ ਜਿਸ ਨੇ ਉਹਨਾਂ ਨੂੰ ਅਗਿਆਨਤਾ ਨਾਲ ਨਰੜ ਕੇ ਉਹਨਾਂ ਦੀ ਸਮਾਜਿਕ, ਨਿੱਜੀ ਅਤੇ ਮਨੁੱਖੀ ਸ਼ਾਨ ਤੋਂ ਦੂਰ ਕੱਢ ਰੱਖਿਆ ਹੈ।" (78)

ਜੋਤੀ ਰਾਓ ਦਾ ਇਹ ਪੱਕਾ ਵਿਸ਼ਵਾਸ ਸੀ ਕਿ ਵਰਤਮਾਨ ਰਾਜ ਉਹਨਾਂ ਦੇ ਸਮਾਜਿਕ ਸੁਧਾਰ ਅਤੇ ਪ੍ਰਗਤੀ ਲਈ ਲਾਹੇਵੰਦ ਹੈ।

.... ਸਪੱਸ਼ਟ ਰੂਪ ਖੁੱਲ੍ਹਦਿਲੀ ਅਤੇ ਜਬੇ ਨਾਲ ਉਸ ਨੇ ਬ੍ਰਾਹਮਣ ਰਾਜ ਨਾਲੋਂ ਅੰਗਰੇਜ਼ੀ ਰਾਜ ਨੂੰ ਪਹਿਲ ਦਿੱਤੀ।

**ਹੰਟਰ ਕਮਿਸ਼ਨ ਤੇ ਜੋਤੀਬਾ**

ਜੋਤੀ ਰਾਓ ਵੱਲੋਂ ਹੰਟਰ ਕਮਿਸ਼ਨ ਨੂੰ ਪੇਸ਼ ਕੀਤੀ ਰਿਪੋਰਟ ਵਿਚ ਇਕ ਹਕੀਕਤ ਦਾ ਜੋ ਰੂਪ ਉਭਰਿਆ ਉਹ ਇਸ ਪ੍ਰਕਾਰ ਸੀ :

'ਮੈਂ ਉਹਨਾਂ (ਸਕੂਲਾਂ) ਵਿਚ ਕਰੀਬ 9-10 ਸਾਲ ਤੱਕ ਕੰਮ ਕਰਨਾ ਜਾਰੀ ਰੱਖਿਆ। ਮੈਂ ਅਤੇ ਮੇਰੀ ਔਰਤ ਦੋਹਾਂ ਨੇ ਕਈ ਸਾਲ ਇਕੱਠਿਆਂ ਕੰਮ ਕੀਤਾ ਹੈ।(6)

ਜੋਤੀ ਰਾਓ ਨੇ ਅਖੀਰ ਪੱਕੇ ਤੌਰ 'ਤੇ ਇਨ੍ਹਾਂ ਸੁਸਾਇਟੀਆਂ (ਜੋ ਸਕੂਲਾਂ ਨੂੰ ਚਲਾ ਰਹੀਆਂ ਸਨ) ਤੋਂ ਖਹਿੜਾ ਛੁਡਾ ਲਿਆ, ਜਦੋਂ ਉਹ ਪੱਕੇ ਪੈਰੀਂ ਸਥਾਪਤ ਹੋ ਗਈਆਂ ਸਨ ਅਤੇ ਜਦੋਂ ਉਸ ਅਤੇ ਕਮੇਟੀ ਵਿਚਕਾਰ ਮਤਭੇਦ ਬਹੁਤ ਚੌੜੇ ਹੋ ਗਏ ਸਨ।(81)

ਕਿਉਂਕਿ : ਉਸ ਦਾ ਨਿਸ਼ਾਨਾ ਸੀ ਸਮਾਜ ਨੂੰ ਬਰਾਬਰੀ, ਆਜਾਦੀ ਅਤੇ ਤਰਕ ਬੁੱਧੀ ਦੇ ਆਧਾਰ 'ਤੇ ਮੁੜ ਨਿਰਮਾਣ ਕਰਨਾ।

...ਬਰਤਾਨਵੀ ਰਾਜ ਵਿਚ ਉਹਨਾਂ (ਬ੍ਰਾਹਮਣਾਂ) ਦੀ ਧਾਰਮਿਕ ਤੇ ਸਮਾਜਿਕ ਤਾਕਤ ਘਟਣੀ ਸ਼ੁਰੂ ਹੋ ਗਈ ਸੀ।.... ਬ੍ਰਾਹਮਣਾਂ ਨੂੰ ਵੀ ਹੁਣ ਕਾਨੂੰਨ ਸਾਹਮਣੇ ਬਰਾਬਰ ਬਣਾ ਦਿੱਤਾ ਗਿਆ ਸੀ। ਉਹਨਾਂ ਨੂੰ ਕਾਸ਼ੀ ਵਿਚ ਵੀ ਜਿੱਥੇ ਇਹ ਧਰਤੀ ਦੇ ਛੋਟੇ ਦੇਵਤੇ, ਕਾਨੂੰਨ ਦੀ ਛਾਂ ਤੋਂ ਬਚਣ ਦੀ ਕੋਸਿਸ਼ ਕਰਦੇ ਰਹੇ, ਹੁਣ ਸਜ਼ਾ ਪਾਉਂਦੇ ਸਨ।(83)

— 1854 ਵਿਚ ਸ਼ੰਕਰਾਚਾਰੀਆ ਨੇ ਇਕ ਜੁਆਨ ਵਿਧਵਾ ਦੇ ਕੇਸ ਦਾ ਫੈਸਲਾ ਕੀਤਾ। ਜਿਸ ਨੇ ਨੈਤਿਕ ਖਰਾਬੀ ਕੀਤੀ ਸੀ। ਕੁਝ ਧਨ ਲੈ ਕੇ, ਉਸ ਦੇ ਪਿਤਾ ਨੂੰ ਹੁਕਮ ਕੀਤਾ ਕਿ ਉਹ ਪਵਿੱਤਰ ਕਰਨ ਲਈ ਦੱਖਣਾ ਵਜੋਂ ਪਾਣੀ ਵਿਚ ਉਸ ਦਾ ਪੈਰ ਧੋਕੇ, ਪਵਿੱਤਰ ਰਸਮ ਅਦਾ ਕਰੇ ਅਤੇ ਗਊ ਦਾ 'ਪੰਚ ਸਵੈ' ਲੈ ਕੇ। ਜਦੋਂ ਬ੍ਰਾਹਮਣ ਨੇ ਆਪਣੀ ਧੀਅ ਨੂੰ ਪਵਿੱਤਰ ਕਰਨ ਲਈ ਕਿਹਾ, ਉਸ ਦੇ ਪੇਟ 'ਚ ਬੱਚਾ ਸੀ ਤਾਂ ਸ਼ੰਕਰਾਚਾਰੀਆ ਨੇ ਹੁਕਮ ਕੀਤਾ ਕਿ ਵਿਧਵਾ ਔਰਤ ਨੂੰ ਦਰੱਖਤ ਦੇ ਖੋਲ੍ਹ ਵਿਚ ਬੰਦ ਕੀਤਾ ਜਾਵੇ ਤੇ ਤਣੇ ਨੂੰ ਚਾਰੇ ਪਾਸਿਓਂ ਘੋਰ ਅੱਗ ਲਗਾ ਦਿੱਤੀ ਜਾਵੇ। ਜੇ ਉਹ ਜੀਵਿਤ ਰਹੀ ਤਾਂ ਵਿਧਵਾ ਨੂੰ ਸਮਾਜ ਵਿਚ, ਇਕ ਹਜ਼ਾਰ ਬ੍ਰਾਹਮਣਾਂ ਨੂੰ ਭੋਜਨ ਕਰਵਾ ਕੇ, ਵਾਪਸ ਆਉਣ ਦਿੱਤਾ ਜਾਵੇ। ਹਰ ਧਾਰਮਿਕ ਤੇ ਸਮਾਜਿਕ ਰਸਮ ਜਾਂ ਗੀਤ ਇਕ ਭੰਡਾਰਾ ਦੇਣ ਜਾਂ ਬ੍ਰਾਹਮਣਾਂ ਨੂੰ ਪੈਸਾ ਵੰਡਣ ਨਾਲ ਹੁੰਦੀ ਸੀ।(85)

— ਉਸ ਆਦਮੀ ਜੋ ਬੇਇਨਸਾਫੀ ਵਿਰੁੱਧ ਬਲ ਰਿਹਾ ਸੀ ਜੋਤੀ ਰਾਓ ਨੇ ਵਿਧਵਾ ਦੇ ਮੁੜ ਵਿਆਹ ਦੀ ਲਹਿਰ ਦੀ ਹਮਾਇਤ ਕੀਤੀ।

.... ਜੋਤੀ ਰਾਓ ਨੇ 1864 ਵਿਚ ਸ਼ੇਨਵੀ ਵਿਧਵਾ ਦੀ ਮੁੜ ਸ਼ਾਦੀ ਨੂੰ ਹੌਸਲਾ ਦਿੱਤਾ।

— ਜੋਤੀ ਰਾਓ, ਇਸ ਸੁਪਨ ਸਾਜ਼ ਅਤੇ ਕਰਤਵੀ ਆਦਮੀ ਦਾ ਅਦਭੁੱਤ ਜਮ੍ਹਾ ਜੋੜ ਸੀ ਜਿਸ ਨੇ ਸ਼ਬਦਾਂ ਤੋਂ ਜ਼ਿਆਦਾ ਅਮਲ ਨੂੰ ਮਹੱਤਵ ਦਿੱਤਾ, ਉਸ ਨੇ ਇਕ ਯਤੀਮਖਾਨਾ ਲੱਭਿਆ, ਜਿੱਥੇ ਵਿਧਵਾਵਾਂ ਗੁਪਤ ਰੂਪ ਵਿਚ ਬੱਚਾ ਜਣਨ ਜਾਂ ਆਪਣੇ ਬੱਚਿਆਂ ਨੂੰ ਸੰਭਾਲਣ ਆਉਣਗੀਆਂ। ਨਤੀਜੇ ਵਜੋਂ ਪੂਨਾ ਦੇ ਘਰਾਂ ਦੀਆਂ ਕੰਧਾਂ ਉੱਤੇ ਇਹ ਨਿਰਭੈ ਐਲਾਨਾਮਾ ਇਕ (ਹੈਂਡ ਬਿੱਲ) ਵਰਕੀ ਰਾਹੀਂ ਚਿਪਕਾ ਦਿੱਤਾ ਗਿਆ ਕਿ

"ਓ ਤੁਸੀਂ ਵਿਧਵਾ ਬੀਬੀਓ! ਆਓ ਅਤੇ ਚੁੱਪਚਾਪ, ਬੇਡਰ ਹੋ ਕੇ ਆਪਣੇ ਬੱਚਿਆਂ ਨੂੰ ਜਨਮ ਦਿਓ।" ਆਪਣਾ ਬੱਚਾ ਲੈ ਜਾਵੋ ਜਾਂ ਏਥੇ ਛੱਡ ਜਾਓ ਤੁਹਾਡੀ ਆਪਣੀ ਇੱਛਾ।" ਯਤੀਮ ਖਾਨਾ ਪਾਲਣ ਪੋਸ਼ਣ ਕਰੇਗਾ।"

ਇਹ ਖਬਰ ਕੱਟੜਵਾਦੀ ਪੂਨੇ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ।

ਉਹਨਾਂ ਨੇ ਇਸ ਦੇ ਜ਼ੁੰਮੇਵਾਰ ਬਾਰੇ ਇਕ ਦੂਜੇ ਨੂੰ ਪੁੱਛਿਆ।

ਇਸ ਦਾ ਅਕਸਰ ਇਹ ਜੁਆਬ ਹੁੰਦਾ, "ਹੋਰ ਕੌਣ ਹੋ ਸਕਦਾ ਹੈ। ਜੋਤੀਬਾ ਤੋਂ ਬਿਨਾਂ। ਉਹ ਖਤਰਨਾਕ ਸ਼ੈਤਾਨ।" ਕੱਟੜਪੰਥੀ ਹਿੰਦੂ ਜੋਤੀਬਾ ਦਾ ਨਾਂ ਸੁਣਦਿਆਂ ਹੀ ਲਾਲ ਪੀਲਾ ਹੋ ਜਾਂਦੇ ਹਨ।

ਕੌੜਾ ਤਜ਼ਰਬਾ : "ਇਹ ਤਾਂ ਅਪਮਾਨ ਹੈ ਜਿਵੇਂ ਉਹ ਇਹ ਵਿਹਾਰ ਕਰ ਰਿਹਾ ਹੈ।(86)

— ਇਸ ਵਾਰ ਜੋਤੀ ਰਾਉ ਨੇ ਕੋਈ ਕਮੇਟੀ ਨਹੀਂ ਬਣਾਈ। ਉਹ ਬਿਨਾਂ ਕਿਸੇ ਸਰਕਾਰੀ ਜਾਂ ਬ੍ਰਾਹਮਣ ਸਾਥੀ ਦੀ ਮਦਦ ਤੋਂ ਇਸ ਯਤੀਮਖਾਨੇ ਨੂੰ ਚਲਾ ਰਿਹਾ ਸੀ। ਉਸ ਦਾ ਕੁੜੀਆਂ ਦੇ ਸਕੂਲ ਚਲਾਉਣ ਦੇ ਅਤੇ ਨੀਵੀਆਂ ਜਾਤਾਂ ਲਈ ਸਕੂਲ, ਬ੍ਰਾਹਮਣਾਂ ਨਾਲ ਭਰੀ ਕਮੇਟੀ ਦੇ ਅਧੀਨ ਚਲਾਉਣ ਦੇ ਤਜ਼ਰਬੇ ਨੇ ਉਸ ਦੀਆਂ ਉਂਗਲਾਂ ਬਾਲ ਦਿੱਤੀਆਂ ਸਨ। ਇਸ ਲਈ ਉਸ ਨੇ ਯਤੀਮਖਾਨੇ ਨੂੰ ਬ੍ਰਾਹਮਣ ਮੈਂਬਰਾਂ ਦੀ ਕਮੇਟੀ ਅਧੀਨ ਚਲਾਉਣ ਤੋਂ ਗੁਰੇਜ ਕੀਤਾ। ਉਹ ਆਦਮੀ ਜੋ ਆਪਣੀਆਂ ਭੈਣਾਂ ਅਤੇ ਮਾਵਾਂ ਨੂੰ ਨਿਰੰਤਰ ਦਿਮਾਗੀ ਤਸੀਹਿਆਂ ਤੋਂ ਨਹੀਂ ਬਚਾ ਸਕੇ, ਉਹ ਸੰਸਥਾ ਦੇ ਮੈਂਬਰ ਬਣਨ ਤੋਂ ਬਿਲਕੁੱਲ ਅਣਫਿੱਟ ਲੋਕ ਹਨ, ਉਸ ਨੇ ਕਿਹਾ।

ਇਉਂ ਜੋਤੀ ਰਾਓ ਅਣਇੱਛਤ ਪਾਪੀਆਂ ਦਾ ਰਖਵਾਲਾ ਬਣ ਗਿਆ। ਯਤੀਮ ਖਾਨੇ ਨੇ ਆਪਣਾ ਨੇਕ ਕੰਮ ਜਾਰੀ ਰੱਖਿਆ।(87)

(ਸ਼ਰਾਧ)

ਜੋਤੀ ਰਾਓ ਨੇ ਆਪਣੇ ਪਿਤਾ ਦਾ ਸ਼ਰਾਧ ਕੀਤਾ। ਪ੍ਰੰਤੂ ਉਵੇਂ ਨਹੀਂ ਜਿਵੇਂ ਬ੍ਰਾਹਮਣਾਂ ਦੇ ਸ਼ਾਸਤਰ ਕਹਿੰਦੇ ਹਨ। ਉਸ ਦਾ ਆਪਣੇ ਬਾਰੇ ਬਜ਼ੁਰਗਾਂ ਦੀ ਭੁੱਖ ਦੂਰ ਕਰਨ ਲਈ ਕਾਵਾਂ ਨੂੰ ਆਟੇ ਦੀਆਂ ਸੇਵੀਆਂ ਜਾਂ ਪਕਵਾਨ ਖੁਆਉਣ ਦਾ ਕੋਈ ਵਿਸ਼ਵਾਸ ਨਹੀਂ ਸੀ। ਇਸ ਤੋਂ ਅੱਡਰਾ ਉਸ ਨੇ ਗਰੀਬ ਅਤੇ ਅਪਾਹਜ ਲੋਕਾਂ ਨੂੰ ਭੋਜਨ ਖੁਆਇਆ। ਕਿਤਾਬਾਂ ਅਤੇ ਰਚਨਾਵਾਂ ਵਿਦਿਆਰਥੀਆਂ ਨੂੰ ਵੰਡੀਆਂ। (88)

**ਸ਼ੋਸ਼ਣ ਤੇ ਭਰਤੀ**

— ਉਸ ਨੇ ਸਰਕਾਰ ਨੂੰ ਸਲਾਹ ਦਿੱਤੀ ਕਿ ਭਰਤੀ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਭ ਸਮਾਜਾਂ ਵਿਚੋਂ ਕਾਮੇ ਚੁਣੇ ਜੇ ਸਰਕਾਰ ਇਨਸਾਫ 'ਤੇ ਖੜ੍ਹੀ ਹੈ ਅਤੇ ਸਭ ਸਮਾਜਾਂ ਦੀ ਭਲਾਈ 'ਤੇ ਖੜ੍ਹੀ ਹੈ ਤਾਂ ਇਸ ਨੂੰ ਮਜ਼ਦੂਰਾਂ ਦੇ ਸ਼ੋਸ਼ਣ ਨੂੰ ਰੋਕਣਾ ਚਾਹੀਦਾ ਹੈ।

ਇਕ ਨਿਰਭੈ ਤੇ ਬੇਦਾਗ ਜ਼ਿੰਦਗੀ ਵਾਲੇ ਚਰਿੱਤਰ ਵਾਲਾ ਆਦਮੀ ਹੀ ਉਹਨਾਂ ਬੁਰਾਈਆਂ ਵਿਰੁੱਧ ਸ਼ੋਰ ਪਾ ਸਕਦਾ ਹੈ, ਜਿਹੜੀਆਂ ਮਜ਼ਦੂਰਾਂ ਦਾ ਸ਼ੋਸ਼ਣ ਕਰਦੀਆਂ ਹਨ।

ਜੋਤੀ ਰਾਓ ਨੇ ਯੂਰਪੀਨ ਅਫਸਰਾਂ 'ਤੇ ਵੀ ਬਰਾਬਰ ਤਨਜ਼ ਨਾਲ ਹਮਲਾ ਕੀਤਾ। ਉਸ ਨੇ ਉਹਨਾਂ ਦੇ ਅਧੀਨ ਕਲਰਕਾਂ ਅਤੇ ਨਿਗਰਾਨਾਂ 'ਤੇ ਹਮਲਾ ਕੀਤਾ। ਇਸ ਲਈ ਨਹੀਂ ਕਿ ਉਹ ਬ੍ਰਾਹਮਣ ਸਨ, ਸਗੋਂ ਇਸ ਲਈ ਕਿ ਉਹ ਭ੍ਰਸ਼ਟਾਚਾਰੀ ਸਨ।(92)

**ਬ੍ਰਾਹਮਣ ਆਰੀਆ (ਯੂਰੇਨੀਅਮ)**

(ਖੋਜ ਦੇ ਆਧਾਰ 'ਤੇ) ਇਸ ਅੱਗ ਲਈ, ਇਸ ਖਿਆਲ 'ਤੇ ਟਿਕ ਗਿਆ ਕਿ ਕੇਵਲ ਬ੍ਰਾਹਮਣ ਹੀ ਆਰੀਆ ਹਨ) ਜਿਨ੍ਹਾਂ ਨੇ ਬੁਰੀ ਤਰ੍ਹਾਂ ਅਤੇ ਜਾਲਮਾਨਾ ਢੰਗਾਂ ਨਾਲ ਕਸ਼ੱਤਰੀਆਂ,ਜੋ ਸ਼ੂਦਰ ਅਤੇ ਅਤੀ ਸ਼ੂਦਰ ਹੀ ਹਨ, ਨੂੰ ਗੁਲਾਮੀ ਅਤੇ (Penuary) ਤੱਕ ਦਬਾ ਲਿਆ।(99)

**ਫੂਲੇ ਤੇ ਸਿਵਾਜੀ**

— ਜੋਤੀ ਰਾਓ ਮਹਾਰਾਸ਼ਟਰ ਦਾ ਪ੍ਰਥਮ ਨੇਤਾ ਅਤੇ ਕਵੀ ਸੀ ਜਿਸ ਨੇ ਸ਼ਿਵਾ ਜੀ ਦੇ ਬਰਤਾਨਵੀ ਰਾਜ ਵਿੱਚ ਸ਼ਿਵਾ ਜੀ ਦੀ ਬਹਾਦਰੀ ਦੇ ਗੀਤ ਗਾਏ, ਜਿਸ ਨੂੰ ਆਧੁਨਿਕ ਭਾਰਤ ਦੇ ਇਤਿਹਾਸ ਵਿਚ ਹਿੰਮਤ, ਸਵੈਮਾਨ, ਦੇਸ ਭਗਤ ਅਤੇ ਨਾਇਕਤਾ ਦੇ ਪ੍ਰਤੀਕ ਵਜੋਂ ਜਾਣਿਆ ਗਿਆ। ਇਕ ਮੁਕਤੀ ਦਾਤਾ ਅਤੇ ਇਕ ਸਾਮਰਾਜ ਦਾ ਘਾੜਾ ਜੋ ਭਾਰਤੀ ਦੇਸ ਭਗਤਾਂ ਅਤੇ ਕ੍ਰਾਂਤੀਕਾਰੀਆਂ ਲਈ ਇਕ ਵੱਡੀ ਪ੍ਰੇਰਨਾ ਦਾ ਸਰੋਤ ਬਣਿਆ।

.... ਜੋਤੀ ਰਾਓ ਆਪਣੀ ਪੀੜ੍ਹੀ ਦਾ ਪ੍ਰਥਮ ਨੇਤਾ ਸੀ ਜਿਸ ਨੇ ਸ਼ਿਵਾਜੀ ਦੀ ਪ੍ਰਾਪਤੀਆਂ ਵੱਲ ਮਹਾਰਾਸ਼ਟਰ ਦਾ ਧਿਆਨ ਖਿੱਚਿਆ।(102)

**ਜੋਤੀ ਰਾਓ ਫੂਲੇ ਦਾ ਅਸਲ ਉਦੇਸ਼**

ਜੋਤੀ ਰਾਓ ਸਮਾਜਿਕ ਸੁਧਾਰ ਦੀ ਲਹਿਰ ਲਈ ਭੂਮੀ ਤਿਆਰ ਕਰ ਰਿਹਾ ਸੀ। ਇਸ ਖਿਆਲ ਨਾਲ ਕਿ ਨੀਵੀਆਂ ਜਾਤੀਆਂ ਨੂੰ ਅਗਿਆਨਤਾ, ਈਰਖਾ, ਅਨਪੜ੍ਹਤਾ ਅਤੇ ਜਾਤੀ ਸੋਚ ਅਤੇ ਬ੍ਰਾਹਮਣਵਾਦ ਦੇ ਮਜ਼ਬੂਤ ਭੂਤ ਤੋਂ ਮੁਕਤ ਕੀਤਾ ਜਾ ਸਕੇ।

..... ਉਹ ਬ੍ਰਾਹਮਣਵਾਦ ਵਿਚ ਅਵਤਾਰਵਾਦ ਦੇ ਸਿਧਾਂਤ ਨੂੰ ਖਤਮ ਕਰਨਾ ਚਾਹੁੰਦਾ ਸੀ।

ਆਪਣੇ **ਘੋਸ਼ਣਾ ਪੱਤਰ** ਦੇ ਅਗਲੇ ਭਾਗ ਵਿਚ (ਉਸ ਨੇ ਆਪਣੀ ਇਸ ਭਾਵਨਾ ਦਾ ਪ੍ਰਗਟਾਵਾ ਕੀਤਾ) ਇਸ ਤਰ੍ਹਾਂ ਕਿ ਉਹ ਕਿਸੇ ਵੀ ਅਜਿਹੇ ਆਦਮੀ ਨਾਲ ਆਪਣੇ ਪਰਵਾਰ ਦੇ ਮੈਂਬਰਾਂ ਵਜੋਂ ਖਾਣਾ ਖਾਣ ਲਈ ਤਿਆਰ ਹੈ ਜੇ ਉਸ ਨੂੰ ਇਹ ਯਕੀਨ ਹੋ ਜਾਵੇ ਕਿ ਉਹ ਨੇਕ ਜ਼ਿੰਦਗੀ ਜਿਉਂਦਾ ਹੈ, (ਇਕ) ਕਰਤਾਰ ਵਿੱਚ ਵਿਸ਼ਵਾਸ ਰੱਖਦਾ ਹੈ ਅਤੇ ਇਮਾਨਦਾਰ ਜੀਵਨ 'ਤੇ ਚੱਲਦਾ ਹੈ। ਜੋਤੀ ਰਾਓ ਨੇ ਐਲਾਨਿਆ ਕਿ ਉਸ ਨੇ ਖੁਦ ਨੇ ਬ੍ਰਾਹਮਣਾਂ ਦੇ ਗ੍ਰੰਥਾਂ ਦੁਆਰਾ ਕਸੀਆਂ ਜੰਜੀਰਾਂ ਤੋੜੀਆਂ ਹਨ, ਗੁਲਾਮੀ ਦੀ ਜੇਲ੍ਹ ਵਿਚੋਂ ਨਿਕਲਣ ਵਾਸਤੇ।ਉਸ ਨੇ ਬ੍ਰਾਹਮਣਵਾਦ ਦੇ ਸਭ ਗ੍ਰੰਥਾਂ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ ਜਿਨ੍ਹਾਂ ਨੇ ਸ਼ੂਦਰਾਂ ਦੇ ਗੁਲਾਮ ਬਣਾਇਆ ਨੂੰ ਨਕਾਰਿਆ। ਉਸ ਨੇ ਕਿਹਾ ਕਿ ਉਹ ਸਭ ਜੋ ਉਸ ਨਾਲ ਆਪਣੇ ਬਰਾਬਰ ਮੰਨ ਕੇ ਵਰਤਾ ਕਰਦੇ ਹਨ, ਉਸ ਦੇ ਭਰਾ ਹਨ। ਭਾਵੇਂ ਉਹ ਦੂਜੇ ਦੇਸਾਂ ਦੇ ਵੀ ਹੋਣ।(111)

— ਬ੍ਰਾਹਮਣਾਂ ਨੇ ਭਾਰਤ 'ਤੇ ਹਮਲਾ ਕੀਤਾ।..... ਉਹਨਾਂ ਨੇ ਕਸ਼ੱਤਰੀਆ (ਭਾਵ ਮੂਲ ਵਾਸੀ ਆਸੁਰਾਂ) ਨਾਲ ਲੜਾਈ ਕੀਤੀ ਜੋ ਹੁਣ ਸ਼ੂਦਰ ਅਤੀ ਸ਼ੂਦਰ ਹਨ। ਕਸ਼ੱਤਰੀ ਸੱਚਮੁੱਚ ਮਜ਼ਬੂਤ ਬਹਾਦਰ ਲੋਕ ਸਨ। ਜਿਨ੍ਹਾਂ ਨੇ ਆਰੀਅਨ ਹਮਲਾਵਰਾਂ ਨੂੰ ਜ਼ੋਰਦਾਰ ਰੋਕ ਦਿੱਤੀ ਪ੍ਰੰਤੂ ਹਾਰ ਗਏ।ਉਹਨਾਂ ਦਾ ਵਧੀਆ, ਪਿਆਰਾ, ਸ਼ਕਤੀਸ਼ਾਲੀ, ਨਿਆਂ ਭਰਪੂਰ ਬਹਾਦਰ ਅਤੇ ਸ਼ਕਤੀਸ਼ਾਲੀ ਰਾਜਾ ਸੀ ਬਾਲੀ। ਜਿਸ ਦਾ ਰਾਜ ਹਿਮਾਲਿਆ ਤੋਂ ਸੀਲੋਨ ਤੱਕ ਫੈਲਿਆ ਹੋਇਆ ਸੀ।(113) ਗੈਰ ਬ੍ਰਾਹਮਣ ਅੱਜ ਵੀ ਬਲੀਰਾਜ ਦੇ ਦਿਨਾਂ ਨੂੰ ਚੇਤੇ ਕਰਦੇ ਹਨ ਕਿ ਸਭ ਮੁਸ਼ਕਿਲਾਂ ਤੇ ਮੁਸੀਬਤਾਂ ਖਤਮ ਹੋਣ, ਬਲੀ ਰਾਜ ਆਵੇ।"

(ਨੋਟ : ਪੰਜਾਬੀ ਵਿਚ ਉਸ ਕਹਾਵਤ ਨੇ ਇਹ ਰੂਪ ਧਾਰਨ ਕੀਤਾ, "ਆ ਦਲਿੱਦਰਰ ਜਾ ਦਲਿੱਤਰ ਦਲਿਤਰ ਦੀ ਜੜ੍ਹ ਚੁੱਲੇ ਪਾ।ਜੋ ਬਲਦੀ ਲੋਹੜੀ ਵਿਚ ਤਿਲ ਸੁੱਟ ਕੇ ਬਜ਼ੁਰਗ ਬੋਲਦੇ ਸਨ।

.... ਜੋਤੀ ਰਾਓ ਅਨੁਸਾਰ ਸ਼ੂਦਰ ਅਤੇ ਅਤੀ ਸ਼ੂਦਰ ਇਕ ਨਸਲ ਸਨ, ਕਿਉਂਕਿ ਇਹਨਾਂ ਨੇ ਬ੍ਰਾਹਮਣ ਦਾ ਸਖਤੀ ਨਾਲ ਵਿਰੋਧ ਕੀਤਾ।

.... ਜੋਤੀ ਰਾਓ ਨੇ ਇਸ ਲਈ ਮਨੂੰ ਸਿਮਰਤੀ ਨੂੰ ਇਕ ਪਵਿੱਤਰ ਕਿਤਾਬ ਹੋਣ ਤੋਂ ਨਕਾਰਿਆ।(114)

— ਭਾਵੇਂ ਉਸ ਪਾਸ ਬਣਾਉਣ ਦੀ ਸਮਰੱਥਾ ਵੀ ਹੋਵੇ ਕੋਈ ਸ਼ੂਦਰ ਧਨ ਨਹੀਂ ਜੋੜ ਸਕਦਾ।

— ਬ੍ਰਾਹਮਣ ਨੇ ਨੀਵੀਆਂ ਜਮਾਤਾਂ (ਜਾਤਾਂ) ਨੂੰ ਇਕ ਪੁਜਾਰੀ ਪਰੋਹਿਤ ਦੀ ਤਾਕਤ ਕਾਰਨ ਹੀ ਨਹੀਂ, ਇਕ ਸਰਕਾਰੀ ਅਫਸਰ ਦੀ ਹੈਸੀਅਤ ਨਾਲ ਵੀ ਤਬਾਹ ਕੀਤਾ ਕਿਉਂਕਿ ਬ੍ਰਾਹਮਣਾਂ ਨੇ ਸਭ ਲਾਹੇਵੰਦ ਅਸਾਮੀਆਂ ਉੱਪਰ ਆਪਣੀ ਚੌਧਰ ਜਮ੍ਹਾ ਲਈ ਸੀ।

ਉਹ ਮਾਲਕ ਸੀ, ਇਕ ਰਾਜਾ, ਪਿੰਡ ਦਾ ਜੱਦੀ ਪੁਸ਼ਤੀ ਲੇਖਾਕਾਰ, ਪਿੰਡ ਦਾ ਪੁਲਸੀਆ, ਪਾਟਿਲ ਮੁਖੀਆ ਉਸ ਦੇ ਹੱਥ ਸੀ। ਉਹ ਉਹਨਾਂ ਦੀਆਂ ਮੁਸ਼ਕਿਲਾਂ ਸਮੇਂ ਸ਼ਾਹੂਕਾਰ ਸੀ। ਉਹ ਉਹਨਾਂ ਨੂੰ ਕੰਨਾਂ ਰਾਹੀਂ (ਭਾਵ ਕੰਨਾਂ ਤੱਕ ਗੱਲ ਪੁਚਾ ਕੇ) ਉਹਨਾਂ ਵਿਚ ਮੁਸੀਬਤ ਪੈਦਾ ਕਰਕੇ, ਮਰਜੀ ਦੇ ਬੰਦੇ ਬਣਕੇ ਰੱਖਦਾ ਸੀ। ਇਕ ਅਮਲਾਦਾਰ ਦੀ ਹੈਸੀਅਤ ਅਤੇ ਨਿਰਮਾਣ ਵਿਭਾਗ ਦੇ ਨਿਗਰਾਨ ਵਜੋਂ ਮਾਲ ਅਫਸਰ ਵਜੋਂ ਅਤੇ ਲੋਕ ਨਿਰਮਾਣ ਵਿਭਾਗ ਦੇ ਅਫਸਰ ਵਜੋਂ ਉਹ ਉੱਥੇ ਮੌਜੂਦ ਸੀ, ਉਸ ਦੀ ਇੱਕ ਕੁਲਕਰਨੀ ਦੀ, ਇਕ ਵਕੀਲ ਦੀ

ਇਕ ਸ਼ਾਹੂਕਾਰ ਦੀ ਕੜੀ ਵਜੋਂ ਜੋ ਸਭ ਬ੍ਰਾਹਮਣ ਹੀ ਹੁੰਦੇ ਸਨ।(116)

— ਉਸ ਨੇ ਦੇਖਿਆ ਕਿ "ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਬ੍ਰਾਹਮਣ, ਆਪਣੀ ਬਣਾਈ ਉੱਚੀ ਪੌੜੀ ਦੇ ਟੰਬੇ ਤੋਂ ਉੱਤਰ ਕੇ, ਆਪਣੇ ਕੁਣਬੀ ਅਤੇ ਨੀਵੀਂ ਜਾਤ ਭਰਾਵਾਂ ਨੂੰ, ਬਰਾਬਰੀ ਦੇ ਅਧਾਰ 'ਤੇ ਸੰਘਰਸ਼ ਕੀਤੇ ਬਿਨਾਂ, ਨਹੀਂ ਮਿਲੇਗਾ। ਇੱਥੋਂ ਤੱਕ ਕਿ ਕੋਈ ਪੜ੍ਹਿਆ-ਲਿਖਿਆ ਬ੍ਰਾਹਮਣ ਜਿਸ ਨੂੰ ਆਪਣੀ ਸਹੀ ਸਥਿਤੀ ਦਾ ਪਤਾ ਹੈ, ਕਿ ਉਹ ਏਥੇ ਕਿਵੇਂ ਪਹੁੰਚਿਆ ਹੈ ਆਪਣੇ ਬਜ਼ੁਰਗਾਂ ਦੀਆਂ ਵਧੀਕੀਆਂ (ਗਲਤੀਆਂ) ਮੰਨਣ ਲਈ ਤਿਆਰ ਨਹੀਂ ਹੋਵੇਗਾ ਤੇ ਨਾ ਆਪਣੀ ਉੱਚਤਾ ਦੇ ਲੰਬੇ ਸਮੇਂ ਦੇ ਝੂਠੇ ਖਿਆਲਾਂ ਨੂੰ, ਇੱਛਾ ਨਾਲ ਛੱਡੇਗਾ। ਵਰਤਮਾਨ ਸਮੇਂ ਕੋਈ ਇਕ ਵੀ ਫਰਜ਼ ਨੂੰ ਪਛਾਣਦਿਆਂ, ਅਜਿਹਾ ਕਰਨ ਦੀ ਨੈਤਿਕ ਹਿੰਮਤ ਨਹੀਂ ਰੱਖਦਾ। ਇਕ ਸਮਾਜ ਦੂਜੇ ਨਾਲ ਵਿਤਕਰਾ ਕਰਨ ਅਤੇ ਉਸ ਨੂੰ ਨੀਵਾਂਕਰਨ ਕਾਰਨ ਸ਼ੂਦਰਾਂ ਦੀ ਹਾਲਤ ਅਬਦਲ ਰਹੇਗੀ ਤੇ ਭਾਰਤ ਕਦੀ ਵੀ ਖੁਸ਼ਹਾਲੀ ਅਤੇ ਮਹਾਨਤਾ ਤੱਕ ਨਹੀਂ ਜਾਵੇਗਾ।(117)

— ਪ੍ਰਬੰਧਨ ਵਿਚ ਬ੍ਰਾਹਮਣਾਂ ਦੀ Virtual ਅਜਾਰਾਦਾਰੀ ਨੂੰ ਖਤਮ ਕਰਨ ਦੀ ਮੰਗ ਕਰਦਿਆਂ, ਉਸ ਨੇ ਦੂਜੀਆਂ ਜਮਾਤਾਂ ਵਿਚੋਂ ਉਮੀਦਵਾਰਾਂ ਦੀ ਭਰਤੀ ਦੀ ਵਕਾਲਤ ਕੀਤੀ। ਉਸਨੇ ਸਲਾਹ ਦਿੱਤੀ ਕਿ ਨੀਵੀਆਂ ਜਾਤੀਆਂ ਵਿਚੋਂ ਉਮੀਦਵਾਰ ਚੁਣੇ ਜਾਣੇ, ਸਿਖਾਏ ਅਤੇ ਨਿਯੁਕਤ ਕੀਤੇ ਜਾਣੇ ਚਾਹੀਦੇ ਹਨ, ਕੁਲਕਰਨੀਆਂ, ਪਾਟਿਲਾਂ ਅਤੇ ਅਧਿਆਪਕਾਂ ਦੀਆਂ ਅਸਾਮੀਆਂ ਉੱਤੇ।(117-18)

(1881-82) ਇਹ ਸੱਚਾਈ ਸੀ ਕਿ 1881-82 ਤੱਕ ਬੰਬੇ ਪ੍ਰੈਜੀਡੈਂਸੀ ਵਿਚ ਕਿਸੇ ਹਾਈ ਸਕੂਲ ਜਾਂ ਕਾਲਜ ਵਿਚ ਅਤੀ ਸ਼ੂਦਰਾਂ ਦਾ ਇਕ ਵੀ ਵਿਦਿਆਰਥੀ ਨਹੀਂ ਸੀ। ਉਸ ਨੇ ਇਹ ਵੀ ਮੰਗ ਕੀਤੀ ਕਿ ਪਿੰਡਾਂ ਵਿੱਚ ਸਕੂਲ ਸਥਾਪਤ ਕੀਤੇ ਜਾਣ। ਬ੍ਰਾਹਮਣ ਅਧਿਆਪਕਾਂ ਤੋਂ ਬਿਨਾਂ, ਉਹ ਜਾਤਾਂ ਨੀਵੀਂ ਜਾਤੀ ਦੇ ਬੱਚਿਆਂ ਨੂੰ ਹੌਸਲਾ ਤੋੜਦੇ ਹਨ ਜਾਂ ਸਕੂਲ ਛੱਡ ਜਾਣ ਲਈ ਡਰਾਉਂਦੇ ਹਨ। (118)

(ਨੋਟ : ਜੋਤੀ ਰਾਓ ਫੂਲੇ ਨੇ ਸਵਿੱਤਰੀ ਬਾਈ ਫੂਲੇ ਦੇ 1848 ਤੋਂ 1882 ਤੱਕ ਦੇ ਸੰਘਰਸ਼ ਦਾ ਕੋਈ ਬੇਹਤਰ ਨਤੀਜਾ ਇਸ ਕਰਕੇ ਨਾ ਨਿਕਲਿਆ, ਕਿਉਂਕਿ ਬਹੁਗਿਣਤੀ ਅਧਿਆਪਕ ਬ੍ਰਾਹਮਣ ਸਨ, ਜੋ ਨਾ ਤਾਂ ਨੀਵੀਆਂ ਜਾਤਾਂ ਪ੍ਰਥੀ ਹਮਦਰਦ ਸਨ, ਨਾ ਆਪਣੀ ਉਚਿਤਾ ਨੂੰ ਛੱਡਦੇ ਸਨ ਨਾ ਇਸ ਖਿਆਲ ਨੂੰ ਕਿ ਇਹ ਪੜ੍ਹ ਕੇ, ਬ੍ਰਾਹਮਣਾਂ ਲਈ ਮੁਸੀਬਤ ਬਣਨਗੇ। ਇਸ ਤੋਂ ਵੱਧ ਉਹ ਮਨੂੰ ਧਰਮ ਦੇ ਅਨੁਯਾਈ ਸਨ ਤੇ ਧਰਮ ਗ੍ਰੰਥਾਂ ਅਨੁਸਾਰ ਜੀਵਨ ਜਿਉਂਦੇ ਸਨ। ਸਰਕਾਰੀ ਪ੍ਰਬੰਧਾਂ ਵਿੱਚ ਪਿੰਡ ਪ੍ਰਬੰਧਾਂ ਵਿਚ, ਸੰਗਠਿਤ ਗੁੱਟਾਂ ਵਿਚ, ਜਾਤੀਵਾਦੀ ਹੋਣ ਕਾਰਨ ਉਹ ਨੀਵਿਆਂ ਲਈ ਕੋਈ ਰਸਤਾ ਨਹੀਂ ਸੀ ਖੁੱਲ੍ਹਣ ਦਿੰਦੇ। ਉਹਨਾਂ ਨੇ ਕੱਟੜਪੰਥੀ ਬ੍ਰਾਹਮਣਾਂ ਦੀ ਸੋਚ ਦਾ ਮੁਕਾਬਲਾ ਨਾ ਕਰਕੇ, ਮਨੂੰਵਾਦੀ ਵਿਵਸਥਾ ਨੂੰ ਕਾਇਮ ਰੱਖਿਆ। ਤੇ ਜੋਤੀ ਰਾਓ ਫੂਲੇ ਦੇ 30 ਸਾਲ ਦੇ ਸੰਘਰਸ਼ ਦਾ ਵੀ ਕੋਈ ਖਾਸ ਨਤੀਜਾ ਨਹੀਂ ਨਿਕਲਣ ਦਿੱਤਾ ਜਿਵੇਂ ਕਿ 1881-82 ਤੱਕ ਕੋਈ ਅਛੂਤ ਹਾਈ ਸਕੂਲ ਜਾਂ ਕਾਲਜ ਤੱਕ ਨਹੀਂ ਜਾ ਸਕਿਆ, ਕਹੋ ਕਿ ਜਾਣ ਨਹੀਂ ਦਿੱਤਾ ਗਿਆ। ਸਾਡਾ ਮੰਨਣਾ ਹੈ ਕਿ ਜੇ ਡਾ. ਅੰਬੇਡਕਰ ਸੰਵਿਧਾਨਕ ਰਾਖਵੇਂਕਰਨ ਦਾ ਪ੍ਰਬੰਧ ਨਾ ਕਰਦੇ ਤਾਂ ਅੱਜ ਆਜ਼ਾਦੀ ਉਪਰੰਤ ਵੀ ਸਥਿਤੀ ਬਹੁਤੀ ਬਦਲੀ ਨਜ਼ਰ ਨਹੀਂ ਸੀ ਆਉਣੀ। ਜੋਤੀ ਰਾਓ ਦੇ ਸੰਘਰਸ਼ ਨੇ ਹੀ ਸ਼ਾਹੂ ਮਹਾਰਾਜ ਤੇ ਫਿਰ ਡਾ. ਅੰਬੇਡਕਰ ਵਰਗੇ ਯੁੱਗ ਪੁਰਸ਼ ਪੈਦਾ ਕੀਤੇ ਜਿਨ੍ਹਾਂ ਕਰਕੇ ਜਿਨ੍ਹਾਂ ਕੁ ਹੈ ਭਾਰਤੀ ਸਮਾਜ ਵਿਚ ਤਬਦੀਲੀਆਂ ਦਿਸ ਰਹੀਆਂ ਹਨ : ਲੇਖਕ)

**(ਪੱਤਰਕਾਰੀ)**

— ਇਹ ਉਸ ਦਾ ਪੱਕਾ ਵਿਸ਼ਵਾਸ ਸੀ ਕਿ 'ਪੱਤਰਕਾਰੀ' ਜਿਸ ਨੂੰ ਬ੍ਰਾਹਮਣ ਹੀ ਚਲਾਉਂਦੇ ਹਨ ਬ੍ਰਾਹਮਣਾਂ ਦੇ ਕਾਲੇ ਕਾਰਨਾਮਿਆਂ ਨੂੰ ਪੇਸ਼ ਕਰਕੇ, ਨੀਵੀਆਂ ਜਮਾਤਾਂ ਦੀ ਮਦਦ ਨਹੀਂ ਕਰੇਗੀ।(118)

**ਵੇਦ ਬ੍ਰਹਮਾਂ ਤੇ ਬ੍ਰਾਹਮਣ**

— ਜੋਤੀ ਰਾਓ ਦਾ ਵਿਸ਼ਵਾਸ ਸੀ ਕਿ ਵੇਦ ਈਸ਼ਵਰ ਕਿਰਤ ਨਹੀਂ ਹਨ। ਇਹ ਮਨੁੱਖ ਦੁਆਰਾ ਬਣਾਏ ਹਨ। ਵੇਦਾਂ ਨੇ ਸਮਾਜ ਦੀ ਵੰਡ ਕੀਤੀ। ਇਸ ਸਿਧਾਂਤ ਨਾਲ ਕਿ ਬ੍ਰਾਹਮਣ ਬ੍ਰਹਮਾਂ ਦੇ ਮੂੰਹ 'ਚੋਂ ਨਿਕਲੇ ਹਨ ਕਸ਼ੱਤਰੀ ਭੁਜਾਵਾਂ ਵਿਚੋਂ, ਸ਼ੂਦਰ ਪੈਰਾਂ 'ਚੋਂ galling ਇੱਕ ਅਤੇ flagrant ਮਿਥਿਆ ਹੈ।

...... ਉਸ ਨੇ ਮਨੂੰ ਸਿਮਰਤੀ ਨੂੰ ਇਕ ਅਪਵਿੱਤਰ ਪੁਸਤਕ ਵਜੋਂ ਨਕਾਰਿਆ ਜਿਸ ਨੇ ਸ਼ੂਦਰਾਂ ਦੀ ਗੁਲਾਮੀ ਦੀ ਵਿਵਸਥਾ ਘੜੀ।

**(ਭਗਵਾਨ ਬੁੱਧ)**

ਹੋਰ ਕੁਝ ਨਹੀਂ ਉਸ ਪਾਸ ਬੁੱਧ ਦੀ ਸ਼ਕਤੀਸ਼ਾਲੀ ਸ਼ਖਸੀਅਤ ਲਈ ਉਸਤਤ ਸੀ।

**ਗਊ ਮਾਸ ਵਰਜਣ**

ਬ੍ਰਾਹਮਣਾਂ ਨੇ ਆਪਣੀ ਉਚਤਾ ਸਥਾਪਤ ਕਰਨ ਲਈ ਮੁੜ ਤੋਂ, ਗਊ ਮਾਸ ਖਾਣਾ ਤੇ ਸ਼ਰਾਬ ਪੀਣਾ ਬੰਦ ਕੀਤਾ ਅਤੇ ਬੁੱਧ ਦੇ ਕੁਝ ਖਿਆਲਾਂ ਨੂੰ ਆਪਣੇ ਅੰਦਰ ਲਿਆਂਦਾ। ਉਹਨਾਂ ਨੇ ਆਪਣੇ ਪਵਿੱਤਰ ਕੰਮਾਂ ਦੀ ਮੁੜ ਸਿਰਜਣਾ ਕੀਤੀ ਅਤੇ ਜਾਲਮਾਨਾਂ ਤਰੀਕੇ ਨਾਲ, ਬੁੱਧ ਦੇ ਪੈਰੋਕਾਰਾਂ ਦਾ ਘਾਣ ਕਰਕੇ, ਬੁੱਧ ਮੱਤ ਨੂੰ ਮਾਤ ਦਿੱਤੀ।(119)

**(ਪੜ੍ਹ ਜਾਵੋ)**

— ਆਪਣੀ ਪੁਸਤਕ ਰਾਹੀਂ ਉਸ ਨੇ ਇਹ ਸੰਦੇਸ਼ ਦਿੱਤਾ ਕਿ ਸ਼ੂਦਰਾਂ-ਅਤੀ ਸ਼ੂਦਰਾਂ ਨੂੰ (ਗੈਰ ਬ੍ਰਾਹਮਣਾਂ ਮੂਲ ਵਾਸੀਆਂ) ਜਦੋਂ ਤੱਕ ਅੰਗਰੇਜ਼ਾਂ ਦਾ ਰਾਜ ਹੈ ਆਪਣੇ-ਆਪ ਨੂੰ ਸਿੱਖਿਅਤ ਬਣਾ ਲੈਣਾ ਚਾਹੀਦਾ ਹੈ।

ਇਹ ਕੋਈ ਯਕੀਨੀ ਨਹੀਂ ਕਿ ਕਦੋਂ ਤੱਕ ਇਹ ਰਾਜ ਚੱਲੇਗਾ। ਪ੍ਰੰਤੂ ਅੱਜ ਦੇ ਸਮੇਂ ਵਿਚ ਉਹਨਾਂ ਸਭ ਨੂੰ ਪੜ੍ਹ ਲਿਖ ਕੇ ਆਪਣੀ ਆਜ਼ਾਦੀ, ਬਰਾਬਰੀ ਅਤੇ ਭਾਈਬੰਦੀ ਲਈ ਲੜਾਈ ਲਈ ਤਿਆਰ ਕਰਨਾ ਚਾਹੀਦਾ ਅਗਿਆਨਤਾ ਅਤੇ ਈਰਖਾਵਾਂ ਨੂੰ ਤਿਆਗ ਕੇ, ਬ੍ਰਾਹਮਣਾਂ ਦੁਆਰਾ ਉਹਨਾਂ ਦੇ ਗਿਰਦ ਕੱਸੇ ਗੁਲਾਮੀ ਦੇ ਵਲਾਂ ਨੂੰ ਤਬਾਹ ਕਰਕੇ। ਇਹ ਈਸ਼ਵਰ ਦੀ ਇੱਛਾ ਹੈ, ਉਸ ਨੇ ਕਿਹਾ ਕਿ ਨਾਨਾ ਸਾਹਿਬ ਪੇਸ਼ਵਾ, 1857 ਦੀ ਬਗਾਵਤ ਵਿਚ ਹਾਰ ਖਾ ਗਿਆ।(119)

— ਜੋਤੀ ਰਾਓ ਦਾ ਪੱਕਾ ਵਿਚਾਰ ਸੀ ਕਿ ਭਾਰਤ ਦਾ ਪੁਰਾਤਨ ਇਤਿਹਾਸ ਬ੍ਰਾਹਮਣਾਂ ਅਤੇ ਗੈਰ ਬ੍ਰਾਹਮਣਾਂ ਵਿਚਕਾਰ ਸੰਘਰਸ਼/ਲੜਾਈਆਂ ਦਾ ਇਤਿਹਾਸ ਹੈ।(120)

**(ਸੰਗਠਨ ਦੀ ਜ਼ਰੂਰਤ)**

— ਬ੍ਰਾਹਮਣਵਾਦੀ ਜਕੜ ਵਿਰੁੱਧ ਮਹਾਰਾਸ਼ਟਰ ਵਿਚ ਆਪਣੀ ਆਜ਼ਾਦੀ ਦਾ ਸੰਘਰਸ਼ ਵਿੱਢਣ ਦੀ ਸੋਚ ਜੋਤੀ ਰਾਓ ਨੇ ਉਣੀ। ਜੋਤੀ ਰਾਓ ਵਰਗੇ ਕ੍ਰਾਂਤੀਕਾਰੀ ਨੇ ਇਕ ਸੰਗਠਨ/ਸੰਸਥਾ ਦੀ ਜ਼ਰੂਰਤ ਮਹਿਸੂਸ ਕੀਤੀ। ਇਕ authoritative credo ਅਤੇ ਆਪਣੇ ਖਿਆਲਾਂ ਦੇ ਪ੍ਰਕਾਰ ਲਈ ਇਕ ਮੰਚ।

ਪਿਛਲੇ ਪੰਦਰਾਂ ਵਰ੍ਹਿਆਂ ਵਿਚ ਉਹ ਆਪਣੇ ਖਿਅਲਾਂ ਦਾ ਪ੍ਰਚਾਰ ਜਨਤਕ ਸਭਾਵਾਂ ਵਿਚ ਵਰਕੀਆਂ ਦੁਵਰਕੀਆ ਅਤੇ ਕਿਤਾਬਚਿਆਂ ਰਾਹੀਂ ਕਰਦਾ ਆਇਆ ਸੀ। ਵਿੱਦਿਆ ਦਾ ਮਹੱਤਵ ਅਤੇ ਨੀਵੀਂਆਂ ਜਾਤੀਆਂ ਨੂੰ, ਸਿੱਖਿਆ ਗ੍ਰਹਿਣ ਕਰਨ ਦੀ ਪ੍ਰੇਰਨਾ ਕਰਨ ਦਾ ਕੰਮ, ਬੁਰੀਆਂ ਰਸਮਾਂ ਵਿਚੋਂ, ਕਮੀਨੀਆਂ ਈਰਖਾਵਾਂ ਅਤੇ ਬ੍ਰਾਹਮਣਾਂ ਦੁਆਰਾ ਈਸ਼ਵਰ ਦੇ ਨਾਂ ’ਤੇ ਉਹਨਾਂ ਤੇ ਥੋਪੀਆਂ Wily-Precepts ਤੇ ਉਹਨਾਂ ਦੇ ਧਾਰਮਿਕ ਅਡੰਬਰ ਤੋਂ ਆਪਣੇ-ਆਪ ਨੂੰ ਮੁਕਤ ਕਰਨ ਦਾ ਕੰਮ, ਜਨਤਕ ਮੀਟਿੰਗਾਂ, ਵਰਕੀਆਂ ਦੁਵਰਕੀਆਂ ਅੇਤ ਕਿਤਾਬਚਿਆਂ ਰਾਹੀਂ ਕੀਤਾ।

— ਜੋਤੀ ਰਾਓ ਨੇ ਉਹਨਾਂ ਦੇ ਮਨਾਂ ਨੂੰ ਛੇੜਿਆ ਕਿ ਉਹਨਾਂ ਦੀ ਗੁਲਾਮੀ, ਜਨਮ ਤੋਂ ਨਹੀਂ ਹੈ।... ਕਿਸਾਨਾਂ ਤੇ ਮਿਹਨਤਕਸ਼ਾਂ ਵਿਚ ਸਵੈਮਾਨ ਦੀ ਜਾਗ੍ਰਿਤੀ ਦੁਆਰਾ ਉਸ ਨੇ ਗਰੀਬੀ ਅਤੇ ਸਮਾਜਿਕ ਅਨਿਆਂ, ਧੱਕੇਸ਼ਾਹ, ਅਨਿਆਈ ਤੇ ਗੈਰ ਮਨੁੱਖੀ ਹਿੰਦੂ ਪੁਜਾਰੀਵਾਦ ਅਤੇ ਜਾਤੀ ਪ੍ਰਬੰਧ ਵਿਰੁੱਧ ਉਹਨਾਂ ਨੂੰ ਖੜ੍ਹੇ ਹੋਣ ਦਾ ਹੌਸਲਾ ਦਿੱਤਾ। ਉਸ ਨੇ ਉਹਨਾਂ ਨੂੰ ਨਵੇਂ ਵਿਚਾਰਾਂ, ਮਨੁੱਖੀ ਸ਼ਾਨ, ਬਰਾਬਰੀ ਅਤੇ ਸਵੈਮੁਕਤੀ ਦੇ ਖਿਆਲਾਂ ਨਾਲ ਲੈਸ ਕੀਤਾ।

.... ਜੋਤੀ ਰਾਓ ਨੇ ਹੁਣ ਆਪਣੇ ਪੈਰੋਕਾਰਾਂ ਅਤੇ ਕਾਰਜ ਕਰਤਾਵਾਂ ਨੂੰ ਸੰਗਠਿਤ ਕਰਨਾ ਚਾਹਿਆ ਤਾਂ ਜੋ ਉਹ ਉਸ ਦੇ ਤਰਕ ਭਰਪੂਰ ਖਿਆਲਾਂ ਨੂੰ ਉਹ ਪ੍ਰਚਾਰਨ ਅਤੇ ਅਮਲ ਵਿਚ ਲਿਆਉਣ।

.... ਉਸ ਨੇ ਅਤੀ ਸ਼ੂਦਰਾਂ ਨੂੰ ਸ਼ੂਦਰਾਂ ਦੇ ਬਰਾਬਰ ਲਿਆਉਣ ਦੇ ਸਖਤ ਯਤਨ ਕੀਤੇ।

**ਸੱਤਿਆ ਸੋਧਕ ਸਮਾਜ 1873**

..... ਗੁਆਚੇ ਅਧਿਕਾਰ ਸੰਘਰਸ਼ ਬਿਨਾਂ ਨਹੀਂ ਮਿਲਦੇ। ਜੋਤੀ ਰਾਓ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਉਤਲੀਆਂ ਜਾਤੀਆਂ ਖਾਸ ਤੌਰ ’ਤੇ ਬ੍ਰਾਹਮਣ ਗੈਰ ਹਮਦਰਦ ਰਹਿਣਗੇ, ਸਗੋਂ ਅਸਹਿਨਸ਼ੀਲ ਕਿਉਂਕਿ ਸਨਾਤਨੀ ਇੱਛਾਵਾਂ ਦੀ ਆਪਣੀਆਂ ਸਹੂਲਤਾਂ, ਰੁਤਬੇ ਅਤੇ ਤਾਕਤ ਨੂੰ ਸੌਖ ਨਾਲ ਨਹੀਂ ਛੱਡਣਗੇ। ਰਾਜਨੀਤਿਕ ਅਧਿਕਾਰਾਂ ਦੀ ਪ੍ਰਾਪਤੀ ਦਾ ਸੁਆਲ ਉਦੋਂ ਤੱਕ ਨਹੀਂ ਬਣਦਾ ਕਿਉਂਕਿ ਉਹਨਾਂ ਪਾਸ ਨਾ ਕੋਈ ਤਾਕਤ ਹੈ ਜ਼ੋਰ ਹੈ ਤੇ ਨਾ ਆਪਣੇ ਮਗਰ ਕੋਈ ਸੰਗਠਨ। ਇਸ ਲਈ ਉਸ ਨੇ ਆਪਣੇ ਖਿਆਲਾਂ ਨੂੰ ਪ੍ਰਚਾਰਨ ਲਈ ਇਕ ਸੰਗਠਨ ਖੜ੍ਹਾ ਕਰਨ ਦਾ ਮਨ ਬਣਾਇਆ। ਇਕ ਕੰਮ ਲਈ ਜੋਤੀ ਰਾਓ ਨੇ ਪੂਨਾ ਵਿਖੇ 24 ਸਤੰਬਰ 1873 ਨੂੰ ਆਪਣੇ ਪ੍ਰਸ਼ੰਸਕਾਂ ਅਤੇ ਪੈਰੋਕਾਰਾਂ ਦੀ ਮੀਟਿੰਗ ਬੁਲਾਈ।

ਜਿਨ੍ਹਾਂ ਨੇ ਮਿਸ਼ਨ ਨੂੰ ਸੰਗਠਤ ਕਰਨ ਅਤੇ ਲਹਿਰ ਦਾ ਸੰਦੇਸ਼ ਪ੍ਰਚਾਰਨ ਦਾ ਫੈਸਲਾ ਲਿਆ। ਜੋਤੀ ਰਾਓ ਨੇ ਸੰਸਥਾ ਦਾ ਨਾਂ “ਸੱਤਿਆ ਸ਼ੋਧਕ ਸਮਾਜ” (ਸੱਚ ਦੀ ਖੋਜ ਵਾਲਾ ਸਮਾਜ ਰੱਖਿਆ।

ਜੋਤੀ ਰਾਓ ਨੂੰ ਸੰਸਥਾ ਦਾ ਪ੍ਰਥਮ ਪ੍ਰਧਾਨ ਅਤੇ ਖਜ਼ਾਨਚੀ ਅਤੇ ਨਰਾਇਨ ਰਾਓ ਗੋਵਿੰਦ ਰਾਓ ਕਡਾਲਕ ਨੂੰ ਪ੍ਰਥਮ ਸਕੱਤਰ ਚੁਣਿਆ ਗਿਆ।(126-127)

**(ਵਿਰੋਧ)**

— ਬ੍ਰਾਹਮਣਾਂ ਨੇ ਪੇਂਡੂਆਂ ’ਤੇ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ ਕਿ ਉਹ ‘ਸੱਤਿਆ ਸ਼ੋਧਕ ਸਮਾਜ’ ਮੈਂਬਰ ਨਾ ਬਣਨ। ਜੋ ਮੈਂਬਰ ਬਣੇ ਉਹਨਾਂ ਨੂੰ ਤੰਗ ਪਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ। ਕਈਆਂ ਨੂੰ, ਬ੍ਰਾਹਮਣਾਂ ਦੇ ਉਹਨਾਂ ਦੇ ਨਿਗਰਾਨ ਹੋਣ ਕਾਰਨ ਸਰਕਾਰ ਨੌਕਰੀਆਂ ਤੋਂ ਹੱਥ ਧੋਣੇ ਪਏ।(128)

— ਸੱਤਿਆ ਸ਼ੋਧਕ ਸਮਾਜ ਨੂੰ ਖਾਸ ਬੁੱਧੀਮਾਨੀ ਦਾ ਹੁੰਗਾਰਾ ਨਾ ਮਿਲਿਆ। ਉਸ ਦਾ ਦਾਰਸ਼ਨਿਕ ਇਕ ਸਧਾਰਨ ਅਤੇ ਇਮਾਨਦਾਰ ਕਿਸਾਨ ਸੀ। ਸੰਸਾਰ ਦਾ ਇਕ ਵਿਅਕਤੀ ਜੋ ਸੰਜੀਦਾ ਸੁਪਨਿਆਂ (Preception) ਨਾਲ ਲੱਦਿਆ ਹੋਇਆ ਸੀ ਅਤੇ ਤਰਕ ਭਰਪੂਰ ਦ੍ਰਿੱਖ ਨਾਲ। ਸੱਤਿਆ ਸ਼ੋਧਕਾਂ ਨੂੰ ਆਪਣੇ ਦਿਲੋ ਦਿਮਾਗ ਰਾਹੀਂ ਸਮਾਜਿਕ ਅਮਲ ਕਰਨ ਲਈ ਤਿਆਰ ਕੀਤਾ ਗਿਆ। ਭਾਸ਼ਾ ਬੋਲੀ ਲੋਕਾਂ ਦੀ ਸੀ। ਉਨ੍ਹਾਂ ਦੇ ਪ੍ਰਚਾਰ ਦਾ ਸਾਧਨ ਸੀ ਨੁੱਕੜ ਸਭਾਵਾਂ। ਸੱਤਿਆ ਸੋਧਕ ਪ੍ਰਚਾਰਕ ਦਾ ਪਹਿਰਾਵਾ ਸੀ ਮੋਢੇ ’ਤੇ ਕੰਬਲੀ, ਪਗੜੀ, ਧੋਤੀ ਅਤੇ ਹੱਥ ਵਿਚ ਇਕ ਡਰੰਮ-ਨਗਾਰਾ।(131)

— ਜੋਤੀ ਰਾਓ ਦਾ ਇਕ ਰਿਸ਼ਤੇਦਾਰ ਉਸ ਦੀ ਦੁਕਾਨ ’ਤੇ ਕੰਮ ਕਰਦਾ ਸੀ, ਉਹ ਅਨਪੜ੍ਹ ਸੀ, ਜੁਆਨ ਰੰਡਾ ਸੀ। ਜੋਤੀ ਰਾਓ ਉਸ ਨੂੰ ਵਿਹਲੇ ਸਮੇਂ ਪੜ੍ਹਨਾ-ਲਿਖਣਾ ਸਿਖਾਉਂਦਾ ਰਿਹਾ। ਕੁਝ ਦਿਨ ਬਾਅਦ ਉਸ ਦੀ ਦੂਜੀ ਸ਼ਾਦੀ ਦਾ ਪ੍ਰਬੰਧ ਹੋ ਗਿਆ ਤੇ ਜੋਤੀਬਾ ਫੂਲੇ ਨੇ ਇਹ ਸ਼ਾਦੀ ਸੱਤਿਆ ਸ਼ੋਧਕ ਸਮਾਜਿ ਦੇ ਰੀਤਾਂ ਨਿਯਮਾਂ ਅਨੁਸਾਰ ਕਰਨ ਦੀ ਠਾਣੀ। ਗਰੀਬ ਆਦਮੀ ਮੰਨ ਗਿਆ।

ਜੋਤੀ ਰਾਓ ਦੇ ਇਸ ਫੈਸਲੇ ਦੀ ਖ਼ਬਰ, ਲਾਗਲੇ ਪਿੰਡਾਂ ਵਿਚ ਫੈਲ ਗਈ। ਬ੍ਰਾਹਮਣ ਪੁਜਾਰੀਆਂ ਨੇ ਇਸ ਕਾਰਵਾਈ ’ਤੇ ਆਵਾਜ਼ੇ ਕੱਸੇ। ਉਹਨਾਂ ਨੇ ਕੁਝ ਮੂਰਖ, ਅਗਿਆਨੀ ਬੰਦਿਆਂ ਨੂੰ ਲਾੜੇ ਦੇ ਪਿਤਾ ਮਹਾਰ ਈਸ਼ਵਰ ਅਤੇ ਬ੍ਰਾਹਮਣ ਤੋਂ ਬਿਨਾਂ ਕੀਤੀ ਜਾ ਰਹੀ ਸ਼ਾਦੀ ਕਰਨ ਤੋਂ ਰੋਕਣ ਲਈ ਲਗਾ ਦਿੱਤਾ, ਜਿਸ ਨੂੰ ਉਹਨਾਂ ਨੇ ਸਮਾਜ ਲਈ Drigrace ਅਤੇ a carilege ਕਿਹਾ। ਪ੍ਰੰਤੂ ਲਾੜੇ ਦੀ ਮਾਂ ਸਵਿੱਤਰੀ ਬਾਈ ਦੀ ਸਹੇਲੀ ਸੀ। ਉਹ ਪੱਕੀ ਰਹੀ। ਸ਼ਾਦੀ 25 ਦਸੰਬਰ 1873 ਨੂੰ ਹੋਣੀ ਤਹਿ ਹੋਈ। ਵਿਆਹ ਰਸਮ ਦੀ ਮੁੱਖ ਵਿਸ਼ੇਸ਼ਤਾ ਇਹ ਸੀ ਕਿ ਲਾੜੇ ਅਤੇ ਲਾੜੀ ਨੇ ਆਪਣੀ ਇਕ ਦੂਜੇ ਪ੍ਰਤੀ allegiance ਦਾ ਐਲਾਨ ਕੀਤਾ। ਅਤੇ ਉਹ ਸੁਗੰਧ ਲਈ ਜੋ ਜੋਤੀਰਾਓ

ਨੇ ਤਿਆਰ ਕੀਤੀ ਸੀ। ਮਹਿਮਾਨਾਂ ਨੇ ਜੋੜੇ ਨੂੰ in Chorus ਅਸ਼ੀਰਵਾਦ ਦਿੱਤਾ। ਸੱਤਿਆ ਸੋਧਕ ਸਮਾਜ ਦੇ ਮੈਂਬਰਾਂ ਨੇ ਵੱਡੀ ਗਿਣਤੀ ਵਿਚ ਸ਼ਮੂਲੀਅਤ ਕੀਤੀ। ਜੋੜੇ ਨੇ ਕਾਫੀ ਤੌਹਫੇ ਦਿੱਤੇ ਗਏ। ਸ਼ਾਦੀ ਦੀ ਰਸਮ ਸੁੱਖ ਸ਼ਾਂਤੀ ਨਾਲ ਪੂਰੀ ਹੋ ਗਈ।

ਬ੍ਾਹਮਣ ਪੁਜਾਰੀ ਤੋਂ ਬਿਨਾਂ ਇਕ ਹਿੰਦੀ ਸ਼ਾਦੀ (132)

ਸੱਚ ਇਕ ਮਹਾਨ ਕਾਰਜ।

— ਜਦੋਂ ਜੋਤੀ ਰਾਓ ਨੇ ਇਸ ਕਿਸਮ ਦੀ ਦੂਜੀ ਸ਼ਾਦੀ ਕਰਨ ਦਾ ਮਨ ਬਣਾਇਆ ਤਾਂ ਬ੍ਾਹਮਣਾਂ ਨੇ ਹਰ ਇਕ ਢੰਗ ਉਸ ਦੇ ਮੰਤਵ ਨੂੰ ਪ੍ਰੇਸ਼ਾਨ ਕਰਨ ਤੇ ਉਸ ਨੂੰ ਜਲੀਲ ਕਰਨ ਲਈ ਵਰਤਿਆ। ਉਹਨਾਂ ਨੇ ਲਾੜੇ ਨੂੰ ਛੇਕਣ ਅਤੇ ਬੁਰੇ ਨਤੀਜੇ ਭੁਗਤਣ ਦੀਆਂ ਧਮਕੀਆਂ ਦਿੱਤੀਆਂ। ਸਸਾਨੇ ਜੋਤੀ ਰਾਓ ਪਾਸ ਦੌੜ ਗਿਆ ਤੇ ਅਪੀਲ ਕੀਤੀ ਕਿ ਜਲੀਲ ਹੋਣ ਤੋਂ ਚੰਗਾ ਹੋਵੇਗਾ ਉਸ ਦਾ ਇਕ ਰੰਡੇ ਵਜੋਂ ਜ਼ਿੰਦਗੀ ਜਿਉਣਆ।

.... ਉਸ ਨੂੰ ਹੌਂਸਲਾ ਦਿੰਦਿਆਂ ਜੋਤੀਬਾ ਰਾਓ ਨੇ ਕਿਹਾ ਕਿ ਬਰਤਾਨਵੀ ਸਰਕਾਰ ਕਰੇਗੀ ਉਸ ਦੀ ਸੁਰੱਖਿਆ।...

ਇਸ ਸਮੇਂ ਬ੍ਾਹਮਣਾਂ ਨੇ ਜੋਤੀਬਾ ਰਾਓ ਦੇ ਰਿਸ਼ਤੇਦਾਰਾਂ ਤੇ ਚਚੇਰੇ ਭਰਾਵਾਂ ਨੂੰ ਉਕਸਾਇਆ ਕਿ ਉਸ ਵਿਰੁੱਧ ਕੋਈ ਕਾਰਵਾਈ ਕਰਨ।.... ਉਹਨਾਂ ਭਾੜੇ ਦੇ ਟੱਟੂਆਂ ਅਤੇ ਚਮਚਿਆਂ ਨੇ ਆਪਣੀ ਜਾਤੀ ਵਿਚ ਇਹ ਅਫਵਾਹ ਫੈਲਾਅ ਦਿੱਤੀ ਕਿ ਜੋਤੀ ਰਾਓ ਕਿਸੇ ਦਿਨ ਅਚਾਨਕ ਉਹਨਾਂ ਨੂੰ ਈਸਾਈਅਤ ਵਿਚ ਧੱਕ ਦੇਵੇਗਾ। ਉਹਨਾਂ ਇਹੀ ਨਹੀਂ ਕੀਤਾ ਸਗੋਂ ਸ਼ਾਦੀ ਵਾਲੇ ਦਿਨ ਜੋਤੀਰਾਓ ਨਾਲ ਲੜਨ ਝਗੜਨ ਲਈ ਤਿਆਰ ਹੋਣ ਲੱਗੇ। ਇਹ ਦੇਖਦਿਆਂ (ਕੁਝ ਪ੍ਰਭਾਵਸ਼ਾਲੀ ਬੰਦਿਆਂ ਰਾਹੀਂ) ਜੋਤੀ ਰਾਓ ਨੇ ਪੁਲਸ ਸੁਰੱਖਿਆ ਦਾ ਬੰਦੋਬਸਤ ਕਰ ਲਿਆ।

7 ਮਈ 1874 ਨੂੰ ਜੋਤੀ ਰਾਓ ਦੇ ਘਰ ਇਸ ਸ਼ਾਦੀ ਦੀ ਰਸਮ ਹੋਈ। ਜੋਤੀ ਰਾਓ ਦੇ ਮਹਾਰ ਮਾਂਗ ਪੈਰੋਕਾਰਾਂ ਨੇ ਥਾਂ ਨੂੰ ਘੇਰ ਰੱਖਿਆ ਸੀ, ਜੋ ਆਪਣੇ ਮਹਾਨ ਮੁਕਤੀ ਨੇਤਾ ਨੂੰ ਸੁਰੱਖਿਅਤ ਰੱਖਣ ਲਈ ਤਿਆਰ ਸਨ।

ਇਹ ਖ਼ਬਰ ਕੁਝ ਅਖਬਾਰਾਂ ਤੱਕ ਇਸ ਤਰ੍ਹਾਂ ਪਹੁੰਚੀ।

**'ਬਿਨਾਂ ਬ੍ਾਹਮਣ ਪੁਨਜਾਰੀ ਤੋਂ ਹਿੰਦੂ ਵਿਆਹ।'** ਪੁਜਾਰੀਆਂ ਇਹਨਾਂ ਦੋ ਸ਼ਾਦੀਆਂ ਦੀ ਸਫਲਤਾ ਨੇ ਸਾਰੇ ਜ਼ਿਲ੍ਹੇ ਵਿਚ ਬ੍ਾਹਮਣਾਂ ਨੂੰ ਚਿੰਤਾ ਵਿਚ ਪਾ ਦਿੱਤਾ ਤੇ ਉਹਨਾਂ ਨੇ ਇਹਨਾਂ ਸ਼ਾਦੀਆਂ ਖਿਲਾਫ ਰੋਹ ਭਰੇ ਮੁਜ਼ਾਹਰੇ ਕੀਤੇ।

— ਜੋਤੀ ਰਾਓ ਨੂੰ ਪਤਾ ਸੀ ਕਿ ਸਦੀਆਂ ਤੋਂ ਸਭ ਸਹੂਲਤ ਯੁਕਤ ਜਮਾਤਾਂ ਇਸੇ ਤਰ੍ਹਾਂ ਭਿੜਦੀਆਂ ਆਈਆਂ ਹਨ।

— ਚਿਲੰਕਾਰ ਨੇ ਹਿੰਦੂਵਾਦ ਹਿੰਦੂ ਰਸਮਾਂ ਅਤੇ ਰੀਤੀਆਂ ਨੂੰ ਬਚਾਉਣ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਅਤੇ ਸਮਾਜ ਸੁਧਾਰਕਾਂ 'ਤੇ ਹਮਲਾ ਕੀਤਾ, ਜੋ ਨਵੇਂ ਮਸ਼ੀਨੀ ਯੁਗ ਸਾਂਝੀ ਵਿਦਿਆ, ਪਾਰਖੂ ਨੀਤੀ, ਜਾਤੀ ਈਰਖਾਵਾਂ ਅਤੇ ਜਾਤੀਵਾਦ ਦੇ ਖਾਤਮੇ ਦਾ ਸਵਾਗਤ ਕਰ ਰਹੇ ਸਨ ਅਤੇ ਵਿਧਵਾ ਵਿਆਹਾਂ ਨੂੰ ਉਤਸ਼ਾਹਿਤ ਕਰ ਰਹੇ ਸਨ।...

.... ਚਿਲੰਕਾਰ ਨੇ ਪੇਸ਼ਵਾ ਰਾਜ ਦੀ ਮੁੜ ਬਹਾਲੀ ਚਾਹੀ। (145)

derisevly ਜੋਤੀ ਰਾਓ ਨੂੰ ਇਕ ਸ਼ੂਦਰ ਧਾਰਮਿਕ ਟੀਚਰ, ਇਕ ਸ਼ੂਦਰ ਧਰਮ ਘਾੜਾ, ਇਕ ਸੰਸਾਰ ਪੱਧਰੀ ਸ਼ੂਦਰ ਅਧਿਆਪਕ, ਬਿਆਨ ਕਰਦਿਆਂ ਉਸ ਨੇ ਕਿਹਾ ਕਿ ਜੋਤੀ ਰਾਓ ਆਪਣੀਆਂ ਸਭ ਲਿਖਤਾਂ ਵਿਚ ਬ੍ਾਹਮਣਾਂ ਵਿਰੁੱਧ ਭੌਂਕਦਾ ਹੈ। (146)

.... ਚਿਪਲੰਕਾਰ ਨੀਵੀਆਂ ਜਮਾਤਾਂ (ਜਾਤਾਂ) ਪ੍ਰਤੀ ਘ੍ਰਿਣਾ ਨਾਲ ਨੱਕੋ ਨੱਕ ਭਰਿਆ ਹੋਇਆ ਸੀ। (147)

..... ਉਸ ਨੇ ਜੋਤੀ ਰਾਓ ਤੇ ਮੂਹਰੇ ਹੋ ਕੇ ਹਮਲਾ ਕੀਤਾ, ਜੋ ਮਹਾਰਾਸ਼ਟਰ ਦੇ ਲੱਖਾਂ (dumb) ਬੇਸੁੱਧੇ ਲੋਕਾਂ ਵਿਚੋਂ ਉੱਠਿਆ ਸੀ। ਜਿਸ ਨੇ ਉਹਨਾਂ ਦੀ ਭਾਸ਼ਾ ਬੋਲੀ ਉਹਨਾਂ ਦੀਆਂ ਤਕਲੀਫਾਂ ਅਤੇ ਸਤਾਉਂਦੀ ਗੁਰਬਤ ਵੱਲ ਉਹਨਾਂ ਦਾ ਧਿਆਨ ਮੋੜਿਆ ਅਤੇ ਕੱਟੜਪੁਣੇ 'ਤੇ ਹਮਲੇ ਦਾ ਕੇਂਦਰੀ ਧੁਰਾ ਬਣਾਇਆ। (147)

(ਤਕਰੀਬਨ ਉਸ ਦੇ ਸਾਰੇ ਸਹਿਯੋਗੀ, ਕਿਸੇ ਨਾ ਕਿਸੇ ਬਹਾਨੇ ਉਸ ਨੂੰ 'ਕੱਲੇ-'ਕੱਲੇ ਛੱਡ ਗਏ ਤੇ ਜੋਤੀ ਰਾਓ ਨੇ ਜਨੋਬਾ ਸਸਾਨੇ ਨੂੰ ਆਪਣੇ ਨਾਲ ਕੰਮ ਕਰਨ ਲਈ ਮਜਬੂਰ ਕੀਤਾ।) (153)

ਦੀਨ ਬੰਧੂ (ਅਖਬਾਰ) ਰਾਹੀਂ ਕਿਹਾ ਗਿਆ :

ਨਵੇਂ ਭਾਰਤ ਦਾ ਨਿਰਮਾਣ, ਨੀਵੀਆਂ ਜਾਤੀਆਂ ਨੂੰ ਤਕਨੀਕੀ ਸਿਖਸ਼ਾ ਦੇਣ ਨਾਲ ਪ੍ਰਭਾਵਿਤ ਹੋਵੇਗਾ ਅਤੇ ਠੋਸ ਜਾਤੀ ਵਿਵਸਥਾ ਨੂੰ ਤਬਾਹ ਕਰਨ ਨਾਲ ਜਿਸ ਨੇ ਦੇਸ ਦੀ ਤਬਾਹੀ ਕਰਨ ਵਿਚ ਬਹੁਤ ਕੁਝ ਕੀਤਾ ਹੈ। )154)

— 1879 ਦੇ ਅੰਤ ਅਤੇ 1880 ਦੇ ਸ਼ੁਰੂ ਵਿਚ ਜੋਤੀ ਰਾਓ ਨੇ ਜਿੰਨਾ ਜਲਦੀ ਹੋ ਸਕੇ ਲਾਜ਼ਮੀ ਪ੍ਰਾਇਮਰੀ ਸਿੱਖਿਆ ਦੀ ਮੰਗ ਕੀਤੀ। ਬਰਤਾਨਵੀਆਂ ਨੇ ਸਿੱਖਿਆ ਐਕਟ 1870 ਅਧੀਨ ਸਕੂਲ ਖੋਲ੍ਹੇ ਅਤੇ 1880 ਵਿਚ 10 ਸਾਲ ਦੀ ਉਮਰ ਤੱਕ ਮੁੱਢਲੀ ਸਿੱਖਿਆ ਲਾਜ਼ਮੀ ਕੀਤੀ। ਤਕਰੀਬਨ ਬਰਤਾਨੀਆ ਵਿਚ ਆਉਂਦੀਆਂ ਪ੍ਰਗਤੀਸ਼ੀਲ ਤਬਦੀਲੀਆਂ ਦਾ ਭਾਰਤ ਤੇ ਵੀ ਅਸਰ ਹੁੰਦਾ ਸੀ। (155)

— ਜੋਤੀ ਰਾਓ ਦੀ ਪ੍ਰਭਾਵੀ ਨੇਤਗੀ ਅਤੇ ਗਤੀਵਿਧੀਆਂ ਦਾ ਪੂਰੇ ਮਹਾਰਾਸ਼ਟਰ ਤੱਕ ਅਸਰ ਫੈਲਣ ਲੱਗਾ। ਫਾਲਾ ਤੋਂ ਰਾਜ ਵਿਚ ਵੀ ਕਈ ਥਾਵਾਂ 'ਤੇ ਉਸ ਨੂੰ ਭਾਸ਼ਨਾਂ ਲਈ ਬੁਲਾਇਆ ਗਿਆ। ਉਸ ਦੀ ਆਵਾਜ਼ ਵਿਚੋਂ ਲੋਕਾਂ ਦੇ ਦੁਖਾਂ ਅਤੇ ਤਕਲੀਫਾਂ ਦਾ ਦਰਦ ਡੁੱਲ੍ਹਦਾ। ਬੀਤੀਆਂ ਪੀੜ੍ਹੀਆਂ ਵਿਚ ਕਿਸੇ ਨੇ ਵੀ ਨੀਵੀਆਂ ਜਾਤੀਆਂ ਵਿਚੋਂ ਅਜਿਹੀ ਹਿਲਾ ਦੇਣ ਵਾਲੀ ਅਤੇ ਪਸੀਜਣ ਵਾਲੀ, ਸਮਾਜਿਕ ਨਾਬਰਾਬਰੀ, ਅਨਿਆਂ ਵਿਤਕਰਿਆਂ ਅਤੇ ਸਹੂਲਤਾਂ ਵਿਰੁੱਧ ਅਪੀਲ ਨਹੀਂ ਸੀ ਕੀਤੀ।

.... ਉਸ ਦਾ ਨਿਸ਼ਾਨਾ ਸੀ ਉਹਨਾਂ ਦੀ ਤਕਦੀਰ ਨੂੰ ਚੰਗਾ ਬਣਾਉਣਾ ਅਤੇ ਪੇਂਡੂ ਜ਼ਿੰਦਗੀ ਦਾ ਰੰਗ ਢੰਗ ਬਦਲਣਾ...।

ਹਰ ਪਿੰਡ 'ਚ ਪ੍ਰਾਇਮਰੀ ਸਕੂਲ ਨਵੇਂ ਖੇਤੀ ਢੰਗਾਂ ਨਾਲ ਚੱਲਦਾ ਇਕ ਕਿਸਾਨ, ਮਾੜੀਆਂ ਆਦਤਾਂ, ਕਰਜ਼ਿਆਂ, ਸ਼ਰਾਬਾਂ, ਪੁਜਾਰੀ ਜੰਜਾਲ ਦੀ ਜਕੜਬੰਦ ਅਤੇ ਜਾਤੀ ਈਰਖਾਵਾਂ ਤੋਂ ਮੁਕਤ ਪਿੰਡ।.... ਉਸ ਨੇ ਲੋਕਾਂ ਵਿਚ ਉਮੀਦ ਜਗਾਈ ਅਤੇ ਉਹ ਜਿਨ੍ਹਾਂ ਨੇ

ਨਿਰਾਸ਼ਤਾ ਵਿਚ ਦੁਖ ਉਠਾਏ ਨੂੰ ਇਕ ਮੱਲ੍ਹਮ ਵਾਂਗ ਛੂਹਿਆ।

…. ਉਹ ਪ੍ਰਥਮ ਨੇਤਾ ਸੀ ਜਿਸ ਨੇ ਮਹਾਰਾਸ਼ਟਰ ਦੀ ਯਾਤਰਾ ਆਮ ਆਦਮੀ ਨੂੰ ਸਦੀਆਂ ਪੁਰਾਣੇ Slumer ਅੰਧ ਵਿਸ਼ਵਾਸਾਂ ਅਤੇ ਬੰਧੂਤਾ ਤੋਂ ਮੁਕਤ ਕਰਨ ਦੇ ਮਨਸ਼ੇ ਨਾਲ ਕੀਤੀ।

ਉਸ ਨੇ ਕਿਹਾ
ਸਿੱਖਿਆ ਬਿਨਾਂ ਮੱਤ ਮਾਰੀ ਗਈ।
ਮੱਤ ਬਿਨਾਂ ਨੈਤਿਕਤਾ ਤਬਾਹ ਹੋ ਗਈ।
ਨੈਤਿਕਤਾ ਬਿਨਾਂ ਤਰੱਕੀ ਰੁਕ ਗਈ।
ਤਰੱਕੀ ਬਿਨਾਂ ਦੌਲਤ ਮੁੱਕ ਗਈ।
ਦੌਲਤ ਬਿਨਾਂ ਸ਼ੂਦਰ ਤਬਾਹ ਹੋ ਗਏ।
ਇਹ ਸਭ ਦੁਖ ਅਨਪੜ੍ਹਤਾ ਕਾਰਨ ਪੈਦਾ ਹੋਏ।
ਭਗਵਾਨ ਬੁੱਧ : ਅਗਿਆਨਤਾ ਦੁਖ ਦਾ ਕਾਰਨ ਹੈ।

**ਭਾਰਤੀ ਰਾਜੇ : ਭਾਰਤੀ ਸ਼ਹਿਜਾਦੇ ਜ਼ਿਆਦਾਤਰ ਅਨਪੜ੍ਹ ਹੁੰਦੇ ਸਨ। ਜਿਨ੍ਹਾਂ ਨੂੰ ਬ੍ਰਾਹਮਣ ਮਨਿਸਟਰਾਂ ਤੋਂ ਅਗਵਾਈ ਜਾ ਗੁਮਰਾਹੀ ਮਿਲਦੀ ਸੀ। ਇਸ ਨੇ ਉਹਨਾਂ ਵਿਚ ਨੈਤਿਕ ਤੇ ਰਾਜਸੀ ਨਿਘਾਰ ਲਿਆਂਦਾ। ਉਹ ਨਤੀਜੇ ਵਜੋਂ ਅਸਹਾਏ ਸਨ ਕਿ ਕੋਈ ਸੁਧਾਰ ਕਰਦੇ ਜਾਂ ਕਿਸੇ ਦਾ ਭਲਾ ਦਿਨ ਵੇਲੇ ਭਾਰਤੀ ਰਾਜਾਂ ਦੇ ਸ਼ੂਦਰ ਸ਼ਹਿਜਾਦੇ (ਰਾਜੇ) ਬ੍ਰਾਹਮਣਾਂ ਨੂੰ ਤੋਹਫੇ ਭੇਟ ਕਰਦੇ ਰਹਿੰਦੇ। ਅਤੇ ਰਾਤਾਂ ਨੂੰ ਉਹ ਆਪਣੇ ਆਪ ਨੂੰ ਭੱਦੀ ਜ਼ਿੰਦਗੀ ਦੇ ਹਵਾਲੇ ਕਰ ਛੱਡਦੇ।**

**ਬ੍ਰਾਹਮਣ ਸ਼ਹਿਜ਼ਾਦੇ ਕੇਵਲ ਬ੍ਰਾਹਮਣਾਂ ਦੇ ਭਲੇ ਵਿਚ ਹੀ ਦਿਲਚਸਪੀ ਲੈਂਦੇ। ਸ਼ੂਦਰ ਰਾਜਿਆਂ ਨੂੰ ਬ੍ਰਾਹਮਣ ਮੰਤਰੀ ਘੇਰਾ ਪਾ ਕੇ ਰੱਖਦੇ ਜੋ ਆਪਣੀ ਜਾਤੀ ਦੇ ਸਭ ਯੋਗ ਆਦਮੀਆਂ ਨੂੰ ਸੇਵਾਵਾਂ ਤੋਂ ਲਾਹ ਦੇਂਦੇ। ਜੋਤੀ ਰਾਓ ਭਾਰਤੀ ਰਾਜਿਆਂ/ਸ਼ਹਿਜ਼ਾਦਿਆਂ ਨੂੰ ਇਕ ਫਜ਼ੂਲ ਜਮਘਟਾ ਕਹਿੰਦੇ ਜੋ ਲੱਚੜ ਜ਼ਿੰਦਗੀ ਜਿਉਂਦੇ। .**(183)

**— ਸ਼ੂਦਰ ਨਹੀਂ ਜਾਣਦੇ ਸਨ ਕਿ ਧਰਮ ਦਾ ਕੀ ਅਰਥ ਹੈ। ਆਗਿਆਨ ਵੱਸ ਉਹ ਬ੍ਰਾਹਮਣਾਂ ਦੇ ਡੁਬਾਏ ਪੈਰਾਂ ਨਾਲ ਗੰਦਾ ਹੋਇਆ ਪਾਣੀ ਪੀਂਦੇ ਅਤੇ ਮੂਰਤੀਆਂ, ਗਊਆਂ, ਫਨੀਅਰਾਂ, ਤੁਲਸੀ ਅਤੇ ਰੂਹਾਂ ਦੀ ਪੂਜਾ ਕਰਦੇ। (189)**

— ਬ੍ਰਾਹਮਣਾਂ ਨੂੰ ਉਹਨਾਂ ਦੀ ਗਿਣਤੀ ਅਨੁਸਾਰ ਸਰਕਾਰੀ ਸੇਵਾਵਾਂ ਵਿਚ ਨੌਕਰੀ ਦੇਣੀ ਚਾਹੀਦੀ ਹੈ। ਜਦੋਂ ਤੱਕ ਸ਼ੂਦਰ ਪੜ੍ਹ-ਲਿਖ ਕੇ, ਜਨਤਕ ਦਫਤਰਾਂ ਵਿਚ ਸੇਵਾ ਕਰਨ ਦੇ ਯੋਗ ਬਣਦੇ ਹਨ, ਬ੍ਰਾਹਮਣਾਂ ਤੋਂ ਬਿਨਾਂ ਮੁਸਲਮਾਨਾਂ, ਬਰਤਾਨਵੀਆਂ ਅਤੇ ਹਿੰਦੂਆਂ (ਗੈਰ ਬ੍ਰਾਹਮਣ) ਨੂੰ ਨਿਯੁਕਤ ਕਰਨਾ ਚਾਹੀਦਾ ਹੈ।(190)

— 1884 'ਚ ਜੋਤੀ ਰਾਓ ਨੇ ਦੀਨਬੰਧੂ ਸਰਬਜਨਕ ਸਭਾ ਦਾ ਨਿਰਮਾਣ ਕਰਵਾਇਆ ਜਿਸ ਦਾ ਮੰਨਣਾ ਸੀ :

ਭਾਰਤ ਵਿਚ **ਬਰਤਾਨਵੀ ਰਾਜ** ਦੀ ਸਥਾਪਤੀ, ਇਸ ਦੇਸ ਲਈ ਇਕ ਮਾਣ ਵਰਦਾਨ ਹੈ। ਅਸੀਂ ਹੁਣ ਬਹੁਤ ਕਿਸਮ ਦੀ ਸਹੂਲਤਾਂ ਮਾਣਦੇ ਹਾਂ ਜੋ ਸਾਡੇ ਪੁਰਖਿਆਂ ਨੂੰ ਨਹੀਂ ਸੀ ਪਤਾ। ਚਾਹੇ ਅਸੀਂ ਇਕ ਬਦੇਸ਼ੀ ਸਰਕਾਰ ਅਧੀਨ ਰਹਿ ਰਹੇ ਹਾਂ ਫਿਰ ਵੀ ਇਹ ਭਾਰਤ ਵਿਚ ਰਹੀ ਕਿਸੇ ਵੀ ਸਰਕਾਰ ਤੋਂ ਬਿਹਤਰ ਹੈ।(199)

(ਦੀਨ ਬੰਧੂ ਸਰਬਜਨਕ ਸਭਾ ਦਾ ਮਨੋਰਥ ਸੀ ਦਰੁਸਤ ਸ਼ਾਹੀ ਅਤੇ ਸੰਵਿਧਾਨਕ ਢੰਗ ਨਾਲ ਲੋਕਾਂ ਦੀਆਂ ਆਮ ਪ੍ਰੰਤੂ ਸਹੀ ਤਕਲੀਫਾਂ ਅਤੇ ਮੁਸ਼ਕਲਾਂ ਸਰਕਾਰ ਅੱਗੇ ਰੱਖਣ।

**(ਇੱਕ ਰਾਜਾ ਨੂੰ ਵੰਗਾਰ)**

— ਜੋਤੀ ਰਾਓ ਨੇ ਦੀਨ ਬੰਧੂ ਵਿਚ ਸੱਈਆ ਜੀ, ਮਹਾਰਾਜਾ ਬੜੋਦਾ (ਗੁਜਰਾਤ) ਦੇ ਨਾਂਅ ਇਕ ਖੁੱਲ੍ਹਾ ਪੱਤਰ ਲਿਖਿਆ।

ਉਸ ਨੇ ਸਈਆ ਜੀ ਨੂੰ ਸ਼ੂਦਰਾਂ ਤੇ ਤਰਸ ਕਰਨ ਲਈ ਕਿਹਾ (ਯਾਦ ਰਹੇ ਕਿ ਸਈਆ ਗਾਇਕਵਾੜ ਸ਼ਾਹੂ ਮਹਾਰਾਜ ਦੇ ਰਿਸ਼ਤੇਦਾਰ ਇਕ ਸ਼ੂਦਰ ਰਾਜਾ ਸਨ) ਬ੍ਰਾਹਮਣਾਂ ਨੇ ਸਿੱਖਿਆ ਦਾ ਲਾਹਾ ਲੈ ਕੇ, ਉਹਨਾ (ਰਾਜਿਆਂ) ਨੂੰ ਕਮਜ਼ੋਰ ਅਤੇ ਨੀਵੇਂ ਕਰ ਦਿੱਤਾ।

do dire straits : ਆਪਣੀ ਭੁੱਖ ਜਾਂ ਖੁਸ਼ੀ ਲਈ ਕਿਸੇ ਔਰਤ ਨੂੰ ਬਰਬਾਦ ਕਰਨਾ ਸਹੀ ਨਹੀ। ਇਕ ਤਮਾਸ਼ੇ ਵਿਚ ਮਨੁੱਖਾਂ ਦਾ ਨੱਚਣਾ ਇਕ ਸ਼ਰਮ ਵਾਲੀ ਗੱਲ ਹੈ। ਕਿਸੇ ਵੇਸਵਾ ਦੇ ਗੀਤ ਸੁਣਨਾ ਆਪਣੇ ਮਨ ਨੂੰ ਗੰਦਾ ਕਰਨਾ ਹੈ। ਕਿਸੇ ਆਪਣੀ ਬੁਰਾਈ ਨੂੰ ਦੂਜਿਆਂ ਦੇ ਸਿਰ ਮੜ੍ਹਨ ਦਾ ਕੀ ਲਾਭ। ਰਾਜ ਦੇ ਮਾਲ ਖਜ਼ਾਨੇ ਖਰਚ ਕੇ ਵਿਹਲੜ ਬ੍ਰਾਹਮਣਾਂ ਨੂੰ ਅੰਨ ਦਾਣੇ ਨਾ ਦਿੱਤੇ ਜਾਣ। ਕਿਸਾਨ ਜੋ ਖੇਤਾਂ 'ਚ ਮਿਹਨਤ ਕਰਦੇ ਹਨ। ਅੱਧੇ ਭੁੱਖ ਸੌਂਦੇ ਹਨ। ਖ਼ਜ਼ਾਨੇ 'ਚੋਂ ਸਾਲਾਨਾ ਗਰਾਂਟਾਂ ਬ੍ਰਾਹਮਣਾਂ ਨੂੰ ਮਿਲਦੀਆਂ ਹਨ ਤੇ ਕਿਸਾਨ ਜੋ ਖਜ਼ਾਨੇ 'ਚ ਧਨ ਭੇਜਦੇ ਹਨ, ਖੇਤਾਂ ਵਿਚ ਅਮੁੱਲ ਮਿਹਨਤ ਕਰਦੇ ਹਨ। ਕਿਸਾਨਾਂ ਦੇ ਬੈਲ ਜੋ ਕੇਲੇ ਦੇ ਪੱਤਿਆਂ 'ਤੇ ਜਿਉਂਦੇ ਭੁੱਖੇ ਮਰਜ ਦਾਂਦੇ ਹਨ। ਬ੍ਰਾਹਮਣਾਂ ਨੂੰ ਦਾਨਿਆਂ ਦੇ ਤੋਹਫੇ ਅਤੇ ਸਾਰਾ ਸਾਲ ਖਾਣ ਨੂੰ ਦਿੱਤਾ ਜਾਂਦਾ ਹੈ। ਪ੍ਰੰਤੂ ਕਿਸਾਨਾਂ ਨੂੰ ਚੌਥਾ ਹਿੱਸਾ ਭੋਜਨ ਵੀ ਰੋਜ਼ ਨਹੀਂ ਮਿਲਦਾ।.....

ਨਚਾਰਾਂ ਅਤੇ ਪੁਜਾਰੀਆਂ ਨੂੰ ਸ਼ਾਨਦਾਰ ਪਹਿਰਾਵੇ ਭੇਟ ਹੁੰਦੇ ਹਨ, ਇਹ ਕਿਸਾਨਾਂ ਨੂੰ ਕਿਉਂ ਨਹੀਂ ਦਿੱਤੇ ਜਾਂਦੇ ਜੋ ਖੇਤਾਂ 'ਚੋਂ ਪੈਦਾ ਕਰਦੇ ਹਨ। ਕਿਸਾਨ ਅਨਪੜ੍ਹ ਹਨ। ਤੁਸੀਂ ਉਹਨਾਂ ਦੇ ਰੱਖਸ਼ਕ ਕਿਉਂ ਨਹੀਂ ਬਣਦੇ ?..... (212)

ਜਦੋਂ ਜੋਤੀ ਰਾਓ ਦੇ ਸੰਜੀਦਾ ਪ੍ਰਸੰਸਕ ਰਾਮ ਚੰਦਰ ਰਾਓ ਨੇ ਇਕ ਕਾਵਿਮਈ ਪੱਤਰ ਦਾ ਪ੍ਰਬੰਧ ਕੀਤਾ ਤਾਂ ਜੋਤੀ ਰਾਓ ਨੂੰ ਦਸੰਬਰ 84 ਵਿਚ ਬੜੌਦਾ ਵਿਚ ਸੱਦਾ ਦਿੱਤਾ ਗਿਆ।

…. ਉਸ ਦੀ ਨਿਰਭੈਤਾ ਅਤੇ ਖੁੱਲ੍ਹਦਿਲੀ, ਉਸ ਦਾ ਆਮ ਆਦਮੀ ਦੀ ਬਿਹਤਰੀ ਲਈ ਅਣਥੱਕ ਮਿਸ਼ਨ, ਉਸ ਦੀ ਨੀਚਾਂ ਲਈ ਸਰਬਰਾਹੀ, ਉਸ ਦੀ ਬੇਗਰਜੀ ਅਤੇ ਬੇਦਾਗ ਚਰਿੱਤਰ ਨੇ ਬੜੋਦਾ ਦੇ ਜੁਆਨ ਮਹਾਰਾਜ ਨੂੰ ਪ੍ਰਭਾਵਿਤ ਕੀਤਾ।(213)

— 24 ਮਈ 1885 ਨੂੰ ਮਰਾਠੀ ਲੇਖਕਾ ਦੀ ਪੂਨਾ ਦੇ ਸਰਵਜਨਕ ਹਾਲ ਵਿਚ ਇਕ ਕਾਨਫਰੰਸ (ਲੇਖਕ) ਹੋਈ, ਜਿਸ ਵਿਚ ਰਾਨਾਡੇ ਨੇ ਜੋਤੀ ਰਾਓ ਨੂੰ ਵੀ ਸੱਦਾ ਭੇਜਿਆ ਜਿਸ 'ਤੇ ਜੋਤੀ ਰਾਓ ਨੇ ਪੱਤਰ ਲਿਖ ਕੇ ਜੋ ਪ੍ਰਤੀਕਰਮ ਕੀਤਾ ਉਹ ਇਸ ਪ੍ਰਕਾਰ ਸੀ :

**'ਮੈਨੂੰ ਖੁਸ਼ੀ ਹੋਈ ਤੁਹਾਡਾ ਸੱਦਾ ਪੱਤਰ ਪਾ ਕੇ। ਪ੍ਰੰਤੂ ਪਿਆਰੇ ਭਰਾਵੋ, ਸਾਡੀਆਂ ਸੰਸਥਾਵਾਂ ਅਤੇ ਕਿਤਾਬਾਂ ਦਾ ਉਹਨਾਂ ਲੇਖਕਾਂ ਨਾਲ ਕੋਈ ਲੈਣਾ-ਦੇਣ ਨਹੀਂ, ਜਿਨ੍ਹਾਂ ਪਾਸ ਮਨੁੱਖੀ ਅਧਿਕਾਰ ਦੇਣ ਲਈ ਕੋਈ ਹੌਂਸਲਾ, ਕੋਈ ਗਰਜ਼ਸ ਇੱਛਾ ਅਨੁਸਾਰ ਜਾਂ ਖੁੱਲ੍ਹੇ ਰੂਪ ਵਿਚ ਨਹੀਂ ਸਨ।.... ਵਰਤ ਰਹੇ ਵਰਤਾਰੇ ਤੋਂ ਇਹ ਜਾਣਿਆ ਗਿਆ ਹੈ ਕਿ ਉਹ ਉਹਨਾਂ ਜਿਨ੍ਹਾਂ ਨੂੰ ਅਧਿਕਾਰ ਵੰਚਿਤ ਕੀਤਾ ਗਿਆ ਹੈ ਨੂੰ ਅਧਿਕਾਰ ਦੇਣ ਲਈ ਆਪਣੇ-ਆਪ ਨੂੰ ਤਿਆਰ ਨਹੀਂ ਕਰਨਗੇ। ਉਹਨਾਂ ਦੀਆਂ ਪੁਸਤਕਾਂ ਦੀ ਵਿੱਦਿਆ ਅਤੇ ਸੰਦੇਸ਼ ਖੋਖਲਾਪਣ ਹੈ, ਸਾਡੀਆਂ ਲਿਖੀਆਂ ਪੁਸਤਕਾਂ ਦੇ ਮੁਕਾਬਲੇ ਸ਼ੂਦਰਾਂ ਉੱਤੇ ਉਹਨਾਂ ਦੇ ਪੁਰਖਿਆਂ ਨੇ ਸ਼ੂਦਰਾਂ ਅਤੇ ਅਤੀ ਸ਼ੂਦਰਾਂ ਉੱਤੇ ਵਧੀਕੀਆਂ ਕੀਤੀਆਂ। ਅਤੇ ਆਪਣੀਆਂ ਫਜ਼ੂਲ ਲਿਖਤਾਂ ਵਿਚ ਉਹਨਾਂ ਨੂੰ ਗੁਲਾਮ ਮੰਨਿਆ.... ਉਹ ਦੁੱਖ ਤਕਲੀਫਾਂ ਜਿਨ੍ਹਾਂ ਵਿਚੋਂ ਦੀ ਸ਼ੂਦਰ ਅਤੀ ਸ਼ੂਦਰ ਸਦੀਆਂ ਤੋਂ ਗੁਜਰੇ ਹਨ,ਜਿ ਸ ਦਾ ਅਭਿਆਸ ਹੁਣ ਵੀ ਉਹਨਾਂ ਦੀ ਜ਼ਿੰਦਗੀ ਵਿਚ ਚੱਲਦਾ ਹੈ, ਸਿਆਣਿਆਂ ਵੱਲੋਂ ਨਹੀਂ ਕਿਆਸਿਆ ਜਾ ਸਕਦਾ ਜੋ ਅਜਿਹੀਆਂ ਮੀਟਿੰਗਾਂ ਵਿਚ ਆਮ ਤੇ ਫਜ਼ੂਲ ਭਾਸ਼ਣ ਕਰਦੇ ਹਨ......**

**ਅਸੀਂ ਸ਼ੂਦਰ ਹੋਰ ਚਿਰ ਵਿਸ਼ਵਾਸ ਨਹੀਂ ਕਰਾਂਗੇ, ਆਪਣੇ ਸ਼ੋਸ਼ਕਾਂ ਦੇ ਦਮਗਜਿਆਂ 'ਤੇ ਇਕ ਸ਼ਬਦ ਵਿਚ ਸਾਨੂੰ ਉਹਨਾਂ ਨਾਲ ਮਿਲ ਕੇ ਕੋਈ ਲਾਭ ਨਹੀਂ ਹੋਣ ਵਾਲਾ। ਸਾਡਾ ਆਪਣੇ ਬਾਰੇ ਸੋਚਣਾ ਅਤੇ ਆਪਣੇ 'ਤੇ ਕੇਂਦਰਤ ਰਹਿਣਾ ਹੀ ਸਹੀ ਹੈ।(215)**

**(ਧਰਮ ਦਾ ਅਰਥ)**

**ਅਤੇ ਸ਼ੂਦਰਾਂ ਵਾਸਤੇ ਧਰਮ ਦਾ ਅਰਥ ਹੈ ਬ੍ਰਾਹਮਣਾਂ ਦੀ ਗੁਲਾਮੀ.... ਬ੍ਰਾਹਮਣ ਦੇ ਧਰਮ ਨੇ ਈਸ਼ਵਰ ਨੂੰ ਵੀ ਧੋਖਾ ਦਿੱਤਾ ਹੈ ਅਤੇ ਸ਼ੂਦਰਾਂ ਉੱਤੇ ਗੁਲਾਮੀ ਥੋਪੀ ਹੈ। ਇਹ ਕਿਸੇ ਵੀ ਤਰ੍ਹਾਂ ਧਰਮ ਨਹੀਂ ਹੈ।...(219)**

— ਭਾਵੇਂ ਉਸ ਦੇ ਚੰਗੇ ਮਿੱਤਰ ਬ੍ਰਾਹਮਣ ਸਨ। ਪ੍ਰੰਤੂ ਗਰੀਬ ਲੋਕਾਂ ਦੇ ਭਿਆਨਕ ਦੁਖ ਅਤੇ ਅਣਦੱਸੀਆਂ ਗੁਪਤ ਗੱਲਾਂ ਦੇਖ ਕੇ ਸੁਣ ਕੇ ਉਸ ਦਾ ਖੂਨ ਖੌਲਣ ਲੱਗਦਾ ਸੀ। ਇਹਨਾਂ ਪ੍ਰਤੀ ਉਸ ਦਾ ਪਿਆਰ, ਬ੍ਰਾਹਮਣਾਂ ਪ੍ਰਤੀ ਘਿਰਨਾ ਵਿਚ ਬਦਲ ਜਾਂਦਾ ਸੀ। ਜਿਨ੍ਹਾਂ ਨੇ ਧਰਮ ਅਤੇ ਈਸ਼ਵਰ ਦੇ ਖਿਆਲ ਨੂੰ ਰਾਜਨੀਤੀ ਅਤੇ ਸਮਾਜਿਕ ਬਣਤਰ ਦੇ ਕਾਨੂੰਨ ਨਾਲ ਘੋਲ ਦਿੱਤਾ ਸੀ।(220)

— ਇਹ ਉਹ ਸੀ ਜਿਸ ਨੇ ਅਛੂਤਾਂ ਵਿਚੋਂ ਨੇਤਾ ਪੈਦਾ ਕੀਤੇ। ਉਹ ਅਛੂਤ ਬਸਤੀਆਂ ਵਿਚ ਜਾਂਦਾ, ਉਨ੍ਹਾਂ ਵਿਚੋਂ, ਜ਼ਜਬਾ ਭਰਪੂਰ ਅਤੇ ਹੁਸ਼ਿਆਰਪੁਰ ਬੰਦਿਆਂ ਨੂੰ ਸਮਾਜਿਕ ਕੰਮਾਂ ਵਿਚ ਸਰਗਰਮ ਹੋਣ ਲਈ ਉਤਸ਼ਾਹਿਤ ਕਰਦਾ, ਸਮਾਜਕਿ ਕੰਮ ਕਰਨ, ਕੁਝ ਲਿਖਣ ਤੇ ਕੁਝ ਬੋਲਣ ਦੇ ਮਕਸਦ ਨੂੰ ਰੱਖ ਕੇ।(221)

**(ਕਾਂਗਰਸ 1885)**

— 1885 ਦਾ ਸਾਲ ਆਧੁਨਿਕ ਭਾਰਤ ਦੇ ਇਤਿਹਾਸ ਦਾ ਇਕ ਮੀਲ ਪੱਥਰ ਹੈ। ਜਿਸ ਨੇ ਭਾਰਤੀ ਕੌਮੀ ਕਾਂਗਰਸ ਦਾ ਜਨਮ ਹੁੰਦਾ ਵੇਖਿਆ.... ਜੋਤੀ ਰਾਓ ਦਾ ਕਾਂਗਰਸੀ ਨੇਤਾਵਾਂ ਵਿਚ ਕੋਈ ਭਰੋਸੇ ਨਹੀਂ ਸੀ।..... ਉਸ ਸਮੇਂ ਕਾਂਗਰਸ ਦਾ ਮੰਤਵ ਸੀ ਕਿ ਸਰਕਾਰ ਕੁਝ ਜਾਗ੍ਰਿਤ, ਪੜ੍ਹੇ–ਲਿਖੇ ਅਤੇ ਦੇਸ ਭਗਤ ਆਦਮੀਆਂ ਨੂੰ ਘੱਟੋ–ਘੱਟ ਕੁਝ ਅਸਾਮੀਆਂ 'ਤੇ ਨਿਯੁਕਤ ਕੀਤਾ ਜਾਵੇ।

ਕਿਸੇ ਨੇ ਵੀ (ਕਾਂਗਰਸੀ ਨੇਤਾ) ਨੇ ਇੰਡੀਆ ਦੇ (ਜਾਤਪਾਤੀ) ਸਮਾਜ ਦਾ ਅੰਤ ਕਰਨਾ ਨਹੀਂ ਚਾਹਿਆ।

ਮੁੱਢਲੇ ਦਿਨਾਂ ਵਿਚ ਉਹਨਾਂ (ਕਾਂਗਰਸੀਆਂ) ਨੇ ਅੰਗਰੇਜ਼ਾਂ ਦਾ ਕੌਮੀ ਤਰਾਨਾ ਗਾਇਆ ਸਾਲਾਨਾ ਸਮਾਗਮ ਵਿਚ ਯੂਨੀਅਨ ਜੈਕ ਦਾ ਝੰਡਾ ਲਹਿਰਾਇਆ। ਜੋਤੀ ਰਾਓ ਅਤੇ ਉਸ ਦੇ ਪੈਰੋਕਾਰ, ਸ਼ਾਂਤੀ, ਸਿੱਖਿਆ, ਖੇਤੀਬਾੜੀ ਅਤੇ ਰੇਲਵੇ ਜਿਸ ਨੂੰ ਬਰਤਾਨਵੀ ਰਾਜ ਨੇ ਭਾਰਤ ਵਿਚ ਪਸਾਰਿਆ, ਨਾਲ ਪ੍ਰਭਾਵਿਤ ਸਨ ਅਤੇ ਉਸ ਕਾਨੂੰਨ ਨਾਲ ਜੋ ਸਭ ਨੂੰ ਬਰਾਬਰ ਗਿਣਦਾ ਸੀ। ਉਹਨਾਂ ਚਾਹਿਆ ਕਿ ਰੱਬ ਕਰੇ ਇਹ ਰਾਜ ਸਦਾ ਰਹੇ ਭਾਵੇਂ ਜੋਤੀ ਰਾਓ ਦਾ ਆਪਣਾ ਵਿਸ਼ਵਾਸ ਸੀ ਕਿ ਇਹ ਸਥਾਈ ਨਹੀਂ ਰਹੇਗਾ।

ਬਾਲ ਗੰਗਾਧਰ ਤਿਲਕ ਨੇ ਇੰਗਲੈਂਡ ਵਿਚ ਬਰਤਾਨਵੀ ਦੀ ਕੋਰਟ ਵਿਚ ਇਹ ਬਿਆਨ ਦਰਜ ਕਰਵਾਇਆ :

ਜੇ ਇਸ (ਕਾਂਗਰਸੀ ਲਹਿਰ) ਦਾ ਅਰਥ ਵਧੇਰੇ ਅਧਿਕਾਰ ਪ੍ਰਾਪਤ ਕਰਨਾ ਹੈ ਤਾਂ ਮੈਂ ਮੰਨਦਾ ਹਾਂ।

ਪ੍ਰੰਤੂ ਜੇ ਛੁਟਕਾਰੇ ਦਾ ਅਰਥ ਹੈ ਬਰਤਾਨੀਆ ਤੋਂ ਮੁਕੰਮਲ ਆਜ਼ਾਦੀ, ਤਾਂ ਮੈਂ ਇਹ ਨਹੀਂ ਮੰਨਦਾ।(224)

**(ਕਾਂਗਰਸ ਤੇ ਸ਼ੂਦਰ)**

— ਜੋਤੀ ਰਾਓ ਦੀ ਚਾਹਨਾ ਸੀ ਕਿ ਬਰਤਾਨਵੀ ਸਰਕਾਰ ਮਹਾਰਾਂ ਮਾਂਗਾਂ, ਭਾਰਤੀ ਕਿਸਾਨਾਂ ਅਤੇ ਮਜ਼ਦੂਰ ਜਮਾਤ ਨੂੰ ਅਣਗੌਲਿਆ ਨਾ ਕਰੇ।

ਉਸ ਦੀ ਇਹ ਧਾਰਨਾ ਕਿ ਕਾਂਗਰਸ ਉਦੋਂ ਤੱਕ ਕੌਮੀ ਨਹੀਂ ਬਣ ਸਕਦੀ ਜਦੋਂ ਤੱਕ ਇਹ ਨੀਵੀਆਂ ਜਮਾਤਾਂ ਦੇ ਹਿਤਾਂ ਦਾ ਧਿਆਨ ਨਹੀਂ ਕਰਦੀ, ਗੈਰ ਵਾਜਬ ਨਹੀਂ ਸੀ।...

ਇਸ ਲਈ ਉਸ ਨੇ ਸ਼ੂਦਰਾਂ ਨੂੰ ਚਿਤਾਵਨੀ ਦਿੱਤੀ ਕਿ ਜੇ ਉਹਨਾਂ ਨੇ ਕਾਂਗਰਸ ਵਿਚ ਸ਼ਮੂਲੀਅਤ ਕੀਤੀ ਤਾਂ ਸਭ ਨਾਕਿਆਂ 'ਤੇ ਫੇਲ੍ਹ ਰਹਿਣਗੇ। ਉਹ (ਕਾਂਗਰਸੀ) ਬਰਤਾਨਵੀ ਹਾਕਮਾਂ ਨੂੰ ਕੱਢ ਦੇਣਗੇ ਜੋ ਉਹਨਾਂ ਦਾ ਦਰਜਾ ਉੱਚਾ ਕਰ ਰਹੇ ਹਨ ਅਤੇ ਉਹਨਾਂ ਨੂੰ ਮਨੁੱਖੀ ਅਧਿਕਾਰ ਦੇ ਰਹੇ ਹਨ। ਜਦੋਂ ਕਿ ਕਾਂਗਰਸ ਜੋ ਬ੍ਰਾਹਮਣਾਂ ਦੀ ਸਰਦਾਰੀ ਵਿਚ ਹੈ, ਸਮਾਜਿਕ ਬਰਾਬਰੀ ਦੀਆਂ ਲੀਹਾਂ ਅਤੇ ਨਾ ਉਹਨਾਂ ਲਈ ਸਿੱਖਿਆ ਦੇ ਅਧਿਕਾਰ ਭੋਜਨ ਅਤੇ ਛੱਤ ਬਾਰੇ ਸੱਚੋਗੀ।

.... ਬ੍ਰਾਹਮਣ ਬਰਤਾਨਵੀਆਂ ਨਾਲ ਬੈਠ ਕੇ ਸ਼ਰਾਬ ਪੀਂਦੇ ਤੇ ਮੀਟ ਖਾਂਦੇ ਹਨ, ਪ੍ਰੰਤੂ ਦੂਜਿਆਂ ਨਾਲ ਭਿੱਟ ਦਾ ਫੋਬੀਆ ਰੱਖਦੇ ਹਨ ਅਤੇ ਮਾਂਗਾਂ ਨੂੰ ਘਿਰਨਾ ਕਰਦੇ ਹਨ।....

ਜੋਤੀਬਾ ਨੇ ਮਾਂਗਾ–ਮਹਾਰਾਂ ਅਤੇ ਬਰਾਹਮਣਾਂ ਵਿਚਕਾਰ ਏਕਤਾ ਚਾਹੀ ਅਤੇ ਚਾਹਿਆ ਕਿ ਦੋਹੇਂ ਵਰਗ ਸਾਂਝਾ ਭੋਜਨ ਕਰਨ।

..... ਜਾਤੀ ਪ੍ਰਬੰਧ ਨੂੰ ਬ੍ਰਾਹਮਣ ਇਸ ਲਈ ਪਿਆਰ ਕਰਦਾ ਹੈ ਕਿਉਂਕਿ ਇਹ ਉਸ ਲਈ ਲਭਦਾਇਕ ਹੈ, ਪ੍ਰੰਤੂ ਦੂਜਿਆਂ ਲਈ

ਨੁਕਸਾਨਦਾਇਕ ਇਸ ਅਨੁਸਾਰ ਬ੍ਰਾਹਮਣ ਜੋ ਜਨਮ ਤੋਂ ਉੱਚੇ ਹਨ। ਉਹਨਾਂ ਨੇ ਇਹ ਸਿਧਾਂਤ ਸ਼ੂਦਰਾਂ ਦੇ ਸ਼ੋਸ਼ਨ ਕਰਨ ਲਈ ਘੜਿਆ। (225)

— ਬ੍ਰਾਹਮਣ ਪੁਜਾਰੀਆਂ ਅਤੇ ਉਹਨਾਂ ਦੇ ਹਿਮਾਇਤੀਆਂ ਨੇ ਜੋਤੀ ਰਾਓ ਦੇ ਖਿਲਾਫ ਕੰਮ ਕਰਨ ਲਈ ਵੱਢੀ ਦਿੱਤੀ, ਪ੍ਰੰਤੂ ਉਹਨਾ ਦਾ ਕੀਤਾ ਵਿਰੋਧ ਠੁੱਸ ਹੋ ਗਿਆ। (230) ਘਰ ਵਿਚ ਜੋਤੀ ਰਾਓ ਨੂੰ ਤਾਤੀਆ ਸਾਹਿਬ ਕਿਹਾ ਜਾਂਦਾ ਸੀ, ਇਕ ਦਰਸ਼ਨੀ ਸ਼ਾਂਤ ਸ਼ਖਸੀਅਤ, ਜੋ ਮਾੜਾ ਕਾਰਨ ਵਾਲਿਆਂ ਲਈ ਇਕ ਦਹਿਸ਼ਤ ਸੀ, ਭੈਅ ਸੀ। ਉਸ ਦੇ ਦੁਸ਼ਮਣਾਂ ਨੇ ਸਦਾ ਕੁਝ ਅਸਮਾਜੀ ਤੱਤਾਂ ਨੂੰ ਭਾੜੇ ’ਤੇ ਰੱਖਿਆ ਜੋ ਗਲੀਆਂ ਵਿਚ ਜੋਤੀਬਾ ਨੂੰ ਪਰੇਸ਼ਾਨ ਕਰਦੇ ਸਨ। ਇਹ ਭਾੜੇ ਦੇ ਬੰਦੇ ਵੀ ਕਈ ਵਾਰ ਹਾਰ ਪਾ ਕੇ ਸਭਾਵਾਂ ਵਿਚ ਜੋਤੀਬਾ ਦਾ ਸਨਮਾਨ ਕਰਦੇ ਕਿਉਂਕਿ ਉਸ ਨੇ ਬ੍ਰਾਹਮਣਾਂ ਤੋਂ ਕਿਤੇ ਉੱਤਮ ਪ੍ਰਚਾਰਕ ਵਜੋਂ ਭੂਮਿਕਾ ਨਿਭਾਈ ਸੀ। ਅਣਜਾਣ ਆਦਮੀ ਕਈ ਵਾਰ ਮੰਦ ਭਾਵਨਾ ਨਾਲ, ਉਸ ਤੋਂ ਉਕਸਾਊ ਸੁਆਲ ਪੁੱਛਦੇ ਤਾਂ ਕਿ ਜੋਤੀ ਰਾਓ ਨੂੰ ਹਿੰਸਕ ਵਿਰੋਧਾਂ ਵਿਚ ਘੜੀਸਿਆ ਜਾ ਸਕੇ। (232)

— ਜੋਤੀ ਰਾਓ ਨੇ ਕਿਹਾ, ਅਸਲ ਭਾਰਤ ਤਾਂ ਪਿੰਡਾਂ ਵਿਚ ਦਿੱਸਦਾ ਹਾਂ। ਜਿੱਥੇ ਲੋਕ ਪੈਸੇ ਧੇਲੇ ਤੋਂ ਖਾਲੀ, ਭੋਜਨ ਤੋਂ ਰਹਿਤ, ਛੱਤ ਰਹਿਤ ਅਤੇ ਜੁੱਤੀ ਜੋੜੇ ਤੋਂ ਵੰਚਿਤ ਹਨ। ਜਿਨ੍ਹਾਂ ਦੀ ਬਹੁਗਿਣਤੀ ਕੋਲ ਪਿੱਠਾਂ ਢਕਣ ਜੋਗੇ ਵੀ ਕਚੀਰੇ ਨਹੀਂ ਹਨ। (237)

**(ਮਹਾਨ ਆਤਮਾ 11 ਮਈ 1888)**

— ਉਹ ਮਹਾਰਾਸ਼ਟਰ ਵਿਚ ਪ੍ਰਥਮ ਜਨਤਕ ਆਦਮੀ ਸੀ, ਜਿਸ ਨੇ ਅਣਥੱਕ ਤੌਰ ’ਤੇ ਨੀਚਾਂ ਅਤੇ ਥੱਲੇ ਸੁੱਟਿਆਂ ਲਈ ਬਿਹਤਰੀ ਲਈ ਜੀਵਿਆ ਅਤੇ ਕੰਮ ਕੀਤਾ ਅਤੇ ਈਸ਼ਵਰ ਦੀ ਸ਼ਾਨ ਲਈ ਇੱਕ ਸੇਵਾ ਭਰਪੂਰ ਸੰਘਰਸ਼ ਅਤੇ ਕੁਰਬਾਨੀ ਵਾਲਾ ਨਾਬਰਾਬਰ ਜੀਵਨ ਜੀਵਿਆ।

ਉਸ ਦੇ ਧੰਨਵਾਦੀ ਨੇਤਾਵਾਂ ਨੇ ਆਪਣੇ ਮਹਾਨ ਆਗੂ ਨੂੰ ਸਨਮਾਨਿਤ ਕਰਕੇ ਕੁਝ ਮੋੜਨ ਦਾ ਇਰਾਦਾ ਕੀਤਾ। ਦੂਰ-ਦੂਰ ਤੋਂ ਨੇਤਾਵਾਂ ਨੂੰ ਬੁਲਾਇਆ ਗਿਆ ਅਤੇ 11 ਮਈ 1888 ਨੂੰ ਮਹਾਨ ਨਾਇਕ ਨੂੰ ਸਨਅਤ ਕਰਨ ਦਾ ਦਿਲ ਰੱਖਿਆ ਗਿਆ। 11 ਮਈ ਨੂੰ ਗਰੀਬ ਲੋਕ ਮਹਾਂਦੇਵੀ ਦੇ ਕੋਲੀਵਾੜਾ, ਹਾਲ ਵਿਚ ਜੁੜੇ। ਇਹ ਅਨੋਖਾ ਸਮਾਗਮ ਸੀ ਜਿਸ ਨੂੰ ਆਮ ਲੋਕਾਂ ਨੇ ਅਯੋਜਿਤ ਕੀਤਾ ਸੀ।...

ਪਾਟੀਆਂ ਧੋਗਾਂ, ਮਿੱਟੀ ਭਰੀਆਂ ਟੋਪੀਆਂ, ਲੀਰਾਂ ਹੋਈਆਂ ਕਮੀਜ਼ਾਂ ਦਾ ਦ੍ਰਿਸ਼ ਸੀ ਸਭ, ਪ੍ਰੰਤੂ ਸਭ ਅੱਖਾਂ ਪਿਆਰ ਭਾਵਨਾ, ਸਮਰਪਣ ਸਵੈ ਮਾਣ ਅਤੇ ਸ਼ਰਧਾ ਨਾਲ ਚਮਕ ਰਹੀਆਂ ਸਨ।

ਇਹ ਇਕ ਆਧੁਨਿਕ ਭਾਰਤ ਦੇ ਉਕ ਆਗੂ ਦੇ ਜੀਵਨ ਨੂੰ ਨਿਵੇਕਲੀ ਘਟਨਾ ਸੀ ਕਿ ਭੁੱਖੇ ਨੰਗੇ ਲੋਕਾਂ ਵੱਲੋਂ ਉਸ ਨੂੰ ਇਕ Pinacle glory ਤੇ ਲਿਆ ਖੜਾ ਕੀਤੀ ਸੀ, ਜਿਨ੍ਹਾਂ ਨੂੰ ਉਮੀਦ ਸੀ ਇਕ ਵਧੀਆ ਕੱਲ੍ਹ ਦੀ, ਆਪਣੇ ਮੁਕਤੀ ਦਾਤਾ ਦੇ ਨਿਰੰਤਰ ਸੰਘਰਸ਼ ਅਤੇ ਤਕਲੀਫਾਂ ਵਿਚੋਂ ਦੀ ਗੁਜਰਦਿਆਂ। (240)

ਨਤਾਵਾਂ ਨੇ ਜੋਤੀ ਰਾਓ ਦੀ ਸਿਫਤ ਵਿਚ, ਜਜ਼ਬਾਤੀ ਅਤੇ ਪ੍ਰੇਰਨਾਦਾਇਕ ਭਾਸ਼ਣ ਦਿੱਤਾ, ਉਸ ਬੇਆਮ ਲੰਬੀ, ਗਰਜ ਰਹਿਤ ਅਤੇ ਨੇਕ ਸੇਵਾ ਬਦਲੇ ਜੋ ਉਸ ਨੇ ਆਪਣੇ ਗਰੀਬ ਭਰਾਵਾਂ ਲਈ ਚਾਲੀ ਸਾਲ ਤੋਂ ਜਾਰੀ ਰੱਖੀ ਸੀ। ਉਹਨਾਂ ਨੇ ਉਸ ਪ੍ਰਤੀ ਆਪਣਾ ਪਿਆਰ ਅਤੇ ਸ਼ਰਧਾ ਪ੍ਰਗਟ ਕੀਤੇ।

ਤੇ ਫਿਰ :

ਤਾੜੀਆਂ ਦੀ ਗੜਗੜਾਹਟ ਵਿਚਕਾਰ ਉਸ "ਮਹਾਤਮਾ" ਦਾ ਖਿਤਾਬ ਅਰਪਣ ਕੀਤਾ।

ਜੋਤੀ ਰਾਓ ਗਰੀਬ ਲੋਕਾਂ ਦੁਆਰਾ ਉਸ ਲਈ ਦਿਖਾਏ ਸ਼ਰਧਾਮਈ ਸਮਰਪਣ ਕਾਰਨ ਬਹੁਤ ਭਾਵੁਕ ਹੋ ਗਏ।

.... ਉਸ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਸੱਤਿਆ ਸ਼ੋਧਕ ਸਮਾਜ ਦੇ ਮਿਸ਼ਨ ਨੂੰ ਫੈਲਾਉਣ ਲਈ ਅਣਥੱਕ ਜਜ਼ਬੇ ਨਾਲ ਕੰਮ ਜਾਰੀ ਰੱਖਣ।

**ਜੋਤੀ ਰਾਓ ਹੁਣ ਇਕ ਆਤਮਾ ਸੀ।**

**ਇਕ ਅਸਲੀ ਮਹਾਤਮਾ ਸੀ।**

**ਇਹ ਖਿਤਾਬ ਉਸ ਨੂੰ ਆਪ ਲੋਕਾਂ ਨੇ ਦਿੱਤਾ ਸੀ। ਜੋਤੀ ਰਾਓ ਆਧੁਨਿਕ ਭਾਰਤ ਦਾ ਪਹਿਲਾ ਮਨੁੱਖ ਸੀ, ਜਿਸ ਨੂੰ ਨੀਵੀਆਂ ਜਮਾਤਾਂ ਤੋਂ ਇਤਨਾ ਉੱਚਾ ਖਿਤਾਬ ਮਿਲਿਆ।**

**ਇਕ ਆਤਮਾ ਜੋ ਮਾਨਵਵਾਦ ਦਾ ਦੇਸ਼ ਭਗਤ ਸੀ।** (240-241)

— ਆਪਣੀਆਂ ਕਵਿਤਾਂ ਵਿਚ ਆਤਮਾ ਫੂਲੇ ਨੇ ਲਿਖਿਆ

• ਉਹ ਆਦਮੀ ਬ੍ਰਾਹਮਣ ਨਹੀਂ ਹੋ ਸਕਦਾ ਜਿਸ ਵਿਚਾਰਾਂ, ਸ਼ਬਦਾਂ ਅਤੇ ਕੰਮਾਂ ਵਿਚ ਸ਼ੂਦਰਾਂ ਉੱਤੇ ਉੱਚਤਾ ਦਾ ਵਰਨਣ ਹੋਵੇ।

• ਕੋਈ ਆਦਮੀ ਜਨਮ ਤੋਂ ਨੇਕ ਨਹੀਂ ਹੋ ਸਕਦਾ।

**(ਇਕ ਬੁੱਧ ਆਦਮੀ)**

• ਇਕ ਆਦਮੀ ਜਿਸ ਨੂੰ ਭੂਦ ਕਾਲ ਦਾ ਡਰ ਨਹੀਂ, ਵਰਤਮਾਨ ਤੇ ਭਵਿੱਖ ਦਾ ਡਰ ਨਹੀਂ, ਜੋ ਸੱਚਾਈ ਭਰੀ ਜ਼ਿੰਦਗੀ ਬਸਰ ਕਰਦਾ ਹੈ, ਆਪਣੇ ਦਿਲ ਵਿਚ ਸੱਚ ਰੱਖਦਾ ਹੈ, ਸਭ ਨੂੰ ਪਿਆਰ ਕਰਦਾ ਹੈ ਉਸ ਨੂੰ ਬੁੱਧ ਕਿਹਾ ਜਾਣਾ ਚਾਹੀਦੈ, ਇਕ ਮਹਾਨ ਮਨੁੱਖ। ਆਦਮੀ ਘੁਮੰਡੀ ਨਹੀਂ ਹੋਣਾ ਚਾਹੀਦਾ।

• ਆਦਮੀ ਨੂੰ ਆਪਣਾ ਜੀਵਨ, ਮਨੁੱਖਤਾ ਦੀ ਸੇਵਾ ਦੇ ਅਰਪਣ ਕਰਨਾ ਚਾਹੀਦਾ ਹੈ।

• ਇੱਕ ਆਦਮੀ ਜਿਸ ਦਾ ਹੌਸਾਲ ਸੱਚਾਈ ’ਚੋਂ ਝਰਦਾ ਹੈ, ਜੋ ਹਲੀਮ ਹੈ, ਹਮਦਰਦ, ਬਹਾਦਰ ਅਤੇ ਸੱਚਾ ਆਦਮੀ ਹੈ ਅਤੇ ਜਿਸ ਨੇ ਆਪਣੀਆਂ ਇੱਛਾਵਾਂ ’ਤੇ ਕਾਬੂ ਪਾ ਲਿਆ ਹੈ, ਨੂੰ ਨੇਕ ਪੁਰਸ਼ ਕਿਹਾ ਜਾਂਦਾ ਹੈ। ਅਜਿਹਾ ਆਦਮੀ ਸਮਾਜ ਦਾ ਗਹਿਣਾ ਹੁੰਦਾ ਹੈ।

ਉਹ ਦੂਸਰੇ ਮਨੁੱਖ ਦੀਆਂ ਖੁਸ਼ੀਆਂ ਤੇ ਦੁਖਾਂ ਨੂੰ ਵੱਲ ਧਿਆਨ ਦੇਂਦਾ ਹੈ ਤੇ ਸਭ ਨਾਲ ਇਕੋ ਜਿਹਾ ਵਰਤਦਾ ਹੈ। ਅਜਿਹੇ ਆਦਮੀ ਨੂੰ ਭੱਦਰ ਅਤੇ ਮਹਾਨ ਕਿਹਾ ਜਾਂਦਾ ਹੈ।

**• ਈਸ਼ਵਰ ਇਕ ਹੈ। ਉਸ ਤੋਂ ਹੀ ਬਣੇ ਹਨ। ਇਸ ਲਈ ਔਰਤ ਤੇ ਮਰਦ ਸਭ ਨੂੰ ਅਧਿਕਾਰਾਂ ਦੀ ਵਿੱਦਿਆ ਦਿਉ ਤਾਂ ਕਿ ਸਭ ਭਰਾਵਾਂ ਵਾਂਗ ਕੰਮ ਕਰਨ। ਬ੍ਰਾਹਮਣ ਅਧਿਆਪਕ, ਸ਼ਿਵਾ ਜੀ ਦੇ ਨਾਂ 'ਤੇ ਸ਼ੂਦਰਾਂ ਨੂੰ ਮੁਸਲਮਾਨਾਂ ਵਿਰੁੱਧ ਉਕਸਾਉਂਦੇ ਹਨ। ਉਹਨਾਂ ਦਾ ਦੇਸ਼ ਪ੍ਰਤੀ ਪਿਆਰ ਇਕ ਛਲਾਵਾ ਹੈ। ਆਪਣੇ ਆਦਮੀਆਂ ਦਾ ਸ਼ੋਸ਼ਣ ਕਰਨਾ ਅਤੇ ਉਹਨਾਂ ਨੂੰ ਜਲੀਲ ਕਰਨਾ ਦੇਸ਼ ਭਗਤੀ ਨਹੀਂ ਹੈ। ਇਹ ਧਰਮ ਵੀ ਨਹੀਂ ਹੈ।** (247-48)

• ਇਹ ਇਕ ਮੰਤਰ ਤੇ ਜਾਪ ਮੀਂਹ ਲਿਆ ਸਕਦੇ ਹਨ, ਉਜੱਡਪਣ ਹੈ। ਨਾ ਇਹ ਬੱਚੇ ਬਣ ਸਕਦੇ ਹਨ ਜੇ ਮੰਤਰ ਹੀ ਬੱਚੇ ਪੈਦਾ ਕਰਨਯੋਗ ਹਨ ਤਾਂ ਕੋਈ ਬ੍ਰਾਹਮਣ ਬਗੈਰ ਬੱਚੇ ਨਹੀਂ ਮਰੇਗਾ। ਮੰਤਰ ਤੋਂ ਬਿਨਾਂ ਤਾਂ ਵਿਧਵਾ ਵੀ ਬੱਚੇ ਨੂੰ ਜਨਮ ਦੇਂਦੀ ਹੈ।

• ਸੰਸਾਰ ਵਿਚ ਸੱਚਾਈ ਹੀ ਧਰਮ ਹੈ।.... ਇਕ ਨੇਕ ਪੁਰਸ਼ ਬਣੋ ਤੇ ਸੰਸਾਰ ਵਿਚ ਖੁਸ਼ੀਆਂ ਪੈਦਾ ਕਰੋ।

• ਮਨੁੱਖ ਦਾ ਧਰਮ ਹੈ ਸੱਚਾਈ ਅਤੇ ਸੱਚਾਈ ਹੈ ਨੈਤਿਕਤਾ

• ਬੁੱਧੀਮਾਨੀ ਵਿਰਾਸਤੀ ਨਹੀਂ ਹੈ।

• ਉਹ ਆਦਮੀ ਜੋਸ਼ ਨੇ ਆਪਣਾ ਮਨ ਸੱਚਾਈ ਨਾਲ ਸਾਫ ਕੀਤਾ ਹੋਵੇ ਹੀ ਇਕ ਪਵਿੱਤਰ ਆਦਮੀ ਹੈ। (249)

• ਦੂਜਿਆਂ ਲਈ ਮੁਸ਼ਕਲਾਂ ਪੈਦਾ ਨਾ ਕਰੋ। ਇਹ ਪਾਪ ਹੈ।

• ਇਹ ਸੱਚਾਈ ਹੈ ਕਿ ਜਾਤੀ ਪ੍ਰਬੰਧ ਦੇ ਨਤੀਜੇ ਕਈ ਤਰ੍ਹਾਂ ਦੀਆਂ ਆਰਥਿਕ ਅਤੇ ਸਮਾਜਿਕ ਹਾਲੀਆਂ ਵਿਚੋਂ ਨਿਕਲੇ ਹਨ। ਇਹ (ਜਾਤੀ ਪ੍ਰਬੰਧ) ਘਿਰਨਾ, ਝਗੜੇ ਅਤੇ ਗੁਲਾਮੀ ਦਾ ਇਕ ਮੁੱਖ ਕਾਰਨ ਹੈ। (251)

• ਆਦਮੀ ਜੋ ਵਿਹਾਰ ਵਿਚ ਵਿਤਕਰੇ ਨਹੀਂ ਦਿਖਾਉਂਦਾ, ਜਾਤ ਜਾਂ ਨਸਲ ਤੋਂ ਬਾਹਰ ਪਿਆਰ ਅਤੇ ਸੇਵਾ ਕਰਦਾ ਹੈ, ਇਕ ਬ੍ਰਾਹਮਣ ਹੋ ਸਕਦਾ ਹੈ ਜਾਂ ਰੈੱਡ ਇੰਡੀਅਨ ਜਾਂ ਇਕ ਮਹਾਰ, ਉਸ ਨੂੰ ਬਰਾਬਰ ਭੋਜਨ ਨਾਲ ਖੁਸ਼ ਕੀਤਾ ਜਾਣਾ ਚਾਹੀਦਾ ਹੈ।

• ਸੁਰਗ ਨਾਂ ਦੀ ਕੋਈ ਚੀਜ਼ ਨਹੀਂ ਹੈ।

• ਔਰਤ ਆਦਮੀ ਤੋਂ ਉੱਚੀ ਹੈ। ਆਦਮੀ ਮਾਂ ਤੋਂ ਬਿਨਾਂ ਸਭ ਦੀ ਦੇਣ ਦੇ ਸਕਦਾ ਹੈ। ਉਹ ਘਰ ਦੀ ਸੁੰਦਰਤਾ ਹੈ। ਉਸ ਦੀ ਦਿਆਲੂ ਅੱਖ ਸਭ ਦੀ ਸੁਰੱਖਿਆ ਕਰਦੀ ਹੈ।

• ਔਰਤਾਂ ਤੇ ਆਦਮੀਆਂ ਦੇ ਕਾਨੂੰਨਾਂ ਵਿਚਕਾਰ ਅੰਤਰ ਨਹੀਂ ਹੋਣਾ ਚਾਹੀਦਾ।

• ਜਾਤੀ ਵਿਵਸਥਾ ਧਰਮ ਨਹੀਂ ਹੈ। ਇਹ ਇਕ ਕਪਟ ਹੈ। ਆਰੀਆਨ ਬ੍ਰਾਹਮਣਾਂ ਨੇ ਇਹ ਆਪਣੀ ਖੁਦਗਰਜੀ ਲਈ ਬਣਾਈ।

**• ਧਰਮ ਦੇ ਨਾਂ 'ਤੇ ਦੂਜਿਆਂ ਦਾ ਸ਼ੋਸ਼ਣ ਕੋਈ ਧਰਮ ਨਹੀਂ ਹੈ।**

• ਕੋਈ ਆਦਮੀ ਜੋ ਦੂਜਿਆਂ ਨਾਲ, ਪ੍ਰੇਮ, ਵਿਸ਼ਵਾਸ, ਪਵਿੱਤਰਤਾ ਨਾਲ ਵਰਤਾ ਨਹੀਂ ਕਰਦਾ ਉਸ ਦੇ ਮਨ ਵਿਚ ਦਇਆ ਦੀ ਜਾਗਰੂਕਤਾ ਪੈਦਾ ਨਹੀਂ ਹੋ ਸਕਦੀ।

• ਕੁਝ ਵੀ ਕਿਸਮਤ ਰਾਹੀਂ ਪ੍ਰਾਪਤ ਨਹੀਂ ਹੁੰਦਾ। ਹਰ ਚੀਜ ਦਾ ਕੋਈ ਕਾਰਨ ਹੁੰਦਾ ਹੈ। (255)

(ਆਦਿ ਹੋਰ ਬਹੁਤ ਦਾਰਸ਼ਨਿਕ ਅੰਸ਼ਕ ਹਨ, ਜਿਨ੍ਹਾਂ ਦਾ ਜੋਤੀ ਰਾਓ ਨੇ ਕਵਿਤਾਂ ਵਿਚ ਵਰਨਣ ਕੀਤਾ ਹੈ)

**27 ਨਵੰਬਰ 1890**

— ਜੋਤੀ ਰਾਓ ਨੇ ਆਪਣੇ ਅੰਤਲ ਸਮੇਂ ਸ਼ਾਕਤੀ ਨਾਲ ਕਿਹਾ ਕਿ ਉਸ ਨੇ ਇਕ ਲਾਹੇਵੰਦ ਅਤੇ ਗਰਜ ਰਹਿਤ ਜੀਵਨ ਜੀਵਿਆ ਹੈ। ਉਸ ਨੇ ਆਪਣੇ ਜੀਵਨ ਦਾ ਮਿਸ਼ਨ ਪੂਰਾ ਕੀਤਾ ਹੈ। ਉਸ ਨੂੰ ਕਿਸੇ ਚੀਜ ਦਾ ਕੋਈ ਭੈਅ ਨਹੀਂ ਹੈ। ਉਸ ਦਾ ਮਨ ਸ਼ੁਕਰਾਨੇ ਨਾਲ ਭਰਿਆ ਹੋਇਆ ਹੈ ਤੇ ਉਹ ਸ਼ਾਂਤੀ ਵਿਚ ਹੈ।

...ਉਸ ਨੇ ਸੱਤਿਆ ਸ਼ੋਧਕ ਸਮਾਜ ਦੇ ਕਾਰਜ ਕਰਤਾਵਾਂ ਨੂੰ ਬੁਲਾਇਆ ਤੇ ਸ਼ਾਂਤੀ ਵਿਚ ਸਲਾਹ ਦਿੱਤੀ ਨੀਵੀਆਂ ਜਮਾਤਾਂ ਲਈ ਮੁਕਤੀ ਲਈ ਉਹ ਆਪਣਾ ਕੰਮ ਜਾਰੀ ਰੱਖਣ।... ਹਰ ਜ਼ਿੰਦਗੀ ਦਾ ਇਕ ਅੰਤ ਹੈ। ਉਹ ਉਸੇ ਤਰ੍ਹਾਂ ਜਾ ਰਿਹਾ ਹੈ ਜਿਵੇਂ ਸਭ ਪ੍ਰਾਣੀ ਜਾਂਦੇ ਹਨ। 27 ਨਵੰਬਰ 1890 ਨੂੰ ਮਹਾਤਮਾ ਜੋਤੀ ਰਾਓ ਫੂਲੇ ਨੇ ਸੰਸਾਰ ਨੂੰ ਅਲਵਿਦਾ ਆਖ ਦਿੱਤੀ।

ਜੋਤੀਬਾ ਫੂਲੇ ਨੇ ਸਾਥੀ ਭਾਊ ਨੋਡਾਂਜੀ ਪਾਟਿਲ ਨੇ ਕਿਹਾ :

ਉਹ ਮਹਾਨ ਆਦਮੀ ਜਿਸ ਨੇ ਆਪਣੀ ਜ਼ਿੰਦਗੀ, ਸਾਡੇ ਸਭ ਸ਼ੂਦਰਾਂ ਅਤੀ ਸ਼ੂਦਰਾਂ ਦੀ ਮੁਕਤੀ ਮਿਸ਼ਨ ਨੂੰ ਸਮਰਪਿਤ ਕੀਤੀ, ਜਿਸ ਨੇ ਲਿਖਿਆ ਬੋਲਿਆ ਅਤੇ ਸੰਘਰਸ਼ ਕੀਤਾ ਅਤੇ ਸਾਨੂੰ ਸਾਡੇ ਮਨੁੱਖੀ ਅਧਿਕਾਰ ਦਿਵਾਉਣ ਲਈ ਜੀਵਨ ਲਗਾਇਆ, ਸਿ ਸੰਸਾਰ ਤੋਂ ਵਿਦਾ ਹੋ ਗਿਆ ਹੈ।

.... ਸਾਡੀ ਅਗਿਆਨਤਾ ਕਾਰਨ ਅਸੀਂ ਇਸ ਮਨੁੱਖ ਦੀ ਕਦਰ ਅਤੇ ਮਹਾਨਤਾ ਨੂੰ ਸਮਝਣ ਤੋਂ ਅਸਮਰੱਥ ਹਾਂ।

ਜਦੋਂ ਸੱਚ ਦੀ ਖੋਜ ਕਰਨ ਵਾਲੇ ਉਸ ਦੇ ਜੀਵਨ ਨੂੰ ਘੜ੍ਹਨਗੇ। ਉਹ ਉਸਦੀ ਮਹਾਨਤਾ ਨੂੰ ਪਛਾਣਨ ਅਤੇ ਉਹਨਾਂ ਦੇ ਦਿਲ ਸ਼ਰਧਾ ਨਾਲ ਭਰ ਜਾਣਗੇ। ਆਓ ਆਪਾਂ ਸ਼ੁਕਰ ਗੁਜ਼ਾਰ ਹੁੰਦਿਆਂ ਉਸ ਦੇ ਮਿਸ਼ਨ ਨੂੰ ਸਾਡੇ ਚੇਤਿਆਂ ਵਿਚ ਸਦਾ ਹਰਾ ਭਰਾ ਕਰਕੇ ਰੱਖੀਏ।

* * *

## (ਓ ਬੀ ਸੀ) ਸ਼ੂਦਰ ਕਸ਼ੱਤਰੀ ਮਹਾਰਾਜੇ

## ਸ਼ਿਵਾਜੀ ਜੀ ਛਤਰਪਤੀ, ਮਹਾਰਾਜਾ ਅਤੇ ਸ਼ਾਹੂ ਛਤਰਪਤੀ ਬਨਾਮ ਮਨੂੰਤੰਤਰ

ਹਵਾਲਾ ਪੁਸਤਕ : ਸ਼ਿਵਾ ਜੀ ਮਹਾਰਾਜ ਕੇ ਵਾਸਤਵਿਕ ਦੁਸ਼ਮਣ (ਹਿੰਦੀ) ਲੇਖਕ ਸ੍ਰੀਮੰਤ ਕੋਕਾਟੇ

ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਰੈਗਰਪੁਰਾ ਕਰੋਲ ਬਾਗ ਨਵੀਂ ਦਿੱਲੀ-5

ਮੋਰੋਪੰਤ ਪਿੰਗਲੇ (ਬ੍ਰਾਹਮਣ) ਭਰੇ ਦਰਬਾਰ ਵਿਚ ਮਹਾਰਜਾ (ਸ਼ਿਵਾ ਜੀ ਛਤਰਪਤੀ) ਨੂੰ ਕਹਿਣ ਲੱਗਾ ਕਿ ਆਪ ਸ਼ੂਦਰ ਮਰਾਠਿਆਂ ਦੇ ਹੱਥਾਂ ਥੱਲੇ (ਭਾਵ ਛਤਰਛਾਇਆ ਥੱਲੇ) ਅਸੀਂ ਬ੍ਰਾਹਮਣ ਕਿਵੇਂ ਕੰਮ ਕਰ ਸਕਦੇ ਹਾਂ ?' (ਸਫਾ 14)

— ਸੰਨ 1668 ਵਿਚ ਸ਼ਿਵਾ ਜੀ ਮਹਾਰਾਜ ਨੇ 'ਰਾਏਗੜ੍ਹ' ਵਿਖੇ ਆਪਣੀ ਰਾਜਧਾਨੀ ਬਣਾਈ ਰਾਏਗੜ੍ਹ ਇਕ ਮੁਸ਼ਕਲਾਂ ਭਰਿਆ ਅਤੇ ਸੁਰੱਖਿਅਤ ਕਿਲ੍ਹਾ ਹੈ। ਇਸ ਕਿਲ੍ਹੇ ਦੀ ਲੰਬਾਈ 4 ਕਿਲੋਮੀਟਰ ਅਤੇ ਚੌੜਾਈ ਇੱਕ ਕਿੱਲੋਮੀਟਰ ਹੈ। ਕਿਲ੍ਹੇ ਦੇ ਇਰਦ-ਗਿਰਦ ਉੱਚੀਆਂ ਪਰਬਤ ਲੜੀਆਂ ਹਨ।(15)

— ਰਾਜ ਮੁਕਟ ਕਰਨ ਲਈ ਇਕ ਵੀ ਬ੍ਰਾਹਮਣ ਨਹੀਂ ਮਿਲਣਾ ਚਾਹੀਦਾ ਇਸ ਦਾ ਬ੍ਰਾਹਮਣਾਂ ਨੇ ਬੀੜਾ ਉਠਾਇਆ।

.... ਬ੍ਰਾਹਮਣਾਂ ਅਤੇ ਕਾਇਸਥਾਂ ਵਿਚਕਾਰ ਦੁਸ਼ਮਣੀ ਹੋਣ ਕਾਰਨ, ਕਾਇਸਥ ਸ਼ਿਵਾ ਜੀ ਮਹਾਰਾਜ ਦੇ ਨਾਲ ਸਨ। ਕਾਇਸਥ ਬਾਲਾ ਜੀ ਆਵਜੀ ਨੇ, ਮਹਾਰਾਸ਼ਟਰ ਦੇ ਸਾਰੇ ਭੱਟ ਬ੍ਰਾਹਮਣਾਂ ਨਾਲ ਮੁਲਾਕਾਤ ਕਰਕੇ ਪ੍ਰੋਹਤਗਿਰੀ ਕਰਨ ਦੀ ਬੇਨਤੀ ਕੀਤੀ, ਪ੍ਰੰਤੂ ਸਭ ਨੇ ਸ਼ਿਵਾ ਜੀ ਨੂੰ ਸ਼ੂਦਰ ਕਹਿ ਕੇ ਰਾਜ ਮੁਕਟ ਲਈ ਆਉਣ ਤੋਂ ਇਨਕਾਰ ਕਰ ਦਿੱਤਾ। ਬਾਲਾ ਜੀ ਆਵਜੀ ਨੇ ਗਾਗਾਭੱਟ ਨੂੰ ਬੁਲਾਉਣ ਹਿਤ, ਕੇਸ਼ਵ ਭਿੱਟ, ਭਾਲ ਚੰਦ ਭੱਟ ਅਤੇ ਸੋਮਨਾਥ ਭੱਟ ਤਿੰਨਾਂ ਬ੍ਰਾਹਮਣਾਂ ਨੂੰ ਕਾਸ਼ੀ (ਬਨਾਰਸ) ਭੇਜਿਆ।

.... ਚਾਰਾਂ ਬ੍ਰਾਹਮਣਾਂ ਵਿਚ ਗੁਪਤ ਖਿਚੜੀ ਪੱਕਣ ਕਾਰਨ, ਬਾਲਾ ਜੀ ਆਵਾਜੀ ਨੇ ਆਪਣੇ ਵਿਸ਼ਵਾਸਪਾਤਰ ਕਾਇਸਥਖ ਦੇ ਨੀਲੋਪੇਸਾਜੀ ਨੂੰ ਫਿਰ ਗਾਗਾ ਭੱਟ ਦੇ ਕੋਲ ਭੇਜਿਆ।

ਬਾਲਾ ਜੀ ਆਵਜੀ ਦੁਆਰਾ ਪੈਸੇ ਦਾ ਲਾਲਚ ਦਿੰਦਿਆਂ ਹੀ ਗਾਗਾਭੱਟ ਆਪਣੇ ਸਾਰੇ ਗ੍ਰੰਥ ਲਪੇਟ ਕੇ ਰਾਏਗੜ੍ਹ ਦੇ ਥੱਲੇ ਵੱਸੇ ਪਾਚਾੜ ਵਿਚ ਪੁਹੰਚਿਆ।

..... ਗਾਗਾ ਭੱਟ ਦੇ ਪਾਚਾੜ ਵਿੱਚ ਆਉਂਦੇ ਹੀ ਮੋਰੋਪੰਤ ਨੇ ਗਾਗਾ ਭੱਟ ਨਾਲ ਮੁਲਾਕਾਤ ਕੀਤੀ ਤੇ ਮੋਰੋਪੰਤ ਨੇ ਗਾਗਾ ਭੱਟ ਨੂੰ ਸਲਾਹ ਦਿੱਤੀ ਕਿ ਜੇ (ਸ਼ਿਵਾਜੀ ਦਾ) ਰਾਜ ਮੁਕਟ ਹੁੰਦਾ ਹੈ ਤਾਂ ਬ੍ਰਾਹਮਣਾਂ ਦੀ ਸਰਦਾਰੀ ਸਮਾਪਿਤ ਹੋ ਜਾਵੇਗੀ, ਸ਼ਿਵਾ ਜੀ ਸ੍ਰੇਸ਼ਟ ਸਾਬਤ ਹੋਵੇਗਾ। ਇਸ ਲਈ ਉਹ ਉਸ ਦਾ ਰਾਜ ਤਿਲਕ ਨਾ ਕਰੇ। ਗਾਗਾ ਭੱਟ ਨੇ ਤੁਰੰਤ ਗਿਰਗਟ ਦੀ ਤਰ੍ਹਾਂ ਰੰਗ ਬਦਲਿਆ ਅਤੇ ਸ਼ਿਵਾਜੀ ਦਾ ਰਾਜ ਮੁਕਟ ਕਰਨ ਤੋਂ ਇਨਕਾਰ ਕਰ ਦਿੱਤਾ।(16)

.... ਫਿਰ ਵੀ ਲਾਲਚ ਵੱਸ ਹੋ ਕੇ ਗਾਗਾ ਭੱਟ ਨੇ ਗਾਗਾ ਭੱਟੀਯ ਨਾ ਦਾ ਗ੍ਰੰਥ ਲਿਖਿਆ।... ਪੈਸਾ ਮਿਲਦਿਆਂ ਹੀ ਸ਼ੂਦਰਾਂ ਨੂੰ ਕਸ਼ੱਤਰੀ ਬਹਾਲ ਕਰਨਾ ਅਤੇ ਬ੍ਰਾਹਮਣਾਂ ਦੀ ਭਾਵ ਹਿੰਦੂਤਵ ਦੀ ਗੁਲਾਮੀ ਨੂੰ ਨਕਾਰਨ ਵਾਲਿਆਂ ਨੂੰ ਸ਼ੂਦਰ ਦਾਸ ਸੰਬੋਧਨ ਕਰਨਾ, ਬ੍ਰਾਹਮਣਾਂ ਦਾ ਹਜ਼ਾਰਾਂ ਸਾਲ ਦਾ ਫੰਡਾ ਰਿਹਾ ਹੈ।(17-18)

ਰਾਜ ਮੁਕਟ ਦੇ ਮੌਕੇ 'ਤੇ 'ਵਰਤਿਆ ਸਤੋਮ' ਕਰਨ ਲਈ ਗੱਗਾ ਭੱਟ ਨੇ ਨੇ 7000 ਹੋਨ ਲਏ ਅਤੇ ਦੂਸਰੇ ਬ੍ਰਾਹਮਣ ਪ੍ਰੋਹਤਾਂ ਨੇ 17000 ਹੋਨ ਲਏ। ਮਹਾਰਾਜ ਨੇ 5 ਜੂਨ ਦੇ ਇਸ਼ਨਾਨ ਦੇ ਸਮੇਂ ਹਾਜ਼ਰ ਹਰੇਕ ਬ੍ਰਾਹਮਣ ਨੂੰ 100 ਹੋਨ ਦਿੱਤੇ। ਰਾਜ ਮੁਕਟ ਸਮੇਂ 50,000 (ਪੰਜਾਹ ਹਜ਼ਾਰ) ਬ੍ਰਾਹਮਣ ਹਾਜ਼ਰ ਸਨ। ਇਹ ਸਭਾਸਦ ਨੇ ਲਿਖਿਆ ਹੈ।

.... ਮਹਾਰਾਜ ਕਾ ਵਜ਼ਨ 160 ਪੌਂਡ ਭਾਵ 17000 ਹੋਨ ਹੋਇਆ।(ਹੋਰ ਵਸਤੂਆਂ) ਲਈ ਲਗਪਗ 50,000 ਹੋਨ ਖਰਚ ਹੋਏ। (18)

7 ਜੂਨ ਰਾਜ ਮੁਕਟ ਦੇ ਦੂਜੇ ਦਿਨ ਹਰੇਕ ਬ੍ਰਾਹਮਣ ਨੇ 2 ਹੋਨ ਅਤੇ ਬ੍ਰਾਹਮਣ ਔਰਤ ਅਤੇ ਬੱਚੇ ਨੇ ਇਕ ਇਕ ਹੋਨ ਲਿਆ।(ਇਕ ਹੋਨ ਦਾ ਮਤਲਬ ਤਿੰਨ ਰੁਪਏ)

ਰਾਜ ਮੁਕਟ 'ਤੇ ਕੁੱਲ੍ਹ 4 ਕਰੋੜ 26 ਲੱਖ ਰੁਪਏ ਖਰਚ ਹੋਏ।

(ਨੋਟ : ਇਹ ਤੱਥ ਇਤਿਹਾਸ ਤੌਰ 'ਤੇ ਪੇਸ਼ ਹੁੰਦਾ ਆਇਆ ਹੈ ਕਿ ਇਤਨਾ ਧਨ ਲੁੱਟ ਲੈਣ ਦੇ ਬਾਵਜੂਦ ਵੀ ਸ਼ਿਵਾ ਜੀ ਦਾ ਬ੍ਰਾਹਮਣ ਗਾਗਾ ਭੱਟ ਨੇ ਹੱਥ ਦੀ ਥਾਂ ਸ਼ੂਦਰ ਵਜੋਂ ਰਾਜ ਮੁਕਟ ਪੈਰ ਦੇ ਅੰਗੂਠੇ ਨਾਲ ਕੀਤਾ। ਜਿਸ ਦਾ ਸਿੱਧਾ ਅਰਥ ਹੈ ਕਿ ਵੈਦਿਕ ਧਰਮ ਅਨੁਸਾਰ, ਮਨੂੰ ਦੇ ਸਿਧਾਂਤ ਅਧੀਨ, ਸ਼ੂਦਰ ਦਾ ਅਪਮਾਨ ਨਾ ਕਰਨ ਦੀ ਭੁੱਲ ਨਹੀਂ ਕੀਤੀ ਗਈ)

**ਦੂਸਰਾ ਰਾਜ ਮੁਕਟ**

ਸ਼ਿਵਾ ਜੀ ਮਹਾਰਾਜ 6 ਜੂਨ 1674 ਨੂੰ ਕੀਤਾ 'ਰਾਜ ਤਿਲਕ' ਇਸ ਦੇਸ਼ ਦੇ ਬ੍ਰਾਹਮਣਾਂ ਦੁਆਰਾ ਪੈਸਾ ਲੈ ਕੇ, ਸ਼ਿਵਾ ਜੀ ਮਹਾਰਾਜ ਅਤੇ ਬਹੁਜਨਾਂ ਦਾ ਕੀਤਾ (ਅਪਮਾਨ), ਬਹੁਤ ਬੜਾ ਪੀੜਾ ਜਨਕ ਸੀ।.... ਇਸ ਦਾ ਮਹਾਰਾਜ ਨੂੰ ਬਹੁਤ ਦੁਖ ਸੀ। ਇਸ ਲਈ ਸ਼ਿਵਾ ਜੀ ਨੇ 24 ਸਤੰਬਰ 1674 ਨੂੰ ਅਵੈਦਿਕ (ਭਾਵ ਗੈਰ-ਬ੍ਰਾਹਮਣੀ) ਤਰੀਕੇ ਨਾਲ ਰਾਜ ਮੁਕਟ ਕਰਵਾਇਆ, ਜੋ ਪਰੋਹਿਤ ਨਿਸ਼ਚਲਪੁਰੀ

ਗੋਸਾਵੀ ਨੇ ਕੀਤਾ।(23)

ਸ਼ਿਵਾ ਜੀ ਮਹਾਰਾਜ ਦੀ ਧਾਰਮਿਕ ਕਮਾਨ ਸੰਭਾਲਣ ਵਾਲੇ ਸੰਤ ਤੁੱਕਾ ਰਾਮ ਮਹਾਰਾਜ (ਨੋਟ ਜੋ ਭਾਰਤ ਦੀ ਬ੍ਰਾਹਮਣਵਾਦ ਵਿਰੁੱਧ ਦੂਜੀ ਸਮਾਜਿਕ ਕ੍ਰਾਂਤੀ ਦੇ ਅੰਦੋਲਨ ਦੇ ਇਕ ਅੰਗ ਸਨ, ਜਿਨ੍ਹਾਂ ਵਿਚ ਸੰਤ ਨਾਮਦੇਵ, ਸੰਤ ਚੋਖਾ ਮੇਲਾ, ਸੰਤ ਤ੍ਰਿਲੋਚਨ, ਸੰਤ ਕਬੀਰ, ਸੰਤ ਰਵਿਦਾਸ, ਸੰਤ ਸੈਣ, ਸੰਤ ਮੀਰਾ, ਗੁਰੂ ਨਾਨਕ ਆਦਿ ਸਨ ਜਿਨ੍ਹਾਂ ਨੇ ਖਾਸ ਕਰਕੇ ਉੱਤਰੀ ਪੂਰਬੀ ਭਾਰਤ ਨੂੰ ਕਲਾਵੇ ਵਿਚ ਲੈ ਲਿਆ ਸੀ।) ਦਾ ਬ੍ਰਾਹਮਣਾਂ ਨੇ ਸ਼ਿਵਾ ਜੀ ਮਹਾਰਾਜ ਦੇ ਬਚਪਨ ਵਿਚ ਹੀ ਖੂਨ ਕਰ ਦਿੱਤਾ ਸੀ।(22)

— 6 ਜੂਨ 1674 ਨੂੰ ਬ੍ਰਾਹਮਣਾਂ ਦੁਆਰਾ ਸ਼ਿਵਾ ਜੀ ਦਾ 'ਰਾਜ ਮੁਕਟ' ਹੋਇਆ। 17 ਜੂਨ 1674 ਨੂੰ (60 ਦਿਨਾਂ ਬਾਅਦ ਹੀ) ਸਵਰਾਜ ਦੀ ਅਧਾਰ ਸਤੰਭ ਮਾਂ ਸਾਹਬ ਜੀਜਾ ਬਾਈ ਦੀ ਮੌਤ ਹੋ ਗਈ।(23)

— 3 ਅਪ੍ਰੈਲ 1680 ਨੂੰ ਕੇਵਲ 6 ਸਾਲ ਬਾਅਦ, ਸ਼ਿਵਾ ਜੀ ਮਹਾਰਾਜ ਦੀ ਮੌਤ ਦਾ ਛੜਯੰਤਰ ਹੋਇਆ, ਜਿਸ ਦਾ ਵਿਵਰਣ ਇਸ ਪ੍ਰਕਾਰ ਹੈ :

(ਰਾਜ ਮੁਕਟ' ਨੂੰ ਰੋਕਣ ਵਿਚ) ਬਿਫਲ (ਅਸਫਲ) ਹੋਣ ਦੇ ਬਾਵਜੂਦ ਵੀ ਮੋਰੋ ਪੰਤ, ਅਣਾ ਜੀ, ਮਹੂ ਜੀ ਸੋਮ ਨਾਥ ਦੀਆਂ ਕਰਤੂਤਾਂ (ਉਲਟੀਆਂ ਗਤੀਵਿਧੀਆਂ) ਬੰਦ ਨਹੀਂ ਹੋਈਆਂ। ਕਿਸੇ ਵੀ ਸਥਿਤੀ ਵਿਚ ਸ਼ਿਵਾ ਜੀ ਮਹਾਰਾਜ ਨੂੰ ਸਮਾਪਤ ਕਰਨ ਦਾ ਉਹਨਾਂ ਨੇ ਬੀੜਾ ਉੱਠਾ ਰੱਖਿਆ ਸੀ। ਉਸ ਦੌਰਾਨ ਸੰਭਾ ਜੀ ਮਹਾਰਾਜ (ਪੁੱਤਰ) ਪਨਹਾਲਗੜ੍ਹ ਵਿਖੇ ਰੁਕੇ ਹੋਏ ਸੀ। ਹੰਬੀਰ ਰਾਵ ਮੋਹਿਤ ਵੀ ਰਾਏਗੜ੍ਹ ਵਿਖੇ ਨਹੀਂ ਸੀ। ਮੋਰੋਪੰਤ ਨੂੰ ਤਰਿਅੰਬੇਕਸਵਰ ਭੇਜਿਆ ਗਿਆ ਸੀ। ਅਨਾਜੀ ਦੱਤੋ ਰਾਏਗੜ੍ਹ ਦੇ ਥੱਲੇ ਵਸੇ ਲਾਚਾਡ ਵਿਚ ਰੁਕਿਆ ਸੀ। ਕਿਲ੍ਹੇ (ਰਾਗੜ੍ਹ) ਵਿਚ ਰਮੂਜੀ ਸੋਮਨਾਥ ਬ੍ਰਾਹਮਣ ਅਧਿਕਾਰ ਿਸ, ਉਹ ਵੀ ਇਸ ਛੜਯੰਤਰ ਵਿਚ ਸ਼ਾਮਲ ਸੀ। ਮਹਾਰਾਜ ਨੂੰ ਕਿਸੇ ਵੀ ਹਾਲਤ ਵਿਚ ਖਤਮ ਕਰਨ ਦੀ ਮੋਰੋਪੰਤ, ਅਣਾ ਜੀ ਦੱਤੋ, ਰਮੂ ਜੀ ਸੋਮਨਾਥ ਨੇ ਬਣਾਈ ਸੀ। ਰਾਏਗੜ੍ਹ ਦੀ ਪੂਰੀ ਤਰ੍ਹਾਂ ਨਾਕਾਬੰਦੀ ਕੀਤੀ ਗਈ। ਕਿਸੇ ਵੀ ਤਰ੍ਹਾਂ ਦੀ ਭਣਕ ਨਹੀਂ ਲੱਗਣੀ ਚਾਹੀਦੀ। ਇਸ ਦੀ ਤਿੰਨਾਂ ਨੇ ਸਾਵਧਾਨੀ ਵਰਤੀ।

.... ਰਾਏਗੜ੍ਹ ਵਿਖੇ ਕੇਵਲ ਰਾਮੂਜੀ ਸੋਮਨਾਥ ਜੀ, ਉਹ ਕਰੂਰ, ਸਵਾਰਥੀ ਛੜਯੰਤਰਕਾਰੀ ਸੀ। ਇਹ ਜ਼ਿਕਰ ਸਪੱਸ਼ਟ ਰੂਪ ਵਿਚ 'ਸ਼ਿਵ ਭਾਰਤ' ਵਿਚ ਮਿਲਦਾ ਹੈ।(ਸੰਦਰ ਭਵਾ ਸੀ ਬੇਂਦਰੇ ਲਿਖਤ ਸ੍ਰੀ ਛਤਰਪਤੀ ਸੰਭਾ ਜੀ ਮਹਾਰਾਜ)

3 ਅਪ੍ਰੈਲ ਦੀ ਸਵੇਰ ਸੀ ਮਹਾਰਾਜ ਦੇ ਇਰਦ ਗਿਰਦ ਬ੍ਰਾਹਮਣਾਂ ਦਾ ਘੇਰਾ ਸੀ। ਰਾਹੂ ਜੀ ਸੋਮਨਾਥ ਕਿਲ੍ਹੇ ਦੇ ਸਾਰੇ ਦਰਵਾਜ਼ੇ ਬੰਦ ਕੀਤੇ ਸਨ। ਕਿਲੇ ਦੇ ਅੰਦਰ ਦੀ ਕੋਈ ਖ਼ਬਰ ਬਾਹਰ ਨਹੀਂ ਜਾਣੀ ਚਾਹੀਦੀ। ਇਸ ਦੀ ਸੋਮਨਾਥ ਨੇ ਪੂਰੀ ਖ਼ਬਰਦਾਰੀ ਲਈ ਸੀ। ਕਿਉਂਕਿ ਕਿਲ੍ਹੇ ਦੇ ਸਭ ਸੂਤਰ ਰਾਜੂ ਜੀ ਸੋਮਨਾਥ ਦੇ ਹੱਥ ਵਿਚ ਸਨ। ਇਸੇ ਲਈ ਰਾਏਗੜ੍ਹ ਵਿਖੇ ਬ੍ਰਾਹਮਣ ਮੰਤਰੀਆਂ ਨੇ ਸ਼ਿਵਾਜੀ ਮਹਾਰਾਜ ਦੀ ਹੱਤਿਆ ਦਾ ਛੜਯੰਤਰ ਬੁਣਿਆ ਸੀ।(30–31)

..... ਸ਼ਿਵਾ ਜੀ ਮਹਾਰਾਜ ਦੀ ਹੱਤਿਆ ਤੋਂ ਬਾਅਦ ਸੰਭਾ ਜੀ (ਪੁੱਤਰ) ਦੀ ਵੀ ਹੱਤਿਆ ਕੀਤੀ ਜਾਵੇ ਅਤੇ ਉਸ ਤੋਂ ਬਾਅਦ ਰਾਜਾ ਰਾਮ (ਦੂਸਰੇ ਛੋਟੇ ਪੁੱਤਰ) ਦੀ ਵੀ ਹੱਤਿਆ ਕਰਕੇ ਸਮੁੱਚੀ ਸੱਤਾ ਆਪਣੇ ਕਬਜ਼ੇ ਵਿਚ ਲੈਣ ਦਾ, ਬ੍ਰਾਹਮਣ ਮੰਤਰੀਆਂ ਨੇ ਦਾਅਪੇਚ ਬੁਣਿਆ ਸੀ ਅਤੇ ਏਸੇ ਲਈ ਉਹ ਸੰਭਾ ਜੀ ਮਹਾਰਾਜ ਨੂੰ ਕੈਦ ਕਰਾਉਣ ਲਈ ਗਏ ਸੀ।(30)

ਸ਼ਿਵਾ ਜੀ ਮਹਾਰਾਜ ਨੇ ਰਾਜਾ ਰਾਮ ਦਾ ਵਿਆਹ 15 ਮਾਰਚ 1680 ਨੂੰ ਪ੍ਰਤਾਪਰਾਵ ਗੁੱਜਰ ਦੀ ਸਪੁੱਤਰੀ ਜਾਨਕੀ ਬਾਈ ਨਾਲ ਕਰਵਾ ਦਿੱਤਾ। ਸ਼ਾਦੀ ਤੋਂ 18 ਦਿਨ ਬਾਅਦ ਹੀ ਸ਼ਿਵਾ ਜੀ ਮਹਾਰਾਜ ਦੀ ਹੱਤਿਆ ਹੋਈ।

.... ਜਹਿਰ ਦੇਣ ਕਾਰਨ ਉਨ੍ਹਾਂ ਨੂੰ ਉਲਟੀਆਂ ਆਈਆਂ।

'ਦਾਘ ਰਜਿਸਟਰ' ਵਿਚ ਜ਼ਹਿਰ ਦੇ ਪ੍ਰਯੋਗ ਦਾ ਜ਼ਿਕਰ ਹੈ.... ਬ੍ਰਾਹਮਣ ਮੰਤਰੀਆਂ ਨੇ ਹੀ ਮਹਾਰਾਜ ਨੂੰ ਜ਼ਹਿਰ ਦੇ ਕੇ ਮਾਰਿਆ ਇਹ 'ਦਾਘ' ਰਜਿਸਟਰ ਦੇ ਆਧਾਰ ਤੋਂ ਸਿੱਧ ਹੁੰਦਾ ਹੈ।(33)

— ਸੋਇਰਾ ਬਾਈ (ਰਾਜਾ ਰਾਮ ਦੀ ਮਾਤਾ) ਮਹਾਰਾਜ ਦੀ ਹੱਤਿਆ ਦੇ ਛੜਯੰਤਰ ਵਿਚ ਬਿਲਕੁੱਲ ਸ਼ਾਮਲ ਨਹੀਂ ਸੀ। ਮਹਾਰਾਜ ਦੀ ਹੱਤਿਆ ਪ੍ਰਲਾਦ ਨਿਰਾਜੀ ਮੋਰੋਪੰਤ ਪਿੰਗਲੇ, ਅਨਾਜੀ ਦੱਤੋ ਆਦਿ ਬ੍ਰਾਹਮਣ ਮੰਤਰੀਆਂ ਨੇ ਕੀਤੀ। ਇਹ ਨਿਰਵਿਵਾਦ ਰੂਪ ਵਿਚ ਸੱਚ ਹੈ। ਇਹ ਸਭ ਮੰਤਰੀ ਹੱਤਿਆ ਦੇ ਛੜਯੰਤਰ ਦੇ ਸੂਤਰਧਾਰ ਹਨ। ਹੱਤਿਆ ਦਾ ਪ੍ਰਤੱਖ ਅਮਲ ਰਾਹੂ ਜੀ ਸੋਮਨਾਥ ਨੇ ਕੀਤਾ।(31–32)

ਜੇਧੇ ਸ਼ੱਕਾਵਲੀ : ਚੇਤ ਸ਼ੁੱਧ ਪੂਨਮ ਸ਼ਨੀਵਾਰ (3 ਅਪ੍ਰੈਲ 1680) (ਸਿੱਖ ਕ੍ਰਾਂਤੀ ਵਿਚ ਗੁਰੂ ਤੇਗ ਬਹਾਦਰ ਦਾ ਸਮਾਂ) ਦਿਨ ਦੇ ਦੂਸਰੇ ਪਹਿਰ ਰਾਏਗੜ੍ਹ ਵਿਖੇ ਸ਼ਿਵਾ ਜੀ ਦੀ ਮ੍ਰਿਤੂ ਹੋਈ। ਹੰਬੀਰਰਾਵ ਮਹਿਤੇ ਮੋਰੋਪੰਤ ਪੇਸ਼ਵਾ, ਅਨਾਜੀ ਦੱਤੋ ਅਤੇ ਪ੍ਰਲਾਦਿ ਪੰਤ ਨੂੰ ਗ੍ਰਿਫਤਾਰ ਕਰਕੇ ਪਨਾਹਾਲਾਲ ਗੜ੍ਹ ਵਿਖੇ ਸੰਭਾ ਜੀ ਮਹਾਰਾਜ ਦੇ ਕੋਲ ਲੈ ਗਏ।(33)

— ਬ੍ਰਾਹਮਣ ਮੰਤਰੀਆਂ ਨੇ ਹੀ ਜ਼ਹਿਰ ਦੇ ਕੇ ਸ਼ਿਵਾ ਜੀ ਮਹਾਰਾਜ ਦੀ ਹੱਤਿਆ ਕੀਤੀ, ਪ੍ਰੰਤੂ ਸਭ ਥਾਂ ਇਹੀ ਅਫਵਾਹ ਫੈਲਾਈ ਗਈ ਕਿ ਹੱਤਿਆ ਸੋਇਰਾ ਬਾਈ (ਸ਼ਿਵਾ ਜੀ ਦੀ ਦੂਜੀ ਪਤਨੀ ਤੇ ਰਾਜਾ ਰਾਮ ਦੀ ਮਾਤਾ) ਨੇ ਕੀਤੀ ਹੈ।(34)

— ਹੰਬੀਰ ਰਾਵ ਮੋਹਿਤੇ ਨੇ ਉਹਨਾਂ (ਬ੍ਰਾਹਮਣਾਂ ਨੂੰ ਗ੍ਰਿਫਤਾਰ ਕੀਤਾ ਅਤੇ ਰਾਏਗੜ੍ਹ ਵਿਖੇ ਸੰਭਾ ਜੀ ਮਹਾਰਾਜ ਦਾ ਰਾਜਮੁਕਟ ਕੀਤਾ। ਸੰਭਾ ਜੀ ਮਹਾਰਾਜ ਦੇ ਹੱਥ ਸੱਤਾ ਸੂਤਰ ਆਉਂਦੇ ਹੀ, ਸੰਭਾ ਜੀ ਦੀ ਹੱਤਿਆ ਕਰਨ ਦਾ ਬ੍ਰਾਹਮਣਾਂ ਨੇ ਚਾਰ ਵਾਰ ਯਤਨ ਕੀਤਾ, ਪ੍ਰੰਤੂ ਸੰਭਾ ਜੀ ਮਹਾਰਾਜ ਨੇ ਉਹਨਾਂ ਨੂੰ ਮੁਆਫ ਕਰ ਦਿੱਤਾ।

ਚੌਥੀ ਵਾਰ ਹੱਤਿਆ ਦਾ ਯਤਨ ਹੋਇਆ ਤਾਂ ਸੰਭਾ ਜੀ ਮਹਾਰਾਜ ਨੇ ਸਭ ਬ੍ਰਾਹਮਣ ਮੰਤਰੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਸ਼ਿਵਾ ਜੀ ਮਹਾਰਾਜ ਦੀ ਹੱਤਿਆ ਦਾ ਬਦਲਾ ਲਿਆ।(38–39)

**ਬ੍ਰਾਹਮਣਾਂ ਦੀ ਸਤੀ ਰਸਮ 'ਤੇ ਰੋਕ**

ਸ਼ਿਵਾ ਜੀ ਮਹਾਰਾਜ ਨੇ, ਸਾਹਾ ਜੀ ਮਹਾਰਾਜ ਦੀ ਅਚਾਨਕ ਮੌਤ ਤੋਂ ਬਾਅਦ ਸਤੀ ਹੋਣ ਵਾਲੀ ਖੁਦ (ਭਾਵ ਆਪਣੀ) ਮਾਂ ਜਿਜਾਊ ਬਾਈ ਦੇ ਸਤੀ ਹੋਣ ਦਾ ਵਿਰੋਧ ਕਰਕੇ (ਭਾਵ ਸਤੀ ਨਾ ਹੋਣ ਦੇਣ 'ਤੇ) ਇਸ ਦੁਸ਼ਟ ਪ੍ਰੰਪਰਾ ਨੂੰ ਤਿਲਾਂਜਲੀ ਦਿੱਤੀ।(ਇਉਂ ਸ਼ਿਵਾ ਜੀ

ਭਾਰਤ ਦਾ ਪ੍ਰਥਮ ਸੂਦਰ ਰਾਜਾ ਵਿਅਕਤੀ ਸੀ, ਜਿਸ ਨੇ ਸਤੀ ਦੀ ਰਸਮ ਨੂੰ ਨਹੀਂ ਮੰਨਿਆ ਅਤੇ ਆਪਣੀ ਮਾਤਾ ਨੂੰ ਦੁਸ਼ਟ ਪ੍ਰੰਪਰਾ ਤੋਂ ਮੁਕਤ ਕੀਤਾ।(39)

….. ਮਹਾਰਾਜ ਦੀ (ਆਪਣੀ) ਹੱਤਿਆ ਉਪਰੰਤ, ਇਕ ਵੀ ਪਤਨੀ ਨੇ ਸਤੀ ਨਹੀਂ ਕੀਤੀ ਕਿਉਂਕਿ ਮਹਾਰਾਜ ਨੇ ਸਤੀ ਪ੍ਰਥਾ ਬੰਦ ਕੀਤੀ ਸੀ।(39) (ਭਾਵੇਂ ਪੂਰੇ 85 ਦਿਨ ਬਾਅਦ ਮਹਾਰਾਣੀ ਪੁਤਲੀ ਬਾਈ ਨੂੰ ਸਤੀ ਕੀਤਾ ਗਿਆ–39)

**ਰਾਮਦਾਸ** : ਪੰਡਤ ਰਾਮ ਦਾਸ (ਸ਼ਿਵਾ ਜੀ ਦਾ ਗੁਰੂ ਨਹੀਂ) ਆਦਿਲਸ਼ਾਹ ਅਤੇ ਔਰੰਗੇਜ਼ੇਬ ਦਾ ਜਸੂਸ ਸੀ। ਮਹਾਰਾਜ ਦੇ (ਇਸ) ਕ੍ਰਾਂਤੀਕਾਰੀ ਕਾਰਜਾਂ ਦਾ ਵਿਰੋਧ ਕਰਨ ਦਾ ਕੰਮ ਰਾਮਦਾਸ ਨੇ ਕੀਤਾ। .(41)

ਸਮਕਾਲੀ ਜੇਏ ਸ਼ੱਕਾਵਾਲੀ, ਸਭਾਸਦ ਬਖਰ, ਸ਼ਿਵਭਾਰਤ ਜਾਂ ਹੋਰ ਕਿਸੇ ਵੀ ਗਰੰਥ ਵਿਚ ਉਸ ਦੇ ਨਾਂਅ ਦਾ ਜ਼ਿਕਰ ਨਹੀਂ ਹੈ।

ਪ੍ਰੰਤੂ ਰਾਮਦਾਸ ਆਪਣੀ 'ਦਾਸ ਬੋਧ' ਮਰਾਠੀ ਵਿਚ ਇਸ ਤਰ੍ਹਾਂ ਲਿਖਦਾ ਹੈ :

ਦੇਵੀ ਬ੍ਰਾਹਮਣੀ ਸੱਤਾ ਕਰੀ। ਤੋ ਏਕ ਮੂਰਖ ॥68॥ (ਦਾਸ ਬੋਧ 2:1:68)

ਭਾਵ ਜੋ ਬ੍ਰਾਹਮਣ ਉੱਤੇ ਰਾਜ ਕਰਦਾ ਹੈ ਉਹ ਮੂਰਖ ਹੁੰਦਾ ਹੈ।(42)

— ਨੀਚ ਪ੍ਰਾਣੀ ਗੁਰੂਤਵ ਪਾਵਲਾ। ਤੇਥੇ ਆਚਾਰਚੀ ਬੁਡਾਲਾ।

ਵੇਦ ਸ਼ਾਸਤਰ ਬ੍ਰਾਹਮਣਾਲਾ ।ਕੌਣ ਪੁਸ਼ੇ ॥ ਦਾਸ ਬੋਧ (14:7:29)

ਕਿ ਨੀਚ ਪ੍ਰਾਣੀਆਂ (ਸ਼ੂਦਰਾਂ) ਨੇ ਪੜ੍ਹਨਾ ਸ਼ੁਰੂ ਕੀਤਾ (ਬ੍ਰਾਹਮਣ ਵਾਂਗ ਗੁਰੂ ਹੋਣਾ ਸ਼ੁਰੂ ਕੀਤਾ)

ਤਾਂ ਸਮਾਜ ਵਿਚ ਅਨਾਚਾਰ ਵਧ ਗਿਆ ਆਚਾਰ ਡੁੱਬ ਗਿਆ। ਏਸ ਹਾਲਤ ਵਿਚ ਬ੍ਰਾਹਮਣਾਂ ਨੂੰ ਵੇਦ ਸ਼ਾਸਤਰਾਂ ਨੂੰ ਕੌਣ ਪੁੱਛਦਾ ਹੈ।

(ਨੋਟ : ਇਸ ਅਰਥ ਇਕ ਹੀ ਹੋ ਸਕਾਦ ਹੈ ਕਿ ਸ਼ਿਵਾ ਜੀ, ਸੰਭਾ ਜੀ ਰਾਜ ਵਿਚ ਬ੍ਰਾਹਮਣਾਂ ਦੀ ਮਰਜ਼ੀ ਨਹੀਂ ਸੀ ਚੱਲਦੀ, ਨਾ ਉਹਨਾਂ ਨੂੰ ਕੋਈ ਬਹੁਤਾ ਪੁੱਛਦਾ ਦੱਸਦਾ ਸੀ। ਇਹ ਸਬੂਤ ਰਾਮਦਾਸ ਨੇ ਦਿੱਤਾ ਹੈ, ਜਿਸ ਨੂੰ ਹਿੰਦੂ ਸ਼ਿਵਾ ਜੀ ਦਾ ਗੁਰੂ ਕਹਿੰਦੇ ਹਨ, ਜੋ ਸੱਚ ਨਹੀਂ।

— ਰਾਜ ਨੇਲੇ ਮਲੇਛ ਸ਼ੇਤਰੀ। ਗੁਰੂਤਵ ਨੇਲੇ ਕੁਪਾਤਰੀ॥

ਆਪਣਾ ਅਰਤਰੀ ਨਾ ਪਰਤਰੀ। ਕਾਹੀਚ ਨਾਹੀ॥ (ਦਾਸ ਬੋਧ 14:7:36)

ਭਾਵ ਮਲੇਛਾਂ—ਸ਼ੱਤਰੀਆਂ ਕੋਲ ਰਾਜ ਆ ਗਿਆ।

ਅਯੋਗ ਲੋਕ (ਕੁਪਾਤਰ) ਗੁਰੂ ਹੋ ਗਏ ਹਨ।

ਆਪਣੇ ਭਾਵ ਬ੍ਰਾਹਮਣ ਦੇ ਹੱਥ ਨਾ ਪੱਤਰੀ ਰਹੀ ਨਾ ਮੰਤਰ ਜਿਸ ਕੋਈ ਸੁਣਦਾ ਹੀ ਨਹੀਂ। ਫਿਰ ਭਲਾ ਬ੍ਰਾਹਮਣ ਰਾਮਦਾਸ ਗੁਰੂ ਕਿਵੇਂ ਹੋਇਆ ?

— ਗੁਰੂ ਤੋ ਸਕਲਾਸੀ ਬ੍ਰਾਹਮਣ। ਜਰੀ ਤੋਂ ਝਾਲਾ ਕਿਰਿਆ ਹੀਨ।

ਗੁਰੂ ਤਾਂ ਸਭਦਾ ਬ੍ਰਾਹਮਣ ਹੀ ਹੈ, ਚਾਹੇ ਉਹ ਕਿਰਿਆਹੀਨ ਕਿਉ ਨਾ ਹੋ ਜਾਵੇ। (ਦਾਸ ਬੋਧ)

— ਸਕਲਾਂਸ਼ੀ ਪੂਜਯ ਬ੍ਰਾਹਮਣ। ਹੇ ਮੁਖ ਵੇਦਾਗਯਾ ਪ੍ਰਮਾਣ।

ਬ੍ਰਾਹਮਣ ਵੇਦ ਮੂਰਤੀਮੰਤ। ਬ੍ਰਾਹਮਣ ਤੋਚੀ ਭਗਵੰਤ।

ਸਭ ਬ੍ਰਾਹਮਣ ਦੀ ਪੂਜਾ ਕਰਨ। ਵੇਦਾਂ ਦਾ ਮੁਖ ਰੂਪ ਕਹਿਣਾ ਇਹੋ ਹੈ।

ਬ੍ਰਾਹਮਣ ਦਾ ਵੇਦ ਮੂਰਤੀ ਅਤੇ ਮੰਤਰ ਤੇ ਅਧਿਕਾਰ ਹੈ। ਬ੍ਰਾਹਮਣ ਭਗਵੰਤ ਹੈ। ਈਸ਼ਵਰ ਹੈ। ਬ੍ਰਾਹਮਣ ਜਬਰਨ ਗੁਰ ਬਣਦਾ ਹੈ।

— ਲਖਸ਼ ਭੋਜਨੀ ਬ੍ਰਾਹਮਣ। ਆਨਜਾਤੀਸ ਪੁਸੇ ਕੌਣ॥

ਕਿ ਭੋਜਨ ਲਖਸ਼ (ਦਾਨ ਦੱਛਣਾ ਖਾਣ ਪੀਣ) ਤਾਂ ਬ੍ਰਾਹਮਣ ਦਾ ਅਧਿਕਾਰ ਹੈ। ਇਸ ਮਾਮਲੇ ਵਿੱਚ ਆਨ ਭਾਵ ਦੂਸਰੀਆਂ ਜਾਤੀਆਂ ਨੂੰ ਕੌਣ ਪੁੱਛਦਾ ਹੈ।

— ਜਰੀ ਬ੍ਰਾਹਮਣ ਮੂੜਮਤੀ। ਤਰੀ ਤੋ ਜਗਦ ਵੰਦਯਾ।

ਚਾਹੇ ਬ੍ਰਾਹਮਣ ਮੂਰਖ ਹੀ ਹੋਵੇ। ਤਾਂ ਵੀ ਸੰਸਾਰ ਦੇ ਪੂਜਣਯੋਗ ਹੈ। ਵੰਦਨਾ ਯੋਗ ਹੈ।((43)

— ਅੰਤੈਜਯ ਸ਼ਬਦ ਗਿਆਤਾ ਬਖਾ। ਪਰੀ ਤੋ ਨੇਊਨ ਕਾਏ ਕਰਾਵਾ।

ਬ੍ਰਾਹਮਣ ਸੰਨਿਧ ਪੂਜਾਵਾ। ਹੇ ਤੋ ਨਾ ਘੜੇ ਕੀ।

ਕਿ ਸ਼ੂਦਰ ਨੀਚ ਸ਼ਬਦ ਦਾ ਗਿਆਨੀ ਹੋਵੇ ਤਾਂ ਵੀ ਉਹ ਪੂਜਣ ਦੇ ਯੋਗ ਬ੍ਰਾਹਮਣ ਦੀ ਬਰਾਬਰੀ ਨਹੀਂ ਕਰ ਸਕਦਾ।(44)

— ਅੰਤਰ ਏਕ ਤੋ ਖਰੇ। ਪਰੀ ਸੰਗਾਤੇ ਘੇਊ ਨ ਯੇਤੀ ਮਹਾਰੇ॥

ਪੰਡਤ ਆਣੀ ਚਾਟੇ ਪੋਰੇ। ਏਕ ਕੈਸੀ ॥3॥

ਮਨੁੱਸ਼ ਅਣੀ ਗਧਡੇ। ਰਾਜਹੰਸ ਆਣੀ ਕੋਬਡੇ।

ਰਾਜੇ ਆਣੀ ਮਾਕੜੇ। ਏਕ ਕੈਸੀ ॥4॥

ਇਕ ਅੰਤਰ ਤਾਂ ਸਾਫ ਸਪੱਸ਼ਟ ਹੈ ਕਿ ਮਹਾਰ (ਅਛੂਤ ਨੀਚ) ਨਾਲ ਸੰਗਿਆ ਨਹੀਂ ਕੀਤੀ ਜਾ ਸਕਦੀ। ਬਰਾਹਮਣ ਤੇ ਜੂਠ ਚੱਟਣ ਵਾਲੇ ਇਕ ਕਿਵੇਂ ਹੋ ਸਕਦੇ ਹਨ। ਮਨੁੱਖ ਤੇ ਗਥੇ, ਰਾਜਹੰਸ ਅਤੇ ਪਾਣੀ ਦੇ ਕੀੜੇ, ਰਾਜਾ ਤੇ ਬਾਂਦਰ ਇੱਕ ਕਿਵੇਂ ਹੋ ਸਕਦੇ ਹਨ। (ਮੂਲ ਭਾਵ ਇਹੋ ਹੈ ਕਿ ਉਚ ਬ੍ਰਾਹਮਣ ਤੇ ਗਧੇ ਤੇ ਕੀੜਿਆਂ ਮਕੌੜਿਆਂ ਵਰਗੇ ਨੀਚ ਲੋਕ ਇਕ ਸਮਾਨ ਕਿਵੇਂ ਹੋ ਸਕਦੇ ਹਨ)

(ਅਜਿਹਾ ਕਹਿਣ ਮੰਨਣ ਵਾਲਾ ਮਨੁੱਖ ਰਾਮਦਾਸ, ਸ਼ਿਵਾਜੀ ਵਰਗੇ, ਸ਼ੂਦਰ ਪ੍ਰੰਤੂ ਬੁੱਧੀਮਾਨ ਰਾਜੇ ਦਾ ਗੁਰੂ ਕਿਵੇਂ ਹੋ ਸਕਾਦ ਹੈ ?)

— ਸੰਤ ਤੁੱਕਾ ਰਾਮ ਮਹਾਰਾਜ ਸ਼ਿਵਾ ਜੀ ਦੇ ਅਸਲ ਵਿਚ ਗੁਰੂ ਹਨ।(46)
ਜਿਨ੍ਹਾਂ ਦੀ ਵਾਣੀ ਹੈ :
ਮੁੰਗੀ ਆਣੀ ਰਾਵ। ਆਮਹਾ ਸਰੀ ਖਾਚੀ ਜੀਵ।
ਕਿ ਮੇਰੇ ਲਈ ਤਾਂ ਰੰਕ ਅਤੇ ਰਾਜਾ ਦੋਵੇ ਜੀਵ ਬਰਾਬਰ ਹਨ। ਇਕ ਸਾਮਾਨ।
ਏਕ ਰਿਤੀ ਗੁਰੂ ਗੁਰੂ। ਭੋਂਵਤਾ ਭਾਰੂ ਸ਼ਿਸ਼ਿਆ ਦਾ॥
ਪੂਸ ਨਾਹੀਂ ਪਾਏ ਚਾਰ। ਮਾਨਸੇ ਪਰੀ ਕੁਤਰੀ ਤੀ॥
ਭਾਵ ਇਕ ਅਜਿਹੇ ਲੋਕ ਹਨ ਜੋ ਆਪਣੇ-ਆਪ ਨੂੰ ਗੁਰੂ ਗੁਰੂ ਕਹਿੰਦੇ, ਵੱਡੀ ਗਿਣਤੀ ਚੇਲਿਆਂ ਨਾਲ ਘੁੰਮਦੇ ਫਿਰਦੇ ਹਨ। ਪੂਸ਼ ਵੀ ਨਹੀਂ ਚਾਰ ਪੈਰ ਵੀ ਨਹੀਂ। ਪਰ ਹਨ ਮਾਣਸ। ਜੂਨ ਵਿਚ ਕੁੱਤੇ (ਜੋ ਭੌਂਕਦੇ ਰਹਿੰਦੇ ਹਨ)
ਭਿਖਸ਼ਾ ਪਾਤਰ ਅਵਲੰਬਿਣੋ। ਜਲੋ ਜਿਣੇ ਲਾਜਿਰ ਵਾਣੇ॥
ਭਾਵ ਮੰਗ ਮੰਗ ਕੇ ਜੀਵਨ ਬਸਰ ਕਰਦੇ ਹੋ। ਤੁਹਾਨੂੰ ਸ਼ਰਮ ਨਹੀਂ ਆਉਂਦੀ।(49)
ਤੁਕਾ ਮਰਣੇ ਗਾਢਵ ਲੇਖਾ। ਜੇਥੇ ਭੇਟੇਲ ਤੇਥੇ ਠੋਕਾ॥
(ਸੰਤ) ਤੁਕਾ ਰਾਮ ਦਾਸ ਕਹਿਣਾ ਹੈ ਕਿ ਸੋਸ਼ਨ ਕਰਨ ਵਾਲਾ ਜਿੱਥੇ ਵੀ ਮਿਲ ਜਾਵੇ, ਉਸ ਦੀ ਠੁਕਾਈ ਕਰੋ।(50)
ਪ੍ਰੰਤੂ ਬ੍ਰਾਹਮਣ ਰਾਮ ਦਾਸ ਦਾ ਕਥਨ ਹੈ ਕਿ :
ਅਸੋਂ ਬ੍ਰਾਹਮਣ ਸੁਰਵੰਰ ਵੰਦਿਤੀ। ਤੇਥੇ ਮਾਨਵ ਬਾਪੁੜੇ ਕਿਤੀ। ਬ੍ਰਾਹਮਣਾਂ ਦੀ ਤਾਂ ਭਗਵਾਨ ਕਿ ਸਾਡੀ ਵੀ ਵੰਦਨਾ ਕਰਦਾ ਹੈ।
ਉੱਥੇ ਆਦਮੀ ਦੀ ਕੀ ਮਜ਼ਾਲ ਹੈ ਕਿ ਉਹ ਨਾ ਮੰਨਣ। ਨਾ ਪੂਜਣ।(43)
— ਸ਼ਿਵਾ ਜੀ ਮਹਾਰਾਜ ਨੇ ਸੰਭਾ ਜੀ ਮਹਾਰਾਜ ਨੂੰ ਪਰਨਹਾਲਗੜ੍ਹ ਦਾ ਸੂਬੇਦਾਰ ਨਿਯੁਕਤ ਕੀਤਾ। ਕਵੀ ਕਲੇਸ਼ ਨਾਮਕ ਬ੍ਰਾਹਮਣ ਨੇ ਸੰਭਾ ਜੀ ਦੇ ਨਾਲ ਦੋਸਤੀ ਬਣਾਈ।
.... ਔਰੰਗਜ਼ੇਬ ਦੁਆਰਾ ਕਵੀ ਕਲੇਸ਼ ਨੂੰ ਧਨ ਦਾ ਲਾਲਚ ਮਿਲਦਿਆਂ ਹੀ ਉਸ ਨੇ ਔਰੰਗਜ਼ੇਬ ਦੀ ਪੂਰੀ ਸਹਾਇਤਾ ਕੀਤੀ।
.... ਰਾਏਗੜ੍ਹ ਉੱਤੇ ਹਮਲਾ ਕਰਨ ਦੀ ਔਰੰਗਜ਼ੇਬ ਦੀ ਯੋਜਨਾ ਸੀ।
.... (ਰਾਏਗੜ੍ਹ ਦਾ) ਮਾਡਲ ਤਿਆਰ ਕਰਨ ਦੀ ਜ਼ੁੰਮੇਵਾਰੀ ਕੁਲੇਸ਼ ਨੇ ਉਠਾਈ।(ਔਰੰਗਜ਼ੇਬ ਵਾਸਤੇ)
ਕੁਲੇਸ਼ ਨੇ ਇਹ ਸਾਰਾ ਕੰਮ ਆਪਣੇ ਲੜਕੇ ਨੂੰ ਸੌਂਪਿਆ।
.... (ਖਤਰਾ ਭਾਂਪਦਿਆਂ ਸੰਭਾ ਜੀ ਰਾਏਗੜ੍ਹ ਨੂੰ ਰਵਾਨਾ ਹੋਏ) ਸੰਭਾ ਜੀ ਨੂੰ ਕਵੀ ਕੁਲੇਸ਼ ਦੁਆਰ ਸੰਗਮੇਸ਼ਵਰ ਵਿਚ ਰੋਕ ਕੇ ਰੱਖਣ ਦੀ ਪੱਕੀ ਖ਼ਬਰ ਔਰੰਗਜ਼ੇਬ ਨੂੰ ਪਤਾ ਚੱਲੀ।.... ਮੁਕੱਰਰ ਬਖਿਆਨ ਵਿਖਲਾਸਖਾਨ ਨੇ ਤੁਰੰਤ ਆ ਕੇ ਕਵੀ ਕੁਲੇਸ਼ ਅਤੇ ਸੰਭਾ ਜੀ ਨੂੰ ਹਿਰਾਸਤ ਵਿਚ ਲੈ ਲਿਆ।(ਹਵਾਲਾ ਐਸੇ ਹੋਤੇ ਮੁਗਲ-288 (58) ਅਤੇ ਛਤਰਪਤੀ ਸੰਭਾ ਜੀ ਸਮਾਰਕ) ਗ੍ਰੰਥ ਪੰਨਾ 170, 194, 195, 171 ਈਸ਼ਵਰ ਦਾਸ ਨਾਗਰ ਅਤੇ ਰਾਵਰਟ ਆਰਮ) (59)
— ਸਭ ਤੋਂ ਪਹਿਲਾਂ ਉਸ ਦੀ ਜਾਭ ਕੱਟਣ ਦੀ ਬ੍ਰਾਹਮਣਾਂ ਨੇ ਸਲਾਹ ਦਿੱਤੀ ਉਸ ਤੋਂ ਬਾਅਦ ਮਹਾਰਾਜ ਦੇ ਕੰਨ, ਨੱਕ, ਅੱਖਾਂ ਅਤੇ ਚਮੜੀ ਕੱਢੇ ਗਏ।(59)
.... ਸੰਭਾ ਜੀ ਮਹਾਰਾਜ ਦੀ ਹੱਤਿਆ ਉਪਰੰਤ ਬ੍ਰਾਹਮਣਾਂ ਨੇ ਜਲੋਸ਼ ਦੇ ਤੌਰ ਤੇ "**ਗੁੜੀ-ਪਾੜਵਾ**" ਸ਼ੁਰੂ ਕੀਤਾ।
— 1713 ਨੂੰ ਪ੍ਰਥਮ ਸ਼ਾਹੂ ਮਹਾਰਾਜ ਨੇ ਮਜਬੂਰੀ ਵੱਸ, ਬਾਲਾ ਜੀ ਵਿਸ਼ਵਨਾਥ ਭੱਟ ਨੂੰ (ਸਰਵ ਅਧਿਕਾਰੀ) ਪੇਸ਼ਵਾ ਪਦ ਸੌਂਪਿਆ। (60)
• ਜੀਜਾਊ ਮਾਂ ਸਾਹਿਬ ਦੁਆਰਾ ਬਣਾਇਆ ਗਿਆ ਤਕੜਾ ਲਾਲ ਮਹਿਲ ਡੇਗ ਕੇ ਉਸ ਦੀ ਜਗ੍ਹਾ (ਪੇਸ਼ਵਾਵਾਂ ਦੁਆਰਾ) ਸ਼ਨੀਵਾਰ ਵਾੜਾ ਖੜ੍ਹਾ ਕੀਤਾ ਗਿਆ।
• ਪੇਸ਼ਵਾਵਾਂ ਨੇ ਸ਼ਿਵ ਸ਼ੱਕ (ਜਿਸ ਨੂੰ ਸ਼ਿਵਾ ਜੀ ਮਹਾਰਾਜ ਨੇ ਸ਼ੁਰੂ ਕੀਤਾ ਸੀ) ਬੰਦ ਕਰਕੇ (ਮੁਗਲਾਂ ਦਾ) ਫਸਲੀ ਚੱਕਰ ਸ਼ੁਰੂ ਕੀਤਾ। ਉਸ ਤੋਂ ਬਾਅਦ ਬ੍ਰਾਹਮਣਾਂ ਗਰੇਗਰੀਅਨ ਕਲੈਂਡਰ (ਜਨਵਰੀ-ਦਸੰਬਰ) ਪ੍ਰਵਾਨ ਕੀਤਾ।(61)
• ਪੇਸ਼ਵਾਵਾਂ ਨੇ ਰਾਏਗੜ੍ਹ ਸਥਿਤ ਸ਼ਿਵਾ ਜੀ ਮਹਾਰਾਜ ਦਾ ਦਫਤਰਖਾਨਾ ਜਲਾਇਆ। ਰਾਣੀ ਮਹਿਲ ਗਿਰਾਇਆ। ਰਾਜ ਦਰਬਾਰ ਤੋੜਿਆ।
• ਸ਼ਿਵਾ ਜੀ ਮਹਾਰਾਜ ਦੀ ਸਮਾਧੀ ਤਹਿਸ ਨਹਿਸ ਕੀਤੀ।(61)
• ਜੋਤੀ ਰਾਓ ਫੂਲੇ ਜੀ ਸਨ 1869 ਨੂੰ ਰਾਏਗੜ੍ਹ ਵਿਖੇ ਗਏ।.... ਉੱਥੇ ਦੀ ਗੰਦਗੀ ਸਾਫ ਕਰਕੇ ਸਮਾਧੀ ਲੱਭੀ।.... ਸਮਾਧੀ 'ਤੇ ਫੁੱਲ ਚੜ੍ਹਾਏ।(62)
ਇਸ ਦਾ ਗ੍ਰਾਮਜੋਸ਼ੀ ਨੂੰ ਪਤਾ ਲੱਗਾ। ਉਹ ਸਮਾਧੀ ਦੇ ਪਾਸ ਆਇਆ। ਸਮਾਧੀ 'ਤੇ ਚੜ੍ਹਾਏ ਫੁੱਲਾਂ ਨੂੰ ਠੋਕਰ ਮਾਰਦੇ ਹੋਏ ਫੂਲੇ ਜੀ ਨੂੰ ਕਹਿਣ ਲੱਗਾ 'ਅਰੇ ਕੁਣਬਟ! ਉਸ ਸ਼ੂਦਰ ਸ਼ਿਵਾਜੀ ਦੀ ਤੁਮ ਪੂਜਾ ਕਰ ਰਹੇ ਰਹੇ ਹੋ! ਕੀ ਉਹ ਰਾਜਾ ਸੀ?
.... ਉਸ ਤੋਂ ਬਾਅਦ ਫੂਲੇ ਜੀ ਨੇ ਸ਼ਿਵਾ ਜੀ ਮਹਾਰਾਜ ਦੀ ਜੀਵਨੀ 'ਤੇ ਵਧੀਆ 'ਪੋਵਾੜਾ' ਲਿਖਿਆ। ਸਨ 1870 ਤੋਂ ਸ਼ਿਵ ਜੈਅੰਤੀ ਮਨਾਉਣਾ ਸ਼ੁਰੂ ਕੀਤਾ।
ਇਸ ਲਈ ਪੇਸ਼ਵਾ (ਬ੍ਰਾਹਮਣਾਂ ਰਾਜੇ) ਨੇ ਵਿਕਲਪ (ਬਦਲ) ਚੁਣਿਆ (ਸ਼ਿਵ ਜੈਅੰਤੀ ਦੀ ਥਾਂ) **ਘਣੇਸ਼ ਉਤਸਵ'**
— ਪੇਸ਼ਵਾ-ਕੈਵਾਰੀ ਬਾਲ ਗੰਗਾਧਰ ਤਿਲਕ ਨੇ ਸ਼ਿਵਾ ਜੈਅੰਤੀ ਨੂੰ ਰੋਕਣ ਲਈ, ਪੇਸ਼ਵਾਵਾਂ ਦੇ ਨਿੱਜੀ ਗਣਪਤੀ ਦਾ ਸਰਵਜਨਕ ਉਤਸਵ ਕੀਤਾ.... 1893 ਨੂੰ ਗਣੇਸ ਉਤਸਵ ਸ਼ੁਰੂ ਕੀਤਾ।(62)

**ਗੁਰੂ ਪੁਰਸਕਾਰ** : ਮਹਾਰਾਸ਼ਟਰ ਸਰਕਾਰ ਦੁਆਰਾ ਦਾਦੋਜੀ ਕੋਂਡਦੇਵ ਕ੍ਰੀੜਾ ਪੁਰਸਕਾਰ ਦਿੱਤਾ ਜਾਂਦਾ ਹੈ।

— 21 ਜਨਵਰੀ 2066 ਨੂੰ ਸੰਬਧਤ (ਸਰਕਾਰੀ) ਵਿਭਾਗ ਦੁਆਰਾ (RTI ਐਕਟ ਅਧੀਨ) ਜਾਣਕਾਰੀ ਦਿੱਤੀ ਗਈ ਕਿ "ਇਸ ਪੁਰਸਕਾਰ ਦੇ ਸੰਬੰਧ ਵਿਚ ਕਿਸੇ ਵੀ ਸ਼ਿਵਕਾਲੀਨ ਸੰਦਰਭ ਦਾ ਆਧਾਰ ਨਹੀਂ ਲਿਆ ਗਿਆ ਹੈ।

... ਇਸ ਦਾ ਮਤਲਬ ਦਾਦੋ ਜੀ ਕੋਂਡਦੇਵ (ਦਾ) ਸਿਵਾ ਜੀ ਮਹਾਰਾਜ ਦੇ ਗੁਰੂ ਹੋਣ ਦਾ ਕੋਈ ਵੀ ਸਬੂਤ ਸਰਕਾਰ ਦੇ ਕੋਲ ਨਹੀਂ ਹੈ। ਫਿਰ ਵੀ ਉਹ ਪੁਰਸਕਾਰ ਦਿੱਤਾ ਜਾਂਦਾ ਹੈ।(82)

— ਅੱਜ ਜੋ ਲਾਲ ਮਹਿਲ ਦਿਖਾਈ ਦਿੰਦਾ ਹੈ, ਉਹ ਸ਼ਿਵਾ ਜੀ ਮਹਾਰਾਜ ਦਾ ਅਸਲ ਲਾਲ ਮਹਿਲ ਨਹੀਂ ਹੈ।(ਨੋਟ ਜੋ ਛੋਟੀ ਜਿਹੀ ਇਮਾਰਤ ਹੈ)

— 14 ਮਾਰਚ 2006 ਨੂੰ ਇਕ ਖਤ ਦੁਆਰਾ ਪੁੱਛਿਆ ਗਿਆ ਕਿ "ਇਹ ਸਮੂਹ ਸ਼ਿਲਪ (ਜਿਸ ਵਿਚ ਮਾਤਾ ਜੀਜਾ ਬਾਈ ਤੇ ਲੜਕਾ ਸਿਵਾਜੀ ਦੇ ਨਾਲ ਦਾਜੋਜੀ ਕੋਂਡ ਦੇਵ ਦਾ ਸਮੂਹ ਸ਼ਿਲਪ) ਕਿਸ ਦੀ ਸਲਾਹ ਨਾਲ ਖੜ੍ਹਾ ਕੀਤਾ ਗਿਆ ?

ਤਾਂ ਪੂਨੇ ਦੇ ਨਗਰ ਨਿਗਮ ਤੋਂ 23 ਮਾਰਚ 2006 ਨੂੰ ਜੁਆਬ ਆਇਆ ਕਿ 'ਵਿਨਾਦ ਬੇਡੇਕਰ' ਦੀ ਸਲਾਹ ਨਾਲ ਇਹ ਸਮੂਹ ਸ਼ਿਲਪ ਖੜ੍ਹਾ ਕੀਤਾ ਗਿਆ।

— 1988 ਨੂੰ ਨਵੇਂ ਬਣੇ ਲਾਲ ਮਹਿਲ ਵਿਚ 9 ਨਵੰਬਰ 1994 ਨੂੰ 'ਨਿਵਾਦ' ਬੇਡੇਕਰ ਦੁਆਰਾ... ਸਮੂਹ ਸ਼ਿਵਲ (ਪੱਥ੍ ਮੂਰਤੀਆਂ) ਖੜ੍ਹਾ ਕੀਤਾ ਗਿਆ।

...... 85 ਸੰਗਠਨਾਂ ਨੇ ਲਾਲ ਮਹਿਲ ਸਥਿਤ ਸ਼ਿਵਾ ਜੀ ਮਹਾਰਾਜ ਦੇ ਨਾਲ ਖੜ੍ਹੇ ਕੀਤੇ ਗਏ ਦਾਦੋਜੀ ਕੋਂਡਦੇਵ ਦਾ ਪੁਤਲਾ ਹਟਾਇਆ ਜਾਵੇ, ਮੰਗ ਕੀਤੀ ਹੈ।(2006) (85)

(ਨੋਟ : ਟੀ ਵੀ ਚੈਨਲਾਂ ਤੋਂ ਖ਼ਬਰ ਆਈ ਹੈ ਕਿ ਜਨ ਸਮੂਹ, ਬਾਮਸੇਫ ਸੰਭਾ ਜੀ ਬ੍ਰਗੇਡ ਅਤੇ ਮਰਾਠਾ ਸੰਘਾਂ ਦੇ ਦਬਾਅ ਕਾਰਨ ਦਸੰਬਰ 2010 ਵਿਚ ਕੋਂਡਦੇਵ ਦਾ ਪੁਤਲਾ ਕੱਢ ਦਿੱਤਾ ਗਿਆ ਹੈ, ਜਿਸ 'ਤੇ ਸ਼ਿਵਾ ਸੈਨਾ ਤੇ ਸੰਘ ਪਰਵਾਰੀਆਂ ਨੇ ਹੰਗਾਮਾ ਕੀਤਾ।

— ਸ਼ਿਵਾ ਜੀ ਮਹਾਰਾਜ ਦੀ ਮੁਸਲਿਮ ਵਿਰੋਧੀ ਪ੍ਰਤਿਭਾ ਨਿਰਮਾਣ ਕਰਨ ਲਈ ਬ੍ਰਾਹਮਣਾਂ ਨੇ 'ਲਸ਼ਕਰ-ਏ-ਸ਼ਿਵਬਾ' ਸੰਗਠਨ ਬਣਾਇਆ।

ਪ੍ਰੰਤੂ • ਸ਼ਿਵਾ ਜੀ ਦਾ ਸੰਸਾਰ ਵਿਚ ਪਹਿਲਾ ਚਿਤਰ ਬਣਾਉਣ ਵਾਲਾ ਮੀਰ ਮੁਹੰਮਦ ਮੁਸਲਮਾਨ ਸੀ।

- ਸ਼ਿਵਾ ਜੀ ਮਹਾਰਾਜ ਦੇ ਸਵਰਾਜ ਦਾ ਪਹਿਲਾ ਸੈਨਾਪਤੀ ਨੂਰ ਖਾਨ ਬੇਗ ਸੀ।
- ਸਿੱਧੀ ਇਬਾਰਹੀਮ ਅਤੇ ਮਦਾਰੀ ਮਹੇਤਰ (ਅਛੂਤ ਭੰਗੀ) ਮਹਾਰਾਜ ਦੇ ਅੰਗ ਰਖਸ਼ਕ ਸਨ।
- ਇਬਰਹੀਮ ਦੌਲਤ ਖਾਨ ਸ਼ਿਵਾ ਜੀ ਮਹਾਰਾਜ ਦੇ ਤਟਰਖਸ਼ਕ ਦਲ ਦਾ ਮੁਖੀ ਸੀ ਅਤੇ ਕਾਜੀ ਹੈਦਰ ਨਿੱਜੀ ਸਕੱਤਰ।
- ਕੇਲਸ਼ੀ ਦੇ ਸੰਤ ਬਾਬਾ ਯਾਕੂਤ ਅਤੇ ਪਾਟ ਗਾਂਵ ਦੇ ਸੰਤ ਮੌਨੀ ਬਾਬਾ ਸ਼ਿਵਾ ਜੀ ਮਹਾਰਾਜ ਲਈ ਗੁਰੂ ਸਮਾਨ ਸਨ।
- ਮਹਾਰਾਜ ਦੀ ਸੈਨਾ ਵਿਚ 35 ਫੀਸਦੀ ਮੁਸਲਮਾਨ ਸਨ।(95)

— ਸ਼ਿਵਾ ਜੀ ਮਹਾਰਾਜ ਦੀ ਸੈਨਾ ਅਤੇ ਅਧਿਕਾਰੀ ਵਰਗ ਵਿਚ ਮਹਾਰ, ਚਮਾਰ, ਕੁਰਮਾਹ, ਆਗਰੀ, ਲੋਹਾਰ, ਲਿੰਗਾਇਤ, ਥਨਗਰ, ਸੂਤਾਰ, ਕੋਲੀ (ਜੁਲਾਹੇ) ਬੋਧ, ਮੁਸਲਮਾਨ ਆਦਿ ਕਈ ਜਾਤੀ-ਧਰਮ ਦੇ ਲੋਕ ਸਨ।(103-04)

(ਨੋਟ : ਉਕਤ ਹਵਾਲਾ ਪੁਸਤਕ 50 ਹੋਰ (ਸੂਚੀ ਸਫਾ 109-10) ਪੁਸਤਕਾਂ ਦੇ ਅਧਿਐਨ ਉੱਤੇ ਆਧਾਰਤ ਹੈ।)

— ਛਤਰਪਤੀ ਸ਼ਿਵਾ ਜੀ ਮਹਾਰਾਜ ਨੂੰ ਹਰਾਉਣ ਲਈ ਜੈ ਸਿੰਘ ਸਮੇਤ ਦਿਲੇਰ ਖਾਨ, ਲੱਖਾਂ ਸਿਪਾਹੀ ਲੈ ਕੇ ਪਰੁੰਦਰ ਆਇਆ। ਦਲੇਰ ਖਾਨ ਨੂੰ ਸ਼ਿਵਾ ਜੀ ਦੇ ਖਿਲਾਫ ਲੜਾਈ ਵਿਚ ਸਫਲਤਾ ਮਿਲੇ ਇਸ ਵਾਸਤੇ, ਪੂਨਾ ਵਿਚ 400 ਬ੍ਰਾਹਮਣਾਂ ਨੇ ਦਲੇਰ ਖਾਨ ਨਾਲ ਮੁਲਾਕਾਤ ਕਰਕੇ ਉਸ ਨੂੰ ਕੋਟੀ ਚੰਡੀ ਯੱਗ' ਕਰਨ ਦੀ ਸਲਾਹ ਦਿੱਤੀ।... ਦਲੇਰ ਖਾਨ ਦੀ ਜਿੱਤ ਹੋਵੇ ਇਸ ਵਾਸਤੇ 400 ਬ੍ਰਾਹਮਣ ਕੋਟੀ ਚੰਡੀ ਯੱਗ' ਦੇ ਅਨੁਸ਼ਠਾਨ (ਮੰਤਰ ਉਚਾਰਣ ਵਾਰਤਾ) 'ਤੇ ਬੈਠੇ। ਜਿਸ ਦੇ ਬਦਲੇ ਬ੍ਰਾਹਮਣਾਂ ਨੇ ਦਲੇਰ ਖਾਨ ਤੋਂ 2 ਕਰੋੜ ਹਨ (6 ਕਰੋੜ ਰੁਪਏ) ਲਏ।(06)

**ਵਿਜੇ ਸਤੰਭ ਭੀਮਾ ਕੋਰੇਗਾਂਵ ਪੂਨਾ**

ਪੂਨਾ ਤੋਂ ਕਰੀਬ 15-20 ਕਿੱਲੋਮੀਟਰ ਦੂਰ ਭੀਮਾ ਕੋਰੇ ਗਾਂਵ ਕਸਬਾ ਹੈ। ਜਿੱਥੇ ਅੰਗਰੇਜ਼ ਸ਼ਾਸਕਾਂ ਦੁਆਰਾ ਸ਼ਾਨਦਾਰ ਪੱਥਰ ਦਾ ਵਿਜੈ ਸਤੰਬ ਖੜ੍ਹਾ ਕੀਤਾ ਗਿਆ ਹੈ ਕਿ ਮਹਾਰਾਸ਼ਟਰ ਦੇ ਅਛੂਤ ਪਛੜੇ ਮਹਾਰ ਆਦਿ ਲੋਕ (ਜਿਨ੍ਹਾਂ ਦੇ ਨਾਂ ਵੀ ਸਤੰਭ 'ਤੇ ਉੱਕਰੇ ਹਨ) ਨੇ 1 ਜਨਵਰੀ 1818 ਨੂੰ ਇਸ ਸਥਾਨ 'ਤੇ ਪੇਸ਼ਵਾ ਬ੍ਰਾਹਮਣ ਰਾਜਿਆਂ ਦੀ ਵਿਸ਼ਾਲ ਫੌਜ ਨੂੰ ਬੁਰੀ ਤਰ੍ਹਾਂ ਹਰਾ ਕੇ ਆਪਣੇ ਦੇਸ ਨੂੰ ਬ੍ਰਾਹਮਣੀ ਰਾਜ ਤੋਂ ਮੁਕਤ ਕਰਵਾਇਆ ਸੀ, ਜੋ ਮਨੂੰ ਦੇ ਵਿਧਾਨ ਅਨੁਸਾਰ ਸ਼ਾਸਨ ਕਰਦੇ ਸਨ, ਜੋ ਇੰਤਹਾ ਜ਼ੁਲਮ ਦਾ ਰਾਜ ਮੰਨਿਆ ਗਿਆ। ਇਸ ਪੇਸ਼ਵਾ ਰਾਜ ਬਾਰੇ ਕਾਮਰਕੇਡ ਬੀ ਟੀ ਰੰਧੀਵੇ ਦੀ ਇੱਕ ਇਤਿਹਾਸਕ ਪੁਸਤਕ ਖੁੱਲ੍ਹਾ ਵਖਿਆਨ ਹੈ। ਡਾ. ਅੰਬੇਡਕਰ 'ਇਕ ਜਨਵਰੀ' ਨੂੰ ਭੀਮ ਕੋਰੇ ਗਾਂਵ ਜਾ ਕੇ ਆਪਣੇ ਸੂਰਬੀਰ ਪੂਰਵਜਾਂ ਨੂੰ ਸਲਾਮ ਕਰਿਆ ਕਰਦੇ ਸਨ ਕਿ '1 ਜਨਵਰੀ' ਉਹਨਾਂ ਦੀ ਆਜ਼ਾਦੀ ਦਾ ਦਿਵਾਸ ਹੈ। ਲੇਖਕ ਅਤੇ ਟੀਮ ਨੇ ਇਸ ਸਥਾਨ ਦੀ ਪੂਰੀ ਰਿਕਾਰਡਿੰਗ ਕੀਤੀ ਹੈ।

**ਸਿੱਖ ਲਹਿਰ ਅਤੇ ਸਿੱਖ ਮਹਾਰਾਜਾ ਰਣਜੀਤ ਸਿੰਘ ਸਾਂਸੀ ਦਾ ਪ੍ਰਸੰਗ**

ਸ਼ਿਵਾ ਜੀ ਮਹਾਰਾਜ ਅਤੇ ਪਰਵਾਰ ਦੇ ਸਮੁੱਚੇ ਜੀਵਨ ਸੰਘਰਸ਼ ਸੱਤਾ ਅਤੇ ਸੱਤਾ ਦੇ ਦੁਖਾਂਤ ਨੂੰ ਪੂਰੀ ਸਿੱਖ ਲਹਿਰ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਪਾਠ ਅਤੇ ਬੁਰੇ ਅੰਤ ਦੇ ਹਸ਼ਰ ਨਾਲ ਮੇਲ ਕੇ ਵੇਖੀਏ ਤਾਂ ਕੁਝ ਵੀ ਵੱਖਰਾ ਨਜ਼ਰ ਨਹੀਂ ਆਵੇਗਾ। ਜਿਵੇਂ ਸ਼ਿਵਾ ਜੀ ਸੰਭਾ ਜੀ, ਰਾਜਾ ਰਾਮ ਦੀ ਹੱਤਿਆ ਉਪਰੰਤ ਵੀ ਸ਼ਿਵਾ ਜੀ ਨੂੰ ਹਿੰਦੂ ਰਾਜਾ ਪ੍ਰਚਾਰਿਆ ਗਿਆ ਤਿਵੇਂ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਨੂੰ ਖਾਸ ਕਰਕੇ ਹਿੰਦ ਦੀ ਚਾਦਰ ਅਤੇ ਹਿੰਦੂ ਖਾਤਰ ਮਰ ਮਿਟਣ ਵਾਲੇ ਖਾਲਸੇ ਦੇ ਸਿਰਜਕ ਕਿਹਾ ਗਿਆ। ਸਿੱਖ ਫੌਜ

ਅਤੇ ਰਣਜੀਤ ਸਿੰਘ ਦੇ ਰਾਜ ਤੇ ਉਸ ਖੁਦ ਪਰਿਵਾਰ ਸਮੇਤ ਬੁਰੀ ਤਰ੍ਹਾਂ ਤਬਾਹ ਕਰਕੇ, ਵੱਡਾ ਪਰ ਉਪਕਾਰੀ ਰਾਜਾ ਪ੍ਰਚਾਰਿਆ ਗਿਆ। ਜਦੋਂ ਕਿ ਦੋਹੇਂ ਸਮਾਜਿਕ ਲਹਿਰਾਂ ਪੂਰਨ ਰੂਪ ਵਿਚ ਬੁਹਜਨਾਂ ਦੀ ਆਜ਼ਾਦੀ ਅਤੇ ਮੁਕਤੀ ਦੀਆਂ ਕ੍ਰਾਂਤੀ ਲਹਿਰਾਂ ਸਨ। ਜੋ ਬ੍ਰਾਹਮਣਵਾਦ ਦਾ ਸ਼ਿਕਾਰ ਹੋਈਆਂ।

* * *

**ਸ਼ਾਹੂ ਛਤਰਪਤੀ**

**ਭਾਗ-II**

ਹਵਾਲਾ : Shahu Chhattarapati, A royal revolutionanry by Dhananjay Keer

(Bombay Popular Parakshan) Jan. 1976)

—3 ਅਪ੍ਰੈਲ 1680 ਨੂੰ ਰਾਏਗੜ੍ਹ ਵਿਖੇ ਸ਼ਿਵਾ ਜੀ ਦੀ ਮੌਤ ਹੋਈ (ਸਫਾ 1) ਉਸ ਤੋਂ ਬਾਅਦ ਸ਼ਿਵਾ ਜੀ ਦੇ ਪੁੱਤਰ ਸੰਭਾ ਜੀ ਮਹਾਰਾਜ ਨੂੰ ਕਤਲ ਕੀਤਾ ਗਿਆ ਤੇ ਫਿਰ ਸ਼ਿਵਾ ਜੀ ਦੇ ਛੋਟੇ ਪੁੱਤਰ ਦੀ ਮੌਤ ਮਾਰਚ 1700 ਵਿਚ ਹੋ ਗਏ।

- ਗੱਦੀ ’ਤੇ ਬੈਠਣ ੇਤ ਰਾਜ ਮੁਕਟ ਹਾਸਲ ਕਰਨ ਤੋਂ ਥੋੜ੍ਹੇ ਦਿਨ ਬਾਅਦ ਹੀ ਮਾਤਾ ਜੀਜਾਊ ਬਾਈ ਦੀ ਮੌਤ ਹੋ ਗਈ ਸੀ।
- ਵਾਰਸ, ਸਤਾਰਾ ਦੇ ਸਾਹਾ ਜੀ ਛਤਰਪਤੀ (ਅੱਪਾ ਸਾਹਿਬ) ਦੀ ਮੌਤ ਅਪ੍ਰੈਲ 1848 ਵਿਚ ਹੋ ਗਈ।
- (ਮਾਰਚ 17, 1884) ਅੱਬਾ ਸਾਹਿਬ ਘਟਗੇ ਨੇ ਆਪਣੇ ਵੱਡੇ ਪੁੱਤਰ ਜਸਵੰਤ ਰਾਓ ਬਾਬਾ ਸਾਹਿਬ ਨੂੰ (ਕਿਲ੍ਹਾ ਰਾਏਗੜ੍ਹ ਤੋਂ ਤੁਰੀ ਤੇ ਬਦਲੀ) ਕੋਹਲਾ ਪੁਰ ਦੀ ਗੱਦੀ ’ਤੇ ਬਿਠਾਉਣ ਦੀ ਤਮੰਨਾ ਪੂਰੀ ਕੀਤੀ।
- 17 ਮਾਰਚ 1884 ਨੂੰ ਅੱਬਾ ਘਟਗੇ ਨੇ ਆਪਣੇ ਪੁੱਤਰ ਜਸਵੰਤ ਰਾਓ ਨੂੰ ਰਾਣੀ ਅਨੰਦੀ ਬਾਈ ਦੀ ਗੋਦ ਵਿਚ ਭੇਟ ਕਰ ਦਿੱਤਾ। ਜਿਸ ਨੂੰ ਸਾਹੂ ਮਹਾਰਾਜ ਦੇ ਨਾਂ ਨਾਲ ਜਾਣਿਆ ਜਾਂਦਾ ਹੈ। (ਸ਼ਾਹੂ ਛਤਰਪਤੀ ਸਮਾਗਮ ਕੋਹਲਾਪੁਰ)
- ਅੱਬਾ ਸਾਹਿਬ (ਪਿਤਾ ਦੀ ਮੌਤ 20 ਮਾਰਚ 86 ਨੂੰ ਹੋ ਗਈ।
- ਜਸਵੰਤ ਰਾਓ ਨੇ 26 ਜੁਲਾਈ 1874 ਨੂੰ ਕੋਹਲਾਪੁਰਿ ਮਹਿਲ ਵਿਚ ਮਾਂ ਰਾਧਾ ਬਾਣੀ ਦੀ ਕੁੱਖੋਂ ਜਨਮ ਲਿਆ ਸੀ ਜੋ 1877 ਵਿਚ ਮਰ ਗਈ ਸੀ।

ਜਦੋਂ ਉਸ ਦੇ ਟਿਊਟਰ (ਗਾਈਡ)ਕੇ ਬੀ ਗੋਖਲੇ ਨੇ ਸ਼ਾਹੂ ਛਤਰਪਤੀ ਨੂੰ ਕਿਹਾ ਕਿ ਨੀਵੀਆਂ ਜਾਤਾਂ ਦੇ ਲੋਕਾਂ ਦੀ ਬਜਾਇ ਉਸ ਨੂੰ ਆਪਣੇ ਪਿਤਾ ਦੇ ਸਤਿਕਾਰ ਦੋਸਤਾਂ ਨਾਲ ਮੇਲ ਮਿਲਾਪ ਰੱਖਣਾ ਚਾਹੀਦਾ ਹੈ ਤਾਂ ਜੁਆਨ ਰਾਜਾ ਨੇ ਤੁਰੰਤ ਉੱਤਰ ਦਿੱਤਾ :

“(ਹਾਂ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਐਹੋ ਜੇ ਲੋਕਾਂ (ਮਿੱਤਰਾਂ) ਨੇ ਪਿਤਾ ਨੂੰ ਜੋ ਦਿੱਤਾ ਇਕ ਬੁਰਾਈ ਜਿਸ ਨੇ ਉਸ ਦੀ ਸਿਹਤ ਤਬਾਹ ਕੀਤੀ ਜੋ ਮੈਂ ਨਿਸ਼ਚੇ ਹੀ ਇਸ ਤੋਂ ਦੂਰ ਰਹੂੰਗਾ। ਮੈਨੂੰ ਨਾ ਅਜਿਹੀ ਸੰਗਤ ਦੀ ਜ਼ਰੂਤ ਹੈ ਤੇ ਨਾ ਇਸ ਦੀਆਂ ਬੁਰਾਈਆਂ ਦੀ।” (17)

— ਹੁਣ ਉਸ ਦਾ ਨਵਾਂ ਰਾਹ ਦਸੇਰਾ (ਗਾਰਡੀਅਨ) ਸੀ ਸਟੂਅਰਟ ਮਿਟਫੋਰਡ ਫਰੇਜ਼ਰ (ਆਈ.ਸੀ.ਐੱਸ.) ਰਾਜਨੀਤਿਕ ਸਲਾਹਕਾਰ ਵਿਲੀਅਮ ਲੀ ਵਾਰਨਰ ਨੇ ਜੁਆਨ ਰਾਜੇ ਬਾਰੇ ਮਾਰਚ 4, 1889 ਨੂੰ ਲਿਖਿਆ ‘ਮੇਰਾ ਵਿਸ਼ਵਾਸ ਹੈ, ਤੁਸੀਂ ਮਹਾੱਰਾਜ ! ਆਪਣੇ ਪਿਤਾ ਵਾਂਗ ਆਪਣੀ ਨਿੱਜੀ ਤੇ ਜਨਤਕ ਜ਼ਿੰਦਗੀ ਇੱਕ ਦਿਆਲੂ ਅਤੇ ਸਤਿਕਾਰਤ ਭਲਾਪੁਰਸ਼ ਬਣ ਕੇ ਵਧੋਗੇ। ਜਿਸ ਨੂੰ ਤੁਹਾਡੇ ਲੋਕ ਪਿਆਰਨਗੇ ਅਤੇ ਆਪਣੀਆਂ ਪ੍ਰੇਮ ਭਰੀਆਂ ਭਾਵਨਵਾਂ ਦੀ ਇੱਛਾ ਕਰਦੇ ਹੋਏ। (19)

— ਫਾਸਟਰ ਨੇ ਸਮਝਿਆ ਦੇਖਿਆ ਉਸ ਦੀਆਂ ਵਿਸ਼ੇਸ਼ਤਾਵਾਂ ਇਕ ਸਾਦੇ, ਦਿਆਲੂ ਮਨਮੋਹਨ ਅਤੇ ਦਿਲੋਂ ਸੁੱਚੇ ਸੱਚੇ ਮਨੁੱਖ ਵਾਲੀਆਂ ਸਨ। (21)

— ਉਹ ਨਿੱਘੇ ਦਿਲ ਵਾਲਾ, ਸਾਦਾ ਖੁਦਗਰਜ ਰਹਿਤ ਅਤੇ ਗਰੀਬਾਂ ਨਾਲ ਘੁਲਣ ਮਿਲਣ ਵਾਲਾ ਮਨੁੱਖ ਸੀ। (25)

— 1892 ਵਿਚ ਉਸ ਨੇ ਭਾਰਤ ਯਾਤਰਾ ਦੌਰਾਨ ਗੋਲਡਨ ਟੈਂਪਲ ਅੰਮ੍ਰਿਤਸਰ ਦੇ ਵੀ ਦਰਸ਼ਨ ਕੀਤੇ। (29)

— ਇਹ ਪਹਿਲਾ ਮਹਾਰਾਜ ਸੀ ਜਿਸ ਨੇ ਕਿਸਾਨਾਂ ਨੂੰ ਮਿਲਣਾ ਤੇ ਉਹਨਾਂ ਅਤੇ ਸਭ ਤੋਂ ਨੀਵਿਆਂ ਨੂੰ ਲੋਕਾਂ ਨਾਲ ਘੁਲਣਾ ਮਿਲਣਾ ਸ਼ੁਰੂ ਕਰ ਕੀਤਾ ਤਾਂ ਕਿ ਉਹਨਾਂ ਦੇ ਜੀਵਨ ਪੱਧਰ ਨੂੰ ਜਾਣਿਆ ਜਾ ਸਕੇ। (33)

— 2 ਅਪ੍ਰੈਲ 1894 ਨੂੰ ਕੋਹਲਾਪੁਰ ਦੀ ਜਨਤਾ ਨੂੰ ਸ਼ਾਹੂ ਛਤਰਪਤੀ ਵਜੋਂ ਆਪਣਾ ਰਾਜਾ ਮਿਲਿਆ। (34)

— 1890 ਦੇ ਕਰੀਬ ਪਿੰਡਾਂ ਵਿਚ ਬ੍ਰਾਹਮਣ ਅਫਸਰ ਸਨ, ਸੂਦ ਖੋਰ ਸ਼ਾਹੂਕਾਰ ਸਨ, ਅਤੇ ਪੁਜਾਰੀ ਸਨ।

‘ਨਿਆ ਕਰਨ ਸਮੇਂ ਅਤੇ ਕਾਨੂੰਨ ਦੇ ਅਮਲ ਸਮੇਂ ਇਹ ਬ੍ਰਾਹਮਣ ਅਫਸਰ ਫੈਸਲੇ ਬ੍ਰਾਹਮਣ ਸ਼ਾਹੂਕਾਰਾਂ ਅਤੇ ਜਗੀਰਦਾਰਾਂ ਦੇ ਹੱਕ ’ਚ ਕਰਦੇ ਸਨ। (38-39)

— ਦੱਖਣ ਦੀ ਮਦਰਾਸ ਪ੍ਰੈਜੀਡੈਂਸੀ ਵਿਚ ਬ੍ਰਾਹਮਣ ਕੁੱਲ ਅਬਾਦੀ ਦਾ 3 ਪ੍ਰਤੀਸ਼ਤ ਸਨ। ਪ੍ਰੰਤੂ ਉਹਨਾਂ ਨੇ 2200 ਗਜਟਡ ਅਸਾਮੀਆਂ ਵਿਚੋਂ 820 ਅਸਾਮੀਆਂ ਲੈ ਰੱਖੀਆਂ ਸਨ ਅਤੇ ਅਛੂਤਾਂ ਸਣੇ ਗੈਰ ਬ੍ਰਾਹਮਣ ਜੋ ਕੁੱਲ ਅਬਾਦੀ ਦਾ 64 ਪ੍ਰਤੀਸ਼ਤ ਸਨ ਪਾਸ ਕੇਵਲ 75 ਗਜਟਿਡ ਅਸਾਮੀਆਂ ਸਨ। (6/39)

— 19ਵੀਂ ਸਦੀ ਦੇ ਅੰਤਲੇ ਦਹਾਕੇ ਤੱਕ ਗੈਰ ਬ੍ਰਾਹਮਣਾਂ (ਖਾਸ ਕਰਕੇ ਸ਼ੂਦਰ ਨੀਵੇਂ) ਦਾ ਜਾਂ ਤਾਂ ਹੌਸਲਾ ਤੋੜਿਆ ਜਾਂਦਾ ਸੀ ਤੇ ਨਾਲ ਹੀ ਸਕੂਲਾਂ ਤੋਂ ਬਾਹਰ ਭਜਾ ਦਿੱਤਾ ਜਾਂਦਾ ਸੀ।

ਅਛੂਤਾਂ ਦੀ ਹਾਲਤ ਇਸ ਤੋਂ ਵੀ ਬੁਰੀ ਸੀ ਜੇ ਅਛੂਤ ਬੱਚੇ ਮਿਸ਼ਨਰੀ (ਈਸਾਈ) ਸਕੂਲਾਂ ਵਿਚ ਦਾਖਲਾ ਲੈਂਦੇ ਤਾਂ ਬ੍ਰਾਹਮਣ ਬੱਚੇ ਉਨ੍ਹਾਂ ਦਾ ਵਿਰੋਧ ਕਰਦੇ ਅਤੇ ਸਕੂਲਾਂ ਦੀ ਬਾਈਕਾਟ ਕਰਨ ਦੀ ਧਮਕੀ ਦੇਂਦੇ। (40)

— ਇਹ ਮਹਾਤਮਾ ਜੋਤੀ ਰਾਓ ਫੂਲੇ ਹੀ ਸੀ ਜਿਸ ਨੇ ਨੀਵੀਂਆਂ ਸ਼੍ਰੇਣੀਆਂ (ਸ਼ੂਦਰਾਂ) ਅਤੇ ਭਾਰਤੀ ਔਰਤਾਂ ਨੂੰ ਬ੍ਰਾਹਮਣੀ ਗ੍ਰੰਥਾਂ ਦੀ

ਜਕੜ ਬੰਦ, ਪੁਜਾਰੀ ਵਾਦ ਅਤੇ ਜਾਤੀ ਵਿਵਸਥਾ ਤੋਂ ਮੁਕਤੀ ਦਾ ਸੰਘਰਸ਼ ਕੀਤਾ (1848 ਤੋਂ 1891-94) ਅਤੇ ਉਹਨਾਂ ਦੀ ਸਿੱਖਿਆ ਲਈ ਸਕੂਲ ਖੋਲ੍ਹੇ।(40)

— 1894 ਦੇ ਸਾਲ ਵਿਚ ਕੋਹਲਾਪੁਰ ਦੀ ਰਿਆਸਤ ਵਿਚ 60 ਬ੍ਰਾਹਮਣ ਕਰਮਚਾਰੀ ਤੇ 11 ਗੈਰ ਬਰਾਹਮਣ ਕਰਮਚਾਰੀ ਸਨ। ਮਹਾਰਾਜਾ ਦੇ ਨਿੱਜੀ ਭਰਤੀ ਵਿਚ 46 ਬ੍ਰਾਹਮਣ ਅਤੇ 7 ਗੈਰ ਬ੍ਰਾਹਮਣ ਸਨ। ਜਦੋਂ ਕਿ 9 ਲੱਖ ਦੀ ਕੁੱਲ ਅਬਾਦੀ ਵਿਚੋਂ ਬ੍ਰਾਹਮਣ ਤੇ ਹੋਰ ਉੱਚੀਆਂ ਜਾਤੀਆਂ ਦੀ ਗਿਣਤੀ ਕੇਵਲ 26 ਹਜ਼ਾਰ ਸੀ।(41)

— ਸਹਿਜ ਹੀ ਉਸ ਨੂੰ (ਸ਼ਾਹੂ ਮਹਾਰਾਜ ਨੂੰ) ਬੜੀ ਸਾਵਧਾਨੀ ਹੌਂਸਲੇ ਅਤੇ ਨਿਸ਼ਚੇ ਨਾਲ ਸਿੱਖਿਆ ਰਾਹੀਂ ਜਨ ਮਤ ਬਣਾਉਣ ਲਈ ਕੰਮ ਕਰਨ ਦੀ ਜ਼ਰੂਰਤ ਸੀ।

….. ਤਾਂ ਕਿ ਪ੍ਰਬੰਧਨ ਦਾ ਰਾਜ ਪਾਠ ਕੇਵਲ ਇਕ ਸਮਾਜੀ ਸਮੂਹ ਕੋਲ ਨਾ ਰਹੇ ਸਗੋਂ ਦੂਜਿਆਂ ਪਾਸ ਵੀ ਇਸ ਦੀ ਹਿੱਸੇਦਾਰੀ ਹੋਵੇ।

— (ਇਸ ਮੰਤਵ ਲਈ) ਇੱਕ 'ਹਜ਼ੂਰ ਦਫਤਰ' ਜਾਂ ਕਹੋ ਸਕੱਤਰੇਤ ਖੋਲ੍ਹਿਆ ਗਿਆ। ਅਤੇ ਆਰ ਵੀ ਸਬਨੀਸ ਦੀਆਂ ਸੇਵਾਵਾਂ ਲਈਆਂ ਗਈਆਂ ਜਿਸ ਨੂੰ ਮੁੱਖ ਸਕੱਤਰ ਨਿਯੁਕਤ ਕੀਤਾ ਗਿਆ, (ਜ਼ੂਰ ਚਿਤਨਸ) 14 ਅਪ੍ਰੈਲ 1894 ਨੂੰ, ਰਾਜ ਦੀ ਕਾਰਜ ਕਾਰਨੀ ਦੀ ਨਜ਼ਰਸਾਨੀ ਕਰਨ ਵਾਸਤੇ। ਸਬਨੀਸ, ਕਾਇਸਥ ਪ੍ਰਭੂ ਪਰਿਵਾਰ ਨਾਲ ਸੰਬੰਧਤ ਸੀ। ਜਿਸ ਨੂੰ ਮਰਾਠਾ ਇਤਿਹਾਸ ਵਿਚ ਖੂਬ ਜਣਿਆ ਜਾਂਦਾ ਹੈ। ਉਸ ਦੀ ਜਨਤਕ ਅਤੇ ਫੌਜੀ ਪ੍ਰਬੰਧ ਵਿਚ ਵਫਾਦਾਰੀ, ਇਮਾਨਦਾਰੀ ਅਤੇ ਯੋਗਤਾ ਵਾਸਤੇ।(43)

— ਕਿਸਾਨਾਂ ਨੂੰ ਸ਼ਾਹੂਕਾਰਾਂ (ਬ੍ਰਾਹਮਣਾਂ) ਦੀ ਜਕੜ ਵਿਚੋਂ ਕੱਢਣ ਲਈ ਸ਼ਾਹੂ ਮਹਾਰਾਜ ਨੇ ਅਦਾਲਤਾਂ ਨੂੰ ਹੁਕਮ ਕੀਤਾ ਕਿ ਉਹ ਕਿਸਾਨਾਂ ਦੇ ਖੇਤੀਹਾਰ ਪਸ਼ੂਆਂ ਦੀ ਨਿਲਾਮੀ ਲਈ ਪੇਸ਼ ਨਾ ਕਰਨ।(45)

— ਪੇਂਡੂ ਲੋਕਾਂ ਤੇ ਕਿਸਾਨਾਂ ਦਾ ਉਸ ਨੂੰ ਮਿਲਣਾ ਆਮ ਗੱਲ ਸੀ। ਉਸ ਦੀਆਂ ਸਵੇਰ ਦੀਆਂ ਸਵਾਰੀਆਂ ਨੇ ਲੋਕਾਂ ਨੂੰ, ਰਾਜੇ ਨਾਲ ਸਿੱਧ ਮਿਲਣ ਦੇ ਮੌਕੇ ਪ੍ਰਦਾਨ ਕੀਤੇ। ਉਸ ਨੇ ਉਹਨਾਂ ਦੀਆਂ ਸਮੱਸਿਆਵਾਂ ਨੂੰ ਜਾਣਿਆ। ਆਪਣੇ ਸ਼ਿਕਾਰ ਦੌਰਾਨ ਜਾਂ ਅਜਿਹੀ ਹੋਰ ਪਹੁੰਚ ਦੌਰਾਨ, ਰਾਜੇ ਨੇ ਉਹਨਾਂ ਦਾ ਉਹ ਭੋਜਨ ਜੋ ਉਹ ਆਮ ਖਾਂਦੇ ਸਨ, ਤੇ ਕਚੀਰੇ ਜੋ ਉਹ ਪਹਿਨਦੇ ਸਨ, ਮੁਸ਼ਕਲਾਂ ਜਿਨ੍ਹਾਂ ਦਾ ਉਹ ਸਾਹਮਣਾ ਕਰਦੇ ਸਨ ਜਾਨਣ ਦੀ ਦੇਖਣ ਦੀ ਅਕਸਰ ਕੋਸ਼ਿਸ਼ ਕੀਤੀ। ਅਕਸਰ ਉਹ ਆਪਣਾ ਅਮੀਰ ਖਾਣਾ ਉਹਨਾਂ ਨਾਲ ਸਾਂਝਾ ਕਰਦੇ। ਉਸ ਨੇ ਡਾਕਟਰਾਂ ਅਤੇ ਦੋਸਤਾਂ ਦੀ ਸਲਾਹ ਦੇ ਉਲਟ ਉਸ ਨੇ ਉਹਨਾਂ (ਆਮ ਲੋਕਾਂ) ਦਾ ਪਕਾਇਆ ਸਾਦਾ ਕੱਚਾ ਪੱਕਾ ਖਾਧਾ। ਉਸ ਨੇ ਬੜੇ ਸਬਰ ਨਾਲ ਉਹਨਾਂ ਦੀਆਂ ਸ਼ਿਕਾਇਤਾਂ ਸੁਣੀਆਂ ਤਕਲੀਫਾਂ ਸੁਣੀਆਂ ਅਤੇ ਉਹਨਾਂ ਨੂੰ ਦੂਰ ਕਰਨ ਅਤੇ ਮੱਲ੍ਹਮ ਲਾਉਣ ਦਾ ਹਰ ਸੰਭਵ ਯਤਨ ਕੀਤਾ। ਉਸ ਨੇ ਉਹਨਾਂ ਦੇ ਰਾਜਾ ਅਤੇ ਮੁਕਤੀ ਦਾਤਾ ਵਜੋਂ ਜ਼ਬਰਦਸਤ ਭਰੋਸਾ ਪੈਦਾ ਕੀਤਾ। ਉਸ ਨੇ, ਉਹਨਾਂ ਅੰਦਰ ਛਤਰਪਤੀ ਲਈ ਇਕ ਦਰੁਸਤ ਕਿਸਮ ਦੀ ਵਫਾਦਾਰੀ ਭਾਵਨਾ ਭਰੀ।(49)

— ਸ਼ਾਹੂ ਦਾ ਇਹ ਪੱਕਾ ਵਿਸ਼ਵਾਸ ਸੀ ਕਿ ਪ੍ਰਬੰਧਨ ਵਿਚ ਜਾਤਾਂ ਦੀ ਮਿਸ਼ਰਤ ਭਾਗੀਦਾਰੀ, ਸਹੀ ਅਰਥਾਂ ਵਿਚ ਸਮਤੋਲ ਬਣਾ ਕੇ ਰੱਖੇਗੀ।(53)

ਸ਼ਾਹੂ ਛਤਰਪਤੀ ਨੇ ਮਹੱਤਵਪੂਰਨ ਅਸਾਮੀਆਂ ਤੇ ਗੈਰ ਬ੍ਰਾਹਮਣਾਂ ਨੂੰ ਹੀ ਭਰਤੀ ਨਹੀਂ ਕੀਤਾ ਸਗੋਂ, ਗਰੀਬ ਜਾਤੀਆਂ ਵਿਚੋਂ ਲੋਕਾਂ ਨੂੰ ਆਪਣੇ ਸਾਥ ਵਿਚ ਰੱਖਿਆ ਤਾਂ ਕਿ ਉਸ ਨੂੰ ਉਹਨਾਂ ਤੋਂ ਪਤਾ ਲੱਗਦਾ ਰਹੇ ਕਿ ਉਸ ਦੇ ਗਰੀਬ ਜਮਾਤਾਂ ਲਈ ਕੀਤੇ ਹੁਕਮਾਂ ਦਾ ਅਮਲ ਕਿਵੇਂ ਹੁੰਦਾ ਹੈ।(54)

— ਜਦੋਂ ਮਹਸਕੇ ਨੇ ਡੀ.ਏ. ਵਿਚਾਰੇ ….. ਦੀ ਲੋਕ ਨਿਰਮਾਣ ਵਿਭਾਗ ਵਿਚ ਨਿਯੁਕਤ ਕੀਤੀ ਸ਼ਾਹੂ ਦੀ ਜ਼ੋਰਦਾਰ ਨਿੰਦਿਆ ਕੀਤੀ ਗਈ, ਜਿਸ ਕਰਕੇ ਕੁਝ ਸਮੇਂ ਲਈ ਵਿਚਾਰੇ ਨੂੰ ਹਜ਼ੂਰ ਦਫਤਰ ਨਾਲ ਜੋੜਿਆ ਗਿਆ। ਬ੍ਰਾਹਮਣ ਅਤੇ ਯੂਰਪੀਨਾਂ ਦੁਆਰਾ ਹੁਣ ਇਹ ਮਹਿਸੂਸ ਕੀਤਾ ਗਿਆ ਕਿ ਸ਼ਾਹੂ ਨੂੰ (ਦੋਹਾਂ ਵਿਚੋਂ ਕਿਸੇ ਵੀ) ਸਮਾਜ ਦੇ ਆਦਮੀਆਂ ਦੀ ਜ਼ਰੂਰਤ ਨਹੀਂ।(60)

— ਉਸ ਨੇ ਪੂਰੇ ਹੌਸਲੇ ਨਾਲ ਬੇਡਰ ਹੋ ਕੇ ਆਪ ਵੀ ਸਬਨੀਸ ਨੂੰ 24 ਜੂਨ 1896 ਨੂੰ ਮੁੱਖ ਮਾਲ ਅਫਸਰ ਵਜੋਂ, ਸੇਵਾ ਮੁਕਤ ਹੋਏ ਵੈਦਿਆ ਦੀ ਥਾਂ 'ਤੇ ਨਿਯੁਕਤ ਕੀਤਾ।(60)

— ਸ਼ਿਵਾ ਜੀ ਕਲੱਬ ਦੇ ਦਬਦਬਾ ਕਾਰਨ ਬ੍ਰਾਹਮਣ ਜੁਆਨਾਂ 'ਚ ਗੁੱਸਾ ਫੈਲਿਆ ਅਤੇ ਬ੍ਰਾਹਮਣ ਇਕ ਜਾਤੀ ਵਜੋਂ, ਕੋਹਲਾਪੁਰ ਦੇ ਪ੍ਰਬੰਧਨ ਵਿਚ ਗੈਰ ਬ੍ਰਾਹਮਣ ਨੌਜਵਾਨਾਂ ਦੀ ਭਰਤੀ ਉੱਤੇ ਖੁਸ਼ਕ ਹੋਏ। ਉਹਨਾਂ ਨੇ ਸੋਚਿਆ ਕਿ ਰਾਜਾਸ਼ਾਹੀ ਨੇ ਪਛੜੀਆਂ ਜਾਤੀਆਂ ਨੂੰ ਬ੍ਰਾਹਮਣਾਂ ਦੇ ਬਰਾਬਰ ਅਧਿਕਾਰ ਦਿੱਤੇ ਸਗੋਂ ਉਹਨਾਂ ਨੂੰ ਨੌਕਰੀਆਂ ਤੋਂ ਬਾਹਰ ਕੀਤਾ ਜਾ ਰਿਹਾ ਹੈ।(77)

— ਸਬਨੀਸ਼ (ਕਾਇਸਥ ਪ੍ਰਭੂ ਗੈਰ ਬ੍ਰਾਹਮਣ) ਨੂੰ ਉਸ ਦੇ ਰੁਤਬੇ ਤੋਂ ਥੱਲ੍ਹੇ ਲਾਹੁਣ ਤੋਂ ਨਾਕਾਮਯਾਬ ਬ੍ਰਾਹਮਣਾਂ ਨੇ ਉਸ ਦੇ ਸਮਾਜਿਕ ਨੀਵੇਂ ਦਰਜੇ ਕਾਰਨ, ਅਪਮਾਨਤ ਕਰਨ ਵਾਲੇ ਹਥਿਆਰਾਂ ਦੀ ਵਰਤੋਂ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਸਬਨੀਸ ਅਤੇ ਉਸ ਦੇ ਪਰਵਾਰਕ ਮੈਂਬਰਾਂ ਉੱਤੇ ਨਰਸੋਬਾਵਾਦੀ ਪਵਿੱਤਰ ਸਥਾਨ 'ਤੇ ਆਉਣ ਤੋਂ ਇਨਕਾਰ ਕਰ ਦਿੱਤਾ।

ਛਤਰਪਤੀ ਖੁਦ ਬ੍ਰਾਹਮਣਾਂ ਦੇ ਹਮਲੇ ਦਾ ਨਿਸ਼ਾਨਾ ਬਣ ਗਿਆ।(78) ਇੱਕ ਧਾਰਮਿਕ ਰਸਮ ਅਨੁਸਾਰ (1899) ਜਦੋਂ ਮਹਾਰਾਜਾ ਦਰਿਆ 'ਤੇ ਪਵਿੱਤਰ ਇਸ਼ਨਾਨ ਲਈ ਗਿਆ ਤਾਂ ਬ੍ਰਾਹਮਣ ਪੁਜਾਰੀ ਨੇ ਵੈਦਿਕ ਮੰਤਰਾਂ ਦੀ ਥਾਂ ਪੁਰਾਣਕ ਮੰਤਰ ਪੜ੍ਹਨ ਸ਼ੁਰੂ ਕਰ ਦਿੱਤੇ। ਦੂਜੇ ਪੰਡਤ ਦੁਆਰਾ ਪਤਾ ਲੱਗਣ 'ਤੇ ਜਦੋਂ ਮਹਾਰਾਜ ਨੇ ਕਾਰਨ ਪੁੱਛਿਆ ਤਾਂ ਬ੍ਰਾਹਮਣ ਪੁਜਾਰੀ ਨੇ ਉੱਤਰ ਦਿੱਤਾ ਕਿ ਉਸ ਦਾ ਪਹਿਲਾਂ ਨਹਾਉਣਾ ਅਤੇ ਵੈਦਿਕ ਮੰਤਰ ਪੜ੍ਹਨਾ ਕੋਈ ਜ਼ਰੂਰੀ ਨਹੀਂ ਜਦੋਂ ਕਿ ਕ੍ਰਿਪਾ ਕੀਤੇ ਜਾਣ ਵਾਲੇ ਆਦਮੀ 'ਸ਼ੂਦਰ' ਹੋਣ।

ਮਹਾਰਾਜਾ ਨੇ ਇਤਿਹਾਸ ਦੇ ਦਸਤਾਵੇਜ਼ੀ (78) ਪ੍ਰਮਾਣਾ ਦੇ ਆਧਾਰ 'ਤੇ ਰਾਜਾ ਰਾਮ ਸ਼ਾਸਤਰੀ ਆਪਣੇ ਰਾਜ ਘਰਾਣੇ ਦੇ ਪਰੋਹਿਤਾਂ ਨੂੰ ਉਸ ਦੇ ਮਹਿਲ ਅੰਦਰ, ਸਭ ਰਸਮਾਂ ਵੈਦਿਕ ਤਰਜ 'ਤੇ ਕਰਨ ਦਾ ਹੁਕਮ ਦਿੱਤਾ।

ਪ੍ਰੰਤੂ ਪੁਜਾਰੀ ਨੇ ਇੰਜ ਕਰਨ ਤੋਂ ਇਨਕਾਰ ਕਰ ਦਿੱਤਾ। ਸਾਈਆ ਜੀ ਗਾਇਕਵਾੜ ਮਹਾਰਾਜ ਬੜੋਦਾ ਨੇ (ਬ੍ਰਾਹਮਣਾਂ ਦੀ ਥਾਂ) ਮਰਾਠਿਆਂ ਨੂੰ ਵੈਦਿਕ ਰੀਤੀ ਅਨੁਸਾਰ ਸਭ ਰਸਮਾਂ (82) ਕਰਨ ਲਈ ਤਿਆਰ ਕੀਤਾ।

ਆਪਣੀਆਂ ਬ੍ਰਾਹਮਣਕ ਪੰਪਰਾਵਾਂ ਪ੍ਰਤੀ ਸਮਰਪਿਤ, ਤਿਲਕ ਨੇ ਇਸ ਸੁਧਾਰ ਦਾ ਵਿਰੋਧ ਕੀਤਾ ਅਤੇ ਮਹਾਰਾਜਾ ਬੜੋਦਾ ਦੀ ਨੁਕਤਾਚੀਨੀ ਕੀਤੀ ਜਿਸ ਨੇ ਸੁਧਾਰ ਪੇਸ਼ ਕੀਤਾ ਸੀ। .(83)

— ਕੋਹਲਾ ਪੁਰ ਦੇ ਬ੍ਰਾਹਮਣ ਜੋ ਸ਼ਾਹੂ ਦੀ ਗੈਰ ਬ੍ਰਾਹਮਣਾਂ ਨੂੰ ਭਰਤੀ ਕਰਨ ਦੀ ਨੀਤੀ ਤੋਂ ਖਫ਼ਾ ਸਨ (ਉਸੇ ਸੰਦਰਭ ਵਿਚ)

ਪ੍ਰੋ. ਵਿਸ਼ਨੂੰ ਗੋਬਿੰਦ ਵੀਜਾ ਪੁਰਕਾਰ ਨੇ ਅਗਸਤ 1900 ਨੂੰ ਗ੍ਰੰਥਮਾਲਾ ਵਿਚ; ਜਾਤੀ ਵਿਵਸਥਾ ਅਤੇ ਮਰਾਠਿਆਂ ਦੀ ਬਰਬਾਦ ਸ਼ਾਨ ਸਿਰਲੇਖ ਹੇਠ ਕਿਹਾ : 'ਸਮਾਜ ਕੋਈ ਪ੍ਰਯੋਗਸ਼ਾਲਾ ਵਾਂਗ ਨਹੀਂ, ਜਿੱਥੇ ਦੋ ਰਸਾਇਣਾਂ ਦੇ ਘੋਲੀ ਸ਼ਿਰਣ ਨਾਲ ਮਰਜ਼ੀ ਦਾ 'ਜਮ੍ਹਾਂਜੋੜ' ਪ੍ਰਾਪਤ ਕੀਤਾ ਜਾ ਸਕੇ।' (83)

(ਭਾਵ : ਜਾਤਾਂ ਉਪ ਜਾਤਾਂ ਕੋਈ ਰਸਾਇਣ ਨਹੀਂ ਜਿਨ੍ਹਾਂ ਦਾ ਮਿਸ਼ਰਣ ਕੀਤਾ ਜਾ ਸਕਦਾ ਹੈ। ਜਿਵੇਂ ਸ਼ਾਹੂ ਛਤਰਪਤੀ ਨੇ ਗੈਰ ਬ੍ਰਾਹਮਣਾਂ ਨੂੰ ਵੀ ਰਾਜ ਦਰਬਾਰ ਦਾ ਅਤੇ ਪੁਜਾਰੀਪਣ ਦਾ ਕੰਮ ਸੰਭਾਲਿਆ ਜਾ ਰਿਹਾ ਸੀ)

ਅੱਗੇ ਵੀਜਾ ਪੁਰਕਾਰ ਨੇ ਪੁਜਾਰੀਆਂ ਨੂੰ ਆਪਣੇ ਦਫਤਰ ਅਤੇ ਜਾਇਦਾਦ ਜੋ 'ਰਾਜ ਦਰਬਾਰ' ਵੱਲੋਂ ਬਖਸ਼ੀਆਂ ਗਈਆਂ ਸਨ, ਆਪਣੀਆਂ ਰੀਤਾਂ ਰਸਮਾਂ ਦੀ ਥਾਂ ਉਹਨਾਂ ਦੇ ਝਗੜੇ ਵਾਲੇ ਨੁਕਤੇ 'ਤੇ ਛੱਡ ਦੇਣ ਦੀ ਸਲਾਹ ਦਿੱਤੀ।(84) ਤੇ ਕਿਹਾ ; ਕਿ ਕੋਈ ਵੀ ਉਸ ਨੂੰ ਸਿਆਣਾ ਰਾਜਾ ਨਹੀਂ ਕਹੇਗਾ, ਜੋ ਆਪਣੇ ਉਹਨਾਂ ਲੋਕਾਂ ਜਿਨ੍ਹਾਂ ਪਾਸ ਲੰਬੇ ਸਮੇਂ ਤੋਂ ਵਿਰਾਸਤੀ ਅਧਿਕਾਰ ਹਨ, ਕਿਉਂ ਜੋ ਉਸ ਦੀ ਮਰਜ਼ੀ (ਸਲਾਹ) ਅਨੁਸਾਰ ਨਹੀਂ ਚੱਲਦੇ ਇਸ ਲਈ ਅਧਿਕਾਰਾਂ ਤੋਂ ਵੰਚਿਤ ਕਰਦਾ ਹੋਵੇ।

.... ਇਸ ਤਰ੍ਹਾਂ ਦੇ ਬੇਪ੍ਰਵਾਹ ਰਾਜਾ ਅਧੀਨ ਰਹਿਣ ਨਾਲੋਂ ਉਹਨਾਂ (ਬ੍ਰਾਹਮਣਾਂ) ਨੂੰ ਆਪਣੇ ਦਫਤਰ ਛੱਡ ਦੇਣੇ ਚਾਹੀਦੇ ਹਨ ਅਤੇ ਦੂਜੇ ਸਾਧਨ ਜੁਟਾ ਕੇ, ਆਪਣੀ ਰੋਟੀ ਰੋਜ਼ੀ ਕਮਾਉਣੀ ਚਾਹੀਦੀ ਹੈ।(84)

— ਗੈਰ ਬ੍ਰਾਹਮਣਾਂ, ਜੋ ਸਮਾਜਿਕ ਬਰਾਬਰੀ ਲਈ ਤਿਆਰ ਹੋ ਰਹੇ ਸਨ ਨੇ ਹੁਣ ਬ੍ਰਾਹਮਣਾਂ ਦੀਆਂ ਵਿਸ਼ੇਸ਼ ਸਮਾਜੀ ਸੁੱਖ ਸਹੂਲਤਾਂ ਸਤਿਕਾਰ ਕਰਨਾ ਬੰਦ ਕਰ ਦਿੱਤਾ ਸੀ, ਜੋ ਧਾਰਮਿਕ ਪੰਪਰਾ 'ਤੇ ਅਧਾਰਤ ਸਨ ਅਤੇ ਉਹਨਾਂ ਵਿਰੁੱਧ ਵਿਤਕਰੇ ਭਰੀਆਂ ਸਨ।(85)

— ਤਿਲਕ ਦੇ ਕੋਹਲਾਪੁਰ ਜਾਣ ਤੋਂ ਕੁਝ ਦਿਨ ਬਾਅਦ 29 ਅਗਸਤ 1901 ਨੂੰ ਪਵਿੱਤਰ ਧਾਗੇ (ਜਨੇਊ) ਨੂੰ ਨਵਿਆਉਣ ਦੀ ਸਾਲਾਨਾ ਰਸਮ ਹੋਈ। ਇਸ ਦਿਨ ਨਰਾਇਣ ਸ਼ਾਸਤਰੀ ਭੱਟ ਇਕ ਵਿਦਵਾਨ ਬ੍ਰਾਹਮਣ ਜੋ, ਪੁਜਾਰੀ ਕਰਮਚਾਰੀ ਸੀ ਵੈਦਕ ਮੰਤਰਾਂ ਨਾਲ ਨਵਿਆਉਣ ਦੀ ਰਸਮ ਇਕ ਮਰਾਠਾ ਨੌਜਵਾਨ ਦੇ ਘਰ ਨਿਭਾਈ।(89) (ਤੇ ਬੇਵਾਕੀ ਨਾਲ ਮਰਾਠਿਆਂ ਨੂੰ ਕਸ਼ੱਤਰੀ ਦੱਸਿਆ।

— ਕੋਹਲਾਪੁਰ ਦੇ ਬ੍ਰਾਹਮਣ ਨੇਤਾਵਾਦੀ ਪੰਚਾਇਤ ਨੇ ਤਿਲਕ ਦੇ ਆਗਮਨ ਦੁਆਰਾ ਉਤਸ਼ਾਹਿਤ ਕਰਨ 'ਤੇ ਸੰਬੰਧਤ ਪੁਜਾਰੀ ਦੁਆਰਾ ਬ੍ਰਾਹਮਣੀ ਪੰਪਰਾ ਨੂੰ ਤੋੜਨ ਉੱਤੇ ਰੋਹ ਭਰਿਆ ਪ੍ਰਗਟਾਵਾ ਕੀਤਾ।(90) ਤੇ ਉਸ ਨੂੰ ਸਮਾਜ ਵਿਚੋਂ ਛੇਕ ਦਿੱਤਾ।

— ਪ੍ਰੰਤੂ ਅਕਤੂਬਰ 13 ਨੂੰ 14 ਬ੍ਰਾਹਮਣਾਂ ਨੇ ਕਰਭਾਰੀ ਰਾਹੀਂ ਛਤਰਪਤੀ ਨੂੰ ਇਕ ਮੰਗ ਪੱਤਰ ਸੌਂਪਿਆ ਅਤੇ ਉਸ ਦੇ ਸਾਥੀਆਂ ਨੂੰ ਦੇਵਤੇ ਅੰਬਾ ਬਾਈ ਦੀ ਮੂਰਤੀ ਨੂੰ ਛੂਹਣ ਅਤੇ ਮਹਿਲ ਵਿਚ ਪਵਿੱਤਰ ਧਾਰਮਿਕ ਰਸਮਾਂ ਕਰਨ ਤੋਂ ਇਸ ਲਈ ਰੋਕੇ, ਕਿਉਂਕਿ ਹੁਣ ਉਹ ਜਾਤ 'ਚੋਂ ਛੇਕਿਆ ਹੋਇਆ ਹੈ। ਛਤਰਪਤੀ ਤੇ ਇਸ ਦਾ ਕੋਈ ਅਸਰ ਨਹੀਂ ਸੀ ਉਸ ਨੇ ਕਰਮਚਾਰੀ ਪੁਜਾਰੀ ਨੂੰ ਆਪਣੀ ਡਿਊਟੀ ਆਮ ਵਾਂਗ ਕਰਦੇ ਰਹਿਣ ਦੀ ਆਗਿਆ ਦਿੱਤੀ।(91)

— ਅਗਲੇ ਦਿਨ ਉਹਨਾਂ (ਬ੍ਰਾਹਮਣਾਂ) ਨਰਾਇਨਨ ਸ਼ਾਸਤਰੀ ਨੂੰ ਮੰਦਰ ਵਿਚ ਪੂਜਾ ਕਰਨ ਦੀ ਆਗਿਆ ਦੇ ਦਿੱਤੀ ਤੇ ਫਿਰ ਸ਼ਹਿਰ ਵਿਚ ਸ਼ੋਰ ਮਚਾ ਦਿੱਤਾ ਕਿ ਦੇਵੀ ਭਿੱਟੀ ਗਈ ਹੈ।... ਕਿ ਉਨ੍ਹਾਂ ਦੇ ਸਵਰਗੀ ਦੇਵਤਿਆਂ ਨੂੰ ਨਰਾਇਨਨ ਸ਼ਾਸਤਰੀ ਦੀ ਪੂਜਾ ਨੇ ਅਪਵਿੱਤਰ ਕਰ ਦਿੱਤਾ ਹੈ। ਉਹਨਾਂ ਬ੍ਰਾਹਮਣਾਂ ਅਨਸੁਾਰ, ਪ੍ਰਮਾਤਮਾ ਖੁਦ, ਉਸ ਆਦਮੀ ਦੀ ਛੂਹ ਨਾਲ ਅਪਵਿੱਤਰ ਹੋ ਗਿਆ ਹੈ, ਜਿਸ ਨੂੰ ਉਹ ਘਿਰਨਾ ਕਰਦੇ ਹਨ, ਉਹ ਜਿੰਨਾ ਵੀ ਮਰਜ਼ੀ ਪਾਕ ਸਾਫ ਅਤੇ ਸਮਰਪਿਤ ਹੋਵੇ।(91)

— ਤਿਲਕ ਸਿੱਧੇ ਤੌਰ 'ਤੇ ਕੋਹਲਾਪੁਰ ਦੇ ਬ੍ਰਾਹਮਣਾਂ ਦੀ ਮਦਦ ਲਈ ਆ ਖੜ੍ਹਾ ਇਸ ਵੈਦਿਕ ਮਤਭੇਦ ਵਿਚ।

— ਜੇ ਤਿਲਕ ਨੇ ਗੈਰ ਬ੍ਰਾਹਮਣਾਂ ਨੂੰ ਇਹ ਸਲਾਹ ਦਿੱਤੀ ਕਿ ਸ਼ਾਸਤਰਾਂ ਅਨੁਸਾਰ ਰਹਿਣ ਤਾਂ ਮਨੂੰ ਦੇ ਨਿਰਮਤ ਧਰਮ ਅਨੁਸਾਰ ਉਸ ਨੂੰ ਬ੍ਰਾਹਮਣਾਂ ਨੂੰ ਇਹ ਕਹਿਣਾ ਬਣਦਾ ਸੀ ਕਿ ਬ੍ਰਾਹਮਣਾਂ ਨੂੰ ਉਸ ਰਾਜ ਵਿਚ ਨਹੀਂ ਰਹਿਣਾ ਚਾਹੀਦਾ, ਜਿਸ 'ਤੇ ਸ਼ੂਦਰ ਦੀ ਹਕੂਮਤ ਹੋਵੇ।

— ਤਿਲਕ ਦਾ ਪਹਿਲਾ ਨੁਕਤਾ ਇਹ ਸੀ ਕਿ ਮਰਾਠਾ ਪਰਵਾਰ ਨੀਵੇਂ ਪੱਧਰ ਦੇ ਲੋਕ ਹਨ।

— ਚਾਹੇ ਮਰਾਠੇ ਵੈਦਿਕ ਮੰਤਰਾਂ ਨਾਲ ਆਪਣੀਆਂ ਧਾਰਮਿਕ ਰਸਮਾਂ ਵੀ ਕਰ ਲੈਂਦੇ ਹਨ, ਉਹ ਬ੍ਰਾਹਮਣ ਨਹੀਂ ਹੋ ਜਾਂਦੇ। ਉਹ ਮਰਾਠਾ ਹੀ ਰਹਿਣਗੇ। ਤਿਲਕ ਨੇ ਮਰਾਠਿਆਂ ਨੂੰ ਵਿਆਕਰਣਕ ਤੌਰ 'ਤੇ ਪ੍ਰਭਾਵਿਤ ਕਰਨ ਦੀ ਕੋਸਿਸ਼ ਕੀਤੀ ਕਿ ਉਹਨਾਂ ਦਾ ਸਮਾਜ ਵਿਚ ਦਰਜਾ ਉਹਨਾਂ ਦੇ ਜਨਮ ਕਰਕੇ ਹੈ ਨਾ ਕਿ ਖਾਸ ਕਿਸਮ ਦੀ ਪੂਜਾ ਕਰਕੇ।(93)

— ਇਸ ਲਈ ਜਾਤੀ ਨੂੰ ਬਤੌਰ ਧਰਮ ਨਿਰਪੇਖ ਅਤੇ ਸਮਾਜਿਕ ਸੰਸਥਾ ਆਰੀਅਨ ਨਸਲ ਦੇ ਮੈਂਬਰਾਂ ਵਿਚਕਾਰ, ਵਿਰਾਸਤੀ ਕਿੱਤਿਆਂ ਦੇ ਰਖਾ ਰਖਾ ਅਤੇ ਇਕ-ਦੂਜੇ ਦੀ ਆਪਸੀ ਸਹਾਇਤਾ ਅਤੇ ਸਾਂਝੀਦਾਰੀ ਵਜੋਂ ਸਤਿਕਾਰੀ ਜਾਣੀ ਚਾਹੀਦੀ ਹੈ।(94)

— ਤਿਲਕ ਦੀ ਨੀਤੀ ਦੇ ਮਹਾਰਾਸ਼ਟਰ ਨੂੰ ਦੋ ਕੈਂਪਾਂ ਵਿਚ ਵੰਡ ਦਿੱਤਾ ਇਕ ਬ੍ਰਾਹਮਣ ਦਾ ਦੂਜਾ ਗੈਰ ਬ੍ਰਾਹਮਣਾਂ ਦਾ।

— ਜਦੋਂ ਮਹਾਰਾਸ਼ਟਰ ਨੇ ਸ਼ੇਰ ਛਤਰਪਤੀ ਉੱਪਰ ਝਪਟਿਆ ਤਾਂ ਪਿੰਡਾਂ ਦੇ ਗਿੱਦੜਾਂ ਅਤੇ ਗਿੱਦੜੀਆਂ ਨੇ ਉਸ 'ਤੇ ਹਮਲਾ ਬੋਲ ਦਿੱਤਾ।

ਪ੍ਰੋ. ਵਿਜੇ ਪੁਰਕਾਰ ਦੇ ਸੁਆਰਥ ਨੇ ਛਤਰਪਤੀ ਨੂੰ ਭਿਆਨਕ ਨਤੀਜਿਆਂ ਲਈ ਧਮਕਾਇਆ ਤੇ ਕਿਹਾ ਕਿ ਉਹ ਆਪਣੀ ਜਿਦ 'ਤੇ ਅੜਿਆ ਰਿਹਾ, ਇਸ ਦੇ ਬੁਰੇ ਨਤੀਜੇ ਨਿਕਲਣਗੇ। ਬ੍ਰਾਹਮਣ ਪੰਡਤਾਂ ਨੂੰ ਸਮੱਸਿਆਵਾਂ ਹੱਲ ਕਰਨ ਦਿੱਤੀਆਂ ਜਾਣ, ਤੇ ਉਸ ਨੂੰ ਰੁਆਇਲ ਪੁਜਾਰੀ ਰਾਹੀਂ ਉਹਨਾਂ ਦੀ ਸਲਾਹ ਸੁਣਨੀ ਚਾਹੀਦੀ ਹੈ ਤੇ ਉਸ ਅਨੁਸਾਰ ਰਾਜ ਪਾਠ ਚਲਾਉਣਾ ਚਾਹੀਦਾ ਹੈ। ਨਹੀਂ ਤਾਂ ਮਹਾਰਾਸ਼ਟਰ ਵਿਚ ਭਿਆਨਕ ਟਕਰਾ ਪੈਦਾ ਹੋਵੇਗਾ।(95)

(ਵਿਸ਼ੇਸ਼) : ਮਹਾਰਾਸ਼ਟਰ ਦੇ ਪੇਂਡੂ ਖੇਤਰਾਂ ਵਿਚ ਰਹਿੰਦੀਆਂ ਪੱਛੜੀਆਂ ਅਤੇ ਦੱਬੀਆਂ ਕੁਚਲੀਆਂ ਸ਼੍ਰੇਣੀਆਂ-ਜਾਤੀਆਂ ਅੰਦਰ ਸਿੱਖਿਆ ਦਾ ਪਾਸਾਰ ਕਰਨ ਵਾਲੀ ਸੱਤਿਆ ਸੋਧਕ ਸਮਾਜ ਪਹਿਲੀ ਸੰਸਥਾ ਸੀ ਜੋ ਇਹ ਪਿੰਡਾਂ ਤੱਕ ਪਹੁੰਚਣ ਵਾਲੀ ਆਧੁਨਿਕ ਭਾਰਤ ਦੀ ਪ੍ਰਥਮ ਸਮਾਜਿਕ ਲਹਿਰ ਸੀ। ਇਸ ਦੇ ਆਗੂ ਅਤੇ ਉਦੇਸ਼ਤ ਸੰਤ ਜੋਤੀ ਰਾਓ ਫੂਲੇ ਨੇ 1848 'ਚ ਆਪਣਾ ਕੰਮ ਸ਼ੁਰੂ ਕੀਤਾ। ਇੰਗਲੈਂਡ ਨੇ ਆਪਣੇ ਸਿੱਖਿਆ ਐਕਟ 1870 ਅਨੁਸਾਰ ਸਕੂਲ ਪ੍ਰਦਾਨ ਕੀਤੇ ਅਤੇ 1880 ਵਿਚ ਦਸ ਸਾਲ ਦੀ ਉਮਰ ਤੱਕ ਮੁੱਢਲੀ ਸਿੱਖਿਆ ਜ਼ਰੂਰੀ ਕੀਤੀ। ਪ੍ਰਗਤੀਵਾਦੀ ਬਦਲਾਅ ਤੋਂ ਪ੍ਰਭਾਵਤ ਜੋਤੀ ਰਾਓ ਫੂਲੇ ਨੇ ਬਰਤਾਨਵੀ ਸਰਕਾਰ ਨੂੰ 1879 ਦੇ ਅੰਤ ਤੇ 1890 ਦੇ ਸ਼ੁਰੂ ਵਿਚ ਅਪੀਲ ਕੀਤੀ ਕਿ ਪਿੰਡਾਂ ਵਿਚ ਮੁੱਢਲੀ ਪ੍ਰਾਇਮਰੀ ਸਿੱਖਿਆ ਚਾਲੂ ਕੀਤੀ ਜਾਵੇ। ਕਿਉਂਕਿ ਉਸ ਨੂੰ ਪਤਾ ਸੀ ਕਿ ਬਰਾਬਰੀ ਇਕ ਤਾਕਤ ਵਜੋਂ ਹੌਲੀ-ਹੌਲੀ ਅਮਲ ਵਿਚ ਆਵੇਗੀ, ਪ੍ਰੰਤੂ ਸਿੱਖਿਆ ਦੇ ਅਮਲ ਦੁਆਰਾ ਹਰ ਹਾਲ ਆਏਗੀ।

ਇਸ ਲਈ ਪੂਨਾ ਦੇ ਬ੍ਰਾਹਮਣਾਂ ਨੇ (ਜਿੱਥੇ ਜੋਤੀ ਰਾਓ ਜਨਮੇ) ਸਿੱਖਿਆ ਨੂੰ ਉਚੇਰੀ ਪੱਧਰ ਤੋਂ ਜਦੋਂ ਕਿ ਫੂਲੇ ਅਤੇ ਸ਼ਾਹੂ ਛਤਰਪਤੀ (ਮਹਾਰਾਜਾ ਕੋਹਲਾਪੁਰ) ਮਜਲੂਮਾ ਅਤੇ ਪਛੜੀਆਂ ਸ਼੍ਰੇਣੀਆਂ ਤੋਂ (ਜੋ ਪਿੰਡਾਂ ਵਿਚ ਵਸਦੀਆਂ ਸਨ) ਲਈ (ਪ੍ਰਾਇਮਰੀ ਪੱਧਰ ਤੋਂ ਸ਼ੁਰੂ ਕਰਨ ਦੀਆਂ ਅਪੀਲਾਂ ਕੀਤੀਆਂ)। ਫੂਲੇ ਤੇ ਸ਼ੂਹ ਕਿਸੇ ਅੱਡੋਫਾਟੀ ਸਿਧਾਂਤ ਵਿਚ ਵਿਸ਼ਵਾਸ ਨਹੀਂ ਸੀ ਕਰਨ ਵਾਲੇ। (99 ਚੈਪਟਰ-7)

— ਸ਼ਾਹੂ ਛਤਰਪਤੀ ਨੇ ਪਛੜੀਆਂ ਸ਼੍ਰੇਣੀਆਂ ਨੂੰ ਸਥਾਨਕ ਮਾਮਲਿਆਂ ਦੇ ਪ੍ਰਬੰਧਨ ਵਿਚ ਵੱਡੀ ਹੱਸੇਦਾਰੀ ਦੇਣਾ ਚਾਹੀ ਅਤੇ ਜਨਤਕ ਸੰਗਠਨਾਂ ਵਿਚ ਇਕ ਆਵਾਜ਼। ਉਸ ਨੇ ਉਹਨਾਂ ਨੂੰ ਆਪਣੇ ਅਧਿਕਾਰਾਂ ਤੋਂ ਜਾਗਰੂਕ ਕਰਨਾ ਚਾਹਿਆ। ਉਸ ਦਾ ਭਰੋਸਾ ਸੀ ਕਿ ਉਹ ਵਿੱਦਿਆ ਦੇ ਪਸਾਰ ਰਾਹੀਂ ਹੀ ਇਹ ਪ੍ਰਾਪਤੀ ਕਰ ਸਕਦਾ ਹੈ। (100)

— ਜਦੋਂ ਮਹਾਰਾਜ ਨੇ 4000 ਰੁਪਏ ਦਾ ਪੱਕਾ ਫੰਡ ਵਿਕਟੋਰੀਆ ਮਰਾਠਾ ਬੋਰਡਿੰਗ ਹਾਊਸ ਨੂੰ ਦਿੱਤਾ ਅਤੇ 500 ਰੁਪਏ ਦੀ ਸਾਲਾਨਾ ਸਹਾਇਤਾ ਦਾ ਭਰੋਸਾ ਦਿੱਤਾ, ਤਾਂ ਤਿਲਕ ਦੇ ਪੈਰੋਕਾਰਾਂ ਨੇ ਸ਼ਾਹੂ ਦੀ ਤਕੜੀ ਆਲੋਚਨਾ ਕੀਤੀ ਤੇ ਕਿਹਾ ਇਕ ਰਾਜ ਦੇ ਹਾਕਮ ਨੂੰ ਖਾਸ ਤੌਰ 'ਤੇ ਜਾਤੀ ਤੋਂ ਅਤੇ ਵੰਡਵੀ ਈਰਖਾ ਤੋਂ ਉੱਪਰ ਭਾਵ ਮੁਕਤ ਰਹਿਣਾ ਚਾਹੀਦਾ ਹੈ। (103)

— ਹੱਤਾਸ਼ ਨਿਰਾਸ਼ ਫਿਰ ਵੀ ਭਿਆਨਕ ਰੂਪ ਵਿਚ ਸਕੀਮਾਂ ਘੜਦਿਆਂ ਕੋਹਲਾਪੁਰ ਦੇ ਬ੍ਰਾਹਮਣਾਂ ਨੇ ਅੰਤ ਆਪਣਾ ਸਰਾਪ ਦੇਣ ਦਾ ਵਿਰਾਸਤੀ ਹਥਿਆਰ ਚੁੱਕਿਆ ਅਤੇ ਮਹਾਰਾਜਾ ਨੂੰ ਦੈਵੀ ਸਰਾਪ ਨਾਲ ਡਰਾਉਣ ਦਾ ਯਤਨ ਕੀਤਾ।

.... ਉਸ ਨੇ (ਪ੍ਰਬੰਧਨ ਦਫਤਰ ਬ੍ਰਾਹਮਣਾਂ ਨਾਲ ਭਰੇ ਹੋਣ ਦੇ ਬਾਵਜੂਦ ਵੀ) ਕਿਸੇ ਦੂਜੇ ਸੰਸਕਾਰ ਵਿਚ ਰਹਿੰਦੇ ਦਿਮਾਗਾਂ ਨੂੰ ਤਕੜਾ ਝਟਕਾ ਦਿੱਤਾ ਅਤੇ ਉਹਨਾਂ ਦੀਆਂ ਡਰਾਉਣੀਆਂ ਚਿਤਾਵਨੀਆਂ ਨੂੰ ਸਵੀਕਾਰ ਕੀਤਾ। (109)

.... ਉਸ ਨੂੰ (ਸ਼ਾਹੂ ਛਤਰਪਤੀ) ਫਾਰਸ ਅਤੇ ਬੰਬੇ ਸਰਕਾਰ ਤੋਂ ਤਾੜੀਆਂ ਮਿਲੀਆਂ ਤੇ ਉਹਨਾਂ ਨੇ ਭਰੋਸਾ ਦਿੱਤਾ ਗਿਆ ਕਿ ਜੇ ਉਹ ਬ੍ਰਾਹਮਣਾਂ ਦੀ ਜਾਲਮੀ ਨੀਤੀ ਚਾਹੇ ਉਹ ਤਿਲਕ ਜਾਂ ਗੋਖਲੇ ਕੋਈ ਵੀ ਹੋਵੇ, ਨੂੰ ਅਸਵੀਕਾਰ ਕਰਦਿਆਂ ਪੱਕਾ ਰਿਹਾ ਤਾਂ ਉਸ ਦੀ ਸਹਾਇਤਾ ਕੀਤੀ ਜਾਵੇਗੀ। (110)

**ਰਾਖਵਾਂਕਰਨ**

— 26 ਜੁਲਾਈ 1902) ਉਸ ਨੇ ਆਪਣੇ ਖਿਆਲ ਨੂੰ ਅਮਲੀ ਰੂਪ ਦੇਣ ਲਈ ਉਸ (ਛਤਰਪਤੀ) ਨੇ ਪਛੜੀਆਂ ਜਾਤੀਆਂ ਦੇ ਪਛੜੇਪਣ ਨੂੰ ਦੂਰ ਕਰਨ ਦੀ ਨੀਤੀ 'ਤੇ ਚੱਲਦਿਆਂ 26 ਜੁਲਾਈ 1902 ਨੂੰ ਸਟੇਟ ਗੱਜਟ ਵਿਚ ਐਲਾਨ ਕੀਤਾ ਕਿ ਉਸ ਦੇ ਹੁਕਮ ਦੇ ਦਿਨ ਤੋਂ 50 ਪ੍ਰਤੀਸ਼ਤ ਖਾਲੀ ਥਾਵਾਂ ਜੋ ਵੀ ਹੋਣਗੀਆਂ ਪੱਛੜੀਆਂ ਸ਼੍ਰੇਣੀਆਂ ਦੀ ਭਰਤੀ ਰਾਹੀਂ ਭਰੀਆਂ ਜਾਣਗੀਆਂ। ਗੱਜਟ ਲਿਖਤ ਅਨੁਸਾਰ ਪੱਛੜੀਆਂ ਸ਼੍ਰੇਣੀਆਂ ਦਾ ਅਰਥ ਸੀ, ਉਹ ਸਭ ਸ਼੍ਰੇਣੀਆਂ (ਜਾਤੀਆਂ) ਬ੍ਰਾਹਮਣਾਂ, ਪ੍ਰਭੂਆਂ, ਸੁਨਾਵੀਜ, ਪਾਰਸੀ ਅਤੇ ਦੂਜੀਆਂ ਉੱਪਰ ਉੱਠੀਆਂ ਸ਼੍ਰੇਣੀਆਂ ਤੋਂ ਬਿਨਾ। (117)

ਇਹ ਐਲਾਨ ਕੋਹਲਾਪੁਰ ਰਾਜ ਦਾ ਹੀ ਨਹੀਂ, ਬਰਤਾਨਵੀ ਭਾਰਤ ਦੇ ਵੀ ਨਵਯੁੱਗ ਦਾ ਸਤੰਭ ਸੀ ਜੋ ਭਾਰਤ ਦੀਆਂ ਪੱਛੜੀਆਂ ਸ਼੍ਰੇਣੀਆਂ ਦੇ ਅਧਿਕਾਰਾਂ ਦਾ ਐਲਾਨਨਾਮਾ ਸੀ। (117)

— ਕੇਸਰੀ ਨੇ ਇਸ ਗੱਜਟ ਹੁਕਮ ਨੂੰ ਅਨਿਆਂ ਭਰਪੂਰ ਅਤੇ ਸਿਆਣਪ ਰਹਿਤ ਕਦਮ ਕਹਿ ਕੇ ਭੰਡਿਆ। ਇਹ ਕਿਹਾ ਕਿ ਇਹ ਹੁਕਮ, ਬ੍ਰਾਹਮਣਾਂ ਨੂੰ ਅਚਾਨਕ ਝਟਕਾ ਦੇਣ ਵਾਲਾ ਸੀ। (121)

— ਬ੍ਰਾਹਮਣਾਂ ਦੇ ਬੁਲਾਰੇ ਪਰਚਿਆਂ ਨੇ ਇਸ ਗੱਜਟ ਹੁਕਮ ਨੂੰ ਇਉਂ ਨਿੰਦਿਆ ਕਿ ਇਹ ਕੋਹਲਾਪੁਰ ਰਿਆਸਤ ਦੇ ਬ੍ਰਾਹਮਣਾਂ ਦੀਆਂ ਸਭ ਜ਼ੁੰਮੇਵਾਰ ਅਤੇ ਕਾਰਜਕਾਰੀ ਉਮੀਦਾਂ ਦੀ ਮੌਤ ਅਤੇ ਤਬਾਹੀ ਤੋਂ ਕਿਵੇਂ ਨੂੰ ਵੀ ਘੱਟ ਨਹੀਂ। (122)

— ਬ੍ਰਾਹਮਣਾਂ ਨੇ ਖੁੱਲ੍ਹੇ ਤੌਰ 'ਤੇ ਨਿੰਦਿਆ ਕਰਦਿਆਂ ਇਕ ਗੁਸੈਲ ਆਵਾਜ਼ 'ਚ ਕਿਹਾ ਕਿ ਕਾਨੂੰਨ ਦੀ ਪਰਿਭਾਸ਼ਾ ਦਾ ਉਲੰਘਣ ਹੋਇਆ ਹੈ ਅਤੇ ਪਹਿਲਾਂ ਤੋਂ ਚੱਲ ਆ ਰਹੇ ਅਧਿਕਾਰਾਂ ਦਾ ਅਪਮਾਨ। ਨਿਆਂਵਲੀ ਦੀਆਂ ਹੱਦਾਂ ਤੋੜੀਆਂ ਗਈਆਂ ਹਨ, ਸਤਿਕਾਰ ਅਤੇ ਮਾਨਤਾ ਨੂੰ ਨੀਚੇ ਤੱਕ ਗਿਰਾ ਦਿੱਤਾ ਗਿਆ ਹੈ। ਇੱਕੋ ਗੱਲ ਕਿ ਪ੍ਰਬੰਧਨ ਅੰਦਰ ਗੁਣਵੱਤਾ ਦੇ ਮੂਲ ਪੱਖ ਨੂੰ ਤਬਾਹ ਕਰ ਦਿੱਤਾ ਹੈ।" ਇਹ ਗੁਸੈਲ ਚੀਖ ਚਿਹਾੜਾ ਦੱਸਦਾ ਹੈ ਕਿ ਬ੍ਰਾਹਮਣਾਂ ਦੇ ਅੰਦਰ ਕੁੜੱਤਣ ਦਾ ਇਕ ਤੂਫਾਨ ਜਨਮ ਲੈ ਰਿਹਾ ਸੀ। (122) (ਨੋਟ : ਬ੍ਰਾਹਮਣਾਂ ਦੀ ਅਗਵਾਈ ਵਿਚ ਉੱਚੀਆਂ ਜਾਤੀਆਂ ਦੇ ਆਮ ਸ਼ਾਸਕ ਅਤੇ ਪ੍ਰਸ਼ਾਸਕ ਜਾਂ ਨਿਆਂ ਪ੍ਰਣਾਲੀ ਵਿਚ ਬੈਠੇ ਲੋਕ ਅੱਜ ਵੀ ਰਾਖਵੇਂਕਰਨ ਬਾਰੇ ਇਹੋ ਕਹਿੰਦੇ ਹਨ ਤੇ ਇਹੋ ਮੰਨਦੇ ਹਨ ਚਾਹੇ ਯੋਗਤਾ ਦੀ ਅਗਲੀ ਪਛਾਣ ਵਿਚ ਇਹਨਾਂ ਦੀ ਬਹੁਗਿਣਤੀ ਪੂਰੀ ਤਰ੍ਹਾਂ ਨਾ ਕਾਬਲ, ਅਯੋਗ ਅਤੇ ਨਖਿੱਧ ਸਾਬਤ ਹੋਈ ਹੈ। ਲੇਖਕ)

ਪਹਿਲਾਂ ਉਹਨਾਂ ਨੇ ਰਾਜਾ ਨੂੰ ਸੱਤ ਸਮੁੰਦਰ ਪਾਰ ਕਰਨ 'ਤੇ ਪਾਕ ਸਾਫ ਹੋਣਾ ਚਾਹਿਆ ਪ੍ਰੰਤੂ ਉਸ ਨੇ ਜ਼ਬ੍ਹੇ ਨਾਲ ਇਨਾਕਰ ਕਰ ਦਿੱਤਾ। (ਫੇਰ) ਉਹਨਾਂ ਨੇ ਰ ਾਜਾ ਨੂੰ ਬ੍ਰਾਹਮਣਾਂ ਦੀ ਕਮਾਂਡ ਮੰਨਣ ਨੂੰ ਕਿਹਾ। ਰਾਜਾ ਰਾਮ ਕਲੱਬ ਵਿਚ) (123)

— ਮਹਾਰਾਜਾ ਨੇ ਸਾਫ ਤੌਰ 'ਤੇ ਉੱਤਰ ਦਿੱਤਾ ਕਿ ਜਾਤੀ ਵਿਚਕਾਰ ਭੇਦ, ਉਦੋਂ ਤੱਕ ਖਤਮ ਨਹੀਂ ਹੋਵੇਗਾ ਜਦੋਂ ਤੱਕ ਸਿੱਖਿਆ ਨੂੰ ਵੱਡੀ ਪੱਧਰ 'ਤੇ ਫੈਲਾਇਆ ਨਹੀਂ ਜਾਂਦਾ। ਤੇ ਉਦੋਂ ਤੱਕ ਜਦੋਂ ਤੱਕ ਵੱਖ-ਵੱਖ ਸਮਾਜਾਂ (ਜਾਤੀਆਂ) ਵਿਚਕਾਰ ਵਿਦਿਅਕ ਪੱਧਰ 'ਤੇ

ਵੱਡਾ ਪਾੜਾ ਹੈ। ਉਸ ਨੇ ਕਿਹਾ ਪੱਛੜੀਆਂ ਸ਼੍ਰੇਣੀਆਂ ਨੂੰ ਅੱਗੇ ਲਿਆਉਣ ਦੀ ਮੇਰੀ ਨੀਤੀ ਉਹਨਾਂ (ਬ੍ਰਾਹਮਣਾਂ) ਦੇ ਬਹੁਤਿਆਂ ਦੇ ਹਿਤ ਵਿਚ ਨਹੀਂ ਜਾਂਦੀ। ਪ੍ਰੰਤੂ ਉਹਨਾਂ ਨੂੰ ਬਦਲ ਰਹੇ ਆਲੇ-ਦੁਆਲੇ ਨਾਲ ਅਤੇ ਲਿਆਂਦੀ ਗਈ ਤਬਦੀਲੀ ਨਾਲ ਆਪਣੇ-ਆਪ ਨੂੰ ਸੁਲਝਾਉਣਾ ਪਵੇਗਾ।

.... ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨ ਲਈ, ਉਸ ਨੇ ਨਿਚੋੜ ਦਿੱਤਾ ਕਿ ਮੇਰੇ ਸਾਹਮਣੇ, ਕਰਨ ਲਈ ਇਕ ਔਖਾ ਕੰਮ ਹੈ। (123-24)

... ਕਿੰਨਾ ਵੀ ਜਲੀਲ ਕਰਨ ਵਾਲਾ, ਚੀਰਨ ਵਾਲਾ, ਆਪਮਾਨ ਭਰਿਆ, ਤੇ ਦੁੱਖ ਦੇਣ ਵਾਲਾ ਰਿਹਾ ਮੇਰੇ ਵਾਸਤੇ, ਪਰ ਮੈਂ ਇਸ ਨੂੰ ਉਲੱਦ ਦਿੱਤਾ।

— ਬ੍ਰਾਹਮਣ ਦਾ ਗੁੱਸਾ ਇਸ ਹੱਦ ਤੱਕ ਵਧ ਗਿਆ ਕਿ ਕੁਝ ਅੱਗ ਲਾਊ ਜਿਨ੍ਹਾਂ ਨੇ ਪਹਿਲਾਂ ਹੀ ਲਹੂ ਦੇ ਲਾਲ ਉਂਗਲੀ ਨਿਸ਼ਾਨ (ਪੰਜ) ਕਈ ਘਰਾਂ 'ਤੇ ਲਗਾ ਦਿੱਤੇ ਸਨ ਨੇ 14 ਸਤੰਬਰ ਦੀ ਉਸ ਰਾਤ ਨੂੰ ਮਹਾਰਾਜਾ ਦੇ ਪੁਰਾਣੇ ਮਹਿਲ ਨੂੰ ਅੱਗ ਲਗਾ ਦਿੱਤੀ ਅਤੇ ਵਧ ਰਹੀ ਆਪਣੀ ਘਿਰਨਾ ਅਤੇ ਹੱਤਾਸ਼ਾ ਦਾ ਨਿਸ਼ਾਨ ਬਣਾ ਦਿੱਤਾ। (123)

****

— ਬ੍ਰਾਹਮਣਾਂ ਨੇ ਮਹਾਰਾਜ ਤੇ ਆਪਣੇ ਸਰਾਪਾਂ ਨੂੰ ਦੁਹਰਾਉਣਾ ਸ਼ੁਰੂ ਕਰ ਦਿੱਤਾ ਅਤੇ ਆਪਣੀਆਂ ਪੱਕੀਆਂ ਲਿਖਤਕਾਰੀਆਂ ਕੱਢ ਲਈ ਕਿ ਸ਼ਵਾਜੀ ਅਤੇ ਸੰਭਾ ਜੀ ਨੇ ਵੈਦਿਕ ਰੀਤਾਂ ਦੀ ਰਸਮ 'ਤੇ ਜ਼ੋਰ ਦਿੱਤਾ, ਉਹਨਾਂ ਨੂੰ ਮੌਤ ਮਿਲੀ ਅਤੇ ਗਾਗਾ ਭੱਟ ਵੀ ਉਸ ਮੌਤ ਨੂੰ ਜਾ ਮਿਲਿਆ, ਜੋ ਉਸ ਦੀ ਬਣਦੀ ਸੀ, ਉਹ ਇਕ ਲੜਾਈ ਵਿਚ ਮਰਿਆ ਗਿਆ।

— ਇੱਥੇ ਸ਼ਾਹੂ ਮਹਾਰਾਜ ਨੇ ਕਿਹਾ, ਮੰਨ ਲਵੋ ਕਿ ਸਾਡੇ 'ਚੋਂ ਕਿਸੇ ਤੇ ਅਜਿਹੀ ਬਦਕਿਸਮਤੀ (ਹੋਣੀ)ਘਟ ਜਾਂਦੀ ਹੈ, ਮੈਨੂੰ ਦੁਖ ਹੋਵੇਗਾ ਕਿ ਉਹ ਬ੍ਰਾਹਮਣਾਂ ਨੂੰ ਪਾੜੀ ਮਾਰਨ ਦਾ ਮੌਕਾ ਦੇਵੇਗੀ ਕਿ ਉਹਨਾਂ ਦਾ ਕਿਹਾ (ਸੱਚਾ ਹੁੰਦਾ ਹੈ ਅਸਰਦਾਰ ਹੁੰਦਾ ਹੈ ਅਤੇ ਇੰਜ ਮਨੁੱਖਾਂ ਦੀਆਂ ਗੈਰ ਕੁਦਰਤੀ ਮਨੋਬਿਰਤੀਆਂ ਦਾ ਸ਼ੋਸ਼ਨ ਹੁੰਦਾ ਹੈ। (125)

ਕੁਝ ਬ੍ਰਾਹਮਣੀ ਪੁਜਾਰੀਆਂ ਨੇ ਸ਼ਾਹੂ ਦੇ ਮਨ 'ਤੇ ਇਹ ਅਸਰ ਪਾਉਣ ਦਾ ਯਤਨ ਕੀਤਾ ਕਿ ਉਹ ਪੰਜਾ ਨਿਸ਼ਾਨ ਅਤੇ ਅੱਗ ਕੁਦਰਤੀ ਕਹਿਰ ਦੀ ਅਗਾਊਂ ਚਿਤਾਵਣੀ ਸੀ। ਇਸ ਲਈ ਉਹਨਾਂ ਨੂੰ ਦੇਵਤਿਆਂ ਦਾ ਪੂਜਨ ਕਰਨਾ ਚਾਹੀਦੈ ਤਾਂ ਕਿ ਆਉਣ ਵਾਲੀ ਮੁਸੀਬਤ ਟਲ ਸਕੇ।

(ਇਸ 'ਤੇ) ਸ਼ਾਹੂ ਛਤਰਪਤੀ ਨੇ ਤੁਰੰਤ ਕਿਹਾ ਕਿ ਜੇ ਦੇਵਤਿਆਂ ਨੂੰ ਖੁਸ਼ ਕਰਨ 'ਤੇ ਵੀ 'ਬੁਰੀਆਂ' ਚੀਜ਼ਾਂ ਵਾਪਰੀਆਂ, ਤਾਂ ਉਹ ਇਹਨਾਂ (ਬ੍ਰਾਹਮਣਾਂ) ਨੂੰ ਜੇਲ੍ਹ ਵਿੱਚ ਸੁੱਟ ਦੇਵੇਗਾ। ਇਸ 'ਤੇ ਸਭ ਪਾਸੇ ਚੁੱਪ ਵਰਤ ਗਈ। ਇਸ ਲਈ ਉਸ ਨੇ ਉਹਨਾਂ ਨੂੰ ਮਹਿਲ 'ਚੋਂ ਨਿਕਲ ਜਾਣ ਤੇ ਕਪਟ ਦਾ ਧੰਦਾ ਬੰਦ ਕਰਨ ਲਈ ਕਿਹਾ।

ਮਹਾਰਾਜ ਨੇ ਆਪਣੀਆਂ ਤੋਪਾਂ ਦਾ ਮੂੰਹ ਉਹਨਾਂ ਅਖੌਤੀ ਰੂਹਾਨੀ ਭੂਤਕ ਤਾਕਤਾਂ ਵੱਲ ਸੇਧ ਰੱਖਿਆ ਸੀ, ਜੋ ਭਾਰਤ ਵਿਚ ਸਦੀਆਂ ਤੋਂ ਬਿਨ ਵੰਗਾਰੇ ਤੁਰੀਆਂ ਆ ਰਹੀਆਂ ਸਨ।

ਇਹਨਾਂ ਧਮਕੀਆਂ ਤੋਂ ਸਤ ਕੇ ਜੋ ਸਰੀਰਿਕ ਅਤੇ ਭੂਤਿਕ ਤੌਰ 'ਤੇ ਦਿੱਤੀਆਂ ਜਾ ਰਹੀਆਂ ਸਨ, ਛਤਰਪਤੀ ਨੇ ਹੁਕਮ ਕੀਤਾ ਕਿ ਉਹ ਪੁਜਾਰੀ ਜੋ ਸ਼ਾਹੀ ਪਰਵਾਰ ਲਈ ਵੈਦਿਕ ਰਸਮਾਂ ਕਰਨ ਤੋਂ ਇਨਕਾਰੀ ਹਨ, ਰਾਜ ਤੋਂ ਕੋਈ ਨਗਦੀ ਭੱਤੇ ਲੈਣ ਤੋਂ ਰੋਕ ਦਿੱਤੇ ਜਾਣ।

ਇਹ ਸਪੱਸ਼ਟ ਸੀ ਕਿ ਸ਼ਾਹੂ ਰਾਹੀਂ ਸਮਾਜਿਕ ਬਰਾਬਰੀ ਦਾ ਅਮਲ ਹੋ ਰਿਹਾ ਸੀ। ਆਪਣੇ ਹੌਸਲੇ, ਨਿੱਡਰਤਾ ਅਤੇ ਪ੍ਰਗਤੀਵਾਦੀ ਦਿੱਖ ਵਜੋਂ ਸ਼ਾਹੂ ਮਹਾਰਾਜ ਮਹਾਰਾਸ਼ਟਰ ਦੇ ਇਕ ਨਿਰਭੈ ਨੇਤਾ ਵਜੋਂ ਵਿਕਾਸ ਕਰ ਰਿਹਾ ਸੀ। (126)

— (ਪ੍ਰਤੀਕਰਮ) ਮਹਾਰਾਜ ਦੀ ਕੋਹਲਾਪੁਰ ਤੋਂ ਗੈਰ-ਹਾਜ਼ਰੀ ਦੌਰਾਨ, ਬ੍ਰਾਹਮਣਾਂ ਨੇ ਪ੍ਰਸੰਗਕ ਕਾਰਵਾਈ ਕੀਤੀ ਤੇ ਉਹਨਾਂ ਪੁਜਾਰੀਆਂ ਨੂੰ ਜੋ ਉਸ ਦੀ ਤਰਫਦਾਰੀ ਵਿਚ ਰਹੇ, ਨੂੰ ਛੇਕ ਦਿੱਤੇ। ਉਹਨਾਂ ਬ੍ਰਾਹਮਣਾਂ ਦੇ, ਬ੍ਰਾਹਮਣ ਅਬਾਦੀ ਦੀ ਜਨਤਕ ਟੂਟੀ ਤੋਂ ਪਾਣੀ ਲੈਣ 'ਤੇ ਵੀ ਪਾਬੰਦੀ ਲਗਾ ਦਿੱਤੀ। (129)

— ਬ੍ਰਾਹਮਣ ਅਲਕਾਰ ਨੇ ਫਿਰ ਸਤਾਰਾਂ ਫਲ ਤੋਂ, ਮਾਹਾੜ ਅਤੇ ਹੋਰ ਥਾਵਾਂ ਦਾ ਦੌਰਾ ਕੀਤਾ। ਹਰ ਥਾਂ ਉਸ ਦਾ ਬ੍ਰਾਹਮਣੀ ਨਾਇਕ ਦੇ ਰੂਪ ਵਿਚ ਜ਼ਬਰਦਸਤ ਸੁਆਗਤ ਕੀਤਾ ਗਿਆ ਜਿਸ ਨੇ ਛਤਰਪਤੀ ਨੂੰ ਵੈਦਿਕ ਰੀਤੀ ਦਾ ਅਧਿਕਾਰ ਦੇਣ ਤੋਂ ਮਨ੍ਹਾ ਕੀਤਾ ਸੀ। ਅਤੇ ਉਸ ਦੇ (ਸ਼ਾਹੂ ਜੀ) ਦੇ ਖੱਤਰੀ ਹੋਣ ਤੋਂ ਇਨਕਾਰ ਕੀਤਾ ਸੀ। ਉਹ ਏਥੇ ਹੀ ਨਹੀਂ ਰੁਕਿਆ। ਉਸ ਨੇ ਐਲਾਨਿਆ ਕਿ ਸ਼ਿਵਾ ਜੀ ਖੱਤਰੀ ਨਹੀਂ ਕੋਈ ਹੋਰ ਸੀ। ਮਹਾਡ ਵਿਖੇ ਉਸ ਨੇ ਕਿਹਾ ਕਿਉਂਕਿ ਸ਼ਿਵਾ ਜੀ ਨੇ ਗਰਾਮ ਭੱਟ ਨੂੰ ਵੱਢੀ ਦੇ ਕੇ ਖੱਤਰੀ ਅਖਵਾਇਆ ਇਸੇ ਲਈ ਉਸ ਦਾ ਪਰਵਾਰ ਬਰਬਾਦ ਹੋਇਆ। (138)

(ਨੋਟ : ਜਦੋਂ ਕਿ ਇਕਤਰਫ ਬ੍ਰਾਹਮਣ ਆਰੀਆ ਦਾ ਕਿਰਦਾਰ ਗਾਗਾ ਭੱਟ ਤੇ ਰਸਮ ਵਿਚ ਸ਼ਾਮਲ ਹੋਏ 50,000 ਬ੍ਰਾਹਮਣਾ ਦਾ ਹੈ ਦੂਜੇ ਪਾਸੇ, ਬਾਲ ਗੰਗਾਧਰ ਤਿਲਕ, ਗੋਖਲੇ, ਪ੍ਰੋਫੈਸਰ, ਬੀਜਾ ਪੁਰਕਾਰ ਵਾਲਾ। ਤੀਜੇ ਪਾਸੇ ਨਰਾਇਨਨ ਸ਼ਾਸਤਰੀ ਵਾਲਾ ਚੌਥੇ ਪਾਸੇ ਛੜਯੰਤਰ ਘੜਨ ਵਾਲੇ ਭਵਿੱਖ ਬਾਣੀਆਂ ਕਰਨ ਵਾਲੇ ਲੋਕਾਂ ਵਾਲਾ। ਇਹ ਸਭ ਇਕੋ ਸਮਾਜ ਦੇ ਕਿਰਦਾਰ ਹਨ, ਜਿਨ੍ਹਾਂ ਨੇ ਆਪਣੇ ਵੈਦਿਕ ਧਰਮ ਦੇ ਆਧਾਰ 'ਤੇ ਸ਼ੂਦਰਾਂ, ਨੀਚਾਂ, ਵਿਰੋਧੀਆਂ ਅਤੇ ਮਾਨਵਵਾਦੀ ਬ੍ਰਾਹਮਣਾਂ ਸਭ ਨਾਲ ਨਿਪਟਣਾ ਹੈ ਤਾਂ ਕਿ ਬ੍ਰਾਹਮਣਾਂ ਦੀ ਸਮਾਜਿਕ, ਧਾਰਮਿਕ, ਵਿਦਿਅਕ ਅਤੇ ਰਾਜਨੀਤਿਕ ਹਕੂਮਤ ਸਦਾ ਲਈ ਬਣੀ ਰਹੇ।) ਜਿਵੇਂ ਕਿ :

— ਗੰਗਾਧਰ ਦੇਸ਼ ਪਾਂਡੇ ਜਿਸ ਨੇ ਇਹ ਸਮਝੌਤਾ ਕਰਾਉਣਾ ਚਾਹਿਆ ਤਿ ਗੁਰੂ ਸਵਾਮੀ ਨੂੰ ਸ਼ਾਹੂ ਜੀ ਦਾ ਵੈਦਿਕ ਰੀਤਾਂ ਦਾ ਦਾਅਵਾ ਸਵੀਕਾਰ ਕਰਨ ਲਈ ਪ੍ਰੇਰਨਾ ਕੀਤੀ। ਦੇਸ਼ ਪਾਂਡੇ ਨੇ ਕਿਹਾ ਕਿ ਉਸ ਨੇ ਬਾਲ ਸ਼ਾਸਤਰੀ ਤੇਲੰਗ ਨੂੰ 3000 ਰੁਪਏ ਦਿੱਤੇ ਜੋ ਗੁਰੂ ਸਵਾਮੀ ਦਾ ਦੋਸਤ ਸੀ। ਦੇਸ਼ ਪਾਂਡੇ ਚਾਹੁੰਦਾ ਸੀ ਕਿ ਕਾਸ਼ੀ ਦੇ ਕ੍ਰਿਸ਼ਨਾ ਨੰਦਾ ਸਰਸਵਤੀ ਨੂੰ ਬਾਲ ਸ਼ਾਸਤਰੀ ਤੇਲੰਗ ਪਾਸ ਲਿਜਾਵੇ ਜੋ ਖੱਤਰੀਆਂ ਦੇ ਵੈਦਿਕ ਰੀਤੀ ਦਾਅਵੇ ਦੇ ਹੱਕ ਵਿਚ ਧਾਰਮਿਕ ਪ੍ਰਮਾਣ ਮੁਹੱਈਆ ਕਰੇ। ਪ੍ਰੰਤੂ ਬਾਲ ਸ਼ਾਸਤਰੀ ਨੇ ਇਸ ਦੇਸ ਵਿਚ

ਸਲਾਹ ਦੇਣ ਲਈ ਪੈਸੇ ਮੰਗੇ ਅਤੇ ਉਸ ਨੇ ਪੈਸੇ ਲਏ (18) ਪ੍ਰੰਤੂ ਵੈਦਿਕ ਰ ੀਤੀ ਦਾਅਵੇ ਦੀ ਹਮਾਇਤ ਨਹੀਂ ਕੀਤੀ।

(ਭਾਵ ਬ੍ਰਾਹਮਣ) ਸ਼ਾਸਤਰੀਆਂ ਅਤੇ ਸ਼ੰਕਰਾਚਾਰੀਆ ਦਾ ਹਮਾਇਤ ਜਾਂ ਵਿਰੋਧ ਪੈਸੇ 'ਤੇ ਨਿਰਭਰ ਹੈ ਨਾ ਕਿ ਸਿਧਾਤਾਂ ਤੇ। ਇਹੋ ਜੇਹੇ ਸਨ ਹਿੰਦੂ ਪੁਜਾਰੀ ਅਤੇ ਸ਼ਾਸਤਰੀ (ਪੌਂਟਿਫ) ਉਸ ਵੇਲੇ ਦੇ ਭਾਰਤ ਦੇ।

— ਬ੍ਰਾਹਮਣ ਅਲਕਾਰ ਅਤੇ ਛਤਰਪਤੀ ਵਿਚਕਾਰ ਲੈਂਦੇ ਦਾ ਸਮਝੌਤਾ, ਸ਼ਿਰੋਲ ਪੇਤਾ ਦੇ ਉਦਗਾਉਂ ਥਾਂ 'ਤੇ 15 ਦਿਨਾਂ 'ਚ ਹੋ ਗਿਆ। ਤਾਂ ਸ਼ੰਕਰਾਚਾਰੀਆ ਨੇ 10 ਜੁਲਾਈ 1905 ਨੂੰ ਭੌਂਸਲੇ ਤੇ ਖੱਤਰੀਆਂ ਨੂੰ ਵੈਦਿਕ ਰੀਤਾਂ ਦੇ ਪੂਰੇ ਅਧਿਕਾਰ ਹੋਣ ਦਾ ਐਲਾਨ ਕਰ ਦਿੱਤਾ।(142-143) (ਅਜਿਹਾ ਹੈ ਬ੍ਰਾਹਮਣਾਂ ਦਾ ਕਿਰਦਾਰ)

ਵਿਸ਼ੇਸ਼ : ਦਰਬਾਰ ਹੁਣ ਬ੍ਰਾਹਮਣ ਅਲਕਾਰ ਸਵਾਮੀ, ਵਫਾਦਾਰ ਅਤੇ ਆਪਣੀ ਅਸਾਮੀ ਦੇ, ਆਪਣੀ ਵਿਦਵਤਾ ਅਤੇ ਵਿਹਾਰ ਕਰਨ ਯੋਗ ਸੀ, ਜਿਸ ਨੂੰ ਸ਼ੰਕਰਾਚਾਰੀਆ ਵਜੋਂ ਪ੍ਰਵਾਨ ਕਰ ਲਿਆ ਗਿਆ।

ਅੰਤ ਕੋਹਲਾਪੁਰ ਦੇ ਬ੍ਰਾਹਮਣਾਂ ਨੇ ਵੀ ਕਾਰਨ ਦੇਖੇ (ਭਾਵ ਮਾਹੌਲ ਵੇਖਿਆ) ਅਤੇ 20 ਦਸੰਬਰ 1905 ਦੇ ਇਤਿਹਾਸਕ ਫੈਸਲੇ ਸਾਹਮਣੇ ਝੁਕ ਗਏ ਅਤੇ ਇਕ ਮਤੇ 'ਤੇ ਦਸਤਖਤ ਕਰ ਦਿੱਤੇ।

ਛਤਰਪਤੀ ਨੇ ਇੱਕ ਪ੍ਰਭਾਵਸ਼ਾਲੀ ਜਿੱਤ ਹਾਸਲ ਕਰ ਲਈ ਸੀ। ਇੱਕ ਜਿੱਤ ਹਮੇਸ਼ਾ ਨਿਆਂਪੂਰਨ ਨਹੀਂ ਹੁੰਦੀ ਪ੍ਰੰਤੂ ਇਹ ਜਿੱਤ ਪੂਰੀ ਤਰ੍ਹਾਂ ਨਿਆਂਪੂਰਨ ਅਤੇ ਭਾਰਤ ਅੰਦਰ ਇੱਕ ਗੈਰ ਪ੍ਰੰਪਰਾਗਤ ਸੀ ਜਦੋਂ :

ਬ੍ਰਾਹਮਣ ਜੋ ਧਰਤੀ ਭੂਦੇਵਤਾ ਬ੍ਰਾਹਮਣ ਅਕਲਕਾਰ ਸਵਾਮੀ ਦੇ ਪੂਰਨ ਸਮਰਪਣ 'ਤੇ ਇਕ ਰਾਜੇ ਦੀ ਇੱਛਾ ਅੱਗੇ ਝੁਕ ਗਏ ਸਨ, ਉਹ ਬ੍ਰਾਹਮਣ ਅਲਕਾਰ ਸਵਾਮੀ ਜੋ ਮਹਾਰਾਸ਼ਟਰ ਦੇ ਬ੍ਰਾਹਮਣ ਜਗਤ ਦਾ ਆਦਰਸ਼ ਸੀ। ਅਤੇ ਇਕ ਹਾਰ ਚੁੱਕੇ ਅਤੇ ਸਾਹਸਹੀਣ ਪ੍ਰੋ. ਵੀਜਾ ਪੁਰਕਾਰ ਨੇ ਛਤਰਪਤੀ ਨੂੰ ਅਪੀਲ ਕੀਤੀ ਕਿ ਉਹ ਸਭ ਬ੍ਰਾਹਮਣ ਪੁਜਾਰੀਆਂ ਦੀਆਂ ਜਾਇਦਾਦਾਂ ਮੁੜ ਜਾਰੀ ਕਰ ਦੇਵੇ ਅਤੇ ਆਪਣੀ ਪ੍ਰਜਾ ਦੀਆਂ ਦੁਆਵਾਂ ਪ੍ਰਾਪਤ ਕਰੇ।(143-144)

(ਵਿਸ਼ੇਸ਼— — ਮਾਰਚ 1907 ਵਿਚਕਾਰ ਤਿਲਕ (ਬਾਲ ਗੰਗਾਧਰ ਤਿਲਕ) ਨੇ ਤਾਈ ਮਹਾਰਾਜ ਦੀ ਦੂਜੀ (ਮਤੇਈ) ਲੜਕੀ ਦੀ ਵਿਸ਼ਾਲਗੜ੍ਹ ਦੇ ਮੁਖੀ ਦੇ ਲੜਕੇ ਦੀ ਸ਼ਾਦੀ ਦੇ ਸੰਬੰਧ ਵਿਚ ਕੋਹਲਾਪੁਰ ਦਾ ਦੌਰਾ ਕੀਤਾ।

ਉੱਥੇ ਤਿਲਕ ਨੇ ਕੋਹਲਾਪੁਰ ਦੇ ਲਕਸ਼ਮੀ ਥੀਏਟਰ ਵਿਚ ਕੀਤੇ ਭਾਸ਼ਣ ਵਿਚ ਕਿਹਾ ਕਿ ਮਹਾਰਾਜਾ ਨੂੰ ਵੈਦਿਕ ਰੀਤਾਂ ਦਾ ਅਧਿਕਾਰ ਹੈ ਤੇ ਫਿਰ ਉਹ ਛਤਰਪਤੀ ਨੂੰ ਮਿਲਿਆ।

ਇਸ ਮੀਟਿੰਗ ਬਾਰੇ ਸ਼ਾਹੂ ਜੀ ਨੇ ਫੈਰਿਸ ਨੂੰ 12 ਨਵੰਬਰ 1907 ਨੂੰ ਲਿਖਆ ਕਿ ਉਸ ਦੀ ਕੁਝ ਦਿਨ ਪਹਿਲਾਂ ਤਿਲਕ ਨਾਲ ਜੋ ਮੁਲਾਕਾਤੀ ਗੱਲਬਾਤ ਹੋਈ ਜਦੋਂ ਤਿਲਕ ਨੇ ਸ਼ਾਹੂ ਨੂੰ ਦੱਸਿਆ ਕਿ ਇਕ ਛਤਰਪਤੀ ਵਜੋਂ ਉਸ ਨੂੰ ਵੈਦਿਕ ਰੀਤੀ ਦਾ ਅਧਿਕਾਰ ਹੈ, ਪ੍ਰੰਤੂ ਇਕ ਮਰਾਠਾ ਹੋਣ ਵਜੋਂ ਨਹੀਂ ਤਾਂ ਸ਼ਾਹੂ ਨੇ ਉਸ ਤੋਂ ਪੁੱਛਿਆ ਕਿ ਜੇ ਕੋਈ ਮੁਹੰਮਦਨ ਰਾਜਾ, ਆਪਣੇ ਆਪ ਨੂੰ ਛਤਰਪਤੀ ਕਹੇ ਤਾਂ ਕੀ ਉਸ ਨੂੰ ਵੈਦਿਕ ਰੀਤਾਂ ਦਾ ਅਧਿਕਾਰ ਦਿੱਤਾ ਜਾਵੇ। ਤਾਂ ਤਿਲਕ ਨੇ ਕਿਹਾ : ਕਿ ਇਹ ਫੈਸਲਨਾ ਕਰਨਾ ਉਸ ਸਮੇਂ ਦੇ ਬ੍ਰਾਹਮਣਾਂ ਦਾ ਕੰਮ ਹੈ (227) ਮਤਲਬ ਸੀ ਕਿ ਜੇ ਉਸ ਦਾ ਛਤਰਪਤੀ ਰੁਤਬਾ ਖਤਮ ਹੋ ਜਾਵੇ ਤਾਂ ਉਹ ਵੈਦਿਕ ਰੀਤਾਂ ਦਾ ਅਧਿਕਾਰੀ ਨਹੀਂ। ਕਿਉਂਕਿ ਘਟਗੇ ਪਰਿਵਾਰ ਇਕ ਸ਼ੂਦਰ ਪਰਿਵਾਰ ਸੀ।(145)

— ਜਿੱਥੇ ਵੀ ਕਿਤੇ ਉਸ ਨੇ ਪਾਇਆ ਕਿ ਕੋਈ ਅਫਸਰ ਭ੍ਰਿਸ਼ਟ ਹੈ, ਉਸ ਨੇ ਗੁਪਤ ਪੜਤਾਲਾਂ ਕਰਵਾਈਆਂ ਅਤੇ (ਸੀ ਹੋਣ 'ਤੇ) ਉਸ ਨੂੰ ਨੌਕਰੀ ਤੋਂ ਬਰਤਰਫ ਕੀਤਾ। ਉਹ ਚਾਹੇ ਬ੍ਰਾਹਮਣ ਸੀਂ ਜਾ ਮਰਾਠਾ ਉਸ ਨੇ ਕਿਸੇ ਨੂੰ ਕਸੂਰਵਾਰ ਹੋਣ 'ਤੇ ਨਹੀਂ ਬਖਸ਼ਿਆ।(16-51)

— ਵੈਦਿਕ ਰੀਤਾਂ ਦੇ ਟਕਰਾਅ ਵਿਚ ਜਿੱਤ ਮਹਾਰਾਸ਼ਟਰ ਦੇ ਦੂਜੇ ਜ਼ਿਲ੍ਹਿਆਂ ਦੇ ਪੜ੍ਹੇ-ਲਿਖੇ ਮਰਾਠਿਆਂ ਅੰਦਰ, ਵੈਦਿਕ ਰੀਤਾਂ ਦੇ ਦਾਅਵੇ ਨੂੰ ਪ੍ਰਭਾਵਿਤ ਕੀਤਾ। ਛਤਰਪਤੀ ਨੇ ਕਿਹਾ ਕਿ ਦੂਜਿਆਂ ਦੇ ਦਾਅਵੇ ਨੂੰ ਕਿਸੇ ਵੀ ਤਰ੍ਹਾਂ ਰੋਕਿਆ ਜਾਂ ਅਣਗੌਲਿਆ ਨਹੀਂ ਕੀਤਾ ਜਾਣਾ ਚਾਹੀਦਾ। ਜਿਉਂ ਹੀ ਇਹ ਲਹਿਰ ਕੋਹਲਾਪੁਰ ਤੋਂ ਬਾਹਰ ਸ਼ੁਰੂ ਹੋਈ, ਵੀਜਾਪੁਰਕਾਰ ਦੇ ਸਮਾਰਥ ਨੇ ਇਸ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ।(153)

— ਰਾਸ਼ਟਰਵਾਦੀ ਵੀਜਾਪੁਰਕਾਰ ਨੂੰ ਡਰ ਸੀ ਕਿ ਜੇ ਗੈਰ ਬ੍ਰਾਹਮਣ, ਵੈਦਿਕ ਰੀਤਾਂ ਨਿਭਾਉਣ ਲੱਗੇ ਤਾਂ ਇਹ ਕੌਮੀ ਪ੍ਰਗਤੀ ਦੇ ਰਾਹ ਵਿਚ ਰੋੜ੍ਹਾ ਬਣੇਗਾ। (ਜਦੋਂ ਕਿ ਕੌਮੀ ਪ੍ਰਗਤੀ ਨਾਲ ਇਸ ਪ੍ਰਸ਼ਨ ਦਾ ਲੈਣਾ-ਦੇਣਾ ਹੀ ਕੋਈ ਨਹੀਂ)

ਇਹ ਤਾਂ ਰਾਸ਼ਟਰਵਾਦ ਅਤੇ ਰਾਸ਼ਟਰੀ ਪ੍ਰਤੀ ਬੇਤੁਕੀ ਪਰਿਭਾਸ਼ਾ ਸੀ..... ਕੇਵਲ ਬ੍ਰਾਹਮਣ ਸਮਾਜ ਦੇ ਦੇਸ਼ ਭਗਤ ਹੋਣ ਦੇ ਹਿਤ ਦੀ ਸੋਚ।(155)

— ਉਸ ਸਾਲ ਜਦੋਂ ਪਲੇਗ ਦਾ ਜ਼ੋਰ ਸੀ, ਧੰਮੂ ਜੋਸ਼ੀ ਅਤੇ ਉਸ ਦੇ ਸਾਥੀਆਂ ਨੇ ਘਰ-ਭੰਨ੍ਹਣ ਦਾ ਕੰਮ ਸ਼ੁਰੂ ਕਰ ਦਿੱਤਾ। ਉਸ ਦੇ ਸਾਥੀ ਦੱਤੋ ਪ੍ਰਸ਼ਾਦਿ ਅਤੇ ਵਾਮਨ ਗੁਲਵਾਨੇ ਨੂੰ 1905 'ਚ ਗ੍ਰਿਫਤਾਰ ਕਰ ਲਿਆ ਗਿਆ। ਇਕ ਅਨੰਤ ਭਾਗਵਤ ਨੂੰ ਛੱਡ ਕੇ, ਦੱਤੋ ਪ੍ਰਸਾਦਿ ਤੇਗਲ ਵਾਨੇ ਨੂੰ ਦੋਸ਼ੀ ਹੋਣ 'ਤੇ ਸਜ਼ਾ ਮਿਲੀ। ਜਦੋਂ ਪੜਤਾਲ ਹੋਈ ਤਾਂ ਦੱਤੋ ਪ੍ਰਸਾਦ ਨੇ ਧੰਮੂ ਜੋਸ਼ੀ ਦੇ ਕੰਮ ਦਾ ਵੀ ਪਾਜ ਖੋਲ੍ਹ ਦਿੱਤਾ। ਉਸ ਨੂੰ ਜੁਲਾਈ 1906 'ਚ ਫੜਿਆ ਗਿਆ ਅਤੇ ਨੌ ਮਹੀਨੇ ਦੀ ਕੈਦ ਹੋਈ।(157)

.... ਚੋਰੀ ਦੀਆਂ ਪੜਤਾਲਾਂ ਦੌਰਾਨ ਅਤੇ ਡਾਕੂਆਂ ਦੀ ਪੁੱਛਤਾਛ ਨੇ ਉਹਨਾਂ ਦੇ ਸਹਿਯੋਗੀਆਂ ਨੂੰ ਭੈਅ-ਭੀਤ ਕੀਤਾ। ਇਹ ਆਦਮੀ ਤਿਲਕ ਦੇ ਸ਼ਰਧਾਲੂ ਸਨ ਅਤੇ ਕੁਦਰਤਨ ਜਦੋਂ ਪੁਲਿਸ ਨੇ ਚੋਰੀ ਦੇ ਕੇਸਾਂ ਵਿਚ ਇਹਨਾਂ 'ਚੋਂ ਤਿੰਨ ਗੁਨਾਹਗਾਰਾਂ ਦੀਆਂ ਫੋਟੋਆਂ ਦੇਖੀਆਂ ਜੋ ਤਿਲਕ ਦੇ ਅਗਲ ਬਗਲ ਬੈਠੇ ਸਨ, ਕੋਹਲਾਪੁਰ ਪੁਲਿਸ ਨੂੰ ਸ਼ੱਕ ਹੋਇਆ ਕਿ ਇਹਨਾਂ ਦਾ ਤਿਲਕ ਨਾਲ ਸੰਬੰਧ ਹੈ। 4 ਅਕਤੂਬਰ 1906 ਨੂੰ ਸ਼ਾਹੂ ਛਤਰਪਤੀ ਨੇ ਐੱਸ ਡਬਲਯੂ ਐਂਡਗਰਲੇ ਨੂੰ ਦੱਸਿਆ ਕਿ ਸਾਰੇ ਦੋਸ਼ੀ ਬ੍ਰਾਹਮਣ ਸਨ ਜੋ ਤਿਲਕ ਦੀ ਪਾਰਟੀ ਦੇ ਬੰਦੇ ਹਨ।(156-157)

— ਵੈਦਿਕ ਰੀਤਾਂ ਦੇ ਝਗੜੇ ਵਿਚ ਹਾਰੀ ਪਾਰਟੀ ਨੇ ਸ਼ਾਹੂ ਛਤਰਪਤੀ ਦੇ ਉਤੇ ਚਰਿੱਤਰਹੀਣਤਾ ਦਾ ਧੱਬਾ ਲਾਉਣ ਦਾ ਹਥਿਆਰ ਫੜਿਆ ਅਤੇ ਇਕ ਬਗੈਰ ਦਸਤਖਤ ਪੱਤਰ ਬੰਬੇ ਸਰਕਾਰ ਨੂੰ ਭੇਜਿਆ, ਇਹ ਦੋਸ਼ ਲਾ ਕੇ ਕਿ ਸ਼ਾਹੂ ਮਹਾਰਾਜਾ ਨੇ ਜ਼ਬਰਦਸਤੀ ਤਿੰਨ ਔਰਤਾਂ ਨਾਲ ਬਦਸਲੂਕੀ ਕੀਤੀ ਹੈ।

— (ਪ੍ਰੰਤੂ) ਸ਼ਾਹੂ ਕੋਲ ਕਈ ਔਰਤਾਂ ਨਾਲ ਵਿਆਹ ਕਰਵਾ ਸਕਣ ਦੇ ਅਧਿਕਾਰ ਹੋਣ ਦੇ ਬਾਵਜੂਦ ਇਕ ਹੀ ਔਰਤ ਸੀ।

ਜਦੋਂ ਕਿ ਉਸ ਦੇ ਸਰਜਨ ਨੇ ਸਿਵਲ ਮਹਾਰਾਜ ਨੂੰ ਦੂਜਾ ਵਿਆਹ ਕਰਾਉਣ ਦੀ ਸਲਾਹ ਦਿੱਤੀ ਤਾਂ ਕਿਉਂਕਿ ਉਸ ਦੀ ਕਮਜ਼ੋਰ (ਬਿਮਾਰ ਮਹਾਰਾਣੀ) ਪਤਨੀ ਉਸ ਦੀਆਂ ਸਰੀਰਿਕ ਲੋੜਾਂ ਪੂਰੀਆਂ ਕਰਨ ਦੇ ਯੋਗ ਨਹੀਂ ਸੀ ਤਾਂ ਮਖੌਲ ਵਿਚ ਸ਼ਾਹੂ ਨੇ ਡਾਕਟਰ ਨੂੰ ਉਸ ਲਈ ਯੋਗ ਵਰ ਭਾਲਣ ਲਈ ਕਿਹਾ।

ਡਾਕਟਰ ਨੇ ਇਸ ਨੂੰ ਗੰਭੀਰਤਾ ਨਾਲ ਲਿਆ ਤੇ ਇਕ ਸੁੰਦਰ ਲੜਕੀ ਸਾਹਮਣੇ ਲਿਆ ਖੜ੍ਹੀ ਕੀਤੀ। ਉਸ ਦੀ ਸੁੰਦਰਤਾ ਨੂੰ ਵੇਖ ਕੇ ਸ਼ਾਹੂ ਮਹਾਰਾਜ ਨੇ ਕਿਹਾ ਕਿ ਇਹ ਉਸ ਕੁੜੀ ਦੀ ਜ਼ਿੰਦਗੀ ਨੂੰ ਖਰਾਬ ਕਰਨਾ ਇਕ ਪਾਪ ਹੋਵੇਗਾ। ਉਸ ਨੇ ਡਾਕਟਰ ਨੂੰ ਉਸ ਕੁੜੀ ਦੀ ਸ਼ਾਦੀ ਦਾ ਬੰਦੋਬਸਤ ਕਰਨ ਲਈ ਕਿਹਾ ਇਕ ਯੋਗ ਵਰ ਨਾਲ ਤੇ ਭਰੋਸਾ ਦਿੱਤਾ ਕਿ ਉਹ ਉਸ ਦਕੀ ਸ਼ਾਦੀ 'ਤੇ ਕੁਝ ਧਨ ਖਰਚੇਗਾ, ਜੋ ਉਸ ਨੇ ਕੀਤਾ।(161-162)

— ਸ਼ਾਹੂ ਖੁਸ਼ ਸੀ ਕਿ ਪੱਛੜੀਆਂ ਸ਼੍ਰੇਣੀਆਂ, ਬ੍ਰਾਹਮਣ ਨੇਤਾਵਾਂ ਦੁਆਰਾ, ਮੁੱਢਲੀਆਂ ਸਭਾਵਾਂ ਵਿਚ, ਆਪਣੀਆਂ ਭਾਵਨਾਵਾਂ ਨੂੰ ਮਜ਼ਬੂਤ ਵਰਨਣ ਦੇਣ ਅਤੇ ਬ੍ਰਾਹਮਣ ਨੇਤਾਵਾਂ ਦੇ ਮੰਤਵਾਂ ਨੂੰ ਵੰਗਾਰਨ ਲਈ ਉੱਠ ਖੜ੍ਹੀਆਂ ਸਨ।(165)

— ਬ੍ਰਾਹਮਣਾਂ ਨੇ ਇਕ ਵਾਰ ਫੇਰ ਪਿੰਡਾਂ ਤੋਂ ਬ੍ਰਾਹਮਣਾਂ ਦੇ ਦਸਤਖਤ ਲੈਣੇ ਸ਼ੁਰੂ ਕਰ ਦਿੱਤੇ ਸਨ, ਜੋ ਮਹਾਰਾਜ ਦੀ ਯਾਦਗਾਰ ਵਿਰੁਧ ਸਨ, ਫੈਰਿਸ (ਰਾਜਨੀਤਿਕ ਸਲਾਹਕਾਰ) ਨੇ 20 ਨਵੰਬਰ 1906 ਸੋਮਵਾਰ ਨੂੰ ਸ਼ਾਹੂ ਛਤਰਪਤੀ ਦੇ ਪੋਰਟਰੇਟ ਤੋਂ ਪਰਦਾ ਉਠਾਇਆ। (167)

— ਇਹ ਸਮਝਣਾ ਔਖਾ ਨਹੀਂ ਸੀ ਕਿ ਬ੍ਰਾਹਮਣ ਦਹਿਸ਼ਤਗਰਦਾਂ ਨੇ ਸਾਂਗਲੀ ਇਚਲਕਰੰਜੀ ਜਾਂ ਮਿਰਾਜ ਦੀ ਥਾਂ ਕੋਹਲਾਪੁਰ ਨੂੰ ਆਪਣਾ ਕੇਂਦਰ ਕਿਉਂ ਚੁਣਿਆ। ਉਹਨਾਂ ਨੇ ਸੋਚਿਆ ਕਿ ਉਹਨਾਂ ਦੇ ਕਾਰਨਾਮੇ ਮਹਾਰਾਜਾ ਦੀ ਸਥਿਤੀ ਨੂੰ ਕਮਜ਼ੋਰ ਕਰਨਗੇ ਜੋ ਉਹ ਬਹੁਤ ਅੰਦਰੋਂ ਚਾਹੁੰਦੇ ਸਨ।(173)

— ਧੰਮੂ ਜੋਸ਼ੀ ਨੇ ਅਦਾਲਤ ਵਿਚ ਦੱਸਿਆ ਕਿ ਮੈਂ ਕਿਹਾ ਸੀ ਕਿ ਮੈਂ ਉਸ ਦੀ ਫੈਰਿਸ ਜਾਨ ਲਵਾਂਗਾ। ਮਧੋਕ ਨੇ ਮੈਨੂੰ ਖਰਚੇ ਲਈ 30 ਰੁਪਏ ਦਿੱਤੇ। ਉਹਨਾਂ 'ਚ ਇਹ ਸਹਿਮਤੀ ਬਣੀ ਕੇ ਫੈਰਿਸ ਨੂੰ ਪਿਸਤੌਲ ਨਾਲ ਮਾਰਿਆ ਜਾਵੇ। ਮਧੋਕ ਦਾ ਮਸ਼ਵਰਾ ਸੀ ਕਿ ਮਹਾਰਾਜਾ ਦੀ ਪੁੱਤਰੀ ਦੀ ਸ਼ਾਦੀ ਵਿਚ ਬੰਬ ਸੁੱਟਿਆ ਜਾਵੇ। ਧੰਮੂ ਜੋਸ਼ੀ ਨੇ ਕਿਹਾ ਕਿ ਉਹ ਆਪਣੇ ਰ ਾਜੇ ਵਿਰੁੱਧ ਅਜਿਹਾ ਨਹੀਂ ਕਰੇਗਾ। ਮਧੋਕ ਫਿਰ ਧੰਮੂ ਨੂੰ ਏ ਡੀ ਕੁਲਕਰਨੀ ਕੋਲ ਲੈ ਕੇ ਗਿਆ, ਜੋ ਖੁਦ ਕਰਨਲ ਫੈਰਿਸ ਨੂੰ ਮਾਰਨ ਲਈ ਕਾਹਲਾ ਸੀ। ਮਧੋਕ ਦੇ ਘਰ ਧੰਮੂ ਜੋਸ਼ੀ ਨੇ ਕਾਲਾ ਪਾਟਿਲ ਵੀ ਵੇਖਿਆ ਸੀ ਜੋ ਨੇਤਾ ਵੀ ਸੀ ਤੇ ਵਕੀਲ ਵੀ, ਜੋ ਥਾਣਾ ਵਿਖੇ ਤਿਲਕ ਦਾ ਸਮੱਰਥਕ ਸੀ।(178)

— ਧੰਮੂ ਫਰਵਰੀ 1908 ਵਿਚ ਪੂਨਾ ਗਿਆ।..... ਅਤੇ ਬਾਪਤ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਇਕ ਬੰਬ ਦੇਵੇ। .... ਧੰਮੂ ਨੇ (ਸ਼ਿਵਾ ਜੀ ਨਗਰ ਨੇੜੇ ਪੂਨਾ ਵਿਖੇ ਕੀਤੇ ਬੰਬ ਧਮਾਕੇ ਦੀ ਕਾਰਗੁਜ਼ਾਰੀ ਤੋਂ ਤਸੱਲੀ ਪ੍ਰਗਟ ਕੀਤੀ ਅਤੇ ਕੋਹਲਾਪੁਰ ਵਿਖੇ ਤੀਜਾ ਬੰਬ ਭੇਜਣ ਦੀ ਬੇਨਤੀ ਕਰਕੇ ਕੋਹਲਾਪੁਰ ਮੁੜ ਆਇਆ। ਉਸ ਨੇ ਇਹ ਪੰਡਾਲ ਵਿਚ 21 ਮਾਰਚ 1908 ਨੂੰ ਮਹਾਰਾਜ ਦੀ ਲੜਕੀ ਦੀ ਸ਼ਾਦੀ ਸਮੇਂ ਸੁੱਟਣਾ ਸੀ।(178)

— ਭਾਵੇਂ ਕੋਹਲਾਪੁਰ ਦੇ ਦਸ਼ਿਤਗਰਦਾਂ ਦਾ ਇਹ ਗਰੁੱਪ ਦੇਸ਼ ਭਗਤੀ ਦੇ ਖਿਆਲ ਤੋਂ ਪ੍ਰੇਰਿਤ ਸੀ, (ਪਰ) ਉਹਨਾਂ ਦੇ ਕੰਮ ਦੇਸ਼ ਭਗਤੀ ਨਾਲੋਂ ਬ੍ਰਾਹਮਣਵਾਦ ਤੋਂ ਵਧੇਰੇ ਉਤਸ਼ਾਹਿਤ ਸਨ।(179)

ਸ਼ਾਦੀ ਦੀ ਇਕ ਹੋਰ ਵਿਸ਼ੇਸ਼ਤਾ ਇਹ ਸੀ ਕਿ ਕਾਸ਼ੀ ਅਤੇ ਹੋਰ ਥਾਵਾਂ ਤੋਂ ਜਾਣੇ ਪਛਾਣੇ ਪੰਡਤ ਜਿਵੇਂ ਕ੍ਰਿਸ਼ਨਾ ਨੰਦਾ ਸਰਸਵਤੀ, ਲਛਮਣ ਸ਼ਾਸਤਰੀ ਦੇ ਮੌਕੇ 'ਤੇ ਬੁਲਾਏ ਹੋਏ ਸਨ। ਜੋ ਰਸਮ ਵੈਦਿਕ ਰੀਤਾਂ ਅਨੁਸਾਰ ਕੀਤੀ ਗਈ। ਸ਼ੰਕਰਾਚਾਰੀਆ ਬ੍ਰਾਹਮਣ ਅਲਕਾਰ ਸਵਾਮੀ ਵੀ ਹਾਜ਼ਰ ਸੀ। ਉਹਨਾਂ ਨੇ ਵੇਦ ਮੰਤਰ ਪੜ੍ਹੇ ਅਤੇ ਸ਼ਾਸਤਰ ਵਿਧੀਆਂ ਕੀਤੀਆਂ।

ਪ੍ਰੰਤੂ ਬ੍ਰਾਹਮਣ ਅਲਕਾਰ ਸਵਾਮੀ ਦੇ ਵਿਰੋਧੀ ਅਤੇ ਕੋਹਲਾਪੁਰ ਦੇ ਬ੍ਰਾਹਮਣਾਂ ਦੀ ਵੱਡੀ ਗਿਣਤੀ ਨੇ ਵੈਦਿਕ ਰੀਤੀ ਰਸਮ ਹੋਣ ਤੋਂ ਰੋਕਣ ਅਤੇ ਜੁੜੇ ਬ੍ਰਾਹਮਣਾਂ ਤੇ ਪੰਡਤਾਂ ਨੂੰ ਡਰਾ ਕੇ ਖਦੇੜਨ ਲਈ ਜੋ ਬਣਿਆ ਕੀਤਾ। ਜਦੋਂ ਸਾਰਾ ਸ਼ਹਿਰ ਖੁਸ਼ੀ ਮਨਾ ਰਿਹਾ ਸੀ ਇਹ ਬ੍ਰਾਹਮਣ ਤਕਲਫੀ ਵਿਚ ਸਨ। ਉਹਨਾਂ ਨੇ ਪ੍ਰਤੀਕਰਮ (ਵਿਰੋਧੀ) ਦਾ ਤੂਫਾਨ ਨੂੰ ਬਨਾਰਸ ਤੱਕ ਫੈਲਾਉਣ ਦੇ ਯਤਨ ਕੀਤੇ। ਉਹਨਾਂ ਨੇ ਯਤਨ ਕੀਤੇ ਕਿ ਜਿਹੜੇ ਬ੍ਰਾਹਮਣ ਕੋਹਲਾਪੁਰ ਵਿਖੇ ਸ਼ਾਦੀ ਦੀ ਰਸਮ ਵਿਚ ਸ਼ਾਮਲ ਹੋਏ, ਨੂੰ ਛੇਕਿਆ ਜਾਵੇ।

- ਧੰਮੂ ਜੋਸ਼ੀ ਜਿਸ ਨੇ ਸ਼ਾਦੀ ਮੌਕੇ ਬੰਬ ਸੁੱਟਣਾ ਸੀ—23 ਮਾਰਚ ਤੱਕ ਕੋਹਲਾਪੁਰ ਪਹੁੰਚ ਨਾ ਸਕਿਆ। ਇਉਂ ਮਹਾਰਾਜਾ, ਗਵਰਨਰ ਅਤੇ ਫੈਰਿਸ ਕਿਸਮਤ ਵਾਲੇ ਨਿਕਲੇ।(182)
- ਧੰਮੂ ਜੋਸ਼ੀ ਤੇ ਉਸ ਦੇ ਸਾਥੀਆਂ ਨੇ ਫਰਜੀ ਕਾਗਜ਼ਾਂ ਰਾਹੀਂ, ਬੈਲਗਾਮ ਤੋਂ ਪਿਸਤੌਲ ਖਰੀਦਿਆ 16 ਅਪ੍ਰੈਲ 1908 ਨੂੰ ਜਿਸ ਗੱਡੀ ਵਿਚ ਫੈਰਿਸ ਜਾ ਰਿਹਾ ਸੀ, ਵਿਚ ਚੜ੍ਹ ਗਏ। ਉਹ ਸਸਵਾਡ ਦੇ ਗੋਰਖਪੁਰੀ ਤੱਕ ਗਏ। ਗੱਡੀ ਉਹਨਾਂ ਵੱਲ ਆਈ ਤਾਂ ਉਹਨਾਂ ਫੈਰਿਸ ਉੱਤੇ ਗੋਲੀ ਚਲਾਈ ਪ੍ਰੰਤੂ ਰੀਵਾਲਵਰ ਨਾ ਚੱਲਿਆ। ਜਲਦੀ ਹੀ ਗੱਡੀ ਫੜ ਕੇ ਉਹ ਮਿਰਾਜ ਨੂੰ ਵਾਪਸ ਮੁੜ ਗਏ।.... ਫੈਰਿਸ ਜੋ ਬ੍ਰਾਹਮਣਾਂ ਦਾ ਦੁਸ਼ਮਣ ਅਤੇ ਜਿਸ ਨੇ ਵੈਦਿਕ ਝਗੜੇ ਵਿਚ ਛਤਰਪਤੀ ਨੂੰ ਮਦਦ ਕੀਤੀ ਸੀ, ਹਮਲੇ ਤੋਂ, ਸਰਾਪਾਂ ਅਤੇ ਕੱਟੜ ਬ੍ਰਾਹਮਣਾਂ ਦੇ ਮੰਤਰਾਂ ਤੋਂ ਦੂਜੀ ਵਾਰ ਵੀ ਬਚ ਗਿਆ ਸੀ।(183)

— ਦਹਿਸ਼ਤਗਰਦਾਂ ਨੇ ਆਪਣੇ ਬੇਨਾਮੀ ਪੱਤਰਾਂ ਰਾਹੀ ਸ਼ਾਹੂ ਮਹਾਰਾਜ ਨੂੰ ਮੌਤ ਦੀ ਧਮਕੀ ਦਿੱਤੀ ਕਿ ਉਹ ਇਕ ਮਹੀਨੇ ਦੇ ਅੰਦਰ ਬੰਬ ਦਾ ਸ਼ਿਕਾਰ ਬਣੇਗਾ, ਕਿਉਂਕਿ ਉਸ ਨੇ ਤਿਲਕ ਦੇ ਜਗਤ ਗੁਰੂ ਦਾ ਅਪਮਾਨ ਕੀਤਾ ਹੈ।

6 ਜੁਲਾਈ 1908 ਨੂੰ ਉਹਨਾਂ ਨੇ ਉਸ ਸੜਕ 'ਤੇ ਬੰਬ ਦਬਾਇਆ ਜੋ ਰੇਲਵੇ ਸਟੇਸ਼ਨ ਤੋਂ ਮਹਿਲ ਤੱਕ ਜਾਂਦੀ ਸੀ। ਪੂਨਾ ਤੋਂ ਮੁੜਨ ਸਮੇਂ ਸ਼ਾਹੂ ਜੀ ਨੇ ਉਸ ਸੜਕ ਰਾਹੀਂ ਮਹਿਲ ਨੂੰ ਜਾਣਾ ਸੀ, ਪ੍ਰੰਤੂ ਉਹ ਦੂਜੀ ਗੱਡੀ ਰਾਹੀਂ ਪਹੁੰਚੇ ਕਿਉਂਕਿ ਉਹਨਾਂ ਨੇ ਇਕ ਬੀਮਾਰ ਵਿਅਕਤੀ ਨੂੰ ਵੀ ਨਾਲ ਲਿਆਉਣਾ ਸੀ। ਨਤੀਜੇ ਵਜੋਂ ਬੰਬ ਟਾਂਗੇ ਦੇ ਘੋੜੇ ਦੇ ਪੈਰ ਹੇਠ ਫਟਿਆ, ਜਿਸ ਨੇ ਉਸ ਦੀ ਲੱਤ ਦਾ ਨੁਕਸਾਨ ਕੀਤਾ।(187)

— ਅਕਤੂਬਰ 1906 ਦੇ ਮੁੱਢਲੇ ਦਿਨਾਂ ਵਿਚ ਸ਼ਾਹੂ ਜੀ ਨੇ ਇਹ ਕਿਆਸ ਲਿਆ ਸੀ ਕਿ ਬ੍ਰਾਹਮਣਾਂ ਦਾ ਵਿਹਾਰ ਅਤੇ ਹੋ ਹੱਲਾ, ਅਖੀਰ ਹਿੰਸਾ ਦਾ ਭਿਆਨਕ ਰੂਪ ਧਾਰਨ ਕਰੇਗਾ।(189) (ਅੱਜ ਤੱਕ ਇਹ ਪ੍ਰੰਪਰਾ ਬਣੀ ਤੁਰੀ ਆ ਰਹੀ ਹੈ)

— ਦਹਿਸ਼ਤਗਰਦ ਵਿਰੁੱਧ ਹੋਰ ਕੇਸ ਵੀ ਤਿਆਰ ਕੀਤੇ ਜਾ ਰਹੇ ਸਨ। ਸਭ ਕੇਸਾਂ ਵਿਚ ਬ੍ਰਾਹਮਣ ਹੀ ਦੋਸ਼ੀ ਸਨ ਅਤੇ ਬ੍ਰਾਹਮਣ ਹੀ ਜੱਜ। ਕੁਝ ਦੋਸ਼ੀ ਉਹਨਾਂ ਦੇ ਰਿਸ਼ਤੇਦਾਰ ਸਨ ਜਾਂ ਰਿਸ਼ਤੇਦਾਰਾਂ ਦੇ ਮਿੱਤਰ ਦੋਸਤ ਅਤੇ ਬ੍ਰਾਹਮਣ ਜਾਗੀਰਦਾਰ ਸਰਕਾਰ ਇਹਨਾਂ ਕੇਸਾਂ ਵਿਚ ਦਿਲਚਸਪੀ ਲੈ ਰਹੇ ਸਨ।

(ਅੱਗੇ ਦਰਜ ਹੈ ਕਿ ਕਿਵੇਂ ਬ੍ਰਾਹਮਣ ਜੱਜਾਂ ਨੇ ਦੋਸ਼ੀਆਂ ਵਿਰੁੱਧ ਕੇਸਾਂ ਦੀ ਸੁਣਵਾਈ ਤੋਂ ਕਿਨਾਰਾ ਕੀਤਾ।)

ਇਸ ਮੌਕੇ ਦਰਬਾਰ ਨੇ ਵਿਰੋਧੀਆਂ ਨੂੰ ਇਹ ਝਟਕਾ ਦਿੱਤਾ ਕਿ ਦੋ ਵਕੀਲਾਂ ਐੱਸ ਕੇ ਅਲਟੇਕਰ ਅਤੇ ਆਰ ਐੱਨ ਗੋਖਲੇ ਦੇ ਲਸੰਸ ਬਿਨਾਂ ਵਰੰਟ ਰੱਦ ਕਰ ਦਿੱਤੇ।(190)

(ਨੋਟ : ਇਸ ਦਾ ਅਰਥ ਹੈ ਕਿ ਦੋਸ਼ੀ ਵੀ ਬ੍ਰਾਹਮਣ, ਜੱਜ ਵੀ ਬ੍ਰਾਹਮਣ ਹਿਮਾਇਤੀ ਵੀ ਬ੍ਰਾਹਮਣ ਅਤੇ ਵਕੀਲ ਵੀ ਬ੍ਰਾਹਮਣ ਸਨ। ਭਾਵੇਂ ਭਾਰਤ ਉੱਤੇ ਸ਼ਾਸਨ ਅੰਗਰੇਜ਼ਾਂ ਦਾ ਸੀ। ਸਮਝਿਆ ਜਾ ਸਕਦਾ ਹੈ ਕਿ ਵੈਦਿਕ ਬ੍ਰਾਹਮਣੀ ਵਿਵਸਥਾ ਵੀ ਜਕੜ ਕਿਸ ਹੱਦ ਤੱਕ ਕਾਮਯਾਬ ਸੀ, ਪ੍ਰੰਤੂ ਉਸ ਸਮੇਂ ਕੇਵਲ ਇਕ ਵਿਅਕਤੀ ਸ਼ਾਹੂ ਛਤਰਪਤੀ ਹੀ ਇਕ ਰਿਆਸਤੀ ਰਾਜਾ ਹੋਣ ਦੀ ਹੈਸੀਅਤ ਵਿਚ ਪੂਰੀ ਸਫਲਤਾ ਨਾਲ ਤੇ ਹੌਸਲੇ ਹਿੰਮਤ ਨਾਲ ਇਸ ਵਿਵਸਥਾ ਵਿਰੁੱਧ ਲੜ ਰਿਹਾ ਸੀ। ਇਹ ਸਮਝ ਤੇ ਖਿਆਲ ਬਹੁਤ ਭਿਆਨਕ ਹੈ ਕਿ ਭਾਰਤ ਦੀਆਂ ਦੱਬੀਆਂ ਕੁਚਲੀਆਂ ਜਾਤੀਆਂ ਅਤੇ ਸ਼ਿਕਾਰ ਘੱਟ ਗਿਣਤੀਆਂ ਨੇ ਕੁਝ ਗਿਣਤੀ ਦੇ ਲੋਕਾਂ ਨੂੰ ਛੱਡ ਕੇ, ਸ਼ਾਹੂ ਛਤਰਪਤੀ ਦੇ ਜੀਵਨ ਸੰਘਰਸ਼ ਅਤੇ ਕਾਮਯਾਬ ਉਦੇਸ਼ਾਂ ਦਾ ਕਦੀ ਕੋਈ ਜ਼ਿਕਰ ਨਾ ਪੜ੍ਹਿਆ, ਨਾ ਸੁਣਿਆ ਤੇ ਨਾ ਕੀਤਾ ਹੈ। ਜਦੋਂ ਕਿ ਅਜਿਹੀ ਮਨੁੱਖ ਦੋਖੀ ਵਿਵਸਥਾ ਨੂੰ ਬੁਰੀ ਤਰ੍ਹਾਂ ਢਾਹੁਣ ਵਾਲੇ ਅਸ਼ੋਕ ਸਾਮਰਾਟ ਤੋਂ ਬਾਅਦ ਜੇਕਰ ਕਿਸੇ ਦਾ ਸਿਰਫ ਇਕ ਨਾਂ ਅਤੇ ਸੰਘਰਸ਼ ਪਛਾਣਨਯੋਗ ਹੈ ਤਾਂ ਉਹ ਹੈ ਸੀ ਸ਼ੂਦਰ ਰਾਜਾ ਸ਼ਾਹੂ ਛਤਰਪਤੀ ਮਹਾਰਾਜਾ ਕੋਹਲਾ ਪੁਰ, ਛਤਰਪਤੀ ਸ਼ਿਵਾ ਜੀ ਵੰਸ਼ੀ, ਜਿਸ ਨੇ ਜੋ ਕੀਤਾ ਉਹ ਸਪੱਸ਼ਟ ਸੀ, ਸਭ ਦੇ ਸਾਹਮਣੇ ਸੀ। ਲੇਖਕ)

— ਵਾਸ ਦੇਓ ਲਿੰਗੋਜੀ ਬਿਰਜੇ, ਜੋ 'ਕਸ਼ੱਤਰੀਆ ਅਣੀ ਤਾਂਚੇ ਅਸਤਿਤਵਾ', ਦਾ ਲੇਖਕ ਹੈ, ਨੇ 9 ਜੂਨ 1906 ਦੇ ਦੀਨਬੰਧੂ (1) ਵਿਚ ਮਸ਼ਵਰਾ ਦਿੱਤਾ ਕਿ ਜਿਵੇਂ ਬ੍ਰਾਹਮਣਾਂ ਨੇ ਬਰਤਾਨਵੀਆਂ ਦੇ ਬਾਈਕਾਟ (ਨਾਮਿਲਵਰਤਨ) ਦਾ ਹਥਿਆਰ ਚੁੱਕਿਆ ਹੈ, ਉਵੇਂ ਹੀ ਗੈਰ ਬ੍ਰਾਹਮਣਾਂ ਨੂੰ ਆਪਣੇ ਸਮਾਜਿਕ ਅਤੇ ਧਾਰਮਿਕ ਅਧਿਕਾਰਾਂ, ਬ੍ਰਾਹਮਣਾਂ ਵਿਰੁੱਧ ਨਾ ਮਿਲਵਰਤਨ ਦਾ ਹਥਿਆਰ ਚੁੱਕਣਾ ਚਾਹੀਦਾ ਹੈ।(202 ਚੈਪਟਰ 13)

— ਸੱਤਿਆ ਸ਼ੋਧਕ ਸਮਾਜ (ਜਿਸ ਦਾ ਗਠਨ 1874 ਵਿਚ ਮਹਾਤਮਾ ਫੂਲੇ ਨੇ ਪੂਨਾ ਵਿਖੇ ਕੀਤਾ) ਜਿਸ ਨੂੰ ਸ਼ਾਹੂ ਮਹਾਰਾਜ ਵਰਗੀ ਬੁਲੰਦ ਸ਼ਖਸੀਅਤ ਨੇ, ਅਮਲ ਵਿਚ ਲਿਆਂਦਾ, ਨੇ ਬ੍ਰਾਹਮਣਾਂ ਦੀ ਧਾਰਮਿਕ ਅਤੇ ਰੂਹਾਨੀ ਪ੍ਰਭੁਸੱਤਾ ਵਿਰੁੱਧ ਪ੍ਰਚਾਰ ਸ਼ੁਰੂ ਕਰ ਦਿੱਤਾ।

ਉਹਨਾਂ ਨੇ ਬ੍ਰਾਹਮਣਾਂ ਪੁਜਾਰੀਆਂ ਦੁਆਰਾ ਦਿੱਤੀਆਂ, ਸੁਰਗ ਦੀਆਂ ਚਾਬੀਆਂ ਵਗ੍ਹਾ ਮਾਰੀਆ। ਉਹਨਾਂ ਨੇ ਖੁਦ ਧਾਰਮਿਕ ਰਸਮਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਮਰਾਠਿਆਂ ਦੀ ਸਾਲਾਨਾ, ਜਨੇਊ ਬਦਲ ਰਸਮ ਵੀ ਖੁਦ ਸ਼ੁਰੂ ਕਰ ਦਿਰੱਤੀ। ਇਹ ਵੈਦਿਕਤਾ ਝਘੜੇ ਦਾ ਇਕ ਤਰਕ ਪੂਰਨ ਬਦਲ ਸੀ। ਇਹ ਨਵੀਂ ਗੱਲ ਨਹੀਂ ਸੀ। ਉਹ ਬ੍ਰਾਹਮਣਾਂ ਦੇ ਪੁਜਾਰੀ ਨਾਵਾਦ ਵਿਰੁੱਧ ਸੱਤਿਆ ਸ਼ੋਧਕ ਸਮਾਜ ਦੀ 1874 ਦੀ ਸਥਾਪਨਾ ਤੋਂ ਹੀ ਲੜਦੇ ਆ ਰਹੇ ਸਨ। ਸੱਤਿਆ ਸ਼ੋਧਕ ਸਮਾਜ ਨੇ ਹੁਣ ਗਤੀ ਫੜ ਲਈ ਸੀ।(214-15)

ਮਰਾਠਿਆਂ ਤੇ ਉਹਨਾਂ ਵਰਗੀਆਂ ਹੋਰ ਜਾਤੀਆਂ ਪਾਸ ਆਪਣੀਆਂ ਇੱਛਾਵਾਂ ਪੂਰਨ ਦੀ ਨਾ ਕੋਈ ਤਾਕਤ ਸੀ, ਨਾ ਪੈਸਾ ਸੀ, ਵੈਦਿਕ ਤਰਜ 'ਤੇ ਧਾਰਮਿਕ ਰਸਮਾਂ ਕਰਕੇ, ਬ੍ਰਾਹਮਣ ਪੁਜਾਰੀਆਂ ਨੂੰ ਉਖਾੜਨ ਲਈ। ਫਿਰ 'ਸੱਤਿਆ ਸ਼ੋਧਕ ਸਮਾਜ' ਹੀ ਇਕ ਅਜਿਹੀ ਸੰਸਥਾ ਸੀ ਜਿਸ ਵੱਲ ਸਹਾਇਤਾ ਲਈ ਉਹ ਮੁੜੇ। ਇਉਂ ਕੋਹਲਾਪੁਰ ਰਿਆਸਤ ਵਿਚ, ਉਹਨਾਂ ਨੇ ਆਪਣਾ ਧਿਆਨ ਜੋੜਨ ਦੇ ਇਕ ਨਵੇਂ ਪੜਾਅ ਤੇ ਸੰਘਰਸ਼ ਸ਼ੁਰੂ ਕੀਤਾ।

21 ਅਗਸਤ 1912 ਨੂੰ ਸ਼ਾਹੂ ਮਹਾਰਾਜ ਦੇ ਸਮਰਪਿਤ ਲਫਟੈਣ ਬਾਬੂ ਰਾਓ ਯਾਦਵ ਨੇ ਸੱਤਿਆ ਸ਼ੋਧਕ ਸਮਾਜ ਦੀ ਨਿਗਰਾਨੀ ਹੇਠ, ਵੈਦਿਕ ਗੀਤਾਂ ਦੀ ਤਰਜ 'ਤੇ ਜਨੇਊ ਬਦਲਣ ਦੀ ਰਸਮ ਕੀਤੀ।

ਇਹ ਕੋਈ ਕਿੱਤਾਕਾਰੀ ਜਾਂ ਵਿਰਾਸਤਕਾਰੀ ਪਰੋਹਿਤ ਨਹੀਂ ਸਨ। ਇਸ ਖਿਆਲ ਨੇ ਜੜ੍ਹ ਫੜੀ ਦੇ ਯਕਦਮ ਮਰਾਠਿਆਂ ਤੇ ਹੋਰਨਾਂ ਵਿਚ ਫੈਲ ਗਈ ਤੇ ਉਹਨਾਂ ਨੇ ਸੱਤਿਆ ਸ਼ੋਧਕ ਸਮਾਜ (ਸੰਗਠਨ) ਰਾਹੀਂ ਧਾਗਾ ਬਦਲਣ ਦੀ ਰਸਮ ਸ਼ੁਰੂ ਕਰ ਲਈ। ਇਸ ਲਹਿਰ ਦਾ ਅਸਰ ਉਦੋਂ ਦੇਖਿਆ ਜਦੋਂ ਉਹਨਾਂ ਨੇ ਸਿੱਧੇ ਰੂਪ 'ਚ, 1912 ਵਿਚ, ਮਹਾਤਮਾ ਜੋਤੀ ਰਾਓ ਫੂਲੇ, ਜਨਮ ਦਾਤਾ ਸੱਤਿਆ ਸ਼ੋਧਕ ਸਮਾਜ ਦੀ ਵਰ੍ਹੇਗੰਢ ਮਨਾਈ।

— (1917) ਉਸ ਸਮੇਂ ਇਹ ਵਿਚਾਰਾਂ ਚੱਲ ਰਹੀਆਂ ਸਨ ਕਿ ਕੀ 'ਮੋਦੀ ਲਿਪੀ' ਨੂੰ ਦਫਤਰੀ ਕਾਰਵਾਈ ਵਿਚੋਂ ਕੱਢ ਦਿੱਤਾ ਜਾਵੇ ? ਸ਼ਾਹੂ ਮਹਾਰਾਜ ਨੇ ਮਾਰਚ 1917 ਵਿਚ ਆਮ ਆਦਮੀ ਦੇ ਹਿਤ ਵਿਚ ਅਤੇ ਉਸ ਨੂੰ ਕਲਰਕਾਂ ਅਤੇ ਕੁਲਕਰਨੀਆਂ ਦੀ ਜਕੜ ਤੋਂ ਮੁਕਤ ਕਰ ਦੇਣ ਲਈ, ਮੋਦੀ ਲਿਪੀ ਨੂੰ ਅਲਵਿਦਾ ਕਹਿਣ ਦਾ ਫੈਸਲਾ ਲੈ ਲਿਆ।

ਸ਼ਾਹੂ ਨੇ ਹੁਕਮ ਕੀਤਾ ਕਿ ਸਾਰੀ ਰਾਜ ਪੱਧਰੀ ਪੱਤਰ ਵਿਹਾਰਤ ਅਤੇ ਲੋਕਾਂ ਦੀਆਂ ਅਰਜ਼ੀਆਂ ਨਾਗਰੀ ਲਿਪੀ ਵਿਚ ਲਿਖੀਆਂ ਜਾਣ। ਏਹੀ ਨਹੀਂ ਉਸ ਨੇ ਦੇਵਨਾਗਰੀ ਲਿਪੀ ਨੂੰ ਆਮ ਨਿੱਜੀ ਵਰਤੋਂ ਲਈ ਵੀ ਮਨਜ਼ੂਰ ਕਰ ਲਿਆ। ਪੁਰਾਣੇ ਕਾਨੂੰਨੀ ਦਸਤਾਵੇਜ਼

ਮੋਦੀ ਲਿਪੀ ਵਿਚ ਸਨ।(277 ਚੈਪਟਰ 17)

— ਉਸ ਨੇ (ਕਮਜ਼ੋਰ ਸਿਹਤ ਸਮੇਂ) ਸੌਣਾ ਤੇ ਖਾਣਾ ਬਾਹਰ ਖੁੱਲ੍ਹੇ ਵਿਚ ਸ਼ੁਰੂ ਕਰ ਦਿੱਤਾ। ਲੁੰਗੀ ਪਜਾਮਾ ਪਹਿਨੀ ਉਹ ਅਕਸਰ ਦਰੱਖਤ ਹੇਠ ਸੌਂਦੇ ਜਾਂ ਫਿਰ ਕਿਸੇ ਉੱਚੇ ਥੜ੍ਹੇ 'ਤੇ ਜਾਂ ਇਕ ਛੋਟੇ ਬਿਸਤਰ 'ਤੇ ਗਰੀਬਾਂ ਅਤੇ ਕਰਮਚਾਰੀਆਂ ਨਾਲ ਆਮ ਜੇਹੀਆਂ ਗੱਲਾਂ ਕਰਦੇ ਉਹਨਾਂ ਨਾਲ ਗੱਪਸ਼ੱਪ ਦਾ ਸੁਆਦ ਲੈਂਦਿਆਂ।(281)

— ਗੈਰ ਬ੍ਰਾਹਮਣ ਲਹਿਰ ਜੋ ਨਵੰਬਰ 1916 ਵਿਚ ਦੱਖਣ ਭਾਰਤੀਆਂ ਦੇ ਸੰਗਠਨ ਪੀਪਲ ਐਸੋਸੀਏਸ਼ਨ ਵਜੋਂ ਸ਼ੁਰੂ ਹੋਈ ਨੇ ਕੁਝ ਪ੍ਰਗਤੀ ਕੀਤੀ।

ਇਸ ਦਰਾਵੜੀ ਲਹਿਰ ਦਾ ਮੂਲ ਮਕਸਦ ਸੀ ਬ੍ਰਾਹਮਣ ਜਾਤੀ ਦੀ ਵਧਦੀ ਰਾਜਨੀਤਿਕ ਸ਼ਕਤੀ ਨੂੰ ਰੋਕਣਾ। ਗੈਰ ਬ੍ਰਾਹਮਣਾਂ ਦੀ ਗਿਣਤੀ (ਐੱਸ ਸੀ ਅਨੁਸੂਚਿਤ ਜਾਤੀ) ਅਛੂਤ ਲੋਕਾਂ ਤੋਂ ਅਲਹਿਦਾ ਮਦਰਾਸ ਪ੍ਰੈਜੀਡੈਂਸੀ ਵਿਚ ਕੇਵਲ ਇਕ ਬ੍ਰਾਹਮਣ ਦੇ ਮੁਕਾਬਲੇ 22 ਸੀ। ਕੇਵਲ ਅਛੂਤਾਂ ਦੀ ਗਿਣਤੀ ਵਿਚ ਇਹ ਇਕ ਪਿੱਛੇ ਪੰਜ ਸੀ। ਭਾਵ ਪੰਜ ਗੁਣਾਂ।

ਸਿੱਖਿਆ ਕਾਰਨ, ਧਾਰਮਿਕ ਤਾਕਤ ਕਾਰਨ, ਆਰਥਿਕ ਤਾਕਤ ਕਾਰਨ ਰਾਜਨੀਤਿਕ ਪ੍ਰਭਾਵ ਅਤੇ ਸਮਾਜਿਕ ਚੌਧਰਪੁਣੇ ਕਾਰਨ, ਬ੍ਰਾਹਮਣ ਮਦਰਾਸ ਪ੍ਰੈਜੀਡੈਂਸੀ ਵਿਚ ਬੁੱਧੀਮਾਨਾਂ ਵਜੋਂ ਕਾਰਜਸ਼ੀਲ ਸਨ।

ਉਹਨਾਂ ਨੇ ਗੈਰ ਬ੍ਰਾਹਮਣਾਂ ਨਾਲ ਗੈਰ ਮਨੁੱਖੀ ਅਤੇ ਅਛੂਤਾਂ ਨਾਲ ਅਣਮਨੁੱਖੀ ਜਾਲਮਾਨਾ ਵਰਤਾਰਾ ਕੀਤਾ ਸੀ। ਦਰਾਵੜ ਲਹਿਰ ਦਾ ਬੁਲਾਰਾ ਸੀ ਜਸਟਿਸ, ਨਿਆਂ ਜੋ 26 ਫਰਵਰੀ 1917 ਤੋਂ ਸ਼ੁਰੂ ਹੋਇਆ।

ਇਸ ਸੰਗਠਨ ਨੇ ਇਕ ਨਿਰਧਾਰਤ ਨੀਤੀ ਦੇ ਰਾਜਨੀਤਿਕ ਵਿਕਾਸ ਦੀ ਹਿਮਾਇਤ ਕਰਦਿਆਂ ਵੀ ਰਾਜਨੀਤਿਕ ਸ਼ਕਤੀ ਬ੍ਰਾਹਮਣਾਂ ਦੇ ਹੱਥ ਜਾਵੇ ਦਾ ਡਟਵਾਂ ਵਿਰੋਧ ਕੀਤਾ।(283)

— (ਏਧਰ) ਜੁਲਾਈ 1917 ਵਿਚ ਸ਼ਾਹੂ ਮਹਾਰਾਜ ਨੇ ਵਿਧਵਾ ਵਿਆਹ ਦਾ ਕਾਨੂੰਨ ਪਾਸ ਕਰ ਦਿੱਤਾ, ਜਿਸ ਨੂੰ ਮੁੜ ਵਿਆਹ ਦੀ ਰਜਿਸਟਰੇਸ਼ਨ ਦਾ ਕਾਨੂੰਨ ਜੁਲਾਈ 1917 ਕਿਹਾ ਗਿਆ। ਇਸ ਕਾਨੂੰਨ ਰਾਹੀਂ ਸ਼ਾਹੂ ਜੀ ਨੇ ਹਿੰਦੂ ਸਮਾਜ ਦੀਆਂ ਵਿਅਹੁਤਾ ਰੀਤਾਂ ਤੋਂ ਮੁਕਤੀ/ਆਜ਼ਾਦੀ ਦੇ ਦਿੱਤੀ। ਇਕ ਐੱਨ ਸੀ ਕੇਲਕਰ ਨੇ ਬਿਨਾਂ ਤਿਲਕ ਦੇ ਸਾਥੀ ਤੇ ਸਹਿਯੋਗੀ ਇਸ ਦਾ ਵਿਰੋਧ ਕਰ ਰਹੇ ਸਨ। (294)

— ਇਹ ਗੱਲ ਤਿਲਕ (ਬਾਲ ਗੰਗਾ ਧਰ ਤਿਲਕ) 'ਤੇ ਅਸਰਹੀਣ ਰਹੀ ਨਵੇਂ ਯੁਗ ਵਿਚ ਜਾਗ੍ਰਿਤੀ ਨੇ ਗੈਰ ਬ੍ਰਾਹਮਣਾਂ ਨੂੰ ਸਵੈਮਾਨ ਅਤੇ ਸਮਾਜਿਕ ਬਰਾਬਰੀ ਦੇ ਸੰਘਰਸ਼ ਲਈ ਪ੍ਰੇਰਿਆ ਹੈ। ਇਸ ਦਾ ਉਸ 'ਤੇ ਕੋਈ ਅਸਰ ਨਹੀਂ ਸੀ। ਫਿਰਕੂ ਨੁਮਾਇੰਦਗੀ (ਜਮਾਤ ਵਾਰ) ਬ੍ਰਾਹਮਣਾਂ ਲਈ ਘਾਤਕ ਸੀ। ਸਹਿਜ ਹੀ ਅਜਿਹਾ ਹੋਣਾ ਉਹਨਾਂ ਨੂੰ ਪ੍ਰਵਾਨ ਨਹੀਂ ਸੀ।

.... ਸ਼ਾਹੂ ਨੇ ਤਿਲਕ ਦੇ ਮਨ ਨੂੰ ਚੰਗੀ ਤਰ੍ਹਾਂ ਪੜ੍ਹ ਲਿਆ ਸੀ ਉਸ ਨੇ ਤਿਲਕ ਦੇ ਖਿਆਲਾਂ 'ਤੇ ਹਮਲਾ ਬੋਲਿਆ। ਗੈਰ ਬ੍ਰਾਹਮਣਾਂ ਨੂੰ ਵਿਦਿਆ ਪ੍ਰਾਪਤੀ ਲਈ ਹੌਸਲਾ ਦਿੱਤਾ ਅਤੇ ਤਨਦੇਹੀ ਨਾਲ ਇਸ ਨੂੰ ਉਹਨਾਂ ਵਿਚ ਵਧਾਉਣ ਦਾ ਯਤਨ ਕੀਤਾ।(285)

— (ਵਿਸ਼ੇਸ਼) ਬੜੋਦਾ (ਸ਼ਾਹੂ ਮਹਾਰਾਜਾ ਦੇ ਰਿਸ਼ਤੇਦਾਰ, ਸਈਆ ਜੀ ਗਾਇਕਵਾੜ ਦੀ ਰਿਆਸਤ ਗੁਜਰਾਤ) ਦੇ ਮਾਲ ਕਮਿਸ਼ਨਰ ਖਾਸੇ ਰਾਵ ਜਾਧਵ ਦੁਆਰਾ ਆਯੋਜਿਤ ਮਰਾਠਾ ਸਿਖਿਆ ਕਾਨਫਰੰਸ (27 ਦਸੰਬਰ) ਵਿਚ ਸ਼ਾਹੂ ਮਹਾਰਾਜ ਨੇ ਕਿਹਾ ; ਕਿ ਸਿਖਸ਼ਾ ਲੋਕਾਂ ਦੀਆਂ ਬੀਮਾਰੀਆਂ ਦਾ ਸਹੀ ਇਲਾਜ ਹੈ, ਕੋਈ ਦੇਸ਼ ਸਿਖਿਆ ਬਿਨਾਂ ਤੱਰਕੀ ਨਹੀਂ ਕਰ ਸਕਿਆ। ਇਸੇ ਕਰਕੇ ਉਸ ਨੇ ਪੂਰੇ ਭਾਰਤ ਵਿਚ ਮੁਫਤ ਅਤੇ ਲਾਜ਼ਮੀ ਸਿੱਖਿਆ 'ਤੇ ਜ਼ੋਰ ਦਿੱਤਾ ਹੈ।....

ਅਸੀਂ ਸੱਚਮੁੱਚ 'ਸਵਰਾਜ' ਚਾਹੁੰਦੇ ਹਾਂ। ਇਸ ਲਈ ਸਾਨੂੰ ਇਹ ਕਿਹਾ ਜਾਂਦਾ ਜੀਵਨ ਦਾਨ ਦੇਵੇਗਾ। ਬਰਤਾਨਵੀ ਸਾਮਰਾਜੀ ਸਰਕਾਰ ਨੇ ਸਵਰਾਜ ਦੇ ਖਿਆਲ ਦਾ ਬੀਜ ਸਾਡੇ ਮਨਾਂ ਵਿਚ ਬੀਜਿਆ ਹੈ।

ਮੇਰੀ ਤਰਕ ਭਰਪੂਰ ਰਾਏ ਹੈ ਕਿ ਉਹ ਸਮਾਂ ਆਵੇਗਾ ਜਦੋਂ ਸਾਨੂੰ ਵਰਤਮਾਨ ਜਾਤੀ ਵਿਵਸਥਾ ਦੀ ਜੜ੍ਹਾਂ ਤੋੜਨੀਆਂ ਪੈਣਗੀਆਂ।..... ਜਦੋਂ ਤੱਕ ਸਾਡੇ ਵਿਚਕਾਰ ਜਾਤੀ ਵੰਡ ਅਤੇ ਈਰਖਾ ਹੈ ਅਸੀਂ ਆਪਸ ਵਿਚ ਲੜਦੇ ਰਹਾਂਗੇ ਅਤੇ ਆਪਣੇ ਹਿਤਾਂ ਨੂੰ ਸੱਟ ਮਾਰਦੇ ਰਹਾਂਗੇ। ਸਵਰਾਜ ਦੇ ਹਿਤਕਾਰੀ ਬਣਾਉਣ ਲਈ ਸਾਡੇ ਲਈ ਬਹੁਤ ਜ਼ਰੂਰੀ ਹੈ ਕਿ ਜੋ ਤਬਾਹੀ ਦਾ ਕਾਰਨ ਰਹੀ ਉਸ ਜਾਤੀ ਵਿਵਸਥਾ ਦੀ ਬਦੀ ਨੂੰ ਪੁੱਟ ਮਾਰੀਏ।

ਜੇ ਜਾਤੀ ਉਵੇਂ ਰਹਿੰਦੀ ਹੈ ਜਿਵੇਂ ਇਹ "ਸਵਰਾਜ" ਜਿਵੇਂ ਕਿ ਇਸ ਦਾ ਅਰਥ ਲਿਆ ਜਾਂਦਾ ਹੈ, ਦਾ ਨਤੀਜਾ ਕੁਝ ਨਹੀਂ ਨਿਕਲੇਗਾ, ਪ੍ਰੰਤੂ ਕੁਝ ਹੱਥਾਂ ਵਿਚ ਦੀ ਖੇਡ ਹੋਵੇਗਾ।

ਇਸ ਦਾ ਮਤਲਬ ਇਹ ਬਿਲਕੁੱਲ ਨਹੀਂ, ਮੈਂ ਇਕ ਵਾਰ ਫੇਰ ਕਹਿੰਦਾ ਹਾਂ, ਕਿ ਮੈਂ ਸਵਰਾਜ ਦਾ ਵਿਰੋਧੀ ਹਾਂ। ਨਿਸ਼ਚਿਤ ਹੀ ਸਾਨੂੰ ਇਸ ਦੀ ਜ਼ਰੂਰਤ ਹੈ। ਵਰਤਮਾਨ ਹਾਲਤਾਂ ਵਿਚ, ਤਦ ਵੀ, ਸਾਨੂੰ ਬਰਤਾਨਵੀ ਸਰਕਾਰ ਦੀ ਸੁਰੱਖਿਆ ਅਤੇ ਅਗਵਾਈ ਦੀ, ਉਦੋਂ ਤੱਕ ਲੋੜ ਹੈ, ਜਦੋਂ ਤੱਕ ਜਾਤ ਪਾਤ ਦੀ ਬਦੀ-ਬੁਰਾਈ ਦੀ ਵਿਵਸਥਾ ਬੇਅਸਰ ਨਹੀਂ ਹੋ ਜਾਂਦੀ।(296-97)

(ਨੋਟ : ਅਕਸਰ ਲੋਕ ਨਹੀਂ ਜਾਣਦੇ ਕਿ ਤਿਲਕ ਦੇ ਸਵਰਾਜ ਦਾ ਅਰਥ ਸੀ ਬ੍ਰਾਹਮਣਾਂ ਦੀ ਸਾਸ਼ਨ ਅਤੇ ਪ੍ਰਸ਼ਾਸਨ ਵਿਚ ਜੋਖੀ ਹਿੱਸੇਦਾਰੀ ਜਿਵੇਂ ਉਹਨਾਂ ਨੇ ਲੰਬੇ ਮੁਗਲ ਕਾਲ ਵਿਚ ਮਾਣੀ ਉਸ ਦਾ ਸਵਰਾਜ ਅੰਗਰੇਜ਼ੀ ਰਾਜ ਤੋਂ ਮੁਕਤ ਹੋਣਾ ਨਹੀਂ ਸੀ।)

(ਇਸੇ ਲਈ ਸ਼ਾਹੂ ਮਹਾਰਾਜ ਨੇ ਫਿਰਕੂ ਹਿੱਸੇਦਾਰੀ (ਭਾਵ ਘੱਟ ਗਿਣਤੀਆਂ ਅਤੇ ਦਲਿਤਾਂ ਪਛੜਿਆਂ ਦੀ ਅਨੁਪਾਤਕ ਨੁਮਾਇੰਦਗੀ ਉੱਤੇ ਜ਼ੋਰ ਦਿੱਤਾ ਤਾਂ ਕਿ ਭਾਰਤ ਦੀਆਂ ਲੋਕ ਵੀ ਸ਼ਾਸਨ ਪ੍ਰਸ਼ਾਸਨ ਵਿਚ ਹਿੱਸੇਦਾਰ ਹੋਣ ਨਾ ਕਿ ਇਕ ਕਿਸਮ ਦੇ ਬ੍ਰਾਹਮਣ ਤੇ ਸਵਰਨ ਲੋਕ)

ਸ਼ਾਹੂ ਨੇ ਅੱਗੇ ਕਿਹਾ, ਜਾਤੀ ਈਰਖਾਵਾਂ ਵਿਤਕਰੇ ਹਮੇਸ਼ਾ ਲਈ ਇਕੋ ਵਾਰ ਸਮਾਪਤ ਹੋ ਜਾਣੇ ਚਾਹੀਦੇ ਹਨ। ਉੱਚੇ ਜਨਮ ਜਾਂ ਵਤਨ ਨੇ ਸਮਾਜ ਵਿਚ ਕੁਝ ਸ਼ਾਨ ਦਿੱਤੀ ਤੇ ਇਹ ਸਭ ਦੇਸਾਂ ਵਿਚ ਸੀ ਅਤੇ ਇਹ ਜਾਤੀ ਪ੍ਰਬੰਧ ਜਿੰਨਾ ਬੁਰਾ ਨਹੀਂ ਸੀ। ਉੱਚੀਆਂ

ਸ਼੍ਰੇਣੀਆਂ ਨੂੰ ਜਾਪਾਨ ਦੀ ਸਮੂਰਾਈ ਜਾਤੀ ਵਾਂਗ, ਜਾਤੀ ਵਿਵਸਥਾ ਨੂੰ ਖਤਮ ਕਰਨ ਦੀ ਅਗਵਾਈ ਕਰਨੀ ਚਾਹੀਦੀ ਹੈ।(297)

— ਮੇਰੀ ਮੁਲਾਕਤ ਵਾਰਤਾਲਾਪ ਦੌਰਾਨ ਮੈਂ ਇਸ ਸੁਆਲ ਨੂੰ ਛੂਹਣਾ ਚਾਹਿਆ ਜਿਸ ਵਿਚ ਮੈਂ ਗੰਭੀਰ ਦਿਲਚਸਪੀ ਲਈ ਹੈ, ਉਹ ਸੀ ਪਛੜੀਆਂ ਸ਼੍ਰੇਣੀਆਂ ਤੇ ਖਾਸ ਕਰਕੇ ਅਛੂਤਾਂ ਦੀ ਬਿਹਤਰੀ ਲਈ।" (298)

— ਜਨਵਰੀ 1918 ਦੇ ਪਹਿਲੇ ਹਫਤੇ ਵਿਚ ਸ਼ਾਹੂ ਮਹਾਰਾਜ ਦਿੱਲੀ ਵਿਚ ਸਨ ਲਾਰਡ ਕੈਲਮਸ ਫੋਰਡ ਨੂੰ ਮਿਲਨ ਲਈ.... ਉਹਨਾਂ ਨੇ ਪਛੜੀਆਂ ਸ਼੍ਰੇਣੀਆਂ ਅਤੇ ਅਛੂਤਾਂ ਦੀ ਫਿਰਕੂ ਨੁਮਾਇੰਦਗੀ ਉੱਪਰ ਵਿਚਾਰ ਚਰਚਾ ਸ਼ੁਰੂ ਕੀਤੀ।

ਦਿੱਲੀ ਵਿਚ ਬੈਠਿਆ, ਸ਼ਾਹੂ ਮਹਾਰਾਜ ਨੇ ਚੀਫ ਪੁਲਸ ਅਫਸਰ ਦੀ ਭੇਜੀ ਇਹ ਤਾਰ ਪ੍ਰਾਪਤ ਕੀਤੀ ਕਿ ਕੋਹਲਾਪੁਰ ਦੀ ਬ੍ਰਾਹਮਣ ਅਬਾਦੀ ਦੀ ਕੰਧ 'ਤੇ ਇਸ਼ਤਿਹਾਰ ਚਿਪਕਾਇਆ ਗਿਆ ਹੈ, ਲਿਖਿਆ ਹੈ 'ਸ਼ਾਹੂ ਨੂੰ ਮਾਰ ਦਿੱਤਾ ਜਾਵੇਗਾ 20 ਫਰਵਰੀ ਤੋਂ ਪਹਿਲਾਂ।

— ਸ਼ਾਹੂ ਮਹਾਰਾਜ ਖੁਸ਼ ਸੀ ਕਿ ਸ਼ਿਖਿਆ ਨਾਲ ਉਹ ਗੈਰ ਬ੍ਰਾਹਮਣ ਲੋਕਾਂ ਨੂੰ ਪ੍ਰਬੰਧਕੀ ਸੰਸਥਾਂ ਵਿਚ ਲਿਆਂ ਸਕਦਾ ਹੈ ਅਤੇ ਬ੍ਰਾਹਮਣਾਂ ਨੇ ਰਾਜ ਮਸ਼ੀਨਰੀ ਵਿਚ ਆਪਣੀ ਪਕੜ ਖੋਹ ਲਈ ਸੀ। ਗੈਰ ਬ੍ਰਾਹਮਣ ਨੇਤਾ ਹੁਣ ਸਮਾਜ ਵਿਚ ਆਪਣੇ-ਆਪ ਨੂੰ ਖੜਾ ਕਰ ਰਹੇ ਸਨ। ਬ੍ਰਾਹਮਣਾਂ ਦੀ ਉੱਚਿਤਾ ਨੂੰ ਤੋੜਨ ਲਈ ਉਸ ਨੇ ਕਿਹਾ, ਉਸ ਨੇ ਈਸਾਈ ਮਿਸ਼ਨਰੀਆਂ ਨੂੰ ਤੇ ਉਹਨਾਂ ਦੇ ਕੰਮ ਨੂੰ ਉਤਸ਼ਾਹਿਤ ਕੀਤਾ ਹੈ।

...... ਬ੍ਰਾਹਮਣਾਂ ਨੇ ਮੇਰੇ ਨਾਲ ਬਹੁਤ ਬੁਰਾ ਵਰਤਾਓ ਕੀਤਾ ਹੈ.... ਬੋਰਡਿੰਗ ਸੰਸਥਾਵਾਂ ਦੇ ਨਿਰਮਾਣ ਨੇ, ਸ਼ਾਹੂ ਨੇ ਗੱਲ ਮੁਕਾਈ, ਬ੍ਰਾਹਮਣ ਦੀ, ਸਮਾਜ ਅਤੇ ਦੂਜੇ ਮਾਮਲਿਆਂ ਵਿਚ, ਨੇਤਾਗਿਰੀ ਨੂੰ ਭੰਨ ਸੁੱਟਿਆ ਹੈ।(303)

— ਸ਼ਾਹੂ ਵਿਚਾਰਧਾਰਕ ਜਾਂ ਸਿਧਾਂਤਕਾਰ ਨਹੀਂ ਸੀ, ਉਹ ਅਮਲੀ ਰੂਪ ਵਿਚ ਸੁਧਾਰਕ ਸੀ ਜੋ ਸੁਧਾਰਾਂ ਦੇ ਫੈਸਲਿਆਂ ਤੱਕ ਮੁਸ਼ਕਿਲਾਂ ਵਿਚ ਦੀ ਲੰਘ ਕੇ ਪਹੁੰਚਿਆ, ਜਿਨ੍ਹਾਂ ਦਾ ਉਸ ਨੇ ਦੱਬੀਆਂ ਕੁਚਲੀਆਂ ਸ਼੍ਰੇਣੀਆਂ ਦੀ ਭਲਾਈ ਕਰਦਿਆਂ ਸਾਹਮਣਾ ਕੀਤਾ ਸੀ।(303)

— ਕੁਲਕਰਨੀ (ਪਿੰਡ ਦਾ ਲੇਖਾਕਾਰ) ਪਿੰਡ ਦੀ ਉਹ ਅਧਾਰਸ਼ਿਲਾ ਸੀ (ਨੀਂਹ ਸੀ) ਜਿਸ 'ਤੇ 'ਤਿਲਕ ਅਤੇ ਕੰਪਨੀ' ਦੀ ਤਾਕਤ ਖੜੀ ਸੀ। ਜੇ ਕੁਲਕਰਨੀ ਪ੍ਰਬੰਧਨ ਖਤਮ ਕਰ ਦਿੱਤਾ ਜਾਵੇ ਬ੍ਰਾਹਮਣ ਦਾ ਪ੍ਰਭਾਵ ਨਿਸ਼ਚਿਤ ਹੀ ਘਟ ਹੋ ਜਾਵੇਗਾ। ਤਿਲਕ ਇਹ ਗੱਲ ਜਾਣਾ ਸੀ, ਸ਼ਾਹੂ ਨੇ ਕਿਹਾ।(325)

— ਕੁਲਕਰਨੀ ਵਤਨਦਾਰੀ ਦਾ ਖਾਤਮਾ ਬਿਨਾਂ ਸ਼ੱਕ ਇਕ ਮਹਾਨ ਸਮਾਜਿਕ ਕਾਰਜ ਸੀ ਜਿਸ ਨੇ ਸਮਾਜ ਅੰਦਰ ਜ਼ਬਰਦਸਤ ਬਦਲਾਅ ਪੇਸ਼ ਕੀਤਾ। ਇਹ ਕਦਮ ਚੁੱਕਣ ਸਮੇਂ ਸ਼ਾਹੂ ਮਹਾਰਾਜ ਸਾਹਮਣੇ, ਬਹੁਤੀ ਗਿਣਤੀ ਦਾ ਵੱਡਾ ਭਲਾ (ਬਹੁਜਨ ਹਿਤਾਏ ਬਹੁਜਨ ਸੁਖਾਏ) ਦਾ ਮੰਤਵ ਸੀ। ਉਸ ਨੇ ਉਹ ਕੁੰਜੀਵਤ ਪੱਥਰ ਪੁੱਟ ਦਿੱਤਾ ਸੀ ਜਿਸ ਉੱਤੇ ਬ੍ਰਾਹਮਣਵਾਦੀ ਉਚਿਤਾ ਦਾ ਸਤੰਭ ਉਸਰਿਆ ਹੋਇਆ ਸੀ। ਕੁਲਕਰਨੀ ਨੂੰ ਖਤਮ ਕਰਨ ਨਾਲ ਜੋ ਪਿੰਡ ਦਾ ਦੈਵੀ ਰਾਜਾ ਸੀ, ਸ਼ਾਹੂ ਮਹਾਰਾਜ ਨੇ ਪਿੰਡ ਦੀ ਜ਼ਿੰਦਗੀ ਨੂੰ ਮੁਕਤ ਕਰਕੇ, ਆਜ਼ਾਦੀ ਨਾਲ ਤੁਰਨ ਲਾ ਦਿੱਤਾ।.....

ਸ਼ਾਹੂ ਨੇ ਕਿਹਾ ਵਤਨਦਾਰ ਕੁਲਕਰਨੀ ਰਸਤੇ ਵਿਚ ਇਕ ਰੁਕਵਾਟ ਹੈ।' (325)

— ਜੇ ਇਕ ਪਿੰਡ ਵਿਚ ਵਤਨਕਾਰ ਕੁਲਕਰਨੀ ਸਮੇਤ ਪੰਚਾਇਤੀ (ਪ੍ਰਬੰਧਨ) ਲਾਗੂ ਹੁੰਦਾ ਹੈ, ਸਾਰੀਆਂ ਤਾਕਤਾਂ ਕੁਲਕਰਨੀ ਦੇ ਹੱਥ ਵਿਚ ਹੋਣਗੀਆਂ ਅਤੇ ਉਸ ਦੀ ਜਾਤ ਦੇ ਕੁਝ ਲੋਕਾਂ ਦੇ ਹੱਥ ਵਿਚ ਅਤੇ ਵੱਡੀ ਗਿਣਤੀ ਲੋਕਾਂ ਦੇ ਹਿ ਤਾਂ ਨੂੰ ਨੁਕਸਾਨ ਪੁੱਜੇਗਾ। (326)

— ਸ਼ਾਹੂ ਮਹਾਰਾਜ ਨੇ ਲੌਰਡ ਸਿਡਨਹਾਮ ਨੂੰ ਲਿਖਿਆ :

ਗੈਰ ਬ੍ਰਾਹਮਣ ਲੋਕ ਹੁਣ ਕੇਵਲ ਆਪਣੀ ਥੱਲੇ ਚੁੱਕ ਮਾਰੀ ਹਾਲਤ ਬਾਰੇ ਜਾਗਰੂਕ ਹੋ ਰਹੇ ਹਨ ਅਤੇ ਬ੍ਰਾਹਮਣਾਂ ਦੇ ਉਹਨਾਂ ਸਮਾਜਿਕ ਅਤੇ ਧਾਰਮਿਕ ਕਾਨੂੰਨਾਂ ਦੀ ਪੀੜਤਾਂ ਬਾਰੇ, ਜਿਸ ਨੇ ਉਹਨਾਂ ਨੂੰ ਬ੍ਰਾਹਮਣਾਂ ਦੇ ਭੂੰਜੇ ਲਾਹ ਮਾਰਿਆ ਸੀ। ਕੁਦਤਰਤੀ ਹੈ ਕਿ ਉਹ ਇਹਨਾਂ ਬ੍ਰਾਹਮਣ ਨੇਤਾਵਾਂ ਤੋਂ ਸ਼ੱਕੀ ਹਨ ਤੇ ਭੈਅਭੀਤ ਹਨ ਕਿ ਜੇ 'ਸ਼ਕਤੀ' ਇਕ ਵਾਰ ਫੇਰ ਉਹਨਾਂ ਦੇ ਹੱਥ ਚਲੀ ਗਈ ਤਾਂ ਪੁਰਾਣੀ ਬ੍ਰਾਹਮਣਵਾਦੀ ਵਿਵਸਥਾ ਨੂੰ ਵਾਪਸ ਜ਼ਿੰਦਗੀ ਵਿਚ ਲੈ ਆਉਣ ਦੇ ਯਤਨ ਹੋਣਗੇ।(328)

(ਨੋਟ : ਇਹ ਗੱਲ ਸ਼ਾਹੂ ਮਹਾਰਾਜ ਨੇ ਆਜ਼ਾਦੀ ਤੋਂ ਕਰੀਬ 27 ਸਾਲ ਤੇ ਪ੍ਰਜਾਤੰਤਰਕ ਸੰਵਿਧਾਨ ਤੋਂ ਕਰੀਬ 30 ਸਾਲ ਪਹਿਲਾਂ ਲਿਖੀ, ਪ੍ਰੰਤੂ 1947 ਤੋਂ 2010 ਤੱਕ ਰਾਜਸੀ ਸ਼ਕਤੀ ਬ੍ਰਾਹਮਣ ਵਰਗ ਦੇ ਹੱਥ ਆ ਜਾਣ ਕਾਰਨ ਪੂਰਾ ਭਾਰਤ ਉਹਨਾਂ ਦੀ ਮਰਜ਼ੀ 'ਤੇ ਚੱਲਦਾ ਹੈ। ਚਾਹੇ ਉਹ ਵਿਧਾਨ ਸਭਾਵਾਂ ਜਾਂ ਸੰਸਦ ਦਾ ਸ਼ਾਸਨ ਹੈ ਚਾਹੇ ਕਾਰਜ ਪਾਲਿਕਾਵਾਂ ਹਨ, ਨਿਆਂ ਪਾਲਿਕਾ ਜਾਂ ਪੁਲਿਸ ਜਾਂ ਫੌਜ ਤੇ ਸਮੁੱਚਾ ਪ੍ਰਸ਼ਾਸਨ। ਸਮੁੱਚਾ ਪ੍ਰਬੰਧਨ ਬ੍ਰਾਹਮਣ ਵਰਗ ਦੀ ਜਾਤੀ ਵਿਵਸਥਾ ਦੇ ਅਨੁਸਾਰ ਸਿਰਜਿਆ ਜਾ ਚੁੱਕਾ ਹੈ। ਜੋ ਬਹੁਜਨਾਂ ਦੇ ਹਿਤਾਂ ਦੇ ਵਿਰੁੱਧ ਭੁਗਤਣ ਵਾਲਾ ਹੈ)

— 17 ਅਗਸਤ 1918 ਨੂੰ ਸ਼ਾਹੂ ਮਹਾਰਾਜ ਨੇ ਮੌਨਟੈਗੂ ਨੂੰ ਕਿਹਾ : ਮਰਾਠੇ ਦੋ ਸਦੀਆਂ ਤੋਂ ਬ੍ਰਾਹਮਣਾਂ ਦੀ ਰਾਜਸੀ ਜਕੜ ਵਿਚ ਰਹੇ ਹਨ, ਧਰਤੀ ਉੱਤੇ ਭੂਦੇਵਤਿਆਂ ਦੇ ਸਮਾਜਿਕ ਅਤੇ ਧਾਰਮਿਕ ਮਾਮਲਿਆਂ ਵਿਚ ਦੇਵਤਿਆਂ ਦੀ ਨਾਰਾਜ਼ਗੀ ਦੇ ਭੈਅ ਅਤੇ ਹਰ ਇਕ ਘੁਣਤਰੀ ਬਣਤਰ ਅਧੀਨ ਉਸ ਨੂੰ **ਜਬਰਨ ਅਗਿਆਨਤਾ** ਵਿਚ ਰੱਖਿਆ ਗਿਆ ਹੈ।(332)

(ਨੋਟ : ਇਹ ਕਹਾਣੀ ਮਰਾਠਿਆਂ ਦੇ ਸੰਦਰਭ ਵਿਚ ਪੂਰੇ ਮੁਲਕ ਦੇ ਦਲਿਤ ਪਛੜੇ ਲੋਕਾਂ ਦੀ ਦਾਸਤਾਂ ਹੈ।)

— ਸੱਚਾਈ ਇਹ ਸੀ ਕਿ ਉਸ ਦਾ ਦਿਮਾਗ ਤਾਂ ਬਰਤਾਨਵੀ ਸਰਕਾਰ ਨਾਲ ਸੀ ਪ੍ਰੰਤੂ ਦਿਲ ਨਹੀਂ। ਆਪਣੇ ਨਿੱਜੀ ਵਾਰਤਾਲਾਪਾਂ ਵਿਚ ਉਹ (ਸ਼ਾਹੂਛਤਰਪਤੀ) ਘਿਰਨਾ ਪ੍ਰਗਟ ਕਰਦਿਆਂ ਅੰਗਰੇਜ਼ ਹਾਕਮਾਂ ਨੂੰ 'ਤੁਮਾਛੇ' ਕਿਹਾ ਕਰਦਾ ਸੀ।(ਪ੍ਰੰਤੂ) ਉਸ ਦਾ ਪੱਛੜੀਆਂ ਸ਼੍ਰੇਣੀਆਂ ਅਤੇ ਅਛੂਤਾਂ ਨੂੰ ਜਾਗ੍ਰਿਤ ਕਰਨ ਅਤੇ ਉਹਨਾਂ ਨੂੰ ਸਮਾਜਿਕ ਦਰਜਾ ਬਰਾਬਰੀ ਦੇ ਆਧਾਰ 'ਤੇ ਦੇਣ ਦੇ ਯਤਨਾਂ ਦਾ ਬ੍ਰਾਹਮਣਾਂ ਦੁਆਰਾ ਵਿਰੋਧ ਉਸ ਨੂੰ ਦੇਖਣ ਲਈ ਸਰਕਾਰੀ ਖੇਮੇ ਵਿਚ ਲੈ ਜਾਂਦਾ ਸੀ।(338)

— (24 ਨਵੰਬਰ 1918) ਲੋਕ ਸੰਘ ਬਣ ਕੇ ਸ਼ਾਹੂ ਛਤਰਪਤੀ ਨੇ ਮਜ਼ਦੂਰ ਤੇ ਪੱਛੜੀਆਂ ਸ਼੍ਰੇਣੀਆਂ ਦੀ ਦੂਸਰੀ ਸਭਾ ਨੂੰ ਸੰਬੋਧਨ

ਕਰਦਿਆਂ ਕਿਹਾ :

.... ਤੁਸੀਂ ਅਣਸਿੱਖਿਅਤ ਅਤੇ ਅਨਪੜ੍ਹ ਹੋ।.... ਜਿਵੇਂ ਇੰਗਲੈਂਡ ਵਿਚ ਹੈ, ਏਥੇ ਵੀ ਟਰੇਡ ਯੂਨੀਅਨਾਂ ਸਥਾਪਤ ਹੋਣੀਆਂ ਜ਼ਰੂਰੀ ਹਨ। ਅਤੇ ਸਭ ਨੂੰ ਆਪਣੇ ਅਧਿਕਾਰਾਂ ਦੀ ਜਾਣਕਾਰੀ ਹੋਣੀ ਚਾਹੀਦੀ ਹੈ।

**ਪੂੰਜੀਪਤੀ ਜਮਾਤ** ਮੁੱਖ ਤੌਰ 'ਤੇ ਬ੍ਰਾਹਮਣਾਂ ਅਤੇ ਵੈਸ਼ਾਂ ਦੁਆਰਾ ਬਣੀ ਹੈ। ਜਦੋਂ ਤੱਕ ਉਹਨਾਂ ਨੂੰ ਕਾਬੂ ਵਿਚ ਨਹੀਂ ਕੀਤਾ ਜਾਂਦਾ। ਮਜ਼ਦੂਰਾਂ ਦੀ ਹਾਲਤ ਮੁਸ਼ਕਿਲ ਨਾਲ ਸੁਧਰੇਗੀ। ਮਜ਼ਦੂਰੀ ਸ਼ਬਦ ਅਪਮਾਨਜਨਕ ਨਹੀਂ ਹੈ। ਚਾਹੇ ਮੈਂ ਕੋਹਲਾਪੁਰ ਦੀ ਰਾਜਗੱਦੀ 'ਤੇ ਹਾਂ, ਮੈਂ ਆਪਣੇ ਆਪ ਨੂੰ ਇਕ ਸਿਪਾਹੀ ਇਕ ਕਿਸਾਨ ਜਾਂ ਇਕ ਮਜ਼ਦੂਰ ਕਹਿਣ ਵਿਚ ਫਖਰ ਕਰਦਾ ਹਾਂ।

**— ਮੂਰਤੀ ਪੂਜਕਾਂ ਨੇ, ਉਸ ਨੇ ਕਿਹਾ ਆਪਣੇ ਆਪ ਨੂੰ ਪਵਿੱਤਰ ਗਰਦਾਨ ਲਿਆ ਹੈ। ਬ੍ਰਾਹਮਣਤਾ ਜੋ ਕਰਮ ਅਤੇ ਯੋਗਤਾ (ਨੇਕ ਕੰਮ ਕਰਨ ਅਤੇ ਉਸ ਦੀ ਯੋਗਤਾ) 'ਤੇ ਨਿਰਭਰ ਹੋਣੀ ਚਾਹੀਦੀ ਸੀ ਉਹ ਜਨਮ ਅਧਾਰਤ ਹੋ ਗਈ ਹੈ। ਪਵਿੱਤਰ ਸਥਾਨਾਂ ਨੂੰ ਬੇਮਤਲਬ ਮਹੱਤਵ ਦਿੱਤਾ ਗਿਆ ਹੈ। ਜਿੱਥੇ ਸਥਾਨਕ ਅਤੇ ਨੀਯਤ ਕੀਤੇ ਬ੍ਰਾਹਮਣ, ਅਮੀਰ ਭੋਜਨ ਅਤੇ ਬੇਤਹਾਸ਼ਾ ਧਨ ਸੁਰੱਖਿਅਤ ਕਰ ਸਕੇ ਹਨ। ਸਿੱਟੇ ਵਜੋਂ ਉਹ ਅਦਰਸ਼ ਬਣ ਗਏ।**

**.... ਉਹਨਾਂ ਨੇ ਗਰੁੜ ਪੁਰਾਣਾ ਵਰਗੀਆਂ ਝੂਠੀਆਂ ਪੁਸਤਕਾਂ ਤਿਆਰ ਕਰ ਲਈਆਂ, ਮੌਤ ਤੋਂ ਬਾਅਦ ਕਹੇ ਜਾਂਦੇ ਬ੍ਰਾਹਮਣਾਂ ਲਈ; ਅਨਿਆਂਪੂਰਣ—ਆਰਾਮ ਦੇ ਸਹੂਲਤਾਂ, ਅਨਪੜ੍ਹ ਅਣਜਾਣ ਲੋਕਾਂ ਦੀ ਮਜ਼ਦੂਰੀ ਵਿਚੋਂ ਧਨ ਪੈਦਾ ਕਰਨ ਲਈ, ਸ਼ਰਧਾ, ਮਹਾਲਿਆ, ਦਾਨ ਆਦਿ ਵਰਗੀਆਂ ਰਸਮਾਂ ਘੜੀਆਂ ਕਰ ਲਈਆਂ।** (348)

— ਫਿਰ ਸ਼ਾਹੂ ਮਹਾਰਾਜ ਨੇ (ਜੋਤੀ ਰਾਓ ਫੂਲੇ) ਦਾ ਜ਼ਿਕਰ ਕੀਤਾ, ਜਿਸ ਨੇ ਬ੍ਰਾਹਮਣ ਦੀ ਧਾਰਮਿਕ ਉੱਚਿਤਾ ਨੂੰ ਇਕ ਨੈਤਿਕ ਧੱਕਾ ਮਾਰਿਆ, ਪੁਜਾਰੀ ਪਰੋਹਿਤਾਂ ਦੀ (ਦੈਵੀ) ਸ਼ਕਤੀ ਨੂੰ ਮੰਨਣ ਤੋਂ ਇਨਕਾਰ ਕਰਕੇ ਅਤੇ ਰੱਬ ਅਤੇ ਆਦਮੀ ਵਿਚਕਾਰ ਉਸ ਦੇ ਵਿਚੋਲੇ ਮੰਨਣ ਨੂੰ ਅਸਵੀਕਾਰ ਕਰਦਿਆਂ। ਸ਼ਾਹੂ ਨੇ ਕਿਹਾ ਕਿ ਜੋਤੀ ਰਾਓ ਫੂਲੇ ਤੇ ਉਸ ਦੇ ਪੈਰੋਕਾਰਾਂ ਨੇ ਦੇਖਿਆ ਸਮਝਿਆ ਕਿ ਬ੍ਰਾਹਮਣਾਂ ਨੂੰ ਉਸ ਦੇ ਹੀ ਸਿੱਕਿਆਂ ਵਿਚ ਭਾਜੀ ਮੋੜਨੀ ਜ਼ਰੂਰੀ ਹੈ। ਇਹ ਮਾਟੋ ਰੱਖ ਕੇ ਕਿ 'ਕੀਤੇ ਦਾ ਬਦਲਾ ਉਹ ਵੀ ਸਭ ਦੇ ਸਾਹਮਣੇ, ਸਿੱਧਾ ਪ੍ਰਚਾਰਨਾ ਸ਼ੁਰੂ ਕੀਤਾ। ਸੱਚੀ-ਮੁੱਚੀ ਧਾਰਮਿਕ ਸਿੱਖਿਆ ਅਤੇ ਧਰਮ, ਦੱਖਣ ਵਿਚ ਲਾਗੂ ਕਰਨ ਵਾਸਤੇ ਸੱਤਿਆ ਸ਼ੋਧਕਾਂ ਨੂੰ ਜ਼ਮੀਨ ਚੰਗੀ ਤਰ੍ਹਾਂ ਤਿਆਰ ਕਰਨ ਦੀ ਜ਼ਰੂਰਤ ਹੈ।

**— ਜਨਵਰੀ 15, 1999 ਨੂੰ ਇਕ ਹੋਰ ਹੁਕਮ ਸ਼ਾਹੂ ਛਤਰਪਤੀ ਨੇ ਜਾਰੀ ਕੀਤਾ, ਇਹ ਨਿਰਦੇਸ਼ ਦਿੰਦਿਆਂ ਕਿ ਅਛੂਤ ਲੜਕਿਆਂ ਨੂੰ ਕਾਲਜਾਂ, ਸਕੂਲਾਂ ਅਤੇ ਪ੍ਰਾਇਮਰੀ ਸਕੂਲਾਂ ਵਿਚ ਦੂਜੇ ਵਿਦਿਆਰਥੀਆਂ ਤੋਂ ਵੱਖਰਾ ਵਿਹਾਰ ਕਰਨ ਦੀ ਥਾਂ 'ਬਰਾਬਰੀ' ਦੇ ਆਧਾਰ 'ਤੇ ਕੀਤਾ ਜਾਵੇ।**

**ਨਿੱਜੀ ਤੇ ਜਨਤਕ ਸਿੱਖਿਆ ਸੰਸਥਾਵਾਂ, ਜਿਨ੍ਹਾਂ ਨੂੰ ਇਮਾਰਤਾਂ ਅਤੇ ਖੇਡ ਮੈਦਾਨਾਂ ਦੇ ਰੂਪ ਵਿਚ ਗਰਾਂਟਾਂ ਮਿਲੀਆਂ ਹਨ, ਅਛੂਤ ਬੱਚਿਆਂ ਨੂੰ ਦੂਜਿਆਂ ਤੋਂ ਵੱਧ ਦਇਆ ਅਤੇ ਸਤਿਕਾਰ ਭਰਿਆ ਵਿਹਾਰ ਦਿੱਤਾ ਜਾਵੇ।**

**ਉਹ ਜੋ ਇਸ ਹੁਕਮ ਨੂੰ ਮੰਨਣ ਤੋਂ ਇਨਕਾਰੀ ਹਨ, ਇਸ ਹੁਕਮ ਦੇ ਪਾਸ ਕਰਨ ਦੀ ਤਰੀਕ ਤੋਂ ਛੇ ਮਹੀਨੇ ਦੇ ਅੰਦਰ ਅਸਤੀਫਾ ਦੇਣਗੇ।**

**ਇਸੇ ਤਰ੍ਹਾਂ ਤੀਜਾ ਹੁਕਮ ਇਹ ਕੀਤਾ ਕਿ ਜੋ ਅਛੂਤ ਸਰਕਾਰੀ ਮਹਿਕਮਿਆਂ ਵਿਚ ਭਰਤੀ ਹੁੰਦੇ ਹਨ ਉਹਨਾਂ ਨਾਲ ਉੱਥੇ ਦਿਆਲਤਾ ਅਤੇ ਬਰਾਬਰੀ ਦਾ ਵਿਹਾਰ ਕੀਤਾ ਜਾਵੇ ਤੇ ਜੋ ਇਸ ਹੁਕਮ ਨੂੰ ਨਾ ਮੰਨਣ, ਛੇ ਮਹੀਨੇ ਵਿਚ ਅਸਤੀਫਾ ਦੇ ਜਾਣ।** (352)

(ਨੋਟ : ਸਦੀਆਂ ਤੋਂ ਬਾਅਦ ਅਛੂਤਾਂ ਦੀਆਂ ਜੰਜੀਰਾਂ ਤੋੜਨ ਵਾਲੇ (52) ਇਹ ਹੁਕਮ ਜਿੱਥੇ ਸੁਨਹਿਰੀ ਇਤਿਹਾਸ ਸਨ ਉੱਥੇ ਭਰਾਤ ਭਰ ਵਿਚ ਨਿਵੇਕਲੇ ਵੀ ਸਨ।)

— ਪਿੰਡਾਂ ਵੱਲ ਯਾਤਰਾ ਸਮੇਂ ਪਿੰਡਾਂ ਦੇ ਲੋਕ ਜਦੋਂ ਸ਼ਾਹੂ ਮਹਾਰਾਜ ਨੂੰ ਸ਼ਿਕਾਇਤਾਂ ਕਰਦੇ ਕਿ ਅਛੂਤਾਂ ਨੇ ਉਹਨਾਂ ਦੇ ਪੀਣ ਵਾਲੇ ਪਾਣੀ ਦੇ ਖੂਹ ਭਿੱਟ ਦਿੱਤੇ ਹਨ ਤਾਂ ਉਹ ਉਸ ਪਿੰਡ 'ਚ ਜਾਂਦੇ ਅਤੇ ਉਸ ਖੂਹ ਦਾ ਪਾਣੀ ਪੀਂਦੇ ਪੇਂਡੂਆਂ ਨੂੰ ਆਪਣੇ ਭਿੱਟ ਭਰਮ ਅਤੇ ਸ਼ਰਮ ਆਉਂਦੀ ਤੇ ਆਉਣੇ ਰਾਜਾ 'ਤੇ ਮਾਣ ਹੁੰਦਾ।

ਪ੍ਰੰਤੂ ਬ੍ਰਾਹਮਣ ਜਿਨ੍ਹਾਂ ਨੂੰ ਸ਼ਾਹੂ ਮਹਾਰਾਜ ਉੱਤਮ ਫੀਸਟਾਂ ਖਾਣ ਦਾ ਮੌਕਾ ਦਿੰਦੇ, ਜਦੋਂ ਉਹ ਰਸੋਈ ਵਿਚ ਪ੍ਰਬੰਧ ਵੇਖਣ ਜਾਂਦੇ ਤਾਂ ਉਹਨਾਂ ਦੀ ਹਾਜ਼ਰੀ ਨਾਲ ਭਿੱਟ ਮਹਿਸੂਸ ਕਰਦੇ। ਇਕ ਵਾਰ ਇਕ ਬ੍ਰਾਹਮਣ ਨੇ ਉਹਨਾਂ ਨੂੰ ਰਸੋਈ (ਜੋ ਸ਼ਾਹੀ ਰਸੋਈ ਸੀ) ਵਿਚ ਵੜਨ ਤੋਂ ਰੋਕ ਦਿੱਤਾ ਸੀ, ਬ੍ਰਾਹਮਣ ਜਿਸ ਨੇ ਬਾਹਵਾਂ ਵਿਚ ਬਿੱਲੀ ਚੁੱਕੀ ਹੋਈ ਸੀ। (352-53)

— ਸ਼ਾਹੂ ਮਹਾਰਾਜ ਨੇ ਕਿਹਾ 'ਤੁਸੀਂ ਜਾਣਦੇ ਹੋ, ਮੇਰੇ ਬਚਪਨ ਤੋਂ ਹੀ ਮੇਰੇ ਲਈ ਇਹ ਮਾਣ ਭਰੀ ਗੱਲ ਹੈ ਅਤੇ ਨੇਕ ਭਾਵੀ ਨਿਸ਼ਾਨਾ ਰਿਹਾ ਹੈ, ਬ੍ਰਾਹਮਣ ਦੀ ਪਰੋਹਿਤੀ ਤਾਨਾਸ਼ਾਹੀ ਨੂੰ ਤੋੜਨਾ ਅਤੇ ਉਲੰਘਣਾ।

..... ਮੈਂ ਦੇਖਿਆ ਕਿ ਦਸਵੀਂ ਜਮਾਤ ਦੇ ਪ੍ਰਤਿਆਸ਼ੀ ਇਮਤਿਹਾਨ ਵਿਚ, ਮੇਰੇ ਕਾਲਜ ਦੇ ਪ੍ਰੋਫੈਸਰ ਬੱਚਿਆਂ ਸਾਹਮਣੇ ਕੁਝ Queev? ਸੁਆਲ ਪੁੱਛਦੇ। ਅੰਗਰੇਜ਼ੀ ਵਿਚ ਅਨੁਵਾਦ ਲਈ ਉਹ ਕੁਝ ਪੈਰ੍ਹੇ ਅਜਿਹੇ ਪਾਉਂਦੇ ਜੋ ਜਾਤੀ ਦੀ ਪੀਢੀ ਵਿਵਸਥਾ ਦੀ ਹਮਾਇਤ ਵਾਲੇ ਹੁੰਦੇ। ਇਹ ਸਾਬਤ ਕਰਨਾ ਹੈ ਕਿ ਕਿਸ ਕਿਸਮ ਦੀਆਂ ਭਾਵਨਾਵਾਂ ਉਹਨਾਂ ਦੇ ਮਨ ਵਿਚ ਕੰਮ ਕਰਦੀਆਂ ਸਨ ਅਤੇ ਉਸ ਸਮੇਂ ਕਿਹੜੀਆਂ ਲੀਹਾਂ 'ਤੇ ਵਿਦਿਆਰਥੀਆਂ ਨੂੰ ਪੜ੍ਹਾਇਆ ਅਤੇ ਸਿਖਾਇਆ ਜਾਂਦਾ ਸੀ। ਮੈਂ ਉਹ ਸਭ ਕਰਾਂਗਾ ਜਿਸ ਨਾਲ ਅਜਿਹੀ ਮਾਨਸਿਕਤਾ ਨੂੰ ਰੱਦਿਆ ਜਾ ਸਕੇ। ਜੇ ਤੁਸੀਂ ਪਿਛਲੇ ਸਾਲ ਦੇ ਨਤੀਜਿਆਂ ਵੱਲ ਦੇਖੋ ਤਾਂ ਪਾਉਂਗੇ, ਜਿਵੇਂ ਮੈਨੂੰ ਦੱਸਿਆ ਗਿਆ ਹੈ ਕਿ ਕੇਵਲ ਦੋ ਗੈਰ ਬ੍ਰਾਹਮਣ ਬੱਚਿਆਂ ਨੇ ਸਾਰੇ ਪੂਨੇ ਸ਼ਹਿਰ ਵਿਚ ਦਸਵੀਂ ਪਾਸ ਕੀਤੀ ਹੈ।

ਇਹ ਹੈ ਉਹ ਕਾਰਨ ਜਿਸ ਲਈ ਉਹ (ਬ੍ਰਾਹਮਣ ਲੋਕ) ਆਪਣਾ ਸਵਰਾਜ ਅਤੇ ਗੈਰ ਫਿਰਕੂ ਨੁਮਾਇੰਦਗੀ (ਭਾਵ ਪਛੜੀਆਂ, ਅਛੂਤ ਤੇ ਘੱਟ ਗਿਣਤੀ ਲੋਕਾਂ ਤੋਂ ਬਿਨਾਂ) ਚਾਹੁੰਦੇ ਹਨ। ਨਿਸ਼ਚਿਤ ਹੀ ਅਸੀਂ ਜਾਲਮ ਬ੍ਰਾਹਮਣੀ ਤਾਨਾਸ਼ਾਹੀ ਦੇ ਗੁਲਾਮ ਅਤੇ ਸ਼ਿਕਾਰ

ਨਹੀਂ ਬਣਨਾ।(359)

— ਅਛੂਤਾਂ ਦੀ ਜੰਜੀਰਾਂ ਤੋੜਨ ਅਤੇ ਉਹਨਾਂ ਨੂੰ ਮਨੁੱਖੀ ਅਧਿਕਾਰ ਦੇਣ ਉਪਰੰਤ, ਸ਼ਾਹੂ ਮਹਾਰਾਜ ਨੇ ਹੁਣ ਪੱਕਾ ਮਨ, ਉਹਨਾਂ ਨੂੰ ਸਜ਼ਾ ਦੇਣ ਦਾ ਬਣਾ ਲਿਆ ਸੀ, ਜੋ ਉਹਨਾਂ ਨੇ ਅਧਿਕਾਰਾਂ ਨੂੰ ਰੱਦਣ ਅਤੇ ਹੂੰਝਣ ਲਈ ਵਿਰੋਧੀ ਸਨ।

.... ਏਥੋਂ ਤੱਕ ਕਿ ਸ਼ਾਹੂ ਛਤਰਪਤੀ ਦੇ ਅੰਗ ਰੱਖਿਅਕ ਅਛੂਤ ਸਨ। ਸ਼ਾਹੂ ਜੀ ਦਾ ਸਮਾਜਿਕ ਬਰਾਬਰੀ ਅਤੇ ਅਛੂਤਾਂ ਵਾਸਤੇ ਪਿਆਰ ਸੀਮਾਂ ਰਹਿਤ ਸੀ।(359)

(ਵਿਸ਼ੇਸ਼ਣ ਉਦਾਹਰਣ)

ਗੰਗਾ ਰਾਮ ਇਕ ਅਛੂਤ ਸੀ ਜੋ ਪ੍ਰਗਤੀਵਾਦੀ ਸਿਖਿਆਵਾਂ ਦਾ ਧਾਰਨੀ ਸੀ ਅਤੇ ਵੱਖ-ਵੱਖ ਜਾਤੀਆਂ ਨਾਲ ਖਾਣ-ਪੀਣ ਦਾ ਆਦੀ ਸੀ। ਸ਼ਾਹੂ ਛਤਰਪਤੀ ਦੇ ਖਿਆਲਾਂ ਤੋਂ ਪ੍ਰਭਾਵਿਤ ਉਸ ਨੇ ਉਸ ਖੂਹ ਤੋਂ ਪਾਣੀ ਕੱਢ ਲਿਆ ਜਿਸ ਨੂੰ ਮਰਾਠੇ ਵਰਤਦੇ ਸਨ। ਮਰਾਠੇ ਇਸ 'ਤੇ ਲੋਹੇ ਲਾਖੇ ਹੋਏ ਅਤੇ ਗੰਗਾ ਰਾਮ ਤੋਂ ਬਦਲਾ ਲੈਣ ਲਈ ਉਸ 'ਤੇ ਚੋਰੀ ਕਰਨ ਦਾ ਦੋਸ਼ ਮੜ੍ਹ ਦਿੱਤਾ।

(ਨੋਟ : ਪੰਜਾਬ-ਹਰਿਆਣਾ ਵਿਚ ਅੱਜ ਵੀ ਇਸ ਤਰ੍ਹਾਂ ਦੇ ਦੋਸ਼ ਮੜ੍ਹਨਾ ਆਮ ਗੱਲ ਹੈ।)

ਗੰਗਾ ਰਾਮ ਤੋਂ ਚੋਰੀ ਦਾ ਇਲਜ਼ਾਮ ਮਨਾਉਣ ਲਈ ਮਰਾਠਿਆਂ ਨੇ ਉਸ ਨੂੰ ਕੁੱਟਿਆ-ਭੰਨ੍ਹਿਆ।... ਉਸ ਨੇ ਝੂਠਾ ਦੋਸ਼ ਮੰਨਣ ਤੋਂ ਇਨਕਾਰ ਕਰ ਦਿੱਤਾ। ਪੁਲਿਸ ਅਫਸਰਾਂ ਨੇ ਵੀ ਉਸ ਨਾਲ ਬੁਰਾ ਵਰਤਾਓ ਕਰਦਿਆਂ ਦੋਸ਼ ਮੰਨਣ ਲਈ ਮਜਬੂਰ ਕੀਤਾ ਕਿ ਉਸ ਨੂੰ ਛੱਡ ਦਿੱਤਾ ਜਾਵੇਗਾ। ਛੇਤੀ ਹੀ ਅਸਲੀ ਚੋਰ ਰੰਗੇ ਹੱਥੀਂ ਚੋਰੀ ਕਰਦਾ ਫੜਿਆ ਗਿਆ। ਉਸ ਨੇ ਉਸ ਚੋਰੀ ਦਾ ਇਲਜ਼ਾਮ ਵੀ ਮੰਨ ਲਿਆ, ਜਿਸ ਲਈ ਗੰਗਾ ਰਾਮ ਨੂੰ ਸ਼ਰਾਰਤ ਨਾਲ ਘੜੀਸਿਆ ਗਿਆ ਸੀ।

.... ਉਸ ਗਰਕੀਬ ਨੇ ਸ਼ਾਹੂ ਮਹਾਰਾਜ ਨੂੰ ਆਪਣੀ ਨੰਗੀ ਪਿੱਠ ਦਿਖਾਈ ਜਿਸ 'ਤੇ ਉਸ ਨੂੰ ਪਈ ਕੁੱਟ ਦੇ ਨਿਸ਼ਾਨ ਸਨ।

ਸ਼ਾਹੂ ਮਹਾਰਾਜ ਨੂੰ ਬਹੁਤ ਗੁੱਸਾ ਆਇਆ ਅਤੇ ਉਹਨਾਂ ਦੀਆਂ ਪਿੱਠਾਂ ਦੀ ਚੰਗੀ ਤਰ੍ਹਾਂ ਭੁਗਤ ਸਵਾਰੀ ਵੀ ਫਿਰ ਉਸ ਨੇ ਉਨ੍ਹਾਂ ਨੂੰ ਨਹੀਂ ਛੱਡਿਆ ਚਾਹੇ ਦੋਸ਼ੀ ਮਰਾਠੇ ਸਨ।

ਇਸ ਤਰ੍ਹਾਂ ਦੀ ਸੀ ਸ਼ਾਹੂ ਮਹਾਰਾਜ ਦੀ **ਨਿਆਂ ਅਤੇ ਬਰਾਬਰੀ** ਦੀ ਸੋਚ ਸਮਝ।

ਸ਼ਾਹੂ ਮਹਾਰਾਜ ਨੇ ਗੰਗਾ ਰਾਮ ਨੂੰ ਮਦਦ ਦੇ ਕੇ ਕਾਰੋਬਾਰ ਵਿਚ ਪੈਣ ਲਈ ਕਿਹਾ। ਕਾਂਬਲੇ ਨੇ ਕੋਹਲਾਪੁਰ ਵਿਚ ਹੋਟਲ ਖੋਲ੍ਹ ਲਿਆ ਜਿਸ ਬਾਰੇ ਗਾਹਕ ਨਹੀਂ ਸੀ ਜਾਣਦੇ ਕਿ ਉਹ ਕੌਣ ਸੀ। ਜਦੋਂ ਹੀ ਉਹਨਾਂ ਜਾਣਿਆ ਕਿ ਉਹ ਇਕ ਅਛੂਤ ਹੈ, ਉਸ ਨਾਲ ਬੁਰਾ ਵਰਤਾ ਕੀਤਾ ਤੇ ਸ਼ਿਕਾਇਤ ਕੀਤੀ। ਜਿਸ ਉਪਰੰਤ ਸ਼ਾਹੂ ਮਹਾਰਾਜ ਉੱਥੇ ਆਪ ਗਏ ਅਤੇ ਇਕੱਠੇ ਕੀਤੇ ਲੋਕਾਂ ਦੀ ਭੀੜ ਸਾਹਮਣੇ ਦੁਕਾਨ ਦੇ ਸਾਹਮਣੇ ਖੜ੍ਹ ਕੇ ਚਾਹ ਪੀਤੀ ਇਹ ਦੱਸਣ ਲਈ ਕਿ ਗੰਗਾ ਰਾਮ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ। ਉਹ ਲੋਕ ਹੈਰਾਨ ਸਨ ਕਿ ਉਹਨਾਂ ਦਾ ਰਾਜਾ ਉਸ (ਗੰਗਾ ਰਾਮ ਅਛੂਤ) ਦੇ ਹੱਥੋਂ ਚਾਹ ਪੀ ਰਿਹਾ ਸੀ।(362)

— (ਸਰਕਾਰ ਨੂੰ ਲਿਖੇ) ਇਕ ਹੋਰ ਪੱਤਰ ਵਿਚ ਉਸ ਨੇ ਕਿਹਾ ਕਿ ਜੋ ਬਰਤਾਨਵੀ ਭਾਰਤ ਵਿਚ ਪੱਛੜੀਆਂ ਸ਼੍ਰੇਣੀਆਂ ਨੇ ਵਿਦਿਆ ਹਾਸਲ ਕਰ ਲਈ ਉਹ ਬ੍ਰਾਹਮਣਾਂ ਦੀ ਲੀਡਰੀ ਨੂੰ ਵੰਗਾਰਨਗੇ ਅਤੇ ਬ੍ਰਾਹਮਣਾਂ ਨੂੰ ਆਪਣੀ ਨੇਤਾਗਿਰੀ ਦੇ ਖਿਆਲ ਵਿਚ ਤਬਦੀਲੀ ਕਰਨੀ ਪਵੇਗੀ।(368)

— ਉਸ ਨੇ ਗੱਲ ਦਾ ਨਿਚੋੜ ਕੀਤਾ ਕਿ ਮੈਂ ਇਸ ਨੂੰ ਸੱਚਮੁੱਚ ਇੱਕ ਪਵਿੱਤਰ ਕੰਮ ਮੰਨਦਾ ਹਾਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਨਾ ਕਿ ਮਨੁੱਖਤਾ ਲਈ ਇਕ ਪਾਕ ਫਰਜ਼, ਉਹਨਾਂ ਨੂੰ ਮੁਸੀਬਤਾਂ ਵਿਚੋਂ ਕੱਢਣ ਵਾਸਤੇ। ਇਹ ਹੈ ਉਹ ਕਾਰਨ ਜਿਸ ਲਈ ਮੈਂ, ਜਬ੍ਹੇ ਨਾਲ, ਮਜ਼ਬੂਤੀ ਨਾਲ ਅਤੇ ਪੱਕੀ ਤਰ੍ਹਾਂ ਫਿਰਕੂ ਨੁਮਾਇੰਦਗੀ ਲਈ ਖੜ੍ਹਾ ਹਾਂ।' (370)

— ਉਸ ਦਾ ਪੱਕਾ ਵਿਸ਼ਵਾਸ ਸੀ ਕਿ ਜੇ ਬ੍ਰਾਹਮਣ, ਜੋ ਅੱਜ ਵੀ ਆਪਣੀ ਜਾਤੀ ਉਤਸਤਾ ਦੀ ਸਮਝ ਲਈ ਜਿਦ ਕਰ ਰਹੇ ਹਨ, ਉਹ ਤਾਕਤ ਹਾਸਲ ਕਰ ਲੈਂਦੇ ਹਨ ਜੋ ਮੌਨਟੈਗੂ ਮਚਿਲਾ ਮਸ ਫੋਰਡ ਰਿਪੋਰਟ ਉਹਨਾਂ ਦੇ ਹੱਥਾਂ ਵਿਚ ਦੇਵੇਗੀ ਇਹ ਸੰਭਵ ਹੈ ਜਦੋਂ ਮਨੂੰ ਦਾ ਸਿਧਾਂਤ, ਸੋਧਿਆ ਤੇ ਅੱਜ ਦੇ ਹਾਲਾਤਾਂ ਅਨੁਸਾਰ ਬਦਲਿਆ ਇਕ ਵਾਰ ਫੇਰ ਪੂਰੀ ਤਰ੍ਹਾਂ ਅਮਲ ਵਿਚ ਆ ਜਾਵੇਗਾ।(1)(377 ਚੈਪਟਰ 21)

— ਜਦੋਂ ਛਤਰਪਤੀ ਜ਼ੋਰਦਾਰ ਸੰਘਰਸ਼ ਪਛੜੀਆਂ ਅਤੇ ਦੱਬੀਆਂ ਕੁਚਲੀਆਂ ਜਾਤੀਆਂ ਲਈ ਕਰ ਰਹੇ ਸਨ ਤਾਂ ਉਸ ਨੇ ਆਪਣੇ ਰਾਜ ਦੇ ਮੁਹੰਮਦਨ ਸਮਾਜ ਨੂੰ ਬਰਾਬਰ ਖੜ੍ਹਾ ਕਰਨ ਨੂੰ ਆਪਣਾ ਫਰਜ਼ ਮੰਨਿਆ। ਤਾਂ ਛਤਰਪਤੀ ਨੇ ਆਪਣੇ ਮਹਿਲ ਦੇ ਥੀਏਟਰ ਵਿਚ ਮੁਸਲਮਾਨ ਸਭਾ ਦੀ ਪ੍ਰਧਾਨਗੀ ਕੀਤੀ ਅਤੇ ਉਹਨਾਂ ਦੇ ਮਨਾਂ ਵਿਚ ਤਕੜਾ ਜਜ਼ਬਾ ਭਰਿਆ। ਸ਼ਾਹੂ ਨੇ ਐਲਾਨ ਕੀਤਾ ਕਿ ਉਸ ਦੇ ਰਾਜ ਦੇ ਮੁਸਲਿਮ ਸਭ ਧਾਰਮਿਕ ਸਥਾਨ ਵਕਫ ਹਨ ਅਤੇ ਉਹਨਾਂ ਨੂੰ ਮੁਹੰਮਦਨ ਸਿਖਸ਼ਾ ਸਮਾਜ ਦੇ ਸੁਪਰਦ ਕਰ ਦਿੱਤਾ ਤਾਂ ਕਿ ਉਹ ਗਰੀਬ ਮੁਸਲਮਾਨ ਵਿਦਿਆਰਥੀਆਂ ਦੇ ਸਹਾਇਤਾ ਕਰਨ ਦੇ ਯੋਗ ਬਣ ਸਕੇ।(380-81)

— 12 ਜੁਲਾਈ 1919 ਨੂੰ ਆਪਣੇ ਗੱਜਟ ਵਿਚ ਕ੍ਰਾਂਤੀਕਾਰੀ ਵਿਸ਼ੇਸ਼ਤਾ ਵਾਲੇ ਉਸ ਨੇ **ਸ਼ਾਦੀ ਦੇ ਕਾਨੂੰਨ** ਛਾਪੇ। 2 ਅਗਸਤ 1919, ਤਲਾਕ ਐਕਟ ਅਮਲ ਵਿਚ ਆਇਆ ਅਤੇ ਇਕ ਹੋਰ ਕਾਨੂੰਨ, ਪਤੀਆਂ, ਉਸ ਦੇ ਰਿਸ਼ਤੇਦਾਰਾਂ ਜਾਂ ਦੂਜੇ ਅਦਾਰਿਆਂ ਵੱਲੋਂ ਔਰਤ ਨਾਲ ਕੀਤੇ ਜਾਂਦੇ ਜਾਲਮਾਨਾ ਵਰਤਾ ਵਿਰੁੱਧ ਅਮਲ ਵਿੱਚ ਲਿਆਂਦਾ। ਇਸ ਮਾਮਲੇ ਵਿਚ ਜੋ ਵੀ ਦੋਸ਼ੀ ਹੁੰਦਾ ਉਸ ਨੂੰ 6 ਮਹੀਨੇ ਦੀ ਸਜ਼ਾ ਜਾਂ 200 ਰੁਪਏ ਜੁਰਮਾਨਾ ਜਾਂ ਦੋਵੇਂ ਭੁਗਤਣੇ ਹੁੰਦੇ ਸਨ।(381)

(ਨੋਟ : ਔਰਤ ਦੀ ਆਜ਼ਾਦੀ ਲਈ ਇਹ ਕਾਨੂੰਨ ਉਸ ਦੇਸ ਵਿਚ ਵਧੇਰੇ ਮਹੱਤਵ ਭਰਿਆ ਸੀ, ਜਿੱਥੇ ਔਰਤ ਨੂੰ ਸ਼ੂਦਰ ਤੋਂ ਨੀਚ ਅਤੇ 'ਪਾਪ ਜੋਨੀ' ਲਿਖਿਆ ਗਿਆ ਸੀ। ਜਿੱਥੇ ਉਸ ਦੇ ਸੁਣਨ, ਖੜ੍ਹਨ, ਖਾਣ, ਪੀਣ ਪਹਿਨਣ ਰਹਿਣ, ਵਿਆਹੁਣ, ਜੰਮਣ ਅਤੇ ਮਰਨ ਉੱਤੇ ਪਾਬੰਦੀਆਂ ਹੀ ਪਾਬੰਦੀਆਂ ਸਨ। ਇਹ ਪਾਬੰਦੀਆਂ ਜੋ ਵਿਸ਼ੇਸ਼ ਤੌਰ 'ਤੇ ਬ੍ਰਾਹਮਣੀ ਧਰਮ ਵਿਵਸਥਾ ਰਾਹੀਂ ਸਮਾਜੀ ਅਮਲ ਵਿਚ ਸਨ, ਜਿਨ੍ਹਾਂ ਤੋਂ ਇਨਕਾਰ ਕਰਨਾ, ਮਹਾਂ ਪਾਪ, ਹਜ਼ਾਰਾਂ ਜੂੰਨੀਆਂ ਤੋਂ ਭਟਕਣਾ, ਨਰਕ ਭੋਗਣਾ, ਜਾਨਵਰਾਂ ਦੀ ਜੂਨ 'ਚ ਪੈਣਾ, ਸਤੀ

ਹੋਣਾ, ਜ਼ਿੰਦਗੀ ਭਰ ਰੰਡੇਪਾ ਕੱਟਣਾ, ਕਲਮੂੰਹੀ, ਕੁਲਛਣੀ, ਬੱਚੇ ਖਾਣੀ, ਕੁਲਟਾ ਅਤੇ ਚੜੇਲ ਹੋਣ ਵਰਗੇ ਸੰਤਾਪ ਭੋਗਣਾ ਸੀ।)

— 17 ਜਨਵਰੀ 1920 ਨੂੰ ਸ਼ਾਹੂ ਦਰਬਾਰ ਵੱਲੋਂ ਇਕ ਬਹੁਤ ਹੀ ਪ੍ਰਗਤੀਸ਼ੀਲ ਹਿੰਦੂ ਵਿਰਾਸਤੀ ਕਾਨੂੰਨ ਸੋਧ ਕਾਨੂੰਨ ਪਾਸ ਕੀਤਾ ਗਿਆ।

ਜੋ **ਸ਼ੂਦਰਾਂ ਦੇ ਨਜਾਇਜ਼ ਲੜਕਿਆਂ ਅਤੇ ਵਰਨ ਸ਼ੰਕਰ ਸ਼੍ਰੇਣੀਆਂ** (Regenerate Classes) ਦੇ ਲੜਕਿਆਂ ਪ੍ਰਤੀ ਕਾਨੂੰਨੀ ਤੌਰ 'ਤੇ ਕੀਤੇ ਜਾਂਦੇ ਵਿਤਕਰੇ ਨੂੰ ਖਤਮ ਕਰਨ ਦਾ ਸੀ। ਵਰਨ ਸ਼ੰਕਰ ਸ਼੍ਰੇਣੀਆਂ (Regenerate Classes) ਦੇ ਨਜਾਇਜ਼ ਲੜਕੇ ਹੁਣ ਉਹਨਾਂ ਦੇ ਪਿਤਾ ਪੁਰਖਾਂ ਦੀ ਜਾਇਦਾਦਾਂ ਦੇ ਵਿਰਾਸਤ ਹੱਕਦਾਰ ਬਣ ਗਏ। (ਨੋਟ : ਇਸ ਦਾ ਅਰਥ ਹੈ, ਜਾਤੀ ਦੇ ਅੰਦਰ ਜਾਂ ਜਾਤੀ ਤੋਂ ਬਾਹਰ ਜਾਂ ਸ਼ੂਦਰਾਂ ਦੇ ਘਰੀਂ ਕਿਸੇ ਦੂਸਰੇ ਤੋਂ ਜੰਮਣ ਵਾਲੀ ਸੰਤਾਨ ਜੋ ਇਕ ਮਾਤਾ-ਪਿਤਾ ਦੀ ਸੰਤਾਨ ਤੋਂ ਵੱਖਰੀ ਗੈਰ-ਜਾਤੀ ਵਜੋਂ ਪੈਦਾ ਹੁੰਦੀ ਸੀ।) ਇਹ ਕਾਨੂੰਨ ਉਹਨਾਂ ਲੜਕੀਆਂ 'ਤੇ ਵੀ ਲਾਗੂ ਹੁੰਦਾ ਸੀ ਜਿਨ੍ਹਾਂ ਨੂੰ ਜੋਗਣਾ ਜਾਂ ਦੇਵਦਾਸੀ ਵਜੋਂ ਧਰਮ ਨੂੰ ਭੇਟ ਕੀਤਾ ਜਾਂਦਾ ਸੀ। (ਭਾਵ ਦੇਵਤਿਆਂ ਨੂੰ ਚੜ੍ਹਾਇਆ ਜਾਂਦਾ ਸੀ ਮੰਦਰਾਂ ਵਿਚ ਇਸ ਕਾਨੂੰਨ ਨੇ ਤਹਿ ਕੀਤਾ ਕਿ ਅਜਿਹੀਆਂ ਬੱਚੀਆਂ ਨੂੰ ਕਿਸੇ ਹੋਰ ਵਿਰਾਸਤੀ ਵਿਸ਼ੇਸ਼ ਅਧਿਕਾਰਾਂ ਦੀ in successions Mheritance and preivilegs annexed or anicillary there to ਜ਼ਰੂਰਤ ਨਹੀਂ ਹੋਵੇਗੀ। ਦਰਬਾਰ ਨੇ ਲੜਕੀਆਂ ਦੇ ਭਗਵਾਨ ਨੂੰ ਚੜ੍ਹਾਉਣ ਵਾਲੇ (ਦਵਦਾਸੀ ਵਜੋਂ) ਘੁਟਾਲਾ ਕਿਸਮ ਦੀ ਸੰਸਥਾ ਨੂੰ ਜੜ੍ਹੋਂ ਪੁੱਟਣ ਲਈ ਇਕ ਸੁਯੋਗ ਰਸਤਾ ਬਣਾਇਆ।

ਇਸ ਕਾਨੂੰਨ ਦਾ ਸੁਆਗਤ ਕਰਦਿਆਂ ਸਾਂਝੇ ਭਾਰਤ ਤੇ ਭਾਰਤ ਦੇ ਰਾਜਾਂ ਨੇ ਕਿਹਾ "ਸਾਨੂੰ ਉਮੀਦ ਹੈ ਕਿ ਕੋਹਲਾਪੁਰ ਦੀ (ਇਹ) ਉਦਾਹਰਣ ਨੂੰ ਬਰਤਾਨਵੀ ਭਾਰਤ ਵੱਲੋਂ ਨਕਲ ਕੀਤਾ ਜਾਵੇਗਾ।" ਅਤੇ ਦੂਜੀਆਂ ਰਿਅਸਤਾਂ, ਇਹਨਾਂ ਸਮਾਜੀ ਕਾਨੂੰਨਾਂ ਵਿਚ ਤਬਦੀਲੀਆਂ ਨੇ ਸਾਬਤ ਕਰ ਅਤੇ ਦੂਜੀਆਂ ਰਿਆਸਤਾਂ ਦਿੱਤਾ ਕਿ ਸ਼ਾਹੂ ਜੀ ਸਿਖਰ 'ਤੇ ਸਨ। (393)

(ਨੋਟ : ਅਸੀਂ ਸ਼ਾਹੂ ਮਹਾਰਾਜ ਵੱਲੋਂ ਚੁੱਕੇ ਗਏ ਅਜਿਹੇ ਅਨੇਕ ਕਦਮਾਂ ਦਾ ਜ਼ਿਕਰ ਪਹਿਲਾਂ ਹੀ ਦੇ ਚੁੱਕੇ ਹਾਂ। ਏਥੇ ਅਸੀਂ ਉਹਨਾਂ ਪ੍ਰਸਥਿਤੀਆਂ, ਬਦਲਾਵਾਂ, ਉਦੇਸ਼ਾਂ, ਕਾਂਡਾਂ, ਉਦਾਹਰਣਾਂ, ਕਾਨੂੰਨਾਂ, ਘਟਨਾਵਾਂ, ਵਰਤਾਰਿਆਂ, ਅਮਲਾਂ ਆਦਿ ਦਾ ਜ਼ਿਕਰ ਕਰ ਰਹੇ ਹਾਂ, ਜਿਨ੍ਹਾਂ ਦਾ ਸਿੱਧਾ ਸਪੱਸ਼ਟ ਮਕਸਦ ਬ੍ਰਾਹਮਣੀ ਆਰੀਅਨ ਜਾਤੀ ਵਿਵਸਥਾ ਅਤੇ ਬ੍ਰਾਹਮਣਾਂ ਦੀ ਉੱਚਤਾ ਦੀ ਆਜਾਰਾਦਾਰੀ ਨੂੰ ਤੋੜ ਕੇ, ਇਕ ਸਮਾਨ, ਨਿਆਂ ਭਰਪੂਰ, ਖੁਸ਼ਹਾਲ ਅਤੇ ਆਜ਼ਾਦ ਜੀਵਨ ਦੀ ਸਿਰਜਣਾ ਨੂੰ ਮੁਖਾਤਬ ਹੋਇਆ ਜਿਸ ਦੀ ਮੁਕੰਮਲ ਅਗਵਾਈ ਹਰ ਪ੍ਰਕਾਰ ਦੀ ਮੁਸ਼ਕਿਲ, ਅਪਮਾਨ, ਮੁਸੀਬਤ ਮੌਤ ਦੇ ਸਾਏ ਦਾ ਸਾਹਮਣਾ ਕਰਕੇ, ਸ਼ਾਹੂ ਮਹਾਰਾਜ ਕਰ ਰਹੇ ਸਨ ਜੋ ਭਾਰਤ ਅੰਦਰ ਬੋਧ ਕਾਲ ਤੋਂ ਬਾਅਦ ਪਹਿਲੀ ਵਾਰ ਵਾਪਰ ਰਿਹਾ ਸੀ ਜਦੋਂ ਸ਼ਾਹੂ ਛਤਰਪਤੀ, ਸਮਰਾਟ ਅਸ਼ੋਕ ਦੇ ਪੁਨਰਜਨਮ ਵਾਂਗ ਪ੍ਰਤੀਤ ਹੁੰਦਾ ਹੈ ਤੇ ਇਸ ਮੰਤਵ ਲਈ ਭਾਰਤ ਦੀ ਧਰਤੀ ਉੱਤੇ ਕਰੀਬ 2000 ਵਰ੍ਹਿਆਂ ਬਾਅਦ ਸਿਰਫ ਇਕ ਕੋਹਲਾਪੁਰ ਸਾਸ਼ਨ, ਪ੍ਰਮਾਣਿਤ ਹਸਤੀ ਵਜੋਂ ਸਮਾਜਿਕ ਤੇ ਧਾਰਮਿਕ ਕ੍ਰਾਂਤੀ ਵਿਚੋਂ ਗੁਜਰਿਆ।)

— ਸ਼ਾਹੂ ਮਹਾਰਾਜ ਦੀ ਅਛੂਤਾਂ ਦੇ ਚੈਂਪੀਅਨ (ਸਿਰਮੌਰ) ਅਤੇ ਨਿਗਰਾਨ ਵਜੋਂ ਮਸ਼ਹੂਰੀ ਦੂਰ-ਦੂਰ ਤੱਕ ਫੈਲ ਗਈ. ਤਕਰੀਬਨ ਸਾਰੀ ਮਹਾਰਾਸ਼ਟਰ ਦੇ ਸਭ ਵਿਸ਼ੇਸ਼ ਜਾਣੇ-ਪਛਾਣੇ ਸਥਾਨਾਂ 'ਤੇ ਅਛੂਤਾਪਣ ਦੇ ਖਾਤਮੇ ਦੇ ਮੰਤਵ ਨੂੰ ਜ਼ੋਸ਼ ਦਿੱਤਾ ਗਿਆ। ਇਉਂ ਹਰ ਪਾਸੇ, ਦੱਬੀਆਂ ਕੁਚਲੀਆਂ ਸ਼੍ਰੇਣੀਆਂ ਵਿਚ ਸ਼ਾਹੂ ਮਹਾਰਾਜ ਦੀ ਉਸਤਤ ਦੇ ਗੀਤ ਗਾਏ ਜਾਣ ਲੱਗੇ। ਜਿਸ ਨੇ ਕਹਿ ਦਿੱਤਾ ਸੀ ਕਿ ਭੇਡਾਂ ਦੇ ਨੇਤਾ ਬੁੱਚੜ ਨਹੀਂ ਹੋ ਸਕਦੇ।

..... ਫਰਵਰੀ 1920 ਵਿਚ ਸ਼ਾਹੂ ਮਹਾਰਾਜ ਨੇ ਜੀ.ਏ. ਗਵਈ ਨੂੰ ਆਪਣੇ ਮਨ ਦੀ ਜਾਤੀ ਹਿੰਦੂਆਂ ਦੀ ਲੀਡਰਸ਼ਿਫ ਅਗਵਾਈ 'ਤੇ ਨਿਰਭਰ ਨਹੀਂ ਰਹਿਣਾ ਚਾਹੀਦਾ ਅਤੇ ਕਦੇ ਵੀ ਆਪਣੇ ਲੀਡਰ ਵਿਚ ਲੋਕਤੰਤਰੀ ਨਿਸ਼ਾਨਿਆਂ ਤੋਂ ਬਿਨਾਂ ਨਹੀਂ ਚੁਣਨਾ ਚਾਹੀਦਾ। ਉਹਨਾਂ ਨੂੰ ਆਪਣੇ ਨੇਤਾ ਆਪਣੀਆਂ ਹੀ ਸ਼੍ਰੇਣੀਆਂ ਵਿਚੋਂ ਬਣਾਉਣਾ ਚਾਹੀਦੇ ਹਨ। (399-400)

— (1920) ਕੁਝ ਮਹੀਨੇ ਪਹਿਲਾਂ ਸ਼ਾਹੂ ਮਹਾਰਾਜ ਡਾ. ਬੀ ਆਰ ਅੰਬੇਡਕਰ ਨੂੰ ਮਿਲੇ ਸਨ। ਆਪਣੇ ਨੌਜਵਾਨ ਜਜ਼ਬਾ ਭਰਪੂਰ ਅਤੇ ਸਮਰਪਿਤ ਸਾਥੀ ਦਤੋਵਾ ਪਵਾਰ, ਜੋ ਇਕ ਚਮਾਰ ਸੀ, ਨੇ ਬਾਬਾ ਸਾਹਿਬ ਡਾਕਟਰ ਅੰਬੇਡਕਰ ਨਾਲ ਦੋਸਤੀ ਬਣਾਈ ਅਤੇ ਉਸ ਨੂੰ ਸ਼ਾਹੂ ਛਤਰਪਤੀ ਜੋ ਦੱਬੇ ਕੁਚਲੇ ਲੋਕਾਂ ਦਾ ਨੇਤਾ ਸੀ, ਨਾਲ ਮਿਲਾਇਆ।

ਸ਼ਾਹੂ ਤੋਂ ਇਕ ਚੰਗੀ ਸਹਾਇਤਾ ਪ੍ਰਾਪਤ ਕਰਕੇ ਡਾ. ਅੰਬੇਡਕਰ ਨੇ ਆਪਣਾ ਹਫਤਾਵਾਰ 'ਮੂਕ ਨਾਇਕ' 31 ਜਨਵਰੀ 1920 ਨੂੰ ਸ਼ੁਰੂ ਕੀਤਾ। ਮਾਨਗਾਉਂ ਦੇ ਪਾਟਿਲ ਨੇ ਪਿੰਡ ਕਾਗਲ ਦੀ ਜਗੀਰ ਸੀ, ਵਿਖੇ ਦੱਖਣ ਦੀਆਂ ਪੱਛੜੀਆਂ ਸ਼੍ਰੇਣੀਆਂ, ਡਾ. ਬਾਬਾ ਸਾਹਿਬ ਅੰਬੇਡਕਰ ਦੀ ਪ੍ਰਧਾਨਗੀ ਵਿਚ। ਉਸ ਕਾਨਫਰੰਸ ਵਿਚ ਬੋਲਦਿਆਂ ਸ਼ਾਹੂ ਮਹਾਰਾਜ ਨੇ ਡਾ. ਅੰਬੇਡਕਰ ਦੇ ਕੰਮ ਦੀ ਬਹੁਤ ਉਸਤਤ ਕੀਤੀ ਜੋ ਉਹ ਮੂਕ ਨਾਇਕ ਰਾਹੀਂ ਦੱਬੀਆਂ ਕੁਚਲੀਆਂ ਜਾਤੀਆਂ ਦੇ ਲੋਕਾਂ ਵਾਸਤੇ ਕਰ ਰਹੇ ਸਨ। (400)

...... ਉਸ ਨੇ ਵਰਨਣ ਕੀਤਾ ਕਿ ਜਿਵੇਂ ਉਸ ਪੱਛੜੀਆਂ ਸ਼੍ਰੇਣੀਆਂ ਦੇ ਦੀ ਵਕੀਲ ਬਣਨ ਦਾ ਹੌਸਲ ਕੀਤਾ। ਕਿਵੇਂ ਉਹਨਾਂ ਵਿਚੋਂ ਪੜ੍ਹਿਆਂ ਲਿਖਿਆਂ ਨੂੰ ਸਰਕਾਰੀ ਅਸਾਮੀਆਂ 'ਤੇ ਭਰਤੀ ਕੀਤਾ। ਉਸ ਨੇ ਕਿਹਾ ਕਿ ਉਹ ਆਪਣੀ ਰਿਆਸਤ ਨੂੰ **'ਸਵਰਾਜ'** ਭਾਵ ਲੋਕ ਰਾਜ ਬਣਾ ਦੇਵੇਗਾ ਪ੍ਰੰਤੂ ਫਿਰਕੂ ਨੁਮਾਇੰਦਗੀ ਦੇ ਅਧਾਰਤ 'ਤੇ, ਕਹੇ ਜਾਂਦੇ ਅਛੂਤਾਂ ਨੂੰ ਵੀ ਭਾਗੀਦਾਰੀ ਦੇ ਕੇ॥

...... ਕੁਝ ਰਹਿੰਦੇ ਹਨ ਕਿ ਰਾਜਨੀਤੀ ਅਤੇ ਅਛੂਤਾਪਣ ਵਿਚ ਕੀ ਮੇਲ ਹੈ? ਪਰ ਜੇ ਕੋਈ ਹੈ ਤਾਂ ਉਹ ਇਸ ਨੂੰ ਦੂਰ ਕਰਨ ਦਾ ਵਾਅਦਾ ਕਰਦੇ ਹਨ। ਪਰ ਮੇਰਾ ਕਹਿਣਾ ਹੈ ਕਿ ਅਛੂਤਾਂ ਨਾਲ ਮਨੁੱਖਾਂ ਵਰਗਾ ਵਰਤਾ ਕੀਤੇ ਬਗੈਰ **ਰਾਜਨੀਤੀ** ਚੰਗੀ ਸਹੀ ਕਿਵੇਂ ਹੋਵੇਗੀ। ਉਹ ਜੋ ਰਾਜਨੀਤੀ ਵਿਚ ਹਿੱਸਾ ਲੈਂਦੇ ਹਨ। ਹਰ ਹਾਲ ਆਦਮੀਆਂ ਨਾਲ ਆਦਮੀਆਂ ਵਰਗਾ ਵਰਤਾਓ ਕਰਨ। ਉਵੇਂ ਜਿਵੇਂ ਉਹਨਾਂ ਨਾਲ ਹੋਰ ਦੇਸਾਂ ਵਿਚ ਵਿਹਾਰ ਹੁੰਦਾ ਹੈ। ਨਹੀਂ ਤਾਂ **ਦੇਸ ਦੀ ਚੰਗੀ ਸੇਵਾ** ਨਹੀਂ ਹੋਵੇਗਾ। ਉਹ ਜੋ ਆਦਮੀਆਂ ਨਾਲ ਆਦਮੀਆਂ ਵਰਗਾ ਵਿਹਾਰ ਕਰਦਾ ਹੈ, ਹੋਰ ਤਰ੍ਹਾਂ ਨਹੀਂ ਉਸੇ ਨੂੰ ਕਿਹਾ ਜਾਵੇਗਾ ਕਿ ਉਸ ਨੇ ਦੇਸ ਦੀ ਸੇਵਾ ਕੀਤੀ।

(ਨੋਟ : ਇਹ ਇਕ ਤਰ੍ਹਾਂ ਜਨਤਕ ਸੰਦੇਸ਼ ਅਤੇ ਰਾਸ਼ਟਰਵਦੀ ਦੇਸ ਭਗਤ ਨੇਤਾਵਾਂ ਨੂੰ ਚਿਤਾਵਨੀ ਵਾਂਗ ਸੀ)

— ਫਿਰ ਕਿਹਾ ਕਿ ਸਾਨੂੰ ਉਹਨਾਂ ਲੀਡਰਾਂ ਦੀ ਲੋੜ ਹੈ ਜੋ ਆਪਣੇ ਬੋਲਾਂ ਨੂੰ ਅਮਲ ਦੇ ਹਥਿਆਰ ਵਿਚ ਬਦਲਣ। ਸਾਨੂੰ ਲੀਡਰਾਂ ਦੀ ਜ਼ਰੂਰਤ ਹੈ ਜੋ ਆਪਣੇ ਅਮਲ ਰਾਹੀਂ ਜਾਤੀ ਵਿਵਸਥਾ ਨੂੰ ਖਤਮ ਕਰਨ ਅਤੇ ਕਹੇ ਜਾਂਦੇ ਅਛੂਤਾਂ ਨਾਲ ਮਨੁੱਖਾਂ ਵਰਗਾ ਵਿਹਾਰ ਕਰਨ।

"ਅੰਬੇਡਕਰ" ਜਿਸ ਬਾਰੇ ਮੈਂ ਹੁਣ ਤੱਕ apathatic ਆਸਮੰਦ ਸੀ, ਵਿਦਵਾਨਾਂ ਵਿਚਕਾਰ ਇਕ ਗਹਿਣਾ ਹੈ। ਆਰੀਆ ਸਮਾਜ, ਬੋਧ ਸਮਾਜ ਅਤੇ ਈਸਾਈ ਮਿਸ਼ਨ ਨੇ ਉਸ ਨੂੰ ਆਪਣੇ ਵਿਚ ਖੁਸ਼ੀ ਨਾਲ ਸ਼ਾਮਲ ਕਰ ਲਿਆ ਹੋਣਾ ਸੀ। ਪ੍ਰੰਤੂ ਸਾਨੂੰ ਅੰਬੇਡਕਰ ਦੇ ਹਰ ਹਾਲ ਰਿਣੀ ਹੋਣਾ ਚਾਹੀਦਾ ਹੈ ਕਿ ਉਹ ਤੁਹਾਡੇ ਸਮੂਹ ਵਿਚਕਾਰ ਬਣਿਆ ਰਿਹਾ। ਤੁਹਾਡੀ ਭਲਾਈ ਅਤੇ ਮੁਕਤੀ ਲਈ ਜੂਝਣ ਵਾਸਤੇ।

ਮੈਂ ਅੰਬੇਡਕਰ ਨੂੰ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਕੋਹਲਾਪੁਰ ਨੂੰ ਛੱਡਣ ਤੋਂ ਪਹਿਲਾਂ, ਮੇਰੇ ਨਾਲ ਰਾਜਪੂਤ ਵਾਲੀ ਕੈਂਪ ਵਿਚ ਖਾਣੇ ਲਈ ਚੱਲੇ।

ਆਪਣੇ ਭਾਸ਼ਣ ਨੂੰ ਖਤਮ ਕਰਦਿਆਂ ਇਕ ਭਵਿੱਖ ਵਕਤਾ ਵਜੋਂ ਸ਼ਾਹੂ ਮਹਾਰਾਜ ਨੇ ਕਿਹਾ "ਤੁਸੀਂ ਅੰਬੇਡਕਰ ਅੰਦਰੋਂ ਆਪਣਾ **ਮੁਕਤੀ ਦਾਤਾ** ਲੱਭ ਲਿਆ ਹੈ। ਮੇਰਾ ਪੱਕਾ ਯਕੀਨ ਹੈ ਕਿ ਉਹ ਤੁਹਾਡੀਆਂ ਜੰਜੀਰਾਂ ਤੋੜ ਦੇਵੇਗਾ। ਨਾ ਕਿ ਕੇਵਲ ਇਹੀ ਉਹ ਸਮਾਂ ਵੀ ਆਵੇਗਾ ਮੇਰੀ ਰੂਹ ਕਹਿੰਦੀ ਹੈ, ਜਦੋਂ ਅੰਬੇਡਕਰ ਮੁੱਢਲੀ ਕਤਾਰ/ਮੁੱਢਲੇ ਦਰਜੇ ਦੇ ਸਰਬਭਾਰਤੀ ਮਸ਼ਹੂਰ ਅਤੇ ਪ੍ਰਭਾਵੀ ਨੇਤਾ ਬਣ ਕੇ ਚਮਕੇਗਾ।(401)

— ਗੈਰ ਬ੍ਰਾਹਮਣ ਲਹਿਰ ਜਿਸ ਦੀ ਅਗਵਾਈ ਸ਼ਾਹੂ ਛਤਰਪਤੀ ਕਰ ਰਹੇ ਸੀ ਨੇ ਪਛੜੀਆਂ ਜਾਤੀਆਂ ਦੇ ਜੁਰਮਾਨਾ ਦੇ ਦਿਲ ਦਿਮਾਗਾਂ ਉੱਪਰ ਬਹੁਤ ਜ਼ੋਰਦਾਰ ਅਸਰ ਛੱਡਿਆ। ਉਹਨਾਂ ਨੇ ਹੋਸਟਲਾਂ ਤੇ ਸਕੂਲਾਂ ਦਾ ਪ੍ਰਬੰਧ ਕਰਨਾ ਸ਼ੁਰੂ ਕਰ ਦਿੱਤਾ ਨਤੀਜੇ ਵਜੋਂ ਸਮਾਜ ਵਿਚ ਬ੍ਰਾਹਮਣ ਦੀ ਅਜਾਰਾਦਾਰੀ ਕਮਜ਼ੋਰ ਪੈਣੀ ਸ਼ੁਰੂ ਹੋ ਗਈ।(404)

(15 ਅਪ੍ਰੈਲ 1920 ਨਾਸਿਕ) ਉਸ ਨੇ ਭਾਸ਼ਣ ਵਿਚ ਕਿਹਾ ਕਿ ਬ੍ਰਾਹਮਣਾਂ ਅਨੁਸਾਰ ਸਭ ਗੈਰ ਬ੍ਰਾਹਮਣ ਸਮਾਜੀ ਸਮੂਹ ਕੋਈ ਘੱਟ ਕੋਈ ਵੱਧ ਅਛੂਤ ਹਨ।

(ਨੋਟ : ਬੋਧ ਕਾਲ ਦੇ ਸ਼ਕਤੀਹੀਣ ਹੋਣ ਉਪਰੰਤ ਸਭ ਸ਼ੂਦਰਾਂ ਨੂੰ "ਅਛੂਤ" ਦਾ ਨਾਂ ਦਿੱਤਾ ਗਿਆ, ਜਿਨ੍ਹਾਂ ਵਿਚੋਂ ਗਰਜਾਂ ਅਧੀਨ ਕੁਝ ਨੂੰ ਮੁੜ 'ਸਛੂਤ' ਬਣਾ ਦਿੱਤਾ ਗਿਆ (untouchables/touchables)

ਜਿਵੇਂ ਕਿ ਖਾਣ, ਪੀਣ ਅਤੇ ਭਗਵਾਨ ਦੀ ਪੂਜਾ ਮਾਮਲੇ ਵਿੱਚ ਸਾਰੇ ਗੈਰ ਬ੍ਰਾਹਮਣ, ਬ੍ਰਾਹਮਣਾਂ ਲਈ ਅਛੂਤ ਹਨ।

(ਨੋਟ : ਸਭ ਨਾਲ ਵੱਖ-ਵੱਖ ਰੂਪਾਂ ਵਿਚ ਵਿਤਕਰਾ ਭਿੰਨ ਭੇਦ ਤੇ ਭਿੱਟ ਦਾ ਸਿਧਾਂਤ ਮੌਜੂਦ ਰਿਹਾ। ਕੋਈ ਵੀ ਸਮੂਹ, ਬ੍ਰਾਹਮਣ ਦੇ ਬਰਾਬਰ ਨਹੀਂ ਹੋ ਸਕਿਆ ਚਾਹੇ ਉਹ ਕਸ਼ੱਤਰੀ ਜਾਂ ਵੈਸ਼ ਰਾਜਾ ਵੀ ਸੀ। ਕਿਸੇ ਨਾ ਕਿਸੇ ਰੂਪ ਵਿਚ ਉਹ ਅਛੂਤਾਪਣ ਦਾ ਸ਼ਿਕਾਰ ਰਿਹਾ। ਜੋ ਵਰਨ ਜਾਤੀ ਵਿਵਸਥਾ ਵਿਚ ਸਿਧਾਂਤਕ ਸੀ। ਸ਼ਾਹੂ ਮਹਾਰਾਜ ਉਸ ਹਕੀਕਤ ਦਾ ਬਿਆਨ ਕਰ ਰਹੇ ਸਨ।)

ਇਸ ਕਰਕੇ ਉਹਨਾਂ (ਪੱਛੜੀਆਂ ਸ਼੍ਰੇਣੀਆਂ ਕਾਇਸਥਾਂ ਤੇ ਹੋਰ ਨੀਵਿਆਂ ਨੇ) ਸ਼ਾਹੂ ਮਹਾਰਾਜ ਦਾ ਸੁਆਗਤ ਕੀਤਾ, ਉਸ ਨੂੰ ਜਜ਼ਬਾਤੀ ਸ਼ਰਧਾ ਭੇਟ ਕੀਤੀ ਉਸ ਕੰਮ ਲਈ ਜੋ ਉਸ ਨੇ ਸਮਾਜਿਕ ਅਤੇ ਧਾਰਮਿਕ ਖੇਤਰਾਂ ਵਿਚ ਮੁਕਤੀ ਅਤੇ ਅਜਾਦੀ ਦੇ ਲਈ ਕੀਤਾ। ਖਾਸ ਤੌਰ 'ਤੇ ਦੱਬੀਆਂ ਕੁਚਲੀਆਂ ਜਾਤੀਆਂ ਵਾਸਤੇ।(405)

— ਵੱਖਰੇ ਸਮਾਜੀ ਸਮੂਹਾਂ ਦੇ ਨੇਤਾਵਾਂ ਨੂੰ ਮੈਂ ਇਕ ਹੀ ਸੰਦੇਸ਼ ਦੇਣਾ ਚਾਹੁੰਦਾ ਹਾਂ ਕਿ ਤੰਗਦਰਸ਼ੀ ਨਾ ਬਣੋ। ਭਵਿੱਖ 'ਤੇ ਨਿਗ੍ਹਾ ਰੱਖੋ। ਜਾਤੀਆਂ ਨੂੰ ਖਤਮ ਕਰਨਾ ਜ਼ਰੂਰੀ ਹੈ। ਇਹਨਾਂ ਨੂੰ ਸਿਰ 'ਤੇ ਚੱਕੀ ਰੱਖਣਾ ਪਾਪ ਹੈ। ਜਾਤੀਆਂ ਸਾਡੀ ਸਭ ਦੀ **ਪ੍ਰਗਤੀ ਦੇ ਰਾਹ ਵਿਚ ਰੋੜਾ** ਹਨ। ਸਾਡਾ ਫਰਜ਼ ਹੈ ਕਿ ਅਸੀਂ ਇਸ ਨੂੰ ਵਗ੍ਹਾ ਮਾਰੀਏ। ਪੂਰੇ ਹੌਸਲੇ ਨਾਲ ਜਿੰਨਾ ਅਸੀਂ ਦਿਖਾ ਸਕਦੇ ਹਾਂ।(406)

— ਉਸ ਨੇ ਉਹਨਾਂ ਨੂੰ ਨਿੰਦਿਆ ਜੋ ਆਪਣੇ ਭਰਾਵਾਂ ਨੂੰ ਗੁਲਾਮੀ ਵਿਚ ਧੱਕਦੇ ਹਨ। ਉਹ ਪੱਛੜੀਆਂ ਸ਼੍ਰੇਣੀਆਂ ਨੂੰ ਇਕ ਸਮਾਜੀ ਸਮੂਹ ਵਜੋਂ ਦੇਖਦਾ ਹੈ। ਤੇ ਉਸ ਨੇ ਇਹਨਾਂ ਨੂੰ ਉੱਚਾ ਉਠਾਉਣਾ ਚਾਹਿਆ। ਇਹ ਉਸ ਦੀ ਪਾਕ ਫਰਜ਼ ਸੀ, ਉਹਨਾਂ ਨੂੰ ਉਠਾਉਣਾ ਅਤੇ ਉਹਨਾਂ ਦੀ ਭਲਾਈ ਦਾ ਨਿਸ਼ਾਨਾ ਰੱਖਣਾ।

.... ਜੇ ਪੱਛੜੀਆਂ ਸ਼੍ਰੇਣੀਆਂ (ਐੱਸ ਸੀ, ਐੱਸ ਟੀ, ਓ ਬੀ ਸੀ) ਨੂੰ ਉਠਾਉਣ ਦੇ ਯਤਨ ਨਾ ਕੀਤੇ ਗਏ ਤਾਂ ਜਾਤੀ ਪ੍ਰਬੰਧ ਦੇ ਸਮੱਰਥਕ ਉਹਨਾਂ ਨੂੰ ਮਲ ਕੇ ਰੱਖ ਦੇਣਗੇ। ਇਸ ਲਈ ਉਹਨਾਂ ਦੇ ਪੱਛੜੀਆਂ ਸ਼੍ਰੇਣੀਆਂ ਦੇ ਹਿਤਾਂ ਨੂੰ ਦੇਖਣਾ, ਸੁਰੱਖਿਅਤ ਕਰਨਾ ਤੇ ਉਹਨਾਂ ਨੂੰ ਉੱਚਾ ਉਠਾਉਣਾ ਜਾਤੀ ਘਿਰਨਾ ਪੈਦਾ ਕਰਨਾ ਨਹੀਂ ਹੈ।

ਇਹ ਮੇਰੀ ਜ਼ਿੰਦਗੀ ਦਾ ਸਭ ਤੋਂ ਖੁਸ਼ੀ ਭਰਿਆ ਦਿਨ ਹੋਵੇਗਾ, ਜਦੋਂ ਅਸੀਂ ਉਹਨਾਂ ਦੇ ਜਨਮ ਕਾਰਨ, ਮਨੁੱਖਾਂ ਨੂੰ ਜਲੀਲ ਕਰਨਾ ਛੱਡ ਦੇਵਾਂਗੇ।

.... ਉਹ ਜਿਨ੍ਹਾਂ ਨੇ ਆਪਣੇ ਮੁਲਕ ਦੀ ਲੋਕਾਂ ਨੂੰ ਜਾਨਵਰਾਂ ਅਤੇ **ਗਾਂ ਦੇ ਗੋਹੇ ਤੋਂ ਭੈੜਾ ਵਰਤਾਅ** ਦਿੱਤਾ ਤੇ ਇਹ ਵੀ ਕਹਿੰਦੇ ਹਨ ਕਿ ਉਹ ਸਭ ਲੋਕਾਂ ਦੇ ਨੇਤਾ ਹਨ ਤੇ ਇਹ ਵੀ ਕਹਿੰਦੇ ਹਨ ਕਿ ਉਹਨਾਂ ਦਾ ਭਲਾ ਕਰਨਗੇ, ਉਹਨਾਂ ਨੂੰ ਆਪਣੇ ਸ਼ੁਭਚਿੰਤਕ ਅਤੇ ਨੇਤਾ ਹੋਣ 'ਤੇ ਸ਼ਰਮ ਆਉਣੀ ਚਾਹੀਦੀ ਹੈ।

ਉਸ ਨੇ ਕਿਹਾ ਕਿ ਉਹ ਆਪਣੀ ਮਹਿਲਾਂ ਵਿਚ ਬ੍ਰਾਹਮਣੀ ਪ੍ਰੋਹਿਤਾਂ ਪੁਜਾਰੀਆਂ ਨੂੰ ਰੱਖਣ ਨੂੰ ਤਿਆਰ ਸੀ, ਪ੍ਰੰਤੂ ਆਪਣੀਆਂ ਸੇਵਾਵਾਂ ਦੇ ਨੇਮਾਂ ਨੂੰ ਤੋੜਨ ਦੇ ਕਾਰਨਾਂ ਨੇ ਉਸ ਨੂੰ ਮਜਬੂਰ ਕੀਤਾ ਕਿ ਉਹਨਾਂ ਦੀ ਥਾਂ ਮਰਾਠਾ ਪੁਜਾਰੀ ਰੱਖ ਲਏ ਜਾਣ।

"ਪਿਆਰ ਨੂੰ ਪਿਆਰ ਜਿਤਦਾ ਹੈ ਤੇ ਘਿਰਨਾ ਘਿਰਨਾ ਨੂੰ ਪੈਦਾ ਕਰਦੀ ਹੈ।"

ਇਹ ਹੁਣ ਸਮਾਂ ਹੈ ਕਿ ਦੇਸ ਦੇ ਬ੍ਰਾਹਮਣ (ਜਾਪਾਨ ਦੇ) ਸਮੂਰਾਈ ਦੇ ਉਦਾਹਰਣ 'ਤੇ ਅਮਲ ਕਰਨ ਤੇ ਸਮਾਜ ਵਿਚਲੇ ਉੱਚੇ ਨੀਵੇ ਦੇ ਖਿਆਲ ਨੂੰ ਖਤਮ ਕਰਨ। ਭਾਰਤੀਆਂ ਨੂੰ ਚਾਹੀਦਾ ਹੈ ਕਿ ਉਹ ਜਨਮ ਤੋਂ **ਸਭ ਦੀ ਬਰਾਬਰਤਾ** ਸਥਾਪਤ ਕਰਨ ਜੇ ਉਹਨਾਂ ਇਹ ਕੀਤਾ ਤਾਂ ਦੇਸ ਸੰਗਠਤ ਰਹੇਗਾ ਅਤੇ ਤਰੱਕੀ ਕਰੇਗਾ।

ਗੈਰ ਬ੍ਰਾਹਮਣ ਲੋਕਾਂ ਨੂੰ ਧਾਰਮਿਕ ਰਸਮਾਂ ਪੂਰੀਆਂ ਕਰਨ ਲਈ ਬ੍ਰਾਹਮਣ ਪੁਜਾਰੀਆਂ ਪਰੋਹਿਤਾਂ 'ਤੇ ਜ਼ਿਆਦਾ ਚਿਰ ਨਿਰਭਰ ਨਹੀਂ ਰਹਿਣਾ ਚਾਹੀਦਾ।

.... ਸਾਫ-ਸਾਫ ਕਹਿਣ ਲਈ ਮੁਆਫ ਕਰਨਾ, ਮੈਂ ਕਹਿੰਦਾ ਹਾਂ ਕਿ ਸਾਨੂੰ ਕਦੇ ਵੀ, ਬ੍ਰਾਹਮਣਵਾਦ ਨੂੰ ਲਾਹੁਣ ਅਤੇ ਭਾਰਤੀ ਕੌਮ ਨੂੰ ਗੱਦੀ ਨਸ਼ੀਨ ਕਰਨ ਦੇ ਯਤਨਾਂ ਤੋਂ ਰੁਕਣਾ ਨਹੀਂ ਚਾਹੀਦਾ।(406-407)

ਉਹਨਾਂ ਦੇ ਵਿਹਾਰ, ਚਰਿੱਤਰ ਅਤੇ ਨੈਤਿਕ ਹਿੰਮਤ ਦੀ ਪਰਖ ਕਰਨ ਉਪਰੰਤ ਕੋਈ ਨੇਤਾ ਪ੍ਰਵਾਨ ਕੀਤਾ ਜਾਵੇ।

..... ਇਹ ਸ਼ਾਹੂ ਮਹਾਰਾਜ ਦੀ ਆਮ ਗੱਲ ਸੀ, ਅਛੂਤਾਂ ਹੱਥੋਂ ਚਾਹ ਪਾਣੀ ਲੈ ਕੇ ਪੀਣਾ।.... ਤਾਸਗਾਉਂ ਜਿਲ੍ਹਾ ਸਤਾਰਾ ਵਿਖੇ, ਜਨਤਾ ਨੂੰ ਖ਼ੁਸ਼ ਕਰਨ ਲਈ ਸ਼ਾਹੂ ਜੀ ਨੇ ਇਕ ਮਹਾਰ ਨੂੰ **ਪਾਣੀ** ਲਿਆਉਣ ਲਈ ਕਿਹਾ ਕਿ ਤੇ ਫਿਰ ਸਭ ਦੇ ਸਾਹਮਣੇ ਪੀਤਾ।

...... ਉਹ ਰੋਮ ਰੋਮ ਤੋਂ ਇਕ ਇਮਾਨਦਾਰ ਅਤੇ ਸ਼ਾਹੀ ਕ੍ਰਾਂਤੀਕਾਰੀ ਸੀ ਜਦੋਂਕਿ ਤਿਲਕ ਵਰਗੇ ਨੇਤਾ ਅਛੂਤ ਨੂੰ ਕਹਿੰਦੇ ਸਨ ਕਿ ਉਹ ਉਹਨਾਂ ਨਾਲ ਸਵਰਾਜ ਦੀ ਪ੍ਰਾਪਤੀ ਉਪਰੰਤ ਖਾਣਾ ਖਾਵੇਗਾ।ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਸੀ ਕਿ ਸਭ ਪੱਛੜੀਆਂ ਅਤੇ ਦੱਬੀਆਂ-ਕੁਚਲੀਆਂ ਸ਼੍ਰੇਣੀਆਂ (ਜਾਤੀਆਂ) ਸ਼ਾਹੂ ਮਹਾਰਾਜ ਨੂੰ ਰੱਬ ਵਾਂਗ ਪੂਜਦੀਆਂ ਸਨ ਅਤੇ ਮੁਕਤੀ ਦਾਤਾ ਵਜੋਂ ਅਤੇ ਹੁਣ ਪੂਜਦੀਆਂ ਹਨ ਦੂਜੇ ਤਿੰਨ ਮਹਾਦੇਵ ਬੁੱਧ, ਫੂਲੇ ਅਤੇ ਅੰਬੇਡਕਰ ਵਾਂਗ।(412)

— ਉਸ ਨੇ ਕਿਹਾ, ਮੈਂ ਨਹੀਂ ਕਹਿੰਦਾ ਕਿ ਮੇਰਾ ਪ੍ਰਬੰਧਕ ਸੰਪੂਰਨ ਪੁਖਤਾ ਹੈ।ਪ੍ਰੰਤੂ ਉਹ (ਵਿਰੋਧੀ) ਕਾਲਾ ਪਾਸਾ ਹੀ ਛਾਪਦੇ ਹਨ।ਜੇ ਮੇਰੇ ਪ੍ਰਬੰਧਾਂ ਨੂੰ ਦੂਜੇ ਰਾਜਾਂ ਦੇ ਬਰਾਬਰ ਰੱਖ ਕੇ ਵੇਖਿਆ ਜਾਵੇ ਤਾਂ ਮੈਂ ਆਪਣੇ ਪ੍ਰਬੰਧ ਨੂੰ ਵਧੀਆ ਸਾਬਤ ਕਰ ਸਕਦਾ ਹਾਂ।

ਕਿ ਮੈਂ **ਕੌਮੀ ਹਿਤ** ਲਈ ਗੱਦਾਰ ਹਾਂ ਅਜਿਹਾ ਉਹ ਮੇਰੇ 'ਤੇ ਦੋਸ਼ (Wreck Vengeance) ਮੜ੍ਹਨਾ ਚਾਹੁੰਦੇ ਹਨ।ਕਿਉਂਕਿ ਮੈਂ ਪੱਛੜਆਂ ਸ਼੍ਰੇਣੀਆਂ ਦੇ ਦਿਲਾਂ ਵਿਚ ਇਕ ਚੰਗੀ ਥਾਂ ਰੱਖਦਾ ਹਾਂ।ਇਸ ਕਰਕੇ ਤਿਲਕ ਅਤੇ ਉਸ ਦਾ ਸੰਗਠਨ ਮੇਰੇ ਨਾਲ ਦੁਸ਼ਮਣੀ ਕਰਦੇ ਹਨ।ਉਹ ਮੈਨੂੰ ਧਮਕਾਉਣਾ, ਡਰਾਉਣਾ ਚਾਹੁੰਦੇ ਹਨ।ਮੈਂ ਕਿਵੇਂ ਵੀ ਡਰਨ ਵਾਲਾ ਨਹੀਂ ਹਾਂ, ਕਿਉਂਕਿ ਸਰਕਾਰ ਮੇਰੇ ਬਾਰੇ ਸਭ ਕੁਝ ਜਾਣਦੀ ਹੈ।

ਮੈਂ ਇਸ ਦਾ ਸਾਹਮਣਾ ਕਰਨ ਅਤੇ ਕਿਸੇ ਵੀ ਮੁਸ਼ਕਿਲ ਮੁਸੀਬਤ ਦਾ ਸਾਹਮਣਾ ਕਰਨ ਲਈ ਤਿਆਰ ਹਾਂ।ਮੈਂ ਝੁਕਣ ਵਾਲਾ ਨਹੀਂ ਹਾਂ।ਮੈਂ ਟੁੱਟ ਸਕਦਾ ਹਾਂ ਝੁਕਾਂਗਾ ਨਹੀਂ।ਮਿਹਰਬਾਨੀ ਕਰਕੇ ਇਹਨਾਂ ਦੀ (ਸਾਡੇ ਵਿਰੁੱਧ) ਲਿਖਤਾਂ ਤੋਂ ਪ੍ਰਭਾਵਿਤ ਨਾ ਹੋਣਾ।(415)

— (13 ਮਈ 1920) ਨੂੰ ਦਰਬਾਰ ਨੇ **ਬੰਧੂਆ ਮਜ਼ਦੂਰੀ** ਤੇ ਪਾਬੰਦੀ ਦਾ ਹੁਕਮ ਜਾਰੀ ਕੀਤਾ।ਕੋਈ ਵੀ, ਸ਼ਾਹੀ ਘਰ ਅਤੇ ਰਾਜ ਰਿਕਾਰਡ ਦਫਤਰ ਤੋਂ ਬਿਨਾਂ ਪੱਛੜੀਆਂ ਜਾਤੀਆਂ ਉੱਪਰ ਕੰਮ ਨਹੀਂ ਠੋਸ ਸਕਦਾ।ਕਿਸੇ ਮਹਾਰ ਨੂੰ ਕੰਮ ਕਰਨ ਲਈ ਮਜਬੂਰ ਨਹੀਂ ਕੀਤਾ ਜਦਾ ਸਕਦਾ ਤੇ ਨਾ ਕਿਸੇ ਮਾਂਗ ਨੂੰ ਰੱਸੇ ਲਿਆਉਣ ਲਈ ਮਜਬੂਰ ਕੀਤਾ ਜਾ ਸਕਦਾ ਹੈ।ਜੋ ਇਸ ਹੁਕਮ ਦੀ ਉਲੰਘਣਾ ਕਰਨਗੇ ਸਖਤ ਸਜ਼ਾ ਦਿੱਤੀ ਜਾਵੇਗੀ।(418)

— ਸ਼ਾਹੂ ਮਹਾਰਾਜ ਨੇ ਗੱਲ ਜਾਰੀ ਰੱਖਦਿਆਂ ਕਿਹਾ ਮੇਰੀ ਭਾਵਨਾ, ਉਹਨਾਂ ਨੂੰ ਸੰਨਦਾਂ ਦੇਣ ਸਮੇਂ ਇਹ ਹੈ ਕਿ ਇਹ ਕਿੱਤੇ ਜੋ ਅਛੂਤਾਂ ਲਈ, ਰੀਤੀ ਅਤੇ ਕਾਨੂੰਨੀ ਤੌਰ 'ਤੇ ਬੰਦ ਸਨ, ਉਹਨਾਂ ਲਈ ਖੋਲ੍ਹ ਦਿੱਤੇ ਜਾਣ ਤਾਂ ਕਿ ਆਪਣੀ ਹਾਲਤ ਸੁਧਾਰ ਕੇ ਉਹ ਇਹ ਸੋਚਣ ਕਿ ਉਹ ਵੀ ਦੂਜਿਆਂ ਵਾਂਗ ਚੰਗੇ ਹਨ।

.... ਹੁਣ **ਉਤਲੀਆਂ ਜਾਤੀਆਂ** ਉਸ ਨੇ ਕਿਹਾ ਕਿ ਆਪਣਾ ਅਪਮਾਨ ਮਹਿਸੂਸ ਕਰਦੀਆਂ ਹਨ ਜਦੋਂ ਮੈਂ ਉਹਨਾਂ ਨੀਵੀਂ ਜਾਤ ਦੇ ਲੋਕਾਂ ਜਿਵੇਂ ਮਾਂਗ ਤੇ ਮਹਾਰ ਆਦਿ ਨੂੰ ਸੰਨਦਾਂ ਦਿੰਦਾ ਹਾਂ।ਮੈਂ ਪੂਰਾ ਯਕੀਨ ਕਰਦਾ ਹਾਂ ਕਿ ਦੇਸ ਦੀ ਸੇਵਾ ਇਸ ਗੱਲ ਵਿਚ ਨਹੀਂ ਕਿ ਉਹ ਸਮਾਜੀ ਸਮੂਹ 24 ਸਾਲ ਹੋਰ ਪੂਰੀ ਤਰ੍ਹਾਂ ਸਿਖਸ਼ਤ ਹੋ ਜਾਣ ਤੱਕ ਦੀ ਝਾਕ ਵਿਚ ਉਡੀਕ ਕਰਨ ਅਤੇ ਦੇਖਣ ਕਿ ਉਹਨਾਂ ਨੂੰ ਬਰਾਬਰ ਅਧਿਕਾਰ ਕਦੋਂ ਮਿਲਦੇ ਹਨ।

ਪ੍ਰੰਤੂ ਇਸ ਗੱਲ ਵਿਚ ਹੈ ਕਿ ਤੁਰੰਤ ਉਹਨਾਂ ਦੀਆਂ ਦਬਾਊ ਭਿਆਨਕ ਜੰਜੀਰਾਂ, ਜਿਨ੍ਹਾਂ ਨੇ ਉਨ੍ਹਾਂ ਨੂੰ ਵਲ ਰੱਖਿਆ ਹੈ, ਕੱਟ ਕੇ ਆਜ਼ਾਦ ਕਰ ਦਿੱਤਾ ਜਾਵੇ।

...... ਉਤਲੀਆਂ ਸ਼੍ਰੇਣੀਆਂ ਨੂੰ, ਸਦੀਆਂ ਪੁਰਾਣੇ ਦਿਨਾਂ ਤੋਂ ਮਾਣੇ ਵਿਰਾਸਤੀ ਅਧਿਕਾਰਾਂ ਨੂੰ ਛੱਡ ਸੁੱਟਣ ਲਈ ਤਿਆਰ ਹੋ ਜਾਣਾ ਚਾਹੀਦਾ ਹੈ।(424)

— ਗੁਲਾਮੀ ਦੀਆਂ ਜੰਜੀਰਾਂ ਤੋਂ ਕਰੋੜਾਂ ਲੋਕਾਂ ਨੂੰ **ਮੁਕਤ ਕਰਾਉਣਾ** ਅਤੇ ਭਾਰਤ ਨੂੰ ਸਮਾਜਿਕ ਲੋਕਤੰਤਰ ਦੇ ਫਿੱਟ ਬਣਾਉਣਾ, ਸ਼ਾਹੂ ਮਹਾਰਾਜ ਦਾ ਮਿਸ਼ਨ ਸੀ।(427)

— ਸ਼ਾਹੂ ਮਹਾਰਾਜ ਨੇ ਡਾ. ਅੰਬੇਡਕਰ ਵਿਚ ਗਹਿਰੀ ਦਿਲਚਸਪੀ ਲਈ, ਉਸ ਨੂੰ ਕੁਝ ਸਹਾਇਤਾ ਦਿੱਤੀ ਇੰਗਲੈਂਡ ਜਾਣ ਤੇ ਆਪਣੀ ਪੜ੍ਹਾਈ ਮੁਕੰਮਲ ਕਰਨ ਲਈ (428)

— ਉਸ ਦੀ ਘਰੇਲੂ ਧਾਰਮਿਕ ਪੂਜਾ ਹੁਣ ਮਰਾਠਿਆਂ ਦੁਆਰਾ ਨਿਭਾਈ ਜਾਂਦੀ ਸੀ।

— (15 ਜੂਨ 1920) ਨੂੰ ਉਸ ਨੇ ਇਕ ਹੁਕਮ ਜਾਰੀ ਕੀਤਾ ਕਿ ਜਿਸ ਵਿਚ ਕਿਹਾ ਕਿ :

ਜੇ ਸਾਡੇ ਦੇਵਤਾਵਾਂ ਦੀ ਪੂਜਾ (ਸਾਡੇ ਵਾਸਤੇ) ਬ੍ਰਾਹਮਣਾਂ ਦੁਆਰਾ ਕੀਤੀ ਜਾਂਦੀ ਹੈ, ਸਾਨੂੰ ਉਹਨਾਂ ਨੂੰ ਛੂਹਣ ਦੇ ਵੀ ਕਾਬਲ ਨਹੀਂ ਮੰਨਿਆ ਜਾਂਦਾ ਅਤੇ ਉਹ ਸਾਨੂੰ ਕਦੇ ਕਸ਼ੱਤਰੀ ਤੇ ਕਦੀ ਸ਼ੂਦਰ ਘੋਸ਼ਿਤ ਕਰਦੇ ਹਨ।ਇਸ ਲਈ ਸਾਰੀ ਪੂਜਾ ਅਤੇ 16 ਰਸਮਾਂ, ਪੁਰਾਣੇ ਮਹਿਲ ਵਿਚ, ਨਵੇਂ ਵਿਚ ਅਤੇ ਛੱਤਰੀਆਂ ਵਿਚ (ਜੋ ਵੱਡਿਆਂ ਦੀ ਸਮਾਧੀਆਂ ਹਨ) ਹੁਣ ਮਰਾਠਿਆਂ ਵੱਲੋਂ ਨਿਭਾਈਆਂ ਜਾਇਆ ਕਰਨਗੀਆਂ।ਰਾਓ ਬਹਾਦਰ ਡਾਂਗਰੇ ਨੂੰ ਚਾਹੀਦਾ ਹੈ ਕਿ ਇਸ ਅਨੁਸਾਰ ਮਹਾਰ ਲੜਕਿਆਂ ਨੂੰ ਤਿਆਰ ਕਰੇ।ਉਹਨਾਂ ਨੂੰ ਮਹਿਲਾਂ ਦੇ ਮੰਦਰਾਂ ਵਿਚ ਨਿਯੁਕਤ ਕੀਤਾ ਜਾਵੇ, ਉਹਨਾਂ ਦੀ ਹਰ ਤਰ੍ਹਾਂ ਮਦਦ ਕੀਤੀ ਜਾਵੇ ਅਤੇ ਮਿਹਰਬਾਨ ਬਾਬਾ ਸਾਹਿਬ ਖਾਨ ਵਿਲਕਾਰ ਸ੍ਰੀ ਡੌਂਗਰੇ ਦਾ ਸਹਿਯੋਗ ਕਰਨ।(429)

— 29 ਅਗਸਤ 1919 ਨੂੰ ਕੋਹਲਾਪੁਰ ਵਿਖੇ ਇਕ ਬਕਾਇਦਾ ਵੈਦਿਕ ਜਮਾਤ ਸ਼ੁਰੂ ਕੀਤੀ ਗਈ ਸੀ, ਜਿਸ ਵਿਚ ਵੱਖ-ਵੱਖ ਸਮਾਜਿਕ ਸਮੂਹਾਂ ਦੇ ਗੈਰ ਬ੍ਰਾਹਮਣ ਬੱਚੇ ਦਾਖਲ ਕੀਤੇ ਗਏ। ਪੁਜਾਰੀ ਵਜੋਂ ਸ਼ਿਖਸ਼ਿਤ ਕਰਨ ਲਈ ਦਸ ਮਹੀਨਿਆਂ ਦੀ ਇਸ ਤਿਆਰੀ ਉਪਰੰਤ ਸ਼ਾਹੂ ਮਹਾਰਾਜ ਨੇ "ਸ੍ਰੀ ਸ਼ਿਵਾ ਜੀ ਵੈਦਿਕ ਵਿਦਿਆਲਿਆ" 7 ਜੁਲਾਈ 1920 ਨੂੰ ਸਥਾਪਤ ਕੀਤਾ। ਸਕੂਲ 14 ਬੱਚਿਆਂ ਨਾਲ ਸ਼ੁਰੂ ਹੋਇਆ ਤੇ ਸਾਲ ਦੇ ਅਖੀਰ 'ਤੇ ਇਹ ਗਿਣਤੀ 62 ਹੋ ਗਈ ਸੀ।

— ਉਸ ਦੇ ਬ੍ਰਾਹਮਣਾਂ ਵਿਰੁੱਧ ਉਪਰੋਕਤ ਹੁਕਮ ਕਾਰਨ, ਕੋਹਲਾਪੁਰ ਦੇ ਬ੍ਰਾਹਮਣਾਂ ਨੇ ਸ਼ਾਹੂ ਜੀ ਤੋਂ ਹੁਣ ਬਦਲਾ ਲਿਆ। ਉਹਨਾਂ ਨੇ ਉਸ ਵਿਰੁੱਧ ਇਕ ਅਫਵਾਹ ਫੈਲਾਈ ਕਿ ਉਸ ਨੇ ਜਾਣ-ਬੁੱਝ ਕੇ, ਖੁੱਲ੍ਹੇ ਬਾਜ਼ਾਰ ਵਿਚ ਵੇਚਣ ਲਈ ਮਾਸ ਵਿਚ ਗਊ ਦਾ ਮਾਸ ਮਿਲਾਉਣ ਨੂੰ ਉਤਸ਼ਾਹਿਤ ਕੀਤਾ ਹੈ। ਇਸ ਲਈ 10 ਜੁਲਾਈ ਨੂੰ ਸ਼ਾਹੂ ਨੇ ਰੈਜੀਡੈਂਟ ਨੂੰ ਸੂਚਿਤ ਕੀਤਾ ਕਿ ਉਹਨਾਂ ਇਹ ਚਾਲ ਇਸ ਲਈ ਖੇਡੀ ਹੈ ਕਿ ਉਸ ਨੇ ਈਸਾਈਆਂ ਦੇ ਹੱਕ ਵਿਚ ਸੀ।... ਜਦੋਂ ਸ਼ਾਹੂ ਜੀ ਨੇ ਈਸਾਈ ਬੱਚਿਆਂ ਨੂੰ ਸਕੂਲਾਂ ਵਿਚ ਦਾਖਲਾ ਦੇਣ ਦੇ ਹੁਕਮ ਕੀਤੇ ਸਨ, ਬ੍ਰਾਹਮਣਾਂ ਦੁਆਰਾ ਇਸ ਕਿਸਮ ਦਾ ਪ੍ਰਚਾਰ ਕੀਤਾ ਗਿਆ ਸੀ। ਬ੍ਰਾਹਮਣਾਂ ਨੇ ਬਾਜ਼ਾਰ ਵਿਚੋਂ ਗਊ ਮਾਸ ਵੇਚਣ ਨੂੰ ਰੋਕਣ ਲਈ ਕਿਹਾ ਸੀ ਪ੍ਰੰਤੂ ਉਸ ਦਾ ਕਹਿਣਾ ਸੀ ਕਿ ਉਹ ਅਜਿਹਾ ਨਹੀਂ ਕਰ ਸਕਦਾ, ਕਿਉਂਕਿ ਉਸ ਦੀ ਪ੍ਰਜਾ ਵਿਚ ਇਸਾਈ, ਮਹਾਰ ਅਤੇ ਮੁਸਲਮਾਨ ਵੀ ਹਨ। ਜਿਨ੍ਹਾਂ ਨਾਲ ਇਕੋ ਜਿਹਾ ਵਿਹਾਰ ਕਰਨਾ ਜ਼ਰੂਰੀ ਹੈ।(431)

— ਉਸ ਨੇ ਗਰਜਿਆਂ ਕਿਹਾ, "**ਸਵੈਮਾਨ ਅਤੇ ਆਜ਼ਾਦੀ** ਮੁਕਤੀ ਦੀ ਜੰਗ ਲੜੋ ਅਤੇ ਮਾਨਸਿਕ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜ ਦਿਓ। ਖੁਦ ਦੀ ਸਹਾਇਤਾ ਅਤੇ ਆਪਣੀ ਸਵੈ (eleation) ਸ਼ਕਤੀ ਉਹਨਾਂ ਦੇ ਆਮ ਮੁਹਾਵਰੇ ਹੋਣੇ ਚਾਹੀਦੇ ਹਨ।(436)

(ਸਭ ਨੂੰ ਸੰਦੇਸ਼)..... ਜਾਤੀ ਵਿਵਸਥਾ ਇਕ ਖਤਰਨਾਕ ਬੀਮਾਰੀ ਹੈ, ਉਹਨਾਂ ਨੂੰ ਇਸ ਤੋਂ ਦੂਰ ਹੋ ਕੇ, ਦੇਖਣਾ-ਸੋਚਣਾ ਚਾਹੀਦਾ ਹੈ। ਉਹਨਾਂ ਨੂੰ ਨਹੀਂ ਭੁੱਲਣਾ ਚਾਹੀਦਾ ਕਿ ਉਹ ਭਾਰਤੀ ਹਨ। ਇਹ ਉਹਨਾਂ ਦੀ ਜ਼ਿੰਮੇਵਾਰੀ ਹੈ ਕਿ ਉਹ ਸਭ ਲੋਕਾਂ ਦੀ ਹਾਲਤ ਬਿਹਤਰ ਬਣਾਉਣ ਦੇ ਯਤਨ ਕਰਨ। (ਇਸ ਸੰਦੇਸ਼ ਵਿਚ ਉਹਨਾਂ ਦਾ ਜ਼ਿਆਦਾ ਇਸ਼ਾਰਾ ਉਤਲੀਆਂ ਜਾਤੀਆਂ ਵੱਲ ਸੀ)

— ਸ਼ਾਹੂ ਜੀ ਨੇ ਕਿਹਾ ਕਿ ਉਹ ਭਾਰਤ ਵਿਚ ਮਾਨਵਤਾ ਦੀ ਭਲਾਈ ਦੇ ਯਤਨ ਕਰ ਰਿਹਾ ਹੈ। ਗਰੀਬਾਂ ਨੂੰ ਕਿਸੇ ਬਰਤਾਨੀਆ ਵਿਰੁੱਧ ਨਾ ਮਿਲਵਰਤਣ ਲਹਿਰ ਵਿਚ ਨਹੀਂ ਪੈਣਾ ਚਾਹੀਦਾ, ਪਰ ਇਹ ਕੰਮ ਉਹਨਾਂ ਵਿਰੁੱਧ ਕਰਨਾ ਚਾਹੀਦਾ ਹੈ, ਜੋ ਉਹਨਾਂ ਦਾ ਕਦੀ ਸਹਿਯੋਗ ਨਹੀਂ ਕਰਦੇ। ਬਰਤਾਨਵੀਆਂ ਦੀ ਸਹਾਇਤਾ ਨਾਲ ਉਹਨਾਂ ਨੂੰ ਵਿਦਿਆ ਤਰੱਕੀ ਕਰਕੇ ਆਪਣੇ ਹੱਕਾਂ (ਮਨੁੱਖੀ ਬਰਾਬਰੀ ਦੇ ਅਧਿਕਾਰੀ ਲਈ ਖੜ੍ਹਨਾ ਚਾਹੀਦਾ ਹੈ।(8) (445)

— ਕੁਝ ਦਿਨ ਪਹਿਲਾਂ, ਨਰਸੋਬਾਵਾਦੀ ਵਿਖੇ ਪੁਜਾਰੀਆਂ ਨੇ ਆਪਣੀ ਉਚਤਾ ਅਤੇ ਧਰਮ ਦੀ ਦੁਰਵਰਤੋਂ ਕਰਦਿਆਂ, ਕੁਝ ਦੈਵਾਦਨੀਆਂ ਨੂੰ ਮੰਦਰ ਦੇ ਅੰਦਰ ਵੜਨ ਤੋਂ ਰੋਕਦਿਆਂ ਉਹਨਾਂ ਦੀ ਕੁੱਟਮਾਰ ਕੀਤੀ।(10) ਸ਼ਾਹੂ ਮਹਾਰਾਜ ਨੇ ਦੋਸ਼ੀਆਂ ਨੂੰ ਫੜਨ ਲਈ ਬੰਬੇ ਸਰਕਾਰ ਤੋਂ ਸੀ ਏ ਕਿਨਕੇਡ ਦੀ ਮੰਗ ਕੀਤੀ ਅਤੇ ਉਸ ਨੂੰ ਅਮਲੇ ਦੀ ਸੁਣਵਾਈ ਲਈ ਨਿਯੁਕਤ ਕੀਤਾ ਅਤੇ ਗੁਨਾਹਕਰਨ ਵਜੋਂ ਦੋਸ਼ੀ ਪੁਜਾਰੀਆਂ ਨੂੰ ਜੇਲ੍ਹ ਜਾਣਾ ਪਿਆ।(446)

— ਅਕਤੂਬਰ 1920 ਵਿਚ ਸ਼ਾਹੂ ਮਹਾਰਾਜ ਨੇ "ਹਿੰਦੂ ਕੋਡ" ਪਾਸ ਕੀਤਾ ਜੋ ਨਵੰਬਰ 1920 ਨੂੰ ਅਮਲ ਵਿਚ ਆਇਆ। **ਹਿੰਦੂ ਕੋਡ** ਨੇ ਉੱਚੀਆਂ ਤੇ ਨੀਵੀਆਂ ਜਾਤੀਆਂ ਵਿਚਕਾਰ ਸਦੀਆਂ ਤੋਂ ਚੱਲਦੇ ਆ ਰਹੇ ਵਿਤਕਰਿਆਂ ਜੋ ਜਾਤੀ ਜਾਂ ਵਰਨ ਆਸ਼ਰਮ ਧਰਮ 'ਤੇ ਅਧਾਰਤ ਸਨ, ਨੂੰ ਖਤਮ ਕਰ ਦਿੱਤਾ।

ਹਰ ਹਿੰਦੂ ਨੂੰ ਕਾਨੂੰਨ ਮੂਹਰੇ ਇਕ ਸਾਮਾਨ ਕਰ ਦਿੱਤਾ ਗਿਆ।(458)

— ਮਦਰਾਸ ਵਿਚ ਇਕ ਜਨਤਕ ਸਭਾ ਵਿਚ ਸ਼ਾਹੂ ਮਹਾਰਾਜ ਨੇ ਕਿਹਾ ਕਿ ਮੈਂ ਏਥੇ ਇਕ ਰਾਜਾ ਵਜੋਂ ਨਹੀਂ ਖੜ੍ਹਾ ਹਾਂ, ਇਕ ਮਿੱਤਰ ਅਤੇ ਮਿਲੀਅਨ ਲੋਕਾਂ ਦੇ ਸੇਵਾਦਾਰ ਵਜੋਂ ਹਾਂ, ਜਿਨ੍ਹਾਂ ਦੀ ਹਾਲਤ (ਦੁਰਦਸ਼ਾ) ਕਿਸੇ ਆਦਮੀ ਦੇ ਸਰੀਰ ਅੰਦਰ ਪਏ ਮਾਨਵੀ ਦਿਲ ਨੂੰ ਤਰਸ/ਦਇਆ ਨਾਲ ਭਰਤੀ ਹੋਵੇ।(37) (463)

— ਡਾਕਟਰ ਅੰਬੇਡਕਰ (1921 ਦੇ ਆਪਣੇ ਇਕ ਪੱਤਰ ਵਿਚ)

"ਮੈਨੂੰ ਉਮੀਦ ਹੈ ਕਿ ਤੁਸੀਂ ਮਾਣਯੋਗ (Your Highness) ਚੰਗੀ ਸਿਹਤ ਮਾਣ ਰਹੇ ਹੋਵੋਗੇ।। ਸਾਨੂੰ ਤੁਹਾਡੀ ਸਦਾ ਲੋੜ ਹੈ ਕਿਉਂਕਿ ਤੁਸੀਂ ਭਾਰਤ ਵਿਚ ਇਕ ਵੱਡਾ ਮਾਰਗ ਬਣਾ ਰਹੇ ਸਮਾਜਿਕ ਲੋਕਤੰਤਰ ਦੀ ਮਹਾਨ ਲਹਿਰ ਦੇ ਥੰਮ੍ਹ ਹੋ।" (481)

— (ਐੱਸ ਏ ਡਾਂਗੇ) (1925 ਤੋਂ ਸੀ ਪੀ ਆਈ ਦਾ ਮੁਖੀ ਮਾਰਕਸੀ)

ਉਸ ਸਮੇਂ ਜਦੋਂ ਡਾਂਗੇ ਨੇ ਆਪਣੇ 'ਬ੍ਰਾਹਮਣਵਾਦ' ਨਹੀਂ ਸੀ ਤਿਆਗਿਆ ਅਤੇ ਦੇ ਰਾਸ਼ਟਰਵਾਦੀਆਂ ਦੀ ਲਹਿਰ ਉਸ ਦੇ ਜੁਆਨ ਜਜ਼ਬਿਆਂ ਵਿਚ ਚੱਲ ਰਹੀ ਸੀ, ਆਪਣੇ ਮਰਾਠੀ ਪੈਂਫਲਿਟ "ਸਾਡਾ ਗੱਦਾਰ ਛਤਰਪਤੀ" ਨਾਲ ਸਾਹਮਣੇ ਆਇਆ। 'ਕੇਸਰ ਮਈ 17 ਦੀ ਸੰਪਾਦਕੀ ਸਮੇਤ।

ਭਾਵੇਂ ਡਾਂਗੇ ਆਪਣੀ ਬੁੱਧੀਮਤਾ, ਕੁਰਬਾਨੀਆਂ ਅਤੇ ਨੇਤਾਗਰੀ ਕਾਰਨ, ਮਗਰੋਂ ਜਾ ਕੇ ਅੰਤਰ-ਰਾਸ਼ਟਰੀ ਪੱਧਰ 'ਤੇ ਭਾਰਤ ਦੇ ਨੰਬਰ ਇਕ ਕਾਮਰੇਡ ਵਜੋਂ ਜਾਣਿਆ ਗਿਆ, ਉਸ ਨੇ ਸ਼ਾਹੂ ਜੀ ਪ੍ਰਤੀ ਆਪਣੀ ਉਹ ਘਿਰਨਾ ਜਿਹੜੀ ਉਸ ਦੇ ਅੰਦਰ ਜਨਮੇਂ ਬ੍ਰਾਹਮਣਾਵਾਦ ਅਤੇ ਤਿਲਕੀ ਗੁੱਟ ਦੇ ਰਾਸ਼ਟਰਵਾਦੀ 'ਤੇ ਅਧਾਰਤ ਸੀ, ਕਦੀ ਨਹੀਂ ਛੱਡੀ।(483)

— ਫਰਵਰੀ 16 ਦਿੱਲੀ ਕਾਨਫਰੰਸ

ਉਸ ਸ਼ਾਹੂ ਨੇ ਕਿਹਾ, ਇਸ ਕੁਰਸੀ 'ਤੇ ਬੈਠਣ ਅਤੇ ਅੱਜ ਤੁਹਾਨੂੰ ਸੰਬੋਧਨ ਕਰਨ ਦਾ ਮਾਣ ਅਸਲ ਵਿਚ ਡਾ. ਅੰਬੇਡਕਰ ਨੂੰ ਜਾਂਦਾ ਹੈ, ਜਿਸ ਨੂੰ ਤੁਹਾਡੇ ਵਿਚੋਂ ਇਕ ਹੋਣ 'ਤੇ ਮਾਣ ਹੈ ਅਤੇ ਉਹ ਮੇਰੇ ਤੋਂ ਕਿਤੇ ਵਧੀਆ ਪੜ੍ਹਿਆ-ਲਿਖਿਆ ਹੈ। ਬਦਕਿਸਮਤੀ ਕਿ ਉਹ ਉਸ ਦੇ ਇੰਗਲੈਂਡ ਵਿਚ ਹੋਣ ਕਾਰਨ ਉਹ ਸਾਡੇ ਵਿਚਕਾਰ ਨਹੀਂ ਹੋ ਸਕਦਾ ਮੈਨੂੰ ਯਕੀਨ ਹੈ ਕਿ ਉਹ ਜਿਵੇਂ ਵੀ ਹੈ, ਨਾ ਉਸ ਦੇ ਦਿਲ ਵਿਚ ਉਸ ਦੇ ਆਪਣੇ ਵਰਗਿਆਂ ਦੇ ਸਮਾਜੀ ਸਮੂਹ ਦੀ ਪੀੜਾ ਦੇ ਹਿਤ ਤੋਂ ਬਿਨਾਂ ਕੁਝ ਵੀ ਹੋਰ ਨਹੀਂ ਹੋਵੇਗਾ।

ਸ਼ਾਹੂ ਛਤਰਪਤੀ ਨੇ ਫੇਰ ਅਛੂਤਾਂ ਦਾ ਧੰਨਵਾਦ ਕੀਤਾ, ਜਿਨ੍ਹਾਂ ਨੇ ਵੇਲਜ਼ ਦੇ ਰਾਜ ਕੁਮਾਰ ਦੇ ਸੁਆਗਤ ਦਾ ਸੰਬੋਧਨ ਕੀਤਾ। ਉਨ੍ਹਾਂ ਨੂੰ ਉਹਨਾਂ ਦੀਆਂ ਪ੍ਰੰਪਰਾਗਤਾ ਪਛਾਣਾਂ ਤੋਂ ਰੋਕਦਿਆਂ ਅਤੇ ਆਪਣੇ ਆਪ ਨੂੰ ਸਿਖਸ਼ਤ ਬਣਾਉਣ ਲਈ ਅਸਰਦਾਰ ਸੰਘਰਸ਼ ਕਰਨ ਲਈ ਕਹਿੰਦਿਆਂ ਸ਼ਾਹੂ ਮਹਾਰਾਜ ਨੇ ਕਿਹਾ ਕਿ ਉਹਨਾਂ ਨੂੰ ਫੌਜ ਵਿਚ ਜਾਣਾ ਚਾਹੀਦੈ, ਅਤੇ ਸਰਕਾਰ ਦੇ ਹੋਰ ਮਹਿਕਮਿਆਂ ਵਿਚ। ਇਤਨਾ ਹੀ ਨਾ ਕਰਕੇ ਉਹਨਾਂ ਨੂੰ ਆਜ਼ਾਦ ਤੌਰ 'ਤੇ ਡਾਕਟਰੀ, ਵਕੀਲੀ ਅਤੇ ਵਪਾਰ ਦੇ ਕਿੱਤਿਆਂ ਨੂੰ ਧਾਰਨਾ ਚਾਹੀਦਾ ਹੈ। ਉਹਨਾਂ ਨੂੰ ਇਹਨਾਂ ਸਭ ਕਿੱਤਿਆਂ ਵਿਚ ਸੁਯੋਗਤਾ ਹਾਸਲ ਕਰਨੀ ਚਾਹੀਦੀ ਹੈ ਤੇ ਸਮਾਜ ਵਿਚ ਅੱਗੇ ਵਧਣਾ ਚਾਹੀਦਾ ਹੈ। ਉਸ ਦੀ ਸਿਆਸਤ ਵਿਚ ਸ਼ਾਹੂ ਨੇ ਕਿਹਾ ਉਹਨਾਂ ਦਾ ਸਮਾਜ ਅਜਿਹੀਆਂ ਅਸਾਮੀਆਂ 'ਤੇ ਹੈ ਅਤੇ ਅਜਿਹੇ ਕਿੱਤਿਆਂ ਵਿਚੋਂ ਲੰਘ ਰਿਹਾ ਹੈ। ਇੱਥੋਂ ਤੱਕ ਕਿ ਸ਼ਹਿਰ ਦੀ ਨਗਰ ਪਾਲਿਕਾ ਦਾ (ਦੱਤੋਬਾ ਪਬਰ-ਇਕ ਚਮਾਰ) ਚੇਅਰਮੈਨ ਤੁਸਾਂ ਵਿਚੋਂ ਹੈ। ਉਹਨਾਂ ਨੂੰ ਨਹੀਂ ਭੁੱਲਣਾ ਚਾਹੀਦਾ ਕਿ ਨਵੀਂ ਜ਼ਿੰਦਗੀ ਦਾ ਹਿਤ ਅਤੇ ਉਹਨਾਂ ਅੰਦਰ ਜਾਗ੍ਰਿਤੀ, ਬਰਤਾਨਵੀ ਸਰਕਾਰ ਦੀ ਉਦਾਰ ਨੀਤੀ ਦੇ ਕਾਰਨ ਹੈ, ਜਿਸ ਨੇ ਉਹਨਾਂ ਨੂੰ ਵਿਦਿਆ ਦੇ ਬਰਾਬਰ ਮੌਕੇ ਦਿੱਤੇ।

.... ਤੁਸੀਂ ਆਪਣੇ ਅਧਿਕਾਰਾਂ 'ਤੇ ਨਿਗ੍ਹਾ ਰੱਖਣ ਦੀ ਸਿੱਖੋ। 493)

ਆਪਣੇ ਜ਼ੋਰਦਾਰ ਭਾਸ਼ਨ ਨੂੰ ਸੰਖੇਪ ਕਰਦਿਆਂ ਸ਼ਾਹੂ ਮਹਾਰਾਜ ਨੇ ਕਿਹਾ, "ਤੁਹਾਨੂੰ ਸਭ ਨੂੰ ਆਪਣੇ ਸਾਹਮਣੇ ਭੀਮ ਰਾਓ ਅੰਬੇਡਕਰ ਨੂੰ ਰੱਖਣਾ ਚਾਹੀਦਾ ਹੈ, ਆਪਣੇ ਮਹਾਨ ਨੇਤਾ ਵਜੋਂ ਆਪਣੇ ਅਦਰਸ਼ ਵਜੋਂ ਅਤੇ ਉਸ ਦੇ ਪਿੱਛੇ ਚੱਲਣਾ ਚਾਹੀਦਾ ਹੈ, ਉਸ ਵਰਗਾ ਬਣਨ ਵਾਸਤੇ ਮੈਨੂੰ ਕਹਿਣ ਦਿਉ ਕਿ ਮੇਰੀਆਂ ਹਲੀਮ ਸੇਵਾਵਾਂ ਤੁਹਾਡੀ ਖਾਤਰ ਹਨ। ਮੇਰੀ ਬੇਨਤੀ ਇਹੋ ਹੈ ਕਿ ਤੁਸੀਂ ਮੈਨੂੰ, ਆਪਣੀ ਸੇਵਾ ਦੀ ਆਗਿਆ ਦਿਉ"। (494)

**6 ਮਈ 1922 ਦੀ ਸਵੇਰ**
**ਸ਼ਾਹੂ ਥੋੜਾ ਉੱਠ ਕੇ ਬੈਠੇ ਤੇ ਕਿਹਾ:**
**"ਮੈਂ ਜਾਣ ਲਈ ਤਿਆਰ ਹਾਂ,**
**ਮੇਰੇ ਅੰਦਰ ਕੋਈ ਭੈਅ ਨਹੀਂ ਹੈ,**
**ਸਭ ਨੂੰ ਅਲਵਿਦਾ।"**

ਇਉਂ ਸਵੇਰੇ 6 ਵਜੇ 48 ਸਾਲ ਦੀ ਉਮਰ ਵਿਚ ਭਾਰਤ ਦੇ ਇਤਿਹਾਸ ਦੇ ਮਹਾਨ ਹਾਕਮਾਂ ਵਿਚੋਂ ਇਕ, ਸੰਸਾਰ ਤੋਂ ਵਿਦਾ ਹੋ ਗਿਆ। ਉਹ ਮਨੁੱਖ ਜੋ ਆਪਣੀ ਮੌਤ ਦਾ ਬਹਾਦਰੀ ਨਾਲ ਸਾਹਮਣਾ ਕਰਦਾ ਹੈ, ਆਮ ਤੌਰ 'ਤੇ ਉਹ ਮਨੁੱਖ ਹੁੰਦਾ ਹੈ ਜਿਸ ਨੇ ਫਲਦਾਰ ਜ਼ਿੰਦਗੀ ਜੀਵੀ ਹੋਵੇ। ਜਿਸ ਨੇ ਇਕ ਵਿਸ਼ੇਸ਼ ਮਕਸਦ ਲਈ ਜ਼ਿੰਦਗੀ ਗੁਜਾਰੀ ਹੋਵੇ। ਮਰਾਠਾ ਰਾਜਾ ਨੇ ਕਦੀ ਵੀ, ਇਕ ਮਹਾਨ ਅਤੇ ਬਹਾਦਰ, ਫਰਜ਼ ਦਾ ਪੂਰਾ ਬਹੁਤ ਊਰਜਾ ਭਰਪੂਰ ਹਾਕਮ, ਇਸ ਚੋਟੀ ਦੀ ਸ਼ਖਸੀਅਤ ਤੋਂ ਉੱਪਰ ਕਦੀ ਪੈਦਾ ਨਹੀਂ ਕੀਤਾ। (500)

ਇਉਂ ਇਕ ਸ਼ਾਹੀ ਕ੍ਰਾਂਤੀ ਦੇ ਜੀਵਨ ਪ੍ਰਵਾਹ ਦਾ ਅੰਤ ਹੋ ਗਿਆ ਜਿਹੜਾ ਆਪਣੇ ਲੋਕਾਂ ਰਾਹੀਂ ਬੇਹੱਦ ਪਿਆਰਿਆਂ ਅਤੇ ਭਾਰਤ ਦੇ ਸਮਾਜਿਕ ਟੋਰੀਆਂ (ਮਨੁੱਖ ਵਿਰੋਧੀਆਂ) ਵੱਲੋਂ ਘਿਰਨਾ ਕੀਤਾ ਗਿਆ ਹੋਵੇ।

ਸ਼ਾਹੂ ਛਤਰਪਤੀ ਭਾਰਤ ਦੇ ਸਮਾਜਿਕ ਕ੍ਰਾਂਤੀਕਾਰਾਂ ਵਿਚੋਂ ਇਕ ਰਾਜ ਕੁਮਾਰ ਸੀ।..... ਸ਼ਾਇਦ ਪੂਰੇ ਭਾਰਤ ਵਿਚ ਦੂਜਾ ਕੋਈ ਰਾਜਾ ਨਹੀਂ ਹੋਇਆ ਜਿਸ ਦਾ ਇਸ ਮਾਮਲੇ ਵਿੱਚ ਉਸ ਨਾਲ ਮੁਕਾਬਲਾ ਕੀਤਾ ਜਾ ਸਕੇ .... ਉਸ ਦੀ ਬੁੱਧੀਮਤਾ ਦੀ ਸ਼ਕਤੀ ਬਰਾਬਰ ਮਹਾਨ ਸੀ।' (501)

(ਨੋਟ : ਉਕਤ ਸੰਖੇਪ ਹਵਾਲੇ ਉਸ ਇਕ ਪੁਸਤਕ ਦੇ ਅਨੁਵਾਦ ਹਨ ਜਿਹੜੀ ਸਫਾ 511 ਤੋਂ 536 ਤੱਕ ਪੁਸਤਕਾਂ ਦੇ ਢੇਰ ਹਵਾਲਿਆਂ ਵਿਚ ਛਪੀ ਹੋਈ ਹੈ)

ਉਕਤ ਜੀਵਨ ਇਤਿਹਾਸ ਲਿਖਦਿਆਂ, ਪਛਾਣਦਿਆਂ ਬੇਹੱਦ ਮਾਣ ਅਤੇ ਸ਼ਕੂਨ ਮਹਿਸੂਸ ਕਰਦਿਆਂ, ਰੋਮ-ਰੋਮ ਤੋਂ ਰਿਣੀ ਹੁੰਦਿਆਂ ਧੰਨਵਾਦੀ ਬਣਦਿਆਂ ਅਤੇ ਹਜ਼ਾਰਾਂ ਸਾਲ ਦੇ ਇਤਿਹਾਸਕ ਪ੍ਰਮਾਣਾ ਦਾ ਮੁਕਾਬਲਾ ਕਰਦਿਆਂ, ਕਰੀਬ ਵੀਹ ਵਰ੍ਹਿਆਂ ਬਾਅਦ ਮੈਂ ਇਕ ਵਾਰ ਫੇਰ ਸ਼ਾਹੂ ਮਹਾਰਾਜ ਦੇ ਜੀਵਨ ਸੰਘਰਸ਼ ਦੀ ਰੂਪ ਰੇਖਾ ਫਰੋਲੀ ਹੈ ਅਤੇ ਅਤੇ ਪੁਸਤਕ ਦਾ ਅੰਗ ਬਣਾਈ ਹੈ, ਜੋ ਪਹਿਲਾਂ ਦਰਸਾਏ ਕੀਤੇ ਮਹਾਨ ਸਮਾਜਿਕ ਕੰਮਾਂ ਤੋਂ ਅੱਗੇ ਉਸ ਮਹਾਨ ਯੁਗ ਪੁਰਸ਼ ਦੇ ਅੰਦਰ ਦੀਆਂ ਕਰੂਰ ਵਰਨ ਜਾਤੀ ਸਮਾਜਿਕ ਵਿਵਸਥਾ ਨਾਲ ਟਕਰਾਉਂਦੀਆਂ ਭਾਵਨਾਵਾਂ ਦਾ ਚਿਤਰਣ ਕਰਦੀ ਹੈ। ਤੇ ਮੈਨੂੰ ਵਿਸ਼ਵਾਸ ਹੁੰਦਾ ਹੈ ਕਿ ਮੇਰੀ ਵਰਤਮਾਨ ਪ੍ਰਗਤੀ ਤੇ ਬੌਧਿਕ ਸਮਝ ਪਿੱਛੇ, ਜੋ ਰੂਹ ਗਤੀਸ਼ੀਲ ਹੈ ਉਹ ਸਾਡੇ ਮਹਾਨ ਰਾਜਾ ਛਤਰਪਤੀ ਸ਼ਾਹੂ ਮਹਾਰਾਜ ਦੇ ਮਹਾਨ ਸੰਘਰਸ਼ ਦੀ ਹੈ। ਮੈਂ ਉਹਨਾਂ ਦੀ 48 ਸਾਲ ਦੀ ਉਮਰ ਨੂੰ, ਉਸ ਦੁਆਰਾ ਸਿਰਜੀ ਬਰਾਬਰੀ, ਵਿਦਿਅਕ ਵਿਵਸਥਾ, ਵਿਰਾਟ ਵਿਵਸਥਾ ਨਾਲ ਟੱਕਰ ਅਤੇ ਫਲੀਆਂ ਪ੍ਰਾਪਤੀਆਂ ਨੂੰ ਮੇਲਕੇ ਨਹੀਂ ਵੇਖ ਸਕਦਾ। ਮੈਂ ਦਾਅਵਾ ਕਰ ਸਕਦਾ ਹਾਂ ਕਿ ਭਾਰਤ ਉਦੋਂ ਹੀ ਸਹੀ ਕ੍ਰਾਂਤੀ ਵਿਚੋਂ ਗੁਜਰੇਗਾ ਜਦੋਂ ਬ੍ਰਾਹਮਣਵਾਦੀ ਵਿਵਸਥਾ ਦਾ ਹਰ ਸ਼ਿਕਾਰ ਵਰਗ ਬੁਨਿਆਦੀ ਰੂਪ ਵਿਚ ਜੋਤੀਰਾਊ ਫੂਲੇ, ਸ਼ਾਹੂ ਛਤਰਪਤੀ ਅਤੇ ਡਾ. ਅੰਬੇਡਕਰ ਦੇ ਸਮੁੱਚੇ ਸੰਘਰਸ਼ ਨੂੰ ਸਮਝਦਿਆਂ ਉਹਨਾਂ ਦੇ ਆਦਰਸ਼ ਨੂੰ ਅਪਣਾ ਨਹੀਂ ਲਵੇਗਾ। ਚਾਹੇ ਉਹ ਕੋਈ ਵੀ ਹੋਵੇ। ਭਾਰਤ ਦੇ ਮਨੁੱਖਾਂ ਨੂੰ ਹਰ ਹਾਲ ਇਸ ਸਮਾਨਸਿਕ ਕ੍ਰਾਂਤੀ ਵਿਚੋਂ ਦੀ ਲੰਘਣਾ ਪਵੇਗਾ। ਦੂਜਾ ਕੋਈ ਰਸਤਾ ਨਹੀਂ, ਕਿਉਂਕਿ ਇਸ ਉਦੇਸ਼ ਵਿਚ ਬੁੱਧ, ਕਬੀਰ, ਰਵਿਦਾਸ ਤੇ ਨਾਨਕ ਆਦਿ ਸਭ ਮਹਾਂਪੁਰਸ਼ਾਂ ਦਾ ਜੀਵਨ ਸੰਘਰਸ਼ ਅਤੇ ਵਿਚਕਾਰ ਮੁਕੰਮਲ ਰੂਪ ਵਿਚ ਸਮਾਇਆ ਹੋਇਆ ਹੈ। ਇਸ ਜ਼ਮੀਨੀ ਹਕੀਕਤ ਨੂੰ ਧਰਮ ਦੀ ਆਪਣੀ ਵਲਗਣ ਤੋਂ ਬਾਹਰ ਖੜ੍ਹੇ ਪਰਖਿਆ ਜੋਖਿਆ ਅਤੇ ਪ੍ਰਵਾਨਿਆ ਜਾ ਸਕਦਾ ਹੈ। ਵਿਦਿਆ ਪ੍ਰਾਪਤ ਕਰਨ ਦਾ ਅਰਥ ਮਹਿਜ ਪਾਠਸ਼ਾਲਾ ਦੀਆਂ ਪੁਸਤਕਾਂ ਪੜ੍ਹਨਾ ਹੀ ਨਹੀਂ ਹੁੰਦਾ, ਮਾਨਵਵਾਦੀ ਸੰਘਰਸ਼ਾਂ ਤੋਂ ਜਾਣੂ ਹੋਣ ਅਤੇ ਉਹਨਾਂ ਦੇ ਅਨੁਸਾਰੀ ਹੋ ਕੇ ਮਨੁੱਖੀ ਬਿਹਤਰੀ ਲਈ ਤੁਰਨਾ ਵੀ ਹੈ, ਜੋ 2600 ਸਾਲ ਦੇ ਸਮਾਜਿਕ ਸੰਘਰਸ਼ਾਂ ਦਾ ਨਿਚੋੜ ਅਤੇ ਉਦੇਸ਼ ਹੈ।

* * *

## ਅਸਲੀ ਦੇਵਤੇ-ਨਕਲੀ ਦੇਵਤੇ

ਹਵਾਲਾ : ਦੇਵਤਾ, ਝੂਠੇ ਦੇਵਤਾ, ਸ਼ੂਦਰ ਅਤੇ ਅਛੂਤ ਭਾਗ I, II, III, IV, (ਹਿੰਦੀ)
ਲੇਖਕ ਸਵਪਨ ਕੁਮਾਰ ਵਿਸ਼ਵਾਸ (ਐੱਸ.ਕੇ. ਵਿਸਵਾਸ)
ਮੂਲ ਵਾਸੀ ਪਬਲੀਕੇਸ਼ਨ ਟਰੱਸਟ ਨਵੀਂ ਦਿੱਲੀ 10005

ਉਪਰੋਕਤ ਪੁਸਤਕਾਂ ਵਿਚ ਆਰੀਅਨ ਬਦੇਸ਼ੀ ਸੋਚ ਨਾਲ ਲੈਸ ਬ੍ਰਾਹਮਣਵਾਦੀ ਦੇਵਤਿਆਂ ਅਤੇ ਪਿਆਰ, ਬਰਾਬਰੀ ਭਾਈਚਾਰਾ ਅਤੇ ਆਜ਼ਾਦੀ ਨੂੰ ਸਮਰਪਿਤ ਮੂਲ ਵਾਸੀ ਦੇਵ ਪੁਰਸ਼ਾਂ ਬਾਰੇ ਇਕ ਤੁਲਨਾਤਮਕ ਅਤੇ ਮਹੱਤਵਪੂਰਨ ਜਾਣਕਾਰੀ ਮੁਹੱਈਆ ਕਰਦੀਆਂ ਹਨ ਜੋ ਇਸ ਪ੍ਰਕਾਰ ਹੈ :

(ਭਾਗ I) ਵੇਦਾਂ ਤੋਂ ਪ੍ਰਾਪਤ ਜਾਣਕਾਰੀ ਦੇ ਅਨੁਸਾਰ ਜਿਨ੍ਹਾਂ ਲੋਕਾਂ ਨੇ ਮੂਲਨਿਵਾਸੀ ਅਸੁਰ ਨਸਲ ਦੇ ਦੱਸੇ ਲੋਕਾਂ ਭਾਵ ਉਹਨਾਂ ਦੇ ਰਾਜਿਆਂ ਸਮਰਾਟਾਂ ਨੂੰ ਹਰਾ ਕੇ ਗੁਲਾਮ ਬਣਾਇਆ ਉਹ ਆਪਣੇ ਆਪ ਨੂੰ ਦੇਵਤਾ, ਆਰੀਆ ਅਤੇ ਬ੍ਰਾਹਮਣ ਕਹਿੰਦੇ ਸਨ।(1)

ਤਿੰਨੇ ਦੇਵਤਾ ਜੋ ਬ੍ਰਾਹਮਣ ਭਿਖਾਰੀ ਬਣੇ ਹੋਏ ਸਨ ਨੇ 'ਅਨਸੂਈਆ' ਦੁਆਰਾ ਦਿੱਤਾ ਖਾਣਾ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਉਹ ਖਾਣਾ ਉਹਨਾਂ ਨੂੰ ਨੰਗੀ ਅਵਸਥਾ ਵਿਚ, ਉਨ੍ਹਾਂ ਦੇ ਸਾਹਮਣੇ ਬੈਠ ਕੇ ਖੁਆਵੇ।

ਪਰਾਚਾਰੀ ਭਾਰਤ (ਅਤਿਥੀ ਮਹਿਮਾਨ ਦੇ ਸਤਿਕਾਰ ਦਾ ਨਿਯਮ ਇਹ ਸੀ ਕਿ ਬ੍ਰਾਹਮਣ ਮਹਿਮਾਨ ਕਿਸੇ ਵੀ ਤਰ੍ਹਾਂ ਅਸੰਤੁਸ਼ਟ ਨਹੀਂ ਜਾਣਾ ਚਾਹੀਦਾ। ਉਰ ਜੋ ਵੀ ਮੰਗੇ ਉਸ ਨੂੰ ਦਿੱਤਾ ਜਾਣਾ ਚਾਹੀਦਾ ਹੈ। ਇਸ ਨਿਯਮ ਦਾ ਪਾਲਣ ਕਰਦੇ ਹੋਏ "ਸਤੀ-ਅਨੁਸੱਈਆ" ਉਨਾਂ ਨੂੰ ਨਾਰਾਜ਼ ਨਾ ਕਰਕੇ, 'ਨੰਗੀ ਅਵਸਥਾ' ਵਿਚ ਖਾਣਾ ਪਰੋਸਣ ਲਈ ਸਹਿਮਤ ਹੋ ਗਈ।(6)

— ਬ੍ਰਾਹਮਣ ਜੀਵਤ ਦੇਵਤਾ ਹਨ, ਅਸਲੀ ਦੇਵਤੇ ਹਨ, ਉਹਨਾਂ ਨੂੰ ਭੋਜ ਆਦਿ ਦਾ ਦਾਨ ਦੇਕਰ ਪ੍ਰਸੰਨ ਰੱਖਣਾ ਚਾਹੀਦਾ ਹੈ।(ਕੇ. ਯਜੁਰਵੇਦ 1/7/3) (9)

— ਕੁਰਕਸ਼ੇਤਰ ਦਾ ਯੁੱਧ ਜੋਰਾਂ 'ਤੇ ਸੀ। ਇਕ ਰਾਤ ਦ੍ਰੋਪਤੀ ਦੇ ਪੰਜਾਂ, ਸੁੱਤੇ ਹੋਏ ਪੁੱਤਰਾਂ ਨੂੰ (ਕਿਸੇ ਨੇ ਚੁੱਪਚਾਪ) ਮਾਰ ਦਿੱਤਾ। ਦ੍ਰੋਪਤੀ ਮਾਂ ਭਾਰਤ ਦੇ ਪੰਜ ਪਾਂਡਵਾਂ ਦੀ ਪਿਆਰੀ ਪਤਨੀ ਸੀ... ਬਹੁਤ ਭੱਜ-ਦੌੜ ਦੇ ਬਾਅਦ ਚੱਲਿਆ ਕਿ 'ਗੁਰੂ ਦਰੋਣਾਚਾਰੀਆ' ਦਾ ਇਕਲੌਤਾ ਪੁੱਤਰ ਅਸਵਥਾਮਾ ਹੀ ਹਤਿਆਰਾ ਸੀ।

.... ਭਿਆਨਕ ਲੜਾਈ ਤੋਂ ਬਾਅਦ ਅਵਸਥਾਮਾ ਨੂੰ ਅਰਜਨ ਮਾਰਨ ਵਾਲਾ ਹੀ ਸੀ, ਸਰਵਸ੍ਰੇਸ਼ਟ ਅਵਤਾਰ ਕ੍ਰਿਸ਼ਨ ਨੇ ਅਰਜਨ ਨੂੰ ਰੋਕਿਆ ਅਤੇ ਹਤਿਆਰੇ ਬ੍ਰਾਹਮਣ ਨੂੰ ਬਚਾ ਲਿਆ।

...ਜੇ ਗੁਰੂ ਪੁੱਤਰਰ ਬ੍ਰਾਹਮਣ ਦੀ ਹੱਤਿਆ ਕਰ ਦਿੱਤੀ ਤਾਂ ਸਭ ਤੋਂ ਵੱਡੇ ਪਾਪ, 'ਬ੍ਰਹਮ ਹੱਤਿਆ' ਦੇ ਕਾਰਨ ਪੂਰੇ ਪਾਂਡਵ ਕੁੱਲ ਦਾ ਨਾਸ ਹੋ ਜਾਵੇਗਾ।(9)

— ਕਾਰਲ ਮਾਰਕਸ ਨੇ ਧਰਮ, ਜੋ ਕਿ ਹਿੰਦੁਸਤਾਨ ਦੀ ਅਧਿਆਤਮਿਕਤਾ ਦਾ ਸਾਧਨ ਹੈ, ਨੂੰ "ਇਕ ਭੋਗ ਵਿਲਾਸ ਨਾਲ ਭਰਪੂਰ ਧਰਮ, ਇਕ ਸਵਯਾਤਨਾ ਦਾ ਧਰਮ, ਲਿੰਗ ਅਤੇ ਜਗਨ-ਨਾਥ ਦਾ ਧਰਮ, ਸਾਧੂ ਅਤੇ ਸੇਵਾ ਦਾਸੀਆਂ ਦਾ ਧਰਮ ਕਿਹਾ।

ਏਹੀ ਕਾਰਨ ਹੈ ਕਿ ਉਸ ਨੇ ਇਸ ਧਰਮ ਦੇ ਸਮੱਰਥਕਾਂ ਨੂੰ ਬਹੁਤ ਲਤਾੜਿਆ ਕਿ "ਅਤੇ ਉਹਨਾਂ (ਅੰਗਰੇਜ਼ਾਂ) ਨੇ ਅਜਿਹਾ ਨਹੀਂ ਕੀਤਾ (ਭਾਵ ਵਿਰੋਧ ਵਿਚ ਕੁਝ ਨਹੀਂ ਕੀਤਾ) ਕਿਉਂਕਿ ਉਹ ਬੰਗਾਲ ਅਤੇ ਉੜੀਸਾ ਦੇ ਮੰਦਰਾਂ ਦੇ ਤੀਰਥ ਯਾਤਰੀਆਂ ਅਤੇ ਜਗਨਨਾਥ ਦੇ ਮੰਦਰ ਦੁਆਰਾ ਪ੍ਰੋਤਸਾਹਿਤ ਵੇਸ਼ਯਾਬਿਰਤੀ ਅਤੇ ਹੱਤਿਆ ਦੇ ਵਪਾਰ ਤੋਂ ਪੈਸਾ ਕਮਾਉਂਦੇ ਸਨ।" (10)

— ਇੰਦਰ ਨੇ ਅਸੁਰ ਨਾਸਲ ਦੇ ਰਾਖਸ਼ਾਂ, ਕਸ਼ੇਤਰੀਆਂ, ਪਣੀਆ, ਮਨੁੱਖ ਨੂੰ ਹਰਾਉਣ ਤੋਂ ਬਾਅਦ ਸਾਡੀ ਸੱਭਿਅਤਾ ਨੂੰ ਨਸ਼ਟ ਕਰ ਦਿੱਤਾ।(13)

ਨੋਟ (ਸ਼ਬਦਾ ਕਸ਼ੇਤਰੀ ਦਾ ਅਰਥ ਹੈ ਇਲਾਕਾ ਨਿਵਾਸੀ, ਖੇਤਰੀ ਲੋਕ)

ਪਣੀਆਂ ਦਾ ਅਰਥ ਹੈ ਵਪਾਰੀ ਲੋਕ ਜੋ ਬਾਅਦ ਵਿਚ 'ਬਣੀਆਂ' ਵਜੋਂ ਜਾਣੇ ਗਏ। ਜੋ ਅਸੁਰ, ਰਾਕਸ਼, ਕਸ਼ੇਤਰੀ, ਪਣੀ ਤੇ ਆਮ ਮਨੁੱਖ ਹਾਰ ਗਏ, ਉਹਨਾਂ ਨੂੰ ਸ਼ੂਦਰ ਗੁਲਾਮ ਕਿਹਾ ਗਿਆ ਤੇ ਜਿਨ੍ਹਾਂ ਨੇ ਮੂਲ ਵਾਸੀ ਰਾਜਿਆਂ/ਸਮਰਾਟਾਂ ਨਾਲ ਗੱਦਾਰੀ ਕਰਕੇ, ਆਰੀਆ ਦਾ ਸਾਥ ਦਿੱਤਾ ਉਨ੍ਹਾਂ 'ਯੱਗੀ ਆਰੀਆ' ਬ੍ਰਾਹਮਣਾਂ ਨੇ ਆਪਣਾ ਸਹਿਯੋਗੀ ਬਣਾ ਕੇ, ਦੂਗਜੇ ਦਰਜੇ ਦੇ ਕਸ਼ੱਤਰੀ ਰਤੇ ਤੀਜੇ ਦਰਜੇ ਤੇ ਵੈਸ਼ (ਪਣੀ) ਦੀ ਉਪਾਧੀ ਦੇ ਕੇ ਸ਼ੂਦਰਾਂ ਦੇ ਸਿਰ 'ਤੇ ਖੜ੍ਹੇ ਕਰ ਦਿੱਤਾ। ਪੜ੍ਹੋ ਕੇਵਲ ਬ੍ਰਾਹਮਣ ਹੀ ਆਰੀਆ ਹਨ-ਲੇਖਕ)

ਜਿਵੇਂ 'ਅਗਨੀ ਦੇਵਤਾ ਹੈ ਜੋ ਆਰੀਆਂ ਨਾਲ ਰਲਿਆ ਸੀ :

ਰਿਗਵੇਦ ਦਾ ਪਹਿਲਾ ਮੰਤਰ (1/1/1/) ਅਗਨੀ ਦੀ ਪੂਰੀ ਪੂਰੀ ਪ੍ਰਸੰਸਾ ਨਾਲ ਸ਼ੁਰੂ ਹੁੰਦਾ ਹੈ।

"ਅਗਨੀ", ਅਸੁਰ ਰਾਜਾ ਬਾਲਾ (ਬਲ) ਦਾ ਪੁੱਤਰ ਸੀ।

ਜੋ ਅਸੁਰ ਮਾਂ ਜਥਾਰ-ਜੈਤ ਤੋਂ ਪੈਦਾ ਹੋਇਆ।

..... ਦੁਸ਼ਮਣ ਦੇ ਖੇਮੇ ਵਿਚ ਸ਼ਾਮਲ ਹੋਣ ਤੋਂ ਬਾਅਦ, ਅਗਨੀ ਹਰ ਅਪਰਾਧ ਅਤੇ ਅਨੈਤਿਕ ਆਚਰਣ ਵਿਚ ਆਰੀਆ ਦੇਵਤਿਆਂ ਅਤੇ ਉਹਨਾਂ ਦੇ ਯੁੱਧ ਸੰਚਾਲਨ ਦਾ ਸਹਿਗਾਮੀ ਹੋ ਗਿਆ।(14)

— ਮਨੂੰ ਨੇ.... ਅਗਨੀ ਨੂੰ 'ਹੋਤਾ' (ਨਿਮੰਤਰਣ ਦੇਣ ਵਾਲਾ) ਦੇ ਪਦ 'ਤੇ ਨਿਯੁਕਤ ਕੀਤਾ।(15)

(ਨੋਟ : ਅਗਨੀਹੋਤਰੀ' ਗੋਤਰ ਇਸ ਨੂੰ ਪ੍ਰਸੰਗ ਸਮਝਿਆ ਜਾ ਸਕਾ ਹੈ)

— ਕ੍ਰਿਸ਼ਨ ਦੇ ਰਾਧਾ ਨਾਲ ਅਵੈਧ ਸੰਬੰਧਾਂ ਬਾਰੇ ਬ੍ਰਹਮ ਵੇਵਰਤ ਪੁਰਾਣ ਵਿਚ ਵਿਸਥਾਰ ਨਾਲ ਦੱਸਿਆ ਗਿਆ ਹੈ। ਕ੍ਰਿਸ਼ਨ ਦੀ ਸ਼ਾਦੀ ਰੁਕ-ਮੰਗਦ ਰਾਜਾ ਦੀ ਪੁੱਤਰ ਰੁਕਮਣੀ ਨਾਲ ਹੋਈ।... ਕ੍ਰਿਸ਼ਨ ਆਪਣੀ ਵੈਧ ਪਤਨੀ ਰੁਕਣੀ ਨੂੰ ਛੱਡ ਕੇ, ਦੂਸਰੇ ਵਿਅਕਤੀ (ਕ੍ਰਿਸ਼ਨ ਦਾ ਚਾਚਾ) ਦੀ ਪਤਨੀ (ਰਾਧਾ) ਨਾਲ ਅਵੈਧ ਸੰਬੰਧ ਬਣਾਉਂਦਾ ਹੈ।(21)

— ਕ੍ਰਿਸਨ ਜਦੋਂ ਦੋ ਮਹੀਨੇ ਦਾ ਸ਼ਿਸ਼ੂ ਬਾਲਕ ਸੀ ਤਾਂ ਉਸ ਨੇ ਅਸੁਰ ਨਸਲ ਦੀ ਇਕ ਔਰਤ ਦੀ ਹੱਤਿਆ ਕਰਕੇ ਆਪਣੀ ਪ੍ਰਗਤੀਸ਼ੀਲ ਭਵਿੱਖ ਦੀ ਸ਼ੁਰੂਆਤ ਕੀਤੀ। ਉਹ ਔਰਤ ਉਸ ਨੂੰ ਦੁੱਧ ਪਿਆਉਂਦੀ ਸੀ।

ਜਦੋਂ ਰਾਮ ਬਾਰਾਂ ਵਰ੍ਹਿਆਂ ਦਾ ਸੀ ਤੇ ਸੀਤਾ ਨਾਲ ਆਪਣੀ ਸ਼ਾਦੀ ਕਰਨ ਜਾ ਰਿਹਾ ਸੀ ਤਾਂ ਉਸ ਨੇ ਰਾਖਸ਼ ਪਰਵਾਰ ਦੀ ਕੰਨਿਆ (ਤਾੜਕਾ) ਦੀ ਹੱਤਿਆ ਕਰਕੇ ਗੌਰਵ ਪ੍ਰਾਪਤ ਕੀਤਾ।(23)

— ਭੂ ਦੇਵਤਿਆਂ ਅਤੇ ਦੇਵਤਿਆਂ ਨੇ ਇਕ ਵੱਖਰਾ ਤਰੀਕਾ ਅਪਣਾਇਆ। ਉਹਨਾ ਨੇ ਆਪਣੇ ਸ਼ਕਤੀਸ਼ਾਲੀ ਸ਼ੱਤਰੀਆਂ ਨਾਲ ਲੜਨ ਤੇ ਉਹਨਾਂ ਨੂੰ ਮਾਰਨ ਲਈ, ਆਪਣੀਆਂ ਔਰਤਾਂ ਨੂੰ ਅਰਥਾਤ ਦੇਵੀਆਂ ਨੂੰ ਯੁੱਧ ਵਿਚ ਭੇਜਿਆ।

(ਨੋਟ : ਕਿਸੇ ਸ਼ਕਤੀਸ਼ਾਲੀ ਆਸੁਰ ਮੂਲ ਵਾਸੀ ਰਾਜੇ ਨੂੰ ਮਾਰਨ ਉਪਰੰਤ ਹੀ ਔਰਤ ਨੂੰ ਦੇਵੀ ਦੀ ਪਦਵੀ ਦਿੱਤੀ ਗਈ)

(ਮਾਰਕੰਡਾ ਪੁਰਾਣ) ਦੁਰਗਾ :-

(ਦੁਰਗਾ ਪੂਜਾ ਨੂੰ ਮਾਰਕਸੀ ਸ਼ਾਸ਼ਕ ਜਾਤੀਆਂ (ਕਮਿਊਨਿਸਟਾਂ) ਨੇ ਬੰਗਾਲ ਦਾ ਰਾਸ਼ਟਰੀ ਪਰਵ ਐਲਾਨ ਕਰ ਦਿੱਤਾ ਹੈ) (ਨੋਟ : ਇਹ ਹੈ ਮਾਰਕਸੀ ਬ੍ਰਾਹਮਣਾਂ ਦਾ ਧਾਰਮਿਕ ਚਰਿੱਤਰ)

ਦੁਰਗਾ ਦਖਸ਼ ਨਾਂ ਦੇ ਇਕ ਬ੍ਰਾਹਮਣ ਦੀ ਪੁੱਤਰੀ ਸੀ।

ਭਾਰਤ ਦੇ ਮੂਲ ਵਾਸੀ ਇਕ ਕਬੀਲੇ ਦੇ ਮੁਖੀਆ ਸ਼ਿਵ ਨਾਲ ਉਸ ਦੀ ਸ਼ਾਦੀ ਇਕ ਛੜਯੰਤਰ ਦੇ ਤਹਿਤ ਹੋ ਗਈ ਸੀ।

.... ਇਕ ਇਕ ਕਥਾ ਤੋਂ ਪਤਾ ਚੱਲਦਾ ਹੈ ਕਿ ਜਦੋਂ ਦੇਵਤਾ (ਆਰੀਆ) ਅਸੁਰ ਰਾਜਿਆਂ ਤੋਂ ਹਾਰ ਰਹੇ ਸਨ ਤਾਂ ਦੇਵਤਾ ਬ੍ਰਹਮਾਂ ਦੀ ਸਲਾਹ ਲੈਣ ਉਸ ਪਾਸ ਗਏ। ਬ੍ਰਹਮਾਂ ਨੇ ਉਹਨਾਂ ਨੂੰ ਸਲਾਹ ਦਿੱਤੀ ਕਿ ਜੇ ਦੇਵਤਾ, ਸ਼ਿਵ ਦੇ ਪੁੱਤਰ ਨੂੰ ਆਪਣੀ ਸੈਨਾ ਦਾ ਮੁਖੀਆ ਬਣਆ ਕੇ, ਅਸੁਰਾਂ ਨਾਲ ਯੁੱਧ ਕਰਦੇ ਹਨ ਤਾਂ ਦੇਵਤਾ ਯੁੱਧ ਜਿੱਤ ਸਕਦੇ ਹਨ। .... ਐਸਾ ਹੀ ਹੋਇਆ।

**ਗੌਰੀ** (ਦੁਰਗਾ ਦਾ ਦੂਜਾ ਨਾਂ) (ਪਾਰਬਤੀ ਤੀਜਾ ਨਾਂ) ਨੂੰ ਸ਼ਿਵ ਦੇ ਕੋਲ, ਉਸ ਨੂੰ ਆਪਣੇ ਪੱਖ ਵਿਚ ਕਰਨ ਲਈ ਭੇਜਿਆ ਗਿਆ। ਗੌਰੀ ਨੇ ਪਿਆਰ ਦਾ ਇਕ ਲੰਬਾ ਨਾਟਕ ਕਰਕੇ ਆਪਣੇ ਮਿਸ਼ਨ ਨੂੰ ਸਫਲ ਬਣਾਇਆ। ਗੌਰੀ ਦੇ ਪੁੱਤਰ ਕਾਰਤਿਕੈਯ ਨੇ ਅੰਤ ਦੇਵਤਾਵਾਂ ਦੀ ਸੈਨਾ ਦੀ ਵਾਗਡੋਰ ਸੰਭਾਲੀ ਅਤੇ ਅਸੁਰ ਰਾਖਸਾਂ ਦੀ ਸੰਯੁਕਤ (ਭਾਰਤੀ) ਸੈਨਾ ਨੂੰ ਹਰਾ ਦਿੱਤਾ।(33)

ਮਾਰਕੰਡਾ ਪੁਰਾਣ : ਅਸੁਰਾਂ ਦੇ ਰਾਜਾ 'ਮਹਿਸਾ' (ਮਹਿਸਾਸੁਰ-ਮਹਿਖਾਸੁਰ) ਨੇ ਇਕ ਵਾਰ ਦੇਵਤਿਆਂ ਨੂੰ ਯੁੱਧ ਵਿੱਚ ਹਰਾ ਦਿੱਤਾ ਅਤੇ ਉਹਨਾਂ ਦੀ ਹਾਲਤ ਇਹ ਕਰ ਦਿੱਤੀ ਕਿ ਉਹ ਧਰਤੀ 'ਤੇ ਭਿਖਾਰੀਆਂ ਦੀ ਤਰ੍ਹਾਂ ਘੁੰਮਦੇ ਰਹੇ।(33)

(ਨੋਟ ਪੀੜ੍ਹੀ : ਮੂਲਵਾਸੀ ਰਾਜਾ ਹਰਨਾਖਸ ਉਸ ਦਾ ਪੁੱਤਰ ਪ੍ਰਲਾਦਿ (ਜਿਸ ਨੇ ਵਿਸ਼ਨੂੰ ਅਵਤਾਰ ਨਰਸਿੰਹ ਦੁਆਰਾ ਆਪਣੇ ਪਿਤਾ ਨੂੰ ਮਰਵਾਇਆ ਸੀ ਪ੍ਰੰਤੂ ਗੱਦੀ ਤੇ ਬੈਠਦਿਆਂ ਹੀ ਦੇਣ ਛੜਯੰਤਰ ਦੀ ਸਮਝ ਆ ਜਾਣ ਉਪਰੰਤ ਦੇਵਤਿਆਂ ਨੂੰ ਕਤਲ ਕਰ ਦੇਣ ਜਾਂ ਦੇਸ ਵਿਚੋਂ ਭਜਾ ਕੱਢਣ ਦਾ ਹੁਕਮ ਦਿੱਤਾ ਸੀ। (ਪ੍ਰਲਾਦਿ ਦਾ ਪੁੱਤਕਰ ਵਿਰੋਚਣ, ਵਿਰੋਚਣ ਦਾ ਪੁੱਤਰ ਬਲੀ, ਬਲੀ ਦਾ ਪੁੱਤਰ ਮਹਿਸਸੁਰ) ਸ਼ਿਵ ਨੂੰ ਪ੍ਰਲਾਦ ਦਾ ਪੰਜਵਾਂ ਪੁੱਤਰ ਸ਼ਕਤੀਸਲੀ ਦੱਸਿਆ ਜਾਂਦਾ ਹੈ। ਗੱਦੀ 'ਤੇ ਬੈਠੇ।

**ਮਹਿਸਾਸੁਰ** (ਜਿਸ ਦੇ ਨਾਮ ਤੋਂ ਮਹਿਸੁਰ ਭਾਵ ਮੈਸੂਰ ਪ੍ਰਾਂਤ ਬਣਿਆ) ਤੋਂ ਹਾਰ ਖਾਣ ਉਪਰੰਤ ਦੇਵਤੇ ਅੰਤ ਵਿਸ਼ਨੂੰ ਦੇ ਪਾਸ ਗਏ। ਜਿਸ ਨੇ ਆਪਣੇ ਚੇਹਰੇ ਤੋਂ ਚਮਕਦੀ ਰੌਸ਼ਨੀ ਕੱਢੀ ਜਿਸ ਤੋਂ ਉਸ ਨੇ ਮਹਾਂ ਮਾਇਆ (ਮਹਾਂਮਾਈ) ਨਾਂ ਦੀ ਔਰਤ ਨੂੰ ਬਣਾਇਆ (ਦੁਰਗਾ ਦੂਜਾ ਨਾਂ) ਜੋ ਜਵਾਲਾ ਮੁਖੀ ਪਰਬਤ ਵਾਂਗ ਬਣ ਗਈ। ਦੇਵਤਿਆਂ ਨੇ ਆਪਣੇ ਸਾਰੇ ਹਥਿਆਰ ਉਸ ਭਿਆਨਕ ਔਰਤ ਨੂੰ ਦੇ ਦਿੱਤੈ, ਜਿਸ ਨੇ ਮਹਿਸਾਸੁਰ ਦਾ ਵੱਧ ਕਰ ਦਿੱਤਾ ਅਤੇ (ਭਾਵ ਦੁਰਗਾ ਨੇ ਮਹਿਸਾਸੁਰ ਦਾ ਕਤਲ ਕੀਤਾ) ਦੇਵਤਾਵਾਂ ਨੂੰ ਸ਼ਕਤੀ ਦੁਆਈ। (33)

(ਨੋਟ : ਬੱਧ ਬ੍ਰਾਹਮਣੀ ਧਰਮ ਅਨੁਸਾਰ ਕਿਸੇ ਵੀ ਜਾਇਜ਼ ਨਜਾਇਜ਼ ਢੰਗ ਨਾਲ ਬ੍ਰਾਹਮਣੀ ਧਰਮ ਖਾਤਰ ਕੀਤੇ ਕਤਲ ਨੂੰ ਕਿਹਾ ਜਾਂਦਾ ਹੈ।

**—** ਜਦੋਂ ਦੇਵਤੇ ਅਸੁਰ ਰਾਜਾ ਭੈਰੋਂ ਨਾਲ ਆਹਮਣੇ-ਸਾਹਮਣੇ ਦੀ ਲੜਾਈ ਵਿਚ ਮੁਕਾਬਲਾ ਕਰਨ ਵਿਚ ਅਸਫਲ ਰਹੇ ਤਾਂ ਉਹਨਾਂ ਨੇ 'ਵੈਸ਼ਨੋ' ਨੂੰ ਭੈਰੋਂ ਰਾਜਾ ਦੇ ਲਾਲ ਪਿਆਰ ਨਾਟਕ ਕਰਕੇ ਉਸ ਨੂੰ ਮਾਰਨ ਲਈ ਭੇਜਿਆ ਸੀ। ਮਾਰਨ ਦਾ ਮੌਕਾ ਪ੍ਰਾਪਤ ਕਰਨ ਤੋਂ ਪਹਿਲਾਂ ਉਹ ਗਰਭ ਧਾਰਨ ਕਰ ਚੁੱਕੀ ਸੀ। ਗਰਭ ਧਾਰਨ ਕਰਕੇ ਵੈਸ਼ਨੋ ਦਾ ਭਾਵਨਾਤਮਕ ਲਗਾਓ ਪੈਦਾ ਹੋ ਗਿਆ, ਇਸ ਪ੍ਰਕਾਰ ਉਹ ਉਸ ਨੂੰ ਮਾਰ ਨਾ ਸਕੀ। ਇਸ ਸਥਿਤੀ ਵਿਚ ਦੇਵਤਿਆਂ ਨੇ ਵੈਸ਼ਨੋ ਨੂੰ ਚੁਣੌਤੀ ਦਿੱਤੀ ਕਿ ਜਾਂ ਤਾਂ ਆਪਣਾ ਮਿਸ਼ਨ ਨੀਯਤ ਸਮੇਂ ਵਿਚ ਪੂਰੇ ਕਰੇ ਜਾਂ ਉਸ ਨੂੰ ਹੀ ਮਾਰ ਦਿੱਤਾ ਜਾਵੇਗਾ।... ਜਦੋਂ ਇਕ ਦਿਨ ਰਾਜਾ ਭੈਰੋਂ ਸੌਂ ਰਿਹਾ ਸੀ ਤਾਂ ਵੈਸ਼ਨੋ ਨੇ ਛੁਰਾ ਲਿਆ ਤੇ ਰਾਜੇ ਨੂੰ ਮਾਰ ਦਿੱਤਾ। ਜ਼ਖ਼ਮੀ ਬਾਲਸ਼ਾਲੀ ਰਾਜਾ ਤੁਰੰਤ ਉੱਠਿਆ। .... ਉਹ ਬਦਲਾ ਲੈਣ ਵੈਸ਼ਨੋ ਦੇ ਪਿੱਛੇ ਦੌੜਿਆ। ਜ਼ਖ਼ਮੀ ਰਾਜੇ ਨੇ ਤੇਜ਼ੀ ਨਾਲ ਦੌੜਦਿਆਂ ਵੈਸ਼ਨੋ ਨੂੰ ਫੜਿਆ, ਓਹੀ ਛੁਰਾ ਉਸ ਨੂੰ ਮਾਰ ਕੇ ਜ਼ਮੀਨ 'ਤੇ ਡਿੱਗਿਆ ਤੇ ਮਰ ਗਿਆ। ਇਸ ਘਟਨਾ ਬਾਅਦ ਵੈਸ਼ਨੋ ਨੌਂ ਦਿਨ ਜੀਵਿਤ ਰਹੀ।(35)

(ਨੋਟ : ਭੈਰੋਂ ਨੂੰ ਬੰਗਾਲ ਦੇ ਇਲਾਕਿਆਂ ਦਾ ਅਸੁਰ ਰਾਜਾ ਦੱਸਿਆ ਗਿਆ ਹੈ। ਵੈਸ਼ਨੋ ਨੂੰ, ਭੈਰੋਂ ਰਾਜਾ ਨੂੰ ਮਾਰਨ ਉਪਰੰਤ 'ਦੇਵੀ'

ਉਪਾਧੀ ਮਿਲੀ। ਹਿਮਾਲਿਆ ਵਿੱਚ ਵੈਸ਼ਨੋ ਦੇਵੀ ਦੇ ਮੰਦਰ ਦੇ ਕੋਲ ਹੀ, ਭੈਰੋਂ ਦਾ ਵੀ ਮੰਦਰ ਹੈ। ਪ੍ਰੰਤੂ ਲੋਕਾਂ ਨੂੰ ਇਸ ਦੇ ਇਤਿਹਾਸਕ ਪ੍ਰਸੰਗ ਨਾਲ ਕੋਈ ਜਾਣਕਾਰੀ ਨਹੀਂ ਹੈ ਜੋ ਹੋਣੀ ਚਾਹੀਦੀ ਹੈ।ਆਮ ਲੋਕ ਆਪਣੇ ਨਵੇਂ ਘਰ ਦੇ ਬੂਹੇ ਉੱਤੇ, ਕੁੱਜੇ 'ਤੇ ਭੈਰੋਂ ਦੀ ਬਦਸੂਰਤ ਬਣਾ ਕੇ ਟੰਗ ਦਿੰਦੇ ਹਨ ਤਾਂ ਕਿ 'ਬੁਰੀਆਂ ਬਲਾਵਾਂ' ਤੋਂ ਸੁਰੱਖਿਅਤ ਰਹਿਣ। ਇਉਂ ਭੈਰੋਂ ਅਜੇ ਤੱਕ ਵੀ 'ਬੁਰੀਆਂ ਬਲਾਵਾਂ' ਤੋਂ ਸੁਰੱਖਿਆ ਦਾ ਪ੍ਰਤੀਕ ਹੈ : ਲੇਖਕ)

**(ਸਤੀ)**

**—** ਜਦੋਂ ਅਰਜਨ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਮਾਰਨ ਤੋਂ ਪੂਰੀ ਤਰ੍ਹਾਂ ਇਨਕਾਰ ਕਰ ਦਿੰਦਾ ਹੈ ਉਸ ਸਮੇਂ ਉਸ ਦੀ ਜਾਤੀ ਦੇ ਲੋਕ ਕਹਿੰਦੇ ਹਨ ਕਿ ਆਪਣੇ ਕਬੀਲੇ ਦੇ ਪੁਰਸ਼ਾਂ ਨੂੰ ਅਧਿਕ ਗਿਣਤੀ ਵਿਚ ਯੁੱਧ ਦੇ ਮੈਦਾਨ ਵਿਚ ਮਾਰ ਦੇਣ ਨਾਲ, ਔਰਤਾਂ ਦੀ ਸੰਖਿਆ ਵਧ ਜਾਵੇਗੀ। ਜਿਸ ਕਾਰਨ ਔਰਤਾਂ (ਦੂਸਰੀ ਜਾਤੀ ਦੇ ਆਦਮੀਆਂ ਕੋਲ ਜਾ ਕੇ) ਅਪਵਿੱਤਰ ਤੇ ਭ੍ਰਸ਼ਟ ਹੋ ਜਾਣਗੀਆਂ। ਸਿੱਟੇ ਵਜੋਂ "ਵਰਣਸ਼ੰਕਰ" ਬੱਚੇ ਪੈਦਾ ਹੋਣਗੇ ਅਤੇ ਇਸ ਵਰਣ ਸ਼ੰਕਰ ਦੇ ਅਪਰਾਧ ਦੇ ਕਾਰਨ ਹੀ ਜ਼ਿੰਮੇਵਾਰੀ ਆਪਣੀ ਹੀ ਜਾਤੀ ਦੇ ਲੋਕਾਂ ਨੂੰ ਮਾਰਨ ਵਾਲੇ 'ਤੇ ਆਵੇਗੀ। ਬਹੁ ਸੰਖਿਆ ਵਿਚ ਬਚੀਆਂ ਔਰਤਾਂ ਦੀ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਭਗਵਾਨ ਕ੍ਰਿਸ਼ਨ ਇਕ ਅਸਾਨ ਤਰੀਕਾ ਦੱਸਦੇ ਹਨ।

ਭਾਗਵਤ ਪੁਰਾਣ ਅਧਿ : 11 (ਸਮੂਹਕ ਸਤੀ ਹੋਣ ਦਾ ਵਿਸ਼ਾਲ ਦ੍ਰਿਸ਼ ਇਸ ਤਰ੍ਹਾਂ ਹੈ :–

"ਔਰਤਾਂ ਚਿਤਾ ਦੇ ਢੇਰ 'ਤੇ ਬੈਠ ਗਈਆਂ। ਆਪਣੇ–ਆਪ ਪਤੀ ਨੂੰ ਗਲ ਲਗਾਇਆ। ਚਿਤਾ ਨੂੰ ਅੱਗ ਲਾ ਦਿੱਤੀ ਗਈ। ਬਲਰਾਮ ਦੀਆਂ ਪਤਨੀਆਂ ਅੱਗੇ ਆਈਆਂ, ਹਰੇਕ ਨੇ ਮ੍ਰਿਤਕ ਸਰੀਰ ਨੂੰ ਗਲ ਲਗਾਇਆ, ਉਸ ਤੋਂ ਬਾਅਦ ਵਾਸੂਦੇਵ ਦੀਆਂ ਪਤਨੀਆਂ ਨੇ ਵੀ ਅਜਿਹਾ ਕੀਤਾ ਅਤੇ ਸ੍ਰੀ ਕ੍ਰਿਸ਼ਨ ਦੇ ਪੁੱਤਰ ਬੰਧੂਆ ਨੇ ਵੀ ਐਸਾ ਹੀ ਕੀਤਾ, ਪ੍ਰਦੁਯਮੁਨਾ ਅਤੇ (ਕ੍ਰਿਸ਼ਨ ਦੇ ਹੋਰ ਪੁੱਤਰਾਂ) ਨੂੰ ਗਲੇ ਲਗਾਇਆ (ਠੀਕ ਉਸੇ ਤਰ੍ਹਾਂ ਰੁਕਮਣੀ ਅਤੇ ਹੋਰ ਨੇ ਸ੍ਰੀ ਕ੍ਰਿਸ਼ਨ ਦੀਆਂ ਪਤਨੀਆਂ, ਕ੍ਰਿਸ਼ਨ ਤੇ ਧਿਆਨ ਲਗਾ ਕੇ ਅੱਗ ਵਿਚ ਬੈਠ ਗਈਆਂ।" (37)

(ਨੋਟ : ਇਸ ਸਤੀ ਪ੍ਰਥਾ ਉਤੇ ਲਾਰਡ ਵਿਲੀਅਮ ਬੈਂਟਿਕ ਨੇ 1827 ਵਿਚ ਰੋਕ ਲਗਾ ਦਿੱਤੀ (39)

**—** ਭਗਵਾਨ ਨੇ ਆਦਮੀ ਨੂੰ ਆਦੇਸ਼ ਦਿੱਤਾ "ਤੁਸੀਂ ਬਾਗ ਦੇ ਕਿਸੇ ਰੁੱਖ ਦਾ ਫਲ ਖਾਣ ਲਈ ਸੁਤੰਤਰ ਪ੍ਰੰਤੂ ਤੁਸੀਂ ਅੱਛਾਈ ਅਤੇ ਬੁਰਾਈ ਦਾ ਗਿਆਨ ਦੇਣ ਵਾਲੇ ਰੁੱਖ ਫਲ਼ ਮਤ ਖਾਣਾ, ਜੇ ਤੁਸੀਂ ਉਸ ਦਾ ਫਲ਼ ਖਾਓਗੇ ਤਾਂ ਹਰ ਹਾਲ ਵਿਚ ਮਰ ਜਾਓ।

**—** ਬਾਈਬਲ : "ਗਿਆਨ ਦੇ ਰੁਖ ਦਾ ਫਲ ਖਾ ਕੇ ਆਪਣੇ–ਆਪ ਨੂੰ ਧੰਨਵਾਨ ਬਣਾਓ... ਤੁਸੀਂ ਨਹੀਂ ਮਰੋਗੇ... ਜਦੋਂ ਤੁਸੀਂ ਗਿਆਨ ਦਾ ਫਲ਼ ਖਾਓਗੇ ਤਾਂ ਤੁਹਾਡੀਆਂ ਅੱਖਾਂ ਖੁੱਲ੍ਹ ਜਾਣਗੀਆਂ ਅਤੇ ਤੁਸੀਂ ਭਗਵਾਨ ਦੀ ਤਰ੍ਹਾਂ ਬਣ ਜਾਓਗੇ। ਤੁਹਾਨੂੰ ਅੱਛਾਈ ਤੇ ਬੁਰਾਈ ਦਾ ਗਿਆਨ ਹੋ ਜਾਵੇਗਾ।

**—** ਇਸਲਾਮ : ਇਸਲਾਮ ਵਿਚ ਕੋਈ ਗੁਲਾਮ ਨਹੀਂ ਸੀ। ਇਸ ਲਈ ਗੁਲਾਮੀ ਜਨਮ ਜਾਤ ਨਹੀਂ ਸੀ। ਸਭ ਮਨੁੱਖ ਸੁਤੰਤਰ ਪੈਦਾ ਹੁੰਦੇ ਸਨ।(ਇਸੇ ਕਰਕੇ)

ਸੁਲਤਾਨ ਮਹਿਮੂਦ ਦਾ ਗੁਲਮ ਕੁਤਬਦੀਨ ਐਬਕ ਦਿੱਲੀ ਦਾ ਪਹਿਲਾ ਸੁਲਤਾਨ ਬਣਿਆ। ਗੁਲਾਮ ਲੜਕੀ ਰਜੀਆ ਸੁਲਤਾਨਾ ਭਾਰਤ ਦੀ ਸੁਲਤਾਨ ਬਣੀ।(46)

(ਨੋਟ : ਕੁਤਬਦੀਨ ਐਬਕ ਨੇ ਗੁਲਾਮ ਵੰਸ਼ ਦੇ ਸੁਲਤਾਨ ਵਜੋਂ ਭਾਰਤ ਦੇ ਸ਼ੂਦਰ (ਮੂਲਵਾਸੀ) ਗੁਲਾਮ ਵੰਸ਼ ਦੇ ਸਮਰਾਟ ਅਸ਼ੋਕਾ ਦੁਆਰਾ ਸਥਾਪਤ ਕੀਤੀ ਅਸ਼ੋਕਾ ਲਾਠ ਦੇ ਬਿਲਕੁੱਲ ਕਰੀਬ 100–150 ਫੁੱਟ ਦੀ ਦੂਰੀ ਕੁਤਬ ਦੀ ਮੀਨਾਰ ਖੜ੍ਹੀ ਕੀਤੀ, ਜੋ ਗੁਲਾਮ ਲੋਕਾਂ ਦੀਆਂ ਸਲਤਨਤਾਂ ਦੀਆਂ ਮਹਾਨ ਨਿਸ਼ਾਨੀਆਂ ਹਨ, ਜੋ ਸਦਾ ਰਹਿਣ ਵਾਲੀਆਂ ਹਨ ਅਤੇ ਗੁਲਾਮਾਂ ਨੂੰ ਸ਼ੂਦਰਾਂ ਨੂੰ ਸਲਤਨਤਾਂ ਦਾ ਅਹਿਸਾਸ ਕਰਾਉਣ ਵਾਲਾ ਸਥਾਈ ਇਤਿਹਾਸ ਹਨ।

**ਵਿਲਾਲ ਗੁਲਾਮ**

ਦੂਜਾ ਹਜ਼ਰਤ ਮੁਹੰਮਦ ਸਾਹਿਬ ਨੇ ਮੱਕਾ ਵਿਖੇ ਇਕ ਕਾਲੇ ਗੁਲਾਮ ਵਿਅਕਤੀ 'ਵਿਲਾਲ' ਨੂੰ ਕਾਬਾ ਦੀ ਮਸਜਿਦ ਦੀ ਉੱਚੀ ਥਾਂ ਤੋਂ ਅਲਾ ਦੀ ਅਜਾਨ ਪੜ੍ਹਨ ਦਾ ਪ੍ਰਥਮ ਅਧਿਕਾਰ ਦਿੱਤਾ। (80) (ਭਾਵ ਵਿਲਾਲ ਪਹਿਲਾ ਗੁਲਾਮ ਮਨੁੱਖੀ ਸੀ ਜਿਸ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਸੰਸਾਰ ਵਿਚ ਮੁਸਲਿਮ ਜਗਤ ਦੀ ਸਭ ਤੋਂ ਪਵਿੱਤਰ ਜਗ੍ਹਾ ਉੱਤੇ ਖੜ੍ਹ ਕੇ ਉੱਚੀ ਆਵਾਜ਼ ਵਿਚ ਆਜਨ ਪੜ੍ਹਨ ਦਾ ਅਧਿਕਾਰ ਦਿੱਤਾ)

**— ਤੈਤਰੇਯ ਬ੍ਰਾਹਮਣ :** "ਦਾਈਬਾ ਭਈ ਬ੍ਰਾਹਮਣ, ਅਸੁਰਾ ਸ਼ੂਦਰ। ਭਾਵ ਦੇਵਤਿਆਂ ਤੋਂ ਬ੍ਰਾਹਮਣ ਬਣੇ, ਅਸੁਰਾਂ ਤੋਂ ਸ਼ੂਦਰ।(1/2/7) (51)

ਅੰਬੇਡਕਰ : ਜੇ ਤੁਸੀਂ ਜਾਤੀ ਵਿਵਸਥਾ ਨੂੰ ਸਮਾਪਤ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਇਕ ਗੱਲ ਜ਼ਰੂਰ ਯਾਦ ਰੱਖਣੀ ਚਾਹੀਦੀ ਹੈ ਕਿ ਤੁਹਾਨੂੰ ਵੇਦਾਂ ਤੇ ਸ਼ਾਸਤਰਾਂ ਨੂੰ ਬਰੂਦ ਨਾਲ ਉਡਾਉਣਾ ਹੋਵੇਗਾ, ਕਿਉਂਕਿ ਇਹ ਤਰਕ ਅਤੇ ਨੈਤਿਕਤਾ ਦੋਹਾਂ ਦੇ ਵਿਰੋਧੀ ਹਨ। ਤੁਹਾਨੂੰ ਸ਼ਰੁਤੀਆਂ ਅਤੇ ਸਿਮਰਤੀਆਂ 'ਤੇ ਅਧਾਰਤ ਧਰਮ ਨੂੰ ਨਸ਼ਟ ਕਰਨਾ ਹੋਵੇਗਾ। ਇਸ ਤੋਂ ਇਲਾਵਾ ਜਾਤੀ ਵਿਵਸਥਾ ਨੂੰ ਖਤਮ ਕਰਨ ਦਾ ਕੋਈ ਉਪਾਅ ਨਹੀਂ ਹੈ। ਇਸ ਨਿਰਣੇ 'ਤੇ ਇਹ ਮੇਰਾ ਸੋਚਿਆ ਸਮਝਿਆ ਪੱਕਾ ਵਿਚਾਰ ਹੈ।(57)

**ਰੈਗੂਲੇਸ਼ਨ ਐਕਟ-4 (1809) :** ਇਸ ਐਕਟ ਤਹਿਤ ਭਗਵਾਨ ਜਗਨ ਨਾਥ ਦੇ ਤੀਰਥ ਯਾਤਰੀਆਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡ ਦਿੱਤਾ ਗਿਆ ਅਤੇ ਇਨ੍ਹਾਂ ਜਾਤੀਆਂ ਨੂੰ ਨੀਚੀਆਂ ਅਛੂਤ (ਵਰਜਿਦ) ਜਾਤੀਆਂ ਐਲਾਨ ਕੀਤਾ ਗਿਆ :

1. ਲੋਲੀ/ਕੁਸਬੀ, 2. ਕੁਲਾਲ/ਸੁਨਰੀ, 3. ਮਛੋਵਾ, 4. ਚੰਡਾਲ (ਨਮੋ ਸ਼ੂਦਰ), 5. ਧੁਸਕੀ, 6. ਗੁੱਜਰ, 7. ਬਾਰਗੜੀ, 8. ਜੂਗੀ ਜਾਂ ਨੂਰਲੌਕ (41) 9 ਕਹਾਰ ਅਤੇ ਧੁਲੀਆ (ਧੋਬੀ), 10 ਰਾਜਬੰਸੀ 11 ਪਿਰਾਲੀ, 12 ਚਮਾਰ, 13 ਡੂਮ, 14 ਪੌਨ, 15 ਤਿਮੌਰ, 16.

ਭੂਈ ਮਾਲੀ, 17 ਰਾਡੀ

**ਮਾਨਤਾ ਪ੍ਰਾਪਤ ਦੇਵ ਪੁਰਸ਼ਾਂ ਦਾ ਜੀਵਨ**

**ਟੈਗੋਰ :** ਟੈਗੋਰ ਪਿਰਾਲੀ ਜਾਤੀ ਦਾ ਸੀ।(ਜਿਸ ਕਾਰਨ ਰਵਿੰਦਰ ਨਾਥ ਟੈਗੋਰ ਨੂੰ ਜਰਮਨ ਨਾਥ ਦੇ ਮੰਦਰ ਵਿਚ ਨਹੀਂ ਜਾਣ ਦਿੱਤਾ ਗਿਆ।(ਨੋਟ : ਅੰਗਰੇਜ਼ ਕੰਪਨੀ ਦੁਆਰਾ ਪਿਰਾਲੀ ਨੂੰ ਅਛੂਤ ਜਾਤੀ ਦੀ ਸੂਚੀ 'ਚੋਂ ਕੱਢਣ ਦੇ ਬਾਵਜੂਦ ਵੀ ਬ੍ਰਾਹਮਣਾਂ ਨੇ ਟੈਗੋਰ ਨੂੰ ਮੰਦਰ ਪ੍ਰਵੇਸ਼ ਦੀ ਕਦੇ ਆਗਿਆ ਨਹੀਂ ਦਿੱਤੀ।(67)

7. **ਸਵਾਮੀ ਵਿਵੇਕਨੰਦ :** ਉਸ ਨੇ 1893 ਈਸਵੀ ਵਿਚ ਅਮਰੀਕਾ ਨੂੰ ਸ਼ਿਕਾਗੋ ਧਰਮ ਸੰਮੇਲਨ ਵਿੱਚ ਹਿੰਦੂ ਧਰਮ ਦਾ ਗੁਣਕਾਨ ਕੀਤਾ।

ਜਦੋਂ ਤਥਾ-ਕਥਿਤ ਸੁਆਮੀ ਜੀ (ਸਵਾਮੀ ਵਿਵੇਕਾ ਨੰਦ (ਅਸਲੀ ਨਾਂ ਨਰੇਂਦਰ ਨਾਥ ਦੱਤਾ) ਵਾਪਸ ਕਲਕੱਤਾ ਆਏ ਤਾਂ ਉਸ ਨੂੰ ਚਾਹੁਣ ਵਾਲੇ (ਪ੍ਰਸ਼ੰਸਕਾਂ) ਨੇ ਉਸ ਦੇ ਸਨਮਾਨ ਵਿਚ ਇਕ ਸਮਾਗਮ ਕੀਤਾ।

ਉੱਚ ਨਿਆਂ ਪਾਲਿਕਾ ਦੇ ਨਿਆਂਧੀਸ਼ (ਜੱਜ) ਗੁਰੂ ਦਾਸ ਬੰਧੋਪਾ ਧਿਆਏ ਨੂੰ ਪ੍ਰਧਾਨਗੀ ਕਰਨ ਦਾ ਸੱਦਾ ਦਿੱਤਾ ਗਿਆ। ਬ੍ਰਾਹਮਣ ਨਿਆਂਧੀਸ਼ ਨੇ ਇਸ ਮੌਕੇ 'ਤੇ ਪ੍ਰਧਾਨਗੀ ਕਰਨਾ ਆਪਣਾ ਅਪਮਾਨ ਸਮਝਿਆ।(ਭਾਵ ਉਹ ਬ੍ਰਾਹਮਣ ਸੱਦੇ 'ਤੇ ਨਹੀਂ ਗਿਆ।)

ਪ੍ਰੰਤੂ ਸਵਾਮੀ ਜੀ ਦੇ ਮਰਨ ਉਪਰੰਤ ਉਸ (ਬ੍ਰਾਹਮਣ ਨਿਆਂਧੀਸ਼) ਨੇ ਆਪਣਾ ਨਿਰਣਾ ਸੁਣਾਇਆ ਕਿ :

"ਜੇ ਦੇਸ ਵਿਚ ਹਿੰਦੂ ਰਾਜੇ ਦਾ ਰਾਜ ਹੁੰਦਾ ਤਾਂ ਵਿਵੇਕਾਨੰਦ ਨੂੰ ਮਰਨ ਤੱਕ ਫਾਂਸੀ 'ਤੇ ਲਟਕਾ ਦਿੱਤਾ ਹੁੰਦਾ"

ਕਿਉਂਕਿ ਉਹਗ ਸ਼ੂਦਰ ਸੀ ਜੋ ਧਰਮ ਸ਼ਾਸਤਰਾਂ ਅਤੇ ਦੇਵਤਾਵਾਂ ਦਾ ਉਲੰਘਣ ਕਰਕੇ ਬ੍ਰਾਹਮਣਾਂ ਦੇ ਅਧਿਕਾਰ ਖੇਤਰ ਵਿਚ ਘੁਸਿਆ ਸੀ।

(ਵਿਵੇਕਾਨੰਦ ਕਾਇਸਥ ਸੀ ਜੋ ਬੰਗਾਲ ਵਿਚ ਸ਼ੂਦਰ ਮੰਨੇ ਜਾਂਦੇ ਹਨ।)

(ਨੋਟ : ਸੁਭਾਸ਼ ਚੰਦਰ ਬੋਸ, ਲਾਲ ਬਹਾਦਰ ਸ਼ਾਸਤਰੀ, ਡਾ. ਰਜਿੰਦਰ ਪ੍ਰਸਾਦਿ ਕਾਇਸਥ ਸਨ। ਸ਼ੂਦਰ ਸ਼ਿਵਾ ਜੀ ਮਹਾਰਾਜ ਨੂੰ ਰਾਜ ਮੁਕਟ' ਦੀ ਰਸਮ ਦਾ ਪ੍ਰਬੰਧ ਕਰਨ ਵਾਲਾ ਵਿਅਕਤੀ ਵੀ ਕਾਇਸਥ ਸੀ। ਸ਼ਾਹੂ ਜੀ ਮਹਾਰਾਜ ਇਕ ਖਾਸਖਾਸ ਦਰਬਾਰੀ ਇਕ ਕਾਇਸਥ ਸੀ। ਪ੍ਰੰਤੂ ਬ੍ਰਾਹਮਣਾਂ ਨੇ ਇਹਨਾਂ ਨੂੰ ਸ਼ੂਦਰ ਮੰਨ ਕੇ ਦੂਰ ਰੱਖਿਆ)

**— ਮਹਾਤਮਾ ਗਾਂਧੀ :** ਮੇਰੀ ਨਜ਼ਰ ਵਿਚ (ਵਰਣ ਵਿਵਸਥਾ/ਵਰਣ ਧਰਮ) ਜਾਤੀ ਵਿਵਸਥਾ ਦਾ ਵਿਗਿਆਨਕ ਆਧਾਰ ਹੈ। ਤਰਕ ਉਸ ਦੇ ਵਿਰੁੱਧ ਵਿਦਰੋਹ ਨਹੀਂ ਕਰਦਾ।.... ਮੈਨੂੰ ਜਾਤੀ ਵਿਵਸਥਾ ਖਤਮ ਕਰਨ ਵਿਚ ਕੋਈ ਤਰਕ ਨਹੀਂ ਦਿਸਦਾ। ਜਾਤੀ ਨੂੰ ਸਮਾਪਤ ਕਰਨਾ ਹਿੰਦੂ ਧਰਮ ਨੂੰ ਸਮਾਪਤ ਕਰਨਾ ਹੈ।" (67)

**18 ਘੋੜ ਸਵਾਰ :** 11ਵੀਂ ਸਦੀ ਵਿਚ 18 ਮੁਸਲਿਮ ਘੋੜ ਸਵਾਰਾਂ ਨੇ ਬੰਗਾਲ ਦੇ ਰਾਜਾ ਲਛਮਣ ਸੇਨ ਜੋ ਭਾਰਤ ਦਾ ਅੰਤਮ ਸੁਤੰਤਰ ਸ਼ਾਸਕ ਸੀ, ਤੋਂ ਬੰਗਾਲ ਦਾ ਰਾਜ ਲਿਆ। 18ਵੀਂ ਸਦੀ ਵਿਚ (700 ਸਾਲ ਬਾਅਦ) ਕੰਪਨੀ ਦੇ ਕੇਵਲ 220 ਅੰਗਰੇਜ਼ ਸੈਨਿਕਾਂ ਨੇ ਬੰਗਾਲ ਨੂੰ ਅਸਾਨੀ ਨਾਲ ਖੋਹ ਲਿਆ।

(ਨੋਟ : ਇਸੇ ਤਰ੍ਹਾਂ 1 ਜਨਵਰੀ 1818 ਨੂੰ ਭੀਮਾ ਕੋਰੇ ਗਾਉਂ ਪੂਨਾ ਵਿਖੇ 500 ਮਹਾਰ ਅਛੂਤ ਸੈਨਿਕਾਂ ਅਤੇ ਕੁਝ ਅੰਗਰੇਜ਼ ਸਿਪਾਹੀਆਂ ਨੇ 30,000 ਸੈਨਾ ਵਾਲੇ ਜਾਲਮ ਹਾਕਮ ਪੇਸ਼ਵਾ ਬ੍ਰਾਹਮਣ ਬਾਜੀ ਰਾਓ-II ਨੂੰ ਹਰਾ ਕੇ ਅੱਤਿਆਚਾਰੀ ਸ਼ਾਸਕਾਂ ਤੋਂ ਮੁਕਤੀ ਦੁਆਈ) ਜਿਹੜੇ ਸ਼ਿਵਾ ਜੀ ਮਹਾਰਾਜ, ਸੰਤਾ ਜੀ ਮਹਾਰਾਜ, ਰਾਜਾ ਰਾਮ ਮਹਾਰਾਜ ਦੀ ਹੱਤਿਆ ਦੀ ਬੁਨਿਆਦ ਸਨ ਤੇ ਜਿਨ੍ਹਾਂ ਨੇ ਸ਼ੂਦਰਰਾਜ ਨੂੰ ਛੜਯੰਤਰਾਂ ਨਾਲ ਖੋਹਿਆ ਸੀ, ਜਿਸ ਦੇ ਸਮੁੱਚੇ ਇਤਿਹਾਸਕ ਦੁਰਕਾਂਡ ਸ਼ਿਵਾ ਜੀ-ਚੈਪਟਰ ਵਿਚ ਦਰਜ ਹਨ)

**ਮਾਰਕਸ :** ਕਾਰਲ ਮਾਰਕਸ ਨੇ ਸਪੱਸ਼ਟ ਲਿਖਿਆ ਇੱਕ ਦੇਸ ਜੋ ਨਾ ਕੇਵਲ ਹਿੰਦੂ ਅਤੇ ਮੁਸਲਮਾਨਾਂ ਵਿੱਚ ਵੰਡਿਆ ਹੈ ਬਲਕਿ 'ਕਬੀਲੇ ਅਤੇ ਕਬੀਲੇ' ਤੇ 'ਜਾਤੀ ਅਤੇ ਜਾਤੀ' ਵਿਚ ਵੰਡਿਆ ਹੋਇਆ ਹੈ। ਇੱਕ ਸਮਾਜ ਜਿਸ ਦਾ ਢਾਂਚਾ ਇਕ ਤਰ੍ਹਾਂ ਏਧਰ-ਓਧਰ ਦੇ ਸੰਤੁਲਨ ਨਾਲ ਬਣਿਆ ਹੈ, ਜਿਸ ਦੇ ਸਭ ਲੋਕ ਇਕ-ਦੂਸਰੇ ਨਾਲ ਇਕੋ ਤਰ੍ਹਾਂ ਦੀ ਘਿਰਨਾ ਕਰਦੇ ਹਨ ਅਤੇ ਸਭ ਦੇ ਆਪਣੇ ਅਲੱਗ-ਅਲੱਗ ਕਾਨੂੰਨ ਹਨ, ਅਜਿਹੇ ਦੇਸ ਅਤੇ ਸਮਾਜ ਕੀ ਪਹਿਲਾਂ ਤੋਂ ਹੀ ਨਿਸ਼ਚਿਤ ਨਹੀਂ ਕਿ ਉਹ ਕਿਸੇ ਦੀ ਜਿੱਤ ਦਾ ਸ਼ਿਕਾਰ ਹੋਣਗੇ।(84)

**ਜਗਨਾਥ ਪੁਰੀ :** 1803 ਵਿਚ ਬ੍ਰਾਹਮਣਾਂ ਨੇ ਪੁਰੀ ਦੇ ਪ੍ਰਸਿੱਧ ਭਗਵਾਨ ਜਗਨ ਨਾਥ ਮੰਦਰ ਦੇ ਪ੍ਰਬੰਧ ਵਿਚ ਅੰਗਰੇਜ਼ ਈਸਟ ਇੰਡੀਆ ਕੰਪਨੀ ਨੂੰ ਭਾਗੀਦਾਰ ਬਣਾਉਣ ਦੀ ਸਵੇਰ ਸਾਰ ਘੋਸ਼ਣਾ ਕੀਤੀ।

ਪਹਿਲੇ ਹੀ ਸਾਲ ਵਿਚ ਕੰਪਨੀ ਨੇ 1, 35, 000 ਰੁਪਏ ਮੰਦਰ ਤੋਂ ਟੈਕਸ ਦੇ ਰੂਪ ਵਿਚ ਕਮਾਏ..... ਬ੍ਰਾਹਮਣਾਂ ਦੇ ਮੰਦਰ ਅਥਾਹ ਧਨ, ਸੁਰਾ, ਸੁੰਦਰੀ ਅਤੇ ਗੁਲਾਮਾਂ ਦਾ ਸਰੋਤ (ਸਾਧਨ) ਬਣ ਗਏ।(88)

..... 1840 ਦੇ ਅਭਿਲੇਖ ਵਿਚ ਲਿਖਿਆ ਹੈ ਕਿ (ਤੀਰਥ ਯਾਤਰੀਆਂ ਦੇ ਮਾਧਿਆਮ ਤੋਂ) ਪ੍ਰਤੀਵਰਸ਼ ਬੰਗਾਲ ਤੋਂ ਲਗਪਗ 3 ਲੱਖ ਰੁਪਏ ਇਕੱਠੇ ਕੀਤੇ ਜਾਂਦੇ ਹਨ।

.... 1840 ਵਿਚ ਲਾਰਡ ਆਕਲੈਂਡ ਨੇ ਇਸ ਨੂੰ ਬੰਦ ਕਰ ਦਿੱਤਾ।

ਈਸਾਈ ਮਿਸ਼ਨਰੀ : ਮਾਣਯੋਗ ਵਾਰਡ (1802) ਨੇ ਆਪਣੀ ਪੱਤ੍ਰਿਕਾ ਵਿਚ ਇਸ ਤਰ੍ਹਾਂ ਲਿਖਿਆ ਹੈ :

ਪਿਛਲੇ ਹਫਤੇ ਸਰਕਾਰ ਦਾ ਪ੍ਰਤੀਨਿਧ ਮੰਡਲ ਇਕ ਜਲੂਸ ਵਿਚ ਕਾਲੀ ਘਾਟ ਗਇਆ ਅਤੇ ਹਿੰਦੂਆਂ ਦੀ ਇਸ ਦੇਵੀ ਦਾ, ਅੰਗਰੇਜ਼ੀ ਕੰਪਨੀ ਵੱਲੋਂ ਇਸ ਦੇਸ ਵਿਚ ਪਿਛਲੇ ਸਮੇਂ ਵਿਚ ਸਫਲਤਾ ਪ੍ਰਾਪਤ ਕਰਨ ਲਈ ਧੰਨਵਾਦ ਕੀਤਾ। ਪੰਜ ਹਜ਼ਾਰ ਰੁਪਏ ਭੇਟ ਚੜ੍ਹਾਏ। ਦੇਸ ਦੇ ਹਜ਼ਾਰਾਂ ਦਰਸ਼ਕਾਂ ਨੇ ਅੰਗਰੇਜਾਂ ਦੁਆਰਾ ਇਸ ਮੂਰਤੀ ਨੂੰ ਭੇਟ ਚੜ੍ਹਾਉਂਦੇ ਦੇਖਿਆ। ਸਾਨੂੰ ਇਸ ਕਾਰਗੁਜ਼ਾਰੀ ਤੇ ਅਤਿਅੰਤ ਦੁਖ ਹੋਇਆ ਹੈ, ਜਿਸ ਕਾਰਨ ਦੇਸ ਦੇ ਲੋਕ ਸਾਡੇ ਤੇ ਖੂਬ ਹੱਸਦੇ ਹਨ।(90)

— ਅੰਗਰੇਜ਼ੀ ਸੈਨਾ ਨੇ ਯੁੱਧ ਜਿੱਤਣ ਤੋਂ ਬਾਅਦ ਕਲਕੱਤਾ ਵਿੱਚ ਕਾਲੀਘਾਟ ਅਤੇ ਦੂਸਰੇ ਸਥਾਨਾਂ 'ਤੇ ਕਾਲੀ ਅਤੇ ਹਨੂੰਮਾਨ ਦੇ ਮੰਦਰਾਂ ਵਿਚ ਪੂਜਾ ਕਰਨੀ ਸੀ। ਉਹਨਾਂ ਈਸਾਈਆਂ ਨੇ ਸਭ ਲੜਾਈਆਂ ਹਿੰਦੂਆਂ ਦੇ ਇਨ੍ਹਾਂ ਦੇਵਤਿਆਂ ਦੇ ਅਸ਼ੀਰਵਾਦ ਨਾਲ ਜਿੱਤੀਆਂ ਸਨ। ਈਸਟ ਇੰਡੀਆ ਕੰਪਨੀ ਸੁਚਾਰੂ ਰੂਪ ਵਿਚ ਹਿੰਦੂਆਂ ਦੇ ਮੰਦਰਾਂ ਦੀ ਰਾਖੀ ਕਰਦੀ ਸੀ। (91)

(ਨੋਟ : ਕਈ ਬ੍ਰਾਹਮਣ ਨੇਤਾ ਅੰਗਰੇਜ਼ਾਂ ਨੂੰ ਆਪਣੇ ਵੰਸ਼ਜ਼ ਕਹਿੰਦੇ ਰਹੇ ਜਿਸ ਦੇ ਹਵਾਲੇ ਇੱਥੇ ਪੁਸਤਕ ਵਿਚ ਦਿੱਤੇ ਗਏ ਹਨ)

ਮਾਰਕਸ : ਅੰਗਰੇਜ਼ੀ ਸੈਨਿਕ ਅਧਿਕਾਰੀਆਂ ਦੁਆਰਾ ਭਾਰਤੀ ਮੂਲ ਦੇ ਲੋਕਾਂ ਦੀ ਸੈਨਾ ਬਣਾਉਣਾ, ਉਹਨਾਂ ਨੂੰ ਸਿਖਲਾਈ ਦੇਣਾ, ਭਾਰਤ ਦੀ ਆਪਣੀ ਸੁਤੰਤਰਤਾ ਵਾਸਤੇ ਨਾ ਟਾਲੀ ਜਾਣ ਵਾਲੀ ਸਥਿਤੀ ਸੀ ਅਤੇ ਉਹਨਾਂ ਦੇ ਅਜਿਹਾ ਕਰਨ ਨਾਲ ਪ੍ਰਥਮ ਵਿਦੇਸ਼ੀ ਅਕ੍ਰਮਣਕਾਰੀ (ਆਰੀਆ ਬ੍ਰਾਹਮਣ) ਲੋਕਾਂ ਦੇ ਸ਼ੋਸ਼ਣ ਤੋਂ ਬਚ ਜਾਣਗੇ। ਏਸ਼ੀਆਈ ਸਮਾਜ ਵਿਚ ਪਹਿਲੀ ਵਾਰ ਸੁਤੰਤਰ ਪੱਤਰਕਾਰਤਾ ਨੂੰ ਲਾਗੂ ਕਰਨ ਅਤੇ ਹਿੰਦੂ ਅਤੇ ਯੂਰਪੀ ਲੋਕਾਂ ਦੁਆਰਾ ਮਿਲ ਕੇ ਚੱਲਣ ਵਿਚ ਭਾਰਤ ਦੇ ਪੁਨਰ ਨਿਰਮਾਣ ਵਿਚ ਇਕ ਸ਼ਕਤੀਸ਼ਾਲੀ ਕਦਮ ਹੈ। (96)

(ਨੋਟ : ਮਾਰਕਸ ਨੇ ਇਹ ਸ਼ਬਦ ਅੰਗਰੇਜ਼ਾਂ ਦੁਆਰਾ ਆਪਣੀ ਸੈਨਾ ਵਿਚ ਭਰਤੀ ਕਰਨ ਵਾਲੇ ਅਛੂਤ ਸਿਪਾਹੀਆਂ ਦੇ ਸੰਦਰਭ ਵਿਚ ਕਹੀ। ਜਿਨ੍ਹਾਂ ਕਰਕੇ ਉਹਨਾਂ ਨੇ ਬ੍ਰਾਹਮਣ ਰਾਜਿਆਂ ਨੂੰ ਹਰਾ ਕੇ ਜਿੱਤਾਂ ਪ੍ਰਾਪਤ ਕੀਤੀਆਂ ਤੇ ਇਹੀ ਅਛੂਤਾਂ ਸ਼ੂਦਰਾਂ ਦੀ ਸੰਵਿਧਾਨਕ ਆਜ਼ਾਦੀ ਦੀ ਬੁਨਿਆਦ ਬਣੇ। ਮਾਰਕਸ ਨੇ ਇਸ ਆਜ਼ਾਦੀ ਅਹਿਸਾਸ 1848-50 ਦੇ ਸਮਿਆਂ ਵਿਚ ਕਰਦਿਆਂ, ਲਿਖ ਦਿੱਤਾ ਸੀ ਕਿ ਅੰਗਰੇਜ਼ੀ ਗੁਲਾਮੀ ਭਾਰਤ ਵਿਚ ਦਲਿਤ ਗੁਲਾਮਾਂ ਦੀ ਆਜ਼ਾਦੀ ਦਾ ਅਧਾਰ ਬਣੇਗੀ, ਜਿਸ ਦਾ ਜ਼ਿਕਰ ਅੰਬੇਡਕਰ ਨੇ ਆਪਣੇ ਸ਼ਬਦਾਂ ਵਿਚ ਇੰਜ ਕੀਤਾ ਹੈ:-

ਡਾ. ਅੰਬੇਡਕਰ : 19 ਮਾਰਚ 1927 (ਮਹਾਡ ਤਲਾਅ ਅੰਦੋਲਨ ਸਮੇਂ)

"ਸੈਨਾ ਸੇਵਾ ਨੇ ਸਾਨੂੰ ਆਪਣੇ ਜੀਵਨ ਪੱਧਰ ਨੂੰ ਉੱਚਾ ਚੁੱਕਣ ਦੇ ਮੌਕੇ, ਆਪਣੀ ਯੋਗਤਾ ਅਤੇ ਬੁੱਧੀ ਸਾਹਸ ਅਤੇ ਸੈਨਿਕ ਅਧਿਕਾਰੀ ਦੇ ਰੂਪ ਵਿਚ ਆਪਣੀ ਬੌਧਿਕ ਤੀਬਰਤਾ ਦਿਖਾਉਣ ਦੇ ਮੌਕੇ ਦਿੱਤੇ। ਇਨ੍ਹਾਂ ਦਿਨਾਂ 'ਚ ਅਛੂਤ ਸੈਨਿਕ, ਸਕੂਲ ਦੇ ਮੁੱਖ ਅਧਿਆਪਕ ਬਣ ਸਕੇ ਅਤੇ ਸੈਨਿਕ ਕੈਂਪਾਂ ਵਿਚ ਅਣਇਛੁੱਕ ਅਤੇ ਅਵੱਸ਼ਕ ਮੁੱਢਲੀ ਸਿੱਖਿਆ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਚੋਖੀ ਮਾਤਰਾ ਵਾਲੀ ਸੀ।" (98)

ਇਕ ਅੰਤਮ ਪੜਾਅ 'ਤੇ ਕੈਬਨਿਟ ਮਿਸ਼ਨ ਦੇ ਸਾਹਮਣੇ ਅੰਬੇਡਕਰ ਨੇ ਅੰਗਰੇਜ਼ਾਂ ਨੂੰ ਕਿਹਾ :

"ਤੁਸੀਂ ਏਥੇ ਇਹ ਘੋਸ਼ਣਾ ਕਰਨ ਲਈ ਆਏ ਹੋ ਕਿ ਅੰਗਰੇਜ਼ ਭਾਰਤ ਛੱਡ ਕੇ ਜਾ ਰਹੇ ਹਨ। ਅਛੂਤਾਂ ਲਈ ਇਹ ਪੁੱਛਣਾ ਗਲਤ ਨਹੀਂ ਹੋਵੇਗਾ ਕਿ "ਇਸ ਸ਼ਕਤੀ ਅਤੇ ਅਧਿਕਾਰ ਦਾ ਉਤਰਾਧਿਕਾਰ ਕਿਸ ਨੂੰ ਦੇ ਕੇ ਜਾ ਰਹੇ ਹੋ ?"

.... ਲੇਬਰ ਪਾਰਟੀ (ਇੰਗਲੈਂਡ ਦੀ ਰਾਜ ਸੱਤਾ 'ਤੇ ਕਾਬਜ਼ ਹੋਈ ਪਾਰਟੀ) ਇਹ ਦਾਅਵਾ ਕਰਦੀ ਹੈ ਕਿ ਇਹ ਅਧਿਕਾਰਹੀਣ ਅਤੇ ਦੱਬੇ ਕੁਚਲੇ ਲੋਕਾਂ ਲਈ ਹੈ। ਤਾਂ ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਭਾਰਤ ਦੇ 6 ਕਰੋੜ ਅਛੂਤਾਂ ਦੇ ਹਿਤ ਵਿਚ ਖੜ੍ਹੀ ਹੋਵੇਗੀ ਤੇ ਉਹਨਾਂ ਦੀ ਸਥਿਤੀ ਦੀ ਸੁਰੱਖਿਆ ਲਈ ਸਭ ਕੁਝ ਕਰੇਗੀ।

ਅਤੇ ਉਹਨਾਂ ਦੇ ਹੱਥਾਂ ਵਿਚ ਸੱਤਾ ਨਹੀਂ ਸੌਂਪੇਗੀ ਜੋ ਆਪਣੇ ਧਰਮ ਅਤੇ ਜੀਵਨ ਦਰਸ਼ਨ ਦੇ ਆਧਾਰ 'ਤੇ ਸ਼ਾਸ਼ਨ ਕਰਨ ਦੇ ਅਯੋਗ (ਨਾ ਕਾਬਲ) ਹਨ ਅਤੇ ਅਸਲ ਵਿਚ ਅਛੂਤਾਂ ਦੇ ਦੁਸ਼ਮਣ ਹਨ।"

(ਨੋਟ : ਕੰਜ਼ਰਵੇਟਿਵ ਪਾਰਟੀ ਦੇ ਪ੍ਰਧਾਨ ਮੰਤਰੀ ਰਹੇ ਚਰਚਲ ਨੇ ਵੀ ਕਿਹਾ ਸੀ ਕਿ ਅਯੋਗ ਲੋਕਾਂ ਦੇ ਹੱਥਾਂ ਵਿਚ ਭਾਰਤ ਨੂੰ ਸੌਂਪਣਾ ਗਲਤ ਹੋਵੇਗਾ।)

ਇਸ ਸੰਦਰਭ ਵਿਚ ਹੀ ਡਾ. ਅੰਬੇਡਕਰ ਨੇ 18 ਅਗਸਤ 1941 ਨੂੰ ਸਿੰਨਾਰ ਵਿਚ ਸਭਾ ਨੂੰ ਸੰਬੋਧਨ ਕਰਦਿਆਂ ਕਿਹਾ ਸੀ, "ਮੈਂ ਅੰਗਰੇਜ਼ੀ ਹਕੂਮਤ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹਨਾਂ ਦਾ ਸਾਸ਼ਨ ਸਾਡੇ ਕਰਕੇ ਹੈ (ਭਾਵ ਅਛੂਤਾਂ ਕਰਕੇ) ਇਹ ਮਹਾਰ ਰੈਜਮੈਂਟ ਸੀ ਜਿਸ ਨੇ ਪੇਸ਼ਵਾ ਸ਼ਾਸਨ ਨੂੰ ਸਮਾਪਤ ਕੀਤਾ ਅਤੇ ਇਸ ਪ੍ਰਦੇਸ ਵਿਚ ਅੰਗਰੇਜ਼ੀ ਰਾਜ ਦੀ ਸਥਾਪਨਾ ਕੀਤੀ। (ਭਾਗ-II ਸਫਾ-19)

— 1935 ਵਿਚ ਪਰੇਲ (ਬੰਬਈ) ਸਭਾ ਨੂੰ ਸੰਬੋਧਨ ਕਰਦਿਆਂ ਕਿਹਾ ਸੀ :

ਅੰਗਰੇਜ਼ਾਂ ਦੁਆਰਾ ਭਾਰਤ ਤੇ ਜਿੱਤ ਸ਼ੋਸ਼ਿਤ ਵਰਗ (ਭਾਵ ਸ਼ੂਦਰ ਅਤੀ ਸ਼ੂਦਰ ਵਰਗ ਭਾਵ ਐੱਸ ਸੀ, ਐੱਸ ਟੀ, ਓ ਬੀ ਸੀ ਦਲਿਤ ਪਛੜਿਆ ਵਰਗ) ਲਈ ਇਕ ਨਜ਼ਰੀਏ ਤੋਂ ਵਰਦਾਨ ਸੀ। ਵਿਦੇਸ਼ੀ ਸਾਸ਼ਨ ਦੀ "ਬੁਰੀ ਘਟਨਾ" ਵਿਚ ਭਾਰਤੀ ਅਛੂਤਾਂ ਵਾਸਤੇ "ਵਰਦਾਨ" ਦੀ ਕਿਹੜੀ ਗੱਲ ਸੀ ? (ਇਹ ਕਿ)

ਭਾਰਤੀ ਅਛੂਤਾਂ ਨੂੰ ਇਕ ਸ਼ਕਤੀਸ਼ਾਲੀ "ਸੁਆਰਥੀ ਸਮੂਹ" ਮਿਲ ਗਿਆ ਜੋ ਆਪਣੇ ਹਿਤਾਂ ਦੀ ਪੂਰਤੀ ਲਈ ਸ਼ੋਸ਼ਿਤਾਂ ਪ੍ਰਤੀ ਮੈਤਰੀ ਪੂਰਨ ਢੰਗ ਨਾਲ ਵਰਤਾਅ ਕਰਦਾ ਸੀ।

ਦੁਨੀਆ ਦੇ ਅਨਾਥ ਅਛੂਤਾਂ ਨੂੰ, ਅੰਗਰੇਜ਼ਾਂ ਦੀ ਰਖਸ਼ਾਤਮਕ ਛਤਰੀ ਦਾ ਸਹਾਰਾ ਮਿਲ ਗਿਆ।

ਹਰਾਏ ਹੋਏ, ਪੀੜਤ ਬਣਾਏ ਗਿਆਂ ਨੂੰ ਆਪਣੇ ਪ੍ਰਾਚੀਨ ਸ਼ੱਤਰੂ ਜਿਨ੍ਹਾਂ ਨੂੰ ਦੇਵਤਾ ਅਤੇ ਭੂੰਦੇਵਤਾ ਕਿਹਾ ਜਾਂਦਾ ਹੈ ਦਾ ਯੂਰਪੀਨ (ਅੰਗਰੇਜ਼) ਲੋਕਾਂ ਦੇ ਮੁਕਾਬਲੇ 'ਅਤਿਨਿਮਨ' ਹੋਣ ਦਾ ਪਤਾ ਚੱਲ ਗਿਆ ਸੀ। (ਭਾਵ ਕਿ ਇਹ ਬ੍ਰਾਹਮਣ ਪ੍ਰਭੂ ਵੀ ਕਿਸੇ ਹੋਰ ਦੁਆਰਾ ਉਹਨਾਂ ਵਾਂਗ ਹੀ ਨੀਵੇਂ ਨੀਚ ਬਣਾਏ ਜਾ ਸਕਦੇ ਹਨ) ਆਰੀਆ ਬ੍ਰਾਹਮਣਾਂ ਦੀ ਦੈਵੀ ਸ਼ਕਤੀ (ਧਰਤੀ ਦੇ ਦੇਵ ਮਹਾਂਦੇਵ ਮਾਲਕ, ਸੰਚਾਲਕ) ਅਤੇ ਸ੍ਰੇਸ਼ਟਤਾ (ਉੱਚਿਤਾ) ਦਾ ਪਰਦਾਫਾਸ਼ ਹੋ ਗਿਆ ਕਿ ਬ੍ਰਾਹਮਣਾਂ ਨੂੰ ਜਿੱਤਿਆ ਨਹੀਂ ਜਾ ਸਕਦਾ ਅਤੇ ਬ੍ਰਾਹਮਣ "ਕੋਈ ਗਲਤੀ ਨਹੀਂ ਕਰਦੇ।

ਕਾਗਜੀ ਘੋੜੇ (ਸ਼ਾਸਤਰਾਂ ਦੁਆਰਾ ਨਿਰਮਤ ਬ੍ਰਾਹਮਣ) ਨੂੰ ਚੁਣੌਤੀ ਦਿੱਤੀ ਗਈ ਸੀ। ਕੀ ਇਹ ਵਰਦਾਨ ਦੀ ਗੱਲ ਨਹੀਂ ਸੀ ?

.... ਮੈਂ ਇਸ ਲਈ, ਉੱਚ ਵਰਣ ਹਿੰਦੂਆਂ ਦੇ ਦੋ ਹਜ਼ਾਰ ਵਰਸ਼ ਪੁਰਾਣੇ (ਮਨੂੰ ਸਿਮਰਤੀ ਤੋਂ) ਅਤਿਆਚਾਰਾਂ ਅਤੇ ਸ਼ੋਸ਼ਨ ਨਾਲ

ਲੜਨ ਦਾ ਨਿਸ਼ਚਾ ਕੀਤਾ ।(18 ਭਾਗ-II)

ਭਾਗ-II ਨਮੋ ਸ਼ੂਦਰ-1916 : ਪਤਾਕਾ ਪੱਤਰਕਾ (ਬੰਗਾਲ) ਵਿਚ

ਜੋ ਥੋੜ੍ਹਾ ਜਿਹਾ ਗਿਆਨ ਸਾਨੂੰ ਅੰਗਰੇਜ਼ੀ ਰਾਜ ਦੇ ਕਾਰਨ ਮਿਲਿਆ ਹੈ ਉਸ ਨਾਲ ਅਸੀਂ ਆਪਣੀ ਪਛਾਣ ਅਤੇ ਸ਼ਕਤੀ ਨੂੰ ਮਹਿਸੂਸ ਕੀਤਾ ਹੈ। ਹੁਣ ਤੱਕ ਅਸੀਂ ਹਿੰਦੂ ਰਾਜ ਦੇ ਅਹੰਕਾਰ ਦੇ ਅਧੀਨ ਸੁੱਤੇ ਹੋਏ ਸੀ। ਬ੍ਰਾਹਮਣਾਂ ਦੇ ਕਾਲੇ ਕਾਨੂੰਨਾਂ ਨੇ ਸਾਨੂੰ ਸਿਖਸ਼ਾ ਦੇ ਦੁਆਰ ਤੱਕ ਨਹੀਂ ਪਹੁੰਚਣ ਦਿੱਤਾ।

ਬੰਗਾਲ ਦੇ ਅਛੂਤਾਂ ਨੇ ਆਪਣੇ ਫੈਸਲੇ ਦੀ ਘੋਸ਼ਣਾ ਕੀਤੀ ਕਿ ਉਹ ਸਵਰਨ ਹਿੰਦੂਆਂ ਦੇ ਕਹੇ ਕਹਾਏ, ਅੰਗਰੇਜ਼ੀ ਰਾਜ ਦੇ ਵਿਰੁੱਧ ਕੋਈ ਸਾਥ ਨਹੀਂ ਦੇਣਗੇ। (ਨੋਟ : ਇਹੀ ਉਹ ਅਛੂਤ ਲੋਕ ਸਨ ਜਿਨ੍ਹਾਂ ਨੇ ਡਾ. ਅੰਬੇਡਕਰ ਨੂੰ 1946 ਵਿੱਚ ਬੰਗਾਲ ਤੋਂ ਜਿਤਾ ਕੇ ਸੰਵਿਧਾਨ ਅਸੰਬਲੀ ਵਿਚ ਭੇਜਿਆ)

**ਕਾਰਲ ਮਾਰਕਸ :** (ਜੋ ਪੂੰਜੀਵਾਦੀ ਸਾਮਰਾਜ ਦਾ ਕੱਟੜ ਦੁਸ਼ਮਣ ਸੀ) ਨੇ ਅੰਗਰੇਜ਼ੀ ਸਾਮਰਾਜਵਾਦ ਦਾ ਭਾਰਤ ਵਿਚ ਜ਼ੋਰਦਾਰ ਸਵਾਗਤ ਕੀਤਾ ਜਿਸ ਕਾਰਨ ਬ੍ਰਾਹਮਣਾਂ ਦੀ ਵਰਣ ਜਾਤੀ ਵਿਵਸਥਾ ਦੁਆਰਾ ਸ਼ੋਸ਼ਤ ਵਰਗ ਨੂੰ ਸੁਤੰਤਰਤਾ ਦਾ ਰਸਤਾ ਪ੍ਰਾਪਤ ਹੋਇਆ। ਉਸ ਨੇ ਲਿਖਿਆ : "ਇਹ ਸੱਚ ਹੈ ਕਿ ਇੰਗਲੈਂਡ ਨੇ ਹਿੰਦੁਸਤਾਨ ਵਿਚ ਸਮਾਜਿਕ ਕ੍ਰਾਂਤੀ ਆਪਣੇ ਸਵਾਰਥ ਪੂਰਨ ਰੁਚੀ ਨਾਲ ਕੀਤੀ। (ਬਾਬਾ ਸਾਹਿਬ ਨੇ ਵੀ ਇਹੋ ਕਿਹਾ) ਅਤੇ ਆਪਣੀ ਰੁਚੀ ਲੋਕਾਂ 'ਤੇ ਥੋਪਣ ਵਿਚ ਆਪਣੀ ਮੂਰਖਤਾ ਦੇ ਵਿਹਾਰ ਨੂੰ ਲਾਗੂ ਕੀਤਾ। ਪ੍ਰੰਤੂ ਪ੍ਰਸ਼ਨ ਇਹ ਨਹੀਂ ਹੈ। ਪ੍ਰਸ਼ਨ ਇਹ ਹੈ ਕਿ ਕੀ ਕੋਈ ਵਿਅਕਤੀ ਏਸ਼ੀਆ ਨੂੰ ਸਮਾਜਿਕ ਸਥਿਤੀ ਵਿਚ ਮੂਲ ਭੂਤ ਕ੍ਰਾਂਤੀ ਲਿਆਂਦੇ ਬਿਨਾਂ ਆਪਣੇ ਭਾਗ (ਭਾਵ ਰਾਜਨੀਤਿਕ ਜਾਂ ਵਪਾਰਕ ਉਦੇਸ਼) ਦੀ ਪੂਰਤੀ ਕਰ ਸਕਦਾ ਹੈ ?

ਜੇ ਨਹੀਂ ਤਾਂ ਇੰਗਲੈਂਡ ਦੇ ਹਾਲ ਚਾਹੇ ਕੁਝ ਵੀ ਰਹੇ ਹੋਣ ਉਹ ਅਚੇਤ ਰੂਪ ਨਾਲ ਭਾਰਤ ਵਿਚ ਸਮਾਜਿਕ ਕ੍ਰਾਂਤੀ ਲਿਆਉਣ ਵਿਚ ਇਤਿਹਾਸ ਦਾ ਇਕ ਹਥਿਆਰ ਰਿਹਾ ਹੈ। (21)

(ਨੋਟ : ਇਸੇ ਸੰਦਰਭ ਤੋਂ ਅਸੀਂ ਭਾਰਤ ਵਿਚ ਬ੍ਰਾਹਮਣ ਕਮਿਊਨਿਸਟ ਦੀ ਭੂਮਿਕਾ ਨੂੰ ਸ਼ੁਰੂ ਤੋਂ ਹੀ ਸ਼ੱਕ ਦੀ ਨਜ਼ਰ ਨਾਲ ਵੇਖ ਰਹੇ ਹਾਂ ਤੇ ਮਾਰਕਸਵਾਦ ਦਾ ਅਸਲ ਚਿਹਰਾ ਮੋਹਰਾ ਵੀ ਸਮਝ ਰਹੇ ਹਾਂ)

**— ਮਾਰਕਸ ਤੇ ਭਾਰਤ :** ਹੁਣ ਅਸੰਗਠਿਤ ਅਤੇ ਬਖੇਰੇ ਹੋਏ (ਜਾਤੀ ਟੁਕੜ ਵੰਡ) ਆਕਰਮਕ (ਸਾਹ-ਸਤਹੀਣ) ਸਮਾਜਿਕ ਸੰਗਠਨਾਂ ਅਤੇ ਅਣਗਿਣਤ ਪਿਤਾ ਪੁਰਖੀ ਉਦਯੋਗਿਕ ਇਕਾਈਆਂ (ਕਿੱਤਿਆਂ) ਦੇ ਦਰਦ ਭਰੇ ਦ੍ਰਿਸ਼ ਨੂੰ ਦੇਖ ਕੇ ਮਾਨਵੀ ਭਾਵਨਾਵਾਂ ਨੂੰ ਠੇਸ ਪਹੁੰਚਾਈ। ਇਹਨਾਂ ਨੂੰ ਦੁਖਾਂ ਦੇ ਸਾਗਰ ਵਿਚ ਸੁੱਟ ਦਿੱਤਾ ਗਿਆ ਹੈ। (ਭਵ੍ ਸਾਗਰ ਵਿਚ) ਇਹਨਾਂ ਸੰਗਠਨਾਂ ਤੇ ਇਕਾਈਆਂ (ਜਾਤੀ ਸਮੂਹਾਂ) ਦੇ ਵਿਅਕਤੀ ਲੋਕ ਆਪਣੀ ਪ੍ਰਾਚੀਨ (ਸਿੰਧੂ ਦਰਾਵੜੀ) ਸਭਿਅਤਾ ਅਤੇ ਅਜੀਵਕਾ ਜੀਵਨ ਦੇ ਸਾਧਨ ਗੁਆ ਚੁੱਕੇ ਹਨ।

ਸਾਨੂੰ ਇਨ੍ਹਾਂ ਦੇਹਾਤੀ ਪੇਂਡੂਆਂ ਦੇ ਸਮੁਦਾਏ (ਜਾਤੀ ਸਮੂਹ) ਨੂੰ ਨਹੀਂ ਭੁੱਲਣਾ ਚਾਹੀਦਾ, ਚਾਹੇ ਇਹ ਗੈਰ-ਅਕਰਮਕ (ਗੁੱਸੇ ਹੀਣ) ਦਿਸ਼ਾ ਦੇ ਹਨ, ਇਹ ਹਮੇਸ਼ਾ ਹੀ ਪ੍ਰਾਚੀਨ ਤਾਨਾਸ਼ਾਹੀ ਦੇ ਮਜ਼ਬੂਤ ਆਧਾਰ ਰਹੇ ਹਨ। ਇਨ੍ਹਾਂ (ਆਰੀਆਂ) ਨੇ ਮਨੁੱਖ ਦੇ ਦਿਮਾਗ ਨੂੰ ਬਿਲਕੁਲ ਛੋਟੇ ਜੇਹੇ ਦਾਇਰੇ ਵਿਚ ਸੋਚਣ ਤੇ ਮਜਬੂਰ ਕਰ ਦਿੱਤਾ। ਇਹ ਅੰਧ ਵਿਸ਼ਵਾਸ, ਗੁਲਾਮੀ ਅਤੇ ਪ੍ਰੰਪਰਾਗਤ ਤਾਨਾਸ਼ਾਹ) ਸ਼ਾਸਨ ਦੇ ਪੋਸ਼ਕ ਅਤੇ ਇਤਿਹਾਸਕ ਊਰਜਾ ਅਤੇ ਤਰੱਕੀ ਤੋਂ ਵੰਚਤ ਰੱਖਣ ਦੇ ਸਾਧਨ ਮਾਤਰ ਰਹੇ ਹਨ।

ਸਾਨੂੰ ਕੁਝ ਬੰਜਰ ਭੂਮੀ ਦੇ ਟੁਕੜੇ 'ਤੇ ਵਸੇ ਹੋਈ ਅਸੱਭਿਆ ਹੰਕਾਰੀ ਸੁਤੰਤਰ ਪ੍ਰਦੇਸ਼ ਨੂੰ ਨਹੀਂ ਭੁੱਲਣਾ ਚਾਹੀਦਾ। ਜਿਸ ਨੇ ਚੁੱਪਚਾਪ ਵੱਡੇ-ਵੱਡੇ ਸਾਮਰਾਜਾਂ (ਜਿਨ੍ਹਾਂ ਨੇ ਭਾਰਤ 'ਤੇ ਰਾਜ ਕੀਤਾ) ਦੀ ਤਬਾਹੀ ਨੂੰ ਹੁੰਦਿਆਂ ਦੇਖਿਆ। ਨਾ ਬਿਆਨ ਕੀਤੇ ਜਾਣ ਵਾਲੇ ਅੱਤਿਆਚਾਰਾਂ ਨੂੰ ਹੁੰਦੇ ਹੋਏ ਵੇਖਿਆ। ਵੱਡੇ-ਵੱਡੇ ਸ਼ਹਿਰਾਂ ਦੀ ਜਨ ਸੰਖਿਆ ਦਾ ਕਤਲੇਆਮ ਦੇਖਿਆ, ਉਹਨਾਂ ਤੇ ਹੋਰ ਕੋਈ ਵਿਚਾਰ ਕਰਨ ਦੀ ਥਾਂ, ਉਸ ਨੂੰ ਕੁਦਰਤੀ (ਦੈਵੀ) ਘਟਨਾ ਦੱਸਿਆ ਅਤੇ ਖੁਦ ਕਿਸੇ ਅਕਰਮਣਕਾਰੀ (ਹਮਲਾਵਰ) ਦੇ ਸ਼ਿਕਾਰ ਹੋ ਗਏ।

ਜਿਸ ਨੇ ਇਸ ਸਾਰੀ ਘਟਨਾ ਦਾ ਪੂਰੀ ਤਰ੍ਹਾਂ ਅਧਿਐਨ ਕੀਤਾ, ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਇਸ ਅਸਮਾਨ ਨਾ-ਬਰਾਬਰ, ਗਤੀਹੀਣ ਅਤੇ ਜਾਂਗਲੀ ਜੀਵਨ ਜੋ ਕਿ ਨੀਰਸ (ਬੇਰਸ) ਪ੍ਰਕਾਰ ਦਾ ਜੀਵਨ ਸੀ, ਨੇ ਦੂਸਰੀ ਤਰਫ ਬਿਲਕੁੱਲ ਵਿਰੋਧੀ, ਜੰਗਲੀ, ਦਿਸ਼ਾਹੀਣ ਵਿਨਾਸ਼ ਦੀਆਂ ਸੀਮਾਂ ਰਹਿਤ ਸ਼ਕਤੀਆਂ ਅਤੇ ਧਾਰਮਿਕ ਰੀਤੀਆਂ (ਕੁੱਲ ਬ੍ਰਾਹਮਣਵਾਦ) ਨੇ ਹਿੰਦੁਸਤਾਨ ਵਿਚ ਹੱਤਿਆ ਕਰਨ ਲਈ ਪ੍ਰੇਰਿਤ ਕੀਤਾ।

ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਉਹ ਛੋਟੇ-ਛੋਟੇ ਸਮੂਹ, ਜਾਤੀ ਅਤੇ ਗੁਲਾਮੀ ਦੇ ਭੇਦਭਾਵ ਤੋਂ ਦੂਸ਼ਿਤ ਸਨ। ਇਨ੍ਹਾਂ ਸਮੁਦਾਵਾਂ ਨੇ ਮਨੁੱਖ ਨੂੰ ਹਾਲਤਾਂ 'ਤੇ ਕਾਬੂ ਰੱਖਣ ਵਾਲਾ ਬਣਾਉਣ ਦੀ ਥਾਂ ਉਸ ਨੂੰ ਬਾਹਰੀ (ਦੈਵੀ) ਹਾਲਤਾਂ (ਭਾਵ ਭਾਗ ਭਗਵਾਨ) ਦੇ ਅਧੀਨ ਕਰ ਦਿੱਤਾ। ਇਹਨਾਂ ਸਮੁਦਾਵਾਂ ਨੇ ਸਭ ਵਿਕਸਿਤ ਹੋਣ ਵਾਲੀ ਸਮਾਜਿਕ ਸਥਿਤੀ ਨੂੰ ਕਦੇ ਵੀ ਨਾ ਬਦਲਣ ਵਾਲੀ ਪ੍ਰਾਕਿਰਤਕ ਭਾਗ ਵਿਚ ਬਦਲ ਦਿੱਤਾ ਅਤੇ ਇਸ ਪ੍ਰਕਾਰ ਨਾਲ ਪ੍ਰਕਿਰਤੀ ਦੀ ਪਾਸ਼ਵਿਕ ਪੂਜਾ ਸ਼ੁਰੂ ਕਰ ਦਿੱਤੀ। ਇਸ ਦਾ ਪ੍ਰਦਰਸ਼ਨ ਮਨੁੱਖ ਨੂੰ ਨੀਵੇਂ ਦਰਜੇ ਤੱਕ ਡੇਗਣ ਵਿੱਚ, ਮਨੁੱਖ ਜੋ ਕਿ ਪ੍ਰਕਿਰਤੀ ਦਾ ਸੁਆਮੀ ਹੈ, ਹਨੂੰਮਾਨ ਦੀ ਪੂਜਾ ਕਰਨ ਅਤੇ ਉਸ ਦੇ ਸਾਹਮਣੇ ਗੋਡੇ ਟੇਕਣ ਅਤੇ ਸਵਾਲਾਂ.... ਅਰਥਾਤ ਗਾਂ ਦੀ ਪੂਜਾ ਵਿੱਚ.... (ਲਗਾ ਦਿੱਤਾ) (23 ਭਾਗ-II)

(ਨੋਟ : ਕੀ ਭਾਰਤ ਦੇ ਕਮਿਈਨਿਸਟਾਂ ਨੇ ਅੱਜ ਤੱਕ ਮਾਰਕਸ ਦਾ ਇਹ ਦਰਸ਼ਨ ਭਾਰਤੀ ਲੋਕਾਂ ਵਿਚ ਰੱਖਿਆ ? ਜਾਂ ਇਸ ਨੂੰ ਮੰਨ ਕੇ, 1925 ਤੋਂ ਬਾਅਦ ਕਦੀ ਐੱਸ ਸੀ, ਐੱਸ ਟੀ, ਓ ਬੀ ਸੀ ਜਾਤੀ ਸਮੂਹਾਂ ਨੂੰ ਬ੍ਰਾਹਮਣੀ ਤਾਨਾਸ਼ਾਹੀ ਤੋਂ ਮੁਕਤ ਕਰਾਉਣ ਲਈ ਸੋਚਿਆ ? ਸੌ ਪ੍ਰਤੀਸ਼ਤ ਜੁਆਬ "ਨਹੀਂ" ਹੈ। (ਨੋਟ ਬਹੁਤ ਕੁਝ ਹੈ ਜੋ ਮਾਰਕਸ ਨੇ ਬ੍ਰਾਹਮਣਾਂ ਅਤੇ ਜਾਤਪਾਤੀ ਵਰਤਾਰੇ ਬਾਰੇ ਮਾਰਕਸ ਨੇ ਲਿਖਿਆ। ਪ੍ਰੰਤੂ ਭਾਰਤੀ ਬ੍ਰਾਹਮਣਵਾਦੀ ਕਮਿਊਨਿਸਟਾਂ ਨੇ ਉਸ ਨੂੰ ਮਿੱਟੀ ਹੇਠ ਦਬਾਈ ਰੱਖਿਆ)

**— ਕਾਰਲ ਮਾਰਕਸ :** 1853 ਵਿਚ ਮਾਰਕਸ ਨੇ ਕਮਿਊਨਿਸਟ ਪਾਰਟੀ ਦੇ ਘੋਸਣਾ ਪੱਤਰ ਵਿਚ ਇਸ ਤਰ੍ਹਾਂ ਲਿਖਿਆ :

"ਸਰਵਹਾਰਾ ਵਰਗ ਦਾ ਅੰਦੋਲਨ ਵਿਸ਼ਾਲ ਬਹੁਜਨਾਂ ਦਾ ਆਤਮ ਨਿਰਭਰ ਤੇ ਜਾਗਰੂਕ ਅੰਦੋਲਨ ਹੈ। ਸਰਵ ਹਾਰਾ ਵਰਗ, ਸਾਡੇ ਸਮਾਜ ਦੇ ਸਭ ਤੋਂ ਨੀਵੇਂ ਪੱਧਰ ਤੋਂ, ਸਾਡੇ ਉੱਪਰ ਬੈਠੇ ਹੋਏ ਸ਼ੋਸ਼ਨਕਾਰੀ ਕੁਲੀਨ ਤੰਤਰ ਨੂੰ ਹਵਾ ਵਿੱਚ ਉਡਾਏ ਬਿਨਾਂ ਨਾਂ ਤਾਂ ਹਿੱਲ ਸਕਦਾ ਹੈ ਅਤੇ ਨਾ ਹੀ ਆਪਣੇ-ਆਪ ਨੂੰ ਉੱਪਰ ਉਠਾ ਸਕਦਾ ਹੈ।" (23 ਭਾਗ-4)

**ਡਾ. ਅੰਬੇਡਕਰ :** "ਖੋਹੇ ਗਏ ਅਧਿਕਾਰ ਅਕਰਮਣਕਾਰੀਆਂ (ਹਮਲਾਵਰਾਂ) ਤੋਂ ਮੰਗਣ ਅਤੇ ਉਹਨਾਂ ਦੀ ਚੇਤਨਾ ਨੂੰ ਪ੍ਰਾਥਨਾਵਾਂ ਨਾਲ ਜਗ੍ਹਾ ਕੇ ਨਹੀਂ ਮਿਲਦੇ। ਪ੍ਰੰਤੂ ਉਹਨਾਂ (ਅਧਿਕਾਰਾਂ) ਨੂੰ ਪ੍ਰਾਪਤ ਕਰਨ ਲਈ ਲਗਾਤਾਰ ਸੰਘਰਸ਼ ਕਰਨਾ ਪੈਂਦਾ ਹੈ।" (22 ਭਾਗ-4)

— **ਅਹਿੰਸਾ** ਇਕ ਅੱਛਾ ਨਿਯਮ ਹੈ ਪਰ ਇਹ ਹਰ ਜਗ੍ਹਾ ਲਾਗੂ ਨਹੀਂ ਹੁੰਦਾ। ਕਿਟਾਣੂਆਂ ਦੀ ਹਿੰਸਾ ਕੀਤੇ ਬਿਨਾਂ ਆਦਮੀ ਦਾ ਪਲਕ ਝਪਕਨਾ ਵੀ ਸੰਭਵ ਨਹੀਂ... ਅਹਿੰਸਾ ਦਾ ਪ੍ਰਚਾਰ ਕਰਕੇ ਗਾਂਧੀ, ਗੁਲਾਮਾਂ ਦੀ, ਗੁਲਾਮਾਂ ਵਾਲੀ ਸਥਿਤੀ ਬਣਾਈ ਰੱਖਣਾ ਚਾਹੁੰਦਾ ਹੈ।

(ਪਰ) ਕਦੀ ਵੀ ਬਿਨਾਂ ਹਿੰਸਾ ਕੀਤੇ, ਗੁਲਾਮਾਂ ਨੂੰ ਗੁਲਾਮੀ ਤੋਂ ਮੁਕਤੀ ਨਹੀਂ ਮਿਲਦੀ। ਕੋਈ ਸ਼ੋਸ਼ਣ ਕਰਤਾ ਆਪਣੇ ਗੁਲਾਮ ਨੂੰ ਆਪਣੀ ਮੌਤ ਦੇ ਡਰੋਂ ਜਾਂ ਮਰਨ 'ਤੇ ਹੀ ਮੁਕਤ ਕਰਨਾ ਹੈ। ਅਹਿੰਸਾ ਕਦੇ ਵੀ ਸ਼ੋਸ਼ਿਤ ਵਰਗ ਦੀ ਨੀਤੀ ਨਹੀਂ ਹੋ ਸਕਦੀ ਜੋ ਕਿ ਆਪਣੇ ਵਰਗ ਦੀ ਮੁਕਤੀ ਚਾਹੁੰਦਾ ਹੈ।..... ਮੂਲ ਨਿਵਾਸੀ ਸ਼ੋਸ਼ਤ ਬਹੁਜਨ ਸਮਾਜ ਨੂੰ ਪੁਰਾਣੀ ਗਲੀ ਸੜੀ, ਬ੍ਰਾਹਮਣਵਾਦੀ ਸ਼ੋਸ਼ਨਕਾਰੀ ਵਿਵਸਥਾ ਨੂੰ ਨਸ਼ਟ ਕਰਨ ਹੀ ਨਵੀਂ ਸਮਾਜਵਾਦੀ, ਸੁਤੰਤਰ ਅਤੇ ਭਾਈਚਾਰੇ 'ਤੇ ਆਧਾਰਤ ਨਿਆਂ ਭਰਪੂਰ ਵਿਵਸਥਾ ਦਾ ਨਿਰਮਾਣ ਕਰਨਾ ਹੋਵੇਗਾ। ਐਸਾ ਕਰਨ ਲਈ ਨਿਸਚਿਤ ਰੂਪ ਹੀ ਬਲ ਅਤੇ ਹਿੰਸਾ ਦਾ ਸਹਾਰਾ (Do or die M.K. Gandhi-1942-Out Idnia Movement ਵਾਂਗ) ਲੈਣਾ ਹੋਵੇਗਾ। ਦੁਨੀਆ ਦੇ ਅਤਿਹਿਾਸ ਵਿਚ ਕਿਸੇ ਵੀ ਦੇਸ ਨੇ ਬਿਨਾਂ ਹਿੰਸਾ ਤੋਂ ਆਜ਼ਾਦੀ ਪ੍ਰਾਪਤ ਨਹੀਂ ਕੀਤੀ। ਬਲ ਅਤੇ ਹਿੰਸਾ ਬਿਨਾਂ ਬਦਲਾਅ ਅਸੰਭਵ ਹੈ। ਨਵੀਂ ਵਿਵਸਥਾ ਨਵੇਂ ਜੀਵਨ) ਦਾ ਜਨਮ ਪੁਰਾਣੀ ਵਿਵਸਥਾ (ਪੁਰਾਣੇ ਜਿਸਮ) ਦੀ ਮੌਤ ਬਿਨਾਂ ਸੰਭਵ ਨਹੀਂ ਹੈ।" (26 ਭਾਗ-4)

**ਮੈਗਨਾ ਕਾਰਟਾ** : ਅੰਗਰੇਜ਼ੀ ਸੁਤੰਤਰਤਾ ਦਾ ਪਹਿਲਾ ਦਸਤਾਵੇਜ਼ 1215 ਵਿਚ ਮਿਲਿਆ ਉਸ ਤੋਂ ਬਾਅਦ ਸੰਸਦੀ ਪ੍ਰਜਾਤੰਤਰ ਅੱਜ ਦੀ ਸਥਿਤੀ ਤੱਕ, ਲਗਾਤਾਰ ਚੱਲੇ ਗ੍ਰਹਿ ਯੁੱਧਾਂ ਦੇ ਕਠਿਨ ਰਸਤੇ 'ਤੇ ਚੱਲ ਕੇ ਪਹੁੰਚਿਆ। ਇਹ ਗੁਲਾਮਾਂ ਦੀ ਜਿੱਤ ਦਾ ਇਤਿਹਾਸ ਸੀ, ਜਿਨ੍ਹਾਂ ਨੇ ਆਪਣੇ ਆਪ ਨੂੰ ਸ਼ਾਸਕ ਵਰਗ ਵਿੱਚ ਪਰਿਵਰਤਨ ਕੀਤਾ। (31, ਭਾਗ-4)

— ਅਛੂਤ ਅਤੇ ਸਛੂਤ ਸ਼ੂਦਰ (ਐੱਸ ਸੀ, ਐੱਸ ਡੀ, ਓ ਬੀ ਸੀ) ਕੇਵਲ ਇਸ ਲਈ ਦੁਖੀ ਰਹਿੰਦੇ ਹਨ ਕਿਉਂਕ ਉਹ ਹਿੰਦੂ ਬਣਾ ਦਿੱਤੇ ਗਏ ਹਨ। ਉਹਨਾਂ ਨੇ ਹਿੰਦੂ ਹੋਣ ਦੇ ਕਾਰਨ ਉਹਨਾਂ ਨੂੰ ਸੁਤੰਤਰਤਾ ਅਤੇ ਸਮਾਨਤਾ ਦੇ ਅਧਿਕਾਰ ਤੋਂ ਵੰਚਿਤ ਕਰ ਦਿੱਤਾ ਗਿਆ ਹੈ। (ਕਿਉਂਕਿ ਵੇਦ ਸ਼ਾਸਤਰਾਂ ਦੇ ਧਰਮ, ਬ੍ਰਾਹਮਣ, ਛੂਤ ਛਾਤ, ਉਚ ਨੀਚ ਪੂਰਬਲੇ ਕਰਮ ਅਤੇ ਭਾਗ ਭਗਵਾਨ ਨੂੰ ਮੰਨਣ ਵਾਲਾ ਹੀ ਹਿੰਦੂ ਹੋ ਸਕਦਾ ਹੈ ਜਿਸ ਦਾ ਅਰਥ ਹੈ ਅਧਿਕਾਰੀ ਵਰਗ ਅਤੇ ਵੰਚਿਤ ਅਧਿਕਾਰ ਹੀਣ ਵਰਗ) ਅਤੇ ਉਹ ਆਪਣੀ ਮਨਮਰਜ਼ੀ ਨਾਲ ਚੁਣਿਆ ਕੋਈ ਵੀ ਕਾਰਜ ਨਹੀਂ ਕਰ ਸਕਦੇ। (ਭਾਵ ਇਕ ਐੱਸ ਸੀ, ਐੱਸ ਟੀ, ਓ ਬੀ ਸੀ ਹਿੰਦੂ ਧਾਰਮਿਕ, ਆਰਥਕ, ਰਾਜਨੀਤਿਕ, ਸਭਿਆਚਾਰਕ, ਵਿਦਿਅਕ ਤੇ ਸਮਾਜਿਕ ਸੰਗਠਨ ਤਹਿ ਕਰਦੇ ਹਨ) (31, ਭਾਗ-4)

"…. ਜਾਤੀਆਂ ਵਿਚ ਵੰਡੇ ਲੋਕ ਰਾਸ਼ਟਰ ਕਿਵੇਂ ਹੋ ਸਕਦੇ ਹਨ ? ਭਾਰਤ ਵਿੱਚ ਜਾਤੀਆਂ ਹਨ। ਜਾਤੀਆਂ ਰਾਸ਼ਟਰ ਵਿਰੋਧੀ ਹਨ। ਸੰਕੇਤ ਪਹਿਲਾਂ ਜਾਤੀਆਂ ਸਮਾਜਿਕ ਜੀਵਨ ਵਿਚ ਸਾਨੂੰ ਅਲੱਗ-ਅਲੱਗ ਰੱਖਦੀਆਂ ਹਨ। ਜਾਤੀਆਂ ਰਾਸ਼ਟਰ ਵਿਰੋਧੀ ਹਨ, ਕਿਉਂਕਿ ਇਕ ਜਾਤੀ ਦੂਸਰੀ ਜਾਤੀ ਨਾਲ ਨਫਰਤ ਅਤੇ ਵਿਰੋਧ ਪੈਦਾ ਕਰਦੀ ਹੈ।" (36 ਭਾਗ-4)

ਬ੍ਰਾਹਮਣ ਕਾਮਰੇਡ : ਨਿੱਜੀ ਸੰਪਤੀ ਦੇ ਅਧਿਕਾਰ ਨੂੰ ਸਮਾਪਤ ਕਰਨਾ ਅਤੇ ਉਤਪਾਦਨ ਦੇ ਸਭ ਸਾਧਨਾਂ ਤੇ ਸੰਯੁਕਤ ਰੂਪ ਵਿਚ ਰਾਜ (ਰਾਸ਼ਟਰ) ਦਾ ਜਾਬਤਾ (ਕੰਟਰੋਲਰ) ਕੀਤਾ ਜਾਣਾ ਸੋਸ਼ਣ ਅਤੇ ਗੁਲਾਮੀ ਤੋਂ ਮੁਕਤੀ ਦਾ ਵਿਕਲਪ ਮਾਰਕਸ ਨੇ ਦਿੱਤਾ।

…. ਪ੍ਰੰਤੂ ਭਾਰਤ ਵਿੱਚ ਮਾਰਕਸਵਾਦ ਉੱਪਰ ਬ੍ਰਾਹਮਣਾਂ ਨੇ ਆਪਣਾ ਕਬਜ਼ਾ ਸਥਾਪਤ ਕਰ ਲਿਆ, ਇਸ ਕਾਰਨ ਮਾਰਕਸ ਦੀ ਵਿਚਾਰਧਾਰਾ ਮਨੂੰਵਾਦ (ਮਾਰਕਸਵਾਦ) ਵਿਚ ਪਰਿਵਰਤਤ ਹੋ ਗਈ। (80, ਭਾਗ-3)

**ਕਮਿਊਨਿਸਟ ਪਾਰਟੀ**

ਬੰਗਾਲੀ ਬ੍ਰਾਹਮਣ ਐੱਮ ਐੱਨ ਰਾਏ (ਨਰੇਂਦਰ ਨਾਥ ਭੱਟਾਚਾਰੀਆ) ਨੇ ਤਾਸ਼ਕੰਤ (ਰੂਸ) ਵਿਚ 1920 ਵਿਚ ਭਾਰਤੀ ਕਮਿਊਨਿਸਟ ਪਾਰਟੀ ਦਾ ਗਠਨ ਕੀਤਾ, ਜਿਸ ਦੇ ਮੈਂਬਰ 5 ਬ੍ਰਾਹਮਣ ਅਤੇ 2 ਮੁਸਲਮਾਨ ਸਨ। …. ਅਬਾਨੀ ਮੁਕਰਜੀ ਰਾਏ ਦੀ ਸੱਤ ਮੈਂਬਰੀ ਕਮੇਟੀ ਦਾ ਇਕ ਮੈਂਬਰ ਸੀ, ਜਿਸ ਨੂੰ, ਅੰਗਰੇਜ਼ੀ ਸਰਕਾਰ ਵਾਸਤੇ ਜਸੂਸੀ ਕਰਨ ਦੇ ਅਪਰਾਧ ਵਿਚ ਰੂਸੀ ਪੁਲਸ ਚੇਕਾ ਦੁਆਰਾ ਮਾਰ ਦਿੱਤਾ ਗਿਆ। (81)

—ਐੱਮ ਐੱਨ ਰਾਏ ਅੰਗਰੇਜ਼ੀ ਸਰਕਾਰ ਦੇ ਗੁਪਤ ਫੰਡ ਵਿਚੋਂ 70000/- (ਸੱਤਰ ਹਜ਼ਾਰ) ਰੁਪਏ ਪ੍ਰਤੀ ਮਹੀਨਾ ਪ੍ਰਾਪਤ ਕਰਦਾ ਸੀ। ਇਹ ਰਾਸ਼ੀ ਉਹ ਅਖਿਲ ਭਾਰਤੀ ਮਜ਼ਦੂਰ ਮਹਾਂ ਸੰਘ ਦੇ ਮਹਾਂ ਸਚਿਵ ਦੇ ਰੂਪ ਵਿਚ (ਲਿਆ ਕਰਦਾ ਸੀ)। (ਫਿਰ) ਐੱਮ ਐੱਨ ਰਾਏ ਨੂੰ ਵੀ ਪਾਰਟੀ ਵਿਰੋਧੀ ਗਤੀਵਿਧੀਆਂ ਅਤੇ ਭ੍ਰਿਸ਼ਟਾਚਾਰ ਦੇ ਦੋਸ਼ ਕਾਰਨ ਸਾਧਾਰਨ ਮੈਂਬਰੀ ਖਤਮ ਕਰਕੇ ਪਾਰਟੀ ਵਿਚੋਂ ਕੱਢ ਦਿੱਤਾ ਗਿਆ।

ਜਦੋਂ ਰਾਏ ਭਾਰਤ ਵਾਪਸ ਆਇਆ ਉਸ 'ਤੇ ਅੰਗਰੇਜ਼ੀ ਸਰਕਾਰ ਵਿਰੁੱਧ ਜਸੂਸੀ ਕਰਨ ਦੇ ਅਪਰਾਧ ਦਾ ਮੁਕੱਦਮਾ ਚਲਾਇਆ ਗਿਆ। ਉਸ ਨੂੰ ਕੇਵਲ 6 ਸਾਲ ਦੀ ਜੇਲ੍ਹ ਦੀ ਸਜ਼ਾ ਹੋਈ। ਉਸ ਨੂੰ ਵੀ ਅੱਧਾ ਕਰਕੇ, 3 ਸਾਲ ਬਾਅਦ 1936 ਵਿਚ ਰਿਹਾਅ ਕਰ ਦਿੱਤਾ ਗਿਆ।….

ਜੇਲ੍ਹ ਤੋਂ ਛੁੱਟਦੇ ਹੀ ਉਹ ਭਾਰਤੀ ਰਾਸ਼ਟਰੀ ਕਾਂਗਰਸ ਵਿਚ ਸ਼ਾਮਲ ਹੋ ਗਿਆ…. ਉਹ ਅੰਗਰੇਜ਼ੀ ਸਰਕਾਰ ਦਾ ਸ਼ੁਰੂ ਤੋਂ ਹੀ ਵੇਤਨੀ

ਦਲਾਲ ਅਤੇ ਜਸੂਸ ਸੀ।(81)

— ਇਕ ਕਮਿਊਨਿਸਟ ਨੇਤਾ ਮੁਜੱਫਰ ਅਹਿਮਦ ਅਨੁਸਾਰ, ਉਸ ਦੇ ਸਮੇਂ ਲਗਪਗ ਸਾਰੇ ਬ੍ਰਾਹਮਣ ਕਮਿਊਨਿਸਟ ਨੇਤਾ, ਦੇਸ ਲਈ ਗੱਦਾਰ ਸਨ।.... ਉਹ ਆਪਣੇ ਸਵਾਰਥਾਂ ਦੀ ਪੂਰਤੀ ਲਈ ਅਤੇ ਅੰਗਰੇਜ਼ੀ ਸ਼ਾਸਨ ਦੇ ਹਿਤਾਂ ਲਈ ਕੰਮ ਕਰਦੇ ਸਨ।)

ਅਹਿਮਦ ਨੇ ਖੁਲਾਸਾ ਕੀਤਾ ਕਿ ਕਾਮਰੇਡ ਐੱਸ ਏ ਡਾਂਗ (ਪੂਨੇ ਦਾ ਬ੍ਰਾਹਮਣ ਕਾਮਰੇਡ) ਜੋ ਆਪਣੇ ਬ੍ਰਾਹਮਣ ਹੋਣ 'ਤੇ ਬਹੁਤ ਗਰਵ ਕਰਦਾ ਸੀ ਉਸ ਨੇ ਅੰਗਰੇਜ਼ੀ ਪੁਲਿਸ ਨੂੰ ਆਪਣੀ ਸੇਵਾ ਵਿਚ ਜਸੂਸ ਦੇ ਰੂਪ ਵਿਚ ਦਿੱਤੀ।(82, ਭਾਗ-3)

ਉਸ ਦੀ ਕਾਮਰੇਡੀ ਦਾ ਸਬੂਤ ਇਹ ਦਸਤਾਵੇਜ਼ ਹੈ :

ਹਵਾਲਾ : ਸ੍ਰੀਪਤ ਅਮ੍ਰਿਥ ਡਾਂਗੇ।(ਐੱਸ ਏ ਡਾਂਗੇ)

ਕੈਦੀ (ਚਾਰ ਵਰਸ਼ ਕਠੋਰ ਸਜ਼ਾ)

ਅਨੁਛੇਦ-121, ਅਭਾਵਿਨਿ) (ਅ.ਭਾਵਿ.ਨਿ)

ਬਾਲ ਸ਼ਵਿਕ ਛੜਯੰਤਰ ਮੁਕੱਦਮਾ ਕਾਨ੍ਹਪੁਰ।

ਵੱਲੋਂ : ਮਹਾਂ ਮਾਨਯੋਗ

ਕਾਰਜਕਾਰਨੀ ਦੇ ਗਵਰਨਰ ਜਨਰਲ।

ਸਾਹੇਬਾਨ ,

ਮੈਂ ਕਾਨ੍ਹਪੁਰ ਦੇ ਬਾਲਸ਼ਵਿਕ ਛੜਯੰਤਰ ਮੁਕੱਦਮੇ ਦੇ ਚਾਰ ਦੋਸ਼ੀਆਂ ਵਿਚੋਂ ਇਕ ਹਾਂ। ਮੈਂ ਸਾਹਿਬਾਨ ਨੂੰ ਮੇਰੀ ਸਜ਼ਾ ਵਿਚ ਛੋਟ ਤੇ ਨਿਮਨ ਲਿਖਤ ਕਾਰਨਾਂ ਅਧੀਨ, ਨਿਰਨਾ ਕਰਨ ਲਈ ਇਕ ਪ੍ਰਾਰਥਨਾ ਪੱਤਰ ਭੇਜ ਰਿਹਾ ਹਾਂ।

......

ਮੈਂ ਦੂਸਰੀ ਘਟਨਾ ਦਾ ਵੀ ਸੰਦਰਭ ਪੇਸ਼ ਕਰਦਾ ਹਾਂ। ਪੂਰਾ ਇਕ ਸਾਲ ਪਹਿਲਾਂ, ਬੰਬਈ ਪੁਲਿਸ ਦਾ ਡਿਪਟੀ ਕਮਿਸ਼ਨਰ, ਮਾ. ਸਟੇਵਾਰਟ, ਆਪਣੇ ਦਫਤਰ ਵਿਚ, ਮੈੱਮ ਐੱਨ ਰਾਏ ਦੇ ਨਾਲ ਮੇਰੇ ਸੰਬੰਧਾਂ ਬਾਰੇ ਵਿੱਚ ਅਤੇ ਵਿਦੇਸ਼ ਤੋਂ ਕਿਸੇ ਆਉਣ ਵਾਲੇ ਦੀ ਮੇਰੇ ਨਾਲ ਸੁਭਾਵਿਕ ਮੁਲਾਕਾਤ ਦੇ ਵਿਸ਼ੇ 'ਤੇ ਮੇਰੇ ਨਾਲ ਬਾਤ ਪਰ ਬਾਤ ਕਰ ਰਿਹਾ ਸੀ। ਗੱਲਬਾਤ ਦੌਰਾਨ ਉਸ ਅਧਿਕਾਰੀ ਨੇ ਇਕ ਸੰਕੇਤ ਨਿਮਨ ਲਿਖਤ ਸ਼ਬਦਾਂ ਵਿਚ ਦਿੱਤਾ ਜਿਸ ਦਾ ਪੂਰਾ ਅਰਥ ਉਸ ਸਮੇਂ ਮੈਂ ਸਮਝ ਨਹੀਂ ਸਕਿਆ, ਮਾ. ਸਟੇਵਾਰਟ ਨੇ ਕਿਹਾ "ਏਥੇ ਅਤੇ ਵਿਦੇਸ਼ਾਂ ਦੇ ਕੁਝ ਖੇਤਰਾਂ ਵਿਚ ਤੁਹਾਡੀ ਵਿਸ਼ੇਸ਼ ਸਥਿਤੀ ਹੈ। ਸਰਕਾਰ ਇਸ ਗੱਲ 'ਤੇ ਪ੍ਰਸੰਨ ਹੋਵੇਗੀ ਜੇ ਤੁਹਾਡੀ ਇਸ ਸਥਿਤੀ ਦਾ ਫਾਇਦਾ ਮਿਲੇ।

ਮੇਰਾ ਵਿਚਾਰ ਹੈ ਮੈਂ ਹੁਣ ਵੀ ਉਸ 'ਵਸ਼ਿਸਟ ਸਥਿਤੀ' ਵਿੱਚ ਹਾਂ। ਬਲਕਿ ਇਹ ਵਸ਼ਿਸ਼ਟ ਸਥਿਤੀ ਮੈਨੂੰ ਮੁਕੱਦਮੇ ਵਿੱਚ ਉਲਝਣ ਪੈਦਾ ਹੋਣ ਨਾਲ ਮਿਲੀ ਹੈ। ਜਦੋਂ ਸਾਹਿਬਾਨ ਅਜਿਹਾ ਸੋਚਦੇ ਹਨ ਕਿ ਮੈਂ ਉਸ ਸਥਿਤੀ (Position) ਦਾ ਪ੍ਰਯੋਗ ਸਾਹਿਬਾਨ ਦੀ "ਸਰਕਾਰ ਅਤੇ ਦੇਸ ਦੀ ਭਲਾਈ" ਲਈ ਕਰਾਂ ਤਾਂ ਮੈਨੂੰ ਅਜਿਹਾ ਕਰਨ 'ਤੇ ਪ੍ਰਸੰਨਤਾ ਹੋਵੇਗੀ, ਜੇ ਸਾਹੇਬਾਨ ਮੇਰੀ ਪ੍ਰਾਥਨਾ ਸਵੀਕਾਰ ਕਰਕੇ ਮੈਨੂੰ ਜੇਲ੍ਹ ਤੋਂ ਰਿਹਾਅ ਕਰਨਗੇ।

ਉਸ ਆਦੇਸ਼ ਵਿਚ ਮੈਨੂੰ 4 ਸਾਲ ਦੀ ਸਖਤ ਸਜ਼ਾ ਦਿੱਤੀ ਗਈ ਹੈ, ਜਿਸ ਨਾਲ ਕਿ ਉਹਨਾਂ ਸਾਲਾਂ ਵਿਚ ਮੈਂ ਆਪਣੇ ਵਿਹਾਰ ਵਿੱਚ ਨਤਮਸਤਕ ਹੋਣ ਦਾ ਬਦਲਾਅ ਭਾਰਤ ਵਿਚ ਰਾਜਾ-ਸਾਮਰਕਾਜ ਦੀ ਪ੍ਰਭੁੱਸੱਤਾ ਵਾਸਤੇ ਲਗਾਵਾਂ। ਮੈਂ ਸਾਹੇਬਾਨ ਸਮਨ ਨੂੰ ਸੂਚਿਤ ਕਰਦਾ ਹਾਂ। ਇਸ ਸਜ਼ਾ ਦੇ ਚਾਰ ਸਾਲ ਦੀ ਜ਼ਰੂਰਤ ਨਹੀਂ ਹੈ, ਕਿਉਂਕਿ ਮੈਂ ਕਦੀ ਵੀ ਆਪਣੀ ਲਿਖਾਈ ਅਤੇ ਆਪਣੇ ਭਾਸ਼ਣ ਵਿਚ ਮਹਾਂ ਮਾਨਯੋਗ ਪ੍ਰਤੀ ਗੱਦਾਰ ਨਹੀਂ ਸੀ ਅਤੇ ਨਾ ਹੀ ਭਵਿੱਖ ਵਿੱਚ ਅਜਿਹਾ ਹੋਣ ਦਾ ਇਰਾਦਾ ਰੱਖਦਾ ਹਾਂ। ਇਕ ਆਸ਼ਾ ਕਰਦਾ ਹਾਂ ਕਿ........

ਉੱਤਰ ਦੀ ਉਡੀਕ ਵਿਚ

ਮੈਂ ਆਪ ਦਾ ਹਮੇਸ਼ਾ ਲਈ — ਅਤੀ ਅਗਿਆਕਾਰੀ ਸੇਵਕ

28 ਜੁਲਾਈ 1924 — ਸ੍ਰੀਪਤ ਅਮ੍ਰਿਤ ਡਾਂਗ

ਦੇ ਦਿਨ ਲਿਖਿਆ ਗਿਆ। — (83 ਭਾਗ-3)

(ਨੋਟ : ਐੱਮ ਐੱਨ ਰਾਏ ਬੰਗਗਾਲ ਦਾ ਅਤੇ ਸ੍ਰੀਪਤ ਅੰਮ੍ਰਿਤ ਡਾਂਗੇ (S.A. Dange) ਪੂਨਾ ਨਾਗਰਪੁਰ ਦਾ ਬ੍ਰਾਹਮਣ ਹੈ। ਦੋਹੇਂ ਸੀ ਪੀ ਆਈ ਦੇ ਸਿਰਜਕ ਹਨ। ਦੋਹਾਂ ਬਾਰੇ ਆਮ ਲੋਕਾਂ ਨੂੰ ਕੋਈ ਸਹੀ ਜਾਣਕਾਰਕੀ ਨਹੀਂ ਹੈ ਕਿ 'ਮਨੂੰਵਾਦ' ਮਾਰਸਵਾਦ ਵਿਚ ਕਿਵੇਂ ਘੁਸਿਆ। ਫਿਰ ਮਨੂੰਬਾਈ ਮਾਰਕਸੀਆਂ ਨੇ ਜੋ ਕੀਤਾ ਸਾਡੇ ਸਾਹਮਣੇ ਹੈ। ਇਸੇ ਤਰ੍ਹਾਂ ਅਸੀਂ ਪੇਪਰਾਂ ਵਿਚ ਛਪੀਆਂ ਸ੍ਰੀਮਾਨ ਬਾਜਪਾਈ, ਵੀਰ ਸਾਵਰਕਰ ਅਤੇ ਅਡਵਾਨੀ ਆਦਿ ਦੀਆਂ ਸਰਕਾਰ ਨੂੰ ਲਿਖੀਆਂ ਚਿੱਠੀਆਂ ਪੜ੍ਹੀਆਂ ਸਨ)

**ਆਰਬਿੰਦੂ ਘੋਸ਼ :** ਜਨਮ 15 ਅਗਸਤ 1872 (ਕਲਕੱਤਾ) ਜਾਤੀ ਕਾਇਸਥ (ਸ਼ੂਦਰ)

ਪਿਤਾ ਦਾ ਨਾਂ ਕ੍ਰਿਸ਼ਨ ਧਨ ਘੋਸ਼-ਸਿਵਲ ਸਰਜਨ

ਜਦੋਂ (ਕ੍ਰਿਸ਼ਨ ਧਨ ਘੋਸ਼) 1871 ਵਿਚ ਆਪਣੀ ਮੈਡੀਕਲ ਡਿਗਰੀ ਸਕਾਟਲੈਂਡ ਤੋਂ ਲੈ ਕੇ ਸਵਦੇਸ਼ ਮੁੜਿਆ ਤਾਂ ਬੰਗਾਲ ਦੇ ਬ੍ਰਾਹਮਣਾਂ ਨੇ ਉਸ ਨੂੰ ਸ਼ੁੱਧੀਕਰਨ ਸੰਸਕਾਰ ਲਈ ਕਿਹਾ। ਜਿਸ ਨਾਲ ਵਿਦੇਸ਼ੀ ਧਰਤੀ ਤੋਂ ਲਿਆਂਦੇ ਗਏ ਪਾਪ ਅਤੇ ਅਛੂਪਣੇ ਨੂੰ ਧੋਇਆ ਜਾ ਸਕੇ।

ਉਸ ਨੇ ਬੜੇ ਗੁੱਸੇ ਨਾਲ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ।

(ਫਿਰ) ਡਾ. ਕ੍ਰਿਸ਼ਨ ਘੋਸ਼ ਨੇ ਇਹ ਨਿਸ਼ਚਾ ਕਰ ਲਿਆ ਕਿ ਉਸ ਦੇ ਬੱਚੇ ਬ੍ਰਾਹਮਣਵਾਦੀ ਵਿਚਾਰਧਾਰਾ ਤੋਂ ਦੂਰ ਰਹਿਣ.... ਇਸ

ਲਈ 7 ਵਰਸ਼ ਦੀ ਛੋਟੀ ਉਮਰ ਸਮੇਂ ਹੀ ਆਰਬਿੰਦੂ ਨੂੰ ਪੜ੍ਹਨ ਲਈ ਇੰਗਲੈਂਡ ਭੇਜ ਦਿੱਤਾ।.... ਉੱਥੇ ਭਾਰਤ ਦੇ ਰਹੀਸ ਜਿਮੀਂਦਾਰ ਬ੍ਰਾਹਮਣਾਂ ਦੇ ਬੇਟੇ ਇੰਗਲੈਂਡ ਵਿੱਚ ਉਚ ਸਿੱਖਿਆ ਲਈ ਪਹਿਲਾਂ ਤੋਂ ਹੀ ਪੜ੍ਹ ਰਹੇ ਸਨ।(ਜਿਨ੍ਹਾਂ ਨੇ ਉਸ ਨੂੰ ਅੰਗਰੇਜ਼ਾਂ ਵਿਰੁੱਧ ਖੜ੍ਹਾ ਹੋਣ ਦੀ ਪ੍ਰੇਰਨਾ ਦਿੱਤੀ) (73 ਭਾਗ–3)

1893 'ਚ ਅਰਬਿੰਦੂ ਘੋਸ਼ ਭਰਤ ਮੁੜਿਆ। ਅਰਬਿੰਦੂ ਦੇ ਮਾਰਗ ਦਰਸ਼ਨ ਵਿੱਚ 1905 ਵਿੱਚ ਬੰਗਾਲ ਵਿਚ ਪਹਿਲੇ ਵੀ ਉੱਗਰਵਾਦੀ ਸੰਗਠਨ 'ਅਨੁਸ਼ੀਲਨ ਸੰਮਤੀ' ਸੰਸਥਾ ਦੀ ਸਥਾਪਨਾ ਕੀਤੀ ਗਈ,...... ਉਸ ਦੀ ਯੋਜਨਾ ਅਨੁਸਾਰ ਭਾਰਤ ਮਾਤਾ ਨੂੰ ਭਵਾਨੀ ਦੇਵੀ ਮੰਨ ਕੇ, ਗੁਪਤ ਸਥਾਨ 'ਤੇ ਪਹਾੜੀਆਂ ਅੰਦਰ ਇਕ ਮੰਦਰ ਬਣਾਇਆ ਜਾਣਾ ਸੀ।(75, ਭਾਗ–3)

ਉਸ ਨੇ ਅਲੱਗ–ਅਲੱਗ ਵਿਸ਼ਿਆਂ 'ਤੇ ਲੇਖ ਲਿਖ ਕੇ 'ਆਰੀਆ' ਨਾਮਕ ਪੱਤਰਕਾ ਕੱਢੀ।(77)

1901 ਵਿਚ ਉਸ ਦੀ ਇਕ ਬ੍ਰਾਹਮਣ ਲੜਕੀ ਮਾਰੁਣਾਲਨੀ ਨਾਲ ਸ਼ਾਦੀ ਹੋ ਗਈ (78)

(ਨੋਟ : ਇਸ ਤਰ੍ਹਾਂ ਉਸ ਨੇ ਬ੍ਰਾਹਮਣਾਂ ਦੀ ਇੱਛਾ ਅਨੁਸਿਾਰ ਪੂਰਨ ਵਫਾਦਾਰੀ ਨਾਲ ਉਹਨਾਂ ਦੀ ਪ੍ਰਭੂਸੱਤਾ ਅਤੇ ਰਾਜ ਨੂੰ ਬਚਾ ਕੇ ਰੱਖਣ ਅਤੇ ਬਣਾ ਕੇ ਰੱਖਣ ਲਈ ਪੂਰੀ ਉਮਰ ਕੰਮ ਕੀਤਾ।(79) (ਨੋਟ : ਉਸੇ ਤਰ੍ਹਾਂ ਜਿਵੇਂ ਬਾਲ ਠਾਕਰੇ (ਸ਼ਿਵਸੈਨਾ) ਦੇ ਪਿਤਾ ਨੇ ਬ੍ਰਾਹਮਣਵਾਦ ਵਿਰੁੱਧ ਜ਼ਬਰਦਸਤ ਸੰਘਰਸ਼ ਕੀਤਾ, ਪ੍ਰੰਤੂ ਬਾਲ ਠਾਕਰੇ ਕੱਟੜ ਹਿੰਦੂਵਾਦੀ ਨੇਤਾ ਹੈ।)

ਜਿਵੇਂ ਹਿੰਦੂਵਾਦੀ ਅਰਬਿੰਦ ਘੋਸ਼ ਦੇ ਪਿਤਾ ਕ੍ਰਿਸ਼ਨ ਘੋਸ਼ ਨੇ ਬ੍ਰਾਹਣਾਂ ਤੋਂ ਬਗਾਵਤ ਕਰਕੇ, ਬ੍ਰਾਹਣਾਂ ਦੇ ਗੁਆਂਢ ਵਿਚ ਆਪਣੇ ਘਰ ਨੂੰ ਕਿਸੇ ਵੀ ਕੀਮਤ 'ਤੇ ਵੇਚਣ ਦਾ ਐਲਾਨ ਕੀਤਾ।ਆਪਣੇ ਪੁਸ਼ਤੈਨੀ ਮਕਾਨ ਅਤੇ ਕਸਬੇ ਨੂੰ ਛੱਡਣ ਦਾ ਪੱਕਾ ਇਰਾਦਾ ਕਰ ਲਿਆ। (74, ਭਾਗ–4)

ਕਾਇਸਥ – **ਸਵਾਮੀ ਵਿਵੇਕਾਨੰਦ ਨੇ ਲਿਖਿਆ :** "ਜਦੋਂ ਤੱਕ ਭਾਰਤ ਵਿਚ ਅਜਿਹੀ ਸਜ਼ਾ ਦਾ ਰਾਜ ਰਹਿੰਦਾ ਹੈ ਜੋ ਸਭ ਨੂੰ ਇਕੋ ਜਿਹੇ ਕੰਮ ਲਈ ਇਕ ਸਮਾਨ ਸਜ਼ਾ ਜਾਂ ਇਕ ਸਮਾਨ ਦੰਡ ਦੇਂਦਾ ਰਹੇਗਾ। ਜਾਤੀ ਅਤੇ ਵਰਣ ਦੇ ਭੇਦਭਾਵ ਤੋਂ ਬਿਨਾਂ, ਤਾਂ ਨੀਚੀ ਜਾਤੀਆਂ ਦੇ ਲੋਕ ਜੀਵਨ ਦੇ ਹਰ ਖੇਤਰ ਵਿਚ ਪ੍ਰਾਪਤੀ ਕਰਦੇ ਰਹਿਣਗੇ।"

"ਅਤੇ ਹੁਣ ਯੂਰਪੀਨ ਲੋਕ, ਉਹਨਾਂ ਅਗਿਆਨੀ ਨੀਵੀਆਂ ਜਾਤੀਆਂ ਦੇ ਅਨਪੜ੍ਹ ਲੋਕਾਂ ਨੂੰ ਪੜ੍ਹਾ ਰਹੇ ਹਨ (ਟਿੱਪਣੀ : ਜਿਨ੍ਹਾਂ ਨੂੰ ਬ੍ਰਾਹਣ ਵਰਗ ਨੇ ਅਨਪੜ੍ਹ ਬਣਾ ਕੇ ਰੱਖਣ ਲਈ ਖਤਰਨਾਕ ਵਿਧਾਨ ਘੜੇ ਸਨ) ਜੋ ਖੇਤਾਂ ਵਿਚ ਲੰਗੋਟੀ ਲਗਾ ਕੇ ਕੰਮ ਕਰ ਰਹੇ ਹਨ, ਜੋ ਗੈਰ ਆਰੀਆ ਨਸਲ ਦੇ ਲੋਕ ਹਨ। ਉਹ ਸਾਡੇ ਲੋਕ ਨਹੀਂ ਹਨ। (ਭਾਵ ਆਰੀਆ ਨਹੀਂ ਹਨ) ਉਹਨਾਂ ਦੇ ਪੜ੍ਹ ਜਾਣ 'ਤੇ ਅਸੀਂ ਕਮਜ਼ੋਰ ਹੋ ਜਾਵਾਂਗੇ ਅਤੇ ਯੂਰਪੀਨ ਅਤੇ ਨੀਵੀਆਂ ਜਾਤਾਂ ਨੂੰ ਫਾਇਦਾ ਹੋਵੇਗਾ। ਹਵਾਲਾ ਰਚਨਾ ਲਿਖਤ ਸਵਾਮੀ ਵਿਵੇਕਾਨੰਦ (58, ਭਾਗ–3)

".... ਮੈਂ ਇਸ ਨਿਰਣੇ 'ਤੇ ਪਹੁੰਚਿਆ ਹਾਂ ਕਿ ਸਾਡਾ ਦੇਸ ਦੂਜੇ ਦੇਸਾਂ ਦੀ ਤੁਲਨਾ ਵਿਚ ਜ਼ਿਆਦਾ ਧਾਰਮਿਕ ਅਤੇ ਅਧਿਕ ਨੈਤਿਕਤਾ ਵਾਦੀ ਹੈ। ਸਾਡੀ ਸਮਾਜਿਕ ਵਿਵਸਥਾ ਆਪਣੇ ਉਦੇਸ਼ ਦੀ ਪੂਰਤੀ ਲਈ, ਮਾਨਵਤਾ ਨੂੰ ਖੁਸ਼ ਰੱਖਣ ਲਈ ਦੁਨੀਆ ਵਿਚ ਸਰਬਸ੍ਰੇਸ਼ਟ ਹੈ। ਇਸ ਲਈ ਮੈਨੂੰ ਕਿਸੇ ਵੀ ਸੁਧਾਰ ਹੀ ਅਵਸ਼ਕਤਾ ਨਹੀਂ ਹੈ। ਮੇਰਾ ਉਦੇਸ਼ ਆਪਣੇ ਦੇਸ ਦੀ ਤਰੱਕੀ ਅਤੇ ਵਿਸਥਾਰ ਦੇਖਣਾ ਹੈ।... ਮੈਂ ਆਪਣੇ ਆਪ ਦੀ ਜਾਤੀ ਵਿਵਸਥਾ ਨੂੰ ਵਿਨਾਸ਼ਕਾਂ ਦੇ ਰੂਪ ਵਿਚ ਘੋਸ਼ਣਾ ਨਹੀਂ ਕਰਨਾ ਚਾਹੁੰਦਾ, ਜੋ ਕੇਵਲ ਸੁਧਾਰਵਾਦੀ ਹਨ।"

ਅੰਸ਼ : ਭਾਸ਼ਨ 3 ਫਰਵਰੀ 1887 ਸਥਾਨ ਕੁੰਭਾਕੋਨਆ (53, ਭਾਗ–3)

(ਜਾਤੀ ਵਿਵਸਥਾ ਦੇ ਆਰੀਆ ਧਰਮ ਦੇ ਹੱਕ ਵਿਚ ਖੜੇ ਸਵਾਮੀ ਵਿਵੇਕਾਨੰਦ ਦਾ ਦੂਜਾ ਪਾਸ਼)

— ਵਿਵੇਕਾਨੰਦ ਆਪਣੇ ਗੁਸੇ ਨੂੰ ਰੋਕ ਨਹੀਂ ਸਕਿਆ, ਜਦੋਂ 'ਸੰਦੇਸ਼ ਵਾਹਕ' ਨੇ ਉਸ ਨੂੰ ਇਕ "ਸ਼ੂਦਰ" ਕਿਹਾ। ਉਸ ਨੇ ਸ਼ੂਦਰ ਕਹੇ ਜਾਣ ਦਾ ਤਿੱਖਾ ਸ਼ਬਦਾਂ ਵਿਚ ਵਿਰੋਧ ਇਸ ਤਰ੍ਹਾਂ ਕੀਤਾ "ਇਸ ਦਾ ਜਵਾਬ ਮੈਂ ਇਸ ਪ੍ਰਕਾਰ ਦਿੱਤਾ (ਕਿ) ਜੇ ਮੇਰੀ ਜਾਤ ਸ਼ੂਦਰ ਹੈ, ਤਾਂ ਸੰਪਾਦਕ ਦੀ ਜਾਤੀ 'ਪਰੋਈਆ' ਹੈ। ਮੈਂ ਅਜਿਹੇ ਪਰਵਾਰ ਨਾਲ ਸੰਬੰਧਤ ਰੱਖਦਾ ਹਾਂ ਜਿਸ ਦੇ ਪੈਰਾਂ ਵਿਚ ਡਿੱਗ ਕੇ ਬ੍ਰਾਹਮਣ ਮੰਤਰਾਂ ਨਾਲ ਪ੍ਰਾਰਥਨਾ ਕਰਦੇ ਹਨ" ਯੰਨਯ ਧਰਮਰਾਜਯ ਚਿਤਰਗੁਪਤਾ ਬਾਏ ਨਮਹਾ।" (45 ਭਾਗ–3)

(ਜਨਗਣਨਾ ਸੂਚੀ ਵਿਚ ਬੰਗਾਲ ਦੇ ਕਾਇਸਥਾਂ ਨੂੰ ਹਮੇਸ਼ਾ ਸ਼ੂਦਰ ਗਿਣਿਆ ਗਿਆ ਹੈ।)

.... ਉਸ ਦਾ ਭਾਈ ਭੁਪੇਂਦਰ ਨਾਥ ਦੱਤਾ ਨੇ ਆਪਣੀਆਂ ਪੁਸਤਕਾਂ ਵਿਚ ਵਾਰ–ਵਾਰ ਲਿਖਿਆ ਹੈ ਕਿ ਕਿਉਂਕਿ ਨਰੇਂਦਰ ਨਾਥ (ਸਵਾਮੀ ਵਿਵੇਕਾਨੰਦ) ਇਕ ਸ਼ੂਦਰ ਸੀ ਇਸ ਲਈ ਉਸ ਨੂੰ ਹਿੰਦੂ ਧਰਮ ਦੀ ਅਸਧਾਰਨ ਅਤੇ ਵਿਸ਼ੇਸ਼ ਸੇਵਾ ਅਤੇ ਪ੍ਰਚਾਰ ਕਰਨ ਤੋਂ ਬਾਅਦ ਵੀ ਏਨਾ ਜ਼ਿਆਦਾ ਅਪਮਾਨ ਸਹਿਣਾ ਪਿਆ। ਜਿਵੇਂ :

ਦੈਨਿਕ ਸਮਾਚਾਰ ਪੱਤਰ 'ਭਾਰਤ ਸੰਦੇਸ਼ਕ' ਮਦਰਾਸ ਮਿਤੀ3 ਜਨਵਰੀ 1897 ਨੇ ਲਿਖਿਆ।

ਸਾਡੇ ਮਦਰਾਸ ਦੇ ਮਿੱਤਰ ਸ਼ਾਇਦ ਇਹ ਸਮਝਦੇ ਹੋਣਗੇ ਕਿ ਸਵਾਮੀ ਵਿਵੇਕਾਨੰਦ ਇਕ ਬ੍ਰਾਹਮਣ ਹੈ (ਟਿੱਪਣੀ : ਜਿਸ ਨੇ ਉੱਤੇ ਲਿਖੇ ਇਕ ਭਾਸ਼ਣ ਵਿਚ ਆਪਣੇ–ਆਪ ਆਰੀਆ ਉੱਚ ਜਾਤੀ ਕਿਹਾ ਜਦੋਂ ਕਿ ਉਹ ਬ੍ਰਾਹਮਣ ਨਹੀਂ ਹੈ। ਉਸ ਦੇ ਅਸਲੀ ਨਾਂ ਨਰੇਂਦਰ ਨਾਥ ਤੋਂ ਪਤਾ ਚੱਲਦਾ ਹੈ ਕਿ ਉਹ ਇਕ ਸ਼ੂਦਰ ਹੈ।... ਮੂਲ ਪ੍ਰਸ਼ਨ ਇਹ ਹੈ ਕਿ : ਹਿੰਦੂ ਧਰਮ ਦੇ ਕਾਨੂੰਨ ਅਨੁਸਾਰ ਵਿਵੇਕਾਨੰਦ ਜੋ ਕਿ ਇਕ ਸ਼ੂਦਰ ਹੈ, ਉਹ ਲੋਕਾਂ ਦਾ ਧਰਮ ਗੁਰੂ ਬਣ ਕੇ ਸੰਨਿਆਸੀ ਦਾ ਕੰਮ ਕਿਉਂ ਕਰ ਰਿਹਾ ਹੈ ?...." (46 ਭਾਗ–3)

— ਜਦੋਂ ਕਿ ਸਵਾਮੀ ਵਿਵੇਕਾਨੰਦ ਦਾ ਕਹਿਣਾ ਇੰਜ ਹੈ :

"ਹਿੰਦੂ ਧਰਮ ਦੁਆਰਾ ਬਣਾਈ ਗਈ ਜਾਤੀ ਵਿਵਸਥਾ ਦੁਨੀਆ ਦੀ ਸਭਿਅਤਾ ਨੂੰ ਦਿੱਤੀ ਗਈ ਸਰਬੋਤਮ ਚੀਜ਼ ਹੈ (46 ਭਾਗ–3) ਪ੍ਰੰਤੂ ਸਮਾਚਾਰ ਪੱਤਰ "ਬੰਗਾਬਾਸੀ" 27 ਮਾਰਚ ਅੰਕ ਵਿਚ ਦਖਣੇਸ਼ਵਰ ਜਿੱਥੇ ਸਵਾਮੀ (ਵਿਵੇਕਾਨੰਦ) ਦੇ ਮਹਾਨ ਗੁਰੂ 'ਪਰਮਹੰਸ' (ਬ੍ਰਾਹਮਣ) ਪੁਜਾਰੀ ਸੀ, ਉੱਥੋਂ ਸਵਾਮੀ ਵਿਵੇਕਾਨੰਦ ਨੂੰ ਕੱਢਣ ਦੇ ਵਿਸ਼ੇ 'ਤੇ ਲਿਖਿਆ ਹੈ, "ਉਸ ਨੂੰ ਮਲੇਛ" ਹੋਣ ਕਾਰਨ ਮੰਦਰ

ਦੂਸਿਤ ਕਰਨ ਅਤੇ ਭਗਵਾਨ ਦਾ ਅਪਮਾਨ ਕਰਨ ਦੇ ਕਾਰਨ ਕੱਢ ਦਿੱਤਾ ਗਿਆ ਹੈ। ਇਸ ਪ੍ਰਕਾਰ ਆਦੇਸ਼ ਜਾਰੀ ਕੀਤਾ ਹੈ ਕਿ ਤਥਾ ਕਥਿਤ ਸਵਾਮੀ ਦੁਬਾਰਾ ਫਿਰ ਕਦੀ ਮੰਦਰ ਦੇ ਆਂਗਨ ਵਿਚ ਪ੍ਰਵੇਸ਼ ਨਾ ਕਰੇ ਅਤੇ ਪ੍ਰਤੀ ਦਿਨ ਸ਼ਾਮ ਨੂੰ ਮੰਦਰ ਦੀ ਸਫਾਈ ਅਤੇ ਪਵਿੱਤਰਤਾ ਲਈ ਵੱਡੇ ਪੈਮਾਨੇ 'ਤੇ ਧਨ ਖਰਚ ਕੀਤਾ ਜਾਂਦਾ ਸੀ। (44 ਭਾਗ-3)

ਵਿਵੇਕਾਨਨੰਦ ਦੇ ਮੰਦਰ ਤੋਂ ਵਾਪਸ ਜਾਣ ਬਾਅਦ, ਪੂਰੇ ਮੰਦਰ ਨੂੰ ਪਵਿੱਤਰ ਕਰਨ ਲਈ ਗਰਮ ਜਲ ਨਾਲ ਧੋਇਆ ਜਾਂਦਾ ਸੀ। ਗੰਗਾ ਜਲ ਨਾਲ ਕਾਲੀ ਦੀ ਮੂਰਤੀ ਨੂੰ ਇਸ਼ਨਾਨ ਕਰਵਾ ਕੇ ਪਵਿੱਤਰ ਕੀਤਾ ਜਾਂਦਾ ਸੀ। ਕਾਲੀ ਦੀ ਮੂਰਤੀ ਨੂੰ ਮੁੜ ਤੋਂ ਵੇਦ ਮੰਤਰਾਂ ਨਾਲ ਸਥਾਪਤ ਕੀਤਾ ਜਾਂਦਾ ਸੀ। (44, ਭਾਗ-3)

"ਇਹ ਤਾਂ ਹੋਣਾ ਹੀ ਸੀ। ਆਪਣੀ ਨੀਚੀ ਜਾਤੀ ਹੋਣ ਦੇ ਬਾਵਜੂਦ ਵੀ ਨਰੇਂਦਰ ਨਾਥ ਦੱਤਾ ਨੇ ਸੰਨਿਆਸੀ ਬਣਨ ਦੀ ਹਿੰਮਤ ਕੀਤੀ। ਇਹ ਕੰਮ ਬ੍ਰਾਹਮਣਾਂ ਦੇ ਮੂਲ ਭੂਤ ਮਾਇਆਤਮਕ ਵਿਸ਼ੇਸ ਅਧਿਕਾਰ ਵਿਚ ਕਰਨ ਦਾ ਹੈ। ਬ੍ਰਾਹਮਣ ਧਰਮ ਸ਼ਾਸਤਰਾਂ ਅਨੁਸਾਰ ਸਭ ਸ਼ੂਦਰਾਂ ਅਤੇ ਸਭ ਜਾਤੀਆਂ ਦੀਆਂ ਔਰਤਾਂ ਨੂੰ ਅਧਿਆਤਮਿਕਤਾ ਦਾ ਅਧਿਕਾਰ ਨਹੀਂ ਹੈ।" (45, ਭਾਗ-3)

— (ਵਿਵੇਕਾਨੰਦ ਦੀ ਸ਼ਿਕਾਗੋ ਤੋਂ ਭਾਰਤ ਵਾਪਸੀ 'ਤੇ ਸਨਮਾਨ 'ਚ ਬਣੀ ਕਮੇਟੀ ਵੱਲੋਂ ਇੱਕ ਬ੍ਰਾਹਮਣ ਜੱਜ ਸਰ ਗੁਰੂ ਦਾਸ ਬੰਦੋਪਾਅਧਿਆਏ ਨੇ ਜੋ ਪ੍ਰਤੀਕਰਮ ਕੀਤਾ ਉਹ ਇਸ ਪ੍ਰਕਾਰ ਹੈ)

ਕਿ ਜੇ ਦੇਸ ਵਿਚ ਹਿੰਦੂ ਰਾਜ ਹੁੰਦਾ ਤਾਂ ਵਿਵੇਕਾਨੰਦ ਨੂੰ ਜਾਤੀ ਕਾਨੂੰਨ ਤੋੜਨ ਲਈ ਫਾਂਸੀ 'ਤੇ ਚੜ੍ਹਾ ਦਿੱਤਾ ਹੁੰਦਾ। (45, ਭਾਗ-3)

— 1931 ਤੱਕ ਜਨ ਗਣਨਾ ਕਮਿਸ਼ਨ ਨੇ ਸਾਡੇ ਦੇਸ ਦੀ ਮਰਦਮ ਸ਼ੁਮਾਰੀ ਜਾਤੀ ਆਧਾਰ 'ਤੇ ਕੀਤੀ ਅਤੇ ਕਾਇਸਥਾ ਨੂੰ ਕਸ਼ੱਤਰੀਆ ਵਿਚ ਸ਼ਾਮਲ ਨਾ ਕਰਕੇ, ਉਹਨਾਂ ਨੂੰ ਬੰਗਾਲ ਦੇ ਸ਼ੂਦਰਾਂ ਵਿਚ ਗਿਣਿਆ (44, ਭਾਗ-3)

— (ਸਵਾਮੀ ਜੀ ਦਾ ਦੇਸ ਪ੍ਰੇਮ)

— ਇੰਗਲੈਂਡ ਦੀ ਜ਼ਮੀਨ 'ਤੇ ਉਸ ਦੇਸ ਪ੍ਰਤੀ ਮੇਰੇ ਤੋਂ ਜ਼ਿਆਦਾ ਨਫਰਤ, ਦਿਲ ਵਿਚ ਲਈ, ਅੰਗਰੇਜ਼ ਲੋਕਾਂ ਵਿਰੁੱਧ ਕੋਈ ਨਹੀਂ ਹੋਵੇਗਾ, ਜੋ ਅੰਗਰੇਜ਼ ਮਿੱਤਰ ਏਥੇ ਇਸ ਸਭਾ ਵਿਚ ਹਾਜ਼ਰ ਹਨ ਉਹ ਇਸ ਗੱਲ ਦੇ ਗਵਾਹ ਹਨ। ਪ੍ਰੰਤੂ ਹੌਲੀ-ਹੌਲੀ ਮੈਨੂੰ ਉਹਨਾਂ ਨਾਲ ਪਿਆਰ ਹੁੰਦਾ ਗਿਆ... ਇਸ ਦਾ ਨਤੀਜਾ ਇਹ ਨਿਕਲਿਆ ਮੇਰੇ ਭਰਾਵੋ, ਕਿ ਏਥੋਂ ਕੋਈ ਵੀ ਅਜਿਹਾ ਵਿਅਕਤੀ ਨਹੀਂ ਜੋ ਅੰਗਰੇਜ਼ਾਂ ਨੂੰ ਮੇਰੇ ਤੋਂ ਜ਼ਿਆਦਾ ਪਿਆਰ ਕਰਦਾ ਹੋਵੇ।"

ਹਵਾਲਾ ਪੁਸਤਕ ਵਿਵੇਕਾਨੰਦ ਅਤੇ ਸਮਕਾਲੀਨ ਬੰਗ ਸਮਾਜ ਲੇਖਕ ਸ਼ੰਕਰ ਪ੍ਰਸਾਦਿ ਬਾਸੂ (44 ਭਾਗ-3)

— ਉਸ ਨੇ ਭਾਸ਼ਣ ਵਿਚ ਕਿਹਾ :

ਸਾਡੀ ਰਾਸ਼ਟਰੀ ਜੀਵਨ ਦੀ ਪਹਿਲੀ ਸ਼ਰਤ ਇਹ ਹੈ ਕਿ ਅਸੀਂ ਆਪਣੀ ਵਿਚਾਰਧਾਰਾ (ਹਿੰਦੂ ਅਧਿਆਤਮਿਕ ਤੇ ਜਾਤਵਰਨ ਵਿਚਾਰਧਾਰਾ) ਨਾਲ ਪੂਰੀ ਦੁਨੀਆ 'ਤੇ ਜਿੱਤ ਪ੍ਰਾਪਤ ਕਰੀਏ। ਕਿਉਂਕਿ ਯੂਰਪ ਨੂੰ ਉਪਨਿਸ਼ਦਾਂ ਦੀਆਂ ਸਿਖਿਆਵਾਂ ਅਤੇ ਤਰੀਕਿਆਂ ਨਾਲ ਬਚਾਇਆ ਜਾ ਸਕਦਾ ਹੈ।" (41, ਭਾਗ-3)

(ਸ਼ੂਦਰ ਵਜੋਂ ਅਪਮਾਨਤ ਹੋਣ ਦੇ ਬਾਵਜੂਦ ਵੀ ਉਸ ਦਾ ਕਹਿਣਾ ਸੀ)

— ਭਾਰਤ ਦੇ ਸੰਪੂਰਨ ਵਿਕਾਸ ਲਈ ਜੋ ਅਵੱਸ਼ਕ ਹੈ ਉਹ ਹੈ ਧਾਰਮਿਕ ਉਥਲ-ਪੁਥਲ। (ਨੋਟ : ਉਸ ਸਮੇਂ ਭਾਰਤ ਅੰਦਰ ਇਸਲਾਮ, ਸਿੱਖ ਧਰਮ ਅਤੇ ਈਸਾਈ ਧਰਮ ਸਨ) ਇਸੇ ਪ੍ਰਸੰਗ ਸਮਾਜਿਕ ਜਾਂ ਰਾਜਨੀਤਿਕ ਪ੍ਰਾਪਤੀ ਤੋਂ ਪਹਿਲਾਂ ਭਾਰਤ ਦੀ ਇਹ ਜ਼ਰੂਰਤ ਹੈ ਕਿ ਅਧਿਆਤਮਕ ਵਿਚਾਰ ਧਾਰਾ ਉਹਨਾਂ ਵਿੱਚ ਫੁੱਟ ਕੇ ਵਹਿਣ ਲੱਗੇ।" (41, ਭਾਗ-3) (ਨੋਟ : ਵਿਵੇਕਾਨੰਦ ਦਾ ਇਸ਼ਾਰਾ ਹਿੰਦੂ ਅਧਿਆਤਮਿਕਵਾਦ ਵੱਲ ਹੈ)

ਜਿਸ ਦਾ ਨਮੂਨਾ ਹੈ :

— ਆਓ ਮਿਲਕੇ ਪੱਛਮੀ ਦੇਸਾਂ (ਯੂਰਪੀਨ ਮੁਲਕ) ਦੇ ਲੋਕਾਂ ਨੂੰ ਸਮਾਨਤਾ ਅਤੇ ਸੁਤੰਤਰਤਾ ਦੇ ਸਿਧਾਂਤ ਉੱਤੇ ਮਿਹਨਤ ਅਤੇ ਜੋਸ਼ ਨਾਲ ਹਰਾਇਆ ਜਾਵੇ। ਪ੍ਰੰਤੂ ਅਧਿਆਤਮਿਕ ਅਤੇ ਧਾਰਮਿਕ ਪ੍ਰਸ਼ਨ ਤੇ ਹਿੰਦੂਤਵ ਦੀ ਵਿਜੈ ਹੋਣੀ ਚਾਹੀਦੀ ਹੈ।" (42, ਭਾਗ-3)

ਇਹ ਸ਼ਬਦ ਦਇਆਨੰਦ ਸਰਵਸਵਤੀ ਬਾਨੀ ਆਰੀਆ ਸਮਾਜ ਦੇ ਹਨ, ਜਿਸ ਲੜੀ ਇਕ ਸੰਨਿਆਸੀ ਹੈ ਸਵਾਮੀ ਵਿਵੇਕਾਨੰਦ।

ਨੋਟ— ਸਵਾਮੀ ਵਿਵੇਕਾਨੰਦ ਦਾ ਪਹਿਲਾ ਨਾਮ ਨਰੇਂਦਰ ਨਾਥ ਦੱਤਾ। ਦੂਜਾ ਵਿਸ਼ਵਾਨੰਦ ਤੇ ਤੀਜਾ ਸਚਿਦਾਨੰਦ, ਚੌਥਾ ਵਿਵੇਕਾਨੰਦ ਸਵਾਮੀ, ਜਨਮ 1863, ਗੁਰੂ ਰਾਮਕ੍ਰਿਸ਼ਨ ਪਰਮਹੰਸ।

**ਰਾਮ ਕ੍ਰਿਸ਼ਨ, ਪਰਮਹੰਸ ਉਰਫ ਰਾਮਕ੍ਰਿਸ਼ਨ ਚਟੋਪਾਧਿਆਏ**

ਜਾਣਕਾਰੀ : ਜਨਮ 1834 ਪਿੰਡ ਕਮਰਪੁਰਕਰ, ਹੁਗਲੀ ਬੰਗਾਲ : 1. ਬਚਪਨ ਦਾ ਨਾਂ ਗਦਾਧਰ (ਭਾਵ ਹਨੂੰਮਾਨ) 1856 ਦੇ ਕਰੀਬ ਉਹ ਦਖਣੇਸ਼ਵਰ ਕਾਲੀ ਮੰਦਰ ਦਾ ਪੁਜਾਰੀ ਪਰੋਹਿਤ ਬਣ ਗਿਆ, ਜੋ ਹੌਲੀ-ਹੌਲੀ ਵਿਸ਼ਨੂੰ ਦੇ ਅਵਤਾਰ ਵਜੋਂ ਪ੍ਰਸਿੱਧ ਹੋ ਗਿਆ। ਫਿਰ ਉਸ ਨੂੰ ਰਾਮ ਅਤੇ ਕ੍ਰਿਸ਼ਨ ਦਾ ਅਵਤਾਰ ਜਾਣਿਆ ਗਿਆ। ਤੇ ਉਸ ਦਾ ਨਾਂ 'ਰਾਮ ਕ੍ਰਿਸ਼ਨ' ਪੈ ਗਿਆ। ਮਗਰੋਂ ਰਾਮ ਕ੍ਰਿਸ਼ਨ ਪਰਮਹੰਸ। (36, ਭਾਗ-3)

ਰਾਮਕ੍ਰਿਸ਼ਨ ਭਗਵਾਨ ਸ਼ਿਵ ਦੇ ਅੰਗ ਤੋਂ ਪੈਦਾ ਹੋਇਆ ਹੈ।

ਕਥਾ : ਤਦ ਉਸ ਦੀ ਮਾਂ ਨੇ ਗਰਭ ਧਾਰਨ ਕੀਤਾ ਸੀ। ਅਜਿਹਾ ਕਿਹਾ ਜਾਂਦਾ ਹੈ ਕਿ ਉਸ ਦੀ ਮਾਤਾ ਨੇ ਸੁਪਨਾ ਦੇਖਿਆ ਅਤੇ ਮਹਿਸੂਸ ਕੀਤਾ ਕਿ ਉਸ ਦੇ ਗਰਭ ਵਿੱਚ ਭਗਵਾਨ ਸ਼ਿਵ ਪ੍ਰਵੇਸ਼ ਕਰ ਗਏ ਹਨ। ਇਸ ਉਪਰੰਤ 'ਗਦਾਧਰ' ਦਾ ਜਨਮ ਹੋਇਆ।

**ਦੱਖਣੇਸ਼ਵਰ ਕਾਲੀ ਮੰਦਰ ਦਾ ਨਿਰਮਾਣ**

ਇਸ ਮੰਦਰ ਦਾ ਨਿਰਮਾਣ 'ਰਾਣੀ ਰਸਮਣੀ' ਨਾਂ ਦੀ ਇਕ ਅਮੀਰ (ਜਿਮੀਂਦਾਰ ਔਰਤ ਨੇ ਕਰਵਾਇਆ ਜਿਨ੍ਹਾਂ ਦੀ ਜਾਤੀ

'ਕਾਈਵਰਤ' ਸੀ ਤੇ ਜੋ ਮੱਛੀਆਂ ਫੜਦੇ ਸਨ (ਮਛੇਰੇ) ਅੰਗਰੇਜ਼ੀ ਰਾਜ ਦੀ ਸਥਾਪਨੀ ਦੌਰਾਨ ਜਿਨ੍ਹਾਂ ਸ਼ੂਦਰਾਂ ਨੇ ਪਰਵਾਰਾਂ ਨੇ ਕੰਪਨੀ ਦੀ ਸਹਾਇਤਾ ਕੀਤੀ ਸੀ ਉਹਨਾਂ ਦੀ ਸਮਾਜਿਕ ਤੇ ਧਾਰਮਿਕ ਸਥਿਤੀ ਅੱਛੀ ਹੋ ਗਈ ਸੀ।

ਰਾਣੀ ਰਸਮਣੀ ਬਨਾਰਸ ਵਿਖੇ ਕਾਸ਼ੀ ਵਿਸ਼ਵਾਨਾਥ ਦਾ ਮੰਦਰ ਦੇਖਣ ਲਈ ਬੇੜੀ 'ਤੇ ਬੈਠ ਕੇ ਗਈ। (ਲੰਬੀ ਖਤਰਨਾਕ ਯਾਤਰਾ ਕਾਰਨ) ਜਿਸ ਥਾਂ 'ਤੇ ਉਸ ਨੇ ਆਪਣੀ ਯਾਤਰਾ ਸਮਾਪਤ ਕੀਤੀ ਉਥੇ ਹੀ ਗੰਗਾ ਦੇ ਕਿਨਾਰੇ ਉਸ ਨੇ 'ਕਾਲੀ ਦਾ ਮੰਦਰ' ਬਣਾਉਣ ਦਾ ਨਿਸ਼ਚਾ ਕੀਤਾ। ਉਸ ਨੇ ਅੰਬਾਂ ਦੇ ਵਿਸ਼ਾਲ ਬਗੀਚੇ ਵਿਚ 9 ਲੱਖ ਰੁਪਏ ਦੀ ਲਾਗਤ ਨਾਲ ਮੰਦਰ ਦਾ ਨਿਰਮਾਣ ਕੀਤਾ (1856)। ਗਦਾਧਰ ਦਾ ਵੱਡਾ ਭਰਾ ਰਾਣੀ ਰਸਮਣੀ ਦੇ ਸਕੂਲ ਦਾ ਮੁੱਖ ਅਧਿਆਪਕ ਸੀ। ਜਿਸ ਨੇ ਉਸ ਨੂੰ ਰਾਣੀ ਦੇ ਮੰਦਰ ਦਾ ਪੁਜਾਰੀ ਬਣਨ ਲਈ ਕਿਹਾ। ਪ੍ਰੰਤੂ 'ਸੂਦਰਾਣੀ' ਦਾ ਮੰਦਰ ਹੋਣ ਕਾਰਨ ਰਾਮ ਕ੍ਰਿਸ਼ਨ ਗਦਾਧਰ ਨੇ ਪੁਜਾਰੀ ਬਣਨ ਤੋਂ ਇਨਕਾਰ ਕਰ ਦਿੱਤਾ ਅਤੇ ਪ੍ਰਸਾਦਿ ਲੈਣ ਤੋਂ ਵੀ ਇਨਕਾਰ ਕਰ ਦਿੱਤਾ।

ਪ੍ਰੰਤੂ ਇਸ ਗੱਲ 'ਤੇ ਪੁਜਾਰੀ ਬਣਨ ਲਈ ਸਹਿਮਤ ਹੋ ਗਿਆ ਕਿ ਮੰਦਰ ਦੀ ਪੂਰੀ ਸੰਮਤੀ 'ਦੇਵਰਤ' ਅਤੇ 'ਬ੍ਰਾਹਮਣਵਰਤ' ਘੋਸ਼ਿਤ ਕੀਤੀ ਜਾਵੇ।... ਤਾਂ ਮਜਬੂਰ ਹੋ ਕੇ ਰਾਣੀ ਨੇ ਮੰਦਰ ਦੀ ਪੂਰੀ ਸੰਪਤੀ ਬ੍ਰਾਹਮਣਾਂ ਅਤੇ ਦੇਵਤਿਆਂ ਦੇ ਨਾਂ ਕਾਨੂੰਨੀ ਰੂਪ ਵਿੱਚ ਕਰ ਦਿੱਤੀ। ਉਸ ਨੇ ਦੀਨਾਜਪੁਰ ਜ਼ਿਲ੍ਹੇ ਵਿੱਚ ਸਾਲ ਬਾਰੀ ਖੇਤਰ ਦੀ 500 ਵਰਗ ਮੀਲ ਦੀ ਜਮੀਂਦਾਰੀ, ਦਖਸ਼ਣੇਸਵਰ ਕਾਲੀ ਮੰਦਰ ਦੇ ਨਾਂ ਕਰ ਦਿੱਤੀ। (36-37, ਭਾਗ-3) ਤੇ ਰਾਮ ਕ੍ਰਿਸ਼ਨ ਪਰਮਹੰਸ (ਚਟੋਪਾਧਿਆਏ ਗਦਾਧਾਰ) ਮੰਦਰ ਦਾ ਪ੍ਰਥਮ ਪੁਜਾਰੀ ਸਥਾਪਤ ਹੋ ਗਿਆ ਤੇ ਸਵਾਮੀ ਵਿਵੇਕਾਨੰਦ ਉਸ ਦਾ ਚੇਲਾ ਬਣਿਆ। ਪ੍ਰੰਤੂ 6 ਅਗਸਤ 1856 ਨੂੰ ਰਾਮਕ੍ਰਿਸ਼ਨ ਪਰਮਹੰਸ ਦੀ ਕੈਂਸਰ ਕਾਰਨ ਮੌਤ ਹੋ ਗਈ, ਜਿਸ ਉਪਰੰਤ ਨਰੇਂਦਰ ਨਾਥ ਦੱਤਾ ਨੇ ਸੰਨਿਆਸ ਧਾਰਨ ਕਰਕੇ ਸਵਾਮੀ ਦਾ ਰੂਪ ਧਾਰਨ ਕਰ ਲਿਆ। (ਹਵਾਲਾ : 36, ਭਾਗ-3)

(ਨੋਟ : ਇਹ ਸਮੁੱਚਾ ਕਾਂਡ ਬ੍ਰਾਹਮਣ ਦੀ ਪ੍ਰਭੂਸੱਤਾ ਅਤੇ ਸ਼ੂਦਰ ਅਤੇ ਸ਼ੂਦਰ ਰਾਜੇ ਰਾਣੀਆਂ ਦੀ ਗੁਲਾਮੀ ਦੀ ਕਹਾਣੀ ਕਰਦਾ ਹੈ ਕਿ ਕਿਵੇਂ ਬ੍ਰਾਹਮਣ ਆਪਣੀ ਪ੍ਰਭੂਸੱਤਾ ਨੂੰ ਅਤੇ ਕਿਵੇਂ ਸ਼ੂਦਰ ਅਤੀ ਸ਼ੂਦਰ ਆਪਣੀ ਗੁਲਾਮ ਮਾਨਸਿਕਤਾ ਨੂੰ ਬਰਕਰਾਰ ਰੱਖਣ ਦਾ ਪਰਮੋਧਰਮ ਨਿਭਾਉਂਦੇ ਹਨ: ਲੇਖਕ)

**ਰਾਏ ਬਹਾਦਰ ਰਿਸ਼ੀ 'ਬੰਕਮ ਚੰਦਰ' ਚਟੋਪਾਧਿਆਏ**

ਜਨਮ : 1838, ਪਿੰਡ ਕਥਲਪਾਰ, ਨੈਅਹਟੀ ਸ਼ਹਿਰ ਬੰਗਾਲ, ਪਿਤਾ ਅੰਗਰੇਜ਼ੀ ਸਰਕਾਰ ਦੇ ਡਿਪਟੀ ਕੁਲੈਕਟਰ ਉਸ ਨੇ ਕਲਕੱਤਾ ਵਿਸ਼ਵ ਵਿਦਿਆਲਿਆ ਤੋਂ ਗਰੈਜੂਏਸ਼ਨ ਡਿਗਰੀ ਲਈ, ਅੰਗਰੇਜ਼ੀ ਸਰਕਾਰ ਵਿਚ ਡਿਪਟੀ ਮੈਜਿਸਟਰੇਟ ਪਦ 'ਤੇ ਨਿਯੁਕਤ ਹੋਇਆ ਅਤੇ ਅੰਗਰੇਜ਼ੀ ਸਰਕਾਰ ਤੋਂ ਰਾਏ ਬਹਾਦਰ ਦਾ ਖਿਤਾਬ ਲਿਆ।

ਮਾਈਕਲ ਐਡਵਾਰਡਸ ਨੇ ਬੰਕਮ ਦੇ ਬਾਰੇ ਇਸ ਪ੍ਰਕਾਰ ਲਿਖਿਆ :

ਭਾਰਤ ਦੀ ਰਾਜਨੀਤੀ ਦੇ ਹੋਰ ਪਹਿਲੂਆਂ ਦੀ ਤਰ੍ਹਾਂ "ਹਿੰਦੂ ਰਾਸ਼ਟਰਵਾਦ" ਦਾ ਬੀਜ ਸਭ ਤੋਂ ਪਹਿਲਾਂ ਬੰਗਾਲ ਵਿਚ ਬੀਜਿਆ ਗਿਆ।

..... ਉਸ ਨੇ ਆਪਣੇ ਸਾਹਿਤ ਵਿਚ ਹਿੰਦੂ ਧਾਰਮਿਕ ਭਾਵਨਾਵਾਂ ਦਾ ਗੁਣਗਾਨ ਕੀਤਾ ਅਤੇ ਪ੍ਰਾਚੀਨ ਹਿੰਦੂ ਇਤਿਹਾਸ ਦੀ ਪ੍ਰਸੰਸਾ ਕੀਤੀ।

.... ਇਸ ਦੀ ਕਵਿਤਾ 'ਬੰਦੇ ਮਾਤਰਮ' ਰਾਸ਼ਟਰੀ ਗੀਤ ਬਣ ਗਈ। ਰਾਸ਼ਟਰਵਾਦ ਅਤੇ ਹਿੰਦੂਵਾਦ ਨੂੰ ਇਕ ਰੂਪ ਦੇ ਦਿੱਤਾ। ਮਾਤਰ ਭੂਮੀ ਦੇ ਪਿਆਰ ਨੂੰ ਭਗਵਾਨ (ਹਿੰਦੂ ਦੇਵੀ ਦੁਰਗਾ) ਦੇ ਨਾਲ ਜੋੜ ਦਿੱਤਾ।?

ਬੰਕਮ ਚੰਦਰ ਲਈ ਮਾਤਰ ਭੂਮੀ ਕੇਵਲ ਬੰਗਾਲ ਤੱਕ ਹੀ ਸੀਮਿਤ ਸੀ, ਪ੍ਰੰਤੂ ਬਾਅਦ ਵਿੱਚ ਇਸ ਨੂੰ ਸਾਰੇ ਭਾਰਤ ਅਰਥਾਤ ਹਿੰਦੂ ਭਾਰਤ ਨਾਲ ਜੋੜ ਦਿੱਤਾ ਗਿਆ। ਉਸ ਦੇ ਨਾਵਲ 'ਅਨੰਦ ਮੱਠ' ਵਿਚ ਉਸ ਨੇ ਦਾਅਵਾ ਕੀਤਾ ਹੈ ਕਿ ਹਿੰਦੂ ਧਰਮ ਦੇ ਪੁਨਰ ਜਾਗਰਣ ਲਈ ਅੰਗਰੇਜ਼ੀ ਸ਼ਾਸ਼ਨ ਦਾ ਹੋਣਾ ਜ਼ਰੂਰੀ ਪੂਰਣ ਸ਼ਰਤ ਸੀ। ਬੰਕਮ ਚੰਦਰ ਚੈਟਰਜੀ ਇਕ ਸੰਤ (ਹਿੰਦੂ) ਸੀ। ਉਹ ਸੰਸਕ੍ਰਿਤ ਅਤੇ ਧਾਰਮਿਕ ਰਾਸ਼ਟਰਵਾਦ ਦਾ ਇਕ ਵਿਚਾਰਕ ਤੇ ਉਸ ਦੇ ਸਾਹਿਤ ਨੇ ਬੰਗਾਲੀ ਜਵਾਨਾਂ ਨੂੰ ਜ਼ਿਆਦਾ ਪ੍ਰਭਾਵਿਤ ਕੀਤਾ ਜੋ ਆਪਣੇ ਰਾਸ਼ਟਰੀ ਪ੍ਰੇਮ ਦੇ ਉਦਗਾਰ ਲਈ (ਪੂਰਤੀ ਲਈ) ਉਗਰਵਾਦ ਵਿਚ ਸ਼ਾਮਲ ਹੋ ਗਏ। (31, ਭਾਗ-3)

— ਉਹ ਪੂਰਨ ਰੂਪ ਵਿਚ ਜਾਤੀਵਾਦੀ ਅਤੇ ਅਤਿਅੰਤ ਰੂੜੀਵਾਦੀ ਬ੍ਰਾਹਮਣ ਧਰਮ ਦੇ ਅਡੰਬਰ ਨੂੰ ਮੰਨਣ ਵਾਲਾ ਬ੍ਰਾਹਮਣ ਸੀ। (32, ਭਾਗ-3)

— ਬੰਗਾਲ ਦੇ ਚੰਡਾਲ (ਅਛੂਤ) ਕਿਸਾਨਾਂ ਦੇ ਧਰਮ ਪਰਿਵਰਤਨ ਨਾਲ ਮੁਸਲਮਾਨਾਂ ਦੀ ਵਧਦੀ ਹੋਈ ਜਨ ਸੰਖਿਆ ਤੋਂ ਬ੍ਰਾਹਮਣ ਸਮਾਜ ਬੁਰੀ ਤਰ੍ਹਾਂ ਘਬਰਾਇਆ ਹੋਇਆ ਸੀ। ਉਹ ਚੰਡਾਲ-ਮੁਸਲਿਮ ਕਿਸਾਨਾਂ ਦੀ ਵਧਦੀ ਹੋਈ ਏਕਤਾ ਅਤੇ ਸਪੱਸ਼ਟ ਦਿਖਾਈ ਦੇਣ ਵਾਲੇ ਖਤਰੇ ਤੋਂ ਡਰੇ ਹੋਏ ਸਨ।

ਬੰਕਮ ਚੰਦਰ ਨੇ ਖਤਰੇ ਦੀ ਘੰਟੀ ਵਜਾਉਣ ਵਿਚ ਜਰ੍ਹਾ ਵੀ ਦੇਰ ਨਹੀਂ ਕੀਤੀ ਅਤੇ ਲਿਖਿਆ :ਤੁਹਾਡੀ ਤੇ ਮੇਰੀ ਕਿੰਨੀ ਸੰਖਿਆ ਹੈ ? ਇਹਨਾਂ ਕਿਸਾਨਾਂ (ਚੰਡਾਲ ਜਾਤੀ ਨਮੋ ਸ਼ੂਦਰਾਂ) ਦੀ ਕਿੰਨੀ ਸੰਖਿਆ ਹੈ ?

ਇਹਨਾਂ ਨੂੰ ਦੇਸ ਤੋਂ ਅਲੱਗ ਕਰ ਦੇਣ ਤੋਂ ਬਾਅਦ (ਨੋਟ ਜੇ ਦੇਖੀਏ ਤਾਂ ਮੁਸਲਮਾਨਾਂ ਨੂੰ ਅਲੱਗ ਦੇਸ ਵਿਚ ਵੰਡਣ ਦੀ ਭਾਵਨਾ ਇਸ ਖਿਆਲ ਵਿਚ ਸਮਾਈ ਹੋਈ ਹੈ, "ਬਾਕੀ ਕਿੰਨੇ ਬਚਣਗੇ ?" ਜੇ ਧਿਆਨ ਨਾਲ ਵਿਚਾਰ ਕਰੀਏ ਉਹ ਦੇਸ ਦੀ ਅਸਲੀ ਜਨ ਸੰਖਿਆ ਹਨ, ਦੇਸ ਦੇ ਜ਼ਿਆਦਾਤਰ ਲੋਕ ਕਿਸਾਨ ਹਨ ਤੁਸੀਂ ਤੇ ਮੈਂ ਕੀ ਕਰ ਸਕਦਾਂ ਹਾਂ ? ਪ੍ਰੰਤੂ ਜੇ ਸਾਰੇ ਕਿਸਾਨ ਵਿਦਰੋਹ ਕਰ ਦੇਂਦੇ ਹਨ ਤਾਂ ਤੁਸੀਂ ਕਿੱਥੇ ਜਾਓਗੇ ? (33, ਭਾਗ-3)

(ਨੋਟ : ਇਹਨਾਂ ਸ਼ਬਦਾਂ ਵਿਚ ਬੰਕਮ ਚੰਦਰ ਅਸਲ ਵਿਚ ਅੰਗਰੇਜਾਂ ਨੂੰ ਸਵਰਨ ਹਿੰਦੂਆਂ/ਬ੍ਰਾਹਮਣਾਂ ਨੂੰ, ਬਹੁਗਿਣਤੀ ਮੁਸਲਮਾਨਾਂ ਅਤੇ ਅਛੂਤ ਸ਼ੂਦਰਾਂ ਦੇ ਗਠਜੋੜ ਦੀ ਚਿਤਾਵਨੀ ਦੇਂਦਾ ਪ੍ਰਤੀਤ ਹੁੰਦਾ ਹੈ) ਅਤੇ ਉਹਨਾਂ ਵਿਰੁੱਧ ਅੰਗਰੇਜ਼ਾਂ ਅਤੇ ਹਿੰਦੂਆਂ ਦੇ ਗਠਜੋੜ

ਦਾ ਖਿਆਲ ਉੱਭਰਦਾ ਮਹਿਸੂਸ ਹੁੰਦਾ ਹੈ)

— ਕਿਉਂਕਿ ਅਜਿਹਾ ਕਰਨ ਲਈ ਉਸ ਨੂੰ ਅੰਗਰੇਜ਼ਾਂ ਤੋਂ ਮੋਟਾ ਪੈਸਾ ਮਿਲ ਰਿਹਾ ਸੀ। ਇਸ ਲਈ ਉਸ ਨੇ ਆਪਣੀ ਪੁਸਤਕ ਅਨੰਦ ਮੱਠ ਵਿਚ ਅੰਗਰੇਜ਼ੀ ਰਾਜ ਦੇ ਬਣੇ ਰਹਿਣ ਦੀ ਵਕਾਲਤ ਕੀਤੀ ਹੈ।.... ਖੁੱਲ੍ਹਮ-ਖੁੱਲ੍ਹਾ.... ਬਦੇਸ਼ੀ ਮੂਲ ਦੇ ਅੰਗਰੇਜ਼ੀ ਸ਼ਾਸਕਾਂ ਦੀ ਗੁਲਾਮੀ ਕਰਨ ਦੀ ਵਕਾਲਤ ਕੀਤੀ ਹੈ ਅਤੇ ਆਪਣੇ ਹੀ ਦੇਸ ਦੇ ਲੋਕਾਂ (ਮੁਸਲਮਾਨਾਂ ਅਤੇ ਸ਼ੂਦਰਾਂ) ਵਿਰੁੱਧ ਅਤਿਅੰਤ ਧਾਰਮਿਕ ਘ੍ਰਿਣਾ ਦਾ ਪ੍ਰਚਾਰ ਕੀਤਾ ਹੈ, ਜੋ ਲੋਕ ਬੰਕਮ ਚੰਦਰ ਦੇ ਧਰਮ (ਹਿੰਦੂ ਧਰਮ) ਨੂੰ ਨਾ ਮੰਨਕੇ ਕਿਸੇ ਦੂਸਰੇ ਧਰਮ ਨੂੰ ਮੰਨਦੇ ਹਨ।(33-34, ਭਾਗ-3)

ਉਦਾਹਰਣ ਵਜੋਂ : ਕ੍ਰਾਂਤੀਕਾਰੀ ਨੇਤਾ, ਇਕ ਬ੍ਰਾਮਣ ਸੰਤ ਮਹਾਂਪੁਰਖ ਦੇ ਪਾਸ ਗਿਆ ਜਿਸ ਨੇ ਉਸ ਨੂੰ ਸਲਾਹ ਦਿੱਤੀ

ਸ਼ਤਰੂ ਕੌਣ ਹੈ ? ਕੋਈ ਵੀ ਸ਼ਤਰੂ ਨਹੀਂ ਹੈ। ਅੰਗਰੇਜ਼ ਅਤੇ ਉਹਨਾਂ ਦਾ ਰਾਜ ਸਾਡੇ ਮਿੱਤਰ ਹਨ।" ਇਸ ਪੁਸਤਕ ਦੇ ਵਿਗਿਆਪਨ ਵਿਚ ਉਸ ਨੇ ਇਸ ਸਮਾਜਿਕ ਰਾਜਨੀਤਿਕ ਉਪਨਿਆਸ (ਨਾਵਲ) ਦੇ ਲਿਖਣ ਦਾ ਮਨੋਰਥ ਉਸ ਪ੍ਰਕਾਰ ਬਿਆਨ ਕੀਤਾ ਹੈ: ਅੰਗਰੇਜ਼ਾਂ ਨੇ ਬੰਗਾਲ ਨੂੰ, ਅੱਤਿਆਚਾਰੀ ਸ਼ਾਸਨ ਤੋਂ ਮੁਕਤ ਕਰਵਾ ਦਿੱਤਾ ਹੈ।(ਨੋਟ ਜਦੋਂ ਕਿ ਬੰਗਾਲ ਦਾ ਰਾਜਾ ਤਾਂ ਬ੍ਰਾਹਮਣ ਤੇ ਪਰਿਵਰਤਤ ਮੁਸਲਮਾਨ ਸੀ, ਜਿਸ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਤੇ ਜਿਤਾਇਆ)

— ਸਰ ਰਮੇਸ਼ ਚੰਦਾ ਦੱਤਾ ਆਈ ਸੀ ਐੱਸ ਨੇ ਅਨੰਦ ਮੱਠ ਪੁਸਤਕ ਦਾ ਉਦੇਸ਼ ਇਹਨਾਂ ਸ਼ਬਦਾਂ ਵਿੱਚ ਬਿਆਨ ਕੀਤਾ ਹੈ :

ਅਨੰਦ ਮੱਠ ਦੀ ਮੁੱਖ ਸਿੱਖਿਆ ਇਹ ਹੈ ਕਿ ਮੁਸਲਮਾਨਾਂ ਨੂੰ ਪੁਨਰ ਸਥਾਪਤ ਕਰਨ ਦੇ ਆਦਰਸ਼ ਦੀ ਥਾਂ ਅੰਗਰੇਜ਼ੀ ਸ਼ਾਸਨ ਅਤੇ ਅੰਗਰੇਜ਼ੀ ਸਿੱਖਿਆ ਨੂੰ ਉਸ ਦੇ ਬਦਲ ਵਜੋਂ ਸਵੀਕਾਰ ਕਰ ਲਿਆ ਜਾਵੇ, ਜੋ ਬਾਅਦ ਵਿਚ ਭਾਰਤ ਦਾ ਹਿੰਦੂ ਸਵਰਾਜ ਹੋਏਗਾ।(34, ਭਾਗ-3)

(ਨੋਟ : ਇਹ ਵਿਚਾਰ 1870 ਤੋਂ ਬਾਅਦ ਦਾ ਵਿਕਾਸ ਹੈ ਜੋ 1885 ਦੀ ਕਾਂਗਰਸ, 1922 ਦੀ ਹਿੰਦੂ ਮਹਾਂ ਸਭਾ, 1925 ਦੀ ਆਰ ਐੱਸ ਐੱਸ, ਸੀ ਪੀ ਆਈ ਅਤੇ 1929-30 ਦੀ ਪੂਰਨ ਅਜ਼ਾਦੀ, 1937 ਦੇ ਅਸਹਿਯੋਗ ਅੰਦੋਲਨ 1942 ਦੇ ਭਾਰਤ ਛੱਡੋ ਅੰਦੋਲਨ ਵਿੱਚੋਂ ਲੰਘ ਕੇ, 1946-1947 ਦੇ ਆਜ਼ਾਦੀ ਦਿਵਸ ਤੱਕ ਬ੍ਰਾਹਣੀ ਪ੍ਰਭੂਸੱਤਾ ਵਾਲੇ ਲੋਕਤੰਤਰ ਵਿਚ ਪਰਿਵਰਤਤ ਹੋ ਗਿਆ।)

ਅਨੰਦ ਮੱਠ ਵਿਚ ਬੰਕਮ, ਸੱਤਿਆਨੰਦ ਨੂੰ ਸਲਾਹ ਦੇਂਦਾ ਹੈ, 'ਅਸੀਂ ਦੇਸ ਨੂੰ ਮੁਕਤ ਕਰਾਉਣ ਵਿਚ ਸਫਲ ਨਹੀਂ ਹੋਵਾਂਗੇ ਅਤੇ ਇਸ ਦਾ ਨਤੀਜਾ ਜੋ ਆਏਗਾ ਬਹੁਤ ਅੱਛਾ ਹੋਵੇਗਾ। ਅੰਗਰੇਜ਼ਾਂ ਤੋਂ ਬਿਨਾਂ ਸਨਾਤਨ ਧਰਮ ਦੇ ਪੁਨਰ ਉਥਾਨ ਦੀ ਕੋਈ ਆਸ਼ਾ ਨਹੀਂ ਹੈ।" (34, ਭਾਗ-3)

— ਉਸ ਨੇ ਆਪਣੇ ਲੇਖ "ਭਾਰਤ ਨੂੰ ਗੁਲਾਮ ਕਿਉਂ ਬਣਾਇਆ" ? ਵਿਚ ਕੀਤਾ ਹੈ : 'ਅੰਗਰੇਜ਼ਾਂ ਨੇ ਭਾਰਤ ਲਈ ਅਤਿਅੰਤ ਚੰਗਾ ਕੰਮ ਕੀਤਾ ਹੈ। ਅੰਗਰੇਜ਼ ਲੋਕ ਆਰੀਆ ਨੂੰ ਅਨੇਕ ਨਵੀਆਂ ਗੱਲਾਂ ਸਿਖਾ ਰਹੇ ਹਨ ਜਿਨ੍ਹਾਂ ਬਾਰੇ ਸਾਨੂੰ ਜਾਣਕਾਰੀ ਨਹੀਂ ਸੀ, ਜਿਨ੍ਹਾਂ ਚੀਜ਼ਾਂ ਨੂੰ ਅਸੀਂ ਸਮਝਦੇ ਨਹੀਂ ਸੀ, ਉਹ ਸਾਨੂੰ ਦਿਖਾਈਆਂ ਜਾ ਰਹੀਆਂ ਹਨ।'....।

ਅਨੇਕਾਂ ਲੋਕ ਪ੍ਰਤੀਰੋਧ (ਵਿਰੋਧ) ਵਿਚ ਕਹਿਣਗੇ, ਕੀ ਗੁਲਾਮੀ ਸੁਤੰਤਰਤਾ ਦੇ ਸਾਮਾਨ ਹੈ ? ਤਾਂ ਦੁਨੀਆ ਦੇ ਲੋਕ ਦੇਸ ਆਜ਼ਾਦੀ ਲੈਣ ਲਈ ਆਪਣੇ ਮੁੱਲਵਾਨ ਜੀਵਨ ਨੂੰ ਕਿਉਂ ਬਲੀ ਚੜ੍ਹਾ ਰਹੇ ਹਨ ?.....

ਅਸੀਂ ਗੁਲਾਮ ਦੇਸ ਦੇ ਨਾਗਰਿਕ ਹਾਂ। ਅਸੀਂ ਲੰਬਾ ਸਮੇਂ ਤੱਕ ਗੁਲਾਮ ਰਹਾਂਗੇ। ਸਾਨੂੰ ਇਸ ਤਰ੍ਹਾਂ ਦੇ ਦਰਸ਼ਨ ਸ਼ਾਸਤਰ ਦੇ ਉੱਤਰਾਂ ਵਿਚ ਨਹੀਂ ਪੈਣਾ ਚਾਹੀਦਾ।" (35, ਭਾਗ-3)

ਸੁਪਰਕਾਸ਼ ਰਾਏ ਦੇ ਅਨੁਸਾਰ ਬੰਮਕ ਇਨ੍ਹਾਂ ਵਿਚਾਰਾਂ ਦਾ ਸੀ :

"ਅੰਗਰੇਜ਼ ਲੋਕਾਂ ਨੂੰ ਦੁਨੀਆ ਦੇ ਬਾਰੇ ਵਿਚ ਵਿਸਥਾਰਤ ਗਿਆਨ ਹੈ ਅਤੇ ਲੋਕਾਂ ਨੂੰ ਆਪਣੇ ਕਾਬੂ ਵਿਚ ਰੱਖਣ ਲਈ ਪੂਰੀ ਤਰ੍ਹਾਂ ਨਿਪੁੰਨ ਹੈ। ਇਸ ਲਈ ਅੰਗਰੇਜ਼ ਨੂੰ ਹੀ ਆਪਣਾ ਰਾਜਾ ਮੰਨਾਂਗੇ।

---- ਦੇਖੋ ਅੰਗਰੇਜ਼ੀ ਰਾਜ ਕਾਜ ਤੋਂ ਬਿਨਾਂ ਸਨਾਤਨ (ਹਿੰਦੂ) ਧਰਮ ਨੂੰ ਪੁਨਰ ਸਥਾਪਤ ਕਰਨ ਦੀ ਨਾ ਤਾਂ ਆਸ ਹੈ ਅਤੇ ਨਾ ਹੀ ਅਵਸਰ ਹੈ।" (35, ਭਾਗ-3)

(ਨੋਟ : ਇਹ ਸੰਖੇਪ ਜਾਣਕਾਰੀਆਂ ਬ੍ਰਾਹਮਣ ਕ੍ਰਾਂਤੀਕਾਰੀਆਂ ਦੇ ਅਸਲ ਕੌਮੀ ਤੇ ਰਾਸ਼ਟਰੀ ਚਰਿੱਤਰ ਦਾ ਖੁਲਾਸਾ ਕਰਨ ਲਈ ਕਾਫੀ ਹਨ, ਜੋ ਅੱਜ ਤੱਕ ਭਾਰਤੀ ਲੋਕਾਂ ਭਾਵ ਦਲਿਤ ਪਛੜੇ ਬਹੁਜਨਾਂ ਦੀ ਸਮਝ ਤੋਂ ਬਾਹਰ ਰਹੀਆਂ ਹਨ। ਜੋ ਉਹਨਾਂ ਦੀ ਅੱਜ ਤੱਕ ਦੀ ਲੰਬੀ ਮਾਨਸਿਕ ਗੁਲਾਮੀ ਦਾ ਮੂਲ ਕਾਰਨ ਹਨ।) ਬਿਨਾਂ ਸ਼ੱਕ ਇਕ ਬ੍ਰਾਹਮਣ ਦੀ ਤੀਖਣ ਦ੍ਰਿਸ਼ਟੀ ਨੂੰ ਦਾਦ ਦੇਣੀ ਵੀ ਬਣਦੀ ਹੈ, ਜੋ ਗੁਲਾਮੀ ਵਿਚੋਂ ਆਪਣੀ ਨਿਪੁੰਨਤਾ ਅਤੇ ਬ੍ਰਾਹਮਣੀ ਸਵਰਾਜ ਨੂੰ 100 ਸਾਲ ਪਹਿਲਾ ਚੰਗੀ ਤਰ੍ਹਾਂ ਸੁੰਘ ਰਿਹਾ ਹੈ ਅਤੇ ਸ਼ੂਦਰ ਸਵਰਾਜ ਦੇ ਖਤਰੇ ਨੂੰ ਭਾਂਪ ਰਿਹਾ ਹੈ।)

**ਸੁਆਮੀ ਦਇਆਨੰਦ ਸਰਸਵਤੀ**

ਜਨਮ 1824, ਰੂੜ੍ਹੀਵਾਦੀ ਬ੍ਰਾਹਮਣ ਪਰਵਾਰ ਗੁਜਰਾਤ। ਸਰ ਵਿਲੀਅਮ ਜੇਮਜ ਨੇ ਵੇਦ ਸ਼ਾਸਤਰ ਭਾਸ਼ਾ ਸੰਸਕ੍ਰਿਖਤ ਬਾਰੇ

ਇਹ ਸਿਧਾਂਤ ਦਿੱਤਾ ਕਿ ਵੈਦਿਕ ਭਾਸ਼ਾ ਇੰਡੋਆਰੀਅਨ ਭਾਸ਼ਾ ਹੈ। ਇਸ ਦੀਆਂ ਜੜ੍ਹਾਂ ਭਾਰਤ ਤੋਂ ਬਾਹਰ ਮਿਲਦੀਅਆਂ ਹਨ... ਮੂਲ ਰੂਪ ਵਿਚ ਸੰਸਕ੍ਰਿਤ ਭਾਸ਼ਾ ਇਕ ਵਿਦੇਸ਼ੀ ਭਾਸ਼ਾ ਹੈ ਅਤੇ ਜਰਮਨ ਨਸਲ ਦੇ ਲੋਕਾਂ ਦੀ ਮਾਤਰ ਭਾਸ਼ਾ ਹੈ।

ਦਇਆ ਨੰਦ ਸਰਸਵਤੀ ਨੇ 1873 ਵਿਚ ਆਰੀਆ ਸਮਾਜ ਦੀ ਸਥਾਪਨਾ ਕੀਤੀ। ਇਸ ਦਾ ਉਦੇਸ਼ ਆਰੀਆ ਤੋਂ ਬਣੇ ਹੋਏ ਸਮਾਜ ਦੀ ਸ੍ਰੇਸ਼ਠ ਸਥਾਪਤ ਕਰਨਾ ਹੈ। ਇਕ ਐਸਾ ਸਮਾਜ ਜੋ ਆਰੀਆ (ਯੂਰੇਸੀਅਨ) ਲੋਕਾਂ ਦੇ ਹਿਤ ਪਛਾਣੇ ਅਤੇ ਭਾਰਤ ਵਿਚ ਉਹਨਾਂ ਦੀ ਸ੍ਰੇਸ਼ਟਾ ਦੀ ਸਥਿਤੀ ਦੀ ਰੱਖਿਆ ਕਰੇ।(25, ਭਾਗ-37)

ਆਰੀਆ ਸਮਾਜ ਦੀ ਸਭ ਤੋਂ ਵਿਸ਼ੇਸ਼ ਗੱਲ ਇਹ ਸੀ ਕਿ ਇਸ ਨੇ 'ਸ਼ੁੱਧੀ ਕਾਰਜ 'ਤੇ ਵਧੇਰੇ ਜ਼ੋਰ ਦਿੱਤਾ, ਜਿਸ ਦਾ ਅਰਥ ਹੈ ਉਹਨਾਂ ਹਿੰਦੂਆਂ ਨੂੰ ਦੁਬਾਰਾ ਹਿੰਦੂ ਬਣਾਉਣਾ ਜੋ ਲੱਖਾਂ ਦੀ ਗਿਣਤੀ ਵਿਚ ਇੱਕ ਵਾਰ ਆਪਣੀ ਇੱਛਾ ਨਾਲ ਜਾਂ ਦਬਾਅ ਵਿਚ ਆ ਕੇ ਦੂਸਰੇ ਧਰਮਾਂ ਜਿਵੇਂ ਇਸਲਾਮ, ਈਸਾਈ (ਇੱਥੋਂ ਤੱਕ ਕਿ ਸਿੱਖ ਧਰਮ) ਵਿਚ ਪਰਿਵਰਤਤ ਹੋ ਗਏ ਸਨ। (26, ਭਾਗ 3) (ਨੋਟ : ਪੰਜਾਬ ਵਿਚ ਸਿੱਖ ਧਰਮ ਦੇ ਵਿਰੋਧ ਵਿਚ, ਦਇਆਨੰਦ ਸਰਸਵਤੀ ਤੇ ਆਰੀਆ ਸਮਾਜ ਪੰਜਾਬ ਦੇ ਪ੍ਰਧਾਨ ਲਾਲਾ ਲਾਜਪਤ ਰਾਏ ਆਦਿ ਦੀ ਲਾਹੌਰ ਤੱਕ ਸੰਗਠਤ ਟੀਮ ਨੇ ਬਹੁਤ ਜ਼ੋਰਦਾਰ ਹਮਲਾ ਕੀਤਾ, ਜਿਸ ਦਾ ਅਛੂਤ ਸਿੱਖ ਗਿਆਨੀ ਦਿੱਤ ਸਿੰਘ ਅਤੇ ਨੀਵੇਂ ਸਿੱਖ ਪ੍ਰੋ. ਗੁਰਮੁਖ ਸਿੰਘ ਨੇ ਜ਼ਬਰਦਸਤ ਮੁਕਾਬਲਾ ਕਰਕੇ ਸਿੱਖ ਧਰਮ ਨੂੰ ਬਚਾਇਆ। ਇੱਥੋਂ ਤੱਕ ਕਿ ਸ੍. ਭਗਤ ਸਿੰਘ ਦਾ ਸਾਰਾ ਬਜ਼ੁਰਗ ਪਰਵਾਰ ਆਰੀਆ ਸਮਾਜੀ ਬਣ ਚੁੱਕਾ ਸੀ, ਜਿਸ ਨੇ ਲਾਲਾ ਲਾਜਪਤ ਰਾਏ ਦੀ ਮੌਤ ਦੇ ਗੁੱਸੇ ਵਿਚ ਅੰਗਰੇਜ਼ਾਂ ਉੱਤੇ ਗੋਲੀ ਚਲਾਈ।)

ਦਇਆਨੰਦ ਸਰਸਵਤੀ ਨੇ 1875 ਵਿਚ ਬੰਬਈ ਵਿਚ ਆਰੀਆ ਸਮਾਜ ਦੀ ਨਹੀਂ ਰੱਖੀ। ਜਿਸ ਦੇ ਮੁੱਖ ਸਿਧਾਂਤ ਸਨ:

1. ਆਰੀਆ ਸਮਾਜ ਕੇਵਲ ਵੇਦਾਂ ਦੀ ਹੀ ਸਰਵਸ੍ਰੇਸ਼ਟਤਾ ਨੂੰ ਮੰਨਦਾ ਹੈ।

2. ਆਰੀਆ ਵਿਦਿਆਲਿਆ ਵਿਚ ਪ੍ਰਾਚੀਨ ਅਦਰਸ਼ ਗ੍ਰੰਥਾਂ ਅਤੇ ਵੇਦਾਂ ਨੂੰ ਪੜ੍ਹਾਇਆ ਜਾਵੇਗਾ।

1877 ਵਿਚ ਕੀਤੀ ਸੋਧ ਅਨੁਸਾਰ ਲਿਖਿਆ ਗਿਆ ਕਿ ਵੇਦ ਸੱਚੇ ਗਿਆਨ ਦੀਆਂ ਪੁਸਤਕਾਂ ਹਨ। ਜੋ ਆਰੀਆ ਸਮਾਜ ਦੇ ਮੈਂਬਰਾਂ ਨੂੰ ਪੜ੍ਹਨੀਆਂ ਚਾਹਦੀਆਂ ਹਨ....

ਇਸ ਪ੍ਰਕਾਰ ਉਸ ਨੇ ਸਮਾਜਿਕ ਸੁਧਾਰ ਦਾ ਕਾਰਜ ਸ਼ੁਰੂ ਕੀਤਾ। (27-28, ਭਾਗ-3)

ਫਲਸਰੂਪ : ਆਰੀਆ ਸਮਾਜੀ ਸਮੱਰਥਕਾਂ ਨੇ ਪੂਰੇ ਦੇਸ ਵਿੱਚ ਡੀ.ਏ.ਵੀ. ਕਾਲਜਾਂ ਅਤੇ ਸਕੂਲਾਂ ਦੀ ਸਥਾਪਨਾ ਕੀਤੀ। ਜਿਸ ਦਾ ਅਰਥ ਹੈ ਡੀ. ਦਇਆਨੰਦ, ਏ. ਐਂਗਲੋ, ਵੀ. ਵੈਦਿਕ ਸੰਸਥਾਨ। ਭਾਵ ਦਇਆਨੰਦ ਐਂਗਲੋ ਵੈਦਿਕ।

(ਨੋਟ : ਇਸ ਸ਼ਬਦ ਵਿਚ "ਇੰਡੋ ਵੈਦਿਕ" (ਭਾਰਤੀ ਵੈਦਿਕ) ਦੀ ਥਾਂ ਐਂਗਲੋ ਵੈਦਿਕ (ਭਾਵ ਅੰਗਰੇਜ਼ੀ-ਵੈਦਿਕ) ਸ਼ਬਦ ਦੀ ਵਰਤੋਂ ਕੀਤੀ ਗਈ ਹੈ, ਜੋ ਦੋਹਾਂ ਭਾਵ ਅੰਗਰੇਜ਼ਾਂ ਅਤੇ ਵੈਦਿਕ ਬ੍ਰਾਹਣਾਂ ਦੇ ਬਦੇਸ਼ੀ ਹੋਣ ਦਾ ਸਬੂਤ ਪੇਸ਼ ਕਰਦੀ ਹੈ ਅਤੇ ਭਾਰਤੀ ਮੂਲਵਾਸੀਆਂ ਨਾਲੋਂ ਤੋੜਦੀ ਹੈ। ਜਿਸ ਨੂੰ ਸ਼ੂਦਰ ਲੋਕਾਂ ਨੇ ਸਮਝਣ ਦਾ ਕੋਈ ਯਤਨ ਨਹੀਂ ਕੀਤਾ ਕਦੀ।)

ਨੋਟ : ਜੇ ਇਤਿਹਾਸ ਪੜਚੋਲ ਕਰੀਏ ਤਾਂ ਪੂਨਾ ਤੋਂ ਆਤਮਾ ਜੋਤੀ ਰਾਓ ਫੂਲੇ ਦੁਆਰਾ ਅਛੂਤ ਸ਼ੂਦਰ ਜਾਗਰਣ ਲਹਿਰ ਨੂੰ, ਜਿਸ ਨੂੰ 1873 ਵਿਚ 'ਸੱਤਿਆ ਸੋਧਕ ਸਮਾਜ' ਦਾ ਨਾਂ ਦਿੱਤਾ ਗਿਆ,ਜਿਸ ਵੈਦਿਕ ਆਰੀਆ ਧਰਮ ਵਿਰੁੱਧ ਉੱਠੀ ਜਾਗ੍ਰਿਤੀ ਅਤੇ ਚੇਤਨਾ ਨੂੰ ਰੋਕਣ ਲਈ 'ਆਰੀਆ ਸਮਾਜ ਲਹਿਰ' ਦਾ ਗਠਨ 1875 ਵਿਚ ਕੀਤਾ ਗਿਆ। 'ਸੱਤਿਆ ਸੋਧਕ ਸਮਾਜ' ਲਹਿਰ ਨੂੰ ਸ਼ਾਹੂ ਛਤਰਪਤੀ ਵੱਲੋਂ ਪੂਰਾ ਹੌਸਲਾ ਮਿਲਿਆ ਅਤੇ 1848 ਤੱਕ ਚੱਲੀ ਸਮਾਜਿਕ ਲਹਿਰ ਨੇ ਡਾ. ਅੰਬੇਡਕਰ ਵਰਗੇ ਦਿਉ ਕੱਦ ਯੋਧਾ ਦਾਰਸ਼ਨਿਕ ਨੂੰ ਪੈਦਾ ਕੀਤਾ, ਜਿਸ ਨੇ ਆਰੀਆ ਸਮਾਜੀਆਂ ਦੀ ਵੈਦਿਕ ਲਹਿਰ ਦੇ ਸੰਦਰਭ ਵਿਚ ਜਾਤਪਾਤ ਦਾ ਬੀਜ ਨਾਸ ਵਰਗਾ ਮਹਾਨ ਚਿੰਤਨ ਦਿੱਤਾ। ਇਨ੍ਹਾਂ ਤਿੰਨਾਂ ਪੜ੍ਹਾਵਾਂ 'ਚੋ ਲੰਘੀ ਲਹਿਰ ਦਾ, ਸਮਾਜਿਕ ਪੱਧਰ 'ਤੇ ਮੁਕਾਬਲਾ ਕਰਨ ਲਈ ਦਇਆਨੰਦ ਸਰਸਵਤੀ ਦੀ ਆਰੀਆ ਸਮਾਜ ਲਹਿਰ ਖੜ੍ਹੀ ਕੀਤੀ ਗਈ, ਜੋ ਗੁਜਰਾਤ, ਮਹਾਂਰਾਸ਼ਟਰ ਤੋਂ ਲਾਹੌਰ ਪੰਜਾਬ ਤੱਕ ਫੈਲੀ) ਉਨ੍ਹਾਂ ਹੀ ਸਮਿਆਂ ਵਿਚ ਬੰਗਾਲ ਦੇ ਅਛੂਤ ਚੰਡਾਲਾਂ ਨੇ ਨਮੋ ਸ਼ੂਦਰਾ ਲਹਿਰ ਚਲਾਈ। ਅਛੂਤਾਂ ਨੇ ਇਸਲਾਮ ਵਿਚ ਪ੍ਰਵੇਸ਼ ਕਰਕੇ ਬ੍ਰਾਹਮਣੀ ਜਾਤਪਾਤੀ ਵੈਦਿਕ ਧਰਮ ਨੂੰ ਵੰਗਾਰਿਆ, ਜਿਸ ਦੀ ਅਗਵਾਈ ਗੁਰੂ ਚੰਦ ਠਾਕਰ-ਹਰੀਚੰਦਰ ਠਾਕਰ (1812 ਤੋਂ 1878) ਤੇ ਮੋਗਰ ਸਰ ਜੁਗਿੰਗਰ ਨਾਥ ਮੰਡਲ ਨੇ ਅਗਵਾਈ ਕੀਤੀ, ਜਿਸ ਕਰਕੇ ਵਿਰੋਧ ਵਿਚ ਬੰਗਾਲ ਤੋਂ, ਰਾਮ ਕ੍ਰਿਸ਼ਨ ਪਰਮਹੰਸ, ਸਵਾਮੀ ਵਿਵੇਕਾਨੰਦ, ਅਰਬਿੰਦੂ ਘੋਸ਼ ਕਮਿਊਨਿਸਟ ਪਾਰਟੀ, ਬੰਕਮ ਚੰਦਰ ਚਟੋਪਾਧਿਆਏ ਆਦਿ ਦੀਆਂ ਲਹਿਰਾਂ ਦਾ ਜਨਮ ਹੋਇਆ ਅਤੇ ਕਾਂਗਰਸ ਸੰਗਠਨ ਦੀ ਨੀਂਹ ਰੱਖੀ ਗਈ। ਭਾਰਤ ਦੀ ਰਾਸ਼ਟਰੀ ਆਜ਼ਾਦੀ ਸੰਘਰਸ਼ ਨੂੰ 1848 ਤੋਂ 1946 ਤੱਕ ਚੱਲੀ ਮਹਾਤਮਾ ਫੂਲੇ ਸ਼ਾਹੂ ਤੇ ਅੰਬੇਡਕਰ ਲਹਿਰ ਨੂੰ ਪ੍ਰਸੰਗਕ ਕੀਤੇ ਅਤੇ ਸਮਝੇ ਬਗੈਰ ਇਸ ਦੇ ਸਹੀ ਅਰਥਾਂ ਵਿਚ ਨਹੀਂ ਸਮਝਿਆ ਜਾ ਸਕਦਾ। ਹਕੀਕਤ ਵਿਚ ਬ੍ਰਾਹਮਣ ਅਤੇ ਸ਼ੂਦਰ ਜੰਗ ਦੇ ਮੈਦਾਨ ਵਿਚ ਸਨ। ਬ੍ਰਾਹਮਣ ਵਰਗ ਅੰਗਰੇਜ਼ੀ ਹਕੂਮਤ ਦੌਰਾਨ ਅਤੇ ਹਕੂਮਤ ਤੋਂ ਬਾਅਦ ਬ੍ਰਾਹਮਣੀ ਪ੍ਰਭੂਸੱਤਾ ਖੜੀ ਰੱਖਣ ਲਈ ਰਾਸ਼ਟਰੀ ਆਜ਼ਾਦੀ ਦੀ ਲਹਿਰ ਦੇ ਨਾਂ 'ਤੇ ਲੜ ਰਹੇ ਸਨ ਅਤੇ ਸ਼ੂਦਰ ਅਤੇ ਅਤੇ ਸ਼ੂਦਰ ਬ੍ਰਾਹਮਣਾਂ ਤੋਂ ਮੁਕਤੀ ਲਈ ਅੰਗਰੇਜ਼ੀ ਹਕੂਮਤ ਦੇ ਸਹਾਰੇ 'ਤੇ ਲੜ ਰਹੇ ਸਨ। ਜਿੱਤ ਅੰਤ ਬ੍ਰਾਹਮਣ ਵਰਗ ਦੇ ਹਿੰਦੂਆਂ ਦੀ ਹੋਈ ਅਤੇ 1947 ਨੂੰ ਬ੍ਰਾਹਮਣਾਂ ਦੀ ਰਾਜਸੀ ਪ੍ਰਭੂਸੱਤਾ ਕਾਇਮ ਹੋ ਗਈ। ਸਿੱਖ ਉੱਚ ਜਾਤੀਆਂ ਜੋ 1925 ਵਿਚ ਸਿੱਖ ਸ਼੍ਰੋਮਣੀ ਕਮੇਟੀ ਵਜੋਂ ਗਠਿਤ ਹੋਇਆ) ਜਿੱਥੇ ਸ਼ੂਦਰਾਂ ਅਤੀ ਸ਼ੂਦਰਾਂ ਦੀਆਂ ਬਹੁਗਿਣਤੀ ਵਿੱਚ ਜਾਤੀਵਾਦੀ ਹੋਣ ਕਰੇ ਵਿਰੋਧੀ ਰਹੀਆਂ ਉਥੇ ਇਨ੍ਹਾਂ ਨੇ ਬ੍ਰਾਹਮਣੀ ਪ੍ਰਭੂਸੱਤਾ ਦੇ ਹਿਤ ਵਿਚ ਅੰਗਰੇਜ਼ਾਂ ਨੂੰ ਬਾਹਰ ਕੱਢਣ ਲਈ ਸਭ ਤੋਂ ਜ਼ਿਆਦਾ, ਗਾਂਧੀ, ਮਾਲਵੀਆ ਨਹਿਰੂ ਤੇ ਲਾਜਪਤ ਰਾਏ ਮਗਰ ਲੱਗ ਕੇ ਕੁਰਬਾਨੀਆਂ ਦਿੱਤੀਆਂ।

ਕਿਉਂਕਿ ਸਿੱਖ, ਪੱਛੜੇ ਹਿੰਦੂ ਅਤੇ ਬਹੁਗਿਣਤੀ ਦਲਿਤ ਅਛੂਤ, ਸਵਰਨ ਬ੍ਰਾਹਮਣ ਰਾਸ਼ਟਰਵਾਦੀ ਹਿੰਦੂਆਂ ਦੇ ਮਗਰ ਖੜ੍ਹੇ ਸਨ। ਇਸ ਕਰਕੇ 1929 ਤੋਂ 1946 ਤੱਕ ਉਦੇਸ਼ਤ ਨਿਸ਼ਾਨੇ ਅਨੁਸਾਰ ਭਾਰਤ ਦੀ ਵੰਡ ਕਰਕੇ, ਪੰਜਾਬ ਅਤੇ ਬੰਗਾਲ ਦੇ ਸਰਹੱਦੀ ਸੂਬਿਆਂ ਵਿਚੋਂ ਪਾਕਿਸਤਾਨ ਬਣਾ ਕੇ, ਮੁਸਲਮਾਨਾਂ ਦੀ ਵੱਡੀ ਗਿਣਤੀ ਬਾਹਰ ਕੱਢ ਦਿੱਤੀ ਗਈ। ਤਾਂ ਕਿ ਵਿਰੋਧੀ ਸੰਗਠਨ ਦਾ ਖਤਰਾ ਨਾ ਰਹੇ।

ਜੋ ਵੰਡ ਹੋਈ ਉਸ ਦੇ ਪਿੱਛੇ ਕੰਮ ਕਰਨ ਵਾਲੀ ਮਾਨਸਿਕਤਾ ਦੇ ਕੁਝ ਅੰਸ਼ਕ ਨਮੂਨੇ ਇਸ ਪ੍ਰਕਾਰ ਹਨ :

**ਦੇਸ਼ ਦੀ ਵੰਡ**

1. ਦੇਸ ਦੀ ਵੰਡ ਹੋਣ ਪਿੱਛੇ ਇਸ ਦੇ ਅੰਤਮ ਪੜਾਅ ਉੱਤੇ ਭਾਜਪਾ ਦੇ ਉੱਚ ਨੇਤਾ ਜਸਵੰਤ ਸਿੰਘ (ਪੂਰਵ ਕੇਂਦਰੀ ਮੰਤਰੀ) ਦੁਆਰਾ ਸਾਬਤ ਕੀਤਾ ਜਾ ਚੁੱਕਾ ਹੈ ਕਿ ਵੰਡ ਲਈ ਪੰਡਤ ਨਹਿਰੂ, ਮਹਾਤਮਾ ਗਾਂਧੀ ਤੇ ਸਰਦਾਰ ਪਟੇਲ ਜ਼ੁੰਮੇਵਾਰ ਸਨ।

2. 1857 ਵਿਚ ਅੰਗਰੇਜ਼ਾਂ ਵਿਰੁੱਧ ਬ੍ਰਾਹਮਣਾਂ : ਮੰਗਲ ਪਾਂਡੇ, ਰਾਣੀ ਝਾਂਸੀ ਅਤੇ ਤਾਤੀਆ ਤੋਪੇ ਨੇ ਮੁਗਲ ਮੁਸਲਮਾਨ ਬਾਦਸ਼ਾਹ

ਬਹਾਦਰ ਸ਼ਾਹ ਨਾਲ ਮਿਲ ਕੇ ਅੰਗਰੇਜ਼ਾਂ ਵਿਰੁੱਧ ਜੰਗ ਲੜੀ।

3. 19ਵੀਂ ਸਦੀ ਦੇ ਅੰਤ ਤੱਕ ਮੁਸਲਮਾਨਾਂ ਦਾ ਕੋਈ ਵੀ ਸੰਗਠਨ ਭਾਰਤ ਵੰਡ ਦੇ ਖਿਆਲ ਨਾਲ ਜੁੜਿਆ ਮੌਜੂਦ ਨਹੀਂ ਸੀ। ਖਾਸ ਕਰਕੇ 30ਵਿਆਂ ਤੱਕ ਅਜਿਹਾ ਕੋਈ ਵਾਵੇਲਾ ਨਹੀਂ ਸੀ।

4. 1922-25 ਦੌਰਾਨ ਬ੍ਰਾਹਮਣ ਨੇਤਾਵਾਂ ਅਤੇ ਕੁਝ ਮੁਸਲਮਾਨ ਸਾਥੀਆਂ ਨੇ ਮਿਲ ਕੇ ਕਮਿਊਨਿਸਟ ਪਾਰਟੀ ਬਣਾਈ। ਲਗਪਗ 1920 ਤੱਕ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਸਿੱਧੇ ਟਕਰਾਅ ਵਾਲਾ ਕੋਈ ਸੰਗਠਨਾਤਮਕ ਰੂਪ ਸਾਹਮਣੇ ਨਹੀਂ ਆਇਆ। ਇਸ ਸਮੇਂ ਤੱਕ ਮੁਸਲਮਾਨਾਂ ਦਾ ਵੱਖਰੇ ਭਾਰਤ ਲਈ ਕੋਈ ਸੰਗਠਨ ਮੌਜੂਦ ਨਹੀਂ ਸੀ।

ਪ੍ਰੰਤੂ 19ਵੀਂ ਸਦੀ ਦੇ ਸ਼ੁਰੂ ਤੋਂ ਹੀ ਮੁਸਲਮਾਨਾਂ ਪ੍ਰਤੀ ਘ੍ਰਿਣਾ ਤੇ ਵਿਰੋਧ ਦੇ ਖਿਆਲ ਆਗੂ ਬ੍ਰਾਹਮਣ ਪ੍ਰਭੂਆਂ ਦੇ ਮਨਾਂ ਵਿਚ ਮੌਜੂਦ ਸਨ ਜਿਨ੍ਹਾਂ ਦੇ ਕੁਝ ਲਿਖਤੀ ਨਮੂਨੇ ਇਸ ਪ੍ਰਕਾਰ ਹਨ।

**ਰਾਜਾ ਰਾਮ ਮੋਹਨ ਰਾਏ**

(19ਵੀਂ ਸਦੀ ਸ਼ੁਰੂਆਤ ਵਿੱਚ)

**ਅੰਗਰੇਜ਼ ਰਾਜੇ ਨੂੰ ਪ੍ਰਾਥਨਾ** ਜਦੋਂ ਕਿ ਅੰਗਰੇਜ਼ ਸ਼ਾਸਨ ਦੇ ਅਧੀਨ ਭਾਰਤੀ ਲੋਕਾਂ ਨੇ ਪੂਰੀ ਤਰ੍ਹਾਂ ਰਾਜਨੀਤਿਕ ਅਧਿਕਾਰ ਖੋਹ ਲਏ ਹਨ, ਪ੍ਰੰਤੂ ਆਪਣੇ ਇਕ ਸਾਮਾਨ ਨਾਗਰਿਕ ਅਤੇ ਧਾਰਮਿਕ ਅਧਿਕਾਰਾਂ ਦੇ ਸੁਰੱਖਿਅਤ ਅਨੰਦ ਤੋਂ ਸੰਤੁਸ਼ਟ ਹੋ ਗਏ ਹਨ, ਜਿਨ੍ਹਾਂ ਨੂੰ ਮੁਸਲਮਾਨਾਂ ਦੁਆਰਾ ਬੜੀ ਬੇਰਹਿਮੀ ਨਾਲ ਖੋਹ ਲਿਆ ਜਾਂਦਾ ਸੀ।

.... ਹਿੰਦੁਸਤਾਨ ਦਾ ਬਹੁਤ ਵੱਡਾ ਭਾਗ ਨਵੀਆਂ ਸਦੀਆਂ ਤੱਕ ਮੁਸਲਮਾਨਾਂ ਦੇ ਸ਼ਾਸਨ ਦੇ ਅਧੀਨ ਹੋਣ ਕਾਰਨ ਇੱਥੋਂ ਦੇ ਲੋਕਾਂ ਦੇ ਬਰਾਬਰ ਅਤੇ ਧਾਰਮਿਕ ਰੀਤੀ ਰਿਵਾਜ਼ ਤੇ ਲਗਾਤਾਰ ਬੰਦਸ਼ਾਂ ਲਗਾ ਕੇ ਰੱਖੀਆਂ ਸਨ ਅਤੇ ਵਿਜੇਤਿਆਂ ਦੇ ਸੁਭਾਵਿਕ ਸੋਸ਼ਨ ਦੇ ਕਾਰਨ ਦੱਖਣੀ ਭਾਗ ਜਿਸ ਨੂੰ ਬਾਅਦ ਵਿਚ ਮਹਾਰਾਸ਼ਟਰ ਕਿਹਾ ਗਿਆ ਦੇ ਜ਼ਿਆਦਾਤਰ ਨਾਗਰਿਕ ਅਤੇ ਦੂਸਰੇ ਪੱਛਮੀ ਭਾਗ ਦੇ ਲੋਕ ਜਿਨ੍ਹਾਂ ਨੂੰ ਹੁਣ ਸਿੱਖ ਕਿਹਾ ਜਾਂਦਾ ਹੈ, ਉਨ੍ਹਾਂ ਨੂੰ ਅੰਤ ਮੁਸਲਮਾਨਾਂ ਦਾ ਵਿਰੋਧ ਕਰਨਾ ਪਿਆ। (ਨੋਟ : ਜਦੋਂ ਕਿ ਸੱਚਾਈ ਇਹ ਹੈ ਕਿ 700 ਸਾਲ ਦੇ ਮੁਸਲਿਮ-ਮੁਗਲਰਾਜ ਵਿਚ ਬ੍ਰਾਹਮਣ ਵਰਗ ਨੇ ਕੋਈ ਇਕ ਵੀ ਬਗਾਵਤ ਇਸ ਰਾਜ ਵਿਰੁੱਧ ਨਹੀਂ ਕੀਤੀ ਸਗੋਂ ਰਾਜ ਦਰਬਾਰਾਂ ਵਿਚ ਬੈਠ ਕੇ ਹਿੰਦੂਆਂ ਨੇ ਸੱਤਾ ਚੱਲਾਈ ਅਤੇ ਰਿਸ਼ਤੇਦਾਰੀਆਂ ਪਾਈਆਂ।)

ਜਦੋਂ ਮੁਸਲਮਾਨਾਂ ਦੀ ਸ਼ਕਤੀ ਕਮਜ਼ੋਰ ਹੋ ਗਈ ਤਾਂ ਅੰਤ ਉਹ ਸੁਤੰਤਰ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਏ। ਪ੍ਰੰਤੂ ਬੰਗਾਲ ਦੇ ਲੋਕਾਂ ਵਿਚ ਸਾਹਸ ਦੀ ਕਮੀਂ ਸੀ ਅਤੇ ਵਿਦਰੋਹ ਦੇ ਪ੍ਰਤੀ ਉਦਾਸੀਨ ਸਨ, ਇਸ ਲਈ ਮੁਸਲਨਾਂ ਦੀ ਜਿੱਤ ਦੇ ਪੂਰੇ ਕਾਲ ਤੱਕ ਉਹਨਾਂ ਦੀ ਸਰਕਾਰ ਪ੍ਰਤੀ ਵਫਾਦਾਰ ਰਹੇ। ਜਦੋਂ ਕਿ ਉਹਨਾਂ ਦਾ ਧਨ ਲੁੱਟ ਲਿਆ ਜਾਂਦਾ ਸੀ ਅਤੇ ਉਨ੍ਹਾਂ ਦਾ ਖ਼ੂਨ ਸ਼ੈਤਾਨੀ ਰੂਪ ਵਿਚ ਵਹਾਇਆ ਜਾਂਦਾ ਸੀ।

ਭਗਵਾਨ ਨੇ ਆਖਰ ਬੜੀ ਦਿਆਲਤਾ ਕਰਕੇ 'ਅੰਗਰੇਜ਼ ਰਾਸ਼ਟਰ' ਨੂੰ ਅੱਤਿਆਚਾਰੀ (ਭਾਵ ਮੁਸਲਮਾਨਾਂ) ਦਾ ਸ਼ਾਸਨ ਸਮਾਪਤ ਕਰਨ ਲਈ ਜਗਾਇਆ ਅਤੇ ਬੰਗਾਲ ਦੇ ਸੋਸ਼ਿਤ ਲੋਕਾਂ ਨੂੰ ਆਪਣੀ ਸੁਰੱਖਿਆ ਦੇ ਅਧੀਨ ਲੈਣ ਲਈ ਕਿਹਾ।" (21, ਭਾਗ-3)

ਰਾਜਾ ਰਾਮ ਮੋਹਨ ਰਾਏ ਦੇ ਉਕਤ ਕਥਨ ਦਾ ਨਿਚੋੜ ਹੈ

1. ਅੰਗਰੇਜ਼ੀ ਰਾਜ ਭਗਵਾਨ ਦੀ ਦਇਆ ਨਾਲ ਭਾਰਤ ਵਿਚ ਆਇਆ।
2. ਮੁਸਲਮਾਨ ਹਾਕਮ ਅੱਤਿਆਚਾਰੀ ਸਨ।
3. ਮਹਾਰਾਸ਼ਟਰ ਵਿਚ ਮਰਾਠੇ ਸ਼ਿਵਾ ਜੀ ਤੇ ਪੁੱਤਰ ਸੰਭਾ ਜੀ ਨੇ ਮੁਸਲਮਾਨ ਮੁਗਲ ਹਾਕਮ ਵਿਰੁੱਧ ਜੰਗ ਲੜੀ
4. ਪੰਜਾਬ ਤੋਂ ਸਿੱਖਾਂ ਨੇ ਮੁਗਲ ਹਾਕਮਾਂ ਵਿਰੁੱਧ ਜੰਗ ਲੜੀ।
5. ਬੰਗਾਲੀ ਲੋਕ (ਭਾਵ ਹਿੰਦੂ) ਅੰਗਰੇਜ਼ੀ ਰਾਜ ਤੋਂ ਸੰਤੁਸ਼ਟ ਹਨ, ਕਿਉਂਕਿ ਅੱਤਿਆਚਾਰੀ ਇਸਲਾਮੀ ਰਾਜ ਨਹੀਂ ਰਿਹਾ।

— ਪ੍ਰੰਤੂ ਸੋਚਣਾ ਇਹ ਹੈ ਕਿ ਬੰਗਾਲੀ ਬ੍ਰਾਹਮਣਾਂ ਪ੍ਰਭੂਆਂ, ਜਿਮੀਂਦਾਰਾਂ ਤੇ ਹੋਰ ਹਿੰਦੂਆਂ ਨੇ 1850 ਤੋਂ 1946-47 ਤੱਕ ਜੋ ਜੰਗ ਲੜੀ ਉਹ ਕਿਉਂ ਸੀ ਤੇ ਕਿੰਨ੍ਹਾਂ ਵਿਰੁੱਧ ਸੀ ?

ਕੀ ਇਹ ਬੰਗਾਲ ਦੇ ਅਛੂਤਾਂ ਜਾਂ ਫਿਰ ਬਹੁਗਿਣਤੀ ਅਛੂਤਾਂ ਪਛੜਿਆਂ ਤੋਂ ਧਰਮ ਪਰਿਵਰਤਤ ਮੁਸਲਮਾਨਾਂ ਵਿਰੁਧ ਸੀ, ਜੋ 1946-47 ਦੌਰਾਨ ਪਾਕਿਸਤਾਨ ਦਾ ਹਿੱਸਾ ਬਣੇ ?

— ਮਹਾਰਾਸ਼ਟਰ ਵਿਚ ਮਰਾਠਿਆਂ ਭਾਵ ਸ਼ਿਵਾ ਜੀ ਅਤੇ ਸੰਭਾ ਜੀ ਜਦੋਂ ਮੁਗਲਾਂ ਨਾਲ ਭਿੜ ਰਹੇ ਸਨ ਤਾਂ ਹਿੰਦੂਆਂ ਨੇ ਆਪਣੀਆਂ ਧੀਆਂ ਦੇ ਡੋਲੇ ਦੇ ਕੇ ਕਈ ਮੁਗਲ ਸ਼ਹਿਨਸ਼ਾਹਾਂ ਨੂੰ ਹਿੰਦੂ ਰਾਣੀਆਂ ਦੇ ਪੇਟੋਂ ਪੈਦਾ ਕੀਤਾ। ਬ੍ਰਾਹਮਣਾਂ ਦੀ ਮੁਗਲ ਦਰਬਾਰਾਂ ਵਿਚ 40 ਪ੍ਰਤੀਸ਼ਤ ਹਿੱਸੇਦਾਰੀ ਸੀ। ਮੁਗਲ ਮਹਿਲਾਂ ਵਿਚ ਹਿੰਦੂ ਮੰਦਰ ਬਣ ਗਏ ਸਨ। ਹਰ ਸ਼ਾਸਕ ਦੇ ਦਰਬਾਰ ਵਿਚ ਬ੍ਰਾਹਮਣ ਮੰਤਰੀ ਅਤੇ ਫੌਜ ਮੁਖੀ ਸਥਾਪਤ ਰਹੇ।

ਸ਼ਿਵਾ ਜੀ ਤੇ ਸੰਭਾ ਜੀ ਦਾ ਪਰਿਵਾਰਕ ਸੱਤਿਆ ਨਾਸ ਬ੍ਰਾਹਮਣ ਪ੍ਰਭੂਆਂ ਨੇ ਕੀਤਾ ਸਾਰੇ ਹਵਾਲੇ ਇਸੇ ਪੁਸਤਕ ਦੇ ਇਕ ਚੈਪਟਰ ਵਿਚ ਦਰਜ ਹਨ। ਸ਼ਿਵਾ ਜੀ ਤੇ ਸੰਭਾ ਜੀ ਮਰਾਠਾ ਰਾਜ ਦੀ ਮੁਗਲ ਦਰਬਾਰ ਤੱਕ ਵਿਰੋਧ ਕਰਨ ਵਾਲੇ ਬ੍ਰਾਹਮਣ ਸਰਦਾਰ ਜਿਮੀਂਦਾਰ ਅਤੇ ਧਾਰਮਿਕ ਆਗੂ ਸਨ। ਇਹ ਸਭ ਇਤਿਹਾਸਕ ਕਾਂਡ ਹਨ।

— ਜਿੱਥੋਂ ਤੱਕ ਸਿੱਖ ਕੌਮ ਦਾ ਪ੍ਰਸ਼ਨ ਹੈ ਇਸ ਦੀ ਸੰਤ ਨਾਮਦੇਵ, ਸੰਤ ਕਬੀਰ, ਸੰਤ ਰਵਿਦਾਸ ਅਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੱਕ, ਸਿੱਧੀ ਜੰਗ, ਲਿਖਤੀ ਜੰਗ, ਗੁਰੂ ਗ੍ਰੰਥ ਸਾਹਿਬ ਤੋਂ ਪ੍ਰਮਾਣਿਤ, ਸਮੁੱਚੇ ਬ੍ਰਾਹਮਣਵਾਦ, ਦੇਵੀ ਦੇਵਤੇ, ਤੀਰਥ, ਕਰਮਕਾਂਡ, ਵਰਤਰ ਪੂਜਾ, ਵਰਨ ਜਾਤ, ਊਚ ਨੀਚ ਦੇ ਵਿਰੁੱਧ ਸੀ।

— ਜਹਾਂਗੀਰ ਦੁਆਰਾ ਗੁਰੂ ਅਰਜਨ ਨੂੰ ਤੱਤੀ ਤਵੀ 'ਤੇ ਬਿਠਾ ਕੇ ਸ਼ਹੀਦ ਕਰਨ ਪਿੱਛੇ ਵੀ ਬ੍ਰਾਹਮਣਵਾਦੀ ਹਿੰਦੂਆਂ ਦਾ ਸਿੱਧਾ

ਹੱਥ ਸੀ। ਚੰਦੂ ਖੱਤਰੀ ਉਸ ਦਾ ਪ੍ਰਮਾਣ ਹੈ।

— ਅੰਮ੍ਰਿਤਸਰ ਦਾ ਪੱਟਾ, ਸਿੱਖ ਗੁਰੂ ਨੂੰ ਮੁਗਲ ਬਾਦਸ਼ਾਹ ਵੱਲੋਂ ਦਿੱਤਾ ਗਿਆ। ਪ੍ਰੰਤੂ ਉਸ ਸਮੇਂ ਦੀ ਵਿਚਾਰਧਾਰਕ ਲਹਿਰ ਨੂੰ ਸਮਝ ਕੇ ਜਾਣ ਕੇ।

— ਗੁਰੂ ਗ੍ਰੰਥ ਸਾਹਿਬ ਦੀ ਰਚਨਾ ਦੀ ਮੁਗਲ ਦਰਬਾਰ ਨੂੰ ਪੂਰੀ ਤਰ੍ਹਾਂ ਜਾਣਕਾਰੀ ਸੀ।

— ਗੁਰੂ ਗੋਬਿੰਦ ਸਿੰਘ ਉੱਪਰ 16 ਹਮਲੇ ਹੋਏ। ਜਿਨ੍ਹਾਂ ਵਿੱਚ ਚੌਂਦਾ ਹਿੰਦੂ ਰਾਜਿਆਂ ਨੇ ਕੀਤੇ ਅਤੇ ਬਾਕੀਆਂ ਵਿਚ, ਹਿੰਦੂ ਫੌਜ ਸ਼ਾਮਲ ਸੀ।

— ਗੁਰੂ ਗੋਬਿੰਦ ਸਿੰਘ ਦੇ ਬੱਚਿਆਂ ਨੂੰ ਫੜਵਾਉਣ ਵਾਲਾ ਗੰਗਾ ਧਰ ਕੌਲ, ਪੰਡਤ ਨਹਿਰੂ ਦਾ ਨੱਕੜ ਦਾਦਾ ਸੀ ਅਤੇ ਸੁੱਚਾ ਨੰਦ ਨੇ ਬੱਚਿਆਂ ਨੂੰ ਨੀਹਾਂ ਵਿਚ ਚਿਣਨ ਲਈ, ਸੂਬਾ ਸਰਹੰਦ ਨੂੰ, ਇਸਲਾਮ ਦੇ ਖਿਲਾਫ ਮਜਬੂਰ ਕੀਤਾ। (ਪੜ੍ਹੋ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ) ਇਕ ਹਿੰਦੂ ਲੇਖਕ ਦੁਆਰਾ ਪੁਸਤਕ।

— ਗੁਰੂ ਗੋਬਿੰਦ ਸਿੰਘ ਨੇ ਬਹਾਦਰ ਸ਼ਾਹ ਨੂੰ ਗੱਦੀ 'ਤੇ ਬੈਠਣ ਵਿਚ ਪੂਰੀ ਸਹਾਇਤ ਕੀਤੀ।

— ਗੁਰੂ ਗੋਬਿੰਦ ਸਿੰਘ ਦੇ ਯੁੱਧਾਂ ਵਿਚ ਅਤੇ ਨਿੱਜੀ ਸੁਰੱਖਿਆ ਵਿਚ ਸਭ ਤੋਂ ਵੱਡਾ ਯੋਗਦਾਨ ਸਿੱਖਾਂ ਅਤੇ ਮੁਸਲਮਾਨਾਂ ਦਾ ਰਿਹਾ। ਸਵਰਨ ਹਿੰਦੂ ਵਿਰੋਧੀ ਬਣ ਕੇ ਭੁਗਤੇ ਜਿਵੇਂ ਗੰਗਾ ਧਰਕੌਲ, ਸੁੱਚਾ ਨੰਦ, ਚੰਦੂ, ਪਰਮਾਨੰਦ ਆਦਿ।

— ਗੁਰੂ ਨਾਨਕ ਦਾ ਪ੍ਰਥਮ ਸਿੱਖ ਸੇਵਕ ਇੱਕ ਮੁਸਲਮਾਨ ਮਰਦਾਨਾ ਸੀ।

— ਪਹਿਲੀ ਬੌਲੀ (ਖੂਹ) ਉਸਾਰਨ ਵੇਲੇ ਗੁਰੂ ਦਾ ਸਾਥ ਇਕ ਮੁਸਲਮਾਨ ਵਜ਼ੀਰ ਨੇ ਦਿੱਤਾ।

— ਦਰਬਾਰ ਸਾਹਿਬ ਦੀ ਨੀਂਹ ਮੁਸਲਮਾਨ ਫਕੀਰ ਮੀਆਂ ਮੀਰ ਨੇ ਰੱਖੀ।

— ਗੁਰੂ ਤੇਗ ਬਹਾਦਰ ਦਾ ਸੀਸ ਚਾਂਦਨੀ ਚੌਂਕ ਤੋਂ ਉਠਾਉਣ ਵਿਚ ਮਦਦ ਮੁਗਲ ਦਰਬਾਰ ਵਿੱਚੋਂ ਲੋਕਾਂ ਵੱਲੋਂ ਵੀ ਕੀਤੀ ਗਈ।

— ਗੁਰੂ ਗੋਬਿੰਦ ਸਿੰਘ ਦਾ ਸ਼ਹਿਨਸ਼ਾਹ ਔਰੰਗਜ਼ੇਬ ਨਾਲ ਵੀ ਲਿਖਤੀ ਤੇ ਗੂੜ੍ਹਾ ਤਾਲਮੇਲ ਰਿਹਾ। ਕਹਿਣ ਦਾ ਭਾਵ ਕਿ ਮਹਾਰਾਸ਼ਟਰ ਵਿਚਲੀ ਜੰਗ ਨਾ ਸਿੱਖਾਂ ਦੀ ਜੰਗ, ਸਿੱਧ ਰੂਪ ਵਿਚ ਮੁਸਲਮਾਨ ਸ਼ਹਿਨਸ਼ਾਹਾਂ ਨਾਲ ਨਹੀਂ ਸੀ। ਬੁਨਿਆਦੀ ਰੂਪ ਵਿਚ ਇਹ ਸ਼ੂਦਰਾਂ ਅਤੇ ਸ਼ੂਦਰਾਂ ਦੀਆਂ, ਦੋ ਸਮਾਜਿਕ ਕ੍ਰਾਂਤੀਆਂ, ਬ੍ਰਾਹਮਣ ਸਮੇਂ ਦੇ ਵਿਰੁੱਧ ਸਨ ਜੋ ਹਜ਼ਾਰਾਂ ਸਾਲ ਤੋ ਵਰਨਜਾਤੀ ਅਤਿਆਚਾਰਾਂ ਦਾ ਸੰਤਾਪ ਭੋਗ ਰਹੀਆਂ ਸਨ। ਜਿਨ੍ਹਾਂ ਦਾ ਹਰ ਸਬੂਤ ਵੱਖਰੇ-ਵੱਖਰੇ ਚੈਪਟਰਾਂ ਵਿਚ ਦਿੱਤਾ ਗਿਆ ਹੈ।

— ਹਾਂ ਇਹ ਸਹੀ ਹੈ ਕਿ ਸ਼ੂਦਰਾਂ ਅਛੂਤਾਂ ਦੇ ਵਿਸ਼ਾਲ ਗਿਣਤੀ ਵਿਚ ਮੁਸਲਮਾਨ ਬਣ ਜਾਣ ਕਾਰਨ ਬ੍ਰਾਹਮਣਾਂ ਦੀ ਸਮਾਜਿਕ ਚੌਧਰ ਨੂੰ ਖੋਰਾ ਲੱਗ ਗਿਆ ਸੀ। ਮੁਸਲਮਾਨ ਹੋ ਗਏ ਤੇ ਕਾਜੀ ਮੁੱਲਾਂ ਬਣ ਗਏ ਸ਼ੂਦਰਾਂ ਨੂੰ ਬ੍ਰਾਹਮਣ ਪ੍ਰਭੂਆਂ ਦਾ ਨਾ ਕੋਈ ਭੈਅ ਰਿਹਾ ਨਾ ਪ੍ਰਵਾਹ।

ਬੰਕਮ ਚੰਦਰ ਚੋਟਪਾਧਿਆਏ ਦੇ ਅਨੰਦ ਮੱਠ ਦਾ ਕਹਿਣਾ ਹੈ

"ਅੰਗਰੇਜ਼ਾਂ ਨੇ ਬੰਗਾਲ ਦੇ ਮੁਸਲਮਾਨਾਂ ਦੇ ਅਤਿਆਚਾਰੀ ਸ਼ਾਸਨ ਤੋਂ ਮੁਕਤ ਕਰਵਾ ਦਿੱਤਾ ਹੈ।" (34, ਭਾਗ-3)

ਸੁਪ੍ਰਕਾਸ਼ ਦੇ ਅਨੁਸਾਰ ਬੰਕਮ ਚੰਦਰ ਦਾ ਵਿਚਾਰ ਇਹ ਸੀ:

"ਪ੍ਰੰਤੂ ਤੁਸੀਂ ਆਪਣੀ ਮਾਤਰ ਭੂਮੀ ਨੂੰ ਮੁਕਤ ਕਰਾਉਣ ਦੀ ਲੜਾਈ ਵਿਚ ਅੰਗਰੇਜ਼ਾਂ ਦੇ ਸਾਹਮਣੇ ਸਫਲ ਨਹੀਂ ਹੋ ਸਕਦੇ। ਫਿਰ ਵੀ ਪ੍ਰਨਾਮ ਅੱਛਾ ਹੀ ਨਿਕਲੇਗਾ। ਦੇਖੋ! ਅੰਗਰੇਜ਼ੀ ਰਾਜ ਦੇ ਬਿਨਾਂ ਸਨਾਤਨ (ਹਿੰਦੂ) ਧਰਮ ਨੂੰ ਪੁਨਰ ਸਥਾਪਤ ਕਰਨ ਦੀ ਨਾ ਤਾਂ ਕੋਈ ਆਸ਼ਾ ਹੈ ਨਾ ਹੀ ਅਵਸਰ ਮੌਕਾ ਹੈ।... ਅਸੀਂ ਮੁਸਲਮਾਨਾਂ ਦਾ ਸਫਾਇਆ ਕਰਾਂਗੇ ਜੋ ਕਿ ਸਭ ਤੋਂ ਵੱਡੇ ਦੁਸ਼ਮਣ ਹਨ।" (35, ਭਾਗ-3)

— ਬ੍ਰਾਹਮਣ ਪ੍ਰਭੂਰਾਜਾ ਰਾਮ ਮੋਹਨ ਰਾਏ ਅਤੇ ਬੰਕਮ ਚੰਦਰ ਚਟੋਪਾਧਿਆ ਦੇ ਖਿਆਲਾਂ ਵਿਚ ਜੋ ਚਲਣ ਮੁਸਲਮਾਨਾਂ ਵਿਰੁੱਧ ਸੀ ਉਹ ਬੜੀ ਸਪੱਸ਼ਟ ਸੀ। ਬੰਮਕ ਚੰਦਰ ਦੇ ਮੱਠ ਨਾਵਲ ਦਾ ਵਿਸ਼ਾ ਵਸਤੂ ਮੁਸਲਮਾਨ ਵਿਰੋਧੀ ਹੈ। ਜਿਸ ਦਾ ਅਰਥ ਹੈ ਕਿ 19ਵੀਂ ਸਦੀ ਵਿਚ ਹੀ 'ਭਾਰਤ ਵੰਡ' ਵਿਚ ਵਟਣ ਵਾਲਾ ਖਿਆਲ ਪਨਪ ਚੁੱਕਾ ਸੀ, ਜਿਸ ਨੇ 1919-20 ਤੋਂ ਬਾਅਦ ਬਾਹਰੀ ਰੂਪ ਧਾਰਨ ਕਰਨਾ ਸ਼ੁਰੂ ਕਰ ਦਿੱਤਾ। ਜਿਵੇਂ :

**ਅਛੂਤ-ਸਛੂਤ-ਆਦਿ ਵਾਸੀ ਹਿੰਦੂ ਨਹੀਂ**

— (1910) ਰਾਜਾ ਆਗਾ ਖਾਨ ਦੀ ਅਗਵਾਈ ਵਿਚ ਮੁਸਲਮ ਸਮੂਦਾਏ ਦੀ ਬੇਨਤੀ ਤੇ ਜਨਗਣਨਾ 1910 ਨੂੰ ਤਿੰਨ ਭਾਗਾਂ ਵਿਚ ਪ੍ਰਕਾਸ਼ਤ ਕੀਤਾ ਗਿਆ। ਇਸ ਜਨਗਣਨਾ ਨੂੰ ਮਾ. ਈ.ਏ ਗੇਟ (ਆਈ ਸੀ ਐੱਸ) ਨੇ ਹੇਠ ਲਿਖੇ ਤਿੰਨ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ :-

ਭਾਗ-1 ਹਿੰਦੂ

ਭਾਗ-2 ਆਦਿ ਵਾਸੀ

ਭਾਗ-3 ਅਛੂਤ

ਆਗਾ ਖਾਨ ਦਾ ਕਹਿਣਾ ਸੀ ਕਿ ਆਦਿ ਵਾਸੀ ਅਤੇ ਅਛੂਤ ਹਿੰਦੂ ਨਹੀਂ ਹਨ।

ਰਾਜਾ ਆਗਾ ਖਾਨ ਦਾ ਪੱਤਰ ਇਸ ਪ੍ਰਕਾਰ ਹੈ :

"1910 ਦੀ ਜਨਗਣਨਾ ਅਨੁਸਾਰ ਭਾਰਤ ਦੇ ਮੁਸਲਮਾਨਾਂ ਦੀ ਜਨ ਸੰਖਿਆ 6 ਕਰੋੜ ਤੋਂ ਵਧੇਰੇ ਹੈ। ਜੋ ਅੰਗਰੇਜ਼ੀ ਸਾਮਰਾਜ ਦੀ ਕੁੱਲ ਜਨ ਸੰਖਿਆ ਦੇ 1/5 ਜਾਂ 1/4 ਦੇ ਵਿਚਕਾਰ ਹੈ ਅਤੇ ਜੇ ਅਸੱਭਿਅ ਲੋਕ ਜਿਨ੍ਹਾਂ ਦੀ ਜਨ ਗਣਨਾ ਆਦਿ ਵਾਸੀ ਅਤੇ ਦੂਸਰੇ ਹੋਰ ਧਰਮਾਂ ਦੇ ਲੋਕਾਂ ਵਿਚ ਆਉਂਦੀ ਹੈ ਅਤੇ ਦੂਸਰੇ ਵਰਗਾਂ (ਭਾਵ ਹੈ ਅਛੂਤ-ਸਛੂਤ ਸ਼ੂਦਰ) ਦੇ ਲੋਕ ਜਿਨ੍ਹਾਂ ਨੂੰ ਆਮ ਤੌਰ 'ਤੇ ਹਿੰਦੂ ਸ਼੍ਰੇਣੀ

ਵਿਚ ਵਰਗੀਕ੍ਰਿਤ ਕੀਤਾ ਗਿਆ ਹੈ ਪ੍ਰੰਤੂ ਸਹੀ ਮੰਨਣ ਵਿਚ ਉਹ ਬਿਲਕੁੱਲ ਵੀ ਹਿੰਦੂ ਨਹੀਂ, ਨੂੰ ਹਿੰਦੂਆਂ ਨੂੰ ਜਨ ਸੰਖਿਆ ਤੋਂ ਅਲੱਗ ਕਰ ਦਿੱਤਾ ਜਾਵੇ ਤਾਂ ਮੁਸਲਮਾਨਾਂ ਦੀ ਜਨ ਸੰਖਿਆ, ਹਿੰਦੂਆਂ (ਸਵਰਨਾਂ) ਦੀ ਜਨ ਸੰਖਿਆ ਤੋਂ ਕਾਫੀ ਵੱਧ ਹੈ।(8 ਭਾਗ-3)

— ਜਦੋਂ ਹਿੰਦੂ ਅਤੇ ਮੁਸਲਮਾਨਾਂ ਦੀ ਵਿਧਾਨ ਪ੍ਰੀਸ਼ਦ ਵਿਚ ਪ੍ਰਤੀਨਿਧਤਾ ਲਈ ਦਾਅਵੇਦਾਰੀ 'ਤੇ ਵਿਵਾਦ ਚੱਲ ਰਿਹਾ ਸੀ ਅਤੇ ਕੁਝ ਹਿੰਦੂਆਂ ਨੂੰ ਇਹ ਡਰ ਸੀ ਕਿ ਜੇ ਹਿੰਦੂ-ਸਮੂਹ ਵਿਚੋਂ ਕੁਝ ਦੂਸਰੇ ਵਰਗ (ਐੱਸ ਸੀ, ਐੱਸ ਟੀ, ਓ ਬੀ ਸੀ) ਅਲੱਗ ਕਰ ਦਿੱਤੇ ਗਏ ਤਾਂ ਉਸ ਘਟਨਾ ਦਾ ਹਿੰਦੂਆਂ ਦੇ ਰਾਜਨੀਤਿਕ ਮਹੱਤਵ 'ਤੇ ਉਲਟਾ ਪ੍ਰਭਾਵ ਪਵੇਗਾ।' ਜਨਗਣਨਾ ਅਯੁਕਤ।(8, ਭਾਗ-3)

—(ਨੋਟ : ਇਸ ਤਰ੍ਹਾਂ ਦੇ ਵਿਕਾਸ ਦਾ ਅਰਥ ਹੈ ਕਿ ਵੀਹਵੀਂ ਸਦੀ ਦੇ ਸ਼ੁਰੂ ਵਿਚ ਹਿੰਦੂ ਬਨਾਮ ਮੁਸਲਮਾਨ ਬਨਾਮ ਅਛੂਤ ਸ਼ੂਦਰ ਖੇਮਿਆਂ ਦੀ ਪਛਾਣ ਅਤੇ ਰਾਜਨੀਤਿਕ ਅਧਿਕਾਰ ਵੰਡ ਨੇ 19ਵੀਂ ਸਦੀ ਦੇ ਬ੍ਰਾਹਮਣ ਹਿੰਦੂ ਬਨਾਮ ਮੁਸਲਿਮ ਵਿਰੋਧ ਨੂੰ ਨਵੇਂ ਰੂਪ ਵਿਚ ਢਾਲਣਾ ਸ਼ੁਰੂ ਕੀਤਾ।)

— (1916) ਵਿਚ ਨਮੋ ਸ਼ੂਦਰ (ਚੰਡਾਲ ਜਾਤੀ ਦਾ ਨਵਾਂ ਨਾਂ) ਨੇ ਆਪਣੀ ਪੱਤ੍ਰਿਕਾ ਪਤਾਕਾ ਵਿਚ ਲਿਖਿਆ

"...ਹੁਣ ਤੱਕ ਅਸੀਂ ਹਿੰਦੂ ਰਾਜ ਦੇ ਅਹੰਕਾਰ ਦੇ ਅਧੀਨ ਸੁੱਤੇ ਹੋਏ ਸੀ। ਬ੍ਰਾਹਮਣਾਂ ਦੇ ਕਾਲੇ ਕਾਨੂੰਨਾਂ ਨੇ ਸਾਨੂੰ ਸਿੱਖਿਆ ਦੇ ਦੁਆਰ ਤੱਕ ਨਹੀਂ ਜਾਣ ਦਿੱਤਾ) ਅੰਗਰੇਜੀ ਰਾਜ ਅਸਿਖਸ਼ਤਾਂ ਦਾ ਮਿੱਤਰ, ਗਰੀਬਾਂ ਲਈ ਛਾਂ ਅਤੇ ਅਛੂਤਾਂ ਲਈ ਪ੍ਰਗਤੀ ਦੀ ਇੱਛਾ ਅਤੇ ਆਸ਼ਾ ਦਾ ਪ੍ਰਤੀਕ ਹੈ।"

ਬੰਗਾਲ ਦੇ ਅਛੂਤਾਂ ਨੇ ਆਪਣੇ ਫੈਸਲੇ ਦੀ ਘੋਸ਼ਣਾ ਕੀਤੀ ਕਿ ਉਹ ਸਵਰਨ ਹਿੰਦੂਆਂ ਦਾ, ਵਿਨਿਮਰ-ਅੰਗਰੇਜ਼ੀ ਰਾਜ ਦੇ ਵਿਰੁੱਧ ਕੋਈ ਸਾਥ ਨਹੀਂ ਦੇਣਗੇ।(20, ਭਾਗ-2)

— (1912) ਢਾਕਾ ਜ਼ਿਲ੍ਹੇ ਦਾ ਰਾਜ ਪੱਤਰ ਲੇਖਕ ਬੀ ਸੀ ਏਲਨ :

ਸਵਰਨ ਹਿੰਦੂਆਂ ਦੀ ਤੁਲਨਾ ਵਿਚ ਨਮੋ ਸ਼ੂਦਰ ਇਸ ਜ਼ਿਲ੍ਹੇ ਵਿੱਚ ਵਧੇਰੇ ਸੰਖਿਆ ਵਿਚ ਹਨ, ਜੋ ਕਿ ਗਰਕੀਬ ਖੇਤੀ ਕਰਨ ਵਾਲੀ ਜਾਤੀ ਹੈ ਅਤੇ ਆਪਣੇ-ਆਪ ਨੂੰ ਬੰਗਾਲ ਦੇ ਅਛੂਤ ਮੰਨਦੇ ਹਨ। ਹੁਣ ਤੱਕ ਉਹਨਾਂ ਨੂੰ ਉੱਚੀ ਜਾਤ ਦੇ ਹਿੰਦੂਆਂ ਦੁਆਰਾ ਬੜੀ ਨਫਰਤ ਨਾਲ ਵੇਖਿਆ ਜਾਂਦਾ ਸੀ। ਜਿਸ ਦੇ ਕਾਰਨ ਉਹਨਾਂ ਨੇ ਬੰਗਾਲ ਦੀ ਵੰਡ ਦੇ ਵਿਰੁੱਧ ਪ੍ਰਦਰਸ਼ਨ ਵਿਚ ਭਾਗ ਲੈਣ ਤੋਂ ਇਨਕਾਰ ਦਿੱਤਾ। ਪਰੱਈਆ ਅਤੇ ਅਛੂਤ ਸਮਝੇ ਜਾਣ ਕਾਰਨ ਉਹਨਾਂ ਨੇ ਮੌਜੂਦਾ ਸਰਕਾਰ ਦੇ ਵਿਰੁੱਧ ਸਵਰਨ ਹਿੰਦੂਆਂ ਦੁਆਰਾ ਚਲਾਏ ਜਾ ਰਹੇ ਅੰਦੋਲਨ ਵਿਚ ਸ਼ਾਮਲ ਹੋਣ ਦੇ ਸੱਦੇ ਨੂੰ ਸੁਣਨ ਤੋਂ ਇਨਕਾਰ ਕਰ ਦਿੱਤਾ।"

**ਟੈਗੋਰ :**

— ਜਿਸ ਪ੍ਰਸੰਗ ਵਿਚ (ਪਰੱਈਆ ਜਾਤੀ ਦੇ) ਰਵਿੰਦਰ ਨਾਥ ਟੈਗੋਰ ਨੇ 1935 ਵਿਚ ਇਕ ਲੰਬਾ ਪੱਤਰ ਲਿਖਿਆ, ਜਿਸ ਵਿਚ ਉਸ ਨੇ ਪੁੱਛਿਆ ਕਿ 'ਹਿੰਦੂਆਂ ਦੇ ਅਲੱਗ-ਅਲੱਗ ਵਰਨਾਂ ਵਿਚ ਭੇਦ (ਭਿੰਨ ਭੇਦ ਵਿਤਕਰਾ) ਕਿਉਂ ਹੈ ? ਨਮੋ ਸ਼ੂਦਰਾਂ ਅਤੇ ਚੰਡਾਲਾਂ ਨੇ ਹਿੰਦੂ-ਮੁਸਲਿਮ ਦੇ ਹੁਣੇ ਹੋਏ ਦੰਗਿਆਂ ਵਿਚ, ਉਹਨਾਂ ਮੁਸਲਿਮ ਕਿਸਾਨਾਂ ਦਾ ਸਾਥ ਕਿਉਂ ਦਿੱਤਾ ? ਗਰੀਬ ਮੁਸਲਮਾਨ ਕਿਸਾਨਾਂ ਦਾ ਸਾਥ ਦੇਣ ਨਾਲ ਬੰਗਾਲ ਦੇ ਸਵਰਨ ਹਿੰਦੂਆਂ ਨੂੰ ਕਰੜੀ ਮਾਰ ਲੱਗਾਈ ਗਈ।(20, ਭਾਗ-2)

(ਇਹ ਉਕਤ ਕਾਂਡ ਜਿੱਥੇ ਰਾਜਾ ਰਾਮ ਮੋਹਨ ਰਾਏ ਦੇ ਬਿਆਨਾਂ ਖਿਆਲਾਂ ਨੂੰ ਝੁਠਲਾਉਂਦੇ ਹਨ, ਉੱਥੇ ਸ਼ੂਦਰਾਂ ਅਛੂਤਾਂ ਵਿਚ ਆਈ ਜਾਗ੍ਰਿਤੀ ਅਤੇ ਅਛੂਤਾਂ ਮੁਸਲਮਾਨਾਂ ਵਿਚਕਾਰ ਬਣੀ ਸਾਂਝ ਨੂੰ ਵੀ ਪ੍ਰਗਟ ਕਰਦੇ ਹਨ। ਰਵਿੰਦਰ ਨਾਥ ਟੈਗੋਰ ਵਰਗੇ ਬੁੱਧੀਮਾਨ ਵਿਦਵਾਨ ਮਨੁੱਖ ਨੂੰ ਪਰੱਈਆ ਜਾਤੀ ਕਾਰਨ ਬ੍ਰਾਹਮਣਾਂ ਨੇ ਮੰਦਰ ਵਿਚ ਵੜਨ ਤੋਂ ਰੋਕ ਕੇ ਰੱਖਿਆ। ਸਵਾਮੀ ਵਿਵੇਕਾਨੰਦ ਜੋ ਪੂਰੀ ਉਮਰ ਬ੍ਰਾਹਮਣਾਂ ਦਾ ਸੇਵਕ ਬਣ ਕੇ ਹਿੰਦੂ ਧਰਮ ਲਈ ਲੜਿਆ ਉਸ ਦੇ ਅਪਮਾਨ ਦੀ ਅਤੇ ਸੁਭਾਸ਼ ਚੰਦਰ ਬੋਸ ਕਾਇਸਥ ਦੇ ਅਪਮਾਨ ਦੀ ਇਕ ਘਟਨਾ ਇਸ ਪ੍ਰਕਾਰ ਦਰਜ ਹੈ :

**ਡਾਂਡੀ ਸੰਨਿਆਸੀ** : (1) ਵਿਵੇਕਾ ਨੰਦ ਇੱਕ ਵਾਰ ਹਰਿਦੁਆਰ ਦੇ ਕੰਖਲ ਆਸ਼ਰਮ ਵਿਚ ਗਿਆ। ਉਸ ਨੂੰ ਉੱਥੇ ਕਿਹਾ ਗਿਆ ਕਿ ਉਹ ਬ੍ਰਾਹਮਣਾਂ ਲਈ ਵਿਸ਼ੇਸ਼ ਤੌਰ 'ਤੇ ਬਣਾਈ ਗਈ ਖਾਣਾ ਖਾਣ ਵਾਲੀ ਪੰਕਤੀ ਵਿਚ ਨਾ ਬੈਠੇ। ਉਹ ਚੁੱਪ-ਚਾਪ ਇਕ ਅਗਿਆਕਾਰੀ ਨੌਕਰ ਦੀ ਤਰ੍ਹਾਂ ਆਪਣਾ ਖਾਣਾ ਲੈ ਕੇ ਨੀਵੇਂ ਸ਼ੂਦਰਾਂ ਲਈ ਬਣਾਈ ਗਈ ਪੰਕਤੀ ਵਿਚ ਬੈਠ ਗਿਆ। ਉਸੇ ਆਸ਼ਰਮ ਵਿਚ ਦਸ਼ਕ ਬਾਦ ਨੇਤਾ ਜੀ ਸੁਭਾਸ਼ ਚੰਦਰ ਬੋਸ ਗਿਆ। ਜਦੋਂ ਸੁਭਾਸ਼ ਨੂੰ ਖਾਣਾ ਖਾਣ ਲਈ ਕਿਹਾ ਕਿ ਉਹ ਥੱਲੇ ਸ਼ੂਦਰਾਂ ਦੇ ਨਾਲ ਪੰਕਤੀ ਵਿਚ ਬੈਠ ਕੇ ਖਾਣਾ ਖਾਵੇ ਤਾਂ ਉਸ ਨੇ ਨਫਰਤ ਨਾਲ ਖਾਣਾ ਖਾਣ ਤੋਂ ਮਨ੍ਹਾ ਕਰ ਦਿੱਤਾ ਅਤੇ ਉਹ ਗੁੱਸੇ ਵਿਚ ਆ ਕੇ, ਖਾਣਾ ਛੂਹੇ ਬਿਨਾਂ ਹੀ ਆਸ਼ਰਮ ਛੱਡ ਕੇ ਚਲਾ ਆਇਆ।' (48, ਭਾਗ-2)

**ਨੋਟ** : ਹੁਣ ਸਾਡੇ ਸਾਹਮਣੇ ਰਾਵਿੰਦਰ ਨਾਥ ਟੈਗੋਰ, ਸਵਾਮੀ ਵਿਵੇਕਾ ਨੰਦ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀਆਂ ਇਹ ਉਦਾਹਰਣਾਂ ਹਨ ਜੋ ਅਤਿ ਅਪਮਾਨ ਜਨਕ ਅਤੇ ਸ਼ਰਮਨਾਕ ਹਨ। ਇਹ ਤਿੰਨੇ ਪੁਰਸ਼ ਹਿੰਦੂ ਜਗਤ ਦੇ ਸਿਤਾਰੇ ਮੰਨੇ ਜਾਂਦੇ ਹਨ ਜੇ ਬ੍ਰਾਹਮਣਾਂ ਨੇ ਇਨ੍ਹਾਂ ਨਾਲ ਇਹ ਵਿਹਾਰ ਕੀਤਾ ਤਾਂ ਬਾਕੀ ਅਛੂਤਾਂ-ਸ਼ੂਦਰਾਂ ਦੀ ਕੀ ਤਰਸ ਯੋਗ ਹਾਲਤ ਹੋਵੇਗੀ। ਇਹ ਸਮਝਣਾ ਕੀ ਔਖਾ ਹੈ। ਯਾਦ ਰਹੇ ਕਿ ਲਾਲ ਬਹਾਦਰ ਸ਼ਾਸਤਰੀ ਜੀ ਵੀ ਕਾਇਸਥ ਸਨ ਅਤੇ ਪ੍ਰਥਮ ਰਾਸ਼ਟਰਪਤੀ ਰਜਿੰਦਰ ਪ੍ਰਸਾਦਿ ਵੀ ਜਿਸ ਨੇ 'ਹਰਿ ਕੀ ਪੌੜੀ' 'ਤੇ 1100 ਬ੍ਰਾਹਮਣਾਂ ਦੇ ਪੈਰ ਧੋ ਕੇ, ਚਰਨਾਗਤ ਪੀ ਕੇ, ਗੱਦੀ ਧਾਰਨ ਕੀਤੀ।

ਇਨ੍ਹਾਂ ਭਿੰਨ ਭੇਦਾਂ ਤੇ ਵਿਤਕਰਿਆਂ ਨੇ 1848 ਤੋਂ ਬਾਅਦ ਸ਼ੂਦਰਾਂ ਵਿਚ ਜਾਗ੍ਰਿਤੀ ਖੜ੍ਹੀ ਕੀਤੀ ਅਤੇ ਮੁਸਲਮਾਨਾਂ ਅਤੇ ਸ਼ੂਦਰਾਂ ਵਿਚਕਾਰ ਇਕ ਸਮਾਜਿਕ ਸਾਂਝ ਸਥਾਪਤ ਕੀਤੀ। ਜਿਸ ਉਪਰੰਤ ਅਛੂਤਾਂ ਸ਼ੂਦਰਾਂ ਦੀ ਕਾਨੂੰਨੀ ਤੌਰ 'ਤੇ ਪਛਾਣ ਬਣਨੀ ਸ਼ੁਰੂ ਹੋਈ। ਜਿਸ ਨੇ ਬ੍ਰਾਹਮਣਾਂ ਅਤੇ ਹੋਰ ਹਿੰਦੂਆਂ ਅੰਦਰ ਹਿੰਦੂ ਧਰਮ ਮੁਸਲਮਾਨ ਮਾਨਸਿਕ ਟੱਕਰਾਵਾਂ ਨੂੰ ਜਨਮ ਦਿੱਤਾ, ਜਿਸ ਦੀ ਸਾਰੀ ਸ਼ਕਤੀ ਬਹੁਗਿਣਤੀ ਅਛੂਤ ਸ਼ੂਦਰ ਵਰਗ ਉੱਪਰ ਨਿਰਧਾਰਤ ਸੀ। ਜਾਤ ਵਰਨ ਦੀ ਕਰੂਰ ਘਿਰਨਾ ਕਾਰਨ ਹੀ 90 ਪ੍ਰਤੀਸ਼ਤ ਮੁਸਲਮਾਨ, ਅਛੂਤਾਂ-ਸਛੂਤਾਂ (ਸ਼ੂਦਰਾਂ) ਅਤੇ ਆਦਿ ਵਾਸੀਆਂ ਵਿਚੋਂ ਬਣੇ ਸਨ। ਬ੍ਰਾਹਮਣਾਂ ਨੇ ਇਹ ਭਾਂਪ ਲਿਆ ਸੀ ਕਿ ਅਛੂਤ ਸ਼ੂਦਰ ਜਦੋਂ ਵੀ

ਮੌਕਾ ਆਇਆ, ਮੁਸਲਮਾਨ ਸਮਾਜ ਦੇ ਨਾਲ ਹੀ ਖੜ੍ਹਨਗੇ। ਇਸ ਕਰਕੇ ਮੁਸਲਮਾਨਾਂ ਨੂੰ ਪਾਲੇ 'ਚੋਂ ਬਾਹਰ ਕਰਨ ਦੇ ਖਿਆਲ ਨੇ ਬੰਦੋਬਸਤਾਂ ਦਾ ਅਲਜਬਰਾ ਸ਼ੁਰੂ ਕੀਤਾ)

ਜੋ ਨਿਮਨ ਲਿਖਤ ਅਬਾਦੀ (1931-1941) 'ਤੇ ਅਧਾਰਤ ਸੀ ਆਸਾਮ, ਬੰਗਾਲ, ਬਲੋਚ, ਸਿੰਧ, ਉੱਤਰ ਪ੍ਰਦੇਸ-ਯੂ ਪੀ, ਸੀ ਪੀ, ਪੰਜਾਬ, ਦਿੱਲੀ, ਦੀ ਕੁੱਲ ਜਨ ਸੰਖਿਆ :

ਹਿੰਦੂ 6, 34, 65, 900 (ਛੇ ਕਰੋੜ, ਚੌਤੀ ਲੱਖ, ਪੈਂਹਟ ਹਜ਼ਾਰ, ਨੌ ਸੌ)

ਮੁਸਲਮਾਨ : 6, 77,22,486 (ਛੇ ਕਰੋੜ, ਸਤੱਤਰ ਲੱਖ, ਬਾਈ ਹਜ਼ਾਰ, ਚਾਰ ਸੌ ਸਿਆਸੀ)

ਅਛੂਤ : 2, 13, 31, 483 (ਦੋ ਕਰੋੜ, ਤੇਰਾਂ ਲੱਖ, ਇਕੱਤੀ ਹਜ਼ਾਰ, ਚਾਰ ਸੌ ਤਰਾਸੀ)

ਚਾਹੇ ਇਹ ਅੰਕੜੇ 1931-41 ਦੇ ਹਨ, ਵੀਹਵੀਂ ਸਦੀ ਦੀ ਸ਼ੁਰੂ ਦੀ ਅਨੁਪਾਤ ਵੀ ਇਹੋ ਸੀ। 'ਅਛੂਤ' ਇਕ ਅਜਿਹੀ ਧਿਰ ਸਨ ਜੋ ਭਾਰਤ ਦੀ ਬਣਨ ਵਾਲੀ ਸੱਤਾ ਦੀ ਰੂਪ ਰੇਖਾ ਦਾ ਅਧਾਰ ਸਨ। ਬ੍ਰਾਹਮਣਾਂ ਤੋਂ ਹਿੰਦੂਆਂ ਨੂੰ ਵੀ ਕੀਤੇ ਜ਼ੁਲਮਾਂ ਅਤੇ ਜਾਤੀ ਘਿਰਨਾਂ ਕਰਕੇ ਅਛੂਤਾਂ ਦੇ ਮੁਸਲਮਾਨਾਂ ਵੱਲ ਝੁਕਣ ਦਾ ਪੱਕਾ ਅੰਦੇਸ਼ਾ ਹੋਣਾ ਕੁਦਰਤੀ ਸੀ। ਇਸ ਲਈ ਮੁਸਲਮਾਨਾਂ ਅਤੇ ਅਛੂਤਾਂ ਨੂੰ ਤੋੜ ਕੇ ਰੱਖਣ ਦੀ ਵਿਉਂਤ ਬੰਦੀ ਨੇ ਜਨਮ ਲਿਆ।

ਜਿਵੇਂ : 'ਜੇ ਤੁਸੀਂ (ਮੁਸਲਮਾਨ) ਸੁਤੰਤਰਤਾ ਪ੍ਰਾਪਤੀ ਵਿਚ ਸਹਾਇਤਾ ਕਰਦੇ ਹੋ ਤਾਂ ਅਸੀਂ (ਹਿੰਦੂ ਸਵਰਨ)ਤੁਹਾਡੇ ਅਲੱਗ ਪਾਕਿਸਤਾਨ ਦੇ ਪ੍ਰਸਤਾਵ 'ਤੇ ਪ੍ਰਸੰਨਤਾ ਨਾਲ ਵਿਚਾਰ ਕਰਾਂਗੇ। ਰਾਜ ਗੋਪਾਲ ਅਚਾਰੀਆ 1910 ਦੀ ਪ੍ਰਕਾਸ਼ਤ ਰਿਪੋਰਟ ਅਨੁਸਾਰ ਸਵਰਨ ਹਿੰਦੂ, ਆਦਿਵਾਸੀ ਅਤੇ ਅਛੂਤਾਂ ਦੀ ਪਛਾਣ ਕੀਤੀ ਜਾ ਚੁੱਕੀ ਸੀ। (6 ਭਾਗ-3)

— ਵਾਇਸਰਾਏ ਲਾਰਡ ਮੰਟੋ : (1909) ਨੂੰ ਸਰ ਆਗਾ ਖਾਨ ਦਾ ਪੱਤਰ ਕਿ 'ਮੁਸਲਮਾਨ ਸਮੂਦਾਏ ਨੂੰ ਵਿਧਾਨ ਸਭਾ, ਕਾਰਜ ਪਾਲਿਕਾ ਅਤੇ ਸਰਕਾਰੀ ਨੌਕਰੀਆਂ ਵਿਚ ਅਲੱਗ ਅਤੇ ਅਨੁਪਾਤਕ ਪ੍ਰਤੀਨਿਧਤਾ ਮਿਲਣੀ ਚਾਹੀਦੀ ਹੈ। (7-8, ਭਾਗ-3)

**ਸਿੱਖ ਮੁਸਲਮਾਨ**

— 1919 ਦੇ ਭਾਰਤੀ ਸਰਕਾਰ-ਕਾਨੂੰਨੀ ਤਹਿਤ ਅੰਗਰੇਜ਼ ਸਰਕਾਰ ਨੇ ਘੱਟ ਗਿਣਤੀਆਂ ਨੂੰ ਰਾਜਨੀਤਕ ਖੇਤਰ ਵਿਚ ਸੁਰੱਖਿਅਤ ਹਿੱਸੇਦਾਰੀ ਲਈ ਸਿੱਖਾਂ ਅਤੇ ਮੁਸਲਮਾਨਾਂ ਨੂੰ ਵੱਖਰੇ ਚੋਣ ਖੇਤਰਾਂ ਦਾ ਫਾਇਦਾ ਦਿੱਤਾ। (29, ਭਾਗ-2)

— ਖਵਾਜ਼ਾ ਹਸਨ ਨਮਾਜੀ ਨੇ f1928 ਵਿਚ ਕਿਹਾ :

ਮੁਸਲਮਾਨ ਹਿੰਦੂਆਂ ਤੋਂ ਅਲੱਗ ਹਨ। ਉਹ ਹਿੰਦੂਆਂ ਨਾਲ ਨਹੀਂ ਮਿਲ ਸਕਦੇ। ਖ਼ੂਨੀ ਜੰਗ ਬਾਅਦ ਮੁਸਲਮਾਨਾਂ ਨੇ ਭਾਰਤ ਨੂੰ ਜਿੱਤਿਆ ਅਤੇ ਅੰਗਰੇਜ਼ਾਂ ਨੇ ਭਾਰਤ ਮੁਸਲਮਾਨਾਂ ਤੋਂ ਲਿਆ। (31, ਭਾਗ-2)

— ਪੰਡਤ ਨਹਿਰੂ ਦਾ ਕਥਨ : "ਮੁੱਖ ਹਿੰਦੂ ਸੰਪਰਦਾਇਕ ਸੰਗਠਨ ਹਿੰਦੂ ਮਹਾਂ ਸਭਾ ਹੈ, ਜੋ ਮੁਸਲਮ ਲੀਗ ਦਾ ਵਿਰੋਧੀ ਹੈ।" (32, ਭਾਗ-2)

— ਡਾ. ਅੰਬੇਡਕਰ ਨੇ ਜਿਨਾਹ ਦੀ ਪਾਕਿਸਤਾਨ ਦੇ ਲਈ ਮੰਗ ਨੂੰ ਸੋਚਿਆ ਸਮਝਿਆ ਕਦਮ ਨਾ ਕਹਿ ਕੇ, ਹਿੰਦੂ ਮਹਾਂ ਸਭਾ ਅਤੇ ਹੋਰ ਹਿੰਦੂ ਕੱਟੜ ਪੰਥੀਆਂ ਦੁਆਰਾ "ਹਿੰਦੂ ਰਾਜ" ਦੀ ਸਥਾਪਨਾ ਦੇ ਵਧਦੇ ਪ੍ਰਭਾਵ ਦੀ ਪ੍ਰਤਕਿਰਿਆ ਤੋਂ ਉਤਪੰਨ ਮੰਗ ਦੱਸਿਆ।

— ਈ ਵੀ ਰਾਮਾ ਸਵਾਮੀ (ਮਦਰਾਸ) : ਗੈਰ ਬ੍ਰਾਹਮਣ 97 ਪ੍ਰਤੀਸ਼ਤ ਲਗਪਗ ਹਨ ਅਤੇ ਮੁੱਠੀ ਭਰ ਬ੍ਰਾਹਮਣ ਉਹਨਾਂ 'ਤੇ ਅੱਤਿਆਚਾਰ ਕਰਦੇ ਹਨ ਅਤੇ ਉਹਨਾਂ ਦੀ ਸਾਰੀ ਰਾਜ ਦੀ ਕਾਂਗਰਸ ਪਾਰਟੀ 'ਤੇ ਕਬਜ਼ਾ ਹੈ.... ਮੁਸਲਮਾਨ ਲੀਗ ਅਤੇ ਸ਼ੋਸ਼ਿਤ ਵਰਗ 'ਇਕ ਹੀ ਸੰਗਠਨ' ਵਿਰੁੱਧ ਲੜ ਰਹੇ ਹਨ। ਇਸ ਲਈ ਇਹਨਾਂ ਨੂੰ ਮਿਲ ਕੇ ਲੜਨਾ ਚਾਹੀਦਾ ਹੈ। (32, ਭਾਗ-2)

(ਨੋਟ : ਉਕਤ ਮਾਨਸਿਕ ਟਕਰਾਵਾਂ ਵਿਚ ਮੁਸਲਮਾਨ ਅਤੇ ਅਛੂਤ ਆਪਣੀ ਸੱਤਾ ਵੱਲ ਅਤੇ ਹਿੰਦੂ-ਬ੍ਰਾਹਮਣ ਆਪਣੀ ਸੱਤਾ ਵੱਲ ਵਧ ਰਹੇ ਹਨ। 'ਪਾਕਿਸਤਾਨ' ਅਲੱਗ ਦੇਸ ਬਣਏ ਇਹ ਪ੍ਰਸ਼ਨ ਭਾਰੂ ਨਹੀਂ ਹੈ। ਬ੍ਰਾਹਮਣ ਵਰਗ ਕਿਸੇ ਵੀ ਕੀਮਤ 'ਤੇ ਆਪਣੀ 'ਪ੍ਰਭੂ ਸੱਤਾ' ਕਾਇਮ ਕਰਨ ਲਈ 1815-20 ਤੋਂ ਹੀ ਚੇਤੰਨ ਸਾਬਤ ਹੁੰਦਾ ਹੈ, ਜਿਸ ਨੂੰ ਮੁਸਲਮਾਨਾਂ ਤੇ ਅਛੂਤਾਂ ਦੇ ਗੱਠਜੋੜ ਦਾ ਖਤਰਾ ਸਾਫ਼ ਦਿਸ ਰਿਹਾ ਹੈ)

ਬ੍ਰਾਹਮਣਾ ਦੁਆਰਾ 1922 ਵਿਚ ਹਿੰਦੂ ਮਹਾਂ ਸਭਾ ਦਾ ਗਠਨ ਕਰ ਦਿੱਤਾ ਜਾਂਦਾ ਹੈ। 1925 ਵਿਚ ਆਰ ਐੱਸ ਐੱਸ ਅਤੇ ਸੀ ਪੀ ਆਈ ਦਾ 1925 ਵਿਚ ਸਿੱਖ ਸ਼੍ਰੋਮਣੀ ਕਮੇਟੀ ਦਾ। 1927 ਵਿਚ ਡਾ. ਅੰਬੇਡਕਰ ਮਨੂੰ ਸਿਮਰਤੀ ਨੂੰ ਜਨਤਕ ਤੌਰ 'ਤੇ ਸਾੜ ਦਿੰਦੇ ਹਨ ਅਤੇ 1928 ਵਿਚ ਅਛੂਤਾਂ ਤੇ ਧਾਰਮਿਕ ਘੱਟ ਗਿਣਤੀਆਂ ਦੀ ਹਾਲਤ ਦਾ ਜਾਇਜ਼ਾ ਲੈਣ ਸਾਈਮਨ ਕਮਿਸ਼ਨ ਨੂੰ ਭੇਜਿਆ ਜਾਂਦਾ ਹੈ। ਇਸ ਤਰ੍ਹਾਂ ਦੇ ਵਿਕਾਸ ਦੇ ਭੈਅ ਕਾਰਨ, ਬ੍ਰਾਹਮਣ ਤੇ ਸਵਰਨ ਹਿੰਦੂ ਪਹਿਲੀ ਵਾਰ 1929 ਵਿਚ, ਲਾਹੌਰ ਵਿਚ ਰਾਵੀ ਦਰਿਆ ਦੇ ਕਿਨਾਰੇ ਸੰਪੂਰਨ ਆਜ਼ਾਦੀ ਦਾ ਝੰਡਾ ਫਹਿਰਾਉਂਦੇ ਹਨ। ਇਸ ਸਮੇਂ ਤੱਕ ਬ੍ਰਾਹਮਣ ਵਰਗ ਨੇ ਰਾਸ਼ਟਰੀ ਆਜ਼ਾਦੀ ਦਾ ਕੋਈ ਸੰਕਲਪ ਨਹੀਂ ਸੀ ਲਿਆ। ਬਾਲ ਗੰਗਾਧਰ ਤਿਲਕ ਦਾ ਸਵਰਾਜ ਕੇਵਲ ਬ੍ਰਾਹਮਣਾਂ ਅਤੇ ਹਿੰਦੂਆਂ ਦੀ ਬਕਾਇਦਾ ਭਾਗੀਦਾਰੀ ਨਾਲ ਅੰਗਰੇਜ਼ੀ ਸਾਸ਼ਨ ਚਲਾਉਣ ਤੱਕ ਸੀਮਿਤ ਸੀ। ਭਾਰਤ ਵਿਚ ਅੰਗਰੇਜ਼ੀ ਰਾਜ ਦੀ ਹਕੂਮਤ ਨੂੰ ਕਾਇਮ ਰੱਖੇ ਕੇ। ਸਾਈਮਨ ਦੀ ਰਿਪੋਰਟ ਅਨੁਸਾਰ ਲੰਡਨ ਵਿਖੇ 1930-31-32 ਦੀਆਂ ਗੋਲਮੇਜ ਕਾਨਫਰੰਸਾਂ ਹੋਈਆਂ। ਜਿਨ੍ਹਾਂ ਵਿਚ ਸਭ ਤੋਂ ਤਾਕਤਵਰ ਮੁੱਦਾ ਅੰਬੇਡਕਰ ਦੀ ਅਗਵਾਈ ਵਿਚ ਅਛੂਤਾਂ ਨੂੰ ਸ਼ਾਸ਼ਨ ਤੇ ਪ੍ਰਸ਼ਾਸਨ ਵਿਚ ਅਧਿਕਾਰਾਂ ਦਾ ਉੱਭਰ ਕੇ ਸਾਹਮਣੇ ਆਇਆ। ਜਿਸ ਦਾ ਮੁਕਾਬਲਾ ਕਰਨ ਵਿਚ ਮਹਾਤਮਾ ਗਾਂਧੀ ਅਸਫਲ ਰਿਹਾ ਅਸਫਲਤਾ ਨੂੰ ਸਫਲਤਾ ਵਿਚ ਬਦਲਣ ਲਈ ਗਾਂਧੀ ਜੀ ਨੇ (ਪੂਨਾ ਪੈਕਟ ਸੰਬੰਧੀ ਮਿਲਦੇ ਇਤਿਹਾਸਕ ਵਰਨਣਾ ਅਨੁਸਾਰ) ਪਹਿਲਾਂ ਸਿੱਖਾਂ ਨੂੰ ਅੰਬੇਡਕਰ ਦਾ ਸਾਥ ਦੇਣ ਤੋਂ ਰੋਕਿਆ ਉਹ ਨਹੀਂ ਮੰਨੇ। ਫਿਰ ਮੁਸਲਮਾਨਾਂ ਦੀਆਂ 14 ਸ਼ਰਤਾਂ ਮੰਨਦਿਆਂ, ਇੱਕ ਕੋਰਾ ਚੈੱਕ ਪੇਸ਼ ਕਰਦਿਆਂ, ਕੁਰਾਨ ਦੀ ਕਸਮ ਖਾ ਕੇ ਮੁਸਲਮਾਨ ਆਗੂਆਂ ਨੂੰ ਅੰਬੇਡਕਰ ਦਾ ਸਾਥ ਨਾ ਦੇਣ ਲਈ ਮਨਾਉਣ ਦਾ ਯਤਨ ਕੀਤਾ। ਉਨ੍ਹਾਂ ਨੇ ਗਾਂਧੀ ਜੀ ਤੇ ਕੋਈ ਵਿਸ਼ਵਾਸ ਨਾ ਕਰਦਿਆਂ ਅੰਬੇਡਕਰ ਦੀਆਂ ਮੰਗਾਂ ਦਾ ਸਾਥ

ਦਿੱਤਾ। 18 ਅਗਸਤ 1932 ਨੂੰ ਕਮਿਊਨਲ ਐਵਾਰਡ ਦਾ ਬਰਾਨਵੀ ਪ੍ਰਧਾਨ ਮੰਤਰੀ ਨੇ ਐਲਾਨ ਕੀਤਾ ਜਿਸ ਵਿੱਚ 1 ਅਛੂਤ ਨੂੰ ਪੂਰਨ ਆਜ਼ਾਦੀ ਦਿੱਤੀ ਗਈ, ਵਿੱਦਿਆ, ਨੌਕਰੀ, ਰਾਜਨੀਤਿਕ ਇਸ ਆਜ਼ਾਦੀ 'ਤੇ ਗਾਧੀ ਜੀ ਦਾ ਪ੍ਰਤੀਕਰਮ ਸੀ, "ਜੇਕਰੇ ਅੰਗਰੇਜ ਮੈਨੂੰ ਆਜ਼ਾਦੀ ਦੇਣ ਲਈ ਤਿਆਰ ਹੁੰਦੇ ਹਨ ਅਤੇ ਇਸ ਆਜ਼ਾਦੀ ਵਿਚ ਅਛੂਤ ਲੋਕਾਂ ਨੂੰ ਅਲੱਗ ਮੱਤ ਅਧਿਕਾਰ ਦਿੰਦੇ ਹਨ ਤਾਂ ਮੈਨੂੰ ਐਹੋ ਜਿਹੀ ਆਜ਼ਾਦੀ ਨਹੀਂ ਚਾਹੀਦੀ।" (ਭਾਸ਼ਣ ਅੰਸ਼ ਗੋਲਮੇਜ ਕਾਨਫਰੰਸ ਹਵਾਲਾ ਬਹੁਜਨੋਂ ਕਾ ਬਹੁਜਨ ਭਾਰਤ—ਪੰਜਾਬੀ 28-8-11) ਪ੍ਰਤੀਨਿਧਤਾ ਦੇ ਕੇ ਅਤੇ ਖਾਸ ਤੌਰ 'ਤੇ ਆਜ਼ਾਦ ਚੋਣ ਖੇਤਰ ਅਧੀਨ ਦੂਹਰੀ ਵੋਟ ਦਾ ਅਧਿਕਾਰ ਦੇ ਕੇ ਮੁਸਲਮਾਨਾਂ, ਸਿੱਖਾਂ ਤੇ ਐਂਗਲੋ ਇੰਡੀਅਨਾਂ ਨੂੰ ਵੱਖਰੇ ਚੋਣ ਖਤੇਰ ਦੇ ਅਧਿਕਾਰ ਦੇ ਕੇ, ਸਹੀ ਅਰਥਾਂ ਵਿਚ ਭਾਰਤ ਨੂੰ ਅਸਲੀ ਅਰਥਾਂ ਵਿਚ ਆਜ਼ਾਦੀ ਦੀ ਨੀਂਹ ਰੱਖ ਦਿੱਤੀ ਗਈ, ਜਿਸ ਨਾਲ ਰਾਸ਼ਟਰੀ ਕਾਂਗਰਸ, ਗਾਂਧੀ ਜੀ ਅਤੇ ਬ੍ਰਾਹਮਣ ਵਰਗ ਨੂੰ ਵੱਡੀ ਢਾਅ ਲੱਗੀ ਅਤੇ ਖਾਸ ਤੌਰ 'ਤੇ ਅਛੂਤਾਂ, ਮੁਸਲਮਾਨਾਂ ਅਤੇ ਸਿੱਖਾਂ ਵਿਚਕਾਰ ਜੋ ਸਹਿਜ ਹੀ ਭਾਰਤ ਦੀ ਬਹੁਗਿਣਤੀ ਸਨ ਇੱਕ ਗਠਜੋੜ ਦੀ ਸੰਭਾਵਨਾਂ ਉੱਭਰ ਆਈ। ਸਿੱਟੇ ਵਜੋਂ ਹਿੰਦੂ ਰਾਸ਼ਟਰਵਾਦੀਆਂ ਨੂੰ ਪੈਦਾ ਹੋਏ ਭੈਅ ਨੇ, ਮੁਸਲਮਾਨਾਂ ਦੀ ਸਮਾਜਿਕ ਤਾਕਤ ਨੂੰ ਅਲਹਿਦਾ ਕਰਨ ਦੀ ਸੋਚ ਨੂੰ ਬਲ ਦਿੱਤਾ, ਜਿਸ ਨੇ ਭਾਰਤ-ਪਾਕਿ ਵੰਡ ਦਾ ਮਾਹੌਲ ਪੈਦਾ ਕਰਨ ਦੀ ਅੰਦਰੂਨੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਤਾਂ ਕਿ ਖਾਸ ਕਰਕੇ ਅਛੂਤਾਂ ਅਤੇ ਮੁਸਲਮਾਨਾਂ ਦਾ ਗਠਜੋੜ ਕਿਸੇ ਕੀਮਤ 'ਤੇ ਨਾ ਬਣ ਸਕੇ।

ਇਸੇ ਮਨਸੂਬੇ ਨੂੰ ਸਾਹਮਣੇ ਰੱਖ ਕੇ ਪ੍ਰਧਾਨ ਮਾਸਟਰ ਤਾਰਾ ਸਿੰਘ ਉਰਫ ਨਾਨਕ ਚੰਦ ਮਲਹੋਤਰਾ ਨੇ ਪੱਛਮੀ ਪੰਜਾਬ ਵਿਚ ਮੁਸਲਿਮ ਲੀਗ ਦਾ ਝੰਡਾ ਪੁੱਟ ਕੇ, ਜਨਤਕ ਤੌਰ 'ਤੇ ਤਲਵਾਰ ਨਾਲ ਕੱਟ ਦਿੱਤਾ ਤਾਂ ਕਿ ਤਣਾਅ ਦੀ ਸਥਿਤੀ ਪੈਦਾ ਹੋ ਜਾਵੇ ਤੇ ਮੁਸਲਮਾਨਾਂ ਅੰਦਰ ਪਾਕਿਸਤਾਨ ਦਾ ਰੁਝਾਨ ਉਬਾਲਾ ਖਾਣ ਲੱਗੇ।

— ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਦਾ ਵਿਰੋਧ ਇਸ ਲਈ ਕੀਤਾ, ਕਿਉਂਕਿ ਉਹਨਾਂ ਨੇ ਅਛੂਤਾਂ ਅਤੇ ਮੁਸਲਮਾਨਾਂ ਦੇ ਅਧਿਕਾਰਾਂ ਦੀ ਘੋਸ਼ਣਾ ਕਰ ਦਿੱਤੀ ਸੀ। ਗਾਂਧੀ ਮੁਸਲਮਾਨਾਂ ਦਾ ਵਿਰੋਧੀ ਇਸ ਕਰਕੇ ਸੀ ਕਿਉਂਕਿ ਉਹਨਾਂ ਨੇ ਅਛੂਤਾਂ ਦੀ ਆਜ਼ਾਦੀ ਦੇ ਅੰਦੋਲਨ ਨੂੰ ਆਪਣਾ ਸਮੱਰਥਨ ਦਿੱਤਾ ਸੀ।

ਮੁਸਲਮਾਨਾਂ ਨੇ ਅਛੂਤਾਂ ਦਾ ਸਮੱਰਥਨ ਇਸ ਲਈ ਦਿੱਤਾ ਕਿਉਂਕਿ 98% ਮੁਸਲਮਾਨ ਜੋ ਕਿ ਉਤਪਾਦਕ ਵਰਗ ਹੈ ਉਹ ਅਛੂਤਾਂ ਅਤੇ ਸ਼ੂਦਰਾਂ ਵਿਚੋਂ ਹੀ ਧਰਮ ਪਰਵਰਤਿਤ ਕਰਕੇ ਮੁਸਲਮਾਨ ਬਣਿਆ। ਇਸਲਾਮ ਧਰਮ ਗੁਲਾਮੀ ਦੀ ਵਿਚਾਰਧਾਰਾ ਦੇ ਵਿਰੁੱਧ ਹੈ।(2, ਭਾਗ-3)

(ਨੋਟ : ਅਸੀਂ ਇਹ ਵੀ ਕਹਾਂਗੇ ਕਿ ਗੋਲਮੇਜ਼ ਕਾਨਫਰੰਸ ਦੌਰਾਨ ਮੁਸਲਮਾਨ ਆਗੂਆਂ ਦਾ, ਗਾਂਧੀ ਅਤੇ ਰਾਸ਼ਟਰੀ ਕਾਂਗਰਸ ਦਾ ਸਾਥ ਨਾ ਦੇ ਕੇ, ਅੰਬੇਡਕਰ ਅਤੇ ਅਛੂਤਾਂ ਨਾਲ ਖੜਨੇ ਹਿੰਦੂ ਆਗੂਆਂ ਦੇ ਮਨਾਂ ਅੰਦਰ ਭਾਰਤ, ਪਾਕਿਸਤਾਨ ਬਣਾ ਦੇਣ ਵਾਲੇ ਸੰਕਲਪ ਨੂੰ ਇਕ ਦਮ ਮਜ਼ਬੂਤ ਕੀਤਾ।)

ਇਸ ਤੋਂ ਪਹਿਲਾਂ 1916 ਵਿਚ ਬੰਗਾਲ ਦੇ ਅਛੂਤ ਨਮੋਸ਼ੂਦਰ, ਸਵਰਨ ਹਿੰਦੂਆਂ ਦਾ ਅੰਗਰੇਜ਼ੀ ਰਾਜ ਵਿਰੁੱਧ ਕੋਈ ਵੀ ਸਾਥ ਨਾ ਦੇਣ ਦਾ ਐਲਾਨ ਕਰ ਚੁੱਕੇ ਸਨ। 1912 ਵਿਚ ਅਛੂਤਾਂ ਨੇ ਬੰਗਾਲ ਦੀ ਵੰਡ ਸਮੇਂ ਵੰਡ ਵਿਰੁੱਧ ਹਿੰਦੂਆਂ ਦਾ ਸਾਥ ਦੇਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਉਸ ਤੋਂ ਬਾਅਦ ਹੋਏ ਹਿੰਦੂ ਬਨਾਮ ਮੁਸਲਮਾਨ ਦੰਗਿਆਂ ਵਿਚ ਅਛੂਤਾਂ ਨੇ ਮੁਸਲਮਾਨਾਂ ਦਾ ਸਾਥ ਦਿੱਤਾ ਸੀ। ਜਿਸ ਦਾ ਵਰਨਣ ਟੈਗੋਰ ਨੇ ਵੀ ਕੀਤਾ ਹੈ।

1917 ਵਿਚ ਪਚੰਮਾਂ ਕਾਲਵੀ ਅਭੀਵਰਥੀ (ਟੈਗੋਰ ਦੇ ਅਨੁਸਾਰ) ਅਭਿਆਨ ਸੰਘ ਮਦਰਾਸ ਪ੍ਰੈਜੀਡੈਂਸੀ ਇਕ ਅਛੂਤ ਸੰਗਠਨ ਬਣਿਆ ਜਿਸ ਦੇ 60 ਲੱਖ ਮੂਲ ਨਿਵਾਸੀ ਮੈਂਬਰ ਸਨ। ਜਿਸ ਦਾ ਨਾਂਅ ਸੀ ਮਦਰਾਸ ਆਦਿ ਦਰਾਵਿੜ ਜਨ ਸੰਘ ਜਿਨ੍ਹਾਂ ਨੇ ਸਰਕਾਰ ਨੂੰ ਬ੍ਰਾਹਮਣਾਂ ਦੇ ਅੱਤਿਆਚਾਰਾਂ ਤੋਂ ਬਚਾਉਣ ਲਈ ਅਪੀਲ ਕੀਤੀ ਸੀ। (ਹਵਾਲਾ 19, ਭਾਗ-2) ਇਸ ਤੋਂ ਬਾਅਦ ਕਮਿਊਨਲ ਐਵਾਰਡ ਰਾਹੀਂ ਅਛੂਤਾਂ ਨੂੰ ਦਿੱਤੇ ਗਏ ਅਧਿਕਾਰਾਂ ਨੇ, ਵਿਰੋਧੀ ਗਠਜੋੜ ਦੀਆਂ ਸੰਭਾਵਨਾਵਾਂ ਨੂੰ ਮਜ਼ਬੂਤ ਕੀਤਾ। ਸਿੱਖ ਤਾਂ ਬਹੁਗਿਣਤੀ ਰਾਸ਼ਟਰੀ ਕਾਂਗਰਸ ਦੀ ਸੋਚ ਅਧੀਨ ਹੀ ਕੁਰਬਾਨੀਆ ਕਰ ਰਹੇ ਸਨ। ਉਹਨਾ ਤੋਂ ਸ਼ੂਦਰਾਂ ਦੀ ਮੁਕਤੀ ਅਤੇ ਅਜ਼ਾਦੀ ਵਿਚ ਕੋਈ ਸਹਿਯੋਗੀ ਸੰਘਰਸ਼ ਦੀ ਤਵੱਕੋ ਕਰਨਾ ਮੁਸ਼ਕਲ ਸੀ)

— 1932 ਤੱਕ ਅਲੱਗ ਪਾਕਿਸਤਾਨ ਵਰਗੀ ਕੋਈ, ਮੰਗ ਮੁਸਲਮਾਨਾਂ ਵੱਲੋਂ ਨਹੀ ਉਠਾਈ ਗਈ ਸੀ।

**— 1935 ਵਿਚ ਡਾ. ਅੰਬੇਡਕਰ ਨੇ ਕਿਹਾ ਅੰਗਰੇਜ਼ਾਂ ਦੁਆਰਾ ਭਾਰਤ ਉੱਤੇ ਜਿੱਤ ਸ਼ੋਸ਼ਿਤ ਵਰਗ ਲਈ ਇਕ ਵਰਦਾਨ ਸੀ।... ਭਾਰਤੀ ਅਛੂਤਾਂ ਨੂੰ ਇਕ ਸ਼ਕਤੀਸ਼ਾਲੀ 'ਸੁਆਰਥੀ ਸਮੂਹ' ਮਿਲ ਗਿਆ ਜੋ ਆਪਣੇ ਹਿਤਾਂ ਦੀ ਪੂਰਤੀ ਲਈ ਸ਼ੋਸ਼ਿਤਾਂ ਪ੍ਰਤੀ ਮਿੱਤਰਤਾ ਭਰਿਆ ਵਰਤਾਓ ਕਰਦਾ ਸੀ।... ਆਰੀਆ ਬ੍ਰਾਹਮਣਾਂ ਦੀ ਦੇਵ ਸ਼ਕਤੀ ਅਤੇ ਸ਼੍ਰੇਸ਼ਟਤਾ ਦਾ ਪਰਦਾ ਫਾਸ਼ ਹੋ ਗਿਆ। ਬ੍ਰਾਹਮਣਵਾਦੀ ਸਮਾਜਿਕ ਵਿਵਸਥਾ ਦਾ ਭਰਮ ਨਸ਼ਟ ਹੋ ਗਿਆ ਕਿ ਬ੍ਰਾਹਮਣਾਂ ਨੂੰ ਜਿੱਤਿਆ ਨਹੀਂ ਜਾ ਸਕਦਾ।**

**...... ਅਛੂਤਾਂ ਦੁਆਰਾ ਅੰਗਰੇਜ਼ੀ ਸੈਨਾ ਵਿਚ ਭਰਤੀ ਹੋਣ ਦਾ ਮੁੱਖ ਉਦੇਸ਼ ਹੌਲੀ-ਹੌਲੀ ਸ਼ਕਤੀ ਗ੍ਰਹਿਣ ਕਰਨਾ ਅਤੇ ਸਮਾਜ ਦੇ ਸਭ ਤੋਂ ਥੱਲੜੇ ਪੱਧਰ ਵਿਚ, ਸ਼ਕਤੀ ਦੇ ਸੌਦੇਬਾਜ਼ੀ ਕਰੇਕ ਪੂਰ ਵਿਦੇਸ਼ੀ ਸ਼ਾਸ਼ਨ ਦੇ ਢਾਂਚੇ ਨੂੰ ਉਖਾੜ ਸੁੱਟਣਾ ਸੀ।'** (18, ਭਾਗ-2)

(ਨੋਟ : ਡਾ. ਅੰਬੇਡਕਰ ਤੇ ਅਛੂਤ ਭਾਰਤ ਦੀ, ਇਕ ਉੱਤਮ ਤੇ ਆਹਲਾ ਅਗਵਾਈ ਵਾਲੀ ਤੀਜੀ ਮਜ਼ਬੂਤ, ਅਤੇ ਸਮਾਜਿਕ ਤੌਰ 'ਤੇ ਸ਼ਕਤੀਸ਼ਾਲੀ ਧਿਰ ਸਨ। ਜਿਸ ਦਾ ਸੱਪਸ਼ਟ ਮਨੋਰਥ ਸੀ ਸ਼ਿਕਾਰ ਸਮੂਹਾਂ ਦਾ ਸਾਥ ਦੇ ਕੇ ਲੈ ਕੇ ਬ੍ਰਾਹਮਣਵਾਦੀ ਤਾਕਤਾਂ ਨੂੰ ਦਫਨ ਕਰਨਾ ਅਤੇ ਭਾਰਤ ਦੀ ਆਜ਼ਾਦੀ ਨੂੰ ਅਛੂਤਾਂ ਦੇ ਹੱਥ ਲਿਆਉਣਾ।)

—ਜਿਵੇਂ ਅਠਾਰਵੀਂ ਸਦੀ ਦੇ ਅੰਤਮ ਸਮੇਂ ਵਿਚ ਪੂਰੇ ਪੂਰਬੀ ਭਾਰਤ, ਬੰਗਾਲ, ਬਿਹਾਰ, ਉੜੀਸਾ, ਅਸਾਮ, ਤ੍ਰਿਪੁਰਾ ਵਿਚ ਕਿਸਾਨ ਕ੍ਰਾਂਤੀ ਦਾ ਭਿਆਨਕ ਤੂਫਾਨ ਉਠਿਆ।

.... ਕ੍ਰਾਂਤੀਕਾਰੀਆਂ ਦਾ ਇਕ ਹੀ ਮਨੋਰਥ ਸੀ :

'ਬ੍ਰਾਹਮਣਵਾਦੀ ਸ਼ੋਸ਼ਨਕਾਰੀ ਵਿਵਸਥਾ ਤੋਂ ਛੁਟਕਾਰਾ।' (16 ਭਾਗ-2) (ਉਹ ਵੀ ਅੰਗਰੇਜ਼ੀ ਹਕੂਮਤ ਦੇ ਹੁੰਦਿਆਂ)

— ਅਲੱਗ ਪੁਣੇ ਦੀ ਇਹ ਵਿਚਾਰਧਾਰਾ ਹਿੰਦੂ ਕੱਟੜਵਾਦ ਅਤੇ ਮੁਸਲਮਾਨਾਂ ਪ੍ਰਤੀ ਨਫਰਤ ਬੰਗਾਲ ਵਿਚ ਰਾਜ ਨਰਾਇਣ ਬੋਸ ਦੁਆਰਾ ਲਾਏ ਗਏ ਹਿੰਦੂ ਮੇਲੇ ਤੋਂ ਪੈਦਾ ਹੋਈ.... ਜਿਸ ਨੇ 1864 ਵਿਚ ਹਿੰਦੂ ਮੇਲੇ ਦਾ ਅਯੋਜਨ ਕੀਤਾ ਸੀ।... ਹਿੰਦੂ ਮੇਲੇ ਨੂੰ ਨਵੀਂ ਸੰਸਥਾ "ਹਿੰਦੂ ਰਾਸ਼ਟਰਵਾਦ" ਨੇ ਰਾਸ਼ਟਰੀ ਮੇਲੇ ਅਤੇ ਜਾਤੀ ਮੇਲੇ ਵਿਚ ਬਦਲ ਦਿੱਤਾ। ਇਹ ਸੰਸਥਾ ਹਿੰਦੂ ਕੱਟੜਵਾਦ ਅਤੇ ਹਿੰਦੂ ਰਾਸ਼ਟਰੀਅਤਾ ਦੀ ਜਣਕ ਸੀ। ਇਹੀ ਵਿਚਾਰ ਬਾਅਦ ਵਿਚ ਬੰਕਮ ਚੰਦਰ ਚੈਟਰਜੀ, ਸਵਾਮੀ ਵਿਵੇਕਾਨੰਦ ਅਤੇ ਸ਼ਿਆਮਾ ਪ੍ਰਸਾਦਿ ਮੁਖਰਜੀ ਦੇ ਵਿਚਾਰਕ ਆਧਾਰ ਦੇ ਕਾਰਨ "ਹਿੰਦੂ ਮਹਾਂ ਸਭਾ" (1922) ਵਿੱਚ ਪਰਿਵਰਤਤ ਹੋ ਗਿਆ। (30-31, ਭਾਗ-2)

**ਮੁਸਲਿਮ ਲੀਗ**

— ਪ੍ਰੰਤੂ ਪਹਿਲੀ ਗੋਲਮੇਜ ਸਭਾ (1930) ਦੇ ਦੌਰਾਨ (ਮੁਹੰਮਦ ਅਲੀ ਜਿਨਾਹ) ਨੇ ਆਪਣੇ ਆਪ ਨੂੰ ਰਾਸ਼ਟਰਵਾਦੀ ਮੁਸਲਮਾਨ ਘੋਸ਼ਿਤ ਕੀਤਾ। ਭਾਰਤ ਸਰਕਾਰ ਦੇ ਪੂਰਵ ਸਕੱਤਰ ਡਾ. ਨਤੀਸ਼ ਸੇਨ ਨੇ ਹੁਣ ਲਿਖਿਆ "ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਮੁਸਲਿਮ ਲੀਗ ਨੇ ਪਾਕਿਸਤਾਨ ਦਾ ਪ੍ਰਸਤਾਵ ਕੇਵਲ 1940 ਵਿੱਚ ਭਾਵ 1947 ਤੋਂ 7 ਸਾਲ ਪਹਿਲਾਂ ਰੱਖਿਆ।.... ਬਟਵਾਰੇ ਨੂੰ ਟਾਲਿਆ ਜਾ ਸਕਦਾ ਸੀ ਜੇ ਕਾਂਗਰਸ 1937 ਦੇ ਪ੍ਰਾਂਤਕ ਵਿਧਾਨ ਸਭਾ ਉੱਤਰ ਪ੍ਰਦੇਸ ਦੀ ਚੋਣ ਤੋਂ ਲੀਗ ਦਾ ਬਾਈਕਾਟ ਨਾ ਕਰਦੀ ਜਿਸ ਦੇ ਨਾਲ ਮਿਲ ਕੇ ਚੋਣ ਲੜੀ ਸੀ।" (31, ਭਾਗ-2)

(ਨੋਟ : ਸਪੱਸ਼ਟ ਹੈ ਕਿ ਮੁਸਲਮਾਨਾਂ ਦੇ ਅੰਦਰ ਅਲੱਗ ਪਾਕਿਸਤਾਨ ਖਿਆਲ ਮਜਬੂਰਨ 1940 ਵਿਚ ਉੱਭਰਦਾ ਹੈ। ਪ੍ਰੰਤੂ ਬ੍ਰਾਹਮਣਾਂ ਅਤੇ ਹਿੰਦੂਆਂ ਦਾ ਇਤਿਹਾਸਕ ਰਿਕਾਰਡ ਸਾਬਤ ਕਰਦਾ ਹੈ ਕਿ ਉਹਨਾਂ ਅੰਦਰ ਇਹ ਖਿਆਲ 19ਵੀਂ ਸਦੀ ਦੇ ਸ਼ੁਰੂ ਤੋਂ ਪਨਪਣ ਲੱਗ ਪਿਆ ਸੀ ਅਤੇ ਕਰੀਬ 150 ਸਾਲ ਦੇ ਚੇਤਨ ਵਿਕਾਸ ਵਿਚੋਂ ਲੰਘ ਕੇ, ਵੰਡ ਤੇ ਪੜਾਅ ਤੱਕ ਪਹੁੰਚਿਆ।)

— 1945 ਵਿਚ ਮਦਰਾਸ ਵਿਚ ਮੁਸਲਿਮ ਲੀਗ ਦੇ ਅਧਿਵੇਸ਼ਨ ਵਿਚ ਮੁਹੰਮਦ ਅਲੀ ਜਿਨਾਹ, ਡਾ. ਅੰਬੇਡਕਰ ਅਤੇ ਪੈਰੀਅਰ ਸਾਹਿਬ ਨੇ ਭਾਗ ਲਿਆ....

ਮਾਣਯੋਗ ਪੈਰੀਅਰ ਨੇ ਉਨ੍ਹਾਂ ਨੂੰ ਸੁਝਾਅ ਦਿੱਤਾ ਕਿ ਮੁਸਲਿਮ ਲੀਗ ਅਤੇ ਸ਼ੋਸ਼ਿਤ ਵਰਗ ਇਕ ਹੀ ਸੰਗਠਨ (ਰਾਸ਼ਟਰੀ ਕਾਂਗਰਸ) ਵਿਰੁੱਧ ਲੜ ਰਹੇ ਹਨ ਇਸ, ਲਈ ਉਹਨਾਂ ਨੂੰ ਰਲ ਕੇ ਲੜਨਾ ਚਾਹੀਦਾ ਹੈ।" (32, ਭਾਗ 2)

— ਡਾ. ਅੰਬੇਡਕਰ "ਦੇਸ ਦਾ ਬਟਵਾਰਾ ਨਹੀਂ, ਬਲਕਿ ਮੁਸਲਿਮ ਲੀਗ ਨੂੰ ਸਮਾਪਤ ਕਰਨਾ ਅਤੇ ਹਿੰਦੂ (ਦਲਿਤ ਪਛੜੇ, ਅਤੇ ਮੁਸਲਮਾਨਾਂ ਦੀ ਸੰਯੁਕਤ ਪਾਰਟੀ ਬਣਾ ਕੇ ਕੇਵਲ "ਹਿੰਦੂ ਰਾਜ" ਦਾ ਭੂਤ ਕਬਰ ਵਿਚ ਦਫਨ ਕੀਤਾ ਜਾ ਸਕਦਾ ਹੈ।'" (32, ਭਾਗ-2)

— (1927) ਆਰ ਐੱਸ ਐੱਸ ਦੇ ਮੁਖੀ ਹੇਡਗੇਵਾਰ ਨੇ ਲਿਖਿਆ :

ਗਾਂਧੀ ਜੀ ਦੇ ਅਸਹਿਯੋਗ ਅੰਦੋਲਨ ਦੇ ਕਾਰਨ, ਸਾਡੇ ਦੇਸ ਵਿਚ ਸ਼ਕਤੀ ਘਟ ਰਹੀ ਸੀ ਅਤੇ ਇਸ ਸੰਘਰਸ਼ ਦੇ ਕਾਰਨ ਅਨੇਕ 'ਬੁਰੀਆਂ ਸ਼ਕਤੀਆਂ ਆਪਣਾ ਸਿਰ ਉਠਾਉਣ ਲੱਗੀਆਂ।..... ਬ੍ਰਾਹਮਣਾਂ ਅਤੇ ਗੈਰ ਬ੍ਰਾਹਮਣਾਂ ਵਿਚਕਾਰ ਖੁੱਲ੍ਹੀ ਲੜਾਈ ਸ਼ੁਰੂ ਹੋਣ ਲੱਗੀ।.... ਅਸਹਿਯੋਗ ਦੱਸ ਨਾਲ ਫਲ-ਫੁੱਲ ਕੇ ਵੱਡੇ ਹੋਏ ਮੁਸਲਮਾਨ ਸੱਪ' ਸੰਪਰਦਾਇਕ ਦੰਗਿਆਂ ਨੂੰ ਭੜਕਾ ਰਹੇ ਹਨ।" (42, ਭਾਗ-2)

(ਨੋਟ : ਆਰ ਐੱਸ ਐੱਸ ਮੁਖੀਆ ਦਾ "ਬੁਰੀਆਂ ਤਾਕਤਾਂ" ਤੋਂ ਸਪੱਸ਼ਟ ਭਾਵ ਹੈ ਗੈਰ ਬ੍ਰਾਹਮਣ ਭਾਵ (ਐੱਸ ਸੀ, ਐੱਸ ਟੀ ਤੇ ਓ ਬੀ ਸੀ) ਅਛੂਤ-ਸਛੂਤ ਸ਼ੂਦਰ ਲੋਕ ਅਤੇ ਮੁਸਲਮਾਨ ਜੋ 90 ਪ੍ਰਤੀਸ਼ਤ ਅਛੂਤ-ਸਛੂਤ ਸ਼ੂਦਰਾਂ ਤੋਂ ਧਰਮ ਪਰਿਵਰਤਤ ਹਨ। ਜਿਨ੍ਹਾਂ ਨੇ ਧਰਮ ਪਰਿਵਰਤਤ ਕਰਨ ਤੋਂ ਬਾਅਦ ਸੰਗਠਿਤ ਰੂਪ ਵਿਚ ਬ੍ਰਾਹਮਣੀ ਸ਼ਕਤੀਆਂ ਨੂੰ ਹਿੰਦੂ ਬਣੇ ਰਹੇ ਅਛੂਤਾਂ ਸਛੂਤਾਂ ਤੋਂ ਵਧੇਰੇ ਵੰਗਾਰਿਆ, ਜਿਸ ਕਰਕੇ ਹੇਡਗੇਵਾਰ ਉਹਨਾਂ ਨੂੰ ਮੁਸਲਮਾਨ ਸੱਪ' ਕਿਹਾ ਹੈ। ਦੂਜੀ ਤਰਫ ਅਛੂਤ ਡਾ. ਅੰਬੇਡਕਰ ਦੀ ਪ੍ਰਤਿਭਾਸ਼ਾਲੀ ਅਗਵਾਈ ਵਿਚ, ਬ੍ਰਾਹਮਣੀ ਵਿਵਸਥਾ ਵਿਰੁੱਧ ਖੜੇ ਹੋ ਰਹੇ ਸਨ, ਜਿਸ ਦਾ ਇਕੋ ਹੀ ਹੱਲ ਸੀ ਕਿ ਮੁਸਲਮਾਨ ਸ਼ਕਤੀ ਨੂੰ ਭਾਰਤ ਵਿਚ ਮਨਫੀ ਕੀਤਾ ਜਾਵੇ।

******

**1946** ਦੇ ਕਲਕੱਤਾ ਭਿਆਨਕ ਨਰਸੰਹਾਰ ਤੋਂ ਤੁਰੰਤ ਬਾਅਦ "ਹਿੰਦੂ ਮਹਾਂ ਸਭਾ" ਦੇ ਪ੍ਰਾਂਤਕ ਨੇਤਾਵਾਂ ਦੇ ਸਾਂਝੇ ਫਰੰਟ ਨੇ ਅਤੇ ਕਾਂਗਰਸ ਦੇ ਨੇਤਾਵਾਂ ਨੇ ਭਾਰਤ ਅਤੇ ਬੰਗਾਲ ਦੀ ਵੰਡ ਦੇ ਪੱਖ ਵਿਚ ਸਭ ਜ਼ਿਲ੍ਹਿਆਂ ਵਿਚੋਂ ਦਸਤਖਤ ਲੈਣ ਦੀ ਮੁਹਿੰਮ ਸ਼ੁਰੂ ਕਰ ਦਿੱਤੀ। (ਜਿਸ ਦੀ ਸਾਰੀ ਜ਼ਿੰਮੇਵਾਰੀ ਜੇ ਬੀ ਕ੍ਰਿਪਲਾਨੀ, ਡਾ. ਸ਼ਿਆਮ ਪ੍ਰਸਾਦ ਮੁਕਰਜੀ ਅਤੇ ਡਾ. ਵਿਸ਼ਾਲ ਚੰਦਰ ਰਾਏ ਨੂੰ ਸੌਂਪੀ ਗਈ) ਅਤੇ ਕੇਂਦਰੀ ਨੇਤਾਵਾਂ ਨੇ ਬਿਨਾ ਕਿਸੇ ਦੇਰੀ ਦੇ ਲਾਰਡ ਮਾਊਂਟ ਬੈਟਨ ਸਾਹਮਣੇ ਪੇਸ਼ ਕਰ ਦਿੱਤੀ ਅਤੇ ਭਾਰਤ ਦੀ ਵੰਡ ਲਈ ਗੁਹਾਰ ਲਾਈ। (44, ਭਾਗ-2)

**ਭਾਰਤ ਵੰਡ ਦਾ ਸਮੱਰਥਨ ਤੇ ਵਿਰੋਧ**

— 20 ਜੂਨ 1947 ਨੂੰ ਵੰਡ ਦੇ ਪੱਖ ਵਿਚ/ਵੰਡ ਦੇ ਵਿਰੋਧ ਵਿਚ ਵੋਟ ਪਏ। 'ਇਸ ਇਤਿਹਾਸਕ ਵੋਟ ਦਾ ਪ੍ਰਣਾਮ, ਜਿੱਥੋਂ ਤੱਕ ਬੰਗਾਲ ਦਾ ਸੰਬੰਧ ਹੈ, ਦੁਖਦਾਈ ਰਿਹਾ, ਕਿਉਂਕਿ ਹਿੰਦੂਆਂ ਨੇ ਵੱਡੀ ਸੰਖਿਆ ਵਿਚ ਭਾਰਤ ਦੀ ਵੰਡ ਦੇ ਹੱਕ ਵਿਚ ਵੋਟ ਪਾਇਆ। ਜਦੋਂ ਮੁਸਲਿਮ ਬਹੁਲ ਖੇਤਰ ਦੇ ਵਿਧਾਇਕਾਂ ਨੇ ਦੇਸ ਦੀ ਵੰਡ ਦੇ ਵਿਰੁੱਧ ਵੋਟ ਪਾਇਆ। ਇਕ ਬਹੁਤ ਵੱਡੇ ਫਰਕ ਨਾਲ ਮੁਸਲਿਮ ਬਹੁਲ ਜ਼ਿਲ੍ਹਿਆਂ ਦੇ ਵਿਧਾਇਕ ਸਮੂਹ ਨੇ "ਬਟਵਾਰਾ ਹਾਂ" ਪੱਖ ਦਾ ਸਖਤ ਵਿਰੋਧ ਕੀਤਾ।

— ਈ ਲਿਓਨਾਰਡ ਗੋਰਡਨ ਅਨੁਸਾਰ :

ਉਦੋਂ ਲੋਕ ਦੋ ਸਮੂਹਾਂ ਵਿਚ ਵੰਡੇ ਗਏ ਅਤੇ ਬਰਦਵਾਨ ਦੇ ਮਹਾਰਾਜਾ (ਸਰ ਉਦੇ ਚੰਦ ਮੈਹਤਾਬ) ਨੇ ਗੈਰਮੁਸਲਿਮ ਬਾਹੁਲ ਖੇਤਰਾਂ

ਦੇ ਪ੍ਰਤੀਨਿਧਾਂ ਦੀ ਸਭਾ ਦੀ ਪ੍ਰਧਾਨਗੀ ਕੀਤੀ। ਲਗਪਗ 11 ਜ਼ਿਲ੍ਹੇ ਸਨ ਜਿਵੇਂ ਬਰਦਵਾਨ ਬੀਰਭੂਮ, ਬੰਕੂਰਾ, ਮੈਦਨੀਪੁਰ, ਹੁਗਲੀ, ਹਾਵੜਾ, ਕਲਕੱਤਾ, 24 ਪਰਗਨਾ, ਖੁਲਨਾ, ਜਲਪਾਈ ਗੁੜੀ ਅਤੇ ਦਾਰਜੀਲਿੰਗ, ਉਹਨਾਂ ਨੇ 58:21 ਦੇ ਅਨਪਾਦ ਵਿਚ ਵੰਡ ਦੇ ਪੱਖ ਵਿਚ ਵੋਟ ਪਾਇਆ।

ਵਿਸ਼ੇਸ਼ ਨੋਟ : ਇਸ ਵੋਟ ਪ੍ਰਕਿਰਿਆ ਵਿਚ 'ਜੋਤੀ ਬਾਸੂ' ਅਤੇ ਰਤਨ ਲਾਲ ਬ੍ਰਾਹਮਣ, ਦਾਰਜੀਲਿੰਗ ਤੋਂ (ਦੋ ਕਮਿਊਨਿਸਟਾਂ) ਨੇ ਹਿੰਦੂ ਪ੍ਰਤੀਨਿਧਾਂ ਦੇ ਪੱਖ ਵਿਚ ਵੰਡ ਲਈ ਵੋਟ ਪਾਇਆ। ਪ੍ਰਤੀਨਿਧਾਂ ਨੇ 106 :35 ਦੇ ਅਨੁਪਾਤ ਵਿਚ, ਵੰਡ ਦੇ ਵਿਰੋਧ ਵਿਚ ਪਾਇਆਂ। ਚਾਰ ਅਨੁਸੂਚਿਤ ਜਾਤੀ ਦੇ ਪ੍ਰਤੀਨਿਧਾਂ (ਮੈਂਬਰਾਂ) (ਹਰਣ ਚੰਦਰਾ ਬਰਮਨ, ਡੀ ਐੱਨ ਬਰੂੜੀ, ਭੋਲਾ ਨਾਥ ਵਿਸ਼ਿਵਾਸ ਅਤੇ ਗਯਾ ਨਾਥ ਵਿਸਵਾਸ) ਨੇ ਮੁਸਲਿਮ ਬਾਹੁਲ ਮੈਂਬਰਾਂ ਦੇ ਹੱਕ ਵਿੱਚ ਵੋਟ ਪਾਇਆ ਅਤੇ ਫਜਲੂ ਹੱਕ ਵੋਟ ਪਾਉਣ ਵਾਸਤੇ ਨਹੀਂ ਆਇਆ। ਇਸ ਤਰ੍ਹਾਂ ਕਾਂਗਰਸ-ਹਿੰਦੂ ਮਹਾਂ ਸਭਾ-ਕਮਿਊਨਿਸਟ, ਗਠਬੰਧਨ ਨੇ ਪੱਛਮੀ ਬੰਗਾਲ ਦੀ ਵੰਡ ਦੇ ਪੱਖ ਵਿਚ ਵੋਟ ਪਾਏ ਜਿਸ ਨਾਲ (ਉਹ) ਵੱਡੇ ਰਾਜਨੀਤਿਕ ਭਾਗ ਦਾ ਹਿੱਸਾ ਬਣ ਸਕੇ। ਸਰਬ ਬੋਸ ਦੇ ਭਾਈ ਸਤੀਸ਼ ਬੋਸ ਨੇ ਅਤੇ ਕਿਰਣ ਸ਼ੰਕਰ ਰਾਏ ਨੇ ਪਾਕਿਸਤਾਨ ਦੇ ਪੱਖ ਵਿਚ ਵੋਟ ਪਾਇਆ।(36, ਭਾਗ-2)

— ਕਮਿਊਨਿਸਟਾਂ ਨੇ ਨਾ ਕੇਵਲ ਅੰਤਿਮ ਦੌਰ ਵਿਚ ਵੋਟ ਪਾਇਆ ਬਲਕਿ ਖੁਸ਼ੀ ਨਾਲ ਪਾਕਿਸਤਾਨ ਦੇ ਪ੍ਰਸਤਾਵ ਦਾ ਸਮੱਰਥਨ ਵੀ ਕੀਤਾ।(36, ਭਾਗ-2)

ਅਸਚਰਜਨਕ ਨਤੀਜਾ ਸੀ ਕਿ ਮੁਸਲਮਾਨਾਂ ਨੇ ਭਾਰੀ ਮਾਤਰਾ ਵਿਚ "ਵੰਡ ਨਹੀਂ" ਦੇ ਪੱਖ ਵਿਚ ਵੋਟ ਪਾਏ।

— ਮਾਣਯੋਗ ਜੁਗਿੰਦਰ ਨਾਥ ਮੰਡਲ ਨੇ ਪਾਕਿਸਤਾਨ ਬਣਾਏ ਜਾਣ ਦੇ ਵਿਰੋਧ ਵਿਚ ਵੋਟ ਪਾਇਆ। ਉਸ ਨੇ ਕੈਬਨਿਟ ਤੋਂ ਅਸਤੀਫਾ ਦੇ ਦਿੱਤਾ ਐਤ ਉਸ ਨੇ ਆਪਣੇ ਅਸਤੀਫਾ ਵਿਚ ਲਿਖਿਆ ਸੀ, "ਮੈਂ ਬੰਗਾਲ ਦੀ ਵੰਡ ਦੇ ਵਿਰੁੱਧ ਸੀ।"

**— ਡਾ. ਸ਼ਿਆਮ ਪ੍ਰਸਾਦਿ ਮੁਕਰਜੀ** (22 ਅਪ੍ਰੈਲ 1947) ਦਿਨ ਮੰਗਲਵਾਰ ਸਥਾਨ ਨਵੀਂ ਦਿੱਲੀ।

"ਮਹਾਂ ਸਭਾ ਦੇ ਨੇਤਾ ਡਾ. ਸ਼ਿਆਮ ਪ੍ਰਸਾਦਿ ਮੁਕਰਜੀ ਨੇ ਇਕ ਸਭਾ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਵੰਡ ਦਾ ਸਿਧਾਂਤ ਬਿਨਾਂ ਦੇਰੀ ਕੀਤਿਆਂ ਹਰ ਹਾਲ ਵਿਚ ਸਵੀਕਾਰ ਕਰ ਲੈਣਾ ਚਾਹੀਦੀ ਹੈ। ਕੋਈ ਜਦੋਂ ਇਸ ਦੀ ਵਾਸਤਵਿਕ ਵਿਹਾਰਕ ਕਿਰਿਆ ਵਿਚ ਸਮਾਂ ਲੱਗ ਸਕਦਾ ਹੈ।" (42, ਭਾਗ-2)

"ਅੱਜ ਦੇ ਦਿਨ ਹਿੰਦੂਆਂ ਵਿਚ ਵਿਹਾਰਕ ਰੂਪ ਵਿਚ ਏਕਤਾ ਹੈ' ਅਨੁਸੂਚਿਤ ਜਾਤੀ ਸਹਿਤ ਅਤੇ ਬੰਗਾਲ ਅਤੇ ਅਲਪ ਸੰਖਿਅਕਾਂ ਸਹਿਤ ਅੱਜ ਹਿੰਦੂਆਂ ਵਿਚਕਾਰ ਵਿਹਾਰਕ ਰੂਪ ਤੋਂ ਵਿਚਾਰ ਵਿਚ ਇਕਰੂਪਤਾ ਹੈ ਕਿ ਸੰਪ੍ਰਦਾਇਕ ਸੰਘਰਸ਼ ਸੰਖੇਪਤ ਕਰਨ ਲਈ ਅਤੇ ਆਪਣਾ ਵਿਨਾਸ਼ ਕਰਨ ਲਈ, ਹਿੰਦੂ ਬਹੁਸੰਖਿਅਕ ਅਤੇ ਮੁਜਲਿਮ ਬਹੁਸੰਖਿਅਕ ਖੇਤਰਾਂ ਨੂੰ ਬੰਗਾਲ ਦੇ ਦੋ ਰਾਜਾਂ ਵਿਚ ਵੰਡ ਦੇਣਾ ਚਾਹੀਦਾ ਹੈ।" (43, ਭਾਗ-2)

15 ਮਾਰਚ 1947 ਨੂੰ ਸ਼ਿਆਮਾ ਪ੍ਰਸਾਦਿ ਮੁਖਰਜੀ ਨੇ ਬੰਗਾਲ ਦੇ ਬੁੱਧੀ ਜੀਵੀਆਂ ਦੀ ਇਕ ਸਭਾ ਬੁਲਾਈ...। ਇਹ ਘੋਸ਼ਣਾ ਕੀਤੀ ਗਈ ਕਿ ਭੱਦਰ ਲੋਕ, ਬੰਗਾਲੀ ਮੁਸਲਮਾਨਾਂ ਦੇ ਪਾਸ਼ਵਿਕ ਸਾਸ਼ਨ ਅਤੇ ਸੰਸਕ੍ਰਿਤੀ ਵਿਚ ਨਹੀਂ ਰਹਿ ਸਕਦੇ।(ਬੰਗਾਲ ਵਿਚ "ਸਵਰਨ ਹਿੰਦੂ" ਜੋ ਕਿ ਬ੍ਰਾਹਮਣ-ਬੈਦਿਆ-ਕਾਇਸਥ ਗਠਬੰਧਨ ਹੈ ਨੂੰ ਭੱਦਰ ਲੋਕ ਅਰਥਾਤ ਭੱਦਰ ਪੁਰਸ਼ ਕਿਹਾ ਜਾਂਦਾ ਹੈ।) 14 ਅਪ੍ਰੈਲ 1947 ਹਗਲੀ ਜ਼ਿਲ੍ਹਾ ਦੇ ਤਾਰਾ ਕੇਸ਼ਵਰ ਸਥਾਨ 'ਤੇ ਦੂਸਰੀ ਸਭਾ ਜਿਸ ਦਾ ਨਾਂਅ "ਬੰਗਾਲ ਦੀ ਵੰਡ ਦੀ ਸਭਾ" ਵਿਚ ਡਾ. ਸ਼ਿਆਮ ਪ੍ਰਸਾਦਿ ਮੁਖ੍ਰਜੀ ਨੇ ਸਪੱਸ਼ਟ ਰੂਪ ਕਿਹਾ:

"ਇਹ ਸਾਡੇ ਲਈ ਜ਼ਿੰਦਗੀ ਅਤੇ ਮੌਤ ਦਾ ਸੁਆਲ ਹੈ। ਬੰਗਾਲੀ ਹਿੰਦੂ... ਅਸੀਂ ਆਪਣਾ ਅਲੱਗ ਦੇਸ਼ ਚਾਹੁੰਦੇ ਹਾਂ ਤੇ ਅਸੀਂ ਇਹ ਲੈ ਕੇ ਰਹਾਂਗੇ, ਇਹੀ ਸਾਡਾ ਉਦੇਸ਼ ਹੈ। ਹੁਣੇ ਫਿਰ ਕਦੀ ਨਹੀਂ, ਇਹੀ ਸਾਡਾ ਨਾਅਰਾ ਹੈ।"

ਉਸ ਨੇ ਆਪਣੀ ਵਿਅਕਤੀਗਤ ਡਾਇਰੀ ਵਿਚ ਲਿਖਆ :

"ਆਖਰ ਵਿਚ ਸ਼ਕਤੀ ਦੇ ਵਿਰੁੱਧ ਸ਼ਕਤੀ (ਭਾਵ ਹਿੰਸਾ) ਦਾ ਪ੍ਰਯੋਗ ਕੀਤਾ ਜਾਣਾ ਚਾਹੀਦਾ ਹੈ। ਹਥਿਆਰਬੰਦ ਹਿੰਸਾ ਦੇ ਵਿਰੋਧ ਵਿਚ ਗੈਰ ਵਿਰੋਧ ਵਾਲੀ ਆਂਤਰਿਕ ਨੀਤੀ ਅੰਤ ਵਿਚ ਕਿਸੇ ਵੀ ਸਮਾਜ ਨੂੰ ਸਮਾਪਤ ਕਰ ਦੇਵੇਗੀ।" (43, ਭਾਗ-2)

— ਜੋ ਲੋਕ 'ਬੰਦੇ ਮਾਤਰਮ" ਦਾ ਨਾਅਰਾ ਲਗਾਉਂਦੇ ਹਨ ਉਹਨਾਂ ਨੇ ਆਪਣਾ ਮਾਤਰ ਭੂਮੀ ਨੂੰ ਏਨੀ ਬਰਿਮਹੀ ਨਾਲ ਦੋ ਟੁੱਕੜਿਆਂ ਵਿਚ ਕਿਉਂ ਵੰਡ ਦਿੱਤਾ ? ਹਿੰਦੂਆਂ ਨੇ ਆਪਣੇ ਪ੍ਰਾਚੀਨ ਦੇਸ (ਵੀ ਡੀ ਸਾਵਰਕਰ 1923 ਪੁਸਤਕ "ਹਿੰਦੂ ਕੌਣ ਹੈ" ਵਿਚ ਲਿਖਿਆ, ਜੋ ਵਿਅਕਤੀ ਸਿੰਧ ਤੋਂ ਸਮੁੰਦਰ ਤੱਕ ਫੈਲੇ ਭਾਰਤ ਵਰਸ਼ ਨੂੰ ਆਪਣੀ ਪਿਤਰ ਭੂਮੀ ਅਤੇ ਆਪਣੀ ਧਰਮ ਦਾ ਜਨਮ ਸਥਾਨ ਮੰਨਦਾ ਹੈ ਉਹ ਹਿੰਦੂ ਹੈ42)" ਨੂੰ ਵੰਡ ਕੇ ਮੁਸਲਮਾਨਾਂ ਨੂੰ ਕਿਉਂ ਦੇ ਦਿੱਤਾ ? ਕਮਿਊਨਿਸਟਾਂ ਨੇ ਹਿੰਦੂ ਪਹਿਲਾਂ ਕਮਿਊਨਿਸਟ ਬਾਦ ਵਿਚ ਹੋਣ ਦਾ ਦਾਅਵਾ ਕਿਉਂ ਠੋਕਿਆ ? (39, ਭਾਗ-2)

**ਮਹਾਤਮਾ ਗਾਂਧੀ ਨੇ 22 ਜੂਨ 1947 ਦੀ ਸ਼ਾਮ ਨੂੰ ਪੂਜਾ ਕਰਨ ਤੋਂ ਬਾਅਦ ਇਹ ਘੋਸ਼ਣਾ ਕੀਤੀ "ਅੰਗਰੇਜ਼ੀ ਸਰਕਾਰ ਭਾਰਤ ਦੀ ਵੰਡ ਲਈ ਦੋਸ਼ੀ ਨਹੀਂ ਹੈ। ਵਾਇਸਰਾਏ ਦੀ ਇਸ ਬਾਰੇ ਕੋਈ ਜ਼ਿੰਮੇਵਾਰੀ ਨਹੀਂ ਹੈ। ਇਸ ਤੋਂ ਉਲਟ ਇਹ ਸੱਚਾਈ ਹੈ ਕਿ ਵਾਇਸਰਾਏ ਨੂੰ ਭਾਰਤ ਦੀ ਵੰਡ ਦੇ ਵਿਸ਼ੇ 'ਤੇ ਓਨਾ ਹੀ ਇਤਰਾਜ਼ ਹੈ ਜਿੰਨਾ ਕਾਂਗਰਸ ਨੂੰ। ਪ੍ਰੰਤੂ ਅਸੀਂ ਹਿੰਦੂ ਅਤੇ ਮੁਸਲਮਾਨ ਵੰਡ ਤੋਂ ਇਲਾਵਾ ਦੂਸਰੀ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ ਹਾਂ ਤਾਂ ਵਾਇਸਰਾਏ ਕੀ ਕਰ ਸਕਦਾ ਹੈ ?" (34, ਭਾਗ-2)**

— ਜਦੋਂ ਕਿ (1946 ਦੀ) ਇਕ ਰਿਪੋਰਟ ਅਨੁਸਾਰ ਨਹਿਰੂ ਅਤੇ ਗਾਂਧੀ ਨੇ ਅਖਿਲ ਭਾਰਤੀ ਕਾਂਗਰਸ ਕਮੇਟੀ ਨੂੰ 157:15 ਦੇ ਭਾਰੀ ਬਹੁਮਤ ਨਾਲ ਵੰਡ ਦਾ ਪ੍ਰਸਤਾਵ ਪਾਸ ਕਰਨ ਲਈ ਮਜਬੂਰ ਕੀਤਾ।(34, ਭਾਗ-2)

— ਅਤੇ 13 ਨਵੰਬਰ 1946 ਨੂੰ ਪੰਡਤ ਜਵਾਹਰ ਲਾਲ ਨਹਿਰੂ ਨੇ ਖੁਦ ਐੱਸ ਸੀ, ਐੱਸ ਟੀ ਸਮੇਤ ਪਛੜੀਆਂ ਜਾਤੀਆਂ ਓ ਬੀ ਸੀ ਨੂੰ ਇਹ ਪ੍ਰਸਤਾਵ ਅਸਲ ਵਿਚ ਓ ਬੀ ਸੀ ਦੇ ਲੋਕਾਂ ਨੂੰ ਮੂਰਖ ਬਣਾ ਕੇ ਹਿੰਦੂ ਇੰਡੀਆ ਨਾਲ ਜੋੜ ਕੇ ਰੱਖਣ ਦੀ ਚਾਲ ਸੀ, ਤਾਂ ਕਿ

ਮੁਸਲਿਮ ਵੰਡ ਅਤੇ ਵਿਰੋਧ ਨੂੰ ਕਿਸੇ ਦੂਜੀ ਸਮਾਜਿਕ ਤਾਕਤ ਦੇ ਨਾਲ ਜੁੜਨ ਤੋਂ ਰੋਕ ਕੇ ਰੱਖਿਆ ਜਾਵੇ। ਪਾਕਿਸਤਾਨ ਬਣ ਗਿਆ ਤਾਂ ਬਿਨਾਂ ਕਿਸੇ ਚੋਣ ਦੇ ਪ੍ਰਧਾਨ ਮੰਤਰੀ ਬਣ ਗਏ ਪੰਡਤ ਨਹਿਰੂ ਨੇ 28ਅਗਸਤ 1947 ਨੂੰ ਓ ਬੀ ਸੀ ਦੇ ਹੱਕ ਦਾ ਮਤਾ ਵਾਪਸ ਲੈ ਲਿਆ ਅਤੇ ਨੱਥੂ ਰਾਮ ਗੌਡਸੇ ਜੋ ਆਰ ਐੱਸ ਐੱਸ ਦਾ ਕੇਡਰ ਸੀ ਨੇ 30 ਜਨਵਰੀ 1948 ਨੂੰ ਗਾਂਧੀ ਜੀ ਨੂੰ ਬਿਰਲਾ ਮੰਦਰ ਵਿਚ ਗੋਲੀ ਮਾਰ ਦਿੱਤੀ। ਇਹ ਵੰਡੇ ਗਏ ਭਾਰਤ ਦੀਆਂ ਬਹੁਤ ਅਹਿਮ ਅਤੇ ਇਤਿਹਾਸਕ ਘਟਨਾਵਾਂ ਸਨ, ਜੋ ਬ੍ਰਾਹਮਣੀ ਸੱਚ ਦਾ ਨਮੂਨਾ ਸਨ, ਦੇਸ ਆਜ਼ਾਦ ਹੋਇਆ/ਸੰਵਿਧਾਨ ਬਣਿਆ/ਸੰਵਿਧਾਨਕ ਬਣਿਆ/ਪਹਿਲੀ ਚੋਣ 1952 'ਚ ਹੋਈ ਤਾਂ ਪੰਡਤ ਤਨਹਿਰੂ ਨੇ 3% ਬ੍ਰਾਹਮਣਾਂ ਨੂੰ 60% ਟਿਕਟਾਂ ਦਿੱਤੀਆਂ। ਅਧਿਕਾਰ ਦੇਣ ਦਾ ਮਤਾ ਪਾਸ ਕਰਵਾਇਆ। ਉਦੋਂ ਦੇਸ਼ ਵੰਡ ਅਮਲ ਵਿਚ ਨਹੀਂ ਸੀ ਆਈ (1946)। ਰਿਪੋਰਟ ਵੀ.ਪੀ. ਮੈਨਨ (ਨਿੱਜੀ ਸਕੱਤਰ ਸਰਦਾਰ ਬੱਲਵ ਭਾਈ ਪਟੇਲ)

(ਪੁਸਤਕ ਸੱਤਾ ਦਾ ਹਸਤਾਨਾ ਅੰਤਰਣ)

ਹਿੰਦੂਆਂ ਨੇ ਵੰਡ ਦੇ ਪੱਖ ਵਿਚ ਅਤੇ ਮੁਸਲਮਾਨਾਂ ਨੇ ਵੰਡ ਦੇ ਵਿਰੋਧ ਵਿਚ ਮਤਦਾਨ ਕੀਤਾ। ਵੰਡ ਦੇ ਮੁਸਲਿਮ ਲੀਗ ਅਤੇ ਭਾਰਤੀ ਰਾਸ਼ਟਰੀ ਕਾਂਗਰਸ ਦੇ ਨੇਵਾਵਾਂ (ਨੇ) ਪੰਜਾਬ ਅਤੇ ਬੰਗਾਲ ਦੀਆਂ ਵਿਧਾਨ ਸਭਾਵਾਂ ਦੇ ਦੋ ਅਲੱਗ-ਅਲੱਗ ਸਮੂਹ ਬਣਾਏ ਅਤੇ ਭਾਰਤ ਦੀ ਵੰਡ 'ਤੇ ਅਲੱਗ-ਅਲੱਗ ਫੈਸਲੇ ਲਏ।

1. ਵਿਧਾਇਕਾਂ ਦਾ ਇਕ ਸਮੂਹ ਮੁਸਲਿਮ-ਬਹੁਲ ਖੇਤਰਾਂ ਦਾ ਸੀ 2 ਤੇ ਦੂਸਰਾ ਸਮੂਹ ਗੈਰ ਮੁਸਲਿਮ ਬਹੁਲ ਖੇਤਰਾਂ (ਹਿੰਦੂ ਸਿੱਖ, ਈਸਾਈ ਬੋਧ-ਪਾਰਸੀ ਅਤੇ ਆਦਿਵਾਸੀਆਂ ਦਾ ਸੀ।

ਉਹ ਪਹਿਲਾਂ ਤੋਂ ਹੀ ਤਹਿ ਹੋ ਗਿਆ ਸੀ ਕਿ ਕੋਈ ਵੀ ਸਮੂਹ ਵੰਡ ਦੇ ਹੱਕ ਵਿਚ ਫੈਸਲਾ ਲਵੇਗਾ ਤਾਂ ਇਹ ਅੰਤਿਮ ਅਤੇ ਕਾਰਗਰ ਫੈਸਲਾ ਹੋਵੇਗਾ।

.... "ਵੰਡ ਨਹੀਂ" ਦੇ ਫੈਸਲੇ ਨੂੰ ਜਿੱਤਣ ਲਈ ਦੋ ਵੋਟ ਚਾਹੀਦੇ ਹਨ।

...... "ਵੰਡ ਹਾਂ" ਦੇ ਫੈਸਲੇ ਨੂੰ ਇੱਕ ਵੋਟ ਚਾਹੀਦਾ ਸੀ।

..... "ਵੰਡ ਹਾਂ ਦੇ ਵਾਸਤੇ 50% ਵੋਟ ਦੀ ਜ਼ਰੂਰਤ ਸੀ ਜਦੋਂ ਕਿ "ਬਟਵਾਰਾ ਨਹੀਂ" ਵਾਸਤੇ 100 ਪ੍ਰਤੀਸ਼ਤ ਵੋਟ ਚਾਹੀਦਾ ਸੀ। (35, ਭਾਗ-2)

ਡਾ. ਅੰਬੇਡਕਰ ਨੇ 1946 ਅੰਗਰੇਜ਼ ਨੂੰ ਅਪੀਲ ਕੀਤੀ ਕਿ "ਅੱਤਿਆਚਾਰੀਆਂ" ਨੂੰ ਗੁਲਾਮ ਬਣਾਉਣ ਦੀ ਛੋਟ ਨਹੀਂ ਦੇਣੀ ਚਾਹੀਦੀ" (27, ਭਾਗ-2) (ਭਾਵ ਦੂਜੇ ਲੋਕਾਂ ਨੂੰ ਗੁਲਾਮ ਬਣਾਉਣ ਦੀ ਛੋਟ ਅੱਤਿਆਚਾਰੀਆਂ ਨੂੰ ਨਾ ਦਿੱਤੀ ਜਾਵੇ)

(ਜਿਸ ਤੋਂ ਸਪੱਸ਼ਟ ਹੈ ਕਿ ਭਾਰਤ ਦਾ ਵੰਡਿਆ ਜਾਣਾ ਤਹਿ ਸੀ ਅਤੇ ਸੱਤਾ ਬ੍ਰਾਹਮਣ ਵਰਗ ਅਤੇ ਹੋਰ ਸਵਰਨ ਹਿੰਦੂਆਂ ਦੇ ਹੱਥ ਚਲੇ ਜਾਣਾ ਵੀ ਤਹਿ ਸੀ) ਇਸੇ ਕਰਕੇ ਨਮੋਸ਼ੂਦਰਾਂ ਨੇ 1916 ਵਿਚ ਆਪਣੀ ਪੱਤ੍ਰਿਕਾ "ਪਟਾਕਾ" ਵਿਚ ਲਿਖਿਆ ਸੀ ਕਿ 'ਅੰਗਰੇਜ਼ੀ ਰਾਜ ਸਾਡਾ ਸੁਰੱਖਿਅ ਕਵਚ ਹੈ।' ਅਤੇ 18 ਅਗਸਤ 1941 ਨੂੰ ਡਾ. ਅੰਬੇਡਕਰ ਨੇ ਸਿੰਨਾਰ ਸਭਾ ਵਿਚ ਕਿਹਾ.... 'ਸੋਸ਼ਿਤ ਵਰਗ ਚਾਰਾਂ ਤਰਫਾਂ ਤੋਂ ਦੁਸ਼ਮਣਾਂ ਨਾਲ ਘਿਰੇ ਹੋਏ ਹਨ) ਜੋ ਇਕੋ ਸਮੇਂ ਹਰ ਦਿਸ਼ਾ ਵਿਚ ਲੜਨ ਦੀ ਸਮਰੱਥਾ ਵਿਚ ਨਹੀਂ ਹਨ। ਇਸ ਲਈ ਉੱਚ ਵਰਗੀ ਹਿੰਦੂਆਂ ਦੇ ਦੋ ਹਜ਼ਾਰ ਵਰਸ਼ ਪੁਰਾਣੇ ਅੱਤਿਆਚਾਰ ਅਤੇ ਸ਼ੋਸ਼ਣ ਨਾਲ ਲੜਨ ਦਾ ਨਿਸ਼ਚਾ ਕੀਤਾ ਅਤੇ ਕੁਝ ਵੀ ਪ੍ਰਾਪਤ ਕਰਨ ਤੋਂ ਪਹਿਲਾਂ, ਸ਼ੋਸ਼ਿਤ ਵਰਗ ਲਈ 'ਸਮਾਨਤਾ' ਸੁਨਿਸ਼ਚਤ ਕਰਨ ਦਾ ਫੈਸਲਾ ਲਿਆ.... ਅੰਗਰੇਜ਼ੀ ਰਾਜ ਵਿਚ ਉਹਨਾਂ ਨੂੰ ਬ੍ਰਾਹਮਣ ਭੂਦੇਵਤਿਆਂ ਦੇ ਅੱਤਿਆਚਰਾਂ ਅਤੇ ਅਨਿਆਂ ਤੋਂ ਛੁਟਕਾਰਾ ਦਿਖਾਈ ਦੇਂਦਾ ਹੈ।... ਉਹਨਾਂ ਨੇ ਯੂਰਪੀਨ ਸਭਿਆ ਸ਼ਾਸਕਾਂ ਦਾ ਸਵਾਗਤ ਕਰਦਿਆਂ ਆਸ਼ਾ ਕੀਤੀ ਕਿ ਉਹ ਉਹਨਾਂ ਨੂੰ ਸ਼ਾਂਤੀ ਅਤੇ ਸਨਮਾਨ ਨਾਲ ਜਿਉਣ ਦਾ ਅਵਸਰ ਪ੍ਰਦਾਨ ਕਰਨਗੇ। (19, ਭਾਗ-2)

— ਜਦੋਂ ਅੰਗਰੇਜ਼ੀ ਸ਼ਾਸ਼ਕਾਂ ਨੇ ਰਾਜਨੀਤਿਕ ਢਾਂਚੇ ਅੰਦਰ ਪ੍ਰਜਾਤੰਤਰ ਪ੍ਰਣਾਲੀ ਨੂੰ ਲਾਗੂ ਕੀਤਾ ਅਤੇ ਸਭ ਨਾਗਰਿਕਾਂ ਉੱਪਰ ਸਾਮਾਨ ਰੂਪ ਵਿਚ ਕਾਨੂੰਨ ਲਾਗੂ ਕੀਤਾ ਤਾਂ..... ਸ਼ੂਦਰਾਂ ਨੇ ਵੀ ਸ਼ਾਸ਼ਨ ਵਿਵਸਥਾ ਵਿਚ ਹਿੱਸੇਦਾਰੀ ਮੰਗਣੀ ਸ਼ੁਰੂ ਕਰ ਦਿੱਤੀ। ਉਸ ਦੇ ਰੂਪ ਵਿਚ ਸਵਰਨ ਸ਼ਾਸ਼ਕ ਜਾਤੀ ਦੇ ਲੋਕਾਂ ਨੂੰ ਇਹ ਗੱਲ ਹਜਮ ਨਹੀਂ ਹੋਈ ਅਤੇ ਉਹਨਾਂ ਨੇ ਸ਼ੂਦਰਾਂ ਦੀ ਹਿੱਸੇਦਾਰੀ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ.... ਇਉਂ ਬਦੇਸ਼ੀ ਮੂਲ ਦੇ ਆਰੀਆ ਅਤੇ ਭਾਰਤੀ ਮੂਲ ਦੇ ਲੋਕਾਂ (ਚਾਹੇ ਉਹ 90 ਪ੍ਰਤੀਸ਼ਤ ਮੁਸਲਮਾਨ ਪ੍ਰਵਰਤਿਤ ਸਨ) ਵਿਚਕਾਰ ਸਿੱਧੀ ਰਾਜਨੀਤਿਕ ਸੱਤਾ ਦੇ ਸੰਘਰਸ਼ ਕਾਰਨ ਦੇਸ ਦੀ ਬਟਵਾਰਾ ਹੋਇਆ।" (41, ਭਾਗ-2)

(ਨੋਟ : ਖਾਸ ਕਰਕੇ 1919 ਤੋਂ ਕਾਂਗਰਸ ਦਾ ਪ੍ਰਧਾਨ ਮੋਹਨ ਦਾਸ ਕਰਮ ਚੰਦ ਗਾਂਧੀ ਦੇ ਬਣਨ ਉਪਰੰਤ, 1922 ਹਿੰਦੂ ਮਹਾਂ ਸਭਾ, 1925 ਦੀ ਆਰ ਐੱਸ ਐੱਸ, ਸੀ ਪੀ ਆਈ, ਸਾਈਮਨ ਵਿਰੋਧ, ਕਮਿਊਨਲ ਅਵਾਰਡ ਵਿਰੋਧ 19 ਸਤੰਬਰ 1932 ਚੋਣ ਵਿਰੋਧ 1937, ਭਾਰਤ ਛੱਡੋ ਅੰਦੋਲਨ 1942, ਅੰਬੇਡਕਰ ਮੈਂਬਰ ਮੰਤਰੀ ਵਾਇਸਰਾਏ ਕੌਂਸਲ 1942, ਮੁਸਲਮਾਨ ਅਛੂਤ ਗਠਜੋੜ ਸਰਕਾਰ 1946-ਬੰਗਾਲ ਅਜਿਹੇ ਕਾਂਡ ਹਨ, ਜੋ ਹਿੰਦੂ ਰਾਸ਼ਟਰਵਾਦੀਆਂ ਦੇ ਅਛੂਤਾਂ ਨੂੰ ਮੁਸਲਮਾਨ ਵਿਰੁੱਧ ਸੰਗਠਤ ਸੰਘਰਸ਼ ਦਾ ਪੂਰਨ ਇਤਿਹਾਸ ਹਨ। ਜੋ ਅੰਗਰੇਜ਼ਾਂ ਵਿਰੁੱਧ ਇਸ ਕਰਕੇ ਦਿਸਿਆ ਕਿਉਂਕਿ ਏਸੇ ਸਮੇਂ ਦੌਰਾਨ ਅਛੂਤਾਂ, ਮੁਸਲਮਾਨਾਂ ਅਤੇ ਸਿੱਖਾਂ ਨੂੰ ਵਿਦਿਆ, ਨੌਕਰੀ, ਰਾਜਨੀਤੀ ਅਤੇ ਵਿਧਾਨਕ ਸਮਾਨਤਾ ਵਿਚ ਹਿੱਸੇਦਾਰੀ ਦਿੱਤੀ ਗਈ। ਜੋ ਇਸ ਤੋਂ ਪਹਿਲਾਂ ਨਹੀਂ ਸੀ ਜੇ ਸੀ ਤਾਂ ਨਾ-ਵਰਨਣਯੋਗ। ਜਿਸ ਮਨੁੱਖ ਨੂੰ ਇਨ੍ਹਾਂ ਅਛੂਤਾਂ, ਸਿੱਖਾਂ ਅਤੇ ਮੁਸਲਮਾਨਾਂ ਦੇ ਇਸ ਸਮੇਂ ਦੌਰਾਨ ਮਿਲੇ ਵੱਖਰੇ ਅਧਿਕਾਰਾਂ ਦਾ ਨਹੀਂ ਪਤਾ ਉਹ ਰਾਸ਼ਟਰੀ ਕਾਂਗਰਸ, ਹਿੰਦੂਆਂ ਸਭਾ, ਕਮਿਊਨਿਸਟ, ਆਰ ਐੱਸ ਐੱਸ, ਆਰੀਆ ਸਮਾਜ ਆਦਿ ਦੇ ਰਾਸ਼ਟਰਵਾਦੀ ਸੰਘਰਸ਼ ਦੀ ਇਤਿਹਾਸਕ ਹਕੀਕਤ ਨੂੰ ਨਹੀਂ ਸਮਝ ਸਕਦਾ, ਜਿਸ ਦੀ ਅਗਵਾਈ ਬਾਲ ਗੰਗਾਧਰ ਤਿਲਕ ਮਹਾਤਮਾ ਗਾਂਧੀ, ਪੰਡਤ ਨਹਿਰੂ, ਮਦਨ ਮੋਹਨ ਮਾਲਵੀਆ ਹੇਡਗੇਵਾਰ, ਲਾਲਾ ਲਾਜਪਤ, ਜੋਤੀ ਬਾਸੂ, ਐੱਸ ਏ ਡੰਗੇ, ਐੱਮ ਐੱਨ ਰਾਏ, ਡਾ. ਸ਼ਿਆਮਾ, ਪ੍ਰਸਾਦਿ ਮੁਕਰਜੀ, ਐੱਸ ਐੱਸ ਵਿਪਨ ਚੰਦਰ ਪਾਲ ਆਦਿ ਹਿੰਦੂ ਨੇਤਾਵਾਂ ਨੇ ਸੰਗਠਤ ਰੂਪ ਵਿਚ ਇਕ-ਦੂਜੇ ਦੇ ਪੂਰਕ ਬਣ ਕੇ ਕੀਤੀ। ਜਿਸ

ਉਪਰੰਤ ਦੇਸ ਦੀ ਵੰਡ ਹੋਈ ਸਰਦਾਰ ਪਟੇਲ ਅਤੇ ਅਤੇ ਕਈ ਸਿੱਖ ਮੁਸਲਮਾਨ ਅਤੇ ਅਛੂਤ ਪੱਛੜੇ ਨੇਤਾਵਾਂ ਬੰਕਮ ਚੰਦਰ ਚੈਟਰਜੀ ਆਦਿ ਵਰਗੇ ਬ੍ਰਾਹਮਣ ਨੇਤਾਵਾਂ ਦੇ ਸੁਪਨਿਆਂ ਦੀ ਆਜ਼ਾਦੀ ਬਾਹਲ ਹੋਈ।)

**— ਵੰਡ ਦਾ ਇਕ ਹੋਰ ਕਾਰਨ**

1946 ਵਿਚ ਬੰਗਾਲ ਦੀ ਪ੍ਰਾਂਤਕ ਸਰਕਾਰ ਦੀ ਚੋਣ ਹੀ।

26 ਰਾਖਵੀਆਂ ਸੀਟਾਂ ਕਾਂਗਰਸ ਨੇ ਜਿੱਤੀਆਂ।

1 ਜੁਗਿੰਦਰ ਨਾਥ ਮੰਡਲ ਅਛੂਤ ਫੈਡਰੇਸ਼ਨ ਵੱਲੋਂ ਅਤੇ ਤਿੰਨ ਆਜ਼ਾਦ ਉਮੀਦਵਾਰ ਜਿੱਤੇ।

ਬੰਗਾਲ ਦੀ ਸਰਕਾਰ ਬਣੀ। ਮੁੱਖ ਮੰਤਰੀ ਮੁਸਲਮਾਨ ਬਣਿਆ। ਛੇ ਮੁਸਲਮਾਨ ਮੰਤਰੀ ਬਣੇ ਤੇ ਅੱਠਵਾਂ ਮੰਤਰੀ ਜੁਗਿੰਦਰ ਨਾਥ ਮੰਡਲ (ਅਛੂਤ) ਬਣਿਆ। ਇਸ ਗੱਠਜੋੜ ਨੇ ਹਿੰਦੂ ਵਾਦੀਆਂ ਦੀ ਜ਼ਮੀਨ ਹਿਲਾ ਦਿੱਤੀ। ਕਿਉਂਕਿ ਅਜਿਹਾ ਪੂਰੇ ਦੇਸ ਵਿਚ ਵਰਤ ਸਕਣਾ ਸੰਭਵ ਸੀ। ਕਿਉਂਕਿ 1941 ਦੀ ਜਨਗਣਨਾ ਅਨੁਸਾਰ 6, 34, 65,900 ਹਿੰਦੂਆਂ ਦੇ ਮੁਕਾਬਲੇ 6,77,22,486 ਮੁਸਲਮਾਨ ਅਤੇ 2, 13, 31, 483 ਅਛੂਤ ਸਨ। ਬ੍ਰਾਹਮਣਾਂ ਤੇ ਹਿੰਦੂਆਂ ਤੋਂ ਵਧੇਰੇ ਅਜਿਹੀ ਸਮਾਜਿਕ ਸ਼ਕਤੀ ਸਮੂਹਾਂ ਅਤੇ ਇਨ੍ਹਾਂ ਵਿਚਕਾਰ ਵਿਰੋਧਤਾਈਆਂ ਦੇ ਅਲਜਬਰੇ ਨੂੰ ਡਾ. ਅੰਬੇਡਕਰ ਤੋਂ ਵਧੇਰੇ ਸਮਝਣ ਦੀ ਸਮਰੱਥਾ ਹੈ ਕਿਸੇ ਪਾਸ ਨਹੀਂ ਆਈ। ਫਿਰ ਹਿੰਦੂ ਆਪਣੇ ਵਰਤਮਾਨ ਭੂਤਕਾਲ ਅਤੇ ਭਵਿੱਖ ਨੂੰ ਦੂਜਿਆਂ ਤੋਂ ਬਿਹਤਰ ਸਮਝਦਾ ਹੈ।

**— ਡਾ. ਅੰਬੇਡਕਰ : 'ਜੇ ਸਵੈਰਾਜ ਲਈ ਪਾਕਿਸਤਾਨ ਬਣਦਾ ਹੈ ਤਾਂ ਕੀ ਦੂਜੀ ਤਰਫ ਹਿੰਦੂ ਰਾਜ ਨਹੀਂ ਬਣਦਾ ? ਜੇ 'ਹਿੰਦੂ ਰਾਜ' ਇਕ ਯਥਾਰਥ ਬਣ ਜਾਂਦਾ ਹੈ (ਭਾਵ ਹੋਂਦ ਵਿਚ ਆਉਂਦਾ ਹੈ) ਤਾਂ ਇਹ ਇਸ ਦੇਸ ਲਈ ਸਭ ਤੋਂ ਵੱਡੀ 'ਦੁਰਘਟਨਾ' ਹੋਵੇਗੀ। ਹਿੰਦੂ ਚਾਹੇ ਕੁਝ ਵੀ ਕਹਿਣ, ਹਿੰਦੂਵਾਦ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰੇ ਦਾ ਦੁਸ਼ਮਣ ਹੈ। ਇਸੇ ਲਈ ਇਹ ਪ੍ਰਜਾਤੰਤਰ ਦਾ ਵਿਰੋਧੀ ਹੈ। ਹਿੰਦੂ ਰਾਜ ਨੂੰ ਕਿਸੇ ਵੀ ਕੀਮਤ 'ਤੇ ਰੋਕਿਆ ਜਾਣਾ ਚਾਹੀਦਾ ਹੈ। ਪ੍ਰੰਤੂ ਕੀ ਪਾਕਿਸਤਾਨ ਬਣਾਉਣਾ ਹੀ ਇਸ ਦਾ ਸਹੀ ਇਲਾਜ ਹੈ ?**

"ਦੇਸ ਦੀ ਵੰਡ ਨਹੀਂ, ਮੁਸਲਿਮ ਲੀਗ ਨੂੰ ਭੰਗ ਕਰ ਦਿੱਤਾ ਜਾਣਾ ਚਾਹੀਦਾ ਹੈ ਅਤੇ ਹਿੰਦੂ (ਭਾਵ ਦਲਿਤ ਪੱਛੜੇ) ਅਤੇ ਮੁਸਲਮਾਨਾਂ ਦੀ ਸੰਯੁਕਤ ਪਾਰਟੀ ਬਣਾ ਕੇ ਹੀ ਹਿੰਦੂ ਰਾਜ ਦੇ ਭੂਤ ਨੂੰ ਦਫਨ ਕਰਨ ਦਾ ਇਕਮਾਤਰ ਤਰੀਕਾ ਹੈ।

ਹਿੰਦੂ ਸਮਾਜ ਵਿਚ ਨਿਚਲੇ ਦਰਜੇ ਦੇ ਬਹੁਤ ਸਾਰੇ ਲੋਕ ਹਨ ਜਿਨ੍ਹਾਂ ਦੀਆਂ ਆਰਥਿਕ ਰਾਜਨੀਤਿਕ ਅਤੇ ਸਮਾਜਿਕ ਜ਼ਰੂਰਤਾਂ ਮੁਸਲਮਾਨ ਬਹੁ ਸੰਖਿਆ ਦੇ ਲੋਕਾਂ ਜੇਹੀਆਂ ਹਨ ਅਤੇ ਉਹ ਲੋਕ ਮੁਸਲਮਾਨਾਂ ਦੇ ਨਾਲ ਆਪਣਾ ਬਰਾਬਰ ਹਿਤ ਪ੍ਰਾਪਤ ਕਰਨ ਲਈ ਜ਼ਿਆਦਾ ਛੇਤੀ ਤਿਆਰ ਹੋਣਗੇ, ਬਜਾਇ ਸਵਰਨ ਹਿੰਦੂਆਂ ਦੇ, ਜਿਨ੍ਹਾਂ ਨੇ ਉਹਨਾਂ ਨੇ ਸਦੀਆਂ ਤੋਂ ਮਾਨਵਤਾ ਦੇ ਇਕਸਮਾਨ ਬੁਨਿਆਦੀ ਅਧਿਕਾਰਾਂ ਤੋਂ ਵੀ ਵੰਚਿਤ ਕਰਕੇ ਰੱਖਿਆ ਹੈ।' (9, ਭਾਗ–3)

— ਬ੍ਰਾਹਮਣਵਾਦੀ ਹਿੰਦੂਆਂ ਲਈ ਜੋ ਦੁਖ ਦੀ ਗੱਲ ਸੀ, ਉਹ ਮੁਸਲਮਾਨਾਂ ਦਾ ਅਛੂਤਾਂ ਦੇ ਨਾਲ ਸੱਤਾ ਵਿਚ ਹਿੱਸੇਦਾਰੀ ਰੱਖਣ ਦਾ ਨਜ਼ਰੀਆ ਸੀ। ਜੋ ਉਹਨਾਂ ਜੋ ਬਰਦਸ਼ਾਤ ਨਹੀਂ ਸੀ ਹੁੰਦਾ।... ਮੁਸਲਮਾਨ ਅਜਿਹੀ ਸਥਿਤੀ ਵਿਚ ਸਨ ਕਿ ਉਹ ਮੱਤ ਪੇਟੀਆਂ ਵਿਚ ਤੂਫਾਨ ਖੜ੍ਹਾ ਕਰ ਸਕਦੇ ਸੀ। (5, ਭਾਗ–3)

— ਨੇਤਾਵਾਂ, ਪ੍ਰਮੁੱਖ ਹਸਤੀਆਂ ਅਨੇਕ ਪ੍ਰਕਾਰ ਦੇ ਨਾਗਰਿਕ ਸੰਗਠਨਾਂ, ਵਕੀਲਾਂ ਦੇ ਸੰਗਠਨਾਂ ਹਜ਼ਾਰਾਂ ਬੁੱਧੀਜੀਵੀਆਂ ਨੇ, ਉਸ ਸਮੇਂ ਦੀ ਸੰਵਿਧਾਨ ਸਭਾ ਦੇ ਚੇਅਰਮੈਨ ਡਾ. ਰਜਿੰਦਰ ਪ੍ਰਸਾਦਿ ਨੂੰ ਪੱਤਰ ਸੰਬੋਧਨ ਕਰਕੇ, ਭਾਰਤ ਦੀ ਵੰਡ ਕਰਨ ਲਈ ਪ੍ਰਾਰਥਨਾ ਪੱਤਰ ਭੇਜੇ। ਇਹਨਾਂ 90% ਪ੍ਰਾਰਥਨਾ ਪੱਤਰਾਂ ਵਿਚ 90 ਪ੍ਰਤੀਸ਼ਤ ਤੋਂ ਵੱਧ ਆਰੀਆ-ਬ੍ਰਾਹਮਣਾਂ ਦੁਆਰਾ ਭੇਜੇ ਗਏ ਸਨ।

(ਇਸ ਗੱਲ ਦੇ ਸਬੂਤ ਭਾਰਤੀ ਪੁਰਾਤਤਵ ਸੰਗ੍ਰਹਿਲਿਆ ਵਿਚ ਡਾ. ਰਾਜਿੰਦਰ ਪ੍ਰਸਾਦਿ ਦੀ ਫਾਈਲ ਵਿਚੋਂ ਪ੍ਰਾਪਤ ਕੀਤੇ ਜਾ ਸਕਦੇ ਹਨ।)

ਘਨਸ਼ਾਮ ਦਾਸ ਬਿਰਲਾ ਨੇ ਜੁਲਾਈ 1942 ਵਿਚ ਮਹਾਦੇਵ ਦਿਸਾਈ ਨੂੰ ਕਿਹਾ "ਮੈਂ ਆਪਣਾ ਸਮੱਰਥਨ ਭਾਰਤ ਦੀ ਵੰਡ ਦੇ ਪੱਖ ਵਿਚ ਦਿਆਂਗਾ ਕਿਉਂਕਿ ਇਹ ਵੰਡ ਗੈਰ ਵਾਜਬ ਨਹੀਂ ਹੈ ਅਤੇ (ਇਹ) ਹਿੰਦੂਆਂ (ਸਵਰਨਾਂ) ਦੇ ਹਿਤਾਂ ਦੇ ਵਿਰੁੱਧ ਨਹੀਂ ਹੋਣਗੇ।" (1, ਭਾਗ–3)

**ਮੁਸਲਿਮ-ਅਛੂਤ ਇਕ ਨਸਲ**

1872 ਦੀ ਜਨਗਣਨਾ ਰਿਪੋਰਟ ਅਨੁਸਾਰ ਬੰਗਾਲ ਵਿਚ ਚੰਡਾਲਾਂ ਦੀ ਜਨ ਸੰਖਿਆ 16, 48, 349 ਸੀ। ਚੰਡਾਲ ਲੋਕ ਹਿੰਦੂਆਂ ਤੋਂ ਨਿਰੋਲ ਰੂਪ ਵਿਚ ਸੁਤੰਤਰ ਰਾਸ਼ਟਰ ਸਨ।

**1901 ਦੀ ਜਨਗਣਨਾ** ਰਿਪੋਰਟ ਪੂਰੀ ਕਰਦਿਆਂ ਈ.ਏ. ਗੇਟ ਨੇ ਕਿਹਾ, "ਸ਼ਾਇਦ ਇਹ ਕਹਿਣਾ ਉਚਿਤ (ਦਰੁਸਤ) ਹੋਵੇਗਾ ਕਿ ਬੰਗਾਲ ਦੇ 90- ਲੱਖ ਮੁਸਲਮਾਨ ਮੂਲ ਰੂਪ ਤੋਂ ਇਸ (ਚੰਡਾਲ/ਨਮੋਸ਼ੂਦਰ ਅਤੇ ਪੋਡ) ਨਸਲ ਵਿਚੋਂ ਹਨ. (41, ਭਾਗ–4)

(ਨੋਟ : ਬ੍ਰਾਹਮਣਾਂ/ਹਿੰਦੂਆਂ ਲਈ ਇਸ ਹਕੀਕਤ ਨੂੰ ਜਾਨਣਾ ਕੋਈ ਔਖਾ ਨਹੀਂ ਸੀ ਕਿ ਅੰਗਰੇਜ਼ੀ ਸ਼ਾਸ਼ਨ ਤੋਂ ਬਾਅਦ, ਚੰਡਾਲਾਂ ਤੇ ਮੁਸਲਮਾਨਾਂ ਦੀ ਗਿਣਤੀ ਪੁਸ਼ਤੈਨੀ ਸਾਂਝ ਦਾ ਕਿਸੇ ਸਮੇਂ ਉੱਠ ਖੜਨਾ ਤਹਿ ਸੀ। ਇਸ ਕਰਕੇ ਉਹਨਾਂ ਨੇ ਸਾਰੀ ਤਾਕਤ ਜੋੜ ਕੇ ਭਾਰਤ ਤੇ ਪਾਕਿਸਤਾਨ ਦੀ ਵੰਡ ਨੂੰ ਸੁਨਿਸ਼ਚਤ ਕੀਤੀ। ਨਾ ਹਿੰਦੂ ਨੀਵੀਆਂ ਜਾਤੀਆਂ ਦਾ ਅਪਮਾਨ ਕਰਨ ਤੋਂ ਰੁਕੇ ਤੇ ਨਾ ਮੁਸਲਮਾਨ ਅਬਾਦੀ ਨੂੰ ਵਿਰੋਧ ਵਿਚ ਖੜ੍ਹਾ ਕਰਨ ਲਈ ਉਕਸਾਹਟ ਪੈਦਾ ਕਰਨ ਤੋਂ।

—ਜਿਵੇਂ : 1. **ਗਾਂਧੀ ਜੀ** ਨੇ ਦੇਸ ਵਿਚ ਉੱਚ ਸਿੱਖਿਆ ਦੀ ਵਕਾਲਤ ਕਰਦੇ ਸਮੇਂ, ਕਿਸਾਨਾਂ, ਮਛੇਰਿਆਂ ਅਤੇ ਚਮਾਰਾਂ ਆਦਿ ਦੀ ਮੁੱਢਲੀ ਸਿੱਖਿਆ ਦਾ ਸਪੱਸ਼ਟ ਸ਼ਬਦਾਂ ਵਿਚ ਵਿਰੋਧ ਕੀਤਾ। ਉਸ ਨੇ ਦੁਖੀ ਹੋ ਕੇ ਮਜ਼ਾਕ ਉਡਾਇਆ ਕਿ ਜਦੋਂ ਚਮਾਰਾਂ ਨੇ ਆਪਣਾ ਪੁਸ਼ਤੈਨੀ ਧੰਦਾ ਕਰਨਾ ਹੈ ਤਾਂ ਅੰਗਰੇਜ਼ੀ ਦੀ ਸਿੱਖਿਆ ਦੀ ਕੀ ਜ਼ਰੂਰਤ ਹੈ ?

2. ਅਹਿਮਦਾਬਾਦ ਵਿਖੇ ਇਕ ਭਾਸ਼ਨ ਵਿਚ ਸਰਕਾਰ ਬੱਲਵ ਭਾਈ ਪਟੇਲ ਨੇ ਕਿਹਾ ਕਿ "ਵਾਇਸਰਾਏ ਨੇ ਹਿੰਦੂ ਮਹਾਂ ਸਭਾ ਦੇ

ਮੁਸਲਿਮ ਲੀਗ ਦੇ ਨੇਤਾਵਾਂ ਨੂੰ ਬੁਲਾਇਆ ਅਤੇ ਉਸ ਤੋਂ ਬਾਅਦ ਉਸ ਨੇ ਤੇਲੀਆਂ, ਮੋਚੀਆਂ ਅਤੇ ਦੂਸਰਿਆਂ ਨੂੰ ਬੁਲਾਇਆ।" (ਇਹ ਹੈ ਸ੍ਰ. ਪਟੇਲ ਦਾ ਰਾਸ਼ਟਰਵਾਦ)

3. 1919 ਵਿਚ ਗਾਂਧੀ ਜੀ ਦਾ ਕਾਂਗਰਸ ਤੇ ਕਬਜ਼ਾ ਹੋ ਗਿਆ ਸੀ। ਤਾਂ ਕਾਂਗਰਸ ਨੇ ਨੀਵੀਆਂ ਜਾਤੀਆਂ ਦਾ ਮਨੋਬਲ ਡੇਗਣ ਲਈ ਇਕ ਮਜ਼ਾਕ ਭਰਿਆ ਤਰੀਕਾ ਕੱਢਿਆ, ਜਿਸ ਨਾਲ ਉਹ (ਅਛੂਤ-ਸਛੂਤ) ਚੋਣਾਂ ਦੌਰਾਨ ਉਮੀਦਵਾਰ ਬਣਨ ਤੋਂ ਦੂਰ ਰਹਿਣ। ਕਾਂਗਰਸ ਦੇ ਲੋਕਾਂ ਨੇ ਜਲੂਸ ਵਿਚ ਇਸ ਪ੍ਰਕਾਰ ਦੇ ਨਾਅਰਿਆਂ ਵਾਲੀਆਂ ਤਖਤੀਆਂ ਲਿਜਾਣੀਆਂ ਸ਼ੁਰੂ ਕਰ ਦਿੱਤੀਆਂ, ਜਿਨ੍ਹਾਂ 'ਤੇ ਲਿਖਿਆ ਹੁੰਦਾ ਸੀ

"ਵਿਧਾਨ ਸਭਾ ਵਿਚ ਕੌਣ ਜਾਣਗੇ ?" (ਪ੍ਰਸ਼ਨ)

**"ਵਿਧਾਨ ਸਭਾ ਵਿਚ ਨਾਈ, ਚਮਾਰ, ਘੁਮਿਆਰ ਅਤੇ ਭੰਗੀ ਜਾਣਗੇ।" (ਉੱਤਰ)**

— ਅੰਬੇਡਕਰ: ਬ੍ਰਾਹਮਣ ਸ਼ੂਦਰਾਂ ਅਤੇ ਅਛੂਤਾਂ ਦੀ ਤੁਲਨਾ ਵਿਚ ਉਸੇ ਤਰ੍ਹਾਂ ਬਦੇਸ਼ੀ ਹੈ, ਜਿਸ ਪ੍ਰਕਾਰ ਜਰਮਨੀ ਦਾ ਵਿਅਕਤੀ ਫਰਾਂਸ ਦੇ ਲੋਕਾਂ ਵਿਚ ਬਦੇਸ਼ੀ ਹੈ। ਜਿਵੇਂ ਜੈਂਟਾਈਲ ਦੇ ਵਿਚ ਜਾਂ ਗੋਰੇ ਲੋਕ ਕਾਲੇ ਨੀਗਰੋ ਲੋਕਾਂ ਵਿਚ ਬਦੇਸ਼ੀ ਹਨ। ਬ੍ਰਾਹਮਣਾਂ ਅਤੇ ਸ਼ੂਦਰਾਂ ਅਛੂਤਾਂ ਵਿਚਕਾਰ ਅਸਲ ਵਿਚ ਬਹੁਤ ਅੰਤਰ ਹੈ। ਬ੍ਰਾਹਮਣ ਵਰਗ ਸ਼ੂਦਰ ਅਤੇ ਅਛੂਤ ਦੇ ਵਿਚ ਬਦੇਸ਼ੀ ਹੋਣ ਦੇ ਨਾਲ-ਨਾਲ ਉਹਨਾਂ ਦਾ ਦੁਸ਼ਮਣ ਵੀ ਹੈ।" (21, ਭਾਗ-4)

(ਨੋਟ : ਕੋਈ ਵੀ ਬੁੱਧੀਮਾਨ ਵਿਦਵਾਨ ਇਹਨਾਂ ਬੁਨਿਆਦੀ ਸਮਾਜਿਕ ਪ੍ਰਸਥਿਤੀਆਂ ਅਤੇ ਟਕਰਾਵਾਂ ਨੂੰ ਧਿਆਨ ਵਿਚ ਰੱਖੇ ਬਿਨਾਂ, ਭਾਰਤ ਪਾਕਿਸਤਾਨ ਦੀ ਵੰਡ ਜੜ੍ਹ ਕਾਰਨਾਂ ਤੱਕ ਨਹੀਂ ਜਾ ਸਕਦਾ। ਇਹ ਉਹ ਕਾਰਨ ਹਨ ਜਿਨ੍ਹਾਂ ਕਰਕੇ 90 ਪ੍ਰਤੀਸ਼ਤ ਲੋਕ ਅਛੂਤਾਂ ਸੂਦਰਾਂ ਵਿਚੋਂ ਨਿਕਲਕੇ, ਭਾਵ ਹਿੰਦੂ ਧਰਮ ਨੂੰ ਤਿਆਗ ਕੇ ਮੁਸਲਮਾਨ ਬਣੇ ਤੇ ਫਿਰ ਸੰਗਠਤ ਮੁੱਖ ਵਿਰੋਧਤਾਈ ਬਣ ਕੇ ਖੜ੍ਹੇ ਹੋਏ। ਦੂਜਾ ਉਹਨਾਂ ਦਾ ਆਪਣੀ ਮੂਲ ਨਸਲ ਨਾਲ ਝੁਕਣਾ ਕੁਦਰਤੀ ਸੀ। ਕਿਉਂਕਿ ਖਾਸ ਕਰਕੇ 1922-25 ਤੋਂ ਬਾਅਦ ਹਿੰਦੂਆਂ ਦਾ ਸਿੱਧਾ ਰਾਜਨੀਤਿਕ ਟਕਰਾਅ ਤੋਂ ਵਿਸ਼ਾਲ ਸਮਾਜੀ ਸਮੂਹਾਂ ਨਾਲ ਹੋ ਗਿਆ ਸੀ। ਪਹਿਲਾ ਅਛੂਤਾਂ ਨਾਲ ਤੇ ਦੂਜਾ ਇਹਨਾਂ ਦੀ ਮਜ਼ਬੂਤ ਧਿਰ ਮੁਸਲਮਾਨਾਂ ਨਾਲ। ਮੁਸਲਮਾਨਾਂ ਨੂੰ ਅਲੱਗ-ਥਲੱਗ ਕੀਤੇ ਬਿਨਾਂ ਹਿੰਦੂ ਦੋਹਾਂ ਸਮਾਜਾਂ ਸਾਹਮਣੇ, ਨਤਾਕਣਤੇ ਸਾਬਤ ਹੁੰਦੇ ਹਨ। ਇਸ ਦਾ ਪੱਕਾ ਹੱਲ ਸੀ ਕਿ ਮੁਸਲਮਾਨਾਂ ਦੀ ਵੱਡੀ ਗਿਣਤੀ ਨੂੰ ਮਨਫ਼ੀ ਕਰਨ ਲਈ ਪਾਕਿਸਤਾਨ ਬਣਾ ਦਿੱਤਾ ਜਾਵੇ। ਕਿਉਂਕਿ ਡਾ. ਅੰਬੇਡਕਰ ਸ਼ੂਦਰਾਂ ਦੀ ਗੁਲਾਮੀ ਤੇ ਬ੍ਰਾਹਮਣੀ ਜਕੜ ਦੀਆਂ ਜੰਜੀਰਾਂ ਤੋੜਨ ਲਈ ਬਰਾਬਰ ਅੱਗੇ ਵਧ ਰਿਹਾ ਸੀ।

ਦੂਸਰਾ ਦੱਖਣ ਵੱਲ ਪੈਰੀਅਰ ਰਾਮਾ ਸਵਾਮੀ ਦੀ ਲਹਿਰ ਜ਼ੋਰ ਫੜ ਰਹੀ ਸੀ ਜਿਸ ਦਾ ਇਕ ਨਮੂਨਾ ਇਸ ਪ੍ਰਕਾਰ ਹੈ ਗੁਰੂਕੁਲ ਪ੍ਰੰਪਰਾ ਦੇ ਪ੍ਰਸੰਗ ਵਿਚ ਪੈਰੀਅਰ ਸਾਹਿਬ ਨੇ ਕਿਹਾ :

**ਜਿੱਥੇ-ਜਿੱਥੇ ਬ੍ਰਾਹਮਣਵਾਦ ਆਪਣੇ ਜਾਤੀਵਾਦ ਦਾ ਜ਼ਹਿਰ ਬਖੇਰੇਗਾ ਅਸੀਂ ਇਸ ਗੱਲ ਦੀ ਪ੍ਰਤਿੱਗਿਆ ਕਰਦੇ ਹਾਂ ਕਿ ਅਸੀਂ ਉਨ੍ਹਾਂ ਸੰਸਥਾਵਾਂ ਨੂੰ ਜੜ੍ਹ ਤੋਂ ਉਖਾੜ ਸੁੱਟਾਂਗੇ।**

**ਧਰਤੀ 'ਤੇ ਅਜਿਹਾ ਕੋਈ ਅਪਰਾਧ ਨਹੀਂ ਹੈ ਜੋ ਬ੍ਰਾਹਮਣਾਂ ਨੇ ਆਪਣੀ ਜਾਤੀ ਵਰਚੱਸਵ ਬਣਾਈ ਰੱਖਣ ਲਈ ਨਾ ਕੀਤਾ ਹੋਵੇ। ਬ੍ਰਾਹਮਣਾਂ ਨੇ ਜੋ ਵੀ ਅਪਰਾਧ ਕੀਤੀ ਹਨ (ਪ੍ਰਭੂ) ਉਹ ਸਭ ਭਗਵਾਨ ਦੇ ਨਾਂ 'ਤੇ ਕੀਤੇ ਗਏ ਹਨ।**

**ਬਦਮਾਸ਼ੀ ਨਾਲ ਭਰਿਆ ਵਰਣ ਆਸ਼ਰਮ ਧਰਮ ਭਾਰਤ ਵਿਚ ਅਜੇ ਵੀ ਜਿਉਂਦਾ ਹੈ। ਜਿਨ੍ਹਾਂ ਲੋਕਾਂ ਨੂੰ 2000 ਪਹਿਲਾਂ ਸ਼ੂਦਰ ਕਿਹਾ ਜਾਂਦਾ ਸੀ ਉਹਨਾਂ ਨੂੰ ਅੱਜ ਵੀ ਸ਼ੂਦਰ ਕਿਹਾ ਜਾਂਦਾ ਹੈ। ਇਸੇ ਤਰ੍ਹਾਂ 2000 ਵਰਸ਼ ਪਹਿਲਾਂ ਜੋ ਬ੍ਰਾਹਮਣ ਸਨ ਉਹ ਅੱਜਵੀ ਬ੍ਰਾਹਮਣ ਹਨ। ਸਦੀਆਂ ਤੋਂ ਪਹਿਲਾਂ ਜਿਨ੍ਹਾਂ ਨੂੰ ਅਛੂਤ ਬਣਾਇਆ ਉਹ ਅੱਜ ਵੀ ਅਛੂਤ ਹਨ।**

**.... ਕੀ ਸਾਨੂੰ ਅੱਜ ਵੀ ਝੂਠੇ ਧਰਮ ਸ਼ਾਸਤਰਾਂ ਅਤੇ ਬੇਕਾਰ ਦੀਆਂ ਪ੍ਰੰਪਰਾਵਾਂ ਤੋਂ ਡਰਨਾ ਚਾਹੀਦਾ ਹੈ ?" (65, ਭਾਗ-4)**

ਸਾਡੀ ਬਰਬਾਦੀ ਦਾ ਮੂਲ ਕਾਰਨ ਹਿੰਦੂ ਧਰਮ, ਇਸ ਦੇ ਦੇਵਤਾ, ਧਰਮ ਸ਼ਾਸਤਰ ਅਤੇ ਅਤੇ ਪੁਰਾਣ ਜਿਨ੍ਹਾਂ ਨੂੰ ਅਸੀਂ ਮੰਨਦੇ ਹਾਂ।" (ਓਹੀ-60)

(ਨੋਟ : ਇਹ ਮੰਨਣਾ ਹੀ ਸਹੀ ਹੋਵੇਗਾ ਕਿ ਇਸਲਾਮੀ ਸਮਾਜ ਦੀ ਰਾਜਨੀਤਿਕ ਭਾਗੀਦਾਰੀ ਦੀ ਇੱਛਾ ਅਤੇ ਹਿੰਦੂ ਧਰਮ ਬਨਾਮ ਇਸਲਾਮ ਅਤੇ ਸਮਾਜਿਕ ਟਕਰਾਅ ਤੇ ਦੂਜੀ ਤਰਫੋਂ ਸ਼ੂਦਰ-ਅਛੂਤ ਵਰਗ ਤੰਦਰੁਸਤ ਦਿਸ਼ਾ ਵਿਚ ਉਭਾਰ ਨੇ, ਪਿਛਲੇ ਸੌ ਸਵਾ ਸੌ ਸਾਲ ਵਿਚ ਬ੍ਰਾਹਮਣ ਵਰਗ ਨੂੰ ਇਸ ਪੜਾਅ 'ਤੇ ਲੈ ਆਂਦਾ ਹੈ ਕਿ ਉਹ ਕਿਸੇ ਵੀ ਕੀਮਤ 'ਤੇ ਆ ਰਹੀ ਆਜ਼ਾਦੀ ਉੱਤੇ ਬ੍ਰਾਹਮਣ ਵਰਗ ਤੇ ਸਵਰਨਾਂ ਦਾ ਕਬਜ਼ਾ ਕਾਇਮ ਕਰੇ। ਇਸ ਮੰਤਵ ਲਈ ਜ਼ਰੂਰੀ ਸੀ ਕਿ ਭਾਰਤ ਨੂੰ ਦੋ ਟੁਕੜਿਆਂ ਵਿਚ ਵੰਡ ਕੇ ਪਾਕਿਸਤਾਨ ਬਣਾ ਦਿੱਤਾ ਜਾਵੇ।

— ਇਹ ਕਹਿਣਾ ਹੀ ਕਾਫੀ ਨਹੀਂ, ਜਿਵੇਂ ਜਸਵੰਤ ਸਿੰਘ ਨੇ ਲਿਖਿਆ ਹੈ ਕਿ ਵੰਡ ਲਈ ਪੰਡਤ ਨਹਿਰੂ ਸਰਦਾਰ ਪਟੇਲ ਅਤੇ ਗਾਂਧੀ ਜ਼ੁੰਮੇਵਾਰ ਸਨ ਇਹ ਜਾਨਣਾ ਤੇ ਕਹਿਣਾ ਵੀ ਜ਼ਰੂਰੀ ਹੈ ਕਿ ਪਾਕਿਸਤਾਨ ਨੂੰ ਵੰਡੇ ਜਾਣ ਮਗਰ ਪਿੱਛਲੇ ਸੌ-ਡੇਢ ਸੌ ਸਾਲ ਤੋਂ ਅੰਗਰੇਜ਼ ਬਨਾਮ ਬ੍ਰਾਹਮਣ ਹਿੰਦੂ ਬਨਾਮ ਮੁਸਲਮਾਨ ਬਨਾਮ ਸਿੱਖ-ਬਨਾਮ ਐਸ ਸੀ, ਐਸ ਟੀ ਅਛੂਤ ਬਨਾਮ ਓ ਬੀ ਸੀ ਸਛੂਤ ਸਮਾਜਿਕ, ਮਾਨਸਿਕ ਅਤੇ ਸਾਸ਼ਨਕ ਜੰਗ ਦਾ ਰੂਪ ਅਤੇ ਉਦੇਸ਼ ਕਿਹੋ ਜਿਹਾ ਸੀ। ਇਹ ਗੱਲ ਧਿਆਨ 'ਚ ਰੱਖੇ ਬਿਨਾਂ ਕਿ ਭਾਰਤ ਦੀ ਐਸ ਸੀ, ਐਸ ਟੀ ਅਤੇ ਓ ਬੀ ਸੀ ਆਬਾਦੀ ਹੀ ਬਹੁਜਨ ਦੇ ਰੂਪ ਵਿਚ ਫੈਸਾਲਕੁਨ ਸੀ, ਜਿਸ ਦਾ ਭੇੜ ਅੰਗਰੇਜ਼ੀ ਸ਼ਾਸਨ, ਬ੍ਰਾਹਮਣੀ ਅਤੇ ਮੁਸਲਿਮ ਸ਼ਾਸ਼ਨ ਵਿਚ ਇਕ ਵੱਡੀ ਵਿਸ਼ਾਲ ਧਿਰ ਵਜੋਂ ਮਹੱਤਵਪੂਰਨ ਸੀ, ਜਿਸ ਦੀ ਅਸਲ ਅਗਵਾਈ ਤੇ ਨੁਮਾਇੰਦਗੀ ਕੇਵਲ ਤੇ ਕੇਵਲ ਡਾ. ਅੰਬੇਡਕਰ ਅਤੇ ਪੈਰੀਅਰ ਕਰ ਰਹੇ ਸਨ। ਹਿੰਦੂ ਤੇ ਮੁਸਲਿਮ ਤਾਕਤਾਂ ਨੂੰ ਇਹੀ ਬਹੁਜਨ ਖਦੇੜ ਸਕਦੇ ਸਨ ਇਸ ਲਈ ਖਾਸ ਕਰਕੇ ਬ੍ਰਾਹਮਣ ਹਿੰਦੂ ਆਗੂ ਵਰਗ ਨੇ, ਇਸੇ ਆਪਣੇ ਸਦੀਆਂ ਦੇ ਸ਼ਿਕਾਰ ਤੇ ਧਿਆਨ ਬਕਾਇਦਾ ਕੇਂਦਰਤ ਰੱਖਿਆ। ਇਸ ਦੇ ਵਿਧਾਨ ਹੱਕਾਂ ਅਤੇ ਰਾਜਨੀਤਿਕ ਜਾਂ ਪ੍ਰਸ਼ਾਸਨਿਕ ਬਰਾਬਰੀ ਦਾ ਡਟ ਕੇ ਵਿਰੋਧ ਵੀ ਜਾਰੀ ਰੱਖਿਆ, ਢਾਅ ਵੀ ਲਾਈ ਅਤੇ ਆਪਣੇ

ਨਾਲ ਹੀ ਜੋੜ ਕੇ ਰੱਖਣ ਦਾ ਹਿੰਦੂ ਕਾਰਡ ਕਾਮਯਾਬੀ ਨਾਲ ਖੇਡਿਆ। ਕਿਉਂਕਿ ਅੰਬੇਡਕਰ ਨਾਲ ਨਾ ਮੁਸਲਮਾਨ, ਨਾ ਸਿੱਖ, ਨਾ ਪਛੜਿਆ ਵਰਗ ਤੇ ਨਾ ਹੀ ਸਾਰਾ ਅਛੂਤ ਵਰਗ ਕਿਸੇ ਖਾਸ ਪੱਧਰ ਤੱਕ ਜੁੜਨ ਲਈ ਤਿਆਰ ਹੋਇਆ। ਅੰਬੇਡਕਰ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਵਰਗਾ ਜ਼ੋਰਦਾਰ ਸੰਗਠਨ ਨਾ ਬਣ ਸਕੇ। ਜਿਸ ਦੇ ਨਾ ਬਣਨ ਵਿਚ ਬ੍ਰਾਹਮਣ, ਪੰਡਤ ਨਹਿਰੂ, ਮਹਾਤਮਾ ਗਾਂਧੀ ਅਤੇ ਸਰਦਾਰ ਪਟੇਲ ਦੀ ਬਹੁਤ ਵੱਡੀ ਭੂਮਿਕਾ ਰਹੀ। ਜਿਨ੍ਹਾਂ ਨੇ ਕਾਂਗਰਸ, ਹਿੰਦੂ ਮਹਾਂ ਸਭਾ, ਆਰ ਐੱਸ ਐੱਸ ਤੇ ਕਮਿਊਨਿਸਟ ਪਾਰਟੀ ਦੀਆਂ ਸਾਂਝੀਆਂ ਰਣਨੀਤੀਆਂ ਬਣਾ ਕੇ, ਅੰਬੇਡਕਰ ਨੂੰ ਬਹੁਜਨ ਮੂਲ ਵਾਸੀਆਂ ਦੇ ਨੇਤਾ ਬਣਨ ਤੋਂ ਰੋਕਣ ਦੇ ਭਰਪੂਰ ਯਤਨ ਕੀਤੇ ਤੇ ਮੁਸਲਮਾਨ ਤੇ ਸਿੱਖਾਂ ਨੇ ਇਸ ਵਿਸ਼ਾਲ ਵਰਗ ਨੂੰ ਆਪਣੀ ਧਿਰ ਬਣਾਇਆ। ਤਦ ਵੀ ਭਾਰਤ ਪਾਕਿ ਵੰਡ ਪਿੱਛੇ ਇਹਨਾਂ ਨੂੰ ਪਛਾੜ ਕੇ ਗੁਲਾਮ ਬਣਾਈ ਰੱਖਣ ਦੀ ਮਾੜੀ ਸੋਚ ਗਤੀਸ਼ੀਲ ਰਹੀ। ਆਪਣੀ ਚੌਧਰ ਦੇ ਮਕਸਦ ਲਈ ਬ੍ਰਾਹਮਣ ਤੇ ਸਵਰਨ ਹਿੰਦੂ ਵਰਗ ਨੇ ਐੱਸ ਸੀ, ਐੱਸ ਡੀ ਤੇ ਓ ਬੀ ਸੀ ਨੂੰ ਹਿੰਦੂ ਬਣਾਇਆ ਪ੍ਰੰਤੂ ਜਾਤੀ ਘਿਰਨਾ ਨਾਲ ਤੋੜ ਕੇ ਰੱਖਿਆ, ਨਾਲੋ-ਨਾਲ ਮੁਸਲਮਾਨ ਅਤੇ ਸਿੱਖ ਆਦਿ ਵਰਗਾਂ ਨਾਲ ਧਾਰਮਿਕ ਦੂਰੀ ਤੇ ਘਿਰਨਾ ਬਣਾਈ ਰੱਖਣ ਦੀਆਂ ਕਾਮਯਾਬ ਚਾਲਾਂ ਖੇਡੀਆਂ ਤੇ ਪਾਕਿਸਤਾਨ ਬਣ ਗਿਆ।

ਪਾਕਿਸਤਾਨ ਦੇ ਬਣ ਜਾਣ ਪਿੱਛੋਂ, ਮੂਲ ਰੂਪ ਵਿਚ ਬੰਗਾਲੀ ਦੇਵ ਪੁਰਸ਼ਾਂ/ਭੱਦਰ ਪੁਰਸ਼ਾਂ ਦੀ ਵਰਨ ਧਰਮੀ ਮਾਨਸਿਕਤਾ ਨੂੰ ਸਮੱਝਣਾ ਜਾਨਣਾ ਬਹੁਤ ਜ਼ਰੂਰੀ ਹੈ ਜਿਸ ਵਿਚ ਕਸ਼ਮੀਰੀ ਬ੍ਰਾਹਮਣਾਂ, ਗੁਜਰਾਤੀ ਬਣੀਆਂ ਅਤੇ ਪੂਨਾ-ਨਾਗਪੁਰ ਦੇ, ਕੋਕੋਨਸਤ ਅਤੇ ਸਰਸਵਤ ਬ੍ਰਾਹਮਣਵਾਦੀ ਭੂਮਿਕਾ ਚੋਟੀ 'ਤੇ ਰਹੀ। ਪਾਕਿਸਤਾਨ ਬਣੇ ਬਿਨਾਂ ਜਿਨ੍ਹਾਂ ਨੂੰ ਆਪਣੀ ਅਤੇ ਆਪਣੇ ਵਰਨਜਾਤੀ ਧਰਮ ਦੀ ਹੋਂਦ ਸਪੱਸ਼ਟ ਖਤਰੇ ਵਿਚ ਦਿਖਾਈ ਦਿੰਦੀ ਰਹੀ। ਮੂਲਵਾਸੀ ਬਹੁਜਨ ਸਮਾਜ ਅਜਿਹੀਆਂ ਚਾਣਕੀਆ ਵਿਧੀਆਂ ਨੂੰ ਕਦੀ ਨਹੀਂ ਸਮਝ ਸਕਿਆ ਤੇ ਧੋਖਾ ਖਾਂਦਾ ਰਿਹਾ ਅਤੇ ਆਪਣੇ ਮਹਾਨ ਮਹਾਂਪੁਰਸ਼ਾਂ ਨੂੰ ਧੋਖਾ ਦਿੰਦਾ ਰਿਹਾ। ਅੱਜ ਵੀ ਬਹੁਜਨਾਂ ਦਾ ਇਹ ਕਿਰਦਾਰ ਨਹੀਂ ਬਦਲਿਆ ਹੈ। ਉਹ ਸਿੱਖ ਹੋਣ, ਮੁਸਲਮਾਨ ਹਿੰਦੂ ਜਾਂ ਫਿਰ ਬੋਧੀ। ਧਰਮ ਬਦਲ ਜਾਣ ਨਾਲ ਉਹ ਆਪਣੀ ਗੁਲਾਮੀ ਵਾਲਾ ਚਰਿੱਤਰ ਨਹੀਂ ਬਦਲਦੇ।

* * *

# ਓ ਬੀ ਸੀ ਵਿਰੋਧੀ ਛੜਯੰਤਰਾਂ ਦੀ ਲੰਬੀ ਪ੍ਰਕਿਰਿਆ
# ਐੱਲ ਪੀ ਜੀ (L.P.G.)
# (Liberlisation-Privatisation-Globalisation)

ਹਵਾਲਾ ਪੁਸਤਕ ਐੱਲ ਪੀ ਜੀ ਲੇਖਕ ਵਾਮਨ ਮੇਸ਼ਰਾਮ ਰਾਸ਼ਟਰੀ ਪ੍ਰਧਾਨ ਬਾਮਸੇਫ
ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਨਵੀਂ ਦਿੱਲੀ।
(mulnivasibamcef.com.)

— ਜਦੋਂ ਬਾਬਾ ਸਾਹਿਬ (ਅੰਬੇਡਕਰ) ਨੂੰ ਮਸੌਦਾ ਕਮੇਟੀ ਦਾ ਚੇਅਰਮੈਨ ਬਣਾਇਆ ਗਿਆ ਤਾਂ ਉਹਨਾ ਨੇ ਅਨੁਜਾਤੀ ਅਤੇ ਅਨ. ਜਨਜਾਤੀ (ਐੱਸ ਸੀ, ਐੱਸ ਟੀ) ਲਈ : ਧਾਰਾ 330 ਅਤੇ ਧਾਰਾ 332 ਤਹਿਤ ਰਾਜਨੀਤਿਕ ਰਾਖਵੇਂਕਰਨ ਦਾ, ਧਾਰਾ 15 (4) ਅਤੇ 16.(4) ਦੇ ਤਹਿਤ ਨੌਕਰੀਆਂ ਵਿਚ ਰਾਖਵੇਂਕਰਨ ਦਾ ਬੰਦੋਬਸਤ ਕੀਤਾ। (ਸਫਾ 2)

(ਨੋਟ : ਅਤੇ ਕੁੱਲ 395 ਸੰਵਿਧਾਨਕ ਧਾਰਾਵਾਂ ਵਿਚੋਂ 63 ਧਾਰਾਵਾਂ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਦੇ ਹੱਕਾਂ ਤੇ ਕੇਂਦਰਿਤ ਰੱਖ ਕੇ ਪਾਈਆਂ)

— 26 ਜਨਵਰੀ 1950 ਨੂੰ ਸੰਵਿਧਾਨ ਲਾਗੂ ਹੋਇਆ। ਸੰਵਿਧਾਨ ਦੀ ਧਾਰਾ 340 ਤਹਿਤ ਇਹ ਪ੍ਰਬੰਧ ਕੀਤਾ ਗਿਆ ਕਿ "ਇਸ ਧਾਰਾ ਦੇ ਅਧੀਨ, ਰਾਸ਼ਟਰਪਤੀ ਦਾ ਇਹ ਅਧਿਕਾਰ ਹੋਵੇਗਾ ਕਿ ਓ ਬੀ ਸੀ (ਦੂਜੀਆਂ ਪੱਛੜੀਆਂ ਜਾਤੀਆਂ) ਦੇ ਲੋਕ ਕੌਣ ਹਨ ਇਸ ਦੀ ਪਛਾਣ ਕਰਨ ਲਈ ਇਕ ਅਯੋਗ (ਕਮਿਸ਼ਨ) ਗਠਿਥ ਕੀਤਾ ਜਾਵੇ। ਇਹ ਅਯੋਗ ਇਸ ਗੱਲ ਦੀ ਖੋਜ ਕਰੇਗਾ ਕਿ ਆਖਿਰ ਓ ਬੀ ਸੀ ਦੇ ਲੋਕ ਕੌਣ ਹਨ।" (3)

**(ਸਮਾਜਕ ਜੰਗ ਦਾ ਨਵਾਂ ਦੌਰ ਸ਼ੁਰੂ)**

— ਅਖਬਾਰਾਂ ਵਿਚ ਇਕ ਖ਼ਬਰ ਛਪ ਕੇ ਆਈ ਕਿ ਪਟਨਾ (ਬਿਹਾਰ) ਵਿਚ ਆਰ ਐੱਲ ਚੰਦਾਪੁਰੀ ਜੀ ਦੀ ਰਹਿਨੁਮਾਈ ਵਿਚ ਜਲਦੀ ਹੀ ਪੱਛੜੇ ਵਰਗ ਦੇ ਲੋਕਾਂ ਦੀ ਰੈਲੀ ਹੋਣ ਵਾਲੀ ਹੈ ਅਤੇ ਉਸ ਰੈਲੀ ਵਿਚ ਡਾ. ਅੰਬੇਡਕਰ ਮੁੱਖ ਮਹਿਮਾਨ ਵਜੋਂ ਹਾਜ਼ਰ ਹੋਣਗੇ।

.... ਨਹਿਰੂ ਨੂੰ ਲੱਗਾ ਕਿ ਡਾ. ਅੰਬੇਡਕਰ (ਦੀ), ਪਟਨਾ ਵਿਚ ਰੈਲੀ ਕਰਨ ਤੋਂ ਬਾਅਦ ਜੇ ਉੱਤਰ ਭਾਰਤ ਦੇ ਓ ਬੀ ਸੀ ਦੇ ਲੋਕ, ਕਾਂਗਰਸ ਪਾਰਟੀ ਤੋਂ ਦੂਰ ਚਲੇ ਗਏ ਤਾਂ ਕਾਂਗਰਸ ਦਾ ਦਿਵਾਲਾ ਨਿਕਲ ਜਾਵੇਗਾ ਤਾਂ ਆਰ ਐੱਲ ਚੰਦਾਪੁਰੀ ਨੂੰ ਆਪਣੇ ਵੱਲ ਖਿੱਚਣ ਲਈ ਨਹਿਰੂ ਨੇ ਦਿੱਲੀ ਤੋਂ ਇਕ ਆਦਮੀ ਪਟਨਾ ਭੇਜਿਆ ਕਿ ਨਹਿਰੂ ਜੀ ਆਪ ਨੂੰ ਮੰਤਰੀ ਮੰਡਲ ਵਿਚ ਲੈ ਕੇ ਆਪ ਨੂੰ ਵੱਡਾ ਬਣਾ ਦੇਣਗੇ। (ਕੋਈ ਲਾਲਚ ਚੰਦਾਪੁਰੀ ਨੂੰ ਬਦਲ ਨਾ ਸਕਿਆ) .... ਆਪਣੇ ਝਾਂਸੇ 'ਚ ਲਿਆਉਣ ਦੀ ਨਹਿਰੂ ਦੀ ਚਾਲ ਕਾਮਯਾਬ ਨਾ ਹੋਈ ਤਦ ਉਸ ਨੇ ਪਟਨਾ ਦੀ ਉਹ ਰੈਲੀ ਫੇਲ੍ਹ ਕਰਨ ਦੀ ਜ਼ਿੰਮੇਵਾਰੀ ਬਾਬੂ ਜਗਜੀਵਨ ਰਾਮ ਦੀ ਲਗਾਈ ਅਤੇ ਬਾਬੂ ਜਗਜੀਵਨ ਰਾਮ ਨੇ ਭੋਲਾ ਪਾਸਵਾਨ ਸ਼ਾਸਤਰੀ ਦੇ ਮਾਧਿਅਮ ਤੋਂ ਉਸ ਰੈਲੀ 'ਤੇ ਪੱਥਰ ਮਰਵਾਏ ਅਤੇ ਰੈਲੀ ਵਿਚ ਹੰਗਾਮ ਕਰਵਾਇਆ। ਭੋਲਾ ਪਾਸਵਾਨ ਸ਼ਾਸਤਰੀ ਬਾਅਦ ਵਿਚ ਬਿਹਾਰ ਦਾ ਮੁੱਖ ਮੰਤਰੀ ਬਣਿਆ। ਮੁੱਖ ਮੰਤਰੀ ਬਣਨ ਤੋਂ ਬਾਅਦ ਬਿਹਾਰ ਦੇ ਲੋਕਾਂ ਨੇ ਭੋਲਾ ਪਾਸਵਾਨ ਸ਼ਾਸਤਰੀ ਨੂੰ ਬਾਬਾ ਸਾਹਿਬ ਦੀ ਜੈਅੰਤੀ ਦੇ ਅਵਸਰ 'ਤੇ ਪਟਨਾ ਵਿਚ ਬੁਲਾਇਆ ਤਾਂ ਭੋਲਾ ਪਾਸਵਾਨ ਸਾਸਤਰੀ ਨੇ ਉਸ ਪ੍ਰੋਗਰਾਮ ਵਿਚ ਬਹੁਤ ਹੀ ਦੁਖੀ ਹੋ ਕੇ ਕਿਹਾ ਕਿ 'ਮੈਂ ਹੁਣ ਬੁੱਢਾ ਹੋ ਚੁੱਕਾ ਹਾਂ। ਅਤੇ ਜਲਦੀ ਹੀ ਮਰਨ ਵਾਲਾ ਹਾਂ। ਮਰਨ ਤੋਂ ਪਹਿਲਾਂ ਮੈਂ ਇਹ ਬੋਝ ਆਪਣੇ ਨਾਲ ਲੈ ਕੇ ਨਹੀਂ ਜਾਣਾ ਚਾਹੁੰਦਾ। ਡਾ. ਅੰਬੇਡਕਰ ਸਾਡੇ ਮਸੀਹਾ, ਜਦੋਂ ਪਹਿਲੀ ਵਾਰ ਪਟਨਾ ਆਏ ਸੀ ਤਦ ਮੈਂ ਬਾਬਾ ਸਾਹਿਬ 'ਤੇ ਪੱਥਰ ਮਰਵਾਉਣ ਦਾ ਕੰਮ ਕੀਤਾ ਸੀ। ਤਦ ਬਾਬਾ ਸਾਹਿਬ ਨੂੰ ਰੈਲੀ ਛੱਡ ਕੇ ਜਾਣਆ ਪਿਆ ਸੀ। ਇਹ ਕੰਮ ਅਸੀਂ ਬਾਬੂ ਜੀ, ਬਾਬੂ ਜਗਜੀਵਨ ਰਾਮ ਦੇ ਕਹਿਣ 'ਤੇ ਕੀਤਾ ਸੀ।" (5)

— (1) 1954 ਵਿਚ ਜਵਾਹਰ ਲਾਲ ਨਹਿਰੂ ਨੇ .... ਭੂਤਪੂਰਵ ਵਿਦੇਸ਼ ਮੰਤਰੀ ਸਰਕਾਰ ਸਵਰਨ ਸਿੰਘ (ਪੰਜਾਬ) ਦੀ ਪ੍ਰਧਾਨਗੀ ਹੇਠ ਸੰਵਿਧਾਨ ਦੀ ਸਮੀਖਿਆ ਕਰਨ ਲਈ ਪਾਰਟੀ ਪੱਧਰ 'ਤੇ ਇਕ ਕਮੇਟੀ ਬਣਾਈ (2) ਉਸ ਨੇ ਮੁੱਖ ਮੰਤਰੀ ਦੇ ਨਾਂ (ਓ ਬੀ ਸੀ ਦੇ) ਰਾਖਵੇਂਕਰਨ ਦੇ ਵਿਰੋਧ ਵਿਚ ਇਕ ਗੁਪਤ ਪੱਤਰ ਲਿਖਿਆ (1961) ਵਿਚ। (1977 ਵਿਚ ਕਾਂਗਰਸ ਨੇ ਚੌਧਰੀ ਚਰਨ ਸਿੰਘ ਵਿਰੁੱਧ ਸੰਸਦ ਵਿਚ ਹੰਗਾਮਾ ਕੀਤਾ ਕਿ ਚੌ: ਚਰਨ ਸਿੰਘ ਗ੍ਰਹਿ ਮੰਤਰੀ ਹੈ ਅਤੇ ਉਸ ਦੇ ਗ੍ਰਹਿ ਮੰਤਰੀ ਹੁੰਦਿਆਂ ਦੇਸ ਦੇ ਦਲਿਤਾਂ 'ਤੇ ਅੱਤਿਆਚਾਰ ਹੋ ਰਹੇ ਹਨ। ਗੁੱਸੇ ਵਿਚ ਚੌ: ਚਰਨ ਸਿੰਘ ਨੇ ਫਾਈਲਾਂ ਵਿਚੋਂ ਨਹਿਰੂ ਦਾ ਮੁੱਖ ਮੰਤਰੀਆਂ ਦੇ ਨਾਂਅ ਲਿਖਿਆ ਹੋਇਆ ਉਹ ਗੁਪਤ ਪੱਤਰ (1961) ਕੱਢਿਆ ਅਤੇ ਉਸ ਦੀਆਂ ਕਾਪੀਆਂ ਕਾਗਰਸੀ ਨੇਤਾਵਾਂ ਦੇ ਮੂੰਹ 'ਤੇ ਮਾਰੀਆਂ। (5)

— ਜਦੋਂ ਡਾ. ਅੰਬੇਡਕਰ ਨੇ ਭਾਰਤ ਵਿਚ ਪਛੜੇ ਵਰਗ ਦੇ ਲੋਕਾਂ ਦੀਆਂ ਰੈਲੀਆਂ ਵੱਡੇ ਪੈਮਾਨੇ 'ਤੇ ਕਰਨੀਆਂ ਸ਼ੁਰੂ ਕੀਤੀਆਂ (ਦਬਾ ਪਿਆ ਤਾਂ ਸੋਚਿਆ) ਅਗਰ ਡਾ. ਅੰਬੇਡਕਰ ਦੇ ਅੰਦੋਲਨ ਦੀ ਹਵਾ ਕੱਢਣੀ ਹੈ ਤਾਂ ਪੱਛੜੇ ਵਰਗ ਦੀ ਪਛਾਣ ਕਰਾਉਣ ਵਾਲਾ ਕਮਿਸ਼ਨ ਗਠਿਤ ਕਰਨਾ ਹੋਵੇਗਾ। ਉਸ (ਬਿਠਾਏ) ਕਮਿਸ਼ਨ ਦਾ ਚੇਅਰਮੈਨ ਪੂਨਾ ਦੇ ਬ੍ਰਾਹਮਣ ਕਾਕਾ-ਸਾਹਿਬ ਕਲੇਲਕਰ ਨੂੰ ਬਣਾਇਆ ਗਿਆ, ਜੋ ਜਨਮ ਤੋਂ ਬ੍ਰਾਹਮਣ ਅਤੇ ਕਰਮ ਤੋਂ ਗਾਂਧੀਵਾਦੀ ਸੀ। ਉਸ ਦੀ ਕਰਮ ਭੂਮੀ ਗੁਜਰਾਤ ਸੀ। ਓ ਬੀ ਸੀ ਦੇ ਕੁਝ ਲੋਕਾਂ ਨੂੰ ਮੈਂਬਰ

ਦੇ ਤੌਰ 'ਤੇ ਲਿਆ ਗਿਆ। ਕਾਕਾ ਕਲੇਲਕਰ ਨੇ 2218 ਜਾਤੀਆਂ ਦੀ ਓ ਬੀ ਸੀ ਦੇ ਤੌਰ 'ਤੇ ਪਛਾਣ ਕਰਾਈ। (ਅਤੇ ਇਹਨਾਂ ਜਾਤੀਆਂ ਲਈ ਅਨੇਕ ਖੇਤਰਾਂ ਵਿਚ ਹਿੱਸੇਦਾਰੀ ਅਤੇ ਨੌਕਰੀਆਂ ਵਿਚ ਰਾਖਵੇਂਕਰਨ ਦੀ ਸਿਫਾਰਸ਼ ਕੀਤੀ) ਉਸ ਸਿਫਾਰਸ਼ ਨੂੰ ਦਸਤਖਤ ਕਰਕੇ ਡਾ. ਰਜਿੰਦਰ ਪ੍ਰਸਾਦਿ ਕੋਲ ਭੇਜ ਦਿੱਤਾ।

.... ਮਗਰ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦਿ ਨੇ ਇਸ ਅਯੋਗ ਵਿਰੁੱਧ ਜਵਾਹਰ ਲਾਲ ਨਹਿਰੂ ਨੂੰ ਇਕ ਗੁਪਤ ਪੱਤਰ ਲਿਖਿਆ। ਇਹ ਗੁਪਤ ਪੱਤਰ ਡਾ. ਵਾਲਮੀ ਚੌਧਰੀ ਜੋ ਡਾ. ਰਜਿੰਦਰ ਪ੍ਰਸਾਦਿ ਦੇ ਸਹਾਇਕ ਸੀ ਨੇ ਡਾ. ਰਾਜਿੰਦਰ ਪ੍ਰਸਾਦਿ ਦੇ ਖਤਾਂ ਦੇ ਜੋ ਖੰਡ ਛਾਪੇ ਉਹਨਾਂ ਖੰਡਾਂ ਵਿਚ ਇਹ ਖਤ ਮੌਜੂਦ ਹੈ।

ਇਹ ਖਤ ਜਿਉਂ ਹੀ ਨਹਿਰੂ ਨੂੰ ਮਿਲਿਆ ਨਹਿਰੂ ਨੇ ਕਾਲੇਲਕਰ ਨੂੰ ਸੰਸਦ ਦੇ ਸੈਂਟਰਲ ਹਾਲ ਵਿਚ ਬੁਲਾਇਆ ਅਤੇ ਬੁਲਾ ਕੇ ਉਸ ਨੂੰ ਕਾਫੀ ਝਾੜ ਪਾਈ ਅਤੇ 31 ਸਫਿਆਂ ਦਾ ਖਤ, ਕਮਿਸ਼ਨ (ਜੋ ਉਸੇ ਨੇ ਸਿਫਾਰਸ਼ ਕੀਤਾ ਸੀ) ਦੇ ਵਿਰੁੱਧ ਲਿਖਵਾ ਲਿਆ ਕਿ :

"ਭਾਵੇਂ ਮੈਂ ਇਸ ਆਯੋਗ ਦੇ ਪ੍ਰਸਾਤਵ 'ਤੇ ਦਸਤਖਤ ਕਰ ਚੁੱਕਿਆ ਹਾਂ ਪ੍ਰੰਤੂ ਜਦੋਂ ਮੈਂ ਸੋਚਦਾ ਰਿਹਾ ਚਿੰਤਨ ਕਰਦਾ ਰਿਹਾ ਤਾਂ ਮੈਂ ਇਸ ਨਤੀਜੇ 'ਤੇ ਪਹੁੰਚਿਆ ਕਿ ਇਹ ਸਿਫਾਰਸ਼ਾਂ ਪੱਛੜੇ ਵਰਗੇ ਦੇ ਹਿਤਾਂ ਵਿਚ ਨਹੀਂ ਹਨ। ਇਸ ਲਈ ਹੁਣ ਮੈਂ ਇਸ ਦੇ ਸਮੱਰਥਨ ਵਿਚ ਨਹੀਂ ਹਾਂ। ਮੈਂ ਇਸ ਦੇ ਵਿਰੋਧ ਵਿਚ ਹਾਂ।"

.... ਇਸ ਤਰ੍ਹਾਂ ਨਹਿਰੂ ਨੇ ਕਾਲੇਲਕਰ ਕਮਿਸ਼ਨ ਦੀ ਰਿਪੋਟਰ ਨੂੰ ਕਚਰੇ ਦੇ ਡੱਬੇ ਵਿਚ ਸੁੱਟ ਦਿੱਤਾ। .(7)

(ਨੋਟ : ਇਸ ਕਪਟ ਬਾਰੇ ਭਾਰਤ ਦਾ ਆਮ ਓ ਬੀ ਸੀ ਜੋ 52 ਪ੍ਰਤੀਸ਼ਤ ਹੈ ਵੱਡੀ ਪੱਧਰ 'ਤੇ ਅੱਜ ਤੱਕ ਨਹੀਂ ਜਾਣ ਸਕਿਆ) ਇੰਦਰਾ ਗਾਂਧੀ ਨੇ ਦੇਸ 'ਤੇ ਸੰਕਟ ਕਾਲ ਲਗਾਇਆ। ਹਜ਼ਾਰਾਂ ਨੇਤਾ ਜੇਲ੍ਹਾਂ ਵਿਚ ਡੱਕ ਦਿੱਤੇ। ਫਿਰ ਲੋਕ ਸਭਾ ਚੋਣ ਦਾ ਐਲਾਨ ਕਰਨ 'ਤੇ ਨੇਤਾਵਾਂ ਨੂੰ ਰਿਹਾਅ ਕਰਨਾ ਪਿਆ। ਵਿਰੋਧੀ ਨੇਤਾਵਾਂ ਨੇ "ਜਨਤਾ ਪਾਰਟੀ" ਦਾ ਗਠਨ ਕੀਤਾ। ਜਨਤਾ ਪਾਰਟੀ ਦੇ ਚੁਣਾਵੀ ਅਜੰਡੇ ਵਿਚ ਇਹ ਵੀ ਐਲਾਨ ਕੀਤਾ ਕਿ ਕਲੇਲਕਰ ਕਮਿਸ਼ਨ ਲਾਗੂ ਕੀਤਾ ਜਾਵੇ।

ਚੋਣਾਂ ਹੋਈਆਂ। ਚੋਣਾਂ ਵਿਚ ਜਨਤਾ ਪਾਰਟੀ ਨੂੰ ਬਹੁਮਤ ਮਿਲਿਆ ਅਤੇ ਮੁਰਾਰਜੀ ਦੇਸਾਈ ਦੇਸ ਦਾ ਪ੍ਰਧਾਨ ਮੰਤਰੀ ਬਣਿਆ... ਪੱਛੜੇ ਵਰਗ ਦਾ ਪ੍ਰਤੀਨਿਧ ਮੰਡਲ ਮੁਰਾਰਜੀ ਨੂੰ ਮਿਲਣ ਗਿਆ। (ਕਿ ਕਲੇਲਕਰ ਕਮਿਸ਼ਨ ਘੋਸ਼ਣਾ ਪੱਤਰ ਅਨੁਸਾਰ ਲਾਗੂ ਕਰੋ)

.... ਇਸ ਸੰਕਟ ਤੋਂ ਬਚਣ ਲਈ ਮੁਰਾਰਜੀ ਨੇ ਰਸਤਾ ਕੱਢਿਆ ਅਤੇ ਪ੍ਰਤੀਨਿਧ ਮੰਡਲ ਨੂੰ ਕਿਹਾ ਕਿ ਕਲੇਲਕਰ ਕਮਿਸ਼ਨ 1953 ਦਾ ਹੈ ਅਤੇ ਹੁਣ 1977 ਚੱਲ ਰਿਹਾ ਹੈ। .... ਐਸਾ ਕਰਦੇ ਹਾਂ ਕਿ ਨਵਾਂ ਅਯੋਗ ਗਠਿਤ ਕਰਦੇ ਹਾਂ। ਦੇਸਾਈ ਨੇ ਮਨ ਵਿਚ ਹੀ ਚਾਲ ਚੱਲੀ।..... 18 ਮਹੀਨੇ ਵਿਚ ਹੀ ਦੇਸਾਈ ਦੀ ਸਰਕਾਰ ਚਲੀ ਗਈ। ਦੇਸਾਈ ਨੇ ਓ ਬੀ ਸੀ ਦਾ ਜੋ ਅਯੋਗ ਗਠਿਤ ਕੀਤਾ ਉਸ ਦਾ ਚੇਅਰਮੈਨ ਬੀ ਪੀ ਮੰਡਲ ਨੂੰ ਬਣਾਇਆ। ਇਸ ਲਈ ਕਮਿਸ਼ਨ ਦਾ ਨਾਂ ਪਿਆ "ਮੰਡਲ ਕਮਿਸ਼ਨ।" (7-8)

— ਇੰਦਰਾ ਦੀ ਸਰਕਾਰ ਫੇਰ ਆ ਗਈ।.... 1981 ਨੂੰ ਮੰਡਲ ਕਮਿਸ਼ਨ ਨੇ ਆਪਣੀ ਰਿਪੋਰਟ ਇੰਦਰਾ ਗਾਂਧੀ ਨੂੰ ਸੌਂਪ ਦਿੱਤੀ। ਮੰਡਲ ਕਮਿਸ਼ਨ ਨੇ ਓ ਬੀ ਸੀ ਦੇ ਤੌਰ 'ਤੇ 3743 ਜਾਤੀਆਂ ਦੀ ਪਛਾਣ ਕਰਵਾਈ। ਅਤੇ ਐੱਸ ਸੀ, ਐੱਸ ਟੀ ਦੀ ਤਰ੍ਹਾਂ ਓ ਬੀ ਸੀ ਦੇ ਲੋਕਾਂ ਨੂੰ ਰਾਖਵਾਂਕਰਨ ਮਿਲਣਾ ਚਾਹੀਦਾ ਹੈ। ਉਹਨਾਂ ਨੂੰ ਪਦ ਉੱਨਤੀ ਵਿਚ ਰਾਖਵਾਂਕਰਨ ਮਿਲਣਾ ਚਾਹੀਦਾ ਹੈ। ਇੰਦਰਾ ਗਾਂਧੀ ਨੂੰ ਜਦੋਂ ਇਹ ਰਿਪੋਰਟ ਮਿਲੀ ਤਾਂ ਉਸ ਨੇ ਇਸ ਨੂੰ ਸੰਸਦ ਵਿਚ ਰੱਖਣ ਹੀ ਨਹੀਂ ਦਿੱਤਾ। (8)

— ਨਹਿਰੂ ਦੇ ਸਮੇਂ ਓ ਬੀ ਸੀ ਦੇ ਲੋਕ ਸਭਾ ਮੈਂਬਰ ਸੰਸਦ ਵਿਚ ਨਹੀਂ ਸਨ। (ਨੋਟ : ਕਿਉਂਕਿ ਨਾ ਇਹਨਾਂ ਲੋਕਾਂ ਨੂੰ ਟਿਕਟਾਂ ਦਿੱਤੀਆਂ ਜਾਂਦੀਆਂ ਸਨ ਤੇ ਨਾ ਜਿਤਾਇਆ ਜਾਂਦਾ ਸੀ। ਭਾਵੇਂ ਓ ਬੀ ਸੀ ਦੀ ਵੋਟ ਨਾਲ ਹੀ ਕਾਂਗਰਸ ਦੀਆਂ ਨਹਿਰੂ ਇੰਦਰਾ ਤੇ ਮੁਰਾਰਜੀ ਸਰਕਾਰਾਂ ਬਣਦੀਆਂ ਸਨ।) ਪ੍ਰੰਤੂ ਇੰਦਰਾ ਗਾਂਧੀ ਦੇ ਸਮੇਂ ਸੰਸਦ ਵਿਚ ਓ ਬੀ ਸੀ ਦੇ 8 ਪ੍ਰਤੀਸ਼ਤ ਸਾਂਸਦ ਪਹੁੰਚ ਗਏ ਸਨ। ਇਹਨਾਂ 8 ਪ੍ਰਤੀਸ਼ਤ ਨੇ ਸੰਸਦ ਵਿਚ ਹੰਗਾਮਾ ਖੜ੍ਹਾ ਕਰ ਦਿੱਤਾ।

ਇੰਦਰਾ ਗਾਂਧੀ ਦੇ ਕੰਨ ਖੜ੍ਹੇ ਹੋ ਗਏ। ਉਸ ਨੇ ਸੋਚਿਆ ਕਿ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਦੇ ਲੋਕਾਂ ਦਾ ਸਮਾਜਿਕ ਧਰੁਵੀਕਰਨ (ਨੇੜਤਾ) ਹੋ ਗਿਆ ਤਾਂ ਪੱਛੜੇ ਵਰਗ ਦੇ ਜੋ ਲੋਕ ਹਜ਼ਾਰਾਂ ਸਾਲ ਤੋਂ ਬ੍ਰਾਹਮਣਵਾਦ ਦਾ ਬੋਝ ਢੋਅ ਰਹੇ ਹਨ, ਉਹ ਆਜ਼ਾਦ ਹੋ ਜਾਣਗੇ ਅਤੇ ਬ੍ਰਾਹਮਣਵਾਦ ਮੂੰਹ ਦੇ ਭਾਰ ਗਿਰ ਜਾਵੇਗਾ। ਅਜਿਹਾ ਨਾ ਹੋਵੇ ਇਸ ਲਈ

— ਇੰਦਰਾ ਗਾਂਧੀ ਨੇ ਆਰ ਐੱਸ ਐੱਸ ਨਾਲ ਗੁਪਤ ਸਮਝੌਤਾ ਕਰਕੇ, ਗੁਜਰਾਤ ਵਿਚ ਰਾਖਵਾਂਕਰਨ ਵਿਰੋਧੀ ਅੰਦੋਲਨ ਸ਼ੁਰੂ ਕਰਵਾਇਆ। ਐੱਸ ਐੱਸ, ਐੱਸ ਟੀ, ਓ ਬੀ ਸੀ ਲੋਕਾਂ ਦਾ ਆਪਸ ਵਿਚ ਧਰੁਵੀਕਰਨ ਨਾ ਹੋਵੇ ਇਸ ਲਈ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਵਿਚਕਾਰ ਝਗੜਾ ਖੜਾ ਕਰਨ ਦੀ ਚਾਲ ਚੱਲੀ।

— (ਲੋਕਾਂ ਵਿਚ) ਦੱਸਿਆ ਗਿਆ ਕਿ ਐੱਸ ਸੀ, ਐੱਸ ਟੀ ਲੋਕਾਂ ਕੋਲ ਪਹਿਲਾਂ ਹੀ 22.5% ਰਾਖਵਾਂਕਰਨ ਹੈ ਇਹ ਲੋਕ ਹੋਰ ਜ਼ਿਆਦਾ ਰਾਖਵਾਂਕਰਨ ਦੀ (ਮੰਡਲ ਕਮਿਸ਼ਨ ਅਨੁਸਾਰ) ਮੰਗ ਕਰ ਰਹੇ ਹਨ। (ਓ ਬੀ ਸੀ ਬਿਨਾਂ ਸੋਚੇ ਸਮਝੇ ਭੜਕ ਗਏ)

ਰਾਖਵਾਂਕਰਨ ਵਿਰੋਧੀ ਇਹ ਅੰਦੋਲਨ ਏਨਾ ਉੱਗਰ ਸੀ ਕਿ ਉਸ ਸਮੇਂ ਕਾਂਗਰਸ ਦੇ ਸਾਂਸਦ ਹੀਰਾ ਲਾਲ ਪ੍ਰਮਾਰ ਦਾ ਘਰ ਵੀ ਅੰਦੋਲਨਕਾਰੀਆਂ ਨੇ ਜਲਾਇਆ ਸੀ। ਅੰਦੋਲਨ ਕਾਫੀ ਦੇਰ ਚੱਲਿਆ।.... ਫਸਾਦ ਹੋਇਆ ਤਾਂ ਦਵੇ ਕਮਿਸ਼ਨ ਬਿਠਾਇਆ ਗਿਆ। (ਕਿ ਕਾਰਨ ਲੱਭੇ ਜਾਣ ਕਿ ਫਸਾਦ ਕਿਉਂ ਹੋਇਆ ?)

— ਜਸਟਿਸ ਦਵੇ ਗੁਜਰਾਤ ਹਾਈ ਕੋਰਟ ਦੇ ਚੀਫ ਜਸਟਿਸ ਸੀ। ਦਵੇ ਕਮਿਸ਼ਨ ਦੀ ਰਿਪੋਰਟ ਵਿਚ ਲਿਖਿਆ ਗਿਆ ਕਿ ਬੀ ਜੇ ਪੀ ਅਤੇ ਕਾਂਗਰਸ ਦੇ ਲੋਕਾਂ ਨੇ ਮਿਲ ਕੇ ਰਾਖਵਾਂਕਰਨ ਵਿਰੋਧੀ ਅੰਦੋਲਨ ਚਲਾਇਆ।" ਅਨੁਸੂਚਿਤ ਜਾਤੀ (ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਦੇ ਲੋਕਾਂ ਦਾ ਦੇਸ਼ ਭਰ ਵਿਚ ਧਰੁਵੀਕਰਨ ਤੋੜਨ ਲਈ ਇੰਦਰਾ ਗਾਂਧੀ ਨੇ ਆਰ ਐੱਸ ਐੱਸ ਦੇ ਨਾਲ ਗੁਪਤ ਸਮਝੌਤਾ ਕਰਕੇ ਇਹ ਕੰਮ ਕੀਤਾ।

.... ਇੰਦਰਾ ਰਗਾਂਧੀ ਨੇ ਬਸੰਤ ਰਾਏ ਨੂੰ (ਆਰ ਐੱਸ ਐੱਸ ਦੇ) ਬਾਲਾ ਸਾਹਿਬ ਦੇ ਵਾਰਸ ਨਾਲ ਗੱਲ ਕਰਨ ਲਈ ਨਾਗਪੁਰ

ਭੇਜਿਆ ਸੀ। (8-9) (ਬ੍ਰਾਹਮਣਾਂ ਦੇ ਛੜਯੰਤਰਾਂ ਨੂੰ ਸਮਝੇ ਬਿਨਾਂ ਦੇਸ ਨੂੰ ਬਚਾਇਆ ਨਹੀਂ ਜਾ ਸਕਦਾ)

(ਨੋਟ : ਓ ਬੀ ਸੀ ਲਈ ਸਿਫਾਰਸ਼ ਹੋਏ ਮੰਡਲ ਕਮਿਸ਼ਨ ਨੂੰ ਐੱਸ ਸੀ, ਐੱਸ ਟੀ ਜਾਤੀਆਂ ਦੇ ਹੀ ਹੋਰ ਵਧੇਰੇ ਰਾਖਵਾਂਕਰਨ ਨੂੰ ਮੁੱਦਾ ਬਣਾ ਕੇ ਓ ਬੀ ਸੀ ਦੇ ਲੋਕਾਂ ਨੂੰ ਐੱਸ ਸੀ, ਐੱਸ ਟੀ ਵਿਰੁੱਧ ਦੰਗਿਆਂ ਵਿਚ ਵਰਤਿਆ ਗਿਆ ਤੇ ਫਿਰ ਵੀ ਪੀ ਸਿੰਘ ਵੱਲੋਂ ਅੰਸ਼ਿਕ ਸਿਫਾਰਸ਼ ਮਨਜ਼ੂਰ ਕਰਨ ਸਮੇਂ ਵੀ ਓ ਬੀ ਸੀ ਲੋਕਾਂ ਨੂੰ ਉੱਤਰੀ ਭਾਰਤ ਵਿਚ ਸਾੜ ਫੂਕ ਲਈ ਮੂਹਰੇ ਲਗਾਇਆ ਗਿਆ। ਬੌਧਿਕ ਗੁਲਾਮੀ ਅਤੇ ਨਿਕੰਮੇਪਣ ਦੀ ਇਸ ਤੋਂ ਵੱਡੀ ਮਿਸਾਲ ਕਿੱਥੋਂ ਮਿਲੇਗੀ ?)

— ਗੁਜਰਾਤ ਵਿਚ ਜੋ ਫਸਾਦ ਹੋਇਆ ਉਸ ਤੋਂ ਬ੍ਰਾਹਮਣਾਂ ਨੇ ਇਹ ਮੰਨਿਆ ਕਿ ਹਿੰਦੂ ਸਮਾਜ ਦੀ ਵੰਡ ਹੋ ਗਈ (ਭਾਵ ਐੱਸ ਸੀ, ਐੱਸ ਟੀ, ਓ ਬੀ ਸੀ ਤੇ ਹੋਰ ਹਿੰਦੂ ਲੜਨ ਉਪਰੰਤ ਵੰਡੇ ਗਏ। ਇਸ ਲਈ ਹਿੰਦੂਆਂ ਦੀ ਏਕਤਾ ਲਈ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਅਸ਼ੋਕ ਸਿੰਘਲ ਦੀ ਅਗਵਾਈ ਵਿਚ ਯਾਤਰਾ ਕੱਢੀ ਜਦੋਂ ਇਹ ਏਕਤਾ ਯਾਤਰਾ ਦਿੱਲੀ ਦੀ ਸੀਮਾਂ 'ਤੇ ਆਈ ਇੰਦਰਾ ਗਾਂਧੀ (ਪ੍ਰਧਾਨ ਮੰਤਰੀ) ਨੇ ਉਸ ਦਾ ਤਹਿ ਦਿਲੋਂ ਸਵਾਗਤ ਕੀਤਾ। (9) (ਭਾਵ ਕਾਂਗਰਸ ਆਗੂ ਅਤੇ ਸੰਘੀ ਆਗੂਆਂ ਨੇ ਮਿਲ ਕੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਨੂੰ ਇਸ ਤਰ੍ਹਾਂ ਮੂਰਖ ਬਣਾਇਆ ਤਾਂ ਕਿ ਗੁਜਰਾਤ ਵਿਚ ਆਈ ਦਵੇ ਰਿਪੋਰਟ ਤੋਂ ਉਲਟ ਇੰਦਰਾ ਅਤੇ ਆਰ ਐੱਸ ਐੱਸ ਦਾ ਚਿਹਰਾ ਸਾਫ ਰੱਖਿਆ ਜਾਵੇ)

— 1984 ਵਿਚ ਇੰਦਰਾ ਗਾਂਧੀ ਸਾਹਮਣੇ ਲੋਕ ਸਭਾ ਦੀ ਚੋਣ ਜਿੱਤਣ ਦਾ ਸੰਕਟ ਖੜ੍ਹਾ ਹੋ ਗਿਆ।.... ਕਿਉਂਕਿ 8 ਪ੍ਰਥੀਸ਼ਤ ਓ ਬੀ ਸੀ ਜੋ ਸਾਂਸਦ ਸਨ ਉਹ ਹੰਗਾਮਾ ਖੜਾ ਕਰ ਰਹੇ ਸਨ। ਤਾਂ ਮਜਬੂਰ ਹੋ ਕੇ ਇੰਦਰਾ ਗਾਂਧੀ ਨੂੰ ਮੰਡਲ ਕਮਿਸ਼ਨ ਦੀ ਰਿਪੋਰਟ ਸੰਸਦ ਦੀ ਮੇਜ 'ਤੇ ਰੱਖਣੀ ਪਈ। ਤਾਂ ਇੰਦਰਾ ਗਾਂਧੀ ਨੇ ਦੂਹਰੀ ਰਣਨੀਤੀ ਅਪਣਾਈ। ਇਕ ਤਾਂ ਪੱਛੜੇ ਵਰਗ ਦੀ ਸਮਾਜਿਕ ਜਾਗ੍ਰਿਤੀ ਨੂੰ "ਧਾਰਮਿਕ ਜਾਗ੍ਰਿਤੀ" ਵਿਚ ਬਦਲ ਦਿੱਤਾ ਕਿ ਧਾਰਮਿਕ ਜਨ ਜਾਗਰਣ ਕਰਕੇ (ਭਾਵ ਸਵਰਨ ਹਿੰਦੂਆਂ ਤੇ ਹੋਰ ਹਿੰਦੂਆਂ ਨੂੰ ਜੋੜ ਕੇ) ਮੰਡਲ ਕਮਿਸ਼ਨ ਦੇ ਵਿਰੋਧ ਵਿਚ ਚੋਣ ਜਿੱਤੀ ਜਾਵੇ।

(ਦੂਜਾ) 25 ਜੂਨ 1984 ਨੂੰ ਇੰਦਰਾ ਗਾਂਧੀ ਨੇ ਉਪਰੇਸ਼ਨ ਬਲਿਊ ਸਟਾਰ ਦੀ ਕਾਰਵਾਈ ਕਰਕੇ ਅੰਮ੍ਰਿਤਸਰ ਦੇ 'ਸਵਰਨ ਮੰਦਰ' ਦੇ ਹਮਲਾ ਕਰ ਦਿੱਤਾ। ਜਨਰਲ ਸਿਨਹਾ (ਬਿਹਾਰ ਦਾ ਕਾਇਸਥ) ਨੂੰ ਹਟਾ ਕੇ ਅਰੁਣ ਵੈਦਿਆ (ਜੋ ਪੂਨਾ ਦਾ ਬ੍ਰਾਹਮਣ ਸੀ) ਨੂੰ ਮਿਲਟਰੀ ਦਾ ਜਨਰਲ ਬਣਾਇਆ। ਇਸ ਤੋਂ ਦੁਖੀ ਹੋ ਕੇ ਸਿਨਹਾ (ਕਾਇਸਥ ਸ਼ੂਦਰ) ਨੇ ਅਸਤੀਫਾ ਦੇ ਦਿੱਤਾ)

... ਸਵਰਨ ਮੰਦਰ 'ਤੇ ਜੋ ਹਮਲਾ ਕੀਤਾ ਇਹ ਮੰਡਲ ਕਮਿਸ਼ਨ (3743 ਜਾਤੀਆਂ ਦੇ 52 ਪ੍ਰਤੀਸਤ ਭਾਵ ਭਾਰਤ ਦੀ ਅੱਧੀ ਅਬਾਦੀ) ਦੇ ਅੰਦੋਲਨ ਦੀ ਦਿਸ਼ਾ ਬਦਲਣ ਲਈ ਸ਼ੁਰੂ ਕੀਤਾ ਗਿਆ ਕਾਰਜ ਸੀ (ਇਕਤਰਫ ਹਿੰਦੂਆਂ ਨੂੰ ਕਾਂਗਰਸ ਨਾਲ ਮੰਡਲ ਕਮਿਸ਼ਨ ਵਿਰੋਧੀ ਹੋਣ ਕਾਰਨ ਜੋੜਨਾ ਦੂਜੀ ਤਰਫ 'ਸਿੱਖ ਅੱਤਵਾਦ' ਦਾ ਹਊਆ ਬਣਾ ਕੇ ਮੰਡਲ ਕਮਿਸ਼ਨ ਦੀ ਗੱਲ ਵੱਲ ਕਿਸੇ ਨੂੰ ਜਾਣ ਹੀ ਨਾ ਦੇਣਾ ਜਾਣੀ ਧਿਆਨ ਮੰਡਲ ਵੱਲ ਨਾ ਵਟਣ ਦੇਣਾ ਇੱਕਾ-ਇਕ ਮੰਤਵ ਸੀ)

— ਸਿੱਟੇ ਵਜੋਂ ਇੰਦਰਾ ਗਾਂਧੀ ਰਾਖਵੇਂਕਰਨ ਦਾ ਵਿਰੋਧ ਕਰਨ ਕਾਰਨ ਮਾਰੀ ਗਈ। (10-11) (ਚਾਹੇ ਬਹਾਨਾ ਦਰਬਾਰ ਸਾਹਿਬ 'ਤੇ ਹਮਲਾ ਸੀ) (ਨੋਟ : ਜੇ ਸੰਕਟ ਕਾਲ ਸਮੇਂ ਅਕਾਲੀ ਸਿੱਖਾਂ ਵੱਲੋਂ ਇੰਦਰਾ ਦੇ ਵਿਰੋਧ ਵਿਚ ਭੁਗਤਣ ਦੀ ਸਜ਼ਾ ਸਿੱਖਾਂ ਨੂੰ ਦੇਣ ਦਾ ਮਾਮਲਾ ਸੀ ਤਾਂ ਅਕਾਲੀ ਤਾਂ 1984 ਦੇ ਹਮਲੇ ਸਮੇਂ ਇੰਦਰਾ ਗਾਂਧੀ ਦੇ ਨਾਲ ਖੜੇ ਸਨ ਜੋ ਉਸ ਸਮੇਂ ਤੋਂ ਸੱਤਾ ਵਿਚ ਬਣੇ ਆਏ ਹਨ)

— 1984 ਦੀਆਂ ਚੋਣਾਂ ਵਿਚ ਹਿੰਦੁਸਤਾਨ ਬਨਾਮ ਖਾਲਿਸਤਾਨ ਦਾ ਨਾਅਰਾ ਲਾਇਆ ਗਿਆ। ਹਿੰਦੁਸਤਾਨ ਨੂੰ ਬਚਾਉਣ ਲਈ ਓ ਬੀ ਸੀ ਦੇ ਲੋਕਾਂ ਨੇ ਬਹੁਤ ਵੱਡੇ ਪੈਮਾਨੇ 'ਤੇ ਕਾਂਗਰਸ ਨੂੰ ਵੋਟ ਪਾਇਆ ਇਸ ਚੋਣ ਵਿਚ ਕਾਂਗਰਸ ਦੇ 413 ਸਾਂਸਦ (ਐੱਮ ਪੀ) ਚੁਣ ਕੇ ਆਏ।

.... ਬੀ ਜੇ ਪੀ ਦੇ ਕੇਵਲ 2 ਸਾਂਸਦ ਚੁਣ ਕੇ ਆਏ ਸਨ। (ਕਿਉਂਕਿ ਸਵਰਨ ਹਿੰਦੂਆਂ ਨੇ ਮੰਡਲ ਕਮਿਸ਼ਨ ਵਿਰੁੱਧ ਖਾਲਿਸਤਾਨ ਅਤੇ ਇੰਦਰਾ ਗਾਂਧੀ ਦੇ ਕਤਲ ਵਿਰੁੱਧ ਜੰਮ ਕੇ ਵੋਟਾਂ ਪਾਈਆਂ ਬ੍ਰਾਹਮਣਾਂ, ਸੰਘ ਪਰਵਾਰੀਆਂ, ਭਾਜਪਾਈਆਂ ਤੇ ਹੋਰ ਕਾਮਰੇਡ ਵੀ ਸ਼ਾਮਲ ਸਨ)

— (ਲਿੱਟੇ ਵੱਲੋਂ) ਰਾਜੀਵ ਗਾਂਧੀ ਦੀ ਵੀ ਹੱਤਿਆ ਕਰ ਦਿੱਤੀ ਗਈ। ਰਾਜੀਵ ਗਾਂਧੀ ਤੋਂ ਬਾਅਦ ਵੀ ਪੀ ਸਿੰਘ ਦੇਸ ਦਾ ਪ੍ਰਧਾਨ ਮੰਤਰੀ ਬਣਿਆ... ਬੀ ਜੇ ਪੀਅਤੇ ਕਮਿਊਨਿਸਟਾਂ ਦੇ ਸਮੱਰਥਨ ਨਾਲ। ਉਂਜ ਤਾਂ ਪਾਰਟੀ ਨੇ ਦੇਵੀ ਲਾਲ ਨੂੰ ਆਪਣਾ ਨੇਤਾ ਚੁਣਿਆ ਸੀ, ਪ੍ਰੰਤੂ ਦੇਵੀ ਲਾਲ ਨੇ ਵੀ ਪੀ ਸਿੰਘ ਦੇ ਗਲ ਵਿਚ ਹਾਰਾਂ ਦੀ ਮਾਲਾ ਪਾ ਦਿੱਤੀ ਅਤੇ ਕਿਹਾ ਕਿ ਲੋਕ ਮੈਨੂੰ ਪ੍ਰਧਾਨ ਮੰਤਰੀ ਬਣਾਉਣਾ ਚਾਹੁੰਦੇ ਹਨ ਮੈਂ ਵੀ ਪੀ ਸਿੰਘ ਨੂੰ ਪ੍ਰਧਾਨ ਮੰਤਰੀ ਬਣਾਉਂਦਾ ਹਾਂ। ਦੇਵੀ ਲਾਲ ਨੇ ਸੋਚਿਆ ਕਿ ਇਸ ਤਰ੍ਹਾਂ ਮੈਂ 'ਕਿੰਗ ਮੇਕਰ' ਬਣ ਕੇ ਵੀ ਪੀ ਸਿੰਘ ਤੇ ਦਬਾਅ ਬਣਾ ਕੇ ਰੱਖੂੰਗਾ। ਕਾਸ਼ੀ ਰਾਮ ਦੇਵੀ ਲਾਲ ਨੂੰ ਮਿਲੇ ਅਤੇ ਸਮਝਾਇਆ ਕਿ ਤਾਊ ਆਪ ਤਾਂ ਲੀਡਰ ਹੋ। ਪਰ ਵੀ ਪੀ ਸਿੰਘ ਨੇ ਤੁਹਾਨੂੰ ਲੈਡਰ (ਪੌੜੀ) ਬਣਾ ਦਿੱਤਾ ਹੈ। ਇਸ ਮਸਲੇ 'ਤੇ ਵੀ ਪੀ ਸਿੰਘ ਅਤੇ ਦੇਵੀ ਲਾਲ ਵਿਚਕਾਰ ਝਗੜਾ ਖੜਾ ਹੋ ਗਿਆ। ਏਨੇ 'ਚ ਵੀ ਪੀ ਸਿੰਘ ਨੇ ਦੇਵੀ ਲਾਲ ਨੂੰ ਮੰਤਰੀ ਮੰਡਲ 'ਚੋਂ ਕੱਢ ਦਿੱਤਾ। ... ਦੇਵੀ ਲਾਲ ਤੇ ਚੰਦਰ ਸ਼ੇਖਰ 'ਕੱਠੇ ਹੋ ਗਏ। ਉਹਨਾ ਨੇ ਇਕ ਰੈਲੀ ਦਾ ਪ੍ਰੋਗਰਾਮ ਬਣਾਇਆ। ਉਸ ਰੈਲੀ ਨੂੰ ਕਾਸ਼ੀ ਰਾਮ ਨੇ ਸਮੱਰਥਨ ਦਿੱਤਾ ਸੀ।

.... ਤਦ ਸ਼ਰਦ ਯਾਦਵ (ਓ ਬੀ ਸੀ) ਅਤੇ ਰਾਮ ਵਿਲਾਸ ਪਾਸਵਾਨ (ਐੱਸ ਸੀ) ਨੇ ਵੀ ਪੀ ਸਿੰਘ ਨੂੰ ਕੰਨਮੰਤਰ ਦਿੱਤਾ ਕਿ ਦੇਵੀ ਲਾਲ ਸਾਡਾ ਨੇਤਾ ਹੈ ਤੇ ਦੇਵੀ ਲਾਲ ਨੂੰ ਉਸ ਨੇ ਬਾਹਰ ਕੱਢ ਦਿੱਤਾ ਹੈ।... ਅਸੀਂ ਜਦੋਂ ਤੁਹਾਡੇ ਨਾਲ ਖੜੇ ਹਾਂ ਤਾਂ ਸਾਨੂੰ ਇਸ ਦਾ ਕੁਝ ਫਾਇਦਾ ਤਾਂ ਹੋਣਾ ਚਾਹੀਦਾ ਹੈ। ਜੇ ਤੁਸੀਂ 'ਮੰਡਲ ਕਮਿਸ਼ਨ' ਲਾਗੂ ਕਰ ਦੇਂਦੇ ਹੋ ਤਾਂ ਅਸੀਂ ਤੁਹਾਡੇ ਨਾਲ ਹਾਂ। ਵੀ ਪੀ ਸਿੰਘ ਨੇ ਮਜਬੂਰੀ ਵਿਚ ਮੰਡਲ ਕਮਿਸ਼ਨ ਲਾਗੂ ਕਰ ਦਿੱਤਾ। (ਕੁਰਸੀ ਬਚਾਉਣ ਲਈ)

.... ਜਿਵੇਂ ਹੀ ਮੰਡਲ ਕਮਿਸ਼ਨ ਲਾਗੂ ਹੋਇਆ, ਬੀ ਜੇ ਪੀ ਦੇ ਲੋਕ ਨਾਰਾਜ਼ ਹੋ ਗਏ। ਅਡਵਾਨੀ ਨੇ (ਰਾਮ ਮੰਦਰ) ਰਥ ਯਾਤਰਾ ਕੱਢੀ। ਲਾਲੂ ਪ੍ਰਸਾਦਿ ਯਾਦਵ ਉਸ ਵੇਲੇ ਬਿਹਾਰ ਦੇ ਮੁੱਖ ਮੰਤਰੀ ਸਨ। ਜਦੋਂ ਰੱਥ ਯਾਤਰਾ ਬਿਹਾਰ ਪਹੁੰਚੀ ਤਾਂ ਲਾਲੂ ਪ੍ਰਸਾਦਿ ਯਾਦਵ

ਨੇ ਅਡਵਾਨੀ ਨੂੰ ਗ੍ਰਿਫ਼ਾਤਰ ਕਰ ਲਿਆ। ਅਡਵਾਨੀ ਨੂੰ ਗ੍ਰਿਫ਼ਤਾਰ ਕਰਨ ਦੀ ਵਜ੍ਹਾ ਨਾਲ ਦਿੱਲੀ ਵਿਚ ਵਾਜਪਾਈ ਨੇ ਵੀ ਪੀ ਸਿੰਘ ਨੂੰ ਦਿੱਤਾ ਹੋਇਆ ਸਮੱਰਥਨ ਵਾਪਸ ਲੈ ਲਿਆ। ਵੀ ਪੀ ਸਿੰਘ ਮੂੰਹ ਦੇ ਭਾਰ ਡਿੱਗ ਗਿਆ। (12)

ਜਦੋਂ ਮੰਡਲ ਅਯੋਗ ਲਾਗੂ ਹੋਇਆ ਤਾਂ ਮੰਡਲ ਕਮਿਸ਼ਨ ਨੂੰ ਸਮਾਪਤ ਕਰਨ ਲਈ 31 ਸੰਵਿਧਾਨ ਮਾਹਰ (ਹਿੰਦੂ) ਸੁਪਰੀਮ ਕੋਰਟ ਵਿੱਚ ਗਏ। ਵੀ ਪੀ ਸਿੰਘ ਨੇ ਕੀ ਚਲਾਕੀ ਕੀਤੀ ? ਉਸ ਨੇ ਮੰਡਲ ਕਮਿਸ਼ਨ ਤਹਿਤ ਨੌਕਰੀਆਂ ਵਿਚ ਤਾਂ ਰਾਖਵਾਂਕਰਨ ਦੇ ਦਿੱਤਾ, ਪ੍ਰੰਤੂ ਸਿੱਖਿਆ ਵਿਚ ਰਾਖਵਾਂਕਰਨ ਦੇਣ ਤੋਂ ਇਨਕਾਰ ਕਰ ਦਿੱਤਾ।... 52 ਲੋਕਾਂ ਲਈ ਕੇਵਲ 27 ਪ੍ਰਤੀਸ਼ਤ ਰਾਖਵਾਂਕਰਨ ਲਾਗੂ ਕੀਤਾ। (ਜਿਸ ਦਾ ਹਿੰਦੂਆਂ ਨੇ ਓ ਬੀ ਸੀ ਦੇ ਅਣਜਾਣ ਲੋਕਾਂ ਨੂੰ ਅੱਗੇ ਲਗਾ ਕੇ ਜ਼ਬਰਦਸਤ ਵਿਰੋਧ ਕੀਤਾ)। (ਇਉਂ ਐੱਸ ਸੀ, ਐੱਸ ਟੀ, ਦੇ 22.5 ਪ੍ਰਤੀਸ਼ਤ ਵਿਚ ਓ ਬੀ ਸੀ ਦਾ 27 ਪ੍ਰਤੀਸ਼ਤ ਰਾਖਵਾਂਕਰਨ ਹੋਰ ਵਧ ਗਿਆ)

— ਬ੍ਰਾਹਮਣਾਂ ਨੇ ਸੋਚਿਆ ਕਿ ਇਹ ਰਾਖਵਾਂ ਜੇ ਇਵੇਂ ਹੀ ਵਧਦਾ ਗਿਆ ਤਾਂ ਵਿਧਾਨ ਪਾਲਿਕਾ, ਕਾਰਜ ਪਾਲਿਕਾ ਅਤੇ ਨਿਆਂ ਪਾਲਿਕਾ ਵਿਚ ਬ੍ਰਾਹਮਣਾਂ ਦੀ ਜੋ ਢਾਂਚਾਗਤ ਵਿਵਸਥਾ ਹੈ ਉਹ ਖਤਰੇ ਵਿਚ ਪੈ ਜਾਵੇਗੀ। (13)

— ਜਦੋਂ ਪੀ ਵੀ ਨਰਸਿਮ੍ਹਾ ਰਾਵ ਪ੍ਰਧਾਨ ਮੰਤਰੀ ਬਣਿਆ ਤਾਂ ਉਸਨੇ ਦੇਖਿਆ ਕਿ ਮੰਡਲ ਕਮਿਸ਼ਨ ਦੇ ਸੰਦਰਭ ਵਿਚ ਸੁਪਰੀਮ ਕਰੋਟ ਵਿਚ ਕੇਸ ਚੱਲ ਰਿਹਾ ਹੈ.... ਉਸ ਨੇ ਸੋਚਿਆ ਕਿ ਮੰਡਲ ਕਮਿਸ਼ਨ ਤਾਂ ਲਾਗੂ ਕਰਨਾ ਹੀ ਪਵੇਗਾ। ਤਾਂ ਨਰਸਿਮ੍ਹਾ ਰਾਓ ਨੇ 1989 ਵਿਚ ਪ੍ਰਧਾਨ ਮੰਤਰੀ ਬਣਦਿਆਂ ਹੀ 'ਨਵੀਂ ਆਰਥਿਕ ਨੀਤੀ' ਦਾ ਕੰਮ ਸ਼ੁਰੂ ਕਰ ਦਿੱਤਾ।

ਓਧਰ ਜੋ 31 ਸੰਵਿਧਾਨ ਮਾਹਰ (ਬ੍ਰਾਹਮਣ ਹਿੰਦੂ) ਮੰਡਲ ਕਮਿਸ਼ਨ ਨੂੰ ਘੜੀਸ ਕੇ ਸੁਪਰੀਮ ਕੋਰਟ ਵਿਚ ਲੈ ਗਏ ਸਨ, ਉਹਨਾਂ ਦੇ ਵਿਰੁੱਧ ਲੜਨ ਲਈ ਦੇਸ ਭਰ ਵਿਚ ਇਕ ਵੀ ਸੰਵਿਧਾਨ ਮਾਹਰ (ਓ ਬੀ ਸੀ ਦੇ ਹੱਕ ਵਿਚ) ਤਿਆਰ ਨਹੀਂ ਸੀ। ਆਖਰ ਲਾਲੂ ਪ੍ਰਸਾਦਿ ਨੇ ਰਾਮ ਜੇਠ ਮਲਾਨੀ ਨੂੰ ਕੋਰਟ ਵਿਚ ਮੰਡਲ ਕਮਿਸ਼ਨ ਦੇ ਸਮੱਰਥਨ ਵਿਚ ਲੜਨ ਲਈ ਤਿਆਰ ਕੀਤਾ।

— 16 ਨਵੰਬਰ 1992 ਨੂੰ ਸੁਪਰੀਮ ਕਰੋਟ ਨੇ ਮੰਡਲ ਕਮਿਸ਼ਨ ਦੇ ਸੰਦਰਭ ਵਿਚ ਫੈਸਲਾ ਸੁਣਾਇਆ।

— ਇਸ ਦੇ ਨਾਲ ਸੁਪਰੀਮ ਕੋਰਟ ਨੇ ਮੰਡਲ ਕਮਿਸ਼ਨ ਵਿਚ (ਹਿੰਦੂਆਂ ਵੱਲੋਂ) 'ਕਰੀਮੀਲੇਅਰ' ਲਾਗੂ ਕੀਤਾ।

— ਭਾਵ ਜਿਸ ਦੀ ਸਾਲਾਨਾ ਆਮਦਨ ਇਕ ਲੱਖ ਤੋਂ ਘਟ (ਹੁਣ ਦੇ ਲੱਖ) ਹੋਵੇਗੀ। ਉਸੇ ਨੂੰ ਰਾਖਵੇਂਕਰਨ ਦਾ ਲਾਭ ਮਿਲੇਗਾ। (13-14)

+ 16 ਨਵੰਬਰ 1992 ਨੂੰ ਸੁਪਰੀਮ ਕੋਰਟ ਨੇ ਮੰਡਲ ਕਮਿਸ਼ਨ ਦੇ ਸੰਦਰਭ ਵਿਚ ਆਪਣਾ ਫੈਸਲਾ ਸੁਣਾਇਆ।

ਵੀਹ ਦਿਨ ਬਾਅਦ 6 ਦਸੰਬਰ 1992 ਨੂੰ ਅਯੁੱਧਿਆ ਵਿਚ ਬਾਬਰੀ ਮਸਜਿਦ ਢਾਹ ਦਿੱਤੀ ਗਈ।

... ਜਿਨ੍ਹਾਂ (ਓ ਬੀ ਸੀ) ਲੋਕਾਂ ਨੂੰ ਮੰਡਲ ਦੇ ਅੰਦੋਲਨ ਵਿਚ ਸ਼ਾਮਲ ਹੋਣਾ ਚਾਹੀਦਾ ਸੀ ਉਹ ਲੋਕ ਕਮੰਡਲ ਦੇ ਅੰਦੋਲਨ ਵਿਚ ਸ਼ਾਮਲ ਹੋਣ ਲੱਗੇ। ਨਤੀਜਾ : ਬਾਬਰੀ ਮਸਜਿਦ ਡਿੱਗੀ ਤਾਂ "ਮੰਡਲ ਕਮਿਸ਼ਨ ਅਤੇ ਕਰੀਮੀ ਲੇਅਰ" ਦੀ ਚਰਚਾ ਬੰਦ ਹੋ ਗਈ ਅਤੇ "ਬਾਬਰੀ ਮਸਜਿਦ ਅਤੇ ਰਾਮ ਚੰਦਰ ਦੀ ਚਰਚਾ ਸ਼ੁਰੂ ਹੋ ਗਈ। (14) (ਭਾਵ 52% ਦਾ ਜਨਤਕ ਮੁੱਦਾ ਗਾਇਬ ਹੋ ਗਿਆ)

(ਨੋਟ : ਮੰਡਲ ਕਸ਼ਿਨ ਦੀ ਚਰਚਾ ਓ ਬੀ ਸੀ ਵਿਚ ਨਾ ਜਾਵੇ ਨਾ ਚੱਲੇ ਇਸ ਨੂੰ ਰੋਕਣ ਲਈ ਓ ਬੀ ਸੀ ਦੇ "ਰਾਮ ਭਗਤਾਂ" ਨੂੰ ਰਾਮ ਮੰਦਰ ਅੰਦੋਲਨ ਵਿਚ ਸ਼ਾਮਲ ਕਰ ਲਿਆ ਗਿਆ, ਜਿਸ ਦੀ ਅਗਵਾਈ ਸਵਰਨ ਬ੍ਰਾਹਮਣਾਂ ਤੋਂ ਇਲਾਵਾ ਓ ਬੀ ਸੀ ਦੇ ਕਲਿਆਣ ਸਿੰਘ, ਵਿਨੈ ਕਟਿਆਰ, ਉਮਾ ਭਾਰਤੀ, ਰਿਤੰਬਰਾ ਪ੍ਰਵੀਨ ਤੋਗੜੀਆ, ਅਸ਼ੋਕ ਸਿੰਘਲ, ਨਰਿੰਦਰ ਮੋਦੀ ਆਦਿ ਨੇ ਕੀਤੀ)

— ਜੇ ਅਸੀਂ ਰਾਖਵਾਂਕਰਨ ਨੂੰ ਸਮਾਪਤ ਨਾ ਕੀਤਾ ਤਾਂ ਰਾਖਵਾਂਕਰਨ ਬ੍ਰਾਹਮਣਸ਼ਾਹੀ ਅਤੇ ਬ੍ਰਾਹਮਣਵਾਦ ਨੂੰ ਖਤਮ ਕੀਤੇ ਵਗੈਰ ਨਹੀਂ ਰਹੇਗਾ। ਇਸ ਲਈ ਨਰਸਿਮ੍ਹਾਰਾਓ ਨੇ ਐੱਲ ਪੀ ਜੀ ਐ ਅਰਥਾਤ ਉਦਾਰੀਕਰਨ (Liberlisation) ਨਿੱਜੀਕਰਨ (Privatation) ਭੂਮੰਡਲੀ (Globlisation) ਦੇ ਮਾਧਿਅਮ ਤੋਂ ਆਰਥਿਕ ਨੀਤੀ ਤਿਆਰ ਕੀਤੀ। (15) (ਭਾਵ ਪਬਲਿਕ ਸੈਕਟਰ ਦਾ ਨਿੱਜੀਕਰਨ ਕਰਕੇ ਜਦੋਂ ਸਰਕਾਰੀ ਨੌਕਰੀਆਂ ਹੀ ਨਹੀਂ ਰਹਿਣਗੀਆਂ ਤਾਂ ਰਾਖਵਾਂਕਰਨ ਆਪਣੇ-ਆਪ ਅਰਥਹੀਣ ਹੋ ਜਾਵੇਗਾ। ਇਸ ਜਨ ਵਿਰੋਧੀ ਉਦੇਸ਼ ਵਿਚ ਵਰਤਮਾਨ ਪ੍ਰਧਾਨ ਮੰਤਰੀ ਤੇ ਮਹਾਨ ਅਰਥ ਸ਼ਾਸਤਰੀ ਡਾ. ਮਨਮੋਹਨ ਸਿੰਘ ਵੀ ਸ਼ਾਮਲ ਸੀ।)

— 26 ਜਨਵਰੀ 1950 ਨੂੰ ਸੰਵਿਧਾਨ ਲਾਗੂ ਹੋਵੇਗਾ।

ਤਾਮਿਲਨਾਡੂ ਦਾ ਇਕ ਆਮ ਆਦਮੀ, ਰਾਖਵੇਂਕਰਨ ਦੇ ਵਿਰੋਧ ਵਿਚ ਮਦਰਾਸ ਹਾਈ ਕੋਰਟ ਗਿਆ। ਦੋਰਾਈ ਰਾਜਨ ਬਨਾਮ ਚੰਪਕਮ ਕੇਸ 1951। ਤਾਂ ਸੰਸਦ ਵਿਚ ਇਸ ਬਾਰੇ ਵਿਚ ਸੋਧ ਹੋਈ। ਭਾਰਤ ਵਿਚ ਪਹਿਲਾ (16) ਸੰਵਿਧਾਨ ਸੋਧ (ਸੁਧਾਰ) ਬਾਬਾ ਸਾਹਿਬ ਦੇ ਹੱਥੀਂ (ਇਹ ਉਹ ਸੋਧੀ ਧਾਰਾ ਹੈ) ਹੋਇਆ (ਕਿ ਸੰਵਿਧਾਨ ਦੀ ਧਾਰਾ 15 ਅਤੇ 16 ਮੌਲਿਕ ਅਧਿਕਾਰ ਹੈ) ਜਿਸ ਦੀ ਨਵੀਂ ਧਾਰਾ ਹੈ 15.4 ਅਤੇ 16.4) (16-17)

— (ਤਦ ਵੀ) ਸੁਪਰੀਮ ਕਰੋਟ ਨੇ 16 ਸਤੰਬਰ 1999 ਨੂੰ ਫੈਸਲਾ ਦਿੱਤਾ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।

(ਭਾਵੇਂ) ਸੰਵਿਧਾਨ ਦੀ ਧਾਰਾ 124 ਬੀ ਵਿਚ ਇਹ ਪ੍ਰਬੰਧ ਹੈ ਕਿ ਜੋ ਨਿਆਂਧੀਸ਼ (ਜੱਜ) ਸੰਵਿਧਾਨ ਦੀ ਉਲੰਘਣਾ ਕਰਦੇ ਹਨ ਉਹਨਾਂ ਵਿਰੁੱਧ ਮਹਾਂ ਵਿਯੋਗ ਚਲਾਇਆ ਜਾਣਾ ਚਾਹੀਦਾ ਹੈ।

— 1990 ਵਿਚ ਨਵੀਂ ਆਰਥਿਕ ਨੀਤੀ ਲਾਗੂ ਹੋਈ। ਇਸ ਨੀਤੀ ਨੂੰ 1999 ਵਿਚ ਲਗਪਗ 9 ਸਾਲ ਪੂਰੇ ਹੋਏ। ਨਵੀਂ ਆਰਥਿਕ ਨੀਤੀ ਰਾਖਵਾਂਕਰਨ ਨੂੰ ਸਮਾਪਤ ਕਰਨ ਲਈ ਲਾਗੂ ਕੀਤੀ ਗਈ। (17-18)

— ਅਟਲ ਬਿਹਾਰੀ ਵਾਜਪਾਈ ਨੇ ਸੜਕਾਂ ਠੀਕ ਕਰਨ ਲਈ ਐੱਸ ਐੱਸ, ਐੱਸ ਟੀ, ਓ ਬੀ ਸੀ ਦੇ ਕਲਿਆਣਕਾਰੀ ਪ੍ਰੋਗਰਾਮ ਦਾ ਫੰਡ 30000 ਕਰੋੜ ਰੁਪਿਆ ਕਢਵਾ ਕੇ ਐਕਸਪ੍ਰੈੱਸ ਹਾਈਵੇ 'ਤੇ ਲਗਾ ਦਿੱਤਾ।

— ਦੇਸ਼ ਦੇ 6 ਲੱਖ ਪਿੰਡਾਂ ਨੂੰ ਜੋੜਨ ਲਈ ਮਾਤਰ 5 ਹਜ਼ਾਰ ਕਰੋੜ ਰੁਪਇਆ ਜਦੋਂ ਕਿ ਕੁਝ ਸ਼ਹਿਰਾਂ ਨੂੰ ਜੋੜਨ ਲਈ 54 ਹਜ਼ਾਰ ਕਰੋੜ ਰੁਪਈਆਂ ਦੀ ਰਾਸ਼ੀ ਰੱਖੀ ਗਈ।

— ਜੋ ਪੈਸਾ ਦੇਵੇਗਾ ਓਹੀ ਸਿੱਖਿਆ ਗ੍ਰਹਿਣ ਕਰੇਗਾ ਅਤੇ ਜੋ ਪੈਸਾ ਨਹੀਂ ਦੇਵੇਗਾ ਉਹ ਸਿੱਖਿਆ ਤੋਂ ਵੰਚਿਤ ਰਹੇਗਾ। ਇਸ ਪ੍ਰਕਾਰ ਦੀ ਸਿਫਾਰਸ਼ ਬਜਾਜ ਕੰਪਨੀ ਦੇ ਮਾਲਕ ਨੇ, ਪੂਰਵ ਪ੍ਰਧਾਨ ਮੰਤਰੀ ਵਾਜਪਾਈ ਨੂੰ ਕੀਤੀ ਸੀ।(23)

— ਜਦੋਂ ਪੱਤਰਕਾਰਾਂ ਨੇ ਅਰੁਣ ਸ਼ੋਰੀ ਨੂੰ ਪੁੱਛਿਆ ਕਿ ਮਨਮੋਹਨ ਸਿੰਘ (ਵਰਤਮਾਨ ਪ੍ਰਧਾਨ ਮੰਤਰੀ) ਨੇਤਾ ਘਾਟੇ ਵਾਲੀਆਂ ਕੰਪਨੀਆਂ ਨੂੰ ਨਿੱਜੀ ਹੱਥਾਂ ਦੇ ਹਵਾਲੇ ਕੀਤਾ ਸੀ, ਆਪਤਾਂ, ਲਾਭ ਵਾਲੀਆਂ ਕੰਪਨੀਆਂ ਦਾ ਨਿੱਜੀਕਰਨ ਕਰ ਰਹੇ ਹੋ ਅਜਿਹਾ ਕਿਉਂ ? ਤਦ ਅਰੁਣ ਸ਼ੋਰੀ ਨੇ ਜੁਆਬ ਦਿੱਤਾ ਕਿ 'ਕੰਪਨੀ ਚਲਾਉਣਾ ਸਰਕਾਰ ਦਾ ਕੰਮ ਨਹੀਂ।'

— ਛੱਤੀਸਗੜ੍ਹ ਵਿਚ 'ਬਾਲਕੋ' ਨਾਮਕ ਸਰਕਾਰੀ ਕੰਪਨੀ ਸੀ ਜੋ ਮੁਨਾਫੇ ਵਿਚ ਚੱਲ ਰਹੀ ਸੀ ਇਸ ਕੰਪਨੀ ਨੂੰ ਵੀ ਕੌਡੀਆਂ ਦੇ ਭਾਅ ਨਿੱਜੀ ਹੱਥਾਂ ਵਿਚ ਵੇਚ ਦਿੱਤਾ ਗਿਆ।(26)

— ਰਾਖਵਾਂਕਰਨ ਨੂੰ ਖਤਮ ਕਰਨ ਦਾ ਬ੍ਰਾਹਮਵਾਦੀਆਂ ਨੇ ਚੰਗਾ ਹੱਲ ਕੱਢਿਆ ਹੈ। ਜੇ ਉਹ ਰਾਖਵੇਂਕਰਨ ਦਾ ਵਿਰੋਧ ਕਰਦੇ ਹਨ ਤਾਂ ਰਾਜਨੀਤਿਕ ਸੱਤ ਚਲੀ ਜਾਂਦੀ ਹੈ। ਇਸ ਲਈ ਉਹਨਾਂ ਨੇ ਨਿਸ਼ਚਾ ਕੀਤਾ ਕਿ ਨਾ ਰਾਖਵਾਂਕਰਨ ਦਾ ਵਿਰੋਧ ਕੀਤਾ ਜਾਵੇ ਅਤੇ ਨਾ ਸਮੱਰਥਨ ਕੀਤਾ ਜਾਵੇ। ਬਲਕਿ ਐੱਲ ਪੀ ਜੀ ਲਾਗੂ ਕੀਤਾ ਜਾਵੇ, ਜਿਸ ਨਾਲ ਅਸਾਨੀ ਨਾਲ, ਰਾਖਵਾਂਕਰਨ ਕਰਨ ਨੂੰ ਸਮਾਪਤ ਕੀਤਾ ਜਾ ਸਕਦਾ ਹੈ।(27)

— 12 ਅਗਸਤ 2005 ਨੂੰ ਸੁਪਰੀਮ ਕੋਰਟ ਨੇ ਉੱਚ ਸਿੱਖਿਆ ਅਤੇ ਨਿੱਜੀ ਵਿਵਸਾਇਕ ਕਾਲਜਾਂ ਵਿਚ ਅਨੁਸੂਚਿਤ ਜਾਤੀ, ਜਨਜਾਤੀ ਦੂਸਰਾ ਪਛੜਿਆ ਵਰਗ ਅਤੇ ਧਰਮ ਪਰਿਵਤਤ ਘੱਟ ਗਿਣਤ ਸਮੂਦਾਏ ਲਈ, ਰਾਖਵਾਂਕਰਨ ਦਾ ਕੋਟਾ ਨਿਰਧਾਰਤ ਕਰਨ ਦਾ ਪ੍ਰਾਂਤਕ ਤੇ ਕੇਂਦਰ ਸਰਕਾਰ ਦਾ ਅਧਿਕਾਰ ਖਤਮ ਕਰਨ ਦਾ ਫੈਸਲਾ ਸੁਣਾਇਆ।

— ਇਕ ਪਾਸੇ ਨਿਆਂ ਪਾਲਿਕਾ ਖੁੱਲ੍ਹ ਕੇ ਰਾਖਵਾਂਕਰਨ ਦੇ ਵਿਰੋਧ ਵਿਚ ਫੈਸਲੇ ਦੇ ਰਹੀ ਹੈ ਦੂਜੀ ਤਰਫ ਕੇਂਦਰ ਸਰਕਾਰ ਨਿੱਜੀ ਖੇਤਰ ਵਿਚ ਰਾਖਵਾਂਕਰਨ ਦੇਣ ਦਾ, ਸਾਡੇ ਲੋਕਾਂ ਨੂੰ ਲਾਲਚ ਦੇ ਰਹੀ ਹੈ ਤਾਂ ਕਿ (ਭਾਵ ਹਿੰਦੂਵਾਦੀ ਸੱਤਾ ਦਾ) ਬਚਾਅ ਕੀਤਾ ਜਾ ਸਕੇ। ਪਹਿਲਾਂ ਰਾਖਵੇਂ ਕਰਨ ਨੂੰ ਸੰਕਟ ਵਿਚ ਪਾਇਆ ਜਾਂਦਾ ਹੈ ਤੇ ਫਿਰ ਉਸਨੂੰ ਬਚਾਉਣ ਲਈ ਸੰਸਦ ਵਿਚ ਬਿੱਲ ਰੱਖਣ ਦੀ ਗੱਲ ਕਹੀ ਜਾਂਦੀ ਹੈ।(29)

— 16 ਨਵੰਬਰ 1992 ਨੂੰ 9 ਜੱਜਾਂ ਦੇ ਖੰਡ ਪੀਠ ਨੇ ਨਿਰਣਾ ਦਿੱਤਾ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਹੈ।

1999 ਵਿਚ ਸੁਪਰੀਮ ਕਰੋਟ ਨੇ 5 ਜੱਜਾਂ ਦੀ ਖੰਡ ਪੀਠ ਨੇ ਨਿਰਣਾ ਦਿੱਤਾ ਕਿ 'ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।'

— ਗੁਜਰਾਤ ਦੇ ਦੰਗਿਆਂ ਦਾ ਉਦੇਸ਼ 'ਮੁਸਲਮਾਨਾਂ ਨੂੰ' ਮਾਰਨਾਂ ਨਹੀਂ ਸੀ। ਇਸ ਪ੍ਰਕਾਰ ਬਾਬਰੀ ਮਸਜਿਦ ਡੇਗੀ ਗਈ ਤਾਂ ਉਸ ਸਮੇਂ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਪਛੜੇ ਵਰਗ ਦਾ ਕਲਿਆਣ ਸਿੰਘ ਸੀ ਅਤੇ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਸੀ, ਜਿਸ ਦਾ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਏ (ਬ੍ਰਾਹਮਣ) ਸੀ।

(ਗੁਜਰਾਤ ਦੰਗਿਆਂ ਵੇਲੇ ਪਛੜੇ ਵਰਗ ਦਾ ਮੁੱਖ ਮੰਤਰੀ ਨਰਿੰਦਰ ਮੋਦੀ ਸੀ ਅਤੇ ਪ੍ਰਧਾਨ ਮੰਤਰੀ ਬਾਜਵਾਈ (ਬ੍ਰਾਹਮਣ)

ਗੁਜਰਾਤ ਦੇ ਦੰਗਿਆਂ ਵਿਚ ਸਾਬਰਮਤੀ ਐਕਸਪ੍ਰੈੱਸ ਦੀ ਬੋਗੀ ਜਲਾਉਣ ਵਾਲਾ ਕਾਂਗਰਸ ਦਾ ਸਮੱਰਥਕ ਸੀ। ਬੀ ਜੇ ਪੀ ਅਤੇ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਉਸ ਆਦਮੀ ਦਾ ਨਾਂ ਲੈ ਕੇ ਅਹਿਮਦਬਾਦ ਅਤੇ ਗੁਜਰਾਤ ਦੇ ਹੋਰ ਸ਼ਹਿਰਾਂ ਵਿਚ ਦੰਗਾ ਕੀਤਾ।(33) (ਨੋਟ : ਜਦੋਂ ਇੰਦਰਾ ਗਾਂਧੀ ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤਾ ਤਾਂ ਫੌਜ ਦਾ ਮੁਖੀ ਬ੍ਰਾਹਮਣ ਸੀ, ਦੇਸ਼ ਦਾ ਰਾਸ਼ਟਰਪਤੀ ਓ ਬੀ ਸੀ ਅਤੇ ਵਿਦੇਸ਼ ਮੰਤਰੀ ਬੂਟਾ ਸਿੰਘ ਇਹ ਘੁਣਤਰਾਂ ਸਮਝਣ ਵਾਲੀਆਂ ਹੁੰਦੀਆਂ ਹਨ)

(ਨੋਟ : ਭਾਰਤੀ ਲੋਕ ਨੀਚ ਕਿਵੇਂ ਬਣੇ ਪੁਸਤਕ ਦਾ ਹਰ ਚੈਪਟਰ (ਅਧਿਆਏ) ਮੂਲ ਰੂਪ ਵਿਚ ਮੂਲ ਵਾਸੀ ਭਾਰਤੀਆਂ ਨੂੰ ਨੀਚ, ਮਜ਼ਲੂਮ ਲਾਚਾਰ, ਬੇਵੱਸ, ਬੇਸਹਾਰਾ, ਭੁੱਖੇ ਨੰਗੇ ਕੰਗਾਲ, ਅਪਮਾਨਤ, ਗੂੰਗੇ ਬੋਲੇ ਤੇ ਬਹਿਰੇ ਬਣਾ ਕੇ ਰੱਖਣ ਦਾ ਬ੍ਰਾਹਮਣਵਾਦੀ ਖੁਲਾਸਾ ਹੈ। ਭਾਵੇਂ ਇਸ ਭਿਆਨਕ ਸਥਿਤੀ ਵਿਚੋਂ ਨਿਕਲਣ ਲਈ ਸੰਘਰਸ਼ ਲਗਾਤਾਰ ਹੁੰਦਾ ਹੈ, ਮੌਕੇ ਵੀ ਬਣਦੇ ਹਨ, ਪ੍ਰੰਤੂ ਇਸ ਸਭ ਨੂੰ ਮਨੂੰਵਾਦੀ ਛੜਯੰਤਰਾਂ ਅਤੇ ਜਬਰ ਤਹਿਤ ਜਿਵੇਂ ਕੁਚਲ ਦਿੱਤਾ ਜਾਂਦਾ ਹੈ ਉਸ ਦੀ ਦਸਤਾਵੇਜ਼ੀ ਇਤਿਹਾਸਕ ਤੇ ਕਥਾ ਕਹਾਣੀ ਵਰਨਣ ਕਰ ਰਹੇ ਹਾਂ ਅਸੀਂ। ਖਾਸ ਕਰਕੇ ਮੰਡਲ ਕਮਿਸ਼ਨ ਦੀ ਰਿਪੋਰਟ ਆਉਣ ਤੋਂ ਬਾਅਦ ਭਾਰਤ ਅੰਦਰ ਐੱਸ ਸੀ, ਐੱਸ ਟੀ ਤੇ ਓ ਬੀ ਸੀ ਮੂਲ ਨਿਵਾਸੀ ਬਹੁਜਨ ਦੇ ਰਾਖਵੇਂ ਅਧਿਕਾਰਾਂ ਵਿਰੁੱਧ, ਰਾਜਨੀਤਿਕ, ਪ੍ਰਸ਼ਾਸਨਿਕ, ਨਿਆਂਇਕ ਅਤੇ ਸਮਾਜਿਕ ਜੰਗ ਬਹੁਤ ਤੇਜ਼ ਹੋ ਗਈ ਹੈ ਅਤੇ ਕਾਬਜ਼ ਹਿੰਦੂ ਭਾਰਤ, ਬ੍ਰਾਹਮਣਵਰਗ ਦੀ ਅਗਵਾਈ ਵਿਚ ਸੰਗਠਿਤ ਅਤੇ ਲਾਮਬੰਦ ਹੋਇਆ ਹੈ। ਰਾਜਨੀਤਿਕ ਮਨੂੰਤੰਤਰ ਦੀ ਗਣਤੰਤਰ ਵਿਰੁੱਧ ਜ਼ਬਰਦਸਤ ਯੁੱਧ ਚੱਲ ਰਿਹਾ ਹੈ, ਜਿਸ ਵਿੱਚ ਐੱਸ ਸੀ, ਐੱਸ ਟੀ ਤੇ ਓ ਬੀ ਸੀ ਦੇ 95 ਪ੍ਰਤੀਸ਼ਤ ਐੱਮ ਐੱਲ ਏ, ਐਮ ਪੀ ਮੰਤਰੀ, ਮੁੱਖ ਮੰਤਰੀ ਅਤੇ ਪ੍ਰਸ਼ਾਸਨਿਕ ਅਧਿਕਾਰੀ, ਕਰਮਚਾਰੀ ਦਲਿਤ ਬਹੁਜਨ ਦੇ ਵਿਰੋਧੀ, ਬਾਨਰ ਸੈਨਾ ਵਾਂਗ ਹਨ ਅਤੇ ਭਾਰਤ ਸੰਵਿਧਾਨ ਪ੍ਰਸ਼ਾਸਨਿਕ ਰਾਖਵੇਂਕਰਨ ਨੂੰ ਰੱਦ ਕਰਕੇ, ਮਨੂੰ ਦੀ ਵਿਵਸਥਾ ਵਿਚ ਪ੍ਰਵੇਸ਼ ਕਰ ਚੁੱਕਾ ਹੈ, ਜਿਸ ਵਿਵਸਥਾ ਦੀ ਮੁਕੰਮਲ ਕਾਇਮੀ ਲਈ ਬ੍ਰਾਹਮਣੀ ਕੱਟੜਵਾਦੀ ਤਾਕਤਾਂ ਦਾ ਸ਼ਾਸਨ ਪ੍ਰਸ਼ਾਸਨ ਨਿਆਂ ਪ੍ਰਣਾਲੀ ਅਤੇ ਪੁਲਸ ਫੌਜੀ ਖੇਤਰ ਨਾਲ ਗਠਜੋੜ, ਸਾਹਮਣੇ ਆ ਚੁੱਕਾ ਹੈ। ਦੇਸ ਭਰ ਵਿਚ ਵੱਡੀਆਂ ਦਲਿਤ ਪੱਛੜੀਆਂ ਜਾਤੀਆਂ ਆਪਸੀ ਟਕਰਾਅ ਦੇ ਮਨੋਰਥ ਨਾਲ ਸੰਗਠਿਤ ਹੋ ਰਹੀਆਂ ਹਨ। ਸਿੱਟੇ ਵਜੋਂ ਸਮਾਜਿਕ ਪਰਿਵਰਤਨ ਦੀ ਅੰਬੇਡਕਰੀ ਲਹਿਰ ਵਿਕਾਸ ਦੇ ਪੜਾਅ ਵਿਚ ਵੀ ਕਮਜ਼ੋਰ ਪੈ ਰਹੀ ਹੈ। ਕਿਉਂਕਿ ਅੰਬੇਡਕਰੀ ਧਾਰਾ ਦੇ ਨਾਂਅ 'ਤੇ ਉੱਭਰਦੇ ਸਮਾਜਿਕ-ਧਾਰਮਿਕ ਅਤੇ ਰਾਜਨੀਤਿਕ ਸੰਗਠਨ ਆਪਣੇ ਆਪ ਦਾ ਬ੍ਰਾਹਮਣੀ ਕਰਨ ਕਰਨ ਵੱਲ ਰੁਚਿਤ ਹਨ। ਭ੍ਰਿਸ਼ਟਾਚਾਰ ਨੇ 'ਆਮ ਆਦਮੀ' ਤੱਕ ਦੀ ਰੂਹ ਨੂੰ ਮਾਰ ਦਿੱਤਾ ਹੈ ਤੇ ਵਿਰੋਧ ਵਿਚ ਵਿਕਸਤ ਹੋਣ ਵਾਲਾ ਗੁੱਸਾ, ਹੀਜੜਾ ਹੋ ਗਿਆ ਹੈ, ਭਾਵੇਂ ਪਿਛਲੇ ਤੀਹ ਵਰ੍ਹਿਆਂ ਵਿਚ ਬ੍ਰਾਹਮਣਵਾਦੀ ਤਾਕਤਾਂ, ਇਤਿਹਾਸ ਵਿਚ ਸਭ ਤੋਂ ਵੱਧ ਨੰਗੀਆਂ ਹੋਈਆਂ ਹਨ। ਪਹਿਲੀ ਵਾਰ ਬ੍ਰਾਹਮਣ ਵਰਗ ਦਾ ਮਨੁੱਖਤਾ ਵਿਰੋਧੀ ਸਰਬਪੱਖੀ ਚਿਹਰਾ ਪੂਰੀ ਤਰ੍ਹਾਂ ਨੰਗਾ ਹੋਇਆ ਹੈ। ਫਿਰ ਵੀ ਭਾਰਤ ਸਮਾਜਿਕ ਕ੍ਰਾਂਤੀ ਤੋਂ ਬਾਂਝ ਹੈ।

* * *

## —ਵਰਤੇ ਤੱਥ—
## ਮੰਡਲ ਕਮਿਸ਼ਨ ਅਤੇ ਮੁੱਦਾ ਬਾਬਰੀ ਮਸਜਿਦ ਬਨਾਮ ਰਾਮ ਮੰਦਰ

6 ਦਸੰਬਰ 1992 ਨੂੰ ਬਾਬਰੀ ਮਸਜਿਦ ਢਾਹ ਦਿੱਤੀ ਗਈ।

ਘਟਨਾ–1949 ;

ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ (ਕੌਲ) ਬ੍ਰਾਹਮਣ, ਉਪ ਪ੍ਰਧਾਨ ਮੰਤਰੀ/ਗ੍ਰਹਿ ਮੰਤਰੀ ਸਰਦਾਰ ਪਟੇਲ, ਯੂ ਪੀ ਦਾ ਮੁੱਖ ਮੰਤਰੀ ਬ੍ਰਾਹਮਣ ਗੋਬਿੰਦ ਵੱਲਭ ਪੰਤ ਕੁਝ ਬ੍ਰਾਹਮਣ ਪੁਜਾਰੀਆਂ ਨੇ, ਬਾਬਰੀ ਮਸਜਿਦ ਵਿਚ ਰਾਮ ਮੂਰਤੀਆਂ ਰਖਵਾਈਆਂ। ਸਫਾ–3

ਫਿਰ ਇਹਨਾਂ ਕਾਂਗਰਸੀ ਸ਼ਾਸਕਾਂ ਨੇ ਬਾਬਰੀ ਮਸਜਿਦ ਨੂੰ ਤਾਲਾ ਮਰਵਾ ਦਿੱਤਾ। ਇਨ੍ਹਾਂ ਨੇ ਹੀ ਬ੍ਰਾਹਮਣ ਪੁਜਾਰੀਆਂ ਨੂੰ ਉੱਥੇ ਪੂਜਾ ਕਰਨ ਲਈ 2.7 ਏਕੜ ਭੂਮੀ ਦਿੱਤੀ।

— 1949 'ਚ ਬਾਬਰੀ ਮਸਜਿਦ ਦਾ ਮਾਮਲਾ ਖੜ੍ਹਾ ਹੋਇਆ।

— 1984 'ਚ (35 ਸਾਲ ਬਾਅਦ) ਵਿਸ਼ਵ ਹਿੰਦੂ ਪ੍ਰੀਸ਼ਦ ਇਸ ਵਿਚ ਆਈ।

— 1932 'ਚ ਕਾਂਗਰਸ ਦੇ ਸਰਵੇਸਰਵਾ ਗਾਂਧੀ ਜੀ ਦੁਆਰਾ ਕਮਿਊਨਲ ਐਵਾਰਡ ਵਿਰੁੱਧ ਮਰਨ ਵਰਤ ਨਾ ਰੱਖਿਆ ਹੁੰਦਾ ਤਾਂ ਸੰਸਦ ਵਿਚ ਪਹੁੰਚ ਦੇ 119 ਸਾਂਸਦ (ਐੱਸ ਸੀ, ਐੱਸ ਟੀ ਪੂਨਾ ਪੈਕਟ ਅਨੁਸਾਰ) ਡਾ. ਅੰਬੇਡਕਰ ਦੀ ਛਤਰ–ਛਾਇਆ ਵਿਚ ਜਿੱਤ ਕੇ ਪਹੁੰਚਦੇ।

ਇਸ ਤਾਕਤ ਦੇ ਹੁੰਦਿਆਂ ਅੰਬੇਡਕਰ ਨੂੰ ਧਾਰਾ 340 ਰੱਖ ਕੇ ਬੀ ਸੀ ਵਰਗ ਨੂੰ ਪੱਛੜੀਆਂ ਜਾਤੀਆਂ ਲਿਖ ਕੇ, ਸੰਵਿਧਾਨ ਵਿਚ ਨਿਰਦੇਸ਼ ਹੀ ਨਾ ਦੇਣਾ ਪੈਂਦਾ। ਸਗੋਂ 1950 ਰਾਖਵਾਂਕਰਨ ਹੀ ਲਾਗੂ ਕਰ ਦਿੱਤਾ ਜਾਂਦਾ। ਕਥਨ ਵਾਮਨ ਮੇਸ਼ਰਾਮ–(ਸਫਾ–7)

— ਆਰਟੀਕਲ 340 ਦਾ ਡਰਾਫਟ ਤਿਆਰ ਕਰਕੇ ਅੰਬੇਡਕਰ ਨੇ ਪਟੇਲ ਨੂੰ ਦਿਖਾਇਆ। ਜਿਸ ਵਿਚ ਸ਼ਬਦ ਓ ਬੀ ਸੀ ਲਿਖਿਆ ਸੀ।

ਲੋਹ ਪੁਰਸ਼ ਨੇ ਕਿਹਾ ਇਹ ਓ ਬੀ ਸੀ ਕੌਣ ਹੁੰਦੇ ਹਨ ? (ਭਾਵ ਇਹਨਾਂ ਦੀ ਪਛਾਣ ਕੀ ਹੈ) ਤਾਂ ਧਾਰਾ 340 'ਚ ਇਹ ਪਛਾਣ ਕਰਾਉਣ ਦਾ ਅਧਿਕਾਰ ਰਾਸ਼ਟਰਪਤੀ ਨੂੰ ਦਿੱਤਾ ਗਿਆ।

ਸੰਵਿਧਾਨ ਲਾਗੂ ਹੋਇਆ ਤਾਂ ਅੰਬਡਕਰ ਨੇ ਓ ਬੀ ਸੀ ਦੀ ਪਛਾਣ ਦਾ ਸੁਆਲ ਕੈਬਨਿਟ ਵਿਚ ਰੱਖ ਦਿੱਤਾ।

ਪੰਡਤ ਨਹਿਰੂ ਤੇ ਸਰਦਾਰ ਪਟੇਲ ਨੇ ਪ੍ਰਵਾਨ ਨਾ ਕੀਤੀ। ਤਾਂ 1952 'ਚ ਅੰਬਡਕਰ ਨੇ ਮੰਤਰੀ ਮੰਡਲ ਤੋਂ ਅਸਤੀਫਾ ਦੇ ਦਿੱਤਾ।

— ਕਲੇਲਕਰ ਕਮਿਸ਼ਨ ਨੇ 2018 ਜਾਤੀਆਂ ਓ ਬੀ ਸੀ ਦੀਆਂ ਦੀ ਪਛਾਣ ਕਰ ਦਿੱਤੀ। ਮੰਡਲ ਕਮਿਸ਼ਨ ਨੇ 3743 ਜਾਤੀਆਂ ਅਤੇ 52 ਪ੍ਰਤੀਸ਼ਤ ਅਬਾਦੀ ਦੱਸ ਦਿੱਤੀ। (ਇਸ ਦਾ ਖੁਲਾਸਾ ਅਸੀਂ ਪਹਿਲਾਂ ਕਰ ਆਏ ਹਾਂ ਕਿ ਕਾਂਗਰਸ ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਵੀ. ਪੀ. ਸਿੰਘ ਦੀ ਸੱਤਾ ਦੌਰਾਨ ਮੰਡਲ ਕਮਿਸ਼ਨ ਰਿਪੋਰਟ ਸਾਹਮਣੇ ਕਿਵੇਂ ਆਈ ਤੇ ਕਿਵੇਂ ਲਾਗੂ ਹੋਈ)

### ਹਿੰਦੂ ਮੀਡੀਆ

ਭਾਰਤ ਦਾ ਸਮੁੱਚਾ ਅਖਬਾਰ, ਰੇਡੀਓ ਅਤੇ ਟੀ ਵੀ ਚੈਨਲ, ਫਿਲਮ ਉਦਯੋਗ ਅਤੇ ਗੀਤ–ਸੰਗੀਤ, 99 ਪ੍ਰਤੀਸ਼ਤ ਬ੍ਰਾਹਮਣ ਅਤੇ ਬਾਣੀਏ ਦੀ ਜਾਇਦਾਦ ਹੈ ਜਿਸ ਨੂੰ ਵਿੰਗ–ਟੇਢੇ ਸਰਕਾਰੀ ਤਾਕਤ ਵੀ ਪ੍ਰਦਾਨ ਹੈ।

ਇਹ ਅੰਗਰੇਜ਼ੀ ਸ਼ਾਸ਼ਨ ਕਾਲ ਤੋਂ ਹੀ ਦਲਿਤ ਬਹੁਜਨ ਨੂੰ ਗੁੰਮਰਾਹ ਕਰਦਾ ਆ ਰਿਹਾ ਹੈ।

(ਤਾਜ਼ੀ ਉਦਾਹਰਣ) ਮਿਤੀ 24 ਫਰਵਰੀ 2010 (ਸ਼ਾਮ) ਟੀ ਵੀ ਚੈਨਲ ਡੀ ਡੀ (ਦੂਰਦਰਸ਼ਨ) ਇੰਡੀਆ ਤੋਂ

ਪਹਿਲੀ ਵਾਰ ਜੋਤੀ ਰਾਓ ਫੂਲੇ ਅਤੇ ਸਵਿੱਤਰੀ ਬਾਈ ਫੂਲੇ ਦੇ ਸ਼ੂਦਰ ਬਨਾਮ ਬ੍ਰਾਹਮਣ ਸੰਘਰਸ਼ ਉੱਤੇ ਇਕ ਛੋਟੀ ਫਿਲਮ ਦੇਖੀ। ਜੋ ਕਾਫੀ ਦਰੁਸਤ ਦ੍ਰਿਸ਼ਟੀਕੋਣ ਤੋਂ ਫਿਲਮਾਈ ਗਈ।

ਪ੍ਰੰਤੂ ਸਮੀਖਿਆਕਾਰ ਓਮ ਪੁਰੀ ਨੇ ਅੰਤ ਵਿਚ ਇਸ ਤਰ੍ਹਾਂ ਬੋਲਿਆ ਕਿ ਮਹਾਤਮਾ ਜੋਤੀ ਰਾਓ ਫੂਲੇ ਦੇ ਸੰਘਰਸ਼ ਨੂੰ 1927–28 ਤੋਂ ਬਾਅਦ (ਖਾਸ ਕਰਕੇ 30–31–32 ਵਿਚ) ਮਹਾਨ ਕਾਂਗਰਸੀ ਨੇਤਾ ਮਹਾਤਮਾ ਗਾਂਧੀ ਨੇ ਅਮਲੀ ਰੂਪ ਦਿੱਤਾ ਅਤੇ ਸ਼ੂਦਰਾਂ ਦੇ ਹੱਕਾਂ ਦੀ ਲੜਾਈ ਲੜੀ।

ਜਾਗ੍ਰਿਤ ਮਨੁੱਖ ਤੇ ਇਤਿਹਾਸ ਤੋਂ ਵਾਕਫ ਮਨੁੱਖ ਹੀ ਬ੍ਰਾਹਮਣੀ ਮਕਸਦ ਦੀ ਚੁਸਤੀ ਤੇ ਚਲਾਕੀ ਨੂੰ ਫੜ੍ਹ ਸਕਦਾ ਹੈ। ਆਮ ਮਨੁੱਖ ਜਿਸ ਨੇ ਦੇਸ਼ ਭਰ ਵਿਚ ਇਸ ਫਿਲਮ ਨੂੰ ਵੇਖਿਆ ਉਸ ਨੇ ਜੋਤੀ ਰਾਓ ਫੂਲੇ ਦੀ ਥਾਂ ਮਹਾਤਮਾ ਗਾਂਧੀ ਤੇ ਕਾਂਗਰਸ ਦਾ ਹੀ ਗੁਣਗਾਨ ਕੀਤਾ ਹੋਵੇਗਾ। ਹਿੰਦੂ ਮੀਡੀਆ ਬਹੁਜਨਾਂ ਨੂੰ ਗੁੰਮਰਾਹ ਕਰਨ ਵਿਚ ਚੋਟੀ ਦੀ ਮਾਹਰ ਸੰਸਥਾ ਹੈ, ਜੋ 99 ਪ੍ਰਤੀਸ਼ਤ ਬ੍ਰਾਹਮਣ ਅਤੇ ਬਾਣੀਏ ਦੀ ਜਾਇਦਾਦ ਹੈ। ਜਿਸ ਨੂੰ ਆਜ਼ਾਦ ਮੀਡੀਆ ਕਿਹਾ ਜਾਂਦਾ ਹੈ।

☐ 1 ਜਨਵਰੀ 1979 ਨੂੰ ਮੰਡਲ ਕਮਿਸ਼ਨ ਗਠਿਤ ਹੋਇਆ ਤੇ 31 ਦਸੰਬਰ 1980 ਨੂੰ ਇਸ ਮੰਡਲ ਕਮਿਸ਼ਨ ਦੀ ਰਿਪੋਰਟ

ਆਈ। 81 ਤੋਂ 90 ਤੱਕ ਇੰਦਰਾ ਗਾਂਧੀ ਤੇ ਰਾਜੀਵ ਗਾਂਧੀ ਦਾ ਰਾਜ ਰਿਹਾ।

— ਸਵਰਨ ਹਿੰਦੂ ਕਰੀਬ 15 ਪ੍ਰਤੀਸ਼ਤ (ਜਨਗਣਨਾ ਅਨੁਸਾਰ 3.5%+5%+5.6% ਪ੍ਰਤੀਸ਼ਤ)

ਪ੍ਰੰਤੂ ਕਾਰਜ ਪਾਲਿਕਾ ਵਿਚ ਕਬਜ਼ਾ 83 ਪ੍ਰਤੀਸ਼ਤ

ਇਕੱਲੇ ਬ੍ਰਾਹਮਣ ਕਰੀਬ 3.5 ਪ੍ਰਤੀਸ਼ਤ (ਜਿਨ੍ਹਾਂ ਦਾ)

ਕਾਰਜ ਪਾਲਿਕਾ ਵਿਚ ਕਬਜ਼ਾ 73 ਪ੍ਰਤੀਸ਼ਤ, ਓ ਬੀ ਸੀ 52 ਪ੍ਰਤੀਸ਼ਤ

ਐੱਸ ਸੀ/ਬੀ ਸੀ ਸਾਂਝੀਆਂ ਜਾਤੀਆਂ ਛਡ ਕੇ ਕਰੀਬ 45-46 ਪ੍ਰਤੀਸ਼ਤ

40 ਸਾਲਾਂ ਬਾਅਦ ਰਾਖਵਾਂਕਰਨ, 27 ਪ੍ਰਤੀਸ਼ਤ ਲਾਗੂ ਹੋਇਆ ਜੋ = ਹੈ 3 ਪ੍ਰਤੀਸ਼ਤ

ਜਦੋਂ ਕਿ ਮੰਡਲ ਕਮਿਸ਼ਨ ਨੇ 49 ਪ੍ਰਤੀਸ਼ਤ-ਰਾਖਵਾਂ ਕਰਨ ਦੀ ਸਿਫਾਰਸ਼ ਕੀਤੀ

ਦੋਸ਼ (ਨੇਤਾ, ਕਰਮਚਾਰੀ ਅਤੇ ਮੀਡੀਆ ਪ੍ਰਚਾਰ) ਕਿ ਸਾਰੀਆਂ ਸੀਟਾਂ 22-25 ਪ੍ਰਤੀਸ਼ਤ ਐੱਸ ਸੀ, ਐੱਸ ਟੀ ਖਾ ਗਏ। (ਜਦੋਂ ਕਿ ਖਾਧੀਆਂ ਹਨ 15 ਪ੍ਰਤੀਸ਼ਤ ਸਵਰਨਾਂ ਤੇ ਖਾਸ ਕਰਕੇ ਬ੍ਰਾਹਮਣਾਂ ਨੇ)।

ਸਿੱਟਾ : ਐੱਸ ਸੀ, ਐੱਸ ਟੀ ਬਨਾਮ ਓ ਬੀ ਸੀ ਗ੍ਰਹਿ ਯੁੱਧ ਨਤੀਜਾ : 1946 ਤੋਂ 2010 ਤੱਕ ਬ੍ਰਾਹਮਣ (ਤੇ ਸਵਰਨ ਹਿੰਦੂਆਂ ਦੀ) ਹਕੂਮਤ।

## ਰਾਮ ਜਨਮ ਭੂਮੀ ਅੰਦੋਲਨ

ਬ੍ਰਾਹਮਣ ਅਨੁਸਾਰ

ਐੱਸ ਸੀ-ਹਿੰਦੂ

ਐੱਸ ਟੀ-ਹਿੰਦੂ

ਓ ਬੀ ਸੀ- ਹਿੰਦੂ

ਅਬਾਦੀ 74.5 ਪ੍ਰਤੀਸ਼ਤ (22.5+52=74.5)

ਬਾਕੀ ਸਵਰਨ ਹਿੰਦੂ, ਮੁਸਲਮਾਨ, ਸਿੱਖ, ਈਸਾਈ ਤੇ ਬੋਧੀ ਜੈਨੀ ਆਦਿ।

14 ਜਨਵਰੀ 1993 ਨੂੰ ਪਰਿਯਾਗ ਵਿਖੇ ਧਰਮ ਸੰਮੇਲਨ ਕੀਤਾ ਗਿਆ ਮੁੱਦਾ ਤੇ ਪ੍ਰਸਤਾਵ ਇਹ ਕਿ

ਇਸ ਦੇਸ ਦਾ ਸੰਵਿਧਾਨ ਹਿੰਦੂ ਵਿਰੋਧੀ ਹੈ। (ਸਫਾ 12)

ਪਰ ਹਿੰਦੂ ਕੌਣ ਹੈ। ਐੱਸ ਸੀ+ਐੱਸ ਟੀ+ਓ ਬੀ ਸੀ=74.5 ਪ੍ਰਤੀਸ਼ਤ (31 ਭਾਰਤ ਹਿੰਦੂ ਵਿਰੋਧੀ ਕਿਵੇਂ ਹੋਇਆ ਜਦੋਂ ਕਿ ਹਰ ਥਾਂ ਹਿੰਦੂਆਂ ਦਾ ਹੀ ਕਬਜ਼ਾ ਹੈ)

+ ਸਵਰਨ ਹਿੰਦੂ

— ਕਿਸ ਦੇ ਹੱਕ 'ਚ ਹੈ ? ਬਾਕੀ ਲੋਕਾਂ ਦੇ ਭਾਵ ਮੁਸਲਮਾਨਾਂ, ਸਿੱਖਾਂ, ਈਸਾਈਆਂ ਤੇ ਬੋਧੀਆਂ ਆਦਿ ਦੇ।

ਇਸ ਲਈ ਇਸ ਨੂੰ ਬਦਲਣਾ ਜ਼ਰੂਰੀ ਹੈ।

(2) 14 ਜਨਵਰੀ 1993 ਨੂੰ ਉਸੇ ਧਰਮ ਸੰਮੇਲਨ ਵਿਚ ਪ੍ਰਸਤਾਵ ਪਾਸ ਕੀਤਾ ਕਿ ਐੱਸ ਸੀ, ਐੱਸ ਟੀ ਦਾ ਰਾਖਵਾਂਕਰਨ ਬੰਦ ਕੀਤਾ ਜਾਵੇ।

(3) ਤੀਜਾ ਪ੍ਰਸਤਾਵ ਇਹ ਕਿ ਰਾਜ ਪ੍ਰਬੰਧ ਵਰਨ ਵਿਵਸਥਾ ਅਨੁਸਾਰ ਚਲਾਇਆ ਜਾਵੇ।

6 ਦਸੰਬਰ 1992 ਨੂੰ ਬਾਬਰੀ ਮਸਜਿਦ ਢਾਹੀ 14 ਜਨਵਰੀ 93 ਨੂੰ ਧਰਮ ਸੰਮੇਲਨ ਨੇ ਇਹ ਪ੍ਰਸਤਾਵ ਪਾਸ ਕੀਤੇ।

ਮੁਸਲਮਾਨਾਂ ਵਿਰੁੱਧ ਕੋਈ ਮਤਾ ਨਹੀਂ।

ਨਿਸ਼ਾਨਾ ਐੱਸ ਸੀ, ਐੱਸ ਟੀ ਤੇ ਓ ਬੀ ਸੀ ਦਾ ਰਾਖਵਾਂਕਰਨ ਤੇ ਮਤਾ ਕਿ ਸੰਵਿਧਾਨ ਹਿੰਦੂਆਂ ਦੇ ਵਿਰੁੱਧ ਹੈ। (ਸਫਾ 13)

ਮੂਲ ਮੰਤਵ ਕਿ ਰਾਜ ਪ੍ਰਬੰਧ ਵਰਨ ਵਿਵਸਥਾ ਅਨੁਸਾਰ ਚੱਲੇ। ਸਿੱਖ ਦੇਸ਼ ਧ੍ਰੋਹੀ। ਮੁਸਲਮਾਨ ਦੇਸ਼ ਧ੍ਰੋਹੀ। ਰਾਖਵਾਂਕਰਨ ਦੇਸ਼ ਵਿਰੋਧੀ।

ਖਤਰਾ ਕਿਸ ਨੂੰ ? ਬ੍ਰਾਹਮਣਾਂ ਤੇ ਸਵਰਨ ਹਿੰਦੂ ਨੂੰ।

ਕਿਉਂਕਿ ਵਰਨ ਵਿਵਸਥਾ ਲਾਗੂ ਨਹੀਂ ਹੈ।

ਪ੍ਰੰਤੂ ਦੇਸ਼ ਦੀ ਸਥਿਤੀ ਅਨੁਸਾਰ :

ਸਮੁੱਚੇ ਪ੍ਰਚਾਰ ਤੇ ਪ੍ਰਸਾਰ ਸਾਧਨਾਂ 'ਤੇ ਕਬਜ਼ਾ ਬ੍ਰਾਹਮਣ ਤੇ ਬਾਣੀਆਂ ਦਾ ਅਬਾਦੀ ਕੇਵਲ 8 ਪ੍ਰਤੀਸ਼ਤ+ਹੋਰ ਸਵਰਨ

ਉੱਚ ਨਿਆਂ ਪਾਲਿਕਾ 'ਤੇ ਕਬਜ਼ਾ 90 ਪ੍ਰਤੀਸ਼ਤ

ਅਬਾਦੀ ਕੇਵਲ 8 ਪ੍ਰਤੀਸ਼ਤ ਤੇ ਹੋਰ ਸਵਰਨ

ਫੌਜ ਦੀ ਸਰਦਾਰੀ 90 ਪ੍ਰਤੀਸ਼ਤ

ਅਬਾਦੀ ਓਹੀ

ਵਪਾਰ, ਠੇਕੇਦਾਰੀ, ਵੇਚ ਖਰੀਦ, ਕੱਚਾ ਪੱਕਾ ਮਾਲ ਦੌਲਤ, ਜ਼ਮੀਨ ਅਤੇ ਟਰਾਂਸਪੋਰਟ ਆਦਿ 'ਤੇ ਕਬਜ਼ਾ 90 ਪ੍ਰਤੀਸ਼ਤ ਆਬਾਦੀ ਓਹੀ

ਕਾਰਜ ਪਾਲਿਕਾ ਵਿਚ 80 ਪ੍ਰਤੀਸ਼ਤ। ਅਬਾਦੀ 15 ਪ੍ਰਤੀਸ਼ਤ

ਬ੍ਰਾਹਮਣ ਵਰਗ 3 ਪ੍ਰਤੀਸ਼ਤ/ਕਾਰਜ ਪਾਲਿਕਾ 'ਚ 73 ਪ੍ਰਤੀਸ਼ਤ

ਪ੍ਰਸਤਾਵ ਸੰਵਿਧਾਨ ਦੇਸ਼ ਵਿਰੋਧੀ

ਹਿੰਦੂ ਧਰਮ 'ਤੇ ਕਬਜ਼ਾ- 100 ਪ੍ਰਤੀਸ਼ਤ
ਧਰਮ ਦੀ ਜਾਇਦਾਦ 'ਤੇ ਕਬਜ਼ਾ 100 ਪ੍ਰਤੀਸ਼ਤ
ਪ੍ਰਮੁੱਖ ਵਿਦਿਅਕ ਸੰਸਥਾਵਾਂ 'ਤੇ ਕ ਬਜ਼ਾ ਕਰੀਬ 80 ਪ੍ਰਤੀਸ਼ਤ
ਡਾਕਟਰੀ, ਇੰਜੀਨੀਅਰਿੰਗ, ਵਕਾਲਤ, ਅਫਸਰ ਸ਼ਾਹੀ 'ਤੇ ਕਬਜ਼ਾ ਕਰੀਬ 70 ਪ੍ਰਤੀਸ਼ਤ
ਅਬਾਦੀ ੳ ਹੀ 15 ਪ੍ਰਤੀਸ਼ਤ ਕੁੱਲ।
ਨਿੱਜੀ ਖੇਤਰ 'ਤੇ ਕਬਜ਼ਾ 85 ਪ੍ਰਤੀਸ਼ਤ ਨੌਕਰੀਆਂ 90 ਪ੍ਰਤੀਸ਼ਤ
ਪ੍ਰਸਤਾਵ : ਪ੍ਰਦੇਸ ਦਾ ਰਾਜ ਪ੍ਰਬੰਧ ਵਰਨ ਵਿਵਸਥਾ ਅਨੁਸਾਰ ਨਹੀਂ ਹੈ।
ਸਮੁੱਚੀ ਕਾਰਜ ਪ੍ਰਣਾਲੀ 'ਚ 100 ਪ੍ਰਤੀਸ਼ਤ ਸਰਕਾਰੀ ਨੌਕਰੀਆਂ ਵਿਚ :-
25 % ਐੱਸ ਸੀ, ਐੱਸ ਟੀ ਕੇਵਲ 11-12 ਪ੍ਰਤੀਸ਼ਤ
15 % ਮੁਸਲਮਾਨ ਸਿੱਖ ਤੇ ਈਸਾਈ ਆਦਿ ਵੱਧ ਤੋਂ ਵੱਧ 5 ਪ੍ਰਤੀਸ਼ਤ
52 % ੳ ਬੀ ਸੀ ਵੱਧ ਤੋਂ ਵੱਧ 5 ਪ੍ਰਤੀਸ਼ਤ
ਬਾਕੀ ਸਭ ਥਾਵਾਂ 'ਤੇ ਸਵਰਨ ਹਿੰਦੂਆਂ ਜਾਂ ਉੱਚ ਜਾਤੀ ਲੋਕ ਪ੍ਰਸਤਾਵ
(1) ਸੰਵਿਧਾਨ ਹਿੰਦੂ ਵਿਰੋਧੀ ਹੈ।
(2) ਰਾਜ ਪ੍ਰਬੰਧ ਵਰਨ ਵਿਵਸਥਾ ਅਨੁਸਾਰ ਨਹੀਂ ਹੈ।
(3) ਐੱਸ ਸੀ, ਐੱਸ ਟੀ, ੳ ਬੀ ਸੀ ਦਾ ਰਾਖਵਾਂਕਰਨ ਖਤਮ ਹੋਵੇ। (ਜਦੋਂ ਕਿ)

ਆਈ ਏ ਐੱਸ, ਆਈ ਐੱਫ ਐੱਸ, ਆਈ ਪੀ ਐੱਸ, ਆਈ ਏ, ਏ ਐੱਸ, ਆਈ ਆਰ ਐੱਸ ਆਦਿ ਕੇਡਰ ਦੇ ਅਧਿਕਾਰੀਆਂ 'ਚੋਂ ਸਵਰਨ ਹਿੰਦੂ ਕਰੀਬ 70 ਪ੍ਰਤੀਸ਼ਤ।

(ਇਹ ਨਿਰਣੇ ਅਸੀਂ ਲਗਾਤਾਰ ਛਪਦੀਆਂ ਰਿਪੋਰਟਾਂ ਦੇ ਆਧਾਰ 'ਤੇ ਦੇ ਰਹੇ ਹਾਂ ਜੋ ਇਸ ਗਣਿਤ ਨੂੰ ਲਗਪਗ ਸਹੀ ਪੇਸ਼ ਕਰਦੇ ਹਨ) ਡਾ. ਅੰਬੇਡਕਰ ਦੁਆਰਾ ਦਿੱਤੇ ਅੰਕੜੇ ਵੀ ਇਸ ਦਾ ਆਧਾਰ ਹਨ। ਅੱਗੇ ਜਾ ਕੇ ਹੋਰ ਅੰਕੜੇ ਲਗਾਤਾਰ ਦਿੱਤੇ ਜਾਣਗੇ)

6 ਦਸੰਬਰ 92 ਨੂੰ ਸੰਘ ਪਰਵਾਰ ਨੇ ਬਾਬਰੀ ਮਸਦਿ ਢਾਹ ਦਿੱਤੀ।

ਸਰਕਾਰ ਕਾਂਗਰਸ ਦੀ। ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ।

6 ਦਸੰਬਰ ਨੂੰ 4 ਵਜੇ ਅਯੁੱਧਿਆ ਦੇ ਡੀ ਐੱਮ ਨੇ ਪ੍ਰਧਾਨ ਮੰਤਰੀ ਨੂੰ ਮਸਜਿਦ ਢਾਹੁਣ ਦੀ ਰਿਪੋਰਟ ਦਿੱਤੀ।

ਪ੍ਰਧਾਨ ਮੰਤਰੀ ਨੇ 6 ਵਜੇ ਸ਼ਾਮ ਨੂੰ ਕੈਬਨਿਟ ਮੀਟਿੰਗ ਸੱਦੀ ਤੇ ਇਹ ਪ੍ਰਸਤਾਵ ਪਾਸ ਕੀਤਾ ਕਿ ਜਿੱਥੇ ਮਸਜਿਦ ਢਾਹੀ ਗਈ ਹੈ। ਉੱਥੇ ਉਸ ਦੁਆਰਾ ਨਿਰਮਾਣ ਕੀਤਾ ਜਾਵੇਗਾ।

7 ਦਸੰਬਰ ਨੂੰ ਲੋਕਾਂ ਨੂੰ ਪ੍ਰਸਾਰਨ ਨਹੀਂ ਦੱਸਿਆ ਗਿਆ। (ਸਫਾ 4)

14 ਜਨਵਰੀ 1993 ਦੇ ਪਰਾਗ ਧਰਮ ਸੰਮੇਲਨ ਵਿਚ ਮੁਸਲਮਾਨਾਂ ਵਿਰੁੱਧ ਕੋਈ ਮਤਾ/ਪ੍ਰਸਤਾਵ ਨਹੀਂ ਆਇਆ।

ਆਰ ਐੱਸ ਐੱਸ ਨੇ ਸੂਚਨਾ ਇਕੱਠੀ ਕੀਤੀ ਕਿ ਮੰਡਲ ਕਮਿਸ਼ਨ ਕਾਰਨ ਉਹ ੳ ਬੀ ਸੀ ਲੋਕ ਜਾਗ੍ਰਿਤ ਹੋ ਰਹੇ ਹਨ। ਜੋ ਸਦਾ ਤੋਂ ਰਾਮ ਭਗਤ ਹਨ। ਇਸ ਲਈ ਜੇ ਰਾਮ ਦੇ ਨਾਂ 'ਤੇ ਕੋਈ ਧਰਮ ਅੰਦੋਲਨ ਸ਼ੁਰੂ ਕੀਤਾ ਜਾਵੇ ਤਾਂ ੳ ਬੀ ਸੀ ਓਧਰ ਵੱਲ ਹੋ ਤੁਰੇਗਾ ਤੇ ਮੰਡਲ ਭੁੱਲ ਜਾਵੇਗਾ। ਮੰਡਲ ਅਯੋਗ ਦਾ ਸਿੱਧਾ ਵਿਰੋਧ ਨਿਰਾ ਖਤਰਾ ਹੈ।

ਜਦੋਂ ਰਾਮ ਮੰਦਰ ਅੰਦੋਲਨ ਸ਼ੁਰੂ ਹੋਇਆ ਤਾਂ ਸਭ ਤੋਂ ਤਾਕਤਵਰ ਅੰਦੋਲਨ ੳ ਬੀ ਸੀ ਵਰਗ ਦੇ ਹਿੰਦੂ ਨੇਤਾ ਕਲਿਆਣ ਸਿੰਘ, ਉਮਾ ਭਾਰਤੀ, ਰਿਤੰਬਰਾ, ਨਰਿੰਦਰ ਮੋਦੀ, ਪ੍ਰਵੀਨ ਤੋਗੜੀਆ, ਵਿਨੈ ਕਟਿਆਰ, ਅਸ਼ੋਕ ਸਿੰਗਲ, ਬਾਲ ਠਾਕਰੇ ਆਦਿ ਨੇ ਕੀਤਾ। ਅਗਵਾਈ ਆਰ ਐੱਸ ਐੱਸ ਤੋਂ ਇਲਾਵਾ ਬ੍ਰਾਹਮਣ ਬਾਜਪਾਈ, ਮਨੋਹਰ ਜੋਸ਼ੀ ਅਤੇ ਸਿੰਧੀ ਖੱਤਰੀ ਲਾਲ ਕ੍ਰਿਸ਼ਨ ਅਡਵਾਨੀ ਨੇ ਕੀਤੀ। ਕਾਂਗਰਸ ਵੱਲੋਂ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ ਦਾ ਪ੍ਰਸੰਗ ਸਹਿਯੋਗ ਦਿਸਦਾ ਹੈ।

ਬ੍ਰਾਹਮਣਾਂ ਨੇ ੳ ਬੀ ਸੀ ਦੀ ਲੋਧਾ ਜਾਤੀ ਦੇ ਕਲਿਆਣ ਸਿੰਘ ਨੂੰ ਮੁੱਖ ਮੰਤਰੀ ਬਣਾ ਕੇ ਬਾਬਰੀ ਮਸਜਿਦ ਡੇਗਣ ਦਾ ਬੰਦੋਬਸਤ ਕੀਤਾ ਤੇ ਕਲਿਆਣ ਸਿੰਘ ੳ ਬੀ ਸੀ ਅੱਜ ਵੀ 6 ਦਸੰਬਰ 1992 ਨੂੰ ਜੀਵਨ ਦਾ ਸਭ ਤੋਂ ਅਨੰਦਮਈ ਦਿਨ ਮੰਨਦਾ ਤੇ ਕਹਿੰਦਾ ਹੈ।

ਹਿੰਦੂ ਤੇ ਹਿੰਦੂ ਮੀਡੀਆ ਦਾ ਪ੍ਰਚਾਰ ਹੈ ਕਿ ਮੁਸਲਮਾਨ ਬਦੇਸ਼ੀ ਹਨ। ਮੁਸਲਮਾਨ ਮੰਨਦੇ ਹਨ ਕਿ ਐੱਸ ਸੀ, ਐੱਸ ਟੀ ਤੇ ੳ ਬੀ ਸੀ ਹਿੰਦੂ ਹੀ ਉਨ੍ਹਾਂ ਨੂੰ ਮਾਰਦੇ ਹਨ।

ਅੰਤਿਮ ਸੱਚ ਇਹ ਹੈ ਕਿ 90 ਪ੍ਰਤੀਸ਼ਤ ਭਾਰਤੀ, ਬੰਗਲਾਦੇਸ਼ੀ ਤੇ ਪਾਕਿਸਤਾਨੀ ਮੁਸਲਮਾਨ ਭਾਰਤ ਦੇ ਮੂਲ ਵਾਸੀ ਐੱਸ ਸੀ, ਐੱਸ ਟੀ ਤੇ ੳ ਬੀ ਸੀ ਤੋਂ ਧਰਮ ਪਰਿਵਰਤਤ ਹਨ। ਜੋ ਸ਼ੂਦਰ ਅਤੀ ਸ਼ੂਦਰ ਹਨ। ਬਦੇਸ਼ੀ ਆਰੀਆ ਹਿੰਦੂ ਨਹੀਂ ਹਨ। ਬ੍ਰਾਹਮਣ ਵਰਗ ਦੀ ਗੱਲ ਨਾ ਮੁਸਲਮਾਨ ਸਮਝਦਾ ਹੈ ਤੇ ਨਾ ਦਲਿਤ ਪਛੜਿਆ ਬੰਦਾ। (ਜਾਗ੍ਰਿਤ ਮਨੁੱਖਾਂ ਨੂੰ ਛੱਡ ਕੇ)

ਕਿ ਵੇਦਾਂ ਦੇ ਵਰਨ ਧਰਮ ਅਨੁਸਾਰ ਬ੍ਰਾਹਮਣ ਕਸ਼ੱਤਰੀ ਵੈਸ਼ ਤੋਂ ਬਿਨਾਂ ਬਾਕੀ ਸਭ ਸ਼ੂਦਰ ਫਿਰ ਅਤੀ ਸ਼ੂਦਰ ਫਿਰ ਐੱਸ ਸੀ, ਐੱਸ.ਟੀ., ੳ.ਬੀ.ਸੀ. ਤੇ ਇਹਨਾਂ ਵਿਚੋਂ ਧਰਮ ਪਰਿਵਰਤਨ 90 ਪ੍ਰਤੀਸ਼ਤ ਮੁਸਲਮਾਨ, ਸਿੱਖ, ਈਸਾਈ ਤੇ ਬੋਧੀ ਲੋਕ ਹਨ।

ਰਾਮ ਮੰਦਰ ਅੰਦੋਲਨ ਦਾ ਨਤੀਜਾ ਨਿਕਲਿਆ ਕਿ ਧਰਮ ਅਨੁਸਾਰ ਮੁਸਲਮਾਨ ਇਕਤਰਫ ਹੋ ਗਏ ਅਤੇ ਹਿੰਦੂ ਭਾਵ ਸਵਰਨ+ ਐੱਸ ਸੀ, ਐੱਸ ਟੀ ਤੇ ੳ ਬੀ ਸੀ ਦੂਸਰੀ ਤਰਫ। 1984 'ਚ ਸਿਰਫ 2 ਐੱਮ ਪੀ ਜਿੱਤਣ ਵਾਲੀ ਭਾਜਪਾ ਨੇ ਇਸ ਧਰੁਵੀਕਰਨ ਕਾਰਨ 117 ਐੱਮ ਪੀ ਜਿੱਤਾ ਲਏ। ੳ ਬੀ ਸੀ ਨੂੰ ਮੰਡਲ ਭੁੱਲ ਗਿਆ ਤੇ ਉਹ ਕਮੰਡਲ ਫੜਕੇ ਬ੍ਰਾਹਮਣ ਦੇਵਤਿਆਂ ਸਾਹਮਣੇ ਸੇਵਾ ਦਾ ਧਰਮ ਨਿਭਾਉਣ ਲਈ ਪੇਸ਼ ਹੋ ਗਏ।

ਉਸ ਤੋਂ ਬਾਅਦ ਦੇਸ਼ ਭਰ ਵਿਚ ਭਾਜਪਾ ਤੇ ਕਾਂਗਰਸ ਵੱਲੋਂ ਤੇ ਆਮ ਜਨਤਾ ਵੱਲੋਂ ਓ ਬੀ ਸੀ ਦੇ ਢੇਰ ਮੁੱਖ ਮੰਤਰੀ ਪੈਦਾ ਕੀਤੇ ਗਏ ਜਿਵੇਂ ਅਸ਼ੋਕ ਚਵਾਨ, ਕਰੁਣਾਨਿਧੀ, ਨਤੀਸ਼ ਕੁਮਾਰ, ਨਰਿੰਦਰ ਮੋਦੀ, ਗਹਿਲੋਤ, ਰਾਣੇ 'ਮਹਾਰਾਸ਼ਟਰ', ਲਾਲੂ ਪ੍ਰਸ਼ਾਦਿ, ਮੁਲਾਇਮ ਸਿੰਘ, ਅਛੂਤਾ ਨੰਦਨ, ਪਟਨਾਇਕ, ਵਧੁੰਦਰਾ ਰਾਜੇ (ਕੁਰਮੀ), ਉਮਾ ਭਾਰਤੀ, ਮੁੰਡੇ, ਆਦਿ। ਲਾਲੂ ਪ੍ਰਸਾਦਿ, ਕੁਰਣਾਨਿਧੀ ਤੇ ਮੁਲਾਇਮ ਸਿੰਘ ਵਰਗਿਆਂ ਨੂੰ ਛੱਡ ਕੇ ਬਾਕੀ ਸਭ ਓ ਬੀ ਸੀ ਅਤੇ ਐੱਸ ਸੀ, ਐੱਸ ਟੀ ਵਰਗ ਦੀ ਜਨ ਜਾਗ੍ਰਿਤੀ, ਜੋ ਮੰਡਲ ਕਮਿਸ਼ਨ ਤੇ ਰਾਖਵੇਂਕਰਨ ਨੇ ਪੈਦਾ ਕੀਤੀ ਹੈ, ਨੂੰ ਬੇਅਰਥ ਕਰਨ ਲਈ ਹੈ, ਕਿਉਂਕਿ ਖਾਸ ਕਰਕੇ ਓ ਬੀ ਸੀ ਅਜੇ ਵੀ ਕੱਟੜ ਹਿੰਦੂ ਅਤੇ ਰਾਮ ਭਗਤ ਹੈ। ਲਾਲੂ ਪ੍ਰਸਾਦ ਤੇ ਮੁਲਾਇਮ ਸਿੰਘ ਨੇ ਰਾਮ ਮੰਦਰ ਅੰਦੋਲਨ ਦਾ ਰੱਥ ਰੋਕਿਆ ਉਹਨਾਂ ਨੂੰ ਮੌਕਾ ਪਾ ਕੇ ਕਾਬੂ ਕਰ ਲਿਆ। ਜਾਗ੍ਰਿਤ ਦਲਿਤ ਨੇਤਾ ਇਸ ਤਰ੍ਹਾਂ ਦੇ ਨੇਤਾ ਨੂੰ his master's voice ਕਹਿੰਦੇ ਹਨ।

ਇਸੇ ਕਰਕੇ ਉਹ ਗਰਬ ਨਾਲ ਕਹਿੰਦੇ ਹਨ ਕਿ ਉਹ ਹਿੰਦੂ ਹਨ।

(ਬਾਬਰੀ ਮਸਜਿਦ-ਰਾਮ ਜਨਮ ਭੂਮੀ ਅੰਦੋਲਨ... ਪੁਸਤਕ ਲੇਖਕ ਵਾਮਨ ਮੇਸ਼ਰਾਮ, ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਦੇ ਹਵਾਲੇ ਵਿਚ)

(ਨੋਟ : ਬਹੁਤ ਕੁਝ ਸਮਝਦਿਆਂ ਅਤੇ ਜਾਣਦਿਆਂ ਵੀ ਓ ਬੀ ਸੀ ਦੇ ਉਕਤ ਨੇਤਾ ਹਿੰਦੂ ਧਰਮ ਤੇ ਬ੍ਰਾਹਮਣ ਦੀ ਰਾਜਨੀਤੀ ਵਿਚੋਂ ਬਾਹਰ ਕਿਉਂ ਨਹੀਂ ਨਿਕਲ ਰਹੇ ?

ਜਿਸ ਦਾ ਇਹੋ ਉੱਤਰ ਬਣਦਾ ਹੈ ਕਿ :

ਧਰਮ ਤੇ ਰਾਜਨੀਤੀ ਦੇ ਨਾਂ 'ਤੇ ਉਹਨਾਂ ਨੇ ਏਡੇ ਭਿਆਨਕ ਗੁਨਾਹ ਕਰ ਲਏ ਹਨ ਜਿਵੇਂ ਉਮਾ ਭਾਰਤੀ, ਨਰਿੰਦਰ ਮੋਦੀ, ਵਿਨੈ ਕਟਿਆਰ, ਕਲਿਆਣ ਸਿੰਘ ਆਦਿ ਦਾ ਜ਼ਿਕਰ ਹੁੰਦਾ ਹੈ। ਜਿਵੇਂ : ਹੁਣੇ-ਹੁਣੇ ਜਸਟਿਸ ਲਿਬਰਹਾਨ ਦੀ ਰਿਪੋਰਟ ਸੰਸਦ ਵਿਚ ਆਈ ਹੈ ਤੇ ਗੁਨਾਹਗਾਰਾਂ ਦੀ ਸੂਚੀ ਲੋਕਾਂ ਸਾਹਮਣੇ ਨਸ਼ਰ ਹੋਈ ਹੈ, ਜਾਂ ਜਿਵੇਂ-ਜਿਵੇਂ ਇਹਨਾਂ ਨੇ ਖੁਦ ਨੇ ਬਿਆਨ ਦਿੱਤੇ ਹਨ (ਪੜਤਾਲਾਂ ਚੱਲ ਰਹੀਆਂ ਹਨ) ਉਹਨਾਂ ਭਿਆਨਕ ਗੁਨਾਹਾਂ ਨੂੰ ਜੇ ਕਾਨੂੰਨ ਦੀ ਨਜ਼ਰ 'ਤੇ ਸਹੀ ਸਹੀ ਪਰਖਿਆ ਜਾਵੇ ਤਾਂ ਹਜ਼ਾਰਾਂ ਨੇਤਾ ਉਮਰ ਭਰ ਜੇਲ੍ਹ ਵਿਚ ਹੋਣਗੇ ਜਾਂ ਕਈ ਫਾਂਸੀ ਤੱਕ ਲਗ ਜਾਣਗੇ। ਇਹ ਭੈਅ ਉਹਨਾਂ ਨੂੰ ਸੱਤਾ ਦੇ ਉਸ ਗਲਿਆਰੇ ਵਿਚ ਖੜੇ ਰੱਖਦਾ ਹੈ, ਜਿੱਥੇ ਬ੍ਰਾਹਮਣਸ਼ਾਹੀ ਵਰਗ ਦੀ ਗੁਲਾਮੀ ਉਹਨਾਂ ਦੀ ਮਜਬੂਰੀ ਬਣ ਜਾਂਦੀ ਹੈ। ਦੂਜੀ ਤਰਫ ਦੇਖੋ ਕਿ ਲਾਲੂ ਪ੍ਰਸਾਦ, ਮੁਲਾਇਮ ਸਿੰਘ, ਮਾਇਆਵਤੀ, ਕਾਮਰੇਡ ਅਛੂਤਾਨੰਦਨ ਵਰਗਿਆਂ ਨੇ ਵੀ ਆਪਣੇ ਗਲਾਂ ਵਿਚ ਕਾਨੂੰਨ ਦੀ ਜਕੜ ਦਾ ਮਜ਼ਬੂਤ ਪਟਾ ਪੁਆ ਲਿਆ ਹੈ। ਅੰਬੇਡਕਰ ਮਿਸ਼ਨ ਵਿਚੋਂ ਨਿਕਲੀ ਮਾਇਆਵਤੀ ਵੀ ਗੁਨਾਹਾਂ ਦੀ ਲਪੇਟ 'ਚੋਂ ਨਹੀਂ ਨਿਕਲ ਸਕੀ। ਜਨਗਣਨਾ ਤੱਕ ਨਹੀਂ ਕਰ ਸਕੇ। ਰਾਖਵਾਂਕਰਨ ਨਹੀਂ ਬਚਾ ਸਕੇ। ਕਾਰਨ ਬਹੁਤ ਸਾਫ ਹਨ। ਡਾ. ਅੰਬੇਡਕਰ ਨੇ ਅਜਿਹੀ ਸਾਰੀ ਲਾਬੀ ਨੂੰ ਦਲਾਲ, ਪਿਛਲੱਗੂ ਤੇ ਪਿੱਠੂ ਹੋਣ ਦਾ ਬੇਮਤਲਬ ਨਾਂ ਨਹੀਂ ਦਿੱਤਾ ਸੀ।)

ਨੋਟ-II ਜੰਮੂ ਕਸ਼ਮੀਰ ਦਾ ਸੰਵਿਧਾਨ ਅਲੱਗ ਹੈ। ਉੱਥੇ ਸ਼ੁਰੂ ਤੋਂ ਹੁਣ ਤੱਕ ਮੁੱਖ ਰੂਪ ਵਿਚ ਅਬਦੁੱਲਾ ਪਰਵਾਰ ਨੇ ਸਰਕਾਰ ਚਲਾਈ ਹੈ।

ਕਿਉਂਕਿ ਸ਼ੇਖ ਅਬਦੁੱਲਾ ਮੋਤੀ ਲਾਲ ਨਹਿਰੂ ਦੇ ਪਰਵਾਰਕ ਰਿਸ਼ਤਿਆਂ ਵਿਚੋਂ ਭਾਵ ਕੌਲ ਬ੍ਰਾਹਮਣ ਤੋਂ ਧਰਮ ਪਰਿਵਰਤਨ ਪਰਵਾਰ ਹੈ।

— 06 ਦਸੰਬਰ 1956 ਨੂੰ ਡਾ. ਅੰਬੇਡਕਰ ਕਿਸੇ ਅਣਹੋਣੀ ਦਾ ਸ਼ਿਕਾਰ ਹੋਏ।

• 06 ਦਸੰਬਰ 1992 ਨੂੰ ਬਾਬਰੀ ਮਸਜਿਦ ਢਾਈ ਗਈ।

• ਬੁੱਧ ਪੂਰਨਿਮਾ ਮੌਕੇ ਭਾਜਪਾ ਸਰਕਾਰ ਨੇ ਪੋਖ੍ਰਨ ਵਿਖੇ ਬੰਬ ਧਮਾਕਾ ਕੀਤਾ।

• 26/11/50 ਨੂੰ ਭਾਰਤੀ ਸੰਵਿਧਾਨ ਤੇ ਅੰਤਿਮ ਦਸਤਖਤ ਹੋਏ ਤੇ 26 ਜਨਵਰੀ 50 ਨੂੰ ਲਾਗੂ ਹੋ ਗਿਆ।

• 26/11/2009 ਨੂੰ ਮੁੰਬਈ ਵਿਖੇ ਤਾਜ ਨਾਰੀ ਮਾਨ ਹੋਟਲ ਕਾਂਡ ਹੋਇਆ। ਅਤੇ ਏ ਟੀ ਐੱਸ ਦੇ ਚੀਫ ਹੇਮੰਤ ਕਰਕਰੇ ਅਤੇ 2 ਹੋਰ ਸਾਥੀ ਅਫਸਰਾਂ ਨੂੰ ਮੌਤ ਦੇਖਣੀ ਪਈ, ਜੋ ਅਭਿਨਵ ਭਾਰਤੀ ਜਥੇਬੰਦੀ ਦੁਆਰਾ ਮਾਲੇਗਾਓਂ ਆਦਿ ਦੇ ਬੰਬ ਕਾਂਡ ਅਤੇ ਫੌਜੀ ਬ੍ਰਾਹਮਣ ਅਫਸਰਾਂ ਦੀ ਇਸ ਸਾਰੇ ਕੰਮ ਵਿਚ ਸ਼ਮੂਲੀਅਤ ਦੀ ਜਾਂਚ ਕਰ ਰਹੇ ਸਨ।

— ਮੰਡਲ ਕਮਿਸ਼ਨ ਦੀ ਰਿਪੋਰਟ 16.11.92 ਨੂੰ ਲਾਗੂ ਹੁੰਦੀ ਹੈ। ਬਾਬਰੀ ਮਸਜਿਦ 6 ਦਸੰਬਰ 1992 ਨੂੰ ਡੇਗੀ ਜਾਂਦੀ ਹੈ।

— 30 ਮਾਰਚ 55 ਨੂੰ ਕਾਕਾ ਕਲੇਲਕਰ ਕਮਿਸ਼ਨ ਦੀ ਰਿਪੋਰਟ ਆਉਂਦੀ ਹੈ।

3 ਸਤੰਬਰ 1956 ਨੂੰ ਸੰਸਦ ਦੇ ਸਾਹਮਣੇ ਰੱਖੀ ਜਾਂਦੀ ਹੈ।

6 ਦਸੰਬਰ 1956 ਨੂੰ ਡਾ. ਅੰਬੇਡਕਰ ਦੀ ਮੌਤ ਹੋ ਜਾਂਦੀ ਹੈ।

— 26/11/50 ਨੂੰ ਭਾਰਤੀ ਸੰਵਿਧਾਨ ਪ੍ਰਵਾਨ ਹੁੰਦਾ ਹੈ।

26/11/2009 ਨੂੰ ਤਾਜ ਹੋਟਲ ਕਾਂਡ ਵਾਪਰਦਾ ਹੈ।

ਸ਼ਾਸ਼ਨ ਪ੍ਰਸ਼ਾਸਨ ਵਿਚ ਵਰਤਮਾਨ ਸਥਿਤੀ ਇਸ ਪ੍ਰਕਾਰ ਹੈ

| ਵਰਗ | ਸੰਖਿਆ | ਰਾਜਨੀਤੀ ਵਿਚ | ਸਿੱਖਿਆ | ਨੌਕਰੀ | ਉਦਯੋਗ ਵਪਾਰ | ਭੂਮੀ |
|---|---|---|---|---|---|---|
| ਹਾਕਮ | 25% | 66.5% | 78% | 87% | 97% | 94% |
| ਬਹੁਜਨ | 85% | 33.5% | 22% | 13% | 25% | 06% |

**ਹਵਾਲਾ ਅੰਬੇਡਕਰ ਮਿਸ਼ਨ ਪੱਤਰਕਾ ਪਟਨਾ ਫਰਵਰੀ 2010**

ਓ ਬੀ ਸੀ ਸੰਖਿਆ 51.5 ਪ੍ਰਤੀਸ਼ਤ

ਦਰਜਾ ਇੱਕ ਨੌਕਰੀਆਂ ਵਿਚ ਭਾਗੀਦਾਰੀ 13.25 ਪ੍ਰਤੀਸ਼ਤ (ਹਵਾਲਾ ਓਹੀ)

**ਸਮਾਜਿਕ ਕ੍ਰਾਂਤੀ ਦੇ ਆਧਾਰ ਰਾਖਵਾਂਕਰਨ ਦਾ ਇਤਿਹਾਸ**

• ਪੈਰੀਅਰ ਅੰਦੋਲਨ ਉਪਰੰਤ 1827 ਵਿਚ ਜਸਟਿਸ ਪਾਰਟੀ (ਜੋ ਫਿਰ ਡੀ ਐੱਮ ਕੇ ਬਣ ਗਈ) ਨੇ ਪਹਿਲਾ ਰਾਖਵਾਂਕਰਨ ਕਾਨੂੰਨ ਬਣਾਇਆ।

• 1918 ਵਿਚ ਮਹਾਰਾਜ ਮੈਸੂਰ ਨੇ ਰਾਖਵਾਂਕਰਨ ਲਾਗੂ ਕੀਤਾ।

• 1902 ਵਿਚ ਛਤਰਪਤੀ ਸ਼ਾਹੂ ਮਹਾਰਾਜ ਕੋਹਲਾਪੁਰ ਨੇ ਰਾਖਵਾਂਕਰਨ ਲਾਗੂ ਕੀਤਾ।

• ਬੜੌਦਾ ਦੇ ਮਹਾਰਾਜ ਸਈਆ ਜੀ ਗਾਇਕਵਾੜ ਨੇ ਸਿੱਖਿਆ ਵਿਚ ਸ਼ੂਦਰਾਂ ਅਤੇ ਅਤੀ ਸ਼ੂਦਰਾਂ ਨੂੰ ਵਿਸ਼ੇਸ਼ ਰਿਆਇਤਾਂ ਦਿੱਤੀਆਂ। ਡਾ. ਅੰਬੇਡਕਰ ਨੂੰ ਪੜ੍ਹਨ ਲਈ ਵਿਸ਼ੇਸ਼ ਸਹਾਇਤਾ ਦਿੱਤੀ।

(ਉਪਰੋਕਤ ਵਿਅਕਤੀ ਓ ਬੀ ਸੀ ਜਾਤੀਆਂ ਵਿਚ ਜਨਮੇ ਸਨ)

(ਨੋਟ : 1936 ਵਿਚ ਡਾ. ਅੰਬੇਡਕਰ ਨੂੰ ਅੰਗਰੇਜ਼ਾਂ ਨੇ 3 ਲੱਖ ਰੁਪਏ ਦਾ ਅਨੁਦਾਨ ਦਿੱਤਾ। ਬਾਬਾ ਸਾਹਿਬ ਨੇ 26 ਵਿਦਿਆਰਥੀਆਂ ਨੂੰ ਇੰਗਲੈਂਡ ਤੇ ਅਮਰੀਕਾ ਭੇਜਿਆ)

ਇਸ ਤੋਂ ਇਲਾਵਾ 1925 ਵਿਚ ਈਜਵਾ ਪਛੜੀ ਜਾਤੀ ਦੇ ਮਹਾਂਪੁਰਸ਼ ਨਰਾਇਣਾ ਗੁਰੂ ਨੇ ਕੇਰਲਾ ਵਿਚ ਸ਼ੂਦਰ ਅੰਦੋਲਨ ਚਲਾਇਆ 1848 ਤੋਂ 1891 ਤੱਕ ਜੋਤੀ ਰਾਓ ਫੂਲੇ (ਮਾਲੀ ਸੈਣੀ) ਨੇ ਅੰਦੋਲਨ ਚਲਾਇਆ।

ਬੰਗਾਲ ਵਿਚ ਗੁਰੂ ਚੰਦ ਠਾਕਰ ਤੇ ਹਰੀ ਚੰਦ ਠਾਕੁਰ ਆਦਿ ਐੱਸ ਸੀ ਪੁਰਸ਼ਾਂ ਨੇ ਅੰਦੋਲਨ ਚਲਾਇਆ।

ਬਾਬਾ ਸਾਹਿਬ ਦੇ ਹੁੰਦਿਆਂ ਆਰ ਐੱਲ ਚੰਦਾਪੁਰੀ (ਯਾਦਵ) ਨੇ ਬਿਹਾਰ ਵਿਚ ਜ਼ਬਰਦਸਤ ਅੰਦੋਲਨ ਚਲਾਇਆ।

ਬਾਬਾ ਸਾਹਿਬ ਤੋਂ ਬਿਨਾਂ ਸਭ ਮਹਾਂਪੁਰਸ਼ ਓ ਬੀ ਸੀ ਜਾਤੀਆਂ ਵਿਚ ਜਨਮੇ।

ਸਿੱਟੇ ਵਜੋਂ ਡਾ. ਅੰਬੇਡਕਰ ਦਾ ਅੰਦੋਲਨ ਸੰਵਿਧਾਨਕ ਵਿਵਸਥਾ ਵਿਚ ਕੁਝ ਭਾਗੀਦਾਰੀ ਬਣਾਉਣ ਵਿਚ ਕਾਮਯਾਬ ਹੋਇਆ, ਪ੍ਰੰਤੂ ਓ ਬੀ ਸੀ ਵਰਗ ਬਹੁਗਿਣਤੀ ਵਿਚ ਕੱਟੜ ਹਿੰਦੂ ਬਣਿਆ ਰਹਿ ਕੇ ਵਰਨਧਰਮ ਨਾਲ ਜੁੜਿਆ ਹੋਇਆ ਹੈ।

ਮੰਡਲ ਕਮਿਸ਼ਨ ਲਾਗੂ ਹੋਣ ਉਪਰੰਤ 31 ਬ੍ਰਾਹਮਣ ਵਕੀਲਾਂ ਨੇ ਇਸ ਵਿਰੁੱਧ ਸੁਪਰੀਮ ਕੋਰਟ ਵਿਚ ਮੁਕੱਦਮਾ ਦਾਇਰ ਕੀਤਾ। 52% ਓ ਬੀ ਸੀ ਕੋਲ ਇਕ ਵੀ ਵਕੀਲ ਪੱਖ ਪੇਸ਼ ਕਰਨ ਵਾਲਾ ਨਹੀਂ ਸੀ, ਜਿਸ ਨੂੰ ਤਰਲੇ ਕਰਕੇ ਵਕੀਲ ਬਣਾਇਆ, ਰਾਮ ਜੇਠ ਮਲਾਨੀ, ਉਹ ਵੀ ਬ੍ਰਾਹਮਣ।

ਤਾਂ ਅੰਦਰ ਖਾਤੇ ਮਧੂ ਲਿਮਹੇ ਨਾਂ ਦੇ ਮਰਾਠੀ ਬ੍ਰਾਹਮਣ ਨੂੰ ਪਾਰਟੀ ਬਣਾ ਕੇ ਕਰੀਮੀ ਲੇਅਰ ਦੀ ਢੁੱਚਰ ਖੜ੍ਹੀ ਕਰਵਾਈ ਗਈ ਕਿ ਜਿਨ੍ਹਾਂ ਦੀ ਸਾਲਾਨਾ ਆਮਦਨ 1 ਲੱਖ ਰੁਪਏ ਤੋਂ ਉੱਪਰ ਹੋਵੇ ਉਸ ਨੂੰ ਓ ਬੀ ਸੀ ਰਾਖਵਾਂਕਰਨ ਨਾ ਮਿਲੇ।

ਇਉਂ ਹਰ ਥਾਂ ਮੌਜੂਦ ਬ੍ਰਾਹਮਣਾਂ ਨੇ ਰਲਮਿਲ ਕੇ ਕਰੀਮੀ ਲੇਅਰ ਦੀ ਢੁੱਚਰ ਡਾਹ ਕੇ ਓ ਬੀ ਸੀ ਰਾਖਵਾਂਕਰਨ ਨੂੰ ਲੰਗੜਾ ਲੂਲ੍ਹਾ ਤੇ ਅਪਾਹਜ ਬਣਾਉਣ ਦੀ ਸਾਜ਼ਿਸ਼ ਕੀਤੀ। ਮਾਮਲਾ ਸੁਪਰੀਮ ਕੋਰਟ ਰਾਹੀਂ ਹੱਲ ਕੀਤਾ ਗਿਆ ਤਾਂ ਕਿ ਓ ਬੀ ਸੀ ਲੀਡਰ ਵਿਰੁੱਧ ਖੜੇ ਨਾ ਹੋ ਜਾਣ। ਕਰੀਮੀ ਲੇਅਰ ਲਾਗੂ ਕਰਕੇ ਓ ਬੀ ਸੀ ਰਾਖਵਾਂਕਰਨ ਉਹਨਾਂ ਲਈ ਰੱਖ ਦਿੱਤਾ ਗਿਆ ਜੋ ਉੱਚੀ ਸਿੱਖਿਆ ਨਹੀਂ ਪਾ ਸਕਦੇ।

— ਮੰਡਲ ਕਮਿਸ਼ਨ ਨੇ ਇੰਦਰਾ ਸਾਹਨੀ ਕੇਸ ਵਿਚ ਕਿਹਾ ਕਿ ਰਾਖਵਾਂ 50 ਪ੍ਰਤੀਸ਼ਤ ਤੋਂ ਵੱਧ ਨਹੀਂ ਹੋ ਸਕਦਾ ਪਰ (ਜੋ 22½+49=71½ ਬਣਦਾ ਸੀ) 75 ਪ੍ਰਤੀਸ਼ਤ ਅਬਾਦੀ ਅਨੁਸਾਰ ਸੀ (ਐੱਸ ਸੀ+ਐੱਸ ਟੀ+ਓ ਬੀ ਸੀ)

— ਰੰਗਾ ਨਾਥ ਕਮਿਸ਼ਨ ਨੇ ਤਾਂ ਘੱਟ ਗਿਣਤੀਆਂ ਲਈ ਵੀ 15% ਰਾਖਵਾਂਕਰਨ ਦੀ ਸਿਫਾਰਸ਼ ਕੀਤੀ। ਸੱਚਰ ਕਮਿਸ਼ਨ ਨੇ ਵੀ ਅਜਿਹੀਆਂ ਸਿਫਾਰਸ਼ਾਂ ਕੀਤੀਆਂ।

— ਇੰਦਰਾ ਸਾਹਨੀ ਕੇਸ ਵਿਚ 22½+27=9½ ਪ੍ਰਤੀਸ਼ਤ ਰਾਖਵੇਂਕਰਨ ਦਾ ਫੈਸਲਾ ਹੋਇਆ ਤਾਂ ਬਾਬਰੀ ਮਸਜਿਦ ਡੇਗਣ ਲਈ ਰਾਮ ਮੰਦਰ ਅੰਦੋਲਨ ਚਲਾਇਆ ਗਿਆ, ਤਾਂ ਕਿ ਓ ਬੀ ਸੀ ਤੇ ਐੱਸ ਸੀ, ਐੱਸ ਟੀ, ਰਾਮ ਭਗਤਾਂ ਦਾ ਧਿਆਨ ਮੰਡਲ ਕਮਿਸ਼ਨ ਤੋਂ ਪਾਸੇ ਕੀਤਾ ਜਾ ਸਕੇ।

— ਸੁਪਰੀਮ ਕੋਰਟ ਨੇ ਕਰੀਮੀ ਲੇਅਰ ਤੇ ਮੋਹਰ ਲਾ ਦਿੱਤੀ।

ਦੂਜਾ ਬੈਕਵਰਡ ਕਲਾਸ ਨੂੰ ਵਰਗ ਵਜੋਂ ਹੀ ਵਰਤਿਆ।

ਜਦੋਂ ਕਿ ਦੁਰਾਈ ਰਾਜਨ ਬਨਾਮ ਚੰਪੱਕਨ ਕੇਸ 1951 ਮਦਰਾਸ ਹਾਈ ਕੋਰਟ ਦੇ ਪ੍ਰਸੰਗ ਵਿਚ ਡਾ. ਅੰਬੇਡਕਰ ਨੇ ਖੁਦ ਬੈਕਵਰਡ ਕਲਾਸ ਸ਼ਬਦ ਵਿਚ ਸੰਵਿਧਾਨਕ ਸੋਧ ਕੀਤੀ ਕਿ ਜਿਸ ਦਾ ਅਰਥ ਹੈ ਪਛੜੀਆਂ ਜਾਤੀਆਂ ਭਾਵ ਓ ਬੀ ਸੀ ਭਾਵ ਪੱਛੜੀਆਂ ਜਾਤੀਆਂ ਦਾ ਸਮੂਹ। ਪ੍ਰੰਤੂ ਸੁਪਰੀਮ ਕੋਰਟ ਨੇ ਇਸ ਸ਼ਬਦ ਨੂੰ ਪਛੜਿਆ ਵਰਗ ਵਜੋਂ ਲੈ ਕੇ, ਕਰੀਮੀ ਲੇਅਰ ਦਾ ਫੈਸਲਾ 16 ਨਵੰਬਰ 1992 ਨੂੰ ਦਿੱਤਾ ਤੇ ਇਉਂ ਕੱਟਿਆ ਵੱਢਿਆ ਰਾਖਵਾਂਕਰਨ ਜਨਵਰੀ 1993 ਵਿਚ ਪੂਰੀ ਤਰ੍ਹਾਂ ਲਾਗੂ ਹੋ ਗਿਆ।

ਇਹ ਸਾਰੀਆਂ ਗੱਲਾਂ ਓ ਬੀ.ਸੀ. ਬਹੁਗਿਣਤੀ ਨੂੰ ਅੱਜ ਤੱਕ ਸਮਝ ਨਹੀਂ ਪਈਆਂ।

— ਸੁਪਰੀਮ ਕਰੋਟ ਦੇ ਪੰਜ ਜੱਜਾਂ ਦੇ ਬੈਂਚ ਨੇ 26 ਸਤੰਬਰ 1999 ਨੂੰ ਇਹ ਫੈਸਲਾ ਵੀ ਦਿੱਤਾ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।

ਜਦੋਂ ਕਿ 16 ਨਵੰਬਰ 1992 ਨੂੰ ਨੌਂ ਜੱਜਾਂ ਦੇ ਬੈਂਚ ਨੇ ਰਾਖਵਾਂਕਰਨ ਨੂੰ ਮੌਲਿਕ ਅਧਿਕਾਰ ਮੰਨਿਆਂ

ਹਵਾਲਾ ਪੁਸਤਕ ਮੰਡਲ ਅਯੋਗ ਰਿਪੋਰਟ

ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਨਵੀਂ ਦਿੱਲੀ ਸਫਾ 23

ਜਨਗਣਨਾ 1931 ਅਨੁਸਾਰ ਓ ਬੀ ਸੀ ਲੋਕ 52 ਪ੍ਰਤੀਸ਼ਤ। ਨੈਸ਼ਨਲ ਸੈਂਪਲ ਸਰਵੇ 2009 ਓ ਬੀ ਸੀ ਲੋਕ ਸਿਰਫ 34.51

ਮੰਡਲ ਕਮਿਸ਼ਨ 1980 ਅਨੁਸਾਰ ਗਿਣਤੀ 52 ਪ੍ਰਤੀਸ਼ਤ।

— ਅਕਤੂਬਰ 2006 ਵਿਚ ਸੁਪਰੀਮ ਕੋਰਟ ਨੇ ਇਹ ਫੈਸਲਾ ਵੀ ਦਿੱਤਾ ਕਿ ਐੱਸ ਸੀ, ਐੱਸ ਟੀ ਰਾਖਵਾਂਕਰਨ 'ਤੇ ਵੀ ਕਰੀਮੀ ਲੇਅਰ ਲਾਗੂ ਕੀਤਾ ਜਾਵੇ।(31) ਜਦੋਂ ਕਿ ਐੱਸ ਸੀ, ਐੱਸ ਟੀ ਰਾਖਵਾਂਕਰਨ ਨੂੰ ਸੰਵਿਧਾਨ ਵਿਚ ਮੌਲਿਕ ਅਧਿਕਾਰ ਮੰਨਿਆ ਗਿਆ ਅਤੇ ਇਹਨਾਂ ਨੂੰ ਜਾਤੀਆਂ ਵਜੋਂ ਲਿਆ ਗਿਆ ਨਾ ਕਿ ਵਰਗ ਵਜੋਂ।

— ਸੰਵਿਧਾਨ ਵਿਚ ਕੋਈ ਕਾਨੂੰਨੀ ਵਿਵਸਥਾ ਨਾ ਹੋਣ 'ਤੇ ਵੀ ਸੁਪਰੀਮ ਕੋਰਟ ਨੇ 12 ਅਗਸਤ 2005 ਨੂੰ ਪ੍ਰਵਾਸੀ ਭਾਰਤੀਆਂ ਲਈ 15 ਪ੍ਰਤੀਸ਼ਤ ਰਾਖਵੇਂਕਰਨ ਦਾ ਫੈਸਲਾ ਦਿੱਤਾ।(32)

ਇਸ ਤੋਂ ਉਲਟੀ ਉਦਾਹਰਣ :

ਕਰਨਾਟਕ ਸਰਕਾਰ ਨੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਲਈ 48 ਪ੍ਰਤੀਸ਼ਤ ਰਾਖਵਾਂਕਰਨ ਕੀਤਾ 18 ਪ੍ਰਤੀਸ਼ਤ ਦੂਜੇ ਕਮਜ਼ੋਰ ਵਰਗਾਂ ਲਈ ਅਲੱਗ। ਇਸ 48+18=66% ਰਾਖਵੇਂਕਰਨ ਨੂੰ ਸੁਪਰੀਮ ਕੋਰਟ ਵਿਚ ਚੁਣੌਤੀ ਦਿੱਤੀ ਗਈ, ਜਿਸ ਨੂੰ ਠੀਕ ਦੱਸਿਆ ਗਿਆ।

"ਪ੍ਰੰਤੂ ਸੁਭਾਸ਼ਣੀ ਬਨਾਮ ਸਰਕਾਰ (ਏ ਆਈ ਆਰ 1966 ਮੈਸੂਰ-40) ਵਿਚ ਇਹ ਉਚਿਤ ਮੰਨਿਆ ਗਿਆ ਕਿ ਸਮਾਜਿਕ ਅਤੇ ਸਿੱਖਿਆ ਦ੍ਰਿਸ਼ਟੀਕੋਣ ਤੋਂ ਪਛੜੇ ਵਰਗਾਂ (ਓ ਬੀ ਸੀ) ਅਨੁ. ਜਾਤੀਆਂ (ਐੱਸ ਸੀ), ਅਨ. ਜਨ ਜਾਤੀਆਂ (ਐੱਸ ਟੀ), ਵਾਸਤੇ ਰਾਖਵੇਂਕਰਨ ਦੀ ਵੈਧਤਾ ਭਾਵ ਸਹੀ ਹੋਣ ਨੂੰ (ਅਨੁਛੇਦ) ਧਾਰਾ 14 ਦੀ ਅਵਸ਼ੱਕਤਾ ਦੇ ਅਨੁਸਾਰ ਮੰਨਿਆ ਜਾਣਾ ਚਾਹੀਦਾ ਹੈ।ਅਜਿਹੇ ਰਾਖਵੇਂਕਰਨ ਨੂੰ ਧਾਰਾ 15 (4) ਮਿਲਾ ਕੇ ਨਹੀਂ ਵੇਖਿਆ ਜਾਣਾ ਚਾਹੀਦਾ।

: ਹਵਾਲਾ ਰਾਸ਼ਟਰਪਤੀ ਦੇ ਨਾਂ ਪੱਤਰ
ਪੁਸਤਕ ਮੰਡਲ ਕਮਿਸ਼ਨ ਰਿਪੋਰਟ
ਵਿੱਚ ਚੇਅਰਮੈਨ ਬੀ ਪੀ ਮੰਡਲ (43)

(ਨੋਟ : ਬੀ ਪੀ ਮੰਡਲ ਨੇ (43) ਉੱਤੇ ਇਹ ਸ਼ੰਕਾ ਵੀ ਪ੍ਰਗਟ ਕਰਨ ਦੀ ਟਿੱਪਣੀ ਲਿਖੀ ਹੈ ਕਿ ਕਿਤੇ ਮੰਡਲ ਕਮਿਸ਼ਨ ਰਿਪੋਰਟ ਦਾ ਹਸ਼ਰ ਕਾਕਾ ਕਲੇਲਕਰ ਕਮਿਸ਼ਨ ਵਾਲਾ ਹੀ ਨਾ ਹੋਵੇ। ਓਹੀ ਹੋਇਆ ਸਗੋਂ ਉਸ ਤੋਂ ਵੀ ਵਧਕੇ)

ਅੰਗਰੇਜ਼ ਸਰਕਾਰ ਸਮੇਂ ਪਹਿਲਾ ਰਾਖਵਾਂਕਰਨ 1927 ਵਿਚ ਮਦਰਾਸ ਪ੍ਰਾਂਤ ਵਿਚ ਲਾਗੂ ਹੋਇਆ। ਦੂਜਾ 1943 ਨੂੰ 8½ ਪ੍ਰਤੀਸ਼ਤ। ਜੂਨ 1946 ਨੂੰ 12½ ਪ੍ਰਤੀਸ਼ਤ ਜਦੋਂ ਪੈਰੀਅਰ ਰਾਮਾ ਸਵਾਮੀ ਦਾ ਅੰਦੋਲਨ ਚੱਲਿਆ (56-57) ਦੂਜਾ ਜਦੋਂ ਅੰਬੇਡਕਰ ਨੂੰ ਵਾਇਸ ਰਾਏ ਕੌਂਸਲ (1942) ਵਿਚ ਲੇਬਰ ਸਮੇਤ ਚਾਰ ਮਹਿਕਮੇ ਦਿੱਤੇ ਗਏ।

ਖਾਸ : 'ਰਿਪੋਰਟ ਅਨੁਸਾਰ (74) ਬ੍ਰਾਹਮਣ ਉੱਚੀਆਂ ਸਿੱਖਿਆ ਸੰਸਥਾਵਾਂ ਵਿਵਸਾਵਾਂ ਅਤੇ ਨੌਕਰੀਆਂ ਵਿਚ ਚਲੇ ਗਏ ਸੀ, ਇਸ ਲਈ ਉਹਨਾਂ ਨੇ ਹਰ ਥਾਂ ਆਪਣੇ ਗੁੱਟ ਬਣਾ ਲਏ ਸਨ ਜਿਨ੍ਹਾਂ ਵਿਚੋਂ ਗੈਰ ਬ੍ਰਾਹਮਣਾਂ ਨੂੰ ਬਾਹਰ ਰੱਖਿਆ ਗਿਆ।

ਰਿਪੋਰਟ ਅਨੁਸਾਰ : 1892 ਅਤੇ 1908 ਦੇ ਵਿਚਕਾਰ ਭਾਰਤੀ ਸਿਵਲ ਸੇਵਾਵਾਂ ਪ੍ਰਾਪਤ ਕਰਨ ਵਾਲੇ 16 ਉਮੀਦਵਾਰਾਂ ਵਿਚੋਂ 15 ਬ੍ਰਾਹਮਣ ਸਨ। 1914 ਵਿਚ 128 ਸਥਾਈ ਜ਼ਿਲ੍ਹਾ ਮੁਨਸਿਫਾਂ ਵਿਚੋਂ 93 ਬ੍ਰਾਹਮਣ ਸਨ। 1944 ਵਿਚ ਵਿਸ਼ਵ ਵਿਦਿਆਲਿਆ ਦੇ 650 ਸਭਾ ਜ਼ਿਲ੍ਹਾ ਮੁਨਸਿਫਾਂ ਵਿਚੋਂ 93 ਬ੍ਰਾਹਮਣ ਸਨ। 1944 ਵਿਚ ਵਿਸ਼ਵ ਵਿਦਿਆਲਿਅਵਾਂ ਦੇ 650 ਪੰਜੀਕ੍ਰਿਤ ਸਨਾਤਕਾਂ ਵਿਚੋਂ 452 ਬ੍ਰਾਹਮਣ ਸਨ।(74)

(ਇਹ ਜਾਣਕਾਰੀ ਉਸ ਸੱਚਾਈ ਦੀ ਹੈ, ਜੋ ਦਲਿਤ ਪਛੜੇ ਵਗਰਾਂ ਲਈ ਰਾਖਵਾਂਕਰਨ ਦੇਣ ਤੇ ਸਮਾਜਿਕ ਬਰਾਬਰੀ ਪੈਦਾ ਕਰਨ ਲਈ ਸਹੀ ਮਾਰਗ ਸਾਬਤ ਕਰਦੀ ਹੈ)

ਇਲਾਹਾਬਾਦ ਵਿਚ ਨਿਆਂਪਾਲਿਕਾ, ਕੇਸ : ਛੋਟੇ ਲਾਲ ਅਤੇ ਹੋਰ ਬਨਾਮ ਉੱਤਰ ਪ੍ਰਦੇਸ ਸਰਕਾਰ

ਧਾਰਾ 15.4 ਦੇ ਪ੍ਰਸੰਗ ਵਿਚ ਵਿਆਖਿਆ ਕਿ

ਧਾਰਾ 15 (4) ਵਿਚ ਸਮਾਜਿਕ ਅਤੇ ਵਿਦਿਅਕ ਦ੍ਰਿਸ਼ਟੀਕੋਣ ਤੋਂ ਪਛੜੇ ਹੋਏ ਵਰਗਾਂ (ਓ ਬੀ ਸੀ) ਨੂੰ ਅਨੁ ਜਾਤੀਆਂ (ਐੱਸ ਸੀ), ਅਨੁ. ਜਨ ਜਾਤੀਆਂ (ਐੱਸ ਟੀ), ਭਾਵ ਦੇ ਨਾਲ ਰੱਖਣ ਅਤੇ ਧਾਰਾ 338 (3) ਵਿਚ ਕੀਤੀ ਗਈ ਵਿਵਸਥਾ ਕਿ ਅਨੁ ਜਾਤੀਆਂ ਅਤੇ ਅਨੁ. ਜਨ ਜਾਤੀਆਂ ਦਾ ਭਾਵ (ਅਭਿਪਰਾਏ)? ਉਸ ਪਛੜੇ ਵਰਗ ਤੋਂ ਵੀ ਲਿਆ ਜਾਵੇਗਾ, ਜਿਸ ਨੂੰ ਰਾਸ਼ਟਰੀ ਧਾਰਾ 340 (1) ਦੇ ਅਧੀਨ ਗਠਿਤ ਕੀਤੇ ਆਯੋਗ (ਕਮਿਸ਼ਨ) ਦੀ ਰਿਪੋਰਟ ਪ੍ਰਾਪਤ ਹੋਣ 'ਤੇ ਆਦੇਸ਼ ਦੁਆਰਾ ਨਿਰਦੇਸ਼ਤ ਕੀਤਾ ਜਾਵੇ ਅਤੇ ਇਹ ਪ੍ਰਤੀਤ ਹੋਵੇ ਕਿ ਪੱਛੜੇਪਣ ਦੇ ਅਮਲ ਵਿਚ ਅਨੁ: ਜਾਤੀਆਂ ਅਤੇ ਅਨੁ. ਜਨ ਜਾਤੀਆਂ ਦੇ ਸਾਮਾਨ/ਬਰਾਬਰ ਹੈ।(95)

ਧਾਰਾ 16 (4) ਕਿਸੇ ਵਿਅਕਤੀ ਨੂੰ ਇਹ ਅਧਿਕਾਰ ਨਹੀਂ ਦਿੰਦਾ ਕਿ ਉਸ ਵਾਸਤੇ ਰਾਖਵਾਂਕਰਨ ਕੀਤਾ ਜਾਵੇ। ਲੇਕਿਨ ਸਰਕਾਰ/ਰਾਜ ਨੂੰ ਇਹ ਆਧਿਕਾਰ ਦਿੰਦਾ ਹੈ ਕਿ ਉਹ ਪੱਛੜੇ ਵਰਗਾਂ ਲਈ ਰਾਖਵਾਂਕਰਨ ਦੇ ਸਕਦਾ ਹੈ। ਜਦੋਂ ਉਸ ਦੀ ਰਾਏ ਵਿਚ ਸਰਕਾਰੀ ਸੇਵਾਵਾਂ ਵਿਚ ਜ਼ਰੂਰੀ ਪ੍ਰਤੀਨਿਧਤਾ ਪ੍ਰਾਪਤ ਨਹੀਂ ਹੈ।(95)

II 'ਜਾਤੀ ਵੀ ਨਾਗਰਿਕਾਂ ਦਾ ਇਕ ਵਰਗ ਹੈ ਅਤੇ ਜਦੋਂ ਸਮੁੱਚਾ ਵਰਗ ਸਮਾਜਿਕ ਅਤੇ ਸ਼ਿਖਸ਼ਕ ਰੂਪ ਤੋਂ ਪਛੜਿਆ ਹੋਇਆ ਹੈ ਤਾਂ ਅਜਿਹੀ ਜਾਤੀ ਲਈ ਰਾਖਵਾਂਕਰਨ ਇਸ ਆਧਾਰ 'ਤੇ ਕੀਤਾ ਜਾ ਸਕਦਾ ਹੈ ਕਿ ਇਹ ਸਮਾਜਿਕ ਤੇ ਵਿਦਿਆਕ ਤੌਰ 'ਤੇ ਪੱਛੜੀ ਹੋਈ ਹੈ ਅਤੇ ਧਾਰਾ 15 (4) ਅਧੀਨ ਆਉਂਦੀ ਹੈ।(97)

ਮੰਡਲ ਕਮਿਸ਼ਨ ਨੇ 52% ਪਛੜੇ ਵਰਗ ਦੀ ਗਿਣਤੀ ਕਿਵੇਂ ਕੀਤੀ : ਜਦੋਂ ਕਿ 1931/42 ਤੋਂ ਬਾਅਦ ਅਜ਼ਾਦ ਭਾਰਤ ਵਿਚ ਓ ਬੀ ਸੀ/ਬੀ ਸੀ ਵਰਗ ਦੀ ਜਨਗਣਨਾ ਕਦੇ ਨਹੀਂ ਹੋਈ। ਨਹੀਂ ਕੀਤੀ ਨਾ ਹੀ ਕਰਵਾਈ ਗਈ।

ਅਧਾਰ : ਐੱਸ ਸੀ+ ਐੱਸ ਟੀ = 22.56%

ਮੁਸਲਮਾਨ+ਸਿੱਖ+ਈਸਾਈ+ਬੌਧ+ਜੈਨ = 16.16 %
ਉੱਨਤ ਹਿੰਦੂ ਜਾਤੀਆਂ ਬਾਕੀ ਜਾਤੀਆਂ 17.58 = ਕੁੱਲ ਜੋੜ 6.30%
43.70% =100%
(120-21)
— ਹਿੰਦੂ ਪਛੜੇ ਵਰਗ = 43.70% ਗੈਰ ਹਿੰਦੂ ਪਛੜੇ ਵਰਗ 8.40=52%
ਮੰਡਲ ਕਮਿਸ਼ਨ ਰਿਪੋਰਟ ਵਿਚ ਜਾਤੀਆਂ = 3743
ਕਮਿਸ਼ਨ ਦਾ ਪ੍ਰਤੀਕਰਮ :

'ਅਸਲ ਵਿਚ ਹਿੰਦੂ ਸਮਾਜ ਨੇ ਸਦਾ ਤੋਂ ਰਾਖਵੇਂਕਰਨ ਦੀ ਇਕ ਬਹੁਤ ਹੀ ਕਠੋਰ ਯੋਜਨਾ ਚਲਾਈ ਹੈ, ਜਿਸ ਨੂੰ ਜਾਤੀ ਵਿਵਸਥਾ ਦੇ ਅਧਾਰ 'ਤੇ ਭਿੰਨ-ਭੇਦ ਵਾਲਾ ਰੂਪ ਦਿੱਤਾ ਗਿਆ।

(ਇਸ) ਰਾਖਵਾਂਕਰਨ ਦੇ ਜਾਤੀ ਨਿਯਮਾਂ ਦੀ ਉਲੰਘਣਾ ਕਰਨ ਕਰਕੇ ਇਕਲਵੇ ਨੇ ਅੰਗੂਠਾ ਗੁਆਇਆ ਅਤੇ ਸ਼ੰਭੂਕ ਨੇ ਗਰਦਨ। ਦੂਸਰੇ ਪਛੜੇ ਵਰਗ (ਓ ਬੀ ਸੀ) ਦੇ ਵਿਰੁੱਧ ਮੌਜੂਦਾ ਗੁੱਸਾ ਸਵੈ ਸਿਧਾਂਤ ਦੇ ਵਿਰੁੱਧ ਨਹੀਂ ਹੈ। (ਭਾਵ ਵਰਨ ਵਿਵਸਥਾ ਦੇ ਰਾਖਵੇਂਕਰਨ ਵਿਰੁੱਧ ਨਹੀਂ) ਪ੍ਰੰਤੂ ਲਾਭ ਪਾਉਣ ਵਾਲਿਆਂ ਦੇ ਨਵੇਂ ਵਰਗ (ਓ ਬੀ ਸੀ) ਦੇ ਵਿਰੁੱਧ ਹੈ। ਕਿਉਂਕਿ ਹੁਣ ਉਹ ਉਹਨਾਂ ਮੌਕਿਆਂ ਦੀ ਮੰਗ ਕਰਨ ਲੱਗੇ ਹਨ, ਜਿਨ੍ਹਾਂ ਉੱਪਰ ਉੱਚੀਆਂ ਜਾਤੀਆਂ ਨੇ ਆਪਣਾ ਏਕਾਧਿਕਾਰ ਜਮਾਇਆ ਹੋਇਆ ਹੈ। (124)

(ਇਸ ਇਤਿਹਾਸਕ ਕਥਨ ਦਾ ਸਿੱਧਾ ਤੇ ਸਪੱਸ਼ਟ ਅਰਥ ਇਹ ਹੈ ਕਿ ਬ੍ਰਾਹਮਣ ਤੇ ਹੋਰ ਉੱਚੀਆਂ ਜਾਤੀਆਂ ਦੇ ਏਕਾਧਿਕਾਰ ਨੂੰ ਤੋੜ ਕੇ ਸਮਾਨ ਮਨੁੱਖੀ ਸਮਾਜਿਕ ਵਿਵਸਥਾ ਪੈਦਾ ਕਰਨ ਦਾ ਨਾਂ ਹੈ ਰਾਖਵਾਂਕਰਨ)

ਖੜ੍ਹਾ ਸੁਆਲ/ਪ੍ਰਸ਼ਨ ਇਹ ਹੈ ਕਿ ਜਾਂ ਤਾਂ ਜਾਤੀ ਵਿਵਸਥਾ ਤੋੜ ਦਿੱਤੀ ਜਾਵੇ।

ਹਰ ਕੋਈ ਕੰਮ ਕਰੇ, ਮੁਕਾਬਲਾ ਕਰੇ ਤੇ ਅੱਗੇ ਆਵੇ।

ਜਾਂ ਫਿਰ ਕਾਬਜ਼ ਜਾਤੀਆਂ ਦੇ ਮੁਕਾਬਲੇ ਨਿਮਨ ਜਾਤੀਆਂ ਨੂੰ ਰਾਖਵਾਂਕਰਨ ਰਾਹੀਂ ਉੱਪਰ ਉਸ ਦੇ ਬਰਾਬਰ ਕੀਤਾ ਜਾਵੇ। ਦੋ ਹੀ ਆਧਾਰ ਹਨ ਕੁਦਰਤੀ ਇਨਸਾਫ ਦੇ। ਬਾਕੀ ਸਭ ਫਜ਼ੂਲ ਦੀ ਜਾਤੀਵਾਦੀ ਬਹਿਸ ਹੈ। ਜਾਂ ਫਿਰ ਉੱਚੀਆਂ ਜਾਤੀਆਂ ਦੀ ਲੁੱਟੀ ਖੋਹੀ ਤਾਕਤ ਦਾ ਜ਼ੋਰ ਜਬਰ ਜੋ ਹਰ ਖੇਤਰ ਵਿਚ ਬਰਕਰਾਰ ਹੈ ਜਾਣੀ ਸਰਕਾਰੀ ਤੇ ਨਿੱਜੀ ਖੇਤਰ ਦੇ ਹੀ ਨਹੀਂ, ਸਮਾਜ, ਧਰਮ, ਆਰਥਿਕਤਾ, ਵਿਦਿਆ, ਸਭਿਆਚਾਰ, ਨੈਤਿਕਤਾ ਦੇ ਹਰ ਖੇਤਰ ਵਿਚ। ਬਸਤੀ ਪਿੰਡ ਤੋਂ ਸ਼ਹਿਰ ਤੱਕ ਹੀ ਨਹੀਂ ਸੰਸਦ, ਮੰਤਰੀ ਮੰਡਲ ਤੇ ਨਿਆਂ ਪਾਲਿਕਾ ਅਤੇ ਮੀਡੀਏ ਤੱਕ।

ਬ੍ਰਾਹਮਣ ਵਿਵਸਥਾ ਵਿਚ ਪ੍ਰਤੀਕਰਮ ਦੇ ਦਸਤਾਵੇਜ਼ੀ ਰਿਪੋਰਟ :-

(1) ਸ਼ੂਦਰ ਇਕ ਗੁਲਾਮ ਹੈ ਅਤੇ ਹੋਰ ਕੁਝ ਨਹੀਂ ਸਿਰਫ ਗੁਲਾਮ
(ਐਤਰਆ ਬ੍ਰਾਹਮਣ VII-29-4)

(2) ਸ਼ੂਦਰਾਂ ਅਤੇ ਔਰਤਾਂ ਦੀ ਸਿੱਖਿਆ ਉੱਤੇ ਪਾਬੰਦੀ ਹੈ। (ਮਨੂੰ ਸਿਮਰਤੀ XVII-6 ਤੇ 9)

(3) ਉਹ ਜੋ ਸ਼ੂਦਰ ਅਤੇ ਔਰਤ ਨੂੰ ਸਿੱਖਿਆ ਦਿੰਦੇ ਹਨ ਨਰਕ ਨੂੰ ਜਾਣਗੇ। (ਮਨੂੰ ਸਿਮਰਤੀ III-156)

(4) ਕਿਸੇ ਸ਼ੂਦਰ ਅਤੇ ਔਰਤ ਨੂੰ ਮਾਰ ਦੇਣਾ ਪਾਪ ਨਹੀਂ ਹੈ। (ਮਨੂੰ ਸਿਮਰਤੀ IX-14,V-47)

(5) ਕੋਈ ਸ਼ੂਦਰ ਆਪਣੇ ਕੋਲ ਜਾਇਦਾਦ ਨਹੀਂ ਰੱਖ ਸਕਦਾ। ਉਸ ਕੋਲ ਆਪਣਾ ਕੁਝ ਨਹੀਂ ਹੋਣਾ ਚਾਹੀਦਾ। ਧਨਵਾਨ ਸ਼ੂਦਰਾਂ ਦੀ ਹੋਂਦ ਬੁਰੀ ਚੀਜ਼ ਹੈ। (ਮਨੂੰ ਸਿਮਰਤੀ VIII-147,X-129)

(6) ਕਿਸੇ ਬੰਦੇ ਪਾਸ ਸ਼ੂਦਰ ਨੂੰ ਗੁਲਾਮੀ ਤੋਂ ਮੁਕਤ ਕਰਨ ਦਾ ਅਧਿਕਾਰ ਨਹੀਂ ਹੈ। (ਮਨੂੰ ਸਿਮਰਤੀ VIII-56 ਤੇ 59)

(7) ਕੋਈ ਬ੍ਰਾਹਮਣ ਜੋ ਇਕ ਬ੍ਰਾਹਮਣ ਨੂੰ ਗੁਲਾਮ ਬਣਾਉਂਦਾ ਜਾਂ ਬਣਾਉਣ ਦੀ ਕੋਸ਼ਿਸ਼ ਕਰਦਾ ਹੈ, ਉਸ ਨੂੰ 600 ਪੰਨੇ ਦੰਡ ਲਗਾਇਆ ਜਾ ਸਕਦਾ ਹੈ। (ਮਨੂੰ ਸਿਮਰਤੀ VIII-50)

(ਹਵਾਲਾ : The Hidden History ਕੋਵੀਨਾ ਗਦੂਰ ਨੀਲੋਰ ਆਂਧਰਾ-2007)

(ਟਿੱਪਣੀ ਸੰਵਿਧਾਨ ਤੇ ਲੋਕਤੰਤਰ ਗਣਰਾਜ ਦੇ ਹੁੰਦਿਆਂ ਵੀ ਉਕਤ ਕਾਨੂੰਨ ਲਾਗੂ ਹੁੰਦੇ ਹਨ, ਜਿਸ ਕਰਕੇ ਆਮ ਆਦਮੀ ਦੀ ਤਕਦੀਰ ਨਹੀਂ ਬਦਲ ਰਹੀ ਤੇ 80 ਕਰੋੜ ਲੋਕਾਂ ਨੂੰ 8 ਤੋਂ 20 ਰੁਪਏ ਰੋਜ਼ਾਨਾ ਜਿਉਣ ਲਈ ਪ੍ਰਾਪਤ ਹਨ) ਕੇਂਦਰ ਸਾਸ਼ਨ, ਆਈ ਏ ਐੱਸ, ਆਈ ਪੀ ਐੱਸ ਅਤੇ ਆਈ ਐੱਫ ਐੱਸ ਲਾਬੀ, ਫੌਜ ਉੱਚ ਨਿਆਂ ਪਾਲਿਕਾ ਕੁੱਲ ਉਦਯੋਗ ਤੇ ਵਪਾਰ ਅਤੇ ਮੀਡੀਆ ਵਰਤਮਾਨ ਸਥਿਤੀ ਨੂੰ ਉਕਤ ਪ੍ਰਸੰਗ ਵਿਚ ਪੜ੍ਹਿਆ ਸਮਝਿਆ ਜਾਣਾ ਜ਼ਰੂਰੀ ਹੈ)

ਹਿੰਦੂ ਮੀਡੀਆ ਓਹੀ ਜਾਣਕਾਰੀ ਸਮਾਜ ਨੂੰ ਦਿੰਦਾ ਹੈ ਜੋ ਬ੍ਰਾਹਮਣੀ ਵਿਵਸਥਾ ਨੂੰ ਮਜ਼ਬੂਤ ਕਰਨ ਲਈ ਕਾਫੀ ਹੋਵੇ। ਅਜਿਹੀ ਸੂਜਨਾ ਦੇਣ ਤੇ ਛੁਪਾਉਣ ਜਾਂ ਗੁੰਮਰਾਹ ਕਰਨ ਵਿਚ ਇਹ ਬਹੁਤ ਮਾਹਰ ਹੈ)

ਜਿਵੇਂ ਇਸ ਨੇ ਖਾਲਿਸਤਾਨੀ ਅੱਤਵਾਦ/ਵੱਖਵਾਦ/ਦੇਸ਼ ਧ੍ਰੋਹੀ ਦੀ ਖ਼ਬਰ ਸ਼ਾਲਾ ਬੱਧੀ ਨਸ਼ਰ ਕੀਤੀ, ਪ੍ਰੰਤੂ ਖਾਲਿਸਤਾਨ ਭਾਵ ਅਨੰਦਪੁਰ ਦਾ ਮਤਾ ਕੀ ਹੈ, ਇਸ ਦੀ ਜਾਣਕਾਰੀ ਸਮਾਜ ਨੂੰ ਨਹੀਂ ਦਿੱਤੀ। ਜਦੋਂ ਕਿ ਇਹੀ ਮੰਗਾਂ ਕੇਰਲਾ ਵਿਚ, ਤਾਮਿਲਨਾਡੂ ਵਿਚ, ਬੰਗਾਲ ਵਿਚ ਕਮਿਊਨਿਸਟਾਂ ਵੱਲੋਂ ਉਠਾਈਆਂ ਗਈਆਂ।

ਇਸ ਨੇ ਮੰਡਲ ਕਮਿਸ਼ਨ ਦੇ ਰਾਖਵੇਂਕਰਨ ਨੂੰ ਐੱਸ ਸੀ, ਐੱਸ ਟੀ ਦੇ ਚੱਲ ਰਹੇ 22½ ਪ੍ਰਤੀਸ਼ਤ ਰਾਖਵੇਂਕਰਨ ਵਿਚ ਜੋੜ ਕੇ ਸਾੜ ਫੂਕ ਕਰਵਾਈ। ਝੂਠੇ ਆਤਮਦਾਹ ਦੀਆਂ ਖਬਰਾਂ ਦਿੱਤੀਆਂ। ਪ੍ਰੰਤੂ ਦਰਬਾਰ ਸਾਹਿਬ 'ਤੇ ਹਮਲਾ ਇੰਦਰਾ ਗਾਂਧੀ ਤੇ ਹਿੰਦੂਆਂ ਨੇ ਕਿਉਂ ਕਰਵਾਇਆ ਜਾਂ ਰਾਮ ਮੰਦਰ ਅੰਦੋਲਨ ਕਿਉਂ ਚਲਾਇਆ ਇਸ ਦੀ ਭਿਣਕ ਤੱਕ ਨਹੀਂ ਪੈਣ ਦਿੱਤੀ। ਕਿ ਉਸ ਨੂੰ ਇਸ ਦੇ ਤੰਤਰ ਨੂੰ

ਨਹੀਂ ਸੀ ਪਤਾ ਕਿ ਮੰਡਲ ਕਮਿਸ਼ਨ ਨੂੰ ਕਾਊਂਟਰ ਕਰਨ ਵਾਸਤੇ ਸੀ ਇਹ ਸਭ। ਕੀ ਇਸ ਨੂੰ ਨਹੀਂ ਪਤਾ ਸੀ ਕਿ ਗੁਜਰਾਤ ਵਿਚ ਐੱਸ ਸੀ, ਐੱਸ ਟੀ ਬਨਾਮ ਓ ਬੀ ਸੀ ਨੂੰ ਲੜਾਉਣ ਲਈ ਦੰਗਾ ਕਰਵਾਏ ਗਏ। ਕੀ ਇਸ ਨੂੰ ਅਭਿਨਵ ਭਾਰਤੀ ਜਥੇਬੰਦੀ ਦੀਆਂ ਦੇਸ਼ ਧ੍ਰੋਹੀ ਗਤੀਵਿਧੀਆਂ ਦਾ ਪਤਾ ਨਹੀਂ ਲੱਗਾ? ਅਜਿਹੇ ਹਜ਼ਾਰਾਂ ਕਾਂਡਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਜਿਸ ਮੀਡੀਆ ਉੱਪਰ 99 ਪ੍ਰਤੀਸ਼ਤ ਬ੍ਰਾਹਮਣ ਬਣੀਏ ਦਾ ਪੂਰਨ ਕਬਜ਼ਾ ਹੈ ਉਸ ਨੂੰ ਜਨਤਕ ਤੇ ਅਜ਼ਾਦੀ ਮੀਡੀਆ ਕਿਵੇਂ ਮੰਨਿਆ ਜਾ ਸਕਦਾ ਹੈ। ਮੀਡੀਏ ਦੇ ਪ੍ਰਚਾਰ ਦੀ ਵਜ੍ਹਾ ਕਰਕੇ ਦਲਿਤ ਬਹੁਜਨ ਵਰਗ ਆਪਣੇ ਅਧਿਕਾਰਾਂ ਦਾ ਇਤਿਹਾਸ ਨਹੀਂ ਜਾਣ ਸਕਿਆ। ਸਗੋਂ ਆਪਸ ਵਿਚ ਲੜਦਾ ਮਰਦਾ ਤੇ ਜ਼ਹਿਰ ਘੋਲਦਾ ਆ ਰਿਹਾ ਹੈ। ਕਿਉਂਕਿ ਉਸ ਨੂੰ ਨੇਤਾ, ਪਾਠਸ਼ਾਲਾ ਅਤੇ ਮੀਡੀਏ ਰਾਹੀਂ ਗੁੰਮਰਾਹ ਕੀਤਾ ਗਿਆ ਹੈ।

ਇਸ ਕਰਕੇ ਐੱਸ ਸੀ, ਐੱਸ ਟੀ ਤੇ ਓ ਬੀ ਸੀ ਪੜ੍ਹਿਆ ਲਿਖਿਆ, ਕਰਮਚਾਰੀ ਵਰਗ ਜਾਂ ਕੁਝ ਸੁਧਰ ਗਿਆ ਆਦਮੀ ਐਨੀ ਗੱਲ ਵੀ ਨਹੀਂ ਪੜ੍ਹ ਸਕਿਆ ਕਿ ਦਲਿਤ ਬਹੁਜਨਾਂ ਦੇ ਅਧਿਕਾਰਾਂ ਦੇ ਵਿਰੋਧੀ ਲੋਕਾਂ ਨੂੰ ਯੋਗਤਾ ਅਤੇ ਕਾਬਲੀਅਤ ਦਾ ਢੰਡੋਰਾ ਪਿੱਟਦੇ ਸਨ। ਪਿੱਟਦੇ ਹਨ ਨੂੰ ਜਵਾਬ ਦਿੱਤਾ ਸੀ ਕਿ

Representative Government is better than officient Govt.

ਭਾਵ 'ਯੋਗ ਤੇ ਕਾਬਲ' ਲੋਕਾਂ ਦੀ ਸਰਕਾਰ ਨਾਲੋਂ (ਦੂਜੇ) ਆਮ ਲੋਕਾਂ ਦੀ ਹਿੱਸੇਦਾਰੀ ਪ੍ਰਤੀਨਿਧਤਾ ਵਾਲੀ ਸਰਕਾਰ (ਭਾਵ ਸਾਸ਼ਨ ਤੇ ਪ੍ਰਸ਼ਾਸਨ) ਵਧੀਆ ਹੁੰਦਾ ਹੈ।

ਇਸ ਪ੍ਰਤੀਨਿਧਤਾ ਦਾ ਮੁੱਢਲਾ ਤੇ ਬੁਨਿਆਦੀ ਆਧਾਰ ਰਾਖਵਾਂਕਰਨ ਸੀ ਜੋ ਵੰਚਿਤ ਸਮਾਜ ਨੂੰ ਦੇਸ਼ ਚਲਾਉਣ ਦੀ ਸ਼ਕਤੀ ਵਿਚ ਹਿੱਸੇਦਾਰੀ ਦਾ ਮਾਮਲਾ ਹੈ। ਸੀ।

ਜੇ ਮਨੂੰ ਦੇ ਵਿਧਾਨ ਨੇ ਵਿਦਿਆ ਤੋਂ ਵੰਚਿਤ ਕੀਤਾ। ਯੋਗ ਅਤੇ ਕਾਬਲ ਸਰਕਾਰਾਂ ਨੇ ਵੀ ਵਿਦਿਆ ਤੇ ਹਿੱਸੇਦਾਰੀ ਤੋਂ ਵੰਚਿਤ ਕੀਤਾ। ਨਿਆਂ ਪ੍ਰਣਾਲੀ ਵਿਚ ਵੀ ਮਨੂੰ ਦੇ ਦਰਸ਼ਨ ਦਾ ਅਧਾਰ ਰਿਹਾ।

ਓ ਬੀ ਸੀ ਉੱਤੇ ਕਰੀਮੀ ਲੇਅਰ ਦਾ ਠੀਕਰਾ ਮੂਧਾ ਮਾਰ ਦਿੱਤਾ। ਬਾਕੀ ਬਚਦਿਆਂ ਨੂੰ ਰਾਖਵੇਂਕਰਨ ਦਾ ਭਰੋਸਾ ਦੇ ਦਿੱਤਾ ਜੋ ਪੜ੍ਹਨ ਤੇ ਉੱਚੀ ਸਿੱਖਿਆ ਵਿਚ ਪਹੁੰਚਣ ਤੋਂ ਅਸਮਰੱਥ ਹਨ। ਉੱਚੀ ਸਿੱਖਿਆ ਵਿਚੋਂ ਓ ਬੀ ਸੀ ਦੀ ਹਿੱਸੇਦਾਰੀ ਉੱਤੇ ਪਾਬੰਦੀ ਲਗਾ ਦਿੱਤੀ। ਨੇਤਾ ਲੋਕ-ਸਮਾਜਿਕ ਨਿਆਂ ਦਾ ਢੰਡੋਰਾ ਪਿੱਟ ਕੇ ਵੋਟ ਬਟੋਰਦੇ ਆਏ। ਅਨਪੜ੍ਹ, ਅਣਜਾਣ, ਗੁਮਰਾਹ, ਅਵਿੱਦਿਅਕ ਅਚੇਤ ਨਾ ਜਾਗ੍ਰਿਤ ਸ਼ੈਤਾਨ ਸਮਾਜ ਦੇ ਫਰੇਬ ਨੂੰ ਸਮਝ ਨਹੀਂ ਸਕਿਆ।

## ਰਾਖਵਾਂਕਰਨ ਦੇ ਇਤਿਹਾਸ ਦਾ ਸੰਖੇਪ ਬਿਊਰਾ ਅਤੇ ਪੂਨਾ ਪੈਕਟ

(ਦਹੁਰਾ)

— 1928 ਵਿਚ ਸਾਈਮਨ ਕਮਿਸ਼ਨ ਆਇਆ।

— ਸਮੁੱਚੀ ਕਾਂਗਰਸ, ਮਹਾਤਮਾ ਗਾਂਧੀ ਅਤੇ ਹਿੰਦੂ ਸਮਾਜ ਨੇ ਇਸ ਨੂੰ ਭਾਰਤ ਭਰ ਵਿਚ ਗੋ ਬੈਕ ਕਿਹਾ।

— ਡਾ. ਅੰਬੇਡਕਰ ਨੇ ਜਾਗ੍ਰਿਤ ਸਮੂਹ ਨੇ ਸੁਆਗਤ ਕੀਤਾ।

— ਸਾਈਮਨ ਕਮਿਸ਼ਨ ਨੇ ਬਰਤਾਨੀਆ ਸਰਕਾਰ ਨੂੰ ਰਿਪੋਰਟ ਦਿੱਤੀ।

— ਸਿੱਟੇ ਵਜੋਂ 1930-31-32 ਦੀਆਂ ਗੋਲਮੇਜ ਕਾਨਫਰੰਸਾਂ ਹੋਈਆਂ।

— ਗਾਂਧੀ ਜੀ ਦੀ ਅਗਵਾਈ ਵਿਚ ਡਾ. ਅੰਬੇਡਕਰ ਦੀਆਂ ਅਛੂਤਾਂ ਦੀ ਪ੍ਰਤੀਨਿਧਤਾ ਵਜੋਂ ਮੰਗਾਂ ਦਾ ਡਟਵਾਂ ਵਿਰੋਧ ਹੋਇਆ।

— ਗਾਂਧੀ ਜੀ ਨੇ ਡਾ. ਅੰਬੇਡਕਰ ਵਿਰੁੱਧ ਤੇ ਅਛੂਤਾਂ ਦੀਆਂ ਮੰਗਾਂ ਵਿਰੁੱਧ ਪਹਿਲਾਂ ਸਿੱਖ ਆਗੂਆਂ ਨੂੰ ਉਭਾਰਿਆ। ਫੇਰ ਹਰ ਢੰਗ ਨਾਲ ਮੁਸਲਮਾਨਾਂ ਨੂੰ ਵਿਰੋਧ ਕਰਨ ਲਈ ਤਿਆਰ ਕਰਨ ਦੇ ਯਤਨ ਕੀਤੇ। ਪ੍ਰੰਤੂ ਦੋਹਾਂ ਧਿਰਾਂ ਨੇ ਗਾਂਧੀ ਜੀ ਨਾਲ ਕਿਸੇ ਤਰ੍ਹਾਂ ਦਾ ਕੋਈ ਸਮਝੌਤਾ ਨਕਾਰਦਿਆਂ ਅੰਬੇਡਕਰ ਦਾ ਪੱਖ ਲਿਆ।

— ਡਾ. ਅੰਬੇਡਕਰ ਦੀ ਗੰਭੀਰ ਤੇ ਤੇਜ਼ ਬੌਧਿਕਤਾ ਅਤੇ ਸਮਾਜਿਕ ਸੱਚ ਨੇ ਗਾਂਧੀ ਜੀ ਨੂੰ ਹਾਰ ਦਿੱਤੀ।

— 18 ਅਗਸਤ 1932 ਨੂੰ ਪ੍ਰਧਾਨ ਮੰਤਰੀ ਨੇ ਕਮਿਊਨਿਲ ਐਵਾਰਡ ਐਲਾਨ ਕਰਕੇ ਅਛੂਤਾਂ ਨੂੰ ਵੋਟ, ਵਿੱਦਿਆ, ਨੌਕਰੀ ਅਤੇ ਰਾਜਨੀਤੀ ਵਿਚ ਹਿੱਸੇਦਾਰੀ ਦੀ ਘੋਸ਼ਣਾ ਕੀਤੀ।

— 19 ਸਤੰਬਰ ਨੂੰ ਮਹਾਤਮਾ ਨੇ ਸ਼ਿਕਾਇਤਾਂ ਲਿਖਤੀ ਤੌਰ 'ਤੇ ਚਾਰਾਜੋਈ ਕਰਕੇ ਪੂਨੇ ਦੀ ਯਰਵਦਾ ਜੇਲ੍ਹ ਵਿਚ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਮਰਨ ਵਰਤ ਰੱਖਿਆ।

— ਮਰਨ ਵਰਤ 24 ਸਤੰਬਰ ਤੱਕ ਚੱਲਿਆ। ਹਿੰਦੂ ਬਹੁਗਿਣਤੀ ਨੂੰ ਵਿਰੋਧ ਵਿਚ ਖੜ੍ਹਾ ਕਰਕੇ ਅਤੇ ਡਾ. ਅੰਬੇਡਕਰ ਦੇ ਨਾਲ-ਨਾਲ ਅਛੂਤਾਂ ਨੂੰ ਦੇਸ਼ ਭਰ ਵਿਚ ਭੈਅ ਵਿਚ ਪਾ ਕੇ ਸਮਝੌਤਾ ਕਰਕੇ, ਖਾਸ ਅਧਿਕਾਰ ਲੈ ਬੈਠਣ ਲਈ ਮਜਬੂਰ ਕੀਤਾ। ਤੇ ਨਾਲ ਹੀ ਇਹ ਕਿ ਕਾਂਗਰਸ ਅਛੂਤਾਂ ਦੇ ਸਮਝੌਤੇ ਅਧੀਨ ਅਧਿਕਾਰਾਂ ਵਿਚ ਕੋਈ ਦਖਲ ਨਹੀਂ ਦੇਵੇਗੀ। ਵਿਸ਼ਵਾਸ ਦੁਆ ਕੇ ਪੂਨਾ ਸਮਝੌਤਾ ਕਰ ਲੈਣ ਲਈ ਅੰਬੇਡਕਰ ਨੂੰ ਮਜਬੂਰ ਕੀਤਾ।

— ਡਾ. ਅੰਬੇਡਕਰ ਨੇ ਪੂਨਾ ਪੈਕਟ ਨੂੰ ਅਸਵੀਕਾਰ ਕੀਤਾ ਤੇ ਇਸ ਵਿਰੁੱਧ ਅੰਤ ਤੀਕ ਯਤਨ ਜਾਰੀ ਰੱਖੇ। ਕਿਉਂਕਿ ਇਸ ਨਾਲ ਚਮਚੇ, ਗੁਲਾਮ, ਪਿਛਲੱਗੂ ਅਤੇ ਦਲਾਲ ਕਿਸਮ ਦੇ ਲੋਕ ਹਾਕਮ ਜਾਤੀ ਕਾਂਗਰਸ ਲਈ ਪੈਦਾ ਹੋ ਰਹੇ ਸਨ।

(ਇਸ ਸਾਰੇ ਘਟਨਾਕ੍ਰਮ ਵਿਚ 1946 ਤੱਕ ਭਾਵ ਬਿਨਾਂ ਚੋਣ ਕਸ਼ਮੀਰੀ ਪੰਡਤ ਜਵਾਹਰ ਲਾਲ ਨਹਿਰੂ (ਕੌਲ ਬ੍ਰਾਹਮਣ) ਦੇ ਪ੍ਰਧਾਨ ਮੰਤਰੀ ਵਜੋਂ ਮੰਨ ਲਏ ਜਾਣ ਤੱਕ ਦਲਿਤਾਂ ਅਤੇ ਪਛੜਿਆਂ ਦੇ ਸਿੱਖਾਂ ਅਤੇ ਮੁਸਲਮਾਨਾਂ ਦਾ ਵਿਰੋਧ ਸਿੱਧੇ ਰੂਪ ਵਿਚ ਕਰਨ ਬ੍ਰਾਹਮਣ ਲਾਬੀ ਸਾਹਮਣੇ ਨਹੀਂ ਆਈ। ਹਰ ਘਟਨਾ ਦੁਰਘਟਨਾ, ਵਿਰੋਧ ਅਤੇ ਸਮਝੌਤੇ ਨੂੰ, ਪ੍ਰਸਤਾਵ ਨੂੰ ਮਹਾਤਮਾ ਗਾਂਧੀ ਦੇ ਨਾਂ ਤੇ ਹੀ ਅੰਜ਼ਾਮ ਦਿੱਤਾ ਗਿਆ। ਕਿਉਂਕਿ ਬ੍ਰਾਹਮਣ ਦੀ ਅਜ਼ਾਦੀ ਦੀ ਜੰਗ, ਅੰਗਰੇਜ਼ ਸ਼ਾਸਕਾਂ ਦੇ ਖਿਲਾਫ ਸੱਤਾ ਪਰਿਵਰਤਨ ਲਈ ਸੀ, ਪ੍ਰੰਤੂ ਬੁਨਿਆਦੀ

ਵਿਰੋਧੀ ਅਤੇ ਦੁਸ਼ਮਣੀ ਮੂਲ ਵਾਸੀ ਦਲਿਤਾਂ ਪਛੜਿਆਂ ਤੇ 90 ਪ੍ਰਤੀਸ਼ਤ ਸਿੱਖਾਂ, ਮੁਸਲਮਾਨਾਂ ਦੇ ਹੱਕਾਂ ਦੇ ਵਿਰੁੱਧ ਸੀ, ਜਿਸ ਨਾਲ ਨਿਪਟਣ ਲਈ ਖੁਦ ਪਰਦੇ ਪਿੱਛੇ ਰਹਿ ਕੇ, ਗਾਂਧੀ ਨੂੰ ਮਹਾਤਮਾ ਅਤੇ ਰਾਸ਼ਟਰ ਪਿਤਾ ਬਣਾ ਕੇ ਅੱਗੇ ਕੀਤਾ ਹੋਇਆ ਸੀ। ਇਸ ਕਰਕੇ ਅੰਬੇਡਕਰ, ਮੁਸਲਮਾਨਾਂ ਤੇ ਸਿੱਖਾਂ ਆਦਿ ਨਾਲ ਸਿੱਧਾ ਨਿਪਟਣ ਕਰਕੇ, ਮਹਾਤਮਾ ਗਾਂਧੀ, ਦੁਸ਼ਮਣ ਵਜੋਂ ਨੰਬਰ ਇਕ 'ਤੇ ਰਿਹਾ। ਇਹ ਤਾਂ 2009 ਵਿਚ ਜਸਵੰਤ ਸਿੰਘ ਨੇ ਖੁਲਾਸਾ ਕੀਤਾ ਕਿ ਪਾਕਿਸਤਾਨ ਦੀ ਵੰਡ ਲਈ ਅਸਲ ਵਿਚ ਪੰਡਿਤ ਨਹਿਰੂ ਅਤੇ ਪਟੇਲ ਜ਼ੁੰਮੇਵਾਰ ਸਨ। ਹਰ ਤੱਥ ਨੂੰ ਦਬਾਅ ਦੇਣ ਲਈ ਹੀ, ਪੈਦਾ ਹੋ ਆਏ ਗਾਂਧੀ ਬਨਾਮ ਨਹਿਰੂ ਝਗੜੇ ਉਪਰੰਤ ਇਕ ਬ੍ਰਾਹਮਣ ਨੇ ਗਾਂਧੀ ਮਹਾਤਮਾ ਨੂੰ 1948 ਵਿਚ ਹੀ ਗੋਲੀ ਮਾਰ ਦਿੱਤੀ। ਤਾਂ ਕਿ ਪਾਕਿਸਤਾਨ ਦੀ ਵੰਡ, ਦਲਿਤ ਵਿਰੋਧ, ਸਿੱਖ ਮੁਸਲਮਾਨ ਵਿਰੋਧ ਦਾ ਭੇਦ ਖੁੱਲ੍ਹਣ ਦੀ ਚਰਚਾ ਨਾ ਸ਼ੁਰੂ ਹੋ ਜਾਵੇ। ਇਸੇ ਕਰਕੇ ਪਾਕਿਸਤਾਨ ਬਣਨ ਅਤੇ ਦਲਿਤ ਪਛੜਿਆਂ ਦਾ ਵਿਰੋਧ, ਸਿੱਖਾਂ ਤੇ ਮੁਸਲਮਾਨ ਦੇ ਵਿਰੋਧ ਦੀ ਚਰਚਾ ਬੰਦ ਹੋ ਗਈ, ਮਹਾਤਮਾ ਗਾਂਧੀ ਦੀ ਮੌਤ ਦੀ ਚਰਚਾ ਸ਼ੁਰੂ ਹੋ ਗਈ। ਪੰਡਤ ਜਵਾਹਰ ਲਾਲ ਪੈਦਾ ਹੋਣ ਵਾਲੇ ਅਨੇਕ ਖਤਰਨਾਕ ਮੁੱਦਿਆਂ ਤੋਂ ਮੁਕਤ ਹੋ ਗਿਆ ਤੇ ਪਰਦੇ ਪਿੱਛੇ ਮੁੱਖ ਭੂਮਿਕਾ ਨਿਭਾਅ ਰਹੀ ਆਰੀਆਨ ਬ੍ਰਾਹਮਣ ਲਾਬੀ ਨੂੰ ਪੰਡਤ ਨਹਿਰੂ ਨੇ ਕਿਸੇ ਵੀ ਖਤਰੇ ਤੋਂ ਸੁਰੱਖਿਅਤ ਕਰ ਲਿਆ। ਉਹ ਕਾਰਨ ਦੂਰ ਕਰਕੇ ਜਿਨ੍ਹਾਂ ਤੋਂ ਹੋਰ ਖਤਰਾ ਪੈਦਾ ਹੋ ਜਾਣਾ ਸੰਭਵ ਬਣ ਗਿਆ ਸੀ। ਗਾਂਧੀ ਜੀ ਨੂੰ ਗੋਲੀ ਮਾਰਨ ਦਾ ਅਰਥ ਸੀ ਭਿਆਨਕ ਖਤਰਿਆਂ ਤੋਂ ਮੁਕਤ ਹੋਣਾ।

— ਪੂਨਾ ਪੈਕਟ 24 ਸਤੰਬਰ 1932 ਨੂੰ ਹੋ ਗਿਆ। ਜਿਸ ਅਨੁਸਾਰ ਦਲਿਤਾਂ ਦੀ ਆਜ਼ਾਦ ਚੋਣ ਦਾ ਅਧਿਕਾਰ ਖੋਹਿਆ ਗਿਆ। ਸਿਰਫ ਸਾਂਝਾ ਅਤੇ ਉੱਚ ਜਾਤਾਂ 'ਤੇ ਨਿਰਭਰ ਚੋਣ ਖੇਤਰ ਰਹਿ ਗਿਆ।

— ਪੂਨਾ ਪੈਕਟ ਦੀਆਂ ਮੱਦਾਂ ਭਾਰਤ ਦੇ ਐਕਟ (ਵਿਧਾਨ) 1935 ਵਿਚ ਦਰਜ ਹੋਈਆਂ।

— ਇਕ ਸਮਝੌਤਾ ਇਹ ਸੀ ਕਿ ਕਾਂਗਰਸ ਅਛੂਤਾਂ ਦੇ ਚੋਣ ਖੇਤਰਾਂ ਵਿਚ ਦਖਲ ਨਹੀਂ ਦੇਵੇਗੀ।

— 1937 'ਚ ਚੋਣਾਂ ਹੋਈਆਂ। ਕਾਂਗਰਸ ਨੇ ਅਛੂਤਾਂ ਦੇ ਖੜੇ ਹੋਣ 'ਤੇ ਬਾਈਕਾਟ ਕੀਤਾ ਤੇ ਕਿਹਾ ਕਿ ਚੋਣਾਂ ਵਿਚ 'ਢੇਡ' ਜਾਣਗੇ। ਕਾਂਗਰਸ ਨੇ ਅਛੂਤਾਂ ਦਾ ਅਪਮਾਨ ਕੀਤਾ।

— ਇਸ ਸਮੇਂ ਤੱਕ ਮਹਾਤਮਾ ਗਾਂਧੀ ਨੇ ਅਛੂਤਾਂ ਨੂੰ ਮਿਲੀ ਨਵੀਂ ਪਛਾਣ ਅਨੁਸੂਚਿਤ ਜਾਤੀਆਂ ਅਨੁ. ਜਨ ਜਾਤੀਆਂ ਦੀ ਥਾਂ ਅਤੇ ਉਹਨਾਂ ਦੀ ਆਦਿਵਾਸੀ ਮੂਲ ਵਾਸੀ ਦੀ ਸਹੀ ਪਛਾਣ ਦੀ ਥਾਂ ਸਮਾਜੀ ਅਛੂਤਾਂ ਨੂੰ 'ਹਰੀਜਨ' ਅਤੇ ਆਦਿ ਵਾਸੀ ਅਛੂਤਾਂ ਨੂੰ 'ਗਿਰੀਜਨ' ਦਾ ਨਾਂ ਦਿੱਤਾ ਅਤੇ ਪੂਰੇ ਸਮਾਜ ਨੂੰ ਅਪਮਾਨਿਤ ਕੀਤਾ। ਇਹਨਾਂ ਸ਼ਬਦਾਂ ਵਿਰੁੱਧ ਵਿਰੋਧ ਖੜਾ ਹੋਣ ਤੇ ਭਾਰਤ ਸਰਕਾਰ ਤੇ ਸੂਬਾ ਸਰਕਾਰਾਂ ਨੂੰ ਉਕਤ ਸ਼ਬਦਾਂ 'ਤੇ ਪਾਬੰਦੀ ਲਾਉਣੀ ਪਈ। ਜੋ ਮੂਲ ਵਾਸੀਆਂ ਦੀ ਸਹੀ ਪਛਾਣ ਮਿਟਾਉਣ, ਮੂਲ ਵਾਸੀਆਂ ਦਾ ਅਪਮਾਨ ਕਰਨ ਅਤੇ ਇਨ੍ਹਾਂ ਦੀ ਦੁਸ਼ਮਣ ਸਹੀ ਬਦੇਸ਼ੀ ਆਰੀਆ ਜਮਾਤ ਦੀ ਪਛਾਣ ਨਾ ਹੋਣ ਦੇਣ ਵਾਲੇ ਸ਼ਬਦ ਸਨ।

— 1937 'ਚ ਚੋਣਾਂ ਹੋਈਆਂ। ਸਮਝੌਤਾ ਤੋੜ ਕੇ ਕਾਂਗਰਸ ਨੇ ਅਛੂਤਾਂ ਦੀ ਚੋਣ ਵਿਚ ਸਿੱਧਾ ਦਖਲ ਦਿੱਤਾ।

— ਉਸ ਤੋਂ ਬਾਅਦ ਆਪਣੇ ਵੱਲੋਂ ਅਛੂਤ ਖੜ੍ਹੇ ਕਰਕੇ, ਅੰਬੇਡਕਰ ਦੀ ਅਛੂਤ ਫੈਡਰੇਸ਼ਨ ਦੇ ਯੋਗ ਉਮੀਦਵਾਰਾਂ ਨੂੰ ਹਰਾਉਣਾ ਸ਼ੁਰੂ ਕਰ ਦਿੱਤਾ। ਇੱਥੋਂ ਤੱਕ ਕਿ ਅੰਬੇਡਕਰ ਨੂੰ ਵੀ ਹਰ ਥਾਂ ਤੋਂ ਹਰਾਉਣ ਦੇ ਪੱਕੇ ਬੰਦੋਬਸਤ ਕੀਤੇ ਗਏ। ਗਾਂਧੀ ਵਾਦੀ, ਗੁਲਾਮ, ਪਿਛਲੱਗੂ ਤੇ ਦਲਾਲ ਹਰੀਜਨਾਂ-ਗਿਰੀਜਨਾਂ ਨੂੰ ਜਿਤਾਇਆ ਜਾਂਦਾ ਰਿਹਾ ਜੋ ਡਾ. ਅੰਬੇਡਕਰ ਦਾ ਵਿਰੋਧ ਕਰਨ ਤੇ ਕਰਾਉਣ ਲਈ ਕਾਫੀ ਸਨ, ਕਿਉਂਕਿ ਅੰਬੇਡਕਰ ਮੂਲ ਨਿਵਾਸੀ ਬਹੁਜਨਾਂ ਦੀ ਸੱਤਾ ਅਤੇ ਆਜ਼ਾਦੀ ਲਈ ਅੰਗਰੇਜ਼ੀ ਵਿਰੁੱਧ ਘੱਟ ਪਰ ਬ੍ਰਾਹਮਣਵਾਦੀਆਂ ਵਿਰੁੱਧ ਸਿੱਧਾ ਲੜ ਰਹੇ ਸਨ। ਜਿਨ੍ਹਾਂ ਨੂੰ ਹਰ ਖਤਰਾ ਬ੍ਰਾਹਮਣ ਆਰੀਆ ਤੋਂ ਸੀ। ਬਦੇਸ਼ੀ ਗੋਰੇ ਹਾਕਮਾਂ ਤੋਂ ਬਹੁਤਾ ਨਹੀਂ ਸੀ। ਉਹ ਸਮਾਜਿਕ ਕ੍ਰਾਂਤੀ ਨੂੰ ਮਜ਼ਬੂਤ ਕਰ ਰਹੇ ਸਨ।

— ਉਹ ਸਮਝਦੇ ਸਨ ਕਿ ਸੁਧਾਰ ਵਿਵਸਥਾ ਦੇ ਬੁਨਿਆਦੀ ਢਾਂਚੇ ਨੂੰ ਬਦਲਣ ਤੋਂ ਅਸਮਰੱਥ ਹਨ, ਜਿਸ ਬੁਨਿਆਦੀ ਢਾਂਚੇ ਦੇ ਕਾਰਨ ਮੂਲ ਨਿਵਾਸੀ, ਬ੍ਰਾਹਮਣਾਂ ਅਤੇ ਉਹਨਾਂ ਦੇ ਬ੍ਰਾਹਮਣਵਾਦ ਦੇ ਗੁਲਾਮ ਹਨ। ਬ੍ਰਹਮ ਧਰਮ ਦੇ ਕਰਮ ਸਿਧਾਂਤ ਅਤੇ ਆਧੁਨਿਕ ਕਾਲ ਦੇ ਪੂੰਜੀਵਾਦ ਦੇ ਕਾਰਨ, ਸ਼ਰਮਕ ਭਾਵ ਸ਼ੂਦਰ ਅਤੀ ਸ਼ੂਦਰ ਅਤੇ ਕਬੀਲਾਈ ਲੋਕਾਂ ਨੂੰ ਲਾਚਾਰ ਬਣਾ ਕੇ ਨਲਾਇਕ ਬਣਾਇਆ ਜਾ ਰਿਹਾ ਹੈ ਅਤੇ ਭਾਰਤ ਵਿਚ ਇਸ ਸਭ ਕੁਝ ਦੀ ਜੜ੍ਹ ਵਿਚ ਬ੍ਰਾਹਮਣ ਅਤੇ ਉਸ ਦਾ ਬ੍ਰਾਹਮਣ ਧਰਮ ਹੈ।'

— 1932 ਤੋਂ ਬਾਅਦ ਤੇ ਸਿੱਟਿਆਂ ਵਜੋਂ ਅਛੂਤਾਂ/ਸਛੂਤਾਂ ਭਾਵ ਮੂਲ ਵਾਸੀ ਸ਼ੂਦਰਾਂ ਅਤੀ ਸ਼ੂਦਰਾਂ ਭਾਵ ਦਲਿਤਾਂ ਪਛੜਿਆਂ ਅਤੇ ਆਦਿਵਾਸੀਆਂ ਨੂੰ ਹਿੰਦੂ ਬਣਾ ਕੇ ਰੱਖਣ ਅਤੇ ਬ੍ਰਾਹਮਣੀ ਢਾਂਚੇ ਦੇ ਗੁਲਾਮ ਅਤੇ ਪਿਛਲੱਗੂ ਬਣਾਏ ਜਾਣ ਕਾਰਨ ਅੰਬੇਡਕਰ ਨੇ ਦੋ ਤਰ੍ਹਾਂ ਦੀ ਸੋਚ ਖੜੀ ਕੀਤੀ :

(1) ਰਾਜਸੀ ਪੈਂਤੜਿਆਂ ਤੋਂ ਸਮਾਜਿਕ ਬਰਾਬਰੀ ਤੇ ਸੱਤਾ ਦੀ ਜੰਗ ਵਲ ਵਧਣਾ।

(2) ਹਿੰਦੂ ਧਰਮ ਵਿਚੋਂ ਅਛੂਤਾਂ ਨੂੰ ਕੱਢਣ ਲਈ ਅਤੇ ਪੂਰੇ ਭਾਰਤ ਅੰਦਰ ਕਿਸੇ ਭਾਰਤੀ ਮੂਲ ਦੇ ਧਰਮ ਦਾ ਵਿਕਾਸ ਕਰਨਾ ਤਾਂ ਕਿ ਉਹ ਹਿੰਦੂ ਧਰਮ ਦੀ ਗੁਲਾਮੀਂ 'ਚੋਂ ਨਿਕਲ ਸਕਣ।

— 1935 ਦੇ ਕਰੀਬ ਡਾ. ਅੰਬਡਕਰ ਦੀ 'ਸਿੱਖ ਧਰਮ' ਵੱਲ ਵਧਣ ਦੀ ਸੋਚ ਅਤੇ 1937 ਵਿਚ ਅਛੂਤ ਫੈਡਰਨ ਰਾਹੀਂ ਰਾਜਨੀਤਿਕ ਹਿੱਸੇਦਾਰੀ ਪਾਉਣ ਦੀ ਸੋਚ ਬੜੀ ਸਪੱਸ਼ਟ ਹੈ। ਜੋ ਅਸਲ ਵਿਚ ਸਮਾਜ ਨੂੰ ਚਲਾਉਣ ਵਾਲੀ ਮਸ਼ੀਨਰੀ ਦੀਆਂ ਤਾਕਤਾਂ ਵਿਚ ਹਿੱਸੇਦਾਰੀ ਬਣਾਉਣ ਦਾ ਮਸਲਾ ਸੀ। ਤਾਂ ਕਿ ਸਮੁੱਚੀ ਤਾਕਤ ਬ੍ਰਾਹਮਣ-ਬਾਣੀਆ ਵਰਗ ਦੇ ਹੱਥੋਂ ਨਿਕਲ ਕੇ ਭਾਰਤ ਦੇ 85 ਪ੍ਰਤੀਸ਼ਤ ਭਾਵ ਸ਼ੂਦਰਾਂ ਤੇ ਅਤੀ ਸ਼ੂਦਰਾਂ ਅਤੇ ਧਾਰਮਿਕ ਘੱਟ ਗਿਣਤੀਆਂ ਦੇ ਲੋਕਾਂ ਵਿਚਕਾਰ ਵੰਡੀ ਜਾਵੇ। ਕੁਦਰਤੀ ਤੇ ਸਮਾਜਿਕ ਨਿਆਂ ਦਾ ਇਸ ਤੋਂ ਵੱਡਾ ਤੇ ਜ਼ਰੂਰੀ ਪੈਮਾਨਾ ਕੋਈ ਨਹੀਂ ਹੋ ਸਕਦਾ।

— ਇਸ ਕਰਕੇ ਐਕਟ 1919 'ਤੇ ਅਧਾਰਤ ਪਛੜੇ ਵਰਗਾਂ ਦੀ ਪਛਾਣ ਨੂੰ ਲੈ ਕੇ ਗਾਂਧੀ ਜੀ ਤੇ ਕਾਂਗਰਸ ਨੇ 1928 'ਚ ਆਏ ਸਾਈਮਨ ਕਮਿਸ਼ਨ ਦਾ ਵਿਰੋਧ ਕੀਤਾ ਕਿ ਅੰਗਰੇਜ਼ ਕਿਧਰੇ ਪੱਛੜੇ ਵਰਗਾਂ ਦੇ ਅਧਿਕਾਰਾਂ ਦਾ ਵਿਸਥਾਰ ਕਰਨ ਵੱਲ ਨਾ ਜਾਣ। ਓਹੀ

ਹੋਇਆ ਜਿਸ ਨੂੰ ਗਾਂਧੀ ਜੀ ਨੇ 'ਪੂਨਾ ਪੈਕਟ' ਰਾਹੀਂ ਕੱਟ ਕੇ, ਬ੍ਰਾਹਮਣੀ ਸ਼ਕਤੀ ਵੱਲ ਮੋੜ ਲਿਆ।

— ਕਿਉਂਕਿ ਕਮਿਊਨਿਲ ਐਵਾਰਡ ਨੇ ਮੁਸਲਮਾਨਾਂ ਅਤੇ ਸਿੱਖਾਂ ਵਾਂਗ, ਵੱਖਰੇ ਚੋਣ ਅਧਿਕਾਰਾਂ ਦਾ ਐਲਾਨ ਕਰਾ ਦਿੱਤਾ ਸੀ। ਜਿਸਨੇ ਭਾਰਤ ਦੀ ਅੱਧਿਓਂ ਵੱਧ ਅਬਾਦੀ ਦੇ ਅਧਿਕਾਰਾਂ ਨੂੰ ਬ੍ਰਾਹਮਣਾਂ ਦੀ ਹਿੰਦੂਆਂ ਦੀ ਅਜਾਰਾਦਾਰੀ ਤੋੜ ਦੇਣ ਵੱਲ ਖੜੇ ਕਰ ਦੇਣਾ ਸੀ। ਜੋ ਆਪਣੇ ਹੀ ਵਿਅਕਤੀਆਂ ਵੱਲੋਂ ਆਪਣਾ ਹੀ ਆਦਮੀ ਚੁਣਨ ਦਾ ਅਧਿਕਾਰ ਨਿਯੁਕਤ ਕਰਦਾ ਸੀ। ਜਿਸ ਵਿਚ ਸਵਰਨ ਹਿੰਦੂਆਂ ਦਾ ਕੋਈ ਦਖਲ ਨਹੀਂ ਸੀ ਰਹਿੰਦਾ। ਜੋ ਅਜ਼ਾਦੀ ਦੀ ਬੁਨਿਆਦ ਸੀ। ਮਹਾਤਮਾ ਗਾਂਧੀ ਨੇ ਆਜ਼ਾਦੀ ਦੀ ਇਸ ਬੁਨਿਆਦ 'ਤੇ ਗੰਭੀਰ ਹਮਲਾ ਕੀਤਾ ਤੇ ਜਿੱਤ ਪ੍ਰਾਪਤ ਕੀਤੀ।

— ਇਸੇ ਕਰਕੇ ਕਮਿਊਨਲ ਐਵਾਰਡ ਨੂੰ ਗਾਂਧੀ ਜੀ ਨੇ ਹਿੰਦੂ ਧਰਮ ਦੀ ਦੁਰਦਸ਼ਾ ਕਰਨ ਵਾਲਾ ਕਿਹਾ। ਲਿਖਿਆ ਤੇ ਇਸ ਵਿਰੁੱਧ ਮਰਨ ਵਰਤ ਰੱਖਿਆ।

— ਸਿੱਟੇ ਵਜੋਂ ਕਾਂਗਰਸ ਨੇ ਗਾਂਧੀਵਾਦੀ ਅਛੂਤਾਂ ਉੱਤੇ ਕਿਸੇ ਸੁਤੰਤਰ ਅੰਦੋਲਨ ਕਰਨ ਉੱਤੇ ਪਾਬੰਦੀ ਲਗਾ ਦਿੱਤੀ ਜੋ ਅੱਜ ਤੱਕ ਕਾਂਗਰਸ, ਭਾਜਪਾ, ਕਮਿਊਨਿਸਟ ਆਦਿ ਪਾਰਟੀਆਂ ਵਿਚ ਲਾਗੂ ਹੈ। ਇਸੇ ਕਰਕੇ ਸਮਾਜਿਕ ਪਰਿਵਰਤਨ ਅਸੰਭਵ ਬਣ ਗਿਆ ਹੈ।

— 1938 ਵਿਚ ਆਜ਼ਾਦ ਸੋਚ ਇਸ ਤਰ੍ਹਾਂ ਪਨਪੀ।

'ਜਦੋਂ ਸਾਨੂੰ ਹਿੰਦੂ ਮੰਦਰਾਂ ਵਿਚ ਪ੍ਰਵੇਸ਼ ਦੀ ਆਜ਼ਾਦੀ ਨਹੀਂ ਹੈ ਤਾਂ ਅਸੀਂ ਹਿੰਦੂ ਹਾਂ ਹੀ ਨਹੀਂ। ਤੇ ਜਦੋਂ ਅਸੀਂ ਹਿੰਦੂ ਨਹੀਂ ਹਾਂ ਤਾਂ ਉਹਨਾਂ (ਹਿੰਦੂਆਂ) ਦੇ ਨਾਲ (ਅਸੀਂ) ਸੰਯੁਕਤ ਚੋਣ ਖੇਤਰ ਵਿਚ ਸ਼ਾਮਲ ਕਿਉਂ ਹੋਈਏ ? 21 ਸਤੰਬਰ 38 ਸ੍ਰੀ ਰਾਜਾ ਦਾ ਗਾਂਧੀ ਜੀ ਨੂੰ ਪੱਤਰ (ਪੂਨਾ ਪੈਕਟ ਦੇ ਦੁਸ਼ ਪਰਿਣਾਮ (36) ਵਾਮਨ ਮੇਸ਼ਰਾਮ ਸਰਾਗ)

— ਦਿਖਾਵੇ ਤੇ ਭਰਮ ਪੈਦਾ ਕਰਨ ਲਈ ਗਾਂਧੀ ਜੀ ਨੇ ਪੂਨਾ ਪੈਕਟ ਉਪਰੰਤ ਅਛੂਤ ਫੈਡਰੇਸ਼ਨ ਦੇ ਮੁਕਾਬਲੇ ਹਰੀਜਨ ਸੇਵਕ ਸੰਘ ਦੀ ਸਥਾਪਨਾ ਕੀਤੀ।

— 1938 'ਚ ਡਾ. ਖਰੇ ਨੇ ਇਕ ਅਛੂਤ ਤੇ ਅਗਰਭੋਜ ਗਰੈਜੂਏਟ ਨੂੰ ਮੰਤਰੀ ਮੰਡਲ ਵਿਚ ਮੰਤਰੀ ਬਣਾ ਲਿਆ ਤਾਂ ਗਾਂਧੀ ਜੀ ਨੇ ਬਹਾਨਾ ਬਣਾ ਕੇ ਉਸ ਨੂੰ ਗੱਦੀ ਤੋਂ ਉਤਾਰ ਦਿੱਤਾ। (ਲਿਖਤ ਡਾ. ਖਰੇ–43)

— ਜਦੋਂ ਕੁਝ ਅਛੂਤ ਸ਼ੇਰਾਵ ਵਿਖੇ ਇਸ ਬਾਰੇ ਗਾਂਧੀ ਜੀ ਤੋਂ ਪੁੱਛਣ ਗਏ ਤਾਂ ਪਤਾ ਲੱਗਣ 'ਤੇ ਗਾਂਧੀ ਜੀ ਨੇ 'ਮੌਨ ਵਰਤ' ਧਾਰਨ ਕਰ ਲਿਆ। ਡਾ. ਅੰਬੇਡਕਰ ਨੇ ਇਸ 'ਤੇ ਪ੍ਰਤੀਕਰਮ ਕੀਤਾ ਕਿ ਸੱਚਾਈ ਸਾਹਮਣੇ ਆ ਜਾਣ ਦੇ ਡਰੋਂ ਮੌਨ ਵਰਤ ਰੱਖਿਆ ਗਿਆ।

— ਡਾ. ਅੰਬੇਡਕਰ ਅਨੁਸਾਰ ਹਿੰਦੁਸਤਾਨ ਨੂੰ ਜੋ ਆਜ਼ਾਦੀ 15 ਅਗਸਤ 1947 'ਚ ਮਿਲੀ ਉਹ ਅਛੂਤਾਂ ਨੂੰ 17 ਅਗਸਤ 1932 ਨੂੰ ਮਿਲ ਗਈ ਸੀ, ,ਜਿਸ ਨੂੰ ਗਾਂਧੀ ਜੀ ਨੇ ਮਰਨ ਵਰਤ ਤੇ ਪੂਨਾ ਪੈਕਟ ਖੋਖਲਾ ਕਰ ਦਿੱਤਾ, ਕਿਉਂਕਿ ਕਮਿਊਨਲ ਐਵਾਰਡ ਅਛੂਤਾਂ ਨੂੰ ਬ੍ਰਾਹਮਣਾਂ ਤੋਂ ਗੁਲਾਮ ਕਰਨ ਦਾ ਫਿਰਕੂ ਇਨਾਮ ਸੀ। ਜਿਸ ਨੂੰ ਗਾਂਧੀ ਜੀ ਨੇ ਮਰਨ ਵਰਤ 'ਤੇ ਪੂਨਾ ਪੈਕਟ ਰਾਹੀਂ ਮੁੜ ਗੁਲਾਮੀ ਵਿਚ ਬਦਲ ਦਿੱਤਾ।

* * *

## ਦੇਸ਼ ਦਾ ਬਟਵਾਰਾ ਕਿਉਂ ਹੋਇਆ ?

ਹਵਾਲਾ ਭਾਸ਼ਨ ਵਾਮਨ ਮਸ਼ੇਰਾਮ, ਰਾਸ਼ਟਰੀ ਪ੍ਰਧਾਨ ਬਾਮਸੇਫ

ਲਿਖਤ ਰੂਪ 'ਬਹੁਜਨੋ ਕਾ ਬਹੁਜਨ ਭਾਰਤ' (ਹਿੰਦੀ ਪੰਜਾਬੀ, ਦਿੱਲੀ ਅਤੇ ਫਗਵਾੜਾ) ਅਤੇ ਬੇਗਮ ਸ਼ਹਿਰ ਜੂਨ 10

–14 ਅਗਸਤ ਨੂੰ ਭਾਰਤ ਵੰਡਿਆ ਗਿਆ (ਪਾਕਿਸਤਾਨ ਬਣ ਗਿਆ) 15 ਅਗਸਤ ਨੂੰ ਭਾਰਤ ਆਜ਼ਾਦ ਹੋ ਗਿਆ।

—ਸਾਰੇ ਦੇਸ਼ ਭਰ ਵਿਚ ਚਰਚਾ ਚੱਲ ਰਹੀ ਸੀ ਕਿ ਭਾਰਤ ਦਾ ਬਟਵਾਰਾ ਕਿਉਂ ਹੋਇਆ ?

–ਭਾਰਤ ਦੇ ਬਟਵਾਰੇ ਦਾ ਛੜਯੰਤਰ ਬ੍ਰਾਹਮਣਾਂ ਨੇ ਕੀਤਾ। ਇਹ ਚਰਚਾ ਜ਼ਿਆਦਾ ਸਮਾਂ ਚਲਦੀ ਰਹੇਗੀ ਅਤੇ ਇਹ ਸੱਚਾਈ ਸਾਹਮਣੇ ਆ ਜਾਵੇਗੀ ਕਿ ਸਾਰਾ ਛੜਯੰਤਰ ਬ੍ਰਾਹਮਣਾਂ ਨੇ ਕੀਤਾ ਹੈ।

–1947 ਵਿਚ ਵੀ ਚਰਚਾ (ਕਿ ਬਟਵਾਰੇ ਦਾ ਸਾਰਾ ਛੜਯੰਤਰ ਬ੍ਰਾਹਮਣਾਂ ਨੇ ਕੀਤਾ) ਬੰਦ ਕਰਨ ਦੇ ਲਈ ਉਸ ਸਮੇਂ ਉਨ੍ਹਾਂ ਦੇ ਸਾਹਮਣੇ ਮੁਸ਼ਕਲ ਖੜ੍ਹੀ ਹੋ ਗਈ ਕਿ ਚਰਚਾ ਬੰਦ ਕਰਨੀ ਹੋਵੇਗੀ ਨਹੀਂ ਤਾਂ ਬ੍ਰਾਹਮਣ ਖਤਰੇ ਵਿਚ ਪੈ ਜਾਵੇਗਾ। ਇਸ ਚਰਚਾ ਨੂੰ ਬੰਦ ਕਿਸ ਤਰ੍ਹਾਂ ਕੀਤਾ ਜਾਵੇ ? ਇਹ ਸੁਆਲ ਉਨ੍ਹਾਂ ਦੇ ਸਾਹਮਣੇ ਖੜ੍ਹਾ ਹੋ ਗਿਆ।

–ਗਾਂਧੀ ਜੀ ਦੇ ਪੋਤੇ ਤੁਸ਼ਾਰ ਗਾਂਧੀ ਨੇ ਕਿਤਾਬ ਲਿਖੀ ਜਿਸ ਦਾ ਸਿਰਲੇਖ ਹੈ "ਚਲੋ ਗਾਂਧੀ ਨੂੰ ਮਾਰਦੇ ਹਾਂ।"

–ਗੁਜਰਾਤ ਦੇ ਸੂਰਤ ਵਿਚ ਭਾਸ਼ਨ ਕਰਦੇ ਹੋਏ ਕਿਹਾ ਕਿ ਬ੍ਰਾਹਮਣਾਂ ਨੇ ਗਾਂਧੀ ਜੀ ਨੂੰ ਯੋਜਨਾ ਬਣਾ ਕੇ ਮਾਰਿਆ। ਗੁਜਰਾਤ ਦੇ ਬ੍ਰਾਹਮਣਾਂ ਨੇ ਧਮਕੀ ਦਿੱਤੀ ਕਿ ਇਹ ਕਿਤਾਬ ਵਾਪਸ ਲੈ ਲੈ, ਨਹੀਂ ਤਾਂ ਤੇਰੇ ਉੱਪਰ ਦੇਸ਼ ਧਰੋਹ ਦਾ ਮੁਕੱਦਮਾ ਦਰਜ ਕਰਾਂਗੇ। ਇਸ ਕਰਕੇ ਉਸ ਨੇ (ਤੁਸ਼ਾਰ ਗਾਂਧੀ ਨੇ) ਉਨ੍ਹਾਂ ਕੋਲੋਂ ਮੁਆਫੀ ਮੰਗੀ।

ਜੇਕਰ ਉਸ ਨੇ ਇਹ ਕਿਤਾਬ ਲਿਖੀ ਤਾਂ ਇਹ ਦਸਤਾਵੇਜ਼ ਹੈ। ਇਹ ਕਿਤਾਬ ਮੌਜੂਦ ਹੈ। ਇਸ ਵਿਚ ਉਹ ਸਾਰੇ ਸਬੂਤ ਮੌਜੂਦ ਹਨ ਕਿ ਭਾਰਤ ਦਾ ਬਟਵਾਰਾ ਕਿਉਂ ਹੋਇਆ ? ਕਿਸਨੇ ਕੀਤਾ ?

—ਗਾਂਧੀ ਜੀ ਨੂੰ ਮਾਰ ਦਿੱਤਾ ਗਿਆ। ਬ੍ਰਾਹਮਣਾਂ ਨੇ ਹੀ ਮਾਰਿਆ। ਇਹ ਵੀ ਕੋਈ ਵਿਸ਼ਲੇਸ਼ਣ ਕਰਨ ਦੀ ਗੱਲ ਨਹੀਂ ਹੈ। ਕਿਉਂਕਿ ਯੋਜਨਾ ਬਣਾਉਣ ਵਾਲੇ ਸਾਰੇ ਹੀ ਬ੍ਰਾਹਮਣ ਸਨ। ਉਨ੍ਹਾਂ ਨੇ ਹੀ ਗਾਂਧੀ ਨੂੰ ਜੀ ਮਾਰਿਆ।

–ਗਾਂਧੀ ਜੀ ਦੇ ਮਰਨ ਦੇ ਦੂਜੇ ਦਿਨ ਕੀ ਹੋਇਆ ? 'ਭਾਰਤ ਦਾ ਬਟਵਾਰਾ ਕਿਉਂ ਹੋਇਆ ?' 'ਕਿਸ ਨੇ ਕਰਵਾਇਆ ?' ਇਹ ਚਰਚਾ ਬਿਲਕੁੱਲ ਬੰਦ ਹੋ ਗਈ ਤੇ ਨਵੀਂ ਚਰਚਾ:

ਗਾਂਧੀ ਜੀ ਦੀ ਹੱਤਿਆ ਕਿਉਂ ਹੋਈ, ਕਿਸ ਨੇ ਕੀਤੀ ?' ਇਹ ਚਰਚਾ ਸ਼ੁਰੂ ਹੋ ਗਈ।

ਖਾਸ ਉਦਾਹਰਣਾਂ

(◆) 16 ਨਵੰਬਰ 1992 ਨੂੰ ਸੁਪਰੀਮ ਕੋਰਟ ਨੇ 52 ਪ੍ਰਤੀਸ਼ਤ (ਪਛੜੇ ਵਰਗ ਓ ਬੀ ਸੀ) ਲੋਕਾਂ ਦੇ ਸਬੰਧ ਵਿਚ ਮੰਡਲ ਕਮਿਸ਼ਨ ਦੇ ਕੇਸ ਉੱਤੇ, 'ਇੰਦਰਾ ਗਾਂਧੀ ਵਰਸਿਜ਼ ਭਾਰਤ ਸਰਕਾਰ ਨੇ ਫੈਸਲਾ ਸੁਣਾਇਆ। 16 ਨਵੰਬਰ 1992 ਨੂੰ ਓ ਬੀ ਸੀ ਦੇ ਰਾਖਵੇਂਕਰਨ ਦਾ ਮਾਮਲਾ ਸੈਟਲ ਕਰਦੇ ਸਮੇਂ ਸੁਪਰੀਮ ਕੋਰਟ ਨੇ 'ਕ੍ਰੀਮੀਲੇਅਰ' ਨਾਂਅ ਦਾ ਛੜਯੰਤਰ ਓ.ਬੀ.ਸੀ. ਦੇ ਵਿਰੋਧ ਵਿਚ ਕੀਤਾ। 17 ਤਾਰੀਖ ਨੂੰ ਹੀ ਪੂਰੇ ਦੇਸ਼ ਵਿਚ ਚਰਚਾ ਸ਼ੁਰੂ ਹੋ ਗਈ। ਜਦੋਂ ਚਰਚਾ ਸ਼ੁਰੂ ਹੋਈ ਉਦੋਂ ਹੀ ਬ੍ਰਾਹਮਣਾਂ ਨੇ ਸੋਚਿਆ ਕਿ ਇਹ ਜੋ ਛੜਯੰਤਰ ਅਸੀਂ ਕੀਤਾ ਹੈ.... ਇਹ ਛੜਯੰਤਰ ਓ.ਬੀ.ਸੀ. ਦੇ ਲੋਕਾਂ ਨੂੰ ਪਤਾ ਲੱਗ ਜਾਵੇਗਾ ਅਤੇ ਜਿਸ ਦੇ ਵਿਰੋਧ ਵਿਚ ਅੰਦੋਲਨ ਸ਼ੁਰੂ ਹੋ ਜਾਵੇਗਾ।

ਇਸ ਲਈ ਇਹ ਚਰਚਾ ਬੰਦ ਕਰਨੀ ਹੋਵੇਗੀ।

ਇਸ ਲਈ 6 ਦਸੰਬਰ 1992 ਨੂੰ, ਮੰਡਲ ਕਮਿਸ਼ਨ ਦੀ ਜੱਜਮੈਂਟ ਦਾ ਨਤੀਜਾ ਆਉਣ ਤੋਂ 20 ਦਿਨ ਬਾਅਦ, ਉਨ੍ਹਾਂ ਨੇ ਜ਼ਿਆਦਾ ਸਮਾਂ ਨਹੀਂ ਲਿਆ ਅਤੇ ਬ੍ਰਾਹਮਣਾਂ ਨੇ ਯੋਜਨਾ ਬਣਾਈ ਤੇ ਬਾਬਰੀ ਮਸਜਿਦ ਨੂੰ ਗਿਰਾ ਦਿੱਤਾ।

ਬਾਬਰੀ ਮਸਜਿਦ ਢਾਅ ਦੇਣ ਨਾਲ ਕੀ ਹੋਇਆ ?

ਕ੍ਰੀਮੀ ਲੇਅਰ ਦੀ ਚਰਚਾ ਬੰਦ ਹੋ ਗਈ ਅਤੇ ਨਵੀਂ ਚਰਚਾ ਬਾਬਰੀ ਮਸਜਿਦ ਕਿਸ ਨੇ ਢਾਹੀ, ਕਿਉਂ ਢਾਹੀ ? ਸ਼ੁਰੂ ਹੋ ਗਈ ਅਤੇ ਕਰੀਮੀ ਲੇਅਰ ਦਾ ਛੜਯੰਤਰ ਓ.ਬੀ.ਸੀ. ਦੇ ਖਿਲਾਫ ਬ੍ਰਾਹਮਣਾਂ ਨੇ ਲਾਗੂ ਕਰਾ ਦਿੱਤਾ। ਅੱਜ ਤੱਕ ਓ.ਬੀ.ਸੀ. ਦੇ ਲੋਕਾਂ ਨੂੰ ਇਹ ਗੱਲ ਪਤਾ ਹੀ ਨਹੀਂ।

(◆◆) ...ਜਸਵੰਤ ਸਿੰਘ ਅਟਲ ਬਿਹਾਰੀ ਵਾਜਪਾਈ ਦੇ ਮੰਤਰੀ ਮੰਡਲ ਵਿਚ ਵਿਦੇਸ਼ ਮੰਤਰੀ ਸੀ। ਭਾਰਤੀ ਜਨਤਾ ਪਾਰਟੀ ਚਲਾਉਣ ਵਾਲੇ ਪ੍ਰਮੁੱਖ ਲੋਕਾਂ ਵਿਚੋਂ ਇੱਕ ਸੀ। ਉਸਨੇ ਭਾਰਤ ਦਾ ਬਟਵਾਰਾ ਕਿਉਂ ਹੋਇਆ ? ਕੌਣ ਲੋਕ ਇਸ ਦੇ ਜਿੰਮੇਵਾਰ ਹਨ ? ਇਸ ਵਿਸ਼ੇ ਤੇ ਕਿਤਾਬ ਲਿਖੀ। ... ਕਿ ਭਾਰਤ ਦੇ ਬਟਵਾਰੇ ਦਾ ਜ਼ਿੰਮੇਵਾਰ ਮੁਹੰਮਦ ਅਲੀ ਜਿਨਾਹ ਨਹੀਂ। ਭਾਰਤ ਦੇ ਬਟਵਾਰੇ ਲਈ ਪੰਡਿਤ ਨਹਿਰੂ ਜ਼ਿੰਮੇਵਾਰ ਹੈ। ਦਸਤਾਵੇਜ਼ੀ ਸਬੂਤਾਂ ਦੇ ਆਧਾਰ 'ਤੇ ਜਸਵੰਤ ਸਿੰਘ ਨੇ ਇਹ ਗੱਲ ਦੱਸੀ।

... ਤਾਂ (ਕਾਂਗਰਸ ਨੇ ਨਹੀਂ) ਆਰ.ਐਸ.ਐਸ. ਨੇ ਬੀਜੇਪੀ ਨੂੰ ਹੁਕਮ ਦਿੱਤਾ ਕਿ ਜਸਵੰਤ ਸਿੰਘ ਨੂੰ ਤੁਰੰਤ ਪਾਰਟੀ 'ਚੋਂ ਕੱਢ ਦਿੱਤਾ ਜਾਵੇ। ...ਤੇ ਜਸਵੰਤ ਸਿੰਘ ਨੂੰ ਪਾਰਟੀ 'ਚੋਂ ਕੱਢ ਦਿੱਤਾ ਗਿਆ।

ਜਸਵੰਤ ਸਿੰਘ ਨੂੰ ਕੱਢਦਿਆਂ ਹੀ 'ਭਾਰਤ ਦਾ ਬਟਵਾਰਾ ਕਿਉਂ ਹੋਇਆ, ਇਹ ਚਰਚਾ ਬੰਦ ਹੋ ਗਈ। ਜਸਵੰਤ ਸਿੰਘ ਨੂੰ ਕਿਉਂ

ਕੱਢਿਆ ਇਹ ਚਰਚਾ ਸ਼ੁਰੂ ਹੋ ਗਈ।

... ਜਸਵੰਤ ਸਿੰਘ ਨੂੰ ਕੱਢਿਆ, ਕੱਢਣ ਦੇ ਪਿੱਛੇ ਉਨ੍ਹਾਂ ਦਾ ਮਕਸਦ ਸੀ ਕਿ ਭਾਰਤ ਦਾ ਬਟਵਾਰਾ ਕਿਉਂ ਹੋਇਆ ਕਿਸ ਨੇ ਕਰਵਾਇਆ, ਇਹ ਚਰਚਾ ਨਹੀਂ ਹੋਣੀ ਚਾਹੀਦੀ।

(ਨੋਟ 1) 1848 ਵਿਚ ਮਾਲੀ ਸੈਣੀ ਜਾਤੀ ਵਿਚ ਪੈਦਾ ਹੋਏ ਜੋਤੀ ਰਾਓ ਫੂਲੇ ਨੇ, ਪੂਨੇ ਤੋਂ ਅੰਗਰੇਜ਼ ਮਿਸ਼ਨਰੀਆਂ ਅਤੇ ਹਾਕਮਾਂ ਦਾ ਸਹਿਯੋਗ ਲੈ ਕੇ ਮੂਲ ਵਾਸੀ ਬਹੁਜਨਾਂ ਦੀ ਬ੍ਰਾਹਮਣੀ ਵਿਵਸਥਾ ਅਤੇ ਬ੍ਰਾਹਮਣਾਂ ਤੋਂ ਮੁਕਤ ਹੋਣ ਦੀ ਆਜ਼ਾਦੀ ਦਾ ਅੰਦੋਲਨ ਸ਼ੁਰੂ ਕੀਤਾ। ਅਤੇ 1873 ਵਿਚ 'ਸੱਤਿਆ ਸੋਧਕ ਸਮਾਜ' ਸੰਗਠਨ ਖੜ੍ਹਾ ਕੀਤਾ।

(ਨੋਟ-2) 1857 ਵਿਚ ਵਿਦੇਸ਼ੀ ਆਰੀਅਨ ਯੁਰੇਸ਼ੀਅਨਾਂ , ਕੋਕੋਨਸਤ ਬ੍ਰਾਹਮਣ ਤਾਂਤੀਆ ਸਾਹਿਬ ਤੋਪੇ, ਰਾਣੀ ਲੱਛਮੀਂ ਬਾਈ ਝਾਂਸੀ, ਮੰਗਲ ਪਾਂਡੇ ਮੇਰਠ ਆਦਿ ਨੇ ਮਿਲ ਕੇ, ਵਿਦੇਸ਼ੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਮੂਹਰੇ ਲਗਾ ਕੇ, ਵਿਦੇਸ਼ੀ ਅੰਗਰੇਜ਼ੀ ਵਿਰੁੱਧ "ਆਪਣੀ" ਆਜ਼ਾਦੀ ਦਾ ਅੰਦੋਲਨ ਸ਼ੁਰੂ ਕੀਤਾ।

-1885 ਵਿਚ ਕਾਂਗਰਸ ਦੀ ਸਥਾਪਨਾ ਹੋਈ। ਕਾਂਗਰਸ ਪਾਰਟੀ (ਸੰਗਠਨ) ਦੀ ਸਥਾਪਨਾ ਕਰਨ ਵਾਲੇ ਲੋਕਾਂ ਵਿਚ ਤਿਲਕ, ਅਗਰਕਰ, ਗੋਖਲੇ (ਪੂਨੇ ਦਾ ਬ੍ਰਾਹਮਣ) ਕੋਕਨਸਤ ਬ੍ਰਾਹਮਣ ਸ਼ਾਮਲ ਸਨ। ਇਹ ਜੋ ਤਿਲਕ ਸੀ ਕੋਕਨਸਤ ਬ੍ਰਾਹਮਣ ਸੀ। ਇਹ ਪੇਸ਼ਵਾ ਬ੍ਰਾਹਮਣ ਸੀ ਅਤੇ ਚੈਟਰਜੀ, ਮੁਕਰਜੀ, ਬੈਨਰਜੀ (ਬੰਗਾਲ ਦਾ ਬ੍ਰਾਹਮਣ) ਅਤੇ ਮਹਾਂਰਾਸ਼ਟਰ ਦੇ ਬ੍ਰਾਹਮਣਾਂ ਨੇ ਮਿਲਕੇ ਕਾਂਗਰਸ ਪਾਰਟੀ (ਸੰਗਠਨ) ਦੀ ਸਥਾਪਨਾ ਕੀਤੀ। ਇਹ ਇਤਿਹਾਸ ਵੀ ਸਾਡੇ ਲੋਕਾਂ ਨੂੰ ਪਤਾ ਨਹੀਂ ਹੈ।

-1918 ਨੂੰ ਜਦੋਂ ਸਾਊਥ ਬਰੋਕਮਿਸ਼ਨ ਭਾਰਤ ਵਿਚ ਆਇਆ। ਸ਼ਾਹੂ ਜੀ ਮਹਾਰਾਜ ਅਤੇ ਬਾਬਾ ਸਾਹਿਬ ਅੰਬੇਡਕਰ ਨੇ ਅਤੇ ਭਾਸਕਰ ਅਧਿਜਾਧਵ ਨੇ ਵਿਧੀ ਮੰਡਲ ਵਿਚ ਸਡਿਊਲਡ ਕਾਸਟ ਅਤੇ ਬੈਕਵਰਡ ਸ਼੍ਰੈਣੀ (ਅਛੂਤ ਤੇ ਪਛੜੇ) ਦੇ ਲਈ ਹਿੱਸੇਦਾਰੀ ਅਤੇ ਰਾਖਵਾਂ ਕਰਨ ਦੀ ਮੰਗ ਕੀਤੀ। ... ਜਿੱਥੇ ਕਾਨੂੰਨ ਬਣਾਇਆ ਜਾਂਦਾ ਹੈ ਉਸ ਵਿਧੀ ਮੰਡਲ ਵਿਚ ਕਾਨੂੰਨ ਬਣਾਉਣ ਲਈ ਹਿੱਸੇਦਾਰੀ ਅਤੇ ਰਾਖਵਾਂਕਰਨ ਦੀ ਮੰਗ ਕੀਤੀ।

ਬਾਲ ਗੰਗਾਧਰ ਤਿਲਕ (ਪੇਸ਼ਵਾ ਬ੍ਰਾਹਮਣ) ਉਸ ਸਮੇਂ ਕਾਂਗਰਸ ਦੇ ਸਭ ਤੋਂ ਵੱਡੇ ਨੇਤਾ ਸਨ।

ਉਸ ਨੇ... ਅਥਨੀ ਨਾਂਅ ਦੇ ਪਿੰਡ ਵਿਚ... ਭਾਸ਼ਨ ਕਰਦੇ ਹੋਏ ਕਿਹਾ ਕਿ

'ਤੇਲੀ ਤੰਬੋਲੀ ਤੇ ਕੁਨਬਟ ਨੇ ਸੰਸਦ ਵਿਚ ਜਾ ਕੇ ਕੀ ਹੱਲ ਚਲਾਉਣਾ ਹੈ ? ... ਕਿਹਾ ਕਿ ਵਿਧੀ ਮੰਡਲ ਵਿਚ ਕੇਵਲ ਬ੍ਰਾਹਮਣ ਹੋਣੇ ਚਾਹੀਦੇ ਹਨ।

'ਜੇਕਰ ਅੰਗਰੇਜ਼ ਬ੍ਰਾਹਮਣਾਂ ਨੂੰ ਨਾਲ ਲੈ ਕੇ ਰਾਜ ਚਲਾਉਣਾ ਚਾਹੁੰਦੇ ਹਨ ਤਾਂ ਅੰਗਰੇਜ਼ਾਂ ਨੂੰ ਭਾਰਤ ਛੱਡਕੇ ਜਾਣ ਦੀ ਕੋਈ ਜਰੂਰਤ ਨਹੀਂ ਹੈ। ਉਹ ਭਾਰਤ ਵਿਚ ਹੀ ਰਹਿ ਸਕਦੇ ਹਨ। ਅੰਗਰੇਜ਼ਾਂ ਦਾ ਰਾਜਾ ਸਾਡਾ ਵੀ ਰਾਜਾ ਹੋਵੇਗਾ। ਅੰਗਰੇਜ਼ਾਂ ਦਾ ਸਮਰਾਟ ਸਾਡਾ ਵੀ ਸਮਰਾਟ ਹੋਵੇਗਾ। ਅੰਗਰੇਜ਼ਾਂ ਨੂੰ ਭਾਰਤ ਛੱਡ ਕੇ ਜਾਣ ਦੀ ਕੋਈ ਜ਼ਰੂਰਤ ਨਹੀਂ ਹੈ।'

ਇਹ ਭਾਸ਼ਨ ਬਾਲ ਗੰਗਾਧਰ ਤਿਲਕ ਨੇ ਯਵਤਵਾਲ, ਬੁਸਾਵਲ ਅਤੇ ਅਕੋਲਾ ਤਿੰਨ ਜਗ੍ਹਾ ਤੇ ਕੀਤਾ।

ਇਹ ਭਾਸ਼ਨ ਉਸਦੇ ਕੇਸਰੀ ਮਰਾਠੀ ਪੇਪਰ ਵਿਚ ਛਪਿਆ। 'ਪੰਜਾਬ ਕੇਸਰੀ' ਲਾਲਾ ਲਾਜਪਤ ਰਾਏ ਦੇ ਪੇਪਰ ਦਾ ਨਾਂਅ ਹੈ ਜੋ ਮਰਾਠੀ ਕੇਸਰੀ ਤੋਂ ਹੀ ਲਿਆ ਗਿਆ ਸੀ) ਉਸ ਪੇਪਰ ਵਿਚ ਇਹ ਭਾਸ਼ਨ ਛਪਿਆ ਹੋਇਆ ਸੀ।

-ਕਾਂਗਰਸ ਦੀ ਸਥਾਪਨਾ 1885 ਵਿਚ ਹੋਈ ਅਤੇ 1929 ਵਿਚ (44 ਸਾਲਾ ਬਾਅਦ) ਕਾਂਗਰਸ ਨੇ ਲਾਹੌਰ ਵਿਚ ਅਧਿਵੇਸ਼ਨ ਕੀਤਾ ਅਤੇ 1929 ਦੇ ਲਾਹੌਰ ਅਧਿਵੇਸ਼ਨ ਵਿਚ ਮਤਲਬ 44 ਜਾਂ 45 ਸਾਲ ਬਾਅਦ ਕਾਂਗਰਸ ਨੇ ਆਜ਼ਾਦੀ ਦਾ ਪ੍ਰਸਤਾਵ ਪਾਸ ਕੀਤਾ।...

ਉਹ 44 ਸਾਲ ਤੱਕ ਕੀ ਕਹਿ ਰਹੇ ਸੀ ? ਉਹ ਅੰਗਰੇਜ਼ਾਂ ਨੂੰ ਕਹਿੰਦੇ ਸੀ ਕਿ ਤੁਸੀਂ ਵੀ ਵਿਦੇਸ਼ੀ ਹੋ, ਅਸੀਂ ਵੀ ਵਿਦੇਸ਼ੀ ਹਾਂ। ਇਹ ਰਿਕਾਰਡ ਹੈ। ਮੇਰੇ ਕੋਲ (ਵਾਮਨ ਮੇਸ਼ਰਾਮ) ਕੋਲ ਇਹ ਦਸਤਾਵੇਜ਼ ਸਬੂਤ ਹੈ। ...ਕਿਉਂਨਾ ਤੁਸੀਂ (ਅੰਗੇਰਜ਼ੀ ਅਤੇ ਅਸੀਂ (ਬ੍ਰਾਹਮਣ) ਦੋਵੇਂ ਮਿਲਕੇ ਭਾਰਤ ਉੱਤੇ ਰਾਜ ਕਰੀਏ ? ਇਹ ਗੱਲ 1929 ਤੱਕ ਬ੍ਰਾਹਮਣ ਅੰਗਰੇਜਾਂ ਨੂੰ ਸਮਝਾਉਂਦੇ ਰਹੇ। ਅੰਗਰੇਜ਼ਾਂ ਨੇ ਬ੍ਰਾਹਮਣਾਂ ਦੀ ਗੱਲ ਸਵੀਕਾਰ ਨਹੀਂ ਕੀਤੀ।

ਇਸ ਲਈ ਉਨ੍ਹਾਂ ਨੇ 1929 ਨੂੰ ਆਜ਼ਾਦੀ ਦਾ ਪ੍ਰਸਤਾਵ ਪਾਸ ਕੀਤਾ। ਅਤੇ 1930 ਨੂੰ ਪਹਿਲੀ ਕਾਨਫਰੰਸ ਹੋਈ।

ਪਹਿਲੀ ਗੋਲ ਮੇਜ਼ ਕਾਨਫਰੰਸ 13 ਨਵੰਬਰ 1930 ਨੂੰ ਸ਼ੁਰੂ ਹੋਈ ਜਿਸ ਵਿਚ ਅੰਗਰੇਜ਼ਾਂ ਨੇ ਗਾਂਧੀ ਜੀ ਨੂੰ ਪ੍ਰਸਤਾਵ ਦਿੱਤਾ ਕਿ 'ਉਹ ਡੋਮੀਨੀਅਨ ਸਵਰਾਜ ਦੇਣ ਲਈ ਤਿਆਰ ਹਨ। (ਜਿਸ ਵਿਚ ਗਵਰਨਰ ਜਨਰਲ ਅੰਗਰੇਜ਼ਾਂ ਦਾ ਤੇ ਸਰਕਾਰ ਉਸ ਦੇਸ਼ ਦੇ ਲੋਕਾਂ ਦੀ ਹੁੰਦੀ ਹੈ) ਮਹਾਰਾਣੀ/ਮਹਾਰਾਜਾ ਆਪਣਾ ਗਵਰਨਰ ਜਨਰਲ ਨਿਯੁਕਤ ਕਰਕੇ ਭੇਜਦੇ ਹਨ।)

ਤਦ ਗਾਂਧੀ ਜੀ ਨੇ ਕਿਹਾ 'ਅੰਗਰੇਜ਼ ਲੋਕ ਮੈਨੂੰ ਆਜ਼ਾਦੀ ਦੇਣ ਲਈ ਅਤੇ ਇਸ ਆਜ਼ਾਦੀ ਵਿਚ ਅਨੁਸੂਚਿਤ ਜਾਤੀ ਜਨਜਾਤੀ (ਭਾਵ ਅਛੂਤਾਂ) ਨੂੰ ਅਲੱਗ ਮਤਾ ਅਧਿਕਾਰ (ਵੱਖਰੇ ਚੋਣ ਖੇਤਰ) ਜਿਵੇਂ ਸਿੱਖਾਂ ਅਤੇ ਮੁਸਲਮਾਨਾਂ ਨੂੰ ਦਿੱਤੇ ਗਏ) ਦਿੰਦੇ ਹਨ ਤਾਂ ਮੈਨੂੰ ਇਸ ਤਰ੍ਹਾਂ ਦੀ ਆਜ਼ਾਦੀ ਨਹੀਂ ਚਾਹੀਦੀ।'

(ਪ੍ਰੰਤੂ ਗਲਮੇਜ਼ਾਂ ਦੀ ਭਖਵੀਂ ਬਹਿਸ ਉਪਰੰਤ 17 ਅਗਸਤ, 1932 ਅੰਗਰੇਜ਼ ਪ੍ਰਧਾਨ ਮੰਤਰੀ ਨੇ ਜਦੋਂ ਅਛੂਤਾਂ ਦੇ ਅਲੱਗ ਅਧਿਕਾਰਾਂ, ਮੱਤ ਅਧਿਕਾਰਾਂ ਭਾਵ ਚੋਣ ਖੇਤਰਾਂ ਦਾ ਐਲਾਨ ਕੀਤਾ ਤਾਂ ਬਕਾਇਦਾ ਪ੍ਰਧਾਨ ਮੰਤਰੀ ਨਾਲ ਚਿੱਠੀ ਪੱਤਰ ਕਰਕੇ ਗਾਂਧੀ ਜੀ ਨੇ ਅਛੂਤਾਂ (SC-ST) ਦੇ ਅਧਿਕਾਰਾਂ ਵਿਰੁੱਧ 29 ਸਤੰਬਰ 1932 ਨੂੰ ਪੂਨੇ ਦੀ ਯਰਵਦਾ ਜੇਲ੍ਹ ਵਿਚ ਮਰਨ ਵਰਤ ਰੱਖ ਦਿੱਤਾ। ਤੇ ਪੂਨਾ ਪੈਕਟ ਕਰਨ ਲਈ ਅੰਬੇਡਕਰ ਨੂੰ ਮਜਬੂਰ ਕਰ ਦਿੱਤਾ)।

-ਇਸਦਾ ਮਤਲਬ ਹੈ ਕਿ ਜੋ ਅਧਿਕਾਰ ਸਾਡੇ ਨਾਂਅ 'ਤੇ ਮਿਲੇ ਉਸ ਉੱਤੇ ਬ੍ਰਾਹਮਣਾਂ ਨੇ ਕਬਜ਼ਾ ਕਰ ਲਿਆ ਅਤੇ ਇਸ ਗੱਲ ਨੂੰ

1935 ਦੇ ਇੰਡੀਆ ਐਕਟ ਦੇ ਕਾਨੂੰਨ ਵਿਚ ਦਰਜ ਕਰ ਦਿੱਤਾ।

–1937 ਵਿਚ ਪ੍ਰਾਂਤਕ ਸਰਕਾਰ ਲਈ ਰਿਆਸਤਾਂ ਦੀਆਂ ਚੋਣਾਂ ਹੋਈਆਂ।(ਆਪਣੇ ਕੀਤੇ ਵਾਅਦੇ ਤੋਂ ਉਲਟ) ਕਾਂਗਰਸ ਨੇ 1937 ਦੀਆਂ ਚੋਣਾਂ ਵਿਚ ਦਖਲ ਅੰਦਾਜ਼ੀ ਕਰਨ ਦਾ ਕੰਮ ਕੀਤਾ (ਭਾਵ ਅਨੁਜਾਤੀ–ਜਨਾਜਾਤੀ) ਖੇਤਰਾਂ ਵਿਚ ਵੀ ਆਪਣੇ ਉਮੀਦਵਾਰ ਖੜ੍ਹੇ ਕੀਤੇ) ਅਤੇ ਕਾਂਗਰਸ ਦੇ ਉਮੀਦਵਾਰ ਜਿਤਾਏ) ਦੂਜਾ ਕਾਂਗਰਸ ਨੇ ਜਿੰਨੇ (ਸਾਰੇ) ਪ੍ਰਾਂਤਾਂ ਵਿਚ ਪੋਰੋਵਿੰਸ਼ੀਅਲ ਸਰਕਾਰਾਂ ਦੇ ਮੁੱਖ ਮੰਤਰੀ ਬ੍ਰਾਹਮਣਾਂ ਨੂੰ ਬਣਾਇਆ।

ਇਹ ਸਾਰੇ ਪ੍ਰਮਾਣ ਡਾ: ਅੰਬੇਡਕਰ ਨੇ ਆਪਣੀ ਪੁਸਤਕ : What Gandhi and Congress done to untouchables ਵਿਚ ਲਿਖੇ ਹਨ।

–ਸਾਬਤ ਹੋ ਜਾਂਦਾ ਹੈ ਕਿ 1947 (ਤੋਂ ਬਾਅਦ) ਪਹਿਲੇ ਦਸ ਸਾਲ ਕਾਂਗਰਸ ਨੇ ਸਿਰਫ ਬ੍ਰਾਹਮਣਾਂ ਨੂੰ ਮੁੱਖ ਮੰਤਰੀ ਬਣਾਇਆ ਸੀ। ਇਸ ਤੋਂ ਸਿੱਧ ਹੁੰਦਾ ਹੈ ਕਿ ਕਾਂਗਰਸ ਸਾਰੇ ਲੋਕਾਂ ਦੀ ਆਜ਼ਾਦੀ ਦਾ ਅੰਦੋਲਨ ਨਹੀਂ ਸੀ ਚਲਾ ਰਹੀ ਬ੍ਰਾਹਮਣਾਂ ਦੀ ਆਜ਼ਾਦੀ ਦਾ ਹੀ ਅੰਦੋਲਨ ਚਲਾ ਰਹੀ ਸੀ। ਬ੍ਰਾਹਮਣਾਂ ਦਾ ਭਾਰਤ ਉਤੇ ਕਬਜ਼ਾ ਕਰਨ ਲਈ ਅੰਦੋਲਨ ਚਲਾ ਰਹੀ ਸੀ।

(1942 ਵਿਚ ਡਾ: ਅੰਬੇਡਕਰ ਨੇ ਨਾਗਪੁਰ ਵਿਖੇ ਮਿਤੀ 18–20 ਜੁਲਾਈ 1942 ਨੂੰ 7500 ਲੋਕਾਂ ਦਾ ਵੱਡਾ ਡੈਲੀਗੇਟ ਅਜਲਾਸ ਕੀਤਾ, ਜਿਸ ਵਿੱਚ 7500 ਡੈਲੀਗੇਟ ਸ਼ਾਮਲ ਹੋਏ, ਜਿਸ ਵਿਚ ਕਿਹਾ ਗਿਆ ਕਿ ਜੇ ਅਛੂਤਾਂ ਨੂੰ ਸੰਵਿਧਾਨਕ ਹੱਕ ਦਿੱਤੇ ਬਿਨਾਂ ਆਜ਼ਾਦੀ ਦਾ ਮਸਲਾ ਤੋਰਿਆ ਗਿਆ ਤਾਂ ਅਛੂਤ ਉਸ ਦਾ ਵਿਰੋਧ ਕਰਨਗੇ।)

ਜਿਸ ਦੇ ਕਾਰਨ ਮਜਬੂਰ ਹੋ ਕੇ ਅੰਗਰੇਜ਼ਾਂ ਨੂੰ, ਡਾ: ਅੰਬੇਡਕਰ ਨੂੰ 19 ਜੁਲਾਈ 1942 ਵਿਚ ਵਾਇਸਰਾਏ ਕੌਂਸਲ ਵਿਚ 4 ਵਿਭਾਗਾਂ ਦਾ ਮੰਤਰੀ ਬਣਾਇਆ ਗਿਆ ਤਾਂ ਗਾਂਧੀ ਜੀ ਅਤੇ ਪੰਡਤ ਨਹਿਰੂ ਨੇ 9 ਅਗਸਤ 1942 ਨੂੰ "ਭਾਰਤ ਛੱਡੋ" ਅੰਦੋਲਨ ਸ਼ੁਰੂ ਕੀਤਾ। ... ਕਿ ਜੇਕਰ ਅੰਗਰੇਜ਼ ਭਾਰਤ ਵਿਚ ਰਹਿੰਦੇ ਹਨ ਤਾਂ ਇਹ SC, ST ਤੇ OBC ਦੇ ਲੋਕਾਂ ਨੂੰ ਅਧਿਕਾਰ ਦਿੰਦੇ ਰਹਿਣਗੇ (ਅੰਦਰੋਂ ਅੰਦਰੀ ਇਹ ਸੋਚਣਾ ਸੀ ਕਿ ਅਛੂਤ, ਅੰਬੇਡਕਰ ਵਾਂਗ ਸਾਸ਼ਨ ਪ੍ਰਸ਼ਾਸਨ ਵਿਚ ਹਿੱਸੇਦਾਰ ਬਣਕੇ ਆਪਣੇ ਬਰਾਬਰ ਅਧਿਕਾਰਾਂ ਦੀ ਪ੍ਰਾਪਤੀ ਦਾ ਕੰਮ ਵੀ ਕਰਦੇ ਰਹਿਣਗੇ ਜੋ ਬ੍ਰਾਹਮਣਾ ਤੇ ਹੋਰ ਸਵਰਨਾਂ ਦੀ ਭਾਰਤ ਉੱਤੇ ਸਰਦਾਰੀ ਨੂੰ ਵੰਗਾਰ ਬਣਿਆ ਰਹੇਗਾ)।

–ਇਸ ਲਈ ਗਾਂਧੀ ਜੀ ਨੇ "ਹਿੰਸਾ" ਕਰਨ ਦਾ ਹੁਕਮ ਦਿੱਤਾ। 19 ਅਗਸਤ 1942 ਨੂੰ ਨਾਅਰਾ ਦਿੱਤਾ "ਕਰੋ ਜਾਂ ਮਰੋ।" ਗਾਂਧੀ ਜੀ ਨੇ ਹਿੰਸਾ ਕਰਨ ਦਾ ਹੁਕਮ ਦਿੱਤਾ ਤੇ ਬਹੁਤ ਵੱਡੀ ਗਿਣਤੀ ਵਿਚ ਹਿੰਸਾ ਹੋਈ। ਉਸ ਵੇਲੇ ਭਾਰਤ ਵਿਚ 11 ਲੱਖ ਅੰਗਰੇਜ਼ ਸੀ। ਉਨ੍ਹਾਂ ਨੂੰ ਆਪਣੀ ਜਾਨ ਦਾ ਖਤਰਾ ਪੈ ਗਿਆ।

(ਨੋਟ : ਇਹ ਉਹ ਸਮਾਂ ਸੀ ਜਦੋਂ ਅੰਗਰੇਜ਼ ਹਾਕਮ ਜਰਮਨੀ ਨਾਲ ਯੁੱਧ ਕਾਰਨ ਮੁਸੀਬਤ ਵਿਚ ਸਨ, "ਭਾਰਤ ਛੱਡੋ" ਤੇ 'ਕਰੋ ਜਾਂ ਮਰੋ" ਅੰਦੋਲਨ ਦੀ ਹਿੰਸਾ ਨੇ ਕਾਫੀ ਅੰਗਰੇਜ਼ਾਂ ਨੂੰ ਮਾਰ ਦਿੱਤਾ ਸੀ। ਖਰਚਣ ਲਈ ਪੈਸਾ ਵੀ ਇੰਗਲੈਂਡ ਤੋਂ ਆਉਣ ਲੱਗਾ ਸੀ। ਤਾਂ ਹਾਲਤ ਬਿਲਕੁੱਲ ਬਦਲ ਗਏ ਸਨ। ਉੱਧਰ ਜਿਊ–ਯਹੂਦੀਆਂ ਨੇ, ਭਾਰਤ ਨੂੰ ਆਜ਼ਾਦ ਕਰਵਾਕੇ (ਸਬੂਤ ਪੇਸ਼) ਅੰਗਰੇਜ਼ਾਂ ਨੂੰ ਕਮਜ਼ੋਰ ਕਰ ਦੇਣ ਦੀ ਯੋਜਨਾ ਬਣਾ ਲਈ ਸੀ। ਤਦ ਅੰਗਰੇਜ਼ ਬਨਾਮ ਰਾਸ਼ਟਰ ਵਾਦੀ ਕਾਂਗਰਸ, ਅੰਗਰੇਜ਼ ਬਨਾਮ ਡਾ: ਅੰਬੇਡਕਰ (ਭਾਵ ਐਸ ਸੀ. ਐਸ.ਟੀ. ਅਤੇ ਓ.ਬੀ.ਸੀ. ਅਧਿਕਾਰ) ਅਤੇ ਅੰਗਰੇਜ਼ ਬਨਾਮ ਮੁਸਲਮਾਨ ਮਸਲੇ, ਡਟਵੇਂ ਰੂਪ ਵਿਚ ਬਣ ਖੜ੍ਹੇ ਸਨ। ਜੋ ਆਪਸ ਵਿਚ ਵੀ ਪੂਰੇ ਟਕਰਾ ਵਿਚ ਸਨ। ਪ੍ਰੰਤੂ ਗਾਂਧੀ ਤੇ ਰਾਸ਼ਟਰੀ ਕਾਂਗਰਸ ਦਾ ਦਬਾਅ ਵਧੇਰੇ ਸੀ ਕਿਉਂਕਿ ਇਸ ਵਿਚ ਸਾਰੇ ਜਨਸਮੂਹ ਸ਼ਾਮਲ ਸਨ। ਅੰਬੇਡਕਰ ਨਾਲ ਇੱਕਲੇ ਅਛੂਤ ਸਨ ਤੇ ਮੁਸਲਮਾਨ ਵੀ ਵੰਡਵੇਂ ਰੂਪ ਵਿਚ ਇਕ ਤਰਫਾ ਸਨ। ਦੂਜਾ ਕੋਈ ਇਨ੍ਹਾਂ ਨਾਲ ਨਹੀਂ ਸੀ। ਇਸ ਸਥਿਤੀ ਨਾਲ ਸਿਲਝਣਾ ਸੀ ਅੰਗਰੇਜ਼ ਹਕੂਮਤ ਨੇ)

(ਨੋਟ–2 : ਪੂਰੇ ਮੁਲਕ ਵਿਚ ਅੰਗਰੇਜ਼ਾਂ ਦੇ ਮਾਰੇ ਜਾਣ ਕਾਰਨ ਹਾਲਾਤ ਬਦਲੇ ਤੇ ਅੰਦੋਲਨ ਵਾਪਸ ਲੈ ਲਿਆ ਗਿਆ ਫਿਰ ਸ਼ੁਰੂ ਹੋਈ ਆਜ਼ਾਦੀ ਦੀ ਅਸਲੀ ਗੱਲ ਬਾਤ, ਜਿਸ ਗੱਲਬਾਤ ਬਾਰੇ ਲਾਰਡ ਵੇਵਲ ਨੇ ਗਾਂਧੀ ਜੀ ਨੂੰ ਲਿਖਿਆ)

"ਘੱਟ ਗਿਣਤੀ ਦੇ ਅਤੇ ਐਸ.ਸੀ., ਐਸ.ਟੀ., ਓ.ਬੀ.ਸੀ. ਲੋਕਾਂ ਨੂੰ ਸੰਵਿਧਾਨਕ ਰਾਖਵੇਂ ਹੱਕ ਹੋਣੇ ਚਾਹੀਦੇ ਹਨ"।(ਇਹ ਮੰਗ ਸੀ ਡਾ.ਅੰਬੇਡਕਰ ਅਤੇ ਮੁਸਲਮਾਨਾਂ ਦੀ)

ਤਦ ਗਾਂਧੀ ਜੀ ਨੇ, ਲਾਰਡ ਵੇਵਲ ਨੂੰ ਲਿਖਿਆ; (ਮੈਂ ਇਹਨਾਂ ਲੋਕਾਂ ਨੂੰ ਸੰਵਿਧਾਨਕ ਹੱਕ ਦੇਣ ਲਈ ਤਿਆਰ ਨਹੀਂ ਹਾਂ" ਲਾਰਡ ਨੇ ਇਹ ਖਤ ਅਖਬਾਰਾਂ ਵਾਲਿਆ ਨੂੰ ਦੇ ਦਿੱਤਾ।

(ਬਹੁਜਨੋਂ ਕਾ ਬਹੁਜਨ ਭਾਰਤ ਪੰਜਾਬੀ 10 ਮਈ ਅੰਕ ਦਸਵਾਂ, ਸਫਾ–5)

(ਨੋਟ–1: ਅਜਿਹੀ ਮਾਨਸਿਕਤਾ ਹੀ ਗਾਂਧੀ ਜੀ ਨੇ, ਅਛੂਤਾਂ ਦੇ ਅਧਿਕਾਰਾਂ ਪ੍ਰਤੀ ਗੋਲਮੇਜ਼ ਕਾਨਫਰੰਸ ਦੌਰਾਨ ਪ੍ਰਗਟ ਕੀਤੇ ਤੇ ਫਿਰ ਪ੍ਰਧਾਨ ਮੰਤਰੀ ਨਾਲ ਕੀਤੀ ।(ਪੜ੍ਹੋ ਪੂਨਾ ਪੈਕਟ ਵੇਰਵੇ)

2 ਉਕਤ ਸਾਰੀ ਚਿੱਠੀ ਪੱਤਰਾਂ ਵਿਚ ਵਾਰਤਾ ਦਾ ਅਰਥ ਹੈ, ਉਹ ਮੂਲ ਕਾਰਨ ਸਪੱਸ਼ਟ ਕਰਨਾ ਜਿਸ ਕਰਕੇ ਭਾਰਤ ਦਾ ਬਟਵਾਰਾ ਹੋਇਆ ਅਤੇ ਨਹਿਰੂ–ਗਾਂਧੀ ਜੁੱਟ ਬਟਾਵਾਰੇ ਦੀ ਸੋਚ ਪਿੱਛੇ ਕਿਵੇਂ ਭੁਗਤਿਆ।

2 ਸਤੰਬਰ 1946 ਨੂੰ ਸੰਵਿਧਾਨ ਸਭਾ ਦੀ ਚੋਣ ਘੋਸ਼ਿਤ ਹੋਈ। ਬਾਬਾ ਸਾਹਿਬ ਅੰਬੇਡਕਰ ਨੇ ਚੋਣ ਲੜਨ ਦਾ ਐਲਾਨ ਕੀਤਾ। ਕਾਂਗਰਸ ਤੇ ਗਾਂਧੀ ਨੇ ਡਾ. ਅੰਬੇਡਕਰ ਲਈ ਸੰਵਿਧਾਨ ਸਭਾ ਦੇ ਦਰਵਾਜ਼ੇ ਹੀ ਨਹੀਂ ਸਗੋਂ ਖਿੜਕੀਆਂ ਵੀ ਬੰਦ ਕਰ ਰੱਖੀਆਂ ਹਨ ਇਸ ਤਰ੍ਹਾਂ ਦਾ ਐਲਾਨ ਕੀਤਾ। ਅੰਬੇਡਕਰ ਨੂੰ ਬੰਗਾਲ ਦੇ ਲੋਕਾਂ ਨੇ ਬੁਲਾਵਾ ਭੇਜਿਆ ਜਿੱਥੇ (ਅਛੂਤ) ਬੈਰਿਸਟਰ ਜੁਗਿੰਦਰ ਨਾਥ ਮੰਡਲ (ਮੰਤਰੀ) ਸੀ। ਉੱਥੇ ਪ੍ਰਜਾ ਕੁਸ਼ਕ ਪਾਰਟੀ ਦੀ ਸਰਕਾਰ ਸੀ। ਪ੍ਰਧਾਨ ਮੰਤਰੀ ਫਜਲੂ ਹੱਕ ਸੀ। ਉਸਨੇ ਬਾਬਾ ਸਾਹਿਬ ਨੂੰ (ਚੋਣ ਲੜਾਉਣ ਜਿਤਾਉਣ ਲਈ) ਬੁਲਾਵਾ ਭੇਜਿਆ। ਖੁਲਨਾ, ਜੈਸ਼ੋਰ, ਬੋਰੀਸਾਲ, ਫਰੀਦਪੁਰ ਤੋਂ ਚੁਣ ਕੇ ਬਾਬਾ ਸਾਹਿਬ ਨੂੰ ਸੰਵਿਧਾਨ ਸਭਾ ਵਿਚ ਭੇਜਿਆ ਗਿਆ।

ਜਿਸ ਇਲਾਕੇ ਵਿੱਚੋਂ ਬਾਬਾ ਸਾਹਿਬ ਚੁਣਕੇ ਗਏ ਇਹ ਇਲਾਕਾ ਕਾਂਗਰਸੀ ਆਗੂਆਂ ਵੱਲੋਂ ਭਾਵ ਖੁਲਨਾ, ਜੈਸ਼ੋਰ, ਬੋਰੀਸਾਲ, ਫਰੀਦਪੁਰ ਪਾਕਿਸਤਾਨ ਨੂੰ ਦੇ ਦਿੱਤਾ ਗਿਆ।

'ਭਾਰਤ ਦਾ ਬਟਵਾਰਾ' ਹੋਣ ਦੀ ਬਜਾਏ 'ਸੰਵਿਧਾਨ ਸਭਾ' ਦਾ ਬਟਵਾਰਾ ਹੋ ਗਿਆ। ਇਕ ਸੰਵਿਧਾਨ ਸਭਾ ਪਾਕਿਸਤਾਨ ਵਿਚ ਚਲੀ ਗਈ ਦੂਜੀ ਸੰਵਿਧਾਨ ਸਭਾ ਭਾਰਤ ਵਿਚ ਰਹਿ ਗਈ। ਬਾਬਾ ਸਾਹਿਬ ਜਿਸ ਖੇਤਰ ਤੋਂ ਚੁਣ ਕੇ ਆਏ ਸੀ ਉਹ ਖੇਤਰ ਪਾਕਿਸਤਾਨ ਵਿਚ ਚਲਾ ਗਿਆ(ਇਉਂ) ਬਾਬਾ ਸਾਹਿਬ ਪਾਕਿਸਤਾਨ ਸਭਾ ਦੇ ਮੈਂਬਰ ਹੋ ਗਏ। ਬਾਬਾ ਸਾਹਿਬ ਭਾਰਤ ਵਿਚ ਅਤੇ ਉਨ੍ਹਾਂ ਦੀ ਮੈਂਬਰੀ ਪਾਕਿਸਤਾਨ ਵਿਚ ਚਲੀ ਗਈ। ਇਹ ਕਪਟ ਕੀਤਾ ਗਿਆ।

2. 15 ਮਾਰਚ 1947 ਨੂੰ ਡਾ: ਅੰਬੇਡਕਰ ਨੇ ਲਿਖਤੀ ਤੌਰ 'ਤੇ ਮੈਮੋਰੰਡਮ ਵਿਧਾਨ ਸਭਾ ਨੂੰ ਦਿੱਤਾ ਇਸ ਦੇ ਸਬੂਤ ਮੇਰੇ ਕੋਲ ਹਨ (ਮੇਸ਼ਰਾਮ) ਇਸ ਵਿਚ ਉਨ੍ਹਾਂ ਨੇ ਪੂਨਾ ਪੈਕਟ (24 ਸਤੰਬਰ 1932) ਅਤੇ ਸਾਂਝੀ ਚੋਣ ਪ੍ਰਣਾਲੀ ਨੂੰ ਖਤਮ ਕਰਨ ਦੀ ਮੰਗ ਕੀਤੀ। ਅੰਗਰੇਜ਼ ਇਸ ਗੱਲ ਦੇ ਸਮਰਥਨ ਵਿਚ ਸੀ। ਮੁਸਲਮ ਲੀਗ ਇਸ ਗੱਲ ਦੇ ਸਮਰਥਨ ਵਿਚ ਸੀ।

ਕੇਵਲ ਤੇ ਕੇਵਲ ਇਕੱਲੀ ਕਾਂਗਰਸ ਇਸ ਗੱਲ ਦੇ ਵਿਰੋਧ ਵਿਚ ਸੀ।

ਤਦ ਗਾਂਧੀ ਨੇ ਸੋਚਿਆ, ਮੁਸਲਮਾਨਾਂ ਦੇ ਨਾਲ ਨਾਲ, ਅਨੁਸੂਚਿਤ ਜਾਤੀ ਤੇ ਜਨਜਾਤੀ ਦੇ ਲੋਕਾਂ ਨੂੰ ਵੀ ਅਲੱਗ ਮੱਤ ਅਧਿਕਾਰ ਲਾਗੂ ਹੋ ਜਾਵੇਗਾ।

33 ਪ੍ਰਤੀਸ਼ਤ ਮੁਸਲਮਾਨਾਂ ਨੂੰ ਅਲੱਗ ਮੱਤ ਅਧਿਕਾਰ ਅਤੇ ਸਾਢੇ 22 ਪ੍ਰਤੀਸ਼ਤ ਐਸ ਸੀ ਐਸ ਟੀ ਨੂੰ ਅਲੱਗ ਮੱਤ ਅਧਿਕਾਰ ਮਿਲ ਜਾਂਦਾ ਹੈ ਤਾਂ (ਗਿਣਤੀ 33%+ਸਾਢੇ 22%= ਸਾਢੇ 55%) ਭਾਰਤ ਦੇ ਸੰਸਦ ਵਿਚ ਸਾਢੇ 55% ਲੋਕ ਮੁਸਲਮਾਨ ਅਤੇ ਐਸ ਸੀ, ਐਸ ਟੀ) ਦੇ ਲੋਕ ਚਲੇ ਜਾਂਦੇ। (ਬਹੁਗਿਣਤੀ)

...ਤਦ ਗਾਂਧੀ ਨੇ ਮੰਗ ਰੱਖੀ ਕਿ ਜੇਕਰ ਅੰਗਰੇਜ਼ ਐਸ ਸੀ, ਐਸ ਟੀ ਅਤੇ ਓ ਬੀ ਸੀ ਦੇ ਲੋਕਾਂ ਨੂੰ ਆਜ਼ਾਦ ਭਾਰਤ ਵਿਚ ਅਲੱਗ ਚੋਣ ਖੇਤਰ ਦੇਣ ਲਈ ਰਾਜੀ ਨਹੀਂ ਹੁੰਦੇ ਤਾਂ ਇਸ ਦੇ ਬਦਲੇ "ਅਸੀਂ" (ਰਾਸ਼ਟਰਵਾਦੀ ਕਾਂਗਰਸ ਵਾਲੇ) ਭਾਰਤ ਦੇ ਟੁਕੜੇ ਕਰਨ ਦੇ ਪ੍ਰਸਤਾਵ ਨੂੰ ਮੰਨਣ ਲਈ ਰਾਜ਼ੀ ਹਾਂ।

ਗਾਂਧੀ ਜੀ ਨੇ ਮੌਲਾਨਾ ਆਜ਼ਾਦ ਨੂੰ ਭਰੋਸੇ 'ਚ ਲਿਆ। ਅਤੇ ਮਾਊਂਟ ਬੈਟਨ ਅਤੇ ਗਾਂਧੀ ਵਿਚਕਾਰ ਭਾਰਤ ਦੇ ਬਟਵਾਰੇ ਦਾ ਸੌਦਾ ਹੋ ਗਿਆ ਤੇ ਗਾਂਧੀ ਜੀ ਭਾਰਤ ਦੇ ਬਟਵਾਰੇ ਨੂੰ ਮਾਨਤਾ ਦੇ ਆਏ। ਇਸ ਦੇ ਬਦਲੇ ਵਿਚ ਅੰਗਰੇਜ਼ਾਂ ਨੂੰ ਕਿਹਾ ਕਿ (ਉਹ) ਅਨੁਸੂਚਿਤ ਜਾਤੀ ਅਤੇ ਜਨਜਾਤੀ ਦੇ ਲੋਕਾਂ ਨੂੰ ਅਲੱਗ ਮਤਾ ਅਧਿਕਾਰ ਨਹੀਂ ਦੇਣਗੇ।

ਮੌਲਾਨਾ ਆਜ਼ਾਦ ਦੇ ਪੁੱਛਣ 'ਤੇ ਗਾਂਧੀ ਜੀ ਨੇ ਕਿਹਾ:

ਮੈਂ ਭਾਰਤ ਦੇ ਬਟਵਾਰੇ ਨੂੰ ਮਾਨਤਾ ਦੇ ਆਇਆ। ਮੌਲਾਨਾ ਆਜ਼ਾਦ ਨੂੰ ਇਹ ਗੱਲ ਸੁਣਕੇ ਥੋੜੀ ਦੇਰ ਲਈ ਝਟਕਾ ਲੱਗਿਆ। ਇਹ ਗੱਲ ਮੌਲਾਨਾ ਆਜ਼ਾਦ ਨੇ ਆਪਣੀ ਕਿਤਾਬ 'ਇੰਡੀਆ ਵਿੰਨਜ਼ ਫਰੀਡਮ' ਵਿਚ ਲਿਖੀ।

ਇਕ ਵਾਰ ਫੇਰ ਅਨੁਜਾਤੀ ਅਤੇ ਜਨਜਾਤੀ ਦੇ ਲੋਕਾਂ ਨੂੰ ਅਲੱਗ ਮਤਾ ਅਧਿਕਾਰ ਦੇਣ ਤੋਂ ਵਾਂਝੇ ਕਰ ਦਿੱਤਾ ਗਿਆ ਅਤੇ ਭਾਰਤ ਉੱਤੇ ਕਬਜ਼ਾ ਕਰਨ ਦੀ ਯੋਜਨਾ ਬ੍ਰਾਹਮਣਾਂ ਨੇ ਬਣਾਈ।

13 ਨਵੰਬਰ 1946 ਨੂੰ ਨਹਿਰੂ ਨੇ ਉਦੇਸ਼ਿਤ ਪ੍ਰਸਤਾਵ ਵਿਚ ਓ ਬੀ ਸੀ ਦੇ ਲੋਕਾਂ ਨੂੰ ਵੀ ਸੰਵਿਧਾਨ ਵਿਚ ਸੁਰੱਖਿਆ ਦਿੱਤੀ ਜਾਵੇਗੀ ਇਸ ਤਰ੍ਹਾਂ ਦਾ ਭਰੋਸਾ ਦਿੱਤਾ। ਪਰ ਜਿਸ ਵੇਲੇ ਭਾਰਤ ਦਾ ਬਟਵਾਰਾ ਹੋਇਆ, ਓ.ਬੀ.ਸੀ. (ਦੂਜੀਆਂ ਪਛੜੀਆਂ ਜਾਤੀਆਂ) ਨੂੰ ਜੋ ਯਕੀਨ ਨਹਿਰੂ ਨੇ ਆਪਣੇ ਮਤੇ ਵਿੱਚ ਦਿੱਤਾ ਸੀ, 28 ਅਗਸਤ 1947 ਨੂੰ ਰੱਦ ਕਰ ਦਿੱਤਾ। (ਕਿਉਂਕਿ) 14 ਅਗਸਤ ਨੂੰ ਭਾਰਤ ਦਾ ਬਟਵਾਰਾ ਹੋ ਗਿਆ ਸੀ। (ਭਾਵ ਬਹੁਤੇ ਮੁਸਲਮਾਨ ਪਾਕਿਸਤਾਨ ਵਿਚ ਚਲੇ ਗਏ ਹਿੰਦੂਆਂ ਦਾ ਵੱਡਾ ਖਤਰਾ ਟਲ ਗਿਆ) ਉੱਦੋਂ ਗਾਂਧੀ ਜੀ ਤੇ ਕਾਂਗਰਸ ਨੇ ਸੋਚਿਆ ਕਿ ਹੁਣ ਓ.ਬੀ.ਸੀ. ਦੇ ਲੋਕਾਂ ਨੂੰ ਕੁੱਝ ਵੀ ਦੇਣ ਦੀ ਜ਼ਰੂਰਤ ਨਹੀਂ)। (ਨੋਟ : ਭਾਵ ਉਹ ਲੋਕ ਜੋ ਮੁਸਲਮਾਨਾਂ ਨਾਲ ਗੱਠਜੋੜ ਬਣਾਕੇ ਹਿੰਦੂਆਂ, ਬ੍ਰਾਹਮਣਾਂ ਲਈ ਖਤਰਾ ਬਣ ਸਕਦੇ ਸਨ ਉਨ੍ਹਾਂ ਤੋਂ ਪਾਕਿਸਤਾਨ ਬਣਨ ਨਾਲ ਖਤਰਾ ਸਦਾ ਲਈ ਟਲ ਗਿਆ। ਕਿਉਂਕਿ ਓ ਬੀ ਸੀ ਲੋਕ 1922 ਤੋਂ ਉਦੋਂ ਤੱਕ ਆਪਣੇ ਆਪ ਨੂੰ ਹਿੰਦੂ ਮੰਨਦੇ ਆਏ ਸਨ। ਤੇ ਆਜ਼ਾਦੀ ਤੋਂ ਬਾਅਦ 2011 ਤੱਕ ਇਹ 50% ਤੋਂ ਵੱਧ ਵਿਸ਼ਾਲ ਵਰਗ 99% ਹਿੰਦੂ ਹੀ ਬਣਿਆ ਖੜ੍ਹਾ ਸਾਫ ਦਿਸ ਰਿਹਾ ਹੈ)। ਇਹ ਵੀ ਸੱਚ ਹੈ ਕਿ 15 ਪ੍ਰਤੀਸ਼ਤ ਮਾਮੂਲੀ ਸਵਰਨ ਹਿੰਦੂਆਂ ਦੀ ਬਹੁਗਿਣਤੀ ਦਾ ਅਰਥ 52% ਓ.ਬੀ.ਸੀ. ਦਾ ਹਿੰਦੂਆਂ ਵਿਚ ਸ਼ਾਮਲ ਹੋਣਾ ਹੀ ਹੈ)।

(ਇਸ ਲਈ) ਕਾਂਗਰਸ ਨੇ ਬ੍ਰਾਹਮਣਾਂ ਦਾ ਕਬਜ਼ਾ ਭਾਰਤ ਉੱਤੇ ਕਰਵਾਉਣ ਲਈ ਭਾਰਤ ਦਾ ਬਟਵਾਰਾ ਕੀਤਾ। ਭਾਰਤ ਦੇ ਬਟਵਾਰੇ ਦੇ ਕਾਰਨ ਹੀ ਸਾਰੇ ਭਾਰਤ ਉੱਤੇ ਬ੍ਰਾਹਮਣਾਂ ਦਾ ਕਬਜ਼ਾ ਹੋ ਗਿਆ।

...1952 ਨੂੰ ਲੋਕ ਸਭਾ ਦੀਆਂ ਚੋਣਾਂ ਹੋਈਆਂ। ਨਹਿਰੂ ਨੇ 3 ਪ੍ਰਤੀਸ਼ਤ ਬ੍ਰਾਹਮਣਾਂ ਨੂੰ 60 ਪ੍ਰਤੀਸ਼ਤ ਟਿੱਕਟਾਂ ਦਿੱਤੀਆਂ, 57 ਪ੍ਰਤੀਸ਼ਤ ਬ੍ਰਾਹਮਣਾਂ ਨੂੰ ਲੋਕ ਸਭਾ ਵਿਚ ਚੁਣ ਕੇ ਲਿਆਂਦੇ ਐਸ ਸੀ ਐਸ.ਟੀ. ਸਾਢੇ 22 ਪ੍ਰਤੀਸ਼ਤ ਅਤੇ 47 ਪ੍ਰਤੀਸ਼ਤ ਬ੍ਰਾਹਮਣਾਂ ਨੂੰ (ਓ ਬੀ ਸੀ ਦੀ ਵੋਟ ਨਾਲ) ਚੁਣਵਾ ਕੇ ਨਹਿਰੂ ਨੇ ਸੰਸਦ ਵਿਚ ਬ੍ਰਾਹਮਣਾਂ ਦਾ ਕਬਜ਼ਾ ਕਰਵਾਇਆ। ਅਤੇ ਇਸ ਤਰ੍ਹਾਂ ਦੇ ਕਾਨੂੰਨ ਬਣਾਏ ਕਿ ਵਿਧਾਇਕਾਵਾਂ (ਵਿਧਾਨ ਸਭਾਵਾਂ) ਉੱਤੇ ਬ੍ਰਾਹਮਣਾਂ ਦਾ ਕਬਜ਼ਾ, ਨਿਆਂ ਪਾਲਿਕਾ ਉੱਤੇ ਬ੍ਰਾਹਮਣ ਦਾ ਕਬਜ਼ਾ, ਮੀਡੀਆ ਉੱਤੇ ਬ੍ਰਾਹਮਣਾ ਦਾ ਕਬਜ਼ਾ, ਵਿੱਦਿਅਕ ਅਦਾਰਿਆਂ ਉੱਤੇ ਬ੍ਰਾਹਮਣਾਂ ਦਾ ਕਬਜ਼ਾ, ਹਰੇਕ ਲੋਕਤੰਤਰੀ ਸੰਸਥਾ ਉੱਤੇ ਬ੍ਰਾਹਮਣਾਂ ਦਾ ਕਬਜ਼ਾ (ਫੌਜ ਤੇ ਵੀ)।

...ਰੂਲਿੰਗ (ਸੱਤਾਧਾਰੀ ਪਾਰਟੀ ਬ੍ਰਾਹਮਣਾਂ ਦੀ, ਆਪੋਜੀਸ਼ਨ (ਵਿਰੋਧੀ ਪਾਰਟੀ) ਬ੍ਰਾਹਮਣਾਂ ਦੀ। ਤੀਜੀ ਵਿਰੋਧੀ ਪਾਰਟੀ (ਕਮਿਊਨਿਸਟ ਪਾਰਟੀ) ਵੀ ਬ੍ਰਾਹਮਣਾਂ ਦੀ।

...ਭਾਰਤ ਉੱਤੇ ਹੋਰ ਕਿਸੇ ਦਾ ਕੰਟਰੋਲ ਨਹੀਂ ਹੈ। ਸਿਰਫ ਬ੍ਰਾਹਮਣਾਂ ਦਾ ਹੀ ਕੰਟਰੋਲ ਹੈ। ਇਸ ਤੋਂ ਸਾਫ ਹੁੰਦਾ ਹੈ ਕਿ ਬ੍ਰਾਹਮਣਾਂ ਨੇ ਭਾਰਤ ਉੱਤੇ ਕਬਜ਼ਾ ਕਰਨ ਲਈ, ਭਾਰਤ ਦਾ ਬਟਵਾਰਾ ਕਰਵਾਇਆ। ਝੂਠਾ ਹੀ ਮੁਸਲਮਾਨਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਕਿ

ਮੁਸਲਮਾਨ ਭਾਰਤ ਦੇ ਬਟਵਾਰੇ ਦੇ ਜ਼ਿੰਮੇਵਾਰ ਹਨ। 'ਬਟਵਾਰੇ ਲਈ ਮੁਸਲਮਾਨ ਜ਼ਿੰਮੇਵਾਰ ਹੈ, ਮੁਹੰਮਦ ਅਲੀ ਜਿਨਾਹ ਜਿੰਮੇਵਾਰ ਹੈ, ਮਾਊਂਟ ਬੈਟਨ ਜ਼ਿੰਮੇਵਾਰ। ਇਹ ਕਹਾਣੀਆਂ ਬ੍ਰਾਹਮਣਾਂ ਨੇ ਆਪਣੇ ਛੜਯੰਤਰ ਨੂੰ ਛੁਪਾਉਣ ਲਈ ਘੜੀਆਂ ਹਨ। ਸੂਬਾ ਬਾਮਸੇਫ ਸੰਮੇਲਨ 28 ਮਾਰਚ 2010 ਫਗਵਾੜਾ) (ਨੋਟ : ਜਸਵੰਤ ਸਿੰਘ ਨੇ ਵੀ ਇਹੋ ਸੱਚ ਸਾਬਤ ਕੀਤਾ ਹੈ ਤੇ ਗਾਂਧੀ ਜੀ ਦਾ ਆਪਣਾ ਕਥਨ ਇਸ ਪ੍ਰਕਾਰ ਹੈ : ਗਾਂਧੀ ਜੀ ਦਾ ਬਿਆਨ

I. "ਸੰਵਿਧਾਨ ਬਣਾਉਣ ਸਮੇਂ ਮੈਂ ਜੋ ਇਕ ਚੀਜ਼ ਮਹਿਸੂਸ ਕੀਤੀ ਹੈ ਉਹ ਇਹ ਹੈ ਕਿ ਭਾਵੇਂ ਅਸੀਂ ਇਸ ਨੂੰ ਮੰਨੀਏ ਜਾਂ ਨਾ ਮੰਨੀਏ, ਇਸ ਦੇਸ਼ ਦੀ ਰਾਜਨੀਤਕ ਪ੍ਰਣਾਲੀ 'ਚਤੁਰ ਵਰਨ' ਪ੍ਰਤੀਬਿੰਬਤ ਕਰਦੀ ਹੈ।' ਡਾ. ਅੰਬੇਡਕਰ ਹਵਾਲਾ ਅਪ੍ਰੈਲ 2010 ਸਫਾ - 25.

II. "ਮੈਂ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰੂੰਗਾ ਕਿ ਹਿੰਦੂਆਂ ਵੱਲੋਂ ਮੇਰੇ 'ਤੇ ਪਾਇਆ ਜਾ ਰਿਹਾ ਜੋ ਸਮਾਜਿਕ, ਆਰਥਿਕ ਅਤੇ ਧਾਰਮਿਕ ਦਬਾਅ ਹੈ, ਉਸ ਵਿਚ ਰਾਜਨੀਤਕ ਦਬਾਅ ਵੀ ਜੁੜ ਜਾਵੇ।" —ਉਹੀ—

III. "ਮੈਂ ਅਜਿਹੇ ਸੰਵਿਧਾਨ ਦੀ ਆਗਿਆ ਨਹੀਂ ਦੇਵਾਂਗਾ ਜਿਸ ਵਿਚ ਉਨ੍ਹਾਂ (ਹਿੰਦੂਆਂ-ਬ੍ਰਾਹਮਣਾਂ) ਲਈ ਆਜ਼ਾਦੀ ਅਤੇ ਸਾਡੇ ਉੱਤੇ ਸ਼ਹਿਨਸ਼ਾਹੀ ਹੋਵੇ। ਮੈਂ ਉਸ ਸੰਵਿਧਾਨ ਦੀ ਆਗਿਆ ਨਹੀਂ ਦਿਆਂਗਾ ਜਿਸ ਵਿਚ ਮੈਂ ਆਜ਼ਾਦ ਅਤੇ ਬਰਾਬਰ ਦਾ ਹਿੱਸੇਦਾਰ ਨਾ ਹੋਵਾਂ।" -ਉਹੀ-

(ਨੋਟ : ਡਾ. ਅੰਬੇਡਕਰ ਦੀਆਂ ਇਨ੍ਹਾਂ ਚਿਤਾਵਨੀਆਂ ਵਿਚੋਂ ਬਹੁਜਨਾਂ ਦੀ ਆਜ਼ਾਦੀ ਵਾਲੇ ਭਾਰਤ ਦੀਆਂ ਚਿੰਤਾਵਾਂ ਬਹੁਤ ਸਾਫ ਉੱਭਰਦੀਆਂ ਹਨ।) 7

## ਭਾਰਤ ਦਾ ਬਟਵਾਰੇ ਦਾ ਸੱਚ

ਕੈਂਬਰਿਜ ਸਕਾਲਰ ਆਇਸ਼ਾ ਜਲਾਲ

- 'ਇਹ ਕਾਂਗਰਸ ਪਾਰਟੀ ਹੈ/ਸੀ ਜਿਸ ਨੇ ਭਾਰਤ ਵੰਡ ਉੱਤੇ ਜ਼ੋਰ ਪਾਇਆ। ਉਹ ਜਿਨਾਹ ਸੀ ਜੋ ਵੰਡ ਦੇ ਵਿਰੁੱਧ ਸੀ'। ਦਲਿਤ ਵੁਆਇਸ। ਨਵੰ. 85 (ਪੁਸਤਕ ਦੀ ਸੋਲ ਸਪੋਕਸਮੈਨ) 21 (ਡੀ. ਵੀ. 16-31, 2010)

ਇਹ ਸਮਾਜਵਾਦੀ ਬ੍ਰਹਮਣ' ਜਿਨ੍ਹਾਂ ਦੀ ਅਗਵਾਈ ਨਹਿਰੂ ਨੇ ਕੀਤੀ ਸੀ ਨੂੰ ਇਸ ਖਿਆਲ (ਭਾਰਤ ਵੰਡ) ਵਿਚੋਂ ਆਪਣੇ ਲਈ ਸੁਰਗ ਦਿਸਦਾ ਸੀ।'

- ਐਮ. ਏ. ਜਿਨਾਹ ਭਾਰਤ ਦਾ ਮਹਾਨ ਕਦਾਵਰ ਨੇਤਾ ਸੀ ਅਤੇ ਇਕ ਬੇਦਾਗ ਚਰਿੱਤਰ ਸੀ। (ਪ੍ਰੰਤੂ) ਹਿੰਦੂ ਨਾਜੀਆਂ ਨੇ ਜਿਨਾਹ ਨੂੰ ਫਿਰਕੂ ਬਣਾਇਆ ਅਤੇ ਇਸਲਾਮ ਵੱਲ ਧੱਕ ਦਿੱਤਾ, (ਦੀ ਟਾਈਮ ਮੈਗਜ਼ੀਨ ਦਸੰਬਰ, 23, 1996)

- ਉਹ ਕਿ ਭਾਰਤ ਦੀ ਆਜ਼ਾਦੀ, ਗਾਂਧੀ ਦੁਆਰਾ ਲਈ ਗਈ ਹੈ, ਨਾ ਕਿ ਬੇਸ਼ੁਕਰੇ ਲੋਕ ਹਨ ਪ੍ਰੰਤੂ ਝੂਠ ਇਤਿਹਾਸ ਲਿਖਣ ਦਾ ਵੀ ਯਤਨ ਕਰ ਰਹੇ ਹਨ।

(ਗੌਡਸੇ ਪੁਸਤਕ ਸਫਾ 7, ਸਫਾ21 -ਡੀ. ਵੀ. ਦਸੰਬਰ 10)

"ਗਾਂਧੀ, ਪਾਕਿਸਤਾਨ ਦਾ ਸਭ ਤੋਂ ਵੱਡਾ ਪੱਖਧਰ ਅਤੇ ਵਕੀਲ ਸੀ' ਗੌਡਸੇ (ਉਹੀ-22)

- ਮੈਂ ਉਹ ਕਾਰਵਾਈ ਕਰ ਦਿੱਤੀ ਹੈ। ਮੈਂ ਇਹ ਇਮਾਨਦਾਰੀ ਨਾਲ ਮਨੁੱਖਤਾ ਦੇ ਹਿੱਤ ਵਿਚ ਕੀਤਾ ਹੈ। 112-ਗੌਡਸੇ ਬੁੱਕ (ਓਹੀ 22)

-ਇਸ ਦਾ ਅਰਥ ਹੈ ਕਿ ਬ੍ਰਹਮਣਵਾਦ ਨੂੰ ਬਚਾਉਣ ਲਈ ਗੌਡਸੇ ਨੇ ਗਾਂਧੀ ਨੂੰ ਮਾਰਿਆ (ਓਹੀ-23)

-ਸਾਡਾ ਨੁਕਤਾ ਇਹ ਹੈ ਕਿ ਇਸ ਦੇਸ਼ ਵਿਚ ਗਾਂਧੀ ਤੋਂ ਖ਼ਤਰਨਾਕ ਬਹੁਤ ਹੋਰ ਨੇਤਾ ਸਨ, ਪ੍ਰੰਤੂ ਸੰਘ (ਆਰ ਐਸ ਐਸ) ਨੇ ਉਨ੍ਹਾਂ ਨੂੰ ਕਿਉਂ ਨਹੀਂ ਮਾਰਿਆ ? ਕੀ ਇਸ ਕਰਕੇ ਕਿ ਉਹ ਸਾਰੇ ਬ੍ਰਹਮਣ ਸਨ। (ਸੰਘ ਨੇ ਆਪਣੀ ਪਵਿੱਤਰ ਨੀਤੀ (ਇਸ ਥਾਂ ਆ ਕੇ) ਕਿਉਂ ਬਦਲ ਲਈ ? ਉਨ੍ਹਾਂ ਨੇ ਆਪਣੇ ਨਾਜ਼ੀ ਫਿਲਾਸਫਰ ਦੀ ਕਿਤਾਬ ਬੰਚ ਆਫ ਥਾਟਸ (1996 ਜਾਗਰਨ ਪ੍ਰਕਾਸ਼ਨ ਕੈਂਪ, ਗੌਂਡਾ ਨਗਰ ਬੰਗਲੌਰ 560019) ਨੂੰ ਕਿਉਂ ਨਹੀਂ ਨਕਾਰਿਆ ? (23) (ਗੌਡਸੇ ਨੇ ਗਾਂਧੀ ਨੂੰ ਕਿਉਂ ਮਾਰਿਆ ? ਡੀ. ਐਸ. ਏ-1997 ਸਫਾ 49-54)

- ਕੋਈ ਅਜਿਹੀ ਕਾਨੂੰਨੀ ਪ੍ਰਣਾਲੀ ਨਹੀਂ ਸੀ ਜਿਸ ਰਾਹੀਂ ਇਕ ਅਜਿਹੇ ਦੋਸ਼ੀ ਨੂੰ ਰੋਕ ਕੇ ਰੱਖਿਆ ਜਾ ਸਕਦਾ। ਬਸ ਇਸੇ ਲਈ ਮੈਂ ਗਾਂਧੀ ਉੱਤੇ ਗੋਲੀਆਂ ਦਾਗਣ ਦਾ ਕੰਮ ਨਿਭਾਇਆ ਕਿਉਂਕਿ ਕਰਨ ਦਾ ਇਹੋ ਇਕ-ਇਕ ਰਾਹ ਸੀ।" 113-ਗੌਡਸੇ ਬੁੱਕ (ਉਹੀ ਡੀ. ਵੀ., 23-ਓਹੀ)

ਗੌਡਸੇ ਅਖਬਾਰ 'ਹਿੰਦੂ ਰਾਸ਼ਟਰ" ਦਾ ਸੰਪਾਦਕ ਸੀ।

(ਹਿੰਦੂ ਜੱਜ) ਜਸਟਿਸ ਖੋਸਲਾ ਨੂੰ ਗਾਂਧੀ ਦੇ ਕਤਲ ਤੋਂ ਲਗਪਗ 15 ਸਾਲ ਬਾਅਦ The murder of the Mahatma' ਲਿਖੀ। ਜਿਸ ਨੇ ਨੱਥੂ ਰਾਮ ਗੌਡਸੇ ਬਾਰੇ ਇੰਜ ਵਰਨਣ ਕੀਤਾ।

(ਫਾਂਸੀ ਦੀ ਸਜ਼ਾ ਸੁਣਾਉਣ ਵਾਲੇ ਜੱਜ ਸਨ, ਜਸਟਿਸ ਭੰਡਾਰੀ, ਅਛਰੂ ਰਾਮ ਅਤੇ ਜੇ. ਜੇ. ਖੋਸਲਾ- 22 ਜੂਨ 1949 ਨੂੰ ਫੈਸਲਾ ਦਿੱਤਾ। 15 ਨਵੰਬਰ 1949 ਨੂੰ ਗੌਡਸੇ ਨੂੰ ਫਾਂਸੀ ਲੱਗੀ)।

ਪੁਸਤਕ ਦੇ ਇਕ ਅਧਿਆਇ ਵਿਚ ਹਿੰਦੂ ਜੱਜ ਖੋਸਲਾ ਲਿਖਦਾ ਹੈ :

"ਮੈਨੂੰ ਇਸ ਗੱਲ ਵਿਚ ਕਿਸੇ ਤਰ੍ਹਾਂ ਦੀ ਕੋਈ ਸ਼ੁਭਾ ਨਹੀਂ ਕਿ ਉਸ ਦਿਨ ਹਾਜ਼ਰ ਦਰਸ਼ਕਾਂ ਵਿਚੋਂ ਜੇਕਰ ਕੁਝ ਨੂੰ ਫੈਸਲਾ ਕਰਨ ਵਾਲੀ ਜਿਊਰੀ (ਜਿਊਰੀ ਦਾ ਅਰਥ ਹੈ ਜਿਉਂ ਯਹੂਦੀਆਂ ਦੀ ਟੀਮ) (Jewary Jury) ਦਾ ਰੂਪ ਦਿੱਤਾ ਜਾਂਦਾ ਜੋ ਕਿ ਗੌਡਸੇ ਦੀ ਅਪੀਲ ਦਾ ਫੈਸਲਾ ਕਰਨ ਦੀ ਜ਼ਿੰਮੇਵਾਰੀ ਪ੍ਰਾਪਤ ਕਰ ਲੈਂਦੇ ਤਾਂ ਉਨ੍ਹਾਂ ਨੇ ਇਕ ਬਹੁਤ ਤਕੜੇ ਬਹੁਮਤ ਨਾਲ ਉਹ (ਨੱਥੂ ਰਾਮ) 'ਬੇਕਸੂਰ' ਹੈ, ਦਾ ਫੈਸਲਾ ਕਰਨਾ ਸੀ।"

ਪੁਸਤਕ "The murder of the Mahatma. P-234)

(ਨੋਟ : ਇਸ ਕਥਨ ਵਿਚੋਂ ਜੱਜ ਦੀ ਆਪਣੀ ਮਾਨਸਿਕਤਾ ਦੀ ਪੂਰੀ ਝਲਕ ਪੈਂਦੀ ਹੈ।

– ਸ਼ਬਦ ਸ. ਪਟੇਲ, 'ਗਾਂਧੀ ਜੀ 55 ਕਰੋੜ ਦੀ ਰਾਸ਼ੀ ਪਾਕਿਸਤਾਨ ਨੂੰ ਦੇਣ ਦਾ ਹੱਠ ਕਰੀ ਬੈਠੇ ਸੀ, ਜਿਸ ਦਾ ਫਲ ਉਸ ਨੂੰ ਮੌਤ ਵਜੋਂ ਮਿਲਿਆ।'

– ਲੇਖਕ ਰਾਜ ਗੋਪਾਲ ਅਚਾਰੀ 'ਮਾਊਂਟ ਬੈਟਨ ਤੋਂ ਬਾਅਦ ਬਣਿਆ ਵਾਇਸ ਰਾਏ', ਪੁਸਤਕ 'ਗਾਂਧੀ ਦੀ ਸਿੱਖਿਆ ਅਤੇ ਦਰਸ਼ਨ (ਇੰਡੋ ਪੰਜਾਬ ਜਨਵਰੀ–11 ਸਫਾ–33.)

(ਨੋਟ : ਗੋਲਮੇਜ ਕਾਨਫਰੰਸ 1931 ਵਿਚ ਗਾਂਧੀ ਨੇ ਅੰਬੇਡਕਰ ਦਾ ਵਿਰੋਧ ਕਰਾਉਣ ਲਈ ਮੁਸਲਮਾਨ ਆਗੂਆਂ ਨੂੰ ਖਾਸ ਭੋਜ ਦੇ ਕੇ 14 ਸ਼ਰਤਾਂ ਮੰਨ ਕੇ ਇਕ ਕੋਰਾ ਚੈੱਕ ਵੀ ਭੇਟ ਕੀਤਾ ਕਿ ਰਕਮ ਭਰ ਲਈ ਜਾਵੇ।ਉਦੋਂ ਕਿਸੇ ਗੌਡਸੇ ਜਾਂ ਬ੍ਰਾਹਮਣ ਨੂੰ 55 ਕਰੋੜ ਵਰਗੀ ਤਕਲੀਫ ਨਹੀਂ ਹੋਈ ਸੀ। ਭਾਵੇਂ ਮੁਸਲਮ ਆਗੂਆਂ ਨੇ ਗਾਂਧੀ ਜੀ ਦੀ ਇੱਛਾ ਨੂੰ ਨਾਕਾਰ ਦਿੱਤਾ ਸੀ, ਪੜ੍ਹੋ ਪੂਨਾ ਪੈਕਟ–ਵਿਸਥਾਰ)

ਪ੍ਰੰਤੂ ਏਥੇ ਗੌਡਸੇ ਦਾ ਅਦਾਲਤ ਵਿਚ ਬਿਆਨ ਵੀ ਹੈ ਕਿ 'ਮੈਂ ਉਸ ਵਿਅਕਤੀ 'ਤੇ ਗੋਲੀ ਚਲਾਈ ਜਿਸ ਦੀ ਨੀਤੀ ਨਾਲ ਹਿੰਦੂਆਂ 'ਤੇ ਗਹਿਰੇ ਸੰਕਟ ਆਏ, ਹਿੰਦੂ ਬਰਬਾਦ ਹੋਏ।"

.... ਗਾਂਧੀ ਜੀ ਨੇ ਦੇਸ਼ ਨਾਲ ਛਲ ਕਰਕੇ ਦੇਸ਼ ਦੇ ਟੁੱਕੜੇ ਕੀਤੇ।(ਉਹੀ ਸਫਾ –34)

ਨੋਟ : ਉਕਤ ਬਿਆਨ ਇਸ਼ਾਰਾ ਕਰਦਾ ਹੈ ਕਿ ਦੇਸ਼ ਦੇ ਟੁੱਕੜੇ ਕਰਨ ਵਿਚ ਮੁਹੰਮਦ ਅਲੀ ਜਿਨਾਹ ਜਾਂ ਮੁਸਲਮਾਨ ਸ਼ਾਮਿਲ ਨਹੀਂ ਸਨ ਜਿਨ੍ਹਾਂ ਨੇ ਕੈਬਨਿਟ ਮਿਸ਼ਨ ਵੀ ਮੰਨ ਲਿਆ ਸੀ। ਜਿਸ ਤੋਂ ਪੰਡਿਤ ਨਹਿਰੂ ਨੇ ਉਲਟੇ ਬਿਆਨਬਾਜ਼ੀ ਕੀਤੀ)।

– ਭਾਰਤ ਦੇ ਸਭ ਹਾਕਮਾਂ ਆਰੀਅਨਾਂ ਤੋਂ ਮੰਗੋਲਾਂ ਤੱਕ ਧੀ ਮੁਸਲਮਾਨਾਂ ਤੇ ਬਰਤਾਨਵੀਆਂ ਤੱਕ ਨੇ ਬ੍ਰਾਹਮਣਾਂ ਨੂੰ ਭਾਰਤ ਦਾ ਪ੍ਰਸ਼ਾਸਨ ਚਲਾਉਣ ਦੀ ਆਗਿਆ ਜਾਰੀ ਰੱਖੀ।

– ਜਦੋਂ ਲਾਰਡ ਮਾਊਂਟ ਬੈਟਨ ਸਮਝੌਤੇ ਨੂੰ ਸੁਲਝਾਉਣ ਆਇਆ ਤਾਂ ਕਸ਼ਮੀਰੀ ਬ੍ਰਾਹਮਣ ਨਹਿਰੂ, ਮਾਊਂਟ ਬੈਟਨ ਦੇ ਬਹੁਤ ਨਜ਼ਦੀਕ ਹੋ ਗਿਆ ਅਤੇ ਉਸ ਨੇ ਉਸ ਨੂੰ ਪਾਕਿਸਤਾਨ ਬਣਾ ਦੇਣ 'ਤੇ ਤਬਾਅ ਪਾਇਆ।

(ਉਦੋਂ) ਮਹਾਤਮਾ ਗਾਂਧੀ ਆਪਣੇ ਆਸ਼ਰਮ ਨੂੰ ਵਾਪਸ ਮੁੜ ਗਿਆ ਅਤੇ ਉਸ ਨੇ ਭਾਰਤ ਦੀ ਆਜ਼ਾਦੀ ਦੇ ਜਸ਼ਨ ਵਿਚ ਸ਼ਮੂਲੀਅਤ ਨਹੀਂ ਕੀਤੀ।(ਪੈਰੀਅਰ ਇਰਾ ਪੱਤ੍ਰਿਕਾ ਚੇਨਈ ਦਸੰਬਰ 09 (4)

(ਨੋਟ : ਸ਼ਾਇਦ ਉਹ ਖੁਦ ਦੀਆਂ ਕੀਤੀਆਂ ਕੁਰਬਾਨੀਆਂ ਮੂਹਰੇ ਪੰਡਿਤ ਨਹਿਰੂ ਨੂੰ ਬਤੌਰ ਪ੍ਰਧਾਨ ਮੰਤਰੀ ਪ੍ਰਵਾਨ ਕਰਨ ਨੂੰ ਤਿਆਰ ਨਾ ਹੋਏ) ਜਿਸ ਕਰਕੇ ਉਹ 1919 ਤੋਂ 1947 ਤੱਕ ਲੜੀ ਆਪਣੀ ਜ਼ਬਰਦਸਤ ਜੰਗ ਨੂੰ ਭੁੱਲ ਕੇ ਉਹ ਉਸ ਜਸ਼ਨ ਵਿਚ ਸ਼ਾਮਿਲ ਹੋਣ ਨੂੰ ਤਿਆਰ ਨਾ ਹੋਇਆ ਹੋਵੇ ਜਿਸ ਦਾ ਮੁਖੀਆ ਪੰਡਿਤ ਨਹਿਰੂ ਬਣਨ ਜਾ ਰਿਹਾ ਸੀ, ਜੋ ਉਸ ਦੇ ਆਪਣੇ ਕੱਦ ਦਾ ਵਿਅਕਤੀ ਨਹੀਂ ਸੀ।'

ਸ਼ਾਇਦ ਇਸੇ ਕਰਕੇ ਮਹਾਤਮਾ ਗਾਂਧੀ ਨੇ ਲਿਖਿਆ ਕਿ : Brahmans are Clever and Cunning" (ਉਹੀ (4)

ਨੋਟ : ਪੰਡਤ ਨਹਿਰੂ ਨੇ ਕਸ਼ਮੀਰ ਦੀ ਖੁਦ ਮੁਖਤਿਆਰੀ ਲਈ 14 ਪ੍ਰਤਿਗਿਆਵਾਂ ਐਲਾਨ ਕੀਤੀਆਂ ਪ੍ਰੰਤੂ ਦੇਖਣ ਵਾਲੀ ਗੱਲ ਹੈ ਕਿ ਸ਼ੁਰੂ ਤੋਂ ਹੀ ਜਾਣੀ ਸ਼ੇਖ ਅਬਦੁੱਲਾ ਤੋਂ ਉਸਮਾਨ ਅਬਦੁੱਲਾ ਤੱਕ, ਪੰਡਤ ਨਹਿਰੂ ਦੀ, ਧਰਮ ਪਰਿਵਰਤਨ ਚਚੇਰੀ ਪੀੜ੍ਹੀ ਹੀ ਰਾਜ ਕਰ ਰਹੀ ਹੈ।

* * *

ਵਿਚ ਖਰਚਣ ਲਈ ਡਾ. ਅੰਬੇਡਕਰ ਨੇ ਸਿੱਖਾਂ ਨੂੰ ਮਾਇਕ ਮਦਦ ਦੀ ਬੇਨਤੀ ਕੀਤੀ। ਜਿੱਥੇ ਇਸ ਮੰਗ ਕਾਰਨ ਡਾ. ਅੰਬੇਡਕਰ ਨੂੰ ਬਦਨਾਮ ਕੀਤਾ ਗਿਆ। ਉੱਥੇ ਮਾਸਟਰ ਤਾਰਾ ਸਿੰਘ (ਪ੍ਰਧਾਨ) ਨੇ ਸ਼੍ਰੋਮਣੀ ਕਮੇਟੀ ਦੇ ਖਜਾਨੇ 'ਚੋਂ ਪੈਸਾ ਕਢਵਾ ਕੇ ਖੁਰਦ-ਬੁਰਦ ਕੀਤਾ। (ਹਵਾਲੇ ਅੰਬੇਡਕਰ ਤੇ ਸਿੱਖ ਚੈਪਟਰ ਵਿਚ ਦਰਜ ਹਨ)

ਦੂਜੇ ਪਾਸੇ ਸਿੱਖਾਂ ਨੇ ਪੰਡਤ ਮਦਨ ਮੋਹਨ ਮਾਲਵੀਆ ਨੂੰ ਬੁਲਾ ਕੇ ਹਿੰਦੂ ਵਿਸ਼ਵ ਯੂਨੀਵਰਸਿਟੀ ਲਈ ਧਨ ਮੁਹੱਈਆ ਕੀਤਾ ਤੇ ਅਨੇਕ ਸਿੱਖਾਂ ਨੇ ਬਨਾਰਸ ਪ੍ਰੋਗਰਾਮ ਵਿਚ ਸ਼ਿਰਕਤ ਕੀਤੀ।

## ਮੰਡਲ ਕਮਿਸ਼ਨ ਭਾਗ-2

ਮੰਡਲ ਕਮਿਸ਼ਨ (ਜੋ ਵੀ ਪੀ ਸਿੰਘ ਦੀ ਮੰਡਲ ਕਮਿਸ਼ਨ ਬਾਰੇ ਕੋਈ ਇੱਛਾ ਨਹੀਂ ਸੀ ਪ੍ਰੰਤੂ ਉਸ ਦੀ ਆਪਣੀ ਡਿੱਗ ਰਹੀ ਸਰਕਾਰ ਬਚਾਉਣ ਦੀ ਰਾਜਨੀਤਿਕ ਪਹੁੰਚ ਅਤੇ ਸ਼ਰਦ ਯਾਦਵ (ਓ ਬੀ ਸੀ) ਅਤੇ ਰਾਮ ਵਿਲਾਸ ਪਾਸਵਾਨ (ਐੱਸ ਸੀ) ਸਰਕਾਰ ਬਚਾਉਣ ਦੇ ਇਵਜ ਵਿਚ ਮੰਡਲ ਕਮਿਸ਼ਨ ਲਾਗੂ ਕਰਨ ਦੀ ਮੰਗ ਖੜੀ ਕੀਤੀ) ਵੀ ਪੀ ਸਿੰਘ ਨੇ ਲਾਗੂ ਕੀਤਾ ਤਾਂ ਵੀ ਪੀ ਸਿੰਘ ਨੇ ਇਕ ਚਾਲਬਾਜ਼ੀ ਕੀਤੀ ਕਿ

ਜਿਸ ਪ੍ਰਦੇਸ਼ ਦੀ ਲਿਸਟ (ਸੂਚੀ) ਅਤੇ ਕੇਂਦਰ ਦੀ ਲਿਸਟ (ਸੂਚੀ) ਸਾਮਾਨ ਹੋਵੇਗੀ, ਉਸੇ ਖੇਤਰ ਵਿਚ ਇਹ ਮੰਡਲ ਕ ਮਿਸ਼ਨ ਲਾਗੂ ਹੋਵੇਗਾ। ਫਾਇਦਾ ਇਹ ਹੋਇਆ ਕਿ ਮੰਡਲ ਤਾਂ ਲਾਗੂ ਹੋਇਆ ਅਤੇ ਨੁਕਸਾਨ ਇਹ ਹੋਇਆ ਕਿ 3743 ਜਾਤੀਆਂ ਵਿਚੋਂ ਕੇਵਲ 1200 ਜਾਤੀਆਂ ਨੂੰ ਮੰਡਲ ਕਮਿਸ਼ਨ ਦਾ ਲਾਭ ਹੋਇਆ।

ਹਵਾਲਾ : ਪੁਸਤਕ ਸਮਾਜਿਕ ਨਿਆਂ ਦਾ ਨਾਗਰਾ (ਹਿੰਦੀ)

ਲੇਖਕ ਵਾਮਨ ਮੇਸ਼ਰਾਮ (ਰਾਸ਼ਟਰੀ ਅਧਿਅਕਸ਼ ਬਾਮਸੇਫ ਸਫਾ-1)

ਮੂਲ ਵਾਸੀ ਪਬਲੀਕੇਸ਼ਨ ਟਰੱਸਟ ਕਰੋਲਬਾਗ ਨਵੀਂ ਦਿੱਲੀ-5)

(ਨੋਟ : ਇਹ ਚਲਾਕੀ ਉਸੇ ਤਰ੍ਹਾਂ ਹੈ ਕਿ ਜਿਵੇਂ 12 ਅਗਸਤ ਨੂੰ ਜਾਤੀ ਗਣਨਾ ਦੀ ਪ੍ਰਵਾਨਗੀ ਦਾ ਐਲਾਨ ਕਰਦਿਆਂ ਬੰਗਾਲੀ ਪੰਡਤ ਮੁਖਰਜੀ ਨੇ ਨਾਲ ਹੀ ਕਹਿ ਦਿੱਤਾ ਕਿ ਜਾਤੀ ਗਣਨਾ ਸਮੇਂ ਬਾਇਓ ਮੀਟਰਿਕ ਪਛਾਣ ਕੀਤੀ ਜਾਵੇਗੀ। ਬਿਆਨ ਲੋਕ ਸਭਾ 12 ਅਗਸਤ 10, ਵਜੇ 12 ਵਜੇ)

ਇਹ ਯਾਦ ਰੱਖਿਆ ਜਾਵੇ ਕਿ

I. 1885 ਵਿਚ ਕਾਂਗਰਸ ਦਾ ਗਠਨ ਬੰਗਾਲ ਦੇ ਬ੍ਰਾਹਮਣਾਂ ਅਤੇ ਮਹਾਰਾਸ਼ਟਰ (ਪੂਨਾ-ਨਾਗਪੁਰ ਦੇ) ਬ੍ਰਾਹਮਣਾਂ ਨੇ ਮਿਲ ਕੇ ਕੀਤਾ।

II. 1922 ਵਿਚ ਹਿੰਦੂ ਮਹਾਂ ਸਭਾ ਇਹਨਾਂ ਹੀ ਭੱਦਰ ਲੋਕਾਂ ਨੇ ਮਿਲ ਕੇ ਖੜ੍ਹੀ ਕੀਤੀ।

III. 1925 ਵਿਚ ਸੀ ਪੀ ਆਈ ਖੜ੍ਹੀ ਕਰਨ ਵਾਲੇ ਬੰਗਾਲ ਦੇ ਅਤੇ ਮਹਾਰਾਸ਼ਟਰ ਦੇ ਬ੍ਰਾਹਮਣ ਸਨ।

IV. 1925 ਵਿਚ (ਹਿਟਲਰ ਦੀ ਐੱਸ ਐੱਸ ਦੀ ਤਰਜ 'ਤੇ) ਆਰ ਐੱਸ ਐੱਸ ਵੀ ਬੰਗਾਲ ਅਤੇ ਮਹਾਰਾਸ਼ਟਰ ਦੇ ਬ੍ਰਾਹਮਣ ਮਹਾਂ ਪੰਡਤਾਂ ਨੇ ਖੜ੍ਹੀ ਕੀਤੀ।

ਬੰਗਾਲ ਵਿਚ ਬ੍ਰਾਹਮਣਾਂ ਨੂੰ ਚੈਟਰਜੀ, ਬੈਨਰਜੀ ਮੁਕਰਜੀ ਆਦਿ ਤੇ ਮਹਾਰਾਸ਼ਟਰ ਵਿਚ ਇਨ੍ਹਾਂ ਚਿਤਪਾਵਨ, ਸਰਸਵਤ ਤੇ ਕੋਕੋਨੋਸਤ ਬ੍ਰਾਹਮਣ ਕਿਹਾ ਜਾਂਦਾ ਹੈ।

– ਮੰਡਲ ਕਮਿਸ਼ਨ ਸਰਕਾਰੀ ਨੌਕਰੀਆਂ ਦੀ ਭਰਤੀ ਵਿਚ 27 ਪ੍ਰਤੀਸ਼ਤ ਲਾਗੂ ਹੋਇਆ ਪ੍ਰੰਤੂ ਇਸ ਨੂੰ ਸਿੱਖਿਆ ਖੇਤਰ ਵਿਚ ਲਾਗੂ ਨਹੀਂ ਕੀਤਾ ਗਿਆ ਤੇ 3743 ਵਿਚੋਂ ਕੇਵਲ 1200 ਜਾਤੀਆਂ ਲਈ ਲਾਗੂ ਕੀਤਾ ਗਿਆ। ਅਜੇ ਪਿਛਲੇ ਸਾਲ ਓ ਬੀ ਸੀ ਲੋਕਾਂ ਨੂੰ ਉੱਚੀਆਂ ਵਿਦਿਅਕ ਸੰਸਥਾਵਾਂ ਵਿਚ ਰਾਖਵਾਂਕਰਨ ਦੇਣ ਤੋਂ ਇਨਕਾਰ ਕੀਤਾ ਗਿਆ। ਜਿਵੇਂ ਇੰਜਨੀਅਰਿੰਗ ਤੇ ਡਾਕਟਰ ਵਗੈਰਾ ਕਰੀਮੀਲੇਅਰ ਲਾਗੂ ਕਰਕੇ ਪੜ੍ਹਨ ਤੇ ਖੜ੍ਹਨਯੋਗ ਲੋਕਾਂ ਨੂੰ ਬਾਹਰ ਕਰ ਦਿੱਤਾ ਹੈ।

– ਵੀ ਪੀ ਸਿੰਘ ਨੇ ਇਸ ਸਮਾਜਿਕ ਨਿਆਂ ਦਾ ਨਾਅਰਾ ਦਿੱਤਾ ਜੋ ਰਾਮ ਮਨੋਹਰ ਲੋਹੀਆ ਦਾ ਨਾਅਰਾ ਸੀ, ਜਿਸ ਦੇ ਸ਼ਗਿਰਦ ਸਨ ਚੌਧਰੀ ਦੇਵੀ ਲਾਲ ਅਤੇ ਚੌਧਰੀ ਚਰਨ ਸਿੰਘ, ਮੁਲਾਇਮ ਸਿੰਘ, ਲਾਲੂ ਪ੍ਰਸਾਦਿ, ਸ਼ਰਦ ਯਾਦਵ ਆਦਿ ਪ੍ਰੰਤੂ **ਰਾਮ ਮਨੋਹਰ ਲੋਹੀਆ ਗਾਂਧੀ ਜੀ ਦੇ ਪੈਰੋਕਾਰ ਸੀ ਅਤੇ ਗਾਂਧੀ ਜੀ ਬ੍ਰਾਹਮਣਵਾਦ ਦੇ ਪੈਰੋਕਾਰ ਸੀ।' (ਪੁਸਤਕ ਓਹੀ ਸਫਾ-4)**

16 ਨਵੰਬਰ 1992 ਨੂੰ ਸੁਪਰੀਮ ਕੋਰਟ ਨੇ ਮੰਡਲ ਕਮਿਸ਼ਨ ਲਾਗੂ ਕੀਤਾ ਤੇ 6 ਦਸੰਬਰ 1992 ਨੂੰ (ਸਿਰਫ 20 ਦਿਨ ਬਾਅਦ) ਬਾਬਰੀ ਮਸਜਿਦ ਢਾਅ ਦਿੱਤੀ। ਢਾਹੁਣ ਵੇਲੇ ਯੂ ਪੀ ਦਾ ਮੁੱਖ ਮੰਤਰੀ ਕਲਿਆਣ ਸਿੰਘ ਓ ਬੀ ਸੀ ਸੀ, ਤੋਗੜੀਆ, ਉਮਾ ਭਾਰਤੀ, ਸਿੰਘਲ, ਕਿਸ਼ੋਰ, ਅਸ਼ੋਕ ਚਵਾਨ, ਰਿਤੰਬਰ, ਨਰਿੰਦਰ ਮੋਦੀ ਆਦਿ ਸਭ ਓ ਬੀ ਸੀ ਸਨ।

ਨਾਅਰਾ ਸੀ "ਹਮ ਹਿੰਦੂ ਹੈ।"

ਇਤਿਹਾਸ : ਸਮਾਂ 1949 ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ, ਗ੍ਰਹਿ ਮੰਤਰੀ ਬੱਲਵ ਭਾਈ ਪਟੇਲ, ਜੋ ਉਪ ਪ੍ਰਧਾਨ ਮੰਤਰੀ ਵੀ ਸੀ। ਉੱਤਰ ਪ੍ਰਦੇਸ਼ ਦਾ ਮੁੱਖ ਮੰਤਰੀ ਬ੍ਰਾਹਮਣ ਵੱਲਭ ਪੰਤ।

ਉਸ ਸਮੇਂ ਕੁਝ ਮਹੰਤਾਂ ਨੇ ਬਾਬਰੀ ਮਸਜਿਦ ਵਿਚ ਜਾ ਕੇ ਰਾਮ ਦੀਆਂ ਮੂਰਤੀਆਂ ਰਖਵਾਈਆਂ।

– (ਫਿਰ) ਬਾਬਰੀ ਮਸਜਿਦ ਨੂੰ ਤਾਲਾ ਲਗਾਇਆ

– ਤਾਲਾ ਕਾਂਗਰਸ ਨੇ ਹੀ ਲਾਇਆ ਅਤੇ ਕਾਂਗਰਸ ਨੇ ਖੋਲ੍ਹਿਆ।

– ਉੱਥੇ ਮਹੰਤਾਂ ਨੂੰ ਪੂਜਾ ਕਰਨ ਦੀ ਆਗਿਆ ਦੇਣ ਵਾਲੇ ਲੋਕ ਕਾਂਗਰਸ ਦੇ।

– ਉੱਥੇ ਮੰਦਰ ਦਾ ਸ਼ਿਲਾਨਿਆਸ ਕਰਨ ਦੀ ਆਗਿਆ ਦੇਣ ਵਾਲੇ ਲੋਕ ਕਾਂਗਰਸ ਦੇ।

– ਮੰਦਰ ਬਣਾਉਣ ਲਈ 2.7 ਏਕੜ ਜ਼ਮੀਨ ਦੇਣ ਵਾਲੇ ਲੋਕ ਕਾਂਗਰਸ ਦੇ... ਇਹ ਸਾਰੀਆਂ ਬਾਤਾਂ (ਕਾਰਗੁਜ਼ਾਰੀਆਂ) ਕਾਂਗਰਸ ਨੇ ਕੀਤੀਆਂ ਹਨ।

ਪੁਸਤਕ ਬਾਬਰੀ ਮਸਜਿਦ ਜਨਮ ਭੂਮੀ ਅੰਦੋਲਨ..... (ਹਿੰਦੀ)
ਲੇਖਕ ਵਾਮਨ ਮੇਸ਼ਰਾਮ
ਮੂਲ ਨਿਵਾਸੀ ਪਬਲੀਕੇਸ਼ਨ ਟਰੱਸਟ ਕਰੋਲ ਬਾਗ, ਨਵੀਂ ਦਿੱਲੀ।
(ਸਫਾ 2–3)

– 6 ਦਸੰਬਰ 1992 ਨੂੰ 12 ਵੱਜ ਕੇ ਕੁਝ ਮਿੰਟ ਬਾਅਦ ਬਾਬਰੀ ਮਸਜਿਦ ਡੇਗਣ ਦਾ ਕੰਮ ਸ਼ੁਰੂ ਕੀਤਾ ਗਿਆ।

– ਤਾਂ ਉੱਥੇ ਦੇ ਡੀ ਐੱਮ ਨੇ ਹਾਟ ਲਾਈਨ 'ਤੇ ਪ੍ਰਧਾਨ ਮੰਤਰੀ ਨੂੰ ਦੱਸਿਆ ਕਿ, 'ਬਾਬਰੀ ਮਸਜਿਦ ਨੂੰ ਡੇਗਣਾ ਸ਼ੁਰੂ ਹੋ ਗਿਆ ਹੈ, ਅਸੀਂ ਕੀ ਕਰੀਏ, ਦੱਸਿਆ ਜਾਵੇ।' (ਸਫਾ–3)

– ਚਾਰ ਵਜ ਕੇ ਕੁਝ ਮਿੰਟ ਬਾਅਦ ਫਿਰ ਤੋਂ ਡੀ ਐੱਮ ਜ਼ਿਲ੍ਹਾ ਅਧਿਕਾਰੀ ਨੇ ਪ੍ਰਧਾਨ ਮੰਤਰੀ ਨੇ ਫੋਨ ਲਾਇਆ ਅਤੇ ਦੱਸਿਆ ਕਿ ਬਾਬਰੀ ਮਸਜਿਦ ਨੂੰ ਪੂਰੀ ਤਰ੍ਹਾਂ ਨਾਲ ਢਾਅ ਦਿੱਤਾ ਗਿਆ ਹੈ।

– ਪ੍ਰਧਾਨ ਮੰਤਰੀ ਨੇ ਤੁਰੰਤ ਐਕਸ਼ਨ ਲਿਆ ਅਤੇ ਛੇ ਵਜੇ ਤੁਰੰਤ ਕੈਬਨਿਟ ਮੰਤਰੀ ਮੰਡਲ ਮੀਟਿੰਗ ਬੁਲਾਈ।

– ਛੇ ਵਜੇ ਮੰਤਰੀ ਮੰਡਲ ਮੀਟਿੰਗ ਵਿੱਚ ਪ੍ਰਸਤਾਵ ਰੱਖਿਆ ਕਿ ਜਿੱਥੇ ਮਸਜਿਦ ਗਿਰਾਈ ਗਈ ਹੈ। ਉੱਥੇ ਮਸਜਿਦ ਦਾ ਪੁਨਰ ਨਿਰਮਾਣ ਕੀਤਾ ਜਾਵੇਗਾ। ਇਹ ਮਤਾ ਮੰਤਰੀ ਮੰਡਲ ਵਿਚ ਪ੍ਰਧਾਨ ਮੰਤਰੀ ਨੇ ਪਾਸ ਕਰਵਾਇਆ ਅਤੇ ਲੋਕਾਂ ਨੂੰ ਦੂਸਰੇ ਦਿਨ ਸੱਤ ਤਰੀਕ ਨੂੰ ਦੱਸਿਆ। (ਸਫਾ–4)

– 1949 ਵਿਚ ਰਾਮ ਜਨਮ ਭੂਮੀ ਬਨਾਮ ਬਾਬਰੀ ਮਸਜਿਦ ਮਾਮਲਾ ਖੜ੍ਹਾ ਹੋਇਆ ਅਤੇ 1984 ਵਿਚ ਵਿਸ਼ਵ ਹਿੰਦੂ ਪ੍ਰੀਸ਼ਦ ਇਸ ਵਿਚ ਸ਼ਾਮਲ ਹੋਈ।

(ਇਨ੍ਹਾਂ ਕਥਨਾਂ ਤੋਂ ਸਾਫ ਪਤਾ ਲੱਗਦਾ ਹੈ ਕਿ ਬਾਬਰੀ ਮਸਜਿਦ ਬਨਾਮ ਰਾਮ ਜਨਮ ਭੂਮੀ ਮੁੱਦਾ ਬ੍ਰਾਹਮਣ ਹਾਕਮਾਂ (ਕਾਂਗਰਸੀ+ਸੰਘੀ) ਦੀ ਉਪਜ ਹੈ। ਜਿਸ ਅਧਾਰ ਤੇ ਦੋਹਾਂ ਰਾਜਨੀਤਿਕ ਗੁਟਾਂ ਨੇ ਓ ਬੀ ਸੀ ਨੂੰ ਹਿੰਦੂ ਬਣਾ ਕੇ ਜਿੱਥ ਕਲੇਲਕਰ ਕਮਿਸ਼ਨ, ਮੰਡਲ ਕਮਿਸ਼ਨ ਤੋਂ ਦੂਰ ਰੱਖਿਆ। ਉੱਥੇ 1980 ਤੋਂ 1992–93 ਤੱਕ ਓ ਬੀ ਸੀ ਨੂੰ ਪਤਾ ਹੀ ਨਹੀਂ ਲੱਗਣ ਦਿੱਤਾ ਕਿ ਮੰਡਲ ਕਮਿਸ਼ਨ ਉਹਨਾਂ 52 ਪ੍ਰਤੀਸ਼ਤ ਲੋਕਾਂ ਦਾ ਅਧਿਕਾਰ ਦਾ ਮਸਲਾ ਹੈ। ਜਿੱਥੋਂ ਤੱਕ ਉਲਟਾ ਡਾ. ਅੰਬੇਡਕਰ ਨੂੰ ਪ੍ਰਸੰਗਕ ਕਰਨ ਦਾ ਮਸਲਾ ਹੈ ਵਾਮਨ ਮੇਸ਼ਰਾਮ ਦਾ ਕਥਨ ਹੈ।

ਬਾਬਾ ਸਾਹਿਬ ਅੰਬੇਡਕਰ ਨੇ ਅੰਗਰੇਜ਼ਾਂ ਕੋਲੋਂ ਲੜ ਝਗੜ ਕੇ ਕੁਝ ਅਧਿਕਾਰ ਹਾਸਲ ਕੀਤੇ ਸਨ ਕਿ ਅਨੁਸੂਚਿਤ ਜਾਤੀ ਜਨਜਾਤੀ ਦਾ ਪ੍ਰਤੀਨਿਧ ਸੰਸਦ ਵਿਚ, ਸੁਤੰਤਰ ਰੂਪ ਨਾਲ, ਸੁਤੰਤਰ ਮੱਤਦਾਰ ਸੰਘ ਦੇ ਮਾਧਿਅਮ ਤੋਂ (ਭਾਵ ਸੁਤੰਤਰ ਚੋਣ ਖੇਤਰ ਰਾਹੀਂ) ਚੁਣ ਕੇ ਜਾਵੇ। ਇਹ ਹੱਕ ਅਧਿਕਾਰ ਬਾਬਾ ਸਾਹਿਬ ਨੇ ਅੰਬੇਡਕਰ ਨੇ ਅੰਗਰੇਜ਼ਾਂ ਤੋਂ ਲੜ–ਝਗੜ ਕੇ ਹਾਸਲ ਕੀਤੇ।

ਜਿਸ ਦੇ ਖਿਲਾਫ ਮਹਾਤਮਾ ਗਾਂਧੀ ਨੇ ਮਰਨ ਵਰਤ ਕੀਤਾ ਅਤੇ ਬਾਬਾ ਸਾਹਿਬ ਅੰਬੇਡਕਰ ਨੂੰ ਗਾਂਧੀ ਜੀ ਦੀ ਜਾਨ ਬਚਾਉਣ ਲਈ 'ਲਏ ਹੱਕ' ਛੱਡਣੇ ਪਏ।

ਜੇਕਰ ਗਾਂਧੀ ਜੀ ਮਰਨ ਵਰਤ ਨਾ ਰੱਖਦੇ ਤਾਂ ਸੰਸਦ ਵਿਚ 119 ਸਾਂਸਦ ਬਾਬਾ ਸਾਹਿਬ ਅੰਬੇਡਕਰ ਦੇ ਨਾਲ ਹੁੰਦੇ। ਇਸ ਤਰ੍ਹਾਂ ਅਨੁਸੂਚਿਤ ਜਾਤੀ/ਜਨ ਜਾਤੀ ਦੀ ਤਰ੍ਹਾਂ 1950 ਨੂੰ ਹੀ ਰਾਖਵਾਂਕਰਨ ਮਿਲ ਜਾਂਦਾ ਜੋ ਅਧਿਕਾਰ ਓ ਬੀ ਸੀ ਨੂੰ ਅੱਜ ਤੱਕ ਨਹੀਂ ਮਿਲਿਆ ਹੈ। ਇਹ ਓ ਬੀ ਸੀ ਨੂੰ 1950 ਨੂੰ ਮਿਲ ਜਾਂਦਾ। (ਸਫਾ–7)

(ਉਕਤ ਵਰਨਣ ਦਾ ਸਿੱਟਾ ਹੈ ਕਿ ਬਾਬਰੀ ਮਸਜਿਦ ਦਾ ਮਸਲਾ ਖੜ੍ਹਾ ਕੀਤਾ ਕਾਂਗਰਸੀ ਹਾਕਮਾਂ ਨੇ, ਮਸਜਿਦ ਢਾਹੀ ਸੰਘੀ ਹਾਕਮਾਂ ਨੇ, ਸਹਿਯੋਗ ਕੀਤਾ ਕਾਂਗਰਸੀ ਪ੍ਰਧਾਨ ਮੰਤਰੀ ਨੇ, 1922 ਤੋਂ ਹੀ ਹਿੰਦੂ ਬਣ ਕੇ ਉੱਭਰੇ ਓ ਬੀ ਸੀ, ਲੋਕ, ਜਿਨ੍ਹਾਂ ਨੇ ਵਿਸ਼ਵ ਹਿੰਦੂ ਪ੍ਰੀਸ਼ਦ ਖੜੀ ਕੀਤੀ। ਇਨ੍ਹਾਂ ਦੀ ਅਗਵਾਈ ਵਿਚ ਓ ਬੀ ਸੀ (ਹਿੰਦੂ) ਨੇ ਬਾਬਰੀ ਮਸਜਿਦ ਢਾਅ ਦਿੱਤੀ, ਪ੍ਰੰਤੂ ਅੰਬੇਡਕਰ ਦਾ ਸਾਥ ਨਹੀਂ ਦਿੱਤਾ, ਜਿਸ ਕਰਕੇ ਉਹ ਤਾਂ ਕਮਜ਼ੋਰ ਰਹੇ ਪ੍ਰੰਤੂ ਓ ਬੀ ਸੀ ਨੂੰ ਵੀ ਅੱਜ ਤੱਕ ਕੁਝ ਨਹੀਂ ਮਿਲਿਆ, ਸਗੋਂ ਪਛਾਣ ਨਾ ਬਣਨ ਲਈ ਹਿੰਦੂ ਹਾਕਮਾਂ ਨੇ, ਓ ਬੀ ਸੀ ਦੀ ਜਾਤੀ ਗਿਣਤੀ ਹੀ ਨਹੀਂ ਹੋਣ ਦਿੱਤੀ। ਆਪਣੇ ਖਾਤੇ 'ਚ ਹੀ ਰੱਖੇ।

ਇਹ ਹੈ ਇਸ ਘਟਨਾ ਵਿਸਥਾਰ ਦਾ ਮੂਲ ਕਿ 52 ਪ੍ਰਤੀਸ਼ਤ ਗੈਰ ਹਿੰਦੂ ਤੇ ਮੂਲਵਾਸੀ ਲੋਕਾਂ ਨੇ ਆਪਣੀ ਹੋਂਦ ਗਵਾ ਕੇ ਰੱਖੀ। ਅੱਜ ਵੀ ਇਹ ਬਹੁਜਨ ਭਾਰਤੀ ਪਛਾਣ ਦੇ ਮੁੱਦੇ 'ਤੇ ਖਾਮੋਸ਼ ਹੈ, ਕਿਉਂਕਿ ਹਾਕਮ ਹਿੰਦੂ–ਬ੍ਰਾਹਮਣ ਜਮਾਤ ਨੇ ਓ ਬੀ ਸੀ ਨੂੰ ਬਤੌਰ ਧਾਰਮਿਕ ਹਿੰਦੂ ਜਕੜ ਲਿਆ ਹੈ। ਜੋ ਰਾਮ ਭਗਤ ਵਜੋਂ ਹਾਕਮਾਂ ਲਈ ਕੁਝ ਵੀ ਕਰ ਸਕਦੇ ਹਨ। ਇਹੀ ਹਾਲ ਮੁਸਲਮਾਨ ਅਤੇ ਸਿੱਖ ਪਛੜੀਆਂ ਜਾਤੀਆਂ ਦਾ ਹੈ।

ਕਿਸੇ ਨੂੰ ਸਥਾਈ ਗੁਲਾਮ ਕਰਨ ਲਈ ਸਮਾਜਿਕ ਤੇ ਰਾਜਨੀਤਿਕ ਚੇਤਨਾ ਦੇਣ ਦੀ ਥਾਂ ਉਸ ਨੂੰ ਧਾਰਮਿਕ ਬਣਾ ਦਿਓ, ਬੰਦਾ ਗੁਲਾਮੀ ਦਾ ਵੀ ਆਨੰਦ ਮਾਣੇਗਾ।

1989 ਵਿਚ ਮੰਡਲ ਕਮਿਸ਼ਨ ਸਰਕਾਰੀ ਤੌਰ 'ਤੇ ਲਾਗੂ ਹੋਇਆ। ਓ ਬੀ ਸੀ ਉਸ ਦੇ ਖਿਲਾਫ ਉੱਠ ਖੜ੍ਹਾ ਹੋਇਆ 16 ਨਵੰਬਰ 1992 ਨੂੰ ਮੰਡਲ ਕਮਿਸ਼ਨ ਨੂੰ ਸੁਪਰੀਮ ਕੋਰਟ ਨੇ ਪ੍ਰਵਾਨਗੀ ਦਿੱਤੀ। ਓ ਬੀ ਸੀ ਨਹੀਂ ਜਾਣ ਸਕਿਆ, ਨਹੀਂ ਸਮਝ ਸਕਿਆ। ਜਿਸ ਨੇ ਉੱਤਰੀ ਭਾਰਤ ਵਿਚ ਰਾਮ ਮੰਦਰ ਦੀ ਲਹਿਰ ਬਣਾਈ ਤੇ 6 ਦਸੰਬਰ 1992 ਨੂੰ ਬਾਬਰੀ ਮਸਜਿਦ, ਕਾਂਗਰਸੀ–ਸੰਘੀ ਹਾਕਮਾਂ ਦੀ ਅਗਵਾਈ ਵਿਚ ਢਾਅ ਦਿੱਤੀ। 6 ਦਸੰਬਰ 92 ਨੂੰ ਬਾਬਰੀ ਮਸਜਿਦ ਢਾਹੀ ਤੇ (40 ਦਿਨ ਬਾਅਦ) 14 ਜਨਵਰੀ 1993 ਨੂੰ ਬ੍ਰਾਹਮਣ ਹਿੰਦੂਆਂ ਨੇ ਪਰਿਯਾਰਾਂ ਸੰਮੇਲਨ ਕੀਤੇ ਤੇ ਕਿਹਾ ਕਿ 'ਇਸ ਦੇਸ ਦਾ ਸੰਵਿਧਾਨ ਹਿੰਦੂ ਵਿਰੋਧੀ ਹੈ, ਇਸ ਨੂੰ ਬਦਲਿਆ ਜਾਵੇ।'

ਓ ਬੀ ਸੀ ਇਹ ਗੱਲ ਨਹੀਂ ਸਮਝ ਸਕੇ। ਓ ਬੀ ਸੀ ਹਿੰਦੂ ਨੇਤਾ ਵੀ (12)

(ਬ੍ਰਾਹਮਣ ਹਾਕਮ ਦਲਿਤਾਂ, ਪਛੜਿਆਂ ਤੇ ਆਦਿ ਵਾਸੀਆਂ ਨੂੰ ਹਿੰਦੂ ਕਹਿੰਦੇ ਹਨ ਤੇ ਸੰਵਿਧਾਨ 15.4, 16.4 ਤੇ 340 ਧਾਰਾਵਾਂ ਅਧੀਨ 65 ਪ੍ਰਤੀਸ਼ਤ ਹਿੰਦੂ ਕਹਾਉਂਦੀ ਅਬਾਦੀ ਨੂੰ ਸਿੱਖਿਆ ਤੇ ਨੌਕਰੀਆਂ ਵਿਚ ਬਣਦੀ ਹਿੱਸੇਦਾਰੀ ਦੀ ਜਾਮਨੀ ਭਰਦਾ ਹੈ।

ਬ੍ਰਾਹਮਣ ਕਹਿੰਦੇ ਹਨ ਕਿ ਐੱਸ ਸੀ, ਐੱਸ ਟੀ ਤੇ ਓ ਬੀ ਸੀ ਹਿੰਦੂ ਹਨ, ਸੰਵਿਧਾਨ ਇਹਨਾਂ ਹਿੰਦੂਆਂ ਲਈ ਮਨੁੱਖੀ ਬਰਾਬਰੀ ਦੇ ਅਧਿਕਾਰਾਂ ਦੀ ਜਾਮਨੀ ਦਿੰਦਾ ਹੈ ਤਾਂ ਕੋਈ ਪੁੱਛੇ ਕਿ ਸੰਵਿਧਾਨ ਹਿੰਦੂ ਵਿਰੋਧੀ ਕਿਵੇਂ ਹੋ ਗਿਆ ? ਇਹ ਤਾਂ 65 ਫੀਸਦੀ ਹਿੰਦੂ ਦੀ ਜ਼ਿੰਦਗੀ ਦਾ ਜਾਮਨ ਹੈ। ਪੱਖਧਰ ਹੈ। ਐੱਸ ਸੀ, ਐੱਸ ਟੀ, ਓ ਬੀ ਸੀ ਨਹੀਂ ਸਮਝ ਸਕੇ ਕਿ 65 ਪ੍ਰਤੀਸ਼ਤ ਲੋਕਾਂ ਨੂੰ ਬਰਾਬਰ ਦੇ ਅਧਿਕਾਰ ਦੇਣ ਵਾਲਾ ਬ੍ਰਾਹਮਣਾਂ ਅਤੇ ਸਵਰਨ ਹਿੰਦੂਆਂ ਦਾ ਵਿਰੋਧੀ ਹੈ, ਜਿਨ੍ਹਾਂ ਨੇ 80 ਕਰੋੜ ਜਨਤਾ ਦੀ ਜ਼ਿੰਦਗੀ ਦਾ ਸਭ ਕੁਝ ਲੁੱਟ-ਪੁੱਟ ਲਿਆ ਹੈ, ਬਕਾਇਦਾ ਧਰਮ ਬਣਾ ਕੇ। ਮਨੂੰ ਸਿਮਰਤੀ ਦੇ ਅਨੁਸਾਰ ਜੋ ਸੰਵਿਧਾਨ ਵਿਰੋਧੀ ਹੈ ਜਾਂ ਕਹੋ ਕਿ ਜਿਸ ਦਾ ਸੰਵਿਧਾਨ ਵਿਰੋਧੀ ਹੈ। ਬ੍ਰਾਹਮਣ ਤੇ ਸਵਰਨ 65 ਪ੍ਰਤੀਸ਼ਤ ਐੱਸ ਸੀ, ਐੱਸ ਟੀ, ਓ ਬੀ ਸੀ ਨੂੰ ਹਿੰਦੂ ਕਹਿੰਦਾ ਹੈ ਪ੍ਰੰਤੂ ਸੰਵਿਧਾਨ ਨੂੰ ਹਿੰਦੂ ਵਿਰੋਧੀ ਕਹਿੰਦਾ ਹੈ।

(14 ਜਨਵਰੀ 93 ਦੇ ਧਰਮ ਸੰਮਲੇਨ ਵਿਚ ਉਹਨਾਂ ਸੰਤਾਂ ਮਹੰਤਾਂ ਨੇ ਦੂਜਾ ਮਤਾ ਪਾਸ ਕੀਤਾ ਕਿ :

ਐੱਸ ਸੀ, ਐੱਸ ਟੀ ਦਾ ਰਾਖਵਾਂਕਰਨ ਬੰਦ ਕੀਤਾ ਜਾਵੇ ਅਤੇ ਓ ਬੀ ਸੀ ਨੂੰ ਰਾਖਵਾਂਕਰਨ ਦੇਣ ਦੀ ਜ਼ਰੂਰਤ ਨਹੀਂ, ਅਤੇ ਉਨ੍ਹਾਂ ਨੇ ਤੀਸਰਾ ਮਤਾ ਪਾਸ ਕੀਤਾ ਕਿ ਦੇਸ਼ ਦਾ ਰਾਜ ਕਾਜ ਵਰਨ ਵਿਵਸਥਾ ਦੇ ਤਹਿਤ ਚਲਾਇਆ ਜਾਵੇ। (ਸਫਾ 13-ਓਹੀ)

(ਭਾਵ ਐੱਸ ਸੀ, ਐੱਸ ਟੀ ਭਾਵੇਂ ਹਿੰਦੂ ਹਨ, ਪ੍ਰੰਤੂ ਉਹਨਾਂ ਨੂੰ ਰਾਖਵਾਂਕਰਨ ਦੇਣਾ ਗਲਤ ਹੈ। ਭਾਵ ਕਿ ਰਾਮ ਭਗਤ ਓ ਬੀ ਸੀ ਨੂੰ ਰਾਖਵਾਂਕਰਨ ਦੇਣ ਦੀ ਜ਼ਰੂਰਤ ਹੀ ਨਹੀਂ।

ਭਾਵ ਵਰਣ ਵਿਵਸਥਾ ਲਾਗੂ ਹੋਵੇ ਤਾਂ ਕਿ ਸ਼ੂਦਰ ਭਾਵ ਐੱਸ ਸੀ, ਐੱਸ ਟੀ, ਓ ਬੀ ਸੀ (ਮੂਲਵਾਸੀ) ਤੋਂ ਮਨੂੰ ਦੇ ਵਿਧਾਨ ਅਨੁਸਾਰ ਸਾਰੇ ਅਧਿਕਾਰ ਖੋਹ ਲਏ ਜਾਣ ਤੇ ਉਹਨਾਂ ਨੂੰ ਬਸਤੀਆਂ ਤੋਂ ਦੂਰ ਕੱਢ ਦਿੱਤਾ ਜਾਵੇ। ਭੁੱਖੇ, ਨੰਗੇ ਗੁਲਾਮ ਤੇ ਲਾਚਾਰ ਮਰਨ ਖਾਤਰ।

ਬ੍ਰਾਹਮਣ ਤੇ ਸਵਰਨ ਹਿੰਦੂ ਇਮਾਨਦਾਰੀ ਨਾਲ ਆਪਣੇ ਦਿਲ ਦੀ ਗੱਲ ਕਹਿੰਦੇ ਹਨ ਲਿਖਦੇ ਹਨ, ਪ੍ਰੰਤੂ ਅਸੀਂ ਰਾਮ ਭਗਤ ਸਮਝਣ ਤੋਂ ਇਨਕਾਰੀ ਹਾਂ। ਉਹ ਓ ਬੀ ਸੀ ਦੀ ਜਾਤੀ ਗਿਣਤੀ ਨੂੰ ਅਜੇ ਵੀ ਤਿਆਰ ਨਹੀਂ ਓ ਬੀ ਸੀ ਫਿਰ ਵੀ ਹਿੰਦੂ ਹੈ। ਰਾਮ ਭਗਤ ਹੈ। ਕ੍ਰਿਸ਼ਨ ਤੇ ਸ਼ਿਵ ਭਗਤ ਹੈ। ਜੋ ਬ੍ਰਾਹਮਣਾਂ ਦੇ ਕਹੇ ਕੋਈ ਵੀ ਪਹਾੜ ਪੁੱਟ ਕੇ ਲਿਆ ਸਕਦਾ ਹੈ ਤੇ ਕਿਸੇ ਵੀ ਲੰਕਾ ਨੂੰ ਅੱਗ ਲਾ ਸਕਦਾ ਹੈ। ਇਤਿਹਾਸ ਨੇ ਇਹ ਸਾਬਤ ਕਰ ਦਿੱਤਾ ਹੈ।

1984 'ਚ ਕਾਂਗਰਸ ਨੇ ਸੰਬੰਧਤ ਲੋਕਾਂ ਨੂੰ ਮੰਡਲ ਕਮਿਸ਼ਨ ਦੇ ਵਿਰੁੱਧ ਖੜ੍ਹੇ ਕਰਕੇ ਓਪਰੇਸ਼ਨ ਬਲਿਊ ਸਟਾਰ ਕੀਤਾ ਅਤੇ ਸ਼ਕਤੀਸ਼ਾਲੀ ਸਰਕਾਰਾਂ ਬਣਾਈਆਂ। 1984 'ਚ ਦੋ ਐੱਮ ਪੀ ਜਿੱਤਣ ਵਾਲੀ ਭਾਜਪਾ ਨੇ ਮੰਡਲ ਵਿਰੋਧੀ, ਰਾਮ ਮੰਦਰ ਅੰਦੋਲਨ ਖੜ੍ਹਾ ਕਰਕੇ 84 ਤੋਂ ਹੋਰ ਵੀ ਵੱਧ 117 ਐੱਮ ਪੀ ਤੱਕ ਜਿੱਤੇ ਤੇ ਫਿਰ ਸਰਕਾਰਾਂ ਵੀ ਬਣਾਈਆਂ। ਮੰਡਲ ਕਮਿਸ਼ਨ ਨਾ ਓ ਬੀ ਸੀ ਨੂੰ ਕਾਂਗਰਸ ਨੇ ਦਿੱਤਾ ਤੇ ਨਾ ਭਾਜਪਾ ਸੰਘ ਨੇ।

ਓ ਬੀ ਸੀ ਹਿੰਦੂ ਨੂੰ ਕੀ ਮਿਲਿਆ ? ਗਿਣਤੀ ਤੱਕ ਕਰਾਉਣ ਨੂੰ ਤਿਆਰ ਨਹੀਂ ਹਾਕਮ ਹਿੰਦੂ/ਸਿੱਖ ਹਾਕਮਾਂ ਨੇ ਵੀ ਜਾਤੀ ਗਿਣਤੀ ਖਿਲਾਫ ਬਿਆਨ ਜਾਰੀ ਕਰ ਦਿੱਤਾ ਹੈ।

'ਮੁਸਲਮਾਨ ਜਦੋਂ ਏਥੇ ਦੇ ਸ਼ਾਸਕ ਬਣੇਂ ਤਾਂ ਇੱਥੋਂ ਦੇ ਲੋਕ 6000 ਜਾਤੀਆਂ ਵਿਚ ਵੰਡੇ ਜਾ ਚੁੱਕੇ ਸੀ। ਇਨ੍ਹਾਂ ਦੀ ਇਕ ਪਛਾਣ ਬਣਾਉਣ ਲਈ ਮੁਸਲਮਾਨਾਂ ਨੇ ਇਕ ਨਾਂਅ ਦਿੱਤਾ ਉਹ ਹੈ 'ਹਿੰਦੂ' ਪਰਸ਼ੀਅਨ ਭਾਸ਼ਾ ਵਿਚ ਹਿੰਦੂ ਸ਼ਬਦ ਹੈ ਜਿਸ ਦਾ ਅਰਥ ਹੈ;

ਕਾਲਾ, ਚੋਰ, ਪਰਾਜਿਤ (ਜਿੱਤਿਆ ਹੋਇਆ ਜਾਂ ਹਾਰਿਆ ਹੋਇਆ ਗੁਲਾਮ।' (ਓਹੀ ਸਫਾ-18)

(ਹੁਣ ਸੁਆਲ ਹੈ ਓ ਬੀ ਸੀ ਤੇ ਕਿ ਉਹ ਕਿਸ ਗਰਵ ਨਾਲ ਹਮ ਹਿੰਦੂ ਹੈ ਕਹਿੰਦਾ ਹੈ ? ਜੇ ਉਹ ਸੱਚਮੁੱਚ ਹਿੰਦੂ ਹੈ ਤਾਂ 340 ਧਾਰਾ ਨੇ ਜੋ ਕਲੇਲਕਰ ਕਮਿਸ਼ਨ ਤੇ ਮੰਡਲ ਕਮਿਸ਼ਨ ਰਾਹੀਂ ਅਧਿਕਾਰ ਦਿੱਤੇ, ਉਹ ਹਿੰਦੂ ਹਾਕਮਾਂ ਨੇ ਲਾਗੂ ਕਿਉਂ ਨਹੀਂ ਕੀਤੇ ? ਉਹ ਐੱਸ ਸੀ, ਐੱਸ ਟੀ ਤੇ ਓ ਬੀ ਸੀ ਦੇ ਰਾਖਵਾਂਕਰਨ ਦੇ ਵਿਰੁੱਧ ਕਿਉਂ ਹਨ ?

– ਕੀ ਇਨ੍ਹਾਂ ਨੂੰ ਭਾਵ ਐੱਸ ਸੀ, ਐੱਸ ਟੀ ਤੇ ਓ ਬੀ ਸੀ ਨੂੰ ਕਾਲਾ, ਚੋਰ ਤੇ ਗੁਲਾਮ ਕਹਾਉਣਾ ਸਹੀ ਜਾਂ ਚੰਗਾ ਲੱਗਦਾ ਹੈ ? ਹਾਕਮ ਹਿੰਦੂ, ਐੱਸ ਸੀ, ਐੱਸ ਟੀ, ਓ ਬੀ ਸੀ ਨੂੰ ਅਧਿਕਾਰ ਦੇਣ ਵਾਲੇ ਸੰਵਿਧਾਨ ਦੇ ਵਿਰੋਧੀ ਹਨ ਤਾਂ ਐੱਸ ਸੀ, ਐੱਸ ਟੀ ਤੇ ਓ ਬੀ ਸੀ ਮਨੂੰ ਸਿਮਰਤੀ ਦੇ ਧਰਮ ਦੇ ਹੱਕ ਵਿਚ ਕਿਉਂ ਖੜ੍ਹੇ ਹਨ ? ਕੀ ਐਨੀ ਸਪੱਸ਼ਟ ਗੱਲ ਕਲਿਆਣ ਸਿੰਘ, ਮੁੰਡੇ, ਅਸ਼ੋਕ ਚੱਵਾਨ, ਉਮਾ ਭਾਰਤੀ, ਰਿਤੰਬਰਾ, ਪ੍ਰਵੀਨ ਤੋਗੜੀਆ, ਨਰਿੰਦਰ ਮੋਦੀ, ਵੈਂਕੀਆ ਨਾਇਡੂ (ਓ ਬੀ ਸੀ ਖਾਮਾ) ਸਿੰਘਲ, ਕਿਸ਼ੋਰ ਆਦਿ ਓ ਬੀ ਸੀ ਨੇਤਾਵਾਂ ਨੂੰ ਵੀ ਸਮਝ ਨਹੀਂ ਪਈ ? ਜਾਂ ਉਹਨਾਂ ਨੂੰ ਅਜਿਹੀ ਕੋਈ ਪ੍ਰਵਾਹ ਨਹੀਂ ?

## ਮੰਡਲ ਕਮਿਸ਼ਨ ਅਤੇ ਬਾਬਰੀ ਮਸਜਿਦ ਦਾ ਸੰਬੰਧ

(ਹਵਾਲਾ ਪੁਸਤਕ ਓਹੀ)

1981 ਵਿਚ ਰਿਪੋਰਟ ਇੰਦਰਾ ਸਰਕਾਰ ਪਾਸ ਆਈ। ਪ੍ਰੰਤੂ ਉਸ ਨੇ ਇਸ ਨੂੰ ਪਿਤਾ ਪੰਡਤ ਨਹਿਰੂ ਵਾਂਗ ਪ੍ਰਵਾਨ ਕਰਨ ਤੋਂ ਇਨਕਾਰ ਕੀਤਾ ਜਿਵੇਂ ਕਾਕਾ ਕਲੇਲਕਰ ਕਮਿਸ਼ਨ ਨਾਲ ਹੋਈ।

– ਪ੍ਰੰਤੂ ਇੰਦਰਾ ਗਾਂਧੀ ਦੇ ਸਮੇਂ 7 ਪ੍ਰਤੀਸ਼ਤ ਲੋਕ ਸੰਸਦ ਵਿਚ ਪਹੁੰਚ ਗਏ ਸਨ। ਇਹ 7 ਪ੍ਰਤੀਸ਼ਤ ਲੋਕਾਂ ਨੇ ਸੰਸਦ ਵਿਚ ਹੰਗਾਮਾ ਖੜ੍ਹਾ ਕਰ ਦਿੱਤਾ। ਅਨੁਜਾਤੀ ਤੇ ਜਨਜਾਤੀ ਸਾਂਸਦ ਵੀ ਉਹਨਾਂ ਦੇ ਸਮੱਰਥਨ ਵਿਚ ਖੜ੍ਹੇ ਹੋ ਗਏ। (15)

– ਇਸ (ਐੱਸ ਸੀ, ਐੱਸ ਟੀ, ਓ ਬੀ ਸੀ) ਦਲਿਤ ਪਛੜੇ ਧਰੁਵੀ ਕਰਨ ਤੋਂ ਭੈਅਭੀਤ ਇੰਦਰਾ ਗਾਂਧੀ ਨੇ ਆਰ ਐੱਸ ਐੱਸ ਨਾਲ ਗੁਪਤ ਸਮਝੌਤਾ ਕਰਕੇ 1982 ਵਿਚ ਗੁਜਰਾਤ ਵਿਚ ਰਾਖਵਾਂਕਰਨ ਵਿਰੋਧੀ ਅੰਦੋਲਨ ਸ਼ੁਰੂ ਕਰਵਾਇਆ। ਉਸ ਸਮੇਂ ਮਾਧਵ ਸਿੰਘ

ਸੋਲੰਕੀ ਗੁਜਰਾਤ ਦਾ ਮੁੱਖ ਮੰਤਰੀ ਸੀ। ਓ ਬੀ ਸੀ ਅਤੇ ਐੱਸ ਸੀ, ਐੱਸ ਟੀ ਦੇ ਵਿਚਕਾਰ ਝਗੜਾ ਖੜਾ ਕਰਨ ਲਈ ਇੰਦਰਾ ਗਾਂਧੀ ਨੇ ਇਹ ਚਾਲ ਚੱਲੀ।

– ਜਦੋਂ ਉੱਥੇ ਇਹ ਫਸਾਦ ਹੋਇਆ ਤਾਂ ਦੂਬੇ ਕਮਿਸ਼ਨ ਬਿਠਾਇਆ ਗਿਆ। ਜਸਟਿਸ ਦੂਬੇ ਗੁਜਰਾਤ ਹਾਈ ਕੋਰਟ ਦੇ ਚੀਫ ਜਸਟਿਸ ਸਨ।

ਦੂਬੇ ਕਮਿਸ਼ਨ ਦੀ ਰਿਪੋਰਟ ਵਿਚ ਲਿਖਿਆ ਗਿਆ ਹੈ ਕਿ ਬੀ ਜੇ ਪੀ ਅਤੇ ਕਾਂਗਰਸ ਨੇ ਮਿਲ ਜੁਲ ਕੇ ਰਾਖਵਾਂਕਰਨ ਵਿਰੋਧੀ ਅੰਦੋਲਨ ਚਲਾਇਆ (ਭਾਵ ਐੱਸ ਸੀ, ਐੱਸ ਟੀ ਬਨਾਮ ਓ ਬੀ ਸੀ ਲੋਕਾਂ ਨੂੰ ਲੜਾਇਆ ਮਰਵਾਇਆ ਗਿਆ।

– ਗੁਜਰਾਤ ਵਿਚ ਅਨੁਸੂਚਿਤ ਜਾਤੀ (ਐੱਸ ਸੀ) ਲੋਕਾਂ ਦੀ ਗਿਣਤੀ 7 ਪ੍ਰਤੀਸ਼ਤ ਅਨੁਸੂਚਿਤ ਜਨ ਜਾਤੀ ਲੋਕਾਂ ਦੀ ਗਿਣਤੀ 14 ਪ੍ਰਤੀਸ਼ਤ ਹੈ।

(ਝਗੜੇ ਲਈ ਮਸਲਾ ਇਹ ਖੜ੍ਹਾ ਕੀਤਾ ਗਿਆ) ਕਿ ਅਨੁਸੂਚਿਤ ਜਾਤੀ/ਜਨ ਜਾਤੀ ਲੋਕਾਂ ਕੋਲ ਪਹਿਲਾਂ ਹੀ 22.5% ਰਾਖਵਾਂਕਰਨ ਹੈ। ਫਿਰ ਵੀ ਇਹ ਲੋਕ ਹੋਰ ਜ਼ਿਆਦਾ ਰਾਖਵਾਂਕਰਨ ਮੰਗ ਕਰ ਰਹੇ ਹਨ। (ਭਾਵ ਮੰਡਲ ਕਮਿਸ਼ਨ ਨੂੰ ਐੱਸ ਸੀ, ਐੱਸ ਟੀ ਲੋਕਾਂ ਨਾਲ ਹੀ ਜੋੜ ਦਿੱਤਾ ਗਿਆ) ਜਿਸ ਕਾਰਨ ਓ ਬੀ ਸੀ ਭੜਕ ਗਿਆ ਤੇ ਦੋਹਾਂ ਵਿਚਕਾਰ ਪ੍ਰਦੇਸ਼ ਵਿਚ ਮਾਰ ਕਾਟ ਹੋਈ, ਜਿਸ ਨਾਲ ਦੋਹੇਂ ਭਰਾ ਲੋਕ, ਇਕ-ਦੂਜੇ ਦੇ ਦੁਸ਼ਮਣ ਤੇ ਵਿਰੋਧੀ ਹੋ ਗਏ)

ਅਨੁਸੂਚਿਤ ਜਾਤੀ (ਐੱਸ ਸੀ) ਅਤੇ ਓ ਬੀ ਸੀ (ਪੱਛੜੀਆਂ ਜਾਤੀਆਂ) ਦੇ ਲੋਕਾਂ ਦਾ ਧਰੁਵੀਕਰਨ (ਗੱਠਜੋੜ ਭਾਵ 22.5+52=77.5 ਪ੍ਰਤੀਸ਼ਤ) ਤੋੜਨ ਲਈ ਇੰਦਰਾ ਗਾਂਧੀ ਨੇ ਆਰ ਐੱਸ ਐੱਸ ਨਾਲ ਗੁਪਤ ਸਮਝੌਤਾ ਕਰਕੇ ਇਹ ਕੰਮ ਕੀਤਾ। (15)

– (ਨਵੀਂ ਸ਼ਤਾਨੀ) ਗੁਜਰਾਤ ਵਿਚ ਜੋ ਫਸਾਦ ਹੋਇਆ ਉਸ ਤੋਂ ਬ੍ਰਾਹਮਣਾਂ ਨੇ ਇਹ ਮੰਨਿਆ ਕਿ ਹਿੰਦੂ ਸਮਾਜ ਵਿਚਕਾਰ ਤੋੜ-ਭੰਨ ਹੋ ਗਈ ਹੈ। ਹਿੰਦੂਆਂ ਦੀ ਏਕਤਾ ਕਰਨ ਲਈ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਅਸ਼ੋਕ ਸਿੰਘਲ ਦੀ ਅਗਵਾਈ ਵਿਚ ਯਾਤਰਾ ਕੱਢੀ।

ਉਸ ਸਮੇਂ ਇੰਦਰਾ ਗਾਂਧੀ ਦੇਸ ਦੀ ਪ੍ਰਧਾਨ ਮੰਤਰੀ ਸੀ, ਜਦੋਂ ਇਹ ਯਾਤਰਾ ਦਿੱਲੀ ਦੀ ਸੀਮਾਂ 'ਤੇ ਪਹੁੰਚੀ ਤਾਂ ਇੰਦਰਾ ਗਾਂਧੀ ਨੇ ਉਸ ਦਾ ਤਹਿ ਦਿਲੋਂ ਸਵਾਗਤ ਕੀਤਾ। (16)

1984 ਵਿਚ ਇੰਦਰਾ ਗਾਂਧੀ ਸਾਹਮਣੇ ਲੋਕ ਸਭਾ ਦੀ ਚੋਣ ਜਿੱਤਣ ਦਾ ਸੰਕਟ ਖੜਾ ਹੋ ਗਿਆ, ਕਿਉਂਕਿ ਸੰਸਦ ਵਿਚ ਜੋ 7 ਪ੍ਰਤੀਸ਼ਤ ਓ ਬੀ ਸੀ ਦੇ ਸਾਂਸਦ ਸਨ ਹੰਗਾਮਾ ਕਰ ਰਹੇ ਸਨ। (ਕਿ ਮੰਡਲ ਕਮਿਸ਼ਨ ਲਾਗੂ ਕਰੋ) ਤਾਂ ਮਜਬੂਰ ਹੋ ਕੇ ਇੰਦਰਾ ਗਾਂਧੀ ਨੂੰ ਮੰਡਲ ਕਮਿਸ਼ਨ ਦੀ ਰਿਪੋਰਟ ਸੰਸਦ ਦੀ ਮੇਜ 'ਤੇ ਰੱਖਣੀ ਪਈ। ਸੰਸਦ ਵਿਚ ਇਸ ਰਿਪੋਰਟ 'ਤੇ ਵਾਰ-ਵਾਰ ਚਰਚਾ ਹੁੰਦੀ ਸੀ, ਹੰਗਾਮਾ ਹੁੰਦਾ ਸੀ। ਵਾਰ-ਵਾਰ ਹੰਗਾਮਾ ਹੋਣ ਦੇ ਕਾਰਨ ਉੱਤਰ ਭਾਰਤ ਵਿਚ ਓ ਬੀ ਸੀ ਦੇ ਅੰਦਰ ਸਮਾਜਿਕ ਚੇਤਨਾ ਦਾ ਆਰੰਭ ਹੋਇਆ। ਇਸ ਕਾਰਨ ਬ੍ਰਾਹਮਣਵਾਦੀਆਂ ਸਾਹਮਣੇ ਸੰਕਟ ਖੜ੍ਹਾ ਹੋ ਗਿਆ। ਅਜਿਹੀ ਸਥਿਤੀ ਵਿਚ 1984 ਦੀ ਚੋਣ ਕਿਵੇਂ ਜਿੱਤੀ ਜਾਵੇ ?

– ਤਾਂ ਇੰਦਰਾ ਗਾਂਧੀ ਨੇ ਡਬਲ ਰਣਨੀਤੀ ਬਣਾਈ :

ਕਿ ਇਕ ਤਾਂ ਪੱਛੜੇ ਵਰਗ ਦੀ ਸਮਾਜਿਕ ਜਾਗ੍ਰਿਤੀ ਨੂੰ ਧਾਰਮਿਕ ਜਾਗ੍ਰਿਤੀ ਵਿਚ ਬਦਲ ਦਿੱਤਾ ਜਾਵੇ। (ਭਾਵ) ਧਾਰਮਿਕ ਜਨ ਜਾਗਰਣ ਕਰਕੇ ਮੰਡਲ ਕਮਿਸ਼ਨ ਦੇ ਵਿਰੋਧ ਵਿਚ ਚੋਣ ਜਿੱਤੀ ਜਾਵੇ (ਭਾਵ ਪਛੜੇ ਆਪਣਾ ਮੁੱਦਾ ਭੁੱਲ ਕੇ ਦੇਸ ਦੀ ਏਕਤਾ ਅਤੇ ਅਖੰਡਤਾ ਵੱਲ ਪ੍ਰੇਰਿਤ ਇੰਦਰਾ ਕਾਂਗਰਸ ਵੱਲ ਝੁਕ ਜਾਣ) ਇਸ ਰਣਨੀਤੀ ਨੂੰ ਅੰਜਾਮ ਦੇਣ ਲਈ ਇੰਦਰਾ ਗਾਂਧੀ ਨੇ ਯੋਜਨਾ ਬਣਾਈ ਅਤੇ 04 ਜੂਨ 1984 ਨੂੰ ਇੰਦਰਾ ਗਾਂਧੀ ਨੇ ਉਪਰੇਸ਼ਨ ਬਲਿਊ ਸਟਾਰ ਦੀ ਕਾਰਵਾਈ ਕਰਕੇ ਸਵਰਨ ਮੰਦਰ 'ਤੇ ਹਮਲਾ ਕਰ ਦਿੱਤਾ। (ਇਹ ਸਮੁੱਚੀ ਯੋਜਨਾ ਐਮਰਜੈਂਸੀ ਦੌਰਾਨ ਸਿੱਖਾਂ ਦੀ ਭੂਮਿਕਾ ਦਾ ਬਦਲਾ ਲੈਣ, ਹਿੰਦੂ ਜਗਤ ਨੂੰ ਸੰਗਠਿਤ ਕਰਨ ਅਤੇ ਮੰਡਲ ਕਮਿਸ਼ਨ ਤੋਂ ਪਛੜਿਆ ਦਾ ਧਿਆਨ ਪੁੱਟਣ ਵਾਸਤੇ ਕੀਤਾ ਗਿਆ। ਜਿਸ ਵਿਚ ਕਾਂਗਰਸ, ਭਾਜਪਾ, ਆਰ ਐੱਸ ਐੱਸ ਹਿੰਦੂ ਵਿਸ਼ਵ ਪ੍ਰੀਸ਼ਦ ਅਤੇ ਕਮਿਊਨਿਸਟ ਪਾਰਟੀਆਂ ਇਕਜੁੱਟ ਹੋਏ)

ਨਤੀਜਾ : ਸਿੱਖਾਂ ਨੂੰ ਥਾਂ-ਥਾਂ ਸਬਕ ਸਿਖਾਇਆ ਗਿਆ।

– ਸਿੱਖਾਂ ਨੂੰ ਆਪਸ ਵਿਚ ਕੱਟ ਮਰਨ ਲਈ ਖੜੇ ਕਰ ਦਿੱਤਾ ਗਿਆ।

– ਸਿੱਖ ਅਕਾਲੀ ਤੇ ਕਾਂਗਰਸ ਦੇ ਰੂਪ ਵਿਚ, ਹਿੰਦੂ ਕਾਂਗਰਸ ਅਤੇ

– ਹਿੰਦੂ ਭਾਜਪਾ-ਸੰਘ ਦੀ ਪੱਕੀ ਧਿਰ ਬਣ ਗਏ।

– ਸਿੱਖਾਂ ਨੂੰ ਦੇਸ ਵਿਚ ਉਹਨਾਂ ਦੀ ਅਸਲ ਔਕਾਤ ਦੱਸੀ ਗਈ।

– ਦੇਸ ਅਤੇ ਦਨੀਆ ਵਿਚ ਸਿੱਖਾਂ ਨੂੰ ਅੱਤਵਾਦੀ/ਆਤੰਕਵਾਦੀ ਦੇ ਰੂਪ ਵਿਚ ਪੇਸ਼ ਕਰ ਦਿੱਤਾ ਗਿਆ।

– ਹਰਿਆਣਾ ਤੇ ਪੰਜਾਬ ਵਿਚਕਾਰ ਹਿੰਦੂ ਤੇ ਸਿੱਖ ਸਟੇਟ ਦੀ ਪੱਕੀ ਦੁਸ਼ਮਣੀ ਖੜ੍ਹੀ ਕਰ ਦਿੱਤੀ ਗਈ।

– ਭਾਰਤ ਦੇ ਲੋਕਾਂ ਨੂੰ ਦੱਸ ਦਿੱਤਾ ਗਿਆ ਕਿ ਬ੍ਰਾਹਮਣੀ ਤਾਕਤਾਂ ਨੂੰ ਖਤਮ ਕਰਨ ਦੇ ਇਵਜ ਵਿਚ ਫੌਜੀ ਹਮਲਾ ਭਾਰਤ ਦੇ ਆਪਣੇ ਲੋਕਾਂ 'ਤੇ ਵੀ ਕੀਤਾ ਜਾ ਸਕਦਾ ਹੈ।

– ਸਭ ਤੋਂ ਵੱਡੀ ਗੱਲ ਕਿ ਮੰਡਲ ਕਮਿਸ਼ਨ ਨਾਲ ਜਾਗਣ ਵਾਲੀਆਂ ਪਛੜੀਆਂ ਜਾਤੀਆਂ ਨੂੰ ਹਿੰਦੂ ਬਣਾ ਕੇ ਕੇਂਦਰ ਦੀਆਂ ਹਿੰਦੂ ਸਰਕਾਰਾਂ ਦੀ ਸਥਾਈ ਧਿਰ ਵਜੋਂ ਦੇਰ ਤੱਕ ਖੜੇ ਕਰ ਲਿਆ ਗਿਆ ਤੇ ਮੰਡਲ ਦਾ ਕਮੰਡਲ ਬਣਾ ਦੇਣ ਦਾ ਰਸਤਾ ਮਾਪ ਲਆ ਗਿਆ।

– ਹਿੰਦੂ ਮੀਡੀਆ ਹਰ ਘਟਨਾ ਦੁਰਘਟਨਾ ਪਿੱਛੇ ਜਬਰਦਸਤ ਭੂਮਿਕਾ ਨਿਭਾਉਂਦਾ ਹੈ ਕਿਉਂਕਿ ਇਸ ਦੇ 99 ਫੀਸਦੀ ਪੱਤਰਕਾਰ ਸੰਵਾਦਦਾਤਾ ਕੇਵਲ ਬ੍ਰਾਹਮਣ ਲੋਕ ਹਨ ਅਤੇ ਮੀਡੀਆ ਮਸ਼ੀਨ ਉੱਤੇ 100 ਪ੍ਰਤੀਸ਼ਤ ਹਿੰਦੂਆਂ ਦਾ ਕਬਜ਼ਾ ਹੈ।

(ਇੰਦਰਾ ਗਾਂਧੀ ਦੀ ਅਨਹੋਣੀ ਮੌਤ ਉਪਰੰਤ ਹੋਈ)

– ਚੋਣ ਦੌਰਾਨ ਹਿੰਦੁਸਤਾਨ ਬਨਾਮ ਖਾਲਿਸਤਾਨ ਦਾ ਨਾਅਰਾ ਲੱਗਿਆ।

– ਇਸ ਚੋਣ ਦੌਰਾਨ ਆਰ ਐੱਸ ਐੱਸ ਦੇ ਲੋਕ ਖੁੱਲ੍ਹ ਕੇ ਕਾਂਗਰਸ ਦੇ ਸਮੱਰਥਨ ਵਿਚ ਖੜ੍ਹੇ।
– ਹਿੰਦੁਸਤਾਨ ਨੂੰ ਬਚਾਉਣ ਲਈ ਓ ਬੀ ਸੀ ਦੇ ਲੋਕਾਂ ਨੇ ਬਹੁਤ ਵੱਡੇ ਪੈਮਾਨੇ 'ਤੇ ਕਾਂਗਰਸ ਨੂੰ ਵੋਟ ਪਾਈ।
– ਇਸ ਚੋਣ ਵਿਚ ਕਾਂਗਰਸ ਦੇ 413 ਸਾਂਸਦ ਜਿੱਤ ਕੇ ਆਏ।
– (ਕਿਉਂਕਿ ਹਿੰਦੂ ਤੇ ਬ੍ਰਾਹਮਣ ਕਾਂਗਰਸ ਮਗਰ ਖੜੇ ਇਸ ਲਈ) ਬੀ ਜੇ ਪੀ ਦੇ ਸਿਰਫ ਦੋ ਆਦਮੀ ਚੁਣ ਕੇ ਆਏ ਸਨ।
(ਸਿੱਟੇ ਵਜੋਂ ਰਾਜੀਵ ਗਾਂਧੀ 3/4 ਬਹੁਗਿਣਤੀ ਨਾਲ ਪ੍ਰਧਾਨ ਮੰਤਰੀ ਬਣਿਆ)
– ਰਾਜੀਵ ਗਾਂਧੀ ਨੇ ਸ਼ਾਂਤੀ ਸੈਨਾ (ਭਾਰਤ ਤੋਂ) ਲੰਕਾ ਭੇਜੀ।..... ਰਾਜੀਵ ਗਾਂਧੀ ਦੀ ਵੀ ਹੱਤਿਆ ਕੀਤੀ ਗਈ।
– ਮੰਡਲ ਕਮਿਸ਼ਨ ਦੇ ਵਿਰੋਧ ਵਿਚ ਰਾਜੀਵ ਗਾਂਧੀ ਨੇ ਸੰਸਦ ਵਿਚ ਭਾਸ਼ਨ ਦਿੱਤਾ।

## ਵੀ ਪੀ ਸਿੰਘ ਅਤੇ ਮੰਡਲ ਕਮਿਸ਼ਨ ਦੀ ਸਰਕਾਰ

ਰਾਜੀਵ ਗਾਂਧੀ ਦੀ ਅਣਹੋਣੀ ਮੌਤ ਉਪਰੰਤ ਵੀ ਪੀ ਸਿੰਘ ਨੂੰ ਪ੍ਰਧਾਨ ਮੰਤਰੀ ਚੁਣਿਆ ਗਿਆ ਤਾਂ ਚੰਦਰ ਸ਼ੇਖਰ ਨਾਰਾਜ਼ ਹੋ ਗਿਆ। ਭਾਜਪਾ ਕਮਿਊਨਿਸਟ ਤੇ ਦੇਵੀ ਲਾਲ ਦਾ ਸਮੱਰਥਨ ਸੀ। ਦੇਵੀ ਲਾਲ ਕਿੰਗ ਮੇਕਰ ਬਣਿਆ ਤੇ ਵੀ ਪੀ ਸਿੰਘ ਠਾਕੁਰ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ। ਪ੍ਰੰਤੂ ਕਾਸ਼ੀ ਰਾਮ ਦੇ ਸਮਝਾਉਣ 'ਤੇ ਦੇਵੀ ਲਾਲ ਦੀ ਵੀ ਪੀ ਸਿੰਘ ਨਾਲ ਦੂਰੀ ਬਣ ਗਈ। ਝਗੜਾ ਵਧਿਆ ਤਾਂ ਵੀ ਪੀ ਸਿੰਘ ਨੇ ਦੇਵੀ ਲਾਲ ਨੂੰ ਸਰਕਾਰ ਵਿਚੋਂ ਕੱਢ ਦਿੱਤਾ। ਤਾਂ ਦੇਵੀ ਲਾਲ ਨੇ ਵਿਸ਼ਾਲ ਰੈਲੀ ਸਥਾਪਤ ਕੀਤੀ। ਵੱਡੀ ਭੀੜ ਇਕੱਠੀ ਹੋਈ। ਵੀ ਪੀ ਸਿੰਘ ਨੂੰ ਡਰ ਪੈ ਗਿਆ ਕਿ ਸਰਕਾਰ ਡਿੱਗੇਗੀ।

ਦਲਿਤ ਪੱਛੜੇ ਰਾਮ ਵਿਲਾਸ ਪਾਸਵਨ ਅਤੇ ਸ਼ਰਦ ਪਵਾਰ ਯਾਦਵ ਨੇ ਕਿਹਾ ਕਿ ਉਹ ਦੇਵੀ ਲਾਲ ਦੇ ਖੇਮੇ ਦੇ ਆਦਮੀ ਹਨ, ਜਿਨ੍ਹਾਂ ਨੂੰ ਸਰਕਾਰ 'ਚੋਂ ਕੱਢ ਦਿੱਤਾ ਹੈ। ਹੁਣ ਉਹ ਤਾਂ ਹੀ ਸਮੱਰਥਨ ਕਰਨਗੇ ਜੇ ਕੋਈ ਫਾਇਦੇ ਦੀ ਗੱਲ ਹੋਵੇਗੀ. ਜੇ ਵੀ ਪੀ ਸਿੰਘ ਮੰਡਲ ਕਮਿਸ਼ਨ ਲਾਗੂ ਕਰ ਦੇਵੇ ਤਾਂ ਉਹ ਨਾਲ ਰਹਿ ਸਕਦੇ ਹਨ। ਮਜਬੂਰੀ ਵਿਚ ਵੀ ਪੀ ਸਿੰਘ ਨੇ ਮੰਡਲ ਕਮਿਸ਼ਨ ਦਾ ਐਲਾਨ ਕਰ ਦਿੱਤਾ। ਆਪਣੀ ਸਰਕਾਰ ਤੇ ਸੱਤਾ ਬਚਾਉਣ ਲਈ। ਪਰ ਬੀ ਜੇ ਪੀ ਸੰਘ ਵਾਲੇ ਨਾਰਾਜ਼ ਹੋ ਗਏ।

ਲਾਲ ਕ੍ਰਿਸ਼ਨ ਅਡਾਵਨੀ ਨੇ ਰਾਮ ਮੰਦਰ ਰਥ ਯਾਤਰਾ ਤੋਰ ਦਿੱਤੀ (ਜਿਸ ਦਾ ਅੰਤਿਮ ਮਨੋਰਥ ਸੀ ਲਾਗੂ ਹੋਏ ਮੰਡਲ ਕਮਿਸ਼ਨ ਕਾਰਨ, ਪਛੜਿਆਂ ਵਿਚ ਜਨ ਜਾਗ੍ਰਿਤੀ ਪੈਦਾ ਹੋ ਜਾਣ ਦਾ ਖਤਰਾ। ਤਿੰਨ ਨਿਸ਼ਾਨੇ ਰੱਖੇ ਗਏ ਕਿ ਵੀ ਪੀ ਸਿੰਘ ਦੀ ਸਰਕਾਰ ਜਾਏ ਤੇ ਨਵੀਂ ਚੋਣ ਹੋਵੇ ਤਾਂ ਸਰਕਾਰ ਬੀ ਜੇ ਪੀ ਦੀ ਬਣੇ। ਦੂਜਾ ਇਹ ਕਿ ਨਹਿਰੂ ਦੇ ਸਮੇਂ ਮੂਰਤੀਆਂ ਰੱਖਣ ਕਾਰਨ, ਝਗੜੇ ਪਈ ਬਾਬਰੀ ਮਸਜਿਦ ਨੂੰ ਢਾਹ ਕੇ ਭਾਰਤ ਦੇ ਹਿੰਦੂਆਂ ਨੂੰ ਸੰਗਠਿਤ ਕੀਤਾ ਜਾਵੇ ਫਿਰ ਚੋਣ ਵਿਚ ਉਹਨਾਂ ਦਾ ਲਾਭ ਲਿਆ ਜਾਵੇ। ਤੀਜਾ ਇਹ ਕਿ ਪਛੜੇ ਬਹੁਜਨ (52%) ਮੰਡਲ ਕਮਿਸ਼ਨ ਦੀ ਗੱਲ ਨਾ ਸਮਝ ਸਕਣ। ਇਸ ਕਰਕੇ ਜ਼ਰੂਰੀ ਹੈ ਕਿ ਕਲਿਆਣ ਸਿੰਘ, ਉਮਾ ਭਾਰਤੀ, ਮੁੰਡੇ, ਨਰਿੰਦਰ ਮੋਦੀ, ਤੋਗੜੀਆ, ਕਿਸ਼ੋਰ, ਰਿਤੰਬਰਾ ਆਦਿ ਕੱਟੜ ਹਿੰਦੂ ਪਛੜੇ ਨੇਤਾਵਾਂ ਨੂੰ ਮੂਹਰੇ ਲਗਾ ਦਿੱਤਾ ਜਾਵੇ। ਜਦੋਂ ਲਾਲ ਕ੍ਰਿਸ਼ਨ ਅਡਵਾਨੀ ਦਾ ਰੱਥ ਬਿਹਾਰ ਪਹੁੰਚਿਆ ਤਾਂ ਮੁੱਖ ਮੰਤਰੀ ਲਾਲੂ ਪ੍ਰਸ਼ਾਦ ਨੇ ਉਸ ਨੂੰ ਬਾਹਰ ਰੋਕ ਦਿੱਤਾ ਤੇ ਅਡਵਾਨੀ ਨੂੰ ਗ੍ਰਿਫਤਾਰ ਕਰ ਲਿਆ ਤਾਂ ਬੀ ਜੇ ਪੀ ਨੇ ਵੀ ਪੀ ਸਿੰਘ ਤੋਂ ਸਮੱਰਥਨ ਵਾਪਸ ਲੈ ਲਿਆ ਤੇ ਸਰਕਾਰ ਡਿੱਗ ਗਈ।

– ਇਕ ਤਰਫ ਪਛੜੇ ਆਮ ਲੋਕ ਮੰਡਲ ਕਮਿਸ਼ਨ ਦੀ ਮੁਰਦਾਬਾਦ ਕਰਨ ਲੱਗੇ।
ਦੂਜਾ ਪਛੜੇ ਰਾਮ ਭਗਤ ਆਪਣੇ ਹਿੰਦੂ ਨੇਤਾਵਾਂ ਮਗਰ ਤੁਰੇ, ਰਾਮ ਮੰਦਰ ਬਣਾਉਣ ਅਯੁੱਧਿਆ ਵੱਲ ਪ੍ਰੇਰਿਤ ਹੋ ਗਏ।
– ਤੀਜਾ ਵੀ ਪੀ ਸਿੰਘ ਦੀ ਸਰਕਾਰ ਡਿੱਗ ਗਈ ਤੇ ਚੋਣਾਂ ਤਹਿ ਹੋਣੀਆਂ ਨਿਸ਼ਚਿਤ ਹੋ ਗਈਆਂ।
– ਚੌਥਾ 52 ਪ੍ਰਤੀਸ਼ਤ ਲੋਕਾਂ ਲਈ ਕੇਵਲ 27 ਪ੍ਰਤੀਸ਼ਤ ਉਹ ਵੀ ਸਿਰਫ ਨੌਕਰੀ ਵਿਚ ਲਾਗੂ ਕੀਤਾ ਗਿਆ।
– ਪੰਜਵਾਂ ਮੰਡਲ ਕਮਿਸ਼ਨ ਨੂੰ ਸਮਾਪਤ ਕਰਨ ਲਈ 31 ਸੰਵਿਧਾਨ ਮਾਹਰ ਹਿੰਦੂ ਵਕੀਲਾਂ ਨੇ ਸੁਪਰੀਮ ਕੋਰਟ ਵਿਚ ਰਿਟ ਪਾ ਦਿੱਤੀ।
– ਛੇਵਾਂ ਵੀ ਪੀ ਸਿੰਘ ਨੇ ਨੌਕਰੀਆਂ ਵਿਚ ਤਾਂ ਰਾਖਵਾਂਕਰਨ ਦਿੱਤਾ, ਪ੍ਰੰਤੂ ਸਿੱਖਿਆ ਖੇਤਰ ਨੂੰ ਰਾਖਵੇਂਕਰਨ ਤੋਂ ਬਾਹਰ ਰੱਖਿਆ।
– ਸੱਤਵਾਂ ਪਛੜਿਆਂ ਨੂੰ ਦੇਸ਼ ਭਰ ਵਿਚੋਂ ਆਪਣੇ ਬਚਾ ਲਈ ਕੋਈ ਕਾਬਲ ਵਕੀਲ ਨਾ ਮਿਲ ਸਕਿਆ। ਸਭ ਹਿੰਦੂ ਸਿੱਖ ਵਕੀਲ ਜੁਆਬ ਦੇ ਗਏ, ਤਦ ਲਾਲੂ ਪ੍ਰਸਾਦ ਵਰਗਿਆਂ ਨੇ ਬੜੀ ਮੁਸ਼ਕਲ ਨਾਲ ਬ੍ਰਾਹਮਣ ਰਾਮ ਜੇਠ ਮਲਾਨੀ ਨੂੰ ਵਕੀਲ ਬਣਾਇਆ।
– ਅੱਠਵਾਂ ਭਾਜਪਾ ਦੀਆਂ ਸੀਟਾਂ ਵੀ ਵਧੀਆ ਪ੍ਰੰਤੂ ਰਾਜੀਵ ਗਾਂਧੀ ਨੂੰ ਮਾਰ ਦਿੱਤੇ ਜਾਣ ਕਾਰਨ ਦਲਿਤਾਂ ਪਛੜਿਆਂ ਨੇ ਜ਼ਿਆਦਾ ਵੋਟ ਕਾਂਗਰਸ ਨੂੰ ਪਾਈ ਅਤੇ ਪੀ ਵੀ ਨਰਸਿਮ੍ਹਾ ਰਾਓ ਅਗਲਾ ਪ੍ਰਧਾਨ ਮੰਤਰੀ ਬਣ ਗਿਆ।

(ਸਫਾ 18-19 ਦੇ ਪ੍ਰਸੰਗ ਵਿਚ ਉਕਤ ਘਟਨਾਵਾਂ ਜੋ ਲੇਖਕ ਦੇ ਬਹੁਤ ਕਰੀਬ ਤੋਂ ਵਾਪਰੀਆਂ, ਕਿਉਂਕਿ ਇਸ ਮੰਡਲ ਕਮਿਸ਼ਨ ਦੀ ਸਾਰੀ ਖੇਡ ਪਿੱਛੇ ਕਾਸ਼ੀ ਰਾਮ ਜੀ ਦੀ ਵਿਸ਼ੇਸ਼ ਭੂਮਿਕਾ ਰਹੀ ਸੀ)

## ਵਿਰੋਧਾਂ ਦੇ ਕਾਰਨ ਤੇ ਬੁਨਿਆਦ

'ਬ੍ਰਾਹਮਣ ਤੇ ਹੋਰ ਹਿੰਦੂ ਅਨੁਸੂਚਿਤ ਜਾਤੀ, ਜਨਜਾਤੀ ਦੇ 22.5% ਰਾਖਵਾਂਕਰਨ ਤੋਂ ਹੀ ਬਹੁਤ ਜ਼ਿਆਦਾ ਪਰੇਸ਼ਾਨ ਸਨ। ਉਸ ਵਿਚ (ਪਛੜਿਆਂ ਲਈ) ਮੰਡਲ ਕਮਿਸ਼ਨ ਲਾਗੂ ਹੋਣ ਦੇ ਕਾਰਨ 27 ਪ੍ਰਤੀਸ਼ਤ ਰਾਖਵਾਂਕਰਨ (ਕੇਵਲ ਭਰਤੀ ਸਮੇਂ) ਹੋਰ ਵਧ ਗਿਆ ਸੀ.... ਜੇ ਬ੍ਰਾਹਮਣ ਵੱਡੀ ਸੰਖਿਆ ਵਿਚ ਆਈ ਏ ਐੱਸ, ਆਈ ਪੀ ਐੱਸ ਨਾ ਬਣ ਸਕੇ ਤਾਂ ਹਜ਼ਾਰਾਂ ਸਾਲ ਤੋਂ ਜਿਸ ਵਿਵਸਥਾ 'ਤੇ (ਬ੍ਰਾਹਮਣਾਂ ਨੇ) ਆਪਣਾ ਕਬਜ਼ਾ ਬਣਾ ਰੱਖਿਆ ਹੈ, ਉਸ ਵਿਵਸਥਾ ਤੋਂ ਸਾਡਾ ਕਬਜ਼ਾ ਹੌਲੀ-ਹੌਲੀ ਕਮਜ਼ੋਰ ਹੋ ਜਾਵੇਗਾ।(19)

(ਇਸ ਦਲਿਤ ਪਛੜੇ ਵਰਗ ਦੇ ਰਾਖਵਾਂਕਰਨ ਦੇ ਭੈਅ ਨੇ ਬ੍ਰਾਹਮਣਾਂ ਤੇ ਹੋਰ ਉੱਚ ਜਾਤੀਆਂ ਲੋਕਾਂ ਨੂੰ ਮਜਬੂਰ ਕੀਤਾ ਕਿ ਦੂਸਰੇ ਰਸਤਿਆਂ ਰਾਹੀਂ ਰਾਖਵਾਂਕਰਨ ਨੂੰ ਰੋਕਿਆ ਜਾਵੇ। ਜਿਵੇਂ :

I. ਸੁਪਰੀਮ ਕੋਰਟ ਰਾਹੀਂ

II. ਨਵੀਂਆਂ ਸਰਕਾਰੀ ਨੀਤੀਆਂ ਰਾਹੀਂ

III. ਅਫਸਰਸ਼ਾਹੀ ਰਾਹੀਂ

– ਸੁਪਰੀਮ ਕੋਰਟ ਵਿਚ ਮੰਡਲ ਕਮਿਸ਼ਨ ਵਿਰੁੱਧ ਕੇਸ ਪਾ ਕੇ 31 ਹਿੰਦੂ/ਬ੍ਰਾਹਮਣ ਵਕੀਲ ਖੜ੍ਹੇ ਹੋ ਗਏ।

– ਦੇਸ਼ ਨੂੰ ਸਰਕਾਰੀ ਖੇਤਰ ਤੋਂ ਤੋੜ ਕੇ ਉਦਾਰੀਕਰਨ, ਭੂਮੰਡਲੀ ਕਰਨ ਅਤੇ ਨਿੱਜੀਕਰਨ ਵੱਲ ਮੋੜ ਦਿੱਤਾ ਗਿਆ ਤਾਂ ਕਿ ਨਾ ਪਬਲਿਕ ਸੈਕਟਰ ਬਹੁਤਾ ਹੋਵੇ ਤੇ ਨਾ ਨੌਕਰੀਆਂ ਮਿਲਣ।

ਪਬਲਿਕ ਸੈਕਟਰ ਨੂੰ ਬੀਮਾਰ ਘੋਸ਼ਿਤ ਕਰਕੇ ਨਿੱਜੀ ਹੱਥਾਂ ਵਿਚ ਲਿਜਾਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ।

– ਬਾਹਰ ਹਰ ਥਾਂ ਤੋਂ ਰਾਖਵੇਂ ਕਰਨ 'ਤੇ ਹਮਲੇ ਸ਼ੁਰੂ ਕਰ ਦਿੱਤੇ ਗਏ, ਪ੍ਰੰਤੂ ਲੋਕ ਸਭਾ, ਰਾਜ ਸਭਾ ਵਿਚ ਰਾਖਵਾਂਕਰਨ ਨੂੰ ਸੰਵਿਧਾਨ ਸੋਧਾਂ ਰਾਹੀਂ ਬਹਾਲ ਰੱਖਿਆ ਗਿਆ ਤਾਂ ਕਿ 250 ਦੇ ਕਰੀਬ ਦਲਿਤ-ਪੱਛੜੇ ਆਦਿ ਵਾਸੀ ਅਤੇ ਮੁਸਲਿਮ ਸਾਂਸਦ ਬਗਾਵਤ ਕਰਕੇ, ਬ੍ਰਾਹਮਣੀ ਰਾਜ ਸੱਤਾ ਨੂੰ ਮੂਧਾ ਨਾ ਮਾਰ ਦੇਣ)

– 'ਨਰਸਿਮ੍ਹਾ ਰਾਓ ਨੇ 1989 ਵਿਚ ਪ੍ਰਧਾਨ ਮੰਤਰੀ ਬਣਦੇ ਹੀ ..... (ਅਜਿਹਾ ਕਾਰੀਕਰਮ ਸ਼ੁਰੂ ਕਰ ਦਿੱਤਾ' (20)

ਭਾਵ 'ਐੱਲ ਪੀ ਜੀ ਅਰਥਾਤ ਉਦਾਰੀਕਰਨ, ਨਿੱਜੀਕਰਨ ਅਤੇ ਭੂਮੰਡਲੀ ਕਰਨ ਦੇ ਮਾਧਿਅਮ ਤੋਂ ਨਵੀਂ ਆਰਥਿਕ ਨੀਤੀ ਲਾਗੂ ਕੀਤੀ।(21)

'ਜਿਨ੍ਹਾਂ ਰਾਖਵਾਂਕਰਨ ਖਤਮ ਕਰਨ ਲਈ ਇਹ ਨੀਤੀ ਅਮਲ ਵਿਚ ਲਿਆਂਦੀ ਕੀ ਉਹ ਲੋਕ ਤੁਹਾਨੂੰ ਨਿੱਜੀਕਰਨ ਵਿਚ ਰਾਖਵਾਂ ਕਰਨ ਦੇਣਗੇ? (21)

ਇਸ ਲਈ :

– ਤਾਂ ਸੰਵਿਧਾਨ ਮਾਹਰ ਮੰਡਲ ਕਮਿਸ਼ਨ ਨੂੰ ਘੜੀਸਕੇ ਸੁਪਰੀਮ ਕੋਰਟ ਵਿਚ ਲੈ ਗਏ ਸਨ। ਉਨ੍ਹਾਂ ਖਿਲਾਫ ਲੜਨ (ਖੜ੍ਹਨ) ਲਈ ਇਕ ਵੀ ਸੰਵਿਧਾਨ ਮਾਹਰ ਤਿਆਰ ਨਹੀਂ ਸੀ।

– 16 ਨਵੰਬਰ 1992 ਨੂੰ ਸੁਪਰੀਮ ਕੋਰਟ ਨੇ ਮੰਡਲ ਕਮਿਸ਼ਨ ਦੇ ਸੰਦਰਭ ਵਿਚ ਫੈਸਲਾ ਸੁਣਾਇਆ।

– ਨਾਲੋ ਨਾਲ ਸੁਪਰੀਮ ਕੋਰਟ ਨੇ ਮੰਡਲ ਕਮਿਸ਼ਨ ਵਿਚ ਕਰੀਮੀ ਲੇਅਰ (ਮਲਾਈਦਾਰ ਪਰਤ) ਨੂੰ ਲਾਗੂ ਕੀਤਾ।

— ਕਰੀਮੀ ਲੇਅਰ ਦਾ ਮਤਲਬ ਜਿਸ ਦੇ ਕੋਲ ਸਾਲਾਨਾ ਆਮਦਨ ਇੱਕ ਲੱਖ ਰੁਪਏ ਤੋਂ ਘੱਟ ਹੋਵੇਗੀ ਉਸੇ ਨੂੰ ਰਾਖਵਾਂਕਰਨ ਦਾ ਲਾਭ ਮਿਲੇਗਾ।

– 16 ਨਵੰਬਰ 1992 ਨੂੰ ਇਉਂ ਮੰਡਲ ਕਮਿਸ਼ਨ, ਸੁਪਰੀਮ ਕੋਰਟ ਨੇ ਲਾਗੂ ਕੀਤਾ ਭਾਵ ਮੰਡਲ ਕਮਿਸ਼ਨ ਦੇ ਸੰਦਰਭ ਵਿਚ ਆਪਣਾ ਫੈਸਲਾ ਸੁਣਾਇਆ।

– ਵੀਹ ਦਿਨ ਬਾਅਦ 6 ਦਸੰਬਰ 1992 ਨੂੰ ਅਯੋਧਿਆ ਵਿਚ ਬਾਬਰੀ ਮਸਜਿਦ ਢਾਈ ਗਈ।(20)

ਜਿਨ੍ਹਾਂ ਨੂੰ ਮੰਡਲ ਕਮਿਸ਼ਨ ਅੰਦੋਲਨ ਵਿਚ ਸਹਿਯੋਗੀ ਹੋਣਾ ਚਾਹੀਦਾ ਸੀ ਉਹ ਲੋਕ ਕਮੰਡਲ (ਰਾਮਭਗਤੀ) ਦੇ ਅੰਦੋਲਨ ਵਿੱਚ ਸ਼ਾਮਲ ਹੋਣ ਲੱਗੇ।

– ਮਸਜਿਦ ਡਿੱਗੀ ਤਾਂ ਮੰਡਲ ਕਮਿਸ਼ਨ ਅਤੇ ਕਰੀਮੀ ਲੇਅਰ ਦੀ ਚਰਚਾ ਪੂਰੀ ਤਰ੍ਹਾਂ ਨਾਲ ਬੰਦ ਹੋ ਗਈ ਅਤੇ ਚਰਚਾ ਕੇਵਲ ਬਾਬਰੀ ਮਸਜਿਦ ਰਾਮ ਜਨਮ ਭੂਮੀ ਮੁੱਦੇ 'ਤੇ ਕੇਂਦਰਿਤ ਹੋ ਗਈ। ਬ੍ਰਾਹਮਣਾਂ ਨੇ ਇਸ ਵਿਚ ਇਕ ਚਲਾਕੀ ਕੀਤੀ ਕਿ ਉਹਨਾਂ ਨੇ ਐਸੀ ਮਸਜਿਦ ਡੇਗੀ ਜਿਸ ਵਿਚ ਡੇਢ ਸੌ ਸਾਲ ਤੋਂ ਕੋਈ ਨਮਾਜ਼ ਨਹੀਂ ਪੜ੍ਹਦਾ ਸੀ।(20)

– (ਮੰਡਲ ਕਮਿਸ਼ਨ ਅਤੇ ਵਿਰੋਧੀ ਕਰੀਮੀ ਲੇਅਰ ਦੀ ਦਲਿਤ ਪੱਛੜੇ ਭਾਰਤ ਵਿਚ ਚਰਚਾ ਨਾ ਹੋਵੇ ਇਸ ਲਈ, ਜੂਨ 84 ਦੇ ਕਾਂਡ ਵਾਂਗ, ਬਾਬਰੀ ਮਸਜਿਦ ਬਨਾਮ ਰਾਮ ਮੰਦਰ ਦਾ ਮੁੱਦਾ ਭਾਵ ਮੰਡਲ ਬਨਾਮ ਮੰਦਰ ਦਾ ਮੁੱਦਾ ਖੜ੍ਹਾ ਕਰ ਦਿੱਤਾ ਗਿਆ। ਤਾਂ ਕਿ ਹਕੀਕਤਾਂ ਲੋਕਾਂ ਦੇ ਸਾਹਮਣੇ ਨਾ ਆ ਖੜ੍ਹਨ)

## ਸੰਵਿਧਾਨ ਅਤੇ ਸੁਪਰੀਮ ਕੋਰਟ

16 ਸਤੰਬਰ 1999 ਨੂੰ ਰਾਖਵਾਂਕਰਨ ਦੇ ਮਾਮਲੇ ਵਿੱਚ ਸੁਪਰੀਮ ਕੋਰਟ ਨੇ ਫੈਸਲਾ ਦਿੱਤਾ ਕਿ 'ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।'

ਸੁਆਲ ਖੜ੍ਹਾ ਹੁੰਦਾ ਹੈ ਕਿ ਸੰਵਿਧਾਨ ਦੀ ਧਾਰਾ 15 ਅਤੇ 16 ਮੌਲਿਕ ਅਧਿਕਾਰ ਹੈ। ਭਾਵ ਇਸ ਧਾਰਾ 15.4 ਅਤੇ 16.4 ਵਿਚ ਰਾਖਵਾਂਕਰਨ ਦਾ ਪ੍ਰਾਵਧਾਨ ਹੈ।(ਪ੍ਰਬੰਧ ਹੈ)

– 26 ਜਨਵਰੀ 1950 ਨੂੰ ਸੰਵਿਧਾਨ ਲਾਗੂ ਹੋ ਗਿਆ। ਸੰਵਿਧਾਨ ਲਾਗੂ ਹੁੰਦਿਆਂ ਹੀ ਤਾਮਿਲਨਾਡੂ ਵਿਚ ਇੱਕਗੈਰ ਰਾਖਵੇਂ ਕੋਟੇ ਦਾ ਆਦਮੀ, ਰਾਖਵੇਂਕਰਨ ਕੇਸ ਵਿਰੁੱਧ ਮਦਰਾਸ ਹਾਈ ਕੋਰਟ ਗਿਆ। ਦੋਰਾਈ ਰਾਜਨ ਬਨ ਚੰਮਕੰਮ ਕੇ 1951 ਵਿਚ ਮਦਰਾਸ ਹਾਈ ਕੋਰਟ ਵਿਚ ਗਿਆ ਕਿ ਜਨਰਲ ਕੈਟਾਗਰੀ ਦੇ ਆਦਮੀ ਦਾ ਕਹਿਣਾ ਸੀ ਕਿ (ਐੱਸ ਸੀ) ਅਨੁਸੂਚਿਤ ਜਾਤੀ, ਜਨ ਜਾਤੀ ਦੇ ਲੋਕਾਂ ਨੂੰ ਮੇਰੇ ਤੋਂ ਘੱਟ ਨੰਬਰ ਹੋਣ ਦੇ ਬਾਵਜੂਦ ਵੀ ਪ੍ਰਵੇਸ਼ (ਦਾਖਲਾ) ਦਿੱਤਾ ਜਾਂਦਾ ਹੈ। ਇਹ ਉਸ ਦੇ ਮੌਲਿਕ ਅਧਿਕਾਰ ਦਾ ਹਨ।

ਜਦੋਂ ਕਿ ਮੌਲਿਕ ਅਧਿਕਾਰ ਇਹ ਕਹਿੰਦਾ ਹੈ ਕਿ ਕਾਨੂੰਨ ਸਾਹਮਣੇ ਸਭ ਬਰਾਬਰ ਹਨ।

– ਉਸ ਦੀ ਇਹ ਗੱਲ ਮਦਰਾਸ ਹਾਈ ਕੋਰਟ ਨੇ ਮੰਨ ਲਈ।

(ਪ੍ਰੰਤੂ ਕਾਨੂੰਨ ਸਾਹਮਣੇ ਸਭ ਬਰਾਬਰ ਦਾ ਅਰਥ ਅਸਲ ਵਿਚ ਇਹ ਹੈ ਕਿ ਜੋ ਹਜ਼ਾਰਾਂ ਸਾਲ ਤੋ ਬ੍ਰਾਹਮਣ ਜਾਂ ਹੋਰ ਸਵਰਨ, ਉੱਚੀਆਂ ਜਾਤੀਆਂ ਦੇ ਬਰਾਬਰ ਨਹੀਂ ਰਹੇ ਹਨ, ਉਹ ਵੀ ਹੁਣ ਬਰਾਬਰ ਹੋਣਗੇ। ਸੰਵਿਧਾਨ ਦੀ ਇਸ ਭਾਵਨਾ ਨੂੰ ਲਾਂਭੇ ਕਰਕੇ ਉੱਚ ਜਾਤੀ ਆਦਮੀ ਦਾ ਪੱਖ ਪੂਰਿਆ ਗਿਆ)

– ਮਗਰ ਮਦਰਾਸ ਹਾਈ ਕੋਰਟ ਨੇ ਕਿਹਾ ਕਿ ਉਸ ਆਦਮੀ ਦੇ ਮੌਲਿਕ ਅਧਿਕਾਰ ਦਾ ਉਲੰਘਣ ਹੋਇਆ ਹੈ। ਇਸ ਲਈ ਇਹ ਜੋ ਰਾਖਵੇਂਕਰਨ ਦੀ ਸਕੀਮ ਹੈ ਉਸ ਨੂੰ ਪੂਰੀ ਤਰ੍ਹਾਂ ਰੱਦ ਕੀਤਾ ਜਾਂਦਾ ਹੈ।(22)

– ਉਸ ਸਮੇਂ ਪੈਰੀਅਰ ਰਾਮਾ ਸਵਾਮੀ ਜੀਵਿਤ ਸਨ। ਉਹਨਾਂ ਨੇ ਸਾਰੇ ਤਾਮਿਲਨਾਡੂ ਵਿਚ ਹੰਗਾਮਾ ਖੜ੍ਹਾ ਕਰ ਦਿੱਤਾ। ਸਾਰੇ ਦੱਖਣੀ ਭਾਰਤ ਵਿਚ ਮਾਮਲਾ ਫੈਲ ਗਿਆ। ਨਹਿਰੂ ਨੂੰ ਡਰ ਲੱਗਾ ਕਿ ਦੱਖਣ ਭਾਰਤ ਦਾ ਮਾਮਲਾ ਕਿਤੇ ਉੱਤਰ ਭਾਰਤ ਵਿਚ ਨਾ ਫੈਲ ਜਾਵੇ। ਨਹਿਰੂ ਨੇ ਤਤਕਾਲੀਨ ਕਾਨੂੰਨ ਮੰਤਰੀ ਡਾ. ਅੰਬੇਡਕਰ ਨੂੰ ਪੁੱਛਿਆ ਕਿ ਮਾਮਲੇ ਨੂੰ ਕਿਵੇਂ ਹੱਲ ਕੀਤਾ ਜਾਵੇ ?

ਡਾ. ਅੰਬੇਡਕਰ ਨੇ ਕਿਹਾ, 'ਜੇ ਰਾਖਵਾਂਕਰਨ ਬਚਾਉਣਾ ਹੈ ਤਾਂ ਰਾਖਵਾਂਕਰਨ ਨੂੰ ਮੌਲਿਕ ਅਧਿਕਾਰਾਂ ਵਿਚ ਸ਼ਾਮਲ ਕਰਨਾ ਹੋਵੇਗਾ।.... .ਨਹਿਰੂ ਨੇ ਬਾਬਾ ਸਾਹਿਬ ਦੀ ਗੱਲ ਮੰਨੀ ਤੇ ਸੰਸਦ ਵਿਚ (ਪਹਿਲੀ) ਸੰਵਿਧਾਨ ਸੋਧ ਕੀਤੀ।

(ਰਾਖਵਾਂਕਰਨ (23) ਧਾਰਾ 15 ਅਤੇ ਧਾਰਾ 16 ਦੀ ਥਾਂ 15.4 ਅਤੇ 16.4 ਹੋ ਗਿਆ ਭਾਵ ਮੌਲਿਕ ਅਧਿਕਾਰ ਬਣ ਗਿਆ) ਅਤੇ 15.4, 16.4 ਧਾਰਾ ਸੰਵਿਧਾਨ ਦੀ ਸਥਾਈ ਧਾਰਾ ਹੈ।

ਜਿਸ ਦਾ ਅਰਥ ਹੈ ਕਿ ਜਦੋਂ ਤੱਕ ਸੰਵਿਧਾਨ ਹੈ ਤਦ ਤੱਕ ਐੱਸ ਸੀ, ਐੱਸ ਟੀ ਦਾ ਸਰਕਾਰੀ ਨੌਕਰੀਆਂ ਵਿੱਚ ਰਾਖਵਾਂਕਰਨ ਜਾਰੀ ਰਹੇਗਾ। ਜੋ ਅਬਾਦੀ ਅਨੁਸਾਰ ਵਧ ਵੀ ਸਕਦਾ ਹੈ। ਇਸ ਦਾ ਰਾਜਨੀਤਿਕ ਰਾਖਵੇਂਕਰਨ ਨਾਲ ਕੋਈ ਸੰਬੰਧ ਨਹੀਂ ਹੈ। ਯਾਦ ਰਹੇ ਕਿ ਸੰਵਿਧਾਨ ਦੀ ਧਾਰਾ 330 ਅਤੇ 332 ਰਾਜਨੀਤਿਕ ਰਾਖਵੇਂਕਰਨ ਬਾਰੇ ਹੈ ਕਿ ਰਾਜਨੀਤਿਕ ਰਾਖਵਾਂਕਰਨ ਦਸ ਸਾਲ ਦੀ ਮਿਆਦ ਤੱਕ ਲਾਗੂ ਰਹਿ ਸਕਦਾ ਹੈ ਤੇ ਫਿਰ ਇਸ ਦੀ ਸਮੀਖਿਆ ਹੋਵੇਗੀ।

ਪ੍ਰੰਤੂ ਸਰਕਾਰਾਂ ਧਾਰਾ 330–334 ਦੀ ਸਮੀਖਿਆ ਕਰਦੀਆਂ ਹਰ ਦਸ ਸਾਲ ਬਾਅਦ ਰਾਜਨੀਤਿਕ ਰਾਖਵਾਂਕਰਨ ਸੋਧ ਕਰਕੇ ਵਧਾ ਦੇਂਦੀਆਂ ਹਨ ਤੇ ਮੀਡੀਆ ਸ਼ੋਰ ਪਾ ਦਿੰਦੀ ਹੈ ਕਿ ਰਾਖਵਾਂਕਰਨ ਦਸ ਸਾਲ ਵਾਸਤੇ ਹੋਰ ਵਧਿਆ।

ਜਦੋਂ ਕਿ 15.4 ਅਤੇ 16.4 ਧਾਰਾ ਅਧੀਨ ਵਿੱਦਿਆ ਅਤੇ ਨੌਕਰੀਆਂ ਤਰੱਕੀਆਂ ਵਿਚ ਰਾਖਵਾਂਕਰਨ ਸਥਾਈ ਹੈ। ਅਬਦਲ ਹੈ। ਕੇਵਲ ਬਦਲ ਰਾਜਨੀਤਿਕ ਰਾਖਵੇਂਕਰਨ ਵਿਚ ਹੁੰਦਾ ਹੈ। 330–332 ਰਾਜਨੀਤਿਕ ਰਾਖਵੇਂਕਰਨ ਦੀਆਂ ਧਾਰਾਵਾਂ ਹਨ ਜੋ ਬਿਲਕੁੱਲ ਅਲੱਗ ਹਨ।

ਹੋਰ ਪਛੜੀਆਂ (ਭਾਵ ਐੱਸ ਸੀ+ਐੱਸ ਟੀ ਪਛੜੀਆਂ ਜਾਤੀਆਂ ਤੋਂ ਬਿਨਾਂ ਹੋਰ ਦੂਜੀਆਂ) ਜਾਤੀਆਂ ਲਈ ਬਾਬਾ ਸਾਹਿਬ ਨੇ ਧਾਰਾ 340 ਦਾ ਨਿਰਮਾਣ ਕੀਤਾ ਕਿ ਸੰਵਿਧਾਨ ਲਾਗੂ ਹੋਣ ਉਪੰਰਤ ਰਾਸ਼ਟਰਪਤੀ ਹੋਰ ਪੱਛੜੀਆਂ ਜਾਤੀਆਂ ਦੀ ਪਛਾਣ ਅਤੇ ਸਰਕਾਰੀ ਵਿਵਸਥਾ ਵਿਚ ਹਿੱਸੇਦਾਰੀ ਲਈ ਇਕ ਕਮਿਸ਼ਨ ਬਿਠਾਏਗਾ ਅਤੇ ਜੋ ਸਿਫਾਰਸ਼ਾਂ ਕਮਿਸ਼ਨ ਕਰੇਗਾ ਉਹਨਾਂ ਨੂੰ ਸੰਸਦ ਰਾਹੀਂ ਸਰਕਾਰ ਲਾਗੂ ਕਰੇਗੀ। ਜਿਵੇਂ ਕਾਕਾ ਕਲੇਲਕਰ ਕਮਿਸ਼ਨ ਤੇ ਮੰਡਲ ਕਮਿਸ਼ਨ ਬੈਠੇ ਇਹ 340 ਧਾਰਾ ਅਧੀਨ ਬੈਠੇ)

– ਮੰਡਲ ਕਮਿਸ਼ਨ ਦੇ ਸੰਦਰਭ ਵਿਚ ਸੁਪਰੀਮ ਕੋਰਟ ਦੇ 16 ਨਵੰਬਰ 1992 ਨੂੰ 9 ਜੱਜਾਂ ਨੇ ਫੈਸਲਾ ਦਿੱਤਾ ਕਿ ਰਾਖਵਾਂਕਰਨ ਸੰਵਿਧਾਨਕ ਮੌਲਿਕ ਅਧਿਕਾਰ ਹੈ।

– ਪ੍ਰੰਤੂ ਸੁਪਰੀਮ ਕੋਰਟ 16 ਸਤੰਬਰ 1999 ਨੂੰ (7 ਸਾਲ ਬਾਅਦ ਸੁਪਰੀਮ ਕੋਰਟ ਦੇ ਪੰਜ ਜੱਜਾਂ ਨੇ ਫੈਸਲਾ ਦਿੱਤਾ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।(ਜੋ 15.4 ਅਤੇ 16.4 ਮੌਲਿਕ ਅਧਿਕਾਰ ਧਾਰਾ ਦੇ ਵਿਰੁੱਧ ਹੈ)

– 16 ਨਵੰਬਰ 1992 ਨੂੰ ਨੌਂ ਜੱਜ ਕਹਿੰਦੇ ਹਨ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਹੈ ਅਤੇ 16 ਸਤੰਬਰ 1999 ਨੂੰ 5 ਜੱਜ ਕਹਿੰਦੇ ਹਨ ਕਿ ਰਾਖਵਾਂਕਰਨ ਮੌਲਿਕ ਅਧਿਕਾਰ ਨਹੀਂ ਹੈ।

– 5 ਨਿਆਂ ਧੀਸ਼ਾਂ ਦਾ ਖੰਡ ਪੀਠ 9 ਨਿਆਂਧੀਸ਼ਾਂ ਦੇ ਖੰਡ ਪੀਠ ਦੁਆਰਾ ਦਿੱਤੇ ਗਏ ਫੈਸਲੇ ਨੂੰ ਤਾਰਪੀਡੋ ਨਹੀਂ ਕਰ ਸਕਦਾ, ਮਗਰ ਤਾਰਪੀਡੋ ਕੀਤਾ।(24)

(ਉਕਤ ਅੰਸ਼ਕ ਚਰਚਾ ਦੇ ਲੇਖਕ ਬਨਾਮ ਮੇਸ਼ਰਾਮ–ਰਾਸ਼ਟਰੀ ਪ੍ਰਧਾਨ ਬਾਮਸੇਫ)

ਮੰਡਲ ਕਮਿਸ਼ਨ ਤੇ ਹੋਰ ਜਾਣਕਾਰੀ

(–1931 ਵਿੱਚ (ਅੰਗਰੇਜ਼ੀ ਸ਼ਾਸ਼ਨ ਦੌਰਾਨ) ਜਾਤੀ ਦੇ ਅਧਾਰ 'ਤੇ ਆਖਰੀ ਮਰਦਮ ਸ਼ੁਮਾਰੀ ਹੋਈ ਸੀ।(ਬ੍ਰਾਹਮਣੀ ਰਾਜ ਵਿਚ ਫਿਰ ਕਦੀ ਨਹੀਂ ਹੋਣ ਦਿੱਤੀ ਗਈ)

– 1981 ਵਿਚ ਮੰਡਲ ਕਮਿਸ਼ਨ ਆਇਆ।

– 1989 ਵਿਚ ਵੀ ਪੀ ਸਿੰਘ ਦੀ ਸਰਕਾਰ ਨੇ ਅੰਸ਼ਿਕ ਰੂਪ ਪ੍ਰਵਾਨ ਕੀਤਾ।

– 31 ਸੰਵਿਧਾਨ ਮਾਹਰ ਹਿੰਦੂ ਇਸ ਵਿਰੁੱਧ ਸੁਪਰੀਮ ਕੋਰਟ ਵਿਚ ਗਏ

– 16 ਨਵੰਬਰ 1992 ਨੂੰ 9 ਜੱਜਾਂ ਦੇ ਬੈਂਚ ਨੇ ਮੰਡਲ ਕਮਿਸ਼ਨ, ਕਰੀਮੀ ਲੇਅਰ ਕੱਢ ਕੇ ਪ੍ਰਵਾਨ ਕੀਤਾ ਅਤੇ ਰਾਖਵੇਂਕਰਨ ਨੂੰ ਮੌਲਿਕ ਅਧਿਕਾਰ ਕਿਹਾ।

– 16 ਸਤੰਬਰ 1999 ਨੂੰ ਪੰਜ ਜੱਜ ਾਂ ਦੇ ਬੈਂਚ ਨੇ ਲਿਖਿਆ ਕਿ ਰਾਖਵਾਂਕਰਨ ਮੌਲਿਕ ਹੱਕ ਨਹੀਂ ਹੈ।

– ਫੈਸਲੇ ਸਮੇਂ ਸੁਪਰੀਮ ਕੋਰਟ ਨੇ ਕੇਂਦਰ ਸਰਕਾਰ ਤੋਂ ਪਛੜੇ ਵਰਗਾਂ ਦੀ ਗਿਣਤੀ ਮੰਗੀ ਜੋ ਨਹੀਂ ਸੀ।

– ਪ੍ਰੰਤੂ 1931 ਦੀ 52 ਪ੍ਰਤੀਸ਼ਤ ਵਾਲੀ ਗਿਣਤੀ ਸੀ। ਫਿਰ ਨੈਸ਼ਨਲ ਸੈਂਪਲ ਸਰਵੇ ਦੁਆਰਾ ਕੀਤੀ ਗਿਣਤੀ 34.5 ਪ੍ਰਤੀਸ਼ਤ ਸੀ ਜਿਸ ਨੂੰ ਗੌਲਿਆ ਨਹੀਂ ਗਿਆ)

– ਧਾਰਾ 340 ਇਸ ਪ੍ਰਕਾਰ ਹੈ ( ? ) ਭਾਰਤੀ ਸੰਘ ਰਾਜ ਵਿਚ ਸਮਾਜਿਕ ਅਤੇ ਸਿੱਖਿਆ ਦ੍ਰਿਸ਼ਟੀ ਤੋਂ ਪੱਛੜੇ ਵਰਗਾਂ ਦੀ ਸਥਿਤੀ ਦਾ ਅਤੇ ਜੋ ਉਹਨਾਂ ਨੂੰ ਤਕਲੀਫਾਂ ਸਹਿਣੀਆਂ ਪੈਂਦੀਆਂ ਹਨ ਉਸ ਦਾ ਅਨਵੇਸ਼ਣ ਕਰਨਾ ਅਤੇ ਐਸੀਆਂ ਸਮੱਸਿਆਵਾਂ ਹੱਲ ਕਰਨ ਲਈ ਰਾਜ ਨੂੰ ਕੀ ਕੀ ਉਪਾਅ ਕਰਨੇ ਚਾਹੀਦੇ ਹਨ, ਉਸ ਸੰਬੰਧ ਵਿਚ ਅਤੇ ਉਸ ਪ੍ਰਯੋਜਨ ਲਈ ਸੰਘ ਰਾਜ ਜਾਂ ਕਿਸੇ ਰਾਜ ਵੱਲੋਂ

ਕਿਹੜੇ-ਕਿਹੜੇ ਅਨੁਦਾਨ ਦੇਣੇ ਚਾਹੀਦੇ ਹਨ ਅਤੇ ਕਿਨ੍ਹਾਂ ਸ਼ਰਤਾਂ ਦੇ ਅਧਾਰ ’ਤੇ ਇਹ ਅਨੁਦਾਨ ਦੇਣਾ ਚਾਹੀਦਾ ਹੈ। ਉਸ ਸੰਬੰਧ ਵਿਚ ਸਿਫਾਰਸ਼ਾਂ ਕਰਨ ਲਈ ਰਾਸ਼ਟਰਪਤੀ ਨੂੰ, ਜੋ ਉਸ ਨੂੰ ਸਹੀ ਲੱਗੇ ਅਜਿਹੇ ਲੋਕਾਂ ਨਾਲ ਮਿਲਾ ਕੇ ਬਣਾਇਆ ਹੋਇਆ ਅਯੋਗ (ਕਮਿਸ਼ਨ) ਆਦੇਸ਼ ਦੁਆਰਾ ਅਯੋਗ ਨੂੰ ਗਠਿਤ ਕਰਨ ਦਾ ਅਧਿਕਾਰ ਹੈ ਅਤੇ ਇਹ ਅਯੋਗ ਗਠਿਤ ਕਰਕੇ, ਆਦੇਸ਼ ਦੁਆਰਾ ਅਯੋਗ ਦਾ ਅਨੁਸਰਨ ਕਰਨ ਦੀ ਕਾਰਜ ਪ੍ਰਣਾਲੀ ਨਿਰਧਾਰਤ ਕੀਤੀ ਜਾਵੇਗੀ।

(2) ਇਸ ਤਰ੍ਹਾਂ ਗਠਿਤ ਕੀਤਾ ਗਿਆ ਆਯੋਗ ਉਸ ਦੁਆਰਾ ਨਿਰਦੇਸ਼ਤ ਕੀਤੀਆਂ ਗਈਆਂ ਗੱਲਾਂ ਦਾ ਅਨਵੇਸ਼ਣ ਕਰੇਗਾ ਅਤੇ ਉਸ ਨੂੰ ਅਨੁਭਵ ਹੋਵੇਗੀ ਐਸੀ ਸੱਚਾਈ ਰੱਖਣ ਵਾਲਾ ਅਤੇ ਉਸ ਨੂੰ ਉਚਿਤ ਲੱਗੇਗੀ, ਐਸੀਆਂ ਸਿਫਾਰਸ਼ਾਂ ਕਰਨ ਵਾਲਾ, ਰਿਪੋਰਟ ਰਾਸ਼ਟਰਪਤੀ ਨੂੰ ਪੇਸ਼ ਕਰੇਗਾ। (3) ਰਾਸ਼ਟਰਪਤੀ ਇਸ ਪ੍ਰਕਾਰ ਪੇਸ਼ ਕੀਤੀ ਗਈ ਰਿਪੋਰਟ ਦੀ ਕਾਪੀ ਉਸ ’ਤੇ ਕੀਤੀ ਗਈ ਕਾਰਵਾਈ ਦਾ ਸਪੱਸ਼ਟੀਕਰਨ, ਕਰਨ ਵਾਲੀ ਅਪੀਲ ਦੇ ਨਾਲ, ਸੰਸਦ ਦੇ ਪ੍ਰਤੀ ਇਕ ਸਭਾ ਗ੍ਰਹਿ ਦੇ ਸਾਹਮਣੇ ਰੱਖੇਗਾ ਸੰਦਰਭ ਭਾਰਤੀ ਸੰਵਿਧਾਨ, ਮਰਾਠੀ, ਪੰਨਾ 106 (27)

– 1952 ਦੀ ਆਮ ਚੋਣ ਸਮੇਂ ਡਾ. ਅੰਬੇਡਕਰ ਦੁਆਰਾ ਇਹ ਮੁੱਦਾ ਜ਼ੋਰ ਨਾਲ ਉਠਾਉਣ ਕਾਰਨ (ਦਬਾਅ ਕਾਰਨ) ਮਜਬੂਰਨ ਨਹਿਰੂ ਨੇ 21 ਜਨਵਰੀ 1953 ਨੂੰ ਕਲੇਲਕਰ ਕਮਿਸ਼ਨ ਗਠਿਤ ਕੀਤਾ।

– 30 ਮਾਰਚ 1955 ਨੂੰ ਆਯੋਗ ਨੇ ਰਿਪੋਰਟ ਪੇਸ਼ ਕੀਤੀ।

– 3 ਸਤੰਬਰ 1950 ਨੂੰ ਇਹ ਸੰਸਦ ਦੀ ਮੇਜ ’ਤੇ ਰੱਖੀ ਗਈ।

– (ਪ੍ਰੰਤੂ) ਉਹਨਾਂ ਨੇ ਰਿਪੋਰਟ ਉੱਤੇ ਇਕ ਸ਼ਬਦ ਵੀ ਚਰਚਾ ਨਹੀਂ ਹੋਣ ਦਿੱਤੀ।

– ਉਲਟਾ ਓ ਬੀ ਸੀ ਨੂੰ ਰਾਜਾਂ ਵਿਚ ਵੀ ਰਾਖਵਾਂਕਰਨ ਨਹੀਂ ਦੇਣਾ ਚਾਹੀਦਾ ਅਜਿਹਾ ਧਮਕੀ ਭਰਿਆ ਖਤ ਉਸ ਨੇ ਸਭ ਰਾਜਾਂ ਦੇ ਮੁੱਖ ਮੰਤਰੀਆਂ ਨੂੰ ਲਿਖਿਆ (28)

ਬਿਹਾਰ ਦੇ ਪੂਰਵ ਮੁੱਖ ਮਤਰੀ ਰਹੇ ਬਿੰਦਸ਼ਵਰੀ ਪ੍ਰਸਾਦਿ ਮੰਡਲ ਨਾਮਕ ਆਦਮੀ ਦੀ ਅਧਿਅਕਸ਼ਤਾ (ਪ੍ਰਧਾਨਗੀ) ਹੇਠ ਦੇਸਾਈ ਨੇ 1 ਜਨਵਰੀ 1979 ਨੂੰ ਦੂਸਰਾ ਪਛੜਿਆ ਅਯੋਗ ਗਠਿਤ ਕੀਤਾ। (ਮੰਡਲ ਕਮਿਸ਼ਨ)

– ਉਸ ਨੇ ਆਪਣੀ ਰਿਪੋਰਟ 31 ਦਸੰਬਰ 1980 ਨੂੰ ਪੇਸ਼ ਕੀਤੀ।

(ਇੰਦਰਾ ਗਾਂਧੀ ਤੇ ਰਾਜੀਵ ਗਾਂਧੀ ਨੇ ਇਸ ਨੂੰ ਤਾਰਪੀਡੋ ਕੀਤਾ)

– ਵੀ ਪੀ ਸਿੰਘ ਦੀ ਸਰਕਾਰ ਨੇ (ਮਜਬੂਰੀ ਵੱਸ) 7 ਅਗਸਤ 1990 ਨੂੰ ਮੰਡਲ ਕਮਿਸ਼ਨ ਦੀ ਰਿਪੋਰਟ ਆਉਣ ’ਤੇ ਸਰਕਾਰ ਨੇ ਸਵੀਕਾਰ ਕੀਤੀ।

– 16 ਨਵੰਬਰ 1992 ਨੂੰ ਮੰਡਲ ਕਮਿਸ਼ਨ ਨੂੰ ਮਾਨਤਾ ਮਿਲੀ।

– 1993 ਵਿਚ ਮੰਡਲ ਕਮਿਸ਼ਨ ਤੇ ਅੰਸ਼ਿਕ ਰੂਪ ਵਿਚ ਅਮਲ ਸ਼ੁਰੂ ਹੋਇਆ (ਸਿਵਾਏ ਸਰਕਾਰੀ ਨੌਕਰੀ ਦੇ ਹੋਰ ਕਿਸੇ ਵੀ ਖੇਤਰ ਵਿਚ ਕੋਈ ਅਮਲ ਨਹੀਂ ਹੋਣ ਦਿੱਤਾ ਗਿਆ। (29)

(ਇਕ ਤਰਫ ਸੁਪਰੀਮ ਕੋਰਟ ਨੇ ਓ ਬੀ ਸੀ ਦੇ ਰਾਖਵਾਂਕਰਨ ਉੱਪਰ ਕਰੀਮੀ ਲੇਅਰ ਪਰਤ ਦੀ ਰੁਕਾਵਟ ਖੜ੍ਹੀ ਕੀਤੀ। ਦੂਜੀ ਤਰਫ ਅਕਤੂਬਰ 2006 ਵਿਚ ਅਨੁਸੂਚਿਤ ਜਾਤੀ। ਜਨ ਜਾਤੀ ਰਾਖਵਾਂਕਰਨ ’ਤੇ ਵੀ ਕਰੀਮੀ ਪਰਤ ਦੀ ਰੁਕਾਵਟ ਲਾਉਣ ਦਾ ਸੁਆਲ ਖੜ੍ਹਾ ਕੀਤਾ।

ਤੀਜਾ ਸੰਵਿਧਾਨ ਵਿਚ ਕੋਈ ਪ੍ਰਬੰਧ ਨਾ ਹੋਣ ’ਤੇ ਕਿਸੇ ਤਰ੍ਹਾਂ ਦਾ ਕੋਈ ਕਾਨੂੰਨੀ ਪ੍ਰਬੰਧ ਨਾ ਹੋਣ ’ਤੇ ਵੀ 12 ਅਗਸਤ 1905 ਨੂੰ ਅਣਵਾਸੀ ਭਾਰਤੀ ਲੋਕਾਂ ਲਈ 15 ਪ੍ਰਤੀਸ਼ਤ ਰਾਖਵੇਂਕਰਨ ਦਾ ਫੈਸਲਾ ਦਿੱਤਾ ਗਿਆ। (ਹਵਾਲੇ ਸਫਾ 32)

ਖਾਸ :

– ਦੁਨੀਆ ਵਿਚ ਸਭ ਤੋਂ ਪਹਿਲਾਂ ਮਹਾਤਮਾ ਫੂਲੇ (ਓ ਬੀ ਸੀ) ਨੇ ਸੰਨ 1861 ਵਿਚ ਮੂਲ ਜਾਤੀ ਦੇ ਆਧਾਰ ’ਤੇ ਰਾਖਵੇਂਕਰਨ ਦੀ ਮੰਗ ਕੀਤੀ।

– ਰਾਜਸ੍ਰੀ ਸ਼ਾਹੂ ਮਹਾਰਾਜ ਨੇ 26 ਜੁਲਾਈ 1902 ਨੂੰ ਜੋ ਰਾਖਵਾਂਕਰਨ ਘੋਸ਼ਿਤ ਕੀਤਾ ਉਹ ਮੂਲ ਤੋਂ ਜਾਤੀ ਅਧਾਰਤ ਸੀ।

– 1906 ਨੂੰ ਬੰਗਾਲ ਸਰਕਾਰ ਨੇ ਅਤੇ 1921 ਨੂੰ ਮੈਸੂਰ ਦੇ ਰਾਜਾ ਨੇ ਜਾਤੀ ਦੇ ਆਧਾਰ ’ਤੇ ਰਾਖਵਾਂਕਰਨ ਲਾਗੂ ਕੀਤਾ। (34)

ਨੋਟ (ਭਾਰਤ ਦੇ ਵਿਸ਼ਾਲ ਰੂਪ ਵਾਲੇ ਅਜਿਹੇ 4 ਲੱਖ 76 ਹਜ਼ਾਰ ਮੰਦਰਾਂ ਵਿਚ ਕੁੱਲ ਮਿਲਾ ਕੇ ਲਗਪਗ 12 ਹਜ਼ਾਰ 800 ਮੀਟਰਿਕ ਟਨ ਸੋਨਾ ਹੈ। ਦਾਨ ਦੱਖਣਾ ਦੇ ਰੂਪ ਵਿਚ ਜਮ੍ਹਾਂ ਹੋਣ ਵਾਲੀ ਰਾਸ਼ੀ ਹੁੰਦੀ ਹੈ। 12 ਲੱਖ ਹਜ਼ਾਰ ਕਰੋੜ ਰੁਪਏ। (ਇਸ ਤੋਂ ਇਲਾਵਾ ਹੋਰ ਵਸਤੂਆਂ ਦੀ ਰਾਸ਼ੀ 40 ਲੱਖ ਹਜ਼ਾਰ ਕਰੋੜ ਰੁਪਏ ਸੰਦਰਭ ਭਾਰਤ ਦੇ ਵਿੱਤ ਮੰਤਰੀ ਪੀ ਚਿੰਦਾਬਰਮ ਦਾ ਬੱਜਟ ਭਾਸ਼ਨ ਲੋਕ ਸਭਾ 28 ਫਰਵਰੀ 2005। (35)

ਲੇਖਕ (ਡਾ.) ਹਰੀ ਨਰਕੇ

ਨੋਟ (ਤਾਮਿਲਨਾਡੂ ਵਿਚ ਦਲਿਤ ਤੇ ਪਛੜੇ ਵਰਗਾਂ ਨੂੰ ਲਗਪਗ 70 ਪ੍ਰਤੀਸ਼ਤ ਰਾਖਵਾਂਕਰਨ 27 ਦਸੰਬਰ 1921 ਦੀ ਜਨ ਸੰਖਿਆ ਦੀ ਅਨੁਪਾਤ ਅਨੁਸਾਰ 1921 ਤੋਂ ਮਿਲ ਰਿਹਾ ਹੈ। ਜੋ ਪੈਰੀਅਰ ਦੀ ਸਮਾਜਿਕ ਕ੍ਰਾਂਤੀ ਦੇ ਸੰਘਰਸ਼ ਅਤੇ ਅੰਦੋਲਨ ਕਾਰਨ ਹੋਇਆ। (ਹਵਾਲਾ 38)

ਦੂਜੇ ਪਾਸੇ : ਪੂਰੇ ਭਾਰਤ ਦੀ ਸਥਿਤੀ 1892 ਤੋਂ 1944 ਤੱਕ ਇਸ ਪ੍ਰਕਾਰ ਸੀ

– 1892 ਤੋਂ 1904 ਵਿਚਕਾਰ ਭਾਰਤੀ ਸਿਵਲ ਸੇਵਾਵਾਂ (ਆਈ ਸੀ ਐੱਸ) ਵਿਚ ਸਫਲ ਹੋਏ 16 ਉਮੀਦਵਾਰਾਂ ਵਿਚੋਂ 15 ਬ੍ਰਾਹਮਣ ਸਨ।

– 19.9 ਵਿਚ 128 ਸਥਾਈ ਜ਼ਿਲ੍ਹਾ ਮੁਨਸਿਫਾਂ ਵਿਚ 93 ਬ੍ਰਾਹਮਣ ਸਨ।
– 1944 ਵਿਚ ਵਿਸ਼ਵ ਵਿਦਿਆਲਿਆਂ ਦੇ 650 ਸਥਾਈ ਜ਼ਿਲ੍ਹਾ ਮੁਨਸਿਫਾਂ ਵਿਚੋਂ 93 ਬ੍ਰਾਹਮਣ ਸਨ।
– 1944 ਵਿਚ ਵਿਸ਼ਵ ਵਿਦਿਆਲਿਆ ਦੇ 650 ਪੰਜੀਕ੍ਰਿਤ ਸਨਾਤਕਾਂ ਵਿਚੋਂ 452 ਬ੍ਰਾਹਮਣ ਸਨ।
(ਰਿਪੋਰਟ ਮੰਡਲ ਅਯੋਗ–ਪ੍ਰਸੰਗਕ ਪੁਸਤਕ–74)
ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਜਾਤੀ ਵਰਗ
ਧਾਰਾ : 15 ਅਤੇ 16 ਅਤੇ ਧਾਰਾ 340
ਫਿਰ : 15.4 ਅਤੇ 16.4
ਫਿਰ : 15.4 ਏ ਅਤੇ 16.4 ਏ

ਉਕਤ ਸੰਵਿਧਾਨਕ ਧਾਰਾਵਾਂ ਦੇ ਪ੍ਰਸੰਗ ਵਿਚ ਮੰਡਲ ਅਯੋਗ ਨੇ ਜੋ ਬਿਰਤਾਂਤ ਕਾਨੂੰਨੀ ਤੇ ਸੰਵਿਧਾਨਕ ਦ੍ਰਿਸ਼ਟੀਕੋਣ ਤੋਂ ਦਿੱਤਾ ਹੈ ਉਹ ਇੰਜ ਹੈ :

(6.3) ਮਦਰਾਸ ਸਰਕਾਰ ਦੁਆਰਾ ਜਾਰੀ ਕੀਤੇ ਗਏ ਇਕ ਆਦੇਸ਼ (ਸੰਪਰਦਾਇਕ) ਸਰਕਾਰੀ ਆਦੇਸ਼ ਦੇ ਰੂਪ ਵਿਚ ਪ੍ਰਸਿੱਧ) ਦੇ ਅਧੀਨ ਮੈਡੀਕਲ ਅਤੇ ਇੰਜੀਨੀਅਰਿੰਗ ਕਾਲਜਾਂ ਦੀਆਂ ਸਭ ਸੀਟਾਂ ਨੂੰ ਇਕ ਨਿਸ਼ਚਿਤ ਅਨੁਪਾਤ ਵਿੱਚ ਛੇ ਸਮੂਹਾਂ ਵਿਚ ਵੰਡਿਆ ਗਿਆ ਸੀ ਅਤੇ ਵੱਖ–ਵੱਖ ਸਮੁਦਾਵਾਂ ਦੇ ਉਮੀਦਵਾਰ ਕੇਵਲ ਆਪਸ ਵਿਚ ਹੀ ਮੁਕਾਬਲਾ ਕਰ ਸਕਦੇ ਹਨ। ਨਾ ਕਿ ਦੂਜੇ ਸਮੂਦਾਵਾਂ ਦੇ ਉਮੀਦਵਾਰਾਂ ਨਾਲ।(ਤਾਂ) ਦੋ ਬ੍ਰਾਹਮਣ ਉਮੀਦਵਾਰ ਜੋ ਆਪਣੇ ਕੋਟੇ ਦੇ ਵਿਰੁੱਧ ਦਾਖਲਾ ਨਹੀਂ ਲੈ ਸਕੇ ਸਨ। ਸੰਵਿਧਾਨ ਦੇ ਅਨੁਛੇਦ 29 (2) ਦੇ ਅਧੀਨ ਮੌਲਿਕ ਅਧਿਕਾਰਾਂ ਦਾ ਉਲੰਘਣ ਕੀਤੇ ਜਾਣ ਦੇ ਕਾਰਨ, ਸਰਕਾਰੀ ਆਦੇਸ਼ ਨੂੰ ਚੁਣੌਤੀ ਦਿੱਤੀ।(87)

ਉੱਚ ਨਿਆਂ ਪਾਲਿਕਾ ਦੇ ਮਦਰਾਸ ਸਰਕਾਰ ਦੇ ਆਦੇਸ਼ ਨੂੰ ਇਸ ਅਧਾਰ ’ਤੇ ਰੱਦ ਕੀਤਾ ਕਿ ਵਰਗੀਕਰਨ ਧਰਮ, ਵਰਗ ਅਤੇ ਜਾਤੀ ਉੱਤੇ ਅਧਾਰਤ ਸੀ ਅਤੇ ਇਉਂ ਇਹ ਅਨੁਛੇਦ 29 (2) ਦਾ ਉਲੰਘਣ ਕਰਨਾ ਸੀ। ਪ੍ਰੰਤੂ—ਮਦਰਾਸ ਸਰਕਾਰ ਦੇ ਤਰਕ ਕਿ ਕਥਿਤ ਵਰਗੀਕਰਨ ਅਨੁਛੇਦ 46 ਦੇ ਅਨੁਸਾਰ ਸੀ ਜੋ ਕਿ ਜਨਤਾ ਦੇ ਕਮਜ਼ੋਰ ਵਰਗਾਂ ਦੇ ਹਿਤ ਵਿਚ, ਵਿਸ਼ੇਸ਼ ਸਾਵਧਾਨੀ ਦੇ ਨਾਲ ਉਹਨਾਂ ਦੇ ਸਿੱਖਿਅਕ ਅਤੇ ਆਰਥਿਕ ਉਥਾਨ (ਪ੍ਰਗਤੀ), ਵਾਸਤੇ ਰਾਜ ਨੂੰ ਸ਼ਕਤੀਆਂ ਦਿੰਦਾ ਹੈ, ਇਸ ਆਧਾਰ ’ਤੇ ਰੱਦ ਕਰ ਦਿੱਤਾ ਗਿਆ ਸੀ ਮੌਲਿਕਾ ਅਧਿਕਾਰ ਉਲੰਘਣਾ ਸੀ।

(6.4) ਉੱਚ ਨਿਆਂ ਪਾਲਿਕਾ ਦੇ (1951 ਵਿਚ ਹੀ) ਇਸ ਨਿਰਣੇ ਨੇ ਪਛੜੇ ਵਰਗ (ਐੱਸ ਸੀ, ਐੱਸ ਟੀ, ਓ ਬੀ ਸੀ) ਲਈ ਗੰਭੀਰ ਉਲਝਣਾ ਪੈਦਾ ਕਰ ਦਿੱਤੀਆਂ। ਇਨ੍ਹਾਂ ਘਟਨਾਵਾਂ ਦੇ ਸਿੱਟੇ ਵਜੋਂ ਵਿਆਪਕ ਰਾਜਨੀਤਿਕ ਅੰਦੋਲਨ ਹੋਏ। ਇਹਨਾਂ ਘਟਨਾਵਾਂ ਦੇ ਫਲਸਰੂਪ ਸੰਵਿਧਾਨ ਦੀ ਇਕ ਕਮੀਂ ਵੀ ਸਾਹਮਣੇ ਆਈ। (ਉਸ ਸਮੇਂ ਡਾ. ਅੰਬੇਡਕਰ ਹੀ ਕਾਨੂੰਨ ਮੰਤਰੀ ਸਨ) (ਉਕਤ ਘਟਨਾ ਕਾਰਨ ਤੇ ਉਸ ਦੇ ਅਸਰਾਂ ਕਾਰਨ) ਪਹਿਲਾ ਸੰਵਿਧਾਨਕ ਸੋਧ ਬਿੱਲ–1951 ਦੇ ਜਰੀਏ ਖੰਡ 4 ਨੂੰ ਜੋੜ ਕੇ ਧਾਰਾ 15 ਦੀ ਸੋਧ ਕੀਤੀ ਗਈ। ਇਹ ਖੰਡ ਨਿਮਨਲਿਖਤ ਹੈ।

ਇਸ (ਧਾਰਾ) ਅਨੁਛੇਦ ਜਾਂ ਅਨੁਛੇਦ 29 ਦੇ ਖੰਡ (2) ਦੀ ਕੋਈ ਗੱਲ ਸਰਕਾਰ ਨੂੰ, ਨਾਗਰਿਕਾਂ ਦੇ ਕਿਸੇ ਸਮਾਜਿਕ ਅਤੇ ਸਿੱਖਿਅਕ ਦ੍ਰਿਸ਼ਟੀ ਤੋਂ ਪਛੜੇ ਹੋਏ ਵਰਗ ਜਾਂ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਜਨ ਜਾਤੀਆਂ ਦੇ ਉਥਾਨ (ਪ੍ਰਗਤੀ) ਵਾਸਤੇ ਕੋਈ ਵਿਸ਼ੇਸ਼ ਪ੍ਰਬੰਧ ਕਰਨ ਤੋਂ ਨਹੀਂ ਰੋਕੇਗੀ।

(6.5) ਜਦੋਂ ਕਿ ਧਾਰਾ 16 ਦੇ ਖੰਡ 4 ਵਿਚ ਸਰਕਾਰ ਦੇ ਅਧੀਨ ਪਦਾਂ ਦੇ ਰਾਖਵੇਂਕਰਨ ਲਈ ਵਿਵਸਥਾ ਹੈ। ਕਿੰਤੂ ਨਵੇਂ ਖੰਡ ਵਿਚ ਰਾਜ ਦੁਆਰਾ "ਸਮਾਜਿਕ ਅਤੇ ਸਿੱਖਿਆ ਦ੍ਰਿਸ਼ਟੀ ਤੋਂ ਪੱਛੜੇ ਹੋਏ ਵਰਗਾਂ ਦੇ ਉਥਾਨ (ਪ੍ਰਗਤੀ) ਵਾਸਤੇ ਕੋਈ ਵਿਸ਼ੇਸ਼ ਪ੍ਰਬੰਧ ਕਰਨ ਦੀ ਵਿਵਸਥਾ ਕੀਤੀ ਗਈ ਹੈ"...

(6.6) ਇਹ ਲਿਖਣਯੋਗ ਹੈ ਕਿ ਜਦੋਂ ਧਾਰਾ 16.4 ਵਿਚ "ਕਿਸੇ ਪਛੜੇ ਵਰਗ ਨਾਗਰਿਕਾਂ" ਦਾ ਉਲੇਖ ਕੀਤਾ ਗਿਆ ਹੈ, ਪ੍ਰੰਤੂ ਧਾਰਾ 15 ਦੇ ਖੰਡ 4 ਵਿਚ ਕਿਸੇ ਸਮਾਜਿਕ ਅਤੇ ਸਿੱਖਿਅਕ ਦ੍ਰਿਸ਼ਟੀ ਤੋਂ ਪੱਛੜੇ ਹੋਏ ਵਰਗਾਂ ਦਾ ਵਰਨਣ ਹੈ।

ਜਿਵੇਂ ਕਿ ਪਰਵਰਣ ਸਮਿਤੀ ਦੇ ਸਾਹਮਣੇ ਪੰਡਤ ਨਹਿਰੂ ਨੇ ਕਿਹਾ ਸੀ ਕਿ ਅੰਤਰ ਧਾਰਾ 15 (4) ਦੀ ਭਾਸ਼ਾ ਨੂੰ 340 ਦੀ ਭਾਸ਼ਾ ਦੇ ਅਨੁਰੂਪ ਬਣਾਉਣ ਲਈ ਕੀਤਾ ਗਿਆ ਹੈ।

(ਭਾਵ 15.4 ਧਾਰਾ ਅਤੇ ਧਾਰਾ 340 ਦੀ ਭਾਸ਼ਾ ਲਗਪਗ ਸਾਮਾਨ ਅਰਥੀ ਕੀਤੀ ਗਈ ਸੀ) ਜਿਸ ਵਿਚ ਇਸ ਗੱਲ ਦੀ ਵਿਵਸਥਾ ਹੈ ਕਿ ਸਮਾਜਿਕ ਅਤੇ ਸਿੱਖਿਅਤ ਰੂਪ ਵਿਚ ਪਛੜੇ ਵਰਗਾਂ ਨੂੰ ਪਰਿਭਾਸ਼ਤ ਕਰਨ ਲਈ ਪਛੜੇ ਵਰਗ ਆਯੋਗ ਦੀ ਸਥਾਪਨਾ ਕੀਤੀ ਜਾਵੇ।

(6.7) ਬਿੱਲ ਤੇ ਬਹਿਸ ਦੌਰਾਨ ਪੰਡਤ ਨਹਿਰੂ ਨੇ ਮਹਿਸੂਸ ਕੀਤਾ ਕਿ "ਅਸੀਂ ਉਹਨਾਂ ਸਭ ਅਸੀਮਿਤ ਵਰਗਾਂ ਨੂੰ ਸਮਾਪਤ ਕਰਨਾ ਚਾਹੁੰਦੇ ਹਾਂ ਜੋ ਸਾਡੇ ਸਮਾਜਿਕ (ਬੇਗਿਣਤ) ਜੀਵਨ ਵਿਚ ਵਿਕਸਿਤ ਹੋ ਗਏ ਹਨ। ਅਸੀਂ ਉਹਨਾਂ ਨੂੰ ਕੋਈ ਵੀ ਨਾਮ ਦੇ ਸਕਦੇ ਹਾਂ। ਜੋ ਵੀ ਤੁਸੀਂ ਪਸੰਦ ਕਰੋ ਜਾਤੀ, ਪ੍ਰਥਾ ਜਾਂ ਧਰਮ ਵੰਡ ਆਦਿ।"

ਤੱਤਕਾਲੀਨ ਕਾਨੂੰਨ ਮੰਤਰੀ ਅੰਬੇਡਕਰ ਹੋਰ ਵੀ ਅੱਗੇ ਸੀ ਜਦੋਂ ਉਹਨਾਂ ਨੇ ਕਿਹਾ ਕਿ "ਜੋ ਪਿਛੜੇ ਵਰਗ ਕਹਾਉਂਦੇ ਹਨ.... ਉਹ ਹੋਰ ਕੁਝ ਨਹੀਂ ਕੇਵਲ ਕੁਝ ਜਾਤੀਆਂ ਦਾ ਸਮੂਹ ਹੈ।"

(6.8) ਜਿੱਥੇ ਪਛੜੇ ਵਰਗ, ਧਾਰਾ 15 (4) ਅਤੇ 16 (4) ਨੂੰ ਅਧਿਕਾਰਾਂ ਦੇ ਇਕ ਘੋਸ਼ਣਾ ਪੱਤਰ ਦੇ ਰੂਪ ਵਿਚ ਦੇਖਦੇ ਸਨ, ਉੱਥੇ ਉੱਨਤ ਵਰਗ ਅਤੇ ਉੱਚ ਜਾਤੀਆਂ ਸਿੱਖਿਆ ਸਥਾਨਾਂ ਅਤੇ ਸਰਕਾਰੀ ਨੌਕਰੀਆਂ ਵਿਚ ਰਾਖਵਾਂਕਰਨ ਕੋਟੇ ਦੀ ਵਿਵਸਥਾ ਨੂੰ ਬਹੁਤ ਹੀ ਦੀਨ ਦ੍ਰਿਸ਼ਟੀ ਨਾਲ ਵੇਖਦੇ ਸਨ। ਇਸ ਨਾਲ ਉਹਨਾਂ ਦੇ ਹਿਤਾਂ ਨੂੰ ਬਹੁਤ (ਭਾਵ ਹੀਣ) ਜ਼ਿਆਦਾ ਧੱਕਾ ਲੱਗਿਆ ਅਤੇ ਉਹਨਾਂ ਨੇ

“ਅਵਸਰ ਦੀ ਸਮਾਨਤਾ” ਕਾਨੂੰਨ ਦੇ ਸਾਹਮਣੇ ਅਤੇ ਮੌਲਿਕ ਅਧਿਕਾਰਾਂ ਦਾ ਉਲੰਘਣ ਸਮਝਿਆ।” ਇਉਂ ਵੀਹਾਂ ਰਾਸ਼ਟਰੀ ਪਾਰਟੀਆਂ ਨੇ ਆਪਣੇ ਅਤੇ ਕਥਿਤ ਮੌਲਿਕ ਅਧਿਕਾਰਾਂ ਦੇ ਪਰਿਵਰਤਨ (ਬਦਲਾਅ) ਲਈ ਵੱਖ-ਵੱਖ ਉੱਚ ਨਿਆਂ ਪਾਲਿਕਾਵਾਂ ਅਤੇ ਉੱਚ ਨਿਆਂ ਪਾਲਿਕਾ ਵਿਚ ਰਿੱਟਾਂ ਦਾਇਰ ਕੀਤੀਆਂ ਅਤੇ ਵਰ੍ਹਿਆਂ ਤੋਂ ਇਸ ਮਾਮਲੇ ਸੰਬੰਧੀ ਨਿਰਣਾ ਵਿਧੀ ਦਾ ਵਿਸਥਾਰ ਹੁੰਦਾ ਰਿਹਾ।

(6.12) ਨਗੀਨਾ ਮੌੜਾ ਸਮਿਥੀ 1962) ਦੇ ਆਧਾਰ ’ਤੇ ਕਰਨਾਟਕ ਸਰਕਾਰ ਨੇ ਸਾਰੇ ਮੈਡੀਕਲ ਇੰਜੀਨੀਅਰਿੰਗ ਕਾਲਜਾਂ ਵਿਚ ਦੂਜੇ ਪਛੜੇ ਵਰਗਾਂ (ਓ ਬੀ ਸੀ) ਦੇ ਉਮੀਦਵਾਰਾਂ ਲਈ 5% ਸੀਟਾਂ ਦਾ ਰਾਖਵਾਂਕਰਨ ਪਾਸ ਕਰ ਦਿੱਤਾ ਸੀ। ਇਹ ਰਾਖਵਾਂਕਰਨ 15% ਅਨੁਸੂਚਿਤ ਜਾਤੀਆਂ ਅਤੇ ਅਨੁ. ਜਨ ਜਾਤੀਆਂ ਦੇ 3% ਤੋਂ ਵੱਖਰਾ ਸੀ। (ਕੁੱਲ ਬਰਾਬਰ 68%) ਜਿਸ ਦੇ ਫਲਸਰੂਪ ਮੈਡੀਕਲ, ਇੰਜੀਨੀਅਰਿੰਗ ਤੇ ਤਕਨੀਕੀ ਕਾਲਜਾਂ ਵਿਚ 68 ਪ੍ਰਤੀਸ਼ਤ ਸੀਟਾਂ ਸਮਾਜ ਦੇ ਕਮਜ਼ੋਰ ਵਰਗਾਂ ਲਈ ਸੁਰੱਖਿਅਤ ਕਰ ਦਿੱਤੀਆਂ ਗਈਆਂ ਸਨ।

ਤਦ ਇਸ ਤੋਂ ਹੋਰ ਪਛੜਿਆ ਵਰਗ (ਓ ਬੀ ਸੀ) ਦੇ ਅਧਿਕ ਪਛੜਿਆ ਵਰਗ (Most Backward) ਨਵੀਂ ਵੰਡ ਕੀਤੀ ਗਈ ਅਤੇ 50 ਪ੍ਰਤੀਸਤ ਰਾਖਵੀਆਂ ਸੀਟਾਂ ਨੂੰ 27, 22 ਦੇ ਅਨੁਪਾਤ ਵਿਚ ਬਦਲ ਦਿੱਤਾ ਗਿਆ। (6.13) ਉਕਤ ਅਦੇਸ਼ (ਬਦਲਾਅ ਦੇ ਆਦੇਸ਼) ਨੂੰ ਇਸ ਆਧਾਰਤ ’ਤੇ ਚੁਣੌਤੀ ਦਿੱਤੀ ਗਈ ਕਿ ਇਸ ਵਿਚ ਸਮੁਦਾਏ ਅਤੇ ਸਮਾਜਿਕ ਪਛੜੇਪਣ ਦਾ ਨਿਰਧਾਰਨ ਇਸ ਢੰਗ ਨਾਲ ਕੀਤਾ ਗਿਆ ਸੀ, ਜੋ ਧਾਰਾ 15.4 ਵਿਚ ਦੱਸੇ ਤਰੀਕੇ ਅਨਸਾਰ ਨਹੀਂ ਸੀ। (ਟਿੱਪਣੀ, ਜਾਣੀ ਨਿਆਂ ਪਾਲਿਕੀ ਦੇ ਜੱਜਾਂ ਨੇ ਆਪਣੀ ਮਾਨਸਿਕ ਦ੍ਰਿਸ਼ਟੀ ਅਨੁਸਾਰ ਫੈਸਲੇ ਦਿੱਤੇ ਮਰਜ਼ੀ ਅਨੁਸਾਰ ਧਾਰਾਵਾਂ ਦਾ ਅਰਥ ਕਰਕੇ)

(6.15) ਸਮਾਜਿਕ ‘ਪਛੜਪਣ’ ਦੇ ਸੰਬੰਧ ਵਿਚ ਨਿਆਂਪਾਲਿਕਾ ਦਾ ਵਿਚਾਰ ਸੀ ਕਿ ਲੋਕਾਂ ਦੇ ਉਸ ਵਰਗ ਦਾ, ਜਿਨ੍ਹਾਂ ’ਤੇ 15.4 ਧਾਰਾ ਲਾਗੂ ਹੁੰਦੀ ਹੈ ਨਾਗਰਿਕਾਂ ਦਾ ਵਰਗ ਦੇ ਰੂਪ ਵਿਚ ..... ਲੇਕਿਨ ਜਦੋਂ ਕਿ “ਹਿੰਦੂਆਂ ਵਿਚ ਜਾਤੀ ਨਾਗਰਿਕਾਂ (Caste people) ਦੇ ਇਕ ਵਰਗ (Class) ਜਿਸ ਦਾ ਸੋਧਿਆ ਸੰਵਿਧਾਨਕ ਅਰਥ ਹੈ ਇਕ ਸਮਾਨ ਜਾਤਾਂ ਸਮੂਹ ਜਿਵੇਂ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਵਰਗ ਭਾਵ 1951 ਵਿਚ ਹੀ ਵਰਗ (ਕਲਾਸ) ਅਤੇ (ਜਾਤੀ ਸਮੂਹ) ਵਿਚਕਾਰ ਨਿਆਂਇਕ ਝਗੜਾ ਖੜਾ ਹੋ ਗਿਆ ਸੀ ਜਿਸ ਦਾ ਅਰਥ ਡਾ. ਅੰਬੇਡਕਰ ਨੇ ਸੋਧ ਵਿਚ ਇਹ ਕੀਤਾ ਸੀ ਕਿ Class means a group of castes ਕਿਉਂਕਿ ਬਾਕੀ ਸੰਸਾਰ ਵਿਚ ਊਚ ਨੀਚ ਜਾਤੀਆਂ ਨਹੀਂ ਹਨ। ਅਲੱਗ ਥਲੱਗ ਜਾਤੀਆਂ ਨਹੀਂ ਹਨ। ਉੱਥੇ ਲੋਕ 95 ਫੀਸਦੀ ਆਰਥਿਕ ਤੌਰ ’ਤੇ ਉੱਤੇ ਹਨ, ਵੰਡੇ ਹਨ, ਜੋ ਭਾਰਤ ਵਿਚ ਨਹੀਂ ਇਸ ਕਰਕੇ ਅੰਬੇਡਕਰ ਨੇ ਇਸ ਦਾ ਅਰਥ ਕੀਤਾ ਕਿ ਵਰਗ ਭਾਵ ਅਨੇਕ ਜਾਤੀਆਂ ਦਾ ਇਕ ਸਮੂਹ) ਦੇ ਸਮਾਜਿਕ ਪਛੜੇਪਣ ਨੂੰ ਨਿਰਧਾਰਤ ਕਰਨ ਸੰਗਤ (ਜੁੜਵਾਂ) ਕਾਰਨ ਹੈ।

(6.17) (ਐੱਸ ਸੀ, ਐੱਸ ਟੀ ਤੇ ਓ ਬੀ ਸੀ ਰਾਖਵੇਂਕਰਨ ਵਿਰੁੱਧ ਦੂਸਰੀ ਦਲੀਲ) ਕਿ ਨਿਆਂ ਪਾਲਿਕਾ ਨੇ ਇਹ ਵੀ ਮਹਿਸੂਸ ਕੀਤਾ ਕਿ “ਪਛੜੇ ਵਰਗਾਂ ਅਤੇ ਅਧਿਕ ਪਛੜੇ ਵਰਗਾਂ ਦੇ ਵਿਚਕਾਰ ਆਦੇਸ਼ ਦੁਆਰਾ ਕੀਤਾ ਗਿਆ ਉਪ ਵਰਗੀਕਰਨ (ਪਛੜੇ ਤੇ ਅਧਿਕ ਪਛੜੇ) ਧਾਰਾ 15.4 ਦੇ ਅਨੁਸਾਰ ਨਿਆਂ ਸੰਗਤ ਨਹੀਂ ਸੀ। ਪਛੜੇ ਵਰਗ ਦੀਆਂ ਦੋ ਸ਼੍ਰੇਣੀਆਂ ਬਣਾਉਣ ਦੇ ਉਕਤ ਆਦੇਸ਼ ਦਾ ਵਾਸਤਵਿਕ (ਅਭੀਪਰਾਏ) ਮਕਸਦ, ਨਾਗਰਿਕਾਂ ਦੇ ਉਹਨਾਂ ‘ਸਭ ਵਰਗਾਂ’ ਦੇ ਲਈ ਉਪ ਯੋਜਣਾ ਹੈ, ਜੋ ਰਾਜ ਵਿਚ ਅਧਿਕ ਉੱਨਤ ਵਰਗਾਂ ਦੇ ਤੁਲਨਾ ਵਿਚ ਘੱਟ ਉੱਨਤ ਹਨ ਅਤੇ ਸਾਡੀ ਰਾਇ ਵਿਚ 15.4 ਦੇ ਕਾਰਜ ਖੇਤਰ ਵਿਚ ਨਹੀਂ ਆਉਂਦੇ।”

(ਟਿੱਪਣੀ : ਸੰਵਿਧਾਨ ਅਨੁਸਾਰ 15.4 ਦਾ ਕਾਰਜ ਖੇਤਰ ਹੈ ਐੱਸ ਸੀ, ਐੱਸ ਟੀ, ਓ ਬੀ ਸੀ ਸਮੂਹ/ਐੱਸ ਸੀ ਜਾਤੀ ਸਮੂਹ ਹੈ, ਵਰਗ ਹੈ ਐੱਸ ਟੀ ਜਾਤੀ ਸਮੂਹ ਹੈ ਅਤੇ ਓ ਬੀ ਸੀ ਜਾਤੀ ਸਮੂਹ ਵਰਗ ਹੈ।

– ਪ੍ਰੰਤੂ ਅਲੱਗ ਅਲੱਗ ਕੀਤੇ ਪਰ ਨਿਆਂ ਨੇ ਉੱਨਤ ਅਤੇ ਘੱਟ ਉੱਨਤ, ਗੈਰ ਐੱਸ ਸੀ, ਐੱਸ ਟੀ ਤੇ ਓ ਬੀ ਸੀ ਲੋਕਾਂ ਨੂੰ ਵੀ ਸ਼ਬਦ ਵਰਗ ਰਾਹੀਂ ਅਜਿਹਾ ਘਸੋੜਿਆ ਕਿ 15.4 ਦਾ ਅਸਲ ਉਦੇਸ਼ ਹੀ ਭੰਬਲਭੂਸੇ ਪੈ ਗਿਆ ਬਖੇਰ ਦਿੱਤਾ ਗਿਆ। ਜਿਨ੍ਹਾਂ ਸਰਕਾਰਾਂ ਨੇ ਇਸ ਦੀ ਰੂਹ ਅਨੁਸਾਰ ਫੈਸਲੇ ਲਏ ਉਹ ਨਿਆਂ ਪ੍ਰਣਾਲੀ ਰਾਹੀਂ ਰੱਦ ਕਰ ਦਿੱਤੇ ਗਏ, ਜਿਵੇਂ ਉੱਪਰ ਕਈ ਕੇਸਾਂ ਦਾ ਵਰਨਣ ਹੋਇਆ ਹੈ।

ਜਿਵੇਂ : (6.18) ਇਸ ਬਾਰੇ ਵਿਚ ਨਿਆਂ ਪਾਲਿਕਾ ਨੇ ਮਹਿਸੂਸ ਕੀਤਾ ਕਿ ਸਮਾਜ ਦੇ ਕਮਜ਼ੋਰ ਵਰਗਾਂ (ਗੈਰ ਐੱਸ ਸੀ, ਐੱਸ ਟੀ ਤੇ ਓ ਬੀ ਸੀ ਵਰਗ) ਦੇ ਹਿਤਾਂ ਦਾ ਸਮੁੱਚੇ ਸਮੁਦਾਏ ਦੇ ਹਿਤਾਂ ਦੇ ਨਾਲ ਸਮਾਜਿਕ (ਮੇਲ) ਕੀਤਾ ਜਾਣਾ, ਚਾਹੀਦਾ ਸੀ।

.... ਜਿਸ ਅਨੁਸਾਰ ਪਛੜੇ ਵਰਗਾਂ, ਅਨੁਸੂਚਿਤ ਜਾਤੀਆਂ ਅਤੇ ਅਨੁ: ਜਨਜਾਤੀਆਂ ਦੇ ਲਈ 68 ਪ੍ਰਤੀਸ਼ਤ ਰਾਖਵਾਂਕਰਨ ਬਹੁਤ ਜ਼ਿਆਦਾ ਮੰਨਿਆ ਗਿਆ ਅਤੇ ਇਸ ਨੂੰ ਅਸੰਵਿਧਾਨਿਕ ਘੋਸ਼ਿਤ ਕੀਤਾ ਗਿਆ।

(6.19) ਉਕਤ ਕਾਰਨਾਂ ਕਰਕੇ ਰਾਜ ਸਰਕਾਰ ਦੇ ਇਸ ਆਦੇਸ਼ ਨੂੰ ਉੱਚਤਮ ਨਿਆਂ ਪਾਲਿਕਾ ਦੁਆਰਾ ਰੱਦ ਕਰ ਦਿੱਤਾ ਗਿਆ। (80 ਤੋਂ 89-ਅਧਿ: 6)

(ਸੰਵਿਧਾਨ ਦੇ ਵਿਰੁੱਧ 15.4 ਅਤੇ 16.4 ਧਾਰਾ ਦੀ ਰੂਹ ਤੋਂ ਉਲਟ ਰਾਸ਼ਟਰਪਤੀ ਨੇ ਅਧਿਆਦੇਸ਼ ਰਾਹੀਂ ਉਚਤਮ ਜੋ ਰਾਖਵਾਂਕਰਨ 50 ਪ੍ਰਤੀਸ਼ਤ ਤੱਕ ਸੀਮਿਤ ਕੀਤਾ, ਉਸ ਨੂੰ ਪੂਰੇ ਦੇਸ ਵਿਚ ਨਾ ਸਰਕਾਰ ਨੇ, ਨਾ ਨਿਆਂ ਪਾਲਿਕਾਵਾਂ ਨੇ, ਨਾ ਸੰਸਦ ਨੇ ਅਪ੍ਰਵਾਨਿਆਂ। ਜੋ ਅੱਜ ਤੱਕ ਜਾਰੀ ਹੈ ਜਿਸ ਕਾਰਨ, ਐੱਸ ਸੀ, ਐੱਸ ਟੀ ਤੇ ਓ ਬੀ ਸੀ ਲੋਕ 62 ਸਾਲ ਤੱਕ ਆਪਣੀ ਹਿੱਸੇਦਾਰੀ ਤੋਂ ਵੰਚਿਤ ਬਣੇ ਆ ਰਹੇ ਹਨ ਅਤੇ ਤਰ੍ਹਾਂ-ਤਰ੍ਹਾਂ ਦੇ ਸਰਕਾਰੀ ਤੇ ਨਿਆਇਕ ਫੈਸਲਿਆਂ ਦਾ ਸ਼ਿਕਾਰ ਬਣ ਕੇ ਰਹਿ ਗਏ ਹਨ। ਕਿਉਂਕਿ 60-62 ਸਾਲਾਂ ਵਿਚ ਐੱਸ ਸੀ, ਐੱਸ ਟੀ ਤੇ ਓ ਬੀ ਸੀ ਸਮੂਹ ਕਦੇ ਵੀ ਕੋਈ ਸਵੈ ਨਿਰਣਾ ਕਰਨ ਦੀ ਰਾਜਸੀ ਸਮਰੱਥਾ ਵਿਚ ਨਹੀਂ ਆਏ। ਇਹ ਸਮਰੱਥਾ ਘੱਟ ਗਿਣਤੀ-ਅਗਲੀਆਂ ਜਾਤੀਆਂ ਕੋਲ ਹੀ ਆਉਂਦੀ ਰਹੀ। ਇਸ ਲਈ 50 ਪ੍ਰਤੀਸ਼ਤ ਥੱਲ੍ਹੇ ਤਹਿ ਕੀਤਾ ਰਾਖਵਾਂਕਰਨ ਹੈ, ਨਿਰੰਤਰ ਵਿਰੋਧਾਂ ਅਤੇ ਉਲਟ ਨਿਕਲਿਆ ਦੀ ਭੇਟ ਚੜ੍ਹਦਾ ਰਿਹਾ। ਉਸ ਨੂੰ ਵੀ ਸਹਿਨ ਨਹੀਂ ਕੀਤਾ ਗਿਆ। ਅਸਲ ਵਿਚ ਸੰਵਿਧਾਨ ਦੀਆਂ ਐੱਸ ਸੀ, ਐੱਸ ਟੀ ਤੇ ਓ ਬੀ ਸੀ ਪੱਖੀ ਧਾਰਾਵਾਂ ਹਿੰਦੂਵਾਦੀ ਜਾਤਪਾਤੀ ਈਰਖਾ ਦੀਆਂ ਮਾਨਸਿਕਤਾਵਾਂ ਦੀ ਭੇਟ ਚੜ੍ਹ

ਗਈਆਂ।

ਨੋਟ : (ਬਰੈਕਟਾਂ ਵਿਚ ਦਿੱਤਾ ਵਰਨਣ ਪ੍ਰਸੰਗਕ ਪੁਸਤਕ ਵਿਚ ਨਹੀਂ ਹੈ। ਲੇਖਕ ਦੁਆਰਾ ਕੀਤਾ ਪ੍ਰਤੀਕਰਮ ਹੈ।)

ਵਿਸ਼ੇਸ਼ ਜਾਣਕਾਰੀ : (6.40-1) ਇਲਾਹਾਬਾਦ ਉੱਚ ਨਿਆਂ ਪਾਲਿਕਾ ਛੋਟੇ ਲਾਲ ਅਤੇ ਹੋਰ ਬਨਾਮ ਉੱਤਰ ਪ੍ਰਦੇਸ਼ ਸਰਕਾਰ ਧਾਰਾ 15 (4) ਅਤੇ 16 (4) ਦੀ ਵਿਆਖਿਆ।

ਧਾਰਾ 15 (4) ਵਿਚ ਸਮਾਜਿਕ ਅਤੇ ਸਿੱਖਿਅਕ ਦ੍ਰਿਸ਼ਟੀ ਤੋਂ ਪੱਛੜੇ ਹੋਏ ਵਰਗਾਂ ਨੂੰ ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਦੇ ਨਾਲ ਰੱਖਣ ਅਤੇ ਧਾਰਾ 338 (3) ਵਿਚ ਕੀਤੇ ਗਏ ਪ੍ਰਬੰਧ, ਕਿ ਅਨੁਸੂਚਿਤ ਜਾਤੀਆਂ (ਐੱਸ ਸੀ) ਅਤੇ ਜਨ ਜਾਤੀਆਂ (ਐੱਸ ਟੀ) ਦਾ ਅਭੀ ਪਰਾਏ (ਤੋਂ ਭਾਵ) ਉਹਨਾਂ ਪਛੜੇ ਵਰਗਾਂ (ਓ ਬੀ ਸੀ) ਤੋਂ ਵੀ ਲਿਆ ਜਾਵੇਗਾ, ਜਿਨ੍ਹਾਂ ਨੂੰ ਰਾਸ਼ਟਰੀ ਧਾਰਾ 340 (1) ਦੇ ਅਧੀਨ ਗਠਿਤ ਅਯੋਗ ਦੀ ਰਿਪੋਰਟ ਪ੍ਰਾਪਤ ਹੋਣ ’ਤੇ, ਆਦੇਸ਼ ਦੁਆਰਾ ਨਿਰਦਿਸ਼ਟ ਕੀਤਾ ਜਾਵੇ ਤਾਂ ਕਿ ਇਹ ਪ੍ਰਤੀਤ ਹੋਵੇ ਕਿ ਇਹ (ਓ ਬੀ ਸੀ ਵਰਗ) ਪਛੜੇਪਣ ਦੇ ਮਾਮਲੇ ਵਿਚ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਜਨ ਜਾਤੀਆਂ ਦੇ ਸਾਮਾਨ ਹੈ।

(6.40-3) ਪਛੜਿਆਪਣ ਸਮਾਜਿਕ ਅਤੇ ਸਿੱਖਿਅਕ ਦੋਹਾਂ ਦ੍ਰਿਸ਼ਟੀਆਂ ਤੋਂ ਹੋਣਾ ਚਾਹੀਦਾ ਹੈ ਨਾ ਕਿ ਕੇਵਲ ਸਮਾਜਕ ਜਾਂ ਸਿੱਖਿਅਕ ਦ੍ਰਿਸ਼ਟੀ ਤੋਂ।

(6.40-4) ਧਾਰਾ 15 (4) ਵਿਚ ‘ਪੱਛੜਿਆ ਵਰਗ’ ਨਾ ਕਿ ਪਛੜੀਆਂ ਜਾਤੀਆਂ ਵਰਣਿਤ ਹੈ। ਵਾਸਤਵ ਵਿਚ ਜਾਤੀ ਦੀ ਜਾਂਚ (ਪਰਖ) ਜਾਤੀਆਂ ਵਰਣਿਤ ਹੈ। ਵਾਸਤਵ ਵਿਚ ਜਾਤੀ ਦੀ ਜਾਂਚ (ਪਰਖ) ਅਜਿਹੇ ਵੱਖ-ਵੱਖ ਸਮੂਦਾਵਾਂ ਤੇ ਉਪਯੁਕਤ ਸਿੱਧ ਨਹੀਂ ਹੋਵੇਗੀ ਜਿਨ੍ਹਾਂ ਵਿਚ ਕੋਈ ਜਾਤੀ ਵਿਵਸਥਾ ਨਹੀਂ ਹੈ। (ਇਸ ਪ੍ਰਸੰਗ ਵਿਚ ਅੱਗੇ ਪੜ੍ਹੋ ਸੁਪਰੀਮ ਕੋਰਟ ਦਾ ਨਿਰਨਾ 6.43, 6.44, 6.45 ਆਦਿ)

(6.40-10) ਧਾਰਾ 16.4 ਕਿਸੇ ਵਿਅਕਤੀ ਨੂੰ ਅਧਿਕਾਰ ਨਹੀਂ ਦੇਂਦੀ ਕਿ ਉਸ ਲਈ ਰਾਖਵਾਂਕਰਨ ਕੀਤਾ ਜਾਵੇ। ਲੇਕਿਨ ਇਹ ਰਾਜ (ਸਰਕਾਰ) ਨੂੰ ਅਧਿਕਾਰ ਦੇਂਦੀ ਹੈ ਕਿ ਇਸ ਲਈ। ਉਹਨੰ ਲਈ ਰਾਖਵਾਂਕਰਨ ਕੀਤਾ ਜਾਵੇ। ਲੇਕਿਨ ਇਹ ਰਾਜ ਨੂੰ ਅਜਿਹੇ ਅਧਿਕਾਰ ਦੇਂਦਾ ਹੈ ਕਿ ਉਹ ਪਛੜੇ-ਵਰਗਾਂ ਲਈ ਰਾਖਵਾਂ ਕਰਨ ਦੇ ਸਕਦਾ ਹੈ। ਜਦੋਂ ਉਸ ਦੀ ਰਾਇ ਵਿਚ ਉਹਨਾਂ ਨੂੰ ਸਰਕਾਰੀ ਸੇਵਾਵਾਂ ਵਿਚ ਲੋੜੀਂਦੀ ਪ੍ਰਤੀਨਿਧਤਾ ਪ੍ਰਾਪਤ ਨਹੀਂ ਹੈ।

ਇਕ ਜਾਤੀ ਜਾਂ ਵਰਗ (ਜਿਵੇਂ ਕਈ ਜਾਤੀਆਂ ਮਿਲਾ ਕੇ ਮਿਲ ਕੇ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਵਰਗ ਬਣੇ ਹਨ ਇਹ ਜਾਤੀ ਵਰਗ ਸਮੂਹ ਹਨ ਜਿਨ੍ਹਾਂ ਨੂੰ ਸਮਾਜਿਕ ਅਤੇ ਸਿੱਖਿਅਕ ਤੌਰ ’ਤੇ ਪਛਾੜਿਆ ਗਿਆ) ਦਾ ਸੇਵਾਵਾਂ ਵਿਚ ਹੋਣਾ ਜਾਂ ਪ੍ਰਤੀਨਿਧਤਾ ਘੱਟ ਹੋਣਾ ਧਾਰਾ 16.4 ਵੱਲ ਧਿਆਨ ਦਿਵਾਉਣ ਲਈ ਪ੍ਰਾਪਤ ਨਹੀਂ ਹੈ, ਜਦੋਂ ਤੱਕ ਉਕਤ ਵਰਗ (ਜਾਤੀਆਂ ਨੂੰ ਪੂਰਨ ਤੌਰ ’ਤੇ ਮਿਲਾ ਕੇ) ਸਮਾਜਿਕ ਅਤੇ ਸਿੱਖਿਅਕ ਦ੍ਰਿਸ਼ਟੀ ਕੋਣ ਪਛੜਿਆ ਨਹੀਂ ਹੈ।

(ਸਪੱਸ਼ਟ ਹੈ ਕਿ ਧਾਰਾ 15.4 ਅਤੇ 16.4 ਮੂਲ ਰੂਪ ਵਿਚ ਐੱਸ ਸੀ, ਐੱਸ ਟੀ, ਓ ਬੀ ਸੀ ਸੂਚੀ ਦਰਜ ਵਰਗਾਂ ਦੇ ਲੋਕਾਂ ਦੇ ਸਮਾਜਿਕ ਅਤੇ ਸਿੱਖਿਅਕ ਪਛੜੇਪਣ ਨੂੰ ਪ੍ਰਣਾਈਆਂ ਹੋਈਆਂ ਹਨ)

(6.43) ਇਲਾਹਾਬਾਦ ਉੱਚ ਨਿਆਂ ਪਾਲਿਕਾ (ਹਾਈ ਕੋਰਟ) ਨੇ ਵੀ ਇਹ ਕਿਹਾ ਕਿ ਧਾਰਾ (15.4) ਵਿਚ ਪਛੜਿਆ ਵਰਗ ਵਰਣਿਤ ਹੈ ਨਾ ਕਿ ਪਛੜੀ ਜਾਤੀ (Backward Class but not backward caste)

ਤਾਂ ਸੁਪਰੀਮ ਕੋਰਟ ਸਰਬ ਉੱਚ ਨਿਆਂ ਪਾਲਿਕਾ ਨੇ (ਰਾਜੇਂਦਰਨ ਮਾਮਲੇ ਵਿਚ) ਕਿਹਾ “ਜਾਤੀ ਵੀ ਨਾਗਰਿਕਾਂ ਦਾ ਇਕ ਵਰਗ ਹੈ (Caste is a Class) ਅਤੇ ਜਦੋਂ ਸਮੁੱਚਾ ਵਰਗ (ਐੱਸ ਸੀ, ਐੱਸ ਟੀ, ਓ ਬੀ ਸੀ) ਸਮਾਜਿਕ ਅਤੇ ਸਿੱਖਿਅਕ ਪੱਧਰ ’ਤੇ ਪਛੜਿਆ ਹੋਇਆ ਹੋਵੇ ਤਾਂ ਅਜਿਹੀ ਜਾਤੀ ਲਈ ਰਾਖਵਾਂਕਰਨ ਇਸ ਆਧਾਰ ’ਤੇ ਕੀਤਾ ਜਾ ਸਕਦਾ ਹੈ ਕਿ ਉਹ ਸਮਾਜਿਕ ਅਤੇ ਸਿੱਖਿਅਕ ਅਧਾਰ ’ਤੇ ਪੱਛੜੀ ਹੋਈ ਹੈ ਅਤੇ ਧਾਰਾ 15.4 ਦੇ ਅਧੀਨ ਆਉਂਦੀ ਹੈ। ਪੈਰੀਆ ਕਰੂਪਮ ਵਿਚ ਸੁਪਰੀਮ ਕੋਰਟ ਨੇ ਫਿਰ ਮਹਿਸੂਸ ਕੀਤਾ ਕਿ ਇਕ ਜਾਤੀ ਹਮੇਸ਼ਾ ਇਕ ਵਰਗ ਦੇ ਰੂਪ ਵਿਚ ਪਛਾਣੀ ਜਾਂਦੀ ਹੈ।”

(ਸਿੱਟਾ ਕਿ ਜਾਤੀ ਵੀ ਇਕ ਵਰਗ ਹੈ। ਵਰਗ, ਜਾਤੀਆਂ ਦਾ ਸਮੂਹ ਹੈ (ਭਾਰਤੀ ਪ੍ਰਸੰਗ) ਦੂਸਰਾ ਇਹ ਕਿ 15.4, 16.4, 16.4 ਧਾਰਾਵਾਂ 340 ਧਾਰਾ ਤੋਂ ਇਲਾਵਾ ਵੀ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਵਰਗ ਜਾਤੀਆਂ ਦੇ ਰਾਖਵੇਂਕਰਨ ਦਾ ਆਧਾਰ ਹਨ। ਜਦੋਂ ਕਿ ਆਮ ਤੌਰ ’ਤੇ ਜਨਤਕ ਸੋਚ ਵਿਚ ਐੱਸ ਸੀ, ਐੱਸ ਟੀ ਲੋਕਾਂ ਨੂੰ ਹੀ ਇਨ੍ਹਾਂ ਧਾਰਾਵਾਂ ਅਧੀਨ ਮਿਥਿਆ ਗਿਣਿਆ ਜਾਂਦਾ ਹੈ।

ਮੁੱਖ ਰੂਪ ਵਿੱਚ 15.4 ਅਤੇ 16.4 ਧਾਰਾਵਾਂ ਐੱਸ ਸੀ, ਐੱਸ ਟੀ ਅਤੇ ਓ ਬੀ ਸੀ ਜਾਤੀ ਵਰਗਾਂ ਦੇ ਰਾਖਵੇਂਕਰਨ ਦਾ ਵਿਖਿਆਨ ਕਰਦੀਆਂ ਹਨ ਅਤੇ ਧਾਰਾ 340 (ਵਿਸ਼ੇਸ਼ ਰੂਪ ਵਿਚ ਓ ਬੀ ਸੀ ਦੇ ਰਾਖਵੇਂਕਰਨ ’ਤੇ ਕੇਂਦਰਿਤ ਹੈ)

(6.44) ਸੁਪਰੀਮ ਕੋਰਟ :.... ਜਾਤੀ ਪ੍ਰਥਾ ਦੇ ਕਾਰਨ, ਨਿਮਨ ਜਾਤੀਆਂ ਸਮਾਜਿਕ ਦ੍ਰਿਸ਼ਟੀ ਤੋਂ ਪਛੜੀਆਂ ਰਹੀਆਂ ਅਤੇ ਆਰਥਿਕ ਦ੍ਰਿਸ਼ਟੀ ਤੋਂ ਵਿਖੰਨ (ਕਮਜ਼ੋਰ ਲਾਚਾਰ) ਬਣੀਆਂ ਰਹੀਆਂ। ਇਨ੍ਹਾਂ ਜਾਤੀਆਂ ਵਿਚ ਗਰੀਬੀ ਦਾ ਕਾਰਨ, ਉਹਨਾਂ ਨਾਲ ਸਮਾਜਿਕ ਭੇਦਭਾਵ (ਵਿਤਕਰਾ) ਹੋਣਾ ਹੈ ਅਤੇ ਨਾ ਕਿ ਉਹ ਆਪਣੀ ਗਰੀਬੀ ਦੇ ਕਾਰਨ ਸਮਾਜਿਕ ਦਿਰਸ਼ਟੀ ਤੋਂ ਪਛੜੀਆਂ ਰਹੀਆਂ।

(ਭਾਵ ਨਿਮਨ ਜਾਤੀਆਂ ਗਰੀਬੀ ਕਰਕੇ ਨਹੀਂ ਪਛੜੀਆਂ ਸਮਾਜਿਕ ਭਿੰਨ ਭੇਦ ਦੇ ਵਿਤਕਰੇ ਕਾਰਨ ਪਛੜੀਆਂ ਰਹੀਆਂ ਹਨ। (95 ਤੋਂ 97)

* * *

# ਓ.ਬੀ.ਸੀ. ਦੀ ਜਾਤੀ ਪਛਾਣ ਅਤੇ ਮੁਸਲਮਾਨ

ਹਵਾਲਾ : ਫਰਾਨ ਮਲੇਰਕੋਟਲਾ (ਪੰਜਾਬ) (ਜਾਤੀ ਅਧਾਰ ਅਤੇ ਜਨਗਣਨਾ ਅਤੇ ਮੁਸਲਮਾਨ) ਬੇਗਮ ਸ਼ਹਿਰ ਅਗਸਤ 2010/ 13-14)

…….. ਜਦ 1978 ਵਿੱਚ ਮੁਰਾਰਜੀ ਦੇਸਾਈ ਨੇ ਮੰਡਲ ਕਮਿਸ਼ਨ ਨੂੰ ਬਿਠਾਇਆ ਤਦ ਅਤੇ ਕਮਿਸ਼ਨ ਨੇ ਮੁਖੀ ਅਤੇ ਮੈਂਬਰਾਂ ਨੇ ਬਿਹਾਰ ਪਹੁੰਚ ਕੇ ਉਸ ਵੇਲੇ ਦੇ ਬੁੱਧੀਜੀਵੀਆਂ ਅਤੇ ਧਾਰਮਕ ਆਗੂਆਂ ਨੂੰ ਕਿਹਾ ਕਿ ਉਹ (ਕਮਿਸ਼ਨ ਵਾਲੇ) ਇਸ ਗੱਲ ਤੋਂ ਜਾਣੂੰ ਹਨ ਕਿ ਹਿੰਦੂਆਂ ਵਿਚ ਜਿਹੜੇ ਲੋਕ ਓ.ਬੀ.ਸੀ. ਅਖਵਾਉਂਦੇ ਹਨ ਉਸੇ ਪ੍ਰਕਾਰ ਦੇ ਲੋਕ ਮੁਸਲਮਾਨਾਂ ਵਿੱਚ ਵੀ ਮੌਜੂਦ ਹਨ (ਨੋਟ : ਜੋ ਧਰਮ ਪ੍ਰਵਰਤਨ ਕਰਕੇ ਮੁਸਲਮਾਨ ਬਣੇ) ਉਹਨਾਂ (ਕਮਿਸ਼ਨ ਵਾਲਿਆਂ) ਨੇ ਮੁਸਲਿਮ "ਬੁੱਧੀਜੀਵੀਆਂ ਅਤੇ ਆਗੂਆਂ" ਨੂੰ ਆਖਿਆ ਕਿ ਉਹ ਹਿੰਦੂ ਓ.ਬੀ.ਸੀ. ਦੇ ਮੁਸਲਿਮ ਤਤਸਮ (ਸਮਾਨ ਅਰਥ) ਵਜੋਂ ਪਛਾਣ ਕਰਨ ਤਾਂਕਿ ਪਤਾ ਚੱਲ ਸਕੇ ਕਿ ਕਿੰਨੇ ਮੁਸਲਮਾਨ ਪਛੜੇ ਵਰਗਾਂ ਦੇ ਦਰਜੇ ਵਿੱਚ ਆਉਂਦੇ ਹਨ ਜਾਂ ਆ ਸਕਦੇ ਹਨ।

ਮੁਸਲਮਾਨ ਬੁੱਧੀਜੀਵੀਆਂ ਅਤੇ ਆਗੂਆਂ ਨੇ ਜੋ ਉੱਤਰ ਦਿੱਤਾ ਉਹ ਦੁਖਦਾਈ ਤੇ ਹੈਰਾਨੀ ਜਨਕ ਸੀ। ਕਥਿਤ ਰੂਪ ਵਿੱਚ ਉਹਨਾਂ ਨੇ ਕਮਿਸ਼ਨ ਦੇ ਲੋਕਾਂ ਨੂੰ ਕੀ ਕਿਹਾ :

" ਤਾਂ ਤੁਸੀਂ ਸਾਨੂੰ ਚੂਹੜੇ ਚਮਾਰਾਂ ਦੀ ਸਫ ਵਿਚ ਖੜ੍ਹਾ ਕਰਨਾ ਚਾਹੁੰਦੇ ਹੋ ?"

(ਨੋਟ : ਜਦੋਂ ਕਿ ਮੰਡਲ ਕਮਿਸ਼ਨ ਪਛੜੀਆਂ ਜਾਤੀਆਂ ਦਾ ਮਸਲਾ ਸੀ ਨਾ ਕਿ ਅਛੂਤ ਚੂਹੜੇ ਚਮਾਰਾਂ ਦਾ ਜੋ ਪਹਿਲਾਂ ਹੀ ਸੰਵਿਧਾਨਕ ਅਤੇ ਜਾਤੀਜਨਗਣਨਾ ਦੀ ਪਛਾਣ ਵਿੱਚ ਆ ਚੁੱਕੇ ਹਨ/ਸਨ)

— ਮੁਸਲਮਾਨਾਂ ਵਿੱਚ ਓ.ਬੀ.ਸੀ. ਅਤੇ ਦਲਿਤਾਂ ਦੀ ਸੰਖਿਆ ਵੀ ਉਹਨਾਂ ਦੀ ਕੁੱਲ ਗਿਣਤੀ ਅਤੇ ਹਿੰਦੂ ਸਮਾਜ ਵਾਂਗ, 85 ਫੀਸਦੀ ਤੋਂ ਕੁਝ ਹੀ ਘਟ ਹੈ।

— ਕੁਰਆਨ ਇੱਕ ਥਾਂ ਫਰਮਾਉਂਦਾ ਹੈ :

ਜਦੋਂ ਨੂਹ ਨੇ ਮੇਰਾ ਪੈਗਾਮ ਲੋਕਾਂ ਤੱਕ ਪਹੁੰਚਾਇਆ ਤਾਂ ਉਹਨਾਂ ਨੇ ਕਿਹਾ ਕਿ ਹੇ ਨੂਹ ! ਤੇਰੇ ਪਿੱਛੇ ਲੱਗ ਅਤਿਅੰਤ ਨੀਚ ਲੋਕਾਂ ਤੋਂ ਛੁੱਟ ਹੋਰ ਹਨ ਹੀ ਕਿਹੜੇ ? ਅਸੀਂ ਸਵਰਨ ਲੋਕ, ਇਹਨਾਂ ਲੋਕਾਂ ਵਿਚ ਕਿਵੇਂ ਸ਼ਾਮਿਲ ਹੋ ਸਕਦੇ ਹਾਂ ? ਅਤੇ ਨੂਹ ਨੇ ਉੱਤਰ ਦਿੱਤਾ ਕਿ ਮੈਂ ਅਲਹਾ ਦਾ ਪੈਗਾਮ ਸੁਣਾ ਰਿਹਾ ਹਾਂ ਇਸਨੂੰ ਜੋ ਕੋਈ ਸੁਣਦਾ ਹੈ, ਮੰਨਦਾ ਹੈ ਤਾਂ ਮੈਂ ਉਸਨੂੰ ਕਿਸ ਬਿਨਾਅ ਤੇ "ਆਪਣੇ ਕੋਲ ਆਉਣ ਤੋਂ ਰੋਕ ਸਕਦਾ ਹਾਂ।"

(ਅਸ: ਸੁਆਰਾ, ਆਇਤ 11-12-13)

— ਮੱਕੇ ਦੇ ਕੁਰੈਸ਼ੀ ਘਰਾਣੇ ਦੇ ਲੋਕ ਵੀ ਪੈਗ਼ੰਬਰ ਹਜਰਤ ਮੁਹੰਮਦ ਨੂੰ ਇਹੀ ਮਿਹਣਾ ਮਾਰਦੇ ਸਨ ਕਿ ਤੁਹਾਡੇ ਨਾਲ ਤਾਂ ਨੀਚ ਵਰਗਾਂ ਦੇ ਲੋਕ ਹਨ (14)

— ਸਾਨੂੰ ਇਹ ਮੰਨਣ ਵਿੱਚ ਸੰਗ ਕਿਉਂ ਹੈ ਕਿ ਸਾਡੇ ਪਿਉ ਦਾਦੇ, ਤੇਲੀ, ਜੁਲਾਹੇ, ਲੁਹਾਰ, ਘੁਮਾਰ, ਮਸ਼ਕੀ, ਦਰਜੀ, ਤਰਖਾਣ, ਛੀਂਬੇ, ਲੁਬਾਣੇ, ਸਿਲੀਗਰ, ਝਿਊਰ, ਲਲਾਰੀ, ਮੋਚੀ, ਮਰਾਸੀ, ਡੂਮ, ਭਟਿਆਰ, ਨਾਈ, ਅਗੁਈ ਤੇ ਕੰਬੋਜ ਜਾਂ ਇਸੇ ਪ੍ਰਕਾਰ ਦੇ ਹੋਰ ਕਿੱਤਿਆਂ ਨਾਲ ਸਬੰਧਤ ਸਨ।

— ਅਰਬ ਦੇਸ਼ਾਂ ਵਿੱਚ ਕਿਤੇ ਕੋਈ ਸੱਯਦ, ਸਦੀਕੀ, ਫਾਰੂਕੀ, ਕੁਰੈਸ਼ੀ, ਮਨਸੂਰੀ, ਸੁਲੇਮਾਨੀ ਅਤੇ ਉਵੈਸ਼ੀ ਨਹੀਂ ਹੈ। ਈਰਾਨ ਵਿੱਚ ਕੋਈ ਸੱਯਦ, ਅਬਾਸੀ ਅਤੇ ਜਾਫਰੀ ਹੋਣ ਦੀ ਗੱਲ ਨਹੀਂ ਕਰਦਾ। ਨਾਵਾਂ ਨਾਲ ਜਾਤਾਂ ਦੇ ਲਕਵ ਲਾਉਣਾ। ਭਾਰਤ ਦੀ ਹੀ ਦੇਣ ਹੈ। (ਭਾਵ ਵਰਨ ਜਾਤੀ ਪ੍ਰਣਾਲੀ ਦੀ ਦੇਣ ਹੈ।

— ਨੋਟ ਇਹ ਪ੍ਰਮਾਣਤ ਹੋ ਚੁੱਕਾ ਹੈ ਕਿ ਭਾਰਤ, ਪਾਕਿਸਤਾਨ, ਬਹਿਰੀਨ ਦੇਸ਼ਾਂ ਦੇ 90 ਫੀਸਦੀ ਮੁਸਲਮਾਨ ਭਾਰਤ ਦੇ ਵਿੱਚੋਂ ਧਰਮ ਪ੍ਰਵਰਤਤ ਦਬੇ, ਕੁਚਲੇ, ਦਲਿਤ ਪਛੜੇ ਭਾਵ ਐਸ.ਸੀ., ਐਸ.ਟੀ. ਤੇ ਓ.ਬੀ.ਸੀ. ਲੋਕ ਹੀ ਹਨ।

## ਓ.ਬੀ.ਸੀ. ਲੋਕ

5 ਨਵੰਬਰ 1928 ਨੂੰ ਆਈ.ਏ.ਐਸ. ਅਧਿਕਾਰੀ ਸਰ ਐਚ.ਬੀ. ਸਟਾਰਟ ਦੀ ਪ੍ਰਧਾਨਗੀ ਹੇਠ ਇੱਕ ਕਮੇਟੀ ਦਾ ਗਠਨ ਕੀਤਾ ਗਿਆ ਜਿਸ ਵਿੱਚ ਡਾ. ਅੰਬੇਡਕਰ ਸਹਿਤ ਜੇ.ਜੇ. ਮਹਿਤਾ, ਪੀ.ਸੀ. ਸੋਲੰਕੀ, ਐਮ.ਪਾਂਡੇ, ਪੰਡੀਆ ਚੁਕੈਂਡੀ ਮੈਂਬਰ ਸਨ ਨੇ ਆਪਣੀ ਰਿਪੋਰਟ ਵਿੱਚ ਤਿੰਨ ਪ੍ਰਕਾਰ ਦੇ ਲੋਕਾਂ ਦਾ ਜਿਕਰ ਕੀਤਾ :

1. ਐਸ.ਸੀ.
2. ਐਸ.ਟੀ.
3. ਵਿਚਲਾ ਵਰਗ ਓ.ਬੀ.ਸੀ. (ਹੋਰ ਪਛੜੀਆਂ ਜਾਤੀਆਂ)

ਐਸ.ਸੀ., ਐਸ.ਟੀ. ਅਤੇ ਓ.ਬੀ.ਸੀ.

ਡਾ. ਅੰਬੇਡਕਰ ਦੇ ਯਤਨਾਂ ਸਦਕਾ ਬੰਬੇ ਪ੍ਰਾਂਤ ਵਿੱਚ ਓ.ਬੀ.ਸੀ. ਦੀ ਸੂਚੀ ਨੂੰ ਮਾਨਤਾ ਮਿਲੀ।

ਮਿਤੀ 5 ਮਾਰਚ 1930 ਨੂੰ ਇਸ ਪ੍ਰਵਾਨ ਕੀਤੀ ਰਿਪੋਰਟ ਨਾਲ ਓ.ਬੀ.ਸੀ. ਸ਼ਬਦ ਦਾ ਜਨਮ ਹੋਇਆ। ਓ.ਬੀ.ਸੀ. (ਹੋਰ ਪਛੜੀਆਂ ਜਾਤੀਆਂ) ਨੂੰ ਹੱਕ ਦਿਵਾਉਣ ਲਈ ਬਾਬਾ ਸਾਹਿਬ ਨੇ ਧਾਰਾ 340 ਦਾ ਸੰਵਿਧਾਨਕ ਪ੍ਰਬੰਧ ਕੀਤਾ।

ਪੰਡਿਤ ਨਹਿਰੂ ਨੇ ਇਸ ਧਾਰਾ ਅਧੀਨ ਬਣੇ ਮੰਡਲ ਕਮਿਸ਼ਨ ਨੂੰ ਪ੍ਰਵਾਨ ਕਰਨ ਤੋਂ ਇਨਕਾਰ ਕੀਤਾ ਤਾਂ ਡਾ. ਅੰਬੇਡਕਰ ਨੇ ਮੰਤਰੀ ਮੰਡਲ ਤੋਂ ਅਸਤੀਫਾ ਦੇ ਦਿੱਤਾ (ਤੇ ਲਿਖਿਆ ਕਿ ਜੇ ਉਹਨਾਂ ਦੀ ਪਾਰਟੀ ਸੱਤਾ ਵਿੱਚ ਆਈ ਤਾਂ ਮੰਡਲ ਕਮਿਸ਼ਨ ਲਾਗੂ ਕੀਤਾ ਜਾਵੇਗਾ।)

ਹਵਾਲਾ ਰਾਜਾ ਬਲੀ ਸਮਾਜ 15 ਨਵੰਬਰ 10, ਸਫਾ-4)

ਓ.ਬੀ.ਸੀ. ਵਰਗ ਦੀ ਸਥਿਤੀ

ਐਸ.ਸੀ. + ਐਸ.ਟੀ. - 22.5 ਫੀਸਦੀ

ਓ.ਬੀ.ਸੀ. - 52 ਫੀਸਦੀ ਮੰਡਲ ਕਮਿਸ਼ਨ ਜਾਤੀਆਂ 3743

ਸਰਕਾਰੀ ਨੌਂਕਰੀਆਂ

| ਦਰਜਾ ਸਮੂਹ | ਕੁਲ ਪਦ | ਅ: ਜਾਤੀਆਂ | ਜਨ ਜਾਤੀਆਂ | ਪਛੜੀਆਂ ਜਾਤੀਆਂ | ਓ ਬੀ ਸੀ ਦੀ ਹਿੱਸੇਦਾਰੀ |
|---|---|---|---|---|---|
| ਏ. | 805839 | 11.89% | 4.3% | 4.7% | ਜਨ ਜਾਤੀ ਗਿਣਤੀ |
| ਬੀ. | 139958 | 13.7% | 4.5% | 2.3% | ਤੋਂ ਵੀ ਘੱਟ |
| ਸੀ. | 2036103 | 16.4% | 6.5% | 5.9% | |
| ਡੀ. | 848398 | 22.2% | 6.72% | 4.1% | |

| | | | |
|---|---|---|---|
| ਕੁੱਲ ਪਦ | - | 3105048 | |
| ਅਨੁ: ਜਾਤੀਆਂ | - | 550389 | |
| ਜਨ ਜਾਤੀਆਂ | - | 198400 | = 749389 |

ਨੋਟ ਕਰੀਬ 22 ਲੱਖ ਪਦਾਂ ਉੱਤੇ 15 ਫੀਸਦੀ ਬ੍ਰਾਹਮਣ ਅਤੇ ਹੋਰ ਸਵਰਨ ਜਾਤੀਆਂ ਕਾਬਜ ਹਨ। ਤੇ ਭਲੇ ਲੋਕ ਓ.ਬੀ.ਸੀ. ਨੂੰ ਇਹ ਜਚਾ ਦਿੱਤਾ ਗਿਆ ਕਿ ਉਹਨਾਂ ਦੀਆਂ ਸੀਟਾਂ ਐਸ.ਸੀ.-ਐਸ.ਟੀ. ਖਾ ਗਏ ਹਨ। ਐਨੇ ਭੋਲੇ ਕਿ ਮੰਡਲ ਕਮਿਸ਼ਨ ਲਾਗੂ ਹੋਣ ਵੇਲੇ ਸਾੜ ਫੂਕ ਤੇ ਭੰਨ ਤੋੜ ਕਰਨ ਵਾਲੇ ਅਤੇ ਮੰਡਲ ਕਮਿਸ਼ਨ ਮੁਰਦਾਬਾਦ ਕਹਿਣ ਵਾਲੇ ਬਹੁਗਿਣਤੀ ਓ.ਬੀ.ਸੀ. ਲੋਕ ਸਨ। ਤਿਆਗੀ ਨਾਂ ਦਾ ਮੁੰਡਾ ਜੋ ਅੱਗ ਲੱਗ ਕੇ ਸੜਿਆ ਜਾਂ ਸਾੜਿਆ ਗਿਆਉਹ ਓ.ਬੀ.ਸੀ. ਸੀ। ਗੁਜਰਾਤ ਦੰਗਿਆਂ ਲਈ ਇੰਦਰਾ ਗਾਂਧੀ ਦੀ ਸਾਜਿਸ਼ ਦੁਆਰਾ ਓ.ਬੀ.ਸੀ. ਨੂੰ ਭੜਕਾਇਆ ਗਿਆ ਕਿ ਐਸ.ਸੀ., ਐਸ.ਟੀ. ਲੋਕ ਮੰਡਲ ਕਮਿਸ਼ਨ ਰਾਹੀਂ ਹੋਰ ਸੀਟਾਂ ਹਾਸਲ ਕਰ ਜਾਣਗੇ। ਇਉਂ ਓ.ਬੀ.ਸੀ. ਲੋਕਾਂ ਨੇ ਐਸ.ਸੀ., ਐਸ.ਟੀ. ਵਿਰੁੱਧ ਜੋਰਦਾਰ ਦੰਗੇ ਕੀਤੇ ਜਿਸਦੀ ਦਰੁਸਤ ਰਿਪੋਰਟ ਹਾਈਕੋਰਟ ਦੇ ਜੱਜ ਨੇ ਕਰਕੇ ਕਾਂਗਰਸ ਅਤੇ ਭਾਜਪਾ ਦੇ ਛੜਯੰਤਰ ਨੂੰ ਨੰਗਾ ਕਰ ਦਿੱਤਾ।

11ਵੀਂ ਪੰਜ ਵਰਸ਼ੀ ਯੋਜਨਾ ਬਜਟ

| ਲੜੀ ਨਿਰਧਾਰਤ | ਲਕਸ਼ ਬੱਜਟ ਕਰੋੜਾਂ 'ਚ | ਕੁੱਲ ਬਜਟ ਦੀ ਪ੍ਰਤੀਸ਼ਤਤਾ | ਜਨ ਸੰਖਿਆ ਪ੍ਰਤੀਸ਼ਤ | ਨੰ |
|---|---|---|---|---|
| 1 | ਅਨੁ ਜਾਤੀ | 9097.00 | 69.74% | 16.25% |
| 2. | ਹੋਰ ਪਛੜਿਆ ਵਰਗ | 1588.00 | 12.17% | 6% |
| 3 | ਵਿਕਲਾਂਗ | 1892.00 | 15.40% | - |
| 4 | ਸਮਾਜ ਰੱਖਿਆ | 458.00 | 3.50% | - |
| 5 | ਹੋਰ ਖਰਚੇ | 8.00 | 0.08% | |

(ਭਾਵ ਅੱਧੇ ਤੋਂ ਵੱਧ ਓ.ਬੀ.ਸੀ. ਅਬਾਦੀ ਨੂੰ ਕੇਵਲ 1588 ਕਰੋੜ ਭਾਵ 12.17 ਫੀਸਦੀ ਰਾਸ਼ੀ।)

ਇਕ ਲੋਕ ਸ਼ਿਕਾਇਤ ਅਤੇ ਪੈਨਸ਼ਨ ਮੰਤਰਾਲੇ ਦੀ 2006-07 ਦੀ ਵਾਰਸ਼ਿਕ ਰਿਪੋਰਟ ਅਨੁਸਾਰ ਓ.ਬੀ.ਸੀ. ਪਛੜੇ ਵਰਗ ਦੀ ਸਰਕਾਰੀ ਸੇਵਾ ਵਿੱਚ ਹਿੱਸੇਦਾਰੀ :

11ਵੀਂ ਪੰਜ ਵਰਸ਼ੀ ਯੋਜਨਾ ਬਜਟ

| ਸਮੂਹ ਗਰੇਡ | ਕੁੱਲ ਕਰਮਚਾਰੀ | ਪਛੜੇ ਵਰਗ ਦੇ ਕਰਮਚਾਰੀ | ਅਬਾਦੀ |
|---|---|---|---|
| ਏ | 80589 | 4.7% | 52% |
| ਬੀ | 139958 | 2.3% | - |
| ਸੀ | 2036103 | 5.9% | - |
| ਡੀ | 767224 | 4.3% | - |
| | | | ਨੌਂਕਰੀ : ਔਸਤ 4.3 ਫੀਸਦੀ |

19 ਮਾਰਚ 1979 ਦੀ ਸਰਕਾਰੀ ਸੂਚਨਾ ਅਨੁਸਾਰ ਸਰਕਾਰੀ ਨੌਂਕਰੀਆਂ ਵਿੱਚ ਪਛੜੇ ਵਰਗ ਦੀ ਹਿੱਸੇਦਾਰੀ 12.55 ਫੀਸਦੀ ਸੀ

ਜੋ 2006-07 ਵਿੱਚ ਘਟ ਕੇ 4.3 ਫੀਸਦੀ ਰਹਿ ਗਈ।

(ਦੁਵਰਕੀ)

ਪੁਸਤਕ ਸ਼ਿਵਾ ਜੀ ਮਹਾਰਾਜ ਕੇ ਵਾਸਤਵਕ ਦੁਸ਼ਮਣ ਹਿੰਦੀ, ਮੂਲ ਨਿਵਾਸੀ ਟਰੱਸਟ ਦਿੱਲੀ (ਸਫਾ -96)

ਵਿਦੇਸ਼ੀ ਭਟ- ਬ੍ਰਾਹਮਣੋਂ ਕਾ ਅਨੂ ਜਾਤੀ, ਜਨ ਜਾਤੀ, ਓ.ਬੀ.ਸੀ.,ਪਿਛੜਾ ਵਰਗ ਅਤੇ ਧਰਮ ਪ੍ਰਵਰਤਿਤ ਮੂਲ ਨਿਵਾਸੀ ਇਨ ਸਭੀ ਕੀ ਨੌਂਕਰੀਓਂ ਪਰ ਅਤਿਕਰਮਣ

| ਵਿਭਾਗ | ਕੁੱਲ ਪਦ | ਬ੍ਰਾਹਮਣ | | ਅਨੁ: ਜਾਤੀ, ਅਨੁ ਜਨ ਜਾਤੀ | | ਓ.ਬੀ.ਸੀ., ਮਰਾਠਾ, ਯਾਦਵ, ਪਟੇਲ | |
|---|---|---|---|---|---|---|---|
| | | ਚਾਹੀਦੇ | ਹਨ | ਚਾਹੀਦੇ | ਹਨ | ਚਾਹੀਦੇ | ਹਨ |
| 1. ਰਾਸ਼ਟਰਪਤੀ ਸਚਿਵਾਲਯਾ | 49 | 07 | 45 | 11 | 04 | 25 | 01 |
| 2. ਉੱਪ ਰਾਸ਼ਟਰਪਤੀ ਸਚਿਵਾਲਯਾ | 07 | 1.5 | 07 | 02 | 00 | 04 | 00 |
| 3. ਮੰਤ੍ਰਿਓਂ ਕੇ ਕੈਬਨਿਟ ਸਚਿਵ | 20 | 03 | 19 | 04 | 01 | 11 | 00 |
| 4. ਪ੍ਰਧਾਨਮੰਤਰੀ ਦਫਤਰ | 35 | 05 | 33 | 08 | 02 | 18 | 00 |
| 5. ਖੇਤੀ ਅਤੇ ਸਿੰਚਾਈ | 274 | 41 | 259 | 72 | 15 | 142 | 00 |
| 6. ਰੱਖਿਆ ਵਿਭਾਗ | 1379 | 207 | 1331 | 319 | 48 | 719 | 00 |
| 7. ਸਮਾਜ ਕਲਿਆਣ ਤੇ ਸਿਹਤ | 209 | 31 | 192 | 47 | 17 | 109 | 00 |
| 8. ਵਿਤ ਵਿਭਾਗ | 1008 | 151 | 942 | 227 | 66 | 524 | 00 |
| 9. ਗ੍ਰਹਿ ਵਿਭਾਗ | 409 | 78 | 377 | 12 | 19 | 213 | 13 |
| 10. ਰੋਜਗਾਰ ਵਿਭਾਗ | 74 | 11 | 70 | 17 | 04 | 38 | 00 |
| 11. ਰਸਾਇਣ ਅਤੇ ਪੈਟ੍ਰੋਲਿਅਮ | 121 | 18 | 112 | 27 | 09 | 63 | 00 |
| 12. ਰਾਜਪਾਲ ਅਤੇ ਉਪਰਾਜਪਾਲ | 27 | 04 | 25 | 07 | 00 | 14 | 00 |
| 13. ਵਿਦੇਸ਼ਾਂ ਵਿੱਚ ਰਾਜਦੂਤ | 140 | 21 | 140 | 31 | 00 | 56 | 00 |
| 14. ਯੂਨੀਵਰਸਟੀਆਂ ਦੇ ਕੁਲਗੁਰੂ | 108 | 16 | 108 | 24 | 00 | 56 | 00 |
| 15. ਪ੍ਰਧਾਨ ਸਚਿਵ | 26 | 04 | 26 | 07 | 00 | 14 | 00 |
| 16. ਹਾਈਕੋਰਟ ਜੱਜ | 330 | 50 | 326 | 74 | 04 | 172 | 00 |
| 17. ਸੁਪਰੀਮ ਕੋਰਟ ਜੱਜ | 23 | 03 | 23 | 07 | 00 | 14 | 00 |
| 18. ਆਈ.ਏ.ਐਸ. ਅਧਿਕਾਰੀ | 3600 | 540 | 2950 | 810 | 600 | 1872 | 50 |
| 19. ਪੀ.ਟੀ.ਆਈ. | 2700 | 108 | 2600 | 621 | 00 | 1404 | 00 |
| 20. ਸ਼ੰਕਰਾਚਾਰੀਆ | 05 | 0.2 | 05 | 1.15 | 00 | 2.65 | 00 |

**THE ELECTION AND SELECTIOON A FRAUD :**

Similar to the election fraud the selection is also a fraud. Everything the upper castes do/ think/ talk is fraud. All selection boards are loaded with upper caste officials. For the upper castes they are selection boards and for others they are ejection boards. The upper caste candidates like Sarma. Sasthri, Reddy, Choudary, Raju, Karan, Kayast, Nair etc. are selected by the strength of their caste name. The bahujan candidates even if they pass in the written test, they are out in the interview. If they get through the interview, they don’t get posting for years together and when they get posting; they are posted to a difficult centre where life is miserable. All the exams are public exams. They can give jobs based on the marks obtained in the public exam. For every recruitment they conduct another written test. They can give jobs based on the marks of written test. They don’t give. They conduct an interview. In the interview they ask “their’ candidates easy questions. So they score around 90% and are selected in the first attempt. Some of the candidates-relatives of senior I.A.S. / I.P.S. officers and ministers are selected without even easy questions.

| representation in A.P. state assembly | | | jobs as on 1.4.2006 LOK (Nayak Daily) | | | Caste Popula- | |
|---|---|---|---|---|---|---|---|
| tion % | Seats due | Seats given | O.C. | | OC | SC.ST | OBC |
| Reddy | 6 | 18 | 94 | Population % | 15% | 23% | 52% |
| Kamma | 3 | 9 | 36 | Class I posts | 89.6% | 5.7% | 4.7% |

| | | | | | | | |
|---|---|---|---|---|---|---|---|
| Other castes and Minorities | 17 | 51 | 57 | Class II posts | 71.0% | 19.0% | 10.0% |
| OBC | 52 | 151 | 49 | Class III & IV posts | 56.6% | 25.2% | 18.2% |
| SC | 16 | 47 | 40 | | | | |
| ST | 6 | 18 | 18 | | | | |
| **Total :** | **100** | **294** | **294** | | | | |

By : K.V. NARASIMHAM KOVENA
Covnvenor Telgu Bahujan Party
GUDUR (A.P.) 094419-61360

Sector – wise as on 1.4.2006 (Lok Nayak Daily)

| Population % | | Politics | Jobs | Business | Agriculture | Education |
|---|---|---|---|---|---|---|
| Upper castes | 15% | 77% | 87% | 97% | 94% | 78% |
| S.C. | 46% | 11% | 4% | 0.1% | 0.5% | 6% |
| S.T. | 7% | 1% | 1% | 0.1% | 0.5% | 2% |
| O.B.C. | 52% | 8% | 7% | 0.8% | 4% | 12% |
| Minorities | 10% | 3% | 1% | 2% | 1% | 2% |

O.B.C. as on 1.1.2004 All India Services (MAHA PATHRIKA 28-12-2007) **IN I.A.S./I.P.S./I.F.S.**

| Group officers | Total No. | O.B.C. No. | Officers % | Services | Total | OBC Officer No. | % |
|---|---|---|---|---|---|---|---|
| Group – A | 80011 | 3090 | 3.9 | I.A.S. | 5261 | 221 | 4.2Group – B |
| 135409 | 3123 | 2.3 | I.P.S. | 3498 | 142 | 4.0 | Group – C |
| 240970 | 12530 | 5.2 | I.F.S. | 642 | 43 | 6.7 | **<u>Group – D</u>** |
| W/O sweepers | 802116 | 26158 | 3.3 | | | | |
| Sweepers | 91601 | 3340 | 3.65 | | | | |
| Total (with sweepers) | | 135010748241 | | 3.66 | | | |

* * *

ਜਿਨਾਹ ਦੀ ਧਰਮ ਨਿਰਪੱਖਤਾ ਬਾਰੇ ਚਰਚਾ

## ਦੇਸ ਦੀ ਵੰਡ ਨਹਿਰੂ, ਪਟੇਲ ਤੇ ਰਜਿੰਦਰ ਪ੍ਰਸ਼ਾਦ ਨੇ ਕਰਵਾਈ

**(ਹਵਾਲਾ ਦੇਸ ਪੰਜਾਬ ਜਲੰਧਰ)**

**ਡਾ. ਟੀ ਜੈ ਰਮਨ**

• ਜਿਨਾਹ ਦਾ ਪਰਿਵਾਰ ਕਾਠੀਆਵਾੜ ਦਾ ਸੀ ਤੇ ਉਹ ਵੀ ਗਾਂਧੀ ਦੀ ਜਾਤ ਦਾ ਹੀ ਸੀ। ਜਿਨਾਹ ਦੇ ਦਾਦੇ ਨੇ ਸ਼ੀਆ ਫਿਰਕੇ ਵਿਚ ਧਰਮ ਬਦਲੀ ਕੀਤੀ ਸੀ, ਇਸ ਲਈ ਉਸ ਦਾ ਪਰਿਵਾਰ ਹੁਣੇ ਜਿਹੇ ਜਾਤੀ ਹੀ ਮੁਸਲਮਾਨ ਬਣਿਆ ਸੀ।

• ਸਰੋਜਨੀ ਨਾਇਡੂ ਨੇ ਇਕ ਕਿਤਾਬ ਲਿਖੀ ਜਿਸ ਦਾ ਨਾਂ ਸੀ ਜਿਨਾਹ ਹਿੰਦੂ-ਮੁਸਲਮਾਨ ਏਕਤਾ ਦਾ ਰਾਜਦੂਤ (1918)

• ਡਾ. ਅੰਬੇਡਕਰ ਨੇ ਲਿਖਿਆ ਸੀ, "ਭਾਰਤ 'ਚ ਸ਼ਾਇਦ ਹੀ ਕੋਈ ਹੋਰ ਸਿਆਸੀ ਆਗੂ ਹੈ, ਜਿਸ ਦੇ ਨਾਲ ਕਦੇ ਨਾ ਕੁਰੱਪਟ ਹੋਣ ਵਾਲਾ ਵਿਸ਼ਲੇਸ਼ਣ ਸਭ ਤੋਂ ਵੱਧ ਢੁਕਦਾ ਹੈ।"

• ਇਤਿਹਾਸਕ ਤੱਥ ਇਹ ਕਹਿੰਦੇ ਹਨ ਕਿ ਦੋ ਕੌਮੀ ਸਿਧਾਂਤਾਂ ਦਾ ਸਮੁੱਚਾ ਵਿਚਾਰ ਹਿੰਦੂ ਮੂਲ ਵਾਸੀਆਂ ਨੇ ਲਿਆਂਦਾ ਤੇ ਹਿੰਦੂ ਰਾਸ਼ਟਰ ਦੇ ਸੰਕਲਪ ਨੇ ਪਾਕਿਸਤਾਨ ਦੀ ਮੰਗ ਨੂੰ ਜਨਮ ਦਿੱਤਾ।

• ਹਿੰਦੂ ਮਹਾਂ ਸਭਾ ਦੀਆਂ ਕਾਨਫਰੰਸਾਂ ਆਮ ਤੌਰ 'ਤੇ ਆਲ ਇੰਡੀਆ ਕਾਂਗਰਸ ਦੀਆਂ ਸਾਲਾਨਾ ਕਾਨਫਰੰਸਾਂ ਵਾਲੇ ਪੰਡਾਲ ਵਿਚ ਹੀ ਉਸ ਤੋਂ ਪਹਿਲਾਂ ਹੁੰਦੀਆਂ ਸਨ। ਉਸੇ ਪੰਡਾਲ ਵਿਚ ਦੁਪਹਿਰ ਤੋਂ ਪਹਿਲਾਂ ਹਿੰਦੂ ਮਹਾਂ ਸਭਾ ਅਤੇ ਦੁਪਹਿਰ ਤੋਂ ਬਾਅਦ ਕਾਂਗਰਸ ਕਾਨਫਰੰਸਾਂ ਕਰਦੀ ਸੀ। ਕਾਂਗਰਸ ਹਿੰਦੂ ਮਹਾਂ ਸਭਾਈਆਂ ਦੇ ਪ੍ਰਭਾਵ ਹੇਠ ਸੀ।

• ਕਾਂਗਰਸੀਆਂ ਦੇ ਹਿੰਦੂਵਾਦੀ ਵਿਹਾਰ ਨੇ ਮੁਸਲਿਮ ਆਗੂਆਂ ਨੂੰ ਮੁਸਲਮਾਨ ਹਿਤ ਸੁਰੱਖਿਅਤ ਕਰਨ ਦੇ ਢੰਗ ਲੱਭਣ ਵੱਲ ਪ੍ਰੇਰਿਆ। ਮੁਸਲਿਮ ਲੀਗ ਦੇ ਅਲਾਹਾਬਾਦ ਸੈਸ਼ਨ (1930) ਵਿਚ ਇਕਬਾਲ ਨੇ ਭਵਿੱਖ ਬਾਣੀ ਕੀਤੀ ਸੀ ਕਿ ਉੱਤਰ-ਪੱਛਮ ਭਾਰਤ ਵਿਚ ਇਕ ਇਕੱਠਾ ਮੁਸਲਿਮ ਸੂਬਾ (ਆਜ਼ਾਦ ਦੇਸ ਨਹੀਂ) ਬਣਨਾ ਹੀ ਘੱਟੋ-ਘੱਟ ਉੱਤਰ ਪੱਛਮੀ ਭਾਰਤ ਦੇ ਮੁਸਲਮਾਨ ਦੀ ਹੋਣੀ ਹੈ।

• ਸਿਰਫ ਜਨਵਰੀ 1940 ਵਿਚ ਹੀ ਜਿਨਾਹ ਨੇ ਭਾਰਤ ਨੂੰ ਦੋ ਕੌਮੀ ਕਿਹਾ। ਮੁੱਢ ਵਿਚ ਜਿਨਾਹ ਇਕ ਭਾਰਤ ਲਈ ਖੜ੍ਹਾ ਰਿਹਾ। ਪਰ 1937 ਤੋਂ 1940 ਦੌਰਾਨ ਵਾਪਰੀਆਂ ਘਨਟਾਵਾਂ ਉਸ ਨੂੰ ਪਾਕਿਸਤਾਨ ਦੀ ਮੰਗ ਕਰਨ ਵੱਲ ਲੈ ਗਈਆਂ।

• ਦੋ-ਕੌਮੀ ਸਿਧਾਂਤ ਦਾ ਮੋਢੀ ਡੀ ਏ ਵੀ ਕਾਲਜ ਲਾਹੌਰ (1947-48) ਦਾ ਪ੍ਰੋਫੈਸਰ ਭਾਈ ਪਰਮਾਨੰਦ ਸੀ। ਉਹ ਧਰਮ ਦਾ ਪ੍ਰਚਾਰ ਕਰਨ ਲਈ ਦੱਖਣੀ ਅਫਰੀਕਾ ਗਿਆ ਅਤੇ ਉੱਥੇ ਉਸ ਨੇ ਗਾਂਧੀ ਦੇ ਦਿਮਾਗ 'ਤੇ ਡੂੰਘਾ ਪ੍ਰਭਾਵ ਛੱਡਿਆ। ਵਾਪਸੀ 'ਤੇ ਪਰਮਾਨੰਦ ਹਿੰਦੂ ਮਹਾਂ ਸਭਾ ਵਿਚ ਸ਼ਾਮਲ ਹੋ ਗਿਆ। ਇਹੀ ਓਹੀ ਸੀ, ਜਿਸ ਨੇ 'ਹਿੰਦੂਆਂ ਨੂੰ ਇਕ ਕੌਮ ਦਸਿਆ। ਉਸਨੇ ਲਿਖਿਆ "ਹਿੰਦੂ ਧਰਤੀ 'ਤੇ ਸਭ ਤੋਂ ਪੁਰਾਣੀ ਕੌਮ ਹਨ, ਉਨ੍ਹਾਂ ਦੇ ਧਰਮ ਗ੍ਰੰਥ ਸੰਸਾਰਕ ਦੀਆਂ ਸਭ ਤੋਂ ਪੁਰਾਣੀਆਂ ਪੁਸਤਕਾਂ ਹਨ, ਆਧੁਨਿਕ ਯੂਰਪੀ ਕੌਮਾਂ ਆਰੀਆ ਜਾਂ ਪੁਰਾਣੇ ਹਿੰਦੂਆਂ ਦੀ ਔਲਾਦ ਹਨ।"

• ਹਿੰਦੂ ਮਹਾਂ ਸਭਾ ਦੇ ਆਗੂ ਤੇ ਆਰ ਐੱਸ ਐੱਸ (1935) ਦੇ ਬਾਨੀਆਂ 'ਚੋਂ ਇਕ ਵੀ ਡੀ ਸਾਵਰਕਰ ਨੇ ਹਿੰਦੂ ਰਾਸ਼ਟਰ ਦੀਆਂ ਕਥਾਵਾਂ ਦਾ ਪ੍ਰਚਾਰ ਕੀਤਾ। 1937 ਵਿਚ ਜਿਨਾਹ ਦੇ ਦੋ-ਕੌਮੀ ਸਿਧਾਂਤ ਨੂੰ ਰਸਮੀ ਮਾਨਤਾ ਦੇਣ ਤੋਂ ਤਿੰਨ ਸਾਲ ਪਹਿਲਾ, ਸਾਵਰਕਰ ਦਾ ਮੰਨਣਾ ਸੀ ਕਿ ਭਾਰਤ ਵਿਚ ਅੱਡ-ਅੱਡ ਦੋ ਕੌਮਾਂ ਹਿੰਦੂ ਤੇ ਮੁਸਲਮਾਨ ਹਨ।

• ਜਿਨਾਹ ਨੇ ਸਿਰਫ 1940 ਵਿਚ ਜਾ ਕੇ ਹੀ ਸਾਵਰਕਰ ਦਾ ਦੋ ਕੌਮੀ ਸਿਧਾਂਤ ਪ੍ਰਵਾਨ ਕੀਤਾ।

• ਵੀ ਡੀ ਸਾਵਰਕਰ ਨੇ ਅਹਿਮਦਾਬਾਦ ਕਾਨਫਰੰਸ ਵਿਚ ਆਪਣੇ ਦੋ-ਕੌਮੀ ਸਿਧਾਂਤਾਂ ਦਾ ਐਲਾਨ ਕੀਤਾ। ਉਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਦੋ ਵੱਖ-ਵੱਖ ਕੌਮਾਂ ਦੱਸਿਆ ਅਤੇ ਕਿਹਾ ਕਿ ਮੁਸਲਮਾਨ ਹਿੰਦੂਆਂ ਦੀ ਬਰਾਬਰੀ ਦਾ ਦਾਅਵਾ ਨਹੀਂ ਕਰ ਸਕਦੇ। ਉਸ ਨੇ ਵਿਚਾਰ ਪ੍ਰਗਟ ਕੀਤੇ ਕਿ ਮੁਸਲਮਾਨ ਹਿੰਦੂਆਂ ਦੇ ਅਧੀਨ ਅਤੇ ਉਨ੍ਹਾਂ ਨਾਲ ਸਹਿਯੋਗ ਕਰਕੇ ਹੀ ਰਹਿ ਸਕਦੇ ਹਨ। ਇੱਥੋਂ ਤੱਕ ਕਿ ਉਨ੍ਹਾਂ ਦੇ ਕਲਪੇ ਹਿੰਦੂ ਰਾਸ਼ਟਰ ਵਿਚ ਮੁਸਲਮਾਨ ਵੋਟ ਪਾਉਣ ਦੇ ਹੱਕ ਦੀ ਮੰਗ ਵੀ ਨਹੀਂ ਸਨ ਕਰ ਸਕਦੇ।

• ਸਾਵਰਕਰ ਦੇ ਦੋ ਕੌਮੀ ਸਿਧਾਂਤ ਦਾ ਆਧਾਰ ਹਿੰਦੂਆਂ ਦੀ ਉੱਚਤਾ ਦਾ ਦਾਅਵਾ ਸੀ, ਜਿਹੜੀ ਅਸਲ ਵਿਚ ਬ੍ਰਾਹਮਣਵਾਦੀ ਉੱਚਤਾ ਸੀ। ਪਰ ਜਿਨਾਹ ਦਾ ਦੋ ਕੌਮੀ ਸਿਧਾਂਤ ਬਰਾਬਰੀ ਦੀ ਇੱਛਾ 'ਤੇ ਟਿਕਿਆ ਹੋਇਆ ਸੀ। ਉਸਨੇ ਲਿਖਿਆ ਭਾਰਤ ਕਦੀ ਵੀ ਇਕ ਅਸਲੀ ਕੌਮ ਨਹੀਂ ਰਿਹਾ।

• ਮੁਸਲਮਾਨਾਂ ਦੀ ਹਿੰਦੂਆਂ ਨਾਲ ਸਿਰਫ ਇਕੋ ਹੀ ਚੀਜ਼ ਦੀ ਸਾਂਝ ਹੈ ਅਤੇ ਉਹ ਹੈ ਬਰਤਾਨੀਆ ਦੀ ਗੁਲਾਮੀ।

• ਜਿਨਾਹ ਨੇ ਭਾਵੇਂ ਦੋ-ਕੌਮੀ ਸਿਧਾਂਤ ਨੂੰ ਪ੍ਰਵਾਨ ਕਰ ਲਿਆ ਸੀ, ਪਰ ਉਹ ਚਾਹੁੰਦਾ ਸੀ ਕਿ ਦੋਵੇਂ ਕੌਮਾਂ ਬਰਾਬਰੀ ਦੇ ਆਧਾਰ 'ਤੇ ਸੱਤਾ ਦੀ ਵੰਡ ਕਰ ਕੇ ਇਕੋ ਦੇਸ ਵਿਚ ਰਹਿਣਾ। (ਕੇ ਐੱਮ ਮੁਨਸ਼ੀ ਭਾਰਤੀ ਰਾਜਨੀਤੀ ਦੇ ਬਦਲਦੇ ਰੂਪ (ਪੂਨਾ) 1946 ਸਫਾ 116)

• ਜਿਨਾਹ ਨੇ ਭਾਵੇਂ 1930 ਵਿਚ ਕਾਂਗਰਸ ਛੱਡ ਦਿੱਤੀ ਸੀ, ਪਰ ਇਸ ਦੇ ਬਾਵਜੂਦ ਉਹ ਕਾਂਗਰਸ ਅਤੇ ਮੁਸਲਿਮ ਲੀਗ ਦੋਹਾਂ ਵਿਚ ਪ੍ਰਭਾਵਸ਼ਾਲੀ ਸੀ। 1937 ਵਿਚ ਕਾਂਗਰਸ ਦੀ ਅਸਲੀ ਇੱਛਾ ਜ਼ਾਹਰ ਹੋ ਗਈ, ਜਦੋਂ ਉਸ ਨੇ ਭਾਰਤ ਸਰਕਾਰ ਦੇ 1935 ਦੇ

ਐਕਟ ਅਧੀਨ ਚੋਣਾਂ ਤੋਂ ਬਾਅਦ ਸਿਆਸੀ ਸੱਤਾ ਸੰਭਾਲੀ।

• ਕਾਂਗਰਸ ਦੇ ਫਿਰਕੂ ਰਵੱਈਏ ਨੇ ਮੁਸਲਿਮ ਅਬਾਦੀ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਉਨ੍ਹਾਂ ਨੇ ਮੁਸਲਿਮ ਲੀਗ ਦੀ ਹਮਾਇਤ ਕਰਨੀ ਸ਼ੁਰੂ ਕਰ ਦਿੱਤੀ। ਪਰ ਫਿਰ ਵੀ ਜਿਨਾਹ ਨੇ ਅੱਡ ਮੁਸਲਿਮ ਰਾਜ ਦੀ ਹਮਾਇਤ ਨਹੀਂ ਕੀਤੀ। ਭਾਵੇਂ ਉਸ ਨੇ 1940 ਵਿਚ ਪਾਕਿਸਤਾਨ ਦੀ ਮੰਗ ਪ੍ਰਵਾਨ ਕਰ ਲਈ ਸੀ।

• 16 ਮਈ 1946 ਨੂੰ ਛਾਪੀ ਗਈ ਕੈਬਨਿਟ ਮਿਸ਼ਨ ਯੋਜਨਾ ਨੇ ਅਬੁਲ ਕਲਾਮ ਆਜ਼ਾਦ ਦੀ ਯੋਜਨਾ ਨੂੰ ਪ੍ਰਵਾਨ ਕਰ ਲਿਆ ਅਤੇ ਇਸ ਅਨੁਸਾਰ ਕੇਂਦਰ ਸਰਕਾਰ ਨੂੰ ਸਿਰਫ ਤਿੰਨ ਮਹਿਕਮੇ ਦਿੱਤੇ ਗਏ। ਇਹ ਤਿੰਨ ਸ਼ਕਤੀਆਂ ਸਨ ਰੱਖਿਆ, ਵਿਦੇਸ਼ ਮਾਮਲੇ ਤੇ ਸੰਚਾਰ। ਕੈਬਨਿਟ ਮਿਸ਼ਨ ਬਹੁਗਿਣਤੀ ਮਹਿਕਮੇ ਸੂਬਾ ਪੱਧਰ 'ਤੇ ਦੇਣ ਲਈ ਮੰਨ ਗਿਆ ਅਤੇ ਇਸ ਤਰ੍ਹਾਂ ਬਹੁਗਿਣਤੀ ਹੋਣ ਕਾਰਨ ਮੁਸਲਮਾਨ ਕੁਝ ਸੂਬਿਆਂ ਵਿਚ ਮੁਕੰਮਲ ਖੁਦਮੁਖਤਿਆਰੀ ਮਾਣਦੇ। ਸੂਬਿਆਂ ਨੂੰ ਤਿੰਨ ਗਰੁੱਪਾਂ ੳ, ਅ ਅਤੇ ੲ ਵਿਚ ਵੰਡਿਆ ਗਿਆ। ਯੋਜਨਾ ਵਿਚ ਕਿਹਾ ਗਿਆ ਕਿ ੳ ਗਰੁੱਪ ਵਿਚ ਹਿੰਦੂ ਬਹੁਗਿਣਤੀ ਸੂਬੇ ਹੋਣਗੇ, ਅ ਗਰੁੱਪ ਵਿਚ ਪੰਜਾਬ, ਸਿੰਧ, ਉੱਤਰ-ਪੱਛਮ ਸਰਹੱਦੀ ਸੂਬਾ ਅਤੇ ਬਰਤਾਨਵੀ ਬਲੋਚਿਸਤਾਨ ਸ਼ਾਮਲ ਹੋਣਗੇ ਅਤੇ ੲ ਹਿੱਸੇ ਵਿਚ ਬੰਗਾਲ ਅਤੇ ਅਸਾਮ ਦਾ ਇਲਾਕਾ ਹੋਵੇਗਾ। ਅ ਅਤੇ ੲ ਗਰੁੱਪਾਂ ਵਿਚਲੇ ਸੂਬਿਆਂ ਵਿਚ ਮੁਸਲਮਾਨ ਬਹੁਗਿਣਤੀ ਵਿਚ ਸਨ।

• ਅਬੁਲ ਕਲਾਮ ਆਜ਼ਾਦ ਨੇ ਲਿਖਿਆ ਹੈ, "ਕਾਂਗਰਸ ਅਤੇ ਮੁਸਲਿਮ ਲੀਗ ਦੋਵਾਂ ਵੱਲੋਂ ਕੈਬਨਿਟ ਮਿਸ਼ਨ ਯੋਜਨਾ ਨੂੰ ਮੰਨ ਲੈਣਾ ਭਾਰਤ ਦੀ ਆਜ਼ਾਦੀ ਦੀ ਲਹਿਰ ਦੇ ਇਤਿਹਾਸ ਵਿਚ ਇਕ ਸ਼ਾਨਦਾਰ ਘਟਨਾ ਸੀ।

• ਆਲ ਇੰਡੀਆ ਕਾਂਗਰਸ ਕਮੇਟੀ ਨੇ ਵੀ 7 ਜੁਲਾਈ 1946 ਨੂੰ ਕੈਬਨਿਟ ਮਿਸ਼ਨ ਯੋਜਨਾ ਨੂੰ ਪ੍ਰਵਾਨ ਕਰ ਲਿਆ ਸੀ। ਪਰ ਅਬੁਲ ਕਲਾਮ ਆਜ਼ਾਦ ਦੀ ਥਾਂ ਨਵੇਂ ਬਣੇ ਪ੍ਰਧਾਨ ਜਵਾਹਰ ਲਾਲ ਨਹਿਰੂ ਨੇ 10 ਜੁਲਾਈ 1946 ਨੂੰ ਬੰਬਈ ਵਿਚ ਕੀਤੀ ਇਕ ਪੱਤਰਕਾਰ ਕਾਨਫਰੰਸ ਦੌਰਾਨ ਇਕ ਹੈਰਾਨੀਜਨਕ ਬਿਆਨ ਦੇ ਕੇ ਇਸ ਸਾਰੇ ਘਟਨਾਕ੍ਰਮ ਨੂੰ ਉਲਟ-ਪੁਲਟ ਕਰ ਦਿੱਤਾ।

• ਕੁਝ ਪੱਤਰਕਾਰਾਂ ਨੇ ਨਹਿਰੂ ਨੂੰ ਪੁੱਛਿਆ ਕਿ ਕੀ ਕਾਂਗਰਸ ਨੇ ਯੋਜਨਾ ਨੂੰ ਇੰਨ-ਬਿੰਨ ਮਨਜ਼ੂਰ ਕਰ ਲਿਆ ਹੈ ? ਅਜ਼ਾਦ ਨੇ ਲਿਖਿਆ ਹੈ "ਆਪਣੇ ਜੁਆਬ ਵਿਚ ਜਵਾਹਰ ਲਾਲ ਨੇ ਕਿਹਾ ਕਿ ਕਾਂਗਰਸ ਸਿਰਫ ਵਿਧਾਨ ਘੜਣੀ ਸਭਾ ਵਿਚ ਸ਼ਾਮਲ ਹੋਣ ਲਈ ਸਹਿਮਤ ਹੋਈ ਹੈ ਅਤੇ ਕੈਬਨਿਟ ਮਿਸ਼ਨ ਯੋਜਨਾ ਨੂੰ, ਜਿਵੇਂ ਉਹ ਚੰਗਾ ਸਮਝੇਗੀ, ਬਦਲਣ ਅਤੇ ਸੋਧਣ ਲਈ ਆਜ਼ਾਦ ਹੈ।"

• ਜਿਨਾਹ, ਜਿਸ ਨੂੰ ਏਨਾ ਰੌਲਾ ਪਾਉਮ ਤੋਂ ਬਾਅਦ ਵਿਚ ਇਕ ਵੱਖਰਾ ਦੇਸ ਬਣਾਉਣ ਦੇ ਹੱਕ ਨੂੰ ਛੱਡ ਦੇਣ ਲਈ ਮੁਸਲਮਾਨ ਪਹਿਲਾਂ ਹੀ ਦੋਸ਼ੀ ਦੱਸ ਰਹੇ ਸਨ, ਲਈ ਜਵਾਹਰ ਲਾਲ ਦਾ ਇਹ ਬਿਆਨ ਬੰਬ ਫਟਣ ਦੀ ਤਰ੍ਹਾਂ ਸੀ।

• ਜਿਨਾਹ ਦੇ ਕਹਿਣ ਅਨੁਸਾਰ ਲਿਆਕਤ ਅਲੀ ਖਾਨ ਨੇ ਮੁਸਲਿਮ ਲੀਗ ਕੌਂਸਲ ਦੀ ਮੀਟਿੰਗ ਸੱਦੀ ਅਤੇ ਇਕ ਬਿਆਨ ਜਾਰੀ ਕੀਤਾ ਕਿ ਲੀਗ ਨੇ ਕੈਬਨਿਟ ਮਿਸ਼ਨ ਯੋਜਨਾ ਨੂੰ ਇਸ ਲਈ ਪ੍ਰਵਾਨ ਕੀਤਾ ਸੀ, ਕਿਉਂਕਿ ਕਾਂਗਰਸ ਨੇ ਇਸ ਯੋਜਨਾ ਨੂੰ ਰੱਦ ਕਰ ਦਿੱਤਾ ਹੈ।

• ਇਸ ਤਰ੍ਹਾਂ ਕਾਂਗਰਸ ਖਾਸ ਕਰਕੇ ਉਸ ਦੇ ਪ੍ਰਧਾਨ ਜਵਾਹਰ ਲਾਲ ਨਹਿਰੂ ਨੇ ਮੁਸਲਿਮ ਲੀਗ ਦੇ ਹਿੰਦੂਆਂ ਨਾਲ ਇਕ ਧਾਰਾ ਵਿਚ ਆਉਣ ਦੀ ਸ਼ਾਂਤਮਈ ਪ੍ਰਕਿਰਿਆ ਨੂੰ ਤਾਰਪੀਡੋ ਕਰਕੇ ਦੇਸ ਦੀ ਵੰਡ ਵਿਚ ਹਿੱਸਾ ਪਾਇਆ।

• ਜਿਨਾਹ ਪਾਕਿਸਤਾਨ ਦੀ ਕਾਇਮੀ ਤੇ ਉਸ ਤੋਂ ਬਾਅਦ ਹੋਏ ਖ਼ੂਨ ਖਰਾਬੇ ਤੋਂ ਖੁਸ਼ ਨਹੀਂ ਸੀ। ਗੁੱਸੇ ਅਤੇ ਦੁਖ ਵਿਚ ਉਸ ਨੇ ਕਿਹਾ ਸੀ, "ਦੇਖੋ ਮੈਂ ਕਦੀ ਇਹੋ ਜਿਹਾ ਪਾਕਸਤਾਨ ਨਹੀਂ ਸੀ ਮੰਗਿਆ, ਇਹ ਸਰਦਾਰ ਪਟੇਲ ਨੇ ਮੇਰੇ 'ਤੇ ਠੋਸਿਆ ਹੈ।"

• ਜਿਨਾਹ ਨੇ ਇਕ ਨੀਵੀਂ ਜਾਤ ਦੇ ਆਗੂ ਜੋਗਿੰਦਰ ਨਾਥ ਮੰਡਲ ਨੂੰ ਵਿਧਾਨ ਘੜਣੀ ਸਭਾ ਦਾ ਪ੍ਰਧਾਨ ਚੁਣਿਆ ਅਤੇ ਉਸ ਨੂੰ ਪਹਿਲਾ ਕਾਨੂੰਨ ਮੰਤਰੀ ਬਣਾਇਆ।

• ਜਿਨਾਹ 11 ਸਤੰਬਰ 1948 ਨੂੰ ਚੱਲ ਵੱਸਿਆ ਅਤੇ ਗਾਂਧੀ ਜੀ ਨੂੰ 30 ਜਨਵਰੀ ਨੂੰ 48 ਵਿਚ ਗੋਲੀ ਮਾਰ ਦਿੱਤੀ ਗਈ। (ਬੇਗਮ ਸ਼ਹਿਰ ਜੂਨ 05/04)

## ਸਾਂਸਦ ਅਤੇ ਵਿਧਾਇਕ ਦੀ ਯੋਗਤਾ

ਜਿਸ ਤਰ੍ਹਾਂ ਮੈਂ ਅਕਸਰ ਬਹਿਸਾਂ ਸਮੇਂ ਕਹਿੰਦਾ ਹਾਂ ਕਿ ਸੰਵਿਧਾਨ ਦੀਆਂ ਧਾਰਾਵਾਂ ਅਧੀਨ ਜੋ ਲੋਕ ਚੁਣੇ ਜਾਣ ਉਹਨਾਂ ਲਈ ਉੱਚੇ ਚਰਿੱਤਰ ਨੂੰ ਜ਼ਿਆਦਾ ਮਹੱਤਵ ਦਿੱਤਾ ਜਾਣਾ ਅਤੇ ਯਕੀਨੀ ਬਣਾਉਣਾ ਚਾਹੀਦਾ ਹੈ, ਬਜਾਏ ਇਸ ਦੇ ਕਿ ਕੋਈ ਤਜ਼ਰਬੇਕਾਰ ਜਾਂ ਵਿਦਵਾਨ ਹੈ।

**ਡਾ. ਅੰਬੇਡਕਰ ਲਿਖਤਾਂ ਤੇ ਭਾਸ਼ਣ ਵਾਲੀਅਮ** 15 (**ਸਫਾ** 559)

### ਭਾਰਤੀ ਨੇਤਾ

ਭਾਰਤ ਦੀ ਆਜ਼ਾਦੀ ਸਮੇਂ ਬਰਤਾਨੀਆ ਦੇ ਪ੍ਰਧਾਨ ਮੰਤਰੀ (ਸਾਬਕਾ) ਨੇ ਕਿਹਾ ਸੀ ਕਿ ਭਾਰਤ ਵਿਚ ਰਾਜ ਸੱਤਾ ਭ੍ਰਿਸ਼ਟਾਚਾਰੀਆਂ, ਦੁਸ਼ਟਾਂ, ਬਦਮਾਸ਼ਾਂ ਅਤੇ ਮੁਨਾਫਾ ਖੋਰਾਂ ਦੇ ਹੱਥ ਚਲੀ ਜਾਵੇਗੀ। ਹਵਾ ਨੂੰ ਛੱਡ ਕੇ ਬਾਕੀ ਸਭ ਚੀਜ਼ਾਂ 'ਤੇ ਟੈਕਸ ਲੱਗੇਗਾ। ਇਕ ਟੁਕੜਾ ਰੋਟੀ ਤੇ ਬੂੰਦ ਪਾਣੀ ਲਈ, ਲੋਕਾਂ ਨੂੰ ਚੂੰਡਿਆ ਜਾਵੇਗਾ। ਭਾਰਤੀ ਨੇਤਾ ਘੱਟ ਕਾਬਲੀਅਤ ਵਾਲੇ ਲੋਕ ਹੋਣਗੇ ਜੋ ਜਬਾਨ ਦੇ ਮਿੱਠੇ ਅਤੇ ਦਿਲ ਦੇ ਕਾਲੇ ਹੋਣਗੇ। ਆਪਸ ਵਿਚ ਲੜਨਗੇ ਜਨਤਾ ਨੂੰ ਲੜਾਉਣਗੇ ਤੇ ਇਕ ਦਿਨ ਭਾਰਤ ਰਾਜੀਤਿਕ ਝਗੜਿਆਂ ਵਿਚ ਉਲਝ ਕੇ ਰਹਿ ਜਾਵੇਗਾ।

**ਹਿੰਦੁਸਤਾਨ ਪਟਨਾ 11-08-04 ਸਫਾ-1 ਅਤੇ ਅੰਬੇਡਕਰ ਮਿਸ਼ਨ ਪੱਤਰਕਾ ਜੂਨ** 5/04

* * *

## ਕਾਲਾ ਚਿਹਰਾ
## ਹਵਾਲਾ ਫਾਰਾਨ ਮਲੇਰਕੋਟਲਾ ਜੂਨ 2010 ਸਫਾ-10
## ਭਾਰਤ ਦੇ ਦਲਿਤ ਅਤੇ ਮੁਸਲਮਾਨ ਜਦ ਇੱਕ ਹੁੰਦੇ ਵਿਖਾਈ ਦਿੱਤੇ ਤਾਂ ਬ੍ਰਾਹਮਣਵਾਦੀਆ ਨੇ ਭਾਰਤ ਦੀ ਵੰਡ ਕਰਵਾ ਦਿੱਤੀ।

**ਭਾਰਤ ਦੀ ਵੰਡ** : ਜਦ ਭਾਰਤ ਦੀ ਵੰਡ ਦੀ ਗੱਲ ਚੱਲੀ ਤਾਂ ਦੋ ਦੇਸਾਂ ਦਾ ਪ੍ਰਸਤਾਵ ਆਰ ਐੱਸ ਐੱਸ ਦੇ ਲੋਕਾਂ ਨੇ ਹੀ ਲਿਆਂਦਾ ਸੀ।ਬੰਗਾਲ ਦੀ ਦੇ ਵੰਡ ਦੇ ਸੰਬੰਧ ਵਿਚ ਮਤਦਾਨ ਕਰਵਾਇਆ ਗਿਆ ਸੀ ।12 ਜੂਨ 1947 ਨੂੰ ਜੋ ਮਤਦਾਂਨ ਹੋਇਆ ਉਸ ਵਿਚ 79 ਵਿਚ 58 ਹਿੰਦੂ ਵਿਧਾਇਕਾ ਨੇ ਵੰਡ ਦੇ ਪੱਖ ਵਿਚ ਅਤੇ 21ਨੇ ਵੰਡ ਦੇ ਵਿਰੋਧ ਵਿਚ ਮਤਦਾਨ ਕੀਤਾ ।ਜਦਕਿ 141 ਮੁਸਲਮਾਨ ਵਿਧਾਇਕਾਂ ਵਿਚੋਂ ਸਿਰਫ 35 ਨੇ ਪੱਖ ਵਿਚ ਅਤੇ 106 ਨੇ ਵਿਰੋਧ ਵਿਚ ਮਤਦਾਨ ਕੀਤਾ ਸੀ ਅਤੇ 27 ਫੀਸਦੀ ਵਿਰੋਧੀ ਸਨ ਜਦਕਿ ਮੁਸਲਮਾਨ ਸਿਰਫ 24 ਫੀਸਦੀ ਵੰਡ ਦੇ ਪੱਖ ਵਿਚ ਅਤੇ 76 ਫੀਸਦੀ ਵੰਡ ਦੇ ਵਿਰੋਧੀ ਸਨ ।ਇਸ ਤਰ੍ਹਾ ਭਾਰਤ ਦੀ ਵੰਡ ਹਿੰਦੂ ਮਤਾ ਦੇ ਕਾਰਨ ਹੋ ਗਈ ।ਵੰਡ ਦੇ ਵਿਸ਼ੇ ਵਿਚ ਰਾਜਾ ਰਾਮ ਮੋਹਨ ਰਾਇ ਨੇ ਲਿਖਿਆ ਹੈ ਕਿ ਭਗਵਾਨ ਦੀ ਕ੍ਰਿਪਾ ਨੇ ਅਤਿਅਚਾਰੀ ਮੁਸਲਮਾਨਾਂ ਦਾ ਫੰਦਾ ਤੋੜ ਦਿੱਤਾ ਅਤੇ ਬੰਗਾਲੀ ਹਿੰਦੂਆ ਦੀ ਰੱਖਿਆ ਕੀਤੀ ।'ਵੰਦੇ ਮਾਤਰਮ' ਗੀਤ ਲਿਖਣ ਵਾਲੇ ਬੰਕਿਮ ਚੰਦਰ ਚੈਟਰਜੀ ਨੇ ਆਪਣੇ ਨਾਵਲ 'ਆਨੰਦ ਮਠ' ਵਿਚ ਮੁਸਲਮਾਨਾ ਪ੍ਰਤੀ ਘੋਰ ਦੁਸ਼ਮਣੀ ਦਾ ਪ੍ਰਗਟਾਵਾ ਕੀਤਾ।

**ਹਿੰਦ ਬਨਾਮ ਮੁਸਲਮਾਨ** : ਸਰ ਚਿਮਨ ਲਾਲ ਸ਼ੀਤਲਵਾੜ ਨੇ ਆਪਣੀ ਪੁਸਤਕ 'ਰੀਕਲੈਕਸ਼ਨ ਐਡ ਰਿਫਲੈਕਸ਼ਨਜ 'ਵਿਚ ਲੰਡਨ ਦੀ ਪਹਿਲੀ ਗੋਲ ਮੇਜ ਕਾਨਫਰੰਸ ਦਾ ਵਰਣਨ ਕੀਤਾ ਹੈ ਕਿ 'ਅਸੀ ਲੋਕ ਨਿਰਧਾਰਿਤ ਮਿਤੀ ਤੋਂ ਕਾਫੀ ਪਹਿਲਾ ਲੰਡਨ ਪਹੁੰਚ ਗਏ ਸਨ।ਇਹ ਨਿਰਣਾ ਹੋਇਆ ਮੁਸਲਮਾਨ ਪ੍ਰਤਿਨਿਧੀ ਸੰਪਰਦਾਇਕ ਨਿਰਣਿਆਂ ਤੇ ਪਹੁੰਚ ਕੇ ਪਹਿਲਾ ਵਾਰਤਾ ਕਰ ਲੈਣ।ਇਸ ਦੇ ਲਈ ਸਪਰੂ , ਸ਼ਾਸ਼ਤਰੀ ,ਡਾ ਮੁੰਜੇ ,ਜੈਕਰ ਅਤੇ ਡਾ ਅੰਬੇਡਕਰ ਨਿਯੁਕਤ ਕੀਤੇ ਗਏ ਉਧਰ ਆਗਾ ਖਾਂ, ਜਿੰਨਾਹ ਅਤੇ ਕਈ ਹੋਰ ਮੁਸਲਮਾਨ ਸਨ ।ਨਵਾਬ ਭੋਪਾਲ ਦੇ ਨਿਵਾਸ ਦੇ ਮੀਟਿੰਗ ਹੋਈ।ਆਗਾ ਖਾਂ ਅਤੇ ਜਿੰਨਾਹ ਸਾਂਝੀ ਚੋਣ ਅਤੇ 1 ਓਵਰ 3 ਰਾਖਵੇਕਰਨ ਦੇ ਸਵਾਲ ਤੇ ਸਹਿਮਤ ਸਨ।ਉਨ੍ਹਾ ਨੇ ਹਿੰਦੂਆਂ ਨੂੰ ਕਿਹਾ ਕਿ ਤੁਸੀ ਅਗਵਾਈ ਕਰੋ ਅਸੀ ਤੁਹਾਡੇ ਪਿੱਛੇ ਚੱਲਾਂਗੇ।ਉਨ੍ਹਾਂ ਨੇ ਕਿਹਾ ਕਿ ਸਿੰਧ ਅਤੇ ਸੀਮਾਂਤ ਨੂੰ ਅਲੱਗ ਸੂਬੇ ਬਣਾ ਦਿਓ ।ਬਾਕੀ ਹਿੰਦੂ ਇਸ ਤੇ ਸਹਿਮਤ ਵੀ ਸੀ।ਪਰ ਜੇਕਰ ਅਤੇ ਮੁੰਜੇ ਨੇ ਰਾਖਵੇਕਰਨ ਦੀ ਗੱਲ ਦਾ ਵਿਰੋਧ ਕੀਤਾ।ਨਤੀਜੇ ਵਜੋਂ ਵੰਡ ਦੀ ਨੀਹ ਪਈ।ਇਸ ਤਰ੍ਹਾ ਦੇਸ਼ ਦੀ ਵੰਡ ਹਿੰਦੂਆ ਕਾਰਨ ਹੋਈ ਮੁਸਲਮਾਨਾ ਕਾਰਨ ਨਹੀਂ।

**ਕਾਲਾ ਚਿਹਰਾ** : 'ਪੈਸਿਵ ਵਾਇਸ ' ਦੇ ਲੇਖ ਐਲ ਗਾਵਾ ਨੇ ਲਿਖਿਆ ਹੈ ਕਿ ਦੋ ਦੇਸ਼ਾ ਦੇ ਸਿਧਾਂਤ ਦੀ ਪ੍ਰਚਾਰਕ ਮੁਸਲਿਮ ਲੀਗ ਨਹੀ ਸੀ। ਇਸ ਦੇ ਲਈ ਇਤਿਹਾਸ ਜਿੰਨਾਹ ਨੂੰ ਵੀ ਦੋਸ਼ੀ ਨਹੀਂ ਠਹਿਰਾ ਸਕਦਾ। ਆਰ ਐਨ ਅਗਰਵਾਲ ਨੇ ਆਪਣੀ ਕਿਤਾਬ '1917' ਤੋ ਰਾਸ਼ਟਰੀ ਅੰਦੋਲਨ, ਵਿਚ ਲਿਖਿਆ ਹੈ ਕਿ ਵੀ ਡੀ ਸਾਵਰਕਰ ਨੇ ਹਿੰਦੂਆਂ ਨੂੰ ਸਲਾਹ ਦਿੱਤੀ ਕਿ ਉਹ ਸੱਤਾ ਤੇ ਕਬਜਾ ਕਰਨ ਤੇ ਸੱਚੇ ਹਿੰਦੂ ਰਾਸ਼ਟਰ ਦੀ ਸਥਾਪਨਾ ਕਰਨ।ਮੁਸਲਮਾਨਾਂ ਦਾ ਭਾਰਤ ਵਿਚ ਘੱਟ ਗਿਣਤੀ ਹੋਣ ਦਾ ਕੋਈ ਭਵਿੱਖ ਨਹੀਂ। ਇਹ ਸਿਰਫ ਸਾਵਰਕਰ ਦੇ ਵਿਚਾਰ ਨਹੀ ਸਨ।ਲਾਲਾ ਹਰਦਿਆਲ ਨੇ ਕਿਹਾ 'ਸਵਰਾਜ ਪ੍ਰਾਪਤੀ ਲਈ ਮੁਸਲਮਾਨਾਂ ਦੀ ਸਹਾਇਤਾ ਦੀ ਕੋਈ ਜਰੂਰਤ ਨਹੀਂ ਹੈ।ਨਾ ਹੀ ਸਾਡੀ ਉਨ੍ਹਾਂ ਨਾਲ ਸਾਂਝਾ ਰਾਸ਼ਟਰ ਸਥਾਪਿਤ ਕਰਨ ਦੀ ਇੱਛਾ ਹੈ।ਆਪਣੀ ਪੁਸਤਕ ਮੇਰੇ ਵਿਚਾਰ ਵਿਚ ਉਨ੍ਹਾ ਨੇ ਕਿਹਾ ਕਿ ਹਿੰਦੂਆ ਦਾ ਭਵਿਖ ਚਾਰ ਖੰਭਿਆ ਤੇ ਟਿਕਿਆ ਹੈ (1) ਹਿੰਦੂ ਸ਼ਾਸ਼ਨ (2) ਹਿੰਦੂ ਰਾਜ (3) ਮੁਸਲਮਾਨਾ ਦਾ ਸ਼ੁੱਧੀਕਰਨ (4) ਅਫਗਾਨਿਸਤਾਨ ਅਤੇ ਸੀਮਾਵਰਤੀ ਸੂਬਿਆ ਤੇ ਜਿੱਤ ।ਜਦ ਤੱਕ ਇਹ ਚਾਰ ਕੰਮ ਨਹੀ ਹੋ ਜਾਦੇ ,ਹਿੰਦੂਆ ਦੀ ਸੁਰੱਖਿਆ ਸੰਭਵ ਨਹੀਂ ਇਸ ਤਰ ਭਾਰਤ ਦੀ ਵੰਡ ਦੀ ਪਹਿਲ ਹਿੰਦੂਆ ਦੀ ਤਰਫੋਂ ਹੋਈ ਮੁਸਲਮਾਨਾ ਦੀ ਤਰਫੋ ਨਹੀ ।ਮੁਸਲਮਾਨਾ ਦੇ ਦਿਮਾਗ ਵਿਚ ਇਹ ਵਿਚਾਰ 1940 ਤੋ ਬਾਅਦ ਆਇਆ ਸੀ।

**ਲਾਲਾ ਲਾਜਪਤ ਰਾਏ** : ਪੰਡਤ ਸੁੰਦਰ ਲਾਲ ਨੇ ਆਪਣੀ ਪੁਸਤਕ 'ਭਾਰਤ ਵੰਡ ਦੇ ਜਿੰਮੇਵਾਰ ' ਵਿਚ ਲਿਖਿਆ ਹੈ ਕਿ 'ਹਿੰਦੂ ਮੁਸਲਿਮ ਸਮੱਸਿਆ ਨੂੰ ਹੱਲ ਕਰਨ ਲਈ ਭਾਰਤ ਨੂੰ ਹਿੰਦੂ ਇੰਡੀਆ ਅਤੇ ਮੁਸਲਿਮ ਇੰਡੀਆ ਵਿਚ ਵੰਡ ਦੇਣ ਦਾ ਵਿਚਾਰ ਸਭ ਤੋ ਪਹਿਲਾ ਲਾਲਾ ਲਾਜਪਤ ਰਾਏ ਦੇ ਦਿਮਾਗ ਵਿਚ ਆਇਆ।ਗੋਰਖਨਾਥ ਦੀ ਇਕ ਸਭਾ ਵਿਚ ਲਾਲਾ ਜੀ ਨੇ ਭਾਸ਼ਣ ਕਰਦਿਆ ਕਿਹਾ ਸੀ ਕਿ 'ਸੀਮਾਂਤ ' ਪ੍ਰਦੇਸ਼ ਅਤੇ ਉਤਰੀ ਪੱਛਮੀ ਪੰਜਾਬ, ਜਿੱਥੇ 85 ਫੀਸਦੀ ਮੁਸਲਮਾਨ ਰਹਿੰਦੇ ਹਨ , ਨੂੰ ਬਾਕੀ ਭਾਰਤ ਤੋ ਅਲੱਗ ਕਰਕੇ ਮੁਸਲਿਮ ਪ੍ਰਸ਼ਾਸ਼ਨ ਵਿੱਚ ਦੇ ਦਿੱਤਾ ਜਾਏਅਤੇ ਬਾਕੀ ਹਿੱਸਾ ਹਿੰਦੂ ਭਾਰਤ ਕਹਲਾਏ।ਪੰਡਤ ਸੁੰਦਰ ਲਾਲ ਨੇ ਅੱਗੇ ਲਿਖਿਆ ਹੈ ਕਿ ਦੇਸ਼ ਦੇ ਸਾਰੇ ਨੇਤਾ ਜਾਂ ਤਾਂ ਗਾਂਧੀ ਜੀ ਨਾਲ ਸੰਪਰਕ ਬਣਾਏ ਹੋਏ ਸਨ ਜਾਂ ਫਿਰ ਪੰਡਿਤ ਜਵਾਹਰ ਲਾਲ ਨਹਿਰੂ ਨਾਲ।ਇਨ੍ਹਾਂ ਸਭਨਾਂ ਨੇ ਖੁਦ ਜਾਂ ਦੂਤ ਭੇਜ ਕੇ ਕਿਹਾ ਕਿ 'ਅਜਿਹਾ ਮੌਕਾ ਫੇਰ ਨਹੀਂ ਆਏਗਾ।ਇਸਨੂੰ ਨਾ ਛੱਡੋ।ਭਾਰਤ ਦੇ ਵੱਡੇ ਹਿੱਸੇ ਵਿਚ ਗੈਰ ਹਿੰਦੂ ਬਿਨਾਂ ਸਾਡੀਆਂ ਸ਼ਰਤਾਂ ਮੰਨਣ ਦੇ ਰਹਿਣ ਦੀ ਹਿੰਮਤ ਨਾ ਕਰ ਸਕਣ।ਬਚੇ ਹੋਏ ਦੂਜੇ ਹਿੱਸਿਆਂ ਨੂੰ ਜੇਕਰ ਸਾਡੇ ਕੋਲ ਤਾਕਤ ਹੋਵੇਗੀ, ਤਾਂ ਅਸੀਂ ਫਿਰ ਵੇਖ ਲਵਾਂਗੇ।

**ਜਿੰਨਾਹ** : ਮਹਾਂਰਾਸ਼ਟਰ ਦੇ ਐਡਵੋਕੇਟ ਜਨਰਲ ਸ੍ਰੀ ਸਾਰਾਭਾਈ ਨੇ ਆਪਣੀ ਪੁਸਤਕ 'ਪਾਰਟੀਸ਼ਨ ਆਫ ਇੰਡੀਆ : ਰਿਐਲਿਟੀ ਐਂਡ ਮਿਥ' ਵਿਚ ਲਿਖਿਆ ਹੈ ਕਿ ਇਹ ਇਕ ਅਜੀਬ ਵਿਅੰਗ ਹੈ ਕਿ ਜਿੰਨਾਹ ਜੋ ਪੱਕੇ ਰਾਸ਼ਟਰਵਾਦੀ ਸਨ ਅਤੇ 1909 ਤੋਂ 1920 ਤੱਕ ਕਾਂਗਰਸ ਦੇ ਸਰਵ-ਉੱਚ ਨੇਤਾਵਾਂ ਵਿੱਚ ਸਨ, ਉਹ ਹਾਲਾਤ ਦੀ ਮਜਬੂਰੀ ਕਾਰਨ 1940 ਵਿਚ ਫਿਰਕੂ ਹੋ ਗਏ। ਇਸਦਾ ਕਾਰਨ 1937 ਦੀਆਂ ਚੋਣਾਂ ਵਿੱਚ ਹਿੰਦੂਆਂ ਦਾ ਮੁਸਲਮਾਨਾਂ ਪ੍ਰਤੀ ਅਸਹਿਯੋਗੀ ਰੁਖ ਸੀ। ਉਹ ਵੀ ਜਿਨਾਹ ਬਰਾਬਰੀ ਚਾਹੁੰਦੇ ਸਨ, ਵੰਡ ਨਹੀਂ।

**ਲੋਕਤੰਤਰ ਤੇ ਗੁਲਾਮੀ** : ਅੱਜ ਕਹਿਣ ਨੂੰ ਭਾਰਤ ਲੋਕਤੰਤਰ ਹੈ ਪਰ ਬ੍ਰਾਹਮਣਵਾਦ ਦਾ ਗ੍ਰਹਿਣ ਸਾਰੇ ਲੋਕਤੰਤਰ ਨੂੰ ਨਿਗਲ ਰਿਹਾ ਹੈ। ਦੇਸ਼ ਦੀ ਸੁਤੰਤਰਤਾ ਵਿਚ ਵੱਡਾ ਅੰਤਰ ਹੁੰਦਾ ਹੈ। ਭਾਰਤ ਤਾਂ ਸੁਤੰਤਰ ਨਹੀਂ ਹੈ। ਭਾਰਤ ਹਾਲਾਂ ਤੱਕ ਇਕ 'ਰਾਸ਼ਟਰ' ਨਹੀਂ ਬਣ ਸਕਿਆ ਹੈ ਅਤੇ ਨਾ ਹੀ ਬਣਨ ਦੇ ਆਸਾਰ ਹਨ। ਇਸਦੇ ਲਈ ਸਿਰਫ ਬ੍ਰਾਹਮਣਵਾਦ ਹੀ ਜਿੰਮੇਵਾਰ ਹੈ। ਭਾਰਤ ਨੂੰ ਸਿਆਸੀ ਦ੍ਰਿਸ਼ਟੀ ਨਾਲ ਅਸੀਂ ਇਕ ਇਕਾਈ ਭਾਵੇਂ ਹੀ ਮੰਨ ਲਈਏ ਪਰ ਸਮਾਜਕ ਦ੍ਰਿਸ਼ਟੀ ਤੋਂ ਉਹ ਵੱਖ-ਵੱਖ ਵਰਗਾਂ ਦਾ ਸਮੂਹ ਹੈ। ਭਾਰਤ ਦਾ ਦਲਿਤ ਵਰਗ ਹਾਲਾਂ ਸੁਤੰਤਰ ਨਹੀਂ ਅਤੇ ਉਹ ਅੱਜ ਵੀ ਬ੍ਰਾਹਮਣਵਾਦੀਆਂ ਦਾ ਗੁਲਾਮ ਹੈ। ਸੰਵਿਧਾਨ ਵਿਚ ਦਿੱਤੇ ਗਏ ਸਮਾਜਕ ਅਤੇ ਆਰਥਕ ਬਰਾਬਰੀ ਦੇ ਅਧਿਕਾਰ ਸਿਰਫ ਕਿਤਾਬੀ ਪੰਨਿਆਂ ਤੱਕ ਸੀਮਤ ਹਨ।

**ਬਟਵਾਰਾ** : ਇਹ ਕਾਂਗਰਸ ਹੀ ਸੀ ਜਿਸਨੇ ਮਾਊਂਟਬੇਟਨ ਨੂੰ ਕਿਹਾ ਸੀ ਕਿ ਅਸੀਂ ਬਟਵਾਰਾ ਮੰਨਣ ਨੂੰ ਤਿਆਰ ਹਾਂ। ਉਸ ਸਮੇਂ ਤੱਥ ਇਹ ਕਾਂਗਰਸ ਮਾਤਰ ਹਿੰਦੂ ਕਾਂਗਰਸ ਰਹਿ ਗਈ ਸੀ ਅਤੇ ਅੰਦਰੋ-ਅੰਦਰੀਂ ਮੁਸਲਮਾਨਾਂ ਵਿਰੁੱਧ ਸੀ। 1940 'ਚ ਵੰਡ ਦੀ ਨੀਂਹ ਪਈ ਅਤੇ ਇਸਦੇ ਵਾਸਤੇ ਸਾਰੇ ਹਿੰਦੂ ਨੇਤਾ ਜਿੰਮੇਵਾਰ ਹਨ।

* * *

## ਗਾਂਧੀ ਜੀ ਦੇ ਅੰਦੋਲਨ ਤੇ ਬਹੁਜਨਾਂ ਦੀ ਸਮੱਸਿਆ

ਗਾਂਧੀ ਜੀ ਬਾਲਗੰਗਾਧਰ ਤਿਲਕ ਕੋਂਕੋਨਸਤ-ਚਿਤਪਾਵਨ ਬ੍ਰਾਹਮਣ (ਮਹਾਰਾਸ਼ਟਰ) ਦੇ ਹਟਣ ਤੇ 1919 'ਚ ਕਾਂਗਰਸ ਦੇ ਪ੍ਰਧਾਨ ਬਣੇ।

— ਕਾਂਗਰਸ 1885 ਵਿੱਚ ਬਣੀ ਤੇ ਇਸ ਨੂੰ ਮਹਾਰਾਸ਼ਟਰ ਦੇ ਖਾਸ ਕਰਕੇ ਪੂਨੇ ਦੇ ਬ੍ਰਾਹਮਣਾਂ ਅਤੇ ਬੰਗਾਲ ਦੇ ਚੈਟਰਜੀ, ਬੈਨਰਜੀ ਮੁਕਰਜੀ ਆਦਿ ਬ੍ਰਾਹਮਣ ਪੜ੍ਹਿਆਂ ਲਿਖਿਆਂ ਨੇ ਬਣਾਇਆ।

— ਇੱਕ ਅੰਗਰੇਜ਼ ਨੂੰ ਪ੍ਰਥਮ ਪ੍ਰਧਾਨ ਬਣਾਉਣਾ, ਅੱਗੇ ਵਧਣ ਅਤੇ ਸਥਾਪਤ ਹੋਣ ਦੀ ਵਿਦਵਤੀ ਵਿਧੀ ਸੀ, ਮਗਰੋਂ ਸਾਰਾ ਕੰਮ ਬ੍ਰਾਹਮਣ ਗੰਗਾਧਰ ਤਿਲਕ ਨੇ ਸੰਭਾਲਿਆ, ਜਿਸ ਨੇ 'ਸਵਰਾਜ ਸਾਡਾ ਜਨਮ ਸਿੱਧ ਅਧਿਕਾਰ ਹੈ' ਦਾ ਨਾਅਰਾ ਦਿੱਤਾ। ਪ੍ਰੰਤੂ ਇਸ ਸਵਰਾਜ ਦਾ ਅਰਥ ਦੇਸ਼ ਦੀ ਅੰਗਰੇਜ਼ਾਂ ਤੋਂ ਆਜ਼ਾਦੀ ਨਹੀਂ ਸੀ। ਅੰਗਰੇਜੀ ਸਾਸ਼ਨ ਅਤੇ ਪ੍ਰਸ਼ਾਸਨ ਵਿਚ ਬ੍ਰਾਹਮਣਾਂ ਦੀ ਹਿੱਸੇਦਾਰੀ ਸੀ।

ਜੋ ਦਲਿਤਾਂ ਪਛੜਿਆਂ ਤੇ ਆਦਿ ਵਾਸੀਆਂ ਨੂੰ ਸਾਸ਼ਨ ਅਤੇ ਪ੍ਰਸ਼ਾਸਨ ਵਿਚੋਂ ਬਾਹਰ ਰੱਖਣ ਦੀ ਮਨੂੰ ਸਿਮਰਤੀ ਵਾਲੀ ਵਿਧੀ ਅਨੁਸਾਰ ਸੀ, ਜਿਸ ਕਰਕੇ ਸ਼ਾਹ ਛਤਰਪਤੀ ਮਹਾਰਾਜਾ ਕੋਹਲਾਪੁਰ ਪੋਤਰਾ ਸ਼ਿਵਾ ਜੀ ਮਹਾਰਾਜ ਜਾਤੀ ਕਰਮੀ (ਪਛੜੀ) ਨੇ ਸਵਰਾਜ ਦਾ ਸਿੱਧਾ ਵਿਰੋਧ ਕੀਤਾ। ਬਾਲ ਗੰਗਾਧਰ ਤਿਲਕ ਨੇ ਵਿਕਟੋਰੀਆ ਅਤੇ ਅੰਗਰੇਜ਼ੀ ਰਾਜ ਦੀ ਸਿਫਤ ਵਿਚ ਲਿਖਿਆ ਤੇ ਛਾਪਿਆ। ਪ੍ਰੰਤੂ ਬਹੁਜਨਾਂ ਦੀ ਆਜ਼ਾਦੀ ਲਈ ਲੜ ਰਹੇ ਸ਼ਾਹੂ ਮਹਾਰਾਜ ਵਿਰੁੱਧ ਪੂਰੀ ਉਮਰ ਜ਼ਬਰਦਸਤ ਸਮਾਜਿਕ ਕਾਨੂੰਨੀ ਅਤੇ ਬ੍ਰਾਹਮਣੀ ਲੜਾਈ ਲੜੀ ਪੜ੍ਹੋ ਪੁਸਤਕ ਸ਼ਾਹੂ ਮਹਾਰਾਜ (ਅੰਗਰੇਜ਼ੀ) ਲੇਖਕ ਧਨਜੇ ਕੀਰ)

— 1919 ਵਿਚ ਕਾਂਗਰਸ ਦੀ ਕਮਾਨ ਗਾਂਧੀ ਜੀ ਨੇ ਸੰਭਾਲੀ।

— 1922 ਵਿਚ ਬ੍ਰਾਹਮਣਾਂ ਨੇ ਬਾਕੀ ਜਾਤੀਆਂ ਜਿਵੇਂ ਓ ਬੀ ਸੀ ਵਗੈਰਾ ਨੂੰ ਆਪਣੇ ਅੰਦਰ ਜਜ਼ਬ ਕਰਨ ਲਈ ਹਿੰਦੂ ਮਹਾਂ ਸਭਾ ਬਣਾਈ।

— 1925 ਵਿਚ ਮਹਾਰਾਸ਼ਟਰ ਅਤੇ ਬੰਗਾਲ ਦੇ ਬ੍ਰਾਹਮਣਾਂ ਨੇ ਮਿਲਕੇ ਕਮਿਊਨਿਸਟ ਪਾਰਟੀ ਦਾ ਗਠਨ ਕੀਤਾ।

— 1925 ਵਿਚ ਹਿਟਲਰ ਦੀ ਵਿਸ਼ੇਸ਼ ਸੂਹੀਆ ਤੇ ਸੁਰੱਖਿਆ ਗਾਰਡੀ ਐੱਸ ਐੱਸ ਅਤੇ ਏ ਐੱਸ ਐੱਸ ਸੰਗਠਨ ਦੀ ਤਰਜ 'ਤੇ ਬ੍ਰਾਹਮਣਾਂ ਨੇ ਆਰ ਐੱਸ ਐੱਸ ਦਾ ਗਠਨ ਕੀਤਾ, ਜਿਸ ਨੇ ਆਪਣਾ ਟਰੇਡ ਕਾਡਰ ਕਾਂਗਰਸ, ਪਾਰਟੀਆਂ, ਸੰਗਠਨਾਂ, ਸੰਸਥਾਵਾਂ, ਵਿਦਿਆ ਸੰਸਥਾਵਾਂ, ਸਾਸ਼ਨ, ਪ੍ਰਸ਼ਾਸਨ ਅਤੇ ਪੁਲਸ ਫੌਜ ਵਿਚ ਭਰਤੀ ਕਰਨਾ ਸੀ।

— 1928 ਵਿਚ ਐਕਟ 1919 ਦੇ ਫੈਸਲੇ ਅਨੁਸਾਰ 10 ਸਾਲ ਬਾਅਦ 8 ਨਵੰਬਰ 1927 ਨੂੰ ਸਰ ਜਾਨ ਸਾਈਮਨ ਦੀ ਪ੍ਰਧਾਨਗੀ ਹੇਠ ਸਾਈਮਨ ਕਮਿਸ਼ਨ ਭਾਰਤ ਆਇਆ।

— ਜਿਸ ਦਾ ਮਨੋਰਥ ਸੀ ਬਰਤਾਨਵੀ ਭਾਰਤ ਦੀ ਸ਼ਾਸ਼ਨਕ ਕਾਰਜ ਵਿਧੀ, (ਸਿੱਖਿਆ ਫੈਲਾਅ ਅਤੇ ਅਲਪ ਸੰਖਿਅਕ ਵਰਗਾਂ ਦੇ ਹਿਤ ਵਿਚ (ਸਿੱਖ, ਈਸਾਈ, ਮੁਸਲਮਾਨ, ਐਂਗਲੋ ਇੰਡੀਅਨ ਆਦਿ) ਵਿਕਾਸ ਕੰਮ, ਸਮਤਾ (ਬਰਾਬਰੀ) ਦੇ ਵਿਵਹਾਰ ਸੰਬੰਧੀ ਤੱਤਾਂ ਦੀ ਜਾਂਚ ਕਰਕੇ, ਇਸ ਗੱਲ ਦੀ ਰਿਪੋਰਟ ਦੇਣਾ ਕਿ

ਉੱਤਰਦਾਈ ਸਾਸ਼ਨ ਦਾ ਸਿਧਾਂਤ ਲਾਗੂ ਕਰਨਾ ਉੱਚਿਤ (ਸਹੀ) ਹੈ

ਜਾਂ ਨਹੀ। (ਅਤੇ)

ਪ੍ਰਾਂਤਾਂ ਵਿਚ ਕੌਂਸਲਾਂ ਦੀ ਸਥਾਪਨਾ"

ਹਵਾਲਾ ਸੁਤੰਤਰਤਾ ਸੰਗਰਾਮ ਵਿਚ ਅਛੂਤਾਂ ਦਾ ਯੋਗਦਾਨ ਹਿੰਦੀ ਡੀ ਸੀ ਦਿਨਕਰ ਸਫਾ-78)

— ਸਾਈਮਨ ਕਮਿਸ਼ਨ ਦਾ ਬੰਬਈ ਤੋਂ ਲਾਹੌਰ ਤੱਕ ਸਮੁੱਚੀ ਕਾਂਗਰਸ ਅਤੇ ਹੋਰ ਹਿੰਦੂਆਂ ਨੇ ਜ਼ੋਰਦਾਰ ਤਰੀਕੇ ਨਾਲ ਕੀਤਾ ਜਿਸ ਦੇ ਅਗੀਆਨ, ਗਾਂਧੀ ਜੀ, ਪੰਡਤ ਨਹਿਰੂ, ਲਾਜਪਤ ਰਾਏ, ਮਦਨ ਮੋਹਨ ਮਾਲਵੀਆ, ਐਨੀ ਬਸੰਤ, ਅੱਬਦੁਲ ਕਲਾਮ ਆਜ਼ਾਦ, ਡਾ. ਅੰਸਾਰੀ, ਸ਼ਹੀਦ ਭਗਤ ਸਿੰਘ ਦਾ ਪਰਵਾਰ ਤੇ ਹੋਰ ਹਿੰਦੂ ਸਿੱਖ ਲੋਕ ਸਮੇਤ ਹਿੰਦੂ ਸਭਾ।

ਪ੍ਰੰਤੂ ਦਲਿਤ ਪਿੱਛੜੇ ਵਰਗਾਂ ਅਤੇ ਡਾ. ਅੰਬੇਡਕਰ ਨੇ ਇਸ ਦਾ ਸਵਾਗਤ ਕੀਤਾ।

— ਜਿਨ੍ਹਾਂ ਦਾ ਮੰਨਣਾ ਸੀ ਕਿ 'ਕਮਿਸ਼ਨ ਭਾਰਤ ਦੀਆਂ ਦੱਬੀਆਂ ਪਛੜੀਆਂ, ਪਦ ਦਲਿਤ ਜਾਤੀਆਂ ਦੇ ਨਾਲ ਅਸਮਾਨਤਾ ਅਤੇ ਦੁਰਵਿਹਾਰ ਅਤੇ ਹੋ ਰਹੇ ਸੋਸ਼ਨ ਦੀ ਵੀ ਜਾਂਚ ਕਰ ਰਿਹਾ ਹੈ।

— ਕਾਨ੍ਹਪੁਰ ਵਿਚ ਕੁਝ ਸਥਾਨਾਂ 'ਤੇ ਪਛੜੀਆਂ ਅਤੇ ਅਛੂਤ ਜਾਤੀਆਂ ਦੀ ਬਸਤੀ ਵਿਚੋਂ ਕਮਿਸ਼ਨ ਦੇ ਨਾਲ ਅਛੂਤਾਂ ਦੇ ਪ੍ਰਮੁੱਖ ਨੇਤਾ ਡਾ. ਅੰਬੇਡਕਰ ਅਤੇ ਸਵਾਮੀ ਅਛੂਤਾਨੰਦ ਵੀ ਸਵਾਗਤ ਕਰਨ ਗਏ।' ਪੁਸਤਕ ਉਕਤ ਸਫਾ 80

(ਘਟਨਾਵਾਂ ਉਕਤ 1927-28)

ਵਿਸ਼ੇਸ਼ : 12 ਮਈ 1930 ਨੂੰ ਸਰ ਸਾਈਮਨ ਕਮਿਸ਼ਨ ਰਿਪੋਰਟ ਛਪੀ ਜਿਸ ਵਿੱਚ ਅਛੂਤਾਂ ਲਈ ਸੰਯੁਕਤ (ਸਾਂਝੀ) ਚੋਣ ਪ੍ਰਣਾਲੀ ਅਤੇ ਸੁਰੱਖਿਅਤ ਰਾਖਵੀਆਂ ਸੀਟਾਂ ਦੀ ਸਿਫਾਰਸ਼ ਕੀਤੀ ਗਈ ਸੀ। (ਪ੍ਰੰਤੂ ਕਈ ਸ਼ਰਤਾਂ ਅਧੀਨ)

— 12 ਨਵੰਬਰ 1930 ਨੂੰ ਪ੍ਰਧਾਨ ਮੰਤਰੀ ਰੇਮਜੇ ਮੈਕਡੋਨਲਡ ਦੀ ਪ੍ਰਧਾਨਗੀ ਹੇਠ ਲੰਡਨ ਵਿਖੇ ਗੋਲਮੇਜ ਕਾਨਫਰੰਸ ਸ਼ੁਰੂ ਹੋਈ,

ਜਿਸ ਦਾ ਆਧਾਰ ਸਾਈਮਨ ਕਮਿਸ਼ਨ ਦੀਆਂ ਸਿਫਾਰਸ਼ਾਂ ਸਨ)

— 6 ਸਤੰਬਰ 1930 ਨੂੰ ਵਾਇਸ ਰਾਏ ਨੇ ਡਾ. ਅੰਬੇਡਕਰ ਨੂੰ ਗੋਲਮੇਜ ਕਾਨਫਰੰਸ ਵਿੱਚ ਸ਼ਾਮਲ ਹੋਣ ਦਾ ਨਿਮੰਤਰਣ ਦਿੱਤਾ, ਜਿਸ ਦੁਆਰਾ ਡਾ. ਅੰਬੇਡਕਰ ਨੂੰ ਅਛੂਤਾਂ ਦਾ ਨੇਤਾ ਸਵੀਕਾਰ ਕਰ ਲਿਆ ਗਿਆ।

— ਗੋਲਮੇਜ ਕਾਨਫਰੰਸ ਵਿੱਚ ਭਾਗ ਲੈਣ ਅੰਬੇਡਕਰ 4 ਅਕਤੂਬਰ 1930 ਨੂੰ ਗਏ।

— 19 ਜਨਵਰੀ 1931 ਨੂੰ ਗੋਲਮੇਜ ਸੰਮੇਲਨ ਸਮਾਪਤ ਹੋਣ ਉਪਰੰਤ ਅੰਬੇਡਕਰ 27 ਫਰਵਰੀ 1931 ਨੂੰ ਦੇਸ ਲੌਟੇ, ਤੇ ਅੰਬੇਡਕਰ ਨੂੰ ਬੰਬਈ ਸਰਕਾਰ ਵੱਲੋਂ ਬੰਬਈ ਕੌਂਸਲ ਦਾ ਮੈਂਬਰ ਨਿਯੁਕਤ ਕੀਤਾ ਅਤੇ ਅਛੂਤਾਂ ਦੀ ਪੁਲਿਸ ਵਿਭਾਗ ਵਿਚ ਭਰਤੀ ਕਰਨ ਦੀ ਘੋਸ਼ਣਾ ਕੀਤੀ।

— 6 ਅਗਸਤ 1931 ਨੂੰ ਗਾਂਧੀ ਜੀ ਨੇ ਡਾ. ਅੰਬੇਡਕਰ ਨੂੰ ਬੁਲਾਵਾ ਭੇਜਿਆ ਤੇ 19 ਅਗਸਤ 1931 ਨੂੰ ਅੰਬੇਡਕਰ ਸਰੋਜਨੀ ਨਾਇਡੂ ਦੇ ਘਰ ਮਣੀ ਭਵਨ, ਮਿਲਣ ਗਏ। ਗਾਂਧੀ ਜੀ ਤੁਸੀਂ ਗੋਲਮੇਜ ਸੰਮੇਲਨ ਵਿੱਚ ਜੋ ਭਾਸ਼ਣ ਦਿੱਤੇ ਉਸ ਦੀ ਰਿਪੋਰਟ ਮੈਨੂੰ ਮਿਲੀ ਹੈ। ਉਸ ਤੋਂ ਤੁਸੀਂ ਇਕ ਮਹਾਨ ਦੇਸ਼ ਭਗਤ ਹੈ। ਆਖਿਰ ਭਾਰਤ ਤੁਹਾਡੀ ਮਾਤ ਭੂਮੀ ਹੈ। ਡਾ. ਅੰਬੇਡਕਰ ਆਪ ਕਹਿੰਦੇ ਹੋ ਭਾਰਤ ਮੇਰੀ ਮਾਤ ਭੂਮੀ ਹੈ। ਇਸੇ ਮਾਤ ਭੂਮੀ ਵਿਚ ਸਾਨੂੰ ਕੁੱਤੇ, ਬਿੱਲਿਆਂ ਤੋਂ ਵੀ ਨੀਚ ਮੰਨਿਆ ਜਾਂਦਾ ਹੈ। ਜਿਸ ਦੇਸ ਧਰਮ ਵਿਚ ਸਾਨੂੰ ਸਰਵਜਨਕ ਸਥਾਨਾਂ 'ਤੇ ਪਾਣੀ ਨਹੀਂ ਲੈਣ ਦਿੱਤਾ ਜਾਂਦਾ ਹੈ, ਭਲਾ ਤੁਸੀਂ ਦੱਸੋ, ਕੀ ਇਹ ਦੇਸ, ਧਰਮ ਮੇਰਾ ਆਪਣਾ ਹੋ ਸਕਦਾ ਹੈ? ਫਿਰ ਅਸੀਂ ਆਪਣੇ ਮਾਨ ਸਨਮਾਨ ਲਈ ਸੰਘਰਸ਼ ਕਰਦੇ ਹਾਂ ਤਾਂ ਸਾਨੂੰ ਦੇਸ ਧਰੋਹੀ ਕਿਹਾ ਜਾਂਦਾ ਹੈ। ਮੈਨੂੰ ਸੰਘਰਸ਼ ਲਈ ਮਜਬੂਰ ਕਰਨ ਦੀ ਜ਼ਿੰਮੇਵਾਰੀ ਸਵਰਨ ਹਿੰਦੂਆਂ ਤੇ ਹੈ। ਮੈਂ ਆਪਣੇ ਦੇਸ ਲਈ ਕਦੀ ਵੀ ਕੋਈ ਵਿਸ਼ਵਾਸਘਾਤੀ ਕੰਮ ਨਹੀਂ ਕਰੂੰਗਾ ਲੇਨਿਕ ਅਛੂਤਾਂ ਦੇ ਨਿਆਂ ਪੂਰਨ ਅਧਿਕਾਰਾਂ ਲਈ ਜੀਵਨ ਭਰ ਸੰਘਰਸ਼ ਕਰਦਾ ਰਹੂੰਗਾ।

.... ਤਾਂ ਫਿਰ ਅਛੂਤਾਂ ਨੂੰ ਰਾਜਨੀਤਿਕ ਅਧਿਕਾਰ ਅਤੇ (ਸਰੰਖਸ਼ਣ) ਸੁਰੱਖਿਅਤ ਰਾਖਵਾਂਕਰਨ ਪ੍ਰਾਪਤ ਹੋ ਜਾਵੇ ਤਾਂ ਆਪਦੀ ਕੀ ਰਾਏ ਹੈ?

ਗਾਂਧੀ ਜੀ : ਮੈਂ ਅਛੂਤਾਂ ਦੀ ਰਾਜਨੀਤਿਕ ਪ੍ਰਾਥਮਿਕਤਾ ਅਤੇ ਸੁਰੱਖਿਅਤ ਦੇ ਵਿਰੁੱਧ ਹਾਂ। ਕਿਉਂਕਿ ਅਜਿਹਾ ਇਕ ਤਰ੍ਹਾਂ ਆਤਮਘਾਤ ਹੀ ਹੋਵੇਗਾ। ਅਛੂਤ ਤੋਂ ਬਿਨਾਂ ਹਿੰਦੂ ਸਮਾਜ ਅਪੂਰਨ ਹੈ। ਵਰਨ ਆਸ਼ਰਮ ਧਰਮ ਅਨੁਸਾਰ ਚੌਥਾ ਵਰਨ ਹੈ। ਜਦੋਂ ਹਿੰਦੂ ਸਮਾਜ (ਤੋਂ) ਅਛੂਤ ਅਲੱਗ ਹੋਵੇਗਾ ਤਾਂ ਹਿੰਦੂ ਸਮਾਜ ਵਿਕਲਾਂਗ ਹੋ ਜਾਵੇਗਾ। ਮੈਂ ਨਹੀਂ ਚਾਹੁੰਦਾ ਕਿ ਹਿੰਦੂ ਸਮਾਜ ਦਾ ਅੰਗ-ਭੰਗ ਹੋਵੇ।

(ਪੁਸਤਕ ਉਕਤ ਸਫਾ 86 ਜੋ ਉੱਤਰ ਪ੍ਰਦੇਸ ਸਰਕਾਰ ਦੇ ਸਕੱਤਰ ਮਾਤਾ ਪ੍ਰਸਾਦਿ ਦੁਆਰਾ ਸਹੀ ਕੀਤੀ ਗਈ ਹੈ)

ਉਕਤ ਸਾਰੇ ਕਾਂਡ ਤੇ ਹਵਾਲੇ ਘਟਨਾਵਾਂ ਦੇ ਸਹੀ ਪ੍ਰਸੰਗ ਨੂੰ ਕਾਂਗਰਸ ਅਤੇ ਗਾਂਧੀ ਜੀ ਦੇ ਸੰਘਰਸ਼ ਦੇ ਸਨਮੁੱਖ ਰੱਖ ਕੇ ਵੇਖਣਾ ਹੈ ਕਿ ਉਸੇ ਕਾਲ ਭਾਵ 1928-29-30-31 ਤੇ 1932 'ਚ ਗਾਂਧੀ ਦਾ ਸੰਘਰਸ਼ ਕੀ ਰਿਹਾ।

2. ਉਸ ਤੋਂ ਬਾਅਦ ਕੀ ਰਿਹਾ।

3. ਉਸ ਦਾ ਅੰਬੇਡਕਰ ਅਤੇ ਅਛੂਤਾਂ ਦੇ ਜੀਵਨ ਨਾਲ ਕੀ ਸੰਬੰਧ ਸੀ।

4. ਉਸ ਸੰਘਰਸ਼ ਨੂੰ ਰਾਸ਼ਟਰੀ ਆਜ਼ਾਦੀ ਦੇ ਸੰਘਰਸ਼ ਵਿਚ ਪਰਿਵਰਤਤ ਕਰਕੇ ਕਿਵੇਂ ਪੇਸ਼ ਕੀਤਾ ਗਿਆ।

ਹਵਾਲੇ :

1927 ਨੂੰ ਡਾ. ਅੰਬੇਡਕਰ ਨੇ ਮਨੂੰ ਸਿਮਰਤੀ ਚੌਰਾਹੇ ਵਿਚ ਸਾੜੀ ਸਮੁੱਚੀ ਕਾਂਗਰਸ ਨੇ, ਗਾਂਧੀ ਜੀ ਨੇ ਪੰਡਤ ਨਹਿਰੂ ਨੇ 1928 ਵਿਚ ਆਏ ਸਾਈਮਨ ਕਮਿਸ਼ਨ ਦਾ ਵਿਰੋਧ ਕੀਤਾ, ਕਿਉਂਕਿ ਕਮਿਸ਼ਨ ਦਲਿਤ ਅਛੂਤਾਂ ਦੇ ਜੀਵਨ 'ਤੇ ਵੀ ਰਿਪੋਰਟ ਪੇਸ਼ ਕਰਨ ਵਾਲਾ ਸੀ, ਜਿਵੇਂ ਉੱਪਰ ਦੱਸਿਆ ਗਿਆ ਹੈ।

— 12 ਮਈ 1930 ਸਾਈਮਨ ਕਮਿਸ਼ਨ ਰਿਪੋਰਟ ਛਪੀ

12 ਨਵੰਬਰ 1930 ਨੂੰ ਗੋਲਮੇਜ ਕਾਨਫਰੰਸ ਸ਼ੁਰੂ ਹੋਈ

ਡਾ. ਅੰਬੇਡਕਰ ਨੂੰ ਅਛੂਤਾਂ ਦੇ ਨੇਤਾ ਵਜੋਂ ਗਵਰਨਰ ਨੇ ਬੁਲਾਵਾ ਭੇਜਿਆ ਅੰਬੇਡਕਰ ਗੋਲਮੇਜ ਕਾਨਫਰੰਸ ਵਿੱਚ ਹਾਜ਼ਰ ਹੋਏ।

ਪ੍ਰਤੀਕਰਮ : ਗਾਂਧੀ ਜੀ ਨੇ ਨਮਕ ਸੱਤਿਆ ਗ੍ਰਹਿ ਪ੍ਰੋਗਰਾਮ ਤਹਿ ਕਰ ਲਿਆ, 12 ਮਾਰਚ 1930 ਨੂੰ ਸਾਬਰਮਤੀ ਤੋਂ ਆਪਣੀ ਡਾਂਡੀ ਯਾਤਰਾ ਸ਼ੁਰੂ ਕੀਤੀ 6 ਅਪ੍ਰੈਲ 1930 ਨੂੰ ਲੂਣ ਬਣਾ ਕੇ ਕਾਨੂੰਨ ਤੋੜਿਆ। ਜਿਸ ਨੇ ਅੰਗਰੇਜ਼ ਸਰਕਾਰ ਦਾ ਧਿਆਨ ਭਾਰਤ ਵਿਚਲੇ ਅੰਦੋਲਨਾ ਵੱਲ ਖਿੱਚਿਆ ਤੇ ਚਿੰਤਾ ਪੈਦਾ ਕੀਤੀ ਤਾਂ ਕਿ ਗੋਲਮੇਜ ਕਾਨਫਰੰਸ ਦਾ ਮੁੱਦਾ ਗੋਲ ਹੋ ਜਾਵੇ।

— ਉਸ ਦੇ ਨਾਲ ਹੀ ਅਵੱਗਿਆ ਅੰਦੋਲਨ ਭਾਵ ਸਿਵਲ ਨਾ ਫੁਰਮਾਨੀ ਅੰਦੋਲਨ ਚਲਾਇਆ ਗਿਆ ਅਤੇ 26 ਜਨਵਰੀ 1930 ਨੂੰ ਪੂਰਨ ਸੁਤੰਤਰ ਦੀ ਘੋਸ਼ਣਾ ਕੀਤੀ ਗਈ ਸੀ। (58-59)

6 ਅਪ੍ਰੈਲ 1930 ਨੂੰ ਲੂਣ ਕਾਨੂੰਨ ਤੋੜਿਆ ਤਾਂ ਅਵੱਗਿਆ ਅੰਦੋਲਨਾਂ ਦੀ ਭਾਵਨਾ ਨੇ ਜੋਰ ਫੜਿਆ।

— 21 ਮਈ 1930 ਨੂੰ ਸਰੋਜਨੀ ਨਾਇਡੂ ਦੀ ਅਗਵਾਈ ਵਿਚ ਗੁਜਰਾਤ ਦੇ ਤੱਟ 'ਤੇ ਘਰਸਨਾ ਨਾਮਕ ਲੂਣ ਕਾਰਖਾਨੇ 'ਤੇ ਧਾਵਾ ਬੋਲਿਆ ਗਿਆ। (59)

— ਵਹਿਸ਼ਕਾਰ ਅੰਦੋਲਨ (ਸਿਵਲ ਨਾਫੁਰਮਾਨੀ) ਅਵੱਗਿਆ ਅੰਦੋਲਨ ਦੌਰਾਨ 50000 ਮਜ਼ਦੂਰਾਂ ਨੇ ਬੰਬਈ ਵਿਚ ਕੰਮ ਬੰਦ ਕੀਤਾ। ਗੋਲੀ ਚੱਲੀ 25 ਆਦਮੀ ਮਾਰੇ ਗਏ, 1000 ਜ਼ਖ਼ਮੀ ਹੋਏ। 23 ਅਪ੍ਰੈਲ 1930 ਨੂੰ ਪੇਸ਼ਾਵਰ ਵਿਚ ਪੁਲਸ ਤੇ ਫੌਜ ਨੇ ਗੋਲੀ ਚਲਾਈ 300 ਦੇ ਕਰੀਬ ਲੋਕ ਮਾਰੇ ਗਏ 11500 ਜ਼ਖਮੀ ਹੋਏ। ਸੈਂਕੜੇ ਗ੍ਰਿਫਤਾਰ ਹੋਏ।

— ਇਸ ਅੰਦੋਲਨ ਤਹਿਤ 26 ਮਈ 1930 ਨੂੰ ਅਮੀਨਾਬਾਦ 1932 ਨੂੰ ਕਾਨਪੁਰ ਵਿਖੇ ਖੂਨੀ ਕਾਂਡ ਹੋਏ।

— 23 ਮਾਰਚ 1931 ਨੂੰ ਸਰਕਾਰ ਨੇ ਭਗਤ ਸਿੰਘ ਤੇ ਦੂਜੇ ਸਾਥੀਆਂ ਨੂੰ ਫਾਂਸੀ ਲਗਾ ਦਿੱਤਾ।

5 ਮਾਰਚ 1931 ਨੂੰ ਗਾਂਧੀ ਜੀ ਦਾ ਲਾਰਡ ਇਰਵਨ ਨਾਲ ਸਮਝੌਤਾ ਹੋ ਗਿਆ। ਸਿੱਟੇ ਵਜੋਂ ਅਵੱਗਿਆ ਅੰਦੋਲਨ ਵਾਪਸ ਲੈ ਲਿਆ ਗਿਆ।

- ਨਮਕ ਸੱਤਿਆ ਗ੍ਰਹਿ ਅੰਦੋਲਨ 12 ਮਾਰਚ 1930 ਤੋਂ 6 ਅਪ੍ਰੈਲ 1930।
- ਅਵੱਗਿਆ ਅੰਦੋਲਨ 1930
- ਸੰਪੂਰਨ ਸੁਤੰਤਰਤ (ਘੋਸ਼ਣਾ) 26 ਜਨਵਰੀ 1930

ਪ੍ਰਥਮ ਗੋਲਮੇਜ ਕਾਨਫਰੰਸ ਦਾ ਸਮਾਂ 12 ਨਵੰਬਰ 1930 ਤੋਂ 19 ਜਨਵਰੀ 1931

ਨਿਚੋੜ : 1. ਸਾਈਮਨ ਕਮਿਸ਼ਨ ਦੇ ਮਨੋਰਥ ਵਿਚ ਧਾਰਮਿਕ ਘੱਟ ਗਿਣਤੀਆਂ ਅਤੇ ਦੱਬੀਆਂ-ਕੁਚਲੀਆਂ ਜਾਤੀਆਂ ਦੀ ਸਥਿਤੀ ਦਾ ਜਾਇਜ਼ਾ ਸੀ। ਜਿਸ ਦਾ ਗਾਂਧੀ ਤੇ ਨਹਿਰੂ ਦੀ ਅਗਵਾਈ ਵਿਚ ਜ਼ਬਰਦਸਤ ਵਿਰੋਧ ਹੋਇਆ (ਅਤੇ ਆਜ਼ਾਦ ਭਾਰਤ ਦੀ ਪਾਠ ਪੁਸਤਕ ਵਿਚ ਆਜ਼ਾਦੀ ਸੰਗਰਾਮ ਵਜੋਂ ਦਰਜ ਹੋਇਆ)

2. ਉਹ ਤਹਿ ਸੀ ਕਿ ਅੰਗਰੇਜ਼ ਸਰਕਾਰ ਮਨੁੱਖੀ ਅਧਿਕਾਰਾਂ ਦੀ ਵੰਡ ਵੱਲ ਸੇਧਿਤ ਸੀ, ਜਿਸ ਨੂੰ ਸਾਈਮਨ ਕਮਿਸ਼ਨ ਦੇ ਮੂਲ ਮਨੋਰਥ, ਅੰਬੇਡਕਰ ਦੇ ਸਹਿਯੋਗ ਪਛੜੀਆਂ ਜਾਤੀਆਂ ਦੇ ਸਪੱਸ਼ਟੀਕਰਨ ਅਤੇ ਘੱਟ ਗਿਣਤੀਆਂ ਦੇ ਪੱਖੀ ਰੁਝਾਨ ਤੋਂ ਬਹੁਤ ਸਪੱਸ਼ਟ ਹੈ।

3. ਉਸ ਬਣਨ ਵਾਲੇ ਰੁਝਾਨ ਨੂੰ ਕਮਜ਼ੋਰ ਕਰਨ ਲਈ ਉਸੇ ਦੌਰ ਵਿਚ ਅੰਦੋਲਨ ਆਪਣੇ ਆਏ। ਲੋਕਾਂ ਦਾ ਧਿਆਨ ਮੋੜਿਆ ਗਿਆ ਅਤੇ ਸਰਕਾਰ ਦੇ ਕੰਨ ਖਿੱਚਣ ਦੇ ਯਤਨ ਕੀਤੇ ਗਏ। ਪ੍ਰੰਤੂ ਪਹਿਲੀ ਗੋਲਮੇਜ ਕਾਨਫਰੰਸ ਗਾਂਧੀ ਜੀ ਦੇ ਉਸ ਵਿਚ ਸ਼ਾਮਲ ਨਾ ਹੋਣ 'ਤੇ ਵੀ ਹੋਈ ਪਹਿਲੀ ਜਿਸ ਵਿਚ ਅਛੂਤਾਂ ਦੇ ਨੇਤਾ ਵਜੋਂ ਅੰਬੇਡਕਰ ਸਾਹਮਣੇ ਆਏ। ਪਹਿਲੀ ਗੋਲਮੇਜ ਕਾਨਫਰੰਸ 19 ਜਨਵਰੀ 1931 ਤੱਕ ਨਿਪਟ ਗਈ। ਭਾਵ ਅੰਗਰੇਜ਼ ਸਰਕਾਰ ਨੇ ਗਾਂਧੀ ਜੀ ਦੇ ਨਮਕ ਅੰਦੋਲਨ ਅਤੇ ਅਵੱਗਿਆ ਅੰਦੋਲਨ ਦੀ ਕੋਈ ਪ੍ਰਵਾਹ ਨਾ ਕੀਤੀ। ਡਾ. ਅੰਬੇਡਕਰ ਭਾਰਤ ਦੇ ਅਛੂਤਾਂ ਦਾ ਨੇਤਾ ਬਣ ਕੇ ਉਭਰਿਆ ਤੇ ਪਛਾਣਿਆ ਗਿਆ।

5 ਮਾਰਚ 1931 ਨੂੰ ਗਾਂਧੀ ਇਰਵਨ ਸਮਝੌਤਾ ਹੋ ਗਿਆ ਤੇ ਅੰਦੋਲਨ ਵਾਪਸ ਲੈ ਲਏ ਗਏ ਤਾਂ ਕਿ ਦੂਜੀ ਗੋਲਮੇਜ ਕਾਨਫਰੰਸ ਵਿਚ ਗਾਂਧੀ ਜੀ ਤੇ ਹੋਰ ਹਿੰਦੂ ਆਗੂ ਸ਼ਾਮਲ ਹੋ ਕੇ, ਸਾਰੀ ਕਾਰਗੁਜ਼ਾਰੀ ਉੱਪਰ ਸਿੱਧੀ ਨਜ਼ਰ ਰੱਖ ਸਕਣ।

— ਅੰਦੋਲਨ ਵਾਪਸ ਲੈ ਲਿਆ ਗਿਆ ਨਾਮਕ ਕਾਨੂੰਨ ਕਾਇਮ ਰਿਹਾ ਅਤੇ ਕਾਂਗਰਸ ਨੇ ਉਸ ਗੋਲਮੇਜ ਕਾਨਫਰੰਸ ਵਿਚ ਭਾਗ ਲੈਣਾ ਸਵੀਕਾਰ ਕਰ ਲਿਆ, ਜਿਸ ਵਾਸਤੇ ਗਾਂਧੀ ਜੀ ਨੇ ਭਾਗ ਨਾ ਲੈਣ ਦੀ ਸਹੁੰ ਖਾਧੀ ਸੀ ।ਜ' (62)

— ਟਾਈਮਜ਼ ਸਮਾਚਾਰ ਪੱਤਰ :

ਇਹ ਸਮਝੌਤਾ ਸਰਕਾਰ ਲਈ ਨਿਸਚਿਤ ਰੂਪ ਵਿਚ ਇਕ ਜਿੱਤ ਸੀ, ਕਿਉਂਕਿ ਇਸ ਰਾਹੀਂ ਸਰਕਾਰ ਨੇ 'ਸਿਵਲ ਨਾ ਫੁਰਮਾਨੀ ਅੰਦੋਲਨ' ਸਮਾਪਤ ਕਰ ਦਿੱਤਾ, ਜੋ ਦਿਨ ਪ੍ਰਤੀ ਦਿਨ ਉੱਗਰ ਰੂਪ ਧਾਰਨ ਕਰਦਾ ਜਾ ਰਹਿਆ ਸੀ ਅਤੇ ਸਰਕਾਰ ਦੀ ਸਥਿਤੀ ਡਾਵਾਂਡੋਲ ਹੋ ਰਹੀ ਸੀ। (62)

ਪੰਡਤ ਨਹਿਰੂ ਨੇ 13 ਅਪ੍ਰੈਲ 1934 ਨੂੰ ਆਪਣੀ ਡਾਇਰੀ ਵਿਚ ਦਰਜ ਕੀਤਾ... ਸਮਝੌਤੇ ਦਾ ਮਤਲਬ, ਲਕਸ਼ ਭਾਵ ਨਿਸ਼ਾਨੇ ਤੋਂ ਬੇਮੁੱਖ ਹੋਣਆ ਹੈ। ਇਕ ਮਾਤਰ ਸੰਘਰਸ਼ ਦਾ ਰਸਤਾ ਹੀ ਬਚਦਾ ਹੈ ਸਮਝੌਤਾ ਅਤੇ ਚਾਪਲੂਸੀ ਲਈ ਕੋਈ ਗੁੰਜਾਇਸ਼ ਨਹੀਂ ਹੈ। (63)

(ਨੋਟ : ਸਾਡੇ ਖਿਆਲ ਮੁਤਾਬਕ ਪੰਡਤ ਨਹਿਰੂ ਅਸਲ ਵਿਚ ਗਾਂਧੀ ਜੀ ਦੀ ਚਾਣਕੀਆ ਨੀਤੀ ਤੇ ਦੂਰ ਦ੍ਰਿਸ਼ਟੀ ਨੂੰ ਨਹੀਂ ਸਮਝ ਸਕਿਆ, ਜੋ ਅੱਗੇ ਜਾ ਕੇ ਦਲਿਤਾਂ ਅਛੂਤਾਂ ਨਾਲ ਨਿਪਟਣ ਵਾਲੀ ਸੀ, ਜੋ ਮੂਲ ਮੁੱਦਾ ਸਨ ਹਿੰਦੂਆਂ ਲਈ ਆਜ਼ਾਦੀ ਤੋਂ ਵੀ ਕਿਤੇ ਮਹੱਤਵਪੂਰਨ ਸਨ।)

ਗਾਂਧੀ ਜੀ 1931 ਤੇ 1932 ਦੀਆਂ ਗੋਲਮੇਜ ਕਾਨਫਰੰਸਾਂ ਵਿਚ ਸ਼ਾਮਲ ਹੋਏ। ਡਾ. ਅੰਬੇਡਕਰ ਦਾ ਤੇ ਅਛੂਤਾਂ ਦਾ ਜਾਨ ਲਾ ਕੇ ਵਿਰੋਧ ਕੀਤਾ। 19 ਸਤੰਬਰ 1932 ਨੂੰ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਮਰਨ ਵਰਤ ਰੱਖਿਆ। ਕਾਰਨ ਸਪੱਸ਼ਟ ਲਿਖੇ। ਜਾਹਰ ਕੀਤੇ ਜੋ ਰਿਕਾਰਡ ਵਿਚ ਪੂਰੇ ਦਰਜ ਹਨ। ਅਖੀਰ 24 ਸਤੰਬਰ 1932 ਨੂੰ ਅਜਿਹਾ ਪੂਨਾ ਪੈਕਟ ਕੀਤਾ ਕਿ ਡਾ. ਅੰਬੇਡਕਰ 1950 ਤੋਂ ਵੀ ਪਹਿਲਾਂ ਪੂਨਾ ਪੈਕਟ ਖਤਮ ਕਰਨ ਲਈ ਲੜਦੇ ਰਹੇ। ਤੇ ਪੂਨਾ ਪੈਕਟ ਦਲਿਤਾਂ ਪਛੜਿਆਂ ਦੀ ਗੁਲਾਮੀ ਦਾ ਮੂਲ ਕਾਰਨ ਬਣਿਆ ਸਾਬਤ ਹੋਇਆ ਹੈ। ਅੱਜ ਤੱਕ। ਜੋ ਸਮਝੌਤਾ ਗਾਂਧੀ ਜੀ ਨੇ ਅੰਬੇਡਕਰ ਲਈ ਭਿਆਨਕ ਪ੍ਰਸਥਿਤੀਆਂ ਪੈਦਾ ਹੋਣ ਉਪਰੰਤ, 24 ਸਤੰਬਰ 1932 ਨੂੰ ਕੀਤਾ, ਜਿਸ ਅਨੁਸਾਰ ਦਲਿਤ ਮੂਲ ਨਿਵਾਸੀ ਅੱਜ ਤੱਕ ਗੁਲਾਮੀ ਵਿਚ ਜੀਅ ਰਹੇ ਹਨ।

1928 ਤੋਂ 24 ਸਤੰਬਰ 1932 ਤੱਕ ਦੇ ਇਸ ਰਾਸ਼ਟਰੀ ਆਜ਼ਾਦੀ ਸੰਗਰਾਮ ਅਤੇ ਅਛੂਤ ਜਾਂ ਧਾਰਮਿਕ ਘੱਟ ਗਿਣਤੀ ਅੰਦੋਲਨ ਦਾ ਜੋ ਸਹੀ ਚੇਹਰਾ ਹੈ ਉਹ ਇਨ੍ਹਾਂ ਸਤਰਾਂ ਵਿਚ ਦਰਜ ਹੈ।

ਗਾਂਧੀ ਜੀ ਡਾ. ਅੰਬੇਡਕਰ ਨੂੰ : ਮੈਂ ਅਛੂਤਾਂ ਦੀ (ਐੱਸ ਸੀ, ਐੱਸ ਟੀ) ਰਾਜਨੀਤਿਕ ਪ੍ਰਾਥਮਿਕਤਾ ਅਤੇ ਸੁਰੱਖਿਅਤ ਰਾਖਵਾਂਕਰਨ ਦੇ ਵਿਰੁੱਧ ਹਾਂ। ਕਿਉਂਕਿ ਅਜਿਹਾ ਇਕ ਪ੍ਰਕਾਰ ਦਾ ਆਤਮਘਾਤ ਹੀ ਹੋਵੇਗਾ।

ਅਛੂਤਾਂ ਤੋਂ ਬਿਨਾਂ ਹਿੰਦੂ ਸਮਾਜ ਅਪੂਰਨ ਹੈ, ਜੋ ਵਰਨ ਆਸ਼ਰਮ ਧਰਮ ਅਨੁਸਾਰ ਚੌਥਾ ਵਰਨ ਹੈ। ਜਦੋਂ ਹਿੰਦੂ ਸਮਾਜ (ਤੋਂ) ਅਛੂਤ ਅਲੱਗ ਹੋਣਗੇ ਤਾਂ ਹਿੰਦੂ ਸਮਾਜ ਵਿਕਲਾਂਗ (ਲੰਗੜਾ ਲੂਲ੍ਹਾ) ਹੋ ਜਾਵੇਗਾ। ਮੈਂ ਨਹੀਂ ਚਾਹੁੰਦਾ ਕਿ ਹਿੰਦੂ ਸਮਾਜ ਦਾ ਅੰਗ-ਭੰਗ ਹੋਵੇ। (80) (ਸਪੱਸ਼ਟ ਹੈ ਕਿ ਗਾਂਧੀ ਜੀ ਅਛੂਤਾਂ ਦੀ ਬਰਾਬਰੀ ਅਤੇ ਆਜਾਦੀ ਦੇ ਪੱਕੇ ਵਿਰੋਧੀ ਸਨ) ਪ੍ਰਮਾਣ 17 ਅਗਸਤ 1932 ਤੋਂ 24 ਸਤੰਬਰ 32 ਤੱਕ ਦਾ ਪੂਰਨ ਇਤਿਹਾਸ)

* * *

# ਬਾਬਰੀ ਮਸਜਿਦ ਜਾਂ ਰਾਮ ਮੰਦਰ ਜਾਂ ਫਿਰ ਬੁੱਧ ਵਿਹਾਰ ?

## ਹਵਾਲਾ : ਇੰਡੀਅਨ ਅਵੇਅਰਨੈੱਸ ਅਕਤੂਬਰ-2010

ਲੇਖਕ : ਡਾ. *ਧਰਮ ਕੀਰਤੀ*

ਕੀ ਬਾਬਰੀ ਮਸਜਿਦ ਦੀ ਜ਼ਮੀਨ 'ਤੇ ਕਾਬਿਜ ਹੋਣ ਲਈ ਤਰਲੋ-ਮੱਛੀ ਹੋ ਰਹੇ ਬ੍ਰਾਹਮਣਵਾਦੀ ਇਸ ਦਾਅਵੇ ਦਾ ਖੰਡਨ ਕਰ ਸਕਦੇ ਹਨ ?

I. ਪੁਰਾਤਨ ਬਾਰੇ ਅੱਜ ਜਿੰਨਾਂ ਵੀ ਇਤਿਹਾਸ ਉਪਲੱਬਧ ਹੈ, ਉਸਦਾ ਮੁੱਖ ਸ੍ਰੋਤ ਅਸ਼ੋਕ ਅਤੇ ਹੋਰਨਾਂ ਰਾਜਿਆਂ ਦੇ ਸ਼ਿਲਾਲੇਖ, ਖੰਭਿਆਂ ਤੇ ਲਿਖੀ ਸਮੱਗਰੀ, ਸਤੂਪ, ਭਵਨਾਂ ਦੇ ਖੰਡਹਰ, ਗੁਫਾਵਾਂ, ਮੂਰਤੀਆਂ, ਸਿੱਕੇ ਅਤੇ ਚੀਨੀ ਤੇ ਹੋਰਨਾਂ ਯਾਤਰੀਆਂ ਦੇ ਯਾਤਰਾ-ਵਰਨਣ ਹਨ, ਜਿੰਨ੍ਹਾਂ ਦੀਆਂ ਗੁੰਮ ਕੜੀਆਂ ਨੂੰ ਜੋੜ ਕੇ ਇਤਿਹਾਸ ਦੀ ਸ਼ਕਲ ਦੇ ਦਿੱਤੀ ਗਈ ਹੈ। ਭਾਵੇਂ ਇਤਿਹਾਸ ਦੀਆਂ ਛੋਟੀਆਂ-ਵੱਡੀਆਂ ਘਟਨਾਵਾਂ ਨੂੰ ਤਰਕ-ਸ਼ਾਸਤਰ ਦੀ ਕਸਵੱਟੀ ਤੇ ਪਰਖ ਕੇ ਸੱਚ ਦੇ ਵਧੇਰੇ ਨੇੜੇ ਪਹੁੰਚਿਆ ਜਾ ਸਕਦਾ ਹੈ ਪਰ ਅਕਸਰ ਇਤਿਹਾਸ ਦੀਆਂ ਛੋਟੀਆਂ-ਮੋਟੀਆਂ ਘਟਨਾਵਾਂ ਇਤਿਹਾਸਕਾਰਾਂ ਲਈ ਕਿੰਤੂ-ਪਰੰਤੂ ਦੀ ਸਥਿਤੀ ਬਣ ਕੇ ਵਿਵਾਦ ਦਾ ਵਿਸ਼ਾ ਬਣ ਜਾਂਦੀ ਹੈ।

ਇਸ ਵਿਵਾਦ ਦਾ ਮੁੱਖ ਕਾਰਨ ਭਾਰਤੀ ਇਤਿਹਾਸਕਾਰਾਂ ਦਾ ਵੱਖ-ਵੱਖ ਧਾਰਮਿਕ ਗੁਟਾਂ ਵਿੱਚ ਵੰਡੇ ਹੋਣਾ ਹੈ। ਇਤਿਹਾਸ ਦੇ ਅਸਲ ਸਪਸ਼ਟ ਤੱਥਾਂ ਅਤੇ ਪ੍ਰਮਾਣਾਂ ਦੀ ਅਣਹੋਂਦ ਅਤੇ ਖੋਜਕਾਰੀਆਂ ਵਿੱਚ ਵਿਗਿਆਨਕ ਖੋਜ-ਪ੍ਰਣਾਲੀ ਦੇ ਨੀਵੇਂ ਸਤਰ ਕਾਰਨ ਸ਼ੁੱਧ ਨਤੀਜਿਆਂ ਦੀ ਪ੍ਰਾਪਤੀ ਵਿੱਚ ਮੁਸ਼ਕਲ ਪੈਦਾ ਹੁੰਦੀ ਹੈ। ਇਹੀ ਗੱਲ ਅਯੋਧਿਆ ਦੇ ਖੰਡਹਰ ਉੱਤੇ ਸੌ ਫੀਸਦੀ ਲਾਗੂ ਹੁੰਦੀ ਹੈ।

ਇਸ ਵਿਸ਼ੇ ਤੇ ਭਾਰਤ ਦੇ ਇਤਿਹਾਸਕਾਰ ਮੋਟੇ ਤੌਰ ਤੇ ਦੋ ਹਿੱਸਿਆਂ ਵਿੱਚ ਵੰਡੇ ਹੋਏ ਹਨ। ਪਹਿਲੇ ਹਿੱਸੇ ਵਿੱਚ ਹਿੰਦੂ ਧਰਮ ਅਤੇ ਉਸ ਨਾਲ ਹਮਦਰਦੀ ਰੱਖਣ ਵਾਲੇ ਲੋਕ ਆਉਂਦੇ ਹਨ, ਜਿੰਨ੍ਹਾਂ ਦਾ ਕਹਿਣਾ ਹੈ ਕਿ ਇੱਥੇ ਬਾਬਰੀ ਮਸਜਿਦ ਨਹੀਂ ਬਲਕਿ ਰਾਮ ਮੰਦਰ ਸੀ। ਦੂਜੇ ਹਿੱਸੇ ਵਿੱਚ ਮੁਸਲਿਮ ਇਤਿਹਾਸਕਾਰ ਅਤੇ ਉਨ੍ਹਾਂ ਨਾਲ ਹਮਦਰਦੀ ਰੱਖਣ ਵਾਲੇ ਆਉਂਦੇ ਹਨ ਜਿੰਨ੍ਹਾਂ ਦਾ ਕਹਿਣਾ ਹੈ ਕਿ ਇੱਥੇ ਰਾਮ ਮੰਦਰ ਨਹੀਂ ਬਲਕਿ ਬਾਬਰੀ ਮਸਜਿਦ ਸੀ, ਜਿਸਨੂੰ ਬਾਬਰ ਨੇ ਬਣਵਾਇਆ ਸੀ। ਅਸਲੀਅਤ ਵਿੱਚ ਦੋਵੇਂ ਗੁਟਾਂ ਦੇ ਇਤਿਹਾਸਕਾਰਾਂ ਦੀਆਂ ਅੱਖਾਂ ਤੇ ਧਾਰਮਿਕ ਭਾਵਨਾਵਾਂ, ਵਿਸ਼ਵਾਸ਼ਾਂ ਅਤੇ ਆਸਥਾਵਾਂ ਦਾ ਚਸ਼ਮਾ ਚੜ੍ਹਿਆ ਹੋਇਆ ਹੈ, ਜਿਸਦੇ ਨਤੀਜੇ ਵਜੋਂ ਦੋਵੇਂ ਤਰ੍ਹਾਂ ਦੇ ਲੋਕ ਇਤਿਹਾਸ ਦੀ ਸੱਚਾਈ ਤੋਂ ਕੋਹਾਂ ਦੂਰ ਹਨ। (ਜਾਂ ਕਹੋ ਕਿ ਕਿਸੇ ਹੋਰ ਸੱਚਾਈ ਵੱਲ ਵੇਖਣ ਨੂੰ ਤਿਆਰ ਨਹੀਂ)

ਹਿੰਦੂ ਅਤੇ ਮੁਸਲਮਾਨ, ਦੋਵੇਂ ਹੀ ਇਸ ਵਿਸ਼ੇ ਤੇ ਕੱਟੜਤਾਪੂਰਨ ਵਿਚਾਰਧਾਰਾ ਰੱਖਦੇ ਹਨ। ਇਸ ਕਾਰਨ ਤੱਥ-ਭਰਪੂਰ ਨਤੀਜਿਆਂ ਤੇ ਪੁੱਜਣ ਦੀ ਬਜਾਏ ਆਤਮਗਤ ਨਤੀਜੇ ਪ੍ਰਾਪਤ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਇਤਿਹਾਸਕਾਰਾਂ ਵਿੱਚ ਪਹਿਲਾਂ ਭਾਵਨਾਵਾਂ ਅਤੇ ਸੰਵੇਗਾਂ ਦਾ ਜਨਮ ਹੁੰਦਾ ਹੈ। ਉਪਰੰਤ ਪਾਵਨਾਵਾਂ ਅਤੇ ਸੰਵੇਗਾਂ ਨਾਲ ਭਰਪੂਰ ਕਲਪਨਾ ਮਿੱਥੀ ਜਾਂਦੀ ਹੈ। ਅਖੀਰ ਵਿੱਚ, ਪਹਿਲਾਂ ਹੀ ਮਿੱਥੀ ਕਲਪਨਾ ਨੂੰ ਸਿੱਧ ਕਰਨ ਲਈ ਇਸ ਤਰ੍ਹਾਂ ਦੇ ਤੱਥ ਜੁਟਾਏ ਜਾਂਦੇ ਹਨ ਜਿਹੜੇ ਅਰਥਹੀਨ, ਗੈਰ-ਵਿਗਿਆਨਕ ਅਤੇ ਵਿਰੋਧਾਪਾਸੀ ਹੁੰਦੇ ਹਨ।

ਪਹਿਲਾਂ ਇਹ ਦੱਸਿਆ ਜਾ ਚੁੱਕਾ ਹੈ ਕਿ ਭਾਰਤ ਦਾ ਹਿੰਦੂ ਕਹਿੰਦਾ ਹੈ ਕਿ ਅਯੋਧਿਆ ਵਿੱਚ ਮਸਜਿਦ ਦੀ ਥਾਂ ਤੇ ਰਾਮ ਮੰਦਰ ਸੀ। ਹਿੰਦੂਆਂ ਦੇ ਇਸ ਕਥਨ ਦਾ ਪਰੀਖਣ ਅਤੇ ਪੜਤਾਲ ਕਰਨ ਤੋਂ ਪਹਿਲਾਂ ਇਹ ਵੇਖ ਲਿਆ ਜਾਏ ਕਿ ਭਾਰਤ ਦੇ ਇਤਿਹਾਸ ਵਿੱਚ ਰਾਮ ਦੀ ਕੀ ਹਸਤੀ ਹੈ। ਰਾਮ ਇਤਿਹਾਸ ਵਿਅਕਤੀ ਹੈ ਜਾਂ ਪ੍ਰੋਰਾਨਿਕ ? ਜੇਕਰ ਉਹ ਪ੍ਰੋਰਾਨਿਕ ਵਿਅਕਤੀ ਹੈ ਤਾਂ ਪੁਰਾਣਾਂ ਦਾ ਜਨਮ ਕਿਹੜੇ ਸਮੇਂ ਵਿੱਚ ਹੋਇਆ ? ਰਾਮ ਨੂੰ ਕਿਥੋਂ ਫੜ ਕੇ ਪੁਰਾਣਾਂ ਵਿੱਚ ਤੂਸਿਆ ਗਿਆ ? ਇਨ੍ਹਾਂ ਸਵਾਲਾਂ ਦੇ ਉੱਤਰ ਮਿਲਣ ਨਾਲ ਆਪਣੇ ਆਪ ਹੀ ਇਹ ਸਪਸ਼ਟ ਹੋ ਜਾਏਗਾ ਕਿ ਰਾਮ ਦਾ ਜਨਮ ਕਿਥੇ ਹੋਇਆ ਅਤੇ ਕਿਉਂ ਹੋਇਆ ?

ਰਾਮ ਬਾਰੇ ਜਾਣਨ ਲਈ ਉਪਰਲੇ ਸਵਾਲਾਂ ਦੇ ਉੱਤਰ ਵੇਖਣੇ ਪੈਣਗੇ। ਭਾਰਤ ਦੇ ਇਤਿਹਾਸ ਵਿੱਚ ਰਾਮ ਨਾਮ ਦੇ ਵਿਅਕਤੀ ਦੀ ਕੋਈ ਥਾਂ ਨਹੀਂ ਹੈ। ਅਸਲ ਵਿੱਚ ਰਾਮ ਇਤਿਹਾਸਕ ਵਿਅੱਕਤੀ ਨਹੀਂ ਬਲਕਿ ਪ੍ਰੋਰਾਨਿਕ ਵਿਅਕਤੀ ਹੈ। ਇਸਨੂੰ ਹੋਰਨਾਂ ਲਫਜਾਂ ਵਿੱਚ ਇਸ ਤਰ੍ਹਾਂ ਵਿਅੱਕਤ ਕੀਤਾ ਜਾ ਸਕਦਾ ਹੈ ਕਿ ਅੱਜ ਰਾਮ ਦੇ ਬਾਰੇ ਜਿਹੜੀ ਵੀ ਜਾਣਕਾਰੀ ਮਿਲਦੀ ਹੈ, ਉਸਦਾ ਮੂਲ ਅਧਾਰ ਰਮਾਇਣ ਅਤੇ ਦਸ਼ਰਥ ਜਾਤਕ ਦੇ ਵਖਿਆਨ ਹਨ।

### ਬ੍ਰਾਹਮਣ ਇਤਿਹਾਸਕਾਰਾਂ ਦਾ ਸਨਸਨੀਖੇਜ ਪ੍ਰਗਟਾਵਾ:
### 'ਰਾਮ' ਅਤੇ 'ਕ੍ਰਿਸ਼ਨ' ਦੀ ਹੋਂਦ ਤੋਂ ਸਪਸ਼ਟ ਇਨਕਾਰ

II. ਐਨ.ਸੀ.ਈ.ਆਰ.ਟੀ. ਵੱਲੋਂ ਹਵਾਲਾ ਪ੍ਰਕਾਸ਼ਿਤ ਆਰ.ਐਸ. ਸ਼ਰਮਾ ਦੀ ਪੁਸਤਕ 'ਪ੍ਰਾਚੀਨ ਭਾਰਤ', ਸਤੀਸ਼ ਚੰਦਰ ਦੀ 'ਮੱਧਕਾਲੀਨ ਭਾਰਤ' ਅਤੇ ਬਿਪਨ ਚੰਦਰ ਦੀ 'ਆਧੁਨਿਕ ਭਾਰਤ' ਵਿੱਚ ਇਸ ਸਬੰਧ ਵਿੱਚ ਰੋਚਕ ਤੱਥ ਪੇਸ਼ ਕੀਤੇ ਗਏ ਹਨ।

13 ਜੁਲਾਈ 2005 ਦੀ 'ਦ ਟਾਈਮਜ਼ ਆਫ ਇੰਡੀਆ' ਦੀ ਇਕ ਖਬਰ ਅਨੁਸਾਰ ਗਿਆਰਵ੍ਹੀਂ ਜਮਾਤ ਵਿੱਚ ਪੜ੍ਹਾਈ

ਜਾਂਦੀ ਪੁਸਤਕ ਪ੍ਰਾਚੀਨ ਭਾਰਤ ਵਿੱਚ ਤਾਂ ਸਾਫ ਹੀ ਕਿਹਾ ਗਿਆ ਹੈ ਕਿ ਅਜਿਹਾ ਸਿੱਧ ਕਰਨ ਲਈ ਕਿ 'ਰਾਮ' ਅਤੇ 'ਕ੍ਰਿਸ਼ਨ' ਕਿਸੇ ਸਮੇਂ ਹੋਂਦ ਵਿੱਚ ਆਏ ਸਨ, ਲਈ ਕੋਈ ਵਿਗਿਆਨਕ ਸਬੂਤ ਮੌਜੂਦ ਨਹੀਂ ਹਨ।

(Textbook row again: Did Rama exist ?

**By Pranava K Chaudhary/THN**

Patna : The saying is history can't be rewritten. Probably that's why historians and govenmetns go after rewriting history textbooks, triggering controversy each time.

The latest fracas is over the updated Class XI text – Ancient India – Written by noted historian R.S. Sharma, Who says there is no scientific evidence to prove the existene of "Rama" and "Krishna".

On Tuesday, pro-BJP activists burnt effigies of five Leftist historians – R.S. Sharma, Irfan Habib, Romila Thapar, Satish Chandra and Arjun Dev – here to protest an attempt to distort facts by negating the existence of "Rama" and "Krishna" and terming Prithviraj Chauhan as a "traitor".

Sharma defended his take on India's past. He told TOI on Tuesday that Ancient India was written on the basis of scientific application of history with the strong support of original souces. **> ABVP flays history boolc P11)**

"ਇਤਿਹਾਸ ਵਿੱਚ ਈਸਾ ਤੋਂ 400 ਸਾਲ ਪਹਿਲਾਂ ਤੱਕ ਅਯੋਧਿਆ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਇਕ ਰਾਜੇ ਨੂੰ ਆਪਣਾ ਰਾਜ ਚਲਾਉਣ ਲਈ ਇਕ ਫੌਜ, ਟੈਕਸ ਪ੍ਰਣਾਲੀ ਅਤੇ ਹੋਰ ਸਟਾਫ ਦੀ ਲੋੜ ਵੀ ਹੁੰਦੀ ਹੈ। ਪੁਰਾਣਾਂ ਵਿੱਚ ਦਰਸਾਈਆਂ ਗਈਆਂ ਲੰਬੀਆਂ ਪਰਿਵਾਰਕ ਲੜੀਆਂ ਦੀ ਬਜਾਏ ਪੁਰਾਤਨ ਸਬੂਤ ਵਧੇਰੇ ਮਹੱਤਵਪੂਰਣ ਸਮਝੇ ਜਾਣੇ ਚਾਹੀਦੇ ਹਨ। ਪੁਰਾਣਿਕ ਰਿਵਾਜਾਂ ਮੁਤਾਬਿਕ ਅਯੋਧਿਆ ਦਾ ਰਾਜਾ ਰਾਮ ਈਸਾ ਤੋਂ 2000 ਸਾਲ ਪਹਿਲਾਂ ਹੋਂਦ ਵਿੱਚ ਆਇਆ। ਪਰ ਖੁਦਾਈ ਅਤੇ ਵਿਆਪਕ ਛਾਣਬੀਨ ਦੇ ਬਾਵਜੂਦ ਅਜਿਹੀ ਕੋਈ ਬਸਤੀ ਨਹੀਂ ਮਿਲਦੀ।"

III. ਤ੍ਰਿਪਟਕਾ

ਵੇਦਾਂ ਉਪਰੰਤ ਸਭ ਤੋਂ ਪੁਰਾਣਾ ਸਾਹਿਤ ਬੋਧ ਧਰਮ ਦੇ 'ਤ੍ਰਿਪਿਟਕ' ਗ੍ਰੰਥਾਂ ਨੂੰ ਮੰਨਿਆ ਜਾਂਦਾ ਹੈ। ਇਨ੍ਹਾਂ ਵਿੱਚ ਜਾਤਕ ਕਥਾਵਾਂ ਵੀ ਸ਼ਾਮਿਲ ਹਨ, ਜਿੰਨ੍ਹਾਂ ਦੀ ਕੁਲ ਸੰਖਿਆ 547 ਹੈ। ਇਹ ਕਹਾਣੀਆਂ ਲਗਭਗ ਬੁੱਧ ਦੇ ਸਮੇਂ ਦੀਆਂ ਲੋਕ ਕਹਾਣੀਆਂ ਹਨ, ਜਿਹੜੀਆਂ ਸਾਰੀਆਂ ਬੁੱਧ ਵੱਲੋਂ ਕਹੀਆਂ ਜਾਂ ਕਹਾਈਆਂ ਗਈਆਂ ਹਨ। ਬੋਧ ਧਰਮ ਦੀਆਂ ਨੈਤਿਕ ਕਦਰਾਂ-ਕੀਮਤਾਂ ਨੂੰ ਮਨੁੱਖ ਦੀ ਜਿੰਦਗੀ ਵਿੱਚ ਕਿਸ ਤਰ੍ਹਾਂ ਸ਼ਾਮਿਲ ਕੀਤਾ ਜਾ ਸਕਦਾ ਹੈ।, ਇਹ ਜਾਤਕ ਕਥਾਵਾਂ ਰਾਹੀਂ ਦੱਸਿਆ ਗਿਆ ਹੈ। ਹਰ ਜਾਤਕ ਕਥਾ ਦਾ ਇਕ ਨਾਇਕ ਹੁੰਦਾ ਹੈ ਅਤੇ ਉਹ 'ਬੋਧੀਤਸਵ' ਅਖਵਾਉਂਦਾ ਹੈ। ਹਰ ਬੋਧੀਤਸਵ ਦਸ ਉਪਦੇਸ਼ਾਂ ਵਿੱਚੋਂ ਕਿਸੇ ਇਕ ਦਾ ਪਾਲਣ ਕਰਦਾ ਹੋਇਆ ਸਮਾਜ ਵਿੱਚ ਆਦਰਸ਼ ਸਥਾਪਿਤ ਕਰਦਾ ਹੈ।

IV. ਮਨੂੰ ਸਿੰਮ੍ਰਿਤੀ ਗੀਤਾ, ਮਹਾਭਾਰਤ ਰਮਾਇਣ ਪੁਰਾਣਾਂ ਦੀ ਰਚਨਾ ਦਾ ਸਮਾਂ ਈਸਾ ਤੋਂ 185 ਸਾਲ ਪਹਿਲਾਂ ਯਾਨੀ ਪੁਯਸ਼ਮਿਤਰ ਦੀ ਕ੍ਰਾਂਤੀ ਤੋਂ ਬਾਅਦ ਮੰਨਿਆ ਜਾਂਦਾ ਹੈ। ਇਸਦੇ ਇਲਾਵਾ ਜਾਤਕ ਕਥਾਵਾਂ ਬੁੱਧ ਦੇ ਹੀ ਸਮੇਂ ਵਿੱਚ (ਈਸਾ ਤੋਂ 700 ਸਾਲ ਪਹਿਲਾਂ) ਪ੍ਰਚਲਿਤ ਸਨ। ਪੁਯਸ਼ਮਿਤਰ ਸ਼ੁੰਗ ਵੱਲੋਂ ਕੀਤੀ ਗਈ ਕ੍ਰਾਂਤੀ ਉਪਰੰਤ ਬ੍ਰਾਹਮਣਾਂ ਨੇ ਬੁੱਧ ਧਰਮ ਦਾ ਵਿਨਾਸ਼ ਅਰੰਭ ਕਰ ਦਿੱਤਾ ਸੀ। ਬੁੱਧ ਮਹਾਂਵਿਹਾਰ, ਸਤੂਪ ਆਦਿ ਤੋੜ ਕੇ ਜ਼ਮੀਨ ਵਿੱਚ ਮਿਲਾ ਦਿੱਤੇ ਗਏ। ਬੋਧ ਭਿਕਸ਼ੂਆਂ ਦਾ ਸਿਰ ਕੱਟਣ ਤੇ ਪੁਯਸ਼ਮਿਤਰ ਸ਼ੁੰਗ ਨੇ ਇਕ ਸੌ ਸੋਨੇ ਦੀਆਂ ਮੁਦਰਾਵਾਂ ਇਨਾਮ ਵਿੱਚ ਦੇਣੀਆਂ ਅਰੰਭ ਕਰ ਦਿੱਤੀਆਂ। ਪੁਯਸ਼ਮਿਤਰ ਸ਼ੁੰਗ ਅਤੇ ਉਸ ਤੋਂ ਬਾਅਦ ਦੇ ਬ੍ਰਾਹਮਣਾਂ ਨੇ ਬੋਧ ਧਰਮ ਦਾ ਜਿੰਨਾ ਨਾਸ ਕਰਨਾ, ਓਨਾ ਉਨ੍ਹਾਂ ਨੇ ਕੀਤਾ।

V. ਪਰ ਇਹ ਬ੍ਰਾਹਮਣ 'ਲੋਕਾਂ ਦੇ ਮਨਾ' ਵਿੱਚੋਂ ਬੋਧ ਧਰਮ ਅਤੇ ਉਸਦੇ ਪ੍ਰਤੀ ਆਸਥਾਵਾਂ ਨੂੰ ਨਹੀਂ ਕੱਢ ਸਕੇ। ਅਜਿਹੀ ਸਥਿਤੀ ਵਿੱਚ ਸ਼ਾਤਿਰ ਅਤੇ ਕੁਟਿਲ ਬੁੱਧੀ ਰੱਖਣ ਵਾਲੇ ਬ੍ਰਾਹਮਣਾਂ ਨੇ ਇਕ ਬੜਾ ਭਿਅੰਕਰ ਜਾਲ ਵਿਛਾਉਣਾ ਅਰੰਭ ਕਰ ਦਿੱਤਾ। ਉਹ ਕੰਮ ਸੀ ਜਾਤਕ ਕਥਾਵਾਂ ਦੇ ਨਾਇਕ 'ਬੋਧੀਤਸਵਾਂ' ਅਤੇ ਉਨ੍ਹਾਂ ਦੀ ਵਿਸ਼ਾ-ਵਸਤੂ ਲੈ ਕੇ ਹਿੰਦੂ ਧਰਮ ਦੇ ਸਾਹਿਤ ਦੀ ਰਚਨਾ ਆਰੰਭ ਕਰ ਦਿੱਤੀ ਜਿਸ ਨਾਲ ਬੋਧੀਆਂ ਵਿੱਚ ਬੋਧ ਧਰਤ ਪ੍ਰਤੀ ਦਿਲਚਸਪੀ ਹੌਲੀ-ਹੌਲੀ ਖਤਮ ਕੀਤੀ ਜਾ ਸਕੇ ਬਾਅਦ ਵਿੱਚ ਹੋਇਆ ਵੀ ਇੰਜ ਹੀ ਬੋਧ ਧਰਮ ਦੀਆਂ ਕਥਾਵਾਂ ਹੌਲੀ-ਹੌਲੀ ਖਤਮ ਹੁੰਦੀਆਂ ਗਈਆਂ ਅਤੇ ਉਹ ਕਥਾਵਾਂ ਹਿੰਦੂ ਧਰਮ ਦੀਆਂ ਲੋਕ ਕਥਾਵਾਂ ਦੇ ਰੂਪ ਵਿਚ ਸਾਹਮਣੇ ਆਉਣ ਲੱਗੀਆਂ।

VI ਇਸ ਗੱਲ ਨੂੰ ਸਾਬਿਤ ਕਰਨ ਲਈ ਹਿੰਦੂ ਸਾਹਿਤ ਖਾਸਕਰ ਦਾਨਵੀਰ ਰਾਜਾ ਹਰੀਸ਼ ਚੰਦਰ, ਸ਼ੰਕੁਤਲਾ, ਦੁਸ਼ਯੰਤ, ਦਸ਼ਰਥ, ਰਾਮ, ਰਾਜਾ ਜਨਕ, ਸ਼੍ਰੀ ਕ੍ਰਿਸ਼ਨ, ਕੌਰਵ-ਪਾਂਡਵ, ਵਿਦੁਰ ਆਦਿ ਦੀਆ ਅਧਾਰ ਸ਼ਿਲਾ ਬੋਧ ਧਰਮ ਦੀਆ ਜਾਤਕ ਕਥਾਵਾਂ ਹਨ। ਹਿੰਦੂ ਪੁਰਾਣਾਂ ਵਿੱਚ ਸਤਯੁਗ ਵਿੱਚ ਪੈਦਾ ਹੋਏ ਰਾਜਾ ਹਰੀਸ਼ਚੰਦਰ ਦੀ ਦਾਨਵੀਰਤਾ ਦਾ ਅਕਸਰ ਜਿਕਰ ਆਉਦਾ ਹੈ। ਰਾਜਾ ਹਰੀਸ਼ ਚੰਦਰ ਦੀ ਕਥਾ ਦਾ ਆਧਾਰ ਮਹਾਵੇਸੰਸਰ ਜਾਤਕ ਹੈ ,ਜਿਸ ਵਿੱਚ ਦਾਂਨ ਦੀ ਮਹੱਤਤਾ ਬਾਰੇ ਦੱਸਿਆ ਗਿਆ ਹੈ। ਕੱਠਹਾਰੀ ਜਾਤਕ (7)ਵਿੱਚ ਸ਼ਕੁੰਤਲਾ ਦਾ ਪ੍ਰਕਰਣ ਜਿਵੇ ਦਾ ਤਿਵੇ ਦਿੱਤਾ ਗਿਆ ਹੈ। ਦਸ਼ਰਥ ਜਾਤਕ (461) ਵਿੱਚ ਰਾਜਾ ਦਸ਼ਰਥ, ਬੋਧੀਸੱਤਵ 'ਰਾਮ ਪੰਡਤ', ਲੱਖਣ ਕੁਮਾਰ ਅਤੇ ਉਨ੍ਹਾਂ ਦੀ ਭੈਣ ਸੀਤਾ ਦਾ ਵਰਨਣ ਹੈ। ਫਰਕ ਸਿਰਫ ਏਨਾ ਹੈ ਕਿ ਹਿੰਦੂ ਸਾਹਿਤ ਵਿੱਚ ਸੀਤਾ ਨੂੰ ਰਾਮ ਦੀ ਪਤਨੀ

ਦੱਸਿਆ ਗਿਆ ਹੈ। ਮਹਾਜਨਕ ਜਾਤਕ, ਦਸ਼ਰਥ ਜਾਤਕ, ਸ਼ਾਮ ਜਾਤਕ ਅਤੇ ਚੁੱਲਹੰਸ ਜਾਤਕ, ਜਿਸ ਵਿੱਚ ਚਿਤ੍ਰਕੂਟ ਪਰਬਤ ਦਾ ਵਰਨਣ ਹੈ, ਇਨ੍ਹਾਂ ਨੂੰ ਮਿਲਾ ਕੇ ਰਮਾਇਣ ਦੀ ਰਚਨਾ ਕੀਤੀ ਗਈ ਸੀ।

VII. ਕ੍ਰਿਸ਼ਨ ਵੀ ਬੋਧੀਸਤੱਵ ਸਨ। ਇਸ ਲਈ ਹਿੰਦੂਆਂ ਨੇ ਇਨ੍ਹਾਂ ਦਾ ਨਾਮ ਜਿਵੇਂ ਦਾ ਤਿਵੇਂ ਗ੍ਰਹਿਣ ਕਰਕੇ ਈਸ਼ਵਰ ਦਾ ਅਵਤਾਰ ਮੰਨ ਲਿਆ ਹੈ। ਸ਼੍ਰੀ ਕ੍ਰਿਸ਼ਨ ਦੀ ਪੂਰੀ ਕਥਾ ਕੰਹ ਜਾਤਕ (440) ਘਤ ਜਾਤਕ (454) ਅਤੇ ਮਹਾਨਾਰਦ ਕਸ਼ਯਗ ਜਾਤਕ (544) ਵਿੱਚ ਪ੍ਰਾਪਤ ਹੁੰਦੀ ਹੈ। ਮਹਾਂਭਾਰਤ ਦੇ ਮੁੱਖ ਪਾਤਰ ਯੁਧਿਸ਼ਠਰ ਅਤੇ ਵਿਦੁਰ ਤੇ ਉਨ੍ਹਾਂ ਦੀ ਰਾਜਧਾਨੀ ਇੰਦਰਪ੍ਰਸਥ ਦੀ ਜਾਣਕਾਰੀ ਦਸ ਜਾਤਕ (502), ਸੰਭਵ ਜਾਤਕ (515) ਅਤੇ ਕੁਣਾਲ ਜਾਤਕ (536) ਤੋਂ ਪ੍ਰਾਪਤ ਹੁੰਦੀ ਹੈ। ਹਿੰਦੂ ਧਰਮ ਦੇ ਵਿਸ਼ਵਕਰਮਾ ਦਾ ਵਰਨਣ ਯਸ਼ੋਧਰ ਜਾਤਕ (510) ਤੋਂ ਪ੍ਰਾਪਤ ਹੁੰਦੀ ਹੈ।

VIII. ਮਹਾਂਭਾਰਤ ਦੀ ਤਰ੍ਹਾਂ ਰਮਾਇਣ ਦੇ ਵੀ ਤਿੰਨ ਸੰਸਕਰਣ ਤਿਆਰ ਹੋਏ ਸਨ। ਡਾ. ਅੰਬੇਡਕਰ ਮੁਤਾਬਿਕ, "ਇਕ ਪ੍ਰਸੰਗ ਵਿੱਚ ਰਮਾਇਣ ਦਾ ਪ੍ਰਸੰਗ ਆਇਆ ਹੈ ਪਰ ਉਸਦੇ ਲੇਖਕ ਦਾ ਕੋਈ ਜਿਕਰ ਨਹੀਂ ਮਿਲਦਾ। ਦੂਜੇ ਪ੍ਰਸੰਗ ਵਿੱਚ ਬਾਲਮੀਕਿ ਦਾ ਜਿਕਰ ਹੋਇਆ ਹੈ ਪਰ ਇਨ੍ਹਾਂ ਦਿਨਾਂ ਵਿੱਚ ਜਿਹੜੀ ਰਮਾਇਣ ਉਪਲਬਧ ਹੈ ਉਹ ਬਾਲਮੀਕਿ ਵੱਲੋਂ ਨਹੀਂ ਰਚੀ ਗਈ।"

IX ਰਮਾਇਣ ਦੇ ਮੁੱਖ ਨਾਇਕ ਰਾਮ ਤੇ ਨਾਇਕਾ ਸੀਤਾ ਹੈ। ਅਸਲੀਅਤ ਵਿੱਚ ਰਮਾਇਣ ਦਾ ਮੂਲ ਸਰੋਤ ਬੋਧੀਆਂ ਦਾ ਦਸ਼ਰਥ ਜਾਤਕ ਹੈ ਮਿਥਿਲਾ ਦੇ ਰਾਜਾ ਜਨਕ ਅਤੇ ਚਿਤ੍ਰਕੂਟ ਪਰਬਤ ਦੀਆਂ ਘਟਨਾਵਾਂ ਵਿੱਚ ਕਲਪਨਾ ਦਾ ਰਲਾਅ ਕਰਕੇ ਪੂਰੀ ਕਹਾਣੀ ਬਣਾ ਦਿੱਤੀ ਗਈ। ਦਸ਼ਰਥ ਜਾਤਕ ਵਿੱਚ ਦੱਸਿਆ ਗਿਆ ਹੈ ਕਿ ਰਾਜਾ ਦਸ਼ਰਥ ਵਾਰਾਣਸੀ ਦਾ ਰਾਜਾ ਸੀ ਅਤੇ ਉਨ੍ਹਾਂ ਦੀਆਂ ਸੋਲ੍ਹਾਂ ਹਜ਼ਾਰ ਰਾਣੀਆਂ ਸਨ। ਉਨ੍ਹਾਂ ਦੀ ਪਟਰਾਨੀ ਤੋਂ 'ਰਾਮ ਪੰਡਿਤ' ਅਤੇ ਲੱਖਣ ਕੁਮਾਰ ਨਾਂ ਦੇ ਪੁੱਤਰ ਅਤੇ ਸੀਤਾ ਦੇਵੀ ਨਾਂ ਦੀ ਪੁਤਰੀ ਪੈਦਾ ਹੋਈ। ਪਹਿਲੀ ਪਟਰਾਨੀ ਦੇ ਮਰਨ ਉਪਰੰਤ ਸੋਲ੍ਹਾਂ ਹਜ਼ਾਰ ਰਾਣੀਆਂ ਵਿੱਚ ਇਕ ਨਵੀਂ ਪਟਰਾਣੀ ਮਨੋਨੀਤ ਕੀਤੀ ਗਈ। ਉਸਤੋਂ ਭਰਤ ਨਾਂ ਦਾ ਇਕ ਹੋਰ ਪੁੱਤਰ ਪੈਦਾ ਹੋਇਆ। ਬਾਕੀ ਸਾਰੀ ਕਥਾ ਰਮਾਇਣ ਦੀ ਤਰ੍ਹਾਂ ਚਲਦੀ ਹੈ।

X. ਪਰ ਇਸ ਵਿੱਚ ਰਾਵਣ ਦਾ ਕੋਈ ਜਿਕਰ ਨਹੀਂ ਹੈ। ਰਾਮ ਪੰਡਿਤ ਬੋਧੀਸਤੱਵ ਸਨ ਅਤੇ ਆਪਣੇ ਪਿਤਾ ਦਾ ਹੁਕਮ ਮੰਨ ਕੇ ਬਨਵਾਸ ਚਲੇ ਗਏ ਸਨ। ਉਨ੍ਹਾਂ ਨਾਲ ਉਨ੍ਹਾਂ ਦੇ ਛੋਟੇ ਭਰਾ ਅਤੇ ਸੀਤਾ ਦੇਵੀ ਵੀ ਗਈ ਸੀ। ਬ੍ਰਾਹਮਣਾਂ ਵੱਲੋਂ ਇਸ ਕਹਾਣੀ ਨੂੰ ਰਮਾਇਣ ਵਿੱਚ ਲਿਖਦਿਆਂ ਥੋੜੀ ਤਬਦੀਲੀ ਕਰ ਦਿੱਤੀ ਗਈ ਹੈ। ਦਸ਼ਰਥ ਨੂੰ ਵਾਰਾਨਸੀ ਦੀ ਥਾਂ ਅਯੋਧਿਆ ਦਾ ਰਾਜਾ ਅਤੇ ਸੀਤਾ ਨੂੰ ਭੈਣ ਦੀ ਥਾਂ ਪਤਨੀ ਦਿਖਾਇਆ ਗਿਆ ਹੈ। ਰਾਵਣ ਦੀ ਕਹਾਣੀ ਬਿਲਕੁਲ ਕਾਲਪਨਿਕ ਹੈ। ਹਨੂੰਮਾਨ, ਸੁਗ੍ਰੀਵ, ਜਾਮਵੰਤ ਅਤੇ ਲੰਕਾ-ਦਹਨ ਵਗੈਰਾ ਸਭ ਕਾਲਪਲਿਕ ਪ੍ਰਸੰਗਾਂ ਨੂੰ ਜੋੜਨ ਦਾ ਮੰਤਵ ਇਹ ਰਿਹਾ ਹੋਵੇਗਾ ਕਿ ਇਸ ਨਾਲ ਕਹਾਣੀ ਦਾ ਹਿੰਦੂਕਰਨ ਕਰਕੇ ਦਿਲਚਸਪ ਅਤੇ ਪੌਰਾਣਿਕ ਬਣਾਇਆ ਜਾ ਸਕੇ।

ਧਂ। ਵੈਸੇ ਲੰਕਾ ਦਾ ਰਾਜ ਧਰਮ ਬੋਧ ਹੈ, ਇਸ ਲਈ ਇਕ ਬੋਧ ਦੇਸ਼ ਅਤੇ ਉਸਦੇ ਬੋਧ ਰਾਜੇ ਦੀ ਛਵੀ ਖਰਾਬ ਕਰਨ ਲਈ ਦਸ਼ਰਥ ਬ੍ਰਾਹਮਣਾਂ ਨੇ ਇਹ ਕਾਲਪਨਿਕ ਕਹਾਣੀ ਘੜੀ।

XI. ਤ੍ਰਿਪਿਟਕ ਵਿੱਚ ਅਯੋਧਿਆ ਲਈ 'ਅਯੋਝਾ' ਅਤੇ 'ਅਯੁੱਝ' ਨਾਵਾਂ ਦਾ ਉਪਯੋਗ ਕੀਤਾ ਗਿਆ ਹੈ। ਅਯੋਧਿਆ ਭਾਰਤ ਦਾ ਬੜਾ ਪੁਰਾਣਾ ਸ਼ਹਿਰ ਹੈ। ਮਹਾਤਮਾ ਬੁੱਧ ਦਾ ਇਸ ਸ਼ਹਿਰ ਨਾਲ ਵਿਸ਼ੇਸ਼ ਸੰਬੰਧ ਰਿਹਾ ਸੀ। ਚੀਨੀ ਯਾਤਰੀ 'ਹੁਵੇਨ ਸਾਂਗ' ਮੁਤਾਬਿਕ ਭਗਵਾਨ ਬੁੱਧ ਧਰਮ ਪ੍ਰਚਾਰ ਲਈ ਅਨੇਕਾਂ ਵਾਰੀ ਅਯੋਧਿਆ ਆਏ ਸਨ। ਡਾ. ਮਲਾਲ ਸ਼ੇਖਰ ਨੇ ਜਿਕਰ ਕੀਤਾ ਹੈ ਕਿ ਅਯੋਧਿਆ ਦੇ ਨਾਗਰਿਕ ਤਥਾਗਤ ਬੁੱਧ ਦੇ ਬੜੇ ਪ੍ਰਸ਼ੰਸ਼ਕ ਸਨ ਅਤੇ ਉਨ੍ਹਾਂ ਦੇ ਪੈਰੋਕਾਰ ਸਨ। ਉਨ੍ਹਾਂ ਨੇ ਤਥਾਗਤ ਪ੍ਰਤੀ ਅਪਾਰ ਸ਼ਰਧਾ ਦਰਸਾਉਣ ਲਈ ਅਯੋਧਿਆ ਦੇ ਨਜ਼ਦੀਕ ਸੁੰਦਰ ਵਿਹਾਰ ਦਾ ਨਿਰਮਾਣ ਕਰਵਾਇਆ ਸੀ ਜਿਸਨੂੰ ਰਾਮ ਚਰਿਤ ਮਾਨਸ ਵਿੱਚ ਤੁਲਸੀ ਨੇ ਸੁੰਦਰ ਕਾਂਡ ਦੇ ਨਾਮ ਨਾਲ ਅਧਿਆਏ ਲਿਖਿਆ ਹੈ।

7ਵੀਂ ਸ਼ਤਾਬਦੀ

XII. ਹੁਵੇਨ ਸਾਂਗ ਨੇ ਸੱਤਵੀਂ ਸ਼ਤਾਬਦੀ ਵਿੱਚ ਅਯੋਧਿਆ ਦੀ ਯਾਤਰਾ ਕੀਤੀ ਸੀ। ਉਸ ਸਮੇਂ ਅਯੋਧਿਆ ਦਾ ਖੇਤਰਫਲ 5000 ਲੀ (ਖੇਤਰਫਲ ਨਾਪਣੀ ਦੀ ਚੀਨੀ ਇਕਾਈ) ਅਤੇ ਰਾਜਧਾਨੀ ਦਾ ਖੇਤਰਫਲ 20 ਲੀ ਸੀ। ਉਥੋਂ ਦੇ ਲੋਕ ਧਾਰਮਿਕ ਪਰਵਿਰਤੀ ਦੇ ਸਨ ਅਤੇ ਜਿਆਦਾਤਰ ਜਨਤਾ ਬੋਧੀ ਸੀ। ਇਸਦਾ ਅੰਦਾਜਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਉਥੇ 100 ਬੋਧ ਵਿਹਾਰ ਸਨ ਅਤੇ ਉਨ੍ਹਾਂ ਵਿੱਚ ਮਹਾਂਯਾਨ ਅਤੇ ਹੀਨਯਾਨ ਦੇ 3000 ਬੋਧ ਭਿਕਸ਼ੂ ਨਿਵਾਸ ਕਰਦੇ ਸਨ। ਜਦਕਿ ਹਿੰਦੂਆਂ ਦੇ ਸਿਰਫ 10 ਦੇਵ ਮੰਦਰ ਸਨ ਜਿੰਨ੍ਹਾਂ ਵਿੱਚ ਬਹੁਤ ਘੱਟ ਗੈਰ-ਬੋਧੀ ਉਪਾਸਨਾ ਕਰਦੇ ਸਨ। ਇੱਥੇ ਬੋਧ ਧਰਮ ਦਾ ਬੋਲਬਾਲਾ ਸੀ।

XIII.ਪਰ ਬ੍ਰਾਹਮਣਾਂ ਨੂੰ ਇੱਥੇ ਬੋਧ ਧਰਮ ਦੀ ਚੰਗੀ ਸਥਿਤੀ ਬਰਦਾਸ਼ਤ ਨਹੀਂ ਹੋਈ। ਉਨ੍ਹਾਂ ਨੇ ਭਵਿੱਖ ਵਿੱਚ ਅਯੋਧਿਆ ਤੋਂ ਬੋਧ ਧਰਮ ਦਾ ਨਾਮ ਕਰਨ ਦੀ ਯੋਜਨਾ ਬਣਾਈ। ਉਹ ਬੋਧੀਆਂ ਦੇ 'ਰਾਮ ਪੰਡਿਤ' ਬੋਧੀਸਤੱਵ ਦੀ ਦਸ਼ਰਥ ਜਾਤਕ ਦੀ ਪੂਰੀ ਕਹਾਣੀ ਨੂੰ ਖਿੱਚ ਕੇ ਅਯੋਧਿਆ ਲੈ ਆਏ, ਜਿਸ ਨਾਲ ਬੋਧੀ ਜਨਤਾ ਹਿੰਦੂਆਂ ਦੇ ਰਾਮ ਨੂੰ ਬੋਧੀਤਸਵ ਰਾਮ ਪੰਡਿਤ ਹੀ ਸਮਝਣ ਲੱਗੀ।

XIV. ਪਰ ਹਿੰਦੂਆਂ ਦੇ ਰਾਮ ਅਤੇ ਬੋਧੀਸਤੱਵ ਰਾਮ-ਪੰਡਿਤ ਵਿੱਚ ਜ਼ਮੀਨ ਅਸਮਾਨ ਦਾ ਫਰਕ ਸੀ। ਰਾਮ ਪੰਡਿਤ ਪ੍ਰਗਿਆਵਾਨ, ਸ਼ੀਲਵਾਨ ਅਤੇ ਦੋਸਤਾਨਾ ਆਦਰਸ਼ ਪੁਰਸ਼ ਸਨ। ਇਸਦੇ ਉਲਟ, ਹਿੰਦੂਆਂ ਨੇ ਜਿਹੜੇ ਰਾਮ ਨੂੰ ਰੱਬ ਦੇ ਅਵਤਾਰ ਅਤੇ ਆਦਰਸ਼ ਪੁਰਸ਼ ਦੇ ਰੂਪ ਵਿੱਚ ਪੇਸ਼ ਕੀਤਾ ਹੈ, ਉਹ ਸ਼ਿਕਾਰੀ, ਮਾਸਾਹਾਰੀ, ਸ਼ਰਾਬ ਪੀਣ ਵਾਲਾ, ਸ਼ੰਬੂਕ ਦਾ ਕਾਤਿਲ, ਔਰਤਾਂ ਅਤੇ ਸ਼ੂਦਰਾਂ ਦਾ ਸ਼ੋਸ਼ਣ ਕਰਨ ਵਾਲਾ ਸੀ। ਬ੍ਰਾਹਮਣਾਂ ਨੇ ਰਾਮ ਦੇ ਇਸੇ ਰੂਪ ਨੂੰ ਆਦਰਸ਼ ਅਤੇ ਪੁਰਸ਼ੋਤਮ ਕਹਿ ਕੇ ਸੰਬੋਧਿਤ ਕੀਤਾ ਸੀ। ਅਜੇਹੇ ਪ੍ਰਮਾਣ ਵਾਮੀਕ ਰਮਾਇਣ (ਭਾਸ਼ਾ ਵਿ: ਪੰਜਾਬ) ਵਿੱਚ ਅਨੇਕ ਥਾਵੀਂ ਦਰਜ ਹਨ ਨੋਟ)

XV. ਇਸਦਾ ਅਰਥ ਇਹ ਹੈ ਕਿ ਬ੍ਰਾਹਮਣਾਂ ਨੇ ਤਥਾਗਤ ਬੁੱਧ ਵੱਲੋਂ ਪ੍ਰਚਾਰੀਆਂ ਸਾਰੀਆਂ ਨੈਤਿਕ ਮਾਨਤਾਵਾਂ ਨੂੰ ਪਲਟ ਕੇ ਰੱਖ ਦਿੱਤਾ ਸੀ। ਬੁੱਧ ਦੀ ਦ੍ਰਿਸ਼ਟੀ ਵਿੱਚ ਜਿਹੜਾ ਮਹਾਂਪਾਪੀ, ਅਨਿਆਕਾਰੀ ਅਤੇ ਅਧਰਮੀ ਸੀ, ਬ੍ਰਾਹਮਣ ਉਸਨੂੰ ਸਭ ਤੋਂ ਵਧੀਆ, ਮਹਾਂ-

ਧਾਰਮਿਕ ਅਤੇ ਪੁੰਨ ਕਰਨ ਵਾਲਾ ਕਹਿਣ ਲੱਗੇ। ਹੌਲੀ-ਹੌਲੀ ਬ੍ਰਾਹਮਣਾਂ ਦੀ ਚਾਲਬਾਜ਼ੀ, ਇਤਿਹਾਸ ਦੀ ਨਾ ਸੰਭਾਲੀ ਅਤੇ ਅਰਬਾਂ ਦੇ ਹਮਲਿਆਂ ਕਾਰਨ ਬੋਧ ਧਰਮ ਭਾਰਤ ਤੋਂ ਲੁਪਤ ਹੁੰਦਾ ਗਿਆ ਅਤੇ ਬ੍ਰਾਹਮਣਾਂ ਦੇ ਪਖੰਡਾਂ, ਅਤਿਆਚਾਰਾਂ ਅਤੇ ਅੰਧ ਵਿਸ਼ਵਾਸ਼ਾਂ ਨਾਲ ਭਰਿਆ ਹਿੰਦੂ ਧਰਮ ਭਾਰਤੀ ਸਮਾਜ ਦੇ ਰੰਗਮੰਚ ਤੇ ਛਾ ਗਿਆ।

XVI. ਮਾੜੇ ਵਿਚਾਰਾਂ ਤੋਂ ਪ੍ਰੇਰਿਤ ਬ੍ਰਾਹਮਣਾਂ ਨੇ ਜਦੋਂ ਵੇਖਿਆ ਕਿ ਅਯੋਧਿਆ ਬੁੱਧ ਧਰਮ ਦਾ ਵੱਡਾ ਕੇਂਦਰ ਹੈ ਤਾਂ ਉਹਨਾਂ ਨੇ ਇਸ ਗੜ੍ਹ ਵਿੱਚ ਸੰਧ ਲਾਉਣ ਲਈ ਸਾਜਿਸ਼ ਰਚੀ ਅਤੇ ਦਸ਼ਰਥ ਜਾਤਕ ਦੇ ਬੋਧੀਸਤਵ ਰਾਮ ਨੂੰ ਅਯੋਧਿਆ ਖਿੱਚ ਕੇ ਲੈ ਆਏ। ਜੇਕਰ ਇਹ ਮੰਨ ਵੀ ਲਿਆ ਜਾਵੇ ਕਿ ਅਯੋਧਿਆ ਵਿੱਚ ਰਾਮ ਪੈਦਾ ਹੋਇਆ ਸੀ ਤਾਂ ਫਿਰ ਫਾਹਿਆਨ ਅਤੇ ਹਵੇਨਸਾਂਗ ਦੇ ਯਾਤਰਾ ਵਰਨਣਾਂ ਵਿੱਚ ਉਸਦਾ ਜਿਕਰ ਜਰੂਰ ਆਉਣਾ ਚਾਹੀਦਾ ਸੀ। ਪਰ ਉਨ੍ਹਾਂ ਨੇ ਹਿੰਦੂ ਮੰਦਰਾਂ ਦੀ ਗਿਣਤੀ ਤਾਂ ਨਾਂ ਮਾਤਰ ਦੱਸੀ ਹੈ ਅਤੇ ਉਨ੍ਹਾਂ ਵੱਲੋਂ ਰਾਮ ਦਾ ਮਾੜਾ ਮੋਟਾ ਜਿਕਰ ਵੀ ਨਹੀਂ।

XVII. ਹਿੰਦੂਆਂ ਵੱਲੋਂ ਅਯੋਧਿਆ ਵਿੱਚ ਰਾਮ ਮੰਦਰ ਦੀ ਮੌਜੂਦਗੀ ਦੀ ਗੱਲ ਕਰਕੇ ਇਕ ਕਲਪਨਾ ਤਾਂ ਸਿਰਜ ਦਿੱਤੀ ਗਈ। ਵਾਲਮੀਕਿ ਰਮਾਇਣ ਦੀ ਰਚਨਾ ਦਾ ਸਮਾਂ 200 ਤੋਂ 400 ਈਸਵੀ ਵਿਚਕਾਰ ਮੰਨਿਆ ਜਾਂਦਾਹੈ। ਇਸ ਤਰ੍ਹਾਂ ਤੁਲਸੀ ਦਾ ਸਮਾਂ ਮੁਗਲ ਬਾਦਸ਼ਾਹ ਅਕਬਰ ਦਾ ਸਮਕਾਲੀ ਮੰਨਿਆ ਜਾਂਦਾ ਹੈ। (ਨੋਟ : ਵਾਲਮੀਕ ਰਮਾਇਣ ਵਿੱਚ ਬੁੱਧ ਦਾ ਜਿਕਰ ਰਾਮਚੰਦਰ ਵੱਲੋਂ ਕਈ ਵਾਰ ਹੋਇਆ ਹੈ।)

XVIII. 16ਵੀਂ ਸ਼ਤਾਬਦੀ ਦੇ ਅਰੰਭ ਵਿੱਚ ਬਾਬਰ ਨੇ ਭਾਰਤ ਤੇ ਹਮਲਾ ਕੀਤਾ। ਉਹ ਪੰਜਾਬ, ਦਿੱਲੀ, ਆਗਰਾ, ਫਤਿਹਪੁਰ ਸੀਕਰੀ, ਧੌਲਪੁਰ, ਗਵਾਲੀਅਰ ਆਦਿਕ ਨੂੰ ਆਪਣੇ ਕਬਜ਼ੇ ਵਿੱਚ ਕਰਦਾ ਹੋਇਆ ਲਖਨਊ ਜਾ ਪੁੱਜਾ ਅਤੇ ਉੱਥੋਂ ਪੂਰਬ ਵੱਲ ਨਿਕਲ ਗਿਆ। ਬਾਬਰਨਾਮਾ ਵਿੱਚ ਇਸ ਤਰ੍ਹਾਂ ਦਾ ਕੋਈ ਸੰਦਰਭ ਜਾਂ ਪ੍ਰਮਾਣ ਨਹੀਂ ਮਿਲਦਾ ਜਿਸ ਨਾਲ ਇਹ ਸਿੱਧ ਕੀਤਾ ਜਾ ਸਕੇ ਕਿ ਬਾਬਰ ਨੇ ਖੁਦ ਅਯੋਧਿਆ ਵਿੱਚ ਕੋਈ ਮਸਜਿਦ ਬਣਵਾਈ ਹੋਵੇ।

XXI.ਤ੍ਰਿਪਿਟਕ ਸੁੱਤ ਨਿਕਾਇ ਨੂੰ ਬੋਧੀਆਂ ਦਾ ਇਕ ਮਹੱਤਵਪੂਰਨ ਗ੍ਰੰਥ ਮੰਨਿਆ ਜਾਂਦਾ ਹੈ। ਇਸ ਗ੍ਰੰਥ ਦਾ ਪੰਜਵੇਂ ਅਧਿਆਏ ਇਕ ਬੇਹੱਦ ਮਹੱਤਵਪੂਰਨ ਇਤਿਹਾਸਕ ਦਸਤਾਵੇਜ ਹੈ, ਜਿਸ ਰਾਹੀਂ ਸਿੱਧ ਅਤੇ ਅਸਿੱਧੇ ਤਰੀਕੇ ਨਾਲ ਅਯੋਧਿਆ ਵਿੱਚ ਬਾਵਰੀ ਮਹਾਂ ਵਿਹਾਰ (ਬੋਧ ਧਰਮ ਅਸਥਾਨ) ਦੀ ਹੋਂਦ ਦਾ ਪਤਾ ਚਲਦਾ ਹੈ। ਇਸ ਹਿੱਸੇ ਵਿੱਚ ਦੱਸਿਆ ਗਿਆ ਹੈ ਕਿ 'ਬਾਵਰੀ' ਨਾਂ ਦਾ ਬ੍ਰਾਹਮਣ ਕੌਸ਼ਲ ਦੇ ਰਾਜਾ ਪ੍ਰਸੇਲਜੀਤ ਦਾ ਰਾਜਪੁਰੋਹਿਤ ਸੀ। ਉਹ ਗੋਦਾਵਰੀ ਦੇ ਕਿਨਾਰੇ ਆਸ਼ਰਮ ਬਣਾ ਕੇ ਰਹਿੰਦਾ ਸੀ। ਇਕ ਵਾਰ ਉਹ ਇਕ ਪਖੰਡੀ ਬ੍ਰਾਹਮਣ ਵੱਲੋਂ ਦਿੱਤੇ 'ਸਰਾਪ' ਤੋਂ ਕਾਫੀ ਡਰ ਗਿਆ ਤਾਂ ਕਿਸੇ ਨੇ ਉਸਨੂੰ ਮਹਾਤਮਾ ਬੁੱਧ ਨਾਲ ਮਿਲਣ ਦੀ ਸਲਾਹ ਦਿੱਤੀ। ਬਾਵਰੀ ਨੇ ਆਪਣੇ 16 ਚੇਲਿਆਂ ਨੂੰ ਮਹਾਤਮਾ ਬੁੱਧ ਨੂੰ ਮਿਲਣ ਲਈ ਭੇਜਿਆ। ਇਹ ਸਾਰੇ ਚੇਲੇ ਮਹਾਤਮਾ ਬੁੱਧ ਨੂੰ ਮਿਲਕੇ ਬੜੇ ਪ੍ਰਭਾਵਿਤ ਹੋਏ ਅਤੇ ਬੋਧੀ ਬਣ ਗਏ। ਉਨ੍ਹਾਂ ਵਿੱਚੋਂ 'ਪਿੰਗਿਅ' ਨਾਂਅ ਦਾ ਚੇਲਾ ਬਾਵਰੀ ਕੋਲ ਵਾਪਿਸ ਆ ਗਿਆ ਅਤੇ ਮਹਾਤਮਾ ਬੁੱਧ ਬਾਰੇ ਦੱਸਿਆ ਜਿਸ ਨਾਲ ਬਾਵਰੀ ਵੀ ਬੋਧ ਧਰਮ ਸ਼ਾਮਿਲ ਹੋ ਕੇ ਬੋਧੀ ਬਣ ਗਿਆ। ਰਾਜਾ ਪਰਸੇਨਜੀਤ ਬਾਵਰੀ ਦਾ ਬੜਾ ਸਨਮਾਨ ਕਰਦਾ ਸੀ, ਜਿਸ ਕਾਰਨ ਉਹ ਵੀ ਬੋਧੀ ਬਣ ਗਿਆ। ਉਸਨੇ ਹੀ ਆਪਣੇ ਰਾਜ ਪੁਰੋਹਿਤ ਦੀ ਯਾਦ ਨੂੰ ਕਾਇਮ ਰੱਖਣ ਲਈ ਆਪਣੇ ਰਾਜ ਅਯੋਧਿਆ ਵਿੱਚ ਬਾਵਰੀ ਮਹਾਂ ਵਿਹਾਰ ਦਾ ਨਿਰਮਾਣ ਕਰਵਾਇਆ ਸੀ।

XX. ਅਯੋਧਿਆ ਵਿੱਚ ਸਥਿਤ 99 ਹੋਰ ਮਹਾਂ ਵਿਹਾਰ ਜਾਂ ਤਾਂ ਖੁਦ ਨਸ਼ਟ ਹੋ ਗਏ ਜਾਂ ਬ੍ਰਾਹਮਣਾਂ ਨੇ ਨਸ਼ਟ ਕਰ ਦਿੱਤੇ, ਉਸੇ ਤਰ੍ਹਾਂ ਬਾਵਰੀ ਮਹਾਂ ਵਿਹਾਰ ਨਸ਼ਟ ਕਰ ਦਿੱਤਾ ਗਿਆ। ਜਿਸ ਬਾਵਰੀ ਮਹਾਂ ਵਿਹਾਰ ਤੇ ਹਿੰਦੂ ਮੰਦਰ ਬਣਾਇਆ ਗਿਆ ਸੀ, ਜਨਤਾ ਵਿੱਚ ਉਸਦਾ ਨਾਮ ਬਾਵਰੀ ਦੇ ਨਾਂ ਤੇ ਹੀ ਪ੍ਰਸਿੱਧ ਹੋਣਾ ਸੁਭਾਵਿਕ ਸੀ। ਇਸੇ ਤਰ੍ਹਾਂ ਮੁਸਲਮਾਨਾਂ ਨੇ ਆ ਕੇ ਉਸ ਹਿੰਦੂ ਮੰਦਰ ਨੂੰ ਤੋੜਕੇ ਮਸਜਿਦ ਬਣਾ ਦਿੱਤੀ ਤਾਂ ਮਸਜਿਦ ਨੂੰ ਵੀ 'ਬਾਵਰੀ' ਕਿਹਾ ਜਾਣ ਲੱਗਾ। ਭਾਸ਼ਾ ਦੀ ਦ੍ਰਿਸ਼ਟੀ ਨਾਲ 'ਬਾਵਰੀ' ਅਤੇ 'ਬਾਬਰੀ' ਵਿੱਚ ਕੋਈ ਖਾਸ ਫਰਕ ਨਹੀਂ ਹੈ। ਇਸ ਲਈ ਮੁਸਲਮਾਨਾਂ ਵੱਲੋਂ ਪ੍ਰਾਚੀਨ ਬਾਵਰੀ ਮੰਦਰ ਨੂੰ ਬਾਬਰੀ ਭਾਵ ਬਾਬਰ ਵੱਲੋਂ ਬਣਾਈ ਮਸਜਿਦ ਕਿਹਾ ਜਾਣ ਲੱਗਾ, ਜੋ ਕੁਰਾਨ ਮਜੀਦ ਦੇ ਸਿਧਾਂਤਾਂ ਦੇ ਖਿਲਾਫ ਹੈ। ਅਸਲੀਅਤ ਵਿੱਚ ਇਥੇ ਨਾ ਰਾਮ ਮੰਦਰ ਸੀ, ਨਾ ਬਾਬਰੀ ਮਸਜਿਦ, ਉਥੇ ਸਿਰਫ ਬੋਧੀਆਂ ਦਾ ਮਹਾਂ ਵਿਹਾਰ ਸੀ। ਜਿੱਥੇ ਬੋਧ ਭਿਕਸ਼ੂ ਨਿਵਾਸ ਕਰਦੇ ਸਨ।

ਉਕਤ ਪ੍ਰਸੰਗ ਵਿੱਚ ਮੂਲ ਮੁੱਦੇ ਇਸ ਪ੍ਰਕਾਰ ਹਨ:

1. ਰਾਮ ਤੇ ਰਾਵਣ ਨੂੰ, ਉਹਨਾਂ ਦੀ ਸਮੁੱਚੀ ਕਥਾ ਕਹਾਣੀ ਨੂੰ ਕਾਲਪਨਿਕ ਮੰਨਿਆ ਜਾਂਦਾਹੈ। ਆਦਿ ਅਤੇ ਪਾਤਰ ਸਭ ਕਾਲਪਨਿਕ ਹਨ। ਪਰੰਤੂ ਜਿਸਨੂੰ ਕਲਪਤ ਕਿਹਾ ਜਾਂਦਾ ਹੈ ਉਹਨਾਂ ਨੇ ਭਾਰਤ ਦੇ ਬੱਚਿਆਂ ਤੋਂ ਬੁੱਢਿਆਂ ਤੱਕ ਹੀ ਨਹੀਂ, ਸੰਸਾਰ ਵਿੱਚ ਵੀ ਦੂਰ-ਦੂਰ ਤੱਕ ਵਸ ਰਹੇ ਭਾਰਤੀਆਂ ਨੂੰ ਮਾਨਸਿਕ ਤੌਰ 'ਤੇ ਆਪਣੀ ਮੁਕੰਮਲ ਹੋਂਦ ਨਾਲ ਜੋੜ ਲਿਆ ਹੋਇਆ ਹੈ। ਤੇ ਪਾਤਰ ਜਨ ਸਮੂਹ ਦੀਆਂ ਬੌਧਿਕ ਰੰਗਾਂ ਵਿੱਚ ਸਮਾ ਗਏ ਹਨ। ਦੱਖਣ ਭਾਰਤ ਰਾਵਣ ਦੀ ਅਤੇ ਉੱਤਰੀ ਭਾਰਤ ਰਾਮ ਦੀ ਪੂਜਾ ਕਰਦੇ ਹਨ।

ਦੇਸ਼ ਦਾ ਸਭ ਤੋਂ ਵਿਸ਼ਾਲ ਅਸਰਦਾਰ ਅਤੇ ਧਮਾਕੇਦਾਰ ਤਿਉਹਾਰ ਦੀਵਾਲੀ ਹੈ। ਬੱਚ-ਬੱਚਾ ਰਾਮ ਤੇ ਰਾਵਣ ਨੂੰ ਜਾਣਦਾ ਹੈ। ਭਾਵ ਇਹਨਾਂ ਪਾਤਰਾਂ ਅਤੇ ਇਸ ਕਥਾ ਨੂੰ ਪਲਟਾਇਆ ਜਾ ਸਕਦਾ ਹੈ। ਕਦੀ ਖਤਮ ਨਹੀਂ ਕੀਤਾ ਜਾ ਸਕਦਾ। ਇਸ ਲਈ ਤੱਥਾਂ ਅਤੇ ਇਤਿਹਾਸਕ ਸੋਧ ਨੂੰ ਇਸ ਪ੍ਰਸੰਗ ਵਿਚੋਂ ਹੀ ਗੁਜਰਨਾ ਪਵੇਗਾ। ਧਰਤੀ ਦਾ ਇਹੋ ਸੱਚ ਹੈ।

ਸਹੀ ਅਰਥਾਂ ਵਿੱਚ ਚਾਹੇ ਕਲਪਤ ਹੀ ਹੈ, ਇਹ ਦੇਣ ਆਸੁਰ ਯੁੱਧ ਹੈ। ਤੇ ਭਾਰਤੀ ਮੂਲ ਵਾਸੀ ਅਸੁਰਾਂ ਹਕੂਮਤਾਂ ਅਤੇ ਮਹਾਂ ਰਾਜਿਆਂ ਦੀ ਹਾਰ ਦੀ ਪੂਰਨ ਕਹਾਣੀ ਹੈ। ਜਿਸ ਵਿੱਚ ਆਰੀਅਨ ਛਲ ਕਪਟ ਅਤੇ ਦੰਭ ਕਣ ਕਣ ਭਰਿਆ ਹੋਇਆ ਹੈ ਅਤੇ ਬ੍ਰਾਹਮਣਾਂ, ਰਿਸ਼ੀਆਂ ਮੁਨੀਆਂ, ਪ੍ਰੋਹਿਤਾਂ, ਦੇਵਤਿਆਂ, ਅਵਤਾਰਾਂ ਦੀ ਜੀਵਨ ਵਿੱਚ ਦਖਲ ਅੰਦਾਜੀ ਉਵੇਂ ਹੈ ਜਿਵੇਂ ਪੂਰੀ ਆਰੀਆ ਵਿਵਸਥਾ ਵਿੱਚ ਹੈ। ਵਰਣ ਵਿਵਸਥਾ ਹਰ ਥਾਂ ਕਾਇਮ ਹੈ। ਤੇ ਮੂਲ ਵਾਸੀ ਗੱਦਾਰਾਂ ਦੀ ਵੀ ਕੋਈ ਕਮੀ ਨਹੀਂ। ਯੋਧਿਆਂ ਦੀ ਵੀ ਕਮੀ ਨਹੀਂ। ਨੇਕੀ ਅੰਤ ਬਦੀ ਹੱਥੋਂ ਮਾਤ ਖਾ ਜਾਂਦੀ ਹੈ।

ਇਸ ਰੋਮ ਰੋਮ ਰਚੀ ਕਹਾਣੀ ਨੂੰ ਤਾਂ ਮੰਨ ਕੇ ਹੀ ਚੱਲਣਾ ਪਵੇਗਾ ਤੇ ਪ੍ਰਵਰਤਨ ਲਈ ਇਸ ਅਧਾਰ ਨੂੰ ਪ੍ਰਵਾਨ ਕਰਨਾ ਪਵੇਗਾ। ਸਹੀ ਗੱਲ ਬੁੱਧ ਨਗਰੀ ਅਯੋਧਿਆ ਦੀ।

ਪਹਿਲਾ ਪ੍ਰਸ਼ਨ : ਕੀ ਸਾਬਤ ਹੁੰਦਾ ਹੈ ਕਿ ਢਾਹੀ ਗਈ ਇਮਾਰਤ ਮਸਜਿਦ ਸੀ ? ਉਸਦੇ ਵਿਗਿਆਨਕ ਸਬੂਤ ਹਨ ? ਜੇ ਹਾਂ ਹਨ ਤਾਂ ਇਹ ਖੋਜ ਸਹੀ ਹੈ ਕਿ ਝਗੜਾ ਰਾਮ ਮੰਦਰ ਤੇ ਬਾਬਰੀ ਮਸਜਿਦ ਦਾ ਹੀ ਖੜ੍ਹਾ ਕੀਤਾ ਗਿਆ। ਪਰੰਤੂ ਜੇ ਸਹੀ ਖੋਜ ਉਪਰੰਤ ਅਯੁੱਧਿਆ, ਬੁੱਧ ਨਗਰੀ ਸਾਬਤ ਹੁੰਦੀ ਹੈ ਤਾਂ ਉਹ ਝਗੜਾ, ਰਾਮ ਮੰਦਰ ਬਨਾਮ ਬਾਬਰੀ ਮਸਦਿਜ ਬਨਾਮ ਬੁੱਧ ਮੱਠ (ਵਿਹਾਰ) ਬਣ ਜਾਵੇਗਾ। ਇਸ ਦਾ ਸੱਚ ਕੀ ਹੈ। ਇਹ ਸਾਬਤ ਕਰਨ ਲਈ ਸਾਡਾ ਮੰਨਣਾ ਹੈ ਕਿ ਭਾਰਤ ਵਿੰਚ ਬ੍ਰਾਹਮਣੀ ਹਕੂਮਤ, ਪ੍ਰਸ਼ਾਸ਼ਨ ਅਤੇ ਨਿਆਂ ਪਾਲਿਕਾ ਨਹੀਂ ਹੋਣੀ ਚਾਹੀਦੀ। ਬ੍ਰਾਹਮਣਵਾਦੀ ਹਕੂਮਤ ਤੋਂ ਪੂਰਨ ਮੁਕਤ ਨਿਆਂ ਪਾਲਿਕਾ, ਮੁਕਤ ਖੋਜ ਅਤੇ ਸ਼ੋਧ ਹੀ ਸਾਬਤ ਕਰ ਸਕਣਗੇ ਕਿ ਸੱਚ ਕੀ ਹੈ।

ਅਯੋਧਿਆ ਦਾ ਬੁੱਧ ਨਗਰੀ ਹੋਣਾ ਵਧੇਰੇ ਸੰਭਵ ਹੈ। ਜੇ ਹਿਊਨਸਾਂਗ ਅਤੇ ਫਾਹੀਯਾਨ ਦੀਆਂ ਲਿਖਤਾਂ ਦੇ ਅਧਾਰ ਤੇ ਅੱਧੇ ਸੰਸਾਰ ਤੱਕ ਅੰਗਰੇਜ ਸਿਆਣੇ ਤੇ ਬੁੱਧ ਸਮਰਾਟ ਅਸ਼ੋਕ ਦਾ ਭਾਰਤ ਖੋਜ ਸਕਦੇ ਹਨ ਧਰਤੀ ਤੋਂ ਬਾਹਰ ਲਿਆ ਸਕਦੇ ਹਨ ਤਾਂ ਅਯੁੱਧਿਆ ਦਾ ਮਸਲਾ ਤਾਂ ਬਹੁਤ ਮਮੂਲੀ ਹੈ।

ਉਤਨੀ ਸੋਧ/ਖੋਜ ਦੀ ਜਰੂਰਤ ਬਾਬਰੀ ਮਸਜਿਦ ਦੀ ਨਹੀਂ ਜਿੰਨੀ ਸੋਧ/ਖੋਜ ਦੀ ਜਰੂਰਤ ਬੁੱਧ ਵਿਹਾਰ ਅਤੇ ਰਾਮ ਜਨਮ ਭੂਮੀ ਦੀ ਹੈ । ਜਿਵੇਂ ਬੁੱਧ ਧਰਮ ਦੇ ਮੁੱਖ ਕੇਂਦਰਾਂ ਨੂੰ ਮੰਦਰ ਬਣਾ ਕੇ ਬ੍ਰਾਹਮਣਾਂ ਨੇ ਕਬਜੇ ਵਿੱਚ ਕਰ ਰੱਖਿਆ ਹੈ ਉਵੇਂ ਤਾਂ ਕਿਧਰੇ ਵੀ ਹੋਰ ਨਜ਼ਰ ਨਹੀਂ ਆਉਂਦਾ। ਦੇਸ਼ ਦਾ ਸ਼ਹਿਨਸ਼ਾਹ ਕਿਧਰੇ ਵੀ ਮਸਜਿਦ ਸਥਾਪਤ ਕਰ ਸਕਦਾ ਸੀ। ਇਹ ਸਭ ਸਰਬ ਉੱਚ ਅਦਾਲਤ ਨੇ ਅਜੇ ਵੇਖਣਾ ਹੈ। ਬਹੁਜਨਾਂ ਲਈ ਜਰੂਰੀ ਹੈ ਕਿ ਉਹ ਹਾਰੇ ਹੋਏ ਦੇਵ-ਅਸੁਰ ਸੰਗਰਾਮ ਨੂੰ ਧਿਆਨ ਵਿੱਚ ਰੱਖਕੇ ਆਪਣੇ ਬੁੱਧ ਵਿਹਾਰ ਦੀ ਖੋਜ ਤੇ ਜੋਰ ਦੇਣ।(ਪੁਸਤਕ ਲੇਖਕ)

***

# ਨਿਮਨ ਜਾਤੀਆਂ ਦੀ ਇਤਿਹਾਸਕ ਖੋਜ

ਡਾ : ਅੰਬੇਡਕਰ ਦਾ ਨਾ ਸੁਣਨ ਅਤੇ ਉਸਦੇ ਮਹਾਨ ਫਲਸਫੇ ਨੂੰ ਪੜ੍ਹਨ ਤੇ ਸਮਝਣ ਤੋ ਬਾਦ, ਬਦੇਸ਼ੀ ਆਰੀਆ-ਬਨਾਮ ਅਨਾਰੀਆ ਮੂਲ ਨਿਵਾਸੀ ਵਿਚਕਾਰ 3000 ਵਰ੍ਹਿਆਂ ਤੋਂ ਚੱਲ ਰਹੀ ਸਮਾਜਕ, ਧਾਰਮਕ ਅਤੇ ਰਾਜਸੀ ਜੰਗ ਦਾ ਲੰਬਾ ਅਧਿਐਨ ਕਰਨ ਤੋ ਬਾਦ ਧਿਆਨ ਇਸ ਗੱਲ ਵੱਲ ਜਰੂਰ ਰਹਿਆ ਕਿ ਆਰੀਆ ਤੋਂ ਪਹਿਲਾਂ ਨਾ ਭਾਰਤੀ ਮੂਲ ਵਾਸੀਆਂ ਦਾ ਨਾ ਕੋਈ ਵਰਨ ਸੀ ਤੇ ਨਾ ਜਾਤ। ਨਾ ਇਹ ਹਜ਼ਾਰਾਂ ਜਾਤੀਆਂ ਵਾਲਾ ਇਕ ਸਮਾਨ ਸਮਾਜ ਸੀ ਜਿਹੋ ਜਿਹਾ ਬਾਹਰ ਦੁਨੀਆਂ ਵਿੱਚ ਹੈ ।ਉਸਦਾ ਪ੍ਰਮਾਣ ਕੀ ਹੈ ਕਿਹੋ ਜੇਹਾ ਹੈ, ਇਹ ਗੱਲ ਹਮੇਸ਼ਾ ਤੋ ਰਹੀ, ਅਤੇ ਇਤਿਹਾਸਕ ਖੋਜ ਵਿੱਚ ਰਹੀ।ਮਕਸਦ ਸੀ ਵਰਨਜਾਤੀ ਪ੍ਰਬੰਧ ਅਤੇ ਆਪਸੀ ਘਿਰਨਾ ਵਿੱਚੋਂ ਮੂਲ ਵਾਸੀ ਬਹੁਜਨ ਨੂੰ ਕੱਢਣਾਂ, ਸਮਾਨਤਾ ਪੈਦਾ ਕਰਨੀ।ਸਵੈਮਾਨ ਪੈਦਾ ਕਰਨਾ।ਬ੍ਰਾਹਮਣੀ ਆਰੀਆ ਵਰਨਾ ਜਾਤੀ ਵਿਵਸਥਾ ਨੂੰ ਢਾਹ ਕੇ ਸਮਾਨ ਸਮਾਜ ਦੀ ਸਿਰਜਣਾਂ ਕਰਨ ਦਾ ਸੰਘਰਸ਼ ਮਜਬੂਤ ਕਰਨਾ।ਚੇਤਨ ਸਮਾਜ ਦੀ ਸਿਰਜਣਾ ਕਰਨਾ।

ਅੱਜ ਜਾਤੀਆਂ, ਉਪਜਾਤੀਆਂ ਤੇ ਜਾਤੀ ਵਰਗਾਂ ਵਿਚਕਾਰ ; ਘੋਰ ਨਫਰਤ ਹੈ। ਭਿਆਨਕ ਅਤੇ ਜਨਮ ਸਿੱਧ ਨਫਰਤ। ਜਾਤੀ ਆਪਣੇ ਆਪ ਵਿੱਚ ਇੱਕ ਪੂਰਨ ਵਰਗ ਹੈ।ਪ੍ਰੰਤੂ ਡਾ : ਅੰਬੇਡਕਰ ਨੇ ਇੱਕ ਕਿਸਮ ਦੀਆਂ ਜਾਤੀਆਂ ਦੀ ਵੀ ਬਹੁਤ ਦੂਰਅੰਦੇਸ਼ੀ ਨਾਲ ਵਰਗੀ ਕਰਨ ਕੀਤਾ। ਜਿਵੇਂ ਅਛੂਤ ਜਾਤੀਆਂ, ਪਛੜੀਆਂ ਜਾਤੀਆਂ, ਅਨੁਸੂਚਿਤ ਜਨ ਜਾਤੀਆਂ, ਇਵੇਂ ਉਪਰਲੀਆਂ ਜਾਤੀਆਂ।

ਭਾਵ Scheduled Castes, Backward Caste (OBCS), Shcheduled Tribel Castes Upper Castes

ਜਾਤੀ ਦਾ ਮੂਲ ਅਰਥ ਇੱਕ ਮਨੁੱਖ ਦੀ ਦੂਜੇ ਨਾਲ ਬਿਨਾ ਵਜ੍ਹਾ ਦੂਰੀ ਹੈ। ਜਾਤੀ ਵਰਗ ਦਾ ਅਰਥ ਹੇ ਪੂਰੇ ਜਾਤੀ ਸਮੂਹ ਦੀ ਦੂਜੇ ਹੇਠਲੇ ਜਾ ਉਤਲੇ ਜਾਤੀ ਸਮੂਹ ਨਾਲ ਘਿਰਨਾ, ਜੋ ਹੰਕਾਰ ਅਤੇ ਹੀਣਤਾ ਦਾ ਪ੍ਰਗਟਾਵਾ ਹੈ। ਜਿਵੇਂ ਬ੍ਰਾਹਮਣਾਂ, ਕੁਸ਼ੱਤਰੀਆਂ ਜਾਤੀਆਂ ਤੇ ਵੈਸ਼ ਬਣੀਆਂ ਜਾਤੀਆਂ ਦਾ, ਮੱਧਲੀਆਂ ਕਿਸਾਨੀ ਜਾਤੀਆਂ ਦਾ, ਅਲੱਗ-ਅਲੱਗ ਪੂਰਾ ਵਰਗ ਹੈ ਜੋ ਹੇਠ ਉੱਤੇ ਇੱਕ ਦੂਜੇ ਨੂੰ ਮਾਨਸਿਕ ਘਿਰਨਾ ਕਰਨ ਵਾਲਾ ਹੈ।ਬ੍ਰਾਹਮਣ ਵਰਗ ਭਾਵੇਂ ਸਭ ਤੋ ਉੱਚਾ ਅਤੇ ਉੱਤਮ ਤੇ ਪਵਿੱਤਰ ਵਰਗ ਲਿਖਿਆ ਮੰਨਿਆ ਗਿਆ ਹੇ ਪਰੰਤੂ ਸਤਾਏ ਜਾਣ ਵਾਲੇ ਨਿਮਨ ਵਰਗ ਤੇ ਨਿਮਨ ਜਾਤੀਆਂ ਦੇ ਕਰੋੜਾਂ ਲੋਕ ਬ੍ਰਾਹਮਣਾ ਨੂੰ ਵੀ ਬਰਾਬਰ ਘਿਰਨਾ ਕਰਦੇ ਹਨ।ਉਸ ਘਿਰਨਾ ਕਾਰਨ ਬ੍ਰਾਹਮਣ ਵੀ ਵਰਣਜਾਤੀ ਵਿਵਸਥਾ ਵਿਰੁੱਧ ਵਾਰਵਾਰ ਦਲਿਤ ਕ੍ਰਾਤੀਆਂ ਜਨਮ ਲੈਦੀਆਂ ਰਹੀਆਂ ਹਨ। ਜਿਨ੍ਹਾਂ ਵਿਚੋਂ ਬ੍ਰਾਹਮਣ ਦੀ ਬਣਾਈ ਸਮੁੱਚੀ ਵਿਵਸਥਾ ਵਿਚ ਜ਼ਬਰਦਸਤ ਘਿਰਨਾ ਤੇ ਵਿਰੋਧ ਪ੍ਰਗਟ ਹੁੰਦਾ ਹੈ।

ਅੰਤਮ ਸੱਚਾਈ ਇਹ ਹੈ ਕਿ ਜਾਤੀਆਂ ਉੱਪ-ਜਾਤੀਆਂ, ਉੱਚੀਆਂ ਜਾਂ ਨੀਵੀਆਂ ਜਾਤੀਆਂ ਜਿਵੇਂ ਵੀ ਬਣੀਆਂ ਜਾ ਬਣਾਈਆਂ ਗਈਆਂ ਹਨ। ਇਹ ਭਾਰਤ ਵਿੱਚ ਊਚ ਨੀਚ ਦੀ ਭਾਵਨਾ ਅਧੀਨ ਇੱਕ ਦੂਜੇ ਨੂੰ ਜਨਮ ਸਿੱਧ, ਜੱਦੀ ਪੁਸ਼ਤੀ ਘਿਰਨਾ ਕਰਨ ਦੀ ਵਿਵਸਥਾ ਹੈ ਅਤੇ ਹਰ ਜਾਤੀ ਤੇ ਜਾਤੀ ਸਮੂਹ ਦੀ ਆਪਸ ਵਿਚਕਾਰ ਨਫਰਤ ਕਰਨ ਦੇ ਧਰਮ ਦਾ ਨਾਂ ਹੈ। ਇਹ ਘਿਰਨਾ, ਇਹ ਨਫਰਤ, ਇਹ ਹੰਕਾਰ ਤੇ ਇਹ ਹੀਣਤਾ ਭਾਰਤ ਵਿੱਚ ਬੰਦੇ ਦਾ ਅਸਲ ਧਰਮ ਹੈ। ਇਸ ਮੂਹਰੇ ਸਭਊ ਧਰਮ ਬੇਅਸਰ ਹਨ। ਇਸ ਜਿੰਨਾਂ ਤਕੜਾ ਮਜਬੂਤ ਅਤੇ ਸਥਾਈ ਧਰਮ ਹੋਰ ਕੋਈ ਨਹੀਂ ਤੇ ਇਹ ਘਿਰਤਨਾ ਸਿੱਧਾਤ, ਵੈਦਿਕ ਬ੍ਰਾਹਮਣਾ ਦੀ, ਲਿਖਤ ਵਿਵਸਥਾ ਹੈ ਜੋ ਉਸਦੇ ਗ੍ਰੰਥਾਂ ਦੀ ਪੈਦਾਵਾਰ ਹੈ ਜਿਸਨੂੰ ਬ੍ਰਾਹਮਣ ਆਰੀਆ ਆਪਣਾ ਧਰਮ ਕਹਿੰਦੇ ਹਨ। ਤੇ ਈਸ਼ਵਰ ਦੀ ਇੱਛਾ ਦੱਸਦੇ ਹਨ।

ਪ੍ਰੰਤੂ ਇਹ ਵੀ ਅੰਤਮ ਸੱਚ ਹੈ ਕਿ ਵਿਸ਼ਵ ਰਚਨਾ ਵਿੱਚ, ਭੌਤਿਕ ਅਤੇ ਰਸਾਇਣਕ ਪ੍ਰਕਿਰਿਆ

ਵਿੱਚ, ਸੰਯੁਕਤ ਕਾਰਨਾ ਵੱਸ ਕੋਈ ਵੀ ਵਰਨ ਜਾਤ ਦੀ ਨਫਰਤ ਵਾਲਾ ਫਾਰਮੂਲਾ ਮੌਜੂਦ ਨਹੀ ਹੈ। ਜਾਣੀ ਵਰਨਜਾਤੀ ਵਿਵਸਥਾ ਦਾ ਸਮੁੱਚਾ ਆਰੀਅਨ ਧਰਮ ਤੇ ਘਿਰਨਾ ਦੀ ਪ੍ਰਨਾਲੀ ਮਨੋਕਲਪਤ, ਮਨ ਘੜਤ, ਕੋਰੇ ਝੂਠ ਤੇ ਅਧਾਰਤ ਗੈਰ ਵਿਗਿਅਨਕ ਕੁਦਰਤ ਵਿਰੋਧੀ, ਨਿਰੀ ਦੋਖੀ ਪ੍ਰਣਾਲੀ ਹੈ। ਜਦੋਂ ਇਹ ਨਿਰਾ ਮਨੋਕਲਪਿਤ ਸ਼ੈਤਾਨੀ ਝੂਠ ਹੈ ਤਾ ਫਿਰ ਸੱਚ ਕੀ ਹੈ ? ਇਹ ਕਿ ਸਭ ਮਨੁੱਖ ਸਮਾਨ ਬਣਤਰ ਹਨ। ਤੱਤ ਰਚਨਾ ਵਿੱਚ ਸਭ ਸਮਾਨ ਹਨ।ਸਰੀਰਕ ਬਣਤਰ ਨੂੰ ਭੂਗੋਲਿਕ ਤੌਰ ’ਤੇ ਹੋਰ ਅਲੌਕਿਕ ਕਰਨ ਪ੍ਰਭਾਵਤ ਕਰਦੇ ਹਨ। ਆਪਣੇ ਅਨੁਸਾਰ ਘੜ੍ਹਦੇ ਬਣਾਓਦੇ ਹਨ। ਪ੍ਰੰਤੂ ਤੱਤ ਰਚਨਾ ਵਿੱਚ ਸਭ ਸਮਾਨ ਹਨ। ਪ੍ਰੰਤੂ ਰਚਨਾ ਪੂਰੇ ਵਿਸ਼ਵ ਪ੍ਰਾਦੀ ਵਿੱਚ ਪੂਰਨ ਰੂਪ ਵਿੱਚ ਇਕ ਸਮਾਨ ਹੈ। ਕੋਈ ਜੀਵ ਸਮਾਨ ਤੱਤਾ ਤੋ ਬਗੈਰ ਨਾ ਬਣ ਸਕਦਾ ਹੈ ਅਤੇ ਨਾ ਜੀਵਿਤ ਰਹਿ ਸਕਦਾ ਹੈ। ਇਹ ਅੰਤਮ ਸੱਚ ਹੈ। ਪ੍ਰੰਤੂ ਵਰਨਜਾਤ ਤੇ ਊਚ ਨੀਚ ਵੈਦਕ ਬ੍ਰਾਹਮਣ ਵਰਗ ਦੀ ਝੂਠੀ ਕਲਪਨਾ ਹੈ।

ਇਸ ਲਈ ਅਨੇਕ ਜਾਤੀਆਂ ਅਤੇ ਜਾਤੀਆਂ ਸਮੂਹਾਂ ਨੂੰ ਪੁਸ਼ਤੈਨੀ ਸੂਤਰ ਵਿੱਚ ਇੱਕ ਸਾਂਝੇ ਵਰਗ ਵਜੋਂ ਲੱਭਣ ਦਾ ਯਤਨ ਕਰਾਗੇ ਕਿ ਅੱਜ ਦੀ ਵੰਡ, ਮੂਲ ਰੂਪ ਤੋਂ ਸਮਾਨਤਾ ਵਿੱਚ ਕਿਵੇ ਖੜੀ ਹੈ। ਇੱਕ ਖਾਸ ਮਕਸਦ ਇਹ ਵੀ ਹੈ ਕਿ ਜਦੋ ਉਤਲੀਆਂ ਜਾਤੀਆਂ ਹੈਠਲੀਆਂ ਨੂੰ ਘਿਰਨਾ ਕਰਦੀਆਂ ਹਨ ਤਾ ਉਹਨਾ ਨੂੰ ਇਸਦਾ ਬੇਅੰਤ ਲਾਭ ਮਿਲਿਆ ਹੈ । ਪਰੰਤੂ ਨਿਮਨਜਾਤੀਆ ਦਾ ਆਪਸ ਵਿੱਚ ਘਿਰਨਾ ਕਰਨਾ ਤੇ ਉਤਲੀਆਂ ਜਾਤੀਆਂ ਨੂੰ ਸਨੇਹ-ਭਾਵ ਨਾਲ ਵੇਖਣਾ ਸਤਿਕਾਰਨ ਇਹਨਾਂ ਦੀ ਦੁਰਦਸ਼ਾ ਦਾ ਮੂਲ ਕਾਰਨ ਬੌਣਿਆ ਹੈ। ਜਾਣੀ ਹਿਹਨਾ ਦੀ ਆਪਸੀ ਨਫਰਤ ਨੇ ਇਹਨਾ ਦਾ ਬੇੜਾ ਗਰਕ ਕਰਕੇ, ਇਹਨਾ ਨੂੰ ਹਜ਼ਾਰਾਂ ਸਾਲ ਤੱਕ ਸੁਖਚੈਨ ਤੋਂ ਵਿਰਵੇ ਕਰਕੇ ਘੋਰ ਨਰਕ ਵਿੱਚ ਸੁੱਟਿਆ ਹੈ। ਆਪਸੀ ਜਾਤੀ ਘਿਰਨਾ ਅਤੇ ਉਤਲਿਆਂ ਨਾਲ ਬੇਮਤਲਬ ਸਨੇਹ ਨੀਵਿਆਂ ਦੇ ਘੋਰ ਦੁੱਖਾਂ ਅਤੇ ਅਪਮਾਨਾਂ ਦਾ ਮੂਲ ਕਾਰਨ ਹੈ।

ਇਸ ਘੋਰ ਨਰਕ ਤੋ ਛੁਟਕਾਰੇ ਲਈ ਜ਼ਰੂਰੀ ਹੈ ਕਿ ਨਿਮਨ ਜਾਤੀਆਂ ਵਿਚਕਾਰ ਸਾਂਝ ਦੀ ਇਤਿਹਾਸਕ ਖੋਜ ਕੀਤੀ ਜਾਵੇ ਤਾ ਜੋ

ਮਨਘੜਤ ਇਹਨਾ ਜਾਤੀਆ ਵਿਚਕਾਰੋਂ ਆਪਸੀ ਨਫਰਤ ਦਾ ਭੋਗ ਪਵੇ। ਇਹਨਾ ਵਿਚਕਾਰ ਨੇੜਤਾ ਅਤੇ ਭਾਈਚਾਰਾ ਬਣੇ। ਇਹ ਸਮਾਜੀ ਤੌਰ 'ਤੇ ਮਜਬੂਤ ਹੋਣ। ਤਾ ਜੋ ਸ਼ਾਤਰ ਸ਼ੈਤਾਨ ਜਾਤੀਆਂ ਇਹਨਾਂ ਦਾ ਸ਼ੋਸ਼ਨ ਕਰਨ ਦੀ ਹੋਰ ਹਿੰਮਤ ਨਾ ਕਰਨ। ਗੱਲ ਅਤੇ। ਮਕਸਦ ਬੜਾ ਸਾਫ ਹੈ ਕਿ ਨਿਮਨ ਜਾਤੀਆਂ ਦੀ ਸਾਝ ਦਾ ਇਤਿਹਾਸ ਖੋਜਕੇ, ਸਮਝਕੇ, ਬ੍ਰਹਿਮੰਡੀ ਸੱਚ ਦੇ ਆਧਾਰ ਤੇ ਪੇਸ਼ ਕੀਤਾ ਜਾਵੇ ਜਿਸ ਨਾਲ ਨਿਮਨ ਜਾਤੀਆਂ ਨੂੰ ਆਪਣੀ ਘਿਰਨਾ ਤੇ ਪਛਤਾਵਾ ਹੋਵੇ ਜੋ ਕੋਰੀ ਮੂਰਖਤਾ ਤੋ ਵੱਧ ਕੁਝ ਨਹੀਂ। ਬ੍ਰਾਹਮਣਾ ਦੀ ਅੱਖਾਂ ਮੀਚ ਮੰਨਕੇ ਕੀਤੀ ਨਕਲ ਤੇ ਸ਼ਰਮ ਆਵੇ। ਆਪਣੀ ਗਲਤੀ ਦਾ ਅਹਿਸਾਸ ਹੋਵੇ। ਜਿਵੇ ਪੰਜਾਬ ਵਿੱਚ ਮਜ਼ਬੀ, ਵਾਲਮੀਕੀ ਤੇ ਚਮਾਰ ਵਿਚਕਾਰ; ਅਤੇ ਤਰਖਾਣਾਂ, ਨਾਈਆਂ, ਸੈਣੀਆਂ, ਛੀਬਿਆ, ਘੁਮਿਆਰਾ ਤੇ ਸੁਨਿਆਰਾ, ਕੰਬੋਜਾ, ਰਾਵਾ, ਬਾਜੀਗਰਾ, ਬੋਰੀਆ, ਧਾਨਕਿਆ, ਡੋਮਾ ਮਰਾਸੀਆ, ਲੁਬਾਣਿਆ, ਕਲਾਲਾ, ਕਬੀਰ-ਪੰਥੀਆਂ, ਭਗਤਾਂ, ਜੁਲਾਹਿਆਂ, ਮਹਾਸ਼ਿਆਂ ਸਭਨਾਂ ਵਿਚਕਾਰ ਜਾਤੀ ਪਾੜਾ ਉਵੇ ਹੈ ਜਿਵੇ ਬਾਕੀ ਭਾਰਤ ਵਿੱਚ। ਇਹ ਬਹੁਗਿਣਤੀ ਇਸ ਕਰਕੇ ਕਮਜੋਰ ਅਤੇ ਗੁਲਾਮ ਹੈ ਕਿਉਕਿ ਇਹਨਾ ਨੇ ਬ੍ਰਾਹਮਣ ਦੇ ਕਹੇ ਮਨਾਂਏ, ਆਪਸ ਵਿੱਚ ਹਜਾਰਾਂ ਸਾਲ ਘਿਰਨਾ ਕੀਤੀ ਹੈ, ਤੇ ਇਹ ਜਾਤੀ ਘਿਰਨਾ ਇਹਨਾ ਦੀਆਂ ਰਗਾਂ ਦਾ ਖੂੰਨ ਤੇ ਮਨੋਬਿਰਤੀ ਬਣ ਚੱਕੀ ਹੈ। ਜਦੋ ਕਿ ਹਿਹ ਸਭ ਕੁੱਝ ਬ੍ਰਾਹਮਣਾਂ ਦੀ ਬਹੁਜਨਾਂ ਨੂੰ ਗੁਲਾਮ ਬਣਾਈ ਰੱਖਣ ਦੀ ਮਨੋਕਲਪਿਤ ਰਚਨਾ ਹੈ ਜਿਸ ਨੂੰ ਧਰਮ ਬਣਾਕੇ ਠੋਸ ਦਿੱਤਾ ਗਿਆ ਹੈ। ਜਿਸ ਨਾਲ ਬ੍ਰਾਹਮਣਾਂ ਤੇ ਹੋਰ ਉੱਚੀਆਂ ਜਾਤੀਆਂ ਨੇ ਜਨਮ ਜਨਮ ਤੋਂ ਪੂਰਾ ਲਾਭ ਕਮਾਇਆ ਹੈ। ਭਿਆਨਕ ਹਾਨੀ ਇਹਨਾ ਨਿਮਨ ਜਾਤੀਆ ਨੂੰ ਹੋਈ ਹੈ। ਇਨ੍ਹਾਂ ਨਰਕ ਵੀ ਭੋਗਿਆ ਤੇ ਸਮਝ ਵੀ ਨਾ ਪਾਈ।

ਇਹ ਵੇਖਣਾ ਹੈ ਕਿ ਕੀ ਇਹਨਾ ਜਾਤੀਆ ਵਿਚਕਾਰ ਕੋਈ ਅਜੇਹੀ ਸਾਝੀ ਕੜੀ ਮੋਜੂਦ ਹੈ ਜੋ ਸਾਬਤ ਕਰੇ ਕਿ ਇਹ ਇੱਕ ਮੂਲ ਦੇ ਲੋਕ ਹਨ ਜਿਸਨੂੰ ਪੜਕੇ ਸੁਣਕੇ, ਸਮਝਕੇ, ਇਹਨਾ ਨੂੰ ਕੁੱਝ ਸ਼ਰਮ ਆਵੇ ਪਛਤਾਵਾ ਹੋਵੇ ।

ਅਸੀ ਕਾਫੀ ਦੇਰ ਤੋ ਮਜ਼ਬੀ- ਵਾਲਮੀਕੀ ਜਾਤੀਆ ਦੇ ਹੋਰ ਨਾਂ ਇਸ ਪ੍ਰਕਾਰ ਪੜ ਰਹੇ ਹਾਂ। ਮੇਹਤਰ, ਭੰਗੀ, ਚੂਹੜਾਂ, ਹਰੀਜਨ, ਮਜ਼ਬੀ, ਚੰਡਾਲ, ਹੇਲਾ, ਬਲਹਾਰ, ਸ਼ੇਖਾ, ਭਖਿਆਰ, ਮਲਕਾਨਾ, ਖਾਕ ਰੋਬ, ਘੇਰਵਾ, ਨਵਲ ਧਰਮੀ, ਜਮਾਦਾਰ, ਮਖਿਆਰ, ਭੂਈ, ਮਾਲੀ, ਸੜਮਾਲੀ, ਮਾਦੀਆ, ਹਲਾਲ, ਖੋਰ, ਨਗਾੜਚੀ, ਬਸੋਰ, ਚੂਲਾ, ਹਾੜੀ, ਧਾਨੁਕ, ਰਾਉਤ, ਪਾਸੀ, ਡੁੰਬਾ (ਪਾਸਵਾਨ) ਆਦਿ।

ਇਹ ਵਾਲਮੀਕੀ ਸਮੂਹ ਦੀਆਂ ਜਾਤੀਆਂ ਦੇ ਅਨੇਕ ਨਾਂ ਹਨ। ਇਸੇ ਤਰ੍ਹਾ ਬਾਕੀ ਜਾਤੀਆ ਦੇ ਸਮੂਹਿਕ ਨਾਂ ਹਨ ਜਿਵੇਂ ਚਮਾਰਾਂ ਦੀਆ 1100 ਦੇ ਕਰੀਬ ਜਾਤੀਆ ਗਿਣੀਆ ਜਾਦੀਆ ਹਨ। ਮਹਿਮੂਦ ਗਜਨੀ (997-1030) ਦੇ ਇਤਿਹਾਸਕਾਰ ਅਲਬਰੂਨੀ ਨੇ ਅਛੂਤਾਂ ਦੀਆਂ ਜਿਨ੍ਹਾਂ ਜਾਤੀਆਂ ਦਾ ਜ਼ਿਕਰ ਕੀਤਾ ਹੈ ਉਹ ਇਸ ਪ੍ਰਕਾਰ ਹਨ:

ਬਾਣੀਏ, ਮੋਚੀ, ਜੁਲਾਹੇ, ਧੁਨੀਆ, ਮਦਾਰੀ, ਟੋਕਰੀ, ਮਛਵਾਰੇ, ਅਤੇ ਬਹੇਲੀਏ। (ਜਿੰਨ੍ਹਾਂ ਨੂੰ ਉਹ ਵੇਖ ਸਕਿਆ)

ਸ਼ਬਦ ਚਮਾਰ ਤਾਂ ਗੁਰੂ ਗੋਰਖ ਨਾਥ ਅਤੇ ਗੁਰੂ ਰਵਿਦਾਸ ਬਾਣੀ ਵਿੱਚੋਂ ਮਿਲਦਾ ਹੈ ਜਿਸਨੂੰ ਚਮਾਰਾ ਵੀ ਕਿਹਾ ਗਿਆ ਹੈ। ਇਸੇ ਤਰ੍ਹਾਂ ਚਮਾਰ ਸ਼ਬਦ ਮਸ਼ਹੂਰ ਹੈ। ਬਹੁਤ ਥਾਵੀਂ ਢੇਡ ਤੇ ਥੇਰ ਵੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਹੋਰ ਜਾਤੀਆਂ ਹਨ। ਕਸਾਈ, ਧੋਬੀ, ਨਟ, ਨਰਤਕ, ਡੁੱਗੀ ਆਦਿ। ਬਲਾਈ, ਬਾਜੀਗਰ, ਲੁਹਾਰ, ਘੁਮਹਾਰ, ਬਾਂਸਫੋੜ, ਪਾਸੀ, ਜੁਲਾਹੇ, ਗਵਾਲੇ, ਬੜਈ(ਤਰਖਾਣ), ਸਭ ਨਿਮਨ ਜਾਤਾਂ ਹਨ। ਇਵੇ ਜੁਲਾਹਿਆਂ ਵਿੱਚ ਚੁਮਾਰ, ਜੁਲਾਹੇ, ਕੋਰੀ ਜਲਾਹੇ ਮੁਸਲਮਾਨ ਜੁਲਾਹਾ(ਅੰਸਾਰੀ) ਰੈਦਾਸੀ ਰਾਮਦਾਸੀ ਜੁਲਾਹਾ, ਚਮਾਰ ਜੁਲਾਹਾ, ਕੋਰ (ਕੋਰੀ), ਕੋਲੀ ਦੁਸਾਧ ਜੁਲਾਹੇ ਆਦਿ ਹਨ।

ਇਸੇ ਤਰ੍ਹਾਂ ਡਾਬਰ, ਡੋਮ, ਕਰੋਲ, ਖਟੀਕ, ਪਾਸੀ, ਬਲਾਹੀ, (ਬੁਣਕਰ ਤੇ ਮਹਾਰ) ਹਨ। ਹੋਰ ਹਨ ਜਾਟਵ , ਜਟੀਆ ਜੈਸਵਾਰ, ਕੁਰੀਲ, ਕੋਲ, (ਕੋਲੀ) ਕੋਰੀ, ਦੁਸਾਧ, ਢੋਲੀ, ਡੱਫਾਲੀ, ਭੰਡ , ਜਿੰਗੜ, ਮੋਚੀ ਆਦਿ।

ਚਮਾਰਾ ਨੂੰ ਪੂਰੇ ਮੁਲਕ ਵਿੱਚ ਇਹਨਾਂ ਨਾਵਾ ਨਾਲ ਸੱਦਿਆ ਜਾਦਾ ਹੈ ।

ਚਮਾਰ, ਜਟੀਆ, ਜਾਟਵ ਰੈਗਰ, ਰਵਿਦਾਸੀ, ਰਾਮਦਾਸੀ, ਮੋਚੀ, ਚਾਮਗਰ, ਮੋਚੀਗਰ, ਮੁਚੀ, ਸਤਨਾਮੀ, ਰਾਮਨਾਮੀ, ਕੁਰੀਲ ਚਰਮਕਾਰ, ਮੁਹਾਰ। ਪੂਰੇ ਮੁਲਕ ਵਿੱਚ ਚਮਾਰ ਤੇ ਮੋਚੀ ਮੁਚੀ ਸਭ ਤੋਂ ਸਾਂਝੇ ਨਾ ਹਨ ਜੋ ਹਰ ਪ੍ਰ ਵਿੱਚ ਜਾਣੇ ਜਾਦੇ ਹੈ। ਕੋਰੀ, ਕੋਲੀ, ਕੋਰੀਆ ਇੱਕੋ ਨਾਂ ਹੈ। ਢੇਡ ਅਤੇ ਢੇਡਣੀ ਸ਼ਬਦ ਵੀ ਬਹੁਤ ਆਮ ਹੈ।

ਜਾਤੀਆਂ ਦੇ ਇਹ ਨਾਮ ਲਿਖਣ ਦਾ ਬਕਾਇਦਾ ਮਕਸਦ ਹੈ ਜੋ ਇਹਨਾਂ ਜਾਤੀਆਂ ਤੇ ਉੱਪਜਾਤੀਆਂ ਨੂੰ ਅਲੱਗ ਅਲੱਗ ਕਰਦੇ ਹਨ ਅਤੇ ਤੋੜਦੇ ਹਨ। ਮਨੁੱਖਾਂ ਨੂੰ ਇਸ ਵਰਤਾਰੇ ਵਿੱਚੋ ਊਚ ਨੀਚ ਦੀ ਬੂਅ ਆਉਦੀ ਹੈ। ਇਸ ਘਿਰਨਾ ਤੇ ਹੰਕਾਰ ਨੂੰ ਤੋੜਨ ਲਈ ਇਕ ਵਿਸ਼ੇਸ਼ ਗਿਆਨ ਦੀ ਜਰੂਰਤ ਹੈ। ਜੋ ਗਿਆਨ ਇਹਨਾ ਦੀ ਮੌਲਿਕ ਸਾਂਝ ਨੂੰ ਪ੍ਰਗਟ ਕਰੇ। ਅਸੀਂ ਅਜੇਹਾ ਤਲਾਸ਼ ਕਰਾਂਗੇ। ਕਿਉਕਿ ਇਸ ਮਨ ਦੀ ਮੈਲ ਨੂੰ ਗਿਆਨ ਹੀ ਧੋਅ ਸਕਦਾ ਹੈ।

ਦਲਿਤ ਵਿਦਵਾਨ ਅਤੇ ਖੋਜੀ ਹਿਤਿਹਾਸਕਾਰ ਡਾ ਨਵਲ ਵਿਯੋਗੀ ਅਤੇ ਪ੍ਰੋ ਮੁਹੰਮਦ ਅਨਵਰ ਅੰਸਾਰੀ ਨੇ ਆਪਣੀ ਪੁਸਤਕ ਉਤਰਾ ਪਥ ਕੇ ਨਾਗ ਸ਼ਾਸ਼ਕ ਅਤੇ ਸ਼ ਸਤਨਾਮ ਸਿੰਘ ਨੇ ਆਪਣੀ ਪੁਸਤਕ 'ਚਮਾਰ ਜਾਤੀ ਕਾ ਗੌਰਵਸ਼ਾਲੀ ਇਤਿਹਾਸ ਰਮੀਂ ਬਹੁਤ ਵੱਡਮੁੱਲੀ ਖੋਜ ਕੀਤੀ ਹੈ ਜੋ ਮੂਲਵਾਸੀ ਜਾਤੀਆਂ ਵਿਚਕਾਰੋਂ ਜਾਤੀ ਨਫਰਤ ਕੱਢਣ ਦਾ ਸਾਰਥਕ ਕੰਮ ਕਰ ਸਕਦੀ ਹੈ। ਇਸ ਖੋਜ ਨੇ ਸਾਨੂੰ ਬਹੁਤ ਕੀਮਤੀ ਸਮਝ ਪ੍ਰਦਾਨ ਕੀਤੀ ਹੈ ਜੋ ਸਾਡੀ ਬਾਕੀ ਖੋਜ ਵਿੱਚ ਬਹੁਤ ਮਹੱਤਵਪੂਰਨ ਸਾਬਤ ਹੋਵੇਗੀ।

ਇਹਨਾ ਦੀ ਖੋਜ ਅਨੁਸਾਰ ਲੁਬਾਣਾ, ਲਬਾਨਾ ਉਰਫ ਬਣਜਾਰਾ ਜਿਸਨੂੰ ਬਹੁਰੂਪੀਏ ਵੀ ਕਿਹਾ ਜਾਦਾ ਹੈ, ਇੱਕ ਹੋਰ ਡਾਮਰੋ ਜਾਤੀ ਦੀ ਜਣਕ ਜਾਤੀ ਹੈ।

ਇਸ ਡਾਮਰੋ , ਡਾਮਰ ਜਾਤੀ ਦਾ ਇਤਿਹਾਸ ਬਹੁਤ ਮਹੱਤਵਪੂਰਨ ਹੈ ਜੋ ਦੂਜੀਆ ਉਪਰੋਕਤ ਜਾਤੀਆਂ ਦੀ ਮੂਲ ਉਤਪੱਤੀ ਦਾ ਸਹੀ ਪਤਾ- ਸੁਰ ਪੇਸ਼ ਕਰਦਾ ਹੈ। ਇਹ ਡਾਮਰੋ, ਡਾਮਰ, ਡੂਮਣਾ, ਡੋਮ, ਡੂਮ ਪਹਾੜੀ ਖੇਤਰ ਦਾ 'ਚੂਹੜਾ' ਹੈ।

ਇਹਨਾ ਚੂਹੜਿਆਂ ਦੀ ਇੱਕ ਸ਼ਾਖ ਲੁਬਾਣਾ (113,ਉਤਰ ਪਥਕੇ ਨਾਗ ਸ਼ਾਸ਼ਕ) ਚੂਹੜਾ ਤੇ ਡੋਮ, ਡੂਮ, ਇੱਕ ਜਾਤੀ ਹੈ। ਡੋਮ , ਡੂਮ,

ਡਾਮਰ ਜਾਤੀ ਦੀ ਉਤਪਤੀ ਲੁਬਾਨਾ ,ਬੰਜਾਰਾ ਜਾਤੀ ਤੋ ਹੋਈ ਹੈ। ਜਿਸਦਾ ਅਰਥ ਹੈ ਕਿ ਲੁਬਾਣਾ -ਬੰਜਾਰਾ, ਡੋਮ, ਡੂਮ, ਡਾਮਰ ਤੇ ਚੂਹੜਾ ਜਾਤੀਆ ਇੱਕੋ ਹਨ।

ਲੁਬਾਣਾ-ਬਣਜਾਰਾ ਮੂਲਵਾਸੀ ਜਾਤੀ ਦੇ ਲੋਕ ਛੋਟੇ ਮੋਟੇ ਵਪਾਰੀ ਤੇ ਮੁੰਜ ਦਾ ਕੰਮ ਕਰਨ ਵਾਲੇ ਲੋਕ ਸਨ। ਜਿੰਨ੍ਹਾ ਦਾ ਜਨਮ ਕਸ਼ਮੀਰ ਵਿੱਚ ਡਾਮਰ ਸਾਮੰਤ ਵਜੋਂ ਵਿਕਸਤ ਹੋਇਆ ਹੈ ਅਤੇ ਇਹ ਔਡੰਬਰਾ ਸ਼ਾਸ਼ਕ ਵਜੋਂ ਸਥਾਪਤ ਹੋਇਆ। ਕਸ਼ਮੀਰ ਦੀ ਸਾਰੀ ਭੂਮੀ ਦੇ ਡਾਮਰਾ ਦਾ ਅਧਿਕਾਰ ਜੰਮਿਆ। (116) ਜਿੰਨਾ ਦਾ ਵੰਸ਼ ਔਡੰਬਰਾ ਤੇ ਪਠਾਣੀਆਂ ਵਜੋਂ ਦਰਜ ਹੈ। ਇਸ ਅੰਡੋਬਰਾ ਸ਼ਬਦ ਤੋ ਹੀ ਡਮਰ, ਡਾਮਰ , ਡੂੰਬਰਾ, ਡੋਮ, ਡੂਮ ਸ਼ਬਦ ਵਿਕਸਤ ਹੋਏ । ਜੋ ਫਿਰ ਚੂਹੜਾ ਅਖਵਾਏ ।

ਮਰਾਠਿਆਂ ਵਾਂਗ, ਪੈਥਾਨ-ਪਠਾਣ -ਪਠਾਣੀਆ (ਔਡੰਬਰਾ) ਜਾਤੀ ਸਮੂਹ ਤੇ ਮੂਲ ਰੁਪ ਵਿੱਚ ਨਾਗਵੰਸ਼ੀ ਸਨ । ਜਿੰਨਾ ਨੂੰ ਚੰਦਰ ਵੰਸ਼ੀ ਯਾਦਵ, ਨਾਗ ਮੰਨਿਆ ਜਾਦਾ ਹੈ। ਜਿੰਨ੍ਹਾ ਦਾ ਕੁਲ ਦੇਵਤਾ ਸੀ 'ਨਾਗ ' ਖ਼ੋਜ ਮੁਤਾਬਕ (109) ਪਠਾਨਕੋਟ ਕਿਲੇ ਦੀ ਖੁਦਾਈ ਉਪਰੰਤ ਜੋ ਸਿੱਕੇ ਮਿਲੇ ਹਨ ਉਹਨਾ ਉਪਰ ਨਾਗ ਚਿੰਨ੍ਹ ਹੈ । ਹਾਥੀ ਹੈ। ਬੁੱਧ ਧਰਮ ਦੇ ਸੰਕੇਤ ਹਨ ਅਤੇ ਉਪਰ ਔਡੰਬਰਾ ਲਿਖਿਆ ਹੋਇਆ, ਇਸ ਦਾ ਕਾਲ 2000 ਸਾਲ ਪੁਰਾਣਾ ਹੈ। ਇਹਨਾ ਦਾ ਸਾਮੰਤੀ ਨਾ ਡਾਮਰ ਸੀ, ਜੋ ਲੁਬਾਨਾ ਜਾਤੀ ਨਾਲ ਸੰਬੰਧਤ ਸਨ। ਸਿੱਕਿਆ ਤੇ ਰਾਜਾ ਤੇ ਰਾਜਕੁਮਾਰ ਦੇ ਨਾਂ ਅੰਕਤ ਹਨ। ਜੋ ਬ੍ਰਾਹਮੀ ਤੇ ਖ੍ਰੋਸ਼ਟੀ ਲਿੱਪੀ ਵਿੱਚ ਹਨ। ਜੋ ਪਾਲੀ ਤੇ ਪੰਜਾਬੀ ਹਿੰਦੀ ਦੀਆ ਜਣਕ ਭਾਸ਼ਾਵਾ ਹਨ। ਔਡੰਬਰਾ ਸ਼ਬਦ ਹਿੰਦੂ ਗ੍ਰੰਥਾ ਵਿੱਚ ਵੀ ਦਰਜ ਹੈ। (ਦੋਹਾ ਦਲਿਤ ਵਿਦਵਾਨਾ ਦੀ ਇਹ ਖੋਜ ਸਾਡੀ ਜਾਤੀ ਸਮੱਸਿਆ ਹੱਲ ਕਰਨ ਵਿੱਚ ਬਹੁਤ ਵੱਡੀ ਭੂਮਕਾ ਨਿਭਾਏਗੀ। ਪ੍ਰਾਪਤ ਸਿੱਕਿਆ ਉੱਪਰ ਲੰਬੀ ਵੰਸ਼ਾਵਲੀ ਉੱਕਰੀ ਹੋਈ ਹੈ। ਸਿੱਕਿਆ ਦਾ ਕਾਲ 100 ਈਸਾ ਪੂਰਵ ਹੈ। ਜਾਣੀ ਅਸ਼ੋਕਾ ਮੋਰੀਆ ਕਾਲ ਦਾ ਅੰਤਮ ਸਮਾ। ਬੁੱਧ ਕਾਲ। (ਕਈ ਰਾਜਿਆ ਦੇ ਨਾਂਵਾਂ ਨਾਲ ਸਿੱਕਿਆ ਉਪਰ ਔਡੰਬਰਸ ਸ਼ਬਦ ਵੀ ਅੰਕਤ ਹੈ ਤੇ ਇਹ ਰਾਜੇ ਨਾਗ ਵੰਸ਼ੀ ਸ਼ਿਵਪੂਜਕ ਸਨ। ਇਹ ਸਿੱਕੇ ਉੱਤਰੀ ਪੰਜਾਬ ਵਿੱਚੋ ਪ੍ਰਾਪਤ ਹੋਏ ਹਨ। ਵੀਹਵੀ ਸਦੀ ਦੇ ਸ਼ੁਰੂ ਵਿੱਚ ਇਹ ਸਿੱਕੇ ਭਾਰੀ ਗਿਣਤੀ ਵਿੱਚ ਮਿਲੇ ਹਨ ਜਿੰਨਾ ਤੇ ਔਡੰਬਰਾ ਰਾਜ ਦੀ ਪਛਾਣ ਲਿਖਤ ਹੈ। ਪਰ ਅਸੀਂ ਆਪਣੇ ਮੂਲ ਦੀ ਪਛਾਣ ਬਿਨਾ, ਬਣਾਈਆਂ ਜਾਤਾਂ ਦੀ ਘਿਰਨਾ ਦਾ ਸ਼ਿਕਾਰ ਹਾਂ।

ਔਡੰਬਰਾ ਮੂਲ ਦੇ ਲੋਕ, ਕੱਪੜੇ ਦਾ ਵੀ ਉਤਪਾਦਨ ਕਰਦੇ ਸਨ। ਇਹ ਬੁਣਕਰ ਵੀ ਸਨ। ਚਰਵਾਹੇ ਵੀ। ਵਪਾਰੀ ਵੀ। ਮੂਲ ਜਾਤੀ ਲੁਬਾਣਾ , ਵਣਜਾਰਾ ਸੀ ।

ਇਸਦਾ ਭਾਵ ਹੇ ਕਿ ਅਤਿ ਪਰਚੀਨ ਜਨਜਾਤੀ ਲੁਬਾਣਾ, ਬਣਜਾਰਾ, ਔਡੰਬਰਾ,ਡੋਮ ,ਡਮਰ ,ਡਾਮਰ, ਡੂਮ, ਚੂਹੜਾ, ਜੁਲਾਹਾ, ਗਵਾਲਾ, ਚਰਵਾਹਾ, ਯਾਦਵ, ਨਾਗ, ਚੰਦਰਵੰਸ਼ੀ, ਪਠਾਨੀਆਂ, ਬੰਜੜਾ, ਚੁਹਾੜ (ਜੋ ਚੂਹੜਾ ਸ਼ਬਦ ਬਣਿਆ) ਮੇਹਤਰ, ਮਹਾਰ ਜਾਤੀਆਂ ,ਇੱਕੋ ਕਿਸਮ ਦੀ ਉਤਪਤੀ ਹਨ ਜਿੰਨਾਂ ਦੀ ਮੁਲਜਾਤੀ ਲੁਬਾਣਾ, ਲੁਬਾਨਾ, ਬਣਜਾਰਾ ਹੈ। ਜੋ ਆਦਿਵਾਸੀ ਅੰਡੋਬਰਾ, ਪੈਥਾਨ, ਪਠਾਨੀਆ ਨਾਗ ਵੰਸ਼ੀ ਹਨ। ਅਟੇ ਸਟੇ ਨਹੀ ਹਨ। ਦਸਤਾਵੇਜੀ ਤੇ ਸਿੱਕਾ ਪ੍ਰਮਾਣਤ ਹਨ। ਲਿਖਤ ਹਨ। ਆਪਸੀ ਜਾਤੀ ਘ੍ਰਿਨਾ ਅਤੇ ਹੰਕਾਰ ਨੂੰ ਤੋੜਨ ਵਾਲੇ ਹਨ। ਨਿਮਨ ਜਾਤੀਆ ਦੀ ਭ੍ਰਿਸ਼ਟੀ ਬੁੱਧੀ ਨੰ ਸਹੀ ਕਰਨ ਵਾਲੇ ਹਨ। ਖਾਸ ਕਰਕੇ ਪਛੜੀਆਂ ਦਲਿਤ ਜਾਤੀਆਂ ਦੇ ਸਮਝਣ ਅਤੇ ਮੰਨਣ ਦਾ ਮਸਲਾ ਹੈ।

ਅਸੀਂ ਸਾਡੀਆਂ ਨਿਮਨ ਜਾਤੀਆਂ ਦੇ ਮੂਲ ਵੰਸ਼ ਵੱਲ ਵੱਧ ਰਹੇ ਹਾਂ ਅਤੇ ਇਹਨਾਂ ਵਿਚਕਾਰਲੀਆਂ ਤੰਦਾਂ ਦਾ ਹਿਤਿਹਾਸਕ ਵਿਸ਼ਲੇਸ਼ਨ ਕਰ ਰਹੇ ਹਾਂ। ਤਾਂ ਕਿ ਉਚ ਨੀਚ ਦੇ ਅਧਾਰ ਤੇ ਖੜ੍ਹੀਆਂ ਕੀਤੀਆਂ ਤੇ ਆਪਸੀ ਘਿਰਨਾ ਵਿੱਚ ਬੱਝੀਆਂ ਇਹ ਜਾਤੀਆਂ ਆਪਣੇ ਮੂਲ ਸਮਝਕੇ ਕਰੀਬ ਆ ਸਕਣ। ਭਾਈਚਾਰਾ ਬਣਾ ਸਕਣ। ਨਫਰਤ ਕਰਨਾ ਬੰਦ ਕਰਨ। ਬ੍ਰਾਹਮਣੀ ਤੋਂ ਅਜ਼ਾਦ ਹੋਣ।

ਅਸੀਂ ਵੇਖਿਆ ਕਿ ਲੁਬਾਨਾ, ਬਣਜਾਰਾ, ਡੂਮ, ਡੋਮ, ਡਾਮਰ, ਯਾਦਵ, ਪਾਸੀ, ਬੁਣਕਰ, ਚੂਹੜਾ ਆਦਿ ਜਾਤੀਆਂ ਇੱਕ ਮੂਲ ਜਾਤੀ ਦੀ ਉਪਜ ਹਨ। ਦਲਿਤ ਖੋਜਕਾਰਾਂ ਦਾ ਸਿੱਕੇ ਬੰਦ ਸਾਬਤ ਕਰਨਾ ਹੈ, ਕਿ ਚੂਹੜਾ ਜਾਤੀ ਵੀ ਹਿਮਾਚਲ ਪ੍ਰਦੇਸ਼ ਦੇ ਕੁਝ ਹਿੱਸਿਆਂ ਵਿੱਚ ਰਾਜ ਕਰਦੀ ਸੀ। ਚੰਬਾ ਰਾਜ ਵਿੱਚ ਚੂਹਾੜ ਬਜਾਰਤ ਦਾ ਜਿਕਰ ਹੈ।

ਪਰੰਤੂ ਇਸ ਚੁਹਾੜ ਜਾਤੀ ਵਿੱਚ ਜੋ ਜਾਤੀਆਂ ਸ਼ਾਮਲ ਹਨ ਉਹਨਾਂ ਦਾ ਜਿਕਰ ਇਸ ਪ੍ਰਕਾਰ ਹੈ :

ਹਾਲੀ, ਕੋਲੀ (ਕੋਰੀ), ਸਿੱਪੀ, ਬਰਵਾਲ, ਲੁਹਾਰ, ਚਮਾਰ, ਡੂਮਣਾ, ਰਹੇਰਾ, ਚਨਾਲ ਤੇ ਮੇਘ। ਇਹ ਇਕੋ ਨਸਲ ਦੀਆਂ ਜਾਤੀਆਂ ਦੇ ਅਲੱਗ ਨਾਂ ਹਨ। ਇਹ ਸੱਚ ਸਾਡੇ ਸਮਝਣ ਤੇ ਮੰਨਣ ਵਾਲਾ ਹੈ।

ਹਾਲੀ ਜਾਤੀ ਦੇ ਲੋਕ ਚਮੜੇ ਦਾ ਕੰਮ ਕਰਨ ਵਾਲੇ ਹਨ। ਜੁੱਤੀਆਂ ਵਗੈਰਾ ਬਣਾਉਂਦੇ ਹਨ। ਮੈਲਾ ਉਠਾਉਣ ਦਾ ਕੰਮ ਵੀ ਕਰਦੇ ਹਨ। ਖੇਤ ਮਜਦੂਰ ਤੇ ਵਟਾਈ ਉੱਤੇ ਖੇਤੀ ਕਰਨ ਵਾਲੇ ਲੋਕ ਵੀ ਇਹੀ ਹਨ। ਉੱਨ ਬੁਣਨ ਦਾ ਕੰਮ ਵੀ ਕਰਦੇ ਹਨ। ਮੈਲਾ (ਗੰਦਗੀ) ਉਠਾਉਣ ਵਾਲੇ ਲੋਕ ਹਨ, ਜੋ ਸੂਅਰ ਵੀ ਪਾਲਦੇ ਹਨ। ਜਿਵੇਂ ਪੰਜਾਬ ਵਿੱਚ ਚੂਹੜੇ ਦਾ ਅਤੇ ਵਾਲਮੀਕੀ (ਭੰਗੀ) ਦਾ ਕਸਬ ਹੈ। ਇਵੇਂ ਇਹ ਪਾਸੀ ਤੇ ਮਹਾਰ ਦਾ ਕਸਬ ਹੈ।

ਇਹਨਾਂ ਵਿੱਚੋਂ ਇੱਕ ਜਾਤੀ ਸੂਰ ਪਾਲ ਪਾਸੀ ਜਾਤੀ ਬਣ ਗਈ। ਦੂਸਰੀ ਰਾਜਭਾਰ (ਰਾਜਪੂਤ) ਇਹ ਲੋਕ ਸ਼ਿਵ ਤੇ ਨਾਗ ਦੇ ਪੂਜਕ ਹਨ। ਇਹਨਾਂ ਦੇ ਰਾਜ ਕਾਲ ਦਾ ਵਰਨਣ ਵੀ ਔਬਡੰਰਾ ਰਾਜ ਘਰਾਣੇ ਵਾਂਗ ਲਿਖਤ ਪ੍ਰਾਪਤ ਹੈ। ਜਿੰਨ੍ਹਾਂ ਵਿੱਚ ਚੂੜਾਮਣੀ ਇੱਕ ਵਿਸ਼ੇਸ਼ ਉਪਾਧੀ ਸੀ। ਰਾਜੇ ਨੂੰ ਗਿਰੀਰਾਜ ਚੱਕਵਰਤੀ ਚੂੜਾ ਮਣੀ ਕਿਹਾ ਜਾਂਦਾ ਸੀ। ਭਾਵ ਸਰੇਸ਼ਟ ਰਾਜ। ਕਿੱਤੇ ਅਨੁਸਾਰ ਹਾਲੀ ਜਾਤੀ ਚੰਮ ਦਾ ਕੰਮ ਕਰਦੇ ਸਨ।

ਮੈਲਾ ਉਠਾਉਣ ਦਾ ਕੰਮ ਕਰਦੇ ਸਨ।

ਸੂਰ ਪਾਲਦੇ ਸਨ।

ਵਟਾਈ ਤੇ ਖੇਤੀ ਤੇ ਖੇਤ ਮਜਦੂਰੀ ਕਰਦੇ ਸਨ।

ਚੰਮ ਦੀਆਂ ਜੁੱਤੀਆਂ ਵਗੈਰਾ ਸਿਉਂਦੇ ਸਨ।

ਇਹ ਸਭ ਚੁਹੇੜ ਜਾਤੀ ਦੇ ਲੋਕ ਸਨ ਜੋ ਮਗਰੋਂ ਚੂਹੜਾ ਅਖਵਾਏ।

ਇਸਦ ਸਿੱਧਾ ਅਰਥ ਹੈ ਕਿ ਹੌਲੀ ਹੌਲੀ ਇਹਨਾਂ ਦੇ ਜੋ ਜਾਤੀ ਨਾਂ ਪਏ ਉਹ ਇਸ ਪ੍ਰਕਾਰ ਮੰਨੇ ਜਾ ਸਕਦੇ ਹਨ।

ਚੂਹੜਾ, ਪਾਸੀ, ਡੂਮ, ਡੋਮ, ਭੰਗੀ, ਬੁਣਕਰ, ਚਮਾਰ,ਮੋਹਤਰ ਆਦਿ। ਇਹ ਇੱਕ ਹਾਲੀ ਜਾਤੀ ਦੇ ਅਲੱਗ ਧੰਦਾਕਾਰੀ ਰੂਪ ਹਨ, ਜੋ ਮੰਨੂ ਸਿਮਰਤੀ ਦੇ ਬਿਆਨ ਅਨੁਸਾਰ ਬਾਦ ਵਿਚ ਪੱਕੀਆਂ ਜਾਤੀਆਂ ਬਣ ਗਏ। ਤੇ ਬ੍ਰਾਹਮਣ ਦੇ ਧਰਮ ਕਾਰਨ ਇਹਨਾ ਵਿੱਚਕਾਰ ਘਿਰਨਾ ਫੈਲ ਗਈ।

ਉਧਰ ਅਸੀਂ ਵੇਖਦੇ ਹਾਂ ਕਿ ਔਡੰਬਰਾ ਪਠਾਨੀਆਂ ਭਾਵ ਲੁਬਾਦਾ-ਵਣਜਾਰਾ ਮੂਲ ਜਾਤੀ ਵਿੱਚੋਂ ਵੀ ਇਹੀ ਜਾਤੀਆਂ ਉਤਪੰਨ ਹੋਈਆਂ। ਇਹ ਸਮਾਨਤਾ ਸਾਬਤ ਕਰ ਦਿੰਦੀ ਹੈ ਕਿ ਇਹ ਜਾਤੀਆਂ ਅਸਲ ਵਿੱਚ ਮੂਲ ਵਾਸੀ ਜਨ ਜਾਤੀਆਂ ਸਨ ਜਿੰਨ੍ਹਾਂ ਨੇ ਰਾਜ ਕੀਤਾ। ਅਨੇਕ ਧੰਦੇ ਕੀਤੇ ਤੇ ਧੰਦੇ ਇਹਨਾਂ ਨੂੰ ਜਾਤਾਂ ਵਿਚ ਨਹੀਂ ਵੰਡਦੇ ਸਨ। ਇਹ ਨਾਗ ਵੰਸ਼ੀ ਲੋਕ ਸਨ ਜੋ ਸ਼ਿਵ ਅਤੇ ਨਾਗ ਪੂਜਾ ਕਰਦੇ ਸਨ। ਬੁੱਧ ਧਰਮ ਦੇ ਅਨੁਯਾਈ ਸਨ। ਬੋਲੀ ਲਿੱਪੀ ਬ੍ਰਹਮੀ ਤੇ ਖਰੋਸ਼ਟੀ ਸੀ ਜੋ ਪਾਲੀ ਬਣੀ ਤੇ ਫਿਰ ਪੰਜਾਬੀ ਹਿੰਦੀ ਆਦਿ। ਜਿੰਨ੍ਹਾਂ ਨੂੰ ਧੰਦਿਆਂ ਦੇ ਅਧਾਰ ਤੇ ਬ੍ਰਾਹਮਣ ਮੰਨੂ ਦੇ ਵਿਧਾਨ ਨੇ ਜਾਤਾਂ ਵਿੱਚ ਤਕਸੀਮ ਕਰਕੇ, ਆਪਸੀ ਘਿਰਨਾਂ ਨਾਲ ਬੁਰੀ ਤਰ੍ਹਾਂ ਤੋੜ ਦਿੱਤਾ। ਜੋ ਫਿਰ ਕਦੀ ਨਹੀਂ ਜੁੜੇ ਤੇ ਆਪਣੀ ਜਾਤ ਨੂੰ ਕਿਸੇ ਸੜੇ ਭਗਵਾਨ ਦੀ ਕਿਰਤ ਮੰਨ ਕੇ ਬੈਠ ਗਏ। ਪਰੰਤੂ ਸੱਚ ਇਹ ਹੈ ਕਿ ਇਹ ਚੂੜ੍ਹਾ ਜਾਂ ਚੁਹਾੜ, ਮੂਲਵਾਸੀ, ਕੋਲ (ਕੋਲੀ), ਕੋਰੀ (ਜੁਲਾਹੇ ਬੁਣਕਰ) ਅਤੇ ਪਾਸੀ ਲੋਕ ਸਨ। ਰਾਜੇ ਸਨ 'ਚੂੜਾਮਣੀ' ਸ੍ਰੇਸ਼ਟ ਸਨ। ਜੋ ਅਛੂਤ ਤੇ ਨਿਮਨ ਜਾਤੀਆਂ ਬਣਕੇ ਰਹਿ ਗਏ। ਚੰਬਾ ਰਾਜ ਦੀਆਂ ਨਿਮਨ ਜਾਤੀਆਂ ਦਾ ਵਰਨਣ ਇਸ ਤਰ੍ਹਾਂ ਹੋਇਆ ਹੈ ਕੋਲੀ, ਹਾਲੀ, ਸੀਪੀ, ਚਮਾਰ, ਡੂਮਣਾ, ਵਰਵਾਲਾ, ਮੇਘ, ਗੇਰਾ, ਲੁਹਾਰ, ਧੋਗਰੀ।

ਜੰਮੂ ਖੇਤਰ ਵਿੱਚ ਮੇਘ, ਡੂਮ ਤੇ ਚਮਾਰ ਦਾ ਸਮਾਜਕ ਰੁਤਬਾ ਬਰਾਬਰ ਹੈ ਜਿੰਨ੍ਹਾਂ ਨੂੰ ਚੰਡਾਲ ਜਾਂ ਚੁਨਾਲ ਕਹਿਕੇ ਪੁਕਾਰਿਆ ਜਾਂਦਾ ਹੈ।

ਇਸ ਤਰ੍ਹਾਂ ਚੂਹੜਾ, ਲੁਬਾਨਾ ਤੇ ਡੋਮ, ਡੂਮ, ਡੂਮਨੇ, ਡਾਬਰ, ਡੰਬਰ, ਡੁੰਬਰੇ ਡੂਮਰ ਆਦਿ ਨਾਵਾਂ ਨਾਲ ਜਾਣੇ ਜਾਂਦੇ ਹਨ ਦੀ ਉਤਪਤੀ ਲੁਬਾਨਿਆਂ/ਵੰਜਾਰਿਆਂ ਤੋਂ ਹੋਈ ਹੈ। ਜਦੋਂ ਜੰਮੂ ਵਿੱਚ ਚਮਾਰ ਤੇ ਡੂਮ ਇਕ ਸਮਾਨ ਹਨ ਤੇ ਏਧਰ ਚੰਬਾ ਵਿੱਚ ਚੂਹੜਾ ਤੇ ਡੋਮ (ਡੂਮ) ਇੱਕ ਸਮਾਨ ਹਨ ਤਾਂ ਇਸਦਾ ਸਪਸ਼ਟ ਅਰਥ ਹੈ ਕਿ :

ਲੁਬਾਣਾ, ਵਣਜਾਰਾ, ਚਮਾਰ, ਡੂਮ, ਡੋਮ, ਚੂਹੜਾ (ਭੰਗੀ ਪਾਸੀ) ਇੱਕ ਸਮਾਨ ਹਨ ਤੇ ਇਹ ਔਡੰਬਰਾ ਲੁਬਾਨਿਆਂ ਦੀਆਂ ਸੰਤਾਨਾਂ ਹਨ। ਇਸੇ ਤਰ੍ਹਾਂ ਜਾਦਵ, ਜਟੀਆ, ਜੈਸਵਾਰ, ਦੋਹਰੇ, ਕੁਰੀਲ, ਕੋਲ, ਦੁਸਾਧ, ਪਾਸਵਾਨ (ਪਾਸੀ) ਮਹਾਰ, ਜੁਲਾਹੇ, ਤਾਂਤੀ, ਧਾਨੁਕ, ਬੈਰਵਾ, ਬੜਈ (ਤਰਖਾਣ), ਬਾਗੜੀ, ਮੇਹਤਰ, ਵਾਲਮੀਕੀ ਚੂਹੇੜ ਸਭ ਦੇ ਸਭ ਚੰਵਰਾਂ (ਜੋ ਸ਼ਬਦ ਬਾਦ ਵਿੱਚ ਚਮਾਰ ਬਣ ਗਿਆ) ਦੀ ਸੰਤਾਨ ਹਨ।

ਹੁਣ ਸਾਡੇ ਸਾਹਮਣੇ ਪ੍ਰਸ਼ਨ ਆ ਗਿਆ ਕਿ ਚੰਵਰ ਜਾਂ ਚਮਾਰ ਕੌਣ ਸਨ/ਕੌਣ ਹਨ। ਦੋਹਾਂ ਦਲਿਤ ਵਿਦਵਾਨਾਂ ਨੇ ਮੂਲ ਲਿਖਤਾਂ, ਸਿੱਕਿਆਂ, ਮੂਰਤੀਆਂ ਅਤੇ ਚਿਤਰਾਂ ਦੀਆਂ ਲੱਭਤਾਂ ਤੋਂ ਬਹੁਤ ਪ੍ਰਮਾਣਕ ਖੋਜ ਕੀਤੀ ਹੈ। ਜਿਸ ਖੋਜ ਨੇ ਮੂਲ ਵਾਸੀਆਂ ਦੀ ਸਮਾਨਤਾ ਤੇ ਵੰਸ਼ਾਵਲੀ ਨੂੰ ਸਮਝਣਾ ਬਹੁਤ ਅਸਾਨ ਬਣਾ ਦਿੱਤਾ ਹੈ। ਉਸ ਖੋਜ ਦੇ ਅਧਾਰ ਤੇ ਹੀ ਅਸੀਂ ਇਹ ਜਾਣਕਾਰੀ ਸੰਖੇਪ ਰੂਪ ਵਿੱਚ ਜਨ ਸਮੂਹ ਸਾਹਮਣੇ ਪੇਸ਼ ਕਰ ਰਹੇ ਹਾਂ।

ਇਹ ਕਿ ਲਿੰਗ ਪੂਜਾ (ਭਾਵ ਸ਼ਿਵਲਿੰਗ ਪੂਜਾ) ਜੋ ਕੈਲਾਸ਼ ਪਰਬਤ ਦੀ ਪ੍ਰਤੀਕਾਤਮਕ ਪੂਜਾ ਹੈ ਜਿੱਥੋਂ ਸਿੰਧੂ ਨਦੀ ਫੁਟਦੀ ਹੈ, ਕਰਦੇ ਸਨ। ਕੈਲਾਸ਼ ਪਰਬ ਤੇਂ 'ਯਾਕ' ਜਾਨਵਰ ਹੀ ਪਾਇਆ ਜਾਂਦਾ ਹੈ। ਜੋ ਭੈਂਸਾਂ/ਭੈਸਿਆਂ ਵਰਗਾ ਹੀ ਹੈ। ਪਸ਼ੂਪਤੀ ਨਾਥ ਦੇ ਚਿੱਤਰ ਵਿੱਚ ਉਸਦੇ ਸਿੰਗ ਦਿਖਾਏ ਗਏ ਹਨ। ਇਹ ਅਸੁਰਾਂ ਭਾਰਤੀਆਂ ਦਾ ਘਰੇਲੂ ਤੇ ਉਪਯੋਗੀ ਜਾਨਵਰ ਸੀ, ਜਿਸਨੂੰ ਚੰਵਰ ਜਾਂ ਚਮਰ ਕਿਹਾ ਜਾਂਦਾ ਸੀ। ਜਿਸ ਦੇ ਸਿੰਗ ਮੂਲ ਨਿਵਾਸੀ ਨਾਵਾਂ ਦਾ 'ਟੋਟਮ' ਭਾਵ ਜਾਤੀ ਪਛਾਣ ਚਿੰਨ੍ਹ ਸੀ। ਇਸ ਚਮਰ/ਚੰਵਰ ਯਾਕ ਮੂਲਵਾਸੀਆਂ ਲਈ ਦੁੱਧ, ਮਾਸ, ਹੱਡ, ਖੇਤੀ ਆਵਾ ਜਾਵੀ ਢੋਆ ਢੁਆਈ ਆਦਿ ਦਾ ਮੁੱਖ ਸਾਧਨ ਸੀ। ਜੀਵਨ ਦਾ ਇੱਕ ਵੱਡਾ ਮਹੱਤਵਪੂਰਨ ਅੰਗ ਜਿਸਨੂੰ ਅੱਜ ਸ਼ੇਰਗਾਏ ਵੀ ਕਿਹਾ ਜਾਂਦਾ ਹੈ। ਨਰ ਯਾਕ ਨੂੰ ਚਮਾਰ ਤੇ ਮਾਘਾ ਯਾਕ ਨੂੰ ਚਮਰੀ ਕਿਹਾ ਜਾਂਦਾ ਹੈ। ਯਾਕ ਹਿਮਾਲਿਆ ਪਹਾੜਾਂ ਦਾ ਬੈਲ ਹੈ। ਅਸੀਂ ਇਹ ਵੀ ਜਾਣਦੇ ਹਾਂ ਕਿ ਸਿੰਧੂ ਸਭਿਅਤਾ ਦੇ ਆਸੁਰ ਮੂਲਵਾਸੀਆਂ ਦਾ ਬੈਲ ਯਾਕ ਨਹੀਂ ਗਊ ਬੈਲ ਹੈ ਜਿਸ ਦੀਆਂ ਮੂਰਤੀਆਂ ਤੇ ਚਿੱਤਰ ਮਿਲੇ ਹਨ।

ਤਦ ਵੀ ਇਕ ਖੋਜ ਇਹ ਹੈ ਕਿ ਸਿੰਧੂ ਸੱਭਿਅਤਾ ਦੀ ਖੁਦਾਈ ਵਿੱਚੋਂ ਇੱਕ ਯੋਗੀ ਦੀ ਮੂਰਤੀ ਮਿਲੀ ਹੈ ਉਸਦੇ ਸਿਰ ਤੇ (ਚੰਵਰ-ਚਮਰ)ਯਾਕ ਦੇ ਸਿੰਗਾਂ ਦਾ ਮੁਕਟ ਹੈ। ਸ਼ਿਵਜੀ ਨੂੰ ਪਸ਼ੂਪਤੀ ਨਾਥ ਮੰਨਕੇ ਪੂਜਿਆ ਜਾਂਦਾ ਹੈ।

ਸ਼ਿਵ ਦਾ ਸਬੰਧ ਕੈਲਾਸ਼ ਪਰਬਤ ਨਾਲ ਹੈ। ਜਿਸਨੂੰ ਪਸ਼ੂਪਤੀ ਪਸ਼ੂਨਾਥ ਦੇ ਨਲ ਨਾਲ 'ਚਮਰ ਨਾਥ' ਵੀ ਕਿਹਾ ਜਾਂਦਾ ਹੈ ਭਾਵੇਂ ਚਿੱਤਰ ਵੇਖਦਿਆਂ ਬੈਲ ਅਤੇ ਜੱਤ ਭਰੇ ਯਾਕ ਵਿੱਚ ਅੰਤਰ ਸਪਸ਼ਟ ਨਜ਼ਰ ਆ ਜਾਂਦ ਾਹੈ। ਅੱਜ ਵੀ ਇਹ ਪਸ਼ੂ ਆਮ ਦੇਖਿਆ ਜਾ ਸਕਦਾ ਹੈ।

ਨਾਗ ਲੋਕ ਚੰਵਰ ਵੰਸ਼ੀ ਸਨ। ਲੋਕਾਂ ਦੇ ਬਹੁਤ ਲੋਕ ਅੱਜ ਵੀ 'ਚੰਮਰ' ਦੀ ਉਪਾਧੀ ਧਾਰਨ ਕਰਦੇ ਹਨ। ਇਸ ਚੰਵਰ, ਚਮਰ, ਚੌਰ, ਚੋਰ ਆਦਿ ਸ਼ਬਦ ਨਾਲ ਸਬੰਧਤ ਅਨੇਕ ਜਾਤੀਆਂ ਦਾ ਵਰਨਣ ਕੀਤਾ ਗਿਆ ਹੈ। (ਸਫਾ 79) ਚੌਰਾ, ਚੌਲਾ, ਚੌਰੇ, ਚੋਰਲਿਆ, ਚਰੋਗੀ, ਚੋਲੀਆ, ਚੌਰਸੀਆ,ਚੌਰਾਗ, ਚੈਰੋ, ਚੌਰੀਆ, ਚਾਮਾਰਿੰਗ, ਚੌਰਵਾਰੀ, ਚਾਰੋਮਾਲੋ, ਚਾਲਵਾੜੀ, ਚੂੜਾ, ਚੂਹਰਾ, ਚੂਹੜਾ, ਚੋਹਰਾ, ਚੋਰੀ,ਚੌਰਵਾ, ਚੇਖਾ, ਚੋਰਵਾਲਾ, ਚੋਰੋਲਾ ਆਦਿ ਬਹੁਤ ਸਾਰੇ ਗੋਤਾਂ ਦੀ ਧੁਨੀ ਵੀ ਇਹੋ ਇਕੋ ਜੇਹੀ ਹੈ।

ਹਿੰਦੂ ਗ੍ਰੰਥਾਂ ਵਿੱਚ ਗੌਤਮ ਬੁੱਧ ਨੂੰ ਅਸੁਰ ਤੇ ਚੋਰ ਕਿਹਾ ਗਿਆ ਹੈ। ਵਾਲਮੀਕ ਰਮਾਇਣ ਦੀ ਇਕ ਵਾਰਤਾ ਦੌਰਾਨ ਰਾਮ ਚੰਦਰ ਨੇ ਇਹ ਸ਼ਬਦ ਕਈ ਵਾਰ ਵਰਤੇ ਹਨ। ਇਹ ਚੋਰੀ/ਚੋਰ ਧੁਨੀ ਚੰਵਰ/ਚਮਾਰ/ਚੌਰ/ਚੋਰ ਸ਼ਬਦ ਦੀ ਜਣਕ ਹੈ। ਜਿੱਥੋਂ 'ਚੀਰ'/ਚੀਵਰ

ਆਦਿ ਸ਼ਬਦ ਕੱਪੜਿਆਂ ਲਈ ਬਣੇ। ਚੌਰ ਸ਼ਬਦ ਲਈ ਵਰਤਿਆ ਗਿਆ ਹੈ। ਸੰਤ ਕਬੀਰ ਦੇ ਜਨਮ ਸਥਾਨ (ਬਨਾਰਸ) ਨੂੰ ਅੱਜ ਵੀ ਕਬੀਰ ਚੌਰਾ ਲਿਖਿਆ / ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਕੋਰ, ਚਮਾਰ, ਚਮਾਰ ਕੋਰੀ, ਚੰਮਰ ਜੁਲਾਹਾ, ਚੋੜ ਕੋਲੀ ਆਦਿ ਜਾਤੀਨੁਮਾ ਸ਼ਬਦ ਮੌਜੂਦ ਹਨ। ਕੋਰੀ ਕੋਲੀ ਬੁਣਕਰ ਜੁਲਾਹਾ ਜਾਤੀ ਦਾ ਨਾਂ ਹੈ। ਭਗਵਾਨ ਬੁੱਧ ਦੇ ਨਾਨਕੇ ਕੋਲੀ ਸਨ।

ਖੋਜਕਾਰ ਸਤਨਾਮ ਸਿੰਘ ਦਾ ਲਿਖਣਾ ਹੈ ਕਿ ਕੈਲਾਸ਼ ਪਰਬਤ (ਤਿੱਬਤ) ਬੋਧਾਂ ਦਾ ਪੂਜਕ ਸਥਾਨ ਹੈ। (ਮੈਂ ਖੁਦ ਬੋਧਾਂ ਨੂੰ ਕੈਲਾਸ਼ ਤੱਕ, ਬਹੁਤ ਕਠਨ ਪ੍ਰਸਿਥਤੀਆਂ ਵਿੱਚ ਕਈ ਦਿਨਾਂ ਤੱਕ ਨਤਮਸਤਕ ਹੁੰਦੇ ਜਾਂਦੇ ਇੱਕ ਫਿਲਮ ਰਾਹੀਂ ਦੇਖਿਆ ਹੈ। ਜੋ ਇਕ ਅੰਗਰੇਜ ਨੇ ਨਾਲੋ ਨਾਲ ਜਾਕੇ ਫਿਲਮਾਈ ਸੀ। ਉਦੋਂ ਮੈਨੂੰ ਇਸ ਆਸਥਾ ਦੀ ਸਮਝ ਨਹੀਂ ਸੀ ਪਈ। ਕਿਉਂਕਿ ਕੈਲਾਸ਼ ਪਰਬਤ ਨੂੰ ਹਿੰਦੂਆਂ ਨੇ ਆਪਣੇ ਤੀਰਥ ਵਜੋਂ ਪੇਸ਼ ਕੀਤਾ ਹੋਇਆ ਹੈ। ਤੇ ਸ਼ਿਵਲਿੰਗ ਪੂਜਾ ਵੀ ਹਿੰਦੂ ਜਗਤ ਦੀ ਸਥਾਈ ਪਰੰਪਰਾ ਬਣ ਚੁੱਕੀ ਹੈ। ਪਰੰਤੂ ਬੁੱਧ ਲਾਮੇਂ ਕੈਲਾਸ਼ ਪਰਬਤ ਸਾਹਮਣੇ ਕਠਨ ਯਾਤਰਾ ਕਰਕੇ ਪੂਜਾ ਕਰਦੇ ਹਨ। ਮਾਨਸਰੋਵਰ ਝੀਲ ਵੀ ਕੈਲਾਸ਼ ਪਰਬਤ ਦੇ ਕੋਲ ਹੈ ਜਿਸਨੂੰ ਤਿੱਬਤੀ ਤੇ ਬੋਧ ਲੋਕ ਸੋਮਵਾੜ ਕਹਿੰਦੇ ਹਨ। ਮਾਨਸਰੋਵਰ ਦਾ ਵੱਡਾ ਵਰਨਣ, ਬੋਧ ਸਾਹਿਤ ਵਿੱਚ ਮਿਲਦਾ ਹੈ। ਕੈਲਾਸ਼ ਪਰਬਤ ਦੀ ਬਣਤਰ ਲਿੰਗ ਜੇਹੀ ਹੈ ਅਤੇ ਇਹ ਕਾਲੇ ਰੰਗ ਦੇ ਪੱਕੇ ਪੱਥਰ ਦਾ ਆਕਾਰ ਹੈ ਜੋ ਸਦਾ ਦੁੱਧ ਚਿੱਟੀ ਬਰਫ ਨਾਲ ਢਕਿਆ ਰਹਿੰਦਾ ਹੈ। (91) ਆਸ ਪਾਸ ਦੇ ਪਰਬਤ ਕੱਚੇ ਹਨ ਅਤੇ ਕਾਲੇ ਵੀ ਨਹੀਂਹਨ। ਪਰੰਤੂ ਇਹ ਸਭ ਚਾਰੇ ਤਰਫ ਥੋੜ੍ਹੀ ਦੂਰ ਹਟਕੇ ਉਸਰੇ ਹੋਏ ਹਨ। ਵਿਚਕਾਰ ਕੈਲਾਸ਼ ਪਰਬਤ ਉੱਚਾ ਖੜ੍ਹਾ ਹੈ। ਸਿੰਧੂ ਲੋਕ ਇਸਨੂੰ ਸ਼ਿਵ ਦਾ ਸਥਾਨ ਮੰਨਦੇ ਸਨ ਅਤੇ ਇਸਦੀ ਪੂਜਾ ਲਿੰਗ ਪੂਜਾ ਵਜੋਂ ਕਰਦੇ ਸਨ। ਜੇਹਾ ਸਪਸ਼ਟ ਹੁੰਦਾ ਹੈ। ਸਿੰਧੂ ਸਭਿਅਤਾ ਦੀ ਖੁਦਾਈ ਵਿੱਚੋਂ ਪੱਥਰ ਦੇ ਘੜੇ ਬਣੇ ਅਜਿਹੇ ਲਿੰਗ ਰੂਪ ਕਾਫੀ ਗਿਣਤੀ ਵਿੱਚ ਮਿਲੇ ਹਨ। ਅੱਜ ਹਿੰਦੂ ਲੋਕ ਇਸ ਸਥਾਨ ਵੱਲ ਵਧੇਰੇ ਰੁਚਿਤ ਹੋ ਰਹੇ ਹਨ।

ਪਰ ਅਜੇ ਸਾਡੀ ਸਮਝ ਇਹ ਗੱਲ ਨਹੀਂ ਪਈ ਕਿ ਬੋਧ ਲੋਕ ਤੇ ਲਾਮਾ ਕੈਲਾਸ਼ ਪਰਬਤ ਦੀ ਪੂਜਾ ਕਿਉਂ ਕਰਦੇ ਹਨ ? ਹਿੰਦੂਆਂ ਦੁਆਰਾ ਸ਼ਿਵਲਿੰਗ ਪੂਜਾ ਅਤੇ ਅਮਰਨਾਥ (ਸ਼ਿਵ) ਯਾਤਰਾ ਸਮਝਣਾ ਕੋਈ ਔਖਾ ਨਹੀਂ। ਇਹ ਦੋ ਸੁਆਲ ਅਲੱਗ-ਅਲੱਗ ਹਨ। ਕਿਉਂਕਿ ਬ੍ਰਾਹਮਣਾਂ ਨੇ ਬੁੱਧ ਦੇ ਮਹਾਨ ਤੀਰਥਾਂ ਨੂੰ ਦੇਸ਼ ਭਰ ਵਿੱਚ ਹਥਿਆ ਲਿਆ ਹੈ। ਮੰਦਰਾਂ ਵਿੱਚ ਸਥਾਪਤ ਸ਼ਿਵਲਿੰਗ ਉਸੇ ਸਥਾਨ ਦਾ ਪ੍ਰਤੀਕ ਰੂਪ ਹੈ। ਉਹ ਅਮਰਨਾਥ ਯਾਤਰਾ ਵੀ ਕਰਦੇ ਹਨ।

ਅਸੀਂ ਅੱਗੇ ਚਲਦੇ ਹਾਂ ਕਿ ਦੂਰ ਪਹਾੜ ਉੱਪਰ ਜਿਸ ਜਾਨਵਰ ਯਾਕ ਬਾਰੇ ਅਸੀਂ ਗੱਲ ਕੀਤੀ ਹੈ ਜਿਸਦਾ ਨਾਮ ਚੰਵਰ, ਚਮਾਰ ਹੈ, ਇਹ ਪਸ਼ੂ ਤਿੱਬਤ ਤੱਕ ਦੇ ਬਰਫੀਲੇ ਪਹਾੜਾਂ ਵਿੱਚ ਲੋਕਾਂ ਪਾਸ ਆਮ ਹੈ, ਇਸੇ ਦੇ ਨਾਂ ਤੇ 'ਚਮਾਰ' ਮਨੁੱਖੀ ਜਾਤੀ ਹੋਂਦ ਵਿੱਚ ਆਈ ਜਿਸਨੂੰ ਖੋਜੀ ਇਤਿਹਾਸਕਾਰ ਮੌਰੀਆ ਵੰਸ਼ ਵਜੋਂ ਪੇਸ਼ ਕਰਦਾ ਹੈ। ਜੋ ਗੌਤਮ ਬੁੱਧ ਦੇ ਸ਼ਾਕਯਾ ਵੰਸ਼ ਦੀ ਇੱਕ ਸ਼ਾਖਾ ਸੀ। ਚੰਵਰ ਸਿੰਧੂ ਘਾਟੀ ਦੇ ਵਸਿੰਦੇ ਹਨ। ਚੰਵਰ ਮੌਰੀਆ ਦੇ ਪੂਰਵਜ ਹਨ। ਬੁੱਧ ਦੇ ਪੂਰਵਜ ਦੀ ਖੁਦਾਈ ਵਿੱਚੋਂ ਸੋਨੇ ਦੇ ਸੱਪ ਰੂਪ ਮਿਲੇ ਹਨ ਇਉਂ ਅਸੁਰ, ਨਾਗ ਤੇ ਚਮਾਰ ਇੱਕ ਜਾਤੀ ਸਮੂਹ ਦੇ ਮੂਲ ਨਿਵਾਸੀ ਸਨ। ਤਥਾਗਤ ਬੁੱਧ ਦੀ ਮਾਤਾ ਮਹਾਂ ਮਾਇਆ ਕੋਰੀ (ਕੋਲੀ), (ਜੁਲਾਹਾ) ਵੰਸ਼ ਵਿੱਚੋਂ ਦੱਸੀ ਗਈ ਹੈ(129) ਇਸ ਘਰਾਣੇ ਵਿਚ ਕੱਪੜਾ ਬੁਣਨ ਦਾ ਜਿਕਰ ਬੁੱਧ ਗ੍ਰੰਥਾਂ ਵਿੱਚ ਆਉਂਦਾ ਹੈ। ਇਹ ਕੋਰੀ ਜਾਤੀ ਚਮਰ ਜਾਤੀ ਦੀ ਉੱਪ ਜਾਤੀ ਹੈ। ਮੌਰੀਆ, ਕੋਲੀ ਤੇ ਮੱਲ ਇਸੇ ਸਮਾਜ ਦਾ ਹਿੱਸਾ ਸਨ। ਚਮਰ ਵੰਸ਼ ਵਿੱਚ ਚੰਦਰਗੁਪਤ ਮੌਰੀਆ ਪੈਦਾ ਹੋਏ। ਇਸੇ ਕਰਕੇ ਉਸਨੂੰ ਸ਼ੂਦਰ, ਨੀਚ ਤੇ ਵਿਰਸ਼ਲ ਕਿਹਾ ਗਿਆ। ਜਿਵੇਂ ਤਥਾਗਤ ਬੁੱਧ ਨੂੰ ਨੀਚ ਚੋਰ ਅਤੇ ਅਸੁਰ ਆਦਿ ਕਿਹਾ ਗਿਆ। ਵਿਰਸ਼ਲ ਦਾ ਅਰਥ ਹੈ ਚੋਰ, ਅਛੂਤ, ਨੀਚ, ਬੈਲ। ਜਿੰਨ੍ਹਾਂ ਕੋਲੀਆਂ ਦਾ ਜਿਕਰ, ਲਿੱਛਵੀਆਂ ਤੇ ਸਾਕਯਾਂ ਵੰਸ਼ਾਂ ਨਾਲ ਆਉਜਦਾ ਹੈ, ਉਤਰਾਂਚਲ ਵਿੱਚ ਇਸਦੇ ਦੋ ਭਾਗ ਹਨ। ਇੱਕ ਬਿਨਾਂ ਮਾਸ ਖਾਣ ਵਾਲਾ। ਪਹਿਲਾ ਉੱਚ ਵਰਗ ਤੇ ਦੂਜਾ ਨਿਮਨ ਸ਼ਿਲਪਕਾਰ ਵਰਗ ਗਿਣਿਆ ਗਿਆ। ਜਿਵੇਂ ਚੰਵਰ ਵੰਸ਼ ਦੇ ਕਈ ਰਾਜ ਘਰਾਣੇ ਰਹੇ। ਰਾਜ ਦੌਰਾਨ ਉਹ ਰਾਜਭਾਰ ਰਾਜਪੂਤ ਬਣੇ ਜੋ ਹਾਰ ਗਏ, ਲਤਾੜੇ ਗਏ। ਜੋ ਸੂਰ ਦਾ ਮਾਸ ਖਾਣ ਲੱਗ ਪਏ ਉਹ ਪਾਸੀ-ਪਾਸਵਾਨ ਭੰਗੀ ਬਣ ਗਏ। ਇਹ ਭਾਰ ਜਨਜਾਤੀ ਦੇ ਦੋ ਵਰਗ ਹਨ।

ਕਾਂਗੜਾ, ਰੋਪੜ, ਹੁਸ਼ਿਆਰਪੁਰ, ਗੁਰਦਾਸਪੁਰ, ਕਸ਼ਮੀਰ ਉਤਰਾਖੰਡ ਇਲਾਕੇ ਔਡੰਬਰਾ ਰਾਜ ਦੇ ਅਧੀਨ ਸਨ। ਔਡੰਬਰਾ ਰਾਜ ਦੇ ਸਿੱਕੇ ਅਨੁਸਾਰ ਇਹ ਨਾਂ, ਬਹੁਤਾਤ ਵਾਲੇ ਦਰੱਖਤਾਂ ਅੰਜੀਰ-ਗੁੱਲਰ ਤੋਂ ਪਿਆ। ਔਡੰਬਰਾ ਇਹਨਾਂ ਰੁੱਖਾਂ ਦਾ ਨਾਮ ਹੈ। ਇਸ ਵਿਸ਼ਾਲ ਇਲਾਕੇ ਤੇ ਰਾਜ ਕਰਨ ਵਾਲੀ ਜਨ ਜਾਤੀ ਦਾ ਨਾਮ ਵੀ ਔਡੰਬਰਾ ਇੱਧਰ ਡੂਮ, ਡੋਮ, ਡੂਮਣੇ ਵਜੋਂ ਨਿਮਨ ਜਾਤੀ ਰਹਿ ਗਏ। ਸਾਸ਼ਕ ਜਨਜਾਤੀ ਚੁਹੇੜ ਵੰਸ਼ ਦੇ ਸ਼ਬਦ ਚੂਹੜੇ ਤੇ ਫਿਰ ਭੰਗੀ ਜਾਂ ਡੋਮ ਬਣੇ। ਜਿੰਨ੍ਹਾਂ ਵਿੱਚ ਹਾਲੀ, ਕੋਲੀ, ਸਿੱਪੀ,ਬਰਵਾਲਾ, ਲੁਹਾਰ, ਚਮਾਰ, ਡੂਮਣਾ, ਰਹੇਰਾ, ਚਨਾਲ ਅਤੇ ਮੇਘ ਆਦਿ ਜਾਤੀਆਂ ਆ ਜਾਂਦੀਆਂ ਹਨ। ਹਾਲੀ ਜਾਤੀ ਬਾਰੇ ਪਹਿਲਾਂ ਲਿਖ ਆਏ ਹਾਂ ਕਿ ਇਹ ਮੈਲਾ ਵੀ ਉਠਾਉਂਦੇ ਹਨ। ਚਮੜਾ ਕਮਾਕੇ ਜੁੱਤੀਆਂ ਵੀ ਬਣਾਉਂਦੇ ਹਨ ਅਤੇ ਬਾਂਸ ਦੀਆਂ ਵਸਤਾਂ ਵੀ ਬਣਾਉਂਦੇ ਹਨ। ਇਹ ਜਿਕਰ ਅਸੀਂ ਕਰ ਚੁੱਕੇ ਹਾਂ। ਚੂਹੜਾ ਦਾ ਅਰਥ ਮਲੇਸ਼ (ਬ੍ਰਾਹਮਣ ਵੇਦਾਂ ਤੇ ਯੱਗਾਂ ਦਾ ਵਿਰੋਧੀ, ਤੇ ਗਾਂ ਦਾ ਮਾਸ ਖਾਣ ਵਾਲਾ ਅਤੇ ਚੰਡਾਲ ਵੀ ਹੈ। ਇਉਂ ਇਹ ਪਾਸੀ ਪਾਸਵਾਨ ਤੇ ਮਹਾਰ ਵੀ ਹੈ। ਥੇਰੀ ਵੀ। ਮਹਾਰਾਂ ਦੇ ਨਾਂ 'ਤੇ ਮਹਾਂਰਾਸ਼ਟਰ ਬਣਿਆ। ਭਾਵ ਮਹਾਰ-ਰਾਸ਼ਟਰ। ਚੰਵਰ/ ਚਮਰ ਵੰਸ਼ ਦਾ ਬਦਲਵਾਂ ਨਾਮ ਪਿਆ : ਚਾਵੜਾ, ਚਾਵਰਾ ਜਿੰਨ੍ਹਾਂ ਦੀ ਕਿਸੇ ਇੱਕ ਸ਼ਾਖਾ ਨੂੰ 'ਚਮਾਰ' ਕਿਹਾ ਗਿਆ। ਚੂਹੜਾ, ਚਮਾਰ, ਮਹਾਰ, ਡੋਮ, ਡੂਮ ਕੋਲੀ, ਪਾਸੀ, ਪਾਸਵਾਨ, ਲੁਬਾਨਾ, ਲੁਹਾਰ, ਭੰਗੀ, ਬੈਰਵਾ, ਮੇਘ, ਖਾਨਸਾਮਾ, ਬਟਲਰ, ਅਰਖ, ਭਰ, ਕੁਰਮੀ, ਰੈਗਰ, ਬਰਵਾਲਾ, ਮਲੇਸ਼, ਮੌਰੀਆ, ਮੋਚੀ, ਬਲਈ, ਬੜਈ, ਦਰਜੀ, ਕੁਮਹਾਰ, ਘੁਮਿਆਰ, ਚੰਡਾਲ, ਨਾਈ, ਤਮੋਲੀ, ਅਹੀਰ, ਯਾਦਵ, ਮਾਲੀ, ਕਹਾਰ, ਆਦਿ ਜੋ ਅੱਜ ਵਿਰਸ਼ਲ, ਨੀਚ ਸ਼ੂਦਰ ਜਾਤੀਆਂ ਹਨ। ਸਭ ਚੰਦਰ/ਚਾਂਵਰ/ਚਮਰ/ਚਾਮਰ/ਔਡੰਬਰ ਰਾਜ ਵੰਸ਼ ਦੀਆਂ ਉੱਪ ਜਾਤੀਆਂ ਹਨ।

ਜਿੰਨ੍ਹਾਂ ਹਿੰਦੂ ਆਰੀਆ ਧਰਮ ਦੀ ਵਰਨਜਾਤੀ ਪ੍ਰਨਾਲੀ ਅਧੀਨ ਊਚ ਨੀਚ ਖੜ੍ਹਾ ਕਰਕੇ, ਰਿਸ਼ਤੇ ਅਤੇ ਭਾਈਚਾਰਾ ਤੋੜ ਦਿੱਤਾ ਗਿਆ। ਤੇ ਇਹ ਸਭ ਸਮਾਨ ਵੰਸ਼ੀ ਲੋਕ ਇੱਕ ਦੂਜੇ ਨੂੰ ਆਪਸ ਵਿੱਚ ਘਿਰਨਾ ਕਰਨ ਲੱਗ ਪਏ। ਤੇ ਆਪਣੀ ਜਿੰਦਗੀ ਨੂੰ ਨਰਕ ਬਣਾ ਲਿਆ। ਨੋਟ : ਦੋ ਵਿਦਵਾਨਾਂ ਡਾ. ਨਵਰਲ ਵਿਯੋਗੀ ਅਤੇ ਡਾ. ਐਮ. ਅਨਵਰ ਅੰਸਾਰੀ ਨੇ ਆਪਣੀ ਹਿੰਦੀ ਪੁਸਤਕ 'ਉਤਮ ਪਥ

ਲੇ ਨਾਗ ਸ਼ਾਸ਼ਕ' ਤਥਾ ਸ਼ਿਲਪਕਾਰ ਅੰਦੋਲਨ ਦਾ ਇਤਿਹਾਸ (15/11, ਈ.ਐਸ.ਆਈ. ਕਲੋਨੀ, ਭਾਰਤ ਨਗਰ ਚੌਂਕ ਲੁਧਿਆਣਾ) ਅਤੇ ਸਤਨਾਮ ਸਿੰਘ ਨੇ ਆਪਦੀ ਪੁਸਤਕ ਚਮਾਰ ਜਾਤੀ ਕਾ ਗੌਰਵ ਮਈ ਇਤਿਹਾਸ (ਹਿੰਦੀ) ਸੱਮਯਕ ਪ੍ਰਕਾਸ਼ਨ 32/3 ਕਲੱਬ ਰੋਡ, ਪੱਛਮੀ ਪੁਰੀ, ਨਵੀਂ ਦਿੱਲੀ-63 ਰਾਹੀਂ ਚੰਵਰ ਵੰਸ਼ ਦੀ ਔਡੰਬਰ ਵੰਸ਼ ਦੀ ਜੋ ਖੋਜ ਕੀਤੀਹੈ ਉਹ ਨਿਮਨ ਜਾਤੀਆਂ ਦੇ ਲੋਕਾਂ ਲਈ ਬਹੁਤ ਮਹੱਤਵ ਭਰੀ ਹੈ। ਇਸ ਇਤਿਹਾਸ ਨੂੰ ਪੜ੍ਹਨ ਤੇ ਸਮਝਣ ਉਪਰੰਤ ਜੋ ਮਨੁੱਖ ਸਿਆਣਾ ਹੈ ਤਾਂ ਉਸਦੇ ਦਿਮਾਗ ਵਿੱਚੋਂ ਬ੍ਰਾਹਮਣਵਾਦ ਦੀ ਊਚ ਨੀਚ ਭਾਵਨਾਵਾਂ ਅਤੇ ਵਰਨ-ਜਾਤ ਦੇ ਬਦਬੂ ਦਾ ਕੂੜਾ ਕਚਰਾ ਨਿਕਲ ਜਾਵੇਗਾ। ਤੇ ਬੰਦਾ ਆਪਣੀਆਂ ਮੂਲ ਜੜ੍ਹਾਂ ਦੇਖਕੇ ਸਮਝਕੇ, ਭਾਈਚਾਰਕ ਰਿਸ਼ਤੇ ਪੈਦਾ ਕਰਨ ਦੀ ਇੱਛਾ ਕਰਨ ਲੱਗੇਗਾ। ਖਾਸ ਕਰਕੇ ਦਲਿਤ ਬਹੁਜਨਾਂ ਲਈ ਇਹ ਇਤਿਹਾਸ ਪੜ੍ਹਨਾ/ ਜਾਨਣਾ ਬਹੁਤ ਜਰੂਰੀ ਹੈ। ਇਸ ਇਤਿਹਾਸ ਨੂੰ ਜਾਣਕੇ ਮੈਂ ਵਿਅਕਤੀਗਤ ਤੌਰ ਤੇ ਜੋ ਖਜਾਨਾ ਹਾਸਲ ਕੀਤਾ ਹੈ। ਉਸਨੂੰ ਸੰਖੇਪ ਰੂਪ ਵਿੱਚ ਲਿਖੇ ਬਿਨਾਂ ਰੁਕ ਨਹੀਂ ਸਕਿਆ। ਇਹ ਸਾਰੀ ਜਾਣਕਾਰੀ ਉਪਰੋਕਤ ਵਿਦਵਾਨਾਂ ਦੀ ਖੋਜ ਦਾ ਨਤੀਜਾ ਹੈ। ਪਹਿਲਾਂ ਸਾਡੇ ਪਾਸ ਸਹੀ ਇਤਿਹਾਸਕ ਤਰਤੀਬ ਅਤੇ ਜਾਤੀ ਬਣਤਰਾਂ ਦੀ ਮੂਲ ਪਛਾਣ ਨਹੀਂ ਸੀ। ਅੱਜ ਹੈ। ਜਿਸਨੂੰ ਪੜ੍ਹਨਾ, ਜਾਨਣਾ ਸਮਝਣਾ ਤੇ ਦਿਲ ਦਿਮਾਗ ਵਿੱਚ ਉਤਾਰਨਾ, ਰੋਟੀ ਖਾਣ ਤੋਂ ਕਿਵੇਂ ਵੀ ਘੱਟ ਨਹੀਂ।

ਜਾਤੀਆਂ/ਜਨਜਾਤੀਆਂ/ਉੱਪ ਜਾਤੀਆਂ/ਨਿਮਨ ਜਾਤੀਆਂ ਵਿਚਕਾਰ ਜੋ ਜਨਮ ਅਧਾਰਤ ਨਫਰਤ ਅਤੇ ਲੜਾਈ ਆਰੀਆ ਬਦੇਸ਼ੀ ਬ੍ਰਾਹਮਣ ਵਰਗ ਨੇ ਆਪਣੇ ਗ੍ਰੰਥਾਂ ਅਤੇ ਰਾਜਸੀ ਸ਼ਕਤੀ ਰਾਹੀਂ ਠੋਸੀ ਹੈ ਉਸਨੂੰ ਧੋਆ ਦੇਣ ਲਈ ਜਾਤੀਆਂ ਦਾ ਇਹ ਇਤਿਹਾਸ ਪੜ੍ਹਨਾ, ਜਾਨਣਾ ਬਹੁਤ ਜਰੂਰੀ ਹੈ। ਭਾਵੇਂ ਇਸਨੂੰ ਅਸੀਂ ਅੰਤਮ ਰੂਪ ਨਹੀਂ ਮੰਨ ਸਕਦੇ, ਹੋਰ ਵੀ ਬਹੁਤ ਕੁੱਝ ਵਰਤਿਆ ਹੈ। ਫਿਰ ਵੀ ਵਿਦਵਾਨਾਂ ਵੱਲੋਂ ਜਿੰਨੀ ਖੋਜ ਕੀਤੀ ਗਈ ਹੈ। ਇਹ ਸਹੀ ਅਰਥਾਂ ਵਿੱਚ ਬਹੁਤ ਹੈ। ਇਹ ਸਮਾਜਕ ਬਦਲਾਅ ਵਿੱਚ ਵੱਡਾ ਹਿੱਸਾ ਪਾ ਸਕਣ ਦੇ ਸਮਰੱਥ ਹੈ। ਇਹ ਜਾਤੀ ਘਿਰਨਾਂ ਨੂੰ ਧੋਅ ਦੇਣ ਦੇ ਸਮਰੱਥ ਹੈ। ਸਾਡੀਆਂ ਨਾਸਾਂ ਵਿੱਚ ਫੁੜਕਦੀ ਜਾਤੀ ਬਦਬੂ ਕੱਢ ਦੇਣ ਦੇ ਸਮਰੱਥ ਹੈ। ਬਹੁਤ ਖੁਸ਼ੀ ਹੈ ਕਿ ਤੀਹ ਵਰ੍ਹਿਆਂ ਦੇ ਸਮਾਜਕ ਅਤੇ ਬੌਧਕ ਸੰਘਰਸ਼ ਬਾਦ ਇਤਨਾ ਸ਼ਾਨਦਾਰ ਇਤਿਹਾਸ ਪੜ੍ਹਨ ਨੂੰ / ਸਮਝਣ ਨੂੰ ਮਿਲਿਆ ਹੈ ਜੋ ਸਾਡੇ ਨੀਵੇਂ ਜੀਵਨ ਨੂੰ ਬਦਲ ਸਕਦਾ ਹੈ। ਸਮਾਨਤਾ ਅਤੇ ਭਾਈਚਾਰਾ ਪੈਦਾ ਕਰ ਸਕਦਾ ਹੈ। ਤੇ ਸਾਡੀਆਂ ਉੱਚੀਆਂ ਨੀਵੀਆਂ ਜਾਤੀਆਂ ਦੇ ਸੜਿਆਂਦ ਸਾਡੀਆਂ ਖੋਪੜੀਆਂ ਵਿੱਚੋਂ ਕੱਢਕੇ ਸਾਨੂੰ ਸਮਾਨ ਮਨੁੱਖੀ ਭਾਈਚਾਰੇ ਵਿੱਚ ਬੰਨ੍ਹ ਕੇ ਸੰਗਠਤ ਕਰਕੇ, ਸ਼ਕਤੀਸ਼ਾਲੀ ਬਣਾ ਸਕਦੀ ਹੈ।

***

## ਗੌਡਸੇ ਅਤੇ ਗਾਂਧੀ ਹੱਤਿਆ ਦੇ ਮੂਲ ਪ੍ਰਸੰਗ

ਪ੍ਰਸ਼ਨ : ਨੱਥੂ ਰਾਮ ਗੌਡਸੇ ਨੇ ਗਾਂਧੀ ਨੂੰ ਕਿਉਂ ਮਾਰਿਆ ? ਨੇ ਜਦੋਂ ਸੁਆਲਾਂ ਦੇ ਜੁਆਬਾਂ ਦਾ ਇਕਤਰਫਾ ਢੇਰ ਲਗਾ ਦਿੱਤਾ ਹੈ ਕਿ ਇਸ ਪ੍ਰਸੰਗ ਨਾਲ ਜੁੜੀਆਂ ਸਾਰੀਆਂ ਦਿਸ਼ਾਵਾਂ 'ਤੇ ਖੋਜੀ ਝਾਤ ਪਾਈ ਜਾਵੇ, ਇਕ ਜ਼ਰੂਰਤ ਬਣ ਗਈ ਹੈ।

ਪਹਿਲੀ ਗੱਲ ਇਹ ਰਹੀ ਕਿ ਨੱਥੂ ਰਾਮ ਗੌਡਸੇ ਇਕ ਆਰੀਆ ਯੂਰੇਸ਼ੀਅਨ ਬ੍ਰਾਹਮਣ ਸੀ। ਦੂਜਾ ਉਹ ਆਰ ਐੱਸ ਐੱਸ ਦਾ ਮੈਂਬਰ ਸੀ। ਤੀਜਾ ਉਸ ਨੇ ਵੰਡ ਦੇ ਸਾਰੇ ਹਾਲਤਾਂ ਦੇ ਬਰਾਬਰ ਜ਼ੁੰਮੇਵਾਰ ਕਸ਼ਮੀਰੀ ਬ੍ਰਾਹਮਣ ਪੰਡਤ ਨਹਿਰੂ ਪੁੱਤਰ ਮੋਤੀ ਲਾਲ, ਪੜਪੋਤਰਾ ਗੰਗਾਧਰ ਕੌਲ ਉਰਫ 'ਗੰਗੂ' ਵੱਲ ਉਂਗਲ ਤੱਕ ਨਹੀਂ ਉਠਾਈ ਜਦੋਂ ਕਿ ਦੇਸ ਦੀ ਵੰਡ ਵਿਚ ਉਸ ਦਾ ਸਿੱਧਾ ਹੱਥ ਸੀ (ਜਿਵੇਂ ਸੰਘ ਪਰਵਾਰੀ ਪ੍ਰਮੁੱਖ ਨੇਤਾ ਜਸਵੰਤ ਸਿੰਘ ਨੇ ਮੋਟੀ ਕਿਤਾਬ ਵਿਚ ਸਾਬਤ ਕੀਤਾ ਹੈ) ਜਿਵੇਂ ਪਛੜਿਆ ਓ ਬੀ ਸੀ ਜਾਤੀਆਂ ਨਾਲ ਉਸ ਨੇ ਵੱਡਾ ਛਲ ਕੀਤਾ, ਜਿਵੇਂ ਬਾਬਰੀ ਮਸਜਿਦ ਦਾ ਪੂਰਾ ਮਸਲਾ ਪੰਡਤ ਨਹਿਰੂ ਨੇ ਖੜਾ ਕੀਤਾ ਅਤੇ ਇੰਦਰਾ ਗਾਂਧੀ, ਰਾਜੀਵ ਗਾਂਧੀ, ਤੇ ਨਰਸਿਮ੍ਹਾ ਰਾਓ ਨੇ ਮਿਲ ਮਿੱਥ ਕੇ ਇਸ ਨੂੰ ਪ੍ਰਵਾਨ ਚੜ੍ਹਾਇਆ। (ਪੜ੍ਹੋ ਬਾਬਰੀ ਮਸਜਿਦ ਦੀ ਸ਼ਹਾਦਤ ਦਾ ਜ਼ੁੰਮੇਵਾਰ ਕੌਣ ? ਲੇਖਕ ਇਲਿਆਸ ਆਜ਼ਮੀ ਐੱਮ ਪੀ (ਸਾਬਕਾ) ਫਾਰਾਨ ਦਸੰਬਰ 10 ਮਾਲੇਰਕੋਟਲਾ) ਅਤੇ ਸੀਕਰਿਟ ਡਾਕੂਮੈਂਟ ਔਨ ਜੋਇਨਿਸਟ ਕੰਸਪੀਰੇਸੀ (ਔਨ ਇੰਡੀਅਨ ਇੰਡੀਪੈਂਡਸ) ਬਾਈ ਆਰਨੌਲਡ ਸਪੈਂਸਰ ਲੀਜ਼ (1878-1956) ਡੀ ਵੀ ਜਨਵਰੀ-11 ਸਫਾ 3-5) ਅਤੇ ਸਿੱਖਾਂ ਵੱਲੋਂ ਲਿਖੇ ਗਏ ਅਨੇਕ ਦਸਤਾਵੇਜ਼ੀ ਹੋਰ ਸਬੂਤ। ਉਸ ਨੇ ਆਪਣੇ ਮਨਸੂਬਿਆਂ ਲਈ ਗਾਂਧੀ ਅਤੇ ਸਰਦਾਰ ਪਟੇਲ ਨੂੰ ਖੂਬ ਵਰਤਿਆ। ਉੱਚਤਮ ਬੁੱਧੀਮਾਨ ਬਾਬਾ ਸਾਹਿਬ ਅੰਬੇਡਕਰ ਨੇ ਆਪਣੀਆਂ ਲਿਖਤਾਂ ਵਿਚ ਕਈ ਥਾਵੀਂ ਮੋਹਨ ਦਾਸ ਕਰਮ ਚੰਦ ਗਾਂਧੀ ਨੂੰ ਦਲਿਤਾਂ ਦਾ ਦੁਸ਼ਮਣ ਨੰਬਰ ਇਕ ਲਿਖਿਆ ਹੈ। ਕਿਉਂਕਿ ਉਸ ਨੇ 1928 ਵਿਚ ਸਾਈਮਨ ਕਮਿਸ਼ਨ ਦੇ ਵਿਰੋਧ ਦੀ ਲਹਿਰ ਖੜ੍ਹੀ ਕੀਤੀ। 1928-29 ਵਿਚ ਅਛੂਤ ਜਾਤੀਆਂ ਦੀ ਗਿਣਤੀ ਨੂੰ ਤੋੜਨ ਅਤੇ ਖੁਰਦ-ਬੁਰਦ ਕਰਨ ਦਾ ਸਫਲ ਯਤਨ ਕੀਤਾ। 1930-31-32 ਦੀਆਂ ਗੋਲਮੇਜ਼ ਕਾਨਫਰੰਸਾਂ ਵਿਚ ਇੱਥੋਂ ਤੱਕ ਕਿ ਸਿੱਖ ਅਤੇ ਮੁਸਲਮਾਨ ਨੇਤਾਵਾਂ ਨੂੰ ਉਕਸਾਉਣ ਦੇ ਸਾਰੇ ਕੋਝੇ ਢੰਗ ਵਰਤ ਕੇ ਡਾ. ਅੰਬੇਡਕਰ ਦੇ ਸੰਘਰਸ਼ ਨੂੰ ਮਿੱਟੀ ਕਰਨ ਦਾ ਯਤਨ ਕੀਤਾ। 18 ਅਗਸਤ 1932 ਨੂੰ ਬਰਤਾਨਵੀ ਪ੍ਰਧਾਨ ਮੰਤਰੀ ਵੱਲੋਂ, ਅਛੂਤਾਂ ਨੂੰ ਮੁਕੰਮਲ ਆਜ਼ਾਦੀ ਦੇਣ ਦੇ ਐਲਾਨਨਾਮੇ ਵਿਰੁੱਧ ਮਰਨ ਵਰਤ ਰੱਖ ਕੇ, ਅੰਬੇਡਕਰ ਨੂੰ ਆਜ਼ਾਦੀਹੀਣ ਪੂਨਾ ਪੈਕਟ ਉੱਤੇ ਦਸਤਖਤ ਕਰਨ ਲਈ ਇਸ ਸ਼ਰਤ 'ਤੇ ਮਜਬੂਰ ਕੀਤਾ ਕਿ ਕਾਂਗਰਸ ਕਦੀ ਵੀ ਅਛੂਤਾਂ ਦੀ ਚੋਣ ਵਿਧੀ ਵਿਚ ਦਖਲ ਨਹੀਂ ਦੇਵੇਗੀ। ਫਿਰ 1937 ਵਿਚ ਹੋਈਆਂ ਆਮ ਚੋਣਾਂ ਦੌਰਾਨ ਹੀ ਅਛੂਤਾਂ ਵਿਰੁੱਧ ਅਛੂਤ ਮੈਂਬਰ ਖੜੇ ਕੀਤੇ ਤੇ ਚੋਣਾਂ ਦਾ ਬਾਈਕਾਟ ਕਰਦਿਆਂ ਕਹਾਇਆ ਕਿ ਵਿਧਾਨ ਸਭਾਵਾਂ ਵਿਚ ਢੇਡ ਜਾਣਗੇ। ਜਦੋਂ ਅੰਬੇਡਕਰ 1942 ਵਿਚ ਵਾਇਸਰਾਏ ਕੌਂਸਲ ਵਿਚ ਮੰਤਰੀ ਬਣੇ ਤੇ ਚਾਰ ਵਿਭਾਗ ਸੰਭਾਲੇ ਤਾਂ ਸੰਸਾਰ ਜੰਗ ਦਾ ਸਹੀ ਮੌਕਾ ਵੇਖ ਕੇ, ਅੰਬੇਡਕਰ ਅਤੇ ਮੁਸਲਿਮ ਅਤੇ ਅੰਗਰੇਜ਼ੀ ਹਾਕਮ ਗਠਜੋੜ ਦੀ ਵਧ ਰਹੀ ਤਾਕਤ ਨੂੰ ਰੋਕਣ ਲਈ 'ਭਾਰਤ ਛੱਡੋ ਅੰਦੋਲਨ' ਦੀ 'ਹਿੰਸਕ' ਕਾਰਵਾਈ ਆਰੰਭੀ। 1946 ਵਿਚ ਭਾਰਤ ਵੰਡ ਦੇ ਮਤੇ ਉੱਤੇ ਨਹਿਰੂ ਅਤੇ ਪਟੇਲ ਨਾਲ ਮਿਲ ਕੇ ਦਸਤਖਤ ਕੀਤੇ। ਸਗੋਂ ਕਾਂਗਰਸ ਦੇ ਰਾਸ਼ਟਰੀ ਪ੍ਰਧਾਨ ਮੌਲਾਨਾ ਆਜ਼ਾਦ ਨੂੰ ਹਨ੍ਹੇਰੇ ਵਿਚ ਰੱਖ ਕੇ ਇਰਵਨ ਨਾਲ ਵੰਡ ਦਾ ਸਮਝੌਤਾ ਕੀਤਾ। ਅਜਿਹੇ ਸੰਕੇਤ ਉਸ ਨੇ ਆਪਣੀ ਪੁਸਤਕ 'ਇੰਡੀਅਨ ਵਿਨਜ਼ ਫਰੀਡਮ' ਵਿਚ ਕੀਤੇ। ਗਾਂਧੀ ਜੀ ਨੇ ਕਾਨਫਰੰਸ ਦੌਰਾਨ ਕਿਹਾ ਕਿ "ਜੇਕਰ ਅੰਗਰੇਜ਼ ਲੋਕ ਮੈਨੂੰ ਆਜ਼ਾਦੀ ਦੇਣ ਲਈ ਤਿਆਰ ਹੁੰਦੇ ਹਨ ਅਤੇ ਇਸ ਆਜ਼ਾਦੀ ਵਿਚ ਅਛੂਤ ਲੋਕਾਂ ਨੂੰ ਅਲੱਗ ਮੱਤ ਅਧਿਕਾਰ ਦਿੰਦੇ ਹਨ ਤਾਂ ਮੈਨੂੰ ਇਹੋ ਜੇਹੀ ਆਜ਼ਾਦੀ ਨਹੀਂ ਚਾਹੀਦੀ।" (ਬਹੁਜਨ ਕਾ ਬਹੁਜਨ ਭਾਰਤ ਅਗਸਤ 3-2010/) ਅੰਗਰੇਜ਼ੀ ਹਾਕਮਾਂ ਨੂੰ ਇਸ ਗੱਲ 'ਤੇ ਰਾਜੀ ਕੀਤਾ ਕਿ ਉਹ ਆਜ਼ਾਦੀ ਦੀ ਹਿੰਦੂਆਂ, ਦਲਿਤਾਂ ਅਤੇ ਮੁਸਲਮਾਨਾਂ ਦੇ ਸਮੂਹਾਂ ਅਨੁਸਾਰ ਅਨੁਪਾਤਕ ਵੰਡ ਨਾ ਕਰਨ। ਇਸ ਤੋਂ ਇਲਾਵਾ ਭਾਰਤ ਦੇ 7 ਕਰੋੜ ਅਛੂਤਾਂ ਨੂੰ 'ਹਰੀਜਨ' ਅਤੇ ਗਿਰੀਜਨ ਨਾਂ ਦਾ ਘੋਰ ਅਪਮਾਨਤ ਸ਼ਬਦ 1932 ਵਿਚ ਦਿੱਤਾ। ਗਾਂਧੀ ਅਫਰੀਕਨ ਕਾਲੇ ਲੋਕਾਂ ਵਿਰੁੱਧ ਜੰਗ ਲੜਨ ਵਾਲੀ ਅੰਗਰੇਜ਼ੀ ਫੌਜ ਦਾ ਸਾਰਜੈਂਟ ਮੇਜਰ ਸੀ, ਜਿਸ ਨੇ ਭਾਰਤ ਵਿਚ ਆ ਕੇ ਅੰਗਰੇਜ਼ਾਂ ਵਿਰੁੱਧ ਉਦੋਂ ਕਾਂਗਰਸ ਦੀ ਕਮਾਨ ਸੰਭਾਲੀ ਜਦੋਂ ਭਾਰਤ ਦੇ ਮੂਲ ਵਾਸੀ ਐੱਸ ਸੀ, ਐੱਸ ਟੀ ਤੇ ਓ ਬੀ ਸੀ ਬਹੁਜਨ, ਫੂਲੇ ਸ਼ਾਹੂ ਤੇ ਅੰਬੇਡਕਰ ਦੇ ਸੰਘਰਸ਼ ਰਾਹੀਂ ਬ੍ਰਾਹਮਣਵਾਦ ਵਿਰੁੱਧ ਉਠ ਕੇ ਸੰਗਠਿਤ ਹੋਣ ਲੱਗ ਪਏ ਸਨ ਅਤੇ ਆਪਣੇ ਮਨੁੱਖੀ ਅਧਿਕਾਰਾਂ ਲਈ ਹਿੰਦੂ ਬ੍ਰਾਹਮਣਸ਼ਾਹੀ ਵਿਰੁੱਧ ਜੰਗ ਦਾ ਸਿੱਧਾ ਐਲਾਨ ਕਰ ਚੁੱਕੇ ਸਨ ਤੇ ਕਦਮ ਦਰ ਕਦਮ ਅੱਗੇ ਵਧ ਰਹੇ ਸਨ। ਜਿਨ੍ਹਾਂ ਦਾ ਵਿਰੋਧ ਕਰਨ ਲਈ ਪਹਿਲੀ ਵਾਰ 1929 ਵਿਚ ਬ੍ਰਾਹਮਣਾਂ ਤੇ ਹਿੰਦੂਆਂ ਨੇ ਨਹਿਰੂ ਗਾਂਧੀ ਦੀ ਕਮਾਂਡ ਹੇਠ ਰਾਵੀ (ਲਾਹੌਰ) ਦੇ ਕਿਨਾਰੇ ਸੰਪੂਰਨ ਆਜ਼ਾਦੀ ਦਾ ਸੰਕਲਪ ਲਿਆ। ਜਦੋਂ ਕਿ ਤਿਲਕ ਦਾ 'ਸਵਰਾਜ' ਅੰਗਰੇਜ਼ੀ ਪ੍ਰਸ਼ਾਸਨ ਵਿਚ ਕੇਵਲ 30-40 ਪ੍ਰਤੀਸ਼ਤ ਹਿੱਸੇਦਾਰੀ ਦਾ ਮਸਲਾ ਸੀ। ਇਸ ਕਰਕੇ ਬਾਬਾ ਸਾਹਿਬ ਅੰਬੇਡਕਰ ਨੇ ਗਾਂਧੀ ਨੂੰ ਅਛੂਤਾਂ ਦਾ ਵੱਡਾ ਦੁਸ਼ਮਣ ਲਿਖਿਆ। ਕਾਲੇ ਲੋਕਾਂ ਲਈ ਲੜਨ ਵਾਲਾ ਮਨੁੱਖ ਜ਼ਿੰਦਗੀ ਭਰ ਅਛੂਤਾਂ ਦੇ ਅਧਿਕਾਰਾਂ ਵਿਰੁੱਧ ਲੜਿਆ। ਸਾਰੇ ਪ੍ਰਮਾਣ ਪੁਸਤਕ ਦੇ ਬਾਕੀ ਭਾਗਾਂ ਵਿਚ ਵਰਣਿਤ ਹਨ।

ਪੰਡਤ ਨਹਿਰੂ ਅਤੇ ਉਸ ਦੀ ਪੁੱਤਰੀ ਇੰਦਰਾ ਗਾਂਧੀ ਦੀ ਸਲਤਨਤ ਦਾ ਸਮੁੱਚਾ (30-31) ਸਾਲ ਦੌਰ ਕੇਵਲ ਹਿੰਦੂਆਂ ਬ੍ਰਾਹਮਣਾਂ ਦੀ ਪ੍ਰਭੁਸੱਤਾ ਲਈ, ਬਾਕੀ ਐੱਸ ਸੀ, ਐੱਸ ਟੀ, ਓ ਬੀ ਸੀ, ਮੁਸਲਮਾਨਾਂ, ਸਿੱਖਾਂ ਤੇ ਈਸਾਈ ਬਹੁਜਨਾਂ ਦੀ ਤਬਾਹੀ ਦੀਆਂ ਡੂੰਘੀਆਂ ਨੀਂਹਾਂ ਕੱਢਣ ਦਾ ਦੌਰਾ ਰਿਹਾ।

ਸੰਘੀ ਬ੍ਰਾਹਮਣ ਨੱਥੂ ਰਾਮ ਗੌਡਸੇ ਨੇ 30 ਜਨਵਰੀ 1948 ਦੀ ਸ਼ਾਮ ਨੂੰ ਆਜ਼ਾਦੀ ਤੋਂ ਮਹਿਜ ਇਕ ਸਾਲ ਪੰਜ ਮਹੀਨੇ ਬਾਅਦ

ਬਿਰਲਾ ਮੰਦਰ ਵਿਚ ਆਪਣੇ ਮਹਾਤਮਾ ਨੂੰ ਗੋਲੀ ਮਾਰ ਦਿੱਤੀ। ਉਸ ਦਾ ਬਚਣਾ ਵੀ ਸੰਭਵ ਸੀ ਜੇ ਉਸ ਸਮੇਂ ਮੰਦਰ ਦੀ ਬਾੜੀ ਵਿਚ ਕੰਮ ਕਰ ਰਹੇ ਇਕ ਅਛੂਤ ਮਾਲੀ ਨੇ ਉਸ ਦੀ ਸ਼ਕਲ ਨਾ ਵੇਖ ਲਈ ਹੁੰਦੀ, ਜੋ ਸਬੂਤ ਬਣਿਆ।

ਪੰਡਤ ਨਹਿਰੂ ਨੇ ਆਪਣੇ ਰਾਜ ਕਾਲ ਵਿਚ ਹਰ ਸ਼ਾਸਨ, ਪ੍ਰਸ਼ਾਸਨਕ ਤੇ ਸਰਵਉੱਚ ਨਿਆਂ ਪਾਲਿਕਾ ਅਤੇ ਪੁਲਿਸ ਫੌਜ ਨੂੰ ਆਪਣੇ ਹੀ ਦੌਰ ਵਿਚ ਸਿੱਧਾ ਬ੍ਰਾਹਮਣ ਦੇ ਕਬਜ਼ੇ ਵਿਚ ਲਿਆਂਦਾ। ਉਸ ਨੇ 47 ਫੀਸਦੀ ਬ੍ਰਾਹਮਣ ਜਿਤਾ ਕੇ ਸੰਸਦ ਵਿਚ ਲਿਆਂਦੇ ਅਤੇ ਐੱਸ ਸੀ, ਐੱਸ ਟੀ ਦੀਆਂ 22½ ਸੀਟਾਂ (47+22½=67½%) ਨਾਲ ਹਕੂਮਤ ਕੀਤੀ। ਸਾਰਾ ਆਈ ਏ ਐੱਸ ਤੇ ਆਈ ਪੀ ਐੱਸ ਅਤੇ ਆਈ ਐੱਫ ਐੱਸ ਕਾਡਰ 90 ਪ੍ਰਤੀਸ਼ਤ ਬ੍ਰਾਹਮਣਾਂ ਨਾਲ ਭਰਿਆ। ਸਾਰੀਆਂ ਯੂਨੀਵਰਸਿਟੀਆਂ ਦਾ ਪ੍ਰਬੰਧ ਤੇ ਵਿਦਿਆ ਬ੍ਰਾਹਮਣਾਂ ਦੀ ਕਮਾਂਡ ਵਿਚ ਲਿਆਂਦੇ। ਹਰ ਸੂਬੇ ਨੂੰ ਕੇਵਲ ਬ੍ਰਾਹਮਣ ਮੁੱਖ ਮੰਤਰੀਆਂ ਨਾਲ ਲੈਸ ਕਰਨ ਦੇ ਯਤਨ ਕੀਤੇ। 52 ਪ੍ਰਤੀਸ਼ਤ ਓ ਬੀ ਸੀ ਵਰਗ ਨੂੰ ਸਾਸ਼ਨ ਅਤੇ ਪ੍ਰਸ਼ਾਸਨ ਵਿਚੋਂ ਬਾਹਰ ਰੱਖਣ ਦੀ ਗੁਪਤ ਚਿੱਠੀ ਮਈ 1961 ਵਿੱਚ ਕੈਬਨਿਟ ਦਾ ਫੈਸਲਾ ਲੈ ਕੇ, ਜਾਰੀ ਕੀਤੀ। ਕਲੇਲਕਰ ਕਮਿਸ਼ਨ ਨੂੰ ਰੱਦ ਕੀਤਾ। 13 ਨਵੰਬਰ 1946 ਨੂੰ ਓ ਬੀ ਸੀ ਦੇ ਹੱਕ ਵਿਚ ਪਾਇਆ ਮਤਾ 27 ਅਗਸਤ 1947 ਨੂੰ ਖੁਦ ਹੀ ਵਾਪਸ ਲੈ ਲਿਆ ਤੇ ਮੁਸਲਮਾਨਾਂ ਲਈ ਪਾਕਿਸਤਾਨ ਦਾ ਮਤਾ ਹੀ ਪਾਸ ਨਹੀਂ ਕੀਤਾ, ਬਾਕੀ ਬਚ ਗਿਆਂ ਨੂੰ 40 ਪ੍ਰਤੀਸ਼ਤ ਹਿੱਸੇਦਾਰੀ ਤੋਂ ਲਾਹ ਕੇ 3 ਪ੍ਰਤੀਸ਼ਤ ਤੱਕ ਲਿਆ ਕੇ, ਗੋਲਿਆਂ ਗੁਲਾਮਾਂ ਦੀ ਭੀੜ ਬਣਾ ਦਿੱਤਾ। ਸਿੱਖਾਂ ਨੂੰ ਮਰਨ ਲਈ ਧਰ ਕੇ ਵਰਤਿਆ ਤੇ ਉਹਨਾਂ ਨਾਲ ਹਰ ਵਾਅਦਾ ਖਿਲਾਫੀ ਕੀਤੀ। ਜੰਮੂ ਕਸ਼ਮੀਰ ਦੀ ਅਜ਼ਾਦੀ ਦੇ 14 ਮਤੇ ਦਾਗੇ (ਪੜ੍ਹੋ ਦਲਿਤ ਵੋਆਇਸ ਬੰਗਲੌਰ ਜਨਵਰੀ 2011) ਪ੍ਰੰਤੂ ਇਕ 'ਤੇ ਵੀ ਅਮਲ ਨਹੀਂ ਕੀਤਾ। ਇੰਦਰਾ ਗਾਂਧੀ ਵਰਗੀ ਆਮ ਲੋਕ ਵਿਰੋਧੀ ਪ੍ਰਧਾਨ ਮੰਤਰੀ ਦੀ ਸਿਰਜਣਾ ਕੀਤੀ, ਜਿਸ ਨੇ ਲੋਕਤੰਤਰ ਦਾ ਗਲਾ ਦਬਾਅ ਕੇ ਗੈਰ ਸੰਵਿਧਾਨਕ ਹਕੂਮਤ ਚਲਾਈ ਅਤੇ ਦੂਜੀ ਕੌਮ ਦੇ ਧਰਮ ਸਥਾਨਾਂ 'ਤੇ ਫੌਜ ਚੜ੍ਹਾ ਕੇ ਤਬਾਹੀ ਕੀਤੀ। ਜੇ ਗੌਡਸੇ ਸੱਚਮੁੱਚ ਦੇਸ ਪ੍ਰੇਮੀ ਸੀ ਤਾਂ ਉਸ ਨੂੰ ਅਜਿਹੀ ਫਿਤਰਤ ਵਾਲਾ ਪੰਡਤ ਨਹਿਰੂ ਨਹੀਂ ਦਿਸਿਆ, ਗਾਂਧੀ ਹੀ ਦਿਸਿਆ। ਉਸ ਕਾਂਡ ਵਿਚ ਪੰਡੀਆ ਵਰਕਰ ਵੀ ਸ਼ਾਮਲ ਸੀ, ਜੋ ਬਰੀ ਹੋਇਆ। ਬਹੁਤਿਆਂ ਨੂੰ ਦੇਸ ਨਿਕਾਲਾ ਤੇ ਗੌਡਸੇ ਨੂੰ ਫਾਂਸੀ ਲੱਗੀ। 10 ਫਰਵਰੀ 1949 ਦੇ ਫੈਸਲੇ ਅਨੁਸਾਰ ਕੁੱਲ 9 ਬੰਦੇ ਮੁਕੱਦਮੇ ਵਿਚ ਸਨ, ਜੋ ਜੱਜ ਆਤਮਾ ਰਾਮ ਅੱਗਰਵਾਲ ਦੀ ਅਦਾਲਤ ਵਿਚ 27 ਮਈ 1948 ਨੂੰ ਪੇਸ਼ ਕੀਤੇ।

ਨੱਥੂ ਰਾਮ ਗੌਡਸੇ "ਹਿੰਦੂ ਰਾਸ਼ਟਰ" ਪਰਚੇ ਦਾ ਸੰਪਾਦਕ ਸੀ।

ਅਸੀਂ ਹਿੰਦੂ ਆਜਾਰਾਦਾਰੀ ਵਾਲੀ ਭਾਰਤੀ ਪ੍ਰੈੱਸ ਉੱਤੇ ਕਿਵੇਂ ਯਕੀਨ ਕਰ ਸਕਦੇ ਹਾਂ ਜਿਸ ਦੀ ਮਾਲਕ ਠੱਗ ਕਿਸਮ ਦੀ ਵਪਾਰੀ ਬਾਣੀਆ ਜਾਤੀ ਹੈ ਅਤੇ ਸੰਚਾਲਕ ਬ੍ਰਾਹਮਣ ਪ੍ਰਭੂ। 2011 ਤੱਕ ਦਾ ਭਾਰਤ ਦਾ ਸਮੁੱਚਾ ਅਖ਼ਬਾਰੀ, ਰੇਡੀਓਆਈ ਅਤੇ ਬਿਜਲਈ ਮੀਡੀਆ 99 ਫੀਸਦੀ ਵੈਸ਼ ਤੇ ਬ੍ਰਾਹਮਣਾਂ ਦੀ ਸੰਪੂਰਨ ਸਰਦਾਰੀ ਵਿਚ ਹੈ। 1947-48 ਵਿਚ ਵੀ ਇਹ ਦਲਿਤਾਂ, ਮੁਸਲਮਾਨਾਂ ਜਾਂ ਸਿੱਖਾਂ ਕੋਲ ਕਦੋਂ ਸੀ ਤੇ ਕਿੰਨਾ ਕੁ ਸੀ ? ਗੋਲੀ ਵੱਜਣ ਸਮੇਂ ਗਾਂਧੀ ਨੇ "ਹੇ ਰਾਮ" ਕਿਹਾ ਜਾਂ "ਹੇ ਅ.ਅ.ਅ. ਰਾਮ" ਇਸ ਨਾਲ ਕੀ ਫਰਕ ਪੈਂਦਾ ਹੈ। ਸਾਡਾ ਪ੍ਰਸ਼ਨ ਤਾਂ ਹਕੀਕਤਾਂ ਵੱਲ ਕੇਂਦਰਿਤ ਹੋਣਾ ਹੈ।

ਆਪਣੀ ਪੁਸਤਕ "ਦੀ ਮਾਡਰਨ ਮਹਾਤਮਾ" (ਪੇਜ-234) ਵਿਚ ਹਿੰਦੂ ਜਸਟਿਸ ਖੋਸਲਾ ਨੇ ਨੱਥੂ ਰਾਮ ਗੌਡਸੇ ਨੂੰ ਬਰੀ ਕਰ ਦੇਣ ਦੀ ਭਾਵੁਕਤਾ ਪ੍ਰਗਟਾਈ। ਇਹ ਭਾਵੁਕਤਾ ਤਾਂ ਅਸੀਂ 60 ਸਾਲ ਬਾਅਦ ਹੋਏ ਬਾਬਰੀ ਮਸਜਿਦ ਬਨਾਮ ਰਾਮ ਜਨਮ ਭੂਮੀ ਵਿਚ ਵੀ ਚੰਗੀ ਤਰ੍ਹਾਂ ਵੇਖ ਲਈ ਹੈ। ਤੇ ਭੂਪਾਲ ਗੈਸ ਕਾਂਡ ਵਿਚ ਇਕ ਸੁਪਰੀਮ ਕੋਰਟ ਦੇ ਜੱਜ ਅਤੇ ਜ਼ਿਲ੍ਹਾ ਕੋਰਟ ਦੇ ਜੱਜਾਂ ਦੇ ਫੈਸਲਿਆਂ ਵਿਚ ਵੀ ਵੇਖੀ ਹੈ। ਲੰਬੇ ਸਮੇਂ ਤੋਂ ਸਿੱਖਾਂ, ਦਲਿਤਾਂ ਤੇ ਮੁਸਲਮਾਨਾਂ ਪ੍ਰਤੀ ਅਤੇ ਬ੍ਰਾਹਮਣ ਹਿੰਦੂ ਮੁਜਰਿਮਾਂ ਪ੍ਰਤੀ ਅਲੱਗ ਪਹੁੰਚ ਤੋਂ ਵੀ ਵਾਕਫ ਹੋ ਚੁੱਕੇ ਹਾਂ।

ਹਾਂ ਜੇ ਗੌਡਸੇ ਨੂੰ ਫਾਂਸੀ ਨਾ ਵੀ ਲੱਗਦੀ ਅਤੇ ਉਸ ਨੂੰ ਬਰੀ ਕਰ ਵੀ ਦਿੱਤਾ ਜਾਂਦਾ ਤਾਂ ਇਸ ਨਾਲ ਹਿੰਦੂ ਰਾਸ਼ਟਰ ਦੇ ਬ੍ਰਾਹਮਣੀ ਸੰਕਲਪ ਨੂੰ ਕੋਈ ਉਲਟਾ ਗੇੜਾ ਨਹੀਂ ਸੀ ਮਿਲਣਾ। ਹਿੰਦੂ ਰਾਸ਼ਟਰ ਤਾਂ ਅੱਜ ਵੀ ਹੈਡਗੇਵਰ, ਪੰਡਤ ਨਹਿਰੂ, ਇੰਦਰਾ ਗਾਂਧੀ, ਅਟਲ ਬਿਹਾਰੀ ਵਾਜਪਾਈ, ਨਰਸਿਮ੍ਹਾ ਰਾਓ, ਰਾਜੀਵ ਗਾਂਧੀ ਅਡਵਾਨੀ, ਮੁਰਲੀ ਮਨੋਹਰ ਜੋਸ਼ੀ, ਬਾਲ ਠਾਕਰੇ, ਕਲਿਆਣ ਸਿੰਘ, ਉਮਾ ਭਾਰਤੀ, ਨਰਿੰਦਰ ਮੋਦੀ, ਵਿਨੈ ਕਟਿਆਰ, ਸੁਸ਼ਮਾ ਸਵਰਾਜ, ਗਿਰੀਰਾਜ ਕਿਸ਼ੋਰ, ਪਵਨ ਤੋਗੜੀਆ ਅਤੇ ਗਡਕਰੀ ਵਾਲਾ ਹੀ ਹੈ, ਜਿਸ ਨੂੰ ਵੈਦਿਕ ਧਰਮ ਦੀ ਨੀਤੀ ਤੇ ਆਰ ਐੱਸ ਐੱਸ ਨੇ ਚਿਤਰਿਆ ਹੈ ਤੇ 63 ਸਾਲ ਵਿਚ ਬ੍ਰਾਹਮਣ ਪ੍ਰਧਾਨ ਮੰਤਰੀਆਂ ਨੇ ਅਮਲ ਵਿਚ ਲਿਆਂਦਾ ਹੈ। ਹੁਣ ਇਕ ਵਾਰ ਫੇਰ ਅਸੀਂ ਉਸੇ ਸੁਆਲ ਪਰਤਾਂਗੇ ਕਿ ਨੱਥੂ ਰਾਮ ਗੌਡਸੇ ਨੇ ਗਾਧੀ ਨੂੰ ਗੋਲੀ ਕਿਉਂ ਮਾਰੀ ? ਇਸ ਦਾ ਜੁਆਬ ਅਰਨੌਲਡ ਸਪੈਂਸਰ ਲੀਜ਼ ਦੀ ਰਚਨਾ 'ਡਿਸਟਰੱਕਸ਼ਨ ਆਫ ਇੰਡੀਆ' (ਡੀ ਵੀ ਜਨਵਰੀ-2011) ਵਿਚ ਵੀ ਉਪਲੱਬਧ ਹੈ। ਹਵਾਲਾ ਦੀ ਕੁਲੈਕਸ਼ਨਜ਼ 2007 ਪਬਲਿਸ਼ਡ ਬਾਈ ਦੀ ਹਿਸਟੋਰੀਕਲ ਰੀਵੀਊ ਪ੍ਰੈੱਸ ਯੂਕਫੀਲਡ, ਸਨਸੈਕਸ ਇੰਗਲੈਂਡ। ਇਸ ਕਥਨ ਵਿਚ ਅਸੀਂ ਅਕੱਥ ਕਥਾ ਦਾ ਨਜ਼ਾਰਾ ਵੇਖਾਂਗੇ :

ਅਨੁਵਾਦ : ਲੀਜ ਦਾ ਕਥਨ ਹੈ ਕਿ ਉਦੋਂ ਬਰਤਾਨੀਆ ਪੂਰੀ ਤਰ੍ਹਾਂ ਜਿਊਆਂ ਦੇ ਕੰਟਰੋਲ ਵਿਚ ਸੀ। ਲੰਡਨ ਜਿਉ ਸੰਸਾਰ ਦੀ ਹਕੀਕੀ ਰਾਜਧਾਨੀ ਸੀ। (3)

ਨੋਟ : ਹੁਣ ਜਿਊ ਯਹੂਦਾਂ ਦਾ ਅਰਥ ਕਰਨਾ ਜ਼ਰੂਰੀ ਹੈ। ਇਹ ਭਾਰਤ ਅਤੇ ਇਜ਼ਰਾਈਲ ਦੇ ਪੁਸ਼ਤੈਨੀ ਰਿਸ਼ਤੇਦਾਰਾਂ ਦਾ ਸਮੂਹ ਹੈ ਜਿਨ੍ਹਾਂ ਦਾ ਡੀ ਐੱਨ ਏ ਵੀ ਇਕ ਹੀ ਹੈ ਤੇ ਜੀਵਨ ਸਿਧਾਂਤ ਵੀ। ਇਕ ਜਿਊ ਆਦਮੀ ਅਤੇ ਬ੍ਰਾਹਮਣ ਜਿੱਥੇ ਸਭ ਤੋਂ ਉੱਤਮ ਅਤੇ ਪਵਿੱਤਰ ਹਨ ਉੱਥੇ ਉਹ ਜਨਮ ਤੋਂ ਹੀ ਜਿਊ ਜਾਂ ਬ੍ਰਾਹਮਣ ਹਨ। ਭਾਵ ਜਨਮ ਤੋਂ ਬਾਅਦ ਨਾ ਕੋਈ ਜਿਊ ਬਣ ਸਕਦਾ ਹੈ ਨਾ ਬ੍ਰਾਹਮਣ। ਜਦੋਂ ਕਿ ਬਾਕੀ ਸਾਰਾ ਸੰਸਾਰ ਜਨਮ ਤੋਂ ਬਾਅਦ ਕੁਝ ਵੀ ਬਣ ਸਕਦਾ ਹੈ। ਕੋਈ ਵੀ ਧਰਮ ਅਪਣਾ ਕੇ ਜਾਤੀ ਬਦਲ ਸਕਦਾ ਹੈ, ਪ੍ਰੰਤੂ ਜਿਊ ਯਹੂਦੀ ਜੋ ਵੀ ਰਹੇ, ਨਾ ਉਸ ਦੀ ਜਾਤੀ ਬਦਲਦੀ ਹੈ ਤੇ ਨਾ ਨਸਲ। ਇਹੀ ਲੋਕ ਹਨ ਜੋ ਜਨਮ ਤੋਂ ਜਿਊ ਜਾਂ ਬ੍ਰਾਹਮਣ ਹਨ। ਦੂਜਾ ਕੋਈ ਇਹਨਾਂ ਦੀ ਥਾਂ ਜਨਮ ਨਹੀਂ ਲੈ ਸਕਦਾ।

ਖਾਸ ਗੱਲ

— ਲੀਜ਼ ਜੋ ਖੁਦ ਜਿਊ ਹੈ ਨੇ ਲਿਖਿਆ ਹੈ ਕਿ ਜਿਊ ਲੋਕ ਬਰਤਾਨੀਆ ਨੂੰ ਕਮਜ਼ੋਰ ਕਰਨ ਲਈ ਭਾਰਤ ਨੂੰ ਆਜ਼ਾਦ ਕਰਨ ਦੀ ਸੋਚ ਦੇ ਪਿੱਛੇ ਖੜ੍ਹੀ ਤਾਕਤ ਸਨ (3)। ਜਿਊਆਂ ਦਾ ਬਰਤਾਨੀਆ ਉੱਤੇ ਇਹ ਦਬਾਅ ਬ੍ਰਾਹਮਣਾਂ ਨੂੰ ਜੋ ਭਾਰਤ ਦੇ ਜਿਊ ਹਨ, (ਭਾਰਤ) ਦੇਸ ਦੇ ਹਾਕਮ ਬਣਾਉਣਾ ਸੀ (3)। ਲੀਜ ਦੁਆਰਾ ਲਿਖਿਆ ਲੇਖ ਉਸ ਵ੍ਹਾਈਟ ਪੇਪਰ ਦੇ ਪ੍ਰਸੰਗ ਵਿਚ ਸੀ ਜੋ ਸਵਰਾਜ ਵੱਲ ਜਾਂਦੇ ਲੋਕਤੰਤਰ ਦਾ ਮਸ਼ਵਰਾ ਪੇਸ਼ ਕਰਨ ਵਾਲਾ ਸੀ ਕਿ ਭਾਰਤ ਦਾ ਰਾਜ ਭਾਰਤੀਆਂ ਭਾਵ "ਭਾਰਤੀ ਜਿਊਆਂ" ਦੇ ਹਵਾਲੇ ਕੀਤਾ ਜਾਣਾ ਹੈ।

— ਉਸ ਨੇ ਕਿਹਾ ਇਹ ਕੇਵਲ ਉਹ ਭਾਰਤੀ ਹਨ ਜਿਨ੍ਹਾਂ ਦਾ ਬਰਤਾਨੀਆ ਤੋਂ ਪਿੱਛਾ ਛੁਡਾਉਣ ਦਾ ਮਤਲਬ ਆਪਣੀਆਂ ਉਹਨਾਂ ਨੌਕਰੀਆਂ (ਸੇਵਾਵਾਂ) ਵਿਚ ਪ੍ਰਵੇਸ਼ ਕਰਨਾ ਸੀ ਜਿਨ੍ਹਾਂ ਨੂੰ ਉਹ ਮਹੀਨੇ ਤੱਕ ਚਲਾਉਣ ਦੇ ਸਮਰੱਥ ਨਹੀਂ ਹੋਣਗੇ। (4)

— ਲੇਖਕ ਦਾ ਕਹਿਣਾ ਹੈ ਕਿ ਭਾਰਤ ਦੀ ਆਜ਼ਾਦੀ ਦਾ ਵ੍ਹਾਈਟ ਪੇਪਰ ਜਿਊਆਂ ਦੀ ਪੈਦਾਵਾਰ ਸੀ। ਇਸ ਪੇਪਰ ਦੇ ਮਗਰ ਜੋ ਮੰਤਵ ਸੀ ਉਹ ਸੀ ਗੋਰੇ ਬਰਤਾਨਵੀ ਈਸਾਈਆਂ ਦੀ ਸ਼ਕਤੀ ਨੂੰ ਘਟਾਉਣਾ।

ਭਾਰਤ ਅੰਦਰੋਂ, ਬਰਤਾਨਵੀ ਤਾਕਤ ਨੂੰ ਮਨਫ਼ੀ ਕਰਨਾ, ਬਰਤਾਨਵੀ ਸਾਮਰਾਜ ਨੂੰ ਭਾਰਤ ਅੰਦਰ ਸੱਟ ਮਾਰ ਕੇ ਹਰਾਉਣ ਦਾ ਸੌਖਾ ਰਸਤਾ। (4) ਕਿਉਂਕਿ ਭਾਰਤ ਬਰਤਾਨੀਆ ਦੀ ਇਕ ਸ਼ਕਤੀਸ਼ਾਲੀ ਫੌਜ ਵਾਂਗ ਸੀ-ਟਿੱਪਣੀ)

ਇਸ ਛੜਯੰਤਰ ਦਾ ਸਿਰਜਕ ਸੀ ਈ ਐੱਮ ਮੌਨਟੈਗੂ, ਭਾਰਤ ਲਈ 1917 ਤੋਂ ਸਟੇਟ ਸਕੱਤਰ। ਜਿਸ ਨੇ ਇਕ ਵਿਸ਼ੇਸ਼ ਘੁਣਤਰੀ 'ਐਨੀ ਬਸੰਤ' ਨੂੰ ਆਜ਼ਾਦ ਕੀਤਾ ਜੋ ਖੁਦ ਨਵੰਬਰ ਵਿਚ ਭਾਰਤੀ ਪਹੁੰਚੀ।

ਐਨੀ ਬੇਸੰਤ, ਬਰਤਾਨੀਆ ਦੀ ਇਕ ਜੁਆਨ ਸੁੰਦਰੀ, ਮੌਲਾਨਾ ਆਜ਼ਾਦ ਮਗਰੋਂ ਕਾਂਗਰਸ ਪਾਰਟੀ ਦੀ ਪ੍ਰਧਾਨ ਬਣੀ। ਭਾਰਤ ਦੀ ਮੂਲ ਬ੍ਰਾਹਮਣੀ ਪਾਰਟੀ ਕਾਂਗਰਸ ਦੀ ਪ੍ਰਧਾਨ ਜਿਸ ਨੂੰ ਬ੍ਰਾਹਮਣਾਂ ਨੇ ਆਪਣੀ ਚੰਗੇਰੀ ਮਿੱਤਰ ਵਜੋਂ ਸੰਵਾਰਿਆ।

ਉਸਨੇ ਆਪਣੀ "ਸੀਕਰੇਟ ਥੀਓਸੌਫੀਕਲ ਸੁਸਾਇਟੀ" ਦਾ ਨਿਰਮਾਣ ਕੀਤਾ ਜੋ ਜਿਊ ਸਾਮਰਾਜ ਦੇ ਰਿਸ਼ਤੇਦਾਰਾਂ ਦਾ ਅੰਗ ਸੀ, ਜਿਸ ਰਾਹੀਂ ਸਾਰੇ ਬ੍ਰਾਹਮਣਾਂ ਨੂੰ ਕਾਂਗਰਸ ਵਿਚ ਭਰਿਆ ਗਿਆ। ਉਸ ਨੇ ਬ੍ਰਾਹਮਣ ਨੇਤਾਵਾਂ ਨੂੰ ਭਾਰਤ ਉੱਤੇ ਕਬਜ਼ਾ ਕਰਨ ਲਈ ਤਿਆਰ ਕੀਤਾ, ਜਦੋਂ ਕਿ ਬਰਤਾਨੀਆ ਭਾਰਤ ਨੂੰ ਛੱਡ ਜਾਵੇ। (ਪੈਰੀਅਰ ਰਾਮਾ ਸੁਆਮੀ ਨੇ ਬ੍ਰਾਹਮਣਾਂ ਦੇ ਇਸ ਦਬਦਬਾ ਬਣਨ ਨੂੰ ਬਰਦਾਸ਼ਤ ਨਾ ਕਰਦਿਆਂ, ਮਦਰਾਸ ਪ੍ਰਾਂਤ ਦੇ ਪ੍ਰਧਾਨਗੀ ਅਹੁਦੇ ਤੋਂ ਅਸਤੀਫਾ ਦਿੱਤਾ)

— ਲੀਜ ਦਾ ਕਹਿਣਾ ਹੈ ਕਿ ਵ੍ਹਾਈਟ ਪੇਪਰ ਅਤੇ ਫੌਜ ਦੀ ਆਜ਼ਾਦੀ ਦੋਵੇਂ ਚੀਜ਼ਾਂ ਭਾਰਤ ਵਿਚ 'ਜਿਊ ਰਾਜ' ਦੀ ਪੈਦਾਵਾਰ ਹਨ।

ਚੋਟੀ ਦੇ ਜਿਊਆਂ ਡੀ. ਮੈਅਰਜ, ਸਟਰਾਕੋਚ ਅਤੇ ਸਕੂਸਟਰ ਨੂੰ ਭਾਰਤ ਭੇਜਿਆ ਗਿਆ।

— ਲੀਜ ਦਾ ਖਿਆਲ ਹੈ/ਸੀ ਕਿ ਭਾਰਤ ਵਿਚ ਬਰਤਾਨਵੀ ਰਾਜ, ਸੰਤਾਪ ਭੋਗ ਰਹੀਆਂ ਗੁਲਾਮ ਨਸਲਾਂ (ਭਾਵ ਐੱਸ ਸੀ-ਐੱਸ ਟੀ-ਬੀ ਸੀ 65 ਪ੍ਰਤੀਸ਼ਤ) ਦੇ ਹਿਤ ਵਿਚ ਜਾਰੀ ਰਹਿਣਾ ਚਾਹੀਦਾ ਹੈ/ਸੀ।

ਉਸ ਦਾ ਸਾਫ ਕਹਿਣਾ ਸੀ ਕਿ ਐਨੀ ਬਸੰਤ, ਜਿਊਆਂ (ਬ੍ਰਾਹਮਣਾਂ ਦੀ ਦੂਜੀ ਨਸਲ) ਦੀ ਖਾਸ ਨੁਮਾਇੰਦਾ ਸੀ। ਉਹ ਬ੍ਰਾਹਮਣਾਂ ਦੀ ਚਹੇਤੀ (ਮਿੱਤਰ) ਔਰਤ ਸੀ। ਭਾਵੇਂ ਉਸ ਗੋਰੀ ਈਸਾਈ ਔਰਤ ਨੂੰ, ਬਰਤਾਨਵੀ ਈਸਾਈ ਹਾਕਮ ਪਸੰਦ ਨਹੀਂ ਸੀ ਕਰਦੇ। ਉਸ ਨੇ ਧਨ ਇਕੱਠਾ ਕੀਤਾ। ਬ੍ਰਾਹਮਣਾਂ ਨੂੰ (ਜਿਊਆਂ ਦੀ ਰਿਸ਼ਤੇਦਾਰ ਨਸਲ) ਨੂੰ ਸੰਗਠਿਤ ਕੀਤਾ, ਬਰਤਾਨੀਆ ਵਿਰੁੱਧ ਹਰ ਸੰਭਵ ਹਮਲੇ ਕਰਵਾਉਣ ਲਈ। ਇਹ ਲੀਜ ਦੀ ਪੁਸਤਕ ਹੈ ਜਿਸ ਤੋਂ ਅਸੀਂ ਪਹਿਲੀ ਵਾਰ ਜਾਣਿਆ ਹੈ ਕਿ ਭਾਰਤ ਨੂੰ ਆਜ਼ਾਦੀ ਦੇਣ ਦੀ ਲਹਿਰ ਪਿੱਛੇ (ਉਸ ਸਮੇਂ) ਜਿਊਆਂ ਦਾ ਛੜਯੰਤਰ ਕੰਮ ਕਰ ਰਿਹਾ ਸੀ (ਡੀ ਵੀ ਸੰਪਾਦਕ)। ਗੌਡਸੇ, ਨਹਿਰੂ, ਆਰ ਐੱਸ ਐੱਸ, ਕਾਂਗਰਸ ਗਾਂਧੀ ਅਤੇ ਗਾਂਧੀ ਦੀ ਕੀਤੀ ਗਈ ਹੱਤਿਆ ਨੂੰ ਸਮਝਣ ਲਈ ਅਸੀਂ ਉਕਤ ਇਤਿਹਾਸਕ ਵਰਤਾਰੇ ਨੂੰ ਅੱਖੋਂ ਉਹਲੇ ਕਰਕੇ, ਭਾਰਤ ਦੇ ਜਿਊ ਬ੍ਰਾਹਮਣ ਲੋਕਾਂ ਦੀ ਉਸ ਸਮੇਂ ਦੀ ਸੰਗਠਤ ਮਾਨਸਿਕਤਾ, ਆਜ਼ਾਦੀ ਦੀ ਜੰਗ, ਦੇਸ ਨੂੰ ਕੰਟਰੋਲ ਵਿਚ ਲੈਣ ਦੀ ਭਾਵਨਾ ਅਤੇ ਜਿਊਆਂ ਦੇ ਉਦੇਸ਼ ਨੂੰ ਅਲੱਗ-ਅਲੱਗ ਕਰਕੇ ਕਿਵੇਂ ਵੇਖ ਸਕਦੇ ਹਾਂ? ਜਾਂ ਨੱਥੂ ਰਾਮ ਗੌਡਸੇ ਦੇ ਵਿਅਕਤੀਗਤ ਵਿਚਾਰਾਂ ਨੂੰ ਬ੍ਰਾਹਮਣੀ ਲਹਿਰ ਤੋਂ ਬਾਹਰ ਰੱਖ ਕੇ ਸਹੀ ਨਿਰਣੇ ਕਿਵੇਂ ਕੱਢ ਸਕਦੇ ਹਾਂ? ਕੀ ਉਕਤ ਸਬੂਤ ਇਸ ਹਕੀਕਤ ਲਈ ਕਾਫੀ ਨਹੀਂ ਕਿ ਮਹਾਤਮਾ ਗਾਂਧੀ ਨੂੰ ਬ੍ਰਾਹਮਣਾਂ ਨੇ ਬਹੁਤ ਚੇਤੰਨ ਬੁੱਧੀ ਨਾਲ ਰਾਸ਼ਟਰ ਪਿਤਾ ਬਣਾ ਕੇ ਉਸ ਦੀਆਂ ਨਿੱਜੀ ਕਮਜ਼ੋਰੀਆਂ ਦੀ ਖੁੱਲ੍ਹ ਦੇ ਕੇ, ਉਸ 'ਤੇ ਬੇਤਹਾਸ਼ਾ ਖਰਚ ਕਰਕੇ, ਉਸ ਨੂੰ ਭਾਰਤ ਦੀ ਆਜ਼ਾਦੀ ਉੱਤੇ ਕਬਜ਼ਾ ਜਮਾਉਣ ਲਈ ਖੂਬ ਵਰਤਿਆ। ਤੇ ਜਦੋਂ ਉਹ ਭਾਰਤ ਦਾ ਇੱਕੋ-ਇੱਕ ਗੈਰਬ੍ਰਾਹਮਣ, ਸ਼ਕਤੀਸ਼ਾਲੀ ਨੇਤਾ ਬਣ ਗਿਆ ਤਾਂ ਬ੍ਰਾਹਮਣੀ ਰਾਜ ਦੀ ਸਥਾਪਨਾ ਲਈ ਉਸ ਨੂੰ ਰਸਤੇ ਵਿਚੋਂ ਪਰ੍ਹੇ ਕਰਨ ਲਈ ਕਾਂਗਰਸੀ ਬ੍ਰਾਹਮਣਾਂ ਦੁਆਰਾ ਗਠਿਤ ਆਰ ਐੱਸ ਐੱਸ ਦੇ ਅਲਜਬਰੇ ਰਾਹੀਂ ਨੱਥੂ ਰਾਮ ਗੌਸੇ ਨੂੰ ਅੱਗੇ ਲਿਆਂਦਾ। ਉਹ ਜੋ ਵੀ ਪ੍ਰਗਟ ਹੁੰਦਾ ਹੈ, ਉਸ ਦਾ ਵਿਅਕਤੀਗਤ ਪ੍ਰਗਟਾਅ ਹੈ, ਪ੍ਰੰਤੂ ਬ੍ਰਾਹਮਣੀ ਵੰਸ਼ ਵਿਚ ਉਹ ਬ੍ਰਾਹਮਣੀ ਧਾਰਾ ਦਾ ਅਟੁੱਟ ਅੰਗ ਹੈ। ਕੀ ਜਿਊਆਂ ਤੇ ਐਨੀ ਬਸੰਤ ਦੇ ਕੀਤੇ ਕਾਰਜਾਂ ਤੋਂ ਨਿੱਖੜ ਕੇ ਅਜਿਹੇ ਤੱਥ ਸਾਹਮਣੇ ਨਹੀਂ ਆਉਂਦੇ।

ਜੋ 55 ਕਰੋੜ ਰੁਪਏ ਪਾਕਿਸਤਾਨ ਨੂੰ ਦੇ ਦੇਣ ਦਾ ਕਾਰਨ ਹੀ ਗਾਂਧੀ ਦੀ ਮੌਤ ਬਣਿਆ ਤਾਂ ਸੰਘੀ ਕਾਂਗਰਸੀ ਬ੍ਰਾਹਮਣਾਂ ਦੀ ਇੱਛਾ ਅਨੁਸਾਰ ਗਾਂਧੀ ਜੀ ਨੇ 1931-32 ਵਿਚ ਗੋਲਮੇਜ਼ ਕਾਨਫਰੰਸ ਸਮੇਂ, ਸਿੱਖਾਂ ਨੂੰ ਉਕਸਾ ਸਕਣ ਤੋਂ ਨਾਕਾਮਯਾਬ ਹੋ ਕੇ, ਮੁਸਲਮਾਨ ਆਗੂਆਂ ਨੂੰ ਉੱਤਮ ਖਾਣਾ ਦਿੰਦਿਆਂ, ਉਹਨਾਂ ਦੀਆਂ 14 ਮੰਗਾਂ ਪ੍ਰਵਾਨ ਕਰਨ ਦੀ ਇੱਛਾ ਪ੍ਰਗਟ ਕਰਦਿਆਂ, ਇਕ ਖਾਲੀ ਚੈੱਕ ਭੇਟ ਕੀਤਾ ਸੀ ਕਿ ਉਹ ਜਿੰਨਾ ਮਰਜ਼ੀ ਧਨ ਭਰ ਲੈਣ ਪ੍ਰੰਤੂ ਡਾ. ਅੰਬੇਡਕਰ ਦੇ ਅਛੂਤਾਂ ਦੇ ਅਧਿਕਾਰਾਂ ਦੇ ਸੁਆਲਾਂ ਤੇ ਗਾਂਧੀ ਨੇ ਹਿੰਦੂਆਂ ਦਾ ਸਾਥ ਦੇ ਕੇ, ਅੰਬੇਡਕਰ ਨੂੰ ਪਛਾੜਨ ਦਾ ਕੰਮ ਕਰਨ (ਪੜ੍ਹੋ ਪੂਨਾ ਪੈਕਟ ਵਰਣਨ 1930-31, 18 ਅਗਸਤ 1932) 19 ਤੋਂ 24 ਸਤੰਬਰ 1932, ਉਸ ਕੋਰੇ ਚੈੱਕ ਦੀ ਪੇਸ਼ਗੀ ਸਮੇਂ ਬ੍ਰਾਹਮਣ ਵਰਗ ਨੂੰ ਕੋਈ ਤਕਲੀਫ ਕਿਉਂ ਨਾ ਹੋਈ? ਜੋ 1947 ਵਿਚ 55 ਕਰੋੜ ਦੇਣ ਤੇ ਹੁਣ ਹੋ ਗਈ। ਉਦੋਂ ਵੀ ਮੁਸਲਿਮ ਆਗੂਆਂ ਨੇ ਗਾਂਧੀ ਦਾ ਨਹੀਂ, ਅੰਬੇਡਕਰ ਦਾ ਸਾਥ ਦਿੱਤਾ ਸੀ। ਚੈੱਕ ਦੀ ਪ੍ਰਵਾਹ ਨਹੀਂ ਸੀ ਕੀਤੀ। ਜਿੱਥੋਂ ਤੱਕ ਦੇਸ ਦੀ ਵੰਡ ਦਾ ਪ੍ਰਸ਼ਨ ਹੈ। ਇਸ ਲਈ ਕੇਵਲ ਗਾਂਧੀ ਜ਼ੁੰਮੇਵਾਰ ਨਹੀਂ ਸੀ। ਪੰਡਤ ਨਹਿਰੂ, ਸਰਦਾਰ ਪਟੇਲ ਅਤੇ ਸਮੁੱਚੀ ਬ੍ਰਾਹਮਣ ਬਾਣੀਆ ਲੀਡਰਸ਼ਿਪ ਜ਼ੁੰਮੇਵਾਰ ਸੀ। ਜਿਨ੍ਹਾਂ ਨੇ ਲਖਨਊ ਵਿਖੇ ਵੰਡ ਦਾ ਮਤਾ ਪਾਸ ਕੀਤਾ, ਜਿਸ ਅਨੁਸਾਰ ਗਾਂਧੀ ਨੇ

ਪ੍ਰਧਾਨ ਨਾ ਹੁੰਦਿਆਂ ਵੀ ਕਾਂਗਰਸ ਵੱਲੋਂ ਇਰਵਨ ਨਾਲ ਗੋਈ ਗੁਪਤ ਸਮਝੌਤਾ ਕੀਤਾ ਕਿ ਵੰਡ ਤੇ ਕੋਈ ਉਜਰ ਨਹੀਂ। ਪਰ ਜੇ ਐੱਸ ਸੀ-ਐੱਸ ਟੀ ਤੇ ਓ ਬੀ ਸੀ ਨੂੰ ਅਧਿਕਾਰ ਨਾ ਦਿੱਤੇ ਜਾਣ ਤਾਂ। ਅਣਵੰਡਿਆ ਭਾਰਤ ਸ਼ਕਤੀਸ਼ਾਲੀ ਸਮਾਜ ਦੀ ਵਿਸ਼ਾਲ ਭੂਮੀ ਦੇ ਰੂਪ ਵਿਚ ਜਿੱਥੇ ਸਾਮਰਾਜ ਗੋਰੀਆਂ/ਪੀਲੀਆਂ ਤਾਕਤਾਂ ਲਈ ਸ਼ਕਤੀਸ਼ਾਲੀ ਸੀ। ਉੱਥੇ ਮੁਸਲਮਾਨ ਵੱਡੀ ਗਿਣਤੀ, ਬ੍ਰਾਹਮਣੀ ਸੱਤਾ ਲਈ ਸਿੱਧੀ ਵੰਗਾਰ ਸਨ। ਅੰਬੇਡਕਰ ਤਾਂ ਪਹਿਲਾਂ ਹੀ ਬ੍ਰਾਹਮਣਾਂ ਅਤੇ ਗਾਂਧੀ ਤੋਂ ਬਦਜਨ ਸੀ। ਬੰਗਾਲ ਵਿਚਲੀ ਦਲਿਤ ਮੁਸਲਿਮ ਸਰਕਾਰ ਨੇ ਬ੍ਰਾਹਮਣਾਂ ਨੂੰ ਹੋਰ ਵੀ ਚੇਤੰਨ ਕਰ ਦਿੱਤਾ ਸੀ। ਜਦੋਂ ਕੋਈ ਵੀ ਬ੍ਰਾਹਮਣ ਮੰਤਰੀ ਨਹੀਂ ਸੀ ਬਣਾਇਆ ਗਿਆ ਤੇ ਸਗੋਂ ਅਛੂਤਾਂ ਅਤੇ ਮੁਸਲਮਾਨਾਂ ਨੇ ਮਿਲ ਕੇ ਅੰਬੇਡਕਰ ਨੂੰ ਸੰਵਿਧਾਨ ਅਸੰਬਲੀ ਵਿਚ ਭੇਜ ਦਿੱਤਾ ਸੀ। ਉਸ ਸਰਕਾਰ ਵਿਚ ਪਹਿਲੀ ਵਾਰ ਇਕ ਅਛੂਤ ਕੈਬਨਿਟ ਮੰਤਰੀ ਬਣਿਆ। ਇਹ ਖਤਰੇ ਬ੍ਰਾਹਮਣ ਵਰਗ ਲਈ ਬਹੁਤ ਸਨ ਤੇ ਉਹਨਾਂ ਲਈ ਜਿਵੇਂ ਗਾਂਧੀ ਦੇ ਕੌਮੀ ਨੇਤਾ ਹੋਣ ਦਾ ਵੀ ਵੱਡਾ ਖਤਰਾ ਬਣ ਚੁੱਕਾ ਸੀ। ਇਹ ਸਭ ਮੂਲ ਕਾਰਨ ਜਾਪਦੇ ਹਨ ਗਾਂਧੀ ਜੀ ਦੀ ਹੱਤਿਆ ਪਿੱਛੇ।

ਨੱਥੂ ਰਾਮ ਗੌਡਸੇ ਇਨ੍ਹਾਂ ਕਾਰਨਾਂ ਦੀ ਉਪਜ ਸੀ। ਜਿਸ ਨੂੰ ਵਰਤੋਂ ਵਿਚ ਲਿਆਂਦਾ ਗਿਆ। ਜਦੋਂ ਕਿ ਪੰਡਤ ਨਹਿਰੂ ਨੇ ਕਿਸੇ ਵੀ ਸਮੇਂ ਦਲਿਤਾ ਪਛੜੀਆਂ, ਮੁਸਲਮਾਨਾਂ ਤੇ ਸਿੱਖਾਂ ਨਾਲ ਕੋਈ ਘੱਟ ਨਹੀਂ ਗੁਜਾਰੀ। ਇਨ੍ਹਾਂ ਦੇ ਵਿਧਾਨਕ ਹੱਕਾਂ ਨੂੰ ਵੀ ਲਤਾੜਿਆ। ਉਸ ਵੱਲ ਗੌਡਸੇ ਨੇ ਕੋਈ ਧਿਆਨ ਨਾ ਦਿੰਦਿਆਂ ਵੈਸ਼ ਭਾਵ ਗੈਰ ਬ੍ਰਾਹਮਣ ਗਾਂਧੀ ਵੱਲ ਧਿਆਨ ਦਿੱਤਾ ਤੇ ਉਸ ਨੂੰ ਗੋਲੀ ਮਾਰੀ। ਇਸ ਪਿੱਛੇ ਖੜੀ ਬ੍ਰਾਹਮਣੀ ਸੋਚ ਅਤੇ ਸਮਝ ਨੂੰ ਅੱਜ ਸਮਝਣਾ ਕੋਈ ਔਖਾ ਨਹੀਂ ਕਿਹਾ ਜਾ ਸਕਦਾ।

ਪੰਡਤ ਨਹਿਰੂ ਨੇ ਵਿਧਾਨ ਕਮੇਟੀ ਵਿਚ 13 ਨਵੰਬਰ 1946 ਵਿਚ ਖੁਦ ਲਿਖ ਕੇ ਮਤਾ ਪਾਸ ਕਰਵਾਇਆ ਕਿ ਆਜ਼ਾਦੀ ਤੋਂ ਬਾਅਦ ਪੱਛੜੇ ਵਰਗ ਓ ਬੀ ਸੀ ਦੇ ਸੰਵਿਧਾਨਕ ਅਧਿਕਾਰਾਂ ਦਾ ਵੀ ਪੂਰਾ ਖਿਆਲ ਰੱਖਿਆ ਜਾਵੇਗਾ। ਉਦੋਂ ਦੇਸ ਵੰਡਿਆ ਨਹੀਂ ਸੀ ਗਿਆ। ਮੁਸਲਮਾਨ ਭਾਰਤ ਵਿਚ ਹੀ ਸਨ, ਪ੍ਰੰਤੂ ਵੰਡਣ ਦੇ ਬੰਦੋਬਸਤ ਕੀਤੇ ਜਾ ਰਹੇ ਸਨ। 14 ਅਗਸਤ ਨੂੰ ਦੇਸ ਵੰਡਿਆ ਗਿਆ। ਮੁਸਲਮਾਨ ਪਾਕਿਸਤਾਨ ਚਲੇ ਗਏ। ਮਰਨ ਵਾਲੇ ਬਹੁਤੇ ਆਮ ਗਰੀਬ ਲੋਕ ਜਾਨਵਰਾਂ ਵਾਂਗ ਮਰ ਗਏ। ਬਿਨਾਂ ਚੋਣ ਦੇਸ ਦਾ ਪ੍ਰਧਾਨ ਮੰਤਰੀ ਪੰਡਤ ਨਹਿਰੂ ਬਣ ਗਿਆ ਤੇ ਉਸ ਨੇ 28 ਅਗਸਤ 1947 ਨੂੰ ਹੀ ਓ ਬੀ ਸੀ ਦੇ ਅਧਿਕਾਰਾਂ ਵਿਰੁੱਧ ਮੀਟਿੰਗ ਕਰਕੇ ਮਤਾ ਪਾਸ ਕਰ ਦਿੱਤਾ। ਉਦੋਂ ਗੌਡਸੇ ਜੀਵਿਤ ਸੀ ਤੇ ਗਾਂਧੀ ਵੀ ਜੀਵਿਤ ਸੀ।

ਪਰ ਉਸ ਨੂੰ ਨਾ ਤਾਂ ਅੰਬੇਡਕਰ ਦਾ ਖਿਆਲ ਕਦੀ ਆਇਆ ਤੇ ਨਾ ਓ ਬੀ ਸੀ ਵਿਰੁੱਧ ਹੁੰਦੇ ਛੜਯੰਤਰਾਂ ਦਾ। ਉਸ ਦਾ ਕਹਿਣਾ ਹੈ ਕਿ ਮੈਂ ਛੂਆ ਛੂਤ ਅਤੇ ਜ਼ੁਲਮ ਦੇ ਤੌਰ 'ਤੇ ਜਾਤੀਵਾਦ ਨੂੰ ਮਿਟਾਉਣ ਦੀ ਕੋਸ਼ਿਸ਼ ਕਰਨ ਲੱਗਾ। "ਕੀ ਇਸ ਖਿਆਲ ਨੂੰ ਗਾਂਧੀ ਦੀ ਉਸ ਹਰੀਜਨ ਨੀਤੀ ਤੋਂ ਵੱਧ ਕੁਝ ਮੰਨਿਆ ਜਾ ਸਕਦਾ ਹੈ ਜਦੋਂ ਉਸ ਨੇ ਕਿਹਾ ਤੇ ਲਿਖਿਆ ਕਿ ਛੂਤ ਛਾਤ ਖਤਮ ਕਰਨ ਲਈ ਉਹ ਅਗਲੇ ਜਨਮ ਵਿਚ ਭੰਗੀ ਬਣਨਾ ਪਸੰਦ ਕਰੇਗਾ। ਜਾਂ ਅਛੂਤ ਬਸਤੀਆਂ ਵਿਚ ਜਾਣ ਸਮੇਂ ਉਹ ਬਸਤੀਆਂ ਦੀ ਖਾਸ ਥਾਂ ਨੂੰ ਗੰਗਾ ਦੇ ਪਾਣੀ ਨਾਲ ਪਵਿੱਤਰ ਕਰਿਆ ਕਰਦਾ ਸੀ ਤੇ ਆਲੇ-ਦੁਆਲੇ ਅਛੂਤਾਂ ਵਰਗੇ ਕੱਪੜੇ ਪੁਆਕੇ, ਹਿੰਦੂਆਂ ਨੂੰ ਤਾਇਨਾਤ ਕਰ ਲੈਂਦਾ ਸੀ। ਗੈਰ ਪਾਣੀ ਦੀ ਥਾਂ ਆਪਣੀ ਪਾਲਤੂ ਬੱਕਰੀ ਦਾ ਦੁੱਧ ਸੇਵਨ ਕਰਦਾ ਸੀ। ਉਦੋਂ ਗੌਡਸੇ ਨੂੰ ਗਾਂਧੀ ਜੀ ਦੇ ਇਸ ਕਿਰਦਾਰ ਦਾ ਪਤਾ ਕਿਉਂ ਨਾ ਲੱਗਾ ? 1947 ਤੋਂ ਬਾਅਦ ਹੀ ਕਿਉਂ ਨਿਸ਼ਾਨਾ ਬਣਾਇਆ ਗਿਆ ਗਾਂਧੀ ਨੂੰ ?

ਹਾਂ ਗੌਡਸੇ ਉਹ ਇਕ ਬ੍ਰਾਹਮਣ ਸੀ ਜਿਸ ਦਾ ਕਥਨ ਸੀ :

"ਸੁਭਾਵਕ ਹੀ ਮੇਰੇ ਹਿਰਦੇ ਵਿਚ ਹਿੰਦੂ ਧਰਮ, ਹਿੰਦੂ ਇਤਿਹਾਸ ਤੇ ਹਿੰਦੂ ਸਭਿਆਚਾਰ ਦੇ ਵਾਸਤੇ, ਆਦਰ ਸੀ। ਮੈਨੂੰ ਹਿੰਦੂ ਹੋਣ 'ਤੇ ਮਾਣ ਹੈ।" (ਹਿੰਦੂ ਧਰਮ, ਹਿੰਦੂ ਇਤਿਹਾਸ, ਹਿੰਦੂ ਸਭਿਆਚਾਰ, ਵਰਣ ਜਾਤ, ਉਚ ਨੀਚ, ਛੂਤ ਛਾਤ ਤੇ ਮਨੁੱਖੀ ਘਿਰਨਾ ਦਾ ਹੀ ਤਾਂ ਨਾ ਹੈ। ਹੋਰ ਇਸ ਵਿਚ ਹੈ ਕੀ ? ਮਹਾਤਮਾ ਗਾਂਧੀ ਨੇ ਇਹ ਧ੍ਰਮ ਜੀਅ ਜਾਨ ਲਾ ਕੇ ਨਿਭਾਇਆ। ਕਹਿ ਕੇ ਨਿਭਾਇਆ। ਸਨਾਤਨੀ ਹਿੰਦੂ ਬਣ ਕੇ ਨਿਭਾਇਆ। ਉਹ ਮਰਿਆ ਤਾਂ ਵੀ ਬ੍ਰਾਹਮਣੀ ਜਨਤਾ ਦੇ ਹਿਤਾ 'ਚ। ਇਸ ਤਰ੍ਹਾਂ ਦੀ ਸੋਚ ਸਮਝ ਉਸ ਬ੍ਰਾਹਮਣ ਗੌਡਸੇ ਤੋਂ ਕਿਵੇਂ ਨਹੀਂ ਰੱਖੀ ਜਾ ਸਕਦੀ ਜੋ ਨਹਿਰੂ ਵੱਲ ਨਹੀਂ ਵੇਖਦਾ ਕੇਵਲ ਗਾਂਧੀ ਵੱਲ ਵੇਖਦਾ ਵੀ ਹੈ ਤੇ ਉਸ ਨੂੰ ਗੋਲੀ ਵੀ ਮਾਰ ਦਿੰਦਾ ਹੈ। ਹਾਲਾਂਕਿ ਗਾਂਧੀ ਨੇ ਜੋ ਕਿਹਾ ਜਾਂ ਲਿਖਿਆ ਉਸ ਨੂੰ ਆਮ ਵਿਅਕਤੀ ਹੀ ਨਹੀਂ ਕੱਟੜ ਹਿੰਦੂ ਵੀ ਸਾਬਤ ਕੀਤਾ। ਇਉਂ ਅਸੀਂ ਗੌਡਸੇ ਵੱਲੋਂ ਗਾਧੀ ਨੂੰ ਮਾਰੇ ਜਾਣ ਪਿੱਛੇ, ਕੇਵਲ ਗੌਡਸੇ ਤੇ ਉਸ ਦੇ ਜਜ਼ਬਾਤਾਂ ਤੱਕ ਸੀਮਿਤ ਨਹੀਂ ਰਹਿ ਸਕਦੇ। ਉਹ ਸੰਘ ਦਾ ਮੈਂਬਰ ਸੀ। ਇਕ "ਜਿਊ ਭਾਰਤੀ"। ਜਿਸ ਦੇ ਵੱਖਰੇ ਜਜ਼ਬਾਤਾਂ ਨੂੰ ਪੁੱਠ ਦੇਣ ਲਈ ਪਤਾ ਨਹੀਂ ਕੌਣ-ਕੌਣ ਪ੍ਰੇਰਨਾਦਾਇਕ ਬਣ ਕੇ ਸਰਗਰਮੀ ਕਰ ਰਿਹਾ ਸੀ। ਕੀ ਪੰਡਤ ਨਹਿਰੂ ਨੂੰ ਅਸੀਂ ਸਮੁੱਚੀਆਂ ਘਟਨਾਵਾਂ ਵਿਚੋਂ ਬਾਹਰ ਰੱਖ ਸਕਦੇ ਹਾਂ ਜੋ ਦੇਸ ਦੀ ਆਜ਼ਾਦੀ ਤੇ ਬ੍ਰਾਹਮਣੀ ਸੱਤਾ ਲਈ ਨਿੱਤ ਨਵੇਂ ਰੂਪ ਧਾਰ ਕੇ ਵਾਪਰਦੀਆਂ ਰਹੀਆਂ ? ਕੀ ਗਾਂਧੀ ਤੇ ਨਹਿਰੂ ਨੂੰ ਰਾਸ਼ਟਰੀ ਕਾਂਗਰਸ ਅਤੇ ਹਿੰਦੂ ਧਰਮ ਦੇ ਦ੍ਰਿਸ਼ਟੀਕੋਣ ਤੋਂ ਅਲੱਗ ਕੀਤਾ ਜਾ ਸਕਦਾ ਹੈ ? ਇਸ ਗੱਲ ਦਾ ਉੱਤਰ ਸਾਬਕਾ ਐੱਮ ਪੀ ਇਲਿਆਸ ਆਜਮੀ ਵੱਲੋਂ ਲਿਖੀ ਇਸ ਰਚਨਾ "ਬਾਬਰੀ ਸਮਜਿਦ ਦੀ ਦੂਜੀ ਸ਼ਹਾਦਤ ਦਾ ਜ਼ਿੰਮੇਵਾਰ ਕੌਣ" ਵਿਚੋਂ ਇੰਜ ਮਿਲ ਸਕਦਾ ਹੈ :

(1) ਭਾਰਤੀ ਮੁਸਲਮਾਨਾਂ ਉੱਤੇ ਮੋਤੀ ਲਾਲ ਨਹਿਰੂ ਦਾ ਪਹਿਲਾ ਹਮਲਾ 1916 ਵਿਚ ਨਹਿਰੂ ਰਿਪੋਰਟ ਦੁਆਰਾ ਕੀਤਾ ਗਿਆ ਸੀ। ਜਿਸ ਦੁਆਰਾ ਮੋਤੀ ਲਾਲ ਨਹਿਰੂ ਨੇ ਮੁਸਲਮਾਨ ਬਹੁ ਗਿਣਤੀ ਵਾਲੇ ਸੂਬਿਆਂ ਵਿਚ ਵੀ ਉਹਨਾਂ ਦੀਆਂ ਸਰਕਾਰ ਨਾ ਬਣ ਸਕਣ ਦਾ ਪੁਖਤਾ ਪ੍ਰਬੰਧ ਕਰ ਦਿੱਤਾ ਸੀ।

(2) 1920 ਵਿਚ ਮੌਲਾਨਾ ਮੁਹੰਮਦ ਅਲੀ ਨੇ ਜਵਾਹਰ ਲਾਲ ਨਹਿਰੂ ਨੂੰ ਕਾਂਗਰਸ ਦਾ ਜਨਰਲ ਸਕੱਤਰ ਬਣਾ ਦਿੱਤਾ।

(3) ਮੁਸਲਮਾਨ ਉਸ ਵੇਲੇ ਜੀਵਨ ਦੇ ਹਰ ਖੇਤਰ ਵਿਚ ਛਾਏ ਹੋਏ ਸਨ।

(4) ਜਦੋਂ 1923 ਵਿਚ ਬਾਬਾ ਸਾਹਿਬ ਭੀਮ ਰਾਓ ਅੰਬਡਕਰ ਮੈਦਾਨ ਵਿਚ ਕੁੱਦੇ, ਉਹਨਾਂ ਦੇ ਯਤਨਾਂ ਸਦਕਾ ਸਾਈਮਨ ਕਮਿਸ਼ਨ ਆਇਆ ਤਾਂ ਨਹਿਰੂ ਨੂੰ ਲੱਗਾ ਕਿ ਹੁਣ ਹਜ਼ਾਰਾਂ ਸਾਲ ਦੇ ਜਾਨਵਰ ਵੀ ਇਨਸਾਨ ਬਣ ਕੇ ਹਿੰਦੂਆਂ ਦੇ ਨਾਂ 'ਤੇ, ਬ੍ਰਾਹਮਣਾਂ ਨੂੰ ਮਿਲਣ ਵਾਲੇ ਹਿੱਸੇ 'ਚ ਭਾਗੀਦਾਰ ਬਣ ਜਾਣਗੇ।

ਇਸ ਲਈ ਉਹਨਾਂ ਨੇ ਪੂਰੀ ਕਾਂਗਰਸ ਨੂੰ ਗੋ ਬੈਕ ਸਾਈਮਨ (ਕਮਿਸ਼ਨ) ਅੰਦੋਲਨ ਵਿਚ ਝੋਕ ਦਿੱਤਾ।

(5) 1927 ਤੋਂ 1932 ਤੱਕ ਨਹਿਰੂ ਨੂੰ ਦਲਿਤਾਂ ਤੇ ਪਛੜਿਆਂ ਵਿਰੁੱਧ ਜੰਗ ਲੜਨ ਲਈ ਮਜਬੂਰ ਹੋਣਾ ਪਿਆ।

(6) ਜਦੋਂ 1846 ਦੀਆਂ ਚੋਣਾਂ ਮਗਰੋਂ ਮੁਸਲਿਮ ਲੀਗ ਕੈਬਨਿਟ ਮਿਸ਼ਨ ਦੇ ਪਲਾਨ ਨੂੰ ਮੰਨ ਕੇ, ਦੇਸ ਦੇ ਬਟਵਾਰੇ ਦੀ ਮੰਗ ਤੋਂ (ਪਿੱਛੇ) ਹਟ ਕੇ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋ ਗਈ ਤਦ ਉਸੇ ਪਲਾਨ 'ਤੇ ਹਸਤਾਖ਼ ਕਰਨ ਦੇ ਕੇਵਲ ਦੋ ਮਹੀਨੇ ਪਿੱਛੋਂ ਨਹਿਰੂ ਨੂੰ ਇਹ ਮਹਿਸੂਸ ਹੋਇਆ ਕਿ ਇਸ ਸਮਝੌਤੇ 'ਤੇ ਹਸਤਾਖ਼ ਕਰਕੇ ਉਹ ਆਪਣੀ ਲੜਾਈ ਹਾਰ ਚੁੱਕਾ ਹੈ।

(ਨੋਟ ਇਸ ਆਪਣੀ ਲੜਾਈ ਦਾ ਇਕ ਹੀ ਅਰਥ ਨਿਕਲਦਾ ਸੀ/ਹੈ "ਜਿਉਆਂ" ਦੁਆਰਾ ਤਿਆਰ ਕੀਤੀ ਰਣਨੀਤੀ ਅਨੁਸਾਰ ਆਜ਼ਾਦੀ ਆਉਣ 'ਤੇ ਕੇਵਲ ਬ੍ਰਾਹਮਣਾਂ ਦਾ ਕਬਜ਼ਾ)

(7) ਤਦ ਉਸ ਨੇ ਮੁਸਲਿਮ ਬਹੁਗਿਣਤੀ ਵਾਲੇ ਖੇਤਰਾਂ ਨੂੰ ਬਾਕੀ ਦੇਸ ਤੋਂ ਕੱਟ ਕੇ, ਵੱਖਰਾ ਕਰ ਦੇਣ ਅਤੇ ਬਣਦੇ ਮੁਲਕ 'ਤੇ ਬ੍ਰਾਹਮਣਵਾਦੀ ਗਲਬੇ ਵਾਲਾ ਨਿਜ਼ਾਮ ਕਾਇਮ ਕਰਨ ਦਾ ਖੁੱਲ੍ਹਾ-ਖੁੱਲ੍ਹਾ ਛੜਯੰਤਰ ਸ਼ੁਰੂ ਕਰ ਦਿੱਤਾ।

(8) ਮਈ 1946 ਦੇ ਅੰਤਿਮ ਹਫਤੇ 'ਚ ਨਹਿਰੂ ਨੇ ਕਾਂਗਰਸ ਵਰਕਿੰਗ ਕਮੇਟੀ ਦੀ ਛੇਤੀ ਮੀਟਿੰਗ ਸੱਦ ਕੇ ਮੁਸਲਮਾਨਾਂ ਦੀ ਬਹੁਗਿਣਤੀ ਵਾਲੇ ਖੇਤਰਾਂ ਨੂੰ ਬਾਕੀ ਦੇਸ ਤੋਂ ਕੱਟ ਕੇ ਵੱਖਰਾ ਕਰ ਦੇਣ ਦੇ ਪ੍ਰਸਤਾਵ ਨੂੰ 2 ਦੇ ਮੁਕਾਬਲੇ 18 ਵੋਟਾਂ ਦੀ ਗਿਣਤੀ ਨਾਲ ਪਾਸ ਕਰਵਾ ਕੇ ਤੇ ਉਸ ਪ੍ਰਸਤਾਵ ਨੂੰ ਮਾਊਂਟ ਬੈਟਨ ਤੋਂ ਮਨਜ਼ੂਰ ਕਰਵਾ ਕੇ, ਭਾਰਤੀ ਮੁਸਲਮਾਨਾਂ 'ਤੇ ਸਭ ਤੋਂ ਵੱਧ ਭਿਆਨਕ ਹਮਲਾ ਕਰ ਦਿੱਤਾ ਅਤੇ ਮੁਸਲਮਾਨਾਂ ਨੂੰ ਬ੍ਰਾਹਮਣੀ ਸਿਆਸਤ ਦਾ ਗੁਲਾਮ ਬਣਾਕੇ ਰੱਖ ਦਿੱਤਾ।

(ਝੂਠੇ ਕੀਤੇ ਜਾਂਦੇ ਆਮ ਪ੍ਰਚਾਰ ਅਨੁਸਾਰ ਮੁਸਲਮਾਨ ਰਾਜੇ ਹਿੰਦੂਆਂ ਨੂੰ ਤਲਵਾਰ ਦੀ ਨੋਕ ਤੇ ਮੁਸਲਮਾਨ ਬਣਾਉਣ ਵਾਲੇ ਰਹੇ ਹਨ) ਜਦੋਂ ਕਿ :

(9) ਜਾਲਮ (ਮੁਗਲ) ਬਾਦਸ਼ਾਹ 7 ਸੌ ਸਾਲ ਤੱਕ ਆਪਣੀ ਰਾਜਧਾਨੀ ਦਿੱਲੀ ਵਿਚ ਵੀ ਮੁਸਲਮਾਨਾਂ ਦੀ ਬਹੁਗਿਣਤੀ ਨਹੀਂ ਬਣਾ ਸਕੇ।

ਪ੍ਰੰਤੂ ਜਦੋਂ ਸੈਕੂਲਰਇਜ਼ਮ ਸੋਸ਼ਲਿਜ਼ਮ ਅਤੇ ਲੋਕਤੰਤਰ ਦਾ ਸੰਘ ਫਾੜ ਫਾੜ ਕੇ ਨਾਅਰੇ ਲਗਾਉਣ ਵਾਲਾ ਨਹਿਰੂ ਸੱਤਾ ਦੇ ਘੋੜੇ 'ਤੇ ਸਵਾਰ ਹੋਇਆ, ਚੜ੍ਹਿਆ ਤਾਂ ਉਸ ਨੇ ਦਿੱਲੀ ਦੀ 40 ਫੀਸਦੀ ਮੁਸਲਿਮ ਅਬਾਦੀ ਨੂੰ ਕਬਰਸਤਾਨ ਜਾਂ ਪਾਕਿਸਤਾਨ ਭੇਜਣ 'ਚ 7 ਦਿਨ ਤੋਂ ਵੱਧ ਸਮਾਂ ਨਹੀਂ ਲਾਇਆ।

(10) ਇਹੀ ਕਹਾਣੀ ਦਿੱਲੀ ਤੋਂ ਪਠਾਨਕੋਟ ਤੱਕ ਦੁਹਰਾਈ ਗਈ।

(11) 1949 ਤੱਕ ਨਹਿਰੂ ਨੇ ਮੁਸਲਮਾਨਾਂ 'ਤੇ ਸਿੱਧੂ ਰੂਪ ਵਿਚ ਹਮਲੇ ਕੀਤੇ ਸਨ।

(12) ਸਿੱਧੇ ਹੋ ਚੁੱਕਾ ਹੈ ਕਿ 22 ਸਤੰਬਰ 1949 ਦੀ ਰਾਤ ਨੂੰ ਫੈਜਾਬਾਦ ਦੇ ਸਾਊਥ ਇੰਡੀਅਨ ਕੁਲੈਕਟਰ ਕੇ ਕੇ ਨਈਅਰ ਨੇ ਜਵਾਹਰ ਲਾਲ ਨਹਿਰੂ ਦੇ ਹੀ ਇਸ਼ਾਰੇ 'ਤੇ ਰਾਮ ਦਾਸ, ਰਾਮ ਸ਼ੁਗਲਸ ਦਾਸ ਅਤੇ ਸੁਦਰਸ਼ਨ ਦਾਸ ਤੋਂ ਬਾਬਰੀ ਮਸਜਿਦ ਵਿਚ ਮੂਰਤੀਆਂ ਰਖਵਾਈਆਂ ਸਨ।

(13) ਚਨਹਿਟ ਖੇਤਰ ਵਿਚ ਸਵਾਮੀ ਅਕਸ਼ੇ ਬ੍ਰਹਮਚਾਰੀ, ਵਰ੍ਹਿਆਂ ਤੱਕ ਮੇਰੇ ਨੇੜਲੇ ਗੁਆਂਢੀ ਰਹੇ ਸਨ। ਉਹ ਫੈਜਾਬਾਦ ਜ਼ਿਲ੍ਹਾ ਕਾਂਗਰਸ ਦੇ ਸਕੱਤਰ ਸਨ। ਉਹਨਾਂ ਕਈ ਵਾਰ ਮੈਨੂੰ ਦੱਸਿਆ ਕਿ ਮੂਰਤੀਆਂ ਰੱਖਣ ਦੀ ਖਬਰ ਸੁਣ ਕੇ ਮੈਂ (ਉਹ) ਅਯੁੱਧਿਆ ਪਹੁੰਚ ਗਿਆ ਸੀ। ਜਿੱਥੇ ਮਸਜਿਦ ਵਿਚ ਤਿੰਨ ਆਦਮੀ ਮੌਜੂਦ ਸਨ। ਕੁਝ ਲੋਕ ਬਾਹਰ ਖੜ੍ਹੇ ਸਨ।

ਮੈਂ ਤਿੰਨ ਆਦਮੀਆਂ ਨੂੰ ਮੂਰਤੀਆਂ ਹਟਾਉਣ ਲਈ ਰਾਜੀ ਕਰ ਲਿਆ ਸੀ, ਪਰ ਮੌਕੇ 'ਤੇ ਕੁਲੈਕਟਰ ਆ ਗਿਆ। ਮੈਂ ਉਸ ਨੂੰ ਦੱਸਿਆ ਕਿ ਕੋਈ ਗੱਲ ਨਹੀਂ, ਇਹ ਮੂਰਤੀਆਂ ਹਟਾ ਲੈਣਗੇ।

(14) ਤਦ ਕੁਲੈਕਟਰ ਨੇ ਅਲੱਗ ਲਿਜਾ ਕੇ ਕਿਹਾ : ਇਹ ਸਭ ਕੁਝ ਉੱਪਰ ਦੇ ਹੁਕਮ ਨਾਲ ਹੋ ਰਿਹਾ ਹੈ। ਤੁਸੀਂ ਇਸ ਵਿਚ ਦਖਲ ਨਾ ਦੇਵੋ। ਮੂਰਤੀਆਂ ਮਸਜਿਦ ਦੇ ਮਿੰਬਰ ਤੋਂ ਚੁੱਕ ਵੀ ਲਈਆਂ ਸਨ ਫੇਰ ਉੱਥੇ ਹੀ ਰਖਵਾ ਦਿੱਤੀਆਂ ਗਈਆਂ।

(15) ਉਸੇ ਦਿਨ ਕੇਂਦਰੀ ਗ੍ਰਹਿ ਮੰਤਰੀ ਸਰਦਾਰ ਪਟੇਲ ਨੇ ਯੂ ਪੀ ਦੇ ਮੁੱਖ ਮੰਤਰੀ ਲਾਲ ਬਹਾਦਰ ਸ਼ਾਸਤਰੀ ਨੂੰ ਰੇਡੀਓ ਗ੍ਰਾਮ ਘੱਲਿਆ ਕਿ ਅਸੀਂ ਸੈਕੂਲਰਇਜ਼ਮ (ਧਰਮ ਨਿਰਪੱਖਤਾ) ਨੂੰ ਆਪਣੀ ਮਰਜ਼ੀ ਨਾਲ ਅਪਨਾਇਆ ਹੈ। ਇਸ ਲਈ ਸਾਨੂੰ ਇਸ ਪ੍ਰਤੀ ਇਮਾਨਦਾਰ ਰਹਿਣਾ ਚਾਹੀਦਾ ਹੈ। ਜਦੋਂ ਯੂ ਪੀ ਸਰਕਾਰ ਇਹ ਮੰਨਦੀ ਹੈ ਕਿ ਮਸਜਿਦ ਵਿਚ ਮੂਰਤੀਆਂ ਚੋਰੀ ਛੁਪੇ ਰੱਖੀਆਂ ਗਈਆਂ ਹਨ ਤਾਂ ਯੂ ਪੀ ਸਰਕਾਰ ਇਨ੍ਹਾਂ ਨੂੰ ਪੁਲਸ ਦੁਆਰਾ ਹਟਾਏ।

(16) ਪਰ ਜਦੋਂ ਨਹਿਰੂ ਨੂੰ ਸਰਦਾਰ ਪਟੇਲ ਦੇ ਰੇਡੀਓ ਗ੍ਰਾਮ ਦੀ ਜਾਣਕਾਰੀ ਹੋਈ ਤਾਂ ਉਸ ਨੇ ਮੁੱਖ ਮੰਤਰੀ ਪੰਤ ਨੂੰ ਇਕ ਲੰਬਾ ਰੇਡੀਓ ਗ੍ਰਾਮ ਘੱਲਿਆ ਜਿਸ ਵਿੱਚ ਸੈਕੂਲਰਇਜ਼ਮ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਗਈ ਸੀ :

ਸੈਕੂਲਰਇਜ਼ਮ ਦਾ ਅਰਥ ਹੈ ਕਾਨੂੰਨ ਦੀ ਹੁਕਮਰਾਨੀ ਅਤੇ ਕਾਨੂੰਨ ਦੀ ਹੁਕਮਰਾਨੀ ਦਾ ਅਰਥ ਹੈ ਕਿ ਪੂਰੇ ਮਸਲੇ ਨੂੰ ਮਨੂੰ ਦੇ ਹਵਾਲੇ ਕਰ ਦਿੱਤਾ ਜਾਵੇ।

(17) ਕਾਂਗਰਸੀਆਂ ਦੀ ਗਲਤੀ ਕਾਰਨ ਇਹ ਦੋਵੇਂ ਰੇਡੀਓ ਗ੍ਰਾਮ ਸਰਕਾਰੀ ਫਾਈਲਾਂ ਵਿਚ ਪਏ ਰਹਿ ਗਏ। ਜਿਨ੍ਹਾਂ ਦਾ ਜਨਤਾ ਪਾਰਟੀ ਦੀ ਸਰਕਾਰ ਵਿਚ ਪਰਦਾਫਾਸ਼ ਹੋ ਗਿਆ।

(18) ਨਹਿਰੂ ਪਰਿਵਾਰ ਨੂੰ ਘਬਰਾਹਟ 'ਚ ਤਾਉਣੀਆਂ ਛੁੱਟਣ ਲੱਗੀਆਂ ਕਿ ਜੇਕਰ ਇਹ ਦੋਵੇਂ ਚਿੱਠੀਆਂ ਪ੍ਰੈੱਸ ਦੇ ਹੱਥ ਚੜ੍ਹ ਗਈਆਂ ਤਾਂ ਨਹਿਰੂ ਦੇ ਸੈਕੂਲਰਇਜ਼ਮ (ਧਰਮ ਨਿਰਪੱਖਤਾ) ਦਾ ਕੀ ਬਣੇਗਾ। ਸੋ ਕੇਂਦਰੀ ਏਜੰਸੀਆਂ ਨੂੰ (ਮਾਮਲੇ ਦੇ) ਪਿੱਛੇ ਲਗਾ ਦਿੱਤਾ ਗਿਆ।

(19) ਸੁਭਾਸ਼ ਨਾਂ ਦਾ ਇਕ ਕਲਰਕ ਉਹਨਾਂ ਫਾਈਲਾਂ ਨੂੰ ਲੈ ਕੇ ਲਿਬਰਹਾਨ ਕਮਿਸ਼ਨ ਲਈ ਲੈ ਕੇ ਜਾ ਰਿਹਾ ਸੀ ਕਿ ਤਿਲਕ

ਬਰਿਜ ਰੇਲਵੇ ਸਟੇਸ਼ਨ 'ਤੇ ਉਸ ਨੂੰ ਧੱਕਾ ਮਾਰ ਕੇ ਕਤਲ ਕਰ ਦਿੱਤਾ ਗਿਆ ਅਤੇ ਫਾਈਲਾਂ ਗਾਇਬ ਕਰ ਦਿੱਤੀਆਂ ਗਈਆਂ।(ਸੁਭਾਸ਼ ਨੇ ਅੰਤਿਮ ਬਿਆਨਾਂ ਵਿਚ ਪਿਤਾ ਨੂੰ ਕਿਹਾ ਕਿ ਉਸ ਦਾ ਕਾਤਲ ਫਾਈਲਾਂ ਲੈ ਗਿਆ ਹੈ।

(2) 29 ਦਸੰਬਰ ਨੂੰ 1949 ਨੂੰ ਨਹਿਰੂ ਨੇ ਮੁਸਲਮਾਨਾਂ ਨੂੰ ਪਹਿਲੀ ਹਾਰ ਦਿੱਤੀ ਜਦੋਂ ਸਿਟੀ ਮੈਜਿਸਟਰੇਟ ਮਾਰਕੰਡੇ ਸਿੰਘ ਨੇ ਮੁਸਲਮਾਨਾਂ ਦੀ ਅਪੀਲ 'ਤੇ ਮਸਜਿਦ ਨੂੰ ਕੁਰਕ ਕਰ ਲਿਆ ਹੈ ਅਤੇ ਫੈਜਾਬਾਦ 'ਚ ਮਿਊਂਸਪਲ ਚੇਅਰਮੈਨ ਨੂੰ ਰਸੀਵਰ ਨਿਯੁਕਤ ਕਰਕੇ ਪਾਠ ਪੂਜਾ ਦੀ ਆਗਿਆ ਦੇ ਦਿੱਤੀ।

(21) ਫੇਰ ਇਕ ਪ੍ਰਬੰਧਕ ਆਰਡਰ ਜਾਰੀ ਕਰਕੇ ਅਮਨੋ ਕਾਨੂੰਨ ਦੇ ਨਾਂ 'ਤੇ ਮਸਜਿਦ ਦੇ ਦੋ ਸੌ ਗਜ ਦੂਰ ਦੇ ਘੇਰੇ ਅੰਦਰ ਕਿਸੇ ਵੀ ਮੁਸਲਮਾਨ ਦੇ ਦਾਖਲ ਹੋਣ 'ਤੇ ਪਾਬੰਦੀ ਲਗਾ ਦਿੱਤੀ।

(22) 16 ਫਰਵਰੀ 1950 ਨੂੰ ਗੋਪਾਲ ਸਿੰਘ ਵਿਸ਼ਰਾਦ ਨੇ ਸਿਵਲ ਜੱਜ ਫੈਜਾਬਾਦ ਮੁਕੱਦਮਾ ਦਾਖਲ ਕਰਕੇ ਮਸਜਿਦ ਦੇ ਮਤਵੱਲੀ ਜਹੂਰ ਅਹਿਮਦ ਅਤੇ ਸਰਕਾਰੀ ਅਫਸਰਾਂ ਵਿਰੁੱਧ ਇਤਰਾਜ਼ ਮੰਗਿਆ ਕਿ ਉਹ ਪਾਠ ਪੂਜਾ ਵਿਚ ਦਖਲ ਨਾ ਦੇਣ।

(23) ਉਸੇ ਵਿਚਕਾਰ ਫੈਜ਼ਾਬਾਦ ਦੇ ਕੁਲੈਕਟਰ ਉਂਗਰਾ ਨੇ ਇਹ ਬਿਆਨ ਦਾਖਲ ਕੀਤਾ ਕਿ 'ਉਕਤ ਇਮਾਰਤ ਬਾਬਰੀ ਮਸਜਿਦ ਹੈ, ਇਸ ਵਿਚ ਪੰਜ ਵੇਲੇ ਨਮਾਜ ਹੁੰਦੀ ਰਹੀ ਹੈ। ਇਸ ਵਿਚ ਪਾਠ ਪੂਜਾ ਕਦੇ ਨਹੀਂ ਹੋਈ।'

ਫੇਰ ਵੀ ਸਿਵਲ ਜੱਜ ਨੇ ਮੁਸਲਮਾਨਾਂ ਵਿਰੁੱਧ ਇਤਰਾਜ਼ ਰੋਕ ਦੇ ਦਿੱਤਾ।

(24) ਫੇਰ 5 ਦਸੰਬਰ 1950 ਨੂੰ ਪਰਮ ਹੰਸ ਰਾਜ ਚੰਦਰ ਦਾਸ ਨੇ ਗੁਪਾਲ ਸਿੰਘ ਵਿਸ਼ਰਾਦ ਜੇਹਾ ਹੀ ਸਿਵਲ ਸੂਟ ਦਾਖਲ ਕਰ ਦਿੱਤਾ, ਜਿਸ ਨੂੰ ਖਾਰਜ ਕਰਨ ਦੀ ਥਾਂ, ਫਰਵਰੀ 1951 ਨੂੰ ਵਿਸ਼ਰਾਦ ਦੇ ਸੂਟ (ਕੇਸ) ਨਾਲ ਅਟੈਚ (ਜੋੜ) ਦਿੱਤਾ।

(25) 17 ਦਸੰਬਰ 1959 ਨੂੰ ਨਿਰਮੋਹੀ ਅਖਾੜੇ ਵੱਲੋਂ ਮੁਕੱਦਮਾ ਦਾਇਰ ਕੀਤਾ ਕਿ 'ਰਸੀਵਰ' ਹਟਾ ਕੇ, ਜਾਇਦਾਦ ਇਸ (ਅਖਾੜੇ) ਦੀ ਨਿਗਰਾਨੀ ਹੇਠ ਦੇ ਦਿੱਤੀ ਜਾਵੇ।

(26) 18 ਦਸੰਬਰ 1961 ਨੂੰ ਸੁੰਨੀ ਵਕਫ ਬੋਰਡ ਨੇ ਮੁਕੱਦਮਾ ਦਾਇਰ ਕੀਤਾ ਉਸ ਨੂੰ ਨਹਿਰੂ ਨੇ ਨਿਰਮੋਹੀ ਅਖਾੜੇ ਦੇ ਮੁਕੱਦਮੇ ਦੇ ਨਾਲ ਫਰੀਜ਼ ਕਰਵਾ ਦਿੱਤਾ।

(ਨੋਟ : ਇਹਨਾਂ ਘਟਨਾਵਾਂ ਦਾ ਸਮੁੱਚਾ ਕਾਲ ਪੰਡਤ ਨਹਿਰੂ ਦੀ ਸੱਤਾ ਦਾ ਕਾਲ ਹੈ ਜਿਸ ਨੇ ਬਹੁਗਿਣਤੀ ਵਿਚ ਬ੍ਰਾਹਮ ਜਿਤਾ ਕੇ ਸੰਸਦ ਚਲਾਈ। ਰਾਜ ਚਲਾਇਆ। ਵਧੇਰੇ ਮੁੱਖ ਮੰਤਰੀ, ਆਈ ਏ ਐੱਸ, ਆਈ ਪੀ ਐੱਸ ਅਤੇ ਆਈ ਐੱਫ ਐੱਸ ਬ੍ਰਾਹਮਣ ਪੈਦਾ ਕੀਤੇ। ਜਦੋਂ ਕਿ ਅੰਗਰੇਜ਼ੀ ਸਾਸ਼ਨ ਕਾਲ ਵਿਚ ਪੜ੍ਹੇ ਤੇ ਕਲਰਕ ਅਫਸਰ ਬਣੇ ਬਹੁਤ ਬ੍ਰਾਹਮਣ ਅਤੇ ਸਵਰਨ ਹਿੰਦੂ ਹੀ ਸਨ। ਮੁਸਲਮਾਨਾਂ ਦਾ ਤਾਂ ਸਫਾਇਆ ਹੋ ਚੁੱਕਾ ਸੀ। 1885 ਵਿਚ 16 ਆਈ ਸੀ ਐੱਸ ਅਫਸਰਾਂ ਵਿਚ 15 ਕੇਵਲ ਬ੍ਰਾਹਮਣ ਸਨ ਅਜਿਹੀ ਸਥਿਤੀ ਵਿਚ ਕੋਈ ਦੂਜੀ ਕਿਸਮ ਦੀ ਚੀਜ਼ ਕਿਵੇਂ ਵਾਪਰ ਸਕਦੀ ਹੈ)

(27) 1 ਜੁਲਾਈ 1989 ਨੂੰ ਇਲਾਹਾਬਾਦ ਹਾਈ ਕੋਰਟ ਦੇ ਹੀ ਰਿਟਾਇਰਡ ਜੱਜ ਦੇਵਕੀ ਨੰਦਨ ਅਗਰਵਾਲ ਨੇ 'ਰਾਮ ਲੱਲਾ ਬਿਰਾਜ਼ਮਾਨ' ਦੇ ਦੋਸਤੀ ਦੀ ਹੈਸੀਅਤ ਨਾਲ ਇਕ ਨਵਾਂ ਮੁਕੱਦਮਾ ਉਸੇ ਬੈਂਚ ਵਿਚ ਦਾਇਰ ਕੀਤਾ। ਨਿਰਮੋਹੀ ਅਖਾੜੇ ਅਤੇ ਵਕਫ ਬੋਰਡ ਦੇ ਮੁਕੱਦਮੇ ਤਾਂ ਮਿਆਦ ਤੋਂ ਬਾਹਰ ਹੋਣ ਕਾਰਨ ਖਾਰਜ ਕਰ ਦਿੱਤੇ ਗਏ, ਪਰ ਅਦਾਲਤ ਨੇ 28 ਸਾਲ ਬਾਅਦ ਦਾਇਰ ਹੋਣ ਵਾਲੇ ਮੁਕੱਦਮੇ ਨੂੰ ਇਸ ਬੁਨਿਆਦ ਤੇ, ਬੁਨਿਆਦ ਅੰਦਰ ਕਰਾਰ ਦਿੱਤਾ ਕਿ 'ਰਾਮ ਲੱਲਾ' ਸੰਸਾਰ ਵਿਚ ਨਹੀਂ ਹਨ।

(28) ਮੈਨੂੰ ਇਹ ਗੱਲ ਅਤੇ ਪਰਮਹੰਸ ਰਾਮਚੰਦ ਦਾਸੀ ਨੇ ਦੱਸੀ ਕਿ ਇਕ ਦਿਨ ਮੈਨੂੰ ਅਤੇ ਅਯੁੱਧਿਆ ਦੇ ਕਈ ਸਾਧੂਆਂ ਨੂੰ ਇੰਦਰਾ ਨੇ ਆਪਣੀ ਕੋਠੀ ਵਿਚ ਬੁਲਾਇਆ ਉੱਥੇ ਕਈ ਕਾਂਗਰਸ ਲੀਡਰ ਵੀ ਮੌਜੂਦ ਸਨ। ਅੰਤ 'ਤੇ ਦੱਸਿਆ ਕਿ ਜੇ ਤੁਸੀਂ ਏਨਾ ਜ਼ੋਰਦਾਰ ਅੰਦੋਲਨ ਚਲਾ ਦੇਵੋ ਜਿਸ ਤੋਂ ਲੱਗੇ ਕਿ ਸਰਕਾਰ ਦੀ ਮਜਬੂਰੀ ਹੈ ਤਾਂ ਅਸੀਂ ਬਾਬਰੀ ਮਸਜਿਦ ਤੁਹਾਨੂੰ (ਭਾਵ ਹਿੰਦੂਆਂ ਨੂੰ) ਦੇ ਦੇਵਾਂਗੇ।

(30) ਅਯੁੱਧਿਆ ਤੋਂ ਚਾਰਾਂ ਦਿਸ਼ਾਵਾਂ ਵੱਲ ਚਾਰ ਰੱਥ ਤੋਰ ਕੇ ਰਾਮ ਮੰਦਰ ਅੰਦੋਲਨ ਦੀ ਸ਼ੁਰੂਆਤ ਕੀਤੀ ਗਈ। ਇਨ੍ਹਾਂ ਚਾਰ ਰਥਾਂ ਨੂੰ ਸਿੰਚਾਈ ਮੰਤਰੀ ਵੀਰ ਬਹਾਦਰ ਸਿੰਘ ਨੇ ਹਰੀ ਝੰਡੀ ਵਿਖਾ ਕੇ ਵਿਦਾ ਕੀਤਾ ਅਤੇ ਰਾਮ ਮੰਦਰ ਅੰਦੋਲਨ ਸ਼ੁਰੂ ਹੋ ਗਿਆ।(ਨੋਟ : ਯਾਦ ਰਹੇ ਕਿ ਅਯੁੱਧਿਆ ਮਸਲਾ ਪੰਡਤ ਨਹਿਰੂ ਨੇ ਖੜਾ ਕੀਤਾ। ਇੰਦਰਾ ਨੇ ਰਾਮ ਮੰਦਰ ਅੰਦੋਲਨ ਚਲਾਇਆ। ਦੂਜੀ ਵਾਰ ਇੰਦਰਾ ਨੇ ਆਰ ਐੱਸ ਐੱਸ ਨਾਲ ਸਮਝੌਤਾ ਕਰਕੇ ਗੁਜਰਾਤ ਤੋਂ ਹਿੰਦੂ ਅੰਦੋਲਨ ਚਲਾਇਆ ਅਤੇ ਰਾਜੀਵ ਗਾਂਧੀ ਨੇ ਮਸਜਿਦ ਦਾ ਜਿੰਦਰਾ ਖੁੱਲਵਾਇਆ ਅਤੇ ਸ਼ਿਲਾਨਿਆਸ ਕਰਵਾਇਆ। ਨਰਸਿਮ੍ਹਾ ਰਾਓ ਦੇ ਹੁੰਦਿਆਂ ਬਾਬਰੀ ਮਸਜਿਦ ਢਾਹ ਦਿੱਤੀ ਗਈ।)

(31) ਚਾਰਾਂ ਰਥਾ ਦੀ ਯਾਤਰਾ ਵਿਚ ਪੂਰਾ ਕਰਕੇ ਅਸੀਂ ਫੇਰ ਇੰਦਰਾ ਨੂੰ ਮਿਲੇ ਤੇ ਕਿਹਾ : ਅੰਦੋਲਨ ਬਹੁਤ ਪ੍ਰਭਾਵਸ਼ਾਲੀ ਅਤੇ ਸ਼ਕਤੀਸ਼ਾਲੀ ਰਿਹਾ ਹੁਣ ਬਾਬਰੀ ਮਸਜਿਦ ਸਾਡੇ ਹਵਾਲੇ ਕਰ ਦੇਵੋ। "ਇਸ ਵਿਚ ਤਾਂ ਤੁਸੀਂ ਲੋਕਾਂ ਨੇ ਲਿਖਿਆ ਹੈ ਕਿ ਬਾਬਰ ਤੋਂ ਹਿੰਦੂ ਮੰਦਰ ਨੂੰ ਬਚਾਉਣ ਲਈ 3 ਲੱਖ 86 ਹਜ਼ਾਰ ਹਿੰਦੂ ਮਾਰੇ ਗਏ ਸਨ, ਤਦ ਬਾਬਰੀ ਮਸਜਿਦ ਬਣ ਸਕੀ। ਅੱਜ ਤੱਕ ਤਾਂ ਤੁਹਾਡੇ ਅੰਦੋਲਨ ਵਿਚ ਇਕ ਹਿੰਦੂ ਵੀ ਨਹੀਂ ਮਰਿਆ ਅਤੇ ਚੱਲੇ ਆਏ (ਹੋ) ਬਾਬਰੀ ਮਸਜਿਦ ਲੈਣ"

(ਨੋਟ ਟਿੱਪਣੀ : ਸੰਸਦ ਦਾ ਕੋਈ ਬੁੱਧੀਮਾਨ ਇਤਿਹਾਸਕਾਰ ਇਹ ਸਾਬਤ ਨਹੀਂ ਕਰ ਸਕਦਾ ਕਿ ਇਕ ਰਕਾਜਾ ਜੋ ਬਾਹਰੋਂ ਆਇਆ ਤੇ ਕਾਬਜ਼ ਹੋਇਆ ਹੋਵੇ, ਇਕ ਮੰਦਰ ਨੂੰ ਮਸਜਿਦ ਬਣਾ ਦੇਣ ਲਈ 3 ਲੱਖ 86 ਹਜ਼ਾਰ ਬੰਦੇ ਕਤਲ ਕਰ ਸਕਦਾ ਹੈ। ਕੀ ਏਡੀ ਭੀੜ ਕਸ਼ੱਤਰੀਆਂ ਦੀ ਕਿਸੇ ਛੋਟੀ ਫੌਜ ਤੋਂ ਕਤਲ ਹੋਣ ਲਈ ਤਿਆਰ ਹੋ ਸਕਦੀ ਹੈ ? ਇਸ ਨੂੰ ਗੁੰਮਰਾਹ ਕਰਨ ਤੇ ਭੜਕਾਉਣ ਵਾਲਾ ਝੂਠ ਦਾ ਪੁਲੰਦਾ ਹੀ ਕਿਹਾ ਜਾ ਸਕਦਾ ਹੈ।)

(32) ਉਸ ਤੋਂ ਪਿੱਛੇ ਰਾਮ ਮੰਦਰ ਅੰਦੋਲਨ ਨੂੰ ਤਿੱਖਾ ਕਰਨ ਲਈ ਇੰਦਰਾ ਜੀ ਨੇ ਬੋਟ ਕਲੱਬ ਤੇ ਮਹਾਰਾਜਾ ਕਰਨ ਸਿੰਘ ਦੀ ਅਗਵਾਈ ਵਿਚ ਵਿਰਾਟ ਹਿੰਦੂ ਸੰਮੇਲਨ ਕਰਵਾਇਆ। ਫੇਰ ਉਸੇ ਦੀ ਹੀ ਅਗਵਾਈ ਵਿਚ ਏਕਾਤਮਾ ਯੱਗ ਅੰਦੋਲਨ ਚਲਾਇਆ, ਜਿਸ ਦੁਆਰਾ ਦੇਸ ਭਰ ਵਿਚ ਜ਼ਹਿਰੀਲੇ ਫਿਰਕੂ ਨਾਅਰਿਆਂ ਦੀ ਪੇਂਟਿੰਗ ਕਰਵਾਈ ਗਈ।

ਮੇਰੇ ਵਰਗੇ ਕਈ ਮੂਰਖ ਇਹ ਸਮਝਦੇ ਰਹੇ ਕਿ ਵਾਲ ਪੇਂਟਿੰਗ ਜਨਸੰਘੀ ਕਰਵਾ ਰਹੇ ਸਨ। ਪਰ ਸੱਚਾਈ ਇਹ ਹੈ ਕਿ ਇਸ ਵਾਲ ਪੇਂਟਿੰਗ ਦਾ ਖਰਚਾ ਸੌ ਪ੍ਰਤੀਸ਼ਤ ਇੰਦਰਾ ਗਾਂਧੀ ਨੇ ਉਠਾਇਆ ਤੇ ਕੰਮ ਦੀ ਨਿਗਰਾਨੀ ਕਰਨ ਸਿੰਘ ਨੇ ਕੀਤੀ। ਸਾਰੇ ਜ਼ਹਿਰੀਲੇ ਅੰਦੋਲਨ ਇੰਦਰਾ ਗਾਂਧੀ ਨੇ ਚਲਵਾਏ ਤੇ ਉਹਨਾਂ ਨੂੰ ਕਿਸੇ ਅਦਾਲਤੀ ਡਰਾਮੇ ਦੀ ਲੋੜ ਨਹੀਂ ਪਈ।

(33) ਗੱਲ 29 ਜਨਵਰੀ 1986 ਦੀ ਹੈ।.... ਮੇਰੇ ਜੱਦੀ ਪਿੰਡ ਫੂਲਪੁਰ ਆਜਮਗੜ੍ਹ ਦੇ ਕਾਂਗਰਸੀ ਲੀਡਰ ਗਿਆਸ ਆਲਮ ਖਾਂ ਆ ਗਏ (ਤੇ ਕਿਹਾ ਕਿ) ਸਾਬਕਾ ਮੰਤਰੀ ਅਬਦੁਰ ਰਹਿਮਾਨ ਬਹੁਤ ਪਰੇਸ਼ਾਨ ਤੇ ਕਿਹਾ ਹੈ ਕਿ ਇਹ ਗੱਲ ਕੇਵਲ ਇਲਿਆਸ ਨੂੰ ਹੀ ਦੱਸਣੀ ਹੈ ਕਿ : 'ਰਾਜੀਵ ਗਾਂਧੀ ਨੇ (ਯੂ ਪੀ) ਦੇ ਮੁੱਖ ਮਤੰਰੀ ਨੂੰ ਕਹਿ ਦਿੱਤਾ ਹੈ ਕਿ ਬਾਬਰੀ ਮਸਜਿਦ ਹਿੰਦੂਆਂ ਨੂੰ ਦੇਣੀ ਹੈ ਤੇ ਹਰ ਹਾਲਤ ਵਿਚ ਤੈਂ (ਮੁੱਖ ਮੰਤਰੀ ਨੇ) ਇਹ ਕੰਮ ਕਰਨਾ ਹੈ। ... ਮੈਂ ਤੁਰੰਤ ਇਲਾਹਾਬਾਦ ਚਲਾ ਗਿਆ। ਉੱਥੇ ਬੋਰਡ ਦੇ ਚੇਅਰਮੈਨ ਫਰਹਤ ਅਲੀ ਸਾਹਿਬ ਨੇ ਹਰੇਕ ਗੱਲ ਦੀ ਪੁਸ਼ਟੀ ਕੀਤੀ ਜੋ ਮੈਨੂੰ ਗਿਆਸ ਆਲਮ ਨੇ ਦੱਸੀ ਸੀ। ਇਹ ਵੀ ਦੱਸਿਆ ਕਿ ਮੁੱਖ ਮੰਤਰੀ ਨੇ ਬੋਰਡ ਨੂੰ 1 ਕਰੋੜ ਰੁਪਏ ਦੀ ਗਰਾਂਟ ਅਤੇ ਮੈਨੂੰ ਕਿਸੇ ਵੀ ਮਨਭਾਉਂਦੇ ਦੇਸ ਦਾ ਸਫੀਰ ਬਣਾਉਣ ਦੀ ਪੇਸ਼ਕਸ਼ ਕੀਤੀ ਹੈ।

(34) ਮੁੱਖ ਮੰਤਰੀ ਨੇ ਇਹ ਵੀ ਦੱਸਿਆ ਕਿ ਇਹ ਪ੍ਰਧਾਨ ਮੰਤਰੀ ਦਾ ਹੁਕਮ ਹੈ। ਜੇ ਮੈਂ ਇਹ ਕੰਮ ਨਾ ਕੀਤਾ ਤਾਂ ਮੈਨੂੰ ਵੀ ਲਖਨਊ ਛੱਡ ਕੇ ਗੋਰਖਪੁਰ ਜਾਣਾ ਪਵੇਗਾ।.. ਇਹ ਸਮਝੋ ਕਿ ਤੁਹਾਡੀ ਬਾਬਰੀ ਮਸਜਿਦ ਗਈ।

(35) ਮੈਂ ਮਜਲਿਸ ਦੇ ਸਾਥੀਆਂ ਨਾਲ ਮਸ਼ਵਰਾ ਕਰਕੇ ਇਹ ਤੈਅ ਕੀਤਾ ਹੈ ਕਿ ਕੱਲ੍ਹ ਨੂੰ ਪ੍ਰੈੱਸ ਕਾਨਫਰੰਸ ਸੱਦ ਕੇ, ਜਨਤਾ ਨੂੰ ਰਾਜੀਵ ਗਾਂਧੀ ਦੇ ਛੜਯੰਤਰ ਤੋਂ ਜਾਣੂ ਕਰਵਾ ਦਿੱਤਾ ਜਾਵੇ।

ਪਰ ਦੂਜੇ ਦਿਨ ਸਵੇਰੇ ਅਖਬਾਰਾਂ ਤੋਂ ਪਤਾ ਚੱਲਿਆ ਕਿ 1 ਫਰਵਰੀ 1986 ਨੂੰ ਮਸਜਿਦ ਦਾ ਜਿੰਦਰਾ ਖੋਲ੍ਹ ਦਿੱਤਾ ਗਿਆ।

(36) ਹੋਇਆ ਇਹ ਕਿ ਫਰਹਤ ਅਲੀ ਤੋਂ ਮਾਯੂਸ ਹੋਣ ਉਪਰੰਤ ਵੀਰ ਬਹਾਦਰ ਸਿੰਘ ਨੇ ਫੈਜਾਬਾਦ ਦੇ ਜ਼ਿਲ੍ਹਾ ਜੱਜ ਕ੍ਰਿਸ਼ਨ ਮੋਹਨ ਪਾਂਡੇ ਨਾਲ ਗੰਢਤੁੱਪ ਕਰਨੀ ਚਾਹੀ ਕਿ ਉਹ ਇਕ ਸਾਧਾਰਨ ਅਰਜ਼ੀ 'ਤੇ ਜਿੰਦਰਾ ਖੋਲ੍ਹਣ ਦੀ ਆਗਿਆ ਦੇ ਦੇਣ। ਪ੍ਰੰਤੂ ਜ਼ਿਲ੍ਹਾ ਜੱਜ ਦੇ ਟਾਲਮਟੋਲ ਕਰਨ 'ਤੇ ਰਾਜੀਵ ਗਾਂਧੀ ਨੇ ਸੁਪਰੀਮ ਕੋਰਟ ਦੇ ਇਕ ਬ੍ਰਾਹਮਣ ਜੱਜ ਨੂੰ ਫੈਜਾਬਾਦ ਭੇਜ ਕੇ ਜ਼ਿਲ੍ਹਾ ਜੱਜ ਨੂੰ ਰਾਜ਼ੀ ਕੀਤਾ।

ਫੇਰ ਇਕ ਕਾਂਗਰਸੀ ਬ੍ਰਾਹਮਣ ਅਮੇਸ਼ ਚੰਦ ਪਾਂਡੇ ਨੇ ਜਿੰਦਰਾ ਖੋਲ੍ਹਣ ਦੀ ਅਰਜ਼ੀ ਦਿਤੀ।

ਮਰਜ਼ੀ, ਇਤਰਾਜ਼, ਸਬੂਤ, ਗਵਾਹੀ, ਬਹਿਸ ਅਤੇ ਫੈਸਲਾ, ਫੈਸਲੇ 'ਤੇ ਤੁਰੰਤ ਅਮਲ ਅਤੇ ਕਾਂਗਰਸੀ ਮੈਂਬਰ ਪਾਰਲੀਮੈਂਟ ਦੇ ਪਿਤਾ ਹੱਥੋਂ ਜਿੰਦਰਾ ਤੋੜਨ ਤੱਕ ਕੁੱਲ ਮਿਲਾ ਕੇ ਪੰਜਾਹ ਮਿੰਟ ਹੀ ਲੱਗੇ।

(37) ਜਿਸ ਹੁਕਮ 'ਚ ਸਭ ਕੁਝ ਮਿਲਾ ਕੇ ਕੁੱਲ 50 ਮਿੰਟ ਲੱਗੇ ਉਸ ਦੀ ਅਪੀਲ ਉੱਤੇ ਅਦਾਲਤ ਨੂੰ ਫੈਸਲਾ ਕਰਨ ਵਿਚ ਕੇਵਲ 24 ਸਾਲ 4 ਮਹੀਨੇ ਅਤੇ 18 ਦਿਨ ਲੱਗੇ ਉਹ ਵੀ ਅਪੀਲ ਖਾਰਜ ਕਰਨ ਵਿਚ।

(38) 10 ਜੁਲਾਈ 1989 ਨੂੰ ਲਖਨਊ ਹਾਈ ਕੋਰਟ ਦੀ ਵਿਸ਼ੇਸ਼ ਬੈਂਚ ਨੇ ਸੁਣਵਾਈ ਆਰੰਭ ਕੀਤੀ। ਉਸ ਬੈਂਚ ਨੇ 14 ਅਗਸਤ 1989 ਨੂੰ ਵਿਵਾਦ ਗ੍ਰਸਤ ਜ਼ਮੀਨ ਉੱਤੇ ਸਥਿਤੀ ਨੂੰ ਜਿਉਂ ਦੀ ਤਿਉਂ ਰੱਖਣ ਦਾ ਸਪੱਸ਼ਟ ਤੌਰ 'ਤੇ ਦੋ ਟੁੱਕ ਹੁਕਮ ਦਿੱਤਾ।

(39) ਪਰ ਰਾਜੀਵ ਗਾਂਧੀ ਨੇ 9 ਨਵੰਬਰ 1989 ਨੂੰ ਉੱਥੇ ਰਾਮ ਮੰਦਰ ਹੋਣ ਦਾ ਸ਼ਿਲਾਨਿਆਸ ਕਰਵਾ ਦਿੱਤਾ। ਪੂਰੇ ਅਦਾਲਤੀ ਨਿਜਾਮ ਨੂੰ ਸੱਪ ਸੁੰਘ ਗਿਆ।

(40) ਜੁਲਾਈ 1991 ਵਿਚ ਕਲਿਆਣ ਸਿੰਘ (ਸੰਘ ਪਰਿਵਾਰੀ) ਸਰਕਾਰ ਨੇ ਰਾਜੀਵ ਗਾਂਧੀ ਦੇ ਸ਼ਿਲਾਨਿਆਸ 'ਤੇ ਇਕ ਵੱਡਾ (ਕੰਕਰੀਟ) ਚਬੂਤਰਾ ਇਕ ਹਫਤੇ ਦੇ ਅੰਦਰ ਬਣਾਇਆ। 2.77 ਏਕੜ ਜ਼ਮੀਨ ਉੱਤੇ ਬਣੀਆਂ ਪੱਕੀਆਂ ਕਬਰਾਂ ਢੁਆ ਦਿੱਤੀਆਂ।

(41) 6 ਦਸੰਬਰ 1922 ਨੂੰ ਕਾਂਗਰਸ, ਆਰ ਐੱਸ ਐੱਸ ਕੇਂਦਰੀ ਸਰਕਾਰ ਉੱਤੇ ਯੂ ਪੀ (ਭਾਜਪਾ) ਸਰਕਾਰ ਚਾਰਾਂ ਦੀ ਮਿਲੀ ਭੁਗਤ ਨਾਲ ਦਿਨ ਦੇ ਚਾਨਣੇ ਵਿਚ ਬਾਬਰੀ ਮਸਜਿਦ ਨੂੰ ਢਾਹਿਆ ਗਿਆ।

(ਨੋਟ : ਜਦੋਂ ਕਿ ਹਰ ਪਲ ਦੀ ਖ਼ਬਰ ਜ਼ਿਲ੍ਹਾ ਮੈਜਿਸਟਰੇਟ ਵੱਲੋਂ ਲਗਾਤਾਰ ਪ੍ਰਧਾਨ ਮੰਤਰੀ ਨਿਰਸਿਮ੍ਹਾ ਰਾਓ ਨੂੰ ਦਿੱਤੀ ਜਾਂਦੀ ਰਹੀ।)

(42) 22 ਦਸੰਬਰ 1949 ਨੂੰ ਬਾਬਰੀ ਮਸਜਿਦ ਵਿਚ ਮੂਰਤੀਆਂ ਰੱਖਣ ਤੋਂ ਲੈ ਕੇ 9 ਨਵੰਬਰ 1989 ਨੂੰ ਰਾਮ ਮੰਦਰ ਦੇ ਸ਼ਿਲਾਨਿਆਸ ਵਿਚਕਾਰ (ਭਾਵ 40 ਸਾਲ ਵਿਚ) ਚਾਲੀ ਵਰ੍ਹਿਆਂ ਵਿਚ ਜਿੰਨੀਆਂ ਵੀ ਸ਼ਰਮਨਾਕ ਘਟਨਾਵਾਂ ਵਾਪਰੀਆਂ ਉਹਨਾਂ ਵਿਚ ਕਾਂਗਰਸ ਤੋਂ ਛੁੱਟ ਇਕ ਵੀ ਭਾਜਪਾਈ ਜਾਂ ਜਨਸੰਘੀ ਨਹੀਂ ਲੱਭਦਾ। (ਨੋਟ : ਇਹ ਸਾਰਾ ਕਾਲ ਪੰਡਤ ਨਹਿਰੂ, ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਨਰਸਿਮ੍ਹਾ ਰਾਓ ਆਦਿ ਕਾਂਗਰਸੀ ਬ੍ਰਾਹਮਣ ਮੰਤਰੀਆਂ ਦਾ ਕਾਲ ਹੈ, ਜਿਸ ਵਿਚ ਅਦਾਲਤਾਂ ਵੀ ਸ਼ਾਮਲ ਹਨ)

(43) 6 ਦਸੰਬਰ 1992 ਨੂੰ ਚਾਰ ਵਜੇ ਸ਼ਾਮ ਕਲਿਆਣ ਸਿੰਘ ਦੇ ਅਸਤੀਫੇ ਬਾਅਦ ਉੱਤਰ ਪ੍ਰਦੇਸ਼ ਵੀ ਰਾਸ਼ਟਰਪਤੀ ਰਾਜ ਅਧੀਨ ਕਾਂਗਰਸ ਦੀ ਕਮਾਂਡ ਹੇਠ ਆ ਚੁੱਕਾ ਸੀ।

.... ਕਾਂਗਰਸ ਨੇ ਮਸਜਿਦ ਦੀ ਸ਼ਹਾਦਤ ਤੋਂ ਬਾਅਦ ਕਾਰ ਸੇਵਕਾਂ ਨੂੰ ਅਯੁੱਧਿਆ 'ਚ ਕਾਂਗਰਸ ਦੇ ਖਰਚੇ 'ਤੇ ਤਿੰਨ ਦਿਨ ਰੋਕਿਆ।

ਉਹਨਾਂ ਨੂੰ ਪੁਲਸ ਸੁਰੱਖਿਆ ਵਿਚ ਮਲਬਾ ਹਟਾਉਣ ਲਈ 36 ਘੰਟੇ ਅਤੇ ਤੀਜੇ ਗੁੰਬਦ ਦੀ ਥਾਂ ਆਰਜ਼ੀ ਮੰਦਰ ਬਣਾਉਣ ਲਈ ਚਾਰ ਘੰਟੇ ਦਾ ਸਮਾਂ ਦਿੱਤਾ ਗਿਆ। ਇਸ ਵਿਚਕਾਰ ਕਾਂਗਰਸ ਨੇ ਦਰਜਨਾਂ ਰੇਲਾਂ ਅਤੇ ਯੂ ਪੀ ਰੋਡਵੇਜ਼ ਦੀਆਂ ਹਜ਼ਾਰਾਂ ਬੱਸਾਂ ਨੂੰ ਫੈਜਾਬਾਦ ਅਤੇ ਅਯੁੱਧਿਆ ਭੇਜਿਆ।

(ਨੋਟ : ਇਸ ਸਾਰੇ ਕੰਮ ਵਿਚ ਕੋਈ ਇਕ ਵੀ ਸੰਘੀ ਜਾਂ ਭਾਜਪਾਈ ਸ਼ਾਮਲ ਨਹੀਂ ਸੀ ਦਿਸਦਾ। ਭਾਵੇਂ ਉਸ ਦੀ ਅਲੱਗ ਭੂਮਿਕਾ ਸਭ ਨੇ ਵੇਖੀ ਸੁਣੀ ਤੇ ਉਹਨਾਂ ਉੱਤੇ ਮੁਕੱਦਮੇ ਦਰਜ ਹੋਏ ਜਿਨ੍ਹਾਂ ਦਾ ਕੋਈ ਅਰਥ ਨਹੀਂ ਨਿਕਲਿਆ)

(44) ਫੇਰ ਕਾਂਗਰਸ ਨੇ ਉਸ ਆਰਜ਼ੀ ਮੰਦਰ ਨੂੰ ਅਦਾਲਤੀ ਅਤੇ ਕਾਨੂੰਨੀ ਸੁਰੱਖਿਆ ਦਿਵਾਉਣ ਵਿਚ ਸੁਪਰੀਮ ਕਰੋਟ 'ਤੇ ਦਬਾਅ ਪਾਇਆ। ਜਦੋਂ ਸੁਪਰੀਮ ਕੋਰਟ ਨੇ ਮਨ੍ਹਾ ਕਰ ਦਿੱਤਾ ਤਦ ਕਾਂਗਰਸ ਨੇ ਪਹਿਲਾਂ ਆਰਡੀਨੈਂਸ ਦੁਆਰਾ ਤੇ ਫੇਰ ਪਾਰਲੀਮੈਂਟ ਤੋਂ ਪਾਸ ਕਰਵਾ ਕੇ ਉਸ ਆਰਜ਼ੀ ਮੰਦਰ ਨੂੰ ਕਾਨੂੰਨੀ ਸੁਰੱਖਿਆ ਦਿੱਤੀ। (ਮੂਲ ਸਰੋਤ ਅਫਕਾਰ-ਏ-ਮਿਲੀ ਦਿੱਲੀ-ਪੰਜਾਬੀ ਪੇਸ਼ਕਸ਼ ਦਸੰਬਰ

2010-ਫਾਰਾਨ ਮਾਲੇਰਕੋਟਲਾ।)

ਸਾਡਾ ਮੁੱਖ ਮੁੱਦਾ ਸੀ ਨੱਥੂ ਰਾਮ ਗੌਡਸੇ ਤੇ ਗਾਂਧੀ ਜੀ ਦੀ ਹੱਤਿਆ। ਇਸ ਸਮੁੱਚੇ ਵਰਤਾਰੇ ਨੂੰ ਉਦੇਸ਼ ਨੂੰ ਸਮਝਣ ਲਈ ਅਸੀਂ ਸਬੂਤੀ ਪੱਧਰ 'ਤੇ ਇਤਿਹਾਸਕ ਦਸਤਾਵੇਜ਼ਾਂ ਨੂੰ ਪ੍ਰਸੰਗ ਵਿਚ ਇਸ ਲਈ ਲਿਆਂਦਾ ਹੈ ਕਿ ਇਹ ਦੱਸ ਸਕੀਏ ਕੇ ਨੱਥੂ ਰਾਮ ਗੌਡਸੇ ਹੀ ਸਨਾਤਨੀ ਹਿੰਦੂ ਗਾਂਧੀ ਜੀ ਦੀ ਹੱਤਿਆ ਦਾ ਜ਼ੁੰਮੇਵਾਰ ਨਹੀਂ ਹੈ। ਇਹ ਇਕ ਸੰਪੂਰਨ 'ਆਰੀਅਨ ਛੜਯੰਤਰੀਕਾਰੀ ਵਿਵਸਥਾ ਹੈ ਕਿ ਬ੍ਰਾਹਮਣ ਆਪਣੀ ਪ੍ਰਭੂਸੱਤਾ ਲਈ ਕਿਸੇ ਵੀ ਬੁਰੇ ਘਰ ਤੱਕ ਜਾ ਸਕਦਾ ਹੈ। ਉਕਤ ਪਰਮਾਣ, ਕੀਤੀ ਹੱਤਿਆ ਦੀ ਪਿੱਠ ਭੂਮੀ ਪਲਦੀ ਰਹੀ ਬ੍ਰਾਹਮਣੀ ਸੋਚ ਦੇ ਸਬੂਤ ਹਨ। ਅਸੀਂ ਬਾਬਰੀ ਮਸਜਿਦ ਤੋਂ ਰਾਮ ਮੰਦਰ ਤੱਕ ਦੇ ਸਫਰ ਨੂੰ ਪੰਡਤ ਨਹਿਰੂ ਪਰਿਵਾਰ ਅਤੇ ਬ੍ਰਾਹਮਣਵਾਦੀ ਸੰਗਠਨ ਕਾਂਗਰਸ ਅਤੇ ਬ੍ਰਾਹਮਣੀ ਹਾਕਮਾਂ ਵੈਦਿਕ ਕਿਰਦਾਰ ਨੂੰ ਸਪੱਸ਼ਟ ਕੀਤਾ ਹੈ। ਅਜਿਹੇ ਬੇਸ਼ੁਮਾਰ ਤੱਥ ਹੋਰ ਹੋਣਗੇ ਜੋ ਭਾਰਤ ਦੀ ਤਬਾਹੀ 'ਚ ਜ਼ਿੰਮੇਵਾਰ ਹਨ। ਪ੍ਰੰਤੂ ਮਨੂੰਵਾਦੀ ਹਾਕਮਾਂ ਨੇ ਖੁਰਦ ਬੁਰਦ ਕਰ ਦਿੱਤੇ ਹਨ ਜਾਂ ਖੋਜ ਹੀ ਨਹੀਂ ਕੀਤੀ ਜਾਂ ਫਾਈਲਾਂ ਹੀ ਗੁੰਮ ਕਰ ਦਿੱਤੀਆਂ। ਜਾਂ ਕੋਈ ਟੱਕਰ ਦੀ ਹਿੰਮਤ ਪੈਦਾ ਹੀ ਨਹੀਂ ਹੋਈ। ਹੁਣ ਤੱਕ ਜਿਵੇਂ, ਬਾਬਰੀ ਮਸਜਿਦ ਦੀ ਥਾਂ ਰਾਮ ਮੰਦਰ ਅੰਦੋਲਨ ਨੂੰ ਸੰਘੀ ਬ੍ਰਾਹਮਣਾਂ ਤੇ ਹਿੰਦੂਆਂ ਨਾਲ ਜੋੜ ਕੇ ਦੇਸ ਗੁੰਮਰਾਹ ਹੋਇਆ ਹੈ ਉਵੇਂ ਗੌਡਸੇ ਨੂੰ ਗਾਂਧੀ ਦਾ ਹਤਿਆਰਾ ਸਮਝਣ ਵਿਚ ਅਸੀਂ ਗੁੰਮਰਾਹ ਹਾਂ। ਸਾਡੀ ਆਮ ਲੋਕਾਂ ਦੀ ਮੂਰਖਤਾ ਵਿਚ ਇਹ ਤੱਥ ਵੀ ਸ਼ਾਮਲ ਹਨ ਕਿ ਅਸੀਂ ਕਾਂਗਰਸ ਤੇ ਭਾਜਪਾ ਜਾਂ ਆਰ ਐੱਸ ਐੱਸ ਨੂੰ ਅਲੱਗ-ਅਲੱਗ ਸੰਸਥਾਵਾਂ ਹੀ ਮੰਨਦੇ ਹਾਂ। ਜੋ ਸਭ ਵੈਦਿਕ ਨੀਤੀਕਾਰ ਹਨ। ਚਤੁਰ ਵਰਣੀ ਤੇ ਬ੍ਰਾਹਮਣ ਦੀ ਪ੍ਰਭੂਸੱਤਾ ਤੇ ਮੁੱਦਈ ਜਿਨ੍ਹਾਂ ਦੇ ਨਾਨਕੇ ਦਾਦਕੇ ਤੇ ਓੜਮੇ ਕੋੜਮੇ ਸਭ ਇਕ ਹਨ। ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਆਰ ਐੱਸ ਐੱਸ ਦੇ ਕੇਡਰ ਵਿਚ ਬ੍ਰਾਹਮਣ ਨੱਥੂ ਰਾਮ ਗੌਡਸੇ ਹੀ ਗਾਂਧੀ ਦਾ ਹਤਿਆਰਾ ਸੀ। ਕੀ ਪੰਡਤ ਨਹਿਰੂ ਉਸ ਦੇ ਪਿਤਾ ਮੋਤੀ ਲਾਲ ਨਹਿਰੂ, ਉਸ ਦੀ ਪੁੱਤਰੀ ਇੰਦਰਾ ਗਾਂਧੀ ਅਤੇ ਉਸ ਦੇ ਨੱਕੜ ਦਾਦੇ ਗੰਗਾਧਰ ਕੌਲ ਨੂੰ ਚਤੁਰ ਵਰਨ ਦੇ ਵੈਦਿਕ ਆਰੀਆ ਧਰਮ ਤੋਂ ਨਿਖੇੜ ਕੇ ਵੇਖਿਆ ਜਾਣਾ, ਮੂਰਖਤਾ ਨਹੀਂ ? ਇਸ ਪਰਿਵਾਰ ਦੀਆਂ ਦਸਤਾਵੇਜ਼ੀ ਗਤੀਵਿਧੀਆਂ ਨੂੰ ਜੋੜ ਕੇ ਵੇਖਣਾ ਜ਼ਰੂਰੀ ਹੈ।

ਕਦੀ ਕਦੀ ਇੰਜ ਵੀ ਲੱਗਦਾ ਹੈ ਕਿ ਇਸ ਵੈਦਿਕ ਆਰੀਆਈ ਮਾਨਸਿਕਤਾ ਨੇ ਵੀ ਮੁਸਲਮਾਨਾਂ ਦੇ ਮੂੰਹ ਵਿਚ ਪਾਕਿਸਤਾਨ ਦਾ ਸ਼ਬਦ ਤੁੰਨਿਆ। ਤੇ ਉਹਨਾਂ ਨੇ ਅੰਤ 1940 ਤੋਂ ਬਾਅਦ ਕੀਤੇ ਪਾਕਿਸਤਾਨ ਬਣਾ ਲੈਣ ਦੀ ਮਜਬੂਰ ਮੂਰਖਤਾ ਕੀਤੀ। ਜਦੋਂ ਕਿ ਅਖੰਡ ਭਾਰਤ ਜਿੱਥੇ ਬ੍ਰਾਹਮਣੀ ਸੱਤਾ ਤੋਂ ਮੁਕਤ ਹੁੰਦਾ, ਭੁੱਖ ਨੰਗ ਕੰਗਾਲੀ ਅਤੇ ਅਪਮਾਨ ਤੋਂ ਮੁਕਤ ਹੁੰਦਾ, ਉੱਥੇ ਸੰਸਾਰ ਦੀ ਜ਼ੋਰਾਵਰ ਸ਼ਕਤੀ ਬਣ ਕੇ ਖੜਾ ਹੁੰਦਾ। ਜਦੋਂ ਕਿ 1946-47 ਤੋਂ ਭਾਰਤ ਬਨਾਮ-ਪਾਕਿਸਤਾਨ, ਭਾਵ ਹਿੰਦੂ ਬਨਾਮ ਮੁਸਲਮਾਨ ਜੰਗਾਂ ਨੇ ਭਾਰਤ ਦੇ ਹੀ 83 ਕਰੋੜ ਲੋਕਾਂ ਦਾ ਜਿਉਣਾ ਹਰਾਮ ਕਰ ਛੱਡਿਆ ਹੈ। ਅਸਲ ਵਿਚ ਬ੍ਰਾਹਮਣੀ ਪ੍ਰਭੂਸੱਤਾ ਲਈ ਹੀ ਰਾਸ਼ਟਰ ਪਿਤਾ ਬਣੇ ਗਾਂਧੀ ਦੀ ਬਲੀ ਹੋਈ ਜੋ ਵੈਸ਼ ਸੀ, ਬਣੀਆ ਸੀ ਜਿਸ ਦੀ ਕੁੱਲ ਬਾਰੇ ਹਿੰਦੂ ਹਿੰਦੂ ਗ੍ਰੰਥਾਂ ਦਾ ਫਤਵਾ ਇਹ ਹੈ ਕਿ ਵੈਸ਼ ਤੇ ਸ਼ੂਦਰ ਦੋਵੇਂ ਅਪਵਿੱਤਰ ਹਨ। ਬਿਨਾਂ ਸ਼ੱਕ 46-47 ਦੀਆਂ ਘਟਨਾਵਾਂ ਦੌਰਾਨ ਮਹਾਤਮਾ ਬਣ ਚੁੱਕੇ ਗਾਂਧੀ ਦੀ ਲੋਕ ਮਾਨਤਾ, ਰਾਸ਼ਟਰੀ ਆਜ਼ਾਦੀ ਦੇ ਮਹਾਨਾਇਕ ਵਾਲੀ ਬਣ ਚੁੱਕੀ ਸੀ ਤੇ ਉਹ ਪਹਿਲਾਂ ਵਾਂਗ ਹੀ ਆਪਣੀ ਮਰਜ਼ੀ ਦਾ ਮਾਲਕ ਬਣ ਕੇ ਰਹਿਣਾ ਚਾਹੁੰਦਾ ਹੋਵੇਗਾ। ਜਿਵੇਂ ਦੱਸਿਆ ਜਾਂਦਾ ਹੈ ਕਿ ਆਜ਼ਾਦੀ ਦੇ ਅੱਧੀ ਰਾਤ ਨੂੰ ਜਦੋਂ ਪੂਰਾ ਭਾਰਤ ਸੌਂ ਰਿਹਾ ਸੀ, ਐਲਾਨ ਸਮੇਂ ਤੇ ਬ੍ਰਾਹਮਣ ਨਹਿਰੂ ਨੂੰ ਰਾਜ ਤਿਲਕ ਦੇਣ ਸਮੇਂ, ਮਹਾਤਮਾ ਗਾਂਧੀ ਉੱਥੇ ਮੌਜੂਦ ਨਹੀਂ ਸੀ। ਜੇ ਇਹ ਸੱਚ ਹੈ ਤਾਂ ਇਸ ਤੋਂ ਵੱਡੇ ਸਬੂਤ ਦੀ ਕੋਈ ਹੋਰ ਜ਼ਰੂਰਤ ਵੀ ਨਹੀਂ ਰਹਿੰਦੀ। ਬ੍ਰਾਹਮਣੀ ਪ੍ਰਭੂਸੱਤਾ ਦੇ ਰਸਤੇ ਸਾਫ ਕਰਨ ਦਾ ਕੋਈ ਦੂਜਾ ਤਰੀਕਾ ਨਹੀਂ ਸੀ। ਸ਼ਾਇਦ ਇਸੇ ਕਰਕੇ ਇਕ ਬ੍ਰਾਹਮਣ ਨੇ ਹਿੰਦੂ ਰਾਸ਼ਟਰ ਪਿਤਾ ਬਾਪੂ ਗਾਂਧੀ ਨੂੰ ਗੋਲੀ ਮਾਰ ਦਿੱਤੀ। ਯਾਦ ਰਹੇ ਕੇ ਗਾਂਧੀ ਨੂੰ ਬਾਪੂ ਦਾ ਖਿਤਾਬ ਵੀ ਯੂ ਪੀ ਦੇ ਇਕ ਬ੍ਰਾਹਮਣ ਕਾਮਰੇਡ ਜੋਸ਼ੀ ਨੇ ਹੀ ਦਿੱਤਾ ਸੀ।

ਇਹ ਸਭ ਲਿਖਣ ਦਾ ਮਕਸਦ ਇਹ ਹੈ ਕਿ ਸਾਨੂੰ ਕਿਸੇ ਵੀ ਵੱਡੀ ਘਟਨਾ ਜਾਂ ਦੁਰਘਟਨਾ ਦੀ ਪਛਾਣ ਵੈਦਿਕ ਪ੍ਰਭੂਸੱਤਾ ਦੀਆਂ ਜੜ੍ਹਾਂ ਤੱਕ ਪਹੁੰਚ ਕੇ ਕਰਨ ਦੀ ਜ਼ਰੂਰਤ ਹੈ। ਸੱਤਾ ਤੇ ਵਾਪਰਦਾ ਇਹ ਸਭ ਧਰਤੀ ਹੇਠ ਲੰਬੀਆਂ ਜੜ੍ਹਾਂ ਜਮ੍ਹਾਂ ਕੇ ਚੱਲਦਾ ਹੈ। ਬ੍ਰਾਹਮਣ ਜੋ ਕਹਿੰਦਾ ਹੈ ਕਿ ਉਹ ਕਰਦਾ ਨਹੀਂ, ਜੋ ਕਰਦਾ ਹੈ ਉਹ ਕਹਿੰਦਾ ਨਹੀਂ, ਪ੍ਰੰਤੂ ਹਰ ਹਾਲ ਸਫਲਤਾ ਪ੍ਰਾਪਤ ਕਰ ਜਾਣ ਦੀ ਮੁਹਾਰਤ ਅਜੇ ਤੱਕ ਕਿਸੇ ਹੋਰ ਭਾਰਤੀ ਕੌਮ ਜਾਂ ਸਮੂਹ ਕੋਲ ਨਹੀਂ ਬਣੀ ਹੈ। ਇਕ ਅੰਬੇਡਕਰ ਤੋਂ ਬਿਨਾਂ ਜੋ ਦੁਸ਼ਮਣ ਜਾਤੀ ਸਮੂਹਾਂ ਦੀ ਲੰਬੀ ਤੇ ਤਾਕਤਵਰ ਭੀੜ ਵਿਚ ਵੀ ਬ੍ਰਾਹਮਣ ਵਰਗ ਲਈ ਇਕ ਵੱਡਾ ਭੈਅ ਬਣ ਕੇ ਰਿਹਾ। ਇਸ ਸਮੁੱਚੇ ਪ੍ਰਸੰਗ ਨੂੰ ਵੇਖ ਕੇ ਸਮਝਕੇ ਸਾਨੂੰ ਅੰਗਰੇਜ਼ ਪ੍ਰਧਾਨ ਮੰਤਰੀ ਰਹੇ ਵਿਨਸਟਨ ਚਰਚਲ ਦੇ ਇਹ ਕਥਨ ਯਾਦ ਰੱਖਣੇ ਚਾਹੀਦੇ ਹਨ, ਜੋ ਉਸ ਨੇ ਬਰਤਾਨਵੀ ਸੰਸਦ ਵਿਚ ਭਾਰਤੀ ਆਜ਼ਾਦੀ ਦੇ ਬਿੱਲ 1946 'ਤੇ ਬਹਿਸ ਦੌਰਾਨ ਲਾਰਡ ਏਟਲੀ (ਪ੍ਰਧਾਨ ਮੰਤਰੀ) ਨੂੰ ਸੰਬੋਧਤ ਹੁੰਦਿਆਂ ਕਹੇ ਸਨ ਕਿ :

ਭਾਂਵੇਂ ਆਜ਼ਾਦੀ ਮਨੁੱਖ ਦਾ ਜਨਮ ਸਿੱਧ ਅਧਿਕਾਰ ਹੈ ਪਰ ਇਹਨਾਂ ਹਾਲਤਾਂ ਵਿਚ ਰਾਜ ਸਾਸ਼ਨ ਕਾਂਗਰਸ ਦੇ ਹੱਥ ਦੇਣ ਦਾ ਮਤਲਬ ਇਸ ਦੇਸ ਦੇ ਕਰੋੜਾਂ ਭੁੱਖੇ ਨੰਗੇ ਗਰੀਬ ਮਜ਼ਲੂਮ ਲੋਕਾਂ ਨੂੰ, ਬਦਮਾਸ਼ਾਂ ਠੱਗਾਂ ਤੇ ਲੁਟੇਰਿਆਂ ਦੇ ਹੱਥ ਦੇਣਾ ਹੋਵੇਗਾ। ਇਕੱਲੀ ਪਾਣੀ ਦੀ ਬੋਤਲ ਹੀ ਨਹੀਂ ਰੋਟੀ ਵੀ ਟੈਕਸ 'ਚੋਂ ਨਹੀਂ ਬਚੇਗੀ। ਮਿਲੇਗੀ ਤਾਂ ਸਿਰਫ ਮੁਫਤ ਹਵਾ। ਤੇ ਲੱਖਾਂ ਗਰੀਬ ਮਜ਼ਲੂਮਾਂ ਦਾ ਖੂਨ ਤੁਹਾਡੇ ਮੱਥੇ 'ਤੇ ਹੀ ਲੱਗੇਗਾ ਮਿਸਟਰ ਕਲੈਮਿੰਟ ਏਟਲੀ। ਭਾਰਤ ਰਾਜਨੀਤਿਕ 'ਖਹਿਬੜਬਾਜ਼ੀ ਵਿਚ ਕਿਤੇ ਗੁਆਚ ਜਾਵੇਗਾ।' (ਚਰਚਿਲ ਦੀ ਭਵਿੱਖਬਾਣੀ-ਇੰਡੋ ਪੰਜਾਬ ਜਨਵਰੀ 2011-39)

ਕੀ ਚਰਚਿਲ ਦੇ ਉਕਤ ਮਹਾਨ ਕਥਨ ਜੋ ਚਿਤਾਵਨੀ ਵਜੋਂ ਉੱਭਰਿਆ, ਵਿਚ ਕਿਤੇ ਕੋਈ ਸੂਈ ਭਰ ਵੀ ਝੂਠ ਹੈ ?

ਪ੍ਰੰਤੂ ਅਸੀਂ ਅੱਜ ਸਮਝ ਸਕਦੇ ਹਾਂ ਕਿ ਭਾਰਤ ਨੂੰ ਬਰਤਾਨਵੀ ਇਸਾਈਆਂ ਦੇ ਇੱਛਾ ਵਿਰੁੱਧ ਜਿਊਆਂ (ਬ੍ਰਾਹਮਣ ਵਰਗ ਦੇ ਨਾਤੇਦਾਰਾਂ) ਦੀ ਉਸ ਨੀਅਤ ਨਾਲ ਆਜ਼ਾਦ ਕੀਤਾ ਜਾ ਰਿਹਾ ਸੀ, ਜਿਸ ਨਾਲ ਬਰਤਾਨਵੀ ਸ਼ਕਤੀ ਦਾ ਸਾਮਰਾਜ ਕਮਜ਼ੋਰ ਪੈ ਜਾਵੇ ਅਤੇ ਇਹ ਖਿਆਲ ਵੀ ਬਹੁਤ ਸਾਫ ਸੀ ਕਿ ਭਾਰਤ ਦੀ ਹਕੂਮਤ ਜਿਊ ਬ੍ਰਾਹਮਣਾਂ ਕੋਲ ਚਲੀ ਜਾਵੇ, ਜਿਸ ਦੀ ਤਿਆਰੀ ਲਈ ਉਹਨਾਂ ਨੇ ਐਨੀ ਬੇਸੰਤ ਅੰਗਰੇਜ਼ੀ ਔਰਤ ਨੂੰ ਭੇਜ ਕੇ ਬ੍ਰਾਹਮਣ ਵਰਗ ਨੂੰ ਇਕੱਠਾ ਕੀਤਾ, ਸੰਗਠਿਤ ਕੀਤਾ। ਸੰਘ ਬਣਾਇਆ ਤੇ ਇਕ

ਜਾਤੀਵਾਦੀ ਸਨਾਤਨੀ ਵੈਸ਼ ਨੂੰ ਅੱਗੇ ਲਾ ਕੇ ਹਿੰਦੂ ਰਾਸ਼ਟਰਵਾਦ ਦੇ ਸੰਕਲਪ ਲਈ ਸੰਘਰਸ਼ ਵਿੱਢਿਆ। ਬਹੁਜਨਾਂ ਦੇ ਮੰਦਭਾਗੀ ਚਰਚਲ ਦੀ ਸਰਕਾਰ ਚਲੀ ਗਈ ਅਤੇ ਲਾਰਡ ਮਾਊਂਟ ਬੈਟਨ ਦੀ ਤਿਕੜਮਬਾਜ਼ੀ ਵਿਚ ਲਾਰਡ ਵੇਵਲ ਦੀ ਉਹ ਨੀਤੀ ਮਿੱਟੀ ਘੱਟੇ ਰੁਲ ਗਈ ਕਿ ਆਜ਼ਾਦੀ ਵੰਡ ਵਿਚ ਤਿੰਨ ਧਿਰਾਂ ਹਿੱਸੇਦਾਰ ਹੋਣਗੀਆਂ :–

ਭਾਵ : 1. ਹਿੰਦੂ

2. ਮੁਸਲਮਾਨ

3. ਭਾਰਤ ਦੇ ਅਛੂਤ (ਹਿੱਸੇਦਾਰ ਹੋਣਗੇ)

ਤੇ ਨਾਲ ਹੀ ਯੱਕਾਯਕ ਲਾਰਡ ਮਾਉਂਡ ਬੈਟਨ ਨੂੰ ਭਾਰਤ ਦਾ ਗਵਰਨਰ ਜਨਰਲ ਬਣਾ ਕੇ ਭੇਜ ਦਿੱਤਾ ਗਿਆ, ਜਿਸ ਦੀ ਬ੍ਰਾਹਮਣ ਪ੍ਰਭੂਆਂ ਨਾਲ ਪੂਰੀ ਸੱਥਰੀ ਪੈਂਦੀ ਸੀ। ਜਿਸ ਦੇ ਆਉਣ ਤੇ ਵਰਤਮਾਨ ਆਜ਼ਾਦੀ ਦੀ ਖਿਚੜੀ ਕਾਂਗਰਸੀ ਪ੍ਰਭੂਆਂ ਅਤੇ ਬੈਟਨ ਵਿਚਕਾਰ ਸਾਂਝਾਦਾਰੀ ਨਾਲ ਪੱਕਦੀ ਰਹੀ ਤੇ ਭਾਰਤ ਨੇ ਉਹ ਸਭ ਕੁਝ 63 ਸਾਲ ਵਿਚ ਵੇਖਿਆ ਹੰਢਾਇਆ, ਜਿਸ ਦੀ ਚਿਤਾਵਨੀ ਜਰਮਨ ਤੋਂ ਯੁੱਧ ਜਿੱਤਣ ਵਾਲੇ ਚਰਚਿਲ ਨੇ ਦਿੱਤੀ ਸੀ, ਜੋ ਡਾ. ਅੰਬੇਡਕਰ ਨੂੰ ਤੇ ਭਾਰਤ ਦੇ ਕਰੋੜਾਂ ਬੇਸਹਾਰਾ ਮਜ਼ਲੂਮਾਂ ਦੀ ਹਾਲਤ ਨੂੰ ਹੀ ਨਹੀਂ, ਬ੍ਰਾਹਮਣਾਂ ਤੇ ਸਵਰਨਾਂ ਦੀ ਹਕੀਕਤ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਇਹ ਉਹੀ ਵਿਅਕਤੀ ਸੀ, ਜਿਸ ਨੇ ਹਿੰਦੂ ਕਾਂਗਰਸ ਦੇ ਇਸ ਕਥਨ ਨੂੰ ਕਿ ਬਦੇਸ਼ੀ ਅੰਗਰੇਜ਼ ਭਾਰਤ ਨੂੰ ਛੱਡ ਜਾਣ ਉੱਤੇ ਪ੍ਰਤੀਕਰਮ ਕਰਦਿਆਂ ਕਿਹਾ ਸੀ ਕਿ ਬ੍ਰਾਹਮਣ ਹਿੰਦੂ ਵੀ ਬਦੇਸ਼ੀ ਆਰੀਆ ਹਨ। ਉਹ ਪਹਿਲਾਂ ਇੱਥੋਂ ਚਲੇ ਜਾਣ ਤਾਂ ਅੰਗਰੇਜ਼ ਵੀ ਇਥੋਂ ਚਲੇ ਜਾਣਗੇ।

ਸਾਡੀ ਬਹੁਗਿਣਤੀ ਨੂੰ ਈਸਾਈਆਂ ਤੇ ਜਿਊ ਯਹੂਦੀਆਂ ਵਿਚਕਾਰ ਇਸ ਅੰਤਰ ਦਾ ਨਹੀਂ ਪਤਾ ਕਿ ਜਿਊ ਯਹੂਦੀ ਵੀ ਈਸਾਈ ਹਨ ਪ੍ਰੰਤੂ ਜਿਨ੍ਹਾਂ ਦੀ ਉਤਮਤਾ ਬ੍ਰਾਹਮਣਾਂ ਵਾਂਗ ਜਨਮ ਤੋਂ ਹੈ, ਨਸਲ ਤੋਂ ਹੈ। ਜਿਨ੍ਹਾਂ ਵਿਰੁੱਧ ਇਕ ਚਰਵਾਹੇ, ਈਸਾ ਮਸੀਹ ਨੂੰ ਆਮ ਮਜ਼ਲੂਮ ਲੋਕਾਂ ਲਈ ਸੰਘਰਸ਼ ਕਰਨਾ ਪਿਆ ਤੇ ਜਿਊਆਂ ਯਹੂਦੀਆਂ ਦੁਆਰਾ ਦਿੱਤੀ ਸੂਲੀ ਦੀ ਸਜ਼ਾ ਭੁਗਤਣੀ ਪਈ। ਹਿਟਲਰ ਦਾ ਜਰਮਨ ਇਕ ਉੱਤਮ ਕੌਮ ਖਿਆਲ ਬ੍ਰਾਹਮਣ ਜਿਊਆਂ ਤੋਂ ਲਿਆ ਗਿਆ ਸੀ। ਹਿਟਲਰ ਨੇ 1925 ਵਿਚ ਆਪਣੀ ਬੁਨਿਆਦੀ ਸੰਸਥਾ ਦਾ ਨਾਂ 'ਐੱਸ ਐੱਸ' ਰੱਖਿਆ ਤੇ 1931–32 'ਚ 'ਏ ਐੱਸ ਐੱਸ' ਕਾਂਗਰਸੀ ਬ੍ਰਾਹਮਣਾਂ ਨੇ ਆਰ ਐੱਸ ਐੱਸ ਦੇ ਕਰਤ ਹੈਡਗੇਵਰ ਨੇ ਹਿਟਲਰ ਨੂੰ ਮਹਾਨ ਨਾਇਕ ਕਿਹਾ। ਭਾਰਤ ਦੇ ਲੋਕ ਇਸ ਤੱਥ ਨੂੰ ਸਮਝਣ ਤੋਂ ਦੂਰ ਰਹੇ।

ਬ੍ਰਾਹਮਣਾਂ ਦੇ ਚਤੁਰ ਵਰਨ ਦੀ ਪਛਾਣ ਚਿੰਨ੍ਹ ਸਵਾਸਤਿਕਾ ਨੂੰ ਹਿਟਲਰ ਨੇ ਆਪਣੀ ਕੌਮ ਅਤੇ ਫੌਜ ਦਾ ਪਛਾਣ ਚਿਨ੍ਹ ਬਣਾਇਆ ਜੋ ਫੌਕਸ ਹਿਸਟਰੀ ਚੈਨਲ 'ਤੇ ਸੰਸਾਰ ਯੁੱਧਾਂ ਦੇ ਮੂਲ ਫਿਲਮਾਂਕਣ ਵਿਚ ਆਮ ਵੇਖਿਆ ਜਾ ਸਕਦਾ ਹੈ। ਤੁਸੀਂ ਧਿਆਨ ਨਾਲ ਵੇਖੋਂ ਕਿ ਆਰ ਐੱਸ ਐੱਸ ਦੇ ਪ੍ਰਮੁੱਖਾਂ ਦੀਆਂ ਮੁੱਛਾਂ ਦੀ ਕੱਟ ਬਣਤਰ ਸਦਾ ਹਿਟਲਰ ਵਾਲੀ ਹੀ ਹੁੰਦੀ ਹੈ ਤੇ ਇਹ ਕੂਹਣੀ ਤੱਕ ਹੱਥ ਉਠਾ ਕੇ ਜਰਮਨਾਂ ਤੇ ਕਲੈਨਾ ਵਾਂਗ ਸ਼ਪਥ ਲੈਂਦੇ ਹਨ। ਇਸੇ ਤਰ੍ਹਾਂ ਜਿਊਆਂ ਵਿਚੋਂ ਗੋਰਿਆਂ ਦੀ ਕਲੈਨ ਨਸਲ ਨੇ ਜਨਮ ਲਿਆ। ਜਿਸ ਨੇ ਅਮਰੀਕਨ ਧਰਤੀ ਉੱਤੇ ਕਾਲਿਆਂ ਵਿਰੁੱਧ ਹਿਟਲਰ ਅਤੇ ਬ੍ਰਾਹਮਣਾਂ ਵਾਂਗ ਹੀ ਜ਼ੁਲਮੀ ਵਤੀਰਾ ਧਾਰਨ ਕਰਕੇ ਰੱਖਿਆ ਅਤੇ ਆਪਣੇ–ਆਪ ਨੂੰ ਸੰਸਾਰ ਦੇ ਉੱਤਮ ਨਸਲ ਮੰਨਿਆ ਤੇ ਕਾਲਿਆਂ ਨਾਲ ਮਰਜ਼ੀ ਦੇ ਅਤਿਆਚਾਰ ਕੀਤੇ ਜੋ ਭਾਰਤ ਵਿਚ ਬ੍ਰਾਹਮਣਾਂ ਨੇ ਅਛੂਤਾਂ ਨਾਲ ਸ਼ੂਦਰਾਂ ਨਾਲ ਕੀਤੇ। ਯਾਦ ਰਹੇ ਕਿ ਇਹਨਾਂ ਦਾ ਪਛਾਣ ਚਿਨ੍ਹ ਵੀ ਸਵਾਸਤਿਕਾ ਹੀ ਰਿਹਾ।

ਇਹ ਤਿੰਨ ਕਿਸਮਾਂ ਹਨ ਜਿਊ ਯਹੂਦੀਆਂ ਦੀਆਂ ਜਿਨ੍ਹਾਂ ਨੇ ਸੰਸਾਰ ਨੂੰ ਦੋ ਯੁੱਧ ਦਿੱਤੇ। ਭਾਰਤ ਵਿਚ ਸ਼ੂਦਰਾਂ ਤੇ ਹੋਰ ਬਹੁਜਨਾਂ ਮੂਲਵਾਸੀਆਂ ਦਾ ਅਤੇ ਗੋਰੇ ਮੁਲਕਾਂ ਵਿਚ ਕਾਲਿਆਂ ਦਾ ਕਤਲੇਆਮ ਹੀ ਨਹੀਂ ਕੀਤਾ ਉਹਨਾਂ ਨੂੰ ਮਨੁੱਖੀ ਅਧਿਕਾਰਾਂ ਤੋਂ ਵੰਚਿਤ ਕਰਨ ਲਈ ਈਸ਼ਵਰ ਦੇ ਨਾਂ 'ਤੇ ਮਨ ਚਾਹੇ ਮਨਘੜਤ ਹੁਕਮ ਲਾਗੂ ਕੀਤੇ। ਮੈਂ ਕਿਉਂਕਿ ਇਕ ਦਲਿਤ ਅਛੂਤ ਹਾਂ ਤੇ ਅੰਬੇਡਕਰ ਅਤੇ ਭਾਰਤੀ ਸੰਵਿਧਾਨ ਦੀ ਕ੍ਰਿਪਾ ਨਾਲ ਵਿੱਦਿਆ ਤੇ ਬੁੱਧੀ ਪਾਈ ਇਸ ਲਈ ਇਸ ਸਾਰੇ ਜਿਊ ਜੰਜਾਲ ਨੂੰ ਸਮਝਣ ਜਾਣਨ ਦਾ ਮੌਕਾ ਮਿਲਿਆ ਹੈ। ਤੇ ਉਸ ਬ੍ਰਾਹਮਣਵਾਦ ਨੂੰ ਸਮਝਣ ਜਾਣ ਦਾ ਬਲ ਮਿਲਿਆ ਹੈ, ਜਿਸ ਦਾ ਸ਼ਿਕਾਰ ਸਾਡੇ ਪੁਰਖੇ ਤੇ ਅਸੀਂ ਰਾਖਸ਼ ਦੈਂਤ, ਅਸੁਰ, ਸ਼ੂਦਰ, ਅਛੂਤ, ਨੀਚ, ਅਪਵਿੱਤਰ, ਮੁਸਲਮਾਨ, ਸਿੱਖ, ਇਸਾਈ, ਢੇਡ, ਹਰੀਜਨ, ਗਿਰੀਜਨ, ਦਲਿਤ ਪੱਛੜੇ, ਐੱਸ ਸੀ, ਐੱਸ ਟੀ, ਓ ਬੀ ਸੀ ਦੇ ਰੂਪ ਵਿਚ 3000 ਸਾਲ ਤੋਂ ਸ਼ਿਕਾਰ ਚੱਲੇ ਆ ਰਹੇ ਹਾਂ। ਅੱਜ ਵੀ ਬ੍ਰਾਹਮਣ ਪ੍ਰਭੂ ਦੀ ਵਰਨ ਵਿਵਸਥਾ ਓਨੀ ਹੀ ਭਿਆਨਕ ਹੈ ਕਿ 83 ਕਰੋੜ ਲੋਕ ਭੁੱਖੇ ਨੰਗੇ ਕੰਗਾਲ ਲੋਕ ਜਹਾਲਤ ਦਾ ਜੀਵਨ ਬਸਰ ਕਰਨ ਲਈ ਮਜਬੂਰ ਹਾਂ, ਕਿਉਂਕਿ ਬ੍ਰਾਹਮਣਾਂ ਤੇ ਬਣੀਏ ਦੀ ਸੰਗਠਿਤ ਰਾਜਨੀਤਿਕ, ਆਰਥਿਕ, ਧਾਰਮਿਕ, ਸਮਾਜਿਕ, ਵਿੱਦਿਅਕ, ਪ੍ਰਸ਼ਾਸਨਿਕ, ਨਿਆਇਕ ਅਤੇ ਫੌਜੀ ਸ਼ਕਤੀ ਨੇ ਜਿੱਥੇ 90 ਕਰੋੜ ਭਾਰਤੀ ਦੱਬਿਆਂ ਕੁਚਲਿਆਂ ਨੂੰ ਰੱਜ ਕੇ ਲੁੱਟਿਆ ਹੈ ਉੱਥੇ ਰੱਜ ਕੇ ਕੁੱਟਿਆ ਹੈ ਅਤੇ ਹਿੰਦੂ ਮੀਡੀਏ ਤਿਉਹਾਰ, ਫਿਲਮਾਂ, ਸੀਰੀਅਲਾਂ ਤੇ ਨੰਗੇ ਨਾਚਾਂ ਰਾਹੀਂ ਰੱਜ ਕੇ ਮੂਰਖ ਵੀ ਬਣਾਇਆ ਹੈ।

ਅੰਬੇਡਕਰ ਦੀ 40 ਸਾਲ ਦੀ ਪੜ੍ਹਾਈ ਤੇ ਸਮਝ ਤੋਂ ਮੈਂ ਇਸ ਇਕ ਹੀ ਨਿਰਣੈ 'ਤੇ ਪਹੁੰਚਿਆ ਹਾਂ ਕਿ ਜਦੋਂ ਤੱਕ ਸ਼ੂਦਰ ਅਛੂਤ ਦਲਿਤ ਪੱਛੜੇ ਮੁਸਲਮਾਨ ਤੇ ਸਿੱਖ ਈਸਾਈ 'ਡਾ. ਅੰਬੇਡਕਰ' ਨੂੰ ਪੂਰੇ ਸਨਮਾਨ ਨਾਲ ਨਹੀਂ ਪੜ੍ਹਦੇ ਨਹੀਂ ਸਮਝਦੇ, ਨਹੀਂ ਮੰਨਦੇ ਤਦ ਤੱਕ ਉਹਨਾਂ ਦੀ ਆਜ਼ਾਦੀ ਦੀ ਕਹਾਣੀ ਮਹਿਜ ਰੋਣ ਧੋਣ ਹੀ ਰਹੇਗਾ। ਡਾ. ਅੰਬੇਡਕਰ ਬਹੁਜਨਾਂ ਦੇ ਸਭ ਮਹਾਨਾਇਕ ਮੁਕਤੀ ਦਾਤਿਆਂ ਦੇ ਖਿਆਲਾਂ ਤੇ ਖਾਬਾਂ ਦਾ ਸੰਪੂਰਨ ਜਮ੍ਹਾਂ ਜੋੜ ਹੈ। ਉਸੇ ਵਿਚੋਂ ਲੱਭਦੇ ਹਨ ਸਭ ਲੋਕ ਨਾਇਕ ਅਤੇ ਉਹਨਾਂ ਦੇ ਆਜ਼ਾਦੀ ਦੇ ਖਾਬ। ਕੀ ਕਦੀ ਸਮੁੱਚਾ ਬਹੁਜਨ ਭਾਰਤ ਬ੍ਰਾਹਮਣਵਾਦੀ ਪਰਜੀਵੀਆਂ ਤੋਂ ਮੁਕਤ ਹੋਣ ਲਈ ਇਸ ਹਕੀਕਤ ਨੂੰ ਪ੍ਰਵਾਨ ਕਰੇਗਾ ?

ਅੰਤ ਵਿਚ ਅਸੀਂ ਨੱਥੂ ਰਾਮ ਗੌਡਸੇ ਦੇ ਉਹਨਾਂ ਬਿਆਨਾਂ ਵੱਲ ਧਿਆਨ ਕੇਂਦਰਤ ਕਰਾਂਗੇ ਜੋ ਇਹ ਸਾਬਤ ਕਰਨ ਲਈ ਕਾਫੀ ਹਨ ਕਿ ਉਹ ਬ੍ਰਾਹਮਣੀ ਪ੍ਰਭੂਆਂ ਦੀ ਸਥਾਪਤੀ ਲਈ ਕਿਸੇ ਵੀ ਹੱਦ ਤੱਕ ਜਾ ਸਕਦੇ ਸੀ :

ਗੌਡਸੇ, "ਮੈਂ ਉਸ ਵਿਅਕਤੀ 'ਤੇ ਗੋਲੀ ਚਲਾਈ ਜਿਸ ਦੀ ਨੀਤੀ ਨਾਲ ਹਿੰਦੂਆਂ 'ਤੇ ਗਹਿਰੇ ਸੰਗਟ ਆਏ ਹਿੰਦੂ ਬਰਬਾਦ ਹੋਏ। ਜਦੋਂ ਕਿ ਉਸੇ ਸਨਾਤਨੀ ਹਿੰਦੂ ਦੀ ਤਾਕਤ ਨਾਲ ਬ੍ਰਾਹਮਣ ਸੱਤਾ ਤੱਕ ਪੁੱਜੇ।

ਗਾਂਧੀ ਜੀ ਨੇ ਦੇਸ ਨਾਲ ਛਲ ਕਰਕੇ ਦੇਸ ਦੇ ਟੁੱਕੜੇ ਕੀਤੇ।(ਇੰਡੋ ਪੰਜਾਬ ਜਨਵਰੀ-2011)

ਪਹਿਲੀ ਗੱਲ ਕਿ ਬਰਬਾਦ ਹਿੰਦੂਆਂ ਦੀ ਪਰਿਭਾਸ਼ਾ ਕੀ ਹੈ ? ਜਦੋਂ ਕਿ ਐੱਸ ਸੀ-ਐੱਸ ਟੀ ਤੇ ਓ ਬੀ ਸੀ ਦੇ 65 ਫੀਸਦੀ ਹਿੰਦੂ ਜੋ ਸਿੱਖ ਮੁਸਲਮਾਨ ਜਾਂ ਈਸਾਈ ਨਹੀਂ ਬਣੇ, ਉਹਨਾਂ ਨੂੰ ਤਾਂ ਬ੍ਰਾਹਮਣ ਤੇ ਵੈਦਿਕ ਹਿੰਦੂ ਧਰਮ ਨੇ 'ਭਾਗ ਅਤੇ ਭਗਵਾਨ' ਦੇ ਨਾਂ 'ਤੇ ਬੁਰੀ ਤਰ੍ਹਾਂ ਬਰਬਾਦ ਕੀਤਾ ਹੈ। ਉਹ 1948 ਤੋਂ 2011 ਤੱਕ ਮੰਨੀ ਗਈ 83 ਕਰੋੜ ਗਿਣਤੀ ਵਿਚ 90 ਫੀਸਦੀ ਬਰਬਾਦ ਹਨ। 52 ਫੀਸਦੀ ਓ ਬੀ ਸੀ ਨਾਲ ਹਿੰਦੂ ਮਹਾਂ ਸਭਾ-1922 ਦੇ ਬਣਨ ਤੋਂ ਬਾਅਦ 90 ਸਾਲ ਵਿਚ ਨਿਰਾ ਕਪਟ ਹੋਇਆ ਹੈ। ਤਾਂ ਸਾਫ ਹੈ ਕਿ ਗੌਡਸੇ ਦਾ ਨਿਸ਼ਾਨਾ ਕੇਵਲ ਸਵਰਨ ਹਿੰਦੂਆਂ ਤੱਕ ਹੈ।

ਗਾਂਧੀ ਜੀ ਨੇ ਸੰਘੀ ਬ੍ਰਾਹਮਣਾਂ ਦੀ ਕਮਾਂਡ ਹੇਠ ਐੱਸ ਸੀ, ਐੱਸ ਟੀ, ਓ ਬੀ ਸੀ ਲੋਕਾਂ ਅਤੇ ਖਾਸ ਕਰਕੇ ਮੁਸਲਮਾਨਾਂ ਤੇ ਸਿੱਖਾਂ ਵਿਰੁੱਧ ਮਾਨਸਿਕਤਾ ਅਧੀਨ, ਅੰਗਰੇਜ਼ੀ ਸਾਸ਼ਨ ਨੂੰ ਨਿਸ਼ਾਨਾ ਬਣਾ ਕੇ ਬ੍ਰਾਹਮਣ ਦੀ ਪ੍ਰਭੂਸੱਤਾ ਲਈ ਰਾਸ਼ਟਰੀ ਅਜ਼ਾਦੀ ਦੇ ਨਾਂ 'ਤੇ ਸੰਘਰਸ਼ ਕੀਤਾ। ਉਹ ਬਿਨਾਂ ਕਿਸੇ ਸ਼ੱਕ ਜਾਤੀਵਾਦੀ ਸੀ। ਬ੍ਰਾਹਮਣਵਾਦੀ ਸੀ। ਇਸ ਕਰਕੇ ਅੰਬੇਡਕਰ ਵਰਗੇ ਮਹਾਨ ਦਾਰਸ਼ਨਿਕ ਨੇ ਉਸ ਨੂੰ ਦੁਸ਼ਮਣ ਨੰਬਰ ਇਕ ਕਿਹਾ ਲਿਖਿਆ, ਤਾਂ ਸਾਡੀ ਸਮਝ ਨਹੀਂ ਪੈਂਦੀ ਗਾਂਧੀ ਨੇ ਦੇਸ ਨੂੰ ਕਿਹੜਾ ਛਲ ਕਰਕੇ ਤੋੜਿਆ। ਜਿਸ ਦੇ ਜ਼ੁੰਮੇਵਾਰ ਹੋਰ ਸਭ ਕਾਂਗਰਸੀ ਨੇਤਾਵਾਂ ਦਾ ਖੁਲਾਸਾ ਹੋ ਚੁੱਕਾ ਹੈ। ਜਿਨ੍ਹਾਂ ਨੂੰ ਸੰਘੀ ਨੇਤਾ ਜਸਵੰਤ ਸਿੰਘ ਨੇ ਦੁਨੀਆ ਸਾਹਮਣੇ ਰੱਖਿਆ ਹੈ। ਇਸ ਤੋਂ ਇਲਾਵਾ ਨਹਿਰੂ ਅਤੇ ਉਸ ਦੇ ਪਰਿਵਾਰ ਦੇ ਸਮੁੱਚੇ ਕਾਰਨਾਮਿਆਂ ਦਾ ਜ਼ਿਕਰ ਅਸੀਂ ਲਿਖ ਚੁੱਕੇ ਹਾਂ। ਨੱਥੂ ਰਾਮ ਗੌਡਸੇ ਦੀ ਮਾਨਸਿਕਤਾ ਵਿਚ ਛਾਇਆ ਬ੍ਰਾਹਮਣੀ ਨਜ਼ਰੀਆ ਪੰਡਤ ਨਹਿਰੂ ਦੀ ਕਾਰਜ ਵਿਧੀ ਨੂੰ ਬੇਗੌਲਾ ਕਰਕੇ, ਕੇਵਲ ਗਾਂਧੀ 'ਤੇ ਹੀ ਸੂਈ ਟਿਕਾਉਂਦਾ ਹੈ ਤੇ ਗੱਲ ਉਸ ਨੂੰ ਗੋਲੀ ਮਾਰ ਦੇਣ ਤੱਕ ਪਹੁੰਚ ਜਾਂਦੀ ਹੈ ਤਾਂ ਸੱਚ ਸਮਝਣਾ ਕੀ ਔਖਾ ਹੈ।

ਵਸੀਅਤ : ਨੱਥੂ ਰਾਮ ਦੀ ਵਸੀਅਤ ਦਾ ਨਮੂਨਾ ਇੰਜ ਹੈ :

"ਮੇਰੇ ਭਾਰਤ ਦੇਸ ਦੀ ਸੀਮਾ ਰੇਖਾ ਸਿੰਧੂ ਦੀ ਹੈ (ਸਪਤ ਸਿੰਧੂ) ਜਿਸ ਦੇ ਕਿਨਾਰਿਆਂ ਤੇ ਵੇਦਾਂ ਦੀ ਰਚਨਾ ਪ੍ਰਾਚੀਨ ਰਿਸ਼ੀਆਂ ਨੇ ਕੀਤੀ ਹੈ।"

ਭਾਵ ਗੌਡਸੇ ਬ੍ਰਾਹਮਣ ਦੀ ਸੱਤਾ ਦਾ ਦਾਇਰਾ ਸਿੰਧੂ ਨਦੀ ਤੱਕ ਹੈ। ਉਸ ਦੇ ਖਿਆਲ ਬਦੇਸ਼ੀ ਆਰੀਆਂ ਦੇ ਵੇਦਾਂ ਦੀ ਰਚਨਾ ਨੂੰ ਕਲਾਵੇ ਵਿਚ ਲੈਂਦੇ ਹਨ, ਜਿਨ੍ਹਾਂ ਵਿਚ ਜੇਤੂ ਬ੍ਰਾਹਮਣਾਂ ਦੁਆਰਾ, ਸਿਰ ਤੋਂ ਬ੍ਰਾਹਮਣ, ਬਾਹਾਂ ਤੋਂ ਖੱਤਰੀ ਜੰਘਾਂ ਤੋਂ ਵੈਸ਼ ਅਤੇ ਪੈਰਾਂ ਤੋਂ ਸ਼ੂਦਰ (ਸੇਵਾਦਾਰ-ਗੁਲਾਮ) ਪੈਦਾ ਕੀਤੇ ਗਏ। ਜੋ ਬੁੱਧ ਕਾਲ ਅਤੇ ਅਸ਼ੋਕਾ ਰਾਜ ਦੀ ਤਬਾਹੀ ਬਾਅਦ ਲਿਖੀ ਗਈ ਮਨੂੰ ਸਿਮਰਤੀ ਰਾਹੀਂ ਵਰਣ ਵਿਵਸਥਾ ਜਾਤੀ, ਵਿਵਸਥਾ ਦੀ ਟੁੱਕੜ ਵੰਡ ਵਿਚ ਬਦਲੀ। ਰੋਟੀ ਬੇਟੀ ਦੀ ਸਾਂਝ ਖਤਮ ਹੋਈ ਤੇ ਅਛੂਤਾਪਣ ਸ਼ੁਰੂ ਹੋਇਆ ਤੇ ਭਾਰਤ ਨੂੰ ਵੈਦਿਕ ਬ੍ਰਾਹਮਣਵਾਦ ਨੇ 2000 ਸਾਲ ਤੱਕ ਗੁਲਾਮ ਰਹਿਣ ਲਈ ਮਜਬੂਰ ਕਰਕੇ ਰੱਖਿਆ। ਭਾਰਤ ਨੇ ਹਰ ਗੁਲਾਮੀ ਇਸੇ ਵਰਣ ਜਾਤੀ-ਵਿਵਸਥਾ ਅਤੇ ਬ੍ਰਾਹਮਣਾਂ ਦੇ ਹੰਕਾਰ ਕਾਰਨ ਹੰਢਾਈ। ਨੱਥੂ ਰਾਮ ਗੌਡਸੇ ਇਸ ਵਿਵਸਥਾ ਦਾ ਪੱਕਾ ਮੁਦੱਈ ਹੈ। ਸਿੱਟੇ ਵਜੋਂ ਉਸ ਦਾ ਸਾਰਾ ਜਜ਼ਬਾਤੀ ਕਹਿਰ ਕੇਵਲ ਗਾਂਧੀ ਉੱਤੇ ਟਿਕਦਾ ਹੈ। ਤੇ ਸੰਘ ਪਰਿਵਾਰ ਉਸ ਦੇ ਇਸ ਕੰਮ ਦੀ ਉਸਤਤ ਕਰਦਾ ਹੈ।

ਭਾਵੇਂ ਡਾ. ਅੰਬੇਡਕਰ ਵੀ ਗਾਂਧੀ ਦੀ ਅਗਵਾਈ ਵਾਲੇ ਸਾਰੇ ਸਮੇਂ ਨੂੰ ਕਾਲਾ ਯੁੱਗ ਕਹਿੰਦੇ ਹਨ, ਕਿਉਂਕਿ ਉਹ ਜਾਣਦੇ ਸਨ ਕਿ ਜਦੋਂ ਵੀ ਉਹ ਬ੍ਰਾਹਮਣਵਾਦ ਨੂੰ ਵੱਡਾ ਧੋਬੀ ਪਟਕਾ ਲਾਉਣ ਦੀ ਸਥਿਤੀ ਵਿਚ ਪਹੁੰਚੇ, ਤਦ ਰਾਸ਼ਟਰੀ ਨੇਤਾ ਵਜੋਂ ਗਾਂਧੀ ਨੇ ਸਿੱਧੇ ਰੂਪ ਵਿਚ ਅੜਿੱਕਾ ਬਣ ਖੜਿਆ ਅਤੇ 18 ਅਗਸਤ 1932 ਦੀ ਐਲਾਨੀ ਦਲਿਤ ਅਛੂਤਾਂ ਦੀ ਪੂਰਨ ਆਜ਼ਾਦੀ ਨੂੰ ਖੋਸੜ ਕਰਕੇ, ਕਪਟ ਨਾਲ ਮਰਨ ਵਰਤ ਰੱਖ ਕੇ 'ਪੂਨਾ ਪੈਕਟ' ਵਜੋਂ ਪ੍ਰਵਾਨ ਕਰਦਿਆਂ ਉਸ ਨੇ ਦਲਿਤਾਂ ਵਿਚੋਂ ਹਿੰਦੂਆਂ ਦੇ ਗੁਲਾਮ ਨੇਤਾਵਾਂ ਤੇ ਕਰਮਚਾਰੀਆਂ ਦੀ ਭੀੜ ਪੈਦਾ ਹੋਣ ਦਾ ਰਾਹ ਖੋਲ੍ਹਿਆ।

ਹਰ ਸੰਸਦ ਵਿਚ 120-21 ਐੱਮ ਪੀ ਤੇ ਲੱਖਾਂ ਕਰਮਚਾਰੀ ਰਾਖਵੇਂ ਕਰਨ ਤੋਂ ਬਣੇ। ਪ੍ਰੰਤੂ ਉਹਨਾਂ ਵਿਚੋਂ ਇਕ ਪ੍ਰਤੀਸ਼ਤ ਕਰਮਚਾਰੀਆਂ ਨੇ ਅੰਬੇਡਕਰ ਨੂੰ ਪਛਾਣਿਆਂ ਬਾਕੀ ਸਭ 100 ਪ੍ਰਤੀਸ਼ਤ ਰਾਜਸੀ ਦਲਿਤ ਨੇਤਾ ਅਤੇ 99 ਪ੍ਰਤੀਸ਼ਤ ਕਰਮਚਾਰੀ ਹਾਕਮ ਜਾਤੀਆਂ ਦੇ ਤਾਬਿਆਦਾਰ ਹੀ ਬਣੇ ਰਹੇ ਕਿਉਂਕਿ ਪੂਨਾ ਪੈਕਟ ਦਲਿਤਾਂ ਦੀ ਆਜ਼ਾਦੀ ਦਾ ਸਾਹ ਸੱਤ ਕੱਢ ਕੇ ਚੂਪੀ ਹੋਈ ਗੁਠਲੀ ਵਰਗਾ ਸਮਝੌਤਾ ਬਣਿਆ, ਜਿਸ ਕਾਰਨ ਬ੍ਰਾਹਮਣੀ ਪ੍ਰਭੂਸੱਤਾ ਪੈਦਾ ਕਰਨ ਵਾਲਾ ਲੋਕਤੰਤਰ ਲਾਗੂ ਰਿਹਾ, ਜੋ ਮਹਿਜ ਮਨੂੰਤੰਤਰ ਹੈ।

ਜਿਸ ਦਾ ਡੂੰਘਾ ਉਲੇਖ ਡਾ. ਅੰਬੇਡਕਰ ਦੀ ਆਪਣੀ ਪੁਸਤਕ ਤੇ ਗਾਂਧੀ ਨੇ ਅਛੂਤਾਂ ਲਈ ਕੀ ਕੀਤਾ ? ਵਿਚ ਬਾਖੂਬੀ ਕੀਤਾ।

ਇਕ ਡੱਚ ਬੁੱਧੀਮਾਨ ਮਿਸ ਲੂਈਸ ਔਵਰਕਰ ਜੋ ਬਰਤਾਨੀਆ ਵਿਚ ਜਨਮੀ ਤੇ 15 ਸਾਲ ਭਾਰਤ ਵਿਚ ਰਹੀ ਨੇ ਆਪਣੀ ਪੁਸਤਕ 'ਭਾਰਤ ਦੇ ਅਛੂਤ' The untouchables of India ਵਿਚ ਲਿਖਿਆ ਹੈ:

The untouchable form the largest subordinate social group in the world and to know India in a better way on must know Dr. Ambedkar and the Dalits of India. Without understanding the problem of the dalits nobody can understand India (P-4)

ਇਹ ਲਿਖਣ ਦਾ ਭਾਵ ਅਰਥ ਹੈ ਕਿ ਨਹਿਰੂ ਤੇ ਆਰ ਐੱਸ ਐੱਸ ਦੇ ਰਿਸ਼ਤਿਆਂ ਵਿਚਕਾਰ ਮੁਸਲਮਾਨਾਂ ਅਤੇ ਭਾਰਤ ਦੀ ਵਿਸ਼ਾਲ ਦਲਿਤ ਅਬਾਦੀ ਦਾ ਅਣਗੌਲਿਆ ਮਹੱਤਵ ਕੀ ਹੈ ਤੇ ਅੰਬੇਡਕਰ ਨੂੰ ਅਣਗੌਲਿਆ ਕਰਕੇ ਕੇਵਲ ਬ੍ਰਾਹਮਣਾਂ ਤੇ ਸਵਰਨ ਹਿੰਦੂਆਂ ਨੂੰ ਭਾਰਤ ਦੇ ਕੇਵਲ ਨੇਤਾ ਬਣਾਉਣ ਦਾ ਇਤਿਹਾਸ ਅਸਲ ਵਿਚ ਬਹੁਜਨਾਂ ਨਾਲ ਛਲਕਪਟ ਹੈ।

ਇਸ ਸਮੇਂ ਸਾਡੇ ਸਾਹਮਣੇ, Nehru's 14 promises pledging plebicite in Kashmir ਦਾ ਦਸਤਾਵੇਜ਼ ਹੈ ਜੋ 'ਦੀ ਹਿੰਦੂ' ਵਿਚ ਨਵੰਬਰ 28, 2010 ਨੂੰ ਛਪਿਆ ਤੇ ਡੀ ਵੀ ਵਿਚ ਜਨਵਰੀ 2011 ਵਿਚ। ਜਿਸ ਦੀ ਇਕ ਸਾਂਝੀ ਸ਼ਰਤ ਇਸ ਪ੍ਰਕਾਰ ਹੈ।

(4) On Nov. 1947 Nehru said "we have declared that the fate of Kashmir is ultimately to be decided by the people, that pledge we have given not only to the people of Kashmir and to the world.

We will not and can not backout of it.

ਇਸ ਡਾਕੂਮੈਂਟ ਵਿਚ ਪੰਡਿਤ ਨਹਿਰੂ ਦੇ ਅਜਿਹੇ 14 ਬਿਆਨ ਹਨ, ਉਹ ਇਸ ਪ੍ਰਕਾਰ ਹਨ :–

(Nehru's 14 promises pledging plebiscite in Kashmir)

(1) "...The question of accession in any disputed territory or state must be decided in accordance with wishes of people and we adhere to these view." (Telegram 402 Primin.-2227 Oct. 27, 1947 to PM of Pakistan repeating telegram addressed to PM of UK).

(2) "The people of Kashmir would decide the question of accession." (Telegram no 255, Oct. 31, 1947).

(3) In his broadcast to the nation over All India Radio on Nov. 2, 1947, Nehru said.." Where there is a dispute about the accession of a state to either Dominion, the accession must be made by the people of that state. It is in accordance with this policy that we have added a provison to the Instrument of Accession of Kashmir."

(4) On Nov. 3, 1947, Nehru said : "We have declared that the fate of Kashmir is ultimately to be decided by the people. That pledge we have given not only to the people of Kashmir and to the world. We will not and cannot back out of it."

(5) In his letter no. 368 primin dt. Nov 21, 1947 he said...." Kashmir should decide of accession by Plebiscite or referendum under International auspices such as those of United Nations."

(6) In his statement in the Indian Constituent Assembly on Nov. 25, 1947 , he said : ".....the issue in Kashmir is whether violence and naked force, should decide the future of the will of the people."

(7) In his statement in the Indian Constituent Assembly on March 5, 1948, nehru said : "....We went out of our way to make a unilateral declaration that we would abide by the will of the people of Kashmir as declared in a plebiscite of referendum."

(8) In his press conference in London on Jan. 16, 1951, as reported by the daily Statesman on Jan. 18, 1951 Nehru. "...accepted the idea of the Kashmir people deciding their fate by referendum or plebiscite."

(9) On July 6, 1951 as published in the statesman, New Delhi, on July 9, 1951, he said : "....Its people must be the final arbiters of their future...."

(10) In a letter (Sept. 11, 1951) to the UN representative, Nehru wrote."... The accession of state of Jammu and Kashmir to India shall be decided through the democratic method of a free and impartial plebiscite under the auspices of the United Nations..."

(11) The Amrit Bazar Patrika, Calcutta (Jan. 2, 1951) said : "....we would ultimately abide by the verdict of their plebiscite. If they tell us to walk out, I would have no hesitation in quitting....."

(12) In a statement in the Indian Parliament on Aug. 7, 1952, Nehru said. "....Future of Kashmir is going to be decided finally by the goodwill and pleasure of her people.. This Parliament does not have the strength to decide the question of Kashmir...If, however, the people of Kashmir do not wish to remain with us, let them go by all means. We will not keep them against their will..."

(13) In his statement in the Lok Sabha on March 31, 1955 (Hindustan Times), New Delhi on April 1, 1955 : "...Nothing can be done without the goodwill and consent of the people of Kashmir."

(14) In his statement in the Security Council while taking part in debate on Kashmir in the 765th meeting of the Security Council on Jan. 24, 1957,the Indian representative, Krishna Menon, said : "...The Govt. of India....slightest degree indicates that the Government of India or the Union of India will dishonour any international obligation it has undertaken."

(The Hindu, Nov 28, 2010)
and D.V. Jan 1, 2011-22

* * *

## ਵਿਸ਼ੇਸ਼ ਜਾਣਕਾਰੀਆਂ

## ਸਿੱਖ ਬ੍ਰਾਹਮਣ ਅਤੇ ਦਲਿਤ

ਹਵਾਲਾ 'ਦਲਿਤ ਗੁਰੂ' ਬੇਗਮ ਸ਼ਹਿਰ ਮਈ 09 (14-15)

ਵਿਸ਼ਵ ਹਿੰਦੂ ਯੂਨੀਵਰਸਟੀ-ਬਨਾਰਸ) ਸੰਸਕ੍ਰਿਤ ਹਿੰਦੂ ਯੂਨੀਵਰਸਟੀ ਦੇ ਮੁੱਖ ਗੇਟ ਦੇ ਸਾਹਮਣੇ ਸਥਿਤ ਸੰਪੂਰਨਾ ਨੰਦ ਬ੍ਰਾਹਮਣ ਦੀ ਮੂਰਤੀ ਦਾ ਉਦਘਾਟਨ ਉਪ ਪ੍ਰਧਾਨ ਮੰਤਰੀ ਬਾਬੂ ਜਗਜੀਵਨ ਰਾਮ (ਦਲਿਤ) ਨੇ 1978 ਵਿੱਚ ਕੀਤਾ। ਅਛੂਤ ਹੱਥੋਂ ਭਿੱਟੀ ਗਈ ਮੂਰਤੀ ਨੂੰ ਬ੍ਰਾਹਮਣਾਂ ਨੇ ਗੰਗਾ ਜਲ ਅਤੇ ਵੇਦ ਮੰਤਰਾਂ ਨਾਲ ਪਵਿੱਤਰ ਕੀਤਾ ਸੀ।

ਇਸ ਹਿੰਦੂ ਯੂਨੀਵਰਸਟੀ ਦਾ 1935-37 ਦੌਰਾਨ ਨੀਂਹ ਪੱਥਰ ਇੱਕ ਸਿੱਖ ਸੰਤ ਅਤਰ ਸਿੰਘ ਨੇ ਜਾ ਕੇ ਰੱਖਿਆ ਸੀ।

ਇਸ ਯੂਨੀਵਰਸਟੀ ਲਈ ਪੈਸਾ ਪੰਜਾਬ ਦੇ ਸਿੱਖਾਂ ਨੇ ਕੱਠਾ ਕਰਕੇ ਪੰਡਤ ਮਦਨ ਮੋਹਨ ਮਾਲਵੀਆ ਨੂੰ ਦਿੱਤਾ ਸੀ। (ਜਿਸ ਨਾਲ ਦੁਰਗਿਆਨਾ ਮੰਦਰ ਅੰਮ੍ਰਿਤਸਰ (ਜਿਸ ਵਿਚਲੀਆਂ ਮੂਰਤੀਆਂ ਕਦੀ ਸਿੱਖ ਹਿੰਦੂਆਂ ਨੇ ਦਰਬਾਰ ਸਾਹਿਬ ਵਿਚ ਲਗਾਈਆਂ ਹੋਈਆਂ ਸਨ-ਨੋਟ) ਅਤੇ ਹਿੰਦੂ ਯੂਨੀਵਰਸਟੀ ਬਨਾਰਸ ਦੀ ਸਥਾਪਨਾ ਹੋਈ।

ਸਾਚੀ ਸਾਖੀ ਦੇ ਲੇਖਕ ਸ. ਕਪੂਰ ਸਿੰਘ ਆਈ.ਸੀ.ਐਸ. ਅਨੁਸਾਰ ਡਾ. ਅੰਬੇਡਕਰ ਵੱਲੋਂ ਬੰਬਈ ਦੀਆਂ ਚੋਣਾਂ ਵਿੱਚ ਮੱਦਦ ਵਜੋਂ (ਸਿੱਖਾਂ ਤੋਂ ਕੁਝ ਸਹਾਇਤਾ ਮੰਗੀ)। ਮਾਸਟਰ ਤਾਰਾ ਸਿੰਘ ਵੱਲੋਂ ਕਢਾਏ ਗਏ 40-50 ਹਜਾਰ ਰੁਪਏ ਰਾਹ ਵਿੱਚ ਹੀ ਖੁਰਦ ਬੁਰਦ ਹੋ ਗਏ ਸਨ। (ਭਾਵ ਡਾ. ਅੰਬੇਡਕਰ ਤੱਕ ਨਹੀਂ ਪਹੁੰਚੇ) ਨਾ ਉਸਦਾ ਕੋਈ ਹਿਸਾਬ ਕਿਤਾਬ ਦਿਖਿਆ।

ਵਿਸ਼ਵ ਹਿੰਦੂ ਯੂਨੀਵਰਸਟੀ ਦੇ ਵਿਦਿਆਰਥੀ ਕਹਿੰਦੇ ਹਨ ਕਿ "ਬ੍ਰਾਹਮਣ ਵਿਦਿਆਰਥੀ ਨੂੰ ਸ਼ੂਦਰ ਕਿਵੇਂ ਪੜ੍ਹਾ ਸਕਦਾ ਹੈ।" ਹਵਾਲਾ ਬ੍ਰਾਹਮਣ ਕਿਵੇਂ ਮੰਨਣ ਦਲਿਤਾਂ ਨੂੰ ਗੁਰੂ ? (ਬੇਗਮ ਸ਼ਹਿਰ ਮਈ-09, 14-15) ਬ੍ਰਾਹਮਣ ਵਿਦਿਆਰਥੀ , " ਦਲਿਤ ਅਧਿਆਪਕ ਹੋਵੇ ਜਾਂ ਸੰਤ ਕੋਈ ਬ੍ਰਾਹਮਣ ਵਿਦਿਆਰਥੀ ਉਸਦੇ ਪੈਰ ਕਿਵੇਂ ਛੂਹ ਸਕਦਾ ਹੈ। (15)

ਹਿੰਦੂ ਅਧਿਆਪਕਾ ਵਿੱਦਿਆ ਚੰਦਰਾ, "ਮੇਰੀ ਚਤੁਰਵੇਦੀ ਨਾਂ ਦੀ ਇੱਕ ਅਧਿਆਪਕਾ, ਕਈ ਮਹੀਨਿਆਂ ਤੱਕ ਸਾਨੂੰ ਕਮਰੇ ਤੋਂ ਭਜਾ ਦਿੰਦੀ ਹੁੰਦੀ ਸੀ।" ਮੈਨੂੰ ਦਲਿਤ ਹੋਣ ਦੀਆਂ ਮੁਸ਼ਕਲਾਂ ਝੱਲਣੀਆਂ ਪਈਆਂ ਹਨ।(16)

ਯੂਨੀਵਰਸਟੀ ਪ੍ਰਸ਼ਾਸ਼ਨ, ਯੋਗ ਅਧਿਆਪਕ ਨਹੀਂ ਮਿਲਦੇ।"

1. (ਵਿਸ਼ਵ ਹਿੰਦੂ ਯੂਨੀਵਰਸਿਟੀ-ਬਨਾਰਸ) ਸੰਸਕ੍ਰਿਤ ਹਿੰਦੂ ਯੂਨੀਵਰਸਿਟੀ-ਦੇ ਮੁੱਖ ਗੇਟ ਦੇ ਸਾਹਮਣੇ ਸਥਿਤ ਸੰਪੂਰਨਾ ਨੰਦ ਬ੍ਰਾਹਮਣ ਦੀ ਮੂਰਤੀ ਦਾ ਉਦਘਾਟਨ ਉਪ ਪ੍ਰਧਾਨ ਮੰਤਰੀ ਬਾਬੂ ਜਗਜੀਵਨ ਰਾਮ (ਦਲਿਤ) ਨੇ 1978 ਵਿਚ ਕੀਤਾ। ਅਛੂਤ ਹੱਥੋਂ ਭਿੱਟੀ ਗਈ ਮੂਰਤੀ ਨੂੰ ਬ੍ਰਾਹਮਣਾਂ ਨੇ ਗੰਗਾ ਜਲ ਅਤ ਵੇਦ ਮੰਤਰਾਂ ਨਾਲ ਪਵਿੱਤਰ ਕੀਤਾ।
2. ਇਸ ਹਿੰਦੂ ਯੂਨੀਵਰਸਿਟੀ ਦਾ 1935-37 ਦੌਰਾਨ ਨੀਂਹ ਪੱਥਰ ਇਕ ਸਿੱਖ ਸੰਤ ਅਤਰ ਸਿੰਘ ਨੇ ਜਾ ਕੇ ਰੱਖਿਆ ਸੀ।
3. ਇਸ ਯੂਨੀਵਰਸਿਟੀ ਲਈ ਪੈਸਾ ਪੰਜਾਬ ਦੇ ਸਿੱਖਾਂ ਨੇ 'ਕੱਠਾ ਕਰਕੇ ਪੰਡਤ ਮਦਨ ਮੋਹਨ ਮਾਲਵੀਆ ਨੂੰ ਦਿੱਤਾ ਸੀ, ਜਿਸ ਨਾਲ ਦੁਰਗਿਆਨਾ ਮੰਦਰ ਅੰਮ੍ਰਿਤਸਰ (ਜਿਸ ਵਿਚਲੀਆਂ ਮੂਰਤੀਆਂ ਕਦੀ ਸਿੱਖ ਹਿੰਦੂਆਂ ਨੇ ਦਰਬਾਰ ਸਾਹਬ ਵਿਚ ਲਗਾਈਆਂ ਹੋਈਆਂ ਸਨ-ਨੋਟ) ਅਤੇ ਹਿੰਦੂ ਯੂਨੀਵਰਸਿਟੀ ਬਨਾਰਸ ਦੀ ਸਥਾਪਨਾ ਹੋਈ।
4. ਸਾਚੀ ਸਾਖੀ ਦੇ ਲੇਖਕ ਸਿਰਦਾਰ ਕਪੂਰ ਸਿੰਘ ਆਈ ਸੀ ਐੱਸ ਅਨੁਸਾਰ ਡਾ. ਅੰਬੇਡਕਰ ਵੱਲੋਂ ਬੰਬਈ ਦੀਆਂ ਚੋਣਾਂ ਵਿਚ ਮਦਦ ਵਜੋਂ (ਸਿੱਖਾਂ ਤੋਂ ਕੁਝ ਸਹਾਇਤਾ ਮੰਗੀ)। ਮਾਸਟਰ ਤਾਰਾ ਸਿੰਘ ਵੱਲੋਂ ਕਢਾਏ ਗਏ 40-50 ਹਜ਼ਾਰ ਰੁਪਏ ਰਾਹ ਵਿਚ ਹੀ ਖੁਰਦ-ਬੁਰਦ ਹੋ ਗਏ ਸਨ। (ਭਾਵ ਡਾ. ਅੰਬੇਡਕਰ ਤੱਕ ਨਹੀਂ ਪਹੁੰਚੇ ਨਾ ਉਸ ਦਾ ਕੋਈ ਹਿਸਾਬ-ਕਿਤਾਬ ਦਿਖਿਆ)
5. ਵਿਸ਼ਵ ਹਿੰਦੂ ਯੂਨੀਵਰਸਿਟੀ ਦੇ ਵਿਦਿਆਰਥੀ ਕਹਿੰਦੇ ਹਨ ਕਿ "ਬ੍ਰਾਹਮਣ ਵਿਦਿਆਰਥੀਆਂ ਨੂੰ ਸ਼ੂਦਰ ਕਿਵੇਂ ਪੜ੍ਹਾ ਸਕਦਾ ਹੈ।" ਹਵਾਲਾ ਬ੍ਰਾਹਮਣ ਕਿਵੇਂ ਮੰਨਣ ਦਲਿਤਾਂ ਨੂੰ ਗੁਰੂ ? (ਬੇਗਮ ਸ਼ਹਿਰ ਮਈ 9.14.15)

ਬ੍ਰਾਹਮਣ ਵਿਦਿਆਰਥੀ, "ਦਲਿਤ ਅਧਿਆਪਕ ਹੋਵੇ ਜਾਂ ਸੰਤ ਕੋਈ ਬ੍ਰਾਹਮਣ ਵਿਦਿਆਰਥੀ ਉਸ ਦੇ ਪੈਰ ਕਿਵੇਂ ਛੂਹ ਸਕਦਾ ਹੈ ?" (ਓਹੀ-15)

6. ਹਿੰਦੂ ਅਧਿਆਪਕ ਵਿਦਿਆ ਚੰਦਰਾ, "ਮੇਰੀ ਚਤੁਰਵੇਦੀ ਨਾਂ ਦੀ ਇਕ ਅਧਿਆਪਕ, ਕਈ ਮਹੀਨਿਆਂ ਤੱਕ ਸਾਨੂੰ ਕਮਰੇ ਤੋਂ ਭਜਾ ਦੇਂਦੀ ਹੁੰਦੀ ਸੀ।" (15) ਮੈਨੂੰ ਦਲਿਤ ਹੋਣ ਦੀਆਂ ਮੁਸ਼ਕਲਾਂ ਝੱਲਣੀਆਂ ਪਈਆਂ ਹਨ। (16)
7. ਯੂਨੀਵਰਸਿਟੀ ਪ੍ਰਸ਼ਾਸਨ, ਯੋਗ ਅਧਿਆਪਕ ਨਹੀਂ ਮਿਲਦੇ। (16)

## ਹੋਲੀ ਤਿਉਹਾਰ ਤੇ ਮਾਰਕਾਟ ਅਤੇ ਬਲਾਤਕਾਰ

(ਹਵਾਲਾ ਅੰਬੇਡਕਰ ਮਿਸ਼ਨ ਪੱਤਰਕਾ ਅਪ੍ਰੈਲ 2007 ਸਫਾ 22 (ਪਟਨਾ)

ਇੱਕ ਤਰਫ ਤਿਉਹਾਰਾਂ ਦੀ ਮਹਾਨਤਾ ਦੂਸਰੀ ਤਰਫ ਹੱਤਿਆ, ਬਲਾਤਕਾਰ

1. ਬਿਹਾਰ ਵਿੱਚ ਸਾਲ 2003 ਈ: ਵਿੱਚ 42 ਵਿਅਕਤੀ ਮੌਤ ਦੇ ਘਾਟ ਉਤਾਰੇ ਗਏ। 14 ਔਰਤਾਂ ਨਾਲ ਧਾਰਮਿਕ ਬਲਾਤਕਾਰ ਕੀਤਾ ਗਿਆ।

2. ਸਾਲ 2003 ਵਿੱਚ 30 ਅਕਤੂਬਰ-03 ਦੇ ਛਠ ਪੁਰਬ ਵਿੱਚ 25 ਲੋਕ ਨਦੀ 'ਚ ਡੁੱਬ ਕੇ ਮਰ ਗਏ। 8 ਲੋਕਾਂ ਦੀ ਧਾਰਮਿਕ ਹੱਤਿਆ ਕੀਤੀ ਗਈ। 4 ਔਰਤਾਂ ਨਾਲ ਧਾਰਮਿਕ ਬਲਾਤਕਾਰ ਕੀਤਾ ਗਿਆ।

3. ਮਨਾਨ ਪੁਰਬ ਛਠ ਦੇ ਮੌਕੇ 2000 ਈ: ਵਿੱਚ 6 ਲੋਕ, 2001 ਵਿੱਚ 4 ਲੋਕ, 2002 ਵਿੱਚ 6 ਲੋਕ, 2003 ਵਿੱਚ 8 ਲੋਕ, 2004 ਵਿੱਚ 24 ਲੋਕ, 2005 ਵਿੱਚ 16 ਲੋਕ, 2006 ਵਿੱਚ 12 ਲੋਕ ਮੌਤ ਦੇ ਘਾਟ ਉਤਾਰੇ ਗਏ।

## ਹੋਲੀ ਤਿਉਹਾਰ 'ਤੇ ਮਾਰ-ਕਾਟ ਅਤੇ ਬਲਾਤਕਾਰ

ਹਵਾਲਾ ਅੰਬੇਡਕਰ ਮਿਸ਼ਨ ਪੱਤਰਕਾਰ ਅਪ੍ਰੈਲ 2007 (ਸਫਾ 22 ਪਟਨਾ)

ਇਕ ਤਰਫ ਤਿਉਹਾਰ ਦੀ ਮਹਾਨਤਾ ਦੂਜੀਤਰਫਾ ਹੱਤਿਆ ਬਲਾਤਕਾਰ

ਬਿਹਾਰ ਰਾਜ –

| ਸਾਲ | ਹੱਤਿਆ | ਬਲਾਤਕਾਰ | ਜ਼ਖ਼ਮੀ | ਅਗਜਨੀ |
|---|---|---|---|---|
| 1995 | 91 | 8 | 42 | 90 |
| 1996 | 87 | 12 | 98 | 34 |
| 1997 | 54 | 19 | 107 | 29 |
| 1998 | 100 | 7 | 117 | 35 |
| 1999 | 84 | 5 | 165 | 44 |
| 2000 | 63 | 18 | 167 | 54 |
| 2001 | 64 | 11 | 187 | 27 |
| 2002 | 120 | 17 | 205 | 54 |
| 2003 | 118 | 22 | 176 | 77 |
| 2004 | 94 | 12 | 184 | 12 |
| 2005 | 68 | 14 | 143 | 56 |
| 2006 | 43 | 21 | 65 | 53 |
| 2007 | 47 | 34 | 106 | 102 |

ਝਾਰਖੰਡ ਰਾਜ :–

| ਸਾਲ | ਹੱਤਿਆ | ਬਲਾਤਕਾਰ | ਜ਼ਖ਼ਮੀ | ਅਗਜਨੀ |
|---|---|---|---|---|
| 2000 | 35 | 14 | 68 | 8 |
| 2001 | 27 | 22 | 43 | 16 |
| 2002 | 33 | 22 | 76 | 15 |
| 2003 | 32 | 18 | 82 | 29 |
| 2004 | 33 | 11 | 42 | 29 |
| 2005 | 45 | 21 | 72 | 25 |
| 2006 | 32 | 74 | 74 | 43 |
| 2007 | 34 | 21 | 66 | 78 |
| 2007 | 47 | 34 | 106 | 102 |

1. ਬਿਹਾਰ ਵਿਚ ਸਾਲ 2003 ਈ. ਵਿਚ 42 ਵਿਅਕਤੀ ਮੌਤ ਦੇ ਘਾਟ ਉਤਾਰੇ ਗਏ। 14 ਔਰਤਾਂ ਨਾਲ ਧਾਰਮਿਕ ਬਲਾਤਕਾਰ ਕੀਤਾ ਗਿਆ।

2. ਸਾਲ 2003 ਵਿਚ 30 ਅਕਤੂਬਰ 03 ਦੇ ਛਠ ਪੁਰਬ ਵਿਚ 25 ਲੋਕ ਨਦੀ 'ਚ ਡੁੱਬ ਕੇ ਮਰ ਗਏ, 8 ਲੋਕਾਂ ਦੀ ਧਾਰਮਿਕ ਹੱਤਿਆ ਕੀਤੀ , 4 ਔਰਤਾਂ ਨਾਲ ਧਾਰਮਿਕ ਬਲਾਤਕਾਰ ਕੀਤਾ ਗਿਆ।

3. ਮਨਾਨ ਪੁਰਬ ਛਠ ਮੌਕੇ 2000 ਈ. ਵਿਚ 6 ਲੋਕ, 2001 ਵਿਚ 4 ਲੋਕ, 2002 ਵਿਚ 6 ਲੋਕ, 2003 ਵਿਚ 8 ਲੋਕ 2004 ਵਿਚ, 24 ਲੋਕ, 20005 ਵਿਚ 16 ਲੋਕ, 2006 ਵਿਚ 12 ਲੋਕ ਮੌਤ ਦੇ ਘਾਟ ਉਤਾਰੇ ਗਏ।

## ਹਰ ਤੀਜਾ ਭਾਰਤੀ ਗਰੀਬ

ਨਵੀਂ ਦਿੱਲੀ : 10 ਦਸੰਬਰ : ਹਰ ਤੀਜਾ ਭਾਰਤੀ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਿਹਾ ਹੈ। ਇਹ ਦਾਅਵਾ ਮਾਹਰਾਂ ਦੇ ਇਕ ਸਮੂਹ ਨੇ ਕਰਦਿਆਂ ਕਿਹਾ ਕਿ ਪਹਿਲਾਂ ਲਗਾਏ ਅੰਦਾਜੇ ਤੋਂ ਕਿਤੇ ਜਿਆਦਾ ਦੇਸ਼ ਦੀ 37 ਫੀਸਦੀ ਅਬਾਦੀ ਬਹੁਤ ਜ਼ਿਆਦਾ ਗਰੀਬ ਹੈ (ਅਸਲ ਗਿਣਤੀ ਕਿਤੇ ਜ਼ਿਆਦਾ ਹੈ : ਨੋਟ) ਉੜੀਸਾ ਅਤੇ ਬਿਹਾਰ ਵਿਚ ਗਰੀਬਾਂ ਦੀ ਗਿਣਤੀ ਸੱਭ ਤੋਂ ਜਿਆਦਾ ਹੈ। ਜਦਕਿ ਨਾਗਾਲੈਂਡ, ਦਿੱਲੀ ਅਤੇ ਜੰਮੂ ਕਸ਼ਮੀਰ ਵਿੱਚ ਗਰੀਬਾਂ ਦੀ ਸਭ ਤੋਂ ਘੱਟ ਗਿਣਤੀ ਹੈ। ਪ੍ਰਧਾਨ ਮੰਤਰੀ ਦੀ ਆਰਥਕ ਸਲਾਹਕਾਰ ਕੌਂਸਲ ਦੇ ਸਾਬਕਾ ਚੇਅਰਮੈਨ ਸੁਰੇਸ਼ ਤੈਂਦੁਲਕਰ ਦੀ ਅਗਵਾਈ ਵਾਲੇ ਸਮੂਹ ਨੇ ਆਪਣੀ ਰਿਪੋਰਟ ਵਿੱਚ ਇਹ ਤੱਥ ਪੇਸ਼ ਕੀਤੇ ਹਨ। ਦੇਸ਼ ਦੀ ਪੇਂਡੂ ਅਬਾਦੀ ਦੇ 41.8 ਫੀਸਦੀ ਲੋਕਾਂ ਦੀ ਆਮਦਨ 447 ਰੁਪਏ ਪ੍ਰਤੀ ਮਹੀਨਾ ਹੀ ਹੈ। ਇਨ੍ਹਾਂ ਪੈਸਿਆਂ ਨਾਲ ਹੀ ਉਹ ਭੋਜਨ, ਬਾਲਣ ਅਤੇ ਕੱਪੜੇ

ਆਦਿ ਖਰੀਦਦੇ ਹਨ। ਰਿਪੋਰਟ ਮੁਤਾਬਕ ਸ਼ਹਿਰੀ ਅਬਾਦੀ ਦਾ 25 ਫੀਸਦੀ ਗਰੀਬ ਲੋਕ ਹਨ ਅਤੇ ਇਹ ਜ਼ਰੂਰੀ ਵਸਤਾਂ ਤੇ ਹਰ ਮਹੀਨੇ 578 ਰੁਪਏ ਖਰਚ ਕਰਦੇ ਹਨ। ਸਮੂਹ ਨੇ ਆਪਣੀ ਰਿਪੋਰਟ ਇਸ ਹਫਤੇ ਦੇ ਸ਼ੁਰੂ ਵਿੱਚ ਯੋਜਨਾ ਕਮਿਸ਼ਨ ਕੋਲ ਦਾਖਲ ਕੀਤੀ ਹੈ। ਯੋਜਨਾ ਕਮਿਸ਼ਨ ਨੇ 2004-05 ਵਿਚ ਗਰੀਬਾਂ ਦੀ ਗਿਣਤੀ 35 ਫੀਸਦੀ ਤੋਂ ਘਟਾ ਕੇ 27 ਫੀਸਦੀ ਰਹਿ ਜਾਣਾ ਦਾ ਦਾਅਵਾ ਕੀਤਾ ਸੀ। (ਪੀ.ਟੀ.ਆਈ.)

## ਕਿੰਨੇ ਅਮੀਰ ਹਨ ਇਸ ਗਰੀਬ ਦੇਸ਼ ਦੇ ਭਗਵਾਨ !

(ਹਵਾਲਾ ਅਜੀਤ 30 ਜੁਲਾਈ 2009 ਡਾ. ਮਹੀਪ ਸਿੰਘ ਦਿੱਲੀ)

ਕੁਝ ਚਿਰ ਹੋਇਆ ਹੈ, ਅਖਬਰਾਂ ਵਿਚ ਇਕ ਖਬਰ ਮੋਟੇ ਅੱਖਰਾਂ ਵਿੱਚ ਛਪੀ ਕਿ ਕਰਨਾਟਕਾ ਦੇ ਸੈਰ-ਸਪਾਟਾ ਮੰਤਰੀ ਜੀ, ਜਨਾਰਦਨ ਰੈਡੀ ਨੇ ਤਿਰੂਪਤੀ ਦੇ ਵੈਂਕਟੇਸ਼ਵਰ ਮੰਦਿਰ ਵਿਚ ਸਥਾਪਿਤ ਮੂਰਤੀ ਲਈ 42 ਕਰੋੜ ਰੁਪਏ ਮੁੱਲ ਦਾ ਇਕ ਮੁਕਟ ਅਰਪਿਤ ਕੀਤਾ ਹੈ। ਇਸ ਮੁਕਟ ਨੂੰ ਬਣਾਉਣ ਲਈ 32 ਕਿਲੋ ਸੋਨਾ ਵਰਤਿਆ ਗਿਆ। ਇਸ ਵਿਚ 400 ਕਰੋੜ ਦੇ 70 ਹਜ਼ਾਰ ਹੀਰੇ ਜੜੇ ਹੋਏ ਹਨ। ਜੀ ਜਨਾਰਦਨ ਰੈਡੀ ਕਰਨਾਟਕਾ ਸਰਕਾਰ ਵਿਚ ਮੰਤਰੀ ਹੋਣ ਦੇ ਨਾਲ ਹੀ ਕੱਚੇ ਲੋਹੇ ਦੀਆਂ ਕਈ ਖਾਨਾਂ ਦੇ ਮਾਲਿਕ ਹਨ। 42 ਕਰੋੜ ਰੁਪਏ ਮੁੱਲ ਦਾ ਮੁਕਟ ਭੇਟ ਕਰਨ ਵਾਲਾ ਖਰਬਾਂਪਤੀ ਹੋਵੇਗਾ, ਇਸ ਵਿਚ ਕਿਸੇ ਨੂੰ ਸ਼ੱਕ ਨਹੀਂ। ਇਸ ਦੇਸ਼ ਵਿਚ ਅਣਗਿਣਤ ਧਰਮ ਅਸਥਾਨ ਹਨ। ਪਤਾ ਨਹੀਂ ਕਿਉਂ, ਸਾਨੂੰ ਇਹ ਜਾਪਦਾ ਹੈ ਕਿ ਆਪਣੇ ਇਸ਼ਟ ਨੂੰ ਜਿੰਨ੍ਹਾਂ ਸੋਨਾ ਤੇ ਕੀਮਤੀ ਪੁਸ਼ਾਕਾਂ ਨਾਲ ਸਵਾਰਾਂਗੇ, ਉਹ ਓਨਾ ਵੱਧ ਖੁਸ਼ ਹੋਵੇਗਾ। ਗੁਰੂ ਗ੍ਰੰਥ ਸਾਹਿਬ ਲਈ ਸੋਨੇ ਦੀ ਪਾਲਕੀ ਬਣਾਉਣ ਦੀ ਤਾਂਘ ਵੀ ਕਿਸੇ ਵਿਸ਼ਵਾਸ਼ ਵਿਚੋਂ ਉਪਜੀ ਹੈ। ਇਸ ਦੇਸ਼ ਵਿਚ ਅਮੀਰ ਵਪਾਰੀਆਂ ਵਿਚ ਇਸ ਵੇਲੇ ਤਿਰੂਪਤੀ ਦੇ ਬਾਲਾ ਜੀ ਮੰਦਿਰ ਵਿਚ ਕੀਮਤੀ ਤੋਂ ਕੀਮਤੀ ਵਸਤੂ ਭੇਟ ਕਰਨ ਦੀ ਹੋੜ ਲੱਗੀ ਹੋਈ ਹੈ। ਉਸ ਦੀ ਨਜਰ ਵਿਚ ਇਹ ਪੂੰਜੀ ਨਿਵੇਸ਼ ਹੈ। ਜਿੰਨਾ ਨਿਵੇਸ਼ ਕਰੋਗੇ, ਉਸ ਤੋਂ ਕਿਤੇ ਵੱਧ ਕਮਾਉਗੇ।

ਅਮੂਰਤ ਭਗਵਾਨ ਉਤੇ ਨਿਵੇਸ਼ ਕਰਨ ਵਾਲਿਆਂ ਨੂੰ ਆਪਣੀ ਪੂੰਜੀ ਦੇ ਠੱਗੇ ਜਾਣ ਦਾ ਕੋਈ ਖਤਰਾ ਨਹੀਂ ਹੁੰਦਾ। ਇਸ ਗੱਲ ਨੂੰ ਸਮਝਣਾ ਵੀ ਸੌਖਾ ਨਹੀਂ ਕਿ ਭਗਵਾਨ ਬਾਲਾ ਜੀ ਇਕ ਵੇਲੇ ਸੋਨੇ ਤੇ ਹੀਰਿਆਂ ਨਾਲ ਬਣੇ ਕਿੰਨੇ ਮੁਕਟ ਧਾਰਨ ਕਰ ਸਕਦੇ ਹਨ। ਜੀ. ਜਨਾਰਦਨ ਰੈਡੀ ਦੇ ਇਸ ਮੁਕਟ ਤੋਂ ਪਹਿਲਾਂ ਛੇ ਹੋਰ ਅਮੀਰ ਭਗਤ ਅਜਿਹੇ ਮੁਕਟ ਭੇਟ ਕਰ ਚੁੱਕੇ ਹਨ। ਇਨ੍ਹਾਂ ਵਿਚੋਂ ਕੋਈ ਵੀ ਮੁਕਟ ਇਕ ਕਰੋੜ ਤੋ ਘੱਟ ਨਹੀਂ। ਇਕ ਅਨੁਮਾਨ ਇਹ ਹੈ ਕਿ ਇਸ ਧਰਮ ਸਥਾਨ ਉਤੇ ਅੱਜ ਤੱਕ ਜੋ ਚੜ੍ਹਾਵਾ ਆਇਆ ਹੈ, ਉਸ ਦਾ ਮੁੱਲ ਲਗਭਗ 50 ਹਜ਼ਾਰ ਕਰੋੜ ਰੁਪਏ ਹੈ। ਇਹ ਵਿਸ਼ਾਲ ਦੌਲਤ ਬਾਲਾ ਜੀ ਦੇ ਮੰਦਿਰ ਵਿਚ ਜਮ੍ਹਾਂ ਹੈ।

ਇਸ ਦੌਲਤ ਦੀ ਸੁਰੱਖਿਆ ਲਈ ਕਿੰਨੇ ਹੀ ਹਥਿਆਰਬੰਦ ਸੁਰੱਖਿਆ ਕਰਮੀ ਸਦਾ ਤਾਇਨਾਤ ਰਹਿੰਦੇ ਹਨ।

ਸ਼ਿਰਡੀ ਦੇ ਸਾਈਂ ਬਾਬਾ ਦੀ ਮਾਨਤਾ ਵੀ ਪਿਛਲੇ ਕੁਝ ਵਰ੍ਹਿਆਂ ਵਿਚ ਕਾਫੀ ਵਧੀ ਹੈ। ਪਹਿਲਾਂ ਉਨ੍ਹਾਂ ਦੀਆਂ ਜਿਹੜੀਆਂ ਮੂਰਤੀਆਂ ਬਣਦੀਆਂ ਸਨ, ਉਨ੍ਹਾਂ ਦੇ ਸਿਰ 'ਤੇ ਇਕ ਸਫੈਦ ਪਟਕਾ ਬੰਨ੍ਹਿਆ ਨਜ਼ਰ ਆਉਂਦਾ ਸੀ। ਉਨ੍ਹਾਂ ਦੇ ਪਿੰਡੇ ਤੇ ਇਕ ਢਿੱਲਾ ਜਿਹਾ ਮਟਮੈਲਾ ਕੁੜਤਾ ਹੁੰਦਾ ਸੀ। ਥੱਲੇ ਇਕ ਲੂੰਗੀ ਹੁੰਦੀ ਸੀ। ਜਦੋਂ ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਵਧਣ ਲੱਗੀ ਅਤੇ ਭਗਤੀ ਮਾਰਗ ਵਿੱਚ ਪੂੰਜੀ ਨਿਵੇਸ਼ ਕਰਨ ਵਾਲੇ ਦੌਲਤਮੰਦ ਲੋਕ ਵੀ ਉਨ੍ਹਾਂ ਵਿਚ ਆ ਗਏ ਤਾਂ ਸਾਦੇ ਪਟਕੇ, ਕੁਰਤੇ ਅਤੇ ਲੂੰਗੀ ਵਾਲੇ ਬਾਬਾ ਦਾ ਰੂਪ ਵੀ ਬਦਲਣ ਲੱਗ ਪਿਆ। ਉਨ੍ਹਾਂ ਦਾ ਕੁਰਤਾ ਤੇ ਲੂੰਗੀ ਵੀ ਕੀਮਤੀ ਰੇਸ਼ਮੀ ਹੋ ਗਏ ਤੇ ਸਿਰ ਤੇ ਪਟਕੇ ਦੀ ਉਪਰ ਸੋਨੇ ਦਾ ਮੁਕਟ ਆ ਗਿਆ। ਆਖਿਰ ਅਮੀਰਾਂ ਦਾ ਭਗਵਾਨ ਗਰੀਬਾਂ ਦੇ ਭੇਸ ਵਿਚ ਕਿਵੇਂ ਰਹਿ ਸਕਦਾ ਹੈ। ਅੱਜ ਸਿਰਡੀ ਦੇ ਸਾਈਂ ਬਾਬਾ ਲਈ ਜੋ ਚੜ੍ਹਾਵਾ ਚੜ੍ਹਦਾ ਹੈ, ਉਹ ਤਿਰੂਪਤੀ ਦੇ ਬਾਲਾ ਜੀ ਮੰਦਿਰ ਤੋਂ ਦੂਜੀ ਥਾਂ ਤੇ ਹੈ। ਸੰਨ 2008 ਵਿਚ ਸਿਰਡੀ ਦੇ ਮੰਦਿਰ ਵਿਚ 81 ਕਰੋੜ ਰੁਪਏ ਨਕਦ, 920 ਕਿਲੋ ਸੋਨਾ ਅਤੇ 440 ਕਿਲੋ ਚਾਂਦੀ ਚੜ੍ਹਾਵੇ ਵਿਚ ਆਈ ਸੀ। ਭਗਵਾਨ ਸੁਆਮੀ ਨਾਰਾਇਣ ਦੀ ਮਹਿਮਾ ਵੀ ਕਿਸੇ ਤੋਂ ਘੱਟ ਨਹੀਂ। ਦਿੱਲੀ ਵਿਚ ਬਣਿਆ ਅਕਸ਼ਰਧਾਮ ਮੰਦਿਰ ਦੁਨੀਆਂ ਦਾ ਸਭ ਤੋਂ ਵੱਡਾ ਮੰਦਿਰ ਹੈ। ਮੈਂ ਕੁਝ ਵਰ੍ਹੇ ਪਹਿਲਾਂ ਲੰਦਨ ਵਿਚ ਬਣੇ ਸੁਆਮੀ ਨਾਰਾਇਣ ਮੰਦਿਰ ਨੂੰ ਵੇਖਿਆ ਸੀ। ਦਿੱਲੀ ਦੇ ਅਕਸ਼ਰਧਾਮ ਮੰਦਿਰ ਵਾਂਗ ਹੀ ਉਥੋਂ ਦੇ ਮੰਦਿਰ ਵਿਚ ਵੀ ਲੋਹੇ ਦੀ ਕਿਤੇ ਵਰਤੋਂ ਨਹੀਂ ਕੀਤੀ ਗਈ। ਕਈ ਹਜ਼ਾਰਾਂ ਟਨ ਬਲਗੇਰਿਆਈ ਲਾਈਮ ਸਟੋਨ ਅਤੇ ਇਟਲੀ ਦੇ ਸੰਗਮਰਮਰ ਨੂੰ ਗੁਜਰਾਤ ਵਿਚੋਂ ਲਿਆ ਕੇ 1500 ਕਾਰੀਗਰਾਂ ਦੀ ਮਦਦ ਨਾਲ ਇਸ ਮੰਦਿਰ ਦੇ ਐਸ਼ਾਂ ਦਾ ਨਿਰਮਾਣ ਕੀਤਾ ਗਿਆ। ਫਿਰ ਉਨ੍ਹਾਂ ਨੂੰ ਲੰਦਨ ਲਿਜਾ ਕੇ ਮੰਦਿਰ ਦਾ ਢਾਂਚਾ ਖੜ੍ਹਾ ਕੀਤਾ ਗਿਆ। ਦਿੱਲੀ ਅਤੇ ਲੰਦਨ ਵਿਚ ਬਣੇ ਇਨ੍ਹਾਂ ਮੰਦਿਰਾਂ ਉੱਤੇ ਖਰਬਾਂ ਰੁਪਏ ਖਰਚ ਹੋਏ ਹੋਣਗੇ। ਇਸ ਸੰਪਰਦਾਇ ਦੇ ਸੁਆਮੀ ਮਹਾਰਾਜ ਨੇ ਸੰਨ 1971 ਤੋਂ 2007 ਤੱਕ ਅਜਿਹੇ 713 ਮੰਦਿਰਾਂ ਦਾ ਨਿਰਮਾਣ ਕਰਾਇਆ। ਸੋਚਣ ਵਾਲੀ ਗੱਲ ਹੈ ਕਿ ਕਿੰਨੀ ਅਥਾਹ ਦੌਲਤ ਇਨ੍ਹਾਂ 'ਤੇ ਖਰਚ ਕੀਤੀ ਗਈ ਹੋਵੇਗੀ। ਕਿੰਨੀਆਂ ਅਜੀਬ ਗੱਲਾਂ ਨਾਲ ਇਹ ਦੇਸ਼ ਭਰਿਆ ਹੋਇਆ ਹੈ। ਇਸ ਦੇਸ਼ ਦੀ 40 ਕਰੋੜ ਤੋਂ ਵੱਧ ਅਬਾਦੀ 50 ਰੁਪਏ ਰੋਜਾਨਾ ਤੋਂ ਵੀ ਘੱਟ ਵਿਚ ਗੁਜਾਰਾ ਕਰਨ ਲਈ ਮਜਬੂਰ ਹੈ। ਅੱਜ ਵੀ 25 ਤੋਂ 30 ਫੀਸਦੀ ਲੋਕ ਗਰੀਬੀ ਰੇਖਾ ਤੋਂ ਥੱਲੇ ਜੀਵਨ ਗੁਜਾਰ ਰਹੇ ਹਨ। 35 ਫੀਸਦੀ ਬੰਦੇ ਪੂਰੀ ਤਰ੍ਹਾਂ ਅਨਪੜ੍ਹ ਹਨ। ਝੁੱਗੀਆਂ-ਝੌਂਪੜੀਆਂ ਵਿਚ ਜਿਉਣ ਵਾਲੇ ਕਰੋੜਾਂ ਲੋਕਾਂ ਦੇ ਸਿਰ 'ਤੇ ਪੱਕੀ ਛੱਤ ਨਹੀਂ। ਪਾਣੀ ਬਿਜਲੀ, ਸ਼ੋਚਾਲਾ-ਗੁਸਲਖਾਨਾ ਵਰਗੀਆਂ ਬੁਨਿਆਦੀ ਸਹੂਲਤਾਂ ਤੋਂ ਉਹ ਵਾਂਝੇ ਹਨ। ਦੂਜੇ ਪਾਸੇ ਇਸ ਦੇਸ਼ ਵਿਚ ਅਰਬਾਪਤੀਆਂ ਦੀ ਗਿਣਤੀ ਵੀ ਲਗਾਤਾਰ ਵਧ ਰਹੀ ਹੈ। ਅਜ਼ਾਦੀ ਪਿਛੋਂ ਇਸ ਦੇਸ਼ ਨੇ ਜਿਹੜੀ ਥੋੜ੍ਹੀ ਬਹੁਤੀ ਤਰੱਕੀ ਕੀਤੀ ਹੈ, ਉਸ ਵਿਚ ਸਾਡੇ ਧਰਮ ਸਥਾਨਾ, ਧਰਮੀ ਸੱਧੇ ਜਾਣ ਵਾਲੇ ਲੋਕਾਂ, ਡੇਰਿਆਂ ਵਿਚ ਬੜੇ ਐਸ਼ੋ-ਅਰਾਮ ਨਾਲ ਜਿਉਂਦੇ ਸੰਤਾਂ-ਮਹੰਤਾਂ ਦਾ ਕੀ ਯੋਗਦਾਨ ਹੈ ? ਇਹ ਕਿਹੋ ਜਿਹੀ ਭਗਤੀ ਹੈ। * * *

**ਹਵਾਲਾ ਇੰਡੀਆ ਅਵੇਅਰਨੈਸ ਜੁਲਾਈ 2005/35**

## ਹਿੰਸਾ ਦੀ ਦੇਵੀ-ਕਾਲੀ

ਯੂਨਾਇਟਿਡ ਪ੍ਰੈਸ ਆਫ ਇੰਡੀਆ (ਯੂ.ਪੀ.ਆਈ.) ਦੀ ਇਕ ਰਿਪੋਰਟ ਅਨੁਸਾਰ ਭਾਰਤ ਵਿੱਚ ਪਿਛਲੇ ਤਿੰਨ ਸਾਲਾਂ ਵਿੱਚ 2500

ਤੋਂ ਵੱਧ ਜਵਾਨ ਮੁੰਡੇ ਅਤੇ ਕੁੜੀਆਂ ਨੂੰ ਕਾਲੀ ਦੇਵੀ ਨੂੰ ਬਲੀ ਚੜ੍ਹਾ; ਦਿੱਤਾ ਗਿਆ। ਏ.ਐਫ.ਪੀ. ਦੀ ਇਕ ਹੋਰ ਰਿਪੋਰਟ ਦੱਸਦੀ ਹੈ ਕਿ ਹਰ ਮਹੀਨੇ ਸੈਂਕੜੇ ਜਵਾਨ ਮੁੰਡੇ ਅਤੇ ਅਛੋਹ ਕੁੜੀਆਂ ਨੂੰ ਕਾਲੀ ਦੇਵੀ ਲਈ ਬਲੀ ਚੜ੍ਹਾਇਆ ਜਾਂਦਾ ਹੈ। ਰਾਮ ਸੇਵਕ ਨਾਂ ਦੇ ਇਕ ਵਿਅਕਤੀ ਨੇ ਦਿੱਲੀ ਵਿੱਚ ਆਪਣੇ ਅੱਠ ਸਾਲ ਦੇ ਪੁੱਤਰ ਨੂੰ ਦਿਨ-ਦਿਹਾੜੇ ਟੁਕੜੇ-ਟੁਕੜੇ ਕਰਕੇ ਮਾਰ ਦਿੱਤਾ। ਕਿਉਂਕਿ ਕਾਲੀ ਦੇਵੀ ਨੇ ਉਸਨੂੰ ਕਿਹਾ ਸੀ ਕਿ ਉਹ ਜਿੰਦਾ ਹੋ ਜਾਏਗਾ। ਅਤੇ ਉਸ ਲਈ ਚੰਗੀ ਕਿਸਮਤ ਲਿਆਵੇਗਾ। ਭਾਰਤ ਦੇ ਸਾਰੇ ਹਿੱਸਿਆਂ ਵਿੱਚ ਖੁਲ੍ਹੇਆਮ ਖੂਨ ਦੀ ਪਿਆਸੀ ਕਾਲੀ ਦੀ ਪੂਜਾ ਕੀਤੀ ਜਾਂਦੀ ਹੈ।

ਕਾਲੀ, ਹੇਠਾਂ ਲੇਟੇ ਇਕ ਹੋਰ ਹਿੰਦੂ ਦੇਵਤਾ ਸ਼ਿਵ ਦੇ ਦੋਵੇਂ ਪਾਸੇ ਲੱਤਾ ਕਰਕੇ, ਜੀਭ ਬਾਹਰ ਨਿਕਲੀ ਹੋਈ ਅਤੇ ਬਘਿਆੜ ਵਰਗੇ ਦੰਦਾਂ ਤੋਂ ਖੂਨ ਟਪਕਦਿਆਂ ਹੋਇਆ ਖੜ੍ਹੀ ਹੁੰਦੀ ਹੈ। ਉਸਨੇ ਇਕ ਕਮੰਦ, ਖੋਪੜੀ ਦੇ ਮੁੱਠੇ ਵਾਲਾ ਸੋਟਾ, ਖੂਨ ਨਾਲ ਭਿੱਜੀ ਹੋਈ ਤਲਵਾਰ ਅਤੇ ਇਕ ਕੱਟਿਆ ਹੋਇਆ ਸਿਰ ਫੜ੍ਹਿਆ ਹੁੰਦਾ ਹੈ। ਖੋਪੜੀਆਂ ਦੀ ਮਾਲਾ ਅਤੇ ਰਜ਼ਾਨਾ ਚੜ੍ਹਾਏ ਜਾਂਦੇ ਫੁੱਲਾਂ ਦੇ ਹਾਰਾਂ ਦੇ ਇਲਾਵਾ ਕਾਲੀ ਨਗਨ ਹੁੰਦੀ ਹੈ।ਇਸ ਦੇਵੀ ਨੂੰ ਦੂਜੇ ਰੂਪਾ ਵਿੱਚ ਦੁਰਗਾ, ਸ਼ਕਤੀ ਮਾ, ਉਮਾ ਅਤੇ ਪਾਰਵਤੀ ਦੇ ਆਦਿ ਨਾਵਾ ਨਾਂਲ ਜਾਣਿਆ ਜਾਦਾ ਹੈ। ਕਾਲੀ ਬਾੜੀ, ਦਿੱਲੀ ਦੇ ਪੁਜਾਰੀ ਦਾ ਕਹਿਣਾ ਹੈ ਕਿ ਕਾਲੀ ਨੂੰ ਭੇਟ ਕੀਤੀ ਬੱਚੇ ਦੀ ਬਲੀ, ਪੁੱਤਰ ਪ੍ਰਾਪਤੀ ਨੂੰ ਪੱਕਾ ਕਰਦੀ ਹੈ। ਛੇ ਮਹੀਨੇ ਦੇ ਰਿੰਕੂ ਨੂੰ ਪਿੰਡ ਵਾਲਿਆਂ ਨੇ ਇਸ ਕਰਕੇ ਬਲੀ ਚੜ੍ਹਾ ਦਿੱਤਾ ਕਿਉਕਿ ਉਨਾਂ ਦਾ ਵਿਸ਼ਵਾਸ ਸੀ ਕਿ ਕਾਲੀ ਨੇ ਮਨੁੱਖੀ ਖੂਨ ਦੀ ਮੰਗ ਕੀਤੀ ਹੈ।

ਏ ਐਫ਼ਪੀ ਦੀ ਰਿਪੋਰਟ ਅਨੁਸਾਰ, ਬਿਹਾਰ ਦੇ ਪੁਲਿਸ ਮੁਖੀ ਜੇ ਸਹਾਇ ਨੇ ਕਿਹਾ ," ਅਸੀ ਮਨੁੱਖੀ ਬਲੀ ਨੂੰ ਰੋਕਣ ਲਈ ਆਪਣੀ ਤਰਫੋ ਵੱਧ ਤੋ ਵੱਧ ਕੋਸ਼ਿਸ਼ ਕਰਦੇ ਹਾ। ਪਰ ਕੋਈ (ਸੁਰੱਖਿਆ) ਏਜੰਸੀ ਉਸ ਸਮੇ ਕੀ ਕਰ ਸਕਦੀ ਹੈ ਜਦ ਸਾਰੇ ਦਾ ਸਾਰਾ ਪਿੰਡ ਕਿਸੇ ਨੂੰ ਬਲੀ ਚੜ੍ਹਾਉਣ ਲਈ ਚੁਣ ਲਏ ਅਤੇ ਉਸਦੇ ਮਾਪਿਆ ਦੀ ਮਰਜੀ ਨਾਂਲ ਉਸ ਦਾ ਸਿਰ ਕੱਟ ਦੇਵੇ।" ਬਿਹਾਰ ਦੇ ਪ੍ਰਸਿੱਧ ਵਕੀਲ ਉਮਕਾਂਤ ਚਤੁਰਵੇਦੀ ਦਾ ਕਹਿਣਾ ਹੈ, "ਸਾਡੇ ਕਾਨੂੰਨ ਮੁਤਾਬਿਕ ਮਨੁੱਖੀ ਬਲੀ ਨੂੰ ਇਕ ਕਤਲ ਵਜੋਂ ਮੰਨਿਆ ਜਾਂਦਾ ਹੈ ਪਰ ਜਿਹੜਾ ਕਾਤਲ ਕਦੇ ਵੀ ਨਹੀਂ ਫੜ੍ਹਿਆ ਜਾਂਦਾ ਉਹ ਹਮੇਸ਼ਾ ਸਥਾਨਕ ਵੱਡਾ ਪੁਜਾਰੀ ਹੁੰਦਾ ਹੈ।" ਉਹ ਹੋਰ ਕਹਿੰਦੇ ਹਨ, "ਅਕਸਰ ਦੇਵੀ-ਦੇਵਤਿਆਂ ਦੀ ਨਰਾਜ਼ਗੀ ਦੇ ਅੰਦਰੂਨੀ ਸ਼ੰਕੇ ਕਾਰਨ ਸਥਾਨਕ ਪੁਲਸਕਰਮੀ ਵੀ ਕੋਈ ਕਾਰਵਾਈ ਕਰਨ ਵਿੱਚ ਹਿਚਕਿਚਾਉਂਦੇ ਹਨ।"

1972 ਵਿੱਚ ਇਕ ਪ੍ਰਸਿੱਧ ਬਲੀ ਚੜ੍ਹਾਈ ਗਈ, ਜਦ ਮਹਾਂਰਾਸ਼ਟਰ ਰਾਜ ਦੇ ਇਕ ਤਾਕਤਵਰ ਨੇਤਾ ਨੇ ਇਕ ਖਜ਼ਾਨਾ ਪਾਉਣ ਲਈ 'ਮਾਂਜਾ' ਨੂੰ 11 ਅਛੋਹ ਕੁੜੀਆਂ ਦੀ ਬਲੀ ਦੇਣਾ ਸਵਿਕਾਰ ਕਰ ਲਿਆ। ਉਸਨੂੰ ਖਜਾਨਾ ਤਾਂ ਨਹੀਂ ਮਿਲਿਆ ਪਰ ਇਸ ਅਪਰਾਧ ਲਈ 4 ਵਿਅਕਤੀਆਂ ਨੂੰ ਫਾਂਸੀ ਲਗਾ ਦਿੱਤੀ ਗਈ ਅਤੇ ਮੁੱਖ ਅਰੋਪੀ ਆਪਣੇ ਸਿਆਸੀ ਪ੍ਰਭਾਵ ਕਾਰਨ ਬਚ ਨਿਕਲਿਆ।

ਕੁਝ ਸਮਾਂ ਪਹਿਲਾਂ, ਸਿਧਾਰਥ ਅਤੇ ਰਵੀ ਨਾਮ ਦੇ ਦੋ ਭਰਾਵਾਂ ਨੇ 21 ਸਾਲ ਦੀ ਆਪਣੀ ਭੈਣ ਸ਼ੋਭਾ ਨੂੰ ਕਿਹਾ ਕਿ ਉਹ ਨਹਾ ਕੇ ਆਏ ਅਤੇ ਇਕ ਨਜ਼ਦੀਕੀ ਮੰਦਿਰ (ਕੇਰਲ ਰਾਜ ਵਿੱਚ) ਵਿੱਚ ਪ੍ਰਾਰਥਨਾ ਲਈ ਚਲੇ। ਖੌਫਨਾਕ ਵਰਤਾਰਾ ਇਹ ਹੋਇਆ ਕਿ ਦੋਵਾਂ ਭਰਾਵਾਂ ਨੇ ਵੈਦਿਕ ਮੰਤਰ ਪੜ੍ਹਦਿਆਂ ਹੋਇਆਂ ਆਪਣੀ ਭੈਣ ਨੂੰ ਇਕ ਤਲਵਾਰ ਅਤੇ ਲੋਹੇ ਦੀਆਂ ਰਾਡਾਂ ਨਾਲਵਿੰਨ੍ਹ ਸੁੱਟਿਆ। ਦਰਦ ਨਾਲ ਕੁਰਲ੍ਹਾਉਂਦਿਆਂ ਹੋਇਆਂ ਸ਼ੋਭਾ ਨੇ ਦਇਆ ਦੀ ਭੀਖ ਮੰਗੀ ਪਰ ਉਸ ਨੂੰ ਟੁਕੜਿਆਂ ਵਿੱਚ ਕੱਟ ਦਿੱਤਾ ਗਿਆ ਅਤੇ ਉਸ ਦੇ ਸਰੀਰ ਦੇ ਛੋਟੇ-ਛੋਟੇ ਟੋਟਿਆਂ ਨੂੰ ਕ੍ਰਮਵਾਰ ਜਲਾ ਦਿੱਤਾ ਗਿਆ। ਭਰਾਵਾਂ ਨੇ ਇਹ ਕਾਰਾ ਇਕ ਦਬੇ ਹੋਏ ਖਜ਼ਾਨੇ ਨੂੰ ਢੂੰਢਣ ਲਈ ਕੀਤਾ ਸੀ। ਪਹਿਲਾਂ ਉਨ੍ਹਾਂ ਨੇ ਕਿਸੇ ਹੋਰ ਸ਼ਿਕਾਰ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਪਰ ਜਦੋਂ ਉਹ ਕੋਈ ਹੋਰ ਅਛੋਹ ਕੁੜੀ ਲੱਭਣ ਵਿੱਚ ਅਸਫਲ ਰਹੇ, ਤਾਂ ਉਨ੍ਹਾਂ ਨੇ ਆਪਣੀ ਹੀ ਭੈਣ ਦੀ ਬਲੀ ਚੜ੍ਹਾ ਦਿੱਤੀ।

ਵੇਦਾਂ ਵੱਲੋਂ (ਸਿਰਫ) ਬ੍ਰਾਹਮਣ ਬੱਚਿਆਂ ਨੂੰ ਬਲੀ ਚੜ੍ਹਾਉਣ ਤੋਂ ਛੂਟ ਦਿੱਤੀ ਗਈ ਹੈ। ਇਸ ਲਈ ਭਾਰਤ ਦੇ ਇਤਿਹਾਸ ਵਿੱਚ ਕਦੇ ਵੀ ਕੋਈ ਬ੍ਰਾਹਮਣ ਬੱਚਾ ਬਲੀ ਨਹੀਂ ਚੜ੍ਹਾਇਆ ਗਿਆ।

ਬ੍ਰਹਮਾ :- ਇਸ ਬ੍ਰਹਮਾ ਜੀ ਬਾਰੇ ਹਿੰਦੂ ਮਿਥਿਹਾਸ ਕੋਸ਼ ਵਿੱਚ ਲਿਖਿਆ ਹੈ, ਚਤਰਾਰਨ, ਪਿਤਾਮਾ, ਪੋਰਾਣਕ ਗ੍ਰੰਥਾਂ ਅਨੁਸਾਰ ਜਗਤ ਦੀ ਰਚਨਾ ਕਰਨ ਵਾਲਾ ਦੇਵਤਾ। ਇਸ ਦੀ ਤਿੰਨ ਦੇਵਤਿਆਂ ਵਿੱਚ ਗਿਣਤੀ ਹੈ। ਹਿੰਦੂ ਤ੍ਰਿਮੂਰਤੀ ਦਾ ਪਹਿਲਾ ਦੇਵਤਾ। ਇਹ ਦੁਨਿਆਵੀ ਅੰਡੇ ਤੋਂ ਪੈਦਾ ਹੋਇਆ। ਇਸ ਦਾ ਰੰਗ ਲਾਲ ਹੈ, ਚਾਰ ਸਿਰ ਹਨ। ਪੰਜਵਾਂ ਸਿਰ ਆਪਣੀ ਹੀ ਬੇਟੀ ਨਾਲ ਬਲਾਤਕਾਰ ਕਰਨ ਕਾਰਨ ਸ਼ਿਵਜੀ ਨੇ ਕੱਟ ਦਿੱਤਾ ਸੀ। ਇਸ ਦੀਆਂ ਚਾਰ ਬਾਹਵਾਂ ਹਨ। ਹੱਥ ਵਿੱਚ ਸ਼ਾਹੀ ਡੰਡਾ ਹੈ। ਸਰਸਵਤੀ ਪਤਨੀ ਹੈ, ਹੰਸ ਦੀ ਸਵਾਰੀ ਕਰਦਾ ਹੈ। ਇਹ ਵੱਡਾ ਵਿਭਚਾਰੀ ਬਣ ਗਿਆ ਸੀ, ਜਿਸ ਕਾਰਨ ਵਿਸ਼ਨੂੰ ਅਤੇ ਸ਼ਿਵ ਨੇ ਇਸ ਦੀਆਂ ਸ਼ਕਤੀਆਂ ਖੋਹ ਲਈਆਂ। ਬ੍ਰਹਮਾ ਨੇ ਦਕਸ਼ ਨੂੰ ਆਪਣੇ ਅੰਗੂਠੇ ਵਿੱਚੋਂ ਪੈਦਾ ਕੀਤਾ। (ਹਿੰਦੂ ਮਿਥਿਹਾਸਕ ਕੋਸ਼ ਪੰਨਾ-366)

ਵਿਚਾਰ :- ਬ੍ਰਹਮਾ ਦੀ ਸਖਸ਼ੀਅਤ ਬਾਰੇ ਬ੍ਰਾਹਮਣੀ ਗ੍ਰੰਥਾਂ ਦੇ ਅਧਾਰ ਤੇ ਲਿਖੇ ਹਿੰਦੂ ਮਿਥਿਹਾਸ ਕੋਸ਼ ਦੇ ਇੰਦਰਾਜ ਅਸੀਂ ਪੜ੍ਹੇ। ਇਸ ਵਿਚ ਬ੍ਰਹਮਾ ਦੀ ਸਖਸ਼ੀਅਤ ਨੂੰ ਬਹੁਤ ਹੀ ਹਾਸੋਹੀਣਾ (ਚਾਰ ਸਿਰ, ਚਾਰ ਬਾਹਵਾਂ), ਵਿੱਭਚਾਰੀ (ਬੇਟੀ ਨਾਲ ਬਲਾਤਕਾਰ), ਲਾਚਾਰ (ਜਿਸਦਾ ਸ਼ਿਵ ਜੀ ਨੇ ਸਿਰ ਕਟ ਲਿਆ ਤੇ ਸ਼ਕਤੀਆਂ ਖੋਹ ਲਈਆਂ) ਪੇਸ਼ ਕੀਤਾ ਗਿਆ ਹੈ। ਕੀ ਐਸੀ ਸਖਸ਼ੀਅਤ ਵਾਲਾ ਪਾਤਰ ਸ੍ਰਿਸ਼ਟੀ ਦਾ ਕਰਤਾ ਜਾਂ ਰੱਬ ਦਾ ਸਹਿਯੋਗੀ (ਸ਼ਰੀਕ) ਹੋ ਸਕਦਾ ਹੈ ? ਕੁਝ ਵਿਚਾਰ ਹੁਣ ਵਿਸ਼ਨੂੰ ਬਾਰੇ ਵੀ ਕਰ ਲੈਂਦੇ ਹਾਂ।

ਵਿਸ਼ਨੂੰ :- ਜਲੰਧਰ ਰਾਜੇ ਨੂੰ ਹਰਾਉਣ ਖਾਤਿਰ ਵਿਸ਼ਨੂੰ ਨੇ ਇਸਦੀ ਪਤਨੀ ਦਾ ਸਤੀਤਵ ਭੰਗ ਕੀਤਾ, ਕਿਉਂਕਿ ਜਲੰਧਰ ਰਾਜੇ ਨੂੰ ਵਰ ਮਿਲਿਆ ਸੀ ਕਿ ਜਦ ਤੱਕ ਉਸਦੀ ਪਤਨੀ ਪਤੀ-ਵਰਤ ਧਰਮ ਵਿਚ ਕਾਇਮ ਰਹੇਗੀ, ਉਹ ਨਹੀਂ ਹਾਰੇਗਾ। ਇਸ ਕਾਰਨ ਉਕਤ ਬੀਬੀ ਵੱਲੋਂ ਵਿਸ਼ਨੂੰ ਨੂੰ ਸ਼ਰਾਪ ਦੇ ਕੇ ਪੱਥਰ ਬਣਾ ਦੇਣ ਦਾ ਜਿਕਰ ਵੀ ਇਸ ਪੁਰਾਣਕ ਕਹਾਣੀ ਵਿੱਚ ਹੈ (ਹਵਾਲਾ ਪੌਰਾਣਿਕ ਕਥਾਵਾਂ ਦਾ ਅੰਤ ਪੰਨਾ-256)।

ਵਿਚਾਰ: - ਹਿੰਦੂ ਮਿਥਿਹਾਸ ਕੋਸ਼ ਤੇ ਹੋਰ ਬ੍ਰਾਹਮਣੀ ਪੌਰਾਣਿਕ ਕਥਾਵਾਂ ਦੇ ਅਧਾਰ ਤੇ ਅਸੀਂ ਬ੍ਰਾਹਮਣੀ ਮੌਤ ਵਲੋਂ ਪ੍ਰਚਾਰੀ ਜਾਂਦੀ ਵਿਸ਼ਨੂੰ ਦੀ ਸਖਸ਼ੀਅਤ ਵੇਖੀਏ ਤਾਂ ਇਹ ਬਹੁਤ ਹੀ ਗੈਰ ਕੁਦਰਤੀ, ਹਾਸੋਹੀਣੀ ਤੇ ਚਰਿੰਤ੍ਹੀਣ ਹੈ। ਕਿਸੇ ਨਾਗ ਜਾਂ ਸੱਪ ਨੂੰ ਆਸਣ ਬਣਾ

ਕੇ ਸਮੁੰਦਰ ਵਿਚ ਬੈਠਨ ਵਾਲੀ ਗੱਲ ਕਲਪਣਾ ਹੋ ਸਕਦੀ ਹੈ, ਸੱਚਾਈ ਨਹੀਂ। ਬ੍ਰਹਮਾ ਜੀ ਵਾਲੇ ਕਾਂਡ ਵਿਚ ਬ੍ਰਹਮਾ ਦਾ ਜਨਮ ਅੰਡੇ ਤੋਂ ਹੋਣਾ ਲਿਖਿਆ ਹੈ। ਇਥੇ ਬ੍ਰਹਮਾ ਜੀ ਵਿਸ਼ਨੂੰ ਜੀ ਦੀ ਧੁੰਨੀ ਵਿਚੋਂ ਪੈਦਾ ਹੋਏ, ਕਮਲ ਫੁੱਲ ਵਿੱਚੋਂ ਪੈਦਾ ਹੋਏ ਦਰਸਾਏ ਗਏ ਹਨ। ਵਿਸ਼ਨੂੰ ਜੀ ਦੇ ਪੈਰ ਦੇ ਅੰਗੂਠੇ ਵਿਚੋਂ ਲੰਬੀ ਨਦੀ "ਗੰਗਾ" ਨਿਕਲਦੀ ਦੱਸੀ ਗਈ ਹੈ। ਵਿਸ਼ਨੂੰ ਦੀ ਸਵਾਰੀ ਇਕ ਪੰਛੀ "ਗਰੁੜ" ਨੂੰ ਦੱਸਿਆ ਗਿਆ ਹੈ। ਵਿਸ਼ਨੂੰ ਜੀ ਨੂੰ ਕਿਸੇ ਪਰ-ਇਸਤਰੀ ਦਾ ਸਤ ਭੰਗ ਕਰਦਾ ਵੀ ਦੱਸਿਆ ਗਿਆ ਹੈ। ਵਿਸ਼ਨੂੰ ਦੇ ਮੱਥੇ ਵਿਚੋਂ ਸ਼ਿਵਾ ਜੀ ਦਾ ਪੈਦਾ ਹੋਣਾ ਦੱਸਿਆ ਗਿਆ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਜੇ ਕੋਈ ਅੰਨ੍ਹੀਂ ਸ਼ਰਧਾ ਦਾ ਤਿਆਗ ਕਰਕੇ ਨਿਰਪੱਖ ਹੋ ਕੇ ਵਿਚਾਰੇ ਤਾਂ ਇਹ ਸਖਸ਼ੀਅਤ ਨਿਰੋਲ ਕਲਪਨਾ ਜਾਂ ਕਹਾਣੀ ਤੋਂ ਵੱਧ ਕੁੱਝ ਵੀ ਨਹੀਂ ਲਗਦੀ। ਐਸੀ ਸਖਸ਼ੀਅਤ ਨੂੰ "ਰੱਬ" ਜਾਂ ਉਸਦਾ ਸਹਿਯੋਗੀ ਮੰਨਣਾ ਜਾਂ ਪ੍ਰਚਾਰਣਾ ਕਿਥੋਂ ਤੱਕ ਠੀਕ ਹੈ ?

ਹੁਣ ਕੁਝ ਵਿਚਾਰ ਇਸ ਤ੍ਰਿਮੂਰਤੀ ਦੇ ਤੀਜੇ ਦੇਵਤੇ ਮਹੇਸ਼ ਦੀ ਕਰ ਲਈਏ।

ਮਹੇਸ਼ :- ਇਸ ਦਾ ਸਵਰਗ ਕੈਲਾਸ਼ ਪਰਬਤ ਹੈ। ਇਹ ਇੱਕ ਵਾਰ ਕਾਮੀ ਅਵਸਥਾ ਵਿਚ ਨੰਗਾ ਘੁੰਮਣ ਲੱਗਾ। ਦੇਵ ਪਤਨੀਆਂ ਨੇ ਇਸ ਤੇ ਮੋਹਿਤ ਹੋ ਕੇ ਆਪਣਾ ਆਪ ਇਸ ਦੇ ਹਵਾਲੇ ਕਰ ਦਿੱਤਾ। ਦੇਵਤਿਆਂ ਨੇ ਸ਼ਿਵ ਨੂੰ ਆਪਣੀਆਂ ਪਤਨੀਆਂ ਨਾਲ ਕਾਮ-ਭੋਗ ਕਰਦਿਆਂ ਵੇਖਿਆ ਤਾਂ ਉਨ੍ਹਾਂ ਨੇ ਸ਼ਿਵ ਦਾ ਲਿੰਗ ਸੜ ਜਾਣ ਦਾ ਸ਼ਰਾਪ ਦੇ ਦਿੱਤਾ।

ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਬ੍ਰਹਮਾ ਨੇ ਇੱਛਾ ਪ੍ਰਗਟ ਕੀਤੀ ਕਿ ਮੇਰੇ ਪੁੱਤਰ ਹੋਵੇ, ਉਸੇ ਵਕਤ ਬ੍ਰਹਮਾ ਦੇ ਮੱਥੇ ਵਿੱਚੋਂ ਬਾਲਕ ਪੈਦਾ ਹੋ ਗਿਆ। ਜੋ ਜੰਮਦਿਆਂ ਹੀ ਰੋਣ ਲੱਗ ਪਿਆ। ਬ੍ਰਹਮਾ ਨੇ ਉਸਦਾ ਨਾਂ ਹੀ ਰੋਂਦੂ (ਰੁਦਰ) ਰੱਖ ਦਿੱਤਾ। ਇਸ ਤੋਂ ਮਗਰੋਂ ਭੀ ਸ਼ਿਵ ਨੇ ਸੱਤ ਵਾਰ ਰੋ ਕੇ ਆਖਿਆ ਕਿ ਮੇਰੇ ਹੋਰ ਨਾਮ ਰੱਖੋ। ਤੱਦ ਬ੍ਰਹਮਾ ਨੇ ਇਸਦੇ ਸੱਤ ਹੋਰ ਨਾਂ ਰੱਖੇ। ਵਿਸ਼ਨੂੰ, ਬ੍ਰਹਮਾ, ਕ੍ਰਿਸ਼ਨ ਤੇ ਰਾਮ ਭੀ ਕਈ ਥਾਂਈ ਇਸਦੀ ਪੂਜਾ ਕਰਦੇ ਵਖਾਏ ਗਏ ਹਨ। (ਮਹਾਨ ਕੋਸ਼, ਪੰਨਾ-1042)

***

## ਦੰਗਿਆਂ ਦਾ ਭੇਦ

ਹਵਾਲਾ : ਇੱਕ ਵਾਰ, ਫੇਰ ਬਟਵਾਰੇ ਦੀ ਚੀਖ ਪੁਕਾਰ ਵਹਾ ਰਹੇ ਹਨ ਹਿੰਦੂਤਵਵਾਦੀ 'ਵਿੱਦਿਆਵਰਿਧੀ' ਅਚਾਰੀਆ ਗੁਰੂਪ੍ਰਸਾਦ, ਕਮੇਰੀ ਦੁਨੀਆ ਸਤੰਬਰ ਅਕਤੂਬਰ 2009(ਹਿੰਦੀ)

ਅਨੁਵਾਦ : ਦਿੱਲੀ ਦੇ ਡਿਪਟੀ ਕਮਿਸ਼ਨ ਏ ਡਬਲਯੂ ਆਸਵਿਦ ਦੇ ਚਲੇ ਜਾਣ ਤੇ ਦਿੱਲੀ ਦੀ ਸੁਰੱਖਿਆ ਅਵਸਥਾ ਕਰਨ ਲਈ ਤੱਤਕਾਲੀਨ ਗ੍ਰਹਿ ਮੰਤਰੀ ਸ਼੍ਰੀ ਬੱਲਵ ਭਾਈ ਪਟੇਲ ਨੇ ਦਿੱਲੀ ਦੇ ਡਿਪਟੀ ਕਮਿਸ਼ਨਰ ਸ਼੍ਰੀ ਐਮ ਐਸ ਰੰਧਾਵਾ (ਮਹਿੰਦਰ ਸਿੰਘ ਰੰਧਾਵਾ) ਨੂੰ ਆਗਿਆ ਦਿੱਤੀ ਕਿ ਦਿੱਲੀ ਦੀ ਸੁਰੱਖਿਆ ਲਈ ਇੰਡੀਆ ਪੁਲਸ ਐਕਟ 1861 ਦੀ ਧਾਰਾ 17 ਦੇ ਤਹਿਤ ਸਪੈਸ਼ਲ ਪੁਲਸ ਫੋਰਸ ਗਠਤ ਕੀਤੀ ਜਾਵੇ। ਉਹਨਾਂ ਦਿਨਾਂ 'ਚ ਮੈਂ (ਅਚਾਰੀਆ ਗੁਰੂਪ੍ਰਸਾਦਿ ) ਦਿੱਲੀ ਵਲੰਟੀਅਰ ਬੋਰਡ ਦਾ ਵੱਡਾ ਅਧਿਕਾਰੀ ਸੀ। ਅਧਿਕਾਰੀਆਂ ਸਮੇਤ ਆਪਣੇ 100 ਵਲੰਟੀਅਰਾ ਨੂੰ ਲੈ ਕੇ ਸਪੈਸ਼ਲ ਪੁਲਸ ਫੋਰਸ ਦਾ ਗਠਨ ਕੀਤਾ ਗਿਆ। ਜਿਸ ਵਿੱਚ ਡੋਗਰਾ ਰੈਜਮਿੰਟ ਦੇ ਕੈਪਟਨ ਰਣਜੀਤ ਸਿੰਘ ਨੂੰ ਫਸਟ ਇੰਨ ਕਮਾਂਡ ਬਣਾਇਆ ਗਿਆ ਅਤੇ ਨੇਵੀ ਦੇ ਕੈਪਟਨ ਐਸ ਕੇ ਸ਼੍ਰੀ ਨਿਵਾਸਨ ਨੂੰ ਸੈਕੰਡ ਇਨ ਕਮਾਡ ਬਣਾਇਆ ਗਿਆ

ਸ਼ਰਨਾਰਥੀ ਆਉਣੇ ਸ਼ੁਰੂ ਹੋ ਗਏ ਸਨ। ਉਹਨਾ ਨੂੰ ਅਲੱਗ-ਅਲੱਗ ਕੈਪਾਂ ਵਿੱਚ ਰੱਖਿਆ ਗਿਆ ਸੀ ਉਹ (ਸ਼ਰਨਾਰਥੀ) ਚਾਹੁੰਦੇ ਸੀ ਕਿ ਦਿੱਲੀ ਤੋ ਮੁਸਲਮਾਨ ਜਾਵੇ ਤਾ ਸਾਨੂੰ ਰਹਿਣ ਲਈ ਮਕਾਨ ਮਿਲੇ । ਦੇਰ ਤੱਕ ਦਿੱਲੀ ਵਿੱਚ ਦੰਗਾ ਨਹੀ ਹੋਇਆ ਸੀ ਕਿਉਕਿ ਦਿੱਲੀ ਵਿੱਚ ਹਿੰਦੂਆ ਅਤੇ ਮੁਸਲਮਾਨ ਬੜੇ ਭਾਈਚਾਰੇ ਨਾਲ ਰਹਿੰਦੇ ਸਨ।

ਨੋਟ: ਦੂਸਰਾ ਕਾਰਨ ਇਹ ਵੀ ਹੋ ਸਕਦਾ ਸੀ ਕਿ ਉਦੋਂ ਦਿੱਲੀ ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਗਿਣਤੀ ਵੀ ਬਰਾਬਰ ਦੀ ਹੋਵੇਗੀ ਸਿੱਖ ਵੀ ਕਾਫੀ ਹੋਣਗੇ । ਸਰਕਾਰ ਦੀ ਆਪਣੀ ਮਜਬੂਰੀ ਵੀ ਹੋਵੇਗੀ ਕਿ ਘੱਟੋ-ਘੱਟ ਦਿੱਲੀ ਚ ਦੰਗੇ ਨਾ ਹੋਣ। ਆਪਸੀ ਭਾਈਚਾਰੇ ਦਾ ਅਰਥ ਇਹ ਵੀ ਹੈ ਕਿ ਦੋਹੇਂ ਧਿਰਾਂ ਬਰਾਬਰ ਦੀਆਂ ਸਨ ਅਤੇ ਮੁਸਲਮਾਨ ਦਿੱਲੀ ਵਿੱਚ ਕਈਆਂ ਸਦੀਆਂ ਤੋ ਸ਼ਾਸ਼ਕ ਰਹੇ ਸਨ। ਤਾਕਤਵਰ ਸਨ। ਜਦੋਂ ਦੰਗਾ ਹੋਇਆ ਹੀ ਨਹੀਂ ਤਾਂ ਰੀਡਮ ਰੋਡ (ਆਲ ਮੰਦਰ ਮਾਰਗ) ਤੇ ਹੁਣ ਸਥਿਤ, ਹਿੰਦੂ ਮਹਾਂ ਸਭਾ ਭਵਨ ਵਿੱਚ, ਆਰ ਐਸ ਐਸ, ਹਿੰਦੂਆ ਸਭਾ ਅਤੇ ਕੁੱਝ ਕੱਟੜ ਹਿੰਦੂਵਾਦੀ ਸ਼ਰਨਾਰਥੀਆਂ ਦੀ ਇੱਕ ਮੀਟਿੰਗ ਹੋਈ।

ਮੈ ਸਕੂਲ ਦੇ ਦਿਨਾ ਵਿੱਚ ਸ਼ਰਧਾ ਨੰਦ ਬਜਾਰ ਦੀ ਆਰ.ਐਸ.ਐਸ. ਦੀ ਸ਼ਾਖਾ ਵਿੱਚ ਅਰਾਮ ਦਕਸ਼ ਕਰਿਆ ਕਰਦਾ ਸੀ ਅਤੇ ਮੈਂ ਵੀ ਉੱਥੇ (ਭਾਵ ਮੀਟਿੰਗ ਵਿੱਚ) ਪਹੁੰਚਿਆ। ਮੀਟਿੰਗ ਵਿੱਚ ਚਿੰਤਾ ਵਿਅਕਤ ਕੀਤੀ ਗਈ ਕਿ ਦਿੱਲੀ ਵਿੱਚ ਦੰਗਾ ਕਿਉਂ ਨਹੀਂ ਹੁੰਦਾ। ਬਸ ਫੈਸਲਾ ਹੋਇਆ ਕਿ 'ਹਿੰਦੂਆਂ ਦੇ ਇਲਾਕੇ ਤੋਂ ਇੱਕ ਬੱਚਾ ਉਠਾਉ ਅਤੇ ਮਾਰਕੇ ਮੁਸਲਮਾਨਾਂ ਦੇ ਮੁਹੱਲੇ ਦੇ ਕੂੜਾ ਘਰ ਵਿੱਚ ਸੁੱਟ ਦਿਓ। ਉਹਨਾਂ ਦਿਨਾਂ ਵਿੱਚ ਟਾਂਗੇ ਵਾਲੇ ਜਿਆਦਾਤਰ ਮੁਸਲਮਾਨ ਹੀ ਹੁੰਦੇ ਸਨ। ਨਿਰਨਾ ਲਿਆ ਕਿ ਅਕੇਲਾ ਆਦਮੀ ਦੂਰ ਤੱਕ ਲਈ ਟਾਂਗਾ ਲਵੇ ਅਤੇ ਬੀਆਬਾਨ ਵਿੱਚ ਜਾਕੇ ਉਸ ਨੂੰ ਪਿੱਛੇ ਤੋਂ ਚਾਕੂ ਮਾਰ ਦੇਵੇ।

ਇਹ ਘਟਨਾਵਾਂ (ਚਾਕੂ ਮਾਰਨ ਦੀਆਂ) ਕਈ ਦਿਨ ਹੁੰਦੀਆਂ ਰਹੀਆਂ। ਅਤੇ ਕਸ਼ਮੀਰੀ ਗੇਟ ਵਿੱਚ ਬਾਟਾ ਦੀ ਦੁਕਾਨ ਦੇ ਚੌਰਾਹੇ ਤੇ ਗਾਈਆਂ ਦਾ ਝੁੰਡ ਬੈਠਿਆ ਕਰਦਾ ਸੀ। ਕੁੱਝ ਲੋਕਾਂ ਨੇ ਉਹਨਾਂ ਦੀਆਂ ਪਿੱਠਾਂ ਤੇ ਬਲੇਡ ਮਾਰਕੇ ਉਹਨਾਂ ਨੂੰ ਲਹੂ ਲੁਹਾਨ ਕਰ ਦਿੱਤਾ।

ਬਸ ਫਿਰ ਕੀ ਸੀ ਦੰਗਿਆਂ ਦਾ ਮਹੌਲ ਬਣਾ ਦਿੱਤਾ ਗਿਆ ਤੇ ਖੂਬ ਖਤਰਨਾਕ ਦੰਗਾ ਹੋਇਆ। ਦਿੱਲੀ ਲਾਸ਼ਾਂ ਨਾਲ ਭਰ ਗਈ।

ਇਹ ਸੀ ਆਰ.ਐਸ.ਐਸ. ਅਤੇ ਹਿੰਦੂ ਮਹਾਂ ਸਭਾਈਆਂ ਦੀ ਕਰਤੂਤ

-ਮਹਾਰਾਜ ਅਟਲ ਬਿਹਾਰੀ ਬਾਜਪਾਈ ਅਤੇ ਵਿਨਾਹਿਕ ਦਮੋਦਰ ਸਰਵਰਕਰ ਨੇ ਲਿਖਕੇ ਦਿੱਤਾ ਸੀ ਕਿ ਉਹ ਅੰਗਰੇਜ਼ਾਂ ਦੇ ਸਮਰਥਕ ਹਨ।

-ਵੀਰ ਸਾਵਰਕਰ ਨੇ ਇੱਕ ਪੁਸਤਕ ਲਿਖੀ ਸੀ 'ਹਿੰਦੂ ਪਾਤਸ਼ਾਹੀ' ਜਿਸ ਵਿੱਚ ਲਿਖਿਆ ਸੀ ਕਿ ਜਦੋਂ ਅੰਗਰੇਜ ਇੱਥੋਂ ਚਲੇ

ਜਾਣਗੇ ਤਾਂ ਅਸੀਂ ਹਿੰਦੂ ਰਾਜ ਕਾਇਮ ਕਰਾਂਗੇ।(21-22)

* * *

## ਭਾਰਤ ਘਪਲਿਆਂ ਦਾ ਦੇਸ਼

## ਹਵਾਲਾ ਬ.ਸ. ਬੰਬੀਹਾ ਭਾਈ ਬੇਗਮ ਸ਼ਹਿਰ ਮਾਰਚ-11 (ਪ:17-18)

ਭਾਰਤ ਵਿੱਚ ਬ੍ਰਾਹਮਣਵਾਦੀ ਸਮਾਜਿਕ-ਸਿਸਟਮ ਕਰਕੇ ਹੀ, ਇੱਥੇ ਹਰ ਕੋਈ ਘਪਲੇਬਾਜ਼ੀ ਕਰਨ ਨੂੰ ਹਰ ਵਕਤ ਤਿਆਰ ਰਹਿੰਦਾ ਹੈ। ਭਾਰਤ ਦੇਸ਼ ਵਿੱਚ ਬਰਾਬਰੀ ਸਮਤਾ-ਸਮਾਨਤਾ ਵਾਲੇ ਸਮਾਜ ਦੀ ਹੋਂਦ ਨਹੀਂ।

ਸਭ ਪਾਸੇ ਘਪਲੇਬਾਜੀ-ਘਪਲੇਬਾਜੀ ਦਾ ਦੌਰ ਚਲ ਰਿਹਾ ਹੈ। ਬੀਬੀ ਕਿਰਨ ਬੇਦੀ ਨੇ ਆਪਣੇ ਲੇਖ ਵਿੱਚ ਭਾਰਤ ਨੂੰ 'ਘਪਲਿਆਂ ਦੇ ਦੇਸ਼' ਕਿਹਾ ਹੈ। ਇਹਨਾਂ ਘਪਲਿਆਂ ਕਾਰਨ ਦੇਸ਼ ਦੇ 40 ਕਰੋੜ ਭੁੱਖੇ ਨੰਗੇ ਦਲਿਤ ਲੋਕਾਂ ਨੂੰ ਸਭ ਤੋਂ ਵੱਧ ਦੁੱਖ ਸਹਿਣੇ ਪਏ ਹਨ ਅਤੇ 83 ਕਰੋੜ ਨੂੰ ਭੁੱਖ ਨੰਗ ਸਹਿਣੀ ਪੈ ਰਹੀ ਹੈ। (ਸਰਕਾਰੀ ਸੈਂਪਲ ਸਰਵੇ ਅਨੁਸਾਰ) (ਜਿਸਦਾ ਮੂਲ ਕਾਰਨ ਹੈ ਹਰ ਥਾਂ ਵੱਢੀ ਖੋਰੀ ਅਤੇ ਘਪਲੇਬਾਜੀ)

ਹਾਜਰ ਹਨ ਘਪਲੇ :-

1. 22 ਜੂਨ 2010 ਦੀ ਖਬਰ ਮੁਤਾਬਕ ਇਸ ਸਮੇਂ 99 ਭ੍ਰਿਸ਼ਟ ਅਫਸਰ ਹਨ। ਕੇਂਦਰੀ ਵਿਜੈਲੈਂਸ ਕਮਿਸ਼ਨ ਨੇ ਇਹਨਾ ਵਿਰੁੱਧ ਕੇਸ ਦਰਜ ਕਰਨ ਦੀ ਗੱਲ ਕੀਤੀ ਹੈ ਤੇ ਜੁਰਮਾਨਾ ਲਾਉਣ ਦੀ ਸਲਾਹ ਦਿੱਤੀ ਹੈ।

2. ਬਿਹਾਰ ਦੇ ਤੀਜਾ ਹਿੱਸਾ ਵਿਧਾਨਕਾਰ ਘਪਲੇਬਾਜ ਹਨ। 27 ਸਤੰਬਰ 2010 ਦੀ ਖਬਰ।

3. ਇੰਗਲੈਂਡ ਦੀ ਸਰਕਾਰ ਨੇ ਭਾਰਤ ਦੇ ਦਲਿਤ ਬੱਚਿਆਂ ਲਈ 2720 ਕਰੋੜ ਦਾਨ ਵਜੋਂ ਹੀ ਦਿੱਤੇ ਸਨ। ਜੋ ਭਾਰਤ ਦੇ ਹਾਕਮਾਂ ਨੇ ਆਪ ਹੀ ਹੜੱਪ ਲਏ। ਇਕ ਅਫਸਰ ਨੇ 60 ਲੱਖ ਪੌਂਡ ਹੜੱਪ ਲਏ। (ਪੂਰੀ ਖਬਰ ਅਖਬਾਰਾਂ ਵਿਚ ਛਪ ਚੁੱਕੀ ਹੈ)

4. 16 ਦਸੰਬਰ 2010 ਦੀ ਖਬਰ ਮੁਤਾਬਕ ਉਜੈਨ ਵਿੱਚ 2.34 ਕਰੋੜ ਰੁਪਏ ਦਾ ਘਪਲਾ ਹੋਇਆ।

5. 17 ਦਸੰਬਰ 2010 ਦੀ ਖਬਰ ਹੈ ਕਿ ਆਂਧਰਾ ਪ੍ਰਦੇਸ਼ ਦੇ 5 ਜੱਜ ਇਮਤਿਹਾਨ ਵਿੱਚ ਨਕਲ ਮਾਰਦੇ ਫੜ੍ਹੇ ਗਏ। ਅਜੇਹੇ ਜੱਜ ਘਪਲੇ ਵੀ ਕਰਦੇ ਹਨ। ਤਦੇ ਭਾਰਤ ਵਿੱਚ ਘਪਲੇਬਾਜਾਂ ਨੂੰ ਚੀਨ ਦੇ ਘਪਲੇਬਾਜਾਂ ਵਾਂਗ ਫਾਂਸੀ ਦੀ ਸਜ਼ਾ ਨਹੀਂ ਹੁੰਦੀ। (ਬਹੁਤੇ ਜੱਜ ਘਪਲਿਆਂ ਵਿੱਚ ਫਸ ਚੁੱਕੇ ਹਨ)

6. ਭਾਰਤ ਦੇ ਘਪਲੇਬਾਜ਼ਾਂ ਦੇ ਸਵਿਟਰਜਰਲੈਂਡ ਦੀਆਂ ਬੈਂਕਾਂ ਵਿੱਚ 70 ਲੱਖ ਕਰੋੜ ਰੁਪੈ ਜਮ੍ਹਾਂ ਹਨ। ਇੱਕ ਹੋਰ ਖਬਰ ਮੁਤਾਬਕ ਇਹੋ ਰਕਮ 500 ਲੱਖ ਕਰੋੜ ਹੈ।

7. ਮੌਜੂਦਾ ਸਮੇਂ ਕਈ ਮੈਂਬਰ ਪਾਰਲੀਮੈਂਟ, ਅਪਰਾਧੀ ਹਨ। ਲੱਗਭਗ ਗਿਣਤੀ ਤੀਜਾ ਹਿੱਸਾ ਹੈ।

8. 11 ਦਸੰਬਰ 2010 ਦੀ ਖਬਰ ਹੈ ਕਿ 1971 ਵਿੱਚ ਮੁੱਖ ਅਫਸਰ ਨੀਰਾ ਯਾਦਵ ਨੂੰ ਭ੍ਰਿਸ਼ਟਾਚਾਰ ਬਾਰੇ ਸਜਾ ਮਿਲੀ ਸੀ।

9. 27 ਸਤੰਬਰ 2010 ਦੇ ਜਗਬਾਣੀ ਸੰਪਾਦਕੀ ਮੁਤਾਬਕ ਕਾਮਨਵੈਲਥ ਖੇਡਾਂ, ਅਯੋਜਨ ਕਮੇਟੀ ਦੇ ਮੈਂਬਰਾਂ, ਅਫਸਰਾਂ ਤੇ ਬਿਲਡਰਾਂ ਤੇ ਠੇਕੇਦਾਰਾਂ ਲਈ, ਸੋਨੇ ਦੀਆਂ ਮੋਹਰਾਂ ਦੀ ਵਰਖਾ ਲੈ ਕੇ ਆਈਆਂ।

10. ਭਾਰਤ ਦੇ ਗਰੀਬ ਲੋਕਾਂ ਨੂੰ ਹਰ ਸਾਲ 900 ਕਰੋੜ ਰੁਪੈ ਦੀ ਰਿਸ਼ਵਤ ਦਫਤਰਾਂ ਵਿੱਚ ਦੇਣੀ ਪੈਂਦੀ ਹੈ। 9 ਸਤੰਬਰ 2010 ਦੇ ਅਖਬਾਰਾਂ ਨੇ ਲਿਖਿਆ।

11. ਭਾਰਤ ਦੇ ਕਾਰਜਕਾਰੀ ਡਾਇਰੈਕਟਰ ਅਨੁਪਮਾ ਝਾਅ ਨੇ 8 ਦਸੰਬਰ 2010 ਨੂੰ ਕਿਹਾ ਕਿ ਭ੍ਰਿਸ਼ਟਾਚਾਰ ਭਾਰਤ ਦੇ ਆਮ ਲੋਕਾਂ ਵੱਲੋਂ, ਭਾਵ ਕਾਰਜਕਾਰੀ, ਵਿਧਾਨਕਾਰੀ ਤੇ ਨਿਆਂਕਾਰੀ ਪ੍ਰਬੰਧਾਂ ਵੱਲੋਂ ਸ਼ੁਰੂ ਹੁੰਦਾ ਹੈ।

12. 122 ਟੈਲੀਫੂਨ ਲਾਇਸੰਸ ਧਾਰਕਾਂ ਨੇ ਸੰਬੰਧਤ ਮੰਤਰੀ ਨੂੰ ਰਿਸ਼ਵਤ ਦਿੱਤੀ ਸੀ। ਇਸ ਘਪਲੇਬਾਜੀ ਨਾਲ ਭਾਰਤ ਮਹਾਨ ਦੇਸ਼ ਨੂੰ 176 ਲੱਖ ਕਰੋੜ ਰੁਪੈ ਦਾ ਘਾਟਾ ਪਿਆ।

13. ਜਿਹੜੀਆਂ ਸੜਕਾਂ ਘਪਲੇਬਾਜੀ ਕਾਰਨ ਬਣਦੀਆਂ ਹਨ। ਉਹ ਸਾਲ ਪਿੱਛੋਂ ਹੀ ਟੁੱਟ ਜਾਂਦੀਆਂ ਹਨ। ਪਰ ਜੋ ਸੜਕਾਂ ਜਪਾਨ ਦੀਆਂ ਏਜੰਸੀਆਂ ਤੋਂ ਬਣਾਈਆਂ ਗਈਆਂ ਉਹ 10 ਸਾਲਾਂ ਤੋਂ ਅੱਜ ਤੱਕ ਨਹੀਂ ਟੁੱਟੀਆਂ। ਜਪਾਨ ਭਾਰਤ ਦੇ ਸਪੂਤ ਮਹਾਤਮਾ ਬੁੱਧ ਦੀ ਸਿੱਖਿਆ ਅਧੀਨ ਬੋਧੀ ਦੇਸ਼ ਹੈ। ਪਰ ਭਾਰਤ ਵਿੱਚ ਇਸੇ ਬੁੱਧ ਦੇ ਬੋਧੀ ਭਿਖਸ਼ੂਆਂ ਨੂੰ ਚਾਰ ਕਤਲੇਆਮਾਂ ਨਾਲ ਬਿਪਰਵਾਦੀ ਹਾਕਮਾਂ ਨੇ ਮਾਰ ਦਿੱਤਾ ਸੀ।

14. ਅਮਰੀਕਾ ਖੋਜ ਏਜੰਸੀ ਨੇ ਦੱਸਿਆ ਹੈ ਕਿ 1948 ਤੋਂ ਲੈ 2010 ਤੱਕ, ਭਾਰਤ ਦੇਸ਼ ਨੂੰ 28,000 ਬਿਲੀਅਨ ਰੁਪੈ ਦਾ ਰਿਸ਼ਵਤਖੋਰੀ ਕਾਰਨ ਘਾਟਾ ਪਿਆ ਹੈ।

15. 5 ਦਸੰਬਰ 2010 ਦੇ ਅਖਬਾਰਾਂ ਮੁਤਾਬਕ ਨੀਰਾ ਰਾਡੀਆ ਨੇ ਜੋ ਘਪਲੇਬਾਜੀ ਦੀਆਂ ਟੇਪਾਂ ਨਸ਼ਰ ਕੀਤੀਆਂ ਹਨ। ਉਸ ਉਤੇ ਭਾਰਤ ਦੇਸ਼ ਕਰੋੜ-ਅਰਬਪਤੀ ਰਤਨ ਟਾਟਾ, ਮੁਕੇਸ਼ ਅੰਬਾਨੀ ਹੋਰ ਗੁੱਸੇ ਵਿੱਚ ਹਨ। ਟੈਲੀਕਾਮ ਵਿੱਚ ਦੇਸ਼ ਨੂੰ 177 ਲੱਖ ਕਰੋੜ ਰੁਪੈ ਦਾ ਘਾਟਾ ਹੋਇਆ।

16. 11 ਦਸੰਬਰ 2010 ਦੀ ਖਬਰ ਮੁਤਾਬਕ ਸੁਪਰੀਮ ਕੋਰਟ ਨੇ ਕਿਹਾ ਹੈ ਕਿ ਅਲਾਹਬਾਦ ਹਾਈ ਕੋਰਟ ਦੇ ਜੱਜ ਵੀ ਭ੍ਰਿਸ਼ਟਾਚਾਰੀ ਹਨ। (ਭੂਪਾਲ ਕਾਂਡ ਵਿੱਚ ਸੁਪਰੀਮ ਕੋਰਟ ਜੱਜਾਂ ਦੇ ਘਪਲੇਬਾਜੀ ਸਾਹਮਣੇ ਆਈ।)

17. ਭਾਰਤ ਵਾਸੀ ਸਵਰਾਜਪਾਲ ਜੋ ਇੰਗਲੈਂਡ ਵਿੱਚ ਮੈਂਬਰ ਪਾਰਲੀਮੈਂਟ ਹੈ, ਉਸ ਨੇ ਲੰਡਨ ਵਿੱਚ 13 ਹਜ਼ਾਰ ਕਰੋੜ ਰੁਪੈ ਦੀ ਘਪਲੇਬਾਜੀ ਕੀਤੀ। ਖਬਰ ਦਸੰਬਰ 2010 ਦੇ ਅਖਬਾਰ।

18. ਉਮਾ ਭਾਰਤੀ ਨੇ 26-12-2010 ਨੂੰ ਕਿਹਾ ਕਿ ਭਾਜਪਾ ਵਿੱਚ ਵੀ ਭ੍ਰਿਸ਼ਟਾਚਾਰ ਹੈ। ਭਾਰਤ ਦੇ ਘਪਲੇਬਜਾਂ ਦਾ 23 ਲੱਖ

ਕਰੋੜ ਰੁਪੈ ਦਾ ਕਾਲਾ ਧਨ ਬਦੇਸ਼ੀ ਬੈਂਕਾਂ ਵਿੱਚ ਹੈ।

19. 1950 ਤੋਂ ਬਾਦ ਦੇਸ਼ ਵਿੱਚ (ਇਮਾਨਦਾਰ ਪ੍ਰਧਾਨ ਮੰਤਰੀਆਂ ਦੇ ਰਾਜਕਾਲ ਵਿੱਚ) 73 ਲੱਖ ਕਰੋੜ ਰੁਪੈ ਦੇ ਘਪਲੇ ਹੋਏ।

20. ਕੁਝ ਘਪਲਿਆਂ ਦੇ ਨਾਂ ਇਸ ਪ੍ਰਕਾਰ ਹਨ : - ਬੋਫਰਜ ਤੋਪਾਂ ਵਾਲਾ ਘਪਲਾ, 2) ਹਰਸ਼ਦ ਮਹਿਤਾ ਵਾਲਾ ਘਪਲਾ 5000 ਕਰੋੜ ਰੁਪੈ ਦਾ। 3) ਖੇਡਾਂ ਵਾਲਾ ਘਪਲਾ 650 ਕਰੋੜ ਰੁਪੈ ਦਾ। 4) ਅਲਾਟਮੈਂਟ ਆਦਰਸ਼ ਘਪਲਾ 5000 ਕਰੋੜ ਰੁਪੈ ਦਾ। 5) ਦੀਨਾਰ ਸਕੈਂਡਲ 400 ਕਰੋੜ ਰੁਪੈ ਦਾ। 6) ਪੰਡਤ ਜਵਾਹਰ ਲਾਲ ਨਹਿਰੂ ਵੇਲੇ ਜੀਪਾਂ ਦਾ ਘਪਲਾ। 7) ਇਦਰਾ ਗਾਂਧੀ ਵੇਲੇ ਕਾਰਖਾਨੇਦਾਰਾਂ ਤੋਂ ਰਿਸ਼ਵਤਾਂ ਲਈਆਂ। 8) ਸਪੈਕਟਰਮ ਘਪਲਾ 1.77 ਕਰੋੜ ਰੁਪੈ ਦਾ।

21. ਰਤਨ ਟਾਟਾ, ਦਲਾਲ ਪੱਤਰਕਾਰ, ਨੀਰਾ ਰਾਡੀਆ ਨੂੰ ਹਰ ਸਾਲ 30 ਕਰੋੜ ਰੁਪਏ ਦਿੰਦਾ ਸੀ। ਆਪੇ ਅੰਦਾਜਾ ਲਾਓ, ਕਿ ਟਾਟੇ ਹੋਰੀਂ ਅਜੇਹਾ ਕਿਉਂ ਕਰਦੇ ਹਨ ? ਕੀ ਇਹ ਦੇਸ਼ ਗਰੀਬ ਲੋਕਾਂ ਦੀ ਸੇਵਾ ਹੈ ?

22. ਡਾਕਟਰੀ ਸਮਾਜ ਨੂੰ ਝਾਰਖੰਡ ਵਿੱਚ ਘਪਲਾ 130 ਕਰੋੜ ਰੁਪਏ।

23. ਮਧੂ ਕੋਡਾ ਮੁੱਖ ਮੰਤਰੀ ਦਾ ਘਪਲਾ-4000 ਕਰੋੜ ਰੁਪੈ

24. ਸਟੇਟ ਬੈਂਕ ਸੌਗ ਸ਼ਟਰ ਘਪਲਾ - 95 ਕਰੋੜ ਰੁਪੈ

25. ਤੇਲਗੀ ਸਟੈਂਪ ਘਪਲਾ - 172 ਕਰੋੜ ਰੁਪੈ

26. ਚੌਲਾਂ ਦੀ ਬਰਾਮਦ ਘਪਲਾ -2500 ਕਰੋੜ ਰੁਪੈ

27. ਆਈ.ਪੀ.ਓ. ਡੀਮਟ ਘਪਲਾ-146 ਕਰੋੜ ਰੁਪੈ

28. ਬਿਹਾਰ ਹੜ ਪੀੜਤ ਘਪਲਾ 17 ਕਰੋੜ ਰੁਪੈ

29. ਉੜੀਸਾ ਦਾ ਖਾਨ-ਘਪਲਾ 1000 ਕਰੋੜ ਰੁਪੈ

30. ਸਕੋਰਪੀਨ ਸਬ ਮੈਰੀਨ ਘਪਲਾ-18978 ਕਰੋੜ ਰੁਪੈ

31. ਪੰਜਾਬ ਸਿੱਟੀ ਸੈਂਟਰ ਘਪਲਾ -1500 ਕਰੋੜ ਰੁਪੈ

32. ਤਾਜ ਕੋਰੀਡੋਰ ਘਪਲਾ-179 ਕਰੋੜ ਰੁਪੈ

33. ਪੂਨੇ ਦੇ ਹਸਨ ਅਲੀ ਦਾ ਟੈਕਸ ਚੋਰੀ ਘਪਲਾ-50000 ਕਰੋੜ ਰੁਪੈ

34. ਸਤਿਅਮ ਘਪਲਾ - 10000 ਕਰੋੜ ਰੁਪੈ

35. ਫੌਜੀ ਰਾਸ਼ਨ ਚੋਰੀ ਘਪਲਾ-5000 ਕਰੋੜ ਰੁਪੈ

36. ਮੇਘਾਲਿਆ ਵਧ ਘਪਲਾ -300 ਕਰੋੜ ਰੁਪੈ

37 ਖਾਦ ਦਰਾਮਦ ਘਪਲਾ -1300 ਕਰੋੜ ਰੁਪੈ (1996 ਵਿਚ )

38 ਯੂਰੀਆ ਘਪਲਾ -133 ਕਰੋੜ ਰੁਪੈ

39 ਪਸ਼ੂ -ਚਾਰਾ ਘਪਲਾ -950 ਕਰੋੜ ਘਪਲਾ

40 ਟੈਲੀਕਾਮ ਘਪਲਾ -1500 ਕਰੋੜ ਘਪਲਾ

41 5 ਜਨਵਰੀ 2011 ਦੇ ਕਿਰਨ ਬੇਦੀ ਦੇ ਲੇਖ ਮੁਤਾਬਕ ਹਰ ਸਾਲ ਰਿਸ਼ਵਤ 16 ਅਰਬ ਡਾਲਰ ਦੀ ਭਾਰਤ ਵਿੱਚ ਹੁੰਦੀ ਹੈ। ਕਿਰਨ ਬੇਦੀ ਮੁਤਾਬਕ ਭਾਰਤ ਘਪਲਿਆ ਦੀ ਧਰਤੀ ਹੈ।

42 ਲਾਵਨ ਪਾਵਰ ਪ੍ਰੋਜੈਕਟ ਘਪਲਾ -374 ਕਰੋੜ ਰੁਪੈ

43 ਬਿਹਾਰ ਜਮੀਨੀ ਘਪਲਾ -400 ਕਰੋੜ ਰੁਪੈ

44 ਭੰਸਾਲੀ ਸਟਾਕ ਘਪਲਾ -1200 ਕਰੋੜ ਰੁਪੈ

45 ਸਾਗਵਾਨ ਪੌਦਾ ਘਪਲਾ -8000 ਕਰੋੜ ਰੁਪੈ

46 ਯੂ ਟੀ ਆਈ ਸਕੈਂਡਲ -4800 ਕਰੋੜ ਰੁਪੈ

47 ਦਿਨੇਸ਼ ਡਾਲਮੀਆ ਤੇ ਕੇਤਨ ਪ੍ਰੈਸ ਘਪਲਾ -1250 ਕਰੋੜ ਰੁਪੈ

48 ਸੰਜੇ ਅਗਰਵਾਲ ਹੋਮਟਰੇਡ ਘਪਲਾ -600 ਕਰੋੜ ਰੁਪੈ

49 ਟਰਾਂਸਪਰੇਸੀ ਇੰਟਰਨੈਸ਼ਨਲ ਨੇ ਲਿਖਿਆ ਹੈ ਕਿ ਭਾਰਤ ਵਿੱਚ 75 ਫੀਸਦੀ ਲੋਕ ਨੌਕਰੀ ਲੈਣ ਲਈ, ਰਿਸ਼ਵਤ ਦੇਣ ਲਈ ਮਜਬੂਰ ਹਨ।

50 ਭਾਰਤ 187 ਦੇਸ਼ਾਂ ਵਿਚੋਂ ਰਿਸ਼ਵਤਖੋਰ ਦੇਸ਼ਾਂ ਵਿੱਚ 87ਵੇਂ ਨੰਬਰ ਉੱਤੇ ਸਥਿਤ ਹੈ।

51 ਚੌਥਾ ਹਿੱਸਾ ਮੈਂਬਰ ਪਾਰਲੀਮੈਂਟ ਅਪਰਾਧਿਕ ਮਾਮਲਿਆ ਵਿੱਚ ਫਸੇ ਪਏ ਹਨ।

52. 60 ਸਾਲ ਵਿੱਚ ਭਾਰਤ ਦੇ ਰਿਸ਼ਵਤਖੋਰਾਂ ਨੇ 20 ਲੱਖ ਕਰੋੜ ਦਾ ਧਨ ਬਦੇਸ਼ੀ ਬੈਂਕਾਂ ਵਿੱਚ ਜਮ੍ਹਾਂ ਕਰਵਾਇਆ ਹੈ।

53. 27.12.2010 ਦੇ ਜਗਬਾਣੀ ਸੰਪਾਦਕੀ ਮੁਤਾਬਕ ਅਪਰਾਧੀ ਰਾਜਨੇਤਾ, ਅਪਰਾਧੀ ਨੌਕਰਸ਼ਾਹੀ ਨਾਲ ਘਿਉ ਖਿਚੜੀ ਹੋਏ ਪਏ ਹਨ।

54. ਰਿਸ਼ਵਤ ਖੋਰੀ ਕਰਨ ਵਿੱਚ ਵਿਚੋਲਗਿਰੀ ਕਰਨ ਨੂੰ ਲਾਬਿੰਤਾ ਕਹਿੰਦੇ ਹਨ। ਇਹਨਾਂ ਨੂੰ ਕਾਂਸ਼ੀ ਰਾਮ ਨੇ ਚਮਚੇ ਵੀ ਕਿਹਾ ਸੀ।

55. ਭ੍ਰਿਸ਼ਟਾਚਾਰ ਖੋਜ ਬਾਰੇ ਇਹ ਮਹਿਕਮੇ ਹਨ :- ਇਨਕਮ ਟੈਕਸ ਅਥਾਰਟੀ 2. ਸੀ.ਬੀ.ਆਈ., 3. ਕੇਂਦਰੀ ਵਿਜੀਲੈਂਸ ਕਮਿਸ਼ਨ, 4. ਸੂਬਿਆਂ ਦੇਲੀਆਂ ਵਿਜੀਲੈਂਸ ਅਥਾਰਟੀਆਂ, 5. ਲੋਕ ਅਯੁਕਤ ਸੰਸਥਾ।

56. ਆਂਧਰਾ ਦੇ ਮੁੱਖ ਮੰਤਰੀ ਕੇ. ਰਮੱਈਆ ਨੇ ਜ਼ਮੀਨ ਘੁਟਾਲਾ ਕੀਤਾ। ਜ਼ਮੀਨ ਸਸਤੀ ਦਿੱਤੀ। 30.12.2010 ਦੀ ਖਬਰ।

57. ਲਲਿਤ ਮੋਦੀ ਨੇ 470 ਕਰੋੜ ਰੁਪੈ ਦਾ ਗਬਨ ਕੀਤਾ। ਕ੍ਰਿਕਟ ਕੰਟਰੋਲ ਬੋਰਡ ਦਾ ਚੇਅਰਮੈਨ ਸੀ। ਚੇਨਈ ਪੁਲਸ ਨੇ ਕੇਸ ਦਰਜ ਕੀਤਾ। 30.12.2010 ਦੀ ਖਬਰ।

58. ਮਹਿੰਗਾਈ ਦੇ ਤਿੰਨ ਕਾਰਨ : ਘਪਲੇਬਾਜ ਸੇਠਾਂ ਦੀ ਜਮ੍ਹਾਂਖੋਰੀ, 2. ਮਾੜੇ ਪ੍ਰਬੰਧ, 3 ਝੂਠੇ ਵਾਅਦੇ ਵਿੱਚ।

ਬਾਬਾ ਰਾਮਦੇਵ ਅਨੁਸਾਰ ਬਦੇਸ਼ਾਂ ਵਿੱਚ ਭਾਰਤੀਆਂ ਦਾ 50 ਲੱਖ ਕਰੋੜ ਜਮ੍ਹਾਂ (ਸਭ ਤੋਂ ਵੱਡਾ ਘਪਲਾ ਇਸਰੋ ਦਾ ਨਸ਼ਰ ਹੋਇਆ ਜਿਸਨੂੰ ਦਬਾ ਦਿੱਤਾ ਗਿਆ ਹੈ। ਇਹ ਬੁਨਿਆਦੀ ਕਾਰਨ ਹਨ 80-85 ਕਰੋੜ ਅਬਾਦੀ ਨੂੰ ਭੁੱਖੇ ਨੰਗੇ ਤੇ ਕੰਗਾਲ ਰੱਖਣ ਅਤੇ ਨੀਚ ਰੱਖਕੇ ਅਪਮਾਨਤ ਕਰਨ ਦੇ। ਬਾਬਾ ਰਾਮਦੇਵ ਅਨੁਸਾਰ ਵਿਦੇਸ਼ਾਂ ਵਿਚ ਭਾਰਤੀਆਂ ਦਾ 500 ਲੱਖ ਕਰੋੜ ਜਮ੍ਹਾਂ ਹੈ।

* * *

## ਕਾਂਗਰਸ-ਅਛੂਤ ਪਛੜੇ ਅਤੇ ਅੰਬੇਡਕਰ

ਕਾਂਗਰਸ ਨੇ 1946 ਵਿਧਾਨ ਸਭਾ ਬਣਨ ਤੋਂ ਪ੍ਰਥਮ ਸੰਸਦੀ ਚੋਣਾਂ ਤੱਕ ਕੋਈ ਇਕ ਪਛੜੀ ਜਾਤੀ ਨੇਤਾ ਕਾਂਗਰਸੀ ਸੀਟ ਤੋਂ ਚੁਣ ਕੇ ਨਹੀਂ ਲਿਆਂਦਾ। ਕਿਸੇ ਦੂਜੀ ਤਰ੍ਹਾਂ ਤਿੰਨ ਪਛੜੀ ਜਾਤੀ ਨੇਤਾ।

(1) ਪੰਜਾਬ ਰਾਓ ਦੇਸ਼ ਮੁੱਖ, ਜੋ ਕਾਂਗਰਸ ਦੇ ਵਿਰੋਧੀ ਉਮੀਦਵਾਰ ਵਜੋਂ

(2) ਇੱਕ ਮਾਲੀ ਯਵਤਮਾਲ ਸੀਟ ਮਹਾਰਾਸ਼ਟਰ ਤੋਂ

(3) ਹੁਕਮ ਸਿੰਘ ਪੰਜਾਬ ਅਕਾਲੀ ਦਲ ਤੋਂ, ਜਿੱਤ ਕੇ ਸੰਵਿਧਾਨ ਸਭਾ ਵਿਚ ਗਏ।

ਮੁਸਲਮਾਨਾਂ ਤੇ ਅਛੂਤਾਂ ਨੇ ਸਰ ਸੁਰਿੰਦਰ ਨਾਥ ਦੀ ਅਗਵਾਈ ਵਿਚ ਡਾ. ਅੰਬੇਡਕਰ ਨੂੰ ਇਹਨਾਂ ਜ਼ਿਲ੍ਹਿਆਂ ਤੋਂ ਜਿਤਾਇਆ।

(1) ਖੁਲਨਾ

(2) ਜੈ ਸੋਰ

(3) ਬੋਰੀ ਵਾਲ ਅਤੇ

(4) ਫਰੀਦਪੁਰ

ਪ੍ਰਾਂਤ ਪ੍ਰਧਾਨ ਮੰਤਰੀ ਮੁੱਖ ਮੰਤਰੀ ਫਜ਼ਲੂਲ ਨੇ ਅੰਬੇਡਕਰ ਦਾ ਸਾਥ ਦਿੱਤਾ। ਗਾਂਧੀ, ਨਹਿਰੂ ਤੇ ਕਾਂਗਰਸ ਨੇ ਇਸੇ 'ਤੇ ਪੂਰਾ ਗੁੱਸਾ ਕੀਤਾ ਅਤੇ ਕੱਢਿਆ ਚਾਰਾਂ ਜ਼ਿਲ੍ਹਿਆਂ ਵਿਚੋਂ ਦਲਿਤ ਪਛੜਿਆਂ ਤੋਂ ਧਰਮ ਪਰਿਵਰਤਤ 71% ਲੋਕ ਮੁਸਲਮਾਨ ਸਨ। ਜਿਨ੍ਹਾਂ ਨੂੰ ਆਜ਼ਾਦੀ ਤੋਂ ਬਾਅਦ ਕਾਂਗਰਸੀਆਂ ਨੇ ਪਾਕਿਸਤਾਨ (ਹੁਣ ਬੰਗਲਾਦੇਸ਼ ਨੂੰ) ਦੇ ਦਿੱਤਾ। ਜਿਸ ਬੰਗਲਾਦੇਸ਼ੀ ਲੋਕਾਂ ਦੀ ਸਮੱਸਿਆ ਦਾ ਸ਼ੋਰ ਹੁਣ ਤੱਕ ਹਿੰਦੂ ਲੋਕਾਂ ਵੱਲੋਂ ਖਾਸ ਕਰਕੇ ਸੰਘੀਆਂ ਵੱਲੋਂ ਪਾਇਆ ਜਾ ਰਿਹਾ ਹੈ ਇਹ ਇਹੀ ਲੋਕ ਹਨ ਜਿਨ੍ਹਾਂ ਨੇ ਅੰਬੇਡਕਰ ਨੂੰ ਜਿਤਾ ਕੇ ਸੰਵਿਧਾਨ ਸਭਾ ਵਿਚ ਭੇਜਿਆ ਸੀ ਅਤੇ ਚਾਰੇ ਜ਼ਿਲ੍ਹੇ ਹਾਕਮ ਕਾਂਗਰਸੀਆਂ ਨੇ ਪਾਕਿਸਤਾਨ ਵਿਚ ਧੱਕੇ ਦਿੱਤੇ ਸਨ ਜਿੱਥੇ ਇਹਨਾਂ ਨੂੰ ਹਿੰਦੂ ਮੰਨਿਆ ਜਾਂਦਾ ਹੈ। ਤੀਜਾ ਨਿਸ਼ਾਨਾ ਇਹ ਪੂਰਾ ਕੀਤਾ ਕਿ ਡਾ. ਅੰਬੇਡਕਰ ਦੀ ਪ੍ਰਤੀਨਿਧਤਾ/ਮੈਂਬਰੀ ਵੀ ਪਾਕਿਸਤਾਨ ਨੂੰ ਚਲੀ ਗਈ, ਜਿਸ ਖਾਤਰ ਅੰਗਰੇਜ਼ ਹਾਕਮਾਂ ਦੇ ਨਿਰਦੇਸ਼ 'ਤੇ ਅੰਬੇਡਕਰ ਨੂੰ ਤੀਜੀ ਚੋਣ ਜਿੱਤਣੀ ਪਈ।

— 1952 ਵਿਚ ਸੰਸਦੀ ਚੋਣਾਂ ਸਮੇਂ ਕਾਂਗਰਸ ਨੇ ਚੌਥੀ ਪਾਸ ਕਜੋਡਕਰ ਨੂੰ ਅੰਬੇਡਕਰ ਵਿਰੁੱਧ ਖੜ੍ਹਾ ਕਰਕੇ ਅੰਬੇਡਕਰ ਨੂੰ ਹਰਾ ਦਿੱਤਾ।

— ਫਿਰ ਡੰਡਾਰਾ ਸੀਟ ਤੋਂ ਉਹਨਾਂ ਨੂੰ ਹਰਾਇਆ ਗਿਆ।

ਜਿਸ ਦਾ ਮੂਲ ਕਾਰਨ ਕਾਂਗਰਸੀ ਹਿੰਦੂ ਹਾਕਮਾਂ+ਵੱਲੋਂ ਵਾਦਾਖਿਲਾਫੀ ਕਰਕੇ, ਸਾਂਝੇ ਚੋਣ ਖੇਤਰਾਂ ਵਿਚ ਪ੍ਰੰਤੂ ਰਾਖਵੇਂ ਕੀਤੇ ਆਪਣੇ ਅਛੂਤ (ਹਰੀਜਨ) ਉਮੀਦਵਾਰ ਖੜੇ ਕਰਕੇ, ਡਾ. ਅੰਬੇਡਕਰ ਨੂੰ ਤੇ ਉਸ ਦੇ ਉਮੀਦਵਾਰਾਂ ਨੂੰ ਹਰਾਇਆ ਗਿਆ।

— ਜਦੋਂਕਿ ਵੱਖਰੇ ਤੇ ਰਾਖਵੇਂ ਚੋਣਾਂ ਖੇਤਰਾਂ ਦਾ ਖਾਤਮਾ ਕਰਨ ਲਈ ਗਾਂਧੀ ਨੇ 19 ਸਤੰਬਰ 1932 ਨੂੰ ਮਰਨ ਵਰਤ ਰੱਖਿਆ ਤੇ 24 ਨੂੰ ਮਜਬੂਰ ਕਰਕੇ ਅੰਬੇਡਕਰ ਨਾਲ ਪੂਨਾ ਪੈਕਟ ਕੀਤਾ ਇਹ ਕਹਿ ਕੇ ਕਾਂਗਰਸ ਕਦੀ ਵੀ ਰਾਖਵੀਆਂ ਸੀਟਾਂ ਉੱਤੇ ਦਖਲ ਨਹੀਂ ਦੇਵੇਗੀ।

ਡਾ. ਅੰਬੇਡਕਰ ਨੇ 1930-32 ਦੀ ਗੋਲਮੇਜ ਕਾਨਫਰੰਸ ਵਿਚ ਗਾਂਧੀ ਜੀ ਤੋਂ ਇਹ ਸੁਆਲ ਪੁੱਛੇ ਸਨ :

ਕੀ ਅਛੂਤ ਹਿੰਦੂ ਹਨ ?

ਜੇ ਹਨ ਤਾਂ

1 . ਕੀ ਤੁਸੀਂ ਜਾਂ ਤੁਹਾਡੇ ਲੋਕ (ਹਿੰਦੂ) ਸਾਡੇ ਲੋਕਾਂ (ਅਛੂਤ ਹਿੰਦੂਆਂ) ਪਾਸ ਬੈਠ ਕੇ ਖਾਣਾ ਖਾਂਦੇ ਹਨ ?

2. ਕੀ ਤੁਹਾਡੇ ਲੋਕ ਅਛੂਤਾਂ ਦੀਆਂ ਲੜਕੀਆਂ, ਆਪਣੇ ਘਰੀਂ ਵਿਆਹ ਕੇ ਲਿਆਉਂਦੇ ਹਨ ?

ਕੀ ਅਛੂਤਾਂ (ਹਿੰਦੂਆਂ) ਦੇ ਘਰੀਂ ਆਪਣੀਆਂ ਲੜਕੀਆਂ ਦੇਂਦੇ ? ਵਿਆਉਂਦੇ ਹਨ ?

3. ਤੁਹਾਡਾ ਭਗਵਾਨ ਜਿਸ ਮੰਦਰ ਵਿੱਚ ਰਹਿੰਦਾ ਹੈ ਕੀ ਸਾਡੇ (ਅਛੂਤ ਹਿੰਦੂ) ਲੋਕ ਸਾਮਾਨ ਰੂਪ ਵਿਚ ਦਰਸ਼ਨ ਕਰ ਸਕਦੇ ਹਨ ?

4. ਕੀ ਅਛੂਤਾਂ ਹਿੰਦੂਆਂ ਨੂੰ ਤੁਸੀਂ ਸਾਂਝੀਆਂ ਥਾਵਾਂ ਤੋਂ ਪਾਣੀ ਭਰਨ ਦਿੰਦੇ ਹੋ ?

5. ਤੁਹਾਡੇ ਘਰਾਂ ਵਿਚ ਖੂਹ ਹੁੰਦਾ ਹੈ। ਸਾਡੇ ਲੋਕਾਂ ਦਾ (ਪਾਣੀ) ਖੂਹ ਸੁੱਕ ਜਾਂਦਾ ਹੈ। ਐਸੀ ਹਾਲਤ ਵਿਚ ਸਾਡੇ ਲੋਕ ਤੁਹਾਡੇ ਲੋਕਾਂ ਦੇ ਘਰਾਂ ਤੋਂ ਪਾਣੀ ਲੈਣ ਜਾਂਦੇ ਹਨ ਕੀ ਤੁਸੀਂ ਭਰਨ ਦੇਂਦੇ ਹੋ।

ਹਵਾਲਾ (ਬਹੁਜਨਾਂ ਕਾ ਬਹੁਜਨ ਭਾਰਤ4 ਅਕ 08/6)

(ਨੋਟ : ਕਹਿਣ ਦਾ ਭਾਵ ਜੇ "ਨਹੀਂ" ਤਾਂ ਅਛੂਤ ਹਿੰਦੂ ਕਿਵੇਂ ਹੋਏ ?
ਹਿੰਦੂਆਂ ਦਾ ਧਰਮ ਅਛੂਤਾਂ ਦਾ ਧਰਮ ਕਿਵੇਂ ਹੋਇਆ ?
ਹਿੰਦੂਆਂ ਦੇ ਭਗਵਾਨ ਅਛੂਤਾਂ ਦੀ ਭਗਵਾਨ ਕਿਵੇਂ ਹੋਏ ?
ਹਿੰਦੂਆਂ ਨਾਲ ਅਛੂਤਾਂ ਦੀ ਕੀ ਰਿਸ਼ਤੇਦਾਰ ਹੋਈ ?
ਜਿੱਥੇ ਖਾਣਾ ਪੀਣਾ, ਰਿਸ਼ਤਾ ਅਤੇ ਭਗਵਾਨ ਵੀ ਪੂਰੀ ਤਰ੍ਹਾਂ ਵੰਡੇ ਹੋਏ ਹਨ।)

## ਪੰਡਤ ਨਹਿਰੂ ਕੇ ਮੰਗੂ ਕੇ

ਹਵਾਲਾ : ਇੰਡੀਆ ਅਵੇਅਰਨੈਸ ਨਵੰਬਰ 2008 (18-23)
ਡਿਸਕਵਰੀ ਆਫ ਇੰਡੀਆ ਲਿਖਤ ਜਵਾਹਰ ਲਾਲ ਨਹਿਰੂ

ਸਾਡੇ ਵੱਡੇ ਵਡੇਰੇ ਇਕ ਸੁਹਾਵਣੀ ਵਾਦੀ 'ਚੋਂ ਉੱਠ ਕੇ ਕਸ਼ਮੀਰ ਚਲੇ ਗਏ। ਜਿਸ ਦਾ ਨਾਮ ਸੀ ਰਾਜ ਕੌਲ।... ਜੋ ਕਸ਼ਮੀਰ ਦੇ ਗਵਰਨਰ ਦੀ ਖਿਦਮਤ ਵਿਚ ਸਰਕਾਰੀ ਨੌਕਰੀ 'ਤੇ ਲੱਗ ਗਿਆ।

ਕੁਝ ਦੇਰ ਮਗਰੋਂ ਰਾਜ ਕੌਲ ਨੂੰ ਫਰਖੁਸ਼ੀਅਰ ਬਾਦਸ਼ਾਹ (ਔਰੰਗਜ਼ੇਬ ਦੇ ਉਤਰਾਧਿਕਾਰੀ) ਨੇ ਦਿੱਲੀ ਬੁਲਾ ਲਿਆ।

— ਇੱਥੇ ਇਹਨਾਂ ਨੂੰ ਅੰਧਾ ਮਗਲ ਇਲਾਕੇ ਵਿਚ, ਰਿਹਾਇਸ਼ ਲਈ ਚੰਗੀ ਕੋਠੀ ਦੇ ਦਿੱਤੀ ਗਈ। ਇਹਨਾਂ ਦਾ ਪੁੱਤਰ ਸ੍ਰੀ ਲਕਸ਼ਮੀ ਨਰਾਇਣ, ਉਸ ਦਾ ਪੁੱਤਰ ਗੰਗਾਧਰ, ਗੰਗਾ ਧਰ ਦਾ ਬੇਟਾ ਮੋਤੀ ਲਾਲ (ਨਹਿਰੂ) ਅੱਗੇ ਜਵਾਹਰ ਲਾਲ ਨਹਿਰੂ ਇੰਦਰਾ ਗਾਂਧੀ ਆਦਿ।' (18)

ਪੰਡਤ ਗੰਗਾ ਰਾਮ ਨੇ ਗੁਰੂ ਸਾਹਿਬ ਨਾਲ ਧਰੋਹ ਕਮਾਇਆ ਸੀ। ਮਾਤਾ ਗੁੱਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾਇਆ ਸੀ। ਵਜ਼ੀਰ ਖਾਨ ਸੂਬੇਦਾਰ ਨੇ (ਸੁੱਚਾ ਨੰਦ ਦੇ ਵਾਰ-ਵਾਰ ਉਕਸਾਉਣ 'ਤੇ (ਪੜ੍ਹੋ ਪੁਸਤਕ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ)। ਤਸੀਹੇ ਦੇ ਕੇ .... ਸ਼ਹੀਦ ਕਰਵਾ ਦਿੱਤਾ ਸੀ।

(ਜਦੋਂ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਜਿੱਤ ਲਈ ਅਤੇ ਵਜ਼ੀਰ ਖਾਨ ਨੂੰ ਸਜਾ ਦਿੱਤਾ ਤਾਂ ਇਸ ਚੜ੍ਹਤ ਦਾ ਅਨੁਮਾਨ ਲਗਾ ਕੇ ਖਤਰਾ ਭਾਂਪਕੇ, ਗੰਗਾਧਰ ਕੌਲ (ਗੰਗੂ) ਨੇ ਆਪਣਾ ਪੁੱਤਰ ਰਾਜ ਕੌਲ ਕਸ਼ਮੀਰ ਭੇਜ ਦਿੱਤਾ। ਸਿੱਖਾਂ ਦੀ ਪਹੁੰਚ ਤੋਂ ਦੂਰ ਜਾਣੀ। ਜਦੋਂ ਫਾਰਖੁਸ਼ੀਅਰ (ਮੁਗਲ) ਦਿੱਲੀ ਦੇ ਤਖਤ 'ਤੇ ਕਾਬਜ਼ ਹੋਇਆ ਇਸ ਨੇ ਗੰਗੂ ਬਾਰੇ ਪੜਤਾਲ ਕਰਵਾਈ।... ਇਸ ਨੇ ਮੰਗੂ ਦੇ ਪੁੱਤਰ (ਰਾਜ ਕੌਲ ਨੂੰ) ਦਿੱਲੀ ਬੁਲਾ ਲਿਆ।

ਫਾਰੁਖਸ਼ੀਅਰ ਵੱਲੋਂ ਗੰਗੂ ਦੇ ਪੁੱਤਰ ਰਾਜ ਕੌਲ ਨੂੰ ਸਨਮਾਨਿਤ ਵੀ ਕੀਤਾ ਗਿਆ। (ਹੋਰ ਲਿਖਤਾਂ ਅਨੁਸਾਰ ਉਸ ਨੂੰ ਇਕ ਨਹਿਰ ਦੇ ਕਿਨਾਰੇ ਚੋਖੀ ਜ਼ਮੀਨ ਦਿੱਤੀ ਗਈ).... ਇਸ ਸਖਸ਼ ਨੇ ਆਪਣੀ ਪਛਾਣ ਬਦਲ ਲਈ। ਆਪਣੇ ਨਾਂ ਨਾਲੋਂ ਕੌਲ ਗੋਤਰ ਉਤਾਰ ਕੇ 'ਨਹਿਰੂ' ਲਗਾ ਲਿਆ (ਜਦੋਂ ਕਿ ਬ੍ਰਾਹਮਣਾਂ ਦਾ ਪੂਰੇ ਦੇਸ ਵਿਚ ਨਹਿਰੂ ਕੋਈ ਗੋਤ ਨਹੀਂ) ਇੰਦਰਾ ਗਾਧੀ ਨੇ 1980 ਵਿਚ ਯਸ਼ਪਾਲ ਕਪੂਰ ਦੀ ਅਗਵਾਈ 'ਚ ਬਣਾਈ ਕਮੇਟੀ ਤੋਂ ਆਪਣੇ ਵਡੇਰਿਆਂ ਦੀ ਖੋਜ ਕਰਵਾਈ। ਜੋ ਇਸ ਨਤੀਜੇ 'ਤੇ ਪੁੱਜੇ ਕੇ ਉਹਨਾਂ ਦੇ ਵਡੇਰੇ ਓਹੀ ਰਾਜ ਕੌਲ ਅਤੇ ਗੰਗੂ ਹਨ।

ਪ੍ਰਧਾਨ ਮੰਤਰੀ ਚਰਚਲ ਦੀ ਭਵਿੱਖਬਾਣੀ
ਭਾਰਤ ਆਜ਼ਾਦੀ ਬਿੱਲ 1946 ਲੰਡਨ।

'ਭਾਵੇਂ ਆਜ਼ਾਦੀ ਮਨੁੱਖ ਦਾ ਜਨਮ ਸਿੱਧ ਅਧਿਕਾਰ ਹੈ, ਪਰ ਇਹਨਾਂ ਹਾਲਤਾਂ ਵਿਚ ਰਾਜ ਸਾਸ਼ਨ, ਕਾਂਗਰਸ ਦੇ ਹੱਥ ਦੇਣ ਦਾ ਮਤਲਬ ਇਸ ਦੇਸ਼ ਦੇ ਕਰੋੜਾਂ ਭੁੱਖੇ, ਨੰਗੇ, ਗਰੀਬ ਮਜ਼ਲੂਮ ਲੋਕਾਂ ਦੀ ਤਕਦੀਰ ਨੂੰ ਬਦਮਾਸ਼ਾਂ ਠੱਗਾਂ ਤੇ ਲੁਟੇਰਿਆਂ ਦੇ ਹੱਥ ਦੇਣਾ ਹੋਵੇਗਾ। ਇਕੱਲੀ ਪਾਣੀ ਦੀ ਬੋਤਲ ਹੀ ਨਹੀਂ, ਰੋਟੀ ਵੀ ਟੈਕਸ ਤੋਂ ਨਹੀਂ ਬਚੇਗੀ, ਮਿਲੇਗੀ ਤਾਂ ਸਿਰਫ ਮੁਫਤ ਹਵਾ। ਤੇ ਲੱਖਾਂ ਗਰੀਬ ਮਜ਼ਲੂਮਾਂ ਦਾ ਖ਼ੂਨ ਤੁਹਾਡੇ ਮੱਥੇ ਹੀ ਲੱਗੇਗਾ, ਮਿਸਟਰ ਕਲੈਮਿੰਟ ਏਟਲੀ। ਭਾਰਤ ਰਾਜਨੀਤਿਕ ਖਹਿਬੜਾਜੀ ਵਿਚ ਕਿਤੇ ਗੁਆਚ ਜਾਵੇਗਾ।
ਇੰਡੋ-ਪੰਜਾਬ ਪਟਿਆਲਾ ਜਨਵਰੀ 11 ਸਫਾ-31

(ਉਪਰੋਤ ਸ਼ਬਦ ਸਾਬਕਾ ਪ੍ਰਧਾਨ ਮੰਤਰੀ ਨੇ ਮੌਜੂਦਾ ਪ੍ਰਧਾਨ ਮੰਤਰੀ ਲਾਰਡ ਏਟਲੀ ਨੂੰ ਭਾਰਤੀ ਆਜ਼ਾਦੀ ਬਿੱਲ-1946 'ਤੇ ਬਹਿਸ ਦੌਰਾਨ ਕਹੇ।)

Marathas are a self declared 'Kashatria-Verma'... Marathas hold the Political Power and Brahmins control the bureaucracy. Because of this back stabbing act of Marathas, Brahmins were rescued from 'Satay Sodhak Movement'

..... To Maintain the secondary post of ruling caste Marathas were always ready to abolish OBC/SC/St Movement (there note for exmapme in changing the name of Marathwara University to Dr. Ambedkar University, Aurangabad)

(When) Brahmin M. Joshi become the chief minister of Maharashtra, Maratha were furious. The Maratha Seva Singh launched antibrahimn movement but when the Maratha demanded OBC Status we came to known their real policy of Historical Disloyalty, towards anti caste movement. (D.V. March P-26)

R. Solanki, Ahmedabad-A division bench of the Gujrat High Court comprising "Chief Justice" S.

Mukhopadhaya and Justice K.M. Thakar in January recused itself from hearing a public interest litigation (PIL) challenging the perfommance of Hindu rituals during Bhoomi Pujan for the contruction in May last year. Justice Mukhopadhaya was present during the Bhoomi Pujan, which is being built as part of the golden jubilee celebrations for the Gujarat High Court. Governor Kamla Beniwal and some other judges of the High Court and the Supreme Court were also present during the function on May 1,2010. A civil rights activist, Rajesh Solanki, has filed the PIL challenging the act of performing Hindu ritual inside the Hc premises. The Petitioner has contended that secularism is part of the basic structure of the Indian Constitution and that since the HC is the ultimate pretector of Constitution within Gujarat, the ceremony as per Hindu retuals may lead people of Gujarat to lose their faith in the court. The petitioner also demanded that the act of perfoming Hindu rituals for a function inside HC Premises be declared unconsitution to ensure secularism is not violated in any manner in Gujarat. The petition camp up for hearing before the Division Bench of H.C. Solanki, who is appearing as party-in-person in the matter, attemped to start hi arguments when the Chief Justice said “not before me” and orderded the matter to be put before another approprate Bench. (rsolanki@gmail.com)

* * *

## ਭੁਪਾਲ ਬੋਲਦਾ ਰਿਹਾ

(ਹਵਾਲਾ : ਬੇਗਮ ਸ਼ਹਿਰ ਅਗਸਤ 2010 ਸਫਾ 4-10)

– ਅਮਰੀਕਨ ਨਾਗਰਿਕ ਐਂਡਰਸਨ ਦੀ ਯੂਨੀਅਨ ਕਾਰਬਾਈਡ ਕੰਪਨੀ ਦਾ ਗੈਸ 3 ਦਸੰਬਰ 1984 ਨੂੰ ਲੀਕ ਹੋਇਆ ਜਦੋਂ ਇੰਦਰਾ ਗਾਂਧੀ ਦੇ ਪੁੱਤਰ ਰਾਜੀਵ ਗਾਂਧੀ ਦੀ ਹਕੂਮਤ ਸੀ ਅਤੇ '84 ਵਿਚ ਸਿੱਖਾਂ ਦੇ ਦਰਬਾਰ ਸਾਹਿਬ 'ਤੇ ਹਮਲਾ ਕਰਨ ਕਾਰਨ ਇੰਦਰਾ ਗਾਂਧੀ ਨੂੰ ਮਾਰ ਦਿੱਤਾ ਗਿਆ ਸੀ। ਲੀਕ ਹੋਈ ਗੈਸ ਕਾਰਨ ਹਜ਼ਾਰਾਂ ਲੋਕ ਕੁੱਝ ਹੀ ਸਮੇਂ ਵਿਚ ਮਾਰੇ ਗਏ ਅਤੇ ਲੱਖਾਂ ਅਪਾਹਜ ਹੋ ਗਏ।

– 25 ਸਾਲ ਬਾਅਦ, ਇਕ ਅਦਾਲਤ ਨੇ 7 ਜੂਨ 2010 ਨੂੰ ਗੈਸ ਕਾਂਡ ਦਾ ਫ਼ੈਸਲਾ ਸੁਣਾਇਆ, 8 ਦੋਸ਼ੀਆਂ ਨੂੰ ਦੋ-ਦੋ ਸਾਲ ਦੀ ਕੈਦ ਸੁਣਾਈ ਅਤੇ 25000 ਦੇ ਮੁਚੱਲਕੇ ਜ਼ਮਾਨਤ 'ਤੇ ਰਿਹਾ ਕਰ ਦਿੱਤਾ।

– ਗੈਸ ਕਾਰਨ ਮਰਨ ਵਾਲਿਆਂ ਦੀ ਗਿਣਤੀ 15 ਤੋਂ 25 ਹਜ਼ਾਰ ਅਤੇ ਪ੍ਰਭਾਵਿਤ ਹੋਇਆਂ ਦੀ ਗਿਣਤੀ ਪੰਜ ਲੱਖ ਤੱਕ ਦੱਸੀ ਗਈ ਹੈ। ਜਿਨ੍ਹਾਂ ਵਿਚੋਂ ਵੱਡੀ ਗਿਣਤੀ ਬੁਰੀ ਤਰ੍ਹਾਂ ਅਪਾਹਜ ਹੋ ਗਏ ਲੋਕਾਂ ਦੀ ਹੈ।

– ਟੀ. ਵੀ. ਚੈਨਲਾਂ 'ਤੇ ਜੋ ਤਬਸ਼ਰੇ ਲਗਾਤਾਰ ਕੀਤੇ ਗਏ ਉਨ੍ਹਾਂ ਦਾ ਅੰਸ਼ਕ ਪ੍ਰਸਾਰਨ ਇਸ ਪ੍ਰਕਾਰ ਸੀ :

I. ਗੈਸ ਫੈਕਟਰੀ ਦੇ ਅਮਰੀਕਨ ਮਾਲਕ ਐਂਡਰਸਨ ਨੂੰ ਪੁਲਿਸ ਨੇ ਫੜਿਆ ਤੇ ਫਿਰ ਛੱਡ ਦਿੱਤਾ। ਉਹ ਅਮਰੀਕਾ ਦੌੜ ਗਿਆ। ਮੁੜ ਨਹੀਂ ਆਇਆ।

II. ਬਾਹਰੋਂ ਬਿਆਨ ਆਇਆ ਕਿ ਫੈਕਟਰੀ ਦਾ ਅਮਰੀਕਾ ਨਾਲ ਕੋਈ ਲੈਣਾ-ਦੇਣਾ ਨਹੀਂ।

III. ਅਰਬਾਂ ਰੁਪਏ ਅਮਰੀਕਾ ਤੋਂ ਆਏ (ਜੇ ਲੈਣਾ ਦੇਣਾ ਨਹੀਂ ਸੀ ਤਾਂ ਇੰਨਾ ਧਨ ਕਿਉਂ ਆਇਆ ?) ਇਹ ਇੱਕ ਲੱਖ ਸ਼ਿਕਾਰ ਪੀੜਤਾਂ ਨੂੰ ਮਿਲਣਾ ਸੀ ਪ੍ਰੰਤੂ 6 ਲੱਖ ਨੂੰ ਦੇ ਦਿੱਤਾ ਗਿਆ। (ਭਾਵ ਪੰਜ ਲੱਖ ਚੋਰ, ਹਰਾਮ ਖੋਰ, ਗੈਰ-ਪ੍ਰਭਾਵਿਤ ਲੋਕਾਂ ਨੂੰ ਮੁਆਵਜ਼ੇ ਵਿਚ ਸ਼ਾਮਿਲ ਕੀਤਾ ਗਿਆ। ਕਰੋੜਾਂ ਰੁਪਏ ਅਧਿਕਾਰੀ ਅਤੇ ਨੇਤਾ ਛੱਕ ਗਏ। ਪੀੜਤ ਲੋਕਾਂ ਨੂੰ ਮਿਲਿਆ ਸਾਢੇ ਬਾਰ੍ਹਾਂ ਹਜ਼ਾਰ ਪ੍ਰਤੀ ਵਿਅਕਤੀ।

IV. ਸੁਪਰੀਮ ਕੋਰਟ ਨੇ ਖ਼ੁਦ ਸਖਤ ਧਾਰਾ ਬਦਲ ਕੇ ਨਰਮ ਧਾਰਾ ਲਗਾਈ।

V. ਸੀ. ਬੀ. ਆਈ. ਨੇ ਇਸ ਅਣਹੋਣੀ ਦੇ ਕੇਸ ਦੀ ਫੂਕ ਕੱਢੀ। ਭਾਵ ਕਮਜ਼ੋਰ ਕੀਤਾ।

VI. ਸੀ. ਬੀ.ਆਈ. ਦੇ ਇਕ ਸਾਬਕਾ ਡਾਇਰੈਕਟਰ ਨੇ ਕਿਹਾ, 'ਅਸੀਂ ਅਜਿਹੇ ਦੇਸ਼ ਵਿਚ ਜਿਉਂ ਰਹੇ ਹਾਂ ਕਿ ਸ਼ਰਮ ਨਾਲ ਸਿਰ ਝੁੱਕ ਜਾਂਦਾ ਹੈ।'

VII. ਅਧਿਕਾਰੀ ਰਹੇ ਬੀ. ਆਰ. ਲਾਲ ਦੇ ਬੋਲਾਂ ਵਿਚ ਦੱਸਿਆ ਗਿਆ ਕਿ ਉਨ੍ਹਾਂ 'ਤੇ ਰਾਜਨੀਤਕ ਦਬਾ ਪਾਇਆ ਜਾਂਦਾ ਰਿਹਾ ਕਿ ਇਸ ਕੇਸ ਨੂੰ ਹਲਕਾ ਬਣਾ ਕੇ ਤੋਰਿਆ ਜਾਵੇ।

– ਬੀ. ਆਰ. ਲਾਲ ਨੇ ਦਾਅਵਾ ਕੀਤਾ ਕਿ ਸੀ. ਬੀ. ਆਈ. ਹਦਾਇਤਾਂ ਅਧੀਨ ਕੰਮ ਕਰਨ ਵਾਲੀ ਸੰਸਥਾ ਹੈ (ਸਪੋਕਸਮੈਨ ਪੰਨਾ-3)

– ਇੱਕ ਟੀ. ਵੀ. ਸੰਵਾਦਦਾਤਾ : ਕਿ ਉਹ ਮੀਡੀਆ ਜਿਸ ਨੇ ਰੁਚਿਕਾ ਕੇਸ ਵਰਗੇ ਛੋਟੇ-ਛੋਟੇ ਕੇਸਾਂ ਵਿਚ ਵੱਡੇ ਭੁਚਾਲ ਖੜ੍ਹੇ ਕੀਤੇ, ਭੁਪਾਲ ਗੈਸ ਕਾਂਡ ਤੇ ਖਮੋਸ਼ ਰਿਹਾ।

– ਇਕ ਮਸ਼ਹੂਰ ਡਾਕਟਰ ਦੁਆਰਾ ਦੱਸਿਆ ਗਿਆ ਕਿ ਮਰੀਜ਼ਾਂ ਨੂੰ ਬਚਾਉਣ ਵਾਲੀ ਸਹੀ ਦਵਾਈ ਦੀ ਵਰਤੋਂ ਨਹੀਂ ਕੀਤੀ ਗਈ ਤਾਂ ਕਿ ਉਸ ਦਵਾਈ ਕਾਰਨ (ਬਣਨ ਵਾਲਾ) ਕੇਸ ਮਜ਼ਬੂਤ ਨਾ ਹੋ ਜਾਵੇ।

– ਭੁਪਾਲ ਦੇ ਦੋ ਭਾਗ ਹਨ। ਇਕ ਉੱਚਾ ਤੇ ਦੂਜਾ ਨੀਵਾਂ ਭੁਪਾਲ। ਗੈਸ ਚੈਂਬਰ ਨੀਵੇਂ ਭੁਪਾਲ ਵਿਚ ਹੈ। ਵਿਚਕਾਰ ਵੱਡੀ ਝੀਲ ਹੈ। ਨੀਵੇਂ ਭੁਪਾਲ ਵਿਚ ਆਮ ਗਰੀਬ ਤੇ ਮੁਸਲਮਾਨ ਲੋਕਾਂ ਦਾ ਵਸੇਬਾ ਹੈ।

– ਪਸ਼ਰੇ ਵਿਚ ਆਇਆ ਕਿ ਪ੍ਰਧਾਨ ਮੰਤਰੀ ਦੇ ਕਿਸੇ ਖਾਸ ਆਦਮੀ ਨੇ ਐਂਡਰਸਨ ਨੂੰ ਛੱਡਣ ਲਈ ਫੋਨ ਕੀਤਾ। ਇੰਡੀਆ ਟੀ. ਵੀ. (10 ਜੂਨ) ਅਨੁਸਾਰ ਐਂਡਰਸਨ ਨੂੰ ਡੀ. ਐਮ. ਅਤੇ ਐਸ. ਪੀ. ਛੱਡਣ ਗਏ। ਦਿੱਲੀ ਵਿਖੇ ਉਸ ਨੂੰ ਵੀ. ਆਈ. ਪੀ. ਗੱਡੀ ਲੈਣ ਆਈ ਹੋਈ ਸੀ।

– ਡੀ. ਐਸ. ਮੋਤੀ ਸਿੰਘ ਨੇ ਕਿਹਾ ਕਿ ਘਟਨਾ ਉਪਰੰਤ ਐਂਡਰਸਨ ਨੂੰ ਭਾਰਤ ਦੇ ਮੁੱਖ ਸਕੱਤਰ ਬ੍ਰਹਮ ਸਰੂਪ ਵੱਲੋਂ ਦਿੱਲੀ ਪਹੁੰਚਾਉਣ ਲਈ ਕਿਹਾ ਗਿਆ ਸੀ। ਉਹ 7 ਦਸੰਬਰ ਨੂੰ ਜਹਾਜ਼ ਰਾਹੀਂ ਗਿਆ (ਜ਼ੀ ਨਿਊਜ਼ 9.6.10)।

– ਹੋਏ ਫੈਸਲੇ ਤੇ ਪ੍ਰਤੀਕਰਮ :

1. ਸਾਬਕਾ ਮੁੱਖ ਜੱਜ ਸੁਪਰੀਮ ਕੋਰਟ ਨੇ ਕਿਹਾ, ‘ਇਨਸਾਫ਼ ਨੂੰ ਬਹੁਤ ਦੇਰ ਹੋ ਗਈ ਹੈ।

ਦੂਜਾ ਬਿਆਨ : ਇਨਸਾਫ ਨੇ ਸਗੋਂ ਅਨਿਆਂ ਵਿਚ ਵਾਧਾ ਕਰ ਦਿੱਤਾ ਹੈ।

ਤੀਜਾ ਬਿਆਨ : ਕੋਝਾ ਮਜ਼ਾਕ ਹੋਇਆ ਹੈ। 25000 ਲਾਸ਼ਾਂ ਅਤੇ ਪੰਜ ਲੱਖ ਅਪਾਹਜਾਂ ਨਾਲ।

ਚੌਥਾ ਬਿਆਨ : ਬੰਬੇ ਹੋਟਲ ਕਾਂਡ ਵਾਲੇ ਕਸਾਬੀ ਅੱਤਵਾਦੀ ਹਮਲੇ ਦਾ ਫੈਸਲਾ ਸਾਲ ਦੇ ਅੰਦਰ-ਅੰਦਰ ਹੋ ਜਾਂਦਾ ਹੈ ਪ੍ਰੰਤੂ 25000 ਲਾਸ਼ਾਂ ਦਾ ਫ਼ੈਸਲਾ 25 ਸਾਲ ਬਾਅਦ ਹੁੰਦਾ ਹੈ।

– ਸੀ.ਐਮ. ਓ. ਡਾ. ਸੱਤਪਥੀ ਨੇ ਪੋਸਟ ਮਾਰਟਮ ਕੀਤਾ। ਤੇ ਇਕ ਪੁਸਤਕ ਲਿਖ ਕੇ ਗੰਭੀਰ ਬਿਰਤਾਂਤ ਦਰਜ ਕੀਤੇ।

– ਪਾਇਲਟ ਹਸਨ ਮਾਲੀ ਅਨੁਸਾਰ ਡੀ. ਐਸ. ਮੋਤੀ ਸਿੰਘ ਅਤੇ ਐਸ.ਪੀ. ਨੇ ਖੁਦ ਐਂਡਰਸਨ ਨੂੰ ਸਰਕਾਰੀ ਜਹਾਜ਼ ਤੱਕ ਲਿਆਂਦਾ। ਤੇ ਦਿੱਲੀ ਨੂੰ ਰਵਾਨਾ ਕੀਤਾ। ਜਿੱਥੋਂ ਉਸ ਨੂੰ ਇਕ V.I.P. ਕਾਰ ਲੈ ਕੇ ਗਈ।

– ਸਰਕਾਰੀ ਜਹਾਜ਼ ਮੁੱਖ ਮੰਤਰੀ ਦੇ ਹੁਕਮ ਨਾਲ ਉਡਾਣ ਭਰਦਾ ਹੈ।

ਪਹਿਲਾਂ ਪੁਲਿਸ ਨੇ ਐਂਡਰਸਨ ਨੂੰ ਫੜਿਆ ਫਿਰ ਛੱਡ ਦਿੱਤਾ। ਫਿਰ ਦਿੱਲੀ ਲਿਜਾਇਆ ਗਿਆ ਜਿੱਥੋਂ ਉਹ ਅਮਰੀਕਾ ਨੂੰ ਚਲਾ ਗਿਆ।

– ਯੂਨੀਅਨ ਕਾਰਬਾਈਡ ਨੂੰ ਸੱਤਾ ਤੇ ਸਾਸ਼ਨ ਬਚਾਉਣਾ ਚਾਹੁੰਦੇ ਸਨ। ਮਰਿਆਂ ਦੀ ਗਿਣਤੀ ਘੱਟ ਕਰਨ ਦੀ ਵੀ ਕੋਸ਼ਿਸ਼ ਕੀਤੀ ਜਾ ਰਹੀ ਸੀ। (ਡਾ. ਸਤਪਖੀ, ਸਹਾਰਾ ਸਮਯ ਟੀ. ਵੀ. 10 ਜੂਨ 10)

– ਸਰਕਾਰੀ ਜਹਾਜ਼ ਰਾਹੀਂ ਭੇਜਿਆ ਐਂਡਰਸਨ।

– ਕਿਸੇ ਨੇ ਸੁਆਲ ਖੜ੍ਹਾ ਨਹੀਂ ਕੀਤਾ ਕਿ ਸੁਪਰੀਮ ਕੋਰਟ ਨੇ ਧਾਰਾ 483 ਬਦਲ ਕੇ 483 ਏ ਕਿਉਂ ਲਗਾਈ ? ਮੰਤਰੀ ਮੰਡਲ ਨੇ ਇਸ ’ਤੇ ਕੋਈ ਚਰਚਾ ਨਹੀਂ ਕੀਤੀ।

– ਡਾ. ਸਤਪਥੀ : ਮੈਂ ਆਪਣੀ ਰਿਪੋਰਟ ਵਿਚ ਸਪੱਸ਼ਟ ਲਿਖਿਆ ਹੈ ਕਿ ਪੂਰਨ ਤੌਰ ’ਤੇ ਜਾਣੀ-ਪਛਾਣੀ ਅਣਗਹਿਲੀ ਸੀ ਜੋ ਕਿਤੇ ਵੱਡਾ ਅਪਰਾਧ ਹੈ। ਪ੍ਰੰਤੂ ਜਾਂਚ ਏਜੰਸੀਆਂ ਨੇ ਕੋਈ ਧਿਆਨ ਨਹੀਂ ਦਿੱਤਾ। ਸਹੀ ਜਾਂਚ ਨਹੀਂ ਹੋਈ।

– ਜੋ ਗੈਸ ਰੱਖੀ ਸੀ ਉਸ ਦੇ ਰੱਖ-ਰਖਾਵ ਲਈ ਕੋਈ ਸਹੀ ਬੰਦੋਬਸਤ ਨਹੀਂ ਸੀ। ਅਫਸਰਾਂ ਨੂੰ ਪਤਾ ਸੀ ਪ੍ਰੰਤੂ ਪ੍ਰਵਾਹ ਨਹੀਂ ਕੀਤੀ ਗਈ। (ਐਨ. ਡੀ. ਟੀ.ਵੀ. ਇੰਡੀਆ 10 ਜੂਨ 10)।

– ਦਿੱਗਵਿਜੇ ਸਿੰਘ ਦਾ ਕਹਿਣਾ ਹੈ ਕਿ ਕੇਂਦਰ ਦੀ ਸਰਕਾਰ ਨੇ ਐਂਡਰਸਨ ਨੂੰ ਦੇਸ਼ ਵਿਚੋਂ ਬਚਾ ਕੇ ਭਜਾ ਦਿੱਤਾ। ਸਮਯ ਟੀ.ਵੀ.)।

– ਸਾਰੇ ਫੈਸਲੇ ਕੇਂਦਰ ਸਰਕਾਰ ਨੇ ਲਏ ਸਨ। ਨਿਊਜ਼-24

– ਮਗਰ ਡਾਕਟਰਾਂ ਨੇ ਦੱਸਿਆ ਕਿ ਸਾਰੇ ਸਾਈਨਾਈਡ ਨਾਲ ਮਰ ਰਹੇ ਸਨ। ਇਸ ਕਰਕੇ ਇਲਾਜ ਲਈ ਸੋਡੀਅਮ ਸਲਫੇਟ ਦੇਣਾ ਜ਼ਰੂਰੀ ਸੀ। ਸੀ. ਐਮ. ਓ. ਨੂੰ ਇਸ ਮਾਮਲੇ ਵਿਚ ਝਿੜਕਿਆ ਗਿਆ। ਜਿਸ ਕਾਰਨ ਸਹੀ ਦਵਾਈ ਨਹੀਂ ਦਿੱਤੀ ਜਾ ਸਕੀ ਤੇ ਮੌਤਾਂ ਹੁੰਦੀਆਂ ਗਈਆਂ।

– ਸੀ. ਬੀ.ਆਈ. ਨੇ ਪਾਇਲਟ ਅਤੇ ਸਰਕਾਰ ਡਾਕਟਰ ਸਤਪਥੀ ਨੂੰ ਪੁੱਛਿਆ ਤੱਕ ਨਹੀਂ।

– ਸੁਬਰਾਮਨੀਅਮ ਨੇ ਦੋਸ਼ ਲਾਇਆ ਕਿ ਐਂਡਰਸਨ ਨੇ ਅਰਜਨ ਸਿੰਘ ਨੂੰ ਪੈਸਾ ਦਿੱਤਾ ਸੀ।

– ਨਵੀਆਂ ਜਾਂਚ ਏਜੰਸੀਆਂ, ਰਾਜਸੀ ਨੇਤਾਵਾਂ, ਅਫਸਰਸ਼ਾਹੀ ਤੋਂ ਕੋਈ ਉਮੀਦ ਕਰਨਾ ਬੇਵਕੂਫੀ ਹੋਵੇਗੀ (ਡਾ. ਸਤਪਥੀ)।

– 3000 ਕਰੋੜ ਦਾ ਮੁਆਵਜ਼ਾ ਅੱਜ ਤੱਕ ਆਰ. ਬੀ. ਆਈ. ਦੇ ਖਾਤੇ ਵਿਚੋਂ ਲਿਆ ਹੈ। ਪ੍ਰੰਤੂ ਲੋਕਾਂ ਤੱਕ ਨਹੀਂ ਪਹੁੰਚਿਆ।

– ਐਂਡਰਸਨ ਭੱਜਿਆ ਨਹੀਂ, ਬਚਾ ਕੇ ਭਜਾਇਆ ਗਿਆ ਸੀ। (ਇੰਡੀਆ ਨਿਊਜ਼ 10 ਜੂਨ) ਤੱਤਕਾਲੀਨ ਸਰਕਾਰ ਨੇ ਭਜਾਇਆ ਸੀ।

– ਕਿਸੇ ਵਿਰੁੱਧ ਮੁਕੱਦਮਾ ਚਲਾਉਣ, ਪੁੱਛ-ਗਿੱਛ ਕਰਨ ਜਾਂ ਉਸ ਨੂੰ ਪ੍ਰੇਸ਼ਾਨ ਕਰਨ ਦਾ ਕੋਈ ਇਰਾਦਾ ਨਹੀਂ ਸੀ। (ਮੁੱਖ ਮੰਤਰੀ ਅਰਜਨ ਸਿੰਘ ਜੈਪੁਰ 16 ਜੂਨ ਸਪੋਕਸਮੈਨ 17 ਜੂਨ) ਮੁੱਖ ਮੰਤਰੀ ਅਰਜਨ ਸਿੰਘ ਦੇ ਵੱਸ ਦਾ ਰੋਗ ਨਹੀਂ ਸੀ ਕਿ ਐਂਡਰਸਨ ਨੂੰ ਭਜਾ ਸਕਦੇ।...ਅਸਲ ਵਿਚ ਐਂਡਰਸਨ ਨੂੰ ਭਜਾਉਣ ਦਾ ਹੁਕਮ ਉਪਰੋਂ ਮਿਲਿਆ ਸੀ।

– ਵਕੀਲ ਰਾਮ ਜੇਠਮਲਾਨੀ ਨੇ ਕਿਹਾ ਕਿ ਸਿਆਸੀ, ਕਾਰਜਪਾਲਿਕਾ ਅਤੇ ਨਿਆਂ ਪਾਲਿਕਾ ਪੱਧਰ ’ਤੇ ਕਰੋੜਾਂ ਦੇ ਲੈਣ-ਦੇਣ ਕਰਕੇ ਐਂਡਰਸਨ ਨੂੰ ਤੋਰਿਆ ਗਿਆ। (ਚੰਡੀਗੜ੍ਹ, 15-16 ਜੂਨ, ਸਪੋਕਸਮੈਨ)

– ਮੁਆਵਜ਼ੇ ਦੀ ਰਕਮ ਮਿਥੀ ਗਈ ਸੀ = 3300 ਕਰੋੜ ਅਮਰੀਕੀ ਡਾਲਰ।

– ਕੇਂਦਰ ਸਰਕਾਰ ਨੇ ਇਸ ਰਕਮ ਨੂੰ ਸੁਪਰੀਮ ਕੋਰਟ ਰਾਹੀਂ ਘਟਾ ਕੇ ਕੀਤਾ = 47 ਕਰੋੜ ਅਮਰੀਕੀ ਡਾਲਰ।

– ਸਰਕਾਰੀ ਖਜ਼ਾਨੇ ਵਿਚੋਂ ਆਈ ਰਕਮ = 39 ਕਰੋੜ ਅਮਰੀਕੀ ਡਾਲਰ।

• ਇਕ ਲੱਖ ਦੀ 6 ਲੱਖ ਨੂੰ ਵੰਡੀ ਗਈ ਰਕਮ = 12500 ਰੁਪਏ × 6 ਲੱਖ।

• ਬਾਕੀ ਬਚੀ ਪਈ ਰਕਮ = 3253 ਕਰੋੜ ਡਾਲਰ।

– 25 ਸਾਲ ਬਾਅਦ 19ਵੇਂ ਜੱਜ ਨੇ ਦੋਸ਼ੀਆਂ ਨੂੰ 2–2 ਸਾਲ ਦੀ ਸਜ਼ਾ ਦੇ ਕੇ 25000 ਦੇ ਮਚੁੱਲਕੇ 'ਤੇ ਜ਼ਮਾਨਤ ਦੇ ਦਿੱਤੀ।

– (ਖਾਸ) ਯੂਨੀਅਨ ਕਾਰਬਾਈਡ ਨੇ ਇਕ ਹਸਪਤਾਲ ਬਣਾਇਆ ਅਤੇ ਸੁਪਰੀਮ ਕੋਰਟ ਵਿਚ ਉਤਲਾ ਫੈਸਲਾ (ਧਾਰਾ ਬਦਲਣ ਦਾ) ਦੇਣ ਵਾਲੇ ਜੱਜ ਨੂੰ ਤਾਅ ਜੀਵਨ, ਉਸ ਹਸਪਤਾਲ ਦੇ ਟਰੱਸਟ ਦਾ ਮੁਖੀ ਬਣਾ ਦਿੱਤਾ ਗਿਆ ਅਤੇ ਇਸੇ ਜਸਟਿਸ ਪੰਡਤ ਆਰ.ਐੱਸ. ਪਾਠਕ ਨੂੰ ਸੇਵਾ–ਮੁਕਤੀ ਪਿੱਛੋਂ ਇਥੇ ਨੈਸ਼ਨਲ ਕਰੀਮੀਨਲ ਕੋਰਟ ਦਾ ਜੱਜ ਬਣਾਇਆ ਗਿਆ।

– ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੇ ਪ੍ਰਿੰਸੀਪਲ ਸਕੱਤਰ ਅਲੈਗਜ਼ੈਂਡਰ ਨੇ ਕਿਹਾ ਕਿ ਉਸ ਸਮੇਂ ਅਰਜਨ ਸਿੰਘ ਅਤੇ ਰਾਜੀਵ ਗਾਂਧੀ ਦੀ ਮੁਲਾਕਾਤ ਹੋਈ। ਟੀ. ਵੀ. ਚੈਨਲ ਨੇ ਉਹ ਮੁਲਾਕਾਤ ਦਿਖਾਈ। 14.12.84 ਨੂੰ ਪ੍ਰਧਾਨ ਮੰਤਰੀ ਨੇ ਕਿਹਾ ਕਿ, 'ਮੈਂ ਇਸ ਦੀ ਪੜਤਾਲ ਕਰਵਾਵਾਂਗਾ।' ਪ੍ਰੰਤੂ ਪੜਤਾਲ ਕਦੀ ਨਹੀਂ ਹੋਈ।

– 18 ਜੂਨ ਦੀ ਖ਼ਬਰ ਅਨੁਸਾਰ ਸਾਬਕਾ ਵਿਦੇਸ਼ ਮੰਤਰੀ ਐਮ. ਕੇ. ਰਾਮ ਗੌਤਮ ਨੇ ਕਿਹਾ ਕਿ 'ਯੂਨੀਅਨ ਕਾਰਬਾਈਡ ਦੇ ਉਸ ਸਮੇਂ ਦੇ ਚੇਅਰਮੈਨ ਵਾਰਨ ਐਂਡਰਸਨ ਨੂੰ ਗ੍ਰਿਫ਼ਤਾਰੀ ਮਗਰੋਂ ਸੁਰੱਖਿਅਤ ਲਾਂਘਾ ਮੁਹੱਈਆ ਕਰਵਾਇਆ ਗਿਆ। ਉਨ੍ਹਾਂ ਕਿਹਾ ਕਿ ਰਾਜੀਵ ਗਾਂਧੀ ਨੂੰ ਇਸ ਬਾਰੇ ਚੰਗੀ ਤਰ੍ਹਾਂ ਪਤਾ ਸੀ। ਉਸ ਸਮੇਂ ਪੀ. ਵੀ. ਨਰਸਿਮ੍ਹਾ ਰਾਓ ਕੇਂਦਰੀ ਗ੍ਰਹਿ ਮੰਤਰੀ ਸਨ ਅਤੇ ਉਨ੍ਹਾਂ ਨੇ ਐਂਡਰਸਨ ਨੂੰ ਭਜਾਉਣ ਵਿਚ ਅਹਿਮ ਭੂਮਿਕਾ ਨਿਭਾਈ ਸੀ। (ਯੂ. ਐਨ. ਆਈ.)।

ਯਾਦ ਰਹੇ ਕਿ ਨਰਸਿਮ੍ਹਾ ਰਾਓ ਵੇਲੇ ਭੁਪਾਲ ਗੈਸ ਕਾਂਡ ਵਾਪਰਿਆ ਤੇ ਐਂਡਰਸਨ ਨੂੰ ਬਚਾ ਕੇ ਬਾਹਰ ਕੱਢਿਆ ਗਿਆ।

– ਉਸ ਵੇਲੇ ਮੰਡਲ ਕਮਿਸ਼ਨ ਨੂੰ ਠੱਪਿਆ ਗਿਆ।

– ਸਿੰਧੀ ਖੱਤਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਇਕ ਕੇਸ ਰਾਹੀਂ ਚੋਣਾਂ ਤੋਂ ਬਾਹਰ ਕਰਕੇ ਬ੍ਰਾਹਮਣ ਅਟਲ ਬਿਹਾਰੀ ਵਾਜਪਾਈ ਨੂੰ ਭਾਜਪਾ ਦੇ ਸੰਭਾਵੀ ਪ੍ਰਧਾਨ ਮੰਤਰੀ ਵਜੋਂ ਅੱਗੇ ਖੜ੍ਹਨ ਦਾ ਮੌਕਾ ਪੈਦਾ ਕੀਤਾ।

– ਬਾਬਰੀ ਮਸਜਿਦ ਕੇਂਦਰ ਵਿਚ ਉਸ ਦੀ ਸਰਕਾਰ ਸਮੇਂ ਢਾਈ ਗਈ।

– ਉਸੇ ਦੇ ਸਮੇਂ ਭਾਰਤ ਅੰਦਰ ਨਿੱਜੀਕਰਨ ਦਾ ਮੁੱਢ ਬੱਝਿਆ ਅਤੇ ਐਲ. ਪੀ. ਜੀ. ਦੀਆਂ ਨੀਤੀਆਂ ਦਾ ਬੂਹਾ ਖੁੱਲ੍ਹਿਆ।

– ਉਸ 'ਤੇ ਬਹੁ–ਕਰੋੜੀ ਘਪਲੇ ਦਾ ਗੁਪਤ ਰੂਪ ਮੁਕੱਦਮਾ ਚੱਲਿਆ।

–ਸਿੱਖ ਕਤਲੇਆਮ ਸਮੇਂ ਨਰਸਿਮ੍ਹਾ ਰਾਓ ਰਾਜੀਵ ਗਾਂਧੀ ਦੀ ਸੱਜੀ ਬਾਂਹ ਸੀ।

–ਇਹ ਖੌਫ਼ਨਾਕ ਕਾਂਡ ਇਕ ਵਿਸ਼ੇਸ਼ ਹਾਕਮ ਜਮਾਤ ਦੀ ਹਿੰਸਕ ਅਤੇ ਗੈਰ–ਮਨੁੱਖੀ ਮਾਨਸਿਕਤਾ ਦਾ ਖੁੱਲ੍ਹਾ ਪ੍ਰਗਟਾਵਾ ਹੈ ਜੋ ਅਨੇਕਾਂ ਰੂਪਾਂ ਵਿਚ ਵਾਰ–ਵਾਰ ਵਰਤਦਾ ਹੈ ਪ੍ਰੰਤੂ ਕੋਈ ਬੁਨਿਆਦੀ ਤਬਦੀਲੀ ਜਨਮ ਨਹੀਂ ਲੈਂਦੀ।

– 7 ਜੂਨ 2010 ਨੂੰ 25 ਸਾਲ ਬਾਅਦ ਜੋ ਫੈਸਲਾ ਹੋਇਆ ਉਸ ਨੇ 25000 ਦਲਿਤਾਂ, ਪਛੜਿਆਂ ਮੁਸਲਮਾਨਾਂ ਤੇ ਹੋਰ ਗਰੀਬਾਂ ਦੀ ਮੁੱਕ ਗਈ ਜਾਨ ਅਤੇ 5 ਲੱਖ ਦੇ ਕਰੀਬ ਹੋ ਗਏ, ਅਪਾਹਜਾਂ ਦੀਆਂ ਜਿੰਦਾਂ ਨਾਲ ਇਕ ਤਰ੍ਹਾਂ ਮਜ਼ਾਕ ਕੀਤਾ।

ਬਿਨਾਂ ਸ਼ੱਕ ਇਹ ਵੀ ਸਹੀ ਹੈ ਕਿ ਭਾਰਤ ਦੀ 80–85 ਕਰੋੜ ਵਿਸ਼ਾਲ ਪਰ ਬੇਰੋਕ ਦੁੱਖ ਸੰਤਾਪ ਝੱਲਦੀ ਆਬਾਦੀ ਜਿਥੇ ਆਪਣੀ ਗੁਲਾਮੀ ਦਾ ਬੰਦੋਬਸਤ ਖੁਦ ਕਰਦੀ ਹੈ। ਉਥੇ ਜਬਰਨ ਥੋਪੀ ਗੁਲਾਮੀ ਦੇ ਹਰ ਭਿਆਨਕ ਦੁੱਖ ਦਰਦ ਨੂੰ ਸਹਿਣ ਲਈ ਮਜਬੂਰ ਤੇ ਲਾਚਾਰ ਬਣੀ ਰਹਿਣ ਦੀ ਆਦੀ ਹੋ ਗਈ ਹੈ।

## ਇਕ ਹੋਰ ਮੂਲਵਾਸੀ ਵਰਗ ਯੋਗੀ/ਜਤੀ

1. ਓ ਇੰਦਰ, ਮੈਂ ਯਤੀਆਂ ਅਤੇ ਵਰਿੱਗਸ਼ਾਂ ਵਿਚੋਂ ਇਕ ਹਾਂ, ਜੋ ਤੇਰੀ ਸ਼ੋਭਾ ਕਰਦੇ ਹਨ ਅਤੇ ਤੇਰਾ ਨਾਂ ਜਪਦੇ ਹਨ। ਕ੍ਰਿਪਾ ਕਰਕੇ ਸਾਡੀਆਂ ਬੇਨਤੀਆਂ ਸੁਣ। (8/6/18)

2. ਓ ਸ਼ਕਤੀਸ਼ਾਲੀ ਇੰਦਰ.....ਤੂੰ ਉਨ੍ਹਾਂ ਯਤੀਆਂ (ਜਤੀਆਂ) ਦੀ ਦੌਲਤ ਜਬਤ ਕਰ ਅਤੇ ਇਹ ਧਨ ਉਨ੍ਹਾਂ ਨੂੰ ਦੇ ਕੇ ਕਾਨਵਾ ਦੇ ਪੁੱਤਰਾਂ ਦੀ ਰਖਵਾਲੀ ਲਈ ਦਿਆਲੂ ਬਣ। (8/3/9)

ਇਨ੍ਹਾਂ ਯੋਗੀਆਂ ਤੇ ਜਤੀਆਂ ਦਾ ਜ਼ਿਕਰ ਕਰਨ ਤੋਂ ਸਾਡਾ ਏਥੇ ਭਾਵ ਹਰ ਉਸ ਗੱਲ ਨੂੰ ਨਿਖਾਰਨਾ ਹੈ ਜੋ ਆਰੀਆਂ ਤੇ ਅਨਾਰੀਆਂ ਵਿਚਕਾਰ ਅਸਲੀ ਅੰਤਰ ਤੇ ਦੂਰੀ ਸਪੱਸ਼ਟ ਕਰਦੀ ਹੈ। ਜਿਵੇਂ ਯੋਗੀ ਤੇ ਜਤੀ ਭਾਰਤ ਦੀ ਮੂਲ ਪਰੰਪਰਾ ਹੈ, ਜੋ ਬੁੱਧਾਂ ਰਾਹੀਂ ਮਹਾਤਮਾ ਬੁੱਧ ਤੱਕ, ਭਗਵਾਨ ਬੁੱਧ ਤੋਂ ਗੁਰੂ ਗੋਰਖ ਨਾਥ ਤੱਕ, ਨਾਥ ਪਰੰਪਰਾ ਦੇ ਰੂਪ ਵਿਚ ਵਿਕਸਤ ਰਹੀ। ਪ੍ਰੰਤੂ ਅੱਜ ਕੱਲ੍ਹ ਇਸ ਸਰੀਰਕ ਵਿਗਿਆਨ ਨੂੰ ਬ੍ਰਾਹਮਣ ਨੇ 'ਆਯੁਰਵੈਦਿਕ' ਪਰੰਪਰਾ ਬਣਾ ਕੇ ਸੰਭਾਲ ਲਿਆ ਹੈ। ਕੋਈ ਵੀ ਆਦਮੀ ਸ਼ਿਵ ਨੂੰ ਅਤੇ ਮਹਾਤਮਾ ਬੁੱਧ ਨੂੰ ਯੋਗ ਅਵਸਥਾ ਵਿਚ ਬੈਠਿਆਂ, ਖੜ੍ਹਿਆਂ ਤੇ ਪਿਆਂ ਵੇਖ ਸਕਦਾ ਹੈ। ਬ੍ਰਾਹਮਣ ਸਮੂਹ ਦੀ ਇਕ ਵਿਸ਼ੇਸ਼ਤਾ ਹੈ ਕਿ ਜਿਥੇ ਉਹ ਵਿਰੋਧੀ ਧਿਰ ਦੀਆਂ ਕਮਜ਼ੋਰੀਆਂ ਦਾ ਸਫੈਦ ਚਿੱਠਾ ਤਿਆਰ ਕਰਕੇ ਰੱਖਦਾ ਅਤੇ ਵਰਤਦਾ ਹੈ, ਉਥੇ ਉਹ ਉਨ੍ਹਾਂ ਸਭ ਪ੍ਰਭਾਵੀ ਗੁਣਾਂ ਨੂੰ ਵੀ ਸੰਕਲਤ ਕਰਦਾ ਹੈ, ਜੋ ਉਸ ਦੀ ਉੱਚਤਾ ਨੂੰ ਤਾਕਤ ਦਿੰਦੇ ਹੋਣ। ਉਹ ਆਪਣੇ ਚੋਟੀ ਦੇ ਸਮੂਹਾਂ ਨੂੰ ਹਰ ਪ੍ਰਕਾਰ ਦੇ ਗੁਣਾਂ ਨਾਲ ਲੈਸ ਕਰਦਾ ਹੈ ਤੇ ਗੁਲਾਮ ਲੋਕਾਂ ਵਿਚ ਔਗੁਣਾਂ ਦਾ ਛਿੱਟਾ ਦਿੰਦਾ ਹੈ। ਦਲਿਤ ਪਛੜਿਆਂ ਸ਼ੂਦਰ ਸਮਾਜ ਉਲਟਾ, ਔਗੁਣਾਂ ਨੂੰ ਗੁਣ ਅਤੇ ਵਡਿਆਈ ਸਮਝਦਾ ਹੈ, ਹਰ ਬੁਰੀ ਗੱਲ ਨੂੰ ਦੂਰ ਤੋਂ ਜਾ ਮਿਲਦਾ ਹੈ।

ਗੁਣ ਪੈਦਾ ਕਰਨਾ ਇਕ ਸਾਧਨਾ ਹੈ। ਔਗੁਣ ਤੇ ਬੁਰਾਈ ਕਰਨਾ ਖੱਬੇ ਹੱਥ ਦੀ ਖੇਡ ਹੈ। ਸੰਤ ਕਬੀਰ ਬ੍ਰਾਹਮਣ ਪੰਡਤ ਨੂੰ ਕਸਾਈ ਵੀ ਕਹਿੰਦੇ ਹਨ ਤਾਂ ਇਕ ਨੰਬਰ ਦਾ ਨਿਪੁੰਨ ਕਸਾਈ। ਅੱਜ ਯੋਗ ਵਿਗਿਆਨ ਉਸ ਨੇ ਹਥਿਆ ਲਿਆ ਹੈ, ਇਹ ਯੋਗ, ਸਰੀਰ ਦੀ ਤੰਦਰੁਸਤੀ ਦੀ ਸਧਾਰਨ ਸਾਧਨਾ ਤੋਂ ਵੱਧ ਭਾਵੇਂ ਕੁਝ ਨਹੀਂ ਪ੍ਰੰਤੂ ਇਕ ਰਿਸ਼ਟ ਪੁਸ਼ਟ ਰੱਖਣ ਦਾ ਵਧੀਆ ਸਾਧਨ ਹੈ। ਇਸ ਵਿਚ ਕੋਈ ਧਰਮ ਨਹੀਂ। ਇਹ ਵਿਅਕਤੀਗਤ ਤੰਦਰੁਸਤੀ ਦੀ ਸਰੀਰਕ ਹਰਕਤ ਹੈ। ਉਸੇ ਤਰ੍ਹਾਂ ਜਿਵੇਂ ਇਸਲਾਮ ਦੀਆਂ ਨਮਾਜਾਂ ਵਿਚ ਮੁਸਲਮਾਨ,

ਧਰਮ ਵਜੋਂ ਅਨੇਕ ਪ੍ਰਕਾਰ ਦੀ ਸਰੀਰਕ ਗਤੀ ਕਰਦਾ ਹੈ ਤੇ ਕਿਸੇ ਮੰਤਵ ਵੱਲ ਧਿਆਨ ਕੇਂਦਰਤ ਹੁੰਦਾ ਹੈ, ਯੋਗ ਸਰੀਰਕ ਤੇ ਬੌਧਿਕ ਤੰਦਰੁਸਤੀ ਦੀ ਗਤੀ ਹੈ। ਹੋਰ ਕੁਝ ਨਹੀਂ। ਯੋਗੀ ਅਤੇ ਜਤੀ ਸ਼ਬਦ ਰਿਗ ਵੇਦ ਵਿਚ ਦਰਜ ਹਨ ਜੋ ਮੂਲ ਵਾਸੀਆਂ ਲਈ ਲਿਖੇ ਗਏ ਹਨ। ਸਾਡਾ ਕਹਿਣ ਦਾ ਭਾਵ ਇਹੋ ਹੈ ਕਿ ਯੋਗ ਤੇ ਜਤ ਸਤ ਦੀ ਪਰੰਪਰਾ ਭਾਰਤੀ ਪਰੰਪਰਾ ਹੈ। ਯੋਗ ਪਰੰਪਰਾ ਨੇ ਬੁੱਧ ਕਾਲ ਤੋਂ ਬਾਦ, ਸਿੱਧੇ ਰੂਪ ਵਿਚ ਗੁਰੂ ਗੋਰਖ ਨਾਥ ਕਾਲ ਵਿਚ ਵਿਕਾਸ ਕੀਤਾ ਪ੍ਰੰਤੂ ਇਹ ਯੋਗ, ਇਹ ਜਤ, ਬ੍ਰਾਹਮਣੀ ਕਰਮਕਾਂਡ ਦੇ ਹੱਠ ਯੋਗ ਤੋਂ ਉਲਟਾ ਵਿਗਿਆਨ ਹੈ। ਇਸ ਵਿਸ਼ੇ ਨੂੰ ਹੋਰ ਵਿਕਾਸ ਵਿਚ ਲਿਜਾਇਆ ਜਾਵੇਗਾ।

## ਧਰਮ ਗ੍ਰੰਥਾਂ ਦੇ ਸ਼ੂਦਰ ਭਾਰਤੀਆਂ ਪ੍ਰਤੀ ਘਿਰਨਾਂ ਭਰੇ ਹੁਕਮਨਾਮੇ

ਭਾਵੇਂ ਸਾਡੇ ਸਮਾਜ ਦੇ ਪ੍ਰਾਣੀਆਂ ਨੇ, ਪੜ੍ਹਨ ਤੋਂ ਬਾਦ ਗੱਲ ਨੂੰ ਵੱਡੀ ਪੱਧਰ 'ਤੇ ਸਮਝਿਆ ਹੈ ਅਤੇ ਇਸ ਤੱਥ ਦੇ ਕਾਫੀ ਨੇੜੇ ਆ ਗਏ ਹਨ ਕਿ ਭਾਰਤ ਵਿਚ ਲੋਕਾਂ ਨੂੰ ਨੀਚ ਬਣਾਉਣ ਲਈ ਸ਼ੂਦਰ ਦੇ ਨਾਂ 'ਤੇ ਬੇਸ਼ੁਮਾਰ ਹੁਕਮਨਾਮੇ ਜਾਰੀ ਕੀਤੇ ਗਏ ਅਤੇ ਉਨ੍ਹਾਂ ਨੂੰ ਹਰ ਪ੍ਰਕਾਰ ਦੇ ਜ਼ੁਲਮ ਅਧੀਨ ਲਾਗੂ ਕੀਤਾ ਗਿਆ। ਨਤੀਜੇ ਵਜੋਂ ਭਾਰਤ ਦੀ ਤਿੰਨ ਹਿੱਸੇ ਅਬਾਦੀ ਅੱਜ ਵੀ ਜਾਨਵਰਾਂ ਵਰਗਾ, ਦੁਸ਼ਵਾਰੀਆਂ ਭਰਿਆ, ਕੰਗਾਲ ਅਤੇ ਲੀਰੋ ਲੀਰ ਜੀਵਨ ਬਸਰ ਕਰ ਰਹੀ ਹੈ।

ਇਹ ਉਨ੍ਹਾਂ ਦੇ ਕਰਮਾਂ ਦਾ ਫਲ ਨਹੀਂ ਹੈ। ਉਨ੍ਹਾਂ ਉੱਤੇ ਆਰੀਆ ਬ੍ਰਾਹਮਣਾਂ ਦੁਆਰਾ ਠੋਸੇ ਗਏ ਹੁਕਮਨਾਮਿਆਂ ਕਰਕੇ ਹੈ ਜੋ ਉਨ੍ਹਾਂ ਦੇ ਧਰਮ ਗ੍ਰੰਥਾਂ ਵਿਚ ਮਿਲਦੇ ਹਨ। ਪਹਿਲਾਂ ਕੋਈ ਵਿਦਿਆ ਦੇ ਨਜ਼ਦੀਕ ਨਹੀਂ ਸੀ ਜਾ ਸਕਦਾ। ਹੁਣ ਪਰਜਾਤੰਤਰਕ ਪ੍ਰਣਾਲੀ ਅਤੇ ਸੰਵਿਧਾਨ ਦੇ ਮੌਲਿਕ ਅਧਿਕਾਰਾਂ ਨੇ, ਹਰੇਕ ਨੂੰ ਪੜ੍ਹਨ, ਸੁਣਨ ਦੀ ਖੁੱਲ੍ਹ ਦਿੱਤੀ ਹੋਣ ਕਾਰਨ, ਲੁਕਿਆ ਛਿਪਿਆ ਸਾਹਮਣੇ ਆ ਗਿਆ ਹੈ। ਛੇ ਐਡੀਸ਼ਨਾਂ ਤੋਂ ਬਾਦ ਮੈਂ ਮਹਿਸੂਸ ਕੀਤਾ ਹੈ ਕਿ ਸ਼ੂਦਰਾਂ ਦੀ ਨੀਚਤਾ ਸਬੰਧੀ ਪਹਿਲਾਂ ਦਿੱਤੇ ਗਏ ਹਵਾਲੇ ਕਾਫੀ ਨਹੀਂ ਸਨ। ਵਿਸ਼ਾਲ ਅਤੇ ਠੋਸ ਸਮਝ ਲਈ ਗ੍ਰੰਥਾਂ ਦੇ ਹਵਾਲੇ ਹੋਰ ਪ੍ਰਸੰਗ ਵਿਚ ਸੱਤਵੇਂ ਐਡੀਸ਼ਨ ਵਿਚ ਦਿੱਤੇ ਜਾ ਰਹੇ ਹਨ ਤਾਂ ਕਿ ਸੱਚ ਸਮਝਣ ਵਿਚ ਕੋਈ ਕਮੀ ਨਾ ਰਹਿ ਜਾਵੇ ;

1. ਸ੍ਰੇਸ਼ਟਾ ਦੇ ਨਾਮ ਆਰੀਆ, ਵਿਦਵਾਨ ਦੇਵ ਦੁਸ਼ਟਾਂ ਦੇ ਦਸਿਊ ਅਰਥਾਤ ਡਾਕੂ, ਮੂਰਖ ਨਾਮ ਹੋਣ 'ਤੇ ਆਰੀਆ ਅਤੇ ਦਸਿਊ ਦੋ ਨਾਮ ਹੋਏ। (ਅਥਰਵ ਵੇਦ 19.62.1)

2. ਇਕ ਵਿਅਕਤੀ ਸ਼ੂਦਰ ਵਾਂਗ ਤੇਰੇ ਘਰ ਵਿਚ ਪੈਦਾ ਹੋਵੇਗਾ ਜੋ ਦੂਸਰਿਆਂ ਦਾ ਗੁਲਾਮ ਹੋਵੇਗਾ ਅਤੇ ਜਿਸ ਨੂੰ ਆਪਣੀ ਇੱਛਾ ਅਨੁਸਾਰ ਚਾਹੇ ਕੱਢ ਦਿਓ, ਚਾਹੇ ਮਾਰ ਦਿਓ, ਸ਼ੂਦਰ ਕੇਵਲ ਦੂਸਰਿਆਂ ਦਾ ਸੇਵਕ ਹੈ। ਇਸ ਤੋਂ ਜ਼ਿਆਦਾ ਉਸ ਪਾਸ ਕੋਈ ਅਧਿਕਾਰ ਨਹੀਂ। (ਐਤਰੇਅ ਬ੍ਰਾਹਮਣ 7.29.4)

3. ਸ਼ੂਦਰ ਕੇਵਲ ਦੂਸਰਿਆਂ ਦਾ ਸੇਵਕ ਹੈ। ਇਸ ਤੋਂ ਵੱਧ ਉਸ ਪਾਸ ਕੋਈ ਅਧਿਕਾਰ ਨਹੀਂ ਹੈ। (ਪੰਸ਼ਵਿਸ਼ ਬ੍ਰਾਹਮਣ 6.1.1.)

4. ਯੱਗ ਕਰਦੇ ਸਮੇਂ ਸ਼ੂਦਰ ਨਾਲ ਕੋਈ ਗੱਲ ਨਹੀਂ ਕਰਨੀ ਚਾਹੀਦੀ, ਨਾ ਸ਼ੂਦਰ ਦੀ ਹਾਜ਼ਰੀ ਵਿਚ ਯੱਗ ਕਰਨਾ ਚਾਹੀਦਾ ਹੈ। (ਸ਼ਤਪਥ ਬ੍ਰਾਹਮਣ 6.1.11)

(ਨੋਟ : ਏਥੇ ਯਾਦ ਰੱਖੋ ਕਿ ਸ਼ੂਦਰ ਦਾ ਦਰਜਾ ਉਨ੍ਹਾਂ ਲੋਕਾਂ ਨੂੰ ਮਿਲਿਆ ਜੋ ਆਰੀਆਂ ਵਿਰੁੱਧ ਲੜੇ, ਹਾਰ ਗਏ ਤੇ ਗੁਲਾਮ ਹੋ ਗਏ ਜਾਂ ਜਿਨ੍ਹਾਂ ਨੇ ਅੰਤ ਸੇਵਾ ਕਰਨਾ ਪ੍ਰਵਾਨ ਕਰ ਲਿਆ। ਅਧੀਨਗੀ ਮੰਨ ਲਈ ਜਾਂ ਜਿਨ੍ਹਾਂ ਨੂੰ ਖਰੀਦ ਲਿਆ ਗਿਆ। ਇਹ ਸਭ ਮੂਲਵਾਸੀ ਸਨ। ਕਿਉਂਕਿ ਆਰੀਆਂ ਬ੍ਰਾਹਮਣਾਂ ਨੇ ਆਪਣਿਆਂ ਨਾਲ ਲੜਾਈ ਨਹੀਂ ਕੀਤੀ। ਉਨ੍ਹਾਂ ਨਾਲ ਮੂਲਵਾਸੀ ਲੜੇ। ਉਨ੍ਹਾਂ ਨੇ ਮੂਲਵਾਸੀਆਂ ਨੂੰ ਹੀ ਹਰਾਇਆ। ਮੂਲਵਾਸੀ ਹੀ ਖਰੀਦੇ ਗਏ। ਮੂਲਵਾਸੀ ਹੀ ਅਧੀਨ ਹੋਏ। ਰਿਗ ਵੇਦ ਅਨੁਸਾਰ ਭਾਰਤ ਆਰੀਆਂ ਦੀ ਭੂਮੀ ਨਹੀਂ ਸੀ। ਇਹ ਬਾਹਰੋਂ ਆਏ ਸਨ ਤੇ ਇਨ੍ਹਾਂ ਨੇ ਇਥੋਂ ਦੇ ਮੂਲਵਾਸੀ ਆਸੁਰਾਂ, ਰਾਖਸ਼ਾਂ, ਦੈਂਤਾਂ ਅਤੇ ਪਨੀਆਂ ਨਾਲ ਯੁੱਧ ਕੀਤੇ। ਸ਼ੂਦਰ ਸਿਵਾਏ ਮੂਲਵਾਸੀਆਂ ਤੋਂ ਹੋਰ ਕੋਈ ਲੋਕ ਹੋ ਹੀ ਨਹੀਂ ਸਕਦੇ)

6. ਜਿਵੇਂ, ਬ੍ਰਾਹਮਣ ਦੀ ਉਤਪਤੀ ਦੇਵਤਾਵਾਂ ਤੋਂ ਅਤੇ ਸ਼ੂਦਰਾਂ ਦੀ ਆਸੁਰਾਂ ਤੋਂ ਹੋਈ। ਐਤਰੇਅ ਬ੍ਰਾਹਮਣ (1, 2, 6, 7)

ਨੋਟ : ਇਕ ਤਾਂ ਸ਼ੂਦਰ ਆਸੁਰਾਂ ਦੀ ਸੰਤਾਨ ਹਨ। ਦੂਜਾ ਕੇਵਲ ਬ੍ਰਾਹਮਣ ਆਰੀਆ ਦੇਵਤਿਆਂ ਦੀ ਪੈਦਾਵਾਰ ਹਨ। ਇਨ੍ਹਾਂ ਵਿਚ ਕਸ਼ੱਤਰੀ ਜਾਂ ਵੈਸ਼ ਸ਼ਾਮਲ ਨਹੀਂ। ਇਹ ਵੀ ਆਰੀਆ ਨਹੀਂ ਕਿਉਂਕਿ ਇਹ ਦੇਵਤਿਆਂ ਦੀ ਸੰਤਾਨ ਨਹੀਂ।

5. ਪ੍ਰਭੂ ਨੇ ਸ਼ੂਦਰ ਨੂੰ ਕੇਵਲ ਇਕ ਹੀ ਕਰਮ ਕਰਨ ਦਾ ਆਦੇਸ਼ ਦਿੱਤਾ ਜੋ ਇਹ ਹੈ ਕਿ ਉਹ ਤਿੰਨਾਂ ਵਰਨਾਂ-ਬ੍ਰਾਹਮਣਾਂ, ਕਸ਼ੱਤਰੀਆਂ ਅਤੇ ਵੈਸ਼ਾਂ ਦੀ ਸੇਵਾ ਕਰੇ। ਮਨੂੰ ਸਿਮਰਤੀ (1-91)

6. ਬ੍ਰਹਮਾ ਨੇ ਸ਼ੂਦਰ ਨੂੰ ਬ੍ਰਾਹਮਣਾਂ ਦੀ ਸੇਵਾ ਲਈ ਬਣਾਇਆ ਹੈ ਇਸ ਲਈ ਚਾਹੇ ਉਹ ਖਰੀਦਿਆ ਹੋਇਆ ਹੋਵੇ ਜਾਂ ਨਾ, ਉਸ ਤੋਂ ਕੰਮ ਜ਼ਰੂਰ ਲੈਣਾ ਚਾਹੀਦਾ ਹੈ। (ਮੰਨੂੰ ਸਿਮਰਤੀ 8-313)

7. ਚੰਡਾਲ ਭੰਗੀ ਤੇ ਚਮਾਰ ਆਦਿ ਜਾਤੀਆਂ ਪਿੰਡ ਤੋਂ ਬਾਹਰ ਰਹਿਣ। ਬਰਤਨ ਆਦਿ ਤੋਂ ਵੀ ਰਹਿਤ। ਉਨ੍ਹਾਂ ਦਾ ਧਨ ਕੁੱਤੇ ਤੇ ਗਧੇ ਜੇਹਾ ਹੈ।

ਉਹ ਮੁਰਦਿਆਂ ਦੇ 'ਉਤਾਰ' ਪਹਿਨਣ। ਟੁੱਟੇ ਬਰਤਨਾਂ ਵਿਚ ਖਾਣ, ਲੋਹੇ ਦੇ ਗਹਿਣੇ ਪਾਉਣ ਤੇ ਸਦਾ ਘੁੰਮਦੇ ਰਹਿਣ। (ਮੰਨੂੰ ਸਿਮਰਤੀ 10-51/52)

8. ਸ਼ੂਦਰ ਦਾ ਅੰਨ, ਸ਼ੂਦਰ ਨਾਲ ਸੰਪਰਕ, ਸ਼ੂਦਰ ਨਾਲ ਆਸਣ ਤੇ ਬੈਠਣਾ, ਸ਼ੂਦਰ ਤੋਂ ਗਿਆਨ ਪ੍ਰਾਪਤ ਕਰਨਾ, ਇਨ੍ਹਾਂ 'ਚੋਂ ਕੋਈ ਇਕ ਵੀ ਕੰਮ, ਕਿਸੇ ਅਤਿਅੰਤ ਤੇਜੱਸਵੀ ਦਾ ਅੰਤ ਕਰ ਦਿੰਦਾ ਹੈ। (ਆਙਿਗਰਸ ਸਿਮਰਤੀ 49-50)

9. ਜੋ ਬ੍ਰਾਹਮਣ ਅਗਨੀਹੋਤਰੀ ਹੋਵੇ ਅਤੇ ਸ਼ੂਦਰ ਦਾ ਅੰਨ ਖਾ ਲਵੇ ਤਾਂ ਉਸ ਦੇ ਪੰਜੇ ਆਤਮਾਂ, ਵੇਦ ਅਤੇ ਤਿੰਨੇ ਅਗਨੀ ਨਸ਼ਟ ਹੋ ਜਾਂਦੇ ਹਨ। (ਓਹੀ 51-54)

10. ਕਸ਼ੱਤਰੀ ਦਾ ਅੰਨ ਖਾਣ ਨਾਲ ਪਸੂਤੱਵ ਹੁੰਦਾ ਹੈ। ਵੈਸ਼ ਦਾ ਅੰਨ ਖਾਣ ਨਾਲ ਸ਼ੂਦਰਤਵ ਬ੍ਰਾਹਮਣ ਵਿਚ ਆ ਜਾਂਦਾ ਹੈ ਅਤੇ

ਸ਼ੂਦਰ ਦੇ ਅੰਨ ਤੋਂ ਤਾਂ ਨਰਕਧਾਰੀ ਨਿਸਚਤ ਹੀ ਹੁੰਦਾ ਹੈ।(ਉਹੀ 55-56)

ਨੋਟ : ਅਸੀਂ ਕਿਹਾ ਹੈ ਕਿ ਕਸ਼ੱਤਰੀ ਤੇ ਵੈਸ਼ ਵੀ ਮੂਲਵਾਸੀ ਹਨ। ਸ਼ੂਦਰ ਤਾਂ ਹੈ ਹੀ। ਬ੍ਰਾਹਮਣ ਦੀ ਪਵਿੱਤਰਤਾ ਨੂੰ ਤਿੰਨੇ ਹੀ ਭੰਗ ਕਰਦੇ ਹਨ। ਇਸ ਦਾ ਅਰਥ ਹੈ ਕਿ ਉਸ ਦੇ ਆਰੀਆਪਣ ਨੂੰ ਭੰਗ ਕਰਨ ਵਾਲਾ ਕੋਈ ਆਰੀਆ ਨਹੀਂ ਹੋ ਸਕਦਾ।

11. ਬ੍ਰਾਹਮਣ ਚਾਰਾਂ ਵਰਨਾਂ ਦੀ ਕੰਨਿਆ ਨਾਲ ਵਿਆਹ ਕਰ ਸਕਦਾ ਹੈ। ਕਸ਼ੱਤਰੀ ਤਿੰਨ ਵਰਨਾਂ ਦੀ (ਜਾਣੀ ਆਪਣੇ ਵਰਨ ਤੋਂ ਇਲਾਵਾ ਵੈਸ਼ ਕੰਨਿਆ ਤੇ ਸ਼ੂਦਰ ਕੰਨਿਆ ਨਾਲ) ਵੈਸ਼ ਦੋ ਵਰਨਾਂ ਦੀ (ਆਪਣੇ ਅਤੇ ਸ਼ੂਦਰ ਵਰਨ ਦੀ ਕੰਨਿਆਂ ਨਾਲ) ਸ਼ੂਦਰ ਕੇਵਲ ਆਪਣੇ ਹੀ ਵਰਨ ਦੀ ਕੰਨਿਆ ਨਾਲ।(ਯਗਅਵਾਲਕਾ ਸਿਮਰਤੀ 57)

ਨੋਟ : ਕੇਵਲ ਜੇਤੂ ਬ੍ਰਾਹਮਣ ਆਰੀਆ ਨੂੰ ਹੀ ਥਲੜੇ ਤਿੰਨਾਂ ਵਰਨਾਂ ਦੀਆਂ ਕੰਨਿਆਵਾਂ ਨਾਲ ਸ਼ਾਦੀ ਰਚਾਉਣ ਦਾ ਅਧਿਕਾਰ ਹੈ। ਉਹ ਨਾ ਕਸ਼ੱਤਰੀ ਨੂੰ ਨਾ ਵੈਸ਼ ਨੂੰ, ਕਿਸੇ ਬ੍ਰਾਹਮਣ ਕੰਨਿਆ ਨਾਲ ਇਹ ਸਬੰਧ ਬਣਾਉਣ ਦੀ ਆਗਿਆ ਦਿੰਦਾ ਹੈ ਕਿਉਂਕਿ ਇਹ ਵਰਨ ਆਰੀਆ ਵਰਨ ਨਹੀਂ ਹਨ। ਜੇ ਇਹ ਵੀ ਆਰੀਆ ਹੁੰਦੇ ਤਾਂ ਇਨ੍ਹਾਂ ਤਿੰਨਾਂ ਵਿਚਕਾਰ ਕੋਈ ਭਿੰਨ ਭੇਦ ਨਾ ਹੁੰਦਾ, ਸਿਵਾਏ ਕੰਮ ਦੀ ਵੰਡ ਦੇ। ਜਿਥੋਂ ਤੱਕ ਥੱਲੜੇ ਤਿੰਨਾਂ ਵਰਨਾਂ ਦਾ ਸੁਆਲ ਹੈ, ਉਹ ਇਨ੍ਹਾਂ ਤਿੰਨਾਂ ਨੂੰ ਤੋੜ ਕੇ ਰੱਖਣਾ ਜ਼ਰੂਰੀ ਸਮਝਦਾ ਹੈ। ਇਨ੍ਹਾਂ ਦਾ ਰਲ ਜਾਣਾ ਉਸ ਲਈ ਸਿੱਧਾ ਖਤਰਾ ਹੈ ਪ੍ਰੰਤੂ ਤਿੰਨਾਂ ਦੀਆਂ ਔਰਤਾਂ ਨਾਲ ਸਬੰਧ ਸਥਾਪਤ ਕਰ ਸਕਣ, ਸ਼ਾਦੀ ਰਚਾ ਲੈਣ, ਭੋਗ ਕਰਨ ਦਾ ਉਸ ਦਾ ਅਧਿਕਾਰ ਕੇਵਲ ਮਨਚਾਹਿਆ ਅਨੰਦ ਮਾਣਨਾ ਹੀ ਨਹੀਂ, ਔਰਤ/ਕੰਨਿਆ/ਤੀਵੀਂ ਦੇ ਬਾਪ, ਮਾਂ, ਪਤੀ ਤੇ ਭਰਾ ਨੂੰ, ਸਿਰ ਉਠਾਉਣ ਤੋਂ ਰੋਕ ਕੇ ਰੱਖਣ ਦਾ ਸਭ ਤੋਂ ਸ਼ਕਤੀਸ਼ਾਲੀ ਵਸੀਲਾ ਹੈ। ਪੂਰੇ ਸੰਸਾਰ ਦਾ ਆਮ ਮਰਦ 99 ਫੀਸਦੀ ਆਪਣੀਆਂ ਔਰਤਾਂ ਨੂੰ ਕਿਸੇ ਦੂਸਰੇ ਨਾਲ ਭੋਗ ਵਿਚ ਬਰਦਾਸ਼ਤ ਨਹੀਂ ਕਰਦਾ, ਜੋ ਕਰਦਾ ਹੈ, ਉਹ ਜ਼ਿੰਦਗੀ ਭਰ ਮਾਨਸਿਕ ਗੁਲਾਮੀ ਦਾ ਸ਼ਿਕਾਰ ਰਹਿੰਦਾ ਹੈ, ਜਿਸ ਦਾ ਅਗਲੀ ਪੀੜ੍ਹੀ 'ਤੇ ਵੀ ਉਹੋ ਜੇਹਾ ਹੀ ਅਸਰ ਪੈਂਦਾ ਹੈ। ਚਾਹੇ ਉਹ ਰਾਜਾ ਹੀ ਕਿਉਂ ਨਾ ਹੋਵੇ। ਇਸ ਲਈ ਬ੍ਰਾਹਮਣ ਇਸ ਪੂਰਨ ਅਧਿਕਾਰ ਦੀ ਵਰਤੋਂ ਕਰਦਾ ਹੈ ਤੇ ਦੂਜਿਆਂ ਨੂੰ ਜਿਥੇ ਤੋੜ ਕੇ ਰੱਖਦਾ ਹੈ ਉਥੇ ਉਨ੍ਹਾਂ ਨੂੰ ਖੁਸ਼ ਵੀ ਹੋਣ ਦਿੰਦਾ ਹੈ ਕਿ ਕੋਈ ਉਸ ਦੇ ਥੱਲੇ ਵੀ ਹੈ। ਗੁਲਾਮੀ ਨੂੰ ਸਥਾਈ ਬਣਾਉਣ ਲਈ ਇਸ ਤੋਂ ਵਧੀਆ ਸਿਧਾਂਤ ਹੋਰ ਕੋਈ ਨਹੀਂ ਜੋ ਧਰਮ ਦੇ ਨਾਂ 'ਤੇ ਘੜਿਆ ਜਾਵੇ। ਇਹ ਬਹੁਤ ਗਹਿਰਾ ਸਿਧਾਂਤ ਹੈ। ਜੋ ਅੱਜ ਵੀ ਹੇਠਲੀਆਂ ਉਤਲੀਆਂ ਜਾਤੀਆਂ ਵਿਚਕਾਰ ਜਾਰੀ ਹੈ।

12. ਜੇ ਸ਼ੂਦਰ ਕਦੀ ਬ੍ਰਾਹਮਣੀ ਨਾਲ ਸਬੰਧ ਬਣਾ ਵੀ ਲਵੇ, ਜੋ ਕਿਸੇ ਵੀ ਤਰ੍ਹਾਂ ਦੇ ਸਮਾਜ ਵਿਚ ਸੰਭਵ ਹੁੰਦਾ ਹੈ ਤਾਂ ਬ੍ਰਾਹਮਣੀ ਵਿਵਸਥਾ ਉਸ ਦਾ ਵੀ ਹੱਲ ਕਰਦੀ ਹੈ। ਜਿਵੇਂ :

ਬ੍ਰਾਹਮਣੀ ਵਿਚੋਂ ਸ਼ੂਦਰ ਤੋਂ ਪੈਦਾ ਹੋਇਆ 'ਚੰਡਾਲ' ਧਰਮ ਤੋਂ ਵਰਜਿਤ ਹੁੰਦਾ ਹੈ।(ਵੇਦ ਵਿਆਸ ਸਿਮਰਤੀ 9-10)

ਜਾਣੀ ਇਹ ਤਾਂ ਅਧਰਮ ਹੋ ਗਿਆ। ਅਧਰਮ ਕਰਨ ਵਾਲਾ ਬੰਦਾ ਬਿਨਾਂ ਵਜ੍ਹਾ, ਚੰਡਾਲ ਕਹਾਇਆ। ਜਾਣੀ ਮਹਾਂ ਨੀਚ, ਮਹਾਂ ਪਾਪੀ, ਅਛੂਤ। ਧਰਮ ਵਿਚ ਬ੍ਰਾਹਮਣ ਨੂੰ ਕਿਸੇ ਵੀ ਔਰਤ ਨਾਲ ਸਬੰਧ ਬਣਾਉਣ ਤੇ ਕੋਈ ਪਾਪ ਨਹੀਂ। ਕੋਈ ਅਧਰਮ ਨਹੀਂ।

ਸਮਵਰਤ ਸਿਮਰਤੀ ਆਪਣੇ 155 ਤੋਂ 178-79 ਤੱਕ ਸਲੋਕਾਂ ਵਿਚ ਉੱਚੇ ਬੰਦੇ ਲਈ ਕੋਈ ਕਾਮੁਕ ਅਧਰਮ ਕਰਕੇ, ਕੋਈ ਰਿਸ਼ਤਾ ਤੋੜ ਕੇ ਵੀ ਪਵਿੱਤਰ ਹੋ ਜਾਣ ਦੀਆਂ ਧਾਰਮਕ ਵਿਧੀਆਂ ਸਥਾਪਤ ਕਰਦੀ ਹੈ। ਜਿਵੇਂ, ਜੇ ਕੋਈ ਬ੍ਰਾਹਮਣੀ ਕਿਸੇ ਵੀ ਤਰ੍ਹਾਂ ਸ਼ੂਦਰ ਦੇ ਸੰਪਰਕ ਵਿਚ ਆ ਜਾਵੇ ਤਾਂ ਉਸ ਨੂੰ 'ਕਰੁਛ ਚੰਦਰਾਇਣ' ਵਰਤ ਹੀ ਪਰਮਪਾਵਨ (ਪਵਿੱਤਰ) ਕਰਦਾ ਹੈ।(164)

ਕਸ਼ੱਤਰੀਆਂ ਤੇ ਬ੍ਰਾਹਮਣਾਂ ਵਿਚਕਾਰ ਝਗੜਾ ਸੀ। ਇਹ ਸੱਚ ਹੈ। ਕਿਉਂਕਿ ਸ਼ੂਦਰ ਵੀ ਕਸ਼ੱਤਰੀਆਂ ਦੀ ਇਕ ਸ਼ਾਖਾ ਸਨ। ਸ਼ੂਦਰਾਂ ਦਾ ਬ੍ਰਾਹਮਣਾਂ ਨਾਲ ਝਗੜਾ ਰਹਿਣ ਕਾਰਨ ਹੀ ਉਨ੍ਹਾਂ ਦਾ ਦੂਸਰੇ ਤੋਂ ਚੌਥੇ ਵਰਨ ਵਿਚ ਪਤਨ ਹੋਇਆ।(ਡਾ. ਅੰਬੇਡਕਰ, ਸ਼ੂਦਰਾਂ ਦੀ ਖੋਜ 89)

ਨੋਟ : ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਪੂਰੇ ਇਤਿਹਾਸ ਵਿਚ ਕੇਵਲ ਇਕ ਰੌਲਾ ਚੱਲਿਆ ਰਿਹਾ ਕਿ ਕੀ ਕੋਈ ਕਸ਼ੱਤਰੀ ਹੈ ਜਾਂ ਸ਼ੂਦਰ ? ਇਸ ਕਸ਼ਮਕਸ ਵਿਚ ਇਹ ਕਿਤੇ ਨਹੀਂ ਆਉਂਦਾ ਹੈ ਕਿ ਕੀ ਕੋਈ ਸ਼ੂਦਰ ਹੈ ਜਾਂ ਬ੍ਰਾਹਮਣ ? ਵੈਸ਼ ਤੇ ਸ਼ੂਦਰ ਵਿਚਕਾਰ ਵੀ ਕੋਈ ਝਗੜਾ ਨਹੀਂ। ਕਿਉਂਕਿ ਉਹ ਸ਼ੁਰੂ ਤੋਂ ਹੀ ਪਣੀ ਜਾਂ ਬਨੀਜ ਹਨ। ਜੋ ਸ਼ਬਦ ਅੰਤ ਬਣਜੀ ਅਤੇ ਬਣੀਏ ਵਿਚ ਬਦਲ ਗਏ। ਜਿਹੜੇ ਬਣਜੀ, ਬ੍ਰਾਹਮਣਾਂ ਨੂੰ ਸੂਤ ਨਾ ਬੈਠੇ, ਰਾਸ ਨਹੀਂ ਆਏ ਉਨ੍ਹਾਂ ਵੈਸ਼ਾਂ ਨੂੰ ਵੀ, ਬ੍ਰਾਹਮਣ ਨੇ ਚੁੱਕ ਕੇ ਸ਼ੂਦਰ ਬਣਾ ਮਾਰਿਆ। ਗੱਲ ਬ੍ਰਾਹਮਣ ਆਰੀਆਂ ਨੂੰ ਫਿੱਟ-ਨਫਿੱਟ ਬੈਠਣ 'ਤੇ ਟਿਕੀ ਰਹਿੰਦੀ ਹੈ। ਫਿੱਟ ਹੈ ਕਸ਼ੱਤਰੀ, ਨਫਿੱਟ ਤਾਂ ਸ਼ੂਦਰ। ਕਿਉਂਕਿ ਮੂਲਵਾਸੀ ਰਾਜੇ ਹੀ, ਆਰੀਆਂ ਲਈ ਮੁਸੀਬਤ ਸਨ, ਜੋ ਲੱਤ ਥੱਲਿਉਂ ਨਿਕਲ ਗਏ, ਉਹ ਕਸ਼ੱਤਰੀ ਕਹਾਏ ਜੋ ਲੜੇ ਮਰੇ ਫੜੇ ਗਏ, ਉਹ ਗੁਲਾਮ ਸ਼ੂਦਰ ਕਹਾਏ। ਇਸੇ ਕਰਕੇ ਸ਼ੂਦਰ ਕਸ਼ੱਤਰੀਆਂ ਨਾਲ ਬ੍ਰਾਹਮਣ ਦੀ ਜੰਗ ਕਦੀ ਖਤਮ ਨਹੀਂ ਹੋਈ।

ਇਤਿਹਾਸਕ ਝਗੜੇ ਵੇਖੋ :

1. ਬੰਗਾਲ ਦਾ ਕਾਇਸਥ ਕਸ਼ੱਤਰੀ ਹੈ ਜਾਂ ਸ਼ੂਦਰ ?
2. ਪੰਜਾਬ ਦਾ ਜੱਟ/ਜਾਟ ਸ਼ੂਦਰ ਹੈ ਜਾਂ ਕਸ਼ੱਤਰੀ ?
3. ਮਰਾਠੇ ਕਸ਼ੱਤਰੀ ਹਨ ਜਾਂ ਸ਼ੂਦਰ ?
4. ਸ਼ਿਵਾ ਜੀ ਕਸ਼ੱਤਰੀ ਹੈ ਜਾਂ ਸ਼ੂਦਰ ?
5. ਸ਼ਾਹੂ ਜੀ ਕਸ਼ੱਤਰੀ ਹੈ ਜਾਂ ਸ਼ੂਦਰ ?
6. ਮਦਰ ਦੇ ਯਾਦਵ ਕਸ਼ੱਤਰੀ ਹਨ ਜਾਂ ਸ਼ੂਦਰ ?
7. ਬ੍ਰਾਹਮਣ ਦੁਆਰਾ ਕੀਤੇ ਜਾਂਦੇ ਉਪਨਯਨ ਦਾ ਅਧਿਕਾਰ ਹੈ ਤਾਂ ਕਸ਼ੱਤਰੀ, ਵਰਨਾ ਸ਼ੂਦਰ (ਉਪਨਯਨ ਇਕ ਰਸਮ ਹੈ ਬੰਦੇ ਨੂੰ ਕਸ਼ੱਤਰੀ, ਵੈਸ਼ ਜਾਂ ਸ਼ੂਦਰ ਘੋਸ਼ਤ ਕਰਨ ਦੀ)।

ਜੇ ਅਸੀਂ ਅੱਜ ਇਸ ਪੈਮਾਨੇ 'ਤੇ ਰੱਖ ਕੇ ਉਦਾਹਰਣ ਦੇਈਏ ਤਾਂ ਮੁਲਾਇਮ ਸਿੰਘ ਯਾਦਵ ਨੂੰ ਕਸ਼ੱਤਰੀ ਐਲਾਨਿਆ ਜਾਵੇਗਾ, ਪ੍ਰੰਤੂ

ਲਾਲੂ ਪ੍ਰਸ਼ਾਦ ਨੂੰ ਸ਼ੂਦਰ। ਇਵੇਂ ਓਮਾ ਭਾਰਤੀ, ਨਤੀਸ਼ ਕੁਮਾਰ, ਨਰਿੰਦਰ ਮੋਦੀ, ਵਿਨੈ ਕਟਿਆਰ, ਨਾਇਡੂ, ਬਾਲ ਠਾਕਰੇ, ਕਲਿਆਣ ਸਿੰਘ, ਸਰਦਾਰ ਪਟੇਲ, ਐਲ.ਕੇ. ਅਡਵਾਨੀ ਸਭ ਨੂੰ ਕਸ਼ੱਤਰੀ ਦਾ ਦਰਜਾ ਦਿੱਤਾ ਜਾਵੇਗਾ। ਪ੍ਰੰਤੂ ਉਹ ਬ੍ਰਾਹਮਣ ਕਦੀ ਨਹੀਂ ਹੋ ਸਕਦੇ। ਬੱਸ ਕਸ਼ੱਤਰੀ ਜਾਂ ਫਿਰ ਸ਼ੂਦਰ ਜਾਂ ਅਤੀ ਸ਼ੂਦਰ। ਇਹ ਦਰਜਾ ਬਦਰਜੀ ਉਨ੍ਹਾਂ ਦੇ ਬ੍ਰਾਹਮਣਾਂ ਪ੍ਰਤੀ ਕਰਮ ਅਕਰਮ ਅਤੇ ਗੁਣ ਅਵਗੁਣ 'ਤੇ ਨਿਰਭਰ ਰਹੇਗੀ। ਕਸ਼ੱਤਰੀ ਹੋਣਾ ਜਾਂ ਸ਼ੂਦਰ ਉਨ੍ਹਾਂ ਦਾ ਕਰਮ ਅਤੇ ਸੇਵਾਫਲ ਹੈ। ਕਾਫੀ ਜੱਟ ਜੋ ਬ੍ਰਾਹਮਣ ਦੀ ਹਰ ਸਰਦਾਰੀ ਤੋਂ ਮੁਕਤ ਤੇ ਮੁਨਕਰ ਹਨ, ਆਪਣੇ ਆਪ ਨੂੰ ਸ਼ੂਦਰ ਕਹਿੰਦੇ ਹਨ ਪ੍ਰੰਤੂ ਬਾਕੀ ਨੰਬਰਦਾਰ ਸਾਰੇ ਕਸ਼ੱਤਰੀ ਜਾਂ ਰਾਜਪੂਤ ਕਹਾਉਂਦੇ ਹਨ। ਸਾਡਾ ਪ੍ਰਸ਼ਨ ਇਸ ਸਮਾਜਕ ਵਿਵਸਥਾ ਵਿਚੋਂ, ਆਰੀਆਂ, ਗੈਰ ਆਰੀਆਂ, ਪਰੋਆਰੀਆਂ ਅਤੇ ਵਿਰੋਧਾਰੀਆਂ ਦੀ ਪਛਾਣ ਤੋਂ ਹੈ। ਕੀ ਕੋਈ ਯੱਗ ਧਾਰੀ ਹੈ ਜਾਂ ਵਿਰੋਧੀ। ਕੋਈ ਬ੍ਰਾਹਮਣ ਆਰੀਆਂ ਦੇ ਉਪਨੱਯਨ ਦਾ ਅਧਿਕਾਰੀ ਹੈ ਜਾਂ ਨਹੀਂ।

ਇਕ ਖਾਸ ਉਦਾਹਰਣ ਵੇਖੋ :

1. ਰਾਜਪੂਤ 'ਹੂਨ' ਨਸਲ ਵਿਚੋਂ ਹਨ ਜੋ ਰਾਜਪੂਤਾਨੇ ਵਿਚ ਵਸ ਗਏ। ਬੁੱਧ ਧਰਮ ਨੂੰ ਦਬਾਉਣ ਲਈ ਬ੍ਰਾਹਮਣਾਂ ਨੇ ਇਨ੍ਹਾਂ ਨੂੰ ਵਿਸ਼ੇਸ਼ 'ਅਗਨੀ ਸੰਸਕਾਰ' ਦੁਆਰਾ ਕਸ਼ੱਤਰੀ ਪਦ ਦਿੱਤਾ ਤੇ ਉਹ ਅਗਨੀ ਕੁਲ ਵੰਸ਼ ਕਹਾਏ।

2. ਇਹ ਲੋਕ 'ਸ਼ਕਾਂ' ਦੀ ਤਰ੍ਹਾਂ ਹਿੰਦੂ ਧਰਮ (ਆਰੀਆ ਧਰਮ) ਭਾਵ ਹਿੰਦੂ ਸਮਾਜ ਵਿਚ ਘੁਲ ਮਿਲ ਕੇ ਹਿੰਦੂ ਹੋ ਗਏ।

3. ਇਨ੍ਹਾਂ ਦਾ ਸਬੰਧ ਸ਼ੱਕਾਂ ਕੁਸ਼ਾਨਾਂ ਤੇ ਹੂਨਾਂ ਨਾਲ ਹੈ।

4. ਜਦੋਂ ਇਹ ਲੋਕ ਬ੍ਰਾਹਮਣਾਂ ਦੀ ਪ੍ਰਭੁਸਤਾ ਮੰਨਣ ਲੱਗੇ ਤਾਂ ਇਨ੍ਹਾਂ ਨੂੰ ਰਮਾਇਣ ਅਤੇ ਮਹਾਂਭਾਰਤ ਦੇ ਨਾਇਕਾਂ ਨਾਲ ਜੋੜ ਦਿੱਤਾ ਗਿਆ।

5. ਇਨ੍ਹਾਂ ਦੇ ਚਾਰ ਵੰਸ਼, ਵੈਦਿਕ ਸੰਸਕਾਰਾਂ ਨਾਲ ਅਗਨੀ ਤੋਂ ਪੈਦਾ ਹੋਏ ਜਿਨ੍ਹਾਂ ਨੇ ਬੁੱਧ ਧਰਮ ਨੂੰ ਦਬਾਉਣ ਲਈ ਬ੍ਰਾਹਮਣਾਂ ਦਾ ਸਾਥ ਦਿੱਤਾ। ਇਹ ਚਾਰ ਅਗਨੀ ਕੁਲ ਹਨ : ਪਰਮਾਰ, ਪਰਿਹਾਰ, ਚਾਲੁਕ ਅਤੇ ਚੌਹਾਨ। (ਡਾ. ਅੰਬੇਡਕਰ ਸ਼ੂਦਰੋਂ ਕੀ ਖੋਜ (ਹਿੰਦੀ) 108-109)

ਅਸੀਂ ਇਨ੍ਹਾਂ ਸਭ ਉਦਾਹਰਣਾਂ ਤੋਂ ਇਹ ਗੱਲ ਅਸਾਨੀ ਨਾਲ ਵੇਖ ਸਕਦੇ ਹਾਂ ਕਿ ਬ੍ਰਾਹਮਣ ਆਰੀਆ ਕਸ਼ੱਤਰੀ ਜਾਂ ਸ਼ੂਦਰ ਦਾ ਦਰਜਾ ਕਿਸ ਨੂੰ ਦਿੰਦਾ ਹੈ। ਯਾਦ ਰੱਖੋ ਕਿ ਅਗਨੀ ਇਕ ਸ਼ਕਤੀਸ਼ਾਲੀ ਆਸੁਰ ਸੀ ਜਿਸ ਨੇ ਇੰਦਰ ਦੀਆਂ ਜਿੱਤਾਂ ਯਕੀਨੀ ਬਣਾਈਆਂ। 'ਅਗਨੀ' ਸੰਸਕਾਰ ਦਾ ਅਰਥ ਉਸ ਦੀ ਪਰੰਪਰਾ ਅਧੀਨ ਕਿਸੇ ਨੂੰ ਦਰਜਾ ਦੇਣਾ ਹੈ। ਕਿਉਂਕਿ ਆਰੀਆਂ ਦੀਆਂ ਜਿੱਤਾਂ ਵਿਚ ਸਭ ਤੋਂ ਸ਼ਕਤੀਸ਼ਾਲੀ ਹੱਥ ਮੂਲਵਾਸੀ ਤੇ ਦੇਸ ਧਰੋਹੀ ਰਾਜੇ 'ਅਗਨੀ' ਦਾ ਰਿਹਾ ਜਿਸ ਨੇ ਆਪਣੇ ਬਾਪ ਨੂੰ ਵੀ ਤਿਆਗ ਦਿੱਤਾ।

ਜਦੋਂ ਸ਼ਿਵਾ ਜੀ ਨੇ ਬ੍ਰਾਹਮਣਾਂ ਨੂੰ ਬੇਅੰਤ ਭੇਟਾ (ਰਿਸ਼ਵਤ) ਚੜ੍ਹਾਈ ਅਤੇ ਰਾਜਪਾਠ ਦਾ ਬਹੁਤਾ ਕੰਮ ਬ੍ਰਾਹਮਣਾਂ ਨੂੰ ਸੰਭਾਲਣਾ ਪ੍ਰਵਾਨ ਕੀਤਾ ਤਾਂ ਉਸ ਨੂੰ ਸ਼ੂਦਰ ਤੋਂ ਕਸ਼ੱਤਰੀ ਬਣਾ ਕੇ ਬ੍ਰਾਹਮਣ ਨੇ ਪੈਰ ਦੇ ਅੰਗੂਠੇ ਨਾਲ ਤਿਲਕ ਦਿੱਤਾ। ਇਸ ਤੋਂ ਉੱਤਮ ਉਦਾਹਰਣ ਹੋਰ ਕੀ ਹੋਵੇਗੀ।

ਜਦੋਂ ਸ਼ਿਵਾ ਜੀ ਦਾ ਰਾਜਪਾਠ ਪੇਸ਼ਵਾ ਬ੍ਰਾਹਮਣਾਂ ਨੇ ਹਥਿਆ ਲਿਆ ਤਾਂ ਸ਼ਿਵਾ ਜੀ ਨੂੰ ਫਿਰ ਤੋਂ ਸ਼ੂਦਰ ਕਹਿ ਦਿੱਤਾ ਗਿਆ ਅਤੇ ਜੀਜਾ ਬਾਈ ਨੂੰ ਧਰਕੇ ਬਦਨਾਮ ਕੀਤਾ ਗਿਆ।

ਸ਼ੰਕਰਾਚਾਰੀਆਂ ਨੇ ਕਿਹਾ :

'ਕਲਿਯੁਗ ਵਿਚ ਕਸ਼ੱਤਰੀ ਨਹੀਂ ਰਹੇ' (ਕਲਯੁਗ : ਜਦੋਂ ਬ੍ਰਾਹਮਣਾਂ ਦੀਆ ਚੰਮ ਦੀਆਂ ਨਾ ਚੱਲਣ) ਨਾ ਸ਼ਿਵਾ ਜੀ ਕਸ਼ੱਤਰੀ ਸਨ, ਨਾ ਸੰਭਾ ਜੀ ਅਤੇ ਨਾ ਸ਼ਾਹੂ ਜੀ।' (ਓਹੀ 112) ਕਾਰਨ, ਕਿਉਂਕਿ ਤਿੰਨੇ ਬ੍ਰਾਹਮਣਾਂ ਦੀ ਸਰਦਾਰੀ ਨੂੰ ਮੰਨਣ ਤੋਂ ਇਨਕਾਰੀ ਹੋ ਕੇ, ਆਪਣੀ ਆਮ ਜਨਤਾ ਨਾਲ ਮਨੁੱਖੀ ਵਰਤਾਅ ਕਰਨ ਲੱਗ ਪਏ ਸਨ। ਸ਼ਾਹੂ ਜੀ ਨੇ ਤਾਂ ਸਾਰੇ ਵਰਨ ਜਾਤੀ ਬੰਧਨ ਤੋੜ ਮਾਰੇ ਸਨ ਤੇ ਬ੍ਰਾਹਮਣਾਂ ਨੂੰ ਸਿੱਧੇ ਹੁਕਮ ਜਾਰੀ ਕਰ ਦਿੱਤੇ ਸਨ। ਅਛੂਤਾਂ ਨੂੰ ਬਰਾਬਰ ਲਿਆ ਬਿਠਾਇਆ ਸੀ ਤੇ ਦਰਬਾਰੀ ਕੰਮਾਂ ਵਿਚ ਹਿੱਸੇਦਾਰ ਬਣਾ ਲਿਆ ਸੀ।

ਤੁਸੀਂ, ਕਸ਼ੱਤਰੀ ਹੋਣ ਅਤੇ ਨਾ ਹੋਣ ਵਿਚ, ਬ੍ਰਾਹਮਣਾਂ ਪ੍ਰਤੀ ਆਸਥਾ ਅਤੇ ਵਿਰੋਧ ਨੂੰ ਭੁੱਲ ਕੇ, ਸਹੀ ਨਿਰਣਾ ਨਹੀਂ ਕਰ ਸਕਦੇ ਕਿ ਕਸ਼ੱਤਰੀ ਵੈਸ਼ ਤੇ ਸ਼ੂਦਰ ਕਿਵੇਂ ਮੂਲਵਾਸੀ ਸਨ। ਦੇਖਣਾ ਇਹ ਹੈ ਕਿ ਬ੍ਰਾਹਮਣ ਆਰੀਆ ਕਿਸ ਦਾ ਉਪਨੱਯਨ ਕਰਦੇ ਹਨ, ਕਿਸਦਾ ਨਹੀਂ। ਜਿਸ ਦਾ ਹੋ ਗਿਆ ਉਹ ਕਸ਼ੱਤਰੀ ਵੈਸ਼, ਜਿਸ ਦਾ ਨਹੀਂ ਕੀਤਾ ਸ਼ੂਦਰ। ਕਾਰਨ ਬੜਾ ਸਪੱਸ਼ਟ ਹੈ। ਸੇਵਾਦਾਰ ਜਾਂ ਦਾਅਵੇਦਾਰ ? ਇਹ ਝਗੜਾ ਬ੍ਰਾਹਮਣਾਂ ਤੇ ਕਸ਼ੱਤਰੀਆਂ ਵਿਚਕਾਰ ਰਿਹਾ।

ਜਿਵੇਂ : 1. 'ਸੂਰਜ ਵੰਸ਼ੀਆਂ' ਨੇ ਬ੍ਰਾਹਮਣਾਂ ਨਾਲ ਟੱਕਰ ਲਈ ਅਤੇ ਚੰਦਰਵੰਸ਼ੀ ਉਨ੍ਹਾਂ ਤੋਂ ਦੱਬ ਗਏ। (ਓਹੀ-118)

2. ਵਿਜੈ ਪਾ ਕੇ ਕਸ਼ੱਯਪ (ਸੁਦਾਸ ਵੰਸ਼) ਨੇ ਪ੍ਰਿਥਵੀ (ਭਾਰਤ) ਉਤੇ ਬ੍ਰਾਹਮਣਾਂ ਨੂੰ ਵਸਾ ਦਿੱਤਾ ਅਤੇ ਆਪ ਜੰਗਲ ਨੂੰ ਚਲਾ ਗਿਆ।

-ਸ਼ੂਦਰ ਅਤੇ ਵੈਸ਼ ਬ੍ਰਾਹਮਣਾਂ ਦੀਆਂ ਔਰਤਾਂ ਨੂੰ ਸਤਾਉਣ ਲੱਗੇ। ਇਥੇ ਧਰਤੀ ਬ੍ਰਾਹਮਣਾਂ ਨੂੰ ਸੰਭਾਲੀ ਗਈ ਹੈ। (122)

ਸ਼ੂਦਰ ਤੇ ਵੈਸ਼, ਬ੍ਰਾਹਮਣਾਂ ਦੇ ਹੁੰਦਿਆਂ, ਬ੍ਰਾਹਮਣ ਔਰਤਾਂ ਨੂੰ ਤੰਗ ਕਰਦੇ ਹਨ। ਗੱਲ ਬੜੀ ਸਪੱਸ਼ਟ ਹੈ ਕਿ ਬ੍ਰਾਹਮਣ ਤੋਂ ਬਿਨਾਂ ਬਾਕੀ ਤਿੰਨੇ ਵਰਨ ਅਨਾਰੀਆ ਹਨ।

13. ਕਸ਼ੱਤਰੀਆਂ ਅਤੇ ਬ੍ਰਾਹਮਣਾਂ ਵਿਚ ਬਰਾਬਰ ਲੜਾਈ ਰਹੀ ਅਤੇ ਬ੍ਰਾਹਮਣਾਂ ਉੱਤੇ ਇਨ੍ਹਾਂ ਸ਼ੂਦਰ ਘੋਸ਼ਤ ਕਸ਼ੱਤਰੀਆਂ ਨੇ ਬਹੁਤ ਅੱਤਿਆਚਾਰ ਕੀਤੇ। (ਡਾ. ਰਾਮਨਾਥ, ਦਲਿਤ ਏਵੰ ਪਿਛੜੇ ਨ ਤੋ ਸ਼ੂਦਰ ਹੈਂ ਔਰ ਨ ਹਿੰਦੂ-10)

ਨੋਟ : ਇਹ ਆਰੀਆ ਬਨਾਮ ਅਨਾਰੀਆ ਯੁੱਧ ਹੈ। ਸ਼ੂਦਰ ਘੋਸ਼ਤ ਓਹੀ ਹੋਏ ਜਿਨ੍ਹਾਂ ਨੂੰ ਹਰਾ ਕੇ ਗੁਲਾਮ ਬਣਾ ਲਿਆ ਗਿਆ ਤੇ ਜਿਨ੍ਹਾਂ ਦੇ ਰਾਜ ਪਾਠ ਅਤੇ ਪਰਿਵਾਰ ਘਰ ਤਬਾਹ ਕਰ ਦਿੱਤੇ ਗਏ, ਉਨ੍ਹਾਂ ਨੇ ਬ੍ਰਾਹਮਣਾਂ 'ਤੇ ਅੱਤਿਆਚਾਰ ਕੀਤੇ। ਉਨ੍ਹਾਂ ਨੇ ਆਪਣੀ ਤਬਾਹ ਕੀਤੀ ਗਈ ਬੰਸਾਵਲੀ ਤੇ ਮਾਤਰ ਭੂਮੀ ਦਾ, ਕੌਮੀ ਭਾਵਨਾਂ ਅਧੀਨ ਬਦਲਾ ਲਿਆ। ਇਸ ਦਾ ਸਿੱਧਾ ਅਰਥ ਹੈ ਕਿ ਉਹ,

ਮੂਲਵਾਸੀ ਕਸ਼ੱਤਰੀ ਹਨ। ਕੁਝ ਬ੍ਰਾਹਮਣ ਆਰੀਆਂ ਲਈ ਲੜੇ। ਕੁਝ ਦੇਸ ਤੇ ਕੌਮ ਲਈ। ਜੋ ਬ੍ਰਾਹਮਣਾਂ ਲਈ ਲੜੇ ਤੇ ਆਪਣੇ ਦੇਸਵਾਸੀਆਂ ਵਿਰੁੱਧ ਲੜੇ ਉਹ ਕਸ਼ੱਤਰੀ ਤੇ ਵੈਸ਼ ਕਹਾਏ। ਦਿਵਜ ਬਣੇ। ਉਪਨੱਯਨ ਅਤੇ ਬਾਕੀਆਂ 'ਤੇ ਜ਼ੁਲਮ ਕਰਨ ਦਾ ਅਧਿਕਾਰ ਮਿਲਿਆ। ਉਨ੍ਹਾਂ ਨੂੰ ਦੂਜਿਆਂ ਦੀ ਔਰਤ ਇਕ ਭੋਗ ਵਸਤੂ ਦੇ ਰੂਪ ਵਿਚ ਮਿਲੀ। ਉਨ੍ਹਾਂ ਨੂੰ ਹੋਰ ਥੱਲੜਿਆਂ ਦੀ ਹਰ ਜਾਇਦਾਦ ਖੋਹਣ ਦਾ ਹੱਕ ਮਿਲਿਆ।

ਇਸੇ ਲਈ, ਚੌਥਾ ਵਰਨ ਕਸ਼ੱਤਰੀ ਸ਼ੂਦਰਾਂ ਤੋਂ ਬਣਿਆ। ਇਹ ਵਰਨ ਅੰਤ ਨੀਚ, ਪਾਪੀ, ਅੰਤਜ, ਅਵਰਨ, ਪੰਚਮਾ, ਅਛੂਤ, ਹਰੀਜਨ, ਪਾਪ ਜੋਨੀ, ਕੰਮੀ ਕਮੀਣ, ਲਾਗੀ, ਵਗਾਰੀ ਕਹਾਇਆ ਤੇ ਸਾਰੇ ਜ਼ੁਲਮਾਂ ਦਾ ਸ਼ਿਕਾਰ ਬਣਿਆ।

ਮਨੂੰ ਸਿਮਰਤੀ ਵਿਚ (ਸ਼ੂਦਰ) ਗੁਲਾਮ ਬਣਨ ਦੇ ਇਹ ਕਾਰਨ ਦਰਜ ਹਨ :

1. ਯੁੱਧ ਵਿਚ ਜਿੱਤੇ ਹੋਏ।
2. ਭੁੱਖੇ ਰੱਖ ਕੇ ਬਣਾਏ।
3. ਘਰ ਦੀਆਂ ਗੁਲਾਮ ਔਰਤਾਂ ਤੋਂ ਪੈਦਾ ਕੀਤੇ।
4. ਖਰੀਦੇ ਹੋਏ।
5. ਦਾਨ ਕੀਤੇ ਗਏ।
6. ਵੰਸ਼ ਗਤ ਭਾਵ ਗੁਲਾਮ ਦਰ ਗੁਲਾਮ।
7. ਜੁਰਮਾਨੇ ਕਾਰਨ (ਜੋ ਬ੍ਰਾਹਮਣੀ ਧਰਮ ਤੋੜਨ 'ਤੇ ਹੋਇਆ ਹੋਵੇਗਾ)

ਮੇਰੇ ਖਿਆਲ ਅਨੁਸਾਰ ਇਹ ਸੱਤੇ ਨੇਮ, ਭਾਰਤੀ ਮੂਲਵਾਸੀ ਲੜਾਕੂਆਂ 'ਤੇ ਲਾਗੂ ਹੋਏ। ਭਾਵੇਂ ਸ਼ਤ ਪ੍ਰਤੀਸ਼ਤ ਨਹੀਂ ਕਹੇ ਜਾ ਸਕਦੇ ਪ੍ਰੰਤੂ ਬਹੁਗਿਣਤੀ ਸ਼ੂਦਰ ਇਸੇ ਵਿਵਸਥਾ ਨੇ ਪੈਦਾ ਕੀਤੇ। ਇਹ ਤਾਂ ਮੰਨਣਾ ਪਵੇਗਾ।

ਡਾ. ਰਾਮਨਾਥ ਨੇ ਕੁਝ ਮੂਲਵਾਸੀ ਰਾਜਿਆਂ ਦੇ ਨਾਂ ਇਸ ਪ੍ਰਕਾਰ ਦੱਸੇ ਹਨ :

1. ਬਰਿਤਰ, 2. ਮਹਾਸੁਰ, 3. ਸ਼ਾਯਰ, 4. ਬਾਣਾਸੁਰ, 5. ਵਰਤਾਸੁਰ, 6. ਮਹਿਖਾਸੁਰ, 7. ਗਯਾਸੁਰ (ਬਿਹਾਰ ਦਾ), 8. ਉੜੀਸ਼ਰਵ (ਉੜੀਸਾ ਦਾ), 9. ਹਿਰਣਾਕਸ਼ਪ, 10. ਮਦਰਾਸੁਰ (ਮਦਰਾਸ ਦਾ), 11. ਬੰਗਾਸੁਰ (ਬੰਗਾਲ ਦਾ), 12. ਕੇਰਿਲ (ਕੇਰਲਾ ਦਾ) (44)

ਇਨ੍ਹਾਂ ਦਾ ਰਾਜ ਸਾਰੇ ਭਾਰਤ ਵਿਚ ਫੈਲਿਆ ਹੋਇਆ ਸੀ।

ਉਹ ਕਸ਼ੱਤਰੀ ਵੈਸ਼ ਤੇ ਸ਼ੂਦਰ ਜੋ ਹਿੰਦੂ ਆਰੀਆ ਧਰਮ ਨੂੰ ਮੰਨਦੇ ਹਨ ਉਨ੍ਹਾਂ ਦੀ ਜਨਗਣਨਾ 1910 ਵਿਚ ਪਛਾਣ ਇਸ ਪ੍ਰਕਾਰ ਹੈ :

1. ਜੋ ਬ੍ਰਾਹਮਣਾਂ ਦੀ ਸਰਬਉੱਚਤਾ ਨੂੰ ਸਵੀਕਾਰ ਕਰਦੇ ਹਨ।
2. ਹਿੰਦੂ ਗੁਰੂ ਤੋਂ ਮੰਤਰ ਲੈਂਦੇ ਹਨ।
3. ਵੇਦਾਂ ਨੂੰ ਮੰਨਦੇ ਹਨ।
4. ਹਿੰਦੂ ਦੇਵੀ ਦੇਵਤਾਵਾਂ ਦੀ ਪੂਜਾ ਕਰਦੇ ਹਨ।
5. ਜਿਨ੍ਹਾਂ ਦੇ ਪਰਿਵਾਰਕ ਪ੍ਰੋਹਤ ਬ੍ਰਾਹਮਣ ਹੁੰਦੇ ਹਨ। (85)

ਜੋ ਅਜੇਹਾ ਨਹੀਂ ਮੰਨਦੇ ਉਹ ਗੈਰ ਹਿੰਦੂ।

ਇਹ ਸਭ ਨੇਮ ਇਸ ਗੱਲ ਨੂੰ ਸਮਝਣ ਲਈ ਕਾਫੀ ਹਨ ਕਿ ਉਨ੍ਹਾਂ ਨੂੰ ਹੀ ਕਸ਼ੱਤਰੀ ਤੇ ਵੈਸ਼ (ਸ਼ੂਦਰ ਤੱਕ ਦਾ ਵੀ) ਦਾ ਰੁਤਬਾ ਮਿਲਿਆ ਜਿਨ੍ਹਾਂ ਨੇ ਬ੍ਰਾਹਮਣ ਆਰੀਆ ਦੀ ਸਰਬਉੱਚਤਾ ਮੰਨੀ। ਕਿਤੇ ਵੀ ਕਸ਼ੱਤਰੀ ਵੈਸ਼ ਆਰੀਆ ਬ੍ਰਾਹਮਣਾਂ ਦਾ ਅੰਗ ਨਹੀਂ ਦਰਸਾਏ ਗਏ। ਇਕ ਅਟੁੱਟ ਦੀਵਾਰ ਵਿਚਕਾਰ ਖੜ੍ਹੀ ਹੈ। ਜੋ ਨਹੀਂ ਮੰਨਦੇ ਉਹ ਵਰਨ ਤੋਂ ਬਾਹਰ। ਸ਼ੂਦਰਾਂ ਨੂੰ ਮੰਨਣਾ ਪਿਆ। ਇਸ ਲਈ ਉਹ ਵਰਨ ਦੇ ਅੰਦਰ। ਜਿਨ੍ਹਾਂ ਕਸ਼ੱਤਰੀਆਂ ਵੈਸ਼ਾਂ ਨੇ ਸਵੀਕਾਰ ਕਰ ਲਿਆ, ਉਹ ਦਿਵਜ ਵਰਨੀ। ਕੋਈ ਡੰਜਟ ਨਜ਼ਰ ਨਹੀਂ ਆ ਰਿਹਾ ਸੱਚ ਨੂੰ ਸਮਝਣ ਵਿਚ। ਇਨ੍ਹਾਂ ਨੂੰ ਲੋੜ ਵੇਲੇ ਆਰੀਆ ਵੀ ਕਿਹਾ ਗਿਆ। ਇਹ ਦਰੋਣਾਚਾਰੀਆ ਅਵਾਰਡੀ ਹਨ, ਇਕਲਵੇ ਵਰਗੇ। ਸ਼ੰਭੂਕ ਵਰਗੇ ਸ਼ੂਦਰ ਨਹੀਂ।

ਭਾਵੇਂ ਅਸੀਂ ਇਸ ਨਵੀਂ ਤੇ ਸਥਾਪਤ ਤੋਂ ਉਲਟੀ ਖੋਜ ਨੂੰ ਅੰਤਮ ਸੱਚ ਪ੍ਰਵਾਨ ਕਰਨ ਦੀ ਗਲਤੀ ਨਹੀਂ ਕਰਾਂਗੇ ਪ੍ਰੰਤੂ ਜੋ ਗੱਲ ਬੜੀ ਅਸਾਨੀ ਨਾਲ ਆਰੀਅਨ ਵਿਧੀ ਦੇ ਪੈਮਾਨੇ 'ਤੇ ਸਹੀ ਪਰਖ ਹੁੰਦੀ ਹੈ, ਉਸ ਨੂੰ ਸਮਾਜ ਸਾਹਮਣੇ ਰੱਖਣ ਨਾਲ, ਕਾਫੀ ਕੁਝ ਬਣਦਾ ਸੰਵਰਦਾ ਹੈ।

ਜਿਵੇਂ ਇਹ ਗੱਲ ਕਹੀ ਜਾਂਦੀ ਹੈ ਕਿ ਆਰੀਆ ਏਥੇ ਪਹਿਲਾਂ ਵੀ ਆਏ। ਮੰਨ ਲਿਆ ਆਏ ਹੋਣਗੇ ਪ੍ਰੰਤੂ ਉਹ ਭਾਰਤੀ ਸਭਿਅਤਾ ਵਿਚ ਸਮਾ ਗਏ, ਉਨ੍ਹਾਂ ਨੇ ਸਭਿਅਤਾ ਨੂੰ ਤੋੜਿਆ ਨਹੀਂ, ਅਪਣਾ ਲਿਆ ਇਸ ਲਈ ਉਨ੍ਹਾਂ ਦੀ ਕਿਸੇ ਕੋਈ ਵੱਖਰੀ ਹੋਂਦ ਦਾ ਕੋਈ ਜ਼ਿਕਰ ਨਹੀਂ ਹੈ ਰਿੱਗ ਵੇਦ ਵਿਚ। ਪ੍ਰੰਤੂ ਇਹ ਜੋ ਇੰਦਰ, ਬ੍ਰਾਹਮਣ, ਦੇਵਤੇ, ਆਰੀਆ ਆਦਿ ਦੇ ਰੂਪ ਵਿਚ ਆਏ ਜਿਨ੍ਹਾਂ ਨੇ ਰਿਗ ਵੇਦ ਰਚਿਆ, ਸਾਰੀ ਗੜਬੜ ਤਾਂ ਇਨ੍ਹਾਂ ਕੀਤੀ ਹੈ। ਸਾਰੇ ਫਸਾਦਾਂ ਅਤੇ ਮੁਸੀਬਤਾਂ ਦੀ ਜੜ੍ਹ ਇਨ੍ਹਾਂ ਨੂੰ ਮੰਨ ਵੀ ਲਈਏ ਤਾਂ ਇਹ ਲੋਕ ਪਹਿਲੇ ਆਰੀਆ ਵਿਰੁੱਧ ਵੀ ਲੜੇ। ਕਿਉਂਕਿ ਉਹ ਭਾਰਤੀ ਹੋ ਗਏ। ਮੁਸੀਬਤਾਂ ਨਹੀਂ ਬਣੇ। ਜਿਸ ਪੀੜਾ ਨੂੰ ਪੂਰਾ ਭਾਰਤ ਹਜ਼ਾਰਾਂ ਵਰ੍ਹਿਆਂ ਤੋਂ ਭੋਗ ਰਿਹਾ ਹੈ ਉਹ ਤਾਂ ਇਨ੍ਹਾਂ ਇੰਦਰਪ੍ਰਸਤੀ ਆਰੀਆਂ ਦੀ ਦੇਣ ਹੈ। ਜੇ ਆਸੁਰ ਵੀ ਬਾਹਰੋਂ ਆਏ ਤਾਂ ਉਨ੍ਹਾਂ ਨੇ ਸਿੰਧੂ ਸਭਿਅਤਾ ਵਾਲਾ ਇਕ ਅਤਿ ਉਨਤ ਭਾਰਤ ਵਸਾਇਆ। ਜੋ ਵਸਾਉਣ, ਵਧਾਉਣ ਤੇ ਖੇੜੇ ਬਣਾਉਣ ਉਹ ਚੰਗੇ ਜਾਂ ਉਜਾੜਨ, ਮਾਰਨ ਤੇ ਬਰਬਾਦ ਕਰਨ ਉਹ ਚੰਗੇ ? ਨਹੁੱਸ਼ ਭਾਰਤ ਦਾ ਚੱਕਰਵਰਤੀ ਆਸੁਰ ਰਾਜਾ ਸੀ। ਜਿਸ ਨੇ ਇੰਦਰ ਨੂੰ ਬੁਰੀ ਤਰ੍ਹਾਂ ਹਰਾਇਆ, ਭਜਾਇਆ। ਨਹੁੱਸ਼ ਦੇ ਭਰਾ ਰਜੀ ਨੇ

ਦੇਵਤਿਆਂ ਦਾ ਪੱਖ ਲਿਆ। ਦੇਵ ਦਾਸ ਤੇ ਸੂਦਾਸ ਆਸੁਰ ਰਾਜੇ ਵੀ ਇੰਦਰ ਨਾਲ ਮਿਲ ਗਏ। ਬਰਿਤਰ ਨੇ ਪਹਿਲਾਂ ਇੰਦਰ ਨੂੰ ਖੂਬ ਮਾਰਿਆ ਪ੍ਰੰਤੂ ਭਰਾ ਵਿਸ਼ਨੂੰ ਦੇ ਕਹਿਣ 'ਤੇ ਇੰਦਰ ਨੇ ਵਰਿਤਰ ਨਾਲ ਸੰਧੀ ਕਰ ਲਈ ਤੇ ਫੇਰ ਮੌਕਾ ਪਾ ਕੇ ਵਰਿੱਤਰ ਨੂੰ ਵੀ ਮਾਰ ਘੱਤਿਆ। ਇੰਦਰ ਨੇ ਆਸੁਰ ਸੂਦਾਸ ਦੀ ਸਹਾਇਤਾ ਨਾਲ, ਨਹੁੱਸ਼ ਨੂੰ ਹਰਾ ਦਿੱਤਾ। ਫਿਰ ਸੂਦਾਸ ਨੂੰ ਵੀ ਦੂਜੇ ਰਾਜੇ ਤੋਂ ਮਰਵਾ ਦਿੱਤਾ।

ਦੈਤ ਰਾਜਾ ਹਰਨਾਖਸ਼ ਦੇ ਪੁੱਤਰ ਅੰਧਕ ਨੇ ਦੇਵਤਿਆਂ ਨੂੰ ਹਰਾਇਆ। ਇਸੇ ਤਰ੍ਹਾਂ ਜਲੰਧਰ ਆਸੁਰ ਨੇ ਆਰੀਆ ਨੂੰ ਹਾਰ ਦਿੱਤੀ। ਦੈਂਤ ਕੁਲ ਦੇ ਰਾਜਾਵੰਸ਼ ਦਾ ਵਿਵਰਣ ਡੀ.ਆਰ. ਨਿੰਮ ਨੇ ਆਪਣੀ ਪੁਸਤਕ, ਆਰੀਆ ਅਨਾਰੀਆ ਸੰਘਰਸ਼ ਵਿਚ ਇੰਜ ਕੀਤਾ ਹੈ।

ਯਕਸ਼ ਦੀ ਵੱਡੀ ਪੁੱਤਰੀ ਦਿੱਤੀ ਤੋਂ ਦੈਂਤ ਵੰਸ਼ ਚੱਲਿਆ।

ਨੋਟ : ਉਸ ਸਮੇਂ ਆਸੁਰਾਂ ਦਾ ਪਰਿਵਾਰਕ ਵੰਸ਼ ਮਾਂ ਤੋਂ ਚੱਲਦਾ ਸੀ, ਭਾਰਤੀ ਸਮਾਜ ਮਾਂ ਪ੍ਰਧਾਨ ਸੀ।

ਦਿੱਤੀ ਪਤਨੀ ਮਰੀਚ

ਹਿਰਨ ਕਸ਼ਅਪ ਹਿਰਨਾਕਸ਼ ਬਜਰੰਗ ਅੰਧਰਕ ਪੁੱਤਰੀ ਸਿੰਹਕਾ

1. ਪ੍ਰਹਲਾਦ
2. ਅਨਹਲਾਦ
3. ਹਲਾਦ
4. ਸੰਹਾਦ

ਆਪਸ਼ੁਮਾਨ ਸ਼ਿਵ ਵਾਲਕਾਲੇ ਵਿਰੋਚਨ

ਬਲ (ਬਲੀ)-(ਬਾਲਾਸੁਰ)

ਬਾਣ (ਬਾਣਾਸੁਰ) (ਪੰਨਾ 18)

ਇਉਂ ਦਿੱਤੀ-ਮਰੀਚ ਦਾ ਪਰਿਵਾਰ ਸੀ:

ਹਿਰਨੱਕਸ਼ਅਪ-ਪ੍ਰਲਾਦ-ਵਿਰੋਚਨ-ਬਲੀ-ਬਾਣਾਸੁਰ (ਮਹਿਖਾਸੁਰ)

ਇਹ ਆਸੁਰਾਂ ਦੇ ਦੈਂਤ ਵੰਸ਼ ਦਾ ਉਹ ਰਾਜ ਪਰਿਵਾਰ ਹੈ ਜਿਸ ਨੇ ਆਰੀਆਂ ਨਾਲ ਸ਼ੁਰੂ ਤੋਂ ਅੰਤ ਤੱਕ ਲੋਹਾ ਲਿਆ। ਲੋਕਾਂ ਨੂੰ ਨਹੀਂ ਪਤਾ ਕਿ ਪ੍ਰਲਾਦ ਨੇ ਆਪਣੇ ਪਿਤਾ ਦੇ ਵਿਸ਼ਨੂੰ ਦੁਆਰਾ ਛਲਕਪਟ ਨਾਲ ਮਾਰੇ ਜਾਣ ਉਪਰੰਤ, ਇਹ ਹੁਕਮ ਦਿੱਤਾ ਸੀ ਕਿ ਕੋਈ ਬਿਪਰ ਆਰੀਆ ਉਸ ਦੇ ਰਾਜ ਵਿਚ ਨਜ਼ਰ ਨਹੀਂ ਆਉਣਾ ਚਾਹੀਦਾ। ਵਿਰੋਚਨ ਨੇ ਸ਼ਾਨਦਾਰ ਰਾਜ ਦੀ ਸਥਾਪਨਾ ਕੀਤੀ। ਰਾਜਾ ਬਲੀ ਦੇ ਗੀਤ ਅੱਜ ਵੀ ਮਹਾਂਰਾਸ਼ਟਰ ਦੇ ਲੋਕ ਗਾਉਂਦੇ ਹਨ। ਮਹਿਖਾਸੁਰ ਨੂੰ ਆਰੀਆ ਪੁੱਤਰੀ ਦੁਰਗਾ ਨੇ ਧੋਖੇ ਨਾਲ ਮਾਰਿਆ। ਰਾਜਾ ਬਲੀ ਨੂੰ ਵੀ ਛਲ ਨਾਲ ਮਾਰਿਆ ਗਿਆ। ਆਰੀਆ ਲੋਕਾਂ ਨੇ ਅੱਜ ਤੱਕ ਛਲਕਪਟ, ਧੋਖਾ, ਬੇਈਮਾਨੀ, ਝੂਠ, ਫਰੇਬ, ਘੁਸਪੈਠ ਨਾਲ ਹੀ ਆਪਣੀ ਸਰਦਾਰੀ ਕਾਇਮ ਰੱਖੀ ਹੈ। ਆਰੀਆ ਨਸਲ ਜਿੰਨਾ ਛਲਕਪਟ ਤੇ ਫਰੇਬ ਸੰਸਾਰ ਦੇ ਇਤਿਹਾਸ ਵਿਚ ਕਿਧਰੇ ਨਹੀਂ ਮਿਲਦਾ।

ਕਹਿਣ ਦਾ ਭਾਵ ਹੈ ਕਿ ਉਹ ਰਾਜ ਵੰਸ਼ ਜੋ ਆਰੀਆਂ ਵਿਰੁੱਧ ਡੱਟ ਕੇ ਲੜਿਆ ਉਸ ਦੇ ਪਿਤਾ ਪੁਰਖਿਆਂ ਨੂੰ ਰਾਵਣ ਵਾਂਗ ਛੱਜ ਵਿਚ ਪਾ ਕੇ ਛੱਟਿਆ ਗਿਆ ਹੈ। ਪ੍ਰਲਾਦ ਨੇ ਪਿਤਾ ਵਿਰੁੱਧ ਆਰੀਆਂ ਦੀ ਤਰਫਦਾਰੀ ਕੀਤੀ ਉਹ ਮਹਾਨ ਹੋ ਗਿਆ। ਉਸ ਦੀ ਭੂਆ ਹੋਲਕਾ ਜਿਸ ਨੇ ਵਿਸ਼ਨੂੰ ਤੇ ਪ੍ਰਲਾਦ ਦੀ ਸਾਜ਼ਿਸ਼ ਸਮਝੀ, ਉਸ ਦੀ ਦੁਰਗਤੀ ਅੱਜ ਤੱਕ ਕੀਤੀ ਜਾਂਦੀ ਹੈ। ਹਰ ਦੁਸਹਿਰੇ 'ਤੇ ਹਿੰਦੂ ਔਰਤਾਂ ਆਟੇ ਜਾਂ ਚੌਲਾਂ ਦੀ ਬਲੀ ਬਣਾ ਕੇ ਬੂਹੇ ਵਿਚ ਰੱਖਦੀਆਂ ਹਨ ਜਿਸ 'ਤੇ ਪੈਰ ਰੱਖ ਕੇ, ਪਤੀ ਅੰਦਰ ਵੜਦਾ ਹੈ ਤੇ ਫਿਰ ਉਸ ਦੀ ਆਰਤੀ ਉਤਾਰੀ ਜਾਂਦੀ ਹੈ। ਮਹਿਖਾਸੁਰ ਜਾਣੀ ਬਾਣਾਸੁਰ ਨੂੰ ਮਾਰ ਕੇ ਦੁਰਗਾ ਨੇ ਦੇਵੀ ਦੀ ਪਦਵੀ ਪ੍ਰਾਪਤ ਕੀਤੀ ਪ੍ਰੰਤੂ ਇਹ ਕੋਈ ਨਹੀਂ ਦੱਸਦਾ ਕਿ ਛੇਤੀ ਹੀ ਪ੍ਰਲਾਦ ਨੇ, ਆਪਣੇ ਬਾਪ ਦੀ ਮੌਤ ਦੇ ਕਾਰਨ ਸਮਝਦਿਆਂ ਬ੍ਰਾਹਮਣ ਆਰੀਆ ਨੂੰ ਦੇਸ ਵਿਚੋਂ ਬਾਹਰ ਕੱਢਣ ਦਾ ਹੁਕਮ ਚਾੜ੍ਹ ਦਿੱਤਾ ਸੀ। ਨਤੀਜਾ ਇਹ ਕਿ ਇਹ ਵੰਸ਼ ਕਸ਼ੱਤਰੀ ਵੰਸ਼ ਨਹੀਂ ਅਖਵਾਇਆ ਕਿਉਂਕਿ ਇਹ ਯੱਗਾਂ ਅਤੇ ਬਲੀਆਂ ਨੂੰ ਪ੍ਰਵਾਨ ਨਹੀਂ ਸੀ ਕਰਦਾ। ਇਹ ਆਰੀਆ ਦੇ ਆਗਮਨ ਨੂੰ ਪ੍ਰਵਾਨ ਨਹੀਂ ਸੀ ਕਰਦਾ। ਇਸੇ ਤਰ੍ਹਾਂ ਪੰਜਾਬ ਖੇਤਰਾਂ ਦਾ ਸ਼ਕਤੀਸ਼ਾਲੀ ਆਸੁਰ ਰਾਜਾ ਸਾਂਬਰ 40 ਸਾਲ ਆਰੀਆ ਵਿਰੁੱਧ ਲੜਦਾ ਰਿਹਾ। ਸ਼ਾਯਰ ਰਾਜ ਦੀ ਤਬਾਹੀ ਦੇ ਅਨੇਕ ਹਵਾਲੇ ਰਿੱਗਵੇਦ ਵਿਚ ਦਿੱਤੇ ਹਨ।

ਇਉਂ ਕਿਹਾ ਹੈ, ਇੰਦਰ...ਤੂੰ ਸਾਰੇ ਰਾਖਸ਼ਾਂ ਅਤੇ ਅਨਾਰੀਆਂ ਨੂੰ ਸਮਾਪਤ ਕਰੋ। (ਰਿਗ ਵੇਦ 1-133-5)

ਹਿਰਨਾਕਸ਼ਯਪ, ਹਿਰਨਾਕਸ਼, ਜਲੰਧਰ, ਨਹੁੱਸ਼, ਸ਼ੂਸ਼ਨ, ਸਾਂਬਰ, ਬਲੀ, ਬਾਣਾਸੁਰ, ਭੈਰੋ, ਰਾਵਣ, ਪਿਪਰੂ, ਬਾਲੀ, ਅਜੇਹੇ ਭਾਰਤੀ ਰਾਜੇ ਸਨ, ਜਿਨ੍ਹਾਂ ਨੇ ਆਰੀਆਂ ਨਾਲ ਜਬਰਦਸਤ ਟੱਕਰ ਲਈ, ਇਸੇ ਲਈ ਇਨ੍ਹਾਂ 'ਤੇ ਝੂਠ ਦੀ ਕਾਲਖ ਮਲੀ ਗਈ ਪ੍ਰੰਤੂ 'ਅਗਨੀ' ਤੇ ਵਰੁਨ ਵਰਗੇ ਆਸੁਰਾਂ ਨੂੰ ਦੇਵਤੇ ਦੀ ਪਦਵੀ ਦਿੱਤੀ ਗਈ।

ਹੁਣ ਅਸੀਂ ਸ਼ੂਦਰ ਨੂੰ ਬ੍ਰਹਮਾ ਦੇ ਪੈਰਾਂ 'ਚੋਂ ਪੈਦਾ ਹੋਇਆ ਮੰਨਦੇ ਹਾਂ। ਇਸ ਦਾ ਜੇ ਸਹੀ ਅਰਥ ਕਰੀਏ ਤਾਂ ਇਹੋ ਨਿਕਲਦਾ ਹੈ ਕਿ ਇਹ ਸਭ ਉਹ ਲੋਕ ਸਨ ਜਿਨ੍ਹਾਂ ਨੂੰ ਬੁਰੀ ਤਰ੍ਹਾਂ ਪੈਰਾਂ ਹੇਠ ਲਤਾੜ ਕੇ, ਰੋਲ ਕੇ ਗੋਲੂ ਗੁਲਾਮ ਬਣਾ ਲਿਆ ਹੋਵੇ।

14. **ਉਪਨਿਸ਼ਦ**, ਅੱਛੇ ਕਰਮ ਕਰਨ ਵਾਲੇ ਬ੍ਰਾਹਮਣ ਕਸ਼ੱਤਰੀ ਤੇ ਵੈਸ਼ ਜੋਨੀ ਵਿਚ ਜਨਮ ਲੈਂਦੇ ਹਨ ਅਤੇ ਬੁਰੇ ਕਰਮ ਕਰਨ ਵਾਲੇ ਕੁੱਤਾ ਸੂਅਰ ਅਤੇ ਸ਼ੂਦਰ ਚੰਡਾਲ ਜੋਨੀ ਵਿਚ ਜਨਮ ਲੈਂਦੇ ਹਨ। (ਹਿੰਦੂ ਕੇ ਵਰਤ ਪਰਵ ਔਰ ਤਿਉਹਾਰ ਐਸ.ਐਲ. ਸਾਗਰ 305-10/59)

ਬ੍ਰਾਹਮਣ ਦਾ ਕਦੀ ਕੋਈ ਬੁਰਾ ਕਰਮ ਨਹੀਂ ਹੁੰਦਾ। ਉਹ ਸਦਾ ਪਾਕ ਪਵਿੱਤਰ ਹੈ। ਉਸ ਦੇ ਸਾਰੇ ਬੁਰੇ ਕਰਮ ਵੀ ਨੇਕ ਕਰਮ ਹਨ। ਕਸ਼ੱਤਰੀ ਤੇ ਵੈਸ਼ ਦਾ ਕਰਮ ਹੈ ਉਸ ਦੀ ਤਨ, ਮਨ, ਧਨ ਨਾਲ ਸੇਵਾ ਕਰਨਾ ਜਿਵੇਂ,

'ਯੱਗਾਂ ਵਿਚ ਬਲੀ ਦੇਣ ਵਾਲੇ ਪਸ਼ੂਆਂ ਦਾ ਜੋ ਮਾਸ ਭੁੰਨਿਆ ਜਾਂਦਾ ਸੀ ਉਸ ਨੂੰ ਪੁਰੋਹਤ ਮਦਰਾ ਪੀ ਕੇ ਖਾਂਦੇ ਸਨ। ਜਦੋਂ ਮਦਮਸਤ ਹੋ ਜਾਂਦੇ ਸਨ ਤਾਂ 'ਜਜਮਾਨ' ਦੀਆਂ ਔਰਤਾਂ ਜਿਨ੍ਹਾਂ ਵਿਚ ਉਸ (ਜਜਮਾਨ)ਦੀ ਪਤਨੀ, ਭੈਣ ਜਾਂ ਧੀਅ ਹੋ ਸਕਦੀ ਸੀ, ਨੂੰ ਮਹਾਂ ਫਲ ਪ੍ਰਾਪਤੀ ਦਾ ਲਾਲਚ ਦੇ ਕੇ, ਲੱਜਾ ਰਹਿਤ ਹੋ ਕੇ, ਭੋਗਦੇ ਸਨ ਅਤੇ ਜਜਮਾਨ ਆਪਣੀਆਂ ਔਰਤਾਂ ਨੂੰ ਪ੍ਰੋਹਤ ਨੂੰ ਭੋਗ ਲਈ ਸੌਂਪ ਕੇ ਧੰਨ ਭਾਗ ਸਮਝਦਾ ਸੀ ਅਤੇ ਪੁਰੋਹਤ ਨੂੰ ਉਨ੍ਹਾਂ ਦੇ ਭੋਗ ਲਈ ਬੇਨਤੀ ਕਰਦਾ ਸੀ।

ਇਨ੍ਹਾਂ ਜਜਮਾਨਾਂ ਵਿਚ ਮੁੱਖ ਤੌਰ 'ਤੇ ਵੈਸ਼ ਅਤੇ ਕਸ਼ੱਤਰੀ ਵਰਗ ਦੇ ਲੋਕ ਹੀ ਹੁੰਦੇ ਸਨ। ਸ਼ੂਦਰ ਲਈ ਯੱਗ ਵਿਚ ਸ਼ਾਮਲ ਹੋਣ 'ਤੇ ਪਾਬੰਦੀ ਸੀ। ਉਸ ਸਮੇਂ ਐਸਾ ਕੋਈ ਦਿਨ ਨਹੀਂ ਸੀ ਹੁੰਦਾ ਜਦੋਂ ਬ੍ਰਾਹਮਣ ਲਈ ਗਊ ਮਾਸ ਖਾਣ, ਮਦਿਰਾ ਪੀਣ ਅਤੇ ਨਵੇਂ ਜਜਮਾਨ ਦੀ ਔਰਤ ਭੋਗਣ ਦਾ ਦਿਨ ਨਾ ਹੁੰਦਾ।

ਆਪਣੇ ਸਾਹਮਣੇ ਪਸ਼ੂਆਂ ਦੀ ਹੱਤਿਆ ਕਰਦੇ ਕਰਾਉਂਦੇ ਬ੍ਰਾਹਮਣਾਂ ਦੇ ਹਿਰਦੇ ਕਠੋਰ, ਦਇਆਹੀਣ ਅਤੇ ਨਿਰਦਈ ਬਣ ਗਏ ਸਨ। ਪਸ਼ੂ ਬਲੀ ਅਤੇ ਇਸਤਰੀ ਭੋਗ ਧਰਮ ਦਾ ਅੰਗ ਬਣ ਗਏ ਸਨ।

ਇਹ ਸਾਰੇ ਕਰਮਕਾਂਡ ਬ੍ਰਾਹਮਣ ਹੀ ਕਰਦੇ ਕਰਾਉਂਦੇ ਸਨ। ਮਾਸ, ਸ਼ਰਾਬ ਤੇ ਇਸਤਰੀ ਭੋਗ ਤੋਂ ਵੀ ਵੱਧ ਬ੍ਰਾਹਮਣ, ਰਾਜਾ, ਕਸ਼ੱਤਰੀ, ਵੈਸ਼ ਜਜਮਾਨ ਤੋਂ ਧਨ ਧਾਨ, ਧਰਤੀ ਸੋਨਾ, ਹਾਥੀ ਘੋੜੇ, ਰਤਨ, ਰੱਥ ਅਤੇ ਸੈਂਕੜੇ ਦਾਸ ਦਾਸੀਆਂ ਪ੍ਰਾਪਤ ਕਰਦੇ ਸਨ।

ਡਾ. ਅੰਬੇਡਕਰ ਬੁੱਧ ਕਿਉਂ ਬਣੇ, ਐਸ.ਐਲ. ਸਾਗਰ 1-2 (42)

ਕਿਉਂਕਿ 'ਸੰਸਾਰ ਵਿਚ ਜਿੰਨਾ ਧਨ ਹੈ ਸਭ ਬ੍ਰਾਹਮਣ ਦਾ ਹੈ।' ਮਨੂੰ ਸਿਮਰਤੀ ਅ-1 (100-101)

'ਬ੍ਰਹਮਾ ਨੇ ਪਸ਼ੂ ਯੱਗ ਵਾਸਤੇ ਹੀ ਬਣਾਏ ਹਨ। ਯੱਗ ਵਿਚ ਪਸ਼ੂ ਮਾਰਨ ਕਰਕੇ ਸਾਰੇ ਸੰਸਾਰ ਦਾ ਭਲਾ ਹੁੰਦਾ ਹੈ। ਇਸ ਲਈ ਹਿੰਸਾ ਦਾ ਕੋਈ ਦੋਸ਼ (ਪਾਪ) ਨਹੀਂ। ਯੱਗ ਵਾਸਤੇ ਧਾਨ, ਜੌਂ, ਪਸ਼ੂ, ਪੰਛੀ ਅਤੇ ਕੱਛੂ ਆਦਿ ਜੋ ਨਾਸ ਹੁੰਦੇ ਹਨ (ਬਲੀ ਹੁੰਦੇ ਹਨ) ਉਹ ਸਭ ਉੱਤਮ ਜੂਨੀਆਂ ਨੂੰ ਪ੍ਰਾਪਤ ਹੁੰਦੇ ਹਨ।

ਜੋ ਯੱਗ ਅਤੇ ਸ਼ਰਾਧ ਵਿਚ ਬਲੀਦਾਨ ਕੀਤੇ ਮਾਸ ਨੂੰ ਸੇਵਨ ਨਹੀਂ ਕਰਦਾ, ਉਹ ਮਰ ਕੇ ਇੱਕੀ ਜਨਮ ਤਾਈਂ ਸੂਰ ਬਣਦਾ ਹੈ।(ਮਨੂੰ ਸਿਮਰਤੀ ਅ-5, 35-39-40)

ਨੋਟ : ਬ੍ਰਾਹਮਣ ਦੇ ਅੱਛੇ ਕਰਮ ਉੱਪਰ ਵਰਣਤ ਹਨ। ਇਹ ਵੀ ਸਪੱਸ਼ਟ ਹੈ ਕਿ ਜਿਨ੍ਹਾਂ ਨੇ ਮਨੂੰ ਸਿਮਰਤੀ ਦਾ ਉਪਰੋਕਤ ਯੱਗ ਧਰਮ ਨਹੀਂ ਪਾਲਿਆ ਉਹ ਸਭ ਸੂਰ ਬਣ ਗਏ।(ਜਾਣੀ ਭਾਰਤ ਦੇ ਸਾਰੇ ਸੂਰ ਉਨ੍ਹਾਂ ਪਾਪੀਆਂ ਨੂੰ ਮਿਲੀ ਸਜ਼ਾ ਕਾਰਨ ਪੈਦਾ ਹੋਏ ਜਿਨ੍ਹਾਂ ਨੇ ਯੱਗ ਧਰਮ ਨਹੀਂ ਪਾਲਿਆ)।

ਦੂਜੀ ਗੱਲ ਸਪੱਸ਼ਟ ਹੈ ਕਿ ਜਜਮਾਨ ਵਰਗ ਮੁੱਖ ਰੂਪ ਵਿਚ ਰਾਜੇ ਕਸ਼ੱਤਰੀ ਤੇ ਵੈਸ਼ ਹੁੰਦੇ ਸਨ। ਬ੍ਰਾਹਮਣ ਦਾ ਕਿਹਾ ਲਿਖਿਆ ਧਰਮ ਨਿਭਾਉਣਾ ਹੀ ਇਨ੍ਹਾਂ ਦਾ ਧਰਮ ਸੀ ਕਿਉਂਕਿ ਇਹ ਲੋਕ ਬ੍ਰਾਹਮਣ ਨਹੀਂ ਸਨ, ਇਸ ਲਈ ਉਨ੍ਹਾਂ ਨੂੰ ਧਰਮ ਨਿਭਾਉਣਾ ਜ਼ਰੂਰੀ ਸੀ। ਸ਼ੂਦਰ, ਗੁਲਾਮ ਸੀ, ਉਸ ਦਾ ਧਰਮ ਨਿਸਚਤ ਸੀ, ਸੇਵਾ ਕਰਨਾ, ਸਭ ਦੀ। ਆਰੀਆ ਅੰਦਰ ਯੱਗ ਪਰੰਪਰਾ ਦਾ ਧਰਮ ਸੀ। ਜਿਨ੍ਹਾਂ ਨੇ ਯੱਗ ਧਰਮ ਨੂੰ ਮੰਨ ਲਿਆ ਉਹ ਕਸ਼ੱਤਰੀ ਤੇ ਵੈਸ਼ ਕਹਾਏ। ਬਾਕੀ ਦੁਸ਼ਮਣ ਅਤੇ ਸ਼ੂਦਰ। ਕਸ਼ੱਤਰੀਆਂ ਵੈਸ਼ਾਂ ਦੀ ਦੁਰਦਸ਼ਾ ਤਾਂ ਸ਼ੂਦਰਾਂ ਤੋਂ ਵੀ ਭੈੜੀ ਹੈ। ਜੇ ਦੇਖੀਏ ਤਾਂ ਕਿਤੇ ਬਦਤਰ ਤੇ ਸ਼ਰਮਨਾਕ ਹੈ। ਸ਼ੂਦਰ ਤੇ ਲੜ ਮਰ ਕੇ, ਅਣਖ ਨਾਲ ਹਾਰ ਕੇ ਗੁਲਾਮ ਹੋ ਗਿਆ। ਸਾਰੇ ਸੰਸਾਰ 'ਤੇ ਇੰਜ ਹੁੰਦਾ ਹੈ। ਅਣਖੀ ਮਨੁੱਖਾਂ ਤੇ ਕੌਮਾਂ ਨਾਲ ਹਾਰਨ ਉਪਰੰਤ ਇਹੀ ਸਲੂਕ ਹੁੰਦਾ ਹੈ ਪ੍ਰੰਤੂ ਕਸ਼ੱਤਰੀ ਤੇ ਵੈਸ਼ ਤਾਂ ਜੇਤੂ ਖੇਮਾ ਹੈ, ਉਨ੍ਹਾਂ ਨਾਲ ਇਹ ਸਲੂਕ ਜੋ ਅਸਲੋਂ ਘਿਰਣਤ ਹੈ ਤੇ ਜਿਸ ਨੂੰ ਉਹ ਪ੍ਰਵਾਨ ਕਰਨ ਲਈ ਮਜਬੂਰ ਨਹੀਂ, ਖੁਦ ਤਿਆਰ ਹਨ ਜਿਵੇਂ ਅਸੀਂ ਹਵਾਲਿਆਂ ਅਧੀਨ ਲਿਖ ਆਏ ਹਾਂ, ਇਹ ਕਿਹੜੀ ਫਿਤਰਤ ਹੈ ਬੰਦੇ ਦੀ ?

ਬ੍ਰਾਹਮਣ ਦੇ ਅਧਿਕਾਰਾਂ ਨਾਲ ਕਸ਼ੱਤਰੀਆਂ ਵੈਸ਼ਾਂ ਦਾ ਕੀ ਮੇਲ ? ਕੀ ਬਰਾਬਰੀ ? ਕੋਈ ਵੀ ਤੰਦ ਉਨ੍ਹਾਂ ਨੂੰ ਆਰੀਆ ਵੰਸ਼ ਸਾਬਤ ਨਹੀਂ ਕਰਦੀ। ਜੇ ਉਨ੍ਹਾਂ ਨੇ ਧਨ, ਧਰਤੀ, ਧਾਨ, ਭਾਰਤ 'ਚ ਦਿੱਤਾ ਤਾਂ ਔਰਤ ਵੀ ਤਾਂ ਏਥੋਂ ਵਾਲੀ ਹੀ ਸੀ। ਫਿਰ ਉਹ ਆਰੀਆ ਕਿਵੇਂ ਹੋ ਗਏ, ਗੱਲ ਦਿਮਾਗ ਨੂੰ ਰਾਸ ਨਹੀਂ ਆਉਂਦੀ। ਕੇਵਲ 'ਬ੍ਰਾਹਮਣ ਦੀ ਉਤਪਤੀ ਦੇਵਤਿਆਂ ਤੋਂ ਹੋਈ ਹੈ' (ਤੈਤਰੀਯ ਬ੍ਰਾਹਮਣ 1-2-6-7) ਸਹੀ ਤਾਂ ਇਹੋ ਹੈ।

ਦੇਵਤੇ ਆਰੀਆਂ ਦਾ ਦੂਜਾ ਨਾਮ ਹੈ। ਇਹ ਕਸ਼ੱਤਰੀ ਵੈਸ਼ ਫਿਰ ਕਿਧਰ ਦੀ ਟਪਕੇ ? ਸ਼ੂਦਰ ਆਸੁਰਾਂ ਤੋਂ ਬਣੇ (ਓਹੀ) ਕਸ਼ੱਤਰੀ ਵੈਸ਼ ਕਿਥੋਂ ਆ ਗਏ ?

ਇਹ ਨਾ ਦੇਵਤਿਆਂ ਦੀ ਉਪਜ ਹਨ, ਨਾ ਉਨ੍ਹਾਂ ਆਸੁਰਾਂ ਦੀ ਜੋ ਦੇਸ ਕੌਮ ਖਾਤਰ ਲੜੇ ਮਰੇ। ਇਹ ਉਹ ਆਸੁਰ, ਰਾਖਸ਼, ਦਾਨਵ, ਦੈਤ, ਮੂਲਵਾਸੀ, ਪਣੀ, ਬਣੀ ਹਨ ਜਿਨ੍ਹਾਂ ਨੇ ਸਭ ਕੁਝ ਹੀ ਆਰੀਆ ਬ੍ਰਾਹਮਣਾਂ ਅੱਗੇ ਢੇਰੀ ਕਰਕੇ ਗੋਡੇ ਟੇਕ ਦਿੱਤੇ। ਇਹ ਅਨਾਰੀਆ ਹਨ। ਭਾਰਤੀ ਹਨ। ਪ੍ਰੰਤੂ ਦੁਸ਼ਮਣ ਅੱਗੇ ਲੰਮੇ ਪੈ ਕੇ ਹਰ ਪਾਪ ਕੁਕਰਮ ਨੂੰ ਧਰਮ ਮੰਨ ਕੇ ਚੱਲਣ ਵਾਲੇ ਜੱਦੀ ਪੁਸ਼ਤੀ ਗੁਲਾਮ ਹਨ। ਇਨ੍ਹਾਂ ਨੂੰ ਮੂਰਖ ਬਣਾਉਣ ਲਈ ਦਿਵਜ ਜਾਤੀਆਂ ਬਣਾ ਲਿਆ ਗਿਆ ਕਿਉਂਕਿ ਇਹੀ ਤਾਂ ਕੰਮ ਦੀ ਚੀਜ਼ ਸਨ। ਦੂਜੇ ਤਾਂ ਹੁਣ ਤਾਈਂ ਇੱਟ ਖੜਿੱਕਾ ਕਰੀ ਜਾ ਰਹੇ ਹਨ। ਇਨ੍ਹਾਂ ਨੇ ਬ੍ਰਾਹਮਣ ਦਾ ਕਿਹਾ ਜੋ ਇਕ ਵਾਰ ਮੰਨ ਲਿਆ ਅੱਜ ਤੱਕ ਨਹੀਂ ਤਿਆਗਿਆ। ਪ੍ਰੰਤੂ ਇਨ੍ਹਾਂ ਦੀ ਕਥਾ ਕਹਾਣੀ ਸਿਰ ਝੁਕਾ ਦੇਣ ਵਾਲੀ। ਸ਼ੂਦਰ ਅਤੀ ਸ਼ੂਦਰ ਦੀ ਕਥਾ ਕਹਾਣੀ, ਹਰ ਬੇਵਸੀ ਵਿਚ ਵੀ ਨਿਰੀ ਗੈਰਤ ਭਰੀ ਹੈ। ਉਹ ਹਰ ਜਬਰ ਹੇਠ ਛਟਪਟਾ ਉੱਠਦਾ ਹੈ। ਇਸੇ ਕਰਕੇ ਸ਼ੂਦਰ ਗੁਲਾਮ ਉਤੇ ਸੰਸਾਰ ਭਰ ਦੇ ਜ਼ੁਲਮ ਨਾਜਲ ਕੀਤੇ ਗਏ ਤੇ ਉਸ ਨੂੰ ਕਚਰਾ ਕਚਰਾ ਕਰ ਦੇਣ ਦਾ ਕੋਈ ਮੌਕਾ ਨਹੀਂ ਜਾਣ ਦਿੱਤਾ। ਸ਼ੂਦਰ ਔਰਤ ਵੀ ਬੇਵਸੀਆਂ ਵਿਚ ਤਨ ਲੁਟਾ ਕੇ ਬਹੁਤ ਛਟਪਟਾਉਂਦੀ ਹੈ। ਗੋਡੇ ਟੇਕਣ ਨੂੰ ਤਿਆਰ ਨਹੀਂ ਹੁੰਦੀ ਪ੍ਰੰਤੂ ਜਬਰ ਪੇਸ਼ ਨਹੀਂ ਜਾਣ ਦਿੰਦਾ। ਪ੍ਰੰਤੂ ਕਸ਼ੱਤਰੀ ਤੇ ਵੈਸ਼ ਵਰਗ ਹਰ ਸ਼ਰਮਨਾਕ ਜਬਰ ਭੋਗ ਕੇ ਵੀ, ਮਸਤ ਹੈ

ਕਿਉਂਕਿ ਉਸ ਨੂੰ ਥੱਲੜਿਆਂ ਉੱਤੇ ਮਨਮਰਜ਼ੀਆਂ ਕਰਨ ਦੇ ਅਧਿਕਾਰ ਮਿਲ ਗਏ।

ਯੱਗ ਲਕਯਾ (3/236) ਮਨੂੰ (11/66) ਦੇ ਧਰਮ ਵਿਚ ਔਰਤ, ਸ਼ੂਦਰ, ਵੈਸ਼ ਤੇ ਖੱਤਰੀ ਨੂੰ ਮਾਰ ਦੇਣਾ 'ਉਪ ਪਾਤਕ' ਮੰਨਿਆ ਗਿਆ ਹੈ। ਭਾਵ ਛੋਟਾ ਪਾਪ।

ਪ੍ਰੰਤੂ ਬ੍ਰਾਹਮਣ ਨੂੰ ਅੱਖਾਂ ਦਿਖਾਉਣਾ, ਹੱਥ ਉਠਾਉਣਾ, ਉਸ ਦੇ ਕੋਲ ਦੀ ਲੰਘ ਜਾਣਾ, ਉਸ ਦੇ ਬਰਾਬਰ ਬੈਠ ਜਾਣਾ, ਉਸ ਨੂੰ ਦਿਖ ਜਾਣਾ ਹੀ ਮਹਾਂ ਪਾਪ ਹੈ।

ਇਹ ਮਹਾਂ ਪਾਪ ਅਤੇ ਛੋਟਾ ਪਾਪ ਵੀ ਦੋ ਨਸਲਾਂ ਦੇ ਵਖਰੇਵੇਂ ਨੂੰ ਸਮਝਣ ਲਈ ਕਾਫੀ ਹਨ।

ਭਾਗਵਤ ਗੀਤਾ (9-32) ਵਿਚ ਵੈਸ਼ ਤੇ ਸ਼ੂਦਰ ਨੂੰ (ਔਰਤਾਂ ਸਮੇਤ) ਪਾਪ ਜੂਨੀ ਕਿਹਾ ਗਿਆ ਹੈ।

ਸਮਾਜ ਤੇ ਧਰਮ ਵਿਚ ਸਾਰਾ ਟਕਰਾਅ ਬ੍ਰਾਹਮਣ ਆਰੀਆ ਅਤੇ ਸ਼ੂਦਰਾਂ ਵਿਚਕਾਰ ਹੈ। ਕਸ਼ੱਤਰੀ ਵੈਸ਼ ਦਾ ਕੋਈ ਟਕਰਾਅ ਨਹੀਂ। ਉਹ ਕੇਵਲ ਜਜਮਾਨ ਹੈ, ਔਰਤਾਂ ਸਮੇਤ ਹਰ ਵਸਤੂ ਭੇਟ ਕਰ ਦੇਣ ਵਾਲਾ ਵਰਗ। ਇਹ ਧਰਮ ਉਸ ਨੇ ਕਬੂਲ ਕਰ ਲਿਆ। ਸ਼ੂਦਰ ਗੁਲਾਮ ਨੇ ਨਹੀਂ ਕੀਤਾ। ਇਹ ਆਰੀਆ ਦੇ ਵਰਨ ਨਹੀਂ ਸਗੋਂ ਸ਼ੂਦਰਾਂ ਦੇ ਦੋ ਵਰਨ ਹਨ। ਇਕ ਗੈਰਤਹੀਣ, ਦੂਜਾ ਗੈਰਤਮੰਦ। ਗੈਰਤਮੰਦ ਗੁਲਾਮਾਂ ਦੇ ਜਿਹੜੇ ਸਮੂਹ ਵਾਰ ਵਾਰ ਬਗਾਵਤ ਕਰਦੇ ਰਹੇ ਉਨ੍ਹਾਂ ਦੀ ਜਾਤ ਬਣਾ ਕੇ ਉਨ੍ਹਾਂ 'ਤੇ ਹੁਕਮਨਾਮੇ ਜਾਣੀ ਜਬਰ ਲਾਗੂ ਹੁੰਦੇ ਰਹੇ।

15. ਪ੍ਰਭੂਸੱਤਾ ਕੇਵਲ ਬ੍ਰਾਹਮਣ ਪਾਸ ਹੈ :

ਸੰਸਾਰ ਦੇਵਤਿਆਂ ਦੇ ਅਧੀਨ ਹੈ।

ਦੇਵਤੇ ਮੰਤਰਾਂ ਦੇ ਅਧੀਨ ਹਨ।

ਮੰਤਰ ਬ੍ਰਾਹਮਣਾਂ ਦੇ ਅਧੀਨ ਹਨ।

ਇਸ ਲਈ ਬ੍ਰਾਹਮਣ ਹੀ ਸਭ ਦਾ ਦੇਵਤਾ ਹੈ (ਮਨੂੰ)

(ਦੇਵਤੇ ਦਾ ਅਰਥ ਹੈ ਜੋ ਬ੍ਰਾਹਮਣ ਮਰ ਕੇ ਸੁਰਗ ਦਾ ਮਾਲਕ ਹੋ ਗਿਆ, ਭੂ ਦੇਵਤਾ ਜੋ ਬ੍ਰਾਹਮਣ ਜੀਵਤ ਹੈ)

ਇਥੇ ਕਸ਼ੱਤਰੀ ਵੈਸ਼ ਤਾਂ ਕਿਤੇ ਵੀ ਨਜ਼ਰ ਨਹੀਂ ਆਉਂਦੇ। ਜੇ ਆਉਂਦੇ ਹਨ ਤਾਂ ਇਉਂ :

16. "10 ਵਰਸ਼ ਦਾ ਬ੍ਰਾਹਮਣ ਅਤੇ 100 ਵਰਸ਼ ਦਾ ਕਸ਼ੱਤਰੀ ਆਪਸ ਵਿਚ ਪਿਤਾ (ਜਾਣੀ ਬ੍ਰਾਹਮਣ) ਪੁੱਤਰ (ਜਾਣੀ ਕਸ਼ੱਤਰੀ) ਸਮਾਨ ਹਨ।" ਬ੍ਰਾਹਮਣ ਬਾਪ ਅਤੇ ਕਸ਼ੱਤਰੀ ਪੁੱਤਰ। ਬ੍ਰਾਹਮਣ 10 ਸਾਲ ਦਾ, ਕਸ਼ੱਤਰੀ 100 ਸਾਲ ਦਾ।

-10 ਸਾਲ ਦਾ ਬਾਪ, 100 ਸਾਲ ਦਾ ਪੁੱਤ। (ਮਨੂੰ 2-135)

ਇਹ ਹੈ ਕਸ਼ੱਤਰੀਆਂ ਦੀ ਉੱਤਮਤਾ।

17. ਤੈਤਰੀਰਯ ਸਹਿੰਤਾ : ਸ਼ੂਦਰ ਦਾ ਆਪਣਾ ਕੋਈ ਦੇਵਤਾ ਨਹੀਂ ਹੈ, ਅਪਸਤੰਬ ਧਰਮਸੂਤਰ : ਸ਼ੂਦਰ ਦੀ ਉਤਪਤੀ ਅਸਤ ਤੋਂ ਹੋਈ ਹੈ। (ਜਾਣੀ ਝੂਠ ਤੋਂ)

ਪਹਿਲੀ ਸਤਰ ਦਾ ਅਰਥ ਹੈ ਕਿ ਸ਼ੂਦਰ ਉਹ ਵਰਨ ਬਣਿਆ ਜਿਸ ਨੇ ਆਰੀਆ ਬ੍ਰਾਹਮਣਾਂ ਨੂੰ ਕੋਈ ਮਾਨਤਾ ਨਹੀਂ ਦਿੱਤੀ ਸਗੋਂ ਉਨ੍ਹਾਂ ਵਿਰੁੱਧ ਜਾਨ ਹੂਲ ਕੇ ਲੜੇ ਮਰੇ ਬਰਬਾਦ ਹੋਏ।

ਦੂਜੀ ਸਤਰ ਦਾ ਅਰਥ ਹੈ ਕਿ ਜੋ ਯੱਗ ਧਰਮੀ ਨਹੀਂ ਉਹ ਆਰੀਆ ਲਈ ਉਹ ਅਸਤ ਹੈ।

ਇਸੇ ਲਈ ਕੌਟਲਿਆ ਨੇ ਕਿਹਾ, 'ਜਦੋਂ ਕੋਈ ਸ਼ੂਦਰ ਆਪਣੇ ਆਪ ਨੂੰ ਬ੍ਰਾਹਮਣ ਕਹੇ, ਦੇਵਤਿਆਂ ਦੀ ਜਾਇਦਾਦ ਚੁਰਾਏ ਜਾਂ ਰਾਜੇ ਦਾ ਵੈਰੀ ਹੋਵੇ, ਜ਼ਹਿਰੀ ਦੁਆਈਆਂ ਦਾ ਪ੍ਰਯੋਗ ਕਰਕੇ ਉਸ ਦੀਆਂ ਅੱਖਾਂ ਨਸ਼ਟ ਕਰ ਦਿੱਤੀਆਂ ਜਾਣ।'

ਉਸ ਤੋਂ ਅੱਠ ਸੌਂ ਪਣ ਜੁਰਮਾਨਾ ਵਸੂਲ ਕੀਤਾ ਜਾਵੇ।

ਹਵਾਲਾ : 'ਹਮਾਰਾ ਸੁਧਾਰ ਕੈਸੇ ਹੋਗਾ', ਆਰ.ਬੀ. ਤ੍ਰਿਸ਼ਰਣ, ਸਫਾ-154)

ਇਹ ਹੁਕਮਨਾਮਾ ਸ਼ੂਦਰ ਦੀ ਗੈਰਤਭਰੀ ਜ਼ਿੰਦਗੀ ਦਾ ਖੁਲਾਸਾ ਕਰਦਾ ਹੈ। ਉਸ ਦੇ ਆਰੀਆਂ ਦਾ ਪੱਕਾ ਵੈਰੀ ਹੋਣ ਦਾ ਪ੍ਰਮਾਣ ਪੇਸ਼ ਕਰਦਾ ਹੈ। ਉਸ ਦੇ ਵੈਰ ਦੀ ਭਿਆਨਕ ਸਜ਼ਾ ਮਿਥਦਾ ਹੈ। ਸ਼ੂਦਰ ਫਿਰ ਆਰੀਆ ਵਰਨ ਕਿਵੇਂ ਹੋਇਆ ? ਹਰ ਹਿੰਦੂ ਗ੍ਰੰਥ, ਸ਼ੂਦਰ ਦੇ ਖਿਲਾਫ ਸੈਂਕੜੇ ਹੁਕਮਨਾਮੇ ਜਾਰੀ ਕਰਦਾ ਹੈ। ਜੋ ਉਸ ਦੇ ਬ੍ਰਾਹਮਣ ਵਿਰੋਧ ਕਾਰਨ ਹਨ। ਸਾਰਾ ਵਿਰੋਧ ਹੀ ਇਨ੍ਹਾਂ ਦੋ ਨਸਲਾਂ ਵਿਚਕਾਰ ਹੈ। ਰਿਗਵੇਦ ਤੋਂ ਲੈ ਕੇ ਰਮਾਇਣ ਤੁਲਸੀ ਦਾਸ ਤੱਕ, 3000 ਸਾਲ ਤੋਂ ਵੱਧ ਦਾ ਵਿਰੋਧ ਬ੍ਰਾਹਮਣ ਤੇ ਸ਼ੂਦਰ ਵਿਚਕਾਰ ਹੈ। ਕੋਈ ਸ਼ੂਦਰ ਨੂੰ ਆਰੀਆ ਵੰਸ਼ ਕਿਵੇਂ ਮੰਨ ਸਕਦਾ ਹੈ ? ਇੰਜ ਮੰਨਣਾ ਸਰਾਸਰ ਗਲਤ ਹੈ।

ਜੇ ਉਹ ਵੀ ਬਾਹਰੋਂ ਆਏ ਤਾਂ ਉਸ ਦਾ ਬ੍ਰਾਹਮਣ ਆਰੀਆਂ ਨਾਲ ਵਿਰੋਧ ਕਾਹਦਾ ? ਕੀ ਆਪਸ ਵਿਚ ਦੋ ਵੱਡੇ ਤੇ ਜਾਨੀ ਦੁਸ਼ਮਣ, ਭਾਰਤ ਨੂੰ ਅਸਾਨੀ ਨਾਲ ਇਉਂ ਜਿੱਤ ਸਕਦੇ ਸੀ ਜਿਵੇਂ ਇੰਦਰ ਨੇ ਜਿੱਤ ਲਿਆ ? ਰਿਗ ਵੇਦ ਤੇ ਮਨੂੰ ਦਾ ਸਾਰਾ ਵਿਧਾਨ ਸ਼ੂਦਰਾਂ ਦੇ ਵਿਰੁੱਧ ਹੈ।

ਯੱਗ ਸੰਪੂਰਨ ਕਰਨ ਲਈ ਧਨ ਸਮੱਗਰੀ, ਪਸ਼ੂ ਆਦਿ ਵੈਸ਼ ਅਤੇ ਸ਼ੂਦਰਾਂ ਦੇ ਘਰਾਂ 'ਚੋਂ ਲੁੱਟਣ ਦੇ ਵੀ ਆਦੇਸ਼ ਜਾਰੀ ਕੀਤੇ ਗਏ। ਆਰੀਆ, ਬਾਹਰੋਂ ਆ ਕੇ, ਆਪਣੇ ਹੀ ਵਰਨਾਂ ਨੂੰ ਲੁੱਟਣ ਦੇ ਆਦੇਸ਼ ਜਾਰੀ ਕਰਨਗੇ ਅਤੇ ਧਨ ਮਾਲ ਨਾ ਦੇਣ 'ਤੇ ਮਹਾਂ ਪਾਪੀ ਘੋਸ਼ਤ ਕਰਨਗੇ ? ਇਹ ਗੱਲ ਹਜ਼ਮ ਹੋਣ ਵਾਲੀ ਨਹੀਂ। (ਪ੍ਰਸੰਗ, ਮਨੂੰ 11/13 ਅਤੇ 8/417)

18. 'ਸ਼ੂਦਰ ਨੂੰ ਬੁੱਧੀ ਨਹੀਂ ਦੇਣੀ ਚਾਹੀਦੀ।' (ਮਨੂੰ 10/125)

ਸ਼ੂਦਰ ਸਮਰੱਥ ਹੋ ਕੇ ਵੀ ਧਨ ਜਮ੍ਹਾਂ ਨਾ ਕਰੇ ਕਿਉਂਕਿ ਸ਼ੂਦਰ ਧਨ ਪਾ ਕੇ, ਬ੍ਰਾਹਮਣ ਨੂੰ ਪੀੜਾ ਪਹੁੰਚਾਉਂਦਾ ਹੈ। (ਮਨੂੰ 8/417)

ਜੇ ਸ਼ੂਦਰ ਆਰੀਆ ਵਰਨ ਹਨ, ਉਹ ਇੰਦਰ ਦੇ ਨਾਲ ਆਏ, ਇੰਦਰ ਨੇ ਜਿੱਤਾਂ ਪਾਈਆਂ, ਭਾਰਤ ਨੂੰ ਜਿੱਤਿਆ ਤਾਂ ਫਿਰ ਸ਼ੂਦਰਾਂ 'ਤੇ ਹੀ ਜ਼ੁਲਮ ਦਾ ਸਾਰਾ ਨਜ਼ਲਾ ਕਿਉਂ ਡਿੱਗਿਆ ? ਸਾਰੀਆਂ ਪਾਬੰਦੀਆਂ ਉਸ 'ਤੇ ਲਾ ਦੇਣ ਦਾ ਕੀ ਕਾਰਨ ਹੈ ? ਦਰਅਸਲ ਅਸੀਂ

ਨਿਰਨੇ ਕਰਨ ਵੇਲੇ ਬਹੁਤ ਸਾਰੇ ਗਿਆਨ ਤੋਂ ਦੂਰ ਰਹਿ ਜਾਂਦੇ ਹਾਂ ਜੋ ਕਈ ਵਾਰ ਮਗਰੋਂ ਮਿਲਦਾ ਹੈ।

ਬ੍ਰਾਹਮਣਾਂ ਨੇ ਕਸ਼ੱਤਰੀ ਅਤੇ ਵੈਸ਼ ਨੂੰ ਜੋ ਕੰਮ ਦਿੱਤੇ, ਉਹ ਸਭ ਧਨ, ਮਾਲ, ਪਸ਼ੂ ਤੇ ਅਨਾਜ ਪੈਦਾ ਕਰਨ ਵਾਲੇ ਸਨ। ਉਸ ਦੀ ਰਾਖੀ ਕਰਨ ਵਾਲੇ ਸਨ ਪ੍ਰੰਤੂ ਰੁਤਬਾ ਉਨ੍ਹਾਂ ਦਾ ਆਰੀਆ ਬ੍ਰਾਹਮਣਾਂ ਦੇ ਬਰਾਬਰ 10 ਵਰ੍ਹੇ ਦੇ ਬ੍ਰਾਹਮਣ ਦੇ 'ਪਿਉ' ਹੋਣ ਵਾਲਾ ਸੀ। ਐਡੀ ਵੰਡ ਨੂੰ ਜੋੜਨਾ ਤੇ ਇਕ ਮਿੱਕ ਦੇਖਣਾ ਦਰੁਸਤ ਨਹੀਂ। ਬ੍ਰਾਹਮਣ ਦਾ ਨਾਂ ਭੂ ਦੇਵਤਾ (ਦਾਤਾ ਦੇਣ ਵਾਲਾ ਹੈ) ਪ੍ਰੰਤੂ ਜੀਵਨ ਭਰ ਉਹ ਸਿਰਫ ਲੈਂਦਾ ਹੈ। ਦਿੰਦਾ ਕੁਝ ਨਹੀਂ। ਗਿਆਨ ਵੀ ਓਨਾ ਦਿੰਦਾ ਹੈ ਜਿੰਨਾ ਉਸ ਦੇ ਆਪਣੇ ਭਲੇ ਦਾ ਹੈ। ਜਾਂ ਜਿੰਨਾ ਬਾਕੀਆਂ ਨੂੰ ਲੜਾ ਕੇ ਰੱਖਣ ਵਾਲਾ ਹੈ।

ਪ੍ਰੰਤੂ ਬਾਕੀ ਤਿੰਨੇ (ਵਰਨ) ਵਰਗ ਜੀਵਨ ਭਰ ਦਿੰਦੇ ਰਹਿੰਦੇ ਹਨ ਪਰ ਉਹ ਦਾਤੇ ਨਹੀਂ ਸੇਵਕ ਹਨ। ਐਨੇ ਸੇਵਕ ਕਿ ਮਾਂ, ਭੈਣ, ਪਤਨੀ ਵੀ ਸੁਰੱਖਿਅਤ ਨਹੀਂ।

ਇਹ ਦੋ ਨਸਲਾਂ ਵਿਚਕਾਰ ਫਾਸਲੇ ਦਾ ਸਿੱਧਾ ਵਿਰੋਧ ਹੈ। ਪੂਰਨ ਦੂਰੀ ਹੈ। ਅਮੇਲ ਹੈ। ਕੋਈ ਵੀ ਸਾਂਝ ਨਹੀਂ। ਸਿਵਾਏ ਬ੍ਰਾਹਮਣ ਦੀ ਸਰਪ੍ਰਸਤੀ, ਸਰਦਾਰੀ ਅਤੇ ਮੌਜ ਲਈ ਧਰਮ ਕਰਮ ਨਿਭਾਉਣ ਤੋਂ। ਇਹ ਸਭ ਕੁਝ ਉਸ ਦਿਸ਼ਾ ਵਿਚ ਵਾਪਰਦਾ ਹੈ ਜੋ ਬ੍ਰਾਹਮਣ ਆਪਣੇ ਗ੍ਰੰਥਾਂ ਰਾਹੀਂ ਨਿਸ਼ਚਿਤ ਕਰਦਾ ਹੈ। ਜਾਂ ਜੋ ਹੁਕਮ ਜਾਰੀ ਕਰਦਾ ਹੈ ਲਿਖਤੀ-ਜ਼ੁਬਾਨੀ।

ਉਹ ਆਪਣੀ ਭਾਸ਼ਾ ਸੰਸਕ੍ਰਿਤ ਭਾਰਤੀ ਮੂਲ ਭਾਸ਼ਾ ਵਿਚੋਂ, ਤਿਆਰ ਕਰ ਲੈਂਦਾ। ਉਸ ਨੂੰ ਡੱਬਾ ਬੰਦ ਕਰ ਦਿੰਦਾ ਹੈ। ਕਸ਼ੱਤਰੀ ਵੈਸ਼ ਤੇ ਸ਼ੂਦਰ ਸਮੇਤ ਔਰਤਾਂ, ਕੋਈ ਵੀ ਇਸ ਨੂੰ ਪੜ੍ਹਨ ਪੜ੍ਹਾਉਣ ਦਾ ਹੱਕਦਾਰ ਨਹੀਂ। ਜਿਸ ਨੂੰ ਕੋਈ ਹੱਕ ਹੈ ਉਹ ਵੀ ਬ੍ਰਾਹਮਣ ਨਿਸ਼ਚਤ ਕਰਦਾ ਹੈ ਕਿ ਉਸ ਨੇ ਕੀ ਪੜ੍ਹਨਾ ਹੈ। ਪ੍ਰੰਤੂ ਪੜ੍ਹਾਉਣਾ ਕਿਸੇ ਨੇ ਨਹੀਂ।

ਕੀ ਇਹ ਤੱਥ ਦੋ ਨਸਲਾਂ ਨੂੰ ਅਲੱਗ ਦਰਸਾਉਣ ਲਈ ਕਾਫੀ ਨਹੀਂ। ਉਹ ਤਾਂ ਕਸ਼ੱਤਰੀ ਨੂੰ ਵੀ ਦੇਵ-ਭਾਸ਼ਾ ਦਾ ਪੂਰਾ ਹੱਕ ਨਹੀਂ ਦਿੰਦਾ।

ਏਧਰ ਭਾਗਵਤ ਪੁਰਾਣ ਵਿਚ ਕ੍ਰਿਸ਼ਨ ਨੇ ਬ੍ਰਾਹਮਣ ਦੀ ਉੱਚਤਾ ਇਉਂ ਕਹੀ ਹੈ,

ਬਿਪ੍ਰ ਦੋਖ ਜਿਨ ਕੋਊ ਕਰੋ।<br>
ਮਤ ਕੋਈ ਅੰਸ ਬਿਪ੍ਰ ਕੀ ਹਰੋ।<br>
ਮਨ ਸੰਕਲਪ ਕੀਓ ਜਿਨ ਰਾਖੋ।<br>
ਸਤਯ ਬਚਨ ਬਿਪਰ ਸੋ ਭਾਖੋ।<br>
ਬਿਪ੍ਰਹਿ ਦੀਓ ਫੇਰ ਜੇ ਲੇਇ।<br>
ਤਾਂ ਕੋ ਦੰਡ ਇਹੋ ਜਮ ਦੇਇ।<br>
ਬਿਪ੍ਰਨ ਕੇ ਸੇਵਕ ਭਏ ਰਹੀਏ (ਬਸ ਬ੍ਰਾਹਮਣ ਦੇ ਸੇਵਕ ਬਣ ਕੇ ਰਹੋ)<br>
'ਸਭ ਅਪ੍ਰਾਧ' ਬਿਪ੍ਰ ਕੇ ਸਹੀਏ (ਉਹ ਜੋ ਮਰਜੀ ਅਪਰਾਧ ਕਰੇ, ਸਹਿਨ ਕਰੋ)<br>
ਬਿਪ੍ਰਹਿ ਮਾਨੇ ਸੋ ਮੋਹਿ ਮਾਨੇ।<br>
ਬਿਪ੍ਰ ਘਰ ਮੋਹਿ ਭਿੰਨ ਨ ਜਾਨੇ।

ਏਥੇ ਨਾ ਕਸ਼ੱਤਰੀ ਦਾ ਜ਼ਿਕਰ ਹੈ ਨਾ ਵੈਸ਼ ਦਾ। ਪ੍ਰੰਤੂ ਜੇ ਦੇਖੀਏ ਤਾਂ ਇਹ ਹੁਕਮਨਾਮਾ ਕ੍ਰਿਸ਼ਨ ਭਗਵਾਨ, ਕਸ਼ੱਤਰੀਆਂ, ਵੈਸ਼ਾਂ, ਯਾਦਵਾਂ ਅਤੇ ਔਰਤਾਂ ਨੂੰ ਹੀ ਸੰਬੋਧਨ ਕਰਕੇ ਸੁਣਾਉਂਦਾ ਹੈ ਕਿ ਉਨ੍ਹਾਂ ਨੇ ਬਿਪਰ (ਬ੍ਰਾਹਮਣ) ਦੇ ਸਾਰੇ ਅਪਰਾਧਾਂ ਨੂੰ ਬਰਦਾਸ਼ਤ ਕਰਦਿਆਂ ਵੀ, ਉਸ ਦੀ ਸੇਵਾ ਵਿਚ ਲੱਗੇ ਰਹਿਣਾ ਹੈ।

ਯਾਦਵ ਵੰਸ਼ 'ਚ ਕ੍ਰਿਸ਼ਨ ਯਾਦਵ ਰਾਜਾ ਹੈ ਪ੍ਰੰਤੂ ਗਰੀਬ ਸੁਦਾਮਾ ਜੋ ਬ੍ਰਾਹਮਣ ਹੈ, ਉਸ ਨੂੰ ਕ੍ਰਿਸ਼ਨ ਰਾਜਾ ਡੰਡੌਤ ਕਰਦਾ ਹੈ। ਦੋ ਨਸਲਾਂ ਦਾ ਅੰਤਰ ਹਰ ਥਾਂ ਸਪੱਸ਼ਟ ਹੁੰਦਾ ਹੈ। ਕੋਈ ਕਸਰ ਬਾਕੀ ਨਹੀਂ ਦਿਸਦੀ। ਸਾਡਾ ਇਹ ਵਿਸ਼ਾ ਵਿਸ਼ੇਸ਼ ਧਿਆਨ ਅਤੇ ਵਿਸ਼ੇਸ਼ ਖੋਜ ਦੀ ਮੰਗ ਕਰਦਾ ਹੈ।

ਪ੍ਰਸ਼ਨ ਇਹ ਵੀ ਹੈ ਕਿ ਜਦੋਂ ਆਰੀਆ ਜਿਧਰੋਂ ਆਏ, ਕੀ ਉਨ੍ਹਾਂ ਦੇ ਮਗਰ ਸੰਸਾਰ ਵਿਚ ਇਹ ਵਰਨ ਸਿਸਟਮ ਸੀ ? ਜੋ ਉਹ ਨਾਲ ਲਿਆਏ। ਵਰਨ ਧਰਮ ਤਾਂ ਰਿਗ ਵੇਦ ਦੀ ਪੈਦਾਵਾਰ ਹੈ। ਰਿਗ ਵੇਦ ਆਰੀਆ ਦੀ ਉਸ ਸਮੇਂ ਦੀ ਕਥਾ ਕਹਾਣੀ ਹੈ ਜਦੋਂ ਉਹ ਆਸੁਰ ਭਾਰਤੀਆਂ ਵਿਰੁੱਧ ਲੜ ਰਹੇ ਸਨ ਅਤੇ ਜਿੱਤ ਰਹੇ ਸਨ। ਰਿੱਗ ਵੇਦ ਤੋਂ ਪਹਿਲਾਂ ਭਾਰਤ ਦੀ ਧਰਤੀ ਵਰਨ ਤੇ ਆਰੀਆ ਦੋਵਾਂ ਨੂੰ ਜਾਣਦੀ ਤੱਕ ਨਹੀਂ ਸੀ।

ਜਦ ਵੇਦ ਹੀ ਏਥੇ ਲਿਖਿਆ ਗਿਆ। ਜਦ ਵਰਨ ਧਰਮ ਹੀ ਏਥੇ ਰਚਿਆ ਗਿਆ ਤਾਂ ਵਰਨ ਪਿਛੋਂ ਕਿਧਰੋਂ ਆ ਗਏ ? ਜੇ ਵਰਨ ਸਨ ਤਾਂ ਉਨ੍ਹਾਂ ਆਰੀਆ ਨਸਲ ਨੂੰ ਕੇਵਲ ਬ੍ਰਾਹਮਣ, ਦੇਵਤੇ ਤੇ ਬਿਪਰ ਦੇ ਨਾਂ ਹੀ ਕਿਉਂ ਦਿੱਤੇ ? ਜੇ ਕਸ਼ੱਤਰੀ ਵੈਸ਼ ਪਹਿਲਾਂ ਸਨ ਤਾਂ ਉਨ੍ਹਾਂ ਆਸੁਰ ਰਾਜਿਆਂ ਨੂੰ ਹੀ ਕਸ਼ੱਤਰੀ ਕਿਉਂ ਕਿਹਾ ਗਿਆ ਜੋ ਭਾਰਤੀ ਸਨ ਤੇ ਜਿਨ੍ਹਾਂ ਨੇ ਇੰਦਰ ਦਾ ਸਾਥ ਦਿੱਤਾ ? ਵੈਸ਼ ਕੇਵਲ ਪਣੀ ਜਾਂ ਬਣੀ ਲੋਕਾਂ ਨੂੰ ਹੀ ਕਿਹਾ ਗਿਆ ? ਤੇ ਸ਼ੂਦਰ ਜੋ ਲੜੇ ਮਰੇ ਤੇ ਗੁਲਾਮ ਹੋ ਗਏ। ਫਿਰ ਲਿਖਿਆ ਗਿਆ ਕਿ ਬ੍ਰਾਹਮਣਾਂ ਦੀ ਉਤਪਤੀ ਆਰੀਆ ਤੋਂ ਅਤੇ ਸ਼ੂਦਰਾਂ ਦੀ ਆਸੁਰਾਂ ਤੋਂ ਹੋਈ। ਕਸ਼ੱਤਰੀ ਵੈਸ਼ ਕਿਥੋਂ ਆ ਟਪਕੇ ?

ਇਸ ਸਥਿਤੀ ਵਿਚ ਗੱਲ ਸਮਝਣੀ ਕੋਈ ਔਖੀ ਨਹੀਂ। ਬੇਸ਼ੁਮਾਰ ਪ੍ਰਮਾਣ ਮੌਜੂਦ ਹਨ। ਹਰ ਯੁੱਗ ਵਿਚ, ਆਪਣਿਆਂ ਦੇ ਖਿਲਾਫ ਭੁਗਤਣ ਵਾਲਿਆਂ ਨੂੰ ਰਾਏ ਸਾਹਿਬ ਤੇ ਸਾਹਿਬ ਬਹਾਦਰ ਦੇ ਖਿਤਾਬ ਅਤੇ ਨਹਿਰੀ ਜਗੀਰਾਂ ਦੇ ਨਾਲ ਨਾਲ ਥਾਣੇਦਾਰੀ ਜਾਂ ਨਵਾਬੀ ਕੁਰਸੀਆਂ ਕਿਸ ਨੂੰ ਨਹੀਂ ਮਿਲੀਆਂ ? ਗੱਦਾਰੀਆਂ ਕਰਨ ਦਾ ਮੁੱਲ ਕਈ ਵਾਰ ਹਕੂਮਤਾਂ ਵਿਚ ਵੀ ਵੱਟਦਾ ਆਇਆ ਹੈ, ਗੰਗੂ ਦੇ ਪਰਿਵਾਰ ਦੀਆਂ ਪੀੜ੍ਹੀਆਂ ਨੇ ਪਹਿਲਾਂ ਮੁਗਲਾਂ ਤੋਂ ਤੇ ਫੇਰ ਅੰਗਰੇਜ਼ਾਂ ਤੋਂ ਕੀ ਨਹੀਂ ਲਿਆ ? ਮੁਲਕ, ਕੌਮ, ਸਮਾਜ ਨਾਲ ਗੱਦਾਰੀਆਂ

ਕਰਨ ਦੇ ਮੁੱਲ ਲੋਕ ਮਾਣਦੇ ਆਏ ਹਨ। ਭਾਰਤੀ ਆਸੁਰ ਰਾਜਿਆਂ, ਰਾਖਸ਼, ਦੈਤ ਰਾਜਿਆਂ, ਪਣੀਆਂ, ਬਣੀਆਂ ਜਿਨ੍ਹਾਂ ਨੇ ਆਰੀਆਂ ਅੱਗੇ ਗੋਡੇ ਟੇਕ ਕੇ, ਉਨ੍ਹਾਂ ਨੂੰ ਜਿੱਤਾਂ ਦੁਆ ਕੇ ਮੁਲਕ ਨੂੰ ਆਰੀਆ ਦੇ ਗੁਲਾਮ ਬਣਾ ਕੇ, ਭਾਰਤ ਨੂੰ ਆਰੀਆਂ ਵਰਤ ਵਿਚ ਬਦਲਾਇਆ ਉਨ੍ਹਾਂ ਨੂੰ ਬ੍ਰਾਹਮਣ ਨੇ ਆਪਣੇ ਪਹਿਲੇ ਸੰਵਿਧਾਨ ਰਿਗ ਵੇਦ ਵਿਚ ਹੀ ਕਸ਼ੱਤਰੀ ਤੇ ਵੈਸ਼ ਹੋਣ ਦਾ ਰੁਤਬਾ ਬਖਸ਼ ਦਿੱਤਾ ਅਤੇ ਜਿਹੜੇ ਕੌਮ ਖਾਤਰ ਲੜੇ ਮਰੇ ਉਹ ਸ਼ੂਦਰ ਗੁਲਾਮ ਹੀ ਨਹੀਂ ਕੁੱਤੇ ਬਿੱਲੇ ਬਣ ਕੇ ਅੱਜ ਤੱਕ ਜਿਉ ਰਹੇ ਹਨ। ਕੀ ਇਉਂ ਨਹੀਂ ?

ਦੈਂਤ ਰਾਜਾ ਹਿਰਨਾਕਸ਼ਪ ਦੇ ਪੁੱਤਰ ਪ੍ਰਲਾਦ, ਜਿਸ ਨੇ ਸੋਝੀ ਆਉਣ ਤੋਂ ਬਾਦ ਬਿਪਰਾਂ ਨੂੰ ਦੇਸ ਵਿਚੋਂ ਕੱਢ ਦੇਣ ਦਾ ਹੁਕਮ ਚਾੜ੍ਹਿਆ ਸੀ, ਦੇ ਮਹਾਂਯੋਧਾ ਪੁੱਤਰ ਸ਼ਿਵ ਨੇ, ਰਿਸ਼ੀਆਂ, ਬ੍ਰਾਹਮਣਾਂ ਅਤੇ ਯੱਗਾਂ ਨੂੰ ਬੁਰੀ ਤਰ੍ਹਾਂ ਉਖਾੜਨਾ ਸ਼ੁਰੂ ਕਰ ਦਿੱਤਾ ਸੀ ਪ੍ਰੰਤੂ ਮਨੁੱਖੀ ਕਮਜ਼ੋਰੀਆਂ ਨੂੰ ਤੇਜ਼ ਦੁਸ਼ਮਣ ਪਕੜ ਲੈਂਦਾ ਹੈ। ਉਸ ਮਹਾਂ ਯੋਧੇ ਮਨੁੱਖ ਨੂੰ ਕੌਮੀ ਹਿਤ ਤੋਂ ਰੋਕਣ ਲਈ ਜੋ ਹੋਇਆ ਉਹ ਇਸ ਤਰ੍ਹਾਂ ਦਰਜ ਹੈ :

'ਬ੍ਰਹਮਾ ਆਪਣੇ ਪੁੱਤਰ ਨਾਰਦ ਨੂੰ ਦੱਸਦੇ ਹਨ ਕਿ ਸ਼ਿਵਾ ਦਾ ਰਿਸ਼ਤਾ 'ਗਿਰਜਾ' ਅਥਵਾ ਪਾਰਬਤੀ ਨਾਲ ਬ੍ਰਾਹਮਣ ਨੇ ਜੋੜਿਆ ਸੀ। ਫਿਰ ਉਨ੍ਹਾਂ ਦਾ ਵਿਆਹ ਤਾਂ ਭਾਵੇਂ ਬ੍ਰਹਮਾ ਨੇ ਆਪ ਕਰਾਇਆ ਸੀ ਪਰ ਨਵੇਂ ਵਿਆਹੇ ਜੋੜੇ (ਸ਼ਿਵ-ਪਾਰਬਤੀ) ਨੂੰ ਗ੍ਰਹਿਸਤ ਜੀਵਨ ਦੀ ਸਿੱਖਿਆ ਬ੍ਰਾਹਮਣੀਆਂ ਨੇ ਦਿੱਤੀ ਸੀ।'

ਸ਼ਿਵ ਪੁਰਾਣ ਖੰਡ-3 ਅਧਿਆਇ 16-17-63

ਇਸ ਬਦਲਾਅ ਨੇ ਸ਼ਿਵ ਨੂੰ ਆਰੀਆ ਨਾਲ ਅਜੇਹਾ ਸੰਧੀਕਾਰ ਬਣਾਇਆ ਕਿ ਉਹ ਬ੍ਰਹਮਾ ਤੇ ਵਿਸ਼ਨੂੰ ਤੋਂ ਬਾਦ ਤੀਜੇ ਦਰਜੇ ਵਿਚ ਮਹਾਂਦੇਵ ਆਇਆ। ਭਾਵੇਂ ਆਸੁਰਾਂ ਨੂੰ, 'ਮੋਹਣੀ' ਤੀਵੀਂ ਬਣੇ ਭਗਵਾਨ ਵਿਸ਼ਨੂੰ ਦੁਆਰਾ ਸ਼ਰਾਬ ਪਰ ਆਰੀਆਂ ਨੂੰ ਅੰਮ੍ਰਿਤ ਪਿਆਉਣ ਵਿਰੁੱਧ, ਸ਼ਿਵ ਨੇ ਵਿਸ਼ਨੂੰ ਮੋਹਣੀ ਤੋਂ ਭਰਵਾਂ ਬਦਲਾ ਲਿਆ, ਜਿਵੇਂ ਮਦ ਭਾਗਵਤ ਪੁਰਾਣ ਵਿਚ ਦਰਜ ਹੈ। ਪ੍ਰੰਤੂ ਸ਼ਿਵ ਪਾਰਬਤੀ ਰਾਹੀਂ ਆਰੀਆਂ ਲਈ ਆਪਣੇ ਮਹਾਂਦੇਵ ਬਣ ਗਏ। ਉਹ ਦੇਵ ਨਹੀਂ ਮਹਾਂ ਦੇਵ ਕਹਾਏ। ਕਿਉਂਕਿ ਹਨੂੰਮਾਨ 'ਬਾਨਰ' ਨੇ ਬਾਲੀ ਰਾਜ ਨਾਲ ਧੋਖਾ ਕਰਕੇ ਰਾਮ ਚੰਦਰ ਦਾ ਸਾਥ ਦਿੱਤਾ ਤੇ ਭਰਾਵਾਂ ਦੀ ਲੰਕਾ ਫੂਕੀ, ਇਸ ਲਈ ਹਨੂੰਮਾਨ ਨੂੰ ਵੀ ਸ਼ਿਵ ਦਾ ਅਵਤਾਰ ਕਿਹਾ ਜਾਂਦਾ ਹੈ। ਹਨੂੰਮਾਨ ਵੀ ਮਹਾਂ ਬਲੀ ਹੋ ਗਿਆ। ਅੱਜ ਸਾਰੇ ਹਿੰਦੂ ਸ਼ਿਵ ਅਤੇ ਹਨੂੰਮਾਨ ਦੀ ਪੂਜਾ ਕਰਦੇ ਹਨ। ਕਿਉਂਕਿ ਇਨ੍ਹਾਂ ਕਰਕੇ ਉਨ੍ਹਾਂ ਨੇ ਭਾਰਤੀ ਲੋਕਾਂ ਨੂੰ ਆਪਣੇ ਕਬਜ਼ੇ ਹੇਠ ਕੀਤਾ।

ਇਹ ਅਟੱਲ ਦ੍ਰਿਸ਼ਟਾਂਤ, ਆਰੀਆਂ ਤੇ ਅਨਾਰੀਆਂ ਦੀ ਨਸਲ ਨੂੰ ਵੱਖ ਕਰਕੇ ਦੇਖਣ ਅਤੇ ਸਮਝਣ ਵਿਚ ਪ੍ਰਤੱਖ ਭੂਮਿਕਾ ਨਿਭਾਉਂਦੇ ਹਨ। ਉਸ ਵੇਲੇ ਦੇ ਮੁਲਕ ਨੂੰ ਆਰੀਆਂ ਦੇ ਗੁਲਾਮ ਕਰਾਉਣ ਵਾਲੇ ਲੋਕ ਅੱਜ ਵੀ ਬਹੁਜਨਾਂ 'ਤੇ ਹਰ ਜ਼ੁਲਮ ਕਰਨ ਵਿਚ ਮੋਹਰੀ ਰਹਿੰਦੇ ਹਨ। ਉਹ ਬ੍ਰਾਹਮਣ ਦੀ ਵਿਦਿਆ ਪੜ੍ਹਾਈ ਅਨੁਸਾਰ ਕਸ਼ੱਤਰੀ ਵੈਸ਼ ਧਰਮ ਨਿਭਾਉਂਦੇ ਹਨ। ਉਨ੍ਹਾਂ 'ਚੋਂ ਹੋਰ ਵਿਗੜੇ ਤੇ ਸ਼ੂਦਰ ਬਣੇ ਵੀ ਬਹੁਜਨਾਂ ਨੂੰ ਲਿਤਾੜਨ 'ਤੇ ਲੱਗੇ, ਪੂਰੇ ਮੁਲਕ ਵਿਚ ਦਿਸਦੇ ਰਹਿੰਦੇ ਹਨ। ਸਾਡਾ ਪ੍ਰਸ਼ਨ ਬ੍ਰਾਹਮਣਾਂ, ਕਸ਼ੱਤਰੀਆਂ ਵੈਸ਼ਾਂ ਅਤੇ ਸੂਦਰਾਂ, ਅਤੀ ਸ਼ੂਦਰਾਂ ਦੀ ਸਹੀ ਪਛਾਣ ਕਰਨ ਦਾ ਹੈ।

ਮੈਂ ਗਲਤ ਹਾਂ ਜਾਂ ਠੀਕ। ਸਿਆਣੇ ਲੋਕ ਨਿਰਣੇ ਕਰਦੇ ਰਹਿਣਗੇ ਪ੍ਰੰਤੂ ਹਜ਼ਾਰਾਂ ਪੁਸਤਕਾਂ ਵਿਚ ਦਰਜ ਖਿਆਲਾਂ ਤੋਂ ਉਲਟ, ਮੇਰਾ ਨਿਰਣਾ ਇਹ ਕਹਿੰਦਾ ਹੈ ਕਿ ਕਸ਼ੱਤਰੀ, ਵੈਸ਼ ਤੇ ਸ਼ੂਦਰ ਤਿੰਨੇ ਮੂਲਵਾਸੀ ਹਨ, ਉਨ੍ਹਾਂ ਵਿਚ ਫਰਕ ਹੈ ਤਾਂ ਕੇਵਲ ਉਨ੍ਹਾਂ ਦੀ ਆਰੀਆ ਭਗਤੀ ਜਾਂ ਆਰੀਆ ਵਿਰੋਧ ਦਾ।

ਆਰੀਆ 'ਭਗਤੀ ਅਤੇ ਵਿਰੋਧ' ਨੇ ਹੀ ਇਨ੍ਹਾਂ ਤਿੰਨਾਂ ਨਾਵਾਂ ਦੀ ਸਿਰਜਣਾ ਕੀਤੀ ਹੈ। ਇਹ ਬ੍ਰਾਹਮਣ ਆਰੀਆਂ ਦਾ ਅਧਿਕਾਰ ਹੈ ਕਿ ਉਹ ਕਿਸੇ ਨੂੰ ਵੀ ਸਥਾਪਤ ਕਰਦਾ ਹੈ। ਬ੍ਰਾਹਮਣ ਹੀ ਕੁਲਕਰਨੀ ਰਹੇ ਹਨ। ਉਹ ਸੱਚਮੁੱਚ ਭੂ ਦੇਵਤਾ ਰਹੇ ਹਨ। ਉਨ੍ਹਾਂ ਦੀਆਂ ਵਾਹੀਆਂ ਨੂੰ ਤਾਂ ਲੋਕ ਤਿੰਨ ਹਜ਼ਾਰ ਸਾਲ ਬਾਦ ਵੀ ਪੁੱਠਾ ਨਹੀਂ ਮੋੜ ਸਕੇ। ਮਹਾਤਮਾ ਬੁੱਧ ਦੇ ਇਨਕਲਾਬ ਨੇ, ਜੇ ਸੱਚ ਕਹੀਏ ਤਾਂ ਬ੍ਰਾਹਮਣ ਲੋਕਾਂ ਨੂੰ ਬੇਅੰਤ ਅਕਲ ਦਿੱਤੀ ਕਿ ਮੁੜ ਕੇ ਉਨ੍ਹਾਂ ਨੇ ਸ਼ੂਦਰਾਂ ਦੇ ਪੈਰ ਨਹੀਂ ਲੱਗਣ ਦਿੱਤੇ। ਉਸ ਦੇ ਖਿਲਾਫ ਜਹਾਦ ਹਜ਼ਾਰਾਂ ਵਰ੍ਹਿਆਂ ਤੋਂ ਚੱਲ ਰਿਹੈ। ਉਸ ਨੂੰ ਬੁੱਧ ਮੱਤ, ਗੋਰਖ ਨਾਥ ਮੱਤ, ਇਸਲਾਮ, ਸਿੱਖ ਮੱਤ ਤੇ ਇਸਾਈਆਂ ਨੇ ਪਛਾੜਨ ਦੇ ਬਹੁਤ ਯਤਨ ਕੀਤੇ ਪ੍ਰੰਤੂ ਉਸ ਨੇ ਇਕੱਲੇ ਨੇ ਸਭ ਨੂੰ ਪਛਾੜਿਆ ਹੀ ਨਹੀਂ, ਲਿਤਾੜ ਕੇ ਰੱਖਿਆ। ਉਹ ਜਾਣਦਾ ਹੈ ਕਿ ਦੁਸ਼ਮਣਾਂ ਦੇ ਟੋਲਿਆਂ ਨੂੰ ਰੁਤਬਿਆਂ, ਦੌਲਤਾਂ ਅਤੇ ਅਪਸਰਾਵਾਂ ਨਾਲ ਕਿਵੇਂ ਸੰਭਾਲੀਦਾ ਹੈ ਅਤੇ ਉਨ੍ਹਾਂ ਨੂੰ ਆਪਣਿਆਂ ਦੇ ਹੀ ਵਿਰੁੱਧ ਕਿਵੇਂ ਵਰਤੀ ਦਾ ਹੈ।

ਅਸੀਂ ਇਸ ਨਵੇਂ ਅਧਿਆਇ ਵਿਚ ਬ੍ਰਾਹਮਣਾਂ ਦੇ ਆਪਣੇ ਵੇਦ, ਰਿਗ ਵੇਦ ਅਤੇ ਹੋਰ ਧਰਮ ਗ੍ਰੰਥ ਰਾਹੀਂ, ਭਾਰਤ ਦੇ ਵਰਨਾਂ ਦੀ ਸਹੀ ਪਛਾਣ ਕਰਨ ਦਾ ਇਕ ਵੱਖਰਾ ਯਤਨ ਕੀਤਾ ਹੈ। ਜਿਸ ਦੀ ਹੋਰ ਖੋਜ ਜਾਰੀ ਰਹੇਗੀ। ਪਰ ਅੱਜ ਇਹੀ ਸੱਚ ਨਜ਼ਰ ਆਉਣ ਲੱਗਾ ਹੈ ਕਿ ਅਸਲ ਵਿਚ ਕਸ਼ੱਤਰੀ ਵੈਸ਼ ਅਤੇ ਸ਼ੂਦਰ ਤਿੰਨੇ ਭਾਰਤ ਦੇ ਮੂਲ ਵਾਸੀ ਹਨ।

## ਬ੍ਰਾਹਮਣ, ਹਿਟਲਰ, ਗੋਰੇ ਕਲੈਨ ਤੇ 1925

– 1925 ਵਿੱਚ ਜਰਮਨ ਨਾਜ਼ੀ ਹਿਟਲਰ ਨੇ ਐਸ. ਐਸ. ਨਾਜ਼ੀ ਗੁਪਤਚਰ ਸੰਸਥਾ ਦਾ ਗਠਨ ਕੀਤਾ।

– 1925 ਵਿੱਚ ਬੰਗਾਲੀ ਅਤੇ ਪੂਨਾ ਨੇ ਬ੍ਰਾਹਮਣਾਂ ਨੇ ਆਰ.ਐਸ. ਐਸ. ਨਾਂਅ ਦੀ ਬ੍ਰਾਹਮਣ ਗੁਪਤਚਰ ਸੰਸਥਾ ਦਾ ਗਠਨ ਕੀਤਾ।

– 1925 ਵਿਚ ਬੰਗਾਲ ਦੇ ਅਤੇ ਨਾਗਪੁਰ-ਪੂਨਾ ਦੇ ਐਮ. ਐਨ. ਰਾਏ ਅਤੇ ਐਸ. ਏ. ਡਾਂਗੇ ਦੀ ਅਗਵਾਈ ਵਿਚ ਬ੍ਰਾਹਮਣਾਂ ਨੇ ਦੋ ਮੁਸਲਮਾਨਾਂ ਨੂੰ ਨਾਲ ਲੈ ਕੇ ਕਮਿਊਨਿਸਟ ਪਾਰਟੀ ਦਾ ਗਠਨ ਕੀਤਾ। ਇਹ ਬ੍ਰਾਹਮਣ ਨੇਤਾ ਜਸੂਸੀ ਦਾ ਕੰਮ ਕਰਦੇ ਰਹੇ। ਕੁਝ ਮਾਰੇ ਗਏ। ਕੁਝ ਨੂੰ ਜੇਲ੍ਹ ਹੋਈ ਤੇ ਕੁਝ ਨੇ ਮੁਆਫ਼ੀ ਮੰਗੀ। ਮੁਸਲਮਾਨ ਸੰਗਠਨ ਤੋਂ ਬਾਹਰ ਹੋ ਗਏ।

– 1925 ਨਸਲਵਾਦੀ ਗੋਰੇ ਕਲੈਨਾਂ ਦੀ ਗਿਣਤੀ 20 ਲੱਖ ਦੇ ਕਰੀਬ ਪਹੁੰਚ ਗਈ ਸੀ।

– ਇਨ੍ਹਾਂ ਤਿੰਨਾਂ ਸੰਗਠਨਾਂ ਦਾ ਪਛਾਣ ਚਿੰਨ੍ਹ ਸਵਾਸਤਿਕਾ 卐 ਹੈ। ਜੋ ਚਤੁਰ ਵਰਨ ਅਤੇ ਰੰਗ ਨਸਲ ਦੇ ਭੇਦ ਨੂੰ ਦਰਸਾਉਂਦਾ ਨਿਸ਼ਾਨ ਹੈ। ਜੋ ਆਪਸ ਵਿਚ 'ਮਿਲਣ' ਨੂੰ ਪੂਰੀ ਤਰ੍ਹਾਂ ਰੋਕ ਕੇ ਰੱਖਦਾ ਹੈ।

– (i) ਵਰਨ ਜਾਤੀ ਉੱਚਤਾ ਕਾਰਨ ਬ੍ਰਾਹਮਣਾਂ ਨੇ 3000 ਸਾਲ ਤੋਂ ਭਾਰਤ ਦੇ ਮੂਲ ਵਾਸੀਆਂ ਨੂੰ ਮਨੁੱਖੀ ਅਧਿਕਾਰਾਂ ਅਤੇ ਬਰਾਬਰੀ ਤਾਂ ਪੂਰੀ ਤਰ੍ਹਾਂ ਵੰਚਿਤ ਰੱਖਿਆ ਹੈ।

(ii) ਹਿਟਲਰ ਨੇ ਜਰਮਨਾਂ ਦੀ ਨਸਲੀ ਉੱਚਤਾ ਤੇ ਪਵਿੱਤਰਤਾ ਕਾਰਨ ਸੰਸਾਰ ਨੂੰ ਦੋ ਜੰਗਾਂ ਵਿੱਚ ਝੋਕ ਕੇ ਬੁਰੀ ਤਰ੍ਹਾਂ ਦੀ ਤਬਾਹੀ ਕਰਵਾਈ।

(iii) ਗੋਰੇ ਕਲੈਨਾਂ ਨੇ ਨਸਲੀ ਪਵਿੱਤਰਾ ਅਧੀਨ (ਹਵਾਲਾ ਫੌਕਸ ਹਿਸਟਰੀ ਚੈਨਲ 15 ਮਾਰਚ, 2010 ਸਮਾਂ 10.30)

1. 1865 ਵਿੱਚ ਇਬਰਾਹਿਮ ਲਿੰਕਨ ਨੂੰ ਗੋਲੀ ਇਸ ਕਰਕੇ ਮਾਰੀ ਗਈ ਕਿਉਂਕਿ ਉਹ ਕਾਲੇ ਹਬਸ਼ੀ ਗੁਲਾਮਾਂ ਦੀਆਂ ਜੰਜੀਰਾਂ ਤੋੜਨ ਦੇ ਰਾਹ ਪੈ ਰਿਹਾ ਸੀ।

2. ਕਲੈਨ ਸੰਗਠਨ 1866 ਵਿੱਚ ਸਥਾਪਤ ਹੋਇਆ ਜੋ ਕਾਲਿਆਂ ਦਾ ਕਤਲ ਕਰਦਾ ਸੀ, ਅੱਗਾਂ ਲਾ ਦਿੰਦਾ ਸੀ। ਔਰਤਾਂ ਨਾਲ ਬਲਾਤਕਾਰ ਕਰਦਾ ਸੀ।

3. ਇਸ ਦਾ ਪਹਿਲਾ ਨਿਸ਼ਾਨ ਚਰਖੜੀ ਸੀ। ਕਰੀਬ ਪੰਜ ਲੱਖ ਗੋਰੇ ਲੋਕ ਇਸ ਦੇ ਮੈਂਬਰ ਬਣੇ। ਜੋ ਅਸ਼ਵੇਤਾਂ ਨਾਲ ਦੁਰ-ਵਿਹਾਰ ਕਰਦੇ ਸਨ। ਅੱਗਾਂ ਲਾਉਂਦੇ ਸਨ। ਬਲਾਤਕਾਰ ਕਰਦੇ ਸਨ। ਅਸ਼ਵੇਤਾਂ ਉੱਤੇ ਬਿਨਾਂ ਕਾਰਨ ਮੁਕੱਦਮੇ ਕਰਕੇ ਮਾਮੂਲੀ ਅਪਰਾਧਾਂ ਦੀਆਂ ਸਜ਼ਾਵਾਂ, ਚੌਕਾਂ ਵਿਚ ਖੜ੍ਹਾ ਕੇ ਦਿੰਦੇ ਸਨ। ਸਿੱਧੀ ਗੋਲੀ ਮਾਰ ਦਿੱਤੀ ਜਾਂਦੀ ਸੀ। ਲੋਕ ਵੇਖਣ ਆਇਆ ਕਰਦੇ ਸਨ।

4. ਇੱਕ ਸਮੇਂ ਉਨ੍ਹਾਂ ਨੇ 3000 ਕਾਲੇ ਜੁਆਨ ਕਤਲ ਕੀਤੇ ਅਤੇ ਔਰਤਾਂ ਨਾਲ ਬਲਾਤਕਾਰ ਕੀਤੇ।

5. ਜੋ ਕਲੈਨ ਫੜੇ ਜਾਂਦੇ ਉਨ੍ਹਾਂ ਨੂੰ ਅਦਾਲਤਾਂ ਮਾਮਲੂੀ ਸਜ਼ਾਵਾਂ ਦਿੱਤੀਆਂ ਸਨ।

6. ਕਲੈਨ ਚਿੱਟੇ ਕੱਪੜੇ ਤੇ ਚੋਲੇ ਪਾਉਂਦੇ ਸਨ। ਉੱਚਤਾ ਤੇ ਪਵਿੱਤਰਤਾ ਦਾ ਨਿਸ਼ਾਨ ਚਰਖੜੀ ਚੋਲੇ ਉੱਤੇ ਬਣਿਆ ਹੁੰਦਾ ਸੀ। ਜੋ 1891 ਤੱਕ ਸਵਾਸਤਿਕਾ ਦਾ ਰੂਪ ਧਾਰਨ ਕਰ ਗਿਆ ਸੀ।

– 1925 ਵਿੱਚ ਭਾਰਤ ਅੰਦਰ ਡਾਕਟਰ ਅੰਬੇਡਕਰ ਦੇ ਫੂਲੇ ਸ਼ਾਹੂ ਅੰਬੇਡਕਰ ਸੰਘਰਸ਼ ਨੇ ਪੂਰਨਰੂਪ ਧਾਰਨ ਕੀਤਾ।

– 1925 ਵਿਚ ਹੀ ਕਾਲੇ ਅਸ਼ਵੇਤ ਕਿੰਗ ਮਾਰਟਨ ਲੂਥਰ ਨੇ ਨਸਲੀ ਜ਼ੁਲਮ ਵਿਰੁੱਧ ਆਪਣੇ ਅੰਦੋਲਨ ਦੀ ਨੀਂਹ ਰੱਖੀ।

–ਇਬਰਾਹੀਮ ਲਿੰਕਨ, ਜੌਹਨ ਕੈਨੇਡੀ, ਕਿੰਗ ਮਾਰਟਨ ਲੂਥਰ ਅਤੇ ਮਾਰਟਨ ਲੂਥਰ ਜੂਨੀਅਨ ਨੂੰ ਅਸ਼ਵੇਤਾਂ ਦੀ ਬਰਾਬਰੀ ਦੀ ਜੰਗ ਲੜਨ ਕਾਰਨ ਗੋਲੀਆਂ ਮਾਰੀਆਂ ਗਈਆਂ। 100 ਸਾਲ ਬਾਅਦ ਕਲੈਨਾਂ ਨੂੰ ਜ਼ੁਲਮਾਂ ਦੀ ਬਰਾਬਰ ਮੌਤ ਤੱਕ ਦੀ ਸਜ਼ਾ ਮਿਲਣੀ ਸ਼ੁਰੂ ਹੋਈ। ਜਿਨ੍ਹਾਂ ਦੇ ਜ਼ੁਰਮ ਸਨ ਕਤਲ, ਅੱਗਜਨੀਆਂ, ਬਲਾਤਕਾਰ, ਬੈਂਕ ਲੁੱਟਾਂ, ਸਰਕਾਰੀ ਇਮਾਰਤਾਂ ਦੀ ਸਾੜ-ਫੂਕ, ਵਿਸਫੋਟ, ਹਿੰਸਾ, ਸ਼ਵੇਤਾ ਨੂੰ ਸਰਵਜਨਕ ਥਾਵਾਂ ਤੋਂ ਰੋਕਣਾ, (ਜਾਣੀ ਉਹ ਸਭ ਜੋ 3000 ਸਾਲ ਤੋਂ ਬ੍ਰਾਹਮਣ ਪ੍ਰਭੂ ਕਰਦੇ ਆਏ ਹਨ।

–1932-33 ਵਿਚ ਹਿਟਲਰ ਨੇ ਐੱਸ. ਐੱਸ. ਨੂੰ ਨਵਾਂ ਨਾਂ ਏ. ਐੱਸ. ਐੱਸ. ਦਿੱਤਾ। ਆਰ. ਐਸ. ਐਸ. ਹਿਟਲਰ ਨੂੰ ਆਪਣਾ ਆਦਰਸ਼ ਮੰਨਦੀ ਹੈ।

– ਹਿਟਲਰ ਅਤੇ ਸੰਘ ਮੁਖੀ ਦੀਆਂ ਮੁੱਛਾਂ ਦੇ ਕੱਟ ਇੱਕ ਸਮਾਨ ਹਨ।

– ਦੋਵੇਂ ਸੰਗਠਨ ਸੱਜੀ ਬਾਂਹ ਨੂੰ ਛਾਤੀ ਉੱਤੇ ਖੱਬੇ ਹੱਥ ਵੱਲੋਂ ਸਿੱਧਾ ਕਰਕੇ ਅਤੇ ਸਾਹਮਣੇ ਵੱਲ ਸਿੱਧਾ ਕਰਕੇ ਸਲਾਮੀ ਦਿੰਦੇ ਹਨ ਅਤੇ ਕਸਮ ਧਾਰਨ ਕਰਦੇ ਹਨ।

– ਮੁਢਲੇ ਰੂਪ ਵਿਚ ਦੋਵਾਂ ਦੀ ਫੌਜ ਦੇ ਪਹਿਰਾਵੇ ਵਿਚ ਖਾਕੀ ਕੱਛਾ ਸ਼ਾਮਿਲ ਸੀ।

– ਤਿੰਨੇ ਸੰਗਠਨ ਆਪਣੇ ਆਪ ਨੂੰ ਉੱਚੇ ਅਤੇ ਪਵਿੱਤਰ ਨਸਲ ਮੰਨਦੇ ਹਨ।

– ਕਲੈਨ ਮੁੱਖ ਰੂਪ ਵਿਚ ਜਿਊ (Jews) ਯਹੂਦੀ ਸਨ ਜਿਨ੍ਹਾਂ ਦਾ ਦੂਜਾ ਫਿਰਕਾ ਭਾਰਤ ਦੇ ਵਿਦੇਸ਼ੀ ਬ੍ਰਾਹਮਣ ਹਨ। ਇਹ ਦੋਵੇਂ ਜਨਮ ਤੋਂ ਪੈਦਾ ਹੁੰਦੇ ਹਨ। ਬਣਦੇ ਨਹੀਂ ਹਨ।

–ਸੰਸਾਰ ਮਨੁੱਖਤਾ ਨੂੰ ਭਿਆਨਕ ਤਸੀਹੇ ਦੇਣ ਵਿਚ ਇਨ੍ਹਾਂ ਤਿੰਨਾਂ ਫਿਰਕਿਆਂ ਦੀ ਸਭ ਤੋਂ ਜ਼ੋਰਾਵਰ ਭੂਮਿਕਾ ਰਹੀ ਹੈ। ਜੋ ਭਾਰਤ ਵਿਚ ਅਜੇ ਵੀ ਜਾਰੀ ਹੈ। ਜਦੋਂ ਕਿ ਕਲੈਨਾਂ ਅਤੇ ਹਿਟਲਰ ਦੀ ਪ੍ਰਭੁੱਸਤਾ ਸਦਾ ਲਈ ਸਮਾਪਤ ਹੋ ਚੁੱਕੀ ਹੈ।

## ਮੁਗਲ ਸਮਰਾਟ ਅਕਬਰ ਮਹਾਨ ?

ਬ੍ਰਾਹਮਣ ਵਰਗ ਨੇ ਅਕਬਰ ਨੂੰ ਮਹਾਨ ਕਿਹਾ ਤਾਂ ਕਿਉਂ ਕਿਹਾ ?

ਹਵਾਲਾ : ਬਹੁਜਨੋ ਕਾ ਬਹੁਜਨ ਭਾਰਤ ਹਿੰਦੀ, 22 ਅਗਸਤ 2010 ਸਫਾ-4

– ਉਸ ਨੇ ਰਾਜਪੂਤ ਰਾਜਿਆਂ ਨੂੰ ਪਦਵੀਆਂ ਅਤੇ ਮਾਨ-ਮਨਮਾਨ ਦਿੱਤਾ ਅਤੇ ਬਦਲੇ ਵਿਚ ਉਨ੍ਹਾਂ ਦੀਆਂ ਜਵਾਨ ਬੇਟੀਆਂ ਅਤੇ ਪਤਨੀਆਂ ਨਾਲ ਵਿਆਹ ਰਚਾਇਆ।

– ਰਾਜਸਥਾਨ ਦੇ ਰਾਜਾ ਮਾਨ ਸਿੰਘ ਨੇ ਆਪਣੀ ਭੂਆ ਯੋਧਾ ਬਾਈ ਦਾ ਵਿਆਹ ਅਕਬਰ ਨਾਲ ਕੀਤਾ। 1562 ਵਿਚ ਜੈਪੁਰ ਦੇ ਰਾਜਪੂਤ ਰਾਜਾ ਬਿਹਾਰੀ ਮੱਲ ਨੇ ਆਪਣੀ ਵੱਡੀ ਧੀਅ ਦਾ ਵਿਆਹ ਅਕਬਰ ਨਾਲ ਕੀਤਾ, 1570 ਵਿਚ ਅਕਬਰ ਨੇ ਬੀਕਾ ਨੇਰ ਅਤੇ ਜੈਸਲਮੇਰ ਦੀਆਂ ਰਾਜਕੁਮਾਰੀਆਂ ਨਾਲ ਵਿਆਹ ਕੀਤਾ।

– ਅਜਮੇਰ ਦਾ ਰਾਜਾ ਭਾਗਮੱਲ ਪਹਿਲਾ ਰਾਜਪੂਤ ਸੀ ਜਿਸ ਨੇ ਅਕਬਰ ਦੀ ਅਧੀਨਗੀ ਹੀ ਕਬੂਲ ਨਹੀਂ ਕੀਤੀ ਬਲਕਿ ਆਪਣੀ ਧੀਅ ਦਾ ਵਿਆਹ ਵੀ ਅਕਬਰ ਨਾਲ ਕੀਤਾ, ਜਿਸ ਤੋਂ ਜਹਾਂਗੀਰ ਪੈਦਾ ਹੋਇਆ।

– ਅਕਬਰ ਦੇ ਸਮੇਂ ਹੀ ਬ੍ਰਾਹਮਣ ਸੰਤ ਤੁਲਸੀ ਦਾਸ ਨੇ ਬ੍ਰਾਹਮਣਵਾਦ ਦੇ ਢਹਿੰਦੇ ਕਿੱਲੇ ਨੂੰ ਬਚਾਉਣ ਲਈ ਰਾਮ ਚਰਿਤ ਮਾਨਸ ਦੀ ਰਚਨਾ ਕੀਤੀ।

(ਜਿਸ ਵਿਚ ਬ੍ਰਾਹਮਣਾਂ ਦੀ ਉਸਤਤ ਅਤੇ ਸ਼ੂਦਰਾਂ ਦਾ ਅਪਮਾਨ ਕੀਤਾ ਗਿਆ)।

– ਅਕਬਰ ਰਕਸ਼ਾ ਬੰਧਨ, ਦੁਸਹਿਰਾ, ਦੀਵਾਲੀ, ਹੋਲੀ, ਹਿੰਦੂਆਂ ਨਾਲ ਮਿਲ ਕੇ ਮਨਾਉਣ ਲੱਗਾ। ਕਦੀਂ-ਕਦੀ ਹਿੰਦੂਆਂ ਦੀ ਤਰ੍ਹਾਂ ਮੱਥੇ 'ਤੇ ਤਿਲਕ ਵੀ ਲਗਾਉਂਦਾ ਸੀ।

– ਆਣੀ ਮਾਤਾ ਦੀ ਮੌਤ 'ਤੇ ਉਸ ਨੇ ਹਿੰਦੂਆਂ ਦੀ ਤਰ੍ਹਾਂ ਆਪਣਾ ਮੁੰਡਨ ਕਰਵਾ ਕੇ ਸੋਗ ਮਨਾਇਆ।

ਨੋਟ : ਬ੍ਰਾਹਮਣਾਂ ਨੇ ਅਕਬਰ ਨੂੰ ਹਿੰਦੂ ਸਾਬਤ ਕਰਨ ਲਈ ਇਕ ਕਹਾਣੀ ਇਸ ਤਰ੍ਹਾਂ ਘੜ੍ਹੀ ਕਿ :

'ਅਕਬਰ ਪਿਛਲੇ ਜਨਮ ਵਿਚ ਮੁਕੰਦ ਬ੍ਰਹਮਚਾਰੀ ਨਾਮਕ ਇਕ ਸੰਨਿਆਸੀ ਸੀ। ਉਸ ਨੇ ਪਰਾਗ ਵਿਚ ਇਸ ਉਦੇਸ਼ ਨਾਲ ਤਪੱਸਿਆ ਕੀਤੀ ਕਿ ਉਹ ਅਗਲੇ ਜਨਮ ਵਿਚ ਇਕ ਸ਼ਕਤੀਸ਼ਾਲੀ ਰਾਜਾ ਬਣੇ ਅਤੇ ਭਾਰਤ ਵਿਚੋਂ ਇਸਲਾਮ ਨੂੰ ਨਸ਼ਟ ਕਰੇ। ਪ੍ਰੰਤੂ ਦਰਭਾਗ ਕਿ ਤਪੱਸਿਆ ਵਿਚ ਕਿਸੇ ਤਰ੍ਹਾਂ ਦੀ ਕੋਈ ਭੁੱਲ ਰਹਿ ਜਾਣ ਕਾਰਨ ਉਸ ਨੇ ਹਿੰਦੂ ਦੇ ਘਰ ਜਨਮ ਨਹੀਂ ਲਿਆ। ਫਿਰ ਵੀ ਆਪਣੇ ਪੂਰਵ ਸੰਸਕਾਰਾਂ ਦੇ ਕਾਰਨ ਅਕਬਰ ਇਕ ਹਿੰਦੂ ਰਾਜੇ ਦੀ ਤਰ੍ਹਾਂ ਵਿਵਹਾਰ ਕਰਦਾ ਸੀ ਅਤੇ ਹਿੰਦੂ ਸੰਸਕ੍ਰਿਤੀ ਦਾ ਪੂਰਾ-ਪੂਰਾ ਖਿਆਲ ਰੱਖਦਾ ਸੀ।

(ਹਵਾਲਾ : ਭਾਰਤ ਦਾ ਡੀ. ਐਨ. ਏ. ਇਤਿਹਾਸ ਲੇਖਕ ਅਸ਼ੀਰਵਾਦੀ ਲਾਲ)

ਹਵਾਲਾ ਪੁਸਤਕ ਬਾਮਸੇਫ ਨਾਲ ਜਾਣ-ਪਛਾਣ : ਮੂਲਵਾਸੀ ਪਬਲੀਕੇਸ਼ਨ ਟਰੱਸਟ ਦਿੱਲੀ। ਲੇਖਕ ਪ੍ਰੋ. ਹਰਨੇਕ ਸਿੰਘ ਪਟਿਆਲਾ।

ਇਤਿਹਾਸਕ ਦ੍ਰਿਸ਼ਟੀਕੋਣ

ਭਾਰਤੀ ਇਤਿਹਾਸ ਖੋਜ ਖੇਤਰ ਵਿਚ ਉਸ ਵੇਲੇ ਵੱਡਾ ਮੋੜ ਆਇਆ ਜਦੋਂ 21.5.2001 ਨੂੰ ਅੰਗਰੇਜ਼ੀ ਅਖਬਾਰ ਟਾਈਮਜ਼ ਆਫ਼ ਇੰਡੀਆ ਵਿਚ ਖ਼ਬਰ ਛਪੀ ਕਿ ਬ੍ਰਾਹਮਣ ਕਸ਼ੱਤਰੀ ਤੇ ਵੈਸ਼, ਮੂਲ ਭਾਰਤੀ ਨਹੀਂ ਹਨ। ਸਗੋਂ ਬਦੇਸ਼ੀ ਹਨ।

.....ਇਹ ਉਪਰੋਕਤ ਖਬਰ ਅਮਰੀਕਾ ਦੀ ਰਾਜਧਾਨੀ ਵਸ਼ਿੰਗਟਨ ਵਿਚ ਸਥਿਤ 'ਉਤਾਹ ਯੂਨੀਵਰਸਿਟੀ ਦੇ ਬਾਇਓ ਟੈਕਨਾਲੋਜੀ ਵਿਭਾਗ ਦੇ ਮੁਖੀ ਪ੍ਰੋ. ਮਾਈਕਲ ਵਾਮਸ਼ਾਦ ਨੇ ਡੀ. ਐਨ. ਏ. ਦੇ ਆਧਾਰ 'ਤੇ ਵਿਸ਼ਲੇਸ਼ਣਾਤਮਿਕ (analytical) ਖੋਜ ਕੀਤੀ। ਇਹ ਖੋਜ ਕਰਨ ਲਈ ਭਾਰਤ ਸਰਕਾਰ ਦੇ ਮਾਨਵ ਵਿਭਾਗ, ਮਦਰਾਸ ਯੂਨੀਵਰਸਿਟੀ ਜੇ ਜੀਵ ਵਿਗਿਆਨ ਵਿਭਾਗ Bio-technology) ਦਾ ਵੀ ਸਹਿਯੋਗ ਲਿਆ ਗਿਆ। ਇਸ ਲਈ ਇਹ ਖੋਜ ਨਿਰ-ਵਿਵਾਦ ਹੈ।.... ਇਸ ਖੇਤਰ ਵਿਚ ਪੂਨਾ ਦਾ ਬ੍ਰਾਹਮਣ ਵਿਗਿਆਨੀ ਡਾ. ਜੈ ਦੀਖਸ਼ਤ ਵੀ ਸ਼ਾਮਿਲ ਹੈ।

ਇਸ ਖੋਜ ਅਨੁਸਾਰ ਰੂਸ ਦੇ ਨੇੜੇ 'ਕਾਲਾ ਸਾਗਰ' ਦਾ ਖੇਤਰ ਹੈ। ਇਸ ਖੇਤਰ ਵਿਚ 'ਅਕਸੇਨਾਜ਼ੀ' ਨਾਂਅ ਦਾ ਸਥਾਨ ਹੈ ਜਿਥੇ ਗੀਮੂਵਾ ਨਸਲ ਦੇ ਲੋਕ ਇਸ ਵੇਲੇ ਰਹਿ ਰਹੇ ਹਨ। ਇਹ 'ਯੂਰੇਸ਼ੀਅਨ' ਖੇਤਰ ਹੈ। ਇਸ ਖੇਤਰ ਵਿਚ ਰਹਿਣ ਵਾਲੇ ਲੋਕਾਂ ਦਾ ਡੀ. ਐਨ. ਏ. 99 ਪ੍ਰਤੀਸ਼ਤ ਭਾਰਤ ਦੇ ਬ੍ਰਾਹਮਣ ਨਸਲ ਦੇ ਲੋਕਾਂ ਨਾਲ ਮਿਲਦਾ ਹੈ, ਜਿਸ ਵਿਗਿਆਨਕ ਤੌਰ 'ਤੇ ਸਿੱਧ ਹੁੰਦਾ ਹੈ ਕਿ ਇਨ੍ਹਾਂ ਯੂਰੇਸ਼ੀਅਨ ਲੋਕਾਂ ਨੇ ਹੀ ਸਾਨੂੰ (ਸਦੀਆਂ ਪਹਿਲਾਂ ਗੁਲਾਮ ਬਣਾਇਆ ਸੀ। ਭਾਵ ਐਸ ਸੀ, ਐਸ ਟੀ ਤੇ ਓ ਬੀ ਸੀ ਸ਼ੂਦਰ, ਅਛੂਤ, ਸਛੂਤ ਕਹੇ ਜਾਂਦੇ ਲੋਕਾਂ ਨੂੰ)।

ਜਦੋਂ ਸਾਡੀ ਔਰਤ ਦਾ ਡੀ. ਐਨ. ਏ. ਬ੍ਰਾਹਮਣਾਂ ਦੀਆਂ ਔਰਤਾਂ ਨਾਲ ਮਿਲਾਇਆ ਗਿਆ ਤਾਂ ਇਹ ਸਾਡੀਆਂ ਮੂਲ ਨਿਵਾਸੀ ਔਰਤਾਂ ਨਾਲ ਮੇਲ ਖਾ ਗਿਆ। (ਸਫਾ 16-17)।

## ਤਰੰਗਾ

-ਸਮਯ ਟੀ.ਵੀ. ਚੈਨਲ-2007

ਖਬਰ ਕਿ ਬੀ.ਜੇ.ਪੀ. ਵਾਲਿਆਂ ਨੇ ਸੀਡੀਆਂ ਵਰਕਰਾਂ ਵਿਚ ਵੰਡੀਆਂ ਹਨ ਇਕ ਵਿਚ ਅਡਵਾਨੀ ਹੈ, ਲਾਲ ਕਿਲ੍ਹਾ ਹੈ, ਤੇ ਪ੍ਰਧਾਨ ਮੰਤਰੀ ਵਜੋਂ ਪੇਸ਼ ਲਾਲ ਕ੍ਰਿਸ਼ਨ ਅਡਵਾਨੀ ਦਾ, ਅੱਤਵਾਦ ਵਿਰੁੱਧ ਮਨਸੂਬਾ ਹੈ।

ਪ੍ਰੰਤੂ ਦੇਖਣ ਵਾਲੀ ਗੱਲ ਇਹ ਹੈ ਕਿ ਲਾਲ ਕਿਲੇ ਤੇ ਲਹਿਰਾ ਰਹੇ ਝੰਡੇ ਵਿਚ "ਅਸ਼ੋਕ ਚੱਕਰ" ਨਹੀਂ ਹੈ। ਇਸ ਨੂੰ ਭਾਰਤੀ ਯੁਵਾਮੋਰਚਾ ਨੇ ਜਾਰੀ ਕੀਤਾ ਹੈ।

(ਨੋਟ : ਜਿਸ ਨੇ 26 ਜਨਵਰੀ 2011 ਨੂੰ, ਲਾਲ ਕਿਲ੍ਹਾ ਦਿੱਲੀ ਦੇ ਬਰਾਬਰ, ਤਰੰਗਾ, ਲਾਲ ਚੌਂਕ ਜੰਮੂ ਕਸ਼ਮੀਰ ਵਿਚ ਲਹਿਰਾਉਣ ਲਈ ਯਾਤਰਾ ਕੀਤੀ)।

ਦੂਜੀ ਸੀ.ਡੀ. ਵਿਚ ਨਰਿੰਦਰ ਮੋਦੀ ਹੈ, ਬਤੌਰ ਪ੍ਰਧਾਨ ਮੰਤਰੀ, ਉਸ ਪਾਸ ਲਾਲ ਕਿਲ੍ਹੇ 'ਤੇ ਲਹਿਰਾਉ ਵਾਲੇ ਤਿਰੰਗੇ ਵਿਚ, ਅਸ਼ੋਕ ਚੱਕਰ ਹੈ। ਮਨਸੂਬਾ ਉਹੀ ਅੱਤਵਾਦ ਵਿਰੁੱਧ ਲੜਾਈ। ਇਸ ਤਰੰਗੇ ਵਿਚ ਅਸ਼ੋਕ ਚੱਕਰ ਇਸ ਲਈ ਹੈ ਕਿਉਂਕਿ ਨਰਿੰਦਰ ਮੋਦੀ ਗੁਜਰਾਤ ਸਰਕਾਰ ਦਾ ਮੁੱਖੀ ਹੈ। ਜਿਸ ਕਰਕੇ ਤਿਰੰਗੇ ਵਿਚੋਂ ਅਸ਼ੋਕ ਚੱਕਰ ਗਾਇਬ ਨਹੀਂ ਕੀਤਾ ਜਾ ਸਕਦਾ। (ਇਹ ਦੋ ਸੀਡੀਆਂ ਹਿੰਦੂ ਮਾਨਸਿਕਤਾ ਦਾ ਚੇਹਰਾ ਮੋਹਰਾ ਪੇਸ਼ ਕਰਦੀਆਂ ਹਨ।

-ਵਰੁਣ ਗਾਂਧੀ ਪੁੱਤਰ ਮੇਨਕਾ ਗਾਂਧੀ ਤੇ ਸੰਜੇ ਗਾਂਧੀ ਪੁੱਤਰ ਇੰਦਰਾ ਗਾਂਧੀ ਪੁੱਤਰੀ ਪੰਡਤ ਨਹਿਰੂ।

ਭਾਸ਼ਨ " ਮੈਂ ਖੜਾ ਹੂੰ ਹਿੰਦੂਓ ਕੇ ਲੀਏ। ਮੁਝੇ ਮੁਸਲਮਾਨ ਵੋਟ ਨਹੀਂ ਚਾਹੀਏ। ਮੇਰੇ ਕੋ ਏਕ ਭੀ ਨਹੀਂ ਚਾਹੀਏ, ਨਾ ਖਾਲਿਸਤਾਨ, ਨਾ ਪਾਕਿਸਤਾਨ ਸੇ.... ਏਕ ਤੋਂ ਪਾਗਲ ਸਰਦਾਰ ਲੜ ਰਿਹਾ ਹੈ (ਪੀਲੀਭੀਤ ਤੋਂ) ਜਿਸ ਕੇ ਹਰ ਸਮੇਂ ਬਾਰਾਂ ਵਜੇ ਹੂਏ ਹੈਂ ਔਰ ਵੋਹ ਏਕ, ਮੁਸਲਮਾਨ ਕਾ ਏਜੰਟ ਬਣ ਕਰ ਲੜ ਰਹਾ ਹੈ। ਜੋ ਹਿੰਦੂ ਉਨਕੋ ਲੜਾ ਰਹੇ ਹੈਂ ਵੋ ਹਿੰਦੂਓਂ ਕੇ ਸਭ ਸੇ ਬੜੇ ਗੱਦਾਰ ਹੈਂ। ਉਨ੍ਹਕੋ ਸਜ਼ਾਏ ਮੌਤ ਹੋਨੀ ਚਾਹੀਏ...ਇਸ ਕੇ ਬਾਅਦ।" (ਸਪੋਕਸਮੈਨ 23 ਮਾਰਚ-09 ਪੰਨਾ-1)

-ਉਮਰ ਅਬਦੁੱਲਾ ਬੇਟਾ ਫਰੂਖ ਅਬਦੁੱਲਾ ਬੇਟਾ ਸ਼ੇਖ ਅਬਦੁੱਲਾ, ਪੋਤਾ ਬਾਲ ਮੁਕੰਦ ਦੂਰੋਂ ਨੇੜਿਉਂ ਚਾਚਾ ਪੰਡਤ ਜਵਾਹਰ ਲਾਲ ਨਹਿਰੂ ਨੇ ਜੇ ਐਂਡ ਕੇ ਦਾ ਮੁੱਖ ਮੰਤਰੀ ਪਦ ਸੰਭਾਲ ਲਿਆ ਹੈ ਬੀ ਜੇ ਪੀ ਤੇ ਕਾਂਗਰਸ ਦੋਹਾਂ ਨੂੰ ਵਧਾਈਆਂ।

ਲੇਖਕ ਹਰੀ ਰਤਨ ਯੁਕਤਾ/ਸਪੋਕਸਮੈਨ ਵਿਚੋਂ)

## ਬਾਗ ਜਲ੍ਹਿਆਂ ਵਾਲਾ ਕਾਂਡ

ਬਿਰਤਾਂਤ ਸੰਸਦ, 26 ਅਗਸਤ 97 (ਸੰਸਦ ਹਾਊਸ ਦਿੱਲੀ)

ਬੁਲਾਰਾ ਮੇਜਰ ਸਿੰਘ ਉੱਬੋਕੇ ਸਾਂਸਦ ਅਕਾਲੀ ਦਲ ਸਮਾਂ 6.10 ਸ਼ਾਮ ਕਿ ਵਿਸਾਖੀ 1919 ਤੋਂ ਪਹਿਲਾਂ ਕੁਝ ਅਛੂਤ ਫੌਜੀ ਆਦਮੀ ਗੁਰੂ ਘਰ ਅੰਮ੍ਰਿਤਸਰ ਦੇਗ ਚੜ੍ਹਾਉਣ ਗਏ ਪ੍ਰੰਤੂ ਉਨ੍ਹਾਂ ਨੂੰ ਦੇਗਾਂ ਚੜ੍ਹਾਉਣ ਨਹੀਂ ਦਿੱਤੀਆਂ ਗਈਆਂ। ਸਗੋਂ ਉਨ੍ਹਾਂ ਦਾ ਅਪਮਾਨ ਕੀਤਾ ਗਿਆ। ਸਿੱਟੇ ਵਜੋਂ ਮਹੰਤਾਂ ਵਿਰੁੱਧ, ਲੋਕ ਜੱਲ੍ਹਿਆਂ ਵਾਲੇ ਬਾਗ ਵਿਚ ਇਕੱਤਰ ਹੋਏ ਜਿਨ੍ਹਾਂ ਨੂੰ ਜਨਰਲ ਡਾਇਰ ਨੇ ਸਬਕ ਸਿਖਾਉਣ ਦਾ ਕਾਰਾ ਕੀਤਾ (ਭਾਵ ਲੋਕਾਂ ਨੂੰ ਗੋਲੀਆਂ ਨਾਲ ਭੁੰਨਿਆ।)

(ਜਿਸ ਉਪਰੰਤ ਉਸ ਵੇਲੇ ਦੇ ਅਕਾਲ ਤਖਤ ਦੇ ਜਥੇਦਾਰ ਜੱਟ ਸਿੱਖ ਅਰੂੜ ਸਿੰਘ ਨੇ ਜਨਰਲ ਡਾਇਰ ਨੂੰ ਦਰਬਾਰ ਸਾਹਿਬ ਬੁਲਾ ਕੇ ਸਿਰੋਪਾ ਦਿੱਤਾ ਅਤੇ ਪਾਰਟੀ ਦਿੱਤੀ)।

## ਈਸਾਈਆਂ ਵਿਚ ਜਾਤੀਵਾਦ

–ਆਰਕ ਬਿਸ਼ਪ/ਚਿਨੱਪਾ ਚੇਅਰਮੈਨ ਜਨਜਾਤੀ ਕਮਿਸ਼ਨ ਕੈਥੋਲਿਕ ਕਾਨਫਰੰਸ ਭਾਰਤ 1 ਮਾਰਚ 2009 ਨੂੰ ਕਿਹਾ :

ਬ੍ਰਾਹਮਣੀ ਲੋਕਾਂ ਦੁਆਰਾ ਪੈਦਾ ਕੀਤਾ ਜਾਤੀਵਾਦ, ਅਤੰਕਵਾਦ ਦਾ ਵੱਡਾ ਬਦਸੂਰਤ ਚਿਹਰਾ ਹੈ ਜਿਸ ਦਾ ਦੇਸ਼ ਸਾਹਮਣਾ ਕਰ ਰਿਹਾ ਹੈ।

(ਇਹ ਮੀਟਿੰਗ ਦਲਿਤ ਵਾਇਸ ਸਿਲਵਰ ਜੁਬਲੀ ਸਮਾਗਮ ਵਜੋਂ ਚਰਚ ਦੇ ਸੰਥੋਮ (ਮਦਰਾਸ/ਹੈਡਕੁਆਟਰ) ਤੇ ਹੋਈ ਜਿਸ ਵਿਚ ਚੇਅਰਮੈਨ ਚਿਨੱਪਾ ਨੇ ਇੰਜ ਕਿਹਾ)।

ਕੁੱਤਿਆਂ ਤੋਂ ਬਦਤਰ ਜਾਤੀਵਾਦ ਨੇ ਕੇਵਲ ਦੇਸ਼ ਵਿਚ ਹੀ ਵੱਡੀ ਦੁਸ਼ਮਣੀ ਪੈਦਾ ਨਹੀਂ ਕੀਤੀ ਸਗੋਂ ਚਰਚ ਵਿਚ ਵੀ ਇਹ ਕੀਤਾ। ਇਸ ਨੇ (ਜਾਤੀਵਾਦ ਨੇ) ਸਾਡੀਆਂ ਸਾਰੀਆਂ ਸਮੱਸਿਆਵਾਂ ਪੈਦਾ ਕੀਤੀਆਂ ਹਨ। ਬ੍ਰਾਹਮਣਾਂ ਦੁਆਰਾ ਅਸੀਂ ਦਲਿਤ ਕੁੱਤਿਆ ਤੋਂ ਵੀ ਬਦਤਰ ਮੰਨੇ ਗਏ ਹਾਂ। "ਜਾਤੀਵਾਦ" ਇਸ ਲਈ ਅਤੰਕਵਾਦ ਦੀ ਬਦਤਰ ਕਿਸਮ ਹੈ ਜਿਸਦਾ ਸਾਹਮਣਾ ਦੇਸ਼ ਕਰ ਰਿਹਾ ਹੈ।

'ਅਤੰਕਵਾਦ' ਇਕ ਮਿੰਟ ਵਿਚ ਖਤਮ ਕੀਤਾ ਜਾ ਸਕਦਾ ਹੈ। ਪ੍ਰੰਤੂ ਜਾਤੀਵਾਦ ਉਮਰਾਂ ਭਰ ਦਾ ਆਤੰਕਵਾਦ ਹੈ। ਜਿਸ ਦਾ ਸਾਹਮਣਾ ਅਸੀਂ ਕਰ ਰਹੇ ਹਾਂ। ਹਵਾਲਾ ਰੀਪੋਰਟ ਦਲਤਿ ਵਾਇਸ ਬੰਗਲੌਰ)।

## ਫਾਸ਼ੀਵਾਦ

ਸੰਨ 1925 ਨੂੰ ਵਿਜੈ ਦਸ਼ਮੀ ਦੇ ਦਿਨ ਜਦੋ ਕੇਸ਼ਵਦਾਸ ਬਲੀਰਾਮ ਹੈਡਗੇਵਾਰ ਨੇ ਨਾਗਪੁਰ ਵਿਖੇ ਰਾਸ਼ਟਰੀ ਸਵੈ ਸੇਵਕ ਸੰਘ ਦੀ ਸਥਾਪਨਾ ਕੀਤੀ ਉਸ ਤੋ ਤਿੰਨ ਵਰ੍ਹੇ ਪਹਿਲਾ 1922 ਵਿੱਚ (ਨੋਟ ; ਜਦੋ 1922 ਚ' ਬ੍ਰਾਹਮਣਾ ਨੇ ਹਿੰਦੂ ਮਹਾ ਸਭਾ ਬਣਾਈ) ਮਸੋਲੀਨੀ ਇਟਲੀ ਦਾ ਪ੍ਰਧਾਨ ਮੰਤਰੀ ਬਣਿਆ ਸੀ।

ਇਟਲੀ ਦੇ ਫਾਸ਼ੀਵਾਦੀ ਕਾਲੀ ਕਮੀਜ ਪਹਿਨਦੇ ਸਨ ਉਹਨਾ ਦੀ ਤਰਜ ਤੇ ਹੀ ਹੈਡਗੇਵਾਰ ਨੇ ਸੰਘ ਨੇ ਸਵੈ ਸੇਵਕਾ ਦੀ ਖਾਕੀ ਨੀਕਰ ਅਤੇ ਕਾਲੀ ਟੋਪੀ ਨਾਲ ਪਛਾਣ ਬਣਾਈ।

ਡਾ ਹੈਡਗੇਵਰ ਸੰਘ ਦੇ ਚਾਲਕ ਬਣੇ ਸਨ। 1939 ਵਿੱਚ ਉਸਨੇ 'ਵੀ ਆਰ ਅਵਰ ਨੈਸ਼ਨਲ ਹੁੱਡ ਡਿਫਾਈਡ ' ਪੁਸਤਕ ਲਿਖੀ। ਗੋਲਵਲਕਰ ਨੇ ਆਪਣੀ ਇਸ ਪੁਸਤਕ ਵਿੱਚ ਹਿਟਲਰ ਅਤੇ ਉਸ ਦੇ ਸਿਧਾਂਤਾਂ ਦੀ ਪ੍ਰਸੰਸਾ ਕੀਤੀ ਕਿ

"ਆਪਣੀ ਜਾਨੀ ਅਤੇ ਸੰਸਕ੍ਰਿਤੀ ਦੀ ਸ਼ੁੱਧਤਾ ਬਣਾਈ ਰੱਖਣ ਲਈ ਜਰਮਨੀ ਨੇ ਯਹੂਦੀਆਂ ਦੀ ਸਫਾਇਆ ਕਰਕੇ ਵਿਸ਼ਵ ਨੂੰ ਚੌਂਕਾ ਦਿੱਤਾ। ਜਾਤੀ ਦਾ ਗੌਰਵ ਬੋਧ (ਘੁਮੰਡ ਬਿਰਤੀ) ਉੱਥੇ ਸਰਵਉੱਚ ਰੂਪ ਵਿੱਚ ਅਸਲ ਵਿੱਚ ਆਇਆ। ਜਰਮਨੀ ਨੇ ਇਹ ਵੀ ਦੱਸ ਦਿੱਤਾ ਹੈ ਕਿ ਸਾਰੀਆਂ ਸਦ ਇਛਾਵਾ ਦੇ ਬਾਵਜੂਦ ਜਿਨ੍ਹਾਂ ਜਾਤੀਆਂ ਅਤੇ ਸੰਸਕ੍ਰਿਤੀਆਂ ਦੇ ਵਿਚਕਾਰ ਬੁਨਿਆਦੀ ਫਰਕ ਹੋਵੇ। ਉਹਨਾ ਨੂੰ ਇੱਕ ਰੂਪ ਵਿੱਚ ਕਦੀ ਵੀ ਮਿਲਾਇਆ ਨਹੀਂ ਜਾ ਸਕਦਾ ਹਿੰਦੁਸਤਾਨ ਵਿੱਚ ਸਾਡੇ ਲੋਕਾਂ ਦੇ (ਸਵਰਨ ਹਿੰਦੂਆਂ ਦੇ) ਲਾਭ ਵਾਸਤੇ ਇਹ ਚੰਗਾ ਸਬਕ ਹੈ।"ਉਸਦਾ ਪੂਰਾ ਦਰਸ਼ਨ ਹਿੰਦੂ (ਸਵਰਨ ) ਜਾਤੀ ਹਿੰਦੂ ਧਰਮ ਦੀ ਸਰਵਉੱਚਤਾ ਤੇ ਅਧਾਰਤ ਹੈ। ਸੰਘ ਇੱਕ ਅਜੇਹੇ ਰਾਜ ਦੀ ਸਥਾਪਨਾ ਚਾਹੁੰਦਾ ਹੈ ਜਿਸ ਵਿੱਚ ਦੂਸਰੀ ਮੱਤ ਧਾਰਕਾ ਲਈ ਕੋਈ ਸਥਾਨ ਨਹੀ

ਗੋਲਵਲਕਰ", ਸਿਰਫ ਉਹ ਲੋਕ ਹੀ ਰਾਸ਼ਟਰ ਵਾਦੀ ਅਤੇ ਦੇਸ਼ ਭਗਤ ਹਨ 'ਜੋ ਆਪਣੇ ਹਿਰਦੇ ਵਿੱਚ ਹਿੰਦੂ ਜਾਤੀ ਅਤੇ ਰਾਸ਼ਟਰ ਦੀ ਸ਼ਾਨ ਵਧਾਉਣ ਦੀ ਇੱਛਾ ਰੱਖਦੇ ਹੋਏ ਉਦੇਸ਼ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੈ।" ਹੋਰ ਸਭ " (ਭਾਵ ਜੋ ਹਿੰਦੂ ਰਾਸ਼ਟਰਵਾਦੀ ਲੋਕ ਨਹੀ) ਜਾ ਤਾਂ ਰਾਸ਼ਟਰੀ ਹਿਤ ਲਈ ਵਿਸ਼ਵਾਸ਼ਘਾਤੀ ਹਨ ਜਾ ਵੈਰੀ। ਨਰਮ ਸ਼ਬਦਾਂ ਵਿੱਚ ਕਿਹਾ ਜਾਵੇ ਤਾ ਮੂਰਖ ਹਨ "

(ਨੋਟ ; ਇਹ ਸ਼ਬਦ ਗੈਰ ਮੱਤ ਧਾਰਕਾਂ (ਭਾਵ ਗੈਰ ਹਿੰਦੂਆਂ) ਲਈ ਹਨ ਜਿਨ੍ਹਾਂ ਦਾ ਹਿੰਦੂ ਮੱਤ ਭਾਵ ਬ੍ਰਾਹਮਣੀ ਮੱਤ ਵਿੱਚ ਕੋਈ ਵਿਸ਼ਵਾਸ਼ ਨਹੀ ਹੈ )

(ਹਵਾਲਾ ਕਾਂਤੀ ਸਤੰਬਰ 2005 ਹਿੰਦੀ ਮਾਸਕ 31–32 )

(3) ਬ੍ਰਾਹਮਣਵਾਦੀਆ ਨੇ ਹਿਟਲਰ ਨੂੰ ਅਵਤਾਰ ਕਿਹਾ ਅਤੇ ਉਸਨੂੰ ਭਾਰਤ ਉੱਤੇ ਹਮਲਾ ਕਰਨ ਦੀ ਦਾਅਵਤ ਦਿੱਤੀ।

ਭਾਰਤ ਦੇ ਬ੍ਰਾਹਮਣਾ ਨੇ ਹਿਟਲਰ ਦੀ ਪ੍ਰਸੰਸਾ ਕਰਦੇ ਘੋਸ਼ਿਤ ਕੀਤਾ ਸੀ ਕਿ ਈਸ਼ਵਰ ਨੇ ਹਿਟਲਰ ਨੂੰ ਸਨਾਤਨ ਬ੍ਰਾਹਮਣ ਧਰਮ ਦੀ ਰਖਸ਼ਾ ਕਰਨ ਲਈ ਭੇਜਿਆ ਹੈ।——— ਇੱਥੋ ਤੱਕ ਕਿ ਆਰ ਐਸ ਐੱਸ ਦੇ ਨੇਤਾਵਾਂ ਅਤੇ ਕਾਰਜ ਕਰਤਾਵਾਂ ਵਿੱਚ ਹਿਟਲਰ ਕੱਟ ਮੁੱਛਾਂ ਉਗਾਉਣ ਦਾ ਫੈਸ਼ਨ ਬਣ ਗਿਆ (V.T. Raj Shekhar dialogue of the bhoodevtas p – 70 brahmanism )

ਆਰ ਐਸ ਐਸ ਦੀ ਕਾਲੀ ਟੋਪੀ , ਛਾਤੀ ਨਾਲ ਹਥੇਲੀ ਭਿੜਾਕੇ ਸਲੂਟ ਕਰਨ ਦਾ ਅੰਦਾਜ ਸਭ ਕੁੱਝ ਹਿਟਲਰ ਤੋਂ ਲਿਆ

ਹੈ।

ਹਿਟਲਰ ਨੇ ਆਪਣੇ " ਮੇਨ ਕੋਫ " ਨਾਮਕ ਆਤਮ ਚਰਿਤਰ ਵਿੱਚ ਬ੍ਰਾਹਮਣਾ ਨਾਲ ਸੁਰ ਨਾਲ ਸੁਰ ਮਿਲਾਕੇ ਮੂਲ ਨਿਵਾਸੀ ਭਾਰਤੀਆਂ ਨੂੰ ਸ਼ਿਖਸ਼ਤ ਕਰਨ ਲਈ, ਅੰਗਰੇਜ਼ ਸਰਕਾਰ ਦੀ ਅਤਿਅੰਤ ਕਠੋਰ ਸ਼ਬਦਾਂ ਵਿੱਚ ਨਿੰਦਿਆ ਕੀਤੀ ਹੈ (ਡਾ. ਅੰਬੇਡਕਰ )

ਡਾ ; ਅੰਬੇਡਕਰ ਨੇ ਕਿਹਾ ਕਿ ਜਦੋਂ ਜਰਮਨੀ ਇਸ ਗੱਲ ਤੇ ਜੋਰ ਦਿੰਦਾ ਹੈ ਕਿ ਨਾਗਰਿਕ ਵੰਸ਼ ਹੀ ਦੁਨੀਆ ਦਾ ਸਭ ਤੋ ਸ਼੍ਰੇਸ਼ਟ ਜਾਤੀ ਹੈ ਅਤੇ ਦੀਗਰ ਸਭ ਵੰਸ਼ਾਂ ਅਤੇ ਕੋਮੀਅਤਾ ਨੂੰ ਨਿਚਲੇ ਪਾਏਦਾਨ 'ਤੇ ਰਹਿਣਾ ਚਾਹੀਏ। ਉਸਦਾ ਇਹ ਐਲਾਨ ਦੁਨੀਆ ਦੀਆਂ ਸਭ ਜਾਤੀਆਂ ਵੰਸ਼ਾਂ ਲਈ ਇੱਕ ਵੱਡੀ ਚਣੋਤੀ ਹੈ (ਹਵਾਲਾ -17 ਭਾਗ 2 ਪੰਨਾ 309)

ਡਾ ਰਾਮਨਾਥ ਦੇ ਅਨੁਸਾਰ ਗਾਧੀ ਹਿਟਲਰ ਨੂੰ ਆਪਣੇ ਪੱਤਰਾ ਵਿੱਚ " ਮੇਰੇ ਪਿਆਰੇ " ਕਹਿਕੇ ਸੰਬੋਧਨ ਕਰਦਾ ਹੁੰਦਾ ਸੀ।

(ਅੰਬੇਡਕਰ ਮਿਸ਼ਨ ਪੱਤਰਕਾ ਜਨਵਰੀ 06)

(3) ਗਾਂਧੀ ਨੇ ਅਸਹਿਯੋਗ ਅੰਦੋਲਨ 'ਛੱਡਣ ਦੀ ਘੋਸ਼ਨਾ ਕਰ ਦਿੱਤੀ ਭਾਰਤ ਛੱਡੋ ਅੰਦੋਲਨ ਨਹਿਰੂ ਦੀ ਕਲਪਨਾ ਸੀ। ਉਸਦਾ ਵਿਸ਼ਵਾਸ਼ ਸੀ ਕਿ ਜਰਮਨੀ ਦੇ ਹੱਥੋ ਅੰਗਰੇਜ਼ਾਂ ਦੀ ਹਾਰ ਹੋਣ ਵਾਲੀ ਹੈ। ਬੀ ਆਰ ਸਾਂਪਲਾ ਸਫਾ 174,160)

ਭਾਰਤ ਛੱਡੋ ਅੰਦੋਲਨ ਜਰਮਨ ਨਾਜੀਆਂ ਨਾਲ ਸੌਹਾਰਦ ਬਣਾਉਣ ਲਈ ਬ੍ਰਾਹਮਣ ਵਾਦੀ ਸਾਜਿਸ਼ ਦਾ ਹਿੱਸਾ ਸੀ (ਵੀ ਟੀ ਰਾਜ ਸ਼ੇਖਰ ਪੰਨਾਂ 18 ,80 )

ਗਾਂਧੀ ਨੈ ਅੰਗਰੇਜਾ ਨੂੰ ਇਥੋ ਤੱਕ ਕਿਹਾ ਕਿ ਉਹ ਜਰਮਨਾ ਦੇ ਅੱਗੇ ਆਤਮ ਸਮਰਪਣ ਕਰ ਦੇਣ।

ਡਾਕਟਰ ਅੰਬੇਡਕਰ ਮੋਜੂਦਾ ਹਾਲਤਾਂ ਵਿੱਚ ਹਿਟਲਰ ਦਾ ਪੂਰੀ ਇੱਕ ਜੁੱਟਤਾ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ। ਅਵਾਮੀ ਮਜਦੂਰ ਰਾਜ ਦੇ ਨਜਰੀਏ ਤੋ ਦੇਖਣ ਤੇ ਅੱਜ ਦੇ ਹਾਲਤ ਨਿਰਨਾਇਕ ਹਨ। ਹਿਟਲਰ ਸ਼ਾਹੀ ਦੀ ਅਗਰ ਜਿੱਤ ਹੁੰਦੀ ਹੈ " ਤਾ ਬਲਵਾਨ ਹੀ ਮਰੋੜੇਗਾ ਕੰਨ "। ਨਾਜੀਆਂ ਦੀ ਤੀਨਾ ਸ਼ਾਹੀ ਕਾਇਮ ਹੋ ਜਾਵੇਗੀ ( ਅਤੇ ਮਜਦੂਰਾਂ ਦੀ ਸੱਤਾ ਦੀ ਸੰਭਾਵਨਾ ਦੁੱਭਰ ਹੋ ਜਾਵੇਗੀ। ਇਸ ਲਈ ਸਭ ਲੋਕਤੰਤਰ ਵਾਦੀ ਅਤੇ ਮਜ਼ਦੂਰਾਂ ਦੀ ਹਕੂਮਤ ਚਾਹੁਣ ਵਾਲੇ ਰਾਜਨੀਤੀਆ ਦਾ ਕੀ ਇਹ ਸਭ ਤੋ ਵੱਡਾ ਫਰਜ ਨਹੀਂ ਹੈ ਕਿ ਉਹ ਮੌਜੂਦਾ ਯੁੱਧ ਵਿੱਚ ਸਰੀਰਕ , ਮਾਨਸਿਕ ਅਤੇ ਆਰਥਿਕ ਰੂਪ ਵਿੱਚ ਹਿਟਲਰ ਦੇ ਖਿਲਾਫ "ਯੁੱਧ ਵਿੱਚ ਮਦਦ ਕਰਨ।

ਡਾ ਅੰਬੇਡਕਰ ਵਾਲ ; 20 ਸਫਾ 314, 268, 295

ਨਾਜੀਵਾਦ ਦੀ ਜਿੱਤ ਨਾਲ ਜੋ ਭਿਆਨਕ ਹਾਲਤ ਪੈਦਾ ਹੋਣਗੇ ਉਤਨੀ ਵੱਡੀ ਆਫਤ ਅੱਜ ਤੱਕ ਸਾਡੇ ਉੱਤੇ ਨਹੀ ਆਈ ਹੈ। ਤੇ ਨਾ ਭਵਿੱਖ ਵਿੱਚ ਕਦੀ ਆ ਸਕਦੀ ਹੈ। ਵੰਸ਼ਵਾਦ ਉੱਤੇ ਕਾਇਮ ਉਸਦੀ ਬੁਨਿਆਦ ਭਾਰਤੀ ਅਵਾਸ ਲਈ ਬੇਹੱਦ ਖਤਰਨਾਕ ਸਾਬਤ ਹੋਵੇਗੀ।

(ਨੋਟ : ਸਾਡਾ ਪੱਕਾ ਵਿਚਾਰ ਹੈ ਕਾਂਗਰਸ ਦੀ ਪੈਦਾਵਾਰ ਸੰਘ ਇਕੋ ਸਮੇਂ ਅੰਗਰੇਜ਼ਾਂ ਖਿਲਾਫ ਤਿੰਨ ਧਿਰੀ ਜੰਗ ਲੜ ਰਹਿਆ ਸੀ। ਸੰਸਾਰ ਯੁੱਧ ਦਾ ਸਿਖਰ ਸੀ।

## ਇੰਗਲੈਂਡ ਬਨਾਮ ਜਰਮਨ ਜਰਮਨ ਬਨਾਸ ਰੂਸ

ਜਾਣਕਾਰੀ ਅਨੁਸਾਰ ਪ੍ਰਤੱਖ ਹੁੰਦਾ ਹੈ ਕਿ ਇੰਗਲੈਂਡ ਲੋਕਤੰਤਰੀ ਦੇਸ ਸੀ। ਜਰਮਨ ਫਾਸ਼ੀਵਾਦੀ ਰੂਸ ਕਮਿਊਨਿਸਟ। ਭਾਰਤ ਦੇ ਬ੍ਰਾਹਮਣ ਤੇ ਹਿੰਦੂ ਸਵਰਨ, ਜਰਮਨ ਦੀ ਹਾਰ ਉਪਰੰਤ ਅੰਗਰੇਜ਼ ਲੋਕਤੰਤਰੀ ਹਕੂਮਤ ਅਧੀਨ ਆਜ਼ਾਦੀ ਤੇ ਪਕੜ ਚਾਹੁੰਦੇ ਸਨ। ਜਿਨਾਹ ਤੇ ਅੰਬੇਡਕਰ ਦੇ ਵਿਰੋਧੀ। ਦੂਜੀ ਬ੍ਰਾਹਮਣ ਧਿਰ ਜਰਮਨ ਪੱਖੀ ਸੀ। ਨੇਤਾ ਜੀ ਵੀ ਜਰਮਨ ਪੱਖੀ ਸੀ। ਜੇ ਜਰਮਨ ਜਿੱਤਿਆ, ਅੰਗਰੇਜ਼ ਹਾਰਿਆ ਤਾਂ ਭਾਰਤ ਦੀ ਹਕੂਮਤ ਨਾਜੀਆਂ ਨਾਲ ਮਿਲ ਕੇ ਬਣਨੀ ਸੀ। ਜੇ ਰੂਸ ਜਿੱਤਿਆ ਅਤੇ ਜਰਮਨ ਹਾਰਿਆ। ਤਾਂ ਭਾਰਤ ਦੀ ਹਕੂਮਤ ਕਾਮਰੇਡ ਬ੍ਰਾਹਮਣਾਂ ਰਾਹੀਂ ਰੂਸ ਨਾਲ ਮਿਲਕੇ ਬਣਨੀ ਸੀ। ਉਕਤ ਵਿਉਂਤਬੰਦੀ ਵੀ ਇਹੋ ਸਾਬਤ ਕਰਦੀ ਹੈ। ਡਾ. ਅੰਬੇਡਕਰ ਇਨ੍ਹਾਂ ਤੋਂ ਉਲਟ ਲੋਕਤੰਤਰ ਦੀ ਜਿੱਤ 'ਤੇ ਪਹਿਰਾ ਦਿੰਦੇ ਰਹੇ ਅਤੇ ਮੁਹੰਮਦ ਅਲੀ ਜਿਨਾਹ ਦੇ ਸਾਥੀ ਸਾਥ ਲਈ, ਵਿਸ਼ਾਲ ਭਾਰਤ ਵਿਚ, ਜੂਝਦੇ ਰਹੇ ਜਿਨ੍ਹਾਂ ਨੂੰ ਕਿਵੇਂ ਵੀ ਬ੍ਰਾਹਮਣਾਂ ਦੀ ਹਕੂਮਤ ਮਨਜ਼ੂਰ ਨਹੀਂ ਸੀ।

**ਡਾ ; ਅੰਬੇਡਕਰ ਵਾਲ - 18 -2 (ਸਫਾ 417)**

**ਹਵਾਲੇ ਕਮੇਰੀ ਦੁਨੀਆ ਸਤੰਬਰ - ਅਕਤੂਬਰ 2009 ਸਫਾ 41-42**

## ਹਰਜੀਨ ਸ਼ਬਦ 'ਤੇ ਪਾਬੰਦੀ ਦਾ ਹੁਕਮ

G.I., Min, of welfare. O.M. No. 12025/14/90-SCD (R.K. Cell), dated 16.8.1990

Subject : Terms like 'Harijan' and "Girijan' not to be used in offiecial matter in respect of SC/ST.

Reference Ministry of Home Affairs, letter No. 12025/44/80-SC & BCD IV/I, dated 10.2.1982, Administration in which was made to issue instruction to the certificase issuing authorities not to insert the word 'Harijan" or 'Girijan" in the Scheduled Castes/Scheduled Tribe certificates, but to mention ony the name of the caste/tribe to which the person belongs. The Ministry of information and Broadcasting was also requested, vide Letter No. 12025/94/80/SC&BCD IV/I. datge 1.2.1982, to use the terms 'Scheduled Castes' and 'Scheduled Tribes' instead of 'Harijan' and 'Girijan' respectively in English and their appropriate translation in other national languasge in Home Affair (now Ministry of Welfare), vide its Letter No. 12025/17/82-SC & BCD. IV/I, dated 19.10.1982, to the erst while Ministry of Education and Culture (now Human Resorces and development), it was brought to the notice

of all the education institutions under their control regarding the use of the terms scheduled Castes and Scheduled Tribes instead of the terms Harijan and Girijan in the School Leaving Certificastes.

2. It has been represented from time to time by the various Organization/Association working for the welfare of Scheduled Castes and Scheduled tribes that many State Goverenments/UT Administration use the words 'Harijan' and 'Girijan' in official matters, dealing, etsc. These organization have represented that the words 'Harijan' and 'Girijan' are derogatory and these words are often used for denoting scheduled agencies. In this connection, it is clarified that nowhere in the Constitution of India, the words harijan and Girijan are used for denoting Scheduled castes and Scheduled Tribes respectively. In so far as the communities scheduled in the Presidential orders of 1950 and 1951 are cocerned, the term Scheduled Castes and Scheduled Tribes are ambiguity, apart from producing a feeling of resentment int he minds of concious member of Scheduled Castes and Scheduled Tribes.

* * *

–ਅਸੀਂ ਭਾਰਤ ਪਾਕਿਸਤਾਨ ਅਤੇ ਬੰਗਲਾ ਦੇਸ਼ ਦੇ 90 ਫੀਸਦੀ ਮੁਸਲਮਾਨ, ਇਹਨਾਂ ਦਲਿਤਾਂ ਅਤੇ ਪਛੜੇ ਵੀਰਾਂ 'ਚੋਂ ਹਾਂ ਅਤੇ ਇਸਲਾਮ ਦਾ ਲੜ ਮਰਨ ਵਾਲੇ ਤੋਂ ਪਹਿਲਾਂ ਕਮਜ਼ੋਰ ਲੋਕ ਹੀ ਸਨ। ਪਰ ਅਸੀਂ ਮੁਸਲਮਾਨ ਨਾ ਕੇਵਲ ਬ੍ਰਾਹਮਣਵਾਦ ਦੇ ਮੱਕੜ ਜਾਲ ਵਿਚ ਫਸਕੇ ਇਹ ਸਭ ਭੁੱਲ ਗਏ ਹਾਂ। ਸਗੋਂ ਬ੍ਰਾਹਮਣਵਾਦ ਦੀ ਹੀ ਬੋਲੀ ਬੋਲਣ ਵਿਚ ਗੌਰਵ ਮਹਿਸੂਸ ਕਰ ਰਹੇ ਹਾਂ।

(ਅਬਦੁਰ ਰਸ਼ੀਦ ਸੰਪਾਦਕ ਪੰਜਾਬੀ ਫਾਰਾਨ ਮਲੇਰਕੋਟਲਾ ਅਪ੍ਰੈਲ ਅੰਕ–ਪੰਨਾ–4)

* * *

–ਡਾ: ਸ਼ਿਆਮ ਪ੍ਰਸ਼ਾਦਿ ਮੁਕਰਜੀ (ਬੰਗਾਲੀ ਬ੍ਰਾਹਮਣ) ਨੇ 1922 'ਚ ਹਿੰਦੂ ਮਹਾਂ ਸਭਾ ਦਾ ਗਠਨ ਕੀਤਾ।

–1932 ਵਿਚ ਇਕ ਸਭਾ ਦਾ ਆਯੋਜਨ ਹੋਇਆ ਜਿਸ ਵਿਚ ਡਾ: ਸ਼ਿਆਮਾ ਪ੍ਰਸਾਦਿ ਮੁਕਰਜੀ, ਮੋਹਨ ਦਾਸ ਕਰਮ ਚੰਦ ਗਾਂਧੀ, ਮਦਨ ਮੋਹਨ ਮਾਲਵੀਆ ਅਤੇ (ਆਰ.ਐੱਸ.ਐੱਸ. ਦੇ) ਗੁਰੂ ਗੋਵਾਲਕਰ ਹਾਜ਼ਰ ਸਨ। ਉੱਥੇ ਉਨ੍ਹਾਂ ਕਿਹਾ ਕਿ ਜਦੋਂ ਤੱਕ ਭਾਰਤ ਅੰਦਰ ਹਿੰਦੂਵਾਦ ਪੈਦਾ ਨਹੀਂ ਹੋ ਜਾਂਦਾ ਉਦੋਂ ਤੱਕ ਕਾਂਗਰਸ, ਆਰ.ਐਸ.ਐਸ. ਨੂੰ ਮਜ਼ਬੂਤ ਕਰੇਗੀ।

–1951 ਵਿਚ, ਬ੍ਰਾਹਮਣਵਾਦੀ ਸੰਗਠਨਾਂ ਨੇ ਡਾ: ਸ਼ਿਆਮ ਪ੍ਰਸਾਦਿ ਮੁਕਰਜੀ ਨੂੰ ਬੁਲਾ ਕੇ ਜਨਸੰਘ ਦੀ ਸਥਾਪਨਾ ਕੀਤੀ ਤੇ ਉਸਨੂੰ ਇਸਦਾ ਪ੍ਰਧਾਨ ਥਾਪ ਦਿੱਤਾ।

–6 ਅਪ੍ਰੈਲ 1980 ਨੂੰ ਭਾਰਤੀ ਜਨਤਾ ਪਾਰਟੀ ਦੀ ਸਥਾਪਨਾ ਕੀਤੀ ਗਈ, ਤਾਂ ਕਿ ਵਿਰੋਧੀ ਧਿਰ ਵਿਚ ਵੀ ਬ੍ਰਾਹਮਣਵਾਦੀ ਹੀ ਪ੍ਰਭੁਸੱਤਾ ਰਹੇ।

–ਭਾਜਪਾ ਨੇ ਪਛੜੇ ਵਰਗ ਨੂੰ ਜੋ ਮੰਡਲ ਕਮਿਸ਼ਨ ਖਾਤਰ ਸੰਘਰਸ਼ ਵਿਚ ਪੈਣੇ ਚਾਹੀਦੇ ਸਨ, ਨੂੰ ਉਲਟਾ ਕੇ ਰਾਮ ਮੰਦਰ ਦੇ ਅੰਦੋਲਨ ਵਿਚ ਜੋੜਿਆ।

–ਕਾਂਗਰਸ ਨੇ 1981 ਤੋਂ ਮੰਡਲ ਕਮਿਸ਼ਨ ਲਈ ਖੜ੍ਹੇ ਹੋ ਜਾ ਵਾਲੇ ਪਛੜੇ ਵਰਗਾਂ ਨੂੰ, ਸਿੱਖ ਅੱਤਵਾਦ ਪੈਦਾ ਕਰਕੇ ਉਸ ਵਿਰੋਧੀ ਲਾਮਬੰਦੀ ਕਰਕੇ ਦਰਬਾਰ ਸਾਹਿਬ ਤੇ ਹਮਲਾ ਕੀਤਾ ਤਾਂ ਕਿ ਦਲਿਤਾਂ ਪਛੜਿਆ ਦੀ ਬਹੁਗਿਣਤੀ ਨੂੰ 'ਮੰਡਲ ਕਮਿਸ਼ਨ' ਦੀ ਜਾਗਰੂਕਤਾ ਤੋਂ ਮੋੜਿਆ ਤੋੜਿਆ ਜਾ ਸਕੇ। ਇਸ ਸਾਰੇ ਕੰਮ ਵਿਚ ਆਰ ਐਸ ਐਸ, ਹਿੰਦੂ ਸੰਗਠਨ ਤੇ ਭਾਜਪਾ ਅਤੇ ਕਮਿਊਨਿਸਟ ਉਵੇਂ ਸ਼ਾਮਲ ਸਨ ਜਿਵੇਂ ਬਾਬਰੀ ਮਸਜਿਦ ਢਾਹੁਣ ਵੇਲੇ ਨਰਸਿਮ੍ਹਾ ਰਾਓ ਪ੍ਰਧਾਨ ਮੰਤਰੀ ਅਤੇ ਕਾਂਗਰਸ। ਜਿਸ ਮਗਰੋਂ ਦੇਸ਼ ਭਰ ਵਿਚ ਵੱਡਾ ਕੱਦਾਵਾਰ ਹਿੰਦੂ ਨੇਤਾ ਬਣ ਗਏ।

–ਲਾਲ ਕ੍ਰਿਸ਼ਨ ਅਡਵਾਨੀ (ਖੱਤਰੀ) ਨੂੰ ਹਵਾਲਾ ਕੇਸ ਵਿਚ ਫਸਾ ਕੇ ਚੋਣ ਲੜਨ ਤੋਂ ਵੀ ਬਾਹਰ ਕਰ ਦਿੱਤਾ ਤੇ ਅਟਲ ਬਿਹਾਰੀ ਵਾਜਪਾਈ (ਬ੍ਰਾਹਮਣ) ਲਈ ਪ੍ਰਧਾਨ ਮੰਤਰੀ ਦੀ ਕੁਰਸੀ ਤੱਕ ਜਾਣ ਦਾ ਰਸਤਾ ਸਾਫ ਕੀਤਾ। ਕਿਉਂਕਿ ਦਲਿਤ ਪਛੜੇ ਤੇ ਹਿੰਦੂ, ਸਿੱਖਾਂ ਤੇ ਮੁਸਲਮਾਨ ਵਿਰੋਧੀ ਅਤੇ ਭਾਜਪਾ ਹਿੱਤੂ ਬਣ ਚੁੱਕੇ ਸਨ, ਰਾਮ ਮੰਦਰ ਅੰਦੋਲਨ ਅਤੇ ਬਾਬਰੀ ਮਸਜਿਦ ਢਾਅ ਦੇਣ ਕਾਰਨ। ਕਾਂਗਰਸ ਦਾ ਗ੍ਰਾਫ ਡਿੱਗ ਚੁੱਕਾ ਸੀ ਤਾਂ ਨਰਸਿੰਮ੍ਹਾ ਰਾਓ ਨੇ ਅਟਲ ਬਿਹਾਰੀ ਵਾਜਪਾਈ ਦੇ ਪ੍ਰਧਾਨ ਮੰਤਰੀ ਬਣਨ ਦਾ ਰਾਹ ਪੱਧਰਾ ਕੀਤਾ।

—ਭਾਜਪਾ ਜੋ 84 ਵਿਚ ਕੇਵਲ ਦੋ ਸੀਟਾਂ ਜਿੱਤੀ ਪ੍ਰੰਤੂ 92 ਤੋਂ ਬਾਅਦ 84 ਸੀਟਾਂ 'ਤੇ ਕਾਬਜ਼ ਹੋ ਗਈ।

–ਕਾਂਗਰਸ ਤੇ ਭਾਜਪਾ ਦਾ ਮੂਲ ਮਸਲਾ ਮੁਸਲਮਾਨਾਂ ਦੇ ਵਿਰੋਧੀ ਹੋਣਾ ਨਹੀਂ ਹੁੰਦਾ। ਮੁਸਲਮਾਨਾਂ ਦੇ ਵਿਰੋਧ ਵਿਚ ਦਲਿਤਾਂ ਪਛੜਿਆ ਦੀ ਬਹੁਗਿਣਤੀ ਨੂੰ ਬਤੌਰ ਹਿੰਦੂ ਬਣਾਕੇ, ਕਦੀ ਕਾਂਗਰਸ ਤੇ ਕਦੀ ਭਾਜਪਾ ਮਗਰ ਖੜ੍ਹੇ ਕਰਕੇ, ਬ੍ਰਾਹਮਣਵਾਦੀ ਸੱਤਾ ਕਾਇਮ ਕਰਨਾ ਹੁੰਦਾ ਹੈ ਤੇ ਫਿਰ ਦਲਿਤਾਂ ਪਛੜਿਆਂ, ਆਦਿ ਵਾਸੀਆਂ, ਮੁਸਲਮਾਨਾਂ ਸਿੱਖ ਅਤੇ ਇਸਾਈਆਂ ਸਭਨਾਂ ਦਾ ਵਾਰੀ ਵਾਰੀ ਕੱਦੂਕਸ਼ ਕਰਨਾ ਹੁੰਦਾ ਹੈ। ਇਹੋ ਹੈ ਹਿੰਦੂਵਾਦ ਦੀ ਰਾਜ ਨੀਤੀ ਅਤੇ ਰਣਨੀਤੀ (ਹਵਾਲਾ 1857 ਦੇ ਗਦਰ ਦਾ ਇਕ ਅਧਿਆਇ ਇਹ ਵੀ ਮਾਸਕ ਗੁਸਈਆਂ ਪਟਿਆਲਾ।

–(ਬ੍ਰਾਹਮਣ ਰਾਣੀ ਲੱਛਮੀਂ ਬਾਈ (ਝਾਂਸੀ) ਦਾ ਜੀਵਨ ਕਾਲ)।

1. 1857 ਈ: ਵਿਚ ਜਦੋਂ ਗਦਰ ਸ਼ੁਰੂ ਹੋਇਆ ਤਾਂ ਰਾਣੀ ਲੱਛਮੀ ਬਾਈ ਦੇ ਨਹੀਂ, ਸਗੋਂ ਵਿਦਰੋਹੀ ਸਿਪਾਹੀ ਝਾਂਸੀ ਦੀ ਰਾਣੀ ਦੇ ਨਾਂਅ 'ਤੇ ਰਾਜ ਚਲਾਉਣ ਲੱਗੇ। ਸੈਨਕਾਂ ਦੇ ਇਸ ਕਾਰਜ ਵਿਚ ਲੱਕਸ਼ਮੀ ਬਾਈ ਆਪਣੀ ਮਰਜ਼ੀ ਨਾਲ ਸ਼ਾਮਲ ਨਹੀਂ ਸੀ ਹੋਈ।

ਉਸ ਵੇਲੇ ਲਕਸ਼ਮੀ ਬਾਈ ਅੰਗਰੇਜ਼ਾਂ ਨਾਲ ਗੁਪਤ ਸੰਧੀ ਰੱਖਦੀ ਸੀ। ਵਿਦਰੋਹ ਸ਼ੁਰੂ ਹੋਣ ਤੋਂ ਪਹਿਲਾਂ ਉਹ ਗੋਲਾ ਬਾਰੂਦ ਨਾਲ

ਗੁਨਾਹ ਵੀ ਦੇਸ ਦੇ ਦੁਸ਼ਮਣਾਂ ਵਾਲਾ ਹੀ ਹੈ।" ਪਰ ਇਹ ਲੋਕ ਅਜਿਹਾ ਨਹੀਂ ਕਰ ਸਕਣਗੇ, ਕਿਉਂਕਿ ਇਹ ਤਾਂ ਘੱਟ ਗਿਣਤੀ ਦੇ ਲੋਕਾਂ ਦੇ ਗਲਾਂ ਵਿਚ ਹੀ ਰੱਸਾ ਪਿਆ ਵੇਖਣਾ ਚਾਹੁੰਦੇ ਹਨ। ਵਰੁਣ ਗਾਂਧੀ ਜੋ ਕਿ ਆਪਣੀਆਂ ਚੋਣ ਰੈਲੀਆਂ ਵਿਚ ਸਿੱਖਾਂ ਨੂੰ ਦੇਸ ਦੇ ਗੱਦਾਰ ਅਤੇ ਇਕ ਫਿਰਕੇ ਦੇ ਲੋਕਾਂ ਦੇ ਹੱਥ ਵੱਢ ਦੇਣ ਦੀਆਂ ਭਬਕੀਆਂ ਮਾਰਦਾ ਸੀ ਪਰ ਹੁਣ ਨਵੇਂ ਅਤਿਵਾਦ ਬਾਰੇ ਉਹ ਵੀ ਪਤਾ ਨਹੀਂ ਕਿਉਂ ਚੁੱਪ ਬੈਠਾ ਹੋਇਆ ਹੈ ?

## ਕੁਲਬੀਰ ਕੌੜਾ

ਕੁਲਬੀਰ ਸਿੰਘ ਕੌੜਾ ਆਪਣੀ ਚਰਚਿਤ ਪੁਸਤਕ 'ਤੇ ਸਿੱਖ ਵੀ ਨਿਗਲਿਆ ਗਿਆ' 'ਚ ਲਿਖਦੇ ਹਨ ਕਿ ਅਰਬੀ ਇਲਾਕਿਆਂ 'ਚ' ਊਠ ਦਾ ਮਾਸ ਖਾਣਾ, ਉੱਥੋਂ ਦੇ ਲੋਕਾਂ ਦੀ ਮੁੱਖ ਖ਼ੁਰਾਕ ਸੀ। ਇਸ ਤੋਂ ਇਲਾਵਾ ਅਰਬ ਦੇਸਾਂ ਦੇ ਲੋਕ ਸਮੁੰਦਰ ਕਿਨਾਰੇ ਰਹਿੰਦੇ ਹਨ ਤੇ ਮੱਛੀ ਖਾ ਕੇ ਹੀ ਗੁਜ਼ਾਰਾ ਕਰਦੇ ਹਨ। ਕਿਤਾਬ ਦੇ ਪੰਨਾ ਨੰ. 174 'ਤੇ ਲਿਖਦੇ ਹਨ ਕਿ ਸੰਭਾਲ ਜਾਤੀ ਦੇ ਨਾਗਪੁਰ ਦੇ ਨੇੜੇ-ਤੇੜੇ ਰਹਿਣ ਵਾਲੇ ਜ਼ਿਆਦਾਤਰ ਲੋਕ ਖ਼ੂਨ 'ਚ ਦੁੱਧ ਪਾ ਕੇ ਪੀਂਦੇ ਹਨ ਤੇ ਦੱਖਣੀ ਅਫਰੀਕਾ ਦੇ ਕਈ ਦੇਸਾਂ 'ਚ ਲੋਕ ਘਰ ਆਏ ਪ੍ਰਾਹੁਣੇ ਨੂੰ ਗਾਂ ਦੀ ਖ਼ੂਨ ਵਾਲੀ ਨਾੜੀ 'ਚੋਂ ਤਾਜ਼ਾ ਗਰਮਾ-ਗਰਮ ਖ਼ੂਨ ਦਾ ਗਿਲਾਸ ਪਰੋਸਦੇ ਹਨ, ਜਿਸ ਨੂੰ ਪ੍ਰਾਹੁਣਾਚਾਰੀ ਦਾ ਵਧੀਆ ਸਲੀਕਾ ਮੰਨਿਆ ਜਾਂਦਾ ਹੈ। ਮੱਛੀ ਖਾਣੀ ਬੰਗਾਲੀਆਂ ਦੀ ਮਜਬੂਰੀ ਹੈ। ਥਾਈਲੈਂਡ 'ਚ ਸ਼ਾਕਾਹਾਰੀ ਭੋਜਨ ਵੀ ਮੱਛੀ ਦੇ ਤੇਲ 'ਚ ਹੀ ਬਣਦਾ ਹੈ। ਪੂਰੇ ਭਾਰਤ 'ਚ ਪਸ਼ੂ ਮਾਰਨ ਲਈ 6,000 ਬੁੱਚੜਖ਼ਾਨੇ ਹਨ। ਉਨ੍ਹਾਂ ਵਿਚ ਪਸ਼ੂਆਂ ਨੂੰ ਵੱਢਣ ਨਾਲ ਜਿੰਨਾ ਵੀ ਖ਼ੂਨ ਨਿਕਲਦਾ ਹੈ, ਉਸ ਵਿਚੋਂ ਭੋਰਾ ਵੀ ਜਾਇਆ ਨਹੀਂ ਜਾਣ ਦਿੱਤਾ ਜਾਂਦਾ ਤੇ ਟੈਂਕਰਾਂ 'ਚ ਭਰ ਕੇ ਦਵਾਈਆਂ ਬਣਾਉਣ ਵਾਲੇ ਕਾਰਖਾਨਿਆਂ 'ਚ ਭੇਜਿਆ ਜਾਂਦਾ ਹੈ ਅਤੇ ਇਸੇ ਤਰ੍ਹਾਂ ਪਸ਼ੂਆਂ ਦੇ ਹੱਡਾਂ 'ਚੋਂ ਪ੍ਰੋਟੀਨ ਕੈਮ" ਨਾਂ ਦਾ ਇਕ ਪਾਊਡਰ ਕੱਢਿਆ ਜਾਂਦਾ ਜਿਸ ਦੀ ਬਹੁਤ ਮੰਗ ਹੈ ਤੇ ਆਈਕ੍ਰੀਮ ਅਤੇ ਟੁੱਥ ਪੇਸਟ ਬਣਾਉਣ ਵਾਲੀਆਂ ਕੰਪਨੀਆਂ ਦਾ ਲੱਖਾਂ ਰੁਪਿਆ ਐਡਵਾਂਸ ਦੇ ਰੂਪ 'ਚ ਇਸ ਫੈਕਟਰੀ 'ਚ ਜਮ੍ਹਾਂ ਰਹਿੰਦਾ ਹੈ। ਕਈ ਸਿੱਖ ਕਿੱਲ੍ਹ-ਕਿੱਲ੍ਹ ਕੇ ਮਾਸ ਨਾ ਖਾਣ ਦਾ ਪ੍ਰਚਾਰ ਕਰਦੇ ਹਨ। ਉਨ੍ਹਾਂ ਨੂੰ ਕੋਈ ਪੁੱਛੇ ਕਿ ਕੀ ਉਹ ਮਠਿਆਈ ਨਹੀਂ ਖਾਂਦੇ, ਆਈਸ ਕਰੀਮ ਨਹੀਂ ਖਾਂਦੇ ? ਕੀ ਬਰੱਸ਼ ਨਹੀਂ ਕਰਦੇ ? ਕੀ ਮਾਸ ਨਾ ਖਾਣ ਦੀਆਂ ਫਜ਼ੂਲ ਦਲੀਲਾਂ ਦੇਣ ਵਾਲੇ ਉਹ ਲੋਕ ਢੌਂਗੀ ਨਹੀਂ ਹਨ ? ਕੀ ਉਨ੍ਹਾਂ ਨੇ ਕਦੇ ਤਾਕਤ ਦੀ ਦਵਾਈ ਨਹੀਂ ਖਾਧੀ ? ਉਹ ਵੀ ਤਾਂ ਡੰਗਰਾਂ ਦੇ ਖ਼ੂਨ ਦੀ ਹੀ ਬਣਦੀ ਹੈ।

– ਗੁਰਿੰਦਰ ਸਿੰਘ ਕੋਟਕਪੂਰਾ, (ਮੋਬਾਇਲ : 98728010153)

## ਭਾਰਤ ਦੀ ਮੌਜੂਦਾ ਸਥਿਤੀ

ਸੁਪਰੀਮ ਕੋਰਟ ਦੇ ਮਾਣਯੋਗ ਜੱਜ

ਜਸਟਿਸ ਜੀ ਐੱਸ ਸਿੰਘਵੀ ਦੀ ਨਜ਼ਰ ਵਿਚ

'ਸਾਨੂੰ ਜੱਜਾਂ ਨੂੰ ਭਾਰਤੀ ਸੰਵਿਧਾਨ ਅਧੀਨ ਜ਼ੁੰਮੇ ਲੱਗੇ ਹੋਏ ਆਪਣੇ ਕਰਤੱਵਾਂ ਨੂੰ ਮੁੜ ਪਰਿਭਾਸ਼ਤ ਕਰਨ ਜਾਂ ਘੱਟੋ-ਘੱਟ ਸਮਝਣ ਦੀ ਜ਼ਰੂਰ ਲੋੜ ਹੈ। ਸਾਡੀ ਨਿਆਂ ਪ੍ਰਣਾਲੀ ਨੂੰ ਇਕ ਗੰਭੀਰ ਰੋਗ ਗ੍ਰਸਦਾ ਜਾ ਰਿਹਾ ਹੈ, ਜਿਸ ਦੇ ਚਿੰਨ੍ਹ ਸਾਹਮਣੇ ਆਉਣੇ ਸ਼ੁਰੂ ਹੋ ਚੁੱਕੇ ਹਨ। ਸਾਨੂੰ ਖਤਰੇ ਦੀਆਂ ਘੰਟੀਆਂ ਨੂੰ ਅਣਡਿੱਠੇ ਨਹੀਂ ਕਰਨਾ ਚਾਹੀਦਾ।

* * *

'ਪਿਛਲੇ ਕੁਝ ਵਰ੍ਹਿਆਂ ਦੌਰਾਨ, ਦੇਸ ਅੰਦਰ ਜਨ ਸਮੂਹ ਅਰਥਹੀਣ ਹੋ ਗਏ ਹਨ.... ਅਸੀਂ ਰਿਲਾਇੰਸ ਟਾਟਿਆਂ ਅਤੇ ਬਿਰਲਿਆਂ ਦੀਆਂ ਗੱਲਾਂ ਕਰਦੇ ਹਾਂ, ਜਿਵੇਂ ਕਿ ਉਹ ਹੀ ਸਾਡੇ ਜੀਵਨ ਦੇ ਰਾਖੇ ਹਨ ਅਤੇ ਅਸੀਂ ਮਾਨਸਿਕ ਤੌਰ 'ਤੇ ਗੁਲਾਮ ਹੁੰਦੇ ਜਾ ਰਹੇ ਹਾਂ।'

* * *

'ਜਨ ਸਮੂਹਾਂ ਦੀਆਂ ਨਜ਼ਰਾਂ ਵਿਚ ਨਿਆਂ ਪ੍ਰਣਾਲੀ ਇਕ ਵਪਾਰ ਬਣ ਗਈ ਹੈ.... ਦੇਸ ਦੀ ਲੱਗਭੱਗ 99% ਵੱਸੋਂ ਦੀ ਅਦਾਲਤਾਂ ਵਿਚ ਜਾਣ ਦੀ ਸਮਰੱਥਾ ਹੀ ਨਹੀਂ ਹੈ.... 95% ਸਭ ਕੁਝ ਚੁੱਪਚਾਪ ਹੀ ਸਹਿਣ ਕਰ ਰਹੇ ਹਨ ਅਤੇ ਸੁਪਰੀਮ ਕੋਰਟ ਜਾਣ ਲਈ ਭਾਰੀ ਜੇਬ ਦੀ ਲੋੜ ਹੈ... ਲੋਕਾਂ ਨੇ ਕਾਨੂੰਨ ਨੂੰ ਆਪਣੇ ਹੱਥਾਂ ਵਿਚ ਲੈਣਾ ਸ਼ੁਰੂ ਕਰ ਦਿੱਤਾ ਹੈ।'

* * *

'ਅਣਉਚਿਤ ਢੰਗ ਤਰੀਕੇ ਅੱਜ ਇਕ ਦਸਤੂਰ ਬਣ ਗਏ ਹਨ... ਲੋਕਾਂ ਨੂੰ ਮਾਨਸਿਕ ਗੁਲਾਮੀ ਤੋਂ ਮੁਕਤ ਕਰਵਾਉਣ ਲਈ ਦੂਸਰਾ ਸੁਤੰਤਰਤਾ ਸੰਗਰਾਮ ਸ਼ੁਰੂ ਕਰਨ ਦੀ ਲੋੜ ਹੈ।'

* * *

'ਲੋਕ ਅਧਿਆਪਕਾਂ, ਵਿਗਿਆਨੀਆਂ ਅਤੇ ਇੰਜੀਨੀਅਰਾਂ ਨੂੰ ਜਿਹੜੇ ਕਿ ਸਮਾਜ ਦੇ ਨਿਰਮਾਤਾ ਹਨ, ਅੱਖੋਂ ਪਰੋਖੇ ਕਰ ਰਹੇ ਹਨ। ਵਕਤ ਆ ਗਿਆ ਹੈ ਜਦੋਂ ਕਿ ਸਾਨੂੰ ਆਪੋ ਆਪਣੀ ਮਹਿਮਾ ਗਾਉਣੀ ਲਾਜ਼ਮੀ ਬੰਦ ਕਰਨੀ ਚਾਹੀਦੀ ਹੈ.... ਪਾਰਲੀਮੈਂਟ ਸਮਾਜ ਪ੍ਰਤੀ ਆਪਣੇ ਫਰਜ਼ ਬਾਰੇ ਕੋਈ ਗੱਲ ਨਹੀਂ ਕਰਦੀ।'

* * *

'ਲੱਗਭੱਗ 47 ਕਰੋੜ ਲੋਕਾਂ ਨੂੰ ਦੋ ਡੰਗ ਦੀ ਰੋਟੀ ਵੀ ਨਸੀਬ ਨਹੀਂ ਹੈ, 100 ਕਰੋੜ ਲੋਕਾਂ ਨੂੰ ਪੀਣ ਲਈ ਸਾਫ ਪਾਣੀ ਤੱਕ ਵੀ ਨਹੀਂ ਮਿਲਦਾ, ਜਦੋਂਕਿ ਪਾਣੀ ਦੀਆਂ ਬੋਤਲਾਂ ਭਰਨ ਲਈ ਸਨਅਤ ਸਲਾਨਾ 5000 ਕਰੋੜ ਰੁਪਏ ਕਮਾ ਰਹੀ ਹੈ।'

'ਵਿਸ਼ੇਸ਼ ਆਰਥਿਕ ਜੋਨ (ਸੇਜ) ਉਸਾਰਨੇ ਅਤੇ ਜ਼ਮੀਨ ਅਕਵਾਇਰ ਕਰਨੀ ਨਿੱਤਾਪ੍ਰਤੀ ਦੀ ਗੱਲ ਬਣ ਗਈ ਹੈ.... ਅਤੇ ਜਨ ਸਾਧਾਰਨ ਲਈ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਆਪਣੇ ਕੇਸ ਲੜਨ ਲਈ ਜਾਣਾ ਇਕ ਡਰਾਉਣਾ ਸੁਪਨਾ ਬਣ ਗਿਆ ਹੈ।'

ਸਰੋਤ : ਚੰਡੀਗੜ੍ਹ ਵਿਖੇ ਮਿਤੀ 28 ਸਤੰਬਰ, 08 ਨੂੰ 'ਨਿਆਂ ਪ੍ਰਣਾਲੀ ਦੀ ਸਮਾਜ ਪ੍ਰਤੀ ਜ਼ਿੰਮੇਵਾਰੀ' ਵਿਸ਼ੇ 'ਤੇ ਹੋਏ ਸੈਮੀਨਾਰ ਵਿਚ ਕੀਤੇ ਗਏ ਭਾਸ਼ਨ ਵਿਚੋਂ ਹਿੰਦੋਸਤਾਨ ਟਾਈਮਜ਼, ਮਿਤੀ 20 ਸਤੰਬਰ 'ਚੋਂ ਉਲਝਾਈਆਂ ਗਈਆਂ ਟੂਕਾਂ।

## ਭਾਜਪਾ ਅਤੇ ਆਰ ਐੱਸ ਐੱਸ ਹਿੰਦੁਤਵ ਲਈ ਸਭ ਤੋਂ ਵੱਧ ਖਤਰਨਾਕ

ਹਿੰਦੂ ਮਹਾਂ ਸਭਾ ਨੇ ਭਾਰਤੀ ਜਨਤਾ ਪਾਰਟੀ ਨੂੰ ਦੇਸ ਵਿਚ ਹਿੰਦੂਆਂ ਦੀ ਚੜ੍ਹਤ ਦੇ ਸੰਘਰਸ਼ ਦੀ ਨੰਬਰ ਇਕ ਦੁਸ਼ਮਣ ਕਰਾਰ ਦਿੱਤਾ ਹੈ ਅਤੇ ਦੋਸ਼ ਲਗਾਇਆ ਹੈ ਕਿ ਭਾਜਪਾ ਆਗੂ ਅਤੇ ਸਾਬਕਾ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਦੇ ਸਾਬਕਾ ਸੋਵੀਅਤ ਸੰਘ ਦੀ ਖੁਫੀਆ ਏਜੰਸੀ ਕੇ ਜੀ ਬੀ ਨਾਲ ਸੰਬੰਧ ਸਨ। ਹਿੰਦੂ ਮਹਾਂ ਸਭਾ ਦੀ ਨੇਤਾ ਅਤੇ ਵੀਰ ਸਾਵਰਕਰ ਦੀ ਨੂੰਹ ਹਿਮਾਨੀ ਸਾਵਰਕ ਨੇ ਕਿਹਾ ਕਿ ਉਸ ਦੇ ਸਹੁਰੇ ਨੇ ਗੁਰੂ ਗੋਵਲਕਰ ਨੂੰ ਸਪੱਸ਼ਟ ਦੱਸ ਦਿੱਤਾ ਸੀ ਕਿ ਉੱਭਰ ਰਹੇ ਰਾਜਸੀ ਨੇਤਾ ਅਟਲ ਬਿਹਾਰੀ ਵਾਜਪਾਈ ਦੇ ਕੇ ਜੀ ਬੀ ਨਾਲ ਸੰਬੰਧ ਹਨ। ਉਨ੍ਹਾ ਕਿਹਾ ਕਿ ਵਿਦੇਸ਼ੀ ਏਜੰਸੀਆਂ ਨੇ ਭਾਜਪਾ ਦੇ ਉੱਭਰਨ ਵਿਚ ਮਦਦ ਕੀਤੀ ਅਤੇ ਉਨ੍ਹਾਂ ਵਿਚੋਂ ਕੇ ਜੀ ਬੀ ਅਤੇ ਸੀ ਆਈ ਏ ਦੋਵੇਂ ਸ਼ਾਮਲ ਹਨ।

## ਬਾਬਰੀ ਮਸਜਿਦ ਢਾਹੁਣ ਦੀ ਕੋਈ ਯੋਜਨਾ ਨਹੀਂ ਸੀ : ਸਿੰਘਲ

ਚੇਨਈ, 5 ਦਸੰਬਰ : ਅਯੋਧਿਆ ਵਿਚ 6 ਦਸੰਬਰ 1992 ਸਾਨੂੰ ਵਾਪਰੇ ਬਾਬਰੀ ਮਸਜਿਦ ਕਾਂਡ ਸੰਬੰਧੀ ਲਿਬਰੇਹਾਨ ਕਮਿਸ਼ਨ ਦੀ ਰਿਪੋਰਟ ਬਾਰੇ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਅੱਜ ਕਿਹਾ ਕਿ ਮਸਜਿਦ ਨੂੰ ਢਾਹੁਣ ਦੀ ਪਹਿਲਾਂ ਕੋਈ ਯੋਜਨਾ ਨਹੀਂ ਸੀ ਸਗੋਂ ਇਹ ਕਾਰ ਸੇਵਕਾਂ ਵੱਲੋਂ ਮੌਕੇ 'ਤੇ ਲਿਆ ਗਿਆ ਫੈਸਲਾ ਸੀ। ਪ੍ਰੀਸ਼ਦ ਦੇ ਕੌਮਾਂਤਰੀ ਪ੍ਰਧਾਨ ਅਸ਼ੋਕ ਸਿੰਘਲ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਕਾਰ ਸੇਵਕ ਉੱਥੇ ਵਿਵਾਦਤ ਢਾਂਚੇ ਤੋਂ ਵੱਖਰੀ ਆਪਣੀ 2.77 ਏਕੜ ਜ਼ਮੀਨ 'ਤੇ ਰਾਮ ਮੰਦਰ ਬਣਾਉਣ ਲਈ ਪੁੱਜੇ ਸਨ। ਸਿੰਘਲ ਨੇ ਕਿਹਾ, "ਲੋਕਾਂ ਕੋਲ ਅਦਾਲਤ ਦਾ ਕੋਈ ਆਦੇਸ਼ ਨਾ ਹੋਣ ਕਾਰਨ ਕੋਈ ਹੋਰ ਰਾਹ ਨਹੀਂ ਬਚਿਆ ਸੀ। ਜਦੋਂ ਉਹ ਮੰਦਰ ਦੀ ਉਸਾਰੀ ਕਰਨ ਦੇ ਅਸਮਰੱਥ ਰਹੇ ਤਾਂ ਮਸਜਿਦ ਨੂੰ ਢਾਹ ਦਿੱਤਾ। ਉਹ ਤੁਰੰਤ ਲਿਆ ਗਿਆ ਫੈਸਲਾ ਸੀ ਅਤੇ ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ 16ਵੀਂ ਸ਼ਤਾਬਦੀ ਵਿੱਚ ਬਣੀ ਮਸਜਿਦ ਨੂੰ ਪੰਜ ਘੰਟੇ 'ਚ ਢਾਹ ਦਿੱਤਾ ਜਾਵੇਗਾ।" ਉਨ੍ਹਾ ਦੱਸਿਆ ਕਿ ਬਾਬਰੀ ਮਸਜਿਦ ਵਿਚ 1934 ਤੋਂ ਨਮਾਜ਼ ਨਹੀਂ ਪੜ੍ਹੀ ਜਾ ਰਹੀ ਸੀ, ਇਸ ਲਈ ਮਸਜਿਦ ਢਾਹੁਣ ਦੀ ਗੱਲ ਸਿਰਫ ਇਕ ਭਰਮ ਹੈ। ਇਸ ਘਟਨਾ ਨਾਲ ਹਿੰਦੂਆਂ ਅਤੇ ਮੁਸਲਮਾਨਾਂ ਦਰਮਿਆਨ ਤਰੇੜਾਂ ਪੈਦਾ ਹੋਈਆਂ। ਸਿੰਘਲ ਨੇ ਸੰਸਦ ਵਿਚ ਰਾਮ ਜਨਮ ਭੂਮੀ, ਕ੍ਰਿਸ਼ਨ ਜਨਮ ਭੂਮੀ ਅਤੇ ਕਾਸ਼ੀ ਵਿਸ਼ਵਨਾਥ ਮੰਦਰ ਨਿਰਮਾਣ ਬਾਰੇ ਕਾਨੂੰਨ ਬਣਾਉਣ ਦੀ ਮੰਗ ਕੀਤੀ। (ਪੀ ਟੀ ਆਈ)

## ਮਸਜਿਦ ਢਾਹੁਣ ਵਿਚ ਨਰਸਿਮ੍ਹਾ ਰਾਓ ਵੀ ਸਾਡੇ ਨਾਲ ਸੀ : ਸਿੰਘਲ

ਨਵੀਂ ਦਿੱਲੀ, 28 ਨਵੰਬਰ (ਏਜੰਸੀ) : ਵਿਸ਼ਵ ਹਿੰਦੂ ਪ੍ਰੀਸ਼ਦ ਦੇ ਮੁਖੀ ਅਸ਼ੋਕ ਸਿੰਘਲ ਨੇ ਅੱਜ ਇੱਥੇ ਕਿਹਾ ਕਿ ਅਟਲ ਬਿਹਾਰੀ ਵਾਜਪਾਈ ਤੇ ਨਰਸਿਮ੍ਹਾ ਰਾਓ ਨੂੰ ਮਸਜਿਦ ਢਾਹੁਣ ਦੀ ਕਾਰਵਾਈ ਤੋਂ ਬਾਹਰ ਨਹੀਂ ਰੱਖਿਆ ਜਾ ਸਕਦਾ। ਉਨ੍ਹਾ ਦੱਸਿਆ ਕਿ ਵਾਜਪਾਈ ਨਾ ਕੇਵਲ ਬਾਬਰੀ ਮਸਜਿਦ ਨੂੰ ਹਟਾਉਣ ਲਈ ਚੱਲ ਰਹੇ ਅੰਦੋਲਨ ਵਿਚ ਸ਼ਾਮਲ ਸਨ, ਸਗੋਂ ਇਸ ਲਈ ਉਹ ਜੇਲ੍ਹ ਵੀ ਗਏ। ਇਸ ਮਾਮਲੇ ਵਿਚ ਅਸ਼ੋਕ ਸਿੰਘਲ ਨੇ ਤੱਤਕਾਲੀਨ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ ਨਾਲ ਵੀ ਮੁਲਾਕਾਤ ਕੀਤੀ ਸੀ, ਜਿਸ ਦਾ ਪ੍ਰਬੰਧ ਧੀਰੂਭਾਈ ਅੰਬਾਨੀ ਨੇ ਕੀਤਾ ਸੀ। ਸਿੰਘਲ ਨੇ ਕਿਹਾ ਕਿ ਇਹ ਕਹਿਣਾ ਕਿ ਵਾਜਪਾਈ ਦਾ ਬਾਬਰੀ ਮਸਜਿਦ ਮਸਲੇ ਨਾਲ ਕੋਈ ਸੰਬੰਧ ਨਹੀਂ, ਠੀਕ ਨਹੀਂ। ਉਨ੍ਹਾ ਨੇ ਇਸ ਸੰਬੰਧੀ ਲਖਨਊ ਵਿਚ ਗ੍ਰਿਫਤਾਰੀ ਦਿੱਤੀ ਸੀ। ਲਿਬਰੇਹਾਨ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਤੱਤਕਾਲੀਨ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਉ ਨੂੰ ਬਾਬਰੀ ਮਸਜਿਦ ਮਾਮਲੇ ਵਿੱਚ ਨਿਰਦੋਸ਼ ਕਰਾਰ ਦਿੱਤਾ ਸੀ। ਸਿੰਘਲ ਨੇ ਕਿਹਾ ਕਿ ਮੈਂ ਕਿਸ ਕਿਸ ਦਾ ਨਾਂ ਜਨਤਕ ਕਰਾਂ। ਨਰਸਿਮ੍ਹਾ ਰਾਉ ਅੰਦਰੋਂ ਸਾਡੇ ਨਾਲ ਸਨ। ਮੈਂ ਤਿੰਨ ਵਾਰ ਉਨ੍ਹਾਂ ਨੂੰ ਮਿਲਿਆ। ਮੈਨੂੰ ਧੀਰੂ ਭਾਈ ਅੰਬਾਨੀ ਨੇ ਕਿਹਾ ਕਿ ਤੁਹਾਨੂੰ ਨਰਸਿਮ੍ਹਾ ਰਾਉ ਨੂੰ ਮਿਲਣਾ ਚਾਹੀਦ ਹੈ।

## ਨਰਸਿਮ੍ਹਾ ਰਾਓ ਨੂੰ ਕਲੀਨ ਚਿੱਟ ਕਿਉਂ ?

ਲਖਨਊ, 28 ਨਵੰਬਰ : ਆਲ ਇੰਡੀਆ ਮੁਸਲਿਮ ਪਰਸਨਲ ਲਾਅ ਬੋਰਡ ਨੇ ਲਿਬਰੇਹਾਨ ਕਮਿਸ਼ਨ ਵੱਲੋਂ ਉਸ ਸਮੇਂ ਦੇ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ ਨੂੰ ਕਲੀਨ ਚਿੱਟ ਦਿੱਤੇ ਜਾਣ 'ਤੇ ਇਤਰਾਜ਼ ਪ੍ਰਗਟ ਕੀਤਾ ਹੈ।

## ਵਾਜਪਾਈ ਰਾਮ ਮੰਦਰ ਅੰਦੋਲਨ ਨਾਲ ਜੁੜੇ ਹੋਏ ਸਨ : ਸਿੰਘਲ

ਨਵੀਂ ਦਿੱਲੀ, 27 ਨਵੰਬਰ : ਭਾਜਪਾ ਦੇ ਸੀਨੀਅਰ ਆਗੂ ਅਤੇ ਸਾਬਕਾ ਪ੍ਰਧਾਨੰ ਮਤਰੀ ਅਟਲ ਬਿਹਾਰੀ ਵਾਜਪਾਈ ਰਾਮ ਜਨਮ ਭੂਮੀ ਅੰਦੋਲਨ ਵਿਚ ਸ਼ਾਮਲ ਸਨ, ਜਿਸ ਦੇ ਨਤੀਜੇ ਵਜੋਂ 6 ਦਸੰਬਰ 1992 ਨੂੰ ਬਾਬਰੀ ਮਸਜਿਦ ਢਾਹ ਦਿੱਤੀ ਗਈ। ਇਹ ਪ੍ਰਗਟਾਵਾ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਮੁਖੀ ਅਸ਼ੋਕ ਸਿੰਘਲ ਨੇ ਕੀਤਾ। ਲਿਬਰੇਹਾਨ ਕਮਿਸ਼ਨ ਦੀ ਰਿਪੋਰਟ ਜਿਸ ਵਿਚ ਵਾਜਪਾਈ ਸਮੇਤ 68 ਵਿਅਕਤੀਆਂ ਨੂੰ ਬਾਬਰੀ ਮਸਜਿਦ ਢਾਹੁਣ ਦਾ ਦੋਸ਼ੀ ਕਰਾਰ ਦਿੱਤਾ ਗਿਆ, ਬਾਰੇ ਪੁੱਛੇ ਜਾਣ 'ਤੇ ਸਿੰਘਲ ਨੇ ਪੱਤਰਕਾਰਾਂ ਨੂੰ ਕਿਹਾ, "ਅਟਲ ਜੀ ਅੰਦੋਲਨ ਵਿਚ ਸ਼ਾਮਲ ਸਨ, ਉਨ੍ਹਾਂ ਨੂੰ ਗ੍ਰਿਫਤਾਰ ਵੀ ਕੀਤਾ ਗਿਆ ਸੀ। ਮੈਂ ਨਹੀਂ ਕਹਿੰਦਾ ਕਿ ਉਹ ਅੰਦੋਲਨ ਵਿਚ ਸ਼ਾਮਲ ਸੀ।" ਲਾਲ ਕ੍ਰਿਸ਼ਨ ਅਡਵਾਨੀ ਵੱਲੋਂ ਕੀਤੀ ਟਿੱਪਣੀ ਕਿ ਬਾਬਰੀ ਮਸਜਿਦ ਢਾਹੁਣ ਵਾਲਾ ਦਿਨ ਉਨ੍ਹਾਂ ਦੀ ਜ਼ਿੰਦਗੀ ਦਾ ਸਭ ਤੋਂ ਉਦਾਸੀ ਵਾਲਾ ਦਿਨ ਸੀ, ਬਾਰੇ ਪੁੱਛੇ ਜਾਣ 'ਤੇ ਸਿੰਘਲ ਨੇ ਕਿਹਾ, "ਮੈਂ ਉਨ੍ਹਾਂ ਨੂੰ ਮਨ੍ਹਾ ਕਰ ਦਿੱਤਾ ਹੈ ਕਿ ਉਹ ਅਜਿਹਾ ਨਾ ਕਹਿਣ।" ਉਨ੍ਹਾ ਕਿਹਾ ਕਿ ਰਾਮ ਜਨਮ ਭੂਮੀ ਅੰਦੋਲਨ ਸਾਧਾਂ ਦਾ ਅੰਦੋਲਨ ਸੀ, ਪਰ ਇਸ ਨੂੰ ਸਿਆਸੀ ਰੂਪ ਦੇ ਦਿੱਤਾ ਗਿਆ ਜੋ ਕਿ ਬਿਲਕੁੱਲ ਗ਼ਲਤ ਹੈ। 'ਮੈਂ ਇਹ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਸਾਧਾਂ ਨੇ ਇਸ ਅੰਦੋਲਨ ਨੂੰ ਸੇਧ ਦਿੱਤੀ ਅਤੇ ਭਵਿੱਖ ਵਿਚ ਅਜਿਹਾ ਕਰਦੇ ਰਹਿਣਗੇ।' ਵਿਸ਼ਵ ਹਿੰਦੂ ਪ੍ਰੀਸ਼ਦ ਦੇ ਆਗੂ ਨੇ ਦਾਅਵਾ ਕੀਤਾ ਕਿ ਉਨ੍ਹਾਂ ਦੀ ਜਥੇਬੰਦੀ ਮੁਸਲਮਾਨਾਂ ਅਤੇ ਹਿੰਦੂਆਂ ਵਿਚਕਾਰ ਆਪਸੀ ਮਿਲਵਰਤਣ ਵੇਖਣਾ ਚਾਹੁੰਦਾ ਹੈ ਪਰ ਇਹ ਤਾਂ ਵੀ ਸੰਭਵ ਹੈ ਜੋ ਮੁਸਲਮਾਨ ਰਾਮ ਜਨਮ ਭੂਮੀ (ਅਯੋਧਿਆ), ਕ੍ਰਿਸਨ ਜਨਮ ਭੂਮੀ (ਮਥੁਰਾ) ਅਤੇ ਕਾਸ਼ੀ ਵਿਸ਼ਵਨਾਥ ਤੋਂ ਆਪਣਾ ਦਾਅਵਾ ਛੱਡ ਦੇਣ। ਇਸ ਦੇ ਨਾਲ ਹੀ ਕੇਂਦਰ ਸਰਕਾਰ ਨੂੰ ਕਾਨੂੰਨ ਬਣਾ ਕੇ ਰਾਮ ਜਨਮ ਭੂਮੀ ਵਾਲੇ ਸਥਾਨ 'ਤੇ ਮੰਦਰ ਦੀ ਉਸਾਰੀ ਦਾ ਰਾਹ ਪੱਧਰਾ ਕਰ ਦੇਣਾ ਚਾਹੀਦਾ ਹੈ, ਜਿਵੇਂ ਸੋਮਨਾਥ ਮੰਦਰ ਦੀ ਸਥਾਪਨਾ ਲਈ ਜਵਾਹਰ

ਲਾਲ ਨਹਿਰੂ ਮੰਤਰੀ ਮੰਡਲ ਸਮੇਂ ਸਰਦਾਰ ਪਟੇਲ ਦੀ ਅਗਵਾਈ ਵਿਚ ਕੀਤਾ ਗਿਆ ਸੀ।

## ਭਾਰਤ 'ਚ ਰਹਿੰਦੇ ਸਾਰੇ ਘੱਟ ਗਿਣਤੀ ਫਿਰਕੇ ਹਿੰਦੂਆਂ ਦੀ ਸੰਤਾਨ : ਭਾਗਵਤ

ਨਵੀਂ ਦਿੱਲੀ, 4 ਦਸੰਬਰ : ਰਾਸ਼ਟਰੀ ਸਵੈਮ ਸਵੇਕ ਸੰਘ ਦੇ ਮੁਖੀ ਮੋਹਨ ਭਾਗਵਤ ਨੇ ਅੱਜ ਦੇਸ਼ ਵਿਚ ਵਸਦੇ ਘੱਟ ਗਿਣਤੀ ਫਿਰਕਿਆਂ ਦੇ ਲੋਕਾਂ ਨੂੰ ਹਿੰਦੂਆਂ ਦੀ ਔਲਾਦ ਦੱਸਿਆ। ਦੇਸ਼ ਦੀ ਵੰਡ ਬਾਰੇ ਸੈਮੀਨਾਰ ਦੌਰਾਨ ਸੰਬੋਧਨ ਕਰਦਿਆਂ ਭਾਗਵਤ ਨੇ ਕਿਹਾ, "ਭਾਰਤ ਵਿਚ ਕੋਈ ਘੱਟ ਗਿਣਤੀ, ਇਹ ਸ਼ਬਦ ਪਰਿਭਾਸ਼ਾ ਵਜੋਂ ਵਰਤਿਆ ਜਾਂਦਾ ਹੈ। ਭਾਰਤ ਵਿਚ ਰਹਿੰਦਾ ਹਰ ਵਿਅਕਤੀ ਇੱਥੋਂ ਦੀ ਧਰਤੀ ਦਾ ਜੰਮਪਲ ਹੈ। ਭਾਵੇਂ ਭਾਰਤ ਵਿਚ 40 ਹਜ਼ਾਰ ਸਾਲ ਪਹਿਲਾਂ ਬਾਹਰਲੇ ਖੇਤਰਾਂ ਤੋਂ ਆ ਕੇ ਲੋਕ ਵਸੇ ਪਰ ਫਿਰ ਵੀ ਇਨ੍ਹਾਂ ਦੀ ਡੀ ਐੱਨ ਕੇ ਇਕੋ ਜਿਹਾ ਹੈ। ਉਨ੍ਹਾਂ ਕਿਹਾ ਕਿ ਸਿਆਸਤਦਾਨਾਂ ਨੂੰ ਵੀ ਚੋਣਾਂ ਦੌਰਾਨ ਇਹ ਪ੍ਰਚਾਰ ਕਰਨਾ ਚਾਹੀਦਾ ਹੈ। ਸਰਕਾਰ ਵੱਲੋਂ ਘੱਟ ਗਿਣਤੀਆਂ ਨੂੰ ਵਿਸ਼ੇਸ਼ ਸਹੂਲਤਾਂ ਦੇਣਾ ਚੰਗਾ ਹੈ ਪਰ ਇਸ ਨਾਲ ਵੱਖ-ਵੱਖ ਧਰਮਾਂ ਦੇ ਲੋਕਾ ਆਪਸ ਵਿਚ ਵੰਡੇ ਜਾ ਰਹੇ ਹਨ। ਸੰਘ ਮੁਖੀ ਨੇ ਕਿਹਾ ਕਿ ਅਜੋਕੇ ਸਮੇਂ ਅਤੇ ਦੇਸ ਦੀ ਵੰਡ ਲਈ ਜ਼ੁੰਮੇਵਾਰ ਹਾਲਾਤ ਹਿੰਦੂਆਂ ਦੇ ਨੀਂਦ ਵਿਚ ਚਲੇ ਆਣ ਕਾਰਨ ਪੈਦਾ ਹੋਏ ਕਿਉਂਕਿ ਹਜ਼ਾਰਾਂ ਸਾਲਾਂ ਤੋਂ ਹਿੰਦੂ ਦੇਸ ਲਈ ਲਈ ਲੜਦੇ ਚੱਲੇ ਆ ਰਹੇ ਸਨ। ਉਨ੍ਹਾਂ ਭਰੋਸਾ ਪ੍ਰਗਟ ਕੀਤਾ ਕਿ ਵੰਡ ਨੂੰ ਖਤਮ ਕਰਕੇ ਅਫਗਾਨਿਸਤਾਨ, ਪਾਕਿਸਤਾਨ, ਤਿੱਬਤ, ਨੇਪਾਲ, ਮੀਆਂਮਾਰ ਅਤੇ ਸ੍ਰੀਲੰਕਾ ਸਣੇ ਇਕ 'ਅਖੰਡ ਭਾਰਤ' ਦੀ ਸਥਾਪਨਾ ਕੀਤੀ

## ਅਜਮੇਰ ਧਮਾਕੇ ਲਈ ਭਾਜਪਾ ਦੇ ਸੰਸਦ ਮੈਂਬਰ ਨੇ ਦਿੱਤਾ ਸੀ ਅਸਲਾ ?

ਨਵੀਂ ਦਿੱਲੀ, 19 ਮਾਰਚ : ਅਜਮੇਰ ਦਰਗਾਹ ਵਿਚ ਹੋਏ ਧਮਾਕੇ ਦੇ ਮੁਲਜ਼ਮ ਭਾਰਤ ਮੋਹਨ ਲਾਲ ਰਾਤੇਸ਼ਵਰ ਉਰਫ ਭਰਤ ਭਾਈ ਨੇ ਕਬੂਲ ਕੀਤਾ ਹੈ ਕਿ ਉਸ ਨੇ ਆਰ ਐੱਸ ਐੱਸ ਦੇ ਸਾਬਕਾ ਪ੍ਰਚਾਰਕ ਸੁਨੀਲ ਜੋਸ਼ੀ ਨਾਲ ਗੋਰਖਪੁਰ ਤੋਂ ਭਾਰਤੀ ਜਨਤਾ ਪਾਰਟੀ ਦੇ ਸੰਸਦ ਮੈਂਬਰ ਯੋਗੀ ਅਦਿਤਿਆਨਾਥ ਨਾਲ ਮੁਲਾਕਾਤ ਕੀਤੀ ਸੀ। 'ਟਾਈਮਜ਼ ਨਾਓ' ਚੈਨਲ ਨੇ ਦੱਸਿਆ ਕਿ ਭਰਤ ਭਾਈ ਨੇ ਯੋਗੀ ਤੋਂ ਹਥਿਆਰ ਮਿਲਣ ਦੀ ਗੱਲ ਵੀ ਕਬੂਲੀ ਹੈ। ਧਮਾਕੇ ਲਈ ਆਰਥਿਕ ਮਦਦ ਮੁਹੱਈਆ ਕਰਾਉਣ ਦੇ ਦੋਸ਼ਾਂ ਦਾ ਸਾਹਮਣਾ ਕਰ ਰਹੇ ਭਰਤ ਭਾਈ ਨੇ ਇਸ ਤੋਂ ਪਹਿਲਾਂ ਆਪਣੇ ਇਕਬਾਲੀਆ ਬਿਆਨ ਵਿਚ ਦੱਸਿਆ ਸੀ ਕਿ ਸੁਨੀਲ ਜੋਸ਼ੀ ਦੀ ਹੱਤਿਆ ਆਰ ਐੱਸ ਐੱਸ ਦੇ ਚੋਟੀ ਦੇ ਆਗੂ ਇੰਦਰੇਸ਼ ਕੁਮਾਰ ਨੇ ਕਰਵਾਈ ਸੀ।

## ਭਾਰਤ ਦੇ ਹਿੰਦੂ ਰਾਸ਼ਟਰ ਬਣਨ ਤੱਕ ਨਹੀਂ ਲਵਾਂਗਾ : ਤੋਗੜੀਆ

ਹੁਗਲੀ, 31 ਮਈ : ਵਿਸ਼ਵ ਹਿੰਦੂ ਪ੍ਰੀਸ਼ਦ ਦੇ ਅੰਤਰ-ਰਾਸ਼ਟਰੀ ਜਨਰਲ ਸਕੱਤਰ ਪ੍ਰਵੀਨ ਤੋਗੜੀਆ ਨੇ ਪ੍ਰਣ ਕੀਤਾ ਹੈ ਕਿ ਭਾਰਤ ਦੇ ਹਿੰਦੂ ਰਾਸ਼ਟਰ ਬਣ ਜਾਣ ਤੱਕ ਉਹ ਦਮ ਨਹੀਂ ਲੈਣਗੇ ਅਤੇ ਆਪਣੇ ਆਖਰੀ ਸਾਹ ਤੱਕ ਹਿੰਦੂਆਂ ਦੇ ਹਿਤਾਂ ਲਈ ਲੜਦੇ ਰਹਿਣਗੇ। ਇੱਥੇ ਵਿਹਿਪ ਕਾਰਕੁਨਾਂ ਦੇ ਇਕ ਸਿਖਲਾਈ ਕੈਂਪ ਨੂੰ ਸੰਬੋਧਨ ਕਰਦਿਆਂ ਤੋਗੜੀਆ ਨੇ ਦੋਸ਼ ਲਾਇਆ ਕਿ ਸਮੁੱਚੇ ਵਿਸ਼ਵ ਵਿਚ ਹਿੰਦੂਆਂ ਨਾਲ ਮਾੜਾ ਵਰਤਾਓ ਕੀਤਾ ਜਾਂਦਾ ਹੈ, ਇਸ ਲਈ ਉਨ੍ਹਾਂ ਦੀ ਸੁਰੱਖਿਆ ਸਾਡੇ ਲਈ ਅਹਿਮ ਹੈ। ਤੋਗੜੀਆ ਨੇ ਕਿਹਾ ਕਿ ਅਯੁੱਧਿਆ ਵਿਚ ਰਾਮ ਮੰਦਰ ਦੀ ਉਸਾਰੀ ਕਰਨਾ ਹੀ ਵਿਹਿਪ ਦਾ ਮੁੱਖ ਮੰਤਵ ਨਹੀਂ।

## 'ਗੁਜਰਾਤ ਦੰਗਿਆਂ ਲਈ ਨਰਿੰਦਰ ਮੋਦੀ ਜ਼ਿੰਮੇਵਾਰ'

ਅਹਿਮਦਾਬਾਦ, 22 ਅਪ੍ਰੈਲ : ਗੁਜਰਾਤ ਦੰਗਿਆਂ ਵਿਚ ਮੁੱਖ ਮੰਤਰੀ ਨਰਿੰਦਰ ਮੋਦੀ ਦੀ ਕਥਿਤ ਭੂਮਿਕਾ ਦਾ ਮਾਮਲਾ ਇਕ ਆਈ ਪੀ ਐੱਸ ਅਫਸਰ ਵੱਲੋਂ ਲਾਏ ਗਏ ਦੋਸ਼ਾਂ ਨਾਲ ਮੁੜ ਸੁਰਖੀਆਂ ਵਿਚ ਆ ਗਿਆ ਹੈ। ਸੁਪਰੀਮ ਕੋਰਟ ਵਿਚ ਦਾਖਲ ਆਪਣੇ ਹਲਫਨਾਮੇ ਵਿਚ ਆਈ ਪੀ ਐੱਸ ਅਫਸਰ ਸੰਜੀਵ ਭੱਟ ਨੇ ਕਿਹਾ, "27 ਫਰਵਰੀ 2002 ਦੀ ਰਾਤ ਮੁੱਖ ਮੰਤਰੀ ਦੇ ਘਰ ਹੋਈ ਮੀਟਿੰਗ, ਜਿਸ ਵਿਚ ਮੈਂ ਵੀ ਮੌਜੂਦ ਸੀ, ਦੌਰਾਨ ਮੋਦੀ ਨੇ ਪੁਲਿਸ ਅਧਿਕਾਰੀਆਂ ਨੂੰ ਹਦਾਇਤਾਂ ਦਿੱਤੀਆਂ ਕਿ ਹਿੰਦੂਆਂ ਨੂੰ ਮੁਸਲਮਾਨਾਂ ਉੱਪਰ ਆਪਣਾ ਗੁੱਸਾ ਕੱਢਣ ਤੋਂ ਨਾ ਰੋਕਿਆ ਜਾਵੇ।" ਭੱਟ ਮੁਤਾਬਕ, "ਨਰਿੰਦਰ ਮੋਦੀ ਨੇ ਸੀਨੀਅਰ ਪੁਲਸ ਅਫਸਰਾਂ ਨੂੰ ਕਿਹਾ ਸੀ ਕਿ ਗੋਦਰਾ ਵਿਖੇ ਸਾਬਰਮਤੀ ਐਕਸਪ੍ਰੈੱਸ ਨੂੰ ਫੂਕੇ ਜਾਣ ਕਾਰਨ ਹਿੰਦੂ ਗੁੱਸੇ ਵਿਚ ਹਨ। ਇਸ ਸਮੇਂ ਮੁਸਲਮਾਨਾਂ ਨੂੰ ਸਬਕ ਸਿਖਾਉਣ ਦੀ ਲੋੜ ਹੈ ਤਾਂ ਕਿ ਉਹ ਦੁਬਾਰਾ ਅਜਿਹਾ ਕਰਨ ਦੀ ਹਿੰਮਤ ਨਾ ਕਰ ਸਕਣ।" ਸੰਜੀਵ ਭੱਟ ਨੇ ਦੱਸਿਆ "ਮੈਂ 14 ਅਪ੍ਰੈਲ ਨੂੰ ਸੁਪਰੀਮ ਕੋਰਟ ਵਿਚ ਹਲਫਨਾਮਾ ਦਾਇਰ ਕੀਤਾ ਸੀ ਕਿ ਜੋ ਵਿਸ਼ੇਸ਼ ਜਾਂਚ ਟੀਮ ਵੱਲੋਂ ਕੀਤੀ ਪੜਤਾਲ ਨਾਲ ਸੰਬੰਧਤ ਸੀ।"

ਦੱਸਣਯੋਗ ਹੈ ਕਿ 2002 ਦੇ ਦੰਗਿਆਂ ਦੌਰਾਨ ਸੰਜੀਵ ਭੱਟ ਸੂਬੇ ਦੇ ਖੁਫੀਆ ਬਿਊਰੋ ਦੇ ਡੀ ਸੀ ਪੀ ਸਨ। ਮੌਜੂਦਾ ਸਮੇਂ ਵਿਚ ਉਹ ਸੂਬਾ ਰਿਜ਼ਰਵ ਪੁਲਸ ਦੇ ਜੂਨਾਗੜ੍ਹ ਜ਼ਿਲ੍ਹੇ ਵਿਚ ਸਿਖਲਾਈ ਕੇਂਦਰ ਵਿਖੇ ਪ੍ਰਿੰਸੀਪਲ ਦੇ ਅਹੁਦੇ 'ਤੇ ਤਾਇਨਾਤ ਹਨ ਅਤੇ ਉਨ੍ਹਾਂ ਨੇ ਇਹ ਹਲਫਨਾਮਾ ਜ਼ਕੀਆ ਜ਼ਾਫਰੀ ਦੇ ਪਤੀ ਅਹਿਸਾਨ ਜਾਫਰੀ ਜੋ ਕਾਂਗਰਸ ਦੇ ਸਾਬਕਾ ਸੰਸਦ ਮੈਂਬਰ ਸਨ, ਨੂੰ ਭੀੜ ਨੇ ਜਿਉਂਦਾ ਸਾੜ ਦਿੱਤਾ ਸੀ। ਸੰਜੀਵ ਭੱਟ ਨੇ ਦੋਸ਼ ਲਾਇਆ ਕਿ ਵਿਸ਼ੇਸ਼ ਜਾਂਚ ਟੀਮ (ਐੱਸ ਆਈ ਟੀ) ਨੇ ਖੁਫੀਆ ਵਿਭਾਗ ਦੇ ਅਧਿਕਾਰੀਆਂ ਨੂੰ ਅਸਲੀਅਤ ਲਿਖਣ ਤੋਂ ਮਨ੍ਹਾਂ ਕਰਨ ਲਈ ਦਬਾਅ ਪਾਇਆ। ਓਧਰ ਐੱਸ ਆਈ ਟੀ ਦਾ ਕਹਿਣਾ ਹੈ ਕਿ ਸੰਜੀਵ ਭੱਟ ਵੱਲੋਂ ਲਾਏ ਦੋਸ਼ ਬੇਬੁਨਿਆਦ ਹਨ। ਸੁਪਰੀਮ ਕੋਰਟ ਦੀਆਂ ਹਦਾਇਤਾਂ 'ਤੇ ਐੱਸ ਆਈ ਟੀ ਨੇ ਭੱਟ ਤੇ ਚਾਰ ਦਿਨਾਂ ਤੱਕ ਪੁੱਛਗਿੱਛ ਕੀਤੀ ਸੀ। (ਏਜੰਸੀ)

## ਮਾਲੇਗਾਉਂ ਧਮਾਕੇ ਦੀ ਨਵੇਂ ਸਿਰਿਉਂ ਜਾਂਚ ਕਰੇਗੀ ਸੀ ਬੀ ਆਈ

ਮਾਲੇਗਾਉਂ, 30 ਜਨਵਰੀ : ਦੱਖਣੀਪੰਥੀ ਹਿੰਦੂ ਜਥੇਬੰਦੀ ਅਭਿਨਵ ਭਾਰਤ ਦੇ ਮੈਂਬਰ ਅਸੀਮਾਨੰਦ ਵੱਲੋਂ ਦਿੱਤੇ ਇਕਬਾਲੀਆ ਬਿਆਨ ਦੇ ਮੱਦੇਨਜ਼ਰ ਸੀ ਬੀ ਆਈ 2006 ਵਿਚ ਹੋਏ ਮਾਲੇਗਾਉਂ ਧਮਾਕੇ ਦੇ ਮਾਮਲੇ ਨਾਲ ਸੰਬੰਧਤ ਸਾਰੇ ਸਬੂਤਾਂ ਦੀ ਮੁੜ ਤੋਂ ਪੜਤਾਲ ਕਰੇਗੀ। ਕੇਂਦਰੀ ਜਾਂਚ ਏਜੰਸੀ ਨੇ ਨਵੇਂ ਸਿਰੇ ਤੋਂ ਜਾਂਚ ਕਰਨ ਲਈ ਸ਼ਹਿਰ ਵਿਚ ਇਕ ਵਿਸ਼ੇਸ਼ ਟੀਮ ਨਿਯੁਕਤ ਕਰਨ ਦਾ ਫੈਸਲਾ ਕੀਤਾ ਹੈ। ਅਧਿਕਾਰਤ ਸੂਤਰਾਂ ਨੇ ਦੱਸਿਆ ਕਿ ਸੀ ਬੀ ਆਈ ਦੀ ਯੋਜਨਾ ਮਹਾਰਾਸ਼ਟਰ ਦੇ ਅਤਿਵਾਦ ਵਿਰੋਧੀ ਦਸਤੇ ਦੇ

ਅਧਿਕਾਰੀਆਂ ਦੀ ਭੂਮਿਕਾ ਦੀ ਜਾਂਚ ਕਰਨ ਦੀ ਹੈ, ਜਿਨ੍ਹਾਂ ਨੇ 9 ਵਿਅਕਤੀਆਂ ਵਿਰੁੱਧ ਦੋਸ਼ ਪੱਤਰ ਦਾਖਲ ਕੀਤਾ ਸੀ। ਦੱਸਣਯੋਗ ਹੈ ਏ ਟੀ ਐੱਸ ਨੇ ਧਮਾਕੇ ਲਈ ਵਰਤੀ ਗਈ ਸਮਗਰੀ ਦੀ ਸਹੀ ਤਰੀਕੇ ਨਾਲ ਪਛਾਣ ਨਹੀਂ ਕੀਤੀ ਸੀ, ਸਗੋਂ ਕਾਹਲੀ ਵਿਚ ਗ੍ਰਿਫਤਾਰੀਆਂ ਕਰ ਲਈਆਂ ਸਨ ਅਤੇ ਸ਼ਬੀਰ ਅਹਿਮਦ, ਮਸੀਉਲਾ, ਨਰੂਲ ਹੁਦਾ, ਰਈਸ ਅਹਿਮਦ, ਸਲਮਾਨ ਫ਼ਾਰਸੀ, ਫਰੋਗ ਇਕਬਾਲ, ਮੁਹੰਮਦ ਅਲੀ ਸ਼ੇਖ, ਆਸਿਫ ਖਾਨ, ਅਬਰਾਰ ਗੁਲਾਮ ਅਹਿਮਦ ਵਿਰੁੱਧ ਦੋਸ਼ ਪੱਤਰ ਦਾਖਲ ਕੀਤਾ ਸੀ। (ਏਜੰਸੀ)

## ਮੱਕਾ ਮਸਜਿਦ ਅਤੇ ਅਜਮੇਰ ਧਮਾਕੇ ਦਾ ਮੁਖੀ ਅਸੀਮਾਨੰਦ ਗ੍ਰਿਫਤਾਰ

ਨਵੀਂ ਦਿੱਲੀ, 19 ਨਵੰਬਰ : ਅਜਮੇਰ, ਮਾਲੇਗਾਉਂ ਅਤੇ ਹੈਦਰਾਬਾਦ ਵਿਖੇ ਧਾਰਮਿਕ ਸਥਾਨਾਂ ਨੇੜੇ ਹੋਏ ਧਮਾਕਿਆਂ ਵਿਚ ਮੁੱਖ ਭੂਮਿਕਾ ਨਿਭਾਉਣ ਵਾਲੇ ਜਤਿਨ ਚੈਟਰਜੀ ਉਰਫ ਸਵਾਮੀ ਅਸੀਮਾਨੰਦ ਨੂੰ ਅੱਜ ਗ੍ਰਿਫਤਾਰ ਕਰ ਲਿਆ ਗਿਆ। ਅਧਿਕਾਰਤ ਸੂਤਰਾਂ ਨੇ ਦੱਸਿਆ ਕਿ ਅਸੀਮਾਨੰਦ ਦੇ ਹਰਿਦੁਆਰ ਵਿਚ ਮੌਜੂਦ ਹੋਣ ਦੀ ਜਾਣਕਾਰੀ ਮਿਲਣ ਪਿੱਛੋਂ ਸੀ ਬੀ ਆਈ ਨੇ ਅੱਜ ਸਵੇਰੇ ਉਸ ਨੂੰ ਕਾਬੂ ਕਰ ਲਿਆ। ਉਸ ਨੇ ਆਪਣਾ ਨਾਮ ਸਵਾਮੀ ਉਂਕਾਰਨਾਥ ਵੀ ਰੱਖਿਆ ਹੋਇਆ ਹੈ। ਉਸ ਨੂੰ ਵਧੀਕ ਚੀਫ ਮੈਟਰੋਪਲੀਟਨ ਮੈਜਿਸਟਰੇਟ ਅਜੇ ਪਾਂਡੇ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ। ਅਦਾਲਤ ਨੇ 48 ਘੰਟਿਆਂ ਦੇ ਅੰਦਰ ਅਸੀਮਾਨੰਦ ਨੂੰ ਹੈਦਰਾਬਾਦ ਦੀ ਇਕ ਅਦਾਲਤ ਵਿਚ ਪੇਸ਼ ਕੀਤਾ ਕਰਨ ਦੀ ਸੀ ਬੀ ਆਈ ਦੀ ਅਰਜ਼ੀ ਸਵੀਕਾਰ ਕਰ ਲਈ। ਸੀ ਬੀ ਆਈ ਨੇ ਦਾਅਵਾ ਕੀਤਾ ਕਿ ਅਸੀਮਾਨੰਦ ਆਪਣੀ ਪਛਾਣ ਲੁਕਾ ਕੇ ਰਹਿ ਰਿਹਾ ਸੀ ਅਤੇ ਉਸ ਕੋਲੋਂ ਕਈ ਜਾਅਲੀ ਪਛਾਣ ਪੱਤਰ ਵੀ ਬਰਾਮਦ ਹੋਏ। ਉਸ ਪਾਸੋਂ ਕੋਲਕਾਤਾ ਤੋਂ ਜਾਰੀ ਹੋਇਆ ਪਾਸਪੋਰਟ, ਇਕ ਰਾਸ਼ਨ ਕਾਰਡ ਅਤੇ ਹਰਦੁਆਰ ਪ੍ਰਸ਼ਾਸਨ ਵੱਲੋਂ ਜਾਰੀ ਕੀਤਾ ਵਿਟੋਰ ਪਛਾਣ ਪੱਤਰ ਜਬਤ ਕਰ ਲਿਆ ਗਿਆ। ਦੱਸਣਯੋਗ ਹੈ ਕਿ ਮੱਕਾ ਮਸਜਿਦ ਵਿਖੇ 18 ਮਈ 2007 ਨੂੰ ਹੋਏ ਧਮਾਕੇ ਵਿਚ 9 ਵਿਅਕਤੀਆਂ ਦੀ ਮੌਤ ਹੋ ਗਈ ਸੀ ਜਦਕਿ ਅਜਮੇਰ ਦਰਗਾਹ ਵਿਖੇ ਹੋਏ ਧਮਾਕੇ ਵਿਚ ਤਿੰਨ ਵਿਅਕਤੀ ਮਾਰੇ ਗਏ ਸਨ।

## ਦੰਗੇਵਾਦ

2002 ਵਿਚ ਗੁਜਰਾਤ ਦੇ ਮੁਸਲਮਾਨਾਂ ਨੂੰ ਉਸ ਤਰ੍ਹਾਂ ਹੀ ਮਾਰਿਆ ਗਿਆ ਜਿਵੇਂ 1984 ਵਿਚ ਸਿੱਖਾਂ ਨੂੰ ਸਰੇਆਮ ਮਾਰਿਆ ਤੇ ਅਪਮਾਨਤ ਕੀਤਾ ਗਿਆ ਸੀ। ਗੁਜਰਾਤ ਦੇ ਮੁਸਲਮਾਨਾਂ ਨੂੰ ਇਨਸਾਫ ਤਾਂ ਕਿਸੇ ਨੇ ਕੀ ਦੇਣਆ ਸੀ ਸਗੋਂ ਮੁੱਖ ਮੰਤਰੀ ਨਰਿੰਦਰ ਮੋਦੀ ਨੇ 'ਮੁਸਲਮਾਨਾਂ ਨੂੰ ਕੁਟਾਪਾ ਚਾੜ੍ਹਨ' ਦੀਆਂ ਡੀਂਗਾਂ ਮਾਰ ਕੇ, ਹਿੰਦੂ ਵੋਟਰਾਂ ਦੀਆਂ ਵੋਟਾਂ ਵੀ ਲੈ ਲਈਆਂ (ਜਿਵੇਂ ਰਾਜੀਵ ਗਾਂਧੀ ਨੇ ਸਿੱਖਾਂ ਨੂੰ ਮਾਰਨ ਦੀ 'ਬਹਾਦਰੀ' ਦਾ ਵਿਖਾਵਾ ਕਰ ਕੇ ਹਿੰਦੂ ਵੋਟਾਂ ਸਾਰੇ ਦੇਸ ਵਿਚੋਂ ਲੈ ਲਈਆਂ ਸਨ) ਅਤੇ ਦਾਅਵੇ ਕਰਨੇ ਸ਼ੁਰੂ ਕਰ ਦਿੱਤੇ ਕਿ ਲੋਕਾਂ ਨੇ ਦੱਸ ਦਿੱਤਾ ਹੈ ਕਿ ਨਰਿੰਦਰ ਮੋਦੀ ਤਾਂ ਸਭ ਤੋਂ ਚੰਗਾ ਮੁੱਖ ਮੰਤਰੀ ਹੈ ਤੇ ਗੁਜਰਾਤ ਦੇ ਲੋਕ ਤਾਂ ਉਸ ਨੂੰ ਦੇਸ ਦਾ ਪ੍ਰਧਾਨ ਮੰਤਰੀ ਬਣਿਆ ਵੇਖਣਾ ਚਾਹੁੰਦੇ ਹਨ। 2008 ਵਿਚ ਸੁਪਰੀਮ ਕੋਰਟ ਨੇ ਆਪਣੀ ਨਿਗਰਾਨੀ ਹੇਠ ਗੁਜਰਾਤ ਦੇ ਸਾਕੇ ਦੀ ਨਵੇਂ ਸਿਰਿਉਂ ਪੜਤਾਲ ਕਰਨ ਲਈ ਇਕ 'ਸਪੈਸ਼ਲ ਇਨਵੈਸਟੀਗੇਸ਼ਨ ਟੀਮ' (ਐੱਸ ਆਈ ਟੀ) ਬਣਾਈ ਕਿਉਂਕਿ ਕਈ ਮਾਮਲਿਆਂ ਵਿਚ ਪ੍ਰਤੱਖ ਹੋ ਗਿਆ ਸੀ ਕਿ ਗੁਜਰਾਤ ਸਰਕਾਰ, ਸੱਚ ਨੂੰ ਦਬਾਉਣ ਲਈ ਹਰ ਹਰਬਾ ਵਰਤ ਰਹੀ ਹੈ ਤੇ ਗਵਾਹਾਂ ਨੂੰ ਵੀ ਡਰਾਉਣ ਧਮਕਾਉਣ ਤੋਂ ਗੁਰੇਜ ਨਹੀਂ ਕਰ ਰਹੀ। ਇਸੇ 'ਐੱਸ ਆਈ ਟੀ' ਪੜਤਾਲ ਦੇ ਸੰਬੰਧ ਵਿਚ ਗੁਜਰਾਤ ਦੇ ਹੀ ਇਕ ਸੀਨੀਅਰ ਪੁਲਿਸ ਅਫਸਰ ਸੰਜੀਵ ਭੱਟ ਨੇ, ਬੜੀ ਹਿੰਮਤ ਕਰਕੇ, ਸੁਪਰੀਮ ਕੋਰਟ ਵਿਚ ਹਲਫੀਆ ਬਿਆਨ ਦਾਖਲ ਕਰਕੇ ਦੱਸਿਆ ਹੈ ਕਿ 27 ਫਰਵਰੀ 2002 ਨੂੰ, ਗੋਧਰਾ 'ਦੰਗਿਆਂ' ਮਗਰੋਂ ਬੁਲਾਈ ਗਈ ਅਫਸਰਾਂ ਦੀ ਇਕ ਮੀਟਿੰਗ ਵਿਚ ਉਨ੍ਹਾਂ ਨੂੰ ਹਦਾਇਤਾਂ ਦਿੱਤੀਆਂ ਗਈਆਆਂ ਸਨ ਕਿ ਮਾਰੇ ਜਾ ਰਹੇ ਮੁਸਲਮਾਨਾਂ ਦੀ ਪੁਕਾਰ ਸੁਣ ਕੇ, ਉਨ੍ਹਾਂ ਦੀ ਮਦਦ ਲਈ ਉਹ ਦੌੜਨਾ ਨਾ ਸ਼ੁਰੂ ਕਰ ਦਿਆ ਕਰਨ ਤੇ ਹਿੰਦੂਆਂ ਨੂੰ ਵੀ "ਆਪਣਾ ਗੁੱਸਾ ਕੱਢ ਲੈਣ ਦਿਉ।" ਮਿ. ਸੰਜੀਵ ਭੱਟ, ਉਸ ਸਮੇਂ ਸਟੇਟ ਇੰਟੈਲੀਜੈਂਸ ਬਿਊਰੋ ਵਿਚ ਡਿਪਟੀ ਕਮਿਸ਼ਨਰ ਪੁਲਿਸ (ਡੀ ਸੀ ਪੀ) ਲੱਗੇ ਹੋਏ ਸਨ ਤੇ ਇਸ ਪਦ ਸਦਕਾ ਹੀ ਉਨ੍ਹਾਂ ਨੂੰ ਮੀਟਿੰਗ ਵਿਚ ਬੁਲਾਇਆ ਗਿਆ ਸੀ। ਮਿ: ਸੰਜੀਵ ਭੱਟ ਨੇ ਆਪਣੇ ਹਲਫੀਆ ਬਿਆਨ ਵਿਚ ਇਹ ਵੀ ਦੱਸਿਆ ਹੈ ਕਿ ਨਰਿੰਦਰ ਮੋਦੀ ਨੇ ਅਫਸਰਾਂ ਨੂੰ ਕਿਹਾ "ਗੋਧਰਾ ਕਾਂਡ ਮਗਰੋਂ" ਸਥਿਤੀ ਅਜਿਹੀ ਬਣ ਗਈ ਹੈ ਕਿ "ਮੁਸਲਮਾਨਾਂ ਨੂੰ ਸਬਕ ਸਿਖਾਉਣ ਦੀ ਲੋੜ ਬਣ ਆਈ ਹੈ ਤਾਂ ਕਿ ਅਜਿਹੇ ਕਾਂਡ ਫਿਰ ਤੋਂ ਨਾ ਹੋ ਸਕਣ।" ਸੰਜੀਵ ਭੱਟ ਨੇ ਹਲਫੀਆ ਬਿਆਨ ਵਿਚ ਇਹ ਵੀ ਕਿਹਾ ਹੈ ਕਿ ਸੁਪਰੀਮ ਕੋਰਟ ਦੀ ਨਿਗਰਾਨੀ ਹੇਠ ਕਾਇਮ ਕੀਤੀ ਗਈ 'ਐੱਸ ਆਈ ਟੀ' ਸੱਚ ਲੱਭਣ ਦੀ ਬਜਾਇ ਮੋਦੀ ਨੂੰ ਬਚਾਉਣ ਅਤੇ ਗਵਾਹਾਂ ਨੂੰ ਡਰਾਉਣ ਧਮਕਾਉਣ ਦਾ ਕੰਮ ਹੀ ਕਰ ਰਹੀ ਹੈ। ਉਨ੍ਹਾਂ ਨੇ ਆਪਣੇ ਇਕ ਸਾਥੀ ਦਾ ਜ਼ਿਕਰ ਵੀ ਕੀਤਾ ਹੈ ਜਿਸ ਨੂੰ ਧਮਕਾਇਆ ਗਿਆ ਕਿ ਜੇ ਉਸ ਨੇ ਕਾਂਗਰਸ ਐੱਮ ਪੀ ਅਹਿਸਾਨ ਜਾਫਰੀ ਨੂੰ ਭੀੜ ਵੱਲੋਂ ਮਾਰ ਦਿੱਤੇ ਜਾਣ ਦੀ ਘਟਨਾ ਦੀ ਠੀਕ ਜਾਂਚ ਕੀਤੀ ਤਾਂ ਉਸ ਉੱਤੇ ਵੀ ਕੇਸ ਪਾ ਕੇ ਜੇਲ੍ਹ ਵਿਚ ਸੁੱਟ ਦਿੱਤਾ ਜਾਵੇਗਾ। ਗਵਾਹਾਂ ਅਤੇ ਇਨਸਾਫ ਪਸੰਦ ਅਫਸਰਾਂ ਦੀ ਆਵਾਜ਼ ਨੂੰ ਨਰਿੰਦਰ ਮੋਦੀ ਦੀ ਸਰਕਾਰ ਨੇ ਕਿਵੇਂ ਬੰਦ ਕਰਨ ਦਾ ਯਤਨ ਕੀਤਾ, ਉਸ ਦੀ ਇਕ ਮਿਸਾਲ, ਹੁਣੇ ਜਹੇ, ਫਰਵਰੀ ਵਿਚ ਇਕ ਵੱਡੇ ਪੁਲਿਸ ਅਫਸਰ, ਰਾਹੁਲ ਸ਼ਰਮਾ ਨੂੰ ਜਾਰੀ ਕੀਤਾ ਗਿਆ 'ਕਾਰਨ ਦੱਸੋ' ਨੋਟਿਸ ਹੈ ਜਿਸ ਵਿਚ ਪੁੱਛਿਆ ਗਿਆ ਹੈ ਕਿ ਉਸ ਨੇ ਸੁਪਰੀਮ ਕੋਰਟ ਵੱਲੋਂ ਥਾਪੀ ਗਈ 'ਐੱਸ ਆਈ ਟੀ' ਨੂੰ ਟੈਲੀਫੋਨ ਰਿਕਾਰਡ ਕਿਉਂ ਵਿਖਾਇਆ?

ਇਕ ਹੋਰ ਆਈ ਏ ਐੱਸ ਅਫਸਰ, ਪ੍ਰਦੀਪ ਸ਼ਰਮਾ ਜਿਸ ਨੂੰ ਮੋਦੀ ਸਰਕਾਰ ਨੇ ਜੇਲ੍ਹ ਵਿਚ ਬੰਦ ਕੀਤਾ ਹੋਇਆ ਹੈ, ਨੇ ਐੱਸ ਆਈ ਟੀ ਨੂੰ ਚਿੱਠੀ ਲਿਖ ਕੇ ਦੱਸਿਆ ਹੈ ਕਿ ਉਸ ਕੋਲ ਵੀ ਪੂਰੇ ਸਬੂਤ ਹਨ ਜੋ ਸਾਬਤ ਕਰਨਗੇ ਕਿ ਨਰਿੰਦਰ ਮੋਦੀ ਨੇ ਕਿਵੇਂ ਅਫਸਰਾਂ ਨੂੰ ਸੱਚ ਬੋਲਣ ਤੋਂ ਰੋਕਿਆ, ਮੁਸਲਮਾਨਾਂ ਦੇ ਕਤਲੇਆਮ ਨੂੰ ਉਤਸ਼ਾਹਿਤ ਕੀਤਾ ਤੇ ਜਿਨ੍ਹਾਂ ਨੇ ਮੋਦੀ ਹੀਗੱਲ ਨਾ ਮੰਨੀ, ਉਨ੍ਹਾਂ ਨੂੰ ਵੀ ਕਿਵੇਂ ਪਰੇਸ਼ਾਨ ਕੀਤਾ ਗਿਆ ਤੇ ਅਜੇ ਵੀ ਕੀਤਾ ਜਾ ਰਿਹਾ ਹੈ।

(ਹਵਾਲਾ : ਸਪੋਕਸਮੈਨ 28 ਅਪ੍ਰੈਲ 2011)

* * *

## ਬਾਬਾ ਸਾਹਿਬ ਡਾ. ਅੰਬੇਡਕਰ ਦੀ ਵਿਚਾਰਧਾਰਾ

ਅੱਜ ਜਦੋਂ ਅਸੀਂ ਬਾਬਾ ਸਾਹਿਬ ਦੀ ਕ੍ਰਾਂਤੀ ਦਾ ਵਿਸ਼ਲੇਸ਼ਣ ਕਰ ਰਹੇ ਹਾਂ ਤੇ ਹਜ਼ਾਰਾਂ ਸਾਲਾਂ ਵਿਚ ਵਾਪਰੀਆਂ ਕ੍ਰਾਂਤੀਆਂ ਦੀ ਸਮਾਨਤਾ ਤੇ ਵਿਰੋਧੀਰੂਪਤਾ ਨੂੰ ਸਮਝ ਰਹੇ ਹਾਂ ਤਾਂ ਇਸ ਦਾ ਅਰਥ ਤੇ ਮਨੋਰਥ ਇਹੋ ਹੈ ਕਿ ਹਿੰਦੂ ਧਰਮ 'ਚੋਂ ਨਿਕਲ ਕੇ, ਹੋਰ ਧਰਮਾਂ ਵਿਚ ਜਾਣ ਦਾ ਅਰਥ ਰੱਬ, ਭੇਸ ਤੇ ਸ਼ਕਲ ਦਾ ਬਦਲਣਾ ਨਹੀਂ ਸੀ, ਨਹੀਂ ਹੈ। ਭਾਰਤੀ ਸਮਾਜ ਵਿਚ ਵਰਨ ਜਾਤ ਤੇ ਕੁਲ ਵਿਰੁੱਧ ਕ੍ਰਾਂਤੀ ਕਰਕੇ ਸਰਬਾਂਗੀ ਸਮਾਨਤਾ ਪੈਦਾ ਕਰਨਾ ਹੈ। ਤੇ ਜੋ ਕੁਝ ਅਸੀਂ ਦੇਖ ਪੜ੍ਹ ਆਏ ਹਾਂ, ਜਿਸ ਸੱਚ ਦਾ ਅਸੀਂ ਅਧਿਐਨ ਕਰ ਆਏ ਹਾਂ, ਉਥੇ ਧਰਮ ਅਤੇ ਅਧਰਮ ਵਿਚਕਾਰ ਸਿੱਧਾ ਨਿਖੇੜਾ ਹੈ। ਨਿਖੇੜੇ ਵਿਚ ਪੂਰੀ ਸਮਾਨਤਾ ਹੈ। ਵਿਰੋਧਤਾਈ ਬੜੀ ਸਾਫ ਹੈ। ਧੁਰ ਪੱਚੀ ਸੌ ਵਰ੍ਹਿਆਂ ਤੋਂ ਲਗਾਤਾਰ ਇਕ ਸਮਰੂਪ ਸਮਾਜਕ ਕ੍ਰਾਂਤੀ ਪੁਨਰ ਸੁਰਜੀਤੀ ਕਰਦੀ ਤੁਰੀ ਜਾ ਰਹੀ ਹੈ। 15 ਅਕਤੂਬਰ, 1956 ਨੂੰ ਬਾਬਾ ਸਾਹਿਬ ਨੇ ਆਪਣੇ ਲਗਭਗ ਦਸ ਲੱਖ ਪੈਰੋਕਾਰਾਂ ਨੂੰ ਬੁੱਧ ਧੱਮ ਦੀ ਦੀਖਿਆ ਦਿੱਤੀ। ਡਾ. ਅੰਬਡੇਕਰ ਨੇ ਦੀਖਿਆ ਲੈਣ ਵਾਲਿਆਂ ਨੂੰ 22 ਪ੍ਰਤਿਗਿਆਵਾਂ ਕਰਨ ਲਈ ਕਿਹਾ। ਡਾ. ਅੰਬਡੇਕਰ ਰਾਹੀਂ ਦਿਵਾਈ ਗਈ ਬੁੱਧ ਧੱਮ ਦੀਖਿਆ ਅਤੇ ਪ੍ਰਤਗਿਆਵਾਂ ਦੇ ਬੋਲ ਇਹ ਹਨ।

1. ਮੈਂ ਬ੍ਰਹਮਾ, ਵਿਸ਼ਣੂ ਤੇ ਮਹੇਸ਼ ਨੂੰ ਕਦੇ ਈਸ਼ਵਰ ਨਹੀਂ ਮੰਨਾਂਗਾ ਅਤੇ ਨਾ ਮੈਂ ਉਨ੍ਹਾਂ ਦੀ ਪੂਜਾ ਕਰਾਂਗਾ।
2. ਮੈਂ ਰਾਮ ਤੇ ਕ੍ਰਿਸ਼ਨ ਨੂੰ ਈਸ਼ਵਰ ਨਹੀਂ ਮੰਨਾਗਾਂ ਅਤੇ ਉਨ੍ਹਾਂ ਦੀ ਪੂਜਾ ਕਦੇ ਨਹੀਂ ਕਰਾਂਗਾ।
3. ਮੈਂ ਗੌਰੀ, ਗਣਪਤਿ ਆਦਿਕ ਹਿੰਦੂ ਧਰਮ ਦੇ ਕਿਸੇ ਵੀ ਦੇਵੀ ਦੇਵਤਿਆਂ ਨੂੰ ਨਹੀਂ ਮਨਾਂਗਾ ਅਤੇ ਨਾ ਹੀ ਉਨ੍ਹਾਂ ਦੀ ਪੂਜਾ ਕਰਾਂਗਾ।
4. ਈਸ਼ਵਰ ਨੇ ਅਵਤਾਰ ਲਿਆ,ਇਸ 'ਤੇ ਮੇਰਾ ਵਿਸ਼ਵਾਸ ਨਹੀਂ।
5. ਮੈਂ ਅਜਿਹਾ ਕਦੀ ਨਹੀਂ ਮੰਨਾਂਗਾ ਕਿ ਭਗਵਾਨ ਬੁੱਧ ਵਿਸ਼ਣੂ ਦੇ ਅਵਤਾਰ ਹਨ, ਅਜਿਹੇ ਪ੍ਰਚਾਰ ਨੂੰ ਮੈਂ ਪਾਗਲਪਣ ਅਤੇ ਝੂਠਾ ਪ੍ਰਚਾਰ ਸਮਝਦਾ ਹਾਂ।
6. ਮੈਂ ਸਰਾਧ ਕਦੇ ਨਹੀਂ ਕਰਾਵਾਂਗਾ ਅਤੇ ਨਾ ਹੀ ਕਦੇ ਪਿੰਡ ਦਾਨ ਕਰਾਵਾਂਗਾ।
7. ਮੈਂ ਬੁੱਧ ਧਰਮ ਦੇ ਵਿਰੁੱਧ ਕਦੇ ਕੋਈ ਗੱਲ ਨਹੀਂ ਕਰਾਂਗਾ।
8. ਮੈਂ ਕੋਈ ਵੀ ਕਿਰਿਆ ਕਰਮ ਬ੍ਰਾਹਮਣਾਂ ਦੇ ਹੱਥੋਂ ਨਹੀਂ ਕਰਾਵਾਂਗਾ।
9. ਮੈਂ ਇਸ ਸਿਧਾਂਤ ਨੂੰ ਮੰਨਾਂਗਾਂ ਕਿ ਸਾਰੇ ਮਨੁੱਖ ਬਰਾਬਰ ਹਨ।
10. ਮੈਂ ਬਰਾਬਰੀ ਦੀ ਸਥਾਪਨਾ ਲਈ ਯਤਨ ਕਰਾਂਗਾ।
11. ਮੈਂ ਭਗਵਾਨ ਬੁੱਧ ਦੇ ਅਸ਼ਟਾਂਗ ਮਾਰਗ ਦੀ ਪੂਰੀ ਪਾਲਣਾ ਕਰਾਂਗਾ।
12. ਮੈਂ ਭਗਵਾਨ ਬੁੱਧ ਦੇ ਦੱਸੇ ਹੋਏ ਦਸ ਪਰਮਿਤਾਵਾਂ ਦੀ ਪੂਰੀ ਪਾਲਣਾ ਕਰਾਂਗਾ।
13. ਮੈਂ ਪ੍ਰਾਣੀ ਮਾਤਰ 'ਤੇ ਦਇਆ ਰੱਖਾਂਗਾ ਅਤੇ ਉਨ੍ਹਾਂ ਦਾ ਲਾਲਣ ਪਾਲਣ ਕਰਾਂਗਾ।
14. ਮੈਂ ਚੋਰੀ ਨਹੀਂ ਕਰਾਂਗਾ।
15. ਮੈਂ ਝੂਠ ਨਹੀਂ ਬੋਲਾਂਗਾ।
156. ਮੈਂ ਵਿਭਚਾਰ ਨਹੀਂ ਕਰਾਂਗਾ।
17. ਮੈਂ ਸ਼ਰਾਬ ਨਹੀਂ ਪੀਵਾਂਗਾ।
18. ਮੈਂ ਆਪਣੇ ਜੀਵਨ ਨੂੰ ਬੁੱਧ ਧਰਮ ਦੇ ਤਿੰਨ ਤੱਤਾਂ ਅਰਥਾਤ ਗਿਆਨ, ਸ਼ੀਲ ਅਤੇ ਕਰੁਣਾ 'ਤੇ ਢਾਲਣ ਦਾ ਯਤਨ ਕਰਾਂਗਾ।
19. ਮੈਂ ਮਨੁੱਖ ਮਾਤਰ ਦੀ ਤਰੱਕੀ ਲਈ ਹਾਨੀਕਾਰਕ ਅਤੇ ਮਨੁੱਖ ਮਾਤਰ ਨੂੰ ਉਚ ਨੀਚ ਮੰਨਣ ਵਾਲੇ ਆਪਣੇ ਪੁਰਾਣੇ ਹਿੰਦੂ ਧਰਮ ਨੂੰ ਪੂਰੀ ਤਰ੍ਹਾਂ ਤਿਆਗਦਾ ਹਾਂ।
20. ਮੇਰਾ ਇਹ ਪੂਰਣ ਵਿਸ਼ਵਾਸ ਹੈ ਕਿ ਭਗਵਾਨ ਬੁੱਧ ਦਾ ਧਰਮ ਹੀ ਸਹੀ ਧਰਮ ਹੈ।
21. ਮੈਂ ਇਹ ਮੰਨਦਾ ਹਾਂ, ਕਿ ਮੇਰਾ ਹੁਣ ਪੁਨਰ ਜਨਮ ਹੋ ਰਿਹਾ ਹੈ।
22. ਮੈਂ ਇਹ ਪਵਿੱਤਰ ਪ੍ਰਤਿਗਿਆ ਕਰਦਾ ਹਾਂ ਕਿ ਅੱਜ ਤੋਂ ਬੁੱਧ ਧਰਮ ਦੇ ਅਨੁਸਾਰ ਆਚਰਣ ਕਰਾਂਗਾ।

ਤੇ ਇਉਂ ਬਾਬਾ ਸਾਹਿਬ ਨੇ ਹਿੰਦੂ ਧਰਮ ਨੂੰ ਪੂਰੀ ਤਰ੍ਹਾਂ ਤਿਆਗ ਕੇ, ਨਵਾਂ ਧਰਮ ਅਤੇ ਨਵਾਂ ਜੀਵਨ ਉਦੇਸ਼ ਸਥਾਪਤ ਕਰ ਲਿਆ ਤੇ ਉਨ੍ਹਾਂ ਆਪਣਾ ਉਹ ਲਕਸ਼ ਉਹ ਮੰਤਵ ਪੂਰਾ ਕਰ ਵਿਖਾਇਆ ਕਿ ਉਹ ਹਿੰਦੂ ਜਨਮਿਆ ਇਹ ਉਸਦੇ ਵੱਸ ਦੀ ਗੱਲ ਨਹੀਂ ਸੀ ਪ੍ਰੰਤੂ ਉਹ ਹਿੰਦੂ ਰਹਿੰਦਿਆਂ ਮਰੇਗਾ ਨਹੀਂ ਇਹ ਉਸਦੇ ਵੱਸ ਦੀ ਗੱਲ ਹੈ ਤੇ ਅੰਤ ਬਾਬਾ ਸਾਹਿਬ ਹਿੰਦੂ ਨਹੀਂ ਰਹੇ। ਉਨ੍ਹਾਂ ਦੇ ਤਿੰਨ ਗੁਰੂਆਂ ਦਾ ਸਾਰਾ ਉਪਦੇਸ਼ ਇਨ੍ਹਾਂ 18 ਪ੍ਰਤਗਿਆਵਾਂ ਵਿਚ ਸਮਾਇਆ ਹੋਇਆ ਹੈ। ਇਹ ਪ੍ਰਤਗਿਆਵਾਂ ਧਰਮ ਬਦਲਣ ਦੀਆਂ ਨਹੀਂ ਹਨ, ਸਮਾਜਕ ਅਤੇ ਧਾਰਮਕ ਇਨਕਲਾਬ ਸਥਾਪਤ ਕਰਨ ਦੀਆਂ ਹਨ। ਹਿੰਦੂ ਧਰਮ ਦੀਆਂ ਉਹ ਸਾਰੀਆਂ ਮਾਨਤਾਵਾਂ ਨੂੰ ਰੱਦ ਕਰਨ ਦੀਆਂ ਹਨ, ਜਿਨ੍ਹਾਂ ਦਾ ਜ਼ਿਕਰ ਅਸੀਂ ਪਿਛਲੇ ਸਾਰੇ ਸਫਿਆਂ ਉੱਤੇ, ਵੱਖ-ਵੱਖ ਮਹਾਂਪੁਰਖਾਂ ਵਲੋਂ ਵਿਸਥਾਰਿਆ ਵੇਖ ਆਏ ਹਾਂ। ਬੁੱਧ ਦੇ ਸਮਾਜਕ ਇਨਕਲਾਬ, ਸੰਤ ਸਤਿਗੁਰਾਂ ਦੇ ਸਮਾਜਕ ਇਨਕਲਾਬ ਅਤੇ ਮਹਾਤਮਾ ਫੂਲੇ ਦੇ ਸਮਾਜਕ ਇਨਕਲਾਬ ਨੇ ਚੌਥੀ ਵਾਰ ਪੁਨਰ ਸੁਰਜੀਤੀ ਕਰਕੇ 'ਜਾਤ

ਪਾਤ ਦੇ ਬੀਜ ਨਾਸ' ਦਾ ਸੰਕਲਪ ਦੁਹਰਾਇਆ ਅਤੇ ਮਨੁੱਖ ਲਈ ਹਾਨੀਕਾਰਕ ਅਤੇ ਨਫਰਤ ਪੈਦਾ ਕਰਨ ਵਾਲੇ ਧਰਮ ਦਾ ਬਹਿਸ਼ਕਾਰ ਕੀਤਾ। ਉਹ ਸਭ ਲੋਕ ਜੋ ਇਨ੍ਹਾਂ ਚਾਰ ਧਾਰਮਕ ਤੇ ਸਮਾਜਕ ਪ੍ਰਵਰਤਨਾਂ ਨੂੰ ਅਲੱਗ ਅਲੱਗ ਰੂਪ ਵਿਚ ਬੰਦ ਕਰਕੇ ਦੇਖਦੇ ਹਨ, ਕੋਈ ਲੜੀ ਜੁੜਨ ਨਹੀਂ ਦਿੰਦੇ ਸਗੋਂ ਜੁੜੀਆਂ ਤੇ ਘਿਉ ਖਿਚੜੀ ਤੰਦਾਂ ਨੂੰ ਤੋੜਨ ਦੇ ਯਤਨ ਕਰਦੇ ਹਨ, ਉਹ ਧਾਰਮਕ ਅੰਧ-ਵਿਸ਼ਵਾਸੀ ਮੰਨੇ ਜਾ ਸਕਦੇ ਹਨ। ਸਮਾਜਕ ਇਨਕਲਾਬੀ ਹੋਣਾ ਉਨ੍ਹਾਂ ਦੇ ਉਦੇਸ਼ਾਂ ਤੋਂ ਬਹੁਤ ਦੂਰ ਦੀ ਗੱਲ ਹੈ।

ਪੰਜਾਬ ਦਾ ਬੋਧੀ, ਪੰਜਾਬ ਦਾ ਸਿੱਖ ਤੇ ਪੰਜਾਬ ਦਾ ਅੰਬੇਡਕਰੀ ਤਿੰਨੇ, ਮੁੱਠੀ ਭਰ ਲੋਕਾਂ ਨੂੰ ਛੱਡ ਕੇ, ਬਾਕੀ ਸਭ ਦੇ ਸਭ ਤਿੰਨਾਂ ਸਮਰੂਪ ਸਮਾਜਕ ਤੇ ਧਾਰਮਕ ਕ੍ਰਾਂਤੀਆਂ ਨੂੰ ਇਕ ਦੂਜੀ ਤੋਂ ਬੁਰੀ ਤਰ੍ਹਾਂ ਨਿਖੇੜ ਕੇ ਵੇਖਦੇ ਹਨ, ਨਿਖੇੜ ਕੇ ਪੇਸ਼ ਕਰਦੇ ਹਨ ਅਤੇ ਨਿਖੇੜਾ ਸਥਾਪਤ ਕਰਨ ਦਾ ਹਰ ਯਤਨ ਕਰਦੇ ਹਨ। ਜਦੋਂ ਕਿ ਬੁੱਧ ਹੋ ਜਾਣਾ, ਸਿੱਖ ਹੋ ਜਾਣਾ ਜਾਂ ਅੰਬੇਡਕਰੀ ਬਣ ਜਾਣਾ ਇਕੋ ਗੱਲ ਹੈ, ਜਦੋਂ ਨਿਸ਼ਾਨਾ ਹੋਵੇ ਜਾਤ ਪਾਤ ਦਾ ਬੀਜ ਨਾਸ ਅਤੇ ਬ੍ਰਾਹਮਣਵਾਦ ਤੋਂ ਨਿਜਾਤ ਮੁਕਤੀ, ਉਹ ਵੀ ਇਸੇ ਜੀਵਨ ਵਿਚ।

ਪ੍ਰੰਤੂ ਉਹ ਬਾਬਾ ਸਾਹਿਬ ਦੀ ਇਸ ਮਾਨਤਾ ਤੋਂ ਪਰ੍ਹੇ ਨਿਕਲ ਜਾਂਦੇ ਹਨ ਕਿ ਮੇਰੇ (ਅੰਬੇਡਕਰ ਦੇ) ਤਿੰਨ ਗੁਰੂ ਹਨ ;

ਭਗਵਾਨ ਬੁੱਧ, ਸੰਤ ਕਬੀਰ, ਅਤੇ ਮਹਾਤਮਾ ਜੋਤੀ ਰਾਓ ਫੂਲੇ।

ਇਹ ਗੱਲ ਬੋਧੀ ਵੀ ਜਾਣਦੇ ਹਨ ਤੇ ਅੰਬੇਡਕਰੀ ਵੀ। ਹਾਂ ਸਿੱਖ ਨਹੀਂ ਜਾਣਦੇ। ਅੱਜ ਦੇ ਸਿੱਖ ਹਿੰਦੂਆਂ ਦੇ ਧਰਮ ਦੇ ਬਹੁਤ ਨੇੜੇ ਹਨ। ਗੁਰੂਆਂ ਦੇ ਸੰਘਰਸ਼ ਵਿਰੁੱਧ ਵਰਤਮਾਨ ਹਾਕਮ ਜਾਤੀਆਂ ਦਾ ਰਵੱਈਆ, ਜਾਤੀਵਾਦੀ ਤੌਰ 'ਤੇ ਬਹੁਤ ਭਿਆਨਕ ਰਿਹਾ। ਬੰਦਾ ਸਿੰਘ ਬਹਾਦਰ ਤੱਕ ਰਣਜੀਤ ਸਿੰਘ ਦੇ ਰਾਜ ਦੌਰਾਨ ਅਤੇ ਫਿਰ ਆਜਾਦੀ ਤੋਂ ਬਾਅਦ ਇਨ੍ਹਾਂ ਦਾ ਸਮਾਜਕ ਤੇ ਧਾਰਮਕ ਵਤੀਰਾ ਜਾਤੀਵਾਦੀ ਤੇ ਹਿੰਦੂਵਾਦੀ ਰਿਹਾ। ਇਨ੍ਹਾਂ ਦੇ ਸਾਧ ਸੰਤ ਤੇ ਪੁਜਾਰੀ ਕਰਮਕਾਂਡੀਆਂ ਤੇ ਅੰਧਵਿਸ਼ਵਾਸੀਆਂ ਵਰਗੇ ਹੀ ਹਨ। ਜੋ ਰੋਜ਼ ਹਿੰਦੂ ਧਰਮ ਦੀਆਂ ਕਥਾਵਾਂ ਕਰਦੇ ਤੇ ਸੁਣਾਉਂਦੇ ਹਨ। ਇਨ੍ਹਾਂ ਨੇ ਬਾਣੀ ਦੇ ਉਪਦੇਸ਼ ਅਤੇ ਉਦੇਸ਼ ਦਾ ਅਨਰਥ ਕਰ ਦਿੱਤਾ ਹੈ। ਇਨ੍ਹਾਂ ਦੇ ਰਾਗੀਆਂ ਤੇ ਢਾਡੀਆਂ ਨੇ ਹਿੰਦੂ ਮਾਨਸਿਕਤਾ ਨਾਲ ਭਰੀਆਂ ਵਾਰਾਂ ਦਾ ਤੇ ਕਥਾਵਾਂ ਦਾ ਕਦੀ ਅੰਤ ਨਹੀਂ ਹੋਣ ਦਿੱਤਾ।

ਕੋਈ ਸੋਚੇ ਕਿ ਉਸ ਦਾਰਸ਼ਨਿਕ ਨੇ ਤਿੰਨ ਗੁਰੂ ਕਿਉਂ ਸਥਾਪਤ ਕੀਤੇ ?

ਅਸੀਂ ਇਸ ਦਾ ਉੱਤਰ ਲੱਭਣ ਲਈ ਤਿੰਨਾਂ ਵਿਚਾਰਧਾਰਾਵਾਂ ਨੂੰ ਬ੍ਰਾਹਮਣੀ ਹਿੰਦੂ ਧਰਮ ਦੇ ਪ੍ਰਸੰਗ ਵਿਚ ਰੱਖ ਕੇ ਉਨ੍ਹਾਂ ਦੇ ਮੂਲ ਰੂਪ ਵਿਚ ਵੇਖਿਆ, ਪੜ੍ਹਿਆ ਤੇ ਵਿਚਾਰਿਆ ਹੈ, ਪਿਛਲੇ ਸਫਿਆਂ ਉੱਤੇ। ਹਰ ਤਰ੍ਹਾਂ ਦੀ ਇਕਸੁਰਤਾ, ਸਮਾਨਤਾ, ਸਮਰੂਪਤਾ, ਵਾਰ-ਵਾਰ ਉੱਭਰਦੀ ਨਜ਼ਰ ਆਉਂਦੀ ਹੈ। ਇਹ ਅਕਲ ਦਾ ਅੰਨ੍ਹਾਪਣ ਹੀ ਹੋ ਸਕਦਾ ਹੈ ਜੇ ਕਿਸੇ ਨੂੰ ਸਾਫ ਲਿਖਿਆ ਸੱਚ ਵੀ ਪੱਲੇ ਨਹੀਂ ਪੈਂਦਾ। ਇਹ ਸਮਾਨਤਾ ਤੇ ਸਮਰੂਪਤਾ ਨੂੰ ਸਮਝਣ ਜਾਂ ਮੰਨਣ ਤੋਂ ਇਨਕਾਰ ਕਰਕੇ ਬੋਧੀਆਂ ਨੇ ਸਿੱਖਾਂ (ਖਾਸ ਕਰਕੇ ਦਲਿਤ ਪਛੜੇ ਲੋਕਾਂ ਅਤੇ ਵਿਦਵਾਨਾਂ ਤੇ ਬਰਾਬਰ ਵਿਚਾਰਵਾਨਾਂ) ਅਤੇ ਅੰਬੇਡਕਰੀਆਂ ਨੇ ਧੋਖਾ ਖਾਧਾ ਹੈ। ਇਨ੍ਹਾਂ ਤਿੰਨਾਂ ਧਾਰਾਵਾਂ ਨੂੰ, ਤਿੰਨਾਂ ਸੰਘਰਸ਼ਾਂ ਨੂੰ ਬਹੁਤੇ ਬੁੱਧੀਮਾਨ ਵੀ ਧੱਕੇ ਨਾਲ ਅਲੱਗ-ਅਲੱਗ ਰੱਖਣ ਦੇ ਯਤਨ ਕਰਦੇ ਦਿਸਦੇ ਹਨ।

ਇਹ ਸਭ ਹਿੰਦੂ ਧਰਮ ਦੀਆਂ ਮਾਨਤਾਵਾਂ ਵੱਲ ਵਿਰੋਧ ਦੀਆਂ ਉਹ ਭਾਵਨਾਵਾਂ ਕਦੀ ਪ੍ਰਗਟ ਨਹੀਂ ਕਰਦੇ, ਜਿਨਾਂ ਇਨ੍ਹਾਂ ਤਿੰਨਾਂ ਸਮਾਜਕ, ਧਾਰਮਕ ਅਤੇ ਨੈਤਿਕ ਵਿਚਾਰਧਾਰਾਵਾਂ ਦੀ ਆਪਸ ਵਿਚ ਦੂਰੀ ਸਥਾਪਤ ਕਰਨ ਵਿਚ ਕਰਦੇ ਹਨ। ਇਹੀ ਦੁਖਾਂਤ ਹੈ, ਗੁਲਾਮ ਲੋਕਾਂ ਦਾ। ਜਾਂ ਫਿਰ ਕੁੱਝ ਸਵਾਰਥੀ ਲੋਕਾਂ ਦੀ ਚਲਾਕੀ ਹੈ। ਬੋਧੀਆਂ ਨੇ, ਸਿੱਖਾਂ ਨੇ ਅਤੇ ਅੰਬੇਡਕਰੀਆਂ, ਸਭ ਨੇ ਭਾਰਤ ਦੇ ਇਨ੍ਹਾਂ ਧਰਮਾਂ ਨੂੰ ਸਮਾਜਕ ਇਨਕਲਾਬ ਦੇ ਸਮਰੂਪ ਵਿਚ ਪ੍ਰਵਾਨ ਨਹੀਂ ਕੀਤਾ। ਇਸ ਨੂੰ ਪ੍ਰਵਾਨ ਕਰਨ ਨਾਲ ਹੀ ਅੱਧਾ ਇਨਕਲਾਬ ਤੇ ਉਂਜ ਹੀ ਵਾਪਰ ਜਾਵੇਗਾ। ਸਿਰਫ ਧਰਮ ਦੇ ਰੂਪ ਵਿਚ ਪ੍ਰਵਾਨ ਕੀਤਾ, ਜਿਸ ਦਾ ਉਦੇਸ਼ ਪਾਠ ਪੂਜਾ ਜਾਂ ਅੰਧਵਿਸ਼ਵਾਸੀ ਸ਼ਰਧਾ ਰਿਹਾ। ਧਰਮ ਅਗਲੇ ਜਨਮ ਦੀ ਮੁਕਤੀ ਤੇ ਗਤੀ ਦੇ ਪ੍ਰਸੰਗ ਵਿਚ ਹੀ ਪੜ੍ਹਿਆ ਗਿਆ। ਅਗਲਾ ਜਨਮ, ਜੂਨੀ ਚੱਕਰ, ਆਤਮਾ ਪ੍ਰਮਾਤਮਾ, ਮੁਕਤੀ, ਗਤੀ, ਪੂਜਾ ਧਰਮ, ਨਰਕ ਸੁਰਗ ਇਹ ਸਭ ਹਿੰਦੂ ਧਰਮ ਦੀਆਂ ਧਾਰਨਾਵਾਂ ਹਨ। ਇਨ੍ਹਾਂ ਧਾਰਨਾਵਾਂ ਨੂੰ ਬਹੁਗਿਣਤੀ ਉੱਚ ਜਾਤੀ ਸਮੇਤ ਨਿਮਨ ਜਾਤੀ ਸਿੱਖਾਂ ਨੇ ਤਾਂ ਪੱਕੇ ਤੌਰ 'ਤੇ ਪ੍ਰਵਾਨ ਕੀਤਾ ਹੋਇਆ ਹੈ। ਸਿੱਖਾਂ ਦਾ ਆਤਮਾ ਤੇ ਪ੍ਰਮਾਤਮਾ ਵਿਚ ਪੂਰਾ ਭਰੋਸਾ ਹੈ, ਜਦੋਂਕਿ ਸਾਰੀ ਬਾਣੀ ਵਿਚ ਨਾ ਕੋਈ ਆਤਮਾ ਤੇ ਨਾ ਕੋਈ ਪ੍ਰਮਾਤਮਾ ਨਾਂ ਦੀ ਚੀਜ਼ ਹੈ। ਬੋਧੀ ਇਨ੍ਹਾਂ ਨੂੰ ਸਹੀ ਪ੍ਰਸੰਗ ਵਿਚ ਸਮਝਾਉਣ ਤੋਂ ਅਸਮਰਥ ਰਹੇ ਹਨ। ਅੰਬੇਡਕਰੀ ਸਾਰੇ, ਕੋਈ ਬੋਧੀ ਹਨ, ਕੋਈ ਸਿੱਖ ਤੇ ਬਾਕੀ ਸਭ ਹਿੰਦੂ। ਇਹ ਸਾਰਾ ਖੇਮਾਂ ਹਿੰਦੂ ਧਰਮ ਨੂੰ ਵਿੰਗੇ ਟੇਢੇ ਢੰਗ ਨਾਲ ਜਿਉਂਦਾ ਹੈ, ਜਿਸ ਕਰਕੇ ਕੋਈ ਕ੍ਰਾਂਤੀ ਸਪੱਸ਼ਟ ਨਹੀਂ ਹੋ ਰਹੀ। ਵਿਚਾਰਧਾਰਾ ਨੂੰ ਪੜ੍ਹਨਾ, ਸਿੱਖਣਾ, ਸਮਝਣਾ, ਵਿਚਾਰਨਾ ਤਾਂ ਇਨ੍ਹਾਂ ਲੋਕਾਂ ਲਈ ਫਜ਼ੂਲ ਵਕਤ ਗੁਆਉਣਾ ਹੈ। ਝੱਖ ਮਾਰਨਾ। ਨਾਅਰੇ ਅਤੇ ਟਾਅਰਾਂ ਮਾਰਨ ਵਾਲੇ ਲੋਕ, ਸਿਰਫ ਕਿਸੇ ਇਕ ਅੱਧ ਅੱਖਬਾਰ ਦੀਆਂ ਸੁਰਖੀਆਂ ਤੋਂ ਅੱਗੇ ਨਹੀਂ ਜਾਂਦੇ। ਸਿੱਖਣ ਲਈ ਤਾਂ ਭੂਤਕਾਲ ਦੇ ਗਿਆਨ ਦੇ ਸਮੁੰਦਰ ਨੂੰ ਰਿੜਕਣਾ ਪੈਂਦਾ ਹੈ। ਪਾਣੀ ਵਿਰੋਲਣ ਨਾਲ ਤਾਂ ਕੁਝ ਨਹੀਂ ਨਿਕਲਦਾ। ਗਿਆਨ ਸਾਡੇ ਸਭਨਾਂ ਦੀ ਅਸਲੀ ਖ਼ੁਰਾਕ ਹੈ। ਗਿਆਨ ਹੀ ਕੂੜ ਦੀ ਮੈਲ ਧੋਣ ਦਾ ਸਹੀ ਸਾਬਣ ਹੈ।

ਇਸੇ ਤਰ੍ਹਾਂ ਬੁੱਧ ਦਾ ਧਰਮ ਤੇ ਸਿੱਖ ਧਰਮ ਜਾਂ ਜੋਤੀ ਰਾਓ ਫੂਲੇ ਦੀਆਂ ਵਿਚਾਰਧਾਰਾਵਾਂ ਵੀ ਮੂਲ ਰੂਪ ਵਿਚ ਸਮਾਜਕ ਵਿਵਸਥਾਵਾਂ ਦਾ ਤਾਣਾ ਬਾਣਾ ਹੈ, ਜਿਸ ਦਾ ਸਿੱਧਾ ਵਿਰੋਧ ਹਿੰਦੂ ਧਰਮ ਦੀ ਸਮਾਜਕ ਵਿਵਸਥਾ ਨਾਲ ਹੈ। ਇਹੀ ਸਮਾਜਕ ਇਨਕਲਾਬ ਹੈ।

ਡਾ: ਅੰਬੇਡਕਰ ਇਨ੍ਹਾਂ ਤਿੰਨਾਂ ਸਮਾਜਕ ਵਿਵਸਥਾਵਾਂ ਦੇ ਪ੍ਰਬੰਧ ਨੂੰ, ਹਿੰਦੂ ਧਰਮ ਦੀ ਵਿਵਸਥਾ ਵਿਰੁੱਧ ਉਦੋਂ ਸਮਰੂਪ ਤੇ ਸੂਤਰਬੱਧ ਕਰ ਦਿੰਦੇ ਹਨ ਜਦੋਂ ਕਹਿੰਦੇ ਹਨ ਕਿ ਉਨ੍ਹਾਂ ਦੇ ਤਿੰਨ ਗੁਰੂ ਹਨ ਬੁੱਧ, ਕਬੀਰ ਅਤੇ ਫੂਲੇ। ਦਰਅਸਲ ਇਨ੍ਹਾਂ ਜੋਤੀ ਸਰੂਪ ਮਹਾਂਪੁਰਖਾਂ ਦੀ ਬਹੁਤ ਲੰਬੀ ਕਤਾਰ ਹੈ, ਉਨ੍ਹਾਂ ਸਭ ਮਹਾਂਪੁਰਖਾਂ ਦੀ ਜਿਨ੍ਹਾਂ ਨੇ ਲੜੀਵਾਰ ਬ੍ਰਾਹਮਣੀ ਵਿਵਸਥਾ ਵਿਰੁੱਧ ਭਰ ਉਮਰ ਜੰਗ ਲੜੀ ਅਤੇ ਸਮਾਜਕ ਇਨਕਲਾਬ ਅਤੇ ਮਨੁੱਖੀ ਉਪਕਾਰ ਲਈ ਸੰਘਰਸ਼ ਕੀਤਾ। ਜਿਵੇਂ ਇਹ ਤਿੰਨ ਗੁਰੂ ਭਾਰਤ ਦੀਆਂ ਅਸਲੀ ਤੇ ਆਹਲਾ ਸਮਾਜਕ ਵਿਵਸਥਾਵਾਂ ਦੇ ਸਿਰਜਕ ਹਨ ਤੇ ਤਿੰਨਾਂ ਦਾ ਸਿੱਧਾ ਵਿਰੋਧ ਹਿੰਦੂ ਧਰਮ ਦੀ ਸਮਾਜਕ ਵਿਵਸਥਾ ਨਾਲ ਹੈ, ਤਿੰਨੇ ਹਿੰਦੂ ਧਰਮ ਦੀ ਹਰ ਬਣਤਰ ਤੋਂ ਮੁਕਤ ਹਨ, ਇਹੋ ਇਕ ਉਪਦੇਸ਼ ਅਤੇ ਉਦੇਸ਼ ਹੈ, ਜਿਸ ਨੂੰ ਸਮਝ ਕੇ ਬਾਬਾ ਸਾਹਿਬ ਨੇ ਐਲਾਨ ਕੀਤਾ ਕਿ ਉਹ ਹਿੰਦੂ ਨਹੀਂ ਮਰਨਗੇ। ਜਦੋਂ ਉਨ੍ਹਾਂ ਨੇ ਹਿੰਦੂ ਨਾ ਰਹਿਣ ਦੇ ਪ੍ਰਣ ਲਏ ਤਾਂ ਇਸ ਦਾ ਅਰਥ ਇਹ ਨਹੀਂ ਕਿ ਉਹ ਇਕੱਲੇ ਬੁੱਧ ਹੋ ਗਏ ਤੇ ਮੋਕਸ਼ ਪਾ ਲਈ।

ਮੋਕਸ਼ ਤਾਂ ਸਮਾਜਕ ਮਾਮਲਾ ਹੈ। ਸਮੂਹਿਕ ਉਦੇਸ਼। ਇਕ ਪੂਰਨ ਮੁਕਤ ਮਨੁੱਖ ਨੂੰ ਕੀ ਜ਼ਰੂਰਤ ਸੀ ਮੁਕਤੀ ਜਾਂ ਮੋਕਸ਼ ਦੀ। ਮੁਕਤੀ ਦਾ ਉਦੇਸ਼ ਤਾਂ ਸਮਾਜਕ ਉਪਕਾਰ ਵਿਚ ਹੈ। ਬਾਣੀ ਦਾ ਕਰਤਾ ਪੁਰਖ ਉਪਕਾਰੀ ਹੈ। ਜੋ ਨੀਚੋਂ ਊਚ ਕਰਦਾ ਹੈ। ਊਚੋਂ ਨੀਚ ਤੇ ਸਵਰਨ ਅਵਰਨ ਬਣਾਉਣ ਦਾ ਸਿੱਧਾ ਵਿਰੋਧੀ।

ਉਨ੍ਹਾਂ ਦੀ ਇਸ ਮੁਕਤੀ ਪਿੱਛੇ ਇਕ ਉਦੇਸ਼ ਸੀ ਕਿ ਕਰੋੜਾਂ ਭਾਰਤੀ ਮੂਲਵਾਸੀ ਉਨ੍ਹਾਂ ਦੇ ਨਾਲ ਹੀ ਹਿੰਦੂ ਧਰਮ ਦੀ ਵਿਵਸਥਾ ਤੋਂ ਮੁਕਤੀ ਦਾ ਐਲਾਨ ਕਰਨਗੇ ਤੇ ਜੇ ਸਹੀ ਸਮਾਂ ਮਿਲ ਜਾਂਦਾ, ਬਾਬਾ ਸਾਹਿਬ ਦਾ ਮੌਤ ਬੰਦੋਬਸਤ ਨਾ ਕਰਦੀ ਤਾਂ ਉਸ ਇਕ ਯੁੱਗਪੁਰਖ ਦਾ ਇਹ ਐਲਾਨ ਪੂਰੇ ਮੁਲਕ ਦਾ ਐਲਾਨ ਹੋ ਨਿਬੜਨਾ ਸੀ। ਪਹਿਲੇ ਐਲਾਨ ਨੂੰ ਸਿੱਖ ਜਾਤੀਵਾਦੀ ਚੌਧਰੀਆਂ ਨੇ ਰੋਕ ਲਿਆ, ਦੂਜੇ ਨੂੰ ਮੌਤ ਨੇ। ਦਰਅਸਲ ਦੋਹਾਂ ਮੌਕਿਆਂ ਦਾ ਧਰਮੋ ਸਮਾਜੀ ਇਨਕਲਾਬ ਪੂਰੀ ਕਾਮਯਾਬੀ ਨਾਲ ਰੋਕ ਦਿੱਤਾ ਗਿਆ ਕਿਉਂਕਿ ਅੰਬੇਡਕਰ ਮੁੱਠੀ ਭਰ ਸਾਥੀਆਂ ਵਿਚ ਵੀ ਇਕੱਲੇ ਹੀ ਇਹ ਮਹਾਂਯੁੱਧ ਲੜ ਰਹੇ ਸਨ ਬਾਕੀ ਜਨਤਾ ਤਾਂ ਮਜਲੂਮ ਲਾਚਾਰ, ਬੇਬੱਸ, ਬੁੱਧੀਹੀਣ, ਲਤਾੜੀ ਪੱਛੜੀ ਤੇ ਸ਼ਕਤੀਹੀਣ ਸੀ ਜੋ ਆਪਣੇ ਬਲਬੂਤੇ 'ਤੇ ਇਸ ਇਨਕਲਾਬ ਨੂੰ ਤੋਰਨ ਤੋਂ ਹਰ ਤਰ੍ਹਾਂ ਅਸਮਰਥ ਸੀ।

ਪ੍ਰੰਤੂ ਸਮਾਜਕ ਵਿਵਸਥਾ ਦਾ ਇਹ ਅਸਲੀ ਪੈਗਾਮ ਅਸਲੀ ਧਰਮ ਕਦੀ ਨਹੀਂ ਰੁਕਿਆ। ਹਜ਼ਾਰਾਂ ਸਾਲਾਂ ਤੋਂ ਲਗਾਤਾਰ ਵਾਪਰ ਰਿਹਾ ਹੈ। ਸਿਰੇ ਨਹੀਂ ਲੱਗਿਆ। ਇਸ ਦਾ ਇਕ ਹੀ ਮੂਲ ਕਾਰਨ ਨਜ਼ਰ ਆਉਂਦਾ ਹੈ ਕਿ ਬ੍ਰਾਹਮਣ ਨੇ ਸ਼ੂਦਰ ਤੋਂ ਵਿੱਦਿਆ ਖੋਹੀ। ਵਿੱਦਿਆ ਗਈ ਤਾਂ ਮੱਤ ਗਈ। ਮੱਤ ਗਈ ਕਬੁੱਧ ਪੈਦਾ ਹੋਈ। ਕਬੁੱਧ ਨੇ ਗੁਲਾਮ ਮਾਨਸਿਕਤਾ ਨੂੰ ਜਨਮ ਦਿੱਤਾ। ਅਜੇਹੀ ਗੁਲਾਮ ਮਾਨਸਿਕਤਾ, ਜਿਸ ਤੋਂ ਕਰੋੜਾਂ ਦਲਿਤਾਂ ਦੀਆਂ ਲਈਆਂ ਵਿੱਦਿਅਕ ਡਿਗਰੀਆਂ ਵੀ ਖਹਿੜਾ ਨਹੀਂ ਛੁਡਾ ਸਕੀਆਂ। ਕਿਉਂਕਿ ਜਦੋਂ ਵਿੱਦਿਆ ਆਈ ਉਸ ਦਾ ਸਮਾਜਕ ਵਿਵਸਥਾ ਦੇ ਗਿਆਨ ਨਾਲ ਕੋਈ ਰਿਸ਼ਤਾ ਨਹੀਂ ਛੱਡਿਆ ਗਿਆ। ਓਹੀ ਊਟਪਟਾਂਗ ਜੋ ਕਥਾ ਕਹਾਣੀਆਂ ਵਿਚ ਸੀ, ਉਸੇ ਨੂੰ ਪਾਠ ਪੁਸਤਕਾਂ ਵਿਚ ਠੋਸ ਦਿੱਤਾ ਤੇ ਵਿੱਦਿਆ ਦਾ ਉਦੇਸ਼ ਸਿਰਫ ਰੋਟੀ ਬਣਾ ਦਿੱਤਾ। ਗਿਆਨ, ਵਿਚਾਰ, ਸਮਝ, ਸੂਝ, ਬੂਝ, ਸਿਆਣਪ, ਦ੍ਰਿਸ਼ਟੀ, ਨਿਰਖ, ਪਰਖ, ਸੱਚ, ਝੂਠ, ਤਰਕ, ਵਿਗਿਆਨ ਇਹ ਗੁਣ ਪ੍ਰਗਟ ਹੀ ਨਹੀਂ ਹੋਏ ਤੇ ਜਿਨ੍ਹਾਂ ਨੂੰ ਜਾਪਿਆ ਕਿ ਉਹਨਾਂ ਅੰਦਰ ਬਹੁਤ ਕੁਝ ਪ੍ਰਗਟ ਹੋਇਆ ਹੈ, ਉਨ੍ਹਾਂ ਦੀ ਰੂਹ ਸਮਾਜਕ ਵਿਵਸਥਾ ਦੀ ਗੁਲਾਮੀ ਤੋਂ ਬਾਹਰ ਨਹੀਂ ਨਿਕਲੀ। ਜਾਂ ਕਹੋ ਕਿ ਹਾਕਮ ਜਾਤੀਆਂ ਨੇ ਨਿਕਲਣ ਨਹੀਂ ਦਿੱਤੀ।

ਫਿਰ ਵੀ ਹਨੇਰੇ ਦੇ ਘਣੇ ਜੰਗਲ ਵਿਚ ਜਿਥੇ ਵੀ ਕੋਈ ਦੀਵਾ ਬਲਿਆ ਉਸ ਨੇ ਰੁਕਾਵਟਾਂ ਪਾਰ ਕਰਕੇ ਚਾਨਣ ਵੰਡਿਆ। ਧੰਨ ਹਨ ਉਹ ਸਭ ਲੋਕ ਜੋ ਧਰਮ ਦੀ ਸਮਾਜਕ ਵਿਵਸਥਾ ਨੂੰ ਸਮਝਦਿਆਂ ਸਮਾਜਕ ਪ੍ਰਵਰਤਨ ਤੇ ਮੁਕਤੀ ਲਈ ਸੰਘਰਸ਼ ਵਿਚ ਲੱਗੇ ਹੋਏ ਹਨ। ਬਾਬਾ ਸਾਹਿਬ ਦਾ ਮਕਸਦ ਧਰਮ ਪ੍ਰਵਰਤਨ ਹੀ ਨਹੀਂ। ਧਰਮ ਪ੍ਰਵਰਤਨ ਤੇ ਸਮਾਜਕ ਪ੍ਰਵਰਤਨ ਉਨ੍ਹਾਂ ਲਈ ਇਕ ਉਦੇਸ਼ ਸੀ, ਜਿਵੇਂ ਬੁੱਧ ਦਾ ਉਦੇਸ਼ ਸੀ, ਜਿਵੇਂ ਸੰਤਾਂ ਤੇ ਗੁਰੂਆਂ ਦਾ ਉਦੇਸ਼ ਸੀ, ਜਿਵੇਂ ਮਹਾਤਮਾ ਫੂਲੇ ਦਾ ਉਦੇਸ਼ ਸੀ। ਭਾਵੇਂ ਉਹਨਾਂ ਦੇ ਪੂਜਕਾਂ ਨੇ ਇਸ ਉਦੇਸ਼ ਨੂੰ ਨਕਾਰ ਛੱਡਿਆ। ਹਿੰਦੂ ਧਰਮ ਦੀ ਸਮਾਜਕ ਵਿਵਸਥਾ ਦਾ ਬੀਜ ਨਾਸ ਕਰਕੇ, ਇਕ ਪਾਰਬ੍ਰਹਮ ਦੀ ਸਮਾਨ ਸਿਰਜਣਾ ਵਾਲੇ ਮਨੁੱਖੀ ਸਮਾਜ ਦਾ ਉਦੇਸ਼। ਪਾਠ ਪੂਜਾ ਤੇ ਨਰਕ ਸੁਰਗ ਨਾਲ ਜੁੜ ਕੇ ਨਾਸ ਹੋ ਗਿਆ। ਅਸੀਂ ਇਸ ਉਦੇਸ਼ ਨੂੰ ਮੁੜ ਸੁਰਜੀਤ ਕਰਨ ਦੀ ਤਾਂਘ ਵਿਚ ਹਾਂ। ਇਸ ਦੀ ਸੁਰਜੀਤੀ ਵਿਚ ਸਾਡੀ ਮੁਕਤੀ ਹੈ, ਅੱਸੀ ਕਰੋੜ ਲੋਕਾਂ ਦੀ। ਇਹ ਗੱਲ ਸਾਡੀ ਸਮਝ ਪੈ ਗਈ ਹੈ।

ਕਬੀਰ ਸਾਹਿਬ ਕਹਿੰਦੇ ਹਨ ਕਿ ਜਦੋਂ ਬੁੱਧ ਹੁੰਦੀ ਹੈ, ਅਕਲ ਹੁੰਦੀ ਹੈ, ਸਿਆਣਪ ਹੁੰਦੀ ਹੈ, ਸਹੀ ਦਿਸ਼ਾ ਤੇ ਸਹੀ ਦ੍ਰਿਸ਼ਟੀਕੋਣ ਹੁੰਦਾ ਹੈ ਤਾਂ ਹੋਰ ਬਲ ਦੀ ਲੋੜ ਨਹੀਂ ਰਹਿੰਦੀ। ਪ੍ਰੰਤੂ ਜੇ ਇਹ ਬੁੱਧ ਅਣਜਗੇ ਪ੍ਰੰਤੂ ਤੇਲ ਨਾਲ ਭਰੇ ਦੀਵੇ ਵਾਂਗ ਪਈ ਰਹਿੰਦੀ ਹੈ ਤਾਂ ਇਸ ਦਾ ਕੀ ਲਾਭ। ਜੇ ਜਗ ਜਾਵੇ ਤਾਂ ਅਜੇਹਾ ਜਾਗਣਾ ਕਦੀ ਖੱਟਾਈ ਵਿਚ ਨਹੀਂ ਪੈਂਦਾ, ਵਿਅਰਥ ਨਹੀਂ ਜਾਂਦਾ। ਜਦੋਂ ਬੁੱਧ ਬਦਲ ਜਾਂਦੀ ਹੈ, ਦਿਸ਼ਾ ਤੇ ਦ੍ਰਿਸ਼ਟੀਕੋਣ ਮਿਲ ਜਾਂਦੇ ਹਨ, ਸਿਆਣਪਾਂ ਕੰਮ ਕਰਨ ਲੱਗਦੀਆਂ ਹਨ, ਖਰੇ ਤੇ ਖੋਟੇ ਦੀ ਪਛਾਣ ਹੋਣ ਲੱਗਦੀ ਹੈ ਤਾਂ ਸਭ ਰਿਧੀਆਂ-ਸਿਧੀਆਂ ਹੋ ਜਾਂਦੀਆਂ ਹਨ। ਮਸਲਾ ਅੰਤ ਹੱਲ ਹੋ ਜਾਂਦਾ ਹੈ।

ਬੁੱਧ ਬਦਲੀ ਸਿੱਧ ਪਾਈ ਹੋ ਜਾਂਦੀ ਹੈ। ਅਸੀਂ ਬਾਬਾ ਸਾਹਿਬ ਦੇ ਇਕ ਕਥਨ ਨੂੰ ਸਾਹਮਣੇ ਰੱਖ ਕੇ ਸਿੱਧੀਆਂ ਪਾਉਣ ਲਈ ਬੁੱਧ ਬਦਲਣ ਦਾ ਯਤਨ ਕੀਤਾ ਹੈ, ਇਸ ਲੰਬੇ ਵਿਚਾਰ ਵਿਚ ਕਿ ਕੋਈ ਦਾਰਸ਼ਨਿਕ ਪੁਰਖ, ਅਕਲ ਦਾ ਬਲੀ ਇਹ ਕਿਉਂ ਕਹਿੰਦਾ ਹੈ ਕਿ ਉਹ ਹਿੰਦੂ ਰਹਿੰਦਿਆਂ ਨਹੀਂ ਮਰੇਗਾ। ਦਰਅਸਲ ਇਹ ਇਕ ਸਤਰ ਭਾਰਤੀ ਸਮਾਜ ਦੇ ਪੂਰਨ ਇਨਕਲਾਬ ਦਾ ਪਰਮ ਸੱਤ ਹੈ। ਜਿਸ ਨੂੰ ਇਸ ਦੀਆਂ ਅਸਲ ਗਹਿਰਾਈਆਂ ਤੱਕ ਸਮਝਣ ਲਈ ਕੋਈ ਯਤਨ ਨਹੀਂ ਕੀਤਾ ਗਿਆ। ਇਹ ਚਾਰ ਵਾਕਾਂ ਦਾ ਐਲਾਨਨਾਮਾ ਅਸਲ ਵਿਚ ਭਾਰਤ ਅੰਦਰ ਵਾਪਰੀਆਂ ਤਿੰਨ ਵੱਡੀਆਂ ਸਮਾਜਕ ਕ੍ਰਾਂਤੀਆਂ ਦਾ ਮਕਸਦ ਹੈ। ਕਿਸੇ ਹੋਰ ਤੋਂ ਆਸ ਰੱਖੀ ਜਾਣ ਤੋਂ ਜ਼ਿਆਦਾ ਜ਼ਿੰਮੇਵਾਰ ਆਸ ਬੋਧੀ, ਸਿੱਖ ਅਤੇ ਅੰਬੇਡਕਰੀ ਸਕਾਲਰਾਂ ਤੋਂ ਕੀਤੀ ਜਾਣੀ ਵਾਜਬ ਸੀ ਪ੍ਰੰਤੂ ਇਹ ਤਿੰਨੇ ਕਿਸਮ ਦੇ ਵਿਦਵਾਨ ਸਕਾਲਰ ਤਾਂ ਅੱਜ ਤੀਕ ਤਿੰਨਾਂ ਸਮਾਜਕ ਕ੍ਰਾਂਤੀਆਂ ਵਿਚਲੀ ਦਰੁਸਤ ਸਮਾਨਤਾ ਨੂੰ ਮੰਨਣਾ ਤਾਂ ਕੀ ਬਹੁਗਿਣਤੀ ਵਿਚ ਬਰਦਾਸ਼ਤ ਕਰਨ ਨੂੰ ਵੀ ਤਿਆਰ ਨਹੀਂ। ਆਪਸੀ ਵਿਰੋਧ ਸਾਬਤ ਕਰਨ ਲਈ ਲਿਖੇ ਗਏ ਲੰਬੇ ਵਿਚਾਰ ਅਸੀਂ ਲਗਾਤਾਰ ਪੜ੍ਹਦੇ ਆ ਰਹੇ ਹਾਂ। ਇਨ੍ਹਾਂ ਵਿਦਵਾਨਾਂ ਨੇ ਜਿੰਨਾ ਜ਼ੋਰ ਤਿੰਨਾਂ ਨੂੰ ਨਿਖੇੜਨ 'ਤੇ ਲਾਇਆ ਹੈ ਉਸ ਤੋਂ ਕਿਤੇ ਘੱਟ ਤਾਕਤ ਨਾਲ ਅਸੀਂ ਭਾਰਤੀ ਸਮਾਜਕ ਇਨਕਲਾਬ ਨੂੰ ਸਮਾਨ ਰੂਪ ਵਿਚ ਦੇਖਣ ਤੇ ਪ੍ਰਗਟ ਕਰ ਸਕਣ ਦਾ ਕੰਮ ਕਰ ਸਕਦੇ ਹਾਂ। ਅਸੀਂ ਵੇਖਿਆ ਹੈ ਕਿ ਜਦੋਂ ਇਹ ਤਿੰਨ ਧਿਰਾਂ, ਚਾਹੇ ਉਹ ਵਿਦਵਾਨ ਬੁੱਧੀਮਾਨ ਆਗੂ ਕੋਈ ਵੀ ਹੋਣ ਜਦੋਂ ਇਕ ਦੂਜੇ ਪ੍ਰਤੀ ਬੋਲਦੇ ਹਨ ਤਾਂ ਜ਼ਹਿਰ ਘੋਲਦੇ ਹਨ, ਪੂਰੀ ਵਿਸ਼ ਘੋਲਦੇ ਹਨ। ਪਰੰਤੂ ਉਸ ਵਿਵਸਥਾ ਪ੍ਰਤੀ ਇਨ੍ਹਾਂ ਦੀ ਸਾਰੀ ਆਲੋਚਨਾ ਅਜਿਹੀ ਨਹੀਂ ਹੁੰਦੀ। ਬੜੀ ਡੰਗ ਰਹਿਤ ਹੁੰਦੀ ਹੈ।

ਇਹ ਰਚਨਾ ਜੋ ਅਸੀਂ ਤਿਆਰ ਕੀਤੀ ਹੈ। ਸਾਨੂੰ ਇਸ ਵਿਚਲੇ ਤਿੰਨਾਂ ਧਰਮਾਂ/ਉਦੇਸ਼ਾਂ/ਉਪਦੇਸ਼ਾਂ ਦੀਆਂ ਸਮਾਨ ਮਾਨਤਾਵਾਂ ਲੱਭਣ ਵਿਚ ਕੋਈ ਦਿੱਕਤ ਨਹੀਂ ਆਈ। ਦਰਅਸਲ ਭਾਰਤ ਵਿਚ ਵੀ ਕਈ ਇਨਕਲਾਬ ਵਾਪਰੇ ਹਨ, ਸਾਡੀ ਮਾਨਸਿਕਤਾ ਨੇ, ਇਸ ਸੱਚ ਨੂੰ ਕਦੀ ਪ੍ਰਵਾਨ ਨਹੀਂ ਕੀਤਾ। ਇਸ ਤਰ੍ਹਾਂ ਨਾ ਹੋਣ ਨਾਲ ਅਸੀਂ ਤਾਕਤਵਰ ਵਿਚਾਰਧਾਰਾ ਪੇਸ਼ ਨਹੀਂ ਕਰ ਸਕੇ। ਸਿਰਫ ਆਪਣੇ-ਆਪਣੇ ਖੇਮਿਆਂ ਦੀ ਡਫਲੀ ਨੂੰ ਖੂਬ ਖੜਕਾਇਆ ਹੈ। ਸਾਡੀ ਇਹ ਖੁਸ਼ਕਿਸਮਤੀ ਹੈ ਕਿ ਅਸੀਂ ਭਾਰਤ ਅੰਦਰ ਵਾਪਰੇ ਧਾਰਮਕ ਸਮਾਜੀ

ਇਨਕਲਾਬਾਂ ਨੂੰ ਪ੍ਰਤੱਖ ਤੇ ਸਪੱਸ਼ਟ ਰੂਪ ਵਿਚ ਲੋਕਾਂ ਸਾਹਮਣੇ ਰੱਖ ਸਕੇ ਹਾਂ ਅਤੇ ਇਨ੍ਹਾਂ ਦੀ ਸਮਾਨਤਾ ਦਾ ਨਿੱਗਰ ਦਾਅਵਾ ਕਰ ਸਕੇ ਹਾਂ। ਅਸੀਂ ਇਨ੍ਹਾਂ ਸਾਹਮਣੇ ਪਈਆਂ, ਵਰਤੀਆਂ, ਲਿਖੀਆਂ, ਸਥਾਪਤ, ਸਾਬਤ ਸਬੂਤ ਵਿਰੋਧਤਾਈਆਂ ਦਾ ਮੂੰਹ ਮੁਹਾਂਦਰਾ ਪ੍ਰਗਟ ਕਰਨ ਵਿਚ ਵੀ ਕੋਈ ਕਮੀ ਨਹੀਂ ਛੱਡਾਂਗੇ। ਕੋਈ ਇਸ ਨੂੰ ਪ੍ਰਵਾਨ ਕਰੇ ਜਾਂ ਨਾ, ਸੱਚ ਤਾਂ ਇਹੋ ਹੈ। ਸੱਚ ਇਸੇ ਨੇ ਅੰਤ ਸਾਬਤ ਹੋਣਾ ਹੈ। ਸੁਆਲ ਇਸ ਦੀਆਂ ਨਿਸ਼ਾਨਦੇਹੀਆਂ ਕਰਨ ਦਾ ਸੀ, ਸੋ ਅਸੀਂ ਕਰ ਲਿਆ ਹੈ। ਸਾਨੂੰ ਜ਼ਰਾ ਵੀ ਝੂਠ ਲਿਖਣ ਦੀ ਜ਼ਰੂਰਤ ਨਹੀਂ ਪੈਂਦੀ। ਸੱਚ ਹੀ ਐਨਾ ਹੈ ਕਿ ਇਸ ਨੂੰ ਪ੍ਰਤੱਖ ਕਰਨ ਵਿਚ ਦੇਰ ਹੋ ਜਾਂਦੀ ਹੈ। ਅੱਜ ਅਸੀਂ ਸਮਝ ਸਕੇ ਹਾਂ ਕਿ ਵਿਸ਼ਵ ਪੱਧਰ ਦੇ ਮਹਾਨ ਚਿੰਤਕ, ਦਾਰਸ਼ਨਿਕ ਤੇ ਸਮਾਜਕ ਇਨਕਲਾਬੀ ਮਹਾਂਪੁਰਖ ਨੇ ਆਖਰ ਇਹ ਕਿਉਂ ਕਿਹਾ ਸੀ ਕਿ ਉਸ ਦੇ ਤਿੰਨ ਗੁਰੂ ਹਨ ਮਹਾਤਮਾ ਬੁੱਧ, ਸੰਤ ਕਬੀਰ ਅਤੇ ਮਹਾਤਮਾ ਫੂਲ।

**ਨਾਗਪੁਰ ਸ਼ਹਿਰ ਹੀ ਕਿਉਂ ?**

ਬੁੱਧ ਧੱਮ ਦੀ ਦੀਖਿਆ ਲੈਣ ਲਈ ਉਨ੍ਹਾਂ ਨਾਗਪੁਰ ਸ਼ਹਿਰ ਨੂੰ ਹੀ ਕਿਉਂ ਚੁਣਿਆ ਹੈ ? ਇਸ ਪ੍ਰਸ਼ਨ ਦਾ ਉੱਤਰ ਦਿੰਦਿਆਂ ਉਨ੍ਹਾਂ ਕਿਹਾ ਕਿ ਇਸ ਦਾ ਕਾਰਨ ਰਾਸ਼ਟਰੀਆ ਸੋਇਮ ਸੇਵਕ ਸੰਘ, ਜੋ ਫਿਰਕੂ ਹਿੰਦੂਆਂ ਦੀ ਫੌਜੀ ਜਥੇਬੰਦੀ ਹੈ, ਨੂੰ ਚਿੜਾਉਣਾ ਨਹੀਂ ਸਗੋਂ ਇਸ ਦਾ ਕਾਰਨ ਇਹ ਕਿ ਨਾਗਪੁਰ ਨਾਗਾ ਲੋਕਾਂ ਦਾ ਸ਼ਹਿਰ ਸੀ। ਨਾਗਾ ਅਨਾਰੀਆ ਲੋਕ ਸਨ ਅਤੇ ਉਨ੍ਹਾਂ ਤੇ ਆਰੀਆ ਲੋਕਾਂ ਵਿਚਕਾਰ ਬਹੁਤ ਸਖਤ ਲੜਾਈਆਂ ਹੋਈਆਂ। ਆਰੀਆ ਲੋਕ ਨਾਗਿਆਂ ਦਾ ਖੁਰਾਖੋਜ ਮਿਟਾ ਦੇਣਾ ਚਾਹੁੰਦੇ ਸਨ। ਆਰੀਆ ਲੋਕਾਂ ਨੇ ਨਾਗਿਆ ਨੂੰ ਜੀਉਂਦੇ ਸਾੜਿਆ। ਆਰੀਆ ਲੋਕਾਂ ਨੇ ਨਾਗਿਆਂ 'ਤੇ ਅੱਤਿਆਚਾਰ ਢਾਹੇ। ਉਨ੍ਹਾਂ ਨੂੰ ਆਪਣੀ ਮੁਕਤੀ ਲਈ ਇਕ ਮਹਾਂਪੁਰਸ਼ ਦੀ ਲੋੜ ਸੀ ਜੋ ਉਨ੍ਹਾਂ ਨੂੰ ਬੁੱਧ ਦੇ ਰੂਪ ਵਿਚ ਮਿਲ ਗਏ, ਅਸੀਂ ਉਨ੍ਹਾਂ ਨਾਗਿਆਂ ਦੀ ਸੰਤਾਨ ਹਾਂ। ਇਨ੍ਹਾਂ ਲੋਕਾਂ ਨੇ ਹੀ ਸੰਸਾਰ ਭਰ ਵਿਚ ਬੁੱਧ ਧੱਮ ਦਾ ਪ੍ਰਚਾਰ ਕੀਤਾ।

**ਧਰਮ ਬਦਲੀ ਕਿਉਂ ?**

ਸੰਸਾਰਿਕ ਲਾਭਾਂ ਦੀ ਨਿਸਬਤ ਸਵੈਮਾਣ ਵਧੇਰੇ ਮਹੱਤਵਪੂਰਨ ਹੈ। ਸਾਡੀ ਲੜਾਈ ਆਰਥਿਕ ਉੱਨਤੀ ਤੋਂ ਇਲਾਵਾ ਸਵੈਮਾਨ ਵਾਸਤੇ ਵੀ ਹੈ ਇੱਜ਼ਤ ਨਾਲ ਜੀਊਣਾ ਹਰੇਕ ਮਨੁੱਖ ਦਾ ਜਨਮ ਸਿੱਧ ਅਧਿਕਾਰ ਹੈ। ਇਸ ਆਸ ਦੀ ਪ੍ਰਾਪਤੀ ਲਈ ਅਸੀਂ ਸੰਘਰਸ਼ ਕਰ ਰਹੇ ਹਾਂ ਅਤੇ ਹਿੰਦੂ ਧਰਮ ਨੂੰ ਤਿਆਗ ਕੇ ਬੁੱਧ ਧੱਮ ਅਪਣਾ ਰਹੇ ਹਾਂ। ਧਰਮਦਲੀ ਦੀ ਲਹਿਰ ਮੈਂ 1935 ਵਿਚ (ਮਹਾਂਰਾਸ਼ਟਰ ਦੇ ਜ਼ਿਲ੍ਹਾ ਨਾਸਿਕ ਦੇ ਨਗਰ ਯੇਵਲਾ ਤੋਂ) ਸ਼ੁਰੂ ਕੀਤੀ ਸੀ, ਜਿਥੇ ਮੈਂ ਇਹ ਪ੍ਰਣ ਕੀਤਾ ਸੀ ਕਿ ਮੈਂ ਹਿੰਦੂ ਪੈਦਾ ਜ਼ਰੂਰ ਹੋਇਆ ਹਾਂ ਪਰ ਮਰਾਂਗਾ ਨਹੀਂ। ਮੈਂ ਅੱਜ ਆਪਣੀ ਉਸ ਪ੍ਰਤਿਗਿਆ ਨੂੰ ਪੂਰਾ ਕਰ ਰਿਹਾ ਹਾਂ। ਮੈਨੂੰ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਮੈਂ ਨਰਕੀ ਜੀਵਨ ਤੋਂ ਮੁਕਤ ਹੋ ਗਿਆ ਹਾਂ ਅਤੇ ਮੇਰਾ ਨਵਾਂ ਜਨਮ ਹੋਇਆ ਹੈ। ਮੈਂ ਅੰਧਵਿਸ਼ਵਾਸੀ ਪੈਰੋਕਾਰ ਨਹੀਂ ਲੋੜਦਾ। ਜਿਸ ਨੇ ਵੀ ਬੁੱਧ ਧਰਮ ਅਪਨਾਉਣਾ ਹੈ, ਉਹ ਪੂਰੀ ਸੋਚ ਵਿਚਾਰ ਤੋਂ ਬਾਅਦ ਅਪਣਾਵੇ ਕਿਉਂਕਿ ਉਸ 'ਤੇ ਅਮਲ ਕਰਨਾ ਡਾਢਾ ਔਖਾ ਹੈ।

**ਹਿੰਦੂ ਧਰਮ ਨਿਰਜੀਵ ਹੈ**

ਉਤਸ਼ਾਹ ਮਨੁੱਖੀ ਮਨ ਅਤੇ ਸਰੀਰ ਨੂੰ ਸਰਗਰਮ ਰੱਖਦਾ ਹੈ। ਉਤਸ਼ਾਹ ਤੋਂ ਬਗੈਰ ਸਰੀਰ ਮਿੱਟੀ ਦਾ ਢੇਰ ਬਣ ਕੇ ਰਹਿ ਜਾਂਦਾ ਹੈ। ਜਦ ਕਿਸੇ ਨੂੰ ਉਸ ਦੀ ਕਿਰਤ ਦਾ ਪੂਰਾ ਫਲ ਨਹੀਂ ਮਿਲਦਾ ਤਦ ਉਸ ਦਾ ਉਤਸ਼ਾਹ ਮਾਰਿਆ ਜਾਂਦਾ ਹੈ। ਹਿੰਦੂ ਧਰਮ ਨੇ ਜੋ ਨਾ ਬਰਾਬਰੀ ਅਤੇ ਬੇਇਨਸਾਫੀ 'ਤੇ ਅਧਾਰਤ ਹੈ, ਅਛੂਤਾਂ ਦਾ ਉਤਸ਼ਾਹ, ਉਨ੍ਹਾਂ ਦੀ ਚੜ੍ਹਤ ਅਤੇ ਹੌਸਲਾ ਖਤਮ ਕਰ ਦਿੱਤੇ ਹਨ। ਹਿੰਦੂ ਧਰਮ ਅਤੇ ਹਿੰਦੂ ਸਮਾਜ ਨੇ ਸਾਨੂੰ ਬਰਬਾਦ ਕਰ ਦਿੱਤਾ ਹੈ। ਇਹ ਇਥੇ ਹੀ ਨਹੀਂ ਰੁਕੇਗਾ। ਇਹ ਹਿੰਦੂਆਂ ਨੂੰ ਵੀ ਬਰਬਾਦ ਕਰੇਗਾ ਅਤੇ ਅੰਤ ਵਿਚ ਭਾਰਤ ਨੂੰ ਵੀ। ਇਹ ਧਰਮ ਕਿਸੇ ਦੀ ਸੁਰੱਖਿਆ ਨਹੀਂ ਕਰ ਸਕਦਾ। ਇਸ ਵਿਚ ਜਾਨ ਹੀ ਨਹੀਂ। ਇਹ ਮਰ ਚੁੱਕਾ ਹੈ। ਹਿੰਦੂ ਧਰਮ ਵਿਚ ਜਾਤਪਾਤ ਛੂਆਛੂਤ ਅਤੇ ਸਮਾਜੀ ਨਾ ਬਰਾਬਰੀ ਹੈ। ਇਸ ਵਿਚ ਮਨੁੱਖੀ ਉੱਨਤੀ ਵਾਸਤੇ ਅਤਿ ਲੋੜੀਂਦੇ ਵਾਤਾਵਰਣ ਦੀ ਅਣਹੋਂਦ ਹੈ। ਹਿੰਦੂ ਧਰਮ ਦੀ ਜਾਤਪਾਤ ਨੇ ਦੇਸ਼ ਨੂੰ ਗੁਲਾਮ ਬਣਾਇਆ। ਕਿਉਂਕਿ ਜਾਤਪਾਤ ਦੇ ਕਾਰਨ ਕੇਵਲ ਕਸ਼ੱਤ੍ਰੀਆ ਨੂੰ ਹੀ ਸ਼ਸਤਰ ਧਾਰਣ ਕਰਨ ਅਤੇ ਲੜਨ ਦੀ ਖੁੱਲ੍ਹ ਸੀ। ਹਿੰਦੂ ਧਰਮ ਨਾਲ ਕੇਵਲ ਸਵਰਨਾਂ ਨੂੰ ਹੀ ਲਾਭ ਪੁੱਜਾ ਹੈ। ਜਦ ਇਕ ਬ੍ਰਾਹਮਣੀ ਗਰਭਵਤੀ ਹੁੰਦੀ ਹੈ ਤਾਂ ਉਹ ਦੇਸ਼ ਦੀਆਂ ਹਾਈਕੋਰਟਾਂ ਵੱਲ ਨਿਗਾਹ ਦੌੜਾਉਂਦੀ ਹੈ ਕਿ ਕਿਧਰੇ ਜੱਜ ਦੀ ਨੌਕਰੀ ਖਾਲੀ ਹੈ ਕਿ ਨਹੀਂ ਪਰ ਜਦੋਂ ਅਛੂਤ ਔਰਤ ਗਰਭਵਤੀ ਹੁੰਦੀ ਹੈ ਤਾਂ ਉਹ ਇਸ ਤੋਂ ਵੱਧ ਹੋਰ ਕੁਝ ਨਹੀਂ ਸੋਚ ਸਕਦੀ ਕਿ ਉਹਦੇ ਬੱਚੇ ਲਈ ਕਿਧਰੇ ਭੰਗੀ ਦੀ ਨੌਕਰੀ ਖਾਲੀ ਹੈ ਕਿ ਨਹੀਂ। ਇਕ ਅਛੂਤ ਔਰਤ ਵਿਚ ਅਜਿਹੀ ਨੀਵੇਂ ਵਿਚਾਰ ਅਤੇ ਭਾਵਨਾਵਾਂ ਪੈਦਾ ਕਰਨ ਦੀ ਜ਼ਿੰਮੇਵਾਰੀ ਹਿੰਦੂ ਧਰਮ 'ਤੇ ਹੈ। ਜਦ ਤੱਕ ਅਸੀਂ ਹਿੰਦੂ ਧਰਮ ਦੀ ਗੁਲਾਮੀ ਤੋਂ ਮੁਕਤ ਨਹੀਂ ਹੁੰਦੇ, ਸਾਡੀ ਅਜਿਹੀ ਤਰਸੋਯਗ ਅਤੇ ਹਾਸੋਹੀਣੀ ਹਾਲਤ ਕਾਇਮ ਰਹੇਗੀ। ਹਿੰਦੂ ਧਰਮ ਇਕ ਸ਼ੈਤਾਨੀ ਸੰਪ੍ਰਦਾਇ ਹੈ। ਇਸ ਵਿਚ ਰਹਿੰਦਿਆਂ ਉਨ੍ਹਾਂ ਨੂੰ ਕੋਈ ਆਸ, ਕੋਈ ਉਤਸ਼ਾਹ ਜਾਂ ਖੁਸ਼ਹਾਲੀ ਨਹੀਂ ਮਿਲ ਸਕਦੀ।

**ਬੁੱਧ ਧਰਮ ਹੀ ਕਿਉਂ ?**

ਅਸੀਂ ਬੁੱਧ ਧੱਮ ਨੂੰ ਹੀ ਕਿਉਂ ਅਖਤਿਆਰ ਕਰ ਰਹੇ ਹਾਂ, ਇਸ ਸਵਾਲ ਦਾ ਜੁਆਬ ਦਿੰਦਿਆਂ ਬਾਬਾ ਸਾਹਿਬ ਅੰਬੇਡਕਰ ਨੇ ਕਿਹਾ ਕਿ ਚੂੰਕਿ ਬੁੱਧ ਧੱਮ ਖਾਲਸ ਭਾਰਤੀ ਸੱਭਿਅਤਾ ਵਿਚੋਂ ਉਪਜਿਆ ਹੈ। ਇਹ ਵਿਗਿਆਨ ਦੀ ਕਸੌਟੀ 'ਤੇ ਪੂਰਾ ਉਤਰਦਾ ਹੈ। ਇਹ ਬਰਾਬਰੀ ਇਨਸਾਫ ਅਤੇ ਸੂਝ 'ਤੇ ਆਧਾਰਤ ਹੈ। ਇਸ ਵਿਚ ਭਰਪੱਣ, ਮਨੁਖੀ ਪਿਆਰ ਅਤੇ ਅਪਣਤ ਹੈ। ਇਹ ਭਰਮਾਂ ਦੇ ਜਾਲ ਵਿਚ ਨਹੀਂ ਫਸਾਉਂਦਾ। ਇਸ ਵਿਚ ਕਰਮਕਾਂਡ ਅਤੇ ਪਾਖੰਡ ਨਹੀਂ। ਇਹ ਪੁਰੋਹਿਤਾਂ ਅਤੇ ਧਾਰਮਿਕ ਗ੍ਰੰਥਾਂ ਦੀ ਗੁਲਾਮੀ ਵਿਚ ਨਹੀਂ ਜਕੜਦਾ, ਨਾ ਇਹ ਸਵਰਗਾਂ ਜਾਂ ਮੁਕਤੀ ਦੇ ਲਾਰੇ ਲਾਉਂਦਾ ਹੈ। ਇਸ ਵਿਚ ਜਾਦੂ ਟੂਣਿਆਂ ਲਈ ਕੋਈ ਥਾਂ ਨਹੀਂ। ਬੁੱਧ ਧੱਮ ਆਤਮਾ ਪ੍ਰਮਾਤਮਾ ਦੇ ਚੱਕਰਾਂ ਵਿਚ ਵੀ ਨਹੀਂ ਉਲਝਾਉਂਦਾ। ਇਹ ਸ਼ੁਰੂ ਮੱਧ ਅਤੇ ਅੰਤ ਤੱਕ ਕਲਿਆਣਕਾਰੀ ਹੈ। ਬੁੱਧ ਧੱਮ ਹੀ ਇਕ ਅਜਿਹਾ ਧੱਮ ਹੈ ਜਿਸ ਵਿਚ ਜਾਤਪਾਤ ਅਤੇ ਸਮਾਜੀ ਨਾਬਰਬਾਰੀ ਲਈ ਕੋਈ ਥਾਂ ਨਹੀਂ। ਇਹ ਸਭ ਨੂੰ ਉੱਨਤੀ ਦੇ ਇਕੋ ਜਿਹੇ ਅਵਸਰ ਪ੍ਰਦਾਨ ਕਰਦਾ ਹੈ। ਬੁੱਧ ਨੇ ਆਪਣੇ ਧੱਮ ਵਿਚ ਆਪਣੇ ਆਪ ਨੂੰ ਵੀ ਕੋਈ ਵਿਸ਼ੇਸ਼ ਥਾਂ ਜਾਂ ਦਰਜਾ ਨਹੀਂ ਦਿੱਤਾ। ਉਨ੍ਹਾਂ ਕਿਹਾ ਕਿ ਉਹ ਕੇਵਲ ਮਾਰਗ ਦਾਤਾ ਹਨ,

ਮੁਕਦੀ ਦਾਤਾ ਨਹੀਂ।"ਬੁੱਧ ਧੱਮ ਸੰਸਾਰ ਵਿਆਪੀ ਧਰਮ ਹੈ-ਜੇ ਬਿਦੇਸ਼ਾਂ ਵਿਚ ਰਾਮ, ਕ੍ਰਿਸ਼ਨ ਅਤੇ ਸ਼ੰਕਰ ਆਦਿ ਦੀਆਂ ਮੂਰਤੀਆਂ ਰੱਖ ਦਿੱਤੀਆਂ ਜਾਣ ਤਾਂ ਉਨ੍ਹਾਂ ਵੱਲ ਕੋਈ ਮੂੰਹ ਤੱਕ ਨਹੀਂ ਕਰੇਗਾ ਪਰ ਜੇਕਰ ਬੁੱਧ ਦੀਆਂ ਮੂਰਤੀਆਂ ਬਦੇਸ਼ਾਂ ਵਿਚ ਰੱਖ ਦਿੱਤੀਆਂ ਜਾਣ ਤਾਂ ਇਕ ਵੀ ਨਹੀਂ ਬਚੇਗੀ।ਲੋਕ ਉਨ੍ਹਾਂ ਨੂੰ ਖਰੀਦਣ ਲਈ ਟੁੱਟ ਕੇ ਪੈ ਜਾਣਗੇ।ਬੁੱਧ ਧੱਮ ਸੰਸਾਰ ਵਿਚ ਕੀ ਇੰਗਲੈਂਡ, ਅਮਰੀਕਾ, ਜਰਮਨ, ਰੂਸ ਅਤੇ ਯੂਰਪ ਭਰ ਵਿਚ ਫੈਲਿਆ ਹੋਇਆ ਹੈ।ਏਸ਼ੀਆਂ ਤੋਂ ਇਲਾਵਾ ਸੰਸਾਰ ਭਰ ਦੇ ਦੇਸ਼ ਬੁੱਧ ਧੱਮ ਵੱਲ ਝੁੱਕ ਰਹੇ ਹਨ।ਅਜਿਹੇ ਸੰਸਾਰ ਵਿਆਪੀ, ਵਿਗਿਆਨ ਸੰਗਤ ਕਲਿਆਣਕਾਰੀ ਅਤੇ ਉਤਸ਼ਾਹੀ ਧੱਮ ਦਾ ਪ੍ਰਚਾਰ ਅਤੇ ਪ੍ਰਸਾਰ ਕਰਨਾ ਅਤੇ ਆਪਣੇ ਜੀਵਨਾਂ ਨੂੰ ਬੁੱਧ ਧੱਮ ਅਨੁਸਾਰ ਢਾਲਣਾ ਨੇਕ ਕੰਮ ਹੈ।

ਉਹ ਜੋ ਭਗਵਾਨ ਬੁੱਧ ਨੇ ਕਿਹਾ ਤੇ ਕੀਤਾ, ਜੋ ਸਤਿਗੁਰੂ ਨਾਮਦੇਵ, ਕਬੀਰ, ਰਵਿਦਾਸ ਗੁਰੂ ਨਾਨਕ, ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ ਨੇ ਕਿਹਾ ਤੇ ਕੀਤਾ, ਜੋ ਮਹਾਤਮਾ ਫੂਲੇ ਅਤੇ ਸ਼ਾਹੂ ਛਤਰਪਤੀ ਨੇ ਕਿਹਾ ਤੇ ਕੀਤਾ, ਉਸੇ ਕ੍ਰਾਂਤੀ ਦੇ, ਮਾਰਗ 'ਤੇ ਤੁਰਦਿਆਂ ਡਾ. ਅੰਬੇਡਕਰ ਨੇ 14 ਅਕਤੂਬਰ ਨੂੰ ਧਰਮ ਪਰਿਵਰਤਨ ਕੀਤਾ।ਭਾਵੇਂ ਅਸੀਂ ਨਾ ਕਾਬਲ ਤੇ ਅਨਪੜ੍ਹ ਹੋਣ ਕਰਕੇ ਇਸ ਕ੍ਰਾਂਤੀ ਨੂੰ ਵਿਸ਼ਾਲ ਪੱਧਰ 'ਤੇ ਨਾ ਸਮਝ ਸਕੇ ਤੇ ਨਾ ਅੱਗੇ ਤੋਰ ਸਕੇ ਹਾਂ ਪ੍ਰੰਤੂ ਇਹੋ ਮਾਰਗ ਹੈ ਜੋ ਬਹੁਜਨਾਂ ਨੂੰ ਬ੍ਰਾਹਮਣ ਵਰਗ ਦੀ ਨਿਰਦਈ ਅਤੇ ਅੱਤਿਆਚਾਰੀ ਧਰਮ ਵਿਵਸਥਾ ਤੋਂ ਮੁਕਤੀ ਆਜ਼ਾਦੀ ਅਤੇ ਬਰਾਬਰੀ ਦੇ ਮੰਜਰ 'ਤੇ ਲਿਜਾ ਸਕਦਾ ਹੈ।ਅਸੀਂ ਕੀ ਦੇਖਦੇ ਹਾਂ ਕਿ ਕਰੋੜਾਂ ਲੋਕਾਂ ਨੂੰ ਬੁੱਧ ਦਾ ਮਾਰਗ ਪਸੰਦ ਨਹੀ।ਕਰੋੜਾਂ ਨੂੰ ਸਿੱਖ ਸੰਤਗੁਰੂ ਮਾਰਗ ਪਸੰਦ ਨਹੀਂ।ਕਰੋੜਾਂ ਨੂੰ ਫੂਲੇ ਅੰਬੇਡਕਰ ਦਾ ਮਾਰਗ ਪਸੰਦ ਨਹੀਂ। ਜੋ ਇਨ੍ਹਾਂ ਵਿਚੋਂ ਕਿਸੇ ਇਕ ਨੂੰ ਮੰਨਦੇ ਹਨ, ਉਨ੍ਹਾਂ ਨੂੰ ਦੂਜਾ ਪਸੰਦ ਨਹੀਂ ਤੇ ਕਰੋੜਾਂ ਦਲਿਤ ਪਛੜੇ ਸਿੱਖ ਆਦਿ ਹਨ, ਜਿਨ੍ਹਾਂ ਨੂੰ ਹਿੰਦੂ ਧਰਮ ਤੋਂ ਸਿਵਾ ਹੋਰ ਕੁਝ ਵੀ ਪਸੰਦ ਨਹੀਂ।ਇਸ ਤੋਂ ਵੀ ਅੱਗੇ ਅੰਬੇਡਕਰ ਦੇ ਮਾਰਗ 'ਤੇ ਸੰਘਰਸ਼ ਕਰ ਰਹੇ ਲੱਖਾਂ ਪੁਰਸ਼ਾਂ ਨੂੰ ਇਨ੍ਹਾਂ ਚਾਰਾਂ ਇਨਕਲਾਬਾਂ ਦੀ ਸੁਮੇਲਤਾ ਦਾ ਪੂਰਾ ਥਹੁ ਪਤਾ ਨਹੀਂ।ਉਨ੍ਹਾਂ ਦੀ ਪਸੰਦ ਨਾ ਪਸੰਦ ਇਸ ਸੁਮੇਲਤਾ ਤੋਂ ਕੋਰੇ ਰੱਖਦੀ ਹੈ।ਜਿਸ ਨਾਲ ਸਮਾਜਕ ਕ੍ਰਾਂਤੀ ਉਨ੍ਹਾਂ ਨੂੰ ਰਾਸ਼ਟਰਵਿਆਪੀ ਰੂਪ ਧਰਾਨ ਕਰਨ ਤੋਂ ਅਸਮਰਥ ਰਹਿੰਦੀ ਹੈ।ਅਤੇ ਹਿੰਦੂ ਧਰਮ ਤੇ ਉਸ ਦੀ ਵਰਨ ਸ੍ਰੇਸ਼ਟ ਵਿਵਸਥਾ ਇਕ ਅਰਬ ਆਬਾਦੀ ਵੀਲੇ ਇਸ ਦੇਸ਼ ਨੂੰ ਸਰਬਾਂਗੀ ਅਪਾਹਜ ਬਣਾ ਕੇ ਰੱਖਣ ਵਿਚ ਕਾਮਯਾਬ ਹੈ।

ਏਥੇ ਧਰਮ ਰੱਬ, ਮੰਦਰ, ਗੁਰਦੁਆਰਾ, ਮਸਜਿਦ, ਗਿਰਜਾ, ਮੱਠ, ਧਰਮ ਗ੍ਰੰਥ, ਵੇਸ ਭੇਖ ਸ਼ਕਲ, ਪਾਠ ਪੂਜਾ ਤੇ ਅਰਦਾਸ ਬੇਨਤੀਆਂ ਬਦਲ ਲੈਣ ਵਾਸਤੇ ਸੀ, ਵਾਸਤੇ ਹੈ।ਪਰੰਤੂ ਹਿੰਦੂ ਧਰਮ ਦੀ ਵਰਨ ਸ਼੍ਰੇਸ਼ਟਤਾ ਵਾਲੀ ਜਾਲਮ ਅਤਿਆਚਾਰੀ ਅਤੇ ਘਿਰਣਾਯੁਕਤ ਵਿਵਸਥਾ ਤੋਂ ਮੁਕਤੀ ਜੋ ਬੰਦੇ ਨੂੰ ਜੀਵਨ ਖੁਸ਼ੀ, ਬਰਾਬਰੀ ਅਤੇ ਸਮਾਨ ਅਵਸਰ ਪ੍ਰਦਾਨ ਕਰ ਸਕੇ, ਅਗਰ ਅਜੇਹਾ ਨਹੀਂ ਹੰਦਾ ਤਾਂ ਧਰਮ ਪਰਿਵਰਤਨ ਜਾਂ ਧਰਮ ਕੋਈ ਮਾਅਨੇ ਨਹੀਂ ਰੱਖਦੇ।ਧਰਮ ਪਰਿਵਰਤਨ ਦਾ ਅਰਥ ਹੈ ਹਿੰਦੂ ਧਰਮ ਤੇ ਉਸ ਦੀ ਜਾਤਪਾਤੀ ਗੁਲਾਮੀ ਤੋਂ ਆਜ਼ਾਦੀ।ਬਰਾਬਰੀ ਲਈ ਖੁਸ਼ੀ ਲਈ ਅਤੇ ਸਮਾਨ ਅਵਸਰ ਲਈ।ਵਰਨਾ ਨਾ ਧਰਮ ਦਾ ਕੋਈ ਅਰਥ ਹੈ ਨਾ ਪਰਿਵਰਤਨ ਦਾ।

ਬੇਸ਼ੱਕ ਅਸੀਂ ਮਹਾਨ ਇਨਕਲਾਬਾਂ ਦੇ ਹਰ ਪਸੰਗਕ ਕਥਨ ਨੂੰ ਬਿਆਨ ਨਹੀਂ ਕਰ ਸਕਦੇ।ਫਿਰ ਵੀ ਚੋਣਵੇਂ ਤੇ ਸੇਧਤ ਕਥਨ ਹੀ ਕਿਸੇ ਸੱਚ ਨੂੰ ਸਮਝਣ ਲਈ ਕਾਫੀ ਹੁੰਦੇ ਹਨ।ਕਿਉਂਕਿ ਪੂਰੇ ਭਾਰਤ ਵਿਚ ਸਿੱਖ ਧਰਮ ਦੀ ਅਸਲ ਰੂਪਰੇਖਾ ਅਤੇ ਉਸ ਦੇ ਉਦੇਸ਼ਾਂ ਦੀ ਸਮਝ ਨਹੀਂ ਬਣਨ ਦਿੱਤੀ ਗਈ।ਸਿੱਖ ਧਾਰਮਕ ਆਗੂਆਂ ਨੇ ਇਸ ਦਾ ਹਿੰਦੂਕਰਨ ਕਰ ਮਾਰਿਆ।ਇਸ ਲਈ ਅਸੀਂ ਗੁਰੂ ਗ੍ਰੰਥ ਵਿਚਲੀ ਬਾਣੀ ਦੇ ਅਨੇਕ ਸ਼ਬਦ ਪੇਸ਼ ਕੀਤੇ ਹਨ ਜੋ ਸਿੱਧਾ ਬ੍ਰਾਹਮਣਵਾਦ ਵਿਰੁੱਧ ਖੜ੍ਹੇ ਹਨ ਅਤੇ ਉਸ ਦੀ ਵਿਵਸਥਾ ਨੂੰ ਢਾਅ ਮਾਰਨ ਦਾ ਮਨੋਰਥ ਮਿਥਦੇ ਹਨ। ਇਹ ਸ਼ਬਦ ਪੂਰੇ ਗੁਰੂ ਗ੍ਰੰਥ ਦਾ ਸੰਖੇਪ ਉਪਦੇਸ਼ ਅਤੇ ਉਦੇਸ਼ ਪੇਸ਼ ਕਰਨ ਵਾਲੇ ਹਨ। ਜਿਨ੍ਹਾਂ ਤੋਂ ਕਿਸੇ ਵੀ ਸਮਝਦਾਰ ਨੂੰ ਇਹ ਜਾਣਕਾਰੀ ਮਿਲ ਜਾਵੇਗੀ ਕਿ ਬ੍ਰਾਹਮਣਵਾਦ ਵਿਰੁੱਧ ਉਠੀ ਸਿੱਖ ਲਹਿਰ ਬੁੱਧ ਦੇ ਇਨਕਲਾਬ ਤੋਂ ਬਾਅਦ ਦੂਜਾ ਧਾਰਮਕ ਇਨਕਲਾਬ ਸੀ।ਜਦੋਂ ਬਾਬਾ ਸਾਹਿਬ ਇਹ ਕਹਿੰਦੇ ਹਨ ਕਿ ਅਛੂਤਾਂ ਨੂੰ ਸਿੱਖ ਬਣ ਜਾਣਾ ਚਾਹੀਦਾ ਹੈ ਤਾਂ ਉਨ੍ਹਾਂ ਨੇ ਸਿੱਖ ਧਰਮ ਵਿਚਲੇ ਇਨਕਲਾਬ ਨੂੰ ਜਾਣ ਲਿਆ ਸੀ ਸਮਝ ਲਿਆ ਸੀ।ਪ੍ਰੰਤੂ ਜਾਤਪਾਤੀ ਸਿੱਖ ਸਮਾਜ ਜਿਸ ਦਾ ਮਨ ਵਰਨ ਜਾਤ ਵਿਚ ਫਸਿਆ ਖੜੋਤਾ ਸੀ ਉਸਨੇ ਡਾ. ਅੰਬੇਡਕਰ ਦੇ ਸਿੱਖ ਬਣ ਜਾਣ ਦੇ ਸਾਰੇ ਖਤਰਿਆਂ ਨੂੰ ਭਾਂਪ ਲਿਆ ਸੀ, ਜਿਸ ਕਰਕੇ ਉਸ ਵਰਗ ਨੇ ਹਿੰਦੂ ਹਾਕਮਾਂ ਨਾਲ ਮਿਲ ਜੁਲਕੇ ਡਾ. ਅੰਬੇਡਕਰ ਨੂੰ ਅਪਮਾਨਤ ਕਰਕੇ ਵਾਪਸ ਪਰਤਾ ਦਿੱਤਾ।ਫਿਰ ਬੁੱਧ ਧਰਮ ਤੱਕ ਜਾਣ ਲਈ ਡਾ. ਅੰਬੇਡਕਰ ਨੂੰ ਕਰੀਬ 20 ਸਾਲ ਹੋਰ ਲੱਗੇ।ਉਹ ਵੀ ਉਦੋਂ ਜਦੋਂ ਉਹ ਸਰੀਰਕ ਪੱਖੋਂ ਬਹੁਤ ਨਤਾਕਤੇ ਹੋ ਚੁੱਕੇ ਸਨ।ਜਦੋਂ ਦੋ ਮਹੀਨੇ ਬਾਦ ਹੀ ਮੌਤ ਨੇ ਉਨ੍ਹਾਂ ਨੂੰ ਆ ਫੜਿਆ ਤੇ ਉਨ੍ਹਾਂ ਤੋਂ ਬਾਅਦ ਉਨ੍ਹਾਂ ਦਾ ਧਰਮ ਪ੍ਰਵਰਤਨ ਕਮਜ਼ੋਰ ਪੈ ਗਿਆ।ਵਿਕਾਸ ਕਰਨ ਤੋਂ ਰੁਕ ਗਿਆ।ਤੇ ਜੋ ਬਣ ਪਾਇਆ ਉਸ ਨੇ ਉਸ ਮਹਾਨ ਮਕਸਦ ਨੂੰ ਪੂਰੇ ਕਰਨ ਦੀ ਥਾਂ ਪੂਜਾ ਪਾਠ ਵਰਗੇ ਮਾਹੌਲ ਵਿਚ ਹੀ ਜੀਵਨ ਰਿਝਾ ਲਿਆ। ਅੱਜ ਬੁੱਧ ਵਿਹਾਰਾ ਤੋਂ ਬੱਧੀ ਯਾਦਗਾਰਾਂ ਵਿਚ ਜੋ ਲੋਕ ਜਾਂਦੇ ਹਨ ਬਹੁਗਿਣਤੀ ਵਿਚ ਜਾ ਤਾਂ ਪੂਰੀ ਤਰ੍ਹਾਂ ਅਨਜਾਣ ਜਾਂ ਫਿਰ ਪਾਠ ਪੂਜਾ ਦੇ ਵਿਸ਼ਵਾਸ ਵਿਚ ਜਾਂਦੇ ਹਨ।ਕੋਈ ਸਮਾਜਕ ਪ੍ਰਵਰਤਨ ਉਨ੍ਹਾਂ ਦਾ ਮਕਸਦ ਨਹੀਂ ਹੈ।ਇਸ ਸਮੇਂ ਧਰਮਾਂ ਨੂੰ ਸਮਝਣ ਤੋਂ ਵੱਖ ਅਜੇ ਸਾਡੇ ਪਾਸ ਕੋਈ ਰਾਹ ਸਾਫ ਨਹੀਂ ਹੈ।ਅਸੀਂ ਜਿਥੇ ਵੀ ਹਾਂ ਭਾਵ ਬੋਧੀ ਹਾਂ, ਸਿੱਖ ਹਾਂ, ਈਸਾਈ ਜਾਂ ਮੁਸਲਮਾਨ, ਹਰ ਥਾਂ ਹਿੰਦੂਵਾਦ ਦੀ ਛਾਇਆ ਹੇਠ ਹਾਂ।ਅਸੀਂ ਬੋਧੀ, ਸਿੱਖ, ਮੁਸਲਿਮ, ਈਸਾਈ ਆਦਿ ਬਣ ਕੇ ਨਾ ਬ੍ਰਾਹਮਣੀ ਹਿੰਦੂ ਵਿਵਸਥਾ ਤੋਂ ਮੁਕਤ ਹਾਂ ਤੇ ਨਾ ਜਾਤਪਾਤੀ ਨਫਰਤ ਤੋਂ।ਧਰਮਾਂ ਵਾਲਿਆਂ ਦੀਆਂ ਡੀਂਗਾਂ ਅਸੀਂ ਰੋਜ਼ ਪੜ੍ਹਦੇ ਹਾਂ ਸੁਣਦੇ ਹਾਂ, ਪ੍ਰੰਤੂ ਮੁਕਤੀ, ਅਜ਼ਾਦੀ, ਬਰਾਬਰੀ ਤੇ ਮਾਨ ਸਨਮਾਨ ਕਿਤੇ ਵੀ ਨਹੀਂ ਹੈ।ਨਾ ਕੋਈ ਸ਼ਕਤੀ ਹੈ।ਧਰਮ ਨੇ ਜੋ ਕਿਹਾ ਹੈ ਕਿ ਉਹ ਆਦਮੀ ਨੇ ਕੀਤਾ ਨਹੀ।ਧਰਮ ਦੀਆਂ ਡੀਂਗਾਂ ਮਾਰਨ ਤੋਂ ਅਗੇ ਪੂਜਾ, ਪਾਠ ਸਿਮਰਨ, ਨਰਕ ਸੁਰਗ, ਆਤਮਾ ਪ੍ਰਮਾਤਮਾ ਦੇ ਕੁੱਚਕਰ ਤੋਂ ਵੱਧ ਕਿਤੇ ਵੀ ਕੁੱਝ ਨਹੀਂ ਹੈ। ਫਿਰ ਵੀ ਅਸੀਂ 'ਮੈਂ ਹਿੰਦੂ ਨਹੀਂ ਮਰੂੰਗਾ' ਦੀ ਇਤਿਹਾਸਕ ਤਸਵੀਰ ਬਣਾਉਣ ਲਈ ਤਿੰਨ ਪੜਾਵਾਂ ਦੀਆਂ ਧਰਮੋ ਸਮਾਜੀ ਕ੍ਰਾਂਤੀਆਂ ਦਾ ਜ਼ਿਕਰ ਇਕ ਦੂਜੇ ਨਾਲ ਮੇਲ ਕੇ ਕੀਤਾ ਹੈ ਤਾਂ ਕਿ ਭਾਰਤ ਦਾ ਆਮ ਮਨੁੱਖ ਦੂਰ ਦੂਰ ਰਹਿਣ ਦੀ ਬਜਾਏ, ਨੇੜਤਾ ਮਹਿਸੂਸ ਕਰਕੇ ਇਕ ਸਾਂਝੇ ਵਿਸ਼ਾਲ ਯੁੱਧ ਨੂੰ ਜਿੱਤਣ ਲਈ ਜੁੜ ਖੜੇ।ਇਸ ਮਕਸਦ ਨਾਲ ਵੀ ਅਸੀਂ ਇਸ ਰਚਨਾ ਨੂੰ ਸਮਾਜ ਦੇ ਸਨਮੁਖ ਪੇਸ਼ ਕਰ ਰਹੇ ਹਾਂ ਤਾਂ ਕਿ ਹਰ ਧਰਮ ਵਿਚ ਬੈਠਾ ਸਿਆਣਾ ਮਨੁੱਖ ਬੀਤੀਆਂ ਧਰਮੋ ਸਮਾਜੀ ਨਾਤੀਆਂ ਵਿਚਲੀ ਸਾਂਝੀ ਮਜ਼ਬੂਤ ਕੜੀ ਨੂੰ ਮੂਲ ਰੂਪ ਵੇਖ ਸਕੇ।

* * *

# ਸਰਵਸ੍ਰੀ ਸੱਜਣ ਮਿੱਤਰਾਂ ਦਾ ਕਾਫਲਾ-2011

| | | |
|---|---|---|
| ਪ੍ਰਿੰ. ਜੋਗਿੰਦਰ ਸਿੰਘ ਬੱਲਮਗੜ੍ਹ, | ਡਾ. ਕੁਲਦੀਪ ਸਿੰਘ ਐੱਮ ਡੀ ਗੜ੍ਹਸ਼ੰਕਰ, | ਜੀਤ ਰਾਮ ਬਠਿੰਡਾ, |
| ਮੁਕੰਦ ਸਿੰਘ ਕੋਟਭਾਈ, | ਜਸਵੰਤ ਸਿੰਘ ਮਾਨਸਾ, | ਤਾਰਾ ਸਿੰਘ ਭੀਖੀ, |
| ਜਗਦੀਸ਼ ਸਿੰਘ ਬੁੱਢਲਾਡਾ, | ਰਾਮ ਪ੍ਰਤਾਪ ਸਿੰਘ ਬੁੱਢਲਾਡਾ, | ਸੁਖਦੇਵ ਸਿੰਘ ਰਾਮਪੁਰਾ, |
| ਕੌਰ ਸਿੰਘ ਰਾਮਪੁਰਾ, | ਸੱਤਪਾਲ ਸਿੰਘ ਲਹਿਰਾ, | ਮੱਖਣ ਸਿੰਘ ਭਾਈਰੂਪਾ, |
| ਸੁਖਰਾਜ ਸਿੰਘ ਭਗਤਾ, | ਅਜੈਬ ਸਿੰਘ ਬਾਜਾਖਾਨਾ, | ਮਲਕੀਤ ਸਿੰਘ ਜੈਤੋ, |
| ਮਨਜੀਤ ਮਾਂਡੀਆ ਜੈਤੋ, | ਨਰਾਇਣ ਸਿੰਘ ਜੈਤੋ, | ਸ਼ਿੰਦਰਪਾਲ ਸਿੰਘ ਹਰੀਕੇ, |
| ਗੁਰਬਚਨ ਸਿੰਘ ਹਰੀਕੇ, | ਕਰਨੈਲ ਸਿੰਘ ਹਰੀਕੇ, | ਬਲਦੇਵ ਸਿੰਘ ਹਰੀਕੇ, |
| ਜਗਸੀਰ ਸਿੰਘ ਖਾਰਾ, | ਮਨਜੀਤ ਸਿੰਘ ਬੰਬੀਹਾ ਭਾਈ, | ਬਲਦੇਵ ਸਿੰਘ ਬੰਬੀਹਾ ਭਾਈ, |
| ਸੁਖਦਰਸ਼ਨ ਸਿੰਘ ਕੋਟਕਪੂਰਾ, | ਜਗਰੂਪ ਸਿੰਘ ਕੋਟਕਪੂਰਾ, | ਗੁਰਤੇਜ ਸਿੰਘ ਕੋਟਕਪੂਰਾ, |
| ਬਿੰਦਰ ਸਿੰਘ ਕੋਟਕਪੂਰਾ, | ਮਨੋਹਰ ਲਾਲ ਕੋਟਕਪੂਰਾ, | ਹਰੀ ਰਾਮ ਬਠਿੰਡਾ, |
| ਨਿਰੰਜਨ ਸਿੰਘ ਬੁੱਟਰ ਬਖੂਆ, | ਰਾਜਪਾਲ ਸਿੰਘ ਭਾਗੂ, | ਫੁਲੇਲ ਸਿੰਘ ਖਿਊਵਾਲੀ, |
| ਲਾਭ ਸਿੰਘ ਡੋਡ, | ਰਣਜੀਤ ਸਿੰਘ ਜਗਰਾਵਾਂ, | ਅਮਰਜੀਤ ਸਿੰਘ ਚੀਮਾ, |
| ਰਜਿੰਦਰ ਸਿੰਘ ਜਗਰਾਵਾਂ, | ਸੁਖਰਾਜ ਸਿੰਘ ਸਿਵੀਆਂ, | ਜਰਨੈਲ ਸਿੰਘ ਸਾਨਾ, |
| ਚਰਨ ਸਿੰਘ ਅਕਬਰਪੁਰ, | ਕਰਕਮਜੀਤ ਸਿੰਘ ਕੈਂਥ ਲੁਧਿਆਣਾ, | ਕਰਨੈਲ ਸਿੰਘ ਲੁਧਿਆਣਾ, |
| ਸ਼ਿੰਦਰ ਸਿੰਘ ਲੁਧਿਆਣਾ, | ਰਾਮ ਪ੍ਰਕਾਸ਼ ਮੰਗੂਵਾਲ, | ਫਤਹਿ ਜੰਗ ਸਿੰਘ ਚੰਡੀਗੜ੍ਹ, |
| ਜਗਰੂਪ ਸਿੰਘ ਰੂਪ ਮੁਹਾਲੀ, | ਰਘੁਬੀਰ ਕੁਮਾਰ ਤਾਰਾਗੜ੍ਹ, | ਜਸਬੀਰ ਸਿੰਘ ਕੋਟਾਲਾ, |
| ਗੁਰਮੀਤ ਸਿੰਘ ਅੰਡੇਮਾਨ, | ਗੁਰਸੇਵ ਸਿੰਘ ਬੱਲਮਗੜ੍ਹ, | ਹਰਪਾਲ ਸਿੰਘ ਖਾਲਸਾ, |
| ਤਾਰਾ ਸਿੰਘ ਭੀਖੀ, | ਜੁਗਿੰਦਰ ਪਾਲ ਜੈਤੋ, | ਹਰਬਖਸ਼ ਰਾਮ ਗੋਨਿਆਣਾ, |
| ਨੰਦ ਕਿਸ਼ੌਰ ਗੋਨਿਆਣਾ, | ਗੁਰਬਚਨ ਸਿੰਘ ਸ਼ਕਤੀ ਨਗਰ, | ਡਾ. ਮੇਜਰ ਸਿੰਘ ਭਲਾਈਆਣਾ, |
| ਨਰਿੰਦਰ ਕੁਮਾਰ ਗੋਨਿਆਣਾ, | ਰਾਮ ਕੁਮਾਰ ਗੋਨਿਆਣਾ, | ਕੁਲਵੰਤ ਸਿੰਘ ਖਾਲਸਾ, |
| ਮੋਹਨ ਸਿੰਘ ਬਾਜਾਖਾਨਾ, | ਸੁੰਦਰ ਸਿੰਘ ਬਾਜਾਖਾਨਾ, | ਹਰਚੰਦ ਸਿੰਘ ਜੈਤੋ, |
| ਨੇਤ ਰਾਮ ਜੈਤੋ, | ਜਗਦੇਵ ਸਿੰਘ ਵਾਂਦਰ, | ਜੁਗਿੰਦਰ ਸਿੰਘ ਕੋਟਕਪੂਰਾ, |
| ਲਛਮੀਰ ਸਿੰਘ ਰਾਏ, | ਦੀਵਾਨ ਸਿੰਘ ਬਠਿੰਡਾ, | ਕ੍ਰਿਪਾਲ ਸਿੰਘ ਬਠਿੰਡਾ, |
| ਧਰਮਿੰਦਰ ਸਿੰਘ ਫਗਵਾੜਾ, | ਮੇਜਰ ਸਿੰਘ ਦਲੇਮਾ, | ਗਿਰਧਾਰੀ ਲਾਲ ਭੀਖੀ, |
| ਅਮੋਲਕ ਸਿੰਘ ਮੁਕਤਸਰ, | ਨੰਦ ਲਾਲ ਕਲਿਆਣਪੁਰੀ, | ਹਰਮੇਸ਼ ਸੰਧੀ ਟੁਰਾਂਟੋ, |
| ਸ਼ਿੰਦਾ ਕੌਲਧਰ ਬਰਗੈਮੋ, | ਮਦਨ ਲਾਲ ਗਰੀਸ, | ਰੂਪ ਲਾਲ ਗਰੀਸ, |
| ਅਸ਼ੋਕ ਲੱਧੜ ਗਰੀਸ, | ਰਾਮ ਮੂਰਤੀ ਗਰੀਸ, | ਦੇਸ ਰਾਜ ਜਰਮਨ |
| ਬਲਜਿੰਦਰ ਸਿੰਘ ਸਿਡਨੀ, | ਹਰਜੀਤ ਸਿੰਘ ਸੱਲ੍ਹਣ ਸਿਡਨੀ, | ਵਿਨੋਦ ਕੁਮਾਰ ਸਿਡਨੀ, |
| ਸੀਮਾ ਸਿਡਨੀ, | ਤਲਵਿੰਦਰ ਟੁਰਾਂਟੋ, | ਮੰਗਤ ਰਾਏ ਕਾਲਾਂ ਵਾਲੀ, |
| ਸੋਨੀ ਵੱਡਾਗੁੜਾ, | ਹੁਸ਼ਿਆਰ ਸਿੰਘ ਕਾਲਾਂਵਾਲੀ, | ਦਇਆਨੰਦ ਕਾਲਾਂਵਾਲੀ, |
| ਬਲਰਾਜ ਰੰਗਾ ਸਿਰਸਾ, | ਬਲਰਾਜ ਸਿੰਘ ਗੁੜਾ, | ਰਣਜੀਤ ਸਿੰਘ ਕਾਲਾਂਵਾਲੀ, |
| ਮਿੱਠਾ ਸਿੰਘ ਭਾਈਰੂਪਾ, | ਬੰਸਾ ਸਿੰਘ ਮਹਿਰਾਜ, | ਗੁਰਮੀਤ ਸਿੰਘ ਡੇਰਾਂ ਬੱਲਾਂ, |
| ਕਰਨੈਲ ਸਿੰਘ ਗੋਬਿੰਦਗੜ੍ਹ, | ਗੁਰਮੀਤ ਭਾਵਕ ਅਬਦਾਲ ਸੋਹੀ, | ਸੁਖਰਾਜ ਸਿੰਘ ਮਾਹਲ, |
| ਰੇਸ਼ਮ ਸਿੰਘ ਬਠਿੰਡਾ, | ਗੁਰਬਖਸ਼ ਸਿੰਘ ਆਈ ਐੱਫ ਐੱਸ ਸੀ ਦਿੱਲੀ, | ਤਰਸੇਮ ਲਾਲ ਸਰੋਆ ਡੇਰਾ ਬੱਲਾਂ, |
| ਅਸ਼ਵਨੀ ਕੁਮਾਰ ਪਠਾਨਕੋਟ, | ਸੁਖਦੇਵ ਸਿੰਘ ਰਾਜੇਆਣਾ, | ਪ੍ਰਸ਼ਾਂਤ ਰਾਲੇ, |
| ਪ੍ਰੀਤਮ ਸਿੰਘ ਗਿੱਦੜਬਾਹਾ, | ਰਣਜੀਤ ਸਿੰਘ ਸਰਦਾਰਗੜ੍ਹ, | ਡਾ. ਅਜੀਤਪਾਲ ਸਿੰਘ ਬਠਿੰਡਾ, |
| ਸੁਭਾਸ਼ ਮੁਸਾਫਰ ਊਨਾ, | ਜਗਦੀਸ਼ ਲਾਲ ਛਾਜਲੀ, | ਸਵਰਨਜੀਤ ਕੌਰ ਬੰਬੀਹਾ ਭਾਈ, |
| ਮਨਦੀਪ ਕੌਰ ਕੋਟਕਪੂਰਾ, | ਸਵਨਰਜੀਤ ਕੌਰ ਕੋਟਕਪੂਰਾ, | ਅਰਵਿੰਦਰ ਕੌਰ ਕੋਟਕਪੁਰਾ, |
| ਅਮਰਜੀਤ ਕੌਰ ਮੁਕਤਸਰ, | ਪਰਮਜੀਤ ਕੌਰ ਬੱਲਮਗੜ੍ਹ, | ਹਰਪਿੰਦਰ (ਪਿੰਦੂ) ਮੁਕਤਸਰ, |
| ਰਮਨਿੰਦਰ ਸਿੰਘ ਬੱਲਮਗੜ੍ਹ। | | |

* * *

# ਪੁਸਤਕਾਂ ਜਿਨ੍ਹਾਂ ਵਿਚੋਂ ਹਵਾਲੇ ਪ੍ਰਾਪਤ ਕੀਤੇ


1. ਬਾਮਸੇਫ ਇਕ ਜਾਣਕਾਰੀ — ਲੇਖਕ ਕਾਂਸ਼ੀ ਰਾਮ
2. How Marx Failed in Hindu India -Daljit Sahitya Academy
3. हिन्दू हारते रहे ? –बुद्धिस्ट पब्लिशिंग हाऊस प्राईवेट लिमटिड, जालन्धर
4. पूना पैकट –भीम पत्रिका पब्लिशिंग हाऊस प्राईवेट लिमटिड, जालन्धर
5. ਰੰਗੀਲਾ ਗਾਂਧੀ –ਭੀਮ ਪੱਤ੍ਰਿਕਾ ਪਬਲਕੀਕੇਸ਼ਨ ਜਲੰਧਰ
6. ਹਿੰਦੂ ਨਾਰੀ : ਉਥਾਨ ਅਤੇ ਪਤਨ – ਪੰਜਾਬ ਦਲਿਤ ਲਿਖਾਰੀ ਸਭਾ ਰਾਮਦਾਸਪੁਰਾ ਜਲੰਧਰ
7. ਮੁਕਤੀ ਮਾਰਗ –ਭੀਮ ਪੱਤ੍ਰਿਕਾ ਪਬਲਕੀਕੇਸ਼ਨ ਜਲੰਧਰ
8. ਪੂਨਾ ਪੈਕਟ – ਪੰਜਾਬ ਦਲਿਤ ਲਿਖਾਰੀ ਸਭਾ ਰਾਮਦਾਸਪੁਰਾ ਜਲੰਧਰ
9. ਭਗਵਾਨ ਬੁੱਧ ਤੇ ਉਨ੍ਹਾਂ ਦੇ ਧਰਮ ਦਾ ਭਵਿੱਖ –ਭੀਮ ਪੱਤ੍ਰਿਕਾ ਪਬਲਕੀਕੇਸ਼ਨ ਜਲੰਧਰ
10. बाबा साहेब डा. बी आर अम्बेडकर के सम्पर्क में 25 वर्ष –सिद्धार्थ साहित्य भवन
11. The History of the Struggle for Social and Communal Justice in Tamil Nadu - The Dravidar Kazhagam Publication Madras
12. पिछड़ा कमीशन रिपोर्ट –बहुजन कल्याण प्रकाशन
13. अम्बेडकर मिशन क्या है ? – भीम पत्रिका पब्लिकेशंज
14. ਜਾਤ–ਪਾਤ ਦਾ ਬੀਜ ਨਾਸ਼ –ਭੀਮ ਪੱਤ੍ਰਿਕਾ ਪਬਲਕੀਕੇਸ਼ਨ
15. स्वतन्त्रता संग्राम में अछूतों का योगदान – तुला चंदानी
16. ਡਾ. ਅੰਬੇਡਕਰਦਾ ਸਮਾਜ ਦਰਸ਼ਨ –ਸਮਤਾ ਸਾਹਿਤ ਕੇਂਦਰ
17. डॉ. अम्बेडकर व्यक्तित्व एवं कृतित्व – समता साहित्य सदन
18. My Memories of Baba Sahid Dr. B.R. Ambedkar -Smt. Sumita Shashtri Bheem Sadan R 5/32 New Raj Nagar Ghaziabad
19. Poona Pact - Buddhist Publishing House.
20. ਗੁਰਮਤਿ ਸੁਧਾਰ — ਭਾਸ਼ਾ ਵਿਭਾਗ ਪੰਜਾਬ
21. डॉ. अम्बेडकर ने कया किया – भीम पत्रिका पब्लिकेशंज
22. My Studies in the Ramayana - Sree Laksmi Press Guntar-2
23. गांधीवाद की सीमा – समाज सेवा प्रैस सदरगंज, लखनऊ
24. The Rise and Fall of the Hindu Women - Bheem Patrika Publication
25. ਗਾਂਧੀਵਾਦ — ਕਿਰਤੀ ਪਬਲੀਕੇਸ਼ਨ ਟਰੱਸਟ
26. राम की पहेली –बुद्धिस्ट पब्लिशिंग हाऊस
27. ਅਛੂਤ ਕੌਣ ਅਤੇ ਕਿਵੇਂ ? –ਭੀਮ ਪੱਤ੍ਰਿਕਾ ਪ੍ਰਕਾਸ਼ਨ
28. ਰਾਨਾਡੇ ਗਾਂਧੀ ਅਤੇ ਜਿਨਾਹ –ਭੀਮ ਪੱਤ੍ਰਿਕਾ ਪ੍ਰਕਾਸ਼ਨ
29. ਡਾ. ਬੀ ਆਰ ਅੰਬੇਡਕਰ ਦੇ ਆਰਥਿਕ ਵਿਚਾਰ – ਡੀ ਬੀ ਆਰ ਅੰਬੇਡਕਰ ਸਟੱਡੀ ਸਰਕਲ
30. अम्बेडकर बनाम गांधी – भीम पत्रिका पब्लिकेशंज

31. ਗੁਰਮਤਿ ਦੇ ਮੂਲ ਸਿਧਾਂਤ - ਗੁਰੂ ਨਾਨਕ ਪ੍ਰਚਾਰ ਸਭਾ
32. बाबा साहेब के पन्द्रड व्याख्यान -बहुजन कल्याण प्रकाशन
33. ਬਾਬਾ ਸਾਹਿਬ ਅੰਬੇਡਕਰ ਦੇ ਭਾਸ਼ਣ (ਦੂਜਾ ਭਾਗ) - ਭੀਮ ਪੱਤ੍ਰਿਕਾ ਪਬਲੀਕੇਸ਼ਨ
34. हिन्दूइज्म धर्म या कलंक (प्रथम भाग) - भीम पत्रिका पब्लिकेशन्ज
35. हिन्दु समाज के पथभ्रष्टक तुलसीदास -विश्वविजय प्रकाशन
36. सरिता अंक 799 अगस्त (1988)
37. Hints For Self-Culture - Jaico Publishing House
38. ਜਾਤਪਾਤ ਤੇ ਸਿੱਖ - ਕੇਂਦਰੀ ਸ੍ਰੀ ਗੁਰੂ ਸਿੰਘ ਸਭਾ
40. सरिता मुक्ता रिप्रिंट भाग 1-2-3-4 -दिल्ली प्रैस, नई दिल्ली
41. सिन्धू घाटी सभ्यता के सृजनकर्त शूद्र और वणिक - अनुसंधान प्रकाशन
42. In the Caravan of Revolution - Jagjit Singh
43. हिन्दु जाति का उत्थान और पतन - किताब
44. ਡਾ. ਅੰਬੇਡਕਰ ਜੀਵਨ ਅਤੇ ਮਿਸ਼ਨ ਭੀਮ ਪੱਤ੍ਰਿਕਾ ਪਬਲੀਕੇਸ਼ਨ
45. कांग्रेस और गांधी नेअछूतों के लिए क्या किया ? - समाज सेवा प्रैस लखनऊ
46. The Dravindians - Asian Educational Services
47. Ancient Indian Cicilization - Around Heinemann
48. The Hidden Heritage - S.K. Pandian Sterling Publishers (Pavt. Ltd)
49. Indianisation - Bait-Al-Hikamah Trust
50. ਹਿੰਦੂ ਮਿਥਿਹਾਸ ਕੋਸ਼ - ਭਾਸ਼ਾ ਵਿਭਾਗ ਪੰਜਾਬ
51. Ancient India -National Council of Educational Research and Training
52. आर्य अनार्य संघर्ष - दलित प्रकाशन फीरोज़ाबाद, आगरा
53. सरिता - फरवरी (द्वितीय) 1989
54. आर्यों का नैतिक पोल प्रकाश - अशोक पुस्तकालय झींझक
55. Ramayna a True Reading - Periyar self respect Propaganda Institution
56. भारत का इतिहास - हरियाणा विद्यालय सिक्षा बोर्ड चण्डीगड़
57. States and Minorities - Anand Sahitya Sadan
58. ਵਾਲਮੀਕਿ ਰਮਾਇਣ ਭਾਗ : 1-2 - ਭਾਸ਼ਾ ਵਿਭਾਗ ਪੰਜਾਬ
59. They Burn -Daljit Sahitya Academy
60. ਮੀਰਾ ਪ੍ਰੇਮ ਦੀਵਾਨੀ - ਰਾਧਾਸੁਆਮੀ ਸਤਿਸੰਗ ਬਿਆਸ
61. ਭਗਵਾਨ ਬੁੱਧ ਅਤੇ ਉਨ੍ਹਾ ਦਾ ਧਰਮ — ਭਦੰਤ ਆਨੰਦ ਕੌਸਲਿਆਨ
62. ਜਾਤ-ਪਾਤ ਜਾਂ ਕੈਂਸਰ - ਪੰਜਾਬ ਸੋਧ ਮਹਾਂਸਭਾ ਅੰਬੇਡਕਰ ਭਵਨ ਨਵਾਂ ਸ਼ਹਿਰ
63. ਅਨੁਸੂਚਿਤ ਜਾਤੀਆਂ ਦਾ ਗੌਰਵਮਈ ਨਿਕਾਸ ਤੇ ਵਿਕਾਸ -ਰੈਸ਼ਨਲਿਸਟ ਸੁਸਾਇਟੀ ਜਲੰਧਰ
64. पंजाब सौरभ - भाषा विभाग पंजाब
65. ਸਰਵੋਤਮ ਗਰੰਥ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ -ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ
66. ਭਗਤ ਬਾਣੀ ਸਟੀਕ ਭਾਗ ਪਹਿਲਾ-ਦੂਜਾ-ਤੀਜਾ-ਚੌਥਾ-ਪੰਜਵਾਂ -ਸਿੰਘ ਬ੍ਰਦਰਜ਼ ਮਾਈ ਸੇਵਾ ਅੰਮ੍ਰਿਤਸਰ
67. ਗੁਰੂ ਰਵਿਦਾਸ ਕਾਸ਼ੀਨਾਥ ਉਪਾਧਿਆਏ - ਰਾਧਾ ਸੁਆਮੀ ਸਤਿਸੰਗ ਬਿਆਸ
68. ਬਾਣੀ ਭਗਤ ਰਵਿਦਾਸ ਜੀ ਕੀ - ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਸਰਕਾਰ ਚੰਡੀਗੜ੍ਹ

69. ਪੰਥ ਦਰਦੀਓ ਕੁਝ ਕਰੋ-ਭਾਗ ਦੂਜਾ -ਸਿੱਖ ਮਿਸ਼ਨਰੀ ਕਾਲਜ ਲੁਧਿਆਣਾ
70. ਜਨ-ਸਾਹਿਤ ਗੁਰੂ ਗੋਬਿੰਦ ਸਿੰਘ ਵਿਸ਼ੇਸ਼ ਅੰਕ - ਜਨਵਰੀ, ਫਰਵਰੀ 1987
71. ਗੁਰੂ ਨਾਨਕ ਦੇਵ ਖੋਜ ਪੱਤ੍ਰਿਕਾ - ਸਿੰਘ ਬ੍ਰਦਰਜ਼ ਮਾਈ ਸੇਵਾ ਅੰਮ੍ਰਿਤਸਰ
72. ਜਪੁਜੀ ਸਾਹਿਬ ਸਟੀਕ -ਪੰਜਾਬੀ ਯੂਨੀਵਰਸਿਟੀ ਪਟਿਆਲਾ
73. ਪੰਜਾਬੀ ਦੁਨੀਆ ਸ੍ਰੀ ਗੁਰ ਗ੍ਰੰਥ ਸਾਹਿਬ ਵਿਸ਼ੇਸ਼ ਅੰਕ - ਭਾਸ਼ਾ ਵਿਭਾਗ ਪੰਜਾਬ
74. रविदास दर्शन - श्री गुरू रविदास संस्थान चण्डीगढ़
75. ਬਾਣੀ ਸ੍ਰੀ ਗੁਰੂ ਰਵਿਦਾਸ ਜੀ - ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ
76. ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ - ਸਿੱਖ ਮਿਸ਼ਨਰੀ ਕਾਲਜ ਲੁਧਿਆਣਾ
77. ਪ੍ਰਾਚੀਨ ਜੀਵਨ ਕਥਾ ਸ੍ਰੀ ਗੁਰੂ ਰਵਿਦਾਸ ਜੀ
ਦਲਿਤ ਵੈੱਲਫੇਅਰ ਐਸੋਸੀਏਸ਼ਨ -ਵੁਲੇਵਰਹਾਂਪਟਨ ਯੂ ਕੇ
78. ਜ਼ਫਰਨਾਮਾ ਗੁਰੂ ਗੋਬਿੰਦ ਸਿੰਘ - ਭਾਸ਼ਾ ਵਿਭਾਗ ਪੰਜਾਬ
79. ਸੰਸਾਰ ਦੇ ਮਹਾਨ ਆਗੂ ਗੁਰੂ ਰਵਿਦਾਸ ਵਾਰਤਾ ਭਾਸ਼ਾ ਵਿਭਾਗ ਪੰਜਾਬ
80. The Caste System -Ram Manohar Lohia Samata Vidalaya Nyas
81. Shahu Chhatrapati - Bombay Popular Prakashan
82. Mahatma Joti Rao Phooley - Bombay Popular Prakashan
83. ਭਗਵਾਨ ਬੁੱਧ ਦੀ ਦ੍ਰਿਸ਼ਟੀ ਵਿਚ ਈਸ਼ਵਰ, ਬ੍ਰਹਮ ਅਤੇ ਆਤਮਾ - ਕੰਵਲ ਭਾਰਤੀ
84. बुद्ध और बौद्ध धर्म सन्मार्ग प्रकाश दिल्ली
85. Caste Politics in India -Mittal Publications Delhi
86. ਸ਼ਬਦਾਰਥ ਬਾਣੀ ਗੁਰੂ ਨਾਨਕ ਦੇਵ ਜੀ -ਭਾਸ਼ਾ ਵਿਭਾਗ ਪੰਜਾਬ
87. Dr. Sahib Ambedkar Writting and Teaches Vol. 1-2-3-4-5
-Education Department Govt. of Maharashtra
88. विद्रोह के चिन्दह डा. अम्बेडकर - एल. आर. बाली
89. Quanitessence of Hindu Philosophy - Periyar E.V. Ramasami
90. Periyar E.V. Ramasami -The Dravinder Kazhagan Publication
91. समृतियों में क्या है ? - डा. सुरेन्द्र अज्ञात
92. भारत में जातियों की उत्पति और विकास - भीम पत्रिका पब्लिकेशन्ज
93. ਡਾ. ਅੰਬੇਡਕਰ - ਭਾਸ਼ਾ ਵਿਭਾਗ ਪੰਜਾਬ
94. बहुजन संगठक (दिल्ली)
95. Dalit Voice (Eng.) (Banglore)
96. ਪੈਗਾਮ ਮਾਸਿਕ (ਪੰਜਾਬ)
97. ਬਹੁਜਨ ਸੰਦੇਸ਼ (ਚੰਡੀਗੜ੍ਹ)
98. Chamcha Age - (Kanshi Ram)
99. Gaily News Papers (Monthly, Weekly and Fourth Nightly)
100. ਗੁਰੂ ਗ੍ਰੰਥ ਸਾਹਿਬ
101. ਪਾਕ ਕੁਰਆਨ (ਹਿੰਦੀ-ਪੰਜਾਬੀ)
102. ਗਊ ਮਾਸ ਭਕਸ਼ਣ ਸਾਗਰ ਪ੍ਰਕਾਸ਼ਨ ਮੈਨਪੁਰੀ
103. ਇਤਿਹਾਸ 'ਚ ਸਿੱਖ ਡਾ. ਸੰਗਤ ਸਿੰਘ
104. ਅਛੂਤ ਕੌਣ ਤੇ ਕਿਵੇਂ (ਪੰਜਾਬੀ) ਡਾ. ਅੰਬੇਡਕਰ
105. ਹਮ ਹਿੰਦੂ ਨਹੀਂ : ਭਾਈ ਕਾਨ੍ਹ ਸਿੰਘ ਨਾਭਾ।

106. ਦਲਿਤ ਸਮੱਸਿਆ ਜੜ ਮੇਂ ਕੌਨ ਇੰਤਜ਼ਾਰ ਨਈਮ (ਇਸਲਾਮੀ ਸਾਹਿਤ)
107. 'ਸਿੱਖ ਵਿਰਸਾ' ਇੰਟਰਨੈਸ਼ਨਲ ਕਨੇਡਾ - ਮਾਸਿਕ ਪਰਚਾ
108. Ahoka The Great - D.C. Ahir
109. ਬੇਗਮਪੁਰਾ ਸ਼ਹਿਰ ਡੇਰਾ ਸੱਚ ਖੰਡ ਬੱਲਾਂ - ਹਫਤਾਵਾਰੀ ਪਰਚਾ
110. ਗਿਆਨੀ ਦਿੱਤ ਸਿੰਘ ਰਚਨਾਵਾਲੀ - ਭਾਸ਼ਾ ਵਿਭਾਗ
111. ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ - ਧਰਮ ਪ੍ਰਚਾਰ ਕਮੇਟੀ ਅੰਮ੍ਰਿਤਸਰ
112. ਗਿਆਨ ਦਿੱਤ ਸਿੰਘ ਜੀਵਨ ਤੇ ਰਚਨਾ - ਨਰਿੰਦਰ ਸਿੰਘ ਕਪੂਰ
113. बौद्ध घर्म : मोहनजोदड़ो हड़प्पा नगरों का धर्म –स्वपन कुमार बिस्वास
114. Autochotham of India and the Aryan Invasion -S.K. Biswas
115. नाथ समप्रदाय और उसका समाज पर प्रभाव - मध्य प्रदेश दलित साहित्य अकादमी उजैन
ਅਤੇ ਹੋਰ ਪੁਸਤਕਾਂ

* * *